ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ ॥

ਹੇ ਬੇਅੰਤ ਪਰਮੇਸਰ ਤੇਰੇ ਕੋ ਭਾਵਤੀ ਕ੍ਰਿਯਾ ਕਰਨੀ ਸੋਈ ਹੁਕਮ ਹੈ ਹੋਰੁ (ਆਖਣੁ) ਕਹਿਨ ਤੋ ਬਹੁਤ ਹੀ ਹੈਂ ਤਿਨ ਕਰਕੇ ਕਿਆ ਹੋਤਾ ਹੈ॥

ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ ॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਸੱਚਾ ਵਾਹਿਗੁਰੂ ਕਿਸੀ ਸੇ ਪੂਛ ਕਰ ਵੀਚਾਰ ਨਹੀਂ ਕਰਤਾ ਭਾਵ ਸ੍ਵੰਤਤ੍ਰ ਹੈ॥

ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥

ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥੪॥੭॥

ਹੇ ਪਿਤਾ ਜੀ ਹੋਰ ਖੁਸ਼ੀਆਂ ਵਾਸਤੇ ਸੌਣਾ

_ਆਰੁ ਕਰਤਾ ਹੈ ਕਿਯੋਂਕਿ ਜਿਸ ਸੌਣੇ ਕਰਕੇ ਤਨੁ ਪੀੜਤ ਹੋਵੈ ਅਰ ਮਨਮੈ ਬਿਕਾਰ ਚਲੇਂ ਭਾਵ ਪਰਮੇਸਰ ਦੇ ਨਾਮ ਨੂੰ ਭੁਲਾ ਕਰਕੇ ਜੋ ਸੁੱਤੇ ਰਹਣਾ ਹੈਂ ਸੋ ਦੁਖ ਕੇ ਦੇਣੇ ਵਾਲਾ ਹੈ॥੪॥੭॥

ਸਿਰੀਰਾਗੁ ਮਹਲਾ ੧ ॥

ਸ੍ਰੀ ਗੁਰੂ ਜੀ ਸੇਖ ਬਹਿਰਾਮ ਕੇ ਪੂਛਨੇ ਸੇ ਸੰਤੋਂ ਕੇ ਲਛਨ ਕਹਤੇ ਹੈਂ॥

ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ ਅਗਰਿ ਵਾਸੁ ਤਨਿ ਸਾਸੁ ॥

ਸਭ ਕਰਮੋਂ ਕੇ ਕਰਨੇ ਸੇ (ਕੁੰਗੂ) ਕੇਸਰ ਵਤ ਤਿਨਕੀ (ਕਾਇਆ) ਦੇਹ ਪਵਿਤ੍ਰ ਹੈ ਔਰ ਬੈਰਾਗ ਕੇ ਬਚਨ ਬੋਲਣੇ ਕਰਕੇ ਰਤਨੋਂ ਕੀ ਤਿਨਕੀ (ਲਲਿਤਾ) ਜਿਹਬਾ ਹੈ ਔਰ ਵਾਹਿਗੁਰੂ ਕੇ ਜਸ ਕਰਕੇ ਸੁਗੰਧਿਤ ਹੁਏ ਅਗਰ ਚੰਦਨ ਵਤ ਤਿਨ ਕੇ ਸਰੀਰ ਵਿਖੇ ਸ੍ਵਾਸ ਹੈਂ॥

ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ ॥

ਅਠਾਸਠ ਤੀਰਥੋਂ ਕਾ ਤਿਲਕੁ ਤਿਨ ਕੇ ਮੁਖ ਪਰ ਹੈ ਭਾਵ ਏਹ ਕਿ ਜੋ ਸਰਬ ਤੀਰਥੋਂ ਕੇ ਸਨਾਨ ਕਾ ਫਲੁ ਹੈ ਸੋ ਤਿਨ ਕੇ ਦਰਸਨ ਸੇਂ ਪ੍ਰਾਪਤਿ ਹੋਤਾ ਹੈ (ਤਿਤੁ) ਤਿਨ ਸੰਤੋਂਕੇ (ਘਟਿ) ਮੈ ਬੁਧੀ ਕਾ ਪ੍ਰਕਾਸੁ ਹੂਆ ਹੈ॥

ਓਤੁ ਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ ॥੧॥

ਤਾਂਤੇ ਉਸ ਪ੍ਰਕਾਸ਼ ਰੂਪ ਮਤਿ ਕਰਕੇ ਪਰਮੇਸਰ ਕਾ ਸਚਾ ਨਾਮੁ ਔਰ ਤਿਸ ਕੇ ਗੁਨੋ ਕਾ ਸਲਾਹੁਨਾ ਕਰਤੇ ਹੈਂ।

ਬਾਬਾ ਹੋਰ ਮਤਿ ਹੋਰ ਹੋਰ ॥

ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ ॥੧॥ ਰਹਾਉ ॥

ਹੇ (ਬਾਬਾ) ਭਾਈ ਪਰਮੇਸਰ ਦੀ ਸਿਖ੍ਯਾ ਸੇ ਬਿਨਾ ਹੋਰ ਜੋ ਮਤਿ ਸਿਖ੍ਯਾ ਹੈ ਸੋ ਹੋਰ ਹੀ ਹੋਰੁ ਹੈ ਅਰਥਾਰ ਪਰਮੇਸਰ ਤੇ ਬੇਮੁਖ ਕਰਣੇ ਵਾਲੀ ਹੈ ਹੋਰ ਸਿਖ੍ਯਾ ਲੇ ਕਰਕੇ ਚਾਹੇ ਸੈਂਕੜੇ ਪਦਾਰਥੋਂ ਕੋ ਭੀ ਕਮਾਇ ਲੀਜੀਏ ਤੋ ਭੀ ਵਹੁ ਪਦਾਰਥ ਝੂਠੇ ਹੈਂ ਔਰ ਤਿਨ ਝੂਠੇ ਪਦਾਰਥੋਂ ਕਾ ਬਲ ਭੀ ਝੂਠਾ ਹੀ ਹੈ ਅਰ ਜੋ ਤਿਸ ਪਰਮੇਸਰ ਕੀ ਸਿਖ੍ਯਾ ਕੇ ਧਾਰਨੇ ਸੇ ਬਿਨਾ ਹੈਂ।

ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ ॥

ਹੋਰ ਸਿਖ੍ਯਾ ਦੇ ਬਲ ਕਰ ਪੂਜਾ ਭੀ ਹੋਨੇ ਲਗੇ ਔਰੁ ਲੋਕ ਪੀਰ ਪੀਰ ਕਹਿਨੇ ਲਗ ਜਾਵੈ ਸਭ ਸੰਸਾਰੁ ਆਇ ਕਰ ਮਿਲਨੇ ਲਗੇ ਭਾਵ ਏਹ ਕਿ ਸੇਵਕੁ ਹੋ ਜਾਏ॥

ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ ॥

ਔਰ ਅਪਨਾ ਨਾਮੁ ਭੀ ਵਡਾ ਕਹਾਵੇ ਪੁਨ: ਸਿਧੋਂ ਮੈਂ ਭੀ ਗਿਨਾ ਜਾਵੇ॥

ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰੁ ॥੨॥

ਪਰੰਤੂ ਜੇਕਰ ਪਰਮੇਸਰ ਕੇ ਦਰਬਾਰ ਮੈ ਤਿਸ ਕੀ ਪਤਿ ਲੇਖੇ ਮੈ ਨ ਆਵੈ ਭਾਵ ਏਹ ਕਿ ਤਹਾਂ ਭਗਤੋਂ ਮੈਂ ਨਹੀਂ ਗਿਨੀ ਜਾਏ ਤਬ ਸਭ ਪੂਜਾਦਿ ਬਡਾਈ ਸੋਂ ਖੁਆਰੁ ਹੀ ਹੋਤਾ ਹੈ॥੨॥

ਜਿਨ ਕਉ ਸਤਿਗੁਰਿ ਥਾਪਿਆ ਤਿਨ ਮੇਟਿ ਨ ਸਕੈ ਕੋਇ ॥

ਜਿਨ ਕਉ ਸਤਿਗੁਰੋਂ ਨੇ ਪਰਮੇਸਰ ਸਿਖ੍ਯਾ ਮੈਂ ਸਥਾਪਨ ਕੀਆ ਹੈ ਤਿਨਕੀ ਸਿਖ੍ਯਾ ਕੋ ਕੋਈ ਭੀ ਮੇਟਿ ਨਹੀ ਸਕਤਾ ਹੈ।

ਓਨਾ ਅੰਦਰਿ ਨਾਮੁ ਨਿਧਾਨੁ ਹੈ ਨਾਮੋ ਪਰਗਟੁ ਹੋਇ ॥

ਸਰਬ ਨਿਧੋਂ ਕਾ ਘਰੁ ਵਾਹਿਗੁਰੂ ਕਾ ਨਾਮੁ ਉਨ ਭਗਤ ਜਨੋਂ ਕੇ ਹਿਰਦੇ ਮੈਂ ਹੈ ਅਰ ਨਾਮ ਕਰਕੇ ਹੀ ਵਹੁ ਪ੍ਰਗਟ ਭਏ ਹੈਂ ਵਾ ਉਨਕੇ ਮੁਖ ਸੇ ਭੀ ਨਾਮ ਪਰਗਟੁ ਹੋਤਾ ਹੈ ਭਾਵ ਸੇ ਨਾਮ ਕਾ ਹੀ ਉਪਦੇਸ ਕਰਤੇ ਹੈਂ॥

ਨਾਉ ਪੂਜੀਐ ਨਾਉ ਮੰਨੀਐ ਅਖੰਡੁ ਸਦਾ ਸਚੁ ਸੋਇ ॥੩॥

ਪੁਨ: (ਅਖੰਡੁ) ਦੇਸ ਕਾਲ ਵਸਤੂ ਭੇਦ ਰਹਿਤ ਜੋ (ਸਦਾ) ਸਚੁ ਤ੍ਰੈਕਾਲਾਬਾਧ ਸ੍ਵਰੂਪ ਵਾਹਿਗੁਰੂ ਹੈ ਤਿਸ ਕੇ ਨਾਮ ਕਰਕੇ ਹੀ ਸੋ ਪੂਜੀਦੇ ਮੰਨੀਦੇ ਹਨ ਵਾ ਤਿਨੋਕੇ ਔਰੁ ਦੇਵ ਸਭ ਛੋਡ ਕਰ ਏਕ ਅਖੰਡ ਵਾਹਿਗੁਰੂ ਕੀ ਹੀ ਪੂਜਾ ਮਾਨਤਾ ਹੈ॥੩॥

ਖੇਹੂ ਖੇਹ ਰਲਾਈਐ ਤਾ ਜੀਉ ਕੇਹਾ ਹੋਇ ॥

ਪੁਰਸ ਜਬ ਮ੍ਰਿਤੁ ਹੋਤਾ ਹੈ (ਖੇਹੂ) ਮ੍ਰਿਤਕਾਕਰ ਰਚਿਤ ਜੋ ਸਰੀਰੁ ਹੈ ਸੋ ਤਬ ਮ੍ਰਿਤਕਾ ਮੈ ਮਿਲ ਜਾਤਾ ਹੈ (ਤਾਜੀਉ) ਤਬ ਜੀਵ ਕਾ (ਕੇਹਾ) ਕੈਸਾ ਹਾਲ ਹੋਵੈਗਾ ਵਾ ਫਿਰ ਜੀਉ ਜੀਉ ਕੈਸੇ ਹੋਵੇਗਾ ਤਹਾਂ ਤੇ ਅਰੇ ਅਰੇ ਕਰਕੇ ਹੀ ਡਾਟੀਤਾ ਹੈ।

ਜਲੀਆ ਸਭਿ ਸਿਆਣਪਾ ਉਠੀ ਚਲਿਆ ਰੋਇ ॥

ਸਭ ਚਤਰਾਈਆਂ ਜਲ ਜਾਤੀਆਂ ਹਨ ਰੋਤਾ ਹੂਆ ਉਠ ਕਰਕੇ ਜਮਦੂਤੋਂ ਕੇ ਸਾਥ ਚਲਾ ਜਾਤਾ ਹੈ॥

ਨਾਨਕ ਨਾਮਿ ਵਿਸਾਰਿਐ ਦਰਿ ਗਇਆ ਕਿਆ ਹੋਇ ॥੪॥੮॥

ਸ੍ਰੀ ਗੁਰੂ ਜੀ ਕਹਤੇ ਹੈਂ ਵਾਹਿਗੁਰੂ ਕੇ ਨਾਮਕੋ ਬਿਸਾਰਨੇ ਕਰ ਜਮਕੇ ਦਰਵਾਜੇ ਪਰ ਜਾਨੇ ਸੇ ਕ੍ਯਾ ਹੋਤਾ ਹੈ ਭਾਵ ਏਹਿ ਕਿ ਬੁਰਾ ਹਾਲੁ ਹੋਤਾ ਹੈ॥੪॥੮॥

ਸ੍ਰੀ ਗੁਰੂ ਨਾਨਕ ਦੇਵ ਜੀ ਕੇ ਪਾਸ ਸੰਗਤ ਆਈ ਔਰੁ ਪ੍ਰਸ਼ਨੁ ਕੀਆ ਹੇ ਭਗਵਨ ਵਾਹਿਗੁਰੂ ਕੀ ਪ੍ਰਾਪਤੀ ਕੈਸੇ ਹੋਵੇ ਤਬ ਸ੍ਰੀ ਗੁਰੂ ਜੀ ਨੇ ਸਬਦੁ ਉਚਾਰਨ ਕੀਆ॥

ਸਿਰੀਰਾਗੁ ਮਹਲਾ ੧ ॥

ਗੁਣਵੰਤੀ ਗੁਣ ਵੀਥਰੈ ਅਉਗੁਣਵੰਤੀ ਝੂਰਿ ॥

ਹੇ ਭਾਈ ਸੁਭ ਗੁਣੋਂ ਸੰਯੁਕਤ ਜੋ ਗੁਰਮੁਖਿ ਰੂਪ ਗੁਣਵੰਤੀ ਹੈ ਸੋ ਵਾਹਿਗੁਰੂ ਕੇ ਗੁਣਾਂ ਕੋ ਬਿਸਥਾਰੁ ਕਰਤੀ ਹੈ ਔਰੁ ਜੋ ਗੁਣੋਂ ਸੇ ਰਹਿਤ ਮਨਮੁਖ ਰੂਪੁ ਅਵਗੁਣ ਵੰਤੀ ਹੈ ਸੋ (ਝੂਠ) ਪਸਚਾਤਾਪੁ ਕਰਤੀ ਹੈਂ ਕਿ ਹਮਨੇ ਆਪਨੇ ਮਾਨੁਖ ਜਨਮ ਕੋ ਬ੍ਰਿਥਾ ਹੀ ਨਸ਼ਟ ਕੀਆ ਕਿ ਵਾਹਿਗੁਰੂ ਕਾ ਨਾਮੁ ਨਹੀ ਜਾਪਿਆ ਹੈ॥

ਜੇ ਲੋੜਹਿ ਵਰੁ ਕਾਮਣੀ ਨਹ ਮਿਲੀਐ ਪਿਰ ਕੂਰਿ ॥

ਤਾਂਤੇ ਹੇ ਭਾਈ ਜੀਵ ਰੂਪੁ ਇਸਤ੍ਰੀ ਜੇਕਰ ਵਾਹਿਗੁਰੂ (ਪਿਰ) ਪਤੀ ਕੋ ਮਿਲਨਾ ਚਾਹੇ ਤਬ ਸਚ ਕੋ ਰਿਦੇ ਮੈ ਧਾਰੇ ਕ੍ਯੋਂਕਿ (ਕੂਰਿ) ਝੂਠ ਸੇ ਪਤੀ ਕੋ ਨਹੀ ਪਾਈਤਾ ਹੈ ਭਾਵ ਏਹਿ ਕਿ ਗੁਰੁ ਉਪਦੇਸ ਸੇਂ ਬਿਨਾ ਔਰੁ ਜੋ ਕਰਮ ਹੈਂ ਸੋ ਕੂੜੇ ਹੈਂ ਤਿਨ ਕਰਮੋਂ ਕਰ ਪਤੀ ਨਹੀਂ ਪ੍ਰਾਪਤਿ ਹੋਤਾ ਹੈ। ਪ੍ਰਿਥਮ ਤ੍ਰਿਸਨਾ ਰੂਪੀ ਨਦੀ ਅਤੀ ਦੁਸਤਰ ਹੈ॥

ਨਾ ਬੇੜੀ ਨਾ ਤੁਲਹੜਾ ਨਾ ਪਾਈਐ ਪਿਰੁ ਦੂਰਿ ॥੧॥

ਜੀਵ ਰੂਪੀ ਇਸਤ੍ਰੀ ਕੇ ਪਾਸ ਤ੍ਰਿਸਨਾ ਰੂਪੀ ਨਦੀ ਕੇ ਤਾਰਨੇ ਕੋ ਨ ਭਗਤੀ ਰੂਪੁ ਬੇੜੀ ਔਰ ਨਾ ਪ੍ਰੇਮ ਰੂਪੁ ਤੁਲਹਾ ਹੀ ਹੈ। ਜਬ ਇਨ ਸਾਧਨੋਂ ਮੈ ਸੇ ਪਾਰ ਜਾਨੇ ਕਾ ਏਕੁ ਭੀ ਸਾਧਨੁ ਪਾਸ ਨਹੀਂ ਹੈ ਤਾਂ ਤੇ ਤਿਨ ਸਾਧਨੋ ਸੇ ਬਿਨ ਨਹਿ (ਪਾਈਐ) ਪਤੀ ਕੋ ਕਦਾਚਿਤ ਨਹੀਂ ਪਾਈਤਾ ਹੈ ਕ੍ਯੋਂਕਿ

ਮਨਮੁਖ ਕੋ ਅਤੀ ਦੂਰ ਹੈ ਔਰੁ ਜੋ ਗੁਰਮੁਖਿ ਹੈਂ ਤਿਨ ਕੋ ਗੁਰੋਂ ਕੀ ਕ੍ਰਿਪਾ ਸੇ ਇਸੀ ਸਰੀਰ ਕੇ ਅੰਤਰ ਵਾਹਿਗੁਰੂ ਕੀ ਪ੍ਰਾਪਤੀ ਹੋਤੀ ਹੈ ਤਿਸ ਕਾ ਪ੍ਰਕਾਰੁ ਕਹਤੇ ਹੈਂ॥

ਮੇਰੇ ਠਾਕੁਰ ਪੂਰੈ ਤਖਤਿ ਅਡੋਲੁ ॥

ਗੁਰਮੁਖਿ ਪੂਰਾ ਜੇ ਕਰੇ ਪਾਈਐ ਸਾਚੁ ਅਤੋਲੁ ॥੧॥ ਰਹਾਉ ॥

ਹੇ ਭਾਈ ਮੇਰੇ (ਠਾਕੁਰ) ਵਾਹਿਗੁਰੂ ਜੀ ਪਰੀ ਪੂਰਨ ਔਰੁ ਸਰਬਕਾ (ਤਖਤਿ) ਆਸਰਾ ਰੂਪੁ ਹੈਂ ਔਰੁ ਅਚੱਲ ਹੈਂ ਪਰੰਤੂ ਗੁਰੂ ਜੋ ਪਰਮੇਸ੍ਵਰ ਕੀ ਪ੍ਰਾਪਤੀ ਮੈ ਮੁਖ੍ਯ ਹੈਂ ਸੋ ਗੁਰੂ (ਪੂਰਾ) ਬ੍ਰਹਮ ਨੇਸ੍ਰੀ ਔਰੁ ਬ੍ਰਹਮ ਸ੍ਰੋਤ੍ਰੀ ਜਬ ਯਥਾਰਥ ਸਤਿਨਾਮ ਕਾ ਉਪਦੇਸੁ ਕਰੇ ਤਬ ਸਚੁ ਔਰੁ ਅਤੋਲ ਸਰੂਪੁ ਵਾਹਿਗੁਰੂ ਪ੍ਰਾਪਤਿ ਹੋਤਾ ਹੈ ਕਦਾਂਚਿ ਐਸੀ ਅਸੰਕਾ ਹੋ ਕਿ ਸ੍ਵਰੂਪ ਕਾਗ੍ਯਾਨੁ ਤੋ ਬੇਦ ਔਰੁ ਸ਼ਾਸਤ੍ਰ ਕੇ ਪੜਨੇ ਸੇ ਭੀ ਹੋ ਜਾਤਾ ਹੈ ਸੋ ਯੱਦ੍ਯਪਿ ਵੇਦ ਔਰੁ ਸਾਸਤ੍ਰ ਭੀ ਵਾਹਿਗੁਰੂ ਸ੍ਵਰੂਪ ਕੇ ਪ੍ਰਤਿਪਾਦਿਕ ਹੈ ਯਾਵਦਿ ਪ੍ਰਯੰਤ ਗੁਰੂਮੁਖੁ ਦ੍ਵਾਰਾ ਯਥਾਰਥ ਉਪਦੇਸ ਕੋ ਸ੍ਰਵਨ ਨ ਕਰੇ ਤਾਵਦ ਪ੍ਰਯੰਦ ਕਦਾਹਿਤ ਸ੍ਵਰੂਪ ਕਾ ਗ੍ਯਾਨੁ ਨਹੀ ਹੋਤਾ ਯਾਂ ਤੇ ਸ੍ਵਰੂਪ ਕੀ ਪ੍ਰਾਪਤੀ ਮੈ ਬੇਦ ਔਰ ਸਾਸਤ੍ਰੋ ਕੋ ਗੌਨਤਾ ਔਰ ਗੁਰੂ ਕੋ ਮੁਖਤਾ ਹੈ॥

ਪ੍ਰਭੁ ਹਰਿਮੰਦਰੁ ਸੋਹਣਾ ਤਿਸੁ ਮਹਿ ਮਾਣਕ ਲਾਲ ॥

ਹੇ ਭਾਈ ਮਨੁਖ ਸਰੀਰ ਰੂਪੀ ਹਰਿ ਪ੍ਰਭੂ ਕਾ ਮੰਦਰੁ ਅਤਯੰਤ ਸੁੰਦਰ ਹੈ ਤਿਸ ਮਹਿ ਮਨਨ ਰੂਪੀ ਮਾਨਕ ਅਰ ਪ੍ਰੇਮਰੂਪੀ ਲਾਲ ਹੈ।

ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ ॥

ਬਿਨੁ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ ॥੨॥

ਪੁਨ: ਬੈਰਾਗ ਰੂਪੀ ਮੋਤੀ ਹੈ ਔਰੁ ਗ੍ਯਾਨ ਰੂਪੀ ਤਿਸ ਮੈ ਨਿਰਮਲ ਹੀਰਾ ਹੈ ਔਰ ਜੈਸੇ (ਕੰਚਨ) ਸ੍ਵਰਨ ਸਰਬ ਧਾਤੂਓਂ ਸੇ ਸ੍ਰੇਸਟ ਹੈ ਤੈਸੇ ਹੀ ਮਾਨੁਖ ਸਰੀਰ ਭੀ ਸਰਬ ਮੈ ਸ੍ਰੇਸਟ ਹੈ॥

ਤਾਂਤੇ ਕੰਚਨ ਕੇ ਕੋਟਵਤ ਸੁੰਦਰੁ ਹੈ ਯਾਂ ਤੇ ਆਤਮ ਭੂਪਤਿ ਕਾ ਨਿਜ ਸਥਾਨੁ ਹੈ ਪਰੰਤੂ ਬਿਨਾ ਪੌੜੀ ਸੇ ਐਸੇ ਗਢ ਪਰ ਕੈਸੇ ਚਢ ਕਰ ਵਾਹਿਗੁਰੂ ਸ੍ਵਰੂਪ ਕੋ ਪਾਈਤਾ ਹੈ ਭਾਵ ਏਹਿ ਕਿ ਨਹੀਂ ਪਾਈਤਾ ਹੈ ਈਹਾਂ ਪੌੜੀ ਨਾਮ ਭੂੰਮਿਕਾ ਕਾ ਹੈ ਇਸ ਕਾ ਬਿਸਥਾਰ ਸੇਂ ਨਿਰੂਪਣ ਜਪ ਸਾਹਿਬ ਦੀ ਚੌਤੀਸ੍ਵੀ ਪੌੜੀ ਮੈ ਕੀਆ ਹੈ ਤਿਸ ਭੂੰਮਿਕਾ ਰੂਪੁ ਪੌੜੀ ਕਰ ਕ੍ਰਮ ਪੂਰਬਕ ਤਹਾਂ ਚੜਨਾ ਹੋਤਾ ਹੈ ਤਾਂ ਤੇ ਜਬ ਗੁਰੂਦ੍ਵਾਰਾ ਹਰਿ ਕਾ ਧਿਆਨੁ ਕਰੀਏ ਤਬ ਵਾਹਿਗੁਰੂ ਕੋ ਪ੍ਰਾਪਤਿ ਹੋ ਕਰ ਨਿਹਾਲ ਭਾਵ ਮੁਕਤਿ ਰੂਪੁ ਹੋਵੀਤਾ ਹੈ॥

ਪ੍ਰਸ਼ਨ: ਹੇ ਭਗਵਨ ਪੂਰਬ ਜੋ ਆਪਨੇ ਨੌਕਾ ਆਦਿਕ ਅਨੇਕ ਸਾਧਨ ਕਹੇ ਹੈਂ ਤਿਨੋ ਸੇਂ ਬਿਨਾ ਕੈਸੇ ਤਰੇਗਾ ਪੁਨਾ ਸੋ ਕਹਾਂ ਸੇ ਪ੍ਰਾਪਤਿ ਹੋਤੇ ਹੈਂ॥੧॥ ਉੱਤਰ:

ਗੁਰੁ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿ ਨਾਉ ॥

ਹੇ ਭਾਈ ਤਿਸ ਗਢਕੇ ਚੜਨੇ ਕੋ ਗੁਰੋਂ ਕੇ ਪਾਸ ਭੂੰਮਿਕਾ ਰੂਪੀ ਪੌੜੀ ਹੈ ਔਰੁ ਤ੍ਰਿਸ਼ਨਾ ਵਾ ਸੰਸਾਰ ਰੂਪੀ ਨਦੀ ਕੇ ਤਾਰਨੇ ਕੋ ਭਗਤੀ ਰੂਪ ਬੇੜੀ ਔਰ ਹਰੀ ਨਾਮੁ ਰੂਪੀ ਤੁਲਹਾ ਹੈ॥

ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ ॥

ਗੁਰੋਂ ਕੇ ਪਾਸ ਸੰਸਾਰ ਸਾਗਰ ਸੇਂ ਤਾਰਨੇ ਕੋ ਗ੍ਯਾਨ (ਬੋਹਿਥੋ) ਜਹਾਜ ਕੇ (ਸਰੁ) ਸਦ੍ਰਸ ਹੈ ਭਾਵ ਏਹਿ ਕਿ ਸੰਪੂਰਨ ਸਾਧਨ ਗੁਰੋਂ ਕੇ ਪਾਸ ਹੈਂ ਜਿਸ ਕਿਸ ਪ੍ਰਕਾਰ ਕਰਕੇ ਜਗ੍ਯਾਸੁ ਜਨੋਂ ਕੋ ਪਾਰ ਕਰਤੇ ਹੈਂ ਐਸੇ ਗੁਰੋਂ ਕੀ ਉਪਮਾ ਅਧਿਕ ਸੇਂ ਅਧਿਕ ਹੈ ਤਾਂ ਤੇ ਗੁਰ ਤੀਰਥ ਗੁਰੂ ਦਰੀਆਉ ਤੀਰਥੁ ਹੈਂ ਭਾਵ ਏਹਿ ਕਿ ਗੁਰੂ ਜੰਗਮ ਤੀਰਥ ਹੈਂ ਕ੍ਯੋਂਕਿ ਔਰੁ ਤੀਰਥ ਜੋ ਏਕ ਸਥਾਨ ਰਹਿਤੇ ਹੈਂ ਤਿਨੋਂ ਮੇਂ ਤੋ ਤਹਾਂ ਜਾਇਕਰ ਸਨਾਨ ਕਰਨੇ ਕਰ ਮਲ ਕੀ ਨਿਬ੍ਰਿਤੀ ਹੋਤੀ ਹੈ ਔਰੁ ਗੁਰੂ ਦੇਸਾਂਤਰੋਂ ਮੈ ਆਪ ਜਾ ਕਰਕੇ ਭੀ ਸੇਵਕੋਂ ਕੀ ਕਲ੍ਯਾਨ ਕਰਤੇ ਹੈਂ॥

ਜੇ ਤਿਸੁ ਭਾਵੈ ਊਜਲੀ ਸਤ ਸਰਿ ਨਾਵਣ ਜਾਉ ॥੩॥

ਹੇ ਭਾਈ ਜੇ ਤਿਸ ਵਾਹਿਗੁਰੂ ਕੋ ਜੀਵ ਕਾ ਆਚਾਰੁ ਭਾਵੈ ਤੋ ਬੁੱਧੀ ਊਜਲੀ ਹੋਤੀ ਹੈ (ਸਤਸਰਿ) ਤਬ ਸ੍ਰੇਸ੍ਟ ਪੁਰਸੋਂ ਕੇ ਸਤ ਸੰਗਤਿ ਰੂਪੀ ਸਰੋਵਰ ਮੈ ਨਾਉਂਦਾ ਕਜਾ ਸਤਸੰਗੁ ਕਰਨੇ ਜਾਤਾ ਹੈ॥

ਪੂਰੋ ਪੂਰੋ ਆਖੀਐ ਪੂਰੈ ਤਖਤਿ ਨਿਵਾਸ ॥

ਤਾਂਤੇ ਪੂਰਾ ਜੋ ਵਾਹਿਗੁਰੂ ਹੈ (ਪੂਰੋ ਆਖੀਐ) ਤਿਸ ਕੀ ਸ੍ਰਧਾ ਸਹਿਤਿ ਪੂਰਨ ਉਪਾਸਨਾ ਕਰੀਏ ਤੌਂ (ਪੂਰੈ ਤਖਤਿ) ਅਧਿਸਟਾਨ ਸਰੂਪ ਵਾਹਿਗੁਰੂ ਮੈ (ਨਿਵਾਸ) ਇਸਥਿਤੀ ਹੋਤੀ ਹੈ॥

ਪੂਰੈ ਥਾਨਿ ਸੁਹਾਵਣੈ ਪੂਰੈ ਆਸ ਨਿਰਾਸ ॥

ਪੂਰਨ ਬ੍ਰਹਮ ਸੋਭਨੀਕ ਕੋ ਪ੍ਰਾਪਤਿ ਹੂਆ ਹੂਆ ਪੁਰਸੁ ਓਰੁ ਨਿਰਾਸ ਪੁਰਸੋਂ ਕੀ ਭੀ ਆਸਾ ਪੂਰਨੇ ਕੋ ਸਾਮਰਥ ਹੋ ਜਾਤਾ ਹੈ।

ਨਾਨਕ ਪੂਰਾ ਜੇ ਮਿਲੈ ਕਿਉ ਘਾਟੈ ਗੁਣ ਤਾਸ ॥੪॥੯॥

ਸ੍ਰੀ ਗੁਰੂ ਜੀ ਕਹਤੇ ਹੈਂ ਪੂਰਾ ਜੋ ਪਰਮੇਸ੍ਰਰ ਹੈ ਸੋ ਜਿਸੁ ਜਨ ਕੋ ਆਪਣੇ ਵਿਖੇ ਮਿਲਾਵਨਾ ਕਰੇ ਤਬ ਤਿਸ ਕੇ ਗੁਣ ਕਜੋਂ ਕਰ ਘਟ ਸਕਤੇ ਹੈਂ ਭਾਵ ਏਹਿ ਕਿ ਨਿਤਾਪ੍ਰਤਿ ਅਧਿਕ ਸੇ ਅਧਕ ਹੋਤੇਂ ਹੈਂ॥੪॥੯॥

ਏਕ ਸਮੇ ਸ੍ਰੀ ਗੁਰੂ ਨਾਨਕ ਜੀ ਸੇ ਸੇਖ ਬਹਰਾਮ ਜੋ ਸੇਖ ਫਰੀਦ ਕਾ ਪੋਤਾ ਥਾ ਸੋ ਮਿਲਾ ਹੈ ਤਬ ਮਿਲਨੇ ਕੇ ਅਨੰਦ ਪਰ ਏਹੁ ਸਬਦੁ ਕਥਨ ਕੀਆ ਹੈ॥

ਸਿਰੀਰਾਗੁ ਮਹਲਾ ੧ ॥

ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ ॥

ਹੇ (ਭੈਣੋ) ਤੁਮ ਆਵੋ ਔਰੁ ਮੇਰੇ ਗਲ ਕੇ ਸਾਥ ਮਿਲੋ ਕਿਜੋਂਕਿ ਤੁਮ (ਅੰਕ) ਪਤੀ ਕੀ ਸਖੀਆਂ ਹੋ ਵਾ ਰਿਦੇ ਕੀ ਸਹੇਲੀਆਂ ਹੋ ਭਾਵ ਏਹਿ ਕਿ ਹਮਾਰੀ ਏਕ ਦੇਸੀ ਹੋ॥

ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ ॥

ਤੁਮ ਔਰੁ ਹਮ ਮਿਲਕਰ (ਸੰਮ੍ਰਥ) ਸਰਬ ਸਕਤੀਵਾਨ ਪਤੀ ਕੀਆਂ (ਕਹਾਣੀਆਂ) ਕਥਾ ਕਰੀਏ।

ਸਾਚੇ ਸਾਹਿਬ ਸਭਿ ਗੁਣ ਅਉਗਣ ਸਭਿ ਅਸਾਹ ॥੧॥

ਤਿਸੁ ਸਚੇ ਸਾਹਿਬ ਮੈ ਸਰਬਗਜਤਾਦਿ ਸਰਬ ਗੁਣ ਹੈਂ ਔਰੁ ਹਮ ਜੀਵੋਂ ਮੈਂ ਅਲਪਗਜਤਾਦਿ ਸਰਬ ਹੀ ਔਗਣ ਹੈਂ ਤਾਂ ਤੇ ਤਿਸੁ ਪਾਸ ਐਸੇ ਬੇਨਤੀ ਕਰੀਏ॥

ਕਰਤਾ ਸਭੁ ਕੋ ਤੇਰੈ ਜੋਰਿ ॥

ਏਕੁ ਸਬਦੁ ਬੀਚਾਰੀਐ ਜਾ ਤੂ ਤਾ ਕਿਆ ਹੋਰਿ ॥੧॥ ਰਹਾਉ ॥

ਹੇ ਕਰਤਾਰ ਸਭ ਕੋਈ ਤੇਰੇ ਹੀ ਬਲ ਕਰ ਇਸਥਿਤ ਹੈ ਜਬ ਏਕ (ਸਬਦੁ) ਬ੍ਰਹਮ ਕਾ ਬੀਚਾਰੁ ਕਰੀਐ ਤਾਂ ਤੂੰ ਹੀ ਤੂੰ ਵਜਾਪਕੁ ਹੈਂ ਤਬ ਹੋਰੁ ਕਿਜਾ ਪ੍ਰਪੰਚੁ ਹੈ ਭਾਵ ਪ੍ਰਪੰਚੁ ਮਿਥਿਜਾ ਰੂਪੁ ਪ੍ਰਤੀਤ ਹੋਤਾ ਹੈ॥

ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ ॥

ਹੇ ਸਖੀਓ ਜਬ ਗਜਾਨਵਾਨ ਰੂਪੀ ਸੁਹਾਗਨੀਓਂ ਕੋ ਜਾਇਕਰ ਪੂਛੀਏ ਕਿ ਤੁਮਨੇ ਕੌਨਸੇ ਗੁਨੋਂ ਕਰਕੇ ਪਤੀ ਕੋ ਰਾਵਿਆ ਭਾਵ ਬ੍ਰਹਮਾਨੰਦ ਭੋਗਿਆ ਹੈ ਤਬ ਤਿਨਕਾ ਏਹੁ ਉਤ੍ਰ ਹੈ॥

ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ ॥

ਸੰਤੋਖ ਕੇ ਧਾਰਨੇ ਕਰ ਔਰ ਮੀਠਾ ਬਚਨੁ ਬੋਲਣੇ ਕਰਕੇ (ਸਹਜਿ) ਸੁਭਾਵਕ ਹੀ ਸਿੰਗਾਰੀ ਗਈ ਹੈ॥

ਪਿਰੁ ਰੀਸਾਲੂ ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ ॥੨॥

ਜਗਜਾਸੂ ਰੂਪ ਇਸਤ੍ਰੀ ਜਬ ਗੁਰੋਂ ਕਾ ਉਪਦੇਸੁ ਸ੍ਰਵਨ ਕਰੇ ਤਬ (ਰੀਸਾਲੁ) ਸੁੰਦ੍ਰ (ਪਿਰੁ) ਪਤੀ ਵਾਹਿਗੁਰੂ ਮਿਲਤਾ ਹੈ॥

ਪੰਨਾ ੧੮

ਕੇਤੀਆ ਤੇਰੀਆ ਕੁਦਰਤੀ ਕੇਵਡ ਤੇਰੀ ਦਾਤਿ ॥

ਹੇ ਪਰਮੇਸਰ ਤੇਰੀਆਂ ਸ਼ਕਤੀਆਂ ਅਨੰਤ ਹੈਂ ਔਰੁ ਤੇਰੀ ਦਾਤ ਭੀ ਕਥਨ ਨਹੀਂ ਕਰੀ ਜਾਤੀ ਕਿ (ਕੇਵਡੁ) ਕੇਡੀ ਵਡੀ ਹੈ ਭਾਵ ਬਿਅੰਤ ਹੈ॥

ਕੇਤੇ ਤੇਰੇ ਜੀਅ ਜੰਤ ਸਿਫਤਿ ਕਰਹਿ ਦਿਨੁ ਰਾਤਿ ॥

ਤੇਰੇ ਉਤਪੰਨ ਕੀਤੇ ਹੋਏ ਜੀਵ ਸਥੂਲ ਔਰ ਸੂਖਮ ਜੰਤ ਸਭ ਬਸੰਤ ਹੈਂ ਸੋ ਤੇਰੀ (ਸਿਫਤਿ) ਸਲਾਘਾ ਦਿਨ ਰਾਤਿ ਕਰ ਰਹੇ ਹਨ।

ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ ॥੩॥

ਤੇਰੇ ਰੂਪ ਅਕਾਰ ਔਰ ਸਜਾਮ ਗੌਰਾਦਿ ਰੰਗ ਭੀ (ਕੇਤੇ) ਅਨੰਤ ਹੈਂ ਔਰ ਬ੍ਰਾਹਮਣ ਛਤ੍ਰੀ ਆਦਿ ਜਾਤੀਆਂ ਸੰਕਰ ਬਰਣਾਦਿਕ (ਅਜਾਤਿ) ਕੁਜਾਤੀਆਂ ਭੀ ਅਨੰਤ ਹੈਂ॥

ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ ॥

ਤਾਂਤੇ ਹੇ ਭਗਤ ਜਨ ਰੂਪੀ ਸਖੀਓ ਜਬ ਸਚੁ ਪੁਰਸ਼ੋਂ ਕਾ ਸਤਸੰਗ ਮਿਲੇ ਤਬ ਸ਼ੁਭ ਗੁਣੋਂ ਕੀ ਧਾਰਨਾ ਰਿਦੇ ਮੈ ਉਪਜਤੀ ਹੈ ਔਰ (ਸਚ ਮਹਿ) ਸਚੇ ਨਾਮ ਮੈ ਨਿਸਚਾ ਹੋ ਕਰ (ਸਾਚਿ ਸਮਾਇ) ਸਚੇ ਵਾਹਿਗੁਰੂ ਕੇ ਸ੍ਵਰੂਪ ਮੈ ਸਮਾਇ ਜਾਈਤਾ ਹੈ॥

ਪ੍ਰਸ਼ਨ: ਸ੍ਵਰੂਪ ਮੈ ਸਮਾਉਣੇ ਸੇ ਕ੍ਯਾ ਹੋਤਾ ਹੈ? ਉੱਤਰ:

ਸੁਰਤਿ ਹੋਵੈ ਪਤਿ ਊਗਵੈ ਗੁਰਬਚਨੀ ਭਉ ਖਾਇ ॥

ਜਬ (ਸੁਰਤਿ) ਆਤਮ ਗ੍ਯਾਤ ਕੀ ਪ੍ਰਾਪਤੀ ਹੋਤੀ ਹੈ ਤਬ ਲੋਕ ਔਰੁ ਪਰਲੋਕ ਕੀ ਪਤਿ (ਉਗਵੈ) ਉਤਪਤਿ ਹੋਤੀ ਹੈ ਪਰੰਤੂ ਗ੍ਯਾਤ ਤਬ ਹੋਤੀ ਹੈ ਜਬ ਗੁਰ ਬਚਨੋਂ ਕਰਕੇ ਵਾਹਿਗੁਰੂ ਕਾ (ਭਉਖਾਇ) ਡਰੁ ਧਾਰਨ ਕਰੇ ਵਾ ਜਬ ਗੁਰ ਬਚਨੋਂ ਕਰਕੇ (ਸੁਰਤਿ) ਗ੍ਯਾਤ ਭਈ ਤਬ ਜਮਾਦਿਕੋਂ ਕਾ ਡਰੁ ਖਾਇ ਲੇਤਾ ਹੈ ਭਾਵ ਏਹ ਕਿ ਭੈ ਕਾ ਅਭਾਵ ਹੋਤਾ ਹੈ॥ਯਥਾ॥ ਭੈ ਕਾਹੂ ਕੋ ਦੇਤ ਨਹਿ ਨਹਿ ਭੈ ਮਾਨਤ ਆਨ॥ ਕਹੁ ਨਾਨਕ ਸੁਨ ਰੇ ਮਨਾ ਗਿਆਨੀ ਤਾਹਿ ਬਖਾਨ॥

ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ ॥੪॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ (ਸਚਾ ਪਾਤਿਸ਼ਾਹੁ) ਵਾਹਿਗੁਰੂ ਐਸੀ ਗੁਨਵੰਤੀ ਗ੍ਯਾਨੀ ਰੂਪ ਸੁਹਾਗਨੀ ਸਖੀਓਂ ਕੋ ਆਪ ਹੀ ਅਪਨੇ ਮੈ ਮਿਲਾਇ ਲੇਤਾ ਹੈ॥

ਪੂਰਬਉਕਤ ਗ੍ਯਾਨੀ ਪੂਰਬ ਅਵਸਥਾ ਕਾ ਪਸਚਾਤਾਪੁ ਕਰਤਾ ਹੂਆ ਜਗਜਾਸੂਓਂ ਕੋ ਉਪਦੇਸ ਕਰਤਾ ਹੈ॥

ਸਿਰੀਰਾਗੁ ਮਹਲਾ ੧ ॥

ਭਲੀ ਸਰੀ ਜਿ ਉਬਰੀ ਹਉਮੈ ਮੁਈ ਘਰਾਹੁ ॥

ਭਲੀ ਹੋਈ ਜੋ ਮੇਰੀ ਬੁਧੀ ਔਗੁਨੋਂ ਸੇ (ਉਬਰੀ) ਬਚ ਗਈ ਔਰ ਹੰਤਾ ਮਮਤਾ ਰਿਦੇ ਸੇ ਮਰ ਗਈ॥

ਦੂਤ ਲਗੇ ਫਿਰਿ ਚਾਕਰੀ ਸਤਿਗੁਰ ਕਾ ਵੇਸਾਹੁ ॥

ਜਬ ਅਹੰਤਾ ਮਮਤਾ ਮਰਿ ਗਈ ਤਬ ਸਤਿਗੁਰੂ ਕਾ ਭਰੋਸਾ ਭਯਾ ਤਿਸ ਕਰਕੇ ਕਾਮਾਦਿ ਬਿਕਾਰ ਵਾ ਸਬਦਾਦਿ ਬਿਸੈ ਔਰ ਤਿਨ ਕੋ ਗ੍ਰਹਿਨ ਕਰਨੇ ਵਾਲੇ ਜੋ ਸ੍ਰੋਤ੍ਰਾਦਿ ਇੰਦ੍ਰਯ ਰੂਪੀ ਦੂਤ ਥੇ ਵਹੁ ਫਿਰ ਕਰ (ਚਾਕਰੀ) ਸੇਵਾ ਮੈ ਲਗ ਜਾਤੇ ਭਏ॥

ਕਲਪ ਤਿਆਗੀ ਬਾਦਿ ਹੈ ਸਚਾ ਵੇਪਰਵਾਹੁ ॥੧॥

ਜੋ ਜੋ ਮਨੋਰਾਜਾਦਿ (ਕਲਪ) ਕਲਪਨਾ ਹੈਂ ਸੋ ਸਭ ਮਨੁ ਨੇ ਬਾਦ ਬਜਰਥ ਜਾਨ ਕਰ ਤਜਾਗ ਦਈ ਹੈਂ ਐਸਾ ਗਜਾਨਵਾਨੁ ਪੁਰਸ਼ ਸਚਾ ਹੈ ਔਰ (ਬੇਪਰਵਾਹੁ) ਨਿਰਿਛਤ ਹੈ॥

ਮਨ ਰੇ ਸਚੁ ਮਿਲੈ ਭਉ ਜਾਇ ॥

ਭੈ ਬਿਨੁ ਨਿਰਭਉ ਕਿਉ ਥੀਐ ਗੁਰਮੁਖਿ ਸਬਦਿ ਸਮਾਇ ॥੧॥ ਰਹਾਉ ॥

ਹੇ ਭਾਈ ਮਨਕੋ ਐਸੇ ਸਮਝਾਵੇ (ਮਨ ਰੇ) ਹੇ ਮਨ ਸਚ ਨਾਮ ਮਿਲਨੇ ਸੇ ਭੈ ਜਾਤਾ ਰਹਤਾ ਹੈ ਪਰਮੇਸਵਰ ਕਾ ਭੈ ਧਾਰੇ ਬਿਨਾ ਪੁਰਸ਼ ਨਿਰਭਉ ਕੈਸੇ ਹੋਵੇ ਅਰਥਾਤ ਨਹੀਂ ਹੋਤਾ ਹੈ ਜੋ ਪਰਮੇਸ੍ਵਰ ਕਾ ਭਯ ਧਾਰਣ ਕਰਤਾ ਹੈ ਸੋ ਗੁਰਾਂ ਦ੍ਵਾਰੇ ਬ੍ਰਹਮ ਮੇਂ (ਸਮਾਇ) ਲੀਨ ਹੋ ਜਾਤਾ ਹੈ॥

ਕੇਤਾ ਆਖਣੁ ਆਖੀਐ ਆਖਣਿ ਤੋਟਿ ਨ ਹੋਇ ॥

ਹੇ ਭਾਈ ਤਾਂ ਤੇ ਤਿਸ ਵਾਹਿਗੁਰੂ ਕਾ (ਕੇਤਾ) ਕਿਤਨਾਕੁ (ਆਖਣੁ) ਜਸੁ ਕਥਨ ਕਰੀਏ ਕਿਜੋਂਕਿ (ਆਖਣਿ) ਕਥਨ ਕਰਕੇ (ਤੋਟਿ) ਅੰਤੁ ਨਹੀਂ ਹੋਤਾ ਹੈ॥

ਮੰਗਣ ਵਾਲੇ ਕੇਤੜੇ ਦਾਤਾ ਏਕੋ ਸੋਇ ॥

ਕਜੋਂਕਿ ਤਿਸ ਵਾਹਿਗੁਰੂ ਸੇ ਮੰਗਣੁ ਵਾਲੇ ਤੋ ਕੇਤੜੇ ਅਨੇਕ ਜੀਵ ਹੈਂ ਔਰੁ ਦਾਤਾ ਸੋਈ ਏਕ ਹੈ॥

ਜਿਸ ਕੇ ਜੀਅ ਪਰਾਣ ਹੈ ਮਨਿ ਵਸਿਐ ਸੁਖੁ ਹੋਇ ॥੨॥

ਹੇ ਭਾਈ ਜਿਸ ਵਾਹਿਗੁਰੂ ਨੇ ਜੀਵੋਂ ਕੋ ਪ੍ਰਾਣ ਦੀਏ ਹੂਏ ਹੈਂ ਵਾ ਜਿਸਕੇ ਆਸਰੇ ਜੀਵ ਔਰੁ ਪ੍ਰਾਣ ਹੈਂ ਸੋ ਜਬ ਮਨ ਮੈਂ ਬਸੈ ਤਬ ਹੀ ਸੁਖ ਹੋਤਾ ਹੈ।

ਜਗੁ ਸੁਪਨਾ ਬਾਜੀ ਬਨੀ ਖਿਨ ਮਹਿ ਖੇਲੁ ਖੇਲਾਇ ॥

ਤਿਸ ਬਿਨਾਂ ਔਰੁ ਜੋ ਜਗਤ ਕੀ ਰਚਨਾ ਹੈ ਸੋ ਸੁਪਨੇ ਵਤ ਪੁਨ: ਬਾਜੀਗਰ ਕੀ ਬਾਜੀ ਵਤ ਬਨੀ ਹੁਈ ਹੈ ਜੈਸੇ ਪੰਖ ਸੇਂ ਕਬੂਤਰ ਦੇਖਨੇ ਮਾਤ੍ਰ ਤੋ ਸਚਾ ਪ੍ਰਤੀਤ ਹੋਤਾ ਹੈ ਪਰੰਤੂ ਵਾਸਤਵ ਤੇ ਕੁਛ ਭੀ ਨਹੀਂ ਹੈ ਤੈਸੇ ਏਹ ਪ੍ਰਪੰਚ ਭੀ ਭ੍ਰਮ ਰੂਪ ਹੈ ਔਰ ਖਿਨ ਭੰਗਰ ਹੈ ਭਾਵ ਏਹਿ ਕਿ ਖਿਨ ਮਾਤ੍ਰ ਮੈ ਸਭ ਖੇਲ ਖਿਲਰ ਜਾਤੀ ਹੈ॥

ਸੰਜੋਗੀ ਮਿਲਿ ਏਕਸੇ ਵਿਜੋਗੀ ਉਠਿ ਜਾਇ ॥

ਤਾਂਤੇ ਹੇ ਭਾਈ ਜੀਵ ਕਰਮੋਂ ਕੇ ਸੰਜੋਗ ਕਰ ਏਕਠੇ ਹੋਤੇ ਹੈਂ ਔਰੁ ਕਰਮ ਫਲ ਭੋਗ ਕਰ (ਉਠ ਜਾਇ) ਵਿਛੜ ਜਾਤੇ ਹੈਂ ਵਾ ਸੰਜੋਗੀ ਜੋ ਗੁਰ ਸਬਦ ਕੇ ਮਿਲਾਪੀ ਹੈਂ ਸੋਈ ਵਾਹਿਗੁਰੂ ਕੋ ਮਿਲਕਰ ਏਕ ਰੂਪੁ ਹੋਤੇ ਹੈਂ ਔਰੁ ਜੋ (ਵਿਜੋਗੀ) ਗੁਰ ਸਬਦ ਹੀਨ ਹੈਂ ਸੋ (ਉਠਿ) ਮ੍ਰਿਤੁ ਹੋਤੇ ਔਰ (ਜਾਇ) ਜਨਮਤੇ ਹੈਂ ਭਾਵ ਏਹਿ ਕਿ ਸਦਾ ਹੀ ਜਨਮਤੇ ਔਰੁ ਮਰਤੇ ਰਹਿਤੇ ਹੈਂ॥

ਜੋ ਤਿਸੁ ਭਾਣਾ ਸੋ ਥੀਐ ਅਵਰੁ ਨ ਕਰਣਾ ਜਾਇ ॥੩॥

ਹੇ ਭਾਈ ਤਾਂ ਤੇ ਜੋ ਤਿਸ ਵਾਹਿਗੁਰੂ ਕੋ ਭਾਯਾ ਹੈ ਸੋਈ ਹੂਆ ਹੈ ਅਪਨੇ ਬਲ ਸੇ ਕੋਈ ਔਰੁ ਕੁਛ ਨਹੀਂ ਕਰ ਸਕਤਾ ਹੈ॥

ਗੁਰਮੁਖਿ ਵਸਤੁ ਵੇਸਾਹੀਐ ਸਚੁ ਵਖਰੁ ਸਚੁ ਰਾਸਿ ॥

ਜਿਨਕੇ ਪਾਸ ਸ੍ਰਧਾ ਰੂਪੀ ਸਚੀ (ਰਾਸਿ) ਪੂੰਜੀ ਹੈ ਤਿਨ ਗੁਰਮੁਖੋਂ ਨੇ ਹੀ ਵਾਹਿਗੁਰੂ ਕਾ ਨਾਮ ਰੂਪੀ (ਵਖਰੁ) ਸੌਦਾ ਲੀਆ ਹੈ ਔਰੁ ਸੋਈ ਨਾਮ ਵਾਲੇ ਪੁਰਸ ਆਤਮ ਵਸਤੂ ਕੋ (ਵੇਸਾਹੀਐ) ਖਰੀਦਤੇ ਹੈਂ ਵਾ ਗੁਰਮੁਖਿ ਦ੍ਵਾਰਾ ਆਤਮ ਵਸਤੂ ਖਰੀਦ ਕਰ ਭਰੋਸਾ ਕਰਤੇ ਹੈਂ॥

ਜਿਨੀ ਸਚੁ ਵਣੰਜਿਆ ਗੁਰ ਪੂਰੇ ਸਾਬਾਸਿ ॥

ਜਿਨੋ ਨੇ ਗੁਰੂ ਦ੍ਵਾਰਾ ਸੱਚਾ ਨਾਮੁ ਰੂਪੀ ਸੌਦਾ ਖਰੀਦਾ ਹੈ ਤਿਨ ਕੋ (ਸਾਬਾਸਿ) ਧੰਨ ਧੰਨ ਬਾਣੀ ਹੋਤੀ ਹੈ॥

ਨਾਨਕ ਵਸਤੁ ਪਛਾਣਸੀ ਸਚੁ ਸਉਦਾ ਜਿਸੁ ਪਾਸਿ ॥੪॥੧੧॥

ਸ੍ਰੀ ਗੁਰੂ ਜੀ ਕਹਤੇ ਹੈਂ ਭਾਈ ਐਸਾ ਵਾਹਿਗੁਰੂ ਕੇ ਨਾਮ ਰੂਪੀ ਸੱਚਾ ਸੌਦਾ ਜਿਸਕੇ ਪਾਸ ਹੈ ਸੋਈ ਪੁਰਸ ਆਤਮ ਵਸਤੂ ਕੋ ਇਸੀ ਜਨਮ ਮੇਂ ਅਥਵਾ ਜਨਮਾਂਤ੍ਰ ਮੈਂ ਵਾ ਬ੍ਰਹਮ ਲੋਕ ਮੈਂ ਪਛਾਣੇਗਾ॥੪॥੧੧॥

ਮਨਮੁਖੋਂ ਸੇਂ ਗੁਰਮੁਖੋਂ ਕਾ ਭੇਦੁ ਕਥਨ ਕਰਤੇ ਹੈਂ॥

ਸਿਰੀਰਾਗੁ ਮਹਲੁ ੧ ॥

ਧਾਤੁ ਮਿਲੈ ਫੁਨਿ ਧਾਤੁ ਕਉ ਸਿਫਤੀ ਸਿਫਤਿ ਸਮਾਇ ॥

(ਧਾਤੁ) ਮਾਇਆ ਮੈ ਪ੍ਰੀਤਿ ਕਰਨੇ ਵਾਲੇ ਜੋ ਪੁਰਸ ਹੈਂ ਸੋ (ਫੁਨਿ) ਬਾਰੰਬਾਰ (ਧਾਤੁ) ਮਾਯਾ ਮੈ ਮਿਲਤੇ ਹੈਂ ਭਾਵ ਏਹਿ ਕਿ ਸਦਾ ਜਨਮਤੇ ਮਰਤੇ ਹੈਂ ਔਰੁ ਜੋ ਗੁਰੋਂ ਸੇ ਮਿਲਕਰ ਵਾਹਿਗੁਰੁ ਕੀ (ਸਿਫਤਿ) ਉਪਮਾ ਕਰਨੇ ਵਾਲੇ ਹੈਂ ਸੋ (ਸਿਫਤੀ) ਉਪਮਾ ਕਰਨੇ ਜੋਗ ਵਹਿਗੁਰੂ ਮੈ ਸਮਾਇ ਜਾਤੇ ਹੈਂ ਜੈਸੇ ਧਾਤੂ ਕੇ ਸਾਥ ਧਾਤੂ ਮਿਲਿ ਜਾਤੀ ਹੈ ਤੈਸੇ ਹੀ ਉਸਤਤੀ ਕਰਨੇ ਵਾਲੇ (ਸਿਫਤੀ) ਵਾਹਿਗੁਰੂ ਮੈ ਸਮਾਵਤੇ ਹੈਂ ਭਾਵ ਏਹਿ ਕਿ ਅਭਿੰਨ ਹੋ ਜਾਤੇ ਹੈਂ। ਸਿਫਤੀ ਮੈਂ ਸਮਾਵਣੇ ਵਾਲੇ ਆਤਮ ਗਜਾਨੀਓਂ ਕੋ ਜੋ ਆਨੰਦੁ ਹੋਤਾ ਹੈ ਸੋ ਕਹਤੇ ਹੈਂ॥

ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ ॥

ਸਚਾ ਅਨੰਦੁ ਰੂਪੀ ਰੰਗੁ ਤਿਨ ਕੋ ਚੜਾ ਹੈ॥

ਪ੍ਰਸ਼ਨ: ਸੋ ਅਨੰਦ ਰੂਪੀ ਰੰਗ ਕੈਸਾ ਹੈ॥ ਉਤਰੁ॥ ਜੋ ਬਾਣੀ ਕਰਕੇ ਹੈ ਸੋ ਲਾਲੁ ਰੰਗੁ ਹੈ ਔਰੁ ਜੋ ਸਰੀਰ ਕਰਕੇ ਅਨੰਦੁ ਹੈ ਜੈਸੇ ਮਦਰਾ ਕੇ ਪਾਨ ਕਰਨੇ ਸੇ ਨੇਤ੍ਰੋਂ ਮੈਂ ਮਸਤੀ ਦਿਖਾਈ ਦੇਤੀ ਹੈ ਤੈਸੇ ਗਜਾਨੀ ਕੇ ਨੇਤ੍ਰੋਂ ਮੈ ਭੀ ਅਨੰਦ ਕੀ ਘੂਰਮਤਾ ਹੋਤੀ ਹੈ ਐਸਾ ਜੋ ਸਘਨਾਨੰਦੁ ਸਰੀਰ ਕਰਕੇ ਹੈ ਸੋ ਗੁਲਾਲ ਕਥਨ ਕੀਆ ਹੈ ਓਰੁ ਜੋ ਮਨ ਕਰਕੇ ਅਨੰਦੁ ਹੈ ਸੋ (ਗਹਿਬਰਾ) ਅਤਜੰਤ ਸਘਨਾਨੰਦੁ ਹੈ॥ ਵਾ ਜੋ ਸ੍ਰਵਨ ਕਰਨੇ ਸੇਂ ਅਨੰਦੁ ਹੈ ਸੋ ਲਾਲੁ ਹੈ ਔਰ ਜੋ ਮਨਨ ਸੇ ਅਨੰਦੁ ਹੈ ਸੋ ਗੁਲਾਲੁ ਹੈ ਪੁਨ: ਜੋ ਨਿਦਿਧਜਾਸਨ ਸੇ ਅਨੰਦੁ ਹੈ ਸੋ (ਗਹਿਬਰਾ) ਸਘਾਨੰਦੁ ਹੈ ਔਰ ਜੋ ਸਾਖਜਾਤ ਕਾਰ ਸੇਂ ਅਨੰਦੁ ਹੈ ਸੋ ਸੱਚਾ ਹੈ (ਚੜਾਉ) ਪੂਰਬ ਜੋ ਸ੍ਰਵਨਾਦਿ ਤੀਨ ਸਾਧਨ ਕਹੇ ਹੈਂ ਸੋ ਤਿਨੋ ਸੇ ਚੜਤਾ ਹੈ ਭਾਵ ਏਹਿ ਕਿ ਕ੍ਰਮਪੂਰਬਕ ਅਧਕ ਸੇ ਅਧਿਕ ਹੋਤਾ ਹੈ ਵਾ ਇਸ ਲੋਕ ਕਾ ਆਨੰਦ ਲਾਲੁ ਅਰੁ ਸ੍ਵਰਗ ਕਾ ਅਨੰਦ ਗੁਲਾਲੁ ਪੁਨ: ਬ੍ਰਹਮ ਲੋਕ ਕਾ ਅਨੰਦੁ ਗਹਿਬਰਾ ਔਰ ਜੋ ਆਤਮ ਸਾਖਜਾਤਕਾਰ ਕਾ ਅਨੰਦੁ ਹੈ ਸੋ ਸਭ ਸੈ ਸਚਾ ਔਰ ਚੜਤਾ ਹੈ ਭਾਵ ਏਹਿ ਕਿ ਵੋਹ ਅਵਧੀ ਰਹਿਤ ਹੈ॥

ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ ॥੧॥

ਸੋ ਸੱਚਾ ਆਨੰਦ ਤਿਨ ਪੁਰਸੋਂ ਕੋ ਮਿਲਤਾ ਹੈ ਜੋ (ਸੰਤੋਖੀਆ) ਯਥਾ ਲਾਭ ਸੰਤੁਸ੍ਰ ਹੈਂ ਔਰੁ ਸ੍ਰਧਾ ਪੂਰਬਿਕ ਏਕ ਰਸ ਹਰਿ ਨਾਮ ਕੋ ਜਪਤੇ ਹੈਂ ॥ ਤਿਸ ਸਚੇ ਅਨੰਦ ਰੂਪੀ ਰੰਗ ਕੀ ਪ੍ਰਾਪਤੀ ਕਾ ਉਪਾਯ ਕਹਤੇ ਹੈਂ॥

ਭਾਈ ਰੇ ਸੰਤ ਜਨਾ ਕੀ ਰੇਣੁ ॥

ਸੰਤ ਸਭਾ ਗੁਰੁ ਪਾਈਐ ਮੁਕਤਿ ਪਦਾਰਥੁ ਧੇਣੁ ॥੧॥ ਰਹਾਉ ॥

(ਭਾਈ ਰੇ) ਹੇ ਭਾਈ ਸੰਤ ਜਨੋਂ ਕੇ ਚਰਨੋ ਕੀ (ਰੇਣੁ) ਧੂਲੀ ਹੋ ਕਰ ਰਹੁ ਕਯੋਂਕਿ ਤਿਨ ਸੰਤੋਂ ਕੀ (ਸਭਾ) ਸੰਗਤਿ ਮੈਂ ਜਾਨੇਕਰ ਗੁਰੂ ਪ੍ਰਾਪਤਿ ਹੋਵੇਂਗੇ। ਸੋ ਗੁਰੂ ਕੈਸੇ ਹੈਂ ਮੁਕਤਿ ਰੂਪੁ ਪਦਾਰਥ ਕੇ ਦੇਨੇ ਕੋ (ਧੇਣ) ਕਾਮਧੇਨੁ ਰੂਪੁ ਹੈ ਭਾਵ ਏਹਿ ਕਿ ਚਾਰ ਪਦਾਰਥੋਂ ਕੇ ਦਾਤੇ ਹੈਂ॥ ਅਬ ਮਨੁਖਯ ਜਨਮ ਕੀ ਉੱਤਮਤਾ ਦਿਖਾਵਤੇ ਹੂਏ ਇਸ ਜਨਮ ਕੀ ਭਗਤੀ ਕਾ ਸਾਧਨੁ ਕਹਤੇ ਹੈਂ॥

ਊਚਉ ਥਾਨੁ ਸੁਹਾਵਣਾ ਊਪਰਿ ਮਹਲੁ ਮੁਰਾਰਿ ॥

ਸਭ ਸੇ ਊਚਾ ਭਾਵ ਏਹਿ ਕਿ ਪਰੇ ਸੋਂ ਪਰੇ ਵਾ ਸਰਬ ਸੇ ਊਚਾ ਔਰੁ ਸੋਭਨੀਕ ਸਥਾਨੁ ਮਾਨੁਖ ਜਨਮੁ ਹੈ ਸੇ (ਊਪਰਿ) ਸਭ ਸੇਂ ਸ੍ਰੇਸ੍ਰ ਜਾਨ ਕਰ (ਮੁਰਾਰਿ) ਵਾਹਿਗੁਰੂ ਨੈ ਅਪਨਾ (ਮਹਲੁ) ਘਰੁ ਬਨਾਯਾ ਹੈ॥ ਭਾਵ ਏਹਿ ਕਿ ਮਨੁਖ ਜਨਮ ਮੈਂ ਹੀ ਵਾਹਿਗੁਰੂ ਕੀ ਪ੍ਰਾਪਤੀ ਹੋਤੀ ਹੈ॥ ਨਨੂ॥

ਜੇਕਰ ਸਰੀਰ ਰੂਪੀ ਮਹਲ ਮੈਂ ਵਾਹਿਗੁਰੂ ਕਾ ਸ੍ਵਰੂਪੁ ਹੈ ਤਬ ਤਿਸ ਕੀ ਪ੍ਰਾਪਤੀ ਸਭ ਕੋ ਕਯੋਂ ਨਹੀਂ ਹੋਤੀ ਹੈ॥ ਤਿਸੁ ਪਰ ਕਹਤੇ ਹੈਂ॥

**ਸਚੁ ਕਰਣੀ ਦੇ ਪਾਈਐ ਦਰੁ ਘਰੁ ਮਹਲੁ ਪਿਆਰਿ ॥**

ਹੇ ਭਾਈ ਜਪਤਪਾਦਿਕੋਂ ਸਹਿਤ ਨਾਮ ਸਿਮਰਨ ਰੂਪੁ ਸੱਚੀ ਕਰਨੀ ਜਬ (ਦੇ) ਪਰਮੇਸ੍ਵਰ ਅਰਪਨ ਕਰੀਏ ਤਬ (ਘਰੁ) ਸਰੀਰ ਕੇ (ਦਰੁ) ਬੀਚ ਜੋ ਤਿਸ ਵਾਹਿਗੁਰੂ ਕਾ (ਮਹਲੁ) ਸ੍ਵਰੂਪੁ ਹੈ ਤਿਸ ਕੇ ਸਾਥ ਪਿਆਰੁ ਪਾਈਤਾ ਹੈ ਭਾਵ ਏਹਿ ਕਿ ਆਤਮਾ ਕੋ ਬੁਧੀ ਆਦਿਕ ਸੰਘਾਤ ਕਾ ਸਾਖੀ ਜਾਨ ਲੇਤਾ ਹੈ ਪਰੰਤੂ ਸਾਖੀ ਕਾ ਗਯਾਨੁ ਤਬ ਹੀ ਹੋਤਾ ਹੈ॥

**ਗੁਰਮੁਖਿ ਮਨੁ ਸਮਝਾਈਐ ਆਤਮ ਰਾਮੁ ਬੀਚਾਰਿ ॥੨॥**

ਜਬ ਗੁਰੋਂ ਦ੍ਵਾਰੇ ਅਪਨੇ ਮਨ ਕੋ ਸਮਝਾਈਏ ਮਨ ਕੋ ਸਮਝਾਇ ਕਰ (ਆਤਮ ਰਾਮ) ਆਤਮਾ ਜੋ ਸਰਬ ਬਿਆਪੀ ਸਾਖੀ ਰੂਪੁ ਹੈ ਤਿਸ ਕਾ ਬੀਚਾਰੁ ਕਰੀਏ ਵਾ ਆਤਮ ਪਦ ਕਰ ਤੂੰ ਪਦ ਕਾ ਵਾਚਯ ਜੀਵ ਔਰੁ ਰਾਮ ਪਦ ਕਰ ਤਤ ਪਦ ਕਾ ਵਾਚਯ ਈਸ੍ਵਰੁ ਇਨ ਦੋਨੋ ਕਾ ਵੀਚਾਰੁ ਭਾਵ ਸੋਧਨੁ ਕਰੀਏ॥

ਸੋ ਕੈਸੇ ਹੈਂ ਅਸਹਿਤਾ ਖੀਣਤਾ ਖਯਤਾ ਏਹਿ ਤੀਨ ਦੋਸ ਸਰਬ ਪਦਾਰਥੋਂ ਮੈ ਰਹਿਤ ਹੈਂ॥ ਜੋ ਆਪਨੇ ਸੇਂ ਅਧਿਕ ਬਿਭੂਤੀ ਵਾਨਾਂ ਕੋ ਦੇਖ ਕਰ ਐਸੀ ਇਛਾ ਕਰਤਾ ਹੈ ਕਿ ਮੈਂ ਭੀ ਐਸਾ ਹੀ ਬਨੂ ਪੁਨ: ਅਧਿਕ ਸੇਂ ਅਧਿਕ ਹੋਨਾ ਚਾਹੇ ਜੈਸੇ ਏਕ ਗ੍ਰਾਮ ਪਤੀ ਦੇਸ ਪਤੀ ਹੋਨੇ ਕੀ ਇੱਛਾ ਕਰਤਾ ਹੈ ਔਰੁ ਦੇਸ ਪਤੀ ਚੱਕ੍ਰਵਰਤੀ ਹੋਨੇ ਕੀ ਖਾਛਾ ਕਰਤਾ ਹੈ ਔਰੁ ਚੱਕ੍ਰਵਰਤੀ ਇੰਦ੍ਰ ਬਨਾ ਚਾਹਤਾ ਹੈ ਐਸੇ ਅਧਿਕ ਸੇਂ ਅਧਿਕ ਹੋਨੇ ਕੇ ਸੰਕਲਪ ਕਾ ਨਾਮੁ ਅਤੀ ਸਹਿਤਾ ਦੋਸੁ ਹੈ ਔਰੁ ਜੋ ਪ੍ਰਾਪਤਿ ਪਦਾਰਥੋਂ ਕੇ ਘਟਨੇ ਔਰੁ ਨਾਮ ਹੋਣੇ ਕੇ ਭੈ ਸੈ ਦੁਖੋਂ ਕੀ ਉਤਪਤੀ ਹੋਣੀ ਹੈ ਕਿ ਏਹਿ ਪਦਾਰਥੁ ਨਾਸ ਹੋ ਜਾਏਗਾ ਤੌਂ ਹਮ ਕਿਆ ਕਰੇਗਾ ਇਸ ਕਾ ਨਾਮ ਖੀਣਤਾ ਦੋਸੁ ਹੈ ਔਰੁ ਪਦਾਰਥੋਂ ਕੇ ਅਭਾਵ ਹੋਨੇ ਕਰ ਜੋ ਕਸ੍ਰ ਕੀ ਪ੍ਰਾਪਤੀ ਹੈ ਤਿਸਕਾ ਨਾਮੁ ਨਾਸਤਾ ਦੋਸੁ ਹੈ ਸੋ ਇਸ ਲੋਕ ਸੇਂ ਬ੍ਰਹਮ ਲੋਕ ਪ੍ਰਯੰਤ ਕੇ ਸਰਬ ਪਦਾਰਥੋਂ ਵਿਖੇ ਏਹਿ ਤੀਨੋ ਦੋਸ ਸਦਾ ਬਨੇ ਰਹਿਤੇ ਹੈਂ ਐਸੇ ਤਿਨ ਮੈਂ ਦੋਖ ਦ੍ਰਿਸਟੀ ਦਿਖਲਾਈਏ॥

**ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ ॥**

ਔਰੁ ਜੋ ਐਸੇ ਆਤਮ ਬੀਚਾਰ ਸੇ ਰਹਿਤ ਹੋ ਕਰ (ਤ੍ਰਿਬਿਧਿ) ਤੀਨ ਪ੍ਰਕਾਰ ਕੇ ਰਜੋ ਤਮੋ ਸਤੋ ਰੂਪੁ ਵਾ ਮਨ ਬਚ ਕ੍ਰਮ ਕਰਕੇ ਜੋ ਕਾਮਨਾ ਕੇ ਸਹਿਤ ਕਰਮ ਕਰੀਤੇ ਹੈਂ ਤਿਨ ਕਰਮੋਂ ਸੇ ਪ੍ਰਿਥਮ ਤੋ ਸ੍ਵਰਗਾਦਿਕੋਂ ਕੀ ਆਸਾ ਹੋਤੀ ਹੈ ਸੋ ਆਸਾ ਪਰਮ ਦੁਖ ਰੂਪੁ ਹੈ ਔਰੁ ਜਬ ਸ੍ਵਰਗਾਦਿ ਪ੍ਰਾਪਤਿ ਹੋਤੇ ਹੈਂ ਤਬ ਦਿਨ ਮੈਂ (ਅੰਦੇਸਾ) ਸੰਸਯ ਹੋਤਾ ਹੈ ਸੋ ਕੈਸੇ ਹੈ ਕਿ ਜਬ ਸ੍ਵਰਗ ਮੈਂ ਜਾਨੇ ਵਾਲਾ ਪੁਰਸੁ ਸ੍ਵਰਗ ਮੈ ਰਹਿਨਾ ਹੋਤਾ ਹੈ ਉਤਨੇ ਹੀ ਫੂਲੋਂ ਕੀ ਮਾਲਾ ਉਸ ਕੇ ਗਲ ਮੈ ਪਹਿਰਾਇ ਦੇਤੇ ਹੈਂ ਜਬ ਏਕ ਬਰਖ ਬੀਤ ਜਾਤਾ ਹੈ ਤਬ ਏਕ ਫੁਲੁ ਤਿਨਮੇਂ ਸੇ ਸੂਕ ਜਾਤਾ ਹੈ ਐਸੇ ਹੀ ਏਕ ਬਰਖ ਪੀਛੇ ਜਬ ਏਕੇ ਫੂਲੁ ਸੂਕਨੇ ਲਗਤਾ ਹੈ ਤਬ ਤਿਨ ਕੋ ਦੇਖ ਦੇਖ ਕਰ ਸ੍ਵਰਗ ਬਾਸੀ ਕੇ ਚਿਤ ਮੈ ਜੋ ਦੁਖੁ ਹੋਤਾ ਹੈ ਸੋਈ ਅੰਦੇਸਾ ਹੈ ਭਾਵ ਏਹਿ ਕਿ ਪ੍ਰਿਥਮ ਤੋ ਸ੍ਵਰਗਾਦਿਕੋਂ ਕੀ ਆਸਾ ਭਈ ਤਬ ਭੀ ਦੁਖੁ ਰਹਾ ਪੁਨ: ਜਬ ਪ੍ਰਾਪਤੀ ਹੂਈ ਤਬ ਤਿਸ ਕੇ ਨਸ੍ਰ ਹੋਣੇ ਕਾ ਸੰਸਾ ਹੋਤਾ ਹੈ ਸੋ ਭੀ ਪਰਮ ਕਸ੍ਰ ਹੈ॥ ਸਕਾਮ ਕਰਮ ਕੀ ਨਿਵਿਰਤੀ ਕਾ ਉਪਾਯ ਕਹਤੇ ਹੈਂ॥

**ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ ॥**

ਤ੍ਰਿਕੁਟੀ ਨਾਮ ਤੀਨ ਕਾ ਹੈ ਸੋ ਤੀਨ ਪ੍ਰਕਾਰ ਕੇ ਰਜੋ ਤਮੋ ਸਤੋ ਰੂਪੁ ਕਰਮ ਵਾ ਮਨ ਬਚ ਕ੍ਰਮ ਕਰਕੇ ਜੋ ਕਰਮ ਹੈਂ ਵਾ ਕਰਤਾ ਕ੍ਰਿਆ ਕਰਮੁ ਆਦਿ ਤ੍ਰਿਕੁਟੀ ਗੁਰੋਂ ਸੇ ਬਿਨਾਂ ਕਿਸ ਪ੍ਰਕਾਰ ਛੁਟੇ ਭਾਵ ਏਹਿ ਕਿ ਨਹੀਂ ਛੂਟਤੀ ਜੇ ਕਹੇ ਜਿਸ ਸੇਂ ਸਹਿਜ ਗਯਾਨੁ ਪ੍ਰਾਪਤਿ ਹੋ ਕਰ ਦੁਖੋਂ ਕੀ ਨਿਬ੍ਰਿਤੀ ਔਰੁ ਆਤਮ ਸੁਖ ਕੀ ਪ੍ਰਾਪਤੀ ਹੋਵੈ ਸੋ ਕਹੋ ਤਿਸ ਪਰ ਕਹਤੇ ਹੈਂ॥

**ਨਿਜ ਘਰਿ ਮਹਲੁ ਪਛਾਣੀਐ ਨਦਰਿ ਕਰੇ ਮਲੁ ਧੋਇ ॥੩॥**

ਤਾਂਤੇ ਜਬ ਗੁਰੂ (ਨਦਰਿ) ਕ੍ਰਿਪਾ ਦ੍ਰਿਸ੍ਟੀ ਕਰੇਂ ਤਬੀ ਮਲੁ ਬਿਖੇ ਰਾਗੁ ਵਾ ਰਾਗ ਦ੍ਵੈਖ ਰੂਪੁ ਮੈਲੁ ਧੋਈ ਜਾਤੀ ਹੈ ਭਾਵ ਏਹਿ ਕਿ ਜਬ ਅੰਤਸਕਰਨ ਸੁੱਧੁ ਹੋਤਾ ਹੈ ਤਬ (ਨਿਜਘਰਿ) ਅਪਨੇ ਸਰੀਰ ਕੇ ਅੰਤਰ ਹੀ (ਮਹਲੁ) ਆਤਮੁ ਸਰੂਪੁ ਕੋ ਜਾਣੀਤਾ ਹੈ॥੩॥

ਬਿਨੁ ਗੁਰ ਮੈਲੁ ਨ ਉਤਰੈ ਬਿਨੁ ਹਰਿ ਕਿਉ ਘਰ ਵਾਸੁ ॥

ਹੇ ਭਾਈ ਏਹਿ ਨਿਸਚੈ ਹੈ ਕਿ ਗੁਰੂ ਕ੍ਰਿਪਾ ਸੇਂ ਬਿਨਾ ਰਾਗ ਦ੍ਵੈਖ ਰੂਪੁ ਮੈਲੁ ਨਹੀਂ ਉਤਰਤੀ ਔਰੁ ਰਾਗਾਦਿ ਮੈਲ ਕੀ ਨਿਬ੍ਰਿਤੀ ਬਿਨਾ ਹਰੀ ਕੀ ਕ੍ਰਿਪਾ ਨਹੀਂ ਹੋਤੀ ਔਰੁ ਹਰੀ ਕੀ ਕ੍ਰਿਪਾ ਸੇ ਬਿਨਾ (ਘਰੁਵਾਸੁ) ਨਿਜ ਸਰੂਪ ਮੈ ਇਸਥਿਤੀ ਕੈਸੇ ਹੋਵੈ ਅਰਥਾਤ ਨਹੀਂ ਹੋਤੀ॥

ਏਕੋ ਸਬਦੁ ਵੀਚਾਰੀਐ ਅਵਰ ਤਿਆਗੈ ਆਸ ॥

ਤਾਂਤੇ ਔਰੁ ਸਰਬ ਆਸਾ ਕਾ ਪਰੀਤਜਾਗੁ ਕਰਕੇ ਜਗਜਾਸੂ ਜਨ (ਏਕੋ ਸਬਦੁ) ਅਦੁਤੀ ਬ੍ਰਹਮਾ ਕਾ ਬੀਚਾਰੁ ਕਰੇ॥

ਨਾਨਕ ਦੇਖਿ ਦਿਖਾਈਐ ਹਉ ਸਦ ਬਲਿਹਾਰੈ ਜਾਸੁ ॥੪॥੧੨॥

ਸ੍ਰੀ ਗੁਰੂ ਜੀ ਕਹਤੇਂ ਹੈਂ ਜਿਸ ਪੁਰਸਨ ਜਗਤ ਸੇ ਨਿਰਾਸ ਹੋ ਕਰਕੇ ਵਾਹਿਗੁਰੂ ਕੇ ਸਰੂਪ ਕੋ ਆਪ ਤੋ ਦੇਖਾ ਹੈ ਪੁਨਾ: ਤਿਸ ਕੀ ਸਰਨਿ ਮੈਂ ਜੋ ਜਗਜਾਸੂ ਜਨ ਆਵੈ ਤਿਸ ਕੋ ਦਿਖਾਵਤਾ ਹੈ ਮੈ ਤਿਸ ਕੇ ਸਦਾ ਹੀ ਬਲਿਹਾਰ ਜਾਤਾ ਹੂੰ॥੪॥੧੨॥

ਸਿਰੀਰਾਗੁ ਮਹਲਾ ੧ ॥

ਮਨਮੁਖੋਂ ਕੀ ਨਿੰਦਾ ਔਰੁ ਗੁਰਮੁਖੋਂ ਕੀ ਪ੍ਰਸੰਸਾ ਕਰਤੇ ਹੂਏ ਸੁਹਾਗਣੀ ਔਰ ਦੁਹਾਗਣੀ ਕੇ ਦ੍ਰਿਸਟਾਂਤ ਦ੍ਵਾਰਾ ਸ੍ਰੀ ਗੁਰੂ ਜੀ ਨੇ ਸਬਦ ਉਚਾਰਨ ਕੀਆ ਹੈ ਜੋ ਪਤਿਬ੍ਰਤਾ ਔਰ ਪਤੀ ਕੋ ਪਿਆਰੀ ਇਸਤ੍ਰੀ ਹੈ ਤਿਸ ਕੋ ਸੁਹਾਗਣੀ ਕਹਤੇ ਹੈਂ ਔਰ ਦੁਰਾਚਾਰਨੀ ਪਤੀ ਕਰ ਤਜਾਗੀ ਹੂਈ ਕੋ ਦੁਹਾਗਣੀ ਕਹਤੇ ਹੈਂ ਸ੍ਰੀ ਗੁਰੂ ਜੀ ਭਗਤ ਜਨੋਂ ਕੇ ਪ੍ਰਤੀ ਕਹਤੇ ਹੈਂ॥

ਧ੍ਰਿਗੁ ਜੀਵਣੁ ਦੋਹਾਗਣੀ ਮੁਠੀ ਦੂਜੈ ਭਾਇ ॥

ਜੋ ਦ੍ਵੈਤ ਭਾਵਨਾ ਕਰ ਠੱਗੀ ਹੁਈ ਦੁਹਾਗਣੀ ਹੈਂ ਤਿਨ ਕੇ ਜੀਵਨੇ ਕੋ ਧਿਕਾਰ ਹੈ॥

ਕਲਰ ਕੇਰੀ ਕੰਧ ਜਿਉ ਅਹਿਨਿਸਿ ਕਿਰਿ ਢਹਿ ਪਾਇ ॥

ਕਲਰ ਜਿਸ ਕੰਧ ਕੋ ਕਲਰੁ ਲਗਾ ਹੋਵੇ ਵਾ (ਕਲਰ) ਰੇਹ ਕੀ ਕੰਧ ਹੋਵੇ ਸੋ (ਅਹਿਨਿਸਿ) ਦਿਨ ਰਾਤ੍ਰੀ ਮੈ ਕਿਰ ਕਿਰ ਕਰ ਢਹਿ ਪੜਤੀ ਹੈ ਭਾਵ ਏਹ ਕਿ ਮਨਮੁਖ ਜੀਵ ਬਾਰੰਬਾਰ ਜਨਮਤਾ ਮਰਤਾ ਰਹਿਤਾ ਹੈ॥

ਬਿਨੁ ਸਬਦੈ ਸੁਖੁ ਨਾ ਥੀਐ ਪਿਰ ਬਿਨੁ ਦੂਖੁ ਨ ਜਾਇ ॥੧॥

ਹੇ ਭਾਈ ਗੁਰ ਉਪਦੇਸ ਸੇ ਬਿਨਾਂ ਜੀਵ ਕੋ ਵਾਹਿਗੁਰੂ ਪਤੀ ਕੇ ਮਿਲਾਪ ਕਾ ਅਨੰਦੁ ਪ੍ਰਾਪਤਿ ਨਹੀ ਹੋਤਾ ਹੈ ਔਰ ਆਤਮਾਨੰਦ ਬਿਨਾਂ ਦੁਖ ਕੀ ਨਿਬ੍ਰਤੀ ਨਹੀਂ ਹੁੰਦੀ॥੧॥

ਮੁੰਧੇ ਪਿਰ ਬਿਨੁ ਕਿਆ ਸੀਗਾਰੁ ॥

ਪੰਨਾ ੧੯

ਦਰਿ ਘਰਿ ਢੋਈ ਨ ਲਹੈ ਦਰਗਹ ਝੂਠੁ ਖੁਆਰੁ ॥੧॥ ਰਹਾਉ ॥

ਹੇ ਜੱਗਜਾਸੂ ਰੂਪ (ਮੁੰਧੇ) ਇਸਤ੍ਰੀ ਪਤੀ ਸੇ ਬਿਨਾਂ ਤੇਰਾ ਸਿੰਗਾਰ ਕਿਆ ਹੈ ਅਰਥਾਤ ਬਜਰਥ ਹੈ ਕਿਜੋਂਕਿ ਜੋ ਪਤੀ ਸੇ ਬੇਮੁਖ ਇਸਤ੍ਰੀ ਹੈ ਤਿਨ ਕੋ ਪਤੀ ਕੇ ਘਰ ਮੈ (ਢੋਈ) ਸਮੀਪਤਾ ਨਹੀਂ ਪ੍ਰਾਪਤਿ ਹੋਤੀ ਭਾਵ ਏਹ ਕਿ ਹੇ ਜੀਵ ਯੱਦਪਿ ਮਾਇਕੀ ਬਿਵਹਾਰੋਂ ਕਰਕੇ ਇਸ ਲੋਕ ਮੈ ਤੇਰਾ ਮਾਨ ਭੀ ਹੈ ਤੱਦਪਿ ਵਾਹਿਗੁਰੂ ਸੇ ਬੇਮੁਖਤਾ ਕਰਕੇ ਦੁਹਾਗਣੀ ਇਸਤ੍ਰੀ ਵਤ ਦਰਗਾਹ ਮੈ ਝੂਠ ਕਰਕੇ ਖੁਆਰੀ ਹੋਵੇਗੀ ਔਰੁ ਤੇਰੇ ਕੌ ਮਾਨ ਨਹੀ ਪ੍ਰਾਪਤ ਹੋਵੇਗਾ ਤਾਂ ਤੇ ਤੂੰ ਬਿਚਾਰ ਕਰਕੇ ਬੇਮੁਖਤਾ ਕੋ ਛੋਡ ਦੇਹ॥ ਅਬ ਕ੍ਰਿਸਾਨ ਕੇ ਦ੍ਰਿਸ੍ਟਾਂਤ ਸੇ ਕਹਤੇ ਹੈਂ॥

ਆਪਿ ਸੁਜਾਣੁ ਨ ਭੁਲਈ ਸਚਾ ਵਡ ਕਿਰਸਾਣੁ ॥

## ਪਹਿਲਾ ਧਰਤੀ ਸਾਧਿ ਕੈ ਸਚੁ ਨਾਮੁ ਦੇ ਦਾਣੁ ॥

ਹੇ ਭਾਈ ਹਰੀ ਆਪ ਸੁਜਾਣੁ ਚਤੁਰ ਹੈ ਇਸੀ ਸੇਂ ਜੀਵੋਂ ਕੇ ਕਰਮੋਂ ਕੋ ਭੂਲਤਾ ਨਹੀਂ ਔਰ ਵਡਾ ਕ੍ਰਿਸਾਣ ਹੈ ਖੇਤੀ ਕਾ ਕਾਮ ਕਰਨੇ ਵਾਲੇ ਕੋ ਕਿਰਸਾਨੁ ਕਹਤੇ ਹੈਂ ਔਰ ਜੀਵ ਉਸ ਕੇ ਹਾਲੀ ਹੈਂ ਤਾਂ ਤੇ ਤਿਸ ਕੀ ਪ੍ਰਸੰਨਤਾ ਵਾਸਤੇ ਚਤੁਰਾਈ ਸੇ ਖੇਤੀ ਕਰਨੀ ਚਾਹੀਏ ਸੋ ਪ੍ਰਕਾਰ ਦਿਖਾਵਤੇ ਹੈਂ॥ ਜੀਵ ਰੂਪੁ ਹਾਲੀ ਪਹਲੇ ਅੰਤਸਕਰਣ ਰੂਪੀ ਧਰਤੀ (ਸਾਧਕੈ) ਸੁਧ ਕਰਕੇ ਸਚਾ ਨਾਮ ਕਾ ਦਾਣਾ ਕਹੀਏ ਬੀਜ ਬੀਜੇ ਵਾ ਤਾਂ ਤੇ ਗੁਰੂ ਸੁਜਾਣੁ ਚਤੁਰ ਹੈਂ ਭਾਵ ਇਹ ਕਿ ਬ੍ਰਹਮ ਸ੍ਰੋਤ੍ਰੀ ਔਰ ਬ੍ਰਹਮ ਨੇਸਟੀ ਸੋ ਕਬੀ ਨਹੀਂ ਭੂਲਤਾ ਹੈ ਔਰੁ ਸੋਈ ਸਭ ਸੇ ਬਡਾ ਕ੍ਰਿਸਾਣੁ ਖੇਤੀ ਕਰਨੇ ਵਾਲਾ ਹੈ॥ ਪ੍ਰਿਥਮੇ ਜਗਜਾਸੂ ਜਨਕੀ ਅੰਤਸਕਰਨ ਰੂਪੀ ਭੂਮਕਾ ਕੋ ਸੁੱਧ ਕਰਕੇ ਤਿਸ ਮੈ ਨਾਮ ਰੂਪੀ ਸਚਾ ਬੀਜ (ਦੇ) ਦੇਵੇ ਅਰਥਾਤ ਬੀਜੇ॥

## ਨਉ ਨਿਧਿ ਉਪਜੈ ਨਾਮੁ ਏਕੁ ਕਰਮਿ ਪਵੈ ਨੀਸਾਣੁ ॥੨॥

ਤਬ ਏਕ ਨਾਮ ਕੇ ਬੀਜਨੇ ਸੇਂ (ਨਉਨਿਧਿ) ਨਵਧਾ ਭਗਤੀ ਉਤਪਤਿ ਹੋਤੀ ਹੈ ਤਿਸ ਕਾ ਸ੍ਰੂਪੁ ਬਿਸਥਾਰ ਪੂਰਬਕ ਸ੍ਰੀ ਜਪ ਸਾਹਿਬ ਕੀ 'ਸੁਣਿਐ' ਕੀ ਪੌੜੀ ਮੈ ਕਥਨ ਕੀਆ ਹੈ ਤਹਾਂ ਸੇ ਦੇਖ ਲੇਨਾ ਸੋ ਜਬ ਐਸੀ ਭਗਤੀ ਉਪਜਤੀ ਹੈ ਤਬ ਜੀਵ ਕੋ ਤਿਸ ਪਰਮੇਸ੍ਰ ਕੀ (ਕਰਮ) ਕ੍ਰਿਪਾ ਕਾ ਨੀਸਾਨ ਪੜਤਾ ਹੈ ਭਾਵ ਏਹ ਕਿ ਤਬੁ ਪੂਰਨ ਭਗਤ ਔਰ ਗਿਆਨੀ ਹੋਤਾ ਹੈ॥

## ਗੁਰ ਕਉ ਜਾਣਿ ਨ ਜਾਣਈ ਕਿਆ ਤਿਸੁ ਚਜੁ ਅਚਾਰੁ ॥

ਔਰ ਜੋ ਸਨਮੁਖ ਜੀਵ ਗੁਰੋਂ ਕੇ (ਜਾਣਿ) ਜਾਣਕਰ ਅਰਥਾਤ ਬੇਦ ਸ਼ਾਸਤ੍ਰੋਂ ਸੇ ਗੁਰੋਂ ਕੀ ਮਹਿਮਾਂ ਸ੍ਰਵਨ ਕਰਕੇ ਭੀ ਗੁਰੋਂ ਕੋ (ਨ) ਨਹੀਂ ਜਾਣਤੇ ਹੈਂ ਅਰਥਾਤ ਗੁਰੋਂ ਕਾ ਉਪਦੇਸੁ ਨਹੀਂ ਲੇਤੇ ਹੈਂ ਵਾ ਗੁਰਾਂ ਕੋ ਜਾਣ ਕਰ ਭੀ ਗੁਰਾ ਦ੍ਵਾਰੇ ਪਰਮੇਸ੍ਰ ਕੋ ਨਹੀਂ ਜਾਣਤੇ ਹੈਂ ਤਿਨ ਪੁਰਸ਼ੋਂ ਕੇ ਕਿਆ (ਚਜੁਅਚਾਰ) ਉਤਮ ਕਰਮ ਹੈਂ ਭਾਵ ਏਹ ਕਿ ਕੁਛੁ ਭੀ ਨਹੀਂ ਹੈਂ॥

## ਅੰਧੁਲੈ ਨਾਮੁ ਵਿਸਾਰਿਆ ਮਨਮੁਖਿ ਅੰਧ ਗੁਬਾਰੁ ॥

ਹੇ ਭਾਈ ਮਨਮੁਖ ਰੂਪ (ਅੰਧੁਲੈ) ਅਗਜਾਨੀ ਪੁਰਸ਼ ਨੇ (ਅੰਧਗੁਬਾਰੁ) ਅਗਜਾਨ ਕੇ ਅੰਧੇਰੇ ਕਰਕੇ ਹਰੀ ਕੇ ਨਾਮ ਕੋ ਬਿਸਾਰ ਦੀਆ ਹੈ॥

## ਆਵਣੁ ਜਾਣੁ ਨ ਚੁਕਈ ਮਰਿ ਜਨਮੈ ਹੋਇ ਖੁਆਰੁ ॥੩॥

ਇਸ ਸੇ ਤਿਸ ਕਾ ਆਵਾਗਵਨ (ਨ ਚੁਕਈ) ਨਹੀ ਹਟਤਾ ਕਿੰਤੂ ਬਾਰੰਬਾਰ ਜਨਮਤਾ ਔਰ ਮਰਤਾ ਰਹਿਤਾ ਹੈ ਇਸੀ ਤਰ੍ਹਾਂ ਖ੍ਵਾਰ ਹੋਤਾ ਹੈ ਕਦਾਚਿਤ ਐਸੀ ਆਸ਼ੰਕਾ ਹੋਵੈ ਕਿ ਜਨਮ ਮਰਨ ਕੀ ਬਿਵਸਥਾ ਤੋ ਬਾਸਿਸ੍ਟਾਦਿ ਕਾਰਕੋਂ ਮੈ ਭੀ ਬਨੀ ਰਹਿਤੀ ਹੈ ਫਿਰ ਦੋਨੋਂ ਮੈਂ ਅਧਿਕਤਾ ਅਰ ਨਯੂਨਤਾ ਕਯਾ ਹੈ ਸੋ ਐਸੇ ਹੈ ਕਿ ਬਾਸਿਸਟਾਦਿਕ ਕਾਰਕ ਸੁਤੰਤ੍ਰ ਹੈਂ ਤਿਸ ਕਰ ਦੁਖੇਂਸੇ ਰਹਿਤ ਹੈਂ ਔਰ ਪਰੰਤਤ੍ਰ ਹੈਂ ਤਾਂ ਤੇ ਕਰਮੋਂ ਕੇ ਆਧੀਨ ਨਰਕ ਸ੍ਰਗਾਦਿਕੋਂ ਮੈਂ ਭ੍ਰਮਤੇ ਹੂਏ (ਖੁਆਰੁ) ਸੁਖੀ ਦੁਖੀ ਹੋਤੇ ਹੈਂ ਔਰ ਜੋ ਪ੍ਰਮੇਸ੍ਰ ਸੇਂ ਬੇਮੁਖਤਾ ਕਰ ਕਰਤੱਬਜ ਕਰਤੇ ਹੈਂ ਸੋ ਸਭ ਬਜਰਥ ਹੀ ਜਾਤੇ ਹੈਂ॥ ਦ੍ਰਿਸਟਾਂਤੁ

## ਚੰਦਨੁ ਮੋਲਿ ਅਣਾਇਆ ਕੁੰਗੂ ਮਾਂਗ ਸੰਧੂਰੁ ॥

ਜੈਸੇ ਇਸਤ੍ਰੀ ਤਨ ਸੁਗੰਧੀ ਕੋ ਚੰਦਨ ਔਰੁ (ਕੁੰਗੂ) ਕੇਸਰ ਪੁਨ: (ਮਾਂਗ) ਜੋ ਇਸਤ੍ਰੀਆਂ ਮਸਤਕ ਸੇ ਬੇਨੀ ਪ੍ਰਯੰਤ ਸੀਧੀ ਰੇਖਾ ਖੈਂਚਤੀ ਹੈਂ ਤਿਸਮੇ ਲਗਾਵਨੇ ਕੋ ਸੰਧੂਰ ਪੁਨ: ਚੰਦਨੁ ਚੋਆ ਅਤ੍ਰ ਪਾਨ ਕਪੂਰਾਦਿਕ ਪਦਾਰਥ ਮੋਲ ਸੇਂ ਮੰਗਾ ਲੇਤੀ ਹੈਂ ਪਰੰਤੂ ਪਤੀ ਕੀ ਪ੍ਰਸੰਨਤਾ ਬਿਨਾਂ ਸਭੀ ਅਡੰਬਰ ਬਿਅਰਥ ਹੈਂ ਤੈਸੇ ਹੀ ਪਦਾ ਰਥੁ ਦੇ ਕਰ ਚੌਰਾਸੀਹ ਆਸਣ ਸੀਖ ਲੀਏ ਵਾ ਚਰਚਾ ਦੀਆਂ ਬਾਤਾਂ ਸਿਖ ਲਈਆਂ ਅਰ ਉਜਲ ਭੇਖੁ ਭੀ ਬਣਾਇ ਲੀਆ ਔਰ ਜਟਾਓਂ ਮੈਂ ਭਲੀ ਪ੍ਰਕਾਰ ਧੂੜੀ ਵਾ ਤਿਲਕ ਛਾਪਾ ਲਗਾਇ ਲੀਆ॥

## ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ ॥

ਭਾਵ ਪ੍ਰਾਣਾਯਾਮ ਕੀ ਰੀਤ ਸੇਂ ਦਸਵੇਂ ਦ੍ਵਾਰ ਸੈਂ ਬਹੁਤ ਹੀ ਅੰਮ੍ਰਿਤੁ ਚਵਾਇ ਲੈਣਾ ਔਰੁ ਪਾਨਾ ਨਾਲ ਕਪੂਰੁ ਭਾਵ ਮਹਾ ਵਾਕ ਆਦਿ ਸੁਰਤੀਓਂ ਸੇ ਮਿਲਾਇਕਰ ਸਿਮ੍ਰਤੀਓਂ ਕਾ ਅਰਥੁ ਕਰਨਾ॥

ਜੇ ਧਨ ਕੰਤਿ ਨ ਭਾਵਈ ਤ ਸਭਿ ਅਡੰਬਰ ਕੂੜੁ ॥੪॥

ਵਾਹਿਗੁਰੂ ਸੇ ਬੇਮੁਖ ਜੀਵੋਂ ਕੋ ਜਪ ਤਪਾਦਿਕੋਂ ਕਾ ਕਰਨਾ ਵਾ ਭੇਖਾਦਿਕ ਸਿੰਗਾਰੋਂ ਕਾ ਧਾਰਨਾ ਤਥਾ ਅਨੇਕ ਪ੍ਰਕਾਰੋਂ ਕੇ ਸਾਧਨੋਂ ਕਾ ਕਰਨਾ ਵਾ ਨਾਨਾ ਪ੍ਰਕਾਰ ਕੀ ਦਾਂਭਿਕ ਕ੍ਰਿਯਾ ਕਾ ਦਿਖਾਉਨਾ ਸਬ ਹੀ ਬਿਅਰਥ ਔਰੁ ਝੂਠ ਹੈ॥੪॥

ਸਭਿ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ ॥

ਮਨਮੁਖ ਜੀਵਕੇ ਸਭ ਰਸੋਂ ਕਾ ਭੋਗਣਾ ਬਜਰਥ ਹੈ ਔਰ ਨਾਨਾ ਸਾਧਨਾਦਿ ਸਿੰਗਾਰ ਬਿਕਾਰੋਂ ਕੇ ਉਪਜਾਉਨੇ ਵਾਲੇ ਹੈਂ॥

ਜਬ ਲਗੁ ਸਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ ॥

ਕਯੋਂਕਿ ਜਬ ਲਗ ਗੁਰ ਸਬਦ ਕੋ ਨਹੀਂ ਜਾਨੀਏ ਤਬ ਲਗ ਗੁਰੂ ਕੇ ਦ੍ਵਾਰੇ ਸਾਧ ਸੰਗਤਿ ਮੈਂ ਕੈਸੇ ਸੁਭਾਇਮਾਨ ਹੋਵੈਗਾ ਭਾਵ ਨਹੀਂ ਹੋਵੈਗਾ॥

ਨਾਨਕ ਧੰਨੁ ਸੁਹਾਗਣੀ ਜਿਨ ਸਹ ਨਾਲਿ ਪਿਆਰੁ ॥੫॥੧੩॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਸੁਹਾਗਣੀ ਰੂਪੁ ਗੁਰਮੁਖੋਂ ਕਾ ਵਾਹਿਗੁਰੂ ਪਤੀ ਕੇ ਸਾਥ ਪਯਾਰੁ ਹੈ ਸੋਈ ਧੰਨ ਹੈਂ ਭਾਵ ਏਹਿ ਕਿ ਤਿਨਕਾ ਜਨਮੁ ਸਫਲਾ ਹੈ॥੫॥੧੩॥

ਸਿਰੀਰਾਗੁ ਮਹਲਾ ੧ ॥

ਕਿਸੀ ਏਕ ਮ੍ਰਿਤਕ ਕੋ ਪੜਾ ਦੇਖ ਕਰ ਗੁਰੂ ਜੀ ਵੈਰਾਗ ਮੈ ਸਬਦੁ ਉਚਾਰਨ ਕਰਤੇ ਭਏ॥

ਸੁੰਞੀ ਦੇਹ ਡਰਾਵਣੀ ਜਾ ਜੀਉ ਵਿਚਹੁ ਜਾਇ ॥

ਹੇ ਭਾਈ ਜੋ ਪੁਰਿਸ੍ਰਕਾ[1] ਹੈ ਸੋ ਜਬ ਤਿਸ ਕੋ ਸਹਿਤ ਚੈਤੰਨ ਸੱਤਾ ਸਰੀਰ ਕੇ ਵਿਚਹੁ ਨਿਕਸ ਜਾਤੀ ਹੈ ਤਬ (ਸੁੰਞੀ) ਖਾਲੀ ਦੇਹਿ ਭੈਦਾਇਕ ਰਹਿ ਜਾਤੀ ਹੈ॥

ਭਾਹਿ ਬਲੰਦੀ ਵਿਝਵੀ ਧੂਉ ਨ ਨਿਕਸਿਓ ਕਾਇ ॥

ਜੋ ਚੈਤੰਨ ਸੱਤਾ ਰੂਪੀ ਅਗਨੀ ਪ੍ਰਜ੍ਵਲਤਿ ਹੋ ਰਹੀ ਥੀ ਸੋ ਜਬ (ਵਿਝਵੀ) ਬੁਝ ਗਈ ਅਰਥਾਤ ਕਿ ਦੇਹਿ ਸੇ ਤਿਸ ਕਾ ਵਿਯੋਗ ਹੂਆ ਤਬ ਕਾਇਆਂ ਕੇ ਬੀਚਸੇਂ (ਧੂਉ) ਪ੍ਰਾਣ ਰੂਪੀ ਧੂਆਂ ਨਹੀ ਨਿਕਸਤਾ ਹੈ ਵਾ ਪ੍ਰਾਣੋ ਰੂਪੀ ਅਗਨੀ ਬੁਝ ਗਈ ਅਰ ਕੋਈ ਵਾਕ ਰੂਪੀ ਧੂਆਂ ਨਾ ਨਿਕਸਤਾ ਭਯਾ॥

ਪੰਚੇ ਰੁੰਨੇ ਦੁਖਿ ਭਰੇ ਬਿਨਸੇ ਦੂਜੈ ਭਾਇ ॥੧॥

ਮਾਤਾ ੧ ਪਿਤਾ ੨ ਭ੍ਰਾਤਾ ੩ ਇਸਤ੍ਰੀ ੪ ਪੁਤ੍ਰ ੫ ਯੇਹਿ ਪਾਂਚੋ ਹੀ ਦੁਖੀ ਹੋ ਕਰ ਰੋਤੇ ਹੈਂ ਵਾ ਪਾਂਚੋ ਗਯਾਨ ਇੰਦ੍ਰੋਂ ਮੈਂ ਰੁਦਨੁ ਹੋਤਾ ਹੈ ਕਿਯੋਂਕਿ ਦ੍ਵੈਤ ਭਾਵ ਮੈਂ (ਬਿਨਸੈ) ਨਾਸ ਹੋ ਗਏ ਹੈਂ ਪਰੰਤੂ ਪਰਮੇਸ੍ਵਰ ਪਰਾਇਣ ਨਹੀਂ ਭਏ॥

ਮੂੜੇ ਰਾਮੁ ਜਪਹੁ ਗੁਣ ਸਾਰਿ ॥

ਹਉਮੈ ਮਮਤਾ ਮੋਹਣੀ ਸਭ ਮੁਠੀ ਅਹੰਕਾਰਿ ॥੧॥ ਰਹਾਉ ॥

(ਮੂੜੇ) ਹੇ ਮੂਰਖ ਰਾਮ ਨਾਮ ਜਪੋ ਔਰ ਪਰਮੇਸ੍ਵਰ ਕੇ ਗੁਨੋਂ ਕੋ ਸਮਾਲੋ ਵਾ ਰਾਮ ਨਾਮ ਕਾ ਜੋ ਜਪਨਾ ਹੈ ਸੋਈ ਸਰਬ ਗੁਣੋਂ ਕਾ ਸਾਰੁ ਹੈ ਔਰ ਜੋ (ਹੰਤਾ) ਦੇਹਿ ਅਭਿਮਾਨੁ ਵਾ ਰਾਜ ਮਦਾਦਿਕ ਰੂਪੁ ਹੰਕਾਰੁ ਔਹੁ (ਮਮਤਾ) ਇਸਤ੍ਰੀ ਪੁਤ੍ਰਾਦਿਕੋਂ ਮੈ ਮਮਤ੍ਵ ਸੋ ਏਹ ਮੋਹਨੀ ਰੂਪੁ ਹੈਂ ਇਨਕਰ ਸਰਬ ਸ੍ਰਿਸਟੀ (ਮੁਠੀ) ਠਗੀ ਗਈ ਹੈ॥

---

[1] ਅਰਥਾਤ ਪੰਚ ਗਿਯਾਨਇੰਦ੍ਰਯ ੧ ਪੰਚ ਕਰਮ ਇੰਦ੍ਰਯ ੨ ਚਤੁਸ੍ਰੇ ਅੰਤਹਕਰਨ ੩ ਪੰਚਪ੍ਰਾਣ ੪ ਪੰਚ ਅਕਾਸਾਦਿ ਮਹਾਭੂਤ ੫ ਨਾਨਾ ਪ੍ਰਕਾਰ ਕੇ ਕਰਮ ੬ ਔਰ ਨਾਨਾ ਪ੍ਰਕਾਰ ਕੀ ਕਾਮਨਾ ੭ ਕਾਰਯ ਅਵਿਦਯਾ ੮ ਇਨਕੇ ਸਮਦਾਇ ਕਾ ਨਾਮੁ ਪੁਰਿਸ੍ਰਕਾ ਹੈ॥

ਜਿਨੀ ਨਾਮੁ ਵਿਸਾਰਿਆ ਦੂਜੀ ਕਾਰੈ ਲਗਿ ॥

ਹੇ ਭਾਈ ਜਿਨੋਂ ਪੁਰਸੋਂ ਨੇ ਔਰ ਸੰਸਾਰੀ ਧੰਧਿਓਂ ਮੈ ਲਗ ਕਰ ਨਾਮ ਕੋ ਭੁਲਾਇ ਦੀਆ ਹੈ॥

ਦੁਬਿਧਾ ਲਾਗੇ ਪਚਿ ਮੁਏ ਅੰਤਰਿ ਤ੍ਰਿਸਨਾ ਅਗਿ ॥

ਤਿਨਕੇ ਅੰਤਰਿ ਤ੍ਰਿਸ਼ਨਾ ਰੂਪ ਅਗਨੀ ਹੈ ਤਿਸ ਕਰ (ਦੁਬਿਧਾ) ਦ੍ਵੈਤ ਭਾਵਨਾ ਮੈ ਲਗ ਕਰ (ਪਚਿ) ਜਲ ਮਰੇ ਹੈਂ॥

ਗੁਰਿ ਰਾਖੇ ਸੇ ਉਬਰੇ ਹੋਰਿ ਮੁਠੀ ਧੰਧੈ ਠਗਿ ॥੨॥

ਤਾਂਤੇ ਜੋ ਗੁਰੋਂ ਨੇ ਬਚਾਇ ਲੀਏ ਹੈਂ ਸੋਈ (ਉਬਰੇ) ਬਚੇ ਹੈਂ ਔਰ ਅੰਨ ਜੀਵੋਂ ਕੀ ਬੁਧੀ ਧੰਧੇ ਰੂਪੀ ਠਗੋਂ ਨੇ (ਮੁਠੀ) ਠੱਗ ਲਈ ਹੈ॥੨॥

ਮੁਈ ਪਰੀਤਿ ਪਿਆਰੁ ਗਇਆ ਮੁਆ ਵੈਰੁ ਵਿਰੋਧੁ ॥

ਔਰ ਜੋ ਇਸਤ੍ਰੀ ਆਦਿਕੋਂ ਮੈਂ ਅਧਿਕ ਪ੍ਰੀਤੀ ਥੀ ਸੋ ਭੀ ਮਰ ਗਈ ਔਰ ਜੋ ਸਾਮਾਨਜ ਸੇ ਸੰਬੰਧੀ ਜਨੋਂ ਮੈਂ ਪਿਆਰ ਥਾ ਵਹੁ ਭੀ ਚਲਾ ਜਾਤਾ ਭਯਾ ਔਰ ਜੋ ਵੈਰ ਵਿਰੋਧ-ਨਵੀਨ ਸ਼ੱਤ੍ਰੂ ਭਾਵ ਕਾ ਨਾਮੁ ਵੈਰੁ ਔਰ ਜੋ ਪਿਤਾ ਪਿਤਾਮਾ ਸੇ ਚਲਾ ਆਵਤਾ ਹੋਵੇ ਸੋ ਵਿਰੋਧ-ਸੋ ਭੀ ਨਾਸ ਹੋ ਜਾਤਾ ਭਯਾ ਭਾਵ ਏਹੋ ਕਿ ਦੇਹ ਕੇ ਅੰਤ ਹੋਣੇ ਪੁਰ ਸਭ ਹੀ ਅਭਾਵ ਹੋ ਜਾਤੇ ਭਏ॥

ਧੰਧਾ ਥਕਾ ਹਉ ਮੁਈ ਮਮਤਾ ਮਾਇਆ ਕ੍ਰੋਧੁ ॥

ਔਰ ਜੋ ਬਿਵਹਾਰ ਕਾ ਕਰਨਾ ਹੈ ਸੋ ਭੀ (ਥਕਾ) ਰਹਿ ਚੁਕਾ ਔਰ ਦੇਹ ਕੀ ਹੰਤਾ ਔਰ ਪੁਨ ਪੁਤ੍ਰਾਦਿਕ ਕੀ ਮਮਤਾ ਪੁਨ: ਕ੍ਰੋਧੁ ਏਹ ਸਭ ਹੀ ਮਰ ਜਾਤੇ ਭਏ ਭਾਵ ਏਹ ਕਿ ਪ੍ਰਾਣ ਕਲਾ ਕੇ ਵਿਯੋਗ ਹੋਣੇ ਕਰ ਏਹ ਭੀ ਨਹੀਂ ਰਹਿਤੇ ਹੈਂ॥

ਕਰਮਿ ਮਿਲੈ ਸਚੁ ਪਾਈਐ ਗੁਰਮੁਖਿ ਸਦਾ ਨਿਰੋਧੁ ॥੩॥

ਵਾਹਿਗੁਰੂ ਕੀ ਕ੍ਰਿਪਾ ਕਰਕੇ ਜਬ ਮੁਖ ਗੁਰੂ ਮਿਲੇਂ ਸਰਬ ਇੰਦ੍ਰਯੋਂ ਕੋ (ਨਿਰੋਧੁ) ਰੋਕੇ ਤਬ ਸਚ ਨਾਮ ਪਾਈਤਾ ਹੈ॥੩॥

ਸਚੀ ਕਾਰੈ ਸਚੁ ਮਿਲੈ ਗੁਰਮਤਿ ਪਲੈ ਪਾਇ ॥

ਹੇ ਭਾਈ ਗੁਰੋਂ ਕੀ ਮਤਿ ਕਰਕੇ ਜਬ (ਪਲੈ) ਰਿਦੈ ਵਿਖੇ ਨਾਮ ਜਪਨ ਕੀ ਸੱਚੀ ਕਾਰ ਕਰੀਏ ਪੁਨ: ਤਿਸ ਕਰਕੇ ਸੱਚ ਸ੍ਵਰੂਪ ਵਾਹਿਗੁਰੂ ਪ੍ਰਾਪਤਿ ਹੋਤਾ ਹੈ॥

ਸੋ ਨਰੁ ਜੰਮੈ ਨਾ ਮਰੈ ਨਾ ਆਵੈ ਨਾ ਜਾਇ ॥

ਤਾਂਤੇ ਸੋ ਪੁਰਸ਼ ਨਾ ਮਰਤਾ ਹੈ ਨ ਜਨਮਤਾ ਹੈ ਔਰ ਨ ਮੰਦ ਸੰਕਲਪ ਤਿਸ ਕੇ ਰਿਦੇ ਮੈਂ ਆਉਤਾ ਹੈ ਔਰ ਨਾ ਮਨ ਉਸ ਕਾ ਬਾਹਰ ਜਾਤਾ ਹੈ ਵਾ ਸੋ ਪੁਰਸ਼ ਨਾ ਮਰ ਕਰ ਜਾਤਾ ਹੈ ਔਰੁ ਨਾ ਜਨਮ ਕਰ ਆਵਤਾ ਹੈ॥

ਨਾਨਕ ਦਰਿ ਪਰਧਾਨੁ ਸੋ ਦਰਗਹਿ ਪੈਧਾ ਜਾਇ ॥੪॥੧੪॥

ਸ੍ਰੀ ਗੁਰੂ ਜੀ ਕਹਤੇ ਹੈਂ ਵਾਹਿਗੁਰੂ ਕੇ (ਦਰਿ) ਸਤਸੰਗ ਰੂਪੀ ਦ੍ਵਾਰੇ ਮੈ ਸੋ ਪੁਰਸ਼ ਪਰਧਾਨੁ ਮੁੱਖ ਹੈਂ ਔਰੁ ਆਗੇ ਪਰਲੋਕ ਮੈ ਭੀ (ਪੈਧਾ ਜਾਇ) ਪਤਿ ਕੇ ਸਹਿਤ ਜਾਤਾ ਹੈ॥੪॥੧੪॥

ਸਿਰੀਰਾਗੁ ਮਹਲ ੧ ॥

ਪੂਰਬ ਮ੍ਰਿਤਕ ਕੇ ਪ੍ਰਥਾਇ ਸੇ ਪੁਨ: ਸਬਦੁ ਕਥਨ ਕਰਤੇ ਹੈਂ॥

ਤਨੁ ਜਲਿ ਬਲਿ ਮਾਟੀ ਭਇਆ ਮਨੁ ਮਾਇਆ ਮੋਹਿ ਮਨੂਰੁ ॥

ਜਬ ਸਰੀਰੁ ਬਲਤੀ ਅਗਨਿ ਮੈ ਜਲ ਕਰਕੇ ਮ੍ਰਿਤਕ ਹੂਆ ਤੌ ਮਨ ਜੋ ਮਾਇਆ ਕਰਕੇ ਮੋਹਿਤ ਹੋ ਰਹਾ ਥਾ ਸੋ ਭੀ ਮਨੂਰ ਲੋਹੇ ਕੀ ਮੈਲ ਵਤ ਹੋ ਜਾਤਾ ਭਯਾ ਭਾਵ ਇਹ ਕਿ ਮਰਨ ਕਾਲ ਮੈ ਮਨ ਭੀ ਮੂਰਛਤ ਹੋਤਾ ਹੈ ਵਾ ਜਮਦੂਤ ਜਬ ਪਾਪੀ ਜੀਵ ਕੋ ਮਾਰਤੇ ਹੈਂ ਤਬ ਮਾਰ ਸੇ ਮਨੁ ਜੜ੍ਹ ਹੋ ਜਾਤਾ ਹੈ॥

ਅਉਗਣ ਫਿਰਿ ਲਾਗੂ ਭਏ ਕੂਰਿ ਵਜਾਵੈ ਤੂਰੁ ॥

ਔਰ ਜੋ ਪਾਪ ਕੀਏ ਹੂਏ ਥੇ ਸੋ ਉਲਟ ਕਰ ਇਸ ਜੀਵ ਕੇ ਲਾਗੂ ਹੋ ਜਾਤੇ ਭਏ ਭਾਵ ਏਹ ਕਿ ਮਾਰਨੇ ਵਾਲੇ ਸਤ੍ਰੂ ਬਨ ਗਏ ਔਰ (ਕੂਰਿ) ਜੋ ਝੂਠ ਥਾ ਸੋ ਭੀ (ਤੂਰੁ) ਬਾਜਾ ਬਜਾਵਨੇ ਲਗਾ ਭਾਵ ਏਹ ਕਿ ਪ੍ਰਲੋਕ ਮੈ ਪ੍ਰਗਟ ਹੋਤਾ ਭਯਾ॥

ਬਿਨੁ ਸਬਦੈ ਭਰਮਾਈਐ ਦੁਬਿਧਾ ਡੋਬੇ ਪੂਰੁ ॥੧॥

ਗੁਰ ਸਬਦ ਸੇ ਬਿਨਾਂ ਜੀਵ ਕੋ ਚੌਰਾਸੀ ਮੈ ਭ੍ਰਮਾਈਤਾ ਹੈ ਐਸੇ ਏਕ ਨਹੀਂ ਹੈ॥। (ਦੁਬਿਧਾ) ਅਵਿਦਜਾ ਨੇ ਅਨੇਕ ਪੂਰੋਂ ਕੇ ਪੂਰ ਹੀ ਡੋਬ ਦੀਏ ਹੈਂ॥੧॥

ਮਨ ਰੇ ਸਬਦਿ ਤਰਹੁ ਚਿਤੁ ਲਾਇ ॥

ਜਿਨਿ ਗੁਰਮੁਖਿ ਨਾਮੁ ਨ ਬੂਝਿਆ ਮਰਿ ਜਨਮੈ ਆਵੈ ਜਾਇ ॥੧॥ ਰਹਾਉ ॥

ਹੇ ਮਨ ਤੂੰ ਗੁਰ ਸ਼ਬਦ ਮੈਂ ਚਿਤੁ ਲਗਾਇ ਕਰ ਸੰਸਾਰ ਸਮੁਦ੍ਰ ਸੇ ਤਰੁ॥ ਕਿਉਂਕਿ ਜਿਨ ਪੁਰਸ਼ੋਂ ਨੇ ਗੁਰੋਂ ਦ੍ਵਾਰੇ ਨਾਮ ਕੋ ਨਹੀਂ ਜਾਨਿਆਂ ਸੋ ਮਰ ਕਰਕੇ ਨਰਕਾਦਿਕੋਂ ਮੈ ਜਾਤੇ ਹੈਂ ਔਰ ਜਨਮ ਕਰਕੇ ਆਵਤੇ ਹੈਂ॥

ਤਨੁ ਸੂਚਾ ਸੋ ਆਖੀਐ ਜਿਸੁ ਮਹਿ ਸਾਚਾ ਨਾਉ ॥

ਜਿਸ ਮਹਿ ਸਚਾ ਨਾਮੁ ਜਪੀਤਾ ਹੈ ਸੋ ਸਰੀਰੁ (ਸੂਚਾ) ਪਵਿਤ੍ਰ ਕਹੀਤਾ ਹੈ॥

ਭੈ ਸਚਿ ਰਾਤੀ ਦੇਹੁਰੀ ਜਿਹਵਾ ਸਚੁ ਸੁਆਉ ॥

ਜਿਸਕੀ ਸਚੇ ਵਾਹਿਗੁਰੂ ਕੇ ਭੈ ਮੈ (ਦੇਹੁਰੀ) ਲਿੰਗ ਦੇਹਿ ਰੱਤੀ ਹੈ ਔਰ ਜੋ (ਜਿਹਬਾ) ਰਸਨਾ ਕਰਕੇ (ਸਚੁਸੁਆਉ) ਸਚੇ ਹੀ ਨਾਮ ਕਾ ਸ੍ਵਾਦੁ ਲੇਤਾ ਹੈ ਵਾ ਲਾਭ ਲੇਤਾ ਹੈ॥

ਸਚੀ ਨਦਰਿ ਨਿਹਾਲੀਐ ਬਹੁੜਿ ਨ ਪਾਵੈ ਤਾਉ ॥੨॥

ਵਹੁ ਪੁਰਸ ਜਬ ਗੁਰੋਂ ਕੀ ਸਚੀ ਨਦਰਿ ਕਰਕੇ ਨਿਹਾਲ ਹੂਆ ਪੁਨ: ਚੌਰਾਸੀ ਮੈ ਵਾ ਨਰਕਾਗਨਿ ਮੈ ਉਸ ਕੋ ਤਪਾਉਣਾ ਨਹੀਂ ਹੋਤਾ॥੨॥

ਪ੍ਰਸ਼ਨ: ਜੋ ਚੌਰਾਸੀ ਕੇ ਤਾਉ ਸੇ ਛੂਟਾ ਹੈ ਵਹੁ ਸੰਸਾਰ ਕੋ ਕੈਸੇ ਉਤਪਤਿ ਭਯਾ ਮਾਨਤਾ ਹੈ ਔਰ ਪਰਮੇਸ੍ਵਰ ਕੋ ਸੰਸਾਰ ਮੈਂ ਕੈਸੇ ਸਮਝਤਾ ਹੈ ਵਾ ਸੰਸਾਰ ਕੈਸੇ ਭਇਆ?

ਉੱਤਰੁ॥ ਤਿਸ ਕੀ ਐਸੀ ਦ੍ਰਿਸ੍ਟੀ ਹੋਤੀ ਹੈ॥

ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥

ਸਚੇ ਵਾਹਿਗੁਰੂ ਸੇਂ ਪਵਨੁ ਦੇਵਤਾ ਭਯਾ ਔਰ ਪਵਨ ਤੇ ਅਗਨੀ ਜਲੁ ਅਕਾਸ ਸਭ ਕ੍ਰਮ ਪੂਰਬਕ ਹੋ ਕਰ ਵਾ ਸਚੇ ਤੇ ਪਵਨਾ ਭਾਵ ਸਬਦ ਹੂਆ ਕਿ ਏਕ ਸੇ ਬਹੁਤ ਹੋਵੋ ਭਾਵ ਏਹਿ ਕਿ ਬਲਨਾ ਪਵਨ ਕਰਕੇ ਹੈ ਯਥਾ। ਬੋਲੈ ਪਵਨਾ ਗਗਨੁ ਗਰਜੈ॥

ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥

ਤਿਸ ਵਾਹਿਗੁਰੂ ਨੇ ਫਿਰਿ ਜਲਾਦਿਕ ਤਤੋਂ ਸੇ ਤ੍ਰਿਭਵਨ ਰੂਪੁ ਜਗਤੁ (ਸਾਜਿਆ) ਰਚਿਆ ਹੈ ਔਰ ਯਾਂ ਤੇ ਐਸੇ ਸ੍ਰਿਸਟੀ ਕੋ ਰਚ ਕਰਕੇ ਘਟ ਘਟ ਮੈਂ ਅਪਨੀ (ਜੋਤਿ) ਚੈਤੰਨ ਸਤਾ (ਸਮੋਇ) ਮਿਲਾਈ ਹੈ॥

ਨਿਰਮਲੁ ਮੈਲਾ ਨਾ ਥੀਐ ਸਬਦਿ ਰਤੇ ਪਤਿ ਹੋਇ ॥੩॥

ਹੇ ਭਾਈ ਐਸੀ ਸਮਝ ਵਾਲਾ ਜੋ ਪੁਰਸੁ ਹੈ ਸੋ ਐਸਾ ਨਿਰਮਲੁ ਹੂਆ ਹੈ ਕਿ ਫਿਰ ਕਰਮ ਰੂਪੀ ਮੈਲ ਕਰਕੇ ਕਬੀ ਮੈਲਾ ਨਹੀਂ ਹੋਤਾ ਕਯੋਂਕਿ ਜੋ ਪੁਰਸ ਗੁਰੁ ਸਬਦਿ ਮੈ ਰਾਤੇ ਹੈਂ ਤਿਨਕੀ ਐਸੀ ਹੀ ਪਤਿ ਹੋਤੀ ਹੈ ਕਦਾਚਿਤ ਐਸੀ ਆਸੰਕਾ ਹੋਵੈ ਕਿ ਘਟ ਘਟ ਮੈ ਮਿਲਨੇ ਕਰ ਜੀਵੋਂ ਕੇ ਕਰਮੋ ਕੀ ਮੈਲੁ ਤਿਸ ਜੋਤਿ ਕੋ ਮਲੀਨ ਕਰ ਦੇਤੀ ਹੋਵੇਗੀ ਤਬ ਐਸੇ ਅਰਥੁ ਕਰਨਾ ਐਸਾ ਜੋ ਸੁਧ (ਸਬਦੁ) ਬ੍ਰਹਮੁ ਹੈ ਸੋ ਮਾਇਆ ਔਰ ਅਵਿਦਜਾ ਉਪਾਧੀ ਰੂਪ ਮਲ ਸੇ ਰਹਿਤ ਹੈ ਸੋ ਕਦਾਚਿਤ ਜੀਵੋਂ ਕੇ ਕਰਮ ਰੂਪੁ ਮੈਲ ਕਰ ਮੈਲਾ ਨਹੀਂ (ਥੀਐ) ਹੋਤਾ ਹੈ (ਜੈਸੇ ਸਰਬ ਘਟ ਮਟਾਦਿਕੋ ਮੈ ਅਕਾਸੁ ਮਿਲਾ ਹੂਆ ਭੀ ਹੈ ਪਰੰਤੂ ਤਿਨ ਮੈਂ ਲਿਪਾਇਮਾਨੁ ਨਹੀਂ ਹੋਤਾ) ਯਾਂ ਤੇ ਨਿਰਮਲੁ ਹੈ ਔਰ ਘਟਾਦਿਕੋਂ ਕੇ

ਨਾਸ ਤੇ ਨਾਸ ਭੀ ਨਹੀਂ ਹੋਤਾ ਔਰ ਉਤਪਤੀ ਸੇ ਉਤਪਤਿ ਭੀ ਨਹੀਂ ਹੋਤਾ ਤੈਸੇ ਹੀ ਬ੍ਰਹਮ ਕੋ ਸ਼ੁੱਧ ਔਰ ਅਸੰਗ ਪੁਨ: ਅਜ ਅਬਿਨਾਸੀ ਸਮਝ ਲੈਨਾ ਤਿਸ ਮੈ ਜੋ ਰੱਤੇ ਹੈਂ ਤਿਨਕੀ ਪਤਿ ਭੀ ਤੈਸੀ ਹੀ ਹੋਤੀ ਹੈ॥

ਇਹੁ ਮਨੁ ਸਾਚਿ ਸੰਤੋਖਿਆ ਨਦਰਿ ਕਰੇ ਤਿਸੁ ਮਾਹਿ ॥

ਹੇ ਭਾਈ ਏਹੁ ਮਨੁ ਜੋ ਤ੍ਰਿਸਨਾਦਿ ਅਗਨੀ ਸੇ ਜਲ ਰਹਾ ਥਾ ਸੋ ਜਬ ਸੱਚ ਨਾਮ ਕੇ ਜਪ ਸੇ (ਸੰਤੋਖਿਆ) ਪ੍ਰਸੰਨਤਾ ਕੋ ਪ੍ਰਾਪਤਿ ਭਯਾ ਤਬ ਵਾਹਿਗੁਰੂ ਅਪਣੀ (ਨਦਰਿ) ਕ੍ਰਿਪਾ ਕਰਤਾ ਹੈ ਔਰ ਕ੍ਰਿਪਾ ਕਰਨੇ ਸੇ ਤਿਸ ਪੁਰਸ ਨੇ ਅਪਨੇ ਮਾਹਿ ਅੰਤਰ ਹੀ ਵਾਹਿਗੁਰੂ ਕੋ ਸਮਝ ਲੀਆ ਹੈ ਸੋ ਕੈਸਾ ਸਮਝਾ ਹੈ ਤਿਸੁ ਪਰ ਕਹਤੇ ਹੈਂ॥

ਪੰਨਾ ੨੦

ਪੰਚ ਭੂਤ ਸਚਿ ਭੈ ਰਤੇ ਜੋਤਿ ਸਚੀ ਮਨ ਮਾਹਿ ॥

ਜਿਸ ਵਾਹਿਗੁਰੂ ਕੇ ਭਯ ਮੈਂ ਪੰਚ ਭੂਤ ਪੰਚ ਤੱਤ੍ਵ ਰਾਤੇ ਹੈਂ॥ (ਭੈ ਵਿਚਿ ਪਉਣ ਵਹੈ ਸਦਿ ਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥) ਇਤਿ ਆਦਿ ਸ੍ਰੀ ਗੁਰੂ ਵਾਕ੍ਯ ਹੈਂ ਭਾਵ ਏਹਿ ਕਿ ਇਹ ਸੰਪੂਰਨ ਜਿਸਕੇ ਭੈ ਮੈਂ ਚਲਤੇ ਹੈਂ ਜੋਤਿ ਸਚੀ ਤਿਸੁ ਵਾਹਿਗੁਰੂ ਕੀ ਹੀ (ਜੋਤਿ) ਸੱਤਾ ਸਚੀ ਮਨ ਮੈਂ ਸਮਝੀ ਹੈ॥

ਨਾਨਕ ਅਉਗਣ ਵੀਸਰੇ ਗੁਰਿ ਰਾਖੇ ਪਤਿ ਤਾਹਿ ॥੪॥੧੫॥

ਸ੍ਰੀ ਗੁਰੂ ਜੀ ਕਹਤੇ ਹੈਂ ਕਿ ਉਸ ਪੁਰਸ ਸੇਂ ਅਵਗੁਣ ਤੋ ਸਭਿ ਬਿਸਰਿ ਗਏ ਹੈਂ ਤਿਸ ਜਨ ਕੀ ਪਤਿ ਕੋ ਗੁਰੂ ਰਾਖੇ ਭਏ ਹੈਂ॥੪॥੧੫॥

ਸਿਰੀਰਾਗੁ ਮਹਲਾ ੧ ॥

ਨਾਨਕ ਬੇੜੀ ਸਚ ਕੀ ਤਰੀਐ ਗੁਰ ਵੀਚਾਰਿ ॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਸੱਤ ਬਚਨਾਦਿ ਸੁਭ ਆਚਾਰ ਜੋ ਪੂਰਬ ਕਥਨ ਕੀਏ ਹੈਂ ਤਿਨਕੀ ਵਾ ਸਚ ਨਾਮ ਕੀ (ਬੇੜੀ) ਨੌਕਾ ਕਰੀਏ ਤਿਸ ਪਰ ਚਢ ਕਰ ਗੁਰੋਂ ਦ੍ਵਾਰੇ ਸੱਤਾਸੱਤ ਕਾ ਬੀਚਾਰੁ ਕਰੀਏ ਤਪ ਆਸਾ ਰੂਪੀ ਵਾ ਸੰਸਾਰ ਰੂਪੀ ਨਦੀ ਸੇ ਭਰੀਏ ਭਾਵ ਏਹਿ ਕਿ ਸੱਚ ਕੀ ਨੌਕਾ ਪਰ ਚਢੇ ਔਰੁ ਪੂਰੇ ਗੁਰੂ ਰੂਪੀ ਮਲਾਹ ਹੋਵੈ ਤਬ ਤਰੀਤਾ ਹੈ॥

ਇਕਿ ਆਵਹਿ ਇਕਿ ਜਾਵਹੀ ਪੂਰਿ ਭਰੇ ਅਹੰਕਾਰਿ ॥

ਜਿਨੋ ਨੈ ਇਨ ਸੁਭ ਗੁਣੋਂ ਕੋ ਛੋਡ ਦੀਆ ਹੈ ਵਹੁ ਝੂਠ ਰੂਪੀ ਨੌਕਾ ਪਰ ਚਢਤੇ ਹੈਂ ਤਿਸ ਬੇੜੀ ਕਾ ਮਲਾਹੁ ਹੰਕਾਰੁ ਹੈ ਐਸੇ ਜੀਵੋਂ ਕੋ ਹੰਕਾਰ ਰੂਪੀ ਮਲਾਹਿ ਨੈ ਪੂਰੋਂ ਕੇ ਪੂਰ ਭਾਵ ਬਹੁਤੇ ਹੀ ਭਰੇ ਹੈਂ ਵਾ ਹੰਕਾਰੀਆਂ ਕੇ ਪੂਰ ਭਰੇ ਹੈਂ ਤਿਸ ਮੈ ਸੇਂ ਏਕ ਜਨਮ ਕਰ ਆਵਤੇ ਹੈਂ ਔਰ ਏਕ ਮ੍ਰਿਤ ਹੋ ਕਰ ਚਲੇ ਜਾਤੇ ਹੈਂ॥

ਮਨਹਠਿ ਮਤੀ ਬੂਡੀਐ ਗੁਰਮੁਖਿ ਸਚੁ ਸੁ ਤਾਰਿ ॥੧॥

ਹੰਕਾਰ ਕਰਕੇ ਹਠ ਹੋਤਾ ਹੈ ਜੋ ਅਪਨੇ ਮਨ ਕੇ ਹਠ ਕੀ (ਮਤੀ) ਸਲਾਹ ਹੈ ਤਿਸ ਕਰਕੇ (ਬੂਡੀਐ) ਡੁਬੀਤਾ ਹੈ ਭਾਵ ਏਹਿ ਕਿ ਜਬ ਹੰਕਾਰ ਹੋਤਾ ਹੈ ਤਬ ਐਸੇ ਹਠ ਹੋਤਾ ਹੈ ਕਿ ਏਹਿ ਮੈਂ ਕਰੂੰਗਾ ਔਰੁ ਏਹਿ ਮੈ ਨਹੀਂ ਕਰੂੰਗਾ ਯਾਤੇ ਹੰਕਾਰੁ ਹੀ ਡੋਬੂ ਮਲਾਹੁ ਭਯਾ ਔਰੁ ਜੋ ਗੁਰਮੁਖਿ ਹੈਂ ਸੋ ਸਚ ਕੋ ਧਾਰ ਕਰ ਆਪ ਕੋ ਤਾਰ ਲੇਤੇ ਹੈਂ॥

ਗੁਰ ਬਿਨੁ ਕਿਉ ਤਰੀਐ ਸੁਖੁ ਹੋਇ ॥

ਜਿਉ ਭਾਵੈ ਤਿਉ ਰਾਖੁ ਤੂ ਮੈ ਅਵਰੁ ਨ ਦੂਜਾ ਕੋਇ ॥੧॥ ਰਹਾਉ ॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਗੁਰੋਂ ਸੇ ਬਿਨਾ ਕੈਸੇ ਤਰਿਆ ਜਾਵੇ ਜਬ ਤਕ ਤਰਿਆ ਨਹੀਂ ਜਾਤਾ ਹੈ ਤਬ ਤਕ ਸੁਖ ਕਜੋਂ ਕਰ ਹੋਵੈ ਤਾਂ ਤੇ ਐਸੇ ਬੇਨਤੀ ਕਰਨੀ ਚਾਹੀਏ ਕਿ ਹੇ ਵਾਹਿਗੁਰੂ

ਜਿਸ ਪ੍ਰਕਾਰ ਤੁਮ ਕੋ ਭਾਵਤਾ ਹੈ ਤੈਸੇ ਹੀ ਮੇਰੇ ਕੋ ਰਾਖਿ ਲੇਹੁ ਤੇਰੇ ਸੇਂ ਬਿਨਾ ਮੇਰਾ ਔਰੁ ਕੋਈ ਭੀ ਆਸਰਾ ਨਹੀਂ ਹੈ॥ ਸੰਸਾਰ ਕੇ ਅਸਚਰਜ ਰੂਪ ਕਹਤੇ ਹੈਂ॥

ਆਗੈ ਦੇਖਉ ਡਉ ਜਲੈ ਪਾਛੈ ਹਰਿਓ ਅੰਗੂਰੁ ॥

ਹੇ ਭਾਈ ਜਬ ਮੈਂ ਆਗੇ ਮਸਾਨ ਭੂੰਮੀ ਕੀ ਓਰ ਦੇਖਤਾ ਹੂੰ ਤੋ ਲੋਗ (ਡਉ) ਚਿਖਾ ਕੀ ਅਗਨੀ ਮੈਂ ਜਲਤੇ ਹੈਂ ਔਰ ਜੋ ਪੀਛੇ ਸੰਸਾਰ ਕੀ ਓਰ ਦੇਖਤਾ ਹੂੰ ਤੋ ਹੋਰ ਅੰਕੂਰ ਹਰੇ ਹੋਤੇ ਆਵਤੇ ਹੈਂ ਭਾਵ ਏਹਿ ਕਿ ਔਰ ਜੀਵ ਜਨਮਤੇ ਆਵਤੇ ਹੈਂ॥

ਵਾ ਜਬ ਸਾਸਤ੍ਰੋਂ ਦ੍ਵਾਰੇ ਆਗੇ ਕੋ ਦ੍ਰਿਸ੍ਰੀ ਕਰਕੇ ਦੇਖਤਾ ਹੂੰ ਤੋ ਨਰਕ ਰੂਪੀ (ਡਉ) ਅਗਨੀ ਜਲਤੀ ਦ੍ਰਿਸ੍ਰਿ ਆਵਤੀ ਹੈ ਔਰ ਜੋ ਪੀਛੇ ਕੋ ਦੇਖਤਾ ਹੂੰ ਤੋ ਪਾਪੋਂ ਕੇ ਅੰਗੂਰ ਔਰ ਹਰੇ ਹੋਤੇ ਆਵਤੇ ਹੈਂ ਭਾਵ ਏਹਿ ਕਿ ਜੀਵ ਪਾਪ ਕਰਮੋਂ ਸੇ ਰਹਿਤ ਨਹੀਂ ਹੋਤੇ ਵਾ ਆਗੇ ਸੰਸਾਰ ਕੀ ਓਰ ਦੇਖਤਾ ਹੂੰ ਤੋ ਤ੍ਰਿਸਨਾ ਤਥਾ ਕਾਮਾਦਿ ਅਗਨੀ ਲਗ ਰਹੀ ਹੈ। ਓਰੁ (ਪੀਛੇ) ਅੰਤਰਮਖੀ ਬ੍ਰਿਤਿ ਕਰਕੇ ਦੇਖਤਾ ਹੂੰ ਤੋ ਆਤਮ ਸੱਤਾ ਰੂਪ ਅੰਕੂਰੁ ਆਨੰਦ ਪੂਰਬਕ ਲਹਿਲਹਾ ਰਹਾ ਹੈ ਭਾਵ ਏਹਿ ਕਿ ਸਰਬ ਸੰਘਾਤ ਕੋ ਏਕ ਚੈਤੰਨ ਹੀ ਪ੍ਰਕਾਸ ਰਹਾ ਹੈ॥

ਜਿਸ ਤੇ ਉਪਜੈ ਤਿਸ ਤੇ ਬਿਨਸੈ ਘਟਿ ਘਟਿ ਸਚੁ ਭਰਪੂਰਿ ॥

ਹੇ ਮਨ (ਜਿਸਤੇ) ਜਿਸ ਵਾਹਿਗੁਰੂ ਕੀ ਆਗਜਾ ਕਰਕੇ ਜਗਤ ਕੇ ਜੀਵ ਉਪਜਤੇ ਹੈਂ ਤਿਸ ਵਹਿਗੁਰੂ ਕੀ ਆਗਜਾ ਕਰਕੇ ਹੀ (ਬਿਨਸੈ) ਮ੍ਰਿਤੁ ਹੋਤੇ ਹੈਂ ਜੋ ਸਚ ਰੂਪ ਆਤਮਸਤਾ ਹੈ ਜੋ ਜਨਮ ਮਰਨ ਸੇਂ ਰਹਤ ਹੋ ਕਰ ਏਕ ਰਸ ਘਟਿ ਘਟਿ ਮੈਂ ਪਰੀਪੂਰਨ ਹੋ ਰਹੀ ਹੈ॥

ਆਪੇ ਮੇਲਿ ਮਿਲਾਵਹੀ ਸਾਚੈ ਮਹਲਿ ਹਦੂਰਿ ॥੨॥

ਜਿਸਕੋ ਆਪ (ਮੇਲਿ) ਸਤ ਸੰਗਤਿ ਮੈਂ ਮਿਲਾਵਤਾ ਹੈ ਸੋਈ ਪੁਰਸ਼ੁ ਸਚ ਸਰੂਪ ਕੋ (ਹਦੂਰਿ) ਪ੍ਰੱਤਖਯ ਦੇਖਤਾ ਹੈ॥

ਸਾਹਿ ਸਾਹਿ ਤੁਝੁ ਸੰਮਲਾ ਕਦੇ ਨ ਵਿਸਾਰੇਉ ॥

ਪੁਨ: ਐਸੀ ਪ੍ਰੀਤੀ ਪੂਰਬਕ ਬੇਨਤੀ ਕਰੇ ਕਿ ਹੇ ਪਰਮੇਸ੍ਵਰ (ਸਾਹਿ ਸਾਹਿ) ਸ੍ਵਾਸ ਸ੍ਵਾਸ ਤੁਝਕੋ ਸਿਮਰਣ ਕਰੂੰ ਕਬੀ ਨਹੀਂ ਬਿਸਾਰੂੰ॥

ਜਿਉ ਜਿਉ ਸਾਹਬੁ ਮਨਿ ਵਸੈ ਗੁਰਮੁਖਿ ਅੰਮ੍ਰਿਤੁ ਪੇਉ ॥

ਹੇ ਸਾਹਿਬ ਜਿਉਂ ਜਿਉਂ ਤੂੰ ਮਨੁ ਮੈ ਬਸੇਂਗਾ ਤਿਉਂ ਤਿਉਂ ਗੁਰੋਂ ਦੁਆਰੇ (ਅੰਮ੍ਰਿਤੁ) ਆਤਮ ਅਨੰਦ ਕੋ ਪਾਨ ਕਰੂੰ।

ਮਨੁ ਤਨੁ ਤੇਰਾ ਤੂ ਧਣੀ ਗਰਬੁ ਨਿਵਾਰਿ ਸਮੇਉ ॥੩॥

ਹੇ ਵਾਹਿਗੁਰੂ ਮਨੁ ਤਨੁ ਸਭੁ ਤੇਰਾ ਹੈ ਤੂਹੀ (ਧਣੀ) ਸ੍ਵਾਮੀ ਹੈਂ ਤਾਂ ਤੇ ਮੇਰੇ ਹੰਕਾਰ ਕੋ ਨਿਬ੍ਰਿਤ ਕਰਕੇ ਅਪਣੇ ਮੈਂ (ਸਮੇਉ) ਮਿਲਾਇ ਲੀਜੀਏ ਵਾ ਜਬ (ਗਰਬੁ) ਹੰਕਾਰੁ ਨਿਵਾਰਨ ਕਰੀਏ ਤਬ ਵਾਹਿਗੁਰੂ ਅਪਨੇ ਮੈਂ ਸਮਾਇ ਲੇਤਾ ਹੈ॥

ਜਿਨਿ ਏਹੁ ਜਗਤੁ ਉਪਾਇਆ ਤ੍ਰਿਭਵਣੁ ਕਰਿ ਆਕਾਰੁ ॥

ਜਿਸ ਵਾਹਿਗੁਰੂ ਨੇ ਇਹੁ ਤ੍ਰਿਭਵਨ ਰੂਪ ਜਗਤੁ ਉਤਪਤਿ ਕਰਕੇ ਤਿਸ ਮੈ (ਆਕਾਰੁ) ਸਰੀਰ ਕੀਏ ਹੈਂ ਸ੍ਵਰਗ ਮੇਂ ਦੇਵਤਾ ਪ੍ਰਿਥ੍ਵੀ ਮੈ ਮਾਨੁਖ ਪਾਤਾਲ ਮੈ ਦੈਤ ਵਾ ਨਾਗਾਦਿਕ ਕੀਏ ਹੈਂ॥

ਗੁਰਮੁਖਿ ਚਾਨਣੁ ਜਾਣੀਐ ਮਨਮੁਖਿ ਮੁਗਧੁ ਗੁਬਾਰੁ ॥

ਜੋ ਗੁਰਮੁਖਿ ਗਜਾਨਵਾਨ ਹੈਂ ਤਿਨੋ ਨੈਂ ਪ੍ਰਕਾਸ ਸਰੂਪ ਆਤਮਾਂ ਕੋ ਜਾਨਿਆਂ ਹੈ ਔਰੁ ਜੋ ਮਨਮੁਖ ਅਗਜਾਨੀ ਹੈਂ ਤਿਨ (ਮੁਗਧੁ) ਮੂਰਖੋਂ ਕੋ (ਗੁਬਾਹੁ) ਅਗਜਾਨ ਰੂਪ ਸਘਨ ਅੰਧੇਰਾ ਹੈ ਭਾਵ ਏਹਿ ਕਿ ਅਤਜੰਤ ਸਘਨ ਅਵਿਦਜਾ ਕਰ ਵਹ ਅਛਾਦਿਤ ਹੋ ਰਹੇ ਹੈਂ ਪਸੁ ਔਰੁ ਬ੍ਰਿਛਾਦਿਕੋਂ ਵਤ॥

ਘਟਿ ਘਟਿ ਜੋਤਿ ਨਿਰੰਤਰੀ ਬੂਝੈ ਗੁਰਮਤਿ ਸਾਰੁ ॥੪॥

(ਜੋਤਿ) ਆਤਮ ਸਤਾ ਘਟਿ ਘਟਿ ਮੈ ਨਿਰੰਤਰੀ ਭਦ ਰਹਿਤ ਵਜਾਪਕ ਹੈ ਭਾਵ ਏਹਿ ਕਿ ਦੇਸ ਕਾਲ ਵਸਤੁ ਕਾ ਜਿਸ ਮੈ ਅੰਤਰਾ ਨਹੀਂ ਹੈ॥ ਨਨੁ॥ ਜੇਕਰ ਆਤਮ ਸੱਤਾ ਘਟ ਘਟ ਮੈਂ ਏਕ ਸੀ ਹੈ ਤੋ ਸਭ ਕੋਈ ਕਯੋਂ ਨਹੀਂ ਜਾਨਤਾ ਹੈ? ਉਤਰੁ॥ ਜਿਨ ਕੋ ਸ੍ਰੇਸ੍ਟ ਗੁਰ ਸਿਖਜਾ ਪ੍ਰਾਪਤ ਭਈ ਹੈ ਸੋਈ ਪੁਰਸ ਬੂਝਤੇ ਹੈਂ॥

ਗੁਰਮੁਖਿ ਜਿਨੀ ਜਾਣਿਆ ਤਿਨ ਕੀਚੈ ਸਾਬਾਸਿ ॥

ਜਿਨ ਗੁਰਮੁਖੋਂ ਨੇ ਵਾਹਿਗੁਰੂ ਕੋ ਜਾਨਿਆਂ ਹੈ ਤਿਨੋਂ ਕਾ (ਸਾਬਾਸਿ) ਧੰਨਵਾਦੁ ਕਰੀਏ॥

ਸਚੇ ਸੇਤੀ ਰਲਿ ਮਿਲੇ ਸਚੇ ਗੁਣ ਪਰਗਾਸਿ ॥

ਜਿਨਕੇ ਰਿਦੇ ਮੈ ਬਿਬੇਕਾਦਿ ਸਚੇ ਗੁਨ (ਪਰਗਾਸਿ) ਪ੍ਰਗਟ ਹੂਏ ਹੈਂ ਸੋਈ ਪੁਰਸ (ਸਚੇ) ਵਾਹਿਗੁਰੂ ਕੇ ਸਰੂਪ ਮੈਂ ਰਲ ਕਰਕੇ (ਮਿਲੇ) ਅਭੇਦ ਭਏ ਹੈਂ॥

ਨਾਨਕ ਨਾਮਿ ਸੰਤੋਖੀਆ ਜੀਉ ਪਿੰਡੁ ਪ੍ਰਭ ਪਾਸਿ ॥੫॥੧੬॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਪੁਰਸ਼ੋਂ ਨੇ (ਪਿੰਡ) ਸਰੀਰ ਕੇ ਬੀਚ ਸੇਂ ਜੀਵ ਭਾਵ ਕਾ ਤਜਾਗੁ ਕੀਆ ਹੈ ਭਾਵ ਏਹਿ ਕਿ ਦੇਹਿ ਅਭਿਮਾਨ ਕੋ ਛੋਡ ਦੀਆ ਹੈ ਸੋ ਨਾਮੀ ਪ੍ਰਭੂ ਸਮਰਥ ਕੋਂ ਪਾਸ ਹੀ ਪਾਇ ਕਰ ਕਯਾ ਅੰਤਹਕਰਨ ਕਾ ਸਮੀਪੀ ਜਾਨ ਕਰ (ਸੰਤੋਖੀਆ) ਯਥਾ ਲਾਭ ਸੰਤੁਸ੍ਟ ਭਏ ਹੈਂ॥੫॥੧੬॥

ਸਿਰੀਰਾਗੁ ਮਹਲਾ ੧ ॥

ਮਨ ਕੇ ਪਰਥਾਇ ਸਾਧਾਰਣ ਉਪਦੇਸੁ ਹੈ॥

ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ ॥

ਤਾਂਤੇ ਹੇ ਮਨ ਮੇਰੇ ਪਿਆਰੇ ਮਿਤ੍ਰ ਵਾ ਹੇ ਮਨ ਮੇਰੇ ਪਿਆਰਿਆ (ਮਿਤ੍ਰ) ਵਾਹਗੁਰੂ ਕੋ ਤੂੰ ਮਿਲੁ ਕਿਯੋਂਕਿ ਤਿਸ ਕੇ ਮਿਲਨੇ ਕਾ ਏਹੀ ਮਾਨੁਖ ਜਨਮੁ (ਵੇਲਾ) ਸਮਾਂ ਹੈ॥

ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ ॥

ਜਬ ਤਕ ਜੋਬਨ ਅਵਸਥਾ ਹੈ ਔਰ (ਸਾਸੁ) ਪ੍ਰਾਣ ਹੈਂ ਤਬ ਤਕ ਏਹ ਸਰੀਰ ਵਾਹਿਗੁਰੂ ਕੋ ਦੇਹ ਅਰਪਣ ਕਰਕੇ ਸਿਮਰਨ ਮੈ ਤਤਪਰ ਹੈ, ਭਾਵ ਏਹ ਕਿ ਬ੍ਰਿਧ ਅਵਸਥਾ ਔਰ ਨਿਰਬਲਤਾ ਮੈ ਭਜਨ ਤਪੁ ਹੋ ਨਹੀਂ ਸਕਤਾ ਹੈ॥

ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ ਖੇਹ ॥੧॥

ਬਿਨਾ ਜਪ ਤਪਾਦਿ ਸੁਭ ਗੁਣੋਂ ਕੇ ਇਹ ਸਰੀਰ ਕਿਸੀ ਕਾਮ ਨਹੀਂ ਆਵਤਾ ਹੈ ਏਹੁ ਏਕ ਦਿਨ (ਢਹਿ) ਗਿਰ ਕਰਕੇ (ਖੇਹ) ਭਸਮ ਕੀ ਢੇਰੀ ਹੋ ਜਾਏਗਾ॥੧॥

ਮੇਰੇ ਮਨ ਲੈ ਲਾਹਾ ਘਰਿ ਜਾਹਿ ॥

ਗੁਰਮੁਖਿ ਨਾਮੁ ਸਲਾਹੀਐ ਹਉਮੈ ਨਿਵਰੀ ਭਾਹਿ ॥੧॥ ਰਹਾਉ ॥

ਹੇ ਮੇਰੇ ਮਨ ਵਾਹਿਗੁਰੂ ਕੇ ਨਾਮ ਕਾ ਲਾਹਾ ਲੈਕਰ (ਘਰਿ) ਪਰਲੋਕ ਮੈ ਜਾਹੁ ਤਾਂ ਤੇ ਗੁਰੋਂਦ੍ਵਾਰੇ ਨਾਮ ਕਾ ਸਾਲਾਹੁਣਾ ਕਰੀਏ ਜਿਨੋਂ ਨੇ ਸਾਲਾਹੁਣਾ ਕੀਆ ਹੈ ਤਿਨੋਂ ਕੀ ਅਹੰਤਾਮਮਤਾ ਰੂਪੀ (ਭਾਹਿ) ਅਗਨੀ ਨਿਬ੍ਰਿਤਿ ਹੋ ਗਈ ਹੈ ਭਾਵ ਏਹਿ ਕਿ ਬੁਝ ਗਈ ਹੈ॥

ਸੁਣਿ ਸੁਣਿ ਗੰਢਣੁ ਗੰਢੀਐ ਲਿਖਿ ਪੜਿ ਬੁਝਹਿ ਭਾਰੁ ॥

ਬਿਨਾਂ ਨਾਮ ਸਿਮਰਨ ਸੇ ਹੋਰ ਜੋ ਅਨੇਕ ਪ੍ਰਕਾਰ ਕੀ ਬਾਤੋਂ ਕੋ ਕਾਨੋਂ ਮੈ ਸ੍ਰਵਨ ਕਰਕੇ ਬਿਨਾ ਧਾਰਨਾ ਕੇ (ਗੰਢਣੁ ਗੰਢੀਐ) ਜੋੜੋਂ ਕੋ ਜੋੜੀਏ ਭਾਵ ਏਹ ਕਿ ਬਨਾਉਟੀ ਪੀਤੀ ਦਿਖਾਈਏ ਸੁਣ ਸੁਣ ਪਦ ਲੋਕ ਭਾਸਾ ਹੈ ਕੁਛ ਪੁਨਰੁਕਤੀ ਨਹੀ ਹੈ ਪੁਨ: ਲਿਖਿ ਲਿਖਾਰੀ ਬਨ ਜਾਏ ਔਰੁ ਅਨੇਕ ਸ਼ਾਸਤ੍ਰੋਂ ਕੋ ਪੜ ਲੈਵੇ ਪਰੰਤੂ ਬਿਨਾ ਵਹਿਗੁਰੂ ਕੇ ਸਰੂਪ (ਬੁਝੇ) ਜਾਣੇ ਸੇ ਜਿਤਨਾ ਲਿਖਨਾ ਪੜਨਾ ਹੈ ਸਭ ਭਾਰੁ ਹੀ ਹੈ ਬਿਨ ਪਦ ਕਾ ਅਧਯਾਹਾਰੁ ਹੈ ਭਾਵ ਏਹ ਕਿ ਬ੍ਰਿਥਾ ਪਰੀਸ੍ਰਮੁ ਹੈ ਕਿਯੋਂਕਿ ਮਨੁਖ ਜਨਮ

ਕਾ ਫਲੁ ਤੋ ਸਰੂਪ ਕੀ ਪ੍ਰਾਪਤੀ ਹੀ ਥੀ ਸੋ ਤੋ ਹੂਆ ਨਹੀਂ ਐਸੇ ਕ੍ਰਿਸਾਨ ਕੀ ਖੇਤੀ ਕੌ ਗੜੇ ਮਾਰ ਜਾਵੈਂ ਤਬ ਤਿਸ ਕੇ ਬੀਜਾਦੀ ਡਾਰਨੇ ਕਾ ਬਜਰਥ ਭਾਰ ਕਿਆ ਕਸਟੁ ਹੀ ਭਯਾ॥

ਤ੍ਰਿਸਨਾ ਅਹਿਨਿਸਿ ਅਗਲੀ ਹਉਮੈ ਰੋਗੁ ਵਿਕਾਰੁ ॥

ਤ੍ਰਿਸਨਾ ਦਿਨ ਰਾਤੀ (ਅਗਲੀ) ਅਧਿਕ ਹੋ ਜਾਤੀ ਹੈ ਔਰ (ਹਉਮੈ) ਅਹੰਕਾਰ ਰੂਪੀ ਰੋਗ ਕਰ ਅਨੇਕ ਬਿਕਾਰ ਹੋਤੇ ਹੈਂ ਵਾ ਅਹੰਕਾਰ ਰੂਪੀ ਰੋਗ ਹੀ ਅਤੀ (ਬਿਕਾਰੁ) ਬਿਗਾੜੁ ਹੈ॥

ਓਹੁ ਵੇਪਰਵਾਹੁ ਅਤੋਲਵਾ ਗੁਰਮਤਿ ਕੀਮਤਿ ਸਾਰੁ ॥੨॥

ਓਹੁ ਵਾਹਿਗੁਰੂ (ਵੇਪਰਵਾਹੁ) ਇਛਾ ਰਹਿਤ ਹੈ ਪੁਨਾ: (ਅਤੋਲਵਾ) ਤੋਲਣੇ ਸੇ ਭੀ ਰਹਿਤ ਹੈ ਤਿਸ ਕੀ (ਸਾਰੁ) ਖਬਰ ਗੁਰਮਤਿ ਕੀ (ਮਤਿ) ਸਿਖ੍ਯਾ ਸੇ ਹੋਤੀ ਹੈ ਵਾ (ਸਾਰੁ) ਪਾਈਤਾ ਹੈ॥

ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ ॥

ਹੇ ਮਨ ਲਾਖੋਂ (ਸਿਆਣਪਿ) ਚਤੁਰਾਈਆਂ ਕੋ ਜੇਕਰ ਕਰੀਏ ਔਰ ਲਾਖੋ ਹੀ ਪੁਰਸ਼ੋਂ ਸੰਗ ਮਿਲ ਕਰ ਪ੍ਰੀਤੀ ਬਨਾਈਏ॥

ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ ॥

ਪਰੰਤੂ ਸੰਤੋਂ ਕੀ ਸੰਗਤਿ ਸੇ ਬਿਨਾ ਨ (ਧ੍ਰਾਪੀਆ) ਆਤਮ ਅਨੰਦ ਕਰ ਤ੍ਰਿਪਤਿ ਨਹੀਂ ਹੋਈਤਾ ਹੈ ਔਰ ਨਾਮ ਸੇ ਬਿਨਾ ਜਨਮ ਮਰਨ ਕਾ ਜੋ ਦੁਖੁ ਹੈ ਤਿਸਕਰ (ਸੰ) ਭਲੀ ਪ੍ਰਕਾਰ ਤਪਤਾ ਹੈ॥

ਹਰਿ ਜਪਿ ਜੀਅਰੇ ਛੁਟੀਐ ਗੁਰਮੁਖਿ ਚੀਨੈ ਆਪੁ ॥੩॥

ਹੇ ਜੀਵ ਜਬ ਗੁਰੋਂ ਦ੍ਵਾਰੇ ਹਰੀ ਕੋ ਜਪਿ ਕਰ ਆਪਕੋ ਬ੍ਰਹਮ ਸਰੂਪ ਕਰਕੇ ਜਾਣੇ ਤਬਹੀ ਸੰਸਾਰ ਬੰਧਨੋਂ ਸੇ ਛੁਟੀਤਾ ਹੈ॥

ਤਨੁ ਮਨੁ ਗੁਰ ਪਹਿ ਵੇਚਿਆ ਮਨੁ ਦੀਆ ਸਿਰੁ ਨਾਲਿ ॥

ਤਾਂਤੇ ਮਨ ਸਹਿਤ ਸਿਰਕੇ ਜਬ ਗੁਰੋਂ ਕੋ ਦੀਆ ਤਬ (ਤਨੁ) ਜੋ ਆਪਕੋ ਸਰੀਰੁ (ਮਨੁ) ਮਾਨਿਆ ਹੂਆ ਥਾ ਸੋ (ਵੇਚਿਆ) ਤਿਸ ਕੀ ਅਪਨਤ੍ਵ ਗਵਾਇ ਦਈ ਭਾਵ ਏਹ ਕਿ ਜੋ ਦੇਹੋ ਹੰਤਾ ਥੀ ਸੋ ਉਠਿ ਗਈ॥

ਤ੍ਰਿਭਵਣੁ ਖੋਜਿ ਢੰਢੋਲਿਆ ਗੁਰਮੁਖਿ ਖੋਜਿ ਨਿਹਾਲਿ ॥

ਜਬ ਤਕ ਦੇਹੋ ਹੰ ਬੁਧੀ ਥੀ ਤਬ ਤਕ ਤੋ ਤ੍ਰਈਲੋਕ ਮੈਂ (ਖੋਜਿ) ਮਾਰਗੁ (ਢੰਢੋਲਿਆ) ਭਾਲਿਜਾ ਪ੍ਰੰਤੂ ਵਾਹਿਗੁਰੂ ਕੀ ਪ੍ਰਾਪਤੀ ਨਹੀਂ ਭਈ ਔਰ ਜਬ ਦੇਹੋ ਹੰ ਬੁਧੀ ਛੋਡ ਕਰ ਗੁਰੋਂ ਦ੍ਵਾਰੇ (ਖੋਜਿ) ਗ੍ਯਾਨ ਮਾਰਗੁ ਪਾਇਆ ਤਬ ਨਿਹਾਲ ਹੂਏ ਭਾਵ ਏਹ ਕਿ ਦੁਖ ਰਹਿਤ ਹੂਏ॥ ਨਨੁ॥ ਕੇਵਲ ਮਾਰਗ ਹੀ ਪਾਇ ਕਰ ਨਿਹਾਲ ਹੂਏ ਵਾ ਕਛੁ ਬਸਤੂ ਭੀ ਪ੍ਰਾਪਤਿ ਭਈ ਤਿਸ ਪਰ ਕਹਤੇ ਹੈਂ॥

ਸਤਗੁਰਿ ਮੇਲਿ ਮਿਲਾਇਆ ਨਾਨਕ ਸੋ ਪ੍ਰਭੁ ਨਾਲਿ ॥੪॥੧੭॥

ਸ੍ਰੀ ਗੁਰੂ ਜੀ ਕਹਤੇ ਹੈਂ ਸਤਿਗੁਰੋਂ ਨੇ ਤੋ ਮੇਲਿ ਹੀ ਮਿਲਾਇ ਦੀਆ ਹੈ ਕੰਠਮਾਲਾ ਵਤ ਜੈਸੇ ਕਿਸੀ ਕੇ ਕੰਠ ਮੈ ਮਾਲਾ ਪੜੀ ਹੋਵੈ ਔਰੁ ਤਿਸ ਕੋ ਭੁਲ ਕਰ ਪੂਛੈ ਕਿ ਮੇਰੀ ਮਾਲਾ ਜਾਤੀ ਰਹੀ ਹੈ ਤਬ ਦਯਾਲੂ ਪੁਰਸ਼ ਹਾਥੁ ਲਗਾਇ ਕਰਤਿਸਕੋ ਮਾਲਾ ਬਤਾਇ ਦੇਵੇ ਸੋ ਮਾਲਾ ਤੋ ਪਹਿਲੇ ਭੀ ਕੰਠ ਮੈ ਥੀ ਪ੍ਰੰਤੂ ਉਨਕੇ ਬਤਾਉਨੇ ਸੇਂ ਮਾਲਾ ਕੀ ਪ੍ਰਾਪਤੀ ਕਾ ਤਿਸ ਕੋ ਅਨੰਦ ਭਯਾ ਕਛੁ ਔਰੁ ਅਸਥਾਨ ਸੇਂ ਨਹੀਂ ਲਿਆਇ ਦਈ ਤੈਸੇ ਹੀ ਗੁਰੋਂ ਨੇ ਉਪਦੇਸ ਸ੍ਵਰੂਪ ਕਾ ਬੋਧ ਕਰਾਇ ਦੀਆ ਹੈ॥੪॥੧੭॥

ਸਿਰੀਰਾਗੁ ਮਹਲਾ ੧ ॥

ਜਿਨਾਂ ਨੇ ਸੋ ਪਰਮੇਸ੍ਵਰ ਨਾਲਿ ਜਾਨਿਆ ਹੈ ਤਿਨਕਾ ਮਤੁ ਕਥਨ ਕਰਤੇ ਹੈਂ॥

ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ ॥

ਤਿਨ ਪੁਰਸੋਂ ਕੋ ਮਰਨੇ ਕੀ ਚਿੰਤਾ ਨਹੀਂ ਰਹੀ ਔਰ ਜੀਵਣੇ ਕੀ ਆਸਾ ਨਹੀ ਕਰਤੇ ਹੈਂ ਤਿਨੋ ਕਾ ਐਸੇ ਨਿਸਚ੍ਯ ਹੋਤਾ ਹੈ॥

ਤੂ ਸਰਬ ਜੀਆ ਪ੍ਰਤਿਪਾਲਹੀ ਲੇਖੈ ਸਾਸ ਗਿਰਾਸ ॥

ਹੇ ਵਾਹਿਗੁਰੂ ਤੂੰ ਸਰਬ ਜੀਵੋਂ ਕੀ ਪਾਲਨਾ ਕਰਤਾ ਹੈਂ ਔਰੁ ਜੋ ਸਾਸ ਗ੍ਰਾਸ ਹੈਂ ਏਹਿ ਭੀ ਸਭ ਤੇਰੇ ਲੇਖ ਮੈ ਹੈਂ ਭਾਵ ਏਹਿ ਕਿ ਇਕ ਤਿਲ ਮਾਤ੍ਰ ਅਧਿਕ ਨਯੂਨ ਨਹੀਂ ਹੋਤੈ ਤੋ ਚਿੰਤਾ ਕੈਸੇ ਕਰੈਂ॥

ਅੰਤਰਿ ਗੁਰਮੁਖਿ ਤੂ ਵਸਹਿ ਜਿਉ ਭਾਵੈ ਤਿਉ ਨਿਰਜਾਸਿ ॥੧॥

ਤੂੰ ਗੁਰਮੁਖੋਂ ਨੇ ਦੇਹ ਕੇ ਅੰਤਰ ਹੀ ਬਸਤਾ ਜਾਨਿਆ ਹੈਂ ਜਿਸ ਪ੍ਰਕਾਰ ਤੇਰੇ ਕੋ ਭਾਵਤਾ ਹੈ ਤੈਸੇ ਹੀ ਤੂੰ (ਨਿਰਜਾਸਿ) ਨਿਰਨੇ ਕਰਤਾ ਹੈਂ ਵਾ ਭਾਵੇਂ ਕੋਈ ਨਿਰਣਾ ਕਰ ਲਵੇ॥

ਜੀਅਰੇ ਰਾਮ ਜਪਤ ਮਨੁ ਮਾਨੁ ॥

ਅੰਤਰਿ ਲਾਗੀ ਜਲਿ ਬੁਝੀ ਪਾਇਆ ਗੁਰਮੁਖਿ ਗਿਆਨੁ ॥੧॥ ਰਹਾਉ ॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਜੀਵ ਰਾਮ ਕਾ ਨਾਮੁ ਜਪਨੇ ਕਰ ਮਨੁਮਾਨਤਾ ਹੈ ਕਿਆ ਆਤਮਾ ਮੈ ਨਿਸਚੈ ਹੋਤਾ ਹੈ ਕਿਉਂਕਿ ਮਲ ਵਿਖਸ਼ੇਪ ਦੋਸ ਦੂਰ ਕਰਨੇ ਕੋ ਨਾਮੁ ਸਾਧਾਰਣ ਪ੍ਰਾਸਚਿਤੁ ਹੈ। ਪੁਨ: ਜਬ ਗੁਰੋਂਦ੍ਵਾਰੇ ਗਯਾਨ ਕੀ ਪ੍ਰਾਪਤੀ ਹੂਈ ਤਬ ਅੰਤਰਿ ਸੋ ਤ੍ਰਿਸਨਾਦਿ ਅਗਨੀ ਲਗ ਰਹੀ ਥੀ ਸੋ ਬੁਝ ਜਾਤੀ ਭਈ॥

ਪੰਨਾ ੨੧

ਅੰਤਰ ਕੀ ਗਤਿ ਜਾਣੀਐ ਗੁਰ ਮਿਲੀਐ ਸੰਕ ਉਤਾਰਿ ॥

ਅੰਤਰਿ ਇਸਥਿਤ ਜੋ ਆਤਮਾ ਹੈ ਤਿਸ ਕੀ (ਗਤਿ) ਪ੍ਰਾਪਤੀ ਜਬ ਜਾਨੀਤੀ ਹੈ ਜਬ ਗੁਰੋਂ ਕੋ ਨਿਸੰਕ ਹੋ ਕਰ ਮਿਲੀਏ ਭਾਵ ਤਿਨਕੀ ਕ੍ਰਿਯਾਦਿ ਮੈ ਗਿਲਾਨੀ ਨਾ ਕਰੀਏ॥

ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ ॥

ਜਿਸ ਪ੍ਰਮੇਸ੍ਵਰ ਕੇ ਸ੍ਵਰੂਪ ਮੈ (ਮੁਇਆ) ਬਿਦੇਹ ਮੁਕਤਿ ਹੋ ਕਰ ਜਾਨਾ ਹੈ ਤਿਸ ਮੈ ਜੀਵਤੇ ਹੀ (ਮਰੁਮਾਰਿ) ਪ੍ਰਾਪਤਿ ਹੋਈਏ ਅਤੀ ਯਤਨ ਕਰਕੇ॥ ਵਾ (ਮਰੁ) ਜਮ ਕੋ ਮਾਰ ਕਰਕੇ ਭਾਵ ਯਹਿ ਕਿ ਦੰਡ ਸੇਂ ਰਹਿਤ ਹੂਆ ਹੈ ਤਿਸ ਕੇ ਭਾਣੇ ਜਮੁ ਮਰ ਹੀ ਗਿਆ ਹੈ ਵਾ ਜੀਵਨ ਮੁਕਤਿ ਹੋ ਕਰਕੇ ਵਾ (ਮਰੁ) ਕਾਮਾਦਿਕਾਂ ਕੋ ਮਾਰ ਕਰਕੇ।

ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ ॥੨॥

ਜਬ ਗੁਰੋਂ ਦ੍ਵਾਰੇ ਆਤਮਾ ਕਾ ਬੀਚਾਰੁ ਕਰੀਏ ਤਬ (ਅਨਹਦ) ਹਦ ਅਵਧੀ ਰਹਿਤ (ਸਬਦਿ) ਬ੍ਰਹਮ (ਸੁਹਾਵਣੇ) ਸੋਭਨੀਕ ਕੋ ਪਾਈਤਾ ਹੈ॥੨॥

ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸੁ ॥

ਰਾਜ ਨਾਮ ਵਾ ਸਤਿਨਾਮ ਇਕ ਰਸ ਬਾਣੀ ਜਿਸਕੇ ਰਿਦੇ ਮੈ ਪਾਈ ਜਾਵੇ ਭਾਵ ਏਹਿ ਕਿ ਪ੍ਰਾਪਤਿ ਹੋਵੇਗਾ ਤਹਾਂ ਹੀ ਅਹੰਤਾ ਮਮਤਾ ਕਾ ਨਾਸੁ ਹੋਵੈਗਾ।

ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ ॥

ਜੋ ਅਪਨੇ ਸਤਿਗੁਰੋਂ ਕੋ ਸੇਵਤਾ ਹੈ ਮੈਂ ਤਿਸ ਕੇ ਸਦਾ ਹੀ ਬਲਿਹਾਰਨੇ ਜਾਤਾ ਹੂੰ।

ਖੜਿ ਦਰਗਹ ਪੈਨਾਈਐ ਮੁਖਿ ਹਰਿ ਨਾਮ ਨਿਵਾਸੁ ॥੩॥

ਹੇ ਮਨ ਜਿਸਕੇ ਮੁਖ ਮੇਂ ਹਰੀਨਾਮ ਕਾ ਨਿਵਾਸੁ ਹੈ ਤਿਸ ਕੋ ਵਾਹਿਗੁਰੂ ਕੀ ਦਰਗਾਹ ਮੈਂ (ਖੜਿ) ਲੈਜਾ ਕਰਕੇ ਪਤਿ ਰੂਪੀ ਪੋਸ਼ਾਕ ਪਹਿਰਾਈਤੀ ਹੈ॥

ਜਹ ਦੇਖਾ ਤਹ ਰਵਿ ਰਹੇ ਸਿਵ ਸਕਤੀ ਕਾ ਮੇਲੁ ॥

ਜਹਾਂ ਦ੍ਰਿਸਟੀ ਕਰਕੇ ਦੇਖੀਤਾ ਹੈ ਤਹਾਂ (ਸਿਵ) ਪੁਰਖੁ ਔਰ (ਸਕਤੀ) ਪ੍ਰਕ੍ਰਿਤੀ ਅਰਥਾਤ ਮਾਯਾ ਕਾ ਮੇਲ ਰੂਪ ਪ੍ਰਪੰਚੁ ਹੈ ਤਿਸ ਮੈਂ ਜੀਵ ਰਵਿ ਰਹੇ ਹੈਂ ਗੂਲਰ ਫਲ ਕੇ ਮੱਛਰ ਵਤ ਵਾ ਸਿਵ ਸਕਤੀ ਕੇ ਮੇਲਕਰ ਜੋ ਤ੍ਰਿਗੁਣਾਤਮਕ ਪ੍ਰਪੰਚ ਉਤਪੰਨ ਭਯਾ ਹੈ ਤਿਸ ਮੈ ਆਪ ਹੀ ਆਤਮ ਦੇਵ ਜੀ ਰਵਿ ਰਹੇ ਹੈਂ।

ਤ੍ਰਿਹੁ ਗੁਣ ਬੰਧੀ ਦੇਹੁਰੀ ਜੋ ਆਇਆ ਜਗਿ ਸੋ ਖੇਲੁ ॥

ਤੀਨ ਗੁਨੋ ਕਰ ਰਚਤ ਦੇਹ ਹੈ ਤਾਂ ਤੇ ਜੋ ਜਗਤ ਮੈ ਆਯਾ ਹੈ ਸੋ ਕੋਈ ਕਾਲੁ (ਖੇਲ) ਚੇਸ੍ਟਾ ਕਰਕੇ ਚਲਾ ਜਾਤਾ ਹੈ॥

ਵਿਜੋਗੀ ਦੁਖਿ ਵਿਛੁੜੇ ਮਨਮੁਖਿ ਲਹਹਿ ਨ ਮੇਲੁ ॥੪॥

ਮਨਮੁਖ ਪੁਰਸ ਵਾਹਿਗੁਰੂ ਸੇਂ ਵਿਛੁੜੇ ਹੂਏ ਦੁਖ ਪਾਉਤੇ ਹੈਂ ਕਿਯੋਂਕਿ ਤਿਨਕਾ ਪ੍ਰਮੇਸ੍ਵਰ ਕੇ ਸਾਥ ਮਿਲਾਪੁ ਨਹੀਂ ਹੋਤਾ॥੪॥

ਮਨੁ ਬੈਰਾਗੀ ਘਰਿ ਵਸੈ ਸਚ ਭੈ ਰਾਤਾ ਹੋਇ ॥

ਹੇ ਜੀਵ ਮਨ ਜੋ ਵੈਰਾਗੀ ਪੁਰਸ ਵਤ ਸਦਾ ਭ੍ਰਮਤਾ ਰਹਿਤਾ ਹੈ ਸੋ ਰਿਦੇ ਅਸਥਾਨ ਮੈਂ ਤਬ ਠਹਿਰੇ ਜੇਕਰ ਸਚੇ ਕੇ ਭੈ ਮੈ ਰਾਤਾ ਹੋਵੈ॥

ਗਿਆਨ ਮਹਾਰਸੁ ਭੋਗਵੈ ਬਾਹੁੜਿ ਭੂਖ ਨ ਹੋਇ ॥

ਔਰੁ ਤਬ ਹੀ ਗਯਾਨ ਦ੍ਵਾਰਾ ਜੋ ਆਤਮਾ ਨੰਦ ਰੂਪੁ ਮਹਾਂ ਰਸੁ ਹੈ ਸੋ ਤਿਸ ਕੋ ਭੋਗਤਾ ਹੈ (ਬਾਹੁੜਿ) ਫਿਰ ਤਿਸ ਕੋ ਤ੍ਰਿਸਨਾ ਨਹੀਂ ਹੋਤੀ ਹੈ॥

ਨਾਨਕ ਇਹੁ ਮਨੁ ਮਾਰਿ ਮਿਲੁ ਭੀ ਫਿਰਿ ਦੁਖੁ ਨ ਹੋਇ ॥੫॥੧੮॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਜੀਵ ਇਸ ਮਨੁ ਕੋ ਮਾਰ ਕਰ ਵਾਹਿਗੁਰੂ ਕੇ ਸਾਥ ਮਿਲੁ (ਭੀ) ਪੁਨ: ਜਨਮ ਮਰਨ ਕੇ (ਫੇਰ) ਫਿਰਨੇ ਕਾ ਦੁੱਖੁ ਨਹੀਂ ਹੋਗਾ ਭਾਵ ਏਹਿ ਕਿ ਚੌਰਾਸੀ ਮੈ ਭ੍ਰਮਣਾ ਨਹੀਂ ਹੋਵੇਗਾ॥੫॥੧੮॥

ਸਿਰੀਰਾਗੁ ਮਹਲਾ ੧ ॥

ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋੁਭਾਨੁ ॥

ਹੇ ਭਾਈ ਏਹੁ ਮਨੁ ਮੂਰਖ ਲੋਭੀ ਹੈ ਇਸੀ ਵਾਸਤੇ (ਲੋਭਾਨੁ) ਪਦਾਰਥੋਂ ਕੇ ਲੋਭ ਮੈਂ ਲਗ ਰਹਾ ਹੈ॥

ਸਬਦਿ ਨ ਭੀਜੈ ਸਾਕਤਾ ਦੁਰਮਤਿ ਆਵਨੁ ਜਾਨੁ ॥

(ਸਾਕਤਾ) ਬੇਮੁਖ ਵਾ ਕਠੋਰ ਗੁਰ ਸਬਦਿ ਮੈ ਭੀਜਤਾ ਨਹੀਂ ਹੈ ਭਾਵ ਏਹਿ ਕਿ ਸਨਿਗਧ ਨਹੀਂ ਹੋਤਾ ਵਾ ਪਤਿਆਵਤਾ ਨਹੀਂ ਹੈ (ਦੁਰਮਤਿ) ਖੋਟੀ ਮਤਿ ਕਰਕੇ ਆਵਨ ਜਾਨ ਕਿਯਾ ਜਨਮੁ ਮਰਨੁ ਹੀ ਬਨਾ ਰਹਿਤਾ ਹੈ ਭਾਵ ਏਹਿ ਕਿ ਜਬ ਤਕ ਗੁਰ ਸਬਦ ਮੈਂ ਨਿਸਚਾ ਨਹੀਂ ਹੋਵੈਗਾ ਕਬੀ ਆਵਾਗਮਨੁ ਨਹੀਂ ਮਿਟੇਗਾ॥

ਸਾਧੂ ਸਤਗੁਰੁ ਜੇ ਮਿਲੈ ਤਾ ਪਾਈਐ ਗੁਣੀ ਨਿਧਾਨੁ ॥੧॥

ਤਾਤੇ ਸਾਧਨ ਸੰਪੰਨ ਹੂਏ ਕੋ ਜੇਕਰ ਸਤਿਗੁਰੂ ਮਿਲਿ ਜਾਵੇਂ ਤਬ ਗੁਣੀ ਨਿਧਾਨੁ ਵਾਹਿਗੁਰੂ ਕੋ ਪਾਈਤਾ ਹੈ॥

ਮਨ ਰੇ ਹਉਮੈ ਛੋਡਿ ਗੁਮਾਨੁ ॥

ਹਰਿ ਗੁਰੁ ਸਰਵਰੁ ਸੇਵਿ ਤੂ ਪਾਵਹਿ ਦਰਗਹ ਮਾਨੁ ॥੧॥ ਰਹਾਉ ॥

ਹੇ ਭਾਈ ਮਨ ਤੇ ਹੰਤਾ ਮਮਤਾ ਔਰ ਇੰਦ੍ਰਯੋਂ ਕਾ ਮਾਨੁ ਤਯਾਗ ਦੇਹੁ ਔਰੁ ਹਰੀ ਸ੍ਵਰੂਪ ਜਾਨਕੇ ਗੁਰੂ ਜੋ ਸਰਬ ਸੁਖੋਂ ਕੇ (ਸਰਵਰੁ) ਸਮੁੰਦ੍ਰ ਹੈਂ ਤਿਨ ਕੋ ਸੇਵਨ ਕਰੁ ਕਯੋਂਕਿ ਤਿਸਕਰ ਤੂੰ (ਦਰਗਹਿ) ਪਰਲੋਕ ਮੈ (ਮਾਨੁ) ਆਦਰੁ ਕੋ ਪ੍ਰਾਪਤਿ ਹੋਵੈਂਗਾ॥

ਰਾਮ ਨਾਮੁ ਜਪਿ ਦਿਨਸੁ ਰਾਤਿ ਗੁਰਮੁਖਿ ਹਰਿ ਧਨੁ ਜਾਨੁ ॥

ਗੁਰੋਂ ਦ੍ਵਾਰੇ ਰਾਮ ਨਾਮੁ ਕੋ ਦਿਨ ਰਾਤ੍ਰੀ ਜਪਤਾ ਰਹੁ ਔਰੁ ਹਰੀ ਨਾਮੁ ਹੀ ਪ੍ਰਲੋਕ ਕਾ ਧਨੁ ਹੈ ਐਸੇ ਨਿਸਚੈ ਕਰਕੇ ਤੂੰ ਜਾਣੁ॥

ਸਭਿ ਸੁਖ ਹਰਿ ਰਸ ਭੋਗਣੇ ਸੰਤ ਸਭਾ ਮਿਲਿ ਗਿਆਨੁ ॥

ਸੰਪੂਰਨ ਸੁਖ ਹਰੀ ਰਸ ਕੇ ਭੋਗਨੇ ਕੇ ਅੰਤਰ ਹੀ ਆ ਜਾਤੇ ਹੈਂ ਪ੍ਰੰਤੂ ਤਿਸ ਕਾ ਗਯਾਨੁ ਸੰਤੋਂ ਕੀ ਸਭਾ ਸੇ ਮਿਲਨੇ ਕਰ ਹੋਤਾ ਹੈ॥

## ਨਿਤਿ ਅਹਿਨਿਸਿ ਹਰਿ ਪ੍ਰਭੁ ਸੇਵਿਆ ਸਤਗੁਰਿ ਦੀਆ ਨਾਮੁ ॥੨॥

ਜਿਨੋ ਕੋ ਸੰਤ ਸਭਾ ਮੈਂ ਸਤਿਗੁਰੋਂ ਨੇ ਨਾਮੁ ਦੀਆ ਹੈ ਸੋ ਹਰਿ ਪ੍ਰਭੁ ਜੋ (ਨਿਤਿ) ਤ੍ਰੈਕਾਲ ਅਬਾਧਿ ਸਰੂਪੁ ਹੈ ਤਿਨੋ ਨੇ ਤਿਸ ਕੋ ਸੇਵਨ ਕੀਆ ਹੈ॥

## ਕੂਕਰ ਕੂੜੁ ਕਮਾਈਐ ਗੁਰ ਨਿੰਦਾ ਪਚੈ ਪਚਾਨੁ ॥

ਔਰ ਜੋ ਮਨਮੁਖ ਰੂਪੀ (ਕੂਕਰ) ਕੁੱਤੇ ਹੈਂ ਸੋ ਕੂੜੇ ਕਰਮ ਕਮਾਵਤੇ ਹੈਂ ਔਰ ਗੁਰ ਨਿੰਦਾ ਮੇਂ (ਪਚੈ) ਖਚਤ ਹੋ ਰਹੇ ਹੈਂ ਵਾ ਪਚੇ ਸੜੇ ਹੈਂ ਪੁਨ: ਔਰੋਂ ਕੋ ਭੀ ਗੁਰੁ ਨਿੰਦਾ ਮੇਂ ਪਚਾਵਤੇ ਹੈਂ ਵਾ ਗੁਰਨਿੰਦਾ ਜੋ ਕਰਤੇ ਹੈਂ ਸੋ (ਪਚੈ) ਸੜੇਂਗੇ (ਪਚਾਨ) ਪਚਾਉਨੇ ਕੇ ਘਰ ਨਰਕ ਮੈਂ ਭਾਵ ਏਹਿ ਕਿ ਵਹੁ ਨਰਕ ਕੀ ਅਗਨੀ ਮੇਂ ਜਲੇਂਗੇ॥

## ਭਰਮੇ ਭੂਲਾ ਦੁਖੁ ਘਣੋ ਜਮੁ ਮਾਰਿ ਕਰੈ ਖੁਲਹਾਨੁ ॥

ਭ੍ਰਮ ਕਰਕੇ ਭੂਲਾ ਹੂਆ (ਘਣੋ) ਬਹੁਤੁ ਦੁਖੁ ਪਾਵਤਾ ਹੈ ਜਮੁ (ਖੁਲ) ਨਿਸੰਕ ਹੋ ਕਰ ਤਿਸੁ ਖਲ ਕੀ ਹਾਨੀ ਕਰਤਾ ਹੈ।

## ਮਨਮੁਖਿ ਸੁਖੁ ਨ ਪਾਈਐ ਗੁਰਮੁਖਿ ਸੁਖੁ ਸੁਭਾਨੁ ॥੩॥

ਮਨਮੁਖਤਾ ਕਰਕੇ ਕਬੀ ਆਤਮ ਸੁਖੁ ਪ੍ਰਾਪਤਿ ਨਹੀਂ ਹੋਤਾ॥ ਔਰ ਜੋ ਗੁਰਮੁਖਿ ਹੈਂ ਤਿਨ ਕੋ (ਸੁਭਾਨੁ) ਅਸਚਰਜ ਸੁਖ ਵਾ ਜੋ (ਭਾਨੁ) ਸੂਰਜ ਵਤ ਪ੍ਰਕਾਸ ਰੂਪੁ ਗਜਾਨੁ ਤਿਸ ਕਰ ਆਤਮ ਸੁਖੁ ਪ੍ਰਾਪਤਿ ਹੋਤਾ ਹੈ॥੩॥

## ਐਥੈ ਧੰਧੁ ਪਿਟਾਈਐ ਸਚੁ ਲਿਖਤੁ ਪਰਵਾਨੁ ॥

ਮਨਮੁਖੋਂ ਕੋ ਇਸ ਲੋਕ ਮੈ ਤੋ ਧੰਧੁ ਜਗਤ ਬਿਵਹਾਰੋਂ ਮੈਂ (ਪਿਟਾਈਐ) ਖਪਾਈਤਾ ਹੈ ਕਯੋਂਕਿ (ਸਚੁਲਿਖਤੁ) ਜੋ ਸਚੇ ਨੇ ਲੇਖੁ ਲਿਖਿ ਦੀਆ ਹੈ ਸੋ ਅਮੇਟ ਹੈ ਯਾਂ ਤੇ ਸੋ ਪਰਵਾਨੁ ਹੂਆ ਹੈ॥

## ਹਰਿ ਸਜਣੁ ਗੁਰੁ ਸੇਵਦਾ ਗੁਰ ਕਰਣੀ ਪਰਧਾਨੁ ॥

ਔਰ ਜੋ ਗੁਰਮੁਖ ਹੈਂ ਸੋ ਹਰੀ ਰੂਪ ਗੁਰ ਸੱਜਨ ਕੋ ਸੇਵਤਾ ਹੈ ਵਾ ਹਰੀਕਾ ਸਜਨੁ ਜੋ ਗੁਰੂ ਹੈ ਤਿਸ ਕੋ ਸੇਵਤਾ ਹੈ ਤਿਸ ਕੀ ਜੋ ਬੰਦਗੀ ਕਰਨੀ ਹੈ ਸੋ (ਗੁਰ) ਬਡੀ ਹੈ ਅਰੁ ਸੋਈ ਪੁਰਸੁ ਸੰਤੋਂ ਮੈਂ (ਪਰਧਾਨੁ) ਮੁੱਖੁ ਹੈ॥

## ਨਾਨਕ ਨਾਮੁ ਨ ਵੀਸਰੈ ਕਰਮਿ ਸਚੈ ਨੀਸਾਣੁ ॥੪॥੧੯॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕੋ ਨਾਮੁ ਕਬੀ ਨਹੀਂ ਬਿਸਰਤਾ ਹੈ ਜਿਸਕੇ ਸਚੇ ਵਾਹਿਗੁਰੂ ਕੀ ਕ੍ਰਿਪਾ ਕਾ (ਨੀਸਾਨੁ) ਅਰਥਾਤ ਪ੍ਰੇਮ ਰੂਪ ਚਿਨੁ ਹੈ॥ ਸੋ ਕੈਸਾ ਪ੍ਰੇਮੁ ਹੈ ਤਿਸ ਪਰ ਕਹਤੇ ਹੈਂ॥

## ਸਿਰੀਰਾਗੁ ਮਹਲਾ ੧ ॥

## ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ ॥

ਤਿਨਕੋ ਕਿਸੀ ਬਿਵਹਾਰ ਕੇ ਪ੍ਰਤਿਬੰਧ ਕਰਕੇ ਇਕੁ ਤਿਲੁ ਅਲਪਕਾਲ ਕਾ ਵਾਚਕ ਹੈ ਭਾਵ ਸੇ ਏਕ ਸ੍ਵਾਸ ਭੀ ਪਜਾਰਾ ਬਿਸਿਮਰਨ ਹੋ ਜਾਏ ਤਬ ਮਨ ਮੈ ਬਡਾ ਰੋਗੁ ਅਰਥਾਤ ਸੋਕ ਹੋ ਜਾਤਾ ਹੈ ਸੋ ਕੈਸੇ ਹੋਤਾ ਹੈ ਕਿ ਮੇਰਾ ਏਕ ਸ੍ਵਾਸੁ ਬਜਰਥ ਗਜਾ ਹੈ॥

## ਕਿਉ ਦਰਗਹ ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ ॥

ਜਬ ਹਰੀ ਮਨ ਮੈ ਨਹੀਂ ਬਸਿਆ ਤਬ ਪ੍ਰਲੋਕ ਮੈ ਕੈਸੇ (ਪਤਿ) ਪ੍ਰਾਪਤਿ ਹੋਵੇਗੀ॥

## ਗੁਰਿ ਮਿਲਿਐ ਸੁਖੁ ਪਾਈਐ ਅਗਨਿ ਮਰੈ ਗੁਣ ਮਾਹਿ ॥੧॥

ਗੁਰੋਂ ਕੇ ਮਿਲਨੇ ਸੇ ਦੈਵੀ ਸੰਪਦਾ ਕੇ ਗੁਣ ਰਿਦੇ ਮੈ ਧਾਰਨੇ ਕਰ ਤ੍ਰਿਸ਼ਨਾ ਰੂਪੀ ਅਗਨੀ ਮਰ ਜਾਤੀ ਹੈ ਔਰੁ ਸੁਖੁ ਪ੍ਰਾਪਤਿ ਹੋਤਾ ਹੈ॥

## ਮਨ ਰੇ ਅਹਿਨਿਸਿ ਹਰਿ ਗੁਣ ਸਾਰਿ ॥

## ਜਿਨ ਖਿਨੁ ਪਲੁ ਨਾਮੁ ਨ ਵੀਸਰੈ ਤੇ ਜਨ ਵਿਰਲੇ ਸੰਸਾਰਿ ॥੧॥ ਰਹਾਉ ॥

ਹੇ ਮਨ ਦਿਨ ਔਰ ਰਾਤ੍ਰੀ ਹਰੀ ਕੇ ਗੁਨੋਂ ਕੋ ਸਮਾਲਨਾ ਕਰੁ ਜਿਨ ਕੋ ਖਿਨੁ ਪਲੁ ਮਾਤ੍ਰ ਭੀ ਨਾਮ ਨਹੀਂ ਬਿਸਰਤਾ ਹੈ ਤੇ ਪੁਰਸ਼ ਸੰਸਾਰ ਮੈ ਬਿਰਲੇ ਹੈਂ॥

ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗੁ ॥

ਸੁਰਤੀ ਜੋ ਬ੍ਰਹਮ ਕੀ ਅਭੇਦਤਾ ਕੇ ਪ੍ਰਤਿਪਾਦਕ ਵਾਕ੍ਯ ਹੈਂ ਵਾ (ਸੁਰਤੀ) ਨਾਮ ਗ੍ਯਾਨ ਕੀ ਸੁਰਤਿ ਜਿਸਮੈ ਹੋ ਸੋ ਭਯਾ ਸੁਰਤੀ ਭਾਵ ਏਹ ਕਿ ਗ੍ਯਾਨ ਕੇ ਧਾਰਨਹਾਰ ਗ੍ਯਾਨਵਾਨੁ ਗੁਰੂ ਜਬ ਤਿਨੋਂ ਮੈ (ਸੁਰਤਿ) ਸੰਜੋਗੁ ਚਿਤਕੀ ਬ੍ਰਿਤੀ ਲਗਾਈਏ ਤਬ ਜੀਵ ਈਸ੍ਵਰ ਕੀ ਅਭੇਦਤਾ ਕਾ ਬੋਧ ਹੋ ਕਰ (ਜੋਤੀ) ਜੋ ਵਾਹਿਗੁਰੂ ਹੈ ਤਿਸ ਮੈ ਜੀਵ ਕੀ ਜੋਤਿ ਮਿਲਾਈਤੀ ਹੈ॥

ਹਿੰਸਾ ਹਉਮੈ ਗਤੁ ਗਏ ਨਾਹੀ ਸਹਸਾ ਸੋਗੁ ॥

ਔਰ ਤਬ ਹਿੰਸਾ ਜੋ ਜੀਵ ਘਾਤ ਆਦਿਕ ਹੈ ਔਰ (ਹਉਮੈ) ਅਹੰਤਾ ਅਰਥਾਤ ਦੇਹ ਅਭਮਾਨ (ਮੈ) ਇਸਤ੍ਰੀ ਪੁਤ੍ਰ ਤਥਾ ਧਨਾਦਿਕੋਂ ਕਾ ਮਮਤ੍ਵ ਏਹ ਮੇਰਾ ਪੁਤ੍ਰ ਏਹ ਧਨ ਹੈ ਸੋ (ਗਤੁ ਗਏ) ਇਹ ਸਭ ਹੀ ਨਸ਼ਟ ਹੋ ਜਾਤੇ ਭਏ ਤਿਸ ਕਾ ਪ੍ਰਕਾਰ ਏਹ ਹੈ ਕਿ ਜਬ ਤਕ ਅਪਨੇ ਸੇ ਔਰ ਕੋ ਭਿੰਨ ਮਾਨਤਾ ਹੈ ਤਬ ਤਕ ਅਪਨੇ ਸੁਖ ਔਰੁ ਦੁਖ ਸੇ ਦੁਖੀ ਤਥਾ ਦੁਖੀ ਹੋਤਾ ਹੈ ਜਬ ਸਰਬ ਕੋ ਆਪਨਾ ਆਪ ਸਮਝਤਾ ਹੈ ਤਬ ਐਸੇ ਬਿਚਾਰਤਾ ਹੈ ਕਿ ਜੈਸੇ ਅਪਮਾਨ ਸੇ ਮੈ ਦੁਖੀ ਹੋਤਾ ਹੂੰ ਤੈਸੇ ਹੀ ਔਰ ਕੋ ਭੀ ਦੁਖ ਹੋਤਾ ਹੋਵੇਗਾ ਐਸੇ ਜਾਨ ਕਰ ਕਿਸੀ ਕੋ ਦੁਖੁ ਨਹੀਂ ਦੇਤਾ ਹੈ॥ ਔਰ ਦੇਹ ਕੋ ਅਪਨੇ ਸੇ ਭਿੰਨ ਔਰ ਨਾਸਵੰਤ ਮਾਨ ਕਰ ਤਾਂ ਮੈਂ ਹੰਤਾ ਨਹੀਂ ਕਰਤਾ ਔਰ ਇਸਤ੍ਰੀ ਪੁਤ੍ਰਾਦਿਕੋਂ ਕੋ ਭੀ ਆਗਮਾ ਪਾਈ ਸਮਝ ਕਰ ਤਿਨ ਮੈ ਮਮਤਾ ਨਹੀਂ ਕਰਤਾ ਐਸੇ ਮਹਾਤਮਾ ਪੁਰਸ਼ ਕੋ ਨਾ ਕੋਈ ਸੰਸਾ ਔਰੁ ਨਾ ਕੋਈ ਸੋਗੁ ਹੈ॥

ਗੁਰਮੁਖਿ ਜਿਸੁ ਹਰਿ ਮਨਿ ਵਸੈ ਤਿਸੁ ਮੇਲੇ ਗੁਰੁ ਸੰਜੋਗੁ ॥੨॥

ਹੇ ਮਨ ਗੁਰੋਂ ਦ੍ਵਾਰੇ ਜਿਸਕੇ ਮਨ ਮੈਂ ਹਰੀ ਬਸਤਾ ਹੈ ਤਿਸ ਕੇ ਸੰਜੋਗ ਕਰਕੇ ਸਭ ਸੇ (ਗੁਰੁ) ਬਡਾ ਪਰਮਾਤਮਾ ਅਪਨੇ ਸਾਥ ਮੇਲ ਲੇਤਾ ਹੈ॥

ਕਾਇਆ ਕਾਮਣਿ ਜੇ ਕਰੀ ਭੋਗੇ ਭੋਗਣਹਾਰੁ ॥

ਜੇਕਰ (ਕਾਇਆ) ਬੁਧੀ ਰੂਪੁ ਇਸਤ੍ਰੀ ਕੌ ਨਿਸਕਾਮਤਾ ਕਰਕੇ ਸ਼ੁਧ ਕਰੀਏ ਤਬ ਸਰਬ ਕੋ ਭੋਗਣਹਾਰੁ ਜੋ ਵਾਹਿਗੁਰੂ ਹੈ ਤਿਸ ਕੇ ਆਨੰਦ ਕੋ ਭੋਗਤੀ ਹੈ॥

ਤਿਸੁ ਸਿਉ ਨੇਹੁ ਨ ਕੀਜਈ ਜੋ ਦੀਸੈ ਚਲਣਹਾਰੁ ॥

ਤਿਨਕੋ ਸਰਬ ਪ੍ਰਪੰਚ ਚੱਲਣਹਾਰੁ ਦ੍ਰਿਸਟਿ ਆਵਤਾ ਹੈ ਤਾਂ ਤੇ ਤਿਸ ਕੇ ਸਾਥ ਮੋਹੁ ਨਹੀਂ ਕਰਤੇ ਹੈਂ॥ ਨਨੁ॥ ਸੰਸਾਰ ਸੇ ਤੋ ਮੋਹ ਛੋਡ ਦੀਆ ਹੈ ਪਰੰਤੂ ਮਨ ਕਾ ਸ੍ਵਭਾਵ ਪ੍ਰੇਮ ਕਰਨੇ ਕਾ ਹੈ ਸੋ ਕਹਾਂ ਪ੍ਰੇਮੁ ਕਰਤੇ ਹੈਂ? ਉੱਤਰ:

ਗੁਰਮੁਖਿ ਰਵਹਿ ਸੋਹਾਗਣੀ ਸੋ ਪ੍ਰਭੁ ਸੇਜ ਭਤਾਰੁ ॥੩॥

ਸੋ ਗੁਰਮੁਖਿ ਗ੍ਯਾਨਵਾਨ ਰੂਪੁ ਸੁਹਾਗਣੀਆਂ ਪ੍ਰਭੂ ਭਰਤਾ ਕੋ ਅੰਤਹਕਰਨ ਮੈ ਸਾਖੀ ਰੂਪੁ ਜਾਨ ਕਰ ਰਾਵਤੀ ਹੈਂ ਭਾਵ ਏਹ ਕਿ ਤਿਸ ਕੇ ਅਨੰਦ ਮੈ ਮਗਨ ਰਹਿਤੀ ਹੈਂ॥

ਪੰਨਾ ੨੨

ਚਾਰੇ ਅਗਨਿ ਨਿਵਾਰਿ ਮਰੁ ਗੁਰਮੁਖਿ ਹਰਿ ਜਲੁ ਪਾਇ ॥

ਤਿਨ ਗੁਰਮੁਖੋਂ ਨੇ ਹਰਿਨਾਮ ਰੂਪੀ ਜਲੁ ਪਾ ਕਰਕੇ ਚਾਰੇ ਅਗਨੀਆਂ ਹਿੰਸਾ ੧, ਮੋਹੁ ੨, ਲੋਭੁ ੩, ਕੋਪੁ ੪, ਸਭ ਬੁਝਾਉਣੀ ਕਰੀ ਹੈਂ ਔਰ ਜੀਵ ਭਾਵ ਭੀ ਤਿਨਕਾ ਮਰ ਗਿਆ ਹੈ॥

ਅੰਤਰਿ ਕਮਲੁ ਪ੍ਰਗਾਸਿਆ ਅੰਮ੍ਰਿਤੁ ਭਰਿਆ ਅਘਾਇ ॥

ਔਰੁ ਤਿਨਕਾ ਅੰਤਰਿ ਹਿਰਦਾ ਕਮਲੁ ਆਤਮ ਪ੍ਰਕਾਸਿ ਕਰਕੇ ਪ੍ਰਕਾਸ ਰਹਾ ਹੈ ਪੁਨ: ਆਤਮਾਨੰਦ ਰੂਪੁ ਜੋ ਅੰਮ੍ਰਿਤ ਹੈ ਤਿਸ ਕਰ ਭਰ ਰਹਾ ਹੈ ਔਰੁ ਤਿਸੀ ਸੇਂ ਤ੍ਰਿਪਤਿ ਹੈਂ॥

ਨਾਨਕ ਸਤਗੁਰੁ ਮੀਤੁ ਕਰਿ ਸਚੁ ਪਾਵਹਿ ਦਰਗਹ ਜਾਇ ॥੪॥੨੦॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਜੀਵ ਐਸੇ ਸਤਿਗੁਰੋਂ ਕੇ ਸਾਥ ਮਿੱਤ੍ਰਤਾ ਕਰੁ ਤਿਸ ਵਾਹਿਗੁਰੂ ਕੀ ਦਰਗਾਹ ਮੇਂ ਜਾਇ ਕਰ (ਸਚੁ) ਸੁਖੁ ਕੋਂ ਪਾਵੇਂਗਾ॥੪॥੨੦॥

ਸਿਰੀਰਾਗੁ ਮਹਲਾ ੧ ॥

ਪ੍ਰਸ਼ਨ: ਕੇਵਲ ਗੁਰੋਂ ਸੇ ਮਿਤ੍ਰਾਈ ਕਰਨੇ ਸੇਂ ਹੀ ਸੁਖ ਹੋਤਾ ਹੈ ਵਾ ਕੁਛ ਔਰ ਭੀ ਸਾਧਨੁ ਹੈ। ਤਿਸ ਕਰ ਕਹਤੇ ਹੈਂ॥ ਉੱਤਰ:

ਹਰਿ ਹਰਿ ਜਪਹੁ ਪਿਆਰਿਆ ਗੁਰਮਤਿ ਲੇ ਹਰਿ ਬੋਲਿ ॥

ਹੇ ਭਾਈ ਪਜਾਰੇ ਗੁਰੋਂ ਸੇ ਹਰਿ ਉਪਦੇਸ਼ੁ ਲੇਕਰਿ ਹਰਿ ਹਰਿ ਨਾਮੁ ਜਪੋ॥

ਮਨੁ ਸਚ ਕਸਵਟੀ ਲਾਈਐ ਤੁਲੀਐ ਪੂਰੈ ਤੋਲਿ ॥

ਮਨ ਕੋ ਸੱਚੀ ਜਪਤਪਾਦਿ ਸਾਧਨੋਂ ਕੀ ਕਸਵਟੀ ਲਾਕਰਕੇ ਸ਼ੁਧ ਅਸ਼ੁਧ ਦੇਖੀਏ ਤਬ ਪੂਰੇ ਬ੍ਰਹਮੁ ਕੇ ਤੋਲ ਤੁਲੀਤਾ ਹੈ ਭਾਵ ਏਹਿ ਕਿ ਤਬ ਐਸੇ ਗਜਾਨੁ ਹੋਤਾ ਹੈ ਕਿ ਜੈਸੇ ਬ੍ਰਹਮੁ ਸਤ ਚਿਤ ਆਨੰਦ ਰੂਪੁ ਹੈ ਤੈਸੇ ਹੀ ਜੀਵ ਕਾ ਸ੍ਵਰੂਪ ਹੈ ਤਾਂ ਤੇ ਜੀਵ ਮੈਂ ਔਰੁ ਬ੍ਰਹਮੁ ਮੈਂ ਕਛੁ ਭੇਦੁ ਨਹੀਂ ਹੈ॥

ਕੀਮਤਿ ਕਿਨੈ ਨ ਪਾਈਐ ਰਿਦ ਮਾਣਕ ਮੋਲਿ ਅਮੋਲਿ ॥੧॥

ਜੈਸੇ ਬ੍ਰਹਮੁ ਬੇਕੀਮਤ ਹੈ ਤੈਸੇ ਏਹਿ ਜੀਵਾਤਮਾ ਰਤਨੁ ਭੀ ਮੋਲ ਸੇ ਅਮੋਲਕੁ ਹੈ॥

ਭਾਈ ਰੇ ਹਰਿ ਹੀਰਾ ਗੁਰ ਮਾਹਿ ॥

ਸਤਸੰਗਤਿ ਸਤਗੁਰੁ ਪਾਈਐ ਅਹਿਨਿਸਿ ਸਬਦਿ ਸਲਾਹਿ ॥੧॥ ਰਹਾਉ ॥

ਹੇ ਭਾਈ ਹਰੀ ਰੂਪੁ ਹੀਰਾ ਗੁਰੂ ਰਿਦੇ ਕੇ (ਮਾਂਹਿ) ਬੀਚ ਹੀ ਦਿਖਾਇ ਦੇਤੇ ਹੈਂ ਪਰੰਤੂ ਹਰੀ ਰੂਪੁ ਹੀਰੇ ਕੌ ਤਬ ਪਾਈਐ ਹੈ ਜਬ ਸਤਿਗੁਰੋਂ ਕੀ ਸਤਿਸੰਗਤਿ ਕਰੀਏ ਔਰੁ ਗੁਰੁ ਉਪਦੇਸ਼ੁ ਸੇ ਵਾਹਿਗੁਰੂ ਜੀ ਰਾਤ੍ਰਿ ਦਿਨ (ਸਾਲਾਹ) ਉਸਤਤੀ ਕਰੀਏ।

ਸਚੁ ਵਖਰੁ ਧਨੁ ਰਾਸਿ ਲੈ ਪਾਈਐ ਗੁਰ ਪਰਗਾਸਿ ॥

ਸਚੁ (ਵਖਰੁ) ਸੌਦਾ (ਧਨੁ) ਧੰਨਤਾ ਯੋਗੁ ਜਿਸਕੇ ਖਰੀਦਨੇ ਸੇਂ ਧੰਨੁ ਧੰਨੁ ਹੋਵੈ ਯਥਾ (ਸਚੇ ਮਾਰਗ ਚਲਦਿਆਂ ਉਸਤਤਿ ਕਰੇ ਜਹਾਨੁ)॥ ਸੋ ਐਸਾ ਸੌਦਾ ਗੁਰੋਂ ਪਾਸ ਤੇ ਸਰਧਾ ਰੂਪੀ (ਰਾਸਿ) ਪੂੰਜੀ ਦੇ ਕਰਕੇ ਲੈ। ਜੇ ਕਹੇਂ ਤਿਸ ਕਰ ਲਾਭੁ ਕਿਆ ਹੋਵੇਗਾ? ਤਿਸ ਪਰ ਕਹਤੇ ਹੈਂ (ਗੁਰ) ਬਡਾ ਪ੍ਰਗਾਸੁ ਰੂਪੁ ਆਤਮੁ ਗਜਾਨ ਪ੍ਰਾਪਤਿ ਹੋਵੈਗਾ॥

ਪ੍ਰਸ਼ਨ: ਤਿਸੁ ਆਤਮ ਲਾਭ ਕਰ ਲਾਭ ਕਿਆ ਹੋਤਾ ਹੈ? ਉੱਤਰ:

ਜਿਉ ਅਗਨਿ ਮਰੈ ਜਲਿ ਪਾਇਐ ਤਿਉ ਤ੍ਰਿਸਨਾ ਦਾਸਨਿ ਦਾਸਿ ॥

ਜੈਸੇ ਜਲ ਪਾਉਣੇ ਸੇ ਅਗਨੀ ਸ਼ਾਂਤਿ ਹੋ ਜਾਤੀ ਹੈ ਤੈਸੇ ਆਤਮ ਪ੍ਰਕਾਸ਼ੁ ਹੋਨੇ ਸੇ ਤ੍ਰਿਸ਼ਨਾ ਰੂਪੁ ਅਗਨੀ ਸ਼ਾਂਤਿ ਹੋ ਜਾਤੀ ਹੈ ਤਾਂ ਤੇ ਆਤਮ ਵਿਤ ਮਹਾਤਮਾਂ ਕੇ ਦਾਸੋਂ ਕਾ ਦਾਸ ਹੋ ਕਰ ਰਹੁ ਕਜੋਂਕਿ ਜਬ ਜਗਜਾਸੂ ਸ੍ਰਧਾ ਪੂਰਬਕ ਤਿਨਕੀ ਸੇਵਾ ਕਰੇ ਤਬ ਸੋ ਪ੍ਰਸੰਨ ਹੋ ਕਰ ਤਿਸ ਕੇ ਗਜਾਨ ਉਪਦੇਸ਼ ਕਰਤੇ ਹੈਂ ਐਸੇ ਹੀ ਗੀਤ ਮੇ ਕਹਾ ਹੈ॥

ਜਮ ਜੰਦਾਰੁ ਨ ਲਗਈ ਇਉ ਭਉਜਲੁ ਤਰੈ ਤਰਾਸਿ ॥੨॥

ਹੇ ਭਾਈ ਸੰਸਾਰ ਸਮੁਦ੍ਰ ਜਿਸ ਮੈ ਜਨਮਾਦਿਕੋਂ ਕਾ ਭਉ ਰੂਪੁ ਜਲ ਹੈ ਤਿਸ ਸੇ ਜਿਨ ਕੋ (ਤਰਾਸਿ) ਤਰਨੇ ਕੀ ਆਸਾ ਹੈ ਸੋ ਇਸ ਪ੍ਰਕਾਰ ਤਰੇ ਹੈਂ । ਵਾ ਜੋ ਆਪ ਤੋ ਤਰੇ ਹੈਂ ਔਰੋਂ ਕੇ (ਤਰਾਸ) ਤਾਰਨੇ ਮੈ ਸਾਮਰਥ ਹੈਂ ਵਾ (ਤਰਾਸ) ਭੈ ਸੇ ਤਰੇ ਹੈਂ ਜਲਾਦੁ (ਜਮ) ਜੋ ਜਿੰਦ ਕਾ (ਅਰੀ) ਸ਼ਤ੍ਰੂ ਹੈ ਸੋ ਤਿਨ ਕੋ ਨਹੀਂ ਲਗ ਸਕਤਾ ਭਾਵ ਏਹ ਕਿ ਤਿਨ ਕੋ ਜਮ ਕਾ ਭੈ ਨਹੀਂ ਹੈ ਵਾ ਜਮ ਕਾ (ਜੰਦਾਰੁ) ਡੰਡਾ ਉਨ ਕੋ ਨਹੀਂ ਲਗਤਾ॥

ਗੁਰਮੁਖਿ ਕੂੜੁ ਨ ਭਾਵਈ ਸਚਿ ਰਤੇ ਸਚ ਭਾਇ ॥

ਗੁਰਮੁਖੁ ਜੋ ਗਜਾਨਵਾਨ ਹੈਂ ਤਿਨ ਕੋ (ਕੂੜੁ) ਝੂਠੁ ਬੋਲਣਾ ਨਹੀਂ ਭਾਵਤਾ ਹੈ ਭਾਵ ਏਹ ਕਿ ਸਕਾਂਮ ਕਰਮ ਕਰੋ ਇਸਸੇ ਸ੍ਵਰਗਾਦਿ ਅਖੈ ਸੁਖ ਕੀ ਪ੍ਰਾਪਤੀ ਹੋਵੇਗੀ ਐਸੇ ਝੂਠੇ ਪਦਾਰਥੋਂ ਨਮਿਤ ਜੋ

ਬਚਨ ਹੈਂ ਸੋ ਝੂਠੁ ਤਿਨ ਕੋ ਨਹੀਂ ਭਾਵਤਾ ਹੈ ਕਯੋਂ ਕਿ ਵਹੁ ਸਚੇ ਵਾਹਿਗੁਰੂ ਮੈਂ ਰਤੇ ਹੈਂ ਅਰੁ ਸਚ ਹੀ ਬੋਲਣਾ ਤਿਨ ਕੋ ਭਾਵਤ ਹੈ ਸੋ ਕੈਸੇ ਜਗਯਾਸੂ ਜਨੋਂ ਕੇ ਯਥਾਰਥ ਉਪਦੇਸ਼ ਕਰਤੇ ਹੈਂ ਯਥਾ॥ ਤਤ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ॥ ਐਸੇ ਬੋਲਣਾ ਤਿਨ ਕੋ ਭਾਵਤਾ ਹੈ।

ਸਾਕਤ ਸਚੁ ਨ ਭਾਵਈ ਕੂੜੈ ਕੂੜੀ ਪਾਂਇ ॥

ਜੋ (ਸਾਕਤ) ਮਨਮੁਖ ਹੈਂ ਤਿਨ ਕੋ ਸਰੂਪੁ ਕੀ ਅਭੇਦਤਾ ਕਾ ਬੋਧਕੁ ਸਚਾ ਉਪਦੇਸ਼ ਨਹੀਂ ਹੈ ਸੋ ਸਾਕਤਿ ਜੋ ਝੂਠੁ ਕਥਨ ਵਾਲੇ ਹੈਂ ਤਿਨਕੀ ਪਤਿ ਭੀ (ਕੂੜੀ) ਝੂਠੀ ਹੈ ਭਾਵ ਏਹਿ ਕਿ ਕਿਸੀ ਪੁਨਯ ਕੇ ਪ੍ਰਭਾਵ ਸੇ ਸ੍ਵਰਗਾਦਿ ਮੈ ਜਾਇ ਪ੍ਰਾਪਤਿ ਭਯਾ ਤਹਾ ਤਿਸ ਕੀ ਬਿਵਹਾਰਕ ਪਤਿ ਬਨ ਗਈ ਜਬ ਪੁਨਯ ਭੋਗ ਚੁੱਕਾ ਤਬ ਤਹਾਂ ਸੇ ਗਿਰਾਇ ਦੀਆ ਔਰੁ ਵਹੁ ਪਤਿ ਭੀ ਨਸ੍ਰ ਹੋ ਜਾਤੀ ਭਈ ਜੋ ਸਦਾ ਨਹੀਂ ਰਹੀ ਸੋ ਪਤਿ ਝੂਠੀ ਹੀ ਹੈ ਸਚੀ ਪਤਿ ਗਯਾਨੁਵਾਨੋਂ ਕੀ ਹੈ ਜੋ ਸਦਾ ਏਕ ਰਸ ਰਹਿਤੀ ਹੈ॥

ਸਚਿ ਰਤੇ ਗੁਰਿ ਮੇਲਿਐ ਸਚੇ ਸਚਿ ਸਮਾਇ ॥੩॥

ਤਾਂਤੇ ਜੋ ਗੁਰੋਂ ਕੇ ਸਾਥ ਮਿਲ ਕਰ ਸੱਚ ਪਰਮੇਸ੍ਵਰ ਸਾਥ ਰੱਤੇ ਹੈਂ ਸੋ ਸਚੇ ਪੁਰਸ (ਸਚਿ) ਪਰਮੇਸ੍ਵਰ ਮੈਂ (ਸਮਾਇ) ਮਿਲ ਗਏ ਹੈਂ॥

ਪ੍ਰਸ਼ਨ: ਜਿਨ ਮਨਨਾਦਿ ਸਾਧਨੋਂ ਸੇ ਗਯਾਨਵਾਨ ਸ੍ਵਰੂਪ ਮੈਂ ਮਿਲੇ ਹੈਂ ਸੋ ਸਾਧਨ ਕਹਾਂ ਸੇ ਪ੍ਰਾਪਤਿ ਹੋਤੇ ਹੈਂ? ਉੱਤਰ:

ਮਨ ਮਹਿ ਮਾਣਕੁ ਲਾਲੁ ਨਾਮੁ ਰਤਨੁ ਪਦਾਰਥੁ ਹੀਰੁ ॥

ਹੇ ਭਾਈ ਮਨਕੇ ਅੰਤਰਿ ਮਨਨ ਰੂਪੀ ਮਾਣਕੁ ਹੈਂ ਔਰੁ ਪ੍ਰੇਮੁ ਰੂਪੀ ਲਾਲ ਹੈਂ ਔਰੁ ਵੈਰਾਗ ਰੂਪੀ ਰਤਨੁ ਹੈਂ ਔਰੁ ਗਯਾਨੁ ਹੀਰਾ ਹੈ ਅਰਥਾਤ ਮਨ ਮੇਂ ਸੇ ਹੀ ਪ੍ਰਾਪਤਿ ਹੋਤਾ ਹੈ ਵਾ ਮਨੁ ਮੈ ਜੋ ਨਾਮੁ ਹੈ ਏਹੀ ਮਾਣਕੁ ਅਰੁ ਲਾਲੁ ਅਰ ਹੀਰਾ ਆਦਿ ਰਤਨ ਰੂਪੁ ਪਦਾਰਥੁ ਹੈਂ ਭਾਵ ਸਰਬ ਗੁਣ ਰੂਪੁ ਨਾਮੁ ਹੈ॥

ਸਚੁ ਵਖਰੁ ਧਨੁ ਨਾਮੁ ਹੈ ਘਟਿ ਘਟਿ ਗਹਿਰ ਗੰਭੀਰੁ ॥

ਸੋਈ ਨਾਮ ਰੂਪੀ ਸੱਚਾ ਵਖਰ ਸੌਦਾ ਹੈ ਔਰੁ (ਧਨੁ) ਉਪਮਾ ਯੋਗ ਹੈ ਵਾ ਸਰਬ ਵਖਰੋਂ ਕਾ ਧਨੁ ਸਾਰ ਰੂਪੁ ਨਾਮੁ ਹੀ ਹੈ ਸੋ ਨਾਮੁ ਕਿਸਕਾ ਹੈ ਜੋ ਘਟ ਘਟ ਮੈ (ਗਹਿਰ) ਅਥਾਹ (ਗੰਭੀਰੁ) ਨਿਸਚਲੁ ਵਾਹਿਗੁਰੂ ਹੈ॥

ਨਾਨਕ ਗੁਰਮੁਖਿ ਪਾਈਐ ਦਇਆ ਕਰੇ ਹਰਿ ਹੀਰੁ ॥੪॥੨੧॥

ਸ੍ਰੀ ਗੁਰੂ ਜੀ ਕਹਤੇ ਹੈਂ ਸੋ ਨਾਮੁ ਗੁਰੋਂ ਦ੍ਵਾਰਾ ਪ੍ਰਾਪਤਿ ਹੋਤਾ ਹੈ ਔਰੁ ਗੁਰੂ ਤਬ ਪ੍ਰਾਪਤ ਹੋਤੇ ਹੈਂ ਜਬ ਸੋ ਹਰੀ ਹੀਰਾ ਰੂਪ ਅਪਨੀ ਦਯਾ ਕਰੇ॥੪॥੨੧॥

ਸਿਰੀਰਾਗੁ ਮਹਲਾ ੧ ॥

ਪ੍ਰਸ਼ਨ: ਤੀਰਥੋਂ ਮੈਂ ਫਿਰਨੇ ਸੇ ਭੀ ਤੋ ਤ੍ਰਿਸਨਾ ਆਦਿ ਕੀ ਨਿਵਰਤੀ ਹੋ ਸਕਤੀ ਹੈ॥ ਤਿਸ ਪਰ ਕਹਤੇ ਹੈਂ॥

ਭਰਮੇ ਭਾਹਿ ਨ ਵਿਝਵੈ ਜੇ ਭਵੈ ਦਿਸੰਤਰ ਦੇਸੁ ॥

ਅਗਯਾਨੀ ਜੀਵ ਜੇਕਰ (ਦੇਸੁ) ਸ੍ਵਦੇਸ ਮੈਂ ਔਰ (ਦਿਸੰਤਰਿ) ਅੰਨਯ ਦੇਸੋਂ ਮੈਂ ਭ੍ਰਮ ਕਰਕੇ (ਭਵੈ) ਫਿਰੈ ਭੀ ਪਰੰਤੂ ਤਿਸ ਕੇ ਅੰਤਰਿ ਜੋ ਤ੍ਰਿਸ਼ਨਾ ਰੂਪੀ (ਭਾਹਿ) ਅਗਨੀ ਹੈ ਸੋ ਇਸ ਪ੍ਰਕਾਰ (ਵਿਝਵੈ) ਬੁਝਤੀ ਨਹੀਂ ਕਿੰਤੂ ਅਧਿਕ ਸੇ ਅਧਿਕ ਹੋਤੀ ਹੈ॥

ਅੰਤਰਿ ਮੈਲੁ ਨ ਉਤਰੈ ਧ੍ਰਿਗੁ ਜੀਵਣੁ ਧ੍ਰਿਗੁ ਵੇਸੁ ॥

ਜਬ ਤਕ ਰਿਦੇ ਕੇ ਬੀਚ ਸੇ ਰਾਗ ਦ੍ਵੈਖ ਰੂਪੀ ਵਾ (ਅੰਤਰਿ) ਭੇਦੁ ਰੂਪੀ ਮੈਲੁ ਉਤਰਤੀ ਨਹੀਂ ਤਬ ਤਕ ਜੀਵਣੇ ਕੋ ਧਿਕਾਰੁ ਹੈ ਅਰ ਭੇਖ ਕੇ ਧਾਰਨੇ ਕੋ ਭੀ ਧਿਕਾਰੁ ਹੈ॥

ਹੋਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ ॥੧॥

ਗੁਰ ਚਰਣੀ ਜਿਨ ਮਨੁ ਲਗਾ ਸੇ ਵਡਭਾਗੀ ਮਾਇ ॥

(ਮਾਇ) ਹੇ ਭਾਈ ਜਿਨ ਪੁਰਸ਼ੋਂ ਕਾ ਮਨ ਗੁਰੋਂ ਕੇ ਚਰਨੋਂ ਮੈ ਲਗਾ ਹੈ ਸੋ ਪੁਰਸ਼ ਵਡੇ ਪੁੰਨੋਂ ਵਾਲੇਂ ਹੈਂ॥

ਗੁਰੁ ਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ ॥

ਕਿਉਂਕਿ ਗੁਰੂ ਹਰਿ ਨਾਮ ਕੇ ਦਾਤਾਰ ਹੈਂ ਪੁਨਾ ਵਰ ਸ੍ਰਾਪਾਦਿ ਦੇਨੇ ਕੋ ਸਾਮਰਥ ਹੈਂ ਔਰ ਐਸੇ ਗੁਰੋਂ ਕਾ ਜਸੁ ਸਰਬ ਜਗਤ ਮੈ ਸਮਾਇ ਰਹਾ ਹੈ। ਵਾ ਗੁਰੂ ਹੀ ਸਰਬ ਮੈ ਸਮਾਇ ਰਹਾ ਹੈ ਕਦਾਚਿਤ ਐਸੀ ਅਸ਼ੰਕਾ ਹੋ ਗੁਰੂ ਤੋ ਬਹੁਕੀ ਸਹਤ ਏਕ ਦੇਸੀ ਹੈ ਤਿਸ ਕਾ ਸਮਾਧਾਨ॥

ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ ॥੨॥

ਗੁਰੂ ਪਰਮੇਸ੍ਵਰ ਪਾਰਬ੍ਰਹਮ ਸਰੂਪ ਹੈ ਤਾਂ ਤੇ ਗੁਰੂ ਹੀ ਸੰਸਾਰ ਸਾਮੁਦ੍ਰ ਮੇ ਡੂਬਤੇ ਜੀਵੋਂ ਕੋ ਤਰਾਇ ਲੇਤੇ ਹੈਂ॥੨॥

ਕਿਤੁ ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ ॥

ਐਸੇ ਗੁਰੂ ਕੀ ਕਿਸ ਪ੍ਰਕਾਰ ਮੁਖ ਕਰਕੇ ਸਲਾਘਾ ਕਰੀਏ ਜੋ ਸਰਬ ਪ੍ਰਕਾਰ ਕਾਰਜਾਂ ਕੇ ਕਰਨੇ ਕੋ ਕਾਰਨ ਰੂਪ ਹੈ ਔਰ ਸਾਮਰਥ ਹੈ॥

ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ ॥

ਜਿਨਕੇ ਮਸਤਕ ਊਪਰ ਗੁਰੋਂ ਨੇ ਹਾਥ ਧਾਰਨ ਕੀਆ ਹੈ ਸੋ ਪੁਰਸ਼ ਨਿਹਾਚਲ ਰਹੇ ਹੈਂ। ਭਾਵ ਏਹ ਕਿ ਇਸਥਿਤ ਪਦ ਕੋ ਪ੍ਰਾਪਤਿ ਭਏ ਹੈਂ॥

ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥੁ ॥

ਕਿਉਂਕਿ ਜਨਮ ਮਰਣ ਕਾ ਜੋ ਦੁਖ ਹੋਤਾ ਹੈ ਤਿਸ ਕੇ ਨਿਵਾਰਣ ਕਰਣੇ ਕੋ ਨਾਮੁ ਰੂਪੀ ਅੰਮ੍ਰਿਤ (ਪਥੁ) ਔਖਧੀ ਵਾ ਸੰਜਮ ਰੂਪੀ ਪਥ ਕੇ ਸਹਿਤ ਗੁਰਾਂ ਨੇ ਨਾਮ ਅੰਮ੍ਰਿਤ ਪਿਲਾਵਨਾ ਕੀਆ ਹੈ॥

ਗੁਰੁ ਪਰਮੇਸਰੁ ਸੇਵਿਆ ਭੈ ਭੰਜਨੁ ਦੁਖ ਲਥੁ ॥੩॥

ਗੁਰਾਂ ਦ੍ਵਾਰੇ ਜਿਨੋਂ ਨੇ ਭੈ ਭੰਜਨ ਪਰਮੇਸਰ ਕੋ ਸੇਵਿਆ ਹੈ ਤਿਨਕਾ ਜਨਮ ਮਰਨ ਕਾ ਦੁਖ ਲਹਿ ਗਿਆ ਹੈ॥੩॥

ਪੰਨਾ ੫੦

ਸਤਿਗੁਰੁ ਗਹਿਰ ਗਭੀਰੁ ਹੈ ਸੁਖ ਸਾਗਰੁ ਅਘਖੰਡੁ ॥

ਸਤਿਗੁਰੂ ਕੈਸਾ ਹੈ (ਗਹਿਰੁ) ਡੂੰਘਾ ਔਰ (ਗੰਭੀਰੁ) ਨਿਰਹਲੁ ਹੈ ਸੁਖੋਂ ਕਾ ਸਮੁਦ੍ਰ ਹੈ ਔਰ ਪਾਪੋਂ ਕੋ (ਖੰਡੁ) ਨਾਸ ਕਰਤਾ ਹੈ॥

ਜਿਨਿ ਗੁਰੁ ਸੇਵਿਆ ਆਪਣਾ ਜਮਦੂਤ ਨ ਲਾਗੈ ਡੰਡੁ ॥

ਜਿਨ ਅਪਨੇ ਗੁਰੋਂ ਕੋ ਸੇਵਨ ਕੀਆ ਹੈ ਤਿਸ ਕੋ ਜਮਕੇ ਦੂਤੋਂ ਕਾ ਡੰਡੁ ਨਹੀਂ ਲਗਤਾ ਹੈ॥

ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ ॥

ਤਾਂਤੇ ਗੁਰੋਂ ਕੇ ਸਾਥ (ਤੁਲਿ) ਵਿਚਾਰ ਕੇ ਦੇਖੀਏ ਤਾਂ ਬਰਾਬਰ ਕੋਈ ਭੀ ਨਹੀਂ ਲਗ ਸਕਤਾ ਸਾਰੇ ਬ੍ਰਹਮੰਡ ਕੋ ਖੋਜਕਰ ਦੇਖ ਲੀਆ ਹੈ ਭਾਵ ਏਹ ਕਿ ਗੁਰੋਂ ਕੇ ਸਮਾਨ ਦੂਸਰਾ ਔਰ ਕੋਈ ਨਹੀਂ ਹੈ॥

ਨਾਮੁ ਨਿਧਾਨੁ ਸਤਿਗੁਰਿ ਦੀਆ ਸੁਖੁ ਨਾਨਕ ਮਨ ਮਹਿ ਮੰਡੁ ॥੪॥੨੦॥੯੦॥

ਜਿਨਕੋ ਗੁਰੋਂ ਨੇ ਨਾਮ ਰੂਪੀ (ਨਿਧਾਨੁ) ਖਜਾਨਾ ਦੀਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਨੋਂ ਨੇ ਸੁਖ ਸਰੂਪ ਬ੍ਰਹਮ ਕੋ ਮਨ ਮੈਂ (ਮੰਡੁ) ਧਾਰਨ ਕੀਆ ਹੈ॥੪॥੨੦॥੯੦॥

ਸਿਰੀਰਾਗੁ ਮਹਲਾ ੫ ॥

ਮਿਠਾ ਕਰਿ ਕੈ ਖਾਇਆ ਕਉੜਾ ਉਪਜਿਆ ਸਾਦੁ ॥

ਹੇ ਭਾਈ ਜਿਨ ਸਬਦਾਦਿ ਪਦਾਰਥੋਂ ਕੋ ਮੀਠੇ ਸਮਝ ਕਰ (ਖਾਇਆ) ਭੋਗਿਆ ਥਾ ਤਿਨ ਕਾ (ਸਾਦੁ) ਰਸੁ ਅੰਤ ਕੋ ਕੌੜਾ ਉਤਪਤਿ ਹੂਆ ਭਾਵ ਏਹ ਕਿ ਬਿਸੇ ਭੋਗ ਅੰਤ ਕੋ ਦੁਖਦਾਈ ਹੋ ਜਾਤੇ ਹੈਂ॥

ਭਾਈ ਮੀਤ ਸੁਰਿਦ ਕੀਏ ਬਿਖਿਆ ਰਚਿਆ ਬਾਦੁ ॥

ਭ੍ਰਾਤਾ ਔਰ ਮਿਤ੍ਰ ਜੋ (ਸੁਰਿਦ) ਸੁਹਿਰਦ ਸ੍ਰਭਾਵ ਸੇ ਪ੍ਰੀਤੀ ਕਰੇ ਯੇਹ ਭੀ ਸੰਪੂਰਨ ਅਪਨੇ ਕੀਏ ਸੋ ਇਨੋਂ ਸਾਥ ਲਾਗ ਕਰਕੇ ਬਿਸੇ ਬਿਕਾਰੋਂ ਮੇ ਹੀ ਬਜਰਥ ਰਚਾ ਹੈ॥

ਜਾਂਦੇ ਬਿਲਮ ਨ ਹੋਵਈ ਵਿਣੁ ਨਾਵੈ ਬਿਸਮਾਦੁ ॥੧॥

ਜੋ ਪੂਰਬ ਠਾਠੁ ਕਥਨ ਕੀਆ ਹੈ ਤਿਸ ਕੋ ਜਾਤੇ ਹੂਏ ਦੇਰੀ ਨਹੀਂ ਹੋਤੀ ਕਿਉਂਕਿ ਨਾਮ ਸੇ ਬਿਨਾ ਸਭ ਅਸਚਰਯਤਾ ਕੋ ਪ੍ਰਾਪਤਿ ਕਰਨੇ ਵਾਲਾ ਹੈ ਈਹਾਂ ਅਸਚਰਜ ਸ਼ੋਕ ਕਾ ਭਾਵ ਹੈ॥੧॥

ਮੇਰੇ ਮਨ ਸਤਗੁਰ ਕੀ ਸੇਵਾ ਲਾਗੁ ॥

ਜੋ ਦੀਸੈ ਸੋ ਵਿਣਸਣਾ ਮਨ ਕੀ ਮਤਿ ਤਿਆਗੁ ॥੧॥ ਰਹਾਉ ॥

ਹੇ ਮੇਰੇ ਮਨ ਤੂੰ ਸਤਿਗੁਰੋਂ ਕੀ ਸੇਵਾ ਮੇਂ ਲਾਗ ਕਿਉਂਕਿ ਜੋ ਦ੍ਰਿਸਟਮਾਨ ਪ੍ਰਪੰਚ ਹੈ ਸੋ ਸੰਪੂਰਣ (ਵਿਣਸਣਾ) ਨਾਸ ਹੋ ਜਾਨਾ ਹੈ ਯਾਂ ਤੇ ਤੂੰ ਅਪਨੇ ਮਨ ਕੀ ਮਤ ਕੋ ਤਿਆਗ ਕਰ ਭਾਵ ਏਹ ਕਿ ਗੁਰੋਂ ਕੀ ਮਤ ਕੋ ਹੀ ਧਾਰਨ ਕਰ॥੧॥

ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥

ਜੈਸੇ (ਹਰਕਾਇਆ) ਹਲਕਾਇਆ ਕੁਤਾ ਦੌੜ ਕਰ ਦਸੋ ਦਿਸ਼ਾ ਮੈ ਜਾਤਾ ਹੈ॥

ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥

ਤੈਸੇ ਲੋਭੀ ਜੰਤ ਭੀ ਭਖ ਔਰ ਅਭਖ ਕੋ ਖਾ ਲੇਤਾ ਹੈ ਕਿਉਂਕਿ ਤਿਸ ਕੇ ਗੁਨ ਤਥਾ ਦੋਸ ਕੋ ਨਹੀਂ ਜਾਨਤਾ ਪਰੰਤੂ ਲਭ ਕਰ ਗ੍ਰਹਸਤੀ ਪੁਰਸ਼ ਤਿਸ ਕਾ ਤਜਾਗ ਨਹੀਂ ਕਰ ਸਕਤਾ ਭਾਵ ਏਹ ਕਿ ਜੋ ਅਪਨਾ ਪਦਾਰਥ ਹੈ ਵਹੁ ਭਖ ਹੈ ਔਰ ਜੋ ਪਰਾਇਆ ਹੈ ਵਹੁ ਅਭਖ ਹੈ ਪਰੰਤੂ ਲੋਭੀ ਕੋ ਇਨਕਾ ਕਛੂ ਬਿਚਾਰ ਨਹੀਂ ਹੋਤਾ ਹੈ ਔਰ ਅਪਨੇ ਪਰਾਏ ਦੀ ਸਮਝ ਤੋਂ ਬਿਨਾਂ ਕਟਦਾ ਕਹੀਏ ਭਖ ਅਭਖ ਖਾਂਦਾ ਹੈ ਔਰ ਸੁਧੀ ਪੂਛ ਵਤ ਯਾਚਨਾਰਥ ਹਥ ਪਸਾਰੀ ਰਖਦਾ ਹੈ ਔਰ ਝਗ ਸੁਟਣੀ ਮੂੰਹ ਤੋਂ ਨਾ ਦੇਣ ਵਾਲੇ ਦੀ ਨਿੰਦਾ ਕਰਤਾ ਹੈ ਔਰ ਸਤਿਸੰਗ ਰੂਪ ਪਾਣੀ ਵਲ ਨਹੀਂ ਜਾਤਾ ਹੈ ਔਰ ਜੇਹੜਾ ਓਸਦੀ ਸੰਗਤ ਕਰਦਾ ਹੈ ਉਸ ਨੂੰ ਲੋਭ ਰੂਪੀ ਹਲਕ ਚੜਾਉ ਦੇਂਦਾ ਹੈ ਜੈਸੇ ਪਾਣੀ ਹੀ ਪਾਇਆਂ ਮਰਤਾ ਹੈ ਤੈਸੇ ਅੰਤ ਨੂੰ ਸਤਸੰਗ ਰੂਪੀ ਹੀ ਜਲ ਕਰਕੇ ਮੁਕਤ ਨੂੰ ਪ੍ਰਾਪਤਿ ਹੁੰਦਾ ਹੈ॥

ਕਾਮ ਕ੍ਰੋਧ ਮਦਿ ਬਿਆਪਿਆ ਫਿਰਿ ਫਿਰਿ ਜੋਨੀ ਪਾਇ ॥੨॥

ਤਿਸ ਲੋਭੀ ਪੁਰਸ਼ ਕੋ ਕਾਮ ਕ੍ਰੋਧ ਤਥਾ (ਮਦਿ) ਹੰਕਾਰ ਬਜਾਪ ਰਹਾ ਹੈ ਇਸੀ ਕਰਕੇ ਬਾਰਬਾਰ ਜੋਨੀਓਂ ਮੈਂ ਪ੍ਰਾਪਤਿ ਹੋਤਾ ਹੈ॥੨॥

ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ ॥

ਈਸ੍ਵਰ ਨੇ ਮਾਇਆ ਰੂਪੀ ਜਾਲੁ ਪਸਾਰਿਆ ਹੈ ਤਿਸ ਕੇ ਬੀਚ ਸਬਦ ਸਪਰਸਾਦਿ ਬਿਸੇ ਚੋਗਾ ਬਨਾਇ ਦੀਆ ਹੈ॥

ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ ॥

ਤਿਸ ਮਾਇਆ ਰੂਪੀ ਜਾਲ ਮੈ ਤ੍ਰਿਸ਼ਨਾਵਾਨ ਜੋ ਜੀਵ ਹੈ ਸੋ ਪੰਖੀ ਫਸਾ ਹੂਆ ਨਿਕਸ ਨਹੀਂ ਸਕਤਾ ਹੈ ਮਾਇ ਪਦ ਹੇ ਭਾਈ ਸੰਬੋਧਨ ਹੈ॥

ਜਿਨਿ ਕੀਤਾ ਤਿਸਹਿ ਨ ਜਾਣਈ ਫਿਰਿ ਫਿਰਿ ਆਵੈ ਜਾਇ ॥੩॥

ਜਿਸ ਪਰਮੇਸ੍ਵਰ ਨੇ ਅਨੇਕ ਪ੍ਰਕਾਰ ਕੇ ਸੁਖੋਂ ਕੇ ਸਹਿਤ ਕੀਆ ਹੈ ਤਿਸ ਕੋ ਜਾਨਤਾ ਨਹੀਂ ਹੈ ਯਾਂ ਤੇ ਬਾਰੰਬਾਰ ਜਨਮ ਔਰ ਮਰਨ ਕੋ ਪ੍ਰਾਪਤਿ ਹੋਤਾ ਹੈ॥੩॥

ਅਨਿਕ ਪ੍ਰਕਾਰੀ ਮੋਹਿਆ ਬਹੁ ਬਿਧਿ ਇਹੁ ਸੰਸਾਰੁ ॥

ਬਹੁਤ ਪ੍ਰਕਾਰ ਕਾ ਜੋ ਸੰਸਾਰ ਹੈ ਭਾਵ ਏਹ ਕਿ ਦੇਵ ਦਾਨਵ ਮਾਨੁਖਾਦਿ ਪ੍ਰਪੰਚੁ ਔਰ ਨਾਨਾ ਪ੍ਰਕਾਰ ਕੇ ਬਥੋਹਾਰੋਂ ਮੈ ਮੋਹਤ ਹੋ ਰਹਾ ਹੈ॥

ਜਿਸ ਨੋ ਰਖੈ ਸੋ ਰਹੈ ਸੰਮ੍ਰਿਥੁ ਪੁਰਖੁ ਅਪਾਰੁ ॥

ਜਿਸਕੋ ਸੋ ਸਾਮਰਥ ਬਿਅੰਤ ਪੁਰਸ਼ ਆਪ ਰਾਖਤਾ ਹੈ ਸੋਈ ਮੋਹ ਸੇ ਰਹਿਤ ਹੋਤਾ ਹੈ॥

ਹਰਿ ਜਨ ਹਰਿ ਲਿਵ ਉਧਰੇ ਨਾਨਕ ਸਦ ਬਲਿਹਾਰੁ ॥੪॥੨੧॥੯੧॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਹਰੀ ਕੇ ਜਨ ਹੈਂ ਭਾਵ ਏਹ ਕਿ ਜੋ ਸੰਤ ਭਗਤਿ ਹੈਂ ਸੋ ਹਰੀ ਮੈ (ਲਿਵ) ਬ੍ਰਿਤੀ ਕੋ ਲਗਾਇ ਕਰਕੇ (ਉਬਰੇ) ਬਚ ਰਹੇ ਹੈਂ ਯਾਂ ਤੇ ਮੈ ਤਿਨ ਕੇ ਸਦੀਵ ਬਲਿਹਾਰਨੇ ਜਾਤਾ ਹੂੰ॥੪॥੨੧॥੯੧॥

ਸਿਰੀਰਾਗੁ ਮਹਲਾ ੫ ਘਰੁ ੨ ॥

ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ ॥

ਜੋ ਪੁਰਸ ਪਸੂ ਚਰਾਵਨੇ ਵਾਸਤੇ ਕਹੀ ਅਨਜ ਅਸਥਾਨ ਮੇਂ ਜਾਵੇ ਤਿਸ ਕੋ ਗੋਇਲੀ ਕਹਤੇ ਹੈਂ ਔਰ ਜਿਸ ਅਸਥਾਨ ਮੈਂ ਜਾਵੇ ਤਿਸ ਸਥਾਨ ਕੋ ਗੋਇਲ ਕਹਤੇ ਹੈਂ ਸੋ ਯੇਹ ਜੀਵ ਇਸ ਜਗਤ ਰੂਪੀ ਗੋਇਲ ਮੈਂ ਥੋੜੇ ਦਿਨੋਂ ਕੇ ਵਾਸਤੇ ਗੋਇਲੀ ਵਤ ਆਇਆ ਹੂਆ ਹੈ ਫਿਰ ਕਿਆ ਦੰਭ ਕਾ ਪਸਾਰਾ ਕਰਨਾ ਹੈ ਭਾਵ ਯਹ ਕਿ ਜੈਸੇ ਗੋਇਲੀ ਅਲਪਕਾਲ ਰਹਿਨੇ ਕਰਕੇ ਕੁਛ ਅਸਥਾਨ ਬਨਾਉਨੇ ਆਦਿਕ ਪਸਾਰਾ ਨਹੀਂ ਕਰਤਾ ਹੈ ਤੈਸੇ ਹੀ ਜੀਵ ਕੋ ਸਮਝਨਾ ਚਾਹੀਏ ਹੈ॥

ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ ॥੧॥

ਕਿਉਂਕਿ ਜਬ ਰਹਿਨੇ ਕੀ (ਮੁਹਲਤਿ) ਅਵਧੀ (ਪੁੰਨੀ) ਪੂਰੀ ਹੁਈ ਤਬ ਹੀ ਚਲਨਾ ਹੈ ਭਾਵ ਯਹਿ ਕੇ ਪ੍ਰਲੋਕ ਕੋ ਜਾਨਾ ਹੋਗਾ ਤਾਂ ਤੇ ਤੂੰ ਅਪਨੇ ਘਰ ਕੇ (ਬਾਰੁ) ਦਰਵਾਜੇ ਗਜ਼ਾਨ ਕੋ (ਸੰਮਲੁ) ਸੰਭਾਲੁ ਭਾਵ ਯਹਿ ਕਿ ਤੂੰ ਅਪਨੇ ਸ੍ਵਰੂਪ ਕੋ ਪ੍ਰਾਪਤਿ ਹੋਨੇ ਕਾ ਪੁਰਖਾਰਥੁ ਕਰੁ॥੧॥

ਹਰਿ ਗੁਣ ਗਾਉ ਮਨਾ ਸਤਿਗੁਰੁ ਸੇਵਿ ਪਿਆਰਿ ॥

ਕਿਆ ਥੋੜੜੀ ਬਾਤ ਗੁਮਾਨੁ ॥੧॥ ਰਹਾਉ ॥

ਹੇ ਮੇਰੇ ਮਨ ਤੂੰ ਸਤਿਗੁਰੋਂ ਕੋ ਸੇਵਨ ਕਰਕੇ ਪਿਆਰ ਸੇ ਹਰੀ ਕੇ ਗੁਣਾਂ ਕੋ ਗਾਇਨ ਕਰ ਕਿਆ ਥੋੜੀ ਬਾਤ ਕਾ ਗੁਮਾਨੁ ਕਰਤਾ ਹੈਂ ਭਾਵ ਯਹਿ ਕਿ ਜੋ ਸੰਸਾਰ ਕੇ ਪਦਾਰਥ ਹੈਂ ਸੋ ਅਲਪਕਾਲ ਰਹਿਨੇ ਵਾਲੇ ਹੈਂ ਤਿਨਕਾ ਕਿਆ ਅਭਮਾਨ ਹੈ॥

ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ ॥

ਜੈਸੇ ਕਿਸੀ ਕੇ ਗ੍ਰਹ ਕੋਊ ਪਰਾਹੁਨੇ ਰਾਤ੍ਰੀ ਰਹਿ ਕਰ ਪ੍ਰਾਤਕਾਲ ਹੁਏ ਉਠ ਕਰ ਚਲੇ ਜਾਤੇ ਹੈਂ ਤਿਸੀ ਪ੍ਰਕਾਰ ਅਵਸਥਾ ਰੂਪੀ ਰਾਤ੍ਰੀ ਕੇ ਪੂਰੇ ਹੁਏਂ ਸੰਬੰਧੀ ਜਨੋਂ ਕੇ ਬੀਚ ਸੇ ਪਾਰਹੁਨੇ ਵਤ ਜੀਵ ਉਠ ਚਲਤੇ ਹੈਂ॥

ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ ॥੨॥

ਹੇ ਮਨ ਕਿਆ ਤੂੰ ਗ੍ਰਹਸਤ ਕੇ ਬੀਚ (ਰਤਾ) ਰਚ ਰਹਾ ਹੈਂ ਯਹ ਜੋ ਸਰਬ ਸੰਬੰਧੀ ਜਨ ਔਰ ਬਿਖੇ ਸੁਖ ਹੈਂ ਸੋ ਫੂਲੋਂ ਕੀ (ਬਾਗਾਤਿ) ਫੁਲਵਾੜੀਓਂ ਕੇ ਖਿੜਨੇ ਵਤ ਹੈ ਭਾਵ ਯਹਿ ਕਿ ਜੈਸੇ ਫੂਲ ਖਿਲੇ ਹੁਏ ਅਲਪਕਾਲ ਰਹਿਤੇ ਹੈਂ ਤੈਸੇ ਯਹਿ ਭੀ ਤੁਛਕਾਲ ਰਹਿਨੇ ਵਾਲੇ ਹੈਂ॥੨॥

ਮੇਰੀ ਮੇਰੀ ਕਿਆ ਕਰਹਿ ਜਿਨਿ ਦੀਆ ਸੋ ਪ੍ਰਭੁ ਲੋੜਿ ॥

ਤਨ ਧਨ ਪੁਤ੍ਰ ਇਸਤ੍ਰੀ ਆਦਿ ਬਿਭੂਤੀ ਕੋ ਮੇਰੀ ਮੇਰੀ ਕਿਆ ਕਰ ਰਹਾ ਹੈਂ ਜਿਸ ਪਰਮੇਸ੍ਵਰ ਨੇ ਤੁਝ ਕੋ ਯਹਿ ਸਭ ਕੁਛ ਦੀਆ ਹੈ ਤਿਸ ਕੋ (ਲੋੜਿ) ਚਾਹੁਨਾ ਕਰ॥

ਸਰਪਰ ਉਠੀ ਚਲਣਾ ਛਡਿ ਜਾਸੀ ਲਖ ਕਰੋੜਿ ॥੩॥

(ਸਰਪਰ) ਅਵਸਜ ਹੀ ਵਾ ਨਿਸਚੇ ਉਠ ਕੇ ਚਲੇ ਜਾਣਾ ਹੈ ਔਰ ਜੋ ਵਿਭੂਤੀ ਲਖਾਂ ਕਰੋੜਾਂ ਰੁਪਏ ਹੈਂ ਤਿਨ ਕੋ ਭੀ ਛੋਡ ਕਰਕੇ ਚਲਾ ਜਾਵੇਂਗਾ ਭਾਵ ਯਹਿ ਕਿ ਰੰਚਕ ਪਦਾਰਥ ਭੀ ਤੇਰੇ ਸੰਗ ਨਹੀਂ ਚਲੇਗਾ॥੩॥

ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ ॥

ਚੌਰਾਸੀ ਲਖ ਜੋਨ ਵਿਖੇ ਫਿਰਤਿਆਂ ਹੋਇਆਂ ਤੈਨੇ ਮਾਨੁਖ ਜਨਮ ਦੁਰਲਭ ਪਾਇਆ ਹੈ॥

ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ ॥੪॥੨੨॥੯੨॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮਨ ਤੂੰ ਪਰਮੇਸ੍ਵਰ ਕੇ ਨਾਮ ਕੋ ਸਮਾਲ ਕਿਉਂਕਿ ਸੋਈ ਦਿਨੁ ਤੇਰੇ ਨਿਕਟ ਆਇਆ ਹੈ ਭਾਵ ਯਹਿ ਕਿ ਮਰਨਾ ਤੇਰੇ ਸਿਰ ਪਰ ਖੜਾ ਹੈ॥੪॥੨੨॥੯੨॥

ਸਿਰੀਰਾਗੁ ਮਹਲਾ ੫ ॥

ਇਸ ਸਬਦ ਮੈਂ ਦੇਹ ਅਰ ਜੀਵ ਦੋਨੋਂ ਕੋ ਉਪਦੇਸ਼ ਹੈ॥

ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ ॥

ਹੇ ਦੇਹ ਤੂੰ ਤਬ ਤਕ ਸੁਖੀ ਵਸਤੀ ਹੈਂ ਜਬ ਤਕ (ਸਾਥੀ) ਜੀਵ ਤੇਰੇ ਸਾਥ ਹੈ॥

ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ ॥੧॥

ਜਬ (ਸਾਥੀ) ਜੀਵ ਉਠਕੇ ਚਲਾ ਜਾਵੇਗਾ ਤਬ ਹੇ ਦੇਹ ਤੂੰ ਖਾਕ ਮੇਂ ਰਲ ਜਾਵੇਂਗੀ॥੧॥

ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ ॥

ਧੰਨੁ ਸੁ ਤੇਰਾ ਥਾਨੁ ॥੧॥ ਰਹਾਉ ॥

ਹੇ ਮਨ ਜਿਨ੍ਹੋਂ ਕੋ ਵਾਹਿਗੁਰੂ ਕੇ ਦਰਸਨ ਦੇਖਨੇ ਕਾ ਚਾਉ ਹੋਇਆ ਹੈ ਤਿਨ੍ਹੋਂ ਕੇ ਮਨ ਮੈਂ ਸੰਸਾਰ ਸੇ ਬੈਰਾਗੁ ਹੋਇਆ ਹੈ ਤਬ ਵੈਰਾਗਵਾਨ ਐਸੇ ਉਸਤਤੀ ਕਰਤੇ ਹੈਂ ਜੋ ਤੇਰਾ ਥਾਨੁ ਸਤਸੰਗੁ ਵਾ ਬੈਕੁੰਠੁ ਸੋ ਧੰਨ ਹੈ॥੧॥

ਜਿਚਰੁ ਵਸਿਆ ਕੰਤੁ ਘਰਿ ਜੀਉ ਜੀਉ ਸਭਿ ਕਹਾਤਿ ॥

ਜਬ ਤਕ (ਕੰਤ) ਜੀਵ (ਘਰਿ) ਰਿਦੇ ਮੈਂ ਵਸਿਆ ਹੂਆ ਹੈ ਤਬ ਤਕ ਆਈਏ ਜੀ ਆਈਏ ਜੀ ਸਭ ਕਹਤੇ ਹੈਂ॥

ਜਾ ਉਠੀ ਚਲਸੀ ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ ॥੨॥

ਜਬ (ਕੰਤੜਾ) ਪਤੀ ਜੀਵ ਉਠ ਕੇ ਚਲਾ ਜਾਵੇਗਾ ਤਬ ਤੇਰੀ ਕੋਈ ਬਾਤ ਨਹੀਂ ਪੂਛੇਗਾ॥੨॥

ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ ॥

ਤਾਂਤੇ ਹੇ ਜੀਵ ਰੂਪੁ ਇਸਤ੍ਰੀ (ਪੇਈਅੜੈ) ਇਸ ਲੋਕ ਮੈ ਤੂੰ (ਸਹੁ) ਪਤੀ ਕਾ ਸੇਵਨ ਕਰੁ ਕਿਉਂਕਿ (ਸਾਹੁਰੜੈ) ਪਰਲੋਕ ਮੈਂ ਸੁਖੀ ਵਸੇਂਗੀ॥

ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ ॥੩॥

ਔਰ ਗੁਰੋਂ ਕੇ ਸਾਥ ਮਿਲ ਕਰ (ਚਜੁ) ਸ੍ਰੇਸਟ ਕਰਮ ਸਿਖੁ (ਤੁਧੁ) ਤੇਰੇ ਕੋ ਕਬੀ ਦੁਖੁ ਨਹੀਂ ਲਗੇਗਾ॥੩॥

ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ ॥

ਸਰਬ ਜੀਵੋਂ ਨੇ (ਸਾਹੁਰੈ) ਪਰਲੋਕ ਮੈਂ (ਵੰਞਣਾ) ਜਾਣਾ ਹੈ ਔਰ ਸਰਬ ਕੋ ਕਾਲ ਮੁਕਲਾਵਣ ਵਾਲਾ ਹੈ॥

ਪੰਨਾ ੫੧

ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ ॥੪॥੨੩॥੯੩॥

ਸ੍ਰੀ ਗੁਰੂ ਜੀ ਕਹਤੇ ਹੈਂ (ਸੁਹਾਗਣੀ) ਸੇ ਗਜਾਨਵਾਨ ਧੰਨ ਹੈ ਜਿਨਕਾ ਪਤੀ ਪਰਮੇਸ੍ਵਰ ਕੇ ਸਾਥ ਪਜਾਰ ਹੈ॥੪॥੨੩॥੯੩॥

ਸਿਰੀਰਾਗੁ ਮਹਲਾ ੫ ਘਰੁ ੬ ॥

ਕਰਣ ਕਾਰਣ ਏਕੁ ਓਹੀ ਜਿਨਿ ਕੀਆ ਆਕਾਰੁ ॥

(ਕਾਰਣ) ਮਾਯਾ ਮਹਿਤਤ੍ਵ ਆਦਿ ਕੇ ਕਰਨੇ ਵਾਲਾ ਏਕ ਓਹੀ ਹੈ ਜਿਸਨੇ ਤੇਰਾ ਸਰੀਰ ਰਚਿਆ ਹੈ॥

ਤਿਸਹਿ ਧਿਆਵਹੁ ਮਨ ਮੇਰੇ ਸਰਬ ਕੋ ਆਧਾਰੁ ॥੧॥

ਤਾਂਤੇ ਹੇ ਮੇਰੇ ਪਿਆਰੇ ਤਿਸ ਵਾਹਿਗੁਰੂ ਕੋ ਧਿਆਵਹੁ ਜਿਸਨੇ ਸਰਬ ਕੋ ਆਸਰਾ ਦੀਆ ਹੈ॥੧॥

ਗੁਰ ਕੇ ਚਰਨ ਮਨ ਮਹਿ ਧਿਆਇ ॥

ਛੋਡਿ ਸਗਲ ਸਿਆਣਪਾ ਸਾਚਿ ਸਬਦਿ ਲਿਵ ਲਾਇ ॥੧॥ ਰਹਾਉ ॥

ਹੇ ਭਾਈ ਗੁਰੋਂ ਕੇ ਚਰਨੋਂ ਕਾ ਮਨ ਮੈਂ ਧਿਆਵਨਾ ਕਰੁ ਔਰ ਸੰਸਾਰ ਕੀ ਚਤਰਾਈਆਂ ਕੋ ਛੋਡ ਕਰਕੇ (ਸਾਚਿ ਸਬਦਿ) ਸਚ ਰੂਪ ਗੁਰੋਂ ਕੇ ਉਪਦੇਸ ਮੈਂ ਬ੍ਰਿਤੀ ਲਗਾਓ॥੧॥

ਦੁਖੁ ਕਲੇਸੁ ਨ ਭਉ ਬਿਆਪੈ ਗੁਰ ਮੰਤ੍ਰੁ ਹਿਰਦੈ ਹੋਇ ॥

ਜਿਨਕੇ ਹਿਰਦੇ ਮੈਂ ਗੁਰੋਂ ਕਾ ਮੰਤ੍ਰ ਹੋਤਾ ਹੈ ਤਿਨ ਕੋਂ (ਦੁਖੁ) ਜਨਮ ਮਰਣ ਕੀ ਪੀੜਾ ਔਰ ਕਲੇਸੁ ਪੰਚ ਪ੍ਰਕਾਰ ਕਾ ਅਵਿਦਿਆ ੧, ਅਸਮਿਤਾ ੨, ਰਾਗ ੩, ਦ੍ਵੈਖ ੪, ਅਭੀਨਿਵੇਸੁ ੫ ਕਿਯਾ ਹਠੁ ਔਰ (ਭਉ) ਡਰ ਜਮ ਕਾ ਨਹੀਂ ਲਾਗਤਾ॥

ਕੋਟਿ ਜਤਨਾ ਕਰਿ ਰਹੇ ਗੁਰ ਬਿਨੁ ਤਰਿਓ ਨ ਕੋਇ ॥੨॥

ਕਿਉਂਕਿ ਕੋਟਾਨ ਕੋਟ ਜਤਨ ਕਰਕੇ ਰਹ ਚੁਕੇ ਹੈਂ ਪਰੰਤੂ ਗੁਰੋਂ ਸੇ ਬਿਨਾ ਸੰਸਾਰ ਸਮੁੰਦ੍ਰ ਸੇ ਕੋਈ ਨਹੀਂ ਤਰਿਆ॥੨॥

ਦੇਖਿ ਦਰਸਨੁ ਮਨੁ ਸਾਧਾਰੈ ਪਾਪ ਸਗਲੇ ਜਾਹਿ ॥

ਗੁਰੋਂ ਕਾ ਦਰਸਨ ਦੇਖ ਕਰ ਮਨ ਸਹਿਤ ਅਧਾਰ ਕੇ ਹੋ ਜਾਤਾ ਹੈ ਭਾਵ ਯਹਿ ਕਿ ਸੰਸੇ ਨਬ੍ਰਿਤ ਹੋ ਜਾਤੇ ਹੈਂ ਔਰ ਪਾਪ ਸਭ ਚਲੇ ਜਾਤੇ ਹੈਂ॥

ਹਉ ਤਿਨ ਕੈ ਬਲਿਹਾਰਣੈ ਜਿ ਗੁਰ ਕੀ ਪੈਰੀ ਪਾਹਿ ॥੩॥

ਤਾਂਤੇ ਮੈਂ ਤਿਨ ਪੁਰਸੋਂ ਕੇ ਬਲਿਹਾਰਣੇ ਜਾਤਾ ਹੂੰ ਜੋ ਗੁਰੋਂ ਕੀ ਚਰਨੀ ਪੜਤੇ ਹੈਂ॥੩॥

ਸਾਧਸੰਗਤਿ ਮਨਿ ਵਸੈ ਸਾਚੁ ਹਰਿ ਕਾ ਨਾਉ ॥

ਪਰੰਤੂ ਸਤਸੰਗਤ ਕਰਨੇ ਸੇ ਸਾਚ ਰੂਪੁ ਹਰੀ ਕਾ ਨਾਮੁ ਮਨ ਮੈਂ ਵਸਤਾ ਹੈ॥

ਸੇ ਵਡਭਾਗੀ ਨਾਨਕਾ ਜਿਨਾ ਮਨਿ ਇਹੁ ਭਾਉ ॥੪॥੨੪॥੯੪॥

ਸ੍ਰੀ ਗੁਰੂ ਜੀ ਕਹਤੇ ਹੈਂ ਸੇ ਪੁਰਸ ਵਡੇ ਭਾਗਾਂ ਵਾਲੇ ਹੈਂ ਜਿਨ੍ਹੋਂ ਕੇ ਮਨ ਮੈਂ ਇਹ ਸਤਸੰਗ ਕਾ ਪ੍ਰੇਮੁ ਹੈ॥੪॥੨੪॥੯੪॥

ਸਿਰੀਰਾਗੁ ਮਹਲਾ ੫ ॥

ਸੰਚਿ ਹਰਿ ਧਨੁ ਪੂਜਿ ਸਤਿਗੁਰੁ ਛੋਡਿ ਸਗਲ ਵਿਕਾਰ ॥

ਤਾਂਤੇ ਹਰੀ ਨਾਮ ਧਨ ਕੋ ਇਕਤ੍ਰ ਕਰੁ ਔਰ ਸਤਿਗੁਰੋਂ ਕੋ ਪੂਜ ਸੰਪੂਰਨ ਕਾਮ ਕ੍ਰੋਧਾਦਿ ਵਿਕਾਰੋਂ ਕੋ ਛੋਡ ਦੇ॥

ਜਿਨਿ ਤੂੰ ਸਾਜਿ ਸਵਾਰਿਆ ਹਰਿ ਸਿਮਰਿ ਹੋਇ ਉਧਾਰੁ ॥੧॥

ਜਿਸ ਪਰਮੇਸ੍ਵਰ ਨੇ ਤੂੰ (ਸਾਜਿ) ਰਚ ਕੇ ਅੰਗ ਪ੍ਰਤਿ ਅੰਗੋਂ ਕਰਕੇ ਸਵਾਰਿਆ ਹੈਂ ਤਿਸ ਹਰੀ ਕੋ ਸਿਮਰਨ ਕਰ ਸੰਸਾਰ ਸੇ (ਉਧਾਰੁ) ਉਧਰਨਾ ਹੋਵੇਗਾ॥

ਜਪਿ ਮਨ ਨਾਮੁ ਏਕੁ ਅਪਾਰੁ ॥

ਪ੍ਰਾਨ ਮਨੁ ਤਨੁ ਜਿਨਹਿ ਦੀਆ ਰਿਦੇ ਕਾ ਆਧਾਰੁ ॥੧॥ ਰਹਾਉ ॥

ਹੇ ਮਨ ਏਕ (ਅਧਾਰੁ) ਪਰਮੇਸ੍ਵਰ ਕਾ ਨਾਮੁ ਜਪੁ ਵਹੁ ਪਰਮੇਸ੍ਵਰ ਕੈਸਾ ਹੈ ਜਿਸਨੇ (ਤਨੁ) ਸਰੀਰ ਪ੍ਰਾਣ ਔਰ (ਮਨੁ) ਅੰਤਸਕਰਣਾਦਿ ਸਭ ਠਾਟੁ ਤੁਝ ਕੋ ਦੀਆ ਹੈ ਔਰ ਰਿਦੇ ਕਾ ਆਸਰਾ ਰੂਪ ਹੈ ਭਾਵ ਯਹਿ ਕਿ ਸਤਾਸਫੁਰਤੀ ਕੇ ਦੇਣੇ ਵਾਲਾ ਹੈ॥੧॥

ਕਾਮਿ ਕ੍ਰੋਧਿ ਅਹੰਕਾਰਿ ਮਾਤੇ ਵਿਆਪਿਆ ਸੰਸਾਰੁ ॥

ਔਰ ਜੋ ਕਾਮ ਕ੍ਰੋਧ ਅਹੰਕਾਰ ਕਰਕੇ ਮਸਤੁ ਹੈਂ ਤਿਨ ਕੋ ਸੰਸਾਰੁ ਵਿਆਪਿਆ ਹੂਆ ਹੈ ਅਰਥਾਤ ਜਨਮਤੇ ਮਰਤੇ ਹੈਂ ਕਦਾਚਿਤ ਐਸੀ ਅਸੰਕਾ ਹੋ ਕਿ ਸੰਸਾਰ ਸੇ ਕੈਸੇ ਬਚੂੰਗਾ ਤਿਸ ਪਰ ਕਹਤੇ ਹੈਂ॥

ਪਉ ਸੰਤ ਸਰਣੀ ਲਾਗੁ ਚਰਣੀ ਮਿਟੈ ਦੂਖੁ ਅੰਧਾਰੁ ॥੨॥

ਹੇ ਭਾਈ ਸੰਤ ਜਨੋਂ ਕੀ ਸਰਣੀ ਪੜ ਕੇ ਤਿਨ ਕੇ ਚਰਣੀ ਲਾਗ ਰਹੁ (ਅੰਧਾਰੁ) ਅਗ੍ਯਾਨ ਅੰਧੇਰੇ ਕਰਕੇ ਜੋ ਜਨਮ ਮਰਣ ਰੂਪੀ ਦੁਖੁ ਹੈ ਸੋ ਮਿਟ ਜਾਵੇਗਾ॥੨॥ ਕਦਾਚਿਤ ਐਸੀ ਅਸੰਕਾ ਹੋ ਕਿ ਸਿਖ ਕੋ ਕੌਨ ਕਰਨੀ ਸ੍ਰੇਸਟ ਹੈ ਜੋ ਕਰੇ ਤਿਸ ਕਾ ਸਮਾਧਾਨੁ॥

ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ ॥

ਸਤੁ ਸੰਤੋਖੁ ਦਯਾ ਆਦਿ ਸੁਭ ਗੁਣੋਂ ਕਾ ਕਮਾਉਣਾ ਕਰੇ ਏਹੀ ਸ੍ਰੇਸਟ ਕਰਣੀ ਹੈ॥

ਆਪੁ ਛੋਡਿ ਸਭ ਹੋਇ ਰੇਣਾ ਜਿਸੁ ਦੇਇ ਪ੍ਰਭੁ ਨਿਰੰਕਾਰੁ ॥੩॥

ਪੁਨਾ ਹੰਕਾਰ ਕੋ ਛੋਡ ਕਰਕੇ ਸਭ ਕੀ ਚਰਣ ਧੂੜ ਹੋ ਰਹੇ ਪਰੰਤੂ ਐਸੀ ਦੈਵੀ ਸੰਪਤੀ ਤਿਸ ਕੋ ਮਿਲਤੀ ਹੈ ਜਿਸਕੋ ਪ੍ਰਭੁ ਨਿਰੰਕਾਰ ਦੇਤਾ ਹੈ॥੩॥

ਪ੍ਰਸ਼ਨ: ਸੋ ਪ੍ਰਭੁ ਨਿਰੰਕਾਰ ਕੈਸੇ ਮਿਲੇ?

ਜੋ ਦੀਸੈ ਸੋ ਸਗਲ ਤੂੰਹੈ ਪਸਰਿਆ ਪਾਸਾਰੁ ॥

ਉੱਤਰੁ॥ ਹੇ ਭਾਈ ਜੋ (ਪਸਾਰੁ) ਫੈਲਾਵ ਪ੍ਰਪੰਚ ਪਸਰਿਆ ਹੂਆ ਦੇਖਾਈ ਦੇਤਾ ਹੈ ਸੋ ਸਰਬ ਤੂੰ ਹੀ ਹੈਂ ਭਾਵ ਯਹਿ ਕਿ ਤੂੰ ਅਧਿਸ੍ਠਾਨ ਚੇਤਨ ਰੂਪੁ ਹੈਂ ਪ੍ਰਪੰਚ ਤੇਰੇ ਸਰੂਪ ਮੈਂ ਕਲਪਤ ਰੂਪੁ ਹੈ ਇਸ ਸੰਸਾਰ ਕੀ ਸਤਾ ਤੇਰੇ ਸੇ ਭਿੰਨ ਨਹੀਂ ਐਸੇ ਜਾਣੇ ਕਦਾਚਿਤ ਐਸੀ ਅਸੰਕਾ ਹੋ ਕਿ ਕਿਸੀ ਨੇ ਪ੍ਰਪੰਚ ਕੋ ਬ੍ਰਹਮ ਰੂਪ ਜਾਣਿਆ ਹੈ ਤਿਸ ਕਾ ਸਮਾਧਾਨ॥

ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ ॥੪॥੨੫॥੯੫॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਪੁਰਸੋਂ ਕਾ ਭਰਮੁ ਗੁਰੋਂ ਨੇ ਕਾਟ ਦੀਆ ਹੈ ਤਿਨ੍ਹੋਂ ਨੇ ਵਿਚਾਰ ਦ੍ਵਾਰਾ ਸਭ ਪ੍ਰਪੰਚ ਕੋ ਬ੍ਰਹਮ ਰੂਪ ਦੇਖਾ ਹੈ॥੪॥੨੫॥੯੫॥

ਸਿਰੀਰਾਗੁ ਮਹਲਾ ੫ ॥

ਦੁਕ੍ਰਿਤ ਸੁਕ੍ਰਿਤ ਮੰਧੇ ਸੰਸਾਰੁ ਸਗਲਾਣਾ ॥

ਪਾਪ ਔਰ ਪੁੰਨ ਕੇ ਬੀਚ ਸਾਰਾ ਸੰਸਾਰੁ ਹੈ ਭਾਵ ਯਹਿ ਕਿ ਕੋਈ ਪਾਪੀ ਹੈ ਕੋਈ ਪੁੰਨੀ ਹੈ॥

ਦੁਹਹੂੰ ਤੇ ਰਹਤ ਭਗਤੁ ਹੈ ਕੋਈ ਵਿਰਲਾ ਜਾਣਾ ॥੧॥

ਪਾਪ ਪੁੰਨ ਦੋਨੋਂ ਸੇ ਰਹਤ ਕੋਈ ਵਿਰਲਾ ਭਗਤੁ ਹੀ ਜਾਨਿਆ ਹੈ ਭਾਵ ਯਹਿ ਕਿ ਪਾਪ ਪੁੰਨ ਅੰਤਸਕਰਨ ਕੇ ਧਰਮ ਮਾਨ ਕਰ ਆਪ ਕੋ ਸਾਖੀ ਰੂਪੁ ਦੇਖਣੇ ਵਾਲਾ ਕੋਈ ਵਿਰਲਾ ਹੀ ਭਗਤੁ ਹੈ॥੧॥

ਠਾਕੁਰੁ ਸਰਬੇ ਸਮਾਣਾ ॥

ਕਿਆ ਕਹਉ ਸੁਣਉ ਸੁਆਮੀ ਤੂੰ ਵਡ ਪੁਰਖੁ ਸੁਜਾਣਾ ॥੧॥ ਰਹਾਉ ॥

ਹੇ ਠਾਕੁਰੁ ਤੂੰ ਸਰਬ ਮੈਂ ਸਮਾਇ ਰਹਿਆ ਹੈਂ ਹੇ ਸੁਆਮੀ ਸੁਣ ਤੇਰੇ ਅਗੇ ਮੈਂ ਕਿਆ ਕਹੂੰ ਤੂੰ ਵਡਾ ਚਤ੍ਰ ਪੁਰਸ਼ੁ ਹੈਂ॥

ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ ॥

ਔਰ (ਮਾਨਿ) ਅਪਨੀ ਪਤਿਸ਼ਟਾ ਚਾਹੁਣੀ (ਅਭਿਮਾਨ) ਜਾਤੀ ਆਦਿਕੋਂ ਕਾ ਹੰਕਾਰੁ ਜਿਸਕੇ ਮਨ ਬੀਚ ਹੈ ਵਾ ਮਾਨ ਅਪਮਾਨ ਕੇ ਜੋ ਬੀਚ ਹੈਂ ਸੋ ਸੇਵਕ ਨਾਹੀ। ਭਾਵ ਪਰਮੇਸ੍ਵਰ ਕਾ ਭਗਤ ਨਹੀਂ ਹੈ॥

ਤਤ ਸਮਦਰਸੀ ਸੰਤਹੁ ਕੋਈ ਕੋਟਿ ਮੰਧਾਹੀ ॥੨॥

ਜੋ ਭਗਤ ਸਰਬ ਮੈ ਸਮਾਨ ਦ੍ਰਿਸਟੀ ਦੇਖਤਾ ਹੈ (ਤਤ) ਸੋ ਹੇ ਸੰਤਹੁ ਕੋਈ ਕ੍ਰੋੜਾ ਬੀਚ ਹੈ॥੨॥

ਕਹਨ ਕਹਾਵਨ ਇਹੁ ਕੀਰਤਿ ਕਰਲਾ ॥

ਪਰਮੇਸ੍ਵਰ ਕੀ ਕੀਰਤੀ ਕੋ ਆਪ ਕਹਨਾ ਔਰੋਂ ਸੇ ਕਹਾਵਨਾ ਇਹ ਕਾਮ (ਕਰਲਾ) ਕਰੜਾ ਹੈ ਬਜਾਕਰਣ ਕੀ ਰੀਤੀ ਸੇ ਲਕਾਰ ਕਾ ੜਕਾਰ ਬਨਤਾ ਹੈ ਵਾ ਨਿਸ ਪਾਪ ਹੋ ਕਰ ਪਰਮੇਸਰ ਕੀਆਂ ਕਥਾ ਉਚਾਰਨੇ ਸੇ ਮੁਕਤ ਕੋਈ ਵਿਰਲਾ ਗੁਰਮੁਖਿ ਹੀ ਹੂਆ ਹੈ ਵਾ ਅਪਨੀ ਕੀਰਤਨ ਕਾ ਕਹਨਾ ਔਰ ਕਹਾਵਨਾ ਜੋ ਹੈ ਇਹ ਤੋ ਪੂਜਾਵਨੇ ਕਾ (ਕਰਲਾ) ਰਸਤਾ ਬਨ ਰਹਾ ਹੈ॥

ਕਥਨ ਕਹਨ ਤੇ ਮੁਕਤਾ ਗੁਰਮੁਖਿ ਕੋਈ ਵਿਰਲਾ ॥੩॥

ਇਸ ਅਪਨੀ ਉਸਤਤੀ ਕੀ ਕਥਨੀ ਕੇ ਕਹਨੇ ਸੇ ਕੋਈ ਵਿਰਲਾ ਗੁਰਮੁਖਿ ਮੁਕਤ ਹੋਤਾ ਹੈ ਭਾਵ ਰਹਤ ਹੋਤਾ ਹੈ॥੩॥

ਗਤਿ ਅਵਿਗਤਿ ਕਛੁ ਨਦਰਿ ਨ ਆਇਆ ॥

ਸੰਤਨ ਕੀ ਰੇਣੁ ਨਾਨਕ ਦਾਨੁ ਪਾਇਆ ॥੪॥੨੬॥੯੬॥

(ਗਤਿ ਅਵਗਿਤਿ) ਜਾਣਾ ਆਉਣਾ ਵਾ ਮੋਖ ਬੰਧ ਤਿਸ ਵਿਖੇ ਕੁਛ ਭੀ ਨਹੀਂ ਦੇਖਿਆ ਜਦ ਸੰਤਾਂ ਦੀ ਚਰਣ ਧੂਰੀ ਹੋ ਕਰਕੇ ਤਿਨ ਕੇ ਦਾਨ ਦੀਏ ਹੁਏ ਨੂੰ ਪਾਇਆ ਭਾਵ ਪਰਮੇਸਰ ਕੋ ਜਾਨਿਆ ਹੈ॥੪॥੨੬॥੯੬॥

ਸਿਰੀਰਾਗੁ ਮਹਲਾ ੫ ਘਰੁ ੭ ॥

ਸ੍ਰੀ ਗੁਰੂ ਜੀ ਹਰਿ ਮੰਦਰ ਜੀ ਕੇ ਪ੍ਰਾਰੰਭ ਕਰਨ ਸਮੇਂ ਨਿਰਬਿਘਨ ਸਮਾਪਤੀ ਅਰਥ ਪਰਮੇਸ੍ਵਰ ਪਾਸ ਪ੍ਰਾਰਥਨਾ ਔਰ ਸੰਤੋਂ ਕੋ ਭਗਤਿ ਕਾ ਉਪਦੇਸ਼ ਰੂਪ ਸਬਦ ਉਚਾਰਨ ਕਰਤੇ ਹੈਂ॥

ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ ॥

ਹੇ ਪਜਾਰੇ ਮੈਂ ਤੇਰੇ ਭਰੋਸੇ ਕਰਕੇ (ਲਾਡੁ) ਪਜਾਰ (ਲਡਾਇਆ) ਕਰਿਆ ਹੈ ਭਾਵ ਜੋ ਹਰੀ ਮੰਦਰ ਕਾ ਪ੍ਰਾਰੰਭੁ ਕੀਆ ਹੈ ਵਾ ਭਗਤੀ ਕਾ ਪ੍ਰਾਰੰਭ ਕੀਆ ਹੈ॥

ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ ॥੧॥

ਜੇਕਰ ਹਮ ਬਾਲਕ ਸੰਸਾਰ ਕੇ ਪਦਾਰਥੋਂ ਮੈ ਭਰਮ ਕਰਕੇ ਤੇਰੇ ਸਰੂਪ ਸੇ (ਭੂਲਹਿ) ਭੂਲ ਜਾਵੇਂ ਔਰ ਤੇਰੇ ਸਿਮਰਨ ਤੇ (ਚੂਕਹਿ) ਰਹਤ ਹੋ ਜਾਵੈ ਤੌ ਭੀ ਹਰੀ ਤੂੰ ਮਾਤਾ ਪਿਤਾ ਵਤ ਬਖਸ਼ਨੇ ਵਾਲਾ ਹੈਂ॥

ਸੁਹੇਲਾ ਕਹਨੁ ਕਹਾਵਨੁ ॥

ਤੇਰਾ ਬਿਖਮੁ ਭਾਵਨੁ ॥੧॥ ਰਹਾਉ ॥

ਹੇ ਭਗਵਨ ਸ਼ਾਸਤ੍ਰਾਂ ਦ੍ਵਾਰੇ ਤੇਰੇ ਜਸ ਕਾ ਕਹਨਾ ਅਰ ਔਰੋਂ ਸੇ ਕਹਾਵਨਾ ਸੁਖਾਲਾ ਹੈ ਪਰੰਤੂ ਤੇਰਾ ਭਾਣਾ ਮੰਨਣਾ (ਬਿਖਮੁ) ਕਠਨ ਹੈ॥੧॥

ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ ਆਪਾ ॥

ਮੈਂ (ਮਾਣੁ) ਆਦਰੁ ਔਰ (ਤਾਣੁ) ਬਲੁ ਤੇਰਾ ਹੀ ਧਾਰਨ ਕਰਤਾ ਹੂੰ ਕਿਉਂਕਿ ਮੈਂ ਹੇ ਸ੍ਵਾਮੀ ਤੇਰੇ ਕੋ ਆਪਣਾ ਜਾਣਤਾ ਹੂੰ॥ ਯਥਾ॥ ਆਪਨੇ ਪੈ ਮਾਨੁ ਆਪਨੇ ਪੈ ਤਾਨਾ ਅਪਨੇ ਹੀ ਪੈ ਅਰਥਾ। ਅਪਨੇ ਪੈ ਦੂਖ ਅਪਨੇ ਪੈ ਸੁਖਾ ਅਪਨੇ ਹੀ ਪੈ ਬਿਰਥਾ॥ ਜਾਹੁ ਕਾਹੂ ਆਪਨੋ ਹੀ ਚਿਤ ਆਵੈ॥

ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ ॥੨॥

ਹੇ ਪਿਤਾ ਤੂੰ ਸਭ ਵਿਖੇ ਬਿਆਪਕੁ ਹੈਂ ਔਰ ਸਰਬ ਤੇ ਅਸੰਗ ਹੈਂ ਔਰ (ਬੇਮੁਹਤਾਜ) ਕਿਸੀ ਕੇ ਅਧੀਨ ਨਹੀਂ ਭਾਵ ਯਹਿ ਕਿ ਸੁਤੰਤ੍ਰ ਹੈਂ॥੨॥

ਪਿਤਾ ਹਉ ਜਾਨਉ ਨਾਹੀ ਤੇਰੀ ਕਵਨ ਜੁਗਤਾ ॥

ਹੇ ਪ੍ਰਮੇਸ੍ਵਰ ਮੈਂ ਜੀਵ ਨਹੀਂ ਜਾਨ ਸਕਤਾ ਤੇਰੀ ਪ੍ਰਾਪਤੀ ਮੈਂ ਕੌਣ ਸੀ ਜੁਗਤ ਪ੍ਰਧਾਨ ਹੈ॥

ਪੰਨਾ ੫੨

ਬੰਧਨ ਮੁਕਤੁ ਸੰਤਹੁ ਮੇਰੀ ਰਾਖੈ ਮਮਤਾ ॥੩॥

ਹੇ ਮਹਾਰਾਜ ਤੂੰ ਅਵਿਦਕ ਬੰਧਨਤਾ ਸੇ ਰਹਤ ਹੈਂ ਮੇਰੀ ਸੰਤ ਜਨੋ ਕੇ ਸਮ ਮਮਤਾ ਰਾਖਤਾ ਹੈਂ ਭਾਵ ਯਹ ਕਿ ਪ੍ਰਹਲਾਦ ਆਦਿਕੋਂ ਵਤ ਮੇਰੇ ਕੋ ਅਪਨਾ ਜਾਨਤਾ ਹੈਂ ਵਾ ਬੰਧਨਾ ਸੇ ਮੁਕਤ ਜੋ ਸੰਤ ਹੈਂ ਕਿਰਪਾ ਕਰਕੇ ਮੇਰੀ ਤਿਨ ਮੈਂ ਮਮਤਾ ਰਾਖਤਾ ਹੈ ਵਾ ਹੰਤਾ ਮਮਤਾ ਤੇ ਮੇਰੀ ਰਖਿਆ ਕਰਤਾ ਹੈਂ॥੩॥

ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ ॥

ਹੇ ਠਾਕੁਰ ਜਬ ਆਪ ਮੇਰੇ ਪਰ ਕ੍ਰਿਪਾਲ ਹੂਏ ਤਬ ਹਮ (ਆਵਣ) ਜਨਮ (ਜਾਣਾ) ਮਰਨ ਸੇ ਰਹਤ ਹੂਏ ਹੈਂ॥

ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ ॥੪॥੨੭॥੯੭॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪਾਰਬ੍ਰਹਮ ਗੁਰੋਂ ਕੋ ਮਿਲ ਕਰ ਮੈਂ ਤੇਰੇ ਕੋ ਬਿਆਪਕ ਰੂਪ ਕਰਕੇ ਪਛਾਣਿਆ ਹੈ॥੪॥੨੭॥੯੭॥

ਸਿਰੀਰਾਗੁ ਮਹਲਾ ੫ ਘਰੁ ੧ ॥

ਸੰਤ ਜਨਾ ਮਿਲਿ ਭਾਈਆ ਕਟਿਅੜਾ ਜਮਕਾਲੁ ॥

ਬੇਨਤੀ॥ ਸੰਤ ਜਨਾ ਭਾਈਓਂ ਕੇ ਸਾਥ ਮਿਲ ਕਰਕੇ (ਜਮ) ਜਨਮ (ਕਾਲੁ) ਮਰਨੁ ਕਾਟ ਦੀਆ ਹੈ ਵਾ ਕਾਲ ਕੋ (ਜਮ) ਮੂਲ ਤੇ ਹੀ ਨਾਸ ਕਰ ਦੀਆ ਹੈ। ਭਾਵ ਯਹਿ ਕਿ ਜਨਮ ਮਰਨ ਸੇ ਰਹਤ ਹੂਆ ਹੂੰ॥

ਸਚਾ ਸਾਹਿਬੁ ਮਨਿ ਵੁਠਾ ਹੋਆ ਖਸਮੁ ਦਇਆਲੁ ॥

ਜਬ ਸਚਾ ਸਾਹਿਬੁ ਮਨ ਮੈ (ਵੁਠਾ) ਵਸਿਆ ਹੈ ਤਬ ਵਹੁ (ਖਸਮੁ) ਮਾਲਕ ਪਰਮੇਸ੍ਵਰ ਦਿਆਲ ਹੂਆ ਹੈ॥

ਪੂਰਾ ਸਤਿਗੁਰੁ ਭੇਟਿਆ ਬਿਨਸਿਆ ਸਭੁ ਜੰਜਾਲੁ ॥੧॥

ਪਰੰਤੂ ਜਿਨੑੋਂ ਕੋ ਹੇ ਪੂਰਨ ਸਤਿਗੁਰੁ ਆਪ (ਭੇਟਿਆ) ਮਿਲਾ ਹੈ ਤਬ ਤਿਨੑੋਂ ਕਾ ਸਰਬ (ਜੰਜਾਲੁ) ਬੰਧਨੁ (ਬਿਨਸਿਆ) ਨਿਵਰਤ ਹੂਆ ਹੈ॥੧॥

ਮੇਰੇ ਸਤਿਗੁਰਾ ਹਉ ਤੁਧੁ ਵਿਟਹੁ ਕੁਰਬਾਣੁ ॥

ਤੇਰੇ ਦਰਸਨ ਕਉ ਬਲਿਹਾਰਣੈ ਤੁਸਿ ਦਿਤਾ ਅੰਮ੍ਰਿਤ ਨਾਮੁ ॥੧॥ ਰਹਾਉ ॥

ਹੇ ਮੇਰੇ ਸਤਿਗੁਰੁ ਮੈਂ ਤੇਰੇ ਉਪਰ ਸੇ ਕੁਰਬਾਨ ਜਾਤਾ ਹੂੰ ਤੇਰੇ ਦਰਸਨ ਕੋ ਬਲਿਹਾਰਣੇ ਜਾਤਾ ਹੂੰ ਕਿਉਂਕਿ ਤੈਨੇ ਪ੍ਰਸਿੰਨ ਹੋ ਕਰ ਅੰਮ੍ਰਿਤ ਰੂਪੁ ਨਾਮੁ ਦੀਆ ਹੈ॥੧॥

ਜਿਨ ਤੂੰ ਸੇਵਿਆ ਭਾਉ ਕਰਿ ਸੇਈ ਪੁਰਖ ਸੁਜਾਨ ॥

ਜਿਨ ਪੁਰਸੋਂ ਨੇ ਤੇਰੇ ਕੋ ਪ੍ਰੇਮ ਕਰਕੇ ਸੇਵਨ ਕੀਆ ਹੈ ਸੋਈ ਚਤਰ ਹੈਂ॥

ਤਿਨਾ ਪਿਛੈ ਛੁਟੀਐ ਜਿਨ ਅੰਦਰਿ ਨਾਮੁ ਨਿਧਾਨੁ ॥

ਜਿਨਕੇ ਰਿਦੇ ਮੇਂ ਨਾਮ ਰੂਪੀ (ਨਿਧਾਨੁ) ਖਜਾਨਾ ਹੈ ਤਿਨ ਪੁਰਸੋਂ ਕੇ (ਪਿਛੈ) ਸਰਣ ਲੈਣੇ ਕਰ ਸੰਸਾਰ ਬੰਧਨਾ ਸੇ ਛੁਟੀਤਾ ਹੈ॥

ਗੁਰ ਜੇਵਡੁ ਦਾਤਾ ਕੋ ਨਹੀ ਜਿਨਿ ਦਿਤਾ ਆਤਮ ਦਾਨੁ ॥੨॥

ਗੁਰੂ ਜੈਸਾ ਵੱਡਾ ਦਾਤਾ ਕੋਈ ਨਹੀਂ ਜਿਸਨੇ ਆਤਮ ਦਾਨੁ ਦੀਆ ਹੈ ਭਾਵ ਯਹਿ ਕਿ ਜਗਜਾਸੂਆਂ ਕੋ ਸਰੂਪ ਕੀ ਗਜਾਤ ਕਰਵਾ ਦਈ ਹੈ॥੨॥

ਆਏ ਸੇ ਪਰਵਾਣੁ ਹਹਿ ਜਿਨ ਗੁਰੁ ਮਿਲਿਆ ਸੁਭਾਇ ॥

ਜਿਨ੍ਹੋਂ ਕੋ ਗੁਰੂ ਸੁਖ ਸਰੂਪ ਪ੍ਰੇਮ ਸੇ ਮਿਲਿਆ ਹੈ ਸੋਈ ਪੁਰਸ ਸੰਸਾਰ ਮੈਂ ਆਏ ਪ੍ਰਵਾਣੁ ਹੈਂ॥

ਸਚੇ ਸੇਤੀ ਰਤਿਆ ਦਰਗਹ ਬੈਸਣੁ ਜਾਇ ॥

ਜੋ ਸਚੇ ਵਾਹਿਗੁਰੂ ਸੇ (ਰਤਿਆ) ਰੰਗਤ ਹੂਏ ਹੈਂ ਤਿਨ ਕੋ ਸਤਕਾਰ ਪੂਰਬਕ ਦਰਗਾਹ ਮੈਂ ਬੈਠਨੇ ਕੋ ਜਗਾ ਮਿਲਤੀ ਹੈ॥

ਕਰਤੇ ਹਥਿ ਵਡਿਆਈਆ ਪੂਰਬਿ ਲਿਖਿਆ ਪਾਇ ॥੩॥

ਏਹ ਸਭ ਵਡਿਆਈਆਂ (ਕਰਤੇ) ਪਰਮੇਸ੍ਵਰ ਕੇ ਹਾਥ ਮੈ ਹੈਂ ਪਰੰਤੂ ਪੂਰਬਲਾ ਲਿਖਿਆ ਹੋਵੇ ਤਾਂ ਪ੍ਰਾਪਤਿ ਹੋਤੀਆਂ ਹੈਂ॥੩॥

ਸਚੁ ਕਰਤਾ ਸਚੁ ਕਰਣਹਾਰੁ ਸਚੁ ਸਾਹਿਬੁ ਸਚੁ ਟੇਕ ॥

ਪੀਛੇ ਭੀ (ਸਚੁ) ਪਰਮੇਸ੍ਵਰ ਕਰਤਾ ਥਾ ਔਰ ਸੋਈ ਸਚੁ ਰੂਪੁ ਅਬ ਸ੍ਰਿਸਟੀ ਕੇ ਕਰਨੇ ਹਾਰਾ ਹੈ ਸੋਈ ਸਚਾ ਸਾਹਿਬੁ ਭਵਿਖਤ ਮੈਂ ਕਰੇਗਾ ਔਰ ਤਿਸ ਕਾ ਸਚਾ ਹੀ (ਟੇਕ) ਆਸਰਾ ਹੈ॥

ਸਚੋ ਸਚੁ ਵਖਾਣੀਐ ਸਚੋ ਬੁਧਿ ਬਿਬੇਕ ॥

ਜੋ ਸਰਬ ਕਾਲ ਮੈ ਸਚੁ ਰੂਪ ਹੈ ਤਿਸ ਕੀ ਜਬ ਉਸਤਤੀ ਕਰੀਏ ਤਬ ਬੁਧੀ ਵਿਖੇ ਸਚਾ (ਬਿਬੇਕ) ਆਤਮ ਵੀਚਾਰ ਪ੍ਰਾਪਤ ਹੋਤਾ ਹੈ॥

ਸਰਬ ਨਿਰੰਤਰਿ ਰਵਿ ਰਹਿਆ ਜਪਿ ਨਾਨਕ ਜੀਵੈ ਏਕ ॥੪॥੨੮॥੯੮॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਸਰਬ ਬਨ ਤ੍ਰਿਨ ਮੈ ਅੰਤਰੇ ਸੇ ਰਹਿਤ ਹੋ ਕਰ ਰਮਿਆ ਹੂਆ ਹੈ ਯਥਾ (ਬਨ ਤ੍ਰਿਨ ਪਰਬਤ ਹੈ ਪਾਰਬ੍ਰਹਮੁ) ਤਿਸ ਏਕ ਕੋ ਜਪ ਕਰ ਜੀਵਤਾ ਹੂੰ॥੪॥੨੮॥੯੮॥

ਸਿਰੀਰਾਗੁ ਮਹਲਾ ੫ ॥

ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥

ਹੇ ਭਾਈ ਗੁਰੋਂ ਕੋ ਪਰਮੇਸ੍ਵਰ ਜਾਣ ਕਰ ਔਰ ਮਨ ਤਨ ਕਾ ਪਿਆਰ ਲਗਾਇ ਕਰ ਪੂਜੀਐ॥

ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥

ਕਿਉਂਕਿ ਸਤਿਗੁਰ ਜੀਵ ਕਾ ਦਾਤਾ ਹੈ ਭਾਵ ਏਹ ਕਿ ਜੀਵ ਕੋ ਚੌਰਾਸੀ ਸੇ ਛੁਡਾਵਣੇ ਵਾਲਾ ਹੈ ਔਰ ਸਭ ਕਿਸੀ ਕੋ ਆਸਰਾ ਦੇਤਾ ਹੈ॥

ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥

ਤਾਂਤੇ ਸਤਿਗੁਰੋਂ ਕੇ ਬਚਨ ਜੋ (ਕਮਾਵਣੇ) ਧਾਰਨੇ ਹੈਂ ਏਹੀ ਸਚਾ ਵੀਚਾਰ ਹੈ॥

ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ ॥੧॥

ਸੰਤੋਂ ਕੀ ਸੰਗਤ ਮੈ (ਰਤਿਆਂ) ਰੰਗਿਆਂ ਸੇ ਬਿਨਾ ਜੋ ਮਾਇਆ ਮੈ ਮੋਹੁ ਕਰਨਾ ਹੈ ਸੋ ਸਬ (ਛਾਰੁ) ਭਸਮ ਰੂਪ ਹੈ॥੧॥

ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ ॥

ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ ਘਾਲ ॥੧॥ ਰਹਾਉ ॥

ਹੇ ਮੇਰੇ ਪਿਆਰੇ ਹਰਿ ਹਰਿ ਨਾਮ ਕੋ ਯਾਦ ਕਰ ਪਰੰਤੂ ਜਬ ਸੰਤੋਂ ਕੀ ਸੰਗਤ ਕਰਨੇ ਕਰ ਹਰੀ ਕਾ ਨਾਮ ਮਨ ਮੈ ਵਸੇ ਤਬ ਤੇਰੀ ਕਰਣੀ ਪੂਰੀ ਹੋਵੇ ਭਾਵ ਏਹ ਕਿ ਫੇਰ ਕੁਛ ਕਰਤਬ ਕਰਨਾ ਨਹੀਂ ਰਹਤਾ॥੧॥

ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥

ਗੁਰ (ਸਮਰਥੁ) ਸਰਬ ਸ਼ਕਤੀਵਾਨ ਹੈ ਔਰ ਗੁਰੂ ਪਰਮੇਸਰ ਰੂਪ ਹੋਣੇ ਕਰ (ਅਪਾਰ) ਪਾਰਾਵਾਰ ਸੇ ਰਹਤ ਹੈ ਪਰੰਤੂ ਵੱਡੇ ਭਾਗਾਂ ਵਾਲਿਓਂ ਕੋ ਦਰਸ਼ਨ ਹੋਤਾ ਹੈ॥

ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ ॥

ਪੁਨਾ ਗੁਰੋਂ ਕਾ ਸ੍ਵਰੂਪ (ਅਗੋਚਰ) ਇੰਦ੍ਰੀਓਂ ਸੇ ਪਰੇ ਹੈ ਔਰ (ਨਿਰਮਲਾ) ਮਾਯਾ ਅਵਿਦਿਯਾ ਮਲ ਸੇ ਰਹਤ ਹੈ ਭਾਵ ਏਹ ਗੁਰੋਂ ਕਾ ਸਰੂਪ ਸੁਧ ਹੈ ਗੁਰੋਂ ਜੈਸਾ ਵੱਡਾ ਔਰ ਕੋਈ ਨਹੀਂ ਹੈ॥

ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ ॥

ਪੀਛੇ ਭੀ ਗੁਰੂ ਕਰਤਾ ਥੇ ਅਬ ਭੀ ਗੁਰੂ ਕਰਣਹਾਰ ਹੈ ਗੁਰੂ ਜੋ ਮੁਖਯ ਰੂਪ ਹੈ ਤਿਨਕੀ ਸਚੀ ਸੋਭਾ ਹੈ॥

ਗੁਰ ਤੇ ਬਾਹਰਿ ਕਿਛੁ ਨਹੀ ਗੁਰੁ ਕੀਤਾ ਲੋੜੇ ਸੁ ਹੋਇ ॥੨॥

ਕੋਈ ਵਸਤ ਗੁਰੋਂ ਸੇ ਬਾਹਰ ਨਹੀਂ ਹੈ ਜੋ ਗੁਰੂ ਕੀਆ ਚਾਹੇ ਸੋ ਹੋਤਾ ਹੈ॥੨॥

ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ ॥

ਪੁਨਾ ਗੁਰੂ ਤੀਰਥ ਵਤ ਪਵਿਤ੍ਰ ਕਰਨੇ ਵਾਲੇ ਹੈਂ ਔਰ ਕਲਪ ਬ੍ਰਿਛ ਰੂਪ ਮਨੋਂ ਕਾਮਨਾ ਕੇ ਦੇਨੇ ਵਾਲੇ ਹੈਂ ਔਰ ਗੁਰੂ ਮੋਖਾਦਿ ਸਰਬ (ਮਨਸਾ) ਇਛਾ ਕੇ ਪੂਰਨ ਕਰਨ ਵਾਲੇ ਹੈਂ॥

ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥

ਗੁਰੂ ਜੋ ਸਰਬ ਪਦਾਰਥੋਂ ਕੇ ਦਾਤਾ ਹੈਂ ਜੋ ਹਰੀ ਕਾ ਨਾਮ ਦੇਵੇਂ ਤੌ ਜੀਵ ਸਭ ਸੰਸਾਰ ਕੇ ਬੰਧਨਾਂ ਸੇ (ਉਧਰੇ) ਨਿਕਸੇ॥

ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ ॥

ਗੁਰੂ ਸਮਰਥ ਹੈਂ ਗੁਰੂ ਨਿਰੰਕਾਰ ਰੂਪੁ ਹੈ ਔਰ ਗੁਰੂ ਬ੍ਰਹਮਾਦਿਕੋਂ ਸੇ ਊਚੇ ਹੈਂ ਔਰ (ਅਗਮ) ਮਨ ਬਾਣੀ ਤਿਸ ਗੁਰੂ ਸਰੂਪ ਮੈਂ ਪ੍ਰਾਪਤਿ ਨਹੀਂ ਹੋਤੀ ਔਰ (ਅਪਾਰੁ) ਪਾਰ ਉਰਾਰ ਸੇ ਰਹਿਤ ਹੈਂ॥

ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ ॥੩॥

ਯਾਂਤੇ ਗੁਰੋਂ ਕੀ ਉਪਮਾ (ਅਗਮ) ਮਨ ਬਾਣੀ ਕਾ ਅਵਿਸੇ ਹੈ ਕਥਨ ਵਾਲਾ ਕਿਆ ਕਥਨ ਕਰੇ॥੩॥

ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ ॥

ਹੇ (ਮਨਿ) ਪਯਾਰੇ ਜਿਤਨੇ ਫਲ (ਬਾਛੀਅਹਿ) ਚਾਹੀਏ (ਤਿਤੜੇ) ਉਤਨੇ ਹੀ ਗੁਰੋਂ ਕੇ ਪਾਸ ਹੈਂ ਭਾਵ ਯਹਿ ਕਿ ਮਨ ਬਾਂਛਤ ਕੇ ਦੇਣੇ ਵਾਲੇ ਹੈਂ॥

ਪੂਰਬ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ ॥

ਪਰੰਤੂ ਪੂਰਬ ਜਨਮ ਕੇ ਪੁੰਨ ਲੇਖ ਲਿਖੇ ਕੇ ਅਨੁਸਾਰ ਗੁਰੂ ਵਾ ਫਲ ਪਾਵਣੇ ਹੋਤੇ ਹੈਂ ਜੇਕਰ ਸ੍ਰਧਾ ਰੂਪੀ (ਰਾਸਿ) ਪੂੰਜੀ ਹੋਵੇ ਤੋ ਸਚਾ ਨਾਮ ਭੀ ਗੁਰੂ ਹੀ ਦੇਤੇ ਹੈਂ ਵਾ ਸਚ ਨਾਮ ਕੀ ਪੂੰਜੀ ਭੀ ਗੁਰੂ ਹੀ ਦੇਤੇ ਹੈਂ॥

ਸਤਿਗੁਰ ਸਰਣੀ ਆਇਆਂ ਬਾਹੁੜਿ ਨਹੀ ਬਿਨਾਸੁ ॥

ਸਤਿਗੁਰੋਂ ਕੀ ਸਰਣੀ ਆਇਆਂ ਹੋਇਆਂ (ਬਾਹੁੜਿ) ਫੇਰ (ਬਿਨਾਸੁ) ਜਨਮੁ ਮਰਨੁ ਨਹੀਂ ਹੋਤਾ॥

ਹਰਿ ਨਾਨਕ ਕਦੇ ਨ ਵਿਸਰਉ ਏਹੁ ਜੀਉ ਪਿੰਡੁ ਤੇਰਾ ਸਾਸੁ ॥੪॥੨੯॥੯੯॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਐਸੇ ਪ੍ਰਾਰਥਨਾ ਕਰੋ ਹੇ ਹਰੀ ਆਪ ਕਾ ਨਾਮ ਮੇਰੇ ਕੋ ਕਬੀ ਵੀਸਰੇ ਏਹੁ ਜੀਉ ਪਿੰਡੁ ਸਾਸੁ ਸਭ ਤੇਰਾ ਹੀ ਦੀਆ ਹੂਆ ਹੈ॥੪॥੨੯॥੯੯॥

ਸਿਰੀਰਾਗੁ ਮਹਲਾ ੫ ॥

ਸੰਤ ਜਨਹੁ ਸੁਣਿ ਭਾਈਹੋ ਛੂਟਨੁ ਸਾਚੈ ਨਾਇ ॥

ਉਪਦੇਸੁ॥ ਹੇ ਭਾਈ ਸੰਤ ਜਨੋਂ ਸ੍ਰਵਣ ਕਰੋ ਸੰਸਾਰ ਬੰਧਨਾ ਸੇ ਛੂਟਨਾ ਸਾਚੇ ਨਾਮ ਕਰ ਹੋਤਾ ਹੈ॥

ਗੁਰ ਕੇ ਚਰਣ ਸਰੇਵਣੇ ਤੀਰਥ ਹਰਿ ਕਾ ਨਾਉ ॥

ਜਬ ਗੁਰੋਂ ਕੇ ਚਰਣ ਸੇਵਨੇ ਕਰੀਏ ਤਬ ਤੀਰਥ ਰੂਪੁ ਪਵਿਤ੍ਰ ਹਰੀ ਨਾਮ ਪ੍ਰਾਪਤਿ ਹੋਤਾ ਹੈ॥

ਆਗੈ ਦਰਗਹਿ ਮੰਨੀਅਹਿ ਮਿਲੈ ਨਿਥਾਵੇ ਥਾਉ ॥੧॥

ਔਰ (ਆਗੈ ਦਰਗਹਿ) ਵਾਹਿਗੁਰੂ ਕੇ ਦਰਬਾਰ ਮੈਂ ਨਾਮ ਕਰਕੇ (ਮੰਨੀਅਹਿ) ਮਾਨੀਕ ਹੋਤਾ ਹੈ ਔਰ ਨਾਮ ਕਰਕੇ ਹੀ (ਨਿਥਾਵੇ) ਸ੍ਵੈ ਸਰੂਪ ਸੇ ਭੂਲੇ ਹੁਏ ਕੋ (ਥਾਉ) ਸਰੂਪ ਕੀ ਪ੍ਰਾਪਤੀ ਹੋਤੀ ਹੈ॥

ਪੰਨਾ ੫੩

ਭਾਈ ਰੇ ਸਾਚੀ ਸਤਿਗੁਰ ਸੇਵ ॥

ਸਤਿਗੁਰ ਤੁਠੈ ਪਾਈਐ ਪੂਰਨ ਅਲਖ ਅਭੇਵ ॥੧॥ ਰਹਾਉ ॥

ਹੇ ਭਾਈ ਸਤਿਗੁਰੋਂ ਕੀ ਸੇਵਾ ਸਚੀ ਹੈ ਕਿਉਂਕਿ ਸਤਿਗੁਰੋਂ ਕੇ (ਤੁਠੈ) ਪ੍ਰਸਿੰਨ ਹੋਣੇ ਸੇ ਪੂਰਨ ਅਲਖ ਅਭੇਵ ਰੂਪੁ ਪਰਮਾਤਮਾ ਕੋ ਪਾਈਤਾ ਹੈ॥੧॥

ਸਤਿਗੁਰ ਵਿਟਹੁ ਵਾਰਿਆ ਜਿਨਿ ਦਿਤਾ ਸਚੁ ਨਾਉ ॥

ਤਿਨ ਸਤਿਗੁਰੋਂ ਕੇ ਊਪਰ ਸੇ ਵਾਰਨੇ ਜਾਤਾ ਹੂੰ ਜਿਨ੍ਹੋਂ ਨੇ ਸਚਾ ਨਾਮੁ ਦੀਆ ਹੈ॥

ਅਨਦਿਨੁ ਸਚੁ ਸਲਾਹਣਾ ਸਚੇ ਕੇ ਗੁਣ ਗਾਉ ॥

ਹੇ ਭਾਈ ਰਾਤ ਦਿਨ (ਸਚੁ) ਪਰਮੇਸ੍ਵਰ ਕੋ ਸਲਾਹਣਾ ਕਰੀਏ ਔਰ ਰਾਗੋਂ ਕੇ ਬੀਚ ਪਾਕਰ ਸਚੇ ਕੇ ਹੀ ਗੁਣੋਂ ਕੋ ਗਾਇਨ ਕਰੀਏ॥

ਸਚੁ ਖਾਣਾ ਸਚੁ ਪੈਨਣਾ ਸਚੇ ਸਚਾ ਨਾਉ ॥੨॥

ਤਿਨ੍ਹੋਂ ਕਾ ਖਾਣਾ ਭੀ (ਸਚੁ) ਸਫਲ ਔਰ ਬਸਤ੍ਰੋਂ ਕਾ ਪੈਹਨਣਾ ਭੀ ਸਫਲ ਹੈ ਜਿਨੋਂ ਨੇ ਸਚਾ ਨਾਮੁ ਜਪਿਆ ਹੈ ਅਰ ਸੋ ਸਚੇ ਹੈਂ॥੨॥

ਸਾਸਿ ਗਿਰਾਸਿ ਨ ਵਿਸਰੈ ਸਫਲੁ ਮੂਰਤਿ ਗੁਰੁ ਆਪਿ ॥

ਸਾਸ ਜੋ ਪ੍ਰਾਣ ਬਾਹਰ ਆਵਤਾ ਹੈ ਔਰ (ਗਿਰਾਸਿ) ਅੰਦਰ ਕੋ ਜਾਤਾ ਹੈ ਆਪ ਗੁਰੂ ਸਫਲ ਮੂਰਤ ਹੈ ਸੋ ਸਾਸ ਗਰਾਸ ਨ ਭੂਲੇ॥

ਗੁਰ ਜੇਵਡੁ ਅਵਰੁ ਨ ਦਿਸਈ ਆਠ ਪਹਰ ਤਿਸੁ ਜਾਪਿ ॥

ਗੁਰੂ ਜੈਸਾ ਵੱਡਾ ਔਰ ਕੋਈ ਦ੍ਰਿਸਟ ਨਹੀਂ ਆਵਤਾ ਹੈ ਆਠ ਪਹਿਰ ਤਿਸ ਗੁਰੂ ਕੋ ਜਪਨਾ ਕਰੋ।

ਨਦਰਿ ਕਰੇ ਤਾ ਪਾਈਐ ਸਚੁ ਨਾਮੁ ਗੁਣਤਾਸਿ ॥੩॥

ਕਿਉਂਕਿ ਜਬ ਗੁਰੂ ਕ੍ਰਿਪਾ ਦ੍ਰਿਸਟੀ ਕਰੇਂ ਤਬ ਗੁਣੋਂ ਕੋ (ਤਾਸਿ) ਸਮੁੰਦਰ ਪਰਮੇਸ੍ਵਰ ਕਾ ਸਚਾ ਨਾਮੁ ਪਾਈਤਾ ਹੈ॥ ਵਾ ਨਾਮ ਔ ਤਿਸ ਕੇ ਗੁਣ ਪਾਈਤੇ ਹੈਂ॥੩॥

ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥

ਗੁਰੂ ਔਰ ਪਰਮੇਸ੍ਵਰ ਏਕ ਰੂਪ ਹੀ ਹੈਂ ਗੁਰੋਂ ਕਾ ਜਸੁ ਸਭ ਮੈਂ ਸਮਾਇ ਰਹਾ ਹੈ॥

ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ ॥

ਜਿਨ ਪੁਰਸੋਂ ਕੋ ਪੂਰਬ ਪੁੰਨੋਂ ਕਰ ਨਾਮ ਪ੍ਰਾਪਤਿ ਹੋਨਾ ਲਿਖਾ ਹੈ ਸੋਈ ਨਾਮ ਕੋ ਧਿਆਉਤੇ ਹੈਂ॥

ਨਾਨਕ ਗੁਰ ਸਰਣਾਗਤੀ ਮਰੈ ਨ ਆਵੈ ਜਾਇ ॥੪॥੩੦॥੧੦੦॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਪੁਰਸ਼ ਗੁਰੋਂ ਕੀ ਸਰਣ ਮੈਂ ਪ੍ਰਾਪਤਿ ਭਏ ਹੈਂ ਸੋ ਮਰਕੇ ਜਾਤੇ ਨਹੀਂ ਜਨਮ ਕੇ ਆਵਤੇ ਨਹੀਂ॥੪॥੩੦॥੩੩॥੩੧॥੬॥੧੦੦॥

ੴ ਸਤਿਗੁਰ ਪ੍ਰਸਾਦਿ ॥

ਸਿਰੀਰਾਗੁ ਮਹਲਾ ੧ ਘਰੁ ੧ ਅਸਟਪਦੀਆ ॥

ਸ੍ਰੀ ਗੁਰੂ ਜੀ ਦਖਨ ਦੇਸ ਮੈ ਗਏ ਤਹਾਂ ਕਾਜੀ ਔਰ ਪੰਡਤ ਮਿਲ ਕਰ ਆਏ ਪ੍ਰਸ਼ਨ ਕੀਆ ਕਿ ਹੇ ਭਗਵਨ ਏਹ ਮਨ ਅਤੀ ਚੰਚਲ ਹੈ ਇਸਕੋ ਭਜਨ ਮੈ ਕੈਸੇ ਜੋੜੀਏ ਪੁਨਾ ਪਰਮੇਸ੍ਵਰ ਕਾ ਨਾਮੁ ਔਰ ਅਸਥਾਨ ਔਰ ਸ੍ਵਰੂਪ ਤਥਾ ਪ੍ਰਮਾਣ ਕਥਨ ਕਰੀਏ ਕਿ ਵਹੁ ਕਿਤਨਾ ਕੁ ਵੱਡਾ ਹੈ ਤਿਸ ਪਰ ਉਨਕੋ ਉਪਦੇਸ਼ ਸਹਤ ਪਰਮੇਸਰ ਅਗੇ ਬੇਨਤੀ ਸ੍ਰੀ ਗੁਰੂ ਜੀ ਨੇ ਅਸਟਪਦੀ ਮੈ ਉਚਾਰਨ ਕਰੀ॥

ਆਖਿ ਆਖਿ ਮਨੁ ਵਾਵਣਾ ਜਿਉ ਜਿਉ ਜਾਪੈ ਵਾਇ ॥

ਹੇ ਭਾਈ ਜਨੋਂ ਪਰਮੇਸ੍ਵਰ ਕੇ ਜਸ ਕੋ (ਆਖਿ ਆਖਿ) ਕਥਨ ਕਰ ਕਰ ਕੇ ਮਨ ਕੇ ਪਾਸੋਂ ਉਚਾਰਣ ਕਰਵਾਈਏ (ਜਿਉ ਜਿਉ) ਜਿਸ ਜਿਸ ਪ੍ਰਕਾਰ ਗਾਇਨ ਕਰਨਾ (ਜਾਪੈ) ਜਾਨੇ ਈਹਾਂ ਜਸ ਕਾ ਅਧਜਾਹਾਰੁ ਹੈ॥

ਜਿਸ ਨੋ ਵਾਇ ਸੁਣਾਈਐ ਸੋ ਕੇਵਡੁ ਕਿਤੁ ਥਾਇ ॥

ਯਹ ਜੋ ਤੁਮ ਕਹਤੇ ਹੋ ਕਿ ਜਿਸਨੋ (ਵਾਇ) ਗਾਇਨ ਕਰਕੇ ਸੁਨਾਈਏ ਸੋ (ਕੇਵਡੁ) ਕਿਤਨਾ ਕੁ ਵਡਾ ਹੈ ਔਰ ਕਿਸ ਅਸਥਾਨ ਰਹਤਾ ਹੈ॥

ਆਖਣ ਵਾਲੇ ਜੇਤੜੇ ਸਭਿ ਆਖਿ ਰਹੇ ਲਿਵ ਲਾਇ ॥੧॥

ਸੋ ਐਸੇ ਹੈਂ ਪਰਮੇਸ੍ਵਰ ਕਾ ਜਸ ਕਥਨ ਕਰਨੇ ਵਾਲੇ ਜਿਤਨੇ ਹੈਂ ਸੋ ਸਭ (ਲਿਵ) ਮਨ ਕੀ ਬ੍ਰਿਤੀ ਕੋ ਲਗਾਇ ਕਰ ਕਥਨ ਕਰ ਰਹੇ ਹੈਂ ਪਰੰਤੂ ਤਿਸ ਕਾ ਅੰਤ ਨਹੀਂ ਪਾਇਆ ਹੈ॥੧॥

ਬਾਬਾ ਅਲਹੁ ਅਗਮ ਅਪਾਰੁ ॥

ਪਾਕੀ ਨਾਈ ਪਾਕ ਥਾਇ ਸਚਾ ਪਰਵਦਿਗਾਰੁ ॥੧॥ ਰਹਾਉ ॥

(ਬਾਬਾ) ਹੇ ਭਾਈ ਸੋ ਪਰਮੇਸ੍ਵਰ ਕੈਸਾ ਹੈ (ਅਲਹੁ) ਅਲਖ ਹੈ ਪੁਨਾ ਅਗੰਮ ਹੈ ਔਰ ਪਾਰ ਉਰਵਾਰ ਸੇ ਰਹਿਤ ਹੈ ਭਾਵ ਏਹ ਕਿ ਮਨ ਬਾਣੀ ਕਾ ਅਵਿਸਯ ਹੈ ਔਰ ਵੇਦ ਜਿਸਕੋ ਨੇਤਿ ਨੇਤਿ ਕਥਨ ਕਰਤੇ ਹੈਂ ਯਾਂ ਤੇ ਲਛਨਾਂ ਬ੍ਰਿਤੀ ਕਰਕੇ ਜਾਨਣੇ ਯੋਗਜ ਹੈ ਪੁਨਾ (ਪਾਕੀ ਨਾਈ) ਪਵਿਤ੍ਰ ਹੈ ਤਿਸ ਕੀ ਵਡਿਆਈ ਵਾ ਨਾਮ ਤਿਸ ਕੇ ਔਰ (ਪਾਕ ਥਾਉ) ਪਵਿਤ੍ਰ ਹੀ ਜਿਸਕਾ ਅਸਥਾਨ ਹੈ ਵੈਕੁੰਠ ਵਾ ਸਤਿਸੰਗ ਪੁਨਾ ਸਚਾ ਹੈ ਔਰ ਸਰਬ ਕੀ (ਪਰਵਰਦਿਗਾਰੁ) ਪਾਲਨਾ ਕਰਨੇ ਵਾਲਾ ਹੈ ਤਾਂ ਤੇ ਐਸੇ ਬੇਨਤੀ ਕਰੀਏ॥੧॥

ਤੇਰਾ ਹੁਕਮੁ ਨ ਜਾਪੀ ਕੇਤੜਾ ਲਿਖਿ ਨ ਜਾਣੈ ਕੋਇ ॥

ਹੇ ਪਰਮੇਸ੍ਵਰ ਤੇਰਾ ਹੁਕਮ ਨਹੀਂ (ਜਾਪੀ) ਜਾਨਿਆ ਜਾਤਾ ਕਿ (ਕੇਤੜਾ) ਕਿਤਨਾ ਹੈ ਪੁਨਾ ਲਿਖ ਕਰਕੇ ਭੀ ਕੋਈ ਨਹੀ ਜਾਨਤਾ ਹੈ ਕਦਾਚਿਤ ਐਸੇ ਅਸੰਕਾ ਹੋਇ ਕਿ ਸ਼ਾਇਰ ਲੋਗ ਤੋ ਕਹਿ ਸਕਤੇ ਹੋਵੇਂਗੇ ਤਿਸ ਕਾ ਸਮਾਧਾਨ॥

ਜੇ ਸਉ ਸਾਇਰ ਮੇਲੀਅਹਿ ਤਿਲੁ ਨ ਪੁਜਾਵਹਿ ਰੋਇ ॥

ਹੇ ਭਾਈ (ਸਉ) ਪਦ ਅਨੇਕਤਾ ਕਾ ਵਾਚਕੁ ਹੈ ਸੋ ਜੇਕਰ ਅਨੰਤ (ਸਾਇਰ) ਕਬੀਸ੍ਵਰ ਭੀ ਇਕਤ੍ਰ ਕਰੀਏ ਤਉ ਭੀ ਪਰਮੇਸ੍ਵਰ ਕੇ ਜਸ ਕੀ (ਰੋਇ) ਸੋਭਾ ਕੋ ਏਕ ਤਿਲ ਮਾਤ੍ਰ ਭੀ ਨਹੀਂ ਪੁਜਾਇ ਸਕੇਂਗੇ ਵਾ (ਰੋਇ) ਯਤਨ ਕਰਕੇ ਅੰਤ ਕੋ ਰੋਤੇ ਹੈਂ ਕਿ ਹਮਾਰੀ ਪ੍ਰਤਗਯਾ ਮਿਥਿਆ ਭਈ ਹੈ॥

ਕੀਮਤਿ ਕਿਨੈ ਨ ਪਾਈਆ ਸਭਿ ਸੁਣਿ ਸੁਣਿ ਆਖਹਿ ਸੋਇ ॥੨॥

ਤਿਸਕੀ ਕੀਮਤਿ ਕਿਸੀ ਨੇ ਨਹੀਂ ਪਾਈ ਸਭੁ ਸਾਸਤ੍ਰੋਂ ਦ੍ਵਾਰੇ (ਸੋਇ) ਸੋਭਾ ਕੋ ਸੁਣਿ ਸੁਣਿ ਕਰਕੇ ਕਥਨ ਕਰਤੇ ਹੈਂ॥੨॥

ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ ॥

(ਪੀਰ) ਗੁਰੂ (ਪੈਕਾਮਰ) ਸੰਪ੍ਰਦਾਯ ਚਲਾਨੇ ਵਾਲੇ ਈਸਾ ਮਹੰਮਦ ਆਦਿਕ (ਸਾਲਕ) ਗ੍ਯਾਨਵਾਨ (ਸਾਦਿਕ) ਨਿਸਚੇਵਾਨ ਜਗ੍ਯਾਸੂ (ਸੁਹਦੇ) ਗਰੀਬੀ ਧਾਰਨੇ ਵਾਲੇ (ਸਹੀਦ) ਜੋ ਸਨਮੁਖ ਯੁਧ ਕਰਕੇ ਦੇਹ ਤਿਆਗਤੇ ਹੈਂ ਤਿਨ੍ਹਾਂ ਕੇ ਸਮੁਦਾਇ॥

ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ ॥

(ਸੇਖ) ਬਡੇ ਪੁਰਸ (ਸਮਾਇਕ) ਮਹੰਤ ਵਾ ਤਿਨ ਮਹਤ ਪੁਰਸੋਂ ਕੇ ਸਮੁਦਾਇ ਅਸਲ ਯਹਿ ਪਦੁ ਮਸਾਇਖ ਹੈ ਗੁਰੂ ਜੀ ਨੇ ਖਕਾਰ ਕੋ ਕਕਾਰੁ ਲਿਖਾ ਹੈ ਯਵਨੋਂ ਮੈਂ (ਕਾਜੀ) ਧਰਮ ਸਾਸਤ੍ਰੀ ਤਥਾ ਨਜਾਉਂ ਕਰਨੇ ਵਾਲੇ ਕੋ ਕਹਤੇ ਹੈਂ ਔਰ (ਮੁਲਾ) ਵਿਦਯਮਾਨ ਜੈਸੇ ਪੰਡਤ ਜਨ ਇਨਹਾਂ ਵਿਚੋਂ ਜੋ ਪਰਮੇਸਰ ਕੇ ਦ੍ਵਾਰਾ ਕੇ ਦਰਵੇਸ ਹੁਏ ਹੈਂ ਸੋ ਰਸੀਦ ਕਹੀਏ ਪਹੁੰਚੇ ਹੈਂ ਭਾਵ ਪਰਮੇਸਰ ਕੋ ਪ੍ਰਾਪਤਿ ਹੂਏ ਹੈਂ ਵਾ (ਰਸੀਦ) ਮੁਰਸ਼ਦ॥

ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ ॥੩॥

ਤਿਨ ਪਹੁਚੇ ਹੂਏ ਪੁਰਸੋਂ ਕੋ (ਬਰਕਤਿ) ਸਕਤੀ (ਅਗਲੀ) ਬਹੁਤ ਹੀ ਪ੍ਰਾਪਤ ਭਈ ਹੈ ਪਰ ਤੌ ਭੀ (ਦਰੂਦ) ਪ੍ਰਾਰਥਨਾ ਕੇ ਸਬਦ ਇਸਟ ਮੰਤ੍ਰਾਦਿ ਪੜਤੇ ਰਹਿਤੇ ਹੈਂ॥੩॥

ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ ॥

ਪਰਮੇਸ੍ਵਰ ਕਿਸੀ ਕੋ ਪੂਛ ਕਰਕੇ ਪ੍ਰਜਾ ਕੋ (ਸਾਜੇ) ਰਚਤਾ ਨਹੀਂ ਹੈ ਔਰ ਪੁਛ ਕਰਕੇ (ਨ ਢਾਹੇ) ਪ੍ਰਜਾ ਕਾ ਨਾਸ ਨਹੀਂ ਕਰਤਾ ਕਿਸੀ ਕੋ ਪੂਛ ਕਰ ਲੇਤਾ ਨਹੀਂ ਔਰ ਪੂਛ ਕਰ ਕਿਸੀ ਕੋ ਦੇਤਾ ਨਹੀਂ ਹੈ॥

ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ ॥

ਅਪਨੀ (ਕੁਦਰਤੀ) ਸਕਤੀ ਕੋ ਆਪ ਹੀ ਜਾਨਤਾ ਹੈ ਔਰ ਆਪ ਹੀ ਸ੍ਰਿਸਟੀ ਕੇ ਮਹਿਤਤ੍ਵਾਦਿ (ਕਰਣੁ) ਸਾਧਨੋਂ ਕੋ ਕਰਤਾ ਹੈ॥

ਸਭਨਾ ਵੇਖੈ ਨਦਰਿ ਕਰਿ ਜੈ ਭਾਵੈ ਤੈ ਦੇਇ ॥੪॥

ਸਰਬ ਕੋ ਦ੍ਰਿਸ਼ਟੀ ਕਰਕੇ ਦੇਖਤਾ ਹੈ ਪਰ ਜਿਸਕੋ (ਭਾਵੈ) ਚਾਹਿਤਾ ਹੈ ਤਿਸ ਕੋ ਭਗਤੀ ਆਦਿ ਦੇਤਾ ਹੈ॥੪॥

ਥਾਵਾ ਨਾਵ ਨ ਜਾਣੀਅਹਿ ਨਾਵਾ ਕੇਵਡੁ ਨਾਉ ॥

ਥਾਵਾਂ ਕੇ ਨਾਮ ਨਹੀਂ ਜਾਣੀਤੇ ਔਰ ਨਾਮਾਂ ਵਿਚੋਂ ਨਾਮ ਕੇਡ ਵੱਡਾ ਕਹੀਏ ਭਾਵ ਯਹਿ ਕਿ ਅਸਥਾਨ ਔਰ ਨਾਮ ਬੇਅੰਤ ਹੈਂ॥

ਜਿਥੈ ਵਸੈ ਮੇਰਾ ਪਾਤਿਸਾਹੁ ਸੋ ਕੇਵਡੁ ਹੈ ਥਾਉ ॥

ਜਿਸ ਅਸਥਾਨ ਮੈਂ ਮੇਰਾ ਪਾਤਸਾਹੁ ਬਸਤਾ ਹੈ ਐਸੇ ਨਹੀਂ ਕਹਾ ਜਾਤਾ ਹੈ ਕਿ ਸੋ ਅਸਥਾਨੁ (ਕੇਵਡੁ) ਕਿਤਨਾ ਕੁ ਵੱਡਾ ਹੈ ਭਾਵ ਕਿਤਨੇ ਕੁ ਬਿਸਤਾਰ ਵਾਲਾ ਹੈ॥ਨਨੂੰ॥ ਆਪ ਨਹੀਂ ਕਹਿ ਸਕਤੇ ਤਬ ਕਿਸੀ ਔਰ ਸੇ ਪੂਛਕੇ ਹਮਕੋ ਕਹਿ ਦੀਜੀਏ? ਉੱਤਰ:

ਅੰਬੜਿ ਕੋਇ ਨ ਸਕਈ ਹਉ ਕਿਸ ਨੋ ਪੁਛਣਿ ਜਾਉ ॥੫॥

ਹੇ ਭਾਈ ਜਨੋਂ ਤਿਸ ਕੋ ਕੋਈ (ਅੰਬੜਿ) ਪਹੁਚ ਨਹੀਂ ਸਕਤਾ ਹੈ ਤਾਂ ਤੇ ਮੈਂ ਕਿਸਕੇ ਪਾਸ ਪੂਛਨ ਕੋ ਜਾਊਂ॥੫॥

ਵਰਨਾ ਵਰਨ ਨ ਭਾਵਨੀ ਜੇ ਕਿਸੈ ਵਡਾ ਕਰੇਇ ॥

(ਵਰਨਾ) ਬ੍ਰਹਮਣ ਛਤ੍ਰੀ ਆਦਿਕ ਔ (ਅਵਰਨ) ਨੀਚ ਜਾਤੀ ਏਹ ਤਿਸ ਕੋ ਨਹੀਂ ਭਾਵਤੇ ਹੈਂ ਔਰ ਇਨ ਮੈ ਸੇ ਚਾਹੇ ਕਿਸੀ ਕੋ ਵੱਡਾ ਕਰ ਦੇ ਭਾਵ ਯਹਿ ਸੁਤੰਤ੍ਰ ਹੈ ਊਚ ਨੀਚ ਜਾਤੀ ਕਾ ਖਿਆਲ ਨਹੀਂ॥

ਵਡੇ ਹਥਿ ਵਡਿਆਈਆ ਜੈ ਭਾਵੈ ਤੈ ਦੇਇ ॥

ਤਿਸ ਸਭ ਸੇ ਬਡੇ ਪਰਮੇਸ੍ਵਰ ਕੇ ਹਾਥ ਮੇਂ ਬਡਿਆਈਆਂ ਹੈਂ ਜਿਸ ਕੋ ਚਾਹਤਾ ਹੈ ਤਿਸ ਕੋ ਦੇਤਾ ਹੈ॥

ਹੁਕਮਿ ਸਵਾਰੇ ਆਪਣੈ ਚਸਾ ਨ ਢਿਲ ਕਰੇਇ ॥੬॥

ਜਿਸ ਭਗਤਿ ਕੋ ਆਪਨੇ ਹੁਕਮ ਕਰਕੇ ਸਵਾਰਤਾ ਹੈ ਤਿਸ ਕੋ ਚਸਾ ਮਾਤ੍ਰ ਭੀ ਦੇਰ ਨਹੀਂ ਕਰਤਾ ਹੈ॥੬॥

ਸਭੁ ਕੋ ਆਖੈ ਬਹੁਤੁ ਬਹੁਤੁ ਲੈਣੈ ਕੈ ਵੀਚਾਰਿ ॥

ਹੇ ਭਾਈ ਆਪਨੇ ਸ੍ਵਾਰਥ ਕੇ ਲੇਨੇ ਕਾ ਵੀਚਾਰੁ ਕਰਕੇ ਸਭ ਕੋਈ ਪਰਮੇਸ੍ਵਰ ਕੋ ਬਹੁਤ ਬਹੁਤ ਹੀ (ਆਖੈ) ਸਾਲਾਹਤਾ ਹੈ॥

ਕੇਵਡੁ ਦਾਤਾ ਆਖੀਐ ਦੇ ਕੈ ਰਹਿਆ ਸੁਮਾਰਿ ॥

ਤਾਂਤੇ ਤਿਸ ਕੋ (ਕੇਵਡੁ) ਕਿਤਨਾਕੁ ਵੱਡਾ ਦਾਤਾ ਕਥਨ ਕਰੀਏ ਭਾਵ ਯਹਿ ਕਿ ਬਿਅੰਤੁ ਹੀ ਕਥਨ ਕਰੀਏ ਜੋ ਦੇ ਕਰਕੇ ਸਮਾਲ ਕਰ ਰਹਾ ਹੈ ਵਾ ਦੇਕੇ ਗਿਣਤੀ ਨਹੀਂ ਕਰਤਾ ਹੈਂ॥ ਤਾਂ ਤੇ ਐਸੇ ਬੇਨਤੀ ਕਰੀਏ॥

ਨਾਨਕ ਤੋਟਿ ਨ ਆਵਈ ਤੇਰੇ ਜੁਗਹ ਜੁਗਹ ਭੰਡਾਰ ॥੭॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮਹਾਰਾਜ ਤੇਰੇ ਭੰਡਾਰੋਂ ਕਾ ਜੁਗ ਜੁਗ ਮੈਂ ਤੋਟਾ ਨਹੀਂ ਹੈ ਸਰਬਦਾ ਪਰੀਪੂਰਣ ਹੋ ਰਹੇ ਹੈਂ ਭਾਵ ਯਹਿ ਕਿ ਸਰਬ ਯੁਗੋਂ ਮੈਂ ਪਾਲਨਾ ਕਰਤਾ ਹੈ॥੭॥੧॥

ਮਹਲਾ ੧ ॥

ਜੀਵ ਰੂਪ ਇਸਤ੍ਰੀ ਪੂਰਬੋਕਤ ਪਤੀ ਕੋ ਕਿਉਂ ਕਰ ਰਾਵੇ ਔਰ ਪ੍ਰਸੰਨ ਕਰਨੇ ਕੋ ਕੌਨ ਸਿੰਗਾਰੁ ਕਰੇ ਤਿਨ ਕਾ ਉਤਰੁ ਦੇਤੇ ਹੁਏ ਕਹਤੇ ਹੈਂ॥

ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ ॥

ਹੇ ਭਾਈ ਸਰਬ ਜੀਵ (ਕੰਤ) ਪਤੀ ਪਰਮੇਸ੍ਵਰ ਕੀਆ (ਮਹੇਲੀਆ) ਇਸਤ੍ਰੀਆਂ ਹੈਂ ਭਾਵ ਯਹਿ ਕਿ ਸਭ ਜੀਵੋਂ ਕਾ ਮਾਲਕੁ ਪਰਮੇਸ੍ਵਰ ਹੈ ਔਰ ਸਰਬ ਹੀ ਕਰਮਾਂ ਰੂਪੀ ਸਿੰਗਾਰ ਕਰਤੀਆਂ ਹੈਂ॥

ਪੰਨਾ ੫੪

ਗਣਤ ਗਣਾਵਣਿ ਆਈਆ ਸੂਹਾ ਵੇਸੁ ਵਿਕਾਰੁ ॥

ਅਪਨੇ ਆਪ ਕੋ ਗਿਣਤੀ ਮੈਂ ਗਿਣਾਵਣੇ ਆਈਆਂ ਹੈਂ ਭਾਵ ਯਹਿ ਕਿ ਦਿਖਲਾਬੇ ਕੀ ਸੁਹਾਗਨੀ ਹੈਂ ਕਿਉਂਕਿ ਜਪ ਤਪਾਦਿ ਕਰਮ ਉਨਕੇ ਵਿਖਯ ਬਾਸਨਾ ਸਹਤਿ ਹੈਂ ਵਾ ਮਾਨੁਖ ਜਨਮ ਕੀ ਗਿਨਤੀ ਗਿਨਾਵਣੇ ਆਈਆਂ ਹੈਂ। ਭਾਵ ਕਿ ਬਿਨਾ ਸੁਕਰਮੋਂ ਕੇ ਅਪਨੇ ਆਪ ਕੋ ਸ੍ਰੇਸਟ ਗਿਣਦੇ ਹਨ (ਸੂਹਾ ਵੇਸੁ) ਦੰਭਕ ਕਰਮ ਵਾ ਵਿਸੇ ਭੋਗ ਕਾ ਅਨੰਦ ਕਸੁੰਭੇ ਕੇ ਰੰਗ ਵਤ ਖਿਣ ਭੰਗਰ (ਵਿਕਾਰੁ) ਬਿਅਰਥ ਹੈ॥

ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ ॥੧॥

ਇਨ ਪਖੰਡ ਰੂਪ ਕਰਮੋਂ ਕਰਕੇ ਪਰਮੇਸ੍ਵਰ ਕਾ ਪ੍ਰੇਮੁ ਨਹੀਂ ਪਾਈਤਾ ਹੈ (ਖੋਟਾ ਪਾਜੁ) ਮੰਦ ਕਰਮੋਂ ਕਾ ਪਾਜੁ ਉਤਰੇ ਸੇ (ਖੁਆਰੁ) ਖਰਾਬ ਹੀ ਹੋਤੀ ਹੈਂ॥੧॥

ਹਰਿ ਜੀਉ ਇਉ ਪਿਰੁ ਰਾਵੈ ਨਾਰਿ ॥

ਤੁਧੁ ਭਾਵਨਿ ਸੋਹਾਗਣੀ ਅਪਣੀ ਕਿਰਪਾ ਲੈਹਿ ਸਵਾਰਿ ॥੧॥ ਰਹਾਉ ॥

ਹੇ ਭਾਈ ਹਰਿ ਜੀ ਪਿਰ ਕੋ ਜੀਵ ਰੂਪੀ ਇਸਤ੍ਰੀ ਇਉਂ ਰਾਵੇ ਹੈ ਜੇ ਤੇਰੇ ਕੋ ਸੰਤ ਰੂਪੀ ਸੁਹਾਗਣੀਆਂ ਚਾਹੇਂ ਤਬ ਵਹੁ ਅਪਣੀ ਕਿਰਪਾ ਕਰਕੇ ਸਵਾਰ ਲੇਤੀਆਂ ਹੈਂ॥੧॥

ਗੁਰ ਸਬਦੀ ਸੀਗਾਰੀਆ ਤਨੁ ਮਨੁ ਪਿਰ ਕੈ ਪਾਸਿ ॥

ਗੁਰੋਂ ਕੇ ਉਪਦੇਸ਼ ਦ੍ਵਾਰਾ ਜਿਨ੍ਹੋਂ ਨੇ ਸਿੰਗਾਰੁ ਕੀਆ ਹੈ॥ ਭਾਵ ਯਹਿ ਕਿ ਗੁਰ ਉਪਦੇਸ਼ ਧਾਰ ਕਰਕੇ ਜੋ ਸੁਭਾਇਮਾਨ ਹੁਈ ਹੈਂ ਔਰ ਤਨੁ ਮਨੁ ਪਿਰ ਕੇ ਪਾਸ ਅਰਪਨ ਕਰ ਦੀਆ ਹੈ ਅਰਪਨ ਕਾ ਅਧਿਆਹਾਰੁ ਹੈ॥

ਦੁਇ ਕਰ ਜੋੜਿ ਖੜੀ ਤਕੈ ਸਚੁ ਕਹੈ ਅਰਦਾਸਿ ॥

ਪੁਨਾ ਦੋਨੋ ਹਾਥ ਜੋੜ ਕਰ (ਖੜੀ) ਸਾਵਧਾਨ ਹੂਈ ਤਕਤੀਆਂ ਹੈਂ ਭਾਵ ਯਹਿ ਕਿ ਪਰਮੇਸ੍ਵਰ ਕੀ ਤਰਫ ਦੇਖਤੀਆਂ ਹੈਂ ਔਰ ਸਚ ਰੂਪੁ ਪਰਮੇਸ੍ਵਰ ਪਾਸ ਬੇਨਤੀ ਕਰਤੀਆਂ ਹੈਂ॥

ਲਾਲਿ ਰਤੀ ਸਚ ਭੈ ਵਸੀ ਭਾਇ ਰਤੀ ਰੰਗਿ ਰਾਸਿ ॥੨॥

ਜੋ (ਲਾਲਿ) ਪਜਾਰੇ ਕੇ ਸਚੇ ਭੈ ਮੈਂ ਰਤੀ ਮਾਤ੍ਰ ਭੀ ਵਸੀ ਹੈ ਆਗੇ ਜੋ ਉਸਦੇ ਪ੍ਰੇਮ ਮੈਂ ਰਤੀ ਹੈ ਉਸ ਕੋ (ਰਾਸਿ) ਸਚਾ (ਰੰਗਿ) ਅਨੰਦ ਹੂਆ ਹੈ॥ ਵਾ ਲਾਲ ਮੇ ਰਤੀ ਰਸਨਾ ਔਰ ਸਚੇ ਕੇ ਭੈ ਮੈਂ ਵਸੀ ਬੁਧੀ (ਭਾਇ) ਪ੍ਰੇਮ ਮੈਂ ਰਤੀ ਦੇਹ ਵਾ ਜੋ ਸਚੇ ਭੈ ਵਿਚ ਵਸੀ ਹੈ ਸੋ (ਲਾਲਿ) ਪਜਾਰੇ ਸੇ ਰਤੀ ਹੈ ਤਿਨ (ਭਾਇ) ਪ੍ਰੇਮ ਰਤੀਆਂ ਕਾ ਰੰਗ ਰਾਸ ਹੂਆ ਹੈ॥ ਭਾਵ ਸਚਾ ਅਨੰਦ ਪ੍ਰਾਪਤਿ ਹੂਆ ਹੈ॥੨॥

ਪ੍ਰਿਅ ਕੀ ਚੇਰੀ ਕਾਂਢੀਐ ਲਾਲੀ ਮਾਨੈ ਨਾਉ ॥

ਜੋ (ਲਾਲੀ) ਦਾਸੀ ਪਰਮੇਸ੍ਵਰ ਕੇ ਨਾਮ ਕੋ ਮਾਨਤੀ ਹੈ ਸੋ ਪਿਰ ਕੀ ਚੇਰੀ (ਕਾਂਢੀਐ) ਕਹੀ ਜਾਤੀ ਹੈ ਵਾ (ਲਾਲੀ) ਪਿਆਰੀ ਕਹੀ ਜਾਤੀ ਹੈ॥

ਸਾਚੀ ਪ੍ਰੀਤਿ ਨ ਤੁਟਈ ਸਾਚੇ ਮੇਲਿ ਮਿਲਾਉ ॥

ਜਿਨਕਾ (ਸਚੇ) ਸਤਸੰਗ ਕੇ ਮੇਲ ਸੇ ਮਿਲਾਪੁ ਹੈ ਸੋ ਤਿਨਕੀ ਸਚੀ ਪ੍ਰੀਤ ਨਹੀਂ ਟੂਟਤੀ ਹੈ॥

ਸਬਦਿ ਰਤੀ ਮਨੁ ਵੇਧਿਆ ਹਉ ਸਦ ਬਲਿਹਾਰੈ ਜਾਉ ॥੩॥

ਜਿਨੋਂ ਕਾ ਮਨ ਗੁਰੋਂ ਕੇ ਉਪਦੇਸ਼ ਮੈ ਰਤੀ ਮਾਤ੍ਰ ਭੀ (ਬੇਧਿਆ) ਮਿਲਾ ਹੈ ਮੈ ਤਿਨ ਕੇ ਸਦੀਵ ਬਲਿਹਾਰੇ ਜਾਤਾ ਹੂੰ॥੩॥

ਸਾ ਧਨ ਰੰਡ ਨ ਬੈਸਈ ਜੇ ਸਤਿਗੁਰ ਮਾਹਿ ਸਮਾਇ ॥

ਸੋ ਜੀਵ ਰੂਪੀ ਇਸਤ੍ਰੀ (ਰੰਡ ਨ ਬੈਸਈ) ਅਰਥਾਤ ਆਤਮਾਨੰਦ ਸੇ ਰਹਿਤ ਨਹੀਂ ਹੋਤੀ ਜੋ ਸਤਿਗੁਰੋਂ ਕੇ ਉਪਦੇਸ਼ ਬੀਚ ਸਮਾਵਤੀ ਹੈ॥

ਪਿਰੁ ਰੀਸਾਲੂ ਨਉਤਨੋ ਸਾਚਉ ਮਰੈ ਨ ਜਾਇ ॥

(ਪਿਰੁ) ਪਤੀ ਪਰਮੇਸ੍ਵਰ (ਰੀਸਾਲੂ) ਰਸੋਂ ਕਾ ਘਰ (ਨਉਤਨੋ) ਨਵੀਨ ਸਰੂਪ ਵਾਲਾ ਹੈ (ਸਾਚਉ) ਸਚੇ ਸਰੂਪ ਵਾਲਾ ਹੈ (ਮਰੈ) ਮਰਤਾ ਨਹੀਂ (ਜਾਇ) ਉਤਪਤਿ ਨਹੀਂ ਹੋਤਾ ਹੈ॥

ਨਿਤ ਰਵੈ ਸੋਹਾਗਣੀ ਸਾਚੀ ਨਦਰਿ ਰਜਾਇ ॥੪॥

(ਸੁਹਾਗਣੀ) ਗਜਾਨਵਾਨ ਨਿਤ ਹੀ ਰਵਣ ਕਰਤੀਆਂ ਹੈ:-

ਪ੍ਰਸ਼ਨ: ਸੁਹਾਗਣੀਆਂ ਕੋ ਕਿਸ ਪ੍ਰਕਾਰ ਪ੍ਰਾਪਤਿ ਹੂਆ ਹੈ?

ਉੱਤਰੁ ॥ (ਰਜਾਇ) ਪਰਮੇਸ੍ਵਰ ਸਚੀ (ਨਦਰਿ) ਨਿਗਾਹ ਕਰਕੇ ਪ੍ਰਾਪਤਿ ਹੂਆ ਹੈ॥੪॥

ਪ੍ਰਸ਼ਨ: ਪਤੀ ਤੋ ਸਿੰਗਾਰ ਕਰ ਪ੍ਰਸਿੰਨ ਹੋਤਾ ਹੈ ਤਿਨੋਂ ਨੇ ਕੌਨ ਸਿੰਗਾਰ ਕੀਆ ਹੈ? ਉੱਤਰ:

ਸਾਚੁ ਧੜੀ ਧਨ ਮਾਡੀਐ ਕਾਪੜੁ ਪ੍ਰੇਮ ਸੀਗਾਰੁ ॥

ਹੇ ਭਾਈ ਜਿਸ ਇਸਤ੍ਰੀ ਨੇ ਸਚ ਬੋਲਨੇ ਕੀ (ਧੜੀ) ਪਟੀਆਂ (ਮਾਡੀਐ) ਗੁੰਦਾਈਆਂ ਹੈਂ ਪ੍ਰੇਮ ਰੂਪੀ ਕਪੜਾ ਪਹਿਰ ਕਰ ਸਿੰਗਾਰ ਕੀਆ ਹੈ॥

ਚੰਦਨੁ ਚੀਤਿ ਵਸਾਇਆ ਮੰਦਰੁ ਦਸਵਾ ਦੁਆਰੁ ॥

ਪੁਨਾ ਚਿਤ ਵਿਖੇ ਜੋ ਸਗੁਨ ਮੂਰਤੀ ਕਾ ਧਿਆਨ ਕਰਾ ਹੈ ਸੋ ਚੰਦਨ ਆਦਿ ਸੁਗੰਧ ਲਗਾਈ ਹੈ ਔਰ ਮੰਦਰ ਦਸਮਾਂ ਦ੍ਵਾਰ ਹੈ ਵਾ ਸ੍ਵਰਗ ਵਿਸਰਗ ਆਦਿਕੋਂ ਕਾ ਆਸਰਾ ਰੂਪ ਦਸਵਾਂ ਹੈ ਸੋਈ

ਮੰਦਰ ਵਾ ਨੌ ਦ੍ਵਾਰੋਂ ਮੈ ਦਸਵਾਂ ਪ੍ਰਕਾਸਕ ਚੈਤੰਨ ਵਾ ਨੌ ਦ੍ਵਾਰੇ ਗੋਲਕ ਔਰ ਦਸਵਾਂ ਅੰਤਸਕਰਨ ਮੰਦਰ ਹੈ॥

ਦੀਪਕੁ ਸਬਦਿ ਵਿਗਾਸਿਆ ਰਾਮ ਨਾਮੁ ਉਰ ਹਾਰੁ ॥੫॥

ਤਿਸ ਅੰਤਸਕਰਨ ਮੈ ਗੁਰੋਂ ਕੇ ਉਪਦੇਸ਼ ਕਾ ਦੀਪਕੁ ਪ੍ਰਕਾਸਿਆ ਹੈ ਔਰ ਰਾਮ ਕੇ ਨਾਮ ਕਾ ਜਪਣਾ ਏਹੀ (ਉਰ) ਹਿਰਦੇ ਪਰ (ਹਾਰੁ) ਸੋਭਤਾ ਹੈ॥੫॥

ਨਾਰੀ ਅੰਦਰਿ ਸੋਹਣੀ ਮਸਤਕਿ ਮਣੀ ਪਿਆਰੁ ॥

ਸੋ ਜੀਵ ਰੂਪੀ ਇਸਤ੍ਰੀ ਔਰ ਇਸਤ੍ਰੀਓਂ ਮੇਂ ਸੁੰਦਰ ਹੈ ਔਰ ਗੁਰਾਂ ਕਾ ਪਿਆਰ ਰੂਪੀ ਮਸਤਕ ਪਰ ਮਣੀ ਹੈ॥

ਸੋਭਾ ਸੁਰਤਿ ਸੁਹਾਵਣੀ ਸਾਚੈ ਪ੍ਰੇਮਿ ਅਪਾਰ ॥

ਤਿਸਕੀ (ਸੋਭਾ) ਕੀਰਤੀ (ਸੁਰਤਿ) ਗ੍ਯਾਤ ਸੁਹਾਵਣੀ ਹੈ ਜਿਸਕਾ ਸਾਚੇ ਪਰਮੇਸ੍ਵਰ ਵਿਖੇ ਅਪਾਰ ਪ੍ਰੇਮ ਹੈ॥

ਬਿਨੁ ਪਿਰ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ ॥੬॥

ਵਹੁ ਪਰਮੇਸ੍ਵਰ ਪਤੀ ਸੇ ਬਿਨਾਂ ਕਿਸੀ ਮੈ ਪੁਰਖ ਭਾਵਨਾ ਨਹੀਂ ਕਰਤੀ ਹੈ ਔਰ ਸਚੇ ਗੁਰੋਂ ਕੇ ਵਿਖੇ ਜਿਸਕੇ ਮਨ ਕਾ ਹਿਤ ਹੈ ਔਰ ਬਾਣੀ ਕਾ ਪਿਆਰ ਹੈ ਔਰ ਵਹੁ ਐਸੇ ਉਪਦੇਸ਼ ਕਰਤੀ ਹੈ॥੬॥

ਨਿਸਿ ਅੰਧਿਆਰੀ ਸੁਤੀਏ ਕਿਉ ਪਿਰ ਬਿਨੁ ਰੈਣਿ ਵਿਹਾਇ ॥

ਅਵਿਦਿਆ ਰੂਪੀ ਕਾਲੀ ਰਾਤ੍ਰ ਮੈ ਸੁਤੀ ਹੁਈਏ ਭਾਵ ਏਹ ਕਿ ਹੇ ਅਗ੍ਯਾਨੀ ਜੀਵ ਤੇਰੀ (ਰੈਣਿ) ਉਮਰ ਪਤੀ ਕੇ ਭਜਨ ਬਿਨਾਂ ਕੈਸੇ ਗੁਜਰਤੀ ਹੈ ਭਾਵ ਇਹ ਕੇ ਤੁਮਕੋ ਬਿਅਰਥ ਉਮਰ ਗੁਜਰਨੇ ਕਾ ਪਸਚਾਤਾਪ ਨਹੀਂ॥

ਅੰਕੁ ਜਲਉ ਤਨੁ ਜਾਲੀਅਉ ਮਨੁ ਧਨੁ ਜਲਿ ਬਲਿ ਜਾਇ ॥

ਜਿਸ ਮੈ ਪਰਮੇਸ੍ਵਰ ਕਾ ਨਾਮੁ ਨਹੀਂ ਐਸਾ (ਅੰਕੁ) ਰਿਦਾ ਜਲ ਜਾਵੇ ਪੁਨਾ (ਤਨੁ) ਸਰੀਰ ਭੀ ਜਲਾਇ ਦੇਈਏ ਔ ਮਨੁ ਧਨੁ ਭੀ ਪਰਜ੍ਵਲਤ ਰੂਪ ਅਗਨੀ ਮੈ ਜਲ ਜਾਵੇ॥

ਜਾ ਧਨ ਕੰਤਿ ਨ ਰਾਵੀਆ ਤਾ ਬਿਰਥਾ ਜੋਬਨੁ ਜਾਇ ॥੭॥

ਜੇਕਰ ਜੀਵ ਰੂਪੀ ਇਸਤ੍ਰੀ ਕੋ (ਕੰਤਿ) ਪਰਮੇਸ੍ਵਰ ਨੇ ਨਾਹੀ (ਰਾਵਿਆ) ਅਭੇਦ ਕੀਆ ਤੌ (ਜੋਬਨੁ) ਪ੍ਰੇਮ ਵਾ ਮਨੁਖ ਜਨਮ ਬਿਅਰਥ ਹੀ ਜਾਤਾ ਹੈ ਭਾਵ ਯਦਪ ਪ੍ਰੇਮ ਕਾ ਹੋਨਾ ਬਿਅਰਥ ਨਹੀਂ ਪਰੰਤੂ ਇਸ ਮਾਨੁਖ ਜਨਮ ਮੇਂ ਸਾਖ੍ਯਾਤ ਨਾ ਹੋਨੇ ਤਕ ਬਿਅਰਥਤਾ ਕਹੀ॥੭॥

ਸੇਜੈ ਕੰਤ ਮਹੇਲੜੀ ਸੂਤੀ ਬੂਝ ਨ ਪਾਇ ॥

ਅੰਤਸਕਰਨ ਰੂਪੀ ਛੇਜਾ ਪਰ (ਕੰਤ) ਸਾਖੀ ਚੈਤਨ ਬਿਰਾਜਮਾਨੁ ਹੈ (ਮਹੇਲੜੀ) ਜੀਵ ਰੂਪੀ ਇਸਤ੍ਰੀ ਅਵਿਦਿਆ ਨਿੰਦ੍ਰਾ ਮੈ ਸੁਤੀ ਹੁਈ ਹੈ ਯਾਂ ਤੇ ਆਤਮ ਸਰੂਪ ਕੀ ਸਮਝ ਨਹੀਂ ਪ੍ਰਾਪਤਿ ਹੁਈ॥

ਹਉ ਸੁਤੀ ਪਿਰੁ ਜਾਗਣਾ ਕਿਸ ਕਉ ਪੂਛਉ ਜਾਇ ॥

(ਹਉ) ਮੈ ਭੀ ਪੂਰਬਕਾਲ ਮੈ ਜੀਵ ਰੂਪ ਇਸਤ੍ਰੀ ਸੋਈ ਹੁਈ ਥੀ ਔਰ (ਪਿਰੁ) ਪਤੀ ਪ੍ਰਮੇਸ੍ਵਰੁ (ਜਾਗਣਾ) ਪ੍ਰਕਾਸ ਰੂਪ ਕੇ ਮਿਲਾਪ ਕਾ ਰਸਤਾ ਕਿਸਕੋ ਜਾਇ ਕਰ ਪੂਛੀਐ ਐਸੇ ਕਹਤੀ ਥੀ॥

ਸਤਿਗੁਰਿ ਮੇਲੀ ਭੈ ਵਸੀ ਨਾਨਕ ਪ੍ਰੇਮੁ ਸਖਾਇ ॥੮॥੨॥

ਜਬ ਜਨਮ ਮਰਨ ਕੇ ਭੈ ਸੰਜੁਗਤ ਹੋ ਕਰ ਗੁਰਾਂ ਕੇ ਗ੍ਰਹ ਵਿਖੇ (ਵਸੀ) ਨਿਵਾਸੁ ਕੀਆ ਤਬ ਸਤਿਗੁਰਾਂ ਨੇ ਪਰਮੇਸਰ ਕੇ ਸਾਥ ਮੇਲੀ ਸ੍ਰੀ ਗੁਰੂ ਜੀ ਕਹਤੇ ਹੈਂ ਪਰਮੇਸਰ ਕੇ ਮਿਲਾਪ ਮੈ ਪ੍ਰੇਮੁ (ਸਖਾਇ) ਸਹਾਇਤਾ ਕਰਨੇ ਵਾਲਾ ਹੈ॥੮॥੨॥

ਸਿਰੀਰਾਗੁ ਮਹਲਾ ੧ ॥

ਜਿਨਕੋ ਪ੍ਰੇਮ ਨੇ ਸਹਾਯਤਾ ਕਰੀ ਹੈ ਤਿਨਕਾ ਨਿਸਚਾ ਦਿਖਾਵਤੇ ਹੂਏ ਕਥਨ ਕਰਤੇ ਹੈਂ॥

ਆਪੇ ਗੁਣ ਆਪੇ ਕਥੈ ਆਪੇ ਸੁਣਿ ਵੀਚਾਰੁ ॥

ਹੇ ਮਹਾਰਾਜ ਆਪ ਹੀ ਤੂੰ ਗੁਨ ਰੂਪੁ ਹੈਂ ਆਪ ਹੀ ਤਿਨ ਗੁਨੋਂ ਕੇ ਕਹਨ ਵਾਲਾ ਹੈਂ ਆਪ ਹੀ ਸੁਣ ਕਰ ਵੀਚਾਰੁ ਕਰਨੇ ਵਾਲਾ ਹੈਂ॥

ਆਪੇ ਰਤਨੁ ਪਰਖਿ ਤੂੰ ਆਪੇ ਮੋਲੁ ਅਪਾਰੁ ॥

ਤੂੰ ਆਪ ਹੀ (ਰਤਨੁ) ਨਾਮ ਰੂਪੁ ਹੈਂ ਆਪ ਹੀ ਪਰੀਖਿਆ ਰੂਪੁ ਹੈਂ ਪੁਨਾ ਅਪਾਰੁ (ਮੋਲੁ) ਬਿਅੰਤ ਸਰਧਾ ਰੂਪੁ ਭੀ ਆਪ ਹੀ ਹੈਂ॥

ਸਾਚਉ ਮਾਨੁ ਮਹਤੁ ਤੂੰ ਆਪੇ ਦੇਵਣਹਾਰੁ ॥੧॥

ਸਚਾ ਵੱਡਾ (ਮਾਨੁ) ਆਦਰ ਔਰ (ਮਹਤੁ) ਵਡਿਆਈ ਪੁਨਾ ਤੂੰ ਆਪ ਹੀ ਹੈਂ ਔਰ ਆਪ ਹੀ ਮਾਨ ਵਡਾਈ ਦੇਣੇ ਵਾਲਾ ਹੈਂ॥੧॥

ਹਰਿ ਜੀਉ ਤੂੰ ਕਰਤਾ ਕਰਤਾਰੁ ॥

ਜਿਉ ਭਾਵੈ ਤਿਉ ਰਾਖੁ ਤੂੰ ਹਰਿ ਨਾਮੁ ਮਿਲੈ ਆਚਾਰੁ ॥੧॥ ਰਹਾਉ ॥

ਹੇ ਹਰਿ (ਜੀਉ) ਜੀਵੋਂ ਕਾ ਕਰਤਾ ਜੋ ਬ੍ਰਹਮਾਦੀ ਹੈਂ ਤੂੰ ਤਿਨਕਾ ਭੀ (ਕਰਤਾਰੁ) ਕਰਤਾ ਹੈਂ ਜੈਸੇ ਤੇਰੇ ਕੋ ਭਾਵੈ ਤੈਸੇ ਰਾਖੁ ਪਰੰਤੂ ਹੇ ਹਰੀ ਤੇਰੇ ਨਾਮ ਜਪਨੇ ਕਾ (ਆਚਾਰੁ) ਕਰਮੁ ਮਿਲੇ॥

ਆਪੇ ਹੀਰਾ ਨਿਰਮਲਾ ਆਪੇ ਰੰਗੁ ਮਜੀਠ ॥

ਪੁਨਾ ਆਪ ਹੀ ਗਜਾਨ ਰੂਪੁ ਨਿਰਮਲੁ ਹੀਰਾ ਹੈ ਔਰ ਪ੍ਰੇਮਾਂਭਗਤੀ ਕਾ ਜੋ (ਰੰਗੁ) ਅਨੰਦੁ ਹੈ ਸੋ ਮਜੀਠ ਭੀ ਤੂੰ ਆਪ ਹੀ ਹੈਂ॥

ਆਪੇ ਮੋਤੀ ਊਜਲੋ ਆਪੇ ਭਗਤ ਬਸੀਠੁ ॥

ਆਪੇ ਹੀ (ਮੋਤੀ ਊਜਲੋ) ਤੀਬਰ ਤਰ ਵੈਰਾਗ ਰੂਪੁ ਹੈਂ ਆਪ ਹੀ ਭਗਤੁ (ਬਸੀਠੁ) ਬਿਚੋਲਾ ਅਰਥਾਤ ਗੁਰੂ ਰੂਪੁ ਵਕੀਲ ਹੈਂ॥

ਗੁਰ ਕੈ ਸਬਦਿ ਸਲਾਹਣਾ ਘਟਿ ਘਟਿ ਡੀਠੁ ਅਡੀਠੁ ॥੨॥

ਜਿਨੋਂ ਨੇ ਗੁਰੋਂ ਕੇ ਉਪਦੇਸ ਸੇ ਸਲਾਹੁਣਾ ਕੀਆ ਹੈ ਤਿਨੋਂ ਨੇ (ਅਡੀਠੁ) ਜੋ ਨਹੀਂ ਦ੍ਰਿਸਟੀ ਆਵਤਾ ਥਾ ਸੋ ਘਟਿ ਘਟਿ ਮੈਂ (ਡੀਠੁ) ਦੇਖ ਲੀਆ ਹੈ॥੨॥

ਆਪੇ ਸਾਗਰੁ ਬੋਹਿਥਾ ਆਪੇ ਪਾਰੁ ਅਪਾਰੁ ॥

(ਸਾਗਰੁ) ਸੰਸਾਰ ਰੂਪੁ ਸਮੁੰਦ੍ਰ ਔਰ ਗਜਾਨ ਰੂਪੁ ਜਹਾਜੁ ਭੀ ਆਪ ਹੀ ਹੈਂ (ਪਾਰੁ) ਮੋਖ ਰੂਪ ਪਾਰ ਕਾ ਕਨਾਰਾ ਔਰ (ਅਪਾਰ) ਉਰਾਰ ਨਰਕ ਰੂਪ ਕਨਾਰਾ ਭੀ ਆਪ ਹੀ ਹੈਂ॥

ਸਾਚੀ ਵਾਟ ਸੁਜਾਣੁ ਤੂੰ ਸਬਦਿ ਲਘਾਵਣਹਾਰੁ ॥

(ਸਾਚੀ ਵਾਟ) ਸਚੀ ਭਗਤੀ ਕਾ ਰਸਤਾ ਦਿਖਲਾਵਣੇ ਕੋ ਚਤੁਰ ਔਰ (ਸਬਦਿ) ਉਪਦੇਸ ਕਰਕੇ ਪਾਰ ਲੰਘਾਵਣੇ ਵਾਲਾ ਮਲਾਹ ਰੂਪੁ ਗੁਰੂ ਭੀ ਤੂੰ ਹੀ ਹੈਂ॥

ਨਿਡਰਿਆ ਡਰੁ ਜਾਣੀਐ ਬਾਝੁ ਗੁਰੂ ਗੁਬਾਰੁ ॥੩॥

ਹੇ ਵਾਹਿਗੁਰੂ ਜੋ ਤੇਰੇ ਭੈ ਸੇ ਰਹਤ ਹੈਂ ਤਿਨ ਕੋ ਜਮ ਕਾ ਭੈ ਪ੍ਰਾਪਤਿ ਹੋਵੇਗਾ ਏਹੁ ਸਾਸਤ੍ਰੋਂ ਦ੍ਵਾਰਾ ਜਾਣੀਤਾ ਹੈ ਕਿਉਂਕਿ ਗੁਰੋਂ ਸੇ ਬਿਨਾ ਅਗਜਾਨ ਰੂਪੁ ਅੰਧਕਾਰੁ ਹੋ ਰਹਾ ਹੈ॥੩॥

ਅਸਥਿਰੁ ਕਰਤਾ ਦੇਖੀਐ ਹੋਰੁ ਕੇਤੀ ਆਵੈ ਜਾਇ ॥

ਹੇ ਜਗਤ ਕੇ ਕਰਤਾ (ਅਸਥਿਰੁ) ਅਚਲ ਰੂਪ ਤੋ ਏਕ ਤੂੰ ਹੀ ਦੇਖੀਤਾ ਹੈਂ ਔਰ ਜੋ ਤੇਰੇ ਸੇ ਭਿੰਨ ਸ੍ਰਿਸਟੀ ਕਿਤਨੀ ਹੀ ਹੈ ਸੋ ਜਨਮਤੀ ਮਰਤੀ ਹੈ॥

ਆਪੇ ਨਿਰਮਲੁ ਏਕੁ ਤੂੰ ਹੋਰ ਬੰਧੀ ਧੰਧੈ ਪਾਇ ॥

ਔਰ ਏਕ ਆਪ ਹੀ ਤੂੰ ਮਾਯਾ ਅਵਿਦਜਾ ਮਲ ਤੇ ਰਹਤ ਹੈਂ ਅਰ ਹੋਰ ਸ੍ਰਿਸਟੀ (ਧੰਧੈ) ਬਿਉਹਾਰੋਂ ਕੇ ਜੇਵੜੇ ਪਾਇ ਕਰ ਬੰਧੀ ਹੂਈ ਹੈ॥

ਗੁਰਿ ਰਾਖੇ ਸੇ ਉਬਰੇ ਸਾਚੇ ਸਿਉ ਲਿਵ ਲਾਇ ॥੪॥

ਹੇ ਸਚੇ ਵਾਹਿਗੁਰੂ ਜੋ ਗੁਰੋਂ ਨੇ ਰਾਖੇ ਹੈਂ ਸੋ ਤੇਰੇ ਮੈਂ ਬ੍ਰਿਤੀ ਲਗਾਇ ਕਰਕੇ ਧੰਧਿਓਂ ਸੇ ਬਚੇ ਹੈਂ॥੪॥

ਪੰਨਾ ੫੫

ਹਰਿ ਜੀਉ ਸਬਦਿ ਪਛਾਣੀਐ ਸਾਚਿ ਰਤੇ ਗੁਰ ਵਾਕਿ ॥

ਹੇ ਭਾਈ ਹਰਿ ਜੀਉ ਕੋ (ਸਬਦਿ) ਬੇਦ ਦੁਆਰਾ ਤਿਨੋਂ ਕਰ ਪਛਾਣੀਤਾ ਹੈ ਜੋ ਸਚੇ ਗੁਰੋਂ ਕੇ ਬਚਨੋਂ ਮੈਂ ਰਤੇ ਹੈਂ॥

ਤਿਤੁ ਤਨਿ ਮੈਲੁ ਨ ਲਗਈ ਸਚ ਘਰਿ ਜਿਸੁ ਓਤਾਕੁ ॥

ਤਿਸਕੇ ਸਰੀਰ ਮੈਂ ਪਾਪ ਰੂਪੀ ਮੈਲ ਨਹੀਂ ਲਾਗਤੀ ਹੈ ਜਿਸਨੇ (ਸਚ ਘਰਿ) ਸਚ ਸਰੂਪ ਪਰਮੇਸ੍ਵਰ ਵਿਖੇ (ਓਤਾਕ) ਘਰੁ ਕੀਆ ਹੈ ਵਾ ਯਥਾਰਥ ਰੂਪ ਕੋ (ਓਤਾਕੁ) ਵਿਸੇਸ ਕਰਕੇ ਤਕਿਆ ਕਿਆ ਦੇਖਿਆ ਹੈ॥

ਨਦਰਿ ਕਰੇ ਸਚੁ ਪਾਈਐ ਬਿਨੁ ਨਾਵੈ ਕਿਆ ਸਾਕੁ ॥੫॥

ਜੋ ਪਰਮੇਸ੍ਵਰ ਕਿਰਪਾ ਕੀ ਨਿਗਾਹ ਕਰੇ ਤੌਂ ਸਚਾ ਨਾਮੁ ਪਾਈਤਾ ਹੈ॥ ਬਿਨੁ ਪਰਮੇਸਰ ਨਾਮ ਤੇ (ਸਾਕੁ) ਸੰਬੰਧੀ ਜਨ ਕਿਆ ਹੈਂ ਭਾਵ ਯਹਿ ਕਿ ਤੁੱਛ ਹੈਂ॥

ਜਿਨੀ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ ॥

ਜਿਨ ਪੁਰਸੋਂ ਨੇ ਸਚ ਰੂਪੁ ਵਾਹਿਗੁਰੂ ਕੋ ਯਥਾਰਥ ਸਰੂਪ ਕਰਕੇ ਜਾਣਿਆ ਹੈ ਸੋ ਚਾਰੋ ਜੁਗੋਂ ਮੈਂ ਸੁਖੀ ਹੂਏ ਹੈਂ॥

ਹਉਮੈ ਤ੍ਰਿਸਨਾ ਮਾਰਿ ਕੈ ਸਚੁ ਰਖਿਆ ਉਰ ਧਾਰਿ ॥

ਹੰਤਾ ਮਮਤਾ ਔਰ ਤ੍ਰਿਸਨਾ ਕੋ ਮਾਰ ਕੈ ਸਚ ਕੋ ਹੀ ਰਿਦੇ ਮੈਂ ਧਾਰਨ ਕਰ ਰਖਿਆ ਹੈ॥

ਜਗ ਮਹਿ ਲਾਹਾ ਏਕੁ ਨਾਮੁ ਪਾਈਐ ਗੁਰ ਵੀਚਾਰਿ ॥੬॥

ਜਗਤ ਮੈਂ ਏਕ ਨਾਮ ਕਾ ਹੀ ਲਾਹਾ ਹੈ ਪਰੰਤੂ ਗੁਰੋਂਦ੍ਵਾਰਾ ਵਿਚਾਰ ਕਰਨੇ ਸੇ ਪ੍ਰਾਪਤਿ ਹੋਤਾ ਹੈ॥੬॥

ਸਾਚਉ ਵਖਰੁ ਲਾਦੀਐ ਲਾਭੁ ਸਦਾ ਸਚੁ ਰਾਸਿ ॥

ਜਿਨ੍ਹੋਂ ਨੇ ਸਰਧਾ ਰੂਪੀ (ਰਾਸਿ) ਪੂੰਜੀ ਕਰਕੇ ਸਚ ਸਉਦਾ ਪਰਮੇਸ੍ਵਰ ਕਾ ਨਾਮੁ ਲਾਦਿਆ ਹੈ ਤਿਨ੍ਹੋਂ ਕੋ (ਸਚੁ) ਨਿਸਚੇ ਕਰਕੇ ਹਮੇਸ ਹੀ ਨਫਾ ਹੂਆ ਹੈ॥ ਭਾਵ ਯਹਿ ਕਿ ਆਤਮਾਨੰਦ ਪ੍ਰਾਪਤਿ ਹੂਆ ਹੈ॥

ਸਾਚੀ ਦਰਗਹ ਬੈਸਈ ਭਗਤਿ ਸਚੀ ਅਰਦਾਸਿ ॥

ਬੇਨਤੀ ਸੰਜੁਗਤ ਜੋ ਸਚੀ ਭਗਤੀ ਕਰਤੇ ਹੈਂ ਸੋ ਪੁਰਸ (ਸਾਚੀ ਦਰਗਹ) ਸੰਤੋਂ ਕੀ ਸਭਾ ਮੈਂ ਅਨੰਦ ਪੂਰਬਕ ਬੈਠਤੇ ਹੈਂ॥

ਪਤਿ ਸਿਉ ਲੇਖਾ ਨਿਬੜੈ ਰਾਮ ਨਾਮੁ ਪਰਗਾਸਿ ॥੭॥

ਤਿਨੋਂ ਕਾ ਲੇਖਾ ਇਜਤ ਕੇ ਸਾਥਿ ਨਿਬੜਤਾ ਹੈ ਜਿਨਕੇ ਮਨ ਮੈਂ ਰਾਮ ਨਾਮ ਕਾ ਪ੍ਰਕਾਸੁ ਹੂਆ ਹੈ॥੭॥

ਊਚਾ ਊਚਉ ਆਖੀਐ ਕਹਉ ਨ ਦੇਖਿਆ ਜਾਇ ॥

ਊਚੇ ਜੋ ਬ੍ਰਹਮਾਦਿਕ ਹੈਂ ਤਿਨ ਸੇ ਭੀ ਊਚਾ ਕਹੀਤਾ ਹੈ ਪਰੰਤੂ ਕਿਸੀ ਨੇ ਵਾ ਕਿਸੀ ਜਗਹ ਜਾਇ ਕਰ ਬਿਨਾ ਗੁਰੂ ਕੇ ਮੈਨੇ ਨਹੀਂ ਦੇਖਿਆ ਥਾ॥

ਜਹ ਦੇਖਾ ਤਹ ਏਕੁ ਤੂੰ ਸਤਿਗੁਰਿ ਦੀਆ ਦਿਖਾਇ ॥

ਜਬ ਤੇ ਸਤਿਗੁਰੋਂ ਨੇ ਦਿਖਾਇ ਦੀਆ ਹੈ ਤਬ ਤੇ ਜਹਾਂ ਦੇਖਤਾ ਹੂੰ ਤਹਾਂ ਏਕ ਤੂੰ ਹੀ ਤੂੰ ਹੈਂ॥

ਜੋਤਿ ਨਿਰੰਤਰਿ ਜਾਣੀਐ ਨਾਨਕ ਸਹਜਿ ਸੁਭਾਇ ॥੮॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਜਿਨੋਂ ਨੇ ਤੇਰੀ (ਜੋਤਿ) ਸਤਾ ਨਰੰਤ੍ਰ ਜਾਨੀ ਹੈ ਤਿਨਕਾ ਸਾਂਤਿ ਸ੍ਵਭਾਵ ਹੂਆ ਹੈ॥੮॥੩॥

ਸਿਰੀਰਾਗੁ ਮਹਲਾ ੧ ॥

ਕਿਸੀ ਏਕ ਸਮੈ ਗੁਰੂ ਮਹਾਰਾਜ ਜੀ ਨੇ ਸਮੁਦ੍ਰ ਕੇ ਕਨਾਰੇ ਮਾਛੀ ਕੇ ਜਾਲ ਮੈ ਮਾਛੀ ਫਸੀ ਦੇਖ ਕਰ ਤਿਸ ਪਰਥਾਇ ਅਸਟਪਦੀ ਉਚਾਰਨ ਕਰੀ॥

ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥

ਮਛਲੀ ਨੇ ਜਾਲ ਕੋ ਨਹੀਂ ਜਾਨਿਆ ਹੈ ਕਿ ਮੇਰੇ ਫਸਾਵਨੇ ਵਾਲਾ ਹੈ ਅਰ (ਸਰੁ) ਸਮੁੰਦ੍ਰ ਖਾਰਾ ਔਰ ਅਥਾਹੁ ਹੈ॥

ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥

ਅਤਿ ਚਤੁਰ ਔਰ ਸੁੰਦਰ ਥੀ ਕੈਸੇ ਭਰੋਸਾ ਕੀਆ॥

ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ ॥੧॥

ਵਿਸਾਹੁ ਕਰਣੇ ਕੇ ਕਾਰਣ ਸੇ ਪਕੜੀ ਗਈ ਕਿਉਂਕਿ ਕਾਲ ਸਿਰ ਪਰ ਸੇ ਨਹੀਂ ਟਲਤਾ ਹੈ॥੧॥

ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥
ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ ॥੧॥ ਰਹਾਉ ॥

ਹੇ ਭਾਈ ਇਸ ਪ੍ਰਕਾਰ ਕਾਲ ਕਾ ਜਾਲ ਸਿਰ ਪਰ ਸਮਝੋ ਜੈਸੇ ਮਛੀ ਹੈ ਤੈਸੇ ਹੀ ਮਾਨੁਖੋਂ ਕੋ ਜਾਣੋਂ (ਅਚਿੰਤਾ) ਅਕਸ ਮਾਤ੍ਰ ਹੀ ਜਾਲ ਆਕਰ ਪਕੜੇਗਾ ਭਾਵ ਯਹਿ ਕਿ ਤੁਮਕੋ ਬੇਖਬਰ ਹੀ ਕਾਲ ਜਾਲੀ ਮੈ ਫਸਾ ਲੇਵੇਗਾ॥੧॥

ਸਭੁ ਜਗੁ ਬਾਧੋ ਕਾਲ ਕੋ ਬਿਨੁ ਗੁਰ ਕਾਲੁ ਅਫਾਰੁ ॥

ਹੇ ਭਾਈ ਐਸੇ ਹੀ ਸੰਪੂਰਨ ਜਗਤ ਕੋ ਕਾਲ ਨੇ ਬਾਂਧਿ ਰਖਿਆ ਹੈ ਗੁਰੋਂ ਕੀ ਕ੍ਰਿਪਾ ਸੇ ਬਿਨਾਂ ਕਾਲੁ (ਅਫਾਰੁ) ਅਮੋੜ ਹੈ ਭਾਵ ਏਹ ਕਿ ਕਿਸੀ ਕਾ ਹਟਾਇਆ ਨਹੀਂ ਹਟਤਾ ਹੈ॥

ਸਚਿ ਰਤੇ ਸੇ ਉਬਰੇ ਦੁਬਿਧਾ ਛੋਡਿ ਵਿਕਾਰ ॥

ਜਿਨ ਪੁਰਸ਼ੋਂ ਨੇ ਦ੍ਵੈਤ ਭਾਵਨਾ ਔਰ ਕਾਮਾਦਿ ਵਿਕਾਰ ਛੋਡ ਦੀਏ ਹੈਂ ਸੋ ਸਚੇ ਮੈ ਰਤੇ ਹੈਂ ਔਰ ਕਾਲ ਸੇ ਬਚੇ ਹੈਂ॥

ਹਉ ਤਿਨ ਕੈ ਬਲਿਹਾਰਣੈ ਦਰਿ ਸਚੈ ਸਚਿਆਰ ॥੨॥

ਮੈਂ ਤਿਨੋਂ ਕੇ ਬਲਿਹਾਰੇ ਜਾਤਾ ਹੂੰ ਜੋ ਸਚੇ ਕੈ ਦਰ ਮੈ ਸਚੇ ਹੈਂ॥੨॥

ਪ੍ਰਸ਼ਨ: ਕਾਲ ਕੈਸੇ ਮਾਰਤਾ ਹੈ? ਉੱਤਰ:

ਸੀਚਾਨੇ ਜਿਉ ਪੰਖੀਆ ਜਾਲੀ ਬਧਿਕ ਹਾਥਿ ॥

ਜੈਸੇ ਬਾਜ ਪੰਛੀਆਂ ਕੋ ਮਾਰ ਲੇਤੇ ਹੈਂ ਔਰ ਜੈਸੇ (ਬਧਿਕ) ਝੀਵਰ ਚੋਗ ਦੇਖਾਇ ਕਰ ਜਾਲੀ ਹਾਥ ਮੈ ਲੇ ਕਰ ਪਸਾਰ ਦੇਤਾ ਹੈ ਤੈਸੇ ਕਾਲ ਰੂਪੀ ਬਧਕ ਨੇ ਸਬਦ ਸਪਰਸ ਰੂਪ ਰਸ ਗੰਧ ਏਹ ਚੋਗ ਖਿਲਾਰੀ ਹੈ ਔਰ ਮੋਹ ਰੂਪੀ ਜਾਲੀ ਪਸਾਰੀ ਹੈ ਤਿਸ ਮੈ ਜੀਵ ਰੂਪੀ ਪੰਛੀ ਫਸਤੇ ਹੈਂ॥

ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ ॥

ਪਰੰਤੂ ਜੋ ਗੁਰੋਂ ਨੇ ਮੋਹ ਰੂਪੀ ਜਾਲੀ ਕੇ ਫਸਨੇ ਤੇ ਰਾਖੇ ਹੈਂ ਸੋ ਕਾਲ ਤੇ ਬਚੇ ਹੈਂ ਔਰ ਮਨਮੁਖ ਸਬਦ ਸਪਰਸਾਦਿ ਚੋਗੇ ਸਾਥ ਫਸ ਗਏ ਹੈਂ॥

ਬਿਨੁ ਨਾਵੈ ਚੁਣਿ ਸੁਟੀਅਹਿ ਕੋਇ ਨ ਸੰਗੀ ਸਾਥਿ ॥੩॥

ਪਰਮੇਸ੍ਵਰ ਕੇ ਨਾਮ ਸੇ ਬਿਨਾ ਅਸੁਭ ਕਰਮੀ ਚੁਣ ਕਰਕੇ ਨਰਕੋਂ ਮੈ ਗਿਰਾਇ ਦੀਏ ਜਾਵੇਂਗੇ ਉਨ ਕਾ ਇਸ ਲੋਕ ਮੈ ਕੋਈ ਸੰਗੀ ਔਰ ਪਰਲੋਕ ਮੈ ਸਾਥੀ ਨਹੀਂ ਹੋਵੇਗਾ॥ ਵਾ ਜੋ ਅਬ ਇਸ ਲੋਕ ਕੇ ਸੰਗੀ ਹੈਂ ਸੋ ਪ੍ਰਲੋਕ ਮੈਂ ਕੋਈ ਸਾਥ ਨ ਹੋਵੇਗਾ॥੩॥

ਸਚੋ ਸਚਾ ਆਖੀਐ ਸਚੇ ਸਚਾ ਥਾਨੁ ॥

(ਸਚੋ) ਨਿਸਚੇ ਕਰਕੇ ਤਾਂ ਤੇ ਪਰਮੇਸ੍ਵਰ ਕਾ ਨਾਮ ਸਚਾ ਜਪੀਏ ਨਾਮ ਜਪਨੇ ਕਰ ਸਚੇ ਵਾਹਿਗੁਰੂ ਕਾ (ਸਚਾ ਥਾਨੁ) ਬੈਕੁੰਠ ਵਾ ਸ੍ਵਰੂਪ ਪ੍ਰਾਪਤਿ ਹੋਤਾ ਹੈ॥

ਜਿਨੀ ਸਚਾ ਮੰਨਿਆ ਤਿਨ ਮਨਿ ਸਚੁ ਧਿਆਨੁ ॥

ਜਿਨੋਂ ਨੇ ਸਚਾ ਨਾਮ ਮੰਨਿਆਂ ਹੈ ਤਿਨੋਂ ਕੇ ਮਨ ਮੈ ਸਚੁ ਵਾਹਿਗੁਰੂ ਕਾ ਧਿਆਨ ਹੈ॥

ਮਨਿ ਮੁਖਿ ਸੂਚੇ ਜਾਣੀਅਹਿ ਗੁਰਮੁਖਿ ਜਿਨਾ ਗਿਆਨੁ ॥੪॥

ਜਿਨਾਂ ਕੋ ਗੁਰੋਂ ਦ੍ਵਾਰੇ ਗਿਆਨ ਹੂਆ ਹੈ ਸੋਈ ਪੁਰਸ਼ ਮਨ ਕਰਕੇ ਔਰ ਮੁਖ ਕਰਕੇ ਪਵਿਤ੍ਰ ਜਾਨੀਤੇ ਹੈਂ॥੪॥

ਸਤਿਗੁਰ ਅਗੈ ਅਰਦਾਸਿ ਕਰਿ ਸਾਜਨੁ ਦੇਇ ਮਿਲਾਇ ॥

ਸਤਿਗੁਰੋਂ ਕੇ ਆਗੇ ਬੇਨਤੀ ਕਰੁ ਜੋ ਤੇਰੇ ਕੋ (ਸਾਜਨੁ) ਪਰਮੇਸ੍ਵਰ ਸਾਥ ਮਿਲਾਇ ਦੇਵੇਂ॥

ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ ਮੁਏ ਬਿਖੁ ਖਾਇ ॥

ਜਿਨਕੋ ਸਾਜਨੁ ਮਿਲਾ ਹੈ ਤਿਨੋਂ ਨੇ ਸੁਖੁ ਪਾਇਆ ਹੈ ਅਰੁ ਤਿਨਕੀ ਤਰਫ ਸੇ ਜਮਦੂਤ ਬਿਖੁ ਖਾਇ ਕਰ ਮਰ ਗਏ ਹੈਂ। ਭਾਵ ਏਹਿ ਕਿ ਜਮਦੂਤੋਂ ਕੋ ਦੁਖੁ ਹੂਆ ਕਿ ਏਹੁ ਪੁਰਸੁ ਹਮਾਰੇ ਹੁਕਮ ਅੰਦਰ ਸੇ ਜਾਤਾ ਰਹਾ॥

ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ ॥੫॥

ਪਰਮੇਸਰ ਨੇ ਕਹਾ ਹੈ ਨਾਮ ਕੇ ਬੀਚ ਮੈਂ ਵਸਤਾ ਹਾਂ ਜੇਕਰ ਜੀਵ ਕੇ ਮਨ ਮੈ ਮੇਰਾ ਨਾਮੁ ਆਨ ਇਸਥਿਤ ਹੋਵੇ ਤਉ ਮੈਂ ਮਿਲਤਾ ਹਾਂ॥੫॥

ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ ॥

ਗੁਰੋਂ ਕੀ ਕ੍ਰਿਪਾ ਸੇ ਬਿਨਾ ਅਗਜਾਨ ਰੂਪੀ ਅੰਧਕਾਰੁ ਹੈ ਉਪਦੇਸ ਸੇ ਬਿਨਾ ਸਮਝ ਨਹੀਂ ਪਾਈ ਜਾਤੀ ਹੈ॥

ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ ॥

ਜੋ ਗੁਰੋਂ ਕੀ ਸਿਖਜਾ ਲੈਨੇ ਵਾਲੇ ਹੈਂ ਤਿਨ ਕੋ ਗਜਾਨ ਰੂਪ ਪ੍ਰਕਾਸ਼ ਹੂਆ ਹੈ ਸੋ ਸਚੇ ਮੈਂ ਬ੍ਰਿਤੀ ਲਗਾਇ ਰਹੇ ਹੈਂ॥

ਤਿਥੈ ਕਾਲੁ ਨ ਸੰਚਰੈ ਜੋਤੀ ਜੋਤਿ ਸਮਾਇ ॥੬॥

(ਤਿਥੈ) ਤਿਨ ਕੇ ਸ੍ਵਰੂਪ ਮੈ ਕਾਲ ਨਹੀਂ (ਸੰਚਰੈ) ਪ੍ਰਵੇਸ ਹੋਤਾ ਕਿਉਂਕਿ ਜੋਤੀ ਪ੍ਰਮੇਸ੍ਵਰ ਕੇ ਬੀਚ ਤਿਨਕੀ ਜੋਤਿ ਮਿਲ ਗਈ ਹੈ॥੬॥ ਹੇ ਭਾਈ ਪੁਨਾ ਵੋਹ ਐਸੇ ਬੇਨਤੀ ਕਰਤੇ ਹੈਂ॥

ਤੂੰਹੈ ਸਾਜਨੁ ਤੂੰ ਸੁਜਾਣੁ ਤੂੰ ਆਪੇ ਮੇਲਣਹਾਰੁ ॥

ਕਿ ਹੇ ਮਹਾਰਾਜ ਤੂੰ ਹੀ (ਸਾਜਨੁ) ਅਕ੍ਰਿਤਮ ਉਪਕਾਰੀ ਮਿਤ੍ਰ ਹੈਂ ਤੂੰ ਹੀ ਚਤੁਰੁ ਹੈਂ ਤੂੰ ਆਪ ਹੀ ਮੇਲਣੇ ਵਾਲਾ ਹੈਂ॥

ਗੁਰ ਸਬਦੀ ਸਾਲਾਹੀਐ ਅੰਤੁ ਨ ਪਾਰਾਵਾਰੁ ॥

ਪਰੰਤੂ ਗੁਰੋਂ ਕੇ ਸਬਦ ਦ੍ਵਾਰਾ ਤੇਰੀ ਸਲਾਘਾ ਕਰੀਤੀ ਹੈ ਜਿਸਕੇ ਪਾਰ ਉਰਾਰ ਕਾ ਅੰਤ ਨਹੀਂ ਹੈ॥

ਤਿਥੈ ਕਾਲੁ ਨ ਅਪੜੈ ਜਿਥੈ ਗੁਰ ਕਾ ਸਬਦੁ ਅਪਾਰੁ ॥੭॥

(ਤਿਥੈ) ਕਾਲ ਨਹੀਂ ਪਹੁਚਤਾ ਹੈ ਜਿਥੇ ਗੁਰੋਂ ਕਾ ਸਬਦੁ ਲੈ ਕਰਕੇ ਅਪਾਰੁ ਪ੍ਰਮੇਸ੍ਵਰ ਮੈ ਨਿਸਚਾ ਹੂਆ ਹੈ॥

ਹੁਕਮੀ ਸਭੇ ਊਪਜਹਿ ਹੁਕਮੀ ਕਾਰ ਕਮਾਹਿ ॥

(ਹੁਕਮੀ) ਪ੍ਰਮੇਸ੍ਵਰ ਕੇ ਹੁਕਮ ਕਰਕੇ ਸੰਪੂਰਨ ਜੀਵ ਉਪਜਤੇ ਹੈਂ ਪ੍ਰਮੇਸ੍ਵਰ ਕੇ ਹੁਕਮ ਮੈਂ ਹੀ ਕਰਮ ਕਮਾਵਤੇ ਹੈਂ॥

ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ ॥

ਔਰ ਹੁਕਮੀ ਕੇ ਹੁਕਮ ਕਰਕੇ ਹੀ ਕਾਲ ਕੇ ਅਧੀਨ ਹੂਏ ਜਨਮਤੇ ਮਰਤੇ ਹੈਂ ਔਰ ਹੁਕਮ ਕਰਕੇ ਹੀ ਸਾਚ ਸਰੂਪ ਵਿਖੇ (ਸਮਾਹਿ) ਮਿਲ ਜਾਤੇ ਹੈਂ॥

ਨਾਨਕ ਜੋ ਤਿਸੁ ਭਾਵੈ ਸੋ ਥੀਐ ਇਨਾ ਜੰਤਾ ਵਸਿ ਕਿਛੁ ਨਾਹਿ ॥੮॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਜੋ ਤਿਸੁ ਪਰਮੇਸ੍ਵਰ ਕੋ ਭਾਵਤਾ ਹੈ ਸੋਈ ਹੋਤਾ ਹੈ ਇਨ ਜੀਵੋਂ ਕੇ ਵਸ ਕਿਛੂ ਨਹੀਂ ਹੈ॥੮॥੪॥

ਸਿਰੀਰਾਗੁ ਮਹਲਾ ੧ ॥

ਮਨਿ ਜੂਠੈ ਤਨਿ ਜੂਠਿ ਹੈ ਜਿਹਵਾ ਜੂਠੀ ਹੋਇ ॥

ਮਨਮੁਖਿ ਜੋ ਗੁਣਿ ਹੀਨ ਹੈਂ ਤਿਨ ਕੇ (ਮਨਿਜੂਠੈ) ਅੰਤਸਕਰਨ ਅਪਿਵਤ੍ਰ ਹੈਂ ਤਨ ਮੈ ਭੀ ਪਾਪ ਰੂਪੁ ਜੂਠ ਹੈ ਜਿਹਵਾ ਭੀ ਝੂਠ ਬੋਲਨੇ ਸੇ ਜੂਠੀ ਹੋ ਰਹੀ ਹੈ॥

ਪੰਨਾ ੫੬

ਮੁਖਿ ਝੂਠੈ ਝੂਠੁ ਬੋਲਣਾ ਕਿਉ ਕਰਿ ਸੂਚਾ ਹੋਇ ॥

ਝੂਠੇ ਪੁਰਸ਼ ਕਾ ਝੂਠੁ ਬੋਲਣਾ ਤੋ ਮੁਖੁ ਹੈ ਔਰ ਸਭ ਗੌਣ ਹੈ ਤਾਂ ਤੇ ਕਿਸ ਪ੍ਰਕਾਰ ਸੂਚਾ ਹੋਵੇ॥

ਬਿਨੁ ਅਭ ਸਬਦ ਨ ਮਾਂਜੀਐ ਸਾਚੇ ਤੇ ਸਚੁ ਹੋਇ ॥੧॥

ਗੁਰੋਂ ਕੇ ਉਪਦੇਸ ਸੇ ਬਿਨਾ (ਅਭ) ਰਿਦਾ ਨਹੀਂ ਮਾਂਜੀਤਾ ਹੈ ਭਾਵ ਏਹਿ ਕਿ ਮਲ ਦੂਰ ਨਹੀਂ ਹੋਤੀ ਹੈ ਔਰ ਸਾਚੇ ਉਪਦੇਸ ਸੇ ਹੀ ਸਚ ਸਰੂਪ ਕੀ ਵਾ ਸੁਖ ਕੀ ਪ੍ਰਾਪਤੀ ਹੋਤੀ ਹੈ॥੧॥

ਮੁੰਧੇ ਗੁਣਹੀਣੀ ਸੁਖੁ ਕੇਹਿ ॥

ਪਿਰੁ ਰਲੀਆ ਰਸਿ ਮਾਣਸੀ ਸਾਚਿ ਸਬਦਿ ਸੁਖੁ ਨੇਹਿ ॥੧॥ ਰਹਾਉ ॥

ਹੇ ਜੀਵ ਰੂਪ ਇਸਤ੍ਰੀ ਦੈਵੀ ਗੁਣੋਂ ਸੇ ਬਿਨਾ ਸੁਖ ਕੈਸਾ ਵਾ ਕਿਸ ਕੋ ਹੂਆ ਹੈ ਜੋ ਪਤੀ (ਰਲੀਆ) ਖੁਸ਼ੀਆਂ ਵਾਲਾ ਵਾ ਅਨੰਦ ਰੂਪ ਹੈ ਤਿਸ ਕੇ ਸਾਥ ਤੂੰ ਤਬ ਸੁਖ ਮਾਣੇਂਗੀ ਜਬ ਸਚੇ ਸੁਖ ਰੂਪ ਉਪਦੇਸ਼ ਮੈਂ ਪ੍ਰੇਮ ਕਰੇਂਗੀ॥੧॥

ਪਿਰੁ ਪਰਦੇਸੀ ਜੇ ਥੀਐ ਧਨ ਵਾਂਢੀ ਝੂਰੇਇ ॥

ਜੇਕਰ (ਸਬਦਿ) ਪਤੀ ਪਰਮੇਸ੍ਵਰ ਪਰਦੇਸ ਹੋਵੇ ਭਾਵ ਯਹਿ ਜੋ ਅਪ੍ਰੋਖ ਹੈ ਜੋ ਜਿਸਨੇ ਆਪ ਸੇ ਭਿੰਨ ਪਰਮੇਸਰ ਕੋ ਜਾਣਿਆ ਹੈ ਤੌਂ ਵਹੁ (ਧਨ) ਇਸਤ੍ਰੀ (ਵਾਂਢੀ) ਵਿਛੁੜੀ ਹੂਈ ਝੂਰਤੀ ਹੈ॥

ਜਿਉ ਜਲਿ ਥੋੜੈ ਮਛੁਲੀ ਕਰਣ ਪਲਾਵ ਕਰੇਇ ॥

ਜੈਸੇ ਥੋੜੇ ਜਲ ਮੈਂ ਮਛਲੀ (ਕਰਣ ਪਲਾਵ) ਬਿਰਲਾਪ ਕਰਤੀ ਹੈ ਭਾਵ ਦੁਖੀ ਹੋਤੀ ਹੈ॥

ਪਿਰ ਭਾਵੈ ਸੁਖੁ ਪਾਈਐ ਜਾ ਆਪੇ ਨਦਰਿ ਕਰੇਇ ॥੨॥

ਜਬ ਜੀਵ ਪਤੀ ਕੋ ਮਿਲਨਾ ਚਾਹੇ ਤਬ ਸੁਖ ਪਾਈਤਾ ਹੈ ਪਰੰਤੂ ਜਬ ਪਰਮੇਸ੍ਵਰ ਆਪ ਕਿਰਪਾ ਦ੍ਰਿਸਟੀ ਕਰੇ ਤਬ ਜੀਵ ਕੋ ਮਿਲਨੇ ਕੀ ਚਾਹ ਹੋਤੀ ਹੈ॥੨॥

ਪਿਰੁ ਸਾਲਾਹੀ ਆਪਣਾ ਸਖੀ ਸਹੇਲੀ ਨਾਲਿ ॥

ਤਾਂਤੇ ਆਪਣੇ ਪਤੀ ਕੋ ਸਲਾਹੁਣਾ ਕਰੀਏ (ਸਖੀ ਸਹੇਲੀ) ਪਿਆਰੇ ਸੰਤ ਜਨੋਂ ਕੇ ਸਾਥ ਮਿਲ ਕਰਕੇ॥

ਤਨਿ ਸੋਹੈ ਮਨੁ ਮੋਹਿਆ ਰਤੀ ਰੰਗਿ ਨਿਹਾਲਿ ॥

ਸੁੰਦਰ ਸਰੀਰ ਵਾਲੇ ਨੇ ਮੇਰਾ ਮਨੁ ਮੋਹਿਆ ਹੈ ਭਾਵ ਪਰਮੇਸ੍ਵਰ ਕੇ ਧਯਾਨ ਵਿਖੇ ਪ੍ਰੇਮ ਸੇ ਰਤੀ ਹੂਈ ਨਿਹਾਲ ਭਈ ਹੂੰ॥

ਵਾ ਜਿਸਕਾ ਮਨੁ ਪਰਮੇਸਰ ਕੇ ਧਿਆਨ ਮੈਂ ਮੋਹਿਆ ਹੈ ਤਿਸਕਾ ਤਨੁ ਸੋਭਨੀਕ ਹੈ ਔਰ ਅਨੰਦ ਮੇਂ ਰਤੀ ਹੂਈ ਨਿਹਾਲ ਭਈ ਹੈ॥

ਸਬਦਿ ਸਵਾਰੀ ਸੋਹਣੀ ਪਿਰੁ ਰਾਵੇ ਗੁਣ ਨਾਲਿ ॥੩॥

ਪਰੰਤੂ ਜੋ ਗੁਰ ਸ਼ਬਦ ਕਰ ਸਵਾਰੀ ਹੈ ਸੋਈ (ਸੋਹਣੀ) ਸੁਭ ਗੁਣੋਂ ਕਰ ਸੁੰਦਰ ਹੂਈ ਹੈ ਗੁਣ ਸਾਥ ਹੋਣੇ ਸੇ ਪਤੀ ਕੇ ਅਨੰਦ ਕੋ ਭੋਗਤੀ ਹੈ॥੩॥

ਕਾਮਣਿ ਕਾਮਿ ਨ ਆਵਈ ਖੋਟੀ ਅਵਗਣਿਆਰਿ ॥

ਜੋ ਜੀਵ ਰੂਪ ਇਸਤ੍ਰੀ ਮੰਦ ਕਰਮੋਂ ਵਾਲੀ ਹੈ ਸੋ ਕਾਮ ਨਹੀਂ ਆਵਤੀ ਹੈ ਭਾਵ ਯਹਿ ਕਿ ਪਰਮੇਸ੍ਵਰ ਕੀ ਭਗਤੀ ਨਹੀਂ ਕਰਤੀ ਹੈ॥

ਨਾ ਸੁਖੁ ਪੇਈਐ ਸਾਹੁਰੈ ਝੂਠਿ ਜਲੀ ਵੇਕਾਰਿ ॥

ਤਿਸ ਕੋ ਨ (ਪੇਈਐ) ਇਸ ਲੋਕ ਮੈਂ ਸੁਖ ਹੋਤਾ ਹੈ ਔਰ ਨ (ਸਾਹੁਰੈ) ਪ੍ਰਲੋਕ ਮੈਂ। ਝੂਠਿ ਬੋਲਨ ਆਦਿ ਵਿਕਾਰੋਂ ਕਰ (ਜਲੀ) ਦਗਧ ਹੋ ਰਹੀ ਹੈ॥

ਆਵਣੁ ਵੰਞਣੁ ਡਾਖੜੋ ਛੋਡੀ ਕੰਤਿ ਵਿਸਾਰਿ ॥੪॥

ਤਾਂਤੇ (ਆਵਣੁ) ਜਨਮ ਔਰ (ਵੰਞਣੁ) ਮਰਣ ਕਰ (ਡਾਖਣੋ) ਦੁਖੀ ਹੋਤੀ ਹੈ ਔਰ ਕੰਤ ਨੇ ਵਿਸਾਰ ਛੋਡੀ ਹੈ॥੪॥ ਪ੍ਰਸ਼ਨ:

ਪਿਰ ਕੀ ਨਾਰਿ ਸੁਹਾਵਣੀ ਮੁਤੀ ਸੋ ਕਿਤੁ ਸਾਦਿ ॥

ਪਤੀ ਪਰਮੇਸ੍ਵਰ ਕੀ ਜੀਵ ਰੂਪੀ ਨਾਰ (ਸੁਹਾਵਣੀ) ਸੋਭਾਇਮਾਨ ਥੀ ਸੋ ਕਿਸ (ਸਾਦਿ) ਰਸ ਮੇਂ ਫਸ ਕਰ (ਮੁਤੀ) ਛੁਟੜ ਭਈ ਹੈ? ਉੱਤਰ:

ਪਿਰ ਕੈ ਕਾਮਿ ਨ ਆਵਈ ਬੋਲੇ ਫਾਦਿਲੁ ਬਾਦਿ ॥

ਪਤੀ ਕੇ ਕਾਮ ਨਹੀਂ ਆਵਤੀ ਹੈ ਭਾਵ ਯਹਿ ਕਿ ਭਗਤੀ ਨਹੀਂ ਕਰਤੀ ਹੈ ਕਿਉਂਕਿ (ਫਾਦਿਲੁਬਾਦਿ) ਬਾਧੂ ਬਜਰਥ ਬੋਲਤੀ ਹੈ॥

ਦਰਿ ਘਰਿ ਢੋਈ ਨਾ ਲਹੈ ਛੂਟੀ ਦੂਜੈ ਸਾਦਿ ॥੫॥

ਔਰ ਜੋ ਦ੍ਵੈਤ ਕੇ ਸ੍ਵਾਦ ਕਰਕੇ ਛੂਟੀ ਹੈ ਸੋ (ਘਰਿ) ਸ੍ਵਰੂਪ ਕੇ (ਦਰਿ) ਬੀਚ (ਢੋਈ) ਸਮੀਪਤਾ ਨਹੀਂ ਪਾਵੇਗੀ॥੫॥

ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ ॥

ਔਰ ਸਸਤ੍ਰ ਵਕਤਾ ਪੁਰਸ ਪੁਸਤਕ ਤੋ ਵਾਚਤੇ ਹੈਂ ਪਰੰਤੂ ਵਿਚਾਰ ਕਰ ਤਿਨ ਪੋਥੀਓਂ ਕੇ ਸਿਧਾਂਤ ਕੋ ਨਹੀਂ ਬੂਝਤੇ ਹੈਂ॥

ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ ॥

(ਅਨਕਉ) ਔਰੋਂ ਕੋ (ਮਤੀ) ਸਿਖਿਆ ਦੇਣੇ ਮੈ (ਚਲਹਿ) ਪ੍ਰਵਿਰਤ ਹੋਤੇ ਹੈਂ ਆਪ ਪੋਥੀਓਂ ਕੋ ਮਾਯਾ ਕਾ ਵਣਜੁ ਮਾਨ ਰਖਾ ਹੈ॥

ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ ॥੬॥

ਧਾਰਣਾ ਕੀਏ ਬਿਨਾ ਤਿਨ ਪੰਡਤੋਂ ਕੀ ਕਹਨੀ ਝੂਠੀ ਹੈ ਕਿਉਂਕਿ (ਸਬਦੁ) ਬੇਦ ਕੀ ਰਹਣੀ (ਸਾਰੁ) ਸ੍ਰੇਸਟ ਹੈ ਔਰ ਕੇਵਲ ਕਥਨੀ ਸੇ ਚੌਰਾਸੀ ਮੈ ਭ੍ਰਮਤੇ ਹੈਂ॥੬॥

ਕੇਤੇ ਪੰਡਿਤ ਜੋਤਕੀ ਬੇਦਾ ਕਰਹਿ ਬੀਚਾਰੁ ॥

ਅਨੇਕ ਹੀ ਪੁਰਾਣੋਂ ਕੇ ਵਕਤਾ ਪੰਡਤ ਹੈਂ ਔਰ ਅਨੇਕ ਹੀ ਜੋਤਸ਼ੀ ਹੈਂ ਔਰ ਕਿਤਨੇ ਹੀ ਬੇਦੋਂ ਕੀ ਵੀਚਾਰ ਕਰਣੇ ਵਾਲੇ ਹੈਂ॥

ਵਾਦਿ ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ ॥

ਮਤ ਮਤ੍ਾਂਤ੍ਰੋਂ ਕੇ ਵੈਰ ਵਿਰੋਧ ਵਾ ਤਿਨ ਗ੍ਰੰਥੋਂ ਮੈ ਜੋ ਵਿਰੋਧ ਕੇ ਵਖ੍ਯਾਨ ਹੈਂ ਤਿਨ ਕੋ ਸਾਲਾਹਣੇ ਕਰਤੇ ਹੈਂ ਤਿਨ (ਵਾਦਿ) ਝਗੜੋਂ ਕੇ ਕਥਨ ਕਰਨੇ ਸੇ ਬਿਨਾਂ ਪਰਮੇਸੂਰ ਦੇ ਜਸ ਵਾ ਪ੍ਰੇਮ ਸੇ (ਆਵਣੁ) ਜਨਮ (ਜਾਣੁ) ਮਰਨ ਬਨਾ ਰਹਤਾ ਹੈ॥ ਭਾਵ ਇਹ ਕਿ ਪਰਸਪਰ ਬਿਰੋਧ ਕਰਤੇ ਹੈਂ ਕਿਉਂਕਿ ਸ਼ੈਵ ਵੈਸ਼ਨੋ ਕੀ ਨਿੰਦਾ ਕਰਤੇ ਹੈਂ ਔਰ ਵੈਸ੍ਨਵ ਸ਼ੈਈਵੋਂ ਕੀ ਨਿੰਦਾ ਕਰਤੇ ਹੈਂ ਇਤਯਾਦੀ ਏਹ ਸਬ (ਵਾਦਿ ਵਿਰੋਧਿ) ਬਜਰਥ ਝਗੜੇ ਹੈਂ॥

ਬਿਨੁ ਗੁਰ ਕਰਮ ਨ ਛੁਟਸੀ ਕਹਿ ਸੁਣਿ ਆਖਿ ਵਖਾਣੁ ॥੭॥

ਤਾਂਤੇ ਪੰਡਤ ਜਨ ਭੀ (ਆਖਿ ਵਖਾਣੁ) ਜੋ ਵਖਾਨ ਕੀਏ ਹੂਏ ਹੈਂ ਤਿਨ ਕੇ ਕਥਨ ਔਰ ਸ੍ਰਵਨ ਕਰਨੇ ਕਰਕੇ ਬਿਨਾਂ ਗੁਰੋਂ ਸੇ ਕਰਮੋਂ ਸੇ ਨਹੀਂ ਛੂਟੇਂਗੇ॥੭੫॥

ਪ੍ਰਸ਼ਨ: ਕ੍ਰਿਪਾ ਕਿਸ ਪ੍ਰਕਾਰ ਹੋਵੇ ਹੈ?

ਉੱਤਰੁ॥ ਜੀਵ ਰੂਪ ਇਸਤ੍ਰੀ ਗੁਰੋਂ ਪਾਸ ਐਸੇ ਬੇਨਤੀ ਕਰੇ ਕਿ ਹੇ ਭਗਵਨ॥

ਸਭਿ ਗੁਣਵੰਤੀ ਆਖੀਅਹਿ ਮੈ ਗੁਣੁ ਨਾਹੀ ਕੋਇ ॥

ਔਰ ਸਰਬ ਗੁਣਵੰਤੀ ਕਥਨ ਕਰੀ ਹੈਂ ਔਰ ਮੇਰੇ ਮੈ ਕੋਈ ਭੀ ਗੁਣ ਨਹੀਂ ਹੈ॥

ਹਰਿ ਵਰੁ ਨਾਰਿ ਸੁਹਾਵਣੀ ਮੈ ਭਾਵੈ ਪ੍ਰਭੁ ਸੋਇ ॥

ਤਾਂਤੇ ਜੋ ਹਰੀ (ਵਰੁ) ਪਤੀ ਕੀ ਨਾਰੀ ਸੋ ਸੋਭਨੀਕ ਹੈਂ ਯਾਂ ਤੇ ਮੇਰੇ ਕੋ ਭੀ ਸੋਈ ਸਾਮਰਥ ਪਤੀ ਭਾਵਤਾ ਹੈ॥

ਨਾਨਕ ਸਬਦਿ ਮਿਲਾਵੜਾ ਨਾ ਵੇਛੋੜਾ ਹੋਇ ॥੮॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕਾ (ਸਬਦਿ) ਗੁਰ ਉਪਦੇਸ਼ ਕਰਕੇ ਸ੍ਵਰੂਪ ਕੇ ਸਾਥ ਮਿਲਾਪੁ ਭਯਾ ਹੈ ਤਿਸ ਕਾ ਫਿਰ ਵਿਯੋਗ ਨਹੀਂ ਹੋਤਾ ਹੈ॥੮॥੫॥

ਸਿਰੀਰਾਗੁ ਮਹਲਾ ੧ ॥

ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ ॥

ਨਾਮ ਤੇ ਬਿਨਾਂ ਜਪ ਤਪ (ਸੰਜਮ) ਧਾਰਨਾ ਧਿਆਨ ਇਨ ਸਾਧਨੋਂ ਕੋ ਸਿਧ ਕਰ ਲੀਜੀਏ ਪੁਨਾ ਤੀਰਥੋਂ ਵਿਖੇ ਵਾਸੁ ਕਰ ਰਹੀਏ॥

ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ ॥

ਔਰ ਜੋ (ਪੁੰਨ) ਅਮਾਵਸ ਸੰਕ੍ਰਾਂਤਾਦਿ ਪੁੰਨਕਾਲੋਂ ਮੈ ਦੇਣਾ ਹੈ (ਦਾਨ) ਜੋ ਹਮੇਸ਼ ਦੇਨਾ ਹੈ ਵਾ ਪੁੰਨ ਸਮੇਂ ਕਾ ਜੋ ਦਾਨ ਹੈ ਤਿਸ ਕਾ ਨਾਮੁ ਪੁੰਨ ਦਾਨ ਵਾ (ਪੁੰਨ) ਜੋ ਬਿਧੀ ਪੂਰਬਕ ਦਾਨ ਹੈ (ਦਾਨ) ਜੋ ਸਾਮਾਨ ਦਾਨ ਹੈ ਔਰ ਜੋ (ਚੰਗਿਆਈਆਂ) ਪਰਉਪਕਾਰਾਦਿ ਭਲਿਆਈਆਂ ਕਰਨੀਆਂ ਹੈਂ ਬਿਨ ਸਾਚੇ ਨਾਮ ਸੇ (ਤਾਸੁ) ਤਿਸ ਕਰਕੇ ਵਾ ਤਿਸ ਪੁਰਸ਼ ਕੋ ਏਹ ਕਿਆ ਸਹਾਇਤਾ ਕਰੇਂਗੇ॥

ਜੇਹਾ ਰਾਧੇ ਤੇਹਾ ਲੁਣੈ ਬਿਨੁ ਗੁਣ ਜਨਮੁ ਵਿਣਾਸੁ ॥੧॥

ਜੈਸਾ ਪੁਰਸ਼ (ਰਾਧੇ) ਬੀਜਤਾ ਹੈ ਤੈਸਾ (ਲੁਣੈ) ਕਾਟਤਾ ਹੈ ਭਾਵ ਏਹ ਕਿ ਜੈਸੇ ਜੀਵ ਪੁੰਨ ਵਾ ਪਾਪ ਕਰਮ ਕਰਤਾ ਹੈ ਤੈਸਾ ਹੀ ਸੁਖੁ ਦੁਖੁ ਫਲੁ ਭੋਗਤਾ ਹੈ ਪਰਮੇਸੂਰ ਕੇ ਗੁਣਾਨੁਬਾਦ ਭਗਤੀ ਸੇ ਬਿਨਾਂ ਜਨਮ ਮਰਣੁ ਹੀ ਰਹਤਾ ਹੈ॥੧॥

ਮੁੰਧੇ ਗੁਣ ਦਾਸੀ ਸੁਖੁ ਹੋਇ ॥

ਅਵਗਣ ਤਿਆਗਿ ਸਮਾਈਐ ਗੁਰਮਤਿ ਪੂਰਾ ਸੋਇ ॥੧॥ ਰਹਾਉ ॥

ਹੇ ਮੁੰਧੇ ਦਾਸੀ ਭਾਉ ਕਾ ਗੁਣ ਹੋਇ ਤਬ ਸੁਖੁ ਹੋਵੇਗਾ ਵਾ ਗੁਣਵਾਨੋਂ ਕੀ ਦਾਸੀ ਹੋਇ ਕਿਉਂਕਿ ਅਵਗੁਣੋਂ ਕੋ ਤਿਆਗ ਕਰ ਔਰ ਗੁਰੋਂ ਕੀ (ਮਤਿ) ਸਿਖ੍ਯਾ ਲੇ ਕਰ ਪੂਰੇ ਪਰਮੇਸੂਰ ਵਿਖੇ (ਸਮਾਈਐ) ਮਿਲੀਤਾ ਹੈ॥੧॥

ਵਿਣੁ ਰਾਸੀ ਵਾਪਾਰੀਆ ਤਕੇ ਕੁੰਡਾ ਚਾਰਿ ॥

ਸਰਧਾ ਰੂਪੀ (ਰਾਸੀ) ਪੂੰਜੀ ਸੇ ਬਿਨਾ ਕਰਮੋਂ ਕੇ ਵਪਾਰ ਕਰਨੇ ਵਾਲਾ ਕਰਮ ਕਾਂਡੀ (ਕੁੰਡਾ ਚਾਰਿ) ਪ੍ਰਤਖ ਹੀ ਪੂਰਬ ਪੱਛਮ ਉਤਰ ਦਖਣ ਕੇ ਤੀਰਥੋਂ ਕੀ ਜਾਤ੍ਰਾ ਕਰਤਾ ਹੈ॥

ਮੂਲੁ ਨ ਬੁਝੈ ਆਪਣਾ ਵਸਤੁ ਰਹੀ ਘਰ ਬਾਰਿ ॥

(ਮੂਲੁ) ਸਰਬ ਕਾ ਆਸਰਾ ਰੂਪੁ (ਆਪਣਾ) ਜੋ ਨਿਜ ਸਰੂਪੁ ਤਿਸ ਕੋ ਜਾਨਤਾ ਨਹੀਂ ਕਿ (ਘਰ) ਅੰਤਸਕਰਣ ਮੈਂ ਆਤਮ ਵਸਤੂ ਰਹੀ ਹੂਈ ਹੈ (ਬਾਰਿ) ਉਜਾੜੋਂ ਮੈਂ ਢੂੰਢਤਾ ਹੈ॥

ਵਿਣੁ ਵਖਰ ਦੁਖੁ ਅਗਲਾ ਕੂੜਿ ਮੁਠੀ ਕੂੜਿਆਰਿ ॥੨॥

ਨਾਮ ਰੂਪੀ (ਵਖਰ) ਸੌਦੇ ਸੈ ਬਿਨਾ ਦੁਖੁ (ਅਗਲਾ) ਬਹੁਤਾ ਪਾਵਤਾ ਹੈ (ਕੂੜਿ) ਝੂਠ ਰੂਪ ਸੰਸਾਰ ਮੈਂ ਤਿਸ (ਕੂੜਿਆਰਿ) ਝੂਠੇ ਕੀ ਬੁਧੀ (ਮੁਠੀ) ਠਗੀ ਗਈ ਹੈ॥੨॥

ਲਾਹਾ ਅਹਿਨਿਸਿ ਨਉਤਨਾ ਪਰਖੇ ਰਤਨੁ ਵੀਚਾਰਿ ॥

ਤਿਨ ਕੋ ਲਾਹਾ ਦਿਨ ਰਾਤ ਨਵੀਨ ਹੀ ਮਿਲਤਾ ਹੈ ਜੋ (ਰਤਨੁ) ਵੈਰਾਗੁ ਔਰ (ਵੀਚਾਰਿ) ਬਿਬੇਕ ਕੀ (ਪਰਖੇ) ਕੀਮਤ ਪਾਵਤੇ ਹੈਂ ਭਾਵ ਯੇਹਿ ਕਿ ਜੋ ਚਤੁਸ਼ਟੇ ਸਾਧਨ ਸਪੰਨ ਹੈ ਤਿਨ ਕੋ ਸਦਾ ਹੀ ਮਾਨੁਖ ਜਨਮ ਕਾ ਲਾਭੁ ਹੈ ਵਾ ਵੀਚਾਰ ਕਰਕੇ ਆਤਮ ਰਤਨ ਕੋ ਪਰਖਤੇ ਹੈਂ॥

ਵਸਤੁ ਲਹੈ ਘਰਿ ਆਪਣੈ ਚਲੈ ਕਾਰਜੁ ਸਾਰਿ ॥

ਸਾਧਨ ਸੰਪੰਨ ਪੁਰਸ ਆਤਮਾ ਵਸਤੂ ਕੋ (ਘਰਿ) ਆਪਣੇ ਸਰੀਰ ਕੇ ਅੰਦਰ ਹੀ (ਲਹੈ) ਜਾਣਤੇ ਹੈਂ ਯਾਂ ਤੇ ਮੁਕਤ ਰੂਪੀ ਕਾਰਜੁ ਕੋ (ਸਾਰਿ) ਬਣਾ ਚਲੇ ਹੈਂ ਜੇ ਕਹੇ ਕਿਸ ਤਰ੍ਹਾਂ ਕਾਰਜੁ ਸਾਰ ਚਲੇ ਹੈਂ ਸੋ ਦਿਖਾਵਤੇ ਹੈਂ॥

ਵਣਜਾਰਿਆ ਸਿਉ ਵਣਜੁ ਕਰਿ ਗੁਰਮੁਖਿ ਬ੍ਰਹਮੁ ਬੀਚਾਰਿ ॥੩॥

(ਵਣਜਾਰਿਆ) ਮਹਾਤਮਾ ਜਨੋਂ ਕੇ ਸਾਥ ਮਿਲ ਕਰ ਪਰਮੇਸੂਰ ਕੇ ਗੁਣੋਂ ਕਾ ਕਥਨ ਸ੍ਰਵਨ ਰੂਪੁ ਵਣਜੁ ਕਰਕੇ ਔਰੁ ਗੁਰੋਂ ਦ੍ਵਾਰਾ ਬ੍ਰਹਮ ਬੀਚਾਰੁ ਕਰਕੇ॥੩॥

ਸੰਤਾਂ ਸੰਗਤਿ ਪਾਈਐ ਜੇ ਮੇਲੇ ਮੇਲਣਹਾਰੁ ॥

ਜੇਕਰ ਪਰਮੇਸੂਰ ਸਤ ਸੰਗਤਿ ਕੋ ਮੇਲੈ ਤੋ ਸੰਤੋਂ ਕੀ ਸੰਗਤਿ ਕਰਕੇ ਪਰਮੇਸੂਰੁ ਪਾਈਤਾ ਹੈ॥

ਮਿਲਿਆ ਹੋਇ ਨ ਵਿਛੁੜੈ ਜਿਸੁ ਅੰਤਰਿ ਜੋਤਿ ਅਪਾਰ ॥

ਜਿਸਕੇ ਅੰਤਰਿ (ਅਪਾਰ) ਬੇਅੰਤ ਪਰਮੇਸੂਰ ਕੀ (ਜੋਤਿ) ਗਯਾਤ ਹੈ ਸੋ ਮਿਲਿਆ ਹੂਆ (ਨ ਵਿਛੜੈ) ਭਿੰਨ ਨਹੀਂ ਹੋਤਾ ਹੈ॥

ਸਚੈ ਆਸਣਿ ਸਚਿ ਰਹੈ ਸਚੈ ਪ੍ਰੇਮ ਪਿਆਰ ॥੪॥

(ਸਚਿ) ਨਿਸਚੇ ਕਰਕੇ ਜਿਨਕਾ (ਸਚੈ) ਪਰਮੇਸੂਰ ਕੇ ਪ੍ਰੇਮ ਮੈਂ ਪਿਆਰੁ ਹੈ ਸੋ ਸਚ ਸਰੂਪ ਮੈਂ (ਆਸਣਿ) ਇਸਥਿਤੀ ਕਰ ਰਹੇ ਹੈਂ॥੪॥

ਜਿਨੀ ਆਪੁ ਪਛਾਣਿਆ ਘਰ ਮਹਿ ਮਹਲੁ ਸੁਥਾਇ ॥

ਜਿਨ੍ਹੋਂ ਨੇ ਆਪਣੇ (ਘਰੁ ਮਹਿ) ਸਰੀਰ ਕੇ ਬੀਚ (ਸੁਥਾਇ) ਉਤਮ ਅਸਥਾਨ ਸੁਧ ਅੰਤਸਕਰਨ ਮੈਂ (ਮਹਲੁ) ਸਰੂਪ ਕੋ ਜਾਣਿਆ ਹੈ॥

ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥

ਤਿਨ੍ਹੋਂ ਨੇ ਸਚੇ ਨਾਮ ਪਰਮੇਸੂਰ ਕੇ (ਸੇਤੀ) ਸਾਥ (ਰਤਿਆ) ਮਨ ਕੋ ਤਦਾਕਾਰ ਕਰਕੇ ਵਾ ਪ੍ਰੇਮ ਕਰਕੇ (ਸਚੋ) ਸਚਾ ਆਤਮਾਨੰਦੁ ਮਨ ਰੂਪੀ (ਪਲੈ) ਬਸਤ੍ਰ ਮੈ ਪਾ ਲੀਆ॥

ਪੰਨਾ ੫੭

ਤ੍ਰਿਭਵਣਿ ਸੋ ਪ੍ਰਭੁ ਜਾਣੀਐ ਸਾਚੋ ਸਾਚੈ ਨਾਇ ॥੫॥

ਸਚਾ ਸੋ ਪ੍ਰਭੂ ਤੀਨ ਲੋਕ ਮੈ ਸਚੇ ਨਾਮ ਕਰ ਜਾਨੀਤਾ ਹੈ॥੫॥

ਸਾ ਧਨ ਖਰੀ ਸੁਹਾਵਣੀ ਜਿਨਿ ਪਿਰੁ ਜਾਤਾ ਸੰਗਿ ॥

ਸੋ ਜੀਵ ਰੂਪ ਇਸਤ੍ਰੀ ਅਤੀ ਸੋਭਨੀਕ ਹੈ ਜਿਸਨੇ ਪਤੀ ਕੋ ਅਪਨੇ ਸੰਗ ਜਾਨਾ ਹੈ॥

ਮਹਲੀ ਮਹਲਿ ਬੁਲਾਈਐ ਸੋ ਪਿਰੁ ਰਾਵੇ ਰੰਗਿ ॥

ਸੋ (ਮਹਲੀ) ਜਗਜਾਸੂ ਰੂਪ ਇਸਤ੍ਰੀ (ਮਹਲਿ) ਸਰੂਪ ਮੰਦਰ ਮੈਂ ਬੁਲਾਈ ਜਾਤੀ ਹੈ ਔਰ (ਪਿਰੁ) ਪਤੀ ਕੇ (ਰੰਗਿ) ਅਨੰਦ ਕੋ (ਰਾਵੈ) ਭੋਗਤੀ ਹੈ॥

ਸਚਿ ਸੁਹਾਗਣਿ ਸਾ ਭਲੀ ਪਿਰਿ ਮੋਹੀ ਗੁਣ ਸੰਗਿ ॥੬॥

ਜੋ (ਸਚਿ) ਪਰਮੇਸ੍ਵਰ ਕੋ ਪਾਇ ਕਰ ਸੁਹਾਗਣਿ ਹੁਈ ਹੈ ਸੋਈ ਭਲੀ ਅਰ (ਪਿਰਿ) ਪਤੀ ਕੇ ਗੁਨ ਸਰਬਗ੍ਯਤਾਦਿ ਤਿਨ ਕਰਕੇ ਮੋਹਤ ਹੋ ਰਹੀ ਹੈ॥੬॥

ਭੂਲੀ ਭੂਲੀ ਥਲਿ ਚੜਾ ਥਲਿ ਚੜਿ ਡੂਗਰਿ ਜਾਉ ॥

ਮਨ ਤਨ ਕਰਕੇ ਪਤੀ ਸੇ ਭੂਲੀ ਹੁਈ ਮੈਂ (ਥਲਿ ਚੜਾ) ਮਾਰੂ ਅਸਥਲ ਮੈਂ ਤਪ ਕਰਾਂ ਪੁਨਾ ਥਲ ਸੇ (ਡੂਗਰਿ) ਪਰਬਤੋਂ ਪਰ ਚੜ ਜਾਵਾਂ ਭਾਵ ਯਹਿ ਕਿ ਪਰਬਤੋਂ ਕੀ ਕੰਦਰੋਂ ਮੈ ਤਪੁ ਕਰਾਂ॥

ਬਨ ਮਹਿ ਭੂਲੀ ਜੇ ਫਿਰਾ ਬਿਨੁ ਗੁਰ ਬੂਝ ਨ ਪਾਉ ॥

ਔਰ ਜੇ ਪਰਮੇਸਰ ਸੇ ਭੂਲ ਕਰ ਬਨ ਮੈਂ ਭੀ ਫਿਰੇ[1] ਪਰੰਤੂ ਗੁਰੋਂ ਸੇ ਬਿਨ ਪਤੀ ਕੇ ਪਾਵਣੇ ਕੀ ਸਮਝ ਨਹੀਂ ਪ੍ਰਾਪਤ ਹੋਤੀ॥

ਨਾਵਹੁ ਭੂਲੀ ਜੇ ਫਿਰਾ ਫਿਰਿ ਫਿਰਿ ਆਵਉ ਜਾਉ ॥੭॥

ਕਿਉਂਕਿ ਜੇ ਨਾਮ ਸੇ ਭੂਲੀ ਹੁਈ ਬਲ ਆਦਿਕੋਂ ਮੇਂ ਫਿਰੋਂ ਤੇ ਬਾਰੰਬਾਰ (ਆਵਉ ਜਾਉ) ਭਾਵ ਜਨਮਤੀ ਮਰਤੀ ਰਹੋਂਗੀ॥੭॥

ਪੁਛਹੁ ਜਾਇ ਪਧਾਊਆ ਚਲੇ ਚਾਕਰ ਹੋਇ ॥

ਤਾਂਤੇ ਹੇ ਭਾਈ (ਪਧਾਊਆ) ਭਗਤੀ ਕੇ (ਪੰਧ) ਰਸਤੇ ਮੈਂ ਚਲਨੇ ਵਾਲਿਓਂ ਰਾਹੀਓਂ ਸੇ ਪਰਮੇਸ੍ਵਰ ਕਾ ਮਾਰਗੁ ਪੂਛੋ ਜੋ (ਚਾਕਰ) ਦਾਸ ਭਾਉ ਧਾਰ ਕਰ ਚਲੇ ਹੈਂ॥

ਰਾਜਨੁ ਜਾਣਹਿ ਆਪਣਾ ਦਰਿ ਘਰਿ ਠਾਕ ਨ ਹੋਇ ॥

ਕਿਉਂਕਿ (ਰਾਜੁਨ) ਰਾਜਾ ਪਰਮੇਸ੍ਵਰ ਕੋ ਅਪਨਾ ਸਰੂਪ ਜਾਨਤੇ ਹੈਂ ਯਾਂ ਤੇ (ਘਰਿ) ਸਰੂਪ ਕੇ (ਦਰਿ) ਬੀਚ (ਠਾਕ) ਰੋਕ ਨਹੀਂ ਹੋਤੀ ਭਾਵ ਯਹਿ ਕਿ ਅਭੇਦ ਹੋਨੇ ਸੇ ਸੰਸੇ ਬਿਪਰਜੇ ਰੂਪ ਰੋਕ ਨਹੀਂ ਹੋਤੀ॥

ਨਾਨਕ ਏਕੋ ਰਵਿ ਰਹਿਆ ਦੂਜਾ ਅਵਰੁ ਨ ਕੋਇ ॥੮॥੬॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਕੇ ਨਿਸਚੇ ਮੈਂ ਏਕੁ ਹੀ (ਰਵਿ ਰਹਿਆ) ਬ੍ਯਾਪ ਰਹਾ ਹੈ ਦੂਸਰਾ ਔਰ ਕੋਈ ਨਹੀਂ॥੮॥੬॥

ਸਿਰੀਰਾਗੁ ਮਹਲਾ ੧ ॥

ਗੁਰ ਤੇ ਨਿਰਮਲੁ ਜਾਣੀਐ ਨਿਰਮਲ ਦੇਹ ਸਰੀਰੁ ॥

ਜਬ ਗੁਰੋਂ ਕੀ ਕਿਰਪਾ ਸੇ (ਨਿਰਮਲੁ) ਪਰਮੇਸ੍ਵਰ ਕੋ ਜਾਣੀਏ ਤਬ (ਦੇਹ) ਅਸਥੂਲ ਸੂਖਮ ਸਰੀਰ ਅੰਤਹਕਰਣ ਨਿਰਮਲ ਹੋ ਜਾਤੇ ਹੈਂ॥

ਨਿਰਮਲੁ ਸਾਚੋ ਮਨਿ ਵਸੈ ਸੋ ਜਾਣੈ ਅਭ ਪੀਰ ॥

(ਨਿਰਮਲੁ) ਸੁਧੁ ਸਾਚਾ ਪਰਮੇਸ੍ਵਰ ਹੀ ਮਨ ਮੈਂ ਵਸਤਾ ਹੈ ਸੋਈ (ਅਭ) ਰਿਦੇ ਕੀ ਪੀੜ ਕੋ (ਜਾਣੋ) ਅਨੁਭਵ ਕਰਤਾ ਹੈ॥

ਸਹਜੈ ਤੇ ਸੁਖੁ ਅਗਲੋ ਨਾ ਲਾਗੈ ਜਮ ਤੀਰੁ ॥੧॥

(ਸਹਜੈ) ਗ੍ਯਾਨ ਕਰਕੇ (ਅਗਲੋ) ਅਧਕ ਸੁਖੁ ਆਤਮਾਨੰਦ ਹੋਤਾ ਹੈ ਜਮ ਕਾ (ਤੀਰ) ਬਾਣ ਭਾਵ ਯਹਿ ਕਿ ਜਮ ਕਾ ਸਸਤ੍ਰ ਨਹੀਂ ਲਗਤਾ ਹੈ॥੧॥

---

[1] ਵਾ (ਬਲ) ਪੁਰਾਣ (ਡੂਗਰ) ਸਾਸਤ੍ਰ (ਬਨ) ਬੇਦ, ਇਨ ਕੋ ਵਿਚਾਰੇ॥

ਭਾਈ ਰੇ ਮੈਲੁ ਨਾਹੀ ਨਿਰਮਲ ਜਲਿ ਨਾਇ ॥
ਨਿਰਮਲੁ ਸਾਚਾ ਏਕੁ ਤੂ ਹੋਰੁ ਮੈਲੁ ਭਰੀ ਸਭ ਜਾਇ ॥੧॥ ਰਹਾਉ ॥

ਹੇ ਭਾਈ ਗਯਾਨ ਰੂਪੀ ਜਲ ਮੈਂ ਸਨਾਨ ਕਰਨੇ ਸੇ ਅਗਯਾਨ ਰੂਪੀ ਮੈਲੁ ਨਹੀਂ ਰਹੇਗੀ ਤੂੰ ਇਸ ਬਾਤ ਕੋ ਨਿਸਚਯ ਜਾਨ ਕਿ ਨਿਰਮਲੁ ਸਚਾ ਏਕ ਵਾਹਿਗੁਰੂ ਹੈ ਔਰ (ਜਾਇ) ਜਗਾ ਸਭ ਮੈਲੁ ਕਰ ਭਰੀ ਹੁਈ ਹੈ॥

ਹਰਿ ਕਾ ਮੰਦਰੁ ਸੋਹਣਾ ਕੀਆ ਕਰਣੈਹਾਰਿ ॥

ਅਬ ਵੈਰਾਟ ਰੂਪ ਕੋ ਕਥਨ ਕਰਤੇ ਹੂਏ ਮੱਧਮ ਅਧਿਕਾਰੀ ਪਤੀ ਉਪਦੇਸੁ ਕਰਤੇ ਹੈਂ ਏਹ ਬ੍ਰਹਮੰਡ ਹਰੀ ਕਾ ਮੰਦਰੁ (ਕਰਣੈ ਹਾਰਿ) ਪਰਮੇਸ੍ਵਰ ਨੇ (ਸੋਹਣਾ) ਸੋਭਨੀਕ ਕੀਆ ਹੈ॥

ਰਵਿ ਸਸਿ ਦੀਪ ਅਨੂਪ ਜੋਤਿ ਤ੍ਰਿਭਵਣਿ ਜੋਤਿ ਅਪਾਰ ॥

ਔਰੁ ਇਸ ਬ੍ਰਹਮੰਡ ਰੂਪੀ ਮੰਦਰ ਮੈ (ਰਵਿ) ਸੂਰਜੁ (ਸਸਿ) ਚੰਦ੍ਰਮਾ ਏਹੁ ਦੋ ਦੀਪਕ ਅਨੂਪ ਜੋਤਿ ਵਾਲੇ ਪ੍ਰਕਾਸੇ ਹੈਂ ਕਿਉਂਕਿ ਅਉਰ ਦੀਪਕ ਤੋ ਤੇਲ ਬਤੀ ਬਿਨਾ ਪ੍ਰਕਾਸ ਨਹੀਂ ਕਰਤੇ ਹੈਂ ਏਹ ਤੇਲ ਬਤੀ ਅਗਨੀ ਬਿਨਾ ਹੀ ਸਦਾ ਪ੍ਰਕਾਸ ਕਰ ਰਹੇ ਹੈਂ॥

ਪ੍ਰਸ਼ਨ: ਪਤਾਲ ਆਦਿ ਲੋਕੋਂ ਮੈ ਤੋ ਇਨਕਾ ਪ੍ਰਕਾਸ ਨਹੀਂ ਹੈ ਤਹਾਂ ਕੈਸੇ ਨਿਰਬਾਹੁ ਹੋਤਾ ਹੈ? ਤਿਸ ਪਰ ਕਹਤੇ ਹੈਂ ਵਾਸਤਵ ਵਿਚਾਰ ਦੇਖੀਏ ਤੌਂ ਤੀਨ ਹੀ ਲੋਕ ਮੈ ਅਪਾਰ ਪਰਮੇਸ੍ਵਰ ਕੀ ਜੋਤਿ ਕਰ ਪ੍ਰਕਾਸ ਹੋ ਰਹਾ ਹੈ ਕਹੀਂ ਸੂਰਜ ਚੰਦ੍ਰਮਾਂ ਮੈ ਹੋ ਕਰ ਪ੍ਰਕਾਸੁ ਹੋ ਰਹਾ ਹੈ ਕਹੀਂ ਪਤਾਲਾਦਿਕੋਂ ਮੈਂ ਮਨੀਆਂ ਮਯ ਹੋ ਕਰ ਪ੍ਰਕਾਸੁ ਕਰ ਰਹਾ ਹੈ॥

ਹਾਟ ਪਟਣ ਗੜ ਕੋਠੜੀ ਸਚੁ ਸਉਦਾ ਵਾਪਾਰ ॥੨॥

ਮੁਹ ਰਿਅਸਟੀ ਰੀਤ ਸੇ ਸਰੀਰ ਕਾ ਕਥਨ ਹੈ ਸਰੀਰ ਰੂਪੀ (ਪਟਣ) ਸ਼ਹਰੁ ਤਿਸ ਮੈ (ਹਾਟ) ਦਸ ਇੰਦ੍ਰੇ ਦੁਕਾਨ ਦਸਵਾਂ ਦ੍ਵਾਰ (ਗੜ) ਕਿਲਾ ਹੈ (ਕੋਠੜੀ) ਅੰਤਸਕਰਨ ਹੈ (ਸਚੁ ਸਉਦਾ) ਸਚ ਰੂਪ ਪਰਮੇਸਰ ਕਾ ਨਾਮ ਸਉਦੇ ਤਿਸ ਕਾ ਬਜਾਪਾਰੁ ਜੋ ਕਰਤੇ ਹੈਂ ਭਾਵ ਇੰਦ੍ਰੀਓਂ ਸੇ ਭਗਤੀ ਦਸਮੇ ਦ੍ਵਾਰ ਮੈ ਰਿਦੇ ਕਰ ਧਿਆਨ ਕਰਤੇ ਹੈਂ॥੨॥

ਗਿਆਨ ਅੰਜਨੁ ਭੈ ਭੰਜਨਾ ਦੇਖੁ ਨਿਰੰਜਨ ਭਾਇ ॥

ਜਬ ਧਿਆਨ ਦੁਆਰੇ ਬੁਧੀ ਰੂਪੀ ਨੇਤਰੋਂ ਮੇਂ ਗਿਆਨ ਅੰਜਨ ਪਾਯਾ ਤਬ ਭੈ ਨਾਸ ਹੋ ਗਯਾ ਔਰ ਨਿਰੰਜਨ ਕੋ ਪੂਰਬੋਕਤ (ਭਾਇ) ਪ੍ਰਚਾਰ ਸੇ ਤਿਨੋਂ ਨੇ ਦੇਖ ਲੀਆ ਹੈ॥

ਪ੍ਰਸ਼ਨ: ਐਸੇ ਨਿਰੰਜਨ ਕੋ ਪੁਰਸ ਕੈਸੇ ਜਾਨੇਗਾ? ਤਿਸ ਪਰ ਕਹਤੇ ਹੈਂ॥

ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ ॥

ਜੇਕਰ ਮਨ ਕੋ ਰਿਦੇ ਅਸਥਾਨ ਮੇਂ (ਠਾਇ) ਇਸਥਿਤ ਰਾਖੇ ਤੌਂ ਗੁਪਤ ਪ੍ਰਗਟ ਸਭ ਜਗਾ ਪਰਮੇਸ੍ਵਰ ਕੌ ਜਾਣੀਤਾ ਹੈ॥

ਐਸਾ ਸਤਿਗੁਰੁ ਜੇ ਮਿਲੈ ਤਾ ਸਹਜੇ ਲਏ ਮਿਲਾਇ ॥੩॥

ਔਰ ਜਿਸਨੇ ਮਨ ਕੋ ਇਸਥਿਤ ਕਰਾ ਹੋਵੇ ਜੇਕਰ ਐਸਾ ਸਤਿਗੁਰੂ ਮਿਲੇ ਤੌਂ (ਸਹਜੇ) ਸੁਭਾਵਕ ਹੀ ਪ੍ਰਮੇਸ੍ਵਰ ਕੇ ਸਾਥ ਮਿਲਾਇ ਲੇਤਾ ਹੈ॥੩॥

ਕਸਿ ਕਸਵਟੀ ਲਾਈਐ ਪਰਖੇ ਹਿਤੁ ਚਿਤੁ ਲਾਇ ॥

(ਕਸਵਟੀ) ਪਥਰ ਵਿਸੇਸ ਹੈ ਜਿਸ ਕਰ ਸੁਇਨੇ ਕੀ ਪ੍ਰਖੀਜਾ ਕਰੀ ਜਾਤੀ ਹੈ ਸੋ ਸਿਖ ਕੋ ਜੋ ਜਪ ਤਪ ਵਿਖੇ (ਕਸਿ) ਖੇਂਚਣਾ ਹੈ ਸੋ ਗੁਰੂ ਕਸਵਟੀ ਲਾਵਤੇ ਹੈਂ ਔਰ ਚਿਤਕਾ (ਹਿਤੁ) ਪ੍ਰੇਮੁ ਲਗਾਕਰ ਸਿਖ ਕੋ ਪਰਖ ਲੇਤੇ ਹੈਂ॥

ਖੋਟੇ ਠਉਰ ਨ ਪਾਇਨੀ ਖਰੇ ਖਜਾਨੈ ਪਾਇ ॥

ਜੋ ਖੋਟੇ ਹੈਂ ਕਿਆ ਕਸਵਟੀ ਨਹੀਂ ਸਹਾਰਤੇ ਸੋ ਸਰੂਪ ਅਸਥਾਨ ਕੋ ਨਹੀਂ ਪਾਵਤੇ ਹੈਂ ਜੋ ਕਸਵਟੀ ਸਹਾਰਨੇ ਵਾਲੇ ਖਰੇ ਹੈਂ ਸੋ (ਖਜਾਨੈ ਪਾਇ) ਸਰੂਪ ਮੈ ਅਭੇਦ ਕਰੀਤੇ ਹੈਂ॥

ਮੇਰੇ ਗੁਣ ਅਵਗਨ ਨ ਬੀਚਾਰਿਆ ॥
ਪ੍ਰਭਿ ਅਪਣਾ ਬਿਰਦੁ ਸਮਾਰਿਆ ॥
ਕੰਠਿ ਲਾਇ ਕੈ ਰਖਿਓਨੁ ਲਗੈ ਨ ਤਤੀ ਵਾਉ ਜੀਉ ॥੧੮॥

ਮੇਰੇ ਗੁਣ ਅਤੇ ਅਵਗੁਣੋ ਕਾ ਆਪਨੇ ਬੀਚਾਰ ਨਹੀਂ ਕੀਆ ਹੈ ਪ੍ਰਭੂ ਤੈਨੇ ਆਪਣਾ (ਬਿਰਦੁ) ਧਰਮ ਵਾ ਪ੍ਰਣ ਸੰਭਾਲਾ ਹੈ ਮੁਝ ਕੋ ਅਪਨੇ ਕੰਠ ਮੈਂ ਲਗਾਇ ਕਰ ਰਖਾ ਹੈ ਅਬ ਤਤੀ ਵਾਉ ਅਰਥਾਤ ਕਿਸੀ ਤਰ੍ਹਾਂ ਕੀ ਪੀੜਾ ਮੁਝ ਕੋ ਨਹੀਂ ਲਗਤੀ॥੧੮॥

ਮੈ ਮਨਿ ਤਨਿ ਪ੍ਰਭੂ ਧਿਆਇਆ ॥
ਜੀਇ ਇਛਿਅੜਾ ਫਲੁ ਪਾਇਆ ॥
ਸਾਹ ਪਾਤਿਸਾਹ ਸਿਰਿ ਖਸਮੁ ਤੂੰ ਜਪਿ ਨਾਨਕ ਜੀਵੈ ਨਾਉ ਜੀਉ ॥੧੯॥

ਮੈਨੇ ਮਨ ਤਨ ਕਰਕੇ ਹੇ ਪ੍ਰਭ ਜੀ ਤੇਰੇ ਕੋ ਧਿਆਵਨਾ ਕੀਆ ਹੈ ਹੇ ਪ੍ਰਭ ਜੀ ਮੈਨੇ ਮਨਬਾਂਛਤ ਫਲ ਕੋ ਪਾਇ ਲੀਆ ਹੈ ਸਾਹੋਂ ਅਰ ਪਾਤਿਸਾਹੋਂ ਤੇ ਸਿਰੋਮਣੀ ਮਾਲਕ ਤੂੰ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਆਪ ਕਾ ਨਾਮੁ ਜਪ ਕਰ ਜੀਵਤਾ ਹੂੰ॥੧੯॥

ਪੰਨਾ ੭੩

ਤੁਧੁ ਆਪੇ ਆਪੁ ਉਪਾਇਆ ॥

ਹੇ ਵਾਹਗੁਰੂ (ਤੁਧੁ ਆਪੇ ਆਪੁ) ਤੈਨੇ ਸ੍ਵਤੰਤ੍ਰ ਹੀ ਸੰਸਾਰ ਕੋ ਉਤਪੰਨਯ ਕੀਆ ਹੈ ਵਾ ਅਪਨੇ ਹੀ ਸੇ ਕੀਆ ਹੈ ਵੇਦਾਤੀਓਂ ਮੈਂ ਊਰਣ ਨਾਭੀ ਅਰਥਾਤ ਮਕਰੀ ਤੰਤ ਵਤ ਅਭਿੰਨ ਨਮਿਤ ਉਪਾਦਾਨ ਈਸ੍ਵਰ ਕੋ ਲਿਖਾ ਹੈ ਭਾਵ ਏਹਿ ਕਿ ਉਪਾਦਾਨ ਕਾਰਣ ਭੀ ਤੁਹੀ ਹੈਂ ਔਰ ਨਮਿਤ ਕਾਰਣ ਭੀ ਤੁਹੀਂ ਹੈਂ॥

ਦੂਜਾ ਖੇਲੁ ਕਰਿ ਦਿਖਲਾਇਆ ॥

ਅਗਜਾਨੀ ਜਨੋਂ ਕੋ (ਦੂਜਾ ਖੇਲੁ) ਮਾਇਆ ਕਾ ਖੇਲ ਕਰਕੇ ਦਿਖਲਾਇ ਦੀਆ ਹੈ॥ ਅਬ ਗਜਾਨੀਓਂ ਕਾ ਨਿਸਚਾ ਕਹਤੇ ਹੈਂ॥

ਸਭੁ ਸਚੋ ਸਚੁ ਵਰਤਦਾ ਜਿਸੁ ਭਾਵੈ ਤਿਸੈ ਬੁਝਾਇ ਜੀਉ ॥੨੦॥

ਵਾਸਤਵਤੇ ਸਭ ਸਚੋ ਸਚ ਸਰੂਪ ਹੀ ਵਰਤ ਰਹਾ ਹੈ॥ ਜਿਸ ਕੋ ਤੂੰ ਚਾਹਤਾ ਹੈਂ ਤਿਸ ਕੋ ਸਮਝਾਇ ਦੇਤਾ ਹੈਂ ਕਿ ਸਭ ਜਗਤ ਬ੍ਰਹਮ ਹੀ ਹੈ॥੨੦॥

ਗੁਰ ਪਰਸਾਦੀ ਪਾਇਆ ॥

ਜਿਸ ਅੰਤਹਕਰਣ ਮੈਂ ਗੁਰੂ ਜੀ ਨੇ ਕ੍ਰਿਪਾ ਕਰਕੇ ਨਾਮੁ ਪਾਇਆ ਹੈ ਵਾ ਗੁਰੋਂ ਕੀ ਕ੍ਰਿਪਾ ਸੇ ਜਿਸ ਪੁਰਸ ਨੈ ਅਪਨੇ ਅੰਤਹਕਰਣ ਮੈਂ ਨਾਮ ਪਾਇਆ ਹੈ॥

ਤਿਥੈ ਮਾਇਆ ਮੋਹੁ ਚੁਕਾਇਆ ॥

(ਤਿਥੈ) ਤਿਸ ਅੰਤਹਕਰਣ ਸੇ ਤਿਸ ਨੇ ਮਾਇਆ ਮੋਹ ਕੋ ਉਠਾਇ ਦੀਆ ਹੈ॥ ਗੁਰੂ ਕੈਸਾ ਹੈ ਸੋ ਕਹਤੇ ਹੈਂ॥

ਕਿਰਪਾ ਕਰਿ ਕੈ ਆਪਣੀ ਆਪੇ ਲਏ ਸਮਾਇ ਜੀਉ ॥੨੧॥

ਆਪਣੀ ਕਿਰਪਾ ਕਰਕੇ ਜੀਵੋਂ ਕੋ ਅਪਣੇ ਮੈਂ(ਲਏ ਸਮਾਇ) ਮਿਲਾਇ ਲੇਤਾ ਹੈ॥੨੧॥

ਗੋਪੀ ਨੈ ਗੋਆਲੀਆ ॥

(ਗੋਪੀ) ਗੁਵਾਲਨਿ ਔਰ (ਨੈ) ਨਦੀ ਅਰਥਾਤ ਜਮਨਾ ਜੀ ਇਹਾਂ ਗੋਪੀ ਸੰਬੰਧ ਸੇ (ਨੈ) ਕਾ ਅਰਥ ਜਮਨਾ ਕੀਆ ਹੈ ਵਾ (ਨੈ) ਕਾ ਤੇ ਅਰਥ ਭੀ ਬਨੇ ਹੈ ਔਰ (ਗੋਆਲੀਆ) ਗ੍ਵਾਲਬਾਲਾ॥

ਤੁਧੁ ਆਪੇ ਗੋਇ ਉਠਾਲੀਆ ॥

ਤੈਨੇ ਆਪ ਹੀ ਏਹਿ ਸਭ (ਗੋਇ) ਬਾਜੀ (ਉਠਾਲੀ) ਬਨਾਈ ਹੈ (ਆ) ਵਸੇਸ ਕਰਕੇ॥ ਭਾਵ ਏਹਿ ਕਿ ਗੋ ਲੋਕ ਕੀ ਸੰਪੂਰਣ ਰਚਨਾ ਸਾਥ ਹੀ ਲਜਾਇਕਰ ਬ੍ਰਿਜ ਸੈ ਕ੍ਰੀੜਾ ਕਰੀ ਹੈ॥

ਹੁਕਮੀ ਭਾਂਡੇ ਸਾਜਿਆ ਤੂੰ ਆਪੇ ਭੰਨਿ ਸਵਾਰਿ ਜੀਉ ॥੨੨॥

ਹੇ ਵਾਹਿਗੁਰੂ ਆਪਨੀ ਆਗਯਾ ਹੀ ਸੇ ਸਭ (ਭਾਡੇ ਸਾਜਿਆ) ਸਥਾਵਰ ਜੰਗਮ ਰਚਨਾ ਰਚ ਕਰ ਪੁਨ: ਆਪ ਹੀ (ਸਵਾਰਿ) ਪਾਲਨਾ ਕਰਤਾ ਹੈਂ ਔਰ ਤੂੰ ਆਪ ਹੀ (ਭੰਨਿ) ਸੰਘਾਰ ਕਰਤਾ ਹੈਂ ਭਾਵ ਏਹਿ ਕਿ ਸਰਬ ਕੀ ਉਤਪਤਿ ਪਾਲਨ ਸੰਘਾਰ ਤੂੰ ਹੀ ਕਰਤਾ ਹੈਂ॥੨੨॥

ਜਿਨ ਸਤਿਗੁਰ ਸਿਉ ਚਿਤੁ ਲਾਇਆ ॥

ਤਿਨੀ ਦੂਜਾ ਭਾਉ ਚੁਕਾਇਆ ॥

ਜਿਨੋਂ ਨੇ ਸਤਿਗੁਰੋਂ ਕੇ ਸਾਥ ਚਿਤ ਕੋ ਲਗਾਇਆ ਹੈ ਤਿਨ ਪੁਰਸੋਂ ਨੇ ਦ੍ਵੈਤ ਭਾਵ ਕੋ ਰਿਦੇ ਸੇ ਉਠਾ ਦੀਆ ਹੈ॥

ਨਿਰਮਲ ਜੋਤਿ ਤਿਨ ਪ੍ਰਾਣੀਆ ਓਇ ਚਲੇ ਜਨਮੁ ਸਵਾਰਿ ਜੀਉ ॥੨੩॥

ਸੁਧ (ਜੋਤਿ) ਚੇਤਨ ਸੱਤਾ ਤਿਨ ਕੋ ਪ੍ਰਾਪਤਿ ਭਈ ਹੈ ਅਰੁ ਵਹੁ ਅਪਨੇ ਜਨਮ ਕੋ ਸਫਲਾ ਕਰ ਚਲੇ ਹੈਂ॥੨੩॥

ਤੇਰੀਆ ਸਦਾ ਸਦਾ ਚੰਗਿਆਈਆ ॥

(ਸਦਾ ਸਦਾ) ਸਰਬਦਾਕਾਲ ਤੇਰੀਆਂ ਭਲਿਆਈਆਂ ਹੈਂ॥

ਮੈ ਰਾਤਿ ਦਿਹੈ ਵਡਿਆਈਆਂ ॥

ਮੈਨੇ ਰਾਤਿ ਔਰ ਦਿਨ ਤੇਰੀਆਂ ਭਲਿਆਈਆਂ ਹੀ ਵਡਿਆਈਆਂ ਹੈਂ॥

ਅਣਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ ॥੨੪॥੧॥

ਤੂੰ ਅਣਮੰਗਿਆ ਦਾਨ ਦੇਤਾ ਹੈਂ ਫਲ ਕਿਛੁ ਨਹੀਂ ਮਾਂਗਤਾ ਹੈਂ ਔਰ ਦੇਤਾ ਹੈਂ ਵਾ ਦਾਸੋਂ ਕੋ ਮਾਂਗਨੇ ਸੇ ਰਹਿਤ ਕਰ ਦੇਤਾ ਹੈਂ ਅਰਥਾਤ ਜੋ ਤੇਰਾ ਦਾਨ ਪਾਵਤਾ ਹੈ ਵਹੁ ਦੂਸਰੇ ਆਗੇ ਕਬੀ ਨਹੀਂ ਹਾਥ ਪਸਾਰਤਾ ਵਾ ਇਸਤ੍ਰੀ ਘਰ ਤਥਾ ਸ੍ਵਰੂਪ ਜਿਸਕੋ ਕੋਈ ਨਹੀਂ ਦੇਤਾ ਹੈ ਸੋ ਸਭ ਹੀ ਤੂੰ ਦੇਤਾ ਹੈਂ। ਮਾਇਆ ਇਸਤ੍ਰੀ ਬੈਕੁੰਠ ਘਰ ਸ੍ਵਰੂਪ ਬ੍ਰਹਮ ਸ੍ਵਰੂਪ ਵਾ ਚਤੁਰਭੁਜਤਾ ਭਗਤੋਂ ਕੋ ਯਹਿ ਸਭੀ ਦੇਤਾ ਹੈ ਵਾ ਨਾਮੁ ਔਰ ਗਯਾਨੁ ਦੇਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸਚ ਸ੍ਵਰੂਪ ਪਰਮੇਸ੍ਵਰ ਸਭ ਜੀਵੋਂ ਕੀ ਤੂੰ ਹੀ ਸਮਾਲ ਕਰਤਾ ਹੈਂ ਭਾਵ ਯਹਿ ਕਿ ਜੋ ਵਾਹਿਗੁਰੂ ਸਰਬ ਕਲਾ ਸਮਰਥ ਹੈ ਔਰ ਸਰਬ ਕੀ ਪਾਲਨਾ ਕਰਤਾ ਹੈ ਔਰ ਅਪਨੇ ਸ੍ਵਰੂਪ ਪ੍ਰਯੰਤ ਦਾਨ ਦੇਤਾ ਹੈ ਸੋ ਕਬੀ ਨਹੀਂ ਬਿਸਾਰਨਾ ਚਾਹੀਏ॥੨੪॥੧॥

ਸਿਰੀਰਾਗੁ ਮਹਲਾ ੫ ॥

ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਵਾਹਿਗੁਰੂ ਜੀ ਕੇ ਆਗੇ ਬੇਨਤੀ ਕਰਤੇ ਹੈਂ॥

ਪੈ ਪਾਇ ਮਨਾਈ ਸੋਇ ਜੀਉ ॥

ਹੇ ਸ੍ਰੀ ਵਾਹਿਗੁਰੂ ਜੀ ਮੈਂ ਗੁਰੋਂ ਕੇ ਚਰਨੋਂ ਮੈਂ ਪੜ ਕਰਕੇ ਤਿਨ ਕੋ (ਮਨਾਈ) ਪ੍ਰਸੰਨ ਕਰਤਾ ਹੂੰ॥ ਜੀਉ ਸੰਬੋਧਨ ਹੈ॥

ਸਤਿਗੁਰ ਪੁਰਖਿ ਮਿਲਾਇਆ ਤਿਸੁ ਜੇਵਡੁ ਅਵਰੁ ਨ ਕੋਇ ਜੀਉ ॥੧॥ ਰਹਾਉ ॥

ਸਤਿਗੁਰੂ ਜੋ ਸਤਿਪੁਰਖ ਹੈ ਤਿਸਨੇ ਤੇਰੇ ਸਾਥ ਮੁਝ ਕੋ ਅਭੇਦ ਕਰ ਦੀਆ ਹੈ ਯਾਂ ਤੇ ਤਿਸ ਗੁਰੂ ਜੇਡਾ ਵੱਡਾ ਕੋਈ ਨਹੀਂ ਹੈ॥

ਗੋਸਾਈ ਮਿਹੰਡਾ ਇਠੜਾ ॥

ਤੂੰ (ਗੋ) ਪ੍ਰਿਥ੍ਵੀ ਵਾ ਵੇਦ ਤਿਨਕਾ (ਸਾਈ) ਸ੍ਵਾਮੀ ਸੋ (ਮਿਹੰਡਾ) ਮੇਰਾ ਪਯਾਰਾ ਹੈਂ ਕੈਸਾ ਪਯਾਰਾ ਹੈਂ॥

ਅੰਮ ਅਬੇ ਥਾਵਹੁ ਮਿਠੜਾ ॥

(ਅੰਮ) ਮਾਤਾ (ਅਬੇ) ਪਿਤਾ ਇਨ ਸਭ (ਥਾਵਹੁ) ਪਾਸੋਂ (ਮਿਠੜਾ) ਰਸਦਾਇਕ ਭਾਵ ਪਯਾਰਾ ਹੈ॥

ਭੈਣ ਭਾਈ ਸਭਿ ਸਜਣਾ ਤੁਧੁ ਜੇਹਾ ਨਾਹੀ ਕੋਇ ਜੀਉ ॥੧॥

ਭੈਣ ਅਰ ਭਾਈ ਔਰ ਜੋ ਸਭੀ ਮਿਤ੍ਰ ਹੈਂ ਤਿਨ ਮੈਂ ਸੇ ਤੇਰੇ ਜੇਹਾ ਮੇਰੇ ਕੋ ਪਯਾਰਾ ਔਰ ਕੋਈ ਨਹੀਂ ਹੈ॥

ਤੇਰੈ ਹੁਕਮੇ ਸਾਵਣੁ ਆਇਆ ॥

ਤੇਰੇ ਭਾਣੇ ਕਰਕੇ ਮਾਨਸ ਜਨਮ ਵਾ ਪ੍ਰੇਮ ਰੂਪੀ ਸਾਵਣੁ ਆਇਆ ਹੈ॥

ਮੈ ਸਤ ਕਾ ਹਲੁ ਜੋਆਇਆ ॥

ਮੈਨੇ ਸਤ ਕਰਮੋਂ ਕਾ ਜੋ ਕਰਨਾ ਹੈ ਵਾ ਸਤਿਸੰਗ ਕਾ ਜੋ ਕਰਨਾ ਹੈ ਏਹੀ ਹਲ ਜੁੜਾਇਆ ਹੈ॥

ਨਾਉ ਬੀਜਣ ਲਗਾ ਆਸ ਕਰਿ ਹਰਿ ਬੋਹਲ ਬਖਸ ਜਮਾਇ ਜੀਉ ॥੨॥

ਹੇ ਹਰੀ ਨਾਮ ਕਾ ਜੋ ਜਪਣਾ ਹੈ ਇਹੀ ਬੀਜ ਬੀਜਣੇ ਲਗਾ ਹੂੰ ਤੇਰੇ (ਆਸ) ਭਰੋਸੇ ਕਰਕੇ ਅਪਨੀ ਬਖਸਸ ਰੂਪੁ (ਬੋਹਲ) ਅੰਨ ਕੀ ਰਾਸ ਕੋ ਉਤਪੰਨਜ ਕਰੇ ਹੈ॥

ਹਉ ਗੁਰ ਮਿਲਿ ਇਕੁ ਪਛਾਣਦਾ ॥

ਮੈਂ ਗੁਰੋਂ ਕੋ ਮਿਲ ਕਰ ਇਕ ਤੇਰੇ ਕੋ ਪਹਿਚਾਨਤਾ ਹੂੰ॥

ਦੁਯਾ ਕਾਗਲੁ ਚਿਤਿ ਨ ਜਾਣਦਾ ॥

ਮੈਂ ਤੇਰੇ ਸੇ ਬਿਨਾ (ਦੁਯਾ) ਦੂਸਰਾ (ਕਾ) ਕੋਈ ਭੀ (ਗਲੁ) ਬਚਨ ਚਿਤ ਮੈ ਨਹੀਂ ਜਾਣਤਾ ਹੂੰ ਵਾ ਦੂਸਰਾ ਦ੍ਵੈਤ ਭਾਵ ਕਾ (ਕਾਗਲੁ) ਕਾਗਜ (ਚਿਤਿ) ਲਿਖ ਨਹੀਂ ਜਾਣਤਾ ਹੂੰ॥

ਹਰਿ ਇਕਤੈ ਕਾਰੈ ਲਾਇਓਨੁ ਜਿਉ ਭਾਵੈ ਤਿਂਵੈ ਨਿਬਾਹਿ ਜੀਉ ॥੩॥

ਹੇ ਹਰੀ ਤੈਨੇ ਮੇਰੇ ਕੋ (ਇਕਤੈ) ਇਕ ਭਗਤ ਰੂਪੀ ਕਾਰ ਮੈ ਲਗਾਯਾ ਹੈ ਸੋ ਜੈਸੇ ਤੁਝ ਕੋ ਭਾਵੈ ਹੈ ਤੈਸੇ ਹੀ ਨਿਰਬਾਹ ਕੀਜੀਏ॥੩॥ ਪੁਨਾ: ਹੇ ਭਗਵਨ ਮੈਂ ਅਵਰੋਂ ਕੋ ਭੀ ਐਸੇ ਹੀ ਉਪਦੇਸ ਕਰਤਾ ਹੂੰ॥

ਤੁਸੀ ਭੋਗਿਹੁ ਭੁੰਚਹੁ ਭਾਈਹੋ ॥

ਕਿ ਹੇ ਭਾਈ ਗੁਰਮੁਖੋ ਤੁਸੀ ਭੀ ਪਰੇਮ ਅੰਮ੍ਰਿਤ ਕਾ ਬ੍ਰਹਮਾਨੰਦ ਕੋ ਆਪ ਭੋਗਹੁ ਪੁਨ: ਅਵਰੋਂ ਕੋ ਭੀ (ਭੁੰਚਹੁ) ਭੋਗਵਾਹੁ ਭਾਵ ਯਹਿ ਕਿ ਆਪ ਭਜਨ ਕਰੋ ਪੁਨਾ ਔਰੋਂ ਸੇ ਭਜਨ ਕਰਾਵੋ॥

ਗੁਰਿ ਦੀਬਾਣਿ ਕਵਾਇ ਪੈਨਾਈਓ ॥

(ਓ) ਹੇ ਭਾਈ ਗੁਰੋਂ ਨੇ ਹਮਕੋ ਸਤਿਸੰਗ ਰੂਪੀ (ਦੀਬਾਣਿ) ਸਭਾ ਮੈ (ਕਵਾਇ) ਪੌਸ਼ਾਕ ਭਗਤੀ ਪਹਿਰਾ ਦਈ ਹੈ॥

ਹਉ ਹੋਆ ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ ਸਰੀਕ ਜੀਉ ॥੪॥

ਤਬ ਮੈਂ ਸਰੀਰ ਰੂਪੀ ਗ੍ਰਾਮ ਕਾ (ਮਾਹਰੁ) ਚੌਧਰੀ ਹੂਆ ਹੂੰ ਔਰ ਪਕੜ ਕਰ ਲਿਆਇਆ ਹੂੰ ਕਾਮ ਕ੍ਰੋਧ ਲੋਭ ਮੋਹ ਹੰਕਾਰ ਪਾਚੋਂ ਸਰੀਕੋਂ ਕੋ ਭਾਵ ਯਹਿ ਕਿ ਵਹੁ ਪਹਿਲੇ ਸਰੀਕਾ ਕਰਤੇ ਥੇ ਔਰ ਅਬ ਮੇਰੇ ਅਧੀਨ ਹੋ ਗਏ ਹੈਂ॥੪॥

ਹਉ ਆਇਆ ਸਾਮ੍ਹੈ ਤਿਹੰਡੀਆ ॥

ਹੇ ਪ੍ਰਭੂ ਮੈਂ (ਤਿਹੰਡੀਆ) ਤੇਰੀ (ਸਾਮੈ) ਸਰਣ ਕੋ ਪ੍ਰਾਪਤਿ ਭਯਾ ਹੂੰ॥

ਪੰਜਿ ਕਿਰਸਾਣ ਮੁਜੇਰੇ ਮਿਹਡਿਆ ॥

ਪੰਜ ਜੋ ਗਯਾਨ ਇੰਦ੍ਰਯ ਰੂਪੀ ਕ੍ਰਿਸਾਣ ਹੈਂ ਸੋ ਤੈਨੇ (ਮਿਹਡਿਆ) ਮੇਰੇ (ਮੁਜੇਰੇ) ਗ਼ੈਰ ਮੌਰੂਸੀ ਕਰ ਦੀਏ ਹੈ ਭਾਵ ਸੇ ਮੇਰੇ ਅਧੀਨ ਕਰ ਦੀਏ ਹੈਂ॥

ਕੰਨੁ ਕੋਈ ਕਢਿ ਨ ਹੰਘਈ ਨਾਨਕ ਵੁਠਾ ਘੁਘਿ ਗਿਰਾਉ ਜੀਉ ॥੫॥

ਅਬ (ਕੰਨੁ) ਕੰਧਾ ਕੋਈ ਭੀ ਤਿਨ ਮੈਂ ਸੇ (ਕਢਿ) ਉਠਾਸਿ (ਨ ਹੰਘਈ) ਨਹੀਂ ਸਕਤਾ ਭਾਵ ਏਹਿ ਕਿ ਜੋ ਪੰਚੋਂ ਗਜਾਨ ਇੰਦ੍ਰੇ ਮੁਝ ਸੇ ਵਿਰੋਧ ਕਰਤੇ ਥੇ ਸੋ ਅਬ ਮੇਰੇ ਆਧੀਨ ਹੋ ਗਏ ਹੈਂ ਔਰ ਮੁਝ ਪਰ ਕੋਈ ਬੀ ਬਲ ਨਹੀਂ ਪਾ ਸਕਤਾ ਹੈ ਸ੍ਰੀ ਗੁਰੂ ਨਾਨਕ ਜੀ ਕਹਤੇ ਹੈਂ ਅਬ (ਵੁਠਾ) ਬਸਿਆ ਹੈ (ਘੁਘਿ) ਪੂਰਨ ਹੋ ਕਰਕੇ ਮੇਰਾ ਅੰਤਸਕਰਣ ਰੂਪੀ (ਗਿਰਾਉ) ਗ੍ਰਾਮ ਭਾਵ ਏਹਿ ਕਿ ਦੈਵੀ ਸੰਪਦਾ ਕੇ ਪ੍ਰਾਪਤਿ ਹੋਣੇ ਸੇ ਗੁਨ ਸਘਨ ਵਾ ਪਰਮ ਸਖੀ ਭਯਾ ਹੂੰ॥੫॥

ਹਉ ਵਾਰੀ ਘੁੰਮਾ ਜਾਵਦਾ ॥

ਹੇ ਭਗਵਨ ਤੇਰੇ ਉਪਰ ਸੇ ਮੈਂ ਮਨ ਬਚ ਕ੍ਰਮ ਸੇ ਬਲਿਹਾਰ (ਘੁੰਮਾ) ਸਦਕੇ ਜਾਤਾ ਹੂੰ॥

ਇਕ ਸਾਹਾ ਤੁਧੁ ਧਿਆਇਦਾ ॥

ਹੇ (ਇਕ ਸਾਹਾ) ਅਦ੍ਵੈਤ ਪਾਤਸ਼ਾਹ ਵਾਹਿਗੁਰੂ ਵਾ ਏਕ ਰਸ ਮੈਂ ਤੁਝ ਕੋ ਹੀ ਧਯਾਵਤਾ ਹੂੰ॥

ਉਜੜੁ ਥੇਹੁ ਵਸਾਇਓ ਹਉ ਤੁਧ ਵਿਟਹੁ ਕੁਰਬਾਣੁ ਜੀਉ ॥੬॥

ਕਯੋਂ ਜੋ ਮੇਰਾ ਅੰਤਸਕਰਣ ਰੂਪੀ ਗ੍ਰਾਮ ਸੁਭ ਗੁਣੋਂ ਸੇ ਰਹਿਤ ਅਰਥਾਤ (ਉਜੜੁ) ਉਜੜੇ ਹੂਏ ਪਿੰਡ ਵਤ ਪੜਾ ਥਾ ਸੋ ਤੈਨੇ ਆਪਣੀ ਕਿਰਪਾ ਦ੍ਰਿਸਟੀ ਸੇ ਫਿਰ ਦੈਵੀ ਸੰਪਦਾ ਸੰਯੁਗਤਿ ਭਲੀ ਪ੍ਰਕਾਰ ਬਸਾਇ ਦੀਆ ਹੈ ਇਸੀ ਕਰਕੇ ਮੈਂ ਤੇਰੇ (ਵਿਟਹੁ) ਉਪਰੋਂ ਬਲਿਹਾਰ ਜਾਤਾ ਹੂੰ॥੬॥

ਹਰਿ ਇਠੈ ਨਿਤ ਧਿਆਇਦਾ ॥

ਹੇ ਹਰੀ (ਇਠੈ) ਪਯਾਰੇ ਮੈਂ ਤੇਰੇ ਹੀ ਕੋ ਨਿਤ ਧਯਾਵਤਾ ਹੂੰ॥

ਮਨਿ ਚਿੰਦੀ ਸੋ ਫਲੁ ਪਾਇਦਾ ॥

ਜੋ ਮਨ ਮੈਂ (ਚਿੰਦੀ) ਚਿਤਵਤਾ ਹੂੰ ਸੋਈ ਫਲ ਪਾਇ ਲੇਤਾ ਹੂੰ॥

ਸਭੇ ਕਾਜ ਸਵਾਰਿਅਨੁ ਲਾਹੀਅਨੁ ਮਨ ਕੀ ਭੁਖ ਜੀਉ ॥੭॥

ਆਪ ਨੇ ਮੇਰੇ ਸਭੀ ਕਾਰਜ ਸਵਾਰ ਦੀਏ ਹੈਂ ਔਰ ਮੇਰੇ ਮਨ ਕੀ ਤ੍ਰਿਸਨਾ ਭੀ ਆਪ ਨੇ ਉਤਾਰ ਦਈ ਹੈ॥੭॥

ਮੈ ਛਡਿਆ ਸਭੋ ਧੰਧੜਾ ॥

ਗੋਸਾਈ ਸੇਵੀ ਸਚੜਾ ॥

ਨਉ ਨਿਧਿ ਨਾਮੁ ਨਿਧਾਨੁ ਹਰਿ ਮੈ ਪਲੈ ਬਧਾ ਛਿਕਿ ਜੀਉ ॥੮॥

ਮੈਨੇ ਸੰਸਾਰ ਕਾ ਸਭ ਧੰਧਾ ਛੋਡ ਦੀਆ ਹੈ ਹੇ ਸਚਾ ਗੁਸਾਂਈ ਪ੍ਰਿਥ੍ਵੀ ਕੇ ਮਾਲਕ ਮੈਂ ਆਪਕਾ ਸੇਵਨ ਕਰਤਾ ਹੂੰ ਹੇ ਹਰੀ ਤੇਰਾ ਨਾਮ ਖਜ਼ਾਨਾ ਰੂਪ ਨੌਨਿਧੀਓਂ ਕੇ ਦੇਣੇ ਵਾਲਾ ਹੈ ਸੋ ਮੈਨੇ (ਛਿਕਿ) ਖੈਂਚ ਕਰਕੇ ਭਾਵ ਏਹਿ ਕਿ ਅੰਤਸਕਰਣ ਮੈਂ ਨਿਸਚੇ ਕਰਕੇ ਧਾਰਨ ਕਰ ਲੀਆ ਹੈ॥੮॥

ਮੈ ਸੁਖੀ ਹੂੰ ਸੁਖੁ ਪਾਇਆ ॥

ਗੁਰਿ ਅੰਤਰਿ ਸਬਦੁ ਵਸਾਇਆ ॥

ਸਤਿਗੁਰਿ ਪੁਰਖਿ ਵਿਖਾਲਿਆ ਮਸਤਕਿ ਧਰਿ ਕੈ ਹਥੁ ਜੀਉ ॥੯॥

ਸੁਖੋਂ ਮੈਂ ਸੇ ਉਤਮ ਜੋ ਆਤਮ ਸੁਖ ਹੈ ਸੋ ਮੈਨੇ ਪਾਯਾ ਹੈ ਗੁਰੋਂ ਨੇ ਮੇਰੇ ਰਿਦੇ ਮੇ (ਸਬਦੁ) ਉਪਦੇਸ ਵਸਾਇਆ ਹੈ ਹੇ ਅਕਾਲ ਪੁਰਖ ਸਤਿਗੁਰੋਂ ਨੇ ਮੇਰੇ ਮਸਤਕ ਪਰ ਆਪਨੇ ਕਿਰਪਾ ਰੂਪੀ ਹਥ ਕੋ ਧਾਰ ਕਰਕੇ ਤੇਰੇ ਕੋ ਦਿਖਾਇ ਦੀਆ ਹੈ॥੯॥

ਮੈ ਬਧੀ ਸਚੁ ਧਰਮ ਸਾਲ ਹੈ ॥

ਮੈਨੇ ਨਿਸਚੇ ਕਰ ਭਗਤੀ ਰੂਪ ਧਰਮਸਾਲ ਬਾਂਧੀ ਹੈ॥

ਗੁਰਸਿਖਾ ਲਹਦਾ ਭਾਲਿ ਕੈ ॥

ਔਰ ਗੁਰ ਸਿਖੋਂ ਕੋ ਸੇਵਾ ਕਰਨੇ ਵਾਸਤੇ (ਭਾਲ) ਖੋਜ ਕੇ ਲੇਤਾ ਹੂੰ ਵਾ ਢੂੰਢ ਕਰਕੇ ਗੁਰੋਂ ਕੀ (ਸਿਖਾ) ਸਿਖਯਾ ਲੇਤਾ ਹੂੰ ॥

ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥੧੦॥

ਗੁਰ ਸਿਖੋਂ ਕੇ ਵਾ ਗੁਰੋਂ ਕੇ ਚਰਨੋਂ ਕੋ ਧੋਵਤਾ ਹੂੰ ਔਰ ਪੰਖਾ ਫੇਰਤਾ ਹੂੰ ਔਰ ਝੁਕ ਝੁਕ ਕਰ ਤਿਨ ਕੇ ਚਰਨੀ ਲਾਗਤਾ ਹੂੰ॥੧੦॥

ਪੰਨਾ ੭੪

ਸੁਣਿ ਗਲਾ ਗੁਰ ਪਹਿ ਆਇਆ ॥

ਮੈਂ ਵਾਹਿਗੁਰੂ ਪ੍ਰਾਪਤਿ ਹੋਣੇ ਕੀ (ਗਲਾ) ਵਾਰਤਾਂ ਗੁਰੋਂ ਕੇ ਪਾਸੋਂ ਸ੍ਰਵਨ ਕਰਨ ਕੇ ਵਾਸਤੇ ਵਾ ਸੁਣ ਕੇ ਘਰ ਮੈਂ ਆਇਆ ਹੂੰ॥

ਨਾਮੁ ਦਾਨੁ ਇਸਨਾਨੁ ਦਿੜਾਇਆ ॥

ਤਬ ਗੁਰੋਂ ਨੇ ਨਾਮ ਦਾਨ ਇਸਨਾਨ ਮੇਰੇ ਕੋ ਦ੍ਰਿੜ ਕਰਾਇ ਦੀਆ ਵਾ ਜਬ ਮੈਂ ਗੁਰੋਂ ਸੇ ਉਪਦੇਸ਼ ਸ੍ਰਵਣ ਕਰਕੇ ਆਯਾ ਤਬ ਮੈਨੇ ਔਰੋਂ ਕੋ ਭੀ ਨਾਮ ਜਪਣਾ ਦਾਨ ਤਥਾ ਸਨਾਨ ਕਰਨਾ ਦ੍ਰਿੜ ਕਰਾਇ ਦੀਆ॥

ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ ॥੧੧॥

ਸ੍ਰੀ ਗੁਰੂ ਜੀ ਕਹਤੇ ਹੈਂ ਸਭ ਸੰਸਾਰ ਮੇਰੇ ਸੇ ਵਾ ਮੈਂ ਗੁਰਾਂ ਦ੍ਵਾਰੇ ਸਚੀ ਬੇੜੀ ਪਰ ਚੜ ਕਰ ਸੰਸਾਰ ਸੇ ਮੁਕਤਿ ਹੁਆ ਭਾਵ ਪਾਰ ਹੁਆ ਹੂੰ॥੧੧॥

ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ ॥

ਦੇ ਕੰਨੁ ਸੁਣਹੁ ਅਰਦਾਸਿ ਜੀਉ ॥

ਠੋਕਿ ਵਜਾਇ ਸਭ ਡਿਠੀਆ ਤੁਸਿ ਆਪੇ ਲਇਅਨੁ ਛਡਾਇ ਜੀਉ ॥੧੨॥

ਹੇ ਭਗਵਨ ਸਭੀ ਸ੍ਰਿਸਟੀ ਤੇਰੇ ਕੋ ਦਿਨ ਰਾਤਿ ਸੇਵਨ ਕਰਤੀ ਹੈ ਯਾਂ ਤੇ ਮੇਰੀ ਬੇਨਤੀ ਕੰਨ ਦੇਕਰ ਸ੍ਰਵਨ ਕਰੋ ਹੋਰ ਸ੍ਰਿਸ੍ਰੀ ਮੈਨੇ ਸਭ ਠੋਕ ਵਜਾਇ ਅਰਥਾਤ ਨਿਰਕੇ ਕਰਕੇ ਦੇਖ ਲਈ ਹੈ ਜਿਨ ਪਰ ਗੁਰੂ (ਤੁਸਿ) ਪ੍ਰਸੰਨ ਹੁਆ ਹੈ ਤਿਨ ਕੋ ਆਪ ਹੀ ਸੰਸਾਰ ਬੰਧਨੋਂ ਸੇ ਛੁਡਾਇ ਲੀਆ ਹੈ॥੧੨॥

ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥

ਹੇ ਕ੍ਰਿਪਾਲ ਵਾਹਿਗੁਰੂ ਆਪ ਦਾ ਹੁਕਮੁ ਅਬ ਹਿਰਦੇ ਮੈਂ ਇਸਥਿਤ ਹੂਆ ਹੈ॥

ਪੈ ਕੋਇ ਨ ਕਿਸੈ ਰਞਾਣਦਾ ॥

ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥੧੩॥

ਤਿਸ ਕਰ (ਪੈ) ਪ੍ਰਬਲ ਹੋ ਕਰਕੇ ਕੋਈ ਭੀ ਅਵਗੁਣ ਕਿਸੀ ਸੁਭ ਗੁਣ ਕੋ (ਰਞਾਣਦਾ) ਦਬਾਉ ਨਹੀਂ ਸਕਤਾ ਭਾਵ ਏਹਿ ਕਿ ਜੋ ਪਹਿਲੇ ਆਸੁਰੀ ਸੰਪਦਾ ਕੇ ਗੁਣ ਦੈਵੀ ਸੰਪਦਾ ਕੇ ਗੁਣੋਂ ਕੋ ਦਬਾਇ ਲੇਤੇ ਥੇ ਸੋ ਅਬ ਤਿਨ ਕੋ ਦਬਾਇ ਨਹੀਂ ਸਕਤੇ ਹੈਂ ਤਿਸ ਕਰ ਵਹੁ ਦੈਵੀ ਗੁਣੁ ਸੁਖ ਪੂਰਬਕ ਬਸਤੇ ਹੈਂ ਕਯੋਂਕਿ ਯਹਿ (ਹਲੇਮੀ) ਗਰੀਬੀ ਕਰ ਰਾਜੁ ਹੂਆ ਹੈ ਭਾਵ ਏਹਿ ਕਿ ਨਿੰਮ੍ਰਤਾ ਆਦਿ ਗੁਣੋਂ ਕੇ ਧਾਰਨੇ ਕਰ ਆਤਮ ਪ੍ਰਕਾਸ ਹੂਆ ਹੈ॥੧੩॥

ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ ॥

ਗੁਰੂ ਰੂਪੁ ਬਾਦਲੁ (ਝਿੰਮਿ ਝਿੰਮਿ) ਏਕ ਰਸ ਨਾਮ ਉਪਦੇਸ਼ ਰੂਪੀ ਅੰਮ੍ਰਿਤ ਬਰਸਤਾ ਹੈ॥

ਬੋਲਾਇਆ ਬੋਲੀ ਖਸਮ ਦਾ ॥

ਬਹੁ ਮਾਣੁ ਕੀਆ ਤੁਧੁ ਉਪਰੇ ਤੂੰ ਆਪੇ ਪਾਇਹਿ ਥਾਇ ਜੀਉ ॥੧੪॥

ਹੇ (ਖਸਮ) ਮਾਲਕ ਪਰਮੇਸ੍ਵਰ ਮੈਂ ਆਪ ਕਾ ਬੁਲਾਇਆ ਹੂਆ ਬੋਲਤਾ ਹੂੰ ਮੈਨੇ ਆਪਕੇ ਉਪਰ ਬਹੁਤ ਮਾਣ ਕੀਆ ਹੈ। ਤੂੰ ਆਪ ਹੀ ਮੇਰੇ ਕਰਮੋਂ ਕੋ ਲੇਖੇ ਮੈਂ ਪਾਵਤਾ ਹੈਂ॥੧੪॥

ਤੇਰਿਆ ਭਗਤਾ ਭੁਖ ਸਦ ਤੇਰੀਆ ॥

ਹਰਿ ਲੋਚਾ ਪੂਰਨ ਮੇਰੀਆ ॥

ਦੇਹੁ ਦਰਸੁ ਸੁਖਦਾਤਿਆ ਮੈ ਗਲ ਵਿਚਿ ਲੈਹੁ ਮਿਲਾਇ ਜੀਉ ॥੧੫॥

ਤੇਰੇ ਭਗਤੋਂ ਕੋ ਸਦੀਵ ਤੇਰੀ ਭੂਖ ਰਹਿਤੀ ਹੈ ਹੇ ਹਰੀ ਤੂੰ ਮੇਰੀ (ਲੋਚਾ) ਚਾਹ ਕੇ ਪੂਰਨ ਕਰਨੇਹਾਰਾ ਹੈਂ ਹੇ ਸੁਖੋਂ ਕੇ ਦਾਤਾ ਵਾਹਿਗੁਰੂ ਮੇਰੇ ਕੋ ਦਰਸਨ ਦੀਜੀਏ ਅਰ ਮੇਰੇ ਕੋ ਗਲ ਮੈਂ ਮਿਲਾਇ ਲੀਜੀਏ ਅਰਥਾਤ ਅਭੇਦ ਕਰ ਲੀਜੀਏ॥

ਤੁਧੁ ਜੇਵਡੁ ਅਵਰੁ ਨ ਭਾਲਿਆ ॥

ਮੈਂ ਤੇਰੇ ਜੇਡਾ ਬਡਾ ਔਰ ਨਹੀਂ (ਭਾਲਿਆ) ਦੇਖਿਆ॥

ਤੂੰ ਦੀਪ ਲੋਅ ਪਇਆਲਿਆ ॥

ਤੂੰ ਹੀ ਜੰਬੂ ਆਦਿਕ ਸਪਤ ਦੀਪੋਂ ਮੈਂ ਔਰ ੭ (ਪਇਆਲਿਆ) ਪਤਾਲੋਂ ਮੈਂ (ਲੋਆ) ਪ੍ਰਕਾਸ ਰਹਾ ਹੈਂ ਭਾਵ ਏਹਿ ਕਿ ਸਰਬ ਬਯਾਪਕ ਹੈਂ॥ਪੁਨ: ਤਿਸੀ ਕੋ ਸਪਸਟ ਕਰਤੇ ਹੈਂ॥

ਤੂੰ ਥਾਨਿ ਥਨੰਤਰਿ ਰਵਿ ਰਹਿਆ ਨਾਨਕ ਭਗਤਾ ਸਚੁ ਅਧਾਰੁ ਜੀਉ ॥੧੬॥

ਤੂੰ ਸਰਬ ਥਾਨਥਨੰਤਰੋਂ ਮੈਂ ਬਯਾਪਕ ਹੋ ਰਹਾ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸਚ ਸ੍ਵਰੂਪ ਭਗਤੋਂ ਕੋ ਤੇਰਾ ਹੀ ਆਸਰਾ ਹੈ॥

ਹਉ ਗੋਸਾਈ ਦਾ ਪਹਿਲਵਾਨੜਾ ॥

ਹੇ ਗੁਸਾਈਂ ਵਾਹਿਗੁਰੂ ਮੈਂ ਆਪ ਕਾ ਪਹਿਲਵਾਨ ਹੂੰ॥

ਮੈ ਗੁਰ ਮਿਲਿ ਉਚ ਦੁਮਾਲੜਾ ॥

ਮੈਨੇ ਗੁਰੋਂ ਕੇ ਸਾਥ ਮਿਲ ਕਰਕੇ ਪ੍ਰੇਮ ਰੂਪੀ ਉਚਾ ਦਮਾਲਾ ਬਾਂਧਾ ਹੈ॥ ਮਲੋਂ ਕੇ ਅਖਾੜੇ ਮੈਂ ਜੋ ਊਚੈ ਬਾਂਸ ਪਰ ਜੀਤ ਕਾ ਸਿਰੋਪਾਉ ਝੁਲਾਇਕਰ ਦਿਖਲਾਵਤੇ ਹੈਂ ਵਹੁ ਦੁਮਾਲੜਾ ਕਹਾਵਤਾ ਹੈ॥

ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ ॥੧੭॥

ਗੁਰਮੁਖ ਔਰ ਮਨਮੁਖ ਸੰਸਾਰ ਰੂਪੀ ਅਖਾੜੇ ਮੈਂ ਦੋਨੋਂ ਪਖੋਂ ਕੇ ਮੱਲੋਂ ਕੀ ਪੰਕਤੀ ਇਕਠੀ ਹੋ ਰਹੀ ਹੈ (ਦਯੁ) ਹੇ ਵਾਹਿਗੁਰੂ ਜੋ ਤੂੰ ਸਰਬ ਕਾ ਪ੍ਰੇਰਕ ਛਿੰਝ ਪਵਾਵਣੇ ਵਾਲਾ ਹੈਂ ਸੋ ਆਪ ਅਸੰਗ ਹੋ ਕਰ ਬੈਠਾ ਦੇਖ ਰਹਾ ਹੈਂ॥੧੭॥

ਪ੍ਰਸ਼ਨ: ਛਿੰਝ ਵਿਚ ਤਾਂ ਬਾਜੇ ਭੀ ਬਾਜਾ ਕਰਤੇ ਹੈਂ ਈਹਾਂ ਕੌਨ ਹੈਂ? ਉੱਤਰ:

ਵਾਤ ਵਜਨਿ ਟੰਮਕ ਭੇਰੀਆ ॥

ਮੁਖ ਕਰਕੇ ਜੋ ਸਬਦ ਹੋਤੇ ਹੈਂ ਸੋਈ ਟੰਮਕ ਭੇਰੀ ਆਦਿ ਵਾਜੇ ਬਜਤੇ ਹੈਂ ਯਹਿ ਚਮੜੇ ਕੇ ਮੜੇ ਹੁਏ ਹੋਤੇ ਹੈਂ ਚਮ ਕਰ ਮੜਾ ਹੂਆ ਛੋਟਾ ਨਗਾਰਾ (ਭੇਰੀ) ਵਡਾ ਨਗਾਰਾ ਅਸਲ ਮਤਲਬ ਛੋਟੇ ਵੱਡੇ ਨਗਾਰੇ ਹੈਂ॥

ਮਲ ਲਥੇ ਲੈਦੇ ਫੇਰੀਆ ॥

ਪਹਿਲਵਾਨ (ਲਥੇ) ਉਤਰੇ ਹੁਏ ਅਖਾੜੇ ਮੈ ਦਾਉ ਕਰਨੇ ਕੋ ਫੇਰੀਆਂ ਲੇਤੇ ਹੈਂ॥

ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ ॥੧੮॥

ਜਬ ਮੈਨੇ ਕਾਮਾਦਿ ਪਾਂਚੋ ਜੁਵਾਨਿ (ਨਿਹਤੇ) ਦਬਾਏ ਭਾਵ ਵਸ ਕੀਏ ਹੈਂ ਹੇ ਵਾਹਿਗੁਰੂ ਜੀ ਤਬ ਗੁਰੋਂ ਨੇ ਮੇਰੀ (ਕੰਡਿ) ਪੀਠ ਪਰ ਥਾਪੀ ਦਈ ਹੈ ਭਾਵ ਸੇ ਗੁਰੂ ਅਤੀ ਪ੍ਰਸੰਨ ਹੁਏ ਹੈਂ॥੧੮॥

ਸਭ ਇਕਠੇ ਹੋਇ ਆਇਆ ॥

ਸਭ ਗੁਰਮੁਖ ਤਥਾ ਮਨਮੁਖ ਇਕੱਤ੍ਰ ਹੋ ਕਰ ਆਯਾ ਹੈ ਭਾਵ ਏਹਿ ਕਿ ਮਾਨੁਖ ਜਨਮ ਤੋ ਸਭ ਕੋ ਸਾਮਾਨ ਹੀ ਮਿਲਾ ਹੈ॥

ਘਰਿ ਜਾਸਨਿ ਵਾਟ ਵਟਾਇਆ ॥

ਪਰ ਜਬ ਪ੍ਰਲੋਕ ਰੂਪੀ ਘਰ ਮੈਂ ਜਾਵੇਂਗੇ ਤਬ ਰਸਤਾ (ਵਟਾਇਆ) ਬਦਲਿਆ ਜਾਵੇਗਾ ਜੈਸੇ ਜੋ ਮੱਲ ਹਾਰ ਜਾਤੇ ਹੈਂ ਵਹੁ ਜੀਤਨੇ ਵਾਲੇ ਸੇ ਭਿੰਨ ਹੋ ਕਰ ਜੁਦੇ ਰਸਤੇ ਮੈਂ ਜਾਤੇ ਹੈਂ ਭਾਵ ਏਹਿ ਕਿ ਗੁਰਮੁਖ ਮੁਕਤਿ ਮਾਰਗ ਕੋ ਜਾਤੇ ਹੈਂ ਔਰ ਮਨਮੁਖ ਜਮ ਮਾਰਗ ਮੈਂ ਜਾਤੇ ਹੈਂ॥

ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ ॥੧੯॥

ਜੋ ਗੁਰਮੁਖਿ ਮੱਲ ਹੈਂ ਸੋ ਤੋ ਅਪਨੇ ਜਨਮ ਕਾ ਲਾਹਾ ਲੈ ਗਏ ਹੈਂ ਔਰ ਮਨਮੁਖ ਅਪਨੇ ਜਨਮ ਕੀ ਸ੍ਵਾਸਾਂ ਰੂਪੀ ਪੂੰਜੀ ਕੋ ਭੀ ਗਵਾਇ ਗਏ ਹੈਂ॥੧੯॥

ਤੂੰ ਵਰਨਾ ਚਿਹਨਾ ਬਾਹਰਾ ॥
ਹਰਿ ਦਿਸਹਿ ਹਾਜਰੁ ਜਾਹਰਾ ॥

ਹੇ ਭਗਵੰਤ ਤੂੰ ਬ੍ਰਹਮਣਾਦਿ ਬਰਨੋਂ ਸੇ ਔਰ ਚਿੰਨ੍ਹੋਂ ਸੇ ਵਾ ਰੰਗ ਔਰ ਨਿਸਾਨੀ ਚੱਕ੍ਰ ਆਦਿ ਸੇ ਬਾਹਰ ਹੈਂ ਹੇ ਹਰੀ ਤੂੰ ਪ੍ਰਗਟ ਹੀ ਸਮੀਪ ਦ੍ਰਿਸਟਿ ਆਵਤਾ ਹੈਂ॥

ਸੁਣਿ ਸੁਣਿ ਤੁਝੈ ਧਿਆਇਦੇ ਤੇਰੇ ਭਗਤ ਰਤੇ ਗੁਣਤਾਸੁ ਜੀਉ ॥੨੦॥

ਤੇਰੇ ਭਗਤ ਹੇ (ਗੁਣਤਾਸੁ) ਗੁਣੋਂ ਕੇ ਸਮੁੰਦ੍ਰ ਮਨ ਬਾਣੀ ਕਰ ਤੇਰੇ ਜਸ ਕੋ ਸ੍ਰਵਣ ਕਰ ਤੇਰੇ ਹੀ ਮੈਂ ਰਾਤੇ ਹੈਂ॥੨੦॥

ਮੈ ਜੁਗਿ ਜੁਗਿ ਦਯੈ ਸੇਵੜੀ ॥

ਹੇ ਵਾਹਿਗੁਰੂ ਮੇਰੇ ਕੋ (ਜੁਗ ਜੁਗ) ਸਭ ਜੁਗੋਂ ਮੈਂ ਅਪਨੀ ਸੇਵਾ ਦੀਜੀਏ॥

ਗੁਰਿ ਕਟੀ ਮਿਹਡੀ ਜੇਵੜੀ ॥

ਅਰ ਗੁਰੋਂ ਨੇ ਮੇਰੀ ਵਾਸਨਾ ਵਾ ਜਨਮ ਮਰਨ ਰੂਪ ਜੇਵੜੀ ਕਟ ਦਈ ਹੈ॥

ਹਉ ਬਾਹੁੜਿ ਛਿੰਝ ਨ ਨਚਊ ਨਾਨਕ ਅਉਸਰੁ ਲਧਾ ਭਾਲਿ ਜੀਉ ॥੨੧॥੨॥੨੯॥

ਯਾਂਤੇ ਮੈਂ (ਬਾਹੁੜਿ) ਫੇਰ ਸੰਸਾਰ ਰੂਪੀ ਛਿੰਝ ਮੈਂ ਨਹੀਂ ਨਾਚੂੰਗਾ ਭਾਵ ਏਹਿ ਕਿ ਫਿਰ ਨਹੀਂ ਜਨਮੂੰਗਾ ਸ੍ਰੀ ਗੁਰੂ ਨਾਨਕ ਦੇਵ ਜੀ ਕਹਤੇ ਹੈਂ ਇਸ ਮਾਨੁਖ ਜਨਮ ਸਮਜ ਵਿਖੇ (ਭਾਲਿ-ਜੀਉ) ਗੁਰੂ ਸਾਸਤ੍ਰ ਦ੍ਵਾਰਾ ਖੋਜ ਕਰ ਤੇਰੇ ਕੋ ਮੈਨੇ (ਲਧਾ) ਪਾਯਾ ਹੈ॥੨੧॥੨॥੨੯॥

ਏਕ ਸਮੇਂ ਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਜੰਬੂ ਕੇ ਨਿਕਟ ਏਕ ਬਨਜਾਰਿਓਂ ਕੇ ਗ੍ਰਾਮ ਮੈਂ ਜਾਇ ਉਤਰੇ ਤਹਾਂ ਕਾ ਧਨੀ ਜੋ ਬਨਜਾਰਿਓਂ ਕਾ ਨਾਯਕ ਥਾ ਤਿਸ ਕੇ ਗ੍ਰਿਹ ਮੈਂ ਪੁਤ੍ਰ ਜਨਮਾ ਥਾ ਸੋ ਤਿਸ ਕੀ ਬਧਾਈ ਮੈਂ ਅਧਿਕ ਹੀ ਧਨ ਬਾਟਤਾ ਭਯਾ ਔਰ ਬਹੁਤ ਹੀ ਪ੍ਰਸੰਨ ਹੂਆ ਪ੍ਰਾਤਕਾਲ ਵਹੁ ਬਾਲਕ ਮ੍ਰਿਤ ਹੋਇ ਗਯਾ ਔਰ ਵਹੁ ਪੁਤ੍ਰ ਕੇ ਸੋਕ ਕਰ ਰੋਨੇ ਪੀਟਨੇ ਲਗਾ ਪਰਮ ਦੁਖੀ ਹੋ ਕਰ ਸ੍ਰੀ ਗੁਰੂ ਮਹਾਰਾਜ ਕੀ ਸਰਨਿ ਮੈਂ ਆਇ ਪ੍ਰਾਪਤਿ ਭਇਆ ਤਬ ਤਿਸ ਕੇ ਪਰਥਾਇ ਬੈਰਾਗ ਸੂਚਕ ਰਾਤ੍ਰੀ ਰੂਪਕ ਦ੍ਵਾਰਾ ਉਪਦੇਸ਼ ਹੂਆ ਜਿਸ ਮੈਂ ਵਾਸਤਵ ਤੇ ਜੀਵ ਰੂਪ ਤੋ ਬਨਜਾਰਾ ਹੈ ਔਰ ਆਰਬਲਾ ਰੂਪੀ ਰਾਤ੍ਰੀ ਹੈ ਸੋ ਜੀਵ ਕੀ ਆਰਬਲਾ ਰੂਪੀ ਰਾਤ੍ਰੀ ਮੈਂ ਚਾਰ ਅਵਸਥਾ ਰੂਪੀ ਚਾਰ ਪਹਿਰੇ ਪਹਿਰੋਂ ਦ੍ਵਾਰਾ ਕਥਨ ਕਰਤੇ ਹੈਂ ਵਣਜਾਰਾ ਪਦ ਸੰਬੋਧਨ ਹੈ ਅਬ ਪਹਿਲੀ ਅਵਸਥਾ ਕਹਤੇ ਹੈਂ॥

ੴ ਸਤਿਗੁਰ ਪ੍ਰਸਾਦਿ ॥

ਸਿਰੀਰਾਗੁ ਮਹਲਾ ੧ ਪਹਰੇ ਘਰੁ ੧ ॥

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥

(ਪਹਿਲੈ ਪਹਰੈ) ਅਵਸਥਾ ਰੂਪ ਰਾਤ੍ਰੀ ਕੇ ਪ੍ਰਿਥਮ ਭਾਗ ਮੈ ਹੇ ਬਨਜਾਰੇ ਮਿਤ੍ਰ ਪਰਮੇਸ੍ਵਰ ਕੀ ਆਗਯਾ ਕਰਕੇ ਜੀਵ ਮਾਤਾ ਕੇ ਗਰਭ ਮੈ ਪੜਾ ਹੈ (ਗਰਭ) ਉਦਰ ਔਰ (ਆਸਿ) ਸਥਾਨ ਜਿਸਮੈ ਬਚਾ ਰਹਿਤਾ ਹੈ॥

ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥

ਹੇ ਜੀਵ ਮਿਤ੍ਰ ਕਰਮੋਂ ਕਾ ਬਪਾਰ ਕਰਨੇ ਵਾਲੇ (ਉਰਧ) ਉਪਰ ਕੋ ਪੈਰ ਔਰ ਨੀਚੇ ਕੋ ਸਰੀਰ ਐਸੀ ਦਸਾ ਹੋ ਕਰ ਗਰਭ ਮੈ ਤਪੁ ਕਰਤਾ ਹੈ ਔਰ (ਖਸਮ) ਸ੍ਵਾਮੀ ਜੋ ਵਾਹਿਗੁਰੂ ਹੈ ਤਿਸ ਕੇ ਪਾਸ ਬੇਨਤੀ ਕਰਤਾ ਹੈ ਕਿ ਹੇ ਨਾਥ ਮੁਝ ਕੋ ਇਸ ਦੁਖ ਸੇ ਬਚਾਇ ਲੀਜੀਏ॥ ਜਬ ਤਕ ਮੈ ਜੀਵੋਂਗਾ ਤੇਰਾ ਹੀ ਭਜਨ ਕਰੂੰਗਾ॥

ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥

ਇਸੀ ਪ੍ਰਕਾਰ ਸ੍ਰੀ ਵਾਹਿਗੁਰੂ ਕੇ (ਧਿਆਨਿ) ਮੈ ਬ੍ਰਿਤੀ ਲਗਾਇਕਰ ਉਲਟਾ ਹੂਆ ਬੇਨਤੀ ਕਰਨ ਲਾਗਾ ਹੂਆ ਥਾ॥

ਨਾ ਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ॥

(ਨਾਮਰਜਾਦੁ) ਬੇਮ੍ਰਜਾਦਾ ਭਾਵ ਜਨੇਊ ਆਦਕ ਬ੍ਰਣ ਆਸ੍ਰਮ ਕੇ ਸੰਸਕਾਰੋਂ ਸੇ ਰਹਤ ਆਯਾ ਵਾ ਬਸਤ੍ਰੋਂ ਸੇ ਬਿਨਾ ਨਗਨ ਹੀ ਜਨਮਤਾ ਭਯਾ (ਕਲਿਭੀਤਰਿ) ਕਲਪਨਾ ਕੇ ਬੀਚ ਲਗਾ ਹੂਆ (ਬਾਹੁੜਿ) ਪੁਨਾ: ਭੀ ਨਗਨ ਹੀ ਜਾਏਗਾ ਨਗਨ ਕਹਿਨੇ ਕਾ ਪ੍ਰਯੋਜਨ ਏਹ ਹੈ ਕਿ ਪਦਾਰਥ ਨਾ ਕੋਈ ਸਾਥ ਆਇਆ ਹੈ ਔਰ ਨਾ ਕੋਈ ਸਾਥ ਜਾਏਗਾ।

ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥

ਜਿਸ ਪ੍ਰਕਾਰ ਸੁਖ ਤਥਾ ਦੁਖ ਦੇਨੇ ਵਾਲੀ ਕਲਮ ਮਸਤਕਿ ਪਰ (ਵੁੜੀ) ਚਲ ਗਈ ਹੈ ਤੈਸੀ ਹੀ ਸੰਪਦਾ ਤਥਾ ਅਪਦਾ ਜੀਵ ਕੇ ਪਾਸ ਬਨੀ ਰਹਤੀ ਹੈ॥

ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਜੀਵ ਅਵਸਥਾ ਰੂਪ ਰਾਤ੍ਰੀ ਦੇ ਪ੍ਰਿਥਮ ਭਾਗ ਮੈ ਇਸ ਪ੍ਰਕਾਰ ਹੁਕਮ ਕਰ ਗਰਭ ਮੈ ਪ੍ਰਾਪਤਿ ਭਯਾ ਅਬ ਬਾਲ ਅਵਸਥਾ ਕਥਨ ਕਰਤੇ ਹੈਂ॥

ਪੰਨਾ ੭੫

ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ ॥

ਦੂਸਰੇ ਭਾਗ ਅਵਸਥਾ ਰੂਪ ਰਾਤ੍ਰੀ ਕੇ ਹੇ ਵਣਜਾਰੇ ਮਿਤ੍ਰ ਜਬ ਜਨਮ ਸ੍ਰੀ ਵਾਹਿਗੁਰੂ ਜੀ ਕਾ ਧ੍ਯਾਨ ਭੂਲ ਗਯਾ॥

ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ ॥

ਕਬੀ ਪਿਤਾ ਔਰ ਕਬੀ ਮਾਤਾ ਤਥਾ ਔਰ ਸੰਬੰਧੀ ਜਨ ਹਾਥੋਂ ਪਰ ਉਠਾਇਕਰ (ਨਚਾਈਐ) ਪ੍ਰੇਮ ਕਰ ਉਛਲਾਵਤੇ ਹੈਂ ਜਿਸ ਪ੍ਰਕਾਰ ਜਸੁਧਾ ਕੇ ਘਰ ਮੈ ਕ੍ਰਿਸ਼ਨ ਕੋ ਲਡਾਵਤੇ ਥੇ॥

ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ ॥

ਹਥੋ ਹਥੀ ਪ੍ਰਾਨੀ ਜੀਵ ਕੋ ਨਚਾਈਤਾ ਹੈ ਮਾਤਾ ਕਹਿਤੀ ਹੈ ਮੇਰਾ ਪੁਤ੍ਰ ਹੈ।

ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ ॥

ਹੇ (ਅਚੇਤ) ਭਜਨ ਹੀਨ (ਮੂੜ) ਅਗਯਾਤ ਮੇਰੇ ਮਨ ਤੂੰ ਚੇਤ ਸਿਮਰਨ ਕਰ ਕਯੋਂਕਿ ਇਸ ਘਰਿ ਮੈਂ ਤੋ ਤੇਰਾ ਅੰਤ ਕੋ ਕੁਛ ਭੀ ਨਹੀਂ ਹੈ॥

ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ ॥

ਜਿਸਨੇ ਆਕਾਸਾਦਿ ਪੰਚ ਤਤੋਂ ਕੋ (ਰਚਿ) ਬਨਾ ਕਰਕੇ ਤੇਰਾ ਸਰੀਰ (ਰਚਿਆ) ਬਨਾਇਆ ਹੈ ਤਿਸ ਕੋ ਤੂੰ ਨਹੀਂ ਜਾਣਤਾ ਯਾਂ ਤੇ ਤੂੰ ਮਨ ਮੈਂ ਤਿਸ ਵਾਹਿਗੁਰੂ ਕਾ ਵੀਚਾਰੁ ਧਾਰਨੁ ਕਰ॥

ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਅਵਸਥਾ ਰਾਤ੍ਰੀ ਕੇ ਦੂਸਰੇ ਭਾਗ ਵਿਖੇ ਜੀਵ ਕਾ ਪਰਮੇਸ੍ਰਰ ਕੀ ਤਰਫ ਸੇ ਧਜਾਨ ਵਿਸਰ ਜਾਤਾ ਭਯਾ॥੨॥ ਅਬ ਜੁਬਾ ਅਵਸਥਾ ਕਾ ਹਾਲ ਕਹਤੇ ਹੈਂ॥

ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ ॥

ਤੀਸਰੇ ਭਾਗ ਅਵਸਥਾ ਰੂਪੀ ਰਾਤ੍ਰੀ ਕੇ ਹੇ ਬਨਜਾਰੇ ਮਿਤ੍ਰ ਜਬ ਜੀਵ ਜੋਬਨ ਅਵਸਥਾ ਕੋ ਪ੍ਰਾਪਤਿ ਭਯਾ ਤਬ ਧਨ ਤਥਾ ਜੋਬਨ ਹੀ ਸੇ ਚਿਤ ਕੋ ਲਗਾਵਤਾ ਭਯਾ॥

ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ ॥

ਹੇ ਬਨਜਾਰੇ ਮਿਤ੍ਰ ਜੀਵ ਤੂੰ ਨਿਸਚੇ ਕਰ ਹਰੀ ਨਾਮ ਕੋ ਸਿਮਰਤਾ ਨਹੀਂ ਹੈ ਜਿਸ ਕਰ ਮਾਯਾ ਵਾ ਜਮਾਦਿਕੋਂ ਕਾ ਬੰਧਾ ਹੂਆ ਛੂਟ ਜਾਵੈਂ।॥

ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ ॥

ਮਾਇਆ ਬੰਧਨ ਕਰ (ਬਿਕਲੁ) ਬਜਾਕੁਲ ਹੋਤਾ ਭਇਆ ਤਿਸ ਕਰ (ਪ੍ਰਾਣੀ) ਜੀਵ ਹਰਿ ਨਾਮ ਕੋ ਨਹੀਂ ਸਿਮਰਨ ਕਰਤਾ॥

ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ ॥

ਧਨ ਕੇ ਸੰਗ (ਰਤਾ) ਰੰਗਾ ਹੂਆ ਜੋਬਨ ਕੇ ਮਦ ਕਰ ਮਸਤ ਰਹਿਤਾ ਹੈ ਤਿਸ ਕਰ ਤੈਨੇ (ਅਹਿਲਾ) ਸੁੰਦਰ ਵਾ ਵਜਰਥ ਹੀ ਅਪਨਾ ਜਨਮੁ ਗਵਾਇਆ ਹੈ॥

ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ ॥

(ਧਰਮ ਸੇਤੀ) ਧਰਮ ਕੇ ਸਾਥ ਬਯੋਪਾਰ ਨਹੀਂ ਕੀਆ ਅਰਥਾਤ ਆਪ ਧਰਮ ਕਰਨਾ ਪੁਨ: ਔਰੋਂ ਕੋ ਧਰਮ ਕਰਨੇ ਕਾ ਉਪਦੇਸ ਦੇਨਾ ਏਹ ਧਰਮ ਕਾ ਬਯੋਪਾਰ ਹੈ ਸੋ ਐਸਾ ਧਰਮ ਕਾ ਬਯੋਪਾਰ ਭੀ ਨਹੀਂ ਕੀਆ ਹੈ। ਪੁਨ: ਐਸਾ ਕਰਮ ਭੀ ਨਹੀਂ ਕੀਆ ਜੋ ਮਿਤ੍ਰ ਕਰਮ ਹੋ ਜੋ ਨਿਸਕਾਮਤਾ ਸੇ ਈਸ੍ਵਰ ਨਮਿਤ ਕਰਮ ਕੀਆ ਜਾਤਾ ਹੈ ਸੋ ਮਿਤ੍ਰ ਕਰਮ ਕਹਾਵਤਾ ਹੈ॥

ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਾਣੀ ਅਵਸਥਾ ਕੇ ਤੀਸਰੇ ਭਾਗ ਮੈਂ ਜੀਉ ਧਨ ਔਰ ਜੋਬਨ ਕੇ ਸਾਥ ਚਿਤ ਕੋ ਲਗਾਵਤਾ ਭਯਾ॥੩॥

ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ ॥

ਚੌਥੇ ਭਾਗ ਅਵਸਥਾ ਰੂਪੀ ਰਾਤ੍ਰੀ ਕੇ ਹੇ ਬਨਜਾਰੇ ਮਿਤ੍ਰ ਸਰੀਰ ਰੂਪੀ ਖੇਤ੍ਰ (ਲਾਵੀ ਆਇਆ) ਲਾਵਿਓਂ ਕੇ ਕਾਟਨੇ ਲਾਇਕ ਹੋਤਾ ਭਯਾ ਭਾਵ ਏਹ ਕਿ ਬ੍ਰਿਧਿ ਅਵਸਥਾ ਭੀ ਔਰ ਜਮਦੂਤ ਰੂਪੀ ਲਾਵਿਓਂ ਕਰਕੇ ਪ੍ਰਾਣੋਂ ਕੇ ਵਿਯੋਗ ਕਾ ਸਮਯ ਨਿਕਟ ਹੂਆ॥

ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ ॥

ਹੇ ਬਨਜਾਰੇ ਮਿਤ੍ਰ ਜਬ ਜਮ ਨੇ ਜੀਵ ਕੋ ਪਕੜ ਕਰ ਆਗੇ ਲਾਇ ਲੀਆ ਤਬ ਇਹ ਭੇਤ ਕਿਸੀ ਕੋ ਭੀ ਨਾ ਮਿਲਾ ਕਿ ਜੀਵ ਕਹਾਂ ਗਿਆ ਹੈ॥

ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ ॥

ਜਬ ਜਮ ਨੇ ਪਕੜ ਕਰ ਆਗੇ ਚਲਾਇ ਲੀਆ ਤਬ ਭੇਤੁ ਕਿਸੀ ਕੋ ਕਦੀ ਨਹੀਂ ਮਿਲਾ ਹੈ ਕਿ ਜੀਉ ਕਹਾਂ ਗਯਾ ਤਾਂ ਤੇ ਤੂੰ ਹਰੀ ਕੋ (ਚੇਤੁ) ਸਿਮਰੁ॥

ਝੂਠਾ ਰੁਦਨੁ ਹੋਆ ਦੁੋਆਲੈ ਖਿਨ ਮਹਿ ਭਇਆ ਪਰਾਇਆ ॥

(ਦੁੋਆਲੈ) ਚੌਫੇਰੇ ਝੂਠਾ ਹੀ ਰੁਦਨ ਹੋਤਾ ਭਯਾ ਭਾਵ ਏਹ ਕਿ ਲੋਕਾਚਾਰੀ ਰੁਦਨ ਹੋਤਾ ਹੈ ਪ੍ਰਾਣੋਂ ਕੇ ਵਿਜੋਗ ਕਾਲ ਕਾ ਜੋ ਖਿਨ ਹੈ ਜਿਸਕੋ ਅਪਨਾ ਪਰਮ ਪਯਾਰਾ ਸਨਬੰਧੀ ਮਾਨਤੇ ਥੇ ਉਸੀ ਖਿਨ ਮੈਂ ਸੋ ਪਰਾਇਆ ਹੋ ਜਾਤਾ ਭਯਾ॥

ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ ॥

ਔਰ ਜੀਵ ਕੋ ਲੋਕਾਂਤਰ ਮੈਂ ਭੀ (ਸਾਈ) ਸੋਈ ਬਸਤੂ ਪ੍ਰਾਪਤਿ ਹੋਤੀ ਭਈ ਜਿਸ ਬਸਤੁ ਕੇ ਸਾਥ ਇਸ ਲੋਕ ਮੈਂ ਪ੍ਰੇਮ ਲਗਾਇਆ ਥਾ॥

ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ ॥੪॥੧॥

ਸ੍ਰੀ ਗੁਰੂ ਨਾਨਕ ਦੇਵ ਜੀ ਕਹਤੇ ਹੈਂ ਚੌਥੀ ਅਵਸਥਾ ਮੈ ਜਮਦੂਤ ਰੂਪੀ ਲਾਵਿਓਂ ਨੇ ਸਰੀਰ ਰੂਪੀ ਖੇਤ੍ਰ ਕੋ (ਲੁਣਿਆ) ਕਾਟ ਲੀਆ ਭਾਵ ਏਹ ਕਿ ਸਰੀਰ ਔਰੁ ਪਰਾਣੋਂ ਕਾ ਵਿਜੋਗ ਕਰ ਦੀਆ ॥੪॥੧॥

ਸਿਰੀਰਾਗੁ ਮਹਲਾ ੧ ॥

ਜਬ ਏਕ ਸਬਦ ਸ੍ਰੀ ਗੁਰੂ ਜੀ ਕੇ ਮੁਖਾਰਵਿੰਦ ਸੇ ਉਸ ਬਨਜਾਰਿਓਂ ਕੇ ਨਾਇਕ ਨੈ ਸ੍ਰਵਨ ਕੀਆ ਤਬ ਤਿਸ ਕੋ ਬੈਰਾਗ ਉਤਪਤਿ ਹੁਆ ਔਰ ਮੋਹ ਸੇ ਉਪਰਾਮ ਹੋ ਕਰ ਕਛੂਕ ਸਾਂਤੀ ਭੀ ਪ੍ਰਾਪਤਿ ਭਈ ਤਿਸ ਕੋ ਪੂਰਨ ਸਾਂਤੀ ਦੇਨੇ ਨਮਿਤ ਸ੍ਰੀ ਗੁਰੂ ਮਹਾਰਾਜ ਅਪਨੀ ਕ੍ਰਿਪਾ ਦ੍ਰਿਸ਼ਟੀ ਸਹਿਤ ਪੁਨਾ: ਪਹਿਰਿਓਂ ਹੀ ਕੇ ਰੂਪਕ ਮੈ ਪ੍ਰਕਾਰਾਂਤ੍ਰ ਤੇ ਦੂਸਰਾ ਸਬਦ ਉਚਾਰਤੇ ਭਏ॥

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਾਲਕ ਬੁਧਿ ਅਚੇਤੁ ॥

ਹੇ ਬਨਜਾਰੇ ਮਿਤ੍ਰ ਅਵਸਥਾ ਰੂਪੀ ਰਾਤ੍ਰੀ ਕੇ ਪ੍ਰਿਥਮ ਭਾਗ ਅਰਥਾਤ ਬਾਲ ਅਵਸਥਾ ਮੈ ਬਾਲਕ ਬੁੱਧੀ ਹੋਤੀ ਹੈ ਸੋ ਬਾਲ ਬੁਧੀ ਕੈਸੀ ਹੈ (ਅਚੇਤੁ) ਅਗਯਾਤ ਹੈ। ਭਾਵ ਏਹ ਕਿ ਅਪਨੇ ਤਥਾ ਪਰਾਏ ਕੀ ਸਮਝ ਨਹੀਂ ਹੋਤੀ ਹੈ॥

ਖੀਰੁ ਪੀਐ ਖੇਲਾਈਐ ਵਣਜਾਰਿਆ ਮਿਤ੍ਰਾ ਮਾਤ ਪਿਤਾ ਸੁਤ ਹੇਤੁ ॥

ਮਾਤਾ ਕਾ (ਖੀਰੁ) ਦੂਧੁ ਪੀਤਾ ਹੈ ਔਰ ਸਭ ਸੰਬੰਧੀਓਂ ਕਰ ਖਿਲਾਈਤਾ ਹੈ ਮਾਤਾ ਪਿਤਾ ਅਪਨੇ ਪੁਤ੍ਰ ਮੈ (ਹੇਤੁ) ਮੋਹ ਕਰਤੇ ਹੈਂ॥

ਮਾਤ ਪਿਤਾ ਸੁਤ ਨੇਹੁ ਘਨੇਰਾ ਮਾਇਆ ਮੋਹੁ ਸਬਾਈ ॥

ਮਾਤਾ ਪਿਤਾ ਕਾ ਪੁਤ੍ਰ ਮੈ ਬਹੁਤਾ ਹੀ ਪ੍ਰੇਮ ਹੈ ਇਸੀ ਤਰਾਂ ਮਾਇਆ ਕੇ ਮੋਹ ਮੈ (ਸਬਾਈ) ਸੰਪੂਰਣ ਸ੍ਰਿਸ੍ਰੀ ਬਾਂਧੀ ਹੁਈ ਹੈ॥

ਸੰਜੋਗੀ ਆਇਆ ਕਿਰਤੁ ਕਮਾਇਆ ਕਰਣੀ ਕਾਰ ਕਰਾਈ ॥

ਜੋ ਪੂਰਨ ਜਨਮ ਮੈ (ਕਿਰਤੁ) ਕਰਮ (ਕਮਾਇਆ) ਕੀਆ ਹੈ ਤਿਸ ਕਾ ਸੰਜੋਗੀ ਹੋ ਕਰ ਜੀਵ ਸੰਸਾਰ ਮੈ ਆਇਆ ਹੈ ਔਰ ਸੋਈ ਕਰਨੀ ਕੀ ਅਬ ਜੀਵੋਂ ਸੇ ਕਾਰ ਕਰਾਈ ਹੈ॥

ਰਾਮ ਨਾਮ ਬਿਨੁ ਮੁਕਤਿ ਨ ਹੋਈ ਬੂਡੀ ਦੂਜੈ ਹੇਤਿ ॥

ਰਾਮ ਨਾਮ ਸੇ ਬਿਨਾ ਕਦਾਚਿਤ ਕਿਸੀ ਕੀ ਮੁਕਤੀ ਨਹੀਂ ਹੋਈ ਦ੍ਵੈਤ ਭਾਉ ਮੇ (ਹੇਤਿ) ਪ੍ਰੇਮ ਕਰਕੇ ਸੰਸਾਰ ਸਮੁੰਦ੍ਰ ਮੈ ਸ੍ਰਿਸ਼ਟੀ ਡੂਬ ਰਹੀ ਹੈ॥

ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਛੂਟਹਿਗਾ ਹਰਿ ਚੇਤਿ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਜੀਵ ਅਵਸਥਾ ਰਾਤ੍ਰੀ ਕੇ ਪ੍ਰਿਥਮ ਪਹਿਰ ਅਰਥਾਤ ਬਾਲ ਅਵਸਥਾ ਮੈ ਹਰੀ ਕੋ ਯਾਦ ਕਰ ਜਨਮਾਦਿ ਬੰਧਨ ਸੇ ਛੁਟ ਜਾਵੇਂਗਾ॥

ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੋਬਨਿ ਮੈ ਮਤਿ ॥

ਅਵਸਥਾ ਰੂਪ ਰਾਤ੍ਰੀ ਕੇ ਦੂਸਰੇ ਪਹਿਰ ਅਰਥਾਤ ਜੁਬਾ ਅਵਸਥਾ ਮੈ ਹੇ ਵਣਜਾਰੇ ਮਿਤ੍ਰ ਬਲ ਸੇ ਪੂਰਣ (ਜੋਬਨਿ) ਜਵਾਨੀ ਰੂਪ ਮਦਰਾ ਕਰਕੇ ਮਸਤ ਰਹਿਤਾ ਹੈ॥

ਅਹਿਨਿਸਿ ਕਾਮਿ ਵਿਆਪਿਆ ਵਣਜਾਰਿਆ ਮਿਤ੍ਰਾ ਅੰਧੁਲੇ ਨਾਮੁ ਨ ਚਿਤਿ ॥

ਹੇ ਵਣਜਾਰੇ ਮਿਤ੍ਰ ਜੀਉ ਰਾਤਿ ਦਿਨੇ ਕਾਮ ਕਰਕੇ ਯੁਗਤ ਹੋ ਰਹਾ ਹੈ ਔਰ ਅੰਧੇ ਜੀਵ ਕੋ ਨਾਮ ਯਾਦ ਨਹੀਂ ਆਵਤਾ ਹੈ॥

ਰਾਮ ਨਾਮੁ ਘਟ ਅੰਤਰਿ ਨਾਹੀ ਹੋਰਿ ਜਾਣੈ ਰਸ ਕਸ ਮੀਠੇ ॥

ਰਮਣ ਰੂਪੁ ਵਾਹਿਗੁਰੂ ਕਾ ਨਾਮੁ ਅੰਤਸਕਰਣ ਮੈ ਨਹੀਂ ਧਾਰਨ ਕੀਆ (ਹੋਰਿ ਜਾਣੈ) ਹੋਰ ਰਸਕਸੋਂ ਕੋ ਮੀਠਾ ਜਾਨਤਾ ਹੈ ਰਸ ਕਸ ਦੇਸ ਰਵਾਜੁ ਹੈ ਵਾ (ਰਸ) ਮਿਠੇ (ਕਸ) ਕਸੈਲੇ॥

ਗਿਆਨੁ ਧਿਆਨੁ ਗੁਣ ਸੰਜਮੁ ਨਾਹੀ ਜਨਮਿ ਮਰਹੁਗੇ ਝੂਠੇ ॥

(ਗਿਆਨੁ) ਸਾਸਤ੍ਰ ਬੋਧੁ (ਧਿਆਨੁ) ਨਿਰਗੁਨ ਵਾ ਸਰਗੁਣ ਮੂਰਤੀ ਕਾ ਚਿੰਤਨ (ਗੁਣ ਸੰਜਮੁ) ਇੰਦ੍ਰੀਯੋਂ ਕਾ ਜੀਤਨਾ ਸੋ ਕੋਈ ਭੀ ਨਹੀਂ ਹੈ ਤਾਂ ਤੇ ਹੇ ਝੂਠੇ ਜੀਵੋ ਤੁਮ ਰਸਕਸੋਂ ਮੇਂ ਲਗ ਕਰ ਜਨਮਤੇ ਮਰਤੇ ਹੀ ਰਹੋਗੇ॥

ਤੀਰਥ ਵਰਤ ਸੁਚਿ ਸੰਜਮੁ ਨਾਹੀ ਕਰਮੁ ਧਰਮੁ ਨਹੀ ਪੂਜਾ ॥

ਕ੍ਯੋਂਕਿ ਤੁਮਨੇ ਕੋਈ ਤੀਰਥ ਭੀ ਨਹੀਂ ਕੀਆ ਔਰ ਬ੍ਰਤ ਸੁਚ ਸੰਜਮ ਤਥਾ ਕਰਮ ਧਰਮ ਪੂਜਾਦਿ ਸੁਭ ਆਚਾਰ ਕੁਛ ਭੀ ਨਹੀਂ ਕੀਆ ਹੈ॥

ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ (ਭਾਇ) ਪ੍ਰੇਮ ਭਗਤੀ ਕਰਨੇ ਸੇ ਜੀਵ ਕਾ (ਨਿਸਤਾਰਾ) ਉਧਾਰ ਹੋਤਾ ਹੈ॥ ਔਰ (ਦੁਬਿਧਾ) ਦ੍ਵੈਤ ਭਾਵਨਾ ਕਰ (ਵਿਆਪੈ ਦੂਜਾ) ਸੰਸਾਰ ਬ੍ਯਾਪਤਾ ਹੈ ਭਾਵ ਯਹਿ ਕਿ ਦ੍ਵੈਤ ਭਾਵਨਾ ਸੇ ਸਦੀਵ ਜਨਮ ਮਰਨ ਰਹਿਤਾ ਹੈ॥੨॥

ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਸਰਿ ਹੰਸ ਉਲਥੜੇ ਆਇ ॥

ਤੀਸਰੇ ਭਾਗ ਅਵਸਥਾ ਰਾਤ੍ਰ ਕੇ ਹੇ ਬਨਜਾਰੇ ਮਿਤ੍ਰ (ਸਰਿ) ਮੈ ਸਿਰ ਮੈ (ਹੰਸ) ਸ੍ਵੇਤ ਕੇਸ (ਲਥੜੇਆਇ) (ਉ) ਬਿਸੇਸ ਕਰਕੇ ਆਨ ਉਤਰਤੇ ਭਏ॥

ਜੋਬਨੁ ਘਟੈ ਜਰੂਆ ਜਿਣੈ ਵਣਜਾਰਿਆ ਮਿਤ੍ਰਾ ਆਵ ਘਟੈ ਦਿਨੁ ਜਾਇ ॥

ਜੋਬਨ ਘਟਤਾ ਜਾਤਾ ਹੈ ਬੁਢੇਪਾ ਜੀਤੀ ਜਾਤਾ ਹੈ ਹੇ ਬਣਜਾਰੇ ਮਿਤ੍ਰ ਜਿਉਂ ਜਿਉਂ ਦਿਨ ਜਾਤੇ ਹੈਂ ਆਰਬਲਾ ਤਿਉਂ ਤਿਉਂ ਘਟਤੀ ਹੈ॥

ਪੰਨਾ ੭੬

ਅੰਤਿ ਕਾਲਿ ਪਛੁਤਾਸੀ ਅੰਧੁਲੇ ਜਾ ਜਮਿ ਪਕੜਿ ਚਲਾਇਆ ॥

ਅੰਤ ਕੇ ਸਮਯ ਹੇ ਅਗ੍ਯਾਨੀ ਤਬ ਤੂੰ ਪਸਚਾਤਾਪ ਕਰੇਂਗਾ ਜਿਸ ਵੇਲੇ ਜਮ ਨੇ ਪਕੜ ਕਰਕੇ ਅਗੇ ਤੋਰ ਲਿਆ॥

ਸਭੁ ਕਿਛੁ ਅਪੁਨਾ ਕਰਿ ਕਰਿ ਰਾਖਿਆ ਖਿਨ ਮਹਿ ਭਇਆ ਪਰਾਇਆ ॥

ਸਭੀ ਜਿਤਨਾ ਕੁਛ ਅਪਨਾ ਕਰ ਕਰ ਰਖਾ ਥਾ ਸੋ ਛਿਨ ਵਿਖੇ ਬੇਗਾਨਾ ਹੋ ਜਾਤਾ ਭਯਾ॥

ਬੁਧਿ ਵਿਸਰਜੀ ਗਈ ਸਿਆਣਪ ਕਰਿ ਅਵਗਣ ਪਛੁਤਾਇ ॥

ਬੁਧੀ ਕੀ (ਸਿਆਣਪ) ਚਾਤੁਰਤਾ ਬ੍ਰਿਧਿ ਅਵਸਥਾ ਮੈਂ (ਵਿਸਰਜੀ) ਤ੍ਯਾਗੀ ਗਈ ਹੈ॥ਪੁਨ: ਅਵਗੁਨੋਂ ਕੇ ਕਰਨੇ ਸੇ ਪਸਚਾਤਾਪੁ ਕਰਤਾ ਹੈ॥

ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਪ੍ਰਭੁ ਚੇਤਹੁ ਲਿਵ ਲਾਇ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਜੀਵ ਅਵਸਥਾ ਰੂਪ ਰਾਤ੍ਰੀ ਕੇ ਤੀਸਰੇ ਭਾਗ ਮੈਂ ਪ੍ਰਭ ਕੋ ਬ੍ਰਿਤੀ ਲਗਾਇ ਕਰ ਯਾਦ ਕਰਹੁ॥੩॥

ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਰਧਿ ਭਇਆ ਤਨੁ ਖੀਣੁ ॥

ਹੇ ਵਣਜਾਰੇ ਮਿਤ੍ਰ ਅਵਸਥਾ ਰੂਪੀ ਰਾਤ੍ਰ ਚੌਥੇ ਭਾਗ ਮੈਂ ਬ੍ਰਿਧ ਹੂਆ ਔਰ (ਤਨ ਖੀਣੁ) ਸਰੀਰ ਘਟ ਜਾਤਾ ਭਯਾ॥

ਅਖੀ ਅੰਧੁ ਨ ਦੀਸਈ ਵਣਜਾਰਿਆ ਮਿਤ੍ਰਾ ਕੰਨੀ ਸੁਣੈ ਨ ਵੈਣ ॥

ਅਖੋਂ ਸੇ ਅੰਧਾ ਹੋ ਗਯਾ ਦ੍ਰਿਸਟ ਮੈਂ ਕੁਛ ਨਹੀਂ ਆਵਤਾ ਹੇ ਬਨਜਾਰੇ ਮਿਤ੍ਰ ਔਰ ਕਾਨੋਂ ਸੇ ਬਾਤ ਨਹੀਂ ਸੁਣ ਸਕਤਾ ਭਾਵ ਬੋਲਾ ਹੋ ਜਾਤਾ ਹੈ॥

ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾਕਉ ਤਾਣਾ ॥

ਨੇਤ੍ਰੋਂ ਸੇ ਅੰਧਾ ਹੂਆ ਔਰ ਰਸਨਾ ਮੈਂ ਭੋਜਨ ਕਾ ਰਸ ਨਹੀਂ ਰਹਤਾ ਔਰ (ਪਰਾਕਉ) ਪ੍ਰਾਕ੍ਰਮ ਇੰਦ੍ਰੀਯੋਂ ਕਾ ਔਰ ਬਲ ਸਰੀਰ ਕਾ (ਰਹੇ) ਹਟ ਜਾਤਾ ਹੈ ਵਾ ਬੂਢਾ (ਪਰਕਉਤਾਣਾ) ਪਰਾਏ ਬਲ ਕਰ ਰਹਿਤਾ ਹੈ ਭਾਵ ਏਹਿ ਕਿ ਜਬ ਅਤਿ ਨਿਰਬਲ ਹੋ ਜਾਤਾ ਹੈ ਤਬ ਸੰਬੰਧੀ ਜਨ ਅਪਨੇ ਬਲ ਸੇ ਉਠਾਵਤੇ ਬੈਠਾਵਤੇ ਹੈਂ ਬੂਢਾ ਪੁਰਸ ਨਿਜ ਬਲ ਸੇ ਨਿਜ ਕ੍ਰਿਯਾ ਸਾਧ ਨਹੀਂ ਸਕਤਾ ਹੈ॥

ਗੁਣ ਅੰਤਰਿ ਨਾਹੀ ਕਿਉ ਸੁਖੁ ਪਾਵੈ ਮਨਮੁਖ ਆਵਣ ਜਾਣਾ ॥

ਹਿਰਦੇ ਮੈਂ ਕੋਈ ਉੱਤਮ ਗੁਣ ਨਹੀਂ ਹੈ ਯਾਂ ਤੇ ਜੀਵ ਸੁਖ ਕਿਸ ਤਰਾਂ ਪਾਵੈ ਮਨਮੁਖਤਾ ਕਰ ਜਨਮ ਕਰ ਆਵਣਾ ਅਰ ਮਰ ਕਰ ਜਾਵਣਾ ਬਨਾ ਰਹਿਤਾ ਹੈ॥

ਖੜੁ ਪਕੀ ਕੁੜਿ ਭਜੈ ਬਿਨਸੈ ਆਇ ਚਲੈ ਕਿਆ ਮਾਣੁ ॥

ਜਬ ਸਰੀਰ ਰੂਪੀ (ਖੜੁ) ਖੇਤੀ (ਪੱਕੀ) ਬ੍ਰਿਧਿ ਭਈ ਤਬ ਨੀਚੇ ਕੋ (ਕੁੜ) ਝੁਕ ਜਾਤੀ ਹੈ ਮਾਨੋ ਅੰਗ (ਭਜੈ) ਟੁਟ ਗਏ ਹੈਂ ਐਸਾ ਆਸਕਤ ਹੋ ਕਰ ਖਾਟ ਪਰ ਪੜਾ ਰਹਿਤਾ ਹੈ ਤਬ ਪ੍ਰਾਣੋਂ ਕਾ (ਬਿਨਸੈ) ਵਿਯੋਗ ਹੋਤਾ ਹੈ ਇਸ ਪ੍ਰਕਾਰ ਮਨਮੁਖੋਂ ਕੇ (ਆਇ) ਜਨਮਣੇ ਕਾ ਔਰ (ਚਲੈ) ਮਰਣੇ ਕਾ ਕਿਆ (ਮਾਣੁ) ਸਤਿਕਾਰ ਹੈ ਭਾਵ ਏਹਿ ਕਿ ਪਰਮੇਸੂਰ ਸੇ ਬੇਮੁਖੋਂ ਕਾ ਜਗਤ ਮੈਂ ਆਇ ਕਰ ਭੀ ਨਿਰਾਦਰ ਹੀ ਹੈ ਔਰ ਪ੍ਰਲੋਕ ਮੈਂ ਭੀ ਦੁਰਗਤੀ ਹੀ ਹੋਤੀ ਹੈ॥

ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਗੁਰਮੁਖਿ ਸਬਦੁ ਪਛਾਣੁ ॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਾਣੀ ਬ੍ਰਿਧਿ ਅਵਸਥਾ ਮੈਂ (ਗੁਰਮੁਖਿ) ਗੁਰੋਂ ਦ੍ਵਾਰਾ (ਸ਼ਬਦੁ) ਬ੍ਰਹਮ ਕੋ ਪਛਾਣੁ॥੪॥

ਓੜਕੁ ਆਇਆ ਤਿਨ ਸਾਹਿਆ ਵਣਜਾਰਿਆ ਮਿਤ੍ਰਾ ਜਰੁ ਜਰਵਾਣਾ ਕੰਨਿ ॥

ਜਬ ਤਿਨ ਜੀਵੋਂ ਕੇ ਸ੍ਵਾਸੋਂ ਕਾ (ਓੜਕੁ) ਅੰਤ ਆਇਆ (ਆ) ਵਸੇਸ ਕਰਕੇ ਤਬ (ਜਰੁ) ਬੁਢਾਪਾ ਰੂਪ (ਜਰਵਾਣਾ) ਦੂਤ ਵਾ ਜਮਦੂਤ ਵਾ ਬੁਢਾਪਾ (ਜਰਵਾਣਾ) ਬਲੀ ਆਇ ਕੰਧੇ ਪਰ ਵਾ ਕੰਨ ਪਾਸ ਆਰੂਢ ਹੋਤਾ ਹੈ॥

ਇਕ ਰਤੀ ਗੁਣ ਨ ਸਮਾਣਿਆ ਵਣਜਾਰਿਆ ਮਿਤ੍ਰਾ ਅਵਗਣ ਖੜਸਨਿ ਬੰਨਿ ॥

ਇਕ (ਰਤੀ) ਰੰਚਕ ਮਾਤ੍ਰ ਭੀ ਸਤ ਸੰਤੋਖਾਦਿ ਗੁਣ ਆਕਰ ਅੰਤਸਕਰਣ ਮੈਂ ਨਹੀਂ (ਸਮਾਣਿਆ) ਇਸਥਿਤ ਹੂਏ ਤਬ ਰਾਗ ਦ੍ਵੈਖਾਦਿ ਜੋ ਆਸਰੀ ਸੰਪਦਾ ਰੂਪ ਅਵਗਨ ਹੈਂ ਤਿਨ੍ਹੋਂ ਤੋ ਜਮਦੂਤ ਬੰਧ ਕਰ ਲੈ ਜਾਵੇਂਗੇ॥

ਗੁਣ ਸੰਜਮਿ ਜਾਵੈ ਚੋਟ ਨ ਖਾਵੈ ਨਾ ਤਿਸੁ ਜੰਮਣੁ ਮਰਣਾ ॥

ਔਰ ਜੋ ਗੁਰਮੁਖ (ਗੁਣ ਸੰਜਮਿ) ਸੁਭ ਗੁਣੋਂ ਕੇ ਸੰਜਮ ਸਹਿਤ ਭਾਵ ਇਕਤ੍ਰਤਾ ਸੇ ਜਾਤੇ ਹੈਂ ਸੋ ਤਿਨ ਜਮਦੂਤੋਂ ਕੀ ਚੋਟਿ ਨਹੀਂ ਖਾਤੇ ਹੈਂ॥ ਨਨੁ॥ ਜਿਨ ਕੋ ਸ੍ਵਰਗਾਦਿ ਸੁਖ ਪ੍ਰਾਪਤਿ ਹੋਤੇ ਹੈਂ ਪੁੰਨੋਂ ਕੇ ਖੀਣ ਹੋਣੇ ਸੇ ਵਹੁ ਭੀ ਤਹਾਂ ਤੇ ਗਰਾਏ ਜਾਤੇ ਹੈਂ॥ਪੁਨ:ਅਧੋਗਤ ਕੋ ਪ੍ਰਾਪਤਿ ਹੋਤੇ ਹੈਂ ਤਬ ਜਮ ਕੀ ਚੋਟ ਸੇ ਕੈਸੇ ਬਚਤੇ ਹੈਂ? ਉੱਤਰੁ:- ਪੂਰਬ ਕਹਿ ਆਏ ਹੈਂ ਕਿ ਗੁਰੋਂ ਕੋ ਮਿਲ ਕਰ ਬ੍ਰਹਮ ਕੋ ਪਛਾਣ ਸੋ ਜਿਸਨੈ ਸੁਭ ਗੁਣੋਂ ਕੀ ਪ੍ਰਾਪਤੀ ਕਰਕੇ ਬ੍ਰਹਮ ਕੋ ਪਛਾਣਿਆ ਹੈ ਐਸੇ ਗੁਣਵੰਤ ਕੋ ਪੁਨ: ਜਨਮ ਔ ਮਰਨ ਨਹੀਂ ਹੋਤਾ॥ਵਾ ਜਿਸਕੋ ਸੁਭ ਗੁਣ ਸੰਜਮ ਤੋ ਹੈ ਪਰੰਤੂ ਅਤੀ ਯਥਾਰਥ ਗਯਾਨ ਨਹੀਂ ਹੂਆ ਔ ਸਰੀਰ ਤਿਸ ਕਾ ਛੂਟ ਗਯਾ ਹੈ ਤੋ ਵਹੁ ਭੀ ਸੁਖੋਂ ਕੋ ਭੋਗ ਕਰ ਫਿਰ ਜਨਮ ਮਰਨ ਕੋ ਨਹੀਂ ਪਾਵਤਾ ਯਹਿ ਗੀਤਾ ਕੇ ਖਸ੍ਟੇ ਅਧ੍ਯਾਯ ਮੈਂ ਪ੍ਰਸਿਧ ਹੈ॥

ਕਾਲੁ ਜਾਲੁ ਜਮੁ ਜੋਹਿ ਨ ਸਾਕੈ ਭਾਇ ਭਗਤਿ ਭੈ ਤਰਣਾ ॥

ਤਿਸਕੋ ਸਰੀਰ ਤਜਾਗਨੇ ਕੇ (ਕਾਲੁ) ਸਮੇਂ ਜਮ (ਜਾਲੁ) ਲੈਕਰ (ਜੋਹਿ) ਦੇਖ ਨਹੀਂ ਸਕਤਾ ਹੈ ਕਯੋਂਕਿ ਤਿਨ੍ਹੋਂ ਨੈ ਪਰਮੇਸੂਰ ਕੀ (ਭਾਇ ਭਗਤਿ) ਪ੍ਰੇਮ ਭਗਤੀ ਕਰੀ ਹੈ ਔਰ ਸੰਸਾਰ ਸੇ (ਭੈ) ਡਰ ਕੀਆ ਹੈ ਤਿਸ ਕਰ ਸੰਸਾਰ ਸਮੁੰਦਰ ਸੇ (ਤਰਣਾ) ਪਾਰ ਹੂਆ ਹੈ ਵਾ ਭੈ ਰੂਪੀ ਹੀ ਸਮੁੰਦਰ ਥਾ ਤਿਸਤੇ ਤਰਨਾ ਕੀਆ ਹੈ॥

ਪਤਿ ਸੇਤੀ ਜਾਵੈ ਸਹਜਿ ਸਮਾਵੈ ਸਗਲੇ ਦੂਖ ਮਿਟਾਵੈ ॥

ਜੋ ਪੁਰਸ ਸ੍ਵਰੂਪ ਮੈਂ ਵਾ (ਸਹਿਜ) ਸੁਖ ਮੈਂ ਸਮਾਵਤਾ ਹੈ ਸੋ ਪਤਿਸ੍ਰਾ ਸਹਿਤ ਜਾਤਾ ਹੈ ਅਰ ਵਹੁ ਜਨਮਾਦਿ ਸਰਬ ਦੁਖੋਂ ਕੋ ਦੂਰ ਕਰ ਲੇਤਾ ਹੈ॥

ਕਹੁ ਨਾਨਕ ਪ੍ਰਾਣੀ ਗੁਰਮੁਖਿ ਛੂਟੈ ਸਾਚੇ ਤੇ ਪਤਿ ਪਾਵੈ ॥੫॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਗੁਰਮੁਖ ਜੀਵ ਛੁਟੇ ਹੈਂ ਸਚੇ ਵਾਹਿਗੁਰੂ ਸੇ ਪਤਿਸ੍ਰਾ ਪਾਵਤੇ ਹੈਂ ਇਸ ਪ੍ਰਕਾਰ ਗੁਰੂ ਜੀ ਕੇ ਮੁਖਾਰਬਿੰਦ ਸੇ ਉਪਦੇਸ਼ ਸ੍ਰਵਣ ਕਰਕੇ ਬਨਜਾਰੋਂ ਕੋ ਸਾਂਤੀ ਹੁਈ ਜਬ ਸ੍ਰੀ ਗੁਰੂ ਰਾਮ ਦਾਸ ਜੀ ਨੇ ਸ੍ਰੀ ਗੁਰੂ ਜੀ ਕੇ ਮੁਖਾਰਬਿੰਦ ਕੇ ਦੋ ਸ਼ਬਦ ਪਢੇ ਰਿਦੇ ਮੈਂ ਪ੍ਰੇਮ ਉਮਗਿਆ ਔਰ ਤਿਸੀ ਪ੍ਰਕਾਰ ਏਕ ਸ਼ਬਦ ਉਚਾਰਨ ਕੀਆ॥੫॥੨॥

ਸਿਰੀਰਾਗੁ ਮਹਲਾ ੪ ॥

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਪਾਇਆ ਉਦਰ ਮੰਝਾਰਿ ॥

ਅਵਸਥਾ ਰਾਤ੍ਰਿ ਕੇ ਪ੍ਰਿਥਮ ਭਾਗ ਮੈਂ ਹੇ ਬਨਜਾਰੇ ਮਿਤ੍ਰ ਹਰੀ ਨੇ ਮਾਤਾ ਕੇ ਗਰਭ ਮੈਂ ਜੀਵ ਕੋ ਪਾਇਆ ਹੈ॥

ਹਰਿ ਧਿਆਵੈ ਹਰਿ ਉਚਰੈ ਵਣਜਾਰਿਆ ਮਿਤ੍ਰਾ ਹਰਿ ਹਰਿ ਨਾਮੁ ਸਮਾਰਿ ॥

ਤਹਾਂ ਗਰਭ ਮੈਂ ਪੀੜਤ ਹੂਆ ਜੀਵ ਹੇ ਬਨਜਾਰੇ ਮਿਤ੍ਰ ਮਨ ਮੈਂ ਹਰੀ ਕਾ ਧਜਾਨ ਕਰਤਾ ਹੈ ਔਰ ਰਸਨਾ ਕਰਕੇ ਹਰੀ ਕਾ ਨਾਮ ਜਪਤਾ ਹੈ ਔਰ ਚਿਤ ਕਰਕੇ ਭੀ ਹਰੀ ਹਰਿ ਨਾਮ ਕੋ (ਸਮਾਰਿ) ਸਿਮਰਨ ਕਰਤਾ ਹੈ॥

ਹਰਿ ਹਰਿ ਨਾਮੁ ਜਪੇ ਆਰਾਧੇ ਵਿਚਿ ਅਗਨੀ ਹਰਿ ਜਪਿ ਜੀਵਿਆ ॥

ਔਰ ਜਠਰਾਗਨਿ ਕੇ ਬੀਚ ਹਰੀ ਨਾਮ ਕੋ ਜਪਤਾ ਹੈ ਬਾਨੀ ਕਰਕੇ ਔਰ ਅਰਾਧਨ ਕਰਤਾ ਹੈ ਰਿਦੇ ਕਰਕੇ ਹਰਿ ਹਰਿ ਨਾਮ ਕੋ ਜਪ ਕਰ ਜੀਵਤਾ ਰਹਾ ਹੈ॥

ਬਾਹਰਿ ਜਨਮੁ ਭਇਆ ਮੁਖਿ ਲਾਗਾ ਸਰਸੇ ਪਿਤਾ ਮਾਤ ਥੀਵਿਆ ॥

ਜਬ ਗਰਭ ਸੇ ਬਾਹਰਿ (ਜਨਮ) ਪ੍ਰਗਟ ਹੂਆ ਤੋ ਜੀਵ (ਮੁਖਿ ਲਾਗਾ) ਸਨਬੰਧੀਓਂ ਕੇ ਮੁਖ ਲਾਗਤਾ ਭਯਾ ਮਾਤ ਪਿਤਾ ਅਧਿਕ ਹਰਖਵਾਨ ਹੂਏ ਅਰਥਾਤ ਯੱਦਪਿ ਗਰਭ ਧਾਰਣ ਕਾਲ ਮੈਂ ਭੀ ਮਾਤ ਪਿਤਾ ਕੋ ਪ੍ਰਸੰਨਤਾ ਹੋਤੀ ਹੈ॥ ਪਰੰਤੂ ਪੁੱਤ੍ਰ ਕੇ ਜਨਮ ਸੇ ਅਧਿਕ ਹੋਤੀ ਹੈ॥

ਜਿਸ ਕੀ ਵਸਤੁ ਤਿਸੁ ਚੇਤਹੁ ਪ੍ਰਾਣੀ ਕਰਿ ਹਿਰਦੈ ਗੁਰਮੁਖਿ ਬੀਚਾਰਿ ॥

ਗੁਰੂ ਦ੍ਵਾਰੇ ਰਿਦੇ ਮੈਂ ਬੀਚਾਰ ਕਰਕੇ ਹੇ ਪ੍ਰਾਣੀ ਤੂੰ ਜਿਸਕੀ ਬਸਤੁ ਹੈਂ ਜਿਸਨੇ ਤੁਝੈ ਜਠਰਾਗਨਿ ਮੈਂ ਬਚਯਾ ਹੈ ਤਿਸ ਕੋ (ਚੇਤਹੁ) ਸਿਮਰ॥

ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹਰਿ ਜਪੀਐ ਕਿਰਪਾ ਧਾਰਿ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਜੀਵ ਅਵਸਥਾ ਰਾਤ੍ਰੀ ਕੇ ਪਹਿਲੇ ਪਹਿਰ ਮੈਂ ਹਰੀ ਕਿਰਪਾ ਧਾਰਨੇ ਹਾਰੇ ਕੋ ਜਪੀਏ॥੧॥

ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਮਨੁ ਲਾਗਾ ਦੂਜੈ ਭਾਇ ॥

ਦੂਸਰੇ ਪਹਿਰੈ ਅਵਸਥਾ ਰੂਪੀ ਰਾਤ੍ਰਿ ਕੇ ਹੇ ਬਨਜਾਰੇ ਮਨ ਦ੍ਵੈਤ ਭਾਵਨਾ ਮੈ ਲਗਤਾ ਭਯਾ ਅਰਥਾਤ ਭਜਨ ਭੂਲ ਗਿਆ॥

ਮੇਰਾ ਮੇਰਾ ਕਰਿ ਪਾਲੀਐ ਵਣਜਾਰਿਆ ਮਿਤ੍ਰਾ ਲੇ ਮਾਤ ਪਿਤਾ ਗਲਿ ਲਾਇ ॥

ਹੇ ਬਨਜਾਰੇ ਮਿਤ੍ਰਾ ਮਾਤਾ ਪਿਤਾ ਮੇਰਾ ਮੇਰਾ ਕਰਕੇ ਪਾਲਤੇ ਹੈਂ ਔਰ ਲੇ ਕਰ ਗਲ ਮੈ ਲਗਾਵਤੇ ਹੈਂ॥

ਲਾਵੈ ਮਾਤ ਪਿਤਾ ਸਦਾ ਗਲ ਸੇਤੀ ਮਨਿ ਜਾਣੈ ਖਟਿ ਖਵਾਏ ॥

ਸਦੀਵ ਮਾਤਾ ਪਿਤਾ ਗਲ ਕੇ ਸਾਥ ਲਗਾਵਤੇ ਹੈਂ ਔਰ ਮਨ ਵਿਚ ਏਹ ਜਾਨਤੇ ਹੈਂ ਕਿ ਹਮ ਕੋ ਖਟ ਕਰ ਖੁਲਾਵੇਗਾ॥

ਜੋ ਦੇਵੈ ਤਿਸੈ ਨ ਜਾਣੈ ਮੂੜਾ ਦਿਤੇ ਨੋ ਲਪਟਾਏ ॥

ਜੋ ਦਾਤਾ ਹੈ ਤਿਸ ਕੋ ਮੂਰਖ ਜਾਨਤਾ ਨਹੀਂ ਹੈ ਔਰ ਜੋ ਦਾਤਿ ਹੈ ਤਿਸ ਕੋ ਲਪਟ ਰਹਾ ਹੈ॥

ਕੋਈ ਗੁਰਮੁਖਿ ਹੋਵੈ ਸੁ ਕਰੈ ਵੀਚਾਰੁ ਹਰਿ ਧਿਆਵੈ ਮਨਿ ਲਿਵ ਲਾਇ ॥

ਔਰ ਜੋ ਕੋਈ ਗੁਰੂ ਕੇ ਸਨਮੁਖਿ ਹੋਵੈ ਸੋ ਤੱਤ੍ਵ ਮਿਥਯਾ ਕਾ ਵੀਚਾਰੁ ਕਰਤਾ ਹੈ ਔਰ ਮਨ ਕੀ ਬ੍ਰਿਤੀ ਕੋ ਲਗਾਇ ਕਰ ਹਰੀ ਕੋ ਧ੍ਯਾਵਤਾ ਹੈ॥

ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਤਿਸੁ ਕਾਲੁ ਨ ਕਬਹੂੰ ਖਾਇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਦੂਸਰੇ ਪਹਰੇ ਬਾਲ ਅਵਸਥਾ ਮੈਂ ਜੋ ਪੂਰਬਉਕਤ ਹਰਿ ਕੋ ਧ੍ਯਾਵੇਗਾ ਤਿਸ ਕੋ ਕਾਲ ਕਦੇ ਨਹੀਂ ਖਾਇ ਸਕਤਾ ਭਾਵ ਏਹ ਕਿ ਜਨਮ ਮਰਨ ਸੇ ਰਹਿਤ ਹੋਤਾ ਹੈ॥

ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਮਨੁ ਲਗਾ ਆਲਿ ਜੰਜਾਲਿ ॥

ਹੇ ਬਨਜਾਰੇ ਮਿਤ੍ਰ ਅਵਸਥਾ ਰੂਪੀ ਰਾਤ੍ਰੀ ਕੇ ਜੁਬਾ ਰੂਪੀ ਤੀਸਰੇ ਪਹਿਰ ਮੈਂ ਮਨ (ਆਲਿ) ਘਰਕੇ ਬ੍ਯੋਹਾਰ ਰੂਪੀ (ਜੰਜਾਲਿ) ਬੰਧਨੋਂ ਮੈਂ ਲਗ ਗਿਆ ਹੈ॥

ਧਨੁ ਚਿਤਵੈ ਧਨੁ ਸੰਚਵੈ ਵਣਜਾਰਿਆ ਮਿਤ੍ਰਾ ਹਰਿ ਨਾਮਾ ਹਰਿ ਨ ਸਮਾਲਿ ॥

ਜੋ ਧਨ ਕੀ ਉਤਪਤੀ ਕੇ ਬਨਜ ਤਥਾ ਨੌਕਰੀ ਆਦਿਕ ਸਾਧਨ ਹੈਂ ਸੋ ਚਿਤਵਨੇ ਲਗਾ ਔਰ ਧਨ ਕੋ ਹੀ ਇਕਤ੍ਰ ਕਰਨੇ ਲਗਾ ਔਰ ਜਿਸ ਹਰੀ ਨੇ ਗਰਭ ਅਗਨੀ ਸੇ ਬਚਾਯਾ ਥਾ ਤਿਸ ਹਰੀ ਕੇ ਹਰੇਕ ਪਾਪ ਕੇ ਹਰਨੇ ਵਾਲੇ ਨਾਮ ਕੋ ਨਾ ਸਮਾਲਤਾ ਭਯਾ॥

ਹਰਿ ਨਾਮਾ ਹਰਿ ਹਰਿ ਕਦੇ ਨ ਸਮਾਲੈ ਜਿ ਹੋਵੈ ਅੰਤਿ ਸਖਾਈ ॥

ਜੋ ਅੰਤ ਮੈਂ ਮਿਤ੍ਰਤਾ ਕਰਨੇ ਵਾਲਾ ਹੋਤਾ ਹੈ ਤਿਸ ਹਰੀ ਕੇ ਹਰਿ ਹਰਿ ਨਾਮੋਂ ਕੋ ਕਬੀ ਯਾਦ ਨਹੀਂ ਕਰਤਾ ਹੈ॥

ਪੰਨਾ ੭੭

ਇਹੁ ਧਨੁ ਸੰਪੈ ਮਾਇਆ ਝੂਠੀ ਅੰਤਿ ਛੋਡਿ ਚਲਿਆ ਪਛੁਤਾਈ ॥

ਇਹ ਧਨ ਸੰਪਤੀ (ਮਾਇਆ) ਛਲ ਰੂਪ (ਝੂਠੀ) ਜੈਸੇ ਇੰਦ੍ਰਜਾਲ ਕੀ ਰਚਨਾ ਮਿਥਯਾ ਹੋਤੀ ਹੈ ਤੈਸੇ ਹੈ ਕਿਓਂਕਿ ਅੰਤ ਕੋ ਛੋਡ ਜਾਤਾ ਹੈ ਔਰ (ਪਛੁਤਾਈ) ਪਸਚਾਤਾਪੁ ਕਰਤਾ ਹੈ॥

ਜਿਸ ਨੋ ਕਿਰਪਾ ਕਰੇ ਗੁਰੁ ਮੇਲੇ ਸੋ ਹਰਿ ਹਰਿ ਨਾਮੁ ਸਮਾਲਿ ॥

ਜਿਸ ਪੁਰਸ਼ ਪਰ ਕ੍ਰਿਪਾ ਕਰੇ ਵਾਹਿਗੁਰੂ ਗੁਰੋਂ ਕੇ ਸਾਥ ਮੇਲਤਾ ਹੈ ਸੋ ਪੁਰਸ ਹਰਿ ਹਰਿ ਨਾਮ ਕੋ ਸਿਮਰਤਾ ਹੈ॥

ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਸੇ ਜਾਇ ਮਿਲੇ ਹਰਿ ਨਾਲਿ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਤੀਸਰੇ ਪਹਿਰੇ ਸੇ ਪ੍ਰਾਣੀ ਹਰੀ ਕੇ ਸਾਥ ਜਾਇ ਕਰ ਅਭੇਦ ਭਏ ਹੈਂ॥੩॥

ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਚਲਣ ਵੇਲਾ ਆਦੀ ॥

ਹੇ ਵਣਜਾਰੇ ਮਿਤ੍ਰ ਬ੍ਰਿਧ ਅਵਸਥਾ ਰੂਪੀ ਚੌਥੇ ਪਹਿਰੇ (ਹਰਿ ਚਲਣ) ਹਰ ਕਿਸੇ ਕੋ ਚਲਨੇ ਕੀ ਅਰਥਾਤ ਮਰਨੇ ਕੀ ਘੜੀ ਆਉਤੀ ਹੈ ਵਾ ਹਰੀ ਨੇ ਲ੍ਯਾਣੀ ਹੈ॥

ਕਰਿ ਸੇਵਹੁ ਪੂਰਾ ਸਤਿਗੁਰੂ ਵਣਜਾਰਿਆ ਮਿਤ੍ਰਾ ਸਭ ਚਲੀ ਰੈਣਿ ਵਿਹਾਦੀ ॥

(ਕਰਿ) ਹਾਥ ਉਪਲਖਤ ਸਰਬ ਇੰਦ੍ਰੇ ਜਾਣ ਲੈਣੇ ਅਰਥਾਤ ਸਰਬ ਇੰਦ੍ਰਯੋਂ ਕਰ ਪੂਰੇ ਸਤਿਗੁਰ ਕੀ ਸੇਵਾ ਕਰਹੁ ਹੇ ਵਣਜਾਰੇ ਮਿਤ੍ਰ ਸਭ ਅਵਸਥਾ ਰੂਪੀ ਰਾਤ੍ਰੀ ਬੀਤਤੀ ਚਲੀ ਜਾਤੀ ਹੈ॥

ਹਰਿ ਸੇਵਹੁ ਖਿਨੁ ਖਿਨੁ ਢਿਲ ਮੂਲਿ ਨ ਕਰਿਹੁ ਜਿਤੁ ਅਸਥਿਰੁ ਜੁਗੁ ਜੁਗੁ ਹੋਵਹੁ ॥

ਹਰੀ ਕੋ ਖਿਨੁਖਿਨੁ ਅਰਥਾਤ ਸ੍ਵਾਸ ਸ੍ਵਾਸ ਮੈਂ ਸੇਵਨ ਕਰੋ ਦੇਰ ਕਦਾਚਿਤ ਨਾ ਕਰੋ ਜਿਸ ਕਰ ਜੁਗੋਂ ਜੁਗੋਂ ਮੈਂ ਇਸਥਿਤ ਹੋ ਰਹੋ॥

ਹਰਿ ਸੇਤੀ ਸਦ ਮਾਣਹੁ ਰਲੀਆ ਜਨਮ ਮਰਣ ਦੁਖ ਖੋਵਹੁ ॥

ਤਾਂਤੇ ਹਰੀ ਕੇ ਸਾਥ ਹੀ ਸਦਾ (ਮਾਣਹੁ ਰਲੀਆ) ਅਨੰਦ ਕਰੋ ਔਰ ਜਨਮ ਮਰਨ ਦਾ ਦੁਖ ਨਸ਼ਟ ਕਰੋ॥

ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ ਸੁਖਾਂਦੀ ॥

ਜਿਸ ਗੁਰੂ ਕੇ ਮਿਲਣੇ ਸੇ ਹਰੀ ਕੀ ਭਗਤਿ ਸੁਖਦਾਯਕ ਪ੍ਰਤੀਤਿ ਹੋਤੀ ਹੈ (ਗੁਰ) ਪੂਜਨੇ ਜੋਗ ਜੋ ਸਤਿਗੁਰੂ ਹੈਂ ਔਰ (ਸੁਆਮੀ) ਪਰਮੇਸ੍ਵਰ ਜੋ ਸਰਬ ਕਾ ਪਤੀ ਹੈ ਤਿਨ ਮੈਂ ਭੇਦ ਨਾ ਜਾਨੋ ਭਾਵ ਏਹਿ ਕਿ ਗੁਰੂ ਔਰ ਸੁਆਮੀ ਏਕ ਹੀ ਸਮਝੋ॥

ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਸਫਲਿਉ ਰੈਣਿ ਭਗਤਾ ਦੀ ॥੪॥੧॥੩॥

ਸ੍ਰੀ ਗੁਰੂ ਰਾਮਦਾਸ ਜੀ ਕਹਤੇ ਹੈਂ ਹੇ ਪ੍ਰਾਣੀ ਅਵਸਥਾ ਰੂਪ ਰਾਤ੍ਰੀ ਕੇ ਚੌਥੇ ਪਹਰੇ ਭਾਵ ਬ੍ਰਿਧ ਅਵਸਥਾ ਮੈਂ ਭਗਤਿ ਜਨੋਂ ਕੀ ਹੀ ਅਵਸਥਾ ਸਫਲ ਹੋਤੀ ਹੈ॥੪॥੧॥੩॥

ਸਿਰੀਰਾਗੁ ਮਹਲਾ ੫ ॥

ਜਬ ਦੋ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਮੁਖਿਵਾਕਯ ਔਰ ਏਕ ਸ਼ਬਦ ਗੁਰੂ ਰਾਮ ਦਾਸ ਜੀ ਕਾ ਦੇਖਾ ਤਬ ਤਿਸੀ ਪ੍ਰਕਾਰ ਏਕ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਨੈ ਉਚਾਰਣ ਕੀਆ॥

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਰਿ ਪਾਇਤਾ ਉਦਰੈ ਮਾਹਿ ॥

ਅਵਸਥਾ ਰਾਤ੍ਰਿ ਕੇ ਪ੍ਰਿਥਮ ਭਾਗ ਮੈਂ ਹੇ ਬਣਜਾਰੇ ਮਿਤ੍ਰ ਜੀਵ ਕੋ (ਧਰਿ) ਪਕੜ ਕਰਕੇ ਪੂਰਬ ਕਰਮੋਂ ਨੈ (ਤਾ) ਤਿਸ ਮਾਤਾ ਕੇ ਗਰਭ ਮੈਂ ਪਾਯਾ ਹੈ ਵਾ ਸੰਸਾਰ ਕੇ ਆਗਮਨ ਕਾ (ਉਦਰੈ ਮਾਹਿ) ਮਾਤਾ ਕੇ ਪੇਟ ਮੈਂ ਮਾਤਾ ਪਿਤਾ ਕਾ ਰਕਤ ਬੀਰਜ ਰੂਪ (ਪਾਇਤਾ) ਪ੍ਰਸਥਾਨ ਧਰਾ ਹੈ ਜੋ ਗਵਨ ਸਮਜ ਸਭ ਮਹੂਰਤ ਮੈਂ ਕੋਈ ਨਿਸਾਨੀ ਜਾਤ੍ਰੀ ਲੋਕ ਬਾਹਰ ਰਖ ਆਵਤੇ ਹੈਂ ਔਰ ਜਾਤੇ ਵਕਤ ਸਾਥ ਲੇ ਜਾਤੇ ਹੈਂ ਸੋ ਪਾਇਤਾ ਹੈਂ॥

ਦਸੀ ਮਾਸੀ ਮਾਨਸੁ ਕੀਆ ਵਣਜਾਰਿਆ ਮਿਤ੍ਰਾ ਕਰਿ ਮੁਹਲਤਿ ਕਰਮ ਕਮਾਹਿ ॥

ਦਸੋ ਮਹੀਨੋਂ ਮੈਂ ਹਰੀ ਨੇ ਮਾਨੁਖ ਸਰੀਰ ਕੀਆ ਹੇ ਬਨਜਾਰੇ ਮਿਤ੍ਰ ਜਬ ਤਕ ਜੀਵ ਕੋ ਜੀਵਨੇ ਕੀ (ਮੁਹਲਤਿ) ਅਵਧੀ ਕਰ ਦਈ ਹੈ ਤਬ ਤਕ ਕਰਮੋਂ ਕੋ (ਕਮਾਹਿ) ਕਰਤਾ ਹੈ॥

ਮੁਹਲਤਿ ਕਰਿ ਦੀਨੀ ਕਰਮ ਕਮਾਣੇ ਜੈਸਾ ਲਿਖਤੁ ਧੁਰਿ ਪਾਇਆ ॥

ਜਿਤਨੀ ਅਵਧੀ ਕਰ ਦਈ ਥੀ ਅਰ ਜੈਸਾ ਲੇਖੁ ਆਦਿ ਸੇ ਹੀ ਬਿਧਾਤਾ ਨੇ ਲਿਖ ਕਰ ਪਾਇ ਦੀਆ ਥਾ ਤੈਸੇ ਹੀ ਜੀਵ ਨੇ ਕਰਮ ਕਮਾਵਣੇ ਕੀਏ॥

ਮਾਤ ਪਿਤਾ ਭਾਈ ਸੁਤ ਬਨਿਤਾ ਤਿਨ ਭੀਤਰਿ ਪ੍ਰਭੂ ਸੰਜੋਇਆ ॥

ਮਾਤਾ ਪਿਤਾ ਭਾਈ ਪੁਤ੍ਰ ਤਥਾ ਇਸਤ੍ਰੀ ਤਿਨ ਸਭ ਕੇ ਬੀਚ ਵਾਹਿਗੁਰੂ ਨੇ (ਸੰਜੋਇਆ) ਮਿਲਾਇ ਦੀਆ॥

ਕਰਮ ਸੁਕਰਮ ਕਰਾਏ ਆਪੇ ਇਸੁ ਜੰਤੈ ਵਸਿ ਕਿਛੁ ਨਾਹਿ ॥

(ਕਰਮ) ਜੋ ਸਾਧਾਰਨ ਕਰਮ ਹੈਂ ਔਰ (ਸੁਕਰਮ) ਜੋ ਸ੍ਰੇਸਟ ਕਰਮ ਹੈਂ ਸੋ ਜੀਵੋਂ ਕੇ ਪੂਰਬ ਅਦ੍ਰਿਸਟੋਂ ਅਨੁਸਾਰ ਪ੍ਰੇਰਕ ਆਪ ਹੀ ਕਰਾਵਤਾ ਹੈ ਇਸ ਜੀਵ ਕੇ ਬਸਿ ਕੁਛ ਭੀ ਨਹੀਂ ਹੈ॥

ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਧਰਿ ਪਾਇਤਾ ਉਦਰੈ ਮਾਹਿ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਅਵਸਥਾ ਰੂਪ ਰਾਤ੍ਰੀ ਕੇ ਪ੍ਰਿਥਮ ਜਾਮ ਮੈਂ ਜੀਵਨੇ ਮਾਤਾ ਕੇ ਉਦਰ ਮੈਂ ਇਸ ਪ੍ਰਕਾਰ ਪ੍ਰਸਥਾਨ ਧਾਰਨ ਕੀਆ ਹੈ॥

ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੁਆਨੀ ਲਹਰੀ ਦੇਇ ॥

ਹੇ ਬਨਜਾਰੇ ਮਿਤ੍ਰ ਅਵਸਥਾ ਰੂਪੀ ਰਾਤ੍ਰੀ ਕੇ ਜੁਬਾ ਰੂਪੀ ਦੂਸਰੇ ਪਹਿਰੇ (ਭਰਿ ਜੁਆਨੀ) ਬਲ ਰੂਪੀ ਜਲ ਕਰ ਭਰੀ ਹੁਈ ਜੁਬਾ ਰੂਪੀ ਨਦੀ ਸੋ ਕਾਮ ਕ੍ਰੋਧਾਦਿ ਤਰੰਗੋਂ ਕੀ (ਲਹਰੀ ਦੇਇ) ਉਛਾਲੀਆਂ ਦੇਤੀ ਹੈ॥

ਬੁਰਾ ਭਲਾ ਨ ਪਛਾਣਈ ਵਣਜਾਰਿਆ ਮਿਤ੍ਰਾ ਮਨੁ ਮਤਾ ਅਹੰਮੇਇ ॥

ਉਸ ਜੁਬਾ ਕੇ ਬਲ ਕਰ ਬੁਰਾ ਭਲਾ ਨਹੀਂ ਪਹਿਚਾਨ ਸਕਤਾ ਹੇ ਬਨਜਾਰੇ ਮਿਤ੍ਰ (ਅਹੰ) ਅਹੰਕਾਰ ਅਰ (ਮੇਇ) ਮਮਤਾ ਕਰਕੇ (ਮਨੁਮਤਾ) ਮਨ ਮਸਤ ਹੂਆ॥

ਬੁਰਾ ਭਲਾ ਨ ਪਛਾਣੈ ਪ੍ਰਾਣੀ ਆਗੈ ਪੰਥੁ ਕਰਾਰਾ ॥

ਜੀਵ ਬੁਰਾ ਭਲਾ ਕਰਮ ਪਛਾਨਤਾ ਨਹੀਂ ਹੈ ਆਗੇ ਜਮ ਕਾ ਰਸਤਾ ਬੜਾ (ਕਰਾਰਾ) ਕਰੜਾ ਭਾਵ ਔਖਾ ਹੈ॥

ਪੂਰਾ ਸਤਿਗੁਰੁ ਕਬਹੂੰ ਨ ਸੇਵਿਆ ਸਿਰਿ ਠਾਢੇ ਜਮ ਜੰਦਾਰਾ ॥

ਪੂਰਾ ਸਤਿਗੁਰੂ ਤੈਨੇ ਕਬੀ ਸੇਵਨ ਨਹੀਂ ਕੀਆ ਹੈ (ਸਿਰਿ ਠਾਢੇ) ਸਿਰ ਉਪਰ ਖੜੇ ਹੈਂ (ਜਮ ਜੰਦਰਿ) ਜਮਦੂਤ ਵਾ ਜਮ ਜੋ ਜਿੰਦ ਕੇ ਕਾਟਨੇ ਕਾ ਆਰਾ ਵਾ ਆਰੀ ਵੈਰੀ ਵਾ ਜੰਦਾਲ ਜੋ ਪੁਰਸ ਕੋ ਕੁਹਣੇ ਵਾਲਾ ਹੋਤਾ ਹੈ ਸੋ ਸਿਰ ਪਰ ਖੜੇ ਹੈਂ॥

ਧਰਮ ਰਾਇ ਜਬ ਪਕਰਸਿ ਬਵਰੇ ਤਬ ਕਿਆ ਜਬਾਬੁ ਕਰੇਇ ॥

ਹੇ ਸੌਦਾਈ ਜਬ ਧਰਮਰਾਜ ਪਕੜੇਗਾ ਤਬ ਕਯਾ ਉੱਤ੍ਰ ਕਰੇਂਗਾ ਭਾਵ ਕੋਈ ਉੱਤ੍ਰ ਨਹੀਂ ਕੀਆ ਜਾਵੇਗਾ॥

ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਭਰਿ ਜੋਬਨੁ ਲਹਰੀ ਦੇਇ ॥੨॥

ਸ੍ਰੀ ਗੁਰੂ ਕਹਤੇ ਹੈਂ ਅਵਸਥਾ ਰਾਤ੍ਰੀ ਕੇ ਦੂਜੇ ਪਹਰ ਮੇਂ ਜੀਵ ਕਾ ਜੋਬਨ ਰੂਪ ਦਰਯਾ ਭਰਾ ਹੋਆ ਲਹਰਾਂ ਦੇ ਰਹਾ ਹੈ॥੨॥

ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਖੁ ਸੰਚੈ ਅੰਧੁ ਅਗਿਆਨੁ ॥

ਤੀਸਰੇ ਭਾਗ ਅਵਸਥਾ ਰੂਪੀ ਰਾਤ੍ਰੀ ਕੇ ਹੇ ਬਨਜਾਰੇ ਮਿਤ੍ਰ ਅਗਯਾਨ ਕਰਕੇ ਅੰਧਾ ਹੂਆ ਹੂਆ (ਬਿਖੁ ਸੰਚੈ) ਬਿਖਯੋਂ ਕੇ ਸਾਧਨ ਜੋ ਪਦਾਰਥ ਹੈਂ ਤਿਨ ਕੋ ਸੰਚਤਾ ਹੈ॥

ਪੁਤ੍ਰਿ ਕਲਤ੍ਰਿ ਮੋਹਿ ਲਪਟਿਆ ਵਣਜਾਰਿਆ ਮਿਤ੍ਰਾ ਅੰਤਰਿ ਲਹਰਿ ਲੋਭਾਨੁ ॥

ਪੁਤ੍ਰ ਅਰ (ਕਲਤ੍ਰਿ) ਇਸਤ੍ਰੀ ਕੇ ਮੋਹ ਮੈਂ ਲੰਪਟ ਹੋ ਰਹਾ ਹੈ ਹੇ ਬਨਜਾਰੇ ਮਿਤ੍ਰ (ਅੰਤਰਿ) ਮਨ ਮੈਂ (ਲੋਭਾਨ) ਲੁਭਾਉਣੇ ਵਾਲੇ ਪਦਾਰਥੋਂ ਕੀ ਲਹਿਰ ਉਠਤੀ ਹੈ ਵਾ ਲੋਭ ਕੀ ਲਹਿਰ ਉਠਤੀ ਹੈ॥

ਅੰਤਰਿ ਲਹਰਿ ਲੋਭਾਨੁ ਪਰਾਨੀ ਸੋ ਪ੍ਰਭੁ ਚਿਤਿ ਨ ਆਵੈ ॥

ਹੇ ਜੀਵ ਰਿਦੇ ਮੈਂ ਤੋ (ਲੋਭਾਨੁ) ਪਦਾਰਥੋਂ ਕੀ ਇੱਛਾ ਉਠਤੀ ਹੈ ਅਰ ਸੋ ਵਾਹਿਗੁਰੂ ਚਿਤ ਵਿਖੇ ਆਵਤਾ ਨਹੀਂ ਹੈ॥

ਸਾਧਸੰਗਤਿ ਸਿਉ ਸੰਗੁ ਨ ਕੀਆ ਬਹੁ ਜੋਨੀ ਦੁਖੁ ਪਾਵੈ ॥

ਔਰ ਸਾਧੋਂ ਕੀ ਸੰਗਤ ਕੇ ਸਾਥ ਮਿਲਾਪ ਨਹੀਂ ਕੀਆ ਇਸ ਵਾਸਤੇ ਜੀਵ ਬਹੁਤ ਜੂਨੀਓਂ ਮੈਂ ਦੁਖ ਪਾਵਤਾ ਹੈ॥

ਸਿਰਜਨਹਾਰੁ ਵਿਸਾਰਿਆ ਸੁਆਮੀ ਇਕ ਨਿਮਖ ਨ ਲਗੋ ਧਿਆਨੁ ॥

ਉਤਪਤੀ ਕਰਨੇ ਵਾਲਾ ਮਾਲਕੁ ਪਰਮੇਸ੍ਵਰ ਬਿਸਾਰ ਦੀਆ ਹੈ ਏਕ ਨਿਮਖ ਮਾਤ੍ਰ ਭੀ ਦਿਸਦੇ ਧਿਆਨ ਮੈਂ ਮਨ ਨਹੀਂ ਲਗਾ ਹੈ॥

ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਬਿਖੁ ਸੰਚੇ ਅੰਧੁ ਅਗਿਆਨੁ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਅਗਜਾਨ ਕਰ ਅੰਧਾ ਜੀਵ ਅਵਸਥਾ ਕੇ ਤੀਸਰੇ ਭਾਗ ਮੈਂ ਬਿਖ ਕੋ ਇਕਤ੍ਰ ਕਰਤਾ ਅਰਥਾਤ ਪਾਪੋਂ ਕੋ ਸੰਗ੍ਰਹ ਕਰਤਾ ਹੈ॥

ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਦਿਨੁ ਨੇੜੈ ਆਇਆ ਸੋਇ ॥

ਅਵਸਥਾ ਰੂਪੀ ਰਾਤ੍ਰੀ ਕੇ ਚੌਥੇ ਪਹਰੇ ਬ੍ਰਿਧਿ ਅਵਸਥਾ ਮੈ ਵਨਜਾਰੇ ਮਿਤ੍ਰ ਜੋ ਔਰੋਂ ਕੇ ਮਰਨੇ ਕਾ ਦਿਨ ਸੁਨਤੇ ਥੇ ਸੋ ਨਿਕਟ ਆਇਆ ਹੈ॥

ਗੁਰਮੁਖਿ ਨਾਮੁ ਸਮਾਲਿ ਤੂੰ ਵਣਜਾਰਿਆ ਮਿਤ੍ਰਾ ਤੇਰਾ ਦਰਗਹ ਬੇਲੀ ਹੋਇ ॥

ਹੇ ਬਨਜਾਰੇ ਮਿਤ੍ਰ ਤੂੰ ਗੁਰੋਂ ਦ੍ਵਾਰੇ ਨਾਮ ਕਾ ਸਮਾਲਣਾ ਕਰ ਵਹੁ ਪਰਲੋਕ ਮੈਂ ਤੇਰਾ ਬੇਲੀ ਅਰਥਾਤ ਸਹਾਇਤਾ ਕਰਨੇ ਵਾਲਾ ਮਿਤ੍ਰ ਹੋਵੇਗਾ॥

ਗੁਰਮੁਖਿ ਨਾਮੁ ਸਮਾਲਿ ਪਰਾਣੀ ਅੰਤੇ ਹੋਇ ਸਖਾਈ ॥

ਜੇ ਜੀਵ ਗੁਰੋਂ ਦ੍ਵਾਰੇ ਨਾਮ ਕਾ ਸਮਾਲਣਾ ਕਰ ਤੇਰਾ ਅੰਤ ਕੇ ਸਮੈ ਮਿਤ੍ਰ ਹੋਵੇਗਾ॥

ਪੰਨਾ ੭੮

ਇਹੁ ਮੋਹੁ ਮਾਇਆ ਤੇਰੈ ਸੰਗਿ ਨ ਚਾਲੈ ਝੂਠੀ ਪ੍ਰੀਤਿ ਲਗਾਈ ॥

ਜਿਸ ਮਾਯਾ ਕਾ ਪਜਾਰ ਕਰਤਾ ਹੈਂ ਸੋ ਯਹਿ ਮਾਯਾ ਕਾ ਥਾਟ ਤੇਰੇ ਸਾਥ ਨਹੀਂ ਚਲੇਗਾ ਇਸਕੇ ਸਾਥ ਤੁਮਨੇ ਮਿਥਜਾ ਹੀ ਪ੍ਰੀਤੀ ਲਾਈ ਹੈ॥

ਸਗਲੀ ਰੈਣਿ ਗੁਦਰੀ ਅੰਧਿਆਰੀ ਸੇਵਿ ਸਤਿਗੁਰੁ ਚਾਨਣੁ ਹੋਇ ॥

ਤੇਰੇ ਕੋ ਅਵਸਥਾ ਰੂਪੀ ਸੰਪੂਰਨ ਰਾਤ੍ਰੀ ਅਵਿਦਜਾ ਰੂਪ ਅੰਧੇਰੀ ਮੈਂ ਬਿਤੀਤ ਭਈ ਹੈ ਯਾਂ ਤੇ ਅਬ ਸਤਿਗੁਰੋਂ ਕਾ ਸੇਵਨ ਕਰ ਜੋ ਤੇਰੇ ਕੋ ਗਜਾਨ ਰੂਪ ਪ੍ਰਕਾਸ ਹੋਵੇ॥

ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਦਿਨੁ ਨੇੜੈ ਆਇਆ ਸੋਇ ॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਾਣੀ ਅਵਸਥਾ ਰੂਪ ਰਾਤ੍ਰੀ ਦੇ ਚੌਥੇ ਭਾਗ ਮੈਂ ਸੋ ਦਿਨ ਨਜੀਕ ਹੀ ਆਯਾ ਹੈ ਭਾਵ ਸੇ ਮ੍ਰਿਤ ਨਿਕਟ ਆਈ ਹੈ॥

ਲਿਖਿਆ ਆਇਆ ਗੋਵਿੰਦ ਕਾ ਵਣਜਾਰਿਆ ਮਿਤ੍ਰਾ ਉਠਿ ਚਲੇ ਕਮਾਣਾ ਸਾਥਿ ॥

ਜਬ ਗੋਬਿੰਦ ਕਾ ਲਿਖਿਆ ਹੂਆ ਹੁਕਮ ਆਯਾ ਹੇ ਬਨਜਾਰੇ ਮਿਤ੍ਰ ਤਬ ਜੀਵ ਉਠ ਕਰਕੇ ਲੋਕਾਂਤਰ ਕੋ ਚਲੇ ਜਾਤੇ ਹੈਂ ਔਰ ਜੋ ਕਮਾਯਾ ਹੂਆ ਕਰਮ ਹੈ ਸੋਈ ਸਾਥ ਚਲਤਾ ਹੈ॥

ਇਕ ਰਤੀ ਬਿਲਮ ਨ ਦੇਵਨੀ ਵਣਜਾਰਿਆ ਮਿਤ੍ਰਾ ਓਨੀ ਤਕੜੇ ਪਾਏ ਹਾਥ ॥

ਹੇ ਬਨਜਾਰੇ ਮਿਤ੍ਰ ਇਕ (ਰਤੀ) ਰੰਚਕ ਭਾਵ ਪਲ ਚਸਾ ਮਾਤ੍ਰ ਭੀ (ਬਿਲਮ) ਠਹਿਰਨੇ ਨਹੀਂ ਦੇਤੇ (ਓਨੀ) ਉਨ ਜਮਦੂਤੋਂ ਨੇ ਜੋ ਹੁਕਮ ਸੇ ਜੀਵ ਕੋ ਲੇਨੇ ਆਏ ਹੈਂ (ਤੜਕੇ) ਕਸਕੇ ਹਾਥ ਪਾਏ ਹੈਂ॥

ਲਿਖਿਆ ਆਇਆ ਪਕੜਿ ਚਲਾਇਆ ਮਨਮੁਖ ਸਦਾ ਦੁਹੇਲੇ ॥

ਜਬ ਪਰਮੇਸ੍ਰਰ ਕਾ ਹੁਕਮੁ ਜਿਸ ਜੀਵ ਕੇ ਵਾਸਤੇ ਲਿਖਿਆ ਹੂਆ ਆਇਆ ਤਬ ਤਿਸੀ ਕੋ ਜਮਦੂਤੋਂ ਨੇ ਪਕੜ ਕਰਕੇ ਚਲਾਇ ਲੀਆ ਇਸ ਪ੍ਰਕਾਰ ਮਨਮੁਖ ਸਦੀਵ ਕਾਲ ਹੀ ਦੁਖੀ ਰਹਿਤੇ ਹੈਂ॥

ਜਿਨੀ ਪੂਰਾ ਸਤਿਗੁਰੁ ਸੇਵਿਆ ਸੇ ਦਰਗਹ ਸਦਾ ਸੁਹੇਲੇ ॥

ਜਿਨ ਗੁਰਮੁਖੋਂ ਨੇ ਪੂਰੇ ਸਤਿਗੁਰੂ ਕੋ ਸੇਵਨ ਕੀਆ ਹੈ (ਸੇ ਦਰਗਹ) ਸੋ ਪਰਮੇਸ੍ਰਰ ਕੀ ਸਭਾ ਮੈਂ ਸਦੀਵ ਕਾਲ ਹੀ (ਸੁਹੇਲੇ) ਸੁਖੀ ਰਹਿਤੇ ਹੈਂ॥

ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ ॥

ਇਸ ਕਰਮ ਭੂੰਮੀ ਮਾਨੁਖ ਸਰੀਰ ਮੈਂ ਜੁਗਜੁਗ ਮੈਂ ਜੋ ਕਛੁ ਬੀਜਤਾ ਹੈ ਸੋਈ ਖਾਤਾ ਹੈ॥

ਕਹੁ ਨਾਨਕ ਭਗਤ ਸੋਹਹਿ ਦਰਵਾਰੇ ਮਨਮੁਖ ਸਦਾ ਭਵਾਤਿ ॥੫॥੧॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਭਗਤ ਜਨ ਹੈਂ ਸੋ ਵਾਹਿਗੁਰੂ ਕੇ ਦਰਬਾਰ ਮੈਂ ਸੋਭਤੇ ਹੈਂ ਅਰੁ ਜੋ ਮਨਮੁਖ ਹੈਂ ਸੋ ਸਦੀਵ ਜੂਨੀਓਂ ਮੈਂ ਭ੍ਰਮਤੇ ਹੈਂ॥

ਅਬ ਗੁਰੂ ਰਾਮ ਦਾਸ ਸਾਹਿਬ ਜੀ ਪਰਮੇਸ੍ਵਰ ਕਾ ਛੰਤ ਜਸੁ ਵਾ ਵਿਲਖਣ ਚਾਲ ਮੈ ਜੀਵ ਕੋ ਇਸਤ੍ਰੀ ਰੂਪ ਵਰਨਨ ਕਰਤੇ ਹੁਏ ਪ੍ਰਸਨੁ ਉੱਤਰੁ ਕੇ ਪ੍ਰਕਾਰ ਕਰ ਕਹਤੇ ਹੈਂ॥

ਸਿਰੀਰਾਗੁ ਮਹਲਾ ੪ ਘਰੁ ੨ ਛੰਤ

ੴ ਸਤਿਗੁਰ ਪ੍ਰਸਾਦਿ ॥

ਮੁੰਧ ਇਆਣੀ ਪੇਈਅੜੈ ਕਿਉ ਕਰਿ ਹਰਿ ਦਰਸਨੁ ਪਿਖੈ ॥

ਪ੍ਰਸਨੁ॥(ਮੁੰਧ) ਜੀਵ ਰੂਪ ਇਸਤ੍ਰੀ (ਇਆਣੀ) ਅਗ੍ਯਾਤਿ (ਪੇਈਅੜੈ) ਸੰਸਾਰ ਭਾਵ ਇਸ ਲੋਕ ਪੇਕੇ ਮੈਂ ਕਿਸ ਪ੍ਰਕਾਰ ਹਰੀ ਪਤੀ ਕਾ ਦਰਸਨੁ ਦੇਖੇ॥

ਹਰਿ ਹਰਿ ਅਪਨੀ ਕਿਰਪਾ ਕਰੇ ਗੁਰਮੁਖਿ ਸਾਹੁਰੜੈ ਕੰਮ ਸਿਖੈ ॥

ਉੱਤਰੁ॥ ਸਰਬ ਦੁਖੋਂ ਕੇ ਹਰਨੇ ਹਾਰਾ ਜੋ ਹਰੀ ਹੈ ਸੋ ਜਬ ਅਪਨੀ ਕਿਰਪਾ ਕਰੇ ਤਬ ਗੁਰੂਦ੍ਵਾਰਾ (ਸਾਹੁਰੜੈ) ਸਾਸੁਰੇ ਅਰਥਾਤ ਪਰਲੋਕ ਮੈਂ ਸੁਖ ਪਾਵਣੇ ਕੇ ਕਰਮੋਂ ਕੋ ਜੀਵ ਸੀਖੇ ਹੈਂ॥

ਸਾਹੁਰੜੈ ਕੰਮ ਸਿਖੈ ਗੁਰਮੁਖਿ ਹਰਿ ਹਰਿ ਸਦਾ ਧਿਆਏ ॥

ਸਾਹੁਰੜੈ ਪਰਲੋਕ ਮੈਂ ਸੁਖ ਪਾਵਣੇ ਕਾ ਕਰਮ ਸੀਖੇ ਕਿਆ ਗੁਰੂਦ੍ਵਾਰਾ ਹਰਿ ਹਰਿ ਨਾਮ ਕਾ ਸਦੀਵ ਜਾਪ ਕਰੇ॥

ਸਹੀਆ ਵਿਚਿ ਫਿਰੈ ਸੁਹੇਲੀ ਹਰਿ ਦਰਗਹ ਬਾਹ ਲੁਡਾਏ ॥

ਤਬ ਜੀਵ ਰੂਪ ਇਸਤ੍ਰੀ (ਸਹੀਆ) ਸੰਤ ਜਨ ਰੂਪੀ ਸਖੀਆਂ ਮੈਂ ਫਿਰਤੀ ਹੈ ਅਰ (ਸੁਹੇਲੀ) ਸੁਖ ਪੂਰਬਕ ਬੁਧੀ ਰੂਪ ਵਾ ਸਾਛਾਤ ਭੁਜਾ ਕੋ ਲਡਾਵਤੀ ਹੁਈ ਮਸਤ ਹੋ ਕਰ (ਹਰਿ ਦਰਗਹ) ਸਚਖੰਡ ਮੈਂ ਚਲਤੀ ਹੈ ਭਾਵ ਏਹ ਕਿ ਸੋ ਜੀਵ ਰੂਪੀ ਇਸਤ੍ਰੀ ਪਰਲੋਕ ਮੈਂ ਅਨੰਦ ਪੂਰਬਕ ਪ੍ਰਾਪਤਿ ਹੋਤੀ ਹੈ॥

ਲੇਖਾ ਧਰਮ ਰਾਇ ਕੀ ਬਾਕੀ ਜਪਿ ਹਰਿ ਹਰਿ ਨਾਮੁ ਕਿਰਖੈ ॥

ਔਰ ਜੋ ਧਰਮਰਾਇ ਕਾ ਲੇਖਾ ਪੁੰਨ ਤਥਾ ਪਾਪੋਂ ਕੀ ਬਾਕੀ ਹੈ ਤਿਸ ਕੋ ਭੀ ਹਰੀ ਹਰੀ ਨਾਮ ਜਪ ਕਰ (ਕਿਰਖੈ) ਕਾਟ ਦੇਵੇਂ ਹੈਂ॥

ਮੁੰਧ ਇਆਣੀ ਪੇਈਅੜੈ ਗੁਰਮੁਖਿ ਹਰਿ ਦਰਸਨੁ ਦਿਖੈ ॥੧॥

ਜੀਵ ਰੂਪ ਅਗ੍ਯਾਤ ਇਸਤ੍ਰੀ ਇਸ ਲੋਕ ਪੇਕੇ ਮੈਂ ਗੁਰੋਂ ਦ੍ਵਾਰੇ ਹਰੀ ਕਾ ਦਰਸਨੁ ਦੇਖੇ ਭਾਵ ਸਾਖ੍ਯਾਤ ਕਾਰ ਕਰੇ॥

ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ ॥

ਹੇ ਮੇਰੇ ਪਿਤਾ ਵਤ ਪ੍ਯਾਰੇ ਸੰਤ ਜਨੋਂ ਅਬ ਮੇਰਾ ਬਿਵਾਹ ਭਯਾ ਹੈ ਔਰੁ ਮੈਨੇ ਗੁਰੂਦ੍ਵਾਰੇ (ਹਰਿ) ਵਾਹਿਗੁਰੂ ਵਰ ਕੋ ਪਾਇ ਲੀਆ ਹੈ॥

ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ ॥

ਗੁਰੋਂ ਨੇ (ਪ੍ਰਚੰਡੁ) ਅਤੀ ਤੇਜਵਾਲਾ ਗ੍ਯਾਨ ਰੂਪੀ ਦੀਪਕ ਪ੍ਰਕਾਸ਼ਿਆ ਹੈ ਤਿਸ ਕਰਕੇ ਮੇਰਾ ਅਗ੍ਯਾਨ ਰੂਪੀ ਅੰਧਕਾਰ (ਕਟਿਆ) ਨਸ਼ਟ ਕੀਆ ਹੈ॥

ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ ॥

ਜਬ ਗੁਰੋਂ ਦ੍ਵਾਰਾ ਗ੍ਯਾਨ ਰੂਪੀ ਦੀਪਕ ਪ੍ਰਕਾਸ਼ਿ ਹੁਆ ਹੈ ਔਰ ਅਗ੍ਯਾਨ ਰੂਪੀ ਅੰਧੇਰਾ (ਬਿਨਸਿਆ) ਅਭਾਵ ਭਯਾ ਤਬ ਹਰੀ ਜੋ ਰਤਨ ਰੂਪ ਅਮੋਲਕ ਪਦਾਰਥ ਹੈ ਸੋ (ਲਾਧਾ) ਪਾ ਲੀਆ॥

ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ ॥

ਗੁਰਾਂ ਦੀ ਸਿਖਿਆ ਸੇ ਜਬ ਆਪਨੇ ਆਪ ਕੋ (ਖਾਧਾ) ਅਰਥਾਤ ਨਿਜ ਸਰੂਪ ਕੋ ਨਿਹਚੇ ਕੀਆ ਤਬ ਹੰਕਾਰ ਰੋਗੁ ਦੂਰ ਹੁਆ ਔਰ ਜਨਮ ਮਰਣ ਰੂਪੁ ਦੁਖੁ ਲਹਿ ਗਯਾ॥

ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥

ਅਕਾਲ ਰੂਪ ਅਬਿਨਾਸ਼ੀ (ਵਰੁ) ਪਤੀ ਪਾਇਆ ਹੈ ਨਾ ਕਦੇ ਮਰਤਾ ਹੈ ਔਰ (ਨ ਜਾਇਆ) ਨ ਉਤਪਤਿ ਹੋਤਾ ਹੈ॥

ਵੀਆਹੁ ਹੋਆ ਮੇਰੇ ਬਾਬੋਲਾ ਗੁਰਮੁਖੇ ਹਰਿ ਪਾਇਆ ॥੨॥

ਹੇ ਮੇਰੇ ਪਿਤਾ ਸੰਤ ਜਨੋਂ ਮੇਰਾ ਵਿਵਾਹੁ ਹੂਆ ਹੈ ਅਰ ਮੈਨੇ ਗੁਰੋਂ ਦ੍ਵਾਰੇ ਹਰੀ ਕੋ ਪਾਇਆ ਹੈ॥

ਹਰਿ ਸਤਿ ਸਤੇ ਮੇਰੇ ਬਾਬੁਲਾ ਹਰਿ ਜਨ ਮਿਲਿ ਜੰਞ ਸੁਹੰਦੀ ॥

ਹੇ ਮੇਰੇ ਬਾਬਲਾ ਅਰਥਾਤ ਹੇ ਮੇਰੇ ਪਜਾਰੇ ਪਿਤਾ ਸ੍ਵਰੂਪ ਸੰਤ ਜਨੋਂ ਮੇਰਾ ਜੋ ਹਰੀ ਪਤੀ ਹੈ ਸਤ ਸਰੂਪ ਹੈ ਜਿਸਕੀ ਸੱਤਾ ਕੋ ਪਾਇ ਕਰ ਮਿਥਜਾ ਪ੍ਰਪੰਚ ਸਤ ਰੂਪ ਹੋ ਕਰਕੇ ਭਾਸਤਾ ਹੈ ਹਰਿ ਭਗਤੋਂ ਕੇ ਸਾਥ ਜੋ ਮਿਲਨਾ ਹੈ ਏਹੀ ਸੋਭਨੀਕ ਜੰਞ ਹੈ॥

ਪੇਵਕੜੈ ਹਰਿ ਜਪਿ ਸੁਹੇਲੀ ਵਿਚਿ ਸਾਹੁਰੜੈ ਖਰੀ ਸੋਹੰਦੀ ॥

ਜੋ ਜੀਵ ਰੂਪੀ ਇਸਤ੍ਰੀ (ਪੇਵਕੜੈ) ਇਸ ਲੋਕ ਮੈਂ ਹਰੀ ਕੋ ਜਪ ਕਰ (ਸੁਹੇਲੀ) ਸੁਖੀ ਭਈ ਹੈ ਸੋਈ (ਵਿਚਿ ਸਾਹੁਰੜੈ) ਪਰਲੋਕ ਮੈਂ ਅਤੀ ਸੋਭਾ ਕੋ ਪ੍ਰਾਪਤਿ ਹੋਤੀ ਹੈ॥ ਭਾਵ ਏਹ ਕਿ ਜੋ ਇਸਤ੍ਰੀ ਅਪਨੇ ਮਾਤਾ ਪਿਤਾ ਕਾ ਗ੍ਰਹਿ ਮੈਂ ਅਪਨੇ ਪਤੀ ਕੇ ਬਿਸ੍ਵਾਸ ਕਰ ਪਤਿਬ੍ਰਤਾ ਆਦਿ ਧਰਮੋਂ ਰਹਿਤ ਸਹਿਤੀ ਹੈ ਉਸ ਕੀ ਉਪਮਾ ਸਾਸੁਰੇ ਮੈ ਅਧਿਕ ਹੋਤੀ ਹੈ॥

ਸਾਹੁਰੜੈ ਵਿਚਿ ਖਰੀ ਸੋਹੰਦੀ ਜਿਨਿ ਪੇਵਕੜੈ ਨਾਮੁ ਸਮਾਲਿਆ ॥

ਜਿਸ ਜੀਵ ਰੂਪੀ ਇਸਤ੍ਰੀ ਨੇ ਇਸ ਲੋਕ ਮੈ ਨਾਮ ਕੋ ਸਿਮਰਨ ਕੀਆ ਹੈ ਸੋ ਪ੍ਰਲੋਕ ਵਿਖੇ ਅਤੀ ਸੋਭਨੀਕ ਹੋਤੀ ਹੈ॥

ਸਭੁ ਸਫਲਿਓ ਜਨਮੁ ਤਿਨਾ ਦਾ ਗੁਰਮੁਖਿ ਜਿਨਾ ਮਨੁ ਜਿਣਿ ਪਾਸਾ ਢਾਲਿਆ ॥

ਤਿਨ ਗੁਰਮੁਖੋਂ ਕਾ ਸਭ ਜਨਮ ਸਫਲ ਭਯਾ ਹੈ ਜਿਨੋਂ ਨੇ ਮਨ ਕੋ ਜੀਤਨੇ ਵਾਸਤੇ ਸਾਧਨ ਰੂਪੀ ਪਾਸਾ ਢਾਲਿਆ ਹੈ ਵਾ ਮਨ ਕੋ ਜੀਤ ਕਰ ਸੰਸਾਰ ਕੀ ਤਰਫੋਂ (ਪਾਸਾ) ਮੋਢਾ (ਢਾਲਿਆ) ਮੋੜਿਆ ਭਾਵ ਸੰਸਾਰ ਕੋ ਪਿਠ ਦਿਤੀ ਕਿਆ ਉਪਰਾਮ ਹੁਏ ਹੈਂ। ਵਾ ਮਨ ਕੋ ਜੀਤ ਕਰ ਤ੍ਰੈਗੁਣ ਰੂਪ ਪਾਸਾ ਢਾਲਿਆ ਹੈ। ਭਾਵ ਏਹਿ ਕਿ ਤ੍ਰਿਗੁਣਾਤੀਤ ਨਿਜ ਸ੍ਵਰੂਪ ਕੋ ਨਿਸਚੈ ਕੀਆ॥

ਹਰਿ ਸੰਤ ਜਨਾ ਮਿਲਿ ਕਾਰਜੁ ਸੋਹਿਆ ਵਰੁ ਪਾਇਆ ਪੁਰਖੁ ਅਨੰਦੀ ॥

ਹਰੀ ਕੇ ਸੰਤ ਜਨੋਂ ਕੇ ਸੰਗ ਮਿਲਕਰ ਮੇਰਾ ਮੋਖ ਰੂਪੀ ਕਾਰਜ ਸਿਧ ਹੂਆ ਹੈ (ਅਨੰਦੀ) ਅਨੰਦ ਪਤੀ ਮੈਨੇ ਪਾਇ ਲੀਆ ਹੈ॥

ਹਰਿ ਸਤਿ ਸਤਿ ਮੇਰੇ ਬਾਬੋਲਾ ਹਰਿ ਜਨ ਮਿਲਿ ਜੰਞ ਸੋੁਹੰਦੀ ॥੩॥

ਹੇ ਮੇਰੇ ਭਾਈ ਜਨੋਂ ਜੋ ਹਰੀ ਆਦਿ ਅੰਤ ਸਤ ਹੈ ਤਿਸ ਹਰੀ ਅਰ ਸੰਤ ਜਨੋਂ ਕੇ ਸਾਥ ਜੋ ਮੈਂ ਮਿਲਾ ਹਾਂ ਏਹੀ ਮੇਰੀ ਜੰਞ ਸੋਭਨੀਕ ਹੋਤੀ ਭਈ ਹੈ॥੩॥

ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥

ਹਰੀ ਜੋ ਸਰਬ ਸਾਮਰਥਵਾਨੁ ਮੇਰਾ ਸੁਆਮੀ ਹੈ ਮੇਰੇ ਪਿਤਾ ਰੂਪ ਗੁਰੋ ਤਿਸ ਹਰੀ ਕਾ ਨਾਮੁ ਹੀ ਮੇਰੇ ਕੋ ਦਾਜ ਮੈਂ ਦਾਨ ਦੀਜੀਏ॥

ਪੰਨਾ ੭੯

ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ ॥

ਹਰਿ ਨਾਮ ਕਾ ਹੀ ਬਸਤ੍ਰ ਦੀਜੀਏ ਔਰ ਹਰਿ ਨਾਮ ਹੀ ਕੀ ਮੇਰੇ ਕੋ ਸੋਭਾ ਦੀਜੀਏ ਜਿਸ ਕਰਕੇ ਮੋਖ ਰੂਪੀ ਮੇਰਾ ਕਾਰਜ ਸਵਰ ਜਾਏ ਭਾਵ ਯਹਿ ਕਿ ਨਾਮ ਕਰਕੇ ਲੋਕ ਤਥਾ ਪਰਲੋਕ ਦੋਨੋਂ ਹੀ ਮੈਂ ਸੋਭਾ ਹੋਵੇ ਹੈਂ ਸੋ ਨਾਮ ਹੀ ਦੀਜੀਏ॥

ਹਰਿ ਹਰਿ ਭਗਤੀ ਕਾਜੁ ਸੁਹੇਲਾ ਗੁਰਿ ਸਤਿਗੁਰਿ ਦਾਨੁ ਦਿਵਾਇਆ ॥

ਹਰਿ ਹਰਿ ਨਾਮ ਜਪਨ ਰੂਪ ਭਗਤੀ ਕਰਕੇ ਮੇਰਾ (ਕਾਜੁ) ਵੀਵਾਹੁ (ਸੁਹੇਲਾ) ਸੁਖ ਪੂਰਬਕ ਵਾ ਸੁਖਦਾਇਕ ਹੁਆ ਹੈ ਪਰੰਤੂ ਵਾਹਿਗੁਰੂ ਪਤੀ ਨੇ ਅਪਨੀ ਕ੍ਰਿਪਾ ਕਰਕੇ ਸਤਿਗੁਰੂ ਸੇ ਅਪਨੇ ਨਾਮ ਰੂਪ ਧਨ ਦਾਨੁ ਮੇਰੇ ਕੋ ਦਿਵਾਯਾ ਹੈ।

ਖੰਡਿ ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨ ਰਲੈ ਰਲਾਇਆ ॥

ਭਾਰਥਾਦਿ ੯ ਖੰਡੋਂ ਮੈ ਔਰ ਅਨੇਕ ਬ੍ਰਹਮੰਡੋਂ ਮੈਂ ਹਰੀ ਨਾਮ ਕੇ ਜਪਨੇ ਹੀ ਸੇ ਸੋਭਾ ਹੋਤੀ ਭਈ ਹੈ ਤਾਂ ਤੇ ਇਹੁ ਹਰੀ ਨਾਮ ਰੂਪ ਦਾਨ ਔਰ ਬਿਵਹਾਰਕ ਦਾਨੋ ਸੇ ਮਿਲਾਉਨੇ ਕਰ ਨਹੀਂ ਮਿਲਤਾ॥

ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ ॥

ਔਰ ਮਨਮੁਖ ਲੋਗ ਜੋ (ਦਾਜੁ) ਬਸਤ੍ਰਾਦਿਕੋਂ ਕਾ ਦਾਜ ਜੋ ਅੰਙਣ ਮੈਂ ਰਖ ਕਰਕੇ ਵਡਿਆਈ ਹੇਤ ਲੋਗੋਂ ਕੋ ਦਿਖਲਾਵਤੇ ਹੈਂ ਸੋ ਉਨਕੇ ਦਾਜ ਕਾ ਹੰਕਾਰ ਝੂਠਾ ਹੈ ਔਰ ਉਨ ਕਾ ਸਮਧੀਓਂ ਕੋ ਅਧਿਕ ਦਾਜ ਦੇ ਕਰ ਜੋੜ ਰਖਣੇ ਕਾ ਅਭਿਪ੍ਰਾਉ ਭੀ ਸੋ ਕਚੇ ਪਾਜਵਤ ਹੈਂ ਭਾਵ ਸੇ ਥੋੜੀ ਬਾਤ ਮੈਂ ਟੂਟ ਜਾਤਾ ਹੈ। ਤੈਸੇ ਹੀ ਜੋ ਸਚੇ ਪਤੀ ਔਰ ਸਚੇ ਉਪਦੇਸ਼ ਸੇ ਬਿਨਾ ਔਰ ਦੰਭ ਕ੍ਰਿਯਾ ਕੋ ਦਿਖਲਾਵਤੇ ਹੈਂ ਸਭ ਉਨ ਕਾ ਝੂਠਾ ਹੰਕਾਰ ਔਰ ਕੱਚਾ ਪਾਖੰਡ ਹੈ॥

ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥੪॥

ਹੇ ਮੇਰੇ ਪਿਤਾ ਸੰਤ ਜਨੋਂ ਮੇਰੇ ਕੋ ਹਰੀ ਪ੍ਰਭ ਕੇ ਨਾਮ ਕਾ ਹਰ ਪ੍ਰਕਾਰ ਸੇ ਦਾਜ ਦਾਨ ਦੀਜੀਏ॥੪॥

ਹਰਿ ਰਾਮ ਰਾਮ ਮੇਰੇ ਬਾਬੋਲਾ ਪਿਰ ਮਿਲਿ ਧਨ ਵੇਲ ਵਧੰਦੀ ॥

ਹੇ ਮੇਰੇ (ਬਾਬੋਲਾ) ਪਿਤਾ ਗੁਰੋ ਹਰੀ ਮੇਰਾ ਪਤੀ (ਰਾਮ) ਸਰਬ ਬਯਾਪਕ ਰੂਪ ਜਿਸਕਾ ਰਾਮ ਨਾਮ ਹੈ ਸੋ ਜਬ ਆਪਨੇ ਮੁਝ ਕੋ ਦੀਆ ਤਬ ਤਿਸ (ਪਿਰ) ਪਤੀ ਕੇ ਸਾਥ ਅਭੇਦ ਹੋ ਕਰਕੇ ਮੈਂ (ਧਨ) ਇਸਤ੍ਰੀ ਕਾ ਗੁਣ ਰੂਪ ਵਾ ਜਗਯਾਸੂ ਜਨ ਰੂਪੀ ਪੁਤ੍ਰੋਂ ਕੀ ਬੇਲ (ਵਧੰਦੀ) ਬਢਤੀ ਭਈ ਹੈ॥

ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ ॥

ਹਰੀ ਸ੍ਵਰੂਪ ਜੋ ਸਤਿਗੁਰੂ ਹੈ ਤਿਨ ਕੀ ਸਤਿਜੁਗ ਤ੍ਰੇਤਾ ਦ੍ਵਾਪਰ ਕਲਿਜੁਗ (ਜੁਗ) ਇਨ ਚਾਰੋਂ ਜੁਗੋਂ ਮੈਂ ਸੰਪ੍ਰਦਾਯ ਰੂਪੁ ਪੀੜੀ ਸਦਾ ਚਲੀ ਆਈ ਹੈ॥

ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ ਜਿਨੀ ਗੁਰਮੁਖਿ ਨਾਮੁ ਧਿਆਇਆ ॥

ਜਿਨੋਂ ਸਿਖੋਂ ਨੇ ਗੁਰੋਂ ਦ੍ਵਾਰੇ ਨਾਮ ਕੋ ਧਯਾਯਾ ਹੈ ਤਿਨਕੀ ਸਭ ਜੁਗੋਂ ਮੈਂ ਸਤਿਗੁਰ ਔਰ ਸਿਖ ਕੀ ਪਰੰਪਰਾ ਰੂਪ ਕਰਕੇ ਸੰਪ੍ਰਦਾਇ ਰੂਪੀ ਪੀੜੀ ਚਲਤੀ ਹੈ॥

ਹਰਿ ਪੁਰਖੁ ਨ ਕਬ ਹੀ ਬਿਨਸੈ ਜਾਵੈ ਨਿਤ ਦੇਵੈ ਚੜੈ ਸਵਾਇਆ ॥

ਹਰੀ ਪੁਰਖ ਕੈਸਾ ਹੈ ਜੋ ਨਾ ਕਬੀ ਮਰਤਾ ਹੈ ਔਰ ਨਾ ਕਬੀ ਜਾਤਾ ਹੈ ਸਦਾ ਹੀ ਜੀਵੋਂ ਕੋ ਦਾਨ ਦੇਤਾ ਹੈ ਪੁਨਾ ਭਗਤੋਂ ਕੋ ਦਾਨ ਦੇਨੇ ਮੈਂ ਅਧਿਕ ਹੀ ਚੜਦਾ ਜਾਤਾ ਹੈ ਭਾਵ ਸਰੂਪ ਪ੍ਰਯੰਤ ਦੇ ਦੇਤਾ ਹੈ॥

ਨਾਨਕ ਸੰਤ ਸੰਤ ਹਰਿ ਏਕੋ ਜਪਿ ਹਰਿ ਹਰਿ ਨਾਮੁ ਸੋਹੰਦੀ ॥

ਸ੍ਰੀ ਗੁਰੂ ਜੀ ਕਹਤੇ ਹੈਂ (ਸੰਤ ਸੰਤ ਹਰਿ) ਹਰੀ ਸੰਤ ਸਰੂਪ ਹੈ ਔਰ ਸੰਤ ਹਰੀ ਸਰੂਪ ਹੈਂ ਦੋਨੋਂ ਏਕ ਹੀ ਅਭੇਦ ਰੂਪ ਹੈਂ ਤਿਨ ਸੰਤੋਂ ਦ੍ਵਾਰੇ ਹਰਿ ਹਰਿ ਨਾਮ ਕੋ ਜਪ ਕਰ ਮੈਂ (ਸੋਹੰਦੀ) ਸੋਭਨੀਕ ਹੋਈ ਹੂੰ॥

ਹਰਿ ਰਾਮ ਰਾਮ ਮੇਰੇ ਬਾਬੁਲਾ ਪਿਰ ਮਿਲਿ ਧਨ ਵੇਲ ਵਧੰਦੀ ॥੫॥੧॥

ਹੇ ਮੇਰਾ ਪਿਤਾ ਰੂਪ ਸੰਤ ਜਨੋਂ ਹਰੀ ਬਯਾਪਕ ਰਾਮ ਹੈ ਨਾਮ ਜਿਸਦਾ ਤਿਸ ਪਤੀਕੇ ਸਾਥ ਮਿਲਕਰ ਮੈਂ ਇਸਤ੍ਰੀ ਦੀ ਗੁਣੋਂ ਰੂਪੀ ਵਾ ਜਗਯਾਸੂ ਜਨ ਰੂਪੀ ਵੇਲ ਵਧਤੀ ਭਈ ਹੈ॥੫॥੧॥

ਸਿਖੋਂ ਨੇ ਪ੍ਰਸ਼ਨ ਕੀਆ ਹੇ ਭਗਵਨ ਮਨ ਵਸ ਨਹੀਂ ਆਵਤਾ ਤਬ ਸ੍ਰੀ ਗੁਰੂ ਜੀ ਨੇ ਸਰਬ ਕੇ ਪ੍ਰਤੀ ਮਨ ਕੇ ਸਮਝਾਉਣੇ ਕਾ ਉਪਦੇਸ਼ ਕੀਆ ਕਿ ਇਸ ਤਰਾਂ ਮਨ ਕੋ ਸਮਝਾਵਨਾ ਚਾਹੀਏ॥

ਸਿਰੀਰਾਗੁ ਮਹਲਾ ੫ ਛੰਤ

ੴ ਸਤਿਗੁਰ ਪ੍ਰਸਾਦਿ ॥

ਮਨ ਪਿਆਰਿਆ ਜੀਉ ਮਿਤ੍ਰਾ ਗੋਬਿੰਦ ਨਾਮੁ ਸਮਾਲੇ ॥

ਹੇ ਮਨ ਪਿਆਰਿਆ ਜੀਊਂਦਿਆ ਮਿਤ੍ਰਾ (ਗੋ) ਬੇਦੋਂ ਕਰਕੇ (ਬਿੰਦ) ਜਾਨਣੇ ਯੋਗ ਜੋ ਹਰੀ ਹੈ ਤਿਸ ਕਾ ਨਾਮ ਸਿਮਰਨ ਕਰੁ॥

ਮਨ ਪਿਆਰਿਆ ਜੀ ਮਿਤ੍ਰਾ ਹਰਿ ਨਿਬਹੈ ਤੇਰੈ ਨਾਲੇ ॥

ਹੇ ਮੇਰੇ ਮਨ ਹੇ ਪਿਆਰੇ ਮਿਤ੍ਰ ਜੀ ਸੋ ਹਰੀ ਹੀ ਤੇਰੇ ਸੰਗ ਸਹਾਇਤਾ ਕਰਨੇ ਵਾਲਾ ਸਾਥ ਹੋਵੇਗਾ॥

ਸੰਗਿ ਸਹਾਈ ਹਰਿ ਨਾਮੁ ਧਿਆਈ ਬਿਰਥਾ ਕੋਇ ਨ ਜਾਏ ॥

ਸੋ ਹਰੀ ਤੇਰੇ ਸੰਗ ਸਹਾਈ ਹੋਵੇਗਾ ਕਯੋਂਕਿ ਤਿਸ ਕੇ (ਨਾਮੁ ਧਿਆਈ) ਨਾਮ ਕੇ ਧਿਆਣੇ ਵਾਲਾ ਕੋਈ ਭੀ ਖਾਲੀ ਨਹੀਂ ਜਾਤਾ ਹੈ ਵਾ ਤੂੰ ਧਿਆਉਣੇ ਵਾਲਾ ਹੋਹੁ ਤੈਨੂੰ ਕੋਈ ਪੀੜਾ ਨਾ ਉਤਪਤਿ ਹੋਵੇਗੀ॥

ਪ੍ਰਸ਼ਨ: ਨਾਮ ਕੇ ਧਯਾਉਣੇ ਵਾਲੇ ਕੋ ਔਰ ਕਿਆ ਫਲ ਪ੍ਰਾਪਤਿ ਹੋਤਾ ਹੈ॥

ਮਨ ਚਿੰਦੇ ਸੇਈ ਫਲ ਪਾਵਹਿ ਚਰਣ ਕਮਲ ਚਿਤੁ ਲਾਏ ॥

ਉੱਤਰੁ॥ਨਾਮ ਕੇ ਜਪਨੇ ਵਾਲੇ ਪੁਰਸ਼ ਧਰਮ ਅਰਥ ਕਾਮ ਮੋਖ ਇਨ ਚਾਰੋਂ ਪਦਾਰਥੋਂ ਮੈਂ ਜਿਨ ਕੋ (ਚਿੰਦੇ) ਚਿਤਵਤੇ ਹੈਂ ਸੋਈ ਤਿਨ ਕੋ ਪ੍ਰਾਪਤਿ ਹੋਤਾ ਹੈ ਪਰੰਤੂ ਵਹੁ ਪ੍ਰੇਮੀ ਜਨ ਚਰਨਾਰਵਿੰਦੋਂ ਮੈਂ ਹੀ ਅਪਨੇ ਚਿਤ ਕੋ ਲਗਾਵਤੇ ਹੈਂ॥

ਜਲਿ ਥਲਿ ਪੂਰਿ ਰਹਿਆ ਬਨਵਾਰੀ ਘਟਿ ਘਟਿ ਨਦਰਿ ਨਿਹਾਲੇ ॥

ਹੇ ਮਨ ਜਲ ਤਥਾ ਥਲ ਸਮਸਤੋਂ ਮੈਂ ਸੋ ਬਨਮਾਲੀ ਪੂਰਨ ਹੋ ਰਹਾ ਹੈ ਔਰ ਬ੍ਰਹਮਾ ਸੇ ਚੀਟੀ ਪ੍ਰਯੰਤ ਜੀਵੋਂ ਕੋ ਅਪਨੀ ਸਰਬਗਯ ਦ੍ਰਿਸ਼ਟੀ ਸੇ ਸਭ ਕੋ (ਨਿਹਾਲੇ) ਦੇਖ ਰਹਾ ਹੈ ਵਾ ਤੂੰ ਗਯਾਨ ਦ੍ਰਿਸ਼ਟੀ ਸੇ ਘਟ ਘਟ ਮੈਂ ਏਕ ਬ੍ਰਹਮ ਹੀ ਪੂਰਣ ਦੇਖ॥

ਨਾਨਕੁ ਸਿਖ ਦੇਇ ਮਨ ਪ੍ਰੀਤਮ ਸਾਧਸੰਗਿ ਭ੍ਰਮੁ ਜਾਲੇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਗਯਾਸੂ ਜਨ ਅਪਨੇ ਪਯਾਰੇ ਮਨ ਕੋ ਇਸ ਤਰ੍ਹਾਂ ਸਿਖਯਾ ਦੇਵੇ ਕਿ ਹੇ ਮਨ ਤੂੰ ਸਾਧ ਸੰਗਤਿ ਕਰਕੇ ਭ੍ਰਮ ਰੂਪੀ ਪਰਦੇ ਕੌ ਜਲਾਇ ਦੇਹ ਵਾ ਹੇ ਮਨ ਕੇ ਪ੍ਰੀਤਮ ਤੇਰੇ ਮਨ ਮੈਂ ਸਿਛਾ ਦੇਤਾ ਹੂੰ ਸੰਤੋਂ ਕੇ ਸੰਗ ਕਰ ਤੂੰ ਭਰਮ ਕੋ ਜਲਾਇ ਦੇਹ॥

ਮਨ ਪਿਆਰਿਆ ਜੀ ਮਿਤ੍ਰਾ ਹਰਿ ਬਿਨੁ ਝੂਠੁ ਪਸਾਰੇ ॥

ਹੇ ਮਨ ਹੇ ਪਯਾਰੇ ਮਿਤ੍ਰ ਜੀ ਹਰੀ ਨਾਮ ਸੇ ਬਿਨਾ ਔਰ ਜਿਤਨੇ (ਪਸਾਰੇ) ਫੈਲਾਉ ਹੈਂ ਸਭ ਝੂਠੇ ਹੈਂ॥

ਮਨ ਪਿਆਰਿਆ ਜੀਉ ਮਿਤ੍ਰਾ ਬਿਖੁ ਸਾਗਰੁ ਸੰਸਾਰੇ ॥

ਹੇ ਮਨ ਪਯਾਰੇ ਮਿਤ੍ਰ ਜੀ ਯਹਿ ਸੰਸਾਰ ਸਮੁੰਦ੍ਰ (ਬਿਖੁ) ਜਹਰ ਰੂਪ ਹੈ॥

ਚਰਣ ਕਮਲ ਕਰਿ ਬੋਹਿਥੁ ਕਰਤੇ ਸਹਸਾ ਦੂਖੁ ਨ ਬਿਆਪੈ ॥

ਹੇ ਮਨ ਪਿਆਰੇ ਸੰਸਾਰ ਸਮੁੰਦਰ ਸੇ ਤਰਨੇ ਕੋ ਹਰੀ ਕੇ ਚਰਨ ਕਮਲੋਂ ਕਾ ਧਯਾਨ ਹੀ (ਬੋਹਿਥੁ) ਜਹਾਜ ਕਰ ਜੋ ਪ੍ਰਮਾਣ ਗਤ ਔਰ ਪਰਮੇਯ ਗਤ ਸੰਸੇ ਹੈਂ॥ ਪੁਨ: ਜੋ ਜਨਮ ਔ ਮਰਨ ਕਾ (ਦੂਖੁ) ਕਲੇਸ ਹੈ ਸੋ ਤੁਝ ਕੋ ਨਹੀਂ ਬਯਾਪੇਗਾ॥

ਗੁਰੁ ਪੂਰਾ ਭੇਟੈ ਵਡਭਾਗੀ ਆਠ ਪਹਰ ਪ੍ਰਭੁ ਜਾਪੈ ॥

ਜੋ ਪੁਰਸ ਵਡਭਾਗੀ (ਪੂਰਾ) ਬ੍ਰਹਮਸੋਤ੍ਰੀ ਨੇਸ੍ਰੀ ਗੁਰੋਂ ਕੋ ਮਿਲਤਾ ਹੈ ਸੋ ਆਠੋ ਪਹਿਰ ਪ੍ਰਭੂ ਕੋ ਜਪਤਾ ਹੈ॥

ਆਦਿ ਜੁਗਾਦੀ ਸੇਵਕ ਸੁਆਮੀ ਭਗਤਾ ਨਾਮੁ ਅਧਾਰੇ ॥

ਸਦਾ ਸਦਾ ਜੋ ਸ੍ਵਾਮੀ ਕੇ ਸੇਵਕ ਹੈਂ ਤਿਨ ਭਗਤ ਜਨੋਂ ਕੋ ਹਰੀ ਕੇ ਨਾਮ ਹੀ ਕਾ ਆਸਰਾ ਹੈ॥

ਨਾਨਕੁ ਸਿਖ ਦੇਇ ਮਨ ਪ੍ਰੀਤਮ ਬਿਨੁ ਹਰਿ ਝੂਠ ਪਸਾਰੇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮਨ ਸੋ (ਪ੍ਰੀਤਮ) ਸੰਤ ਜਨ ਯੇਹੀ ਸਿੱਖਿਯਾ ਦੇਤੇ ਹੈਂ ਕਿ ਹਰੀ ਸੇ ਬਿਨਾ ਸਭੀ ਅਡੰਬਰ ਝੂਠੇ ਹੈਂ॥੨॥

ਮਨ ਪਿਆਰਿਆ ਜੀਉ ਮਿਤ੍ਰਾ ਹਰਿ ਲਦੇ ਖੇਪ ਸਵਲੀ ॥

ਹੇ ਮਨ ਪਜਾਰੇ ਮਿਤ੍ਰਾ ਜੀਉਂਦਾ ਰਹੁ ਤੂੰ ਹਰੀ ਕੇ ਨਾਮ ਕੀ ਖੇਪ ਲਾਦਨੀ ਕਰ ਇਹ ਖੇਪ ਤੁਝ ਕੋ (ਸਵਲੀ) ਸਸਤੀ ਹੈ ਵਾ ਲਾਭ ਵਾਲੀ ਹੈ॥

ਮਨ ਪਿਆਰਿਆ ਜੀਉ ਮਿਤ੍ਰਾ ਹਰਿ ਦਰੁ ਨਿਹਚਲੁ ਮਲੀ ॥

ਹੇ ਮਨ ਪਜਾਰੇ ਜੀ ਕੇ ਮਿਤ੍ਰਾ ਹਰੀ ਕੇ (ਹਰਿ ਦਰੁ) ਸਤਸੰਗ ਕੋ ਨਿਸਚਲ ਸਮਝ ਕੇ ਮਲ ਰਖੁ ਭਾਵ ਸਤਸੰਗ ਨ ਛੋਡ॥

ਹਰਿ ਦਰੁ ਸੇਵੇ ਅਲਖ ਅਭੇਵੇ ਨਿਹਚਲੁ ਆਸਣੁ ਪਾਇਆ ॥

ਜਿਨੋਂ ਨੇ ਹਰੀ (ਅਲਖ) ਅਭੇਵੇਕੇ (ਦਰੁ) ਸਤਸੰਗ ਕੋ ਸੇਵਨ ਕੀਆ ਹੈ ਤਿਨੋਂ ਨੇ (ਨਿਹਚਲੁ) ਅਚਲ ਸ੍ਵਰੂਪ ਮੈਂ (ਆਸਣੁ) ਬਿਸ੍ਰਾਮ ਪਾਇਆ ਹੈ ਭਾਵ ਯਹਿ ਕਿ ਨਿਜ ਰੂਪ ਕੋ ਪ੍ਰਾਪਤਿ ਭਏ ਹੈਂ॥

ਤਹ ਜਨਮ ਨ ਮਰਣੁ ਨ ਆਵਣ ਜਾਣਾ ਸੰਸਾ ਦੂਖੁ ਮਿਟਾਇਆ ॥

ਗਜਾਨਵਾਨੋਂ ਕੋ ਤਹਾਂ ਤੇ ਨ ਜਨਮ ਕਰ ਆਉਣਾ ਹੈ ਔਰ ਨ ਮਰ ਕਰ ਜਾਣਾ ਹੈ ਔਰ ਤਿਨੋਂ ਨੇ ਸੰਸਾ ਅਰ ਦੁਖ ਸਭੀ ਮਿਟਾਇ ਦੀਆ ਹੈ॥

ਚਿਤ੍ਰ ਗੁਪਤ ਕਾ ਕਾਗਦੁ ਫਾਰਿਆ ਜਮਦੂਤਾ ਕਛੂ ਨ ਚਲੀ ॥

ਜੋ ਗੁਪਤ ਕਰਮ ਜੀਵੋਂ ਕੇ (ਚਿਤ੍ਰ) ਲਿਖਤਾ ਹੈ ਸੋ ਚਿਤ੍ਰ ਗੁਪਤ ਹੈ ਤਿਸ ਕਾ ਕਾਗਜ ਜੋ ਪੁੰਨਜ ਤਥਾ ਪਾਪੋਂ ਕਾ ਲੇਖਾ ਹੈ ਸੋ ਫਾੜ ਦੀਆ ਹੈ॥ ਜਮਦੂਤੋਂ ਕੀ ਸਕਤੀ ਕੁਝ ਭੀ ਤਿਨ ਪਰ ਨਹੀਂ ਚਲ ਸਕੀ॥

ਨਾਨਕੁ ਸਿਖ ਦੇਇ ਮਨ ਪ੍ਰੀਤਮ ਹਰਿ ਲਦੇ ਖੇਪ ਸਵਲੀ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਪ੍ਰਮੇਸਰ ਕਾ ਪਜਾਰਾ ਜਗਜਾਸੂ ਮਨ ਕੋ ਯਹ ਸਿਖਜਾ ਦੇਵੇ ਕਿ ਹੇ ਮਨ ਤੂੰ ਹਰੀ ਨਾਮ ਕੀ ਖੇਪ ਜੋ (ਸਵਲੀ) ਸਸਤੀ ਹੈ ਸੋ ਲਾਦ ਲੇ ॥੩॥

ਮਨ ਪਿਆਰਿਆ ਜੀਉ ਮਿਤ੍ਰਾ ਕਰਿ ਸੰਤਾ ਸੰਗਿ ਨਿਵਾਸੋ ॥

ਹੇ ਮੇਰੇ ਮਨ ਪਿਆਰੇ ਮਿਤ੍ਰ ਜੀ ਸੰਤੋਂ ਕੇ ਸੰਗ ਮੈਂ ਬਾਸਾ ਕਰੁ॥

ਮਨ ਪਿਆਰਿਆ ਜੀਉ ਮਿਤ੍ਰਾ ਹਰਿ ਨਾਮੁ ਜਪਤ ਪਰਗਾਸੋ ॥

ਹੇ ਮਨ ਪਿਆਰਿਆ ਜੀਉਦਿਆਂ ਮਿਤ੍ਰਾ ਹਰਿ ਨਾਮ ਜਪਨੇ ਸੇ ਬਿਬੇਕ ਰੂਪ ਪ੍ਰਕਾਸ ਹੋਤਾ ਹੈ॥

ਸਿਮਰਿ ਸੁਆਮੀ ਸੁਖਹ ਗਾਮੀ ਇਛ ਸਗਲੀ ਪੁੰਨੀਆ ॥

(ਸ੍ਵਾਮੀ) ਪਰਮੇਸ੍ਵਰ ਜੋ ਸਰਬ ਸੁਖੋਂ ਮੈਂ ਜੀਵ ਕੋ (ਗਾਮੀ) ਪ੍ਰਾਪਤਿ ਕਰਨੇ ਵਾਲਾ ਹੈ ਜਿਨ੍ਹੋਂ ਨੈ ਤਿਸ ਕੋ ਸਿਮਰਨ ਕੀਆ ਹੈ ਤਿਨਕੀ ਮਨ ਕੀ (ਇਛਾ) ਚਾਹਨਾ ਸਰਬ ਹੀ (ਪੁੰਨੀਆ) ਪੂਰਣ ਭਈ ਹੈਂ॥

ਪੰਨਾ ੮੦

ਪੁਰਬੇ ਕਮਾਏ ਸ੍ਰੀਰੰਗ ਪਾਏ ਹਰਿ ਮਿਲੇ ਚਿਰੀ ਵਿਛੁੰਨਿਆ ॥

ਤਿਨੋਂ ਨੈ ਜੋ ਪੂਰਬ ਜਨਮੋ ਕੇ ਪੁੰਨ ਕਰਮ (ਕਮਾਏ) ਕੀਏ ਹੂਏ ਥੇ ਤਿਨ ਕਰ (ਸ੍ਰੀ ਰੰਗ) ਲਛਮੀ ਕੋ ਅਨੰਦ ਦੇਣੇ ਵਾਲੇ ਹਰੀ ਕੇ ਨਾਮ ਪਾਏ ਔਰ ਬਹੁਤ ਕਾਲ ਕੇ ਜੋ ਬਿਛੁੜੇ ਹੂਏ ਥੇ ਸੋ ਤਿਸ ਹਰੀ ਸੇ ਅਭੇਦ ਭਏ ਹੈਂ॥

ਪ੍ਰਸ਼ਨ: ਹਰੀ ਕੋ ਕਹਾਂ ਮਿਲੇ ਹੈਂ॥

ਅੰਤਰਿ ਬਾਹਰਿ ਸਰਬਤਿ ਰਵਿਆ ਮਨਿ ਉਪਜਿਆ ਬਿਸੁਆਸੋ ॥

ਉੱਤਰੁ॥(ਅੰਤਰਿ) ਸਰੀਰ ਮੈਂ (ਬਾਹਰਿ) ਬ੍ਰਹਮੰਡ ਮੈਂ ਸਰਬਤ੍ਰ ਏਕ ਰਸ ਵਾਹਿਗੁਰੂ ਬਜਾਪਕ ਹੈ ਸੋ ਤਿਨ ਕੋ ਐਸੇ ਨਿਸਚੈ ਭਯਾ ਹੈ ਯਹੀ ਹਰੀ ਕਾ ਮਿਲਾਪ ਹੈ॥

ਨਾਨਕੁ ਸਿਖ ਦੇਇ ਮਨ ਪ੍ਰੀਤਮ ਕਰਿ ਸੰਤਾ ਸੰਗਿ ਨਿਵਾਸੋ ॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਜਗਜਾਸੂ ਅਪਨੇ ਮਨ ਪਜਾਰੇ ਕੋ ਯਹੀ ਸਿਖਜਾ ਦੇਵੇ ਕਿ ਹੇ ਮਨ ਸੰਤੋਂ ਕੇ ਸੰਗ ਮੈਂ ਨਿਵਾਸ ਕਰ॥੪॥

ਮਨ ਪਿਆਰਿਆ ਜੀਉ ਮਿਤ੍ਰਾ ਹਰਿ ਪ੍ਰੇਮ ਭਗਤਿ ਮਨੁ ਲੀਨਾ ॥

ਹੇ ਮਨ ਪਜਾਰੇ ਮਿਤ੍ਰ ਜੀ ਜਿਨਕਾ ਮਨ ਤਿਸ ਵਾਹਿਗੁਰੂ ਕੀ ਪ੍ਰੇਮਾਭਗਤੀ ਮੈਂ ਮਗਨ ਭਯਾ ਹੈ ਕੈਸੇ ਲੀਨ ਹੂਆ ਹੈ ਤਿਸ ਪਰ ਦ੍ਰਿਸਟਾਂਤ ਕਹਤੇ ਹੈਂ॥

ਮਨ ਪਿਆਰਿਆ ਜੀਉ ਮਿਤ੍ਰਾ ਹਰਿ ਜਲ ਮਿਲਿ ਜੀਵੇ ਮੀਨਾ ॥

ਹੇ ਮਨ ਪਿਆਰੇ ਮਿਤ੍ਰਾ ਜੀਉਂਦਾ ਰਹੁ ਜੈਸੇ ਮੀਨ ਜਲ ਕੇ ਸਾਥ ਮਿਲ ਕਰ ਜੀਵਤਾ ਹੈ ਤੈਸੇ ਹੀ ਤਿਨਕਾ ਮਨ ਹਰੀ ਨਾਮ ਜਲ ਕੇ ਸਾਥ ਮਿਲ ਕੇ ਜੀਵਤਾ ਹੈ ਭਾਵ ਏਹਿ ਕਿ ਜੈਸੇ ਮੀਨ ਜਲ ਸੇ ਖਿਨ ਮਾਤ੍ਰ ਕੇ ਵਿਯੋਗ ਕਰ ਪ੍ਰਾਣੋਂ ਕੋ ਤਜਾਗ ਦੇਤਾ ਹੈ ਤੈਸੇ ਹੀ ਪ੍ਰੇਮੀ ਭਗਤੋਂ ਕੋ ਹਰੀ ਕਾ ਵਿਯੋਗ ਖਿਨ ਮਾਤ੍ਰ ਕਾ ਭੀ ਪ੍ਰਾਣੋਂ ਕੇ ਅੰਤ ਸਮਾਨ ਹੈ॥

ਹਰਿ ਪੀ ਆਘਾਨੇ ਅੰਮ੍ਰਿਤ ਬਾਨੇ ਸ੍ਰਬ ਸੁਖਾ ਮਨ ਵੁਠੇ ॥

ਜੋ ਪੁਰਸ ਹਰੀ ਕੋ ਪਾਨ ਕਰਕੇ ਅਘਾ ਰਹੇ ਹੈਂ ਔਰ ਤਿਨ ਕੇ (ਅੰਮ੍ਰਿਤ ਬਾਨੇ) ਬਚਨ ਭੀ ਅੰਮ੍ਰਿਤ ਰੂਪ ਹੈਂ ਔਰ ਸਰਬ ਸੁਖੋਂ ਕੇ ਸਮੁਦਾਇ ਤਿਨ ਕੇ ਮਨ ਮੈਂ ਬਸੇ ਹੈਂ॥

ਸ੍ਰੀਧਰ ਪਾਏ ਮੰਗਲ ਗਾਏ ਇਛ ਪੁੰਨੀ ਸਤਿਗੁਰ ਤੁਠੇ ॥

ਤਿਨ੍ਹੋਂ ਨੈ (ਸ੍ਰੀਧਰ) ਬਿਸਨ ਜੀ ਪਾਏ ਹੈਂ ਔਰ ਤਿਸ ਕੇ ਅਨੰਦ ਸੇ (ਮੰਗਲ) ਉਤਸਵ ਰੂਪ ਗੀਤ ਗਾਇਨ ਕਰੇ ਹੈਂ॥ ਪੁਨ: ਸਰਬ ਪ੍ਰਕਾਰ ਕੀ ਇੱਛਾ ਤਿਨਕੀ (ਪੁੰਨੀ) ਪੂਰਨ ਭਈ ਹੈ ਕਯੋਂਕਿ ਸਤਿਗੁਰੂ ਤਿਨ ਪਰ (ਤੁਠੇ) ਪ੍ਰਸੰਨ ਭਏ ਹੈਂ ਭਾਵ ਏਹਿ ਕਿ ਯਹਿ ਸਭ ਗੁਰ ਪ੍ਰਸੰਨ ਹੋਣੇ ਕੇ ਫਲ ਹੈਂ॥

ਪ੍ਰਸ਼ਨ: ਸਤਿਗੁਰੂ ਕੈਸੇ ਪ੍ਰਸੰਨ ਭਏ ਹੈ?

ਲੜਿ ਲੀਨੇ ਲਾਏ ਨਉ ਨਿਧਿ ਪਾਏ ਨਾਉ ਸਰਬਸੁ ਠਾਕੁਰਿ ਦੀਨਾ ॥

ਉੱਤਰੁ॥ਸਤਿਗੁਰੋਂ ਨੇ ਅਪਨੀ ਕਿਰਪਾ ਸੇ ਜੋ ਲੜਿ ਲਗਾਇ ਲੀਏ ਹੈਂ ਤਿਨ ਸੇਵਕੋਂ ਕੋਨਵੋਂ ਕੋ ਨਵੋਂ ਨਿਧਿ ਪ੍ਰਾਪਤਿ ਭਈ ਹੈਂ ਵਾ ਨਵਧਾ ਭਗਤੀ ਆਦਿਕ ਸਰਬ ਪਦਾਰਥ ਪ੍ਰਾਪਤਿ ਭਏ ਹੈਂ ਕਯੋਂਕਿ ਗੁਰੋਂ ਕੀ ਕਿਰਪਾ ਕਰਕੇ ਠਾਕੁਰ ਨੇ ਜੋ ਅਪਨਾ ਨਾਮ ਦੀਆ ਹੈ ਸੋਈ ਮਾਨੋਂ ਅਪਨਾ ਸਰਬੰਸੁ ਦੇ ਦੀਆ ਹੈ ਭਾਵ ਏਹਿ ਕਿ ਨਾਮ ਜਪਨੇ ਵਾਲੇ ਪੁਰਸੋਂ ਕੋ ਸਰਬ ਪਦਾਰਥ ਪ੍ਰਾਪਤਿ ਹੋਤੇ ਹੈਂ॥

ਨਾਨਕ ਸਿਖ ਸੰਤ ਸਮਝਾਈ ਹਰਿ ਪ੍ਰੇਮ ਭਗਤਿ ਮਨੁ ਲੀਨਾ ॥੫॥੧॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਭਾਈ ਪਜਾਰਿਓਂ ਜਬ ਇਸ ਪ੍ਰਕਾਰ ਕੀ ਸਿਖਜਾ ਸੰਤ ਜਨੋਂ ਨੇ ਸਮਝਾਇ ਦਈ ਤਬ ਮਨ ਔਰ ਬਜਵਹਾਰੋਂ ਸੇ ਹਟ ਕਰ ਪਰਮੇਸੂਰ ਕੀ ਪ੍ਰੇਮਾਭਗਤੀ ਮੈਂ ਲੀਨ ਹੂਆ ਹੈ॥੫॥੧॥੨॥

ਏਕ ਸਮੇਂ ਲੰਮੇ ਦੇਸ ਕੀ ਸੰਗਤਿ ਆਈ ਸ੍ਰੀ ਗੁਰੂ ਅਰਜਨ ਦੇਵ ਜੀ ਆਗੇ ਪ੍ਰਸ਼ਨ ਕੀਆ ਹੇ ਭਗਵੰਤ ਪਰਮੇਸੂਰ ਹਿਰਦੇ ਮੈਂ ਹੈ ਪਰੰਤੂ ਦ੍ਰਿਸਟਿ ਮੈਂ ਨਹੀਂ ਆਵਤਾ ਤਬ ਤਿਨ ਪ੍ਰਤੀ ਸ੍ਰੀ ਗੁਰੂ ਜੀ

ਉਪਦੇਸ ਕਰਤੇ ਹੈਂ ਪਹਿਲੀ ਤੁਕ ਪ੍ਰਸ਼ਨ ਹੈ ਔਰ ਸਭ ਉਪਦੇਸ਼ ਹੈ ਡਖਣਾ ਛੰਤ ਕੀ ਜਾਤੀ ਹੈ ਲੰਮੇ ਦੇਸ ਮੈਂ ਦਕਾਰ ਦੀ ਥਾਂ ਡਡਾ ਅਖਰ ਬੋਲਤੇ ਹੈਂ ਇਸ ਵਾਸਤੇ ਭੀ ਡਖਣਾ ਛੰਤ ਕਹਾ ਹੈ॥

ਸਿਰੀਰਾਗ ਕੇ ਛੰਤ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਡਖਣਾ ॥

ਹਠ ਮਝਾਹੂ ਮਾ ਪਿਰੀ ਪਸੇ ਕਿਉ ਦੀਦਾਰ ॥

ਹੇ ਗੁਰ (ਹਠ ਮਝਾਹੂ) ਹਿਰਦੇ ਕੇ ਬੀਚ ਹੀ (ਮਾ ਪਿਰੀ) ਮੇਰਾ ਪਤੀ ਹੈ ਪਰੰਤੂ (ਪਸੇ ਕਿਉ) ਦੇਖੇ ਕੈਸੇ ਤਿਸ ਕੇ ਦੀਦਾਰ ਕੋ ਭਾਵ ਏਹਿ ਕਿ ਸਾਸਤ੍ਰੋਂ ਦ੍ਵਾਰਾ ਸ੍ਰਵਣ ਕਰੀਤਾ ਭੀ ਹੈ ਕਿ ਪਰਮੇਸ੍ਵਰ ਅਪਨੇ ਅੰਤਰ ਹੀ ਹੈ ਪਰ ਦ੍ਰਿਸਟਿ ਨਹੀਂ ਆਵਤਾ ਤਿਸ ਕੋ ਕੈਸੇ ਦੇਖੇਂ॥

ਸੰਤ ਸਰਣਾਈ ਲਭਣੇ ਨਾਨਕ ਪ੍ਰਾਣ ਅਧਾਰ ॥੧॥

ਉੱਤਰੁ॥ ਸ੍ਰੀ ਗੁਰੂ ਜੀ ਕਹਤੇ ਹੈਂ ਪ੍ਰਾਣੋਂ ਕਾ (ਅਧਾਰ) ਆਸਰਾ ਰੂਪ ਪਰਮੇਸ੍ਵਰ ਸੰਤੋਂ ਕੀ ਸਰਿਣ ਲੈਣੇ ਕਰਕੇ (ਲਭਣੇ) ਪ੍ਰਾਪਤਿ ਹੋਣੇ ਯੋਗ ਹੈ?

ਪ੍ਰਸ਼ਨ: ਸੰਤੋਂ ਕਾ ਲਛਨ ਕਹੀਏ॥

ਛੰਤੁ ॥

ਚਰਨ ਕਮਲ ਸਿਉ ਪ੍ਰੀਤਿ ਰੀਤਿ ਸੰਤਨ ਮਨਿ ਆਵਏ ਜੀਉ ॥

ਉੱਤਰੁ॥ਸੰਤੋਂ ਕੀ ਪਰਮੇਸ੍ਵਰ ਕੇ ਚਰਨ ਕਮਲੋਂ ਕੇ ਸਾਥ ਜੋ ਪ੍ਰੀਤੀ ਲਗ ਰਹੀ ਹੈ ਇਹੀ (ਰੀਤਿ) ਮ੍ਰਿਯਾਦਾ ਹੈ ਸੋ ਤਿਨ ਕੇ ਮਨ ਮੈਂ ਆਵਤੀ ਹੈ। ਜੀਉ ਪਦ ਸੰਬੋਧਨ ਹੈ॥

ਦੁਤੀਆ ਭਾਉ ਬਿਪਰੀਤਿ ਅਨੀਤਿ ਦਾਸਾ ਨਹ ਭਾਵਏ ਜੀਉ ॥

ਔਰ ਜੋ (ਦੁਤੀਆ ਭਾਉ) ਦ੍ਵੈਤ ਭਾਵਨਾ ਹੈ ਸੋ ਬੁਧੀ ਕੇ (ਬਿਪਰੀਤਿ) ਉਲਟਾ ਕਰਨੇ ਵਾਲੀ ਹੈ ਸੋ (ਅਨੀਤਿ) ਅਨਜਾਉ ਹੈ ਤਿਨ ਭਗਤੋਂ ਕੋ ਨਹੀਂ ਭਾਵਤੀ ਹੈ॥

ਦਾਸਾ ਨਹ ਭਾਵਏ ਬਿਨੁ ਦਰਸਾਵਏ ਇਕ ਖਿਨੁ ਧੀਰਜੁ ਕਿਉ ਕਰੈ ॥

ਵਾਹਗੁਰੂ ਕੇ ਦਰਸਨ ਸੇ ਬਿਨਾ ਦਾਸੋਂ ਕੇ ਔਰ ਕੁਛ ਅੱਛਾ ਨਹੀਂ ਲਾਗਤਾ ਇਕ ਖਿਨ ਮਾਤ੍ਰ ਭੀ ਧੀਰਜ ਕੈਸੇ ਕਰੇ ਭਾਵ ਯਹਿ ਕਿ ਏਕ ਮਾਤ੍ਰ ਭੀ ਭਜਨ ਧਜਾਨ ਸੇ ਉਥਾਨ ਹੋ ਜਾਵੇ ਤਬ ਤਿਨਕਾ ਚਿੱਤ ਖਿੰਨ ਹੋ ਜਾਤਾ ਹੈ ਕੈਸੇ ਖਿੰਨ ਚਿਤ ਹੋਤਾ ਹੈ ਤਿਸ ਪਰ ਕਹਤੇ ਹੈਂ॥

ਨਾਮ ਬਿਹੂਨਾ ਤਨੁ ਮਨੁ ਹੀਨਾ ਜਲ ਬਿਨੁ ਮਛੁਲੀ ਜਿਉ ਮਰੈ ॥

ਨਾਮ ਸੇ ਬਿਨਾ ਤਿਨਕਾ ਤਨ ਅਰ ਮਨੁ ਐਸੇ (ਹੀਨਾ) ਘਟ ਜਾਤਾ ਹੈ ਭਾਵ ਸੁਖ ਸੇ ਰਹਿਤ ਹੋ ਜਾਤਾ ਹੈ ਜੈਸੇ ਜਲ ਸੇ ਬਿਛੁੜੀ ਹੋਈ ਮਛਲੀ ਤੜਫ ਕਰ ਮਰ ਜਾਤੀ ਹੈ॥

ਮਿਲੁ ਮੇਰੇ ਪਿਆਰੇ ਪ੍ਰਾਨ ਅਧਾਰੇ ਗੁਣ ਸਾਧਸੰਗਿ ਮਿਲਿ ਗਾਵਏ ॥

ਔਰ ਐਸੇ ਬੇਨਤੀ ਕਰਤੇ ਹੈਂ ਮੇਰੇ ਪਜਾਰੇ ਤੂੰ ਹਮ ਕੋ ਮਿਲੁ ਹੇ ਪ੍ਰਾਣ ਕੇ ਆਸਰਾ ਰੂਪ ਪਰਮੇਸ੍ਵਰ ਸਾਧ ਸੰਗਤਿ ਮੈ ਮਿਲ ਕਰ ਤੇਰੇ ਗੁਣ ਗਾਇਨ ਕਰੀਏ॥

ਨਾਨਕ ਕੇ ਸੁਆਮੀ ਧਾਰਿ ਅਨੁਗ੍ਰਹੁ ਮਨਿ ਤਨਿ ਅੰਕਿ ਸਮਾਵਏ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਪੁਨ: ਵਹੁ ਜਗਜਾਸੂ ਜਨ ਐਸੇ ਪ੍ਰਾਰਥਨਾ ਕਰਤੇ ਹੈਂ ਹੇ ਸ੍ਵਾਮੀ ਅਪਨੀ (ਅਨੁਗ੍ਰਹੁ) ਕ੍ਰਿਪਾ ਧਾਰਨ (ਮਨਿ ਤਨਿ) ਮੇਰਾ ਮਨੁ ਧਜਾਨੁ ਮੈ ਔਰ ਸਰੀਰ ਭਗਤੀ ਮੈ ਲਗਕਰ ਤੇਰੇ (ਅੰਕਿ) ਸਰੂਪ ਮੈ (ਸਮਾਵਏ) ਮਿਲ ਜਾਵੇ।

ਡਖਣਾ ॥

ਸੋਹੰਦੜੋ ਹਭ ਠਾਇ ਕੋਇ ਨ ਦਿਸੈ ਡੂਜੜੋ ॥

ਹੇ ਪਰਮੇਸ੍ਵਰ ਤੂੰ ਸੋਭਨੀਕ ਹੋ ਰਹਾ ਹੈਂ (ਹਭ ਠਾਇ) ਸਰਬ ਸਥਾਨੋਂ ਮੈ ਤੇਰੇ ਬਿਨਾ ਦੂਸਰਾ ਕੋਈ ਨਹੀਂ ਦ੍ਰਿਸ੍ਟੀ ਆਵਤਾ ਹੈ ਸੋ ਦ੍ਰਿਸ੍ਟੀ ਕਬ ਪ੍ਰਾਪਤਿ ਭਈ ਹੈ ਤਿਸ ਪਰ ਕਹਤੇ ਹੈਂ॥

ਖੁਲ੍ਹ੍ਹੜੇ ਕਪਾਟ ਨਾਨਕ ਸਤਿਗੁਰ ਭੇਟਤੇ ॥੧॥

ਛੰਤੁ ॥

ਜਬ (ਕਪਾਟ) ਭ੍ਰਮ ਰੂਪੀ ਕਿਵਾੜ ਖੁਲੇ ਹੈ॥

ਪ੍ਰਸ਼ਨ: ਕਿਵਾੜ ਕਬ ਖੁੱਲੇ ਹੈਂ॥ ਉੱਤਰੁ॥ਸ੍ਰੀ ਗੁਰੂ ਜੀ ਕਹਤੇ ਹੈਂ ਗੁਰੂ ਕੇ ਮਿਲਨ ਸਾਰ ਹੀ ਖੁੱਲ ਗਏ ਹੈਂ॥

ਤੇਰੇ ਬਚਨ ਅਨੂਪ ਅਪਾਰ ਸੰਤਨ ਆਧਾਰ ਬਾਣੀ ਬੀਚਾਰੀਐ ਜੀਉ ॥

ਹੇ ਅਕਾਲ ਪੁਰਖੁ ਤੇਰੇ ਬੇਦ ਬਚਨ ਅਨੂਪ ਹੈਂ ਔਰ ਬਰੰਤ ਹੈਂ ਔਰ ਸੰਤੋਂ ਕੇ ਅਧਾਰ ਹੈਂ ਇਸ ਸੇ ਪਰੰਤੂ ਤੇਰੀ ਬੇਦ ਰੂਪ ਬਾਣੀ ਕੋ ਸੰਤ ਬਿਚਾਰਤੇ ਹੈਂ। ਜੀਉ ਪਦ ਸੰਬੋਧਨ ਹੈ॥

ਸਿਮਰਤ ਸਾਸ ਗਿਰਾਸ ਪੂਰਨ ਬਿਸੁਆਸ ਕਿਉ ਮਨਹੁ ਬਿਸਾਰੀਐ ਜੀਉ ॥

ਔਰ ਜੋ ਤੁਝਕੋ ਸਾਸ ਸਾਸ ਗਿਰਾਸ ਗਿਰਾਸ ਸਿਮਰਨ ਕਰਤੇ ਹੈਂ ਪੂਰਨ ਬਿਸ੍ਵਾਸ ਕਰਕੇ ਤਿਨ ਕੋ ਕਯੋਂਕਿ ਮਨ ਤੇ (ਬਿਸਾਰੀਐ) ਬਿਸਾਰਤੇ ਹੋ ਭਾਵ ਯਹਿ ਕਿ ਆਪ ਨਹੀਂ ਬਿਸਾਰਤੇ ਵਾ ਓਂਹੁ ਸੰਤ ਐਸੇ ਕਹਤੇ ਹੈਂ॥

ਕਿਉ ਮਨਹੁ ਬੇਸਾਰੀਐ ਨਿਮਖ ਨਹੀ ਟਾਰੀਐ ਗੁਣਵੰਤ ਪ੍ਰਾਨ ਹਮਾਰੇ ॥

ਹੇ ਸ੍ਵਾਮੀ ਹੇ ਗੁਣਵੰਤ ਹੇ ਹਮਾਰੇ ਪ੍ਰਾਣ ਇਕ ਨਿਮਖ ਮਾਤ੍ਰ ਭੀ ਮਨਤੇ ਨਹੀਂ ਹਟਾਵਤੇ ਹੋ ਵਾ ਕੇ ਪਰਮੇਸ੍ਵਰ ਕੋ ਮਨਤੇ ਕਿਉਂ ਬਿਸਾਰੀਏ ਓਂਹ ਸੰਤ ਕਿਉਂ ਟਾਰਤੇ ਹੈਂ ਓਂਹ ਤੋ ਕਹਤੇ ਹੈਂ ਹਰੀ ਹੀ ਪ੍ਰਾਣੋਂ ਕਾ ਅਧਾਰ ਹੈ॥

ਮਨ ਬਾਂਛਤ ਫਲ ਦੇਤ ਹੈ ਸੁਆਮੀ ਜੀਅ ਕੀ ਬਿਰਥਾ ਸਾਰੇ ॥

ਪੁਨ: ਕੈਸੇ ਹੋ ਮਨ ਬਾਂਛਤ ਫਲ ਕੋ ਦੇਤੇ ਹੋ ਔਰ ਇਸ ਜੀਉ ਕੀ ਜੋ (ਬਿਰਥਾ) ਪੀੜਾ ਹੈ ਤਿਸ ਕੋ (ਸਾਰੇ) ਸੰਭਾਲਤੇ ਹੋ ਪੁਨ: ਕੈਸੇ ਹੋ॥

ਅਨਾਥ ਕੇ ਨਾਥੇ ਸ੍ਰਬ ਕੈ ਸਾਥੇ ਜਪਿ ਜੂਐ ਜਨਮੁ ਨ ਹਾਰੀਐ ॥

ਅਨਾਥ ਕੇ ਅਨਾਥ ਹੋ ਕਹੀਂ ਦੂਰ ਨਹੀਂ ਸਰਬ ਕੇ ਸਾਥ ਹੀ ਹੋ ਹੇ ਸ੍ਵਾਮੀ ਆਪ ਕੋ ਜਪ ਕਰ ਸੰਸਾਰ ਕੇ ਵਿਸ੍ਹੈ ਰੂਪ ਜੂਏ ਮੇ ਜਨਮ ਕੋ ਨਹੀਂ ਹਾਰੀਤਾ॥

ਨਾਨਕ ਕੀ ਬੇਨੰਤੀ ਪ੍ਰਭ ਪਹਿ ਕ੍ਰਿਪਾ ਕਰਿ ਭਵਜਲੁ ਤਾਰੀਐ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਅਕਾਲ ਪੁਰਖ ਤੇਰੇ ਪਾਸ ਮੇਰੀ ਯਹੀ ਬੇਨਤੀ ਹੈ ਕਿ ਮੇਰੇ ਕੋ ਕ੍ਰਿਪਾ ਕਰਕੇ ਸੰਸਾਰ ਸਮੁੰਦ੍ਰ ਸੇ (ਤਾਰੀਐ) ਪਾਰ ਕਰੀਐ॥੨॥

ਡਖਣਾ ॥

ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ ॥

(ਸਾਧ) ਸਾਧਨ ਸਪੰਨਜ ਪਰਮੇਸ੍ਵਰ ਕੇ ਪਜਾਰੇ ਜਬ ਤਿਨ (ਖੇ) ਕੇ ਚਰਨੋਂ ਕੀ ਧੂੜੀ ਮੈ (ਮਜਨ) ਸਨਾਨ ਕੀਆ (ਸਾਈ) ਪਰਮੇਸ੍ਵਰ ਜੀ ਕ੍ਰਿਪਾਲ (ਥੀਏ) ਹੂਏ ਇਹਾਂ ਖੇ ਕਾ ਅਰਥ ਕੇ ਕਰਨਾ॥

ਪ੍ਰਸ਼ਨ: ਤਿਸ ਕਾ ਫਲ ਕਯਾ ਭਯਾ॥ਉੱਤਰੁ॥

ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲ ॥੧॥

ਤਿਸਸੇ (ਲਧੇ) ਪਾਲੀਏ (ਹਭੇ) ਸੰਪੂਰਣ (ਥੋਕੜੇ) ਪਦਾਰਥ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਕੋ ਹਰੀ ਹੀ ਸ੍ਵਰਨਾਦਿ ਧਨ ਪ੍ਰਾਪਤ ਹੂਆ ਹੈ ਔਰ ਹਰੀ ਹੀ ਹੈ ਗੈ ਆਦਿ ਮਾਲ ਪਾਯਾ ਹੈ॥

ਛੰਤੁ ॥

ਸੁੰਦਰ ਸੁਆਮੀ ਧਾਮ ਭਗਤਹ ਬਿਸ੍ਰਾਮ ਆਸਾ ਲਗਿ ਜੀਵਤੇ ਜੀਉ ॥

ਅਤੀ ਸੋਭਨੀਕ ਹੈ ਸ੍ਵਾਮੀ ਕਾ (ਧਾਮ) ਘਰ ਭਾਵ ਬੈਕੁੰਠ ਜਹਾਂ ਅਨੇਕ ਪ੍ਰਕਾਰ ਕੀਆਂ ਮਣੀਆਂ ਹਟਤ ਹੋ ਰਹੀ ਹੈਂ ਤਿਸ ਮੈ ਭਗਤ ਜਨੋਂ ਕਾ ਬਿਸਰਾਮ ਹੋਤਾ ਹੈ ਭਾਵ ਯਿਹ ਕਿ ਭਗਤ ਜਨ ਅਨੇਕ ਪ੍ਰਕਾਰ ਕੇ ਜਪ ਤਪ ਆਦਿਕੋਂ ਕੇ ਸ੍ਰਮ ਕਰਨੇ ਸੇ ਥਕਤ ਹੂਏ ਹੋਤੇ ਹੈਂ ਸੋ ਤਹਾਂ ਨਿਵਾਸ ਕਰਕੇ ਸ੍ਰਮ ਨਿਵਾਰਨ ਕਰਤੇ ਹੈਂ ਪੁਨ: ਏਕ ਜੀਵ ਕੋ ਭਗਤੀ ਕਰ ਜਾ ਪ੍ਰਾਪਤਿ ਹੂਏ ਹੈਂ ਔਰ ਏਕ ਵਰਤਮਾਨ ਕਾਲ ਮੈ ਬੈਕੁੰਠ ਜਾਨੇ ਕੀ ਇੱਛਾ ਮੈਂ ਲਗੇ ਹੂਏ ਜੀਵਤੇ ਹੈਂ॥

ਮਨਿ ਤਨੇ ਗਲਤਾਨ ਸਿਮਰਤ ਪ੍ਰਭ ਨਾਮ ਹਰਿ ਅੰਮ੍ਰਿਤੁ ਪੀਵਤੇ ਜੀਉ ॥

ਮਨ ਤਨ ਕਰਕੇ ਭਗਤੀ ਮੈ (ਗਲਤਾਨ) ਖਚਤ ਹੋ ਰਹੇ ਹੈਂ ਔਰ ਪ੍ਰਭੂ ਕੇ ਨਾਮ ਕੋ ਸਿਮਰਤੇ ਹੂਏ ਹਰੀ ਜੀ ਕਾ ਅਨੰਦ ਰੂਪੀ ਅੰਮ੍ਰਿਤ ਪਾਨ ਕਰਤੇ ਹੈਂ॥

ਪੰਨਾ ੮੧

ਅੰਮ੍ਰਿਤੁ ਹਰਿ ਪੀਵਤੇ ਸਦਾ ਥਿਰੁ ਥੀਵਤੇ ਬਿਖੈ ਬਨੁ ਫੀਕਾ ਜਾਨਿਆ ॥

ਤਿਸ ਅੰਮ੍ਰਿਤ ਹਰੀ ਨਾਮ ਪਾਨ ਕਰਨੇ ਸੇ ਸਦਾ ਹੀ ਅਚੱਲਤਾ ਕੋ ਪ੍ਰਾਪਤਿ ਹੋਤੇ ਹੈਂ ਔਰ ਬਿਖਯ ਰੂਪੀ (ਬਨੁ) ਜਲ ਤਿਨੋਂ ਨੈ (ਫੀਕਾ) ਨਿਰਸੁ ਜਾਨਿਆ ਹੈ॥

ਭਏ ਕਿਰਪਾਲ ਗੋਪਾਲ ਪ੍ਰਭ ਮੇਰੇ ਸਾਧਸੰਗਤਿ ਨਿਧਿ ਮਾਨਿਆ ॥

ਮੇਰੇ ਪ੍ਰਭੂ ਗੋਪਾਲ ਜੋ ਹੈਂ ਤਿਨ ਭਗਤੋਂ ਪਰ ਕ੍ਰਿਪਾਲ ਹੂਏ ਹੈਂ ਔਰ ਤਿਨੋਂ ਨੇ ਸਾਧ ਸੰਗਤ ਕੋ ਨਿਧਿ ਰੂਪ ਕਰਕੇ ਮਾਨਾ ਹੈ॥

ਸਰਬਸੋ ਸੂਖ ਆਨੰਦ ਘਨ ਪਿਆਰੇ ਹਰਿ ਰਤਨੁ ਮਨ ਅੰਤਰਿ ਸੀਵਤੇ ॥

ਜੋ ਸਰਬੰਸ ਕਾ ਸੁਖ ਹੈ ਭਾਵ ਯਹਿ ਕਿ ਧਨ ਪੁਤ੍ਰਾਦਿ ਸਰਬ ਸੁਖ ਔਰ (ਆਨੰਦ ਘਨ) ਸਘਨਾਨੰਦ ਭਾਵ ਯਹਿ ਕਿ ਬ੍ਰਹਮਾ ਨੰਦ ਤਿਸ ਕੇ ਪਿਆਰੇ ਹੈਂ ਔਰ ਹਰੀ ਰਤਨ ਰੂਪ ਅਰਥਾਤ ਉਤਮ ਕੋ ਮਨਕੇ ਅੰਤਰ ਸੀਵਤੇ ਅਰਥਾਤ ਧਾਰਨ ਕਰਤੇ ਹੈਂ॥

ਇਕੁ ਤਿਲੁ ਨਹੀ ਵਿਸਰੈ ਪ੍ਰਾਨ ਆਧਾਰਾ ਜਪਿ ਜਪਿ ਨਾਨਕ ਜੀਵਤੇ ॥੩॥

ਤਿਨਕੋ ਪ੍ਰਾਨੋਂ ਕਾ ਆਸਰਾ ਰੂਪ ਪਰਮੇਸ੍ਵਰ ਇਕ ਸ੍ਵਾਸ ਮਾਤ੍ਰ ਭੀ ਬਿਸਰਤਾ ਨਹੀਂ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਨੂੰ ਮਨ ਬਾਨੀ ਸੇ ਜਪ ਕਰ ਜੀਵਤੇ ਹੈਂ॥੩॥

ਡਖਣਾ ॥

ਜੋ ਤਉ ਕੀਨੇ ਆਪਣੇ ਤਿਨਾ ਕੂੰ ਮਿਲਿਓਹਿ ॥

ਹੇ ਵਾਹਗੁਰੂ ਜੋ ਤੈਨੇ ਆਪਣੇ ਕੀਏ ਹੈਂ ਤਿਨਾ ਕੋ ਹੀ ਤੂੰ ਮਿਲਿਆ ਹੈਂ॥

ਪ੍ਰਸ਼ਨ: ਕੌਨ ਸੀ ਸੇਵ ਕਰ ਅਪਨੇ ਕੀਏ ਹੈਂ? ॥ਉੱਤ੍ਰ॥

ਆਪੇ ਹੀ ਆਪਿ ਮੋਹਿਓਹੁ ਜਸੁ ਨਾਨਕ ਆਪਿ ਸੁਣਿਓਹਿ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਅਪਨੇ ਜਸਕੋ ਸੁਨ ਕਰ ਆਪੇ ਆਪ ਹੀ ਮੋਹਤ ਹੂਆ ਹੈਂ॥੧॥

ਛੰਤੁ ॥

ਪ੍ਰੇਮ ਠਗਉਰੀ ਪਾਇ ਰੀਝਾਇ ਗੋਬਿੰਦ ਮਨੁ ਮੋਹਿਆ ਜੀਉ ॥

ਪ੍ਰੇਮ ਰੂਪੀ ਠਗ ਬੂਟੀ ਪਾ ਕਰਕੇ (ਰੀਝਾਇ) ਪ੍ਰਸੰਨ ਕਰਕੇ ਗੋਬਿੰਦ ਕਾ ਮਨੁ ਮੋਹਿਆ ਹੈ॥

ਸੰਤਨ ਕੈ ਪਰਸਾਦਿ ਅਗਾਧਿ ਕੰਠੇ ਲਗਿ ਸੋਹਿਆ ਜੀਉ ॥

ਸੰਤੋਂ ਕੀ ਕ੍ਰਿਪਾ ਕਰਕੇ (ਅਗਾਧਿ) ਬਅੰਤ ਪਰਮੇਸ੍ਵਰ ਕੇ ਗਲ ਸੰਗ ਲੱਗ ਕਰਕੇ ਸੋਭਾ ਕੋ ਪ੍ਰਾਪਤਿ ਭਯਾ ਹੈ॥

ਹਰਿ ਕੰਠਿ ਲਗਿ ਸੋਹਿਆ ਦੋਖ ਸਭਿ ਜੋਹਿਆ ਭਗਤਿ ਲਖੵਣ ਕਰਿ ਵਸਿ ਭਏ ॥

ਹਰੀ ਕੇ ਕੰਠ ਲਗਕਰ ਭਾਵ ਸੇ ਅਭੇਦ ਹੋ ਕਰ ਸੋਭਨੀਕ ਹੈ ਅਰ ਸਰਬ ਦੋਖੋਂ ਕੋ ਕਾਟ ਦੀਆ ਹੈ ਅਰ ਭਗਤੀ ਰੂਪੀ ਲੱਛਨ ਕਰਕੇ ਪਰਮੇਸ੍ਵਰ ਜੀ ਤਿਸ ਭਗਤ ਕੇ ਵਸਿ ਭਏ ਹੈਂ॥

ਮਨਿ ਸਰਬ ਸੁਖ ਵੁਠੇ ਗੋਵਿਦ ਤੁਠੇ ਜਨਮ ਮਰਣਾ ਸਭਿ ਮਿਟਿ ਗਏ ॥

ਜਬ ਗੋਬਿੰਦ ਜੀ ਪ੍ਰਸੰਨ ਭਏ ਤਬ ਮਨ ਮੈ ਸਭੀ ਸੁਖ ਬਸੇ ਔਰ ਜਨਮ ਮਰਨ ਆਦਿ ਖਟ ਬਿਕਾਰ ਸਭ ਦੂਰ ਹੋ ਗਏ ਹੈਂ॥

ਸਖੀ ਮੰਗਲੋ ਗਾਇਆ ਇਛ ਪੁਜਾਇਆ ਬਹੁੜਿ ਨ ਮਾਇਆ ਹੋਹਿਆ ॥

ਪਰਮੇਸ੍ਵਰ ਕੇ ਭਗਤ ਜਨ ਰੂਪੀ ਸਖੀਓਂ ਕੇ ਸਾਥ ਮਿਲ ਕਰ ਪਰਮੇਸ੍ਵਰ ਕਾ ਜਸ ਰੂਪੀ ਮੰਗਲ ਗਾਇਨ ਕੀਆ ਹੈ ਤਿਸ ਜਸ ਕਰ ਸਰਬ ਇੱਛਾ ਕੋ ਪੂਰਨ ਕਰ ਲੀਆ ਹੈ (ਬਹੁੜਿ) ਫੇਰ ਹਰਖ ਸੋਕਾਦਿ ਮਾਯਾ ਕੇ (ਹੋਹਿਆ) ਧਕੇ ਨਹੀਂ ਲਗਤੇ ॥

ਕਰੁ ਗਹਿ ਲੀਨੇ ਨਾਨਕ ਪ੍ਰਭ ਪਿਆਰੇ ਸੰਸਾਰੁ ਸਾਗਰੁ ਨਹੀ ਪੋਹਿਆ ॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਪ੍ਰਭੂ ਪਜਾਰੇ ਨੇ ਬੁਧੀ ਰੂਪੀ ਹਾਥ ਸੇ ਪਕੜ ਲੀਏ ਔਰ ਸੰਸਾਰ ਸਮੁੰਦਰ ਤਿਨ ਦਾਸੋਂ ਕੋ ਨਹੀਂ ਬਜਾਪਾ ਹੈ॥੪॥

ਡਖਣਾ ॥

ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥

(ਸਾਈ) ਵਾਹਿਗੁਰੂ ਕਾ ਨਾਮੁ ਅਮੋਲਕ ਹੈ ਤਿਸ ਕੀ ਕੀਮਤਿ ਕੋਈ ਨਹੀਂ ਜਾਨਤਾ॥

ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਕੇ ਮਸਤਕ ਕੇ ਉਤਮ ਭਾਗ ਹੈਂ (ਸੇ) ਤਿਨਕਾ ਮਨੁ ਹਰੀ ਕੇ ਅਨੰਦ ਕੋ ਭੋਗਤਾ ਹੈ॥੧॥

ਛੰਤੁ ॥

ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ ਲਿਖਤੀ ਕੁਲੁ ਤਾਰਿਆ ਜੀਉ ॥

ਪਰਮੇਸ੍ਵਰ ਕੇ ਨਾਮ ਉਚਾਰਨ ਵਾਲੇ ਪਵਿੱਤ੍ਰ ਹੈਂ ਸੁਨਣੇ ਵਾਲੇ ਸਭ (ਧੰਨ) ਉਪਮਾ ਕਰਨੇ ਯੋਗ ਹੈਂ (ਲਿਖਤੀਂ) ਲਿਖਨੇ ਵਾਲਿਓਂ ਨੇ ਪਰਮੇਸ੍ਵਰ ਕਾ ਜਸ ਲਿਖ ਕਰ ਅਪਨੀ ਸਰਬ ਕੁਲ ਕਾ ਉਧਾਰ ਕੀਆ ਹੈ॥

ਜਿਨ ਕਉ ਸਾਧੂ ਸੰਗੁ ਨਾਮ ਹਰਿ ਰੰਗੁ ਤਿਨੀ ਬ੍ਰਹਮੁ ਬੀਚਾਰਿਆ ਜੀਉ ॥

ਜਿਨ ਕੋ ਸੰਤ ਜਨੋਂ ਕਾ ਮਿਲਾਪ ਹੂਆ ਹੈ ਤਿਨ ਕੋ ਹਰੀ ਕੇ ਨਾਮ ਕਾ ਪ੍ਰੇਮ ਹੂਆ ਹੈ ਤਿਨ ਪੁਰਸੋਂ ਨੈ ਹੀ ਨਾਮ ਜਪ ਕਰ ਅੰਤਸਕਰਣ ਕੀ ਸੁਧੀ ਦ੍ਵਾਰਾ ਸਰਬ ਸਾਧਨ ਸਪੰਨਜ ਹੋ ਕਰ ਬ੍ਰਹਮ ਕੋ (ਬੀਚਾਰਿਆ) ਬ੍ਰਹਮ ਆਤਮ ਸ੍ਵਰੂਪ ਕਰਕੇ ਜਾਨਿਆ ਹੈ॥

ਬ੍ਰਹਮੁ ਬੀਚਾਰਿਆ ਜਨਮੁ ਸਵਾਰਿਆ ਪੂਰਨ ਕਿਰਪਾ ਪ੍ਰਭਿ ਕਰੀ ॥

ਤਿਨ੍ਹੋਂ ਨੇ ਬ੍ਰਹਮ ਕੋ ਬੀਚਾਰਾ ਹੈ ਔਰ ਅਪਨਾ ਜਨਮ ਪਦਾਰਥ ਸਫਲ ਕੀਯਾ ਹੈ ਤਿਨ੍ਹੋਂ ਪਰ ਪੂਰਨ ਵਾਹਿਗੁਰੂ ਨੇ ਕਿਰਪਾ ਕਰੀ ਹੈ॥

ਕਰੁ ਗਹਿ ਲੀਨੇ ਹਰਿ ਜਸੋ ਦੀਨੇ ਜੋਨਿ ਨਾ ਧਾਵੈ ਨਹ ਮਰੀ ॥

ਤਿਨ ਬ੍ਰਹਮਗਜਾਨੀਓਂ ਨੇ (ਕਰੁ) ਹਾਥ ਜਿਨੋਂ ਕੇ (ਗਹਿ ਲੀਨੇ) ਪਕੜ ਲੀਏ ਹੈਂ ਤਿਨ ਕੋ ਹਰੀ ਕੇ ਜਸ ਆਦਿਕ ਗੁਣ ਦੀਏ ਹੈਂ ਸੋ ਪੁਰਸ ਚੌਰਾਸੀ ਕੇ ਜਨਮੋਂ ਵਿਖੇ ਨਹੀਂ ਦੌੜਤੇ ਔਰ ਨਾ ਹੀ ਮਰਤੇ ਹੈਂ ਭਾਵ ਏਹਿ ਕਿ ਜਨਮ ਮਰਨ ਸੇ ਰਹਿਤ ਹੋਤੇ ਹੈਂ॥

ਸਤਿਗੁਰ ਦਇਆਲ ਕਿਰਪਾਲ ਭੇਟਤ ਹਰੇ ਕਾਮੁ ਕ੍ਰੋਧੁ ਲੋਭੁ ਮਾਰਿਆ ॥

ਸਤਿਗੁਰੂ ਜਬ ਦਿਆਲ ਹੁਏ ਤਬ (ਕਿਰਪਾਲ) ਕਿਰਪਾ ਕਾ ਘਰ ਜੋ ਪਰਮੇਸ੍ਵਰ ਹੈ ਤਿਸ ਕੋ (ਭੇਟਤ) ਮਿਲਨੇ ਕਰ (ਹਰੇ) ਅਨੰਦ ਹੋਤੇ ਭਏ॥ ਪੁਨ: ਕਾਮ ਕ੍ਰੋਧ ਆਦਿਕੋਂ ਕੇ ਸਮੁਦਾਇਕ ਕੋ ਮਾਰਿਆ ਹੈ॥

ਕਥਨੁ ਨ ਜਾਇ ਅਕਥੁ ਸੁਆਮੀ ਸਦਕੈ ਜਾਇ ਨਾਨਕੁ ਵਾਰਿਆ ॥੫॥੧॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਐਸੇ ਅਕਥਨੀਜ ਸ੍ਵਾਮੀ ਕਾ ਜਸ ਕਥਨ ਨਹੀਂ ਕੀਆ ਜਾਤਾ ਹੈ ਤਾਂ ਤੇ ਮੈਂ ਮਨ ਬਾਣੀ ਕਰਕੇ ਬਲਿਹਾਰ ਜਾਤਾ ਹੂੰ॥੫॥੨॥੩॥

ਕੋਈ ਬਨਜਾਰਾ ਸਿਖ ਮਨ ਮੈਂ ਜਗਜਾਸਾ ਧਾਰ ਕਰ ਸ੍ਰੀ ਗੁਰੂ ਰਾਮ ਦਾਸ ਜੀ ਕੇ ਪਾਸ ਆਇਆ ਔਰ ਪ੍ਰਸ਼ਨ ਕੀਯਾ ਕਿ ਹੇ ਭਗਵਨ ਸਰਬ ਲੋਗ ਅਪਨੇ ਮਤੋਂ ਕੇ ਅਨੁਸਾਰ ਯੱਗਯ ਤਪਾਦਿਕ ਅਨੇਕ ਸਾਧਨ ਕਰਤੇ ਹੈਂ ਆਪ ਮੇਰੇ ਕੋ ਕੋਈ ਉੱਤਮ ਸਾਧਨ ਬਤਾਈਏ ਤਿਸ ਪਰ ਕਹਤੇ ਹੈਂ॥

ਸਿਰੀਰਾਗੁ ਮਹਲਾ ੪ ਵਣਜਾਰਾ

ੴ ਸਤਿ ਨਾਮੁ ਗੁਰ ਪ੍ਰਸਾਦਿ ॥

ਹਰਿ ਹਰਿ ਉਤਮੁ ਨਾਮੁ ਹੈ ਜਿਨਿ ਸਿਰਿਆ ਸਭੁ ਕੋਇ ਜੀਉ ॥

ਹਰੀ ਜੋ ਸਰਬ ਭਗਤ ਜਨੋਂ ਕੇ ਦੁਖ ਹਰਤਾ ਹੈ ਤਿਸ ਕਾ ਜੋ ਨਾਮ ਹੈ ਸੋਈ (ਉਤਮੁ) ਸ੍ਰੇਸਟ ਸਾਧਨ ਹੈ (ਜਿਨਿ ਸਿਰਿਆ) ਜਿਸ ਹੀਰ ਨੇ ਰਚਿਆ ਹੈ ਸਭ ਕੋਈ ਜੀਉ ਪਦ ਸੰਬੋਧਨ ਹੈ ਸਿਰਜਨਾ ਕਹਿਨੇ ਕਰ ਤਿਸ ਕੀ ਸਕਤੀ ਸੂਚਨ ਕਰਾਈ ਹੈ॥

ਹਰਿ ਜੀਅ ਸਭੇ ਪ੍ਰਤਿਪਾਲਦਾ ਘਟਿ ਘਟਿ ਰਮਈਆ ਸੋਇ ॥

ਹਰੀ ਸਭੀ ਜੀਵੋਂ ਕੀ ਪ੍ਰਤਿਪਾਲਾ ਕਰਤਾ ਹੈ ਔਰ ਸਰਬ ਸਰੀਰੋਂ ਮੈਂ ਸੋ ਹਰੀ ਬਯਾਪਕ ਹੋ ਰਹਾ ਹੈ॥

ਸੋ ਹਰਿ ਸਦਾ ਧਿਆਈਐ ਤਿਸੁ ਬਿਨੁ ਅਵਰੁ ਨ ਕੋਇ ॥

ਹੇ ਭਾਈ ਸੋ ਹਰੀ ਸਦੀਵ ਧਯਾਵਣਾ ਕਰੀਏ ਕਯੋਂਕਿ ਤਿਸ ਸੇ ਬਿਨਾ ਮੁਕਤੀ ਦੇਣੇ ਵਾਲਾ ਦੂਸਰਾ ਕੋਈ ਨਹੀਂ ਹੈ॥

ਜੋ ਮੋਹਿ ਮਾਇਆ ਚਿਤੁ ਲਾਇਦੇ ਸੇ ਛੋਡਿ ਚਲੇ ਦੁਖੁ ਰੋਇ ॥

ਜੋ (ਮੋਹਿ) ਅਗਯਾਨ ਕਰਕੇ ਮਾਯਾ ਮੈਂ ਚਿਤ ਲਾਵਤੇ ਹੈਂ ਸੋ ਪੁਰਸ ਮਾਇਆ ਕੋ (ਛੋਡਿ ਚਲੇ) ਛੋਡਿ ਕੇ ਚਲਣੇ ਕੇ ਵਕਤ ਭਾਵ ਪ੍ਰਾਣੋਂ ਕੇ ਵਿਜੋਗ ਸਮਯ ਦੁਖੀ ਹੂਏ ਹੂਏ ਰੋਤੇ ਹੈਂ॥

ਜਨ ਨਾਨਕ ਨਾਮੁ ਧਿਆਇਆ ਹਰਿ ਅੰਤਿ ਸਖਾਈ ਹੋਇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਪੁਰਸੋਂ ਨੇ ਨਾਮ ਕੋ ਧਯਾਇਆ ਹੈ ਹਰੀ ਤਿਨੋਂ ਕਾ ਅੰਤ ਮੈਂ ਸਹਾਈ ਹੋਤਾ ਹੈ॥੧॥

ਮੈ ਹਰਿ ਬਿਨੁ ਅਵਰੁ ਨ ਕੋਇ ॥

ਮੇਰਾ ਤੋ ਹਰੀ ਸੇ ਬਿਨਾ ਹੋਰ ਕੋਈ ਆਸਰਾ ਨਹੀਂ ਹੈ॥

ਹਰਿ ਗੁਰ ਸਰਣਾਈ ਪਾਈਐ ਵਣਜਾਰਿਆ ਮਿਤ੍ਰਾ ਵਡਭਾਗਿ ਪਰਾਪਤਿ ਹੋਇ ॥੧॥ ਰਹਾਉ ॥

ਹੇ ਬਨਜਾਰੇ ਮਿੱਤ੍ਰ ਪਰਮੇਸ੍ਵਰ ਗੁਰੂ ਜੀ ਸਰਨ ਕਰਕੇ ਪ੍ਰਾਪਤਿ ਹੋਤਾ ਹੈ ਔਰ ਗੁਰੂ ਬਡੇ ਪੁੰਨੋਂ ਕਰ ਮਿਲਤੇ ਹੈਂ॥

ਪੰਨਾ ੮੨

ਸੰਤ ਜਨਾ ਵਿਣੁ ਭਾਈਆ ਹਰਿ ਕਿਨੈ ਨ ਪਾਇਆ ਨਾਉ ॥

ਹੇ ਭਾਈ ਸੰਤ ਜਨਾਂ ਕੀ ਕਿਰਪਾ ਸੇ ਬਿਨਾ (ਆ) ਸਰਬ ਓਂਰ ਤੇ ਹਰੀ ਨਾਮ ਕਿਸੇ ਪੁਰਸ ਨੇ ਨਹੀਂ ਪਾਇਆ ਹੈ॥ਨਨੂੰ॥ ਸੰਤ ਜਨੋਂ ਕੀ ਸੰਗਤਿ ਬਿਨਾ ਭੀ ਪੁਰਸ ਕਰਮੋਂ ਕੋ ਕਰਤੇ ਦੇਖੀਤੇ ਹੈਂ ਸੋ ਤਿਨ ਕਰਮੋਂ ਕੇ ਕਰਨੇ ਹੀ ਸੇ ਪਰਮੇਸ੍ਵਰ ਕੋ ਪ੍ਰਾਪਿਤ ਹੋ ਜਾਵੇਂਗੇ ਔਰ ਤਿਨ ਕਾ ਨਾਮ ਭੀ ਭਗਤੋਂ ਮੈਂ ਹੋ ਜਾਵੇਗਾ ਤਿਸ ਪਰ ਕਹਤੇ ਹੈਂ॥

ਵਿਚਿ ਹਉਮੈ ਕਰਮ ਕਮਾਵਦੇ ਜਿਉ ਵੇਸੁਆ ਪੁਤੁ ਨਿਨਾਉ ॥

ਜਿਨ ਮਨਮੁਖੋਂ ਕੇ ਅੰਤਸਕਰਣ ਮੈ ਹੰਤਾ ਮਮਤਾ ਹੈ ਔਰ (ਕਰਮ ਕਮਾਂਵਦੇ) ਅਨੇਕ ਪ੍ਰਾਕਰ ਕੇ ਜੱਗਯ ਤਪਾਦਿਕ ਕਰਮ ਭੀ ਕਮਾਵਨੇ ਕਰਤੇ ਹੈਂ ਤੌ ਭੀ ਤਿਨ ਕੋ ਨਿਗੁਰੇ ਹੋਨੇ ਕਰ ਪਰਮੇਸ੍ਵਰ ਕੇ ਭਗਤ ਕੋਈ ਨਹੀਂ ਕਹਿਤਾ ਹੈ ਸ੍ਰੀ ਗੁਰੂ ਜੀ ਤਿਸ ਕੋ ਦ੍ਰਿਸ੍ਰਾਂਤ ਪੂਰਬਕ ਕਹਤੇ ਹੈਂ (ਜਿਉ) ਜੈਸੇ ਵੇਸੁਆ ਕਾ ਪੁਤ੍ਰ ਅਤੀ ਬਿਭੂਤੀਮਾਨ ਭੀ ਹੋ ਜਾਏ ਤੋ ਭੀ (ਨਿਨਾਉ) ਪਿਤਾ ਕੇ ਨਾਮ ਸੇ ਹੀਨ ਰਹਿਤਾ ਹੈ ਭਾਵ ਏਹਿ ਕਿ ਐਸੇ ਤਿਸ ਕੋ ਕੋਈ ਨਹੀਂ ਕਹਿਤਾ ਹੈ ਕਿ ਯਹਿ ਅਮਕੇ ਧਨੀ ਕਾ ਪੁੱਤ੍ਰ ਹੈ ਤੈਸੇ ਹੀ ਪਰਮੇਸ੍ਵਰ ਪਿਤਾ ਕੇ ਨਾਮ ਸੰਗ ਮਿਲਾਇ ਕਰ ਤਿਨ ਮਨਮੁਖੋਂ ਕਾ ਨਾਮ ਪ੍ਰਗਟ ਨਹੀਂ ਹੋਤਾ॥

ਪਿਤਾ ਜਾਤਿ ਤਾ ਹੋਈਐ ਗੁਰੁ ਤੁਠਾ ਕਰੇ ਪਸਾਉ ॥

ਪਰਮੇਸ੍ਵਰ ਪਿਤਾ ਕੀ ਜਾਤੀ ਸੋ ਕਿਆ ਸਤਚਿਤ ਆਨੰਦ ਰੂਪ ਤੌ ਹੀ ਹੋਈਤਾ ਹੈ ਜੋ ਗੁਰੂ (ਤੁਠਾ) ਪ੍ਰਸੰਨ ਹੂਆ ਹੂਆ ਨਾਮ ਕੀ (ਪਸਾਉ) ਦਾ ਕਰੇ ਭਾਵ ਏਹਿ ਕਿ ਯੱਦਪਿ ਜੀਵ ਸਤਿ ਚਿਤ ਆਨੰਦ ਰੂਪ ਪਹਿਲੇ ਹੀ ਹੈ ਤਦਜਪਿ ਗੁਰ ਉਪਦੇਸ਼ ਕਰ ਹੀ ਜਾਨਤਾ ਹੈ ਕਿ ਮੈਂ ਸਤ ਚਿਤ ਆਨੰਦ ਰੂਪ ਹੂੰ॥

ਵਡਭਾਗੀ ਗੁਰੁ ਪਾਇਆ ਹਰਿ ਅਹਿਨਿਸਿ ਲਗਾ ਭਾਉ ॥

ਅਤੀ ਪੁੰਨਵਾਨ ਪੁਰਸੋਂ ਨੈ ਗੁਰੂ ਪਾਇਆ ਹੈ ਔਰ ਗੁਰੂ ਕੀ ਕਿਰਪਾ ਸੇ ਹਰੀ ਮੈਂ ਤਿਨ ਕਾ ਦਿਨ ਰਾਤ੍ਰੀ (ਭਾਉ) ਪ੍ਰੇਮ ਲਗਾ ਹੈ॥

ਜਨ ਨਾਨਕਿ ਬ੍ਰਹਮੁ ਪਛਾਣਿਆ ਹਰਿ ਕੀਰਤਿ ਕਰਮ ਕਮਾਉ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਜਨੋਂ ਨੈ ਬ੍ਰਹਮੁ ਕੋ ਸਰਬ ਰੂਪ ਕਰਕੇ ਜਾਣਿਆ ਹੈ॥ ਪ੍ਰਸਨੁ॥ ਕੌਨ ਸਾ ਧਨ ਕਰਕੇ ਜਾਣਿਆ ਹੈ? ਉੱਤਰ (ਹਰਿ ਕੀਰਤਿ) ਹਰਿ ਕਾ ਜਸ ਉਚਾਰਣ ਰੂਪ ਜੋ ਬਾਣੀ ਕਾ ਕਰਮ ਹੈ ਤਿਸ ਕੇ ਕਮਾਉਣੇ ਕਰ ਜਾਨਿਆ ਹੈ॥੨॥

ਮਨਿ ਹਰਿ ਹਰਿ ਲਗਾ ਚਾਉ ॥

ਹਰੀ ਜੋ ਅਕਾਲ ਪੁਰਖ ਸਰਬ ਦੋਖੋਂ ਕੇ ਹਰਨੇ ਹਾਰਾ ਹੈ ਤਿਸ ਕਾ ਚਾਉ ਜਿਨ ਪੁਰਸ਼ੋਂ ਕੇ ਮਨ ਮੈਂ ਲਾਗਾ ਹੈ॥

ਗੁਰਿ ਪੂਰੈ ਨਾਮੁ ਦ੍ਰਿੜਾਇਆ ਹਰਿ ਮਿਲਿਆ ਹਰਿ ਪ੍ਰਭ ਨਾਉ ॥੧॥ ਰਹਾਉ ॥

ਬ੍ਰਹਮਸੋਤ੍ਰੀ ਔਰ ਬ੍ਰਹਮਨੇਸਟੀ ਗੁਰੋਂ ਨੈ ਤਿਨ ਕੋ ਨਾਮ (ਦ੍ਰਿੜਾਇਆ) ਨਿਸਚੈ ਕਰਾਇਆ ਹੈ ਇਸ ਰੀਤ ਕਰ ਹਰਿ ਹਰਿ ਪ੍ਰਭੂ ਨਾਮ ਕਰਕੇ ਹੀ ਪ੍ਰਾਪਤਿ ਭਯਾ ਹੈ॥

ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਇ ॥

ਤਾਂਤੇ ਹੇ ਭਾਈ ਜਬ ਲਗੁ ਜੋਬਨ ਅਵਸਥਾ ਹੈ ਔਰ (ਸਾਸੁ) ਪ੍ਰਾਣ ਹੈਂ ਤਬ ਤਕ ਹੇ ਜੀਵ ਨਾਮ ਕਾ ਜਾਪੁ ਔਰ ਪਰਮੇਸ੍ਵਰ ਕਾ ਧਯਾਨ ਕਰ ਭਾਵ ਏਹਿ ਕਿ ਜੋਬਨ ਅਵਸਥਾ ਮੈਂ ਹੀ ਜਪ ਤਪ ਹੋ ਸਕਤਾ ਹੈ ਬ੍ਰਿਧ ਅਵਸਥਾ ਮੈਂ ਕਛੁ ਨਹੀਂ ਹੋ ਸਕਤਾ ਹੈ ਇਸ ਪਰ ਸ੍ਰੀ ਗੁਰੂ ਗ੍ਰੰਥ ਜੀ ਕਾ ਹੀ ਪ੍ਰਮਾਣ ਹੈ॥''ਜਬ ਲਗੁ ਜਰਾ ਰੋਗੁ ਨਹੀ ਆਇਆ। ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥ ਜਬ ਲਗੁ ਬਿਕਲ ਭਈ ਨਹੀ ਬਾਨੀ॥ ਭਜਿਲੇਹਿ ਰੇ ਮਨ ਸਾਰਿਗਪਾਨੀ''॥ (ਭੈ:ਕ:)

ਚਲਦਿਆ ਨਾਲਿ ਹਰਿ ਚਲਸੀ ਹਰਿ ਅੰਤੇ ਲਏ ਛਡਾਇ ॥

ਪ੍ਰਾਣੋਂ ਕੇ ਵਿਜੋਗ ਸਮਯ ਹਰੀ ਕਾ ਨਾਮ ਸਾਥ ਜਾਵੇਗਾ ਔਰ ਅੰਤ ਸੋ ਹਰੀ ਜਮਾਦਿਕ ਸੇ ਛਡਾਇ ਲੇਵੇਗਾ॥

ਹਉ ਬਲਿਹਾਰੀ ਤਿਨ ਕਉ ਜਿਨ ਹਰਿ ਮਨਿ ਵੁਠਾ ਆਇ ॥

ਮੈਂ ਤਿਨ ਕੇ ਵਾਰਨੇ ਸਦਕੇ ਜਾਤਾ ਹੂੰ ਭਾਰਥ ਖੰਡ ਮੈਂ ਆਇਕਰ ਜਿਨ ਕੇ ਮਨ ਮੈਂ ਹਰਿ ਨਾਮ (ਵੁਠਾ) ਵਸਿਆ ਹੈ॥

ਜਿਨੀ ਹਰਿ ਹਰਿ ਨਾਮੁ ਨ ਚੇਤਿਓ ਸੇ ਅੰਤਿ ਗਏ ਪਛੁਤਾਇ ॥

ਜਿਨ੍ਹੋਂ ਨੇ ਹਰੀ ਨਾਮ ਕੋ ਸਿਮਰਾ ਨਹੀਂ ਹੈ ਸੇ ਅੰਤ ਕੋ ਪਸਚਾਤਾਪ ਕਰਤੇ ਚਲੇ ਗਏ ਹੈਂ॥

ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ ਜਨ ਨਾਨਕ ਨਾਮੁ ਧਿਆਇ ॥੩॥

(ਧੁਰਿ) ਆਦਿ ਰੂਪ ਪਰਮੇਸ੍ਵਰ ਨੇ ਵਾ ਆਦਿ ਸੇ ਜਿਨ ਕੇ ਮਸਤਕ ਪਰ ਹਰਿ ਪ੍ਰਭੂ ਜੀ ਨੇ ਉੱਤਮੁ ਲੇਖੁ ਲਿਖਿਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਜਨੋਂ ਨੇ ਨਾਮ ਕਾ ਜਾਪ ਅਰ ਪ੍ਰਮੇਸ੍ਵਰ ਕਾ ਧਯਾਨ ਕੀਆ ਹੈ॥

ਮਨ ਹਰਿ ਹਰਿ ਪ੍ਰੀਤਿ ਲਗਾਇ ॥

ਹੇ ਮੇਰੇ ਮਨ ਹਰਿ ਨਾਮ ਮੈਂ ਪ੍ਰੀਤੀ ਕਰੁ॥

ਵਡਭਾਗੀ ਗੁਰੁ ਪਾਇਆ ਗੁਰ ਸਬਦੀ ਪਾਰਿ ਲਘਾਇ ॥੧॥ ਰਹਾਉ ॥

ਵੱਡੇ ਪੁੰਨਵਾਨੋਂ ਨੇ ਗੁਰੂ ਪਾਯਾ ਹੈ ਗੁਰੂ ਜੋ ਹੈਂ (ਸਬਦੀ) ਨਾਮ ਦੇਨੇ ਵਾਲੇ ਸੋ ਸਬਦ ਉਪਦੇਸ ਦੇਕਰ ਸਿਖ ਕੋ ਸੰਸਾਰ ਸਮੁੰਦ੍ਰ ਸੇ ਪਾਰ ਕਰ ਦੇਤੇ ਹੈਂ ਭਾਵ ਇਹ ਕਿ ਜਨਮ ਮਰਨ ਸੇ ਰਹਿਤ ਕਰ ਦੇਤੇ ਹੈਂ॥

ਪ੍ਰਸ਼ਨ: ਜਿਨ ਕੋ ਗੁਰੋਂ ਨੇ ਪਾਰ ਕੀਆ ਹੈ ਤਿਨਕਾ ਨਿਸਚਾ ਕੈਸਾ ਹੈ?

ਹਰਿ ਆਪੇ ਆਪੁ ਉਪਾਇਦਾ ਹਰਿ ਆਪੇ ਦੇਵੈ ਲੇਇ ॥

ਉੱਤਰੁ॥ ਹਰੀ ਅਪਨੇ ਆਪਤੇ ਹੀ ਉਤਪਤਿ ਕਰਤਾ ਹੈ ਔਰ ਹਰੀ ਪ੍ਰਾਣਕਲਾ ਕੋ ਸਰੀਰ ਮੈਂ (ਦੇਵੈ) ਦੇਤਾ ਹੈ ਔਰ ਆਪ ਹੀ ਹਰੀ (ਲੇਇ) ਖੈਂਚ ਲੇਤਾ ਹੈ॥

ਹਰਿ ਆਪੇ ਭਰਮਿ ਭੁਲਾਇਦਾ ਹਰਿ ਆਪੇ ਹੀ ਮਤਿ ਦੇਇ ॥

ਹਰੀ ਆਪੇ ਹੀ ਤਿਨ ਕੇ ਕਰਮਾਂ ਅਨੁਸਾਰ ਜਿਨ ਕੋ ਬੰਧਨ ਕਰਾ ਚਾਹਤਾ ਹੈ ਤਿਨ ਕੋ ਭ੍ਰਮ ਕੇ ਬੀਚ ਭੁਲਾਇ ਦੇਤਾ ਹੈ ਔਰ ਹਰੀ ਆਪ ਹੀ ਜਿਨ ਕੋ ਮੁਕਤਿ ਕਰਨਾ ਚਾਹਤਾ ਹੈ ਤਿਨ ਕੋ (ਮਤਿ) ਵਿਦਯਾ ਸ਼ਕਤੀ ਕੀ ਸਿਖ੍ਯਾ ਦੇਤਾ ਹੈ ਇਸ ਪਰ ਸ੍ਰੀ ਮਤਿ ਭਾਗਵਤ ਪੁਰਾਣ ਕੇ ਇਕਾਦਸ ਸਕੰਧ ਮੈਂ ਪ੍ਰਮਾਣ ਉਧੱਵ ਪ੍ਰਤੀ ਸ੍ਰੀ ਕ੍ਰਿਸ਼ਨ ਜੀ ਕਾ ਕਥਨ ਹੈ ਹੇ ਉਧੱਵ ਮੇਰੀ ਦੋ ਸ਼ਕਤੀ ਹੈਂ ਏਕ ਵਿਦ੍ਯਾ ਸ਼ਕਤੀ ਹੈ ਦੂਸਰੀ ਅਵਿਦ੍ਯਾ ਸ਼ਕਤੀ ਹੈ ਜਿਨ ਕੋ ਮੈਂ ਬੰਧਨ ਕਰਾ ਚਾਹਤਾ ਹੂੰ ਤਿਨ ਕੋ ਅਵਿਦ੍ਯਾ ਸ਼ਕਤੀ ਦੇਤਾ ਹੂੰ ਔਰ ਜਿਨ ਕੋ ਬੰਧਨੋਂ ਸੇ ਮੁਕਤਿ ਕੀਆ ਚਾਹਤਾ ਹੂੰ ਤਿਨ ਕੋ ਵਿਦ੍ਯਾ ਪ੍ਰੇਰ ਦੇਤਾ ਹੂੰ॥

ਗੁਰਮੁਖਾ ਮਨਿ ਪਰਗਾਸੁ ਹੈ ਸੇ ਵਿਰਲੇ ਕੇਈ ਕੇਇ ॥

(ਗੁਰਮੁਖਾ) ਗ੍ਯਾਨੀ ਜਨੋਂ ਕੇ ਮਨ ਮੈਂ ਐਸਾ ਬਿਬੇਕ ਹੈ ਕਿ ਸਰਬ ਰੂਪ ਆਪ ਹੀ ਹੈ ਸੇ ਗ੍ਯਾਨੀ ਪੁਰਸ਼ ਅਤੀ ਥੋੜੇ ਹੈਂ॥

ਹਉ ਬਲਿਹਾਰੀ ਤਿਨ ਕਉ ਜਿਨ ਹਰਿ ਪਾਇਆ ਗੁਰਮਤੇ ॥

ਜਿਨ੍ਹੋਂ ਨੇ ਗੁਰ ਸਿਖ੍ਯਾ ਲੈਕਰ ਹਰੀ ਕੋ ਪਾਯਾ ਹੈ ਮੈਂ ਤਿਨ ਕੇ ਬਲਿਹਾਰਨੇ ਜਾਤਾ ਹੂੰ॥

ਜਨ ਨਾਨਕਿ ਕਮਲੁ ਪਰਗਾਸਿਆ ਮਨਿ ਹਰਿ ਹਰਿ ਵੁਠੜਾ ਹੇ ॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨਕੇ ਮਨ ਮੈਂ ਹਰਿ ਹਰਿ ਨਾਮੁ ਬਸਾ ਹੈ ਤਿਨਕਾ ਰਿਦਾ ਕਮਲ ਪ੍ਰਫੁਲਤ ਹੂਆ ਹੈ॥੧॥

ਮਨਿ ਹਰਿ ਹਰਿ ਜਪਨੁ ਕਰੇ ॥

ਤਾਂਤੇ ਹੇ ਪ੍ਯਾਰੇ ਮਨ ਕਰ ਕੇ ਹਰਿ ਹਰਿ ਨਾਮ ਕੋ ਜਪਨਾ ਕਰ॥

ਹਰਿ ਗੁਰ ਸਰਣਾਈ ਭਜਿ ਪਉ ਜਿੰਦੂ ਸਭ ਕਿਲਵਿਖ ਦੁਖ ਪਰਹਰੇ ॥੧॥ ਰਹਾਉ ॥

ਹੇ ਮੇਰੀ (ਜਿੰਦੂ) ਬੁਧੀ (ਭਜਿ) ਦੌੜਕੇ ਹਰੀ ਜੋ (ਗੁਰ) ਵੱਡਾ ਹੈ ਤਿਸ ਕੀ ਸਰਣਿ ਕੋ ਪ੍ਰਾਪਤਿ ਹੋਹੁ ਭਾਵ ਏਹ ਕਿ ਦੇਰੀ ਨਾਕਰੁ॥

ਪ੍ਰਸ਼ਨ: ਸ਼ਰਨ ਸੇ ਕ੍ਯਾ ਲਾਭ ਹੋਤਾ ਹੈ? ਉੱਤਰੁ॥ (ਕਿਲਵਿਖ) ਅਤੀ ਪਾਪ ਅਰ ਦੁਖ ਸਭ ਦੂਰ ਕਰ ਦੇਵੇਗਾ॥

ਪ੍ਰਸ਼ਨ: ਜੀਵ ਜਿਸਕੀ ਸਰਣ ਕੋ ਪ੍ਰਾਪਤਿ ਹੋ ਸੋ ਕਹਾਂ ਹੈ?

ਘਟਿ ਘਟਿ ਰਮਈਆ ਮਨਿ ਵਸੈ ਕਿਉ ਪਾਈਐ ਕਿਤੁ ਭਤਿ ॥

ਉਤਰੁ॥ (ਘਟਿ ਘਟਿ) ਹਰਿ ਏਕ ਸਰੀਰੋਂ ਕੇ ਮਨ ਮੈਂ ਸੋ (ਰਮਈਆ) ਪ੍ਰਮੇਸ੍ਵਰ ਵ੍ਯਾਪਕ ਸ੍ਵਰੂਪ ਹੋ ਕਰ ਬਸਤਾ ਹੈ॥

ਪ੍ਰਸ਼ਨ: ਤਿਸ ਪਰਮੇਸ੍ਵਰ ਕੋ (ਕਿਉ) ਕੈਸੇ ਪਾਈਐ (ਕਿਤੁ) ਕੀਰਤੀ ਕੀ (ਭਤਿ) ਭਾਂਤ ਕਰਕੇ ਪ੍ਰਾਪਤ ਹੋਤਾ ਹੈ ਭਾਵ ਇਹਿ ਕਿ ਜਬ ਪਰਮੇਸ੍ਵਰ ਕਾ ਜਸ ਉਚਾਰਨੇ ਕਰ ਅੰਤਸਕਰਨ ਕੀ ਸੁਧੀ ਭਈ ਤਬ ਪ੍ਰਾਪਤ ਹੋਤਾ ਹੈ॥

ਪ੍ਰਸ਼ਨ: ਸੋ ਕੀਰਤੀ ਕਿਸ ਪ੍ਰਕਾਰ ਮਨ ਮੈਂ ਆਇ ਕਰ ਬਸਤੀ ਹੈ?

ਗੁਰੁ ਪੂਰਾ ਸਤਿਗੁਰੁ ਭੇਟੀਐ ਹਰਿ ਆਇ ਵਸੈ ਮਨਿ ਚਿਤਿ ॥

ਉੱਤਰੁ॥ (ਗੁਰੁ) ਵੱਡਾ ਪੂਜੀਨਜ (ਪੂਰਾ) ਬ੍ਰਹਮਸ੍ਰੋਤ੍ਰੀ ਔਰ ਬ੍ਰਹਮਨੇਸਟੀ ਜੋ ਸਤਿਗੁਰੂ ਹੈ ਜਬ ਤਿਸ ਕੋ (ਭੇਟੀਐ) ਮਿਲੀਐ ਤਬ ਹਰੀ (ਚਿਤਿ) ਚੈਤੰਨ ਕੀ ਕੀਰਤੀ ਮਨ ਮੈਂ ਆਇ ਬਸਤੀ ਹੈ॥ਨਨੂੰ॥ ਅਪਨੇ ਅਪਨੇ ਮਨ ਮੈਂ ਭੀ ਕੀਰਤੀ ਵਸਾਈ ਹੈ ਵਾ ਔਰੋਂ ਕੋ ਹੀ ਉਪਦੇਸ ਕਰਤੇ ਹੋ?

ਮੈ ਧਰ ਨਾਮੁ ਅਧਾਰੁ ਹੈ ਹਰਿ ਨਾਮੈ ਤੇ ਗਤਿ ਮਤਿ ॥

ਹੇ ਭਾਈ (ਮੈਂ ਧਰ) ਮੈਨੇ ਤੋ ਸਰੀਰ ਕੀ ਏਕ ਭੀ ਨਾਮ ਹੀ ਕੀਆ ਹੈ ਔਰ ਬਾਣੀ ਕੋ ਭੀ ਨਾਮ ਹੀ ਕਾ (ਅਧਾਰ) ਆਸਰਾ ਹੈ ਔਰ (ਹਰਿ ਨਾਮੈ ਤੇ) ਹਰੀ ਕਾ ਨਾਮ ਜਪਨੇ ਹੀ ਸੇ (ਮਤਿ) ਉੱਤਮ ਬੁਧੀ ਹੋ ਕਰ (ਗਤਿ) ਮੋਖ ਪਾਈ ਹੈ॥

ਮੈ ਹਰਿ ਹਰਿ ਨਾਮੁ ਵਿਸਾਹੁ ਹੈ ਹਰਿ ਨਾਮੇ ਹੀ ਜਤਿ ਪਤਿ ॥

(ਮੈ) ਮੇਰੇ ਕੋ ਹਰੀ ਨਾਮ ਕਾ ਹੀ (ਵਿਸਾਹੁ) ਭਰੋਸਾ ਹੈ ਔਰ ਹਰਿ ਕੇ ਨਾਮ ਕਰਕੇ ਹੀ (ਜਤਿ) ਜਾਤੀ ਕੀ ਉੱਤਮਤਾਈ ਹੈ ਔਰ ਹਰਿ ਨਾਮ ਕਰਕੇ ਹੀ ਮੇਰੀ ਪਤਿ ਰਹਿ ਆਈ ਹੈ॥

ਜਨ ਨਾਨਕ ਨਾਮੁ ਧਿਆਇਆ ਰੰਗਿ ਰਤੜਾ ਹਰਿ ਰੰਗਿ ਰਤਿ ॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਜਨ ਨੇ ਜੋ ਹਰੇਕ ਰੰਗੋਂ ਮੈਂ ਅਰਥਾਤ ਸਰਬ ਰੰਗੋਂ ਮੈਂ ਰਤਾ ਭਗਵਤ ਹੈ ਤਿਸ ਕੇ (ਰੰਗਿ) ਪ੍ਰੇਮ ਮੈਂ ਰੂਪ ਕਰਕੇ ਨਾਮ ਕੋ ਧਜਾਯਾ ਹੈ॥

ਹਰਿ ਧਿਆਵਹੁ ਹਰਿ ਪ੍ਰਭੁ ਸਤਿ ॥

ਤਾਂਤੇ ਹਰਿ ਜੋ ਸਤਿ ਸ੍ਵਰੂਪ ਪ੍ਰਭੂ ਹੈ ਹੇ ਭਾਈ ਤਿਸ ਕੋ ਧਜਾਵੋ॥

ਪ੍ਰਸ਼ਨ: ਆਪ ਨੇ ਤਿਸ ਪਰਮੇਸ੍ਵਰ ਕੋ ਕਿਸ ਪ੍ਰਕਾਰ ਜਾਨਿਆ ਹੈ?

ਗੁਰ ਬਚਨੀ ਹਰਿ ਪ੍ਰਭੁ ਜਾਣਿਆ ਸਭ ਹਰਿ ਪ੍ਰਭੁ ਤੇ ਉਤਪਤਿ ॥੧॥ ਰਹਾਉ ॥

ਉੱਤਰੁ॥ ਗੁਰੋਂ ਕੇ ਬਚਨੋਂ ਹੀ ਸੇ ਹਮਨੇ ਹਰਿ ਪ੍ਰਭੂ ਕੋ ਜਾਨਾ ਹੈ ਕਿ ਜੋ ਕੁਛ ਹੈ ਸਭ ਕੀ ਹਰਿ ਪ੍ਰਭੂ ਸੇ ਉਤਪਤੀ ਹੈ॥

ਪ੍ਰਸ਼ਨ: ਜਬ ਗੁਰ ਬਚਨੋਂ ਕਰਕੇ ਜਾਨਜਾ ਜਾਤਾ ਹੈ ਤਬ ਸਭੀ ਲੋਗ ਕਯੋਂ ਨਹੀਂ ਤਿਨ ਗੁਰੋਂ ਕੋ ਆਨ ਮਿਲਤੇ?

ਜਿਨ ਕਉ ਪੂਰਬਿ ਲਿਖਿਆ ਸੇ ਆਇ ਮਿਲੇ ਗੁਰ ਪਾਸਿ ॥

ਉੱਤਰੁ॥ ਜਿਨ ਪੁਰਸੋਂ ਕੋ ਹਰੀ ਕ੍ਰਿਪਾ ਸੇ ਪੂਰਬ ਪੁੰਨੋਂ: ਕਰਕੇ ਮਸਤਕ ਕਾ ਲੇਖ ਲਿਖਿਆ ਪ੍ਰਗਟ ਹੂਆ ਹੈ ਸੋ ਪੁਰਸ ਗੁਰੂ ਕੇ ਪਾਸ ਆਇ ਕਰ ਮਿਲੇ ਹੈਂ॥

ਪ੍ਰਸ਼ਨ: ਜੋ ਆਇ ਮਿਲਤੇ ਹੈਂ ਤਿਨ ਕੋ ਗੁਰੂ ਸੀਘ੍ਰ ਹੀ ਨਾਮ ਉਪਦੇਸ਼ ਕਰ ਦੇਤੇ ਹੈਂ ਵਾ ਨਹੀਂ?

ਸੇਵਕ ਭਾਇ ਵਣਜਾਰਿਆ ਮਿਤ੍ਰਾ ਗੁਰੁ ਹਰਿ ਹਰਿ ਨਾਮੁ ਪ੍ਰਗਾਸਿ ॥

ਉੱਤਰੁ॥ ਹੇ ਬਨਜਾਰੇ ਮਿਤ੍ਰ ਜੋ ਗੁਰੋਂ ਮੈਂ ਪ੍ਰੇਮ ਕਰਤੇ ਹੈਂ ਤਿਨ੍ਹੋਂ ਕਾ ਜਬ ਸੇਵਕ ਭਾਉ ਗੁਰੂ ਦੇਖਤੇ ਹੈਂ ਤਬ ਹਰਿ ਹਰਿ ਨਾਮ ਕਾ (ਪਰਗਾਸਿ) ਚਾਨਣਾ ਕਰਤੇ ਹੈਂ॥

ਧਨੁ ਧਨੁ ਵਣਜੁ ਵਾਪਾਰੀਆ ਜਿਨ ਵਖਰੁ ਲਦਿਅੜਾ ਹਰਿ ਰਾਸਿ ॥

ਹੇ ਭਾਈ ਨਾਮ ਕਾ ਬਨਜ (ਧਨੁ) ਉਸਤਤੀ ਕਰਨੇ ਯੋਗ ਹੈ ਔਰ ਜੋ ਨਾਮ ਕੇ (ਵਾਪਾਰੀਆਂ) ਬਨਜ ਕਰਨੇ ਵਾਲੇ ਜਗਜਾਸੂ ਜਨ ਹੈਂ ਸੋ ਭੀ (ਧਨੁ) ਉਸਤਤੀ ਕਰਨੇ ਯੋਗ ਹੈਂ ਜਿਨ੍ਹੋਂ ਨੈ ਹਰੀ ਕੇ ਨਾਮ ਕਾ ਹੀ (ਵਖਰੁ) ਸੌਦਾ ਲੱਦਿਆ ਹੈ॥

ਪ੍ਰਸ਼ਨ: ਹਰੀ ਨਾਮ ਕਾ ਸੌਦਾ ਕੈਸਾ ਹੈ॥

ਉੱਤਰ: (ਰਾਸਿ) ਸਚਾ ਹੈ ਵਾ ਸ੍ਵਧਾ ਰੂਪੀ (ਰਾਸਿ) ਪੂੰਜੀ ਦੇਕਰ ਲੱਦਿਆ ਹੈ॥

ਗੁਰਮੁਖਾ ਦਰਿ ਮੁਖ ਉਜਲੇ ਸੇ ਆਇ ਮਿਲੇ ਹਰਿ ਪਾਸਿ ॥

ਤਿਨ ਪਰਮੇਸ੍ਵਰ ਕੇ ਪਯਾਰੇ ਗੁਰਮੁਖੋਂ ਕੇ (ਦਰਿ) ਸਤਿਸੰਗ ਮੈਂ ਮੁਖ (ਉਜਲੇ) ਸੋਭਾ ਸੰਜੁਗਤਿ ਹੈਂ ਔਰ ਸੋ ਮਾਨੁਖ ਜਨਮ ਮੈਂ ਆਇ ਕਰ ਅਰ ਹਰੀ ਕੋ (ਪਾਸਿ) ਨਿਕਟ ਜਾਨ ਕਰ ਮਿਲੈ ਹੈਂ ਭਾਵ ਏਹਿ ਕਿ ਅਪਨਾ ਆਪ ਰੂਪ ਜਾਨ ਕਰ ਮਿਲੇ ਹੈਂ ਜੋ ਸਰੂਪ ਜਾਨਣਾ ਹੈ ਸੋਈ ਮਿਲਨਾ ਹੈ ਕਰ ਕੰਕਨ ਵਤ॥

ਜਨ ਨਾਨਕ ਗੁਰੁ ਤਿਨ ਪਾਇਆ ਜਿਨਾ ਆਪਿ ਤੁਠਾ ਗੁਣਤਾਸਿ ॥੬॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਪਰ ਆਪ (ਗੁਣਤਾਸਿ) ਗੁਨੋਂ ਕਾ ਸਮੁਦ੍ਰ ਅਕਾਲ ਪੁਰਖ (ਤੁਠਾ) ਪ੍ਰਸੰਨ ਹੂਆ ਹੈ ਤਿਨ (ਜਨ) ਗੁਰਮੁਖੋਂ ਨੇ ਗੁਰੋਂ ਕੋ ਪਾਇਆ ਹੈ॥੬॥

ਹਰਿ ਧਿਆਵਹੁ ਸਾਸਿ ਗਿਰਾਸਿ ॥

ਤਾਂਤੇ (ਸਾਸਿ ਗਿਰਾਸਿ) ਸ੍ਵਾਸ ਲੇਤੇ ਅਰ ਮੁਖ ਮੈਂ ਗ੍ਰਾਸ ਪਾਵਤੇ ਹਰਿ ਕਾ ਹੀ ਧਿਆਨ ਕਰੋ ॥ ਜੋ ਭੋਜਨ ਕਾ ਥੋੜਾ ਥੋੜਾ ਅੰਸ ਮੁਖ ਪਾਈਤਾ ਹੈ ਉਸ ਕਾ ਨਾਮ ਗ੍ਰਾਸ ਹੈ ਵਾ ਅੰਤਰ ਕੋ ਜੋ ਸ੍ਵਾਸ ਜਾਤਾ ਹੈ ਤਿਸ ਕਾ ਨਾਮ ਗ੍ਰਾਸ ਹੈ॥

ਮਨਿ ਪ੍ਰੀਤਿ ਲਗੀ ਤਿਨਾ ਗੁਰਮੁਖਾ ਹਰਿ ਨਾਮੁ ਜਿਨਾ ਰਹਰਾਸਿ ॥੧॥ ਰਹਾਉ ॥੧॥

ਤਿਨ ਹੀ ਗੁਰਮੁਖੋਂ ਕੇ ਮਨ ਮੇ ਹਰਿ ਕੀ ਪ੍ਰੀਤ ਲਗੀ ਹੈ ਜਿਨ ਕੇ ਪਾਸਿ ਹਰੀ ਕਾ ਨਾਮ ਹੀ (ਰਾਸਿ) ਪੂੰਜੀ ਰਹਿਤੀ ਹੈ ਵਾ ਹਰੀ ਕਾ ਨਾਮ ਹੀ ਜਿਨ ਕੀ (ਰਹਰਾਸਿ) ਰਹੁ ਰੀਤੀ ਹੈ॥੧॥

ਵਾਰ ਨਾਮ ਜਸ ਕਾ ਹੈ ਜੈਸੇ ਢਾਢੀ ਲੋਗ ਵੱਡੇ ਵੱਡੇ ਸੂਰਬੀਰ ਔਰ ਦਾਤਾਰੁ ਪੁਰਸੋਂ ਕਾ ਜਸ ਗਾਵਤੇ ਹੈਂ ਤੈਸੇ ਪਰਮੇਸ੍ਵਰ ਕੇ ਪਜਾਰੇ ਭਗਤ ਜਨ ਭੀ ਤਿਸ ਪਰਮੇਸ੍ਵਰ ਕਾ ਜਸ ਗਾਇਨ ਵਾਲੇ ਤਿਸ ਕੇ ਢਾਢੀ ਹੀ ਹੈਂ॥ ਯਥਾ ਪ੍ਰਮਾਣ ਸ੍ਰੀ ਗੁਰੂ ਵਾਕ ''ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ''॥ਵਾਰ ਨਾਮ ਤੋ ਪੌੜੀਆਂ ਮਾਤ੍ਰ ਕਾ ਹੈ ਔਰ ਜੋ ਸਲੋਕ ਹੈਂ ਸੋ ਪ੍ਰਿਥਮ ਤੋ ਵਾਰੋਂ ਸੇ ਭਿੰਨ ਥੇ ਪਿਛੇ ਸੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਪੰਜਵੀਂ ਪਾਤਿਸ਼ਾਹੀ ਨੇ ਸਰਬ ਪੌੜੀਓਂ ਮੈਂ ਗੁੰਥਨ ਕਰੇ ਹੈਂ ਜਹਾਂ ਜੈਸੀ ਪਉੜੀ ਹੈ ਤਹਾਂ ਤੈਸਾ ਹੀ ਸਲੋਕ ਮਿਲਾਇ ਕਰ ਰੱਖਾ ਹੈ ਔਰ ਜਹਾਂ ਕਹੀਂ ਪੌੜੀ ਕੇ ਸਾਥ ਸਲੋਕ ਨਹੀਂ ਮਿਲਤਾ ਥਾ ਤਹਾਂ ਪੌੜੀ ਵਾ ਸਲੋਕ ਨਵੀਨ ਹੀ ਉਚਾਰਨ ਕਰਕੇ ਰੱਖ ਦੀਏ ਹੈਂ ਐਸੇ ਹੀ ਔਰ ਭੀ ਸਰਬ ਵਾਰੋਂ ਮੈਂ ਸਮਝ ਲੇਨਾ॥ ਏਕ ਸਮੈ ਸ੍ਰੀ ਗੁਰੂ ਅਮਰ ਦਾਸ ਸਹਿਬ ਜੀ ਕੇ ਹਜੂਰ ਕਿਸੀ ਗਵੱਯੇ ਨੇ ਬਹੁਤ ਹੀ ਅਛਾ ਸ੍ਰੀ ਰਾਗੁ ਗਾਇਨ ਕੀਆ ਔਰ ਲੋਗੋਂ ਨੇ ਤਿਸ ਕੀ ਉਪਮਾ ਕਰੀ ਤਬ ਸ੍ਰੀ ਗੁਰੂ ਜੀ ਨੇ ਸਲੋਕ ਉਚਾਰਨ ਕੀਆ॥

ਪੰਨਾ ੮੩

ੴ ਸਤਿਗੁਰ ਪ੍ਰਸਾਦਿ ॥

ਸਿਰੀਰਾਗ ਕੀ ਵਾਰ ਮਹਲਾ ੪ ਸਲੋਕਾ ਨਾਲਿ ॥

ਸਲੋਕ ਮਃ ੩ ॥

ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ ॥

ਸਰਬ ਰਾਗੋਂ ਕੇ ਬੀਚ ਸ੍ਰੀ ਰਾਗੁ ਅਤੀ ਸ੍ਰੇਸਟ ਤੌ ਹੈ ਜੇਕਰ ਜੀਵ ਇਸ ਰਾਗ ਨੂੰ ਗਾਇਨ ਕਰਤਾ ਹੂਆ ਸੱਚ ਸਰੂਪ ਪਰਮੇਸ੍ਵਰ ਮੈਂ ਪਯਾਰ ਧਾਰਨ ਕਰੇ ਵਾ (ਰਾਗਾ ਵਿਚਿ) ਸਰਬ ਪ੍ਰੇਮੋਂ ਕੇ ਬੀਚ ਸੋ ਪ੍ਰੇਮਸ੍ਰੇਸਟ ਹੈ (ਜੇ) ਜੇੜਾ ਸੱਚ ਸਰੂਪ ਪਰਮੇਸ੍ਵਰ ਮੈਂ ਪਜਾਰੁ ਧਾਰਨ ਕਰਨਾ ਹੈ॥ਪ੍ਰਸਨ॥ ਜਿਨ ਪੁਰਸੋਂ ਨੈ ਪ੍ਰਮੇਸ੍ਵਰ ਮੈਂ ਪ੍ਰੇਮ ਕੀਆ ਹੈ ਤਿਨ ਕੋ ਕਿਆ ਪ੍ਰਾਪਤਿ ਹੂਆ ਹੈ?

ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ ॥

ਉੱਤਰੁ॥ ਸਦੀਵਕਾਲ ਹਰੀ ਸੱਚ ਸਰੂਪ ਤਿਨ ਕੇ ਮਨ ਮੈਂ ਬਸਤਾ ਹੈ ਅਰ ਜੋ ਭੇਦਵਾਦੀਯੋਂ ਕੀ ਯੁਕਤੀਯੋਂ ਕਰ ਚਲਾਇਮਾਨ ਨ ਹੋਵੇ ਐਸੀ ਅਦ੍ਵੈਤ ਨਿਸਚੇ ਵਾਲੀ (ਮਤਿ) ਬੁਧੀ ਤਿਨ ਕੋ (ਅਪਾਰੁ) ਬਜੰਤ ਹੀ ਪ੍ਰਾਪਤਿ ਭਈ ਹੈ॥

ਰਤਨੁ ਅਮੋਲਕੁ ਪਾਇਆ ਗੁਰ ਕਾ ਸਬਦੁ ਬੀਚਾਰੁ ॥

ਤਿਸ ਮਤੀ ਕਰਕੇ (ਅਮੋਲਕੁ) ਮੋਲਸੇ ਰਹਿਤ ਜੋ ਬ੍ਰਹਮ ਰੂਪੀ ਰਤਨ ਹੈ ਸੋ ਤਿਨੋ ਨੈ ਪਾਇਆ ਹੈ॥

ਪ੍ਰਸ਼ਨ: ਤਿਸ ਮਤੀ ਕਰ ਕੈਸੇ ਪਾਇਆ ਹੈ॥ ਉੱਤਰੁ॥ ਗੁਰਕਾ (ਸਬਦੁ) ਉਪਦੇਸ਼ ਬੀਚਾਰ ਕਰਕੇ॥

ਜਿਹਵਾ ਸਚੀ ਮਨੁ ਸਚਾ ਸਚਾ ਸਰੀਰ ਅਕਾਰੁ ॥

ਪਰਮੇਸ੍ਵਰ ਕੇ ਜਸ ਕੋ ਉਚਾਰਨ ਕਰਤੀ ਹੁਈ ਤਿਨਕੀ ਜਿਹਵਾ ਬਾਣੀ (ਸਚੀ) ਸਫਲ ਹੈ ਔਰ ਸੱਤਾ ਸੱਤ ਕੇ ਬੀਚਾਰ ਕਰਨੇ ਕਰ ਤਿਨਕਾ ਮਨ ਭੀ ਸਫਲਾ ਹੈ ਔਰ ਭਗਤੀ ਕਰਨੇ ਸੇ ਤਿਨ ਕੇ ਸਰੀਰ ਕਾ (ਅਕਾਰ) ਬਿਸਥਾਰ ਭੀ ਸਫਲ ਹੈ॥

ਨਾਨਕ ਸਚੈ ਸਤਿਗੁਰਿ ਸੇਵਿਐ ਸਦਾ ਸਚੁ ਵਾਪਾਰੁ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਸਚੇ ਸਤਿਗੁਰੋਂ ਕੇ ਸੇਵਨੇ ਕਰਕੇ ਸਰਬਦਾ ਕਾਲ ਪਰਮੇਸ੍ਵਰ ਕਾ ਕਥਨ ਚਿੰਤਨ ਰੂਪੀ ਸੱਚਾ ਬਜੋਪਾਰ ਰਹਿਤਾ ਹੈ॥੧॥

ਮਃ ੩ ॥

ਹੋਰੁ ਬਿਰਹਾ ਸਭ ਧਾਤੁ ਹੈ ਜਬ ਲਗੁ ਸਾਹਿਬ ਪ੍ਰੀਤਿ ਨ ਹੋਇ ॥

ਜਬ ਤਕ ਪਰਮੇਸ੍ਵਰ ਮੈ ਪ੍ਰੀਤੀ ਨਾ ਹੋਵੈ ਤਬ ਤਕ ਹੋਰ ਪ੍ਰੇਮ ਸਭ ਮਾਇਕ ਹੈਂ ਵਾ ਧਾਉਣੇ ਵਾਲਾ ਭਾਵ ਚਲਾਇਵਾਨੁ ਹੈਂ॥

ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ ॥

ਇਹੁ ਮਨੁ ਮਾਇਆ ਕਰਕੇ ਮੋਹਿਆ ਹੂਆ ਹੈ ਇਸੀ ਕਰਕੇ (ਵੇਖਣੁ) ਆਸਤਕ ਭਾਵਨਾ ਕਰ ਦੇਖਣਾਂ ਨਹੀਂ ਹੋਤਾ ਹੈ ਔਰ ਪ੍ਰੀਤੀ ਕਰਕੇ ਸ੍ਰਵਣ ਭੀ ਨਹੀਂ ਕਰਤਾ ਹੈ॥

ਸਹ ਦੇਖੇ ਬਿਨੁ ਪ੍ਰੀਤਿ ਨ ਊਪਜੈ ਅੰਧਾ ਕਿਆ ਕਰੇਇ ॥

ਰਸਕ ਪ੍ਰਿਆ ਅਰੁ ਸਭਾ ਪ੍ਰਕਾਸ ਕਾਬਯ ਕੇ ਗ੍ਰੰਥੋਂ ਮੈਂ ਚਾਰ ਪ੍ਰਕਾਰ ਕਾ ਦਰਸਨੁ ਲਿਖਾ ਹੈ ੧ ਚਿਤ੍ਰ ਮੂਰਤੀ ੨ ਸੁਪਨ, ੩ ਸੁਜਸੁ ਸ੍ਰਵਣ ੪ ਪ੍ਰਤੱਖ ਦਰਸਨੁ ਈਹਾਂ ਸੁਜਸੁ ਸ੍ਰਵਣ ਵਾ ਮੂਰਤੀ ਦਰਸਨ ਦੇ ਬਿਨਾ ਪਤੀ ਪ੍ਰਮੇਸ੍ਵਰ ਮੈ ਪ੍ਰੀਤੀ ਨਹੀਂ ਉਪਜਤੀ ਤਾਂ ਤੇ ਇਨ ਦਰਸਨੋਂ ਕੀ ਪ੍ਰਾਪਤੀ ਬਿਨਾ (ਅੰਧਾ) ਅਗਜਾਨੀ ਜੀਵ ਵੀਚਾਰਾ ਕਿਆ ਕਰੇ ਵਾ ਪ੍ਰੀਤੀ ਉਪਜੇ ਸੇ ਬਿਨਾ ਸਹਕੋ ਨਹੀਂ ਦੇਖੇਗਾ ਐਸੇ

ਪਦਛੇਦ ਕਰ ਲੈਣਾ॥ ਨਨੁ॥ ਜੋ ਅਗਜਾਨੀ ਹੋਗਾ ਤਿਸ ਕੋ ਸ੍ਰਵਣਾਦਿਕੋਂ ਕੀ ਅਪੇਖਜਾ ਨਹੀਂ ਹੋਗੀ ਆਪਕੇ ਕਥਨ ਸੇ ਐਸੇ ਪ੍ਰਤੀਤਿ ਹੋਤਾ ਹੈ ਕਿ ਪ੍ਰਿਥਮ ਗਜਾਨ ਪ੍ਰਾਪਤਿ ਹੋਵੇ ਤਬ ਸ੍ਰਵਣਾਦਿਕੋਂ ਕੋ ਕਰੇ?

ਉੱਤਰ: ਹਮਾਰੇ ਕਥਨ ਕਾ ਭਾਵ ਯਹਿ ਹੈ ਕਿ ਪ੍ਰਿਥਮ ਸਾਮਾਨ ਗਜਾਨ ਹੋਤਾ ਹੈ ਤਬ ਤਿਸਤੇ ਅਨੰਤ੍ਰ ਸ੍ਰਵਣਾਦਿਕ ਹੋਤੇ ਹੈਂ ਜੈਸੇ ਵੈਸਨਵ ਮਤਿ ਮੈ ਪ੍ਰਿਥਮ ਗਜਾਨ ਹੋ ਲੇਵੇ ਤਬ ਪੀਛੇ ਸੇ ਭਗਤੀ ਕਾ ਹੋਨਾ ਮਾਨਤੇ ਹੈਂ॥

ਨਾਨਕ ਜਿਨਿ ਅਖੀ ਲੀਤੀਆ ਸੋਈ ਸਚਾ ਦੇਇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ (ਜਿਨਿ) ਜਿਸ ਪਰਮੇਸ੍ਵਰ ਸੇ ਬੇਮੁਖ ਹੋਨੇ ਕਰਕੇ (ਅਖੀ) ਜੀਵਕੀ ਵੈਰਾਗ ਬਿਬੇਕਾਦਿ ਆਂਖੇਂ (ਲੀਤੀਆ) ਬੰਦ ਕਰ ਲਈ ਹੈਂ ਸੋਈ ਸੱਚਾ ਪਰਮੇਸ੍ਵਰ ਕ੍ਰਿਪਾ ਕਰੇ ਤਬ ਵੈਰਾਗ ਬਿਬੇਕਾਦਿ ਆਖੇਂ ਦੇਤਾ ਹੈ ਵਾ ਜਿਸ ਮਹਾਤਮਾ ਪੁਰਸ਼ ਨੇ ਸਤਿਗੁਰੂ ਸੇ ਗਿਆਨ ਰੂਪੀ ਆਖੇਂ ਲਈ ਹੈਂ ਸੋਈ ਸੱਚਾ ਪੁਰਸ਼ ਜਗਜਾਸੂ ਜਨੋਂ ਕੇ ਗਜਾਨ ਉਪਦੇਸ਼ ਰੂਪੀ ਆਂਖੇਂ ਦੇਤਾ ਹੈ॥੨॥

ਪਉੜੀ ॥

ਹਰਿ ਇਕੋ ਕਰਤਾ ਇਕੁ ਇਕੋ ਦੀਬਾਣੁ ਹਰਿ ॥

ਹਰੀ ਏਕੋ ਹੀ ਜਗਤ ਕਾ (ਕਰਤਾ) ਨਮਿੱਤ ਕਾਰਨ ਹੈ ਔਰ ਏਕੋ ਹੀ ਹਰੀ ਉਪਾਦਾਨ ਕਾਰਨ ਹੈ ਭਾਵ ਏਹਿ ਕਿ ਅਭਿੰਨ ਨਮਿੱਤ ਉਪਾਦਾਨ ਕਾਰਨ ਏਕ ਹਰੀ ਹੀ ਹੈ ਮਕਰੀ ਤੰਤ ਵਤ ਔਰ ਏਕੋ ਹਰੀ ਸਰਬ ਕਾ (ਦੀਬਾਣੁ) ਆਧਾਰ ਭੂਤ ਹੈ॥

ਹਰਿ ਇਕਸੈ ਦਾ ਹੈ ਅਮਰੁ ਇਕੋ ਹਰਿ ਚਿਤਿ ਧਰਿ ॥

ਔਰ ਸਰਬ ਜੀਵੋਂ ਪਰ (ਅਮਰ) ਹੁਕਮ ਭੀ ਏਕ ਹਰੀ ਕਾ ਹੈ ਤਾਂ ਤੇ ਏਕ ਐਸੇ ਸਾਮਰਥ ਹਰੀ ਕੋ ਹੀ ਚਿੱਤ ਮੈਂ ਧਾਰਨ ਕਰੋ।

ਹਰਿ ਤਿਸੁ ਬਿਨੁ ਕੋਈ ਨਾਹਿ ਡਰੁ ਭ੍ਰਮੁ ਭਉ ਦੂਰਿ ਕਰਿ ॥

ਤਾਂਤੇ ਐਸੇ ਨਿਸਚੈ ਕਰ ਕਿ ਜਿਸ ਹਰੀ ਕਾ ਹੁਕਮ ਸਰਬ ਜੀਵੋਂ ਪਰ ਹੈ ਤਿਸ ਹਰੀ ਸੇ ਬਿਨਾ ਔਰ ਕਹੀਂ ਭੀ ਕੋਈ ਨਹੀਂ ਹੈ॥ ਡਰ ਜਮਦੂਤੋਂ ਕਾ ਭ੍ਰਮ ਪੰਚ ਪ੍ਰਕਾਰ ਕਾ ਤਿਸ ਕਾ ਪ੍ਰਕਾਰ ਸਿਰੀ ਰਾਗ ਮ: ੧ ਕੇ ੨੩ ਮੇਂ ਸਬਦ ਮੈ ਬਿਸਤਾਰ ਪੂਰਬਕ ਨਿਰੂਪਣ ਕੀਆ ਹੈ ਤਹਾਂ ਸੇ ਦੇਖ ਲੇਨਾ (ਭਉ) ਡਰ ਜਨਮ ਜਰਾਦਿਕੋਂ ਕਾ ਸੋ ਸਰਬ ਨਿਬ੍ਰਿਤ ਕਰ॥

ਹਰਿ ਤਿਸੈ ਨੋ ਸਾਲਾਹਿ ਜਿ ਤੁਧੁ ਰਖੈ ਬਾਹਰਿ ਘਰਿ ॥

ਤਿਸਹੀ ਹਰੀ ਕੀ ਉਸਤਤੀ ਕਰ (ਜਿ ਤੁਧੁ) ਜੋ ਤੇਰੇ ਘਰ ਬਾਹਰ ਸਰਬ ਸਥਾਨੋਂ ਮੈ ਰੱਛਿਆ ਕਰਤਾ ਹੈ॥

ਹਰਿ ਜਿਸ ਨੋ ਹੋਇ ਦਇਆਲੁ ਸੋ ਹਰਿ ਜਪਿ ਭਉ ਬਿਖਮੁ ਤਰਿ ॥੧॥

ਸੋ ਹਰੀ ਜਿਸਕੋ ਦਜਾਲ ਹੋਤ ਹੈ ਸੋ ਪੁਰਸ਼ ਹਰੀ ਨਾਮ ਕੋ ਜਪ ਕਰਕੇ (ਭਉ) ਡਰ ਰੂਪੀ (ਬਿਖਮੁ) ਕਠਨ ਸਮੁੰਦ੍ਰ ਕੋ ਤਰ ਜਾਤਾ ਹੈ ॥੨॥ ਪਾਕਪਟਣ ਕੇ ਨਿਕਟ ਏਕ ਗ੍ਰਾਮ ਸੇ ਬਾਹਰ ਫਰੀਦ ਕੇ ਪੋਤੇ ਸੇਖ ਬਹਿਰਾਮ ਸੰਜੁਗਤ ਗੁਰੂ ਜੀ ਕੁਛ ਕੁਛ ਅੰਤਰੇ ਸਹਤ ਸੋਏ ਪੜੇ ਥੇ ਏਕ ਪ੍ਰੇਮੀ ਜਨ ਦੂਧ ਲੇ ਕਰ ਆਇਆ ਗੁਰੂ ਜੀ ਕੋ ਸੋਏ ਹੂਏ ਜਾਨ ਕਰ ਏਕ ਗੜਵਾ ਦੂਧ ਕਾ ਬੀਚ ਏਕ ਅਸ਼ਰਫੀ ਪਾਸ ਰਖ ਕਰ ਸੇਖ ਬਹਰਾਮ ਕੋ ਦੂਧ ਪਿਲਾ ਕਰ ਚਲਾ ਗਿਆ ਸੇਖ ਬ੍ਰਹਮ ਕੋ ਗੜਵੇ ਕੀ ਖਬਰ ਨਹੀਂ ਥੀ ਜਬ ਆਪਸ ਮੈ ਮਿਲ ਕਰ ਬੈਠੇ ਤਬ ਬਲਾਸ ਸੇ ਸੇਖ ਬਹਰਾਮ ਨੇ ਕਹਾ ਸੋਣੇ ਸੇ ਜਾਗਣੇ ਮੈ ਬਹੁਤ ਲਾਭ ਹੈ ਹਮ ਦੂਧ ਪੀਆ ਆਪਕੋ ਮਿਲਾ ਨਹੀਂ ਗੁਰੂ ਜੀ ਨੇ ਅਸ਼ਰਫੀ ਸਹਤ ਦੂਧ ਕਾ ਗੜਵਾ ਦਿਖਲਾਇ ਕਰ ਸਲੋਕ ਉਚਾਰਨ ਕੀਆ॥

ਸਲੋਕ ਮਃ ੧ ॥

ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥

ਹੇ ਭਾਈ ਜੋ (ਦਾਤੀ) ਦਾਤੈਂ ਅਨੇਕ ਪ੍ਰਕਾਰ ਕੀਆ ਹੈਂ ਸੋ ਸਭ (ਸਾਹਿਬ) ਪਰਮੇਸ੍ਵਰ (ਸੰਦੀਆ) ਕੀਆਂ ਹੈਂ ਤਿਸ ਵਾਹਿਗੁਰੁ ਕੇ ਸਾਥ ਕਜਾ ਬਸ ਚਲਤਾ ਹੈ ਇਹ ਨਹੀਂ ਕਹਾ ਜਾਤਾ ਕਿ ਅਮਕੇ ਕੋ ਦਾਤ ਤੈਨੇ ਦਈ ਹੈ ਮੁਝੇ ਕਜੋਂ ਨਹੀਂ ਦਈ॥

ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ ॥੧॥

ਏਕ ਪੁਰਸ ਪਰਮੇਸ੍ਵਰ ਕੀ ਦਾਤ ਕੋ ਜਾਗਤੇ ਹੀ ਨਹੀਂ ਪਾ ਸਕਤੇ ਹੈਂ ਔਰ ਏਕ ਸੋਏ ਹੂਏ ਪੁਰਸੋਂ ਕੋ ਉਠਾਕਰ ਦੇ ਦੇਤਾ ਹੈ ਭਾਵ ਏਹਿ ਕਿ ਤੁਮ ਜਾਗਤੇ ਥੇ ਆਪ ਕੋ ਅਸ਼ਰਫੀ ਨਹੀਂ ਮਿਲੀ ਹਮ ਸੌਣੇ ਵਾਲਿਓਂ ਨੇ ਸਾਹਿਬ ਕੀ ਕਿਰਪਾ ਸੇ ਅਸ਼ਰਫੀ ਦੂਧ ਕੇ ਸਾਥ ਪਾ ਲਈ ਸਿਧਾਂਤ ਮੈਂ ਪਹਲੀ ਤੁਕ ਕਾ ਅਰਥ ਤੌ ਵਹੀ ਰਹਾ ਦੂਸਰੀ ਕਾ ਔਰ ਕਹਤੇ ਹੈਂ ਏਕ ਪੰਡਤ ਸਾਸਤ੍ਰੋਂ ਮੈਂ ਪ੍ਰਬੀਨ ਪਰਮੇਸਰ ਕੀ ਦਾਤ ਕੋ ਨਹੀਂ ਪਾ ਸਕਤੇ ਹੈਂ ਇਕਨਾ (ਸੁਤਿਆ) ਮੂਰਖਤਾ ਮੈਂ ਇਸਥਿਤ ਹੋਇਆਂ ਕੋ ਉਠਾਲਿ ਕੇ ਕਿਆ ਮੂਰਖਤਾ ਸੇ ਰਹਤ ਕਰਕੇ ਸਰੂਪ ਕੀ ਪ੍ਰਾਪਤੀ ਕਰ ਦੇਤਾ ਹੈ ਵਾ (ਇਕ ਜਾਗੰਦੇ) ਏਕ ਅਵਿਦਜਾ ਨਿੰਦ੍ਰਾ ਸੇ ਗਜਾਨ ਮੈਂ ਜਾਗੇ ਹੂਏ ਅਗਜਾਨੀ ਤੋ ਪਰਮੇਸ੍ਵਰ ਕੇ (ਨਾਲ ਹਨ) ਸਾਥ ਹੀ ਅਭੇਦ ਹੈਂ ਇਕਨਾਂ ਸੁਤਿਆਂ ਹੋਇਆਂ ਕੋ ਅਗਜਾਨ ਨੀਂਦ ਸੇ ਜਗਾਇ ਕਰ ਅਕਸ ਮਾਤ੍ਰ ਸੇ ਅਪਨੀ ਪ੍ਰਾਪਤੀ ਦੇਤਾ ਹੈ॥੧॥ ਗੁਰੂ ਜੀ ਸੇਖ ਬਹਿਰਾਮ ਪ੍ਰਤੀ ਅਬ ਤੀਨ ਪ੍ਰਕਾਰ ਕੇ ਪੁਰਸ ਕਹਤੇ ਹੈਂ॥

ਮः ੧ ॥

ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ ॥

ਪਰਮੇਸਰ ਪਰ (ਸਿਦਕੁ) ਭਰੋਸਾ ਰਖਣਾ ਔਰ (ਸਬੂਰੀ) ਸੰਤੋਖ ਸੇ ਜਥਾ ਲਾਭ ਸੰਤੁਸਟ ਰਹਣਾ ਏਹ (ਸਾਦਿਕਾ) ਜਗਜਾਸੂਆਂ ਕੋ ਚਾਹੀਏ (ਸਬਰੁ) ਸਹਣਸੀਲਤਾ (ਤੋਸਾ) ਖਰਚ (ਮਲਾਇਕਾਂ) ਦੇਵਤਾ ਰੂਪ ਗੁਰੋਂ ਪਾਸ ਚਾਹੀੲੇ ਵਾ ਸਕਤੀਆਂ ਕੇ ਹੋਤਿਆਂ (ਸਬਰੁ) ਸਹਣਸੀਲ ਹੋਣਾ ਏਹ (ਤੋਸਾ) ਖਰਚ ਦੇਵ ਰੂਪ ਸੰਤੋਂ ਕਾ ਹੈ॥

ਦੀਦਾਰੁ ਪੂਰੇ ਪਾਇਸਾ ਥਾਉ ਨਾਹੀ ਖਾਇਕਾ ॥੨॥

(ਪੂਰੇ) ਪਰਮੇਸ੍ਵਰ ਕਾ ਦਰਸਨ ਗਜਾਨੀਓਂ ਨੇ ਪਾਇਆ ਹੈ ਅਰ ਜਗਜਾਸੂ ਪਾਵੈਂਗੇ (ਥਾਉ) ਸਰੂਪ ਮੈਂ ਠਉਰ (ਖਾਇਕਾ) ਮੂਰਖੋਂ ਕੋ ਨਹੀਂ ॥੨॥

ਪਉੜੀ ॥

ਸਭ ਆਪੇ ਤੁਧੁ ਉਪਾਇ ਕੈ ਆਪਿ ਕਾਰੈ ਲਾਈ ॥

ਗੁਰੂ ਰਾਮ ਦਾਸ ਜੀ ਕਹਤੇ ਹੈਂ ਸੰਪੂਰਣ ਸ੍ਰਿਸਟੀ ਤੈਨੇ ਆਪ ਹੀ ਉਤਪਤ ਕਰਕੇ ਆਪ ਹੀ ਧੰਧਿਆਂ ਮੈਂ ਲਗਾਈ ਹੈ॥

ਤੂੰ ਆਪੇ ਵੇਖਿ ਵਿਗਸਦਾ ਆਪਣੀ ਵਡਿਆਈ ॥

ਤੂੰ ਆਪੇ ਹੀ ਆਪਣੀ ਵਡਿਆਈ ਕੋ ਦੇਖ ਕਰ (ਵਿਗਸਦਾ) ਪ੍ਰਸਿੰਨ ਹੋਤਾ ਹੈਂ॥

ਹਰਿ ਤੁਧਹੁ ਬਾਹਰਿ ਕਿਛੁ ਨਾਹੀ ਤੂੰ ਸਚਾ ਸਾਈ ॥

ਹੇ ਹਰੀ ਤੇਰੇ ਸੇ ਬਿਨਾ ਕੁਛ ਨਹੀਂ ਹੈ ਤੂੰ ਸਚਾ ਹੈਂ ਸਰਬ ਕਾ ਮਾਲਕ ਹੈਂ॥

ਤੂੰ ਆਪੇ ਆਪਿ ਵਰਤਦਾ ਸਭਨੀ ਹੀ ਥਾਈ ॥

ਤੂੰ ਆਪੇ ਆਪ (ਹੀ) ਨਿਸਚੇ ਕਰਕੇ ਸਰਬ ਅਸਥਾਨੋਂ ਮੈਂ ਵਰਤ ਰਹਾ ਹੈਂ॥

ਹਰਿ ਤਿਸੈ ਧਿਆਵਹੁ ਸੰਤ ਜਨਹੁ ਜੋ ਲਏ ਛਡਾਈ ॥੨॥

ਐਸੇ ਬੇਨਤੀ ਕਰਕੇ (ਸੰਤ ਜਨਹੁ) ਹੇ ਭਾਈ ਤਿਸ ਹਰੀ ਕਾ ਧਜਾਵਨਾ ਕਰੋ ਜੋ ਅੰਤ ਕੋ ਜਮੋਂ ਕੇ ਭੈ ਸੇ ਛੁਡਾ ਲੇਵੇਗਾ॥

ਸਲੋਕ ਮः ੧ ॥

ਕੋਈ ਪੁਰਸ ਜਾਤੀ ਅਭਿਮਾਨ ਸਹਿਤ ਗੁਰੂ ਜੀ ਨੇ ਦੇਖਿਆ ਤਿਸ ਕੋ ਉਪਦੇਸ਼ ਕਰਤੇ ਹੈਂ॥

ਫਕੜ ਜਾਤੀ ਫਕੜੁ ਨਾਉ ॥

ਜਾਤੀ ਕੇ ਅਭਿਮਾਨ ਵਿਖੇ (ਫਕੜੁ) ਖੁਆਰੀ ਹੈ ਔਰ ਨਾਮ ਕੇ ਅਭਿਮਾਨ ਮੈਂ ਭੀ ਖੁਆਰੀ ਹੈ ਕਿ ਮੈਂ ਅਧਿਕ ਨਾਮੀ ਹੂੰ ਭਾਵ ਏਹਿ ਜਾਤੀ ਔਰ ਨਾਮ ਕੀ ਅਧਿਕਤਾ ਮੈਂ ਕੁਛ ਸਿਧ ਨਹੀਂ ਹੋਤਾ॥

ਸਭਨਾ ਜੀਆ ਇਕਾ ਛਾਉ ॥

ਸਰਬ ਜੀਵੋਂ ਕੋ ਏਕ ਵਾਹਿਗੁਰੂ ਕੀ ਹੀ (ਛਾਉ) ਓੜ ਹੈ॥

ਆਪਹੁ ਜੇ ਕੋ ਭਲਾ ਕਹਾਏ ॥

ਜੇ ਕੋਈ ਜਾਤੀ ਨਾਮ ਕੀ ਉੱਤਮਤਾ ਕਰਕੇ ਆਪਣੇ ਆਪ ਹੀ ਭਲਾ ਕਹਾਵੇ ਭਾਵ ਏਹਿ ਕਿ ਅਪਨੇ ਆਪ ਭਲਾ ਨਹੀਂ ਹੋ ਸਕਤਾ॥

ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਤੌ ਹੀ ਪਤਕੋ (ਪਰੁ) ਵਸੇਸ ਕਰਕੇ (ਜਾਪੈ) ਜਾਣੀਐ ਜੋ ਪਰਮੇਸ੍ਵਰ ਲੇਖੈ ਮੈਂ ਪਾ ਲੇਵੇ॥੧॥ ਜਬ ਗੁਰੂ ਅੰਗਦ ਜੀ ਗੁਰਿਆਈ ਕੋ ਪਾ ਕਰਕੇ ਖਡੂਰ ਮੈਂ ਆਇ ਕਰ ਅਰ ਕੋਠੇ ਕਾ ਬਾਰ ਬੰਦ ਕਰਕੇ ਸਮਾਧੀ ਮੈਂ ਇਸਥਿਤ ਹੁਏ ਥੇ ਤਬ ਭਾਈ ਬਾਲਾ ਔਰ ਬੁਢਾ ਜੀ ਆਦਿ ਸਿਖ ਮਿਲ ਕੇ ਗੁਰੂ ਜੀ ਕੇ ਦਰਸਨ ਕੋ ਆਏ ਬੁਢੇ ਜੀ ਨੇ ਬਾਰ ਖੋਲ ਕਰ ਚਰਨੋਂ ਪਰ ਸੀਸ ਰਖਾ ਗੁਰੂ ਸਾਹਿਬ ਜੀ ਕੇ ਚਲਾਨੇ ਕਾ ਪ੍ਰਸੰਗ ਸੁਨ ਕਰਕੇ ਗੁਰੂ ਨਾਨਕ ਸਾਹਿਬ ਮੈਂ ਅਪਨੀ ਪ੍ਰੀਤੀ ਸੂਚਨ ਕਰਾਵਤੇ ਹੂਏ ਵਿਜੋਗ ਸਹਿਤ ਸਲੋਕ ਉਚਾਰਨ ਕੀਆ॥

ਮਃ ੨ ॥

ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥

ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥੨॥

ਜਿਸ ਪ੍ਰੀਤਮ ਕੇ ਸਾਥ ਪ੍ਰੇਮ ਹੋਵੇ ਤਿਸ ਕੇ (ਆਗੈ) ਪਹਿਲੇ ਹੀ (ਮਰਿ ਚਲੀਐ) ਪ੍ਰਾਣ ਵਿਜੋਗ ਹੋ ਕਰ ਪ੍ਰਲੋਕ ਮੈਂ ਗਵਨੁ ਕਰੀਏ ਵਾ ਤਿਸ ਗੁਰੂ ਕੇ ਆਗੇ (ਮਰਿ ਚਲੀਐ) ਅਪਨੇ ਅਹੰ ਭਾਵ ਕੋ ਤਿਆਗ ਕਰ ਸੇਵਾ ਮੈਂ ਪ੍ਰਵਿਰਤੀਏ ਕਿਉਂਕਿ ਤਿਸ ਜੀਵਣੇ ਕੋ ਧਿਕਾਰ ਹੈ ਜੋ ਇਸ ਸੰਸਾਰ ਮੈਂ ਪਜਾਰੇ ਕੇ ਪੀਛੇ ਜੀਵਣਾ ਹੈ ਵਾ ਜੋ ਗੁਰੋਂ ਸੇ ਬੇਮੁਖ ਹੋ ਕਰ ਜੀਵਨਾ ਹੈ ਸੋ ਜੀਵਨ ਕੋ ਧਿਕਾਰ ਹੈ॥

ਪਉੜੀ ॥

ਤੁਧੁ ਆਪੇ ਧਰਤੀ ਸਾਜੀਐ ਚੰਦੁ ਸੂਰਜੁ ਦੁਇ ਦੀਵੇ ॥

ਹੇ ਭਗਵਨ (ਤੁਧੁ) ਤੈਨੇ ਆਪ ਹੀ ਧਰਤੀ ਉਪਲਖਤ ਬ੍ਰਹਮੰਡ ਰੂਪ ਰਚਨਾ ਰਚੀ ਹੈ ਇਸ ਕੇ ਪ੍ਰਕਾਸਨੇ ਵਾਲੇ ਚੰਦ ਸੂਰਜ ਦੋ ਦੀਵੇ ਕੀਏ ਹੈਂ ਸੋ ਬ੍ਰਹਮੰਡ ਕੈਸਾ ਹੈ॥

ਦਸ ਚਾਰਿ ਹਟ ਤੁਧੁ ਸਾਜਿਆ ਵਾਪਾਰੁ ਕਰੀਵੇ ॥

ਜੋ ਚੌਦਾਂ ਲੋਕ ਹੈਂ ਸੋ ਤੈਨੇ ਦੁਕਾਨੈ ਸਾਜੀ ਹੈਂ ਜੋ ਚੌਦਾਂ ਲੋਕਾਂ ਮੈਂ ਜੀਵ ਕਰਮ ਕਰਤੇ ਹੈਂ ਸੋ ਮਾਨੋ ਏਕ ਵਪਾਰ ਕਰ ਰਹੇ ਹੈਂ ਸੋਈ ਦੇਖਾਵਤੇ ਹੈਂ॥

ਇਕਨਾ ਨੋ ਹਰਿ ਲਾਭੁ ਦੇਇ ਜੋ ਗੁਰਮੁਖਿ ਥੀਵੇ ॥

ਹੇ ਹਰੀ ਉਨ ਏਕ ਪੁਰਸੋਂ ਕੋ ਮਾਨੁਖ ਜਨਮ ਵਿਖੇ ਲਾਭ ਦੇਤਾ ਹੈ ਜੋ ਗੁਰੋਂ ਕੇ ਸਨਮੁਖ ਹੁਏ ਹੈਂ॥

ਤਿਨ ਜਮਕਾਲੁ ਨ ਵਿਆਪਈ ਜਿਨ ਸਚੁ ਅੰਮ੍ਰਿਤੁ ਪੀਵੇ ॥

ਜਿਨ੍ਹੋਂ ਨੇ ਸਚਾ ਅੰਮ੍ਰਿਤ ਆਤਮਾਨੰਦ ਵਾ ਨਾਮੁ ਪਾਨ ਕੀਆ ਹੈ ਤਿਨ੍ਹੋਂ ਕੋ (ਜਮ) ਔਰ (ਕਾਲੁ) ਮਰਨ ਨਹੀਂ ਵਿਆਪਤਾ ਹੈ॥

ਓਇ ਆਪਿ ਛੁਟੇ ਪਰਵਾਰ ਸਿਉ ਤਿਨ ਪਿਛੈ ਸਭੁ ਜਗਤੁ ਛੁਟੀਵੇ ॥੩॥

ਔਰ ਵਹੁ ਆਤਮਾਨੰਦੀ ਪੁਰਸ ਆਪ ਜਨਮ ਮਰਣ ਬੰਧਨੋਂ ਸੇ ਪ੍ਰਵਾਰ ਸਹਤ ਛੂਟੇ ਹੈਂ॥ ਪੁਨਾ ਤਿਨੋਂ ਕੇ ਪੀਛੇ ਸਭ ਜਗਤ ਛੁਟ ਜਾਤਾ ਹੈ ਭਾਵ ਏਹਿ ਕਿ ਜੋ ਉਨਕੇ ਸਨਬੰਧੀ ਹੈਂ ਸੋ ਉਨਕੀ ਕਿਰਪਾ

ਸੇ ਸੁਭ ਮਾਰਗ ਮੈਂ ਪ੍ਰਵਿਰਤ ਹੋ ਕਰ ਗਯਾਨ ਕੋ ਪਾਇ ਕਰ ਛੁਟੇ ਹੈਂ ਔਰ ਜੋ ਜਗਯਾਸਾ ਧਾਰ ਕਰ ਸਰਣ ਆਵਤੇ ਹੈਂ ਸੋ ਭੀ ਤਿਨ ਕੇ ਪੀਛੇ ਜਗਤ ਸੇ ਛੁਟ ਜਾਤੇ ਹੈਂ॥੩॥ ਗੁਰੂ ਨਾਨਕ ਸਾਹਿਬ ਜੀ ਪਾਸ ਏਕ ਕਾਜੀ ਨੇ ਨਿਮ੍ਰਤਾ ਸਹਤ ੬ ਪ੍ਰਸ਼ਨ ਕੀਏ ਹੈਂ ਕਿ ਗੁਰੂ ਜੀ ਖੁਦਾ ਨੇ ਉਮਤ ਕੈਸੇ ਪੈਦਾ ਕਰੀ ਹੈ॥੧॥ ਔਰ ਖੁਦਾ ਕੇ ਬੰਦਿਓਂ ਕਾ ਲਖਣ ਕਿਆ ਹੈ॥੨॥ ਖੁਦਾ ਕੀ ਕੀਮਤ ਕਿਸੀ ਨੇ ਪਾਈ ਹੈ ਯਾ ਨਹੀਂ॥੩॥ ਜੇਕਰ ਪਾਈ ਹੈ ਤਬ ਵਹੁ ਕੇਤੀਕ ਹੈ॥੪॥ ਸ਼ਰਾ ਵਾਲੇ ਤੋ ਸ਼ਰਾ ਮੈਂ ਰਹਣਾ ਸ੍ਰੇਸਟ ਮਾਨਤੇ ਹੈਂ ਸ਼ਰਾ ਸੇ ਖੁਦਾ ਕੋ ਪਾਵਤੇ ਹੈਂ ਯਾ ਨਹੀਂ॥੫॥ਵਹੁ ਸਿਜਦਾ ਕੌਣਸਾ ਹੈ ਜਿਸ ਕਰ ਜੀਵ ਖੁਦਾ ਕੋ ਪ੍ਰਗਟ ਦੇਖ ਲੇਵੇ? ॥੬॥ ਕ੍ਰਮ ਪੂਰਬਕ ਤਿਨਕਾ ਉੱਤਰ ਦੇਤੇ ਹੈਂ॥

## ਸਲੋਕ ਮਃ ੧ ॥

## ਕੁਦਰਤਿ ਕਰਿ ਕੈ ਵਸਿਆ ਸੋਇ ॥

(ਕੁਦਰਤਿ) ਮਾਯਾ ਦ੍ਵਾਰੇ ਸ੍ਰਿਸਟੀ ਕੋ ਰਚ ਕੇ ਤਿਸ ਮੈਂ ਸੋ ਪਰਮੇਸ੍ਵਰ ਵਸਿਆ ਹੈ ਇਸ ਮੈਂ ਸੰਕਾ ਹੈ ਕਿ ਬਿਆਪਕ ਮੈਂ ਪ੍ਰਵੇਸਤਾ ਸਿਧ ਨਹੀਂ ਹੋਤੀ ਉੱਤਰ ਬੇਦ ਪ੍ਰਮਾਣ ਕਰਕੇ ਪ੍ਰਵੇਸ ਸਿਧ ਹੈ ਸਮਾਨ ਰੂਪਤਾ ਕਰ ਬਿਆਪਕ ਹੈ ਅਰ ਬਸੇਸ ਰੂਪ ਕਰ ਪ੍ਰਵੇਸ ਮੈਂ ਕਛੁ ਸੰਕਾ ਹੀ ਨਹੀਂ ਹੈ॥

ਪੰਨਾ ੮੪

## ਵਖਤੁ ਵੀਚਾਰੇ ਸੁ ਬੰਦਾ ਹੋਇ ॥

ਜੋ ਪੁਰਸ (ਵਖਤੁ) ਮਾਨੁਖ ਜਨਮ ਕੇ ਸਮੇਂ ਮੈਂ ਪਰਮੇਸ੍ਰ ਕਾ ਵੀਚਾਰ ਕਰੇ ਸੋਈ (ਬੰਦਾ) ਭਗਤ ਹੋਤਾ ਹੈ॥

## ਕੁਦਰਤਿ ਹੈ ਕੀਮਤਿ ਨਹੀ ਪਾਇ ॥

ਕੁਦਰਤਿ ਵਾਲਾ ਜੋ ਵਾਹਗੁਰੂ ਹੈ ਤਿਸ ਕੀ ਇਦੰ ਕਰਕੇ ਕੀਮਤਿ ਨਹੀਂ ਪਾਈ ਜਾਤੀ ਭਾਵ ਯਿਹ ਕਿ ਇਸਕੋ ਕਿਸੀ ਨੇ ਇਦੰ ਕਰਕੈ ਨਹੀਂ ਜਾਨਿਆ॥

## ਜਾ ਕੀਮਤਿ ਪਾਇ ਤ ਕਹੀ ਨ ਜਾਇ ॥

ਜੇਕਰ ਕੀਮਤਿ ਪਾਈ ਭਾਵ ਯਹਿ ਕਿ ਜਿਸ ਪੁਰਸ ਨੇ ਉਸ ਪ੍ਰਮਾਤਮਾ ਕੋ ਜਾਨਿਆ ਹੈ (ਤ) ਤੌ ਉਸਸੇ ਕਹੀ ਨਹੀਂ ਜਾਤੀ ਹੈ। ਭਾਵ ਆਪ ਸੇ ਅਭਿੰਨੁ ਹੋਨੇ ਕਰਕੇ ਕਹਿ ਨਹੀਂ ਸਕਤਾ॥

## ਸਰੈ ਸਰੀਅਤਿ ਕਰਹਿ ਬੀਚਾਰੁ ॥

ਜੋ ਪਯੰਬਰੋਂ ਕਾ (ਸਰੀਅਤਿ) ਤਰੀਕਾ ਹੈ ਤਿਸ (ਸਰੈ) ਰਸਤੇ ਮੈਂ ਚਲਣੇ ਵਾਲੇ ਵੀਚਾਰ ਕਰਤੇ ਹੈਂ ਭਾਵ ਯਹਿ ਕਿ ਸ਼ਰਾ ਵਾਲੇ ਯਦਪੀ ਸਰੀਯਤ ਭਾਵ ਧਰਮ ਸਾਸਤ੍ਰ ਦੁਆਰਾ ਸ਼ਰਾ ਕਾ ਵੀਚਾਰ ਕਰਤੇ ਹੈਂ॥

## ਬਿਨੁ ਬੂਝੇ ਕੈਸੇ ਪਾਵਹਿ ਪਾਰੁ ॥

ਤੌ ਭੀ ਪਰਮਾਤਮਾ ਕੇ ਯਥਾਰਥ ਸਰੂਪ (ਬੂਝੈ) ਜਾਣੇ ਸੇ ਬਿਨਾ ਜੋ ਸਰਬ ਕਾ ਪਰਾ ਰੂਪ ਹੈ ਤਿਸ ਕੋ ਕੈਸੇ ਪਾ ਸਕਤੇ ਹੈਂ ਭਾਵ ਨਹੀਂ ਪਾ ਸਕਤੇ ਹੈਂ॥

## ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦੁ ॥

ਜੋ ਪਰਮੇਸਰ ਪਰ ਕਾ (ਸਿਦਕੁ) ਭਰੋਸਾ ਹੈ ਯਹੀ ਪ੍ਰਮੇਸ੍ਰ ਕੇ ਆਗੇ (ਸਿਜਦਾ) ਸਿਰ ਨਿਮ੍ਰ ਕਰ ਭਾਵ ਯਹਿ ਕਿ ਵਾਹਗੁਰੂ ਕੇ ਆਗੇ ਨਮਸਕਾਰ ਕਰ ਔਰ ਮਨ ਕੋ (ਮਖਸੂਦੁ) ਮਤਲਬ ਕੇ ਲੈਣੇ ਵਾਲਾ ਕਰ ਭਾਵ ਯਹਿ ਕਿ ਸਿਧਾਂਤ ਕੇ ਲੈਣੇ ਵਾਲਾ ਕਰ॥

## ਜਿਹ ਧਿਰਿ ਦੇਖਾ ਤਿਹ ਧਿਰਿ ਮਉਜੂਦੁ ॥੧॥

ਫਿਰ ਜਿਸ ਤਰਫ ਦੇਖਾ ਜਾਵੇਗਾ ਤਿਸੀ ਤਰਫ ਪ੍ਰਮੇਸ੍ਰ (ਮਉਜੂਦੁ) ਪ੍ਰਗਟ ਭਾਸੇਗਾ॥੧॥

ਸ੍ਰੀ ਗੁਰੂ ਅਮਰ ਦਾਸ ਜੀ ਪਾਸ ਕਿਸੀ ਸਿਖ ਨੇ ਪ੍ਰਸ਼ਨ ਕੀਆ ਕੇ ਹੇ ਗੁਰੂ ਜੀ ਗੁਰੋਂ ਕਾ ਪ੍ਰੇਮ ਨਿਕਟ ਰਹਨੇ ਸੇ ਪ੍ਰਾਪਤ ਹੋਤਾ ਹੈ ਵਾ ਦੂਰ ਰਹਨੇ ਸੇ ਔਰ ਸਤਗੁਰੋਂ ਕੋ ਸਿਖ ਕੈਸੇ ਮਿਲਤਾ ਹੈ ਅਰ ਉਨਕੇ ਅਭਿਪ੍ਰਾਉਂ ਕੋ ਕੈਸੇ ਪਾਵਤਾ ਹੈ॥

ਮਃ ੩ ॥

ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ ॥

ਉੱਤਰੁ॥ ਗੁਰੋਂ ਕਾ (ਸ) ਸੰਮਕ (ਭਾ) ਪ੍ਰੇਮ ਵਾ ਸੋ ਅਭਿਪ੍ਰਾਯ ਇਸ ਪ੍ਰਕਾਰ ਨ ਨਿਕਟ ਰਹਨੇ ਕਰ (ਨਾ ਦੂਰਿ) ਨਾ ਅਤਿ ਅੰਤਰੇ ਸੇ ਰਹਨੇ ਕਰ ਪ੍ਰਾਪਤ ਹੋਤਾ ਹੈ॥

ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਦੂਰਿ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਸਤਿਗੁਰੋਂ ਕਾ ਸਿਧਾਂਤ ਅਭਿਪ੍ਰਾਯ ਤੋ ਮਿਲਤਾ ਹੈ ਜੋ ਮਨ ਕਰਕੇ ਗੁਰੋਂ ਕੇ ਹਜੂਰ ਰਹੇ ਪ੍ਰਮਾਣ ਭਾਈ ਗੁਰਦਾਸ ਜੀ ਕਾ "ਮੁਰਦੇ ਵਾਂਗ ਮੁਰੀਦ ਹੋਇ ਗੁਰ ਗੋਰ ਸਮਾਵੈ"॥੨॥

ਪਉੜੀ ॥

ਸਪਤ ਦੀਪ ਸਪਤ ਸਾਗਰਾ ਨਵ ਖੰਡ ਚਾਰਿ ਵੇਦ ਦਸ ਅਸਟ ਪੁਰਾਣਾ ॥

ਸਾਤੋਂ ਦੀਪ ਸਾਤੋਂ ਹੀ ਸਮੁੰਦ੍ਰ ਨੋ ਖੰਡ ਚਾਰੋਂ ਵੇਦ ਅਠਾਰਾਂ ਪੁਰਾਣ ਜੋ ਹੈਂ॥

ਹਰਿ ਸਭਨਾ ਵਿਚਿ ਤੂੰ ਵਰਤਦਾ ਹਰਿ ਸਭਨਾ ਭਾਣਾ ॥

ਹੇ ਹਰੀ ਇਨ ਸਭ ਕੇ ਬੀਚ ਤੂੰ ਵਰਤ ਰਹਾ ਹੈਂ ਹੇ ਹਰੀ ਤੂੰ ਸਭ ਕੋ ਭਾਵਤਾ ਹੈਂ॥

ਸਭਿ ਤੁਝੈ ਧਿਆਵਹਿ ਜੀਅ ਜੰਤ ਹਰਿ ਸਾਰਗ ਪਾਣਾ ॥

ਹੇ ਸਾਰਗ ਨਾਮੇ ਧਨਖ ਕੇ ਧਾਰਨੇ ਵਾਲੇ ਹਰੀ ਅਸਥੂਲ (ਜੀਅ) ਸੂਖਮ ਜੰਤ ਸਭ ਤੇਰੇ ਕੋ ਧਿਆਵਤੇ ਹੈਂ॥

ਜੋ ਗੁਰਮੁਖਿ ਹਰਿ ਆਰਾਧਦੇ ਤਿਨ ਹਉ ਕੁਰਬਾਣਾ ॥

ਹੇ ਹਰੀ ਜੋ ਪੁਰਸ ਗੁਰੋਂ ਦੁਆਰਾ ਤੇਰਾ ਆਰਾਧਨ ਕਰਤੇ ਹੈਂ ਤਿਨ ਪੁਰਸੋਂ ਕੈ ਮੈਂ ਕੁਰਬਾਨ ਜਾਤਾ ਹੂੰ॥

ਤੂੰ ਆਪੇ ਆਪਿ ਵਰਤਦਾ ਕਰਿ ਚੋਜ ਵਿਡਾਣਾ ॥੪॥

ਤੂੰ ਆਪ ਹੀ ਆਪ (ਵਿਡਾਣਾ) ਵੱਡੇ ਦਾ ਅਸਚਰਜ (ਚੋਜ) ਤਮਾਸ਼ੇ ਕਰਕੇ ਵਰਤ ਰਹਾ ਹੈਂ॥

ਗੁਰੂ ਅਮਰ ਦਾਸ ਜੀ ਗੋਇੰਦਵਾਲ ਬੈਠੇ ਥੇ ਕੋਈ ਸਬਦੁ ਪ੍ਰੇਮ ਕਾ ਉਚਾਰਨ ਕੀਆ ਏਕ ਪ੍ਰੇਮੀ ਸਿਖ ਕੋ ਪਜਾਰਾ ਲਗਾ ਉਸ ਕੇ ਲਿਖਣੇ ਵਾਸਤੇ ਅਪਨੇ ਟਹਲ ਵਾਲੇ ਕੋ ਕਹਾਕੇ ਜਾਕਰ ਕਲਮ ਦੁਆਤ ਲਯਾਉ ਸਬਦੁ ਲਿਖ ਲਵਾਂ ਤਿਸ ਪਰ ਕਥਨ ਕਰਤੇ ਹੈਂ॥

ਸਲੋਕ ਮਃ ੩ ॥

ਕਲਉ ਮਸਾਜਨੀ ਕਿਆ ਸਦਾਈਐ ਹਿਰਦੈ ਹੀ ਲਿਖਿ ਲੇਹੁ ॥

(ਕਲਉ) ਕਲਮ (ਮਸਾਜਨੀ) ਦ੍ਵਾਤ ਕਿਆ ਮੰਗਾਉਣੀ ਹੈ ਰਿਦੇ ਮੈਂ (ਹੀ) ਨਿਸਚੈ ਕਰਕੇ ਲਿਖ ਲੈਹੁ ਭਾਵ ਯਹਿ ਕਿ ਧਾਰਨ ਕਰ ਲੈ॥

ਸਦਾ ਸਾਹਿਬ ਕੈ ਰੰਗਿ ਰਹੈ ਕਬਹੂੰ ਨ ਤੂਟਸਿ ਨੇਹੁ ॥

ਜੇਕਰ ਸਦੀਵ ਕਾਲ ਸ੍ਵਾਮੀ ਕੇ ਪ੍ਰੇਮ ਮੈਂ ਮਸਤ ਰਹੇ ਤੋ ਐਸਾ ਪ੍ਰੇਮ ਕਬੀ ਨਹੀਂ ਤੂਟਤਾ ਹੈ॥

ਕਲਉ ਮਸਾਜਨੀ ਜਾਇਸੀ ਲਿਖਿਆ ਭੀ ਨਾਲੇ ਜਾਇ ॥

ਕਲਮ ਔਰ ਦ੍ਵਾਤ ਭੀ ਚਲੀ ਜਾਵੇਗੀ ਔਰ ਲਿਖਾ ਹੂਆ ਭੀ (ਨਾਲੇ) ਪੁਨਾ ਜਾਤਾ ਰਹੇਗਾ ਭਾਵ ਯਹਿ ਸਭ ਮਿਥਿਆ ਰੂਪ ਹੈ॥

ਨਾਨਕ ਸਹ ਪ੍ਰੀਤਿ ਨ ਜਾਇਸੀ ਜੋ ਧੁਰਿ ਛੋਡੀ ਸਚੈ ਪਾਇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਸੋ ਪ੍ਰੀਤ (ਸਹ) ਵਾਹਗੁਰੂ ਕੀ ਨਹੀਂ ਜਾਵੇਗੀ ਜੋ ਸਚੇ ਨੇ ਧੁਰੋਂ ਹੀ ਪਾਇ ਛੋਡੀ ਹੈ॥

ਮਃ ੩ ॥

ਨਦਰੀ ਆਵਦਾ ਨਾਲਿ ਨ ਚਲਈ ਵੇਖਹੁ ਕੋ ਵਿਉਪਾਇ ॥

ਜੋ ਦਿਖਲਾਈ ਪੜਤਾ ਹੈ ਸੋ ਸੰਗ ਨਹੀਂ ਜਾਤਾ (ਵਿਉਪਾਇ) ਨਿਰਨੇ ਕਰਕੇ ਕੋਈ ਦੇਖ ਲੇਵਹੁ॥

ਸਤਿਗੁਰਿ ਸਚੁ ਦ੍ਰਿੜਾਇਆ ਸਚਿ ਰਹਹੁ ਲਿਵ ਲਾਇ ॥

ਪੂਰਬ ਜਗਯਾਸੂਆਂ ਨੂੰ ਸਤਿਗੁਰੋਂ ਨੇ ਸਚ ਕਾ ਉਪਦੇਸੁ ਦ੍ਰਿੜ ਕਰਵਾਯਾ ਹੈ ਤਿਸੁ ਸਚੁ ਸੇ ਤੁਮ ਭੀ ਬ੍ਰਿਤੀ ਲਗਾਇ ਰਹੋ॥

ਨਾਨਕ ਸਬਦੀ ਸਚੁ ਹੈ ਕਰਮੀ ਪਲੈ ਪਾਇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ (ਸਬਦੀ) ਸਬਦ ਵਾਲੇ ਭਾਵ ਸਤਗੁਰੋਂ ਕੇ ਪਾਸ ਸਚ ਪ੍ਰਾਪਤੀ ਕਾ ਉਪਦੇਸੁ ਹੈ। ਪਰੰਤੂ ਪੂਰਬ ਜਨਮ ਕੇ ਉਤਮ ਕਰਮੋਂ ਕਰਕੇ ਰਿਦੇ ਰੂਪੀ ਪਲੇ ਮੈਂ ਪੜਤਾ ਹੈ॥੨॥

ਪਉੜੀ ॥

ਹਰਿ ਅੰਦਰਿ ਬਾਹਰਿ ਇਕੁ ਤੂੰ ਤੂੰ ਜਾਣਹਿ ਭੇਤੁ ॥

ਹੇ ਹਰੀ ਸਰੀਰ ਕੇ ਅੰਤਰ (ਬਾਹਰਿ) ਬ੍ਰਹਮੰਡ ਮੈਂ ਏਕ ਤੂੰ ਹੀ ਹੈਂ ਔਰ ਸਰਬ ਕੇ ਕਰਮੋਂ ਕਾ ਹਾਲ ਤੂੰ ਹੀ ਜਾਨਤਾ ਹੈਂ ਤਾਂ ਤੇ ਹੇ ਭਗਵਨ ਮੈਂ ਅਪਨੇ ਮਨ ਪ੍ਰਤੀ ਐਸੇ ਉਪਦੇਸ਼ ਕਰਤਾ ਹੂੰ॥

ਜੋ ਕੀਚੈ ਸੋ ਹਰਿ ਜਾਣਦਾ ਮੇਰੇ ਮਨ ਹਰਿ ਚੇਤੁ ॥

ਕਿ ਜੋ ਕੁਛ ਮਨ ਤਨ ਬਾਣੀ ਕਰਕੇ (ਕੀਚੈ) ਕਰੀਤਾ ਹੈ ਸੋ ਹਰੀ ਜਾਣਦਾ ਹੈ ਤਾਂ ਤੇ ਹੇ ਮੇਰੇ ਮਨ ਤੂੰ ਹਰੀ ਕੋ (ਚੇਤੁ) ਸਿਮਰ॥

ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ ॥

ਔਰ ਸੋ ਪੁਰਸ ਭੈ ਕਰਤਾ ਹੈ ਜੋ ਪਾਪੋਂ ਕੋ ਕਮਾਵਤਾ ਹੈ ਔਰ ਧਰਮ ਵਾਲੇ ਪੁਰਸ (ਵਿਗਸੇਤੁ) ਪ੍ਰਸਿੰਨ ਰਹਤੇ ਹੈਂ ਇਸ ਮੈਂ ਹੇਤੂ ਕਹਤੇ ਹੈਂ॥

ਤੂੰ ਸਚਾ ਆਪਿ ਨਿਆਉ ਸਚੁ ਤਾ ਡਰੀਐ ਕੇਤੁ ॥

ਹੇ ਭਗਵਨ ਤੂੰ ਆਪ ਸਚ ਸਰੂਪ ਹੈਂ ਔਰ ਤੇਰਾ ਨਿਜਾਇ ਭੀ ਸਚਾ ਹੈ ਤੋ ਡਰ ਕਿਸ ਕਾ ਹੈ ਕਿਉਂਕਿ ਭੈ ਤੋ ਅਨਿਆਈ ਸੇ ਹੋਤਾ ਹੈ॥

ਜਿਨਾ ਨਾਨਕ ਸਚੁ ਪਛਾਣਿਆ ਸੇ ਸਚਿ ਰਲੇਤੁ ॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸਚੁ ਸਰੂਪ ਜਿਨ੍ਹੋਂ ਨੇ ਤੇਰੇ ਕੋ ਪਛਾਣਿਆ ਹੈ ਸੋ ਸਚ ਸਰੂਪ ਮੈ ਰਲ ਗਏ ਹੈਂ ਭਾਵ ਯਹਿ ਕਿ ਅਭੇਦ ਹੋ ਗਏ ਹੈਂ॥੫॥

ਏਕ ਕਵੀ ਨੇ ਨਵਾਂ ਪੁਸਤਕੁ ਜਿਸਮੈਂ ਬਿਖਿਓਂ ਕੀ ਕੀਰਤੀ ਥੀ ਔਰ ਪ੍ਰਮੇਸਰ ਕਾ ਜਸੁ ਗੰਧ ਮਾਤ੍ਰ ਬੀ ਨਹੀਂ ਥਾ ਗੁਰੂ ਜੀ ਕੇ ਆਗੇ ਆਨ ਰਖਾ ਤਿਸ ਕੋ ਦੇਖ ਕਰ ਗੁਰੂ ਜੀ ਕੋਪ ਸਹਤ ਹੂਏ ਕਹਤੇ ਭਏ॥

ਸਲੋਕ ਮਃ ੩ ॥

ਕਲਮ ਜਲਉ ਸਣੁ ਮਸਵਾਣੀਐ ਕਾਗਦੁ ਭੀ ਜਲਿ ਜਾਉ ॥

ਕਲਮ ਸਹਿਤ ਦ੍ਵਾਤ ਕੇ ਜਲ ਜਾਵੇ ਕਾਗਜ ਭੀ ਜਲ ਜਾਵੇ॥

ਲਿਖਣ ਵਾਲਾ ਜਲਿ ਬਲਉ ਜਿਨਿ ਲਿਖਿਆ ਦੂਜਾ ਭਾਉ ॥

ਲਿਖਾਰੀ ਭੀ ਪ੍ਰਜੁਲਤ ਹੂਈ ਅਗਨੀ ਮੈਂ ਪੜਕੇ ਦਗਧ ਹੋ ਜਾਵੇ ਜਿਸਨੇ ਪਰਮੇਸੂਰ ਜਸ ਤੇ ਭਿੰਨ ਦੂਜਾ ਭਾਉ ਭਾਵ ਸੰਸਾਰਕ ਵਿਸੇ ਪਰਾਇਣੀ ਬਾਤਾਂ ਲਿਖੀ ਹੈਂ॥

ਨਾਨਕ ਪੂਰਬਿ ਲਿਖਿਆ ਕਮਾਵਣਾ ਅਵਰੁ ਨ ਕਰਣਾ ਜਾਇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਪੂਰਬ ਜਨਮ ਕੇ ਕਰਮੋਂ ਅਨੁਸਾਰ ਜੈਸਾ ਲੇਖ ਲਿਖਾ ਗਿਆ ਹੈ ਤੈਸਾ ਹੀ ਜੀਵ ਅਬ ਕਮਾਵਣਾ ਕਰਤੇ ਹੈਂ ਔਰ ਕੁਛ ਅਪਨੇ ਆਪ ਜੀਵੋਂ ਸੇ ਕਰਾ ਨਹੀਂ ਜਾਤਾ ਹੈ ਤਾਂ ਤੇ ਇਸਕੇ ਕਿਆ ਅਧੀਨ ਹੈ॥੧॥

ਮਃ ੩ ॥

ਹੋਰੁ ਕੂੜੁ ਪੜਣਾ ਕੂੜੁ ਬੋਲਣਾ ਮਾਇਆ ਨਾਲਿ ਪਿਆਰੁ ॥

ਜਿਨਾਂ ਕਾ ਮਾਯਾ ਸਾਥ ਪਿਆਰ ਹੈ ਤਿਨਕਾ ਪ੍ਰਮੇਸੂਰ ਸੰਬੰਧੀ ਸਾਸਤ੍ਰੋਂ ਸੇ ਬਿਨਾਂ ਔਰ ਸਾਸਤ੍ਰੋਂ ਕਾ ਪੜਨਾ ਝੂਠ ਹੈ ਔਰ ਬੋਲਨਾ ਭੀ ਝੂਠ ਹੈ॥

ਨਾਨਕ ਵਿਣੁ ਨਾਵੈ ਕੋ ਥਿਰੁ ਨਹੀ ਪੜਿ ਪੜਿ ਹੋਇ ਖੁਆਰੁ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਨਾਮ ਸੇ ਬਿਨਾ ਕੋਈ ਪਦਾਰਥ ਥਿਰ ਨਹੀਂ ਹੈ ਪੜ ਪੜਕੇ ਜੀਵ ਖੁਆਰ ਹੋਤੇ ਹੈਂ॥੨॥

ਪਉੜੀ ॥

ਹਰਿ ਕੀ ਵਡਿਆਈ ਵਡੀ ਹੈ ਹਰਿ ਕੀਰਤਨੁ ਹਰਿ ਕਾ ॥

ਹਰਿ ਕੀ ਵਡਿਆਈ ਅਧਿਕ ਹੈ ਕਿਉਂਕਿ ਹਰੀ ਕਾ ਜਸੁ ਦੁਖੋਂ ਕਾ ਹਰਤਾ ਹੈਂ॥

ਹਰਿ ਕੀ ਵਡਿਆਈ ਵਡੀ ਹੈ ਜਾ ਨਿਆਉ ਹੈ ਧਰਮ ਕਾ ॥

ਪੁਨਾ ਜੋ ਧਰਮ ਕਾ ਨਿਆਉ ਕਰਤਾ ਹੈ ਤੌ ਹਰਿ ਕੀ ਵਡਿਆਈ ਵੱਡੀ ਹੈ॥

ਹਰਿ ਕੀ ਵਡਿਆਈ ਵਡੀ ਹੈ ਜਾ ਫਲੁ ਹੈ ਜੀਅ ਕਾ ॥

ਔਰ ਜੀਵੋਂ ਕੇ ਕਰਮੋਂ ਕਾ ਫਲ ਦੇਤਾ ਹੈ ਤੌ ਹੀ ਹਰਿ ਕੀ ਵਡਿਆਈ ਵੱਡੀ ਹੈ॥

ਹਰਿ ਕੀ ਵਡਿਆਈ ਵਡੀ ਹੈ ਜਾ ਨ ਸੁਣਈ ਕਹਿਆ ਚੁਗਲ ਕਾ ॥

ਜੋ ਕਿਸੀ ਚੁਗਲ ਕਾ ਕਹਿਆ ਨਹੀਂ ਸੁਣਤਾ ਇਸੀ ਕਰਕੇ ਹਰਿ ਕੀ ਵਡਿਆਈ ਵੱਡੀ ਹੈ॥

ਹਰਿ ਕੀ ਵਡਿਆਈ ਵਡੀ ਹੈ ਅਪੁਛਿਆ ਦਾਨੁ ਦੇਵਕਾ ॥੬॥

ਕਿਸੀ ਕੇ ਬਿਨਾ ਪੂਛੇ ਹੀ ਦਾਨ (ਦੇਵਕਾ) ਦੇਤਾ ਹੈ ਇਸੀ ਵਾਸਤੇ ਹਰਿ ਕੀ ਬਡੀ ਬਡਿਆਈ ਹੈ॥੬॥

ਸਲੋਕ ਮਃ ੩ ॥

ਹਉ ਹਉ ਕਰਤੀ ਸਭ ਮੁਈ ਸੰਪਉ ਕਿਸੈ ਨ ਨਾਲਿ ॥

ਸਰਬ ਸ੍ਰਿਸਟੀ ਮੈਂ ਮੈਂ ਕਰਤੀ ਮਰ ਗਈ ਹੈ ਪਰੰਤੂ (ਸੰਪਉ) ਵਿਭੂਤੀ ਕਿਸੀ ਕੇ ਸਾਥ ਨਹੀਂ ਚਲੀ॥

ਦੂਜੈ ਭਾਇ ਦੁਖੁ ਪਾਇਆ ਸਭ ਜੋਹੀ ਜਮਕਾਲਿ ॥

ਦ੍ਵੈਤ ਭਾਵ ਸੇ ਦੁਖ ਕੋ ਪਾਯਾ ਹੈ ਯਾਂ ਤੇ ਸਭ ਸ੍ਰਿਸਟੀ ਜਮ ਕਾਲ ਕਰਨੇ ਵਾਲੇ ਨੇ (ਜੋਹੀ) ਤਕੀ ਹੈ ਭਾਵ ਯਹਿ ਕਿ ਸਭ ਕਾਲ ਕੇ ਵਸ ਹੈ॥

ਪੰਨਾ ੮੫

ਨਾਨਕ ਗੁਰਮੁਖਿ ਉਬਰੇ ਸਾਚਾ ਨਾਮੁ ਸਮਾਲਿ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਗੁਰੋਂਦ੍ਵਾਰਾ ਸਾਚਾ ਨਾਮੁ ਸਮਾਲਤੇ ਹੈਂ ਸੋ ਦੁਖੋਂ ਸੇ ਬਚੇ ਹੈਂ॥੧॥ ਮ: ੧॥ ਕਦਲੀ ਬਨ ਤ੍ਰਿਆ ਰਾਜ ਏਕ ਦੇਸ ਹੈ ਵਹਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਬਾਲੇ ਮਰਦਾਨੇ ਸਹਿਤ ਪਹੁੰਚੇ ਮਰਦਾਨੇ ਕਹਾ ਗੁਰੂ ਜੀ ਭੂਖ ਲਗੀ ਹੈ ਹੁਕਮ ਹੋ ਤੌਂ ਨਗਰ ਮੈ ਭੋਜਨ ਪਾਇ ਆਊਂ ਗੁਰੂ ਜੀ ਕੇ ਰੋਕਨੇ ਸੇ ਨ ਰੁਕਾ ਜਬ ਸ਼ਹਰ ਮੈਂ ਗਯਾ ਤਬ ਇਕ ਇਸਤ੍ਰੀ ਨੇ ਕੌਤਕ ਕੇ ਵਾਸਤੇ ਗਲ ਮੈ ਤਾਗਾ ਬਾਂਧ ਕਰ ਭੇਡਾ ਬਨਾਇ ਬਾਂਧ ਰਖਾ ਗੁਰੂ ਜੀ ਨੇ ਕਹਾ ਕਿ ਹੇ ਬਾਲੇ ਮਰਦਾਨਾ ਬੇਡਾ ਬਨਾ ਹੂਆ ਹੈ ਬਾਲੇ ਕੀ ਬੇਨਤੀ ਕਰਨੇ ਸੇ ਗੁਰੂ ਜੀ ਨੇ ਸਹਰ ਮੈ ਜਾਕਰ ਬਾਲੇ ਕੋ ਹੁਕਮ ਦੀਆ ਕਿ ਤੂੰ ਇਸਕੇ ਗਲੇ ਕਾ ਤੰਤ ਤੋੜ ਦੇ ਜਬ ਤੰਤ ਤੋੜੀ ਤਬ ਮਰਦਾਨੇ ਨੇ ਗੁਰੂ ਜੀ ਕੋ ਮਥਾ ਟੇਕਿਆ ਔਰ ਇਸਤ੍ਰੀਆਂ ਜੋ ਗੁਰੂ ਜੀ ਕੇ ਔਰ ਬਾਲੇ ਕੇ ਤੰਤ ਬਾਂਧਨੇ ਆਈਂ ਥੀਂ ਤਿਨਕੀ ਜੈਸੀ ਕਿਰਿਆ ਥੀ ਤੈਸੀ ਹੀ ਬੰਦ ਹੋ ਗਈ ਕਿਸੀ ਕੇ ਸਿਰ ਪਰ ਘੜਾ ਹੈ ਕੋਈ ਪੀਹੜੀ ਪਰ ਹੀ ਬੈਠੀ ਜਮ ਗਈ ਏਹੁ ਸਭ ਹਾਲ ਸਹਰ ਮੈਂ ਸੁਨਾ ਗਿਆ ਵਹਾਂ ਕੀ ਹਾਕਮ ਨੂਰ ਸਾਹ ਨਾਮ ਕਰਕੇ ਇਸਤ੍ਰੀ ਥੀ ਵਹੁ ਸੁਣ ਕੇ ਗੁਰੂ

ਜੀ ਕੇ ਚਰਨੀ ਪੜੀ ਔਰ ਅਵੱਗਜਾ ਬਖਸਾਈ ਤਹਾਂ ਗੁਰੂ ਜੀ ਨੇ ਧਰਮਸਾਲ ਬਨਵਾਈ ਤਿਨ ਕੇ ਪ੍ਰਥਾਇ ਸਲੋਕ ਉਚਾਰਨ ਕੀਆ॥

ਮਃ ੧ ॥

ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥

ਗੱਲਾਂ ਕਰਕੇ ਤੌ ਅਸੀਂ ਚੰਗੀਆਂ ਬਣੀਆਂ ਹੁਈਆਂ ਹੈਂ ਪਰੰਤੂ ਹਮ ਕਰਤਬੋਂ ਕਰਕੇ ਬੁਰੀਆਂ ਹੈਂ॥

ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥

ਮਨ ਤੇ ਬਿਸ਼ਯੋਂ ਕਰਕੇ ਅਸ਼ੁਧ ਔਰ ਪਾਪੋਂ ਕਰ ਸਜਾਹ ਅਰਥਾਤ ਮਲੀਨ ਹੈ ਔਰ ਉਪਰ ਸੇ ਭੇਖ ਬਨਾਇ ਕਰ ਉਜਲ ਹੈਂ॥

ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ ॥

ਜੋ ਭਗਤ ਜਨ ਰੂਪ ਇਸਤ੍ਰੀਆਂ ਪ੍ਰਮੇਸ੍ਵਰ ਕੇ ਦਰ ਮੈਂ ਇਸਥਿਤ ਹੋ ਕਰ ਸੇਵਨ ਕਰਤੀਆਂ ਹੈਂ ਤਿਨ ਕੀਆਂ ਰੀਸਾਂ ਕਰਤੀ ਹੈਂ ਭਾਵ ਯਹਿ ਕਿ ਤਿਨ ਕੇ ਸਾਦਰਸ ਬਨਾ ਚਾਹਤੀ ਹੈਂ॥

ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ ॥

ਪੁਨਾ ਵਹੁ ਪਰਮੇਸ੍ਵਰ ਮੇਂ ਰਤੀਆਂ ਹੁਈਆਂ ਸੁਖ ਸੇ ਅਨੰਦ ਭੋਗਦੀਆਂ ਹੈਂ ਕਦਾਚਿਤ ਐਸੀ ਆਸੰਕਾ ਹੋ ਕਿ ਤਿਨ੍ਹੋਂ ਨੇ ਕਿਸ ਪ੍ਰਕਾਰ ਪਤੀ ਕੋ ਪਾਇਆ ਹੈ ਤਿਸ ਕਾ ਸਮਾਧਾਨ ਕਹਤੇ ਹੈਂ॥

ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ ॥

ਤਾਣ ਕੇ ਹੋਤੇ ਹੀ (ਨਿਤਾਣੀਆਂ) ਨਿਰਬਲ ਹੈਂ ਔਰ ਨਿਰਮਾਨ ਰਹਤੀਆਂ ਹੈਂ ਭਾਵ ਏਹਿ ਕਿ ਨਿਰਹੰਕਾਰ ਹੋ ਕਰ ਵਾਹਿਗੁਰੂ ਕੋ ਸੇਵਨ ਕਰਤੀਆਂ ਹੈਂ॥

ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਤਿਨ ਭਗਤ ਜਨੋਂ ਰੂਪ ਇਸਤ੍ਰੀਆਂ ਕੇ ਸਾਥ ਮਿਲੇ ਹੈਂ ਤਿਨ ਪੁਰਸੋਂ ਕਾ ਜਨਮ ਸਕਾਰਥ ਹੈ॥੨॥

ਪਉੜੀ ॥

ਤੂੰ ਆਪੇ ਜਲੁ ਮੀਨਾ ਹੈ ਆਪੇ ਆਪੇ ਹੀ ਆਪਿ ਜਾਲੁ ॥

ਇਸ ਪੌੜੀ ਕਾ ਬਾਹਰ ਅਰਥ ਸਪਸ੍ਟ ਹੈ ਤੂੰ ਵਿਖੇ ਰੂਪ ਜਲ ਭੀ ਆਪ ਹੀ ਹੈਂ ਔਰ ਆਪ ਹੀ ਜੀਵ ਰੂਪ ਮਛਲੀ ਹੈਂ ਆਪ ਹੀ ਆਪ ਮੋਹ ਰੂਪ ਜਾਲ ਹੋ ਰਹਾ ਹੈਂ॥

ਤੂੰ ਆਪੇ ਜਾਲੁ ਵਤਾਇਦਾ ਆਪੇ ਵਿਚਿ ਸੇਬਾਲੁ ॥

ਤੂੰ ਆਪ ਹੀ ਮੋਹ ਰੁਪੀ ਜਾਲ ਜੀਵੋਂ ਕੇ ਊਪਰ (ਵਤਾਇਦਾ) ਫੇਰਾਇ ਦੇਤਾ ਹੈਂ ਔਰ ਆਪ ਹੀ ਬੀਚ ਮੈਂ ਗਲਾਨੀ ਰੂਪ (ਸੇਬਾਲੁ) ਜਾਲਾ ਹੈਂ ਵਾ (ਸੇਥਾਲੁ) ਜਾਲਾ ਹੈਂ ਵਾ (ਸੇਬਾਲੁ) ਪਦਾਰਥੋਂ ਕੀ ਲਾਲਸਾ ਹੈ॥

ਤੂੰ ਆਪੇ ਕਮਲੁ ਅਲਿਪਤੁ ਹੈ ਸੈ ਹਥਾ ਵਿਚਿ ਗੁਲਾਲੁ ॥

ਤੂੰ ਆਪ ਹੀ ਗਜਾਨਵਾਨ ਰੁਪੀ ਕਮਲ ਨਿਰਲੇਪ ਹੈਂ ਦ੍ਰਿਸਟਾਂਤ ਜੈਸੇ ਸੈਂਕੜੇ ਹਾਥ ਜਲ ਕੇ ਚੜਾਉ ਮੈਂ ਭੀ ਕਮਲ ਅਸੰਗ ਰਹਤਾ ਹੈ ਤੈਸੇ ਮਾਇਕ ਪਦਾਰਥੋਂ ਕੋ ਭੋਗਤਾ ਅਸੰਗ ਹੈ॥ ਪੁਨਾ (ਗੁਲਾਲੁ) ਸੰਘਨਾਨੰਦ ਵਾਲਾ ਹੈਂ॥

ਤੂੰ ਆਪੇ ਮੁਕਤਿ ਕਰਾਇਦਾ ਇਕ ਨਿਮਖ ਘੜੀ ਕਰਿ ਖਿਆਲੁ ॥

ਜੋ ਤੇਰਾ ਏਕ ਨਿਮਖ ਵਾ ਘੜੀ ਮਾਤ੍ਰ ਭੀ ਧਿਆਨ ਕਰਤੇ ਹੈਂ ਤਿਨ ਪੁਰਸੋਂ ਕੀ ਮੁਕਤਿ ਗੁਰੋਂ ਦ੍ਵਾਰਾ ਤੂੰ ਆਪ ਹੀ ਕਰਾਵਤਾ ਹੈਂ॥

ਹਰਿ ਤੁਧਹੁ ਬਾਹਰਿ ਕਿਛੁ ਨਹੀ ਗੁਰ ਸਬਦੀ ਵੇਖਿ ਨਿਹਾਲੁ ॥੭॥

ਹੇ ਹਰੀ ਤੇਰੇ ਸੇ ਭਿੰਨ ਕੋਈ ਵਸਤੂ ਨਹੀਂ ਹੈ ਪਰੰਤੂ ਜੋ ਗੁਰੋਂ ਕੇ ਉਪਦੇਸ਼ੀ ਹੂਏ ਹੈਂ ਸੋ ਤੇਰੇ ਕੋ ਸਰਬ ਰੂਪ ਦੇਖ ਕਰ ਅਨੰਦ ਹੂਏ ਹੈਂ॥੭॥

ਸਲੋਕ ਮਃ ੩ ॥

ਹੁਕਮੁ ਨ ਜਾਣੈ ਬਹੁਤਾ ਰੋਵੈ ॥

ਹੇ ਪ੍ਰਭੂ ਜੋ ਤੇਰੇ ਹੁਕਮ ਕੋ ਨਹੀਂ ਪਛਾਣਤਾ ਹੈ ਸੋ ਬਹੁਤਾ ਰੋਵਤਾ ਹੈ ਭਾਵ ਏਹਿ ਕਿ ਅਤਿ ਦੁਖਤ ਹੋਤਾ ਹੈ॥

ਅੰਦਰਿ ਧੋਖਾ ਨੀਦ ਨ ਸੋਵੈ ॥

ਤਿਸ ਪੁਰਸ ਕੇ ਰਿਦੇ ਮੈਂ (ਧੋਖਾ) ਸਹਸਾ ਹੈ ਯਾਂ ਤੇ ਨਿੰਦ੍ਰਾ ਨਹੀਂ ਆਵਤੀ ਸੋਤਾ ਨਹੀਂ ਭਾਵ ਏਹਿ ਕਿ ਸੁਖ ਪੂਰਬਕ ਨਹੀਂ ਸੋਤਾ॥

ਜੇ ਧਨ ਖਸਮੈ ਚਲੈ ਰਜਾਈ ॥

ਜੇਕਰ ਵਹੁ ਜੀਵ ਰੂਪੀ ਇਸਤ੍ਰੀ ਹੈ (ਖਸਮੈ) ਵਾਹਿਗੁਰੂ ਤੇਰੇ ਭਾਣੇ ਮੈਂ ਚਲੇ॥

ਦਰਿ ਘਰਿ ਸੋਭਾ ਮਹਲਿ ਬੁਲਾਈ ॥

ਤੌ ਉਸ ਜੀਵ ਰੂਪੀ ਇਸਤ੍ਰੀ ਕੀ ਤੇਰੇ ਘਰ ਸਤਸੰਗ ਕੇ (ਦਰਿ) ਅੰਦਰ ਸੋਭਾ ਹੋਤੀ ਹੈ ਔਰ ਤੈਨੇ ਮਹਲ ਮੈਂ ਬੁਲਾਈ ਹੈ ਭਾਵ ਏਹਿ ਕਿ ਆਪਨੇ ਮੈਂ ਅਭੇਦ ਕਰੀ ਹੈ॥

ਨਾਨਕ ਕਰਮੀ ਇਹ ਮਤਿ ਪਾਈ ॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਕੇ ਸੁਭ ਕਰਮ ਹੈਂ ਤਿਨ੍ਹੋਂ ਨੇ ਇਹ ਮਤਿ ਪਾਈ ਹੈ॥

ਗੁਰ ਪਰਸਾਦੀ ਸਚਿ ਸਮਾਈ ॥੧॥

ਜਿਸ ਪਰ ਗੁਰੋਂ ਕੀ ਕ੍ਰਿਪਾ ਹੈ ਤਿਸ ਕੀ ਸਚ ਮੈਂ ਸਮਾਈ ਹੂਈ ਹੈ ਭਾਵ ਏਹਿ ਕਿ ਤੇਰੇ ਮੈਂ ਅਭੇਦ ਹੂਏ ਹੈਂ॥੧॥

ਮਃ ੩ ॥

ਮਨਮੁਖ ਨਾਮ ਵਿਹੂਣਿਆ ਰੰਗੁ ਕਸੁੰਭਾ ਦੇਖਿ ਨ ਭੁਲੁ ॥

ਹੇ ਬੇਮੁਖ ਜੀਵ ਨਾਮ ਸੇ ਖਾਲੀਆ ਜਿਨ ਪਦਾਰਥੋਂ ਕਾ ਅਨੰਦ ਕਸੁੰਭੇ ਸਮ ਤੁਛ ਹੈ ਤਿਨ ਕੋ ਦੇਖ ਕਰ ਪ੍ਰਮੇਸ੍ਵਰ ਸੇ ਨ ਭੂਲ॥

ਇਸ ਕਾ ਰੰਗੁ ਦਿਨ ਥੋੜਿਆ ਛੋਛਾ ਇਸ ਦਾ ਮੁਲੁ ॥

ਇਨ ਵਿਖਯੋਂ ਕਾ ਅਨੰਦ ਥੋੜੇ ਦਿਨੋਂ ਕਾ ਹੈ ਔਰ ਇਸ ਕਾ ਮੋਲ ਸਕਾਮ ਕਰਮ (ਛੋਛਾ) ਤੁਛ ਹੈ॥

ਦੂਜੈ ਲਗੇ ਪਚਿ ਮੁਏ ਮੂਰਖ ਅੰਧ ਗਵਾਰ ॥

ਯਾਂਤੇ ਜੋ ਮਨ ਤਨ ਬਾਣੀ ਕਰਕੇ ਅੰਧੇ ਹੈਂ ਸੋ ਦ੍ਵੈਤ ਮੈਂ ਲਾਗ ਕਰ ਕਾਲ ਅਗਨੀ ਵਾ ਤ੍ਰਿਸਨਾ ਅਗਨੀ ਮੇਂ (ਪਚਿਮੁਏ) ਸੜ ਕਰ ਮੁਏ ਹੈਂ॥

ਬਿਸਟਾ ਅੰਦਰਿ ਕੀਟ ਸੇ ਪਇ ਪਚਹਿ ਵਾਰੋ ਵਾਰ ॥

ਪੁਨਾ॥ਬਿਸਟਾ ਬੀਚ ਕੇ ਕੀਟੋਂ ਸਮਾਨ ਵਹੁ ਮੂਰਖ ਲੋਗ ਵਾਰੰਵਾਰ ਜੋਨੀਓਂ ਮੈਂ ਪੈਕਰ ਜਰਤੇ ਹੈਂ॥

ਨਾਨਕ ਨਾਮ ਰਤੇ ਸੇ ਰੰਗੁਲੇ ਗੁਰ ਕੈ ਸਹਜਿ ਸੁਭਾਇ ॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਨਾਮ ਮੈਂ ਰਤੇ ਹੈਂ ਸੋ (ਰੰਗੁਲੇ) ਅਨੰਦ ਵਾਲੇ ਹੈਂ ਪਰੰਤੂ ਜਿਨ੍ਹੋਂ ਨੇ ਗੁਰੋਂ ਕੇ ਬੀਚ ਪ੍ਰੀਤੀ ਕਰੀ ਹੈ ਸੋ (ਸਹਜਿ) ਸੁਤੇ ਹੀ ਸੁਭਾਇਵਾਨ ਹੂਏ ਹੈਂ॥

ਭਗਤੀ ਰੰਗੁ ਨ ਉਤਰੈ ਸਹਜੇ ਰਹੈ ਸਮਾਇ ॥੨॥

ਕਿਉਂਕਿ ਭਗਤੀ ਕਾ ਰੰਗ ਨਹੀਂ ਉਤਰਤਾ ਜੋ ਭਗਤ ਜਨ ਹੈਂ ਸੋ ਸੁਤੇ ਹੀ ਸਮਾਇ ਰਹੇ ਹੈਂ ਭਾਵ ਏਹਿ ਕਿ ਅਭੇਦ ਹੋ ਗਏ ਹੈਂ॥੨॥

ਪਉੜੀ ॥

ਸਿਸਟਿ ਉਪਾਈ ਸਭ ਤੁਧੁ ਆਪੇ ਰਿਜਕੁ ਸੰਬਾਹਿਆ ॥

ਤੈਨੇ ਸਰਬ ਸ੍ਰਿਸਟੀ ਉਤਪੰਨ ਕਰਕੇ ਆਪ ਹੀ ਰਿਜਕ (ਸੰਬਾਹਿਆ) ਪਹੁਚਾਇਆ ਹੈ॥

ਇਕਿ ਵਲੁ ਛਲੁ ਕਰਿ ਕੈ ਖਾਵਦੇ ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ ॥

ਏਕ ਪੁਰਸ (ਵਲੁ) ਕੁਟਲਤਾ ਸੇ ਛਲ ਕਰਕੇ ਖਾਵਤੇ ਹੈਂ ਔਰ ਮੁਖ ਸੇ ਝੂਠ ਬੋਲਾ ਹੈ ਤਿਨ੍ਹੋਂ ਨੇ (ਕੁਸਤੁ) ਖੋਟਾ ਹਠ ਧਾਰਨ ਕਰਾ ਹੈ॥

ਤੁਧੁ ਆਪੇ ਭਾਵੈ ਸੋ ਕਰਹਿ ਤੁਧੁ ਓਤੈ ਕੰਮਿ ਓਇ ਲਾਇਆ ॥

ਹੇ ਮਹਾਰਾਜ ਜੋ ਤੇਰੇ ਕੋ ਆਪ ਹੀ ਭਾਵਤਾ ਹੈ ਸੋ ਕਰਤਾ ਹੈਂ ਤੈਂਨੇ ਉਸੀ ਕਾਮ ਕੋ ਵਹੁ ਮਨਮੁਖੋਂ ਕੋ ਲਾਇਆ ਹੈ॥

ਇਕਨਾ ਸਚੁ ਬੁਝਾਇਓਨੁ ਤਿਨਾ ਅਤੁਟ ਭੰਡਾਰ ਦੇਵਾਇਆ ॥

ਏਕ ਪੁਰਸ਼ੋਂ ਕੋ ਸਚ ਕੀ ਬੂਝ ਦਈ ਹੈ ਤਿਨ ਸਚ ਕੀ ਬੂਝ ਵਾਲਿਓਂ ਕੋ ਅਤੁਟ ਭੰਡਾਰ ਜੋ ਨਾਮ ਹੈ ਸੋ ਗੁਰੋਂ ਸੇ ਤੈਨੇ ਦਵਾਇਆ ਹੈ॥

ਹਰਿ ਚੇਤਿ ਖਾਹਿ ਤਿਨਾ ਸਫਲੁ ਹੈ ਅਚੇਤਾ ਹਥ ਤਡਾਇਆ ॥੮॥

ਹੇ ਹਰੀ ਜੋ ਤੇਰੇ ਕੋ ਚੇਤ ਕਰ ਖਾਤੇ ਹੈਂ ਤਿਨ੍ਹੋਂ ਕਾ ਜਨਮ ਸਫਲਾ ਹੈ ਔਰ ਜੋ (ਅਚੇਤਾ) ਭੂਲੇ ਹੁਏ ਹੈਂ ਤਿਨ੍ਹੋਂ ਕਾ ਹਾਥ ਔਰ ਪੁਰਸ਼ੋਂ ਆਗੇ (ਤਡਾਇਆ) ਪਸਾਰਿਆ ਹੈ ਭਾਵ ਏਹਿ ਕਿ ਵਹੁ ਪੁਰਸ ਸਦਾ ਦੀਨ ਰਹਿਤੇ ਹੈਂ॥੮॥

ਸਲੋਕ ਮਃ ੩ ॥

ਪੜਿ ਪੜਿ ਪੰਡਿਤ ਬੇਦ ਵਖਾਣਹਿ ਮਾਇਆ ਮੋਹ ਸੁਆਇ ॥

ਜੋ ਪੰਡਤ ਜਨ ਲਾਲਸਾ ਸੇ ਪੜ ਪੜ ਕੇ ਵੇਦੋਂ ਕਾ ਕਥਨ ਕਰਤੇ ਹੈਂ ਸੋ ਤਿਨ ਕੋ ਮੋਹ ਕਰਕੇ ਮਾਯਾ ਕਾ ਹੀ ਪ੍ਰਯੋਜਨ ਹੈ॥

ਦੂਜੈ ਭਾਇ ਹਰਿ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ ॥

ਔਰ ਜਿਨ੍ਹੋਂ ਨੇ ਦ੍ਵੈਤ ਮੈਂ ਪ੍ਰੇਮ ਕਰਕੇ ਹਰੀ ਨਾਮ ਕੋ ਭੁਲਾਇ ਦੀਆ ਹੈ ਇਸੀ ਤੇ ਤਿਨ ਮੂਰਖ ਮਨ ਵਾਲਯੋਂ ਕੋ ਸਜਾ ਮਿਲਤੀ ਹੈ॥

ਜਿਨਿ ਜੀਉ ਪਿੰਡੁ ਦਿਤਾ ਤਿਸੁ ਕਬਹੂੰ ਨ ਚੇਤੈ ਜੋ ਦੇਂਦਾ ਰਿਜਕੁ ਸੰਬਾਹਿ ॥

ਜਿਸਨੇ ਜੀਉ ਔਰ ਸਰੀਰ ਦੀਆ ਹੈ ਅਰ ਰਿਜਕ (ਸੰਬਾਹਿ) ਪਹੁਚਾ ਦੇਤਾ ਹੇ ਤਿਸ ਕੋ ਕਬੀ ਭੀ ਚੇਤਤੇ ਨਹੀਂ ਹੈਂ॥

ਜਮ ਕਾ ਫਾਹਾ ਗਲਹੁ ਨ ਕਟੀਐ ਫਿਰਿ ਫਿਰਿ ਆਵੈ ਜਾਇ ॥

ਤਾਂਤੇ ਜਮ ਕਾ ਫਾਹਾ ਗਲ ਸੇ ਨਹੀਂ ਕਾਟੀਤਾ ਬਾਰੰਬਾਰ ਆਵਤੇ ਜਾਤੇ ਹੈਂ ਭਾਵ ਏਹਿ ਜਨਮਤੇ ਮਰਤੇ ਹੈਂ॥

ਮਨਮੁਖਿ ਕਿਛੂ ਨ ਸੂਝੈ ਅੰਧੁਲੇ ਪੂਰਬਿ ਲਿਖਿਆ ਕਮਾਇ ॥

ਕਿਉਂਕਿ ਮਨਮੁਖ ਅੰਧੇ ਕੋ ਕੁਛ ਸੁਝਤਾ ਨਹੀਂ ਜੈਸਾ ਪੂਰਬ ਲਿਖਿਆ ਹੈ ਤੈਸਾ ਹੀ ਕਮਾਵਤਾ ਹੈ॥

ਪੂਰੈ ਭਾਗਿ ਸਤਿਗੁਰੁ ਮਿਲੈ ਸੁਖਦਾਤਾ ਨਾਮੁ ਵਸੈ ਮਨਿ ਆਇ ॥

ਪ੍ਰੰਤੂ ਜੇਕਰ ਪੂਰਨ ਭਾਗ ਹੋਵੇ ਤੌ ਸਤਗੁਰੋਂ ਸੇ ਮਿਲਨਾ ਹੋਤਾ ਹੈ ਔਰ ਸੁਖ ਦੇ ਦੇਣੇ ਵਾਲਾ ਨਾਮ ਮਨ ਮੈਂ ਆਇ ਵਸਤਾ ਹੈ॥

ਸੁਖੁ ਮਾਣਹਿ ਸੁਖੁ ਪੈਨਣਾ ਸੁਖੇ ਸੁਖਿ ਵਿਹਾਇ ॥

ਸੁਖ ਰੂਪ ਨਾਮ ਕਾ (ਖਾਣਾ) ਜਪਣਾ ਹੈ ਅਰ ਸੁਖ ਰੂਪ ਨਾਮ ਹੀ (ਪੈਨਣਾ) ਸੁਣਨਾ ਹੈ ਇਸ ਤੇ ਉਨ ਕੀ ਅਵਸਥਾ ਸ੍ਰਬਦਾ ਸੁਖ ਹੀ ਸੁਖ ਸੰਜੁਗਤ ਬੀਤਤੀ ਹੈ ਭਾਵ ਖਾਨ ਪਾਨਾਦਿਕ ਸੰਪੂਰਨ ਬਿਵਹਾਰੋਂ ਮੈਂ ਸੁਖੀ ਰਹਿਤੇ ਹੈਂ॥

ਨਾਨਕ ਸੋ ਨਾਉ ਮਨਹੁ ਨ ਵਿਸਾਰੀਐ ਜਿਤੁ ਦਰਿ ਸਚੈ ਸੋਭਾ ਪਾਇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਸੋ ਨਾਮ ਮਨ ਸੇ ਨਾ ਭੂਲ ਜਾਵੇ ਜਿਸ ਕਰ ਵਾਹਿਗੁਰੂ ਕੇ ਸਚੇ ਦਰਬਾਰ ਮੇਂ ਸੋਭਾ ਪ੍ਰਾਪਤ ਹੋਤੀ ਹੈ॥੧॥

ਮਃ ੩ ॥

ਸਤਿਗੁਰੁ ਸੇਵਿ ਸੁਖੁ ਪਾਇਆ ਸਚੁ ਨਾਮੁ ਗੁਣਤਾਸੁ ॥

ਸੱਤ ਸਰੂਪ ਪ੍ਰਮੇਸ੍ਵਰ ਕੇ ਜਾਨਣੇ ਵਾਲੇ ਗੁਰੋਂ ਕੋ ਜਿਨੋਂ ਨੇ ਸੇਵਨ ਕੀਆ ਹੈ ਤਿਨੋਂ ਨੇ ਸੁਖ ਪਾਯਾ ਹੈ ਔਰ ਸਚਾ ਨਾਮ ਜੋ ਪ੍ਰਮੇਸ੍ਵਰ ਕਾ ਹੈ ਸੋ ਗੁਣੋਂ ਕਾ (ਤਾਸੁ) ਸਮੁੰਦਰ ਪਾਇਆ ਹੈ॥

ਪੰਨਾ ੮੬

ਗੁਰਮਤੀ ਆਪੁ ਪਛਾਣਿਆ ਰਾਮ ਨਾਮ ਪਰਗਾਸੁ ॥

ਤਿਨ ਗੁਰੋਂ ਕੀ (ਮਤੀ) ਸਿਖਿਯਾ ਧਾਰਨ ਵਾਲਿਓਂ ਨੇ (ਆਪੁ) ਅਪਨੇ ਯਥਾਰਥ ਸਰੂਪ ਕੋ ਪਛਾਣਿਆ ਹੈ॥ਪ੍ਰਸਨ॥ਗੁਰ ਮਤੀਓਂ ਕਾ ਚਿੰਨ ਕਿਆ ਹੈ?

ਉੱਤਰ: ਤਿਨੋਂ ਕੇ ਅੰਤਹਕਰਣ ਮੈਂ ਰਮਣਸੀਲ ਪਰਮੇਸ੍ਵਰ ਕੇ ਨਾਮ ਕਾ ਚਾਨਣ ਹੋਇਆ ਹੈ॥

ਸਚੋ ਸਚੁ ਕਮਾਵਣਾ ਵਡਿਆਈ ਵਡੇ ਪਾਸਿ ॥

ਤਨ ਮਨ ਕਰਕੇ ਸਚ ਕਾ ਹੀ ਕਮਾਵਣਾ ਕਰਤੇ ਹੈਂ ਤਿਨਕੀ ਉਪਮਾ (ਵੱਡੇ) ਪਰਮੇਸ੍ਵਰ ਕੇ ਨਿਕਟ ਪਹੁਚਤੀ ਹੈ॥

ਜੀਉ ਪਿੰਡੁ ਸਭੁ ਤਿਸ ਕਾ ਸਿਫਤਿ ਕਰੇ ਅਰਦਾਸਿ ॥

ਜੀਉ ਪਿੰਡ ਸਭ ਤਿਸ ਕਾ ਜਾਨ ਕਰ ਸਿਫਤਿ ਕਰਤੇ ਹੁਏ ਬੇਨਤੀ ਕਰਤੇ ਹੈਂ॥

ਸਚੈ ਸਬਦਿ ਸਾਲਾਹਣਾ ਸੁਖੇ ਸੁਖਿ ਨਿਵਾਸੁ ॥

ਸਚੇ ਬ੍ਰਹਮ ਕਾ ਸਲਾਹਣਾ ਕਰਤੇ ਹੈਂ ਯਾਂ ਤੇ ਕੇਵਲ ਸੁਖ ਸਰੂਪ ਮੈ ਇਸਥਿਤ ਹੋ ਕਰ ਸੁਖ ਪਾ ਰਹੇ ਹੈਂ॥

ਜਪੁ ਤਪੁ ਸੰਜਮੁ ਮਨੈ ਮਾਹਿ ਬਿਨੁ ਨਾਵੈ ਧ੍ਰਿਗੁ ਜੀਵਾਸੁ ॥

ਜਪ ਤਪ ਸੰਜਮ ਏਹ ਸੁਭ ਗੁਣ ਮਨ ਮੈਂ ਧਾਰਣ ਕੀਏ ਹੈਂ ਔਰੋਂ ਕੋ ਏਹ ਉਪਦੇਸ ਕਰਤੇ ਹੈਂ ਕਿ ਨਾਮ ਸੇ ਬਿਨਾ ਜੀਵਣੇ ਕੋ ਧਿਕਾਰ ਹੈ ਵਾ ਜੀਵਣੇ ਕੀ ਜੋ ਆਸਾ ਹੈ ਤਿਸ ਕੋ ਧਿਕਾਰ ਹੈ॥

ਗੁਰਮਤੀ ਨਾਉ ਪਾਈਐ ਮਨਮੁਖ ਮੋਹਿ ਵਿਣਾਸੁ ॥

ਗੁਰਮਤੀਆਂ ਨੇ ਨਾਮੁ ਪਾਇ ਲੀਆ ਹੈ ਇਸ ਕਰ ਮੋਹ ਕੇ ਦੁਖ ਸੇ ਬਚੇ ਹੈਂ ਅਰ ਮਨਮੁਖ ਮੋਹ ਕਰ ਨਾਸ ਹੋਤੇ ਹੈਂ॥

ਜਿਉ ਭਾਵੈ ਤਿਉ ਰਾਖੁ ਤੂੰ ਨਾਨਕੁ ਤੇਰਾ ਦਾਸੁ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਗੁਰਮੁਖ ਹੈਂ ਸੋ ਐਸੇ ਬੇਨਤੀ ਕਰਤੇ ਹੈਂ ਕਿ ਹੇ ਵਾਹਗੁਰੂ ਮੁਝ ਅਪਨੇ ਦਾਸ ਕੋ ਜੈਸੇ ਤੁਝੇ ਅਛਾ ਲਾਗੇ ਤੈਸੇ ਰਖੁ॥੨॥

ਪਉੜੀ ॥

ਸਭੁ ਕੋ ਤੇਰਾ ਤੂੰ ਸਭਸੁ ਦਾ ਤੂੰ ਸਭਨਾ ਰਾਸਿ ॥

ਸਭ ਕੋਈ ਤੇਰਾ ਦਾਸੁ ਹੈ ਤੂੰ ਸਭਨਾਂ ਕਾ ਸ੍ਵਾਮੀ ਹੈਂ ਔਰ ਤੂੰ ਸਭ ਕੋ ਪ੍ਰਾਣਾਂ ਰੂਪੀ ਪੂੰਜੀ ਦੇਤਾ ਹੈਂ॥

ਸਭਿ ਤੁਧੈ ਪਾਸਹੁ ਮੰਗਦੇ ਨਿਤ ਕਰਿ ਅਰਦਾਸਿ ॥

ਹੇ ਭਗਵਨ ਸਭ ਤੇਰੇ ਪਾਸੋਂ ਨਿਤੰਪ੍ਰਤਿ ਬੇਨਤੀ ਕਰਕੇ ਮਾਂਗਤੇ ਹੈਂ॥

ਜਿਸੁ ਤੂੰ ਦੇਹਿ ਤਿਸੁ ਸਭੁ ਕਿਛੁ ਮਿਲੈ ਇਕਨਾ ਦੂਰਿ ਹੈ ਪਾਸਿ ॥

ਪਰੰਤੂ ਜਿਸ ਪੁਰਸ ਕੋ ਤੂੰ ਦੇਤਾ ਹੈਂ ਤਿਸ ਕੋ (ਸਭੁ ਕਿਛੁ) ਧਰਮ ਅਰਥਾਦਿ ਪਦਾਰਥ ਮਿਲਤੇ ਹੈਂ ਇਕਨਾ ਮਨਮੁਖੋਂ ਕੇ ਤੂੰ ਦੂਰ ਹੈਂ ਔਰ ਗੁਰਮੁਖੋਂ ਕੋ ਨਿਕਟ ਹੈਂ॥

ਤੁਧੁ ਬਾਝਹੁ ਥਾਉ ਕੋ ਨਾਹੀ ਜਿਸੁ ਪਾਸਹੁ ਮੰਗੀਐ ਮਨਿ ਵੇਖਹੁ ਕੋ ਨਿਰਜਾਸਿ ॥

ਤੇਰੇ ਸੇ ਬਿਨਾ ਔਰ ਕੋਈ ਅਸਥਾਨ ਨਹੀਂ ਜਿਸ ਕੇ ਪਾਸ ਸੇ ਮੰਗੀਐ ਮਨ ਮੈਂ ਕੋਈ (ਨਿਰਜਾਸਿ) ਨਿਰਨੇ ਕਰਕੇ ਦੇਖ ਲੇਵੋ॥

ਸਭਿ ਤੁਧੈ ਨੋ ਸਾਲਾਹਦੇ ਦਰਿ ਗੁਰਮੁਖਾ ਨੋ ਪਰਗਾਸਿ ॥੯॥

ਸਭ ਜੀਵ ਤੇਰੇ ਕੋ ਹੀ ਸਲਾਹਤੇ ਹੈਂ ਪਰੰਤੂ ਗੁਰਮੁਖੋਂ ਕੋ ਤੇਰੇ ਦਰ ਕਾ ਪਰਗਾਸ ਹੂਆ ਹੈ ਵਾ (ਦਰਿ) ਅੰਦਰ ਭਾਵ ਸੇ ਅੰਤਸਕਰਨ ਮੈ ਤੇਰਾ (ਪਰਗਾਸਿ) ਗ੍ਯਾਨ ਹੂਆ ਹੈ॥੯॥

ਸਲੋਕ ਮਃ ੩ ॥

ਪੰਡਿਤੁ ਪੜਿ ਪੜਿ ਉਚਾ ਕੂਕਦਾ ਮਾਇਆ ਮੋਹਿ ਪਿਆਰੁ ॥

ਜੋ ਮਨਮੁਖ ਗੁਰ ਮੰਤ੍ਰ ਹੀਣ ਹੈ ਸੋ ਯਦਪੀ ਪੰਡਤ ਸਾਸਤ੍ਰ ਵੇਤਾ ਭੀ ਹੈਂ ਸਾਸਤ੍ਰੋਂ ਕੋ ਪੜ ਪੜ ਕਰ (ਊਚਾ) ਹੰਕਾਰੀ ਹੂਆ ਹੂਆ ਉਪਦੇਸ ਕਰਤੇ ਹੈ ਪਰੰਤੂ (ਮੋਹ) ਅਗ੍ਯਾਨ ਕਰਕੇ ਮਾਯਾ ਵਿਖੇ ਹੀ ਪ੍ਰੇਮ ਕਰਤਾ ਹੈ॥

ਅੰਤਰਿ ਬ੍ਰਹਮੁ ਨ ਚੀਨਈ ਮਨਿ ਮੂਰਖੁ ਗਾਵਾਰੁ ॥

ਅਪਨੇ ਅੰਤਸਕਰਣ ਮੈ ਇਸਥਿਤ ਜੋ ਸਾਖੀ ਬ੍ਰਹਮੁ ਤਿਸ ਕੋ ਜਾਨਤਾ ਨਹੀਂ ਹੈ ਯਾਂ ਤੇ ਮਨ ਕਰਕੇ ਮੂਰਖ ਔਰ ਤਨ ਕਰਕੇ ਭੀ ਗਵਾਰ ਹੈ ਵਾ ਅਤੀ ਮੂਰਖ ਹੈ॥

ਦੂਜੈ ਭਾਇ ਜਗਤੁ ਪਰਬੋਧਦਾ ਨਾ ਬੂਝੈ ਬੀਚਾਰੁ ॥

ਦ੍ਵੈਤ ਭਾਵਨਾ ਹੀ ਮੈਂ ਜਗਤ ਕੋ (ਪਰਬੋਧਦਾ) ਉਪਦੇਸ਼ ਕਰਤਾ ਹੈ ਭਾਵ ਯਹਿ ਕਿ ਸਕਾਮ ਕਰਮੋਂ ਕਾ ਉਪਦੇਸ਼ ਕਰਤਾ ਹੈ ਆਤਮ ਵੀਚਾਰ ਕੋ ਨਹੀਂ (ਬੂਝੈ) ਸਮਝਤਾ ਹੈ॥

ਬਿਰਥਾ ਜਨਮੁ ਗਵਾਇਆ ਮਰਿ ਜੰਮੈ ਵਾਰੋ ਵਾਰ ॥੧॥

ਤਾਂਤੇ ਉਸ ਮਨਮੁਖ ਨੇ ਬਿਰਥਾ ਹੀ ਜਨਮ ਗਵਾਇਆ ਹੈ ਯਾਂ ਤੇ ਵਾਰੰਵਾਰ ਜਨਮਤਾ ਮਰਤਾ ਹੈ॥੧॥

ਮਃ ੩ ॥

ਜਿਨੀ ਸਤਿਗੁਰੁ ਸੇਵਿਆ ਤਿਨੀ ਨਾਉ ਪਾਇਆ ਬੂਝਹੁ ਕਰਿ ਬੀਚਾਰੁ ॥

ਜਿਨ ਪੁਰਸੋਂ ਨੇ ਸਤਿਗੁਰੂ ਕੋ ਸੇਵਿਆ ਹੈ ਤਿਨ੍ਹੋਂ ਨੇ ਨਾਉ ਪਾਇਆ ਹੈ ਇਸ ਕੋ ਬੀਚਾਰ ਕਰਕੇ (ਬੂਝਹੁ) ਸਮਝੋ॥

ਸਦਾ ਸਾਂਤਿ ਸੁਖੁ ਮਨਿ ਵਸੈ ਚੂਕੈ ਕੂਕ ਪੁਕਾਰ ॥

ਸਦਾ ਸਾਂਤਿ ਪੁਨਾ ਮੁਖ ਮਨ ਮੈ ਵਸਤਾ ਹੈ ਔਰ ਜਨਮਾਦਿਕੋਂ ਕੇ ਦੁਖ ਕਰਕੇ ਜੋ ਕੂਕਾਂ ਮਾਰਕੇ ਪੁਕਾਰ ਕਰਤੇ ਥੇ ਸੋ (ਚੂਕੈ) ਮੁਕ ਜਾਤੀ ਹੈ॥

ਆਪੈ ਨੋ ਆਪੁ ਖਾਇ ਮਨੁ ਨਿਰਮਲੁ ਹੋਵੈ ਗੁਰ ਸਬਦੀ ਵੀਚਾਰੁ ॥

ਜਬ ਆਪਾ ਭਾਵ ਜੋ ਹੰਕਾਰ ਹੈ ਤਿਸ ਕੋ ਵਿਚਾਰ ਕੇ ਬਲ ਸੇ ਆਪ (ਖਾਇ) ਅਭਾਵ ਕਰੇ ਤਬ ਤਿਨਕਾ ਮਨ ਵਾਸਨਾ ਮੈਲ ਸੇ ਰਹਤ ਹੋਤਾ ਹੈ॥ ਔਰ ਗੁਰੋਂ ਕੇ ਉਪਦੇਸ ਕਾ ਵੀਚਾਰ ਕਰਤਾ ਹੈ॥

ਨਾਨਕ ਸਬਦਿ ਰਤੇ ਸੇ ਮੁਕਤੁ ਹੈ ਹਰਿ ਜੀਉ ਹੇਤਿ ਪਿਆਰੁ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਸੋ ਪੁਰਸ ਸ਼ਬਦ ਮੈ ਰਤੇ ਹੈਂ ਸੋ ਮੁਕਤ ਹੂਏ ਹੈਂ ਔਰ ਤਿਨੋਂ ਕਾ ਹਰੀ ਮੈ ਹੇਤੁ ਹੈ ਔਰ ਹਰੀ ਰੂਪ ਜਾਣਕੇ ਸਰਬ ਜੀਵੋਂ ਸਾਥ ਪਜਾਰ ਕਰਤੇ ਹੈਂ॥੨॥

ਪਉੜੀ ॥

ਹਰਿ ਕੀ ਸੇਵਾ ਸਫਲ ਹੈ ਗੁਰਮੁਖਿ ਪਾਵੈ ਥਾਇ ॥

ਜੋ ਹਰੀ ਕੀ ਸੇਵਾ ਹੈ ਸੋ ਸਫਲ ਹੈ ਸੋ ਗੁਰੋਂ ਦ੍ਵਾਰੇ ਵਾਹਿਗੁਰੂ (ਥਾਇ) ਪ੍ਰਮਾਨ (ਪਾਵੈ) ਪਾਵਤਾ ਹੈ॥

ਜਿਸੁ ਹਰਿ ਭਾਵੈ ਤਿਸੁ ਗੁਰੁ ਮਿਲੈ ਸੋ ਹਰਿ ਨਾਮੁ ਧਿਆਇ ॥

ਜਿਸਕੋ ਹਰਿ (ਭਾਵੈ) ਚਾਹੇ ਤਿਸ ਕੋ ਗੁਰੂ ਮਿਲਤਾ ਹੈ ਸੋ ਹਰਿ ਨਾਮ ਕੋ ਧਿਆਵਤਾ ਹੈ॥

ਗੁਰ ਸਬਦੀ ਹਰਿ ਪਾਈਐ ਹਰਿ ਪਾਰਿ ਲਘਾਇ ॥

ਗੁਰੋਂ ਕੇ ਉਪਦੇਸ਼ ਦੁਆਰਾ ਹਰੀ ਕੀ ਪ੍ਰਾਪਤੀ ਹੋਤੀ ਹੈ ਗੁਰੁ ਉਪਦੇਸੀਓਂ ਕੋ ਹਰੀ ਸੰਸਾਰ ਸਾਗਰ ਸੇ ਪਾਰ ਲੰਘਾਇ ਲੇਤਾ ਹੈ॥

ਮਨਹਠਿ ਕਿਨੈ ਨ ਪਾਇਓ ਪੁਛਹੁ ਵੇਦਾ ਜਾਇ ॥

ਮਨ ਕੇ ਹਠ ਕਰਕੇ ਕਿਸੀ ਨੇ ਨਹੀਂ ਪਾਇਆ ਵੇਦੋਂ ਕੋ ਜਾਇ ਕਰ ਪੁਛ ਲੇਵੋ ਭਾਵ ਏਹ ਕਿ ਬੇਦ ਕੇ ਸਿਧਾਂਤੀਆਂ ਕੋ ਪੁਛੋ ਵਾ ਵੇਦ ਮੈਂ ਵਿਚਾਰ ਕਰ ਦੇਖੋ॥

ਨਾਨਕ ਹਰਿ ਕੀ ਸੇਵਾ ਸੋ ਕਰੇ ਜਿਸੁ ਲਏ ਹਰਿ ਲਾਇ ॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ ਸੋ ਪੁਰਸ ਹਰੀ ਕੀ ਸੇਵਾ ਕਰਤਾ ਹੈ ਜਿਸ ਕੋ ਹਰੀ ਆਪ ਲਾਇ ਲੇਤਾ ਹੈ॥੧੦॥

ਗੁਰੂ ਅਮਰ ਦਸ ਜੀ ਕੇ ਪਾਸ ਕੋਈ ਪੁਰਸ ਅਪਨੀ ਸੂਰਮਤਾ ਕਰਨੇ ਲਗਾ ਤਿਸ ਕੇ ਪ੍ਰਥਾਇ ਸਲੋਕ ਕਹਤੇ ਹੈਂ॥

ਸਲੋਕ ਮਃ ੩ ॥

ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਸੂਰਮਾ ਬਹਾਦਰ ਸੋਈ ਹੈ ਜਿਸਨੇ ਮਨ ਕੇ ਬੀਚ ਸੇ ਦੁਸਟ ਹੰਕਾਰ ਕੋ ਮਾਰ ਦੀਆ ਹੈ॥

ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ ॥

ਔਰ ਗੁਰੋਂ ਦ੍ਵਾਰਾ ਨਾਮ ਕੀ ਸਲਾਘਾ ਕਰਕੇ ਜਨਮ ਸਵਾਰ ਲੀਆ ਹੈ॥

ਆਪਿ ਹੋਆ ਸਦਾ ਮੁਕਤੁ ਸਭੁ ਕੁਲੁ ਨਿਸਤਾਰਿਆ ॥

ਪੁਨਾ ਵਹੁ ਪੁਰਸ ਆਪ ਸਦਾ ਮੁਕਤ ਹੋਯਾ ਹੈ ਔਰ ਸਭ ਕੁਲ ਕੋ ਭੀ ਤਾਰ ਲੀਆ ਹੈ॥

ਸੋਹਨਿ ਸਚਿ ਦੁਆਰਿ ਨਾਮੁ ਪਿਆਰਿਆ ॥

ਜਿਨ ਪੁਰਸੋਂ ਨੇ ਨਾਮ ਕੇ ਸਾਥ ਪਿਆਰ ਕੀਆ ਹੈ ਸੋ ਸਚੇ ਦੁਆਰ ਮੈ ਸੋਭਤੇ ਹੈਂ॥

ਮਨਮੁਖ ਮਰਹਿ ਅਹੰਕਾਰਿ ਮਰਣੁ ਵਿਗਾੜਿਆ ॥

ਔਰ ਜੋ ਮਨਮੁਖ ਹੈਂ ਸੋ ਅਹੰਕਾਰ ਮੈ ਮਰਤੇ ਹੈਂ ਤਿਨੋਂ ਨੇ ਅਪਨਾ ਮਰਣ ਵਿਗਾੜ ਲੀਆ ਹੈ॥ ਭਾਵ ਏਹ ਕਿ ਮ੍ਰਿਤੂਕਾਲ ਮੈ ਜਮ ਕੀ ਤਾੜਨਾ ਸਹਾਰੇਂਗੇ॥

ਸਭੋ ਵਰਤੈ ਹੁਕਮੁ ਕਿਆ ਕਰਹਿ ਵਿਚਾਰਿਆ ॥

ਮਨਮੁਖ ਵੇਚਾਰੇ ਕਿਆ ਕਰੈ ਸਭ ਕੋਈ ਵਾਹਿਗੁਰੂ ਕੇ ਹੁਕਮ ਮੈਂ ਵਰਤੇ ਹੈਂ॥

ਆਪਹੁ ਦੂਜੈ ਲਗਿ ਖਸਮੁ ਵਿਸਾਰਿਆ ॥

(ਆਪਹੁ) ਅਹੰਭਾਵ ਧਾਰ ਕਰ ਤਿਨ੍ਹੋਂ ਨੇ ਦ੍ਵੈਤ ਭਾਵ ਮੈਂ ਲਗ ਕਰਕੇ ਵਾਹਿਗੁਰੂ ਕੋ ਵਿਸਾਰ ਦੀਆ ਹੈ॥

ਨਾਨਕ ਬਿਨੁ ਨਾਵੈ ਸਭੁ ਦੁਖੁ ਸੁਖੁ ਵਿਸਾਰਿਆ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਨਾਮ ਸੇ ਬਿਨਾ ਵਹੁ ਸਭ ਤਰਾਂ ਦੁਖ ਹੀ ਪਾਵਤੇ ਹੈਂ ਕ੍ਯੋਂਕਿ ਸੁਖ ਰੂਪ ਪਰਮੇਸ੍ਵਰ ਕੋ ਤਿਨ੍ਹੋਂ ਨੇ ਵਿਸਾਰ ਦੀਆ ਹੈ॥੧॥

ਮਃ ੩ ॥

ਗੁਰਿ ਪੂਰੈ ਹਰਿ ਨਾਮੁ ਦਿੜਾਇਆ ਤਿਨਿ ਵਿਚਹੁ ਭਰਮੁ ਚੁਕਾਇਆ ॥

ਜਿਨ ਪੁਰਸੋਂ ਕੋ ਪੂਰੇ ਗੁਰੋਂ ਨੇ ਹਰੀ ਕਾ ਨਾਮ (ਦਿੜਾਇਆ) ਨਿਸਚੇ ਕਰਵਾਯਾ ਹੈ ਤਿਨ੍ਹੋਂ ਨੇ ਅਪਨੇ ਰਿਦੇ ਬੀਚ ਸੇ ਭਰਮ ਚੁਕਾਇ ਦੀਆ ਹੈ॥

ਰਾਮ ਨਾਮੁ ਹਰਿ ਕੀਰਤਿ ਗਾਈ ਕਰਿ ਚਾਨਣੁ ਮਗੁ ਦਿਖਾਇਆ ॥

ਔਰ ਜਿਨ ਕੋ ਗੁਰੋਂ ਨੇ ਉਪਦੇਸ਼ ਰੂਪੀ ਚਾਨਣ ਕਰਕੇ ਵਾਹਿਗੁਰੂ ਕਾ ਰਸਤਾ ਦਿਖਾਲਿਆ ਹੈ ਤਿਨ੍ਹੋਂ ਨੇ ਰਾਮ ਕਾ ਨਾਮ ਔਰ ਤਿਸ ਬ੍ਯਾਪਕ ਹਰੀ ਕੀ ਕੀਰਤੀ ਗਾਇਨ ਕਰੀ ਹੈ॥

ਹਉਮੈ ਮਾਰਿ ਏਕ ਲਿਵ ਲਾਗੀ ਅੰਤਰਿ ਨਾਮੁ ਵਸਾਇਆ ॥

ਔਰ ਜਿਨੋਂ ਨੇ ਹੰਤਾ ਮਮਤਾ ਕੋ ਮਾਰ ਕੇ ਰਿਦੇ ਮੈਂ ਨਾਮ ਕੋ ਵਸਾਯਾ ਹੈ ਤਿਨ੍ਹੋਂ ਕੀ ਏਕ ਵਾਹਗੁਰੂ ਮੈਂ ਬ੍ਰਿਤੀ ਲਾਗੀ ਹੈ॥

ਪੰਨਾ ੯੭

ਗੁਰਮਤੀ ਜਮੁ ਜੋਹਿ ਨ ਸਾਕੈ ਸਾਚੈ ਨਾਮਿ ਸਮਾਇਆ ॥

ਜਿਨ੍ਹੋਂ ਨੇ ਗੁਰੋਂ ਕੀ ਸਿਖ੍ਯਾ ਲਈ ਹੈ ਤਿਨ ਕੋ ਜਮ (ਜੋਹਿ) ਦੇਖ ਨਹੀਂ ਸਕਤਾ ਹੈ ਕਿਉਂਕਿ ਤਿਨ੍ਹੋਂ ਕਾ ਮਨ ਸਚੇ ਨਾਮ ਸੇ (ਸਮਾਇਆ) ਅਭੇਦ ਹੂਆ ਹੈ॥

ਸਭੁ ਆਪੇ ਆਪਿ ਵਰਤੈ ਕਰਤਾ ਜੋ ਭਾਵੈ ਸੋ ਨਾਇ ਲਾਇਆ ॥

(ਕਰਤਾ) ਵਾਹਿਗੁਰੂ ਆਪ ਹੀ ਆਪ ਸਰਬ ਅਸਥਾਨੋਂ ਮੈਂ ਵਰਤ ਰਹਿਆ ਹੈ ਜੋ ਪੁਰਸ (ਭਾਵੈ) ਭਾਇਆ ਹੈ ਸੋ ਵਾਹਿਗੁਰੂ ਨੇ ਨਾਮ ਮੈਂ ਲਾਇਆ ਹੈ॥

ਜਨ ਨਾਨਕੁ ਨਾਮੁ ਲਏ ਤਾ ਜੀਵੈ ਬਿਨੁ ਨਾਵੈ ਖਿਨੁ ਮਰਿ ਜਾਇਆ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਪ੍ਰੇਮੀ ਪੁਰਸ ਨਾਮ ਕੋ ਲਏ ਤਾਂ ਜੀਵਤਾ ਹੈ ਔਰ ਬਿਨਾ ਵਾਹਿਗੁਰੂ ਕੇ ਨਾਮ ਸੇ ਖਿਨ ਵਿਖੇ ਮਰ ਜਾਤਾ ਹੈ ਭਾਵ ਏਹਿ ਕਿ ਤਿਸ ਕਾ ਜੀਵਨਾ ਨਾਮ ਹੈ॥੨॥

ਪਉੜੀ ॥

ਜੋ ਮਿਲਿਆ ਹਰਿ ਦੀਬਾਣ ਸਿਉ ਸੋ ਸਭਨੀ ਦੀਬਾਣੀ ਮਿਲਿਆ ॥

ਜੋ ਭਗਤ ਜਨ (ਹਰਿ ਦੀਬਾਣੁ) ਦਰਬਾਰ ਭਾਵ ਸਤਸੰਗ ਮੈਂ ਮਿਲਿਆ ਹੈ ਸੋ ਸਰਬ (ਦੀਬਾਣੀ) ਦਰਬਾਰੋਂ ਮੈਂ ਬ੍ਰਹਮ ਦ੍ਰਿਸਟੀ ਕਰ ਮਿਲਿਆ ਹੈ॥

ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ ਉਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ ॥

ਜਿਸ ਅਸਥਾਨ ਮੈਂ ਓਹੁ ਭਗਤ ਜਨ ਜਾਵੇ ਤਿਸੀ ਅਸਥਾਨ ਮੈਂ ਸੁਰਖਰੂ ਹੈ ਉਸ ਕੇ ਦਰਸਨ ਕਰਨੇ ਸੇ ਸਭ ਪਾਪੀਓਂ ਕਾ ਸਮਦਾਉ ਤਰਾ ਹੈ॥

ਓਸੁ ਅੰਤਰਿ ਨਾਮੁ ਨਿਧਾਨੁ ਹੈ ਨਾਮੋ ਪਰਵਰਿਆ ॥

ਕਿਉਂਕਿ ਉਸ ਕੇ ਰਿਦੇ ਮੇਂ ਨਾਮ ਖਜਾਨਾ ਹੈ ਔਰ ਨਾਮ ਕਰਕੇ (ਪਰਵਰਿਆ) ਪਰਵਰਿਆ ਹੂਆ ਹੈ ਵਾ ਤਿਸ ਕਾ ਨਾਮ ਹੀ ਪਰਵਾਰ ਹੈ ਵਾ ਨਾਮ ਸੇ ਪ੍ਰਵਸਤੀ ਪਾਈ ਹੈ॥

ਨਾਉ ਪੂਜੀਐ ਨਾਉ ਮੰਨੀਐ ਨਾਇ ਕਿਲਵਿਖ ਸਭ ਹਿਰਿਆ ॥

ਵਹੁ ਪੁਰਸ ਨਾਮ ਕੋ ਪੂਜਤਾ ਔਰ ਨਾਮ ਕੋ ਮਾਨਤਾ ਹੈ ਵਾ ਨਾਮ ਕਰ ਪੂਜੀਤਾ ਔ ਮਾਨੀਤਾ ਹੈ ਨਾਮ ਕਰਕੇ ਤਿਸਨੇ ਵਾ ਨਾਮ ਨੇ ਤਿਸ ਕੇ ਸਭ ਪਾਪੋਂ ਕੋ ਦੂਰ ਕੀਆ ਹੈ॥

ਜਿਨੀ ਨਾਮੁ ਧਿਆਇਆ ਇਕ ਮਨਿ ਇਕ ਚਿਤਿ ਸੇ ਅਸਥਿਰੁ ਜਗਿ ਰਹਿਆ ॥੧੧॥

ਜਿਨ ਪੁਰਸੋਂ ਨੇ ਨਾਮ ਕੋ ਇਕ ਮਨ ਇਕ ਚਿਤ ਕਰਕੇ ਧਿਆਇਆ ਹੈ ਸੋ ਜਗਤ ਮੈਂ ਤਿਨਕਾ ਜਸ ਅਸਥਿਰ ਰਹਾ ਹੈ॥ ਗੁਰੂ ਅਮਰ ਦਾਸ ਜੀ ਪਾਸ ਏਕ ਸਿਖ ਨੇ ਪ੍ਰਸ਼ਨ ਕੀਆ ਕਿ ਹੇ ਭਗਵਨ ਸਾਸਤ੍ਰੋਂ ਮੈਂ ਅਨੇਕ ਉਪਾਸੋਂ ਕੀ ਅਨੇਕ ਪ੍ਰਕਾਰ ਪੂਜਾ ਲਿਖੀ ਹੈ ਔਰ ਮੈਂ ਪੂਜਾ ਕਰਾ ਚਾਹਤਾ ਹੂੰ ਜੋ ਪੂਜਾ ਸ੍ਰੇਸਟ ਹੋਵੇ ਸੋ ਆਪ ਕਹੋ ਤਿਸ ਪਰਥਾਇ ਸਲੋਕ ਕਹਤੇ ਹੈਂ॥੧੧॥

ਸਲੋਕ ਮਃ ੩ ॥

ਆਤਮਾ ਦੇਉ ਪੂਜੀਐ ਗੁਰ ਕੈ ਸਹਜਿ ਸੁਭਾਇ ॥

ਗੁਰੋਂ ਕੇ ਉਪਦੇਸ਼ ਸੇ (ਸਹਜਿ) ਸਾਂਤੀ ਸੁਭਾਇ ਧਾਰਨ ਕਰਕੇ (ਦੇਉ) ਪ੍ਰਕਾਸ ਰੂਪ ਕੋ (ਆਤਮਾ) ਆਪਣਾ ਆਪ ਹੈ ਤਿਸੀ ਕਾ ਪੂਜਨ ਕਰੀਏ॥

ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ ਤਾ ਘਰ ਹੀ ਪਰਚਾ ਪਾਇ ॥

ਆਪ ਕੋ ਜਬ ਆਪਣੇ ਸਰੂਪ ਕਾ ਨਿਸਚਾ ਹੋ ਜਾਤਾ ਹੈ ਤਬ (ਘਰ ਹੀ) ਦੇਹ ਕੇ ਅੰਤਰ ਆਤਮਾ ਮੈਂ ਹੀ ਪਰਚਾ ਪਾਇ ਲੇਤਾ ਹੈ॥

ਆਤਮਾ ਅਡੋਲੁ ਨ ਡੋਲਈ ਗੁਰ ਕੈ ਭਾਇ ਸੁਭਾਇ ॥

ਔਰ ਆਤਮਾ ਕੂਟਸਥ ਸੋ ਅਚਲ ਹੈ ਚਲਾਇਮਾਨ ਨਹੀਂ ਹੋਤਾ ਭਾਵ ਏਹਿ ਕਿ ਨਿਰਬਿਕਾਰ ਹੈ ਪਰੰਤੂ ਜਿਨ੍ਹੋਂ ਨੇ ਗੁਰੋਂ ਮੈਂ (ਭਾਇ) ਪ੍ਰੇਮ ਕੀਆ ਹੈ ਸੋ ਇਸ ਨਿਸਚੇ ਕੋ ਧਾਰ ਕਰ ਸੁਭਾਇਮਾਨ ਹੋ ਰਹੇ ਹੈਂ॥

ਪ੍ਰਸ਼ਨ: ਜਬ ਬ੍ਰਹਮ ਆਪ ਸੇ ਭਿੰਨ ਨਹੀਂ ਤਬ ਸਭੀ ਐਸੇ ਨਿਸਚੇ ਕੋ ਧਾਰ ਕਰ ਕਿਉਂ ਨਹੀਂ ਸੋਭਤੇ ਹੈਂ?

ਗੁਰ ਵਿਣੁ ਸਹਜੁ ਨ ਆਵਈ ਲੋਭੁ ਮੈਲੁ ਨ ਵਿਚਹੁ ਜਾਇ ॥

ਉੱਤਰੁ॥ ਗੁਰੋਂ ਕੇ ਉਪਦਸ਼ ਸੇ ਬਿਨਾ (ਸਹਜੁ) ਗਜਾਨ ਨਹੀਂ ਪ੍ਰਾਪਤਿ ਹੋਤਾ ਹੈ ਗਜਾਨ ਬਿਨਾ ਨਿਸਚਾ ਨਹੀਂ ਹੋਤਾ ॥

ਪ੍ਰਸ਼ਨ: ਗੁਰ ਉਪਦੇਸ਼ ਸੇ ਬਿਨਾ ਕਿਉਂ ਨਹੀਂ ਨਿਹਚਾ ਹੋਤਾ? ਤਿਸ ਪਰ ਕਹਤੇ ਹੈਂ॥ ਅੰਤਹਕਰਣ ਕੇ ਬੀਚ ਸੇ ਲੋਭ ਉਪਲਖਤ ਸਰਬ ਬਿਕਾਰੋਂ ਰੂਪੀ ਮੈਲ ਨਿਵਰਤ ਨਹੀਂ ਹੋਤੀ ਹੈ ਔਰ ਅਸੁਧ ਅੰਤਸਕਰਣ ਮੈਂ ਨਿਸਚੇ ਰੂਪ ਗਜਾਨ ਨਹੀਂ ਹੋਤਾ ਹੈ॥

ਪ੍ਰਸ਼ਨ: ਮੈਲ ਕੀ ਨਿਵਿਰਤੀ ਤੋ ਗੁਰ ਉਪਦੇਸ਼ ਸੇ ਬਿਨਾ ਤੀਰਥ ਜਾਤ੍ਰਾ ਸੇ ਹੋ ਜਾਤੀ ਹੈ ਤਿਸ ਪਰ ਕਹਤੇ ਹੈਂ॥

ਖਿਨੁ ਪਲੁ ਹਰਿ ਨਾਮੁ ਮਨਿ ਵਸੈ ਸਭ ਅਠਸਠਿ ਤੀਰਥ ਨਾਇ ॥

ਜੋ ਗੁਰ ਉਪਦੇਸ਼ ਦੁਆਰੇ ਖਿਨ ਪਲ ਮਾਤ੍ਰ ਭੀ ਹਰਿ ਨਾਮ ਮਨ ਮੈਂ ਇਸਥਿਤ ਹੋ ਜਾਵੇ ਤੋ ਅਠਸਿਠ ਤੀਰਥ ਜੋ ਕੁਰਖੇਤ੍ਰਾਦਿ ਮੁਖ ਹੈਂ ਤਿਨ ਸਰਬ ਕੇ ਸਨਾਨ ਕਾ ਫਲ ਪ੍ਰਾਪਤਿ ਹੋਤਾ ਹੈ॥ ਪ੍ਰਮਾਨ ਸੁਖਮਨੀਂ ਕਿਨਕਾ ਏਕੁ ਜਿਸੁ ਜੀਅ ਬਸਾਵੈ॥ ਤਾਕੀ ਮਹਿਮਾ ਗਨੀ ਨ ਆਵੈ

ਸਚੇ ਮੈਲੁ ਨ ਲਗਈ ਮਲੁ ਲਾਗੈ ਦੂਜੈ ਭਾਇ ॥

(ਸਚੇ) ਸਚ ਸਰੂਪ ਆਤਮ ਬੇਤੇ ਜੋ ਹੈਂ ਤਿਨ ਕੋ ਮੈਲ ਨਹੀਂ ਲਗਤੀ ਹੈ ਮੈਲ ਤੋ ਦ੍ਵੈਤ ਭਾਵਨਾ ਕਰ ਲਾਗਤੀ ਹੈ॥

ਧੋਤੀ ਮੂਲਿ ਨ ਉਤਰੈ ਜੇ ਅਠਸਠਿ ਤੀਰਥ ਨਾਇ ॥

ਸਰੀਰ ਕੇ ਮਜਨਾਦਿ ਕਰਮੋਂ ਸੇ ਧੋਤੀ ਅਵਿਦਿਆ ਵਾ ਹੰਕਾਰ ਲੋਭਾਦਿ ਮੈਲ ਨਹੀਂ ਉਤਰਤੀ ਵਾ (ਮੂਲਿ ਨ ਉਤਰੇ) ਕਰਮੋਂ ਕਾ ਮੂਲ ਜੋ ਅਗਜਾਨ ਹੈ ਤਿਸ ਕੇ ਸਹਿਤ ਨਹੀਂ ਉਤਰਤੀ ਜੋ ਅਠਸਿਠ ਤੀਰਥੋਂ ਮੈਂ ਭੀ ਸਨਾਨ ਕਰੇ॥

ਪ੍ਰਸ਼ਨ: ਪੁੰਨ ਜਨਕ ਕਰਮੋਂ ਸੇ ਮੈਲ ਕਿਉਂ ਨਹੀਂ ਉਤਰਤੀ ਤਿਸ ਪਰ ਕਹਤੇ ਹੈਂ॥

ਮਨਮੁਖ ਕਰਮ ਕਰੇ ਅਹੰਕਾਰੀ ਸਭੁ ਦੁਖੋ ਦੁਖੁ ਕਮਾਇ ॥

ਜੋ ਪੁਰਸ ਵਾਹਿਗੁਰੂ ਸੇ ਬੇਮੁਖ ਹੈਂ ਸੋ ਕਰਮ ਤੋ ਕਰਤੇ ਹੈਂ ਪਰੰਤੂ ਹੰਕਾਰੀ ਹੋ ਕਰ ਕਰਤੇ ਹੈਂ ਇਸ ਸੇ ਤਿਨ ਸਭ ਕਰਮੋਂ ਕੇ ਕਮਾਵਣੇ ਸੇ ਦੁਖ ਹੀ ਦੁਖ ਪ੍ਰਾਪਤਿ ਹੋਤੇ ਹੈਂ॥

ਪ੍ਰਸ਼ਨ: ਜੀਵ ਮੈਲ ਸੇ ਰਹਿਤ ਕਬ ਹੋਤਾ ਹੈ ਤਿਸ ਪਰ ਕਹਤੇ ਹੈਂ॥

ਨਾਨਕ ਮੈਲਾ ਉਜਲੁ ਤਾ ਥੀਐ ਜਾ ਸਤਿਗੁਰ ਮਾਹਿ ਸਮਾਇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਲਾ ਅੰਤਸਕਰਣ ਜੀਵ ਕਾ ਤਬ (ਉਜਲੁ) ਸੁਧ ਹੋਤਾ ਹੈ ਜਬ ਸਤਿਗੁਰੋਂ ਕਾ ਉਪਦੇਸ਼ ਮਨ ਮੈਂ ਸਮਾ ਜਾਵੇ॥੧॥

ਪ੍ਰਸ਼ਨ: ਆਪ ਲੋਗੋਂ ਕੋ ਕਿਉਂ ਨਹੀਂ ਸਮਝਾਵਤੇ ਕਿ ਤੁਮ ਗੁਰਮੁਖ ਬਨੌ?

ਮਃ ੩ ॥

ਮਨਮੁਖੁ ਲੋਕੁ ਸਮਝਾਈਐ ਕਦਹੁ ਸਮਝਾਇਆ ਜਾਇ ॥

ਉੱਤਰੁ॥ ਜੇ ਮਨਮੁਖ ਲੋਕ ਕੋ ਸਮਝਾਈਐ ਤੌ ਵਹੁ ਕਬ ਸਮਝਤਾ ਹੈ॥

ਪ੍ਰਸ਼ਨ: ਤਿਨ ਕੋ ਗੁਰਮੁਖੋਂ ਮੈਂ ਰਲਾਇ ਦੇਵੋ ਤਬ ਤਿਨਕੀ ਸੰਗਤ ਕਰ ਆਪ ਹੀ ਸਮਝ ਜਾਵੇਂਗੀ? ਤਿਸ ਪਰ ਕਹਤੇ ਹੈਂ॥

ਮਨਮੁਖੁ ਰਲਾਇਆ ਨਾ ਰਲੈ ਪਇਐ ਕਿਰਤਿ ਫਿਰਾਇ ॥

ਮਨਮੁਖ ਗੁਰਮੁਖੋਂ ਕੇ ਸਾਥ ਰਲਾਇਆ ਹੂਆ ਭੀ ਨਹੀਂ ਮਿਲਤਾ ਹੈ ਕਿਉਂਕਿ ਪੂਰਬ ਜਨਮ ਕਾ ਕਰਮ ਤਿਨ ਕਾ ਜੈਸਾ ਕੀਆ ਹੂਆ ਹੈ ਤੈਸੇ ਹੀ ਤਿਨ ਕੋ ਫਿਰਾਇ ਰਹਾ ਹੈ॥

ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ ॥

ਜਿਨਕੀ ਵਾਹਿਗੁਰੂ ਮੈ (ਲਿਵ) ਬ੍ਰਿਤੀ ਲਗੀ ਹੈ ਸੋ ਗੁਰਮੁਖੀ ਮਾਰਗ ਹੈ ਔਰ (ਧਾਤੁ) ਮਾਇਆ ਮੈ ਜਿਨਕੀ ਬ੍ਰਿਤੀ ਲਗੀ ਹੈ ਸੋ ਮਨਮੁਖੀ ਮਾਰਗ ਏਹੁ ਦੋ ਪ੍ਰਕਾਰ ਕਾ ਮਾਰਗ ਹੈ (ਹੁਕਮੀ) ਹੁਕਮ ਵਾਲਾ ਜੋ ਵਾਹਿਗੁਰੂ ਹੈ ਤਿਸ ਕੇ ਹੁਕਮ ਮੈ ਸੁਭ ਅਸੁਭ ਕਰਮ ਕਮਾਵਤੇ ਹੈਂ ਪਰੰਤੂ ਇਤਨਾ ਭੇਦ ਹੈ ਗੁਰਮੁਖ ਕਰਤੱਬਤ ਕੋ ਹੁਕਮ ਮੈ ਮਾਨਤੇ ਹੈਂ ਮਨਮੁਖ ਅਪਨਾ ਕੀਆ ਮਾਨਤੇ ਹੈ॥ਪ੍ਰਸਨੁ॥ ਗੁਰਮੁਖੋਂ ਨੇ ਕਰਮੋਂ ਕੀ ਅਪਨਤ ਕੈਸੇ ਛੋਡੀ ਹੈ? ਤਿਸ ਪਰ ਕਹਤੇ ਹੈਂ॥

ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ ॥

ਗੁਰਮੁਖੋਂ ਨੇ ਅਪਨਾ ਮਨ ਮਾਰਾ ਹੈ॥

ਪ੍ਰਸ਼ਨ: ਗੁਰਮਖੋਂ ਨੇ ਮਰੇ ਮਨ ਕੀ ਪਰੀਖਯਾ ਕੈਸੇ ਕਰੀ ਹੈ ਤਿਸ ਪਰ ਕਹਤੇ ਹੈਂ॥ (ਸਬਦਿ) ਬੋਲ ਕਬੋਲ ਰੂਪੀ ਕਸਵਟੀ ਵਾ ਬੇਦ ਰੂਪੀ ਕਸਵਟੀ ਲਗਾਇ ਕਰਕੇ ਕਸਵ੍ਟੀ ਪੱਥਰ ਵਿਸੇਸ ਹੈ ਜਿਸ ਕਰ ਸੁਵਰਨ ਕੀ ਪਰੀਖਯਾ ਕਰੀਤੀ ਹੈ॥

ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ ਮਨ ਹੀ ਮੰਝਿ ਸਮਾਇ ॥

ਝਗੜਾ ਦੋ ਪੁਰਸੋਂ ਕਾ ਹੋਤਾ ਹੈ ਦੋ ਗੁਰਮੁਖ ਬੈਠਤੇ ਹੈਂ ਤੋ ਪਰਸਪਰ ਮਨ ਕੇ ਵਸ ਕਰਨ ਕੀਆਂ ਬਾਤਾਂ ਕਰਤੇ ਹੈਂ ਬਹੁਤ ਪੁਰਸੋਂ ਕੇ ਪਰਸਪਰ ਝਗੜਨੇ ਕਾ ਨਾਮ ਸਥ ਹੈ ਜਬ ਗੁਰਮੁਖਿ ਬਹੁਤ ਮਿਲਕਰ ਬੈਠਤੇ ਹੈਂ ਤਬ ਭੀ ਮਨ ਕੇ ਸਾਥ ਝਗੜਤੇ ਹੈਂ ਝਗੜੇ ਸਥ ਕਾ ਭਾਵ ਏਹਿ ਕਿ ਮਨ ਬਿਸਯੋਂ ਕੀ ਓਰ ਦੌੜਤਾ ਹੈ ਗੁਰਮੁਖ ਦੋਖ ਦੇਖਾਇ ਕਰ ਹਟਾਵਤੇ ਹੈਂ ਔਰ ਗੁਰਮੁਖੋਂ ਕਾ ਮਨ (ਹੀ) ਨਿਸਚੇ ਕਰਕੇ ਵਾਹਿਗੁਰੂ ਮੈ ਮਿਲ ਰਹਾ ਹੈ॥

ਮਨੁ ਜੋ ਇਛੇ ਸੋ ਲਹੈ ਸਚੈ ਸਬਦਿ ਸੁਭਾਇ ॥

ਗੁਰਮੁਖੋਂ ਕਾ ਮਨ ਜੋ ਇਛਿਆ ਕਰਤਾ ਹੈ ਸੋਈ ਪਦਾਰਥ ਧਰਮ ਕਾਮ ਮੋਖ ਪਾਇ ਲੇਤਾ ਹੈ ਕਿਉਂਕਿ ਸਚੇ (ਸਬਦਿ) ਉਪਦੇਸ ਕਰਕੇ ਸੋਭ ਰਹਾ ਹੈ॥

ਅੰਮ੍ਰਿਤ ਨਾਮੁ ਸਦ ਭੁੰਚੀਐ ਗੁਰਮੁਖਿ ਕਾਰ ਕਮਾਇ ॥

ਨਾਮ ਅੰਮ੍ਰਤ ਕੋ ਹਮੇਸ ਹੀ (ਭੁੰਚੀਐ) ਭੋਗਤਾ ਹੋ ਰਹੇ ਹੈਂ ਭਾਵ ਏਹ ਜਪਤੇ ਹੈਂ ਗੁਰਮੁਖਿ ਏਹੀ ਕਾਰ ਕਮਾਵਤੇ ਹੈਂ॥

ਵਿਣੁ ਮਨੈ ਜਿ ਹੋਰੀ ਨਾਲਿ ਲੁਝਣਾ ਜਾਸੀ ਜਨਮੁ ਗਵਾਇ ॥

ਕਿਉਂਕਿ ਮਨ ਸੇ ਬਿਨ ਜੋ ਔਰੋਂ ਕੇ ਸਾਥ ਝਗੜਨਾ ਕਰਤੇ ਹੈਂ ਸੋ ਪੁਰਸ ਜਨਮ ਕੋ ਵਿਗਾੜ ਕਰ ਚਲੇ ਜਾਵੇਂਗੇ ਭਾਵ ਏਹ ਕਿ ਅਪਨੇ ਮਨ ਕੋ ਹੀ ਸਮਝਾਵਣਾ ਚਾਹੀਏ॥

ਮਨਮੁਖੀ ਮਨਹਠਿ ਹਾਰਿਆ ਕੂੜੁ ਕੁਸਤੁ ਕਮਾਇ ॥

ਮਨਮੁਖੋਂ ਨੇ ਮਨ ਕੇ ਹਠ ਕਰਕੇ ਵਾਹਿਗੁਰੂ ਸੇ ਵੇਮੁਖ ਹੋ ਕਰ ਮਾਨੁਖ ਜਨਮ ਕੋ ਹਾਰਿਆ ਹੈ॥

ਪ੍ਰਸ਼ਨ: ਮਨਮੁਖੋਂ ਨੇ ਹਠ ਕਿਸ ਮੈ ਕੀਆ ਹੈ ਤਿਸ ਪਰ ਕਹਤੇ ਹੈਂ (ਕੂੜ) ਝੂਠ ਬੋਲਣੇ ਔਰ (ਕੁਸਤੁ) ਖੋਟੇ ਕਰਮੋਂ ਕੇ ਕਮਾਵਣੇ ਮੈ ਹੈ॥

ਗੁਰ ਪਰਸਾਦੀ ਮਨੁ ਜਿਣੈ ਹਰਿ ਸੇਤੀ ਲਿਵ ਲਾਇ ॥

ਔਰ ਗੁਰਮੁਖ ਗੁਰੋਂ ਕੀ ਕ੍ਰਿਪਾ ਕਰਕੇ ਅਪਨੇ ਮਨ ਕੋ (ਜਿਣੈ) ਜੀਤਤੇ ਹੈਂ ਔਰ ਮਨ ਕੋ ਜੀਤ ਕਰ ਹਰੀ ਕੇ ਸਾਥ ਬ੍ਰਿਤੀ ਲਗਾਇ ਰਹੇ ਹੈਂ॥

ਨਾਨਕ ਗੁਰਮੁਖਿ ਸਚੁ ਕਮਾਵੈ ਮਨਮੁਖਿ ਆਵੈ ਜਾਇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਗੁਰਮੁਖਿ ਹੈਂ ਸੋ ਸਚ ਰੂਪ ਵਾਹਿਗੁਰੂ ਕਾ ਜਸ ਕਮਾਉਤੇ ਹੈਂ ਯਾਂ ਤੇ ਜਨਮ ਮਰਨ ਸੇ ਰਹਤ ਹੁਏ ਹੈਂ ਔਰ ਮਨਮੁਖ ਜਨਮਤੇ ਮਰਤੇ ਹੈਂ॥੨॥

ਪਉੜੀ ॥

ਹਰਿ ਕੇ ਸੰਤ ਸੁਣਹੁ ਜਨ ਭਾਈ ਹਰਿ ਸਤਿਗੁਰ ਕੀ ਇਕ ਸਾਖੀ ॥

ਹੇ ਭਾਈ ਹਰੀ ਕੇ ਸੰਤ ਜਨਹੁ ਹਰੀ ਸਰੂਪ ਸਤਿਗੁਰੋਂ ਕੀ ਏਕਤਾ ਕੀ (ਸਾਖੀ) ਸਿਖ੍ਯਾ ਸੁਣੋ॥

ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ ਤਿਨਿ ਜਨਿ ਲੈ ਹਿਰਦੈ ਰਾਖੀ ॥

ਜਿਨ ਪੁਰਸੋਂ ਕੇ ਆਦਿ ਸੇ ਹੀ (ਮੁਖਿ) ਸ੍ਰੇਸਟ ਭਾਗ ਮਸਤਕ ਮੈਂ ਲਿਖਿਆ ਹੋਵੈ ਹੈ ਤਿਨ ਜਨੋਂ ਨੇ ਸੌ ਸਿਖਿਆ ਲੈਕਰ ਮਨ ਮੈ ਰਾਖੀ ਹੈ॥

ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ ॥

ਹਰਿ ਕੀ ਕਥਾ ਜੋ ਅੰਮ੍ਰਤ ਰੂਪ ਅਤੀ ਸ੍ਰੇਸਟ ਹੈ ਸੋ ਗੁਰ (ਬਚਨੀ) ਵਾਕੋਂ ਕਰ ਸੁਭਾਵਕ ਹੀ ਚਾਖੀ ਹੈ ਭਾਵ ਸੁਣੀ ਹੈ॥

ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ ॥

ਜਿਸਨੇ ਅੰਮ੍ਰਿਤ ਕਥਾ ਕਾ ਰਸ ਲੀਆ ਹੈ (ਤਹ) ਤਿਸ ਕੋ ਯਥਾਰਥ ਸਰੂਪ ਕਾ ਗ੍ਯਾਨ ਹੂਆ ਹੈ ਔਰ ਅਗ੍ਯਾਨ ਰੂਪ ਅੰਧੇਰਾ ਮਿਟ ਗਇਆ ਹੈ ਦ੍ਰਿਸਟਾਂਤ ਜੈਸੇ ਸੂਰਜ ਕੇ ਉਦੇ ਹੋਣੇ ਸੇ ਰਾਤ੍ਰੀ (ਕਿਰਾਖੀ) ਖਿੰਚੀ ਗਈ ਹੈ ਅਰਥਾਤ ਦੂਰ ਭਈ ਹੈ । ਗ੍ਯਾਨ ਉਦੇ ਹੋਨੇ ਕਾ ਫਲ ਦਿਖਾਵਤੇ ਹੂਏ ਕਹਤੇ ਹੈਂ॥

ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ ॥੧੨॥

ਜੋ (ਅਦਿਸਟੁ) ਨੇਤ੍ਰੋਂ ਕਾ ਵਿਸ਼ਾ ਨਹੀਂ (ਅਗੋਚਰੁ) ਸੋ ਬਾਣੀ ਕਾ ਵਿਸ਼ਾ ਨਹੀਂ (ਅਲਖੁ) ਲਖਣਾ ਬ੍ਰਿਤੀ ਸੇ ਬਿਨਾ ਜੋ ਮਨ ਕਰਕੇ ਨਹੀਂ ਲਖਾ ਜਾਤਾ ਸੋ ਬੁਧ ਰੂਪੀ ਨੇਤ੍ਰੋਂ ਸੇ ਵਾ ਸਰਤੀ ਸਿਮਰਤੀ ਰੂਪੀ ਨੇਤ੍ਰੋਂ ਨੇ ਗੁਰਮੁਖੋਂ ਸੇ ਦੇਖ ਲੀਆ ਹੈ॥੧੨॥

ਸਲੋਕੁ ਮः ੩ ॥

ਪੰਨਾ ੮੯

ਸਤਿਗੁਰੁ ਸੇਵੇ ਆਪਣਾ ਸੋ ਸਿਰੁ ਲੇਖੈ ਲਾਇ ॥

ਜੋ ਪੁਰਸ ਆਪਣਾ ਸਿਰ ਦੇਕਰ ਸਤਿਗੁਰੋਂ ਕੋ ਸੇਵਤਾ ਹੈ ਸੋ ਅਪਨੇ ਸੀਸ ਕੋ ਲੇਖੇ ਲਾਵਤਾ ਹੈ ਭਾਵ ਏਹਿ ਕਿ ਅਪਨਾ ਜਨਮ ਸਫਲ ਕਰਤਾ ਹੈ॥

ਵਿਚਹੁ ਆਪੁ ਗਵਾਇ ਕੈ ਰਹਨਿ ਸਚਿ ਲਿਵ ਲਾਇ ॥

ਕਿਉਂਕਿ ਵਹੁ (ਆਪੁ) ਹੰਕਾਰ ਕੋ ਬੀਚ ਸੇ ਗਵਾਇ ਕਰਕੇ ਸਚੇ ਵਾਹਿਗੁਰੂ ਮੈਂ ਬ੍ਰਿਤੀ ਲਗਾਇ ਰਖਤੇ ਹੈਂ॥

ਸਤਿਗੁਰੁ ਜਿਨੀ ਨ ਸੇਵਿਓ ਤਿਨਾ ਬਿਰਥਾ ਜਨਮੁ ਗਵਾਇ ॥

ਔਰ ਜਿਨ੍ਹੋਂ ਨੇ ਸਤਿਗੁਰੋਂ ਕੋ ਨਹੀਂ ਸੇਵਿਆ ਹੈ ਤਿਨੋਂ ਨੇ ਜਨਮ ਬਿਅਰਥ ਗਵਾਇ ਲੀਆ ਹੈ॥

ਨਾਨਕ ਜੋ ਤਿਸੁ ਭਾਵੈ ਸੋ ਕਰੇ ਕਹਣਾ ਕਿਛੂ ਨ ਜਾਇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਤਿਸ ਵਾਹਗੁਰੂ ਕੋ ਭਾਵਤਾ ਹੈ ਸੋਈ ਕਰਤਾ ਹੈ ਇਸ ਮੈ ਕਹਾ ਕੁਛ ਨਹੀਂ ਜਾਤਾ ਹੈ ਭਾਵ ਏਹ ਕਿ ਜੀਵ ਕੇ ਵਸ ਕੁਛ ਨਹੀਂ ਹੈ ॥੧॥

ਮਃ ੩ ॥

ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮ ਕਮਾਇ ॥

ਮਨ ਵੇਕਾਰੋਂ ਸੇ (ਵੇੜਿਆ) ਵਲਿਆ ਹੂਆ ਹੂਆ ਵੇਕਾਰੋਂ ਕੇ ਕਰਮ ਕਮਾਵਤਾ ਹੈ॥

ਦੂਜੈ ਭਾਇ ਅਗਿਆਨੀ ਪੂਜਦੇ ਦਰਗਹ ਮਿਲੈ ਸਜਾਇ ॥

ਅਗਜਾਨੀ ਜੀਵ ਦ੍ਵੈਤ ਭਾਵਨਾ ਕਰਕੇ ਔਰ ਔਰ ਦੇਵਨ ਕੋ ਪੂਜਤੇ ਹੈਂ ਯਾਂ ਤੇ ਤਿਨ੍ਹੋਂ ਕੋ ਵਾਹਿਗੁਰੂ ਕੀ ਦਹਗਾਹ ਮੈ ਜਨਮ ਮਰਨ ਰੂਪੀ ਸਜਾ ਮਿਲਤੀ ਹੈ॥

ਆਤਮ ਦੇਉ ਪੂਜੀਐ ਬਿਨੁ ਸਤਿਗੁਰ ਬੂਝ ਨ ਪਾਇ ॥

(ਆਤਮ) ਆਪਣਾ ਆਪ (ਦੇਉ) ਪ੍ਰਕਾਸ ਰੂਪ ਜੋ ਹੈ ਤਿਸ ਕੀ ਪੂਜਾ ਸਮਾਦਿ ਪੁਸਪੋਂ ਸੇ ਕਰੀਏ ਪਰੰਤੂ ਸਤਿਗੁਰੋਂ ਸੇ ਬਿਨਾ ਆਤਮ ਪੂਜਾ ਕੀ ਸਮਝ ਨਹੀਂ ਪੜਤੀ ਹੈ ਜਪ ਤਪ ਆਦਿਕੋਂ ਸਹਤ ਹੋਵੇ ਤਬ ਆਤਮ ਪੂਜਾ ਕਰੀ ਜਾਤੀ ਹੈ ਔਰ ਫਲੀਭੂਤ ਹੋਤੀ ਹੈ ਤਿਸ ਪਰ ਕਹਤੇ ਹੈਂ॥

ਜਪੁ ਤਪੁ ਸੰਜਮੁ ਭਾਣਾ ਸਤਿਗੁਰੂ ਕਾ ਕਰਮੀ ਪਲੈ ਪਾਇ ॥

ਜਪ ਤਪੁ (ਸੰਜਮੁ) ਇੰਦ੍ਰੇ ਜੀਤਨੇ ਵਾ ਧਾਰਨਾ ਧਜਾਨ ਸਮਾਧੀ ਸਬਰ ਇਸੀ ਕਰ ਪ੍ਰਾਪਤਿ ਹੋਤੇ ਹੈਂ ਜੋ (ਭਾਣਾ) ਹੁਕਮ ਸਤਿਗੁਰੋਂ ਕਾ ਮੰਨਣਾ ਹੈ ਪਰੰਤੂ ਸੋ ਹੁਕਮ ਮਾਨਣਾ (ਕਰਮੀ) ਉੱਤਮ ਭਾਗੋਂ ਕਰਕੇ ਅੰਤਹਕਰਣ ਰੂਪੀ ਬਸਤ੍ਰ ਮੈਂ ਪੜਤਾ ਹੈ॥

ਨਾਨਕ ਸੇਵਾ ਸੁਰਤਿ ਕਮਾਵਣੀ ਜੋ ਹਰਿ ਭਾਵੈ ਸੋ ਥਾਇ ਪਾਇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਹਰਿ ਕੋ ਭਾਏ ਹੈਂ ਸੋ ਥਾਇ ਪਾਇ ਲਏ ਹੈਂ ਤਿਨਕੀ (ਸੁਰਤਿ) ਗਜਾਤ ਪੂਰਬਕ ਭਗਤੀ ਕਮਾਵਣੀ ਕਰੀਏ॥੨॥

ਪਉੜੀ ॥

ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਸਦਾ ਸੁਖੁ ਹੋਵੈ ਦਿਨੁ ਰਾਤੀ ॥

ਹੇ ਮੇਰੇ ਮਨ ਹਰਿ ਹਰਿ ਨਾਮ ਕੋ ਜਪਹੁ ਜਿਸਕੇ ਸਿਮਰਨੇ ਸੇ ਸਦਾ ਦਿਨ ਰਾਤ ਮੈਂ ਸੁਖ ਹੋਤਾ ਹੈ॥

ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਸਿਮਰਤ ਸਭਿ ਕਿਲਵਿਖ ਪਾਪ ਲਹਾਤੀ ॥

ਹੇ ਮੇਰੇ ਮਨ ਹਰਿ ਹਰਿ ਨਾਮ ਕੋ ਜਪਹੁ ਜਿਸਕੇ ਸਿਮਰਤੇ ਹੀ ਸੰਪੂਰਨ ਮਨ ਤਨ ਕੇ ਪਾਪੋਂ ਕੀ ਪੰਕਤੀ ਲਹ ਜਾਤੀ ਹੈ॥

ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਦਾਲਦੁ ਦੁਖ ਭੁਖ ਸਭ ਲਹਿ ਜਾਤੀ ॥

ਹੇ ਮੇਰੇ ਮਨ ਹਰਿ ਹਰਿ ਨਾਮ ਕਾ ਜਪਨਾ ਕਰ ਜਿਸ ਕਰਕੇ ਦਾਰਿਦ੍ਰ ਔਰ ਦੁਖ ਤ੍ਰਿਸਨਾ ਰੂਪ ਭੁਖ ਏਹ ਸੰਪੂਰਨ ਉਤਰ ਜਾਤੀ ਹੈ॥

ਹਰਿ ਹਰਿ ਨਾਮੁ ਜਪਹੁ ਮਨ ਮੇਰੇ ਮੁਖਿ ਗੁਰਮੁਖਿ ਪ੍ਰੀਤਿ ਲਗਾਤੀ ॥

ਹੇ ਮੇਰੇ ਮਨ ਹਰਿ ਹਰਿ ਨਾਮ ਕਾ ਜਾਪ ਕਰ ਕਿਉਂਕਿ ਗੁਰਮੁਖੋ ਨੈ ਮੁਖ ਜਾਨ ਕਰ ਪ੍ਰੀਤ ਲਗਾਈ ਹੈ ਵਾ ਗੁਰੋਂ ਮੁਖਿ ਦ੍ਵਾਰਾ ਪ੍ਰੀਤ ਲਗਾਈਤੀ ਹੈ॥

ਜਿਤੁ ਮੁਖਿ ਭਾਗੁ ਲਿਖਿਆ ਧੁਰਿ ਸਾਚੈ ਹਰਿ ਤਿਤੁ ਮੁਖਿ ਨਾਮੁ ਜਪਾਤੀ ॥੧੩॥

ਪਰੰਤੂ ਜਿਸ ਪੁਰਸ ਕੇ ਮਸਤਕ ਪਰ ਧੁਰੋਂ ਹੀ ਸਚੇ ਹਰੀ ਨੇ ਭਾਗ ਲਿਖਿਆ ਹੈ ਤਿਸ ਕੇ ਮੁਖ ਤੇ ਹੀ ਸਤਗੁਰੋਂ ਦ੍ਵਾਰਾ ਨਾਮ ਜਪਾਵਤਾ ਹੈ॥੧੩॥

ਸਲੋਕ ਮਃ ੩ ॥

ਸਤਿਗੁਰੁ ਜਿਨੀ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ ॥

ਹੇ ਭਾਈ ਜਿਨ੍ਹੋਂ ਨੇ ਸਤਿਗੁਰੋਂ ਕੋ ਨਹੀਂ ਸੇਵਿਆ ਹੈ ਔਰ ਉਪਦੇਸ਼ੁ ਦੁਆਰਾ ਵੀਚਾਰ ਨਹੀਂ ਕੀਆ ਹੈ॥

ਅੰਤਰਿ ਗਿਆਨੁ ਨ ਆਇਓ ਮਿਰਤਕੁ ਹੈ ਸੰਸਾਰਿ ॥

ਔ ਰਦੈ ਮੈ ਗਜ਼ਾਨ ਨਹੀਂ ਹੂਆ ਹੈ ਸੰਸਾਰ ਮੈ ਵਹੁ ਿਮਰਤਕ ਸਮਾਨ ਹੈਂ॥

ਲਖ ਚਉਰਾਸੀਹ ਫੇਰੁ ਪਇਆ ਮਰਿ ਜੰਮੈ ਹੋਇ ਖੁਆਰੁ ॥

ਚਉਰਾਸੀਹ ਲਖ ਜੂਨੀਯੋਂ ਕੇ ਫੇਰ ਮੈਂ ਪਇਆ ਹੈ ਔਰ ਜਨਮਤਾ ਮਰਤਾ ਖੁਆਰ ਹੋਤਾ ਹੈ॥

ਸਤਿਗੁਰ ਕੀ ਸੇਵਾ ਸੋ ਕਰੇ ਜਿਸ ਨੋ ਆਪਿ ਕਰਾਏ ਸੋਇ ॥

ਸੋ ਵਾਹਿਗੁਰੂ ਜਿਸ ਪਰੁਸ ਸੇ ਸਤਿਗੁਰੋਂ ਕੀ ਸੇਵਾ ਆਪ ਕਰਾਵਤਾ ਹੈ ਸੋ ਕਰਤਾ ਹੈ॥

ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਕਰਮਿ ਪਰਾਪਤਿ ਹੋਇ ॥

ਸਤਿਗੁਰੋਂ ਕੇ ਰਿਦੇ ਮੈਂ ਨਾਮ ਕਾ ਖਜਾਨਾ ਹੈ ਪਰੰਤੂ ਸੁਭ ਕਰਮੋਂ ਕਰਕੇ ਵਾ (ਕਰਮਿ) ਗੁਰੋਂ ਕੀ ਕ੍ਰਿਪਾ ਕਰਕੇ ਪ੍ਰਾਪਤ ਹੋਤਾ ਹੈ॥

ਸਚਿ ਰਤੇ ਗੁਰ ਸਬਦ ਸਿਉ ਤਿਨ ਸਚੀ ਸਦਾ ਲਿਵ ਹੋਇ ॥

ਜੋ ਸਚੇ ਗੁਰੋਂ ਕੇ ਉਪਦੇਸ ਕੇ ਸਾਥ ਰਤੇ ਹੈਂ ਤਿਨ ਕੀ ਬ੍ਰਿਤੀ ਸਦਾ ਹੀ ਸਚੀ ਹੋਤੀ ਹੈ॥

ਨਾਨਕ ਜਿਸ ਨੋ ਮੇਲੇ ਨ ਵਿਛੁੜੈ ਸਹਜਿ ਸਮਾਵੈ ਸੋਇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਕੋ ਵਾਹਿਗੁਰੂ ਮੇਲਤਾ ਹੈ ਸੋ ਵਿਛੁੜਤਾ ਨਹੀਂ ਹੈ (ਸਹਿਜ) ਪ੍ਰਮਾਤਮਾ ਮੈ ਸਮਾ ਜਾਤਾ ਹੈ॥੧॥ ਕੋਈ ਪਰਪੰਚੀ ਪੁਰਸ ਆਪ ਕੋ ਭਗਤ ਕਹਾਵਤਾ ਥਾ ਤਿਸ ਕਾ ਪਰਸੰਗ ਗੁਰੂ ਜੀ ਕੇ ਪਾਸ ਚਲਿਆ ਤਿਸ ਕੇ ਪ੍ਰਥਾਇ ਕਹਤੇ ਹੈਂ॥

ਮਃ ੩ ॥

ਸੋ ਭਗਉਤੀ ਜੁੋ ਭਗਵੰਤੈ ਜਾਣੈ ॥

(ਭਗਉਤੀ) ਭਗਵੰਤ ਕਾ ਪਿਆਰਾ ਵਾ ਭਗਤ ਸੋਈ ਹੈ ਜੋ ਭਗਵਤ ਕੇ ਯਥਾਰਥ ਸਰੂਪ ਕੋ ਜਾਣੇ॥

ਗੁਰ ਪਰਸਾਦੀ ਆਪੁ ਪਛਾਣੈ ॥

ਗੁਰੋਂ ਕੀ ਕ੍ਰਿਪਾ ਸੇ ਅਪਣੇ ਯਥਾਰਥ ਸਰੂਪ ਕੋ ਪਹਿਚਾਣੇ॥

ਧਾਵਤੁ ਰਾਖੈ ਇਕਤੁ ਘਰਿ ਆਣੈ ॥

ਔਰ ਮਨ ਜੋ ਵਿਖਯੋਂ ਕੀ ਓਰ ਦੌੜਤਾ ਹੈ ਤਿਸ ਕੋ ਰੋਕ ਰਖੇ ਔਰ ਏਕਤਾ ਕੇ ਘਰ ਮੈ ਲਿਆਵੈ ਵਾ ਇੰਦ੍ਰੇ ਦੌੜਨੇ ਸੇ ਰਖੇ ਔਰ ਮਨ ਕੋ ਰਿਦੇ ਮੈਂ ਇਸਥਿਤ ਕਰਕੇ ਪ੍ਰਮੇਸ੍ਵਰ ਕੀ ਤਰਫ (ਆਣੈ) ਲਿਆਵੈ ਭਾਵ ਯਹਿ ਕਿ ਅੰਤਰਮੁਖਤਾ ਮੈ ਲਿਆਵੈ॥

ਜੀਵਤੁ ਮਰੈ ਹਰਿ ਨਾਮੁ ਵਖਾਣੈ ॥

ਔਰ ਜੀਵ ਭਾਵ ਤੇ ਰਹਿਤ ਹੋਵੇ ਔਰ ਹਰੀ ਨਾਮ ਕਾ ਉਚਾਰਨ ਕਰੇ॥

ਐਸਾ ਭਗਉਤੀ ਉਤਮੁ ਹੋਇ ॥

ਐਸਾ ਜੋ ਭਗਉਤੀ ਹੈ ਸੋ ਉਤਮ ਹੋਤਾ ਹੈ॥

ਨਾਨਕ ਸਚਿ ਸਮਾਵੈ ਸੋਇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਸੋ (ਸਚਿ) ਵਾਹਿਗੁਰੂ ਮੈਂ (ਸਮਾਵੈ) ਅਭੇਦ ਹੋ ਜਾਤਾ ਹੈ॥੨॥

ਮਃ ੩ ॥

ਅੰਤਰਿ ਕਪਟੁ ਭਗਉਤੀ ਕਹਾਏ ॥

ਜੋ ਪੁਰਸ ਮਨ ਮੈ ਕਪਟ ਰਖੇ ਔਰ ਭਗਉਤੀ ਕਹਾਵੇ॥

ਪਾਖੰਡਿ ਪਾਰਬ੍ਰਹਮੁ ਕਦੇ ਨ ਪਾਏ ॥

ਸੋ ਪਾਖੰਡੀ ਪਾਰਬ੍ਰਹਮ ਕੋ ਕਭੀ ਨਹੀਂ ਪਾਵੇਗਾ॥

ਪਰ ਨਿੰਦਾ ਕਰੇ ਅੰਤਰਿ ਮਲੁ ਲਾਏ ॥

ਕਿਉਂਕਿ ਪਰ ਪੁਰਖੋਂ ਕੀ ਨਿੰਦਾ ਕਰਕੇ ਰਿਦੇ ਮੈਂ (ਮਲੁ) ਪਾਪ ਲਗਾਵਤਾ ਹੈ॥

ਬਾਹਰਿ ਮਲੁ ਧੋਵੈ ਮਨ ਕੀ ਜੂਠਿ ਨ ਜਾਏ ॥

(ਬਾਹਰਿ) ਊਪਰ ਸੇ ਸਰੀਰ ਕੀ ਮੈਲ ਤੋ ਧੋਵਤਾ ਹੈ ਪਰੰਤੂ ਮਨ ਕੀ ਜੂਠ ਨਹੀਂ ਜਾਤੀ ਭਾਵ ਏਹ ਕਿ ਜਲ ਕ੍ਰਿਤ ਕੀ ਸੁਧੀ ਸੇ ਅੰਤਸਕਰਨ ਕੀ ਸੁਧੀ ਨਹੀਂ ਹੋਤੀ ਹੈ॥

ਸਤਸੰਗਤਿ ਸਿਉ ਬਾਦੁ ਰਚਾਏ ॥

ਕਿਉਂਕਿ ਸਤਸੰਗ ਕੇ ਸਾਥ ਝਗੜੇ ਹੀ ਕਰਤਾ ਹੈ॥

ਅਨਦਿਨੁ ਦੁਖੀਆ ਦੂਜੈ ਭਾਇ ਰਚਾਏ ॥

ਸੋ ਪੁਰਸ ਰਾਤ ਦਿਨ ਦੁਖੀ ਰਹਿਤਾ ਹੈ ਜਿਸਨੇ ਦ੍ਵੈਤ ਭਾਵ ਮੈ ਮਨ ਬੁਧੀ ਆਦਿ ਰਚਾਏ ਹੈਂ॥

ਹਰਿ ਨਾਮੁ ਨ ਚੇਤੈ ਬਹੁ ਕਰਮ ਕਮਾਏ ॥

ਹਰੀ ਨਾਮ ਕੋ ਨਹੀਂ ਚੇਤਤਾ ਹੈ ਬਹੁਤੁ ਕਰਮ ਕਮਾਵਤਾ ਹੈ॥

ਪੂਰਬ ਲਿਖਿਆ ਸੁ ਮੇਟਣਾ ਨ ਜਾਏ ॥

ਜੋ ਪੂਰਬ ਕਰਮੋਂ ਕਾ ਲੇਖ ਲਿਖਿਆ ਹੈ ਸੋ ਮੇਟਾ ਨਹੀਂ ਜਾਤਾ ਹੈ॥

ਨਾਨਕ ਬਿਨੁ ਸਤਿਗੁਰ ਸੇਵੇ ਮੋਖੁ ਨ ਪਾਏ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਸਤਗੁਰੋਂ ਕੀ ਸੇਵਾ ਕੀਏ ਬਿਨ ਮੋਖ ਕੀ ਪ੍ਰਾਪਤੀ ਨਹੀਂ ਹੋਤੀ ਹੈ॥੩॥

ਪਉੜੀ ॥

ਸਤਿਗੁਰੁ ਜਿਨੀ ਧਿਆਇਆ ਸੇ ਕੜਿ ਨ ਸਵਾਹੀ ॥

ਜਿਨ ਪੁਰਸੋਂ ਨੇ ਸਤਿਗੁਰੂ ਕੋ ਧਿਆਇਆ ਹੈ ਸੋ (ਸਵਾਹੀ) ਸੰਪੂਰਨ ਪੁਰਸ ਵਾ ਸੰਪੂਰਨ ਇੰਦ੍ਰੀਓਂ ਕੋ (ਕੜਿ ਨ) ਵਸਕਰ ਲੇਤੇ ਹੈਂ ਵਾ ਸਵੇਰੇ ਉਠਕੇ ਝੂਰਦੇ ਨਹੀਂ ਹੈ ਸਵੇਰ ਉਪਲਖਤ ਸੂਬ ਕਾਲ ਜਾਣ ਲੈਣੇ ਕਿਸੀ ਕਾਲ ਮੈਂ ਭੀ ਝੂਰਦੇ ਨਹੀਂ ਹੈਂ॥

ਸਤਿਗੁਰੁ ਜਿਨੀ ਧਿਆਇਆ ਸੇ ਤ੍ਰਿਪਤਿ ਅਘਾਹੀ ॥

ਜਿਨ੍ਹੋਂ ਨੇ ਸਤਿਗੁਰੂ ਕੋ ਧਿਆਇਆ ਹੈ ਸੋ ਮਨ ਤਨ ਸੇ ਤ੍ਰਿਪਤਿ ਰਹਤੇ ਹੈਂ।

ਸਤਿਗੁਰੁ ਜਿਨੀ ਧਿਆਇਆ ਤਿਨ ਜਮ ਡਰੁ ਨਾਹੀ ॥

ਜਿਨ੍ਹੋਂ ਨੇ ਸਤਗੁਰੋਂ ਕੋ ਧਿਆਇਆ ਹੈ ਤਿਨ ਕੋ ਜਮ ਕਾ ਡਰ ਨਹੀਂ ਹੈ।

ਪੰਨਾ ੮੯

ਜਿਨ ਕਉ ਹੋਆ ਕ੍ਰਿਪਾਲੁ ਹਰਿ ਸੇ ਸਤਿਗੁਰ ਪੈਰੀ ਪਾਹੀ ॥

ਪਰੰਤੂ ਜਿਨ੍ਹੋਂ ਪਰ ਕਿਰਪਾ ਕਰਨੇ ਵਾਲਾ ਹਰੀ ਹੋਆ ਹੈ ਸੋ ਸਤਿਗੁਰੋਂ ਕੀ ਚਰਨੀ ਪੜਤੇ ਹੈਂ।

ਤਿਨ ਐਥੈ ਓਥੈ ਮੁਖ ਉਜਲੇ ਹਰਿ ਦਰਗਹ ਪੈਧੇ ਜਾਹੀ ॥੧੪॥

ਤਿਨ ਪੁਰਸੋਂ ਕੇ ਇਸ ਲੋਕ ਔਰ ਪਰਲੋਕ ਮੈ ਮੁਖ ਉਜਲ ਹੈ ਔਰ ਹਰੀ ਕੀ ਦਰਗਾਹ ਮੈ (ਪੈਧੇ) ਵਡਿਆਈ ਕੇ ਸਹਤਿ ਹੁਏ ਜਾਤੇ ਹੈਂ॥

ਸਲੋਕ ਮਃ ੨ ॥

ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥

ਜੋ ਸੀਸ (ਸਾਈ) ਵਾਹਿਗੁਰੂ ਕੋ ਨ ਨਿਵੈ ਉਸ ਸੀਸ ਕੋ ਡਾਰ ਦੇਈਏ।

ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ (ਪਿੰਜਰ) ਸਰੀਰ ਕੇ ਬੀਚ (ਬਿਰਹਾ) ਪ੍ਰੇਮ ਨਹੀਂ ਸੋ ਸਰੀਰ ਲੈਕਰ ਜਲਾਇ ਦਈਏ॥

ਮਃ ੫ ॥

ਮੁੰਢਹੁ ਭੁਲੀ ਨਾਨਕਾ ਫਿਰਿ ਫਿਰਿ ਜਨਮਿ ਮੁਈਆਸੁ ॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਜੀਵ ਰੂਪ ਇਸਤ੍ਰੀ (ਮੁੰਢਹੁ) ਮੂਲ ਸਰੂਪ ਵਾਹਿਗੁਰੂ ਸੇ ਭੂਲ ਗਈ ਹੈ ਸੋ ਬਾਰੰਬਾਰ ਜਨਮ ਕਰ ਮਰੀ ਹੈ।

ਕਸਤੂਰੀ ਕੈ ਭੋਲੜੈ ਗੰਦੇ ਡੁੰਮਿ ਪਈਆਸੁ ॥੨॥

ਜੈਸੇ ਮਿਰਗ ਕਸਤੂਰੀ ਕੇ ਭੁਲਾਵੇ ਕਰਕੇ ਕਿਸੀ ਗੰਦੇ ਡੁੰਮ ਮੈ ਪੜ ਜਾਵੇ ਤੈਸੇ ਕਸਤੂਰੀ ਰੂਪ ਸੁਖ ਕੇ ਭੁਲਾਵੇ ਕਰਕੇ ਜੀਵ ਵਿਖਯੋਂ ਰੂਪੀ ਮੈਲੇ ਖਾਤ ਮੇਂ ਪੜ ਗਿਆ ਸੁਖ ਸਰੂਪ ਆਤਮ ਹੀ ਥਾ ਸੋ ਪ੍ਰਾਪਤਿ ਨ ਹੂਆ ਉਲਟਾ ਦੁਖ ਪਾਵਤਾ ਹੈ॥੨॥

ਪਉੜੀ ॥

ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ ਜੋ ਸਭਨਾ ਉਪਰਿ ਹੁਕਮੁ ਚਲਾਏ ॥

ਹੇ ਮੇਰੇ ਮਨ ਸੋ ਐਸਾ ਜੋ ਹਰੀ ਹੈ ਜੋ ਸਭਨ ਕੇ ਊਪਰ ਹੁਕਮ ਚਲਾਇ ਰਹਾ ਹੈ ਤਿਸ ਕਾ ਨਾਮ ਸਿਮਰੀਏ ਔਰ ਸਰੂਪ ਕਾ ਧਿਆਨ ਕਰੀਏ॥

ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੋ ਅੰਤੀ ਅਉਸਰਿ ਲਏ ਛਡਾਏ ॥

ਹੇ ਮੇਰੇ ਮਨ ਸੋ ਐਸਾ ਹਰੀ ਹੈ ਜੋ ਨਾਮੁ ਜਪੀਏ ਜੋ ਅੰਤ ਕੇ (ਅਉਸਰਿ) ਸਮੇਂ ਮੈ ਛੁਡਾਇ ਲੇਵੇ॥

ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੁ ਮਨ ਕੀ ਤ੍ਰਿਸਨਾ ਸਭ ਭੁਖ ਗਵਾਏ ॥

ਹੇ ਮੇਰੇ ਮਨ ਐਸਾ ਹਰੀ ਨਾਮੁ ਜਪੀਏ ਜੋ ਮਨ ਕੀ ਤ੍ਰਿਸਨਾ ਰੂਪ ਸਭ ਭੂਖ ਕੋ ਗਵਾਇ ਦੇਵੇ।

ਸੋ ਗੁਰਮੁਖਿ ਨਾਮੁ ਜਪਿਆ ਵਡਭਾਗੀ ਤਿਨ ਨਿੰਦਕ ਦੁਸਟ ਸਭਿ ਪੈਰੀ ਪਾਏ ॥

ਸੋ ਨਾਮੁ ਵਡਭਾਗੀ ਗੁਰਮੁਖੋਂ ਨੇ ਜਪਿਆ ਹੈ ਔਰ ਤਿਸੀ ਨਾਮ ਨੇ ਨਿੰਦਕ ਦੁਸਟ ਸਭ ਪੈਰੀ ਪਾਏ ਹੈਂ ਭਾਵ ਏਹ ਕਿ ਉਨਕੀ ਸਭਨੇ ਸਰਨ ਲਈ ਹੈ॥

ਨਾਨਕ ਨਾਮੁ ਅਰਾਧਿ ਸਭਨਾ ਤੇ ਵਡਾ ਸਭਿ ਨਾਵੈ ਅਗੈ ਆਣਿ ਨਿਵਾਏ ॥੧੫॥

ਸ੍ਰੀ ਗੁਰੂ ਜੀ ਕਹਤੇ ਹੈਂ ਸਭਨਾਂ ਤੇ ਵੱਡਾ ਜੋ ਨਾਮ ਹੈ ਤਿਸ ਕੋ ਅਰਾਧਿ ਕਿਉਂਕਿ ਸੰਪੂਰਨ ਪੁਰਸ਼ੁ ਨਾਮ ਨੇ ਅਪਨੇ ਜਾਪਕ ਕੇ ਅਗੇ ਨਿਵਾਇ ਦੀਏ ਹੈਂ॥੧੫॥

ਸਲੋਕ ਮਃ ੩ ॥

ਵੇਸ ਕਰੇ ਕੁਰੂਪਿ ਕੁਲਖਣੀ ਮਨਿ ਖੋਟੈ ਕੂੜਿਆਰਿ ॥

ਬਨਾਵਟ ਕੇ (ਵੇਸ) ਭੇਸ ਕਰਤੀ ਹੈ ਭਾਵ ਦੰਵ (ਕਰੂਪਿ) ਕੁਟਲ ਔਰ (ਕੁਲਖਣੀ) ਖੋਟੇ ਲਖਣਾਂ ਵਾਲੀ ਜਿਸਕੇ ਮਨ ਕੇ ਸੰਕਲਪ ਖੋਟੇ ਹੈਂ ਔਰ (ਕੂੜਿਆਰਿ) ਝੂਠੀ ਹੈ॥

ਪਿਰ ਕੈ ਭਾਣੈ ਨਾ ਚਲੈ ਹੁਕਮੁ ਕਰੇ ਗਾਵਾਰਿ ॥

ਪਤੀ ਕੀ ਆਗਜਾ ਮੈ ਤੌਂ ਚਲਤੀ ਨਹੀਂ (ਗਾਵਾਰਿ) ਮੂਰਖ ਹੁਕਮ ਕਰਤੀ ਹੈ।

ਗੁਰ ਕੈ ਭਾਣੈ ਜੋ ਚਲੈ ਸਭਿ ਦੁਖ ਨਿਵਾਰਣਹਾਰਿ ॥

ਜੋ ਗੁਰੋਂ ਕੇ ਭਾਣੇ ਮੈ ਚਲਤੀ ਹੈ ਸੋ ਸਰਬ ਦੁਖੋਂ ਕੇ ਦੂਰ ਕਰਨੇ ਵਾਲੀ ਹੁਈ ਹੈ॥ ਕਦਾਚਿਤ ਐਸੀ ਅਸੰਕਾ ਹੋ ਕਿ ਸਭ ਕੋਈ ਭਾਣਾ ਮਾਨ ਕਰ ਕਿਉਂ ਨਹੀਂ ਪਾ ਲੇਤੀ ਤਿਸ ਕਾ ਸਮਾਧਾਨ॥

ਲਿਖਿਆ ਮੇਟਿ ਨ ਸਕੀਐ ਜੋ ਧੁਰਿ ਲਿਖਿਆ ਕਰਤਾਰਿ ॥

ਜੋ ਆਦ ਸੇ ਕਰਤਾਰ ਨੇ ਕਰਮ ਲਿਖ ਦੀਆ ਹੈ ਸੋ ਲਿਖਿਆ ਹੂਆ ਮੇਟ ਨਹੀਂ ਸਕਤਾ ਹੈ ਭਾਵ ਉਨਕੋ ਪੂਰਬਲੇ ਪਾਪ ਮਿਲਣ ਨਹੀਂ ਦਿੰਦੇ ॥

ਪ੍ਰਸ਼ਨ: ਪਤੀ ਕੀ ਪ੍ਰਤੀਤੀ ਕੈਸੇ ਹੋਵੇ? ਤਿਸ ਪਰ ਕਹਤੇ ਹੈਂ॥

ਮਨੁ ਤਨੁ ਸਉਪੇ ਕੰਤ ਕਉ ਸਬਦੇ ਧਰੇ ਪਿਆਰੁ ॥

(ਕੰਤ) ਪਤੀ ਵਾਹਿਗੁਰੂ ਕੋ ਮਨ ਔਰ ਤਨ ਸਉਪੇ ਔਰ ਗੁਰ ਉਪਦੇਸ ਮੈ ਪਿਆਰ ਧਾਰਨ ਕਰੇ।

ਬਿਨੁ ਨਾਵੈ ਕਿਨੈ ਨ ਪਾਇਆ ਦੇਖਹੁ ਰਿਦੈ ਬੀਚਾਰਿ ॥

ਨਾਮ ਸੇ ਬਿਨਾ ਕਿਸੇ ਨੇ ਤਿਸ ਪਤੀ ਵਾਹਿਗੁਰੂ ਕੋ ਨਹੀਂ ਪਾਇਆ ਰਿਦੇ ਮੈ ਬੀਚਾਰ ਕਰਕੇ ਦੇਖ ਲੇਵੋ।

ਨਾਨਕ ਸਾ ਸੁਆਲਿਓ ਸੁਲਖਣੀ ਜਿ ਰਾਵੀ ਸਿਰਜਨਹਾਰਿ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਸੋ ਜੀਵ ਰੂਪੀ ਇਸਤ੍ਰੀ (ਸੁਆਲਿਓਂ) ਸੁੰਦਰ ਵਾ ਸਾਲਾਹਣੇ ਜੋਗ ਅਰਥਾਤ ਨੇਕ ਬਖਤ ਹੈ ਔਰ ਸ੍ਰੇਸਟ ਲਖਣੋਂ ਵਾਲੀ ਹੈ ਜੋ ਰਚਨਹਾਰ ਵਾਹਿਗੁਰੂ ਨੇ ਰਾਵੀ ਹੈ ਭਾਵ ਏਹ ਕਿ ਅਪਨੇ ਸੰਗ ਮੇਲੀ ਹੈ॥੧॥

ਮਃ ੩ ॥

ਮਾਇਆ ਮੋਹੁ ਗੁਬਾਰੁ ਹੈ ਤਿਸ ਦਾ ਨ ਦਿਸੈ ਉਰਵਾਰੁ ਨ ਪਾਰੁ ॥

ਮਾਇਆ ਕਾ ਜੋ ਮੋਹ ਹੈ ਸੋ (ਗੁਬਾਰੁ) ਅੰਧੇਰਾ ਹੈ ਤਿਸ ਕਾ ਨ ਉਰਵਾਰ ਅਰ ਨਾ ਪਾਰ ਦਿਖਾਈ ਦੇਤਾ ਹੈ।

ਮਨਮੁਖ ਅਗਿਆਨੀ ਮਹਾ ਦੁਖੁ ਪਾਇਦੇ ਡੁਬੇ ਹਰਿ ਨਾਮੁ ਵਿਸਾਰਿ ॥

ਜੋ ਮਨਮੁਖ ਅਗਿਆਨੀ ਹੈਂ ਸੋ ਅਤੀ ਦੁਖ ਪਾਵਤੇ ਹੈਂ ਅਰ ਹਰੀ ਕਾ ਨਾਮ ਵਿਸਾਰ ਕਰ ਮੋਹ ਰੂਪੀ ਅੰਧੇਰੇ ਕਰ ਸੰਸਾਰ ਰੂਪੀ ਸਮੁੰਦਰ ਮੈਂ ਡੂਬੇ ਹੈਂ॥

ਭਲਕੇ ਉਠਿ ਬਹੁ ਕਰਮ ਕਮਾਵਹਿ ਦੂਜੈ ਭਾਇ ਪਿਆਰੁ ॥

ਦ੍ਵੈਤ ਭਾਵ ਵਿਖੇ ਪਜਾਰ ਕਰਕੇ ਨਿਤਾਪ੍ਰਤਿ ਉਠ ਕਰ ਬਹੁਤ ਕਰਮ ਕਮਾਵਤੇ ਹੈਂ।

ਸਤਿਗੁਰੁ ਸੇਵਹਿ ਆਪਣਾ ਭਉਜਲੁ ਉਤਰੇ ਪਾਰਿ ॥

ਔਰ ਜੋ ਪੁਰਸ ਆਪਣਾ ਜੋ ਸਤਿਗੁਰੂ ਹੈ ਤਿਸ ਕੋ ਸੇਵਤੇ ਹੈਂ ਸੋ ਸੰਸਾਰ ਸਮੁੰਦਰ ਸੇ ਪਾਰ ਉਤਰੇ ਹੈਂ ॥

ਨਾਨਕ ਗੁਰਮੁਖਿ ਸਚਿ ਸਮਾਵਹਿ ਸਚੁ ਨਾਮੁ ਉਰ ਧਾਰਿ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਸਚਾ ਨਾਮ ਰਿਦੇ ਮੈਂ ਧਾਰ ਕਰ ਗੁਰਮੁਖਿ ਸਚੇ ਵਾਹਿਗੁਰੂ ਮੈ ਸਮਾਵਤੇ ਹੈਂ॥੨॥

ਪਉੜੀ ॥

ਹਰਿ ਜਲਿ ਥਲਿ ਮਹੀਅਲਿ ਭਰਪੂਰਿ ਦੂਜਾ ਨਾਹਿ ਕੋਇ ॥

ਹੇ ਭਾਈ ਹਰੀ ਜਲ ਥਲ ਪ੍ਰਿਥੀ ਅਕਾਸ ਮੈਂ ਭਰਪੂਰ ਹੈ ਤਿਸ ਸੇ ਬਿਨਾ ਦੂਜਾ ਕੋਈ ਨਹੀਂ ਹੈ।

ਹਰਿ ਆਪਿ ਬਹਿ ਕਰੇ ਨਿਆਉ ਕੂੜਿਆਰ ਸਭ ਮਾਰਿ ਕਢੋਇ ॥

ਹਰੀ ਆਪ ਬੈਠ ਕਰਕੇ ਨਿਆਉਂ ਕਰਤਾ ਹੈ ਜੋ ਝੂਠੇ ਹੈਂ ਸਭ ਮਾਰ ਕੇ ਸ੍ਰੇਸਟੋਂ ਮੈਂ ਸੇ ਕਢ ਦੀਏ ਹੈਂ।

ਸਚਿਆਰਾ ਦੇਇ ਵਡਿਆਈ ਹਰਿ ਧਰਮ ਨਿਆਉ ਕੀਓਇ ॥

ਸਚੇ ਪੁਰਸੋਂ ਕੋ ਵਡਿਆਈ ਦੇਤਾ ਹੈ ਹਰੀ ਨੇ ਐਸਾ ਧਰਮ ਕਾ ਨਿਆਉਂ ਕੀਆ ਹੈ॥

ਸਭ ਹਰਿ ਕੀ ਕਰਹੁ ਉਸਤਤਿ ਜਿਨਿ ਗਰੀਬ ਅਨਾਥ ਰਾਖਿ ਲੀਓਇ ॥

ਤਾਂਤੇ ਸਭ ਹਰੀ ਕੀ ਉਸਤਤੀ ਕਰੋ ਜਿਸਨੇ ਗ੍ਰੀਬੋਂ ਕੋ ਔਰ ਅਨਾਥੋਂ ਕੋ ਰਾਖ ਲੀਆ ਹੈ।

ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ ॥੧੯॥

ਔਰ ਧਰਮਾਤਮਾ ਪੁਰਸੋਂ ਕਾ ਜੈਕਾਰ ਕੀਆ ਹੈ ਔਰ ਪਾਪੀ ਪੁਰਸੋਂ ਕੋ ਡੰਡੁ ਦੀਆ ਹੈ॥੧੯॥

ਸਲੋਕ ਮਃ ੩ ॥

ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ ॥

ਜੋ ਮਨਮੁਖ ਜੀਵ ਰੂਪੀ (ਕੁਨਾਰਿ) ਖੋਟੀ ਇਸਤ੍ਰੀ ਔਰ (ਕਾਮਣੀ) ਕਾਮਨਾ ਸਹਿਤ (ਕੁਲਖਣੀ) ਖੋਟੇ ਲਖਣਾਂ ਵਾਲੀ ਹੈ॥

ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ ॥

ਤਿਸਨੇ ਆਪਣਾ ਜੋ (ਪਿਰੁ) ਪਤੀ ਵਾਹਿਗੁਰੂ (ਘਰਿ) ਅੰਤਸਕਰਣ ਮੈ ਸਾਖੀ ਸਰੂਪ ਹੈ ਸੋ ਛੋਡ ਦੀਆ ਹੈ ਔਰ ਕਾਮਨਾ ਅਰਥ (ਪਰ ਪੁਰਖੈ) ਇਤ੍ਰ ਦੇਵਨ ਕੇ ਸਾਥ ਪਿਆਰ ਕਰਤੀ ਹੈ।

ਤ੍ਰਿਸਨਾ ਕਦੇ ਨ ਚੁਕਈ ਜਲਦੀ ਕਰੇ ਪੂਕਾਰ ॥

ਤ੍ਰਿਸਨਾ ਕਬੀ ਦੂਰ ਨਹੀਂ ਹੋਤੀ ਤ੍ਰਿਸਨਾ ਅਗਨੀ ਮੈਂ ਜਲਤੀ ਹੂਈ ਪੁਕਾਰ ਕਰਤੀ ਹੈ।

ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ ਪਰਹਰਿ ਛੋਡੀ ਭਤਾਰਿ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਵਾਹਿਗੁਰੂ ਕੇ ਨਾਮ ਸੇ ਬਿਨਾ ਜੀਵ ਰੂਪੀ ਇਸਤ੍ਰੀ ਤਨ ਮਨ ਕਰਕੇ ਕਰੂਪ ਹੈ ਇਸੀ ਤੇ ਪਤੀ ਨੇ ਤਜਾਗ ਛੋਡੀ ਹੈ॥੧॥

ਪੰਨਾ ੯੦

ਮਃ ੩ ॥

ਸਬਦਿ ਰਤੀ ਸੋਹਾਗਣੀ ਸਤਿਗੁਰ ਕੈ ਭਾਇ ਪਿਆਰਿ ॥

ਜੋ ਗੁਰੋਂ ਕੇ (ਸਬਦਿ) ਉਪਦੇਸ਼ ਮੈਂ (ਰਤੀ) ਪ੍ਰੀਤ ਕਰਨੇ ਵਾਲੀ ਹੂਈ ਹੈ ਔਰ ਸਤਿਗੁਰੋਂ ਕੇ (ਭਾਇ) ਪ੍ਰੇਮ ਮੈ ਪਿਆਰ ਕੀਆ ਹੈ ਸੋ ਸੁਹਾਗਣੀ ਹੈ॥

ਸਦਾ ਰਾਵੇ ਪਿਰੁ ਆਪਣਾ ਸਚੈ ਪ੍ਰੇਮਿ ਪਿਆਰਿ ॥

ਕਿਉਂਕਿ ਜਿਸਨੇ ਸਚੇ ਉਪਦੇਸ ਮੈ ਮਨ ਤਨ ਸੇ ਪ੍ਰੇਮ ਕੀਆ ਹੈ ਸੋ ਆਪਣੇ ਪਿਰ ਕੋ ਸਦੀਵਕਾਲ (ਰਾਵੈ) ਭੋਗਤੀ ਹੈ।

ਅਤਿ ਸੁਆਲਿਉ ਸੁੰਦਰੀ ਸੋਭਾਵੰਤੀ ਨਾਰਿ ॥

ਜੋ ਜੀਵ ਰੂਪੀ ਇਸਤ੍ਰੀ ਅਤੀ ਸਲਾਹੁਨੇ ਜੋਗ ਸੁੰਦ੍ਰ ਔਰ ਸੋਭਾਵੰਤੀ ਹੈ ਭਾਵ ਸੁਭ ਗੁਣ ਸਪੰਨਜ ਹੈ।

ਨਾਨਕ ਨਾਮਿ ਸੋਹਾਗਣੀ ਮੇਲੀ ਮੇਲਣਹਾਰਿ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਮੇਲਣ ਵਾਲੇ ਗੁਰੋਂ ਨੇ ਵਾਹਿਗੁਰੂ ਕੇ ਨਾਮ ਸੇ ਮੇਲੀ ਹੈ ਸੋ ਗੁਹਾਗਣੀ ਹੈ॥੨॥

ਪਉੜੀ ॥

ਹਰਿ ਤੇਰੀ ਸਭ ਕਰਹਿ ਉਸਤਤਿ ਜਿਨਿ ਫਾਥੇ ਕਾਢਿਆ ॥

ਹੇ ਹਰੀ ਸਭ ਜੀਵ ਤੇਰੀ ਉਸਤਤੀ ਕਰਤੇ ਹੈਂ ਜਿਸ ਤੈਨੇ ਮੋਹ ਰੂਪੀ ਜਾਲ ਮੈ ਫਸੇ ਹੂਏ ਜੀਵੋਂ ਕੋ ਕਾਢਿਆ ਅਰਥਾਤ ਨਿਕਾਲਜਾ ਹੈ।

ਹਰਿ ਤੁਧਨੋ ਕਰਹਿ ਸਭ ਨਮਸਕਾਰੁ ਜਿਨਿ ਪਾਪੈ ਤੇ ਰਾਖਿਆ ॥

ਔਰ ਜਿਨ ਤੈਂ ਜੀਵੋਂ ਕੋ ਪਾਪੋਂ ਸੇ ਰਖਿਆ ਹੈ ਸੋ ਹੇ ਹਰੀ ਸਭ ਤੇਰੇ ਕੋ ਨਮਸਕਾਰ ਕਰਤੇ ਹੈਂ।

ਹਰਿ ਨਿਮਾਣਿਆ ਤੂੰ ਮਾਣੁ ਹਰਿ ਡਾਢੀ ਹੂੰ ਤੂੰ ਡਾਢਿਆ ॥

ਹੇ ਹਰੀ ਤੂੰ ਨਿਮਾਣਿਆਂ ਕੋ ਮਾਨ ਦੇਣੇ ਵਾਲਾ ਹੈਂ ਔਰ ਹੇ ਹਰੀ ਤੂੰ ਬਲੀਆਂ ਸੇ ਬਲੀ ਹੈਂ।

ਹਰਿ ਅਹੰਕਾਰੀਆ ਮਾਰਿ ਨਿਵਾਏ ਮਨਮੁਖ ਮੂੜ ਸਾਧਿਆ ॥

ਹੇ ਹਰੀ ਤੈਨੇ ਅਹੰਕਾਰੀਆਂ ਕੋ ਮਾਰ ਕੇ ਨਿਵਾਇਆ ਹੈ ਔਰ ਮਨਮੁਖ ਮੂੜੋਂ ਕੋ ਭੀ ਸਾਧ ਲੀਆ ਹੈ।

ਹਰਿ ਭਗਤਾ ਦੇਇ ਵਡਿਆਈ ਗਰੀਬ ਅਨਾਥਿਆ ॥੧੭॥

ਹੇ ਹਰੀ ਹੰਕਾਰੀਆਂ ਕੋ ਸਾਧ ਕੇ ਗਰੀਬ ਅਨਾਥ ਭਗਤੋਂ ਕੋ ਵਡਿਆਈ ਦੇਤਾ ਹੈ॥੧੭॥

ਸਲੋਕ ਮਃ ੩ ॥

ਸਤਿਗੁਰ ਕੈ ਭਾਣੈ ਜੋ ਚਲੈ ਤਿਸੁ ਵਡਿਆਈ ਵਡੀ ਹੋਇ ॥

ਜੋ ਸਤਿਗੁਰੋਂ ਕੇ ਭਾਣੇ ਮੈ ਚਲੇ ਹੈਂ ਭਾਵ ਯਹਿ ਕਿ ਭਾਣਾ ਮਾਨਤਾ ਹੈ ਤਿਸ ਕੀ ਵੱਡੀ ਵਡਿਆਈ ਹੋਤੀ ਹੈ॥

ਹਰਿ ਕਾ ਨਾਮੁ ਉਤਮੁ ਮਨਿ ਵਸੈ ਮੇਟਿ ਨ ਸਕੈ ਕੋਇ ॥

ਕਿਉਂਕਿ ਹਰੀ ਕਾ ਉਤਮ ਨਾਮ ਤਿਸ ਕੇ ਮਨ ਮੈ ਵਸਤਾ ਹੈ ਤਿਸ ਕੋ ਕੋਈ ਮੇਟ ਨਹੀਂ ਸਕਤਾ ॥

ਕਿਰਪਾ ਕਰੇ ਜਿਸੁ ਆਪਣੀ ਤਿਸੁ ਕਰਮਿ ਪਰਾਪਤਿ ਹੋਇ ॥

ਜਿਸ ਪਰ ਵਾਹਿਗੁਰੂ ਆਪਣੀ ਕਿਰਪਾ ਕਰਤਾ ਹੈ ਤਿਸ (ਕਰਮਿ) ਉਤਮ ਭਾਗੋਂ ਵਾਲੇ ਕੋ ਪ੍ਰਾਪਤਿ ਹੋਤਾ ਹੈ।

ਨਾਨਕ ਕਾਰਣੁ ਕਰਤੇ ਵਸਿ ਹੈ ਗੁਰਮੁਖਿ ਬੂਝੈ ਕੋਇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ (ਕਾਰਣੁ) ਮਾਯਾ ਮਹਤਤ੍ਵਾਦਿ ਕਰਤੇ ਵਾਹਿਗੁਰੂ ਕੇ ਅਧੀਨ ਹੈ ਪਰੰਤੂ ਇਹ ਕੋਈ ਗੁਰਮੁਖਿ ਹੀ ਸਮਝਤਾ ਹੈ॥੧॥

ਮਃ ੩ ॥

ਨਾਨਕ ਹਰਿ ਨਾਮੁ ਜਿਨੀ ਆਰਾਧਿਆ ਅਨਦਿਨੁ ਹਰਿ ਲਿਵ ਤਾਰ ॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਪੁਰਸ਼ੋਂ ਨੇ (ਅਨ) ਰਾਤ੍ਰ ਦਿਨ ਹਰੀ ਨਾਮ ਕੋ ਅਰਾਧਨ ਕੀਆ ਹੈ ਤਿਨ ਕੀ (ਲਿਵ) ਬ੍ਰਿਤੀ ਹਰੀ ਮੈ (ਤਾਰ) ਤੇਲ ਧਾਰਾ ਵਤ ਲਾਗ ਰਹੀ ਹੈ।

ਮਾਇਆ ਬੰਦੀ ਖਸਮ ਕੀ ਤਿਨ ਅਗੈ ਕਮਾਵੈ ਕਾਰ ॥

ਮਾਇਆ ਜੋ ਵਾਹਿਗੁਰੂ ਕੀ ਦਾਸੀ ਹੈ ਤਿਨ੍ਹੋਂ ਕੇ ਆਗੇ ਅਧੀਨ ਹੋ ਕਰ ਸੇਵਾ ਕਮਾਵਤੀ ਹੈ।

ਪੂਰੈ ਪੂਰਾ ਕਰਿ ਛੋਡਿਆ ਹੁਕਮਿ ਸਵਾਰਣਹਾਰ ॥

ਪੂਰੇ ਗੁਰੋਂ ਨੇ (ਪੂਰਾ) ਬ੍ਰਹਮ ਰੂਪ ਕਰ ਦੀਆ ਹੈ ਕੈਸੇ ਗੁਰੂ ਹੈਂ? ਵਾਹਿਗੁਰੂ ਕਾ ਹੁਕਮ ਮਨਾਇ ਕਰ ਸਵਾਰਨੇ ਵਾਲੇ ਹੈਂ॥

ਪ੍ਰਸ਼ਨ: ਤਿਨ੍ਹੋਂ ਕੋ ਹੁਕਮ ਮਾਨਣੇ ਕਾ ਕਿਆ ਫਲ ਭਇਆ ਹੈ? ਤਿਸ ਪਰ ਕਹਤੇ ਹੈਂ॥

ਗੁਰ ਪਰਸਾਦੀ ਜਿਨਿ ਬੁਝਿਆ ਤਿਨਿ ਪਾਇਆ ਮੋਖ ਦੁਆਰੁ ॥

ਗੁਰੋਂ ਕੀ ਕ੍ਰਿਪਾ ਕਰਕੇ ਜਿਨ੍ਹੋਂ ਨੇ ਹੁਕਮ ਕੋ ਸਮਝਾਯਾ ਹੈ ਤਿਨੋਂ ਨੇ (ਮੋਖ ਦੁਆਰੁ) ਗਿਆਨ ਪਾਇਆ ਹੈ॥

ਮਨਮੁਖ ਹੁਕਮੁ ਨ ਜਾਣਨੀ ਤਿਨ ਮਾਰੇ ਜਮ ਜੰਦਾਰੁ ॥

ਔਰ ਜੋ ਮਨਮੁਖ ਹੁਕਮ ਕੋ ਜਾਣਤੇ ਨਹੀਂ ਤਿਨ੍ਹੋਂ ਕੋ ਜਮ (ਜੰਦਾਰੁ) ਡੰਡਾ ਮਾਰਤਾ ਹੈ ਵਾ ਜਮ ਜਿੰਦ ਕਾ ਅਰ ਮਾਰਤਾ ਹੈ।

ਗੁਰਮੁਖਿ ਜਿਨੀ ਅਰਾਧਿਆ ਤਿਨੀ ਤਰਿਆ ਭਉਜਲੁ ਸੰਸਾਰੁ ॥

ਜਿਨ੍ਹੋਂ ਨੇ ਗੁਰੋਂ ਦ੍ਵਾਰਾ ਵਾਹਿਗੁਰੂ ਕੋ ਅਰਾਧਨ ਕੀਆ ਹੈ ਤਿਨ੍ਹੋਂ ਨੇ ਸੰਸਾਰ (ਭਉਜਲੁ) ਸਮੁੰਦ੍ਰ ਕੋ ਤਰਿਆ ਹੈ।

ਸਭਿ ਅਉਗਣ ਗੁਣੀ ਮਿਟਾਇਆ ਗੁਰੁ ਆਪੇ ਬਖਸਣਹਾਰੁ ॥੨॥

ਗੁਰ ਬਖਸਣ ਹਾਰ ਗੁਣੀ ਨੇ ਆਪ ਹੀ ਸੰਪੂਰਣ ਅਵਗੁਣੋਂ ਕੋ ਮਿਟਾਇ ਦੀਆ ਹੈ॥੨॥

ਪਉੜੀ ॥

ਹਰਿ ਕੀ ਭਗਤਾ ਪਰਤੀਤਿ ਹਰਿ ਸਭ ਕਿਛੁ ਜਾਣਦਾ ॥

ਭਗਤੋਂ ਕੋ ਹਰਿ ਕੀ ਪਰਤੀਤ ਹੈ ਹਰੀ ਸਭ ਕਿਛੁ ਜਾਣਤਾ ਹੈ।

ਹਰਿ ਜੇਵਡੁ ਨਾਹੀ ਕੋਈ ਜਾਣੁ ਹਰਿ ਧਰਮੁ ਬੀਚਾਰਦਾ ॥

ਹੇ ਭਾਈ ਹਰੀ ਜੈਸਾ ਵੱਡਾ ਕੋਈ ਨਹੀਂ ਕਿਉਂਕਿ ਹਰੀ ਧਰਮ ਅਧਰਮ ਕੋ ਜਾਣਕੇ ਬੀਚਾਰਤਾ ਹੈ।

ਕਾੜਾ ਅੰਦੇਸਾ ਕਿਉ ਕੀਜੈ ਜਾ ਨਾਹੀ ਅਧਰਮਿ ਮਾਰਦਾ ॥

ਜਬ ਅਧਰਮ ਕਰਕੇ ਨਹੀਂ ਮਾਰਦਾ ਹੈ ਤਬ (ਕਾੜਾ) ਝੋਰਾ (ਅੰਦੇਸਾ) ਸੰਸਾ ਕਿਉਂ ਕਰੀਏ।

ਸਚਾ ਸਾਹਿਬੁ ਸਚੁ ਨਿਆਉ ਪਾਪੀ ਨਰੁ ਹਾਰਦਾ ॥

ਸਚਾ ਸਾਹਿਬੁ ਹੈ ਤਿਸ ਕਾ ਸਚਾ ਹੀ ਨਿਆਉ ਹੈ ਯਾਂ ਤੇ ਪਾਪੀ ਪੁਰਸ ਹਾਰਤਾ ਹੈ।

ਸਾਲਾਹਿਹੁ ਭਗਤਹੁ ਕਰ ਜੋੜਿ ਹਰਿ ਭਗਤ ਜਨ ਤਾਰਦਾ ॥੧੮॥

ਤਾਂਤੇ ਹੇ ਭਗਤ ਜਨੋਂ ਹਾਥ ਜੋੜ ਕਰਕੇ ਸਲਾਹਨਾ ਕਰੋ ਕਿਉਂਕਿ ਹਰੀ ਭਗਤ ਜਨੋਂ ਕੋ ਤਾਰ ਲੇਤਾ ਹੈ॥੮॥

ਸਲੋਕ ਮਃ ੩ ॥

ਆਪਣੇ ਪ੍ਰੀਤਮ ਮਿਲਿ ਰਹਾ ਅੰਤਰਿ ਰਖਾ ਉਰਿ ਧਾਰਿ ॥

ਹੇ ਭਾਈ ਮੇਰਾ ਮਨ ਚਾਹਿਤਾ ਹੈ ਕਿ ਆਪਣੇ ਪ੍ਰੀਤਮ ਸੇ ਮਿਲ ਰਹਾਂ ਔਰ ਰਿਦੇ ਮੈ ਧਾਰਨ ਕਰ ਰਖਾਂ।

ਸਾਲਾਹੀ ਸੋ ਪ੍ਰਭ ਸਦਾ ਸਦਾ ਗੁਰ ਕੈ ਹੇਤਿ ਪਿਆਰਿ ॥

ਔਰ ਸਦਾ ਸਦਾ ਤਿਸ ਪ੍ਰਭੂ ਕੋ ਮਨ ਤਨ ਸੇ ਪਿਆਰ ਕਰੋ ਔਰ (ਸਾਲਾਹੀ) ਸਾਲਾਹੁਣਾ ਕਰੋ।

ਨਾਨਕ ਜਿਸੁ ਨਦਰਿ ਕਰੇ ਤਿਸੁ ਮੇਲਿ ਲਏ ਸਾਈ ਸੁਹਾਗਣਿ ਨਾਰਿ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਜੀਵ ਰੂਪ ਇਸਤ੍ਰੀ ਪਰ ਵਾਹਿਗੁਰੂ ਕ੍ਰਿਪਾ ਦ੍ਰਿਸਟ ਕਰੇ ਤਿਸ ਕੋ ਮੇਲ ਲੇਵੇ ਹੈ ਸੋ ਜੀਵ ਰੂਪੀ ਇਸਤ੍ਰੀ ਸੁਹਾਗਣ ਹੈ॥੧॥

ਮਃ ੩ ॥

ਗੁਰ ਸੇਵਾ ਤੇ ਹਰਿ ਪਾਈਐ ਜਾ ਕਉ ਨਦਰਿ ਕਰੇਇ ॥

ਗੁਰੋਂ ਕੀ ਸੇਵਾ ਸੇ ਹਰੀ ਪਾਈਤਾ ਹੈ ਪਰੰਤੂ ਜਿਸ ਪਰ ਵਾਹਿਗੁਰੂ ਕ੍ਰਿਪਾ ਦ੍ਰਿਸਟੀ ਕਰਤਾ ਹੈ ਸੋ ਸੇਵਾ ਕਰਤਾ ਹੈ॥

ਮਾਣਸ ਤੇ ਦੇਵਤੇ ਭਏ ਧਿਆਇਆ ਨਾਮੁ ਹਰੇ ॥

ਤਿਨ੍ਹੋਂ ਨੇ ਹਰੀ ਕਾ ਨਾਮ ਧਿਆਇਆ ਹੈ ਅਰ ਸੋ ਪੁਰਸ ਮਾਨੁਖ ਸੇ ਦੇਵਤੇ ਹੂਏ ਹੈਂ।

ਹਉਮੈ ਮਾਰਿ ਮਿਲਾਇਅਨੁ ਗੁਰ ਕੈ ਸਬਦਿ ਤਰੇ ॥

ਔਰ ਜਿਨ੍ਹੋਂ ਨੇ ਹੰਕਾਰ ਕੋ ਮਾਰਾ ਹੈ ਤਿਨ੍ਹੋਂ ਕੋ ਹਰੀ ਨੇ ਮਿਲਾਇ ਲੀਆ ਹੈ ਪਰੰਤੂ ਗੁਰੋਂ ਕਾ ਸਬਦ ਧਾਰਨ ਕਰਕੇ ਤਰੇ ਹੈਂ॥

ਨਾਨਕ ਸਹਜਿ ਸਮਾਇਅਨੁ ਹਰਿ ਆਪਣੀ ਕ੍ਰਿਪਾ ਕਰੇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਪਰ ਹਰੀ ਆਪਣੀ ਕਿਰਪਾ ਕਰਤਾ ਹੈ ਸੋ ਪੁਰਸ (ਸਹਿਜ) ਬ੍ਰਹਮ ਮੈ ਮਿਲੇ ਹੈਂ॥੨॥

ਪਉੜੀ ॥

ਹਰਿ ਆਪਣੀ ਭਗਤਿ ਕਰਾਇ ਵਡਿਆਈ ਵੇਖਾਲੀਅਨੁ ॥

ਹੇ ਭਾਈ ਹਰੀ ਨੇ ਆਪਣੀ ਭਗਤੀ ਕਰਾਇਕੇ ਵਡਿਆਈ ਵੇਖਾਲੀ ਹੈ॥

ਆਪਣੀ ਆਪਿ ਕਰੇ ਪਰਤੀਤਿ ਆਪੇ ਸੇਵ ਘਾਲੀਅਨੁ ॥

ਆਪ ਹੀ ਜਗਯਾਸੂ ਹੋਕੇ ਸੇਵਾ (ਘਾਲੀਅਨੁ) ਕਰੀ ਹੈ॥ ਪੁਨਾ॥ ਗੁਰੂ ਰੂਪ ਹੋ ਕਰਕੇ ਆਪ ਹੀ ਆਪਣੀ ਪਰਤੀਤ ਕਰਤਾ ਹੈ॥

ਪੰਨਾ ੯੧

ਹਰਿ ਭਗਤਾ ਨੋ ਦੇਇ ਅਨੰਦੁ ਥਿਰੁ ਘਰੀ ਬਹਾਲਿਅਨੁ ॥

ਔਰ ਹਰੀ ਅਪਣੇ ਭਗਤੋਂ ਕੋ ਅਨੰਦ ਦੇਤਾ ਹੈ ਔਰ ਇਸਥਿਤ ਕਰਕੇ (ਘਰੀ) ਸ੍ਵਰੂਪ ਮੈ ਬਠਲਾਯਾ ਹੈ ਅਰਥਾਤ ਅਭੇਦ ਕਰ ਲੀਯਾ ਹੈ॥

ਪਾਪੀਆ ਨੋ ਨ ਦੇਈ ਥਿਰੁ ਰਹਣਿ ਚੁਣਿ ਨਰਕ ਘੋਰਿ ਚਾਲਿਅਨੁ ॥

ਔਰ ਪਾਪੀਓਂ ਕੋ ਥਿਰ ਰਹਨ ਨਹੀਂ ਦੇਤਾ ਹੈ ਚੁਣ ਕਰਕੇ ਘੋਰ ਨਰਕ ਕੋ ਚਲਾਯਾ ਹੈ॥

ਹਰਿ ਭਗਤਾ ਨੋ ਦੇਇ ਪਿਆਰੁ ਕਰਿ ਅੰਗੁ ਨਿਸਤਾਰਿਅਨੁ ॥੧੯॥

ਹਰੀ ਭਗਤੋਂ ਕੋ ਪਿਆਰ ਦੇਤਾ ਹੈ ਔਰ (ਅੰਗੁ) ਪਾਪ ਕਰਕੇ ਨਿਸਤਾਰਿਆ ਹੈ॥੧੯॥

ਗੁਰੂ ਨਾਨਕ ਸਾਹਿਬ ਮਰਦਾਨੇ ਬਾਲੇ ਸਹਤ ਹਰੀਦ੍ਵਾਰ ਪਰ ਗਏ ਵਹਾਂ ਬ੍ਰਹਮਣ ਅਸਨਾਨ ਕਰਕੇ ਸੂਰਜ ਕੋ ਜਲ ਦੇਤੇ ਥੇ ਔਰ ਗੁਰੂ ਜੀ ਪਛਮ ਕੀ ਤ੍ਰਫ ਜਲ ਸੀਚਨੇ ਲਗੇ ਲੋਗੋਂ ਨੇ ਪੂਛਾ ਕਿ ਆਪ ਇਸ ਤ੍ਰਫ ਜਲ ਕਿਯੋਂ ਸੀਚਤੇ ਹੈਂ ਗੁਰੂ ਜੀ ਨੇ ਕਹਾ ਕਿ ਹਮਾਰੀ ਇਸ ਤ੍ਰਫ ਖੇਤੀ ਹੈ ਤਿਨ ਕੋ ਜਲ ਦੇਤੇ ਹੈਂ ਬ੍ਰਹਮਣੋਂ ਨੇ ਕਹਾ ਇਤਨੇ ਕੋਸ ਪਰ ਪਾਣੀ ਕੈਸੇ ਪਹੁੰਚੇਗਾ ਗੁਰੂ ਜੀ ਨੇ ਕਹਾ ਕਿ ਪਿਤਰ ਲਾਖ ਜੋਜਨ ਪਰ ਹੈਂ ਜੇ ਤਿਸ ਕੇ ਜਲ ਪਹੁੰਚੇਗਾ ਤੋ ਹਮਾਰੇ ਖੇਤ ਕੋ ਭੀ ਪਹੁੰਚ ਜਾਵੇਗਾ ਐਸੇ ਅਨੇਕ ਪ੍ਰਕਾਰ ਕੀ ਚਰਚਾ ਕਰੀ ਤਬ ਸਿਖ ਬਨੇ ਔਰ ਗੁਰੂ ਜੀ ਕੋ ਨਿਊਤਾ ਕੀਆ ਜਬ ਗੁਰੂ ਜੀ ਪ੍ਰਸਾਦ ਛਕਨੇ ਬੈਠੇ ਤਬ ਬ੍ਰਹਮਣੋਂ ਨੇ ਕਾਰ ਖਿਚ ਲਈ ਸ੍ਰੀ ਗੁਰੂ ਜੀ ਨੇ ਕਾਰ ਦੇ ਅੰਦਰ ਚਰਨੁ ਰਖਾ ਤਬ ਬ੍ਰਹਮਣ ਉਠ ਖੜੇ ਹੁਏ ਕਿ ਹਮਾਰਾ ਚੌਂਕਾ ਭ੍ਰਿਸ਼ਟ ਹੋ ਗਯਾ ਤਿਸ ਪਰ ਮਹਾਰਾਜ ਉਚਾਰਨ ਕਰਤੇ ਹੈਂ॥

ਸਲੋਕ ਮਃ ੧ ॥

ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ॥

ਖੋਟੀ ਜੋ ਬੁਧੀ ਹੈ ਸੋ ਮੀਰਾਸਣ ਹੈ ਔਰ ਜੋ ਆਦਯਾ ਭਾਵ ਕਰੂਰਤਾ ਹੈ ਸੋ ਕਸਾਇਣ ਹੈ (ਪਰ) ਵਸੇਸ ਕਰਕੇ ਵਾਪਰ ਪੁਰਸੋਂ ਕੀ ਜੋ ਨਿੰਦਿਆ ਹੈ ਸੋ ਚੂਹੜੀ ਔਰ ਕ੍ਰੋਧ ਰੂਪੀ ਬ੍ਰਿਤੀ ਚੰਡਾਲੀ ਹੈ ਵਾ ਕ੍ਰੋਧ ਸਬੰਧ ਸੇ ਕ੍ਰੋਧ ਕੀ ਇਸਤ੍ਰੀ ਹਿੰਸਾ ਚੰਡਾਲੀ ਹੈ॥

ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥

ਲਕੀਰੋਂ ਕੇ ਨਿਕਾਲਨੇ ਸੇ ਕਿਆ ਹੋਤਾ ਹੈ ਜੋ ਇਹੁ ਪੂਰਬੁਕਤ ਚਾਰੇ ਠਗਣੇ ਵਾਲੀਆਂ ਅੰਤਸਕਰਨ ਕੇ ਸਾਥ ਬੈਠੀਆਂ ਹੈਂ॥ਪ੍ਰਸਨ॥ ਹਮਾਰੀ ਕਾਰ ਆਦਿਕੋਂ ਕਾ ਤੋ ਆਪਨੇ ਨਿਖੇਧ ਕੀਆ ਹੈ ਅਬ ਆਪ ਕਹੀਏ ਜਿਸ ਕਰੁ ਜੀਵ ਕੀ ਉਤਮਤਾ ਬਨੀ ਰਹੇ? ਤਿਸ ਪਰ ਕਹਤੇ ਹੈਂ॥

ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ ॥

ਸਚ ਬੋਲਨ ਰੂਪ ਸੰਜਮ ਹੈ ਅਰ ਕਰਣੀ ਰੂਪ ਕਾਰਾਂ ਹੈ ਔਰ ਨਾਮਕਾ ਜਪਣ ਏਹੀ ਅਸਨਾਨ ਹੈ॥

ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ (ਅਗੈ) ਪ੍ਰਲੋਕ ਮੈਂ ਉਤਮ ਸੋਈ ਹੈਂ ਜੋ ਪੁਰਸ ਪਾਪੋਂ ਕੀ (ਪੰਦਿ) ਸਿਖਿਆ ਨਹੀਂ ਦੇਤੇ ਹੈਂ ਪੰਦ ਫਾਰਸੀ ਪਦ ਹੈ। ਵਾ ਪਾਪੋਂ ਕੇ ਰਸਤੇ ਮੈਂ ਪੈਰ ਨਹੀਂ ਦੇਤੇ ਹੈਂ॥

ਜਬ ਐਸੇ ਗੁਰੂ ਜੀ ਕੇ ਵਾਕ ਸੁਣੇ ਵਹੁ ਪੰਡਤ ਸਿਖ ਹੂਆ ਤਬ ਮਰਦਾਨੇ ਕਹਾ ਹੇ ਗੁਰੂ ਜੀ ਏਹ ਤੋ ਬਗਲਾ ਥਾ ਆਪਕੀ ਕ੍ਰਿਪਾ ਸੇ ਹੰਸ ਹੂਆ ਹੈ ਤਿਸ ਪਰ ਕਹਤੇ ਹੈਂ ॥੧॥

ਮਃ ੧ ॥

ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ ॥

ਜਿਸ ਪਰ ਵਾਹਗੁਰੂ ਅਪਨੀ ਕ੍ਰਿਪਾ ਦ੍ਰਿਸਟੀ ਕਰਕੇ ਦੇਖਤਾ ਹੈ ਸੋ ਹੰਸ ਕਿਆ ਔਰ ਬਗਲਾ ਕਿਆ ਅਰਥਾਤ ਬ੍ਰਹਮਣ ਕਿਆ ਔਰ ਸੂਦ੍ਰ ਕਿਆ॥

ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ ॥੨॥

ਜੇ ਤਿਸ ਵਾਹਗੁਰੂ ਕੋ ਭਾਵੈ ਤਾਂ ਕਾਗ ਸੇ ਹੰਸ ਕਰ ਦੇਵੇ ਭਾਵ ਏਹ ਚੰਡਾਲ ਕੋ ਭੀ ਬ੍ਰਹਮਣ ਕਰ ਦੇਵੇ ਵਾ ਬਗਲੇ ਕੋ ਹੰਸ ਕੀਆ ਤੋ ਕਿਆ ਜੇ ਤਿਸ ਕੋ ਭਾਵੈ ਕਾਗ ਸੇ ਹੰਸ ਕਰਤਾ ਹੈ ਭਾਵ ਦੰਭੀ ਉਪਰ ਉਤਮ ਕਿਰਿਆ ਵਾਲੇ ਕੋ ਸੰਤ ਰੂਪ ਕਰ ਦੇਣਾ ਕਿਆ ਅਸਚਰਜ ਹੈ ਪਰਮੇਸ੍ਵਰ ਚਾਹੇ ਤੋ ਕਾਗ ਸਮ ਮੰਦ ਕਰਮੀ ਪੁਰਸੋਂ ਕੋ ਉਤਮ ਕਰ ਲੇਵੇ॥੨॥

ਪਉੜੀ ॥

ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥

ਜੋ ਕਾਮ ਕਰਨਾ ਚਾਹੀਏ ਸੋ ਹਰੀ ਪਾਸ ਕਥਨ ਕਰੀਏ ਭਾਵ ਏਹ ਕਿ ਵਾਹਿਗੁਰੂ ਕੇ ਆਗੇ ਬੇਨਤੀ ਕਰੀਏ।

ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥

ਹੇ ਭਾਈ ਸੰਪੂਰਨ ਕਾਰਜ ਵਾਹਿਗੁਰੂ ਸਵਾਰ ਦੇਵੇਗਾ ਏਹ ਸਤਿਗੁਰੋਂ ਕੀ ਸਚੀ ਸਾਖ ਹੈ ਅਰਥਾਤ ਸਚਾ ਉਪਦੇਸ ਹੈ।

ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ ॥

ਸੰਤੋਂ ਕੇ ਸੰਗ ਮੈ ਨਾਮ ਰੂਪੀ ਅੰਮ੍ਰਿਤ ਕਾ ਖਜਾਨਾ ਹੈ ਪੁਨਾ ਤਿਸ ਕੋ ਤਿਨਾਂ ਦ੍ਵਾਰਾ ਚਾਖੀਤਾ ਹੈ ਭਾਵ ਏਹ ਕਿ ਨਾਮ ਜਪੀਤਾ ਹੈ।

ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ ॥

ਐਸੇ ਪ੍ਰਾਰਥਨਾ ਕਰੇ ਹੇ ਵਾਹਿਗੁਰੂ ਭੈ ਕੇ ਨਾਸ ਕਰਨੇ ਵਾਲੇ ਦਿਆਲੁ ਮੈ ਦਾਸ ਕੀ ਪਤ ਰਾਖ।

ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ ॥੨੦॥

ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਹਰੀ ਕੇ ਗੁਣੋਂ ਕੋ ਗਾਇਨ ਕਰ ਪ੍ਰਭੂ ਜੋ ਅਲਖ ਹੈ ਤਿਸ ਕੋ ਲਖੀਐ ਅਰਥਾਤ ਜਾਣ ਲਈਏ ਹੈ॥੨੦॥

ਸਲੋਕ ਮਃ ੩ ॥

ਜੀਉ ਪਿੰਡੁ ਸਭੁ ਤਿਸ ਕਾ ਸਭਸੈ ਦੇਇ ਅਧਾਰੁ ॥

ਹੇ ਭਾਈ ਜੀਵ ਔਰ ਸਰੀਰ ਸਭ ਤਿਸ ਵਾਹਿਗੁਰੂ ਕਾ ਹੈ ਜੋ ਸਭ ਕੋ ਆਸਰਾ ਦੇਣੇ ਵਾਲਾ ਹੈ।

ਨਾਨਕ ਗੁਰਮੁਖਿ ਸੇਵੀਐ ਸਦਾ ਸਦਾ ਦਾਤਾਰੁ ॥

ਸ੍ਰੀ ਗੁਰੂ ਜੀ ਕਹਤੇ ਹੈਂ ਐਸੇ ਨਿਤ ਰੂਪ ਵਾਹਿਗੁਰੂ ਕੀ ਗੁਰੋਂ ਦ੍ਵਾਰਾ ਸੇਵਨਾ ਕਰੀਏ ਜੋ ਸਦੀਵਕਾਲ ਦਾਤ ਦੇਣੇ ਵਾਲਾ ਹੈ॥

ਹਉ ਬਲਿਹਾਰੀ ਤਿਨ ਕਉ ਜਿਨਿ ਧਿਆਇਆ ਹਰਿ ਨਿਰੰਕਾਰੁ ॥

ਜਿਨ ਪੁਰਸੋਂ ਨੇ ਹਰਿ ਨਿਰੰਕਾਰ ਕੋ ਧਿਆਇਆ ਹੈ ਤਿਨ ਕੇ ਮੈਂ ਬਲਿਹਾਰਨੇ ਜਾਤਾ ਹੂੰ।

ਓਨਾ ਕੇ ਮੁਖ ਸਦ ਉਜਲੇ ਓਨਾ ਨੋ ਸਭੁ ਜਗਤੁ ਕਰੇ ਨਮਸਕਾਰੁ ॥੧॥

ਉਨ ਪੁਰਸੋਂ ਕੇ ਮੁਖ ਸਦੀਵਕਾਲ ਉਜਲ ਹੈਂ ਔਰ ਉਨ ਕੋ ਸਭ ਜਗਤ ਨਮਸਕਾਰ ਕਰਤਾ ਹੈ॥੧॥

ਮਃ ੩ ॥

ਸਤਿਗੁਰ ਮਿਲਿਐ ਉਲਟੀ ਭਈ ਨਵ ਨਿਧਿ ਖਰਚਿਉ ਖਾਉ ॥

ਜਿਨ੍ਹੋਂ ਕੋ ਸਤਿਗੁਰੂ ਮਿਲੇ ਹੈਂ ਤਿਨ੍ਹੋਂ ਕੀ ਬ੍ਰਿਤੀ ਸੰਸਾਰ ਕੀ ਓਰ ਸੇ ਉਲਟਤੀ ਭਈ ਹੈ॥

ਪ੍ਰਸ਼ਨ: ਤਿਨ ਕੋ ਕਿਆ ਲਾਭ ਹੂਆ ਹੈ ਤਿਸ ਪਰ ਕਹਤੇ ਹੈ॥ ਪ੍ਰਤਖ੍ਯ ਹੀ ਨਵਨਿਧੋਂ ਕੋ ਖਰਚਤੇ ਖਾਤੇ ਹੈਂ ਵਾ ਨਵਧਾ ਭਗਤੀ ਰੂਪ ਨਵਨਿਧਾਂ ਕੋ ਖਰਚਤੇ ਖਾਤੇ ਹੈਂ ਅਰਥਾਤ ਆਪ ਭਗਤੀ ਕਰਤੇ ਹੈਂ ਔਰਾਂ ਸੇ ਕਰਾਵਤੇ ਹੈਂ।

ਅਠਾਰਹ ਸਿਧੀ ਪਿਛੈ ਲਗੀਆ ਫਿਰਨਿ ਨਿਜ ਘਰਿ ਵਸੈ ਨਿਜ ਥਾਇ ॥

ਤਿਨਕੇ ਅਠਰਹ ਸਿਧੀਆਂ ਪਿਛੇ ਲਗੀਆਂ ਫਿਰਤੀਆਂ ਹੈਂ ਔਰ ਨਿਜ ਥਾਈ ਜੋ ਪ੍ਰਮੇਸ੍ਰਰ ਹੈ ਜਿਸ ਕੇ ਸਰਬ ਸਥਾਨ ਅਪਨੇ ਹੀ ਹੈਂ (ਨਿਜ ਘਰਿ) ਆਪਣਾ ਸ੍ਵਰੂਪ ਤਿਸ ਮੈ ਵਸੇ ਹੈ ਵਾ (ਨਿਜ ਥਾਇ) ਆਪਣਾ ਜੋ ਰਿਦਾ ਹੈ ਤਿਸ ਵਿਖੇ (ਨਿਜ ਘਰਿ) ਜੋ ਸ੍ਵਰੂਪ ਹੈ ਤਿਸ ਮੈ ਵਸੇ ਹੈ।

ਅਨਹਦ ਧੁਨੀ ਸਦ ਵਜਦੇ ਉਨਮਨਿ ਹਰਿ ਲਿਵ ਲਾਇ ॥

(ਅਨਹਦ) ਏਕ ਰਸ (ਧੁਨੀ) ਸਬਦ (ਸਦ) ਨਿਤ ਹੀ ਉਨਕੇ ਮੁਖ ਸੇ (ਵਜਦੇ) ਪ੍ਰਗਟਤੇ ਹੈਂ ਔਰ (ਉਨਮਨਿ) ਤੁਰੀਆ ਰੂਪ ਵਾਹਿਗੁਰੂ ਮੈ ਬ੍ਰਿਤੀ ਲਗਾਇ ਰਹੇ ਹੈਂ ਵਾ ਉਨ ਕਾ ਮਨ ਸੰਸਾਰ ਕੀ ਓਰ ਸੇ ਉਲਟ ਕਰ ਹਰੀ ਮੈ ਬ੍ਰਿਤੀ ਲਗਾਵਤਾ ਹੈ॥

ਨਾਨਕ ਹਰਿ ਭਗਤਿ ਤਿਨਾ ਕੈ ਮਨਿ ਵਸੈ ਜਿਨ ਮਸਤਕਿ ਲਿਖਿਆ ਧੁਰਿ ਪਾਇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਕੇ ਮਸਤਕ ਮੈ ਧੁਰੋਂ ਹੀ ਲੇਖ ਪਇਆ ਹੈ ਤਿਨੋਂ ਕੇ ਮਨ ਮੈ ਹਰਿ ਕੀ ਭਗਤੀ ਵਸਤੀ ਹੈ॥੨॥

ਪਉੜੀ ॥

ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ ॥

ਮੈ ਹਰਿ ਪ੍ਰਭ ਖਸਮ ਕਾ ਜਸ ਕਰਨ ਵਾਲਾ ਢਾਢੀ (ਹਰਿ ਕੈ ਦਰਿ) ਸੰਤ ਸੰਗ ਮੈ ਆਇਆ ਹਾਂ।

ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ ॥

ਹਰੀ ਜੋ ਸਰਬ ਕਾ (ਅੰਦਰਿ) ਆਤਮਾ ਰੂਪ ਹੈ ਤਿਸਨੇ ਮੇਰੀ ਬੈਕੁੰਠ ਮੈ ਪੁਕਾਰ ਸੁਨੀ ਵਾ ਅੰਦਰ ਕੀ ਵਾ ਸਤਸੰਗ ਅੰਦਰ ਜੋ ਗੁਰੂ ਰੂਪ ਹੋ ਰਹਾ ਹੈ ਤਿਸਨੇ ਮੇਰੀ ਪੁਕਾਰ ਸੁਣ ਕਰਕੇ ਮੁਝ ਢਾਢੀ ਕੋ ਅਤੀ ਆਦਰ ਦੀਆ।

ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂੰ ਆਇਆ ॥

ਮੈ ਢਾਢੀ ਨੂੰ ਹਰੀ ਨੇ ਅਪਣੇ ਨਿਕਟ ਬੁਲਾਏ ਕਰ ਪੁਛਨਾ ਕੀਆ ਅਰਥਾਤ ਅਕਾਸਬਾਣੀ ਦੁਆਰਾ ਵਾ ਪ੍ਰਤੱਛ ਪੁਛਿਆ ਕਿ ਕਿਸ ਅਰਥ ਕੇ ਵਾਸਤੇ ਤੂੰ ਹਮਾਰੇ ਪਾਸ ਆਇਆ ਹੈਂ ਭਾਵ ਏਹੁ ਜੋ

ਧਰਮ ਅਰਥ ਕਾਮ ਮੋਖ ਚਾਰ ਪਦਾਰਥ ਹੈਂ ਇਨ ਮੈ ਤੂੰ ਕੌਨ ਸਾ ਚਾਹਤਾ ਹੈਂ ਤਬ ਐਸੇ ਬੇਨਤੀ ਕਰੀ॥

ਨਿਤ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਨਾਮੁ ਧਿਆਇਆ ॥

ਹੇ ਦਇਆਲ ਪ੍ਰਭੂ ਮੇਰੇ ਕੋ ਨਿਤੰਪ੍ਰਤੀ ਦਾਨ ਦੇਤੇ ਰਹੋ ਜੋ ਮੈਂ ਤੇਰੇ ਹਰਿਨਾਮ ਕੋ ਧਿਆਇਆ ਕਰੋਂ।

ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕੁ ਪੈਨਾਇਆ ॥੨੧॥੧॥ ਸੁਧੁ

ਸ੍ਰੀ ਗੁਰੂ ਜੀ ਕਹਤੇ ਹੈਂ ਐਸੀ ਬੇਨਤੀ ਹਰੀ ਦਾਤੇ ਨੇ ਸੁਣ ਕੇ ਮੇਰੇ ਕੋ ਹਰਿ ਪ੍ਰਕਾਰ ਸੇ ਆਪਣਾ ਨਾਮ ਜਪਾਇਆ ਔਰ ਵਾਹਿਗੁਰੂ ਨੇ ਅਪਨੀ ਖੁਸੀ ਕਰਕੇ ਪਤਿ ਰੂਪੀ ਵਾ ਪ੍ਰੇਮ ਰੂਪੀ ਬਸਤ੍ਰ ਮੇਰੇ ਕੋ ਪਹਿਰਾਇਆ ਹੈ (ਸੁਧੁ) ਜਹਾਂ ਇਹ ਪਦ ਹੋਵੇ ਤਹਾਂ ਇਹ ਸਮਝਣਾ ਕਿ ਗੁਰੂ ਜੀ ਨੇ ਭਾਈ ਗੁਰਦਾਸ ਕੋ ਹੁਕਮ ਦੀਆ ਕੇ ਵਾਰ ਕੋ ਕ੍ਰਮ ਪੂਰਬ ਜੋੜ ਕਰ ਲਿਖੋ ਜਬ ਉਨ੍ਹੋਂ ਨੇ ਲਿਖ ਕਰ ਗੁਰੂ ਜੀ ਕੇ ਆਗੇ ਰਖੀ ਮਹਾਰਾਜ ਨੇ ਉਸ ਪਰ ਲਿਖ ਦੀਆ ਕੇ ਸੁਧ॥ ਜਹਾਂ ਹੋ ਕੇ (ਸੁਧ ਕੀਚੈ) ਤਹਾਂ ਐਸੇ ਸਮਝਣਾ ਕਿ ਜੋ ਮਹਾਰਾਜ ਨੇ ਆਪ ਵਾਰਕੇ ਸਲੋਕ ਇਕਤ੍ਰ ਕਰਕੇ ਲਿਖੀ ਸੋ ਸ੍ਰੀ ਗੁਰੂ ਨਾਨਕ ਦੇਵ ਜੀ ਕਾ ਧਿਆਨ ਕਰਕੇ ਪ੍ਰਾਰਥਨਾ ਕਰੀ ਹੈ ਮਹਾਰਾਜ ਸੁਧ ਕੀਚੈ ਔਰ ਜਿਸ ਪਰ ਕੁਛ ਭੀ ਨਹੀਂ ਤਹਾਂ ਸਮਝਣਾ ਕਿ ਯਹਿ ਵਾਰ ਪਹਿਲੇ ਹੀ ਜੁੜੀ ਹੋਈ ਹੈ।

(ਏਕ ਸੁਆਨ ਕੈ ਘਰਿ ਗਾਵਣਾ) ਏਕ ਜੋ ਪਰਮੇਸੂਰ ਹੈ ਤਿਸ ਕੋ ਹਿਰਦੇ ਮੈ ਆਨ ਕਰਕੇ ਯਹ ਸਬਦ ਗਾਇਨ ਕਰਨਾ ਵਾ ਏਕ ਸ੍ਵਾਨ ਦੋ ਸ੍ਵਾਨੀ ਨਾਲ ਇਸ ਸਬਦ ਕੇ ਘਰ ਵਿਖੇ ਗਾਇਨ ਕਰਨਾ॥ ਏਕ ਕਾਲ ਮੈ ਕਾਂਸੀ ਜੀ ਮੇ ਦੁਹਾਸਮੇ ਬੈਠੀ ਏਕ ਮਾਈ ਪੁਤ੍ਰ ਕੋ ਲਡਾਵਤੀ ਥੀ ਅਰ ਚਰਖਾ ਕਾਤਤੀ ਹੁਈ ਪੂਣ ਸਲਾਈ ਸਿਟ ਦੇਵੇ ਅਰੁ ਵਹੁ ਬਾਲਕਾ ਆਕਰ ਤੰਦ ਕਦੀ ਤਕਲੇ ਕੋ ਪਕੜ ਲੇਵੇ ਏਕ ਵਾਰ ਬਾਰੀ ਕੇ ਰਸਤੇ ਪੂਣ ਸਲਾਈ ਨੀਚੇ ਗਿਰ ਗਈ ਉਸਕੋ ਪਕੜਨੇ ਲਗਾ ਲੜਕਾ ਗਿਰ ਕਰ ਮਰ ਗਿਆ ਉਸ ਵਕਤ ਅਸਚਰਜਤਾ ਕੋ ਪ੍ਰਾਪਤਿ ਹੂਏ ਹੂਏ ਪਰਮੇਸੂਰ ਕੇ ਪਾਸ ਪ੍ਰਾਰਥਨਾ ਕਰਤੇ ਹੂਏ ਸਾਥ ਕੇ ਸਿਖੋਂ ਪ੍ਰਤੀ ਕਬੀਰ ਜੀ ਕਹਤੇ ਹੈਂ॥

ੴ ਸਤਿਗੁਰ ਪ੍ਰਸਾਦਿ ॥

ਸਿਰੀਰਾਗੁ ਕਬੀਰ ਜੀਉ ਕਾ ॥

ਏਕੁ ਸੁਆਨੁ ਕੈ ਘਰਿ ਗਾਵਣਾ

ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ॥

ਹੇ ਭਾਈ ਮਾਤਾ ਜਾਨਤੀ ਹੈ ਕਿ ਮੇਰਾ ਪੁਤ੍ਰ ਵੱਡਾ ਹੋਤਾ ਜਾਤਾ ਹੈ॥ ਇਤਨਾਕੁ ਭੇਦ ਵਾ ਏਹੁ ਨਹੀਂ ਜਾਨਤੀ ਕੇ ਦਿਨ ਦਿਨ ਪ੍ਰਤੀ ਅਵਸਥਾ ਘਟਤੀ ਜਾਤੀ ਹੈ॥

ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ ॥੧॥

ਪੁਤ੍ਰ ਕੋ ਮੇਰਾ ਮੇਰਾ ਕਰਕੇ ਵਾ ਮੋਰੁ ਤਿਤਰੁ ਹੰਸੁ ਐਸੇ ਕਹ ਕਹ ਵਾ ਮੋੜ ਮੋੜ ਭਾਵ ਵਾਰੰਵਾਰ ਅਧਿਕ ਹੀ ਲਾਡ ਧਾਰਨ ਕਰਤੀ ਹੈ ਤਿਸ ਕੀ ਅਗ੍ਯਾਨ ਸਹਿਤ ਕ੍ਰਿਯਾ ਕੋ ਦੇਖ ਕਰ ਜਮਰਾਜ ਹਸਤਾ ਹੈ ਭਾਵ ਏਹਿ ਕਿ ਜੀਵ ਅਪਨੀ ਮਮਤਾ ਮੈਂ ਬੰਧਾ ਹੂਆ ਵੱਡੀਆਂ ਆਸਾਂ ਕਰ ਰਹਾ ਹੈ ਅਰੁ ਜਮਰਾਜ ਮਾਰਨੇ ਵਾਸਤੇ ਇਸਦੇ ਸ੍ਵਾਸ ਗਿਨ ਰਹਾ ਹੈ॥੧॥

ਪੰਨਾ ੯੨

ਐਸਾ ਤੈਂ ਜਗੁ ਭਰਮਿ ਲਾਇਆ ॥

ਕੈਸੇ ਬੂਝੈ ਜਬ ਮੋਹਿਆ ਹੈ ਮਾਇਆ ॥੧॥ ਰਹਾਉ ॥

ਹੇ ਪਰਮੇਸ੍ਵਰ ਤੈਨੇ (ਜਗੁ) ਜੀਉ ਐਸਾ ਭਰਮ ਵਿਖੇ ਲਾਯਾ ਹੈ ਜਬ ਏਹੁ ਤੇਰੀ ਮਾਯਾ ਕਰਕੇ ਮੋਹਿਆ ਹੂਆ ਹੈ ਤਬ ਤੇਰੇ ਕੋ ਕੈਸੇ ਜਾਣੇ॥

ਕਹਤ ਕਬੀਰ ਛੋਡਿ ਬਿਖਿਆ ਰਸ ਇਤੁ ਸੰਗਤਿ ਨਿਹਚਉ ਮਰਣਾ ॥

ਸ੍ਰੀ ਕਬੀਰ ਜੀ ਕਹਤੇ ਹੈਂ ਹੇ ਭਾਈ ਯਹਿ ਜੋ ਸ਼ਬਦਾਦਿ ਬਿਖਯੋਂ ਕਾ ਰਸੁ ਹੈ ਤਿਸ ਕਾ ਤਿਆਗ ਕਰ ਕਿਉਂਕਿ (ਇਤੁ ਸੰਗਤਿ) ਇਹ ਜੋ ਬਿਖੇ ਬਿਕਾਰੋਂ ਕੀ ਸੰਗਤ ਹੈ ਤਿਸ ਕਰਕੇ ਨਿਸਚੇ ਹੀ ਮਰਣਾ ਹੋਤਾ ਹੈ॥

ਰਮਈਆ ਜਪਹੁ ਪ੍ਰਾਣੀ ਅਨਤ ਜੀਵਣ ਬਾਣੀ ਇਨ ਬਿਧਿ ਭਵ ਸਾਗਰੁ ਤਰਣਾ ॥੨॥

ਹੇ ਪ੍ਰਾਣੀ ਜੀਵ (ਰਮਈਆ) ਜੋ ਸਰਬ ਮੈਂ ਏਕ ਰਸ ਵਰਤ ਰਹਾ ਹੈ ਤਿਸ ਕੋ ਜਪੋ ਤਿਸਤੇ ਬਿਨਾ (ਅਨ) ਔਰ ਜੋ ਬਾਣੀ ਹੈ ਸੋ (ਤਜੀਵਣ) ਤਯਾਗਣੇ ਯੋਗ੍ਯ ਹੈ ਵਾ (ਅਨਤ) ਬੇਅੰਤ ਜੀਵਣੇ ਕੀ ਯਹੀ ਬਾਣੀ ਹੈ ਭਾਵ ਏਹਿ ਕਿ ਜਨਮ ਮਰਣ ਕੇ ਰਹਤ ਕਰਣੇ ਵਾਲੀ ਬਾਣੀ ਹੈ ਵਾ ਰਮਈਆ ਅਨੰਤ ਰੂਪ ਔਰ ਜੀਵਣ ਰੂਪ ਹੈ (ਬਾਣੀ) ਬੇਦ ਇਸ ਪ੍ਰਕਾਰ ਕਥਨ ਕਰਤਾ ਹੈ (ਇਨਬਿਧਿ) ਇਨ ਪ੍ਰਕਾਰ ਭਾਵ ਰਮਈਏ ਕੇ ਜਾਪ ਆਦਿ ਪ੍ਰਕਾਰੋਂ ਕਰ ਸੰਸਾਰ ਸਮੁੰਦ੍ਰ ਸੇ ਤਰਣਾ ਹੋਤਾ ਹੈ॥

ਜਾਂ ਤਿਸੁ ਭਾਵੈ ਤਾ ਲਾਗੈ ਭਾਉ ॥

ਭਰਮੁ ਭੁਲਾਵਾ ਵਿਚਹੁ ਜਾਇ ॥

ਉਪਜੈ ਸਹਜੁ ਗਿਆਨ ਮਤਿ ਜਾਗੈ ॥

ਹੇ ਭਾਈ ਜੋ ਤਿਸੁ ਵਹਿਗੁਰੂ ਕੋ ਭਾਉਤਾ ਹੈ ਤੌਂ ਇਸ ਜੀਵ ਕੋ (ਭਾਉ) ਪ੍ਰੇਮ ਲਾਗਤਾ ਹੈ ਔਰ ਜਬ ਪ੍ਰੇਮ ਮੈਂ ਲਗਤਾ ਹੈ ਤਬ ਭ੍ਰਮ ਜੋ ਸਰੂਪ ਤੇ ਭੁਲਾਉਨੇ ਵਾਲਾ ਹੈ ਸੋ ਤਿਸ ਕੀ ਬੁਧੀ ਕੇ ਬੀਚ ਸੇ ਚਲਾ ਜਾਤਾ ਹੈ ਔਰ ਜਬ ਭ੍ਰਮ ਚਲਾ ਜਾਤਾ ਹੈ ਤਬ ਮਤਿ ਵਿਖੇ (ਸਹਜਿ) ਗ੍ਯਾਨੁ ਉਤਪਤਿ ਹੋਤਾ ਹੈ ਔਰ (ਸਹਿਜ) ਸਾਂਤੀ ਵਾਲੀ ਬੁਧੀ ਜਾਗਤੀ ਹੈ ਵਾ ਸਹਜਿ ਗ੍ਯਾਨ ਉਪਜਤਾ ਹੈ ਗ੍ਯਾਨ ਕਰਕੇ ਸ੍ਰੇਸਟ ਬੁਧੀ ਜਾਗਤੀ ਹੈ ਭਾਵ ਏਹਿ ਕਿ ਪ੍ਰਕਾਸਵਾਨ ਹੋਤੀ ਹੈ॥

ਗੁਰ ਪ੍ਰਸਾਦਿ ਅੰਤਰਿ ਲਿਵ ਲਾਗੈ ॥੩॥

ਇਤੁ ਸੰਗਤਿ ਨਾਹੀ ਮਰਣਾ ॥

ਗੁਰੋਂ ਕੀ (ਪ੍ਰਸਾਦਿ) ਕਿਰਪਾ ਕਰਕੇ ਜਬ ਅੰਤਰ ਮੁਖ ਹੋ ਕਰ ਏਕ ਰਸ ਬਿਰਤੀ ਲਗੇ ਇਸ ਪ੍ਰਕਾਰ ਕੀ ਸੰਗਤ ਕਰਕੇ ਅਮਰ ਪਦਵੀ ਪ੍ਰਾਪਤਿ ਹੋਤੀ ਹੈ॥

ਹੁਕਮੁ ਪਛਾਣਿ ਤਾ ਖਸਮੈ ਮਿਲਣਾ ॥੧॥ ਰਹਾਉ ਦੂਜਾ ॥

ਸ੍ਰੀ ਕਬੀਰ ਜੀ ਕਹਤੇ ਹੈਂ ਹੇ ਭਾਈ ਜਬ ਵਾਹਿਗੁਰੂ ਕੇ ਹੁਕਮ ਕੋ ਪਛਾਣੇ ਤਬ ਪਤੀ ਕਾ ਮਿਲਾਪ ਹੋਤਾ ਹੈ॥

ਸਿਰੀਰਾਗੁ ਤ੍ਰਿਲੋਚਨ ਕਾ ॥

ਤ੍ਰਿਲੋਚਨ ਜੀ ਪਰਮੇਸ੍ਵਰ ਆਗੇ ਬੇਨਤੀ ਕਰਤੇ ਹੈਂ॥

ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ ॥

ਮਾਇਆ ਕਾ ਮੋਹ ਜੀਵ ਕੇ ਮਨ ਮੇ (ਆਗਲੜਾ) ਅਨਾਦਿ ਕਾਲ ਕਾ ਹੈ ਵਾ ਬਹੁਤ ਹੈ ਵਾ ਅਗਨੀ ਵਤ ਲੜ ਗਯਾ ਹੈ ਵਾ ਆਗ ਕਾ ਲੜਾ ਗਡਾ ਭਾਵ ਬਹੁਤਾ ਹੈ ਭਾਵ ਏਹਿ ਕਿ ਮਾਇਆ ਕੇ ਮੋਹ ਕਰਕੇ ਮਨ ਬੰਧ ਰਹਾ ਹੈ ਯਾਂ ਤੇ (ਜਰਾ) ਬ੍ਰਿਧ ਅਵਸਥਾ ਤਥਾ ਮਰਣਾਦਿਕ ਜੋ ਖਟ ਬਿਕਾਰ ਹੈਂ ਤਿਨ੍ਹੋਂ ਕਾ ਭੈ ਵਿਸਰ ਗਯਾ ਹੈ॥

ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਪਰ ਘਰਿ ਜੋਹਹਿ ਕਪਟ ਨਰਾ ॥੧॥

ਜੈਸੇ ਕਮਲ ਸੂਰਜ ਕੋ ਦੇਖ ਕਰ ਖਿੜ ਜਾਤੇ ਹੈਂ ਵੈਸੇ ਹੀ ਕੁਟੰਬ ਕੋ ਦੇਖ ਕਰ ਪ੍ਰਫੁਲਤ ਹੋ ਜਾਤਾ ਹੈ ਵਾ (ਕਮਲਾ) ਬਾਉਰੇ ਵਤ ਭਾਵ ਏਹਿ ਕਿ ਜੈਸੇ ਵਿਚਾਰ ਬਿਨਾ ਬਾਵਲਾ ਹਸਤਾ ਹੈ ਵਾ ਜੈਸੇ (ਕਮਲਾ) ਲਛਮੀ ਬਿਸਨੂ ਕੋ ਦੇਖ ਕਰ ਅਨੰਦ ਹੋਤੀ ਹੈ ਤੈਸੇ ਹੀ ਅਨੰਤ ਹੋਤਾ ਹੈ । ਕੁਟਲ ਪੁਰਸ ਪਰਾਏ ਘਰ ਕੋ (ਜੋਹਹਿ) ਤਕਤਾ ਵਾ ਭਾਲਤਾ ਫਿਰਤਾ ਹੈ॥

ਦੂੜਾ ਆਇਓਹਿ ਜਮਹਿ ਤਣਾ ॥
ਤਿਨ ਆਗਲੜੈ ਮੈ ਰਹਣੁ ਨ ਜਾਇ ॥
ਕੋਈ ਕੋਈ ਸਾਜਣੁ ਆਇ ਕਹੈ ॥
ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ ॥
ਮਿਲੁ ਮੇਰੇ ਰਮਈਆ ਮੈ ਲੇਹਿ ਛਡਾਇ ॥੧॥ ਰਹਾਉ ॥

ਹੇ ਭਗਵਨ (ਦੂੜਾ) ਦੌੜ ਕਰਕੇ ਜਮ ਆਇਆ ਹੈ ਅਤੀ (ਤਣਾ) ਬਲ ਵਾਲਾ ਹੈ ਵਾ (ਦੂੜਾ) ਧਾੜਾ ਜਮਕਾ ਅਤੀ ਬਲ ਵਾਲਾ ਆਇਆ ਹੈ ਵਾ ਜਮ ਕਾ (ਤਣਾ) ਪੁਤ੍ਰ ਬੁਢਾਪਾ ਸੋ (ਦੂੜਾ) ਸੰਦੇਸਾ ਲੇ ਕਰ ਆਇਆ ਹੈ ਭਾਵ ਯਹਿ ਕਿ ਸ੍ਵੇਤਕੇਸ ਪ੍ਰਥਮ ਕਾਨੋਂ ਕੇ ਪਾਸ ਹੋਤੇ ਹੈਂ ਸੋ ਮਾਨੋ ਜਮ ਰਾਜਕਾ ਸੰਦੇਸਾ ਲੇ ਕਰ ਬੁਢਾਪਾ ਆਇਆ ਹੈ ਤਾਂ ਤੇ ਤਿਸ ਜਮਕੇ ਧਾੜੇ (ਆਗਲੜੈ) ਅਗਰ ਭਾਗ ਮੈਂ ਠਹਰਾ ਨਹੀਂ ਜਾਤਾ ਹੈ ਕੋਈ ਕੋਈ ਸਜਨੁ ਸੰਸਾਰ ਮੈਂ ਆਇ ਕਰ ਐਸੇ ਕਹਤਾ ਹੈ। ਹੇ ਬੀਠਲ (ਬੀ) ਸਰਬ ਕੀ ਉਤਪਤੀ (ਠੁ) ਸਰਬ ਕੀ ਇਸਥਿਤ (ਲੈ) ਸਰਬ ਕਾ ਨਾਸ ਕਰਨੇ ਵਾਲੇ ਪ੍ਰਮੇਸ੍ਵਰ ਮੁਝ ਕੋ ਮਿਲ (ਲੈ ਬਾਹੜੀ ਵਲਾਇ) ਮੇਰੀ ਭੁਜਾ ਕੋ ਪਕੜ ਲੇ ਵਾ ਅਪਨੀ ਭੁਜਾ ਮੇ ਲੇ ਲੈ ਹੇ ਮੇਰੇ ਰਮੱਯਾ ਤੂੰ ਮੁਝ ਕੋ ਮਿਲ ਕਰ ਛਡਾਇ ਲੇ॥

ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ ਸੰਸਾਰ ਸਾਗਰ ਪੈ ਅਮਰੁ ਭਇਆ ॥

ਅਨੇਕ ਪ੍ਰਕਾਰ ਕੇ ਰਾਜਾਦਿ ਭੋਗੋਂ ਕੋ ਪਾਇਕਰ ਅਨੇਕ ਪ੍ਰਾਣੀ ਪ੍ਰਮੇਸ੍ਵਰ ਸੇ ਭੂਲ ਰਹੇ ਹੈਂ ਔਰ ਸੰਸਾਰ ਸਮੁੰਦ੍ਰ ਮੈਂ (ਪੈ) ਪੁਨਾ ਵਾ (ਪੈ) ਪੜ ਕਰਕੇ ਜੀਵ ਅਪਨੇ ਆਪ ਕੋ ਅਮਰ ਮਾਨ ਰਹੇ ਹੈਂ ਭਾਵ ਏਹਿ ਕਿ ਮਰਨੇ ਕੋ ਭੁਲਾਇ ਦੀਆ ਹੈ॥

ਮਾਇਆ ਮੂਠਾ ਚੇਤਸਿ ਨਾਹੀ ਜਨਮੁ ਗਵਾਇਓ ਆਲਸੀਆ ॥੨॥

ਮਾਇਆ ਕਰਕੇ (ਮੂਠਾ) ਠਗਾ ਹੂਆ ਜੀਵ (ਚੇਤਸਿ ਨਾਹੀ) ਸਿਮਰਨ ਨਹੀਂ ਕਰਤਾ ਹੈ (ਆਲਸੀਆ) ਸਰਬ ਓਰ ਤੇ ਆਲਸਵਾਨ ਹੋ ਕਰ ਜਨਮ ਗਵਾ ਲੀਆ ਹੈ॥

ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਹ ਨ ਪ੍ਰਵੇਸੰ ॥

ਇਸ (ਪ੍ਰਾਣੀ) ਜੀਵ ਨੈ ਮਹਾ (ਬਿਖਮ) ਕਠਨ ਔਰ (ਘੋਰ) ਭਯਾਨਕ (ਪੰਥਿ) ਮਾਰਗ ਮੈਂ ਚਲਨਾ ਹੈ ਤਹਾਂ (ਰਵਿ) ਸੂਰਜ ਔਰ (ਸਸਿ) ਚੰਦ੍ਰਮਾਂ ਭੀ ਪ੍ਰਵੇਸ ਨਹੀਂ ਕਰਤੇ ਹੈਂ॥

ਮਾਇਆ ਮੋਹੁ ਤਬ ਬਿਸਰਿ ਗਇਆ ਜਾਂ ਤਜੀਅਲੇ ਸੰਸਾਰੰ ॥੩॥

ਜਬ ਸੰਸਾਰ ਕੋ (ਤਜੀਅਲੇ) ਤਯਾਗਨ ਕਰਤਾ ਹੈ ਭਾਵ ਏਹਿ ਕਿ ਜਬ ਮ੍ਰਿਤ ਹੋਤਾ ਹੈ ਤਬ ਮਾਇਆ ਕਾ ਜੋ ਮੋਹ ਹੈ ਸੋ ਸਭ ਬਿਸਰ ਜਾਤਾ ਹੈ ਵਾ ਦੁਖੋਂ ਕਰ ਵਿਆਕਲ ਹੋ ਜਾਤਾ ਹੈ ਸੋ ਮਾਯਾ ਦਾ ਮੋਹ ਬਿਸਰ ਜਾਤਾ ਹੈ॥ ਭਾਵ ਏਹਿ ਕਿ ਜਿਸ ਮਾਇਆ ਕਾ ਮੋਹ ਕਰਤਾ ਥਾ ਸੋ ਈਹਾਂ ਹੀ ਛੋੜ ਗਿਆ ॥੩॥

ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮਰਾਓ ॥

ਉਸ ਵਕਤ ਜੀਵ ਕਹਤਾ ਹੈ ਆਜ ਮੇਰੇ ਮਨ ਮੈਂ ਏਹ ਪ੍ਰਗਟ ਭਯਾ ਹੈ ਕਿ ਧਰਮਰਾਇ ਕੋ ਮੈਂ (ਪੇਖੀਅਲੇ) ਦੇਖੋਂਗਾ॥

ਤਹ ਕਰ ਦਲ ਕਰਨਿ ਮਹਾਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ ॥੪॥

ਔਰ ਤਹਾਂ (ਕਰ) ਹਾਥੋਂ ਕਰਕੇ ਦਲਨਾ ਕਰਤੇ ਹੈਂ ਮਹਾਬਲੀਓਂ ਕਾ ਵਾ ਮਹਾਬਲੀਓਂ ਕੇ (ਦਲ) ਟੁਕੜੇ ਕੀਏ ਜਾਤੇ ਹੈਂ ਵਾ (ਦਲੋਂ) ਯੁਕਤ ਜੋ ਕਰਣਾਦਿ ਮਹਾਬਲੀਓਂ ਕਾ ਦਲਨਾ ਕੀਆ ਜਮੋਂ ਨੇ ਐਸੇ ਜਮਰਾਜੇ ਕੇ ਆਗੇ ਮੇਰੇ ਸੇ ਕਬ ਰਹਾ ਜਾਤਾ ਹੈ॥੪॥

ਜੇ ਕੋ ਮੂੰ ਉਪਦੇਸੁ ਕਰਤੁ ਹੈ ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ ॥

ਔਰ ਜੇਕਰ ਕੋਊ ਮੁਝ ਕੋ ਉਪਦੇਸ਼ ਭੀ ਕਰਤਾ ਹੈ ਤੋ ਯਹੀ ਕਰੇ ਕਿ ਬਨ ਤ੍ਰਿਣਾਦਿ ਸਰਬ ਪ੍ਰਪੰਚ ਮੈਂ ਨਾਰਾਇਣ (ਰਤੜਾ) ਰਵ ਰਹਾ ਹੈ॥

ਐ ਜੀ ਤੂੰ ਆਪੇ ਸਭ ਕਿਛੁ ਜਾਣਦਾ ਬਦਤਿ ਤ੍ਰਿਲੋਚਨੁ ਰਾਮਈਆ ॥੫॥੨॥

ਸ੍ਰੀ ਤ੍ਰਿਲੋਚਨ ਜੀ ਕਹਤੇ ਹੈਂ (ਐ ਜੀ) ਹੇ ਭਗਵਨ ਜੀ ਜੈਸੀ ਮੇਰੀ ਭਾਵਨਾ ਹੈ ਤੂੰ ਆਪ ਹੀ ਸਭ ਕੁਛ ਜਾਨ ਰਹਾ ਹੈਂ ਔਰ ਤੂੰ ਬਜਾਪਕ ਰੂਪ ਹੈਂ ਅਰਥ ਸੰਗਤੀ ਸੇ ਮਧਮੇਂ ਤ੍ਰਿਲੋਚਨ ਜੀ ਕਾ ਸ਼ਬਦ ਲਿਖਾ ਗਯਾ ਹੈ॥

ਏਕ ਪੰਡਿਤ ਔਰ ਜੋਗੀ ਕਬੀਰ ਜੀ ਕੇ ਪਾਸ ਆਏ ਪੰਡਤਿ ਨੇ ਮਾਇਆ ਕਾ ਸਰੂਪ ਪੂਛਾ ਔਰ ਯੋਗੀ ਨੇ ਕਹਾ ਕਿ ਮਦਰਾ ਪਾਨ ਕਰਕੇ ਕਿੰਗੁਰੀ ਬਜਾਈਏ ਤਬ ਬ੍ਰਿਤੀ ਅਧਿਕ ਲਗੇਗੀ ਔਰ ਜੋਗ ਰਾਜ ਪਦਵੀ ਕੀ ਪ੍ਰਾਪਤੀ ਹੋਗੀ ਤਬ ਸ੍ਰੀ ਕਬੀਰ ਜੀ ਨੇ ਸਬਦ ਉਚਾਰਨ ਕਰ ਕ੍ਰਮ ਸੇ ਉਤਰੁ ਦੀਆ ਹੈ ਉਪਦੇਸ਼ ਕਾ ਅੰਗ ਹੈ ॥੫॥੧॥੨॥

ਸ੍ਰੀਰਾਗੁ ਭਗਤ ਕਬੀਰ ਜੀਉ ਕਾ ॥

ਅਚਰਜ ਏਕੁ ਸੁਨਹੁ ਰੇ ਪੰਡੀਆ ਅਬ ਕਿਛੁ ਕਹਨੁ ਨ ਜਾਈ ॥

ਹੇ ਪੰਡਤਿ ਏਕ ਅਸਚਰਜ ਰੂਪ ਮਾਯਾ ਕਾ ਸ੍ਵਰੂਪ ਸੁਨੋ ਕਾਰਜ ਦੁਆਰੇ ਜਾਨੀ ਜਾਤੀ ਹੈ ਇਦੰ ਕਰਕੇ ਕੁਛ ਕਹੀ ਨਹੀਂ ਜਾਤੀ ਹੈ॥

ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ ਤ੍ਰਿਭਵਣ ਮੇਖੁਲੀ ਲਾਈ ॥੧॥

ਦੇਵਤੇ ਔਰ ਮਾਨੁਖ ਤਥਾ ਗੰਧ੍ਰਬੋਂ ਕੇ (ਗਣ) ਸਮੂੰਹ ਮੋਹਤ ਕਰਕੇ ਤ੍ਰੀਈਲੋਕੀ ਕੋ ਅਪਨੇ ਬਲ ਕੀ (ਮੇਖੁਲੀ) ਤੜਾਗੀ ਮੈਂ ਵਾ (ਮੇਖੁਲੀ) ਜੈਸੇ ਬਨਜਾਰੇ ਦੋ ਖੂੰਨੀਆਂ ਅੰਤਰੇ ਸੇ ਗਾਡ ਕਰਕੇ ਏਕ ਲਾਸ ਦੋਨੋਂ ਕੇ ਸਾਥ ਬਾਂਧ ਦੇਤੇ ਹੈਂ॥ ਪੁਨ: ਤਿਸ ਲਾਸ ਮੈਂ ਬੈਲੋਂ ਕੋ ਬਾਂਧਤੇ ਹੈਂ ਤੈਸੇ ਮਾਇਆ ਰੂਪੀ ਬਨਜਾਰੇ ਨੇ ਰਾਗੁ ਦ੍ਵੈਖ ਰੂਪੀ ਖੂਨੀ ਗਾਡ ਕਰ ਮੋਹ ਰੂਪੀ ਲਾਸ ਪਾਇ ਕਰ ਵਾਸਨਾ ਰੂਪੀ ਰਸਿਓਂ ਸੇ ਜੀਵ ਰੂਪ ਬੈਲ ਬਾਂਧ ਛੋਡੇ ਹੈਂ ਵਾ ਮੋਹ ਕੀ ਗੋਦੜੀ ਡਾਰ ਕੇ ਸਰਬ ਪ੍ਰਪੰਚ ਕੋ ਸ੍ਵਾਧਾਨੀ ਕਰ ਰਖਾ ਹੈ ਭਾਵ ਯਹਿ ਕਿ ਮਾਯਾ ਕੇ ਬਲ ਕਰਕੇ ਜੀਵ ਬੇਮੁਖ ਹੋ ਰਹਾ ਹੈ ਯਾਂ ਤੇ ਸ੍ਰਵਨ ਨਹੀਂ ਕਰ ਸਕਤਾ ਅਬ ਜੋਗੀ ਕੇ ਪ੍ਰਸ਼ਨ ਕਾ ਉੱਤ੍ਰ ਦੇਤੇ ਹੈਂ॥

ਰਾਜਾ ਰਾਮ ਅਨਹਦ ਕਿੰਗੁਰੀ ਬਾਜੈ ॥
ਜਾ ਕੀ ਦਿਸਟਿ ਨਾਦ ਲਿਵ ਲਾਗੈ ॥੧॥ ਰਹਾਉ ॥

ਹੇ ਭਾਈ ਰਾਜਾ ਰਾਮਕੇ ਜੋ ਨਾਮ ਕਾ ਉਚਾਰਨ ਹੈ ਸੋ (ਅਨਹਦ) ਏਕ ਰਸ ਕਿੰਗਰੀ ਬਾਜ ਰਹੀ ਹੈ ਜਿਸ ਰਾਜਾ ਰਾਮ ਕੀ ਕ੍ਰਿਪਾ ਕਰਕੇ (ਨਾਦ) ਗੁਰ ਸਬਦਿ ਮੈਂ ਬ੍ਰਿਤੀ ਲਗਤੀ ਹੈ॥

ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ ਕਨਕ ਕਲਸ ਇਕੁ ਪਾਇਆ ॥

ਦਸਮਾ ਦੁਆਰ ਤੋ ਤਿਸ ਕੀ ਭਾਠੀ ਹੈ ਸਿੰਙਿਆ ਔਰੁ ਚੁੰਙਿਆ ਇੜਾ ਪਿੰਗੁਲਾ ਅਰਥਾਤ ਦਾਹਨੀ ਔਰੁ ਬਾਈ ਦੋਨੋਂ ਨਾੜੀਨਾਲੈਂ ਲਗਾਈ ਹੈਂ (ਕਨਕ ਕਲਸ) ਸੁਧੁ ਅੰਤਸਕਰਨ ਤਿਸ ਮਦਰਾਕੇ ਚੁਆਨੇ ਕੋ ਏਕ ਪਾਤ੍ਰ ਪਾਇਆ ਹੈ॥

ਤਿਸੁ ਮਹਿ ਧਾਰ ਚੁਐ ਅਤਿ ਨਿਰਮਲ ਰਸ ਮਹਿ ਰਸਨ ਚੁਆਇਆ ॥੨॥

ਤਿਸ ਅੰਤਸਕਰਨ ਰੂਪੀ ਘਟ ਮੈ ਦਸਮੇਂ ਦੁਆਰ ਸੇ ਪ੍ਰਤਖ ਅੰਮ੍ਰਿਤ ਕੀ ਧਾਰ ਅਤਿ ਨਿਰਮਲ (ਚੁਐ) ਸ੍ਰਵਤੀ ਹੈ ਔਰੁ ਜੋ ਸਰਬ ਰਸੋਂ ਮੈਂ ਉਤਮ ਰਸ ਹੈ ਸੋ ਜੋਗੀ ਨੇ ਜੋਗ ਸਿਧੀ ਸੇਂ ਦਸਮੇਂ ਦੁਆਰ ਸੇਂ ਚੁਆਇਆ ਹੈ॥

ਏਕ ਜੁ ਬਾਤ ਅਨੂਪ ਬਨੀ ਹੈ ਪਵਨ ਪਿਆਲਾ ਸਾਜਿਆ ॥

ਹੇ ਜੋਗੀ ਏਕ ਜੋ ਬਾਰਤਾ ਅਨੂਪ ਬਨੀ ਹੈ ਸੋ ਏਹੁ ਹੈ ਕੇ ਪਵਨ ਕਾ ਪਿਆਲਾ (ਸਾਜਿਆ) ਬਨਾਯਾ ਹੈ ਭਾਵ ਯਹਿ ਕਿ ਤਿਸ ਅੰਮ੍ਰਿਤ ਕੇ ਪਾਨ ਕਰਣੇ ਕੋ ਪ੍ਰਾਣੋਂ ਕਾਨਿਰੋਧੁਕਰਿ ਕੁੰਭਕ ਰੂਪੁ ਪਯਾਲਾ ਕੀਆ ਹੈ॥

ਤੀਨਿ ਭਵਨ ਮਹਿ ਏਕੋ ਜੋਗੀ ਕਹਹੁ ਕਵਨੁ ਹੈ ਰਾਜਾ ॥੩॥

ਹੇ ਭਾਈ ਤ੍ਰਈਲੋਕੀ ਮੈਂ ਕੋਈ ਐਸਾ ਏਕ ਹੀ ਜੋਗੀ ਹੈ ਕਹੋ ਉਸ ਕੇ ਸਮਾਨ ਕੌਨ ਕੋਈ ਰਾਜਾ ਹੈ ਭਾਵ ਯਹਿ ਕਿ ਤਿਸ ਕੇ ਸਾਦਰਸ ਕੋਈ ਰਾਜਾ ਭੀ ਨਹੀਂ ਹੈ॥

ਐਸੇ ਗਿਆਨ ਪ੍ਰਗਟਿਆ ਪੁਰਖੋਤਮ ਕਹੁ ਕਬੀਰ ਰੰਗਿ ਰਾਤਾ ॥

ਇਸ ਪ੍ਰਕਾਰ ਕੇ ਯੋਗ ਸੇ ਪੁਰਖੋਤਮ ਕਾ ਗਯਾਨ ਪ੍ਰਗਟ ਭਯਾ ਹੈ ਸ੍ਰੀ ਕਬੀਰ ਜੀ ਕਹਤੇ ਹੈਂ ਤਬ ਪਰਮੇਸਰ ਕੇ (ਰੰਗਿ) ਅਨੰਦ ਮੈਂ ਰਤਾ ਹੈਂ॥

ਅਉਰ ਦੁਨੀ ਸਭ ਭਰਮਿ ਭੁਲਾਨੀ ਮਨੁ ਰਾਮ ਰਸਾਇਨ ਮਾਤਾ ॥੪॥੩॥

ਔਰੁ ਜੋ ਦੁਨੀਆ ਪ੍ਰਜਾ ਹੈ ਸਭ ਭਰਮ ਕਰਕੇ ਭੂਲ ਰਹੀ ਹੈ ਤਿਸ ਜੋਗੀ ਕਾ ਮਨੁ ਰਾਮ ਜੋ ਰਸੋਂ ਕਾ (ਆਇਨ) ਘਰ ਹੈ। ਤਿਸ ਕੇ ਅਨੰਦ ਮੈਂ (ਮਾਤਾ) ਮਸਤ ਹੂਆ ਹੈ॥੪॥੩॥ ਅਬ ਜੋਗੀ ਕੇ ਪ੍ਰਸ਼ਨੁ ਕਾ ਬਿਤਾਂਤਮਤ ਸੇ ਉੱਤ੍ਰ ਦੇਤੇ ਹੈਂ ਰਾਜਾ ਰਾਮ ਕੀ ਜੋਬਨ ਤ੍ਰਿਨ ਮੈਂ ਅਨਹਦ ਸਤਾ ਹੈ ਸੋ ਹਮਾਰੀ ਕਿੰਗਰੀ (ਬਾਜੈ) ਪ੍ਰਗਟ ਹੈ॥

ਪ੍ਰਸ਼ਨ: ਸੋ ਸਰਬ ਕੋ ਕਿਉਂ ਨਹੀਂ ਸੁਨਤੀ? ਤਿਸ ਪਰ ਕਹਤੇ ਹੈਂ ਜਿਸ ਅਧਕਾਰੀ ਕੀ (ਨਾਦ) ਸਬਦ ਕੇ ਅਖੰਡ ਅਰਥ ਮੈ ਬ੍ਰਿਤੀ (ਲਾਗੈ) ਲਾਗਤੀ ਹੈ ਤਿਸ ਕੀ ਦ੍ਰਿਸਟ ਮੈਂ ਕਿੰਗਰੀ ਪੜਤੀ ਹੈ ਜੋ ਮਦਰਾ ਹਮਨੇ ਪੀਆ ਹੈ ਸੋ ਸੁਨੋ॥੪॥੫॥ ਗਗਨ ਚਿਦ ਅਕਾਸ ਰੂਪੀ ਭਾਠੀ ਹੈ (ਸਿੰਙਿਆ) ਆਸੁਰੀ ਸੁਭਾਵ ਤੇ ਸੰਕੋਚਨ ਕਰਨਾ ਔਰੁ (ਚੁਙਿਆ) ਜੋ ਦੈਵੀ ਗੁਣੋਂ ਕੋ ਚੁੰਘ ਲੈਣਾ ਵਾ ਚੁਰਾਣਾ ਅਰਥਾਤ ਧਾਰਨ ਕਰਨਾ ਹੈ ਏਹੀ ਦੋ ਨਾਲਾਂ ਹੈਂ ਔਰੁ ਬਿਬੇਕ ਰੂਪੀ ਕਨਕ ਕਲਸ ਪਾਇਆ ਹੈ॥੫॥੬॥ ਤਿਸ ਬਿਬੇਕ ਕੇ ਅਧਾਰ ਅੰਤਹਕਰਣ ਮੈ (ਧਾਰਚੁਐ) ਆਤਮ ਆਨੰਦ ਕੀ ਪ੍ਰਾਪਤੀ ਹੋਤੀ ਹੈ (ਨਿਰਮਲ) ਸੰਸੇ ਬਿਪਰਜੇ ਬਿਖੇਪ ਬਿਕਲਪ ਬ੍ਰਿਤੀਆਂ ਰੂਪੀ (ਮੈਲ) ਸੈਂ ਰਹਿਤ ਹੋ ਕਰ (ਰਸਮਹਿ ਰਸਨ) ਸਬਦ ਸਪਰਸਾਦਿ ਜੋ ਅਨੰਦ ਹੈਂ ਤਿਨ ਮੈ ਜਿਸ ਰਸ ਕੀ ਲੇਸ ਮਾਤ੍ਰ ਹੈ ਸੋ ਰਸ (ਚੁਆਇਆ) ਪ੍ਰਗਟ ਕੀਆ ਹੈ ॥੬॥੭॥ ਗਯਾਨੀ ਕੀ ਏਕ ਬਾਤ ਅਨੂਪ ਬਨੀ ਹੈ (ਪਵਨ) ਜੋ ਸ੍ਵਾਸ ਹੈਂ ਤਿਸਕਰ ਸ੍ਵਾਸ ਸ੍ਵਾਸ ਜੋ ਅਦ੍ਵੈਤ ਚਿੰਤਨ ਹੈ ਸੋ ਪਿਆਲਾ ਬਨਾਇਆ ਹੈ ਭਾਵ ਏਹ ਕਿ ਇਕਾਗ੍ਰ ਚਿਤ ਹੋ ਕਰ ਜਿਉਂ ਜਿਉਂ ਅਦ੍ਵੈਤ ਕਰਤਾ ਹੈ ਤਿਉਂ ਤਿਉਂ ਅਨੰਦ ਅਧਿਕ ਹੋਤਾ ਹੈ॥੭॥੮॥ ਤੀਨ

ਭਵਨੋਂ ਮੈ ਏਕ ਕੋਈ ਵਿਰਲਾ ਆਤਮ ਆਨੰਦੀ ਬ੍ਰਹਮ ਮੈ ਬ੍ਰਿਤੀ ਕਰਨੇ ਵਾਲਾ ਹੈ ਤਿਸ ਗਜਾਨੀ ਕੇ ਸਮਾਨ ਕਹੁ ਕੌਣ ਰਜਿਆ ਹੁਆ ਹੈ ਭਾਵ ਏਹੁ ਆਤਮ ਅਨੰਦ ਕਰ ਤ੍ਰਿਪਤਿ ਹੈਂ ਔਰੁ ਜੀਵ ਵਿਖੇ ਅਨੰਦ ਕਰ ਤ੍ਰਿਪਤੀ ਮਾਨਤੇ ਹੈਂ॥੮॥੯॥ ਐਸੇ ਪੂਰਬਉਕਤ ਸਾਧਨੋਂ ਕਰ ਉਤਮ ਪੁਰਸ ਕਾ ਗਜਾਨ ਪ੍ਰਗਟ ਹੂਆ ਹੈ ਕਬੀਰ ਜੀ ਕਹਤੇ ਹੈਂ ਤਿਸ ਆਤਮ ਅਨੰਦ ਮੈਂ ਗਜਾਨੀ ਰਤਾ ਹੂਆ ਹੈ ॥੯॥੧੦॥

ਅਰੁ ਗਜਾਨੀ ਸੇ ਬਿਨਾ ਔਰ ਸਭ ਸ੍ਰਿਸਟੀ ਭ੍ਰਮ ਮੈ ਭੂਲ ਰਹੀ ਹੈ ਤਿਸ ਗਜਾਨੀ ਕਾ ਮਨ (ਰਾਮ) ਰਮਣ ਰੂਪ ਜੋ ਬ੍ਰਹਮ ਸਰਬ ਰਸਾਂ ਕਾ ਘਰ ਹੈ ਤਿਸ ਮੈਂ ਮਸਤ ਰਹਤਾ ਹੈ ॥੧੦॥

ਪੰਨਾ ੯੩

## ਸ੍ਰੀਰਾਗ ਬਾਣੀ ਭਗਤ ਬੇਣੀ ਜੀਉ ਕੀ ॥
## ਪਹਰਿਆ ਕੈ ਘਰਿ ਗਾਵਣਾ ॥
## ੴ ਸਤਿਗੁਰ ਪ੍ਰਸਾਦਿ ॥

ਅਵਸਥਾ ਕੇ ਚਾਰ ਭਾਗ ਕਰਕੇ ਇਸ ਸ਼ਬਦ ਮੈਂ ਕਥਨ ਕਰਤੇ ਹੈਂ ਸ੍ਰੀ ਬੇਣੀ ਜੀ ਰਾਜਾ ਕੇ ਪਰੋਹਤ ਥੇ ਤਿਨਕਾ ਏਕ ਸਿਖ ਖੋਟੀ ਸੰਗਤ ਮੈਂ ਬੈਠਨੇ ਲਗਾ ਫਿਰ ਅਪਨੇ ਅਪਰਾਧ ਕੋ ਸਮਝ ਕਰ ਬਹੁਤ ਸੇ ਭਗਤ ਜਨੋਂ ਕੋ ਸਾਥ ਲੇ ਕਰ ਛਿਮਾ ਕਰਾਉਨੇ ਆਇਆ ਤਬ ਸ੍ਰੀ ਬੇਣੀ ਜੀ ਨੇ ਉਪਦੇਸ਼ ਕੇ ਅੰਗ ਮੈਂ ਸ਼ਬਦੁ ਉਚਾਰਣ ਕੀਆ ਇਸ ਮੈਂ ਜੀਵ ਕੀ ਸਰਬ ਅਵਸਥਾ ਕਥਨ ਕਰੇਂਗੇ॥

**ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ ॥**

(ਰੇ ਨਰ) ਹੇ ਪੁਰਸ ਜਬ ਤੂੰ ਮਾਤਾ ਕੇ ਗਰਭ ਕੁੰਡ ਮੈਂ (ਆਛਤ) ਇਸਥਿਤ ਹੋ ਰਹਾ ਥਾ ਤਬ (ਉਰਧ) ਸਿਰ ਨੀਚੇ ਔਰ ਚਰਨ ਊਪਰ ਐਸੀ ਦਸਾ ਮੈਂ ਤੂੰ ਪਰਮੇਸ੍ਵਰ ਕੇ ਧਿਆਨ ਮੈਂ ਬਿਰਤੀ ਕਰ ਲਾਗ ਰਹਾ ਥਾ॥

**ਮਿਰਤਕ ਪਿੰਡਿ ਪਦ ਮਦ ਨਾ ਅਹਿਨਿਸਿ ਏਕੁ ਅਗਿਆਨ ਸੁ ਨਾਗਾ ॥**

ਤਿਸ ਕਾਲ ਮੈਂ (ਮਿਰਤਕ) ਮਿਟੀ ਕਾ ਪਿੰਡ ਜੋ ਮਾਨੁਖ ਸਰੀਰ ਹੈ ਇਸ ਪਦਵੀ ਕਾ (ਮਦ) ਹੰਕਾਰ ਨਹੀਂ ਥਾ ਦਿਨ ਰਾਤੀ ਇਕ ਅਗਜਾਨ ਮੈ ਮਗਨ ਔਰ ਸਰੀਰ ਕਰਕੇ ਨਗਨ ਐਸੀ ਦਸਾ ਥੀ ਵਾ ਪੂਰਬ ਜਨਮੋਂ ਕਾ ਜੋ ਅਗਜਾਨ ਹੈ ਤਿਸ ਕਾ ਨਾਗਾ ਥਾ ਭਾਵ ਏਹਿ ਕਿ ਸਾਸਤ੍ਰ ਮੈ ਲਿਖਾ ਹੈ ਕਿ ਤਿਸ ਕਾਲ ਮੈਂ ਸੌ ਜਨਮ ਕੀ ਗਜਾਤ ਹੋਤੀ ਹੈ ਅਰ ਪਰਮੇਸ੍ਵਰ ਕਾ ਸਿਮਰਨ ਕਰਤਾ ਹੈ॥

**ਤੇ ਦਿਨ ਸੰਮਲੁ ਕਸਟ ਮਹਾ ਦੁਖ ਅਬ ਚਿਤੁ ਅਧਿਕ ਪਸਾਰਿਆ ॥**

ਹੇ ਭਾਈ ਵਹੁ ਦਿਨ (ਸੰਮਲੁ) ਚਿੰਤਨ ਕਰ ਸੋ ਕੌਨ ਸੇ ਦਿਨ ਹੈਂ ਜਿਨ ਦਿਨੋਂ ਮੈਂ ਮਹਾਂ ਦੁਖ ਜੋ ਹੈਂ ਗਰਭ ਕੇ ਕਲੇਸ ਤਿਨੋਂ ਕਰ ਕਸਟ ਪਾ ਰਹਾ ਥਾ ਅਬ ਤੈਨੇ ਅਨੇਕ ਪ੍ਰਕਾਰ ਕੇ ਬਿਹਾਰੋਂ ਮੈ ਚਿਤ ਕੋ ਅਧਿਕ ਪਸਾਰ ਲੀਆ ਹੈ ਇਕ ਪਹਰ ਹੂਆ॥

**ਗਰਭ ਛੋਡਿ ਮ੍ਰਿਤ ਮੰਡਲ ਆਇਆ ਤਉ ਨਰਹਰਿ ਮਨਹੁ ਬਿਸਾਰਿਆ ॥੧॥**

ਜਬ ਗਰਭ ਕੋ ਛੋਡ ਕਰ ਮਿਰਤ ਮੰਡਲ ਮੇਂ ਆਉਤਾ ਭਯਾ ਹੈ ਤਬ ਸੇ (ਨਰਹਰਿ) ਨਰਸਿੰਘ ਅਵਤਾਰ ਧਾਰਨੇ ਵਾਲੇ ਪਰਮੇਸ੍ਵਰ ਕੋ ਮਨ ਤੇ ਬਿਸਾਰ ਦੀਆ ਹੈ ਵਾ ਹੇ ਨਰ ਤੈਨੇ ਹਰੀ ਕੋ ਮਨ ਤੇ ਬਿਸਾਰ ਦੀਆ ਹੈ॥੧॥

**ਫਿਰਿ ਪਛੁਤਾਵਹਿਗਾ ਮੂੜਿਆ ਤੂੰ ਕਵਨ ਕੁਮਤਿ ਭ੍ਰਮਿ ਲਾਗਾ ॥**
**ਚੇਤਿ ਰਾਮੁ ਨਾਹੀ ਜਮ ਪੁਰਿ ਜਾਹਿਗਾ ਜਨੁ ਬਿਚਰੈ ਅਨਰਾਧਾ ॥੧॥ ਰਹਾਉ ॥**

ਹੇ ਮੂਰਖ ਤੂੰ ਭ੍ਰਮ ਕਰਕੇ ਕੌਨ ਕੁਮਤ ਮੈਂ ਲਗ ਰਹਾ ਹੈ ਤੂੰ ਪੀਛੇ ਸੇ ਪਸਚਾਤਾਪ ਕਰੇਂਗਾ। ਰਾਮ ਨਾਮ ਕੋ (ਚੇਤਿ) ਸਿਮਰਨ ਕਰ ਨਹੀਂ ਤੋ ਜਮ ਰਾਜਾ ਕੇ ਲੋਕ ਕੋ ਪ੍ਰਾਪਤ ਹੋਵੇਂਗਾ ਵਾ ਰਾਮ ਨਾਮ ਕਾ ਸਿਮਰਨ ਕਰ ਤਬ ਜਮਪੁਰ ਕੋ ਨਾਹੀਂ ਜਾਵੈਂਗਾ (ਜਨੁ) ਮਤਿ (ਅਨੁਰਾਧਾ) ਬਿਨਾ ਅਰਾਧਨਾ ਕਰੇ ਬਿਚਰ ਭਾਵ ਏਹਿ ਕਿ ਭਜਨ ਸੇ ਬਿਨਾ ਕਾਲ ਬਤੀਤ ਮਤਿ ਕਰ ਵਾ ਹੇ ਜਨ ਅਰਾਧਨੇ ਸੇ ਰਹਤ ਹੋ

ਕਰ ਵਿਚਰਤਾ ਹੈ ਰਾਮ ਕੋ ਸਿਮਰ ਨਹੀਂ ਜਮ ਪੁਰੀ ਕੋ ਜਾਵੇਂਗਾ ਵਾ ਨਾਮ ਬਿਨਾ ਜੋ (ਅਨੁ) ਔਰ ਦ੍ਵੈਤ ਭਾਵਨਾ ਕੇ ਬੀਜ ਮਤਿ (ਰਾਧਾ) ਬੀਜਤਾ ਫਿਰ ਭਾਵ ਏਹਿ ਕਿ ਸਕਾਮ ਕਰਮ ਮਤਿ ਕਰ॥

ਬਾਲ ਬਿਨੋਦ ਚਿੰਦ ਰਸ ਲਾਗਾ ਖਿਨੁ ਖਿਨੁ ਮੋਹਿ ਬਿਆਪੈ ॥

ਪੁਨਾ ਜਬ ਦੂਜੀ ਬਾਲ ਅਵਸਥਾ ਭਈ ਤਬ (ਬਿਨੋਦ) ਖੇਲਨੇ ਮੇ ਰਹਾ ਔਰ ਜਬ ਤੀਜੀ ਜੁਬਾ ਭਈ ਤਬ ਰਸ ਜੋ ਸ਼ਬਦਾਦਿ ਬਿਸੇ ਹੈਂ ਤਿਨਕੀ (ਚਿੰਦ) ਚਿਤਵਨਾ ਕਰਨੇ ਲਗਾ ਔਰ ਛਿਨ ਛਿਨ ਮੈਂ ਮੋਹ ਬਯਾਪਕ ਭਯਾ॥

ਰਸੁ ਮਿਸੁ ਮੇਧੁ ਅੰਮ੍ਰਿਤੁ ਬਿਖੁ ਚਾਖੀ ਤਉ ਪੰਚ ਪ੍ਰਗਟ ਸੰਤਾਪੈ ॥

(ਰਸੁ ਮਿਸੁ) ਤਦਾਕਾਰ ਹੋ ਕਰ ਵਾ (ਰਸੁ) ਔਖਧੀਓਂ ਕੇ (ਮਿਸੁ) ਬਹਾਨੇ ਕਰਕੇ (ਮੇਧੁ) ਪਵਿਤ੍ਰ ਰੂਪ ਤਥਾ ਅੰਮ੍ਰਿਤ ਸਮਝ ਕਰਕੇ ਬਿਖ ਜੋ ਮਦਰਾਦਿ ਹੈਂ ਸੋ ਚਾਖਤਾ ਭਯਾ ਤਿਸ ਕੇ ਬਲ ਕਰਕੇ ਕਾਮਾਦਿ ਜੋ ਪੰਚ ਹੈਂ ਸੋ ਪ੍ਰਗਟ ਹੀ (ਸੰਤਾਪੈ) ਦੁਖ ਦੇਤੇ ਹੈਂ॥

ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ ਰਾਮ ਨਾਮੁ ਨ ਅਰਾਧਿਆ ॥

ਜਪ ਤਪ ਆਦਿਕੋਂ ਕਾ ਕਰਨਾ (ਸੰਜਮੁ) ਇੰਦ੍ਰੀਓਂ ਕਾ ਜੀਤਨਾ ਵਾ ਧਾਰਨਾ ਧਯਾਨ ਸਮਾਧੀ ਪੁਨਾ (ਸੁਕ੍ਰਿਤਮਤਿ) ਪੁੰਨ ਰੂਪ ਜੋ ਬੁਧੀ ਥੀ ਯਹ ਸਭ ਕਰਮ ਤਯਾਗ ਦੀੲੇ ਹੈਂ ਔਰ ਰਾਮ ਨਾਮ ਕਾ ਅਰਾਧਨ ਨਹੀਂ ਕੀਆ॥

ੳਛਲਿਆ ਕਾਮੁ ਕਾਲ ਮਤਿ ਲਾਗੀ ਤਉ ਆਨਿ ਸਕਤਿ ਗਲਿ ਬਾਂਧਿਆ ॥੨॥

ਕਾਮ ਉਛਲਾ ਭਾਵ ਪ੍ਰਬਲ ਹੂਆ ਤੋ ਪਰ ਇਸਤ੍ਰੀਓਂ ਮੈਂ ਗਮਨ ਕਰਨੇ ਲਗਾ ਪਾਪ ਰੂਪੀ (ਕਾਲ) ਕਾਲਖ ਬੁਧੀ ਕੋ ਲਗ ਜਾਤੀ ਭਈ ਔਰ ਮਾਤ ਪਿਤਾ ਕੋ ਉਪਾਲੰਭ ਮਿਲਨੇ ਲਗੇ ਤਿਨ੍ਹੋਂ ਨੇ (ਸਕਤਿ) ਇਸਤ੍ਰੀ ਕੋ ਲਿਆਇ ਕਰਕੇ ਗਲ ਕੇ ਸਾਥ ਬਾਂਧ ਦੀਆ ਭਾਵ ਏਹ ਕਿ ਪੁਤ੍ਰ ਕਾ ਬਿਵਾਹ ਕਰ ਦੀਆ॥੨॥

ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ ਸਰੁ ਅਪਸਰੁ ਨ ਪਛਾਣਿਆ ॥

(ਤਰੁਣ) ਜੁਬਾ ਅਵਸਥਾ ਕੇ (ਤੇਜੁ) ਬਲ ਕਰਕੇ ਨਿਜ ਨਾਰੀ ਹੋਤੇ ਭੀ ਪਰਾਈ ਇਸਤ੍ਰੀਓਂ ਕੋ (ਜੋਹਹਿ) ਦੇਖਤਾ ਹੈ (ਸਰੁ) ਸਮਾ (ਅਪਸਰੁ) ਕੁਸਮਾ ਨਹੀਂ ਪਛਾਣਤਾ ਹੈ ਵਾ ਸੁਭਾਸੁਭ ਕੋ ਨਹੀਂ ਜਾਨਤਾ ਹੈ।

ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ ॥

ਕਾਮ ਕਰਕੇ (ਉਨਮਤ) ਬਾਵਰਾ ਹੂਆ ਅਤੀ ਬਿਖਯੋਂ ਮੈਂ ਭੂਲੇ ਹੂਏ ਨੇ ਪਾਪ ਔਰ ਪੁਨ ਕੋ ਨਹੀਂ ਪਛਾਨਾ।

ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ ਰਾਮੁ ਰਿਦੈ ਤੇ ਖੋਇਆ ॥

ਇਸਤ੍ਰੀ ਪੁਤ੍ਰ ਤਥਾ ਵਿਭੂਤੀ ਆਦਿਕੋਂ ਕੋ ਦੇਖ ਕਰਕੇ ਮਨ ਮੈਂ (ਗਰਬਿਆ) ਅਭਿਮਾਨ ਕਰਤਾ ਭਯਾ ਤਿਸ ਕਰਕੇ ਪਰਮੇਸ੍ਵਰ ਰਿਦੇ ਕੇ ਬੀਚ ਸੇ (ਖੋਇਆ) ਭੁਲਾਇ ਦੀਆ ਹੈ।

ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮੁ ਵਿਗੋਇਆ ॥੩॥

ਔਰ ਜੋ ਕੋਊ ਮਿਰਤ ਹੋਤਾ ਹੈ ਤਬ ਉਸ ਕੀ ਮਾਇਆ ਕੋ ਮਨ ਮੈਂ ਤੋਲਤਾ ਭਾਵ ਵਿਚਾਰਤਾ ਹੈ (ਤਉ) ਤਾਂ ਤੇ (ਭਗਮੁਖਿ) ਭਗ ਦ੍ਵਾਰਾ ਹੀ ਜਨਮ ਕੋ (ਵਿਗੋਇਆ) ਬਿਗਾੜ ਦੀਆ ਹੈ ਭਾਵ ਏਹ ਕਿ ਬਿਖਯੋਂ ਕੇ ਹੇਤ ਮਾਨਸ ਜਨਮ ਕੋ ਬਜਰਥ ਹੀ ਬਿਗਾੜ ਦੀਆ ਵਾ ਔਰ ਜੋ (ਮਰਤ) ਸੰਤ ਜਨ ਹੈਂ ਸੋ ਮਾਯਾ ਕੋ ਮਨ ਮੈ ਤੋਲਤੇ ਹੈਂ ਕਿ ਮਿਥਯਾ ਹੈ ਔਰ (ਤਉ) ਤੈਨੇ ਤੋ ਮੁਖ ਰੂਪ ਪਰਮੇਸ੍ਵਰ ਸੇ (ਭਗ) ਭਾਗ ਕਰਕੇ ਜਨਮ ਗਵਾਯਾ ਹੈ ਵਾ ਸਿਸਨ ਉਦਰ ਪਰਾਇਨ ਹੋ ਕਰ ਜਨਮ ਵਿਗਾੜਿਆ ਹੈ॥੩॥ ਇਹ ਤੀਸਰੀ ਅਵਸਥਾ ਭਈ॥

ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ ॥

ਕੇਸ ਐਸੇ (ਪੁੰਡਰ) ਸ੍ਵੇਤ ਹੋਏ ਹੈਂ ਕਿ ਚੰਬੇਲੀ ਆਦਿਕ ਫੂਲੋਂ ਸੇ ਭੀ ਅਧਕ ਧੌਲੇ ਹੋ ਗਏ ਹੈਂ (ਸਪਤ ਪਾਤਾਲ ਕੀ ਬਾਣੀ) ਬਾਣੀ ਐਸੀ ਸੂਖਮ ਹੋ ਜਾਤੀ ਹੈ ਮਾਨੋ ਸਾਤਵੇਂ ਪਤਾਲ ਮੈਂ ਬੋਲਤਾ ਹੈ॥

ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ ॥

ਨੇਤ੍ਰ (ਸ੍ਰਮਹਿ) ਥਕਤ ਹੋ ਜਾਤੇ ਹੈਂ ਭਾਵ ਏਹ ਕਿ ਦੇਖਨੇ ਸੇ ਰਹ ਗਏ ਹੈਂ ਵਾ ਨੇਤ੍ਰੋਂ ਸੇ ਜਲ ਚਲਨੇ ਲਗਤਾ ਹੈ ਬੁਧੀ ਨਸ਼ਟ ਹੋ ਗਈ ਔਰ ਸਰੀਰ ਕਾ ਬਲ ਭੀ ਨਹੀਂ ਰਹਾ ਤੋ ਕਾਮਨਾ ਰੂਪੀ ਮਧਾਨੀ ਅੰਤਸਕਰਨ ਮੈਂ ਪੜ ਕਰਕੇ ਮਥਨੇ ਲਗੀ ਭਾਵ ਏਹ ਕਿ ਬ੍ਰਿਧਿ ਅਵਸਥਾ ਮੈ ਕਾਮਨਾ ਕੀ ਅਧਿਕਤਾ ਹੋ ਜਾਤੀ ਹੈ।

ਤਾ ਤੇ ਬਿਖੈ ਭਈ ਮਤਿ ਪਾਵਸਿ ਕਾਇਆ ਕਮਲੁ ਕੁਮਲਾਣਾ ॥

ਤਿਨ ਕਾਮਨਾ ਕਰਕੇ ਜੋ ਬਿਖਯੋਂ ਮੈਂ ਬੁਧੀ ਪਰਵਿਰਤ ਹੋ ਰਹੀ ਹੈ ਸੋ (ਪਾਵਸਿ) ਬਰਸਾਤ ਰੁਤ ਕੇ ਸਮਾਨ ਕਾਲੀ ਹੋ ਰਹੀ ਹੈ (ਕਾਇਆ) ਸਰੀਰ ਰੂਪੀ ਕਵਲ ਤਿਸ ਕਰਕੇ ਕੁਮਲਾਇ ਗਯਾ ਮੁਰਝਾਇਆ ਹੈ।

ਅਵਗਤਿ ਬਾਨਿ ਛੋਡਿ ਮ੍ਰਿਤ ਮੰਡਲਿ ਤਉ ਪਾਛੈ ਪਛੁਤਾਣਾ ॥੪॥

ਇਸ ਮਾਤ ਲੋਕ ਮੈ ਆਇ ਕਰ ਜੀਵ ਨੇ (ਅਵਗਤਿ) ਪਰਮੇਸ੍ਵਰ ਕੇ ਨਾਮ ਕੀ ਬਾਣੀ ਛੋਡ ਦਈ ਹੈ (ਤਉ) ਪੁਨਾ ਪੀਛੇ ਸੇ ਦੇਹ ਕੇ ਤਯਾਗ ਕੇ ਉਪਰਾਂਤ ਪਸਚਾਤਾਪ ਕੀਆ ਕਿ ਹਾਇ ਹਾਇ ਇਸ ਭਾਰਥ ਭੂਮੀ ਮੇ ਮਨੁਖ ਕੋ ਪਾਇ ਕਰ ਮੇਰੇ ਸੇ ਭਜਨ ਨਹੀਂ ਹੂਆ॥੪॥

ਨਿਕੁਟੀ ਦੇਹ ਦੇਖਿ ਧੁਨਿ ਉਪਜੈ ਮਾਨ ਕਰਤ ਨਹੀ ਬੂਝੈ ॥

(ਨਿਕੁਟੀ ਦੇਹ) ਛੋਟੀ ਦੇਹਿ ਅਰਥਾਤ ਪੁਤ੍ਰ ਪੋਤ੍ਰਿਓਂ ਕੋ ਦੇਖ ਕਰਕੇ (ਧੁਨਿ) ਸਬਦ ਉਪਜਤਾ ਹੈ ਭਾਵ ਯਹਿ ਕਿ ਉਨਕੋ ਪੁੱਤ੍ਰ ਬੱਚਾ ਕਹਤਾ ਹੈ ਯਹ ਤੋ ਉਨਕੋ ਦੇਖ ਕਰਕੇ ਮਾਨ ਕਰਤਾ ਹੈ ਔਰ ਵਹੁ ਇਸਕੋ ਜਾਨਤੇ ਭੀ ਨਹੀਂ ਵਾ ਬ੍ਰਿਧ ਅਵਸਥਾ ਕੋ ਪਾਇ ਕਰਕੇ ਦੇਹ ਨਿਖੁਟ ਗਈ ਹੈ ਜਾਤੀ ਆਦਿਕੋਂ ਕਾ ਅਭਿਮਾਨ ਅਜੇ ਭੀ ਕਰਤਾ ਹੈ ਔਰ ਪਰਮੇਸ੍ਵਰ ਕੋ ਨਹੀਂ ਬੂਝਤਾ ਹੈ॥

ਲਾਲਚੁ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ ॥

ਜੀਵਨ ਪਦ ਭਾਵ ਜੀਵਨੇ ਵਾਸਤੇ ਲਾਲਚ ਕਰਤਾ ਹੈ ਨੇਤ੍ਰੋਂ ਸੇ ਕੁਛ ਸੂਝਤਾ ਨਹੀਂ ਭਾਵ ਏਹਿ ਕਿ ਬ੍ਰਿਧ ਅਵਸਥਾ ਮੈਂ ਦ੍ਰਿਸਟ ਮੰਦ ਹੋ ਜਾਤੀ ਹੈ॥

ਥਾਕਾ ਤੇਜੁ ਉਡਿਆ ਮਨੁ ਪੰਖੀ ਘਰਿ ਆਂਗਨਿ ਨ ਸੁਖਾਈ ॥

ਪ੍ਰਾਣੋਂ ਕਾ ਜੋ (ਤੇਜੁ) ਬਲ ਥਾ ਸੋ ਥਕਤ ਹੂਆ ਏਹਿ ਕਿ ਸਰੀਰ ਸੇ ਪ੍ਰਾਣੋਂ ਕਾ ਵਯੋਗ ਹੂਆ (ਮਨੁ) ਜੀਵ ਰੂਪੀ ਪੰਛੀ ਵਾਸਨਾ ਅਨੁਸਾਰ ਲੋਕਾਂਤ੍ਰੋਂ ਕੋ ਉਡ ਕਰਕੇ ਜਾਤਾ ਭਯਾ ਫਿਰ ਮਿਰਤਕ ਸਰੀਰ ਘਰ ਕੇ ਅੰਗਨ ਮੈਂ ਭੀ ਸਬੰਧੀ ਜਨੋਂ ਕੋ ਨਹੀਂ ਸੁਖਾਉਤਾ ਹੈ॥

ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ ॥੫॥

ਬੇਣੀ ਜੀ ਕਹਤੇ ਹੈਂ ਹੇ ਭਗਤ ਜਨੋਂ ਤੁਮ ਏਹਿ ਸ੍ਰਵਨ ਕਰੋ ਮਰਨੇ ਕਰਕੇ ਮੁਕਤੀ ਕਿਸ ਕੋ ਪ੍ਰਾਪਤਿ ਭਈ ਹੈ ਭਾਵ ਏਹਿ ਕਿ ਮਰਨੇ ਸੇ ਪਹਲੇ ਮੁਕਤੀ ਕਾ ਉਪਾਵ ਕਰੋ ॥੫॥੧॥੪॥

ਸਿਰੀਰਾਗੁ ॥

ਏਕ ਸਮੇਂ ਰਵਿਦਾਸ ਜੀ ਪਰਮੇਸ੍ਵਰ ਕੇ ਧਯਾਨ ਮੈਂ ਇਸਥਿਤ ਥੇ ਜਬ ਬਿਰਤੀ ਤਦਾਕਾਰ ਹੁਈ ਤੋ ਸ੍ਰਗੁਣ ਸਰੂਪ ਕਾ ਸਾਖਯਾਤਕਾਰ ਹੂਆ ਤਬ ਧਿਆਨ ਸੇ ਉਠੇ ਹੁਏ ਰਵਿਦਾਸ ਜੀ ਚਰਨੋਂ ਮੈਂ ਪ੍ਰਣਾਮ ਕਰਣੇ ਕੋ ਚਲੇ ਰਵਿਦਾਸ ਜੀ ਕਾ ਨਿਸਚਾ ਦੇਖਨੇ ਕੋ ਭਗਵਾਨ ਕਹਤੇ ਹੈਂ ਕਿ ਨਿਕਟ ਮਤਿ ਆਈਓਂ ਤੁਮਾਰਾ ਸਰੀਰ ਚੁਮਾਰ ਕਾ ਹੈ ਯਾਂ ਤੇ ਮੇਰੇ ਚਰਨੋਂ ਸੇ ਸਪਰਸ ਕਰਨੇ ਯੋਗ ਨਹੀਂ ਹੈ ਤਬ ਰਵਿਦਾਸ ਜੀ ਸ਼ਬਦ ਉਚਾਰਨ ਕਰਤੇ ਭਏ॥

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥

ਕਨਕ ਕਟਿਕ ਜਲ ਤਰੰਗ ਜੈਸਾ ॥੧॥

ਹੇ ਭਗਵਨ ਤੇਰਾ ਮੇਰੇ ਸੇ ਔਰ ਮੇਰਾ ਤੇਰੇ ਸੇ (ਅੰਤਰੁ) ਭੇਦ ਕੈਸਾ ਬਨ ਸਕੇ ਹੈ ਭਾਵ ਏਹਿ ਕਿ ਜੈਸਾ ਤੂੰ ਈਸ੍ਵਰ ਸਤ ਚਿਦ ਆਨੰਦ ਸਰੂਪ ਹੈਂ ਤੈਸੇ ਹੀ ਮੈਂ ਜੀਵ ਭੀ ਸਤਚਿਦਾਨੰਦ ਰੂਪ ਹੂੰ ਜੀਵ ਔਰ ਈਸ੍ਵਰ ਕਾ ਜੋ ਭੇਦ ਕਥਨ ਹੈ ਸੋ ਕੇਵਲ ਉਪਾਧੀ ਕ੍ਰਿਤ ਹੈ ਕਿਉਂਕਿ ਈਸ੍ਵਰ ਕੀ ਸਮਸ੍ਰੀ ਉਪਾਧੀ ਹੈ ਯਾਂ ਤੇ ਸਰਬ ਗਯਾਤਾਦਿ ਧਰਮ ਸਹਿਤ ਜਗਤ ਕੀ ਉਤਪਤੀ ਪਾਲਨ ਸਿੰਘਾਰਾਦਿ ਬਿਵਹਾਰ ਕਰਨੇ ਕੋ ਸਾਮਰਥ ਹੈ ਯਾਂ ਤੇ ਈਸ੍ਵਰ ਔਰ ਜੀਵ ਕੀ ਵਿਯਸਦੀ ਉਪਾਧੀ ਹੈ ਯਾਂ ਤੇ ਅਲਪੱਗਤਾਦਿ ਧਰਮ ਸਹਿਤ ਉਤਪਤਿ ਪਾਲਨਾ ਸਿੰਘਾਰਾਦਿ ਬਿਵਹਾਰ ਕੇ ਕਰਣੇ ਸੇ ਆਸਰਮਥ ਹੈ ਯਾਂ ਤੇ ਜੀਵ ਹੈ ਪਰੰਤੂ ਜਬ ਵਾਸਤਵ ਵਿਚਾਰ ਕਰੀਏ ਤੋ ਵਿਯਸਟੀ ਸਪਸਟੀ ਉਪਾਧੀ ਕੇ ਜੋ ਭੇਦ ਹੈਂ ਸੋ ਵਾਚਮੈ ਹੋ ਸਕਤੇ ਹੈਂ ਕਿੰਤੂ ਲਛ ਮੈਂ ਨਹੀਂ ਬਨਤੇ ਔਰ ਲਛ ਦੋਨੋਂ ਕਾ ਏਕ ਹੀ ਹੈ ਯਾਂ ਤੇ ਜੀਵ ਈਸ੍ਵਰ ਕਾ ਭੇਦ ਕਲਪਨਾ ਮਾਤ੍ਰ ਹੈ ਵਾਸਤਵਤੇ ਨਹੀਂ ਹੈ ਇਸ ਪਰ ਦ੍ਰਿਸ੍ਟਾਂਤ ਕਹਤੇ ਹੈਂ ਸੋ ਕੈਸੇ ਹੈਂ ਜੈਸੇ (ਕਨਕ) ਸ੍ਵਰਨ ਕਾ ਭੇਦ ਕਟਕ ਆਦਿ ਭੂਖਣੋਂ ਸੇ ਹੈਂ ਭਾਵ ਏਹਿ ਕਿ ਸ੍ਵਰਨ ਕੇ ਭੂਖਨ ਹੈਂ ਸੋ ਸਭ ਸ੍ਵਰਨ ਰੂਪ ਹੀ ਹੈਂ ਤਿਸ ਸੁਵਰਨ ਮੈਂ ਜੈਸੇ ਕੁੰਡਲ ਕੜੇ ਆਦਿ ਭੂਖਣ ਭਾਵਣਾ ਕਲਪਤ ਹੈਂ ਤੈਸੇਹੀ ਸੁਧ ਬ੍ਰਹਮ ਮੈ ਜੀਵ ਤਥਾਈਸ੍ਵਰ ਭਾਵ ਭੀ ਕਲਪਤ ਹੈਂ ਪੁਨਾ ਦੂਸਰਾ ਦ੍ਰਿਸ੍ਟਾਂਤ ਕਥਨ ਕਰਤੇ ਹੈਂ। ਜੈਸੇ (ਜਲ ਤਰੰਗ) ਜਲ ਔਰ ਤਰੰਗ ਕਾ ਭੇਦ ਕਲਪਨਾ ਮਾਤ੍ਰ ਹੈ ਵਾਸਤਵ ਸੇ ਜਲ ਤੇ ਭਿੰਨ ਤਰੰਗ ਕੁਛ ਵਸਤੁ ਨਹੀਂ ਹੈ। ਕੇਵਲ ਉਪਾਧੀ ਭੇਦ ਤੇ ਬਨੇ ਹੈਂ ਭਾਵ ਏਹ ਕਿ ਸੁਧ ਬ੍ਰਹਮ ਜਲਵਤ ਹੈ ਔਰ ਤਾ ਮੇਂ ਈਸ੍ਵਰ ਭਾਵ ਸਮਸਟੀ ਉਪਾਧੀ ਕਰਕੇ ਸਾਮੁਦ੍ਰ ਵਤ ਹੈ ਜੀਵ ਵਿਯਸ੍ਰੀ ਕਰਕੇ ਬੂੰਦ ਵਤ ਹੈ ਜਬ ਸਮੁਦ੍ਰ ਕੀ ਸਮਸਟੀ ਔਰ ਬੁੰਦਕੀ ਵਿਯਸਟੀ ਦੋਨੋਂ ਕਾ ਪਰੀਤਿਯਾਗ ਕਰੀਏ ਤਬ ਕੇਵਲ ਜਲ ਮਾਤ੍ਰ ਹੀ ਸੇਸ ਰਹੇ ਹੈ ਤੈਸੇ ਹੀ ਈਸ੍ਵਰ ਕੀ ਸਰਬਗਤਾ ਔਰ ਜੀਵ ਕੀ ਅਲਪਗਤਾ ਦੋਨੋ ਕੇ ਤਯਾਗ ਕਰਨੇ ਸੇ ਕੇਵਲ ਲਛਕਾ ਗ੍ਰਹਣ ਕਰੀਏ ਤਬ ਏਕ ਅਦ੍ਵੈਤ ਸੁਧ ਬ੍ਰਹਮ ਹੀ ਸੇਸ ਰਹੇ ਹੈ ਔਰ ਹੇ ਭਗਵਨ ਜੇਕਰ ਐਸਾ ਕਹੋ ਕਿ ਯਦਪਿ ਵਾਸਤਵ ਕਰਕੇ ਤੋ ਭੇਦ ਨਹੀਂ ਹੈ ਪਰੰਤੂ ਸਰੀਰ ਕਰਕੇ ਤੋ ਭੇਦ ਹੈ ਕਿਉਂਕਿ ਮੇਰਾ ਸਰੀਰ ਸੁਧ ਸਤੋ ਰੂਪ ਮਾਇਆ ਕਾ ਕਾਰਜ ਹੈ ਔਰ ਜੀਵ ਕਾ ਸਰੀਰ ਮਲਨ ਤਮੋ ਰੂਪ ਅਵਿਦਯਾ ਕਾ ਕਾਰਜ ਹੈ ਜੀਵ ਪਾਪੀ ਹੈ ਔਰ ਮੈਂ ਪਤਿਤ ਪਾਵਨ ਹੂੰ ਸੋ ਐਸੇ ਹੈ॥

ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ॥
ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥੧॥ ਰਹਾਉ ॥

ਹੇ ਬੇਅੰਤ ਪਰਮੇਸ੍ਵਰ ਜੇਕਰ ਹਮ ਜੀਵ ਪਾਪ ਨਹੀਂ ਕਰਤੇ ਤੋ ਆਪਕਾ ਨਾਮ ਪਤਿਤ ਪਾਵਨ ਕੈਸੇ (ਹੁੰਤਾ) ਹੋ ਸਕਤਾ ਭਾਵ ਏਹ ਕਿ ਜਬ ਜੀਵ ਪਾਪ ਕਰਤੇ ਹੈਂ ਔਰ ਤੁਮ ਤਿਨ ਪਾਪੀ ਜੀਵੋਂ ਕੋ ਪਵ੍ਰਿਤ ਕਰਤੇ ਤੋ ਆਪਕਾ ਨਾਮ ਪਤਤਿ ਪਾਵਨ ਹੋਤਾ ਹੈ ਔਰ ਕੋਊ ਪਾਪ ਨਹੀਂ ਕਰੇਗਾ ਤੋ ਆਪ ਕਿਸਕੋ ਪਵਿਤ੍ਰ ਕਰਕੇ ਪਤਤਿਪਾਵਨ ਨਾਮ ਕਹਾਓਂਗੇ। ਹੇ ਭਗਵਨ ਕਦਾਚਿਤ ਐਸੇ ਕਹੁ ਯਦਯਪ ਏਹੀ ਸਤ ਹੈ ਪਰੰਤੂ ਮੈ ਸ੍ਵਾਮੀ ਹੂੰ ਔਰ ਤੂੰ ਦਾਸ ਹੈਂ ਤਿਸ ਪਰ ਕਹਤੇ ਹੈਂ।

ਤੁਮ੍ ਜੁ ਨਾਇਕ ਆਛਹੁ ਅੰਤਰਜਾਮੀ ॥
ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥੨॥

ਹੇ ਪ੍ਰਭ ਜੀ ਤੂ ਜੋ (ਆਛਹੁ) ਸ੍ਰੇਸ੍ਟ (ਨਾਇਕ) ਸ੍ਵਾਮੀ ਅੰਤਰਜਾਮੀ ਹੈਂ ਪਰੰਤੂ ਹੇ ਭਗਵਨ ਸ੍ਵਾਮੀ ਕਰਕੇ ਤੋ ਦਾਸ ਜਾਨਿਆ ਜਾਤਾ ਹੈ ਭਾਵ ਏਹ ਕਿ ਸ੍ਵਾਮੀ ਹੋਤਾ ਹੈ ਤਬ ਦਾਸ ਬਨੇ ਹੈ ਯਾਂ ਤੇ ਸ੍ਵਾਮੀ ਬਿਨ ਦਾਸ ਨਹੀਂ ਹੈ ਔਰ ਜੋ ਦਾਸ ਹੋਤਾ ਤਬ ਸ੍ਵਾਮੀ ਕਹਾਵਤਾ ਹੈ ਯਾਂ ਤੇ ਦਾਸ ਬਿਨਾ ਸ੍ਵਾਮੀ ਨਹੀਂ ਹੈ ਤਾਂ ਤੇ ਆਪ ਮੈ ਸ੍ਵਾਮੀ ਭਾਵ ਕੀ ਪ੍ਰਾਪਤੀ ਹਮ ਦਾਸੋਂ ਕਰਕੇ ਹੀ ਬਨੇ ਹੈ ਜਬ ਐਸੇ ਅਡੋਲ ਨਿਸਚੇ ਕੇ ਬਚਨ ਰਵਿਦਾਸ ਜੀ ਨੇ ਉਚਾਰਨ ਕੀਏ ਤਬ ਆਗਯਾ ਭਈ ਕਿ ਮੈਂ ਪ੍ਰਸਿੰਨ ਆਇਆ ਹੂੰ ਵਰ ਮਾਂਗ ਤਿਸ ਪਰ ਕਹਤੇ ਹੈਂ॥

ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ ॥

ਹੇ ਭਗਵਨ ਐਸੀ ਕ੍ਰਿਪਾ ਕਰੋ ਕਿ ਜਬ ਤਕ ਮੇਰਾ ਸਰੀਰ ਹੈ ਤਬ ਤਕ ਤੇਰੇ ਕੋ ਹੀ ਅਰਾਧੇ ਭਾਵ ਏਹ ਕਿ ਸੇਵਨ ਕਰੇ ਔਰ ਅਪਨੇ ਸਤ ਸ੍ਰੂਪ ਕਾ ਮੁਝ ਕੋ ਵਿਚਾਰ ਦੀਜੀਏ।

ਰਵਿਦਾਸ ਸਮ ਦਲ ਸਮਝਾਵੈ ਕੋਊ ॥੩॥

ਰਵਿਦਾਸ ਜੀ ਕਹਤੇ ਹੈਂ ਹੇ ਭਗਵਨ ਪੁਨਾ ਐਸੇ ਪੁਰਸੋਂ ਕੀ ਸੰਗਤ ਦੀਜੀਏ ਜੋ ਕੋਊ (ਦਲ) ਸੰਮੂਹ ਕੇ ਬੀਚ (ਸਮ) ਏਕ ਰਸ ਪਰੀ ਪੂਰਨ ਪਰਮੇਸ੍ਵਰ ਕੋ ਸਮਝਾਇ ਦੇਵੇ॥ ਤਬ ਹਰੀ ਤਥਾਅਸਤੂ ਕਹਿ ਕਰ ਅੰਤਰ ਧ੍ਯਾਨ ਭਏ॥੩॥

ਪੰਨਾ ੯੪

## ਰਾਗੁ ਮਾਝ ਚਉਪਦੇ ਘਰੁ ੧ ਮਹਲਾ ੪

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਹਰਿ ਹਰਿ ਨਾਮੁ ਮੈ ਹਰਿ ਮਨਿ ਭਾਇਆ ॥

ਮੰਗਲਾਚਰਨ ਕਾ ਅਰਥੁ ਪ੍ਰਥਮ ਜਪੁਜੀ ਸਾਹਿਬ ਕੇ ਆਦਿ ਮੈਂ ਕਰਿ ਆਏ ਹੈਂ॥ ਕਿਸੀ ਸਮਜ ਮੈਂ ਸ੍ਰੀ ਗੁਰੂ ਰਾਮ ਦਾਸ ਜੀ ਕੇ ਦਰਸਨ ਕੋ ਸੰਤ ਜਨ ਆਏ ਪ੍ਰਸ਼ਨ ਕੀਏ ਇਨ ਸਾਤ ਸ਼ਬਦੋਂ ਕੇ ਪ੍ਰਸ਼ਨ ਕਰਤਾ ਤੋ ਭਿੰਨ ਭਿੰਨ ਹੈਂ ਔਰ ਭਿੰਨ ਭਿੰਨ ਕਾਲ ਮੈਂ ਹੀ ਪ੍ਰਸ਼ਨ ਕੀਏ ਹੈਂ ਪਰੰਤੂ ਆਸਜ ਸਭਕੇ ਪ੍ਰਸ਼ਨੋਂ ਕਾ ਏਕ ਹੈ ਯਾਂ ਤੇ ਇਨਕੀ ਉਥਾਨਕਾ ਏਕ ਹੈ ਔਰ ਸ਼ਬਦ ਕ੍ਰਮ ਪੂਰਬਕ ਸਾਤ ਹੈਂ॥

ਪ੍ਰਸ਼ਨ: ਹੈ ਭਗਵਨ ਆਪ ਅਪਨੀ ਦਸਾ ਕਥਨ ਕਰੀਏ॥ ਤਿਸ ਪਰ ਸ੍ਰੀ ਗੁਰੂ ਜੀ ਕਹਤੇ ਹੈਂ॥

ਵਡਭਾਗੀ ਹਰਿ ਨਾਮੁ ਧਿਆਇਆ ॥

ਹੇ ਭਾਈ ਹਰੀ ਜੋ ਭਗਤ ਜਨੋਂ ਕੇ ਸਰਬ ਦੁਖੋਂ ਕੇ (ਹਰਿ) ਨਾਸ ਕਰਨੇ ਵਾਲਾ ਹੈ ਤਿਸ ਕਾ ਜੋ ਹਰਿ ਨਾਮੁ ਹੈ ਸੋ ਵਾ ਹਰਿ ਮੈਂ ਮੇਰੇ ਮਨ ਕੋ ਭਾਇਆ ਹੈ॥

ਗੁਰਿ ਪੂਰੈ ਹਰਿ ਨਾਮ ਸਿਧਿ ਪਾਈ ਕੋ ਵਿਰਲਾ ਗੁਰਮਤਿ ਚਲੈ ਜੀਉ ॥੧॥

ਵੱਡੇ ਭਾਗੋਂ ਸੇ ਮੈਨੇ ਹਰਿ ਨਾਮ ਕੋ ਧਿਆਇਆ ਹੈ॥

ਮੈ ਹਰਿ ਹਰਿ ਖਰਚੁ ਲਇਆ ਬੰਨਿ ਪਲੈ ॥

ਪੂਰਨ ਗੁਰੋਂ ਸੇ ਮੈਨੇ ਹਰਿ ਨਾਮ ਕੀ ਸਿਧੀ ਪਾਈ ਹੈ ਭਾਵ ਨਾਮ ਕੀ ਪ੍ਰਾਪਤੀ ਹੂਈ ਹੈ ਪਰੰਤੂ ਹੇ ਭਾਈ ਕੋਈ ਵਿਰਲਾ ਪੁਰਸ ਹੀ ਐਸੇ ਗੁਰੋਂ ਕੀ (ਮਤਿ) ਸਿਖ੍ਯਾ ਕੇ ਅਨੁਸਾਰ ਚਲਤਾ ਹੈ॥੧॥

ਮੇਰਾ ਪ੍ਰਾਣ ਸਖਾਈ ਸਦਾ ਨਾਲਿ ਚਲੈ ॥

ਮੈਨੇ ਹਰਿ ਹਰਿ ਨਾਮ ਰੂਪ ਪਲੇ ਮੈਂ ਬਾਂਧ ਲੀਆ ਹੈ ਭਾਵ ਏਹਿ ਕਿ ਪਰਲੋਕ ਕੇ ਵਾਸਤੇ ਸੰਗ੍ਰਹ ਕੀਆ ਹੈ॥

ਗੁਰਿ ਪੂਰੈ ਹਰਿ ਨਾਮੁ ਦਿੜਾਇਆ ਹਰਿ ਨਿਹਚਲੁ ਹਰਿ ਧਨੁ ਪਲੈ ਜੀਉ ॥੨॥

ਮੇਰਾ ਸਦਾ ਸਹਾਇਕ ਹੈ ਅਰ ਪ੍ਰਾਣ ਰੂਪ ਹੈ ਔਰ ਪ੍ਰਲੋਕ ਮੈਂ ਸਾਥ ਚਲੇਗਾ॥

ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ ॥

ਹੇ ਭਾਈ ਪੂਰੇ ਗੁਰੋਂ ਨੇ ਹਰਿ ਨਾਮ (ਦ੍ਰਿੜਾਇਆ) ਨਿਹਚੇ ਕਰਾਇਆ ਹੈ ਸੋ ਹਰਿ ਹਰਿ ਧਨੁ ਅਚਲੁ ਮੇਰੇ ਰਿਦੇ ਰੂਪੀ ਪਲੇ ਮੈਂ ਪ੍ਰਾਪਤਿ ਭਯਾ ਹੈ। ਜੀਉ ਪਦੁ ਸੰਬੋਧਨ ਹੈ॥

ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ ॥

ਹੇ ਭਾਈ ਪੂਰਬ ਕਾਲ ਮੈਂ ਐਸੀ ਉਮੰਗ ਭਈ ਕਿ ਹਰੀ ਰਾਜਾ ਮੇਰਾ ਮਨ ਕਾ ਸਜਨ ਔਰ ਤਨ ਕਾ ਪਜਾਰਾ ਹੈ॥

ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ ॥੩॥

ਜੋ ਕੋਈ ਮੁਝ ਕੋ ਹਰੀ ਆਣ ਕਰਕੇ ਮਿਲਾਵੇ ਸੋ ਮੇਰੇ ਪ੍ਰਾਣੋਂ ਕੋ ਜੀਵਤੇ ਕਰੇ॥

ਸਤਿਗੁਰੁ ਮਿਤ੍ਰੁ ਮੇਰਾ ਬਾਲ ਸਖਾਈ ॥

ਪ੍ਰੀਤਮ ਗੁਰੋਂ ਕੇ ਦੇਖੇ ਬਿਨਾਂ ਮੈਂ ਰਹਿ ਨਹੀਂ ਸਕਤਾ ਯਾਂ ਤੇ ਪ੍ਰੇਮ ਕਰਕੇ ਨੇਤ੍ਰੋਂ ਸੇ ਨੀਰ ਕੇ (ਵਹੇ) ਵਾਹੇ ਅਰਥਾਤ ਨਾਲੇ ਵਗੇ ਚਲੇ ਜਾਤੇ ਹੈਂ॥੩॥

ਹਉ ਰਹਿ ਨ ਸਕਾ ਬਿਨੁ ਦੇਖੇ ਮੇਰੀ ਮਾਈ ॥

ਸਤਿਗੁਰੂ ਮੇਰਾ ਮਿਤ੍ਰ ਬਾਲ ਅਵਸਥਾ ਕਾ (ਸਖਾਈ) ਸਹਾਇਤਾ ਕਰਨੇ ਵਾਲਾ ਹੈ ਭਾਵ ਏਹਿ ਜਗਜਾਸੂ ਜਨੋਂ ਕੋ ਪ੍ਰਥਮ ਅਗਯਾਤ ਅਵਸਥਾ ਹੋਤੀ ਹੈ ਤਿਸ ਕਾ ਨਾਮ ਭੀ ਬਾਲ ਹੈ ਸੋ ਐਸੀ ਬਾਲ ਅਵਸਥਾ ਮੇਂ ਸਤਿਗੁਰੂ ਮੇਰੀ ਸਹਾਇਤਾ ਕਰਨੇ ਵਾਲਾ ਹੈ॥

ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਜਨ ਨਾਨਕ ਹਰਿ ਧਨੁ ਪਲੈ ਜੀਉ ॥੪॥੧॥

(ਮੇਰੀ ਮਾਈ) ਹੇ ਸੰਤ ਜਨੋਂ ਮੈਂ ਬਿਨਾ ਦੇਖਨੇ ਸੇ ਰਹਿ ਨਹੀਂ ਸਕਤਾ। ਈਹਾਂ ਮਾਈ ਪਦੁ ਸੰਤ ਜਨੋਂ ਕਾ ਸੰਬੋਧਨ ਹੈ॥

ਮਾਝ ਮਹਲਾ ੪ ॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸੰਤ ਜਨੋਂ ਜਗਜਾਸੀ ਜਨੋਂ ਕੋ ਐਸੀ ਬੇਨਤੀ ਕਰਨੀ ਯੋਗਯ ਹੈ ਕਿ ਹੇ ਹਰਿ ਜੀਉ ਅਪਨੀ ਕਿਰਪਾ ਕਰਕੇ ਗੁਰੋਂ ਕੋ ਮਿਲਾਵਹੁ ਤਬ ਹਰਿ ਨਾਮੁ ਧਨੁ ਅੰਤਹਕਰਣ ਰੂਪੀ ਪਲੇ ਮੈਂ ਪ੍ਰਾਪਤਿ ਹੋਵੇਗਾ॥੪॥੧॥

ਮਧੁਸੂਦਨ ਮੇਰੇ ਮਨ ਤਨ ਪ੍ਰਾਨਾ ॥
ਹਉ ਹਰਿ ਬਿਨੁ ਦੂਜਾ ਅਵਰੁ ਨ ਜਾਨਾ ॥

ਮਧੁਸੂਦਨ ਜੋ ਪਰਮੇਸ੍ਵਰ ਹੈ ਸੋਈ ਮੇਰੇ ਮਨ ਤਥਾ ਤਨ ਔਰ ਪ੍ਰਾਣ ਰੂਪ ਹੈ॥

ਕੋਈ ਸਜਣੁ ਸੰਤੁ ਮਿਲੈ ਵਡਭਾਗੀ ਮੈ ਹਰਿ ਪ੍ਰਭੁ ਪਿਆਰਾ ਦਸੈ ਜੀਉ ॥੧॥

ਕਿਉਂਕਿ ਮੈਂ ਹਰੀ ਸੇ ਬਿਨਾ ਦੂਸਰੇ ਔਰ ਕੋ ਨਹੀਂ ਜਾਨਤਾ ਹੂੰ ਭਾਵ ਏਹਿ ਕਿ ਪਰੋਖ ਗਯਾਨੁ ਹੈ॥

ਹਉ ਮਨੁ ਤਨੁ ਖੋਜੀ ਭਾਲਿ ਭਾਲਾਈ ॥

ਕੋਈ ਸਜਣੁ ਸੰਤ ਜਨ ਭਾਗੋਂ ਵਾਲਾ ਭਾਵ ਏਹਿ ਕਿ ਬ੍ਰਹਮ ਬੇਤਾ ਮਹਾਤਮਾ ਮਿਲੈ ਤਬ ਮੁਝ ਕੋ ਹਰੀ ਪ੍ਰਭ ਜੋ ਮੇਰਾ ਪਯਾਰਾ ਹੈ ਜੋ ਦਸੇ ਭਾਵ ਏਹਿ ਕਿ ਅਪ੍ਰੋਛ ਕਰਕੇ ਦਿਖਾਵੇ। ਜੀਉ ਪਦੁ ਸੰਬੋਧਨੁ ਹੈ॥

ਕਿਉ ਪਿਆਰਾ ਪ੍ਰੀਤਮੁ ਮਿਲੈ ਮੇਰੀ ਮਾਈ ॥

ਮੈਂ ਮਨ ਤਨ ਕਰਕੇ (ਖੋਜੀ) ਢੂਢਨੇ ਵਾਲਾ ਹੋ ਕਰ ਭਾਵ ਏਹਿ ਕਿ ਜਗਜਾਸੂ ਹੋ ਕਰ ਭਾਲਨੇ ਜੋਗ ਕੋ (ਭਾਲਾਈ) ਢੂਢਤਾ ਹੂੰ॥

ਮਿਲਿ ਸਤਸੰਗਤਿ ਖੋਜੁ ਦਸਾਈ ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥੨॥

(ਮੇਰੀ ਮਾਈ) ਹੇ ਸੰਤ ਜਨੋਂ ਮੇਰਾ ਪਯਾਰਾ (ਪ੍ਰੀਤਮੁ) ਮਿਤ੍ਰ ਜੋ ਪਰਮੇਸ੍ਵਰ ਹੈ ਸੋ ਕਿਸ ਪ੍ਰਕਾਰ ਮੁਝ ਕੋ ਮਿਲੇ॥

ਮੇਰਾ ਪਿਆਰਾ ਪ੍ਰੀਤਮੁ ਸਤਿਗੁਰੁ ਰਖਵਾਲਾ ॥

ਸੰਤੋਂ ਕੀ ਸਤਸੰਗਤਿ ਮੈਂ ਮਿਲਿ ਕਰ (ਖੋਜੁ) ਰਸਤੇ ਕੋ (ਦਸਾਈ) ਪੂਛਤਾ ਹੂੰ ਕਿਉਂਕਿ ਸਤਿਸੰਗਤ ਕੇ ਬੀਚ ਹਰਿ ਪ੍ਰਭੂ ਕਾ ਨਿਵਾਸ ਹੈ॥੨॥

ਹਮ ਬਾਰਿਕ ਦੀਨ ਕਰਹੁ ਪ੍ਰਤਿਪਾਲਾ ॥

ਮੇਰਾ ਜੋ ਪਯਾਰਾ ਪ੍ਰੀਤਮ ਸਤ੍ਿਗੁਰੂ ਹੈ ਸੋ ਜਨਮਾਦਿ ਦੁਖੋਂ ਸੇ ਰਖਯਾ ਕਰਨੇ ਵਾਲਾ ਹੈ॥

ਮੇਰਾ ਮਾਤ ਪਿਤਾ ਗੁਰੁ ਸਤਿਗੁਰੁ ਪੂਰਾ ਗੁਰ ਜਲ ਮਿਲਿ ਕਮਲੁ ਵਿਗਸੈ ਜੀਉ ॥੩॥

ਹਮ ਜਗਜਾਸੂ ਜਨ ਰੂਪੀ ਬਾਰਿਕ ਅਗਯਾਤ ਦੌਰ ਦੀਨ ਹੈਂ ਅਰ ਵਹੁ ਜਨੋਂ ਕੀ ਪ੍ਰਤਿਪਾਲਾ ਕਰਨੇ ਵਾਲਾ ਹੈ॥

ਮੈ ਬਿਨੁ ਗੁਰ ਦੇਖੇ ਨੀਦ ਨ ਆਵੈ ॥

ਤਾਂਤੇ ਗੁਰੂ ਜੋ ਪੂਜਨੀਯ ਪੂਰਨ ਸਤਿਗੁਰੂ ਹੈ ਸੋਈ ਮੇਰੇ ਮਾਤਾ ਪਿਤਾ ਹੈਂ ਪੁਨਾ ਗੁਰੋਂ ਕੇ ਦਰਸਨ ਰੂਪੀ ਜਲ ਕੇ ਮਿਲਨੇ ਕਰਕੇ ਹੀ ਮੇਰਾ ਰਿਦਾ ਕਮਲ (ਵਿਗਸੈ) ਪ੍ਰਫੁਲਤ ਹੋਵੈਗਾ॥੩॥

ਮੇਰੇ ਮਨ ਤਨਿ ਵੇਦਨ ਗੁਰ ਬਿਰਹੁ ਲਗਾਵੈ ॥

ਮੇਰੇ ਕੋ ਬਿਨਾ ਗੁਰੋਂ ਕੇ ਦਰਸਨ ਕੀਏ ਤੇ ਨਿੰਦ੍ਰਾ ਨਹੀਂ ਆਉਤੀ ਹੈ, ਕਿਉਂਕਿ ਗੁਰੋਂ ਕਾ ਜੋ ਵਿਛੋੜਾ ਹੈ ਸੋ ਮੇਰੇ ਮਨ ਤਨ ਮੈ (ਵੇਦਨ) ਪੀੜਾ ਲਗਾਉਤਾ ਹੈ॥

ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ ਜਨ ਨਾਨਕ ਗੁਰ ਮਿਲਿ ਰਹਸੈ ਜੀਉ ॥੪॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਜਗਜਾਸੂ ਜਨ ਇਸ ਪ੍ਰਕਾਰ ਬੇਨਤੀ ਕਰੇ ਕਿ ਹੇ ਹਰੀ ਸਰਬ ਦੁਖੋਂ ਕੇ ਨਿਵਾਰਣ ਕਰਤਾ ਅਪਨੀ ਕ੍ਰਿਪਾ ਕਰਕੇ ਗੁਰੂ ਕਾ ਮਿਲਾਪ ਕਰਾਵੋ ਕਿਉਂਕਿ ਜੋ (ਜਨ) ਦਾਸੁ ਹੈ ਸੋ ਗੁਰੋਂ ਕੇ ਸਾਥ ਮਿਲਨੇ ਕਰਕੇ (ਰਹਸੈ) ਪ੍ਰਸੰਨਤਾ ਕੋ ਪ੍ਰਾਪਤਿ ਹੋਤਾ ਹੈ॥੪॥੨॥

ਪੰਨਾ ੯੫

ਮਾਝ ਮਹਲਾ ੪ ॥

ਹਰਿ ਗੁਣ ਪੜੀਐ ਹਰਿ ਗੁਣ ਗੁਣੀਐ ॥

ਹੇ ਭਾਈ ਸੰਤ ਜਨੋਂ ਹਰੀ ਕੇ ਗੁਣੋ ਕੋ ਪੜਨਾ ਕਰੀਏ ਪੁਨਾ ਹਰੀ ਕੇ ਗੁਨੋ ਕੋ (ਗੁਣੀਐ) ਵਿਚਾਰੀਏ॥

ਹਰਿ ਹਰਿ ਨਾਮ ਕਥਾ ਨਿਤ ਸੁਣੀਐ ॥

ਔਰ ਹਰਿ ਹਰਿ ਨਾਮ ਕੀ ਕਥਾ ਹੀ ਨਿਤਪ੍ਰਤਿ ਸ੍ਰਵਣ ਕਰੀਏ॥

ਮਿਲਿ ਸਤਸੰਗਤਿ ਹਰਿ ਗੁਣ ਗਾਏ ਜਗੁ ਭਉਜਲੁ ਦੁਤਰੁ ਤਰੀਐ ਜੀਉ ॥੧॥

ਹੇ ਭਾਈ ਸੰਤ ਸੰਗਤਿ ਕੇ ਸਾਥ ਮਿਲ ਕਰ ਹਰੀ ਕੇ ਗੁਨ ਗਾਇਨ ਕਰੀਏ ਪੁਨਾ ਤਿਨੋਂ ਕਰਕੇ ਜਗਤ ਰੂਪੀ ਜੋ ਸਾਮੁੰਦਰ ਜਿਸ ਮੈ ਜਨਮ ਮਰਣ ਕਾ ਡਰ ਰੂਪੀ ਜਲ ਅਤੀ (ਦੁਤਰੁ) ਕਠਨੁ ਪੂਰਨ ਹੋ ਰਹਾ ਹੈ ਸੋ ਤਰੀਏ ਹੈ॥੧॥

ਆਉ ਸਖੀ ਹਰਿ ਮੇਲੁ ਕਰੇਹਾ ॥

ਹੇ ਸਖੀ ਪਰਮੇਸ੍ਰਰ ਕੇ ਪਿਆਰੇ ਸੰਤ ਜਨੋਂ ਤੁਮ ਭੀ ਆਵੋ ਹਰਿ ਪ੍ਰਕਾਰ ਉਨਕੇ ਸਾਥ ਮੇਲੁ ਕਰੀਏ ॥

ਪ੍ਰਸ਼ਨ: ਕਿਨਕੇ ਸਾਥ? ॥ ਉੱਤਰ:

ਮੇਰੇ ਪ੍ਰੀਤਮ ਕਾ ਮੈ ਦੇਇ ਸਨੇਹਾ ॥

ਜੋ ਕੋਈ ਮੇਰੇ ਪ੍ਰੀਤਮ ਕਾ ਮੇਰੇ ਕੋ ਸਨੇਹਾ ਦੇਵੇ ਭਾਵ ਏਹ ਕਿ ਪਰਮੇਸ੍ਰਰ ਮਿਲਾਪ ਕਾ ਉਪਦੇਸ ਬਤਾਵੇ॥

ਮੇਰਾ ਮਿਤ੍ਰੁ ਸਖਾ ਸੋ ਪ੍ਰੀਤਮੁ ਭਾਈ ਮੈ ਦਸੇ ਹਰਿ ਨਰਹਰੀਐ ਜੀਉ ॥੨॥

ਸੋਈ ਮੇਰਾ ਮਿਤ੍ਰ ਹੈ ਔਰ ਸੋਈ ਸਖਾ ਹੈ ਪੁਨਾ ਸੋਈ ਪ੍ਰੀਤਮ ਔਰ ਭ੍ਰਾਤਾ ਹੈ ਭਾਵ ਏਹ ਕਿ ਮਨ ਬਚ ਕ੍ਰਮ ਕਰਕੇ ਸੋਈ ਮੇਰਾ ਪਿਆਰਾ ਹੈ ਹੇ ਭਾਈ ਜੋ ਮੇਰੇ ਕੋ (ਨਰ) ਮਾਨੁਖੋਂ ਸੇ ਲੇ ਕਰ (ਹਰਿ) ਸਰਬ ਜੀਵੋਂ ਕੋ (ਹਰੀਐ) ਹਰੇ ਕਰਨੇ ਵਾਲਾ ਵਾ ਜੋ ਨਰਸਿੰਘ ਰੂਪ ਪਰਮੇਸ੍ਰਰ ਹੈ ਤਿਸ ਕੋ ਬਤਾਵੇ॥੨॥

ਮੇਰੀ ਬੇਦਨ ਹਰਿ ਗੁਰੁ ਪੂਰਾ ਜਾਣੈ ॥

ਮੇਰੀ (ਬੇਦਨ) ਪੀੜਾ ਕੋ ਹਰੀ ਰੂਪ ਜੋ ਪੂਰਨ ਗੁਰੂ ਹੈ ਸੋਈ ਜਾਣਤਾ ਹੈ॥

ਹਉ ਰਹਿ ਨ ਸਕਾ ਬਿਨੁ ਨਾਮ ਵਖਾਣੇ ॥

ਹੇ ਭਾਈ ਨਾਮ ਕੇ (ਵਖਾਣੇ) ਜਪਨੇ ਸੇ ਬਿਨਾ ਮੈ ਰਹ ਨਹੀਂ ਸਕਤਾ ਹੂੰ॥

ਮੈ ਅਉਖਧੁ ਮੰਤ੍ਰੁ ਦੀਜੈ ਗੁਰ ਪੂਰੇ ਮੈ ਹਰਿ ਹਰਿ ਨਾਮਿ ਉਧਰੀਐ ਜੀਉ ॥੩॥

ਔਰ ਐਸੇ ਕਥਨ ਕਰੂੰ ਕਿ ਹੇ ਪੂਰਨ ਗੁਰੋ ਹੰਕਾਰ ਰੋਗ ਦੂਰ ਕਰਨੇ ਕੋ ਮੈਨੂੰ ਹਰਿ ਨਾਮ ਰੂਪੀ ਔਖਦੁ ਔਰ ਹਰੀ ਨਾਮ ਰੂਪੀ ਹੀ ਮੰਤ੍ਰ ਦੀਜੀਏ ਕਾਮਾਦਿ ਸ੍ਰਪੋਂ ਕੀ ਬਿਖ ਦੂਰ ਕਰਨੇ ਕੋ ਜਿਸ ਕਰਕੇ ਮੇਰਾ ਉਧਾਰ ਹੋਵੇ॥੩॥

ਹਮ ਚਾਤ੍ਰਿਕ ਦੀਨ ਸਤਿਗੁਰ ਸਰਣਾਈ ॥

ਹਮ ਜਗਜਾਸੂ ਰੂਪੀ (ਚਾਤ੍ਰਿਕ) ਪਪੀਹੇ ਦੀਨ ਹੋ ਕਰ ਸਤਿਗੁਰੋਂ ਕੀ ਸਰਣ ਕੋ ਪ੍ਰਾਪਤਿ ਭਏ॥

ਹਰਿ ਹਰਿ ਨਾਮੁ ਬੂੰਦ ਮੁਖਿ ਪਾਈ ॥

ਤਬ ਤਿਨੋਂ ਨੇ ਹਰਿ ਹਰਿ ਨਾਮ ਰੂਪੀ ਬੂੰਦ ਹਮਾਰੇ ਮੁਖ ਮੈਂ ਪਾਈ ਭਾਵ ਏਹ ਕਿ ਸਤਿਗੁਰੋਂ ਨੇ ਨਾਮ ਕਾ ਉਪਦੇਸ ਕੀਆ॥

ਹਰਿ ਜਲਨਿਧਿ ਹਮ ਜਲ ਕੇ ਮੀਨੇ ਜਨ ਨਾਨਕ ਜਲ ਬਿਨੁ ਮਰੀਐ ਜੀਉ ॥੪॥੩॥

ਗੁਰੂ ਜੋ ਹੈ ਸੋ ਨਾਮ ਰੂਪੀ ਜਲ ਕਾ ਸਮੁੰਦ੍ਰ ਹੈ ਔਰ ਹਮ ਜਗਜਾਸੀ ਜਨ ਰੂਪੀ (ਮੀਨੇ) ਮਛ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਸੰਤ ਜਨੋਂ ਤਿਸ ਨਾਮ ਰੂਪੀ ਜਲ ਸੇ ਬਿਛੜਨੇ ਕਰਕੇ ਮਰਨ ਹੋਤਾ ਹੈ॥੪॥੩॥

ਮਾਝ ਮਹਲਾ ੪ ॥

ਹਰਿ ਜਨ ਸੰਤ ਮਿਲਹੁ ਮੇਰੇ ਭਾਈ ॥

ਸ੍ਰੀ ਗੁਰੂ ਜੀ ਕਹਤੇ ਹੈਂ ਪੂਰਬਕਾਲ ਮੈਂ ਮੇਰੇ ਕੋ ਐਸੀ ਪ੍ਰੀਤ ਉਪਜਤੀ ਭਈ ਕੇ ਹੇ ਭਾਈ ਹਰੀ ਕੇ ਸੰਤ ਜਨੋਂ ਮੇਰੇ ਕੋ ਮਿਲੋ॥

ਮੇਰਾ ਹਰਿ ਪ੍ਰਭੁ ਦਸਹੁ ਮੈ ਭੁਖ ਲਗਾਈ ॥

ਮੇਰਾ ਹਰਿ ਪ੍ਰਭੂ ਪਯਾਰਾ ਬਤਾਵੋ ਕਿਉਂਕਿ ਮੁਝ ਕੋ ਤਿਸ ਹਰੀ ਕੇ ਮਿਲਾਪ ਕੀ (ਭੂਖ) ਚਾਹ ਲਗ ਆਈ ਹੈ॥

ਮੇਰੀ ਸਰਧਾ ਪੂਰਿ ਜਗਜੀਵਨ ਦਾਤੇ ਮਿਲਿ ਹਰਿ ਦਰਸਨਿ ਮਨੁ ਭੀਜੈ ਜੀਉ ॥੧॥

ਹੇ ਭਾਈ ਐਸੇ ਬੇਨਤੀ ਕਰਤਾ ਰਹੂੰ ਕਿ ਜਗਤ ਜੀਵਨ ਦਾਤੇ ਪਰਮੇਸ੍ਵਰ ਮੇਰੇ ਕੋ ਤੇਰੇ ਦਰਸਨ ਕੀ ਸਰਧਾ ਲਗ ਰਹੀ ਹੈ ਸੋ ਪੂਰਨ ਕਰੁ ਹੇ ਹਰੀ ਤੂੰ ਮੇਰੇ ਕੋ ਮਿਲੁ ਔਰ ਤੇਰੇ ਦਰਸਨ ਸੇ ਮਿਲ ਕਰ ਮੇਰਾ ਮਨ (ਭੀਜੈ) ਸਨਿਗਧੁ ਹੋਵੈ॥੧॥

ਮਿਲਿ ਸਤਸੰਗਿ ਬੋਲੀ ਹਰਿ ਬਾਣੀ ॥

ਹਰਿ ਹਰਿ ਕਥਾ ਮੇਰੈ ਮਨਿ ਭਾਣੀ ॥

ਪੁਨਾ॥ ਸਤਸੰਗਤਿ ਮੈਂ ਮਿਲ ਕਰ ਹਰੀ ਕੀ ਬਾਣੀ ਕਥਨ ਕਰੂੰ ਔਰ ਹਰੀ ਕੀ ਜੋ ਕਥਾ ਹੈ ਸੋ ਹਰਿ ਪ੍ਰਕਾਰ ਕਰਕੇ ਮੇਰੇ ਮਨ ਮੈਂ ਭਾਈ ਹੈ॥੨॥

ਹਰਿ ਹਰਿ ਅੰਮ੍ਰਿਤੁ ਹਰਿ ਮਨਿ ਭਾਵੈ ਮਿਲਿ ਸਤਿਗੁਰ ਅੰਮ੍ਰਿਤੁ ਪੀਜੈ ਜੀਉ ॥੨॥

ਹੇ ਭਾਈ ਹਰੀ ਕਾ ਹਰਿ ਹਰਿ ਨਾਮੁ ਰੂਪੀ ਜੋ ਅੰਮ੍ਰਿਤ ਹੈ ਸੋ ਮੇਰੇ ਮਨ ਮੈਂ ਭਾਵਤਾ ਹੈ ਪਰੰਤੂ ਸਤਿਗੁਰੋਂ ਕੀ ਸੰਗਤਿ ਮੈ ਮਿਲ ਕਰ ਪਾਂਨ ਕਰੀਤਾ ਹੈ॥੨॥

ਵਡਭਾਗੀ ਹਰਿ ਸੰਗਤਿ ਪਾਵਹਿ ॥

ਭਾਗਹੀਨ ਭ੍ਰਮਿ ਚੋਟਾ ਖਾਵਹਿ ॥

ਤਾਂਤੇ ਜੋ ਬਡੇ ਭਾਗੋਂ ਵਾਲੇ ਪੁਰਸ ਹੈਂ ਸੋਈ ਹਰੀ ਕੇ ਸੰਤੋਂ ਕੀ ਸੰਗਤ ਕੋ ਪਾਵਤੇ ਹੈਂ ਔਰ ਜੋ ਭਾਗਹੀਣ ਪੁਰਸ ਹੈਂ ਸੋ ਸਤਿਸੰਗ ਸੇ ਬਿਨਾਂ ਭ੍ਰਮਤੇ ਹੂਏ ਜਮ ਕੀ ਚੋਟਾਂ ਖਾਤੇ ਹੈਂ॥

ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥੩॥

ਹੇ ਭਾਈ ਪੁੰਨੋਂ ਸੇ ਬਿਨਾ ਸਤਸੰਗੁ ਨਹੀਂ ਪ੍ਰਾਪਤਿ ਹੋਤਾ ਸਤਿਸੰਗ ਸੇ ਬਿਨਾ ਪਾਪ ਰੂਪੀ ਮੈਲ ਮੇ ਭਰੀਤਾ ਹੈ ॥੩॥

ਮੈ ਆਇ ਮਿਲਹੁ ਜਗਜੀਵਨ ਪਿਆਰੇ ॥

ਹਰਿ ਹਰਿ ਨਾਮੁ ਦਇਆ ਮਨਿ ਧਾਰੇ ॥

ਹੇ ਜਗਤ ਕੇ ਜੀਵਨ ਰੂਪ ਪਜਾਰੇ ਪਰਮੇਸ੍ਵਰ ਤੂੰ ਮੇਰੇ ਕੋ ਆਇ ਮਿਲੁ ਔਰ ਮਨ ਮੈਂ ਦਇਆ ਧਾਰ ਕਰਕੇ ਆਪਨਾ ਹਰਿ ਹਰਿ ਨਾਮ ਮੇਰੇ ਕੋ ਦੇਹੁ॥

ਗੁਰਮਤਿ ਨਾਮੁ ਮੀਠਾ ਮਨਿ ਭਾਇਆ ਜਨ ਨਾਨਕ ਨਾਮਿ ਮਨੁ ਭੀਜੈ ਜੀਉ ॥੪॥੪॥

ਹੇ ਭਾਈ ਗੁਰੋਂ ਕੀ ਸਿਖ੍ਯਾ ਕਰਕੇ ਹਰੀ ਨਾਮੁ ਮੇਰੇ ਮਨ ਮੈਂ ਮੀਠਾ ਲਗਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸੰਤ ਜਨੋਂ ਮੇਰੇ ਅੰਤਹਕਰਣ ਹਰੀ ਰਾਮ ਮੈਂ ਭੀਜੇ ਹੈਂ॥੪॥੪॥

ਮਾਝ ਮਹਲਾ ੪ ॥

ਸ੍ਰੀ ਗੁਰੂ ਜੀ ਪ੍ਰਥਮ ਦਸਾ ਬਰਨਨ ਕਰਤੇ ਹੈਂ॥

ਹਰਿ ਗੁਰ ਗਿਆਨੁ ਹਰਿ ਰਸੁ ਹਰਿ ਪਾਇਆ ॥
ਮਨੁ ਹਰਿ ਰੰਗਿ ਰਾਤਾ ਹਰਿ ਰਸੁ ਪੀਆਇਆ ॥

ਹੇ ਭਾਈ ਸੰਤ ਜਨੋਂ ਗੁਰੋਂ ਕੇ ਗਿਆਨ ਉਪਦੇਸ਼ ਦ੍ਵਾਰਾ ਜਬ ਹਰੀ ਕਾ ਹਰਿ ਹਰਿ ਨਾਮੁ ਰੂਪੁ ਰਸ ਪ੍ਰਾਪਤਿ ਭਯਾ ਤਬ ਮੇਰਾ ਮਨ ਹਰੀ ਕੇ ਰੰਗ ਮੈਂ ਰਤਾ॥ ਪੁਨਾ ਔਰੋਂ ਕੋ ਭੀ ਹਰੀ ਰਸ ਪੀਆਇਆ ਹੈ॥

ਹਰਿ ਹਰਿ ਨਾਮੁ ਮੁਖਿ ਹਰਿ ਹਰਿ ਬੋਲੀ ਮਨੁ ਹਰਿ ਰਸਿ ਟੁਲਿ ਟੁਲਿ ਪਉਦਾ ਜੀਉ ॥੧॥

ਹਰਿ ਪੁਰਸੋਂ ਕੇ ਪਾਪ ਹਰਿ ਦੂਰ ਕਰਨੇ ਵਾਲਾ ਜੋ ਹਰੀ ਤਿਸ ਕਾ ਹਰਿ ਜਸ ਮੁਖ ਸੇ ਬੋਲਤਾ ਹੂੰ॥ ਪੁਨਾ ਮਨੁ ਹਰਿ ਰਸ ਕੋ (ਟੁਲਿ ਟੁਲਿ) ਉਲਟ ਉਲਟ ਕਰਕੇ (ਪਉਦਾ) ਪੜਦਾ ਹੈ॥੧॥

ਆਵਹੁ ਸੰਤ ਮੈ ਗਲਿ ਮੇਲਾਈਐ ॥
ਮੇਰੇ ਪ੍ਰੀਤਮ ਕੀ ਮੈ ਕਥਾ ਸੁਣਾਈਐ ॥

ਹੇ ਸੰਤ ਜਨੋਂ ਤੁਮ ਅਇ ਕਰ ਮੇਰੇ ਕੋ ਗਲੇ ਸੇ ਮਿਲਾਇ ਲੀਜੀਏ ਮੇਰਾ ਜੋ ਪ੍ਰੀਤਮੁ ਪਰਮੇਸ੍ਵਰ ਹੈ ਤਿਸ ਕੀ ਮੇਰੇ ਕੋ ਕਥਾ ਸ੍ਰਵਣ ਕਰਾਈਏ ਭਾਵ ਏਹਿ ਕਿ ਐਸੀ ਪ੍ਰੀਤੀ ਉਤਪਤਿ ਭਈ ਕਿ ਸਰਬ ਦਾ ਕਾਲ ਬ੍ਰਿਤੀ ਪ੍ਰੇਮ ਕੇ ਬੀਚ ਲਗੀ ਰਹੈ॥

ਹਰਿ ਕੇ ਸੰਤ ਮਿਲਹੁ ਮਨੁ ਦੇਵਾ ਜੋ ਗੁਰਬਾਣੀ ਮੁਖਿ ਚਉਦਾ ਜੀਉ ॥੨॥

ਹੇ ਹਰੀ ਕੇ ਸੰਤ ਜਨੋਂ ਮੇਰੇ ਕੋ ਮਿਲੋ ਜੋ ਕਈ ਮਹਾਤਮਾਂ ਜਨੁ ਮੁਖ ਕਰਕੇ ਹਰਿ ਕੀ ਬਾਣੀ (ਚਉਦਾ) ਉਚਾਰਣ ਕਰਦਾ ਹੈ ਮੈਂ ਤਿਸ ਕੇ ਆਗੇ ਅਪਨਾ ਤਨੁ ਮਨੁ ਅਰਪਨ ਕਰੋਂ॥੨॥

ਵਡਭਾਗੀ ਹਰਿ ਸੰਤੁ ਮਿਲਾਇਆ ॥
ਗੁਰਿ ਪੂਰੈ ਹਰਿ ਰਸੁ ਮੁਖਿ ਪਾਇਆ ॥

ਹੇ ਭਾਈ ਸੰਤ ਜਨੋਂ ਵੱਡੇ ਪੁੰਨੋਂ ਵਾਲੇ ਕੋ ਹਰੀ ਨੇ ਸੰਤ ਰੂਪ ਗੁਰੂ ਕਾ ਮੇਲੁ ਕਰਾਇਆ ਹੈ ਔਰ ਪੂਰਨ ਗੁਰੋਂ ਨੇ ਹਰਿ ਨਾਮੁ ਮੁਖ ਮੈਂ ਪਾਇਆ ਹੈ ਭਾਵ ਏਹਿ ਕਿ ਨਾਮ ਕਾ ਉਪਦੇਸੁ ਕੀਆ ਹੈ॥

ਭਾਗਹੀਨ ਸਤਿਗੁਰੁ ਨਹੀ ਪਾਇਆ ਮਨਮੁਖੁ ਗਰਭ ਜੂਨੀ ਨਿਤਿ ਪਉਦਾ ਜੀਉ ॥੩॥

ਜੋ ਭਾਗ ਹੀਨ ਪੁਰਸ਼ ਹੈਂ ਤਿਨ ਕੋ ਸਤਿਗੁਰੂ ਪ੍ਰਾਪਤਿ ਨਹੀਂ ਭਯਾ ਹੈ ਇਸ ਸੇ ਮਨਮੁਖ ਪੁਰਸ ਨਿਤ ਹੀ ਗਰਭ ਜੂਨੀ ਮੈਂ ਪੜਤਾ ਹੈ ਭਾਵ ਏਹ ਕਿ ਜਨਮਤਾ ਔਰ ਮਰਤਾ ਹੈ ॥੩॥

ਆਪਿ ਦਇਆਲਿ ਦਇਆ ਪ੍ਰਭਿ ਧਾਰੀ ॥
ਮਲੁ ਹਉਮੈ ਬਿਖਿਆ ਸਭ ਨਿਵਾਰੀ ॥

ਜਿਸ ਪੁਰਸ ਪਰ ਦਯਾਲੂ ਪੁਰਖ ਪ੍ਰਭੂ ਨੇ ਆਪ ਦਇਆ ਧਾਰਨ ਕਰੀ ਹੈ ਤਿਸ ਪੁਰਸ ਨੇ ਹੰਤਾ ਮਮਤਾ ਰੂਪ ਸੰਪੂਰਨ ਮੈਲ ਨਿਵਾਰਣ ਕਰੀ ਹੈ॥

ਨਾਨਕ ਹਟ ਪਟਣ ਵਿਚਿ ਕਾਂਇਆ ਹਰਿ ਲੈਂਦੇ ਗੁਰਮੁਖਿ ਸਉਦਾ ਜੀਉ ॥੪॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸੰਤ ਜਨੋਂ ਦੇਹ ਰੂਪੀ (ਪਟਣ) ਨਗਰ ਇੰਦ੍ਰਯ ਰੂਪੀ ਹਾਟ ਹੈਂ ਤਿਸ ਮੈ ਗੁਰਮੁਖ ਪੁਰਸ ਰੂਪੀ ਬਜੋਪਾਰੀ ਨਾਮ ਕਾ ਸੌਦਾ ਲੇਤੇ ਹੈਂ ਭਾਵ ਏਹ ਕਿ ਸਰਬ ਇੰਦ੍ਰੀਓਂ ਕਰਕੇ ਭਗਤੀ ਕਰਤੇ ਹੈਂ॥੪॥੫॥

ਮਾਝ ਮਹਲਾ ੪ ॥

ਹਉ ਗੁਣ ਗੋਵਿੰਦ ਹਰਿ ਨਾਮੁ ਧਿਆਈ ॥

ਮਿਲਿ ਸੰਗਤਿ ਮਨਿ ਨਾਮੁ ਵਸਾਈ ॥

ਮੈਂ ਗੋਬਿੰਦ ਹਰੀ ਕੇ ਗੁਣ ਤਥਾ ਨਾਮ ਕੋ (ਧਿਆਈ) ਸਿਮਰਨ ਕਰੂੰ ਭਾਵ ਏਹ ਕਿ ਨਾਮ ਜਪੂੰ ਸਤਸੰਗਤਿ ਮੈ ਮਿਲ ਕਰਕੇ ਮੈਨੇ ਨਾਮ ਕੀ ਪ੍ਰੀਤੀ ਬਸਾਈ ਹੈ॥

ਹਰਿ ਪ੍ਰਭ ਅਗਮ ਅਗੋਚਰ ਸੁਆਮੀ ਮਿਲਿ ਸਤਿਗੁਰ ਹਰਿ ਰਸੁ ਕੀਚੈ ਜੀਉ ॥੧॥

ਹੇ ਭਾਈ ਜਨੋਂ ਹਰਿ ਪ੍ਰਭੂ ਜੋ (ਅਗਮੁ ਅਗੋਚਰ) ਮਨ ਬਾਣੀ ਕਾ ਅਵਿਸੇ ਰੂਪ ਸ੍ਵਾਮੀ ਹੈ ਸੋ ਸਤਿਗੁਰੋਂ ਕੇ ਸਾਥ ਮਿਲ ਕਰ ਤਿਸ ਹਰੀ ਸਾਥ ਪ੍ਰੇਮ ਧਾਰਨ ਕਰੀਏ॥

ਪੰਨਾ ੯੬

ਧਨੁ ਧਨੁ ਹਰਿ ਜਨ ਜਿਨਿ ਹਰਿ ਪ੍ਰਭੁ ਜਾਤਾ ॥

ਜਾਇ ਪੁਛਾ ਜਨ ਹਰਿ ਕੀ ਬਾਤਾ ॥

ਹਰੀ ਕੇ (ਜਨ) ਦਾਸ ਧੰਨਜ ਹੈਂ ਪੁਨਾ ਧੰਨ ਹੈ ਜਿਨੋਂ ਨੇ ਹਰਿ ਪ੍ਰਭ ਕੋ ਜਾਨਿਆ ਹੈ ਹੇ ਭਾਈ ਐਸੇ ਹਰਿ ਜਨੋਂ ਕੇ ਪਾਸ ਜਾਇ ਕਰਕੇ ਮੈਂ ਹਰੀ ਕੀ ਬਾਰਤਾ ਪੂਛੂੰ॥

ਪਾਵ ਮਲੋਵਾ ਮਲਿ ਮਲਿ ਧੋਵਾ ਮਿਲਿ ਹਰਿ ਜਨ ਹਰਿ ਰਸੁ ਪੀਚੈ ਜੀਉ ॥੨॥

ਤਿਨਕੇ ਚਰਨੋ ਕੋ (ਮਲੋਵਾ) ਮਰਦਨ ਕਰੂੰ ਭਾਵ ਏਹ ਕਿ ਸੁੰਦਰ ਰੂਪੀ ਕਰੂੰ ਪੁਨਾ ਮਲ ਮਲ ਕਰ ਜਲ ਕੇ ਸਾਥ ਧੋਵੋਂ॥ ਕਿਉਂਕਿ ਤਿਨ ਹਰਿ ਜਨੋਂ ਕੇ ਸਾਥ ਮਿਲ ਕਰਕੇ ਹਰੀ ਰਸ ਕੋ (ਪੀਚੈ) ਪਾਂਨ ਕਰੀਤਾ ਹੈ॥੨॥

ਸਤਿਗੁਰ ਦਾਤੈ ਨਾਮੁ ਦਿੜਾਇਆ ॥

ਵਡਭਾਗੀ ਗੁਰ ਦਰਸਨੁ ਪਾਇਆ ॥

ਹੇ ਭਾਈ ਸਤਿਗੁਰੂ ਦਾਤੇ ਨੇ ਹਰਿ ਨਾਮੁ (ਦਿੜਾਇਆ) ਨਿਸਚੇ ਕਰਾਇਆ ਹੈ ਬਡੇ ਪੁੰਨੋਂ ਕਰਕੇ ਵਾ ਬਡੇ ਪੁੰਨਵਾਨ ਗੁਰੋਂ ਕਾ ਦਰਸਨ ਮੇਰੇ ਕੌ ਪ੍ਰਾਪਤਿ ਭਯਾ ਹੈ॥

ਅੰਮ੍ਰਿਤ ਰਸੁ ਸਚੁ ਅੰਮ੍ਰਿਤੁ ਬੋਲੀ ਗੁਰਿ ਪੂਰੈ ਅੰਮ੍ਰਿਤੁ ਲੀਚੈ ਜੀਉ ॥੩॥

ਸੋ ਗੁਰੂ ਆਪ ਸਚੇ ਅੰਮ੍ਰਿਤ ਰਸ ਕੋ ਪਾਨ ਕਰਤੇ ਹੈਂ ਔਰ ਅੰਮ੍ਰਿਤ ਰੂਪ ਹੀ ਤਿਨੋਂ ਕੀ (ਬੋਲੀ) ਬਾਣੀ ਹੈ ਭਾਵ ਏਹ ਕਿ ਬਾਣੀ ਕਰਕੇ ਮ੍ਰਿਤੁ ਸੇ ਰਹਤ ਕਰ ਦੇਤੇ ਹੈਂ॥

ਤਾਂਤੇ ਹੇ ਭਾਈ ਐਸੇ ਪੂਰੇ ਗੁਰੋਂ ਸੇ ਨਾਮ ਰੂਪੀ ਅੰਮ੍ਰਿਤੁ ਲੀਜੀਏ ਹੈ॥

ਹਰਿ ਸਤਸੰਗਤਿ ਸਤ ਪੁਰਖੁ ਮਿਲਾਈਐ ॥

ਹੇ ਸੰਤ ਜਨੋਂ ਐਸੇ ਹੀ ਪ੍ਰਾਰਥਨਾ ਕਰਤਾ ਰਹਾ ਹੂੰ ਹੇ ਹਰੀ ਮੇਰੇ ਕੋ ਸਤਿ ਪੁਰਸੋਂ ਕੀ ਸੰਗਤਿ ਮੈਂ ਮਿਲਾਈਏ॥

ਮਿਲਿ ਸਤਸੰਗਤਿ ਹਰਿ ਨਾਮੁ ਧਿਆਈਐ ॥

ਔਰ ਤਿਸ ਸਤਸੰਗਤ ਮੈ ਮਿਲ ਕੇ ਹੇ ਹਰੀ ਤੇਰੇ ਨਾਮ ਕਾ ਧਿਆਨ ਕਰੀਏ॥

ਨਾਨਕ ਹਰਿ ਕਥਾ ਸੁਣੀ ਮੁਖਿ ਬੋਲੀ ਗੁਰਮਤਿ ਹਰਿ ਨਾਮਿ ਪਰੀਚੈ ਜੀਉ ॥੪॥੬॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸੰਤ ਜਨੋਂ ਮੇਰੀ ਇਹ ਇਛਾ ਹੈ ਕਿ ਹਰੀ ਕੀ ਹਰਿ ਕਥਾ ਕੋ ਸ੍ਰਵਨ ਕਰੂੰ ਔਰ ਹਰਿ ਕੀ ਕਥਾ ਹੀ ਮੁਖ ਕਰਕੇ ਉਚਾਰਨ ਕਰੂੰ ਔਰ ਮਨ ਗੁਰੋਂ ਕੀ ਸਿਖਿਆ ਕਰਕੇ ਹਰੀ ਕੇ ਨਾਮ ਮੈਂ ਪਰਚਾ ਰਹੇ। ਭਾਵ ਏਹ ਕਿ ਮਨ ਬਚ ਕਰਮ ਕਰਕੇ ਵਾਹਿਗੁਰੂ ਚਿਤ ਆਵੇ ॥੪॥੬॥

ਮਾਝ ਮਹਲਾ ੪ ॥

ਆਵਹੁ ਭੈਣੇ ਤੁਸੀ ਮਿਲਹੁ ਪਿਆਰੀਆ ॥

ਜਹਾਂ ਸੰਤ ਜਨੋਂ ਕਾ ਮੇਲ ਹੋਵੇ ਤਹਾਂ ਤਿਨ ਕੋ ਐਸੇ ਕਥਨ ਕਰੂੰ ਹੇ ਭਾਈ ਸਖੀਜੋ ਪਿਯਾਰੀਯੋ ਤੁਮ ਆਵੋ ਮੇਰੇ ਕੋ ਮਿਲੋ॥

ਜੋ ਮੇਰਾ ਪ੍ਰੀਤਮੁ ਦਸੇ ਤਿਸ ਕੈ ਹਉ ਵਾਰੀਆ ॥

ਮਿਲਿ ਸਤਸੰਗਤਿ ਲਧਾ ਹਰਿ ਸਜਣੁ ਹਉ ਸਤਿਗੁਰ ਵਿਟਹੁ ਘੁਮਾਈਆ ਜੀਉ ॥੧॥

ਜੋ ਮੇਰਾ ਪ੍ਰੀਤਮ ਪਰਮੇਸ੍ਵਰ ਬਤਾਵੇ ਤਿਸ ਕੇ ਮੈਂ ਬਲਿਹਾਰਨੇ ਜਾਤਾ ਹੂੰ । ਹੇ ਭਾਈ ਸੰਤ ਜਨੋ ਸਤਸੰਗਤਿ ਮੈਂ ਮਿਲ ਕਰ ਗੁਰੋਂ ਦ੍ਵਾਰੇ ਹਰੀ ਸਜਨ ਪ੍ਰਾਪਤਿ ਭਯਾ ਹੈ ਤਾਂ ਤੇ ਮੈਂ ਐਸੇ ਸਤਿਗੁਰੋਂ ਕੇ (ਵਿਟਹੁ) ਉਪਰ ਸੇ ਸਦਾ (ਘੁਮਾਈਆ) ਬਲਿਹਾਰਨੇ ਜਾਤਾ ਹੂੰ ਜਬ ਗੁਰੋਂ ਦ੍ਵਾਰੇ ਪਰਮੇਸ੍ਵਰ ਕੀ ਪ੍ਰਾਪਤਿ ਭਈ ਤਬ ਐਸੇ ਪ੍ਰਾਰਥਨਾ ਕਰਤੇ ਭਏ॥

ਜਹ ਜਹ ਦੇਖਾ ਤਹ ਤਹ ਸੁਆਮੀ ॥

ਤੂ ਘਟਿ ਘਟਿ ਰਵਿਆ ਅੰਤਰਜਾਮੀ ॥

ਹੇ ਸ੍ਵਾਮੀ ਜਹਾਂ ਜਹਾਂ ਮੈਂ ਦੇਖਤਾ ਹੂੰ ਤਹਾਂ ਤਹਾਂ ਤੂੰ ਪੂਰਨ ਹੈਂ ਹੇ ਅੰਤ੍ਰਯਾਮੀ ਘਟੋਂ ਘਟੋਂ ਕੇ ਬੀਚ ਤੂੰ ਰਵਿ ਰਹਿਆ ਹੈਂ॥

ਗੁਰਿ ਪੂਰੈ ਹਰਿ ਨਾਲਿ ਦਿਖਾਲਿਆ ਹਉ ਸਤਿਗੁਰ ਵਿਟਹੁ ਸਦ ਵਾਰਿਆ ਜੀਉ ॥੨॥

ਹੇ ਹਰੀ ਪੂਰੇ ਗੁਰੋਂ ਨੇ ਤੇਰੇ ਕੋ ਸੰਗ ਹੀ ਦਿਖਲਾਯਾ ਯਾਂ ਤੇ ਮੈਂ ਸਤਿਗੁਰੋਂ ਕੇ (ਵਿਟਹੁ) ਊਪਰ ਸੇ ਸਦਾਵਾਰਨੇ ਜਾਤਾ ਹੂੰ ॥੨॥ ਗੁਰੋਂ ਕੀ ਕ੍ਰਿਪਾ ਕਰਕੇ ਜੋ ਅਨਭਵ ਭਯਾ ਹੈ ਸੋ ਕਥਨ ਕਰਤੇ ਹੈਂ॥

ਏਕੋ ਪਵਣੁ ਮਾਟੀ ਸਭ ਏਕਾ ਸਭ ਏਕਾ ਜੋਤਿ ਸਬਾਈਆ ॥

ਬ੍ਰਹਮਾਂ ਸੇ ਚੀਟੀ ਪ੍ਰਯੰਤ ਸਰਬ ਸਰੀਰੋਂ ਮੈਂ ਏਕ ਹੀ ਪਵਨ ਹੈ ਭਾਵ ਯਹਿ ਕਿ ਜੋ ਸਮਸਟੀ ਰੂਪ ਪ੍ਰਾਣ ਹੈਂ ਸੋ ਸਭ ਮੈਂ ਏਕ ਹੈਂ ਪੁਨਾ (ਮਾਟੀ) ਮਿਰਤਕ ਉਪਲਖਤ ਪਾਂਚੋਂ ਤਤ ਸੋ ਸਭ ਸਰੀਰੋਂ ਮੈਂ ਏਕ ਹੀ ਹੈ ਔਰ ਜੋ ਆਤਮ ਸੱਤਾ ਹੈ ਸੋ ਭੀ ਸਰਬ ਸਰੀਰੋਂ ਮੇਂ ਏਕ ਹੀ ਅਦ੍ਵੈਤੀ ਵਿਆਪਕ ਹੈ॥

ਪ੍ਰਸ਼ਨ: ਜੋ ਸਰਬ ਮੈਂ ਤਤ੍ਵ ਔਰ ਜੋਤਿ ਏਕ ਹੈ ਤੌ ਰਾਜਾ ਰੰਕ ਸੇ ਸ੍ਵਾਮੀ ਭਾਵ ਕੈਸੇ ਪਰਤੀਤ ਹੋਵੇ ਹੈਂ? ਉੱਤਰੁ:

ਸਭ ਇਕਾ ਜੋਤਿ ਵਰਤੈ ਭਿਨਿ ਭਿਨਿ ਨ ਰਲਈ ਕਿਸੈ ਦੀ ਰਲਾਈਆ ॥

ਹੇ ਭਾਈ ਸਰਬ ਸ੍ਰਿਸਟੀ ਮੈਂ (ਜੋਤਿ) ਚੈਤਨਸੱਤਾ ਤੋ ਏਕ ਹੀ ਹੈ ਪਰੰਤੂ ਪ੍ਰਾਰਬਧ ਜੀਵੋਂ ਕੀ ਬਚਿਤ੍ਰ ਹੈ ਯਾਂ ਤੇ ਬਯੋਹਾਰ ਕੀ ਬਰਤਨ ਸਭ ਭਿੰਨ ਭਿੰਨ ਹੈ ਤਾਂ ਤੇ ਕਿਸੇ ਕੀ ਰਲਾਈ ਹੂਈ ਰਲਤੀ ਨਹੀਂ ਹੈ ਭਾਵ ਯਹਿ ਕਿ ਅਪਨੀ ਅਪਨੀ ਪ੍ਰਾਰਬਧ ਔਰ ਕ੍ਰਿਯਾ ਯਹ ਸਭ ਜੀਵੋਂ ਕੀ ਭਿੰਨ ਭਿੰਨ ਹੈ ਏਕ ਦੂਸਰੇ ਕੇ ਸਾਥ ਮਿਲਤੀ ਨਹੀਂ ਹੈ । ਵਾ ਚੇਤਨ ਸੱਤਾ ਸਭ ਮੈਂ ਏਕ ਹੈ ਪ੍ਰੰਤੂ ਅੰਤਹਕਰਣ ਰੂਪੀ ਉਪਾਧੀ ਭੇਦ ਕਰ ਭਿੰਨ ਭਿੰਨ ਵਰਤ ਰਹੀ ਹੈ ਇਸੀ ਸੇ ਕਿਸੀ ਕੀ ਰਲਾਈ ਹੂਈ ਜਾਤੀ ਬਯਕਤੀਓਂ ਕੇ ਸਾਥ ਰਲਤੀ ਨਹੀਂ ਹੈ॥

ਗੁਰ ਪਰਸਾਦੀ ਇਕੁ ਨਦਰੀ ਆਇਆ ਹਉ ਸਤਿਗੁਰ ਵਿਟਹੁ ਵਤਾਇਆ ਜੀਉ ॥੩॥

ਐਸੀ ਅਦ੍ਵੈਤ ਭਾਵਨਾ ਗੁਰੋਂ ਕੀ ਕ੍ਰਿਪਾ ਸੇ ਮੇਰੇ ਕੋ ਪ੍ਰਾਪਤਿ ਭਈ ਹੈ ਜਿਸ ਕਰਕੇ ਏਕ ਅਦੁਤੀਯ ਪਰਮੇਸ੍ਵਰ ਸਰਬ ਮੈਂ ਦ੍ਰਿਸਟੀ ਆਇਆ ਹੈ ਯਾਂ ਤੇ ਮੈਂ ਸਤਿਗੁਰੋਂ ਕੇ ਊਪਰ ਸੇ (ਵਤਾਇਆ) ਵਾਰਨੇ ਜਾਤਾ ਹੂੰ॥੩॥

ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ ॥

ਗੁਰਸਿਖਾਂ ਕੈ ਮਨਿ ਪਿਆਰੀ ਭਾਣੀ ॥

ਸ੍ਰੀ ਗੁਰੂ ਜੀ ਕਹਤੇ ਹੈਂ ਹਮਨੇ ਮਨ ਬਾਣੀ ਸੇ ਤੇਰਾ ਸਿਮਰਨ ਕੀਆ ਹੈ ਔਰ ਆਠ ਪਹਰ ਤੇਰੇ ਗੁਣੋਂ ਕੋ ਗਾਇਆ ਹੈ ਤਾਂ ਤੇ ਸੁਖ ਪਾਇਆ ਹੈ॥

ਆਠ ਪਹਰ ਤੇਰੇ ਗੁਣ ਗਾਇਆ ॥

ਔਰ ਸੰਪੂਰਨ ਮਨ ਕੇ ਮਨੋਰਥ ਪੂਰੇ ਹੂਏ ਹੈਂ ਔਰ ਕਭੀ ਭੀ ਹਮਾਰਾ ਚਿਤ ਦੁਖ ਵਾਲਾ ਵਾ ਦੁਖ ਕਾ ਘਰੁ ਨਹੀਂ ਹੋਤਾ ਹੈ॥੪॥੩੩॥੪੦॥

ਸਗਲ ਮਨੋਰਥ ਪੂਰਨ ਹੋਏ ਕਦੇ ਨ ਹੋਇ ਦੁਖਾਲਾ ਜੀਉ ॥੪॥੩੩॥੪੦॥

ਮਾਝ ਮਹਲਾ ੫ ॥

ਪਾਰਬ੍ਰਹਮਿ ਪ੍ਰਭਿ ਮੇਘੁ ਪਠਾਇਆ ॥

ਹੇ ਭਾਈ ਪਾਰਬ੍ਰਹਮੁ ਪ੍ਰਭੂ ਨੇ ਗੁਰੂ ਰੂਪ ਬਾਦਲ ਭੇਜਿਆ ਹੈ ਔਰ ਤਿਸਨੇ ਜਲ ਥਲ ਪ੍ਰਿਥੀ ਅਕਾਸੁ ਦਸੋਂ ਦਿਸਾ ਮੈਂ ਜਲ ਵਰਸਾਇਆ ਹੈ॥ ਭਵ ਏਹਿ ਕਿ ਉੱਤਮ ਮਧਮ ਕਨਿਸ੍ਟ ਸਰਬ ਅਧਿਕਾਰੀਓਂ ਕੋ ਉਪਦੇਸ਼ ਕੀਯਾ ਹੈ॥

ਜਲਿ ਥਲਿ ਮਹੀਅਲਿ ਦਹ ਦਿਸਿ ਵਰਸਾਇਆ ॥

ਤਿਸ ਗੁਰ ਉਪਦੇਸ਼ ਰੂਪੀ ਵਰਸਾ ਸੇ ਸੰਪੂਰਨ ਤ੍ਰਿਸਨਾ ਬੁਝਣੇ ਸੇ ਸਾਂਤੀ ਭਈ ਹੈ ਔਰ ਸਰਬ ਅਸਥਾਨੋਂ ਮੈਂ ਅਨੰਦੁ ਹੋਇਆ ਹੈ॥੧॥

ਸਾਂਤਿ ਭਈ ਬੁਝੀ ਸਭ ਤ੍ਰਿਸਨਾ ਅਨਦੁ ਭਇਆ ਸਭ ਠਾਈ ਜੀਉ ॥੧॥

ਸੁਖਦਾਤਾ ਦੁਖ ਭੰਜਨਹਾਰਾ ॥

ਹੇ ਭਾਈ ਸੋ ਹਰੀ ਸੁਖੋਂ ਕੇ ਦੇਣੇ ਵਾਲਾ ਹੈ ਔਰ ਦੁਖੋਂ ਕੇ ਨਾਸ ਕਰਨੇ ਵਾਲਾ ਹੈ ਔਰ ਪਾਪ ਹੀ ਬਖਸਸ ਕਰਤਾ ਹੈ॥ ਔਰ ਜੀਵੋਂ ਕੀ (ਸਾਰਾ) ਸੰਭਾਲ ਕਰਤਾ ਹੈ॥

ਆਪੇ ਬਖਸਿ ਕਰੇ ਜੀਅ ਸਾਰਾ ॥

ਆਪਨੇ ਕੀਏ ਹੂਏ ਜੀਵ ਕੀ ਆਪ ਹੀ ਪ੍ਰਤਿਪਾਲਾ ਕਰਤਾ ਹੈ ਯਾਂ ਤੇ ਤਿਸ਼ਕੇ ਚਰਨੋਂ ਮੈਂ ਪੜ ਕਰਕੇ ਮਨਾਈਏ॥੨॥

ਅਪਨੇ ਕੀਤੇ ਨੋ ਆਪਿ ਪ੍ਰਤਿਪਾਲੇ ਪਇ ਪੈਰੀ ਤਿਸਹਿ ਮਨਾਈ ਜੀਉ ॥੨॥

ਜਾ ਕੀ ਸਰਣਿ ਪਇਆ ਗਤਿ ਪਾਈਐ ॥

ਕਿਉਂਕਿ ਜਿਸ ਵਾਹਿਗੁਰੂ ਕੀ ਸਰਣਿ ਪੜਨੇ ਸੇ (ਗਤਿ) ਮੋਖਜ ਪਾਈਤੀ ਹੈ ਤਿਤੁ ਹਰੀ ਕੇ ਨਾਮ ਕਾ ਸ੍ਵਾਸੁ ਸ੍ਵਾਸੁ ਧਿਆਉਨਾ ਕਰੀਏ॥

ਸਾਸਿ ਸਾਸਿ ਹਰਿ ਨਾਮੁ ਧਿਆਈਐ ॥

ਤਿਸ ਵਾਹਿਗੁਰੂ ਸੇ ਬਿਨਾਂ ਔਰ ਦੂਸਰਾ ਠਾਕੁਰ ਨਹੀਂ ਹੈ ਕਿਉਂਕਿ ਸਰਬ ਜਗਾ ਤਿਸੀ ਕੀਆਂ ਹੈ॥੩॥ ਐਸੀ ਬੇਨਤੀ ਕਰੀਏ॥

ਤਿਸੁ ਬਿਨੁ ਹੋਰੁ ਨ ਦੂਜਾ ਠਾਕੁਰੁ ਸਭ ਤਿਸੈ ਕੀਆ ਜਾਈ ਜੀਉ ॥੩॥

ਤੇਰਾ ਮਾਣੁ ਤਾਣੁ ਪ੍ਰਭ ਤੇਰਾ ॥

ਹੇ ਪ੍ਰਭੁ ਤੇਰਾ ਹੀ ਮਾਂਨੁ ਹੈ ਔਰ ਤੇਰਾ ਹੀ ਬਲੁ ਹੈ ਤੂੰ ਸਚਾ ਸਾਹਿਬੁ ਗੁਣੋਂ ਕੇ ਗ੍ਰਹਣ ਕਰਣੇ ਵਾਲਾ ਹੈਂ॥

ਤੂੰ ਸਚਾ ਸਾਹਿਬੁ ਗੁਣੀ ਗਹੇਰਾ ॥

ਸ੍ਰੀ ਗੁਰੂ ਜੀ ਕਹਤੇ ਹੈਂ ਦਾਸੁ ਏਹ ਬੇਨਤੀ ਕਰਤਾ ਹੂੰ ਕਿ ਮੈਂ ਆਠ ਪਹਰ ਤੇਰੇ ਕੋ ਧਿਆਊਂ॥੪॥੩੪॥੪੧॥

ਨਾਨਕੁ ਦਾਸੁ ਕਹੈ ਬੇਨੰਤੀ ਆਠ ਪਹਰ ਤੁਧੁ ਧਿਆਈ ਜੀਉ ॥੪॥੩੪॥੪੧॥

ਮਾਝ ਮਹਲਾ ੫ ॥

**ਸਭੇ ਸੁਖ ਭਏ ਪ੍ਰਭ ਤੁਠੇ ॥**

ਜਿਨ ਪਰ ਪ੍ਰਭ ਪ੍ਰਸੰਨ ਭਏ ਹੈਂ ਤਿਨ ਕੋ ਸੰਪੂਰਨ ਸੁਖ ਪ੍ਰਾਪਤਿ ਹੁਏ ਹੈਂ॥

ਪ੍ਰਸ਼ਨ: ਪ੍ਰਭ ਕਿਸ ਪਰ ਪਰਸੰਨ ਭਏ ਹੈਂ? ਤਿਸ ਪਰ ਕਹਤੇ ਹੈਂ॥ ਜਿਨ ਕੇ ਮਨ ਮੈਂ ਗੁਰ ਪੂਰੇ ਕੇ ਚਰਨ ਵਸੇ ਹੈਂ॥

**ਗੁਰ ਪੂਰੇ ਕੇ ਚਰਣ ਮਨਿ ਵੁਠੇ ॥**

ਪ੍ਰਸ਼ਨ: ਕਉਨ ਪ੍ਰਕਾਰ ਸੁਖੁ ਹੂਆ ਹੈ॥ਉਤਰੁ॥ ਸੁਤੇ ਹੀ ਤਿਨਕੀ ਸਮਾਧਿ ਲਗੀ ਰਹੀ ਹੈ ਏਹੀ ਸੁਖ ਕਾ ਸਾਧਨੁ ਹੈ॥ ਜੇ ਕਹੇ ਸਮਾਧੀ ਕਾ ਸਰੂਪ ਕਿਆ ਹੈ ਤਿਸ ਪਰ ਕਹਤੇ ਹੈਂ (ਲਿਵ) ਬ੍ਰਿਤੀ ਕਾ ਜੋ ਅੰਤਰਮੁਖ ਰਹਿਣਾ ਹੈ ਏਹੀ ਸਮਾਧੀ ਕਾ ਸਰੂਪ ਹੈ ਭਾਵ ਏਹਿ ਕਿ ਬ੍ਰਿਤੀ ਕਾ ਆਤਮ ਪਰਾਇਣ ਹੋਣਾ॥ ਪਰੰਤੂ ਸੋ ਅਨੰਦ ਸੋਈ ਜਾਣਤਾ ਹੈ ਜਿਸ ਕੀ ਅੰਤਰ ਮੁਖ ਬਿਰਤੀ ਹੈ॥੧॥

ਪ੍ਰਸ਼ਨ: ਜਿਸ ਮੈਂ ਮਹਾਤਮਾਂ ਬਿਰਤੀ ਕੋ ਲਗਾਵਤੇ ਹੈਂ ਸੋ ਦੇਖਨੇ ਮੈਂ ਆਵੇ ਹੈ ਵਾ ਨਹੀਂ? ਤਿਸ ਪਰ ਕਹਤੇ ਹੈਂ॥

**ਸਹਜ ਸਮਾਧਿ ਲਗੀ ਲਿਵ ਅੰਤਰਿ ਸੋ ਰਸੁ ਸੋਈ ਜਾਣੈ ਜੀਉ ॥੧॥**

**ਅਗਮ ਅਗੋਚਰੁ ਸਾਹਿਬੁ ਮੇਰਾ ॥**

ਅਸਥੂਲ ਦ੍ਰਿਸਟੀਓਂ ਕੋ ਮਨ ਇੰਦ੍ਰੀਓਂ ਸੇ ਜੋ ਮੇਰਾ ਸਾਹਿਬੁ ਪਰੇ ਹੈ ਜੇ ਕਹੇ ਆਤਮ ਦਰਸੀ ਕੈਸੇ ਦੇਖਤੇ ਹੈਂ ਤਿਸ ਪਰ ਕਹਤੇ ਹੈਂ॥ ਘਟਿ ਘਟਿ ਅੰਤਿਰ ਨਿਕਟ ਹੀ ਵਰਤ ਰਹਾ ਹੈ॥

ਪ੍ਰਸ਼ਨ: ਜਬ ਸਰਬ ਘਟਾਂ ਮੈਂ ਹੈ ਤਬ ਪਰਮੇਸ੍ਵਰੁ ਪਾਪੁ ਪੁੰਨ ਕਾ ਭਾਗੀ ਹੋਵੇਗਾ॥ ਤਿਸ ਪਰ ਕਹਤੇ ਹੈਂ॥

**ਘਟ ਘਟ ਅੰਤਰਿ ਵਰਤੈ ਨੇਰਾ ॥**

ਸਦਾ (ਅਲਿਪਤੁ) ਅਸੰਗ ਹੈ ਔਰ ਜੀਵੋਂ ਕੋ ਖਾਂਨ ਪਾਂਨ ਦੇਣੇ ਵਾਲਾ ਹੈ ਪਰੰਤੂ ਐਸੇ ਅਸੰਗ ਵਾਹਿਗੁਰੂ ਕੋ ਕੋਈ ਵਿਰਲਾ ਹੀ ਆਪਣਾ ਆਪ ਸਮਝਤਾ ਹੈ॥੨॥ ਕਦਚਿਤ ਐਸੀ ਅਸੰਕਾ ਹੋ ਕਿ ਤਿਸ ਪ੍ਰਭੂ ਕੇ ਮਿਲਣੇ ਕੀ ਨਿਸ਼ਾਨੀ ਕਯਾ ਹੈ॥ਤਿਸ ਕਾ ਸਮਾਧਾਂਨ ਕਹਤੇ ਹੈਂ॥

**ਸਦਾ ਅਲਿਪਤੁ ਜੀਆ ਕਾ ਦਾਤਾ ਕੋ ਵਿਰਲਾ ਆਪੁ ਪਛਾਣੈ ਜੀਉ ॥੨॥**

**ਪ੍ਰਭ ਮਿਲਣੈ ਕੀ ਏਹ ਨੀਸਾਣੀ ॥**

ਪ੍ਰਭੂ ਕੇ ਮਿਲਣੇ ਕੀ ਏਹੀ ਨੀਸ਼ਾਣੀ ਹੈ ਜੋ ਕਿ ਮਨ ਕਰਕੇ ਇਕ ਵਾਹਿਗੁਰੂ ਕਾ ਸਚਾ ਹੁਕਮ ਪਛਾਨਣਾਂ॥ ਅਰਥਾਤ ਦੁਖੁ ਸੁਖੁ ਮੈ ਸਮ ਰਹਣਾ॥

ਪ੍ਰਸ਼ਨ: ਹੁਕਮ ਮੈਂ ਕਿਆ ਲਾਭ ਹੂਆ ਹੈ? ਤਿਸ ਪਰ ਕਹਤੇ ਹੈਂ॥

**ਮਨਿ ਇਕੋ ਸਚਾ ਹੁਕਮੁ ਪਛਾਣੀ ॥**

ਵਹੁ ਪੁਰਸ ਸੁਤੇ ਹੀ ਸੰਤੋਖਿ ਕਰ ਸਦੀਵ ਕਾਲ (ਤ੍ਰਿਪਤਾਸੈ) ਅਘਾਇ ਰਹੇ ਹੈਂ ਕਿਉਂਕਿ ਖਸਮ ਕੇ ਭਾਣੇ ਕੋ ਮਾਨਨੇ ਸੇ ਉਨਕੋ ਅਨੰਦੁ ਪ੍ਰਾਪਤਿ ਹੂਆ ਹੈ॥੩॥

**ਸਹਜਿ ਸੰਤੋਖਿ ਸਦਾ ਤ੍ਰਿਪਤਾਸੇ ਅਨਦੁ ਖਸਮ ਕੈ ਭਾਣੈ ਜੀਉ ॥੩॥**

**ਹਥੀ ਦਿਤੀ ਪ੍ਰਭਿ ਦੇਵਣਹਾਰੈ ॥**

ਜਿਨੋਂ ਕੋ ਦੇਵਣਹਾਰ ਵਾਹਿਗੁਰੂ ਨੇ (ਹਥੀ) ਬਾਹ ਦੇਈ ਹੈ ਤਿਨੋਂ ਕੇ ਜਨਮ ਮਰਣ ਆਦਿ ਰੋਗ ਸਭਿ ਨਿਵਿਰਤ ਕਰੇ ਹੈਂ॥

**ਜਨਮ ਮਰਣ ਰੋਗ ਸਭਿ ਨਿਵਾਰੇ ॥**

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਪ੍ਰਭੂ ਨੇ ਅਪਨੇ ਦਾਸ ਕੀਏ ਸੋ ਹਰੀ ਕੇ ਜਸ ਕਾ ਅਨੰਦੁ ਭੋਗਤੇ ਹੈਂ॥੪॥੩੫॥੪੨॥

**ਨਾਨਕ ਦਾਸ ਕੀਏ ਪ੍ਰਭਿ ਅਪੁਨੇ ਹਰਿ ਕੀਰਤਨਿ ਰੰਗ ਮਾਣੇ ਜੀਉ ॥੪॥੩੫॥੪੨॥**

ਪੰਨਾ ੧੦੭

ਮਾਝ ਮਹਲਾ ੫ ॥

ਕੀਨੀ ਦਇਆ ਗੋਪਾਲ ਗੁਸਾਈ ॥

ਜਿਨ ਪਰ ਗੁਪਾਲ ਗੁਸਾਈ ਨੇ ਦਇਆ ਕਰੀ ਤਿਨ ਕੇ ਰਿਦੇ ਮੈਂ ਗੁਰੂ ਕੇ ਚਰਨ ਵਸੇ ਹੈਂ॥

ਗੁਰ ਕੇ ਚਰਣ ਵਸੇ ਮਨ ਮਾਹੀ ॥

(ਕਰਤੈ) ਵਾਹਿਗੁਰੂ ਨੇ ਤਿਨ ਭਗਤੋਂ ਕਾ (ਅੰਗੀਕਾਰੁ) ਪਖੁ ਕੀਆ ਹੈ ਵਾ ਤਿਨਕਾ ਕਰਮੁ ਗ੍ਰਹਣ ਕੀਆ ਹੈ ਭਾਵ ਯਹਿ ਕਿ ਪਰਮਾਣੁ ਕੀਆ ਹੈ। ਔਰ ਜਨਮਾਦਿ ਕਲੇਸੋਂ ਕਾ (ਡੇਰਾ) ਅਸਥਾਨੁ ਜੋ ਅਗਜਾਨੁ ਥਾ ਸੋ ਢਾਹਿਆ ਅਰਥਾਤ ਅਭਾਵ ਕੀਆ ਹੈ॥੧॥

ਅੰਗੀਕਾਰੁ ਕੀਆ ਤਿਨਿ ਕਰਤੈ ਦੁਖ ਕਾ ਡੇਰਾ ਢਾਹਿਆ ਜੀਉ ॥੧॥

ਮਨਿ ਤਨਿ ਵਸਿਆ ਸਚਾ ਸੋਈ ॥

ਜਿਨੋਂ ਨੇ ਸੋ ਸਚਾ ਵਾਹਿਗੁਰੂ ਮਨ ਤਨ ਮੈਂ ਵਸਿਆ ਜਾਣਿਆ ਹੈ ਤਿਨ ਕੋ ਕਠਨ ਅਸਥਾਨ ਕੋਈ ਨਹੀਂ ਦੀਖਤਾ ਭਾਵ ਯਹਿ ਕਿ ਸਰਬ ਅਸਥਾਨ ਮੈਂ ਵਾਹਿਗੁਰੂ ਕੋ ਦੇਖਤੇ ਹੈਂ॥

ਬਿਖੜਾ ਥਾਨੁ ਨ ਦਿਸੈ ਕੋਈ ॥

ਜਬ ਏਕੋ ਸੁਆਮੀ (ਆਹਿਆ) ਚਾਹਿਆ ਤਬ ਜੋ ਜਮਦੂਤ ਦੁਸਮਨ ਥੇ ਸੋ ਸਭ ਮਿਤ੍ਰ ਹੋ ਗਏ ॥੨॥

ਦੂਤ ਦੁਸਮਣ ਸਭਿ ਸਜਣ ਹੋਏ ਏਕੋ ਸੁਆਮੀ ਆਹਿਆ ਜੀਉ ॥੨॥

ਜੋ ਕਿਛੁ ਕਰੇ ਸੁ ਆਪੇ ਆਪੈ ॥

ਜੋ ਕਿਛੁ ਕਰਤਾ ਹੈ ਸੋ ਆਪ ਹੀ ਕਰਤਾ ਹੈ। ਔਰ ਬੁਧੀ ਕੀ ਚਤੁਰਾਈ ਕਛੁ ਨਹੀਂ ਜਾਣੀਤੀ॥

ਬੁਧਿ ਸਿਆਣਪ ਕਿਛੂ ਨ ਜਾਪੈ ॥

ਜੋ (ਭਰਮ ਭੁਲਾਵਾ) ਭਰਮ ਰੂਪ ਪੜਦਾ ਭੁਲਾਵਣੇ ਵਾਲਾ ਥਾ ਸੋ ਲਾਹਿਆ ਹੈ ਪੁਨਾ ਤਿਨ ਅਪਨੇ ਸੰਤੋਂ ਕੋ ਪ੍ਰਭੂ ਆਪ ਸਹਾਇਤਾ ਕਰਨੇ ਵਾਲਾ ਹੂਆ ਹੈ॥੩॥

ਆਪਣਿਆ ਸੰਤਾ ਨੋ ਆਪਿ ਸਹਾਈ ਪ੍ਰਭਿ ਭਰਮ ਭੁਲਾਵਾ ਲਾਹਿਆ ਜੀਉ ॥੩॥

ਚਰਣ ਕਮਲ ਜਨ ਕਾ ਆਧਾਰੋ ॥

ਭਗਤ ਜਨੋਂ ਕੋ ਚਰਨ ਕਮਲੋਂ ਕਾ ਆਸਰਾ ਹੈ ਔਰ ਆਠ ਪਹਰ ਰਾਮ ਨਾਮ ਕਾ ਬਨਜੁ ਕਰਤੇ ਹੈਂ ਭਾਵ ਨਾਮ ਕੋ ਜਪਤੇ ਜਪਾਵਤੇ ਹੈਂ॥

ਆਠ ਪਹਰ ਰਾਮ ਨਾਮੁ ਵਾਪਾਰੋ ॥

ਸ੍ਰੀ ਗੁਰੂ ਜੀ ਕਹਤੇ ਹੈਂ ਗਜਾਨ ਜਨ ਅਨੰਦ ਮੈਂ ਮਗਨ ਹੋ ਕਰਕੇ ਉਸ ਗੋਬਿੰਦ ਕੇ ਗੁਨ ਗਾਉਤੇ ਹੈਂ ਜੋ ਸਰਬ ਮੈਂ (ਸਮਾਹਿਆ) ਸਮਾਇਆ ਹੈ॥੪॥੩੬॥੪੩॥

ਸਹਜ ਅਨੰਦ ਗਾਵਹਿ ਗੁਣ ਗੋਵਿੰਦ ਪ੍ਰਭ ਨਾਨਕ ਸਰਬ ਸਮਾਹਿਆ ਜੀਉ ॥੪॥੩੬॥੪੩॥

ਮਾਝ ਮਹਲਾ ੫ ॥

ਸੋ ਸਚੁ ਮੰਦਰੁ ਜਿਤੁ ਸਚੁ ਧਿਆਈਐ ॥

ਹੇ ਸਤਜ ਸਰੂਪ ਪਰਮਾਤਮਾ ਸੋ ਮੰਦਰੁ (ਸਚੁ) ਸਫਲੁ ਹੈ ਜਿਸਮੈਂ ਹੇ ਸਚ ਰੂਪ ਵਾਹਿਗੁਰੂ ਤੇਰੇ ਕੋ ਧਿਆਈਤਾ ਹੈ॥ ਸੋ ਰਿਦਾ (ਸੁਹੇਲਾ) ਸਖੀ ਹੂਆ ਹੈ ਜਿਸ ਰਿਦੇ ਮੈਂ ਹੇ ਹਰੀ ਤੇਰੇ ਗੁਨ ਗਾਇਨ ਕਰੀਤੇ ਹੈਂ॥ ਯਦਪਿ ਗਾਵਣਾ ਬਾਣੀ ਕਾ ਧਰਮੁ ਹੈ ਰਿਦੇ ਕਾ ਨਹੀਂ ਤਦਯਪਿ ਈਹਾਂ ਗਾਨ ਸੇ ਰਿਦੇ ਮੈਂ ਧਾਰਨ ਕਰਨੇ ਕਾ ਭਾਵ ਹੈ॥

ਸੋ ਰਿਦਾ ਸੁਹੇਲਾ ਜਿਤੁ ਹਰਿ ਗੁਣ ਗਾਈਐ ॥

ਹੇ ਹਰੀ ਸੋ ਧਰਤੀ ਸੋਭਾ ਵਾਲੀ ਹੈ ਜਹਾਂ ਤੇਰੇ ਸੰਤ ਵਸਤੇ ਹੈਂ ਹੇ ਸਚੇ ਤੇਰੇ ਨਾਮ ਉਪਰੋਂ ਕੁਰਬਾਣੁ ਹੈਂ॥੧॥

ਸਾ ਧਰਤਿ ਸੁਹਾਵੀ ਜਿਤੁ ਵਸਹਿ ਹਰਿ ਜਨ ਸਚੇ ਨਾਮ ਵਿਟਹੁ ਕੁਰਬਾਣੋ ਜੀਉ ॥੧॥

ਸਚੁ ਵਡਾਈ ਕੀਮ ਨ ਪਾਈ ॥

ਹੇ (ਸਚੁ) ਤ੍ਰੈਕਾਲਅਬਾਧ ਵਾਹਿਗੁਰੂ ਤੇਰੀ ਮਹਿਮਾ ਕੀ ਕੀਮਤਿ ਪਾਈ ਨਹੀਂ ਜਾਤੀ॥ ਹੇ ਕੁਦਰਤੀ ਅਰਥਾਤ ਅਨੇਕ ਸਕਤੀਆਂ ਵਾਲੇ ਹਰੀ ਤੇਰਾ (ਕਰਮੁ) ਕਰਤੱਬੁ ਕਹਾ ਨਹੀਂ ਜਾਤਾ ॥

ਕੁਦਰਤਿ ਕਰਮੁ ਨ ਕਹਣਾ ਜਾਈ ॥

ਬਾਰੰਬਾਰ ਆਪਕੋ ਧਿਆਇਕਰ ਤੇਰੇ ਜਨ ਜੀਵਤੇ ਹੈਂ ਔਰੁ ਸਚੇ ਉਪਦੇਸ ਕਾ ਅਨੰਦੁ ਮਨ ਮੈਂ ਭੋਗਤੇ ਹੈਂ॥੨॥

ਧਿਆਇ ਧਿਆਇ ਜੀਵਹਿ ਜਨ ਤੇਰੇ ਸਚੁ ਸਬਦੁ ਮਨਿ ਮਾਣੋ ਜੀਉ ॥੨॥

ਸਚੁ ਸਾਲਾਹਣੁ ਵਡਭਾਗੀ ਪਾਈਐ ॥

ਹੇ ਸਚੇ ਤੇਰਾ ਸਲਾਹੁਣਾ ਵੱਡੇ ਪੁਨੋਂ ਕਰ ਪ੍ਰਾਪਤਿ ਹੋਤਾ ਹੈ॥ ਹੇ ਹਰੀ ਤੇਰੇ ਗੁਣ ਗੁਰੋਂ ਕੀ ਕ੍ਰਿਪਾ ਸੇ ਗਾਵੀਤੇ ਹੈਂ॥

ਗੁਰ ਪਰਸਾਦੀ ਹਰਿ ਗੁਣ ਗਾਈਐ ॥

ਜੋ ਤੇਰੇ ਪ੍ਰੇਮ ਮੈਂ ਰਤੇ ਹੈਂ ਸੋ ਤੇਰੇ ਕੋ ਭਾਵਤੇ ਹੈਂ ਕੈਸੇ ਵਹੁ ਪ੍ਰੇਮੀ ਹੈਂ ਤਿਸ ਪਰ ਕਹਤੇ ਹੈਂ ਜਿਨਕੇ ਪਾਸ ਸਚੇ ਨਾਮ ਕਾ (ਨੀਸਾਣੋ) ਪਰਵਾਨਾਂ ਹੈ॥੩॥

ਰੰਗਿ ਰਤੇ ਤੇਰੈ ਤੁਧੁ ਭਾਵਹਿ ਸਚੁ ਨਾਮੁ ਨੀਸਾਣੋ ਜੀਉ ॥੩॥

ਸਚੇ ਅੰਤੁ ਨ ਜਾਣੈ ਕੋਈ ॥

ਹੇ ਸਚੇ ਤੇਰਾ ਅੰਤ ਕੋਈ ਨਹੀਂ ਜਾਨਤਾ ਹੈ। ਸੋ ਸਚਾ ਤੂੰ ਥਾਨਿ ਥਨੰਤ੍ਰੋਂ ਮੈਂ ਪੂਰਨ ਹੈਂ॥

ਥਾਨਿ ਥਨੰਤਰਿ ਸਚਾ ਸੋਈ ॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਅੰਤਰਜਾਮੀ ਸਚੇ ਤੂੰ (ਜਾਣੋ) ਜਾਨਤਾ ਹੈਂ ਮੇਰੀ ਏਹ ਭਾਵਨਾਂ ਹੈ ਸਦੀਵਕਾਲ ਤੇਰਾ ਹੀ ਧਿਆਨੁ ਕਰੂੰ ॥੪॥੩੭॥੪੪॥

ਨਾਨਕ ਸਚੁ ਧਿਆਈਐ ਸਦ ਹੀ ਅੰਤਰਜਾਮੀ ਜਾਣੋ ਜੀਉ ॥੪॥੩੭॥੪੪॥

ਮਾਝ ਮਹਲਾ ੫ ॥

ਰੈਣਿ ਸੁਹਾਵੜੀ ਦਿਨਸੁ ਸੁਹੇਲਾ ॥

ਸੋ ਰਾਤ੍ਰੀ ਸੋਭਨੀਕ ਹੈ ਔਰੁ ਦਿਨ ਭੀ (ਸੁਹੇਲਾ) ਸੁਖੁ ਰੂਪ ਹੈ ਜਿਸਮੈਂ ਸੰਤੋਂ ਕੇ ਸੰਗ ਮੇਲਾ ਕਰਕੇ ਅੰਮ੍ਰਿਤ ਨਾਮੁ ਜਪਾ ਹੈ॥

ਜਪਿ ਅੰਮ੍ਰਿਤ ਨਾਮੁ ਸੰਤਸੰਗਿ ਮੇਲਾ ॥

ਜਿਸ ਸੰਤਸੰਗ ਮੇਂ ਘੜੀ ਮਹੂਰਤ ਅਰਥਾਤ ਦੋ ਘੜੀ ਔਰੁ ਪਲੁ ਸਿਮਰਨ ਕਰਤਿਆਂ ਬੀਤੈ ਤਿਸੀ ਅਸਥਾਂਨ ਮੈ ਜੀਵਣ ਸਫਲੁ ਹੈ॥੧॥

ਪ੍ਰਸ਼ਨ: ਜਿਨੋਂ ਨੇ ਸਿਮਰਿਆ ਹੈ ਤਿਨ ਕੋ ਕਿਆ ਲਾਭੁ ਹੂਆ ਹੈ ਤਿਸ ਪਰ ਕਹਤੇ ਹੈਂ॥

ਘੜੀ ਮੂਰਤ ਸਿਮਰਤ ਪਲ ਵੰਞਹਿ ਜੀਵਣੁ ਸਫਲੁ ਤਿਥਾਈ ਜੀਉ ॥੧॥

ਸਿਮਰਤ ਨਾਮੁ ਦੋਖ ਸਭਿ ਲਾਥੇ ॥

ਜਿਨੋਂ ਨੇ ਨਾਮੁ ਸਿਮਰਿਆ ਹੈ ਤਿਨ ਕੇ ਸਭ ਦੋਖ ਲਾਥੇ ਹੈਂ ਜੋ ਬ੍ਰਹਮੰਡ ਪਿੰਡ ਮੈਂ ਹਰੀ ਹੈ ਸੋ ਪ੍ਰਭੁ ਸਾਥ ਹੀ ਤਿਨੋਂ ਨੇ ਜਾਨਿਆ ਹੈ ਭਾਵ ਏਹਿ ਕਿ ਆਪ ਕੋ ਬ੍ਰਹਮ ਰੂਪੁ ਨਿਸਚੇ ਕੀਆ ਹੈ॥

ਅੰਤਰਿ ਬਾਹਰਿ ਹਰਿ ਪ੍ਰਭੁ ਸਾਥੇ ॥

ਜਨਮ ਮਰਣ ਕਾ ਜੋ (ਭਉ) ਡਰੁ (ਭੈ) ਭਯਾ ਥਾ ਔਰ ਜੋ ਭ੍ਰਮੁ ਥਾ ਸੋ ਪੂਰਨ ਗੁਰੋਂ ਨੇ ਮਿਟਾਇ ਦੀਆ ਹੈ ਤਬ ਸਰਬ ਅਸਥਾਨੋਂ ਮੈਂ ਵਾਹਿਗੁਰੂ ਪਰੀਪੂਰਨ ਦੇਖਾ ਹੈ॥੨॥

ਭੈ ਭਉ ਭਰਮੁ ਖੋਇਆ ਗੁਰਿ ਪੂਰੈ ਦੇਖਾ ਸਭਨੀ ਜਾਈ ਜੀਉ ॥੨॥

ਪ੍ਰਭੁ ਸਮਰਥੁ ਵਡ ਊਚ ਅਪਾਰਾ ॥

ਸੋ ਪ੍ਰਭੁ ਸਮਰਥੁ ਹੈ ਔਰੁ ਸਰਬ ਮੇ ਵੱਡਾ ਊਚਾ ਔਰੁ ਅਪਾਰੁ ਹੈ ਪੁਨਾ ਉਸ ਕਾ ਨਾਮੁ ਨਉਂ ਨਿਧਿ ਕੇ ਦੇਣੇ ਵਾਲਾ ਹੈ ਔਰੁ ਭੰਡਾਰਿ ਕੋ ਭਰਪੂਰੁ ਕਰਨੇ ਵਾਲਾ ਹੈ॥

ਨਉ ਨਿਧਿ ਨਾਮੁ ਭਰੇ ਭੰਡਾਰਾ ॥

ਔਰ ਆਦਿ ਤਥਾ ਮਧ ਪੁਨਾਂ ਅੰਤ ਮੈਂ ਸੋਈ ਏਕ ਪ੍ਰਭ ਪੂਰਣ ਹੈ ਔਰੁ ਦੂਜਾ (ਲਵੈ) ਪਾਸ ਨਹੀਂ ਲਾਈਤਾ ਹੈ ਭਾਵ ਯਹਿ ਕਿ ਬ੍ਰਹਮ ਜੈਸਾ ਔਰੁ ਨਹੀਂ ਹੈ ਅਰਥਾਤ ਸਜਾਤੀਯ ਵਜਾਤੀਯ ਸ੍ਵਗਤ ਤੀਨ ਭੇਦ ਸੇ ਰਹਿਤ ਹੈਂ[੧]॥੩॥

ਆਦਿ ਅੰਤਿ ਮਧਿ ਪ੍ਰਭੁ ਸੋਈ ਦੂਜਾ ਲਵੈ ਨ ਲਾਈ ਜੀਉ ॥੩॥

ਕਰਿ ਕਿਰਪਾ ਮੇਰੇ ਦੀਨ ਦਇਆਲਾ ॥

ਮੈਂ ਜਾਚਿਕੁ ਸੰਤੋਂ ਕੀ ਚਰਨ ਧੂਰ ਚਾਹਿਤਾ ਹੂੰ ਹੇ ਦੀਨ ਦਇਆਨ ਮੇਰੇ ਪਰ ਕ੍ਰਿਪਾ ਕਰੋ॥

ਜਾਚਿਕੁ ਜਾਚੈ ਸਾਧ ਰਵਾਲਾ ॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸੁ ਆਪ ਸੇ ਮਾਂਗਤਾ ਹਾਂ ਮੈਨੂੰ ਯਹਿ ਦਾਨੁ ਦੇਹੋ ਜੋ ਕਿ ਸਦਾ ਸਦਾ ਤੇਰਾ ਧਿਆਨ ਕਰੂੰ॥੪॥੩੮॥੪੫॥

ਦੇਹਿ ਦਾਨੁ ਨਾਨਕੁ ਜਨੁ ਮਾਗੈ ਸਦਾ ਸਦਾ ਹਰਿ ਧਿਆਈ ਜੀਉ ॥੪॥੩੮॥੪੫॥

ਮਾਝ ਮਹਲਾ ੫ ॥

ਐਥੈ ਤੂੰਹੈ ਆਗੈ ਆਪੇ ॥

ਇਸ ਲੋਕੁ ਮੈਂ ਤੂੰਹੀ ਪੂਰਨ ਹੈਂ ਆਗੈ ਪ੍ਰਲੋਕੁ ਮੈ ਭੀ ਆਪ ਹੀ ਹੈਂ ਸੂਖਮ ਅਸਥੂਲ ਜੀਵ ਸਭਿ ਤੇਰੇ ਅਸਥਾਪਨ ਕੀਏ ਹੁਏ ਹੈਂ॥

ਜੀਅ ਜੰਤ੍ਰ ਸਭਿ ਤੇਰੇ ਥਾਪੇ ॥

ਹੇ ਕਰਤੇ ਵਾਹਿਗੁਰੂ ਤੇਰੇ ਸੇ ਭਿੰਨ ਔਰ ਕੋਈ ਨਹੀਂ ਹੈ ਮਨ ਕਰ ਮੁਝੇ (ਧਰ) ਅਧਾਰੁ ਤਨ ਕਰਕੇ (ਓਂਟ) ਸਰਣ ਤੁਮਾਰੀ ਹੀ ਹੈ॥੧॥

ਤੁਧੁ ਬਿਨੁ ਅਵਰੁ ਨ ਕੋਈ ਕਰਤੇ ਮੈ ਧਰ ਓਟ ਤੁਮਾਰੀ ਜੀਉ ॥੧॥

ਰਸਨਾ ਜਪਿ ਜਪਿ ਜੀਵੈ ਸੁਆਮੀ ॥

ਹੇ ਸੁਆਮੀ ਜਿਹਵਾ ਤੇਰਾ ਨਾਮੁ ਜਪ ਜਪ ਕੇ ਜੀਵੇ ਹੈ ਹੇ ਪਾਰਬ੍ਰਹਮ ਪ੍ਰਭੂ ਤੂੰ ਅੰਤਰਿਜਾਮੀ ਹੈਂ॥

ਪਾਰਬ੍ਰਹਮ ਪ੍ਰਭ ਅੰਤਰਜਾਮੀ ॥

ਹੈ ਪ੍ਰਭੁ ਜਿਨੋਂ ਨੇ ਤੂੰ ਸੇਵਿਆ ਹੈਂ ਤਿਨੋਂ ਨੇ ਹੀ ਸੁਖ ਪਾਯਾ ਹੈ ਔਰ ਸੋ ਪੁਰਸ ਮਨੁਖ ਜਨਮ ਕੋ ਜੂਏ ਮੈਂ ਨਹੀਂ ਹਾਰਤੇ ਹੈਂ॥ ਭਾਵ ਏਹਿ ਕਿ ਵਿਸਯੋਂ ਮੈਂ ਨਹੀਂ ਖੋਵਤੇ॥੨॥

ਜਿਨਿ ਸੇਵਿਆ ਤਿਨ ਹੀ ਸੁਖੁ ਪਾਇਆ ਸੋ ਜਨਮੁ ਨ ਜੂਐ ਹਾਰੀ ਜੀਉ ॥੨॥

---

[੧] (ਸਜਾਤੀ) ਜੈਸੇ ਏਕ ਗਊ ਤਥਾ ਨਾਨਾ ਗਊ ਕੀ ਏਕ ਜਾਤੀ ਹੈ (ਵਿਜਾਤੀ) ਜੈਸੇ ਏਕ ਗਊ ਦੂਜੀ ਉਸਕੇ ਸਾਥ ਭੈਂਸ ਭਾਵ ਯਹਿ ਕਿ ਏਕ ਜਾਤੀ ਸੇ ਭਿੰਨ ਜਾਤੀ ਵਾਲੀ ਹੈ (ਸ੍ਵਗਤ) ਜੈਸੇ ਗਊ ਮੈਂ ਸਿੰਗ ਪੁਛਾਦਿ ਅੰਗੋਂ ਕਾ ਹੋਨਾ ਹੈ ਤੈਸੇ ਬ੍ਰਹਮ ਸਤ ਚਿਤ ਅਨੰਦ ਲਖਣੋਂ ਵਾਲੇ ਸਮ ਔਰ ਦੂਸਰਾ ਕੋਈ ਨਹੀਂ ਯਾਂਤੇ ਸਜਾਤੀਯ ਭੇਦ ਸੇ ਰਹਿਤ ਹੈ ਪੁਨਾ ਏਕ ਬ੍ਰਹਮ ਭਿੰਨ ਲਛਣੋ ਵਾਲਾ ਭੀ ਕੋਊ ਔਰ ਸਤ ਨਹੀਂ ਯਾਂਤੇ ਵਿਜਾਤੀਯ ਭੇਦ ਸੇ ਰਹਿਤ ਹੈ ਪੁਨਾਂ ਅਵੈਵਾਦਿਕੋਂ ਸੇ ਭੀ ਰਹਿਤ ਹੈ ਯਾਂਤੇ ਸ੍ਵਗਤ ਭੇਦ ਰਹਿਤ ਹੈ॥

ਨਾਮੁ ਅਵਖਧੁ ਜਿਨਿ ਜਨ ਤੇਰੈ ਪਾਇਆ ॥

ਪੰਨਾ ੧੦੮

ਜਨਮ ਜਨਮ ਕਾ ਰੋਗੁ ਗਵਾਇਆ ॥

ਜਿਸ ਤੇਰੇ ਭਗਤ ਨੇ ਆਪ ਕਾ ਨਾਮੁ ਅਵਖਧੁ ਪਾਇਆ ਹੈ ਤਿਸਨੇ ਜਨਮੁ ਜਨਮੁ ਕਾ ਅਗ੍ਯਾਨ ਰੋਗ ਗਵਾਯਾ ਹੈ॥

ਹਰਿ ਕੀਰਤਨੁ ਗਾਵਹੁ ਦਿਨੁ ਰਾਤੀ ਸਫਲ ਏਹਾ ਹੈ ਕਾਰੀ ਜੀਉ ॥੩॥

ਹੇ ਹਰੀ ਤੇਰਾ ਜਸੁ ਦਿਨੁ ਰਾਤਿ ਗਾਇਨ ਕਰਤਾ ਹੂੰ ਕਿਉਂਕਿ ਏਹੁ (ਕਾਰੀ) ਅਵਖਧੀ ਸਹਿਤ ਫਲ ਕੇ ਹੈ ਭਾਵ ਏਹਿ ਕਿ ਜਿਨੋਂ ਨੇ ਤੇਰਾ ਜਸੁ ਗਾਇਨ ਰੂਪ ਭਗਤੀ ਕਰੀ ਹੈ ਤਿਨੋਂ ਕਾ ਨਿਸਚਯ ਕਰਕੇ ਗਿਆਨ ਪ੍ਰਾਪਤੀ ਦ੍ਵਾਰਾ ਅਗ੍ਯਾਨ ਰੋਗ ਦੂਰ ਹੂਆ ਹੈ॥੩॥

ਦ੍ਰਿਸਟਿ ਧਾਰਿ ਅਪਨਾ ਦਾਸੁ ਸਵਾਰਿਆ ॥

ਜੋ ਕਿਰਪਾ ਦ੍ਰਿਸਟੀ ਧਾਰ ਕਰ ਤੈਨੇ ਅਪਨਾ ਭਗਤੁ ਸਵਾਰ ਲੀਆ ਹੈ ਭਾਵ ਏਹਿ ਕਿ ਚਾਰ ਸਾਧਨ ਸੰਪੰਨ ਕਰ ਲੀਆ ਹੈ ਤਿਸ ਭਗਤ ਨੇ ਘਟ ਘਟ ਮੈਂ ਤੇਰੇ ਕੋ ਬਿਆਪਕ ਰੂਪ ਜਾਨਕੇ ਮਥਾ ਟੇਕਿਆ ਹੈ॥

ਘਟ ਘਟ ਅੰਤਰਿ ਪਾਰਬ੍ਰਹਮੁ ਨਮਸਕਾਰਿਆ ॥

ਏਕ ਤੇਰੇ ਸੇ ਬਿਨਾ ਔਰ ਦੂਸਰਾ ਕੋਈ ਨਹੀਂ ਜਾਨਿਆਂ ਹੈ ਭਾਵ ਏਹਿ ਕਿ ਕਲਪਿਤ ਵਸਤੁ ਅਧਿਸ੍ਟਾਨ ਤੇ ਭਿੰਨ ਨਹੀਂ ਹੈ ॥ ਸ੍ਰੀ ਗੁਰੂ ਜੀ ਕਹਤੇ ਹੈਂ ਹੇ (ਬਾਬਾ) ਵੱਡੇ ਪਰਮੇਸ੍ਵਰ ਇਹੁ ਬੁਧੀ ਸ੍ਰੇਸਟ ਹੈ॥੪॥੩੯॥੪੬॥

ਜਿਨਕੀ ਮਤਿ ਪਰਮੇਸ੍ਵਰ ਪਰਾਇਣ ਹੁਈ ਹੈ ਤਿਨਕੀ ਮਹਿਮਾ ਕਥਨੁ ਕਰਤੇ ਹੈਂ॥

ਇਕਸੁ ਵਿਣੁ ਹੋਰੁ ਦੂਜਾ ਨਾਹੀ ਬਾਬਾ ਨਾਨਕ ਇਹ ਮਤਿ ਸਾਰੀ ਜੀਉ ॥੪॥੩੯॥੪੬॥

ਮਾਝ ਮਹਲਾ ੫ ॥

ਮਨੁ ਤਨੁ ਰਤਾ ਰਾਮ ਪਿਆਰੇ ॥

ਜਿਨਕਾ ਮਨ ਤਨ ਰਾਮ ਪਿਆਰੇ ਸੇ ਰਤਾ ਹੈ ਤਿਨ ਕੇ ਊਪਰ ਸੇ ਅਪਨਾ ਸਰਬੰਸੁ ਵਾਰ ਦੇਈਏ॥

ਸਰਬਸੁ ਦੀਜੈ ਅਪਨਾ ਵਾਰੇ ॥

ਹੇ ਭਾਈ ਤਿਨ ਕੇ ਸੰਗ ਕਰ ਆਠ ਪਹਰ ਗੋਬਿੰਦ ਕੇ ਗੁਣ ਗਾਇਨ ਕਰੀਏ ਕੋਈ ਸ੍ਵਾਸੁ ਭੀ ਨਹੀਂ ਬਿਸਰੈ॥੧॥

ਆਠ ਪਹਰ ਗੋਵਿੰਦ ਗੁਣ ਗਾਈਐ ਬਿਸਰੁ ਨ ਕੋਈ ਸਾਸਾ ਜੀਉ ॥੧॥

ਸੋਈ ਸਾਜਨ ਮੀਤੁ ਪਿਆਰਾ ॥

ਸੋਈ ਮੇਰਾ ਮਨ ਤਨ ਬਾਣੀ ਕਾ ਮਿਤ੍ਰ ਹੈ ਜਿਸਨੇ ਰਾਮ ਕਾ ਨਾਮ ਸੰਤੋਂ ਕੇ ਸੰਗ ਕਰ ਮੁਕਤਿ ਦਾਤਾ ਵੀਚਾਰਾ ਹੈ॥

ਰਾਮ ਨਾਮੁ ਸਾਧਸੰਗਿ ਬੀਚਾਰਾ ॥

ਸੰਤੋਂ ਕੀ ਸੰਗਤ ਕਰ ਸੰਸਾਰ ਸਮੁੰਦ੍ਰ ਤਰਿਆ ਜਾਤਾ ਹੈ ਪੁਨਾਂ ਜਮ ਕੀ ਫਾਸੀ ਕਾਟੀ ਜਾਤੀ ਹੈ॥੨॥ ਕਦਾਚਿਤ ਐਸੀ ਆਸੰਕਾ ਹੋ ਕਿ ਹਰੀ ਕੀ ਸੇਵਾ ਸੇ ਕਿਆ ਲਾਭੁ ਹੋਤਾ ਹੈ? ਤਿਸਕਾ ਸਮਾਂਧਾਨੁ॥

ਸਾਧੂ ਸੰਗਿ ਤਰੀਜੈ ਸਾਗਰੁ ਕਟੀਐ ਜਮ ਕੀ ਫਾਸਾ ਜੀਉ ॥੨॥

ਚਾਰਿ ਪਦਾਰਥ ਹਰਿ ਕੀ ਸੇਵਾ ॥

ਧਰਮੁ ਅਰਥ ਕਾਮ ਮੋਖ ਏਹ ਚਾਰੋਂ ਪਦਾਰਥ ਹਰਿ ਕੀ ਸੇਵਾ ਸੇ ਪ੍ਰਾਪਤਿ ਹੋਤੇ ਹੈਂ (ਪਾਰਜਾਤੁ) ਕਲਪ ਬ੍ਰਿਛ ਕੇ ਸਮ ਅਲਖ ਅਭੇਵ ਵਾਹਿਗੁਰੂ ਕਾ ਜਾਪੁ ਹੈ ਭਾਵ ਏਹਿ ਕਿ ਸਰਬ ਕਾਮਨਾ ਕੇ ਦੇਣੇ ਵਾਲਾ ਹੈ॥

ਪਾਰਜਾਤੁ ਜਪਿ ਅਲਖ ਅਭੇਵਾ ॥

ਕਾਮੁ ਕ੍ਰੋਧੁ ਪੁਨਾਂ ਪਾਪ ਗੁਰੋਂ ਨੇ ਕਾਟ ਦੀਏ ਹੈ ਯਾਂ ਤੇ ਸੰਪੂਰਨ ਆਸਾ ਪੂਰਨ ਹੋਈ ਹੈ॥੩॥

ਪ੍ਰਸ਼ਨ: ਜਬ ਐਸਾ ਫਲੁ ਵਾਹਿਗੁਰੂ ਕੀ ਪ੍ਰਾਪਤੀ ਸੇ ਹੈ ਤਬ ਸਭ ਕੋਈ ਤਿਸ ਕੋ ਕਿਉਂ ਨਹੀਂ ਮਿਲਤਾ ਔਰ ਆਪ ਕੇ ਮਤ ਮੈਂ ਗ੍ਰਿਸਤੁ ਪਰਵਾਨੁ ਹੈ ਵਾ ਤਿਆਗ? ਤਿਸ ਪਰ ਕਹਤੇ ਹੈਂ॥

ਕਾਮੁ ਕ੍ਰੋਧੁ ਕਿਲਬਿਖ ਗੁਰਿ ਕਾਟੇ ਪੂਰਨ ਹੋਈ ਆਸਾ ਜੀਉ ॥੩॥

ਪੂਰਨ ਭਾਗ ਭਏ ਜਿਸੁ ਪ੍ਰਾਣੀ ॥

ਜਿਸ ਪ੍ਰਾਣੀ ਕੇ ਪੂਰਨ ਭਾਗ ਭਏ ਹੈਂ ਸੋ ਪੁਰਸ ਸਤਸੰਗ ਦੁਆਰੇ (ਸਾਰੰਗਪਾਣੀ) ਬਿਸਨੂੰ ਮੈਂ ਮਿਲਾ ਹੈ॥

ਸਾਧਸੰਗਿ ਮਿਲੇ ਸਾਰੰਗਪਾਣੀ ॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕੇ ਮਨ ਮੈਂ ਨਾਮ ਵਸਿਆ ਹੈ ਸੋਈ ਪਰਵਾਣੁ ਹੈ ਚਾਹੇ ਗ੍ਰਹਸਤੀ ਹੋ ਵਾ ਤਿਆਗੀ ਹੋ॥੪॥੪੦॥੪੭॥

ਨਾਨਕ ਨਾਮੁ ਵਸਿਆ ਜਿਸੁ ਅੰਤਰਿ ਪਰਵਾਣੁ ਗਿਰਸਤ ਉਦਾਸਾ ਜੀਉ ॥੪॥੪੦॥੪੭॥

ਮਾਝ ਮਹਲਾ ੫ ॥

ਸਿਮਰਤ ਨਾਮੁ ਰਿਦੈ ਸੁਖੁ ਪਾਇਆ ॥

ਜਿਸਨੇ ਰਿਦੇ ਮੈਂ ਨਾਮੁ ਸਿਮਰਿਆ ਹੈ ਉਸਨੇ ਸੁਖੁ ਪਾਇਆ ਹੈ ਪਰੰਤੂ ਜਿਨੋਂ ਪਰ ਕਿਰਪਾ ਕਰੀ ਹੈ ਤਿਨੋਂ ਭਗਤੋਂ ਕੋ ਹੀ ਪਰਗਟਿ ਹੋਇਆ ਹੈ॥

ਕਰਿ ਕਿਰਪਾ ਭਗਤੰੀ ਪ੍ਰਗਟਾਇਆ ॥

ਹੇ ਭਾਈ ਜਿਨੋਂ ਨੇ ਸਤਸੰਗ ਮੈਂ ਮਿਲ ਕਰਕੇ ਹਰਿ ਹਰਿ ਨਾਮੁ ਜਪਿਆ ਹੈ ਤਿਨ ਕੇ ਆਲਸ ਰੋਗ ਮਿਟ ਗਏ ਹੈਂ॥੧॥

ਸੰਤਸੰਗਿ ਮਿਲਿ ਹਰਿ ਹਰਿ ਜਪਿਆ ਬਿਨਸੇ ਆਲਸ ਰੋਗਾ ਜੀਉ ॥੧॥

ਜਾ ਕੈ ਗ੍ਰਿਹਿ ਨਵ ਨਿਧਿ ਹਰਿ ਭਾਈ ॥

ਜਿਨਕੇ ਰਿਦੇ ਰੂਪੀ ਘਰ ਮੈਂ ਨਵਨਿਧਿ ਰੂਪੁ ਹਰੀ ਨਾਮੁ ਹੈ ਵਾ ਹੇ ਭਾਈ ਜਿਸ ਹਰੀ ਕੇ ਘਰ ਨੌਨਿਧਿ ਹੈਂ ਵਹੁ ਤਿਸੁ ਕੋ ਪ੍ਰਾਪਤਿ ਹੋਤਾ ਹੈ ਜਿਸਕੀ ਪੂਰਬਲੀ ਸੁਭੁ ਕਮਾਈ ਹੈ॥

ਤਿਸੁ ਮਿਲਿਆ ਜਿਸੁ ਪੁਰਬ ਕਮਾਈ ॥

ਪ੍ਰਮੇਸ੍ਵਰ ਗਿਆਨ ਧਿਆਨ ਕਰਕੇ ਪੂਰਨ ਹੈ ਪੁਨਾ ਪ੍ਰਭੂ ਸਭਨਾ ਬਾਤਾਂ ਲਾਇਕੁ ਹੈ ਭਾਵ ਯਹਿ ਕਿ ਸਮਰਥੁ ਹੈ॥੨॥ ਸੋ ਸਮਰਥਤਾ ਦਿਖਾਵਤੇ ਹੈਂ॥

ਗਿਆਨ ਧਿਆਨ ਪੂਰਨ ਪਰਮੇਸੁਰ ਪ੍ਰਭੁ ਸਭਨਾ ਗਲਾ ਜੋਗਾ ਜੀਉ ॥੨॥

ਖਿਨ ਮਹਿ ਥਾਪਿ ਉਥਾਪਨਹਾਰਾ ॥

ਖਿਨ ਕੇ ਬੀਚ ਇਸਥਿਤ ਕਰਨੇ ਵਾਲਾ ਹੈ ਪੁਨਾ ਖਿਨ ਮਹਿ (ਉਥਾਪਨ) ਉਠਾਵਨੇ ਵਾਲਾ ਹੈ ਭਾਵ ਯਹਿ ਕਿ ਖਿਨ ਮਹਿ ਉਤਪਿਤ ਪ੍ਰਲੈ ਕਰਨੇ ਵਾਲਾ ਹੈ। ਆਪ ਹੀ (ਇਕੰਤੀ) ਨਿਰਾਕਾਰ ਸਰੂਪੁ ਹੈ ਔਰੁ (ਪਸਾਰਾ) ਬ੍ਰਹਮਾਂਡ ਰੂਪੁ ਸਰਗੁਨ ਭੀ ਆਪੁ ਹੀ ਹੈ॥

ਆਪਿ ਇਕੰਤੀ ਆਪਿ ਪਸਾਰਾ ॥

ਉਸ ਜਗ ਜੀਵਨ ਦਾਤੇ ਕੋ ਲੇਪੁ ਨਹੀਂ ਭਾਵ ਯਹਿ ਕਿ ਅਸੰਗ ਹੈ ਤਿਸ ਕੇ ਦਰਸਨੁ ਦੇਖਨੇ ਸੇ (ਵਿਜੋਗਾ) ਵਿਛੋੜੇ ਕੇ ਦੁਖ ਲਹਿ ਜਾਤੇ ਹੈਂ। ਭਾਵ ਯਹਿ ਕਿ ਜੀਵ ਰੂਪ ਕਰ ਭਿੰਨਤਾ ਨਹੀਂ ਰਹਤੀ ਹੈ॥੩॥

ਲੇਪੁ ਨਹੀ ਜਗਜੀਵਨ ਦਾਤੇ ਦਰਸਨ ਡਿਠੇ ਲਹਨਿ ਵਿਜੋਗਾ ਜੀਉ ॥੩॥

ਅੰਚਲਿ ਲਾਇ ਸਭ ਸਿਸਟਿ ਤਰਾਈ ॥

ਜਿਸਨੇ ਅਪਨੇ (ਅੰਚਲਿ) ਲੜ ਲਾਇਕੇ ਸੰਪੂਰਨ ਸ੍ਰਿਸਟੀ ਗੁਰੋਂ ਦ੍ਵਾਰਾ ਤਰਾਈ ਹੈ ਪੁਨਾ ਸੋ ਅਪਨਾ ਨਾਮੁ ਆਪ ਜਪਾਵਤਾ ਹੈ।

ਆਪਣਾ ਨਾਉ ਆਪਿ ਜਪਾਈ ॥

ਸ੍ਰੀ ਗੁਰੂ ਜੀ ਕਹਤੇ ਹੈਂ ਵਾਹਗੁਰੂ ਕੀ ਕ੍ਰਿਪਾ ਸੇ ਜਿਨਕੇ ਧੁਰੋਂ ਹੀ ਪੁੰਨ ਕਾ ਸੰਜੋਗ ਥਾ ਤਿਨੋਂ ਨੇ ਗਜਾਨ ਰੂਪੀ ਜਹਾਜੁ ਪਾਇਆ ਹੈ॥੪॥੪੧॥੪੮॥

ਗੁਰ ਬੋਹਿਥੁ ਪਾਇਆ ਕਿਰਪਾ ਤੇ ਨਾਨਕ ਧੁਰਿ ਸੰਜੋਗਾ ਜੀਉ ॥੪॥੪੧॥੪੮॥

ਮਾਝ ਮਹਲਾ ੫ ॥

ਸੋਈ ਕਰਣਾ ਜਿ ਆਪਿ ਕਰਾਏ ॥

ਸੋਈ ਕਾਰਜ ਕਰੀਤਾ ਹੈ ਜੋ ਤੂੰ ਆਪ ਕਰਾਵਤਾ ਹੈਂ ਪੁਨਾ ਸੋਈ ਅਸਥਾਨੁ ਭਲਾ ਹੈ ਜਹਾਂ ਤੂੰ ਰਖਤਾ ਹੈਂ॥

ਜਿਥੈ ਰਖੈ ਸਾ ਭਲੀ ਜਾਏ ॥

ਹੇ ਭਗਵਨ ਜਿਸ ਪੁਰਸ ਕੋ ਤੇਰਾ ਹੁਕਮੁ ਮੀਠਾ ਲਾਗਤਾ ਹੈ ਸੋਈ ਚਤੁਰ ਹੈ ਪੁਨਾ ਸੋਈ ਪਤਿ ਵਾਲਾ ਹੈ॥੧॥

ਸੋਈ ਸਿਆਣਾ ਸੋ ਪਤਿਵੰਤਾ ਹੁਕਮੁ ਲਗੈ ਜਿਸੁ ਮੀਠਾ ਜੀਉ ॥੧॥

ਸਭ ਪਰੋਈ ਇਕਤੁ ਧਾਗੈ ॥

ਸੰਪੂਰਨ ਸ੍ਰਿਸਟੀ ਤੈਨੇ ਏਕ ਹੁਕਮੁ ਸਤਾ ਰੂਪੀ ਡੋਰੇ ਮੈ ਪਰੋਈ ਹੈ ਜਿਸਕੋ ਚਰਨੀ ਲਗਾਇ ਲੇਤਾ ਹੈ ਸੋ ਲਾਗਤਾ ਹੈ॥

ਜਿਸੁ ਲਾਇ ਲਏ ਸੋ ਚਰਣੀ ਲਾਗੈ ॥

ਜਿਸਕੇ ਰਿਦੇ ਮੈ (ਪ੍ਰਗਾਸਾ) ਸਤ ਅਸਤ ਕਾ ਬਿਬੇਕ ਹੂਆ ਹੈ ਤਿਸ ਕਾ ਰਿਦਾ ਰੂਪੀ ਕਵਲ ਜੋ ਪਹਿਲੇ (ਊਂਧ) ਉਲਟਾ ਹੂਆ ਥਾ ਸੋ ਸੀਧਾ ਹੂਆ ਭਾਵ ਯਹਿ ਕਿ ਜੋ ਵਾਹਿਗੁਰੂ ਸੇ ਬੇਮੁਖ ਥਾ ਸੋ ਪ੍ਰੀਤੀ ਕਰਨੇ ਲਗਾ ਹੈ॥ ਔਰ ਸਰਬ ਮੈ ਹੇ ਨਿਰੰਜਨ ਤੇਰੇ ਕੋ ਦੇਖਾ ਹੈ॥੨॥

ਊਂਧ ਕਵਲੁ ਜਿਸੁ ਹੋਇ ਪ੍ਰਗਾਸਾ ਤਿਨਿ ਸਰਬ ਨਿਰੰਜਨੁ ਡੀਠਾ ਜੀਉ ॥੨॥

ਤੇਰੀ ਮਹਿਮਾ ਤੂੰਹੈ ਜਾਣਹਿ ॥

ਤੇਰੀ ਵਡਿਆਈ ਕੋ ਤੂੰ ਆਪ ਹੀ ਜਾਨਤਾ ਹੈਂ ਅਪਨੇ ਆਪ ਕੋ ਤੂੰ ਆਪ ਹੀ ਪਛਾਣਤਾ ਹੈਂ॥

ਅਪਣਾ ਆਪੁ ਤੂੰ ਆਪਿ ਪਛਾਣਹਿ ॥

ਮੈਂ ਤਿਨ ਤੇਰੇ ਸੰਤਾਂ ਕੇ ਉਪਰ ਸੇ ਵਾਰਨੇ ਜਾਤਾ ਹੂੰ ਜਿਨੋਂ ਨੇ ਕਾਮੁ ਕ੍ਰੋਧੁ ਲੋਭਾਦਿ ਵਿਕਾਰੋਂ ਕੇ ਸਮੁਦਾਇ ਕੋ ਪੀਸਾ ਹੈ ਅਰਥਾਤ ਦੂਰ ਕੀਆ ਹੈ॥੩॥

ਹਉ ਬਲਿਹਾਰੀ ਸੰਤਨ ਤੇਰੇ ਜਿਨਿ ਕਾਮੁ ਕ੍ਰੋਧੁ ਲੋਭੁ ਪੀਠਾ ਜੀਉ ॥੩॥

ਤੂੰ ਨਿਰਵੈਰੁ ਸੰਤ ਤੇਰੇ ਨਿਰਮਲ ॥

ਹੇ ਭਗਵਨ ਤੂੰ ਨਿਰਵੈਰੁ ਹੈਂ ਔਰ ਤੇਰੇ ਸੰਤ ਭੀ ਉਜਲ ਹੈਂ ਜਿਨੋਂ ਕੇ ਦਰਸਨ ਸੇ ਸਭ ਪਾਪ ਉਤਰ ਜਾਤੇ ਹੈਂ॥

ਜਿਨ ਦੇਖੇ ਸਭ ਉਤਰਹਿ ਕਲਮਲ ॥

ਸ੍ਰੀ ਗੁਰੂ ਜੀ ਕਹਤੇ ਹੈਂ ਤੇਰਾ ਨਾਮੁ ਸਿਮਰ ਸਿਮਰ ਕਰ ਸੰਤ ਜੀਵਤੇ ਹੈਂ ਇਸੀ ਤੇ ਭ੍ਰਮੁ ਔਰ ਭੈ ਪੁਨਾ (ਧੀਠਾ) ਕਠੋਰ ਸੁਭਾਉ ਉਨ ਕਾ ਬਿਨਸਿਆ ਹੈ॥੪॥੪੨॥੪੯॥

ਨਾਨਕ ਨਾਮੁ ਧਿਆਇ ਧਿਆਇ ਜੀਵੈ ਬਿਨਸਿਆ ਭ੍ਰਮੁ ਭਉ ਧੀਠਾ ਜੀਉ ॥੪॥੪੨॥੪੯॥

ਪੰਨਾ ੧੦੯

ਮਾਂਝ ਮਹਲਾ ੫ ॥

ਝੂਠਾ ਮੰਗਣੁ ਜੇ ਕੋਈ ਮਾਗੈ ॥

ਤੇਰੇ ਨਾਮ ਸੇ ਬਿਨਾ ਜੋ ਪੁਰਸੁ ਝੂਠਾ ਜਾਚਨ ਜਾਚਤਾ ਹੈ ਭਾਵ ਝੂਠੇ ਪਦਾਰਥੋਂ ਕੋ ਚਾਹੁੰਦਾ ਹੈ ਤਿਸ ਕੋ ਮਰਤੇ ਹੁਏ ਘੜੀ ਨਹੀਂ ਲਾਗਤੀ ਅਰਥਾਤ ਪੁਨਾ ਪੁਨਾ ਮਰਤਾ ਹੈ॥

ਤਿਸ ਕਉ ਮਰਤੇ ਘੜੀ ਨ ਲਾਗੈ ॥

ਹੇ ਪਾਰਬ੍ਰਹਮ ਜੋ ਤੁਝਕੋ ਸਦਾ ਸੇਵਨ ਕਰਤਾ ਹੈ ਸੋ ਗੁਰੋਂ ਸਾਥ ਮਿਲ ਕੇ (ਨਿਹਚਲ) ਜਨਮ ਮਰਣ ਸੇ ਰਹਤ ਹੂਆ ਹੈ ਐਸੇ ਹੀ ਬੇਦ ਸਾਸਤ੍ਰੋਂ ਕਾ ਕਹਣਾ ਹੈ॥੧॥

ਪਾਰਬ੍ਰਹਮੁ ਜੋ ਸਦ ਹੀ ਸੇਵੈ ਸੋ ਗੁਰ ਮਿਲਿ ਨਿਹਚਲੁ ਕਹਣਾ ॥੧॥

ਪ੍ਰੇਮ ਭਗਤਿ ਜਿਸ ਕੈ ਮਨਿ ਲਾਗੀ ॥

ਜਿਸਕੇ ਮਨ ਮੈਂ ਪ੍ਰੇਮਾ ਭਗਤੀ ਲਾਗੀ ਹੈ ਹੇ ਵਾਹਿਗੁਰੂ ਤੇਰੇ ਗੁਣ ਗਾਉਣੇ ਮੈ ਰਾਤ ਦਿਨ ਤਿਸ ਕੀ ਬੁਧੀ ਜਾਗੀ ਹੈ॥

ਗੁਣ ਗਾਵੈ ਅਨਦਿਨੁ ਨਿਤਿ ਜਾਗੀ ॥

ਪਰੰਤੂ ਹੇ ਸੁਆਮੀ ਬਾਂਹ ਪਕੜ ਕਰ ਤਿਸੀ ਕੋ ਆਪ ਮਿਲਾਇ ਲੇਤੇ ਹੋ ਜਿਸਕੇ ਮਸਤਿਕ ਮੈਂ ਪ੍ਰਾਪਤਿ ਹੋਨਾ ਆਪਨੇ ਲਿਖ ਦੀਆ ਹੈ॥੨॥

ਬਾਹ ਪਕੜਿ ਤਿਸੁ ਸੁਆਮੀ ਮੇਲੈ ਜਿਸ ਕੈ ਮਸਤਕਿ ਲਹਣਾ ॥੨॥

ਚਰਨ ਕਮਲ ਭਗਤਾਂ ਮਨਿ ਵੁਠੇ ॥

ਤੇਰੇ ਚਰਨ ਕਮਲ ਭਗਤੋਂ ਕੇ ਮਨ ਮੈ ਵਸੇ ਹੈਂ॥ ਹੇ ਪਰਮੇਸ੍ਵਰ ਤੇਰੇ ਨਾਮ ਸੇ ਬਿਨਾ ਸੰਪੂਰਨ ਠਗੈ ਹੁਏ ਹੈਂ॥

ਵਿਣੁ ਪਰਮੇਸਰ ਸਗਲੇ ਮੁਠੇ ॥

ਹਮ ਤੋ ਨਿਤੰਪ੍ਰਤੀ ਸੰਤ ਜਨੋਂ ਕੀ ਧੂੜਿ ਬਾਛਤੇ ਹੈਂ ਔਰੁ ਹਮ ਕੋ ਹੇ ਸਚੇ ਤੇਰੇ ਨਾਮ ਕਾ ਹੀ (ਗਹਣਾ) ਗ੍ਰਹਨ ਕਰਣਾ ਯੋਗ ਵਾ ਭੂਖਨ ਹੈ॥੩॥

ਸੰਤ ਜਨਾਂ ਕੀ ਧੂੜਿ ਨਿਤ ਬਾਂਛਹਿ ਨਾਮੁ ਸਚੇ ਕਾ ਗਹਣਾ ॥੩॥

ਊਠਤ ਬੈਠਤ ਹਰਿ ਹਰਿ ਗਾਈਐ ॥

ਹੇ ਹਰੀ ਹਰੇ ਕਰਨੇ ਵਾਲੇ ਊਠਤੇ ਬੈਠਤੇ ਤੇਰੇ ਗੁਨੋਂ ਕਾ ਗਾਇਨ ਕਰੀਏ ਜਿਸ ਤੇਰੇ ਸਿਮਰਨ ਕਰ ਨਿਹਚਲੁ ਵਰ ਪਾਈਤਾ ਭਾਵ ਏਹਿ ਹੈ ਕਿ ਮੋਖ ਪਦਵੀ ਪ੍ਰਾਪਤਿ ਹੋਤੀ ਹੈ॥

ਜਿਸੁ ਸਿਮਰਤ ਵਰੁ ਨਿਹਚਲੁ ਪਾਈਐ ॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਮੇਰੇ ਪਰ ਕ੍ਰਿਪਾ ਕਰਨੇ ਵਾਲਾ ਹੋ ਤੇਰਾ ਜੋ ਕੀਆ ਹੂਆ ਸੁਖੁ ਵਾ ਦੁਖੁ ਹੈ ਸੋ ਸਹਾਰੂੰ॥੪॥੪੩॥੭॥੫੦॥

ਨਾਨਕ ਕਉ ਪ੍ਰਭ ਹੋਇ ਦਇਆਲਾ ਤੇਰਾ ਕੀਤਾ ਸਹਣਾ ॥੪॥੪੩॥੫੦॥

ਰਾਗੁ ਮਾਝ ਅਸਟਪਦੀਆ ਮਹਲਾ ੧ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਸਬਦਿ ਰੰਗਾਏ ਹੁਕਮਿ ਸਬਾਏ ॥
ਸਚੀ ਦਰਗਹ ਮਹਲਿ ਬੁਲਾਏ ॥

ਹੇ ਵਾਹਿਗੁਰੂ ਜੋ ਗੁਰੋਂ ਕੇ ਉਪਦੇਸ ਕਰਤੈ ਅਪਨੇ ਹੁਕਮ ਮੈਂ ਰੰਗਾਏ ਹੈਂ ਸੋ (ਸਬਾਏ) ਸੰਪੂਰਨ ਹੀ (ਸਚੀ ਦਰਗਹ) ਸਤਸੰਗ ਦੁਆਰੇ ਤੈਨੇ ਅਪਨੇ (ਮਹਲਿ) ਸਰੂਪ ਮੈਂ ਬੁਲਾਏ ਹੈਂ ਭਾਵ ਏਹ ਕਿ ਅਪਨੇ ਮੈਂ ਮਿਲਾਇ ਲੀਏ ਹੈਂ॥

ਸਚੇ ਦੀਨ ਦਇਆਲ ਮੇਰੇ ਸਾਹਿਬਾ ਸਚੇ ਮਨੁ ਪਤੀਆਵਣਿਆ ॥੧॥

ਹੇ ਮੇਰੇ ਸਚੇ ਸਾਹਿਬਾ ਮਾਲਕ ਦੀਨ ਦਿਆਲ ਤੂੰ ਸਚੇ ਨਾਮ ਕੇ ਜਪਣ ਵਾਲਿਓਂ ਪਰ ਮਨ ਸੇ (ਪਤੀਆਵਣਿਆ) ਮਨ ਕਾ ਨਿਸਚਾ ਕਰਨੇ ਵਾਲਾ ਹੈ॥੧॥

ਹਉ ਵਾਰੀ ਜੀਉ ਵਾਰੀ ਸਬਦਿ ਸੁਹਾਵਣਿਆ ॥
ਅੰਮ੍ਰਿਤ ਨਾਮੁ ਸਦਾ ਸੁਖਦਾਤਾ ਗੁਰਮਤੀ ਮੰਨਿ ਵਸਾਵਣਿਆ ॥੧॥ ਰਹਾਉ ॥

ਹੇ ਮਹਾਰਾਜ ਮੈਂ ਤਿਨ ਕੇ ਊਪਰ ਸੇ ਵਾਰਨੇ ਬਲਿਹਾਰਨੇ ਜਾਤਾ ਹੂੰ ਜੋ (ਸਬਦਿ) ਗੁਰ ਉਪਦੇਸ ਕਰ ਸੋਭਾਇਮਾਨ ਹੋ ਰਹੇ ਹੈਂ। ਨਾਮ ਰੂਪੀ ਅੰਮ੍ਰਿਤ ਸਦਾ ਸੁਖ ਕੇ ਦੇਣੇ ਵਾਲਾ ਹੈ ਪਰੰਤੂ ਗੁਰਮਤੀਓਂ ਨੇ ਮਨ ਮੈਂ ਵਸਾਇਆ ਹੈ॥

ਨਾ ਕੋ ਮੇਰਾ ਹਉ ਕਿਸੁ ਕੇਰਾ ॥
ਸਾਚਾ ਠਾਕੁਰੁ ਤ੍ਰਿਭਵਣਿ ਮੇਰਾ ॥

ਨਾ ਕੋਈ ਮੇਰਾ ਹੈ ਨਾ ਮੈਂ ਕਿਸੀ ਕਾ ਹੂੰ ਹੇ ਸਚੇ ਤ੍ਰਿਲੋਕੀ ਕੇ ਮਾਲਕ ਮੇਰਾ ਤੋ ਤੂੰ ਹੀ ਹੈਂ॥

ਹਉਮੈ ਕਰਿ ਕਰਿ ਜਾਇ ਘਣੇਰੀ ਕਰਿ ਅਵਗਣ ਪਛੋਤਾਵਣਿਆ ॥੨॥

ਅਹੰਕਾਰ ਕਰਕੇ ਘਣੀ ਸ੍ਰਿਸਟੀ ਚਲੀ ਜਾਤੀ ਹੈ ਕਿਉਂਕਿ ਔਗਣ ਕਰਕੇ ਜੀਵ ਪਸਚਾਤਾਪ ਕਰਨੇ ਵਾਲਾ ਹੋਤਾ ਹੈ॥੨॥

ਹੁਕਮੁ ਪਛਾਣੈ ਸੁ ਹਰਿ ਗੁਣ ਵਖਾਣੈ ॥
ਗੁਰ ਕੈ ਸਬਦਿ ਨਾਮਿ ਨੀਸਾਣੈ ॥

ਹੇ ਹਰੀ ਜੋ ਤੇਰੇ ਹੁਕਮ ਕੋ ਪਛਾਣਤਾ ਹੈ ਸੋ ਤੇਰੇ ਗੁਣ (ਵਖਾਣੈ) ਕਥਨ ਕਰਤਾ ਹੈ ਪਰੰਤੂ ਗੁਰੋਂ ਕੇ ਉਪਦੇਸ਼ ਕਰਕੇ ਹੇ (ਨਾਮਿ) ਨਾਮੋਂ ਵਾਲਾ ਵਾਹਿਗੁਰੂ ਤੂੰ (ਨੀਸਾਣੈ) ਪਰਗਟ ਹੋਇਆ ਹੈਂ॥

ਸਭਨਾ ਕਾ ਦਰਿ ਲੇਖਾ ਸਚੈ ਛੂਟਸਿ ਨਾਮਿ ਸੁਹਾਵਣਿਆ ॥੩॥

ਹੇ ਸਚੇ ਸਭ ਕਾ ਲੇਖਾ ਤੇਰੀ ਦਰਗਹਿ ਮੈਂ ਹੈ ਜੋ ਨਾਮੁ ਜਪ ਕਰ ਸੋਭਤੇ ਹੈਂ ਸੋ ਜਮ ਕੇ ਲੇਖੇ ਸੇ ਛੂਟ ਜਾਤੇ ਹੈਂ॥੪॥

ਮਨਮੁਖੁ ਭੂਲਾ ਠਉਰੁ ਨ ਪਾਏ ॥
ਜਮ ਦਰਿ ਬਧਾ ਚੋਟਾ ਖਾਏ ॥

ਮਨਮੁਖ ਰੂਪ ਸੇ ਭੂਲਾ ਹੂਆ (ਠਉਰੁ) ਇਸਥਿਤੀ ਨਹੀਂ ਪਾਵਤਾ ਜਮ ਕੇ ਦਰ ਮੈਂ ਬਾਧਾ ਹੂਆ ਚੋਟਾਂ ਖਾਤਾ ਹੈ॥

ਬਿਨੁ ਨਾਵੈ ਕੋ ਸੰਗਿ ਨ ਸਾਥੀ ਮੁਕਤੇ ਨਾਮੁ ਧਿਆਵਣਿਆ ॥੪॥

ਨਾਮ ਬਿਨਾ ਇਸ ਲੋਕ ਮੈਂ ਸੰਗੀ ਔਰ ਪ੍ਰਲੋਕ ਮੈਂ ਸਾਥੀ ਕੋਈ ਨਹੀਂ ਹੋਵੇਗਾ ਔਰ ਜੋ ਨਾਮ ਕੇ ਧਿਆਵਣੇ ਵਾਲੇ ਹੈਂ ਸੋ ਮੁਕਤ ਹੂਏ ਹੈਂ॥੪॥

ਸਾਕਤ ਕੂੜੇ ਸਚੁ ਨ ਭਾਵੈ ॥
ਦੁਬਿਧਾ ਬਾਧਾ ਆਵੈ ਜਾਵੈ ॥

ਸਾਕਤ ਝੂਠੇ ਨੂੰ ਸਚੁ ਨਾਮ ਨਹੀਂ ਭਾਵਤਾ ਹੈ ਇਸੀ ਤੇ ਦ੍ਵੈਤ ਮੈਂ ਬਾਧਾ ਅਰਥਾਤ ਲਗਾ ਹੂਆ ਜਨਮਤਾ ਮਰਤਾ ਹੈ॥

ਲਿਖਿਆ ਲੇਖੁ ਨ ਮੇਟੈ ਕੋਈ ਗੁਰਮੁਖਿ ਮੁਕਤਿ ਕਰਾਵਣਿਆ ॥੫॥

ਲੇਖ ਲਿਖੇ ਹੁਏ ਕੋ ਕੋਈ ਮੇਟ ਨਹੀਂ ਸਕਤਾ ਭਾਵ ਏਹਿ ਕਿ ਮਨਮੁਖੋਂ ਕੇ ਖੋਟੇ ਭਾਗ ਕੌਨ ਮੇਟੇ ਔਰ ਜੋ ਗੁਰਮੁਖ ਹੈਂ ਤਿਨ ਕੀ ਤੂੰ ਗੁਰੋਂ ਸੇ ਮੁਕਤੀ ਕਰਾਵਤਾ ਹੈਂ॥੫॥

ਪੇਈਅੜੈ ਪਿਰੁ ਜਾਤੋ ਨਾਹੀ ॥

ਝੂਠਿ ਵਿਛੁੰਨੀ ਰੋਵੈ ਧਾਹੀ ॥

ਜਿਸ ਜੀਵ ਰੂਪੀ ਇਸਤ੍ਰੀ ਨੇ ਹੇ ਪਤੀ ਤੇਰੇ ਕੋ (ਪੇਈਅੜੈ) ਇਸ ਲੋਕ ਮੈਂ ਜਾਨਿਆਂ ਨਹੀਂ ਸੋ ਝੂਠ ਰੂਪੁ ਸੰਸਾਰ ਮੈਂ ਲਗ ਕਰਕੇ ਤੇਰੇ ਸੇ ਵਿਛੜੀ ਹੁਈ ਧਾਹਾਂ ਮਾਰ ਕਰ ਰੋਤੀ ਹੈ॥

ਅਵਗਣਿ ਮੁਠੀ ਮਹਲੁ ਨ ਪਾਏ ਅਵਗਣ ਗੁਣਿ ਬਖਸਾਵਣਿਆ ॥੬॥

ਅਵਗੁਣੋਂ ਕਰ (ਮੁਠੀ) ਠਗੀ ਹੁਈ (ਮਹਲੁ) ਸਰੂਪ ਕੋ ਨਹੀਂ ਪਾਵਤੀ ਹੈ ਆਪ ਕੈਸੇ ਹੋ ਕਿ ਗੁਰੋਂ ਦ੍ਵਾਰੇ ਸੁਭ ਗੁਣ ਦੇਕਰ ਅਵਗੁਣ ਭੀ ਬਖਸਾਇ ਦੇਤੇ ਹੋ॥੬॥

ਪੇਈਅੜੈ ਜਿਨਿ ਜਾਤਾ ਪਿਆਰਾ ॥

ਗੁਰਮੁਖਿ ਬੂਝੈ ਤਤੁ ਬੀਚਾਰਾ ॥

ਔਰ ਜਿਸ ਨੇ ਇਸ ਲੋਕ ਮੈਂ ਹੇ ਪਿਆਰਾ ਵਾਹਿਗੁਰੂ ਤੇਰੇ ਕੋ ਜਾਨਿਆ ਹੈਂ ਸੋ ਪੁਰਸ ਗੁਰੋਂ ਦ੍ਵਾਰੇ ਤਤ ਮਿਥ੍ਯਾ ਕਾ ਵੀਚਾਰ ਕਰਕੇ ਤੇਰੇ ਕੋ ਸਮਝਤਾ ਹੈ॥

ਆਵਣੁ ਜਾਣਾ ਠਾਕਿ ਰਹਾਏ ਸਚੈ ਨਾਮਿ ਸਮਾਵਣਿਆ ॥੭॥

ਪੁਨਾਂ ਵਹੁ ਤੈਨੇ ਜਨਮ ਮਰਣ ਉਸ ਸੇ (ਠਾਕਿ ਰਹਾਏ) ਰੋਕ ਰਖੇ ਹੈਂ ਔਰ ਹੇ ਸਚੇ ਨਾਮੀ ਵਾਹਿਗੁਰੂ ਸੋ ਤੇਰੇ ਮੈਂ ਸਮਾਇ ਗਯਾ ਹੈ॥੭॥

ਗੁਰਮੁਖਿ ਬੂਝੈ ਅਕਥੁ ਕਹਾਵੈ ॥

ਸਚੇ ਠਾਕੁਰ ਸਾਚੋ ਭਾਵੈ ॥

ਆਪ ਗੁਰਮੁਖੋਂ ਨੇ ਜਾਨਿਆਂ ਹੈ ਔਰ ਹੇ (ਅਕਥੁ) ਬਾਣੀ ਕਾ ਪਰਾ ਰੂਪ ਵਾਹਿਗੁਰੂ ਔਰੋਂ ਸੇ ਤੇਰਾ ਨਾਮ ਉਚਾਰਣ ਕਰਾਵਤਾ ਹੈ ਹੇ ਸਚੇ ਠਾਕੁਰ ਤੇਰੇ ਕੋ ਸਚੁ ਨਾਮ ਲੇਨੇ ਵਾਲਾ ਭਾਵਤਾ ਹੈ॥

ਨਾਨਕ ਸਚੁ ਕਹੈ ਬੇਨੰਤੀ ਸਚੁ ਮਿਲੈ ਗੁਣ ਗਾਵਣਿਆ ॥੮॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸਚ ਰੂਪ ਵਾਹਿਗੁਰੂ ਮੈਂ ਆਪ ਕੇ ਪਾਸ ਬੇਨਤੀ ਕਰਤਾ ਹੂੰ ਤੇਰੇ ਸਚੇ ਜੋ ਗੁਣ ਹੈਂ ਤਿਨਕਾ ਗਾਵਣਾ ਮੇਰੇ ਕੋ ਪ੍ਰਾਪਤਿ ਹੋਵੇ॥੮॥੧॥

ਮਾਝ ਮਹਲਾ ੩ ਘਰੁ ੧ ॥

ਅਬ ਸ੍ਰੀ ਗੁਰੂ ਅਮਰਦੇਵ ਜੀ ਗੁਰੋਂ ਕੀ ਮਹਿਮਾ ਉਚਾਰਨ ਕਰਤੇ ਹੈਂ॥

ਕਰਮੁ ਹੋਵੈ ਸਤਿਗੁਰੂ ਮਿਲਾਏ ॥

ਪੰਨਾ ੧੧੦

ਸੇਵਾ ਸੁਰਤਿ ਸਬਦਿ ਚਿਤੁ ਲਾਏ ॥

ਜੇਕਰ ਉਤਮ ਕਰਮ ਹੋਵੈ ਤੋ ਪਰਮੇਸ੍ਵਰ ਸਤਿਗੁਰੂ ਕੇ ਸਾਥ ਮਿਲਾਵਤਾ ਹੈ ਔਰ ਮਿਲ ਕਰ ਸੌ ਸੇਵਾ ਮੈਂ (ਸੁਰਤਿ) ਸ੍ਰੇਸਟ ਪ੍ਰੀਤੀ ਕਰ ਸ਼ਬਦ ਮੈਂ ਚਿਤ ਲਾਵਤਾ ਹੈ॥

ਹਉਮੈ ਮਾਰਿ ਸਦਾ ਸੁਖੁ ਪਾਇਆ ਮਾਇਆ ਮੋਹੁ ਚੁਕਾਵਣਿਆ ॥੧॥

ਜਿਨੋਂ ਨੇ ਅਹੰਕਾਰ ਕੋ ਮਾਰਿਆ ਹੈ ਤਿਨੋਂ ਨੇ ਸਦਾ ਸੁਖੁ ਪਾਇਆ ਹੈ ਔਰ ਮਾਇਆ ਕਾ ਮੋਹੁ ਚੁਕਾਵਣੇ ਵਾਲੇ ਹੁਏ ਹੈਂ॥

ਹਉ ਵਾਰੀ ਜੀਉ ਵਾਰੀ ਸਤਿਗੁਰ ਕੈ ਬਲਿਹਾਰਣਿਆ ॥

ਗੁਰਮਤੀ ਪਰਗਾਸੁ ਹੋਆ ਜੀ ਅਨਦਿਨੁ ਹਰਿ ਗੁਣ ਗਾਵਣਿਆ ॥੧॥ ਰਹਾਉ ॥

ਸਤਿਗੁਰੋਂ ਕੇ ਊਪਰ ਸੇ ਮੈਂ ਮਨ ਤਨ ਬਾਣੀ ਕਰ ਬਲਿਹਾਰੇ ਜਾਤਾ ਹੂੰ ਗੁਰੋਂ ਕੀ ਸਿਖਿਆ ਕਰਕੇ ਜੀਵ ਕੇ ਰਿਦੇ ਮੈਂ ਪਰਗਾਸ ਹੂਆ ਹੈ॥ ਪੁਨਾ ਹਮ ਰਾਤ ਦਿਨ ਹਰੀ ਕੇ ਗੁਣੋਂ ਕੋ ਗਾਵਤੇ ਹੈਂ॥

ਤਨੁ ਮਨੁ ਖੋਜੇ ਤਾ ਨਾਉ ਪਾਏ ॥

ਧਾਵਤੁ ਰਾਖੈ ਠਾਕਿ ਰਹਾਏ ॥

ਜੋ (ਤਨੁ) ਸੂਖਮ ਮਨ ਮੈ ਤਿਸ ਕੋ ਵਿਚਾਰੇ ਕਿ ਇਹ ਮਨ ਕਿਸ ਕੀ ਸਤਾ ਕਰ ਸਫੁਰਨ ਹੋਤਾ ਹੈ ਤੌ ਨਾਮ ਜਪਣੇ ਕਾ ਫਲੁ ਜੋ ਹੈ ਆਤਮਾਨੰਦੁ ਸੋ ਪਾਵਤਾ ਹੈ॥ ਕੈਸੇ ਪਾਵਤਾ ਹੈ ਸੋ ਦੇਖਾਵਤੇ ਹੈਂ॥ ਵਿਖਯੋਂ ਮੈ ਜੋ ਇੰਦ੍ਰੇ (ਧਾਵਤੁ) ਦੌੜਤੇ ਹੈਂ॥ ਤਿਨ ਕੋ (ਰਾਖੈ) ਰੋਕੇ ਔਰ ਮਨ ਕੋ ਸੰਕਲਪੋਂ ਸੇ (ਠਾਕਿ) ਰੋਕ ਕਰ ਰਖੇ॥

ਗੁਰ ਕੀ ਬਾਣੀ ਅਨਦਿਨੁ ਗਾਵੈ ਸਹਜੇ ਭਗਤਿ ਕਰਾਵਣਿਆ ॥੨॥

ਆਪ ਤੋ ਗੁਰੋਂ ਕੀ ਬਾਣੀ (ਸਹਜੇ) ਸੁਤੇ ਹੀ ਦਿਨ ਰਾਤ ਗਾਵਤਾ ਹੈ ਅਰੁ ਔਰੋਂ ਸੇ ਭਗਤੀ ਕਰਾਵਤਾ ਹੈ॥੨॥ ਕਦਾਚਿਤ ਐਸੀ ਅਸੰਕਾ ਹੈ ਕਿ ਜਿਸ ਕੀ ਭਗਤੀ ਕਰਤੇ ਕਰਾਵਤੇ ਹੋ ਵਹੁ ਪਰਮੇਸ੍ਵਰ ਕਹਾਂ ਹੈ? ਤਿਸ ਪਰ ਕਹਤੇ ਹੈਂ॥

ਇਸੁ ਕਾਇਆ ਅੰਦਰਿ ਵਸਤੁ ਅਸੰਖਾ ॥

ਗੁਰਮੁਖਿ ਸਾਚੁ ਮਿਲੈ ਤਾ ਵੇਖਾ ॥

ਇਸ ਸਰੀਰ ਕੇ ਬੀਚ ਹੀ ਵਸਤੁ ਰੂਪ (ਅਸੰਖਾ) ਗਿਣਤੀ ਸੇ ਰਹਤ ਵਾਹਿਗੁਰੂ ਹੈ ਗੁਰੋਂ ਦ੍ਵਾਰੇ ਸਚਾ ਨਾਮੁ ਮਿਲੇ ਤੌ ਦੇਖਾ ਜਾਤਾ ਹੈ। ਜੇ ਕਹੇ ਸਰੀਰ ਬੀਚ ਹੈ ਤੌ ਸਭ ਕਿਉਂ ਨਹੀਂ ਦੇਖ ਲੇਤੇ ਤਿਸ ਪਰ ਕਹਤੇ ਹੈਂ॥

ਨਉ ਦਰਵਾਜੇ ਦਸਵੈ ਮੁਕਤਾ ਅਨਹਦ ਸਬਦੁ ਵਜਾਵਣਿਆ ॥੩॥

ਜੋ (ਅਨਹਦ) ਨਿਰੰਤ੍ਰ ਗੁਰੋਂ ਕੇ (ਸਬਦੁ) ਉਪਦੇਸ ਕਾ ਵਜਾਵਣੇ ਵਾਲਾ ਅਰਥਾਤ ਉਚਾਰਣੇ ਵਾਲਾ ਹੂਆ ਹੈ ਸੋ ਨੌ ਗੋਲਕ ਉਪਲਖਤ ਦਸੇ ਇੰਦ੍ਰਯ ਰੋਕ ਕੇ ਦਸਵੇਂ ਪਰਮੇਸ੍ਵਰ ਕੋ ਪਾਇ ਕਰ ਮੁਕਤਾ ਹੂਆ ਹੈ॥੩॥

ਸਚਾ ਸਾਹਿਬੁ ਸਚੀ ਨਾਈ ॥

ਗੁਰ ਪਰਸਾਦੀ ਮੰਨਿ ਵਸਾਈ ॥

ਜੋ ਹਰੀ ਸਚਾ ਸਾਹਿਬੁ ਹੈ ਤਿਸ ਕੀ (ਨਾਈ) ਵਡਿਆਈ ਭੀ ਸਚੀ ਹੈ ਜਿਸਨੇ ਗੁਰੋਂ ਕੀ ਕ੍ਰਿਪਾ ਸੇ ਵਡਿਆਈ ਮਨ ਮੈਂ ਵਸਾਈ ਹੈ॥

ਅਨਦਿਨੁ ਸਦਾ ਰਹੈ ਰੰਗਿ ਰਾਤਾ ਦਰਿ ਸਚੈ ਸੋਝੀ ਪਾਵਣਿਆ ॥੪॥

ਸੋ ਪੁਰਸ ਰਾਤਿ ਦਿਨ ਸਦੀਵਕਾਲ (ਰੰਗਿ) ਅਨੰਦ ਮੈਂ (ਰਾਤਾ) ਮਸਤ ਰਹਿਤਾ ਹੈ ਔਰ ਸਰੀਰ ਕੇ ਬੀਚ ਹੀ ਸਚੇ ਪ੍ਰਮਾਤਮਾਂ ਕੀ ਸੋਝੀ ਪਾਈ ਹੈ॥੪॥ ਊਪਰ ਚਾਰ ਪੌੜੀ ਮੈਂ ਗੁਰਮੁਖੋਂ ਕੀ ਦਸਾ ਕਹੀ ਹੈ ਅਬ ਮਨਮੁਖੋਂ ਕੀ ਦਸਾ ਕਹਤੇ ਹੈਂ॥

ਪਾਪ ਪੁੰਨ ਕੀ ਸਾਰ ਨ ਜਾਣੀ ॥

ਦੂਜੈ ਲਾਗੀ ਭਰਮਿ ਭੁਲਾਣੀ ॥

ਜੋ ਮਨਮੁਖ ਹੈਂ ਤਿਨੋਂ ਨੇ ਪਾਪ ਪੁੰਨ ਕੀ ਖਬਰ ਨਹੀਂ ਜਾਣੀ ਭਾਵ ਏਹ ਕਿ ਧਰਮ ਅਧਰਮ ਸੇ ਸੂਨਯ ਹੈਂ ਕਿਉਂਕਿ ਅਗਯਾਨੀਓਂ ਕੀ ਬੁਧੀ ਪਰਮੇਸ੍ਵਰ ਸੇ ਭਿੰਨ ਸੰਸਾਰ ਮੈਂ ਲਗੀ ਹੁਈ ਹੈ ਯਾਂ ਤੇ ਭਰਮ ਕਰ ਭੂਲੀ ਹੁਈ ਹੈ॥

ਅਗਿਆਨੀ ਅੰਧਾ ਮਗੁ ਨ ਜਾਣੈ ਫਿਰਿ ਫਿਰਿ ਆਵਣ ਜਾਵਣਿਆ ॥੫॥

ਯਾਂਤੇ ਅਗਯਾਨੀ ਜੀਵ ਅੰਧਾ ਹੈ ਭਾਵ ਗਯਾਨ ਰੂਪ ਨੇਤ੍ਰੋਂ ਸੇ ਰਹਿਤ ਹੈ ਵਾਹਿਗੁਰੂ ਕੇ ਮਾਰਗ ਕੋ ਜਾਨਤਾ ਨਹੀਂ॥ ਪੁਨਾ ਬਾਰੰਬਾਰ ਜਨਮਤਾ ਮਰਤਾ ਹੈ॥੫॥ ਪੁਨਾ ਗੁਰਮੁਖੋਂ ਕੀ ਦਸਾ ਕਹਤੇ ਹੈਂ॥

ਗੁਰ ਸੇਵਾ ਤੇ ਸਦਾ ਸੁਖੁ ਪਾਇਆ ॥

ਹਉਮੈ ਮੇਰਾ ਠਾਕਿ ਰਹਾਇਆ ॥

ਗੁਰਮੁਖੋਂ ਨੇ ਗੁਰੋਂ ਕੀ ਸੇਵਾ ਕਰਨੇ ਸੇ ਸਦੀਵ ਸੁਖ ਪਾਯਾ ਹੈ ਪੁਨਾ ਹਉਮੈ ਮੇਰਾ ਆਦਿ ਸੰਕਲਪੋਂ ਕੋ ਰੋਕ ਰਖਾ ਹੈ॥

ਗੁਰ ਸਾਖੀ ਮਿਟਿਆ ਅੰਧਿਆਰਾ ਬਜਰ ਕਪਾਟ ਖੁਲਾਵਣਿਆ ॥੬॥

ਗੁਰੋਂ ਕੀ ਸਿਖਯਾ ਲੇਨੇ ਸੇ ਅਗਜਾਨ ਰੂਪੀ ਅੰਧਕਾਰ ਮਿਟਿਆ ਹੈ ਔਰ ਬਜਰ ਕੀ ਨਿਆਈ ਜੋ ਜੜਤਾ ਰੂਪ ਵਾ ਪੰਚ ਕੋਸ ਰੂਪੀ (ਕਪਾਟ) ਤਖਤੇ ਥੇ ਸੋ ਖੁਲ ਗਏ ਹੈਂ॥੬॥

ਹਉਮੈ ਮਾਰਿ ਮੰਨਿ ਵਸਾਇਆ ॥

ਗੁਰ ਚਰਣੀ ਸਦਾ ਚਿਤੁ ਲਾਇਆ ॥

ਜਿਸਨੇ ਅੰਹਕਾਰ ਕੋ ਮਾਰ ਕਰਕੇ ਵਾਹਿਗੁਰੂ ਕੋ ਮਨ ਮੈਂ ਵਸਾਯਾ ਹੈ ਤਿਸ ਪੁਰਸ ਨੇ ਸਦੀਵ ਗੁਰੋਂ ਕੇ ਚਰਨੋਂ ਮੈਂ ਚਿਤ ਲਾਇਆ ਹੈ॥

ਗੁਰ ਕਿਰਪਾ ਤੇ ਮਨੁ ਤਨੁ ਨਿਰਮਲੁ ਨਿਰਮਲ ਨਾਮੁ ਧਿਆਵਣਿਆ ॥੭॥

ਗੁਰੋਂ ਕੀ ਕਿਰਪਾ ਸੇ ਤਿਸ ਕਾ ਮਨ ਤਨ ਨਿਰਮਲ ਹੂਆ ਹੈ ਔਰ ਨਿਰਮਲ ਨਾਮ ਕੋ ਧਿਆਇਆ ਹੈ॥੭॥ ਜਬ ਗੁਰੋਂ ਕੀ ਕਿਰਪਾ ਸੇ ਚਿਤ ਸੁਧ ਹੂਆ ਤਬ ਐਸੇ ਬੇਨਤੀ ਕਰਤਾ ਹੈ॥

ਜੀਵਣੁ ਮਰਣਾ ਸਭੁ ਤੁਧੈ ਤਾਈ ॥

ਜਿਸੁ ਬਖਸੇ ਤਿਸੁ ਦੇ ਵਡਿਆਈ ॥

ਹੇ ਪਰਮੇਸ੍ਵਰ ਜੀਵਣ ਮਰਣਾ ਸਭ ਤੇਰੇ ਤਾਂਈ ਅਰਪਣ ਕੀਆ ਹੂਆ ਹੈ ਭਾਵ ਇਹਿ ਕਿ ਜਬ ਤਕ ਹਮ ਜੀਵਤੇ ਹਾਂ ਮਰਣ ਪ੍ਰਯੰਤ ਤੇਰਾ ਹੀ ਸਿਮਰਣ ਕਰੇਂਗੇ ਹੇ ਮਹਾਰਾਜ ਜਿਸਕੋ ਤੁਮ ਬਖਸਿਆ ਚਾਹਤੇ ਹੋ ਤਿਸ ਕੋ ਅਪਨੇ ਨਾਮ ਕੀ ਵਡਿਆਈ ਦੇਤੇ ਹੋ॥

ਨਾਨਕ ਨਾਮੁ ਧਿਆਇ ਸਦਾ ਤੂੰ ਜੰਮਣੁ ਮਰਣੁ ਸਵਾਰਣਿਆ ॥੮॥੧॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਨੇ ਤੇਰਾ ਨਾਮ ਧਿਆਇਆ ਹੈ ਤਿਨਕਾ ਜੰਮਣੁ ਮਰਣੁ ਤੂੰ ਸਫਲਾ ਕਰ ਲੇਤਾ ਹੈਂ॥੮॥੧॥੨॥

ਮਾਝ ਮਹਲਾ ੩ ॥

ਮੇਰਾ ਪ੍ਰਭੁ ਨਿਰਮਲੁ ਅਗਮ ਅਪਾਰਾ ॥

ਬਿਨੁ ਤਕੜੀ ਤੋਲੈ ਸੰਸਾਰਾ ॥

ਮੇਰਾ ਪ੍ਰਭੂ ਨਿਰਮਲ ਹੈ॥ ਪੁਨਾ (ਅਗਮ) ਮਨ ਬਾਣੀ ਕਾ ਅਵਿਸਜ ਅਰੁ ਬੇਅੰਤ ਹੈ ਤਕੜੀ ਸੇ ਬਿਨਾ ਸੰਸਾਰ ਕੋ (ਤੋਲੈ) ਵਿਚਾਰਤਾ ਹੈ ਅਰਥਾਤ ਅੰਨਜ ਕੀ ਅਪੇਖਿਆ ਸੇ ਬਿਨਾ ਸਭ ਕੁਛ ਜਾਨ ਰਹਾ ਹੈ॥

ਗੁਰਮੁਖਿ ਹੋਵੈ ਸੋਈ ਬੂਝੈ ਗੁਣ ਕਹਿ ਗੁਣੀ ਸਮਾਵਣਿਆ ॥੧॥

ਪਰੰਤੂ ਜੋ ਗੁਰਮੁਖ ਹੋਤਾ ਹੈ ਸੋਈ ਐਸੇ ਜਾਨਤਾ ਹੈ ਔਰ (ਗੁਣੀ) ਵਾਹਿਗੁਰੂ ਕੇ ਗੁਣ ਕਹਿਕੇ ਤਿਸ ਮੈ ਮਿਲ ਜਾਤਾ ਹੈ॥੧॥

ਹਉ ਵਾਰੀ ਜੀਉ ਵਾਰੀ ਹਰਿ ਕਾ ਨਾਮੁ ਮੰਨਿ ਵਸਾਵਣਿਆ ॥

ਜੋ ਸਚਿ ਲਾਗੇ ਸੇ ਅਨਦਿਨੁ ਜਾਗੇ ਦਰਿ ਸਚੈ ਸੋਭਾ ਪਾਵਣਿਆ ॥੧॥ ਰਹਾਉ ॥

ਮੈਂ ਮਨ ਤਨ ਸੇ ਉਨਕੇ ਵਾਰਨੇ ਜਾਤਾ ਹੂੰ ਜੋ ਹਰੀ ਕਾ ਨਾਮ ਮਨ ਮੈਂ ਵਸਾਵਣੇ ਵਾਲੇ ਹੈਂ ਸੋ ਪੁਰਸ ਰਾਤ ਦਿਨ ਅਵਿਦਯਾ ਨਿੰਦ੍ਰਾ ਸੇ ਜਾਗੇ ਹੈਂ ਸੋ ਸਚ ਮੈਂ ਲਗੇ ਹੈਂ ਔਰ (ਸਚੈ) ਵਾਹਿਗੁਰੂ ਕੀ ਦਰਗਾਹ ਮੈਂ ਸੋਭਾ ਪਾਵਤੇ ਹੈਂ॥

ਆਪਿ ਸੁਣੈ ਤੈ ਆਪੇ ਵੇਖੈ ॥

ਜਿਸ ਨੋ ਨਦਰਿ ਕਰੇ ਸੋਈ ਜਨੁ ਲੇਖੈ ॥

ਆਪ ਹੀ ਪਰਮੇਸ੍ਰ ਸੁਨਤਾ ਹੈ॥ ਪੁਨਾ ਆਪ ਹੀ ਦੇਖਤਾ ਹੈ ਪਰੰਤੂ ਜਿਸ ਪਰ ਕਿਰਪਾ ਦ੍ਰਿਸਟੀ ਕਰਤਾ ਹੈ ਸੋਈ ਪੁਰਸ ਲੇਖੇ ਲਾਗਤਾ ਹੈ॥

ਆਪੇ ਲਾਇ ਲਏ ਸੋ ਲਾਗੈ ਗੁਰਮੁਖਿ ਸਚੁ ਕਮਾਵਣਿਆ ॥੨॥

ਆਪ ਹੀ ਜਿਸਕੋ ਨਾਮ ਮੈ ਲਗਾਵਤਾ ਹੈ ਸੋ ਲਾਗਤਾ ਹੈ ਔਰ ਵਹੀ ਗੁਰਮੁਖ ਸਚੁ ਕਮਾਉਤਾ ਹੈ॥੨॥

ਜਿਸੁ ਆਪਿ ਭੁਲਾਏ ਸੁ ਕਿਥੈ ਹਥੁ ਪਾਏ ॥
ਪੂਰਬਿ ਲਿਖਿਆ ਸੁ ਮੇਟਣਾ ਨ ਜਾਏ ॥

ਔਰ ਜਿਸਕੋ ਆਪ ਭੁਲਾਵੇ ਸੋ ਕਹਾਂ ਹਥ ਪਾਵੇ ਅਰਥਾਤ ਕਿਸਕਾ ਆਸਰਾ ਲੇਵੈ ਪੂਰਬਲਾ ਲੇਖ ਲਿਖਾ ਮੇਟਾ ਨਹੀਂ ਜਾਤਾ ਹੈ॥

ਜਿਨ ਸਤਿਗੁਰੁ ਮਿਲਿਆ ਸੇ ਵਡਭਾਗੀ ਪੂਰੈ ਕਰਮਿ ਮਿਲਾਵਣਿਆ ॥੩॥

ਜਿਨ ਕੋ ਸਤਿਗੁਰੂ ਮਿਲਾ ਹੈ ਸੋ ਵੱਡੇ ਭਾਗੋਂ ਵਾਲੇ ਹੈਂ ਪਰੰਤੂ ਸਤਿਗੁਰੋਂ ਕੋ ਪੂਰੇ ਕਰਮ ਮਿਲਾਵਤੇ ਹੈਂ॥੩॥

ਪੇਈਅੜੈ ਧਨ ਅਨਦਿਨੁ ਸੁਤੀ ॥
ਕੰਤਿ ਵਿਸਾਰੀ ਅਵਗਣਿ ਮੁਤੀ ॥

ਜੋ ਪੇਕੇ ਭਾਵ ਇਸ ਲੋਕ ਮੈਂ ਜੀਵ ਰੂਪ ਇਸਤ੍ਰੀ ਰਾਤ ਦਿਨ ਅਗਯਾਨ ਨਿਦ੍ਰਾ ਮੈਂ ਸੁਤੀ ਹੈ ਭਾਵ ਏਹਿ ਕਿ ਵਾਹਿਗੁਰੂ ਸੇ ਬੇਮੁਖ ਹੋ ਰਹੀ ਹੈ॥ ਸੋ ਵਾਹਿਗੁਰੂ (ਕੰਤਿ) ਪਤੀ ਨੇ ਭੀ ਭੁਲਾ ਛੋਡੀ ਹੈ ਜੇ ਕਹੇ ਕਿਉਂ ਵਿਸਾਰੀ ਹੈ? ਤਿਸ ਪਰ ਕਹਤੇ ਹੈਂ ਅਵਗੁਣੋਂ ਕਰ (ਮੁਤੀ) ਛੁਟੀ ਹੈ॥

ਅਨਦਿਨੁ ਸਦਾ ਫਿਰੈ ਬਿਲਲਾਦੀ ਬਿਨੁ ਪਿਰ ਨੀਦ ਨ ਪਾਵਣਿਆ ॥੪॥

ਰਾਤ ਦਿਨ ਸਦੀਵ ਚੌਰਾਸੀ ਲਾਖ ਜੂਨ ਮੈਂ ਬਿਰਲਾਪ ਕਰਤੀ ਫਿਰਤੀ ਹੈ ਕਿਉਂਕਿ ਪਤੀ ਕੀ ਪ੍ਰਾਪਤੀ ਬਿਨਾ ਸਾਂਤੀ ਰੂਪੀ ਨੀਂਦ ਕੋ ਨਹੀਂ ਪਾਵਤੀ ॥੪॥

ਪੇਈਅੜੈ ਸੁਖਦਾਤਾ ਜਾਤਾ ॥
ਹਉਮੈ ਮਾਰਿ ਗੁਰ ਸਬਦਿ ਪਛਾਤਾ ॥

ਔਰ ਜਿਸਨੇ ਪੇਕੇ ਭਾਵ ਇਸ ਲੋਕ ਮੈਂ ਸੁਖ ਦਾਤਾ ਵਾਹਿਗੁਰੂ ਕੋ ਜਾਨਯਾ ਹੈ॥

ਪ੍ਰਸ਼ਨ: ਕੈਸੇ ਜਾਣਿਆਂ? ਤਿਸ ਪਰ ਕਹਤੇ ਹੈਂ ਅਹੰਕਾਰ ਕੋ ਮਾਰ ਕਰਕੇ ਗੁਰੋਂ ਕੇ ਉਪਦੇਸ਼ ਸੇ ਪਛਾਣਿਆਂ ਹੈ॥

ਸੇਜ ਸੁਹਾਵੀ ਸਦਾ ਪਿਰੁ ਰਾਵੇ ਸਚੁ ਸੀਗਾਰੁ ਬਣਾਵਣਿਆ ॥੫॥

ਤਿਸਕੀ ਅੰਤਹਕਰਣ ਰੂਪੀ ਸੇਜ ਸੋਭਨੀਕ ਹੈ ਔਰ ਨਿਰੰਤ੍ਰ ਪਤੀ ਕੇ ਅਨੰਦ ਕੋ ਭੋਗ ਰਹੀ ਹੈ ਕਿਉਂਕਿ ਤਿਸਨੇ ਸਚਾ ਸੀਗਾਰੁ ਬਣਾਇਆ ਹੈ॥੫॥ ਜੇ ਕਹੇ ਸਭ ਜੀਵ ਗੁਰੋਂ ਕੇ ਸਾਥ ਮਿਲ ਕਰ ਤਿਸ ਕੇ ਅਨੰਦ ਕੋ ਕਿਉਂ ਨਹੀਂ ਭੋਗਤੇ? ਤਿਸ ਪਰ ਕਹਤੇ ਹੈਂ॥

ਪੰਨਾ ੧੧੧

ਲਖ ਚਉਰਾਸੀਹ ਜੀਅ ਉਪਾਏ ॥
ਜਿਸ ਨੋ ਨਦਰਿ ਕਰੇ ਤਿਸੁ ਗੁਰੂ ਮਿਲਾਏ ॥

ਪਰਮੇਸ੍ਰ ਨੇ ਚਉਰਾਸੀ ਲੱਖ ਜੀਵ ਉਤਪਤ ਕੀਏ ਹੈਂ ਪਰੰਤੂ ਜਿਸ ਪਰ ਦਯਾ ਕੀ ਨਜਰ ਕਰਤਾ ਹੈ ਤਿਸ ਕੋ ਗੁਰੂ ਸਾਥ ਮਿਲਾਵਤਾ ਹੈ॥

ਕਿਲਬਿਖ ਕਾਟਿ ਸਦਾ ਜਨ ਨਿਰਮਲ ਦਰਿ ਸਚੈ ਨਾਮਿ ਸੁਹਾਵਣਿਆ ॥੬॥

ਵਹੁ ਪੁਰਸ ਪਾਪੋਂ ਕੋ ਕਾਟ ਕਰ ਸਦਾ ਨਿਰਮਲ ਹੈਂ ਔਰੁ ਨਾਮ ਕਰ ਸਚੇ ਕੇ ਦਰ ਮੈ ਸੋਭਾ ਪਾਵਤੇ ਹੈਂ ਵਾ ਅੰਤਹਕਰਣ ਮੇ (ਨਾਮਿ) ਪਰਮੇਸ੍ਰ ਕੋ ਪਾਇ ਕਰ ਸੋਭਾ ਪਾਵਤੇ ਹੈਂ॥੬॥

ਲੇਖਾ ਮਾਗੈ ਤਾ ਕਿਨਿ ਦੀਐ ॥
ਸੁਖੁ ਨਾਹੀ ਫੁਨਿ ਦੂਐ ਤੀਐ ॥

ਜੇਕਰ ਵਾਹਿਗੁਰੂ ਜੀਵੋਂ ਸੇ ਕਰਮੋਂ ਕਾ ਹਿਸਾਬ ਮਾਂਗੈ ਤੌ ਕਿਸ ਸੇ ਦੀਆ ਜਾਤਾ ਹੈ ਜੀਵੋਂ ਕੋ ਦ੍ਵੈਤ ਮੈਂ ਪੁਨਾਂ (ਤੀਐ) ਤੀਨ ਗੁਨੋਂ ਮੈਂ ਸੁਖ ਨਹੀਂ ਹੋਤਾ ਹੈ ਵਾ ਮੈਨੇ ਏਕ ਯਗ ਕੀਆ ਦੂਸਰੇ ਬਰਤ ਰਾਖੇ ਹੈਂ ਤੀਜੇ ਤੀਰਥ ਜਾਤ੍ਰਾ ਕਰੀ ਹੈ ਇਸ ਲੇਖੇ ਕਰ ਸੁਖ ਨਹੀਂ ਹੋਤਾ ਹੈ॥

ਆਪੇ ਬਖਸਿ ਲਏ ਪ੍ਰਭੁ ਸਾਚਾ ਆਪੇ ਬਖਸਿ ਮਿਲਾਵਣਿਆ ॥੭॥

ਜਬ ਆਪੇ ਸਚਾ ਪ੍ਰਭੂ ਬਖਸਿ ਲਏ ਔਰ ਬਖਸ ਕਰ ਅਪਨੇ ਸਾਥ ਮਿਲਾਇ ਲਵੇ ਤਬ ਸੁਖੁ ਹੋਤਾ ਹੈ॥੭॥

ਆਪਿ ਕਰੇ ਤੈ ਆਪਿ ਕਰਾਏ ॥
ਪੂਰੇ ਗੁਰ ਕੈ ਸਬਦਿ ਮਿਲਾਏ ॥

ਹਰੀ ਨੇ ਆਪ ਹੀ ਜੀਵ ਉਤਪਤਿ ਕੀਏ ਹੈਂ ਪੁਨਾ ਆਪ ਹੀ ਜੀਵੋਂ ਸੇ ਕਰਮ ਕਰਾਵਤਾ ਹੈ ਔਰ ਪੂਰੇ ਗੁਰੋਂ ਕੇ ਉਪਦੇਸ ਦੁਆਰਾ ਅਪਨੇ ਸਾਥ ਮਿਲਾਇ ਲੇਤਾ ਹੈ॥

ਨਾਨਕ ਨਾਮੁ ਮਿਲੈ ਵਡਿਆਈ ਆਪੇ ਮੇਲਿ ਮਿਲਾਵਣਿਆ ॥੮॥੨॥੩॥

ਨਾਮ ਕਰ ਜੀਵੋਂ ਕੋ ਵਡਿਆਈ ਮਿਲਤੀ ਹੈ। ਜੇ ਕਹੇ ਨਾਮ ਕਿਸਕੋ ਮਿਲਤਾ ਹੈ ਤਿਸ ਪਰ ਕਹਤੇ ਹੈਂ। ਆਪੇ ਸਤਸੰਗ ਰੂਪੀ ਮੇਲ ਮੈਂ ਜਿਨ ਕੋ ਮਿਲਾਵਤਾ ਹੈ ਤਿਨ ਕੋ ਨਾਮੁ ਮਿਲਤਾ ਹੈ॥੮॥੨॥੩॥

ਮਾਝ ਮਹਲਾ ੩ ॥
ਇਕੋ ਆਪਿ ਫਿਰੈ ਪਰਛੰਨਾ ॥
ਗੁਰਮੁਖਿ ਵੇਖਾ ਤਾ ਇਹੁ ਮਨੁ ਭਿੰਨਾ ॥

ਏਕ ਤੂੰ ਆਪ ਹੀ (ਪਰਛੰਨਾ) ਮਾਇਆ ਉਪਾਧੀ ਕਰ ਭਿੰਨ ਭਿੰਨ ਹੂਆ ਫਿਰਤਾ ਹੈਂ ਜਬ ਗਰੋਂ ਦ੍ਵਾਰਾ ਤੇਰੇ ਨਿਰਉਪਾਧ ਸਰੂਪ ਕੋ ਦੇਖਾ ਤਬ ਏਹ ਜੋ ਮਨੁ ਹੈ ਸੋ ਆਤਮਾਨੰਦ ਮੈਂ (ਭਿੰਨਾ) ਸਨਿਗਧ ਹੂਆ ਹੈ॥

ਤ੍ਰਿਸਨਾ ਤਜਿ ਸਹਜ ਸੁਖੁ ਪਾਇਆ ਏਕੋ ਮੰਨਿ ਵਸਾਵਣਿਆ ॥੧॥

ਪੁਨਾਂ ਤ੍ਰਿਸਨਾ ਕੋ ਤਿਆਗ ਕਰਕੇ ਸੁਭਾਵਕ ਹੀ ਸੁਖੁ ਪਾਇਆ ਹੈ ਔਰੁ ਹੇ ਵਾਹਿਗੁਰੂ ਤੇਰੇ ਏਕ ਸਰੂਪ ਕੋ ਹੀ ਮਨ ਮੈਂ ਵਸਾਇਆ ਹੈ॥੧॥

ਹਉ ਵਾਰੀ ਜੀਉ ਵਾਰੀ ਇਕਸੁ ਸਿਉ ਚਿਤੁ ਲਾਵਣਿਆ ॥
ਗੁਰਮਤੀ ਮਨੁ ਇਕਤੁ ਘਰਿ ਆਇਆ ਸਚੈ ਰੰਗਿ ਰੰਗਾਵਣਿਆ ॥੧॥ ਰਹਾਉ ॥

ਹੇ ਵਾਹਿਗੁਰੂ ਜੋ ਇਕ ਤੇਰੇ ਸੇ ਚਿਤ ਲਾਵਤੇ ਹੈਂ ਮੈਂ ਤਿਨ ਕੇ ਵਾਰਨੇ ਬਲਿਹਾਰੇ ਜਾਤਾ ਹੂੰ ਜੋ ਗੁਰੋਂ ਕੀ ਸਿਖਯਾ ਲੇਨੇ ਵਾਲੇ ਹੈਂ ਤਿਨਕਾ ਮਨ ਏਕਤਾ ਕੇ ਘਰ ਮੈਂ ਆਇਆ ਹੈ ਭਾਵ ਏਹਿ ਕਿ ਅਭੇਦ ਹੂਆ ਹੈ ਪੁਨਾ ਹੇ ਸਚੇ ਤੇਰੇ ਪ੍ਰੇਮ ਮੈਂ ਰੰਗਾ ਹੂਆ ਹੈ॥

ਇਹੁ ਜਗੁ ਭੂਲਾ ਤੈਂ ਆਪਿ ਭੁਲਾਇਆ ॥
ਇਕੁ ਵਿਸਾਰਿ ਦੂਜੈ ਲੋਭਾਇਆ ॥

ਇਹ (ਜਗੁ) ਜੀਵ ਭੂਲਾ ਹੂਆ ਹੈ ਤੈ ਆਪ ਹੀ ਭੁਲਾਇਆ ਹੈ ਏਕ ਤੇਰੇ ਕੋ ਬਿਸਾਰ ਕਰ ਦ੍ਵੈਤ ਮੈ ਲੋਭਾਇਮਾਨ ਹੂਆ ਹੈ॥

ਅਨਦਿਨੁ ਸਦਾ ਫਿਰੈ ਭ੍ਰਮਿ ਭੂਲਾ ਬਿਨੁ ਨਾਵੈ ਦੁਖੁ ਪਾਵਣਿਆ ॥੨॥

ਰਾਤ ਦਿਨ ਸਦੀਵ ਭ੍ਰਮ ਕਰ ਭੂਲਾ ਹੂਆ ਫਿਰਤਾ ਹੈ ਔਰ ਹੇ ਵਾਹਿਗੁਰੂ ਤੇਰੇ ਨਾਮ ਸੇ ਬਿਨਾ ਦੁਖੋਂ ਕੋ ਪਾਵਤਾ ਹੈ॥੨॥

ਜੋ ਰੰਗਿ ਰਾਤੇ ਕਰਮ ਬਿਧਾਤੇ ॥
ਗੁਰ ਸੇਵਾ ਤੇ ਜੁਗ ਚਾਰੇ ਜਾਤੇ ॥

ਹੇ ਵਾਹਿਗੁਰੂ ਕਰਮ ਫਲ ਪਰਦਾਤੇ ਜੋ ਤੇਰੇ ਪ੍ਰੇਮ ਮੈਂ ਰਤੇ ਹੈਂ ਸੋ ਗੁਰੋਂ ਕੀ ਸੇਵਾ ਸੇ ਚਾਰੋਂ ਜੁਗੋਂ ਮੈ ਪ੍ਰਗਟ ਹੋਏ ਹੈਂ॥

ਜਿਸ ਨੋ ਆਪਿ ਦੇਇ ਵਡਿਆਈ ਹਰਿ ਕੈ ਨਾਮਿ ਸਮਾਵਣਿਆ ॥੩॥

ਜਿਸ ਪੁਰਸੁ ਕੋ ਅਪਨੀ ਤੂੰ ਵਡਿਆਈ ਦੇਤਾ ਹੈਂ ਵਹੁ ਹੇ ਹਰੀ ਆਪਕੇ ਨਾਮ ਕੇ ਸਰੂਪੁ ਬੀਚ ਅਭੇਦ ਹੋਤਾ ਹੈ॥੩॥

ਮਾਇਆ ਮੋਹਿ ਹਰਿ ਚੇਤੈ ਨਾਹੀ ॥
ਜਮਪੁਰਿ ਬਧਾ ਦੁਖ ਸਹਾਹੀ ॥

ਜੋ ਮਾਇਆ ਕੇ ਮੋਹਿ ਕਰਕੇ ਹੇ ਹਰੀ ਤੇਰੇ ਕੋ ਚੇਤਤਾ ਨਹੀਂ ਸੋ ਜਮਪੁਰੀ ਮੈਂ ਬੰਧਾ ਹੂਆ ਦੁਖੁ ਸਹਾਰਤਾ ਹੈ॥

ਅੰਨਾ ਬੋਲਾ ਕਿਛੁ ਨਦਰਿ ਨ ਆਵੈ ਮਨਮੁਖ ਪਾਪਿ ਪਚਾਵਣਿਆ ॥੪॥

ਮਨਮੁਖੁ ਅੰਧਾ ਬੋਲਾ ਹੈ ਸੁਭ ਅਸੁਭ ਤਿਸ ਕੋ ਦ੍ਰਿਸਟ ਨਹੀਂ ਆਵਤਾ ਹੈ ਆਪ ਪਾਪੋਂ ਮੈਂ ਜਲਤਾ ਹੈ ਸੰਗੀਓਂ ਕੋ ਜਲਾਵਣੇ ਵਾਲਾ ਹੈ॥੪॥

ਇਕਿ ਰੰਗਿ ਰਾਤੇ ਜੋ ਤੁਧੁ ਆਪਿ ਲਿਵ ਲਾਏ ॥
ਭਾਇ ਭਗਤਿ ਤੇਰੈ ਮਨਿ ਭਾਏ ॥

ਜੋ ਤੈਨੇ ਆਪ ਪ੍ਰੀਤ ਮੈ ਲਾਏ ਹੈਂ ਸੋ ਏਕ ਤੇਰੇ ਪ੍ਰੇਮ ਮੈਂ ਰਤੇ ਹੈਂ ਔਰ ਪ੍ਰੇਮਾ ਭਗਤੀ ਕਰਨੇ ਸੇ ਤੇਰੇ ਮਨ ਮੈਂ ਭਾਏ ਹੈਂ॥

ਸਤਿਗੁਰੁ ਸੇਵਨਿ ਸਦਾ ਸੁਖਦਾਤਾ ਸਭ ਇਛਾ ਆਪਿ ਪੁਜਾਵਣਿਆ ॥੫॥

ਪੁਨਾਂ ਜੋ ਸੁਖ ਦਾਤਾ ਸਤਿਗੁਰੋਂ ਕੋ ਸੇਵਤੇ ਹੈਂ ਤਿਨ ਕੀ ਸੰਪੂਰਨ ਇਛਾ ਤੂੰ ਆਪ ਪੂਰਨ ਕਰਤਾ ਹੈਂ॥

ਹਰਿ ਜੀਉ ਤੇਰੀ ਸਦਾ ਸਰਣਾਈ ॥
ਆਪੇ ਬਖਸਿਹਿ ਦੇ ਵਡਿਆਈ ॥

ਹੇ ਹਰੀ ਜੋ ਸਦਾ ਤੇਰੀ ਸਰਣ ਹੈ ਤਿਸ ਕੇ ਪਾਪ ਬਖਸ਼ ਕਰ ਆਪ ਹੀ ਵਡਿਆਈ ਦੇਤਾ ਹੈਂ॥

ਜਮਕਾਲੁ ਤਿਸੁ ਨੇੜਿ ਨ ਆਵੈ ਜੋ ਹਰਿ ਹਰਿ ਨਾਮੁ ਧਿਆਵਣਿਆ ॥੬॥

ਜੋ ਤੇਰੇ ਹਰਿ ਹਰਿ ਨਾਮ ਕੋ ਧਿਆਵਤੇ ਹੈਂ ਤਿਨ ਕੇ ਜਮਕਾਲ ਨਿਕਟ ਨਹੀਂ ਆਵਤਾ ਹੈ॥੬॥

ਅਨਦਿਨੁ ਰਾਤੇ ਜੋ ਹਰਿ ਭਾਏ ॥
ਮੇਰੈ ਪ੍ਰਭਿ ਮੇਲੇ ਮੇਲਿ ਮਿਲਾਏ ॥

ਹੇ ਹਰੀ ਜੋ ਤੇਰੇ ਕੋ ਭਾਏ ਹੈਂ ਸੋ ਨਿਰੰਤਰ ਨਾਮ ਮੇਂ ਰਤੇ ਹੈਂ ਔਰ ਹੇ ਮੇਰੇ ਪ੍ਰਭੁ ਤੈਨੇ ਸਤਸੰਗ ਮੈਂ ਮਿਲਾਇ ਕਰ ਵਹੁ ਅਪਨੇ ਸਾਥ ਮੇਲੇ ਹੈਂ॥

ਸਦਾ ਸਦਾ ਸਚੇ ਤੇਰੀ ਸਰਣਾਈ ਤੂੰ ਆਪੇ ਸਚੁ ਬੁਝਾਵਣਿਆ ॥੭॥

ਹੇ ਸਚੇ ਸਦਾ ਸਦਾ ਤੇਰੀ ਸਰਣ ਲਈ ਹੈ ਤੂੰ ਆਪ ਹੀ ਅਪਨੇ ਸਚ ਸਰੂਪ ਕੀ ਸਮਝ ਦੇਣੇ ਵਾਲਾ ਹੈਂ॥੭॥

ਜਿਨ ਸਚੁ ਜਾਤਾ ਸੇ ਸਚਿ ਸਮਾਣੇ ॥
ਹਰਿ ਗੁਣ ਗਾਵਹਿ ਸਚੁ ਵਖਾਣੇ ॥

ਜਿਨੋਂ ਨੇ ਤੇਰੇ ਸਚ ਸਰੂਪ ਕੋ ਜਾਣਿਆ ਹੈ ਸੋ ਹੇ ਸਚੇ ਤੇਰੇ ਮੈਂ ਸਮਾਏ ਹੈਂ ਔਰ ਹੇ ਹਰੀ ਤੇਰੇ ਗੁਣ ਗਾਵਤੇ ਹੈਂ ਪੁਨਾ ਤੁਝ ਸਚ ਰੂਪ ਕੀ ਕਥਾ ਕਰਤੇ ਹੈਂ॥

ਨਾਨਕ ਨਾਮਿ ਰਤੇ ਬੈਰਾਗੀ ਨਿਜ ਘਰਿ ਤਾੜੀ ਲਾਵਣਿਆ ॥੮॥੩॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਨਾਮੀ ਜੋ ਤੇਰੇ ਮੈ ਰਤੇ ਹੈਂ ਸੋ ਬੈਰਾਗੀ ਹੈਂ ਪੁਨਾ (ਨਿਜ ਘਰਿ) ਅਪਨੇ ਸਰੂਪ ਮੈਂ (ਤਾੜੀ) ਸਮਾਧੀ ਲਗਾਵਤੇ ਹੈਂ॥੮॥੩॥੪॥

ਮਾਝ ਮਹਲਾ ੩ ॥

ਸਬਦਿ ਮਰੈ ਸੁ ਮੁਆ ਜਾਪੈ ॥

ਕਾਲੁ ਨ ਚਾਪੈ ਦੁਖੁ ਨ ਸੰਤਾਪੈ ॥

ਜੋ ਜੀਵ ਉਪਦੇਸ ਦੁਆਰਾ ਜੀਵਤ੍ਰ ਭਾਵ ਸੇ ਮਰਾ ਹੈ ਸੋ ਮੁਆ ਜਾਣੀਤਾ ਹੈ॥

ਪ੍ਰਸ਼ਨ: ਜੀਵਤ੍ਰ ਭਾਵ ਸੇ ਮਰਨੇ ਕਾ ਕਿਆ ਫਲ ਹੈ? ॥ ਉੱਤਰੁ॥ ਤਿਨ ਕੋ ਕਾਲੁ (ਨ ਚਾਪੈ) ਦਬਾਇ ਨਹੀਂ ਸਕਤਾ ਹੈ ਇਸੀ ਤੇ ਦੁਖ ਨਹੀਂ ਸਤਾਉਤਾ ਹੈ ਭਾਵ ਏਹ ਕਿ ਜਨਮਾਦਿ ਦੁਖੋਂ ਸੇ ਰਹਤ ਹੋ ਜਾਤੇ ਹੈਂ॥

ਪ੍ਰਸ਼ਨ: ਇਨ ਦੁਖੋਂ ਸੇ ਰਹਤ ਕੈਸੇ ਹੂਏ ਹੈਂ?

ਜੋਤੀ ਵਿਚਿ ਮਿਲਿ ਜੋਤਿ ਸਮਾਣੀ ਸੁਣਿ ਮਨ ਸਚਿ ਸਮਾਵਣਿਆ ॥੧॥

ਉਤਰ॥ (ਜੋਤੀ) ਪਰਮਾਤਮਾ ਮੈਂ ਮਿਲ ਕਰਕੇ ਜੀਵ ਰੂਪੀ ਜੋਤ ਅਭੇਦ ਹੂਈ ਹੈ। ਕੈਸੇ ਸ੍ਰਵਨ ਮਨਨ ਨਿਧਜਾਸਨ ਔਰ ਸਾਖਯਾਤਕਾਰ ਸਚ ਸਰੂਪ ਮੈਂ ਅਭੇਦ ਹੂਏ ਹੈ॥੧॥ ਸ੍ਰਵਨ ਔਰ ਮਨਨ ਏਹ ਨਿਧਜਾਸਨ ਔਰ ਸਾਖਜਾਤਕਾਰ ਕੇ ਲਖਾਇਕ ਹੈਂ॥

ਹਉ ਵਾਰੀ ਜੀਉ ਵਾਰੀ ਹਰਿ ਕੈ ਨਾਇ ਸੋਭਾ ਪਾਵਣਿਆ ॥

ਸਤਿਗੁਰੁ ਸੇਵਿ ਸਚਿ ਚਿਤੁ ਲਾਇਆ ਗੁਰਮਤੀ ਸਹਜਿ ਸਮਾਵਣਿਆ ॥੧॥ ਰਹਾਉ ॥

ਮੈਂ ਉਨਕੇ ਮਨ ਤਨ ਸੇ ਬਲਿਹਾਰੇ ਜਾਤਾ ਹੂੰ ਜੋ ਹਰੀ ਨਾਮ ਕਰ ਸੋਭਾ ਪਾਵਤੇ ਹੈਂ ਔਰ ਸਤਿਗੁਰੋਂ ਕੋ ਸੇਵ ਕਰ ਸਚ ਮੈਂ ਚਿਤ ਲਾਇਆ ਹੈ ਗੁਰੋਂ ਕੀ ਸਿਖਜਾ ਲੇਨੇ ਵਾਲੇ (ਸਹਜਿ) ਸਾਂਤੀ ਮੈਂ ਸਮਾਏ ਹੈਂ॥

ਕਾਇਆ ਕਚੀ ਕਚਾ ਚੀਰੁ ਹੰਢਾਏ ॥

ਦੂਜੈ ਲਾਗੀ ਮਹਲੁ ਨ ਪਾਏ ॥

ਕਚੀ (ਕਾਇਆ) ਬੁਧੀ ਭਾਵ ਪਰਮੇਸ੍ਰ ਕੇ ਨਿਸਚਜ ਰਹਤ ਅਸਥੂਲ ਸਰੀਰ ਰੂਪੀ ਕਚਾ (ਚੀਰੁ) ਬਸਤ੍ਰ (ਹੰਢਾਏ) ਧਾਰਣ ਕਰ ਰਹੀ ਹੈ ਇਸੀ ਤੇ ਦ੍ਵੈਤ ਭਾਵ ਮੈਂ ਲਗੀ ਹੂਈ (ਮਹਲੁ) ਅਪਨੇ ਸਰੂਪ ਕੋ ਨਹੀਂ ਪਾਇ ਸਕਤੀ ਬੁਧੀ ਕੇ ਸਾਥ ਭਾਸਕਾ ਗ੍ਰਹਣ ਹੈ॥

ਪੰਨਾ ੧੧੨

ਅਨਦਿਨੁ ਜਲਦੀ ਫਿਰੈ ਦਿਨੁ ਰਾਤੀ ਬਿਨੁ ਪਿਰ ਬਹੁ ਦੁਖੁ ਪਾਵਣਿਆ ॥੨॥

ਔਰ ਇਸੀ ਸੇ ਹੀ ਵਹ ਦਿਨ ਰਾਤ ਨਿਰੰਤ੍ਰ ਚਉਰਾਸੀ ਮੈਂ ਸੋ ਜਲਤੀ ਫਿਰਤੀ ਹੈ। ਪੁਨਾ ਵਾਹਿਗੁਰੂ ਪਤੀ ਸੇ ਬਿਨਾ ਬਹੁਤ ਦੁਖ ਪਾਵਤੀ ਹੈ॥੨॥ ਜਿਸ ਦੇਹ ਅਰ ਜਾਤੀ ਆਦਿਕੋਂ ਕੇ ਅਭਿਮਾਨ ਕਰ ਜੀਵ ਪ੍ਰਮੇਸ੍ਰ ਸੇ ਬੇਮੁਖ ਹੂਆ ਹੈ ਉਨ ਕਾ ਹਾਲ ਕਹਤੇ ਹੈਂ॥

ਦੇਹੀ ਜਾਤਿ ਨ ਆਗੈ ਜਾਏ ॥

ਜਿਥੈ ਲੇਖਾ ਮੰਗੀਐ ਤਿਥੈ ਛੁਟੈ ਸਚੁ ਕਮਾਏ ॥

ਦੇਹੀ ਔਰੁ ਜਾਤੀ (ਆਗੈ) ਪ੍ਰਲੋਕ ਮੈਂ ਨਹੀਂ ਜਾਤੀ ਹੈ ਭਾਵ ਏਹ ਕਿ ਜੀਵ ਜਾਤਾ ਹੈ ਸਥੂਲ ਸਰੀਰ ਨਹੀਂ ਜਾਤਾ ਹੈ॥ ਜਿਥੈ ਲੇਖਾ ਮੰਗੀਏਗਾ ਅਰਥਾਤ ਪ੍ਰਲੋਕ ਮੈਂ ਵਹ ਜੀਵ ਸਚ ਕਮਾਉਣੇ ਸੇ ਛੁਟ ਜਾਤਾ ਹੈ॥

ਸਤਿਗੁਰੁ ਸੇਵਨਿ ਸੇ ਧਨਵੰਤੇ ਐਥੈ ਓਥੈ ਨਾਮਿ ਸਮਾਵਣਿਆ ॥੩॥

ਜੋ ਸਤਿਗੁਰੋਂ ਕੋ ਸੇਵਤੇ ਹੈਂ ਸੋ ਦੈਵੀ ਗੁਨੋਂ ਰੂਪ ਧਨ ਵਾਲੇ ਲੋਕ ਪ੍ਰਲੋਕ ਮੈਂ (ਨਾਮਿ) ਵਾਹਿਗੁਰੂ ਮੈਂ ਸਮਾਇ ਜਾਤੇ ਹੈਂ ਭਾਵ ਯਹ ਜੀਵਨ ਮੁਕਤ ਹੈਂ॥ ਅਰ ਦੇਹ ਤਿਆਗ ਕਰ ਬਦੇਹ ਮੁਕਤਿ ਭਾਵ ਨਿਰਾਕਾਰ ਮੈਂ ਅਭੇਦ ਹੂਏ ਹੈਂ॥੩॥ ਜੋ ਨਾਮੀ ਪਰਮੇਸ੍ਵਰ ਮੈਂ ਜੀਵਨ ਮੁਕਤੀ ਵਾ ਬਿਦੇਹ ਮੁਕਤੀ ਕਰ ਪ੍ਰਾਪਤਿ ਭਏ ਹੈਂ ਤਿਨੋਂ ਨੇ ਈਹਾਂ ਕੌਨ ਸਾਧਨ ਕੀਆ ਹੋ ਸੋ ਐਸੇ ਪ੍ਰਸ਼ਨ ਪ੍ਰਤੀ ਉਤਰੁ ਕਹਤੇ ਹੇਂ॥

ਭੈ ਭਾਇ ਸੀਗਾਰੁ ਬਣਾਏ ॥

ਗੁਰ ਪਰਸਾਦੀ ਮਹਲੁ ਘਰੁ ਪਾਏ ॥

ਜਿਨੋਂ ਨੇ ਵਾਹਿਗੁਰੂ ਕਾ (ਭੈ) ਡਰੁ ਔਰੁ (ਭਾਇ) ਪ੍ਰੇਮ ਇਨ ਉਪਲਖਤ ਸਰਬ ਸੁਭ ਸਾਧਨੋਂ ਕਾ ਸਿੰਗਾਰੁ ਬਣਾਇਆ ਹੈ ਗੁਰੋਂ ਕੀ ਕ੍ਰਿਪਾ ਕਰ ਤਿਨੋਂ ਨੇ ਅਪਨਾ (ਮਹਲੁ) ਸਰੂਪ (ਘਰੁ) ਅੰਤਸਕਰਣ ਮੈਂ ਹੀ ਪਾਇਆ ਹੈ॥

ਅਨਦਿਨੁ ਸਦਾ ਰਵੈ ਦਿਨੁ ਰਾਤੀ ਮਜੀਠੈ ਰੰਗੁ ਬਣਾਵਣਿਆ ॥੪॥

ਔਰ ਵਹੁ ਰਾਤ ਦਿਨ ਸਦੀਵ ਨਿਰੰਤਰ ਹੀ ਤਿਸ ਸਰੂਪ ਮੈਂ ਰਵਣ ਕਰਤੇ ਹੈਂ ਜੈਸੇ ਮਜੀਠ ਕਾ ਰੰਗੁ ਸਚਾ ਹੋਤਾ ਹੈ ਪਾਨੀ ਕਰ ਨਹੀਂ ਜਾਤਾ ਤੈਸੇ ਸਚਾ ਰੰਗੁ ਜੋ ਆਤਮਾਨੰਦੁ ਹੈ ਸੋ ਤਿਨ ਕੋ ਬਨਿ ਆਇਆ ਹੈ॥੪॥

ਪ੍ਰਸ਼ਨ: ਔਰੋਂ ਕੋ ਕਿਆ ਪਰਮੇਸ੍ਵਰ ਦੂਰ ਹੈ ਜੋ ਤਿਨ ਕੇ ਅਪਨੇ ਸਰੀਰ ਮੈਂ ਨਹੀਂ ਪ੍ਰਾਪਤਿ ਹੋਤਾ? ਤਿਸ ਪਰ ਕਹਤੇ ਹੈਂ॥

ਸਭਨਾ ਪਿਰੁ ਵਸੈ ਸਦਾ ਨਾਲੇ ॥

ਗੁਰ ਪਰਸਾਦੀ ਕੋ ਨਦਰਿ ਨਿਹਾਲੇ ॥

ਹਰੀ ਰੂਪ ਪਤੀ ਸਭ ਕੇ ਸਾਥ ਸਦਾ ਵਸਤਾ ਹੈ ਪਰੰਤੂ ਗੁਰੋਂ ਕੀ ਕ੍ਰਿਪਾ ਸੇ ਕੋਈ ਗਜਾਨ ਦ੍ਰਿਸਟੀ ਕਰ ਤਿਸ ਕੋ ਦੇਖਤਾ ਹੈ॥

ਮੇਰਾ ਪ੍ਰਭੁ ਅਤਿ ਊਚੋ ਊਚਾ ਕਰਿ ਕਿਰਪਾ ਆਪਿ ਮਿਲਾਵਣਿਆ ॥੫॥

ਮੇਰਾ ਪ੍ਰਭੁ ਅਤਿ ਊਚਿਓਂ ਸੇ ਊਚਾ ਹੈ ਅਰਥਾਤ ਬ੍ਰਹਮਾਦਿਕੋਂ ਸੇ ਬਡਾ ਹੈ ਔਰੁ ਅਪਨੀ ਦਯਾ ਕਰਕੇ ਆਪਣੇ ਸਾਥ ਮਿਲਾਵਣੇ ਵਾਲਾ ਹੈ॥੫॥ ਜੇ ਕਹੈ ਜਿਸ ਕਰ ਸਰੀਰ ਮੈਂ ਹੋਤੇ ਪਰਮੇਸ੍ਵਰ ਕੋ ਨਹੀਂ ਜਾਨਤਾ ਵਹੁ ਕੌਨ ਸੀ ਨੀਂਦ ਹੈ? ਤਿਸ ਪਰ ਕਹਤੇ ਹੈਂ॥

ਮਾਇਆ ਮੋਹਿ ਇਹੁ ਜਗੁ ਸੁਤਾ ॥

ਨਾਮੁ ਵਿਸਾਰਿ ਅੰਤਿ ਵਿਗੁਤਾ ॥

ਮਾਇਆ ਕੇ ਮੋਹ ਕਰਕੇ ਏਹ (ਜਗੁ) ਜੀਵ ਅਵਿਦਿਆ ਨਿੰਦ੍ਰਾ ਮੈਂ ਸੁਤਾ ਹੈ॥ ਯਾਂ ਤੇ ਨਾਮ ਕੋ ਵਿਸਾਰ ਕਰਕੇ ਅੰਤ ਕੋ (ਵਿਗੁਤਾ) ਖਰਾਬ ਹੂਆ ਹੈ॥੬॥ ਜੇ ਕਹੈ ਐਸੇ ਸੁਤੇ ਕੋ ਕੋਣ ਜਗਾਵੇ? ਸੋ ਕਹਤੇ ਹੈਂ॥

ਜਿਸ ਤੇ ਸੁਤਾ ਸੋ ਜਾਗਾਏ ਗੁਰਮਤਿ ਸੋਝੀ ਪਾਵਣਿਆ ॥੬॥

ਜਿਸ ਪਰਮੇਸ੍ਵਰ ਕੇ ਸੰਕਲਪ ਤੇ ਸੋਇਆ ਹੈ ਸੋਈ ਜਗਾਵਤਾ ਹੈ ਭਾਵ ਏਹ ਕਿ ਜੀਵ ਪ੍ਰਤੰਤ੍ਰ ਹੈ ਪਰੰਤੂ ਏਹ ਸਮਝ ਗੁਰਮਤ ਕਰ ਹੋਤੀ ਹੈ ॥੬॥

ਪ੍ਰਸ਼ਨ: ਭ੍ਰਮ ਰੂਪ ਨੀਂਦ ਕੈਸੇ ਨਿਵਰਤ ਹੋਤੀ ਹੈ?

ਅਪਿਉ ਪੀਐ ਸੋ ਭਰਮੁ ਗਵਾਏ ॥

ਗੁਰ ਪਰਸਾਦਿ ਮੁਕਤਿ ਗਤਿ ਪਾਏ ॥

ਜੋ ਗੁਰੋਂ ਕਾ ਉਪਦੇਸ਼ ਰੂਪੀ (ਅਪਿਓਂ) ਅੰਮ੍ਰਿਤ (ਪੀਏ) ਧਾਰਨ ਕਰੇ ਸੋ ਭਰਮ ਕੋ ਗਵਾਇ ਦੇਤਾ ਹੈ ਔਰੁ ਗੁਰੋਂ ਕੀ ਕ੍ਰਿਪਾ ਸੇ ਮੁਕਤੀ ਕੀ (ਗਤਿ) ਪ੍ਰਾਪਤੀ ਕੋ ਪਾਵਤਾ ਹੈ॥

ਭਗਤੀ ਰਤਾ ਸਦਾ ਬੈਰਾਗੀ ਆਪੁ ਮਾਰਿ ਮਿਲਾਵਣਿਆ ॥੭॥

ਅਭੇਦ ਭਗਤੀ ਮੈਂ ਰਤਾ ਹੂਆ ਸਦਾ ਵੈਰਾਗਵਾਨ ਹੋ ਕਰ (ਆਪੁ) ਪ੍ਰਛਿੰਨ ਅਹੰਕਾਰ ਕੋ ਮਾਰਕੇ ਆਪਕੋ ਹਰੀ ਮੈਂ ਮਿਲਾਇਆ ਹੈ॥੭॥ ਤਿਸ ਭਗਤਿ ਕਾ ਨਿਸਚਾ ਦਿਖਾਵਤੇ ਹੈਂ॥

ਆਪਿ ਉਪਾਏ ਧੰਧੈ ਲਾਏ ॥

ਲਖ ਚਉਰਾਸੀ ਰਿਜਕੁ ਆਪਿ ਅਪੜਾਏ ॥

ਆਪ ਹੀ ਵਾਹਿਗੁਰੂ ਨੇ ਜੀਵ ਉਪਾਇ ਕਰ ਧੰਧਿਓਂ ਮੈਂ ਲਾਏ ਹੈਂ॥ ਔਰ ਚੌਰਾਸੀ ਲੱਖ ਜੂਨੀ ਕੋ ਰਿਜਕੁ ਆਪ ਹੀ ਪਹੁਚਾਵਤਾ ਹੈ॥

ਨਾਨਕ ਨਾਮੁ ਧਿਆਇ ਸਚਿ ਰਾਤੇ ਜੋ ਤਿਸੁ ਭਾਵੈ ਸੁ ਕਾਰ ਕਰਾਵਣਿਆ ॥੮॥੪॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਨਾਮੁ ਸਿਮਰ ਕਰ ਸਚੇ ਮੈਂ ਰਤੇ ਹੈਂ ਜੋ ਤਿਸ ਕੋ ਭਾਵਤੀ ਹੈ ਸੋ ਕਾਰ ਕਰਤੇ ਹੈਂ॥ ਭਾਵ ਏਹ ਕਿ ਭਗਤੀ ਕਰਤੇ ਹੈਂ॥੮॥੪॥੫॥ ਗਿਆਨੀ ਭਗਤੋਂ ਕਾ ਨਿਸਚਜ ਔਰ ਲਾਭ ਅਰ ਕਥਨ ਦਿਖਾਵਤੇ ਹੈਂ॥

ਮਾਝ ਮਹਲਾ ੩ ॥

ਅੰਦਰਿ ਹੀਰਾ ਲਾਲੁ ਬਣਾਇਆ ॥

ਗੁਰ ਕੈ ਸਬਦਿ ਪਰਖਿ ਪਰਖਾਇਆ ॥

ਬੁਧੀ ਆਦਿਕੋਂ ਕੇ ਅੰਤਰ (ਹੀਰਾ) ਸੁਧ ਸਰੂਪ (ਲਾਲੁ) ਪਿਆਰਾ ਬਨਿਆ ਹੂਆ ਅਰਥਾਤ ਸ੍ਵਤੇ ਸਿਧ ਸੋਭ ਰਹਾ ਹੈ ਪਰੰਤੂ ਗੁਰੋਂ ਕੇ ਸਬਦ ਕੀ ਜਿਨ ਕੋ ਪਰਖ ਹੂਈ ਹੈ ਤਿਨੋਂ ਨੇ ਸੰਸਜ ਵਿਪਰਜੇ ਸੇ ਰਹਤ ਸੰਤੋਂ ਸੇ (ਪਰਖਾਇਆ) ਨਿਹਚੇ ਕਰ ਲੀਆ ਹੈ॥

ਜਿਨ ਸਚੁ ਪਲੈ ਸਚੁ ਵਖਾਣਹਿ ਸਚੁ ਕਸਵਟੀ ਲਾਵਣਿਆ ॥੧॥

ਜਿਨਕੇ ਰਿਦੇ ਰੂਪੀ ਪਲੈ ਮੈਂ ਸਚੁ ਨਾਮ ਹੈ ਸੋ ਮੁਖ ਕਰ ਭੀ ਸਚ ਕੋ ਕਥਨ ਕਰਤੇ ਹੈਂ॥ ਕਿਉਂਕਿ ਤਿਨੋਂ ਕੋ ਗੁਰੋਂ ਨੇ ਸਚੇ ਸਾਧਨੋਂ ਰੂਪੀ ਕਸਵਟੀ ਲਾਈ ਹੈ॥੧॥

ਹਉ ਵਾਰੀ ਜੀਉ ਵਾਰੀ ਗੁਰ ਕੀ ਬਾਣੀ ਮੰਨਿ ਵਸਾਵਣਿਆ ॥

ਅੰਜਨ ਮਾਹਿ ਨਿਰੰਜਨੁ ਪਾਇਆ ਜੋਤੀ ਜੋਤਿ ਮਿਲਾਵਣਿਆ ॥੧॥ ਰਹਾਉ ॥

ਮੈਂ ਮਨ ਤਨ ਕਰਕੇ ਉਨਕੇ ਬਲਿਹਾਰਨੇ ਜਾਤਾ ਹੂੰ ਜਿਨੋਂ ਨੇ ਗੁਰੂ ਕੀ ਬਾਣੀ ਮਨ ਮੈਂ ਵਸਾਈ ਹੈ ਔਰ ਮਾਯਾ ਕੇ ਬੀਚ ਹੀ ਵਾਹਿਗੁਰੂ ਕੋ ਪਾਇਆ ਹੈ ਔਰ ਜੋਤੀ ਰੂਪ ਮੈਂ ਜੋਤਿ ਕੋ ਮਿਲਾਯਾ ਹੈ॥

ਇਸੁ ਕਾਇਆ ਅੰਦਰਿ ਬਹੁਤੁ ਪਸਾਰਾ ॥

ਨਾਮੁ ਨਿਰੰਜਨੁ ਅਤਿ ਅਗਮ ਅਪਾਰਾ ॥

ਇਸ ਕਾਇਆ ਕੇ ਬੀਚ ਗੁਣੋਂ ਰੂਪੀ ਪਸਾਰਾ ਬਹੁਤ ਹੈ ਨਾਮ ਜਿਸਕਾ ਨਿਰੰਜਨ ਹੈ॥ ਪੁਨਾਂ ਅਤੀ ਅਗਮ ਅਪਾਰ ਹੈ ਸੋ ਭੀ ਇਸ ਕੇ ਅੰਤਰ ਹੈ॥

ਗੁਰਮੁਖਿ ਹੋਵੈ ਸੋਈ ਪਾਏ ਆਪੇ ਬਖਸਿ ਮਿਲਾਵਣਿਆ ॥੨॥

ਪਰੰਤੂ ਜੋ (ਗੁਰਮੁਖਿ) ਗਜਾਨੀ ਹੋਤਾ ਹੈ ਸੋਈ ਉਸ ਕੋ ਪਾਵਤਾ ਹੈ॥ ਪੁਨਾਂ ਆਪ ਹੀ ਗਜਾਨ ਬਖਸ ਕਰ ਮਿਲਾਇ ਲੇਤਾ ਹੈ॥੨॥

ਮੇਰਾ ਠਾਕੁਰੁ ਸਚੁ ਦ੍ਰਿੜਾਏ ॥

ਗੁਰ ਪਰਸਾਦੀ ਸਚਿ ਚਿਤੁ ਲਾਏ ॥

ਜਿਨ ਕੋ ਮੇਰਾ ਠਾਕੁਰ ਸਚ ਦ੍ਰਿੜ ਕਰਾਵਤਾ ਹੈ ਸੋ ਗੁਰੋਂ ਕੀ ਕਿਰਪਾ ਸੇ ਸਚ ਮੈਂ ਚਿਤ ਕੋ ਲਗਾਵਤੇ ਹੈਂ॥

ਸਚੋ ਸਚੁ ਵਰਤੈ ਸਭਨੀ ਥਾਈ ਸਚੇ ਸਚਿ ਸਮਾਵਣਿਆ ॥੩॥

ਔਰ ਤਿਨ ਕੇ (ਸਚੁ) ਨਿਸਚੇ ਕਰਕੇ ਸਰਬ ਅਸਥਾਨ ਮੈਂ ਸਚ ਹੀ ਵਰਤ ਰਹਾ ਹੈ॥ ਪੁਨਾਂ ਸਚ ਮੈਂ ਸਚ ਰੂਪ ਹੋ ਕਰ ਸਮਾਏ ਹੈਂ॥੩॥ ਗੁਰਮੁਖਾਂ ਕਾ ਨਿਸਚਜ ਕਹਤੇ ਹੈਂ॥

ਵੇਪਰਵਾਹੁ ਸਚੁ ਮੇਰਾ ਪਿਆਰਾ ॥
ਕਿਲਵਿਖ ਅਵਗਣ ਕਾਟਣਹਾਰਾ ॥

ਮੇਰਾ ਪਿਆਰਾ ਸਚਾ ਵੇਪਰਵਾਹ ਹੈ ਅਵਗੁਣੋਂ ਕੋ ਤਥਾ ਪਾਪੋਂ ਕੋ ਕਾਟਣੇ ਵਾਲਾ ਹੈ॥

ਪ੍ਰੇਮ ਪ੍ਰੀਤਿ ਸਦਾ ਧਿਆਈਐ ਭੈ ਭਾਇ ਭਗਤਿ ਦ੍ਰਿੜਾਵਣਿਆ ॥੪॥

ਅਤੀ ਪ੍ਰੇਮ ਕਰਕੇ ਸਦੀਵ ਤਿਸ ਕੋ ਧਿਆਈਏ ਜਿਨ ਕੋ ਪ੍ਰੇਮਾ ਭਗਤੀ ਪ੍ਰਾਪਤਿ ਭਈ ਹੈ ਸੋ ਆਪ ਦ੍ਰਿੜ ਕਰਤੇ ਹੈਂ ਔਰੋਂ ਕੋ ਕਰਾਵਤੇ ਹੈਂ॥ ਪੁਨਾਂ ਐਸੇ ਬੇਨਤੀ ਕਰਤੇ ਹੈਂ॥੪॥

ਤੇਰੀ ਭਗਤਿ ਸਚੀ ਜੇ ਸਚੇ ਭਾਵੈ ॥
ਆਪੇ ਦੇਇ ਨ ਪਛੋਤਾਵੈ ॥

ਹੇ ਸਚੇ ਤੇਰੀ ਭਗਤੀ ਸਚੀ ਹੈ ਪ੍ਰਾਪਤਿ ਤੌ ਹੋਤੀ ਹੈ ਜੇਕਰ ਜੀਵ ਕਾ ਕਰਤਬ ਤੇਰੇ ਕੋ ਭਾਵੈ ਜਿਸ ਕੋ ਆਪ ਦੇਤਾ ਹੈਂ ਵਹੁ ਪਸਚਾਤਾਪ ਨਹੀਂ ਕਰਤਾ॥

ਸਭਨਾ ਜੀਆ ਕਾ ਏਕੋ ਦਾਤਾ ਸਬਦੇ ਮਾਰਿ ਜੀਵਾਵਣਿਆ ॥੫॥

ਸਰਬ ਜੀਵੋਂ ਕਾ ਦਾਤਾ ਏਕ ਤੂੰ ਹੀ ਹੈਂ ਪਰੰਤੂ ਗੁਰ (ਸਬਦੇ) ਉਪਦੇਸ਼ ਸੇ ਸੰਸਾਰ ਕੀ ਤਰਫ ਸੇ ਮਾਰ ਕਰ ਅਪਨੀ ਤਰਫ ਜੀਵਾਇ ਲੇਤਾ ਹੈਂ॥੫॥

ਹਰਿ ਤੁਧੁ ਬਾਝਹੁ ਮੈ ਕੋਈ ਨਾਹੀ ॥
ਹਰਿ ਤੁਧੈ ਸੇਵੀ ਤੈ ਤੁਧੁ ਸਾਲਾਹੀ ॥

ਹੇ ਹਰੀ ਤੇਰੇ ਬਿਨਾ ਮੇਰਾ ਕੋਈ ਨਹੀਂ ਹੈ॥ ਤਾਂ ਤੇ ਤੇਰੀ ਸੇਵਾ ਕਰਾਂ ਔਰ ਤੇਰੀ ਹੀ ਉਸਤਤੀ ਕਰਾਂ॥

ਆਪੇ ਮੇਲਿ ਲੈਹੁ ਪ੍ਰਭ ਸਾਚੇ ਪੂਰੈ ਕਰਮਿ ਤੂੰ ਪਾਵਣਿਆ ॥੬॥

ਹੇ ਪ੍ਰਭ ਸਾਚੇ ਆਪ ਅਪਨੇ ਸਾਥ ਮੇਰੇ ਕੋ ਮੇਲ ਲਓਂ ਪੂਰੇ ਕਰਮ ਵਾਲਿਓਂ ਨੇ ਤੇਰੇ ਕੋ ਪਾਇਆ ਹੈ॥੬॥

ਮੈ ਹੋਰੁ ਨ ਕੋਈ ਤੁਧੈ ਜੇਹਾ ॥
ਤੇਰੀ ਨਦਰੀ ਸੀਝਸਿ ਦੇਹਾ ॥

ਤੇਰੇ ਜੈਸਾ ਮੇਰੇ ਕੋ ਔਰ ਕੋਈ ਪ੍ਰਤੀਤ ਨਹੀਂ ਹੋਤਾ ਹੇ (ਨਦਰੀ) ਨਦਰ ਕੇ ਕਰਨੇ ਵਾਲੇ ਤੇਰੀ ਕਿਰਪਾ ਦ੍ਰਿਸਟੀ ਕਰਕੇ (ਦੇਹਾ) ਸਰੀਰ ਕੇ ਸਹਿਤ (ਸੀਝਸਿ) ਕਲਯਾਨ ਹੋਤਾ ਹੈ॥ ਭਾਵ ਏਹਿ ਕਿ ਜੀਵਨ ਮੁਕਤਿ ਹੋਤਾ ਹੈ॥

ਅਨਦਿਨੁ ਸਾਰਿ ਸਮਾਲਿ ਹਰਿ ਰਾਖਹਿ ਗੁਰਮੁਖਿ ਸਹਜਿ ਸਮਾਵਣਿਆ ॥੭॥

ਰਾਤ ਦਿਨ (ਹਰਿ) ਸਰਬ ਜੀਵੋਂ ਕੀ ਸ੍ਰੇਸਟ ਸਮਾਲ ਰਖਤਾ ਹੈ॥ ਯਾਂ ਤੇ ਗੁਰਮੁਖ ਸੁਭਾਵਕ ਹੀ ਤੇਰੇ ਮੈਂ ਸਮਾਏ ਹੈਂ॥੭॥

ਤੁਧੁ ਜੇਵਡੁ ਮੈ ਹੋਰੁ ਨ ਕੋਈ ॥
ਤੁਧੁ ਆਪੇ ਸਿਰਜੀ ਆਪੇ ਗੋਈ ॥

ਤੇਰੇ ਜੈਸੇ ਵੱਡਾ ਮੇਰੇ ਕੋ ਔਰ ਕੋਈ ਨਹੀਂ ਦ੍ਰਿਸਟਿ ਆਵਤਾ ਹੈ ਤੈਨੇ ਆਪ ਹੀ ਸ੍ਰਿਸਟੀ ਰਚੀ ਹੈ ਤੈਂ ਆਪ ਹੀ (ਗੋਈ) ਸਮਾਇ ਲਈ ਹੈ॥

ਪੰਨਾ ੧੧੩

ਤੂੰ ਆਪੇ ਹੀ ਘੜਿ ਭੰਨਿ ਸਵਾਰਹਿ ਨਾਨਕ ਨਾਮਿ ਸੁਹਾਵਣਿਆ ॥੮॥੫॥੬॥

ਤੂੰ ਆਪ ਹੀ ਪ੍ਰਪੰਚ ਕੋ (ਘੜਿ) ਰਚਤਾ ਹੈਂ ਪੁਨਾ (ਸਵਾਰਹਿ) ਪਾਲਤਾ ਹੈਂ ਔਰੁ (ਭੰਨਿ) ਪ੍ਰਲਯ ਕਰਤਾ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਪਰਮਾਰਥ ਸੇ ਹੇ ਨਾਮੀ ਤੂੰ ਅਸੰਗ ਹੂਆ ਸੋਭ ਰਹਾ ਹੈਂ॥੮॥੫॥੬॥ ਸਿਖਕੇ ਪ੍ਰਸ਼ਨ ਅਨੁਸਾਰ ਪਰਮੇਸ੍ਵਰ ਕਾ ਸਰੂਪ ਕਥਨ ਕਰਤੇ ਹੈਂ॥

ਮਾਝ ਮਹਲਾ ੩ ॥

ਸਭ ਘਟ ਆਪੇ ਭੋਗਣਹਾਰਾ ॥

ਅਲਖੁ ਵਰਤੈ ਅਗਮ ਅਪਾਰਾ ॥

ਹੇ ਭਾਈ ਸਰਬ ਘਟੋਂ ਮੈ ਹਰੀ ਆਪ ਹੀ ਭੋਗਨੇ ਵਾਲਾ ਹੈ ਵਹੁ ਬੇਅੰਤ ਅਲਖ ਅਗਮ ਆਪ ਹੀ ਸਰਵਤ੍ਰ ਵਰਤ ਰਹਾ ਹੈ॥

ਗੁਰ ਕੈ ਸਬਦਿ ਮੇਰਾ ਹਰਿ ਪ੍ਰਭੁ ਧਿਆਈਐ ਸਹਜੇ ਸਚਿ ਸਮਾਵਣਿਆ ॥੧॥

ਪਰੰਤੂ ਗੁਰੋਂ ਕੇ ਉਪਦੇਸ ਕਰਕੇ ਐਸਾ ਮੇਰਾ ਹਰੀ ਪ੍ਰਭੂ ਧਿਆਈਤਾ ਹੈ ਔਰ ਜਿਨੋਂ ਨੇ ਧਿਆਇਆ ਹੈ ਸੋ ਨਿਰਜਤਨ ਹੀ ਸਚ ਮੈਂ ਸਮਾਇ ਗਏ ਹੈਂ॥੧॥

ਹਉ ਵਾਰੀ ਜੀਉ ਵਾਰੀ ਗੁਰ ਸਬਦੁ ਮੰਨਿ ਵਸਾਵਣਿਆ ॥

ਸਬਦੁ ਸੂਝੈ ਤਾ ਮਨ ਸਿਉ ਲੂਝੈ ਮਨਸਾ ਮਾਰਿ ਸਮਾਵਣਿਆ ॥੧॥ ਰਹਾਉ ॥

ਜੋ ਗੁਰੋਂ ਕਾ ਉਪਦੇਸੁ ਮਨ ਮੈਂ ਵਸਾਵਤੇ ਹੈਂ ਮੈਂ ਤਿਨ ਪਰ ਮਨ ਤਨ ਕਰਕੇ ਵਾਹਨੇ ਜਾਤਾ ਹੂੰ ਹੇ ਭਾਈ ਗੁਰਉਪਦੇਸ ਕਰਕੇ ਜਿਸਕੋ ਪਰਲੋਕ ਕੀ ਸੋਝੀ ਹੋਈ ਹੈ ਸੋ ਮਨ ਕੇ ਸਾਥ (ਲੁਝੈ) ਝਗੜਤਾ ਹੈ ਅਰਥਾਤ ਵਿਕਾਰੋਂ ਸੇ ਮਨ ਕੋ ਹਟਾਵਤਾ ਹੈ ਪੁਨਾਂ ਵਾਸਨਾ ਕੋ ਮਾਰ ਕਰ ਵਾਹਿਗੁਰੂ ਮੈਂ ਸਮਾਵਤਾ ਹੈ॥

ਪੰਚ ਦੂਤ ਮੁਹਹਿ ਸੰਸਾਰਾ ॥

ਮਨਮੁਖ ਅੰਧੇ ਸੁਧਿ ਨ ਸਾਰਾ ॥

ਕਾਮਾਦਿ ਜੋ ਪੰਚ ਹੈਂ ਸੋ ਮਾਨੋਂ ਜਮਕੇ ਦੂਤ ਹੈਂ ਕਿਉਂਕਿ ਇਨ ਕੇ ਸੰਗ ਕਰ ਜੀਵ ਜਮਪੁਰੀ ਮੈਂ ਜਾਤਾ ਹੈ ਸੋ ਸੰਸਾਰ ਕੋ (ਮੁਹਹਿ) ਮੁਸੀ ਅਰਥਾਤ ਲੂਟੀ ਜਾਤੇ ਹੈਂ ਪਰੰਤੂ ਜੋ ਗਯਾਨ ਵੈਰਾਗ ਨੇਤ੍ਰੋਂ ਸੇ ਰਹਤ ਮਨਮੁਖ ਹੈਂ ਤਿਨ ਕੋ ਲੂਟਨੇ ਕੀ (ਸਾਰਾ) ਸ੍ਰੇਸਟ ਖਬਰ ਨਹੀਂ॥

ਗੁਰਮੁਖਿ ਹੋਵੈ ਸੁ ਅਪਣਾ ਘਰੁ ਰਾਖੈ ਪੰਚ ਦੂਤ ਸਬਦਿ ਪਚਾਵਣਿਆ ॥੨॥

ਜੋ ਗੁਰਮੁਖਿ ਹੋਤਾ ਹੈ ਸੋ ਅਪਨਾ (ਘਰੁ) ਅੰਤਹਕਰਨ ਲੂਟਨੇ ਸੇ ਰਾਖ ਲੇਤਾ ਹੈ ਭਾਵ ਯਹਿ ਕਿ ਸਭ ਗੁਣ ਸੰਜੁਗਤ ਤਿਨਕਾ ਅੰਤਹਕਰਨ ਰਹਤਾ ਹੈ ਪੁਨਾ ਪਾਚੋਂ ਦੂਤ ਤਿਸਨੇ ਗੁਰ ਸਬਦ ਕਰ (ਪਚਾਵਣਿਆ) ਜਲਾਏ ਹੈਂ॥੨॥

ਇਕਿ ਗੁਰਮੁਖਿ ਸਦਾ ਸਚੈ ਰੰਗਿ ਰਾਤੇ ॥

ਸਹਜੇ ਪ੍ਰਭੁ ਸੇਵਹਿ ਅਨਦਿਨੁ ਮਾਤੇ ॥

ਏਕ ਗੁਰਮੁਖ ਜਨ ਹੈਂ ਸੋ ਸਦਾ ਸਚੇ ਕੇ ਪ੍ਰੇਮ ਮੈ ਰੰਗੇ ਰਹਤੇ ਹੈਂ ਔਰ ਰਾਤ ਦਿਨ ਮਸਤ ਹੁਏ ਸੁਭਾਵਕ ਹੀ ਪ੍ਰਭੂ ਕੋ ਸੇਵਤੇ ਹੈਂ॥

ਮਿਲਿ ਪ੍ਰੀਤਮ ਸਚੇ ਗੁਣ ਗਾਵਹਿ ਹਰਿ ਦਰਿ ਸੋਭਾ ਪਾਵਣਿਆ ॥੩॥

ਔਰ ਪ੍ਰੀਤਮ ਪਿਆਰੇ ਗੁਰੋਂ ਸੇ ਮਿਲਕਰ ਸਚੇ ਕੇ ਗੁਣ ਗਾਵਤੇ ਹੈਂ ਯਾਂ ਤੇ ਹਰੀ ਦਰਗਾਹ ਮੈ ਸੋਭਾ ਪਾਵਤੇ ਹੈਂ ॥੩॥ ਜੇ ਕਹੈ ਗੁਰਮੁਖ ਕੌਨ ਸਮਝ ਕਰ ਹਰੀ ਕੇ ਦਰ ਮੈਂ ਸੋਭਾ ਪਾਵਤੇ ਹੈਂ? ਤਿਸ ਪਰ ਕਹਤੇ ਹੈਂ॥

ਏਕਮ ਏਕੈ ਆਪੁ ਉਪਾਇਆ ॥

ਦੁਬਿਧਾ ਦੂਜਾ ਤ੍ਰਿਬਿਧਿ ਮਾਇਆ ॥

(ਏਕਮ ਏਕੈ) ਅਦੁਤੀਯ ਵਾਹਿਗੁਰੂ ਨੇ ਆਪ ਹੀ ਜਗਤੁ ਉਤਪਤ ਕੀਆ ਹੈ ਤਿਸ ਜਗਤ ਮੈ ਜਿਨ ਕੋ (ਦੁਬਿਧਾ) ਦ੍ਵੈਤ ਭਾਵਨਾ ਹੁਈ ਹੈ ਤਿਨ ਕੋ (ਦੂਜਾ) ਆਪਸੇ ਭਿੰਨ ਪਰਮੇਸ੍ਵਰ ਪਰਤੀਤ ਹੂਆ ਹੈ ਪੁਨਾ (ਤ੍ਰਿਬਿਧਿ) ਰਜੋ ਤਮੋ ਰੂਪ ਮਾਇਆ ਬਿਆਪ ਗਈ ਹੈ ਯਾਂ ਤੇ ਸੰਸਾਰੀ ਭਏ ਹੈਂ। ਵਾ ਏਕ ਪ੍ਰਮਾਤਮਾ ਨੇ ਆਪ ਜੋ ਸੰਸਾਰੁ ਉਪਾਯਾ ਹੈ ਏਹੁ ਕੈਸਾ ਹੈ ਏਹੁ ਕਮ ਭਾਵ ਤੁਛ ਹੈ ਪੁਨਾ ਕੈਸਾ ਹੈ

(ਦੁਬਿਧਾ) ਦੋ ਪ੍ਰਕਾਰ ਕਾ ਭਲਾ ਬੁਰਾ ਵਾ ਜੜ ਚੈਤਨ ਭਾਵ ਦੁੰਦ ਸਰੂਪ ਹੈ ਪੁਨਾ ਕੈਸਾ ਹੈ (ਦੂਜਾ) ਬ੍ਰਹਮ ਚੇਤਨਤੇ ਭਿੰਨ ਭਾਵ ਜੜ ਹੈ ਪੁਨਾ ਕੈਸਾ ਹੈ (ਤ੍ਰਿਬਿਧ) ਤੀਨ ਪ੍ਰਕਾਰ ਕਾ ਕਿਆ ਸਤੋ ਰਜੋ ਤਮੋ ਰੂਪੁ ਹੈ ਪੁਨਾ ਕੈਸਾ ਹੈ (ਮਾਯਾ) ਛਲ ਰੂਪੁ ਅਰਥਾਤ ਮਿਥਿਆ ਹੈ॥

ਚਉਥੀ ਪਉੜੀ ਗੁਰਮੁਖਿ ਊਚੀ ਸਚੋ ਸਚੁ ਕਮਾਵਣਿਆ ॥੪॥

(ਚਉਥੀ ਪਉੜੀ) ਊਚੀ ਜੋ ਤੁਰੀਆ ਪਦੁ ਹੈ ਸੋ ਉਸ ਮੈਂ ਗੁਰਮੁਖਿ ਅਰੂੜ ਹੂਏ ਹੈ ਕਿਉਂਕਿ ਤਿਨੋਂ ਨੇ ਮਨ ਤਨ ਸੇ ਸਚੁ ਹੀ ਕਮਾਵਣਾ ਕੀਆ ਹੈ॥੪॥

ਸਭੁ ਹੈ ਸਚਾ ਜੇ ਸਚੇ ਭਾਵੈ ॥
ਜਿਨਿ ਸਚੁ ਜਾਤਾ ਸੋ ਸਹਜਿ ਸਮਾਵੈ ॥

ਹੇ ਭਾਈ ਜੇ ਸਚੇ ਨੂੰ ਭਾਵੈ ਤੋ ਸਭ ਕਰਤਬੁ ਪੁਰਸ ਦਾ (ਸਚਾ) ਸਫਲਾ ਹੈ ਔਰੁ ਜਿਸਨੇ ਸਚ ਕੋ ਜਾਣਿਆ ਹੈ ਸੋ (ਸਹਜਿ) ਬ੍ਰਹਮ ਮੈਂ ਸਮਾਵਤਾ ਹੈ॥

ਗੁਰਮੁਖਿ ਕਰਣੀ ਸਚੇ ਸੇਵਹਿ ਸਾਚੇ ਜਾਇ ਸਮਾਵਣਿਆ ॥੫॥

ਗੁਰਮੁਖੋਂ ਕੀ ਏਹੀ ਕਰਣੀ ਹੈ ਸੋ ਸਚੇ ਕੋ ਸੇਵਤੇ ਹੈਂ ਇਸੀ ਤੇ ਸਚ ਮੈਂ ਸਮਾਇ ਜਾਤੇ ਹੈਂ॥੫॥

ਸਚੇ ਬਾਝਹੁ ਕੋ ਅਵਰੁ ਨ ਦੂਆ ॥
ਦੂਜੈ ਲਾਗਿ ਜਗੁ ਖਪਿ ਖਪਿ ਮੂਆ ॥

ਕਿਉਂਕਿ ਸਚੇ ਸੇ ਬਿਨਾ ਅਵਰੁ ਦੂਜਾ ਕੋਈ ਸਤ ਨਹੀਂ ਹੈ ਔਰੁ ਦੂਜੇ ਭਾਵ ਮੈਂ ਲਗ ਕਰ ਜਗਤੁ ਖਪਿ ਖਪਿ ਮੂਆ ਹੈ॥

ਗੁਰਮੁਖਿ ਹੋਵੈ ਸੁ ਏਕੋ ਜਾਣੈ ਏਕੋ ਸੇਵਿ ਸੁਖੁ ਪਾਵਣਿਆ ॥੬॥

ਜੋ ਗੁਰਮੁਖ ਹੋਤੇ ਹੈਂ ਸੋ ਏਕ ਹੀ ਜਾਣਤੇ ਹੈਂ ਪੁਨਾ ਏਕ ਕੋ ਹੀ ਸੇਵ ਕਰ ਸੁਖ ਪਾਵਤੇ ਹੈਂ॥੬॥ ਪੁਨਾ ਐਸੇ ਬੇਨਤੀ ਕਰਤੇ ਹੈਂ॥

ਜੀਅ ਜੰਤ ਸਭਿ ਸਰਣਿ ਤੁਮਾਰੀ ॥
ਆਪੇ ਧਰਿ ਦੇਖਹਿ ਕਚੀ ਪਕੀ ਸਾਰੀ ॥

ਜਿਤਨੇ ਜੀਅ ਜੰਤ ਹੈਂ ਸਭ ਹੇ ਵਾਹਿਗੁਰੂ ਤੇਰੀ ਸਰਣ ਹੈਂ। ਤੂੰ ਆਪ ਹੀ ਸ੍ਰਿਸਟੀ ਕੋ ਧਾਰਨ ਕਰਕੇ ਕਚੀ ਪਕੀ (ਸਾਰੀ) ਨਰਦ ਕੌ ਦੇਖਤਾ ਹੈਂ ਅਰਥਾਤ ਭਲੇ ਬੁਰੇ ਕੋ ਪਛਾਨਤਾ ਹੈਂ॥

ਅਨਦਿਨੁ ਆਪੇ ਕਾਰ ਕਰਾਏ ਆਪੇ ਮੇਲਿ ਮਿਲਾਵਣਿਆ ॥੭॥

ਰਾਤ ਦਿਨ ਆਪ ਹੀ ਕਾਰ ਕਰਾਵਤਾ ਹੈਂ ਆਪ ਹੀ ਸਤਸੰਗ ਕੇ ਮੇਲ ਮੈਂ ਮਿਲਾਵਤਾ ਹੈਂ॥੭॥

ਤੂੰ ਆਪੇ ਮੇਲਹਿ ਵੇਖਹਿ ਹਦੂਰਿ ॥
ਸਭ ਮਹਿ ਆਪਿ ਰਹਿਆ ਭਰਪੂਰਿ ॥

ਜਿਨਕੋ ਤੂੰ ਆਪ ਸਤਸੰਗ ਮੈਂ ਮੇਲਤਾ ਹੈਂ ਸੋ ਤੇਰੇ ਕੋ ਨਿਕਟ ਹੀ ਦੇਖ ਲੇਤੇ ਹੈਂ ਪੁਨਾ ਆਪ ਹੀ ਸਰਬ ਮੈਂ ਪੂਰਨ ਹੋ ਰਹਾ ਹੈਂ।

ਨਾਨਕ ਆਪੇ ਆਪਿ ਵਰਤੈ ਗੁਰਮੁਖਿ ਸੋਝੀ ਪਾਵਣਿਆ ॥੮॥੬॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਤੂੰ ਆਪ ਹੀ ਸਰਬ ਅਸਥਾਨੋਂ ਮੈਂ ਵਰਤ ਰਹਾ ਹੈਂ ਪਰੰਤੂ ਗੁਰਮੁਖੋਂ ਕੋ ਸੋਝੀ ਪਾਵਤਾ ਹੈਂ॥੮॥੬॥੭॥ ਅਬ ਤਿਨ ਗੁਰਮੁਖੋਂ ਕੀ ਬਾਣੀ ਕਾ ਫਲ ਅਰ ਸਰੂਪ ਕਹਤੇ ਹੈਂ।

ਮਾਝ ਮਹਲਾ ੩ ॥

ਅੰਮ੍ਰਿਤ ਬਾਣੀ ਗੁਰ ਕੀ ਮੀਠੀ ॥
ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ॥

ਗੁਰੋਂ ਕੀ ਅੰਮ੍ਰਿਤ ਰੂਪ ਬਾਣੀ ਮੀਠੀ ਹੈ ਪਰੰਤੂ ਕਿਸੇ ਵਿਰਲੇ ਨੇ ਹੀ ਗੁਰੋਂ ਦ੍ਵਾਰੇ ਚਖ ਕਰ ਦੇਖੀ ਹੈ ਅਰਥਾਤ ਧਾਰਣ ਕਰੀ ਹੈ॥

**ਅੰਤਰਿ ਪਰਗਾਸੁ ਮਹਾ ਰਸੁ ਪੀਵੈ ਦਰਿ ਸਚੈ ਸਬਦੁ ਵਜਾਵਣਿਆ ॥੧॥**

ਜਬ ਰਿਦੇ ਮੈਂ ਗ੍ਯਾਨ ਕੋ ਪਰਗਾਸੁ ਹੋਤਾ ਹੈ ਤਬ (ਮਹਾਰਸੁ) ਆਤਮਾਨੰਦ ਕੋ ਪਾਨ ਕਰਤੇ ਹੈਂ ਔਰੁ (ਦਰਿ ਸਚੈ) ਸਤ ਸੰਗ ਮੈਂ ਸਬਕ ਕੋ (ਵਜਾਵਣਿਆ) ਜਪਤੇ ਹੈਂ॥੧॥

**ਹਉ ਵਾਰੀ ਜੀਉ ਵਾਰੀ ਗੁਰ ਚਰਣੀ ਚਿਤੁ ਲਾਵਣਿਆ ॥**

**ਸਤਿਗੁਰੁ ਹੈ ਅੰਮ੍ਰਿਤ ਸਰੁ ਸਾਚਾ ਮਨੁ ਨਾਵੈ ਮੈਲੁ ਚੁਕਾਵਣਿਆ ॥੧॥ ਰਹਾਉ ॥**

ਮੈਂ ਤਿਨ ਕੇ ਮਨ ਤਨ ਕਰਕੇ ਬਲਿਹਾਰੇ ਜਾਤਾ ਹੂੰ ਜੋ ਗੁਰੋਂ ਕੇ ਚਰਨੋਂ ਮੈ ਚਿਤੁ ਲਗਾਵਤੇ ਹੈਂ ਕਿਉਂਕਿ ਸਤਿਗੁਰ ਜੋ ਆਤਮਾ ਅਨੰਦ ਜਲ ਕਾ ਸਚਾ ਸਰ ਹੈ ਜੋ ਪੁਰਸ ਮਨ ਕਰ ਇਸਨਾਨੁ ਕਰਤੇ ਹੈਂ ਤਿਨੋਂ ਨੇ ਰਾਗ ਦ੍ਵੈਖ ਮੈਲ ਕੋ ਉਠਾਇ ਦੀਆ ਹੈ॥

**ਤੇਰਾ ਸਚੇ ਕਿਨੈ ਅੰਤੁ ਨ ਪਾਇਆ ॥**

**ਗੁਰ ਪਰਸਾਦਿ ਕਿਨੈ ਵਿਰਲੈ ਚਿਤੁ ਲਾਇਆ ॥**

ਔਰੁ ਵਹੁ ਐਸੇ ਬੇਨਤੀ ਕਰਤੇ ਹੈਂ ਹੇ ਸਚੇ ਤੇਰਾ ਕਿਸੀ ਨੇ ਅੰਤ ਨਹੀਂ ਪਾਇਆ ਹੈ ਔਰੁ ਗੁਰੋਂ ਕੀ ਕ੍ਰਿਪਾ ਸੇ ਕਿਸੀ ਵਿਰਲੇ ਨੇ ਤੇਰੇ ਵਿਖੇ ਚਿਤੁ ਲਾਇਆ ਹੈ॥

**ਤੁਧੁ ਸਾਲਾਹਿ ਨ ਰਜਾ ਕਬਹੂੰ ਸਚੇ ਨਾਵੈ ਕੀ ਭੁਖ ਲਾਵਣਿਆ ॥੨॥**

ਮੈਂ ਤੇਰੇ ਕੋ ਸਲਾਹਿ ਕਰਕੇ ਕਬੀ ਤ੍ਰਿਪਤਿ ਨਹੀਂ ਹੋਤਾ ਹੂੰ ਹੇ ਸਚੇ ਆਪਨੇ ਨਾਮ ਕੀ ਚਾਹ ਲਾਵਣੇ ਵਾਲ ਤੂੰਹੀ ਹੈਂ॥੨॥

**ਏਕੋ ਵੇਖਾ ਅਵਰੁ ਨ ਬੀਆ ॥**

**ਗੁਰ ਪਰਸਾਦੀ ਅੰਮ੍ਰਿਤੁ ਪੀਆ ॥**

ਜਿਨੋਂ ਨੇ ਗੁਰੋਂ ਕੀ ਕ੍ਰਿਪਾ ਕਰਕੇ ਉਪਦੇਸੁ ਰੂਪੀ ਅੰਮ੍ਰਿਤ ਪੀਆ ਹੈ ਤਿਨੋਂ ਨੇ ਏਕ ਹੀ ਦੇਖਾ ਹੈ ਤਿਨੋਂ ਕੇ ਨਿਸਚੇ ਮੈਂ ਔਰੁ ਦੂਸਰਾ ਕੋਈ ਨਹੀਂ॥

**ਗੁਰ ਕੈ ਸਬਦਿ ਤਿਖਾ ਨਿਵਾਰੀ ਸਹਜੇ ਸੂਖਿ ਸਮਾਵਣਿਆ ॥੩॥**

ਜਿਨੋਂ ਨੇ ਗੁਰਉਪਦੇਸ ਕਰ ਤ੍ਰਿਸ਼ਨਾਂ ਨਿਵਿਰਤ ਕਰੀ ਹੈ ਸੋ ਪੁਰਸੁ ਸੁਤੇ ਹੀ ਸੁਖ ਮੈਂ ਸਮਾਏ ਹੈਂ॥੩॥ ਅਬ ਮਨਮੁਖੋਂ ਕਾ ਹਾਲੁ ਕਹਤੇ ਹੈਂ॥

**ਰਤਨੁ ਪਦਾਰਥੁ ਪਲਰਿ ਤਿਆਗੈ ॥**

**ਮਨਮੁਖੁ ਅੰਧਾ ਦੂਜੈ ਭਾਇ ਲਾਗੈ ॥**

ਮਨਮੁਖ ਨੇ (ਰਤਨੁ) ਅਮੋਲਕ ਨਾਮੁ ਪਦਾਰਥ ਕੋ (ਪਲਰਿ) ਪਰਾਲੀ ਕੀ ਤਰਾਂ ਖਾਲੀ ਜਾਨ ਕਰ ਤਿਆਗ ਛਡਾ ਹੈ ਮਨਮੁਖ ਗ੍ਯਾਨ ਨੇਤ੍ਰੋਂ ਸੇ ਹੀਨ ਦੂਜੈ ਭਾਵ ਮੈਂ ਲਾਗੇ ਹੈਂ॥

**ਜੋ ਬੀਜੈ ਸੋਈ ਫਲੁ ਪਾਏ ਸੁਪਨੈ ਸੁਖੁ ਨ ਪਾਵਣਿਆ ॥੪॥**

ਜੋ ਮੰਦਕਰਮ ਰੂਪੀ ਬੀਜੁ ਬੀਜਤੇ ਹੈਂ ਦੁਖ ਫਲ ਪਾਵਤੇ ਹੈਂ॥ ਪੁਨਾਂ ਸੁਪਨੇ ਮੈਂ ਅਰਥਾਤ ਕਬੀ ਸੁਖ ਨਹੀਂ ਪਾਵਤੇ ਹੈਂ॥੪॥

**ਅਪਨੀ ਕਿਰਪਾ ਕਰੇ ਸੋਈ ਜਨੁ ਪਾਏ ॥**

**ਗੁਰ ਕਾ ਸਬਦੁ ਮੰਨਿ ਵਸਾਏ ॥**

ਜਿਸ ਪਰ ਅਪਨੀ ਕਿਰਪਾ ਕਰਤਾ ਹੈ ਸੋ ਪੁਰਸ ਗੁਰੋਂ ਕੋ ਪਾਵਤਾ ਹੈ॥ ਔਰ ਗੁਰੋਂ ਕਾ ਉਪਦੇਸ਼ ਮਨ ਮੈਂ ਵਸਾਵਤਾ ਹੈ॥

ਪੰਨਾ ੧੧੪

**ਅਨਦਿਨੁ ਸਦਾ ਰਹੈ ਭੈ ਅੰਦਰਿ ਭੈ ਮਾਰਿ ਭਰਮੁ ਚੁਕਾਵਣਿਆ ॥੫॥**

ਔਰ ਵਹੁ ਪੁਰਸ ਸਦੀਵ ਪਰਮੇਸੂਰ ਕੇ ਭੈ ਅੰਦਰਿ ਰਹਿਤਾ ਹੈ ਇਸੀ ਤੇ ਜਮੋਂ ਕਾ ਭੈ ਮਾਰ ਕਰ ਭਰਮ ਕੋ ਚੁਕਾਯਾ ਹੈ॥੫॥ ਭਰਮ ਨਿਬ੍ਰਤੀ ਕਾ ਫਲੁ ਕਹਤੇ ਹੈਂ॥

ਭਰਮੁ ਚੁਕਾਇਆ ਸਦਾ ਸੁਖੁ ਪਾਇਆ ॥

ਗੁਰ ਪਰਸਾਦਿ ਪਰਮ ਪਦੁ ਪਾਇਆ ॥

ਜਿਸਨੇ ਭਰਮ ਚੁਕਾਇਆ ਹੈ ਉਸਨੇ ਸਦਾ ਸੁਖ ਪਾਇਆ ਹੈ॥ ਔਰ ਗੁਰੋਂ ਕੀ ਕਿਰਪਾ ਸੇ ਮੋਖ ਪਦ ਕੋ ਪਾਯਾ ਹੈ॥

ਅੰਤਰੁ ਨਿਰਮਲੁ ਨਿਰਮਲ ਬਾਣੀ ਹਰਿ ਗੁਣ ਸਹਜੇ ਗਾਵਣਿਆ ॥੬॥

ਜੋ ਸਹਜੇ ਹੀ ਹਰੀ ਕੇ ਗੁਣ ਗਾਵਤਾ ਹੈ ਤਿਸ ਕਾ ਰਿਦਾ ਭੀ ਨਿਰਮਲ ਹੈ॥ ਪੁਨਾਂ ਬਾਣੀ ਭੀ ਨਿਰਮਲ ਹੈ॥੬॥ ਜਿਨ ਕਾ ਭਰਮ ਨਹੀਂ ਉਠਾ ਤਿਨਕਾ ਹਾਲ ਕਹਤੇ ਹੈਂ॥੬॥

ਸਿਮ੍ਰਿਤਿ ਸਾਸਤ ਬੇਦ ਵਖਾਣੈ ॥

ਭਰਮੇ ਭੂਲਾ ਤਤੁ ਨ ਜਾਣੈ ॥

ਬੇਦ ਸਾਸਤ੍ਰ ਸਿੰਮ੍ਰਿਤੀਆਂ ਕਥਨ ਕਰਤਾ ਹੈ ਪਰੰਤੂ ਭਰਮ ਕਰ ਭੂਲਾ ਹੂਆ ਮਨਮੁਖ ਸਾਰ ਵਸਤੂ ਕੋ ਨਹੀਂ ਜਾਣਤਾ ਹੈ॥

ਬਿਨੁ ਸਤਿਗੁਰ ਸੇਵੇ ਸੁਖੁ ਨ ਪਾਏ ਦੁਖੋ ਦੁਖੁ ਕਮਾਵਣਿਆ ॥੭॥

ਔਰ ਸਤਿਗੁਰੋਂ ਕੇ ਸੇਵੇ ਬਿਨਾਂ ਸੁਖ ਨਹੀਂ ਪਾਵਤਾ ਤਾਂ ਤੇ ਦੁਖ ਹੀ ਦੁਖ ਕਮਾਵਤਾ ਹੈ॥੭॥

ਆਪਿ ਕਰੇ ਕਿਸੁ ਆਖੈ ਕੋਈ ॥

ਆਖਣਿ ਜਾਈਐ ਜੇ ਭੂਲਾ ਹੋਈ ॥

ਸਭ ਕਿਛ ਆਪਿ ਵਾਹਿਗੁਰੂ ਕਰਤਾ ਹੈ ਕਿਸਕੋ ਕੋਈ ਕਹੇ ਇਉਂ ਨਹੀਂ ਇਉਂ ਕਰ। ਆਖਣ ਤੌ ਜਾਈਐ ਜੇਕਰ ਭੂਲ ਕਰ ਕਰਤਾ ਹੋਵੇ॥

ਨਾਨਕ ਆਪੇ ਕਰੇ ਕਰਾਏ ਨਾਮੇ ਨਾਮਿ ਸਮਾਵਣਿਆ ॥੮॥੭॥੮॥

ਸ੍ਰੀ ਗੁਰੂ ਜੀ ਕਹਤੇ ਹੈਂ ਆਪ ਹੀ ਜੀਵੋਂ ਕੋ ਕਰਤਾ ਹੈ ਆਪ ਹੀ ਤਿਨ ਸੇ ਕਰਮ ਕਰਾਵਤਾ ਹੈ ਪਰੰਤੂ ਜੋ ਨਾਮ ਕੋ ਜਪਤਾ ਹੈ ਸੋ ਨਾਮੀ ਮੈਂ ਸਮਾ ਜਾਤਾ ਹੈ॥੮॥੭॥੮॥ ਜੋ ਨਾਮ ਜਪ ਕਰ ਨਾਮੀ ਮੈਂ ਸਮਾਏ ਹੈਂ ਤਿਨਕੀ ਦਸਾ ਕਹਤੇ ਹੈਂ॥

ਮਾਝ ਮਹਲਾ ੩ ॥

ਆਪੇ ਰੰਗੇ ਸਹਜਿ ਸੁਭਾਏ ॥

ਗੁਰ ਕੈ ਸਬਦਿ ਹਰਿ ਰੰਗੁ ਚੜਾਏ ॥

ਜੋ ਹਰੀ ਨੇ ਆਪੇ ਰੰਗੇ ਹੈਂ ਸੋ ਨਿਰਜਤਨ ਹੀ ਸੁਭਾਇਮਾਨ ਹੋ ਰਹੇ ਹੈਂ ਕਿਉਂਕਿ ਗੁਰ ਉਪਦੇਸ਼ ਕਰ ਤਿਨ ਕੋ ਹਰੀ ਆਪਨਾ ਰੰਗ ਚੜਾਵਤੇ ਹੈ॥

ਮਨੁ ਤਨੁ ਰਤਾ ਰਸਨਾ ਰੰਗਿ ਚਲੂਲੀ ਭੈ ਭਾਇ ਰੰਗੁ ਚੜਾਵਣਿਆ ॥੧॥

ਜਿਨਕੋ ਗੁਰ ਉਪਦੇਸ਼ ਕਰ ਰੰਗ ਚੜਾ ਹੈ ਤਿਨਕਾ ਮਨ ਤਨ ਪਰਮੇਸੂਰ ਅਨੰਦ ਕਰ ਰਤਾ ਹੂਆ ਹੈ ਔਰ ਜਿਹਬਾ ਜੋ ਨਾਮ ਰਸ ਕੇ ਲੇਨੇ ਵਾਲੀ ਸੋ ਭੀ ਨਾਮ ਕੇ ਰੰਗ ਮੈਂ (ਚਲੂਲੀ) ਸਘਨ ਰੰਗੀ ਹੁਈ ਹੈ ਭਾਵ ਏਹਿ ਕਿ ਨਿਰੰਤ੍ਰ ਨਾਮ ਕੋ ਜਪਤੀ ਹੈ॥ ਔਰ ਵਹੁ ਅਧਿਕਾਰੀ ਜੋ ਜਨਮ ਮਰਣ ਕਾ ਭਯ ਦਿਖਾ ਕਰ ਪ੍ਰੇਮ ਕਾ ਰੰਗੁ ਚੜਾਵਤੇ ਹੈਂ॥੧॥

ਹਉ ਵਾਰੀ ਜੀਉ ਵਾਰੀ ਨਿਰਭਉ ਮੰਨਿ ਵਸਾਵਣਿਆ ॥

ਗੁਰ ਕਿਰਪਾ ਤੇ ਹਰਿ ਨਿਰਭਉ ਧਿਆਇਆ ਬਿਖੁ ਭਉਜਲੁ ਸਬਦਿ ਤਰਾਵਣਿਆ ॥੧॥ ਰਹਾਉ ॥

ਮੈਂ ਮਨ ਤਨ ਸੇ ਤਿਨ ਕੇ ਬਲਿਹਾਰੇ ਜਾਤਾ ਹੂੰ ਜੋ ਨਿਰਭਉ ਪਰਮੇਸ੍ਵਰ ਕੋ ਮਨ ਮੇਂ ਵਸਾਵਤੇ ਹੈਂ ਔਰ ਗੁਰੋਂ ਕੀ ਕਿਰਪਾ ਸੇ ਹਰੀ ਨਿਰਭਉ ਕੋ ਧਿਆਇ ਕਰ ਔਰੋਂ ਕੋ ਉਪਦੇਸ਼ ਕਰ ਸੰਸਾਰ ਸਮੁੰਦ੍ਰ ਬਿਖ ਰੂਪ ਸੇ ਤਾਰ ਲੇਤੇ ਹੈਂ॥ ਜੋ ਰੰਗ ਤੇ ਰਹਤ ਮਨਮੁਖ ਹੈਂ ਤਿਨਕਾ ਹਾਲ ਕਹਤੇ ਹੈਂ॥

ਮਨਮੁਖ ਮੁਗਧ ਕਰਹਿ ਚਤੁਰਾਈ ॥
ਨਾਤਾ ਧੋਤਾ ਥਾਇ ਨ ਪਾਈ ॥

ਮਨਮੁਖ ਮੁਗਧ ਚਤੁਰਾਈ ਕਰਤਾ ਹੈ ਇਸਨਾਨ ਆਦੀ ਕਰਮ ਕਰਤਾ ਹੈ ਪਰੰਤੂ ਥਾਇ ਨਹੀਂ ਪੜਤੇ ਭਾਵ ਇਹਿ ਕਿ ਨਿਸਫਲ ਹੈਂ॥

ਜੇਹਾ ਆਇਆ ਤੇਹਾ ਜਾਸੀ ਕਰਿ ਅਵਗਣ ਪਛੋਤਾਵਣਿਆ ॥੨॥

ਜੈਸਾ ਆਇਆ ਤੈਸਾ ਹੀ ਜਾਵੇਗਾ ਭਾਵ ਏਹਿ ਕਿ ਖਾਲੀ ਆਇਆ ਹੈ ਖਾਲੀ ਹੀ ਜਾਵੇਗਾ ਔਰ ਅਵਗਣ ਕਰਕੇ ਪਸਚਾਤਾਪ ਕਰਤਾ ਹੈ॥੨॥

ਮਨਮੁਖ ਅੰਧੇ ਕਿਛੂ ਨ ਸੂਝੈ ॥
ਮਰਣੁ ਲਿਖਾਇ ਆਏ ਨਹੀ ਬੂਝੈ ॥

ਮਨਮੁਖ ਅੰਧੇ ਕੋ ਕੁਛ ਦੀਖਤਾ ਨਹੀਂ ਯਹਿ ਸਮਝਤਾ ਨਹੀਂ ਹੈ ਕਿ ਸਭ ਜੀਵ ਮਰਣ ਲਿਖਾਇ ਕਰ ਆਏ ਹੈਂ॥

ਮਨਮੁਖ ਕਰਮ ਕਰੇ ਨਹੀ ਪਾਏ ਬਿਨੁ ਨਾਵੈ ਜਨਮੁ ਗਵਾਵਣਿਆ ॥੩॥

ਵਾਹਿਗੁਰੂ ਕੇ ਨਾਮ ਬਿਨਾ ਮਨਮੁਖ ਕਰਮ ਕਰਤਾ ਹੈ ਪਰੰਤੂ ਤਿਸ ਪਰਮੇਸ੍ਵਰ ਕੋ ਨਹੀਂ ਪਾਵਤਾ ਹੈ ਯਾਂ ਤੇ ਜਨਮ ਗਵਾਵਤਾ ਹੈ॥੩॥

ਸਚੁ ਕਰਣੀ ਸਬਦੁ ਹੈ ਸਾਰੁ ॥
ਪੂਰੈ ਗੁਰਿ ਪਾਈਐ ਮੋਖ ਦੁਆਰੁ ॥

ਜਿਨਕੀ ਕਰਣੀ ਸਚੀ ਹੈ ਔਰ ਉਪਦੇਸ਼ ਸ੍ਰੇਸਟ ਹੈ ਤਿਨ ਪੂਰੇ ਗੁਰੋਂ ਸੇ ਮੁਕਤੀ ਕਾ ਦਰਵਾਜਾ ਗਿਆਨ ਪਾਈਤਾ ਹੈ॥

ਅਨਦਿਨੁ ਬਾਣੀ ਸਬਦਿ ਸੁਣਾਏ ਸਚਿ ਰਾਤੇ ਰੰਗਿ ਰੰਗਾਵਣਿਆ ॥੪॥

ਰਾਤ ਦਿਨ ਬਾਣੀ ਕਰ ਉਪਦੇਸ਼ ਸੁਣਾਵਤੇ ਹੈਂ ਆਪ ਸਚੇ ਕੇ ਪ੍ਰੇਮ ਮੈਂ ਰਤੇ ਹੈਂ ਔਰ ਔਰੋਂ ਕੋ ਰੰਗਾਵਤੇ ਹੈਂ॥੪॥

ਰਸਨਾ ਹਰਿ ਰਸਿ ਰਾਤੀ ਰੰਗੁ ਲਾਏ ॥
ਮਨੁ ਤਨੁ ਮੋਹਿਆ ਸਹਜਿ ਸੁਭਾਏ ॥

ਤਿਨੋਂ ਕੀ ਜਿਹਬਾ ਹਰੀ ਕੇ ਰਸ ਮੈ ਪ੍ਰੇਮ ਲਾਇ ਕਰ ਰਤੀ ਹੈ ਔਰ ਮਨ ਤਨ ਨਿਰਜਤਨ ਹੀ ਮੋਹਿਆ ਗਯਾ ਹੈ॥

ਸਹਜੇ ਪ੍ਰੀਤਮੁ ਪਿਆਰਾ ਪਾਇਆ ਸਹਜੇ ਸਹਜਿ ਮਿਲਾਵਣਿਆ ॥੫॥

ਸੁਤੇ ਹੀ ਅਤੀ ਹਿਤੂ ਪਿਆਰੇ ਗੁਰੂ ਕੋ ਪਾਯਾ ਹੈ ਔਰ (ਸਹਜੇ) ਗ੍ਯਾਨ ਕਰਕੇ ਸਹਜਪਦ ਮੈਂ ਮਿਲੇ ਹੈਂ॥੫॥

ਜਿਸੁ ਅੰਦਰਿ ਰੰਗੁ ਸੋਈ ਗੁਣ ਗਾਵੈ ॥
ਗੁਰ ਕੈ ਸਬਦਿ ਸਹਜੇ ਸੁਖਿ ਸਮਾਵੈ ॥

ਜਿਸਕੇ ਮਨ ਮੈਂ ਪ੍ਰੇਮ ਹੈ ਸੋਈ ਗੁਣ ਗਾਵਤਾ ਹੈ ਔਰ ਗੁਰੋਂ ਕੇ ਉਪਦੇਸ਼ ਕਰ ਸਹਜੇ ਹੀ ਸੁਖ ਸਰੂਪ ਮੈਂ ਸਮਾਇ ਜਾਤਾ ਹੈ॥

ਹਉ ਬਲਿਹਾਰੀ ਸਦਾ ਤਿਨ ਵਿਟਹੁ ਗੁਰ ਸੇਵਾ ਚਿਤੁ ਲਾਵਣਿਆ ॥੬॥

ਮੈਂ ਤਿਨ ਕੇ ਊਪਰ ਸੇ ਸਦਾ ਵਾਰਨੇ ਜਾਤਾ ਹੂੰ ਜੋ ਗੁਰ ਕੀ ਸੇਵਾ ਮੈਂ ਚਿਤ ਲਾਵਤੇ ਹੈਂ॥੬॥

ਸਚਾ ਸਚੋ ਸਚਿ ਪਤੀਜੈ ॥

ਗੁਰ ਪਰਸਾਦੀ ਅੰਦਰੁ ਭੀਜੈ ॥

ਨਿਸਚੇ ਕਰਕੇ (ਸਚੋ) ਸੱਤ ਸਰੂਪ ਜੋ ਵਾਹਿਗੁਰੂ ਹੈ ਸੋ ਸੱਚ ਨਾਮ ਕਰ ਪਤਿਆਵਤਾ ਹੈ ਗੁਰੋਂ ਕੀ ਕਿਰਪਾ ਕਰਕੇ ਅੰਤਹਕਰਣ ਸਨਿਗਧ ਹੋਤਾ ਹੈ॥

ਬੈਸਿ ਸੁਥਾਨਿ ਹਰਿ ਗੁਣ ਗਾਵਹਿ ਆਪੇ ਕਰਿ ਸਤਿ ਮਨਾਵਣਿਆ ॥੭॥

ਗੁਰਮੁਖ ਉਤਮ ਅਸਥਾਨ ਸਤਸੰਗ ਮੈਂ ਬੈਠ ਕਰ ਹਰੀ ਕੇ ਗੁਣ ਗਾਵਤੇ ਹੈਂ ਔਰ ਜਗਜਾਸੂਓਂ ਕੋ ਆਪੇ ਸਤ ਸਰੂਪ ਕਾ ਮਨਾਵਣਾ ਕਰਤੇ ਹੈਂ॥੭॥

ਜਿਸ ਨੋ ਨਦਰਿ ਕਰੇ ਸੋ ਪਾਏ ॥

ਗੁਰ ਪਰਸਾਦੀ ਹਉਮੈ ਜਾਏ ॥

ਜਿਸਨੋਂ ਕ੍ਰਿਪਾ ਦ੍ਰਿਸਟੀ ਕਰਤਾ ਹੈ ਸੋ ਨਾਮ ਪਾਵਤਾ ਹੈ ਔਰ ਗੁਰੋਂ ਕੀ ਕਿਰਪਾ ਕਰਕੇ ਹੰਤਾ ਮਮਤਾ ਜਾਤੀ ਹੈ॥

ਨਾਨਕ ਨਾਮੁ ਵਸੈ ਮਨ ਅੰਤਰਿ ਦਰਿ ਸਚੈ ਸੋਭਾ ਪਾਵਣਿਆ ॥੮॥੮॥੯॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨਕੇ ਮਨ ਮੈਂ ਨਾਮ ਵਸਤਾ ਹੈ ਸੋ ਸਚੇ ਕੇ ਦਰ ਮੈਂ ਸੋਭਾ ਪਾਵਤੇ ਹੈਂ॥੮॥੮॥੯॥ ਜਿਨ ਗੁਰੋਂ ਕੀ ਕ੍ਰਿਪਾ ਕਰ ਅਹੰਤਾ ਮਮਤਾ ਜਾਤੀ ਹੈ ਤਿਨ ਕੀ ਸੇਵਾ ਕੀ ਮਹਿਮਾ ਦਿਖਾਵਤੇ ਹੈਂ॥

ਮਾਝ ਮਹਲਾ ੩ ॥

ਸਤਿਗੁਰੁ ਸੇਵਿਐ ਵਡੀ ਵਡਿਆਈ ॥

ਹਰਿ ਜੀ ਅਚਿੰਤੁ ਵਸੈ ਮਨਿ ਆਈ ॥

ਸਤਿਗੁਰੋਂ ਕੋ ਸੇਵਨੇ ਸੇ ਵੱਡੀ ਵਡਿਆਈ ਮਿਲਤੀ ਹੈ ਔਰ ਹਰਿ ਜੀ ਅਕਸਮਾਤ ਹੀ ਮਨ ਮੈਂ ਆਇ ਵਸਤਾ ਹੈ॥

ਹਰਿ ਜੀਉ ਸਫਲਿਓ ਬਿਰਖੁ ਹੈ ਅੰਮ੍ਰਿਤੁ ਜਿਨਿ ਪੀਤਾ ਤਿਸੁ ਤਿਖਾ ਲਹਾਵਣਿਆ ॥੧॥

ਹਰਿ ਜੀਉ ਸਫਲ ਬਿਰਖ ਹੈ ਤਿਸ ਕਾ ਫਲ ਗਜਾਨ ਅੰਮ੍ਰਿਤ ਰੂਪ ਹੈ ਜਿਸਨੇ ਗੁਰੋਂ ਦ੍ਵਾਰੇ ਗਿਆਨ ਅੰਮ੍ਰਿਤ ਪੀਯਾ ਹੈ ਤਿਸ ਕੀ ਤ੍ਰਿਸ਼ਨਾ ਰੂਪ ਤ੍ਰਿਖਾ ਲਹਾਇ ਦੇਤਾ ਹੈਂ॥੧॥

ਹਉ ਵਾਰੀ ਜੀਉ ਵਾਰੀ ਸਚੁ ਸੰਗਤਿ ਮੇਲਿ ਮਿਲਾਵਣਿਆ ॥

ਹਰਿ ਸਤਸੰਗਤਿ ਆਪੇ ਮੇਲੈ ਗੁਰ ਸਬਦੀ ਹਰਿ ਗੁਣ ਗਾਵਣਿਆ ॥੧॥ ਰਹਾਉ ॥

ਮੈਂ ਤਿਨ ਕੇ ਮਨ ਤਨ ਕਰਕੇ ਵਾਰਨੇ ਜਾਤਾ ਹੂੰ ਜੋ ਸਚ ਰੂਪ ਸੰਗਤ ਕੇ ਮੇਲ ਮੈਂ ਆਪਕੋ ਮਿਲਾਵਤੇ ਹੈਂ ਪਰੰਤੂ ਹਰੀ ਆਪੇ ਸਤਸੰਗਤ ਮੈਂ ਮੇਲਤਾ ਹੈ ਔਰ ਜਿਨ ਕੋ ਮੇਲਤਾ ਹੈ ਵਹੁ ਗਰੁਉਪਦੇਸ਼ ਵਾਲੇ ਹਰੀ ਕੇ ਗੁਨ ਗਾਵਤੇ ਹੈਂ॥

ਪੰਨਾ ੧੧੫

ਸਤਿਗੁਰੁ ਸੇਵੀ ਸਬਦਿ ਸੁਹਾਇਆ ॥

ਜਿਨਿ ਹਰਿ ਕਾ ਨਾਮੁ ਮੰਨਿ ਵਸਾਇਆ ॥

ਜੋ ਸਤਿਗੁਰੋਂ ਕੋ ਸੇਵਨ ਕਰਨੇ ਵਾਲਾ ਹੈ ਸੋ ਸ਼ਬਿਦ ਕਰ ਸੁਮਾਇ ਰਹਾ ਹੈ॥

ਪ੍ਰਸ਼ਨ: ਕੈਸੇ ਸੋਭਤਾ ਹੈ? ਉੱਤਰੁ॥ ਜਿਸ ਨੇ ਹਰਿ ਕਾ ਨਾਮ ਮਨ ਮੈਂ ਦ੍ਰਿੜ ਕੀਆ ਹੈ॥

ਹਰਿ ਨਿਰਮਲੁ ਹਉਮੈ ਮੈਲੁ ਗਵਾਏ ਦਰਿ ਸਚੈ ਸੋਭਾ ਪਾਵਣਿਆ ॥੨॥

ਹਰਿ ਜੋ ਨਿਰਮਲ ਹੈ ਜਿਨਕੇ ਰਿਦੇ ਸੇ ਅਹੰਤਾ ਮਮਤਾ ਮੈਲ ਗਵਾਵਤਾ ਹੈ ਸੋ ਸਚੇ ਵਾਹਿਗੁਰੂ ਕੇ ਦੁਆਰੇ ਸੋਭਾ ਪਾਵਤੇ ਹੈਂ॥੨॥

ਬਿਨੁ ਗੁਰ ਨਾਮੁ ਨ ਪਾਇਆ ਜਾਇ ॥

ਸਿਧ ਸਾਧਿਕ ਰਹੇ ਬਿਲਲਾਇ ॥

ਗੁਰੋਂ ਸੇ ਬਿਨਾਂ ਨਾਮੁ ਨਹੀਂ ਜਪਿਆ ਜਾਤਾ॥ ਸਿਧ ਸਾਧਿਕ ਸਭ ਬਿਰਲਾਪ ਕਰ ਰਹੇ ਹੈਂ॥

ਬਿਨੁ ਗੁਰ ਸੇਵੇ ਸੁਖੁ ਨ ਹੋਵੀ ਪੂਰੈ ਭਾਗਿ ਗੁਰੁ ਪਾਵਣਿਆ ॥੩॥

ਗੁਰੂ ਕੇ ਸੇਵਨ ਕੀਏ ਬਿਨਾ ਸੁਖੁ ਨਹੀਂ ਹੋਤਾ ਪਰੰਤੂ ਪੂਰਨ ਭਾਗੋਂ ਕਰ ਗੁਰੂ ਪਾਇਆ ਜਾਤਾ ਹੈ ॥੩॥

ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ ॥

ਮੋਰਚਾ ਨ ਲਾਗੈ ਜਾ ਹਉਮੈ ਸੋਖੈ ॥

ਇਹੁ ਮਨੁ ਆਰਸੀ ਰੂਪ ਅਰਥਾਤ ਸੀਸਾ ਹੈ ਪਰੰਤੂ ਗੁਰਮੁਖ ਮਨ ਦਰਪਨ ਮੈਂ ਆਤਮ ਮੁਖ ਕੋ ਦੇਖਤਾ ਹੈ ਜਬ ਹੰਤਾ ਮਮਤਾ ਜਲ ਕੋ ਸੋਖਤਾ ਕਰ ਦੇਵੇ ਤਬ ਰਾਗ ਦ੍ਵੈਖ ਰੂਪੀ ਮਨ ਕੋ (ਮੋਰਚਾ) ਜੰਗਾਲ ਨਹੀਂ ਲਗਤਾ॥

ਅਨਹਤ ਬਾਣੀ ਨਿਰਮਲ ਸਬਦੁ ਵਜਾਏ ਗੁਰ ਸਬਦੀ ਸਚਿ ਸਮਾਵਣਿਆ ॥੪॥

ਨਾਮ ਬਾਣੀ ਮੈਲ ਸੇ ਰਹਤ ਹੈ ਤਿਸ ਕੋ ਗੁਰ ਸਬਦ ਕਰ ਜੋ ਏਕ ਰਸ ਵਜਾਵਤੇ ਹੈਂ ਅਰਥਾਤ ਜਪਤੇ ਹੈਂ ਸੋ (ਗੁਰ ਸਬਦੀ) ਸਚ ਪਰਮੇਸ੍ਵਰ ਮੈਂ ਸਮਾਵਤੇ ਹੈਂ॥੪॥

ਬਿਨੁ ਸਤਿਗੁਰ ਕਿਹੁ ਨ ਦੇਖਿਆ ਜਾਇ ॥

ਗੁਰਿ ਕਿਰਪਾ ਕਰਿ ਆਪੁ ਦਿਤਾ ਦਿਖਾਇ ॥

ਸਤਿਗੁਰੋਂ ਸੇ ਬਿਨਾਂ ਪਰਮੇਸ੍ਵਰ ਕਾ ਸਰੂਪੁ ਵਾ ਗੁਣ ਕਿਸੀ ਪ੍ਰਕਾਰ ਕੁਛ ਦੇਖਾ ਨਹੀਂ ਜਾਤਾ॥ ਔਰੁ ਜਿਸ ਪਰ ਗੁਰੋਂ ਨੇ ਕਿਰਪਾ ਕਰੀ ਹੈ ਤਿਸ ਕੋ ਅਪਨਾ ਸਰੂਪ ਦਿਖਾਇ ਦੀਆ ਹੈ॥

ਆਪੇ ਆਪਿ ਆਪਿ ਮਿਲਿ ਰਹਿਆ ਸਹਜੇ ਸਹਜਿ ਸਮਾਵਣਿਆ ॥੫॥

ਸੋ ਪਰਮੇਸ੍ਵਰ ਆਪੇ ਆਪ ਹੀ ਜਗਤ ਰੂਪ ਹੋ ਰਹਾ ਹੈ ਔਰ ਤਿਸ ਮੈਂ ਆਪ ਹੀ ਮਿਲ ਰਹਾ ਹੈ ਜਿਨ ਕਾ ਐਸਾ ਨਿਹਚਾ ਹੈ ਜੋ ਸੁਭਾਵਕ ਹੀ ਸਹਜ ਪਦ ਮੈਂ ਸਮਾਵਤੇ ਹੈਂ॥੫॥

ਗੁਰਮੁਖਿ ਹੋਵੈ ਸੁ ਇਕਸੁ ਸਿਉ ਲਿਵ ਲਾਏ ॥

ਦੂਜਾ ਭਰਮੁ ਗੁਰ ਸਬਦਿ ਜਲਾਏ ॥

ਜੋ ਗੁਰਮੁਖ ਹੋਤਾ ਹੈ ਸੋ ਇਕ ਪਰਮੇਸ੍ਵਰ ਕੇ ਸਾਥ ਬ੍ਰਿਤੀ ਲਗਾਵਤਾ ਹੈ॥ ਔਰੁ ਦ੍ਵੈਤ ਭਰਮ ਗੁਰੋਂ ਕੇ ਉਪਦੇਸ਼ ਕਰਕੇ ਜਲਾਇ ਦੇਤਾ ਹੈ॥

ਕਾਇਆ ਅੰਦਰਿ ਵਣਜੁ ਕਰੇ ਵਾਪਾਰਾ ਨਾਮੁ ਨਿਧਾਨੁ ਸਚੁ ਪਾਵਣਿਆ ॥੬॥

ਸਚਾ ਖਜਾਨਾ ਨਾਮ ਕਾ ਪਾਇ ਕਰ ਔਰੁ ਦੇਹ ਮੈਂ ਰਹ ਕਰ ਨਾਮ ਕਾ ਜਪਨਾ ਜਪਾਉਨਾ ਰੂਪੁ ਵਣਜੁ ਵਾਪਾਰੁ ਕਰਤਾ ਹੈ॥੬॥

ਗੁਰਮੁਖਿ ਕਰਣੀ ਹਰਿ ਕੀਰਤਿ ਸਾਰੁ ॥

ਗੁਰਮੁਖਿ ਪਾਏ ਮੋਖ ਦੁਆਰੁ ॥

ਗੁਰਮੁਖੋਂ ਕੀ ਏਹੀ ਕਰਣੀ ਹੈ ਜੋ ਹਰੀ ਕੀ ਕੀਰਤੀ ਕੋ (ਸਾਰੁ) ਸਮਾਲਤੇ ਹੈਂ ਸੋ ਗੁਰਮੁਖ (ਮੋਖਦੁਆਰੁ) ਮੋਖ ਕਾ ਦਰਵਾਜਾ ਗਜਾਨੁ ਪਾਵਤਾ ਹੈ॥

ਅਨਦਿਨੁ ਰੰਗਿ ਰਤਾ ਗੁਣ ਗਾਵੈ ਅੰਦਰਿ ਮਹਲਿ ਬੁਲਾਵਣਿਆ ॥੭॥

ਜੋ ਪ੍ਰੇਮ ਮੈਂ ਰਤਾ ਹੂਆ ਨਿਰੰਤਰ ਗੁਣ ਗਾਵਤਾ ਹੈ ਸੋ ਸਰੂਪ ਮੈਂ ਬੁਲਾ ਲਈਤਾ ਹੈ ਭਾਵ ਯਹਿ ਕਿ ਪ੍ਰਾਪਤਿ ਹੋਤਾ ਹੈ॥੭॥

ਸਤਿਗੁਰੁ ਦਾਤਾ ਮਿਲੈ ਮਿਲਾਇਆ ॥

ਪੂਰੈ ਭਾਗਿ ਮਨਿ ਸਬਦੁ ਵਸਾਇਆ ॥

ਸਤਿਗੁਰੂ ਦਾਤਾ ਪਰਮੇਸ੍ਵਰ ਕਾ ਮਿਲਾਇਆ ਹੂਆ ਮਿਲਤਾ ਹੈ ਪਰੰਤੂ ਪੂਰੇ ਭਾਗੋਂ ਵਾਲੋਂ ਨੇ ਗੁਰੋਂ ਕਾ ਸਬਦੁ ਮਨ ਮੈ ਵਸਾਇਆ ਹੈ॥

ਨਾਨਕ ਨਾਮੁ ਮਿਲੈ ਵਡਿਆਈ ਹਰਿ ਸਚੇ ਕੇ ਗੁਣ ਗਾਵਣਿਆ ॥੮॥੯॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਹਰੀ ਸਚੇ ਕੇ ਗੁਣ ਗਾਵਤਾ ਹੈ ਤਿਸ ਕੋ ਨਾਮ ਕਰ ਵਡਿਆਈ ਮਿਲਤੀ ਹੈ॥੮॥੯॥੧੦॥

ਮਾਝ ਮਹਲਾ ੩ ॥

ਆਪੁ ਵੰਞਾਏ ਤਾ ਸਭ ਕਿਛੁ ਪਾਏ ॥

ਗੁਰ ਸਬਦੀ ਸਚੀ ਲਿਵ ਲਾਏ ॥

ਜਬ ਆਪ ਪ੍ਰਛਿੰਨ ਅਹੰਕਾਰ ਕੋ (ਵੰਞਾਏ) ਗਵਾਇ ਤਬ ਸਰਬ ਗੁਣ ਪ੍ਰਾਪਤਿ ਹੋਤੇ ਹੈਂ ਵਹੁ ਗੁਰ ਉਪਦੇਸ਼ ਵਾਲੇ ਪੁਰਸ ਸਚੀ ਅਖੰਡਾਕਾਰ ਬ੍ਰਿਤੀ ਲਗਾਵਤੇ ਹੈਂ॥

ਸਚੁ ਵਣੰਜਹਿ ਸਚੁ ਸੰਘਰਹਿ ਸਚੁ ਵਾਪਾਰੁ ਕਰਾਵਣਿਆ ॥੧॥

ਔਰ ਸਚੇ ਉਪਦੇਸ਼ ਕੋ ਵਹੁ (ਵਣੰਜਹਿ) ਲੇਤੇ ਹੈਂ ਪੁਨਾ ਤਿਸੀ ਸਚ ਕੋ (ਸੰਘਰਹਿ) ਅਕਠਾ ਅਰਥਾਤ ਨਿਹਚੇ ਕਰਤੇ ਹੈਂ॥ ਔਰ ਸਚ ਕਾ ਹੀ (ਵਾਪਾਰੁ) ਲੇਨਾਂ ਦੇਨਾਂ ਜਗਜਾਸੂਓਂ ਸੇ ਕਰਾਵਤੇ ਹੈਂ॥੧॥

ਹਉ ਵਾਰੀ ਜੀਉ ਵਾਰੀ ਹਰਿ ਗੁਣ ਅਨਦਿਨੁ ਗਾਵਣਿਆ ॥

ਹਉ ਤੇਰਾ ਤੂੰ ਠਾਕੁਰੁ ਮੇਰਾ ਸਬਦਿ ਵਡਿਆਈ ਦੇਵਣਿਆ ॥੧॥ ਰਹਾਉ ॥

ਮੈਂ ਤਿਨ ਕੇ ਮਨ ਤਨ ਸੇ ਵਾਰਨੇ ਜਾਤਾ ਹੂੰ ਜੋ ਰਾਤ ਦਿਨ ਹਰੀ ਕੇ ਗੁਣ ਗਾਵਤੇ ਹੈਂ ਪੁਨਾ ਐਸੇ ਬੇਨਤੀ ਕਰਤੇ ਹੈਂ ਕਿ ਹੈ ਪਰਮੇਸ੍ਵਰ ਮੈਂ ਤੇਰਾ ਦਾਸ ਹੂੰ ਤੂੰ ਮੇਰਾ ਠਾਕੁਰ ਹੈਂ ਸਬਦ ਕਰ ਤੂੰ ਹਮ ਦਾਸੋਂ ਕੋ ਵਡਿਆਈ ਦੇਣੇ ਵਾਲਾ ਹੈਂ॥

ਵੇਲਾ ਵਖਤ ਸਭਿ ਸੁਹਾਇਆ ॥

ਜਿਤੁ ਸਚਾ ਮੇਰੇ ਮਨਿ ਭਾਇਆ ॥

ਮਨੁਖ ਜਨਮ ਕਾ ਜੋ ਵੇਲਾ ਹੈ ਸੋ ਸੰਪੂਰਨ ਤਬ ਸੁਹਾਇਆ ਹੈ ਜਿਸ ਵੇਲੇ ਮੈਂ ਸਚਾ ਵਾਹਿਗੁਰੂ ਮੇਰੇ ਮਨ ਮੈ ਭਾਇਆ ਹੈ॥

ਸਚੇ ਸੇਵਿਐ ਸਚੁ ਵਡਿਆਈ ਗੁਰ ਕਿਰਪਾ ਤੇ ਸਚੁ ਪਾਵਣਿਆ ॥੨॥

ਸਚੇ ਕੇ ਸੇਵਨੇ ਸੇ ਸਚੀ ਵਡਿਆਈ ਹੋਤੀ ਹੈ ਪਰੰਤੂ ਗੁਰੋਂ ਕੀ ਕ੍ਰਿਪਾ ਸੇ ਸਚ ਰੂਪ ਵਾਹਿਗੁਰੂ ਪਾਈਤਾ ਹੈ॥੨॥

ਭਾਉ ਭੋਜਨੁ ਸਤਿਗੁਰਿ ਤੁਠੈ ਪਾਏ ॥

ਅਨ ਰਸੁ ਚੂਕੈ ਹਰਿ ਰਸੁ ਮੰਨਿ ਵਸਾਏ ॥

ਜਬ ਸਤਿਗੁਰੂ (ਤੁਠੈ) ਪ੍ਰਸੰਨ ਹੁਏ ਤਬ (ਭਾਉ ਭੋਜਨੁ) ਗਜਾਨਾਦਿ ਗੁਨ ਰੂਪੀ ਭੋਜਨ ਹਮ ਨੇ ਪਾਏ ਹੈਂ ਹਰੀ ਰਸ ਕੇ ਮਨ ਮੈ ਵਸਾਵਣੇ ਕਰ ਇਤ੍ਰ ਰਸ ਭੂਲ ਗਏ ਹੈਂ॥

ਸਚੁ ਸੰਤੋਖੁ ਸਹਜ ਸੁਖੁ ਬਾਣੀ ਪੂਰੇ ਗੁਰ ਤੇ ਪਾਵਣਿਆ ॥੩॥

ਸਤ ਔਰ ਸੰਤੋਖੁ ਪੁਨਾ ਆਤਮ ਸੁਖੁ (ਬਾਣੀ) ਉਪਦੇਸ ਕਰ ਪ੍ਰਾਪਤਿ ਹੋਤੇ ਹੈਂ ਸੋ ਬਾਣੀ ਪੂਰੇ ਗੁਰੋਂ ਤੇ ਪਾਈਤੀ ਹੈ॥੩॥

ਸਤਿਗੁਰੁ ਨ ਸੇਵਹਿ ਮੂਰਖ ਅੰਧ ਗਵਾਰਾ ॥

ਫਿਰਿ ਓਇ ਕਿਥਹੁ ਪਾਇਨਿ ਮੋਖ ਦੁਆਰਾ ॥

ਜੋ ਸਤਿਗੁਰੋਂ ਕੋ ਨਹੀਂ ਸੇਵਤੇ ਸੋ ਮਨ ਤਨ ਕਰਕੇ ਮੁਰਖ ਹੈਂ ਪੁਨਾਗਯਾਨ ਨੇਤ੍ਰੋਂ ਸੇ ਹੀਨ ਹੈਂ ਫਿਰਿ ਵਹੁ ਕਹਾ ਸੇ (ਮੋਖ ਦੁਆਰਾ) ਗਯਾਨ ਪਾਵੇਂਗੇ ਭਾਵ ਏਹਿ ਕਿ ਤਿਨ ਕੋ ਮੋਖਯ ਕੀ ਪ੍ਰਾਪਤੀ ਕੈਸੇ ਹੋਵੇਗੀ॥

ਮਰਿ ਮਰਿ ਜੰਮਹਿ ਫਿਰਿ ਫਿਰਿ ਆਵਹਿ ਜਮ ਦਰਿ ਚੋਟਾ ਖਾਵਣਿਆ ॥੪॥

ਵਾਰੰਵਾਰ ਜਨਮਤੇ ਮਰਤੇ ਹੈਂ ਪੁਨਾ ਪੁਨਾ ਜਨਮਾਂ ਮੈਂ ਆਵੇਂਗੇ ਅਰੁ ਜਮ ਦੁਆਰੇ ਮੈਂ ਚੋਟਾ ਖਾਵੈਂਗੇ॥੪॥ ਜੇ ਕਹੇ ਜੀਵ ਜਮ ਕੀ ਚੋਟਾਂ ਸੇ ਕੈਸੇ ਰਹਤ ਹੋਵੇ ਤਿਸ ਪਰ ਕਹਤੇ ਹੈਂ॥

ਸਬਦੈ ਸਾਦੁ ਜਾਣਹਿ ਤਾ ਆਪੁ ਪਛਾਣਹਿ ॥
ਨਿਰਮਲ ਬਾਣੀ ਸਬਦਿ ਵਖਾਣਹਿ ॥

ਜੋ ਗੁਰ ਉਪਦੇਸੁ ਕਾ ਰਸੁ ਜਾਣੇ ਤੋ ਅਪਨੇ ਸਰੂਪ ਕੋ ਪਛਾਣੇ ਔਰੁ ਗੁਰੋਂ ਕਾ ਉਪਦੇਸੁ ਜੋ ਨਿਰਮਲ ਬਾਣੀ ਹੈ ਤਿਸ ਕੋ ਕਥਨ ਕਰੇ॥

ਸਚੇ ਸੇਵਿ ਸਦਾ ਸੁਖੁ ਪਾਇਨਿ ਨਉ ਨਿਧਿ ਨਾਮੁ ਮੰਨਿ ਵਸਾਵਣਿਆ ॥੫॥

ਜੋ ਸਚੇ ਕੋ ਸੇਵਤੇ ਹੈਂ ਸੋ ਸਦਾ ਸੁਖ ਕੋ ਪਾਵਤੇ ਹੈਂ ਪੁਨਾ ਨਉਨਿਧਿ ਰੂਪ ਨਾਮੁ ਮਨ ਮੈਂ ਵਸਾਵਤੇ ਹੈਂ॥੫॥

ਸੋ ਥਾਨੁ ਸੁਹਾਇਆ ਜੋ ਹਰਿ ਮਨਿ ਭਾਇਆ ॥
ਸਤਸੰਗਤਿ ਬਹਿ ਹਰਿ ਗੁਣ ਗਾਇਆ ॥

ਸੋ (ਥਾਨੁ) ਸਰੀਰੁ ਸੁਹਾਇਆ ਹੈ ਅਰਥਾਤ ਸਫਲਾ ਹੈ ਜੋ ਹਰਿ ਕੇ ਮਨ ਮੈਂ ਭਾਯਾ ਹੈ॥

ਪ੍ਰਸ਼ਨ: ਵਹੁ ਸਰੀਰ ਕੌਨੁ ਹੈ ਤਿਸ ਪਰ ਕਹਤੇ ਹੈਂ॥ ਜਿਸਨੇ ਸਤ ਸੰਗਤ ਮੈਂ ਬੈਠ ਕਰ ਹਰੀ ਕੇ ਗੁਣਾਂ ਕੋ ਗਾਇਆ ਹੈ॥

ਅਨਦਿਨੁ ਹਰਿ ਸਾਲਾਹਹਿ ਸਾਚਾ ਨਿਰਮਲ ਨਾਦੁ ਵਜਾਵਣਿਆ ॥੬॥

ਪੁਨਾ ਸੋ ਰਾਤ ਦਿਨ ਹਰੀ ਸਚੇ ਕੋ ਸਲਾਹਤੇ ਹੈਂ ਔਰ (ਨਿਰਮਲ ਨਾਦੁ) ਗੁਰ ਉਪਦੇਸ ਕੋ ਵਜਾਵਤੇ ਅਰਥਾਤ ਜਪਤੇ ਹੈਂ॥੬॥

ਪੰਨਾ ੧੧੬

ਮਨਮੁਖ ਖੋਟੀ ਰਾਸਿ ਖੋਟਾ ਪਾਸਾਰਾ ॥
ਕੂੜੁ ਕਮਾਵਨਿ ਦੁਖੁ ਲਾਗੈ ਭਾਰਾ ॥

ਮਨਮੁਖੋਂ ਕੀ ਸਰਧਾ ਰੂਪੀ ਪੂੰਜੀ ਖੋਟੀ ਹੈ ਤਿਸ ਸਰਧਾ ਕਰ ਜੋ ਕਰਮੋਂ ਕਾ ਪਸਾਰਾ ਕਰਤੇ ਹੈਂ ਸੋ ਭੀ ਖੋਟਾ ਹੈ॥ ਪੁਨਾ ਕੂੜ ਹੀ ਕਮਾਵਤੇ ਹੈਂ ਅਰਥਾਤ ਮੰਦ ਕਰਮ ਕਰਤੇ ਹੈਂ ਯਾਂ ਤੇ ਭਾਰੀ ਦੁਖ ਨਰਕ ਪ੍ਰਾਪਤਿ ਹੋਤਾ ਹੈ॥

ਭਰਮੇ ਭੂਲੇ ਫਿਰਨਿ ਦਿਨ ਰਾਤੀ ਮਰਿ ਜਨਮਹਿ ਜਨਮੁ ਗਵਾਵਣਿਆ ॥੭॥

ਔਰ ਰਾਤ ਦਿਨੇ ਭਰਮ ਮੈ ਭੂਲੇ ਫਿਰਤੇ ਹੈਂ ਪੁਨਾ ਜਨਮ ਕੋ ਗਵਾਇਕਰ ਜਨਮਤੇ ਮਰਤੇ ਹੈਂ॥੭॥

ਸਚਾ ਸਾਹਿਬੁ ਮੈ ਅਤਿ ਪਿਆਰਾ ॥
ਪੂਰੇ ਗੁਰ ਕੈ ਸਬਦਿ ਅਧਾਰਾ ॥

ਜੋ ਸਚਾ ਸਾਹਿਬੁ ਮੇਰੇ ਕੋ ਅਤੀ ਪਿਆਰਾ ਹੈ ਪੂਰੇ ਗੁਰੋਂ ਕੇ ਉਪਦੇਸੁ ਕਰ ਤਿਸ ਕਾ ਆਸਰਾ ਲੀਆ ਹੈ॥

ਨਾਨਕ ਨਾਮਿ ਮਿਲੈ ਵਡਿਆਈ ਦੁਖੁ ਸੁਖੁ ਸਮ ਕਰਿ ਜਾਨਣਿਆ ॥੮॥੧੦॥੧੧॥

ਸ੍ਰੀ ਗੁਰੂ ਜੀ ਕਹਤੇ ਹੈਂ (ਨਾਮਿ) ਨਾਮੀ ਵਾਹਗੁਰੂ ਸੇ ਜਿਨ ਕੋ ਵਡਿਆਈ ਮਿਲਤੀ ਹੈ ਸੋ ਸੁਖ ਦੁਖ ਕੋ ਸਮ ਕਰ ਸਹਾਰਤੇ ਹੈਂ॥ ਭਾਵ ਏਹਿ ਕਿ ਕਰਮੋਂ ਕਾ ਫਲ ਜਾਨ ਕਰ ਹਰਖ ਸੋਗ ਸੇ ਰਹਿਤ ਹੋਤੇ ਹੈਂ॥੮॥੧੦॥੧੧॥ ਸਨਮੁਖ ਉਸਤਤੀ ਕਰਤੇ ਹੁਏ ਜੀਵੋਂ ਕੋ ਉਪਦੇਸੁ ਕਰਤੇ ਹੈਂ॥

ਸਚਾ ਨਾਮੁ ਸਦਾ ਹੈ ਨਿਰਮਲੁ ਗੁਰ ਸਬਦੀ ਮੰਨਿ ਵਸਾਵਣਿਆ ॥੧॥ ਰਹਾਉ ॥

ਜੋ ਨਿਸਚੇ ਕਰਕੇ ਸਚੇ ਕੋ ਰਿਦੇ ਮੈਂ ਵਸਾਵਤੇ ਹੈਂ ਮੈਂ ਤਿਨ ਕੇ ਮਨ ਤਨ ਕਰ ਵਾਰਨੇ ਜਾਤਾ ਹੂੰ॥ ਸਚਾ ਨਾਮ ਸਦਾ ਨਿਰਮਲ ਹੈ ਪਰੰਤੂ ਗੁਰੋਂ ਕੇ ਉਪਦੇਸ ਵਾਲੋਂ ਨੇ ਮਨ ਮੈਂ ਵਸਾਯਾ ਹੈ॥

ਆਪੇ ਗੁਰੁ ਦਾਤਾ ਕਰਮਿ ਬਿਧਾਤਾ ॥
ਸੇਵਕ ਸੇਵਹਿ ਗੁਰਮੁਖਿ ਹਰਿ ਜਾਤਾ ॥

ਆਪ ਹੀ ਕਰਮ ਫਲ ਪ੍ਰਦਾਤਾ ਹੋ ਕੈਸੇ (ਗੁਰੁ) ਵੱਡਾ ਦਾਤਾ ਹੈ ਜੋ ਸੇਵਕ ਹੋ ਕਰ ਸੇਵਤੇ ਹੈਂ ਤਿਨ ਗੁਰਮੁਖੋਂ ਨੇ ਤਿਸ ਹਰੀ ਕੋ ਜਾਨਿਆ ਹੈ॥

ਅੰਮ੍ਰਿਤ ਨਾਮਿ ਸਦਾ ਜਨ ਸੋਹਹਿ ਗੁਰਮਤਿ ਹਰਿ ਰਸੁ ਪਾਵਣਿਆ ॥੨॥

ਅੰਮ੍ਰਿਤ ਰੂਪ ਨਾਮੀ ਕੋ ਪਾਇ ਕਰ ਸਦਾ ਭਗਤ ਜਨ ਸੋਭਤੇ ਹੈਂ ਭਾਵ ਜੀਵਨ ਮੁਕਤ ਹੁਏ ਹੁਏ ਬਿਚਰਤੇ ਹੈਂ ਔਰ ਪੂਰੇ ਗੁਰੋਂ ਕੀ ਸਿਖਿਆ ਲੇ ਕਰ ਹਰੀ ਰਸ ਕੋ ਪਾਵਤੇ ਹੈਂ॥੨॥

ਇਸੁ ਗੁਫਾ ਮਹਿ ਇਕੁ ਥਾਨੁ ਸੁਹਾਇਆ ॥
ਪੂਰੈ ਗੁਰਿ ਹਉਮੈ ਭਰਮੁ ਚੁਕਾਇਆ ॥

ਇਸ ਦੇਹ ਗੁਫਾ ਮੈਂ ਅੰਤਹਕਰਣ ਰੂਪੀ ਏਕ ਥਾਨ ਸੋਭ ਰਹਾ ਹੈ॥ ਭਾਵ ਪੰਚ ਭੂਤੋਂ ਕੀ ਮਿਸ੍ਰਤ ਸੱਤੋ ਅੰਸ ਸੇ ਉਤਪਤੀ ਹੈ ਅੰਤਹਕਰਣ ਕੀ ਇਸ ਤੇ ਸੋਭਨੀਕ ਕਹਾ ਹੈ॥ ਤਿਸ ਮੈਂ ਸੇ ਪੂਰੇ ਗੁਰੋਂ ਨੇ ਜਿਨਕਾ ਹੰਤਾ ਮਮਤਾ ਪੁਨਾ ਭਰਮੁ ਉਠਾ ਦੀਆ ਹੈ॥

ਅਨਦਿਨੁ ਨਾਮੁ ਸਲਾਹਨਿ ਰੰਗਿ ਰਾਤੇ ਗੁਰ ਕਿਰਪਾ ਤੇ ਪਾਵਣਿਆ ॥੩॥

ਸੋ ਰਾਤ ਦਿਨ ਪ੍ਰੇਮ ਮੈਂ ਰਤੇ ਹੂਏ ਨਾਮ ਜਪਤੇ ਹੈਂ॥ ਐਸੇ ਜੋ ਗੁਰੂ ਹੈਂ ਤਿਨਕੀ ਕ੍ਰਿਪਾ ਸੇ ਨਾਮ ਪਾਇਆ ਹੈ॥੩॥

ਪੰਨਾ ੧੨੭

ਗੁਰ ਕੈ ਸਬਦਿ ਇਹੁ ਗੁਫਾ ਵੀਚਾਰੇ ॥
ਨਾਮੁ ਨਿਰੰਜਨੁ ਅੰਤਰਿ ਵਸੈ ਮੁਰਾਰੇ ॥

ਗੁਰੋਂ ਕੇ ਉਪਦੇਸ਼ ਕਰਕੇ ਇਸ ਗੁਫਾ ਮੈਂ ਐਸਾ ਵਿਚਾਰ ਕਰੇ ਜਿਸਕਾ ਨਾਮ ਨਿਰੰਜਨ ਮੁਰਾਰੀ ਹੈ ਸੋ ਅੰਤਰ ਹੀ ਵਸਤਾ ਹੈ॥

ਹਰਿ ਗੁਣ ਗਾਵੈ ਸਬਦਿ ਸੁਹਾਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥੪॥

ਗੁਰੋਂ ਕੇ ਉਪਦੇਸ਼ ਕਰ ਹਰੀ ਕੇ ਸੋਭਨੀਕ ਗੁਣ ਗਾਵਤੇ ਹੈਂ॥ ਪੁਨਾ ਪਯਾਰੇ ਕੇ ਸਾਥ ਮਿਲ ਕਰ ਸੁਖ ਪਾਇਆ ਹੈ॥੪॥

ਜਮੁ ਜਾਗਾਤੀ ਦੂਜੈ ਭਾਇ ਕਰੁ ਲਾਏ ॥
ਨਾਵਹੁ ਭੂਲੇ ਦੇਇ ਸਜਾਏ ॥

ਜਮ ਰੂਪ ਜਗਾਤੀਆਂ ਦੂਜੇ ਭਾਵ ਵਾਲਿਓਂ ਪਰ (ਕਰੁ) ਡੰਡ ਲਾਵਤੇ ਹੈਂ॥ ਨਾਮ ਸੇ ਭੂਲਿਓਂ ਹੂਆਂ ਕੋ ਦੰਡ ਦੇਤਾ ਹੈ॥

ਘੜੀ ਮੁਹਤ ਕਾ ਲੇਖਾ ਲੇਵੈ ਰਤੀਅਹੁ ਮਾਸਾ ਤੋਲ ਕਢਾਵਣਿਆ ॥੫॥

ਜਮਦੂਤ ਦੂਜੇ ਭਾਵ ਵਾਲੇ ਮਨਮੁਖੋਂ ਕਾ ਘੜੀ ਅੱਧੀ ਘੜੀ ਕਾ ਲੇਖਾ ਰਤੀ ਮਾਸਾ ਤੋਲਾ ਭਾਵ ਹਿਸਾਬ ਥੋੜਾ ਬਹੁਤਾ ਜੋ ਪਾਪ ਕੀਆ ਹੂਆ ਹੋਤਾ ਹੈ ਸੋ ਲੇਤਾ ਹੈ॥੫॥ਤਿਸ ਪਰ ਕਹਤੇ ਹੈਂ॥

ਪੇਈਅੜੈ ਪਿਰੁ ਚੇਤੇ ਨਾਹੀ ॥
ਦੂਜੈ ਮੁਠੀ ਰੋਵੈ ਧਾਹੀ ॥

ਪੇਕੇ ਅਰਥਾਤ ਇਸ ਲੋਕ ਮੈ ਜੀਵ ਰੂਪੀ ਇਸਤ੍ਰੀ ਪਤੀ ਪਰਮੇਸ੍ਵਰ ਕੋ ਸਿਮਰਤੀ ਨਹੀਂ ਦ੍ਵੈਤ ਭਾਵ ਕਰ ਠਗੀ ਹੁਈ ਧਾਹਾਂ ਮਾਰ ਕਰ ਰੁਦਨ ਕਰਤੀ ਹੈ॥

ਖਰੀ ਕੁਆਲਿਓ ਕੁਰੂਪਿ ਕੁਲਖਣੀ ਸੁਪਨੈ ਪਿਰੁ ਨਹੀ ਪਾਵਣਿਆ ॥੬॥

ਅਤੀ ਨਿੰਦਤ ਹੈ ਪੁਨਾ ਕਰੂਪ ਭਾਵ ਰਿਦੇ ਕੀ ਸਫਾਈ ਤੇ ਰਹਤ ਹੈ ਔਰ ਖੋਟੇ ਲਖਣਾਂ ਵਾਲੀ ਹੈ। ਸੁਪਨੇ ਭੀ ਅਰਥਾਤ ਕਭੀ ਪਤੀ ਕੋ ਨਹੀਂ ਪਾਵਤੀ ਹੈ॥੬॥

ਪੇਈਅੜੈ ਪਿਰੁ ਮੰਨਿ ਵਸਾਇਆ ॥

ਪੂਰੈ ਗੁਰਿ ਹਦੂਰਿ ਦਿਖਾਇਆ ॥

ਜਿਸਨੇ ਇਸ ਲੋਕ ਮੈ ਪਤੀ ਕੋ ਮਨ ਮੈ ਵਸਾਇਆ ਹੈ ਪੁਨਾ: ਤਿਸ ਕੋ ਪੂਰੇ ਗੁਨੋਂ ਨੇ ਹਦੂਰ ਦਿਖਾਇਆ ਹੈ॥

ਕਾਮਣਿ ਪਿਰੁ ਰਾਖਿਆ ਕੰਠਿ ਲਾਇ ਸਬਦੇ ਪਿਰੁ ਰਾਵੈ ਸੇਜ ਸੁਹਾਵਣਿਆ ॥੭॥

ਤਿਸ ਜੀਵ ਰੂਪੀ ਇਸਤ੍ਰੀ ਨੇ ਪਤੀ ਕੋ ਕੰਠ ਕੇ ਸਾਥ ਲਗਾਇ ਰਾਖਿਆ ਹੈ ਭਾਵ ਏਹ ਕਿ ਅਭੇਦ ਚਿੰਤਨ ਕਰਤੀ ਹੈ। ਗੁਰੋਂ ਕੇ ਉਪਦੇਸ਼ ਕਰ ਪਤੀ ਕੇ ਅਨੰਦ ਕੋ ਭੋਗਤੀ ਹੈ ਯਾਂ ਤੇ ਤਿਸ ਕੀ ਅੰਤਹਕਣ ਰੂਪੀ ਸਿਹਜਾ ਸੋਭਤੀ ਹੈ॥

ਆਪੇ ਦੇਵੈ ਸਦਿ ਬੁਲਾਏ ॥

ਆਪਣਾ ਨਾਉ ਮੰਨਿ ਵਸਾਏ ॥

ਆਪ ਹੀ ਬੁਲਾਇ ਕਰਕੇ (ਸਦਿ) ਸ੍ਰੇਸਟਤਾ ਦੇਤਾ ਹੈ ਭਾਵ ਏਹਿ ਕਿ ਸਤਸੰਗ ਮੈ ਬੁਲਾਇ ਕਰ ਆਪ ਹੀ ਦੈਵੀ ਗੁਣ ਦੇਤਾ ਹੈ॥ ਪੁਨਾ ਆਪਣਾ ਨਾਮ ਮਨ ਮੇਂ ਵਸਾਵਤਾ ਹੈ॥

ਨਾਨਕ ਨਾਮੁ ਮਿਲੈ ਵਡਿਆਈ ਅਨਦਿਨੁ ਸਦਾ ਗੁਣ ਗਾਵਣਿਆ ॥੮॥੨੮॥੨੯॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਕੋ ਨਾਮ ਸੇ ਵਡਿਆਈ ਹੈ ਸੋ ਰਾਤ ਦਿਨ ਸਦੀਵ ਹਰੀ ਕੇ ਗੁਣੋਂ ਕੋ ਗਾਵਤੇ ਹੈਂ॥੮॥੨੮॥੨੯॥

ਮਾਝ ਮਹਲਾ ੩ ॥

ਊਤਮ ਜਨਮੁ ਸੁਥਾਨਿ ਹੈ ਵਾਸਾ ॥

ਸਤਿਗੁਰੁ ਸੇਵਹਿ ਘਰ ਮਾਹਿ ਉਦਾਸਾ ॥

ਵਾਹਗੁਰੂ ਨੇ (ਊਤਮ) ਮਾਨੁਖ ਜਨਮ ਦੀਆ ਹੈ ਔਰ (ਸੁਥਾਨਿ) ਭਾਰਥ ਖੰਡ ਮੈ ਵਾਸ ਹੂਆ ਹੈ। ਐਸੇ ਜਾਨ ਕਰ ਸਤਿਗੁਰੋਂ ਕੋ ਸੇਵਤੇ ਹੈਂ, ਘਰ ਮੈ ਰਹਤੇ ਹੀ ਵਾ ਦੇਹ ਘਰ ਮੈ ਰਹਤੇ ਇਨ ਸੇ ਉਦਾਸ ਰਹਤੇ ਹੈਂ॥

ਹਰਿ ਰੰਗਿ ਰਹਹਿ ਸਦਾ ਰੰਗਿ ਰਾਤੇ ਹਰਿ ਰਸਿ ਮਨੁ ਤ੍ਰਿਪਤਾਵਣਿਆ ॥੧॥

ਹਰੀ ਰੰਗੀ ਕੇ (ਰੰਗਿ) ਪ੍ਰੇਮ ਕਰ ਸਦਾ ਮਸਤ ਰਹਤੇ ਹੈਂ ਔਰ ਹਰੀ ਰਸ ਕਰ ਤਿਨਕਾ ਮਨ ਤ੍ਰਿਪਤ ਰਹਤਾ ਹੈ॥੧॥

ਹਉ ਵਾਰੀ ਜੀਉ ਵਾਰੀ ਪੜਿ ਬੁਝਿ ਮੰਨਿ ਵਸਾਵਣਿਆ ॥

ਗੁਰਮੁਖਿ ਪੜਹਿ ਹਰਿ ਨਾਮੁ ਸਲਾਹਹਿ ਦਰਿ ਸਚੈ ਸੋਭਾ ਪਾਵਣਿਆ ॥੧॥ ਰਹਾਉ ॥

ਜੋ ਸ਼ਾਸਤ੍ਰ ਪੜ ਪੜ ਕਰ ਤਿਨ ਕੇ ਸਿਧਾਂਤ ਕੋ ਸਮਝ ਕਰ ਮਨ ਮੈਂ ਵਸਾਵਤੇ ਹੈਂ ਮੈਂ ਤਿਨ ਕੇ ਮਨ ਤਨ ਕਰ ਵਾਰਨੇ ਜਾਤਾ ਹੂੰ ਗੁਰਮੁਖਿ ਪੜਤੇ ਹੈਂ ਪੁਨਾ ਸੋ ਹਰੀ ਨਾਮ ਕੋ ਸਲਾਹੁਤੇ ਹੈਂ ਪੁਨਾ ਸਚੇ ਕੇ ਦਰ ਸੋਭਾ ਪਾਵਤੇ ਹੈਂ॥

ਅਲਖ ਅਭੇਉ ਹਰਿ ਰਹਿਆ ਸਮਾਏ ॥

ਉਪਾਇ ਨ ਕਿਤੀ ਪਾਇਆ ਜਾਏ ॥

ਅਲਖ ਅਭੇਉ ਹਰੀ ਸਰਬ ਮੇ ਸਮਾ ਰਹਾ ਹੈ। ਔਰ ਕਿਸੀ ਉਪਾਇ ਕਰ ਪਾਇਆ ਨਹੀਂ ਜਾਤਾ॥

ਕਿਰਪਾ ਕਰੇ ਤਾ ਸਤਿਗੁਰੁ ਭੇਟੈ ਨਦਰੀ ਮੇਲਿ ਮਿਲਾਵਣਿਆ ॥੨॥

ਜੇਕਰ ਆਪ ਹੀ ਵਾਹਗੁਰੂ ਕ੍ਰਿਪਾ ਕਰੇ ਤੌ ਸਤਗੁਰੂ ਮਿਲੇ ਔਰ ਵਹੁ ਗੁਰੂ (ਨਦਰੀ) ਵਾਹਗੁਰੂ ਕੇ ਸਾਥ ਮਿਲਾਉਣੇ ਵਾਲਾ ਹੈ॥੨॥

ਦੂਜੈ ਭਾਇ ਪੜੈ ਨਹੀ ਬੂਝੈ ॥
ਤ੍ਰਿਬਿਧਿ ਮਾਇਆ ਕਾਰਣਿ ਲੂਝੈ ॥

ਜੋ ਦੂਜੈ ਭਾਇ ਕਰ ਸਾਸਤ੍ਰੋਂ ਕੋ ਪੜਤਾ ਹੈ ਸੋ ਧਰਮ ਅਧਰਮ ਕੋ ਨਹੀਂ ਸਮਝਤਾ ਤ੍ਰਿਗੁਨੀ ਮਾਇਆ ਵਾਸਤੇ (ਲੁਝੈ) ਝਗੜਤਾ ਹੈ॥

ਤ੍ਰਿਬਿਧਿ ਬੰਧਨ ਤੂਟਹਿ ਗੁਰ ਸਬਦੀ ਗੁਰ ਸਬਦੀ ਮੁਕਤਿ ਕਰਾਵਣਿਆ ॥੩॥

ਤ੍ਰਿਗੁਨੀ ਅਰਥਾਤ ਮਾਇਆ ਕ੍ਰਿਤ ਬੰਧਨ ਗੁਰ ਉਪਦੇਸ਼ ਕਰ ਤੂਟਤੇ ਹੈਂ॥ ਔਰ ਗੁਰ ਉਪਦੇਸ਼ੀ ਆਪ ਮੁਕਤੇ ਹੈਂ ਔਰੋਂ ਕੋ ਸਾਧਨਾ ਦੁਆਰਾ ਮੁਕਤ ਕਰਾਵਤੇ ਹੈਂ॥੩॥

ਇਹੁ ਮਨੁ ਚੰਚਲੁ ਵਸਿ ਨ ਆਵੈ ॥
ਦੁਬਿਧਾ ਲਾਗੈ ਦਹ ਦਿਸਿ ਧਾਵੈ ॥

ਇਹ ਮਨ ਚੰਚਲ ਵਸ ਨਹੀਂ ਆਵਤਾ ਕਿਉਂਕਿ ਦੁਬਿਧਾ ਮੈਂ ਲਾਗਾ ਹੂਆ ਬਹੁਤ ਪ੍ਰਕਾਰ ਧਾਵਤਾ ਹੈ॥੪॥

ਬਿਖੁ ਕਾ ਕੀੜਾ ਬਿਖੁ ਮਹਿ ਰਾਤਾ ਬਿਖੁ ਹੀ ਮਾਹਿ ਪਚਾਵਣਿਆ ॥੪॥

ਤੀਨ ਕਾਲ ਮੈਂ ਵਿਖੇ ਰੂਪ ਵਾ ਮੰਦਕਰਮ ਰੂਪ ਜ਼ਹਰ ਕਾ ਕੀਟ ਹੂਆ ਹੂਆ ਪਚ ਰਹਾ ਹੈ॥੪॥

ਹਉ ਹਉ ਕਰੇ ਤੈ ਆਪੁ ਜਣਾਏ ॥
ਬਹੁ ਕਰਮ ਕਰੈ ਕਿਛੁ ਥਾਇ ਨ ਪਾਏ ॥

ਔਰ ਜੋ ਪੁਰਸ ਹੰਤਾ ਮਮਤਾ ਕਰਕੇ ਆਪਣਾ ਆਪ ਜਨਾਵਤਾ ਹੈ ਸੋ ਪੁਰਸ ਬਹੁਤ ਪ੍ਰਕਾਰ ਕਰਮ ਕਰਤਾ ਹੈ ਪਰੰਤੂ ਕਿਛ ਠਾਇ ਨਹੀਂ ਪੜਤਾ ਹੈ ਅਰਥਾਤ ਮੋਖ ਰੂਪ ਫਲ ਕੋ ਨਹੀਂ ਪਾਵਤਾ ਹੈ॥

ਤੁਝ ਤੇ ਬਾਹਰਿ ਕਿਛੂ ਨ ਹੋਵੈ ਬਖਸੇ ਸਬਦਿ ਸੁਹਾਵਣਿਆ ॥੫॥

ਐਸੇ ਪ੍ਰਾਰਥਨਾ ਕਰੇ ਹੇ ਪਰਮੇਸੂਰ ਤੇਰੇ ਹੁਕਮ ਸੇ ਬਾਹਰ ਕਛੁ ਨਹੀਂ ਹੋਤਾ ਹੈ ਜੋ ਗੁਰ ਉਪਦੇਸ਼ ਕਰ ਸੋਭ ਰਹੇ ਹੈਂ ਸੋ ਤੈਨੇ ਬਖਸ਼ੇ ਹੈਂ॥੫॥

ਉਪਜੈ ਪਚੈ ਹਰਿ ਬੂਝੈ ਨਾਹੀ ॥
ਅਨਦਿਨੁ ਦੂਜੈ ਭਾਇ ਫਿਰਾਹੀ ॥

ਜੋ ਹਰੀ ਕੋ ਨਹੀਂ ਸਮਝਤਾ ਸੋ ਉਪਜ ਕੇ ਵਾਸਨਾ ਰੂਪੀ ਅਗਨੀ ਮੈਂ (ਪਚੈ) ਜਲਤਾ ਹੈ॥ ਰਾਤ ਦਿਨ ਦੂਜੈ ਭਾਇ ਮੈਂ ਲਗਾ ਫਿਰਤਾ ਹੈ॥

ਮਨਮੁਖ ਜਨਮੁ ਗਇਆ ਹੈ ਬਿਰਥਾ ਅੰਤਿ ਗਇਆ ਪਛੁਤਾਵਣਿਆ ॥੬॥

ਮਨਮੁਖ ਕਾ ਜਨਮ ਬਿਅਰਥ ਗਜਾ ਹੈ॥ ਅੰਤ ਕੋ ਪਸਚਾਤਾਪ ਕਰਤਾ ਹੂਆ ਗਜਾ ਹੈ॥੬॥

ਪਿਰੁ ਪਰਦੇਸਿ ਸਿਗਾਰੁ ਬਣਾਏ ॥
ਮਨਮੁਖ ਅੰਧੁ ਐਸੇ ਕਰਮ ਕਮਾਏ ॥

ਮਨਮੁਖ ਅੰਧੇ ਐਸੇ ਕਰਮ ਕਰਾਵਤੇ ਹੈਂ ਜੈਸੇ ਪਤੀ ਪਰਦੇਸ ਹੋ ਇਸਤ੍ਰੀ ਬਹੁਤ ਸਿੰਗਾਰ ਬਣਾਵੇ ਭਾਵ ਏਹ ਕਿ ਪਰਦੇਸ ਪਤੀ ਵਾਲੀ ਇਸਤ੍ਰੀ ਕਾ ਸਿੰਗਾਰ ਬਿਅਰਥ ਹੈ ਤੈਸੇ ਹੀ ਮਨਮੁਖੋਂ ਕੇ ਸਭ ਕਰਮ ਬਜਰਥ ਹੈਂ॥

ਹਲਤਿ ਨ ਸੋਭਾ ਪਲਤਿ ਨ ਢੋਈ ਬਿਰਥਾ ਜਨਮੁ ਗਵਾਵਣਿਆ ॥੭॥

ਇਸ ਲੋਕ ਮੈਂ ਸੋਭਾ ਨਹੀਂ॥ ਪੁਨਾ ਪਰਲੋਕ ਮੈਂ ਪਰਮੇਸਰ ਕੇ (ਢੋਈ) ਸਮੀਪਤਾ ਵਾ ਆਦਰ ਨਹੀਂ ਹੋਤਾ ਬਿਰਥਾ ਜਨਮ ਗਵਾਵਤੇ ਹੈਂ॥੭॥

ਹਰਿ ਕਾ ਨਾਮੁ ਕਿਨੈ ਵਿਰਲੈ ਜਾਤਾ ॥
ਪੂਰੇ ਗੁਰ ਕੈ ਸਬਦਿ ਪਛਾਤਾ ॥

ਹਰੀ ਕਾ ਨਾਮ ਕਿਸੇ ਵਿਰਲੇ ਨੇ ਹੀ ਜਾਣਿਆ ਹੈ॥ ਜਿਸਨੇ ਪੂਰੇ ਗੁਰੋਂ ਕੇ ਉਪਦੇਸ਼ ਕੋ ਪਛਾਣਿਆ ਹੈ॥

ਅਨਦਿਨੁ ਭਗਤਿ ਕਰੇ ਦਿਨੁ ਰਾਤੀ ਸਹਜੇ ਹੀ ਸੁਖੁ ਪਾਵਣਿਆ ॥੮॥

ਦਿਨ ਰਾਤ ਨਿਰੰਤਰ ਭਗਤੀ ਕਰਤੇ ਹੈਂ ਯਾਂ ਤੇ ਸੁਤੇ ਹੀ ਸੁਖ ਪਾਵਤੇ ਹੈਂ॥੮॥

ਸਭ ਮਹਿ ਵਰਤੈ ਏਕੋ ਸੋਈ ॥
ਗੁਰਮੁਖਿ ਵਿਰਲਾ ਬੂਝੈ ਕੋਈ ॥

ਸੋ ਏਕ ਹੀ ਪਰਮਾਤਮਾਂ ਸਰਬ ਮੈਂ ਵਰਤ ਰਹਾ ਹੈ ਪਰੰਤੂ ਗੁਰੋਂ ਦੁਆਰਾ ਕੋਈ ਵਿਰਲਾ ਹੀ ਬੂਝਤਾ ਹੈ।

ਨਾਨਕ ਨਾਮਿ ਰਤੇ ਜਨ ਸੋਹਹਿ ਕਰਿ ਕਿਰਪਾ ਆਪਿ ਮਿਲਾਵਣਿਆ ॥੯॥੨੯॥੩੦॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਨਾਮ ਮੈਂ ਰਤੇ ਹੈਂ ਸੋ ਪੁਰਸ ਸੋਭਤੇ ਹੈਂ ਪਰੰਤੂ ਆਪ ਹੀ ਕ੍ਰਿਪਾ ਕਰਕੇ ਮਿਲਾਵਤਾ ਹੈ॥੯॥੨੯॥੩੦॥

ਪੰਨਾ ੧੨੮

ਮਾਝ ਮਹਲਾ ੩ ॥
ਮਨਮੁਖ ਪੜਹਿ ਪੰਡਿਤ ਕਹਾਵਹਿ ॥
ਦੂਜੈ ਭਾਇ ਮਹਾ ਦੁਖੁ ਪਾਵਹਿ ॥

ਮਨਮੁਖ ਦੂਜੇ ਭਾਵ ਮੈਂ ਪੜਤੇ ਹੈਂ ਅਰ ਪੰਡਿਤ ਕਹਾਵਤੇ ਹੈਂ ਔ ਮਹਾਂ ਦੁਖ ਪਾਵਤੇ ਹੈਂ॥

ਬਿਖਿਆ ਮਾਤੇ ਕਿਛੁ ਸੂਝੈ ਨਾਹੀ ਫਿਰਿ ਫਿਰਿ ਜੂਨੀ ਆਵਣਿਆ ॥੧॥

ਕਿਉਂਕਿ ਵਿਖਿਓਂ ਮੈਂ ਮਸਤ ਹੋਇਆਂ ਕੋ ਕੁਛ ਸੋਝੀ ਨਹੀਂ ਬਾਰੰਬਰ ਜੂਨੋਂ ਮੈਂ ਪ੍ਰਾਪਤਿ ਹੋਤੇ ਹੈਂ॥੧॥

ਹਉ ਵਾਰੀ ਜੀਉ ਵਾਰੀ ਹਉਮੈ ਮਾਰਿ ਮਿਲਾਵਣਿਆ ॥
ਗੁਰ ਸੇਵਾ ਤੇ ਹਰਿ ਮਨਿ ਵਸਿਆ ਹਰਿ ਰਸੁ ਸਹਜਿ ਪੀਆਵਣਿਆ ॥੧॥ ਰਹਾਉ ॥

ਜਿਨ੍ਹੋਂ ਨੇ ਹੰਕਾਰ ਕੋ ਮਾਰ ਕਰ ਮਨ ਕੋ ਵਾਹਿਗੁਰੂ ਕੇ ਸਾਥ ਮਿਲਾਇਆ ਹੈ ਮੈਂ ਤਿਨ ਕੇ ਵਾਰੇ ਵਾਰੇ ਜਾਤਾ ਹੂੰ॥ ਗੁਰੋਂ ਕੀ ਸੇਵਾ ਸੇ ਹਰੀ ਨਾਮ ਮਨ ਮੈਂ ਵਸਤਾ ਹੈ ਔਰ ਹਰੀ ਨਾਮ ਰਸ ਕੋ ਸੁਤੇ ਹੀ ਪੀਵਤੇ ਪਿਲਾਵਤੇ ਹੈਂ॥

ਵੇਦੁ ਪੜਹਿ ਹਰਿ ਰਸੁ ਨਹੀ ਆਇਆ ॥
ਵਾਦੁ ਵਖਾਣਹਿ ਮੋਹੇ ਮਾਇਆ ॥

ਵੇਦ ਕੋ ਪੜਤੇ ਭੀ ਹੈਂ ਪਰੰਤੂ ਤਿਨ ਕੋ ਹਰੀ ਕਾ ਰਸ ਨਹੀਂ ਆਇਆ॥ ਕਿਉਂਕਿ ਮਾਇਆ ਕੇ ਮੋਹੇ ਹੂਏ ਬਿਅਰਥ ਹੀ ਵਾਕ ਕਾ ਵੈਰ ਝਗੜੇ ਕੀਆਂ ਕਥਾ ਕਰਤੇ ਹੈਂ॥

ਅਗਿਆਨਮਤੀ ਸਦਾ ਅੰਧਿਆਰਾ ਗੁਰਮੁਖਿ ਬੂਝਿ ਹਰਿ ਗਾਵਣਿਆ ॥੨॥

ਅਗਿਆਨ ਬੁਧੀ ਵਾਲਿਓਂ ਕੋ ਸਦਾ ਅੰਧਕਾਰ ਹੈ ਔਰ ਗੁਰਮੁਖ ਸਾਸਤ੍ਰ ਕੇ ਸਿਧਾਂਤ ਕੋ ਸਮਝ ਕਰ ਹਰੀ ਜਸ ਕੋ ਗਾਵਤੇ ਹੈਂ॥੨॥

ਅਕਥੋ ਕਥੀਐ ਸਬਦਿ ਸੁਹਾਵੈ ॥
ਗੁਰਮਤੀ ਮਨਿ ਸਚੋ ਭਾਵੈ ॥

ਗੁਰੋਂ ਕੇ ਉਪਦੇਸ਼ ਕਰ ਸੋਭਤੇ ਹੁਏ ਅਕਥ ਵਾਹਿਗੁਰੂ ਕੇ ਜਸ ਕੋ ਕਥਨ ਕਰਤੇ ਹੈਂ॥ ਗੁਰਮਤੀਓਂ ਕੇ ਮਨ ਮੈਂ ਸਚਾ ਹੀ ਭਾਵਤਾ ਹੈ॥

ਸਚੋ ਸਚੁ ਰਵਹਿ ਦਿਨੁ ਰਾਤੀ ਇਹੁ ਮਨੁ ਸਚਿ ਰੰਗਾਵਣਿਆ ॥੩॥

ਨਿਰੰਤਰ ਸਚ ਹੀ ਸਚ ਉਚਾਰਤੇ ਹੈਂ॥ ਔਰ ਇਹ ਆਪਨਾ ਮਨ ਸਚ ਮੈਂ ਰੰਗਾਇਆ ਹੈ॥੩॥

ਜੋ ਸਚਿ ਰਤੇ ਤਿਨ ਸਚੋ ਭਾਵੈ ॥

ਆਪੇ ਦੇਇ ਨ ਪਛੋਤਾਵੈ ॥

ਜੋ ਸਚ ਮੈਂ ਰਤੇ ਹੈਂ ਤਿਨ ਕੋ ਸਚ ਹੀ ਭਾਵਤਾ ਹੈ॥ ਜਿਸਕੋ ਸਚ ਆਪ ਵਾਹਗੁਰੂ ਦੇਤਾ ਹੈ ਵਹੁ ਪਸਚਾਤਾਪ ਨਹੀਂ ਕਰਤਾ॥

ਗੁਰ ਕੈ ਸਬਦਿ ਸਦਾ ਸਚੁ ਜਾਤਾ ਮਿਲਿ ਸਚੇ ਸੁਖੁ ਪਾਵਣਿਆ ॥੪॥

ਜਿਨ੍ਹੋਂ ਨੇ ਗੁਰੋਂ ਕੇ ਉਪਦੇਸ਼ ਕਰ ਸਦਾ ਸਚ ਕੋ ਜਾਨਿਆ ਹੈ ਸੋ ਸਚੇ ਕੋ ਮਿਲ ਕਰ ਸੁਖ ਪਾਵਤੇ ਹੈਂ॥

ਕੂੜੁ ਕੁਸਤੁ ਤਿਨਾ ਮੈਲੁ ਨ ਲਾਗੈ ॥

ਗੁਰ ਪਰਸਾਦੀ ਅਨਦਿਨੁ ਜਾਗੈ ॥

ਝੂਠ ਤਥਾ (ਕੁਸਤੁ) ਖੋਟੇ ਹਠ ਰੂਪ ਤਿਨ ਕੋ ਮੈਲ ਨਹੀਂ ਲਾਗਤੀ॥ ਗੁਰੋਂ ਕੀ ਕਿਰਪਾ ਸੇ ਨਿਰੰਤਰ ਭਜਨ ਮੈਂ ਜਾਗੇ ਹੈਂ॥

ਨਿਰਮਲ ਨਾਮੁ ਵਸੈ ਘਟ ਭੀਤਰਿ ਜੋਤੀ ਜੋਤਿ ਮਿਲਾਵਣਿਆ ॥੫॥

ਤਿਨਕੇ ਰਿਦੇ ਮੈਂ ਨਿਰਮਲ ਨਾਮ ਵਸਤਾ ਹੈ ਔਰ ਤਿਨਕੀ ਜੋਤ ਜੋਤੀ ਮੈਂ ਮਿਲੀ ਹੈ॥੫॥

ਤ੍ਰੈ ਗੁਣ ਪੜਹਿ ਹਰਿ ਤਤੁ ਨ ਜਾਣਹਿ ॥

ਮੂਲਹੁ ਭੁਲੇ ਗੁਰ ਸਬਦੁ ਨ ਪਛਾਣਹਿ ॥

ਤ੍ਰਿਗੁਣੀ ਜੀਵ ਪੜਤੇ ਹੈਂ ਪਰੰਤੂ ਹਰੀ ਤੱਤ੍ਵ ਸਰੂਪ ਕੋ ਨਹੀਂ ਜਾਣਤੇ ॥ ਪੁਨਾ (ਮੂਲਹੁ) ਬ੍ਰਹਮ ਰੂਪ ਤੇ ਭੂਲੇ ਹੈਂ ਕਿਉਂਕਿ ਗੁਰੋਂ ਕਾ ਉਪਦੇਸ਼ ਨਹੀਂ ਪਛਾਣਤੇ॥

ਮੋਹ ਬਿਆਪੇ ਕਿਛੁ ਸੂਝੈ ਨਾਹੀ ਗੁਰ ਸਬਦੀ ਹਰਿ ਪਾਵਣਿਆ ॥੬॥

ਸੋ ਮੋਹ ਕੇ ਸੰਜੁਗਤ ਹੈਂ ਕੁਛ ਸੁਝਤਾ ਨਹੀਂ ਜੋ ਗੁਰ ਸਬਦੀ ਹੈਂ ਤਿਨ੍ਹੋਂ ਨੇ ਹਰੀ ਕੋ ਪਾਇਆ ਹੈ॥੬॥

ਵੇਦੁ ਪੁਕਾਰੈ ਤ੍ਰਿਬਿਧਿ ਮਾਇਆ ॥

ਮਨਮੁਖ ਨ ਬੂਝਹਿ ਦੂਜੈ ਭਾਇਆ ॥

ਤ੍ਰਿਗੁਣ ਰੂਪ ਮਾਇਆ ਵ੍ਰਾਸਤੇ ਬੇਦ ਪੜਤੇ ਹੈਂ॥ ਮਨਮੁਖ ਦੂਜੈ ਭਾਵ ਕਰ ਪਰਮੇਸ੍ਵਰ ਕੋ ਨਹੀਂ ਸਮਝਤੇ॥

ਤ੍ਰੈ ਗੁਣ ਪੜਹਿ ਹਰਿ ਏਕੁ ਨ ਜਾਣਹਿ ਬਿਨੁ ਬੂਝੇ ਦੁਖੁ ਪਾਵਣਿਆ ॥੭॥

ਤੀਨ ਗੁਣ ਰੂਪ ਮਾਇਆ ਵਾਸਤੇ ਬੇਦ ਪੜਤੇ ਹੂਏ ਏਕ ਰੂਪ ਹਰੀ ਕੋ ਨਹੀਂ ਜਾਨਤੇ ਜਾਨੇ ਬਿਨਾ ਦੁਖ ਪਾਵਤੇ ਹੈਂ॥੭॥

ਜਾ ਤਿਸੁ ਭਾਵੈ ਤਾ ਆਪਿ ਮਿਲਾਏ ॥

ਗੁਰ ਸਬਦੀ ਸਹਸਾ ਦੂਖੁ ਚੁਕਾਏ ॥

ਜਾ ਤਿਸ ਵਾਹਿਗੁਰੂ ਕੋ ਭਾਵੈ ਤਾਂ ਆਪ ਗੁਰੂ ਮਿਲਾਵਤਾ ਹੈ॥ ਗੁਰ ਉਪਦੇਸ ਵਾਲਾ ਸਹਸਾ ਔਰ ਦੁਖ ਕੋ ਚੁਕਾ ਦੇਤਾ ਹੈ॥

ਨਾਨਕ ਨਾਵੈ ਕੀ ਸਚੀ ਵਡਿਆਈ ਨਾਮੋ ਮੰਨਿ ਸੁਖੁ ਪਾਵਣਿਆ ॥੮॥੩੦॥੩੧॥

ਸ੍ਰੀ ਗੁਰੂ ਜੀ ਕਹਤੇ ਹੈਂ ਨਾਮ ਕੀ ਵਡਿਆਈ ਸਚੀ ਹੈ ਨਾਮ ਕੋ ਮੰਨ ਕਰ ਜੀਵ ਸੁਖ ਪਾਵਤੇ ਹੈਂ॥੮॥੩੦॥੩੧॥

ਮਾਝ ਮਹਲਾ ੩ ॥

ਨਿਰਗੁਣੁ ਸਰਗੁਣੁ ਆਪੇ ਸੋਈ ॥
ਤਤੁ ਪਛਾਣੈ ਸੋ ਪੰਡਿਤੁ ਹੋਈ ॥

ਸੋ ਪ੍ਰਭ ਆਪ ਹੀ ਨਿਰਗੁਣ ਤਥਾ ਸਰਗੁਣ ਸਰੂਪ ਹੈਂ॥ ਤਿਸ ਕੇ ਤਤ ਕੋ ਜੋ ਪਛਾਣੇ ਸੋ ਪੰਡਿਤ ਹੋਤਾ ਹੈ॥

ਆਪਿ ਤਰੈ ਸਗਲੇ ਕੁਲ ਤਾਰੈ ਹਰਿ ਨਾਮੁ ਮੰਨਿ ਵਸਾਵਣਿਆ ॥੧॥

ਹਰੀ ਕਾ ਨਾਮ ਮਨ ਮੈਂ ਵਸਾਵਣੇ ਸੇ ਆਪ ਤਰਕੇ ਸਭ ਕੁਲ ਕੋ ਤਾਰਤਾ ਹੈ॥੧॥

ਹਉ ਵਾਰੀ ਜੀਉ ਵਾਰੀ ਹਰਿ ਰਸੁ ਚਖਿ ਸਾਦੁ ਪਾਵਣਿਆ ॥
ਹਰਿ ਰਸੁ ਚਾਖਹਿ ਸੇ ਜਨ ਨਿਰਮਲ ਨਿਰਮਲ ਨਾਮੁ ਧਿਆਵਣਿਆ ॥੧॥ ਰਹਾਉ ॥

ਮੈਂ ਤਿਨ ਕੇ ਉਪਰ ਸੇ ਮਨ ਤਨ ਕਰ ਵਾਰਨੇ ਜਾਤਾ ਹੂੰ ਜੋ ਹਰੀ ਰਸ ਕੋ ਚਾਖ ਕਰ (ਰਸੁ) ਅਨੰਦ ਲੇਤੇ ਹੈਂ ਜੋ ਹਰੀ ਰਸ ਕੋ ਚਾਖਤੇ ਹੈਂ ਸੋ ਨਿਰਮਲ ਹੈਂ ਔਰ ਨਿਰਮਲ ਨਾਮ ਕੋ ਧਿਆਵਤੇ ਹੈਂ॥

ਸੋ ਨਿਹਕਰਮੀ ਜੋ ਸਬਦੁ ਬੀਚਾਰੇ ॥
ਅੰਤਰਿ ਤਤੁ ਗਿਆਨਿ ਹਉਮੈ ਮਾਰੇ ॥

ਜੋ ਗੁਰੋਂ ਕੇ ਸ਼ਬਦ ਕੋ ਵੀਚਾਰੇ ਸੋ ਪੁਰਸ ਕਰਮ ਕਰਤਾ ਨਿਹਕਰਮੀ ਹੈ॥ ਜੋ ਹੰਕਾਰ ਕੋ ਮਾਰੇ ਤਿਸ ਕੇ ਰਿਦੇ ਮੈਂ ਜਥਾਰਥ ਗਜਾਨ ਹੋਤਾ ਹੈ॥

ਨਾਮੁ ਪਦਾਰਥੁ ਨਉ ਨਿਧਿ ਪਾਏ ਤ੍ਰੈ ਗੁਣ ਮੇਟਿ ਸਮਾਵਣਿਆ ॥੨॥

ਪੁਨਾ ਨਾਮ ਪਦਾਰਥ ਕਰ ਨਉ ਨਿਧੀਆਂ ਕੌ ਪਾਵਤਾ ਹੈ॥ ਔਰ ਤੀਨ ਗੁਨੋਂ ਕੋ ਮੇਟ ਕਰ ਪਰਮੇਸ੍ਵਰ ਮੈ ਸਮਾ ਜਾਤਾ ਹੈ॥੨॥

ਹਉਮੈ ਕਰੈ ਨਿਹਕਰਮੀ ਨ ਹੋਵੈ ॥
ਗੁਰ ਪਰਸਾਦੀ ਹਉਮੈ ਖੋਵੈ ॥

ਜੋ ਹੰਕਾਰ ਸਹਤ ਕਰਮ ਕਰਤਾ ਹੈ ਸੋ ਨਿਹਕਰਮੀ ਨਹੀਂ ਹੋਤਾ ॥

ਪ੍ਰਸ਼ਨ: ਨਿਹਕਰਮੀ ਕਬ ਹੋਤਾ ਹੈ? ਉੱਤਰੁ॥ ਜਬ ਗੁਰੋਂ ਕੀ ਕ੍ਰਿਪਾ ਕਰਕੇ ਹੰਤਾ ਮਮਤਾ ਗੁਵਾਇ ਦੇਵੇ॥

ਅੰਤਰਿ ਬਿਬੇਕੁ ਸਦਾ ਆਪੁ ਵੀਚਾਰੇ ਗੁਰ ਸਬਦੀ ਗੁਣ ਗਾਵਣਿਆ ॥੩॥

ਔਰ ਅੰਤਰਿ ਬਿਬੇਕ ਧਾਰ ਕਰ ਸਦਾ ਅਪਨੇ ਸੂਰਪ ਕਾ ਬੀਚਾਰ ਕਰੇ ਪੁਨਾ ਗੁਰ ਉਪਦੇਸ਼ ਕਰ ਗੁਨ ਗਾਵੇ॥੩॥

ਹਰਿ ਸਰੁ ਸਾਗਰੁ ਨਿਰਮਲੁ ਸੋਈ ॥
ਸੰਤ ਚੁਗਹਿ ਨਿਤ ਗੁਰਮੁਖਿ ਹੋਈ ॥

ਜੋ ਹਰੀ ਕੇ ਸੰਤੋਂ ਕਾ ਸੰਗ ਹੈ ਸੋ ਮਾਨ ਸਰੋਵਰ ਕੇ (ਸਰੁ) ਸਮ ਹੈ ਤਿਸ ਸੰਸਾਰ ਸਾਗਰ ਮੈਂ ਸੰਤ ਰੂਪ ਮੋਤੀ ਨਿਤ ਹੀ ਚੁਗਤੇ ਹੈਂ ਯਾਂ ਤੇ ਤਿਨਕੀ ਬੁਧੀ ਗੁਰੂ ਕੇ ਸਨਮੁਖ ਹੋਈ ਹੈ॥

ਇਸਨਾਨੁ ਕਰਹਿ ਸਦਾ ਦਿਨੁ ਰਾਤੀ ਹਉਮੈ ਮੈਲੁ ਚੁਕਾਵਣਿਆ ॥੪॥

ਕਥਾ ਕੀਰਤਨ ਰੂਪ ਜਲ ਮੈਂ ਸਦਾ ਨਿਰੰਤਰ ਮਜਨ ਕਰਤੇ ਹੈਂ ਔਰ ਹੰਕਾਰ ਮੈਲ ਕੋ ਚੁਕਾਇਆ ਹੈ॥੪॥

ਨਿਰਮਲ ਹੰਸਾ ਪ੍ਰੇਮ ਪਿਆਰਿ ॥
ਹਰਿ ਸਰਿ ਵਸੈ ਹਉਮੈ ਮਾਰਿ ॥

ਵਹੁ ਅਧਿਕਾਰੀ ਰੂਪੀ ਹੰਸ ਸਤ ਅਸੱਤ ਕੇ ਬਿਬੇਕੀ ਜਿਨਕਾ ਪ੍ਰੇਮ ਮੈ ਹੀ ਪਿਆਰ ਹੈ ਸੋ ਨਿਰਮਲ ਹੈਂ॥ ਹੰਕਾਰ ਕੋ ਮਾਰ ਕਰ ਹਰੀ ਸਰ ਭਾਵ ਸਤਸੰਗ ਮੈਂ ਵਸਤੇ ਹੈਂ॥

ਪੰਨਾ ੧੨੯

ਅਹਿਨਿਸਿ ਪ੍ਰੀਤਿ ਸਬਦਿ ਸਾਚੈ ਹਰਿ ਸਰਿ ਵਾਸਾ ਪਾਵਣਿਆ ॥੫॥

ਜੋ ਹਰੀ ਸਰ ਮੈਂ ਵਾਸਾ ਪਾਵਣੇ ਵਾਲੇ ਹੈਂ ਤਿਨ ਕੀ ਸਚੇ ਸਬਦ ਮੈਂ ਰਾਤ ਦਿਨ ਪ੍ਰੀਤੀ ਲਗੀ ਹੈ॥੫॥

ਮਨਮੁਖੁ ਸਦਾ ਬਗੁ ਮੈਲਾ ਹਉਮੈ ਮਲੁ ਲਾਈ ॥
ਇਸਨਾਨੁ ਕਰੈ ਪਰੁ ਮੈਲੁ ਨ ਜਾਈ ॥

ਮਨਮੁਖ ਬਗੁਲਾ ਸਦਾ ਮੈਲਾ ਹੈ ਕਿਉਂਕਿ ਹੰਕਾਰ ਕੀ ਮੈਲ ਲਾਈ ਹੈ ਯਦਪਿ ਸਤਿਸੰਗ ਮੈਂ ਜਾਕਰ ਕਥਾ ਕੀਰਤਨ ਸੁਣਨ ਰੂਪ ਇਸਨਾਨ ਭੀ ਕਰਤਾ ਹੈ ਪਰੰਤੂ ਮੈਲ ਨਹੀਂ ਜਾਤੀ॥

ਜੀਵਤੁ ਮਰੈ ਗੁਰ ਸਬਦੁ ਬੀਚਾਰੈ ਹਉਮੈ ਮੈਲੁ ਚੁਕਾਵਣਿਆ ॥੬॥

ਜੋ ਗੁਰ ਸਬਦ ਕੋ ਵੀਚਾਰ ਕਰ ਜੀਵ ਭਾਵ ਤੇ ਮਰੇ ਹੈਂ ਤਿਨੋਂ ਨੇ ਹੰਕਾਰ ਮੈਲ ਕੋ ਗਵਾਇਆ ਹੈ॥੬॥

ਰਤਨੁ ਪਦਾਰਥੁ ਘਰ ਤੇ ਪਾਇਆ ॥
ਪੂਰੈ ਸਤਿਗੁਰਿ ਸਬਦੁ ਸੁਣਾਇਆ ॥

ਜਬ ਪੂਰੇ ਸਤਿਗੁਰੋਂ ਨੇ ਉਪਦੇਸ ਸੁਣਾ ਦੀਆ ਤਬ (ਰਤਨ ਪਦਾਰਥੁ) ਉਤਮ ਪਦਾਰਥ ਭਾਵ ਆਤਮ (ਘਰ) ਰਿਦੇ ਸੇ ਹੀ ਪਾਇਆ ਹੈ॥

ਗੁਰ ਪਰਸਾਦਿ ਮਿਟਿਆ ਅੰਧਿਆਰਾ ਘਟਿ ਚਾਨਣੁ ਆਪੁ ਪਛਾਨਣਿਆ ॥੭॥

ਗੁਰੋਂ ਕੀ ਕ੍ਰਿਪਾ ਸੇ ਅਗਜਾਨ ਅੰਧੇਰਾ ਮਿਟ ਗਜਾ ਗਜਾਨ ਕੇ ਪ੍ਰਗਾਸ ਕਰ (ਘਟਿ) ਰਿਦੇ ਮੈ ਅਪਨੇ ਸਰੂਪ ਕੋ ਪਛਾਣਿਆ ਹੈ॥੭॥

ਆਪਿ ਉਪਾਏ ਤੈ ਆਪੇ ਵੇਖੈ ॥
ਸਤਿਗੁਰੁ ਸੇਵੈ ਸੋ ਜਨੁ ਲੇਖੈ ॥

ਵਾਹਿਗੁਰੂ ਨੇ ਜੀਵ ਆਪ ਉਪਾਏ ਹੈਂ ਪੁਨਾ ਆਪ ਹੀ ਦੇਖ ਰਹਾ ਹੈ॥ ਜੋ ਸਤਿਗੁਰੋਂ ਕੋ ਸੇਵਤਾ ਹੈ ਉਸ ਪੁਰਸ਼ ਕਾ ਕਰਮ ਲੇਖੈ ਮੈਂ ਹੈ ਭਾਵ ਏਹ ਕਿ ਕਰਤਬ ਸਫਲ ਹੈ॥

ਨਾਨਕ ਨਾਮੁ ਵਸੈ ਘਟ ਅੰਤਰਿ ਗੁਰ ਕਿਰਪਾ ਤੇ ਪਾਵਣਿਆ ॥੮॥੩੧॥੩੨॥

ਸ੍ਰੀ ਗੁਰੂ ਜੀ ਕਹਤੇ ਹੈਂ (ਨਾਮੁ) ਪ੍ਰਸਿਧ ਪਰਮੇਸ੍ਰਰ ਰਿਦੈ ਮੈ ਵਸਤਾ ਹੈ॥ ਪਰੰਤੂ ਗੁਰੋਂ ਕੀ ਕ੍ਰਿਪਾ ਸੇ ਪ੍ਰਾਪਤ ਹੋਤਾ ਹੈ॥੮॥੩੧॥੩੨॥

ਮਾਝ ਮਹਲਾ ੩ ॥

ਮਾਇਆ ਮੋਹੁ ਜਗਤੁ ਸਬਾਇਆ ॥
ਤ੍ਰੈ ਗੁਣ ਦੀਸਹਿ ਮੋਹੇ ਮਾਇਆ ॥

ਸਰਬ ਜਗਤ ਮਾਇਆ ਕਰ ਮੋਹਿਆ ਹੂਆ ਹੈ ਪੁਨਾ ਤ੍ਰਿਗੁਨੀ ਜੀਵ ਮਾਇਆ ਕਰ ਮੋਹੇ ਦੇਖੀਤੇ ਹੈਂ॥

ਗੁਰ ਪਰਸਾਦੀ ਕੋ ਵਿਰਲਾ ਬੂਝੈ ਚਉਥੈ ਪਦਿ ਲਿਵ ਲਾਵਣਿਆ ॥੧॥

ਗੁਰੋਂ ਕੀ ਕ੍ਰਿਪਾ ਸੇ ਕੋਈ ਵਿਰਲਾ ਹੀ ਸਮਝਤਾ ਹੈ ਔਰ (ਚਉਥੈ ਪਦਿ) ਆਤਮਾ ਮੈ ਬਿਰਤੀ ਲਗਾਵਤਾ ਹੈ॥੧॥

ਹਉ ਵਾਰੀ ਜੀਉ ਵਾਰੀ ਮਾਇਆ ਮੋਹੁ ਸਬਦਿ ਜਲਾਵਣਿਆ ॥
ਮਾਇਆ ਮੋਹੁ ਜਲਾਏ ਸੋ ਹਰਿ ਸਿਉ ਚਿਤੁ ਲਾਏ ਹਰਿ ਦਰਿ ਮਹਲੀ ਸੋਭਾ ਪਾਵਣਿਆ ॥੧॥ ਰਹਾਉ ॥

ਜੋ ਗੁਰੋਂ ਕੇ ਉਪਦੇਸ ਸੇ ਮਾਇਆ ਕਾ ਮੋਹ ਜਲਾਵਤੇ ਹੈਂ ਮੈਂ ਤਿਨ ਕੇ ਮਨ ਤਨ ਕਰ ਵਾਰਨੇ ਜਾਤਾ ਹੂੰ॥ ਜੋ ਮਾਇਆ ਮੋਹੁ ਜਲਾਵਤਾ ਹੈ ਸੋ ਹਰੀ ਕੇ ਸਾਥ ਚਿੱਤ ਲਾਵਤਾ ਹੈ॥ ਪੁਨਾ ਸੋ (ਮਹਲੀ) ਜਗਜਾਸੂ ਹਰੀ ਕੇ ਦਰ ਮੈ ਸੋਭਾ ਪਾਵਤਾ ਹੈ॥

ਦੇਵੀ ਦੇਵਾ ਮੂਲੁ ਹੈ ਮਾਇਆ ॥
ਸਿੰਮ੍ਰਿਤਿ ਸਾਸਤ ਜਿੰਨਿ ਉਪਾਇਆ ॥

ਦੇਵੀ ਪੁਨਾ ਦੇਵਤਿਓਂ ਕਾ ਮੂਲ ਮਾਇਆ ਹੈ ਜਿਨੋ੍ਂ ਨੇ ਸਿੰਮ੍ਰਿਤੀਆਂ ਤਥਾ ਸਾਸਤ੍ਰੋਂ ਕੋ ਉਤਪਤ ਕੀਆ ਹੈ॥

ਕਾਮੁ ਕ੍ਰੋਧੁ ਪਸਰਿਆ ਸੰਸਾਰੇ ਆਇ ਜਾਇ ਦੁਖੁ ਪਾਵਣਿਆ ॥੨॥

ਸੰਸਾਰ ਮੈ ਕਾਮ ਕ੍ਰੋਧੁ ਫੈਲਾ ਹੂਆ ਹੈ ਯਾਂ ਤੇ ਸੰਸਾਰੀ ਜੀਵ ਜਨਮਤੇ ਮਰਤੇ ਦੁਖ ਪਾਵਤੇ ਹੈਂ ॥੨॥

ਤਿਸੁ ਵਿਚਿ ਗਿਆਨ ਰਤਨੁ ਇਕੁ ਪਾਇਆ ॥
ਗੁਰ ਪਰਸਾਦੀ ਮੰਨਿ ਵਸਾਇਆ ॥

ਤਿਸ ਸੰਸਾਰ ਮੈ ਇਕ ਗ੍ਯਾਨ ਰੂਪ ਰਤਨ ਪਾਇਆ ਹੈ ਜਿਨੋ੍ਂ ਪਰ ਗੁਰੋਂ ਕੀ ਕ੍ਰਿਪਾ ਹੋਈ ਹੈ ਤਿਨੋ੍ਂ ਨੇ ਮਨ ਮੈਂ ਵਸਾਇਆ ਹੈ॥

ਜਤੁ ਸਤੁ ਸੰਜਮੁ ਸਚੁ ਕਮਾਵੈ ਗੁਰਿ ਪੂਰੈ ਨਾਮੁ ਧਿਆਵਣਿਆ ॥੩॥

ਜਤ ਸਤ ਸੰਜਮ ਸਹਤ ਹੋ ਕਰ ਸਚ ਰੂਪ ਪਰਮੇਸੂਰ ਕੀ ਭਗਤੀ ਕਮਾਵਤੇ ਹੈਂ ਗੁਰ ਪੂਰੇ ਦੁਆਰਾ ਨਾਮ ਕਾ ਧਿਆਵਣਾ ਕਰਤੇ ਹੈਂ॥੩॥

ਪੇਈਅੜੈ ਧਨ ਭਰਮਿ ਭੁਲਾਣੀ ॥
ਦੂਜੈ ਲਾਗੀ ਫਿਰਿ ਪਛੋਤਾਣੀ ॥

ਜੋ ਜੀਵ ਰੂਪ ਇਸਤ੍ਰੀ ਇਸ ਲੋਕ ਮੈ ਭ੍ਰਮ ਕਰ ਅਪਨੇ ਸਰੂਪ ਤੇ ਭੁਲੀ ਹੂਈ ਹੈ ਸੋ ਦੂਜੈ ਭਾਵ ਮੈ ਲਗੀ ਹੁਈ ਫਿਰ ਪਛਤਾਈ ਹੈ॥

ਹਲਤੁ ਪਲਤੁ ਦੋਵੈ ਗਵਾਏ ਸੁਪਨੈ ਸੁਖੁ ਨ ਪਾਵਣਿਆ ॥੪॥

ਤਿਸ ਨੇ ਲੋਕ ਪਰਲੋਕ ਦੋਨੋਂ ਗਵਾਏ ਹੈਂ ਔਰ ਸੁਪਨੇ ਮੈ ਭੀ ਸੁਖ ਨਹੀਂ ਪਾਇਆ ਹੈ॥੪॥

ਪੇਈਅੜੈ ਧਨ ਕੰਤੁ ਸਮਾਲੇ ॥
ਗੁਰ ਪਰਸਾਦੀ ਵੇਖੈ ਨਾਲੇ ॥

ਜੋ ਜੀਵ ਰੂਪ ਇਸਤ੍ਰੀ ਇਸ ਲੋਕ ਮੈ ਪਤੀ ਕੋ ਸਮਾਲਤੀ ਅਰਥਾਤ ਸਿਮਰਤੀ ਹੈ ਸੇ ਗੁਰੋਂ ਕੀ ਕਿਰਪਾ ਸੇ ਪਤੀ ਕੋ ਸਾਥ ਦੇਖਤੀ ਹੈ॥

ਪਿਰ ਕੈ ਸਹਜਿ ਰਹੈ ਰੰਗਿ ਰਾਤੀ ਸਬਦਿ ਸਿੰਗਾਰੁ ਬਣਾਵਣਿਆ ॥੫॥

ਪੁਨਾ ਸਹਜੇ ਹੀ ਪਤੀ ਕੇ ਪ੍ਰੇਮ ਮੈ ਰਤੀ ਰਹਤੀ ਹੈ ਗੁਰ ਉਪਦੇਸ ਕਾ ਸਿੰਗਾਰ ਬਣਾਇਆ ਹੈ॥੫॥

ਸਫਲੁ ਜਨਮੁ ਜਿਨਾ ਸਤਿਗੁਰੁ ਪਾਇਆ ॥
ਦੂਜਾ ਭਾਉ ਗੁਰ ਸਬਦਿ ਜਲਾਇਆ ॥

ਜਿਨੋ੍ਂ ਨੇ ਸਤਗੁਰੂ ਕਾ ਉਪਦੇਸ ਪਾਇਆ ਹੈ ਔਰ ਦੂਸਰਾ ਭਾਵ ਗੁਰ ਉਪਦੇਸ ਕਰ ਜਲਾਯਾ ਹੈ ਤਿਨ ਕਾ ਜਨਮ ਸਫਲਾ ਹੈ॥

ਏਕੋ ਰਵਿ ਰਹਿਆ ਘਟ ਅੰਤਰਿ ਮਿਲਿ ਸਤਸੰਗਤਿ ਹਰਿ ਗੁਣ ਗਾਵਣਿਆ ॥੬॥

ਏਕ ਹੀ ਰਵ ਰਹਿਆ ਰਿਦੈ ਮੈ ਜਾਨ ਕਰ ਸਤਸੰਗ ਮੈ ਮਿਲ ਕਰ ਹਰਿ ਕੇ ਗੁਨ ਗਾਵਤੇ ਹੈਂ॥੬॥

ਸਤਿਗੁਰੁ ਨ ਸੇਵੇ ਸੋ ਕਾਹੇ ਆਇਆ ॥
ਧ੍ਰਿਗੁ ਜੀਵਣੁ ਬਿਰਥਾ ਜਨਮੁ ਗਵਾਇਆ ॥

ਜੋ ਸਤਿਗੁਰੋਂ ਕੋ ਨਹੀਂ ਸੇਵਤਾ ਸੋ ਕਿਉਂ ਆਇਆ ਹੈ ਅਰਥਾਤ ਕਿਉਂ ਜਨਮਾ ਹੈ? ਧਿਕਾਰ ਹੈ ਤਿਸ ਕੇ ਜੀਵਣੇ ਕੋ ਕਿਉਂਕਿ ਬਿਅਰਥ ਹੀ ਜਨਮ ਗਵਾਯਾ ਹੈ॥

ਮਨਮੁਖਿ ਨਾਮੁ ਚਿਤਿ ਨ ਆਵੈ ਬਿਨੁ ਨਾਵੈ ਬਹੁ ਦੁਖੁ ਪਾਵਣਿਆ ॥੭॥

ਮਨਮੁਖ ਕੋ ਨਾਮ ਯਾਦ ਨਹੀਂ ਆਵਤਾ ਬਿਨਾ ਨਾਮ ਕੇ ਬਹੁਤ ਦੁਖ ਪਾਵਤਾ ਹੈ॥੭॥

ਜਿਨਿ ਸਿਸਟਿ ਸਾਜੀ ਸੋਈ ਜਾਣੈ ॥
ਆਪੇ ਮੇਲੈ ਸਬਦਿ ਪਛਾਣੈ ॥

ਜਿਸਨੇ ਸ੍ਰਿਸਟੀ ਰਚੀ ਹੈ ਸੋਈ ਜਾਨਤਾ ਹੈ॥ ਜੋ ਉਪਦੇਸ਼ ਕੋ ਪਛਾਣਤਾ ਹੈ ਤਿਨ ਕੋ ਆਪ ਮੇਲਤਾ ਹੈ॥

ਨਾਨਕ ਨਾਮੁ ਮਿਲਿਆ ਤਿਨ ਜਨ ਕਉ ਜਿਨ ਧੁਰਿ ਮਸਤਕਿ ਲੇਖੁ ਲਿਖਾਵਣਿਆ ॥੮॥੧॥੩੨॥੩੩॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਪੁਰਸੋ ਨੇ ਆਦ ਸੇ ਹੀ ਮਸਤਕ ਮੈ ਸੁਭ ਲੇਖ ਲਿਖਾਇਆ ਹੈ ਤਿਨ ਕੋ ਨਾਮ ਮੈ ਮਿਲਾਇਆ ਹੈ॥੮॥੧॥੩੨॥੩੩॥

ਮਾਝ ਮਹਲਾ ੪ ॥

ਆਦਿ ਪੁਰਖੁ ਅਪਰੰਪਰੁ ਆਪੇ ॥
ਆਪੇ ਥਾਪੇ ਥਾਪਿ ਉਥਾਪੇ ॥

ਬੇਨਤੀ॥ਹੇ ਆਦ ਪੁਰਖ ਅਪਾਰ ਜੋ ਬ੍ਰਹਮਾਦਿ ਤਿਨ ਸੇ ਪਰੇ ਤੂੰ ਆਪ ਹੀ ਹੈਂ ਪੁਨਾ ਉਤਪਤੀ ਪਾਲਨਾ ਸੰਘਾਰ ਕਰਤਾ ਆਪ ਹੀ ਹੈਂ॥

ਸਭ ਮਹਿ ਵਰਤੈ ਏਕੋ ਸੋਈ ਗੁਰਮੁਖਿ ਸੋਭਾ ਪਾਵਣਿਆ ॥੧॥

ਸਰਬ ਕੇ ਬੀਚ ਏਕ ਤੂੰ ਵਰਤੇ ਹੈਂ ਐਸੇ ਜਾਨ ਕਰ ਗੁਰਮੁਖਿ ਸੋਭਾ ਪਾਵਤੇ ਹੈਂ॥੧॥

ਹਉ ਵਾਰੀ ਜੀਉ ਵਾਰੀ ਨਿਰੰਕਾਰੀ ਨਾਮੁ ਧਿਆਵਣਿਆ ॥

ਪੰਨਾ ੧੩੦

ਤਿਸੁ ਰੂਪੁ ਨ ਰੇਖਿਆ ਘਟਿ ਘਟਿ ਦੇਖਿਆ ਗੁਰਮੁਖਿ ਅਲਖੁ ਲਖਾਵਣਿਆ ॥੧॥ ਰਹਾਉ ॥

ਹੇ ਨਿਰੰਕਾਰ ਸਦਾ ਜੋ ਤੇਰੇ ਨਾਮ ਕੋ ਧਿਆਵਤੇ ਹੈਂ ਤਿਨ ਕੇ ਮਨ ਤਨ ਕਰ ਵਾਰਨੇ ਜਾਤਾ ਹੂੰ॥ ਜਿਸ ਤੇਰਾ ਰੂਪ ਰੇਖ ਕੋਈ ਨਹੀਂ ਸੋ ਗੁਰਮੁਖੋਂ ਨੇ ਤੇਰੇ ਕੋ ਘਟ ਘਟ ਮੈ ਦੇਖਾ ਹੈ॥ਪੁਨਾ॥ ਹੇ ਅਲਖ ਔਰੋਂ ਕੋ ਤੇਰਾ ਸਰੂਪ ਲਖਾਇ ਦੇਤੇ ਹੈਂ॥

ਤੂ ਦਇਆਲੁ ਕਿਰਪਾਲੁ ਪ੍ਰਭੁ ਸੋਈ ॥
ਤੁਧੁ ਬਿਨੁ ਦੂਜਾ ਅਵਰੁ ਨ ਕੋਈ ॥

ਹੇ ਦਇਆਲ ਤੂੰ ਹੀ ਸੋ ਕ੍ਰਿਪਾ ਕਰਨ ਵਾਲਾ ਹੈਂ॥ ਤੇਰੇ ਬਿਨਾਂ ਦੂਸਰਾ ਔਰ ਕੋਈ ਨਹੀਂ॥

ਗੁਰੁ ਪਰਸਾਦੁ ਕਰੇ ਨਾਮੁ ਦੇਵੈ ਨਾਮੇ ਨਾਮਿ ਸਮਾਵਣਿਆ ॥੨॥

ਜੇਕਰ ਗੁਰੂ ਕ੍ਰਿਪਾ ਕਰੇ ਨਾਮ ਦੇਵੈ ਤੋ ਤਿਸ ਨਾਮ ਕਰਕੇ ਭਗਤੋਂ ਕੇ ਰਿਦੇ ਹੇ ਨਾਮੀ ਤੇਰੇ ਮੈ ਸਮਾ ਜਾਤੇ ਹੈਂ॥੨॥

ਤੂੰ ਆਪੇ ਸਚਾ ਸਿਰਜਣਹਾਰਾ ॥
ਭਗਤੀ ਭਰੇ ਤੇਰੇ ਭੰਡਾਰਾ ॥

ਤੂੰ ਆਪ ਹੀ ਸਚਾ ਸ੍ਰਿਸਟੀ ਉਤਪਤ ਕਰਨੇ ਵਾਲਾ ਹੈਂ॥ ਤੇਰੇ (ਭੰਡਾਰਾ) ਭਗਤੀ ਕਰ ਭਰੇ ਹੂਏ ਹੈਂ॥

ਗੁਰਮੁਖਿ ਨਾਮੁ ਮਿਲੈ ਮਨੁ ਭੀਜੈ ਸਹਜਿ ਸਮਾਧਿ ਲਗਾਵਣਿਆ ॥੩॥

ਜਿਨ ਗੁਰਮੁਖੋਂ ਕੋ ਤੇਰਾ ਨਾਮ ਮਿਲਿਆ ਹੈ ਤਿਨਕਾ ਮਨ ਭਗਤੀ ਮੈ ਸਨਿਗਧ ਹੂਆ ਹੈ ਪੁਨਾ ਸਹਜੇ ਹੀ ਸਮਾਧ ਲਗਾਵਤੇ ਹੈਂ॥੩॥

ਅਨਦਿਨੁ ਗੁਣ ਗਾਵਾ ਪ੍ਰਭ ਤੇਰੇ ॥
ਤੁਧੁ ਸਾਲਾਹੀ ਪ੍ਰੀਤਮ ਮੇਰੇ ॥

ਹੇ ਪ੍ਰਭੂ ਐਸੀ ਕ੍ਰਿਪਾ ਕਰੋ ਜੋ ਤੇਰੇ ਗੁਣ ਰਾਤ ਦਿਨ ਗਾਇਨ ਕਰੂੰ॥ ਪੁਨਾ ਹੇ ਮੇਰੇ ਪ੍ਰੀਤਮ ਤੇਰੀ ਹੀ ਸਲਾਘਾ ਕਰੂੰ॥

ਤੁਧੁ ਬਿਨੁ ਅਵਰੁ ਨ ਕੋਈ ਜਾਚਾ ਗੁਰ ਪਰਸਾਦੀ ਤੂੰ ਪਾਵਣਿਆ ॥੪॥

ਤੇਰੇ ਬਿਨਾ ਔਰ ਦੂਸਰੇ ਕੀ ਜਾਚਨਾ ਨ ਕਰੂੰ ਭਾਵ ਤੇਰੀ ਹੀ ਪ੍ਰਾਪਤੀ ਮਾਂਗੂੰ॥ ਪਰੰਤੂ ਗੁਰੋਂ ਕੀ ਕ੍ਰਿਪਾ ਸੇ ਪਾਇਆ ਜਾਤਾ ਹੈ॥੪॥

ਅਗਮੁ ਅਗੋਚਰੁ ਮਿਤਿ ਨਹੀ ਪਾਈ ॥
ਅਪਣੀ ਕ੍ਰਿਪਾ ਕਰਹਿ ਤੂੰ ਲੈਹਿ ਮਿਲਾਈ ॥

ਹੇ ਅਗਮ ਅਗੋਚਰ ਤੇਰੀ (ਮਿਤਿ) ਮਰਜਾਦਾ ਨਹੀ ਪਾਈ ਜਾਤੀ॥ ਜਿਸ ਪਰ ਤੂੰ ਆਪਣੀ ਕ੍ਰਿਪਾ ਕਰਤਾ ਹੈਂ ਤਿਸ ਕੋ ਮਿਲਾਇ ਲੇਤਾ ਹੈਂ॥

ਪੂਰੇ ਗੁਰ ਕੈ ਸਬਦਿ ਧਿਆਈਐ ਸਬਦੁ ਸੇਵਿ ਸੁਖੁ ਪਾਵਣਿਆ ॥੫॥

ਜੋ ਪੂਰੇ ਗੁਰੋਂ ਕੇ ਉਪਦੇਸ਼ ਕਰ ਧਿਆਵਤੇ ਹੈਂ ਸੋ (ਸਬਦੁ) ਬ੍ਰਹਮ ਕੋ ਸੇਵ ਕਰ ਸੁਖੁ ਪਾਵਤੇ ਹੈਂ॥

ਰਸਨਾ ਗੁਣਵੰਤੀ ਗੁਣ ਗਾਵੈ ॥
ਨਾਮੁ ਸਲਾਹੇ ਸਚੇ ਭਾਵੈ ॥

ਜੋ ਰਸਨਾ ਤੇਰੇ ਗੁਣੋਂ ਕੋ ਗਾਵਤੀ ਹੈ ਸੋ ਗੁਣ ਵਾਲੀ ਹੈ॥ ਜੋ ਨਾਮ ਕੋ ਸਲਾਹਤੇ ਹੈਂ ਸੋ ਹੇ ਸਚੇ ਤੇਰੇ ਕੋ ਭਾਵਤੇ ਹੈਂ॥

ਗੁਰਮੁਖਿ ਸਦਾ ਰਹੈ ਰੰਗਿ ਰਾਤੀ ਮਿਲਿ ਸਚੇ ਸੋਭਾ ਪਾਵਣਿਆ ॥੬॥

ਗੁਰਮੁਖੋਂ ਕੀ ਬੁਧੀ ਸਦਾ ਹੀ ਪ੍ਰੇਮ ਮੈਂ ਮਸਤ ਰਹਤੀ ਹੈ ਔ ਤੇਰੇ ਸੇ ਮਿਲ ਕਰ ਸੋਭਾ ਪਾਵਤੇ ਹੈਂ॥੬॥

ਮਨਮੁਖੁ ਕਰਮ ਕਰੇ ਅਹੰਕਾਰੀ ॥
ਜੂਐ ਜਨਮੁ ਸਭ ਬਾਜੀ ਹਾਰੀ ॥

ਜੋ ਮਨਮੁਖ ਹੈਂ ਸੋ ਅਹੰਕਾਰ ਸੰਜੁਗਤ ਕਰਮ ਕਰਤੇ ਹੈਂ॥ ਜਨਮ ਰੂਪੀ ਬਾਜੀ ਬਿਸਨੋਂ ਰੂਪ ਜੂਏ ਮੈਂ ਹਾਰ ਦਈ ਹੈ॥

ਅੰਤਰਿ ਲੋਭੁ ਮਹਾ ਗੁਬਾਰਾ ਫਿਰਿ ਫਿਰਿ ਆਵਣ ਜਾਵਣਿਆ ॥੭॥

ਰਿਦੇ ਕੇ ਬੀਚ ਲੋਭ ਕਾ ਮਹਾ ਗੁਬਾਰ ਹੈ ਯਾਂ ਤੇ ਬਾਰੰਬਾਰ ਆਵਤੇ ਜਾਵਤੇ ਹੈਂ ਅਰਥਾਤ ਜਨਮਤੇ ਮਰਤੇ ਹੈਂ॥੭॥

ਆਪੇ ਕਰਤਾ ਦੇ ਵਡਿਆਈ ॥
ਜਿਨ ਕਉ ਆਪਿ ਲਿਖਤੁ ਧੁਰਿ ਪਾਈ ॥

ਹੇ ਕਰਤਾ ਪੁਰਖ ਤਿਨ ਕੋ ਤੂੰ ਆਪ ਹੀ ਵਡਿਆਈ ਦੇਤਾ ਹੈਂ ਜਿਨ ਕਉ ਤੈਨੇ ਆਪ ਹੀ ਕਰਮਾਂ ਕੀ ਲਿਖਤ ਧੁਰੋਂ ਪਾਈ ਹੈ।

ਨਾਨਕ ਨਾਮੁ ਮਿਲੈ ਭਉ ਭੰਜਨੁ ਗੁਰ ਸਬਦੀ ਸੁਖੁ ਪਾਵਣਿਆ ॥੮॥੧॥੩੪॥

ਸ੍ਰੀ ਗੁਰੂ ਜੀ ਕਹਤੇ ਹੈਂ ਗੁਰੋਂ ਕੇ ਉਪਦੇਸ਼ ਦੁਆਰਾ ਜਿਨ੍ਹੋਂ ਕੋ ਹੇ ਭੈ ਭੰਜਨੁ ਤੇਰਾ ਨਾਮ ਮਿਲਾ ਹੈ ਸੋ ਸੁਖ ਪਾਵਤੇ ਹੈਂ॥੮॥੧॥੩੪॥

ਮਾਝ ਮਹਲਾ ੫ ਘਰੁ ੧ ॥

ਅੰਤਰਿ ਅਲਖੁ ਨ ਜਾਈ ਲਖਿਆ ॥

ਨਾਮੁ ਰਤਨੁ ਲੈ ਗੁਝਾ ਰਖਿਆ ॥

ਬੇਨਤੀ॥ ਹੇ ਅਲਖ ਰੂਪ ਤੂੰ ਸਰਬ ਕੇ ਅੰਤਰ ਬਿਆਪਕੁ ਹੈਂ ਪਰੰਤੂ ਗੁਰੋਂ ਸੇ ਬਿਨਾ ਜਾਨਿਆਂ ਨਹੀਂ ਜਾਤਾ ਅਰ ਅਪਨਾ ਨਾਮ ਰੂਪੀ ਰਤਨ ਭੀ ਤੈਂ (ਗੁਝਾ) ਗੁਪਤ ਰਾਖਿਆ ਹੈ ਭਾਵ ਏਹਿ ਕਿ ਦੁਰਲਭ ਹੈ॥

ਅਗਮੁ ਅਗੋਚਰੁ ਸਭ ਤੇ ਊਚਾ ਗੁਰ ਕੈ ਸਬਦਿ ਲਖਾਵਣਿਆ ॥੧॥

ਹੇ ਅਗਮ॥ ਪੁਨਾ ਹੇ ਮਨ ਬਾਣੀ ਕੇ ਅਵਿਸੇ ਤੂੰ ਸਭ ਸੇ ਉਚਾ ਹੈਂ ਪਰੰਤੂ ਗੁਰੋਂ ਕੀ ਕ੍ਰਿਪਾ ਸੇ ਲਖਿਆ ਜਾਤਾ ਹੈਂ॥

ਹਉ ਵਾਰੀ ਜੀਉ ਵਾਰੀ ਕਲਿ ਮਹਿ ਨਾਮੁ ਸੁਣਾਵਣਿਆ ॥

ਸੰਤ ਪਿਆਰੇ ਸਚੈ ਧਾਰੇ ਵਡਭਾਗੀ ਦਰਸਨੁ ਪਾਵਣਿਆ ॥੧॥ ਰਹਾਉ ॥

ਜੋ ਕਲਜੁਗ ਮੈਂ ਤੇਰੇ ਨਾਮ ਕਾ ਉਪਦੇਸ ਕਰਤੇ ਹੈਂ ਮੈ ਤਿਨ ਕੇ ਮਨ ਤਨ ਕਰ ਬਲਿਹਾਰੇ ਜਾਤਾ ਹੂੰ॥ ਹੇ ਸਚੇ ਅਪਨੇ ਪਿਆਰੇ ਸੰਤ ਤੈਂ ਅਪਨੇ (ਧਾਰੇ) ਆਸਰੇ ਰਖੇ ਹੈਂ ਔਰ ਤਿਨ ਸੰਤੋਂ ਕਾ ਦਰਸਨ ਵੱਡੇ ਪੁੰਨਵਾਨ ਪਾਵਤੇ ਹੈਂ॥

ਸਾਧਿਕ ਸਿਧ ਜਿਸੈ ਕਉ ਫਿਰਦੇ ॥

ਬ੍ਰਹਮੇ ਇੰਦ੍ਰ ਧਿਆਇਨਿ ਹਿਰਦੇ ॥

ਸਾਧਨਾ ਕਰਨੇ ਵਾਲੇ ਜਗਜਾਸੂ ਔਰ ਸਿਧ ਜਿਸ ਤੇਰੇ ਸਰੂਪ ਕੋ ਪ੍ਰਾਪਤ ਹੋਵਨੇ ਵਾਸਤੇ ਫਿਰਤੇ ਹੈਂ॥ ਅਰਥਾਤ ਤੀਰਥ ਰਟਨ ਆਦਿ ਅਨੇਕ ਸਾਧਨ ਕਰਤੇ ਹੈਂ॥ ਬ੍ਰਹਮੇ ਇੰਦ੍ਰਾਦਿ ਬਡੇ ਦੇਵਤੇ ਰਿਦੇ ਮੈਂ ਧਿਆਨ ਕਰਤੇ ਹੈਂ॥

ਕੋਟਿ ਤੇਤੀਸਾ ਖੋਜਹਿ ਤਾ ਕਉ ਗੁਰ ਮਿਲਿ ਹਿਰਦੈ ਗਾਵਣਿਆ ॥੨॥

ਔਰ ਤੇਤੀਸ ਕ੍ਰੋੜ ਦੇਵਤੇ (ਤਾਕਉ) ਤਿਸ ਤੇਰੇ ਸਰੂਪ ਕੋ ਖੋਜਤੇ ਹੈਂ॥ ਪਰੰਤੂ ਜੋ ਗੁਰੋਂ ਕੋ ਮਿਲੇ ਹੈਂ ਸੋ ਰਿਦੇ ਮੈਂ ਧਾਰ ਕਰ ਗਾਵਣੇ ਵਾਲੇ ਹੂਏ ਹੈਂ॥੨॥

ਆਠ ਪਹਰ ਤੁਧੁ ਜਾਪੇ ਪਵਨਾ ॥

ਧਰਤੀ ਸੇਵਕ ਪਾਇਕ ਚਰਨਾ ॥

ਆਠ ਪਹਰ ਤੇਰੇ ਕੋ ਪਵਨ ਜਪਤਾ ਹੈ ਔਰ ਜੋ ਤੇਰੇ ਚਰਨੋਂ ਕੇ (ਪਾਇਕ) ਦਾਸ ਹੈਂ ਤਿਨ ਕੀ ਧਰਤੀ ਸੇਵਕ ਹੈ॥

ਖਾਣੀ ਬਾਣੀ ਸਰਬ ਨਿਵਾਸੀ ਸਭਨਾ ਕੈ ਮਨਿ ਭਾਵਣਿਆ ॥੩॥

ਚਾਰੋ ਖਾਣੀ ਚਾਰੋ ਬਾਣੀ ਸਰਬ ਮੈਂ ਤੂੰ ਨਿਵਾਸ ਕਰ ਰਹਾ ਹੈਂ ਔਰ ਸਭ ਕੇ ਮਨ ਕੋ ਭਾਵਤਾ ਹੈਂ॥੩॥

ਸਾਚਾ ਸਾਹਿਬੁ ਗੁਰਮੁਖਿ ਜਾਪੈ ॥

ਪੂਰੇ ਗੁਰ ਕੈ ਸਬਦਿ ਸਿਞਾਪੈ ॥

ਤੂੰ ਸਚਾ ਸਹਿਬੁ ਹੈਂ ਤੇਰੇ ਕੋ ਗੁਰਮੁਖ ਜਾਣਤੇ ਹੈਂ॥ ਪਰੰਤੂ ਪੂਰੇ ਗੁਰੋਂ ਕੇ ਉਪਦੇਸ਼ ਕਰ ਪਛਾਣਤੇ ਹੈਂ॥

ਜਿਨ ਪੀਆ ਸੇਈ ਤ੍ਰਿਪਤਾਸੇ ਸਚੇ ਸਚਿ ਅਘਾਵਣਿਆ ॥੪॥

ਹੇ ਸਚੇ (ਸਚਿ) ਨਿਸਚੇ ਕਰਕੇ ਜਿਨ੍ਹੋਂ ਨੇ ਤੇਰਾ ਨਾਮ ਰਸ ਪੀਆ ਹੈ ਸੋ ਪੁਰਸ ਮਨ ਬਾਣੀ ਕਰਕੇ ਤ੍ਰਿਪਤ ਹੁਏ ਹੈਂ॥੪॥

ਤਿਸੁ ਘਰਿ ਸਹਜਾ ਸੋਈ ਸੁਹੇਲਾ ॥
ਅਨਦ ਬਿਨੋਦ ਕਰੇ ਸਦ ਕੇਲਾ ॥

ਔਰ ਤਿਸ ਕੇ ਅੰਤਹਕਰਣ ਮੈਂ (ਸਹਜਾ) ਗਿਆਨ ਹੈ॥ ਔਰ ਸੋਈ ਸੁਖੀਆ ਹੈ ਔਰ ਮੋਦ ਪਰਮੋਦ ਬ੍ਰਿਤੀਓਂ ਕਰ ਸਦਾ (ਕੇਲਾ) ਬਿਲਾਸ ਕਰ ਰਹਾ ਹੈ॥

ਸੋ ਧਨਵੰਤਾ ਸੋ ਵਡ ਸਾਹਾ ਜੋ ਗੁਰ ਚਰਣੀ ਮਨੁ ਲਾਵਣਿਆ ॥੫॥

ਜੋ ਗੁਰੋਂ ਕੇ ਚਰਨੋਂ ਮੈਂ ਮਨ ਲਾਵਣਾ ਕਰਤਾ ਹੈ ਸੋਈ ਧਨ ਵਾਲਾ ਹੈ ਸੋਈ ਵੱਡੇ ਭਾਗੋਂ ਵਾਲਾ ਹੈ॥੫॥

ਪਹਿਲੋ ਦੇ ਤੈਂ ਰਿਜਕੁ ਸਮਾਹਾ ॥
ਪਿਛੋ ਦੇ ਤੈਂ ਜੰਤੁ ਉਪਾਹਾ ॥

ਪਹਿਲੇ ਹੀ ਤੈਂ ਰਿਜਕ (ਸਮਾਹਾ) ਪਹੁਚਾ ਦੀਆ ਹੈ ਅਰਥਾਤ ਮਾਤਾ ਕੇ ਅਸਥਾਨੋਂ ਮੈਂ ਦੂਧ ਕਰ ਦੀਆ ਹੈ ਪੀਛੇ ਸੇ ਤੈਂ ਜੀਵ ਉਤਪਤ ਕੀਆ ਹੈ॥

ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ ਲਵੈ ਨ ਕੋਈ ਲਾਵਣਿਆ ॥੬॥

ਹੇ ਸ੍ਵਾਮੀ ਤੇਰੇ ਸਮ ਵਡ ਦਾਤਾ ਔਰ ਕੋਈ ਨਹੀਂ ਹੈ ਤੇਰੇ ਪਾਸ ਕੋਈ ਨਹੀਂ ਲਗਤਾ ਭਾਵ ਏਹਿ ਕਿ ਸਮ ਸਰੂਪ ਵਾਲਾ ਕੋਈ ਨਹੀਂ ਹੈ॥੬॥

ਜਿਸੁ ਤੂੰ ਤੁਠਾ ਸੋ ਤੁਧੁ ਧਿਆਏ ॥
ਸਾਧ ਜਨਾ ਕਾ ਮੰਤ੍ਰੁ ਕਮਾਏ ॥

ਜਿਸ ਪਰ ਤੂੰ ਪ੍ਰਸਿੰਨ ਹੂਆ ਹੈਂ ਸੋ ਤੇਰੇ ਕੋ ਧਿਆਵਤਾ ਹੈ॥ ਪੁਨ:ਸੰਤ ਜਨੋਂ ਕਾ (ਮੰਤ੍ਰ) ਉਪਦੇਸ਼ ਕਮਾਵਤਾ ਹੈ॥

ਆਪਿ ਤਰੈ ਸਗਲੇ ਕੁਲ ਤਾਰੇ ਤਿਸੁ ਦਰਗਹ ਠਾਕ ਨ ਪਾਵਣਿਆ ॥੭॥

ਆਪ ਸੰਸਾਰ ਸਮੁੰਦ੍ਰ ਸੇ ਤਰ ਜਾਤਾ ਹੈ ਅਰ ਸਭ ਕੁਲ ਕੋ ਤਾਰ ਲੇਤਾ ਹੈ ਊਚ ਪਦ ਸੇ ਤਿਸ ਕੋ ਪ੍ਰਲੋਕ ਮੈਂ ਰੋਕ ਨਹੀਂ ਹੋਤੀ॥੭॥

ਪੰਨਾ ੧੩੧

ਤੂੰ ਵਡਾ ਤੂੰ ਊਚੋ ਊਚਾ ॥
ਤੂੰ ਬੇਅੰਤੁ ਅਤਿ ਮੂਚੋ ਮੂਚਾ ॥

ਤੂੰ ਵੱਡਾ ਹੈਂ (ਊਚੋ) ਜੋ ਬ੍ਰਹਮਾਦਿਕ ਹੈ ਤਿਨ ਸੇ ਊਚਾ ਹੈਂ॥ ਪੁਨਾ ਤੂੰ ਬੇਅੰਤ ਹੈਂ ਔਰ ਅਤਜੰਤ ਬਹੁਤ ਸੇ ਬਹੁਤ ਹੈਂ॥

ਹਉ ਕੁਰਬਾਣੀ ਤੇਰੈ ਵੰਞਾ ਨਾਨਕ ਦਾਸ ਦਸਾਵਣਿਆ ॥੮॥੧॥੩੫॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਤੇਰੇ ਸੇ ਕੁਰਬਾਨ ਜਾਤਾ ਹੂੰ ਔਰ ਤੇਰੀ ਪ੍ਰਾਪਤੀ ਵਾਸਤੇ ਦਾਸਾਂ ਕੋ (ਦਸਾਵਣਿਆ) ਪੂਛਤਾ ਹੂੰ ਵਾ ਤੇਰੇ ਦਾਸੋਂ ਕਾ ਦਾਸ ਹਾਂ॥੮॥੧॥੩੫॥

ਮਾਝ ਮਹਲਾ ੫ ॥

ਅਬ ਸ੍ਰੀ ਗੁਰੂ ਜੀ ਜਗਜਾਸੂ ਭਾਵ ਕੋ ਲੇ ਕਰ ੨੪ ਪ੍ਰਸ਼ਨ ਕਰ ੨੪ ਉੱਤਰ ਭਿੰਨ ਭਿੰਨ ਕਹਤੇ ਹੈਂ॥

ਕਉਣੁ ਸੁ ਮੁਕਤਾ ਕਉਣੁ ਸੁ ਜੁਗਤਾ ॥
ਕਉਣੁ ਸੁ ਗਿਆਨੀ ਕਉਣੁ ਸੁ ਬਕਤਾ ॥

ਮੁਕਤ ਰੂਪ ਕੌਣ ਹੈਂ॥੧॥ ਪਰਮੇਸ੍ਵਰ ਮੈਂ ਜੁੜਾ ਹੂਆ ਕੌਣ ਹੈ॥੨॥ ਗਿਆਨੀ ਕੌਣ ਹੈਂ॥੩॥ ਪਰਮੇਸ੍ਵਰ ਜਸ ਕਾ ਬਕਤਾ ਕੌਣ ਹੈ॥੪॥

ਕਉਣੁ ਸੁ ਗਿਰਹੀ ਕਉਣੁ ਉਦਾਸੀ ਕਉਣੁ ਸੁ ਕੀਮਤਿ ਪਾਏ ਜੀਉ ॥੧॥

ਗ੍ਰਿਹਸਤੀ ਕੌਣ ਹੈਂ ੫ (ਉਦਾਸੀ) ਤਿਆਗੀ ਕੌਣ ਹੈਂ ੬ ਪਰਮੇਸ੍ਵਰ ਕੀ ਕੀਮਤ ਪਾਉਣੇ ਵਾਲਾ ਭਾਵ ਯਥਾਰਥ ਗਜਾਤਾ ਕੌਣ ਹੈ॥੭॥੧॥

ਕਿਨਿ ਬਿਧਿ ਬਾਧਾ ਕਿਨਿ ਬਿਧਿ ਛੂਟਾ ॥
ਕਿਨਿ ਬਿਧਿ ਆਵਣੁ ਜਾਵਣੁ ਤੂਟਾ ॥

ਕਿਸ ਬਿਧੀ ਸੇ ਜੀਵ ਬੰਧਾ ਹੂਆ ਹੈ ੮ ਕਿਨਿ ਬਿਧਿ ਛੂਟਾ ਹੈ ੯ ਕਿਸ ਬਿਧਿ ਸੇ ਆਵਣ ਜਾਣ ਅਰਥਾਤ ਜਨਮ ਮਰਨ ਤੂਟਾ ਹੈ॥੧੦॥

ਕਉਣ ਕਰਮ ਕਉਣ ਨਿਹਕਰਮਾ ਕਉਣੁ ਸੁ ਕਹੈ ਕਹਾਏ ਜੀਉ ॥੨॥

ਕਰਮ ਸਹਤ ਕੌਣ ਹੈ ੧੧ ਨਿਹਕਰਮ ਕੌਣ ਹੈਂ ੧੨ ਵਾਹਿਗੁਰੂ ਕੇ ਜਸ ਕੋ ਕਹਣੇ ਕਹਾਉਣੇ ਵਾਲਾ ਕੌਣ ਹੈ ੧੩॥੨॥

ਕਉਣੁ ਸੁ ਸੁਖੀਆ ਕਉਣੁ ਸੁ ਦੁਖੀਆ ॥
ਕਉਣੁ ਸੁ ਸਨਮੁਖੁ ਕਉਣੁ ਵੇਮੁਖੀਆ ॥

ਸੁਖੀ ਕੌਣ ਹੈਂ ੧੪ ਦੁਖੀ ਕੌਣ ਹੈਂ ੧੫ ਮਨਮੁਖ ਕੌਣ ਹੈਂ ੧੬ ਵੇਮੁਖ ਕੌਣ ਹੈਂ ੧੭॥

ਕਿਨਿ ਬਿਧਿ ਮਿਲੀਐ ਕਿਨਿ ਬਿਧਿ ਬਿਛੁਰੈ ਇਹ ਬਿਧਿ ਕਉਣੁ ਪ੍ਰਗਟਾਏ ਜੀਉ ॥੩॥

ਕਉਣ ਪ੍ਰਕਾਰ ਜੀਉ ਪਰਮੇਸ੍ਵਰ ਕੋ ਮਿਲਤਾ ਹੈ ੧੮ ਕਿਸ ਪ੍ਰਕਾਰ (ਬਿਛੁਰੈ) ਭਿੰਨ ਹੋਤਾ ਹੈ ੧੯ ਇਸ ਬਿਧੀ ਕੋ ਕੌਣ ਪ੍ਰਗਟ ਕਰਤਾ ਹੈ ੨੦ ॥੩॥

ਕਉਣੁ ਸੁ ਅਖਰੁ ਜਿਤੁ ਧਾਵਤੁ ਰਹਤਾ ॥
ਕਉਣੁ ਉਪਦੇਸੁ ਜਿਤੁ ਦੁਖੁ ਸੁਖੁ ਸਮ ਸਹਤਾ ॥

ਕੌਣ ਅਖਰ ਕਾ ਪੜਨਾ ਹੈ ਜਿਸ ਕਰ ਮਨ ਧਾਵਨ ਸੇ ਰਹਿਤਾ ਹੈ ੨੧ ਵਹੁ ਉਪਦੇਸ਼ ਕੌਣ ਹੈ ਜਿਸ ਕਰ ਜੀਵ ਦੁਖ ਸੁਖ ਕੋ ਸਮ ਜਾਣ ਕਰ ਸਹਾਰਤਾ ਹੈ ੨੨॥

ਕਉਣੁ ਸੁ ਚਾਲ ਜਿਤੁ ਪਾਰਬ੍ਰਹਮੁ ਧਿਆਏ ਕਿਨਿ ਬਿਧਿ ਕੀਰਤਨੁ ਗਾਏ ਜੀਉ ॥੪॥

ਵਹੁ (ਚਾਲ) ਰੀਤੀ ਕੌਣ ਹੈ ਜਿਸ ਕਰ ਜੀਵ ਪਾਰਬ੍ਰਹਮ ਕਾ ਧਿਆਨ ਕਰੇ ੨੩ ਕਿਸ ਪ੍ਰਕਾਰ ਕੀਰਤਨ ਗਾਵੇਂ ੨੪॥ ਇਨ ਚੌਵੀ ਪ੍ਰਸ਼ਨੋਂ ਮੈਂ ੨੦ ਉੱਤਰੁ ਗੁਰਮੁਖੋਂ ਕੇ ਹੈਂ ੪ ਮਨਮੁਖੋਂ ਕੇ ਹੈਂ॥ ਅਬ ਕ੍ਰਮ ਸੇ ਉੱਤਰ ਕਹਤੇ ਹੈਂ॥੪॥

ਗੁਰਮੁਖਿ ਮੁਕਤਾ ਗੁਰਮੁਖਿ ਜੁਗਤਾ ॥
ਗੁਰਮੁਖਿ ਗਿਆਨੀ ਗੁਰਮੁਖਿ ਬਕਤਾ ॥

ਗੁਰਮੁਖ ਮੁਕਤ ਹੈ ੧ ਗੁਰਮੁਖਿ ਪਰਮੇਸ੍ਵਰ ਸਾਥ ਜੁੜਾ ਹੂਆ ਹੈ ੨ ਗੁਰਮੁਖ ਜਾਨਣੇ ਵਾਲਾ ਹੈ ੩ ਗੁਮਮੁਖ ਗੁਰੂ ਜਸ ਕੇ ਉਚਾਰਣੇ ਵਾਲਾ ਹੈ॥੪॥

ਧੰਨੁ ਗਿਰਹੀ ਉਦਾਸੀ ਗੁਰਮੁਖਿ ਗੁਰਮੁਖਿ ਕੀਮਤਿ ਪਾਏ ਜੀਉ ॥੫॥

ਜੇਕਰ ਗੁਰਮੁਖਿ ਗਿਰਹੀ ਹੈ ਤੌਂ ਧੰਨ ਹੈ ੫, ਜੇਕਰ ਗੁਰਮੁਖ ਉਦਾਸੀ ਹੈ ਭੌ ਭੀ ਧੰਨ ਹੈ ੬, ਔ ਗੁਰਮੁਖ ਕੀ ਕੀਮਤ ਪਾਵਤਾ ਹੈ ੭॥੫॥

ਹਉਮੈ ਬਾਧਾ ਗੁਰਮੁਖਿ ਛੂਟਾ ॥
ਗੁਰਮੁਖਿ ਆਵਣੁ ਜਾਵਣੁ ਤੂਟਾ ॥

ਮਨਮੁਖ ਹਉਮੈਂ ਕਰ ਬਾਂਧਾ ਹੂਆ ਹੈ ੮, ਗੁਰਮੁਖ ਹਉਮੈ ਸੇ ਰਹਤ ਹੋ ਕਰ ਛੂਟਾ ਹੈ ੯, ਗੁਰਮੁਖੋਂ ਕਾ ਜਨਮ ਮਰਣ ਤੁਟਾ ਹੈ ੧੦॥

ਗੁਰਮੁਖਿ ਕਰਮ ਗੁਰਮੁਖਿ ਨਿਹਕਰਮਾ ਗੁਰਮੁਖਿ ਕਰੇ ਸੁ ਸੁਭਾਏ ਜੀਉ ॥੬॥

ਗੁਰਮੁਖੋਂ ਕੇ ਕਰਮ ਸਫਲ ਹੈਂ ੧੧, ਗੁਰਮੁਖ ਕਰਤਾ ਹੀ ਅਕਰਤਾ ਹੈ ੧੨, ਗੁਰਮੁਖ ਜੋ ਕਥਨ ਕਰਤਾ ਹੈ ਔਰ ਕਥਨ ਕਰਵਾਉਤਾ ਹੈ ਸੋ ਸੋਭਨੀਕ ਹੈ॥ ਭਾਵ ਏਹਿ ਕਿ ਪਰਮੇਸ੍ਵਰ ਜਸ ਕੇ ਕਹਣੇ ਕਹਾਉਣੇ ਵਾਲਾ ਹੈ ੧੩॥੬॥

ਗੁਰਮੁਖਿ ਸੁਖੀਆ ਮਨਮੁਖਿ ਦੁਖੀਆ ॥

ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ ॥

ਗੁਰਮੁਖ ਸੁਖੀ ਹੈਂ ੧੪ ਮਨਮੁਖ ਦੁਖੀ ਹੈਂ ੧੫, ਗੁਰਮੁਖ ਸਨਮੁਖ ਹੈਂ ੧੬, ਮਨਮੁਖ ਵੇਮੁਖ ਹੈਂ ੧੭॥

ਗੁਰਮੁਖਿ ਮਿਲੀਐ ਮਨਮੁਖਿ ਵਿਛੁਰੈ ਗੁਰਮੁਖਿ ਬਿਧਿ ਪ੍ਰਗਟਾਏ ਜੀਉ ॥੭॥

ਗੁਰਮੁਖਤਾ ਕਰ ਮਿਲੀਤਾ ਹੈ ੧੮ ਮਨਮੁਖਤਾ ਕਰ ਵਿਛੁੜੇ ਹੈਂ ੧੯ ਗੁਰਮੁਖ ਹੀ ਪੂਰਬਕ ਪ੍ਰਾਪਤੀ ਅਪ੍ਰਾਪਤੀ ਕੀ ਬਿਧੀ ਪ੍ਰਗਟ ਕਰਤੇ ਹੈਂ ੨੦॥੭॥

ਗੁਰਮੁਖਿ ਅਖਰੁ ਜਿਤੁ ਧਾਵਤੁ ਰਹਤਾ ॥

ਗੁਰਮੁਖਿ ਉਪਦੇਸੁ ਦੁਖੁ ਸੁਖੁ ਸਮ ਸਹਤਾ ॥

ਵਹੁ ਅਖਰ ਪੜਨਾ ਗੁਰਮੁਖੋਂ ਕਾ ਹੈ ਜਿਸ ਕਰ ਮਨ ਧਾਵਣੇ ਸੇ ਰਹਤ ਹੋ ਜਾਤਾ ਹੈ ੨੧, ਗੁਰੋਂ ਕੇ ਉਪਦੇਸ਼ ਦ੍ਵਾਰਾ ਦੁਖ ਸੁਖ ਸਮ ਜਾਨ ਕਰ ਸਹਾਰੀਤਾ ਹੈ ੨੨॥

ਗੁਰਮੁਖਿ ਚਾਲ ਜਿਤੁ ਪਾਰਬ੍ਰਹਮੁ ਧਿਆਏ ਗੁਰਮੁਖਿ ਕੀਰਤਨੁ ਗਾਏ ਜੀਉ ॥੮॥

ਸੋ ਚਲਨ ਗੁਰਮੁਖੋਂ ਕਾ ਹੈ ਜਿਸ ਕਰ ਪਾਰਬ੍ਰਹਮ ਧਿਆਈਤਾ ਹੈ ੨੩ ਔ ਗੁਰਮੁਖ ਹੀ ਕੀਰਤਨ ਗਾਵਤੇ ਹੈਂ ੨੪॥੮॥

ਸਗਲੀ ਬਣਤ ਬਣਾਈ ਆਪੇ ॥

ਆਪੇ ਕਰੇ ਕਰਾਏ ਥਾਪੇ ॥

ਸਭ ਗੁਰਮੁਖ ਮਨੁਖੋਂ ਕੀ ਬਨਤ ਆਪ ਹੀ ਬਣਾਈ ਹੈ ਆਪ ਹੀ ਜੀਵੋਂ ਕੇ ਕਰਤਾ ਹੈਂ ਪੁਨਾ ਆਪ ਹੀ ਕਰਮ ਕਰਾਵਤਾ ਹੈ ਔ ਆਪ ਹੀ (ਥਾਪੇ) ਇਸਥਿਤ ਕਰਤਾ ਹੈ॥

ਇਕਸੁ ਤੇ ਹੋਇਓ ਅਨੰਤਾ ਨਾਨਕ ਏਕਸੁ ਮਾਹਿ ਸਮਾਏ ਜੀਉ ॥੯॥੨॥੩੬॥

ਏਕ ਸੇ ਹੀ ਜਗਤ ਅਨੰਤ ਰੂਪ ਹੋਇਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਸਭ ਜੀਵ ਏਕ ਮੈਂ ਹੀ ਸਮਾਵੇਂਗੇ॥੯॥੨॥੩੬॥

ਮਾਝ ਮਹਲਾ ੫ ॥

ਪ੍ਰਭੁ ਅਬਿਨਾਸੀ ਤਾ ਕਿਆ ਕਾੜਾ ॥

ਹਰਿ ਭਗਵੰਤਾ ਤਾ ਜਨੁ ਖਰਾ ਸੁਖਾਲਾ ॥

ਹੇ ਪ੍ਰਭੂ ਨਾਸ ਸੇ ਰਹਤ ਜੋ ਤੂੰ ਕ੍ਰਿਪਾ ਕਰਨੇ ਵਾਲਾ ਹੈਂ ਤੌ ਹਮ ਦਾਸੋਂ ਕੋ ਕਿਆ (ਕਾੜਾ) ਝੋਰਾ ਹੈ। ਭਾਵ ਏਹਿ ਕਿ ਉਪਾਸਕ ਉਪਾਸਜ ਕਾ ਰੂਪ ਹੋ ਜਾਤੇ ਹੈਂ ਯਾਂ ਤੇ ਅਬਿਨਾਸੀ ਹੋ ਜਾਵੇਂਗੇ। ਹੇ ਭਗਵੰਤ ਜੋ ਤੂੰ ਦੁਖੋਂ ਕੇ ਹਰਨੇ ਵਾਲਾ ਹੈਂ ਤੇਰਾ ਦਾਸ ਅਤੀ ਸੁਖਾਲਾ ਹੈ॥

ਜੀਅ ਪ੍ਰਾਨ ਮਾਨ ਸੁਖਦਾਤਾ ਤੂੰ ਕਰਹਿ ਸੋਈ ਸੁਖੁ ਪਾਵਣਿਆ ॥੧॥

ਜੀਵ ਪ੍ਰਾਨ ਮਾਨ ਸੁਖ ਇਨ ਸਭ ਕੇ ਦਾਤਾ ਆਪ ਹੋ ਜੋ ਤੂੰ ਕਰਤਾ ਹੈਂ ਤੇਰੇ ਦਾਸ ਸੁਖ ਰੂਪ ਜਾਨ ਕਰ ਸੋਈ ਪਾਵਤੇ ਅਰਥਾਤ ਭੋਗਤੇ ਹੈਂ॥੧॥

ਹਉ ਵਾਰੀ ਜੀਉ ਵਾਰੀ ਗੁਰਮੁਖਿ ਮਨਿ ਤਨਿ ਭਾਵਣਿਆ ॥

ਤੂੰ ਮੇਰਾ ਪਰਬਤੁ ਤੂੰ ਮੇਰਾ ਓਲਾ ਤੁਮ ਸੰਗਿ ਲਵੈ ਨ ਲਾਵਣਿਆ ॥੧॥ ਰਹਾਉ ॥

ਜਿਨ ਗੁਰਮੁਖੋਂ ਕੋ ਮਨ ਤਨ ਕਰਕੇ ਭਾਯਾ ਹੈ ਮੈਂ ਤਿਨ ਕੇ ਮਨ ਤਨ ਕਰਕੇ ਵਾਰਨੇ ਜਾਤਾ ਹੂੰ। ਤੂੰ ਮੇਰਾ ਪਰਬਤ ਸਮਾਨ ਆਸਰਾ ਹੈਂ॥ ਔਰ ਤੂੰ ਹੀ ਪੜਦਾ ਹੈਂ ਤੇਰੇ ਸੰਗ ਮਿਲਕਰ ਕਿਸੀ ਕੋ ਦੇਖੀਏ ਤੌਂ (ਲਵੈ) ਬਰਾਬਰ ਕੋਈ ਪਦਾਰਥ ਨਹੀਂ ਲਗਤਾ॥

ਤੇਰਾ ਕੀਤਾ ਜਿਸੁ ਲਾਗੈ ਮੀਠਾ ॥

ਘਟਿ ਘਟਿ ਪਾਰਬ੍ਰਹਮੁ ਤਿਨਿ ਜਨਿ ਡੀਠਾ ॥

ਤੇਰਾ ਕੀਆ ਜਿਸਕੋ ਮੀਠਾ ਲਾਗਤਾ ਹੈ ਹੇ ਪਾਰਬ੍ਰਹਮ ਤੇਰੇ ਕੋ ਘਟ ਘਟ ਮੈਂ ਪੂਰਨ ਤਿਨ ਜਨੋਂ ਨੇ ਦੇਖਿਆ ਹੈ॥

ਥਾਨਿ ਥਨੰਤਰਿ ਤੂੰਹੈ ਤੂੰਹੈ ਇਕੋ ਇਕੁ ਵਰਤਾਵਣਿਆ ॥੨॥

ਅਸਥਾਨੋਂ ਔਰ ਥਨੰਤਰੋਂ ਮੈ ਇਕੋ ਇਕ ਤੂੰ ਹੀ ਤੂੰ ਹੁਕਮ ਵਰਤ ਰਹਾ ਹੈਂ॥੨॥

ਸਗਲ ਮਨੋਰਥ ਤੂੰ ਦੇਵਣਹਾਰਾ ॥

ਭਗਤੀ ਭਾਇ ਭਰੇ ਭੰਡਾਰਾ ॥

ਸਰਬ ਮਨ ਕੇ ਮਨੋਰਥ ਤੂੰ ਦੇਵਣੇ ਵਾਲਾ ਅਰਥਾਤ ਸਿਧ ਕਰਨੇ ਵਾਲਾ ਹੈਂ ਤੇਰੇ ਸੰਤੋਂ ਕੇ ਰਿਦੇ ਪ੍ਰੇਮਾਭਗਤੀ ਕੇ ਖਜਾਨੇ ਭਰੇ ਹੁਏ ਹੈਂ॥

ਦਇਆ ਧਾਰਿ ਰਾਖੇ ਤੁਧੁ ਸੇਈ ਪੂਰੈ ਕਰਮਿ ਸਮਾਵਣਿਆ ॥੩॥

ਹੇ ਪੁਰੇ ਜੋ ਤੇਰੀ (ਕਰਮਿ) ਕ੍ਰਿਪਾ ਮੈਂ ਸਮਾਏ ਹੈਂ ਸੋ ਤੈਂ ਕ੍ਰਿਪਾ ਕਰਕੇ ਰਖੇ ਹੈਂ॥

ਪੰਨਾ ੧੩੨

ਅੰਧ ਕੂਪ ਤੇ ਕੰਢੈ ਚਾੜੇ ॥

ਕਰਿ ਕਿਰਪਾ ਦਾਸ ਨਦਰਿ ਨਿਹਾਲੇ ॥

ਜੋ ਦਾਸ ਤੈਂ ਕ੍ਰਿਪਾ ਦ੍ਰਿਸਟੀ ਕਰ ਦੇਖੇ ਹੈਂ ਸੋ ਸੰਸਾਰ ਰੂਪੀ ਉਜਾੜ ਕੇ ਕੂਏ ਤੇ ਕੰਢੇ ਚਾੜੇ ਅਰਥਾਤ ਕਨਾਰੇ ਕੀਏ ਹੈਂ॥

ਗੁਣ ਗਾਵਹਿ ਪੂਰਨ ਅਬਿਨਾਸੀ ਕਹਿ ਸੁਣਿ ਤੋਟਿ ਨ ਆਵਣਿਆ ॥੪॥

ਹੇ ਪੂਰਨ ਅਬਿਨਾਸੀ ਤੇਰੇ ਗੁਣ ਗਾਵਤੇ ਹੈਂ ਕਹਤੇ ਹੈਂ ਪੁਨਾ ਸੁਣਤੇ ਹੈਂ ਪਰੰਤੂ ਤੇਰੇ ਗੁਣੋਂ ਕਾ ਤੋਟਾ ਨਹੀਂ ਆਵਤਾ ॥੪॥

ਐਥੈ ਓਥੈ ਤੂੰਹੈ ਰਖਵਾਲਾ ॥

ਮਾਤ ਗਰਭ ਮਹਿ ਤੁਮ ਹੀ ਪਾਲਾ ॥

ਲੋਕ ਪ੍ਰਲੋਕ ਮੈਂ ਤੂੰ ਹੀ ਰਖਵਾਲਾ ਹੈਂ। ਮਾਤਾ ਕੇ ਗਰਭ ਮੇਂ ਭੀ ਤੂੰ ਹੀ ਪਾਲਨਾ ਕਰਤਾ ਹੈਂ॥

ਮਾਇਆ ਅਗਨਿ ਨ ਪੋਹੈ ਤਿਨ ਕਉ ਰੰਗਿ ਰਤੇ ਗੁਣ ਗਾਵਣਿਆ ॥੫॥

ਜੋ ਪ੍ਰੇਮ ਮੈ ਰਤੇ ਹੂਏ ਤੇਰੇ ਗੁਣੋਂ ਕੋ ਗਾਵਤੇ ਹੈਂ ਤਿਨ ਕੋ ਮਾਇਆ ਅਗਨੀ ਪੋਹਤੀ ਨਹੀਂ ਅਰਥਾਤ ਜਲਾਵਤੀ ਨਹੀਂ॥੫॥

ਕਿਆ ਗੁਣ ਤੇਰੇ ਆਖਿ ਸਮਾਲੀ ॥

ਮਨ ਤਨ ਅੰਤਰਿ ਤੁਧੁ ਨਦਰਿ ਨਿਹਾਲੀ ॥

ਤੇਰੇ ਗੁਣੋਂ ਕੋ ਕਿਆ ਕਥਨ ਕਰਕੇ ਸਮਾਲਾਂ ਮਨ ਤਨ ਕੇ ਬੀਚ ਹੇ ਨਦਰੀ ਤੇਰੇ ਕੋ ਹੀ ਦੇਖਤਾ ਹਾਂ॥

ਤੂੰ ਮੇਰਾ ਮੀਤੁ ਸਾਜਨੁ ਮੇਰਾ ਸੁਆਮੀ ਤੁਧੁ ਬਿਨੁ ਅਵਰੁ ਨ ਜਾਨਣਿਆ ॥੬॥

ਹੇ ਸੁਆਮੀ ਤੂੰ ਹੀ ਮੇਰਾ ਮਿਤ੍ਰ ਪੁਨਾ ਤੂੰਹੀ ਮੇਰਾ ਸਜਨ ਹੈਂ ਤੇਰੇ ਬਿਨਾ ਮੈ ਔਰ ਨਹੀਂ ਜਾਨਤਾ ॥੬॥

ਜਿਸ ਕਉ ਤੂੰ ਪ੍ਰਭ ਭਇਆ ਸਹਾਈ ॥

ਤਿਸੁ ਤਤੀ ਵਾਉ ਨ ਲਗੈ ਕਾਈ ॥

ਜਿਸ ਪੁਰਸ਼ ਕੋ ਹੇ ਪ੍ਰਭੂ ਤੂੰ ਸਹਾਇਤਾ ਕਰਣੇ ਵਾਲਾ ਹੋਇਆ ਹੈਂ ਤਿਸ ਕੋ ਕੋਈ ਤੱਤੀ ਵਾਉ ਨਹੀਂ ਲਗਤੀ ਭਾਵ ਏਹਿ ਕਿ ਕਿਸੀ ਤਰਾਂ ਕਾ ਕਸ਼ਟ ਪ੍ਰਾਪਿਤ ਨਹੀਂ ਹੋਤਾ॥

ਤੂ ਸਾਹਿਬੁ ਸਰਣਿ ਸੁਖਦਾਤਾ ਸਤਸੰਗਤਿ ਜਪਿ ਪ੍ਰਗਟਾਵਣਿਆ ॥੭॥

ਤੂੰ ਮਾਲਕ ਸਰਣ ਆਇਆਂ ਕੋ ਸੁਖ ਦੇਣੇ ਵਾਲਾ ਹੈਂ ਪਰੰਤੂ ਸਤਸੰਗਤਿ ਦੁਆਰੇ ਜਪਣੇ ਸੇ ਪ੍ਰਗਟ ਹੋਤਾ ਹੈਂ॥੭॥

ਤੂੰ ਊਚ ਅਥਾਹੁ ਅਪਾਰੁ ਅਮੋਲਾ ॥
ਤੂੰ ਸਾਚਾ ਸਾਹਿਬੁ ਦਾਸੁ ਤੇਰਾ ਗੋਲਾ ॥

ਤੂੰ ਸਰਬ ਸੇ ਊਚਾ ਹੈਂ॥ ਪੁਨਾ ਅਥਾਹੁ ਹੈਂ ਅਪਾਰ ਹੈਂ ਅਮੋਲਕ ਹੈਂ ਤੂੰ ਸਾਚਾ ਸਾਹਿਬ ਹੈਂ ਤੇਰਾ ਮਨ ਤਨ ਕਰ ਦਾਸ ਹਾਂ॥

ਤੂੰ ਮੀਰਾ ਸਾਚੀ ਠਕੁਰਾਈ ਨਾਨਕ ਬਲਿ ਬਲਿ ਜਾਵਣਿਆ ॥੮॥੩॥੩੭॥

ਸ੍ਰੀ ਗੁਰੂ ਜੀ ਕਹਤੇ ਹੈਂ ਤੂੰ ਬਾਦਸ਼ਾਹ ਹੈਂ ਤੇਰੀ ਠਕੁਰਾਈ ਸਚੀ ਹੈ ਮੈਂ ਮਨ ਤਨ ਕਰ ਬਲਿਹਾਰੇ ਜਾਤਾ ਹੂੰ॥੮॥੩॥੩੭॥

ਮਾਝ ਮਹਲਾ ੫ ਘਰੁ ੨ ॥
ਨਿਤ ਨਿਤ ਦਯੁ ਸਮਾਲੀਐ ॥
ਮੂਲਿ ਨ ਮਨਹੁ ਵਿਸਾਰੀਐ ॥ ਰਹਾਉ ॥

ਉਪਦੇਸ॥ ਹੇ ਭਾਈ ਨਿਤਾਪ੍ਰਤੀ (ਦਯੁ) ਪ੍ਰੇਰਕ ਵਾਹਿਗੁਰੂ ਕੋ ਯਾਦ ਕਰੀਏ॥ ਕਦਾਚਿਤ ਮਨ ਸੇ ਨ ਵਿਸਾਰੀਏ॥

ਸੰਤਾ ਸੰਗਤਿ ਪਾਈਐ ॥
ਜਿਤੁ ਜਮ ਕੈ ਪੰਥਿ ਨ ਜਾਈਐ ॥
ਤੋਸਾ ਹਰਿ ਕਾ ਨਾਮੁ ਲੈ ਤੇਰੇ ਕੁਲਹਿ ਨ ਲਾਗੈ ਗਾਲਿ ਜੀਉ ॥੧॥

ਸੰਤੋਂ ਕੀ ਸੰਗਤ ਕੋ ਪ੍ਰਾਪਤਿ ਹੋਈਏ ਤਿਸ ਕਰਕੇ ਜਮ ਮਾਰਗ ਮੈਂ ਨ ਜਾਣਾ ਹੋਵੇਗਾ ਹਰੀ ਕਾ ਨਾਮ ਪ੍ਰਲੋਕ ਕਾ (ਤੋਸਾ) ਖਰਚ ਲੈ ਤੇਰੇ ਕੋ ਕੁਲ ਸਹਤ (ਗਾਲਿ) ਕਲੰਕ ਨ ਲਗੇਗਾ। ਜੀਉ ਪਦ ਸੰਬੋਧਨ ਹੈ॥

ਜੋ ਸਿਮਰੰਦੇ ਸਾਂਈਐ ॥
ਨਰਕਿ ਨ ਸੇਈ ਪਾਈਐ ॥

ਜੋ ਮਾਲਕ ਕਾ ਸਿਮਰਨ ਕਰਤੇ ਹੈਂ ਸੋ ਪੁਰਸ਼ ਨਰਕ ਮੈਂ ਨਹੀਂ ਪਾਈਤੇ॥

ਤਤੀ ਵਾਉ ਨ ਲਗਈ ਜਿਨ ਮਨਿ ਵੁਠਾ ਆਇ ਜੀਉ ॥੨॥

ਜਿਨ ਕੇ ਮਨ ਮੈਂ ਵਾਹਿਗੁਰੂ ਆਇ ਵਸਿਆ ਹੈ ਤਿਨ ਕੋ (ਤਤੀ) ਦੁਖੋਂ ਕੀ ਪਉਣ ਨਹੀਂ ਲਾਗਤੀ॥੨॥

ਸੇਈ ਸੁੰਦਰ ਸੋਹਣੇ ॥
ਸਾਧਸੰਗਿ ਜਿਨ ਬੈਹਣੇ ॥

ਸੋਈ ਪੁਰਸ਼ ਮਨ ਤਨ ਕਰ ਗੁਣੋਂ ਸੰਜੁਗਤ ਸੋਭਤੇ ਹੈਂ ਜਿਨਕਾ ਸਤਸੰਗ ਮੈਂ (ਬੈਹਣੇ) ਨਿਵਾਸ ਹੂਆ ਹੈ॥

ਹਰਿ ਧਨੁ ਜਿਨੀ ਸੰਜਿਆ ਸੇਈ ਗੰਭੀਰ ਅਪਾਰ ਜੀਉ ॥੩॥

ਜਿਨੋਂ ਨੇ ਹਰੀ ਨਾਮ ਧਨ ਇਕੱਤ੍ਰ ਕੀਆ ਹੈ ਸੋਈ ਬੇਅੰਤ ਗੰਭੀਰ ਹੈਂ॥੩॥

ਹਰਿ ਅਮਿਉ ਰਸਾਇਣੁ ਪੀਵੀਐ ॥

ਮੁਹਿ ਡਿਠੈ ਜਨ ਕੈ ਜੀਵੀਐ ॥

ਹਰੀ ਨਾਮ ਅੰਮ੍ਰਿਤ ਰਸੋਂ ਕਾ ਘਰ ਪਾਨ ਕਰੀਏ॥ ਅਰ ਸੰਤ ਜਨੋਂ ਕਾ ਮੁਖ ਦੇਖ ਕਰ ਜੀਵੀਐ॥

ਕਾਰਜ ਸਭਿ ਸਵਾਰਿ ਲੈ ਨਿਤ ਪੂਜਹੁ ਗੁਰ ਕੇ ਪਾਵ ਜੀਉ ॥੪॥

ਹੇ ਭਾਈ ਨਿਤ ਗੁਰੋਂ ਕੇ ਚਰਨ ਪੂਜ ਕਰ ਅਪਨੇ ਕਾਰਜ ਸਭ ਸਵਾਰ ਲੈ॥੪॥

ਜੋ ਹਰਿ ਕੀਤਾ ਆਪਣਾ ॥

ਤਿਨਹਿ ਗੁਸਾਈ ਜਾਪਣਾ ॥

ਜੋ ਪੁਰਸ਼ ਹਰੀ ਨੇ ਅਪਨਾ ਕੀਆ ਹੈ॥ ਤਿਸੀ ਨੇ ਗੁਸਾਂਈ ਅਰਥਾਤ ਮਾਲਕ ਕਾ ਜਪ ਕੀਆ ਹੈ॥

ਸੋ ਸੂਰਾ ਪਰਧਾਨੁ ਸੋ ਮਸਤਕਿ ਜਿਸ ਦੈ ਭਾਗੁ ਜੀਉ ॥੫॥

ਸੋਈ ਸੂਰਮਾ ਹੈ ਤਥਾ ਸੋਈ ਪਰਧਾਨ ਹੈ ਜਿਸਕੇ ਮਸਤਕ ਮੈਂ ਨਾਮ ਜਪਨੇ ਕਾ ਭਾਗ ਹੈ॥੫॥

ਮਨ ਮੰਧੇ ਪ੍ਰਭੁ ਅਵਗਾਹੀਆ ॥

ਏਹਿ ਰਸ ਭੋਗਣ ਪਾਤਿਸਾਹੀਆ ॥

ਜਿਨ੍ਹੋਂ ਨੇ (ਮਨ ਮੰਧੇ) ਮਨ ਵਿਖੇ ਜੋ ਪ੍ਰਭੂ ਕੇ ਸਰੂਪ ਕਾ (ਅਵਗਾਹੀਆ) ਵਿਚਾਰ ਕੀਆ ਹੈ ਏਹ ਪਾਤਸ਼ਾਹੀਆਂ ਕੇ ਰਸੋਂ ਕਾ ਭੋਗਣਾ ਹੈ॥

ਮੰਦਾ ਮੂਲਿ ਨ ਉਪਜਿਓ ਤਰੇ ਸਚੀ ਕਾਰੈ ਲਾਗਿ ਜੀਉ ॥੬॥

ਮੰਦਾ ਸੁਭਾਉ ਕਦਾਚਿਤ ਨਹੀਂ ਉਪਜਾ ਸਚੀ ਕਾਰ ਭਗਤੀ ਮੈਂ ਲਗ ਕਰ ਤਰੇ ਹੈਂ॥੬॥

ਕਰਤਾ ਮੰਨਿ ਵਸਾਇਆ ॥

ਜਨਮੈ ਕਾ ਫਲੁ ਪਾਇਆ ॥

ਜਿਸ ਨੇ ਕਰਤਾ ਕੋ ਮਨ ਮੈਂ ਵਸਾਇਆ ਹੈ॥ ਤਿਸ ਪੁਰਸ਼ ਨੇ ਜਨਮੇ ਕਾ ਫਲ ਪਾਇ ਲੀਆ ਹੈ॥

ਮਨਿ ਭਾਵੰਦਾ ਕੰਤੁ ਹਰਿ ਤੇਰਾ ਥਿਰੁ ਹੋਆ ਸੋਹਾਗੁ ਜੀਉ ॥੭॥

ਹੇ ਭਾਈ ਜਬ ਤੈਂ ਮਨ ਕਾ (ਭਾਵੰਦਾ) ਇਸ਼ਟ ਰੂਪ ਹਰੀ ਪਤੀ ਪਾਇਆ ਤਬ ਤੇਰਾ (ਸੋਹਾਗੁ) ਅਨੰਦ ਇਸਥਿਤ ਹੂਆ ਜਾਣੀਏਗਾ॥੭॥

ਅਟਲ ਪਦਾਰਥੁ ਪਾਇਆ ॥

ਭੈ ਭੰਜਨ ਕੀ ਸਰਣਾਇਆ ॥

(ਭੈ ਭੰਜਨ) ਵਾਹਿਗੁਰੂ ਕੀ ਜੋ ਸਰਣ ਆਇਆ ਹੈ। ਤਿਸਨੇ (ਅਟਲ ਪਦਾਰਥੁ) ਆਤਮਾਨੰਦ ਪਾਇਆ ਹੈ॥

ਲਾਇ ਅੰਚਲਿ ਨਾਨਕ ਤਾਰਿਅਨੁ ਜਿਤਾ ਜਨਮੁ ਅਪਾਰ ਜੀਉ ॥੮॥੪॥੩੮॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਕੋ (ਅਪਾਰ) ਵਾਹਿਗੁਰੂ ਨੇ ਅਪਨੇ ਲੜ ਲਾਇ ਕਰ ਤਾਰਿਆ ਹੈ ਤਿਨ੍ਹੋਂ ਨੇ ਜਨਮ ਜੀਤ ਲੀਆ ਹੈ॥੮॥੪॥੩੮॥

ੴ ਸਤਿਗੁਰ ਪ੍ਰਸਾਦਿ ॥

ਮਾਝ ਮਹਲਾ ੫ ਘਰੁ ੩ ॥

ਸਿਖ ਨੇ ਪ੍ਰਸ਼ਨ ਕੀਆ ਹੇ ਗੁਰੋ ਮਨ ਕੋ ਧੀਰਜ ਕੈਸੇ ਹੋਵੇ ਔਰ ਜੀਵ ਕਾ ਭੈ ਔਰ ਝੂਰਨਾ ਕੈਸੇ ਮਿਟੇ? ਤਿਸ ਪਰ ਕਹਤੇ ਹੈਂ॥

ਹਰਿ ਜਪਿ ਜਪੇ ਮਨੁ ਧੀਰੇ ॥੧॥ ਰਹਾਉ ॥

ਸਿਮਰਿ ਸਿਮਰਿ ਗੁਰਦੇਉ ਮਿਟਿ ਗਏ ਭੈ ਦੂਰੇ ॥੧॥

ਹਰੀ ਨਾਮ ਕਾ ਜਾਪ ਜਪ ਕਰ ਅੰਤਹਕਰਣ ਧੀਰਜ ਕੋ ਪ੍ਰਾਪਤਿ ਹੋਏ ਹੈਂ। ਗੁਰੋਂ ਦੁਆਰਾ ਮਨ ਤਨ ਕਰ ਸਿਮਰਨ ਕਰਨੇ ਸੇ ਭੈ ਦੂਰ ਹੋਇ ਗਏ ਹੈਂ॥੧॥

ਸਰਨਿ ਆਵੈ ਪਾਰਬ੍ਰਹਮ ਕੀ ਤਾ ਫਿਰਿ ਕਾਹੇ ਝੂਰੇ ॥੨॥

ਜੋ ਪਾਰਬ੍ਰਹਮ ਕੀ ਸਰਣ ਆਵੇ ਤਉ ਤਿਸ ਕੋ ਫਿਰ ਕਿਉਂ ਕੌਰਾ ਹੋਤਾ ਹੈ ਭਾਵ ਯਹਿ ਕਿ ਨਹੀਂ ਝੂਰਤੇ॥੨॥

ਪੰਨਾ ੧੩੩

ਚਰਨ ਸੇਵ ਸੰਤ ਸਾਧ ਕੇ ਸਗਲ ਮਨੋਰਥ ਪੂਰੇ ॥੩॥

ਸਾਂਤ ਰੂਪ ਸਾਧੂਓਂ ਕੇ ਚਰਨ ਸੇਵਨੇ ਸੇ ਸੰਪੂਰਨ ਮਨੋਰਥ ਪੂਰਨ ਹੋਏ ਹੈਂ॥੩॥

ਘਟਿ ਘਟਿ ਏਕੁ ਵਰਤਦਾ ਜਲਿ ਥਲਿ ਮਹੀਅਲਿ ਪੂਰੇ ॥੪॥

ਘਟਿ ਘਟਿ ਮੈਂ ਏਕ ਵਰਤ ਰਹਾ ਹੈ ਪੁਨਾ ਜਲ ਥਲ ਪ੍ਰਿਥਵੀ ਅਕਾਸ਼ ਮੈਂ ਪੂਰਨ ਹੋ ਰਹਾ ਹੈ॥੪॥

ਪਾਪ ਬਿਨਾਸਨੁ ਸੇਵਿਆ ਪਵਿਤ੍ਰ ਸੰਤਨ ਕੀ ਧੂਰੇ ॥੫॥

ਸੰਤੋਂ ਕੀ ਧੂਰੀ ਸੇ ਪਵਿਤ੍ਰ ਹੋ ਕਰ ਪਾਪੋਂ ਕੇ ਨਾਸ ਕਰਤਾ ਵਾਹਿਗੁਰੂ ਕੋ ਸੇਵਿਆ ਹੈ॥੫॥

ਸਭ ਛਡਾਈ ਖਸਮਿ ਆਪਿ ਹਰਿ ਜਪਿ ਭਈ ਠਰੂਰੇ ॥੬॥

ਜੋ ਸ੍ਰਿਸਟੀ ਹਰੀ ਕਾ ਜਾਪ ਕਰਕੇ (ਠਰੂਰੇ) ਸਾਂਤ ਹੋਈ ਹੈ ਸੋ ਖਸਮ ਨੇ ਸਭ ਆਪ ਹੀ ਛਡਾਈ ਹੈ॥੬॥

ਕਰਤੈ ਕੀਆ ਤਪਾਵਸੋ ਦੁਸਟ ਮੁਏ ਹੋਇ ਮੂਰੇ ॥੭॥

ਜਬ ਕਰਤੇ ਵਾਹਗੁਰੂ ਨੇ (ਤਪਾਵਸੋ) ਨਿਆਉ ਕੀਆ ਤਬ ਦੁਸ਼ਟ (ਮੂਰੇ) ਜੜ ਹੋ ਕਰ ਮੂਏ॥੭॥ ਬਨਾਵਟੀ ਕਟੇ ਕਾ ਨਾਮ ਮੂਰਾ ਹੈ। ਜੋ ਮਰੇ ਹੁਏ ਕਟੇ ਕੇ ਖੱਲੜ ਕੋ ਭੁਸਕੇ ਸਾਥ ਭਰਕੇ ਭੈਂਸ ਕੋ ਦਿਖਾਕਰ ਚੋਈਏ ਸੋ ਮੂਰਾ ਕਹਾਵਤਾ ਹੈ। ਤਪਾਵਸ ਜੈਪੁਰ ਕੀ ਬੋਲੀ ਹੈ॥

ਨਾਨਕ ਰਤਾ ਸਚਿ ਨਾਇ ਹਰਿ ਵੇਖੈ ਸਦਾ ਹਜੂਰੇ ॥੮॥੫॥੩੯॥੧॥੩੨॥੧॥੫॥੩੯॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਸਚੇ ਨਾਮ ਮੈ ਰਤਾ ਹੈ ਸੋ ਪੁਰਸ ਹਰੀ ਕੋ ਸਦਾ ਨਿਕਟ ਹੀ ਦੇਖਤਾ ਹੈ ॥੮॥੫॥੩੯॥੧॥੩੨॥ ੧॥੫॥੩੯॥

ਸਿਖੋਂ ਨੇ ਬੇਨਤੀ ਕਰੀ ਕੇ ਹੇ ਗੁਰੂ ਜੀ ਲੋਕ ਪ੍ਰਸਿਧ ਹੈ ਕਿ ਵੱਡੇ ਪੁਰਸੋਂ ਕੇ ਮੁਖ ਸੇ ਮਹੀਨੇ ਕੇ ਪ੍ਰਿਥਮ ਦਿਨ ਕਾ ਨਾਮ ਸ੍ਰਵਨ ਕਰਨੇ ਸੇ ਮਹੀਨਾ ਭਰ ਸੁਖ ਹੋਤਾ ਹੈ ਐਸੇ ਜਾਨ ਕਰ ਹਮਾਰੀ ਏਹ ਬੇਨਤੀ ਹੈ ਕਿ ਜੈਸੇ ਆਪ ਕੇ ਮੁਖਾਰਬਿੰਦ ਸੇ ਮਹੀਨੇ ਸੂਬ ਸੁਨੇ ਜਾਵੇਂ ਸਰਬ ਸਿਖਨ ਕੋ ਸਰਬ ਸੁਖਦਾਇਕ ਬਾਨੀ ਕ੍ਰਿਪਾ ਕਰਕੇ ਉਚਾਰੀਏ ਜੋ ਬਾਹਜ ਬਾਰਾਂ ਮਾਹੇ ਹੈਂ ਤਿਨਸੇ ਪ੍ਰਵਿਰਤੀ ਹਟ ਕਰ ਆਪਕੇ ਬਾਰਾਂ ਮਾਹ ਮੈਂ ਸਿਖੋਂ ਕੀ ਪ੍ਰਵਿਰਤੀ ਹੋਵੇ ਐਸੀ ਬੇਨਤੀ ਮਾਨ ਕਰ ਗੁਰੂ ਅਰਜਨ ਸਾਹਿਬ ਜੀ ਨੇ ਮਾਝ ਮੈ ਬਾਰਾਂ ਮਾਹ ਉਚਾਰਨ ਕਰ ਮਹਾਤਮ ਕਹਾ ਕੇ ਜੋ ਸਿਖੁ ਮਹੀਨੇ ਕੇ ਆਦਿ ਕੇ ਦਿਨ ਸਰਧਾ ਧਾਰ ਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇ ਹਜੂਰ ਜਾਕਰ ਯਥਾ ਸ਼ਕਿਤ ਪ੍ਰਸਾਦਿ ਵਾ ਭੇਟਾ ਰਖ ਕਰ ਬਾਰਾਂ ਮਾਹ ਪੜੇ ਵਾ ਸੁਨੇਗਾ ਤਿਸ ਸਿਖ ਕੇ ਸਰਬ ਕਾਰਜ ਪੂਰਨ ਹੋਵੇਂਗੇ ਗੁਰੋਂ ਕੇ ਆਗੇ ਬੇਨਤੀ ਕਰਨੇ ਕੇ ਪ੍ਰਕਾਰ ਕੀ ਪੌੜੀ ਮੰਗਲਾਚਰਨ ਰੂਪ ਕਹਤੇ ਹੈਂ॥

### ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪

### ੴ ਸਤਿਗੁਰ ਪ੍ਰਸਾਦਿ ॥

### ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥

ਜੋ ਪੂਰਬ ਹਮ ਨੇ ਮੰਦ ਕਰਮ (ਕਿਰਤਿ) ਕਰਾ ਹੈ ਤਿਸ ਅਨੁਸਾਰ ਵਿਛੜੇ ਹੈਂ ਹੇ ਗੁਰੋ ਕਿਰਪਾ ਕਰਕੇ ਮੇਰੇ ਕੋ ਰਾਮ ਕੇ ਸਾਥ ਮੇਲੋ॥ ਜੇ ਗੁਰ ਕਹੇ ਕਿ ਤੀਰਥ ਜਾਤ੍ਰਾਦਿ ਸੁਭ ਕਰਮ ਤੁਮ ਪਹਲੇ ਕਰੋ ਤਿਸ ਪਰ ਕਹਤੇ ਹੈਂ॥

### ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ ॥

(ਚਾਰਿ ਕੁੰਟ) ਚਾਰੋਂ ਕੂੰਣਾਂ ਪੂਰਬ ਪਛਮ ਉਤਰ ਦਖਣ ਏਹ ਹੈਂ ਮੁਖ ਜਿਨੋਂ ਮੈਂ ਸੋ ਹਮ ਦਸੋਂ ਦਿਸਾ ਮੈ ਭਰਮੇ ਹਾਂ ਹੇ ਪ੍ਰਭੋ ਥਾਕ ਕਰ ਆਪ ਕੀ (ਸਾਮ) ਸਰਣ ਆਏ ਹੈਂ। ਜੇ ਗੁਰ ਕਹੇ ਤੁਮ ਕੋ ਮਨੁਖ ਜਨਮ ਮਿਲਾ ਹੈ ਫਿਰ ਕਿਉਂ ਦੁਖੀ ਹੋ ਪਰਮੇਸ੍ਰਰ ਭਜਨ ਸੇ ਬਿਨਾ ਮਾਨੁਖ ਜਨਮ ਕੀ ਨਿਸਫਲਤਾ ਦੇਖਾਵਤੇ ਹੈਂ॥

### ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ ॥
### ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ ॥

ਜੈਸੇ ਗਉ ਦੁਧ ਸੇ ਬਿਨਾ ਕਿਸੀ ਕਾਮ ਨਹੀਂ ਆਵਤੀ ਪੁਨਾ ਜੈਸੇ (ਸਾਖ) ਖੇਤੀ ਜਲ ਸੇ ਬਿਨਾ ਮੁਰਝਾਇ ਜਾਤੀ ਹੈ॥ (ਦਾਮ) ਰੁਪਏ ਨਹੀਂ ਉਪਜਤੇ ਭਾਵ ਯਹਿ ਕਿ ਨਹੀਂ ਵੱਟੀਤੇ॥

### ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ ॥

ਤੈਸੇ ਹੀ ਮਾਨੁਖ ਜਨਮ ਕੋ ਪਾਇ ਕਰ ਜਬ ਹਰੀ ਸਾਜਨ ਕੋ ਨਾ ਮਿਲੀਐ ਤਬ (ਬਿਸਰਾਮ) ਇਸਥਿਰਤਾ ਕੋ (ਕਤ) ਕਹਾਂ ਪਾਉਣਾ ਹੈ॥

### ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ ॥

ਜਿਸ (ਘਰਿ) ਅੰਤਹਕਰਣ ਮੈ ਹਰੀ ਪਤੀ ਪ੍ਰਗਟ ਨਹੀਂ ਹੁਆ ਵਹੁ ਨਗਰ ਅਰਥਾਤ ਵੱਡੇ ਕਸਬੇ ਵਤ ਰਾਜਾਦਿਕੋਂ ਕੇ ਸਰੀਰ (ਗ੍ਰਾਮ) ਜਿਸਮੈ ਥੋਰੇ ਘਰ ਹੋਂ ਤਦਵ ਕੰਗਾਲੋਂ ਕੇ ਸਰੀਰ ਸਭੀ ਭਠ ਜੈਸੇ ਤਪਤੇ ਹੈਂ। ਸਾਂਤੀ ਨਹੀਂ ਆਵਤੀ॥

### ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ ॥

ਸਰਬ ਸੀਗਾਰ (ਤੰਬੋਲ) ਪਾਨ ਔਰ ਜਿਤਨੇ ਰਸ ਹੈਂ ਜਿਨ ਮੈ ਲਾਗ ਕਰ ਪਰਮੇਸ੍ਰਰ ਕੋ ਭੁਲਾਇ ਦੀਆ ਹੈ (ਸਣੁ ਦੇਹੀ) ਸਰੀਰ ਕੇ ਸਹਿਤ ਸਭ (ਖਾਮ) ਕਚੇ ਹੈਂ ਭਾਵ ਯਹਿ ਕਿ ਨਾਸਵੰਤ ਹੈਂ॥

### ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ ॥

(ਪ੍ਰਭ) ਹੇ ਗੁਰੋ ਸੁਆਮੀ ਕੰਤ ਪਰਮੇਸ੍ਵਰ ਕੀ ਪ੍ਰਾਪਤੀ ਸੇ ਬਿਨਾ ਮਿਤ੍ਰਤਾ ਕਰਨੇ ਵਾਲੇ ਪੁਨਾ (ਸਜਣ) ਅਕ੍ਰਿਤਮ ਉਪਕਾਰੀ ਜੋ ਆਪ ਉਪਕਾਰ ਕਰਕੇ ਉਸਦਾ ਪ੍ਰਤਿ ਬਦਲਾ ਚਾਹੇ ਸਭੀ ਮੇਰੇ ਕੋ (ਜਾਮ) ਜਮ ਰੂਪ ਪ੍ਰਤੀਤ ਹੋਤੇ ਹੈਂ। ਭਾਵ ਯਹਿ ਕਿ ਸਭ ਭੈ ਕੇ ਹੇਤੁ ਹੈਂ॥

ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ ॥

ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਮੇਰੀ ਏਹੀ ਬੇਨਤੀ ਹੈ ਕਿਰਪਾ ਕਰਕੇ ਨਾਮ ਦੇਵੋ। ਹੇ ਸੁਆਮੀ ਗੁਰੋ ਹਰੀ ਪ੍ਰਭੂ ਕੇ ਸਾਥ ਮੇਰੇ ਕੋ ਮੇਲਹੁ ਜਿਸਕਾ ਅਚਲ (ਧਾਮ) ਪ੍ਰਕਾਸ ਹੈ॥੧॥ ਅਬ ਬਾਰਾਂ ਮਾਹ ਚਲਾ॥

ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ ॥

ਚੇਤ ਦੁਆਰਾ ਕਹਤੇ ਹੈਂ ਗੋਬਿੰਦ ਕਾ ਅਰਾਧਨਾ ਕਰੀਏ ਜਿਸਤੇ ਬਹੁਤ ਅਨੰਦ ਹੋਵੇ॥

ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ ॥

ਰਸਨਾ ਸੇ ਨਾਮ ਕਾ (ਭਣਾ) ਉਚਾਰਣ ਕਰਣਾ ਸੰਤ ਜਨੋਂ ਕੇ ਸਾਥ ਮਿਲ ਕੇ ਪਾਈਤਾ ਹੈ॥

ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ ॥

ਜਿਨ ਆਪਣੇ ਪ੍ਰਭੋ ਕੋ ਪਾਇਆ ਹੈ ਤਿਸ ਕੇ ਆਏ ਕੋ ਸਫਲਾ ਗਿਣਾ ਹੈ। ਭਾਵ ਤਿਸ ਕਾ ਜਨਮ ਸਫਲ ਹੈ॥

ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ ॥

ਇਕ ਖਿਨ ਜੋ ਤਿਸ ਬਿਨਾ ਜੀਵਣਾ ਹੈ ਤਿਸ ਕਰ (ਜਣਾ) ਪੁਰਸੋਂ ਕਾ ਬਿਰਥਾ ਜਨਮ ਜਾਤਾ ਹੈ॥

ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ ॥

ਜਲ ਥਲ ਪ੍ਰਿਥੀ ਅਕਾਸ ਮੈ ਪੂਰਨ ਹੋ ਰਹਾ ਹੈ ਪੁਨਾ ਬਨੋਂ ਮੈ ਵਿਆਪਿਆ ਹੈ॥

ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ ॥

ਜਿਨਕੋ ਸੋ ਐਸਾ ਪ੍ਰਭੂ ਚਿਤ ਨਹੀਂ ਆਵਤਾ ਤਿਨ ਕੋ ਕਿਤਨਾ ਕੁ ਦੁਖ ਗਿਨਾ ਹੈ ਭਾਵ ਯਹਿ ਕਿ ਬੁਹਤ ਦੁਖ ਹੈ॥

ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ ॥

ਜਿਨੋਂ ਨੇ ਸੋ ਪ੍ਰਭੁ ਜਪਿਆ ਹੈ ਤਿਨ ਪੁਰਸੋਂ ਨੇ (ਭਾਗੁ ਮਣਾ) ਸ੍ਰੇਸਟ ਭਾਗੋਂ ਕਰ ਅਨੰਦ ਮਾਣਿਆ ਹੈ ਵਾ ਤਿਨ ਕੇ ਭਾਗ ਸਿਰੋਮਣ ਹੈਂ॥ ਵਾ ਤਿਨ ਕੇ ਭਾਗ ਮਣਾ ਮੂੰਹੋ ਹੈਂ॥ ਭਾਵ ਏਹ ਕਿ ਅਨੰਤ ਹੈਂ॥

ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ ॥

ਸ੍ਰੀ ਗੁਰੂ ਜੀ ਕਹਤੇ ਹੈਂ ਹਰੀ ਕੇ ਦਰਸਨ ਕਉ ਮਨ ਚਾਹੁਤਾ ਹੈ ਪੁਨਾ ਮਨ ਮੈ ਦਰਸਨ ਕੀ ਚਾਹ ਹੈ ਵਾ ਮਨਾ ਮੂੰਹ ਅਰਥਾਤ ਅਧਿਕ ਚਾਹ ਹੈ॥

ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ ॥੨॥

ਚੇਤ ਦੁਆਰਾ ਕਹਤੇ ਹੈਂ ਜੋ ਸੋ ਪ੍ਰਭੂ ਕੋ ਮਿਲਾਇ ਦੇਵੇ ਤਿਸ ਕੋ ਚਰਨੋਂ ਮੈਂ ਲਾਗਾਂ॥੨॥

ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ ॥

ਵੈਸਾਖ ਦੁਆਰਾ ਕਹਤੇ ਹੈਂ ਪਰਮੇਸ੍ਵਰ ਸੇ (ਵਾਢੀਆ) ਵਿਛੁੜੀਆਂ ਹੋਈਆਂ ਜਿਨੋਂ ਕੇ ਪ੍ਰੇਮ ਕਾ (ਬਿਛੋਹ) ਵਿਛੋੜਾ ਹੂਆ ਹੈ ਕੈਸੇ ਧੀਰਜ ਕਰਨ॥

ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ ॥

ਹਰੀ ਸਜਨ ਪੁਰਖ ਕੋ ਵਿਸਾਰ ਕਰਕੇ (ਧੋਹੁ) ਛਲਰੂਪ ਮਾਇਆ ਮੈਂ ਬੁਧੀ ਲਗੀ ਹੈ॥

ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ ॥

ਪੁਤ੍ਰ ਪੁਨਾ ਇਸਤ੍ਰੀ ਤਥਾ ਧਨ ਕੋਈ ਜੀਵ ਕਾ ਸੰਗ ਨਹੀਂ ਕਰਤਾ (ਓਹੁ) ਵਹੁ ਹਰੀ ਅਬਿਨਾਸੀ ਸਹਾਇਕ ਹੋਤਾ ਹੈ॥

ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ ॥

ਝੂਠੇ ਬਿਓਹਾਰੋਂ ਮੈ ਮੋਹ ਕਰਕੇ ਸਭ ਸ੍ਰਿਸਟੀ ਫਸ ਫਸ ਕਰ ਮਰੀ ਹੈ॥

ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ ॥

ਏਕ ਹਰੀ ਕੇ ਨਾਮ ਸੇ ਬਿਨਾ ਔਰ ਸਕਾਮੀ ਕਰਮ ਜਮ ਮਾਰਗ ਮੈ ਖੋਸ ਲਈਤੇ ਹੈਂ॥

ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ ॥

(ਦਯੁ) ਪ੍ਰੇਰਕ ਵਾਹਿਗੁਰੂ ਕੋ ਵਿਸਾਰ ਕਰ ਖਰਾਬ ਹੋਨਾ ਹੈ ਕਿਉਂਕਿ ਪ੍ਰਭੂ ਸੇ ਬਿਨਾ ਔਰ ਕੋਈ ਸਾਹਇਕ ਨਹੀਂ॥

ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ ॥

ਜੋ ਪਿਆਰੇ ਵਾਹਗੁਰੂ ਕੇ ਚਰਣੋਂ ਮੈਂ ਲਗੇ ਹੈਂ ਤਿਨਕੀ ਸੋਭਾ ਨਿਰਮਲ ਹੈ ਅਬ ਬੇਨਤੀ ਕਰਨੇ ਕਾ ਪ੍ਰਕਾਰ ਦਿਖਾਵਤੇ ਹੈਂ॥

ਪੰਨਾ ੧੩੪

ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ ॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਮੇਰੀ ਬੇਨਤੀ ਹੈ ਜੇਕਰ ਮਿਲੋ ਤਾਂ ਮੇਰੀ (ਪਰਾ) ਸਭ ਸੇ ਪਰੇ (ਪਤਿ) ਇਜਤ ਹੋਵੇ॥

ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ ॥੩॥

ਹੇ ਹਰੀ ਤੇਰਾ ਜੋ ਸੰਤੁ ਹੈ ਜਬ ਸੋ ਮਿਲੈ ਵੈਸਾਖ ਸੋਭਨੀਕ ਤੌਂ ਲਗਤਾ ਹੈ॥੩॥

ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ ॥

ਜੇਠ ਮਹੀਨੇ ਦੁਆਰਾ ਕਹਤੇ ਹੈਂ ਹਰੀ ਮੈਂ ਮਨ ਜੁੜਿਆ ਚਾਹੀਏ ਜਿਸ ਹਰੀ ਆਗੇ ਸਭ ਨਿਮਰ ਹੋਤੇ ਹੈਂ॥

ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ ॥

ਹਰੀ ਸਜਣ ਕੇ (ਦਾਵਣਿ) ਪਲੇ ਲਗਿਆਂ ਕਿਆ ਸਰਣ ਕੋ ਪ੍ਰਾਪਤਿ ਹੋਇਆਂ ਕਿਸ ਕੋ ਬੰਨ ਕੇ ਨਹੀਂ ਦੇਤਾ॥ ਅਰਥਾਤ ਸਰਣ ਸੂਰ ਹੈ॥

ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ ॥

ਮਾਣਕ ਮੋਤੀ ਅਰਥਾਤ ਸਰਬ ਪਦਾਰਥ ਰੂਪ ਪ੍ਰਭੂ ਕਾ ਨਾਮ ਹੈ ਉਨ ਗੁਨੋਂ ਰੂਪੀ ਧਨ ਕੋ (ਸੰਨਿ) ਪਾੜ ਨਹੀਂ ਲਗਤਾ ਭਾਵ ਏਹਿ ਕਿ ਚੋਰਾਯਾ ਨਹੀਂ ਜਾਤਾ॥

ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ ॥

ਜਿਤਨੇ ਜੀਵੋਂ ਕੇ ਮਨ ਮੇਂ ਰੰਗ ਭਾਵਤੇ ਹੈਂ ਸਭ ਨਰਾਇਣ ਕੇ ਹੈਂ। ਭਾਵ ਪਰਮੇਸੂਰ ਭਜਨ ਕਰ ਸਭ ਅਨੰਦ ਬੀਚ ਹੀ ਆ ਜਾਤੇ ਹੈਂ॥

ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ ॥

ਜੋ ਜੋ ਹਰੀ ਕਰਾਯਾ ਚਾਹੁੰਦਾ ਹੈ ਜੀਵ ਸੋਈ ਸੋਈ ਕਰਮ ਕਰਤੇ ਹੈਂ॥

ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ ॥

ਜੋ ਪੁਰਸ਼ ਪ੍ਰਭੂ ਨੇ ਅਪਨੇ ਦਾਸ ਕੀਏ ਹੈਂ ਉਸਤਤੀ ਜੋਗ ਕਹੀਤੇ ਹੈਂ॥

ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ ॥

ਜੇਕਰ ਆਪਣਾ ਲੀਆ ਹੂਆ ਹਰੀ ਮਿਲ ਜਾਤਾ ਹੋਵੇ ਤੌ ਪਰਮੇਸੂਰ ਸੇ ਵਿਛੁੜ ਕੇ ਜੀਵ ਕਿਉਂ ਰੋਵਨ॥

ਪ੍ਰਸ਼ਨ: ਹਰੀ ਕੀ ਪ੍ਰਾਪਤੀ ਕੈਸੇ ਹੋਵੇ? ਤਿਸ ਪਰ ਕਹਤੇ ਹੈਂ॥

ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ ॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਕਉ ਸੰਤੋਂ ਕਾ ਸੰਗ ਹੂਆ ਹੈ ਸੋ ਹਰੀ ਕੋ ਪਰਾਪਤ ਹੋ ਕਰ ਅਨੰਦ ਭੋਗਤੇ ਹੈਂ॥

ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ ॥੪॥

ਜੇਠ ਕੇ ਮਹੀਨੇ ਦੁਆਰੇ ਕਹਤੇ ਹੈਂ ਹਰੀ ਧਨੀ (ਰੰਗੀਲਾ) ਅਨੰਦੀ ਤਿਸ ਕੋ ਪ੍ਰਾਪਤਿ ਹੋਤਾ ਹੈ ਜਿਸ ਕੇ ਮਸਤਕ ਮੈਂ ਸ੍ਰੇਸਟ ਭਾਗ ਹੈਂ॥

ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ ॥

ਜਿਨਕੇ ਪਾਸ ਹਰੀ (ਨਾਹੁ) ਪਤੀ ਨਹੀਂ ਅਰਥਾਤ ਪ੍ਰਾਪਤਿ ਨਹੀਂ ਤਿਨ ਕੋ ਹਾੜ ਤਪਤ ਹੂਆ ਲਗਤਾ ਹੈ॥

ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ ॥

ਜੋ ਜਗਜੀਵਨ ਪੁਰਖ ਕੋ ਤਿਆਗ ਕਰਕੇ ਮਾਨੁਖ ਕੀ ਆਸਾ ਕਰਤੇ ਹੈਂ॥

ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ ॥

ਸੋ ਦ੍ਵੈਤ ਭਾਵ ਕਰ ਖਰਾਬ ਹੋਤੇ ਹੈਂ॥ ਪੁਨਾ ਤਿਨ ਕੇ ਗਲ ਮੈਂ ਜਮ ਕੀ ਫਾਸੀ ਪੜੀ ਹੀ ਜਾਨੋਂ॥

ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ ॥

ਜੈਸਾ ਕਰਮ ਕਰੇਗਾ ਤੈਸਾ ਭੋਗੇਗਾ ਜੋ ਮਸਤਕ ਮੈਂ ਲੇਖ ਲਿਖਾ ਹੈ ਸੋ ਅਬ ਕਰਤਾ ਹੈ॥

ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ ॥

ਜਬ (ਰੈਣਿ) ਉਮਰ ਚਲੀ ਗਈ ਤਬ ਜੀਵ ਰੂਪ ਇਸਤ੍ਰੀ ਪਸਚਾਤਾਪ ਕਰਤੀ ਹੁਈ ਨਿਰਾਸ ਹੋ ਕਰ ਉਠ ਕਰ ਚਲੀ ਜਾਤੀ ਹੈ॥

ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ ॥

ਜਿਨ ਕੋ ਸੰਤ ਮਿਲੇ ਹੈਂ ਸੋ ਦਰਗਾਹ ਮੈਂ ਬੰਧਨ ਸੇ ਰਹਤ ਹੋਏ ਹੈਂ॥ ਤਾਂ ਤੇ ਐਸੇ ਬੇਨਤੀ ਕਰੀਏ॥

ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ ॥

ਹੇ ਪ੍ਰਭੂ ਐਸੀ ਅਪਨੀ ਕਿਰਪਾ ਕਰ ਜਿਸ ਕਰ ਤੇਰੇ ਦਰਸਨ ਕੀ ਹੀ ਚਾਹ ਹੋਵੇ॥

ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ ॥

ਹੇ ਪ੍ਰਭੂ ਤੇਰੇ ਸੇ ਬਿਨਾ ਦੂਸਰਾ ਔਰ ਕੋਈ ਨਹੀਂ ਸ੍ਰੀ ਗੁਰੂ ਜੀ ਕਹਤੇ ਹੈਂ ਮੇਰੀ ਤੇਰੇ ਹੀ ਆਗੇ ਬੇਨਤੀ ਹੈ॥ ਭਾਵ ਦਰਸ਼ਨ ਦੇਹੋ॥

ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ ॥੫॥

ਹੇ ਹਰੀ ਜਿਸਕੇ ਮਨ ਮੈਂ ਤੇਰੇ ਚਰਨੋਂ ਕਾ (ਨਿਵਾਸੁ) ਭਾਵ ਧ੍ਯਾਨ ਹੈ ਉਸ ਕੋ ਹਾੜ ਅੱਛਾ ਲਗਦਾ ਭਾਵ ਸਫਲੁ ਹੈ॥੫॥

ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ ॥

ਸਾਵਣ ਦ੍ਵਾਰੇ ਕਹਤੇ ਹੈਂ ਜੋ ਜੀਵ ਰੂਪੀ ਇਸਤ੍ਰੀ ਚਰਨ ਕਮਲੋਂ ਮੈਂ ਪਿਆਰ ਕਰਤੀ ਹੈ ਸੋ (ਸਰਸੀ) ਅਧਿਕਤਾ ਵਾ ਅਨੰਦ ਕੋ ਪ੍ਰਾਪਤਿ ਹੁਈ ਹੈ॥

ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ ॥

ਜਿਨ੍ਹੋਂ ਨੇ ਏਕ ਨਾਮ ਕਾ ਹੀ ਆਸਰਾ ਕੀਆ ਹੈ ਤਿਨ ਕਾ ਮਨ ਤਨ ਸਚੇ ਪ੍ਰੇਮ ਮੈਂ ਰਤਾ ਹੈ॥

ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥

ਵਿਸਯੋਂ ਕੇ ਰੰਗ ਸਭੇ ਝੂਠੇ ਔਰ ਨਾਸਵੰਤ ਦਿਖਾਈ ਦੇਤੇ ਹੈਂ॥

ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ ॥

ਸੋਭਨੀਕ ਹਰੀ ਨਾਮ ਅੰਮ੍ਰਿਤ ਬੂੰਦ ਹੈ ਪਰੰਤੂ ਸੰਤੋਂ ਕੋ ਮਿਲ ਕਰ ਪੀਵਣ ਵਾਲੇ ਹੋਈਤਾ ਹੈ॥

ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ ॥

ਅਪਾਰ ਸਾਮਰਥ ਪੁਰਖੁ ਪ੍ਰਭੂ ਕੀ ਸੱਤਾ ਕੇ ਸਾਥ ਵਣ ਤ੍ਰਿਣ (ਮਉਲਿਆ) ਪ੍ਰਫੁਲਤ ਹੋ ਰਹਾ ਹੈ॥

ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ ॥

ਹਰੀ ਕੇ ਮਿਲਣੇ ਕੋ ਬਹੁਤ ਜਨੋਂ ਕਾ ਮਨ ਚਾਹੁਤਾ ਹੈ ਪਰੰਤੂ ਸੁਭ ਕਰਮ ਮੇਲਨੇ ਵਾਲੇ ਹੈਂ॥

ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ ॥

ਜਿਨ ਸੰਤ ਰੂਪ ਸਖੀਓਂ ਨੇ ਪ੍ਰਭੂ ਕੋ ਪਾਇਆ ਹੈ ਤਿਨ ਕੇ ਸਦਾ ਬਲਿਹਾਰੇ ਜਾਤਾ ਹੂੰ॥

ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ ॥

ਸ੍ਰੀ ਗੁਰੂ ਜੀ ਕਹਤੇ ਹੈਂ ਹਰੀ ਜੀਵੋਂ ਪਰ ਦਯਾ ਕਰਕੇ ਗੁਰ ਸ਼ਬਦ ਸੇ ਸੁਧ ਕਰਨੇ ਵਾਲਾ ਹੈ॥

ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ ॥੬॥

ਸਾਵਣ ਪ੍ਰਤੱਖ ਸਫਲਾ ਤਿਨ ਸੁਹਾਗਣੀਓਂ ਕਾ ਹੈ ਜਿਨ੍ਹੋਂ ਨੇ ਰਾਮ ਕੇ ਨਾਮ ਕਾ ਹਾਰ ਰਿਦੈ ਮੈਂ ਧਾਰਨ ਕੀਆ ਹੈ॥

ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥

ਭਾਦੋਂ ਕੇ ਮਹੀਨੇ ਦੁਆਰਾ ਕਹਤੇ ਹੈਂ ਜੋ ਜੀਵ ਰੂਪ ਇਸਤ੍ਰੀਆਂ ਭ੍ਰਮ ਕਰ ਭੂਲੀਆਂ ਹੁਈਆਂ ਹੈਂ ਤਿਨ ਕਾ ਦ੍ਵੈਤ ਮੈਂ ਪ੍ਰੇਮ ਲਗਾ ਹੈ॥

ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ ॥

ਯਦਯਪਿ (ਲਖ) ਬਹੁਤੇ ਹੀ ਸੁਭ ਗੁਣੋਂ ਕੇ ਸੀਂਗਾਰ ਕੋ ਬਨਾਇਆ ਹੈ ਤੋ ਭੀ ਕਿਸੇ ਕੰਮ ਨਹੀਂ ਭਾਵ ਏਹਿ ਕਿ ਸੰਬੰਧੀਓਂ ਮੈਂ ਹਿਤ ਹੋਣੇ ਤੇ ਬਿਅਰਥ ਹੈ॥

ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ ॥

ਜਿਸ ਦਿਨ ਸਰੀਰ (ਬਿਨਸਸੀ) ਅਭਾਵ ਹੂਆ ਉਸੀ ਸਮੇਂ ਮੈ ਪ੍ਰੇਤ ਕਹੇਂਗੇ॥ ਭਾਵ ਮੁਰਦੇ ਕੀ ਪ੍ਰੇਤ ਸੰਗਯਾ ਹੈ॥

ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ ॥

ਮੰਦ ਕਰਮੀਓਂ ਕੋ ਜਮਦੂਤ ਪਕੜ ਕਰ ਜਮ ਪੁਰੀ ਕੋ ਤੋਰੈਂਗੇ ਕਿਸੀ ਕੋ ਭੇਦ ਨਹੀਂ ਦੇਵੇਂਗੇ॥

ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ ॥

ਜਿਨ ਸੰਬੰਧੀਓਂ ਕੇ ਸਾਥ ਪ੍ਰੇਮ ਲਗਾ ਹੈ ਵਹੁ ਏਕ ਖਿਨ ਮਹਿ ਮਮਤਾ ਛੋਡ ਕਰ ਭਿੰਨ ਖੜੋਤੇ ਹੋਵੇਂਗੇ॥

ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥

ਜੀਵ ਹਾਥ ਮਲੇਗਾ ਸਰੀਰ ਜਮ ਕੇ ਭੈ ਕਰ (ਕਪੇ) ਕਾਂਪੇਗਾ ਵਾ ਤਨ ਖੜਗਾਦਿਕੋਂ ਕਰ (ਕਪੈ) ਕਾਟਤੇ ਹੈਂ ਰੰਗ ਸਿਆਹ ਹੋਤਾ ਹੈ॥ ਪੁਨਾ ਭੈ ਕਰ ਸੁਪੈਦ ਹੋਤਾ ਹੈ॥

ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥

ਜੈਸਾ ਕਰਮ ਕਰਤਾ ਹੈ ਤੈਸਾ ਫਲ ਭੋਗਤਾ ਹੈ ਇਹ ਸਰੀਰ ਕਰਮੋਂ ਕਾ ਖੇਤ ਹੈ॥

ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ ॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਪ੍ਰਭੂ ਕੀ ਸਰਣ ਕੋ ਪ੍ਰਾਪਤ ਹੋਏ ਹੈਂ ਤਿਨ ਕੋ ਸੋ ਪ੍ਰਭੂ ਚਰਣੋਂ ਰੂਪੀ ਜਹਾਜ ਦੇਤਾ ਹੈ॥

ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ ॥੭॥

ਭਾਦੋਂ ਦੁਆਰਾ ਕਹਤੇ ਹੈਂ ਜਿਨ ਕੇ ਪ੍ਰੇਮ ਕੋ ਗੁਰੂ ਰਖਣ ਵਾਲਾ ਹੈ ਸੋ ਨਰਕ ਮੈਂ ਨਹੀਂ ਪਾਈਤੇ ਹੈਂ॥੭॥

ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ ॥

ਅਸੂ ਦੁਆਰਾ ਕਹਤੇ ਹੈਂ ਪ੍ਰੇਮ ਕਾ ਉਤਸਾਹੁ ਹੂਆ ਹੈ ਕਿ ਸਤਸੰਗ ਮੈਂ ਜਾਕਰ ਹੇ ਹਰੀ ਤੇਰੇ ਕੋ ਕਿਉਂ ਕਰ ਮਿਲੀਐ॥

ਪੰਨਾ ੧੩੫

ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ ॥

ਹੇ (ਮਾਇ) ਸੰਤ ਜਨੋਂ ਕੇ ਮਨ ਤਨ ਬੀਚ ਦਰਸਨ ਕੀ ਬਹੁਤ ਚਾਹ ਹੈ ਕੋਈ (ਆਣਿ) ਲਿਆ ਕਰ ਮਿਲਾਵੇ॥

ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ ॥

ਜੋ ਪ੍ਰੇਮ ਕੇ ਸਹਾਇਕ ਸੰਤ ਜਨ ਹੈਂ ਮੈਂ ਤਿਨਕੀ ਚਰਣੀ ਲਾਗਤਾ ਹੂੰ॥

ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ ॥

ਪਰਮੇਸ੍ਵਰ ਸੇ ਬਿਨਾਂ ਕੈਸੇ ਸੁਖ ਪਾਈਏ ਕਿਉਂਕਿ ਉਸ ਸੇ ਬਿਨਾਂ ਸੁਖਦਾਯਕ ਔਰ ਕੋਈ ਜਗਾ ਨਹੀਂ॥

ਜਿੰਨ੍ੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ ॥

ਜਿਨ੍ਹੋਂ ਨੇ ਪ੍ਰੇਮ ਕਾ ਰਸ ਚਾਖਿਆ ਹੈ ਸੇ ਲੋਕ ਪ੍ਰਲੋਕ ਕੇ ਪਦਾਰਥਾਂ ਸੇ ਤ੍ਰਿਪਤਿ ਹੁਏ ਹੈਂ॥

ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ ॥

ਹੰਕਾਰ ਕੋ ਮਾਰ ਕਰ ਐਸੇ ਬੇਨਤੀ ਕਰਤੇ ਹੈਂ ਕਿ ਹੇ ਪ੍ਰਭੂ ਅਪਨੇ ਲੜ ਲਗਾਇ ਲੈ॥

ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ ॥

ਜੋ ਹਰੀ ਕੰਤ ਨੇ ਆਪਨੇ ਸਾਥ ਮਿਲਾਇਆ ਹੈ ਸੋ ਕਹੀਂ ਵਿਛੁੜਿ ਨਹੀਂ ਜਾਤੀਆਂ॥

ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ ॥

ਸ੍ਰੀ ਗੁਰੂ ਜੀ ਕਹਤੇ ਹੈਂ ਪ੍ਰਭੂ ਤੇ ਬਿਨਾਂ ਦੂਜਾ ਕੋਈ ਨਹੀਂ ਤਾਂ ਤੇ ਹਰੀ ਕੀ ਸਰਣ ਲਈ ਹੈ॥

ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ ॥੮॥

ਜਿਨਕੋ ਹਰੀ ਰਾਜਾ ਕੀ ਦਯਾ ਹੈ ਸੋ ਅਸੂ ਮੈਂ ਸੁਖੀ ਵਸਦੀਆਂ ਹੈਂ॥੮॥

ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ ॥

ਕੱਤਕ ਦੁਆਰੇ ਕਹਤੇ ਹੈਂ ਜੈਸੇ ਜੀਵ ਕਰਮ ਕਮਾਵਣੇ ਕਰਤਾ ਹੈ ਤੈਸੇ ਫਲ ਭੋਗਤਾ ਹੈ ਕਿਸੀ ਕੋ ਦੋਸ਼ ਦੇਣਾ ਜੋਗ ਨਹੀਂ॥

ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥

ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ ॥

ਪਰਮੇਸ੍ਵਰ ਸੇ ਭੂਲਿਆਂ ਹੋਇਆਂ ਕੋ ਸੰਪੂਰਨ ਰੋਗ ਆਨ ਕਰ ਲਗਤੇ ਹੈਂ ਜੋ ਰਾਮ ਤੇ ਵੇਮੁਖ ਹੋਏ ਹੈਂ ਤਿਨ ਕੋ ਜਨਮ ਕਰ ਵਿਛੋੜੇ ਸੇ ਦੁਖ ਲਗਤੇ ਹੈਂ॥

ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ ॥

ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ ॥

ਜਿਤਨੇ ਮਾਇਆ ਕੇ ਭੋਗ ਮੀਠੇ ਮਾਨਤਾ ਥਾ ਸੋ ਖਿਨ ਮੈਂ ਅੰਤ ਕਾਲ ਸਮੇਂ (ਕਉੜੇ) ਦੁਖਦਾਈ ਹੋ ਗਏ ਔਰ ਮਿਲਾਪ ਮੈ (ਵਿਚੁ ਨ) ਵਿਚੋਲਪਨਾ ਕੋਈ ਨਹੀਂ ਕਰ ਸਕਤਾ ਕਿਸਕੇ ਪਾਸ (ਰੋਜ) ਹਮੇਸ ਵਾ ਰੋਣਾ ਰੋਈਏ॥

ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ ॥

ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ ॥

ਅਪਨਾ ਕੀਆ ਹੂਆ ਕਿਛੁ ਨਹੀਂ ਹੋਤਾ ਸੰਜੋਗ ਵਿਜੋਗ ਧੁਰ ਸੇ ਹੀ ਲਿਆ ਗਯਾ ਹੈ। ਜਬ ਵੱਡੇ ਭਾਗੋਂ ਕਰ ਮੇਰਾ ਪ੍ਰਭੂ ਮਿਲਤਾ ਹੈ ਤਬ ਵਿਛੋੜੇ ਕੇ ਦੁਖ ਮਿਟ ਜਾਤੇ ਹੈਂ ਤਾਂ ਤੇ ਐਸੇ ਬੇਨਤੀ ਕਰੇ॥

ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ ॥

ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ ॥੯॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਸਾਹਿਬ ਤੂੰ ਵਾਸਨਾ ਰੂਪੀ (ਬੰਦੀਮੋਚ) ਬੇੜੀ ਕਾਟਕੇ ਰਾਖ ਲੇਹੁ॥ ਕਤਕ ਦੁਆਰਾ ਕਹਤੇ ਹੈਂ ਜਬ ਸੰਤੋਂ ਕਾ ਸਤਸੰਗ ਹੋਵੇ ਸੰਪੂਰਨ ਸੋਚ ਬਿਨਸ ਜਾਵੈ॥੯॥

ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ ॥

ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ ॥

ਮਘਰ ਮਹੀਨੇ ਦੁਵਾਰੇ ਕਹਤੇ ਹੈਂ ਜੋ ਹਰੀ ਪਤੀ ਵਾਹਗੁਰੂ ਕੇ ਸਾਥ ਬੈਠੀਆਂ ਹੈਂ ਅਰਥਾਤ ਭਜਨ ਕਰਤੀਆਂ ਹੈਂ ਸੋ ਸੋਭਤੀਆਂ ਹੈਂ ਜੋ ਸਾਹਿਬ ਨੈ ਮੇਲੀਆਂ ਹੈਂ ਤਿਨਕੀ ਸੋਭਾ ਕੀ ਕਿਆ ਗਿਣਤੀ ਹੈ॥

ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ ॥

ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ ॥

ਜਿਨ ਕੋ ਸੰਤ ਰੂਪ ਸਹੇਲੀਓਂ ਕਾ ਸੰਗ ਹੈ ਤਿਨਕਾ ਤਨ ਮਨ ਰਾਮ ਕੇ ਸਾਥ ਮਿਲ ਰਹਾ ਵਾ ਹਰਿਆ ਹੂਆ ਹੈ ਭਾਵ ਯਹਿ ਕਿ ਭਗਤੀ ਕਰਤੀਆਂ ਹੈਂ ਜੋ ਸੰਤੋਂ ਕੇ ਸੰਗ ਸੇ (ਬਾਹਰੀ) ਹੀਣ ਹੈ ਸੋ ਪਤੀ ਸੇ ਬਿਨਾ ਏਕਲੀਆਂ ਰਹਤੀਆਂ ਹੈਂ॥

ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ ॥

ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ ॥

ਯਾਂਤੇ ਤਿਨਕਾ ਦੁਖ ਕਬੀ ਨਹੀਂ ਦੂਰ ਹੋਤਾ ਸੋ ਜਮ ਕੈ ਵਸ ਪਈਆਂ ਹੈਂ ਔਰ ਜਿਨ੍ਹੋਂ ਨੇ ਪ੍ਰਭੂ ਆਪਨਾ ਜਾਨਕੇ ਰਾਵਿਆ ਹੈ ਸੋ ਨਿਤ ਭਜਨ ਮੈਂ (ਖੜੀਆਹ) ਸਾਵਧਾਨ ਦੇਖੀਦੀਆਂ ਹੈਂ॥

ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ ॥

ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ ॥

ਤਿਨਕੇ (ਰਤਨ) ਵੈਰਾਗ ਔਰ (ਜਵੇਹਰ) ਸਾਖਿਆਤ ਕਾਰ ਪੁਨਾ (ਲਾਲ) ਪ੍ਰੇਮ ਅੰਤਹਕਰਣ ਮੈਂ ਔਰ ਜਰੀ ਨਾਮ ਕੰਠ ਮੈਂ ਜੜਤ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਜੋ ਪ੍ਰਭੂ ਕੇ ਦਰ ਮੈਂ ਜਾਕਰ ਸਰਣ ਪੜੀਆਂ ਹੈਂ ਮੈਂ ਤਿਨਕੀ ਧੂੜ ਚਾਹਤਾ ਹੂੰ॥

ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ ॥੧੦॥

ਮੰਘਿਰਿ ਦੁਆਰੇ ਕਹਤੇ ਹੈਂ ਜਿਨੋਂ ਨੇ ਪ੍ਰਭੂ ਦਾ ਅਰਾਧਣਾ ਕੀਤਾ ਹੈ ਤਿਨ ਕੋ ਫਿਰ ਜਨਮ ਨਹੀਂ ਹੋਤਾ ਹੈ॥੧੦॥

ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ ॥

ਪੋਹ ਮਹੀਨੇ ਦੁਆਰਾ ਕਹਤੇ ਹੈਂ ਤਿਨ ਕੋ (ਤੁਖਾਰੁ) ਬਰਫ, ਭਾਵ ਜੜਤਾ ਰੂਪੀ ਜਾਡਾ ਨਹੀਂ ਬਿਆਪਤਾ ਜਿਨਕੇ ਕੰਠ ਮੈਂ ਹਰੀ ਪਤੀ ਮਿਲਾ ਹੈ॥

ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ ॥

ਜਿਨਕਾ ਮਨ ਹਰੀ ਕੇ ਚਰਨ ਕਮਲੋਂ ਮੈਂ ਮਿਲਿਆ ਹੈ ਤਿਨ ਕੇ (ਦਰਸਨ ਲਗੜਾ ਸਾਹੁ) ਪਰਮੇਸ੍ਵਰ ਕਾ ਦਰਸਨੁ ਤਿਨ ਕੋ ਪ੍ਰਾਪਤਿ ਹੂਆ ਹੈ ਭਾਵ ਯਹਿ ਕਿ ਸਾਖਯਾਤਾਕਾਰ ਹੂਆ ਹੈ॥

ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ ॥

ਗੋਵਿੰਦ ਗੋਪਾਲ ਰਾਇ ਤੇਰੀ ਓਟ ਲਈ ਹੈ ਪੁਨਾ ਸੁਆਮੀ ਕੀ ਸੇਵਾ ਕਾ ਲਾਭ ਲੇਤੇ ਹੈਂ॥

ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ ॥

ਤਿਨਕੋ ਵਿਖੇ ਵਾਸਨਾ ਸਪਰਸ ਨਹੀਂ ਕਰ ਸਕਤੀ ਜੋ ਸਤਸੰਗ ਮੈ ਮਿਲ ਕਰ ਗੁਣ ਗਾਵਤੇ ਹੈਂ॥

ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ ॥

ਜਿਸ ਪਰਮੇਸ੍ਵਰ ਸੇ ਜੀਵ ਰੂਪ ਇਸਤ੍ਰੀ ਉਪਜੀ ਥੀ ਕਿਆ ਭਿੰਨ ਹੂਈ ਥੀ ਤਿਸੀ ਮੈਂ ਮਿਲ ਗਈ ਹੈਂ ਯਾਂ ਤੇ ਸਚੀ ਪ੍ਰੀਤ ਕਰ (ਸਮਾਹੁ) ਅਨੰਦ ਹੂਆ ਹੈ॥

ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ ॥

ਪਾਰਬ੍ਰਹਮ ਨੇ ਜੋ ਜੀਵ ਰੂਪੀ ਇਸਤ੍ਰੀ ਮਨ ਰੂਪੀ ਹਾਥ ਸੇ ਪਕੜ ਲਈ ਹੈ ਸੋ ਫਿਰ ਭਿੰਨ ਨਹੀਂ ਹੋਤੀ ॥

ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ ॥

ਹਰੀ ਸਜਨ ਅਗਮ (ਅਗਾਹੁ) ਅਥਾਹ ਪਰ ਮੈਂ ਲਖੋਂ ਵਾਰੀ ਵਾਰਨੇ ਜਾਤਾ ਹੂੰ॥

ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ ॥

ਸ੍ਰੀ ਗੁਰੂ ਜੀ ਕਹਤੇ ਹੈਂ ਨਾਰਾਇਣ ਕੇ ਜੋ ਦਰ ਪੜੇ ਹੈਂ ਤਿਨਕੀ ਤਿਸ ਕੋ ਲੱਜਾ ਪੜੀ ਹੈ॥

ਪੋਖੁ ਸੁੋਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥੧੧॥

ਪੋਖ ਮੈਂ ਉਸ ਪੁਰਸ ਕੋ ਸੋਭਨੀਕਤਾ ਔਰ ਸਰਬ ਸੁਖ ਹੈ ਜਿਸਕੋ (ਵੇਪਰਵਾਹੁ) ਅਚਾਹ ਪਰਮੇਸ੍ਵਰ ਬਖਸ ਲੇਵੇ॥੧੧॥

ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥

ਮਾਘ ਮਹੀਨੇ ਮੈਂ ਪ੍ਰਯਾਗਾਦਿ ਤੀਰਥੋਂ ਕੇ ਸਨਾਨ ਕਾ ਫਲ ਤਿਸ ਕੋ ਹੈ ਜੋ ਸੰਤੋਂ ਕੀ ਧੂੜੀ ਸਾਥ ਅਸਨਾਨ ਕਰਤੇ ਹੈਂ॥

ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ ॥

ਹਰੀ ਕਾ ਨਾਮੁ ਧਿਆਉਣਾ ਪੁਨਾ ਸੁਣਨਾ ਕਰ ਔਰ ਸਭ ਕੋ ਦਾਨ ਕਰ॥

ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ ॥

ਤਿਸ ਕਰਕੇ ਮਨ ਸੇ ਹੰਕਾਰ ਜਾਤਾ ਰਹੇਗਾ ਔਰੁ ਜਨਮਾਂਤ੍ਰੋਂ ਕੀ ਕਰਮ ਮੈਲੁ ਉਤਰ ਜਾਵੇਗੀ॥

ਪੰਨਾ ੧੩੬

ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ ॥

ਕਾਮ ਕ੍ਰੋਧ ਕਰ ਮੋਹਤ ਨਹੀਂ ਹੋਈਤਾ ਪੁਨਾ ਲੋਭ ਰੂਪ ਕੁਤਾ ਮਰ ਜਾਤਾ ਹੈ॥

ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥

ਸਾਰੇ ਰਸਤੇ ਚਲਤਿਆਂ ਕੀ ਜਗਤ ਉਸਤੁਤੀ ਕਰਤਾ ਹੈ॥

ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥

ਅਠਾਹਠੰ ਤੀਰਥੋਂ ਕੇ ਇਸਨਾਨ ਅਰ ਸਭ ਪੁੰਨੋਂ ਕੇ (ਪਰਵਾਨੁ) ਸਦਰਸ ਹੈ ਜੋ ਜੀਵੋਂ ਪਰ ਵਾ ਆਪਨੇ ਜੀਵ ਪਰ ਦਯਾ ਕਰਨੀ ਹੈ॥

ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ ॥

ਵਾਹਗੁਰੂ ਜਿਸਕੋ ਦਯਾ ਕਰਕੇ ਅਪਨਾ ਨਾਮੁ ਦੇਤਾ ਹੈ ਸੋਈ ਪੁਰਸ ਚਤੁਰ ਹੈ॥

ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ ॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਕੋ ਆਪਨਾ ਸ੍ਵਾਮੀ ਹਰੀ ਮਿਲਿਆ ਹੈ ਤਿਨ ਕੇ ਊਪਰ ਸੇ ਕੁਰਬਾਨ ਜਾਤਾ ਹੂੰ॥

ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥੧੨॥

ਜਿਨ੍ਹੋਂ ਪਰ ਪੂਰਾ ਗੁਰ ਦਯਾਲ ਹੂਆ ਹੈ ਮਾਘ ਮੈ ਸੋਈ ਪਵਿਤ੍ਰ ਕਹਤੇ ਹੈਂ॥੧੨॥

ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ ॥

ਫਾਗੁਣ ਮੈਂ ਤਿਨ ਕੋ ਅਨੰਦ (ਉਪਾਰਜਨਾ) ਉਪਜਾ ਹੈ ਜਿਨ ਕੋ ਹਰੀ ਸਜਨ ਆ ਪ੍ਰਗਟੇ ਹੈਂ॥

ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ ॥

ਪਰੰਤੂ ਰਾਮ ਕੇ ਪਿਆਰੇ ਜੋ ਸੰਤ ਹੈਂ ਜਬ ਸਹਾਈ ਹੂਏ ਤਬ ਤਿਨ੍ਹੋਂ ਨੇ ਕਿਰਪਾ ਕਰਕੇ ਮਿਲਾਇ ਦੀਆ ਹੈ॥

ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ ॥

ਸਰਬ ਸੁਖ ਅਰਥਾਤ ਆਤਮ ਸੁਖ ਹੋਣੇ ਕਰ ਅੰਤਹਕਰਣ ਰੂਪੀ ਸੇਹਜਾ ਸੋਭਤੀ ਭਈ ਹੈ (ਹੁਣਿ) ਅਭ ਦੁਖੋਂ ਕੋ ਜਗਾ ਨਹੀਂ ਰਹੀ॥

ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ ॥

ਜਿਨੋਂ ਨੇ ਹਰੀ ਰਾਜਾ ਵਰ ਪਾਇਆ ਹੈ ਤਿਨ ਵੱਡੇ ਭਾਗਾਂ ਵਾਲੀਓਂ ਕੀ ਸਰਬ ਇਛਾ ਪੂਰਨ ਭਈ ਹੈ॥

ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ ॥

ਜੋ ਸੰਤ ਜਨ ਰੂਪ ਸਖੀਆਂ ਗੁਨ ਗਾਵਤੀਆਂ ਹੈਂ ਤਿਨ ਕੇ ਸਾਥ ਮਿਲ ਕਰਕੇ ਗੋਵਿੰਦ ਕੇ ਮੰਗਲ ਕੇ ਗੀਤ ਉਚਾਰਨ ਕਰੂੰ॥

ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ ॥

ਤਿਨ ਕੋ ਹਰੀ ਜੈਸਾ ਔਰ ਕੋਈ ਦੇਖਾਈ ਨਹੀਂ ਦੇਤਾ ਇਸਤੇ ਕੋਈ ਦੂਜਾ ਉਸ ਕੇ ਸਦਰਸ ਵਾ ਪਾਸ ਨਹੀਂ ਲਾਇਆ ਜਾਤਾ॥

ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ ॥

ਉਨ ਪਰੁਸ਼ੋ ਕਾ ਲੋਕ ਪ੍ਰਲੋਕ ਸਵਾਰਿਆ ਹੈ ਔਰ ਅਕਲ ਜਗਾ ਦਿਤੀ ਹੈ॥

ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ ॥

ਤਿਨਕੀ ਸੰਸਾਰ ਸਮੁੰਦਰ ਤੇ ਰਖਿਆ ਕਰੀ ਹੈ॥ ਪੁਨਾ ਜਨਮਤੇ ਨਹੀਂ ਹੈ ਔਰ (ਧਾਇ) ਦੌੜਤੇ ਅਰਥਾਤ ਮਰਤੇ ਨਹੀਂ॥

ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ ॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਹਬਾ ਏਕ ਹੈ ਗੁਨ ਵਾਹਿਗੁਰੂ ਕੇ ਅਨੇਕ ਹੈਂ ਜੋ ਜੀਵ ਹਰੀ ਨੇ ਅਪਨੀ ਚਰਨੀ ਪਾਏ ਹੈਂ ਸੋ ਤਰੇ ਹੈਂ॥

ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ ॥੧੩॥

ਫਾਗੁਨ ਦ੍ਵਾਰਾ ਕਹਤੇ ਹੈਂ ਤਿਸ ਕੀ ਫਾਗਨ ਮੈਂ ਨਿੰਤਪ੍ਰਤੀ ਸਲਾਹੁਣਾ ਕਰੀਏ ਜਿਸਕੋ ਤਿਲ ਮਾਤ੍ਰ (ਤਮਾਇ) ਇੱਛਾ ਨਹੀਂ॥੧੩॥

ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ ॥

ਜਿਨਿ ਜਿਨਿ ਪੁਰਸ਼ੋਂ ਨੇ ਨਾਮ ਧਿਆਇਆ ਹੈ ਤਿਨ ਕੇ ਕਾਰਜ ਪੂਰਨ ਭਏ ਹੈਂ॥

ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ ॥

(ਸਚਿ) ਨਿਸਚਜ ਕਰਕੇ ਜਿਨ੍ਹੋਂ ਨੇ ਗੁਰੂ ਪੂਰਾ ਅਰਾਧਿਆ ਹੈ ਸੋ ਪੁਰਸ਼ ਹਰੀ ਕੀ ਦਰਗਾਹ ਮੈਂ ਖਰੇ ਹੂਏ ਹੈਂ॥

ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ ॥

ਸਰਬ ਸੁਖੋਂ ਕੀ ਨਿਧੀ ਹਰੀ ਕੇ ਚਰਨ ਪਾਕਰ ਕਠਨ ਸੰਸਾਰ ਸਮੁੰਦਰ ਸੇ ਤਰੇ ਹੈਂ॥

ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ ॥

ਪੁਨਾ ਤਿਨ੍ਹੋਂ ਨੇ ਪ੍ਰੇਮਾਂ ਭਗਤੀ ਪਾਈ ਹੈ ਔਰ ਬਿਖਯੋਂ ਮੈਂ ਨਹੀਂ ਜਲਤੇ ਵਾ (ਜਰੇ) ਖਚਤ ਨਹੀਂ ਹੋਏ॥

ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ ॥

ਔਰ ਮਨ ਕੇ ਬੀਚ ਸੇ ਝੂਠਾਦਿ ਬਿਕਾਰ ਚਲੇ ਗਏ ਹੈਂ ਅਰ ਦ੍ਵੈਤ ਭਾਵਨਾ ਨਸੀ ਹੈ ਅਰੁ ਪੂਰਨ ਪਰਮੇਸ੍ਵਰ ਕੇ ਨਿਸਚੇ ਕਰ ਅੰਤਹਕਰਣ ਭਰੇ ਹੁਏ ਹੈਂ॥

ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ ॥

ਪਾਰਬ੍ਰਹਮ ਪ੍ਰਭ ਏਕ ਕੋ ਹੀ ਮਨ ਮੈਂ ਧਾਰ ਕਰ ਸੇਵਤੇ ਹੈਂ॥

ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ ॥

ਜਿਸ ਕੋ ਵਾਹਿਗੁਰੂ ਨਜਰ ਕਰਤਾ ਹੈ ਤਿਸ ਕੋ ਮਹੀਨੇ ਬਿਨ ਮਹੂਰਤ ਸ੍ਰੇਸਟ ਹੈਂ॥

ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ॥੧੪॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੇ ਕਰਨੇ ਵਾਲੇ ਪਰਮੇਸ੍ਵਰ ਮੈਂ ਤੇਰਾ ਦਰਸਨ ਦਾਨ ਮਾਂਗਤਾ ਹੂੰ ਕਿਰਪਾ ਕਰੋ ਭਾਵ ਏਹਿ ਕਿ ਦਰਸ਼ਨ ਦੇਵੋ॥੧੪॥੧॥

## ਮਾਝ ਮਹਲਾ ੫ ਦਿਨ ਰੈਣਿ

### ੴ ਸਤਿਗੁਰ ਪ੍ਰਸਾਦਿ ॥

ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ ॥

ਆਪਣਾ ਸਤਿਗੁਰ ਸੇਵਨ ਕਰਕੇ ਸਰਬ ਦਿਨ ਰਾਤ੍ਰ ਮੈਂ ਹੇ ਹਰੀ ਤੇਰਾ ਸਿਮਰਨ ਕਰੂੰ॥

ਆਪੁ ਤਿਆਗਿ ਸਰਣੀ ਪਵਾਂ ਮੁਖਿ ਬੋਲੀ ਮਿਠੜੇ ਵੈਣ ॥

ਔਰ ਹੰਕਾਰ ਕੋ ਤਿਆਗ ਕਰ ਸਰਣੀ ਪੜੂੰ ਪੁਨਾ ਮੁਖ ਸੇ ਬਚਨ ਮੀਠੇ ਬੋਲੂੰ॥

ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ ਸੈਣ ॥

ਹੇ ਹਰੀ ਸਜਨ ਮੁਝ ਜਨਮ ਜਨਮ ਕੇ ਵਿਛੁੜੇ ਹੂਏ ਕੋ ਅਪਨੇ (ਸੈਣ) ਸਾਥ ਮੇਲੀਏ॥

ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ ॥

ਜੋ ਜੀਵ ਹਰੀ ਸੇ ਵਿਛੁੜੇ ਹੂਏ ਹੈਂ ਸੋ (ਭੈਣ) ਹੇ ਭੈਣੇ ਹੇ ਸਖੀ ਓਹੁ ਸੁਖ ਸਾਥ ਨਹੀਂ ਵਸਤੇ ਵਾ ਸਰੀਰ ਨਗਰ ਮੈਂ ਸੁਖ ਸਾਥ ਨਹੀਂ ਵਸਤੇ ਹੈਂ॥

ਹਰਿ ਪਿਰ ਬਿਨੁ ਚੈਨੁ ਨ ਪਾਈਐ ਖੋਜਿ ਡਿਠੇ ਸਭਿ ਗੈਣ ॥

ਹਰੀ ਪਤੀ ਸੇ ਬਿਨਾਂ ਚੈਨ ਨਹੀਂ ਪਾਈਤਾ ਕਿਉਂਕਿ ਸਰਬ (ਗੈਣ) ਰਸਤੇ ਵਾ ਅਕਾਸ ਉਪਲਖਤ ਸ੍ਵਰਗਾਦਿ ਸਭ ਲੋਕ ਖੋਜ ਅਰਥਾਤ ਵਿਚਾਰ ਕਰ ਦੇਖੇ ਹੈਂ ਭਾਵ ਏਹਿ ਕਿ ਸੁਖ ਨਹੀਂ ਪਾਈਤਾ ॥

ਆਪ ਕਮਾਣੈ ਵਿਛੁੜੀ ਦੋਸੁ ਨ ਕਾਹੂ ਦੇਣ ॥

ਪਰੰਤੂ ਦੋਸ ਕਿਸੀ ਕਉ ਨਹੀਂ ਦੇਣਾ ਕਿਉਂਕਿ ਅਪਨੇ ਕਰਮ ਕਰੇ ਅਨੁਸਾਰ ਵਿਛੜੀ ਹਾਂ॥ ਤਾਂ ਤੇ ਐਸੇ ਬੇਨਤੀ ਕਰੇ॥

ਕਰਿ ਕਿਰਪਾ ਪ੍ਰਭ ਰਾਖਿ ਲੇਹੁ ਹੋਰੁ ਨਾਹੀ ਕਰਣ ਕਰੇਣ ॥

ਤਾਂਤੇ ਹੇ ਪ੍ਰਭੂ ਦਯਾ ਕਰਕੇ ਰਖ ਲੈ ਔਰ ਕਰਣੇ ਕਰਾਉਣੇ ਵਾਲਾ ਕੋਈ ਨਹੀਂ॥

ਹਰਿ ਤੁਧੁ ਵਿਣੁ ਖਾਕੂ ਰੂਲਣਾ ਕਹੀਐ ਕਿਥੈ ਵੈਣ ॥

ਹੇ ਹਰੀ ਤੇਰੇ ਸੇ ਬਿਨਾਂ ਧੂਰ ਮੈ ਰੁਲਣਾ ਹੋਤਾ ਹੈ ਅਪਨੇ ਦੁਖੋਂ ਕੇ ਬਚਨ ਕਿਸ ਪਾਸ ਕਹੀਏ॥

ਨਾਨਕ ਕੀ ਬੇਨੰਤੀਆ ਹਰਿ ਸੁਰਜਨੁ ਦੇਖਾ ਨੈਣ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਮੇਰੀ ਏਹ ਬੇਨਤੀ ਹੈ ਕਿ ਹੇ ਹਰੀ (ਸੁਰਜਨੁ) ਚਤੁਰ ਤੇਰੇ ਕੋ ਨੇਤ੍ਰੋਂ ਸੇ ਦੇਖਤਾ ਰਹਾਂ। ਭਾਵ ਏਹ ਕਿ ਜਹਾਂ ਦ੍ਰਿਸਟੀ ਜਾਵੇ ਤੇਰੇ ਮੈਂ ਹੀ ਰਹੇ॥੧॥

ਜੀਅ ਕੀ ਬਿਰਥਾ ਸੋ ਸੁਣੇ ਹਰਿ ਸੰਮ੍ਰਿਥ ਪੁਰਖੁ ਅਪਾਰੁ ॥

ਹਰੀ ਜੋ ਸਮਰਥ ਪੁਰਖ ਅਪਾਰ ਹੈ ਸੋ ਜੀਵ ਕੀ (ਬਿਰਥਾ) ਪੀੜਾ ਸੁਨਤਾ ਹੈ॥

ਮਰਣਿ ਜੀਵਣਿ ਆਰਾਧਣਾ ਸਭਨਾ ਕਾ ਆਧਾਰੁ ॥

ਸਰਬ ਜੀਵੋਂ ਕਾ ਜੋ ਮਰਣ ਜੀਵਣ ਕਾਲ ਮੈ ਆਸਰਾ ਹੈ ਸੋ ਅਰਾਧਨਾ ਕਰੀਏ॥

ਪੰਨਾ ੧੩੭

ਸਸੁਰੈ ਪੇਈਐ ਤਿਸੁ ਕੰਤ ਕੀ ਵਡਾ ਜਿਸੁ ਪਰਵਾਰੁ ॥

ਜਿਸ ਕਾ ਵੱਡਾ ਪਰਵਾਰ ਹੈ ਤਿਸ ਪਤੀ ਕੀ ਲੋਕ ਪ੍ਰਲੋਕ ਮੈ ਜੀਵ ਰੂਪੀ ਇਸਤ੍ਰੀ ਰਖੀ ਹੁਈ ਹੈ॥

ਊਚਾ ਅਗਮ ਅਗਾਧਿ ਬੋਧ ਕਿਛੁ ਅੰਤੁ ਨ ਪਾਰਾਵਾਰੁ ॥

ਊਚਾ ਹੈ ਅਗਮ ਹੈ (ਬੋਧ) ਗਿਆਨ ਅਥਾਹ ਹੈ ਪਾਰ ਉਰਾਰ ਕਾ ਕਿਛੁ ਅੰਤ ਨਹੀਂ॥

ਸੇਵਾ ਸਾ ਤਿਸੁ ਭਾਵਸੀ ਸੰਤਾ ਕੀ ਹੋਇ ਛਾਰੁ ॥

ਸੰਤੋਂ ਕੀ ਚਰਨ ਧੂਰ ਹੋ ਕਰ ਜੋ ਸੇਵਾ ਕਰਨੀ ਹੈ ਸੋ ਤਿਸ ਕੋ ਭਾਵਤੀ ਹੈ॥

ਦੀਨਾ ਨਾਥ ਦੈਆਲ ਦੇਵ ਪਤਿਤ ਉਧਾਰਣਹਾਰੁ ॥

ਦੀਨੋਂ ਕਾ ਨਾਥ ਹੈ ਪੁਨਾ ਦਿਆਲ ਹੈ ਔਰ ਪਾਪੀਓਂ ਕਾ ਉਧਾਰ ਕਰਨੇ ਵਾਲਾ ਹੈ॥

ਆਦਿ ਜੁਗਾਦੀ ਰਖਦਾ ਸਚੁ ਨਾਮੁ ਕਰਤਾਰੁ ॥

ਕਰਤਾਰ ਕਾ ਜੋ ਸਚਾ ਨਾਮ ਹੈ ਸੋ ਆਦਿ ਜੁਗਾਦਿ ਅਰਥਾਤ ਸਦਾ ਸਦਾ ਜਾਪ ਕੋ ਰਖਤਾ ਹੈ॥

ਕੀਮਤਿ ਕੋਇ ਨ ਜਾਣਈ ਕੋ ਨਾਹੀ ਤੋਲਣਹਾਰੁ ॥

ਪਰਮੇਸ੍ਵਰ ਕੀ ਕੀਮਤਿ ਕੋਈ ਨਹੀਂ ਜਾਨਤਾ ਕਿਉਂਕਿ ਸਰੂਪ ਕੇ ਤੋਲਨੇ ਵਾਲਾ ਜੋ ਕੋਈ ਨਹੀਂ॥

ਮਨ ਤਨ ਅੰਤਰਿ ਵਸਿ ਰਹੇ ਨਾਨਕ ਨਹੀ ਸੁਮਾਰੁ ॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਪ੍ਰਭੂ ਜੀ ਕਾ ਸ਼ੁਮਾਰ ਨਹੀਂ ਸੋ ਮਨ ਤਨ ਕੇ ਬੀਚ ਬਸ ਰਹੇ ਹੈਂ॥

ਦਿਨੁ ਰੈਣਿ ਜਿ ਪ੍ਰਭ ਕੰਉ ਸੇਵਦੇ ਤਿਨ ਕੈ ਸਦ ਬਲਿਹਾਰ ॥੨॥

ਜੋ ਪ੍ਰਭੂ ਕੋ ਦਿਨ ਰਾਤ ਸੇਵਤੇ ਹੈਂ ਮੈਂ ਤਿਨ ਕੇ ਸਦਾ ਬਲਿਹਾਰੇ ਜਾਤਾ ਹੂੰ॥੨॥

ਸੰਤ ਅਰਾਧਨਿ ਸਦ ਸਦਾ ਸਭਨਾ ਕਾ ਬਖਸਿੰਦੁ ॥

ਤਿਸ ਪ੍ਰਭੂ ਕੋ ਸੰਤ ਸਦਾ ਸਦਾ ਅਰਾਧਤੇ ਹੈਂ ਕਿਉਂਕਿ ਸੋ ਸਭ ਤੇ ਬਖਸ਼ਨੇ ਵਾਲਾ ਹੈ॥

ਜੀਉ ਪਿੰਡੁ ਜਿਨਿ ਸਾਜਿਆ ਕਰਿ ਕਿਰਪਾ ਦਿਤੀਨੁ ਜਿੰਦੁ ॥

ਜਿਸਨੇ ਜੀਵ ਕਾ ਸਰੀਰ ਰਚਿਆ ਹੈ ਔਰ ਕਿਰਪਾ ਕਰਕੇ ਜਿੰਦ ਅਰਥਾਤ ਪ੍ਰਾਣ ਕਲਾ ਦਈ ਹੈ॥

ਗੁਰ ਸਬਦੀ ਆਰਾਧੀਐ ਜਪੀਐ ਨਿਰਮਲ ਮੰਤੁ ॥

ਸੋ ਪ੍ਰਭੂ ਗੁਰੋਂ ਕੇ ਉਪਦੇਸ਼ ਕਰ ਅਰਾਧੀਏ ਔਰ ਨਿਰਮਲ ਮੰਤ੍ਰ ਨਾਮ ਜਪੀਏ॥

ਕੀਮਤਿ ਕਹਣੁ ਨ ਜਾਈਐ ਪਰਮੇਸੁਰੁ ਬੇਅੰਤੁ ॥

ਪਰਮੇਸ੍ਵਰ ਬਿਅੰਤ ਕੀ ਕੀਮਤਿ ਕਹੀ ਨਹੀਂ ਜਾਤੀ॥

ਜਿਸੁ ਮਨਿ ਵਸੈ ਨਰਾਇਣੋ ਸੋ ਕਹੀਐ ਭਗਵੰਤੁ ॥

ਜਿਸਕੇ ਮਨ ਮੇਂ ਨਾਰਾਇਣ ਵਸਤਾ ਹੈ ਸੋ (ਭਗਵੰਤੁ) ਭਾਗ ਵਾਲਾ ਕਹੀਤਾ ਹੈ॥

ਜੀਅ ਕੀ ਲੋਚਾ ਪੂਰੀਐ ਮਿਲੈ ਸੁਆਮੀ ਕੰਤੁ ॥

ਸੁਆਮੀ ਕੰਤ ਜਿਸ ਕੋ ਮਿਲੇ ਹੈਂ ਤਿਸ ਕੇ ਰਿਦੇ ਕੀ ਇੱਛਾ ਪੂਰਨ ਹੋ ਜਾਤੀਆਂ ਹੈਂ॥

ਨਾਨਕੁ ਜੀਵੈ ਜਪਿ ਹਰੀ ਦੋਖ ਸਭੇ ਹੀ ਹੰਤੁ ॥

ਸ੍ਰੀ ਗੁਰੂ ਜੀ ਕਹਤੇ ਹੈਂ ਹਰੀ ਕੋ ਜਪ ਕਰ ਜੋ ਜੀਵਤੇ ਹੈਂ ਤਿਨ ਕੇ ਸਰਬ (ਦੋਖ) ਕਲੰਕੋਂ ਕੋ (ਹੰਤੁ) ਨਸ਼ਟ ਕਰਨੇ ਵਾਲੇ ਹੈਂ॥

ਦਿਨੁ ਰੈਣਿ ਜਿਸੁ ਨ ਵਿਸਰੈ ਸੋ ਹਰਿਆ ਹੋਵੈ ਜੰਤੁ ॥੩॥

ਯਾਂਤੇ ਦਿਨ ਰਾਤ੍ਰਿ ਜਿਸਕੋ ਨਹੀਂ ਵਿਸਰਤਾ ਸੋ ਜੀਵ ਹਰਿਆ ਹੋਤਾ ਹੈ ਭਾਵ ਏਹਿ ਕਿ ਅਨੰਦ ਹੈ॥੩॥

ਸਰਬ ਕਲਾ ਪ੍ਰਭ ਪੂਰਣੋ ਮੰਞੁ ਨਿਮਾਣੀ ਥਾਉ ॥

ਪ੍ਰਭੂ ਸਰਬ (ਕਲਾ) ਸਕਤੀਆਂ ਕਰ ਪੂਰਣ ਹੈ (ਮੰਞੁ) ਮੈਂ ਨਿਮਾਣੀ ਕਾ ਤੋ ਅਸਥਾਨ ਹੀ ਹੈ॥

ਹਰਿ ਓਟ ਗਹੀ ਮਨ ਅੰਦਰੇ ਜਪਿ ਜਪਿ ਜੀਵਾਂ ਨਾਉ ॥

ਤਾਂਤੇ ਹਰੀ ਕੀ ਮਨ ਕੇ ਬੀਚ ਓਟ ਪਕੜੀ ਹੈ ਤਿਸ ਕੇ ਨਾਮ ਕੋ ਜਪ ਜਪ ਜੀਵਤਾ ਹੂੰ॥ ਤਾਂ ਤੇ ਐਸੇ ਬੇਨਤੀ ਕਰੀਏ॥

ਕਰਿ ਕਿਰਪਾ ਪ੍ਰਭ ਆਪਣੀ ਜਨ ਧੂੜੀ ਸੰਗਿ ਸਮਾਉ ॥

ਹੇ ਪ੍ਰਭੂ ਅਪਨੀ ਐਸੇ ਕਿਰਪਾ ਕਰ ਜੋ ਤੇਰੇ ਦਾਸੋਂ ਕੀ ਚਰਣ ਧੂੜ ਸਾਥ ਮਿਲ ਰਹਾਂ॥

ਜਿਉ ਤੂੰ ਰਾਖਹਿ ਤਿਉ ਰਹਾ ਤੇਰਾ ਦਿਤਾ ਪੈਨਾ ਖਾਉ ॥

ਪੁਨਾ ਜੈਸੇ ਤੂੰ ਰਾਖਤਾ ਹੈਂ ਤੈਸਾ ਰਹਤਾ ਹਾਂ॥ ਔਰ ਤੇਰਾ ਦੀਆ ਹੂਆ ਪੈਹਨਤਾ ਖਾਤਾ ਹੂੰ॥

ਉਦਮੁ ਸੋਈ ਕਰਾਇ ਪ੍ਰਭ ਮਿਲਿ ਸਾਧੂ ਗੁਣ ਗਾਉ ॥

ਹੇ ਪ੍ਰਭੂ ਮੇਰੇ ਪਾਸੋਂ ਸੋਈ ਉਦਮ ਕਰਵਾਉ ਜਿਸ ਕਰ ਸੰਤੋਂ ਕੇ ਸੰਗ ਮਿਲ ਕਰ ਤੇਰੇ ਗੁਣ ਗਾਇਨ ਕਰੂੰ॥

ਦੂਜੀ ਜਾਇ ਨ ਸੁਝਈ ਕਿਥੈ ਕੂਕਣ ਜਾਉ ॥

ਕਿਉਂਕਿ ਤੇਰੇ ਬਿਨਾਂ ਦੂਸਰੀ ਜਗਾ ਕੋਈ ਨਹੀਂ ਦੇਖਾਈ ਦੇਤੀ ਕਿਸ ਪਾਸ ਪੁਕਾਰਨ ਜਾਵਾਂ॥

ਅਗਿਆਨ ਬਿਨਾਸਨ ਤਮ ਹਰਣ ਊਚੇ ਅਗਮ ਅਮਾਉ ॥

ਅਗਜਾਨ ਕੇ ਨਾਸ ਕਰਨੇ ਵਾਲੇ ਹੋ (ਤਮ) ਤਮੋ ਗੁਨ ਕੇ ਭੀ ਆਪ ਹਰਨੇ ਵਾਲੇ ਹੋ॥ ਵਾ ਅਗਯਾਨ ਵਰਨ ਸਕਤੀ ਔ ਮਤ ਵਿਖੇਪ ਸਕਤੀ ਤਿਨ ਦੋਨੋਂ ਕੇ ਆਪ ਨਾਸਕ ਹੋ ਵਾ ਅਗਜਾਨ ਕੇ ਨਾਸ ਕਰਨੇ ਕੋ ਆਪ (ਤਮਹਰਣ) ਸੂਰਜ ਵਤ ਹੋ ਵਾ ਅਗਜਾਨੁ ਜੋ ਬਨਾਸ ਕਰਨੇ ਵਾਲਾ ਹੈ (ਤਮ) ਅਤਸੈ ਕਰਕੇ ਤਿਸ ਕੇ ਹਰਣੇ ਵਾਲੇ ਹੋ ਪੁਨਾ ਆਪ ਊਚੇ ਹੋ (ਅਗਮ) ਜਿਸ ਮੈਂ ਮਨ ਇੰਦ੍ਰੀਓਂ ਕੀ ਪਹੁਚ ਨਹੀਂ ਔਰ (ਅਮਾਉ) ਮਾਪ ਤੇ ਰਹਤ ਹੋ॥

ਮਨੁ ਵਿਛੁੜਿਆ ਹਰਿ ਮੇਲੀਐ ਨਾਨਕ ਏਹੁ ਸੁਆਉ ॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਮਨ ਵਿਛੁੜੇ ਹੂਏ ਕੋ ਮੇਲ ਲੀਜੀਏ ਏਹੀ ਵੱਡਾ ਲਾਭ ਹੈ ਵਾ (ਮਨੁ) ਮੇਰਾ ਏਹੀ (ਸੁਆਉ) ਪ੍ਰਯੋਜਨ ਹੈ॥

ਸਰਬ ਕਲਿਆਣਾ ਤਿਤੁ ਦਿਨਿ ਹਰਿ ਪਰਸੀ ਗੁਰ ਕੇ ਪਾਉ ॥੪॥੧॥

ਹੇ ਹਰੀ ਤਿਸ ਦਿਨ ਸਰਬ (ਕਲਿਆਣਾ) ਕੈਵਲਾਦਿ ਮੋਖ ਜਾਣਾਂਗਾ ਜਿਸ ਦਿਨ ਗੁਰੋਂ ਕੇ ਚਰਨੋਂ ਕਾ ਸਪਰਸ ਕਰੂੰਗਾ ਭਾਵ ਏਹਿ ਕਿ ਗੁਰੋਂ ਕੀ ਸਰਣ ਪੜਨੇ ਸੇ ਮੋਖ ਹੋਤਾ ਹੈ॥੪॥੧॥

(ਕਲਿ) ਕਲਜੁਗ ਕੀ ਜੋ ਕ੍ਰਿਯਾ ਹੈ ਸੋ (ਕਾਤੀ) ਛੁਰੀ ਹੈ ਔਰ ਕਲਜੁਗ ਕੇ ਰਾਜੇ ਕਸਾਈ ਹੈਂ ਕਿਉਂਕਿ ਨੀਤੀ ਸੇ ਰਹਤ ਹੋ ਕਰ ਬਰਤਤੇ ਹੈਂ ਯਾਂ ਤੇ ਧਰਮ ਤੋ ਪੰਖ ਲਗਾਇਕਰ ਉਡ ਗਯਾ ਹੈ॥

ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥

ਝੂਠ ਅਮਾਵਸ ਕੇ ਅੰਧੇਰੇ ਸਮ ਪਸਰ ਗਯਾ ਹੈ ਅਰੁ ਸਚੁ ਬੋਲਣ ਰੂਪ ਚੰਦਰਮਾਂ ਤੋ ਦੀਸਤਾ ਨਹੀਂ ਕਿ ਕਹਾਂ ਚੜ੍ਹਾ ਹੈ॥ ਭਾਵ ਏਹ ਕਿ ਸਤਵਾਦੀ ਲੋਕ ਥੋੜੇ ਹੈਂ॥

ਹਉ ਭਾਲਿ ਵਿਕੁੰਨੀ ਹੋਈ ॥

ਆਧੇਰੈ ਰਾਹੁ ਨ ਕੋਈ ॥

ਮੈਂ (ਭਾਲਿ) ਢੂੰਢ ਕਰ (ਵਿਕੁੰਨੀ) ਬਿਆਕੁਲ ਹੋ ਰਹੀ ਹਾਂ ਅੰਧੇਰੇ ਮੈਂ ਰਾਹ ਦਸਣੇ ਵਾਲਾ ਅਰਥਾਤ ਸੋ ਮਾਰਗ ਚਲਾਉਣੇ ਵਾਲਾ ਕੋਈ ਨਹੀਂ॥

ਵਿਚਿ ਹਉਮੈ ਕਰਿ ਦੁਖੁ ਰੋਈ ॥

ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥੧॥

ਹੰਕਾਰ ਕੇ ਬੀਚ ਕਰਮ ਕਰਕੇ ਦੁਖ ਕਰ ਸ੍ਰਿਸਟੀ ਰੋਈ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਜੀਵੋਂ ਕੀ ਗਤੀ ਕਿਸ ਪ੍ਰਕਾਰ ਹੋਵੇਗੀ॥ ਸ੍ਰੀ ਗੁਰੂ ਅਮਰਦਾਸ ਜੀ ਪਾਸ ਸਿਖੋਂ ਨੇ ਪਹਿਲੀ ਪਾਤਸ਼ਾਹੀ ਕਾ ਪੂਰਬੋਕਤ ਸਲੋਕ ਸੁਨਾਇ ਕਰ ਬੇਨਤੀ ਕਰੀ ਕਿ ਕਲਜੁਗ ਮੈਂ ਚਾਨਣ ਕੈਸੇ ਹੋਵੇ ਤਿਸ ਪਰ ਚਾਨਣ ਕਰਨੇ ਕਾ ਉਪਾਉ ਕਹਿਤੇ ਹੈਂ॥੧॥

ਮਃ ੩ ॥

ਕਲਿ ਕੀਰਤਿ ਪਰਗਟੁ ਚਾਨਣੁ ਸੰਸਾਰਿ ॥

ਕਲਜੁਗ ਮੈਂ ਪਰਮੇਸਰ ਕੀ ਕੀਰਤੀ ਸੰਸਾਰ ਮੈਂ ਪੁਰਸ ਕੇ ਅੰਤਹਕਣ ਮੈਂ ਬਿਬੇਕ ਰੂਪ (ਚਾਨਣੁ) ਪ੍ਰਕਾਸ ਕਰਨੇ ਵਾਲੀ ਹੈ ਏਹੁ ਬਾਤ ਪ੍ਰਗਟ ਹੈ ਭਾਵ ਏਹ ਕਿ ਕੀਰਤੀ ਹੀ ਰਤਨ ਹੈ॥

ਗੁਰਮੁਖਿ ਕੋਈ ਉਤਰੈ ਪਾਰਿ ॥

ਪਰੰਤੂ ਗੁਰੋਂ ਦੁਆਰੇ ਕੋਈ ਵਿਰਲਾ ਹੀ ਅਗਿਆਨ ਅੰਧੇਰੇ ਸੇ ਪਾਰ ਉਤਰਤਾ ਹੈ॥

ਜਿਸ ਨੋ ਨਦਰਿ ਕਰੇ ਤਿਸੁ ਦੇਵੈ ॥

ਨਾਨਕ ਗੁਰਮੁਖਿ ਰਤਨੁ ਸੋ ਲੇਵੈ ॥੨॥

ਜਿਸ ਪਰ ਵਾਹਿਗੁਰੂ ਕ੍ਰਿਪਾ ਕਰੇ ਤਿਸ ਕੋ ਦੇਤਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਸੋਈ ਗੁਰੋਂਦ੍ਵਾਰਾ ਕੀਰਤੀ ਰੂਪ ਰਤਨ ਕੋ ਲੇਤਾ ਹੈ॥੨॥

ਪਉੜੀ ॥

ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥

ਭਗਤੋਂ ਔਰ ਸੰਸਾਰੀ ਜੀਵੋਂ ਕਾ ਮੇਲ ਕਬੀ ਠੀਕ ਨਹੀਂ ਆਇਆ॥

ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ ॥

(ਕਰਤਾ) ਪਰਮੇਸੂਰ ਆਪ ਅਭੁਲ ਹੈ ਕਿਸੇ ਕਾ ਭੁਲਾਇਆ ਹੂਆ ਭੂਲਤਾ ਨਹੀਂ॥

ਭਗਤ ਆਪੇ ਮੇਲਿਅਨੁ ਜਿਨੀ ਸਚੋ ਸਚੁ ਕਮਾਇਆ ॥

ਜਿਨ ਭਗਤੋਂ ਨੇ ਸਚੋ ਸਚ ਕਮਾਇਆ ਹੈ ਤਿਨ ਕੋ ਅਪਨੇ ਸਾਥ ਮਿਲਾਇ ਲੀਆ ਹੈ॥

ਸੈਸਾਰੀ ਆਪਿ ਖੁਆਇਅਨੁ ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ ॥

ਔਰ ਜਿਨ ਸੰਸਾਰੀਓਂ ਨੇ ਝੂਠ ਬੋਲ ਬੋਲ ਕਰ ਵਿਖੇ ਰੂਪੀ ਜਹਰ ਕੋ ਖਾਇਆ ਹੈ ਤਿਨ ਕੋ ਆਪ ਹੀ ਹਰੀ ਨੇ (ਖੁਆਇਅਨੁ) ਭੁਲਾ ਦੀਆ ਹੈ॥

ਚਲਣ ਸਾਰ ਨ ਜਾਣਨੀ ਕਾਮੁ ਕਰੋਧੁ ਵਿਸੁ ਵਧਾਇਆ ॥

ਮਰਣੇ ਕੀ ਖਬਰ ਜਾਨਤੇ ਨਹੀਂ ਕਾਮ ਕ੍ਰੋਧ ਰੂਪੀ ਜਹਰ ਕੋ ਵਧਾਇਆ ਹੈ॥

ਭਗਤ ਕਰਨਿ ਹਰਿ ਚਾਕਰੀ ਜਿਨੀ ਅਨਦਿਨੁ ਨਾਮੁ ਧਿਆਇਆ ॥

ਔਰ ਜਿਨ੍ਹੋਂ ਭਗਤੋਂ ਨੇ ਰਾਤ ਦਿਨ ਹਰਿ ਹਰਿ ਕਾ ਨਾਮੁ ਜਪਿਆ ਹੈ ਸੋ ਹਰੀ ਕੀ ਸੇਵਾ ਕਰਤੇ ਹੈਂ॥

ਦਾਸਨਿ ਦਾਸ ਹੋਇ ਕੈ ਜਿਨੀ ਵਿਚਹੁ ਆਪੁ ਗਵਾਇਆ ॥

ਪੁਨਾ ਜਿਨ੍ਹੋਂ ਨੇ ਦਾਸੋਂ ਕੇ ਦਾਸ ਹੋਇਕਰ ਰਿਦੇ ਕੇ ਬੀਚ ਸੇ ਹੰਕਾਰ ਕੋ ਗਵਾਇਆ ਹੈ॥

ਓਨਾ ਖਸਮੈ ਕੈ ਦਰਿ ਮੁਖ ਉਜਲੇ ਸਚੈ ਸਬਦਿ ਸੁਹਾਇਆ ॥੧੯॥

ਉਨ ਪੁਰਸੋਂ ਕੇ ਪਰਮੇਸ੍ਵਰ ਦੇ ਦਵਾਰੇ ਮੁਖ ਉਜਲੇ ਹੈਂ ਸੱਚ ਉਪਦੇਸ ਕਰ ਰਿਦਾ ਵਾ ਜਨਮ ਤਿਨਕਾ ਸੋਭਨੀਕ ਹੂਆ ਹੈ॥੧੯॥ ਅਬ ਗੁਰੂ ਜੀ ਚਾਰ ਪਹਰੋਂ ਮੈ ਅੰਮ੍ਰਿਤ ਵੇਲੇ ਕੀ ਸ੍ਰੇਸ੍ਟਤਾ ਕਹ ਕਰ ਦੂਜੇ ਤੀਨ ਪਹਰੋਂ ਕੀ ਨਸ਼ੇਧੀ ਕਰਤੇ ਹੂਏ ਕਹਤੇ ਹੈਂ॥

ਸਲੋਕੁ ਮਃ ੧ ॥

ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ ॥

ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ ॥

ਜੋ ਵਕਤ ਊਪਰ ਲੜ ਕਰ ਮਰੇ ਅਰਥਾਤ ਅੰਮ੍ਰਿਤ ਵੇਲੇ ਜਤਨ ਕਰ ਰਹੇ ਹੈਂ ਸੋਈ ਪੁਰਸ਼ ਦੈਵੀ ਗੁਨ ਸੰਜੁਗਤ ਪੂਰੇ ਧਨੀ ਹੈਂ॥

ਦੂਜੈ ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ ॥

ਦੂਜੇ ਪਹਰ ਮੈਂ ਬਹੁਤੇ ਰਸਤੇ ਹੋ ਜਾਤੇ ਹੈਂ ਮਨ ਕੀਆਂ ਵਾਸਨਾ ਫੈਲ ਜਾਤੀਆਂ ਹੈਂ॥

ਬਹੁਤੁ ਪਏ ਅਸਗਾਹ ਗੋਤੇ ਖਾਹਿ ਨ ਨਿਕਲਹਿ ॥

ਸੋ ਅਤੀ ਅਥਾਹ ਸੰਸਾਰ ਕੇ ਬਿਉਹਾਰੋਂ ਰੂਪੀ ਸਮੁੰਦ੍ਰ ਮੈ ਪੜ ਰਹੇ ਹੈਂ ਗੋਤੇ ਖਾਤੇ ਹੈਂ ਨਿਕਸ ਨਹੀਂ ਸਕਤੇ ॥ ਭਾਵ ਭਜਨੁ ਨਹੀਂ ਕਰ ਸਕਤੇ ਹੈਂ॥

ਪੰਨਾ ੧੪੬

ਤੀਜੈ ਮੁਹੀ ਗਿਰਾਹ ਭੁਖ ਤਿਖਾ ਦੁਇ ਭਉਕੀਆ ॥

ਤੀਜੇ ਪਹਰ ਮੈ ਭੂਖ ਅਰ ਤ੍ਰਿਖਾ ਜਬ ਦੋਨੋਂ (ਭਉਕੀਆ) ਭੜਕੀਆਂ ਤਬ ਮੁਖ ਮੈ ਗ੍ਰਾਸ ਪਾਵਤੇ ਭਾਵ ਭੋਜਨੁ ਖਾਤੇ ਹੈਂ॥

ਖਾਧਾ ਹੋਇ ਸੁਆਹ ਭੀ ਖਾਣੇ ਸਿਉ ਦੋਸਤੀ ॥

ਜੋ ਖਾਇਆ ਥਾ ਸੋ ਭਸਮ ਹੋ ਗਿਆ ਫੇਰ ਭੀ ਖਾਣੇ ਸੇ ਹੀ ਪ੍ਰੀਤੀ ਰਹਤੀ ਹੈ॥

ਚਉਥੈ ਆਈ ਊਂਘ ਅਖੀ ਮੀਟਿ ਪਵਾਰਿ ਗਇਆ ॥

ਚੌਥੇ ਪਹਰ ਮੈ ਨਿੰਦ੍ਰਾ ਹੀ ਆਈ ਅੱਖੀਂ ਮੀਟ ਜਾਨੀਆਂ ਮਾਨੋ (ਪਵਾਰਿ ਗਇਆ) ਮਰ ਗਯਾ॥ ਕਿਛ ਕਾਲ ਪਿਛੈ ਜਿਸਮੈ ਪ੍ਰਾਣ ਆਵੈਂ ਉਸਕੋ ਪਵਾਰ ਗਿਆ ਕਹਤੇ ਹੈਂ॥

ਭੀ ਉਠਿ ਰਚਿਓਨੁ ਵਾਦੁ ਸੈ ਵਰ੍ਹਿਆ ਕੀ ਪਿੜ ਬਧੀ ॥

ਪੁਨਾ ਨਿੰਦ੍ਰਾ ਸੇ ਉਠ ਕਰ ਸੈਂਕੜੇ ਬਰਸੋਂ ਜੀਵਣੇ ਕੀ (ਪਿੜ) ਜਿਦ ਬਾਂਧ ਕਰ ਝਗੜਾ ਕਰਤੇ ਹੈਂ॥ ਵਾ (ਸਾਬਾਹੀ) ਪਹਲੀ ਅਵਸਥਾ ਰੂਪ ਅੰਮ੍ਰਿਤ ਵੇਲੇ ਜਿਨ ਧ੍ਰੂ ਪ੍ਰਹਲਾਦ ਆਦਿਕੋਂ ਨੇ ਇਕਾਗ੍ਰ ਮਨ ਹੋ ਕਰ ਧਿਆਇਆ ਹੈ ਸੋ ਪੂਰੈ ਸਾਹ ਅਰਥਾਤ ਪਰਮੇਸ੍ਵਰ ਕਾ ਰੂਪ ਹੈਂ (ਵਖਤੈ) ਮਾਨੁਖ ਜਨਮ ਪਰ (ਲੜਿਮੁਏ) ਅਰਥਾਤ ਭਗਤੀ ਮੈ ਲਿਵਲੀਨ ਹੋ ਗਏ ਹੈਂ ਸੋ ਉਤਮ ਹੈਂ॥ (ਦੂਜੇ ਬਹੁਤੇ) ਦੂਸਰੀ ਜੁਬਾ ਅਵਸਥਾ ਮੈਂ ਪੁਰਸ ਬਹੁਤੇ ਰਾਹੋਂ ਮੈ ਚਲਤੇ ਹੈਂ ਮਨ ਕੀਆਂ ਵਾਸਨਾਂ ਬਿਸਤ੍ਰਿਤ ਹੋ ਜਾਤੀਆਂ ਹੈਂ॥ ਬਹੁਤ ਅਥਾਹ ਸਮੁੰਦ੍ਰ ਰੂਪ ਵਿਖਿਓਂ ਮੈ ਪੜੇ ਹੂਏ ਗੋਤੇ ਖਾਤੇ ਹੈਂ ਤਿਆਗਿ ਨਹੀਂ ਸਕਤੇ (ਤੀਜੇ ਮੁਹੀ) ਤੀਸਰੇ ਸਮੇਂ ਮਧ ਅਵਸਥਾ ਮੇਂ ਮੁਖ ਮੈ ਗਿਰਾਸ ਖਾਣੇ ਭਾਵ ਪਦਾਰਥ ਸੰਗ੍ਰਹਿ ਕੀ ਇੱਛਾ ਰਹਤੀ ਹੈ ਭੁਖ ਪਿਆਸ ਦੋਨੋਂ ਭਬਕਤੀਆਂ ਰਹਤੀਆਂ ਹੈਂ ਭਾਵ ਏਹ ਕਿ ਖਾਣੇ ਵਾਲੇ ਪਦਾਰਥੋਂ ਕੀ ਭੂਖ ਚਾਹ ਅਰ ਪਦਾਰਥ ਖਾਇਆ ਹੂਆ ਭਸਮ ਹੋ ਜਾਤਾ ਹੈ ਪੁਨਾ ਖਾਣੇ ਸਾਥ ਪ੍ਰੀਤੀ ਰਾਖਤਾ ਹੈ॥

(ਚੌਥੈ) ਬ੍ਰਿਧਾਪਨ ਮੈ ਸੰਚਨੇ ਕੀ ਤ੍ਰਿਖਾ ਤ੍ਰਿਸਨਾ ਰਹਤੀ ਹੈ ਮ੍ਰਿਤੂ ਰੂਪੀ ਨਿਦ੍ਰਾ ਆਤੀ ਹੈ ਅੱਖੀਂ ਮੀਟ ਕਰ (ਪਵਾਰਿ ਗਇਆ) ਮਰ ਜਾਤਾ ਹੈ॥ ਪੁਨਾ ਉਠ ਕਰ ਅਰਥਾਤ ਜਨਮ ਧਾਰ ਕਰਕਰ ਬਾਦ ਬਿਰੋਧ ਰਚਤਾ ਹੈ ਮਾਨੋ ਸੈਂਕੜੇ ਬਰਸ ਜੀਵਣਾ ਹੈ॥ ਐਸੀ (ਪਿੜ) ਭਾਵ ਦ੍ਰਿੜਤਾ ਬਾਂਧਤਾ ਹੈ॥ ਵ ਚਾਰ ਪ੍ਰਕਾਰ ਕੇ ਪੁਰਸ ਕਹਤੇ ਹੈਂ (ਸਾਬਾਹੀ) ਅੰਮ੍ਰਿਤ ਵੇਲੇ ਭਾਵ ਮਨੁਖ ਜਨਮ ਮੈਂ ਪਰਮੇਸ੍ਵਰ ਕੋ ਸਲਾਹੁਦੇ ਹੈਂ ਬਾਣੀ ਕਰਕੇ ਅਹੁ ਜਿਨ੍ਹੋਂ ਨੇ ਇਕ ਮਨ ਹੋ ਕਰ ਧਿਆਇਆ ਹੈ (ਸੇਈ ਪੂਰੇ) ਸੋਈ ਸੁਭ ਗੁਨ ਧਨ ਕੇ ਪੂਰੇ ਸ਼ਾਹ ਹੈਂ (ਵਖਤੈ) ਅਪਦਾ ਅਰਥਾਤ ਦੁਖੋਂ ਸੇ (ਉਪਰਿ) ਉਪਰਾਮ ਹੋ ਕਰ ਕਾਮ ਕ੍ਰੋਧ ਆਦਿਕੋਂ ਕੇ ਸਾਥ ਲੜ ਕਰ ਜੀਵ ਭਾਵ ਸੇ ਮਰ ਗਏ ਹੈਂ ਸੋ ਉੱਤਮ ਗਿਆਨੀ ਹੈਂ॥ (ਦੂਜੈ ਬਹੁਤੇ) ਦੂਜੇ ਜੋ ਜਗਤਾਸੂ ਹੈਂ ਬਹੁਤੇ ਮਾਰਗੋਂ ਮੈ ਪੜ ਰਹੇ ਹੈਂ ਧਿਆਨ ਜੋਗਾਦਿ ਅਨੇਕ ਪ੍ਰਕਾਰ ਕੀ ਉਪਸਨਾ ਜਾਣ ਲੈਣੀ ਤਿਨਕੀ ਮਨ ਕੀਆਂ ਅਸੁਭ ਮਤਾਂ ਖਿੰਡ ਗਈਆਂ ਹੈਂ ਅਰੁ ਸੁਮਤਾਂ ਧਾਰ ਲਈਆਂ ਹੈਂ (ਗੋਤੇ ਖਾਹਿ) ਗੋਤੇ ਖਾਤੇ ਨਹੀਂ ਅਰੁ ਨਿਕਲੇ ਭੀ ਨਹੀਂ ਵਾ ਡੂਬੇ ਨਹੀਂ ਭਵਿਖਤ ਮੈਂ ਨਿਗਸੇਂਗੇ (ਤੀਜੇ ਮੁਹੀ ਗਿਰਾਹ) ਤੀਸਰੇ ਵਿਸਈ ਪੁਰਸ ਹੈਂ ਤਿਨ ਕੇ ਮੁਖ ਮੈਂ ਭੋਗੋਂ ਰੂਪੀ ਗ੍ਰਾਸ ਹੀ ਸਦਾ ਰਹਤਾ ਹੈ ਵਿਖਿਯੋਂ ਕੀ ਭੁਖ ਪਿਆਸ ਲਾਗੀ ਰਹਤੀ ਹੈ॥ ਵਿਸੇ ਭੋਗ ਨਾਸ ਹੁਏ ਤੇ ਪੁਨਾ ਭੋਗਣੇ ਕੀ ਪ੍ਰੀਤੀ ਅੰਤਹਕਰਣ ਮੈਂ ਬਨੀ ਰਹਤੀ ਹੈ (ਚੌਥੇ) ਚੌਥੇ ਪਾਮਰ ਪੁਰਸ ਹੈਂ ਜੋ ਸਾਸਤ੍ਰ ਮਰਯਾਦਾ ਕੇ ਉਲੰਘਤ ਵਰਤਤੇ ਹੈਂ ਸੋ ਉਨਕੋ ਅਵਿਦਯਾ ਕੀ ਗਾਢਤਾ ਰੂਪ ਨਿਦ੍ਰਾ ਆਈ ਹੂਈ ਹੈ॥ ਤਿਨ ਕੇ ਵਿਚਾਰ ਰੂਪੀ ਨੇਤ੍ਰ ਮਿਚ ਗਏ ਹੈਂ ਪਰਮੇਸ੍ਵਰ ਕੀ ਤਰਫ ਮਾਨੋ ਵਹੁ ਮਰ ਗਏ ਹੈਂ॥ ਪੁਨਾ ਸੰਕਲਪ ਵਿਕਲਪ ਵਿਅਰਥ ਹੀ ਉਠਾਵਤੇ ਹੈਂ ਸੈਂਕੜੇ ਬਰਸ ਜੀਵਣੇ ਕਾ ਦਾਈਯਾ ਬਾਂਧਤੇ ਹੈਂ ਵਾ ਵਿਦਮਾਨ ਅਵਸਥਾ ਕਹਤੇ ਹੈਂ॥ (ਸਾਬਾਹੀ) ਵਹੁ ਜੋ ਪ੍ਰੇਰਕ ਪਰਮੇਸ੍ਵਰ ਹੈ ਜਿਨੋਂ ਨੈ ਤਿਸ ਕੋ ਬਾਣੀ ਕਰਕੇ ਸਲਾਹਿਆ ਹੈ ਔਰ ਇਕ ਮਨ ਹੋ ਕਰ ਧਿਆਨ ਕੀਆ ਹੈ ਸੇ ਪੂਰੇ ਸ਼ਾਹ ਹੈਂ॥ (ਵਖਤੈ) ਕਾਲ ਕੇ ਊਪਰ ਹੋ ਗਏ ਹੈਂ॥ ਤਿਸ ਮੈਂ ਏਹ ਕਹਤੇ ਹੈਂ ਲੜ ਮੂਏ ਅਰਥਾਤ ਅਗਯਾਨ ਸਾਥ ਲੜ ਕੇ ਅਗਯਾਨ ਕੋ ਮਾਰ ਕੇ ਆਪ ਹੀ ਜੀਵ ਭਾਵ ਸੇ ਮਰ ਗਏ॥ (ਦੂਜੈ) ਦੋ ਜੋ ਰਾਗ ਦ੍ਵੇਖ ਹੈਂ ਇਨ ਕੋ ਜੀਤਾ ਹੈ ਕੈਸੇ ਹੈਂ ਰਾਗਾਦਿ ਜਿਨਕੇ ਬਹੁਤੇ ਰਾਹ ਹੈਂ ਮਨ ਕੀਆਂ ਮਤਾਂ (ਖਿੰਡੀਆ) ਖੰਡਨ ਕਰ ਦਈਆਂ ਹੈਂ ਗੁਰਮਤਿ ਪ੍ਰਾਪਤਿ ਹੋਈ ਹੈ। ਬੁਹਤ ਜੋ ਅਸਗਾਹ ਸਤਸੰਗ ਸਮੁੰਦ੍ਰ ਤਿਸ ਮੈਂ (ਗੋਤੇ ਖਾਹਿ) ਕਿਆ ਟੁਬੀਆਂ ਲਗਾਵਤੇ ਹੈਂ॥ (ਨ ਨਿਕਲਹਿ) ਸਤੰਸਗ ਕੋ ਤਿਆਗਤੇ ਨਹੀਂ ਜੋ (ਤੀ) ਮਾਇਆ ਇਸਤ੍ਰੀ ਈਸਰ ਕੀ ਹੈ ਤਿਸ ਕੋ ਤਿਨ ਮਹਾਤਮਾਂ ਨੇ ਜੈ ਕਰ ਲੀਆ ਹੈ॥ ਭਾਵ ਏਹਿ ਕਿ ਮਿਥਿਆ ਜਾਨਿਆ ਹੈ ਕੈਸੀ ਮਾਇਆ ਹੈ ਜਿਸਨੇ ਸਭ ਕੋ ਸੁਖ ਮੈਂ ਗ੍ਰਾਸ ਲੀਆ ਹੈ॥ ਯਥਾ ਗੁਰ ਪ੍ਰਮਾਣ (ਸਰਪਨੀ ਤੇ ਊਪਰਿ ਨਹੀ ਬਲੀਆ॥ ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ) ਔਰ ਤਿਸਨੇ ਆਸਾ ਤ੍ਰਿਸਨਾ ਦੋਨੋਂ ਨੇ ਭੈ ਮਾਨਿਆਂ ਹੈ ਜੋ ਸੰਸਾਰ ਦ੍ਰਿਸਟੀ ਕਰ ਖਾਧਾ ਭਾਵ ਮਿਥਿਆ ਜਾਣਿਆਂ ਹੈ ਸੋ ਤੋ ਭਸਮ ਹੋ ਚੁੱਕਾ ਹੈ ਜੋ ਕਦੀ ਸੰਸਾਰ ਕੀ ਤਰਫ ਬ੍ਰਿਤੀ ਉਥਾਨ ਹੰਕਰ ਨਾਮ ਰੂਪ ਪਰਤੀਤ ਹੋਵੈ ਹੈਂ ਤਿਸ ਕੇ ਅਭਾਵ ਕਰਨੇ ਮੈਂ ਤਿਨ ਮਹਾਤਮਾਂ ਕੀ ਪ੍ਰੀਤੀ ਹੈ ਔਰ ਚਉਥੇ ਪਦ ਮੈਂ ਨਿੰਦ੍ਰਾ ਆਈ ਹੈ ਭਾਵ ਏਹਿ ਕਿ ਜੋਗ ਨਿੰਦ੍ਰਾ ਮੈਂ ਇਸਥਿਤ ਹੁਏ ਹੈਂ ਸੰਸਾਰ ਕੀ ਤਰਫ ਸੇ ਅੱਖੀਂ ਮੀਟੀਆਂ ਹੈਂ ਅਰਥਾਤ ਨਾਮ ਰੂਪਕੋ ਬ੍ਰਿਤੀ ਅਲੰਬਨ ਨਹੀਂ ਕਰਤੀ ਹੈ ਔ ਸੰਸਾਰੀ ਵਾ ਲੋਕੋਂ ਕਰ ਜੋ ਅਗਜਾਨ ਅਵਸਥਾ ਮੈਂ ਨਾਨਾ ਪ੍ਰਕਾਰ ਦਾ ਵਾਦ ਰਚਿਆ ਹੂਆ ਥਾ ਸੋ ਮਨ ਤੇ ਉਠ ਗਯਾ ਹੈ ॥ ਸੈ ਵਰਿਆਂ ਦੀ ਪਿੜ ਅਰਥਾਤ ਮਾਨੋ ਸਤ ਵਰਖੋਂ ਕੇ ਸਮਾਧ ਇਸਥਿਤ ਹੈਂ ਐਸੀ ਅਚਲ ਬ੍ਰਿਤੀ ਹੂਈ ਹੈ॥ ਵਾ ਜੋ ਸੰਸਾਰ ਕੀ ਰਿਦੇ ਮੈਂ ਸਤ ਬਰਸੋਂ ਕੀ ਭਾਵਨਾ ਰੂਪੀ ਪਿੜ ਬਧੀ ਹੂਈ ਥੀ ਸੋ ਉਠ ਗਈ ਹੈ॥ ਵਾ ਸੈ ਬਰਖੋਂ ਦਾ ਭਾਵ ਸਦਾ ਹੀ ਸਰੂਪ ਮੈਂ ਇਸਥਿਤ ਹੁਏ ਹੈਂ॥

**ਸਭੇ ਵੇਲਾ ਵਖਤ ਸਭਿ ਜੇ ਅਠੀ ਭਉ ਹੋਇ ॥**

ਸਭੇ ਵੇਲਾ ਹਿੰਦੀ ਬੋਲੀ ਸਭੇ ਵਖਤ ਮੁਸਲਮਾਨੀ ਬੋਲੀ ਏਹ ਸਾਂਝਾ ਉਪਦੇਸ਼ ਹੈ॥ ਸਭ ਸਫਲੇ ਹੈਂ ਜੇਕਰ (ਅੱਠੀ) ਆਠ ਪਹਰੋਂ ਕੇ ਬੀਚ ਮਨ ਮੈਂ ਪਰਮੇਸ੍ਵਰ ਕਾ ਭੈ ਹੋਵੇ॥

**ਨਾਨਕ ਸਾਹਿਬੁ ਮਨਿ ਵਸੈ ਸਚਾ ਨਾਵਣੁ ਹੋਇ ॥੧॥**

ਸ੍ਰੀ ਗੁਰੂ ਜੀ ਕਹਤੇ ਹੈਂ ਜੇਕਰ ਪਰਮੇਸ੍ਵਰ ਮਨ ਮੈਂ ਵਸੈ ਤਾਂ ਸਚਾ ਇਸਨਾਨ ਹੋਤਾ ਹੈ॥੧॥ ਇਸੀ ਪਰ ਗੁਰੂ ਅੰਗਦ ਜੀ ਕਾ ਪ੍ਰਮਾਣ ਹੈ॥

ਮਃ ੨ ॥

ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ ॥

ਜਿਨ੍ਹੋਂ ਨੇ ਪੂਰਨ ਵਾਹਿਗੁਰੂ ਕੋ ਪਾਇਆ ਹੈ ਸੋਈ ਪੂਰਨ ਸਾਹ ਹੈ ਭਾਵ ਏਹਿ ਕਿ ਸਰਬ ਗੁਨ ਸੰਜੁਗਤ ਹੈਂ॥

ਅਠੀ ਵੇਪਰਵਾਹ ਰਹਨਿ ਇਕਤੈ ਰੰਗਿ ॥

(ਅੱਠੀ) ਆਠ ਪਹਰੋਂ ਮੈਂ (ਵੇਪਰਵਾਹ) ਅਚਾਹ ਰਹਤੇ ਹੈਂ ਔਰ ਏਕ ਵਾਹਿਗੁਰੂ ਕੇ ਰੰਗ ਮੈਂ ਰੰਗੇ ਰਹਤੇ ਹੈਂ॥

ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ ॥

ਜਿਨਕੋ ਅਥਾਹ ਰੂਪ ਪਰਮੇਸ੍ਵਰ ਕਾ ਦਰਸਨ ਹੂਆ ਹੈ ਐਸੇ ਵਿਰਲੇ ਹੀ ਪਾਈਤੇ ਹੈਂ ਅਰਥਾਤ ਦੇਖੀਤੇ ਹੈਂ॥

ਕਰਮਿ ਪੂਰੈ ਪੂਰਾ ਗੁਰੂ ਪੂਰਾ ਜਾ ਕਾ ਬੋਲੁ ॥

ਜਿਸਕਾ ਪੂਰਾ (ਬੋਲੁ) ਉਪਦੇਸ ਹੈ ਸੋ ਪੂਰਾ ਗੁਰੂ ਪੂਰੇ ਕਰਮੋਂ ਕਰਕੇ ਪਾਈਤਾ ਹੈ॥

ਨਾਨਕ ਪੂਰਾ ਜੇ ਕਰੇ ਘਟੈ ਨਾਹੀ ਤੋਲੁ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੇਕਰ ਗੁਰੂ ਜਗਜਾਸੂ ਕੋ ਪੂਰਾ ਉਪਦੇਸ ਕਰੈ ਤਬ ਬਿਬੇਕ ਐਸਾ ਹੋਤਾ ਹੈ (ਤੋਲੁ ਘਟੈ) ਭਾਵ ਸਿਥਲ ਕਬੀ ਨਹੀਂ ਹੋਤਾ॥੨॥

ਪਉੜੀ ॥

ਜਾ ਤੂੰ ਤਾ ਕਿਆ ਹੋਰਿ ਮੈ ਸਚੁ ਸੁਣਾਈਐ ॥

ਹੇ ਮਹਾਰਾਜ ਜਬ ਤੂੰ ਪ੍ਰਾਪਤਿ ਹੋ ਜਾਵੇਂ ਤੌ ਜੀਵ ਕੋ ਔਰ ਕਿਆ ਚਾਹੀਏ॥ ਤਾਂ ਤੇ ਮੇਰੇ ਕੋ ਭੀ ਅਪਨਾ ਸਚਾ ਨਾਮ ਸੁਨਾਓਂ ॥

ਮੁਠੀ ਧੰਧੈ ਚੋਰਿ ਮਹਲੁ ਨ ਪਾਈਐ ॥

ਜਿਨਕੀ ਬੁਧੀ ਵਿਉਹਾਰ ਰੂਪੀ ਚੋਰੋਂ ਨੇ (ਮੁਠੀ) ਲੂਟੀ ਹੈ ਭਾਵ ਏਹਿ ਕਿ ਜੋ ਵਿਉਹਾਰੋਂ ਮੈਂ ਗਲਿਤ ਹੈਂ ਸੋ (ਮਹਲੁ) ਸਰੂਪ ਕੋ ਨਹੀਂ ਪਾਵਤੇ ਹੈਂ॥

ਏਨੈ ਚਿਤਿ ਕਠੋਰਿ ਸੇਵ ਗਵਾਈਐ ॥

ਇਸ ਕਠੋਰ ਚਿਤ ਵਾਲੇ ਜੀਵ ਨੇ (ਸੇਵ) ਭਗਤੀ ਕਰਨ ਕੀ ਪ੍ਰੀਤੀ ਗਵਾਇ ਦਈ ਹੈ॥

ਜਿਤੁ ਘਟਿ ਸਚੁ ਨ ਪਾਇ ਸੁ ਭੰਨਿ ਘੜਾਈਐ ॥

ਜਿਸ ਕੇ ਸਰੀਰ ਮੈਂ ਸੱਚ ਨਾਮ ਨਹੀਂ (ਪਾਇ) ਪ੍ਰਾਪਤਿ ਸੋ (ਭੰਨਿ) ਮਰਤਾ (ਘੜਾਈਐ) ਜਨਮਤਾ ਹੈ॥

ਕਿਉ ਕਰਿ ਪੂਰੈ ਵਟਿ ਤੋਲਿ ਤੁਲਾਈਐ ॥

ਤਬ ਕੈਸੇ ਪੂਰੇ ਵੱਟੇ ਵਾਲੇ ਬਿਬੇਕੀਆਂ ਕੇ ਤੋਲ ਸਾਥ ਤੋਲਿਆ ਜਾਵੇ ਭਾਵ ਏਹਿ ਕੇ ਤਿਨ ਕੇ ਤੁੱਲ ਕੈਸੇ ਹੋਵੇ ਏਹ ਬਬੇਕ ਵੱਟਾ ਹੈ॥

ਕੋਇ ਨ ਆਖੈ ਘਟਿ ਹਉਮੈ ਜਾਈਐ ॥

ਪਰੰਤੂ ਜਿਨ ਕੀ ਹਉਮੈ ਜਾਤੀ ਰਹਤੀ ਹੈ ਤਿਨ ਕੋ ਉਨ ਸੇ ਕਮ ਕੋਈ ਨਹੀਂ ਕਹਤਾ ॥

ਲਈਅਨਿ ਖਰੇ ਪਰਖਿ ਦਰਿ ਬੀਨਾਈਐ ॥

ਖਰੇ ਪਰਖ ਕਰ ਪਰਮੇਸ੍ਵਰ ਕੇ ਦਰਬੀਨ ਲਈਤੇ ਹੈਂ॥ ਵਾ (ਦਰਿਬੀ) ਕੜਛੀ ਕੀ ਨਿਆਈ ਅਰਥਾਤ ਰਹਤੇ ਹੈਂ ਵਾ ਕੜਛੀ ਕੇ ਨਯਾਇ ਕਰ ਜਾਣੀਤੇ ਹੈਂ ਵਾ ਨਾਮ ਵਾਲੇ ਪੁਰਸ ਹੀ ਧਨੀ ਹੈਂ॥

ਸਉਦਾ ਇਕਤੁ ਹਟਿ ਪੂਰੈ ਗੁਰਿ ਪਾਈਐ ॥੧੭॥

ਸਉਦਾ ਨਾਮ ਕਾ ਏਕ ਸਤਸੰਗ ਰੂਪੀ ਹਾਟ ਮੈ ਹੈ ਪਰੰਤੂ ਪੂਰੇ ਗੁਰੋਂ ਦ੍ਵਾਰਾ ਪਾਈਤਾ ਹੈ॥੧੭॥

ਸ੍ਰੀ ਗੁਰੂ ਅਗੰਦ ਜੀ ਸੇ ਕਿਸੀ ਜਗਜਾਸੂ ਨੇ ਪੂਛਾ ਕਿ ਹੇ ਭਗਵਨ ਆਠ ਪਹਿਰ ਵਿਖੇ ਮੈਂ ਕਿਆ ਕਰਤਾ ਰਹਾਂ॥

ਸਲੋਕ ਮਃ ੨ ॥

ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥

ਆਠ ਪਹਰੋਂ ਮੈਂ ਆਠਕਾ ਖੰਡਨ ਕਰਤਾ ਰਹੁ ਸੋ ਕੌਨ ਹੈ ੫ ਕਾਮਾਦਿ ੩ ਗੁਨ ਰਜੋ ਆਦਿਕ ਨੌਵਾਂ ਸਰੀਰ ਅਭਮਾਨ ਖੰਡ ਨ ਕਰ।

ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥

ਤਿਸ ਸਰੀਰ ਮੈਂ ਪਰਮੇਸ੍ਵਰ ਕਾ ਨਾਮ ਨਉਨਿਧਿ ਰੂਪ ਹੈ ਔਰ (ਏਕੁ) ਅਦੁਤੀ ਹੈ ਉਸਕੋ ਵਿਚਾਰ ਕਰ (ਗੁਣੀ ਗਹੀਰੁ) ਸੁਭ ਗੁਣੋਂ ਕੇ ਸਮੁੰਦਰ ਅਰਥਾਤ ਬਬੇਕੀ ਜਨ (ਭਾਲਹਿ) ਢੂੰਢਤੇ ਹੈਂ॥

ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ ॥

ਸ੍ਰੀ ਗੁਰੂ ਜੀ ਕਹਤੇ ਹੈਂ ਗੁਰ ਪੀਰੋਂ ਕੋ ਧਾਰਨ ਕਰਕੇ ਕਰਮ ਵਾਲਿਓਂ ਨੇ ਹੀ ਸਲਾਹਿਆ ਹੈ॥

ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥

ਰਾਤ੍ਰੀ ਕੇ ਚਉਥੇ ਪਹਰ (ਸਬਾਹਕੈ) ਸਵੇਰ ਕੇ ਵਕਤ (ਸੁਰਤਿਆ) ਜਗਜਾਸੂਓਂ ਕੋ ਉਤਸਾਹ ਉਪਜਤਾ ਹੈ॥

ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥

ਤਿਨ ਕੀ ਅਸਨਾਨ ਕੇ ਵਾਸਤੇ ਦਰਿਆਵੋਂ ਸੇ ਪ੍ਰਤੱਖਜ ਹੀ ਪ੍ਰੀਤੀ ਹੈ ਅੰਮ੍ਰਿਤ ਵੇਲੇ ਵਾ ਸਤਸੰਗ ਦਰਿਆਵਾਂ ਸੇ ਪ੍ਰੀਤੀ ਹੈ ਮਨ ਮੈਂ ਔਰ ਮੁਖ ਮੈਂ ਸਚਾ ਨਾਮ ਧਾਰਨ ਕਰਤੇ ਹੈਂ॥

ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ ॥

ਉਸ ਸਤਸੰਗ ਮੈਂ ਅੰਮ੍ਰਿਤ ਰੂਪ ਪਰਮੇਸ੍ਵਰ ਕਾ ਨਾਮ ਬਾਂਟੀਤਾ ਹੈ ਪਰੰਤੂ ਸੁਭ ਕਰਮ ਵਾਲਿਓਂ ਕੋ ਨਾਮ ਕੀ (ਪਸਾਉ) ਦਾਤਿ ਪ੍ਰਾਪਤਿ ਹੋਤੀ ਹੈ॥

ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ ॥

ਜਿਨ ਜਗਜਾਸੂਓਂ ਕੀ ਸਾਧਨੋਂ ਕਰ ਕੰਚਨਵਤ ਕਾਇਆ ਕਸੀਤੀ ਹੈ ਤਿਨ ਕੋ (ਵੰਨੀ) ਗਜਾਨ ਕੀ ਜੋ ਭੂਮਕਾ ਹੈ ਤਿਨਕਾ ਚੜਾਉ ਚੜਤਾ ਹੈ॥

ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ ॥

ਜੇਕਰ ਗੁਰੂ ਰੂਪ ਸਰਾਫ ਕੀ ਨਦਰ ਮੈ ਆ ਜਾਵੇ ਤਬ ਚਉਰਾਸੀ ਕੇ ਸਾਧਨਾ ਰੂਪੀ ਤਾਉ ਮੈ ਪੁਨਾ ਵਹੁ ਪੁਰਸ ਨਹੀਂ ਪਾਈਤਾ। ਜੇਕਰ ਜਗਜਾਸੂ ਪੂਛੇ ਕਿ ਬਾਕੀ ਰਹੇ ਸਾਤ ਪਹਰੋਂ ਮੈ ਕਿਆ ਕਰਨਾ ਚਾਹੀਏ? ਤਿਸ ਪਰ ਕਹਤੇ ਹੈਂ॥

ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥

ਤਿਨ ਸਾਤੋਂ ਪਹਰੋਂ ਮੈ ਸਤ ਬੋਲਨਾ ਭਲਾ ਹੈ ਅਰ ਪੜਿਆਂ ਪਾਸ ਬੈਠੀਏ ਭਾਵ ਯਹਿ ਕਿ ਵਿਦਵਾਨੋਂ ਕੀ ਸੰਗਤ ਕਰੀਏ॥

ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥

ਉਨ ਵਿਦ੍ਵਾਨੋਂ ਮੈ ਪਾਪ ਪੁੰਨ ਕਾ ਵੀਚਾਰ ਹੋਤਾ ਹੈ ਕਿ ਅਮਕੇ ਕਰਮ ਕਰਨੇ ਸੇ ਪੁੰਨ ਹੋਤਾ ਹੈ ਅਮਕੇ ਸੇ ਪਾਪ ਹੋਤਾ ਹੈ ਸੁਣ ਕਰਕੇ ਝੂਠੇ ਕਰਮ ਪਾਪੋਂ ਕੀ (ਰਾਸਿ) ਪੂੰਜੀ ਅਰਥਾਤ ਸਰਧਾ ਘਟ ਜਾਤੀ ਹੈ॥

ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥

ਔਰ ਊਹਾਂ ਖੋਟੇ ਤਿਆਗੀਤੇ ਹੈਂ ਪੁਨਾ ਖਰੇ ਪੁਰਸੋਂ ਕੋ ਸਾਬਾਸੀ ਮਿਲਤੀ ਹੈ॥

ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਏਹ ਜੋ ਬੋਲਨਾ ਹੈ ਕਿ ਮੇਰੇ ਕੋ ਦੁਖ ਕਿਉਂ ਹੂਆ ਔਰ ਏਹੁ ਸੁਖ ਚਾਹੀਏ (ਫਾਦਲੁ) ਬਿਅਰਥ ਹੈ ਕਿਉਂਕਿ ਦੁਖ ਸੁਖ ਪਰਮੇਸੂਰ ਕੇ ਪਾਸ ਹੈ ਅਰਥਾਤ ਕਰਮੋਂ ਕਾ ਫਲ ਪਰਦਾਤਾ ਈਸੂਰ ਹੈ॥

ਸਿਖੋਂ ਨੇ ਗੁਰੋਂ ਕਾ ਲਖਣ ਪੂਛਿਆ ਤਿਸ ਪਰ ਕਹਤੇ ਹੈਂ॥

ਮਃ ੨ ॥

ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥

ਗੁਰੂ ਪੁੰਨ ਪਾਪ ਰੂਪ ਕ੍ਰਿਯਾ ਜੀਵੋਂ ਕੀ ਦੇਖਤੇ ਭੀ ਹੈਂ ਪਰ ਉਸ ਸੇ ਅਸੰਗ ਹੈਂ ਇਸਤੇ ਗੁਰੂ ਪਵਣਵਤ ਹੈਂ ਅਰਥਾਤ ਜੈਸੇ ਪਵਣ ਸੁਗੰਧੀ ਦੁਰਗੰਧੀ ਵਿਖੇ ਵਿਚਾਰਤਾ ਹੈ ਪਰ ਤਿਨਸੇ ਨਿਰਲੇਪ ਰਹਤਾ ਹੈ ਪੁਨਾ ਪਾਨੀਵਤ ਗੁਰੂ ਆਪ ਨਿਰਮਲ ਹੈ ਔਰੋਂ ਕੀ ਮਲ ਦੂਰ ਕਰਤੇ ਹੈਂ ਮਾਤਾ ਪਿਤਾਵਤ ਸਿਖ ਕੀ ਰਖਯਾ ਕਰਤੇ ਹੈਂ ਧਰਤੀ ਸਮ ਧੀਰਜ ਕਾ ਮਹਤ ਹੈ॥

ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥

(ਦਿਨਸੁ) ਗਯਾਨ ਰੂਪੀ ਸੂਰਜ ਕਰ ਪ੍ਰਕਾਸ ਕਰਤੇ ਹੈਂ ਔਰ (ਰਾਤਿ ਦੁਇ) ਦ੍ਵੈਤ ਰੂਪੀ ਰਾਤ ਕਾ ਅਭਾਵ ਕਰਤੇ ਹੈਂ । ਦਾਈਵਤ ਸਰੂਪ ਸੁਖ ਮੈ ਸੁਲਾਵਤੇ ਹੈਂ ਪੁਨਾ ਦਇਆ ਵਤ ਰਖਿਆ ਕਰਤੇ ਹੈਂ ਔਰ ਸਰਬ ਸੰਸਾਰ ਗੁਰੋਂ ਨੇ ਪ੍ਰਮੇਸੂਰ ਕੀ ਲੀਲਾ ਰੂਪ ਜਾਣਿਆ ਹੈ॥

ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ ॥

ਧਰਮ ਸਰੂਪ ਗੁਰੂ ਸਿਖੋਂ ਕੇ ਸੁਭ ਅਸੁਭ ਕਰਮ ਅਪਨੇ ਹਜੂਰ ਵਾਚਤੇ ਹੈਂ ਭਾਵ ਯਹਿ ਕਿ ਗੁਨ ਔਗੁਨ ਭਿੰਨ ਭਿੰਨ ਕਰ ਸੁਨਾਵਤੇ ਹੈਂ॥

ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥

ਅਪਨੇ ਅਪਨੇ ਕਰਮ ਕੇ ਅਨੁਸਾਰ ਕੋਈ ਨੇੜੇ ਅਰਥਾਤ ਮੋਖ ਕੇ ਸਮੀਪੀ ਹੋਏ ਹੈਂ ਏਕ (ਦੂਰਿ) ਸ੍ਰਵਣ ਹੀ ਕਰਤੇ ਹੈਂ॥ ਵਾ ਅਧਿਕਾਰੀ ਗੁਰਾਂ ਦੇ ਨੇੜੇ ਹੈਂ ਅਰੁ ਅਨ ਅਧਿਕਾਰੀ ਦੂਰ ਕੀਏ ਹੈਂ॥

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥

ਸਿਧਾਂਤ ਏਹ ਕਿ ਜਿਨੋਂ ਨੇ ਗੁਰੁ ਸਾਥ ਮਿਲ ਕੇ ਨਾਮ ਕੋ ਧਿਆਇਆ ਹੈ ਅਰ ਜਪ ਤਪ ਕੀ (ਮਸਕਤਿ) ਮੇਹਨਤ ਕਰ ਗਏ ਹੈਂ॥

ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਸੋ ਪੁਰਸ ਉਜਲ ਮੁਖ ਵਾਲੇ ਹੈਂ ਉਨਕੇ ਸਾਥ ਮਿਲ ਕੇ ਔਰ ਬਹੁਤ ਸ੍ਰਿਸਟੀ ਬੰਧਨਾਂ ਸੇ ਛੂਟੀ ਹੈ॥੨॥

ਪਉੜੀ ॥

ਸਚਾ ਭੋਜਨੁ ਭਾਉ ਸਤਿਗੁਰਿ ਦਸਿਆ ॥

ਸਚਾ ਭੋਜਨੁ ਤੋ (ਭਾਉ) ਗਯਾਨ ਵਾ ਪ੍ਰੇਮ ਹੈ ਸੋ ਸਤਗੁਰੋਂ ਨੇ ਬਤਾਇਆ ਹੈ॥

ਸਚੇ ਹੀ ਪਤੀਆਇ ਸਚਿ ਵਿਗਸਿਆ ॥

ਸਚੇ ਹੀ ਪੁਰਸ (ਪਤੀਆਇ) ਨਿਹਚੇਵਾਨ ਹੂਏ ਹੈਂ ਯਾਂ ਤੇ ਤਿਨਕਾ ਰਿਦਾ ਕਵਲ ਸਚ ਕਰਕੇ ਖਿੜਿਆ ਹੈ॥

ਸਚੈ ਕੋਟਿ ਗਿਰਾਂਇ ਨਿਜ ਘਰਿ ਵਸਿਆ ॥

ਜੋ ਅਪਨੇ ਸ੍ਵਰੂਪ ਮੈ ਇਸਥਿਤ ਹੂਆ ਹੈ ਤਿਸ ਕੇ ਕੋਟਿ ਵਾ ਇੰਦ੍ਰੇ ਔਰ (ਗਿਰਾਂਇ) ਸਰੀਰ ਸਚੇ ਹੈਂ॥

ਸਤਿਗੁਰਿ ਤੁਠੈ ਨਾਉ ਪ੍ਰੇਮਿ ਰਹਸਿਆ ॥

ਜਬ ਸਤਿਗੁਰੂ ਪ੍ਰਸਿੰਨ ਹੂਏ ਤਬ ਨਾਮ ਸੇ (ਪ੍ਰੇਮਿ) ਪ੍ਰੇਮੀ ਜਨ (ਰਹਸਿਆ) ਅਨੰਦ ਹੂਆ॥

ਸਚੈ ਦੈ ਦੀਬਾਣਿ ਕੂੜਿ ਨ ਜਾਈਐ ॥

ਸਚੇ ਪਰਮੇਸੂਰ ਕੇ (ਦੀਬਾਣਿ) ਸਰੂਪ ਮੈ ਝੂਠੇ ਸੰਸਾਰ ਮੈਂ ਲਾਗਨੇ ਸੇ ਨਹੀਂ ਜਾਈਤਾ॥

ਝੂਠੋ ਝੂਠੁ ਵਖਾਣਿ ਸੁ ਮਹਲੁ ਖੁਆਈਐ ॥

ਜੋ ਝੂਠ ਮੈ ਲਾਗੇ ਹੈਂ ਔਰ ਝੂਠ ਹੀ ਬੋਲਤੇ ਹੈਂ ਸੋ (ਮਹਲੁ) ਸਰੂਪ ਸੇ (ਖੁਆਈਐ) ਭੂਲਾਏ ਜਾਤੇ ਹੈਂ॥

ਪੰਨਾ ੧੪੭

ਸਚੈ ਸਬਦਿ ਨੀਸਾਣਿ ਠਾਕ ਨ ਪਾਈਐ ॥

ਜਿਨ ਕੇ ਪਾਸ (ਸਚੈ ਸਬਦਿ) ਗੁਰੂ ਕਾ ਉਪਦੇਸ ਰੂਪ (ਨੀਸਾਣਿ) ਪਰਵਾਨਾ ਹੈ ਤਿਨ ਕੋ ਪਰਮੇਸੂਰ ਮਾਰਗ ਮੈ ਕੋਈ ਬਿਘਨ ਰੋਕ ਨਹੀਂ ਸਕਤਾ ਹੈ॥

ਸਚੁ ਸੁਣਿ ਬੁਝਿ ਵਖਾਣਿ ਮਹਲਿ ਬੁਲਾਈਐ ॥੧੮॥

ਜਿਨ੍ੋਂ ਸਚ ਕੋ ਸੁਣ ਕਰ (ਬੁਝਿ) ਸਮਝਿਆ ਹੈ ਔਰ ਉਚਾਰਨ ਕੀਆ ਹੈ ਸੋ ਸਰੂਪ ਮੈ ਬੁਲਾ ਲਈਤੇ ਹੈਂ॥੧॥

ਅਚਲ ਬਟਾਲੇ ਮੈਂ ਸਿਧੋਂ ਕਾ ਗਰਬ ਪ੍ਰਹਾਰਕ ਸਲੋਕ ਉਚਾਰਤੇ ਹੈਂ॥੧੮॥

ਸਲੋਕੁ ਮਃ ੧ ॥

ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ ॥

ਅਗਨ ਕੋ ਬਸਤ੍ਰਾਂ ਸਮ ਪਹਰ ਲਵਾਂ ਸਿੱਧੀ ਕੇ ਬਲ ਕਰ ਜਲਾਇ ਨ ਸਕੇ ਔਰ ਬਰਫ ਵਿਖੇ ਘਰ ਬਾਂਧ ਲਈਏ ਅਰਥਾਤ ਬਰਫ ਮੈ ਬੈਠ ਰਹੀਏ ਔਰ ਭੋਜਨ ਲੋਹੇ ਕਾ ਕਰ ਲਈਏ॥

ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ ॥

ਸਰਬ ਦੁਖੋਂ ਕੋ ਪਾਣੀ ਕੀ ਤਰਾਂ ਕਰਕੇ ਪੀ ਲੇਵਾਂ ਔਰ ਧਰਤੀ ਕੋ ਹਾਕ ਕਰ ਚਲਾਵਾਂ॥

ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ ॥

ਤਕੜੀ ਮੈ ਧਰ ਕਰਕੇ (ਅੰਬਰੁ) ਅਕਾਸ ਕੋ ਤੋਲੋਂ ਪੀਛੇ ਚਾਰ ਮਾਸੇ ਕਾ ਵੱਟਾ ਚੜਾਈਏ॥

ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ ॥

ਸਿੱਧੀ ਕਰਕੇ ਐਸਾ ਵੱਡਾ ਵਧਾਂ ਜੋ ਕਿਸੀ ਜਗਾ ਮੈਂ ਸਮਾਵਾਂ ਨਹੀਂ ਔਰ ਈਸਤਾ ਨਾਮ ਸਿੱਧੀ ਕਰਕੇ ਸਰਬ ਕੋ (ਨਥਿ) ਅਧੀਨ ਕਰਕੇ ਚਲਾਵਾਂ॥

ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ ॥

(ਏਤਾ) ਜਿਤਨਾ ਪੂਰਬ ਬਲ ਕਥਨ ਕੀਆ ਹੈ ਐਸਾ ਬਲ ਮਨ ਅੰਦਰ ਹੋਵੇ ਔਰ ਪੂਰਬ ਕਰੇ ਹੂਏ ਕਾਮ ਆਪ ਭੀ ਕਰ ਲੇਵੋਂ ਔਰੋਂ ਸੇ ਭੀ ਆਖ ਕਰ ਕਰਵਾਇ ਲੇਵੋਂ॥ ਜੈਸੇ ਗੁਰੂ ਹਰਿ ਕ੍ਰਿਸ਼ਨ ਜੀ ਨੇ ਝੀਵਰ ਸੇ ਗੀਤਾ ਕੇ ਅਰਥ ਸਿਰ ਪਰ ਛਟੀ ਰਖ ਕਰ ਕਰਵਾਏ ਹੈਂ॥

ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ ॥

ਜੇਤਾ ਵੱਡਾ ਸਾਹਿਬੁ ਪਰਮੇਸੂਰ ਹੈ ਉਤਨੀਆਂ ਹੀ ਵੱਡੀਆਂ ਤਿਸਕੀਆਂ ਦਾਤਾਂ ਹੈਂ ਔਰ (ਰਜਾਈ) ਵਾਹਗੁਰੂ ਦੇਨਾ ਹੀ ਦੇਨਾ ਕਰਤਾ ਹੈ ਵਾ ਦਾਤਾ ਦੇ ਦੇ ਜੀਵੋਂ ਕੋ ਖੁਸ਼ੀ ਕਰਤਾ ਹੈ॥

ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਉਪਰ ਕ੍ਰਿਪਾ ਕਰਤਾ ਹੈ ਤਿਸ ਕੋ ਸਚ ਨਾਮ ਕੀ ਵਡਿਆਈ ਬਖਸਤਾ ਹੈ ॥ ਭਾਵ ਏਹ ਕਿ ਨਾਮ ਪ੍ਰਾਪਤਿ ਹੂਆ ਫਿਰ ਜਾਤਾ ਨਹੀਂ॥੧॥ ਜੇ ਕਹੇ ਜੋ ਸਿਧੀਓਂ ਕਰ ਤ੍ਰਿਪਤ ਹੈ ਤਿਸ ਕੇ ਤੋ ਕੁਛ ਭੂਖ ਨਹੀਂ ਰਹਤੀ ਨਾਮ ਕੀ ਕਿਆ ਲੋੜ ਹੈ ਤਿਸ ਪਰ ਕਹਤੈ ਹੈਂ॥੧॥

ਮਃ ੨ ॥

ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ ॥

(ਆਖਣੁ) ਮੁਖ ਸਬਦੋਂ ਕੋ ਆਖ ਕਰ ਤ੍ਰਿਪਤ ਨਹੀਂ ਹੂਆ ਔਰ ਸਬਦੋਂ ਕੋ ਸੁਣਦੇ ਹੂਏ ਸ੍ਰਵਣ ਨਹੀਂ ਤ੍ਰਿਪਤ ਹੁਏ॥

ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ ॥

ਅੱਖੀਆਂ ਰੂਪ ਕੋ ਦੇਖਤੀਆਂ ਹੁਈਆਂ ਤ੍ਰਿਪਤ ਨਹੀਂ ਹੋਈਆਂ ਗੁਣ ਜੋ ਹੈਂ ਨੇਤ੍ਰਾਦਿ ਇੰਦ੍ਰੇ ਸੋ ਏਕ ਏਕ ਰੰਗ ਕੇ ਭਾਵ ਅਪਨੇ ਵਿਖੇ ਕੇ ਗ੍ਰਹਣ ਕਰਣੇ ਵਾਲੇ ਹੈਂ ਨੇਤ੍ਰ ਰੂਪ ਕੋ ਗ੍ਰਹਣ ਕਰਤੇ ਹੈਂ ਰਸ ਸ਼ਬਦਾਦਿਕੋਂ ਕੋ ਨਹੀਂ॥ ਰਸਨਾ ਰਸ ਕੋ ਹੀ ਗ੍ਰਹਣ ਕਰਤੀ ਹੈ ਰੂਪਾਦਿਕੋਂ ਕੋ ਨਹੀਂ। ਐਸੇ ਹੀ ਸਰਬ ਇੰਦ੍ਰੇ ਜਾਨ ਲੇਨੇ॥

ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ ॥
ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਸੰਤੋਖ ਦੀਆਂ ਗੱਲਾਂ ਕਰ ਤ੍ਰਿਸਨਾਵਾਨੋਂ ਕੀ ਤ੍ਰਿਸਨਾ ਨਹੀਂ ਜਾਤੀ ਭੁਖਾ ਤੌ ਤ੍ਰਿਪਤ ਹੋਤਾ ਹੈ ਜੋ ਗੁਣ ਕਥਨ ਕਰਕੇ ਗੁਣੀ ਪਰਮੇਸ੍ਵਰ ਮੈਂ ਸਮਾਇ ਜਾਵੇ॥੨॥

ਪਉੜੀ ॥

ਵਿਣੁ ਸਚੇ ਸਭੁ ਕੂੜੁ ਕੂੜੁ ਕਮਾਈਐ ॥

ਬਿਨਾਂ ਸਚੇ ਨਾਮ ਕੇ ਸਭ ਝੂਠ ਹੈ ਔਰ ਕਰਮੋਂ ਕਾ ਕਮਾਉਣਾ ਭੀ ਝੂਠਾ ਹੈ॥

ਵਿਣੁ ਸਚੇ ਕੂੜਿਆਰੁ ਬੰਨਿ ਚਲਾਈਐ ॥

ਸਚੇ ਨਾਮ ਸੇ ਬਿਨਾਂ ਝੂਠੇ ਪੁਰਸ ਬਾਂਧ ਕਰ ਪੁਰੀ ਕੋ ਚਲਾਈਤੇ ਹੈਂ॥

ਵਿਣੁ ਸਚੇ ਤਨੁ ਛਾਰੁ ਛਾਰੁ ਰਲਾਈਐ ॥

ਸਚੇ ਨਾਮ ਜਪੇ ਬਿਨਾਂ ਸਰੀਰ ਪਹਿਲੇ ਭੀ ਭਸਮ ਰੂਪ ਹੈ॥ ਪੁਨਾ ਮਰ ਕਰ ਛਾਰ ਮੈਂ ਰੁਲਾਈਤਾ ਹੈ॥

ਵਿਣੁ ਸਚੇ ਸਭ ਭੁਖ ਜਿ ਪੈਝੈ ਖਾਈਐ ॥

ਜੋ ਖਾਈਏ ਪਹਰੀਏ ਸੋ ਸਚੇ ਨਾਮ ਬਿਨਾਂ ਸਭ ਭੁਖ ਅਰਥਾਤ ਤ੍ਰਿਸਨਾ ਕੇ ਬਧਾਉਣ ਵਾਲੇ ਹੈਂ॥

ਵਿਣੁ ਸਚੇ ਦਰਬਾਰੁ ਕੂੜਿ ਨ ਪਾਈਐ ॥

ਸਚੇ ਨਾਮ ਸੇ ਬਿਨਾਂ ਵਾਹਿਗੁਰੂ ਕਾ ਦਰਬਾਰ ਝੂਠ ਬੋਲਨੇ ਸੇ ਨਹੀਂ ਪਾਈਤਾ ਹੈ॥

ਕੂੜੈ ਲਾਲਚਿ ਲਗਿ ਮਹਲੁ ਖੁਆਈਐ ॥

ਝੂਠੇ ਪਦਾਰਥੋਂ ਕੇ ਲਾਲਚ ਮੈਂ ਲਾਗ ਕਰ (ਮਹਲੁ) ਸਰੂਪ ਸੇ ਭੂਲ ਜਾਈਤਾ ਹੈ॥

ਸਭੁ ਜਗੁ ਠਗਿਓ ਠਗਿ ਆਈਐ ਜਾਈਐ ॥

ਵਿਸੇ ਰੂਪ ਠਗੋਂ ਨੇ ਸਰਬ ਜਗਤ ਠਗਿਆ ਹੈ ਯਾਂ ਤੇ ਆਈ ਜਾਈਤਾ ਹੈ॥

ਤਨ ਮਹਿ ਤ੍ਰਿਸਨਾ ਅਗਿ ਸਬਦਿ ਬੁਝਾਈਐ ॥੧੯॥

ਸਰੀਰ ਮੈਂ ਤ੍ਰਿਸ਼ਨਾ ਰੂਪ ਜੋ ਅਗਨੀ ਹੈ ਸੋ ਉਪਦੇਸ਼ ਸੇ ਬੁਝਾਈਤੀ ਹੈ॥੧੯॥ ਗੁਰੋਂ ਕੀ ਮਹਿਮਾਂ ਕਹਤੇ ਹੈਂ॥

ਸਲੋਕ ਮਃ ੧ ॥

ਨਾਨਕ ਗੁਰੁ ਸੰਤੋਖੁ ਰੁਖੁ ਧਰਮੁ ਫੁਲੁ ਫਲ ਗਿਆਨੁ ॥

ਸ੍ਰੀ ਗੁਰੂ ਜੀ ਕਹਤੇ ਹੈਂ ਗੁਰੂ ਸੰਤੋਖ ਰੁਖ ਅਰਥਾਤ ਸੰਤੋਖ ਕੇ ਧਾਰਨੇ ਵਾਲੇ ਬ੍ਰਿਖ ਰੂਪ ਹੈਂ ਭਾਵ ਏਹਿ ਆਪ ਦੁਖ ਸਹਾਰਤੇ ਹੈ ਔਰੋਂ ਕੋ ਸੁਖ ਦੇਤੇ ਹੈਂ ਤਿਨੋਂ ਮੈਂ ਧਰਮ ਫੂਲ ਹੈ ਅਰੁ ਗਿਆਨ ਫਲ ਹੈ॥ ਵਹੁ ਫਲੁ ਕੈਸਾ ਹੈ?

ਰਸਿ ਰਸਿਆ ਹਰਿਆ ਸਦਾ ਪਕੈ ਕਰਮਿ ਧਿਆਨਿ ॥

(ਰਸਿਰਸਿਆ) ਅਨੰਦ ਕਰ ਪੂਰਨ ਹੈ ਔਰ ਸਦਾ ਹੀ (ਹਰਿਆ) ਜੀਰਣਤਾ ਸੇ ਰਹਤ ਹੈ ਧਜਾਨ ਰੂਪ ਕਰਮ ਸੇ ਪ੍ਰਪੱਕ ਹੋਤਾ ਹੈ॥

ਪਤਿ ਕੇ ਸਾਦ ਖਾਦਾ ਲਹੈ ਦਾਨਾ ਕੈ ਸਿਰਿ ਦਾਨੁ ॥੧॥

ਪਰੰਤੂ ਤਿਸ ਗਜਾਨ ਦ੍ਵਾਰੇ ਪਤੀ ਕੇ ਸ੍ਵਾਦ ਕੋ ਖਾਤਾ ਸੋ ਲਖੀਤਾ ਹੈ॥ ਭਾਵ ਏਹਿ ਕਿ ਤਿਸ ਕੇ ਅਨੰਦ ਕੋ ਸੋ ਜਾਣਦਾ ਹੈ ਜੋ ਦਾਨਾ ਕੇ ਸਿਰ ਦਾਨ ਕਰਤਾ ਹੈ॥ ਅਰਥਾਤ ਕਰਮ ਕਰਕੇ ਈਸ੍ਵਰ ਅਰਪਨ ਕਰ ਦੇਤਾ ਹੈ॥੧॥

ਪੁਨਾ ਗੁਰ ਉਸਤਤੀ ਕਰਤੇ ਹੂਏ ਕਹਤੇ ਹੈਂ॥

ਮः ੧ ॥

ਸੁਇਨੇ ਕਾ ਬਿਰਖੁ ਪਤ ਪਰਵਾਲਾ ਫੁਲ ਜਵੇਹਰ ਲਾਲ ॥

ਤਿਤੁ ਫਲ ਰਤਨ ਲਗਹਿ ਮੁਖਿ ਭਾਖਿਤ ਹਿਰਦੈ ਰਿਦੈ ਨਿਹਾਲੁ ॥

ਪੁਨਾ ਗੁਰੂ ਸੁਇਨੇ ਕਾ ਭਾਵ ਉਤਮਤਾ ਔ ਅਮੋਲਕਤਾ ਮੈਂ ਹੈ ਔਰ (ਪਰਵਾਲਾ) ਮੂੰਗ ਕੇ ਪਤੇ ਏਹੁ ਹੈਂ ਜੋ ਬੰਧਨੋਂ ਸੇ ਪਰੇ ਹੋ ਜਾਣਾ॥ ਕਿ ਫੂਲ ਤੇ (ਲਾਲ) ਪ੍ਰੇਮ ਔਰ (ਰਤਨ) ਵੈਰਾਗਾਦਿ ਸਾਧਨ ਹੈਂ॥ ਪੁਨਾ ਫਲ ਲਗਤਾ ਹੈ (ਜਵੇਹਰ) ਜਾਹਰ ਅਰਥਾਤ ਸਾਖਜ਼ਾਤਕਾਰ ਜੋ ਹੋਨਾ ਹੈ ਔਰ ਜੋ ਗੁਰ ਸ਼ਬਦ ਕੋ (ਮੁਖਿ ਭਾਖਿਤ) ਮੁਖ ਸੇ ਉਚਾਰਤੇ ਹੈਂ ਸੋ ਰਿਦੇ ਕੇ ਵਿਖੈ (ਨਿਹਾਲੁ) ਨਿਹਾਰ ਲੇਤੇ ਹੈਂ॥

ਨਾਨਕ ਕਰਮੁ ਹੋਵੈ ਮੁਖਿ ਮਸਤਕਿ ਲਿਖਿਆ ਹੋਵੈ ਲੇਖੁ ॥

ਅਠਿਸਠਿ ਤੀਰਥ ਗੁਰ ਕੀ ਚਰਣੀ ਪੂਜੈ ਸਦਾ ਵਿਸੇਖੁ ॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਪੁਰਸ ਕੇ ਅਬ ਕੇ ਨਿਸਕਾਮ ਕਰਮ (ਮੁਖਿ) ਸ੍ਰੇਸਟ ਹੋਇ ਔਰ ਪੂਰਬਲੇ ਸ੍ਰੇਸਟ ਕਰਮਾਂ ਦਾ ਲੇਖ ਮਸਤਕ ਪਰ ਲਿਖਾ ਹੋਵੈ ਸੋ ਪੁਰਸ ਅਠਸਠ ਤੀਰਥ ਗੁਰੂ ਕੇ ਚਰਨੋਂ ਮੈਂ ਜਾਨ ਕਰ ਸਦਾ ਹੀ ਵਸੇਸ ਕਰਕੇ ਪੂਜਨ ਕਰੇ ਤਬ ਗਜਾਨ ਫਲ ਪ੍ਰਾਪਤਿ ਹੋਤਾ ਹੈ॥ ਜੋ ਬਿਨਾ ਗਿਆਨ ਹੈਂ ਤਿਨਕਾ ਹਾਲ ਕਹਤੇ ਹੈਂ॥

ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥

(ਹੰਸੁ) ਹਿੰਸਾ (ਹੇਤੁ) ਮੋਹ ਔਰ ਲੋਭ ਕ੍ਰੋਧ ਏਹ ਚਾਰੋਂ ਅਗਨੀ ਕੀ ਨਦੀਆਂ ਹੈਂ॥

ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਇਨ ਮੈਂ ਪੜੇ ਹੈਂ ਸੋ ਦਗਧ ਹੋਤੇ ਹੈਂ ਪਰੰਤੂ (ਕਰਮੀ) ਉਤਮ ਭਾਗੋਂ ਕੇ ਆਸਰੇ ਲਗ ਕਰ ਕੇ ਤਰੀਤਾ ਹੈ॥੨॥

ਪਉੜੀ ॥

ਜੀਵਦਿਆ ਮਰੁ ਮਾਰਿ ਨ ਪਛੋਤਾਈਐ ॥

ਜਦ ਜੀਵਦਿਆਂ (ਮਰੁ) ਕਾਮਾਦਿਕੋਂ ਕੋ (ਮਾਰਿ) ਮਾਰੀਏ ਤਬ ਪਸਚਾਤਾਪ ਨਹੀਂ ਕਰੀਤਾ ਹੈ॥

ਝੂਠਾ ਇਹੁ ਸੰਸਾਰੁ ਕਿਨਿ ਸਮਝਾਈਐ ॥

ਸਚਿ ਨ ਧਰੇ ਪਿਆਰੁ ਧੰਧੈ ਧਾਈਐ ॥

ਏਹੁ ਸੰਸਾਰ ਝੂਠਾ ਹੈ ਕਿਸੀ ਕੋ ਸਮਝ ਆਈ ਹੈ ਵਾ ਕਿਸਕੋ ਸਮਝਾਈਏ ਭਾਵ ਜੀਵ ਸਮਝਤੇ ਨਹੀ ਹੈਂ। ਸਚ ਮੈਂ ਤੋ ਪਿਆਰ ਕਰਤੇ ਨਹੀਂ ਝੂਠੇ ਧੰਧਿਓਂ ਮੈ ਧਾਵਤੇ ਹੈਂ॥

ਕਾਲੁ ਬੁਰਾ ਖੈ ਕਾਲੁ ਸਿਰਿ ਦੁਨੀਆਈਐ ॥

ਜਨਮ ਕਾ (ਕਾਲੁ) ਸਮਾ ਔਰ (ਖੈਕਾਲੁ) ਮਰਣ ਸਮਾ ਦੁਨੀਆਂ ਕੇ ਸਿਰ ਪਰ ਬੁਰਾ ਹੈ ਭਾਵ ਯੇਹਿ ਕਿ ਜੀਵੋਂ ਕੋ ਜਨਮ ਮਰਣ ਕਾ ਅਤੀ ਦੁਖ ਹੈ॥

ਹੁਕਮੀ ਸਿਰਿ ਜੰਦਾਰੁ ਮਾਰੇ ਦਾਈਐ ॥

ਹੁਕਮੀ ਕੇ ਹੁਕਮ ਕਰ (ਜੰਦਾਰੁ) ਜਿੰਦ ਕਾ ਵੈਰੀ ਜਮਦੂਤ ਦਾਈਏ ਕਰਕੇ ਮਾਰਤਾ ਵਾ (ਜੰਦਾਰੁ) ਡੰਡਾ ਸਿਰ ਪਰ ਮਾਰਤਾ ਹੈ॥

ਆਪੇ ਦੇਇ ਪਿਆਰੁ ਮੰਨਿ ਵਸਾਈਐ ॥

ਜਬ ਪਰਮੇਸ੍ਵਰ ਅਪਨਾ ਪਿਆਰੁ ਆਪੇ ਦੇਤਾ ਹੈ ਤਬ ਮਨ ਮੇਂ ਵਸਾਈਤਾ ਹੈ ਫਿਰ ਜਮਦੂਤ ਨਹੀਂ ਮਾਰਤਾ ਹੈ॥ ਦੇਹੋਂ ਕੀ ਅਨਿੱਤਤਾ ਦੇਖਾਵਤੇ ਹੈਂ॥

ਮੁਹਤੁ ਨ ਚਸਾ ਵਿਲੰਮੁ ਭਰੀਐ ਪਾਈਐ ॥

ਮੁਹਤ ਚਸਾ ਕਾ ਬਿਲੰਮ ਭੀ ਸਰੀਰ ਕੇ ਛੂਟਨੇ ਮੈ ਨਹੀਂ ਲਗਤਾ ਤਿਸ ਪਰ ਦ੍ਰਿਸ਼ਟਾਂਤ ਕਹਤੇ ਹੈਂ (ਭਰੀਐ ਪਾਈਐ) ਜੈਸੇ ਪਾਈ ਭਰ ਕਰ ਉਲਟਾਇ ਦੇਈਤੀ ਤਿਸ ਮੈ ਦਾਨਾ ਏਕ ਭੀ ਨਹੀਂ ਰਹਤਾ ਬਿਨਾ ਦੇਰ ਸੇ ਨਿਕਸ ਜਾਤੇ ਹੈਂ॥ ਤੈਸੇ ਜਬ ਅਵਸਥਾ ਪੂਰਨ ਹੋ ਜਾਤੀ ਹੈ ਤਬ ਏਕ ਸ੍ਵਾਸ ਭੀ ਨਹੀਂ ਰਹਤਾ ਬਿਨ ਦੇਰ ਸੇ ਨਿਕਸ ਜਾਤੇ ਹੈਂ ॥ ਲੰਮੇ ਦੇਸ ਮੈ ਦਾਣੇ ਮਾਪਣੇ ਕਾ ਕਾਠ ਕਾ ਪਾਤ੍ਰ ਹੋਤਾ ਹੈ ਤਿਸ ਕੋ ਪਾਈ ਕਹਤੇ ਹੈਂ॥

ਗੁਰ ਪਰਸਾਦੀ ਬੁਝਿ ਸਚਿ ਸਮਾਈਐ ॥੨੦॥

ਗੁਰੋਂ ਕੀ ਕ੍ਰਿਪਾ ਸੇ ਸਰੂਪ ਹਰੀ ਕੋ ਸਮਝ ਕੇ ਸਚ ਮੈ ਸਮਾਈਤਾ ਹੈ॥੨੦॥

ਸਲੋਕੁ ਮਃ ੧ ॥

ਨਾਮ ਸੇ ਬਿਨਾ ਜੋ ਪੁਰਸ ਹੈ ਤਿਨਕੀ ਨਖੇਧੀ ਰੂਪ ਵਾਕ ਉਚਾਰਨ ਕਰਤੇ ਹੈਂ॥

ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ ॥

ਮਨਿ ਮੁਖਿ ਵਸਹਿ ਤਿਸੁ ਜਿਸੁ ਤੂੰ ਚਿਤਿ ਨ ਆਵਹੀ ॥

ਜਿਸ ਕੋ ਤੂੰ ਚਿੱਤ ਨਹੀਂ ਆਵਤਾ ਹੈਂ ਤਿਸ ਪੁਰਸ ਕੇ (ਤੁੰਮੀ) ਤੂੰਬੀ ਔ ਤੁੰਮਾ (ਵਿਸ) ਜਹਰ ਵਸੇਸ ਅਕੁ ਧਤੂਰਾ ਪੁਨਾ ਨਿੰਮ ਔਰ ਭੀ ਕਟੂ ਫਲੋਂ ਜੈਸੀ ਕੌੜਤਣ ਮਨ ਮੈ ਬਸਤੀ ਹੈ॥

ਨਾਨਕ ਕਹੀਐ ਕਿਸੁ ਹੰਢਨਿ ਕਰਮਾ ਬਾਹਰੇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਕਿਸਨੂੰ ਕਹੀਏ ਜੀਵ ਸੁਭ ਕਰਮੋਂ ਸੇ ਬਿਨਾ ਮੰਦ ਕਰਮੋਂ ਮੈਂ (ਹੰਢਨਿ) ਫਿਰਤੇ ਹੈਂ॥

ਜੇ ਕਹੇ ਜੀਵ ਮੈ ਫਿਰਨਾ ਕੈਸੇ ਔਰ ਕਹਾਂ ਕਹਾਂ ਫਿਰਤੇ ਹੈਂ ਤਿਸ ਪਰ ਕਹਤੇ ਹੈਂ॥

ਮਃ ੧ ॥

ਮਤਿ ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬ ਨੀਚ ॥

ਮਤਿ ਬੁਧੀ ਅਰਥਾਤ ਚਿਦਾਭਾਸ ਰੂਪੀ ਪੰਛੀ ਹੈ (ਕਿਰੁਤ) ਕਰਮ ਰੂਪੀ ਪਰੋਂ ਕੇ ਸਾਥ ਕਭੀ ਉਤਮਤਾ ਕਬੀ ਨੀਚਤਾ ਕੋ ਪ੍ਰਾਪਤਿ ਹੋਤਾ ਹੈ॥

ਪੰਨਾ ੧੪੮

ਕਬ ਚੰਦਨਿ ਕਬ ਅਕਿ ਡਾਲਿ ਕਬ ਉਚੀ ਪਰੀਤਿ ॥

ਕਬੀ (ਚੰਦਨਿ) ਸ੍ਵਰਗ ਮੈ ਕਬੀ ਅਕ ਡਾਲੀ ਅਰਥਾਤ ਦੁਖੋਂ ਕੀ ਡਾਲੀ ਨਰਕ ਮੈ ਜਾਤਾ ਹੈ ਕਬੀ ਉਚੀ ਪਰਮੇਸ੍ਵਰ ਮੈ ਭੀ ਪ੍ਰੀਤ ਹੋ ਜਾਤੀ ਹੈ॥

ਨਾਨਕ ਹੁਕਮਿ ਚਲਾਈਐ ਸਾਹਿਬ ਲਗੀ ਰੀਤਿ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਸਾਹਿਬ ਕੇ ਹੁਕਮ ਮੈ ਜੀਵ ਚਲਾਈਤੇ ਹੈਂ ਏਹੀ ਰੀਤਿ ਆਦਿ ਸੇ (ਲਗੀ) ਚਲੀ ਆਵਤੀ ਹੈ॥੨॥

ਪਉੜੀ ॥

ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ ॥

ਕਿਤਨੇ ਪੁਰਸ ਸਾਸ੍ਰਤੋਂ ਕੀ ਵਿਆਖਯਾ ਕਰਕੇ ਕਹਤੇ ਹੈਂ ਕਹ ਕਹ ਕਰ ਤਿਨਕਾ ਭੀ ਅੰਤ ਕੋ ਜਾਵਣਾ ਹੂਆ ਹੈ॥

ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ ॥

ਏਕ ਵੇਦੋਂ ਕਾ ਟੀਕਾ ਕਹਣੇ ਵਾਲੇ ਹੁਏ ਹੈਂ ਤਿਨੋਂ ਨੇ ਭੀ ਅੰਤ ਪਾਵਣਾ ਨਹੀਂ ਕੀਆ॥

ਪੜਿਐ ਨਾਹੀ ਭੇਦੁ ਬੁਝਿਐ ਪਾਵਣਾ ॥

ਪੜ੍ਹਨੇ ਸੇ ਭੇਦ ਪ੍ਰਾਪਤਿ ਨਹੀਂ ਹੋਤਾ ਪਰਮੇਸੁਰ ਕਾ ਪਾਵਨਾ ਸਮਝ ਕਰ ਹੋਤਾ ਹੈ। ਸੋਈ ਦੇਖਾਵਤੇ ਹੈਂ॥

ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ ॥

ਜੋ ਛੀ (ਦਰਸਨ) ਭੇਖ ਹੈਂ ਤਿੰਨ ਮੈ ਸੇ ਕਿਸੇ ਕਾ ਸਚ ਮੈ ਸਮਾਉਣਾ ਹੋਤਾ ਹੈ। ਜੇ ਪੜਨੇ ਕਰ ਭੇਦ ਪ੍ਰਾਪਤਿ ਹੋਤਾ ਤੋ ਸਭੀ ਭੇਖ ਪੜ ਕਰ ਸਚ ਮੈ ਸਮਾਇ ਜਾਤੇ। ਪ੍ਰਮਾਣ ਸ੍ਰੀ ਗੁਰੂ ਜੀ "ਜੋ ਪ੍ਰਾਣੀ ਗੋਵਿੰਦੁ ਧਿਆਵੈ॥ ਪੜਿਆ ਅਣਪੜਿਆ ਪਰਮਗਿਤ ਪਾਵੈ"। ਖਟ ਭੇਖ ਲਿਖਤੇ ਹੈਂ। ਜੋਗੀ ੧ ਜੰਗਮ ੨ ਜੈਨੀ ਸਰੇਵੜੇ ੩ ਸਨਿਆਸੀ ੪ ਬੈਰਾਗੀ ੫ ਔਰ ਭੇਖ ਸਭੀ ਕੀ ਏਕ ਮੈਂ ਗਿਣਤੀ ਹੈ ੬॥

ਸਚਾ ਪੁਰਖੁ ਅਲਖੁ ਸਬਦਿ ਸੁਹਾਵਣਾ ॥

ਜਿਸ ਨੇ ਉਪਦੇਸ਼ ਕਰ ਸਚਾ ਪੁਰਖ ਅਲਖ ਪਾਇਆ ਹੈ ਸੋ ਸੁਹਾਵਣਾ ਹੈ ਜੇ ਕਹੇ ਸ਼ਬਦ ਕਰ ਕੈਸੇ ਪਾਇਆ ਹੈ ਅਰ ਕਹਾਂ ਪਾਵਣਾ ਕੀਆ ਤਿਸ ਪਰ ਕਹਤੇ ਹੈਂ॥

ਮੰਨੇ ਨਾਉ ਬਿਸੰਖ ਦਰਗਹ ਪਾਵਣਾ ॥

ਜਿਨੋਂ ਨੇ ਗੁਰ ਉਪਦੇਸ਼ ਕਰ ਪਰਮੇਸੁਰ ਬਿਅੰਤ ਕਾ ਨਾਮ ਮਨਨ ਕੀਆ ਹੈ ਤਿਨੋਂ ਨੇ ਅੰਤਹਕਰਣ ਰੂਪੀ (ਗਹ) ਜਗਾ ਮੈਂ ਪਾਵਣਾ ਕਰਾ ਹੈ॥

ਖਾਲਕ ਕਉ ਆਦੇਸੁ ਢਾਢੀ ਗਾਵਣਾ ॥

(ਖਾਲਕ) ਸ੍ਰਿਸਟੀ ਕੇ ਰਚਨੇ ਵਾਲੇ ਪ੍ਰਮੇਸੁਰ ਕੋ (ਆਦੇਸੁ) ਨਮਸਕਾਰ ਕਰਕੇ ਤਿਸ ਕੇ ਜਸ ਕੋ ਢਾਢੀ ਸਮ ਗਾਵਣਾ ਕਰੀਏ॥

ਨਾਨਕ ਜੁਗੁ ਜੁਗੁ ਏਕੁ ਮੰਨਿ ਵਸਾਵਣਾ ॥੨੧॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਸਰਬ ਜੁਗੋਂ ਜੁਗੋਂ ਮੈਂ ਇਕ ਹੀ ਹੈ ਤਿਸ ਕੋ ਮਨ ਮੈਂ ਵਸਾਵਣਾ ਕਰੀਏ॥੨੧॥

ਖਡੂਰ ਮੈ ਜੋਗੀ ਨੇ ਜਾਟੋਂ ਕੋ ਕਹਾ ਕੇ ਅੰਗਦ ਜੀ ਗ੍ਰਹਸਤੀ ਹੋ ਕਰ ਆਪ ਕੋ ਪੂਜਾਵਤੇ ਹੈਂ। ਇਨਕੋ ਨਿਕਾਲ ਦੇਹੋ ਤਬ ਵਰਖਾ ਹੋਵੈਗੀ ਖਹਰੇ ਜਿਮੀਂਦਾਰ ਗੁਰੂ ਜੀ ਕਾ ਮੰਜਾ ਉਠਾਇ ਕਰ ਛਾਪਰੀ ਤੀਨ ਕੋਸ ਪਰ ਖਡੂਰ ਸੇ ਦਖਣ ਕੀ ਤਰਫ ਹੈ ਤਹਾਂ ਛੋਡ ਆਏ ਜੋ ਅਬ ਗੁਰਦੁਆਰਾ ਪ੍ਰਸਿਧ ਹੈ ਫੇਰ ਵਰਖਾ ਨ ਹੋਈ ਗੁਰੂ ਅਮਰਦਾਸ ਜੀ ਪਾਨੀ ਲੈਕਰ ਗੋਇੰਦਵਾਲ ਸੇ ਆਏ ਸੁਨ ਕਰ ਨਿਰਾਜ ਹੁਏ ਜਿਮੀਦਾਰੋਂ ਸੇ ਜੋਗੀ ਕੋ ਖੈਂਚਵਾਇ ਕਰ ਖੇਤੋਂ ਮੈ ਮਰਵਾਦੀਆ ਫਿਰ ਵਰਖਾ ਆਈ ਜਿਮੀਂਦਾਰ ਗੁਰੂ ਜੀ ਕੋ ਮਨਾਇਕਰ ਛਾਪਰੀ ਸੇ ਲੈ ਆਇਕਰ ਜੋਗੀ ਕੇ ਪ੍ਰਥਾਇ ਗੁਰੂ ਜੀ ੨ ਸਲੋਕੁ ਮਹਲਾ ੨ ੧ ਉਚਾਰਣ ਕੀਐ॥

ਸਲੋਕੁ ਮਹਲਾ ੨ ॥

ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ ॥

ਕੋਈ ਪੁਰਸ ਮੰਤ੍ਰ ਤੋ ਅਠੂਹੇਂ ਕਾ ਜਾਨਣੇ ਵਾਲਾ ਹੋ (ਜਾਇ) ਜਾਕਰ (ਨਾਗੀ) ਸਰਪੋਂ ਕੋ ਪਕੜਨੇ ਲਗੇ॥

ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ ॥

ਵਹੁ ਪੁਰਸ ਆਪਣੀ ਹੱਥੀਂ ਆਪ ਕੋ ਹੀ ਅਗਨੀ ਕਾ (ਕੂਚਾ) ਲਾਬੂੰ ਲਗਾਇ ਦੇਤਾ ਹੈ॥ ਭਾਵ ਜੋ ਭਲਾ ਕਰਨ ਵਾਲੇ ਕਾ ਬੁਰਾ ਚਿਤਵਤਾ ਹੈ ਉਲਟਾ ਉਸ ਕਾ ਹੀ ਬੁਰਾ ਹੋਤਾ ਹੈ॥

ਹੁਕਮੁ ਪਇਆ ਧੁਰਿ ਖਸਮ ਕਾ ਅਤੀ ਹੁ ਧਕਾ ਖਾਇ ॥

(ਧੁਰਿ) ਆਦ ਸੇ ਖਸਮ ਕਾ ਹੁਕਮ ਸਾਸਤ੍ਰੋਂ ਮੈਂ ਐਸੇ ਪੜਾ ਹੂਆ ਹੈ ਜੋ (ਅਤੀ ਹੁੰ) ਅਤ ਉਠਾਤਾ ਹੈ ਸੋ ਧੱਕਾ ਖਾਇ ਜਾਵੇ ਹੈ॥ ਭਾਵ ਏਹਿ ਕਿ ਵਹੁ ਅਪਨੇ ਅਸਥਾਨ ਸੇ ਭ੍ਰਿਸ੍ਟ ਹੋ ਜਾਤਾ ਹੈ॥

ਗੁਰਮੁਖ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ ॥

ਜੋ ਮਨਮੁਖ ਗੁਰਮੁਖ ਸੇ ਅੜਤਾ ਹੈ ਸੋ ਡੂਬਤਾ ਹੈ ਏਹੁ ਸਚਾ ਨਿਆਉਂ ਹੈ॥

ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ ॥

ਦੋਨੋ (ਸਿਰਿਆ) ਤਰਫਾਂ ਗੁਰਮੁਖੋਂ ਕਾ ਖਸਮ ਆਪ ਹੈ (ਵਿਉਪਾਇ) ਨਿਰਨਾ ਕਰਕੇ ਸਭ ਕੋ ਵੇਖਤਾ ਹੈ॥

ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਇਸੀ ਤ੍ਰਹ ਨਿਸਚੇ ਕਰਕੇ ਜਾਣੀਏ ਕਿ ਸਭ ਕਿਛੁ ਤਿਸ ਕੀ ਰਜਾਇ ਮੈਂ ਹੈ॥੧॥

ਮਹਲਾ ੨ ॥

ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ ॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਆਪ ਕੋ ਪਰਖੇ ਸੋ ਜਾਣੋ (ਪਾਰਖੁ) ਜਗਿਆਸੂਓਂ ਕੀ ਪਰੀਛਾ ਕਰਨੇ ਵਾਲਾ ਗੁਰੂ ਹੈ॥

ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥

ਜੋ ਮਲ ਵਖੇਪੁ ਅਵਰਣ ਰੋਗ ਹੈ ਤਿਨਕਾ ਦਾਰੂ ਨਿਸਕਾਮ ਕਰਮ ਉਪਾਸਨਾ ਗਿਆਨ ਇਨ ਦੋਨੋਂ ਕੋ ਜੋ ਸਮਝੇ ਸੋ ਗੁਰੂ ਰੂਪੀ ਵੈਦ ਚਤੁਰ ਹੈ॥

ਵਾਟ ਨ ਕਰਈ ਮਾਮਲਾ ਜਾਣੈ ਮਿਹਮਾਣੁ ॥

ਆਪ ਕੋ ਵਾਟ ਚਲਤਾ ਮਿਹਮਾਨ ਭਾਵ ਰਾਹੀ ਜਾਨੇ ਅਰ (ਮਾਮਲਾ) ਅਰਥਾਤ ਕਿਸੀ ਵਿਵਹਾਰ ਕਾ ਵਿਸਥਾਰ ਨ ਕਰੇ ਵਾ ਪਦਾਰਥੁ (ਵਾਟ) ਵੱਟ ਜੋੜ ਕਰ ਸੰਗ੍ਰਹ ਨ ਕਰੇ॥

ਮੂਲੁ ਜਾਣਿ ਗਲਾ ਕਰੇ ਹਾਣਿ ਲਾਏ ਹਾਣੁ ॥

ਮੂਲ ਰੂਪ ਪਰਮੇਸ੍ਰਰ ਕੇ ਜਾਨਣੇ ਕੀ ਵਾ ਮੂਲ ਰੂਪ ਪਰਮੇਸ੍ਰਰ ਨੂੰ ਜਾਣਕੇ ਅਰ ਹਾਣੀ ਨਾਲ ਹਾਣੀ ਭਾਵ ਈਸਰ ਨਾਲ ਜੀਵ ਕੀ ਅਭੇਦਤਾ ਕੀਆਂ ਗੱਲਾਂ ਕਰੇ ਜੋ (ਹਾਣਿ) ਨੁਕਸਾਨ ਕਰਨੇ ਵਾਲੇ ਕਾਮਾਦਿਕ ਹੈਂ ਤਿਨ ਕੀ ਹਾਨੀ ਕਰੇ॥

ਲਬਿ ਨ ਚਲਈ ਸਚਿ ਰਹੈ ਸੋ ਵਿਸਟੁ ਪਰਵਾਣੁ ॥

ਲਬ ਮੈਂ ਚਲਾਇਵਾਨ ਨ ਹੋਵੇ ਸਚ ਮੈਂ ਇਸਥਿਤ ਰਹੇ ਸੋ ਪਰਮੇਸ੍ਵਰ ਸਾਧ ਮਿਲਾਵਣੇ ਕੋ (ਵਿਸੁਟ) ਵਕੀਲ ਭਾਵ ਗੁਰੂ ਪ੍ਰਮਾਣ ਹੈ॥

ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ ॥

ਜੋ ਤਿਸ ਕੇ ਸਾਥ ਈਰਖਾ ਕਰੇ ਤੌਂ ਤਿਸੀ ਕਾ ਬੁਰਾ ਹੋਣਾ ਹੈ ਇਸ ਪਰ ਦ੍ਰਿਸਟਾਂਤ (ਸੁਰ) ਤੀਰ ਅਗਾਸ ਕੋ (ਸੰਧੇ) ਜੋੜੇ ਸੋ ਅਕਾਸ ਕੇ ਬੇਧਨੇ ਕੋ ਬਾਣ ਕੈਸੇ ਪਹੁੰਚ ਸਕਤਾ ਹੈ ਅਰਥਾਤ ਨਹੀਂ ਪਹੁੰਚ ਸਕਤਾ ਹੈ॥

ਅਗੈ ਓਹੁ ਅਗੰਮੁ ਹੈ ਵਾਹੇਦੜੁ ਜਾਣੁ ॥੨॥

ਅਗੇ ਵਹੁ ਅਕਾਸ ਅਗੰਮ ਹੈ ਜਾਣੋ ਉਲਟ ਕੇ (ਵਾਹੇਦੜੁ) ਤੀਰ ਮਾਰਨੇ ਵਾਲੇ ਪਰ ਪੜੇਗਾ॥ ਭਾਵ ਜੋਗੀ ਮੈਂ ਗੁਰੂ ਦੀ ਸਕਤੀ ਅਰੁ ਲਖਣੁ ਨਹੀਂ ਥੇ ਗੁਰੂ ਕਾ ਬੁਰਾ ਚਿਤਵਿਆ ਥਾ ਉਲਟਾ ਉਸੀ ਕਾ ਹੀ ਬੁਰਾ ਹੂਆ ਹੈ॥੨॥

ਪਉੜੀ ॥

ਨਾਰੀ ਪੁਰਖ ਪਿਆਰੁ ਪ੍ਰੇਮਿ ਸੀਗਾਰੀਆ ॥

ਭਗਤੋਂ ਰੂਪੀ ਇਸਤ੍ਰੀਓਂ ਕਾ ਪੁਰਖ ਰੂਪ ਜੋ ਪਰਮੇਸ੍ਵਰ ਹੈ ਤਿਸ ਮੈ ਪਯਾਰ ਹੈ ਔਰ ਤਿਨੋਂ ਨੇ ਪ੍ਰੇਮ ਕਾ ਸਿੰਗਾਰ ਕੀਆ ਹੈ॥

ਕਰਨਿ ਭਗਤਿ ਦਿਨੁ ਰਾਤਿ ਨ ਰਹਨੀ ਵਾਰੀਆ ॥

ਨਿਰੰਤਰ ਭਗਤੀ ਕਰਤੀਆਂ ਹੈ (ਵਾਰੀਆ) ਵਰਜੀਆਂ ਹੋਈਆਂ ਭੀ ਨਹੀਂ ਹਟਤੀਆਂ॥

ਮਹਲਾ ਮੰਝਿ ਨਿਵਾਸੁ ਸਬਦਿ ਸਵਾਰੀਆ ॥

ਜੋ ਗੁਰੂ ਕੇ ਸਬਦ ਕਰ ਸਵਾਰੀਆਂ ਹੂਈਆਂ ਹੈਂ ਭਾਵ ਏਹਿ ਕਿ ਸੁਧ ਅੰਤਹਕਰਣ ਵਾਲੀਆਂ ਹੈਂ ॥ ਤਿਨ (ਮਹਲਾ) ਇਸਤ੍ਰੀਓਂ ਕਾ ਪਤੀ ਕੇ ਸ੍ਵਰੂਪ ਮੈਂ ਨਿਵਾਸ ਹੂਆ ਹੈ॥

ਸਚੁ ਕਹਨਿ ਅਰਦਾਸਿ ਸੇ ਵੇਚਾਰੀਆ ॥

ਔਰ ਜੋ ਵੀਚਾਰਵਾਨ ਹੋ ਕਰ ਸਚੇ ਵਾਹਿਗੁਰੂ ਕੇ ਆਗੇ ਬੇਨਤੀਆਂ ਕਰਤੀਆਂ ਹੈਂ॥

ਸੋਹਨਿ ਖਸਮੈ ਪਾਸਿ ਹੁਕਮਿ ਸਿਧਾਰੀਆ ॥

ਜੋ ਸ੍ਰੁਤੀ ਸਿੰਮ੍ਰਤੀ ਕੀ ਆਗਯਾ ਕੋ ਮਾਨ ਕਰ (ਸਿਧਾਰੀਆ) ਪਹੁੰਚੀਆਂ ਹੈਂ ਸੋ ਵਾਹਗੁਰੂ ਕੇ ਪਾਸ ਸੋਭਤੀਆਂ ਹੈਂ॥

ਸਖੀ ਕਹਨਿ ਅਰਦਾਸਿ ਮਨਹੁ ਪਿਆਰੀਆ ॥

ਸਖੀ ਭਾਵ ਸੇ ਅਰਜ ਕਰਤੀਆਂ ਹੈਂ ਮਨ ਸੇ ਪਤੀ ਕੋ ਪਿਆਰੀਆਂ ਹੈਂ॥

ਬਿਨੁ ਨਾਵੈ ਧ੍ਰਿਗੁ ਵਾਸੁ ਫਿਟੁ ਸੁ ਜੀਵਿਆ ॥

ਨਾਮ ਸੇ ਬਿਨਾ ਵਸਣੇ ਕੋ ਧਿਕਾਰ ਹੈ ਔਰ ਜੀਵਨੇ ਕੋ ਧਿਕਾਰ ਹੈ॥

ਸਬਦਿ ਸਵਾਰੀਆਸੁ ਅੰਮ੍ਰਿਤੁ ਪੀਵਿਆ ॥੨੨॥

ਜੋ ਗੁਰ ਉਪਦੇਸ ਕਰ ਸਵਾਰੀ ਹੈ ਤਿਸੀ ਨੇ (ਆਸੁ) ਮੁਖ ਕਰਕੇ ਨਾਮ ਅੰਮ੍ਰਿਤ ਪੀਵਿਆ ਹੈ॥ ਭਾਵ ਏਹ ਕਿ ਨਾਮ ਕਾ ਜਾਪ ਕੀਆ ਹੈ॥ ਨਾਮ ਕੀ ਪ੍ਰੀਤ ਵਾਲਿਓਂ ਪਰ ਦ੍ਰਿਸ੍ਟਾਂਤ ਕਹਤੇ ਹੈਂ॥

ਸਲੋਕੁ ਮਃ ੧ ॥

ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ ॥

ਜੈਸੇ ਮਾਰੂ ਅਸਥਲ ਬਰਖਾ ਕਰਕੇ ਤ੍ਰਿਪਤ ਨਹੀਂ ਹੂਆ ਹੈ (ਅਗੀ) ਅਗਨੀ ਕੀ ਲਕੜੀਓਂ ਕਰ ਛੁਦਾ ਨਿਵਰਤ ਨਹੀਂ ਹੋਤੀ॥

ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ ਕਿਸੁਕ ॥

ਪੁਨਾ ਰਾਜਾ ਰਾਜ ਕਰ ਤ੍ਰਿਪਤ ਨਹੀਂ ਹੋਤਾ ਹੈ॥ (ਸਾਇਰ) ਸਮੁੰਦ੍ਰ (ਕਿਸੁਕ) ਕਿਸਨੇ ਭਰੇ ਹੈਂ ਅਰਥਾਤ ਕਿਸੇ ਨੇ ਨਹੀਂ ਭਰੇ॥

ਨਾਨਕ ਸਚੇ ਨਾਮ ਕੀ ਕੇਤੀ ਪੁਛਾ ਪੁਛ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਕੋ ਸਚੇ ਨਾਮ ਕੀ ਪ੍ਰੀਤੀ ਹੈ ਤਿਨ ਕੋ ਨਾਮ ਕੀ ਭੁਖ ਕਿਤਨੀਕ ਪੁਛੀਏ॥ ਪੁਛ ਕਰ ਦੇਖੈ ਹੈ ਅਧਿਕ ਹੀ ਚਾਹ ਰਹਤੀ ਹੈ॥ ਜੈਸੇ-ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖਵੀਸ॥ਵਾ॥ ਮਾਧਉ ਜਲ ਕੀ ਪਿਆਸ ਨ ਜਾਇ॥ ਇਤਯਾਦੀ ਪ੍ਰਮਾਣ ਸਿਧ ਹੈਂ॥ ੧॥ ਸਿਖ ਨੇ ਗੁਰੂ ਅੰਗਦ ਜੀ ਸੇ ਜਨਮ ਕੀ ਸਫਲਤਾ ਨਿਸਫਲਤਾ ਪੂਛੀ ਤਿਸ ਪਰ ਕਹਤੇ ਹੈਂ॥

ਮਹਲਾ ੨ ॥

ਨਿਹਫਲੰ ਤਸਿ ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ ॥

(ਤਸਿ) ਤਿਸ ਪੁਰਸ ਕੇ (ਜਨਮਸਿ) ਜਨਮ ਕਾ ਹੋਣਾ (ਨਿਹਫਲੰ) ਬਿਅਰਥ ਹੈ (ਜਾਵਤ) ਜਬ ਤਕ ਬ੍ਰਹਮ ਕੋ ਨਹੀਂ ਜਾਣਿਆ ਹੈ॥

ਸਾਗਰੰ ਸੰਸਾਰਸਿ ਗੁਰ ਪਰਸਾਦੀ ਤਰਹਿ ਕੇ ॥

ਸੰਸਾਰ ਸਾਗਰ ਕੋ ਗੁਰੂ ਕ੍ਰਿਪਾ ਸੇ (ਕੇ) ਕੋਈ ਵਿਰਲੇ ਤਰੇ ਹੈਂ॥

ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ (ਕਾਰਣ) ਮਾਯਾ ਮਹਤਵਾਦਿਕ ਜਗਤ ਕੇ ਕਾਰਣ ਹੈਂ ਵਾ (ਕਾਰਣ) ਜਗਤ ਤਿਸ ਕੇ ਕਰਣ ਕੇ ਜੋ ਸਾਮਰਥ ਹੈਂ ਤਿਸ ਕਾ ਵੀਚਾਰ ਕਰੋ॥

ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥੨॥

ਜਿਸ ਪਰਮੇਸ੍ਵਰ ਨੇ ਸਰਬ ਮੈ ਪ੍ਰਾਣ ਕਲਾ ਧਾਰ ਰਖੀ ਹੈ ਤਿਸ ਕਰਤੇ ਕੇ ਸਭ ਕਾਰਣ ਅਧੀਨ ਹੈਂ॥੨॥

ਪਉੜੀ ॥

ਖਸਮੈ ਕੈ ਦਰਬਾਰਿ ਢਾਢੀ ਵਸਿਆ ॥

(ਖਸਮੈ ਕੈ ਦਰਿਬਾਰਿ) ਵਾਹਿਗੁਰੂ ਕੈ ਸਤਸੰਗ ਰੂਪੀ ਦਰਬਾਰ ਮੈ ਢਾਢੀ ਜਸ ਕਰਨੇ ਵਾਲਾ ਮੈਂ ਦਾਸੁ ਵਸਿਆ ਹੂੰ॥

ਸਚਾ ਖਸਮੁ ਕਲਾਣਿ ਕਮਲੁ ਵਿਗਸਿਆ ॥

ਜਬ ਸਚੇ ਵਾਹਿਗੁਰੂ (ਕਲਾਣਿ) ਜਸ ਕੀਆ ਤਬ ਰਿਦਾ ਕਵਲ (ਵਿਗਸਿਆ) ਖਿੜਿਆ ਹੈ॥

ਖਸਮਹੁ ਪੂਰਾ ਪਾਇ ਮਨਹੁ ਰਹਸਿਆ ॥

ਜਬ ਵਾਹਿਗੁਰੂ ਸੇ ਪੂਰਾ ਸਤਗੁਰੂ ਪਾਇਆ ਤਬ ਮਨ ਕਰਕੇ (ਰਹਸਿਆ) ਅਨੰਦਵਾਨ ਹੂਆ॥

ਦੁਸਮਨ ਕਢੇ ਮਾਰਿ ਸਜਣ ਸਰਸਿਆ ॥

ਕਾਮਾਦਿ ਦੁਸਮਣ ਮਨ ਮੇ ਮਾਰ ਕਰ ਕਢ ਦੀਏ (ਸੱਜਣ) ਜੋ ਦੈਵੀ ਗੁਣ ਸਤ ਸੰਤੋਖਾਦਿ (ਸਰਸਿਆ) ਅਧਿਕ ਹੂਏ॥

ਸਚਾ ਸਤਿਗੁਰੁ ਸੇਵਨਿ ਸਚਾ ਮਾਰਗੁ ਦਸਿਆ ॥

ਜਿਨੋਂ ਕੋ ਸਚਾ ਸਤਿਗੁਰ ਬ੍ਰਹਮ ਸ੍ਰੋਤੀ ਬ੍ਰਹਮ ਨੇਸਟੀ ਸੇਵਨ ਕੀਆ ਹੈ ਤਿਨੋਂ ਕੋ ਸਚਾ ਮਾਰਗ ਬ੍ਰਹਮ ਪ੍ਰਾਪਤੀ ਕਾ ਗੁਰੋਂ ਨੇ ਬੁਝਾਇਆ ਹੈ॥

ਪੰਨਾ ੧੪੯

ਸਚਾ ਸਬਦੁ ਬੀਚਾਰਿ ਕਾਲੁ ਵਿਧਉਸਿਆ ॥

(ਸਚਾ ਸਬਦੁ) ਸਤ ਰੂਪ ਬ੍ਰਹਮ ਕੀ ਵੀਚਾਰ ਕੀਆ ਹੈ ਕਾਲ ਕੇ (ਵਿਧਉਸਿਆ) ਨਾਮ ਕੀਆ ਹੈ ਭਾਵ ਏਹ ਕਿ ਜਨਮ ਮਰਣ ਸੇ ਰਹਤ ਹੂਏ ਹੈਂ॥

ਢਾਢੀ ਕਥੇ ਅਕਥੁ ਸਬਦਿ ਸਵਾਰਿਆ ॥

ਢਾਢੀ ਨੇ ਗੁਰੂ ਉਪਦੇਸ ਸੇ ਅਕਥ ਕੋ ਕਥਨ ਕਰਕੇ ਜਨਮ ਸਵਾਰਿਆ ਹੈ॥

ਨਾਨਕ ਗੁਣ ਗਹਿ ਰਾਸਿ ਹਰਿ ਜੀਉ ਮਿਲੇ ਪਿਆਰਿਆ ॥੨੩॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਪਿਆਰਿਆ ਸੁਭ ਗੁਨੋਂ ਕੀ ਪੂੰਜੀ ਗ੍ਰਹਣ ਕਰੀ ਹੈ ਹਰੀ ਹਮ ਕੋ ਮਿਲੇ ਹੈਂ॥੨੩॥

ਸਲੋਕੁ ਮਃ ੧ ॥

ਖਤਿਅਹੁ ਜੰਮੇ ਖਤੇ ਕਰਨਿ ਤ ਖਤਿਆ ਵਿਚਿ ਪਾਹਿ ॥

ਪਾਪੀ ਜੀਵ (ਖਤਿਅਹੁ) ਗੁਨਾਹ ਕਰ ਉਪਜੇ ਹੈਂ ਔਰ ਅਬ ਗੁਨਾਹ ਕਰਤੇ ਹੈਂ ਆਗੇ ਭੀ ਨਿਤ ਗੁਨਾਹੋਂ ਮੈਂ ਪੜੇਂਗੇ ਸੋ ਗੁਨਾਹ ਮਲ ਰੂਪ ਹੈਂ॥

ਧੋਤੇ ਮੂਲਿ ਨ ਉਤਰਹਿ ਜੇ ਸਉ ਧੋਵਣ ਪਾਹਿ ॥

ਧੋਤੇ ਹੁਏ (ਮੂਲਿ) ਵਾਸਨਾ ਸਹਤ ਨਹੀਂ ਉਤਰਤੇ ਜੇ ਐਸੇ ਅਰਥ ਕਰੀਏ ਕਿ ਕਦਾਚਿਤ ਉਤਰਤੇ ਨਹੀਂ ਹੈਂ ਤਬ ਰੰਗਾਦਿਕੋਂ ਕੀ ਮਹਿਮਾ ਕਹਣੇ ਵਾਲੇ ਸਾਸਤ੍ਰ ਬਿਅਰਥ ਹੋਤੇ ਹੈਂ ਜੇਕਰ ਸੌ ਵਾਰੀ ਭੀ ਧੋਵਣ ਪਾਵੇ ਕਿਆ ਸੌ ਵਾਰ ਇਸਨਾਨ ਕਰੇ ਤੀਰਥੋਂ ਮੈਂ ਏਕ ਵਾਰ ਪ੍ਰਾਸਚਿਤ ਰੂਪ ਕਰਮੁ ਕਰਤਾ ਹੈ ਫੇਰ ਆਨ ਕਰ ਪਾਪਾਂ ਮੈਂ ਪਰਵਿਰਤ ਹੋਤਾ ਹੈ ਇਸਤੇ ਜਾਣੀਤਾ ਹੈ ਵਾਸਨਾ ਬਨੀ ਰਹਤੀ ਹੈ॥

ਨਾਨਕ ਬਖਸੇ ਬਖਸੀਅਹਿ ਨਾਹਿ ਤ ਪਾਹੀ ਪਾਹਿ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਪਰਮੇਸ੍ਵਰ ਬਖਸੇ ਤੋ ਗੁਨਾਂਹ ਬਖਸੇ ਜਾਤੇ ਹੈਂ ਨਹੀਂ ਤੋ (ਪਾਹੀ) ਚਰਨ ਦਾਸੀਆਂ (ਪਾਹਿ) ਪੜਤੀਆਂ ਹੈਂ। ਭਾਵ ਅਤੀ ਤਾੜਨਾ ਹੋਤੀ ਹੈ॥੧॥

ਮਃ ੧ ॥

ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ ॥

ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਬੋਲਣ ਝਖਣਾ ਅਰਥਾਤ ਖਪਣਾ ਹੈ ਜੋ ਦੁਖ ਛੋਡ ਕਰ ਸੁਖ ਮਾਂਗਨਾ ਹੈ॥ ਭਾਵ ਦੁਖ ਮੈਂ ਦ੍ਵੈਸ ਰਖਣਾ ਸੁਖ ਮੈਂ ਚਾਹ ਕਰਣਾ ਬਿਅਰਥ ਹੈ॥

ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥

ਸੁਖ ਪੁਨਾ ਦੁਖ ਦੋਨੋਂ (ਦਰਿ) ਦਰਮਿਆਨ ਅਰਥਾਤ ਸਮਾਨ ਕਪੜੇ ਹੈਂ ਸੰਸਾਰ ਕੇ ਬੀਚ ਮਾਨੁਖ (ਜਾਇ) ਉਤਪਤ ਹੋ ਕਰ ਪਹਰਤੇ ਹੈਂ ਵਾ ਕਰਮਾਨੁਸਾਰ ਜਹਾਂ ਜਾਵੇ ਤਹਾਂ ਹੀ ਦੁਖ ਸੁਖ ਪ੍ਰਾਪਤਿ ਹੋਤੇ ਹੈਂ॥

ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ ॥੨॥

ਜਿਸ ਅਸਥਾਨ ਮੈਂ ਬੋਲਨੇ ਸੇ ਹਾਰ ਜਾਈਏ ਤਹਾਂ ਚੁੱਪ ਰੱਖਣੀ ਹੀ ਭਲੀ ਹੈ ਭਾਵ ਏਹ ਕਿ ਪਰਮੇਸ੍ਵਰ ਕੇ ਦੀਏ ਹੂਏ ਸੁਖ ਦੁਖ ਕੋ ਰਾਜੀ ਹੋ ਕਰ ਭੋਗਣਾ ਚਾਹੀਏ॥੨॥

ਪਉੜੀ ॥

ਚਾਰੇ ਕੁੰਡਾ ਦੇਖਿ ਅੰਦਰੁ ਭਾਲਿਆ ॥

ਪਰਮੇਸ੍ਵਰ ਕੀ ਪ੍ਰਾਪਤੀ ਵਾਸਤੇ ਚਾਰ ਕੁੰਡਾਂ ਦੇਖੀਆਂ ਕਿਆ ਦ੍ਵਾਰਕਾਦਿ ਧਾਮ ਪਰਸੇ ਤਬ ਨ ਪ੍ਰਾਪਤਿ ਹੂਆ ਜਬ ਅਪਨੇ ਅੰਤਹਕਰਣ ਕੋ ਵੀਚਾਰਿਆ ਕਿ ਬੁਧੀ ਮਨਾਦਿ ਜੜ੍ਹੋਂ ਕੋ ਸਤਾ ਸਫੁਰਤੀ ਕੈਸੇ ਹੈ॥

ਸਚੈ ਪੁਰਖਿ ਅਲਖਿ ਸਿਰਜਿ ਨਿਹਾਲਿਆ ॥

ਤਬ ਸਚੇ ਪੁਰਖ (ਅਲਖਿ) ਰਚਨੇ ਵਾਲੇ ਕੋ (ਨਿਹਾਲਿਆ) ਦੇਖਿਆ॥

ਉਝੜਿ ਭੁਲੇ ਰਾਹ ਗੁਰਿ ਵੇਖਾਲਿਆ ॥

ਸੰਸਾਰ ਉਜਾੜ ਮੈਂ ਭੂਲੇ ਜਾਤੇ ਕੋ ਪਰਮੇਸ੍ਵਰ ਕਾ ਰਸਤਾ ਗੁਰੋਂ ਨੇ ਦਿਖਲਾ ਦੀਆ॥

ਸਤਿਗੁਰ ਸਚੇ ਵਾਹੁ ਸਚੁ ਸਮਾਲਿਆ ॥

ਸਚੇ ਸਤਿਗੁਰ (ਵਾਹੁ) ਧੰਨ ਹੈ ਜਿਨਕੀ ਕ੍ਰਿਪਾ ਸੇ ਸਚ ਰੂਪ ਕੋ ਸਮਾਲ ਲੀਆ ਹੈ॥

ਪਾਇਆ ਰਤਨੁ ਘਰਾਹੁ ਦੀਵਾ ਬਾਲਿਆ ॥

ਜਬ ਗੁਰੋਂ ਨੇ ਗਯਾਨ ਰੂਪੀ ਦੀਵਾ ਬਾਲ ਦੀਆ ਤਬ ਪਰਮੇਸ੍ਵਰ ਰਤਨ ਕੋ (ਘਰਾਹੁ) ਸਰੀਰ ਘਰ ਮੈਂ ਪਾਲਿਆ॥

ਸਚੈ ਸਬਦਿ ਸਲਾਹਿ ਸੁਖੀਏ ਸਚ ਵਾਲਿਆ ॥

ਜਿਨ੍ਹੋਂ ਨੇ ਵਾਹਗੁਰੂ ਕੋ (ਸਚੈ ਸਬਦਿ) ਗੁਰ ਉਪਦੇਸ਼ ਕਰ ਸਲਾਹਿਆ ਹੈ ਸੋ (ਸਚਿਵਾਲਿਆ) ਸਚ ਕੀ ਪ੍ਰਾਪਤੀ ਵਾਲੇ ਸੁਖੀ ਹੁਏ ਹੈਂ॥

ਨਿਡਰਿਆ ਡਰੁ ਲਗਿ ਗਰਬਿ ਸਿ ਗਾਲਿਆ ॥

ਜਿਨ੍ਹੋਂ ਨੇ ਵਾਹਿਗੁਰੂ ਕਾ ਭੈਅ ਨਹੀਂ ਮਾਨਿਆਂ ਤਿਨ ਕੋ ਜਮ ਕਾ ਭੈ ਲਗੇਗਾ ਔਰ ਸੋ ਪੁਰਸ਼ੋਂ ਕੋ ਗਰਬ ਨੇ ਗਾਲਿਆ ਹੈ॥ ਭਾਵ ਏਹਿ ਕਿ ਹੰਕਾਰ ਕਰ ਨਾਸ ਹੁਏ ਹੈਂ॥

ਨਾਵਹੁ ਭੁਲਾ ਜਗੁ ਫਿਰੈ ਬੇਤਾਲਿਆ ॥੨੪॥

ਨਾਮ ਸੇ ਭੂਲਾ ਹੂਆ ਜਗਤ (ਬੇਤਾਲਿਆ) ਭੂਤ ਹੂਆ ਵਾ ਸਰੂਪਤਾਲ ਤੇ ਚੂਕਾ ਅਰਥਾਤ ਅਨੰਦ ਸੇ ਹੀਣ ਫਿਰਤਾ ਹੈ॥੨੪॥

ਸਲੋਕੁ ਮਃ ੩ ॥

ਭੈ ਵਿਚਿ ਜੰਮੈ ਭੈ ਮਰੈ ਭੀ ਭਉ ਮਨ ਮਹਿ ਹੋਇ ॥

ਭੈ ਵਿਖੈ ਜਨਮਤਾ ਹੈ ਔਰ ਭੈ ਮੈਂ ਹੀ ਮਰਤਾ ਹੈ॥ ਪੁਨਾ ਮਰ ਕਰ ਜਬ ਪ੍ਰਲੋਕ ਮੈਂ ਜਾਤਾ ਹੈ ਤਬ ਭੀ ਮਨ ਮੈਂ ਭੈ ਹੋਤਾ ਹੈ॥

ਨਾਨਕ ਭੈ ਵਿਚਿ ਜੇ ਮਰੈ ਸਹਿਲਾ ਆਇਆ ਸੋਇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕਾ ਮਨ ਪਰਮੇਸ੍ਰੁਰ ਕੇ ਭੈ ਵਿਖੇ ਮਰ ਜਾਵੇ ਸੋ ਸੰਸਾਰ ਮੈਂ (ਸਹਿਲਾ) ਲਾਭ ਕੇ ਸਹਤ ਵਾ ਸਫਲਾ ਆਇਆ ਜਾਣੀਏ॥੧॥

ਮਃ ੩ ॥

ਭੈ ਵਿਣੁ ਜੀਵੈ ਬਹੁਤੁ ਬਹੁਤੁ ਖੁਸੀਆ ਖੁਸੀ ਕਮਾਇ ॥

ਪਰਮੇਸ੍ਰੁਰ ਕੇ ਭੈ ਧਾਰੇ ਬਿਨਾਂ ਬੁਹਤ ਜੀਵਤਾ ਰਹੇ ਔਰ ਖੁਸ਼ੀਆਂ ਅੰਦਰ ਖੁਸ਼ੀਆਂ ਬਹੁਤ ਕਰੇ॥

ਨਾਨਕ ਭੈ ਵਿਣੁ ਜੇ ਮਰੈ ਮੁਹਿ ਕਾਲੈ ਉਠਿ ਜਾਇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੇ ਭੈ ਬਿਨਾਂ ਮਰ ਜਾਵੇ ਤੋ ਮੁਖ ਪਰ ਪਾਪ ਕਾਲਕ ਲਗਾਇ ਕਰ ਜਾਤਾ ਹੈ ॥ ਭਾਵ ਏਹਿ ਕਿ ਅੰਤ ਸਮੇਂ ਭੀ ਪਰਮੇਸ੍ਰੁਰ ਕਾ ਭੈ ਧਾਰੇ ਤੌ ਬਖਸਾ ਜਾਤਾ ਹੈ॥੨॥

ਪਉੜੀ ॥

ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ ॥

ਹੇ ਸਤਿਗੁਰੂ ਦਯਾਲ ਹੋਵੈ ਤੌ ਸਰਧਾ ਪੂਰਨ ਹੋਤੀ ਹੈ॥

ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ ॥

ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ ॥

ਜੇ ਸਤਿਗੁਰੂ ਦਇਆਲ ਹੋਵੈ ਤੌ ਕਬੀ ਝੂਰਨਾ ਨਹੀਂ ਹੋਤਾ। ਜੇ ਸਤਿਗੁਰੂ ਦਯਾਲ ਹੋਵੇ ਤੌ ਕੋਈ ਦੁਖ ਨਹੀਂ ਜਾਣੀਤਾ॥

ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ ॥

ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ ॥

ਜੇ ਸਤਿਗੁਰੂ ਦਿਆਲ ਹੋਵੈ ਤੌ ਹਰਿ ਕਾ (ਰੰਗੁ) ਅਨੰਦ ਭੋਗੀਤਾ ਹੈ॥ ਜੇ ਸਤਿਗੁਰੂ ਦਿਆਲ ਹੋਵੇ ਤੌ ਜਮ ਕਾ ਡਰ ਕੈਸਾ ਭਾਵ ਏਹਿ ਕਿ ਜਮ ਕਾ ਡਰ ਨਹੀਂ ਹੋਤਾ ॥

ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ ॥

ਸਤਿਗੁਰੁ ਹੋਇ ਦਇਆਲੁ ਤਾ ਨਵ ਨਿਧਿ ਪਾਈਐ ॥

ਜੇ ਸਤਿਗੁਰੂ ਦਿਯਾਲ ਹੋਵੈ ਤੌ ਦੇਹ ਸਦਾ ਸੁਖੀ ਰਹਤੀ ਹੈ। ਜੇ ਸਤਿਗੁਰੂ ਦਿਆਲ ਹੋਂਵੈ ਤੌ ਨਉਨਿਧਾਂ ਪ੍ਰਾਪਤਿ ਹੋਤੀ ਹੈਂ॥

ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ ॥੨੫॥

ਜੇ ਸਤਿਗੁਰੂ ਦਿਯਾਲ ਹੋਵੈ ਤੌ ਸਚ ਰੂਪ ਪਰਮਾਤਮਾ ਮੈਂ ਸਮਾ ਜਾਈਤਾ ਹੈ॥੨੫॥

ਸਮੁੰਦ੍ਰ ਕੇ ਬੀਚ ਟਾਪੂ ਮੈਂ ਹਾਰੂ ਨਗਰ ਕਾ ਰਾਜਾ ਸਰੇਵੜਿਓਂ ਕਾ ਸਿਖ ਥਾ ਊਹਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਗਏ ਉਸ ਦੇਸ ਵਰਖਾ ਨ ਹੋਨੇ ਸੇ ਲੋਕ ਦੁਖਾਤਰ ਹੋ ਕਰ ਸਰਨ ਪੜੇ ਤਬ ਸ੍ਰੀ ਗੁਰੂ ਜੀ ਨੇ ਬਰਖਾ ਕਰੀ ਰਾਜਾ ਸਮੇਤ ਪ੍ਰਜਾ ਕੇ ਗੁਰੂ ਜੀ ਕਾ ਸਿਖ ਹੂਆ ਤਬ ਵਹੁ ਸਰੇਵੜਾ ਚਰਚਾ ਕਰਨੇ ਆਇਆ ਤਿਸ ਕੇ ਪਰਥਾਇ ਸ੍ਰੀ ਗੁਰੂ ਜੀ ਨੇ ਸਲੋਕ ਉਚਾਰਨ ਕੀਆ ਤਬ ਵਹੁ ਸਰੇਵੜੇਓਂ ਕੀ ਕੁਰੀਤੀ ਸੁਨ ਕਰ ਆਪ ਪਛਤਾਇਕੇ ਸਰਨ ਪੜਾ ਉਸ ਕੋ ਭੀ ਗੁਰੂ ਜੀ ਨੇ ਆਪਨਾ ਸਿਖ ਕਰਕੇ ਧਰਮਸਾਲ ਕਾ ਮਹੰਤ ਬਨਾ ਦੀਆ ਸੋਈ ਤਿਨ ਸਰੇਵੜਿਓਂ ਕੀ ਦਸਾ ਉਚਾਰਣ ਕਰਤੇ ਹੈਂ॥

ਸਲੋਕੁ ਮਃ ੧ ॥

ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ॥

ਸਿਰ ਕੇ ਕੇਸ ਪਟਾਵਤੇ ਹੈਂ ਔਰ (ਮਲਵਾਣੀ) ਮੈਲ ਵਾਲਾ ਪਾਣੀ ਧੋਣ ਆਦਿਕ ਪੀਵਤੇ ਹੈਂ ਔਰ ਜੂਠਾ ਮੰਗ ਮੰਗ ਕਰ ਭਾਵ ਪੀਛੇ ਬਚਾ ਹੂਆ ਅੰਨੁ ਖਾਤੇ ਹੈਂ॥

ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ॥

ਜੀਵ ਪੜਨੇ ਕੇ ਭੈ ਸੇ ਹਾਥ ਮੈਂ ਲਕੜੀ ਲੇ ਕਰ (ਫਦੀਹਤਿ) ਵਿਸਟਾ ਕੋ ਫੋਲ ਦੇਤੇ ਹੈਂ ਤਿਸ ਕੀ ਭੜਾਸ ਅਰਥਾਤ ਹਵਾੜ ਮੁਖ ਪਰ ਲੇਤੇ ਹੈਂ ਔਰ ਪਾਨੀ ਕੋ ਦੇਖ ਕਰ ਸੰਕਾ ਕਰਤੇ ਹੈਂ॥

ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ ॥

ਜੈਸੇ ਭੇਡੋਂ ਕੀ ਉੱਨ ਕੋ ਕੋਈ ਚੋਰੀ ਖੋਸ ਲੇਤੇ ਹੈਂ ਤੈਸੇ ਹਾਥੋਂ ਕੋ ਭਸਮ ਲਗਾਇ ਕਰ ਸਿਰ ਖੁਹਾਵਤੇ ਹੈਂ॥

ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ॥

ਮਾਂ ਬਾਪ ਕਾ (ਕਿਰਤੁ) ਕਰਮ ਰਾਵਾਵਤੇ ਹੈਂ ਅਰਥਾਤ ਉਨਕੀ ਸੇਵਾ ਕਰਨੀ ਥੀ ਸੋ ਨ ਕਰੀ ਔਰ (ਟਬਰ) ਇਸਤ੍ਰੀਆਂ ਧਾਹਾਂ ਮਾਰ ਕਰੋ ਰੋਤੀਆਂ ਹੈਂ॥

ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ ॥

ਉਨਕੀ ਪਿੰਡ ਨ ਪਤਲ ਕਿਰਿਆ ਦੀਵਾ ਆਦਿਕ ਕੋਈ ਨਹੀਂ ਕਰਤਾ ਹੈ ਮਰ ਕਰ ਕਹਾਂ ਪਵੇਂਗੇ॥ ਭਾਵ ਏਹ ਕਿ ਬੇਦ ਸੇ ਬਿਤੇ ਚਲਣੇ ਕਰ ਨਰਕੋਂ ਮੈਂ ਪੜੇਂਗੇ॥

ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ ॥

ਅਠਸਠ ਤੀਰਥ ਭੀ (ਢੋਈ) ਸਮੀਪਤਾ ਨਹੀਂ ਦੇਤੇ ਹੈਂ ਬ੍ਰਹਮਣ ਤਿਨਕਾ ਅੰਨ ਨਹੀਂ ਖਾਤੇ ਹੈਂ॥

ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ ॥

ਰਾਤ ਦਿਨ ਸਦਾ ਮੈਲੇ ਰਹਤੇ ਹੈਂ ਮਥੇ ਮੈਂ ਟਿਕੇ ਭੀ ਨਹੀਂ ਨਿਕਾਲਤੇ ਹੈਂ॥

ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ ॥

ਨਿਤਾਪ੍ਰਤੀ (ਝੁੰਡੀ) ਮੁਖ ਪਰ ਬਸਤ੍ਰ ਪਾਕਰ ਬੈਠਤੇ ਹੈਂ ਵਾ ਨੀਵੀਂ ਪਾਇ ਕਰ ਬੈਠਤੇ ਹੈਂ॥ ਜੈਸੇ ਮਰਣੇ ਵਾਲੇ ਕੇ ਘਰ ਔਰਤਾਂ ਝੁੰਡੀ ਪਾਇ ਕਰ ਬੈਠਤੀਆਂ ਹੈਂ ਔਰ ਈਸ੍ਵਰ ਵਾਦੀਓਂ ਕੀ (ਦੀਬਾਣਿ) ਸਭ ਕੇ (ਦੜਿ) ਦਰ ਮੰਦਰ ਨਹੀਂ ਜਾਤੇ ਵਾ (ਦੜਿ) ਦਬੇ ਰਹਤੇ ਹੈਂ॥

ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ ॥

ਕਮਰੋਂ ਕੇ ਸਾਥ (ਕਾਸੇ) ਕਾਠ ਕੇ ਬਾਧਨ ਬਧੇ ਹੂਏ ਹੈਂ॥ ਔਰ ਹਾਥੋਂ ਮੈਂ (ਫੁੰਮਣ) ਸੂਤ ਕੇ ਗੁਛੇ ਪਕੜ ਲੇਤੇ ਹੈਂ ਜੋ ਆਗੇ ਸੇ ਜੀਵ ਪਟਾਵਣੇ ਕੇ ਨਮਿਤ ਰਾਖਤੇ ਹੈਂ ਔਰ ਸਭ ਆਗੇ ਪੀਛੇ ਚਲਤੇ ਹੈਂ॥

ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ ॥

ਨਾ ਵੋ ਜੋਗੀ ਹੈਂ ਨਾ ਵਹੁ ਜੰਗਮ ਹੈਂ ਔਰ ਨਾ ਵਹੁ ਕਾਜੀ ਤਥਾ ਮੁਲਾਂ ਹੈ॥

ਪੰਨਾ ੧੫੦

ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ ॥

(ਦਯਿ) ਪ੍ਰੇਰਕ ਈਸ੍ਵਰ ਕੇ (ਵਿਗੋਏ) ਖਰਾਬ ਕੀਏ ਖਰਾਬ ਹੂਏ ਫਿਰਤੇ ਹੈਂ ਫਿਟਾ ਹੂਆ ਗਲਾਹੀ (ਵਤੈ) ਫਿਰਤਾ ਹੈ॥ ਜੈਸੇ ਊਂਟੋਂ ਕਾ (ਗਲਾ) ਸਮਦਾਇ ਬਿਗੜ ਜਾਤਾ ਹੈ ਵਾ ਇਨਾਂ (ਵਤੈ) ਉਲਟੀਆਂ ਬੇਦ ਵਿਰੁਧ ਬਾਤੋਂ ਪਰ (ਫਿਟਾ) ਧਿਕਾਰ ਹੈ ਜੋ ਕਹਤੇ ਹੈਂ ਹਮ ਜੀਵੋਂ ਕੀ ਰਖਯਾ ਕਰਤੇ ਹੈਂ ਤਿਸ ਪਰ ਗੁਰੂ ਜੀ ਕਹਤੇ ਹੈਂ॥

ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ॥

ਜੀਵੋਂ ਕੋ ਮਾਰਤਾ ਜੀਵਾਲਤਾ ਸੋਈ ਵਾਹਿਗੁਰੂ ਹੈ ਔਰ ਕੋਈ ਨਹੀਂ ਰਖ ਸਕਤਾ॥

ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ ॥

ਦਾਨ ਸੇ ਔਰ ਇਸਨਾਨ ਕਰਨੇ ਗਏ ਸਿਰ ਖੁਥਿਆਂ ਕੇ ਸਿਰ (ਭਸੁ) ਸੁਆਹ ਪਈ ਜਿਸ ਪਾਣੀ ਕਾ ਤਿਨ ਕੋ ਤਿਆਗ ਹੈ ਤਿਸ ਪਰ ਕਹਤੇ ਹੈਂ॥

ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ ॥

ਪਾਣੀ ਵਿਚੋਂ ਅਰਥਾਤ ਸਮੁੰਦ੍ਰ ਮੈਂ ਸੇ ਰਤਨ ਉਤਪੰਨ ਹੂਏ ਹੈਂ ਜਬ (ਮੇਰੁ) ਮੰਦ੍ਰਾਚਲ ਨਾਮੇਂ ਪਰਬਤ ਕੀ ਮਧਾਣੀ ਬਨਾਈ।

ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ ॥

ਅਠਸਠਿ ਤੀਰਥ ਦੇਵਤਿਓਂ ਨੇ ਅਸਥਾਪਨ ਕੀਏ ਹੈਂ (ਪੁਰਬੀ) ਪੁੰਨ ਕਾਲ ਮੈਂ ਮੇਲਾ ਲਾਗਤਾ ਹੈ (ਬਾਣੀ) ਈਸ੍ਵਰ ਕੀ ਬਾਣੀ ਜੋ ਬੇਦ ਤਿਸ ਕਰ ਪ੍ਰਮਾਣ ਹੈ॥

ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ ॥

ਅਸਨਾਨ ਕਰ ਨਿਵਾਜਾਂ ਪੜਤੇ ਹੈਂ ਔਰ ਸਨਾਨ ਕਰਨੇ ਸੇ ਪੂਜਾ ਹੋਤੀ ਹੈ ਯਾਂ ਤੇ ਚਤੁਰ ਪੁਰਸ਼ ਸਦਾ ਹੀ ਨਾਵਤੇ ਹੈਂ॥

ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ ॥

ਜਨਮ ਕਾਲ ਬਾਲਕ ਕੋ ਔਰ ਮੂਏ ਪੁਰਸ ਕੋ ਅਸਨਾਨ ਕਰਾਵਤੇ ਹੈਂ ਜਬ ਸੀਸ ਮੈਂ ਜਲ ਪਾਈਏ ਤਬ ਪਵਿਤ੍ਰਤਾ ਕੀ (ਗਤਿ) ਪ੍ਰਾਪਤੀ ਹੋਈ ਹੈ॥

ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨ ਭਾਣੀ ॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਸਿਰ ਖੁਥੇ (ਸੈਤਾਨੀ) ਸੈਤਾਨਕੇ ਵਿਗਾੜੇ ਹੂਏ ਹੈਂ ਇਨਕੋ ਏਹ ਸਨਾਨ ਕੀ ਬਾਤ ਨਹੀਂ ਭਾਈ ਹੈ॥

ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ ॥

ਕਿਉਂਕਿ ਜਲ ਕੇ ਵੁਠੇ ਹੋਇਆਂ ਅਰਥਾਤ ਮੇਘ ਕੇ ਬਰਸਨੇ ਸੇ (ਬਿਲਾਵਲੁ) ਅਨੰਦ ਹੋਤਾ ਹੈ ਔਰ ਜੀਵੋਂ ਕੇ ਜੀਵਨੇ ਕੀ ਜੁਗਤੀ ਜਲ ਮੈਂ ਸਮਾਈ ਹੋਈ ਹੈ॥

ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ ॥

ਪੁਨਾ ਮੇਘ ਬਰਸਣੇ ਸੇ ਅਨਾਜ ਤਥਾ ਕਮਾਦ ਔਰ ਕਪਾਸ ਜੋ ਸਰਬ ਕਾ ਪੜਦਾ ਹੈ ਸੋ ਉਤਪਤ ਹੋਤਾ ਹੈ॥

ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾ ਧਨ ਦਹੀ ਵਿਲੋਵੈ ॥

ਔਰ ਮੇਘ ਕੇ ਵੁਠੇ ਘਾਸ ਹੋਤਾ ਹੈ (ਸੁਰਹੀ) ਗਊਆਂ ਚਰਤੀਆਂ ਹੈ ਸੋ ਘਾਸ ਸੇ ਦੂਧ ਔ ਦਹੀ ਹੋਤਾ ਹੈ ਤਬ (ਧਨ) ਇਸਤ੍ਰੀਆਂ ਮਥਨ ਕਰਤੀਆਂ ਹੈ॥

ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ ॥

ਤਿਸ ਮੈ ਸੇ ਜੋ ਘੀ ਨਿਕਲਤਾ ਹੈ ਤਿਸਕਰ ਹੋਮ ਜਗ ਪੂਜਾ ਸਦਾ ਹੀ ਹੋਤੇ ਹੈਂ (ਪਇਐ) ਘੀ ਪੜਨੇ ਸੇ ਸਰਬ ਕਾਮ ਸੋਭਤੇ ਹੈਂ॥ ਵਾ ਪੂਰਬ ਕਹੀ ਰੀਤੀ ਸੇ ਜਲ ਕਰ ਹੀ ਸਭ ਕਾਮ ਸੋਭਾਵਾਨ ਹੋਤੇ ਹੈਂ॥

ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ ॥

ਗੁਰੂ ਸਮੁੰਦ ਹੈ ਤਿਸ ਕੀ ਸਿਖੀ ਸੇਵਕੀ ਸਭ ਨਦੀਆਂ ਹੈਂ ਜਿਨਕੇ ਨਾਵਣੇ ਸੇ ਵਡਿਆਈ ਪ੍ਰਾਪਤਿ ਹੋਤੀ ਹੈ। ਭਵ ਯਹਿ ਕਿ ਜੈਸੇ ਸਿਖੋਂ ਕੀ ਸੇਵਾ ਦਰਸਨ ਸੇ ਪੁੰਨ ਹੋਤਾ ਹੈ ਤੈਸੇ ਨਦੀਓਂ ਕੇ ਇਸਨਾਨ ਸੇ ਪੁੰਨ ਹੋਤਾ ਹੈ॥ ਔਰ ਜੈਸੇ ਗੁਰੋਂਕੀ ਸੇਵਾ ਦਰਸਨ ਸੇ ਅਤੀ ਪੁੰਨ ਹੋਤਾ ਹੈ ਤੈਸੇ ਸਮੁੰਦ੍ਰ ਕੇ ਇਸਨਾਨ ਸੇ ਅਤੀ ਪੁੰਨ ਹੋਤਾ ਹੈ॥

ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜੇਕਰ (ਸਿਰਖੁਥੇ) ਸਰੇਵੜੇ ਨਹੀਂ ਅਸਨਾਨ ਕਰਤੇ ਤੌ ਤਿਨ ਕੇ ਸਿਰ ਪਰ (ਸਤ ਚਟੇ) ਸੌ ਅੰਜੁਲ ਸੁਆਹ ਕੇ ਪੜਤੇ ਹੈਂ॥ ਭਾਵ ਯੇਹਿ ਕਿ ਤਿਨ ਕੋ ਸਾਸਤ੍ਰ ਕੀਆਂ ਸੈਂਕੜੇ ਧਿਕਾਰਾਂ ਹੋਤੀਆਂ ਹੈਂ॥੧॥ ਭਾਈ ਬਾਲੇ ਸੇ ਸਰੇਵੜਿਆਂ ਕਾ ਪ੍ਰਸੰਗ ਸੁਨ ਕਰ ਗੁਰੂ ਜੀ ਕਹਤੇ ਹੈਂ॥

ਮਃ ੨ ॥

ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ ॥

(ਅਗੀ) ਅਗਨੀ ਕੋ ਪਾਲਾ ਕਿਆ ਕਰ ਸਕਤਾ ਹੈ ਔਰ ਸੂਰਜ ਕੋ ਰਾਤ ਕਿਆ ਕਰ ਸਕਤੀ ਹੈ ਭਾਵ ਯੇਹਿ ਕਿ ਰਾਤ ਔਰ ਲੋਕੋਂ ਕੋ ਦਬਾਇ ਲੇਤੀ ਹੈ ਸੂਰਜ ਕੋ ਨਹੀਂ ਦਬਾ ਸਕਤੀ॥

ਚੰਦ ਅਨੇਰਾ ਕਿ ਕਰੇ ਪਉਣ ਪਾਣੀ ਕਿਆ ਜਾਤਿ ॥

ਚੰਦ੍ਰਮਾ ਕੋ ਅੰਧਕਾਰ ਕਿਆ ਕਰ ਸਕਤਾ ਹੈ ਭਾਵ ਯਹਿ ਕਿ ਅਛਾਦਨ ਨਹੀਂ ਕਰ ਸਕਤਾ ਪੌਣ ਅਰ ਪਾਣੀ ਕੋ ਜਾਤੀਆਂ ਕਿਆ ਕਰ ਸਕਤੀਆਂ ਹੈਂ ਅਰਥਾਤ ਭ੍ਰਿਸਟ ਨਹੀਂ ਕਰ ਸਕਤੀਆਂ ਹੈਂ॥

ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ ॥

ਜਿਸ ਧਰਤੀ ਮੈਂ ਸਰਬ ਵਸਤੂ ਉਤਪਤ ਹੋਤੀ ਹੈ ਤਿਸ ਪ੍ਰਿਥੀ ਕੋ (ਚੀਜੀ) ਵਸਤੂਆਂ ਕੇ ਸਮੁਦਾਇ ਕਿਆ ਕਰ ਸਕਤੇ ਹੈਂ ਕਛੁ ਭਾਰ ਸੇ ਦਬਾਇ ਨਹੀਂ ਸਕਤੇ ਹੈਂ॥

ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਸੋ ਵਾਹਗੁਰੂ ਜੇਪਤ ਰਖੇ ਤੌ ਉਤਮ ਪਤਿ ਰਹਤੀ ਜਾਣੀਤੀ ਹੈ॥ ਭਾਵ ਯਹਿ ਕਿ ਜੋ ਹਠ ਕਰਕੇ ਪਤਿ ਰਖਿਆ ਚਾਹੁਤੇ ਹੈਂ ਸੋ ਕੈਸੇ ਰਹਿਤੀ ਹੈ॥ ਭਾਵ ਚਰਚਾ ਕਰ ਪਤ ਵਧਾਉਣੇ ਗਏ ਸਰੇਵੜੇ ਉਲਟੀ ਅਪਨੀ ਪਤਿ ਗੁਰੂ ਨਾਨਕ ਜੀ ਤੇ ਲਹਾ ਆਏ ॥੨॥

ਪਉੜੀ ॥

ਤੁਧੁ ਸਚੇ ਸੁਬਹਾਨੁ ਸਦਾ ਕਲਾਣਿਆ ॥

ਹੇ (ਸੁਬਹਾਨੁ) ਅਸਚਰਜ ਰੂਪ ਸਚੇ ਤੂੰ ਸਦਾ ਹੀ ਮੈਨੇ (ਕਲਾਣਿਆ) ਵਡਿਆਇਆ ਹੈ॥

ਤੂੰ ਸਚਾ ਦੀਬਾਣੁ ਹੋਰਿ ਆਵਣ ਜਾਣਿਆ ॥

ਤੂੰ ਸਦਾ (ਦੀਬਾਣੁ) ਆਸਰਾ ਹੈਂ ਔਰ ਜਨਮਨੇ ਮਰਣੇ ਵਾਲਾ ਹੈ॥

ਸਚੁ ਜਿ ਮੰਗਹਿ ਦਾਨੁ ਸਿ ਤੁਧੈ ਜੇਹਿਆ ॥

ਜੋ ਸਚ ਨਾਮ ਕਾ ਦਾਨ ਤੇਰੇ ਪਾਸੋਂ ਮਾਂਗਤਾ ਹੈ ਸੋ ਸੰਤ ਤੇਰੇ ਜੈਸਾ ਹੀ ਹੈ॥

ਸਚੁ ਤੇਰਾ ਫੁਰਮਾਨੁ ਸਬਦੇ ਸੋਹਿਆ ॥

ਮੰਨਿਐ ਗਿਆਨੁ ਧਿਆਨੁ ਤੁਧੈ ਤੇ ਪਾਇਆ ॥

ਜੋ ਗੁਰ ਉਪਦੇਸ ਕਰ ਸੁਭਾਇਮਾਨ ਹੂਆ ਤਿਸਨੇ ਹੇ ਸਚ ਰੂਪ ਤੇਰਾ (ਫੁਰਮਾਨੁ) ਹੁਕਮ ਮਾਨਿਆ ਹੈ॥ ਔਰ ਉਪਦੇਸ ਕੇ (ਮੰਨਿਐ) ਮੰਨਨੇ ਕਰਕੇ ਤੇਰੀ ਕ੍ਰਿਪਾ ਸੇ ਗਿਆਨੁ ਧਿਆਨੁ ਪਾਇਆ ਹੈ॥

ਕਰਮਿ ਪਵੈ ਨੀਸਾਨੁ ਨ ਚਲੈ ਚਲਾਇਆ ॥

ਜਿਨਕੇ ਮਸਤਕ ਪਰ ਤੇਰੀ (ਕਰਮਿ) ਕ੍ਰਿਪਾ ਕਾ ਨਿਸਾਨ ਪੜਤਾ ਹੈ ਸੋ ਕਿਸੀ ਕਾ ਚਲਾਯਾ ਚਲਤਾ ਨਹੀਂ ਅਰਥਾਤ ਕਿਸੀ ਕਾ ਹਟਾਇਆ ਹਟਤਾ ਨਹੀਂ॥

ਤੂੰ ਸਚਾ ਦਾਤਾਰੁ ਨਿਤ ਦੇਵਹਿ ਚੜਹਿ ਸਵਾਇਆ ॥

ਤੂੰਹੀ ਸਚਾ ਦਾਤਾ ਹੈਂ ਜੋ ਨਿਤਪ੍ਰਤਿ ਦੇਤਾ ਹੈਂ ਸੋ ਫਿਰ ਅਧਿਕ ਹੀ ਅਧਿਕ ਹੋਤਾ ਹੈ॥

ਨਾਨਕੁ ਮੰਗੈ ਦਾਨੁ ਜੋ ਤੁਧੁ ਭਾਇਆ ॥੨੬॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਨ ਮਾਂਗਤਾ ਹੂੰ ਜੋ ਤੇਰੇ ਕੋ ਭਾਵਤਾ ਹੈ ਸੋ ਦੇਹੁ॥੨੬॥

ਜਬ ਗੁਰੂ ਅੰਗਦ ਜੀ ਗਾਦੀ ਪਰ ਬੈਠੇ ਤਬ ਗੋਰਖਾਦਿ ਸਿਧ ਪਰੀਖਿਆ ਕੇ ਵਾਸਤੇ ਆਏ ਕੇ ਗੁਰੂ ਨਾਨਕ ਜੈਸੇ ਹੈ ਵਾ ਨਹੀਂ ਆਇ ਕਰ ਕਹਾ ਕੇ ਹਮਾਰੀ ਦੀਖਯਾ ਲਓਂ ਜੋਗ ਕਮਾਓਂ ਏਕ ਨਾਨਕ ਪ੍ਰਕਾਸ ਮੈ ਲਿਖਾ ਹੈ ਅਰੁ ਸੰਪ੍ਰਦਾਇ ਮੈਂ ਭਾਈ ਬਾਲੇ ਨੇ ਉਪਦੇਸੁ ਚਾਹ॥ ਤਿਸ ਪਰ ਕਹਤੇ ਹੈਂ॥

ਸਲੋਕੁ ਮਃ ੨ ॥

ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥

ਜਿਨਕੋ ਸ੍ਰੀ ਗੁਰੂ ਜੀ ਨੇ (ਦੀਖਿਆ) ਸਿਖ੍ਯਾ ਕਹਿ ਕਰ ਸਮਝਾਇਆ ਹੈ ਸੋ ਪੁਰਸ ਸਚਿ ਨਿਸਚੇ ਕਰ (ਸਿਫਤੀ) ਪਰਮੇਸ੍ਵਰ ਮੈ ਸਮਾਏ ਹੈਂ॥

ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥੧॥

ਜਿਨਕੇ ਗੁਰੂ ਨਾਨਕ ਜੀ (ਦੇਉ) ਪ੍ਰਕਾਸ ਰੂਪ ਹੈਂ ਭਾਵ ਏਹ ਸਾਖ੍ਯਾਤ ਬ੍ਰਹਮ ਸਰੂਪ ਹੈਂ ਤਿਨ ਕੋ ਆਪ ਕਿਆ ਉਪਦੇਸੁ ਕਰੋਗੇ ਵਾ ਹੇ ਬਾਲਾ ਜੀ ਹਮ ਤੁਮ ਕੋ ਕਿਆ ਉਪਦੇਸ਼ ਕਰੇਂਗੇ॥ ਸਿਧ ਪ੍ਰਸਿੰਨ ਹੋਇ ਕਰ ਅਦੇਸ ਕਰਕੇ ਚਲਤੇ ਭਏ॥੧॥ ਸਿਖੋਂ ਨੇ ਪ੍ਰਸਨ ਕੀਆ ਹੇ ਗੁਰੋ ਧਰਮੋ ਕੇ ਔਰ ਸਰੂਪ ਕੋ ਜੀਵ ਕਿਉਂ ਨਹੀਂ ਸਮਝਤੇ॥

ਮਃ ੧ ॥

ਆਪਿ ਬੁਝਾਏ ਸੋਈ ਬੂਝੈ ॥

ਜਿਸੁ ਆਪਿ ਸੁਝਾਏ ਤਿਸੁ ਸਭੁ ਕਿਛੁ ਸੂਝੈ ॥

ਕਹਿ ਕਹਿ ਕਥਨਾ ਮਾਇਆ ਲੂਝੈ ॥

ਜਿਸਕੋ ਵਾਹਗੁਰੂ ਆਪ ਸਮਝਾਵਤਾ ਹੈ ਸੋਈ ਧਰਮ ਅਧਰਮ ਕੋ ਸਮਝਤਾ ਹੈ ਜਿਸ ਕੋ ਵਾਹਗੁਰੂ ਆਪ ਦੇਖਾਵਤਾ ਹੈ ਤਿਸ ਕੋ ਸਭ ਕਿਛੁ ਸਤ ਅਸਤ ਦੇਖਾਈ ਦੇਤਾ ਹੈ॥ ਔਰ ਜੀਵ ਕਥਾ ਨੂੰ ਕਹ ਕਰ ਮਾਇਆ ਵਾਸਤੇ (ਲੂਝੈ) ਝਗੜਤੇ ਹੈਂ॥

ਹੁਕਮੀ ਸਗਲ ਕਰੇ ਆਕਾਰ ॥

ਆਪੇ ਜਾਣੈ ਸਰਬ ਵੀਚਾਰ ॥

ਅਖਰ ਨਾਨਕ ਅਖਿਓ ਆਪਿ ॥

ਲਹੈ ਭਰਾਤਿ ਹੋਵੈ ਜਿਸੁ ਦਾਤਿ ॥੨॥

ਹੁਕਮੀ ਪਰਮੇਸ੍ਵਰ ਨੇ ਸਰਬ ਸਰੀਰ ਰਚੇ ਹੈਂ॥ ਔਰ ਸਰਬ ਕੇ ਵੀਚਾਰ ਕੋ ਆਪ ਹੀ ਜਾਨਤਾ ਹੈ॥ ਸ੍ਰੀ ਗੁਰੂ ਨਾਨਕ ਜੀ ਕਹਤੇ ਹੈਂ ਬੇਦ ਸਾਸਤ੍ਰ ਰੂਪ ਅਖਰ ਵਾ ਨਾਮ ਉਪਦੇਸ ਅਖਰ ਆਪ ਪਰਮੇਸ੍ਵਰ ਨੇ ਆਖਿਆ ਹੈ॥ ਜਿਸ ਕੋ ਮੇਰੇ ਸੇ ਗਿਆਨ ਕੀ ਦਾਤ ਹੋਤੀ ਹੈ ਤਿਸ ਕੀ ਭ੍ਰਾਂਤੀ ਉਤਰਤੀ ਹੈ॥੨॥

ਪਉੜੀ ॥

ਹਉ ਢਾਢੀ ਵੇਕਾਰੁ ਕਾਰੈ ਲਾਇਆ ॥

ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥

ਮੈਂ ਢਾਢੀ ਵੇਕਾਰ ਥਾ ਗੁਰੋਂ ਨੇ ਰਾਤ ਦਿਨ ਭਗਤੀ ਕਾਰ ਮੈ ਲਗਾਇਆ ਹੂੰ ॥ ਸਦੀਵ ਕਾਲ ਪਰਮੇਸ੍ਵਰ ਨੇ (ਵਾਰ) ਜਸ ਕਾ ਕਰਣਾ ਇਹੁ ਧੁਰੋਂ ਹੀ ਫੁਰਮਾਇਆ ਹੈ॥

ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥
ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥

ਢਾਢੀ ਨੂੰ ਸਚ (ਮਹਲਿ) ਸਰੂਪ ਮੈਂ ਖਸਮ ਨੇ ਬੁਲਾਇ ਲੀਆ ਹੈ ਭਾਵ ਏਹ ਕਿ ਜਸ ਸੁਨ ਕਰ ਪ੍ਰਸਿੰਨ ਹੁਏ॥ ਸਚੀ ਜੋ ਪਰਮੇਸ੍ਵਰ ਕੀ ਸਿਫਤ ਹੈ ਤਿਸ ਕਾ ਸਲਾਹੁਣਾ ਰੂਪ ਬਸਤ੍ਰ ਮੈ ਢਾਢੀ ਨੇ ਪਾ ਲੀਆ ਹੈ॥

ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥
ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥

ਔਰ ਸਚ ਨਾਮ ਜਪਣ ਰੂਪ ਅੰਮ੍ਰਿਤ ਭੋਜਨੁ ਆਇਆ ਹੈ ਮੈਨੇ ਗੁਰੋਂ ਕੀ ਸਿਖ੍ਯਾ ਲੇ ਕਰ ਖਾਧਾ ਅਰਥਾਤ ਜਪਿਆ ਹੈ ਤਿਸ ਕਰ ਤ੍ਰਿਪਤਿ ਹੋ ਕਰ ਸੁਖ ਪਾਇਆ ਹੈ॥

ਢਾਢੀ ਕਰੇ ਪਸਾਉ ਸਬਦੁ ਵਜਾਇਆ ॥
ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥੨੭॥ ਸੁਧੁ

ਮੈਂ ਢਾਢੀ ਨੇ ਉਪਦੇਸ਼ ਕੋ (ਵਜਾਇਆ) ਜਪਯਾ ਹੈ ਪੁਨਾ ਦਾਤ ਕਰਤਾ ਹੂੰ। ਸ੍ਰੀ ਗੁਰੂ ਜੀ ਕਹਤੇ ਹੈਂ ਸਚ ਰੂਪ ਕੋ ਸਲਾਹ ਕਰ ਬ੍ਰਹਮ ਕੋ ਮੈਂਨੇ ਪਾਇਆ ਹੈ॥

(ਸੁਧੁ) ਕੀਚੇ ਸਿਧਾਂਤ ਕੀ ਸਮਝ ਕਰਨੀ ਵਾ ਸੋਧੀ ਹੋਈ ਵਾਰ ਹੈ॥

ਪੰਨਾ ੧੫੧

## ਰਾਗੁ ਗਉੜੀ ਗੁਆਰੇਰੀ ਮਹਲਾ ੧ ਚਉਪਦੇ ਦੁਪਦੇ

## ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਏਕ ਦਾਸ ਨੇ ਪ੍ਰਸ਼ਨੁ ਕੀਆ ਸੰਸਾਰ ਸੈ ਉਧਾਰਨ ਕਾ ਕੌਨੁ ਕਰਮੁ ਹੈ॥ ਤਿਸ ਪਰ ਕਹਤੇ ਹੈਂ॥

ਭਉ ਮੁਚੁ ਭਾਰਾ ਵਡਾ ਤੋਲੁ ॥
ਮਨ ਮਤਿ ਹਉਲੀ ਬੋਲੇ ਬੋਲੁ ॥

ਪਰਮੇਸ੍ਵਰ ਕਾ ਭਯ (ਮੁਚੁ) ਬਹੁਤੁ ਭਾਰਾ ਹੈ ਪੁਨਾ (ਤੋਲੁ) ਵੀਚਾਰੁ ਭੀ ਵੱਡਾ ਹੈ (ਮਨ) ਜੀਵ ਕੀ ਬੁਧੀ ਤੁਛ ਹੈ ਯਾਂ ਤੇ ਤੁਛ ਹੀ ਬੋਲ ਉਚਾਰਤਾ ਹੈ॥

ਸਿਰਿ ਧਰਿ ਚਲੀਐ ਸਹੀਐ ਭਾਰੁ ॥
ਨਦਰੀ ਕਰਮੀ ਗੁਰ ਬੀਚਾਰੁ ॥੧॥

ਜਬ ਭੈ ਕਾ ਭਾਰੁ ਸਿਰ ਪਰ ਧਾਰ ਕਰ ਸਹਾਰ ਚਲੀਏ ਤਬ (ਨਦਰੀ) ਪਰਮੇਸ੍ਵਰ ਕੀ ਕ੍ਰਿਪਾ ਸੇ ਗੁਰੋਂ ਦ੍ਵਾਰੇ ਵੀਚਾਰੁ ਪ੍ਰਾਪਤਿ ਹੋਤਾ ਹੈ॥੧॥

ਭੈ ਬਿਨੁ ਕੋਇ ਨ ਲੰਘਸਿ ਪਾਰਿ ॥
ਭੈ ਭਉ ਰਾਖਿਆ ਭਾਇ ਸਵਾਰਿ ॥੧॥ ਰਹਾਉ ॥

ਹੇ ਭਾਈ ਪਰਮੇਸ੍ਵਰ ਕੇ ਭਯ ਸੇ ਬਿਨਾ ਸੰਸਾਰ ਸਮੁੰਦਰ ਕੇ ਪਾਰ ਕੋ ਕੋਈ ਨਹੀਂ ਪ੍ਰਾਪਤ ਹੋਤਾ ਐਸੇ ਸਮਝ ਕਰ ਜਿਨ ਕੋ ਪਰਮੇਸ੍ਵਰ ਕਾ ਭਯ ਪ੍ਰਾਪਤਿ ਭਯਾ ਹੈ ਤਿਨੋਂ ਨੇ ਅਛੀ ਤਰਾਂ ਸੇ ਸਵਾਰ ਕਰ ਹ੍ਰਿਦਯ ਮੈਂ ਪ੍ਰੇਮੁ ਰਾਖਿਆ ਹੈ॥

ਭੈ ਤਨਿ ਅਗਨਿ ਭਖੈ ਭੈ ਨਾਲਿ ॥
ਭੈ ਭਉ ਘੜੀਐ ਸਬਦਿ ਸਵਾਰਿ ॥

ਜੋ ਸਰੀਰ ਮੈ ਭੈ ਧਾਰਨ ਕੀਤਾ ਹੈ ਸੇ ਭਯ ਅਗਨਿ ਹੈ ਸੋ ਮਨ ਕੇ ਭੈ ਨਾਨ (ਭਖੈ) ਵਧਤਾ ਹੈ ਅਰਥਾਤ ਤੇਜ ਹੋਤਾ ਹੈ ਵਾ ਮਨ ਮੈ ਜੋ ਭਯ ਹੈ ਸੋ ਫੂਕ ਮਾਰਨੇ ਵਾਲੀ ਨਾਲ ਹੈ ਜਿਨ ਕੋ ਭਯ ਹੋਇਆ ਹੈ ਤਿਨਕਾ (ਸਬਦਿ) ਉਪਦੇਸ਼ ਬਨਾਇ ਕਰ ਘੜੀਤਾ ਹੈ ਭਾਵ ਯਹਿ ਕਿ ਤਿਨਕਾ ਉਪਦੇਸ ਧਾਰਨਾ ਸਹਿਤ ਹੈ॥

ਭੈ ਬਿਨੁ ਘਾੜਤ ਕਚੁ ਨਿਕਚ ॥
ਅੰਧਾ ਸਚਾ ਅੰਧੀ ਸਟ ॥੨॥

ਅਰੁ ਭੈ ਸੇ ਬਿਨਾ ਜੋ ਅਗਜਾਨੀ ਹੈਂ ਤਿਨਕੀ ਉਪਦੇਸ਼ ਕੀ ਘਾੜਤ ਅਤੀ ਕਚੀ ਹੈ ਔਰ ਉਨ ਕਾ ਅੰਤਹਕਰਨ ਰੂਪੁ ਸਚਾ ਭੀ (ਅੰਧਾ) ਅਗਜਾਨ ਕੇ ਸਹਤ ਹੈ ਔਰ (ਸਟ) ਉਪਦੇਸ਼ ਕੀ ਰਤਾ ਭੀ ਨਹੀਂ ਆਵਤੀ ਇਉਂ ਕਰ ਵਹੁ ਭੀ ਅੰਧੀ ਹੈ॥੨॥

ਬੁਧੀ ਬਾਜੀ ਉਪਜੈ ਚਾਉ ॥
ਸਹਸ ਸਿਆਣਪ ਪਵੈ ਨ ਤਾਉ ॥

ਔਰੁ ਤਿਨ ਕੀ ਬੁਧੀ ਮੈਂ ਬਾਜੀਗਰ ਕੀ ਬਾਜੀ ਸਮਝੋ ਸੰਸਾਰੁ ਨਾਸ ਰੂਪੁ ਹੈ ਤਿਸੀ ਕਾ ਚਾਉ ਉਤਪਤਿ ਹੋਤਾ ਹੈ ਅਰੁ ਹਜਾਰੋਂ ਚਤੁਰਾਈਆਂ ਕਰ ਭੀ (ਬੁਧੀ) ਗਯਾਨੀ ਸਾਧਨਾ ਕੇ ਤਾਇ ਮੇਂ ਨਹੀਂ ਪੜਤਾ॥

ਨਾਨਕ ਮਨਮੁਖਿ ਬੋਲਣੁ ਵਾਉ ॥

ਅੰਧਾ ਅਖਰੁ ਵਾਉ ਦੁਆਉ ॥੩॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਮਨਮੁਖ ਕਾ ਬੋਲਣਾ (ਵਾਉ ਦੁਆਉ) ਬਿਅਰਥ ਹੈ ਔਰੁ (ਅੰਧਾ) ਅਗਜਾਨ ਸਹਤ ਹੈ (ਅਖਰੁ) ਉਪਦੇਸ ਚਾਹੇ ਕਿਸੀ ਕੋ ਵਰੁ ਦੇਵੈ ਚਾਹੇ ਸ੍ਰਾਪੁ ਦੇਵੈ ਸੋ ਭੀ ਬਿਅਰਥ ਹੈ॥੩॥੧॥ ਜੀਵ ਇਸ ਪ੍ਰਕਾਰ ਬੇਨਤੀ ਕਰੇ॥

ਗਉੜੀ ਮਹਲਾ ੧ ॥

ਡਰਿ ਘਰੁ ਘਰਿ ਡਰੁ ਡਰਿ ਡਰੁ ਜਾਇ ॥

ਸੋ ਡਰੁ ਕੇਹਾ ਜਿਤੁ ਡਰਿ ਡਰੁ ਪਾਇ ॥

ਹੇ ਵਾਹਿਗੁਰੂ ਜਿਨੋਂ ਨੇ ਤੇਰਾ ਭੈ (ਘਰੁ) ਰਿਦੇ ਮੈਂ ਧਾਰਨ ਕੀਆ ਹੈ ਔਰੁ ਡਰ ਮੈਂ ਘਰ ਕੀਆ ਹੈਂ ਤਿਨ ਪੁਰਸੋਂ ਕਾ ਤਿਸ ਡਰ ਸੇਂ ਜਮੋਂ ਕਾ ਡਰੁ ਜਾਤਾ ਰਹਤਾ ਹੈ ਜਿਸੁ ਡਰੁ ਕਰਕੇ ਪਹਿਲੇ ਡਰਤਾ ਥਾ (ਸੋ ਡਰੁ ਕੇਹਾ) ਕੈਸੇ ਹੈ ਭਾਵ ਅਬ ਡਰੁ ਨਹੀਂ ਰਹਾ ਵਾ ਸੋ ਡਰੁ ਕੈਸਾ ਹੈ ਜਿਸੁ ਕਰਕੇ ਡਰੁ ਭੀ ਡਰੁ ਜਾਤਾ ਹੈ॥

ਤੁਧੁ ਬਿਨੁ ਦੂਜੀ ਨਾਹੀ ਜਾਇ ॥

ਜੋ ਕਿਛੁ ਵਰਤੈ ਸਭ ਤੇਰੀ ਰਜਾਇ ॥੧॥

ਤੇਰੇ ਸੇ ਬਿਨਾਂ ਕੋਈ ਦੂਸਰੀ ਜਗਾ ਪ੍ਰਤੀਤ ਨਹੀਂ ਹੋਤੀ ਜੋ ਕੁਛੁ ਵਰਤਤਾ ਹੈ ਸੋ ਤੇਰੀ ਆਗਿਆ ਮੈਂ ਹੈ॥

ਡਰੀਐ ਜੇ ਡਰੁ ਹੋਵੈ ਹੋਰੁ ॥

ਡਰਿ ਡਰਿ ਡਰਣਾ ਮਨ ਕਾ ਸੋਰੁ ॥੧॥ ਰਹਾਉ ॥

ਜੋ ਕੋਈ ਔਰੁ ਹਮ ਕੋ ਭੈ ਦੇਣੇ ਵਾਲਾ ਹੋਵੈ ਤਬ ਡਰੀਏ ਭਾਵ ਇਹ ਕਿ ਸਰਬ ਰੂਪ ਤੂੰਹੀ ਹੈਂ ਔਰ ਜੋ ਡਰ ਕੇ ਡਰਾਏ ਡਰਣਾ ਹੈ ਸੋ ਮਨ ਕਾ ਸੋਰ ਸਰਾਬਾ ਹੈ॥

ਨਾ ਜੀਉ ਮਰੈ ਨ ਡੂਬੈ ਤਰੈ ॥

ਜਿਨਿ ਕਿਛੁ ਕੀਆ ਸੋ ਕਿਛੁ ਕਰੈ ॥

ਵਾਸਤਵ ਸੇ ਯਹ ਜੀਵ ਆਪਨੇ ਆਪਤੇ ਨ ਮਰਤਾ ਹੈ ਨ ਡੂਬਤਾ ਹੈ ਨ ਤਰਤਾ ਹੈ ਜਿਸ ਤੈਨੇ ਕਛੁ ਏਹੁ ਪ੍ਰਪੰਚੁ ਕੀਆ ਹੈ ਸੋਈ ਕਛੁ ਕਰਤਾ ਹੈ ਭਾਵ ਤੂੰਹੀ ਡੋਬਨਾ ਤਾਰਨਾ ਕਰਤਾ ਹੈਂ॥

ਹੁਕਮੇ ਆਵੈ ਹੁਕਮੇ ਜਾਇ ॥

ਆਗੈ ਪਾਛੈ ਹੁਕਮਿ ਸਮਾਇ ॥੨॥

ਤੇਰੇ ਹੁਕਮ ਮੈਂ (ਆਵੈ) ਜਨਮਤਾ ਹੈ ਔਰੁ ਹੁਕਮ ਮੈਂ ਹੀ ਜਾਇ ਮਰ ਜਾਤਾ ਹੈ ਆਗੇ ਪੀਛੈ ਅਰ ਮਧ ਅਰਥਾਤ ਤੀਨ ਕਾਲ ਮੈਂ ਤੇਰੇ ਹੁਕਮ ਮੈਂ ਹੀ ਸਮਾਇ ਰਹਾ ਹੈ॥੨॥

ਹੰਸੁ ਹੇਤੁ ਆਸਾ ਅਸਮਾਨੁ ॥

ਤਿਸੁ ਵਿਚਿ ਭੂਖ ਬਹੁਤੁ ਨੈ ਸਾਨੁ ॥

(ਹੰਸੁ) ਹਿੰਸਾ (ਹੇਤੁ) ਮੋਹੁ (ਆਸਾ) ਚਾਹ ਇਹ ਅਕਾਸ ਸਮ ਅਪੂਰ ਹੈ ਭਾਵ ਏਹ ਕਿ ਅਨੇਕ ਬ੍ਰਹਮਾਂਡੋਂ ਕੋ ਪਾਇ ਕਰ ਤ੍ਰਿਪਤਿ ਨਹੀਂ ਹੋਤੇ ਹੈਂ ਜਿਸਕੇ ਅੰਤਹਕਰਣ ਮੈਂ ਮੋਹਾਦਿ ਪੂਰਬ ਕਹੇ ਵਿਕਾਟ ਹੈਂ ਤਿਸ ਕੇ ਰਿਦੇ ਮੈਂ (ਨੈ) ਨਦੀ ਕੇ ਪ੍ਰਵਾਹਿ (ਸਾਨੁ) ਸਾਦ੍ਰਸ ਤ੍ਰਿਸਨਾ ਅਧਿਕ ਹੈ ਵਾ (ਨੈਸਾਨੁ) ਪ੍ਰਗਟ ਹੈ॥

ਭਉ ਖਾਣਾ ਪੀਣਾ ਆਧਾਰੁ ॥

ਵਿਣੁ ਖਾਧੇ ਮਰਿ ਹੋਹਿ ਗਵਾਰ ॥੩॥

ਜਿਨਾਂ ਨੇ ਤੇਰੇ ਭੈ ਕਾ ਹੀ ਖਾਣਾ ਪੀਣਾ ਅਰੁ ਆਸਰਾ ਕੀਆ ਹੈ ਸੋ ਵਿਕਾਰੋਂ ਸੇ ਬਚਤੇ ਹੈਂ ਔਰ ਭੈ (ਖਾਧੇ) ਧਾਰੇ ਬਿਨਾ ਗਵਾਰੋਂ ਕਾ ਮਰਨਾ ਹੋਤਾ ਹੈ ਭਾਵ ਏਹ ਕਿ ਜਨਮ ਮਰਣ ਮੈਂ ਰਹਤੇ ਹੈਂ॥੩॥

ਜਿਸ ਕਾ ਕੋਇ ਕੋਈ ਕੋਇ ਕੋਇ ॥
ਸਭੁ ਕੋ ਤੇਰਾ ਤੂੰ ਸਭਨਾ ਕਾ ਸੋਇ ॥

ਤੇਰੇ ਬਿਨਾ ਪ੍ਰਥਮ ਤੋ ਕਿਸੇ ਕਾ ਕੋਈ ਨਹੀਂ ਜੇ ਕੋਈ ਜਿਸ ਕਿਸੇ ਕਾ ਹੈ ਸੋ ਕੋਈ ਕਹੋ (ਕੋਇ) ਕਵਨ ਹੈ ਭਾਵ ਏਹ ਕਿ ਕੋਈ ਨਹੀਂ ਸੋ ਤੂੰ ਸਭਨਾ ਕਾ ਮਾਲਕੁ ਹੈਂ ਤੇਰਾ ਸਭ ਕੋਈ ਦਾਸੁ ਹੈ॥

ਜਾ ਕੇ ਜੀਅ ਜੰਤ ਧਨੁ ਮਾਲੁ ॥
ਨਾਨਕ ਆਖਣੁ ਬਿਖਮੁ ਬੀਚਾਰੁ ॥੪॥੨॥

ਜਿਸ ਆਪਕੇ ਜੀਵ ਜੰਤੁ ਅਰਥਾਤ ਜੋ ਸੂਖਮ ਅਸਥੂਲ ਹੈਂ ਸੋ ਸਭ ਧਨੁ ਮਾਲੁ ਹੈ ਭਾਵ ਏਹ ਕਿ ਏਹੁ ਤੇਰੀ ਵਿਭੂਤੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਤੇਰਾ ਆਖਣਾ ਔਰੁ ਵੀਚਾਰ ਕਰਨਾ ਕਠਨੁ ਹੈ॥੪॥੨॥

ਗਉੜੀ ਮਹਲਾ ੧ ॥

ਜਬ ਸ੍ਰੀ ਗੁਰੂ ਜੀ ਤਲਵੰਡੀ ਮੈਂ ਚੰਦ੍ਰਭਾਨ ਕੇ ਕੂਪ ਪਰ ਜਾਇ ਬੈਠੇ ਤਬ ਗੁਰੂ ਜੀ ਕੇ ਚਾਚਾ ਲਾਲੂ ਜੀ ਨੇ ਪੂਛਾ ਆਪ ਕਹਾਂ ਗਏ ਥੇ ਸੰਬੰਧੀਆਂ ਮੈਂ ਕਿਉਂ ਨਹੀਂ ਰਹਤੇ? ਤਿਸ ਪਰ ਪਰਮੇਸ੍ਵਰ ਕੇ ਸਨਮੁਖ ਹੋ ਕਰ ਸੁਭ ਗੁਨ ਰੂਪੀ ਸੰਬੰਧੀਓਂ ਕੋ ਸੂਚਨ ਕਰਾਵਤੇ ਹੂਏ ਉੱਤਰ ਦੇਤੇ ਹੈਂ।

ਮਾਤਾ ਮਤਿ ਪਿਤਾ ਸੰਤੋਖੁ ॥
ਸਤੁ ਭਾਈ ਕਰਿ ਏਹੁ ਵਿਸੇਖੁ ॥੧॥

ਸੁਭ (ਮਤਿ) ਸਿਖਿਆ ਹੀ ਹਮਾਰੀ ਮਾਤਾ ਹੈ ਔਰ ਸੰਤੋਖੁ ਪਿਤਾ ਹੈ ਜੋ ਸਤ ਬੋਲਣਾ ਹੈ ਏਹੁ ਵਿਸੇਸ ਕਰਕੇ ਭਾਈ ਹੈ॥੧॥

ਕਹਣਾ ਹੈ ਕਿਛੁ ਕਹਣੁ ਨ ਜਾਇ ॥
ਤਉ ਕੁਦਰਤਿ ਕੀਮਤਿ ਨਹੀ ਪਾਇ ॥੧॥ ਰਹਾਉ ॥

ਹੇ ਪਰਮੇਸ੍ਵਰ ਤੇਰੀ ਕੁਦਰਤ ਦਾ ਜੋ ਕੁਛੁ ਕਹਣਾ ਹੈ ਸੋ ਕੁਛੁ ਕਹਾ ਨਹੀਂ ਜਾਤਾ ਹੈ ਅਰੁ ਤੂੰ ਜੋ ਕੁਦਰਤੀ ਹੈਂ ਤੇਰੀ ਭੀ ਕੀਮਤਿ ਪਾਈ ਨਹੀਂ ਜਾਤੀ॥

ਪੰਨਾ ੧੫੨

ਸਰਮ ਸੁਰਤਿ ਦੁਇ ਸਸੁਰ ਭਏ ॥
ਕਰਣੀ ਕਾਮਣਿ ਕਰਿ ਮਨ ਲਏ ॥੨॥

ਵੈਰਾਗੁ ਅਰੁ ਗਜਾਨੁ ਵਾ (ਸਰਮ) ਲਜਯਾ (ਸੁਰਤਿ) ਵੀਚਾਰੁ ਦੋਨੋ ਸਾਸ ਸਸੁਰ ਹੂਏ ਹੈਂ ਕਰਣੀ ਜੋ ਜਪ ਤਪਾਦਿ ਸਾਧਨ ਹੈ ਸੋ ਇਸਤ੍ਰੀ ਹੈ ਐਸ ਗੁਣ ਹਮਾਰੇ ਮਨ ਨੇ ਗ੍ਰਹਣ ਕਰ ਲੀਏ ਹੈਂ॥੨॥

ਸਾਹਾ ਸੰਜੋਗੁ ਵੀਆਹੁ ਵਿਜੋਗੁ ॥
ਸਚੁ ਸੰਤਤਿ ਕਹੁ ਨਾਨਕ ਜੋਗੁ ॥੩॥੩॥

ਜੋ ਸੰਤੋਂ ਕਾ ਸੰਜੋਗੁ ਹੂਆ ਹੈ ਏਹੀ ਸਾਹਾ ਸੋਧਿਆ ਗਿਆ ਹੈ ਔਰੁ ਮਨਮੁਖੋਂ ਕੇ ਸਾਥ ਜੋ ਵਿਜੋਗ ਹੂਆ ਹੈ ਏਹੀ ਹਮਾਰਾ ਵਿਆਹੁ ਹੂਆ ਹੈ ਜੋ ਸਚ ਸ੍ਵਰੂਪਾ ਗਿਆਨੁ ਹੈ ਏਹੀ ਬੇਟਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਏਹ ਸੰਬੰਧੀ ਲਾਇਕ ਹੈਂ॥੩॥

ਗਉੜੀ ਮਹਲਾ ੧ ॥

ਏਕ ਪੰਡਿਤ ਗੁਰੂ ਜੀ ਪਾਸ ਆਕਰ ਗਿਆਨ ਕੀਆਂ ਬਾਤਾਂ ਬਹੁਤ ਕੀਆ ਕਰਤਾ ਥਾ ਅਰੁ ਆਪ ਕੋ ਗਯਾਨੀ ਮਾਨਤਾ ਥਾ ਔਰੁ ਕਹਾਵਤਾ ਥਾ ਜਬ ਤਿਸ ਕਾ ਪਿਤਾ ਮ੍ਰਿਤੂ ਹੋਇਆ ਤਬ ਮੋਹ ਸੇ ਅਤੀ ਬਿਆਕੁਲ ਹੋ ਕਰ ਗੁਰੂ ਜੀ ਪਾਸ ਆਇਆ ਤਿਸ ਪ੍ਰਤੀ ਸਬਦੁ ਸੁਨਾ ਕਰ ਮੋਹ ਨਿਵਰਤ ਕਰਤੇ ਭਏ॥

ਪਉਣੈ ਪਾਣੀ ਅਗਨੀ ਕਾ ਮੇਲੁ ॥
ਚੰਚਲ ਚਪਲ ਬੁਧਿ ਕਾ ਖੇਲੁ ॥

ਹੇ ਪੰਡਿਤ ਜਿਸ ਪਿਤਾ ਕੇ ਵਿਜੋਗ ਕਰ ਦੁਖੀ ਹੈਂ ਸੋ ਦੇਹ ਰੂਪ ਮਾਨਿਆ ਹੈ ਵਾ ਚੈਤੱਨ ਰੂਪ ਮਾਨਿਆ ਹੈ ਦੇਹ ਤੋ ਪੌਣ ਅਰ ਪਾਣੀ ਅਗਨੀ ਕਾ (ਮੇਲੁ) ਮਿਲਾਪ ਰੂਪ ਹੈ ਜੋ ਕੋਈ ਅਸੰਕਾ ਕਰੇ ਕੇ ਪਾਂਚ ਤਤ ਸੇ ਉਤਪਤੀ ਲਿਖੀ ਹੈ ਗੁਰੂ ਜੀ ਨੇ ਤੀਨ ਕਿਉਂ ਕਹੇ ਤਬ ਏਹ ਉਤਰੁ ਹੈ ਕਿਸੀ ਰਿਖੀ ਨੇ ਤੀਨ ਤਤ ਭੀ ਮਾਨੇ ਹੈਂ ਔਰ ਉਪਨਿਸਦ ਮੈਂ ਭੀ ਤੀਨ ਤਤ ਕਹੇ ਹੈਂ ਵਾ ਤੀਨ ਉਪਲਖਤ ਪਾਂਚ ਹੀ ਜਾਨ ਲੇਣੇ ਉਤਪਤੀ ਮੈ ਕੁਛ ਹਠੁ ਨਹੀਂ ਜੈਸੇ ਬਰੂਦ ਕਾ ਹਾਥੀ ਉਡਾਵਣੇ ਕੇ ਨਮਿਤ ਹੈ ਉਸ ਕੇ ਕਾਨ ਪੂੰਛ ਸੁਧੇ ਬਾਂਕੇ ਹੋਣੇ ਕਾ ਕਿਆ ਵਿਚਾਰੁ ਹੈ ਬਿਨੋਦ ਨਿਮਿਤ ਤੈਸੇ ਅਧਿਆ ਰੋਪ ਅਪਵਾਦ ਕਰ ਜਗਜਾਸੂਓਂ ਕੋ ਬੋਧ ਕਹਨੇ ਕਾ ਨਿਮਿਤੁ ਹੈ ਚੰਚਲੁ ਜੋ ਮਨੁ ਹੈ ਔਰ ਚਪਲ ਜੋ ਬੁਧੀ ਹੈ ਇਨਕਾ ਹੀ ਖੇਲੁ ਹੈ ਅਰਥਾਤ ਇਨਕੀ ਇਸਥਿਤੀ ਸੇ ਜੀਵਨੁ ਔਰ ਇਨ ਕੇ ਵਿਜੋਗ ਸੇ ਮਰਣ ਹੋਤਾ ਹੈ॥

ਨਉ ਦਰਵਾਜੇ ਦਸਵਾ ਦੁਆਰੁ ॥
ਬੁਝੁ ਰੇ ਗਿਆਨੀ ਏਹੁ ਬੀਚਾਰੁ ॥੧॥

ਨੌ ਦਰਵਾਜੇ ਖੁਲੇ ਹੈਂ ਦਸਵਾਂ ਦੁਆਰ ਗੁਪਤ ਹੈ ਹੇ ਗਿਆਨੀ ਏਹ ਵੀਚਾਰ ਕਰ ਔਰ ਇਨ ਸਰਬ ਕੇ ਸਾਖੀ ਚੈਤੱਨ ਆਤਮਾ ਕੋ ਅਪਨਾ ਸਰੂਪੁ ਸਮਝ ਲੈ॥੧॥

ਕਥਤਾ ਬਕਤਾ ਸੁਨਤਾ ਸੋਈ ॥
ਆਪੁ ਬੀਚਾਰੇ ਸੁ ਗਿਆਨੀ ਹੋਈ ॥੧॥ ਰਹਾਉ ॥

(ਕਥਤਾ) ਕਵੀਸ੍ਵਰੁ (ਬਕਤਾ) ਪੰਡਿਤੁ (ਸੁਨਤਾ) ਸ੍ਰੋਤਾ ਸੋਈ ਸ੍ਰੇਸਟ ਹੈ ਪੁਨ: ਆਪਕੋ ਜੋ ਵੀਚਾਰੇ ਸੋਈ ਗਯਾਨੀ ਹੈ ਅਰਥਾਤ ਵੀਚਾਰੁ ਕਰਨੇ ਕਰ ਵਹੁ ਪੁਰਸੁ ਗਯਾਨੀ ਹੋ ਜਾਤਾ ਹੈ ਵਾ ਸਰਬ ਰੂਪ ਵਹੀ ਪਰਮੇਸ੍ਵਰੁ ਹੈ ਐਸੇ ਜਾਨ ਕਰ ਅਪਨਾ ਰੂਪ ਸਰਬ ਕੋ ਵੀਚਾਰੇ ਸੋ ਗਿਆਨੀ ਹੈ॥

ਦੇਹੀ ਮਾਟੀ ਬੋਲੈ ਪਉਣੁ ॥
ਬੁਝੁ ਰੇ ਗਿਆਨੀ ਮੂਆ ਹੈ ਕਉਣੁ ॥

ਦੇਹੀ (ਮਾਟੀ) ਪ੍ਰਿਥਵੀ ਆਦਿ ਤਤੋਂ ਕਾ ਕਾਰਜੁ ਹੋਣੇ ਕਰ ਜੜ ਹੈ ਵਾਕ ਇੰਦ੍ਰਾ ਸਬਦੁ ਉਚਾਰਤਾ ਹੈ ਵਾਕ ਉਪਲਖਤ ਸਰਬ ਇੰਦ੍ਰੀਓਂ ਕੀ ਚੇਸ਼ਟਾ ਪਵਨ ਕਰ ਹੋਤੀ ਹੈ ਹੇ ਗਿਆਨੀ ਬੂਝੁ ਇਨ ਮੈ ਕੌਣ ਮੂਆ ਹੈ ਜੇ ਕਹੇ ਕਿ ਆਪ ਹੀ ਕ੍ਰਿਪਾ ਕਰ ਕਹੋ ਕੌਨ ਮੂਆ ਹੈ ਤਿਸ ਪਰ ਕਹਤੇ ਹੈਂ॥

ਮੂਈ ਸੁਰਤਿ ਬਾਦੁ ਅਹੰਕਾਰੁ ॥
ਓਹੁ ਨ ਮੂਆ ਜੋ ਦੇਖਣਹਾਰੁ ॥੨॥

ਜਿਸਕਾ ਬਿਅਰਥ ਅਹੰਕਾਰੁ ਕਰਤਾ ਥਾ ਸੋ ਦੇਹ ਮੂਈ ਹੈ ਪੁਨਾ ਵਹੁ ਨਹੀਂ ਮੂਆ ਜੋ ਚੈਤੱਨੁ (ਦੇਖਣਹਾਰੁ) ਸਰਬ ਇੰਦ੍ਰੀਓਂ ਮੈ ਇਸਥਿਤ ਹੋ ਕਰ ਦੇਖਤਾ ਸੁਨਤਾ ਹੈ॥੨॥

ਜੈ ਕਾਰਣਿ ਤਟਿ ਤੀਰਥ ਜਾਹੀ ॥
ਰਤਨ ਪਦਾਰਥ ਘਟ ਹੀ ਮਾਹੀ ॥

ਜਿਸਕੀ ਪ੍ਰਾਪਤੀ ਕੇ ਵਾਸਤੇ ਤੀਰਥੋਂ ਕੇ ਕਨਾਰੇ ਪਰ ਜਾਕਰ ਬੈਠਤੇ ਹੈਂ ਸੋ ਰਤਨ ਰੂਪੁ ਪਦਾਰਥੁ ਚੈਤਨ ਦੇਵ (ਘਟ) ਸਰੀਰ ਮੇਂ ਹੀ ਹੈ ਜੇ ਕਹੇ ਸਾਸਤ੍ਰੀ ਪੰਡਤਿ ਕਿਉਂ ਨਹੀਂ ਜਾਣਤੇ? ਤਿਸ ਪਰ ਕਹਤੇ ਹੈਂ॥

ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥

ਭੀਤਰਿ ਹੋਦੀ ਵਸਤੁ ਨ ਜਾਣੈ ॥੩॥

ਪੰਡਤਿ ਜਨ ਸਾਸਤ੍ਰੋਂ ਕੋ ਪੜ ਪੜ ਕਰ ਬਿਅਰਥ ਹੀ ਵਿਆਖਿਆ ਕਰਤੇ ਹੈਂ ਜੇ ਕਹੇ ਤਿਨਕਾ ਕਥਨੁ ਬਿਅਰਥ ਕਿਉਂ ਹੈ ਤਿਸੁ ਪਰ ਕਹਤੇ ਹੈਂ ਜੋ ਅਪਨੇ ਅੰਤਸਕਰਨ ਮੇਂ ਸਤ ਵਸਤੂ ਹੈ ਤਿਸ ਕੋ ਨਹੀਂ ਜਾਨਤੇ ਯਾਂ ਤੇ ਤਿਨਕਾ ਕਥਨੁ ਬਿਅਰਥ ਹੈ ਔਰੁ ਜਨਮਤੇ ਮਰਤੇ ਹੈਂ॥੩॥ ਜੇ ਕਹੇ ਤੁਸਾਂ ਨੇ ਆਪਕੋ ਅਮਰ ਕੈਸੇ ਜਾਣਿਆ ਹੈ? ਤਿਸ ਪਰ ਕਹਤੇ ਹੈਂ॥੩॥

ਹਉ ਨ ਮੂਆ ਮੇਰੀ ਮੁਈ ਬਲਾਇ ॥
ਓਹੁ ਨ ਮੂਆ ਜੋ ਰਹਿਆ ਸਮਾਇ ॥

ਮੈਂ ਕਬੀ ਭੀ ਮੂਆ ਨਹੀਂ ਹਾਂ ਕਿਉਂਕਿ ਮੇਰੀ (ਬਲਾਇ) ਅਵਿਦ੍ਯਾ ਮਰ ਗਈ ਹੈ ਵਹੁ ਨਾਹੀ ਮੂਆ ਹੈ ਜੋ ਸਰਬ ਮੈਂ ਸਮਾਇ ਰਹਾ ਹੈ ਭਾਵ ਯਹਿ ਕਿ ਜੋ ਸਰਬ ਮੈਂ ਬਿਆਪਕੁ ਹੈ ਤੌ ਮੇਰੇ ਮੇ ਬੀ ਵੋਹੀ ਹੈ ਤਾਂ ਤੇ ਮੈਂ ਕਿਉਂ ਮਰਾਂਗਾ ਇਹ ਸਿਧ ਹੂਆ॥ ਜੇ ਕਹੇ ਇਸ ਅਵਿਦਿਆ ਕਾ ਮਰਣਾ ਕੈਸੇ ਹੂਆ ਹੈ? ਤਿਸ ਪਰ ਕਹਤੇ ਹੈਂ॥

ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥
ਮਰਤਾ ਜਾਤਾ ਨਦਰਿ ਨ ਆਇਆ ॥੪॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਗੁਰੋਂ ਨੇ ਹਮਾਰੇ ਕੋ ਬ੍ਰਹਮੁ ਦੇਖਾਯਾ ਹੈ ਤਬ ਹਮਾਰੇ ਕੋ ਮਰਤਾ (ਜਾਤਾ) ਉਪਜਤਾ ਕੋਈ ਦ੍ਰਿਸਟਿ ਨਹੀਂ ਆਇਆ ਹੈ॥ ਪ੍ਰਮਾਣ ਸੁਖਮਨੀ "ਨਹ ਕਿਛੁ ਜਨਮੈ ਨਹ ਕਿਛੁ ਮਰੈ"॥੪॥

ਗਉੜੀ ਮਹਲਾ ੧ ਦਖਣੀ ॥
ਸੁਣਿ ਸੁਣਿ ਬੂਝੈ ਮਾਨੈ ਨਾਉ ॥
ਤਾ ਕੈ ਸਦ ਬਲਿਹਾਰੈ ਜਾਉ ॥

ਜੋ ਪੁਰਸ਼ ਨਾਮ ਕੋ ਸੁਣ ਸੁਣ ਕਰ (ਬੂਝੈ) ਸਮਝੇ ਸਮਝਕਰ ਮਨਨ ਕਰੇ ਤਿਸ ਕੇ ਸਦਾ ਬਲਿਹਾਰੇ ਜਾਵਾਂ॥ (ਦਖਣੀ) ਜਾਤੀ ਵਸੇਸ ਹੈ॥

ਆਪਿ ਭੁਲਾਏ ਠਉਰ ਨ ਠਾਉ ॥
ਤੂੰ ਸਮਝਾਵਹਿ ਮੇਲਿ ਮਿਲਾਉ ॥੧॥

ਜਿਸਕੋ ਤੂੰ ਆਪ ਭੁਲਾਵਤਾ ਹੈਂ ਤਿਸ ਕੇ ਠਹਰਨੇ ਕੋ ਜਗਾ ਉਤਮੁ ਲੋਕ ਮੈ ਨਹੀਂ ਮਿਲਤੀ ਭਾਵ ਯਹਿ ਕਿ ਚਉਰਾਸੀ ਮੈਂ ਸਦਾ ਭ੍ਰਮਤਾ ਹੈ ਵਾ ਈਹਾਂ ਠੌਰ ਨਹੀਂ ਅਰ ਪਰਲੋਕ ਮੈਂ ਥਾਉਂ ਨਹੀਂ ਜਿਸਕੋ ਤੂੰ ਸਮਝਾਇਆ ਚਾਹਤਾ ਹੈਂ ਤਿਸ ਕੋ ਸਤਸੰਗ ਕੇ ਮੇਲ ਮੈ ਮਿਲਾਇ ਦੇਤਾ ਹੈਂ॥੧॥

ਨਾਮੁ ਮਿਲੈ ਚਲੈ ਮੈ ਨਾਲਿ ॥
ਬਿਨੁ ਨਾਵੈ ਬਾਧੀ ਸਭ ਕਾਲਿ ॥੧॥ ਰਹਾਉ ॥

ਹੇ ਮਹਾਰਾਜ ਮੇਰੇ ਕੋ ਆਪਕਾ ਨਾਮੁ ਮਿਲੈ ਜੋ ਅੰਤ ਕੋ ਮੇਰੇ ਸਾਥ ਚਲੇਗਾ ਕਿਉਂਕਿ ਨਾਮ ਸੇ ਬਿਨਾ ਸਭ ਸ੍ਰਿਸਟੀ ਕਾਲ ਕੀ ਬਾਂਧੀ ਹੁਈ ਹੈ॥੧॥

ਖੇਤੀ ਵਣਜੁ ਨਾਵੈ ਕੀ ਓਟ ॥
ਪਾਪੁ ਪੁੰਨੁ ਬੀਜ ਕੀ ਪੋਟ ॥

ਜੋ ਤੇਰੇ ਨਾਮ ਕੀ ਓਂਟ ਲਈ ਹੈ ਏਹੀ ਹਮਾਰੀ ਖੇਤੀ ਔਰੁ ਵਣਜੁ ਹੈ ਪਾਪ ਪੁੰਨ ਜੋ ਜਨਮੋਂ ਕਾ ਬੀਜੁ ਹੈ ਸੋ ਜੀਵੋਂ ਨੇ ਸਿਰ ਪਰ ਪੋਟ ਉਠਾਈ ਹੈ॥

ਕਾਮੁ ਕ੍ਰੋਧੁ ਜੀਅ ਮਹਿ ਚੋਟ ॥
ਨਾਮੁ ਵਿਸਾਰਿ ਚਲੇ ਮਨਿ ਖੋਟ ॥੨॥

ਔਰੁ ਕਾਮ ਕ੍ਰੋਧ ਕੀ ਚੋਟ (ਜੀਅ) ਅੰਤਸਕਰਣ ਮੈਂ ਸਹਾਰਤੇ ਹੈਂ॥ ਜੋ ਨਾਮ ਕੋ ਵਿਸਾਰ ਕਰ ਔਰੁ ਕਰਮੋਂ ਮੇ (ਚਲੇ) ਪ੍ਰਵਿਰਤੇ ਹੈਂ ਸੋ ਮਨਕੇ ਖੋਟੇ ਹੈਂ॥੨॥

ਸਾਚੇ ਗੁਰ ਕੀ ਸਾਚੀ ਸੀਖ ॥
ਤਨੁ ਮਨੁ ਸੀਤਲੁ ਸਾਚੁ ਪਰੀਖ ॥

ਜਿਨੋਂ ਨੇ ਸਚੇ ਗੁਰੋਂ ਕੀ ਸਚੀ ਸਿਖਿਆ ਲਈ ਹੈ ਤਿਨੋਂ ਨੇ ਅਪਨੇ ਸਚ ਸਰੂਪੁ ਕੀ ਪਰੀਖਿਆ ਕਰ ਲਈ ਹੈ ਤਿਸ ਕਰ ਮਨੁ ਤਨੁ ਸੀਤਲੁ ਹੂਆ ਹੈ॥

ਜਲ ਪੁਰਾਇਨਿ ਰਸ ਕਮਲ ਪਰੀਖ ॥
ਸਬਦਿ ਰਤੇ ਮੀਠੇ ਰਸ ਈਖ ॥੩॥

ਅਸੰਗਤਾ ਮੈਂ ਦ੍ਰਿਸਟਾਂਤੁ ਜੈਸੇ ਜਲ ਪਰ ਪੁਰਾਇਨ ਚੌਪੱਤੀ ਰਹਤੀ ਹੈ ਔਰੁ ਜੈਸੇ (ਰਸ) ਜਲ ਮੈਂ ਕਮਲੁ ਅਲੇਪ ਰਹਤਾ ਦੇਖੀਤਾ ਹੈ ਤੈਸੇ ਤਿਨਕਾ ਰਿਦਾ ਕਮਲੁ ਅਸੰਗ ਰਹਤਾ ਹੈ ਏਹੁ ਪਰੀਖਯਾ ਕਰੀ ਹੈ ਜੋ ਗੁਰ ਉਪਦੇਸ਼ ਮੈਂ ਰਤੇ ਹੈਂ ਸੋ ਮੀਠੇ ਰਸ ਅਰਥਾਤ ਆਤਮ ਰਸ ਕੋ ਪ੍ਰਾਪਿਤ ਹੂਏ ਹੈਂ ਔਰ ਤਿਨ ਕੀ ਤੀਨ (ਈਖ) ਇਛਜਾ ਨਿਵਿਰਤਿ ਹੋਈ ਹੈਂ॥ ਲੋਕ ਈਖਣਾ ੧ ਧਨ ਈਖਣਾ ੨ ਪੁਤ੍ਰ ਈਖਣਾ ੩[1]॥

ਹੁਕਮਿ ਸੰਜੋਗੀ ਗੜਿ ਦਸ ਦੁਆਰ ॥
ਪੰਚ ਵਸਹਿ ਮਿਲਿ ਜੋਤਿ ਅਪਾਰ ॥

ਹੇ (ਅਪਾਰ) ਬੇਅੰਤ ਵਾਹਿਗੁਰੂ ਤੇਰੇ ਹੁਕਮ ਕੇ ਸੰਜੋਗ ਕਰ ਅਰੁ ਅਪਨੇ ਅਦਿਸਟੋਂ ਕਰ (ਗੜਿ) ਸਰੀਰ ਕਿਲਾ ਬਨਾ ਹੈ ਜਿਸ ਕੇ ਇੰਦ੍ਰੇ ਰੂਪੁ ਦਸ ਦੁਆਰ ਹੈਂ ਔਰ ਪਾਂਚ ਤਤ ਇਸ ਸਰੀਰ ਮੈਂ ਤੇਰੀ ਜੋਤਿ ਸੱਤਾ ਸਾਥ ਮਿਲ ਕਰ ਬਸਤੇ ਹੈਂ॥

ਵਾ ਜੋ (ਪੰਚ) ਸੰਤ ਇਸ ਗੜ ਮੈਂ ਵਸਤੇ ਹੈਂ ਹੇ ਅਪਾਰ ਜੋਤੀ ਰੂਪ ਸੇ ਤੇਰੇ ਸਾਥ ਮਿਲੇ ਹੈਂ॥

ਆਪਿ ਤੁਲੈ ਆਪੇ ਵਣਜਾਰ ॥
ਨਾਨਕ ਨਾਮਿ ਸਵਾਰਣਹਾਰ ॥੪॥੫॥

ਆਪੇ ਜਗਜਾਸੂ ਰੂਪ ਵਣਜਾਰਾ ਹੈ ਅਰੁ ਆਪੇ ਹੀ ਅੰਤਹਕਰਣ ਮੈਂ ਆਤਮ ਵਸਤੂ ਰੂਪ ਹੋ ਕਰ ਆਤਮ ਵੀਚਾਰ ਸੇ ਤੁਲ ਰਹਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਨਾਮੀ ਪਰਮੇਸੂਰ ਤੂੰ ਸਰਬ ਕੇ ਸਵਾਰਨ ਵਾਲਾ ਅਰਥਾਤ ਬਨਾਵਨੇ ਵਾਲਾ ਹੈਂ॥੪॥੫॥

ਗਉੜੀ ਮਹਲਾ ੧ ॥
ਜਾਤੋ ਜਾਇ ਕਹਾ ਤੇ ਆਵੈ ॥
ਕਹ ਉਪਜੈ ਕਹ ਜਾਇ ਸਮਾਵੈ ॥

ਹੇ ਗੁਰੋ ਏਹ ਜਾਣਿਆਂ ਜਾਵੇ ਕਿ ਜੀਵ ਕਹਾਂ ਤੇ ਆਵਤਾ ਹੈ ਔਰ ਕਹਾਂ ਸੇ ਜਗਤੁ ਉਪਜਤਾ ਹੈ ਪੁਨਾ ਕਹਾਂ ਜਾਇ ਕਰ ਲੈ ਹੋਤਾ ਹੈ॥

ਕਿਉ ਬਾਧਿਓ ਕਿਉ ਮੁਕਤੀ ਪਾਵੈ ॥
ਕਿਉ ਅਬਿਨਾਸੀ ਸਹਜਿ ਸਮਾਵੈ ॥੧॥

ਔਰ ਕਿਸ ਪ੍ਰਕਾਰ ਜੀਵ ਬਾਧਿਆ ਹੂਆ ਹੈ ਔਰ ਕੈਸੇ ਮੁਕਤੀ ਪਾਵਤਾ ਹੈ ਔਰ ਕਿਸ ਪਰਕਾਰ ਅਬਿਨਾਸੀ ਸਹਜ ਪਦ ਮੈਂ ਸਮਾਵਤਾ ਹੈ॥੧॥

ਨਾਮੁ ਰਿਦੈ ਅੰਮ੍ਰਿਤੁ ਮੁਖਿ ਨਾਮੁ ॥
ਨਰਹਰ ਨਾਮੁ ਨਰਹਰ ਨਿਹਕਾਮੁ ॥੧॥ ਰਹਾਉ ॥

---

[1] ਵਾ ਈਖ ਸੇ ਭੀ ਜੋ ਮੀਠਾ ਸਬਦ ਕਾ ਰਸ ਹੈ ਤਿਸ ਮੈ ਰਤੇ ਹੈ॥

ਅੰਮ੍ਰਿਤ ਨਾਮੁ ਰਿਦੇ ਮੈਂ ਔਰ ਨਾਮ ਹੀ ਮੁਖ ਮੈਂ ਹੋਵੇ ਕਿਉਂਕਿ ਨਰਸਿੰਘ ਰੂਪ ਧਾਰਨੇ ਵਾਲੇ ਕੇ ਨਾਮ ਲੈਣੇ ਸੇ (ਹਰਿ) ਸਰਬ (ਨਰ) ਪੁਰਸ ਨਿਸਕਾਮ ਹੋਵੈ ਹੈਂ॥

ਸਹਜੇ ਆਵੈ ਸਹਜੇ ਜਾਇ ॥
ਮਨ ਤੇ ਉਪਜੈ ਮਨ ਮਾਹਿ ਸਮਾਇ ॥

(ਸਹਜੇ) ਬ੍ਰਹਮ ਸੇ ਆਵਤਾ ਹੈ ਬ੍ਰਹਮ ਮੈਂ ਹੀ (ਜਾਇ) ਲੀਨ ਹੋਤਾ ਹੈ ਮਨ ਕੀ ਵਾਸਨਾ ਸੇ ਜਗਤ ਉਪਜਤਾ ਹੈ ਅਰਥਾਤ ਆਵਤਾ ਹੈ ਅਰ ਮਨ ਮੈਂ ਹੀ ਸਮਾਇ ਜਾਤਾ ਹੈ॥

ਗੁਰਮੁਖਿ ਮੁਕਤੋ ਬੰਧੁ ਨ ਪਾਇ ॥
ਸਬਦੁ ਬੀਚਾਰਿ ਛੁਟੈ ਹਰਿ ਨਾਇ ॥੨॥

ਗੁਰਮੁਖਤਾ ਕਰ ਮੁਕਤ ਹੋਤਾ ਹੈ ਔਰ ਮਨਮੁਖਤਾ ਕਰ ਬੰਧਨੋਂ ਕੋ ਪ੍ਰਾਪਤਿ ਹੋਤਾ ਹੈ ਜਬ ਹਰੀ ਨਾਮ ਜਾਪ ਕਰ ॥ ਪੁਨਾ ਵੀਚਾਰ ਕਰ ਸੰਸਾਰ ਬੰਧਨਾਂ ਸੇ ਛੂਟੀਤਾ ਹੈ ਤਬ ਅਬਨਾਸੀ (ਸਬਦੁ) ਬ੍ਰਹਮ ਮੈਂ ਸਮਾਈਤਾ ਹੈ॥੨॥ ਨਾਮਹੀਣੋਂ ਕੀ ਗਤੀ ਦੇਖਾਵਤੇ ਹੈਂ॥

ਤਰਵਰ ਪੰਖੀ ਬਹੁ ਨਿਸਿ ਬਾਸੁ ॥
ਸੁਖ ਦੁਖੀਆ ਮਨਿ ਮੋਹ ਵਿਣਾਸੁ ॥

ਜੈਸੇ ਬ੍ਰਿਛ ਪਰ ਬਹੁਤ ਪੰਖੀ (ਨਿਸਿ) ਰਾਤ੍ਰੀ ਕੋ ਬਾਸਾ ਕਰਤੇ ਹੈਂ ਕੋਈ ਪੰਛੀ ਸੁਖੀਆ ਹੋਤਾ ਹੈ ਔਰ ਕੋਈ ਦੁਖੀਆ ਹੋਤਾ ਹੈ ਮਨ ਕੇ ਮੋਹ ਕਰ ਵਿਣਾਸ ਅਰਥਾਤ ਮਰਤੇ ਜਨਮਤੇ ਹੈਂ॥

ਸਾਝ ਬਿਹਾਗ ਤਕਹਿ ਆਗਾਸੁ ॥
ਦਹ ਦਿਸਿ ਧਾਵਹਿ ਕਰਮਿ ਲਿਖਿਆਸੁ ॥੩॥

ਜੋ ਸੰਧਿਆ ਕੇ ਸਮੇਂ ਆਏ ਥੇ ਸੋ ਬਿਹਾਗ ਪ੍ਰਾਤਹਕਾਲ ਕੋ ਉਡ ਜਾਣਾ ਅਕਾਸ ਕੋ ਤੱਕਦੇ ਹੈਂ ਦ੍ਰਿਸਟਾਂਤ ਮੈਂ ਗ੍ਰਿਹ ਬ੍ਰਿਛ ਪਰ ਕਰਮ ਸੰਜੋਗ ਸੇ ਜੀਵ ਇਕਤ੍ਰ ਹੋਤੇ ਹੈਂ ਦੇਹਾਂਤ ਹੋ ਕਰ ਅਪਨੇ ਅਪਨੇ ਅਦ੍ਰਿਸਟੋਂ ਕੇ ਅਨੁਸਾਰ ਲੋਕਾਂਤ੍ਰੋਂ ਕੋ ਚਲੇ ਜਾਤੇ ਹੈਂ ਜਹਾਂ ਜਹਾਂ ਜਾਤੇ ਹੈਂ ਅਕਾਸ਼ ਸਰਬਤ੍ਰ ਹੈ ਕਰਮੋਂ ਕੇ ਲਿਖੇ ਅਨੁਸਾਰ ਦਸੋ ਦਸਾ ਮੈਂ ਧਾਵਤੇ ਹੈਂ ॥੩॥

ਪੰਨਾ ੧੫੩

ਨਾਮ ਸੰਜੋਗੀ ਗੋਇਲਿ ਥਾਟੁ ॥
ਕਾਮ ਕ੍ਰੋਧ ਫੂਟੈ ਬਿਖੁ ਮਾਟੁ ॥

ਜੋ ਨਾਮ ਕੇ ਸੰਜੋਗੀ ਹੈਂ ਸੋ ਇਹ ਸੰਬੰਧੀ ਆਦਿਕੋਂ ਕੇ (ਥਾਟੁ) ਸਮਦਾਇ ਮੈਂ ਅਪਕੋ ਗੋਇਲ ਵਤ ਸਮਝ ਕਰ ਉਦਾਸੀਨ ਰਹਤੇ ਹੈਂ ਯਾਂ ਤੇ ਕਾਮ ਕ੍ਰੋਧ ਕੇ ਸਹਤ ਜੋ ਵਿਖਿਓਂ ਕਾ ਵਾਸਨਾ ਰੂਪੀ (ਮਾਟੁ) ਘੜਾ ਥਾ ਸੋ ਫੂਟ ਗਯਾ ਭਾਵ ਏਹਿ ਕਿ ਵਾਸਨਾ ਤੇ ਰਹਿਤ ਹੁਏ ਹੈਂ॥

ਬਿਨੁ ਵਖਰ ਸੂਨੋ ਘਰੁ ਹਾਟੁ ॥
ਗੁਰ ਮਿਲਿ ਖੋਲੇ ਬਜਰ ਕਪਾਟ ॥੪॥

ਔਰ ਵਿਖੇ ਵਾਸਨਾ ਰੂਪੀ ਵਖਰ ਸੇ ਬਨਾ ਤਿਨਕਾ (ਹਾਟੁ) ਸਰੀਰ (ਘਰੁ) ਰਿਦਾ ਸੂਨਾ ਹੈ॥ ਕਿਉਂਕਿ ਗੁਰੋਂ ਕੇ ਸਾਥ ਮਿਲ ਕਰ ਬਜਰ ਵਤ ਜੋ ਪੰਚ ਕੋਸ ਰੂਪ ਕਪਾਟ ਥੇ ਸੋ ਖੋਲ ਦੀਏ ਹੈਂ॥੪॥

ਸਾਧੁ ਮਿਲੈ ਪੂਰਬ ਸੰਜੋਗ ॥
ਸਚਿ ਰਹਸੇ ਪੂਰੇ ਹਰਿ ਲੋਗ ॥

ਪਰੰਤੂ ਐਸੇ (ਸਾਧੂ) ਸ੍ਰੇਸਟ ਗੁਰੂ ਪੂਰਬਲੇ ਸੁਭ ਕਰਮੋਂ ਕਰ ਮਿਲਤੇ ਹੈਂ ਜੋ ਸਚ ਕੋ ਪਾਇ ਕਰ (ਰਹਸੇ) ਅਨੰਦ ਹੁਏ ਹੈਂ ਵਹੁ ਹਰੀ ਕੇ ਪੂਰੇ ਲੋਕ ਹੈਂ॥

ਮਨੁ ਤਨੁ ਦੇ ਲੈ ਸਹਜਿ ਸੁਭਾਇ ॥
ਨਾਨਕ ਤਿਨ ਕੈ ਲਾਗਉ ਪਾਇ ॥੫॥੬॥

ਜਿਨੋਂ ਨੇ ਗੁਰੋਂ ਕੇ ਮਨੁ ਤਨੁ ਦੇ ਅਰਥਾਤ ਅਰਪਣ ਕਰਕੇ ਸੁਭਾਵਕ ਹੀ (ਸਹਜਿ) ਸਰੂਪ ਕੋ ਲੀਆ ਹੈ ਭਾਵ ਏਹਿ ਕਿ ਪਰਮੇਸ੍ਵਰ ਕੋ ਪਾਇਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਪੁਰਸ਼ੋਂ ਕੇ ਚਰਨੋਂ ਮੈਂ ਲਾਗਤਾ ਹੂੰ ਅਰਥਾਤ ਨਮਸਕਾਰ ਕਰਤਾ ਹੂੰ॥੫॥੬॥

ਗਉੜੀ ਮਹਲਾ ੧ ॥

ਕਾਮੁ ਕ੍ਰੋਧੁ ਮਾਇਆ ਮਹਿ ਚੀਤੁ ॥
ਝੂਠ ਵਿਕਾਰਿ ਜਾਗੈ ਹਿਤ ਚੀਤੁ ॥

ਕਾਮ ਔਰ ਕ੍ਰੋਧ ਔਰ ਮਾਯਾ ਕੇ ਬੀਚ ਮੇਰਾ ਚਿਤ ਹੈ ਔਰੁ ਝੂਠਾਦਿ ਵਿਕਾਰੋਂ ਮੈਂ ਚਿਤ ਕੇ ਪ੍ਰੇਮ ਕਰਕੇ ਸਾਵਧਾਨ ਹੋ ਰਹਾ ਹੂੰ॥

ਪੂੰਜੀ ਪਾਪ ਲੋਭ ਕੀ ਕੀਤੁ ॥
ਤਰੁ ਤਾਰੀ ਮਨਿ ਨਾਮੁ ਸੁਚੀਤੁ ॥੧॥

ਪੁਨਾ ਪਾਪ ਔਰ ਲੋਭ ਕੀ ਹੀ ਪੂੰਜੀ ਇਕਤ੍ਰ ਕਰੀ ਹੈ ਤਾਂ ਤੇ ਹੇ ਮਹਾਰਾਜ ਸੰਸਾਰ ਰੂਪੀ (ਤਾਰੀ) ਨਦੀ ਕੇ ਤਰਨੇ ਕੋ (ਤਰੁ) ਬੇੜਾ ਸ੍ਰੇਸਟ ਅਪਨਾ ਨਾਮੁ ਮਨ ਚਿਤ ਮੈਂ ਦੇਵੋ॥੧॥

ਵਾਹੁ ਵਾਹੁ ਸਾਚੇ ਮੈ ਤੇਰੀ ਟੇਕ ॥
ਹਉ ਪਾਪੀ ਤੂੰ ਨਿਰਮਲੁ ਏਕ ॥੧॥ ਰਹਾਉ ॥

ਹੇ ਸਚੇ ਮੇਰੇ ਕੋ ਤੇਰੀ ਸਰਣ ਹੈ ਭਾਵ ਆਸਰਾ ਹੈ ਤੂੰ ਕੈਸਾ ਹੈਂ ਏਕ ਹੈਂ ਔਰ ਮਾਇਆ ਆਦਿਕ ਉਪਾਧੀਓਂ ਸੇ ਰਹਿਤ ਨਿਰਮਲੁ ਹੈ ਪੁਨਾ ਕੈਸਾ ਹੈਂ (ਵਾਹੁ) ਅਸਚਰਜ ਰੂਪ ਹੈਂ (ਵਾਹੁ) ਧੰਨਯ ਹੈਂ ਔਰ ਮੈਂ ਪਾਪੀ ਹੂੰ ॥੧॥

ਅਗਨਿ ਪਾਣੀ ਬੋਲੈ ਭੜਵਾਉ ॥
ਜਿਹਵਾ ਇੰਦ੍ਰੀ ਏਕੁ ਸੁਆਉ ॥

ਅਗਨੀ ਅਰੁ ਪਾਨੀ ਪਹਨ ਏਹ ਤੋ ਦੇਹ ਮੈ ਇਕਤ੍ਰ ਹੂਏ (ਬੋਲੈ) ਸਬਦ ਕਰਤੇ ਹੈਂ ਔਰੁ (ਭੜ) ਭਠ ਸਮ ਤਪਤੇ ਹੈਂ ਅਰੁ ਜਿਹਵਾ ਆਦਿ ਜੋ ਦਸ ਇੰਦ੍ਰੇ ਹੈਂ ਇਨਕੋ ਏਕ ਅਪਨੇ ਅਪਨੇ ਵਿਖੇ ਕਾ (ਸੁਆਉ) ਸੁਆਦੁ ਹੈ॥

ਦਿਸਟਿ ਵਿਕਾਰੀ ਨਾਹੀ ਭਉ ਭਾਉ ॥
ਆਪੁ ਮਾਰੇ ਤਾ ਪਾਏ ਨਾਉ ॥੨॥

ਔਰ ਜੋ ਵਿਕਾਰੋਂ ਮੈਂ ਨਿਗਾਹ ਰਖਨੇ ਵਾਲਾ ਹੈ ਤਿਸ ਕੋ ਤੇਰਾ ਭੈ ਔਰੁ ਪ੍ਰੇਮੁ ਨਹੀਂ ਹੈ ਅਰੁ ਜੋ ਅਹੰ ਭਾਵ ਕੋ ਮਾਰੇਗਾ ਸੋ ਨਾਮ ਕੋ ਪਾਵੇਗਾ॥

ਸਬਦਿ ਮਰੈ ਫਿਰਿ ਮਰਣੁ ਨ ਹੋਇ ॥
ਬਿਨੁ ਮੂਏ ਕਿਉ ਪੂਰਾ ਹੋਇ ॥

ਜੋ ਪੁਰਸ ਉਪਦੇਸ ਕਰ ਜੀਵ ਭਾਵ ਸੇ ਮਰੇ ਤੋ ਪੁਨਾ ਪੁਨਾ ਮਰਨਾ ਨਹੀਂ ਹੋਤਾ ਕਿਉਂਕਿ ਜੀਵ ਭਾਵ ਕੇ ਮਰੇ ਬਿਨਾ ਪੂਰਾ ਗਿਆਨੁ ਕੈਸੇ ਹੋਵੈ ਭਾਵ ਸੰਘਾਤ ਕੇ ਸਤਾ ਸਫੁਰਤੀ ਦੇਨੇ ਵਾਲੇ ਸਾਖੀ ਆਤਮਾ ਕੋ ਅਪਨਾ ਸ੍ਵਰੂਪ ਅਨੁਭਵ ਕਰ ਕੇ ਔਰੁ ਦੇਹ ਆਦਿਕੋਂ ਮੈਂ ਅਹੰਭਾਵ ਤਿਆਗੇ ਬਿਨਾ ਪੂਰਣ ਬ੍ਰਹਮ ਸ੍ਵਰੂਪ ਨਹੀਂ ਹੋਤਾ॥

ਪਰਪੰਚਿ ਵਿਆਪਿ ਰਹਿਆ ਮਨੁ ਦੋਇ ॥
ਥਿਰੁ ਨਾਰਾਇਣੁ ਕਰੇ ਸੁ ਹੋਇ ॥੩॥

ਔਰ ਜਬ ਤਕ ਮਨ ਪ੍ਰਪੰਚ ਮੇਂ ਵਿਆਪ ਰਹਾ ਹੈ ਤਬ ਤਕ (ਦੋਇ) ਜੀਵ ਈਸ ਭਿੰਨ ਮਾਨਤਾ ਹੈ ਹੇ ਨਾਰਾਇਣ (ਥਿਰੁ) ਇਸਥਿਤ ਸੋਈ ਹੋਤਾ ਹੈ ਜਿਸਕੋ ਗੁਰੋਂ ਦੁਆਰੇ ਆਪ ਕਰਤੇ ਹੋ॥੩॥

ਬੋਹਿਥਿ ਚੜਉ ਜਾ ਆਵੈ ਵਾਰੁ ॥
ਠਾਕੇ ਬੋਹਿਥ ਦਰਗਹ ਮਾਰ ॥

ਤੇਰੇ ਨਾਮ ਰੂਪੀ (ਬੋਹਿਥਿ) ਜਹਾਜ ਪਰ ਤੌਂ ਹੀ ਚੜੀਤਾ ਹੈ ਜਬ ਮਾਨੁਖ ਜਨਮ ਰੂਪੁ ਵਾਰੀ ਆਵਤੀ ਹੈ ਜੋ ਨਾਮੁ ਬੋਹਿਥ ਸੇ ਠਾਕੇ ਹੈਂ ਅਰਥਾਤ ਜਿਨੋਂ ਨੇ ਮਾਨੁਖ ਜਨਮ ਪਾਇਕਰ ਤੇਰਾ ਨਾਮ ਨਹੀਂ ਜਪਿਆ ਹੈ ਤਿਨ ਕੋ ਦਰਗਾਹ ਮੈਂ ਮਾਰ ਪੜਤੀ ਹੈ।

ਸਚੁ ਸਾਲਾਹੀ ਧੰਨੁ ਗੁਰਦੁਆਰੁ ॥
ਨਾਨਕ ਦਰਿ ਘਰਿ ਏਕੰਕਾਰੁ ॥੪॥੭॥

ਹੇ ਸਚ ਰੂਪੁ ਜਿਨੋਂ ਨੇ ਗੁਰੋਂ ਦੁਆਰੇ ਤੇਰੇ ਕੋ ਸਲਾਹੁਨਾ ਕੀਆ ਹੈ ਸੋ ਧੰਨਜਤਾ ਜੋਗ੍ਯ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਅੰਤਸਕਰਨ ਵਿਖੇ ਮੈਂ ਏਕ ਤੇਰਾ ਹੀ ਸੁਰੂਪ ਜਾਣਿਆ ਹੈ॥੪॥੭॥

ਗਉੜੀ ਮਹਲਾ ੧ ॥
ਉਲਟਿਓ ਕਮਲੁ ਬ੍ਰਹਮੁ ਬੀਚਾਰਿ ॥
ਅੰਮ੍ਰਿਤ ਧਾਰ ਗਗਨਿ ਦਸ ਦੁਆਰਿ ॥

ਜਬ ਜੋਗ ਕੀ ਰੀਤਿ ਸੇ ਰਿਦੈ ਮੈਂ ਜੋ ਊਧਾ ਕਮਲ ਥਾ ਸੋ (ਉਲਟਿਆ) ਸੂਧਾ ਹੂਆ ਤਬ ਬ੍ਰਹਮ ਵੀਚਾਰੁ ਪ੍ਰਾਪਤਿ ਭਯਾ ਹੈ ਔਰ ਦਸਮੇਦ੍ਵਾਰ ਰੂਪੁ ਅਕਾਸ ਸੇ ਅੰਮ੍ਰਿਤ ਕੀ ਧਾਰ ਪ੍ਰਾਪਤ ਹੋਈ ਵਾ ਜਬ ਬ੍ਰਹਮ ਵੀਚਾਰੁ ਕੀਆ ਤਬ ਸੰਸਾਰ ਕੀ ਤਰਫ ਸੇ ਰਿਦਾ ਕਮਲੁ ਫਿਰ ਗਇਆ ਔਰ ਆਤਮ ਅਨੰਦ ਰੂਪ ਅੰਮ੍ਰਿਤ ਧਾਰਾ ਪ੍ਰਾਪਤ ਹੋਈ ਔਰੁ ਚਿਦਾਕਾਸ ਕੋ ਦਸੋਂ ਇੰਦ੍ਰੇ ਰੂਪੁ ਦ੍ਵਾਰੋਂ ਮੈ ਪੂਰਣ ਜਾਣਿਆ॥

ਤ੍ਰਿਭਵਣੁ ਬੇਧਿਆ ਆਪਿ ਮੁਰਾਰਿ ॥੧॥

ਔਰ ਏਹੁ ਨਿਸਚਾ ਹੂਆ ਕਿ ਤੀਨੋਂ ਭਵਨ ਮੈਂ ਆਪੁ ਮੁਰਾਰੀ (ਬੇਧਿਆ) ਮਿਲ ਰਹਾ ਹੈ॥੧॥

ਰੇ ਮਨ ਮੇਰੇ ਭਰਮੁ ਨ ਕੀਜੈ ॥
ਮਨਿ ਮਾਨਿਐ ਅੰਮ੍ਰਿਤ ਰਸੁ ਪੀਜੈ ॥੧॥ ਰਹਾਉ ॥

ਹੇ ਮੇਰੇ ਮਨ ਭਰਮੁ ਨ ਕਰੁ ਕਿਉਂਕਿ ਮਨ ਕੇ (ਮਾਨਿਐ) ਨਿਹਚੇ ਹੋਣੇ ਕਰ (ਅੰਮ੍ਰਿਤ ਰਸੁ) ਆਤਮਾਨੰਦੁ ਪਾਨ ਕਰੀਤਾ ਹੈ॥

ਜਨਮੁ ਜੀਤਿ ਮਰਣਿ ਮਨੁ ਮਾਨਿਆ ॥
ਆਪਿ ਮੂਆ ਮਨੁ ਮਨ ਤੇ ਜਾਨਿਆ ॥

ਜਿਸਕਾ (ਮਰਿਣ) ਜੀਵ ਭਾਵ ਕੇ ਤਿਆਗ ਮੈ ਮਨੁ ਮਾਨਿਆ ਹੈ ਤਿਸਨੇ ਜਨਮ ਜੀਤ ਲੀਆ ਹੈ ਜਬ ਹੰਕਾਰ ਮੂਆ ਤਬ (ਮਨੁ) ਸਿਰੋਮਣੀ ਪਰਮੇਸ੍ਵਰ ਗੁਰੋਂ ਕੇ (ਮਨ) ਮੰਤ੍ਰ ਕਰ ਜਾਨ ਲੀਆ॥

ਨਜਰਿ ਭਈ ਘਰੁ ਘਰ ਤੇ ਜਾਨਿਆ ॥੨॥
ਜਤੁ ਸਤੁ ਤੀਰਥੁ ਮਜਨੁ ਨਾਮਿ ॥

ਔਰ ਜਬ ਗੁਰੋਂ ਕੀ ਕ੍ਰਿਪਾ ਦ੍ਰਿਸਟੀ ਹੋਈ ਤਬ ਅਪਨੇ ਸ੍ਵਰੂਪ ਕੋ (ਘਰੁ) ਸਰੀਰ ਮੈਂ ਰਿਦੇ ਸੇ ਹੀ ਜਾਨ ਲੀਆ ਹੈ॥੨॥ ਜਤ ਸਤ ਔਰ ਤੀਰਥੋਂ ਕਾ ਅਸਨਾਨੁ ਸਭ ਨਾਮ ਕੇ ਅੰਤਰ ਹੈ ਭਾਵ ਏਹਿ ਕਿ ਜਿਸ ਨੇ ਨਾਮ ਜਪਿਆ ਹੈ ਤਿਸ ਨੇ ਸਰਬ ਕਰ ਲੀਏ ਹੈਂ॥

ਅਧਿਕ ਬਿਥਾਰੁ ਕਰਉ ਕਿਸੁ ਕਾਮਿ ॥
ਨਰ ਨਾਰਾਇਣ ਅੰਤਰਜਾਮਿ ॥੩॥

ਵਾਹਿਗੁਰੂ ਕੇ ਨਾਮ ਸੇ ਬਿਨਾ ਕਰਮੋਂ ਕਾ ਅਧਿਕ ਬਿਸਥਾਰੁ ਕਰੀਏ ਤੌਂ ਕਿਸ ਕਾਮ ਹੈ ਅਰਥਾਤ ਕਿਸੇ ਕਾਮ ਨਹੀਂ ਸਰਬ ਪੁਰਸੋਂ ਕੇ ਅੰਤਰ ਕੀ ਜਾਨਨੇ ਵਾਲਾ ਨਾਰਾਇਣ ਹੈ॥੩॥

ਆਨ ਮਨਉ ਤਉ ਪਰ ਘਰ ਜਾਉ ॥

ਜੇਕਰ ਕੋਈ ਅਸਥਾਨ (ਆਨ ਮਨਉ) ਪਰਮੇਸ੍ਵਰ ਸੇ ਭਿੰਨ ਮਾਨੀਏ ਤਬ ਪਰ ਘਰੋਂ ਮੈ ਜਾਈਏ ਭਾਵ ਦੂਜਾ ਜਾਣਾ ਤਬ ਹੀ ਦੇਵਤੇ ਕੀ ਪੂਜਾ ਕਰਾਂ॥

ਕਿਸੁ ਜਾਚਉ ਨਾਹੀ ਕੋ ਥਾਉ ॥

ਨਾਨਕ ਗੁਰਮਤਿ ਸਹਜਿ ਸਮਾਉ ॥੪॥੮॥

ਔਰ ਕਿਸ ਕਉ ਜਾਚਉ ਜੋ ਪਰਮੇਸ੍ਵਰ ਕੇ ਦੀਏ ਬਿਨਾ ਖਾਤਾ ਹੋ ਐਸਾ ਕੋਈ ਅਸਥਾਨੁ ਨਹੀਂ ਹੈ ਭਾਵ ਯਹਿ ਕਿ ਸਰਬ ਜੀਵ ਵਾਹਗੁਰੂ ਕਾ ਦੀਆ ਹੂਆ ਖਾਤੇ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਮਨ ਗੁਰ ਸਿਖਿਆ ਲੈਕਰ ਸਹਜ ਪਦ ਮੈਂ ਸਮਾਉ॥੪॥੮॥

ਗਉੜੀ ਮਹਲਾ ੧ ॥

ਸਤਿਗੁਰੁ ਮਿਲੈ ਸੁ ਮਰਣੁ ਦਿਖਾਏ ॥

ਮਰਣ ਰਹਣ ਰਸੁ ਅੰਤਰਿ ਭਾਏ ॥

ਗਰਬੁ ਨਿਵਾਰਿ ਗਗਨ ਪੁਰੁ ਪਾਏ ॥੧॥

ਜਿਨਕੋ ਸਤਿਗੁਰੂ ਮਿਲੇ ਹੈਂ ਸੋ ਮਰਣ ਤੇ ਰਹਤ ਹੂਏ ਹੈਂ ਔਰੁ ਔਰੋਂ ਕੇ ਮਰਣ ਕੀ ਰੀਤੀ ਦਿਖਾਇ ਦੇਤੇ ਹੈਂ ਪੁਨਾ (ਰਸੁ) ਆਨੰਦ ਜਿਨ ਕੋ ਅਪਨੇ ਅੰਤਰ ਭਾਵਤਾ ਹੈ ਔਰ ਅਹੰਕਾਰ ਕੋ ਮਾਰ ਕਰ (ਗਗਨ) ਚਿਦਾਕਾਸ ਸੋ (ਪੁਰ) ਪੂਰਨ ਹੈ ਪਾ ਲੀਆ ਹੈ॥੧॥

ਮਰਣੁ ਲਿਖਾਇ ਆਏ ਨਹੀ ਰਹਣਾ ॥

ਹਰਿ ਜਪਿ ਜਾਪਿ ਰਹਣੁ ਹਰਿ ਸਰਣਾ ॥੧॥ ਰਹਾਉ ॥

ਹੇ ਭਾਈ ਦੇਹ ਕਰ ਸਰਬ ਜੀਵ ਮਰਣਾ ਲਿਖਵਾ ਲਿਆਏ ਹੈਂ ਸਰੀਰ ਕਰ ਕਿਸੀ ਨੇ ਭੀ ਨਹੀਂ ਰਹਣਾ ਪਰੰਤੂ ਜਿਨੋਂ ਨੇ ਹਰੀ ਜਪ ਕੋ ਜਪਿਆ ਹੈ ਔਰੁ ਹਰੀ ਕੀ ਸਰਣਿ ਮੈਂ ਪ੍ਰਾਪਤਿ ਹੂਏ ਹੈਂ ਤਿਨਕਾ ਰਹਣੁ ਹੂਆ ਹੈ ਭਾਵ ਏਹਿ ਕਿ ਤਿਨ ਕਾ ਫਿਰ ਮਰਣੁ ਨਹੀਂ ਹੋਤਾ ਹੈ॥

ਸਤਿਗੁਰੁ ਮਿਲੈ ਤ ਦੁਬਿਧਾ ਭਾਗੈ ॥

ਕਮਲੁ ਬਿਗਾਸਿ ਮਨੁ ਹਰਿ ਪ੍ਰਭ ਲਾਗੈ ॥

ਜੀਵਤੁ ਮਰੈ ਮਹਾ ਰਸੁ ਆਗੈ ॥੨॥

ਜੋ ਸਤਿਗੁਰੂ ਮਿਲੈ ਤੋ ਦ੍ਵੈਤ ਨਸ੍ਰ ਹੋ ਜਾਤੀ ਹੈ ਔਰ ਹ੍ਰਿਦਯ ਕਮਲ ਵਿਕਾਸਤਾ ਕੋ ਪ੍ਰਾਪਤਿ ਹੋ ਜਾਤਾ ਹੈ ਔਰੁ ਮਨੁ ਹਰੀ ਪ੍ਰਭੂ ਮੈ ਲਾਗਤਾ ਹੈ ਪੁਨਾ ਜੀਵ ਭਾਵ ਸੋ ਮਰ ਜਾਤਾ ਹੈ ਔਰ ਮਹਾਨੁ ਰਸੁ ਜੋ ਆਤਮਾ ਨੰਦ ਹੈ (ਆਗੈ) ਸਨਮੁਖ ਪ੍ਰਤੀਤ ਹੋਣੇ ਲਗਤਾ ਹੈ ਭਾਵ ਅਪ੍ਰੋਖ ਹੋਤਾ ਹੈ॥

ਸਤਿਗੁਰਿ ਮਿਲਿਐ ਸਚ ਸੰਜਮਿ ਸੂਚਾ ॥

ਗੁਰ ਕੀ ਪਉੜੀ ਊਚੋ ਊਚਾ ॥

ਕਰਮਿ ਮਿਲੈ ਜਮ ਕਾ ਭਉ ਮੂਚਾ ॥੩॥

ਜਿਸਕੋ ਸਤਿਗੁਰੂ ਮਿਲਿਆ ਹੈ ਉਸੀ ਕਾ ਸਚਾ ਸੰਜਮ ਹੈ ਔਰੁ ਵਹੀ (ਸੁਚਾ) ਪਵਿਤ੍ਰ ਹੈ ਜੋ ਗੁਰੋਂ ਕੀ ਦਈ ਹੁਈ ਭਗਤੀ ਰੂਪ ਪਉੜੀ ਕੋ ਪ੍ਰਾਪਤ ਹੂਆ ਹੈ ਸੋ ਉਚ ਜੋ ਬ੍ਰਹਮਾਦਿ ਤਿਨ ਸੇ ਭੀ ਉਚਾ ਹੋਤਾ ਹੈ ਜਿਨ ਕੋ ਕਰਮੋਂ ਕਰ ਗੁਰੂ ਮਿਲੇ ਹੈਂ ਤਿਨਕਾ (ਜਮ ਕਾ) ਭੈ (ਮੂਚਾ) ਕਟਾ ਗਿਆ ਹੈ॥੩॥

ਗੁਰਿ ਮਿਲਿਐ ਮਿਲਿ ਅੰਕਿ ਸਮਾਇਆ ॥

ਗੁਰੋਂ ਕੇ ਸਾਥ ਮਿਲਣੇ ਸੇ ਵਾਹਗੁਰੂ ਕੇ ਸਾਥ ਮਿਲ ਕਰ (ਅੰਕਿ) ਸਰੂਪ ਮੈਂ ਸਮਾ ਗਿਆ ਹੈ ਭਾਵ ਇਹ ਕਿ ਅਭੇਦ ਹੋ ਗਿਆ ਹੈ॥

ਕਰਿ ਕਿਰਪਾ ਘਰੁ ਮਹਲੁ ਦਿਖਾਇਆ ॥

ਨਾਨਕ ਹਉਮੈ ਮਾਰਿ ਮਿਲਾਇਆ ॥੪॥੯॥

ਅਪਨੀ ਕ੍ਰਿਪਾ ਕਰਕੇ (ਘਰੁ) ਸਰੀਰ ਮੈਂ ਹੀ (ਮਹਲੁ) ਸਰੂਪੁ ਕੋ ਦਿਖਾਇ ਦੀਆ ਹੈ। ਜੇ ਕਹੇ ਕੇਵਲ ਗੁਰੂ ਕੀ ਕ੍ਰਿਪਾ ਹੁਈ ਵਾ ਕੁਛ ਕਰਤਬ ਭੀ ਕੀਆ? ਤਿਸ ਪਰ ਗੁਰੂ ਜੀ ਕਹਤੇ ਹੈਂ॥ ਜਿਸ ਪੁਰਸ਼ ਨੇ ਹੰਤਾ ਮਮਤਾ ਮਾਰੀ ਹੈ ਤਿਸ ਕੋ ਗੁਰੋਂ ਨੇ (ਮਿਲਾਇਆ) ਅਭੇਦ ਕੀਆ ਹੈ॥੪॥੯॥

ਪੰਨਾ ੧੫੪

ਗਉੜੀ ਮਹਲਾ ੧ ॥

ਕਿਰਤੁ ਪਇਆ ਨਹ ਮੇਟੈ ਕੋਇ ॥

ਕਿਆ ਜਾਣਾ ਕਿਆ ਆਗੈ ਹੋਇ ॥

ਹੇ ਪਰਮੇਸ੍ਵਰ ਤੇਰੀ ਇਛਾ ਮੈਂ ਜੋ ਕਰਮਾਂਨੁਸਾਰ ਲੇਖੁ ਹਮਾਰੇ ਮਸਤਕ ਮੈਂ ਪੜਾ ਹੈ ਤਿਸ ਕੋ ਕੋਈ ਮੇਟ ਨਹੀਂ ਸਕਤਾ ਹਮ ਕਿਆ ਜਾਣੇਂ ਤਿਸ ਲੇਖ ਕੇ ਅਨੁਸਾਰ ਆਗੇ ਕਿਆ ਹੋਵੇਗਾ॥

ਜੋ ਤਿਸੁ ਭਾਣਾ ਸੋਈ ਹੂਆ ॥

ਅਵਰੁ ਨ ਕਰਣੈ ਵਾਲਾ ਦੂਆ ॥੧॥

ਤਾਂਤੇ ਜੋ (ਤਿਸੁ) ਤੇਰੇ ਕੋ ਭਾਯਾ ਹੈ ਸੋਈ ਹੂਆ ਹੈ ਕਿਉਂਕਿ ਤੇਰੇ ਬਿਨਾ ਔਰ ਕੋਈ ਦੂਸਰਾ ਕਰਨੇ ਵਾਲਾ ਨਹੀਂ ਹੈ॥੧॥

ਨਾ ਜਾਣਾ ਕਰਮ ਕੇਵਡ ਤੇਰੀ ਦਾਤਿ ॥

ਕਰਮੁ ਧਰਮੁ ਤੇਰੇ ਨਾਮ ਕੀ ਜਾਤਿ ॥੧॥ ਰਹਾਉ ॥

ਹੇ ਮਹਾਰਾਜ ਮੈਂ ਨਹੀ ਜਾਣਤਾ ਕਿ ਤੇਰਾ ਕਰਮੁ ਕਿਤਨਾ ਬਡਾ ਹੈ ਔਰੁ ਤੇਰੀ ਦਾਤਿ ਕਿਤਨੀ ਹੈ ਮੇਰੇ ਨਿਸਚਯ ਮੈ ਤੋ ਮੇਰਾ ਕਰਮੁ ਔਰੁ ਧਰਮੁ ਪੁਨਾ ਜਾਤਿ ਤੇਰੇ ਨਾਮ ਕੀ ਹੀ ਪ੍ਰੀਤਿ ਹੈ॥੧॥

ਤੂ ਏਵਡੁ ਦਾਤਾ ਦੇਵਣਹਾਰੁ ॥

ਤੋਟਿ ਨਾਹੀ ਤੁਧੁ ਭਗਤਿ ਭੰਡਾਰ ॥

ਹੇ ਦੇਵਣਹਾਰ ਤੂੰ ਇਤਨਾ ਵੱਡਾ ਦਾਤਾ ਹੈਂ ਕਿ ਤੇਰੇ ਭਗਤੀ ਰੂਪ ਭੰਡਾਰ ਕੀ ਭੀ ਤੋਟ ਨਹੀਂ ਆਵਤੀ॥

ਕੀਆ ਗਰਬੁ ਨ ਆਵੈ ਰਾਸਿ ॥

ਜੀਉ ਪਿੰਡੁ ਸਭੁ ਤੇਰੈ ਪਾਸਿ ॥੨॥

ਯਾਂਤੇ ਜੀਵ ਕੋ ਗਰਬੁ ਕੀਆ ਹੂਆ (ਰਾਸਿ) ਸੂਤ ਨਹੀਂ ਆਵਤਾ ਭਾਵ ਏਹਿ ਕਿ ਹੰਕਾਰ ਕਰਨਾ ਬਨਤਾ ਨਹੀਂ ਜੀਵ ਔਰ (ਪਿੰਡੁ) ਸਰੀਰੁ ਸਭ ਤੇਰੇ ਅਧੀਨ ਹੈ॥

ਤੂ ਮਾਰਿ ਜੀਵਾਲਹਿ ਬਖਸਿ ਮਿਲਾਇ ॥

ਜਿਉ ਭਾਵੀ ਤਿਉ ਨਾਮੁ ਜਪਾਇ ॥

ਤੂੰ ਹੀ ਮਾਰਤਾ ਹੈਂ ਔਰੁ ਜੀਵਾਲਤਾ ਹੈਂ ਔਰ ਆਪ ਹੀ ਬਖਸ਼ ਕਰ ਮਿਲਾਇ ਲੇਤਾ ਹੈਂ ਤਾਂ ਤੇ ਜਿਉ ਜਾਣੈ ਮੈਨੂੰ ਅਪਨਾ ਨਾਮ ਜਪਾਉ॥

ਤੂੰ ਦਾਨਾ ਬੀਨਾ ਸਾਚਾ ਸਿਰਿ ਮੇਰੈ ॥

ਗੁਰਮਤਿ ਦੇਇ ਭਰੋਸੈ ਤੇਰੈ ॥੩॥

ਪੁਨਾ ਜੋ ਤੂੰ ਸਰਬ ਕੇ ਅੰਤਰ ਕੀ (ਦਾਨਾ) ਜਾਨਣੇ ਵਾਲਾ ਹੈਂ ਔਰ ਸਭ ਕਾ (ਬੀਨਾ) ਦ੍ਰਿਸਟਾ ਹੈਂ ਐਸਾ ਤੂੰ ਮੇਰੇ ਸਿਰ ਪਰ ਹੈਂ ਹੇ ਭਗਵਨ ਮੈਂ ਤੇਰੇ ਭਰੋਸੇ ਮੈਂ ਹਾਂ ਇਸ ਸੇ ਗੁਰੋਂ ਕੀ ਸਿਖ੍ਯਾ ਦੁਆਰੇ ਨਾਮ ਦੀਜੀਏ॥੩॥

ਤਨ ਮਹਿ ਮੈਲੁ ਨਾਹੀ ਮਨੁ ਰਾਤਾ ॥

ਗੁਰ ਬਚਨੀ ਸਚੁ ਸਬਦਿ ਪਛਾਤਾ ॥

ਜਿਨ ਕਾ ਮਨੁ ਤੇਰੇ ਮੈਂ ਰਾਤਾ ਹੈ ਤਿਨ ਕੇ ਤਨ ਮੈਂ ਪਾਪ ਰੂਪ ਮੈਲੁ ਨਹੀਂ ਹੇ ਸਚੁ ਰੂਪੁ (ਸਬਦਿ) ਬ੍ਰਹਮ ਤੇਰੇ ਕੋ ਗੁਰੋਂ ਕੇ ਬਚਨੋਂ ਕਰ ਪਛਾਤਾ ਹੈ॥

ਤੇਰਾ ਤਾਣੁ ਨਾਮ ਕੀ ਵਡਿਆਈ ॥

ਨਾਨਕ ਰਹਣਾ ਭਗਤਿ ਸਰਣਾਈ ॥੪॥੧੦॥

ਜਿਨ ਕੋ ਤੇਰੇ ਨਾਮ ਕੀ ਵਡਿਆਈ ਮਿਲੀ ਹੈ ਤਿਨ ਕੋ ਤੇਰਾ ਤਾਣੁ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਨਕਾ ਰਹਣਾ ਭਗਤੀ ਕੇ ਆਸਰੇ ਹੈ॥੪॥੧੦॥

ਗਉੜੀ ਮਹਲਾ ੧ ॥

ਜਿਨਿ ਅਕਥੁ ਕਹਾਇਆ ਅਪਿਓ ਪੀਆਇਆ ॥

ਅਨ ਭੈ ਵਿਸਰੇ ਨਾਮਿ ਸਮਾਇਆ ॥੧॥

ਜਿਸ ਪੁਰਸ ਨੇ ਅਕਥ ਰੂਪੁ ਵਾਹਿਗੁਰੂ ਕੋ ਆਪ ਕਥਿਆ ਹੈ ਔਰ ਅਧਿਕਾਰਓਂ ਸੇ ਤਿਸ ਕਾ ਜਸੁ ਕਥਨ ਕਰਵਾਯਾ ਹੈ॥ ਪੁਨਾ (ਅਪਿਓਂ) ਨਾਮੁ ਅੰਮ੍ਰਿਤ ਪੀਆ ਹੈ ਅਰੁ ਔਰੋਂ ਕੋ ਪੀਆਯਾ ਹੈ ਤਿਸ ਕੇ ਔਰ ਭੈ ਵਿਸਰ ਗਏ ਹੈਂ ਔਰ ਨਾਮੀ ਪਰਮੇਸ੍ਵਰ ਮੈਂ ਸਮਾ ਗਯਾ ਹੈ॥੧॥

ਕਿਆ ਡਰੀਐ ਡਰੁ ਡਰਹਿ ਸਮਾਨਾ ॥

ਪੂਰੇ ਗੁਰ ਕੈ ਸਬਦਿ ਪਛਾਨਾ ॥੧॥ ਰਹਾਉ ॥

ਹੇ ਭਾਈ ਜਬ ਪੂਰੇ ਗੁਰੋਂ ਕੇ ਉਪਦੇਸ਼ ਕਰ ਵਾਹਿਗੁਰੂ ਪਛਾਨ ਲੀਆ ਹੈ ਔਰ ਪਰਮੇਸ੍ਵਰ ਕੇ ਡਰ ਮੈਂ ਜਮਾਦਿਕੋਂ ਕਾ ਡਰ ਸਮਾ ਗਿਆ ਹੈ ਤਬ ਕਿਆ ਡਰੀਏ ਅਰਥਾਤ ਫਿਰ ਕੁਛ ਭੈ ਨਹੀਂ ਰਹਾ॥੧॥

ਜਿਸੁ ਨਰ ਰਾਮੁ ਰਿਦੈ ਹਰਿ ਰਾਸਿ ॥

ਸਹਜਿ ਸੁਭਾਇ ਮਿਲੇ ਸਾਬਾਸਿ ॥੨॥

ਜਿਸ ਕੇ ਰਿਦੇ ਮੈਂ ਰਮਣ ਰੂਪ ਕੀ ਸਰਧਾ ਰੂਪ ਪੂੰਜੀ ਹੈ ਤਿਸ ਪੁਰਸ ਕੋ ਨਿਰਜਤਨ ਹੀ ਸੋਭਾ ਮਿਲਤੀ ਹੈ॥੨॥

ਜਾਹਿ ਸਵਾਰੈ ਸਾਝ ਬਿਆਲ ॥

ਇਤ ਉਤ ਮਨਮੁਖ ਬਾਧੇ ਕਾਲ ॥੩॥

ਜਿਨਕੋ ਅਵਿਦਿਯਾ ਨਿੰਦ੍ਰਾ ਮੈਂ (ਸਾਝ ਬਿਆਲ) ਰਾਤ ਦਿਨ (ਸਵਾਰੈ) ਸਵਾਲ ਛੋਡਿਆ ਹੈ ਸੋ ਮਨਮੁਖ ਲੋਕ ਪ੍ਰਲੋਕ ਮੈਂ ਕਾਲ ਕੇ ਬਾਂਧੇ ਹੂਏ ਹੈਂ ਵਾ ਜਿਨ ਗੁਰਮੁਖੋਂ ਕੋ ਸਾਧਨ ਸੰਪੰਨ ਕਰ ਸਵਾਰਿਆ ਹੈ ਤਿਨਕੀ ਸਾਝ ਸੰਧਿਆ ਭਾਵ ਅਵਿਦਿਆ ਰਾਤ੍ਰ ਕੋ ਦੂਰ ਕਰਕੈ ਗਯਾਨ ਰੂਪੀ (ਬਿਆਲ) ਦਿਨੁ ਕਰ ਦੀਆ ਹੈ ਓਹ ਮਨ ਅਰੁ ਮੁਖ ਕਰਕੇ (ਇਤਉਤ) ਦਸੋ ਦਿਸਾ ਭਾਵ ਜਹਾਂ ਰਹੇ ਤਹਾਂ ਕਾਲ ਕੋ ਹੀ (ਬਾਧੇ) ਨਾਸ ਕਰਤੇ ਹੈਂ॥੩॥

ਅਹਿਨਿਸਿ ਰਾਮੁ ਰਿਦੈ ਸੇ ਪੂਰੇ ॥

ਨਾਨਕ ਰਾਮ ਮਿਲੇ ਭ੍ਰਮ ਦੂਰੇ ॥੪॥੧੧॥

ਤਿਨਕੇ ਹਿਰਦੇ ਮੈਂ ਰਾਤ ਦਿਨ ਰਾਮ ਕਾ ਨਾਮ ਹੈ ਔਰ ਸਰਬ ਗੁਣੋਂ ਕਰ ਪੂਰਨ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਕਾ ਭ੍ਰਮ ਦੂਰ ਹੋਇਆ ਹੈ ਔਰ ਰਾਮ ਮੈਂ (ਮਿਲੇ) ਅਭੇਦ ਹੁਏ ਹੈਂ॥੪॥੧੧॥

ਗਉੜੀ ਮਹਲਾ ੧ ॥

ਸਿਖ ਨੇ ਪ੍ਰਸ਼ਨ ਕੀਆ ਕਿ ਮਹਾਰਾਜ ਜੀਵੋਂ ਕੇ ਜਨਮ ਮਰਣ ਕਾ ਕਾਰਣ ਕਿਆ ਹੈ ਔਰ ਜਨਮ ਮਰਣ ਸੇ ਰਹਤ ਕੈਸੇ ਹੋਤੇ ਹੈਂ ਤਿਸ ਪਰ ਕਹਤੇ ਹੈਂ॥

ਜਨਮਿ ਮਰੈ ਤ੍ਰੈ ਗੁਣ ਹਿਤਕਾਰੁ ॥

ਚਾਰੇ ਬੇਦ ਕਥਹਿ ਆਕਾਰੁ ॥

ਜੋ ਪੁਰਸ ਤੀਨੋਂ ਗੁਨੋਂ ਮੈਂ ਪ੍ਰੀਤ ਕਰਨੇ ਵਾਲੇ ਹੈਂ ਸੋ ਜਨਮਤੇ ਔਰ ਮਰਤੇ ਹੈਂ ਚਾਰੋਂ ਬੇਦ ਭੀ ਕਹਤੇ ਹੈਂ ਕਿ ਵਹੁ ਪੁਰਸੁ ਸਰੀਰੁ ਧਾਰਤੇ ਹੈਂ॥

ਤੀਨਿ ਅਵਸਥਾ ਕਹਹਿ ਵਖਿਆਨੁ ॥
ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ ॥੧॥

ਪੁਨਾ ਬੇਦ ਤੀਨ ਅਵਸਥਾ ਕਾ ਭੀ ਵਖਿਆਨੁ ਕਰਤੇ ਹੈਂ ਪਰੰਤੂ ਤੁਰੀਆ ਅਵਸਥਾ ਰੂਪੁ ਜੋ ਹਰੀ ਹੈ ਸੋ ਸਤਗੁਰੋਂ ਸੇ ਜਾਣੀਤਾ ਹੈ॥੧॥

ਰਾਮ ਭਗਤਿ ਗੁਰ ਸੇਵਾ ਤਰਣਾ ॥
ਬਾਹੁੜਿ ਜਨਮੁ ਨ ਹੋਇ ਹੈ ਮਰਣਾ ॥੧॥ ਰਹਾਉ ॥

ਪਰਮੇਸ੍ਵਰ ਕੀ ਭਗਤੀ ਔਰੁ ਗੁਰੋਂ ਕੀ ਸੇਵਾ ਕਰਕੇ ਸੰਸਾਰ ਸਮੁੰਦ੍ਰ ਸੇ ਤਰਨਾ ਹੋਤਾ ਹੈ ਫੇਰ ਜਨਮੁ ਮਰਨੁ ਨਹੀਂ ਹੋਤਾ ॥੧॥

ਚਾਰਿ ਪਦਾਰਥ ਕਹੈ ਸਭੁ ਕੋਈ ॥
ਸਿੰਮ੍ਰਿਤਿ ਸਾਸਤ ਪੰਡਿਤ ਮੁਖਿ ਸੋਈ ॥

ਚਾਰ ਪਦਾਰਥ ਧਰਮੁ ਅਰਥੁ ਕਾਮੁ ਮੋਖੁ ਇਨ ਕੋ ਸਭ ਕੋਈ ਕਹਤਾ ਹੈ ਜੋ ਕਹੇ ਸੋ ਕਹਣੇ ਵਾਲਾ ਕਵਣੁ ਹੈ ਤਿਸ ਪਰ ਕਹਤੇ ਹੈਂ ਸਿੰਮ੍ਰਿਤੀਆਂ ਸਾਸਤ੍ਰ ਮੁਖਜ ਪੰਡਿਤ ਜੋ ਬਿਆਸ ਬਿਸਿਸ੍ਰ ਆਦਿਕ ਹੈਂ ਸੋ ਕਹਤੇ ਹੈਂ॥

ਬਿਨੁ ਗੁਰ ਅਰਥੁ ਬੀਚਾਰੁ ਨ ਪਾਇਆ ॥
ਮੁਕਤਿ ਪਦਾਰਥੁ ਭਗਤਿ ਹਰਿ ਪਾਇਆ ॥੨॥

ਪਰੰਤੂ ਵੀਚਾਰ ਰੂਪ ਅਰਥੁ ਗੁਰੋਂ ਸੇ ਬਿਨਾ ਪ੍ਰਾਪਤਿ ਨਹੀਂ ਹੂਆ ਹੈ ਔਰ ਮੁਕਤਿ ਪਦਾਰਥੁ ਜਿਸ ਨੇ ਪਾਇਆ ਹੈ ਹਰੀ ਕੀ ਭਗਤੀ ਸੇ ਪਾਇਆ ਹੈ ॥੨॥

ਜਾ ਕੈ ਹਿਰਦੈ ਵਸਿਆ ਹਰਿ ਸੋਈ ॥
ਗੁਰਮੁਖਿ ਭਗਤਿ ਪਰਾਪਤਿ ਹੋਈ ॥

ਜਿਸ ਕੋ ਗੁਰੋਂ ਦ੍ਵਾਰਾ ਭਗਤੀ ਪ੍ਰਾਪਤਿ ਹੋਈ ਹੈ ਤਿਸ ਕੇ ਹਿਰਦੇ ਮੈਂ ਸੋ ਪਰਮਾਤਮਾਂ ਵਸਿਆ ਹੈ॥

ਹਰਿ ਕੀ ਭਗਤਿ ਮੁਕਤਿ ਆਨੰਦੁ ॥
ਗੁਰਮਤਿ ਪਾਏ ਪਰਮਾਨੰਦੁ ॥੩॥

ਕਿਉਂਕਿ ਹਰੀ ਕੀ ਭਗਤੀ ਮੁਕਤੀ ਕੇ ਅਨੰਦ ਕੋ ਦੇਤੀ ਹੈ ਪਰੰਤੂ ਗੁਰ ਸਿਖਿਆ ਕਰ ਪਰਮਾਨੰਦ ਅਰਥਾਤ ਆਤਮ ਸੁਖੁ ਪਾਈਤਾ ਹੈ॥੩॥

ਜਿਨਿ ਪਾਇਆ ਗੁਰਿ ਦੇਖਿ ਦਿਖਾਇਆ ॥
ਆਸਾ ਮਾਹਿ ਨਿਰਾਸੁ ਬੁਝਾਇਆ ॥

ਜਿਨੋਂ ਨੇ ਗੁਰੂ ਪਾਇਆ ਹੈ ਤਿਨੋਂ ਨੇ ਆਪ ਆਤਮਾ ਕੋ ਦੇਖਿਆ ਹੈ ਔਰ ਜਗਜਾਸੂ ਕੋ ਦਿਖਾਇਆ ਹੈ ਔਰ ਆਸਾ ਕੇ ਬੀਚ ਹੀ ਰਹਤੇ ਹੁਇਓਂ ਕੋ ਨਿਰਾਸੁ ਕਰਕੇ ਗੁਰੋਂ ਨੇ ਸਮਝਾਇਆ ਹੈ ਭਾਵ ਪਤਤ ਪ੍ਰਵਾਹ ਬਿਉਹਾਰੋਂ ਕੋ ਕਰਤੇ ਰਹੋ ਅੰਤਰ ਤੇ ਨਿਰਾਸ ਰਹੋ ਐਸੇ ਗੁਰਾਂ ਨੇ ਸਿਖ ਕੋ ਸਮਝਾਯਾ ਹੈ॥

ਦੀਨਾ ਨਾਥੁ ਸਰਬ ਸੁਖਦਾਤਾ ॥
ਨਾਨਕ ਹਰਿ ਚਰਣੀ ਮਨੁ ਰਾਤਾ ॥੪॥੧੨॥

ਦੀਨਾਨਾਥੁ ਪਰਮੇਸ੍ਵਰ ਜੋ ਸਰਬ ਸੁਖੋਂ ਕੇ ਦੇਣੇ ਵਾਲਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਹਰੀ ਕੇ ਚਰਨ ਕਮਲੋਂ ਮੈਂ ਤਿਸ ਪੁਰਸ਼ ਕਾ ਮਨੁ ਤਦਾਕਾਰੁ ਹੂਆ ਹੈ॥੪॥੧੨॥

ਕੋਈ ਮ੍ਰਿਤਕੁ ਪੜਾ ਦੇਖਕੇ ਦੇਹ ਅਰੁ ਜੀਵ ਕਾ ਪਰਸਪਰ ਸੰਬਾਦ ਰੂਪ ਸਬਦੁ ਕਥਨ ਕਰਤੇ ਹੁਏ ਗੁਰੂ ਜੀ ਉਪਦੇਸ਼ ਕਰਤੇ ਹੈਂ॥

ਗਉੜੀ ਚੇਤੀ ਮਹਲਾ ੧ ॥

ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ ॥

ਜੀਵ ਕਹਤਾ ਹੈ ਹੇ ਦੇਹ ਤੂੰ ਆਪਕੋ ਅਮਰੁ ਮਾਨਕਰ ਸੁਖੀ ਰਹਤੀ ਹੈਂ ਇਹੁ ਸੰਸਾਰ ਤੋ ਬਾਜ਼ੀ ਰੂਪੁ ਹੈ ਭਾਵ ਏਹਿ ਕੇ ਮਿਥਜਾ ਹੈ॥

ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ ॥

(ਲਬੁ) ਖਾਣੇ ਕੀ ਵਸਤੂ ਮੈਂ ਅਧਿਕ ਲਾਲਸਾ ਔਰ (ਲੋਭੁ) ਪਦਾਰਥ ਸੰਚਨ ਕਰਨਾ ਝੂਠ ਰੂਪ ਕਰਮ (ਮੁਚੁ) ਬਹੁਤ ਕਮਾਵਤੀ ਹੈ ਔਰੁ ਪਾਪ ਰੂਪੀ ਬਹੁਤ ਉਠਾਵਤੀ ਹੈ॥

ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ ॥੧॥

ਹੇ ਕਾਇਆ ਤੂੰ ਐਸੇ ਮੈਂ ਰੁਲਦੀ ਦੇਖੀ ਹੈ ਜੈਸੇ ਪ੍ਰਿਥਵੀ ਪਰ ਮ੍ਰਿਤਕਾ ਉਠਦੀ ਹੈ॥੧॥

ਸੁਣਿ ਸੁਣਿ ਸਿਖ ਹਮਾਰੀ ॥

ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ ॥੧॥ ਰਹਾਉ ॥

ਦੇਹ ਕਹਤੀ ਹੈ ਹੇ ਮੇਰੇ ਪਿਆਰੇ ਜੀਵ ਤੂੰ (ਸੁਣਿ) ਕਾਨੋਂ ਕਰਕੇ ਮੇਰੀ ਸਿਖ੍ਯਾ ਸੁਣ॥ ਪੁੰਨ ਕੀਤਾ ਹੂਆ ਤੇਰੇ ਨਾਲ ਰਹੇਗਾ ਮਨੁਖ ਜਨਮ ਕੀ ਵਾਰੀ ਫੇਰ ਨਹੀਂ ਆਵੇਗੀ॥੧॥ ਜੀਵ ਕਹਿਤਾ ਹੈ॥

ਪੰਨਾ ੧੫੫

ਹਉ ਤੁਧੁ ਆਖਾ ਮੇਰੀ ਕਾਇਆ ਤੂੰ ਸੁਣਿ ਸਿਖ ਹਮਾਰੀ ॥

ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇਤਬਾਰੀ ॥

ਹੇ ਮੇਰੀ ਕਾਇਆਂ ਮੈਂ ਤੇਰੇ ਕੋ ਕਹਤਾ ਹੂੰ ਮੇਰੀ ਸਿਖ੍ਯਾ ਕੋ ਸ੍ਰਵਣ ਕਰ॥ ਪਰਾਈ ਨਿੰਦਾ ਅਰੁ (ਚਿੰਦਾ) ਉਸਤਤਿ ਕਰਤੀ ਹੈ ਔਰੁ ਝੂਠੀ (ਲਾਇਤਬਾਰੀ) ਚੁਗਲੀ ਕਰਤੀ ਹੈਂ॥ ਪੁਨਾ ਦੇਹ ਕਾ ਜੀਵ ਪ੍ਰਤੀ ਕਥਨੁ ਹੈ॥

ਵੇਲਿ ਪਰਾਈ ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਰੀ ॥

ਹੇ ਜੀਵ ਤੂੰ ਪਰਾਈ (ਵੇਲਿ) ਇਸਤ੍ਰੀ ਆਦਿ ਵਿਭੂਤੀ ਦੇਖਤਾ ਹੈਂ ਔਰ ਚੋਰੀ ਬੁਰਾਈ ਕਰਤਾ ਹੈਂ॥ ਪੁਨਾ ਜੀਵ ਕਾ ਦੇਹ ਪ੍ਰਤੀ ਕਥਨ ਹੈ॥

ਹੰਸੁ ਚਲਿਆ ਤੂੰ ਪਿਛੈ ਰਹੀਏਹਿ ਛੁਟੜਿ ਹੋਈਅਹਿ ਨਾਰੀ ॥੨॥

(ਹੰਸੁ) ਜੀਵ ਕਹਤਾ ਹੈ ਜਬ ਮੈਂ ਚਲਾ ਜਾਵਾਂਗਾ ਤਬ ਤੂੰ ਪਿਛੈ ਐਸੇ ਰਹ ਜਾਵੇਂਗੀ ਜੈਸੇ ਛੁਟੜਿ ਇਸਤ੍ਰੀ ਹੋਤੀ ਹੈ॥ ਭਾਵ ਏਹਿ ਕਿ ਤੇਰਾ ਆਦਰੁ ਨਹੀਂ ਰਹੇਗਾ॥੨॥

ਤੂੰ ਕਾਇਆ ਰਹੀਅਹਿ ਸੁਪਨੰਤਰਿ ਤੁਧੁ ਕਿਆ ਕਰਮ ਕਮਾਇਆ ॥

ਹੇ ਦੇਹ ਤੂੰ ਸੰਸਾਰ ਸ੍ਵਪਨ ਰੂਪ ਮੈਂ ਰਹੀ ਹੈਂ ਇਸ ਮੈਂ ਰਹ ਕਰ ਤੈਂ ਕਿਆ ਕਰਮੁ ਕਮਾਇਆ ਹੈ ਭਾਵ ਮੰਦ ਕਰਮ ਕੀਏ ਹੈਂ॥

ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ ॥

ਜਬ ਚੋਰੀ ਆਦਿ ਪਾਪ ਕਰਕੇ ਜੋ ਕੁਛ ਮੈਂ ਲੈ ਆਇਆ ਸੋ ਤੇਰੇ ਮਨ ਮੈਂ (ਭਲਾ ਭਾਇਆ) ਅਛਾ ਲਗਿਆ॥

ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ ॥੩॥

ਤੇਰੀ ਸੰਗਤਿ ਮੈਂ ਇਸ ਲੋਕ ਮੈਂ ਸੋਭਾ ਨਹੀਂ ਲਈ ਅਰ ਪਰਲੋਕ ਮੈਂ ਉਤਮ ਲੋਕ ਕੀ ਪ੍ਰਾਪਤੀ ਮੇਰੇ ਕੋ ਨਹੀਂ ਹੂਈ ਮੈਨੇ ਬਿਅਰਥ ਵਾ (ਅਹਿਲਾ) ਸੁੰਦਰ ਜਨਮੁ ਗਵਾਇ ਲੀਆ ਹੈ॥ ਅਬ ਦੇਹ ਦੁਖੀ ਹੋ ਕਰ ਕਹਤੀ ਹੈ॥੩॥

ਹਉ ਖਰੀ ਦੁਹੇਲੀ ਹੋਈ ਬਾਬਾ ਨਾਨਕ ਮੇਰੀ ਬਾਤ ਨ ਪੁਛੈ ਕੋਈ ॥੧॥ ਰਹਾਉ ॥

(ਬਾਬਾ ਨਾਨਕ) ਸ੍ਰੀ ਗੁਰੂ ਜੀ ਕਹਤੇ ਹੈਂ ਐਸੇ ਦੇਹ ਕਹਤੀ ਹੈ ਅਬ ਤੇਰੇ ਵਿਜੋਗ ਹੋਣੇ ਸੇ ਮੇਰੀ ਬਾਤ ਕੋਈ ਨਹੀਂ ਪੁਛਦਾ ਮੈਂ ਅਤੀ ਦੁਖੀ ਹੋਈ ਹਾਂ॥

ਤਾਜੀ ਤੁਰਕੀ ਸੁਇਨਾ ਰੁਪਾ ਕਪੜ ਕੇਰੇ ਭਾਰਾ ॥

ਤਤਸਟ ਰੂਪ ਹੋ ਕਰ ਗੁਰੂ ਜੀ ਸੰਸਾਰ ਕੀ ਦਸਾ ਕਹਤੇ ਹੈਂ (ਤੁਰਕੀ) ਤੁਰਕਸਤਾਨ ਕੋ (ਤਾਜੀ) ਘੋੜੇ ਔਰੁ ਸੁਇਨਾ ਚਾਂਦੀ ਔਰ ਬਸਤ੍ਰੋਂ ਕੇ ਭਾਰ॥

ਕਿਸ ਹੀ ਨਾਲਿ ਨ ਚਲੇ ਨਾਨਕ ਝੜਿ ਝੜਿ ਪਏ ਗਵਾਰਾ ॥

ਸ੍ਰੀ ਗੁਰੂ ਜੀ ਕਹਤੇ ਹੈਂ ਇਹ ਪਦਾਰਥ ਹੀ ਨਿਸਚੇ ਕਰਕੇ ਕਿਸੀ ਕੇ ਸਾਥ ਨਹੀਂ ਗਏ ਇਨ ਮੈਂ ਲਗ ਕਰ ਮੂਰਖ ਝੜਿ ਝੜਿ ਪੜੇ ਹੈਂ ਅਰਥਾਤ ਨਾਸ ਕੋ ਪ੍ਰਾਪਤਿ ਹੂਏ ਹੈਂ॥

ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ ॥੪॥

(ਕੂਜਾ) ਮਿਸਰੀ ਆਦਿ ਮਿਸਟਾਨੁ ਮੇਵਾ ਪਿਸਤੇ ਸਾਉਗੀ ਆਦਿ ਸਭ ਕਿਛੁ ਮੈਂ ਚਾਖਿਆ ਹੈ ਹੇ ਪਰਮੇਸ੍ਵਰ ਇਕੁ ਤੇਰਾ ਨਾਮੁ ਹੀ ਅੰਮ੍ਰਿਤੁ ਰੂਪ ਹੈ ਭਾਵ ਏਹ ਕਿ ਔਰੁ ਸਭ ਪਦਾਰਥ ਨਾਸ ਰੂਪ ਹੈਂ ਅਮਰਤਾ ਕੇ ਦੇਣੇ ਵਾਲਾ ਤੋ ਏਕ ਨਾਮ ਹੀ ਹੈ॥

ਦੇ ਦੇ ਨੀਵ ਦਿਵਾਲ ਉਸਾਰੀ ਭਸਮੰਦਰ ਕੀ ਢੇਰੀ ॥

ਅਰ ਜੋ ਨੀਵ ਦੇ ਦੇਕਰ ਦੀਵਾਰੇਂ ਉਸਾਰੀ ਹੈਂ ਸੋ ਮੰਦਰ ਤੋ ਭਸਮ ਕੀ ਢੇਰੀ ਹੈ॥

ਸੰਚੇ ਸੰਚਿ ਨ ਦੇਈ ਕਿਸ ਹੀ ਅੰਧੁ ਜਾਣੈ ਸਭ ਮੇਰੀ ॥

ਪਦਾਰਥ ਕੋ ਸੰਚਨ ਕਰਤਾ ਹੈ ਸੰਚ ਕਰ ਕਿਸੀ ਕੋ ਨਹੀਂ ਦੇਤਾ (ਅੰਧੁ) ਅਗਿਆਨੀ ਜਾਨਤਾ ਹੈ ਸਭ ਮਾਯਾ ਮੇਰੀ ਹੈ॥

ਸੋਇਨ ਲੰਕਾ ਸੋਇਨ ਮਾੜੀ ਸੰਪੈ ਕਿਸੈ ਨ ਕੇਰੀ ॥੫॥

ਜਿਸ ਰਾਵਨ ਕੀ ਸੋਨੇ ਕੀ ਲੌਕਾ ਔਰ ਸੋਨੇ ਕੀ (ਮਾੜੀ) ਅਟਾਰੀ ਥੀ ਤਿਸ ਕੀ ਨ ਬਣੀ ਤਾਂ ਤੇ ਇਹ ਜਾਣੇ (ਸੰਪੈ) ਵਿਭੂਤੀ ਕਿਸੀ ਕੀ ਨਹੀਂ ਹੈ॥੫॥

ਸੁਣਿ ਮੂਰਖ ਮੰਨ ਅਜਾਣਾ ॥
ਹੋਗੁ ਤਿਸੈ ਕਾ ਭਾਣਾ ॥੧॥ ਰਹਾਉ ॥

ਹੇ ਅਗਯਾਤ ਮੂਰਖ ਮਨ ਤੂੰ ਸਰਵਣ ਕਰ ਜੋ ਵਾਹਿਗੁਰੂ ਕਾ ਭਾਣਾ ਹੈ ਸੋਈ ਹੋਣਾ ਹੈ॥

ਸਾਹੁ ਹਮਾਰਾ ਠਾਕੁਰੁ ਭਾਰਾ ਹਮ ਤਿਸ ਕੇ ਵਣਜਾਰੇ ॥

ਹਮਾਰਾ ਜੋ ਠਾਕੁਰ ਹੈ ਸੋ ਬੜਾ ਭਾਰਾ ਸ਼ਾਹੁ ਹੈ ਹਮ ਜੀਵ ਤਿਸ ਕੇ ਵਣਜਾਰੇ ਹੈਂ॥

ਜੀਉ ਪਿੰਡੁ ਸਭ ਰਾਸਿ ਤਿਸੈ ਕੀ ਮਾਰਿ ਆਪੇ ਜੀਵਾਲੇ ॥੬॥੧॥੧੩॥

ਜੀਵ ਔਰ ਸਰੀਰ ਏਹ ਸਭ ਪੂੰਜੀ ਤਿਸੀ ਕੀ ਹੈ ਆਪ ਹੀ ਮਾਰਤਾ ਹੈ ਆਪ ਹੀ ਜੀਵਾਲਤਾ ਹੈ॥੬॥੧॥੧੩॥

ਗਉੜੀ ਚੇਤੀ ਮਹਲਾ ੧ ॥

ਅਵਰਿ ਪੰਚ ਹਮ ਏਕ ਜਨਾ ਕਿਉ ਰਾਖਉ ਘਰ ਬਾਰੁ ਮਨਾ ॥

ਔਰ ਕਾਮਾਦੀ ਸਤ੍ਰੂ ਪਾਂਚ ਹੈਂ ਹਮ ਐਕਲੇ ਜਨ ਹਾਂ ਹੇ ਮਨ ਬਿਕਾਰੋਂ ਸੇ (ਘਰੁ) ਰਿਦਾ ਔਰ (ਬਾਰੁ) ਇੰਦ੍ਰੇ ਕੈਸੇ ਰਾਖੀਏ॥

ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ ॥੧॥

ਗੁਨੋਂ ਰੂਪੀ ਧਨ ਕੋ ਨਿਤਾਪ੍ਰਤੀ ਮਾਰਤੇ ਲੂਟਤੇ ਹੈਂ ਭਾਵ ਗਣ ਖੋਸ ਕਰ ਨਿਛਿਧ ਪ੍ਰਵਿਰਤੀ ਕਰਾਵਤੇ ਹੈਂ ਹਮ ਜਨ ਕਿਸਕੇ ਆਗੇ ਪੁਕਾਰ ਕਰੀਏ ਜੇ ਕੋਈ ਬਾਹਰ ਸੇ ਲੂਟਤਾ ਹੋਵੇ ਤਬ ਪੁਕਾਰ ਕਰੀ ਜਾਤੀ ਹੈ॥ ਹੇ ਭਾਈ ਜਨੋਂ ਅੰਤਰ ਹੀ ਲੂਟਤੇ ਰਹਤੇ ਹੈਂ॥੧॥

ਸ੍ਰੀ ਰਾਮ ਨਾਮਾ ਉਚਰੁ ਮਨਾ ॥
ਆਗੈ ਜਮ ਦਲੁ ਬਿਖਮੁ ਘਨਾ ॥੧॥ ਰਹਾਉ ॥

ਹੇ ਮਨ ਸ੍ਰੀ ਰਾਮ ਨਾਮ ਕਾ ਉਚਾਰਨ ਕਰ ਨਹੀਂ ਤੋ ਆਗੇ ਜਮ ਕਾ ਦਲ (ਘਨਾ) ਬਹੁਤ ਕਠਨ ਹੈ॥

ਉਸਾਰਿ ਮੜੋਲੀ ਰਾਖੈ ਦੁਆਰਾ ਭੀਤਰਿ ਬੈਠੀ ਸਾ ਧਨਾ ॥

ਦੇਹ ਰੂਪੀ (ਮੜੋਲੀ) ਮਟੀ ਅਰਥਾਤ ਰਹਣੇ ਕਾ ਮਟ ਰਚ ਕਰਕੇ ਨੌਂ ਗੋਲਕ ਰੂਪ ਦਰਵਾਜੇ ਰਖੇ ਹੈਂ ਤਿਸ ਅਸਥਾਨ ਕੇ ਬੀਚ (ਸਾਧਨਾ) ਜੀਵ ਰੂਪ ਇਸਤ੍ਰੀ ਬੈਠੀ ਹੈ॥

ਅੰਮ੍ਰਿਤ ਕੇਲ ਕਰੇ ਨਿਤ ਕਾਮਣਿ ਅਵਰਿ ਲੁਟੇਨਿ ਸੁ ਪੰਚ ਜਨਾ ॥੨॥

ਸਰੀਰ ਅਸਥਾਨ ਕੋ (ਅੰਮ੍ਰਿਤ) ਅਮਰ ਰੂਪ ਮਾਨਕੇ (ਕਾਮਣਿ) ਜੀਵ ਇਸਤ੍ਰੀ ਨਿਤ ਹੀ (ਕੇਲ) ਬਿਲਾਸ ਕਰਤੀ ਹੈ ਔਰ ਪਾਂਚ ਕਾਮ ਕ੍ਰੋਧ ਲੋਭ ਮੋਹ ਹੰਕਾਰ ਏਹੁ ਧਰਮ ਧਨ ਕੋ ਲੂਟਤੇ ਹੈਂ॥

ਢਾਹਿ ਮੜੋਲੀ ਲੂਟਿਆ ਦੇਹੁਰਾ ਸਾ ਧਨ ਪਕੜੀ ਏਕ ਜਨਾ ॥

ਜਬ ਜਮੋਂ ਨੇ ਦੇਹ ਅਸਥਾਨ ਕੋ ਆਇ ਕਰ ਗਿਰਾਯਾ ਤਬ (ਦੇਹੁਰਾ) ਜੋ ਪ੍ਰਾਣ ਪ੍ਰਧਾਨ ਲਿੰਗ ਸਰੀਰ ਥਾ ਸੋ ਨਿਕਾਸ ਲੀਆ ਵਹੁ ਜੋ ਜੀਵ ਰੂਪ ਇਸਤ੍ਰੀ ਥੀ ਸੋ (ਏਕਜਨਾ) ਏਕਲੀ ਪਕੜ ਲਈ ਵਾ ਜਮ ਕੇ ਜਨੋਂ ਨੇ ਏਕਲੀ ਪਕੜ ਲਈ॥

ਜਮ ਡੰਡਾ ਗਲਿ ਸੰਗਲੁ ਪੜਿਆ ਭਾਗਿ ਗਏ ਸੇ ਪੰਚ ਜਨਾ ॥੩॥

ਜਬ ਜਮਦੂਤ ਡੰਡਾ ਮਾਰਨੇ ਲਗੇ ਅਰੁ ਗਲ ਮੈਂ ਸੰਗਲ ਪੜਿਆ ਤਬ ਜੋ ਪੰਚ ਜਨ ਕਮਾਦੀ ਥੇ ਸੋ ਭਾਗ ਗਏ॥ ਭਾਵ ਏਹਿ ਕਿ ਕੋਈ ਕਾਮ ਨਹੀਂ ਆਇਆ॥੩॥

ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁ ਖਾਧਾਤਾ ॥

(ਕਾਮਣਿ) ਇਸਤ੍ਰੀ ਸੋਨਾ ਚਾਂਦੀ ਚਾਹਤੀ ਹੈ ਮਿਤ੍ਰ ਪਦਾਰਥੋਂ ਕੋ ਖਾਇਆ (ਲੁੜੇਨਿ) ਚਾਹਤੇ ਹੈਂ॥

ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮਪੁਰਿ ਬਾਧਾਤਾ ॥੪॥੨॥੧੪॥

ਸ੍ਰੀ ਗੁਰੂ ਜੀ ਕਹਤੇ ਹੈਂ ਇਹ ਜੀਵ ਤਿਨ ਕੇ ਵਾਸਤੇ ਪਾਪ ਕਰਤਾ ਹੈ ਯਾਂ ਤੇ ਜਮ ਕੀ ਪੁਰੀ ਕੋ ਬੰਧਾ ਹੂਆ ਚਲਾ ਜਾਵੇਗਾ॥੪॥੨॥੧੪॥

ਗਉੜੀ ਚੇਤੀ ਮਹਲਾ ੧ ॥

ਚੇਤੀ ਮਾਝ ਗੁਆਰੇਰੀ ਬੇਰਾਗਣਾਦਿ ਗਉੜੀ ਕੀਆ ਜਾਤਾਂ ਹੈਂ॥ ਗੁਰੂ ਜੀ ਪਾਸ ਏਕ ਜੋਗੀ ਨੇ ਆਇ ਕਰ ਕਹਾ ਹਮਕੋ ਜੋਗ ਕਰਨੇ ਸੇ ਬੜਾ ਅਨੰਦ ਪ੍ਰਾਪਤਿ ਹੂਆ ਹੈ ਆਪ ਭੀ ਜੋਗ ਕਰੋ ਤਿਸ ਪ੍ਰਤੀ ਕਹਤੇ ਹੈਂ॥ (ਇਸ ਸ਼ਬਦ ਮੇਂ ਤੁਕਾਂਤ ਕਾ ਤਕਾਰੁ ਕਹੀਂ ਪਾਠ ਪੂਰਕ ਹੈ ਅਰੁ ਕਹੀਂ ਸਾਰਥਕ ਹੈ)॥

ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ ਕਾਂਇਆ ਕੀਜੈ ਖਿੰਥਾਤਾ ॥

ਜੇ ਸੰਕਲਪ ਵਿਕਲਪ ਉਠਤੇ ਹੈਂ ਤਿਨ ਕੋ ਵਿਚਾਰ ਦੁਆਰੇ (ਮੁੰਦ੍ਰਾ) ਜੋ ਅੰਤਹਕਰਣ ਮੈਂ ਦਬਾਇ ਲੇਨਾ ਸੋ ਮੁੰਦਾ ਹੈ ਔਰੁ ਕਾਇਆਂ ਕੋ ਜੋ ਮਿਥਿਆ ਜਾਨਣਾ ਹੈ ਸੋ ਖਿੰਥਾ ਕਰੀਏ॥

ਪੰਚ ਚੇਲੇ ਵਸਿ ਕੀਜਹਿ ਰਾਵਲ ਇਹੁ ਮਨੁ ਕੀਜੈ ਡੰਡਾਤਾ ॥੧॥

ਹੇ (ਰਾਵਲ) ਜੋਗੀ ਪੰਚ ਜੋ ਇੰਦ੍ਰੇ ਹੈਂ ਇਨਕੋ ਵਸ ਕਰਨਾ ਏਹੁ ਚੇਲੇ ਕਰੀਏ ਔਰੁ ਏਹੁ ਜੋ ਮਨੁ ਹੈ ਇਸਕੋ ਪਰਮੇਸ੍ਵਰ ਕੀ ਤਰਫ ਸੂਧਾ ਕਰਨਾ ਏਹ ਹਾਥ ਮੈ ਡੰਡਾ ਪਕੜੀਏ॥

ਜੋਗ ਜੁਗਤਿ ਇਵ ਪਾਵਸਿਤਾ ॥
ਏਕੁ ਸਬਦੁ ਦੂਜਾ ਹੋਰੁ ਨਾਸਤਿ ਕੰਦ ਮੂਲਿ ਮਨੁ ਲਾਵਸਿਤਾ ॥੧॥ ਰਹਾਉ ॥

ਹੇ ਜੋਗੀ ਜੋਗ ਕੀ ਰੀਤੀ ਐਸੇ ਪਾਈ ਜਾਤੀ ਹੈ॥ ਜੋ ਐਸਾ ਨਿਸਚਾ ਕਰਣਾ ਹੈ ਕਿ (ਏਕੁ ਸਬਦੁ) ਏਕ ਜੋ ਅਦੁਤੀ ਬ੍ਰਹਮ ਹੈ ਦੂਜਾ ਔਰ ਨਹੀਂ ਹੈ ਉਸਮੇਂ ਮਨ ਕੋ ਲਗਾਵਣਾ ਏਹ ਕੰਦ ਮੂਲ ਹੈ॥੧॥

ਮੂੰਡਿ ਮੁੰਡਾਇਐ ਜੇ ਗੁਰੁ ਪਾਈਐ ਹਮ ਗੁਰੁ ਕੀਨੀ ਗੰਗਾਤਾ ॥

ਜੇਕਰ ਸਿਰਕੇ ਮੁੰਡਾਵਨੇ ਕਰ ਸਤਗੁਰੂ ਪ੍ਰਾਪਤਿ ਹੋਤਾ ਹੋਵੈ ਤੌ (ਹਮ) ਸਭ ਜੀਵੋਂ ਨੇ ਗੰਗਾ ਗੁਰੂ ਕਰੀ ਹੈ ਭਾਵ ਏਹ ਕਿ ਬਹੁਤ ਲੋਗ ਗੰਗਾਦਿਕ ਤੀਰਥੋਂ ਪਰ ਸੀਸ ਮੁਡਾਵਤੇ ਹੈਂ ਪਰੰਤੂ ਮੁਕਤ ਨਹੀਂ ਹੋ ਜਾਤੇ॥

ਤ੍ਰਿਭਵਣ ਤਾਰਣਹਾਰੁ ਸੁਆਮੀ ਏਕੁ ਨ ਚੇਤਸਿ ਅੰਧਾਤਾ ॥੨॥

ਤੀਨੋਂ ਹੀ ਭਵਨੋਂ ਕੇ ਉਧਾਰ ਕਰਨੇ ਵਾਲਾ ਜੋ ਏਕ ਸ੍ਵਾਮੀ ਹੈ ਤਿਸ ਕੋ ਏਹ ਅਗਯਾਨੀ ਜੀਵ ਯਾਦ ਨਹੀਂ ਕਰਤਾ ਹੈ॥੨॥

ਕਰਿ ਪਟੰਬੁ ਗਲੀ ਮਨੁ ਲਾਵਸਿ ਸੰਸਾ ਮੂਲਿ ਨ ਜਾਵਸਿਤਾ ॥

(ਪਟੰਬੁ) ਪਖੰਡ ਵਾ ਠਗੀ ਕਰਕੇ ਗੱਲੋਂ ਮੈ ਲੋਗੋਂ ਕਾ ਮਨ ਲਗਾਵਤਾ ਹੈ ਤਿਨਕਾ ਸੰਸਾ ਜੋ ਪ੍ਰਮਾਣ ਮੈਂ ਔਰ ਪ੍ਰਮੇਯ ਮੈਂ ਹੈ ਸੋ ਮੂਲੋਂ ਹੀ ਜਾਤਾ ਨਹੀਂ ਤੁਕਾਂ ਤੁਕਾਂ ਤਕਾਰ ਸਰਬ ਸਬਦੋਂ ਮੈਂ ਪਾਠ ਪੂਰਕ ਹੈ॥

ਪੰਨਾ ੧੫੬

ਏਕਸੁ ਚਰਣੀ ਜੇ ਚਿਤੁ ਲਾਵਹਿ ਲਬਿ ਲੋਭਿ ਕੀ ਧਾਵਸਿਤਾ ॥੩॥

ਏਕੁ ਵਾਹਗੁਰੂ ਕੇ ਚਰਨੋਂ ਮੈ ਜੋ ਚਿਤ ਕੌ ਲਗਾਵੇ ਤਬ ਤੇਰੇ ਮਨ ਸੇ ਲਬ ਲੋਭ ਕੀ ਅਵਸਥਾ ਧਾ ਜਾਵੇਗੀ॥ ਭਾਵ ਏਹ ਕਿ ਮਨ ਵਿਕਾਰ ਰਹਤ ਹੋ ਜਾਵੇਗਾ ਵਾ ਤੂੰ ਲੋਭ ਮੈਂ ਕੀ ਧਾਵੇਂਗਾ ਅਰਥਾਤ ਨਹੀਂ ਧਾਵੇਂਗਾ॥

ਜਪਸਿ ਨਿਰੰਜਨੁ ਰਚਸਿ ਮਨਾ ॥

ਤਾਂਤੇ (ਤੂੰ) ਨਿਰੰਜਨ ਵਾਹਗੁਰੂ ਸੇ ਮਨ ਕੋ ਖਚਤ ਕਰਕੇ ਜਪ॥

ਕਾਹੇ ਬੋਲਹਿ ਜੋਗੀ ਕਪਟੁ ਘਨਾ ॥੧॥ ਰਹਾਉ ॥

ਹੇ ਜੋਗੀ ਕਪਟ ਕੋ ਧਾਰ ਕੇ ਬਹੁਤੁ ਕਿਯੋਂ ਬੋਲਤਾ ਹੈਂ॥੧॥

ਕਾਇਆ ਕਮਲੀ ਹੰਸੁ ਇਆਣਾ ਮੇਰੀ ਮੇਰੀ ਕਰਤ ਬਿਹਾਣੀਤਾ ॥

ਕਾਇਆ ਕਮਲੀ ਹੈ ਅਰਥਾਤ ਜੜ ਹੈ ਇਸਕੇ ਸੰਬੰਧ ਕਰ ਜੀਉ ਇਆਣਾ ਕਿਆ ਬਾਲਕ ਹੋ ਰਹਾ ਹੈ ਯਾਂ ਤੇ ਮੇਰੀ ਮੇਰੀ ਕਰਤਿਆਂ ਵਿਹਾਵਤੀ ਹੈ॥

ਪ੍ਰਣਵਤਿ ਨਾਨਕੁ ਨਾਗੀ ਦਾਝੈ ਫਿਰਿ ਪਾਛੈ ਪਛੁਤਾਣੀਤਾ ॥੪॥੩॥੧੫॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਨਗਨ ਦੇਹ ਅਗਨੀ ਮੈ ਜਲਤੀ ਹੈ ਤਬ ਪਾਛੈ ਜੀਵ ਪਸਚਾਤਾਪ ਕਰਤਾ ਹੈ ਕਿ ਹਾਇ ਇਸ ਕੇ ਸਾਥ ਮਿਲ ਕੇ ਖੁਆਰ ਹੂਆ ਲਾਭ ਨ ਲੀਆ॥੪॥੩॥੧੫॥

ਗਉੜੀ ਚੇਤੀ ਮਹਲਾ ੧ ॥

ਅਉਖਧ ਮੰਤ੍ਰ ਮੂਲੁ ਮਨ ਏਕੈ ਜੇ ਕਰਿ ਦ੍ਰਿੜੁ ਚਿਤੁ ਕੀਜੈ ਰੇ ॥

ਜੇਕਰ ਦ੍ਰਿੜ ਚਿਤ ਕਰੀਏ ਤੌ ਅਗਜਾਨ ਰੋਗ ਕੀ ਨਿਵਿਰਤੀ ਕੋ ਅਉਖਧ ਔਰ ਕਾਮਾਦੀ ਸਰਪੋਂ ਕੀ ਵਿਖ ਨਿਵਿਰਤਕ ਮੰਤ੍ਰ (ਮੂਲੁ) ਸਰਬ ਕੀ ਆਦਿ ਰੂਪ ਏਕ ਵਾਹਗੁਰੂ ਮਨ ਮੈਂ ਹੀ ਹੈ॥

ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ ॥੧॥

ਜਨਮ ਜਨਮਾਂਤ੍ਰਾਂ ਕੇ ਜੋ ਸੰਚਿਤ ਪਾਪ ਕਰਮ ਹੈਂ ਤਿਨੋਂ ਕੇ ਨਿਵਿਰਤ ਕਰਨੇ ਵਾਲਾ ਜੋ ਨਾਮ ਹੈ ਤਿਸ ਕੋ ਲਈਐ॥੧॥

ਮਨ ਏਕੋ ਸਾਹਿਬੁ ਭਾਈ ਰੇ ॥

ਤੇਰੇ ਤੀਨਿ ਗੁਣਾ ਸੰਸਾਰਿ ਸਮਾਵਹਿ ਅਲਖੁ ਨ ਲਖਣਾ ਜਾਈ ਰੇ ॥੧॥ ਰਹਾਉ ॥

ਹੇ ਭਾਈ ਏਕ ਅਦੁਤੀਯ ਸ੍ਵਾਮੀ ਕੋ ਮਨਨ ਕਰ ਕਦਾਚਿਤ ਐਸੇ ਅਸੰਕਾ ਹੋ ਕਿ ਆਪ ਉਪਦੇਸ ਕਰਤੇ ਹੋ ਔਰ ਮੈਂ ਸੁਨਤਾ ਭੀ ਹੂੰ ਫਿਰ ਭੀ ਅਲਖ ਕੋ ਲਖ ਨਹੀਂ ਸਕਤਾ ॥ ਤਿਸ ਕਾ ਸਮਾਧਾਨੁ॥ ਤ੍ਰਿਗੁਣ ਰੂਪ ਸੰਸਾਰ ਮੈਂ ਜੋਤਰੇ ਅੰਤਹਕਰਣ (ਸਮਾਵਹਿ) ਖਚਤ ਹੋ ਰਹੇ ਹੈਂ ਇਸੀ ਤੇ ਤੂੰ ਅਲਖ ਕੋ ਲਖ ਨਹੀਂ ਸਕਤਾ ॥੧॥

ਸਕਰ ਖੰਡੁ ਮਾਇਆ ਤਨਿ ਮੀਠੀ ਹਮ ਤਉ ਪੰਡ ਉਚਾਈ ਰੇ ॥

(ਤਨਿ) ਸਰੀਰ ਮੈਂ ਸਕਰ ਔਰ ਖੰਡ ਸੇ ਮਾਯਾ ਮੀਠੀ ਲਾਗਤੀ ਹੈ (ਹਮ ਤਉ) ਹਮ ਤੁਮ ਸਰਬ ਨੇ ਪੰਡ (ਉਚਾਈ) ਉਠਾਈ ਹੈ ਭਾਵ ਮਾਯਾ ਅਰਥ ਕਰਤੇ ਹੈਂ॥

ਰਾਤਿ ਅਨੇਰੀ ਸੂਝਸਿ ਨਾਹੀ ਲਜੁ ਟੂਕਸਿ ਮੂਸਾ ਭਾਈ ਰੇ ॥੨॥

ਅਵਿਦਿਜਾ ਰੂਪ ਅੰਧੇਰੀ ਰਾਤ ਮੈਂ ਜੀਵ ਕੋ ਕੁਛ ਦਿਖਾਈ ਨਹੀਂ ਦੇਤਾ ਹੇ ਭਾਈ ਕਾਲ ਰੂਪੀ ਮੂਸਾ ਅਵਸਥਾ ਰੂਪੀ ਰਜੂ ਕੋ ਕਾਟੀ ਜਾਤਾ ਹੈ॥

ਮਨਮੁਖਿ ਕਰਹਿ ਤੇਤਾ ਦੁਖੁ ਲਾਗੈ ਗੁਰਮੁਖਿ ਮਿਲੈ ਵਡਾਈ ਰੇ ॥

ਮਨਮੁਖ ਜੇਤਾ ਕਰਮ ਕਰਤੇ ਹੈਂ ਤੇਤਾ ਹੀ ਦੁਖ ਲਾਗਤਾ ਹੈ ਔਰ ਗੁਰਮੁਖੋਂ ਕੋ ਵਡਿਆਈ ਮਿਲਤੀ ਹੈ॥

ਜੋ ਤਿਨਿ ਕੀਆ ਸੋਈ ਹੋਆ ਕਿਰਤੁ ਨ ਮੇਟਿਆ ਜਾਈ ਰੇ ॥੩॥

ਜੋ ਤਿਨ ਜੀਵੋਂ ਨੇ ਕਰਮ ਕੀਆ ਹੈ ਤਿਨ ਕੋ ਸੋਈ ਫਲੁ ਪ੍ਰਾਪਤਿ ਹੋਯਾ ਹੈ ਕੀਆ ਹੂਆ ਕਰਮ ਮੇਟਿਆ ਨਹੀਂ ਜਾਤਾ॥

ਸੁਭਰ ਭਰੇ ਨ ਹੋਵਹਿ ਊਣੇ ਜੋ ਰਾਤੇ ਰੰਗੁ ਲਾਈ ਰੇ ॥

ਜੋ ਗੁਣੋਂ ਕਰ ਲਬਾ ਲਬ ਭਰੇ ਹੂਏ ਹੈਂ ਸੋ ਖਾਲੀ ਨਹੀਂ ਹੋਤੇ॥

ਪ੍ਰਸ਼ਨ: ਭਰੇ ਕੌਨ ਹੈਂ? ਉਤ੍ਰ॥ ਜੋ ਪਰਮੇਸ੍ਵਰ ਵਿਖੇ (ਰੰਗੁ) ਪ੍ਰੇਮ ਲਗਾਇ ਕਰ (ਰਾਤੇ) ਮਸਤ ਹੁਏ ਹੈਂ॥

ਤਿਨ ਕੀ ਪੰਕ ਹੋਵੈ ਜੇ ਨਾਨਕੁ ਤਉ ਮੂੜਾ ਕਿਛੁ ਪਾਈ ਰੇ ॥੪॥੪॥੧੬॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਜੇਕਰ ਤਿਨ ਮਹਾਤਮਾ ਕੇ ਚਰਨੋਂ ਕੀ ਧੂੜੀ ਪ੍ਰਾਪਤਿ ਹੋਵੇ ਤੌ ਮੂਰਖ ਕੁਛ ਭਗਤੀ ਗਜਾਨ ਲੇਤਾ ਹੈ॥੪॥੪॥੧੬॥

ਗਉੜੀ ਚੇਤੀ ਮਹਲਾ ੧ ॥

ਕਤ ਕੀ ਮਾਈ ਬਾਪੁ ਕਤ ਕੇਰਾ ਕਿਦੂ ਥਾਵਹੁ ਹਮ ਆਏ ॥

ਵਿਚਾਰ ਕਰ ਦੇਖੀਏ ਤੌਂ ਕਬਕੀ ਮਾਈ ਔਰ ਕਬ ਕਾ ਪਿਤਾ ਹੈ ਕਿਸ ਅਸਥਾਨ ਸੇ ਤਮਾਮ ਵਾ ਅਸਮਦਾਦਿਕ ਆਏ ਹੈਂ ਅਰਥਾਤ ਸਬ ਕਾ ਮਾਤਾ ਪਿਤਾ ਤੂੰ ਹੀ ਹੈਂ॥

ਅਗਨਿ ਬਿੰਬ ਜਲ ਭੀਤਰਿ ਨਿਪਜੇ ਕਾਹੇ ਕੰਮਿ ਉਪਾਏ ॥੧॥

ਅਗਨੀ ਜਲਾਦਿ ਤਤੋਂ ਕੇ ਵਿਖੇ (ਬਿੰਬ) ਬੁਦਬੁਦੇ ਸਮ ਉਪਜੇ ਹੈਂ ਵਾ (ਅਗਨਿ) ਜਠਰਾ ਅਗਨੀ ਕੇ ਬੀਚ ਜਲ ਜੋ ਮਾਤਾ ਪਿਤਾ ਕਾ ਰਕਤ ਬੀਰਜ ਹੈ ਤਿਸ ਕੇ ਬੁਦਬੁਦੇ ਉਪਜੇ ਹੈਂ ਕਾਹੇ ਕੰਮ ਉਪਾਏ ਹੈਂ ਅਰਥਾਤ ਜੀਵੋਂ ਨੇ ਐਸਾ ਵੀਚਾਰ ਨ ਕੀਆ ਕਿ ਵਾਹਿਗੁਰੂ ਨੇ ਹਮਕੋ ਕਿਸ ਕਾਰਜ ਕੋ ਉਤਪਤ ਕੀਏ ਹੈਂ ਭਾਵ ਸੇ ਮਾਨੁਖ ਜਨਮ ਉਤਮ ਭਜਨ ਵਾਸਤੇ ਦੀਆ ਥਾ ਸੋ ਨ ਕੀਆ॥

ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ ॥

ਕਹੇ ਨ ਜਾਨੀ ਅਉਗਣ ਮੇਰੇ ॥੧॥ ਰਹਾਉ ॥

ਹੇ ਮੇਰੇ ਸਾਹਿਬ ਤੇਰੇ ਗੁਣੋਂ ਕੋ ਕੌਣ ਜਾਣੇ ਔਰ ਮੇਰੇ ਅਵਗੁਣ ਕਥਨ ਨਹੀਂ ਕੀਏ ਜਾਤੇ ਭਾਵ ਏਹਿ ਕਿ ਜੈਸੇ ਤੇਰੇ ਗੁਣ ਬਿਅੰਤ ਹੈਂ ਐਸੇ ਮੇਰੇ ਅਵਗੁਣ ਅਨੰਤ ਹੈਂ॥

ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ ॥

ਤਮਾਮ ਜੀਵੋਂ ਨੇ (ਰੁਖ) ਖੁਸਕ ਬ੍ਰਿਛ (ਬਿਰਖ) ਬਾਗੋਂ ਕੇ ਬ੍ਰਿਛ ਜੋ ਜਲ ਕਰ ਸੀਂਚੇ ਜਾਤੇ ਹੈਂ ਸੋ (ਕੇਤੇ) ਅਨੇਕ ਹੀ (ਚੀਨੇ) ਦੇਖੇ ਹੈਂ ਅਰਥਾਤ ਜਨਮ ਪਾਏ ਹੈਂ ਔਰ ਅਨੇਕ ਵਾਰੀ ਪਸੂ ਹੋ ਕਰ ਉਤਪਤ ਹੂਏ ਹੈਂ॥

ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ ॥੨॥

ਪੁਨਾ ਕਿਤਨੀ ਵਾਰ ਨਾਗ ਕੁਲੀ ਮੈਂ ਹੋ ਕਰ (ਆਏ) ਜਨਮੇ ਹੈਂ ਔਰ ਕਿਤਨੇ ਹੀ ਵਾਰ ਪੰਖਾਂ ਵਾਲੇ ਪੰਖੀ ਬਨਾਇ ਕਰ ਉਡਾਏ ਹੈਂ॥੨॥

ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ ॥

(ਪਟਣ) ਸਹਰੋਂ ਮੈਂ ਜੋ (ਹਟ) ਦੁਕਾਨਾਂ ਹੈਂ (ਬਿਜ) ਪਕੇ ਮੰਦਰ ਹੈਂ ਸੋ ਭੰਨਤੇ ਹੈਂ ਉਨ ਅਸਥਾਨੋਂ ਸੇ ਚੋਰੀ ਕਰਕੇ ਅਪਨੇ ਘਰ ਆਵਤੇ ਹੈਂ॥

ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ ॥੩॥

ਆਗੇ ਭੀ ਦੇਖਤਾ ਹੈ ਪੀਛੇ ਭੀ ਦੇਖਤਾ ਹੈ ਕਿ ਕੋਈ ਦੇਖਤਾ ਨ ਹੋਵੇ ਪਰੰਤੂ ਜੋ ਸਰਬ ਅਸਥਾਨ ਮੈਂ ਪੂਰਨ ਹੈ ਤੇਰੇ ਸੇ ਕਹਾਂ ਛਪਾਵੇ॥੩॥

ਤਟ ਤੀਰਥ ਹਮ ਨਵ ਖੰਡ ਦੇਖੇ ਹਟ ਪਟਣ ਬਾਜਾਰਾ ॥

ਪੁਨਾ ਨੌ ਖੰਡਾਂ ਤੀਰਥੋਂ ਕੇ ਕਨਾਰੇ (ਹਮ) ਭੀ ਦੇਖੇ ਔਰ ਸਹਰੋਂ ਕੇ ਬਜਾਰੋਂ ਕੀਆਂ ਦੁਕਾਨਾਂ ਮੈ ਬੈਠ ਕਰ ਬਾਣੀਏ ਕੇ ਪੁਤ੍ਰ ਹੋਕੇ ਭੀ ਕਬੀ ਦੇਖਾ ਹੈ॥

ਲੈ ਕੈ ਤਕੜੀ ਤੋਲਣਿ ਲਾਗਾ ਘਟ ਹੀ ਮਹਿ ਵਣਜਾਰਾ ॥੪॥

ਤਕੜੀ ਲੈਕਰ ਤੋਲਣੇ ਹੀ ਲਗ ਰਹਾ ਜੀਵ ਹੀ ਮੈ ਵਣਜਾਰਾ ਹੋ ਰਹਾ ॥੪॥

ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥

ਸਮੁੰਦ੍ਰ ਜੋ ਲਖ ਜੋਜਨ ਬਿਸਥਾਰ ਵਾਲਾ ਹੈ ਔਰ (ਸਾਗਰ) ਜੋ ਸਾਗਰ ਕੇ ਪੁਤੋਂ ਨੇ ਖੋਦਿਆ ਹੈ ਸੌ ਜੋਜਨ ਬਿਸਥਾਰ ਵਾਲਾ ਹੈ ਇਨ ਮੈਂ ਜਿਤਨਾ ਜਲ ਭਰਾ ਹੂਆ ਹੈ ਉਤਨੇ ਅਵਗੁਨ ਹਮਾਰੇ ਮੈਂ ਹੈਂ॥

ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥੫॥

ਹੇ ਦਯਾ ਕੇ ਕਰਨੇ ਵਾਲੇ ਵਾਹਿਗੁਰੂ ਕੁਛ (ਮਿਹਰ) ਕ੍ਰਿਪਾ ਉਪਜਾਵੋ ਤੁਮ ਪਾਥਰੋਂ ਵਤ ਜੀਵ ਡੂਬਤੇ ਹੂਏ ਤਾਰੇ ਹੈਂ॥ ਵਾ ਪ੍ਰਤਖ ਹੀ ਸੇਤ ਬੰਧਨੇ ਕੇ ਸਮੇਂ ਅਪਨੇ ਨਾਮ ਕਰ ਪਾਥਰ ਤਾਰੇ ਹੈਂ॥੫॥

ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ ॥

ਇਨ ਜੀਵੋਂ ਕਾ ਰਿਦਾ ਕਾਮ ਕ੍ਰੋਧਾਦਿਕੋਂ ਸੇ ਅਗਨੀ ਕੇ ਸਦਰਸ ਤਪਤਾ ਹੈ ਔਰ ਭੀਤਰ ਤ੍ਰਿਸਨਾ ਕੀ ਕਤਰਨੀ ਵਗ ਰਹੀ ਹੈ॥੧॥

ਪ੍ਰਣਵਤਿ ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ ॥੬॥੫॥੧੭॥

ਸ੍ਰੀ ਗੁਰੂ ਜੀ ਕਹਤੇ ਹੈਂ ਐਸੀ ਦਯਾ ਕਰੋ ਜੋ ਜਿਸ ਤੇ ਹਮ ਕੋ ਦਿਨ ਰਾਤ ਸੁਖ ਹੋਵੇ ਕਿ ਯਹਿ ਜੀਵ ਤੇਰੇ ਹੁਕਮ ਕੇ ਪਛਾਣੈ ਅਰਥਾਤ ਨਾਮ ਜਪੈ॥੫॥੧੭॥

ਗਉੜੀ ਬੈਰਾਗਣਿ ਮਹਲਾ ੧ ॥

ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ ॥

ਰਾਤ੍ਰੀ ਤੋ ਤੈਂ ਸੋਇਕੇ ਗਵਾਇ ਦਈ ਔਰ ਦਿਨ ਪੇਟ ਕੇ ਭਰਨੇ ਮੈਂ ਬਤੀਤ ਕਰ ਦੀਆ॥

ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥੧॥

ਹੀਰੇ ਤੁਲ ਅਮੋਲਕ ਮਨੁਖ ਜਨਮ ਤੇਰੇ ਕੋ ਪ੍ਰਾਪਤ ਭਯਾ ਹੈ ਸੋ ਕੌਡੀ ਜੋ ਮਾਯਾ ਹੈ ਤਿਸ ਕੇ (ਬਦਲੇ) ਬ੍ਰਿਥਾ ਚਲਾ ਜਾਤਾ ਹੈ॥੧॥

ਨਾਮੁ ਨ ਜਾਨਿਆ ਰਾਮ ਕਾ ॥

ਮੂੜੇ ਫਿਰਿ ਪਾਛੈ ਪਛੁਤਾਹਿ ਰੇ ॥੧॥ ਰਹਾਉ ॥

ਹੇ ਮੂਰਖ ਤੈਂ ਰਾਮ ਕਾ ਨਾਮ ਜਾਨਿਆ ਨਹੀਂ ਫਿਰ ਪਿਛੇ ਪਸਚਾਤਾਪ ਕਰੇਂਗਾ॥

ਅਨਤਾ ਧਨੁ ਧਰਣੀ ਧਰੇ ਅਨਤ ਨ ਚਾਹਿਆ ਜਾਇ ॥

ਪਾਤਸ਼ਾਹੋਂ ਕਾ ਔਰ ਸ਼ਾਹੂਕਾਰੋਂ ਕਾ ਅਨੰਤ ਧਨ ਧਰਤੀ ਮੇਂ ਧਰਾ ਹੂਆ ਹੈ ਪੁਨਾ ਅਨੰਤ ਧਨ ਕੀ ਇਛਾ ਕਰਕੇ ਦੇਸਾਂਤਰੋਂ ਮੈਂ ਜਾਤੇ ਹੈਂ॥

ਅਨਤ ਕਉ ਚਾਹਨ ਜੋ ਗਏ ਸੇ ਆਏ ਅਨਤ ਗਵਾਇ ॥੨॥

(ਅਨਤ) ਬਹੁਤ ਧਨ ਕੋ ਵਾ ਹੋਰ ਧਨ ਕੋ ਚਾਹਨ ਕੋ ਗਏ ਹੈਂ ਸੋ (ਅਨਤ) ਅਨੰਤ ਪਰਮੇਸ੍ਵਰ ਕੋ ਗਵਾਇ ਆਇ ਭਾਵ ਪਰਮੇਸ੍ਵਰ ਪ੍ਰਾਪਤਿ ਨਹੀਂ ਹੂਆ ਹੈ॥

ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ ਹੋਇ ॥

ਜੇਕਰ ਆਪਣਾ ਲੀਆ ਹੂਆ ਧਨ ਮਿਲੇ ਤੋ ਸਭ ਕੋਈ (ਭਾਗੁਨ) ਸਾਹੂਕਾਰ ਹੋ ਜਾਵੇ॥

ਪੰਨਾ ੧੫੭

ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ ॥੩॥

ਸੁਭ ਅਸੁਭ ਕਰਮੋਂ ਕੇ ਉਪਰ ਨਿਬੇੜਾ ਹੈ ਜੇ ਸਭ ਕੋਈ ਚਾਹੇ ਕਿ ਹਮਾਰੇ ਕੋ ਯਹਿ ਮਿਲੇ ਤੋ ਕੁਛ ਨਹੀਂ ਮਿਲਤਾ॥

ਨਾਨਕ ਕਰਣਾ ਜਿਨਿ ਕੀਆ ਸੋਈ ਸਾਰ ਕਰੇਇ ॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਨੇ (ਕਰਣਾ) ਪ੍ਰਪੰਚੁ ਉਤਪਿਤ ਕੀਆ ਹੈ ਸੋਈ ਖਾਨ ਪਾਨ ਕੀ (ਸਾਰ) ਸਮਾਲ ਕਰਤਾ ਹੈ। ਗੁਰੂ ਸੰਕੇਤ ਸੇ ਕਰਣਾ ਕਾ ਅਰਥ ਪ੍ਰਪੰਚ ਹੈ॥

ਹੁਕਮੁ ਨ ਜਾਪੀ ਖਸਮ ਕਾ ਕਿਸੈ ਵਡਾਈ ਦੇਇ ॥੪॥੧॥੧੮॥

ਉਸ ਮਾਲਕ ਵਾਹਿਗੁਰੂ ਕਾ ਹੁਕਮ ਨਹੀਂ ਜਾਣਿਆ ਜਾਤਾ ਹੈ ਕਿ ਕਿਸਕੋ ਵਡਿਆਈ ਦੇਵੇਗਾ॥੪॥੧॥੧੮॥

ਗਉੜੀ ਬੈਰਾਗਣਿ ਮਹਲਾ ੧ ॥

ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ ॥

ਬੇਨਤੀ॥ ਮ੍ਰਿਗਣੀ ਵਤ ਹੋ ਕਰ ਬਨ ਮੈਂ ਨਿਵਾਸ ਕਰਾਂ ਅਰਥਾਤ ਬਾਨਪ੍ਰਸਥੀ ਹੋਵਾਂ ਔਰ (ਕੰਦ) ਫਲ (ਮੂਲ) ਜੋ ਨੀਚੇ ਸੇ ਨਿਕਸੇ ਤਿਨ ਕੋ ਚੁਣਕੇ ਖਾਵਾਂ॥

ਗੁਰ ਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ ॥੧॥

ਗੁਰੋਂ ਕੀ ਕ੍ਰਿਪਾ ਸੇ ਮੇਰਾ ਪਤੀ ਪਰਮੇਸ੍ਵਰ ਤੂੰ ਮਿਲੇਂ ਤਿਸ ਬਾਨ ਪਰਸਤ ਪਰ ਮੈ ਵਾਰਨੇ ਬਲਿਹਾਰਨੇ ਜਾਤੀ ਹੂੰ॥੧॥

ਮੈ ਬਨਜਾਰਨਿ ਰਾਮ ਕੀ ॥

ਤੇਰਾ ਨਾਮੁ ਵਖਰੁ ਵਾਪਾਰੁ ਜੀ ॥੧॥ ਰਹਾਉ ॥

ਆਤਮ ਵਿਸੈਣੀ ਬੁਧੀ ਵਾ ਸੋਹਾਗਣੀ ਸੰਤਾਂ ਕਾ ਕਥਨ ਹੈ। ਹੇ ਪਰਮੇਸ੍ਵਰ ਮੈਂ ਤੇਰੇ ਨਾਮ ਕੀ ਵਾਪਾਰਨ ਹੂੰ ਔਰ ਤੇਰਾ ਨਾਮੁ ਸੌਦਾ ਤਿਸ ਕਾ ਵਾਪਾਰੁ ਕਰਤੀ ਹਾਂ॥

ਕੋਕਿਲ ਹੋਵਾ ਅੰਬਿ ਬਸਾ ਸਹਜਿ ਸਬਦ ਬੀਚਾਰੁ ॥

ਕੋਇਲਵਤ ਹੋ ਕਰ ਅੰਬ ਅਰਥਾਤ ਸਤਸੰਗ ਮੈਂ ਬਸਕਰ ਸੁਭਾਵਕ ਹੀ ਸਾਂਤੀ ਪ੍ਰਾਪਤਿ ਹੇਤ (ਸਬਦ) ਬ੍ਰਹਮ ਬੀਚਾਰ ਕਰਾਂ।

ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ ॥੨॥

ਜਿਸ ਤੁਝ ਵਾਹਗੁਰੂ ਕਾ (ਅਪਾਰ) ਬੇਅੰਤ ਰੂਪ ਦਰਸਨ ਹੈ ਸੋ ਮੇਰਾ ਪਤੀ ਤੂੰ ਸਹਜ ਸੁਭਾਇ ਅਰਥਾਤ ਨਿਰਜਤਨ ਹੀ ਪ੍ਰਾਪਤ ਹੋ ਜਾਵੇਂਗਾ ਭਾਵ ਏਹ ਕਿ ਜਪ ਤਪ ਤੀਰਥ ਜਗ ਬ੍ਰਤਾਦਿ ਕੋਈ ਕਰਨਾ ਨ ਪੜੇਗਾ॥

ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ ॥

ਮਛਲੀ ਸਮ ਹੋ ਕਰ ਸੀਤਲ ਕਾਲ ਮੈ ਜਲ ਕੇ ਬੀਚ ਤਪ ਕਰੂੰ ਜੀਅ ਜੰਤ ਸਭ ਕੀ (ਸਾਰਿ) ਸਮਾਲ ਕਰਨੇ ਵਾਲਾ ਜੋ ਤੂੰ ਹੈਂ।

ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ ॥੩॥

(ਉਰਵਾਰਿ ਪਾਰਿ) ਲੋਕ ਪ੍ਰਲੋਕ ਮੈਂ ਜੋ ਮੇਰਾ ਸਹੁ ਤੂੰ ਵਸ ਰਹਾ ਹੈਂ ਤਿਸ ਤੇਰੇ ਕੋ ਮੈਂ ਬੁਧੀ ਰੂਪ (ਬਾਹ) ਭੁਜਾ ਕੋ ਪਸਾਰ ਕੇ ਮਿਲੂੰਗੀ ਭਾਵ ਅਭੇਦ ਨਿਸਚਾ ਬੁਧੀ ਕੋ ਹੋ ਜਾਊਂ॥

ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ ॥

ਸ੍ਰਪਨੀ ਵਤ ਹੋ ਕਰ ਇਕਾਂਤ ਸੇਵੀ ਔਰ ਮੋਨ ਧਾਰ ਕਰ ਧਰਤੀ ਮੇਂ ਗੁਫਾ ਬਨਾਇ ਕਰ ਵਸਾਂ ਔਰ (ਸਬਦੁ) ਬ੍ਰਹਮ ਮੈਂ ਮਨ ਇਸਥਿਤ ਹੋਵੇ ਪੁਨਾ ਜਨਮ ਮਰਣ ਕਾ ਭੈ ਜਾਤਾ ਰਹੇ॥

ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ॥੪॥੨॥੧੯॥

ਸ੍ਰੀ ਗੁਰੂ ਜੀ ਕਹਤੇ ਹੈਂ ਸੋ ਜੀਵ ਰੂਪ ਇਸਤ੍ਰੀਆਂ ਸਦਾ ਸੋਹਾਗਣੀ ਹੈਂ ਜਿਨਕੀ ਹੇ ਜੋਤੀ ਰੂਪ ਵਾਹਗੁਰੂ ਤੇਰੇ ਮੈਂ ਜੋਤ ਸਮਾਈ ਅਰਥਾਤ ਅਭੇਦ ਹੁਈ ਹੈ॥੪॥੨॥੧੯॥

ਗਉੜੀ ਪੂਰਬੀ ਦੀਪਕੀ ਮਹਲਾ ੧

ੴ ਸਤਿਗੁਰ ਪ੍ਰਸਾਦਿ ॥

ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥

ਜਿਸ ਸਤਸੰਗ ਰੂਪੀ (ਘਰਿ) ਵਿਖੇ ਪਰਮੇਸ੍ਵਰ ਕਾ ਜਸ ਕਹੀਤਾ ਹੈ॥ ਔਰ (ਕਰਤੇ) ਉਤਪਤੀ ਪਾਲਨਾ ਸੰਘਾਰ ਜਿਸਕਾ ਤਤਸਟ ਲਖਣ ਹੈ ਐਸੇ ਸਤ ਸਰੂਪ ਕਾ ਵੀਚਾਰ ਹੋਤਾ ਹੋਵੇ॥

ਤਿਤੁ ਘਰਿ ਗਾਵਹੁ ਸੋਹਿਲਾ ਸਿਵਰਹੁ ਸਿਰਜਣਹਾਰੋ ॥੧॥

ਤਿਸ ਸਤਸੰਗ ਰੂਪ ਪਰਮੇਸ੍ਵਰ ਕੇ ਘਰ ਮੈ ਜਸ ਗਾਵੋ ਔਰ ਸਿਰਜਨਹਾਰ ਕੋ ਚਿਤ ਮੈਂ ਸਿਮਰਨ ਕਰੋ॥੧॥

ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥

ਹਉ ਵਾਰੀ ਜਾਉ ਜਿਤੁ ਸੋਹਿਲੈ ਸਦਾ ਸੁਖੁ ਹੋਇ ॥੧॥ ਰਹਾਉ ॥

ਹੇ ਭਾਈ ਤੁਮ ਹਮਾਰੇ ਨਿਰਭਉ ਪਰਮੇਸ੍ਵਰ ਕਾ (ਸੋਹੇਲਾ) ਜਸੁ ਗਾਵੋ ਮੈਂ ਉਸ ਜਸ ਪਰ ਬਲਿਹਾਰੇ ਜਾਤਾ ਹੂੰ॥ ਜਿਸ ਜਸ ਕੋ ਕਰਨੇ ਸੇ ਸਦੀਵਕਾਲ ਸੁਖ ਹੋਵੇ॥

ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ ॥

ਜੋ (ਨਿਤ ਨਿਤ) ਨਿਤਾਪ੍ਰਤਿ ਜੀਵੋਂ ਕੀ ਸਮਾਲ ਕਰਤਾ ਹੈ ਸੋ ਦੇਵਨਹਾਰ ਤੇਰੀ ਤਰਫ ਭੀ ਦੇਖੇਗਾ ਭਾਵ ਕ੍ਰਿਪਾ ਦ੍ਰਿਸ਼ਟੀ ਕਰੇਗਾ ਵਾ ਨਿਤਾਪ੍ਰਤੀ ਅਪਨੇ (ਜੀਅੜੇ) ਰਿਦੇ ਮੇਂ (ਸਮਾਲੀਅਨਿ) ਯਾਦਿ ਕਰ ਤੂੰ ਦੇਵਣਹਾਰ ਕੋ ਦੇਖ ਲੇਵੇਂਗਾ॥

ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥੨॥

ਜਬ ਤੇਰੇ ਪਾਸੋਂ (ਦਾਨੈ) ਖਜਾਨੇ ਵਾ ਦਾਨ ਕੀ ਕੀਮਤ ਨਹੀਂ ਪਾਈ ਜਾਤੀ ਤੋ ਤਿਸ ਦਾਤੇ ਕਾ ਸੁਮਾਰ ਕਰਨੇ ਵਾਲਾ ਕੌਣੁ ਹੈ॥੨॥

ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥

ਜਿਸ (ਸੰਬਤਿ) ਬਰਸ ਮੈਂ ਦੇਹਾਂਤ ਹੋਣਾ ਹੈ ਸੋ ਸਾਹਾ ਵਿਆਹ ਅਰਥਾਤ ਮ੍ਰਿਤਕਾ ਸੰਜੋਗ ਲਿਖਾ ਹੂਆ ਹੈ॥ ਯਾਂ ਤੇ ਸੰਤੋਂ ਕੇ ਸਾਥ ਮਿਲਕਰ (ਪਾਵਹੁ ਤੇਲੁ) ਪ੍ਰੇਮ ਧਾਰਨ ਕਰੋ ਵਾ (ਸੰਬਤਿ)

ਗਿਆਨ ਕਰ ਬੇਦ ਮੈਂ (ਸਾਹਾ) ਪਰਮੇਸ੍ਵਰ ਪ੍ਰਾਪਤੀ ਲਿਖੀ ਹੈ ਸੰਤਾਂ ਕੇ ਸਾਥ ਮਿਲ ਕਰ ਪ੍ਰਿਥਮ ਵੈਰਾਗ ਧਾਰਨ ਕਰੋ ਏਹੀ ਤੇਲ ਪਾਵੋ ਔਰ ਸੰਤੋਂ ਆਗੇ ਬੇਨਤੀ ਕਰੋ॥

ਦੇਹੁ ਸਜਣ ਆਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥

ਹੇ ਸੰਤ ਜਨੋਂ ਐਸੀਆਂ ਅਸੀਸਾਂ ਦੇਵੋ ਜਿਸ ਕਰ ਸਾਹਿਬ ਕੇ ਸਾਥ ਮੇਲ ਹੋ ਜਾਵੇ॥

ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥

ਘਰ ਘਰ ਕੇ ਬੀਚ ਏਹੀ (ਪਾਹੁਚਾ) ਸੁਨੇਹਾ ਹੈ ਜੋ ਮ੍ਰਿਤੂ ਕੇ (ਸਦੜੇ) ਬੁਲਾਵੇ ਨਿਤ ਆਵਤੇ ਹੈਂ ਭਾਵ ਏਹਿ ਪਾਸ ਸੇ ਮਰ ਮਰ ਜਾਤੇ ਹੈਂ ਵਾ (ਘਰਿ ਘਰਿ) ਸਾਸਤ੍ਰ ਸਾਸਤ ਮੈਂ (ਸਦੜੇ) ਬੁਲਾਵੇ ਜੀਵੋਂ ਕਿ ਪੜ ਰਹੇ ਹੈਂ ਕੇ ਅਪਨੇ ਸਰੂਪ ਮੈ (ਪਾਹੁਚਾ) ਪਹੁਚੋ॥

ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥੪॥੧॥੨੦॥

ਸ੍ਰੀ ਗੁਰੂ ਜੀ ਕਹਤੇ ਹੈਂ ਸਦਣਹਾਰਾ ਜੋ ਕਾਲ ਹੈ ਤਿਸ ਕੋ ਯਾਦ ਰਖੀਏ ਜੋ ਦਿਨ ਪੜੋਸੀਆਂ ਪਰ ਆਏ ਹੈਂ ਸੋ ਮ੍ਰਿਤੂ ਕੇ ਦਿਨ ਤੇਰੇ ਪਰ ਭੀ ਆਵਣਗੇ ਭਾਵ ਸੇ ਦਿਨ ਆਵਨ ਸੇ ਪਹਿਲੇ ਪਰਮੇਸ੍ਵਰ ਕੋ ਸਿਮਰੁ ਵਾ ਸੇ ਗਿਆਨਵਾਨਾਂ ਵਾਲੇ ਦਿਨ ਤੇਰੇ ਕੋ ਭੀ ਆਵੈਂਗੇ ਸਾਸਤ੍ਰੋਂ ਦੁਆਰਾ ਬੁਲਾਵਨੇ ਵਾਲੇ ਪਰਮੇਸ੍ਵਰ ਕਾ ਸਿਮਰਨ ਕਰੋ॥੪॥੧॥੨੦॥

ਰਾਗੁ ਗਉੜੀ ਗੁਆਰੇਰੀ ॥

ਮਹਲਾ ੩ ਚਉਪਦੇ ॥

ੴ ਸਤਿਗੁਰ ਪ੍ਰਸਾਦਿ ॥

ਗੁਰਿ ਮਿਲਿਐ ਹਰਿ ਮੇਲਾ ਹੋਈ ॥

ਆਪੇ ਮੇਲਿ ਮਿਲਾਵੈ ਸੋਈ ॥

ਗੁਰੋਂ ਕੇ ਸਾਥ ਮਿਲਨੇ ਕਰ ਹਰੀ ਕੇ ਸਾਥ ਮਿਲਾਪ ਹੋ ਜਾਤਾ ਹੈ॥ ਪਰੰਤੂ ਜਬ ਆਪ ਸੇ ਵਾਹਿਗੁਰੂ ਮਿਲਾਵਤਾ ਹੈ ਤਬ ਗੁਰੋਂ ਕਾ ਮੇਲਾ ਹੋਤਾ ਹੈ॥

ਮੇਰਾ ਪ੍ਰਭੁ ਸਭ ਬਿਧਿ ਆਪੇ ਜਾਣੈ ॥

ਹੁਕਮੇ ਮੇਲੇ ਸਬਦਿ ਪਛਾਣੈ ॥੧॥

ਮੇਰਾ ਸ੍ਵਾਮੀ ਸਭ ਬਿਧੀ ਕੋ ਆਪ ਹੀ ਜਾਨਤਾ ਹੈ॥ ਜਿਸ ਕੋ ਆਪਨੇ ਹੁਕਮ ਸੇ ਗੁਰੋਂ ਕੇ ਸਾਥ ਮੇਲਤਾ ਹੈ ਸੋ (ਸਬਦਿ) ਉਪਦੇਸ਼ ਕੋ ਪਛਾਣਤਾ ਹੈ॥੧॥

ਸਤਿਗੁਰ ਕੈ ਭਇ ਭ੍ਰਮੁ ਭਉ ਜਾਇ ॥

ਭੈ ਰਾਚੈ ਸਚ ਰੰਗਿ ਸਮਾਇ ॥੧॥ ਰਹਾਉ ॥

ਸਤਗੁਰੋਂ ਕਾ ਭਯ ਧਾਰਨੇ ਕਰ ਔਰ ਸਤਿਗੁਰੋਂ ਮੈਂ ਪ੍ਰੇਮ ਕਰਨੇ ਕਰ ਭ੍ਰਮ ਪੁਨਾ ਜਨਮ ਮਰਨ ਕਾ ਭਯ ਨਿਵਿਰਤ ਹੋ ਜਾਤਾ ਹੈ ਯਾਂ ਤੇ ਜੋ ਪੁਰਸ ਸਤਗੁਰੋਂ ਕੇ ਭਯ ਮੈਂ ਰਚਤਾ ਹੈ ਸੋ ਸਚੇ ਪਰਮੇਸ੍ਵਰ ਕੇ (ਰੰਗਿ) ਆਨੰਦ ਮੈਂ ਸਮਾਇ ਜਾਤੇ ਹੈਂ॥

ਗੁਰਿ ਮਿਲਿਐ ਹਰਿ ਮਨਿ ਵਸੈ ਸੁਭਾਇ ॥

ਮੇਰਾ ਪ੍ਰਭੁ ਭਾਰਾ ਕੀਮਤਿ ਨਹੀ ਪਾਇ ॥

ਗੁਰੋਂ ਕੇ ਮਿਲਨੇ ਸੇ ਸ੍ਵਭਾਵਕ ਹੀ ਹਰੀ ਮਨ ਮੈਂ ਵਸ ਜਾਤਾ ਹੈ॥ ਵਹੁ ਮੇਰਾ ਪ੍ਰਭੂ ਬਡਾ ਭਾਰਾ ਹੈ ਉਸ ਕੀ ਕੀਮਤਿ ਨਹੀਂ ਪਾਈ ਜਾਤੀ॥

ਸਬਦਿ ਸਾਲਾਹੈ ਅੰਤੁ ਨ ਪਾਰਾਵਾਰੁ ॥

ਮੇਰਾ ਪ੍ਰਭੁ ਬਖਸੇ ਬਖਸਣਹਾਰੁ ॥੨॥

ਜਿਸ ਕੇ ਪਾਰ ਉਰਾਰ ਕਾ ਅੰਤ ਨਹੀਂ ਸੋ ਵਾਹਿਗੁਰੂ ਗੁਰੋਂ ਕੇ ਉਪਦੇਸ਼ ਕਰ ਸਲਾਹੀਤਾ ਹੈ ਤਬ ਤਿਸ ਕੀ ਸ਼ਲਾਘਾ ਕਰੀਏ ਤਬ ਮੇਰਾ ਪ੍ਰਭੂ ਜੋ ਬਖਸਨੇ ਵਾਲਾ ਹੈ ਸੋ ਬਖਸ ਲੇਤਾ ਹੈ॥੨॥

ਗੁਰਿ ਮਿਲਿਐ ਸਭ ਮਤਿ ਬੁਧਿ ਹੋਇ ॥

ਪੰਨਾ ੧੫੮

ਮਨਿ ਨਿਰਮਲਿ ਵਸੈ ਸਚੁ ਸੋਇ ॥

ਗੁਰੋਂ ਕੇ ਸਾਥ ਮਿਲਨੇ ਕਰ ਸਭ ਮਤਿ ਔਰ ਬੁਧੁ ਸ੍ਰੇਸਟ ਹੋਈ ਹੈ ਅਰੁ ਨਿਰਮਲ ਮਨ ਮੈਂ ਸਚਾ ਵਸ ਜਾਤਾ ਹੈ॥

ਸਾਚਿ ਵਸਿਐ ਸਾਚੀ ਸਭ ਕਾਰ ॥

ਊਤਮ ਕਰਣੀ ਸਬਦ ਬੀਚਾਰ ॥੩॥

ਸਚੇ ਕੇ ਮਨ ਮੈਂ ਵਸਣੇ ਕਰ ਸਭ ਕਾਰ ਭੀ ਸਚੀ ਹੋਤੀ ਹੈ॥ ਔਰ ਗੁਰੋਂ ਕੇ ਉਪਦੇਸ਼ ਕਾ ਵੀਚਾਰ ਕਰਨੇ ਸੇ ਸਭ ਕਰਣੀ ਉਤਮ ਹੋਤੀ ਹੈ॥੩॥

ਗੁਰ ਤੇ ਸਾਚੀ ਸੇਵਾ ਹੋਇ ॥

ਗੁਰਮੁਖਿ ਨਾਮੁ ਪਛਾਣੈ ਕੋਇ ॥

ਸਚੀ ਸੇਵਾ ਅਰਥਾਤ ਭਗਤੀ ਗੁਰੋਂ ਸੇ ਹੋਤੀ ਹੈ॥ ਗੁਰੋਂ ਦ੍ਵਾਰੇ ਜੋ ਕੋਈ ਭਗਤੀ ਕੋ ਪ੍ਰਾਪਤਿ ਹੋਤਾ ਹੈ ਸੋ ਨਾਮ ਕੋ ਮੁਕਤੀ ਦਾਤਾ ਪਹਚਾਨਤਾ ਹੈ॥

ਜੀਵੈ ਦਾਤਾ ਦੇਵਣਹਾਰੁ ॥

ਨਾਨਕ ਹਰਿ ਨਾਮੇ ਲਗੈ ਪਿਆਰੁ ॥੪॥੧॥੨੧॥

ਐਸੇ ਜੋ ਹਰੀ ਨਾਮ ਕੇ ਦੇਵਣਹਾਰ ਗੁਰੂ ਦਾਤਾ ਹੈਂ ਸਦਾ ਜੀਵਤੇ ਰਹੇਂ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਗੁਰੋਂ ਕੀ ਸੇ ਹਰੀ ਨਾਮ ਮੈਂ ਪਿਆਰ ਲਗਤਾ ਹੈ॥੪॥੧॥੨੧॥

ਗਉੜੀ ਗੁਆਰੇਰੀ ਮਹਲਾ ੩ ॥

ਗੁਰ ਤੇ ਗਿਆਨੁ ਪਾਏ ਜਨੁ ਕੋਇ ॥

ਗੁਰ ਤੇ ਬੂਝੈ ਸੀਝੈ ਸੋਇ ॥

ਜੇ ਕੋਈ ਜਨ ਗੁਰੋਂ ਕੋ ਮਿਲੇ ਸੋਈ ਗਜਾਨ ਕੋ ਪ੍ਰਾਪਤਿ ਹੋਤਾ ਹੈ। ਜੋ ਗੁਰੋਂ ਸੇ ਉਪਦੇਸ (ਬੂਝੈ) ਪੂਛੇ ਸੋ ਜਨ (ਸੀਝੈ) ਕਲਯਾਨ ਹੋਤਾ ਹੈ॥

ਗੁਰ ਤੇ ਸਹਜੁ ਸਾਚੁ ਬੀਚਾਰੁ ॥

ਗੁਰ ਤੇ ਪਾਏ ਮੁਕਤਿ ਦੁਆਰੁ ॥੧॥

ਔਰ ਜੋ ਗੁਰੋਂ ਸੇ (ਸਹਜੁ) ਗਜਾਨ ਪ੍ਰਾਪਤੀ ਹੇਤ (ਸਾਚੁ) ਸਤ ਅਸਤ ਕਾ ਵੀਚਾਰ ਕਰਤਾ ਹੈ ਸੋ ਪੁਰਸ ਗੁਰੋਂ ਸੇ ਮੁਕਤੀ ਕਾ ਦੁਆਰਾ ਗਜਾਨ ਪਾ ਲੇਤਾ ਹੈ॥੧॥

ਪੂਰੈ ਭਾਗਿ ਮਿਲੈ ਗੁਰੁ ਆਇ ॥

ਸਾਚੈ ਸਹਜਿ ਸਾਚਿ ਸਮਾਇ ॥੧॥ ਰਹਾਉ ॥

ਹੇ ਭਾਈ ਜਿਨ ਪੁਰਸੋ ਕੇ ਪੂਰਨ ਭਾਗ ਹੈਂ ਤਿਨ ਕੋ ਆਇਕਰ ਗੁਰੂ ਮਿਲੇ ਹੈਂ ਵਾ ਸੋ ਗੁਰੂ ਕੋ ਆਇ ਮਿਲੇ ਹੈਂ ਸੋਈ (ਸਾਚੈ) ਗੁਰੋਂ ਦ੍ਵਾਰੇ (ਸਹਜਿ) ਸਾਂਤੀ ਕੋ ਪ੍ਰਾਪਤ ਹੋ ਕਰ ਸਚ ਮੈਂ ਸਮਾ ਗਏ ਹੈਂ॥

ਗੁਰਿ ਮਿਲਿਐ ਤ੍ਰਿਸਨਾ ਅਗਨਿ ਬੁਝਾਏ ॥

ਗੁਰ ਤੇ ਸਾਂਤਿ ਵਸੈ ਮਨਿ ਆਏ ॥

ਪੁਨਾ ਗੁਰੋਂ ਕੇ ਮਿਲਨੇ ਸੇ ਤ੍ਰਿਸਨਾ ਰੂਪੀ ਅਗਨੀ ਬੁਝ ਜਾਤੀ ਹੈ। ਔਰ ਗੁਰੋਂ ਦ੍ਵਾਰਾ ਸਾਂਤੀ ਮਨ ਮੈਂ ਆ ਵਸਤੀ ਹੈ॥

ਗੁਰ ਤੇ ਪਵਿਤ ਪਾਵਨ ਸੁਚਿ ਹੋਇ ॥
ਗੁਰ ਤੇ ਸਬਦਿ ਮਿਲਾਵਾ ਹੋਇ ॥੨॥

ਪੁਨਾ ਗੁਰ ਉਪਦੇਸ ਸੇ ਮਨ ਬਾਣੀ ਤਨ ਕਰ ਪਵਿਤ੍ਰ ਹੋਤਾ ਹੈ। ਔਰ ਗੁਰੋਂ ਸੇ ਹੀ (ਸਬਦਿ) ਬ੍ਰਹਮ ਕਾ ਮਿਲਾਪ ਹੋਤਾ ਹੈ॥੨॥

ਬਾਝੁ ਗੁਰੂ ਸਭ ਭਰਮਿ ਭੁਲਾਈ ॥
ਬਿਨੁ ਨਾਵੈ ਬਹੁਤਾ ਦੁਖੁ ਪਾਈ ॥

ਕਿਉਂਕਿ ਗੁਰੋਂ ਸੇ ਬਿਨਾ ਸਭ ਸ੍ਰਿਸਟੀ ਭਰਮ ਦੀ ਭੁਲਾਈ ਭੂਲੀ ਫਿਰਤੀ ਹੈ ਔਰ ਨਾਮ ਸੇ ਬਿਨਾ ਬਹੁਤ ਦੁਖ ਪ੍ਰਾਪਤ ਹੋਤਾ ਹੈ॥

ਗੁਰਮੁਖਿ ਹੋਵੈ ਸੁ ਨਾਮੁ ਧਿਆਈ ॥
ਦਰਸਨਿ ਸਚੈ ਸਚੀ ਪਤਿ ਹੋਈ ॥੩॥

ਜੋ ਗੁਰਾਂ ਕੇ ਦ੍ਵਾਰੇ ਪ੍ਰਾਪਤ ਹੋਤਾ ਹੈ ਸੋਈ ਨਾਮ ਕੋ ਧਿਆਵਤਾ ਹੈ ਗੁਰੋਂ ਦ੍ਵਾਰਾ ਹੀ ਸਚੇ ਵਾਹਿਗੁਰੂ ਕਾ ਦਰਸਨ ਹੋਤਾ ਹੈ ਔਰ ਸਚੀ ਪਤ ਹੋਤੀ ਹੈ॥੩॥

ਕਿਸ ਨੋ ਕਹੀਐ ਦਾਤਾ ਇਕੁ ਸੋਈ ॥
ਕਿਰਪਾ ਕਰੇ ਸਬਦਿ ਮਿਲਾਵਾ ਹੋਈ ॥

ਹੋਰ ਕਿਸਨੋ ਕਹੀਏ ਕਿਯੋਂਕਿ ਨਾਮ ਦੇ ਦਾਤਾ ਸੋ ਏਕ ਗੁਰੂ ਹੀ ਹੈਂ। ਜਬ ਗੁਰੂ ਕ੍ਰਿਪਾ ਕਰੇਂ ਤਬ ਮਨ ਕੇ ਸਾਥ (ਸਬਦਿ) ਉਪਦੇਸ ਕਾ ਮਿਲਾਪ ਹੋਤਾ ਹੈ॥

ਮਿਲਿ ਪ੍ਰੀਤਮ ਸਾਚੇ ਗੁਣ ਗਾਵਾ ॥
ਨਾਨਕ ਸਾਚੇ ਸਾਚਿ ਸਮਾਵਾ ॥੪॥੨॥੨੨॥

ਜਬ ਗੁਰੂ ਪ੍ਰੀਤਮ ਕੇ ਸਾਥ ਮਿਲਕਰ ਸਚੇ ਕੇ ਗੁਣੋਂ ਕੋ ਗਾਇਣ ਕਰਾਂ ਸ੍ਰੀ ਗੁਰੂ ਜੀ ਕਹਤੇ ਹੈਂ ਤਬ ਸਚੇ ਮੈਂ ਸਚ ਰੂਪ ਹੋ ਕਰ (ਸਮਾਵਾ) ਮਿਲਾ ਜਾਵਾਂ॥੪॥੨॥੨੨॥

ਗਉੜੀ ਗੁਆਰੇਰੀ ਮਹਲਾ ੩ ॥
ਸੁ ਥਾਉ ਸਚੁ ਮਨੁ ਨਿਰਮਲੁ ਹੋਇ ॥
ਸਚਿ ਨਿਵਾਸੁ ਕਰੇ ਸਚੁ ਸੋਇ ॥

(ਸੁਥਾਉ ਸਚੁ) ਸਚੇ ਅਸਥਾਨ ਸਤਿਸੰਗ ਮੈ ਮਨ ਨਿਰਮਲ ਹੋਤਾ ਹੈ ਜਿਸਕੇ ਮਨ ਮੈ ਸਚ ਉਪਦੇਸ ਨਿਵਾਸੁ ਕਰਤਾ ਹੈ ਸੋ ਸਚ ਸਰੂਪ ਕੋ ਪ੍ਰਾਪਤ ਹੋਤਾ ਹੈ॥

ਸਚੀ ਬਾਣੀ ਜੁਗ ਚਾਰੇ ਜਾਪੈ ॥
ਸਭੁ ਕਿਛੁ ਸਾਚਾ ਆਪੇ ਆਪੈ ॥੧॥

ਜਿਨਕਾ ਮਨ ਸਚ ਕੋ ਪ੍ਰਾਪਤ ਹੂਆ ਹੈ ਤਿਨੋਂ ਕੀ ਬਾਣੀ ਸਚੀ ਹੈ ਪੁਨਾ ਵਹੁ ਪੁਰਸ ਚਾਰੋਂ ਜੁਗੋਂ ਮੈਂ ਬਾਲਮੀਕ ਆਦਿਕੋਂ ਵਤ ਜਾਨੀਤੇ ਹੈਂ ਔਰ ਉਸ ਕਾ ਐਸਾ ਨਿਸਚਾ ਹੋ ਜਾਤਾ ਹੈ ਕਿ ਸਭ ਕੁਛ ਸਾਚਾ ਆਪ ਹੀ ਆਪ ਹੈ॥੧॥

ਕਰਮੁ ਹੋਵੈ ਸਤਸੰਗਿ ਮਿਲਾਏ ॥
ਹਰਿ ਗੁਣ ਗਾਵੈ ਬੈਸਿ ਸੁ ਥਾਏ ॥੧॥ ਰਹਾਉ ॥

ਜਿਸ ਪਰ ਵਾਹਗੁਰੂ ਕੀ (ਕਰਮੁ) ਕ੍ਰਿਪਾ ਹੋਵੈ ਤਿਸ ਕੋ ਸਤਸੰਗ ਮੈ ਮਿਲਾਇ ਦੇਤਾ ਹੈ ਕਿਉਂਕਿ ਜੋ (ਸੁ ਥਾਏ) ਸਤਸੰਗ ਮੈਂ ਮਿਲੇ ਹੈਂ ਸੋ ਬੈਠਕਰ ਹਰੀ ਕੇ ਗੁਨੋਂ ਕੋ ਗਾਇਨ ਕਰਤੇ ਹੈਂ॥

ਜਲਉ ਇਹ ਜਿਹਵਾ ਦੂਜੈ ਭਾਇ ॥
ਹਰਿ ਰਸੁ ਨ ਚਾਖੈ ਫੀਕਾ ਆਲਾਇ ॥

ਇਹ ਮਨਮੁਖੋਂ ਕੀ ਜਿਹਬਾ ਜਲ ਜਾਵੇ ਜੋ ਦ੍ਵੈਤ ਭਾਵ ਕਰ ਹਰੀ ਕੇ ਰਸ ਕੋ ਨਹੀਂ ਚਾਖਤੀ ਹੈ ਔਰ ਫਿਕਾ ਬੋਲਤੀ ਹੈ॥

ਬਿਨੁ ਬੂਝੇ ਤਨੁ ਮਨੁ ਫੀਕਾ ਹੋਇ ॥
ਬਿਨੁ ਨਾਵੈ ਦੁਖੀਆ ਚਲਿਆ ਰੋਇ ॥੨॥

ਵਾਹਗੁਰੂ ਕਾ ਨਾਮ ਜਾਣੇ ਸੇ ਬਿਨਾ ਤਨ ਮਨ ਫੀਕਾ ਹੋਤਾ ਹੈ ਔਰ ਨਾਮ ਕੇ ਬਿਨਾ ਦੁਖੀਆ ਹੋ ਕਰ ਜੀਵ ਰੁਦਨ ਕਰਤਾ ਹੂਆ ਚਲਾ ਜਾਤਾ ਹੈ॥

ਰਸਨਾ ਹਰਿ ਰਸੁ ਚਾਖਿਆ ਸਹਜਿ ਸੁਭਾਇ ॥
ਗੁਰ ਕਿਰਪਾ ਤੇ ਸਚਿ ਸਮਾਇ ॥

ਜਿਨ ਗੁਰਮੁਖੋਂ ਨੇ ਰਸਨਾ ਕਰਕੇ ਹਰੀ ਕੇ ਰਸ ਕਾ ਗਜਾਨ ਸ੍ਵਭਾਵ ਕਰਕੇ ਸ੍ਵਾਦ ਲੀਆ ਹੈ ਸੋ ਪੁਰਸ ਗੁਰੋਂ ਕੀ ਕ੍ਰਿਪਾ ਸੇ ਸਚ ਮੈ ਸਮਾ ਗਏ ਹੈਂ॥

ਸਾਚੇ ਰਾਤੀ ਗੁਰ ਸਬਦੁ ਵੀਚਾਰ ॥
ਅੰਮ੍ਰਿਤੁ ਪੀਵੈ ਨਿਰਮਲ ਧਾਰ ॥੩॥

ਜਿਨੋਂ ਕੀ ਰਸਨਾ ਗੁਰ ਉਪਦੇਸ ਵੀਚਾਰ ਕਰ ਸਚੇ ਪਰਮਾਤਮਾ ਮੈਂ (ਰਾਤੀ) ਤਦਾਕਾਰ ਹੂਈ ਹੈ ਸੋ ਅੰਮ੍ਰਿਤ ਰੂਪ ਜੋ ਵਾਹਿਗੁਰੂ ਕਾ ਨਿਰਮਲ ਨਾਮੁ ਹੈ ਤਿਸ ਕੋ ਇਕ ਰਸ ਬ੍ਰਿਤੀ ਲਗਾਕਰ ਪਾਨ ਕਰਤੇ ਹੈਂ॥

ਨਾਮਿ ਸਮਾਵੈ ਜੋ ਭਾਡਾ ਹੋਇ ॥
ਊਂਧੈ ਭਾਂਡੈ ਟਿਕੈ ਨ ਕੋਇ ॥

ਜੋ ਅਧਿਕਾਰੀ (ਭਾਂਡਾ) ਪਾਤ੍ਰ ਹੋਵੇ ਸੀਧਾ ਭਾਵ ਸੇ ਸੁਧ ਰਿਦਾ ਹੋਵੇ ਤਿਸ ਮੈ ਨਾਮ ਸਮਾਵਤਾ ਹੈ ॥ ਉਲਟੇ ਰਿਦੇ ਮੈਂ ਅਰਥਾਤ ਜੋ ਵਿਸੇ ਪ੍ਰਾਇਣ ਹੈ ਤਿਸ ਮੈ ਨਾਮੀ ਵਾ ਨਾਮੁ ਕੋਈ ਇਸਥਿਤ ਨਹੀਂ ਹੋਤਾ॥

ਗੁਰ ਸਬਦੀ ਮਨਿ ਨਾਮਿ ਨਿਵਾਸੁ ॥
ਨਾਨਕ ਸਚੁ ਭਾਂਡਾ ਜਿਸੁ ਸਬਦ ਪਿਆਸ ॥੪॥੩॥੨੩॥

ਪਰੰਤੂ ਜੋ ਗੁਰ ਉਪਦੇਸ ਕੇ ਸਹਤ ਹੈਂ ਤਿਨ ਕੇ ਮਨ ਮੈ ਨਾਮ ਕਾ ਨਿਵਾਸ ਹੋਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਸਚਾ ਭਾਂਡਾ ਅਰਥਾਤ ਅਧਿਕਾਰੀ ਵਹੁ ਹੈ ਜਿਸਕੋ ਗੁਰੋਂ ਕੇ ਉਪਦੇਸ ਕੀ ਵਾ ਬ੍ਰਹਮ ਕੀ (ਪਿਆਸ) ਇਛਾ ਹੈ॥੪॥੩॥੨੩॥

ਗਉੜੀ ਗੁਆਰੇਰੀ ਮਹਲਾ ੩ ॥
ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ ॥
ਹਉਮੈ ਵਿਚਿ ਗਾਵਹਿ ਬਿਰਥਾ ਜਾਇ ॥

ਏਕ ਪੁਰਸ ਸਰਧਾਹੀਨ ਗਾਵਤੇ ਰਹਤੇ ਹੈਂ ਮਨ ਮੈਂ ਸਾਦ ਨਹੀਂ ਪਾਵਤੇ ਕਿਉਂਕਿ ਹੰਕਾਰ ਕੇ ਬੀਚ ਗਾਇਨ ਕੀਆ ਹੂਆ ਬਿਅਰਥ ਹੀ ਜਾਤਾ ਹੈ॥

ਗਾਵਣਿ ਗਾਵਹਿ ਜਿਨ ਨਾਮ ਪਿਆਰੁ ॥
ਸਾਚੀ ਬਾਣੀ ਸਬਦ ਬੀਚਾਰੁ ॥੧॥

ਜਿਨੋਂ ਕਾ ਨਾਮ ਮੈ ਪਿਆਰ ਹੈ ਸੋ ਸਚੇ ਕੇ (ਗਾਵਣਿ) ਸਬਦੁ ਗਾਵਤੇ ਹੈਂ ਅਰੁ (ਸਾਚੀ ਬਾਣੀ) ਗੁਰ ਉਪਦੇਸ ਦ੍ਵਾਰਾ (ਸਬਦੁ) ਬ੍ਰਹਮੁ ਵੀਚਾਰ ਕਰਤੇ ਹੈਂ॥

ਗਾਵਤ ਰਹੈ ਜੇ ਸਤਿਗੁਰ ਭਾਵੈ ॥
ਮਨੁ ਤਨੁ ਰਾਤਾ ਨਾਮਿ ਸੁਹਾਵੈ ॥੧॥ ਰਹਾਉ ॥

ਜੋ ਸਤਿਗੁਰੋਂ ਕੋ ਭਾਵਤੇ ਹੈਂ ਔਰ (ਨਾਮਿ) ਨਾਮੀ ਵਾਹਗੁਰੂ ਮੈ ਮਨ ਤਨ ਕਰ ਰੱਤੇ ਹੈਂ ਸੋ ਗਾਵਨੇ ਵਾਲੋਂ ਮੈਂ ਸੋਭਨੀਕ ਹੈਂ।

ਇਕਿ ਗਾਵਹਿ ਇਕਿ ਭਗਤਿ ਕਰੇਹਿ ॥
ਨਾਮੁ ਨ ਪਾਵਹਿ ਬਿਨੁ ਅਸਨੇਹ ॥

ਇਕ ਗਾਵਤੇ ਹੈਂ ਇਕ ਬਨਾਵਟੀ ਭਗਤੀ ਕਰਤੇ ਹੈਂ ਪਰੰਤੂ ਪਰਮੇਸ੍ਵਰ ਮੈਂ ਪ੍ਰੇਮ ਕੀਏ ਬਿਨਾਂ ਨਾਮ ਕੋ ਨਹੀਂ ਪ੍ਰਾਪਤ ਹੋਤੇ।

ਸਚੀ ਭਗਤਿ ਗੁਰ ਸਬਦ ਪਿਆਰਿ ॥
ਅਪਨਾ ਪਿਰੁ ਰਾਖਿਆ ਸਦਾ ਉਰਿ ਧਾਰਿ ॥੨॥

ਜਿਨੋਂ ਨੇ ਗੁਰੋਂ ਕੇ ਉਪਦੇਸ ਮੈ ਪਿਆਰ ਕੀਆ ਹੈ ਔਰ ਅਪਨੇ ਪਤੀ ਕੋ ਸਦਾ ਹ੍ਰਿਦਯ ਮੈ ਧਾਰਨ ਕਰ ਰਖਾ ਹੈ ਤਿਨੋਂ ਭੀ ਭਗਤੀ ਸਚੀ ਹੈ॥੨॥

ਪੰਨਾ ੧੫੯

ਭਗਤਿ ਕਰਹਿ ਮੂਰਖ ਆਪੁ ਜਣਾਵਹਿ ॥
ਨਚਿ ਨਚਿ ਟਪਹਿ ਬਹੁਤੁ ਦੁਖੁ ਪਾਵਹਿ ॥

ਜੋ ਮੂਰਖ ਭਗਤੀ ਕਰਕੇ ਅਪਨੇ ਆਪਕੋ ਜਣਾਵਤੇ ਹੈਂ ਅਰੁ ਨਚ ਨਚ ਕਰ ਟਪਤੇ ਹੈਂ ਸੋ ਬਹੁਤ ਦੁਖ ਪਾਵਤੇ ਹੈਂ॥

ਨਚਿਐ ਟਪਿਐ ਭਗਤਿ ਨ ਹੋਇ ॥
ਸਬਦਿ ਮਰੈ ਭਗਤਿ ਪਾਏ ਜਨੁ ਸੋਇ ॥੩॥

ਕਿਉਂਕਿ ਨਚਣੇ ਟਪਣੇ ਕਰਕੇ ਭਗਤੀ ਨਹੀਂ ਹੋਤੀ॥

ਪ੍ਰਸ਼ਨ: ਕੈਸੇ ਹੋਤੀ ਹੈ? ਉੱਤ੍ਰ॥ ਜੋ ਗੁਰੋਂ ਕੇ ਉਪਦੇਸ ਕਰ ਜੀਵ ਭਾਵ ਸੇ ਮਰੇ ਹੈਂ ਸੋ ਪੁਰਸ਼ ਭਗਤੀ ਕੋ ਪ੍ਰਾਪਤ ਹੋਏ ਹੈਂ॥

ਭਗਤਿ ਵਛਲੁ ਭਗਤਿ ਕਰਾਏ ਸੋਇ ॥
ਸਚੀ ਭਗਤਿ ਵਿਚਹੁ ਆਪੁ ਖੋਇ ॥

ਜੇਕਰ ਸੋ ਭਗਤ ਵਤਸਲ ਭਗਤੀ ਕਰਾਵੇ ਤੋ ਹੋਤੀ ਹੈ। ਪਰੰਤੂ ਜੇ ਮਨਕੇ ਬੀਚ ਸੇ ਆਪਾ ਭਾਵ ਖੋਇ ਦੇਵੈ ਤੌਂ ਸਚੀ ਭਗਤੀ ਹੋਤੀ ਹੈ॥

ਮੇਰਾ ਪ੍ਰਭੁ ਸਾਚਾ ਸਭ ਬਿਧਿ ਜਾਣੈ ॥
ਨਾਨਕ ਬਖਸੇ ਨਾਮੁ ਪਛਾਣੈ ॥੪॥੪॥੨੪॥

ਮੇਰਾ ਪ੍ਰਭੂ ਸੋ ਸਚਾ ਹੈ ਸੋ ਸਰਬ ਬਿਧਿਓਂ ਕੋ ਜਾਣਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਜੋ ਤਿਸ ਕੇ ਨਾਮ ਕੋ ਪਹਚਾਨਤੇ ਹੈਂ ਤਿਨ ਕੋ ਬਖਸ਼ ਲੇਤਾ ਹੈ॥੪॥੪॥੨੪॥

ਗਉੜੀ ਗੁਆਰੇਰੀ ਮਹਲਾ ੩ ॥
ਮਨੁ ਮਾਰੇ ਧਾਤੁ ਮਰਿ ਜਾਇ ॥
ਬਿਨੁ ਮੂਏ ਕੈਸੇ ਹਰਿ ਪਾਇ ॥

ਜਬ ਮਨ ਸੇ ਸੰਕਲਪ ਬਿਕਲਪੋਂ ਕੋ ਮਾਰੇ ਤਬ (ਧਾਤੁ) ਧਾਵਣਾ ਮਰ ਜਾਤਾ ਹੈ। ਮਨ ਕੇ ਸੰਕਲਪ ਬਿਕਲਪ ਮਰਨੇ ਸੇ ਬਿਨਾ ਹਰੀ ਕੀ ਪ੍ਰਾਪਤੀ ਕੈਸੇ ਹੋਵੈ ਅਰਥਾਤ ਨਹੀਂ ਹੋਤੀ॥

ਮਨੁ ਮਰੈ ਦਾਰੂ ਜਾਣੈ ਕੋਇ ॥
ਮਨੁ ਸਬਦਿ ਮਰੈ ਬੂਝੈ ਜਨੁ ਸੋਇ ॥੧॥

ਮਨ ਕੇ ਮਾਰਨੇ ਕੀ ਔਸਧੀ ਕੋ ਕੋਈ ਵਿਰਲਾ ਹੀ ਜਾਨਤਾ ਹੈ। ਜਿਨਕਾ ਮਨ ਗੁਰ ਉਪਦੇਸ਼ ਰੁਪੀ ਔਸਧੀ ਸੇ ਮਰ ਗਿਆ ਹੈ ਸੋ ਪੁਰਸ ਪਰਮੇਸ਼੍ਵਰ ਕੋ ਬੂਝ ਲੇਤਾ ਹੈ॥

ਜਿਸ ਨੋ ਬਖਸੇ ਦੇ ਵਡਿਆਈ ॥
ਗੁਰ ਪਰਸਾਦਿ ਹਰਿ ਵਸੈ ਮਨਿ ਆਈ ॥੧॥ ਰਹਾਉ ॥

ਜਿਨਕੋ ਅਪਨੇ ਨਾਮ ਕੀ ਵਡਿਆਈ ਦੇਕਰ ਬਖਸ਼ ਲੇਤਾ ਹੈ ਤਿਨ ਕੇ ਹਿਰਦਯ ਮੈਂ ਗੁਰੋਂ ਕੀ ਕ੍ਰਿਪਾ ਸੇ ਹਰੀ ਆਇ ਕਰ ਵਸ ਜਾਤਾ ਹੈ॥੧॥

ਗੁਰਮੁਖਿ ਕਰਣੀ ਕਾਰ ਕਮਾਵੈ ॥
ਤਾ ਇਸੁ ਮਨ ਕੀ ਸੋਝੀ ਪਾਵੈ ॥

ਜੋ ਗੁਰਮੁਖ ਪੁਰਸ ਹੈਂ ਸੋ ਮਨਕੇ ਮਾਰਨੇ ਵਾਸਤੇ ਕਰਣੀ ਅਰਥਾਤ ਭਗਤੀ ਰੂਪੀ ਕਾਰ ਕਮਾਵਤੇ ਹੈਂ॥ ਤੌ ਇਸ ਮਨ ਕੀ ਸੋਝੀ ਪਾਵਤੇ ਹੈਂ ਕਿ ਇਸ ਪ੍ਰਕਾਰ ਮਰਤਾ ਹੈ॥

ਮਨੁ ਮੈ ਮਤੁ ਮੈਗਲ ਮਿਕਦਾਰਾ ॥
ਗੁਰੁ ਅੰਕਸੁ ਮਾਰਿ ਜੀਵਾਲਣਹਾਰਾ ॥੨॥

ਕਿਉਂਕਿ ਮਨ ਮੈਂ ਹੰਤਾ ਰੂਪੀ ਸਰਾਬ ਕਰ (ਮੈਗਲ) ਹਸਤੀ ਕੇ (ਮਿਕਦਾਰਾ) ਤੁਲ ਮਸਤ ਹੋ ਰਹਾ ਹੈ॥ ਪਰੰਤੂ ਗੁਰ ਮਹਾਵਤ ਸਬਦ ਰੂਪੀ (ਅੰਕਸੁ) ਕੰਡਾ ਮਾਰ ਕਰ ਜੀਵਾਲਨੇ ਵਾਲਾ ਹੈ॥੨॥

ਮਨੁ ਅਸਾਧੁ ਸਾਧੈ ਜਨੁ ਕੋਇ ॥
ਅਚਰੁ ਚਰੈ ਤਾ ਨਿਰਮਲੁ ਹੋਇ ॥

ਯਹਿ ਮਨ ਵੱਡਾ ਅਸਾਧ ਹੈ ਜੋ ਕੌਈ ਪੁਰਸ ਇਸ ਕੋ ਸਾਧ ਲੇਵੇ ਭਾਵ ਯਹਿ ਕਿ ਬਸ ਕਰ ਲੇਵੇ ਅਰੁ ਜੋ ਬਿਚਰਤੇ ਹੁਏ ਮਨ ਕੋ ਅਚਰ ਕਰੇ ਤੇ ਸੋ ਪੁਰਸ ਨਿਰਮਲ ਹੋਤਾ ਹੈ॥

ਗੁਰਮੁਖਿ ਇਹੁ ਮਨੁ ਲਇਆ ਸਵਾਰਿ ॥
ਹਉਮੈ ਵਿਚਹੁ ਤਜੇ ਵਿਕਾਰ ॥੩॥

ਗੁਰਮੁਖੋਂ ਨੇ ਹੰਤਾ ਮਮਤਾ ਆਦਿ ਵਿਕਾਰ ਬੀਚ ਸੇ ਤਿਆਗ ਕਰਕੇ ਇਸ ਮਨ ਕੋ ਸੁਧਾਰ ਲੀਆ ਹੈ॥੩॥

ਜੋ ਧੁਰਿ ਰਾਖਿਅਨੁ ਮੇਲਿ ਮਿਲਾਇ ॥
ਕਦੇ ਨ ਵਿਛੁੜਹਿ ਸਬਦਿ ਸਮਾਇ ॥

ਜੋ ਧੁਰੋਂ ਹੀ ਵਾਹਿਗੁਰੂ ਨੇ ਸਤਸੰਗ ਕੇ ਮੇਲ ਮੈ ਮਿਲਾਇ ਰਖੇ ਹੈਂ ਸੋ ਪੁਰਸ਼ ਕਬੀ ਨਹੀਂ ਵਿਛੁੜਤੇ ਬ੍ਰਹਮ ਮੈਂ ਹੀ ਅਭੇਦ ਰਹਤੇ ਹੈਂ॥

ਆਪਣੀ ਕਲਾ ਆਪੇ ਹੀ ਜਾਣੈ ॥
ਨਾਨਕ ਗੁਰਮੁਖਿ ਨਾਮੁ ਪਛਾਣੈ ॥੪॥੫॥੨੫॥

ਸੋ ਆਪਣੀ ਕਲਾ ਕੋ ਆਪ ਹੀ ਜਾਨਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਗੁਰੋਂ ਦੁਵਾਰਾ ਤਿਸ ਕੇ ਨਾਮ ਕੀ ਪਹਚਾਨ ਕਰੇ॥੪॥੫॥੨੫॥

ਗਉੜੀ ਗੁਆਰੇਰੀ ਮਹਲਾ ੩ ॥
ਹਉਮੈ ਵਿਚਿ ਸਭੁ ਜਗੁ ਬਉਰਾਨਾ ॥
ਦੂਜੈ ਭਾਇ ਭਰਮਿ ਭੁਲਾਨਾ ॥

ਹਉਮੈ ਕੇ ਬੀਚ ਸਭ ਜਗਤ ਬਾਵਰਾ ਹੋ ਰਹਾ ਹੈ। ਔਰ ਦ੍ਵੈਤ ਭਾਵ ਕਰਕੇ ਭਰਮ ਮੈ ਭੂਲ ਰਹਾ ਹੈ॥

ਬਹੁ ਚਿੰਤਾ ਚਿਤਵੈ ਆਪੁ ਨ ਪਛਾਨਾ ॥
ਧੰਧਾ ਕਰਤਿਆ ਅਨਦਿਨੁ ਵਿਹਾਨਾ ॥੧॥

ਬਹੁਤ ਪ੍ਰਕਾਰ ਕੀ ਚਿੰਤਾ ਕੋ ਚਿਤਵਤਾ ਰਹਤਾ ਹੈ। ਅਪਨੇ ਸ੍ਵਰੂਪ ਕੋ ਨਹੀਂ ਪਹਚਾਨਤਾ। ਕਿਉਂਕਿ ਧੰਧੇ ਕਰਤਿਆਂ ਜੀਵੋਂ ਕੋ ਰਾਤ੍ਰਿ ਦਿਨ ਵਿਯਤੀਤ ਹੋਤੇ ਚਲੇ ਜਾਤੇ ਹੈਂ॥੧॥

ਹਿਰਦੈ ਰਾਮੁ ਰਮਹੁ ਮੇਰੇ ਭਾਈ ॥
ਗੁਰਮੁਖਿ ਰਸਨਾ ਹਰਿ ਰਸਨ ਰਸਾਈ ॥੧॥ ਰਹਾਉ ॥

ਹੇ ਮੇਰੇ ਭਾਈ ਜਿਨਾ ਗੁਰਮੁਖੋਂ ਨੇ ਰਸਨਾ ਹਰੀ ਕੇ ਪ੍ਰੇਮ ਮੈ ਤਦਾਕਾਰ ਕਰੀ ਹੈ ਤਿਨੋਂ ਦੁਆਰਾ ਹਿਰਦੇ ਮੈਂ ਰਾਮ ਕੋ ਚਿੰਤਨ ਕਰੋ॥੧॥

ਗੁਰਮੁਖਿ ਹਿਰਦੈ ਜਿਨਿ ਰਾਮੁ ਪਛਾਤਾ ॥
ਜਗਜੀਵਨੁ ਸੇਵਿ ਜੁਗ ਚਾਰੇ ਜਾਤਾ ॥

ਜਿਸ ਗੁਰਮੁਖ ਨੇ ਹਿਰਦਯ ਮੈਂ ਰਾਮ ਕੋ ਪਛਾਨਿਆ ਹੈ ਸੋ ਪੁਰਸ਼ ਜਗ ਜੀਵਨ ਪਰਮੇਸ਼੍ਵਰ ਕੀ ਸੇਵਾ ਕਰਕੇ ਚਾਰੇ ਜੁਗੋਂ ਮੈਂ ਪ੍ਰਸਿਧ ਹੋ ਗਇਆ ਹੈ॥

ਹਉਮੈ ਮਾਰਿ ਗੁਰ ਸਬਦਿ ਪਛਾਤਾ ॥
ਕ੍ਰਿਪਾ ਕਰੇ ਪ੍ਰਭ ਕਰਮ ਬਿਧਾਤਾ ॥੨॥

ਪੁਨਾ ਜਿਨੋਂ ਪਰ ਕਰਮ ਬਿਧਾਤਾ ਅਰਥਾਤ ਕਰਮ ਫਲ ਪ੍ਰਦਾਤਾ ਵਾਹਗੁਰੂ ਕ੍ਰਿਪਾ ਕਰਤਾ ਹੈ ਤਿਨੋਂ ਨੇ ਅਹੰਤਾ ਮਮਤਾ ਕੋ ਮਾਰ ਕਰ ਗੁਰੋਂ ਕੇ ਉਪਦੇਸ਼ ਕੋ ਪਛਾਨਿਆ ਹੈ॥੨॥

ਸੇ ਜਨ ਸਚੇ ਜੋ ਗੁਰ ਸਬਦਿ ਮਿਲਾਏ ॥
ਧਾਵਤ ਵਰਜੇ ਠਾਕਿ ਰਹਾਏ ॥

ਸੋ ਪੁਰਸ਼ ਸਚੇ ਹੈਂ ਜੋ ਗੁਰੋਂ ਨੇ ਸਬਦ ਮੈਂ ਮਿਲਾਇ ਲੀਏ ਹੈਂ ਅਰੁ ਉਨੋਂ ਨੇ ਇੰਦ੍ਰੈ ਵਿਸ਼ਯੋਂ ਮੈਂ ਧਾਵਤੇ ਹੂਏ ਰੋਕੇ ਹੈਂ ਔਰ ਵਾਸਨਾ ਕੀ ਤਰਫ ਸੇ ਅੰਤਸ਼ਕਰਨ ਰੋਕ ਲੀਏ ਹੈਂ॥

ਨਾਮੁ ਨਵ ਨਿਧਿ ਗੁਰ ਤੇ ਪਾਏ ॥
ਹਰਿ ਕਿਰਪਾ ਤੇ ਹਰਿ ਵਸੈ ਮਨਿ ਆਏ ॥੩॥

ਤਿਨੋਂ ਨੇ ਨਵਨਿਧ ਕੇ ਦੇਣੇ ਵਾਲਾ ਜੋ ਨਾਮ ਹੈ ਸੋ ਗੁਰੋਂਦ੍ਵਾਰਾ ਪਾ ਲੀਆ ਹੈ ਔਰ ਹਰੀ ਰੂਪ ਗੁਰੋਂ ਕੀ ਹੀ ਕ੍ਰਿਪਾ ਸੇ ਹਰੀ ਮਨ ਮੈ ਆਇ ਵਸਤਾ ਹੈ॥੩॥

ਰਾਮ ਰਾਮ ਕਰਤਿਆ ਸੁਖੁ ਸਾਂਤਿ ਸਰੀਰ ॥
ਅੰਤਰਿ ਵਸੈ ਨ ਲਾਗੈ ਜਮ ਪੀਰ ॥

ਹੇ ਭਾਈ ਰਾਮ ਰਾਮ ਕਾ ਜਾਪ ਜਪਤੇ ਹੂਏ ਸੁਖ ਪੁਨਾ ਸਾਂਤੀ ਸਰੀਰ ਮੈਂ ਹੋਤੀ ਹੈ। ਔਰ ਅੰਤਰ ਬਸਨੇ ਕਰ ਜਮ ਕੀ ਪੀਰ ਨਹੀਂ ਲਗਤੀ ॥

ਆਪੇ ਸਾਹਿਬੁ ਆਪਿ ਵਜੀਰ ॥
ਨਾਨਕ ਸੇਵਿ ਸਦਾ ਹਰਿ ਗੁਣੀ ਗਹੀਰ ॥੪॥੬॥੨੬॥

ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਤਿਸ (ਗੁਣੀ ਗਹੀਰ) ਵਾਹਿਗੁਰੂ ਕੀ ਸਦਾ ਸੇਵਾ ਅਰਥਾਤ ਭਗਤੀ ਕਰ ਜੋ ਆਪ ਹੀ ਸਾਹਿਬ ਔਰ ਆਪ ਹੀ ਵਜੀਰ ਹੈ॥੪॥੬॥੨੬॥

ਗਉੜੀ ਗੁਆਰੇਰੀ ਮਹਲਾ ੩ ॥
ਸੋ ਕਿਉ ਵਿਸਰੈ ਜਿਸ ਕੇ ਜੀਅ ਪਰਾਨਾ ॥
ਸੋ ਕਿਉ ਵਿਸਰੈ ਸਭ ਮਾਹਿ ਸਮਾਨਾ ॥

ਜਿਸ ਤੇਰੇ ਜੀਅ ਪ੍ਰਾਨ ਦੀਏ ਹੂਏ ਹੈਂ ਸੋ ਤੂੰ ਕਿਉਂ ਵਿਸਰ ਜਾਵੇਂ। ਜੋ ਤੂੰ ਸਭ ਮੈਂ ਸਮਾ ਰਹਾ ਹੈਂ ਸੋ ਤੂੰ ਕਿਉਂ ਵਿਸੁਰ ਜਾਵੇ॥

ਜਿਤੁ ਸੇਵਿਐ ਦਰਗਹ ਪਤਿ ਪਰਵਾਨਾ ॥੧॥

ਪੁਨਾ ਜਿਸ ਤੇਰੇ ਸੇਵਨੇ ਕਰਕੇ ਪਤ ਹੋਤੀ ਹੈ ਔਰ ਦਰਗਾਹਿ ਮੈਂ ਪਰਵਾਨ ਹੋਈਤਾ ਹੈ ਸੋ ਤੂੰ ਕਿਯੋਂ ਵਿਸਰ ਜਾਵੈਂ ਅਰਥਾਤ ਨਾ ਵਿਸਰੇਂ ॥੧॥

ਹਰਿ ਕੇ ਨਾਮ ਵਿਟਹੁ ਬਲਿ ਜਾਉ ॥

ਤੂੰ ਵਿਸਰਹਿ ਤਦਿ ਹੀ ਮਰਿ ਜਾਉ ॥੧॥ ਰਹਾਉ ॥

ਹੇ ਹਰੀ ਆਪਕੇ ਨਾਮ ਸੇ ਬਲਿਹਾਰੇ ਜਾਤਾ ਹੂੰ । ਕਿਉਂਕਿ ਜਬ ਤੂੰ ਵਿਸਰ ਜਾਵੇਂ ਤਿਸੀ ਕਾਲ ਮੈਂ ਹਮਾਰਾ ਮਰਨ ਹੋਤਾ ਹੈ॥

ਤਿਨ ਤੂੰ ਵਿਸਰਹਿ ਜਿ ਤੁਧੁ ਆਪਿ ਭੁਲਾਏ ॥

ਪੰਨਾ ੧੬੦

ਤਿਨ ਤੂੰ ਵਿਸਰਹਿ ਜਿ ਦੂਜੈ ਭਾਏ ॥

ਹੇ ਭਗਵਨ ਜੋ ਤੈਂ ਆਪ ਭੁਲਾਏ ਹੈਂ ਤਿਨ ਕੋ ਤੂੰ ਬਿਸਰਤਾ ਹੈਂ। ਪੁਨਾ ਜੋ ਦ੍ਵੈਤ ਮੈਂ ਪ੍ਰੇਮ ਕਰਤੇ ਹੈਂ ਤਿਨ ਕੋ ਤੂੰ ਬਿਸਰਤਾ ਹੈਂ॥

ਮਨਮੁਖ ਅਗਿਆਨੀ ਜੋਨੀ ਪਾਏ ॥੨॥

ਜਿਨ ਇਕ ਮਨਿ ਤੁਠਾ ਸੇ ਸਤਿਗੁਰ ਸੇਵਾ ਲਾਏ ॥

ਐਸੇ ਮਨਮੁਖ ਅਗਜਾਨੀ ਜੋਨੀਓਂ ਮੈਂ ਪ੍ਰਾਪਤ ਹੋਏ ਹੈਂ॥੨॥ ਜਿਨ ਪੁਰਸੋਂ ਪਰ ਅਤੀ ਪ੍ਰਸਿੰਨ ਹੋਇਆ ਹੈ ਸੋਈ ਸਤਗੁਰੋਂ ਕੀ ਸੇਵਾ ਮੈਂ ਤੈਨੇ ਲਾਏ ਹੈਂ॥

ਜਿਨ ਇਕ ਮਨਿ ਤੁਠਾ ਤਿਨ ਹਰਿ ਮੰਨਿ ਵਸਾਏ ॥

ਗੁਰਮਤੀ ਹਰਿ ਨਾਮਿ ਸਮਾਏ ॥੩॥

ਔਰ ਜਿਨੋਂ ਪਰ ਇਕ ਮਨ ਅਰਥਾਤ ਅਤੀ ਪ੍ਰਸੰਨ ਹੂਆ ਹੈਂ ਤਿਨ ਪੁਰਸ਼ੋਂ ਨੇ ਹੀ ਹੇ ਹਰੀ ਤੇਰੇ ਨਾਮ ਮਨ ਮੈਂ ਵਸਾਏ ਹੈਂ। ਪਰੰਤੂ ਹੇ ਹਰੀ ਗੁਰ ਸਿਖਯਾ ਲੇਣੇ ਵਾਲੇ ਤੇਰੇ ਨਾਮ ਮੈਂ ਸਮਾਇ ਗਏ ਹੈਂ॥੩॥

ਜਿਨਾ ਪੋਤੈ ਪੁੰਨੁ ਸੇ ਗਿਆਨ ਬੀਚਾਰੀ ॥

ਜਿਨਕੇ (ਪੋਤੈ) ਖਜਾਨੇ ਮੈ ਪੁੰਨ ਹੈ ਭਾਵ ਏਹਿ ਕਿ ਜਿਨਕੇ ਪੂਰਬ ਜਨਮੋਂ ਕੇ ਪੁੰਨ ਕੀਏ ਹੂਏ ਹੈਂ ਸੋ ਸਾਸਤ੍ਰ ਗਿਆਨ ਕੇ ਵੀਚਾਰਨੇ ਵਾਲੇ ਹੈਂ ॥

ਜਿਨਾ ਪੋਤੈ ਪੁੰਨੁ ਤਿਨ ਹਉਮੈ ਮਾਰੀ ॥

ਨਾਨਕ ਜੋ ਨਾਮਿ ਰਤੇ ਤਿਨ ਕਉ ਬਲਿਹਾਰੀ ॥੪॥੭॥੨੭॥

ਔਰ ਜਿਨਕੇ ਖਜਾਨੇ ਮੈ ਪੁੰਨ ਹੈ ਤਿਨੋਂ ਨੇ ਹੰਤਾ ਮਮਤਾ ਮਾਰੀ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਜੋ ਤੇਰੇ ਨਾਮ ਮੈਂ ਰਤੇ ਹੈਂ ਮੈਂ ਤਿਨ ਕੇ ਬਲਿਹਾਰੇ ਜਾਤਾ ਹੂੰ॥੪॥੭॥੨੭॥

ਗਉੜੀ ਗੁਆਰੇਰੀ ਮਹਲਾ ੩ ॥

ਤੂੰ ਅਕਥੁ ਕਿਉ ਕਥਿਆ ਜਾਹਿ ॥

ਗੁਰ ਸਬਦੁ ਮਾਰਣੁ ਮਨ ਮਾਹਿ ਸਮਾਹਿ ॥

ਤੂੰ ਜੋ ਅਕਥ ਹੈਂ ਸੋ ਕੈਸੇ ਕਥਨ ਕੀਆ ਜਾਵੈ। ਪਰੰਤੂ ਜਿਨੋਂ ਨੇ ਗੁਰਉਪਦੇਸ਼ ਕਰ ਮਨ ਮਾਰਣ ਕੀਆ ਹੈ ॥ ਸੋ ਤੇਰੇ (ਮਾਹਿ) ਬੀਚ ਸਮਾ ਜਾਤੇ ਹੈਂ॥ ਵਾ ਅੰਤ ਮੈਂ ਹਾਹਾ ਅਖਰ ਹੈ ਈੜੀ ਨਹੀਂ ਯਾਂ ਤੇ ਔਰ ਅਰਥ ਜਿਨ ਕੋ ਗੁਰ ਉਪਦੇਸ (ਮਾਰਣੁ) ਮਸਾਲਾ ਮਿਲਾ ਹੈ ਤਿਨ ਕੋ ਮਨ ਮੈ ਹੀ (ਸਮਾਹਿ) ਅਨੰਦ ਹੂਆ ਹੈ॥

ਤੇਰੇ ਗੁਣ ਅਨੇਕ ਕੀਮਤਿ ਨਹ ਪਾਹਿ ॥੧॥

ਹੇ ਮਹਾਰਾਜ ਤੇਰੇ ਅਨੇਕ ਗੁਣ ਹੈਂ ਕੀਮਤ ਨਹੀਂ ਪਾਈ ਜਾਤੀ॥੧॥

ਜਿਸ ਕੀ ਬਾਣੀ ਤਿਸੁ ਮਾਹਿ ਸਮਾਣੀ ॥

ਤੇਰੀ ਅਕਥ ਕਥਾ ਗੁਰ ਸਬਦਿ ਵਖਾਣੀ ॥੧॥ ਰਹਾਉ ॥

ਹੇ ਮਹਾਰਾਜ ਜਿਸ ਤੇਰੀ (ਬਾਣੀ) ਬਨਾਵਟ ਜਗਤ ਹੈ ਤਿਸ ਤੇਰੇ ਮੈ ਸ੍ਰਿਸਟੀ ਸਮਾਈ ਹੈ ਭਾਵ ਯਹਿ ਕਿ ਤੂੰ ਅਧਿਸ੍ਠਾਨ ਹੈਂ ਪ੍ਰਪੰਚ ਤੇਰੇ ਮੈਂ ਕਲਪਿਤ ਹੈ। ਹੇ ਅਕਥ ਤੇਰੀ ਕਥਾ ਗੁਰੋਂ ਕੇ ਉਪਦੇਸ ਦ੍ਵਾਰਾ ਉਚਾਰਨ ਕਰੀ ਜਾਤੀ ਹੈ॥

ਜਹ ਸਤਿਗੁਰੁ ਤਹ ਸਤਸੰਗਤਿ ਬਣਾਈ ॥
ਜਹ ਸਤਿਗੁਰੁ ਸਹਜੇ ਹਰਿ ਗੁਣ ਗਾਈ ॥

ਜਹਾਂ ਸਤਗੁਰੁ ਹੈ ਤਹਾਂ ਹੀ ਤੈਂ ਸਤਸੰਗਤ ਬਣਾਈ। ਜਹਾਂ ਸਤਗੁਰੂ ਹੈ ਤਹਾਂ ਸਹਜੇ ਹੀ ਤੇਰੇ ਗੁਣ ਗਾਈਤੇ ਹੈਂ॥

ਜਹ ਸਤਿਗੁਰੁ ਤਹਾ ਹਉਮੈ ਸਬਦਿ ਜਲਾਈ ॥੨॥

ਪੁਨਾ ਜਹਾਂ ਸੁਤਗੁਰ ਹੈਂ ਤਹਾਂ ਤਿਨ ਕੇ ਉਪਦੇਸ ਸੇ ਹੰਤਾ ਮਮਤਾ ਜਲਾਈ ਜਾਤੀ ਅਰਥਾਤ ਨਿਵਿਰਤ ਹੋਤੀ ਹੈ॥੨॥

ਗੁਰਮੁਖਿ ਸੇਵਾ ਮਹਲੀ ਥਾਉ ਪਾਏ ॥

ਗੁਰੋਂ ਦਵਾਰੇ ਮਹਲੀ ਜਗਜਾਸੂ ਸਰੂਪ ਕੋ ਪਾਵਤੇ ਹੈਂ॥

ਗੁਰਮੁਖਿ ਅੰਤਰਿ ਹਰਿ ਨਾਮੁ ਵਸਾਏ ॥
ਗੁਰਮੁਖਿ ਭਗਤਿ ਹਰਿ ਨਾਮਿ ਸਮਾਏ ॥੩॥

ਔਰ ਜੋ ਗੁਰਮੁਖ ਹੈਂ ਤਿਨ ਕੇ ਹਿਰਦੇ ਮੈਂ ਹੇ ਹਰੀ ਤੇਰਾ ਨਾਮ ਵਸਤਾ ਹੈ। ਪੁਨਾ ਜੋ ਗੁਰਮੁਖ ਹੈ ਸੋਈ ਭਗਤੀ ਕਰਨੇ ਸੇ ਹੇ ਹਰੀ ਤੇਰੇ ਨਾਮ ਮੈ ਸਮਾ ਜਾਤੇ ਹੈਂ॥੩॥

ਆਪੇ ਦਾਤਿ ਕਰੇ ਦਾਤਾਰੁ ॥
ਪੂਰੇ ਸਤਿਗੁਰ ਸਿਉ ਲਗੈ ਪਿਆਰੁ ॥

ਹੇ ਦਾਤਾਰ ਜੇਕਰ ਤੂੰ ਆਪ ਦਾਤ ਕਰੇਂ ਤੌ ਪੂਰੇ ਸਤਗੁਰੋਂ ਕੇ ਸਾਥ ਪ੍ਰੀਤੀ ਲਾਗਤੀ ਹੈ॥

ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ ॥੪॥੮॥੨੮॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਵਾਹਗੁਰੂ ਜੋ ਤੇਰੇ ਨਾਮ ਮੈਂ ਰਤੇ ਹੈਂ ਤਿਨੋਂ ਕਾ ਜੈਕਾਰ ਹੋਤਾ ਹੈ॥੪॥੮॥੨੮॥

ਗਉੜੀ ਗੁਆਰੇਰੀ ਮਹਲਾ ੩ ॥
ਏਕਸੁ ਤੇ ਸਭਿ ਰੂਪ ਹਹਿ ਰੰਗਾ ॥
ਪਉਣੁ ਪਾਣੀ ਬੈਸੰਤਰੁ ਸਭਿ ਸਹਲੰਗਾ ॥

ਏਕ ਮਾਯਾ ਸਬਲ ਬ੍ਰਹਮ ਸੇ ਸਭ ਰੂਪ ਅਰਥਾਤ ਅਕਾਸ ਰੰਗਾਸ੍ਵੇਤ ਪੀਤਾਦੀ ਰੰਗ ਹੂਏ ਹੈਂ ਪਉਣ ਪਾਣੀ ਅਗਨੀ ਇਨ ਉਪਲਖਿਤ ਅਕਾਸ ਪ੍ਰਿਥੀ ਭੀ ਜਾਨ ਲੈਨੇ ਇਨ ਤਤੋਂ ਕੇ (ਸਹਲੰਗਾ) ਸਮਦਾਉ ਕਰ ਸੰਪੂਰਣ ਸ੍ਰਿਸ੍ਟੀ ਕੀ ਉਤਪਤੀ ਕਰੀ ਹੈ॥

ਭਿੰਨ ਭਿੰਨ ਵੇਖੈ ਹਰਿ ਪ੍ਰਭੁ ਰੰਗਾ ॥੧॥

ਤਿਸ ਸ੍ਰਿਸ੍ਟੀ ਭਿੰਨ ਭਿੰਨ ਵਾਲੀ ਕੋ ਹਰਿ ਪ੍ਰਭ ਦੇਖ ਰਹਾ ਹੈ॥੧॥

ਏਕੁ ਅਚਰਜੁ ਏਕੋ ਹੈ ਸੋਈ ॥
ਗੁਰਮੁਖਿ ਵੀਚਾਰੇ ਵਿਰਲਾ ਕੋਈ ॥੧॥ ਰਹਾਉ ॥

ਹੇ ਭਾਈ ਏਕ ਜੋ (ਅਸਚਰਜੁ) ਸਰੂਪ ਵਾਲਾ ਪਰਮਾਤਮਾ ਹੈ ਸੋਈ ਅਦੁਤੀਯ ਹੈ ਤਿਸ ਕੋ ਵਿਰਲਾ ਹੀ ਗੁਰਮੁਖ ਵੀਚਾਰਤਾ ਹੈ॥

ਸਹਜਿ ਭਵੈ ਪ੍ਰਭੁ ਸਭਨੀ ਥਾਈ ॥

ਪ੍ਰਭੂ ਸਰਬ ਅਸਥਾਨੋਂ ਮੈਂ ਜੀਵ ਰੂਪ ਹੋ ਕਰ ਸੁਭਾਵਕ ਹੀ (ਭਵੈ) ਫਿਰਤਾ ਵਾ ਹੋ ਰਹਾ ਹੈ॥

ਕਹਾ ਗੁਪਤੁ ਪ੍ਰਗਟੁ ਪ੍ਰਭਿ ਬਣਤ ਬਣਾਈ ॥

ਆਪੇ ਸੁਤਿਆ ਦੇਇ ਜਗਾਈ ॥੨॥

ਕਹੀ ਮਨਮੁਖੋਂ ਕੋ ਗੁਪਤ ਹੈਂ ਔਰ ਗੁਰਮੁਖੋਂ ਕੋ ਪ੍ਰਗਟ ਭਾਸਤਾ ਹੈਂ ਪ੍ਰਭੂ ਨੇ ਸਭ ਬਣਤ ਬਨਾਈ ਹੈ। ਪਰੰਤੂ ਆਪ ਹੀ ਜਬ ਕ੍ਰਿਪਾ ਕਰਤਾ ਹੈ ਤਬ ਅਵਿਦਿਆ ਨਿੰਦ੍ਰਾ ਸੇ ਸੁਤਿਆ ਕੋ ਗਜਾਨ ਦੇਕਰ ਜਗਾਇ ਦੇਤਾ ਹੈ॥੨॥

ਤਿਸ ਕੀ ਕੀਮਤਿ ਕਿਨੈ ਨ ਹੋਈ ॥

ਕਹਿ ਕਹਿ ਕਥਨੁ ਕਹੈ ਸਭੁ ਕੋਈ ॥

ਤਿਸਕੀ ਕੀਮਤਿ ਕਿਸੀ ਸੇ ਨਹੀਂ ਹੋਤੀ। ਕਥਨ ਮਾਤ੍ਰ ਹੀ ਕਹ ਕਰਕੇ ਸਭ ਕੋਈ ਬਰਨਨ ਕਰਤਾ ਹੈ॥

ਗੁਰ ਸਬਦਿ ਸਮਾਵੈ ਬੂਝੈ ਹਰਿ ਸੋਈ ॥੩॥

ਪਰੰਤੂ ਜੋ ਗਰੁਉਪਦੇਸ਼ ਮੈ ਸਮਾਵਤੇ ਹੈਂ ਸੋ ਹਰੀ ਕੋ ਬੂਝਤੇ ਹੈਂ॥

ਸੁਣਿ ਸੁਣਿ ਵੇਖੈ ਸਬਦਿ ਮਿਲਾਏ ॥

ਜਿਨੋਂ ਨੇ ਸ੍ਰਵਣੋਂ ਕਰ ਸ੍ਰਵਣ ਕੀਆ ਹੈ ਤਿਨੋਂ ਕੋ ਬ੍ਰਹਮ ਕਾ (ਵੇਖੈ) ਸਾਖਜਾਤਕਾਰ ਹੂਆ ਹੈ ਔਰ ਉਪਦੇਸ਼ ਦੇਕਰ ਜਗਜਾਸੂਓਂ ਕੋ ਬ੍ਰਹਮ ਮੈ ਮਿਲਾਵਤੇ ਹੈਂ॥

ਵਡੀ ਵਡਿਆਈ ਗੁਰ ਸੇਵਾ ਤੇ ਪਾਏ ॥

ਨਾਨਕ ਨਾਮਿ ਰਤੇ ਹਰਿ ਨਾਮਿ ਸਮਾਏ ॥੪॥੯॥੨੯॥

ਐਸੀ ਵੱਡੀ ਵਡਿਆਈ ਗੁਰੋਂ ਕੀ ਸੇਵਾ ਕਰਕੇ ਪ੍ਰਾਪਤਿ ਹੋਤੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਜੋ ਨਾਮ ਮੈਂ ਰਤੇ ਹੈਂ ਸੋ ਹਰੀ ਨਾਮੀ ਮੈਂ ਸਮਾਏ ਹੈਂ॥੪॥੯॥੨੯॥

ਗਉੜੀ ਗੁਆਰੇਰੀ ਮਹਲਾ ੩ ॥

ਮਨਮੁਖਿ ਸੂਤਾ ਮਾਇਆ ਮੋਹਿ ਪਿਆਰਿ ॥

ਗੁਰਮੁਖਿ ਜਾਗੇ ਗੁਣ ਗਿਆਨ ਬੀਚਾਰਿ ॥

ਮਨਮੁਖ ਤੋ ਮਾਯਾ ਮੈ ਪ੍ਰੀਤੀ ਕਰਕੇ (ਮੋਹਿ) ਅਗਜਾਨ ਨਿੰਦ੍ਰਾ ਮੈ ਸੋ ਰਹਾ ਹੈ ਔਰ ਗੁਰਮੁਖ ਜੋ ਹੈਂ ਆਤਮ ਗੁਣੋਂ ਕੇ ਵੀਚਾਰ ਦ੍ਵਾਰਾ ਗਜਾਨ ਮੈਂ ਜਾਗੇ ਹੈਂ॥

ਸੇ ਜਨ ਜਾਗੇ ਜਿਨ ਨਾਮ ਪਿਆਰਿ ॥੧॥

ਪਰੰਤੂ ਜਾਗੇ ਤੋ ਸੋ ਪੁਰਸ਼ ਹੈਂ ਜਿਨਕਾ ਪਰਮੇਸ੍ਵਰ ਕੇ ਨਾਮ ਮੈ ਪਿਆਰ ਹੈ॥੧॥

ਸਹਜੇ ਜਾਗੈ ਸਵੈ ਨ ਕੋਇ ॥

ਪੂਰੇ ਗੁਰ ਤੇ ਬੂਝੈ ਜਨੁ ਕੋਇ ॥੧॥ ਰਹਾਉ ॥

ਜੋ ਗਯਾਨ ਕਰ ਜਾਗੇ ਹੈਂ ਤਿਨ ਮੈ ਸੇ ਪੁਨਾ ਅਵਿਦਯਾ ਨਿੰਦ੍ਰਾ ਮੈਂ ਕੋਈ ਨਹੀਂ ਸੋਤਾ ਪਰੰਤੂ ਪੂਰੇ ਗੁਰੋਂ ਸੇ ਕੋਈ ਪੁਰਸ਼ ਹੀ ਸਮਝਤਾ ਹੈ॥

ਅਸੰਤੁ ਅਨਾੜੀ ਕਦੇ ਨ ਬੂਝੈ ॥

ਅਨਾੜੀ ਅਸੰਤ ਅਰਥਾਤ ਹਠੀਆ ਵਾ ਮੂਰਖ ਕਭੀ ਭੀ ਨਹੀਂ ਬੂਝਤਾ॥

ਕਥਨੀ ਕਰੇ ਤੈ ਮਾਇਆ ਨਾਲਿ ਲੂਝੈ ॥

ਅੰਧੁ ਅਗਿਆਨੀ ਕਦੇ ਨ ਸੀਝੈ ॥੨॥

ਕਥਨੀ ਕਰਤਾ ਹੈ (ਤੈ) ਬਹੁੜੋ ਮਾਇਆ ਕੇ ਵਾਸਤੇ ਜੀਵੋਂ ਸਾਥ (ਲੂਝੈ) ਝਗੜਤਾ ਹੈ। ਮਾਇਆ ਕੇ ਮੋਹ ਕਰਕੇ ਅੰਧਾ ਹੂਆ ਅਗਜਾਨੀ ਕਬੀ ਨਹੀਂ ਸੀਝਤਾ॥੨॥

ਇਸੁ ਜੁਗ ਮਹਿ ਰਾਮ ਨਾਮਿ ਨਿਸਤਾਰਾ ॥

ਇਸ ਕਲਿਯੁਗ ਕੇ ਸਮੇਂ ਮੈ ਤੋ ਰਾਮ ਕੇ ਨਾਮ ਕਰਕੇ ਨਿਸਤਾਰਾ ਹੋਤਾ ਹੈ॥

ਵਿਰਲਾ ਕੋ ਪਾਏ ਗੁਰ ਸਬਦਿ ਵੀਚਾਰਾ ॥

ਆਪਿ ਤਰੈ ਸਗਲੇ ਕੁਲ ਉਧਾਰਾ ॥੩॥

ਪਰੰਤੂ ਗੁਰੋਂ ਕਾ ਉਪਦੇਸ ਵਿਚਾਰ ਕਰ ਕੋਈ ਵਿਰਲਾ ਹੀ ਇਸ ਤਤ ਕੋ ਪਾਵਤਾ ਹੈ॥ ਜਿਸਨੈ ਪਾਯਾ ਹੈ ਸੋ ਆਪ ਤਰ ਗਯਾ ਹੈ ਔਰ ਸਭ ਕੁਲ ਕਾ ਉਧਾਰ ਕਰ ਲੀਆ ਹੈ॥੩॥

ਪੰਨਾ ੧੬੧

ਇਸੁ ਕਲਿਜੁਗ ਮਹਿ ਕਰਮ ਧਰਮੁ ਨ ਕੋਈ ॥

ਇਸ ਕਲਜੁਗ ਮੈ ਕਰਮ ਧਰਮ ਕੋਈ ਨਹੀਂ ਆਵਤਾ ॥ ਜੇ ਕਹੇ ਕਰਮ ਧਰਮ ਕੋਈ ਕਯੋਂ ਨਹੀਂ ਹੋ ਸਕਤਾ? ਤਿਸ ਪਰ ਕਹਤੇ ਹੈਂ॥

ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ ॥

ਨਾਨਕ ਨਾਮ ਬਿਨਾ ਕੋ ਮੁਕਤਿ ਨ ਹੋਈ ॥੪॥੧੦॥੩੦॥

ਕਲਜੁਗ ਕੇ ਜੀਵੋਂ ਕਾ ਜਨਮ (ਚੰਡਾਲ) ਕ੍ਰੋਧ ਕੇ ਘਰ ਮੈ ਹੋ ਰਹਾ ਹੈ ਭਾਵ ਯਹਿ ਕਿ ਕਲਜੁਗ ਮੈਂ ਕ੍ਰੋਧਾਦਿ ਬਿਕਾਰੋਂ ਕੀ ਬਹੁਲਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਨਾਮ ਬਿਨਾ ਕੋਈ ਮੁਕਤਿ ਨਹੀਂ ਹੋਤਾ ॥੪॥੧੦॥੩੦॥

ਗਉੜੀ ਮਹਲਾ ੩ ਗੁਆਰੇਰੀ ॥

ਸਚਾ ਅਮਰੁ ਸਚਾ ਪਾਤਿਸਾਹੁ ॥

ਤਿਸ ਕਾ ਸਚਾ ਹੁਕਮ ਹੈ ਭਾਵ ਯਹਿ ਕਿ ਜੋ ਕੁਛ ਸੰਕਲਪ ਕਰਤਾ ਹੈ ਤੈਸੇ ਹੀ ਹੋ ਰਹਾ ਹੈ ਔਰ ਪਾਪ ਭੀ ਸਚਾ ਪਾਤਸ਼ਾਹੁ ਹੈ॥

ਮਨਿ ਸਾਚੈ ਰਾਤੇ ਹਰਿ ਵੇਪਰਵਾਹੁ ॥

ਸਚੈ ਮਹਲਿ ਸਚਿ ਨਾਮਿ ਸਮਾਹੁ ॥੧॥

ਜੋ ਸੁਧ ਮਨ ਵਾਲੇ ਹਰੀ ਮੈ ਰਤੇ ਹੈਂ ਸੋ ਅਚਾਹ ਹੁਏ ਹੈਂ ਔਰ ਜੋ ਸਚ (ਮਹਿਲ) ਸਰੂਪ ਕੋ ਪ੍ਰਾਪਤ ਹੁਏ ਹੈਂ ਤਿਨ ਕੋ ਸਚੇ ਨਾਮੀ ਕਾ ਅਨੰਦ ਹੂਆ ਹੈ॥੧॥

ਸੁਣਿ ਮਨ ਮੇਰੇ ਸਬਦੁ ਵੀਚਾਰਿ ॥

ਰਾਮ ਜਪਹੁ ਭਵਜਲੁ ਉਤਰਹੁ ਪਾਰਿ ॥੧॥ ਰਹਾਉ ॥

ਹੇ ਮੇਰੇ ਮਨ ਗੁਰੋਂ ਕਾ ਉਪਦੇਸ ਸੁਣ ਵੀਚਾਰ ਕਰ ਰਾਮ ਨਾਮ ਕੋ ਜਪ ਤਿਸ ਕਰਕੇ ਸੰਸਾਰ ਸਮੁੰਦ੍ਰ ਸੇ ਪਾਰ ਉਤਰੁ॥੧॥

ਭਰਮੇ ਆਵੈ ਭਰਮੇ ਜਾਇ ॥

ਇਹੁ ਜਗੁ ਜਨਮਿਆ ਦੂਜੈ ਭਾਇ ॥

ਜੋ ਵੀਚਾਰ ਸੂੰਨਯ ਹੈਂ ਸੋ ਭਰਮ ਕੇ ਵੀਚ ਹੀ ਆਵਤੇ ਹੈਂ ਭ੍ਰਮ ਕੇ ਬੀਚ ਹੀ ਚਲੇ ਜਾਤੇ ਹੈਂ ਕਿਉਂਕਿ ਇਹੁ ਸੰਸਾਰ ਦ੍ਵੈਤ ਭਾਵ ਕਰਕੇ ਹੀ ਉਤਪਿਤ ਭਯਾ ਹੈ॥

ਮਨਮੁਖਿ ਨ ਚੇਤੈ ਆਵੈ ਜਾਇ ॥੨॥

ਆਪਿ ਭੁਲਾ ਕਿ ਪ੍ਰਭਿ ਆਪਿ ਭੁਲਾਇਆ ॥

ਜੋ ਮਨਮੁਖ ਨਾਮ ਕੋ ਨਹੀਂ ਚੇਤਤੇ ਆਵਾਗਵਨ ਮੈਂ ਪੜੇ ਭ੍ਰਮਤੇ ਹੈਂ॥੨॥

ਪ੍ਰਸ਼ਨ: ਜੀਵ ਆਪ ਭੂਲਾ ਹੈ ਕਿ ਪ੍ਰਭੂ ਨੇ ਆਪ ਭੁਲਾਯਾ ਹੈ?

ਇਹੁ ਜੀਉ ਵਿਡਾਣੀ ਚਾਕਰੀ ਲਾਇਆ ॥

ਮਹਾ ਦੁਖੁ ਖਟੇ ਬਿਰਥਾ ਜਨਮੁ ਗਵਾਇਆ ॥੩॥

ਉੱਤ੍ਰ॥ ਇਸ ਜੀਵ ਨੇ ਵਿਡਾਣੀ ਚਾਕਰੀ ਅਰਥਾਤ ਅੰਨਯ ਦੇਵੀ ਦੇਵਤਿਓਂ ਕੀ ਸੇਵਾ ਮੈਂ ਜੋ ਮਨ ਕੋ ਲਗਾਯਾ ਹੈ ਇਉਂ ਅਪਨੇ ਕਰਮੋਂ ਕਰ ਜੀਵ ਭੂਲਾ ਹੈ ਯਾਂ ਤੇ ਪਰਾਂਨ ਦੁਖੋਂ ਕੋ ਸੰਚਯ ਕਰਤੇ

ਕਰਤੇ ਅਮੋਲਕ ਜਨਮ ਕੋ ਬਜਰਥ ਹੀ ਖੋ ਦੀਆ ਹੈ ਯਹੀ ਪ੍ਰਭੂ ਕਰਮ ਫਲ ਪ੍ਰਦਾਤਾ ਨੇ ਉਸਕੋ ਕਰਮੋਂ ਕਾ ਫਲ ਦੀਆ ਹੈ॥

ਕਿਰਪਾ ਕਰਿ ਸਤਿਗੁਰੂ ਮਿਲਾਏ ॥
ਏਕੋ ਨਾਮੁ ਚੇਤੇ ਵਿਚਹੁ ਭਰਮੁ ਚੁਕਾਏ ॥

ਵਾਹਗੁਰੂ ਨੇ ਕ੍ਰਿਪਾ ਕਰਕੇ ਜਿਨ ਪੁਰਸ਼ੋਂ ਕੋ ਸਤਿਗੁਰੂ ਮਿਲਾ ਦੀਏ ਹੈਂ। ਸੋ ਏਕ ਨਾਮ ਕੋ ਸਿਮਰ ਕਰਕੇ ਅਪਨੇ ਰਿਦੇ ਮੈ ਸੇ ਭਰਮ ਕੋ ਦੂਰ ਕਰ ਦੇਤੇ ਹੈਂ॥

ਨਾਨਕ ਨਾਮੁ ਜਪੇ ਨਾਉ ਨਉ ਨਿਧਿ ਪਾਏ ॥੪॥੧੧॥੩੧॥

ਸ੍ਰੀ ਗੁਰੂ ਜੀ ਕਹਤੇ ਹੈਂ ਪੁਨਾ ਨਾਮ ਕੋ ਜਪ ਕਰਕੇ ਨੌ ਨਿਧੀਓਂ ਕੇ ਦੇਨੇ ਵਾਲਾ ਜੋ ਨਾਮੀ ਹੈ ਤਿਸ ਕੋ ਪ੍ਰਾਪਤ ਹੋਤੇ ਹੈਂ॥੪॥੧੧॥੩੧॥

ਗਉੜੀ ਗੁਆਰੇਰੀ ਮਹਲਾ ੩ ॥
ਜਿਨਾ ਗੁਰਮੁਖਿ ਧਿਆਇਆ ਤਿਨ ਪੂਛਉ ਜਾਇ ॥
ਗੁਰ ਸੇਵਾ ਤੇ ਮਨੁ ਪਤੀਆਇ ॥

ਜਿਨ ਗੁਰਮੁਖੋਂ ਨੇ ਹਰੀ ਨਾਮ ਕੋ ਧਿਆਇਆ ਹੈ ਤਿਨ ਸੇ ਪਰਮੇਸੂਰ ਪ੍ਰਾਪਤੀ ਕਾ ਯਤਨ ਜਾਕਰ ਪੂਛੋ। ਕਿਉਂਕਿ ਗੁਰੋਂ ਕੀ ਸੇਵਾ ਸੇ ਤਿਨ ਕਾ ਮਨ ਪਤੀ ਆਇਆ ਹੈ॥

ਸੇ ਧਨਵੰਤ ਹਰਿ ਨਾਮੁ ਕਮਾਇ ॥
ਪੂਰੇ ਗੁਰ ਤੇ ਸੋਝੀ ਪਾਇ ॥੧॥

ਜੋ ਪੁਰਸ ਹਰੀ ਕੇ ਨਾਮ ਕੋ ਧਿਆਵਤੇ ਹੈਂ ਪੁਨਾ ਗੁਰੋਂ ਦ੍ਵਾਰਾ ਸੋਝੀ ਪਾਵਤੇ ਹੈਂ ਸੋ ਆਤਮ ਧਨ ਸੰਯੁਕਤ ਹੈਂ॥੧॥

ਹਰਿ ਹਰਿ ਨਾਮੁ ਜਪਹੁ ਮੇਰੇ ਭਾਈ ॥
ਗੁਰਮੁਖਿ ਸੇਵਾ ਹਰਿ ਘਾਲ ਥਾਇ ਪਾਈ ॥੧॥ ਰਹਾਉ ॥

ਹੇ ਮੇਰੇ ਭਾਈ ਹਰਿ ਹਰਿ ਕੇ ਨਾਮ ਕੋ ਸਿਮਰੋ ਕਿਉਂਕਿ ਜਿਨ ਗੁਰਮੁਖੋਂ ਨੇ ਹਰਿ ਨਾਮ ਕੋ ਜਪਿਆ ਹੈ ਤਿਨ ਗੁਰਮੁਖੋਂ ਕੀ ਸੇਵਾ (ਘਾਲ) ਕਰੀ ਹੁਈ ਹਰੀ ਨੇ ਥਾਇ ਪਾਈ ਹੈ॥

ਆਪੁ ਪਛਾਣੈ ਮਨੁ ਨਿਰਮਲੁ ਹੋਇ ॥
ਜੀਵਨ ਮੁਕਤਿ ਹਰਿ ਪਾਵੈ ਸੋਇ ॥

ਜੋ ਆਪਣੇ ਸ੍ਵਰੂਪ ਕੋ ਪਛਾਣਤੇ ਹੈਂ ਤਿਨੋਂ ਕਾ ਮਨ ਨਿਰਮਲ ਹੋਤਾ ਹੈ। ਸੋ ਜੀਵਨ ਮੁਕਤ ਪੁਰਸ ਹਰੀ ਕੋ ਪਾ ਲੇਤੇ ਹੈਂ॥

ਹਰਿ ਗੁਣ ਗਾਵੈ ਮਤਿ ਊਤਮ ਹੋਇ ॥
ਸਹਜੇ ਸਹਜਿ ਸਮਾਵੈ ਸੋਇ ॥੨॥

ਜੋ ਹਰੀ ਕੇ ਗੁਣੋਂ ਕੋ ਗਾਇਨ ਕਰਤੇ ਹੈਂ ਤਿਨੋਂ ਕੀ ਮਤਿ ਉਤਮ ਹੋਤੀ ਹੈ। ਔਰ ਸੋ ਪੁਰਸ ਸਹਜੇ ਹੀ (ਸਹਜਿ) ਮੈ ਸਮਾਇ ਜਾਤੇ ਹੈਂ॥੨॥

ਦੂਜੈ ਭਾਇ ਨ ਸੇਵਿਆ ਜਾਇ ॥
ਹਉਮੈ ਮਾਇਆ ਮਹਾ ਬਿਖੁ ਖਾਇ ॥

ਜੋ ਦ੍ਵੈਤ ਭਾਵ ਵਾਲੇ ਹੈਂ ਤਿਨੋਂ ਸੇ ਨਹੀਂ ਸੇਵਨ ਕੀਆ ਜਾਤਾ ਕਿਉਂਕਿ ਹੰਤਾ ਮਮਤਾ ਕੇ ਬੀਚ ਮਹਾ ਬਿਖ ਰੂਪ ਜੋ ਮਾਯਾ ਹੈ ਤਿਸ ਕੋ ਹੀ ਖਾਤੇ ਹੈਂ॥

ਪੁਤਿ ਕੁਟੰਬਿ ਗ੍ਰਿਹਿ ਮੋਹਿਆ ਮਾਇ ॥
ਮਨਮੁਖਿ ਅੰਧਾ ਆਵੈ ਜਾਇ ॥੩॥

ਪੁਤ੍ਰ ਤਥਾ ਕੁਟੰਬ ਔਰ ਘਰ ਇਸ ਪ੍ਰਕਾਰ ਕੀ ਮਾਯਾ ਕਰਕੇ ਮੋਹਿਤ ਹੂਆ ਹੈ। ਯਾਂ ਤੇ ਮਨਮੁਖ ਅਗਿਆਨੀ ਆਵਤਾ ਜਾਤਾ ਹੈ॥੩॥

ਹਰਿ ਹਰਿ ਨਾਮੁ ਦੇਵੈ ਜਨੁ ਸੋਇ ॥
ਅਨਦਿਨੁ ਭਗਤਿ ਗੁਰ ਸਬਦੀ ਹੋਇ ॥

ਸੋ ਪਰਮੇਸ੍ਵਰ ਜਿਸ ਕੋ ਹਰਿ ਹਰਿ ਨਾਮ ਦੇਵੈ ਉਸ ਗੁਰ ਸਬਦੀ ਪੁਰਸ ਸੇ ਰਾਤ ਦਿਨ ਭਗਤੀ ਹੋਤੀ ਹੈ॥

ਗੁਰਮਤਿ ਵਿਰਲਾ ਬੂਝੈ ਕੋਇ ॥
ਨਾਨਕ ਨਾਮਿ ਸਮਾਵੈ ਸੋਇ ॥੪॥੧੨॥੩੨॥

ਪਰੰਤੂ ਗੁਰੋਂ ਕੇ ਉਪਦੇਸ਼ ਕਰ ਕੋਈ ਵਿਰਲਾ ਜਨ ਹੀ ਇਸ ਭੇਦ ਕੋ ਸਮਝਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਜੋ ਬੂਝਤਾ ਹੈ ਸੋ ਨਾਮੀ ਮੈ ਸਮਾ ਜਾਤਾ ਹੈ॥੪॥੧੨॥੩੨॥

ਗਉੜੀ ਗੁਆਰੇਰੀ ਮਹਲਾ ੩ ॥
ਗੁਰ ਸੇਵਾ ਜੁਗ ਚਾਰੇ ਹੋਈ ॥
ਪੂਰਾ ਜਨੁ ਕਾਰ ਕਮਾਵੈ ਕੋਈ ॥

ਗੁਰੋਂ ਕੀ ਸੇਵਾ ਚਾਰੋਂ ਜੁਗੋਂ ਮੈ ਸਫਲੀ ਹੋਈ ਹੈ ਪਰੰਤੂ ਤਿਸ ਸੇਵਾ ਰੂਪੀ ਕਾਰ ਕੋ ਕੋਈ ਪੂਰਾ ਪੁਰਸ ਹੀ ਕਮਾਵਤਾ ਹੈ॥

ਅਖੁਟੁ ਨਾਮ ਧਨੁ ਹਰਿ ਤੋਟਿ ਨ ਹੋਈ ॥
ਐਥੈ ਸਦਾ ਸੁਖੁ ਦਰਿ ਸੋਭਾ ਹੋਈ ॥੧॥

ਜੋ ਹਰੀ ਨਾਮ ਧਨ ਅਖੁਟ ਹੈ ਤਿਸ ਕਾ ਕਬੀ ਤੋਟਾ ਨਹੀਂ ਹੋਤਾ ਅਰ ਉਸਕੋ ਪਾਕਰ ਇਸ ਲੋਕ ਮੈ ਸਦਾ ਸੁਖ ਪਾਵਤਾ ਹੈ ਅਗੇ ਪਰਮੇਸ੍ਵਰ ਕੀ ਦਰਗਾਹ ਮੈ ਓਸਕੀ ਸੋਭਾ ਹੋਤੀ ਹੈ॥੧॥

ਏ ਮਨ ਮੇਰੇ ਭਰਮੁ ਨ ਕੀਜੈ ॥
ਗੁਰਮੁਖਿ ਸੇਵਾ ਅੰਮ੍ਰਿਤ ਰਸੁ ਪੀਜੈ ॥੧॥ ਰਹਾਉ ॥

ਹੇ ਮੇਰੇ ਮਨ ਕਿਸੀ ਪ੍ਰਕਾਰ ਕਾ ਭਰਮ ਨ ਕਰੀਏ ਗੁਰੋਂ ਕੀ ਸੇਵਾ ਕਰਕੇ ਅੰਮ੍ਰਿਤ ਰਸ ਰੂਪ ਜੋ ਨਾਮ ਹੈ ਤਿਸ ਕੋ ਪਾਨ ਕਰੀਏ॥

ਸਤਿਗੁਰੁ ਸੇਵਹਿ ਸੇ ਮਹਾਪੁਰਖ ਸੰਸਾਰੇ ॥
ਆਪਿ ਉਧਰੇ ਕੁਲ ਸਗਲ ਨਿਸਤਾਰੇ ॥

ਜੋ ਸਤਿਗੁਰੋਂ ਕੋ ਸੇਵਤੇ ਹੈਂ ਸੋ ਸੰਸਾਰ ਮੈ ਮਹਾਨ ਪੁਰਖ ਹੈਂ। ਔਰ ਆਪ ਤਰੇ ਹੈਂ ਔਰ ਉਨੋਂ ਨੇ ਸੰਪੂਰਨ ਕੁਲੋਂ ਕਾ ਭੀ ਉਧਾਰ ਕੀਆ ਹੈ॥

ਹਰਿ ਕਾ ਨਾਮੁ ਰਖਹਿ ਉਰ ਧਾਰੇ ॥
ਨਾਮਿ ਰਤੇ ਭਉਜਲ ਉਤਰਹਿ ਪਾਰੇ ॥੨॥

ਕਿਉਂਕਿ ਹਰੀ ਕਾ ਨਾਮ ਹ੍ਰਿਦੈ ਮੈ ਧਾਰਨ ਕਰ ਰਖਤੇ ਹੈਂ। ਔਰ ਨਾਮੀ ਮੈ ਰਤੇ ਹੋਏ ਸੰਸਾਰ ਸਮੁੰਦ੍ਰ ਸੇ ਪਾਰ ਹੋ ਜਾਤੇ ਹੈਂ॥੨॥

ਸਤਿਗੁਰੁ ਸੇਵਹਿ ਸਦਾ ਮਨਿ ਦਾਸਾ ॥
ਹਉਮੈ ਮਾਰਿ ਕਮਲੁ ਪਰਗਾਸਾ ॥

ਜੋ ਸਤਿਗੁਰੋਂ ਕੋ ਸਦਾ ਮਨਿ ਮੈ ਦਾਸਾ ਭਾਵ ਧਾਰ ਕਰ ਪੁਨਾ ਹੰਕਾਰ ਕੋ ਮਾਰ ਕਰ ਸੇਵਤੇ ਹੈਂ ਤਿਨਕਾ ਹਿਰਦਾ ਕਮਲ ਪ੍ਰਗਾਸ ਕੋ ਪ੍ਰਾਪਤ ਹੋ ਗਯਾ ਹੈ॥

ਅਨਹਦੁ ਵਾਜੈ ਨਿਜ ਘਰਿ ਵਾਸਾ ॥
ਨਾਮਿ ਰਤੇ ਘਰ ਮਾਹਿ ਉਦਾਸਾ ॥੩॥

ਔਰ ਜਹਾਂ ਅਨਹਦ ਵਾਜੇ ਬਾਜਤੇ ਹੈਂ ਤਿਸ ਨਿਜ ਸਰੂਪ ਮੈਂ ਤਿਨ ਕਾ ਵਾਸ ਭਯਾ ਹੈ। ਪੁਨਾ ਨਾਮੀ ਵਾਹਗੁਰੂ ਮੈਂ ਤਦਾਕਾਰ ਹੁਏ ਹੁਏ ਘਰ ਮੈ ਹੀ ਉਦਾਸ ਹੈਂ॥੩॥

ਸਤਿਗੁਰੁ ਸੇਵਹਿ ਤਿਨ ਕੀ ਸਚੀ ਬਾਣੀ ॥

ਜੁਗੁ ਜੁਗੁ ਭਗਤੀ ਆਖਿ ਵਖਾਣੀ ॥

ਪੁਨਾ ਜੋ ਸਤਿਗੁਰੋਂ ਕੋ ਸੇਵਤੇ ਹੈਂ ਤਿਨ ਕੀ ਬਾਣੀ ਸਚੀ ਹੈ ਔਰ ਜੁਗੋਂ ਜੁਗੋਂ ਮੈਂ ਭਗਤੋਂ ਨੇ ਹੀ ਮੁਖ ਸੇ ਉਚਾਰਨ ਕਰੀ ਹੈ॥

ਅਨਦਿਨੁ ਜਪਹਿ ਹਰਿ ਸਾਰੰਗਪਾਣੀ ॥

ਪੰਨਾ ੧੬੨

ਨਾਨਕ ਨਾਮਿ ਰਤੇ ਨਿਹਕੇਵਲ ਨਿਰਬਾਣੀ ॥੪॥੧੩॥੩੩॥

ਅਰ ਰਾਤ੍ਰ ਦਿਨ ਹਰੀ ਸਾਰੰਗ ਪਾਨੀ ਕੋ ਜਪਤੇ ਹੈਂ। ਸ੍ਰੀ ਗੁਰੂ ਜੀ ਕਹਤੇ ਹੈਂ ਪੁਨਾ ਵਹੁ ਪੁਰਸ਼ ਨਾਮ ਮੈਂ ਰਤੇ ਹੂਏ ਇਹ ਕੇਵਲ ਨਿਰਬਾਣੁ ਪਦ ਕੋ ਪ੍ਰਾਪਤ ਹੋ ਕਰ ਨਿਰਬਾਣੀ ਹੋ ਜਾਤੇ ਹੈਂ॥੪॥੧੩॥੩੩॥

ਗਉੜੀ ਗੁਆਰੇਰੀ ਮਹਲਾ ੩ ॥

ਸਤਿਗੁਰੁ ਮਿਲੈ ਵਡਭਾਗਿ ਸੰਜੋਗ ॥

ਹਿਰਦੈ ਨਾਮੁ ਨਿਤ ਹਰਿ ਰਸ ਭੋਗ ॥੧॥

ਜਿਨਕੋ ਸਤਗੁਰੂ ਵੱਡੇ ਭਾਗਾਂ ਕੇ ਸੰਬੰਧ ਕਰਕੇ ਮਿਲੇ ਹੈਂ ਤਿਨੋਂ ਕੇ ਹ੍ਰਿਦੇ ਮੈਂ ਨਾਮ ਹੈ ਔਰ ਨਿਤਾਪ੍ਰਤੀ ਹਰੀ ਕੇ ਰਸ ਕੋ ਭੋਗਤੇ ਹੈਂ॥੧॥

ਗੁਰਮੁਖਿ ਪ੍ਰਾਣੀ ਨਾਮੁ ਹਰਿ ਧਿਆਇ ॥

ਜਨਮੁ ਜੀਤਿ ਲਾਹਾ ਨਾਮੁ ਪਾਇ ॥੧॥ ਰਹਾਉ ॥

ਹੇ ਪ੍ਰਾਣੀ ਗਰੋਂ ਦ੍ਵਾਰਾ ਹਰੀ ਕੇ ਨਾਮ ਕੋ ਸਿਮਰਣ ਕਰ ਔਰ ਨਾਮ ਰੂਪੀ ਲਾਹੇ ਕੋ ਪ੍ਰਾਪਤ ਹੋ ਕਰ ਅਪਨੇ ਜਨਮ ਕੋ ਜੀਤ ਭਾਵ ਯਹਿ ਕਿ ਸਫਲ ਕਰ॥

ਗਿਆਨੁ ਧਿਆਨੁ ਗੁਰ ਸਬਦੁ ਹੈ ਮੀਠਾ ॥

ਗੁਰ ਕਿਰਪਾ ਤੇ ਕਿਨੈ ਵਿਰਲੈ ਚਖਿ ਡੀਠਾ ॥੨॥

ਜਿਨਕੋ ਗੁਰੋਂ ਕਾ ਉਪਦੇਸੁ (ਮੀਠਾ) ਪਿਆਰਾ ਲਗਤਾ ਹੈ ਤਿਨ ਕੋ ਗਿਆਨੁ ਧਿਆਨੁ ਪ੍ਰਾਪਤ ਹੁਆ ਹੈ॥ ਪਰੰਤੂ ਗੁਰੋਂ ਕੀ ਕ੍ਰਿਪਾ ਸੇ ਕਿਸੀ ਵਿਰਲੇ ਨੇ ਹੀ ਗਿਆਨ ਪਿਆਰ ਕਾ ਰਸ ਚਖ ਕਰ ਦੇਖਿਆ ਹੈ॥੨॥

ਕਰਮ ਕਾਂਡ ਬਹੁ ਕਰਹਿ ਅਚਾਰ ॥

ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ ॥੩॥

ਬੰਧਨਿ ਬਾਧਿਓ ਮਾਇਆ ਫਾਸ ॥

ਜਨ ਨਾਨਕ ਛੂਟੈ ਗੁਰ ਪਰਗਾਸ ॥੪॥੧੪॥੩੪॥

ਔਰ ਜਿਨਕੀ ਪ੍ਰਵਿਰਤੀ ਨਾਮ ਸੇ ਬਿਨਾਂ ਹੰਕਾਰ ਸਹਤ ਕਰਮ ਕਾਂਡ ਰੂਪ ਜੋ ਸਾਸਤ੍ਰ ਹੈਂ ਤਿਨ ਮੈਂ ਹੈਂ ਸੋ ਬਹੁਤ ਪ੍ਰਕਾਰ ਕੇ (ਅਚਾਰ) ਕਰਮ ਕਰਤੇ ਹੈਂ। ਤਿਨ ਹੰਕਾਰੀਓਂ ਕੋ ਬਾਰੰਬਾਰ ਧਿਕਾਰ ਹੈ॥੩॥ ਸੋ ਹੰਕਾਰੀ ਬੰਧਨ ਮੈਂ ਬਾਂਧਿਆ ਹੂਆ ਮਾਇਆ ਰੂਪੀ ਫਾਸੀ ਮੈ ਫਸਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਜਬ ਗੁਰੋਂ ਦ੍ਵਾਰੇ ਗਜਾਨ ਰੂਪੀ ਚਾਨਣ ਹੋਵੇਗਾ ਤਬ ਬੰਧਨੋਂ ਸੇ ਛੂਟੇਗਾ॥੪॥੧੪॥੩੪॥

ਹਰੀ ਦ੍ਵਾਰ ਮੈਂ ਗੁਰੂ ਅਮਰਦਸ ਜੀ ਪਾਸ ਆਇ ਕਰ ਪੰਡਿਤ ਨੇ ਸੰਕਾ ਕਰੀ ਕਿ ਹੇ ਗੁਰੂ ਜੀ ਪਹਿਲੇ ਸੰਸਕ੍ਰਿਤ ਬਾਨੀ ਤੋ ਬਹੁਤ ਬਨੀ ਹੁਈ ਥੀ ਗੁਰੂ ਨਾਨਕ ਜੀ ਨੇ ਗੁਰਮੁਖੀ ਅਖਰ ਬਨਾਇ ਕਰ ਬਾਨੀ ਕਿਸ ਨਮਿਤ ਰਚੀ ਹੈ ਤਿਸ ਕਾ ਉੱਤ੍ਰ ਏਸ ਸਬਦ ਮੈਂ ਕਹੇ ਹੈਂ॥

ਮਹਲਾ ੩ ਗਉੜੀ ਬੈਰਾਗਣਿ ॥

ਜੈਸੀ ਧਰਤੀ ਊਪਰਿਮੇਘੁਲਾ ਬਰਸਤੁ ਹੈ ਕਿਆ ਧਰਤੀ ਮਧੇ ਪਾਣੀ ਨਾਹੀ ॥

ਜੈਸੀ ਰੀਤਿ ਕਰ ਸੰਪੂਰਨ ਧਰਤੀ ਕੇ ਊਪਰਿ ਬਾਦਲ ਬਰਖਾ ਕਰਤਾ ਹੈ ਤੈਸੀ ਰੀਤੀ ਕਰ ਜੀਵੋਂ ਪਰ ਕਿਰਪਾ ਕਰਕੇ ਗੁਰੂ ਜੀ ਨੇ ਬਾਣੀ ਰਚੀ ਹੈ ਕਿਆ ਪ੍ਰਿਥ੍ਵੀ ਬੀਚ ਪਾਣੀ ਨਹੀਂ ਅਰਥਾਤ ਸਰਬ ਅਸਥਾਨ ਮੇਂ ਪਾਨੀ ਹੈ॥

ਜੈਸੇ ਧਰਤੀ ਮਧੇ ਪਾਣੀ ਪਰਗਾਸਿਆ ਬਿਨੁ ਪਗਾ ਵਰਸਤ ਫਿਰਾਹੀ ॥੧॥

ਜੈਸੇ ਪ੍ਰਿਥ੍ਵੀ ਮੈਂ ਸੇ ਬੜੇ ਜਤਨੋਂ ਸੇ ਪਾਨੀ ਪ੍ਰਗਟ ਕੀਆ ਪਿਆਸ ਨਿਵਿਰਤਕ ਹੂਆ ਪੁਨਾ ਵਹੁ ਕੂਪ ਡੋਲ ਜੇਵਰੀ ਬਿਨਾ ਪਾਨੀ ਨਹੀਂ ਨਿਕਲ ਸਕਤਾ ਹੈ ਪੁਨ: (ਪਗਾ) ਪੈਰਾ ਬਿਨਾ ਹੈ ਭਾਵ ਯਹਿ ਕਹੀਂ ਔਰ ਅਸਥਾਨ ਮੈਂ ਜਾਕਰ ਅਰਥੀ ਕਾ ਅਰਥ ਸਿਧ ਨਹੀਂ ਕਰ ਸਕਤਾ ਹੈ। ਜੋ ਮੇਘ ਹੈ ਸੋ ਬਰਸਤਾ ਫਿਰਤਾ ਹੈ ਤੈਸੇ ਹੀ ਜੋ ਸੰਸਕ੍ਰਿਤ ਬਾਨੀ ਹੈ ਸੋ ਪ੍ਰਿਥ੍ਵੀ ਕੇ ਜਲਵਤ ਹੈ ਬਯਾਕਰਣ ਆਦਿ ਜਤਨੋਂ ਕਰ ਤਿਸ ਕਾ ਪੜਨਾ ਹੈ ਤਿਸ ਕੇ ਸਿਧਾਂਤ ਸਮਝਨੇ ਕੋ ਸ੍ਰੋਤਾ ਕੀ ਬੁਧੀ ਅਧਿਕ ਚਾਹੀਏ ਹਰ ਕੋਈ ਨਹੀਂ ਸਮਝ ਸਕਤਾ ਹੈ॥ ਇਸ ਵਾਸਤੇ ਗੁਰੂ ਜੀ ਨੇ ਗੁਰਮੁਖੀ ਬਾਨੀ ਮੇਘ ਕੇ ਜਲ ਸਮਾਨ ਰਚੀ ਹੈ। ਹਰ ਕਿਸੀ ਕੋ ਹਰ ਅਸਥਾਨ ਮੈਂ ਸੁਖਦਾਈ ਹੈ॥

ਬਾਬਾ ਤੂੰ ਐਸੇ ਭਰਮੁ ਚੁਕਾਹੀ ॥

ਜੋ ਕਿਛੁ ਕਰਤੁ ਹੈ ਸੋਈ ਕੋਈ ਹੈ ਰੇ ਤੈਸੇ ਜਾਇ ਸਮਾਹੀ ॥੧॥ ਰਹਾਉ ॥

ਹੇ ਭਾਈ ਸੰਸਕ੍ਰਿਤੀ ਭਾਸ਼ਾ ਕੇ ਭੇਧ ਕਾ ਜੋ ਤੇਰੇ ਕੋ ਭਰਮ ਹੈ। ਐਸੇ ਭਰਮ ਕੋ ਤੂੰ ਰਿਦੇ ਸੇ (ਚੁਕਾਹੀ) ਉਠਾ ਦੇ॥ ਹੇ ਪੰਡਿਤ ਜੋ ਕੋਈ ਕਰਤਾ ਹੈ ਸੋ ਪਰਮੇਸ੍ਵਰ ਹੀ ਹੈ॥

ਪ੍ਰਸ਼ਨ: ਜੇ ਸਭ ਏਕ ਪਰਮੇਸ੍ਵਰ ਹੀ ਹੈ ਤੌ ਜੀਵ ਸ੍ਵਰਗ ਨਰਕ ਮੈਂ ਕਿਉਂ ਜਾਤੇ ਹੈਂ? ਉੱਤ੍ਰ॥ ਜੈਸੇ ਜੈਸੇ ਜੀਵ ਭਾਵਨਾ ਕਰਤਾ ਹੈ ਤੈਸੇ ਅਸਥਾਨ ਮੈਂ ਜਾਇ ਕਰ ਸਮਾ ਜਾਤਾ ਹੈ॥ ਭਾਵ ਯੇਹਿ ਕਿ ਭਾਵਨਾ ਮਾਤ੍ਰ ਹੀ ਸੰਸਾਰੁ ਹੈ॥

ਇਸਤਰੀ ਪੁਰਖ ਹੋਇ ਕੈ ਕਿਆ ਓਇ ਕਰਮ ਕਮਾਹੀ ॥

ਇਸਤ੍ਰੀ ਪੁਰਖ ਹੋਇਕੈ ਅਰਥਾਤ ਮਾਇਆ ਈਸਰ ਹੋਇ ਕਰ ਪ੍ਰਪੰਚ ਕੀਆ ਹੈ ਪੁਨਾ (ਓਇ) ਓਹੀ ਕਰ ਕਮਾਵਤਾ ਹੈ॥ ਤੁਮ ਪਰਮੇਸ੍ਵਰ ਕੇ ਸਨਮੁਖ ਏਹ ਪ੍ਰਾਰਥਨਾ ਕਰੋ॥

ਨਾਨਾ ਰੂਪ ਸਦਾ ਹਹਿ ਤੇਰੇ ਤੁਝ ਹੀ ਮਾਹਿ ਸਮਾਹੀ ॥੨॥

ਅਨੇਕ ਪ੍ਰਕਾਰ ਕੇ ਸਰੂਪ ਅਸਥਾਵਰ ਜੰਗਮੁ ਹਮੇਸ ਹੀ ਤੇਰੇ ਹੈਂ ਪੁਨਾ ਅੰਤ ਕੋ ਤੇਰੇ ਮੈ ਹੀ ਸਮਾਵੇਂਗੇ॥

ਇਤਨੇ ਜਨਮ ਭੂਲਿ ਪਰੇ ਸੇ ਜਾ ਪਾਇਆ ਤਾ ਭੂਲੇ ਨਾਹੀ ॥

ਹਮ ਇਤਨੇ ਭਾਵ ਬਹੁਤੇ ਜਨਮੁ ਭੂਲ ਪੜੇ ਥੇ ਜਬ ਤੇਰੇ ਕੋ ਪਾਇਆ ਹੈ ਤੌ ਹੁਣ ਭੂਲਤੇ ਨਹੀਂ ਭਾਵ ਪੁਨਾ ਭਰਮ ਨਹੀਂ ਹੋਤਾ॥

ਜਾ ਕਾ ਕਾਰਜੁ ਸੋਈ ਪਰੁ ਜਾਣੈ ਜੇ ਗੁਰ ਕੈ ਸਬਦਿ ਸਮਾਹੀ ॥੩॥

ਔਰ ਐਸੇ ਜਾਨਤੇ ਹੈਂ ਕਿ ਦੇਸ ਜਿਸ ਵਾਹਗੁਰੂ ਕਾ ਕਾਰਜ ਏਹ ਜਗਤ ਹੈ (ਪਰ) ਵਸੇਸ ਕਰਕੇ ਤਿਸ ਕੋ ਸੋਈ ਜਾਨਤਾ ਹੈ ਜੋ ਗੁਰੋਂ ਕੇ ਉਪਦੇਸ ਮੈ ਸਮਾਵਤਾ ਹੈ॥੩॥

ਤੇਰਾ ਸਬਦੁ ਤੂੰਹੈ ਹਹਿ ਆਪੇ ਭਰਮੁ ਕਹਾਹੀ ॥

ਤੇਰਾ ਹੀ (ਸਬਦੁ) ਸੰਸਾਰ ਰਚਾ ਹੂਆ ਹੈ ਔਰੁ ਤੂੰ ਹੀ ਆਪ ਸੰਸਾਰ ਰੂਪ ਹੋ ਕਰ ਵਰਤਾ ਰਹਾ ਹੈਂ ਇਸ ਮੈ ਭਰਮ ਕਿਆ ਹੈ ਵਾਸਤਵ ਸੇ ਬੇਦ ਕਾ ਸਿਧਾਂਤ ਭੀ ਏਹੀ ਹੈ॥

ਨਾਨਕ ਤਤੁ ਤਤ ਸਿਉ ਮਿਲਿਆ ਪੁਨਰਪਿ ਜਨਮਿ ਨ ਆਹੀ ॥੪॥੧॥੧੫॥੩੫॥

ਸ੍ਰੀ ਗੁਰੂ ਜੀ ਕਹਤੇ ਹੈਂ (ਤਤੁ) ਜੀਵ ਕਾ ਲਖ ਪੁਨਾ (ਤਤ) ਈਸਰ ਕੇ ਤਤ ਕੋ ਸਮਝ ਕਰ ਤਿਸ ਕੇ ਸਾਥ ਜੋ ਮਿਲਾ ਹੈ ਤਿਸ ਕੋ ਪੁਨਾ (ਰਪਿ)ਨਿਸਚੈ ਕਰਕੈ ਜਨਮ ਨਹੀਂ ਹੈ॥੪॥੧॥੧੫॥੩੫॥

ਜਬ ਗੁਰੋਂ ਨੇ ਮਾਨੁਖ ਜਨਮ ਰੂਪੀ ਸਾਵਣ ਮੈਂ ਉਪਦੇਸ ਕੀ ਵਰਖਾ ਕਰੀ ਤਬ ਜਗਤ ਮੈਂ (ਅੰਮ੍ਰਿਤਿ) ਮ੍ਰਿਤ ਰਹਤ ਜੋ ਬ੍ਰਹਮ ਹੈ ਸੋ (ਛਾਇਆ) ਪੂਰਨ ਹੁਆ ਪ੍ਰਤੀਤ ਹੁਆ॥ ਪੁਨਾ ਸ਼ਬਦ ਮੁਖ ਮੈਂ ਪਾਇਆ ਤਬ ਮਨ ਰੂਪੀ ਮੋਰ ਅਨੰਦਤ ਹੁਆ ਬੋਲਿਆ॥

ਹਰਿ ਅੰਮ੍ਰਿਤੁ ਵੁਠੜਾ ਮਿਲਿਆ ਹਰਿ ਰਾਇਆ ਜੀਉ ॥

ਜਨ ਨਾਨਕ ਪ੍ਰੇਮਿ ਰਤੰਨਾ ॥੪॥੧॥੨੭॥੬੫॥

ਔਰ ਹਰੀ ਕਾ ਨਾਮ ਅੰਮ੍ਰਿਤ ਪ੍ਰਾਪਤਿ ਹੁਆ ਪੁਨਾ ਹਰੀ ਰਾਜਾ ਮਿਲਿਆ॥ ਸ੍ਰੀ ਗੁਰੂ ਜੀ ਕਹਤੇ ਹੈਂ ਪ੍ਰੇਮ ਮੈਂ ਮਨ ਰਤਾ ਵਾ ਪ੍ਰੇਮ ਹੀ ਰਤਨ ਹੈ ਕਿਉਂਕਿ ਪਰਮੇਸ੍ਵਰ ਕੇ ਮਿਲਾਪ ਮੈ ਪ੍ਰੇਮ ਹੀ ਕਾਰਣ ਹੈ॥੪॥੧॥੨੭॥੬੫॥

ਗਉੜੀ ਮਾਝ ਮਹਲਾ ੪ ॥

ਆਉ ਸਖੀ ਗੁਣ ਕਾਮਣ ਕਰੀਹਾ ਜੀਉ ॥

ਮਿਲਿ ਸੰਤ ਜਨਾ ਰੰਗੁ ਮਾਣਿਹ ਰਲੀਆ ਜੀਉ ॥

ਹੇ ਪਰਮੇਸ੍ਵਰ ਕੇ ਪਿਆਰਿਓ ਆਓ ਸੁਭ ਗੁਣ ਰੂਪੀ ਟੂਣਾ ਕਰੀਏ ਭਾਵ ਯੇਹਿ ਕਿ ਜੈਸੇ ਕਈਕੁ ਇਸਤ੍ਰੀਆਂ ਅਪਨੇ ਪਤੀ ਕੋ ਜਾਦੂ ਕਰਕੇ ਬਸ ਕਰ ਲੇਤੀਆਂ ਹੈਂ ਤੈਸੇ ਤੁਮ ਹਮ ਭੀ ਗੁਣੋਂ ਕਾ ਜਾਦੂ ਕਰ ਪਰਮੇਸ੍ਵਰ ਕੋ ਆਪਣਾ ਕਰੀਏ॥ ਔਰ ਹੇ ਹਰੀ ਕੇ ਪਿਆਰੇ ਜਨੋਂ ਸੰਤੋਂ ਕੇ ਸਾਥ ਮਿਲਕਰ (ਰੰਗੁ) ਆਤਮ ਅਨੰਦ ਕੀਆਂ ਖੁਸ਼ੀਆਂ ਭੋਗੀਏ॥

ਗੁਰ ਦੀਪਕੁ ਗਿਆਨੁ ਸਦਾ ਮਨਿ ਬਲੀਆ ਜੀਉ ॥

ਹਰਿ ਤੁਠੈ ਢੁਲਿ ਢੁਲਿ ਮਿਲੀਆ ਜੀਉ ॥੧॥

ਜਿਨੋਂ ਨੇ ਸੰਤੋਂ ਮੈਂ ਪ੍ਰੇਮ ਕੀਆ ਹੈ ਤਿਨ ਕੇ ਮਨ ਮੈਂ ਗਿਆਨ ਰੂਪੀ (ਗੁਰ) ਵੱਡਾ ਦੀਪਕ ਬਲਿਆ ਹੈ॥ ਗਿਆਨ ਕੇ ਹੋਣੇ ਸੇ ਪ੍ਰਸਿੰਨ ਹੋ ਕਰ ਹਰੀ ਕੋ ਉਲਟ ਉਲਟ ਕਰ ਵਾ ਉਛਲ ਉਛਲ ਕਰ ਮਿਲੇ ਹੈਂ॥ ਭਾਵ ਯੇਹਿ ਕਿ ਅਤਿ ਆਨਦੰਤ ਹੋ ਕਰ ਮਿਲੇ ਹੈਂ॥੧॥

ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਢੋਲੇ ਜੀਉ ॥

ਮੈ ਮੇਲੇ ਮਿਤ੍ਰੁ ਸਤਿਗੁਰੁ ਵੇਚੋਲੇ ਜੀਉ ॥

ਤਿਨ ਪ੍ਰੇਮੀਓਂ ਕੋ ਐਸਾ ਫਲ ਦੇਖਕਰ ਮੇਰੇ ਮਨ ਤਨ ਮੈਂ ਹਰੀ ਪਿਆਰੇ ਕਾ ਪ੍ਰੇਮ ਲਗਾ ਹੈ॥ ਪਰੰਤੂ ਮੇਰੇ ਕੋ ਸਤਿਗੁਰੂ ਜੋ ਮਿਤ੍ਰ ਹੈਂ ਸੋ ਵਿਚੋਲੇ ਹੋ ਕਰ ਮੇਲੈਂਗੇ॥

ਮਨੁ ਦੇਵਾਂ ਸੰਤਾ ਮੇਰਾ ਪ੍ਰਭੁ ਮੇਲੇ ਜੀਉ ॥

ਹਰਿ ਵਿਟੜਿਅਹੁ ਸਦਾ ਘੋਲੇ ਜੀਉ ॥੨॥

ਐਸੇ ਸੰਤੋਂ ਕੋ ਮਨ ਦੇਵਾਂ ਜੋ ਮੇਰੇ ਪ੍ਰਭੁ ਕੋ ਮਿਲਾ ਦੇਵੈਂ॥ ਔਰ ਹਰੀ ਕੇ ਊਪਰ ਸੇ ਭੀ ਸਦਾ ਵਾਰਨੇ ਜਾਵਾਂ ਔਰ ਇਸ ਪ੍ਰਕਾਰ ਬੇਨਤੀ ਕਰੋਂ॥੨॥

ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿਦਾ ਹਰਿ ਕਰਿ ਕਿਰਪਾ ਮਨਿ ਵਸੁ ਜੀਉ ॥

ਹੇ ਮੇਰੇ ਪਿਆਰਿਆ ਬਾਣੀ ਮੈ ਵਸੁ ਔਰ ਹੇ ਮੇਰੇ ਗੋਬਿੰਦਾ ਤਨ ਮੈ ਵਸ ਵਾ ਹੇ ਹਰੀ ਕਿਰਪਾ ਕਰਕੇ ਤੂੰ ਮਨ ਮੈ ਵਸੁ॥

ਮਨਿ ਚਿੰਦਿਅੜਾ ਫਲੁ ਪਾਇਆ ਮੇਰੇ ਗੋਵਿੰਦਾ ਗੁਰੁ ਪੂਰਾ ਵੇਖਿ ਵਿਗਸੁ ਜੀਉ ॥

ਹੇ ਮੇਰੇ (ਗੋਵਿੰਦਾ) ਭਾਈ ਜੋ ਗੁਰੁ ਪੂਰੇ ਕੋ ਵੇਖਕਰ ਪ੍ਰਫੁਲਤ ਹੁਏ ਹੈਂ ਤਿਨੋਂ ਨੇ ਮਨ ਇੱਛਤ ਫਲ ਪਾਇਆ ਹੈ॥

ਹਰਿ ਨਾਮੁ ਮਿਲਿਆ ਸੋਹਾਗਣੀ ਮੇਰੇ ਗੋਵਿੰਦਾ ਮਨਿ ਅਨਦਿਨੁ ਅਨਦੁ ਰਹਸੁ ਜੀਉ ॥

(ਮੇਰੇ ਗਵਿੰਦਾ) ਹੇ ਭਾਈ ਜਿਨ ਸੁਹਾਗਣੀਓਂ ਕੋ ਹਰੀ ਕਾ ਨਾਮ ਮਿਲਿਆ ਹੈ ਤਿਨ ਕੇ ਮਨ ਮੈਂ ਅਨਦਿਨੁ (ਰਹਸੁ) ਗੁਹਜ ਅਨੰਦੁ ਭਾਵ ਬ੍ਰਹਮਾਨੰਦੁ ਹੈ॥

ਹਰਿ ਪਾਇਅੜਾ ਵਡਭਾਗੀਈ ਮੇਰੇ ਗੋਵਿੰਦਾ ਨਿਤ ਲੈ ਲਾਹਾ ਮਨਿ ਹਸੁ ਜੀਉ ॥੩॥

(ਈ ਮੇਰੇ ਗੋਬਿੰਦਾ) ਹੇ ਭਾਈ ਜਿਨੋਂ ਨੇ ਹਰਿ ਬਡੇ ਭਾਗੋਂ ਕਰਕੇ ਪਾਇਆ ਹੈ ਸੋ ਨਿਤੰਪ੍ਰਤੀ ਆਤਮ ਲਾਭ ਕੋ ਲੇ ਕਰ ਮਨ ਮੈਂ ਪ੍ਰਸੰਨ ਹੋਤੇ ਹੈਂ॥ ਬਾਚਸਪਤਿ ਕੋਸ ਮੈ ਈ ਸੰਬੋਧਨ ਮੈ ਲਿਖਾ ਹੈ॥੩॥

ਹਰਿ ਆਪਿ ਉਪਾਏ ਹਰਿ ਆਪੇ ਵੇਖੈ ਹਰਿ ਆਪੇ ਕਾਰੈ ਲਾਇਆ ਜੀਉ ॥

ਆਪ ਹੀ ਹਰੀ ਸ੍ਰਿਸ੍ਰੀ ਕੋ ਉਤਪਤਿ ਕਰਤਾ ਹੈ ਔਰ ਆਪ ਹੀ ਵੇਖਤਾ ਹੈ ਔਰ ਆਪ ਹੀ ਕਾਰੋਂ ਮੈ ਲਗਾਇਆ ਹੈ॥

ਇਕਿ ਖਾਵਹਿ ਬਖਸ ਤੋਟਿ ਨ ਆਵੈ ਇਕਨਾ ਫਕਾ ਪਾਇਆ ਜੀਉ ॥

ਏਕ ਪਰਮੇਸ੍ਵਰ ਕੀ ਦਾਤ ਕੋ ਖਾਤੇ ਹੈਂ ਸੋ ਤਿਸ ਕੀ ਤੋਟਿ ਨਹੀਂ ਆਵਤੀ ਅਰ ਇਕਨਾ ਕੋ (ਫਕਾ) ਫਾਕਾ ਵਾ ਚਾਰ ਚਾਰ ਦਾਣੇ ਘਰ ਘਰ ਸੇ ਮਾਂਗਨੇ ਕਾ ਲਿਖ ਲਿਖ ਪਾਇਆ ਹੈ। ਪੂਰਬੋਕਤ ਅਰਥ ਕੋ ਸਪਸ਼ਟ ਦਿਖਾਵਤੇ ਹੈਂ॥

ਇਕਿ ਰਾਜੇ ਤਖਤਿ ਬਹਹਿ ਨਿਤ ਸੁਖੀਏ ਇਕਨਾ ਭਿਖ ਮੰਗਾਇਆ ਜੀਉ ॥

ਏਕ ਰਾਜੇ ਹੋ ਕਰ ਤਖਤੋਂ ਪਰ ਬੈਠੇ ਹੂਏ ਹੈਂ ਔਰ ਸਦਾ ਹੀ ਸੁਖ ਵਾਲੇ ਹੈਂ ਔਰ ਇਕਨਾ ਸੇ ਭਿਖ੍ਯਾ ਮੰਗਾਵਤਾ ਹੈ॥

ਸਭੁ ਇਕੋ ਸਬਦੁ ਵਰਤਦਾ ਮੇਰੇ ਗੋਵਿਦਾ ਜਨ ਨਾਨਕ ਨਾਮੁ ਧਿਆਇਆ ਜੀਉ ॥੪॥੨॥੨੮॥੬੬॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਦਾਸੋਂ ਨੇ ਨਾਮ ਧਿਆਇਆ ਹੈ ਤਿਨਕਾ ਐਸਾ ਨਿਹਚਾ ਹੂਆ ਹੈ ਕਿ ਸਰਬ ਮੈਂ ਏਕ ਮੇਰੇ ਗੋਵਿੰਦ ਕਾ (ਸਬਦੁ) ਹੁਕਮ ਵਰਤਾ ਰਹਾ ਹੈ ਵਾ ਸਰਬ ਮੈਂ ਏਕ ਬ੍ਰਹਮ ਹੀ ਵਰਤ ਰਹਾ ਹੈ॥੪॥੨॥੨੮॥੬੬॥

ਗਉੜੀ ਮਾਝ ਮਹਲਾ ੪ ॥

ਮਨ ਮਾਹੀ ਮਨ ਮਾਹੀ ਮੇਰੇ ਗੋਵਿੰਦਾ ਹਰਿ ਰੰਗਿ ਰਤਾ ਮਨ ਮਾਹੀ ਜੀਉ ॥

ਹੇ ਮੇਰੇ ਭਾਈ ਜਨੋਂ ਜੋ ਰੰਗ ਰਤਾ ਪਰਮੇਸ੍ਵਰ ਹੈ ਸੋ ਤੀਨੋਂ ਕਾਲੋਂ ਮੈ ਮਨ ਕੇ ਬੀਚ ਹੀ ਹੈ ਵਾ ਪ੍ਰੇਮ ਮੈਂ ਪੁਨਰੁਕਤੀ ਦੋਸ ਨਹੀਂ ਮਨ ਮਾਹੀ ਸਬਦ ਜਗਜਾਸੂ ਕੀ ਦ੍ਰਿੜਤਾ ਹੇਤ ਕਈ ਬਾਰ ਕਥਨ ਕੀਆ ਹੈ॥

ਹਰਿ ਰੰਗੁ ਨਾਲਿ ਨ ਲਖੀਐ ਮੇਰੇ ਗੋਵਿਦਾ ਗੁਰੁ ਪੂਰਾ ਅਲਖੁ ਲਖਾਹੀ ਜੀਉ ॥

ਹੇ ਭਾਈ ਹਰੇਕ ਰੰਗੋਂ ਨਾਲ ਪਰਮੇਸ੍ਵਰ ਸਾਥ ਹੈ। ਲਖਾ ਨਹੀਂ ਜਾਤਾ ਪਰੰਤੂ ਗੁਰੂ ਪੂਰਾ ਤਿਸ ਅਲਖ ਕੋ ਲਖਾ ਦੇਤਾ ਹੈ॥

ਹਰਿ ਹਰਿ ਨਾਮੁ ਪਰਗਾਸਿਆ ਮੇਰੇ ਗੋਵਿੰਦਾ ਸਭ ਦਾਲਦ ਦੁਖ ਲਹਿ ਜਾਹੀ ਜੀਉ ॥

ਹੇ ਮੇਰੇ ਭਾਈ ਜਬ ਗੁਰ ਕਾ ਲਖਾਯਾ ਹੋਇਆ ਹਰਿ ਹਰਿ ਨਾਮ ਕਾ ਪ੍ਰਗਾਸੁ ਹੂਆ ਤਬ ਸੰਪੂਰਨ ਦਰਿਦ੍ਰ ਔਰ ਦੁਖ ਲਹਿ ਜਾਤੇ ਹੈਂ॥

ਹਰਿ ਪਦੁ ਊਤਮੁ ਪਾਇਆ ਮੇਰੇ ਗੋਵਿੰਦਾ ਵਡਭਾਗੀ ਨਾਮਿ ਸਮਾਹੀ ਜੀਉ ॥੧॥

ਹੇ ਮੇਰੇ ਭਾਈ ਜਿਨੋਂ ਨੇ ਹਰੀ ਉਤਮ ਪਦ ਕੋ ਪਾਇਆ ਹੈ ਸੋ ਵਡਭਾਗੀ (ਨਾਮਿ) ਵਾਹਿਗੁਰੂ ਮੈਂ ਸਮਾਏ ਹੈਂ॥੧॥

ਨੈਣੀ ਮੇਰੇ ਪਿਆਰਿਆ ਨੈਣੀ ਮੇਰੇ ਗੋਵਿਦਾ ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ ॥

ਹੇ ਮੇਰੇ ਪਿਆਰਿਆ (ਨੈਣੀ) ਜੋ ਗ੍ਯਾਨ ਨੇਤ੍ਰੋਂ ਵਾਲੇ ਮੇਰੇ ਗੋਬਿੰਦ ਕਾ ਸਰੂਪ ਗੁਰੂ ਹੈ ਤਿਨੋਂ ਦੁਆਰਾ ਸਰਬ ਨੈਣਾਂ ਵਾਲਾ ਵੈਰਾਟ ਰੂਪ ਮੇਰਾ ਪ੍ਰਭ ਕਿਨਾ (ਨੈਣੀ) ਸੁਧ ਬੁਧੀ ਨੇਤ੍ਰੋਂ ਵਾਲਿਆਂ ਨੇ ਦੇਖਿਆ ਹੈ॥

ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਮੇਰੇ ਗੋਵਿੰਦਾ ਹਰਿ ਬਾਝਹੁ ਧਨ ਕੁਮਲੈਣੀ ਜੀਉ ॥

ਹੇ ਮੇਰੇ ਭਾਈ ਜਨੋਂ ਮੇਰਾ ਮਨ ਔਰ ਤਨ ਬਹੁਤ ਹੀ ਵੈਰਾਗ ਭਯਾ ਹੈ ਪੁਨਾ ਹਰੀ ਸੇ ਬਿਨ ਬੁਧੀ ਰੂਪ ਇਸਤ੍ਰੀ ਮੁਰਝਾ ਰਹੀ ਹੈ॥

ਪੰਨਾ ੧੭੪

ਸੰਤ ਜਨਾ ਮਿਲਿ ਪਾਇਆ ਮੇਰੇ ਗੋਵਿਦਾ ਮੇਰਾ ਹਰਿ ਪ੍ਰਭੁ ਸਜਣੁ ਸੈਣੀ ਜੀਉ ॥

ਜਿਸਕੇ ਵਾਸਤੇ ਯੇਹਿ ਦਸਾ ਭਈ ਥੀ ਸੋ ਹੇ ਮੇਰੇ ਭਾਈ ਜਨੋਂ ਹਰੀ ਪ੍ਰਭੂ ਸਜਣ ਤਥਾ ਸਾਥੀ ਸੰਤ ਜਨੋਂ ਕੋ ਮਿਲ ਕਰ ਪ੍ਰਾਪਤ ਹੋ ਗਯਾ ਹੈ॥

ਹਰਿ ਆਇ ਮਿਲਿਆ ਜਗਜੀਵਨੁ ਮੇਰੇ ਗੋਵਿੰਦਾ ਮੈ ਸੁਖਿ ਵਿਹਾਣੀ ਰੈਣੀ ਜੀਉ ॥੨॥

ਹੇ ਮੇਰੇ ਭਾਈ ਜਬ ਹਰੀ ਜਗ ਜੀਵਨ ਆਇ ਮਿਲਿਆ ਤਬ ਸੁਖ ਪੂਰਬਕ ਹਮਾਰੀ ਅਵਸਥਾ ਰੂਪ ਰਾਤ੍ਰ (ਵਿਹਾਣੀ) ਬਤੀਤ ਹੋ ਗਈ ਵਾ ਅਵਿਦਿਆ ਰੂਪੀ ਰਾਤ੍ਰ ਚਲੀ ਗਈ ਅਰੁ ਮੇਰੇ ਕੋ ਸੁਖ ਹੂਆ ਹੈ॥੨॥

ਮੈ ਮੇਲਹੁ ਸੰਤ ਮੇਰਾ ਹਰਿ ਪ੍ਰਭੁ ਸਜਣੁ ਮੈ ਮਨਿ ਤਨਿ ਭੁਖ ਲਗਾਈਆ ਜੀਉ ॥

ਹੇ ਸੰਤ ਜਨੋਂ ਮੇਰੇ ਕੋ ਮੇਰਾ ਹਰੀ ਪ੍ਰਭ ਸਜਨ ਮੇਲਹੁ ਕਿਉਂਕਿ ਮੇਰੇ ਮਨ ਤਨ ਮੈਂ ਇਛਾ ਲਗੀ ਹੈ॥

ਹਉ ਰਹਿ ਨ ਸਕਉ ਬਿਨੁ ਦੇਖੇ ਮੇਰੇ ਪ੍ਰੀਤਮ ਮੈ ਅੰਤਰਿ ਬਿਰਹੁ ਹਰਿ ਲਾਈਆ ਜੀਉ ॥

ਮੈਂ ਅਪਨੇ ਪ੍ਰੀਤਮ ਕੋ ਦੇਖੇ ਬਿਨਾ ਰਹ ਨਹੀਂ ਸਕਤਾ ਹੂੰ ਕਿਉਂਕਿ ਮੇਰੇ ਰਿਦੇ ਮੈਂ ਹਰੀ ਨੇ ਪ੍ਰੀਤੀ ਲਾਈ ਹੈ॥

ਹਰਿ ਰਾਇਆ ਮੇਰਾ ਸਜਣੁ ਪਿਆਰਾ ਗੁਰੁ ਮੇਲੇ ਮੇਰਾ ਮਨੁ ਜੀਵਾਈਆ ਜੀਉ ॥

ਮੇਰਾ ਪਿਆਰਾ ਜੋ ਸਜਨ ਹਰੀ ਰਾਜਾ ਹੈ ਤਿਸ ਕੋ ਗੁਰੋਂ ਨੇ ਮਿਲਾ ਕਰ ਮੇਰੇ ਮਨ ਕੋ ਜੀਵਾਯਾ ਹੈ॥

ਮੇਰੈ ਮਨਿ ਤਨਿ ਆਸਾ ਪੂਰੀਆ ਮੇਰੇ ਗੋਵਿੰਦਾ ਹਰਿ ਮਿਲਿਆ ਮਨਿ ਵਾਧਾਈਆ ਜੀਉ ॥੩॥

ਹੇ ਭਾਈ ਅਬ ਮੇਰੇ ਮਨ ਤਨ ਕੀਆਂ ਆਸਾਂ ਪੂਰਨ ਹੋ ਗਈਆਂ ਹੈਂ ਹਰੀ ਕੋ ਮਿਲਨੇ ਕਰਕੇ ਮਨ ਮੈਂ (ਵਾਧਾਈਆ) ਸਾਦੀਆਂ ਹੋਈਆਂ ਹੈਂ॥੩॥

ਵਾਰੀ ਮੇਰੇ ਗੋਵਿੰਦਾ ਵਾਰੀ ਮੇਰੇ ਪਿਆਰਿਆ ਹਉ ਤੁਧੁ ਵਿਟੜਿਅਹੁ ਸਦ ਵਾਰੀ ਜੀਉ ॥

ਹੇ ਮੇਰੇ ਪਿਆਰੇ ਗੋਵਿੰਦ ਤੇਰੇ ਊਪਰ ਸੇ ਮਨ ਤਨ ਬਾਣੀ ਕਰਕੇ ਸਦਾ ਵਾਰਨੇ ਜਾਤਾ ਹੂੰ॥

ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਮੇਰੇ ਗੋਵਿਦਾ ਹਰਿ ਪੂੰਜੀ ਰਾਖੁ ਹਮਾਰੀ ਜੀਉ ॥

ਹੇ ਹਰੀ ਗੋਬਿੰਦ ਮੇਰੇ ਪਤੀ ਮੇਰੇ ਮਨ ਤਥਾ ਤਨ ਮੈ ਆਪਕਾ ਹੀ ਪ੍ਰੇਮੁ ਹੈ ਹਮਾਰੀ ਸਰਧਾ ਰੂਪੀ ਪੂੰਜੀ ਰਖੋ ਜੀ॥

ਸਤਿਗੁਰੁ ਵਿਸਟੁ ਮੇਲਿ ਮੇਰੇ ਗੋਵਿੰਦਾ ਹਰਿ ਮੇਲੇ ਕਰਿ ਰੈਬਾਰੀ ਜੀਉ ॥

ਹੇ ਮੇਰੇ ਹਰੀ ਗੋਵਿੰਦ ਸਤਿਗੁਰੂ ਜੋ (ਵਿਸਟੁ) ਵਿਚੋਲੇ ਹੈਂ ਤਿਨ ਕੇ ਸਾਥ ਮੇਲ ਕਿਉਂਕਿ ਵਹੁ (ਰੈਬਾਰੀ) ਵਿਚੋਲਗੀ ਕਰਕੇ ਆਪ ਕੇ ਸਾਥ ਮੇਲੈਂਗੇ॥

ਹਰਿ ਨਾਮੁ ਦਇਆ ਕਰਿ ਪਾਇਆ ਮੇਰੇ ਗੋਵਿੰਦਾ ਜਨ ਨਾਨਕੁ ਸਰਣਿ ਤੁਮਾਰੀ ਜੀਉ ॥੪॥੩॥੨੯॥੬੭॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਗੋਬਿੰਦ ਮੈਂਨੇ ਆਪ ਕਾ ਨਾਮੁ ਗੁਰੋਂ ਕੀ ਦਯਾ ਕਰਕੇ ਪਾਇਆ ਹੈ ਹੇ ਮਹਾਰਾਜ ਹਮ ਤੁਮਾਰੀ ਹੀ ਸਰਣ ਹੈਂ॥੪॥੩॥੨੯॥੬੭॥

ਗਉੜੀ ਮਾਝ ਮਹਲਾ ੪ ॥

ਇਸ ਸਬਦ ਮੈ ਮੇਰੇ ਗੋਵਿੰਦਾ ਪਦ ਸੰਬੋਧਨ ਮੈਂ ਲਗਾਉਣਾ॥

ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ ਹਰਿ ਪ੍ਰਭੁ ਮੇਰਾ ਚੋਜੀ ਜੀਉ ॥

ਹੇ ਮੇਰੇ ਪਿਆਰਿਆ ਮੇਰਾ ਹਰਿ ਪ੍ਰਭ ਤੀਨੋਂ ਕਾਲ ਮੈ (ਚੋਜੀ) ਕੌਤਕੀ ਹੈ ਅਰਥਾਤ ਮਾਇਆ ਕਰ ਬਿਚਿਤ੍ਰ ਪਰਪੰਚ ਕੋ ਉਤਪਤ ਪਾਲਨਾ ਸੰਘਾਰ ਰੂਪ ਚੋਜ ਕਰਤਾ ਹੈ॥

ਹਰਿ ਆਪੇ ਕਾਨੁ ਉਪਾਇਦਾ ਮੇਰੇ ਗੋਵਿਦਾ ਹਰਿ ਆਪੇ ਗੋਪੀ ਖੋਜੀ ਜੀਉ ॥

ਹਰਿ ਆਪੇ ਸਭ ਘਟ ਭੋਗਦਾ ਮੇਰੇ ਗੋਵਿੰਦਾ ਆਪੇ ਰਸੀਆ ਭੋਗੀ ਜੀਉ ॥

ਆਪਿ ਹੀ ਮੇਰਾ ਗੋਵਿੰਦੁ (ਕਾਨੁ) ਕ੍ਰਿਸਨ ਰੂਪਿ ਵਜਕਤੀ ਉਤਪਤਿ ਕਰਤਾ ਭਇਆ ਹੈ ਪੁਨਾ ਆਪਿ ਹੀ ਹਰੀ (ਗੋਪੀ) ਰਾਧਕਾਂ ਰੂਪਿ ਹੋ ਕਰ ਮਾਨੁ ਕਰਤਾ ਭਯਾ ਹੈ ਅਰੁ ਕ੍ਰਿਸਨ ਅੰਤਰੁ ਧਜਾਨ ਹੁਏ ਕਾ ਆਪਿ ਹੀ ਮਾਨੁ ਛੋਡਿ ਕਰ ਰਾਧਕਾਂ ਰੂਪਿ (ਖੋਜੀ) ਖੋਜ ਨਿਕਾਲਨੇ ਵਾਲਾ ਹੋਤਾ ਭਇਆ ਹੈ (ਮੇਰੇ ਗੋਵਿੰਦਾ) ਹੇ ਭਾਈ ਹਰੀ ਆਪਿ ਹੀ ਅਤੀ ਭੋਗੀ ਹੋ ਕਰਕੇ ਆਪਿ ਸਭਿ ਸਰੀਰੋਂ ਮੈਂ ਭੋਗ ਰਹਾ ਹੈ॥

ਹਰਿ ਸੁਜਾਣੁ ਨ ਭੁਲਈ ਮੇਰੇ ਗੋਵਿੰਦਾ ਆਪੇ ਸਤਿਗੁਰੁ ਜੋਗੀ ਜੀਉ ॥੧॥

ਹੇ ਮੇਰੇ ਭਾਈ ਹਰੀ ਆਪ ਹੀ ਜੋ ਸਤਿਗੁਰੂ ਜੋਗ ਵਾਲਾ ਹੈ ਸੋ ਵੱਡਾ ਗਜਾਤ ਗੇਯ ਹੈ ਕਿਸੀ ਕੋ ਭੂਲਤਾ ਨਹੀਂ॥

ਆਪੇ ਜਗਤੁ ਉਪਾਇਦਾ ਮੇਰੇ ਗੋਵਿਦਾ ਹਰਿ ਆਪਿ ਖੇਲੈ ਬਹੁ ਰੰਗੀ ਜੀਉ ॥

ਹੇ ਭਾਈ ਹਰੀ ਆਪ ਹੀ ਜਗਤ ਕੋ ਉਤਪਤਿ ਕਰਤਾ ਹੈ ਔਰ ਬਹੁਤ ਰੰਗੋਂ ਮੈ ਆਪ ਹੀ ਖੇਲਤਾ ਹੈ॥

ਇਕਨਾ ਭੋਗ ਭੋਗਾਇਦਾ ਮੇਰੇ ਗੋਵਿੰਦਾ ਇਕਿ ਨਗਨ ਫਿਰਹਿ ਨੰਗ ਨੰਗੀ ਜੀਉ ॥

ਇਕਨੋਂ ਕੋ ਮੇਰਾ ਗੋਵਿੰਦ ਅਨੇਕ ਪ੍ਰਕਾਰ ਕੇ ਭੋਗ ਭੁਗਾਵਤਾ ਹੈ ਏਕ ਸਰੀਰ ਸੇ ਬਸਤ੍ਰ ਹੀਨ ਨੰਗੀ ਪੈਰੀਂ (ਨੰਗ) ਕੰਗਲੇ ਹੁਏ ਫਿਰਤੇ ਹੈਂ ਵਾ (ਨੰਗ) ਪਰਬਤੋਂ ਮੈਂ ਬ੍ਰਿਛੋਂ ਮੈ ਪਸੂ ਪੰਛੀ ਹੁਏ ਫਿਰਤੇ ਹੈਂ॥

ਆਪੇ ਜਗਤੁ ਉਪਾਇਦਾ ਮੇਰੇ ਗੋਵਿਦਾ ਹਰਿ ਦਾਨੁ ਦੇਵੈ ਸਭ ਮੰਗੀ ਜੀਉ ॥

ਹੇ ਭਾਈ ਆਪ ਹੀ ਜਗਤ ਕੋ ਉਤਪਤਿ ਕਰਤਾ ਹੈ ਔਰ ਆਪ ਹੀ ਸਭ ਕੋ ਦਾਨ ਦੇਤਾ ਹੈ ਸਭ ਤਿਸਤੇ (ਮੰਗੀ) ਮਾਂਗਤੇ ਹੈਂ॥

ਭਗਤਾ ਨਾਮੁ ਆਧਾਰੁ ਹੈ ਮੇਰੇ ਗੋਵਿੰਦਾ ਹਰਿ ਕਥਾ ਮੰਗਹਿ ਹਰਿ ਚੰਗੀ ਜੀਉ ॥੨॥

ਹੇ ਮੇਰੇ ਭਾਈ ਜਨੋਂ ਭਗਤੋਂ ਕੋ ਤੋ ਨਾਮ ਕਾ ਹੀ ਆਸਰਾ ਹੈ ਯਾਂ ਤੇ ਗੁਰੋਂ ਸੇ ਵਾ ਪਰਮੇਸ੍ਵਰ ਸੇ ਹਰੀ ਕੀ ਉਤਮ ਕਥਾ ਮਾਂਗਤੇ ਹੈਂ॥੨॥

ਹਰਿ ਆਪੇ ਭਗਤਿ ਕਰਾਇਦਾ ਮੇਰੇ ਗੋਵਿੰਦਾ ਹਰਿ ਭਗਤਾ ਲੋਚ ਮਨਿ ਪੂਰੀ ਜੀਉ ॥

ਹੇ ਭਾਈ ਹਰੀ ਆਪ ਹੀ ਭਗਤੀ ਕਰਾਵਤਾ ਹੈ ਔਰ ਆਪ ਹੀ ਹਰੀ ਭਗਤੋਂ ਕੀ ਇਛਾ ਪੂਰੀ ਕਰਤਾ ਹੈ॥

ਆਪੇ ਜਲਿ ਥਲਿ ਵਰਤਦਾ ਮੇਰੇ ਗੋਵਿਦਾ ਰਵਿ ਰਹਿਆ ਨਹੀ ਦੂਰੀ ਜੀਉ ॥

ਹੇ ਮੇਰੇ ਭਾਈ ਆਪ ਹੀ ਜਲੋਂ ਤਥਾ ਥਲੋਂ ਮੈਂ ਵਰਤ ਰਹਾ ਹੈ ਔਰ ਸਰਬਤ੍ਰ ਅਸਥਾਨੋਂ ਮੈਂ ਬਿਆਪਕ ਹੋ ਰਹਾ ਹੈ ਦੂਰ ਨਹੀਂ ਹੈ॥

ਹਰਿ ਅੰਤਰਿ ਬਾਹਰਿ ਆਪਿ ਹੈ ਮੇਰੇ ਗੋਵਿਦਾ ਹਰਿ ਆਪਿ ਰਹਿਆ ਭਰਪੂਰੀ ਜੀਉ ॥

ਪੁਨਾ ਹੇ ਭਾਈ ਹਰੀ (ਅੰਤਰਿ) ਪਿੰਡ ਮੈ ਔਰ (ਬਾਹਰਿ) ਬ੍ਰਹਮੰਡ ਮੈ ਆਪ ਹੈ ਔਰ ਆਪ ਹੀ ਭਰਪੂਰੀ ਅਰਥਾਤ ਲਬਾ ਲਬ ਹੋ ਕਰ ਏਕ ਰਸ ਬਿਆਪ ਰਹਾ ਹੈ॥

ਹਰਿ ਆਤਮ ਰਾਮੁ ਪਸਾਰਿਆ ਮੇਰੇ ਗੋਵਿੰਦਾ ਹਰਿ ਵੇਖੈ ਆਪਿ ਹਦੂਰੀ ਜੀਉ ॥੩॥

ਹੇ ਮੇਰੇ ਭਾਈ ਹਰੀ ਰਾਮ ਨੇ ਅਪਨਾ ਆਪ ਰੂਪ ਪਸਾਰਿਆ ਅਰਥਾਤ ਰਚਿਆ ਹੈ ਔਰ ਆਪ ਹੀ ਹਰੀ (ਹਦੂਰੀ) ਜੋ ਸਭ ਕੇ ਪ੍ਰਤਖ ਹੈ ਸੋ ਦੇਖ ਰਹਾ ਹੈ॥੩॥

ਹਰਿ ਅੰਤਰਿ ਵਾਜਾ ਪਉਣੁ ਹੈ ਮੇਰੇ ਗੋਵਿੰਦਾ ਹਰਿ ਆਪਿ ਵਜਾਏ ਤਿਉ ਵਾਜੈ ਜੀਉ ॥

(ਹਰਿ) ਸਰਬ ਸਰੀਰੋਂ ਕੇ ਅੰਤਰ (ਪਉਣੁ) ਪ੍ਰਾਣ ਕਲਾ ਕਾ ਵਾਜਾ ਹੈ ਭਾਵ ਯੇਹਿ ਕਿ ਵਿਵਹਾਰ ਸਿਧੀ ਕਾ ਹੇਤੁ ਪ੍ਰਾਣ ਹੈ ਪਰੰਤੂ ਜਿਸ ਪ੍ਰਕਾਰ ਹੇ ਭਾਈ ਹਰੀ ਆਪ ਵਜਾਵੇ ਤੈਸੇ ਵਾਜਤਾ ਹੈ ਭਾਵ ਯਹਿ ਕਿ ਪ੍ਰਾਣ ਜੜ ਹੈ ਚੇਤਨ ਕੇ ਆਸਰੇ ਪ੍ਰਾਣੋਂ ਕੀ ਚੇਸਟਾ ਹੈ॥

ਹਰਿ ਅੰਤਰਿ ਨਾਮੁ ਨਿਧਾਨੁ ਹੈ ਮੇਰੇ ਗੋਵਿੰਦਾ ਗੁਰ ਸਬਦੀ ਹਰਿ ਪ੍ਰਭੁ ਗਾਜੈ ਜੀਉ ॥

ਹੇ ਮੇਰੇ ਭਾਈ ਜਿਸਕਾ ਨਾਮ ਹੀ ਸੁਖੋਂ ਕਾ ਖਜਾਨਾ ਹੈ ਸੋ ਹਰੀ ਅੰਤਰ ਹੀ ਹੈ ਪਰੰਤੂ ਗੁਰ ਸਬਦੀਓਂ ਕੇ ਹਰੀ ਪ੍ਰਭੂ (ਗਾਜੈ) ਪ੍ਰਗਟ ਹੋਤਾ ਹੈ॥

ਆਪੇ ਸਰਣਿ ਪਵਾਇਦਾ ਮੇਰੇ ਗੋਵਿੰਦਾ ਹਰਿ ਭਗਤ ਜਨਾ ਰਾਖੁ ਲਾਜੈ ਜੀਉ ॥

ਹੇ ਭਾਈ ਆਪੇ ਹੀ ਸੰਤੋਂ ਕੀ ਸਰਣ ਮੈਂ ਪਵਾ ਦੇਤਾ ਹੈ ਔਰ ਆਪ ਹੀ ਹਰੀ ਭਗਤ ਜਨੋਂ ਕੀ ਲਜਜਾ ਰਖਤਾ ਹੈ॥

ਪੰਨਾ ੧੭੫

ਵਡਭਾਗੀ ਮਿਲੁ ਸੰਗਤੀ ਮੇਰੇ ਗੋਵਿੰਦਾ ਜਨ ਨਾਨਕ ਨਾਮ ਸਿਧਿ ਕਾਜੈ ਜੀਉ ॥੪॥੪॥੩੦॥੬੮॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਜਿਸ ਸੰਗਤ ਮੈਂ ਵੱਡੇ ਭਾਗੋਂ ਕਰ ਮਿਲੀਤਾ ਹੈ ਜਿਸ ਮੈਂ ਨਾਮ ਕੀ ਪ੍ਰਾਪਤੀ ਹੋਵੇ ਔਰ ਸਰਬ ਕਾਰਜ ਸਿਧ ਹੋਵੈ॥੪॥੪॥੩੦॥੬੮॥

ਗਉੜੀ ਮਾਝ ਮਹਲਾ ੪ ॥

ਮੈ ਹਰਿ ਨਾਮੈ ਹਰਿ ਬਿਰਹੁ ਲਗਾਈ ਜੀਉ ॥

ਮੇਰਾ ਹਰਿ ਪ੍ਰਭੁ ਮਿਤੁ ਮਿਲੈ ਸੁਖੁ ਪਾਈ ਜੀਉ ॥

ਮੇਰੇ ਕੋ ਹਰੀ ਨੇ ਅਪਨੇ ਹਰਿ ਨਾਮ ਕੀ ਪ੍ਰੀਤੀ ਲਗਾਈ ਹੈਂ। ਜੀਉ ਪਦ ਸੰਬੋਧਨ ਹੈ। ਜੇਕਰ ਮੇਰਾ ਮਿਤ੍ਰ ਹਰੀ ਪ੍ਰਭੂ ਮਿਲੇ ਤਉ ਉਸਕੋ ਪ੍ਰਾਪਤਿ ਹੋਵਾਂ॥

ਹਰਿ ਪ੍ਰਭੁ ਦੇਖਿ ਜੀਵਾ ਮੇਰੀ ਮਾਈ ਜੀਉ ॥

ਮੇਰਾ ਨਾਮੁ ਸਖਾ ਹਰਿ ਭਾਈ ਜੀਉ ॥੧॥

ਹੇ ਮੇਰੇ ਭਾਈ ਮੈਂ ਹਰੀ ਪ੍ਰਭ ਕੋ ਦੇਖ ਕਰ ਜੀਵਤਾ ਹੂੰ ਕਿਉਂਕਿ ਮੇਰਾ ਸਖਾ ਔਰ ਭਾਈ ਹਰੀ ਨਾਮ ਹੀ ਹੈ॥੧॥

ਗੁਣ ਗਾਵਹੁ ਸੰਤ ਜੀਉ ਮੇਰੇ ਹਰਿ ਪ੍ਰਭ ਕੇਰੇ ਜੀਉ ॥

ਜਪਿ ਗੁਰਮੁਖਿ ਨਾਮੁ ਜੀਉ ਭਾਗ ਵਡੇਰੇ ਜੀਉ ॥

ਹੇ ਸੰਤੋ ਜੀ ਮੇਰੇ ਹਰੀ ਪ੍ਰਭ ਕਾ ਗੁਣ ਗਾਇਨ ਕਰੋਂ ਕਿਉਂਕਿ ਜਿਨੋਂ ਨੇ ਗੁਰੋਂ ਦ੍ਵਾਰਾ ਨਾਮ ਕੋ ਜਪਿਆ ਹੈ ਤਿਨ ਕੇ ਵੱਡੇ ਭਾਗ ਹੈਂ॥

ਹਰਿ ਹਰਿ ਨਾਮੁ ਜੀਉ ਪ੍ਰਾਨ ਹਰਿ ਮੇਰੇ ਜੀਉ ॥

ਫਿਰਿ ਬਹੁੜਿ ਨ ਭਵਜਲ ਫੇਰੇ ਜੀਉ ॥੨॥

ਹੇ ਭਾਈ ਜੋ ਹਰਿ ਹਰਿ ਨਾਮ ਮੇਰੇ ਪ੍ਰਾਣ ਹੈਂ ਔਰ ਜੋ ਹਰੀ ਹੀ ਮੇਰਾ ਜੀਉ ਹੈ ਤਿਸ ਕੇ ਜਪਨੇ ਸੇ ਬਾਰੰਬਾਰ ਸੰਸਾਰ ਮੈਂ ਆਵਾਗਵਨ ਨਹੀਂ ਹੋਗਾ॥੨॥

ਕਿਉ ਹਰਿ ਪ੍ਰਭ ਵੇਖਾ ਮੇਰੈ ਮਨਿ ਤਨਿ ਚਾਉ ਜੀਉ ॥

ਹਰਿ ਮੇਲਹੁ ਸੰਤ ਜੀਉ ਮਨਿ ਲਗਾ ਭਾਉ ਜੀਉ ॥

ਮੇਰੇ ਮਨ ਔਰ ਤਨ ਮੇਂ ਹਰੀ ਕੇ ਦੇਖਨੇ ਕਾ ਉਤਸ਼ਾਹ ਹੈ ਕੈਸੇ ਦੇਖਾਂ ਹੇ ਸੰਤ ਜੀ ਆਪ ਮੇਲਹੁ ਮੇਰੇ ਮਨ ਮੈਂ ਪ੍ਰੇਮ ਲਗਾ ਹੈ॥

ਗੁਰ ਸਬਦੀ ਪਾਈਐ ਹਰਿ ਪ੍ਰੀਤਮ ਰਾਉ ਜੀਉ ॥
ਵਡਭਾਗੀ ਜਪਿ ਨਾਉ ਜੀਉ ॥੩॥

ਹਰਿ ਪ੍ਰੀਤਮ ਰਾਇ ਕੋ ਗੁਰੋਂ ਕੇ ਉਪਦੇਸ ਸੇ ਪਾਈਤਾ ਹੈ ਪਰੰਤੂ ਵੱਡੇ ਭਾਗੋਂ ਵਾਲੇ ਤਿਸ ਕੇ ਨਾਮ ਕੋ ਜਪਤੇ ਹੈਂ॥੩॥

ਮੇਰੈ ਮਨਿ ਤਨਿ ਵਡੜੀ ਗੋਵਿੰਦ ਪ੍ਰਭ ਆਸਾ ਜੀਉ ॥

ਮੇਰੇ ਮਨਿ ਤਨਿ ਮੈਂ ਗੋਵਿੰਦ ਪ੍ਰਭੂ ਕੇ ਮਿਲਨੇ ਕੀ ਵੱਡੀ ਆਸਾ ਹੈ॥

ਹਰਿ ਮੇਲਹੁ ਸੰਤ ਜੀਉ ਗੋਵਿਦ ਪ੍ਰਭ ਪਾਸਾ ਜੀਉ ॥
ਸਤਿਗੁਰ ਮਤਿ ਨਾਮੁ ਸਦਾ ਪਰਗਾਸਾ ਜੀਉ ॥

ਸਤਿਗੁਰੋਂ ਕੀ (ਮਤਿ) ਸਿਖ੍ਯਾ ਕਰਕੇ ਨਾਮ ਕਾ ਸਦਾ ਪ੍ਰਗਾਸ ਕਰਕੇ ਸਾਂਤਿ ਰੂਪ ਸਤਿਗੁਰੋਂ ਨੇ ਜਬ ਗੋਬਿੰਦ ਪ੍ਰਭੂ ਕੇ ਸਾਥ ਮੇਲਿਆ॥

ਜਨ ਨਾਨਕ ਪੂਰਿਅੜੀ ਮਨਿ ਆਸਾ ਜੀਉ ॥੪॥੫॥੩੧॥੬੯॥

ਸ੍ਰੀ ਗੁਰੂ ਜੀ ਕਹਤੇ ਹੈਂ ਤਬ ਸੰਪੂਰਨ ਮਨ ਕੀਆਂ ਇਛਾਂ ਪੂਰਨ ਹੋ ਗਈਆਂ ਹੈਂ॥੪॥੫॥੩੧॥੬੯॥

ਗਉੜੀ ਮਾਝ ਮਹਲਾ ੪ ॥
ਮੇਰਾ ਬਿਰਹੀ ਨਾਮੁ ਮਿਲੈ ਤਾ ਜੀਵਾ ਜੀਉ ॥
ਮਨ ਅੰਦਰਿ ਅੰਮ੍ਰਿਤੁ ਗੁਰਮਤਿ ਹਰਿ ਲੀਵਾ ਜੀਉ ॥

ਮੇਰਾ ਮਨ ਬਿਰਹੀ ਹੋ ਰਹਾ ਹੈ ਜੇ ਨਾਮ ਮਿਲੈ ਤੌ ਜੀਵਾਂਗਾ ਜੋ ਮਨ ਕੇ ਅੰਦਰ ਹੀ ਅੰਮ੍ਰਿਤ ਹੈ ਪਰੰਤੂ ਮੈਂ ਗੁਰ ਸਿਖ੍ਯਾ ਲੇ ਕਰ ਸੋ ਹਰੀ ਨਾਮ ਅੰਮ੍ਰਿਤ ਲਵਾਂਗਾ॥

ਮਨੁ ਹਰਿ ਰੰਗਿ ਰਤੜਾ ਹਰਿ ਰਸੁ ਸਦਾ ਪੀਵਾ ਜੀਉ ॥
ਹਰਿ ਪਾਇਅੜਾ ਮਨਿ ਜੀਵਾ ਜੀਉ ॥੧॥

ਜਬ ਮੇਰਾ ਮਨ ਹਰੀ ਕੇ ਪ੍ਰੇਮ ਮੈ ਮਸਤ ਹੂਆ ਤਬ ਹਰੀ ਰਸ ਸਦਾ ਹੀ ਪਾਵਾਂਗਾ। ਜਬ ਇਸ ਪੂਰਬ ਕਹੀ ਰੀਤੀ ਸੇ ਹਰੀ ਕੋ ਮਨ ਮੈਂ ਪਾਇਆ ਤਬ ਸਦੀਵ ਕਾਲ (ਜੀਵਾ) ਅਮਰ ਹੋਵਾਂਗਾ॥੧॥

ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਬਾਣੁ ਜੀਉ ॥
ਮੇਰਾ ਪ੍ਰੀਤਮੁ ਮਿਤ੍ਰੁ ਹਰਿ ਪੁਰਖੁ ਸੁਜਾਣੁ ਜੀਉ ॥

ਮੇਰੇ ਮਨ ਤਨ ਮੈਂ ਹਰੀ ਕਾ ਪ੍ਰੇਮ ਰੂਪੀ ਬਾਣ ਲਗਾ ਹੈ ਕਿਉਂਕਿ ਹਰੀ ਜੋ ਸੁਜਾਣ ਪੁਰਖ ਹੈ ਸੋਈ ਹਮਾਰਾ ਪਜਾਰਾ ਮਿਤ੍ਰ ਹੈ॥

ਗੁਰੁ ਮੇਲੇ ਸੰਤ ਹਰਿ ਸੁਘੜੁ ਸੁਜਾਣੁ ਜੀਉ ॥
ਹਉ ਨਾਮ ਵਿਟਹੁ ਕੁਰਬਾਣੁ ਜੀਉ ॥੨॥

ਗੁਰੂ ਜੋ ਸੰਤ ਹੈਂ ਸੋ ਹਰੀ ਚਤਰ ਔਰ ਗਿਜਾਤ ਗੇਯ ਕੋ ਮਿਲਾਇ ਦੇਤੇ ਹੈਂ। ਮੈਂ ਨਾਮ ਕੇ ਉਪਰ ਸੇ ਕੁਰਬਾਨ ਜਾਤਾ ਹੂੰ॥੨॥

ਹਉ ਹਰਿ ਹਰਿ ਸਜਣੁ ਹਰਿ ਮੀਤੁ ਦਸਾਈ ਜੀਉ ॥
ਹਰਿ ਦਸਹੁ ਸੰਤਹੁ ਜੀ ਹਰਿ ਖੋਜੁ ਪਵਾਈ ਜੀਉ ॥

ਮੈਂ ਹਰੀ ਜੋ ਸਜਣ ਮਨ ਕਾ ਪੁਨਾ ਹਰੀ ਮੀਤ ਤਨ ਕਾ ਹੈ ਤਿਸ ਕੋ (ਦਸਾਈ) ਪੂਛਤਾ ਹਾਂ॥ ਹੇ ਹਰੀ ਕੇ ਸੰਤਹੁ ਜੀ ਮੈਂ (ਖੋਜੁ ਪਵਾਈ) ਤਲਾਸ਼ ਕਰਤਾ ਹਾਂ ਮੇਰੇ ਕੋ ਹਰੀ ਬਤਾਓ॥

ਸਤਿਗੁਰੁ ਤੁਠੜਾ ਦਸੇ ਹਰਿ ਪਾਈ ਜੀਉ ॥

ਹਰਿ ਨਾਮੇ ਨਾਮਿ ਸਮਾਈ ਜੀਉ ॥੩॥

ਪਰੰਤੂ ਸਤਿਗੁਰੂ ਪ੍ਰਸਿੰਨ ਹੂਆ ਹੂਆ ਜਬ ਦਸੇ ਤਬ ਹਰੀ ਕੋ ਪਾਈਤਾ ਹੈ॥

ਪ੍ਰਸ਼ਨ: ਜਬ ਹਰੀ ਕੋ ਪਾਇਆ ਤਬ ਕਿਆ ਫਲ ਹੋਤਾ ਹੈ॥ਉੱਤਰੁ॥ ਹਰੀ ਕੇ ਨਾਮ ਕੇ ਪਰਤਾਪ ਸੇ (ਨਾਮਿ) ਵਾਹਿਗੁਰੂ ਮੈਂ ਮਿਲਣਾ ਹੋਤਾ ਹੈ॥੩॥

ਮੈ ਵੇਦਨ ਪ੍ਰੇਮੁ ਹਰਿ ਬਿਰਹੁ ਲਗਾਈ ਜੀਉ ॥

ਗੁਰ ਸਰਧਾ ਪੂਰਿ ਅੰਮ੍ਰਿਤੁ ਮੁਖਿ ਪਾਈ ਜੀਉ ॥

ਮੇਰੇ ਕੋ ਹਰੀ ਕੇ ਬਿਰਹੁ ਵਿਛੋੜੇ ਨੇ ਪ੍ਰੇਮ ਰੂਪੀ (ਵੇਦਨ) ਪੀੜਾ ਲਗਾਈ ਹੈ॥ ਹੇ ਗੁਰੋ ਮੇਰੀ ਸਰਧਾ ਪੂਰਨ ਕਰੋ ਜੋ ਗੁਰ ਕਹੇਂ ਤੇਰੀ ਕਿਆ ਸਰਧਾ ਹੈ? ਤਿਸ ਪਰ ਕਹਤੇ ਹੈਂ ਨਾਮ ਅੰਮ੍ਰਿਤ ਕੋ ਮੁਖ ਮੈਂ ਪਾਵਾਂ ਅਰਥਾਤ ਨਾਮ ਕਾ ਜਾਪ ਕਰਾਂ॥

ਹਰਿ ਹੋਹੁ ਦਇਆਲੁ ਹਰਿ ਨਾਮੁ ਧਿਆਈ ਜੀਉ ॥

ਜਨ ਨਾਨਕ ਹਰਿ ਰਸੁ ਪਾਈ ਜੀਉ ॥੪॥੬॥੨੦॥੧੮॥੩੨॥੭੦॥

ਹੇ ਹਰੀ ਰੂਪ ਗੁਰੋ ਮੇਰੇ ਪਰ ਕ੍ਰਿਪਾਲ ਹੋਵੋ ਮੈਂ ਹਰੀ ਨਾਮ ਕੋ ਜੀਅ ਮੈਂ ਧਿਆਵਾਂ॥ ਸ੍ਰੀ ਗੁਰੂ ਜੀ ਕਹਤੇ ਹੈਂ ਹਮ ਦਾਸ ਤਿਸ ਧਿਆਨ ਸੇ ਹਰੀ ਕੇ ਅਨੰਦ ਕੋ ਪ੍ਰਾਪਤਿ ਹੋਵੈਂਗੇ॥੪॥੬॥੨੦॥੧੮॥੩੨॥੭੦॥

ਮਹਲਾ ੫ ਰਾਗੁ ਗਉੜੀ ਗੁਆਰੇਰੀ ਚਉਪਦੇ

ੴ ਸਤਿਗੁਰ ਪ੍ਰਸਾਦਿ ॥

ਇਸ ਸ਼ਬਦ ਮੈਂ ਸਿਖ ਕੇ ਦੋ ਪ੍ਰਸ਼ਨ ਦਿਖਾਇ ਕਰ ਗੁਰੂ ਜੀ ਉੱਤਰੁ ਕਹੇਂਗੇ॥

ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ ॥

ਕਿਉ ਪਾਈਐ ਹਰਿ ਰਾਮ ਸਹਾਈ ॥੧॥ ਰਹਾਉ ॥

ਹੇ ਗੁਰੋ ਏਹ ਬਾਤ ਮੇਰੇ ਕੋ ਪੂਛਣੀ (ਭਾਈ) ਅਛੀ ਲਗੀ ਹੈ ਕਿ ਜੀਵ ਕੋ (ਕੁਸਲੁ) ਸੁਖ ਕਿਸ ਪ੍ਰਕਾਰ ਹੋਤਾ ਹੈ॥ ਦੂਸਰਾ ਪ੍ਰਸ਼ਨ ਹਰੀ ਰਾਮ ਸਹਾਈ ਕੋ ਕੈਸੇ ਪਾਈਏ? ਉੱਤਰੁ॥

ਕੁਸਲੁ ਨ ਗ੍ਰਿਹਿ ਮੇਰੀ ਸਭ ਮਾਇਆ ॥

ਹੇ ਭਾਈ ਗ੍ਰਹਸਤ ਮੈਂ ਸੁਖ ਨਹੀਂ ਕਿਉਂਕਿ ਜਾਨਤਾ ਹੈ ਕਿ ਸਭ ਮਾਇਆ ਮੇਰੀ ਹੈ ਯਾਂ ਤੇ ਦੁਖੀ ਰਹਤਾ ਹੈ॥

ਊਚੇ ਮੰਦਰ ਸੁੰਦਰ ਛਾਇਆ ॥

ਊਚੇ ਮੰਦਰੋਂ ਮੈਂ ਤਥਾ ਬਾਗੋਂ ਕੀ ਸੁੰਦਰ ਛਾਇਆ ਮੈਂ ਸੁਖ ਨਹੀਂ ਹੈ ਇਨ ਸਰਬ ਕੇ ਸਾਥ ਨਕਾਰ ਕੋ ਲਗਾ ਲੈਣਾ॥

ਝੂਠੇ ਲਾਲਚਿ ਜਨਮੁ ਗਵਾਇਆ ॥੧॥

ਇਨ ਝੂਠੇ ਪਦਾਰਥੋਂ ਕੇ ਲਾਲਚ ਸੇ ਜਨਮ ਕੋ ਗਵਾ ਲੀਆ ਹੈ॥੧॥

ਪੰਨਾ ੧੭੬

ਹਸਤੀ ਘੋੜੇ ਦੇਖਿ ਵਿਗਾਸਾ ॥

ਲਸਕਰ ਜੋੜੇ ਨੇਬ ਖਵਾਸਾ ॥

ਹਸਤੀ ਘੋੜੇ ਦੇਖ ਕਰ ਜੋ ਅਨੰਦ ਹੋਣਾ ਹੈ। ਪੁਨਾ ਲਸਕਰ ਅਕਠੇ ਕੀਏ (ਨੇਬ) ਚੋਬਦਾਰ (ਖਵਾਸਾ) ਨਫਰ ਚੌਰੀਦਾਰ ਆਦਿਕ॥

ਗਲਿ ਜੇਵੜੀ ਹਉਮੈ ਕੇ ਫਾਸਾ ॥੨॥

ਇਨ ਪਦਾਰਥੋਂ ਕੋ ਇਕਤ੍ਰ ਕਰਕੇ ਜੀਵ ਹਉਮੈ ਕੇ ਫਾਂਸਾ ਮੇਂ ਫਸਾ ਹੂਆ ਹੈ ਔਰ ਗਲੇ ਮੈਂ ਮੋਹ ਰੂਪੀ ਜੇਵੜੀ ਹੈ॥੨॥

ਰਾਜੁ ਕਮਾਵੈ ਦਹ ਦਿਸ ਸਾਰੀ ॥

ਔਰ ਦਸੋਂ ਦਿਸਾ ਕੀ ਸਾਰੀ ਪ੍ਰਿਥਵੀ ਕਾ ਰਾਜ ਕਮਾਵੇ॥

ਮਾਣੈ ਰੰਗ ਭੋਗ ਬਹੁ ਨਾਰੀ ॥

ਜਿਉ ਨਰਪਤਿ ਸੁਪਨੈ ਭੇਖਾਰੀ ॥੩॥

ਪੁਨਾ ਬਹੁਤ ਇਸਤ੍ਰੀਆਂ ਕੋ ਭੋਗ ਕਰ ਅਨੰਦ ਮਾਣਤਾ ਹੈ॥ ਏਹੁ ਤੋ ਐਸੇ ਹੈਂ ਜੈਸੇ ਕੋਈ ਭਿਖਾਰੀ ਸੁਪਨੇ ਮੈਂ ਰਾਜਾ ਹੋ ਜਾਵੇ ਵਹੁ ਸੁਪਨ ਰਾਜ ਕਾ ਸੁਖ ਮਾਨ ਲੇਵੇ ਜਬ ਜਾਗੇ ਤਬ ਵਹੀ ਦੀਨਤਾ ਕੋ ਧਾਰਨੇ ਹਾਰਾ ਹੈ ਤਾਂ ਤੇ ਇਨ ਮੈਂ ਭੀ ਕੁਸਲ ਨਹੀਂ ਹੈ॥੩॥

ਏਕੁ ਕੁਸਲੁ ਮੋ ਕਉ ਸਤਿਗੁਰੂ ਬਤਾਇਆ ॥

ਹਰਿ ਜੋ ਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ ॥

ਹੇ ਭਾਈ ਏਕੁ ਕੁਸਲ ਮੇਰੇ ਕੋ ਗੁਰੋਂ ਨੇ ਬਤਾਇਆ ਹੈ॥ ਜੋ ਕਿਛ ਹਰੀ ਕਰਤਾ ਹੈ ਸੋ ਹਰੀ ਕੇ ਭਗਤੋਂ ਕੋ ਭਾਇਆ ਹੈ ਅਰਥਾਤ ਭਾਣਾ ਮਾਨਣਾ ਇਉਂ ਤੋ ਸੁਖ ਹੋਤਾ ਹੈ॥

ਜਨ ਨਾਨਕ ਹਉਮੈ ਮਾਰਿ ਸਮਾਇਆ ॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਪੁਰਸ਼ ਨੇ ਹੰਕਾਰ ਕੋ ਮਾਰਿਆ ਹੈ ਸੋ ਸਮਾਇਆ ਅਰਥਾਤ ਅਭੇਦ ਹੁਆ ਹੈ॥੪॥

ਇਨਿ ਬਿਧਿ ਕੁਸਲ ਹੋਤ ਮੇਰੇ ਭਾਈ ॥

ਹੇ ਮੇਰੇ ਭਾਈ ਇਸ ਪ੍ਰਕਾਰ ਕੁਸਲ ਹੋਤਾ ਹੈ ਭਾਵ ਏਹਿ ਕਿ ਪਰਮੇਸ੍ਰਰ ਕੇ ਹੁਕਮ ਮੈਂ ਪ੍ਰਸਿੰਨ ਰਹਣਾ॥

ਇਉ ਪਾਈਐ ਹਰਿ ਰਾਮ ਸਹਾਈ ॥੧॥ ਰਹਾਉ ਦੂਜਾ ॥

ਔਰ ਹਉਮੈ ਕੋ ਮਾਰ ਕਰ ਪਰਮੇਸ੍ਰਰ ਮੈਂ ਸਮਾਇ ਜਾਣਾ ਇਉਂ ਹਰੀ ਰਾਮ ਸਹਾਈ ਕੋ ਪਾਈਤਾ ਹੈ॥੧॥

ਗਉੜੀ ਗੁਆਰੇਰੀ ਮਹਲਾ ੫ ॥

ਗੁਰੂ ਜੀ ਅਪਨਾ ਅਨਭਵ ਕਥਨ ਕਰਤੇ ਹੈਂ॥

ਕਿਉ ਭ੍ਰਮੀਐ ਭ੍ਰਮੁ ਕਿਸ ਕਾ ਹੋਈ ॥

ਜਾ ਜਲਿ ਥਲਿ ਮਹੀਅਲਿ ਰਵਿਆ ਸੋਈ ॥

ਫਿਰ ਕਿਉ ਭ੍ਰਮੀਐ ਔਰ ਕਿਸ ਵਸਤੂ ਕਾ ਭ੍ਰਮ ਹੋਵੈ ਭਾਵ ਪਰਮੇਸ੍ਰਰ ਸੇ ਬਿਨਾਂ ਦੂਜਾ ਕੋਈ ਨਹੀਂ ਹੈ॥ ਜਲ ਥਲ ਪ੍ਰਿਥਵੀ ਅਕਾਸ ਮੈਂ ਸੋਈ ਬਿਆਪ ਰਹਾ ਹੈ॥

ਗੁਰਮੁਖਿ ਉਬਰੇ ਮਨਮੁਖ ਪਤਿ ਖੋਈ ॥੧॥

ਹੇ ਭਾਈ ਸੰਸਾਰ ਕੋ ਭ੍ਰਮ ਰੂਪ ਜਾਣ ਕਰ ਗੁਰਮੁਖ ਤੋ ਬਚੇ ਹੈਂ ਔਰ ਮਨਮੁਖੋਂ ਨੇ ਸਤਜ ਜਾਣ ਕਰ ਆਪਣੀ ਪਤ ਖੋਈ ਹੈ॥੧॥

ਜਿਸੁ ਰਾਖੈ ਆਪਿ ਰਾਮੁ ਦਇਆਰਾ ॥

ਤਿਸੁ ਨਹੀ ਦੂਜਾ ਕੋ ਪਹੁਚਨਹਾਰਾ ॥੧॥ ਰਹਾਉ ॥

ਹੇ ਭਾਈ ਰਾਮ ਜੋ ਦਿਆਲੁ ਹੈ ਜਿਸ ਕੀ ਆਪ ਰਖਯਾ ਕਰੇਂ ਤਿਸ ਕੋ ਦੂਸਰਾ ਕੋਈ ਪਹੁਚਨ ਵਾਲਾ ਨਹੀਂ ਭਾਵ ਏਹਿ ਕਿ ਤਿਸ ਕੀ ਬਰਾਬਰੀ ਨਹੀਂ ਕਰ ਸਕਤਾ॥

ਸਭ ਮਹਿ ਵਰਤੈ ਏਕੁ ਅਨੰਤਾ ॥

ਤਾ ਤੂੰ ਸੁਖਿ ਸੋਉ ਹੋਇ ਅਚਿੰਤਾ ॥

ਏਕ ਜੋ (ਅਨੰਤਾ) ਪ੍ਰਮਾਤਮਾ ਹੈ ਸੋਈ ਸਰਬ ਮੈਂ ਵਰਤ ਰਹਾ ਹੈ॥ ਜੇ ਤੂੰ ਉਸ ਕੋ ਜਾਣੇ ਤਉ ਸੁਖ ਸੰਯੁਕਤ ਔ ਅਚਿੰਤ ਹੋ ਰਹੁ॥

ਓਹੁ ਸਭੁ ਕਿਛੁ ਜਾਣੈ ਜੋ ਵਰਤੰਤਾ ॥੨॥

ਜੋ ਵਰਤ ਰਹਾ ਹੈ ਸੋ ਵਹੁ ਸਭ ਕਿਛੁ ਜਾਨਤਾ ਹੈ॥੨॥

ਮਨਮੁਖ ਮੁਏ ਜਿਨ ਦੂਜੀ ਪਿਆਸਾ ॥

ਜਿਨ ਮਨਮੁਖੋਂ ਕੋ ਦੂਜੀ ਪਿਆਸਾ ਹੈ ਸੋ ਭ੍ਰਮ ਕਰ ਮੁਏ ਅਰਥਾਤ ਜਨਮਤੇ ਮਰਤੇ ਹੈਂ॥

ਬਹੁ ਜੋਨੀ ਭਵਹਿ ਧੁਰਿ ਕਿਰਤਿ ਲਿਖਿਆਸਾ ॥

ਜੈਸਾ ਬੀਜਹਿ ਤੈਸਾ ਖਾਸਾ ॥੩॥

ਔਰ ਧੁਰ ਕੇ ਕਰਤਤੁ ਲਿਖੇ ਅਨੁਸਾਰ ਅਨੇਕ ਜੋਨੀਓਂ ਮੈਂ ਭ੍ਰਮਤੇ ਹੈਂ। ਜੈਸਾ ਬੀਜਤੇ ਹੈਂ ਤੈਸਾ ਖਾਤੇ ਹੈਂ ਅਰਥਾਤ ਜੈਸਾ ਕਰਮ ਕਰਤੇ ਹੈਂ ਤੈਸਾ ਫਲ ਭੋਗਤੇ ਹੈਂ॥੩॥

ਦੇਖਿ ਦਰਸੁ ਮਨਿ ਭਇਆ ਵਿਗਾਸਾ ॥

ਔਰ ਗੁਰਮੁਖੋਂ ਕੋ ਦਰਸਨ ਦੇਖਣੇ ਸੇ ਮਨ ਮੈਂ (ਵਿਗਾਸਾ) ਅਨੰਦ ਭਇਆ ਹੈ॥

ਸਭੁ ਨਦਰੀ ਆਇਆ ਬ੍ਰਹਮੁ ਪਰਗਾਸਾ ॥

ਜਨ ਨਾਨਕ ਕੀ ਹਰਿ ਪੂਰਨ ਆਸਾ ॥੪॥੨॥੭੧॥

ਕਿਉਂਕਿ ਤਿਨ ਕੀ ਦ੍ਰਿਸਟੀ ਮੈਂ ਸਰਬਤ੍ਰ ਬ੍ਰਹਮ ਕਾ ਪ੍ਰਗਾਸ ਹੀ ਆਇਆ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਹਰੀ ਕੇ ਪ੍ਰਾਪਤ ਹੋਣੇ ਕਰ ਜਨੋਂ ਕੀ ਆਸਾ ਪੂਰਨ ਹੋ ਗਈ ਹੈ॥੪॥੨॥੭੧॥

ਗਉੜੀ ਗੁਆਰੇਰੀ ਮਹਲਾ ੫ ॥

ਚੌਰਾਸੀ ਕੇ ਦੁਖ ਸੂਚਨ ਕਰਾਵਤੇ ਹੂਏ ਮਾਨੁਖ ਜਨਮ ਕੀ ਦੁਰਲਭਤਾ ਦੇਖਾ ਕਰ ਉਪਦੇਸ ਕਰਤੇ ਹੈਂ॥

ਕਈ ਜਨਮ ਭਏ ਕੀਟ ਪਤੰਗਾ ॥

ਕਈ ਜਨਮ ਕੀੜੇ ਪੁਨਾ ਪਤੰਗ ਜੋ ਦੀਪਕ ਪਰ ਆਨ ਕਰ ਜਲਤੇ ਹੈਂ ਸੋ ਭਏ ਹੈਂ॥

ਕਈ ਜਨਮ ਗਜ ਮੀਨ ਕੁਰੰਗਾ ॥

ਕਈ ਜਨਮ ਪੰਖੀ ਸਰਪ ਹੋਇਓ ॥

ਔਰ ਕਈ ਜਨਮ ਹਸਤੀ ਤਥਾ ਮਛ (ਕੁਰੰਗਾ) ਮਿਰਗ ਹੂਏ ਹੈਂ ਕਈ ਜਨਮ ਪੰਖੀ ਤਥਾ ਸਰਪ ਹੋਏ ਹੈਂ॥

ਕਈ ਜਨਮ ਹੈਵਰ ਬ੍ਰਿਖ ਜੋਇਓ ॥੧॥

ਕਈ ਜਨਮ ਘੋੜੇ ਸ੍ਰੇਸਟ ਔਰ ਜੀਵਨ ਨੇ ਬ੍ਰਿਛ ਰੂਪ ਜਨਮ (ਜੋਇਓ) ਦੇਖੇ ਹੈਂ ਵਾ ਹਲ ਔਰ ਕੂੰਏ ਆਦਕੋਂ ਮੈਂ ਬ੍ਰਿਖ (ਥੈਲ) ਕਰਕੇ (ਜੋਇਓ) ਜੋੜਿਆ ਹੈ॥੧॥

ਮਿਲੁ ਜਗਦੀਸ ਮਿਲਨ ਕੀ ਬਰੀਆ ॥

ਚਿਰੰਕਾਲ ਇਹ ਦੇਹ ਸੰਜਰੀਆ ॥੧॥ ਰਹਾਉ ॥

ਹੇ ਭਾਈ ਜਗਦੀਸ ਕੋ ਮਿਲੁ ਏਹੁ ਮਾਨੁਖ ਜਨਮ ਮਿਲਨ ਕਾ ਸਮਾਂ ਹੈ॥ ਕਿਉਂਕਿ ਚਿਰੰਕਾਲ ਚੌਰਾਸੀ ਮੈਂ ਭ੍ਰਮਤੋਂ ਕੋ ਏਹ ਮਾਨੁਖ ਦੇਹ ਪ੍ਰਾਪਤ ਭਈ ਹੈ॥

ਕਈ ਜਨਮ ਸੈਲ ਗਿਰਿ ਕਰਿਆ ॥

ਕਈ ਜਨਮੋਂ ਮੈਂ (ਸੈਲ) ਖੁਸ਼ਕ ਪਰਬਤ (ਗਿਰਿ) ਸੁਰਜੀਤ ਪਰਬਤ ਜਲ ਝਰਨੇ ਸੰਜੁਗਤ ਵਾ ਪਰਬਤੋਂ ਕੀ ਸਿਲਾ ਕੀਆਂ ਇਨਕੀ ਭੀ ਜੂਨ ਹੈ॥

ਕਈ ਜਨਮ ਗਰਭ ਹਿਰਿ ਖਰਿਆ ॥

ਕਈ ਜਨਮੋਂ ਕੇ ਬੀਚ ਗਰਭ ਮੈ ਹਿਰ ਗਿਆ ਔਰ ਖਰ ਗਿਆ ਹੈ॥ ਛੇ ਵਾ ਸਾਤ ਮਹੀਨੇ ਕਾ ਹੋ ਕਰ ਨਿਕਸ ਜਾਨਾ ਇਸ ਕਾ ਨਾਮ ਹਿਰਨਾ ਹੈ॥ ਦੋ ਵਾ ਤੀਨ ਮਹੀਨੇ ਕਾ ਜਲ ਰੂਪ ਹੋ ਕਰ ਗਰਭ ਨੇ ਜਾਤੇ ਰਹਣਾ ਏਹ ਖਰਨਾ ਹੈ॥

ਕਈ ਜਨਮ ਸਾਖ ਕਰਿ ਉਪਾਇਆ ॥
ਲਖ ਚਉਰਾਸੀਹ ਜੋਨਿ ਭ੍ਰਮਾਇਆ ॥੨॥

ਕਈ ਜਨਮ ਖੇਤੀ ਰੂਪ ਹੋ ਕਰ ਉਪਾਇਆ ਇਸ ਰੀਤੀ ਕਰ ਚਉਰਾਸੀ ਲਖ ਜੂਨ ਮੈਂ ਭ੍ਰਮ ਕਰ ਮਾਨੁਖ ਜਨਮ ਮੈਂ ਆਇਆ ਹੈ॥੨॥

ਸਾਧਸੰਗਿ ਭਇਓ ਜਨਮੁ ਪਰਾਪਤਿ ॥
ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ ॥

ਸੰਤੋਂ ਕੀ ਸੰਗਤ ਕਰਨੇ ਵਾਸਤੇ ਤੇਰੇ ਕੋ ਮਾਨੁਖ ਜਨਮ ਮਿਲਾ ਹੈ ਵਾ ਜਨਮ ਪ੍ਰਾਪਤਿ ਭਇਆ ਹੈ॥ ਤਾਂ ਤੇ ਸੰਤੋਂ ਕੀ ਸੇਵਾ ਕਰ ਔਰ ਗੁਰੋਂ ਕੀ ਸਿਖ੍ਯਾ ਲੇ ਕਰ ਹਰਿ ਹਰਿ ਨਾਮੁ ਜਪੁ॥

ਤਿਆਗਿ ਮਾਨੁ ਝੂਠੁ ਅਭਿਮਾਨੁ ॥
ਜੀਵਤ ਮਰਹਿ ਦਰਗਹ ਪਰਵਾਨੁ ॥੩॥

ਪੁਨਾ ਮਾਨ ਅਭਿਮਾਨ ਝੂਠ ਕੋ ਤਿਆਗ ਦੇਹੁ ਜੀਵ ਭਾਵ ਸੇ ਮਰੇਗਾ ਤੌ ਦਰਗਹ ਮੈਂ ਪ੍ਰਮਾਨ ਹੋਵੇਗਾ ਐਸੇ ਬੇਨਤੀ ਕਰੇ॥੩॥

ਜੋ ਕਿਛੁ ਹੋਆ ਸੁ ਤੁਝ ਤੇ ਹੋਗੁ ॥

ਹੇ ਪਰਮੇਸਰ ਜੋ ਕਿਛੁ ਪੂਰਬ ਹੂਆ ਹੈ ਔਰ ਆਗੇ ਹੋਣਾ ਹੈ ਸੋ ਸਭ ਤੇਰੇ ਸੇ ਹੋਵੇਗਾ॥

ਅਵਰੁ ਨ ਦੂਜਾ ਕਰਣੈ ਜੋਗੁ ॥
ਤਾ ਮਿਲੀਐ ਜਾ ਲੈਹਿ ਮਿਲਾਇ ॥

ਔਰ ਕੋਈ ਦੂਸਰਾ ਤੇਰੇ ਬਿਨਾ ਕਰਣੇ ਜੋਗੁ ਨਹੀਂ ਹੈ ਤਬ ਮਿਲੀਤਾ ਹੈ ਜਬ ਆਪ ਕ੍ਰਿਪਾ ਕਰਕੇ ਆਪਣੇ ਸਾਥ ਮਿਲਾ ਲੇਵੇ॥

ਕਹੁ ਨਾਨਕ ਹਰਿ ਹਰਿ ਗੁਣ ਗਾਇ ॥੪॥੩॥੭੨॥

ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਹੇ ਜੀਵ ਪੂਰਬੋਕਤ ਪ੍ਰਾਰਥਨਾ ਕਰਤਾ ਹੂਆ ਪਰਮੇਸ੍ਵਰ ਕੇ ਗੁਣ ਗਾਇਨ ਕਰੁ॥੪॥੩॥੭੨॥

ਗਉੜੀ ਗੁਆਰੇਰੀ ਮਹਲਾ ੫ ॥
ਕਰਮ ਭੂਮਿ ਮਹਿ ਬੋਅਹੁ ਨਾਮੁ ॥
ਪੂਰਨ ਹੋਇ ਤੁਮਾਰਾ ਕਾਮੁ ॥

ਕਰਮ ਭੂਮੀ ਭਾਰਤ ਖੰਡ ਮਾਨੁਖ ਜਨਮ ਮੈਂ ਨਾਮ ਬੀਜੋ ਭਾਵ ਏਹਿ ਕਿ ਨਾਮ ਜਪੋ ਤੁਮਾਰਾ ਸੰਕਲਪ ਪੂਰਨ ਹੋ ਜਾਵੇਗਾ॥

ਫਲ ਪਾਵਹਿ ਮਿਟੈ ਜਮ ਤ੍ਰਾਸ ॥
ਨਿਤ ਗਾਵਹਿ ਹਰਿ ਹਰਿ ਗੁਣ ਜਾਸ ॥੧॥

ਤਬ ਉਤਮ ਫਲ ਸੁਖ ਪਾਵੇਗਾ ਪੁਨਾ ਜਮ ਕਾ ਭੈ ਮਿਟ ਜਾਵੇਗਾ ਜਬ ਨਿਤੰਪ੍ਰਤੀ ਹਰੀ ਕੇ ਗੁਨੋਂ ਕਾ ਜਸੁ ਗਾਯਨ ਕਰੇਗਾ॥੧॥

ਹਰਿ ਹਰਿ ਨਾਮੁ ਅੰਤਰਿ ਉਰਿ ਧਾਰਿ ॥
ਸੀਘਰ ਕਾਰਜੁ ਲੇਹੁ ਸਵਾਰਿ ॥੧॥ ਰਹਾਉ ॥

ਹੇ ਭਾਈ ਹਰਿ ਹਰਿ ਨਾਮ ਰਿਦੇ ਮੈਂ ਧਾਰ ਕਰ ਅਪਨਾ ਕਾਰਜ (ਸੀਘਰ) ਛੇਤੀ ਸਵਾਰ ਲੈ॥

ਅਪਨੇ ਪ੍ਰਭ ਸਿਉ ਹੋਹੁ ਸਾਵਧਾਨੁ ॥

ਤਾ ਤੂੰ ਦਰਗਹ ਪਾਵਹਿ ਮਾਨੁ ॥

ਔਰ ਅਪਨੇ ਸੁਆਮੀ ਸਾਥ ਸਾਵਧਾਨ ਹੋਹੁ ਤਾਂ ਤੂੰ ਪ੍ਰਲੋਕ ਮੈਂ ਆਦਰ ਪਾਵੇਂਗਾ॥

ਪੰਨਾ ੧੭੭

ਉਕਤਿ ਸਿਆਣਪ ਸਗਲੀ ਤਿਆਗੁ ॥

ਸੰਤ ਜਨਾ ਕੀ ਚਰਣੀ ਲਾਗੁ ॥੨॥

ਤਾਂਤੇ (ਉਕਤਿ) ਕਥਨੀ ਔਰ ਚਤੁਰਾਈ ਸਭ ਛੋਡ ਕਰਕੇ ਸੰਤ ਜਨੋਂ ਕੀ ਚਰਨੀ ਲਾਗ ਰਹੁ॥੨॥

ਸਰਬ ਜੀਅ ਹਹਿ ਜਾ ਕੈ ਹਾਥਿ ॥

ਕਦੇ ਨ ਵਿਛੁੜੈ ਸਭ ਕੈ ਸਾਥਿ ॥

ਸਰਬ ਜੀਵ ਜਿਸਕੇ ਅਧੀਨ ਹੈਂ ਪੁਨਾ ਸਭ ਕੇ ਸਾਥ ਤੇ ਕਭੀ ਭਿੰਨ ਨਹੀਂ ਹੋਤਾ॥

ਉਪਾਵ ਛੋਡਿ ਗਹੁ ਤਿਸ ਕੀ ਓਟ ॥

ਨਿਮਖ ਮਾਹਿ ਹੋਵੈ ਤੇਰੀ ਛੋਟਿ ॥੩॥

ਔਰ ਸਭ ਉਪਾਵ ਛੋਡਕੇ ਤਿਸ ਕੀ ਸ਼ਰਣ ਗ੍ਰਹਣ ਕਰ ਨਿਮਖ ਭਾਵ ਸੀਘਰ ਹੀ ਤੇਰੀ ਬੰਧਨੋਂ ਸੇ ਛੋਟ ਹੋਵੇਗੀ॥੩॥

ਸਦਾ ਨਿਕਟਿ ਕਰਿ ਤਿਸ ਨੋ ਜਾਣੁ ॥

ਪ੍ਰਭ ਕੀ ਆਗਿਆ ਸਤਿ ਕਰਿ ਮਾਨੁ ॥

ਤਿਸ ਪ੍ਰਮਾਤਮਾ ਕੋ ਸਦਾ ਨਿਕਟ ਕਰਕੇ ਜਾਨ ਔਰ ਤਿਸ ਪ੍ਰਭੂ ਕੀ ਅਗਿਆ ਸਤ ਕਰਕੇ ਮਾਨ॥

ਗੁਰ ਕੈ ਬਚਨਿ ਮਿਟਾਵਹੁ ਆਪੁ ॥

ਹਰਿ ਹਰਿ ਨਾਮੁ ਨਾਨਕ ਜਪਿ ਜਾਪੁ ॥੪॥੪॥੭੩॥

ਪੁਨਾ ਗੁਰੋਂ ਕੇ ਬਚਨੋਂ ਸੇ ਹੰਕਾਰ ਕੋ ਮਿਟਾ ਕਰ ਸ੍ਰੀ ਗੁਰੂ ਜੀ ਕਹਤੇ ਹੈਂ ਹਰਿ ਹਰਿ ਨਾਮ ਕਾ ਜਾਪ ਜਪ ॥੪॥੪॥੭੩॥

ਗਉੜੀ ਗੁਆਰੇਰੀ ਮਹਲਾ ੫ ॥

ਗੁਰੋਂ ਕੇ ਬਚਨੋਂ ਕੀ ਮਹਿਮਾ ਜਨਾਵਤੇ ਹੈਂ॥

ਗੁਰ ਕਾ ਬਚਨੁ ਸਦਾ ਅਬਿਨਾਸੀ ॥

ਗੁਰ ਕੈ ਬਚਨਿ ਕਟੀ ਜਮ ਫਾਸੀ ॥

ਗੁਰੋਂ ਕਾ ਬਚਨ ਸਦਾ ਅਬਿਨਾਸੀ ਹੈ ਯਾਂ ਤੇ ਗੁਰੋਂ ਕੇ ਬਚਨੋਂ ਕਰ ਜਮ ਕੀ ਫਾਸੀ ਕਾਟੀ ਜਾਤੀ ਹੈ॥

ਗੁਰ ਕਾ ਬਚਨੁ ਜੀਅ ਕੈ ਸੰਗਿ ॥

ਗੁਰ ਕੈ ਬਚਨਿ ਰਚੈ ਰਾਮ ਕੈ ਰੰਗਿ ॥੧॥

ਪੁਨਾ ਪ੍ਰਲੋਕ ਮੈਂ ਭੀ ਗੁਰੋਂ ਕਾ ਹੀ ਬਚਨ ਜੀਵਕੇ ਸੰਗ ਰਹਤਾ ਹੈ ਗੁਰੋਂ ਕੇ ਬਚਨ ਸੇ ਹੀ ਰਾਮ ਕੇ ਪ੍ਰੇਮ ਮੈਂ ਰਚਤਾ ਹੈ॥੧॥

ਜੋ ਗੁਰਿ ਦੀਆ ਸੁ ਮਨ ਕੈ ਕਾਮਿ ॥

ਸੰਤ ਕਾ ਕੀਆ ਸਤਿ ਕਰਿ ਮਾਨਿ ॥੧॥ ਰਹਾਉ ॥

ਹੇ ਭਾਈ ਜੋ ਗੁਰੋਂ ਨੇ ਨਾਮੁ ਦੀਆ ਹੈ ਸੋ ਪ੍ਰਲੋਕ ਮੈਂ ਮਨ ਕੇ ਕਾਮ ਆਵੇਗਾ॥ ਔਰ ਜੋ ਮਹਾਤਮਾ ਕਾ ਹੁਕਮ ਕਰਾ ਹੂਆ ਹੈ ਵਾ ਜੋ ਸੰਤੋਂ ਕਾ ਅਦ੍ਵੈਤ ਨਿਸਚਾ ਕੀਆ ਹੂਆ ਹੈ ਸੋਈ ਸਤਿ ਕਰ ਮਾਨੋ॥

ਗੁਰ ਕਾ ਬਚਨੁ ਅਟਲ ਅਛੇਦ ॥
ਗੁਰ ਕੈ ਬਚਨਿ ਕਟੇ ਭ੍ਰਮ ਭੇਦ ॥

ਪੁਨਾ ਗੁਰੋਂ ਕਾ ਬਚਨ ਅਟਲ ਤਥਾ ਅਛੇਦ ਭਾਵ ਸਤ ਹੈ। ਔਰ ਗੁਰੋਂ ਕਾ ਬਚਨ ਭ੍ਰਮ ਤਥਾ ਭੇਦ ਕੌ ਕਾਟ ਦੇਤਾ ਹੈ॥ ਭ੍ਰਮ ਕਾ ਰੂਪ ਤੋ ਪਹਿਲੇ ਕਹਾ ਗਿਆ ਹੈ ਔਰ ਭੇਦ ੬ ਪ੍ਰਕਾਰ ਕਾ ਹੈ॥ ਬ੍ਰਹਮ ਈਸ੍ਵਰ ਕਾ ੧॥ ਈਸ੍ਵਰ ਜੀਵ ਕਾ ੨॥ ਮਾਇਆ ਈਸ੍ਵਰ ਕਾ ੩॥ ਪ੍ਰਸਪਰ ਜੀਵੋਂ ਕਾ ੪॥ ਜੜ੍ਹ ਚੇਤਨ ਕਾ ੫॥ ਪ੍ਰਸਪਰ ਜੋੜੋਂ ਕਾ ੬॥ ਭਾਵ ਯੇਹਿ ਕਿ ਸਭ ਭੇਦ ਭ੍ਰਮ ਕੀ ਨਵਿਰਤੀ ਗੁਰ ਵਾਕ ਸੇ ਹੀ ਹੋਤੀ ਹੈ॥

ਗੁਰ ਕਾ ਬਚਨੁ ਕਤਹੁ ਨ ਜਾਇ ॥
ਗੁਰ ਕੈ ਬਚਨਿ ਹਰਿ ਕੇ ਗੁਣ ਗਾਇ ॥੨॥

ਗੁਰ ਕਾ ਬਚਨ ਕਬੀ ਵਿਅਰਥ ਨਹੀਂ ਜਾਤਾ॥ ਗੁਰੋਂ ਕੇ ਬਚਨ ਦ੍ਵਾਰਾ ਹੀ ਹਰੀ ਕੇ ਗੁਨ ਗਾਯਨ ਕਰੀਤੇ ਹੈਂ॥੨੪

ਗੁਰ ਕਾ ਬਚਨੁ ਜੀਅ ਕੈ ਸਾਥ ॥
ਗੁਰ ਕਾ ਬਚਨੁ ਅਨਾਥ ਕੋ ਨਾਥ ॥

ਗੁਰੋਂ ਕਾ ਬਚਨ ਜੀਵ ਕੇ ਸਾਥ ਹੈ॥ ਔਰ ਗੁਰੋਂ ਕਾ ਬਚਨ ਅਨਾਥੋਂ ਕਾ ਨਾਥ ਹੈ॥

ਗੁਰ ਕੈ ਬਚਨਿ ਨਰਕਿ ਨ ਪਵੈ ॥
ਗੁਰ ਕੈ ਬਚਨਿ ਰਸਨਾ ਅੰਮ੍ਰਿਤੁ ਰਵੈ ॥੩॥

ਗੁਰੋਂ ਕੇ ਬਚਨ ਧਾਰਨੇ ਸੇ ਜੀਵ ਨਰਕ ਮੈਂ ਨਹੀਂ ਪੜਤਾ ਪੁਨਾ ਗੁਰ ਕੇ ਬਚਨ ਸੇ ਰਸਨਾ ਅੰਮ੍ਰਿਤ ਨਾਮ ਕੋ ਉਚਾਰਨ ਕਰਤੀ ਹੈ॥੩॥

ਗੁਰ ਕਾ ਬਚਨੁ ਪਰਗਟੁ ਸੰਸਾਰਿ ॥
ਗੁਰ ਕੈ ਬਚਨਿ ਨ ਆਵੈ ਹਾਰਿ ॥

ਗੁਰੋਂ ਕਾ ਬਚਨ ਸੰਸਾਰ ਮੈ ਪ੍ਰਗਟ ਹੈ॥ ਗੁਰੋਂ ਕੇ ਬਚਨ ਮਾਨਨੇ ਸੇ ਹਾਰ ਨਹੀਂ ਆਵਤੀ॥

ਜਿਸੁ ਜਨ ਹੋਏ ਆਪਿ ਕ੍ਰਿਪਾਲ ॥
ਨਾਨਕ ਸਤਿਗੁਰ ਸਦਾ ਦਇਆਲ ॥੪॥੫॥੭੪॥

ਪਰੰਤੂ ਜਿਸ ਪੁਰਸ ਪਰ ਵਾਹਗੁਰੂ ਆਪ ਕਿਰਪਾਲ ਹੋਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਪਰ ਸਤਿਗੁਰੂ ਸਦਾ ਦਿਆਲ ਹੋਤਾ ਹੈ॥੪॥੫॥੭੪॥

ਗਉੜੀ ਗੁਆਰੇਰੀ ਮਹਲਾ ੫ ॥

ਪਰਮੇਸਰ ਕੇ ਉਪਕਾਰ ਜਨਾਵਤੇ ਹੂਏ ਕਹਤੇ ਹੈਂ॥

ਜਿਨਿ ਕੀਤਾ ਮਾਟੀ ਤੇ ਰਤਨੁ ॥
ਗਰਭ ਮਹਿ ਰਾਖਿਆ ਜਿਨਿ ਕਰਿ ਜਤਨੁ ॥

ਜਿਸ ਮਹਾਰਾਜ ਨੇ (ਮਾਟੀ) ਪ੍ਰਿਥਵੀ ਆਦਿ ਪੰਚ ਤਤ ਸੇ (ਰਤਨੁ) ਅਮੋਲਕ ਮਾਨੁਖ ਸਰੀਰ ਰਚਾ ਹੈ॥ ਪੁਨਾ ਜਿਸਨੇ ਮਾਤ ਗਰਭ ਮੈਂ ਬਡੇ ਜਤਨ ਸੇ ਰਖ੍ਯਾ ਕਰੀ ਹੈ॥

ਜਿਨਿ ਦੀਨੀ ਸੋਭਾ ਵਡਿਆਈ ॥
ਤਿਸੁ ਪ੍ਰਭ ਕਉ ਆਠ ਪਹਰ ਧਿਆਈ ॥੧॥

ਔਰ ਜਿਸਨੇ (ਸੋਭਾ) ਉਸਤਤੀ ਤਥਾ (ਵਡਿਆਈ) ਪ੍ਰਤਿਸਟਾ ਦਈ ਹੈ॥ ਹੇ ਭਾਈ ਤਿਸ ਪ੍ਰਭੂ ਕੋ ਆਠ ਪਹਰ ਧਿਆਵਨਾ ਕਰ॥੧॥

ਰਮਈਆ ਰੇਨੁ ਸਾਧ ਜਨ ਪਾਵਉ ॥
ਗੁਰ ਮਿਲਿ ਅਪੁਨਾ ਖਸਮੁ ਧਿਆਵਉ ॥੧॥ ਰਹਾਉ ॥

ਹੇ ਭਾਈ (ਰਮਈਆ) ਬਿਆਪਕ ਰੂਪ ਪਰਮੇਸ੍ਵਰ ਮੈ ਜਿਨਕਾ ਨਿਹਚਾ ਹੈ ਤਿਨ ਸਾਧੂ ਜਨੋਂ ਕੇ ਚਰਨੋਂ ਕੀ (ਰੇਨ) ਧੂੜੀ ਪਾਵੋ ਔਰ ਤਿਨ ਸੰਤ ਰੂਪ ਗੁਰੋਂ ਕੇ ਸਾਥ ਮਿਲ ਕਰ ਅਪਨੇ ਮਾਲਕ ਪਰਮੇਸ੍ਵਰ ਕਾ ਧਿਆਨ ਕਰੋ॥

ਜਿਨਿ ਕੀਤਾ ਮੂੜ ਤੇ ਬਕਤਾ ॥
ਜਿਨਿ ਕੀਤਾ ਬੇਸੁਰਤ ਤੇ ਸੁਰਤਾ ॥

ਔਰ ਜਿਸਨੇ ਮੂਰਖ ਸੇ ਬਕਤਾ ਅਰਥਾਤ ਪੰਡਤ ਕੀਆ ਹੈ॥ ਪੁਨਾ ਜਿਸਨੇ ਅਗ੍ਯਾਤ ਸੇ ਗਿਆਨ ਗੋਜ ਕੀਆ ਹੈ॥

ਜਿਸੁ ਪਰਸਾਦਿ ਨਵੈ ਨਿਧਿ ਪਾਈ ॥
ਸੋ ਪ੍ਰਭੁ ਮਨ ਤੇ ਬਿਸਰਤ ਨਾਹੀ ॥੨॥

ਔਰ ਜਿਸਕੀ ਕਿਰਪਾ ਸੇ ਨੌ ਨਿਧੀਆਂ ਪਾਈਤੀਆਂ ਹੈਂ ਸੋ ਐਸਾ ਪ੍ਰਭੂ ਭਗਤੋਂ ਕੋ ਮਨ ਸੇ ਬਿਸਾਰਤਾ ਨਹੀਂ ਹੈ॥

ਜਿਨਿ ਦੀਆ ਨਿਥਾਵੇ ਕਉ ਥਾਨੁ ॥
ਜਿਨਿ ਦੀਆ ਨਿਮਾਨੇ ਕਉ ਮਾਨੁ ॥

ਜਿਸਨੇ ਨਿਥਾਵੇਂ ਜੀਵ ਕੋ ਅਸਥਾਨ ਦੀਆ ਹੈ॥ ਪੁਨਾ ਜਿਸਨੇ ਨਮਾਨੇ ਕੋ ਮਾਨ ਦੀਆ ਹੈ॥

ਜਿਨਿ ਕੀਨੀ ਸਭ ਪੂਰਨ ਆਸਾ ॥
ਸਿਮਰਉ ਦਿਨੁ ਰੈਨਿ ਸਾਸ ਗਿਰਾਸਾ ॥੩॥

ਔਰ ਜਿਸਨੇ ਸੰਪੂਰਨ ਆਸਾ ਭਗਤੋਂ ਕੀ ਪੂਰੀ ਕਰੀ ਹੈ ਤਿਸ ਕੋ ਦਿਨ ਰਾਤ ਔਰ ਸਾਸ ਗਿਰਾਸ ਸਿਮਰੇ॥੩॥

ਜਿਸੁ ਪ੍ਰਸਾਦਿ ਮਾਇਆ ਸਿਲਕ ਕਾਟੀ ॥
ਗੁਰ ਪ੍ਰਸਾਦਿ ਅੰਮ੍ਰਿਤੁ ਬਿਖੁ ਖਾਟੀ ॥

ਜਿਸਕੀ ਕਿਰਪਾ ਕਰਕੇ ਮਹਾਤਮਾਂ ਨੇ ਮਾਇਆ ਰੂਪੀ ਫਾਸੀ ਕਾਟੀ ਹੈ ਅਰ ਤਿਨੋਂ ਕੋ ਹੀ ਅੰਮ੍ਰਿਤ ਅਰ ਬਿਖ (ਖਾਟੀ) ਮਿਲੀ ਹੂਈ ਪ੍ਰਤੀਤ ਹੂਈ ਹੈ ਭਾਵ ਏਹਿ ਕਿ ਓਹ ਦੁਖ ਸੁਖ ਮੈ ਸਮ ਰਹਿਤੇ ਹੈਂ॥

ਵਾ ਬਿਖ ਰੂਪਿ ਸੰਸਾਰ ਮੇਂ ਸੇ ਅੰਮ੍ਰਿਤ ਰੂਪਿ ਨਾਮ ਵਸਤੂ (ਖਟੀ) ਪ੍ਰਾਪਤਿ ਕਰ ਲਈ ਹੈ॥

ਕਹੁ ਨਾਨਕ ਇਸ ਤੇ ਕਿਛੁ ਨਾਹੀ ॥
ਰਾਖਨਹਾਰੇ ਕਉ ਸਾਲਾਹੀ ॥੪॥੬॥੭੫॥

ਸ੍ਰੀ ਗੁਰੂ ਜੀ ਕਹਤੇ ਹੈਂ ਅਪਨੇ ਬਲ ਕਰਕੇ ਪਰਮੇਸ੍ਵਰ ਕੀ ਕਿਰਪਾ ਸੇ ਬਿਨਾ ਇਸ ਜੀਵ ਸੇ ਕਿਛੁ ਨਹੀਂ ਹੋ ਸਕਤਾ॥ ਯਾਂ ਤੇ ਰਾਖਨ ਹਾਰੇ ਪਰਮੇਸ੍ਵਰ ਕੋ ਹੀ ਸਲਾਹੋ॥੪॥੬॥੭੫॥

ਗਉੜੀ ਗੁਆਰੇਰੀ ਮਹਲਾ ੫ ॥
ਤਿਸ ਕੀ ਸਰਣਿ ਨਾਹੀ ਭਉ ਸੋਗੁ ॥
ਉਸ ਤੇ ਬਾਹਰਿ ਕਛੂ ਨ ਹੋਗੁ ॥

ਤਿਸ ਕੀ ਸਰਣ ਲੈਣੇ ਸੇ ਭੈ ਅਰ ਸੋਗ ਨਹੀਂ ਰਹਤਾ॥ ਔਰ ਉਸ ਕੇ ਹੁਕਮ ਤੇ ਬਾਹਰ ਕੁਛ ਨਹੀਂ ਹੋਤਾ॥

ਤਜੀ ਸਿਆਣਪ ਬਲ ਬੁਧਿ ਬਿਕਾਰ ॥
ਦਾਸ ਅਪਨੇ ਕੀ ਰਾਖਨਹਾਰ ॥੧॥

ਜਿਸਨੇ ਬਲ ਤਥਾ ਬੁਧੀ ਕੀ ਚਤੁਰਾਈ॥ ਪੁਨਾ ਬਿਕਾਰੋਂ ਕੀ ਪੰਗਤੀ ਤਜੀ ਹੈ॥ ਤਿਸ ਅਪਨੇ ਦਾਸ ਕੀ ਪਤਿ ਰਖਣੇ ਵਾਲਾ ਹੂਆ ਹੈ॥੧॥

ਜਪਿ ਮਨ ਮੇਰੇ ਰਾਮ ਰਾਮ ਰੰਗਿ ॥
ਘਰਿ ਬਾਹਰਿ ਤੇਰੈ ਸਦ ਸੰਗਿ ॥੧॥ ਰਹਾਉ ॥

ਹੇ ਮੇਰੇ ਮਨ ਜੋ ਵਾਹਿਗੁਰੂ ਘਰ ਬਾਹਰ ਸਦਾ ਤੇਰੇ ਸਾਥ ਹੈ ਤਿਸ ਰਮਣਸੀਲ ਰਾਮ ਕੋ ਪ੍ਰੇਮ ਕਰਕੇ ਜਪੁ॥

ਤਿਸ ਕੀ ਟੇਕ ਮਨੈ ਮਹਿ ਰਾਖੁ ॥

ਪੰਨਾ ੧੭੮

ਗੁਰ ਕਾ ਸਬਦੁ ਅੰਮ੍ਰਿਤ ਰਸੁ ਚਾਖੁ ॥

ਤਾਂਤੇ ਤਿਸ ਵਾਹਿਗੁਰੂ ਕੀ ਟੇਕ ਤੂੰ ਭੀ ਮਨ ਮੈਂ ਰਾਖੁ॥ ਗੁਰੋਂ ਕਾ ਉਪਦੇਸ਼ ਲੇ ਕਰ ਅੰਮ੍ਰਿਤ ਰਸ ਜੋ ਨਾਮ ਹੈ ਸੋ ਚਖੁ॥

ਅਵਰਿ ਜਤਨ ਕਹਹੁ ਕਉਨ ਕਾਜ ॥
ਕਰਿ ਕਿਰਪਾ ਰਾਖੈ ਆਪਿ ਲਾਜ ॥੨॥

ਹੇ ਭਾਈ ਔਰ ਜਤਨ ਕਹੋ ਕਿਸ ਕਾਮ ਹੈ॥ ਭਾਵ ਸੇ ਨਕੰਮੇ ਹੈਂ॥ ਕ੍ਰਿਪਾ ਕਰਕੇ ਪਰਮੇਸ੍ਵਰ ਆਪ ਹੀ ਲਜਜਾ ਰਖਤਾ ਹੈ॥੨॥

ਕਿਆ ਮਾਨੁਖ ਕਹਹੁ ਕਿਆ ਜੋਰੁ ॥
ਝੂਠਾ ਮਾਇਆ ਕਾ ਸਭੁ ਸੋਰੁ ॥

ਮਾਨੁਖ ਕਿਆ ਤੁਛ ਹੈ॥ ਪੁਨਾ ਜੋਰ ਇਸ ਕਾ ਕਿਆ ਹੈ ਇਹ ਮਾਇਆ ਕਾ ਸੰਪੂਰਨ ਸੋਰ ਝੂਠਾ ਹੈ॥

ਕਰਣ ਕਰਾਵਨਹਾਰ ਸੁਆਮੀ ॥
ਸਗਲ ਘਟਾ ਕੇ ਅੰਤਰਜਾਮੀ ॥੩॥

ਕਰਨ ਕਰਾਵਨੇ ਵਾਲਾ ਜੋ ਸੁਆਮੀ ਹੈ ਸੋ ਸਰਬ ਕੇ ਰਿਦਿਓਂ ਕੀ ਜਾਨਨੇ ਵਾਲਾ ਹੈ॥੩॥

ਸਰਬ ਸੁਖਾ ਸੁਖੁ ਸਾਚਾ ਏਹੁ ॥
ਗੁਰ ਉਪਦੇਸੁ ਮਨੈ ਮਹਿ ਲੇਹੁ ॥

ਹੇ ਭਾਈ ਗੁਰੋਂ ਕਾ ਉਪਦੇਸ ਮਨ ਮੈਂ ਧਾਰ ਲੇ ਸਰਬ ਸੁਖ ਮੈਂ ਸਚਾ ਸੁਖ ਦੇਣੇ ਵਾਲਾ ਏਹੀ ਜਤਨ ਹੈ॥

ਜਾ ਕਉ ਰਾਮ ਨਾਮ ਲਿਵ ਲਾਗੀ ॥
ਕਹੁ ਨਾਨਕ ਸੋ ਧੰਨੁ ਵਡਭਾਗੀ ॥੪॥੭॥੭੬॥

ਜਿਸਕੋ ਰਾਮ ਨਾਮ ਜਪਣੇ ਕੀ ਪ੍ਰੀਤੀ ਲਾਗੀ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਸੋ ਵਡਭਾਗੀ ਪੁਰਸ਼ ਧੰਨਜਤਾ ਜੋਗਜ ਹੈ॥੪॥੭॥੭੬॥

ਗਉੜੀ ਗੁਆਰੇਰੀ ਮਹਲਾ ੫ ॥
ਸੁਣਿ ਹਰਿ ਕਥਾ ਉਤਾਰੀ ਮੈਲੁ ॥
ਮਹਾ ਪੁਨੀਤ ਭਏ ਸੁਖ ਸੈਲੁ ॥

ਜਿਨੋਂ ਨੇ ਹਰੀ ਕੀ ਕਥਾ ਸੁਣੀ ਹੈ ਤਿਨੋਂ ਨੇ ਰਿਦੇ ਕੀ ਮੈਲੁ ਉਤਾਰੀ ਹੈ॥ ਮਹਾਂ ਪੁਨੀਤ ਭਏ ਹੈਂ ਔਰ ਆਤਮ ਸੁਖ ਕਾ ਸੈਲ ਕਰ ਲੀਆ ਹੈ ਵਾ (ਸੈਲੁ) ਪਰਬਤ ਸਮ ਭਾਰੀ ਸੁਖ ਹੂਆ ਹੈ॥

ਵਡੈ ਭਾਗਿ ਪਾਇਆ ਸਾਧਸੰਗੁ ॥
ਪਾਰਬ੍ਰਹਮ ਸਿਉ ਲਾਗੋ ਰੰਗੁ ॥੧॥

ਜਬ ਵੱਡੇ ਭਾਗੋਂ ਕਰ ਸਤਿਸੰਗਿ ਪ੍ਰਾਪਤਿ ਭਇਆ ਤਬ ਪਾਰਬ੍ਰਹਮ ਕੇ ਸਾਥ ਪ੍ਰੇਮ ਲਗਾ ਹੈ॥੧॥

ਹਰਿ ਹਰਿ ਨਾਮੁ ਜਪਤ ਜਨੁ ਤਾਰਿਓ ॥

ਅਗਨਿ ਸਾਗਰੁ ਗੁਰਿ ਪਾਰਿ ਉਤਾਰਿਓ ॥੧॥ ਰਹਾਉ ॥

ਹੇ ਮਨ ਜੋ ਪੁਰਸ ਗੁਰਾਂ ਦੁਆਰੇ ਹਰਿ ਹਰਿ ਨਾਮ ਜਪਤਾ ਹੈ ਸੋ ਨਾਮ ਨੇ ਤਾਰ ਲੀਆ ਹੈ ਔਰ ਤਿਸ ਨੇ ਆਗੇ ਅਗਨੀ ਕੇ ਸਮੁੰਦਰ ਸੰਸਾਰ ਸੇ ਔਰੋਂ ਕੋ ਪਾਰ ਕਰ ਲੀਆ ਹੈ॥ ਵਾ ਹਰਿ ਹਰਿ ਨਾਮ ਜਾਪਕ ਜੋ ਪੁਰਸ ਹੈ (ਓ) ਉਸਕੋ ਗੁਰਾਂ ਨੇ ਸੰਸਾਰ ਅਗਨੀ ਕੇ ਸਮੁੰਦਰ ਸੇ ਤਾਰ ਕੇ ਪਾਰ ਕਰ ਲੀਆ ਹੈ॥

ਕਰਿ ਕੀਰਤਨੁ ਮਨ ਸੀਤਲ ਭਏ ॥

ਜਨਮ ਜਨਮ ਕੇ ਕਿਲਵਿਖ ਗਏ ॥

ਵਾਹਿਗੁਰੂ ਕਾ ਜਸ ਕਰਣੇ ਸੇ (ਮਨ) ਅੰਤਸਕਰਨ ਭਏ ਹੈਂ॥ ਪੁਨਾ ਜਨਮ ਜਨਮਾਂਤ੍ਰੋਂ ਕੇ ਪਾਪ ਚਲੇ ਗਏ ਹੈਂ॥

ਸਰਬ ਨਿਧਾਨ ਪੇਖੇ ਮਨ ਮਾਹਿ ॥

ਅਬ ਢੂਢਨ ਕਾਹੇ ਕਉ ਜਾਹਿ ॥੨॥

ਔਰ ਸਰਬ ਨਿਧੀ ਰੂਪ ਪਰਮੇਸ੍ਵਰ ਮਨ ਮੈਂ ਦੇਖੇ ਹੈਂ॥ ਅਬ ਕਹੀਂ ਢੂੰਢਨੇ ਕੋ ਕਿਸ ਵਾਸਤੇ ਜਾਨਾ ਹੈ॥੨॥

ਪ੍ਰਭ ਅਪੁਨੇ ਜਬ ਭਏ ਦਇਆਲ ॥

ਪੂਰਨ ਹੋਈ ਸੇਵਕ ਘਾਲ ॥

ਜਬ ਅਪਨੇ ਪ੍ਰਭੂ ਦਿਯਾਲ ਭਏ ਤਬ ਸੇਵਕ ਕੀ ਸੇਵਾ ਕਰੀ ਹੂਈ ਸਫਲੀ ਹੂਈ॥

ਬੰਧਨ ਕਾਟਿ ਕੀਏ ਅਪਨੇ ਦਾਸ ॥

ਸਿਮਰਿ ਸਿਮਰਿ ਸਿਮਰਿ ਗੁਣਤਾਸ ॥੩॥

ਬੰਧਨ ਕਾਟ ਕਰ ਅਪਨੇ ਦਾਸ ਕੀਏ ਹੈਂ॥ ਤਾਂ ਤੇ ਤਿਸ ਗੁਰੋਂ ਕੇ (ਤਾਸ) ਸਮੁੰਦਰ ਕੋ ਮਨ ਬਾਣੀ ਤਨ ਕਰ ਸਿਮਰਣ ਕਰਤੇ ਹੈਂ॥੩॥

ਏਕੋ ਮਨਿ ਏਕੋ ਸਭ ਠਾਇ ॥

ਪੂਰਨ ਪੂਰਿ ਰਹਿਓ ਸਭ ਜਾਇ ॥

ਏਕੁ ਹਰੀ ਹੀ ਮਨ ਮੈਂ ਹੈ ਅਰ ਓਹੀ ਏਕ ਇੰਦ੍ਰੇ ਰੂਪ ਸੰਪੂਰਨ ਅਸਥਾਨੋਂ ਮੈਂ ਬਿਆਪਕ ਹੈ॥ ਸੋ ਪੂਰਨ ਪਰਮੇਸ੍ਵਰ ਬ੍ਰਹਮਾਂਡ ਮੈਂ ਸਭ ਜਗਾ ਵਿਖੇ ਬਿਆਪਿ ਰਹਾ ਹੈ॥

ਗੁਰਿ ਪੂਰੈ ਸਭੁ ਭਰਮੁ ਚੁਕਾਇਆ ॥

ਹਰਿ ਸਿਮਰਤ ਨਾਨਕ ਸੁਖੁ ਪਾਇਆ ॥੪॥੮॥੭੭॥

ਪੂਰੇ ਗੁਰੋਂ ਨੇ ਸੰਪੂਰਨ ਭਰਮ ਉਠਾਇ ਦੀਆ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਹਰੀ ਕੇ ਸਿਮਰਨ ਕਰਨੇ ਸੇ ਸੁਖ ਪਾਇਆ ਹੈ॥੪॥੮॥੭੭॥

ਗਉੜੀ ਗੁਆਰੇਰੀ ਮਹਲਾ ੫ ॥

ਅਗਲੇ ਮੁਏ ਸਿ ਪਾਛੈ ਪਰੇ ॥

ਜੋ ਉਬਰੇ ਸੇ ਬੰਧਿ ਲਕੁ ਖਰੇ ॥

ਜੋ ਪਹਿਲੇ ਅਪਨੇ ਪਿਤਾ ਪਿਤਾਮਾ ਆਦਿਕ ਮਰੇ ਹੈਂ ਸੋ ਪਾਛੇ ਪਰੇ ਅਰਥਾਤ ਭੂਲ ਗਏ ਹੈਂ॥ ਜੋ ਮ੍ਰਿਤੂ ਸੇ ਕੋਈ ਕਾਲ ਬਚੇ ਹੂਏ ਹੈਂ ਸੋ ਕਮਰ ਕਸਕੇ ਸਵਾਧਾਨ ਹੋ ਖੜੇ ਹੈਂ॥

ਜਿਹ ਧੰਧੇ ਮਹਿ ਓਇ ਲਪਟਾਏ ॥

ਉਨ ਤੇ ਦੁਗੁਣ ਦਿੜੀ ਉਨ ਮਾਏ ॥੧॥

ਜਿਸ ਵਿਉਹਾਰ ਮੈਂ ਵਹੁ ਲਪਟਾਏ ਹੂਏ ਥੇ ਉਨੋਂ ਨੇ ਉਨ ਸੇ ਦੁਗਣੀ ਮਾਯਾ ਦ੍ਰਿੜ ਕਰ ਲਈ ਹੈ॥੧॥

ਓਹ ਬੇਲਾ ਕਛੁ ਚੀਤਿ ਨ ਆਵੈ ॥
ਬਿਨਸਿ ਜਾਇ ਤਾਹੂ ਲਪਟਾਵੈ ॥੧॥ ਰਹਾਉ ॥

ਮਰਣੇ ਕਾ ਜੋ ਸਮਾਂ ਹੈ ਵਹੁ ਜੀਵ ਕੋ ਕੁਛ ਯਾਦ ਨਹੀਂ ਆਵਤਾ ਹੈ॥ ਜੋ ਪਦਾਰਥ ਨਾਸ ਹੋ ਜਾਣੇ ਵਾਲੇ ਹੈਂ ਤਿਨ ਮੈਂ ਹੀ ਲਪਟ ਰਹਾ ਹੈ॥

ਆਸਾ ਬੰਧੀ ਮੂਰਖ ਦੇਹ ॥
ਕਾਮ ਕ੍ਰੋਧ ਲਪਟਿਓ ਅਸਨੇਹ ॥

ਮੂਰਖ ਜੀਵ ਨੇ ਮਾਨੁਖ ਸਰੀਰ ਪਾ ਕਰਕੇ ਅੰਤਹਕਰਣ ਮੈਂ ਆਸਾ ਕੀ ਪੋਟ ਬੰਧ ਰਖੀ ਹੈ ਤਥਾ ਕ੍ਰੋਧ ਅਰ ਮੋਹ ਮੈਂ ਲਪਟ ਰਹਿਆ ਹੈ॥

ਸਿਰ ਊਪਰਿ ਠਾਢੋ ਧਰਮ ਰਾਇ ॥
ਮੀਠੀ ਕਰਿ ਕਰਿ ਬਿਖਿਆ ਖਾਇ ॥੨॥

ਹਿਸਾਬ ਲੇਨੇ ਕੇ ਵਾਸਤੇ ਸਿਰ ਪਰ ਧਰਮ ਰਾਇ ਖੜਾ ਹੈ॥ (ਮੀਠੀ) ਸੁਖ ਰੂਪ ਜਾਨ ਕਰਕੇ ਬਿਖੈ ਰੂਪ ਬਿਖ ਕੋ ਭੋਗਤਾ ਹੈ॥੨॥

ਹਉ ਬੰਧਉ ਹਉ ਸਾਧਉ ਬੈਰੁ ॥
ਹਮਰੀ ਭੂਮਿ ਕਉਣੁ ਘਾਲੈ ਪੈਰੁ ॥

ਮੈਂ ਅਮਕੇ ਕਉ ਬਾਂਧਾਂਗਾ ਔਰ ਮੈਂ ਅਪਨੇ ਵਡਿਓਂ ਕਾ ਬੈਰ ਲੇਵਾਂਗਾ॥ ਹਮਰੀ ਭੂਮੀ ਵਿਖੇ ਕੌਨ ਪੈਰ ਪਾਵੇ ਭਾਵ ਹੰਕਾਰ ਸਹਤ ਹੋ ਕਰ ਦਾਵੈ ਬੰਨਦਾ ਹੈ॥

ਹਉ ਪੰਡਿਤੁ ਹਉ ਚਤੁਰੁ ਸਿਆਣਾ ॥
ਕਰਣੈਹਾਰੁ ਨ ਬੁਝੈ ਬਿਗਾਨਾ ॥੩॥

ਮੈਂ ਪੰਡਤ ਹਾਂ ਮੈਂ ਚਤਰ ਹਾਂ ਮੈਂ ਸਿਆਣਾ ਹਾਂ ਐਸੇ ਹੰਕਾਰ ਸੰਜੁਗਤ ਹੂਆ ਹੂਆ (ਬਿਗਾਨਾ) ਮੂਰਖ ਵਾ ਜਮ ਕਾ ਭਛ ਵਾਹਿਗੁਰੂ ਕੋ ਨਹੀਂ ਜਾਨਤਾ॥੩॥

ਅਪੁਨੀ ਗਤਿ ਮਿਤਿ ਆਪੇ ਜਾਨੈ ॥
ਕਿਆ ਕੋ ਕਹੈ ਕਿ ਆਖਿ ਵਖਾਨੈ ॥

ਅਪਨੀ ਇਸਥਿਤੀ ਕੀ ਮਰਯਾਦਾ ਕੋ ਆਪ ਹੀ ਜਾਨਤਾ ਹੈ॥ ਜਿਸਕੀ ਗਤੀ ਕੀ ਕਵੀਸਰੀ ਕਿਆ ਕੋਈ ਕਥੇ ਔਰ ਤਿਸ ਕਵੀਸਰੀ ਕਾ ਕਥਨ ਕਰਕੇ ਕਿਆ ਕਿਸੀ ਕੋ ਸੁਨਾਵੇ॥

ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਨਾ ॥
ਅਪਨਾ ਭਲਾ ਸਭ ਕਾਹੂ ਮੰਗਨਾ ॥੪॥

ਜਿਸੁ ਜਿਸੁ ਮੈਂ ਲਗਾਵਤਾ ਹੈ ਤਿਸ ਤਿਸ ਕਰਮ ਮੈਂ ਸਭ ਕਿਸੀ ਕਾ ਲਗਨਾ ਹੋ ਰਹਾ ਹੈ॥ ਪਰੰਤੂ ਅਪਨਾ ਭਲਾ ਭਾਵ ਸੁਖੁ ਮੰਗਨਾ ਸਭ ਕਰਤੇ ਹੈਂ॥

ਪ੍ਰਸ਼ਨ: ਭਲਾ ਕੈਸੇ ਹੋਵੇ? ਉੱਤ੍ਰ॥

ਸਭ ਕਿਛੁ ਤੇਰਾ ਤੂੰ ਕਰਣੈਹਾਰੁ ॥
ਅੰਤੁ ਨਾਹੀ ਕਿਛੁ ਪਾਰਾਵਾਰੁ ॥

ਐਸੇ ਬੇਨਤੀ ਕਰ ਸਭ ਕਿਛੁ ਤੇਰਾ ਹੈ ਔਰ ਤੂੰ ਕਰਣੇਹਾਰਾ ਹੈਂ ਤੇਰੇ ਪਾਰ ਉਰਾਰ ਕਾ ਕੁਛ ਅੰਤ ਨਹੀਂ ਹੈ॥

ਦਾਸ ਅਪਨੇ ਕਉ ਦੀਜੈ ਦਾਨੁ ॥
ਕਬਹੂ ਨ ਵਿਸਰੈ ਨਾਨਕ ਨਾਮੁ ॥੫॥੯॥੨੮॥

ਤਾਂਤੇ ਅਪਨੇ ਦਾਸ ਕੋ ਨਾਮ ਕਾ ਦਾਨ ਦੀਜੀਏ॥ ਸ੍ਰੀ ਗੁਰੂ ਜੀ ਕਹਤੇ ਹੈਂ ਮੇਰੇ ਕੋ ਤੇਰਾ ਨਾਮ ਕਬੀ ਨ ਵਿਸਰੇ॥੫॥੯॥੭੮॥

ਗਉੜੀ ਗੁਆਰੇਰੀ ਮਹਲਾ ੫ ॥

ਅਨਿਕ ਜਤਨ ਨਹੀ ਹੋਤ ਛੁਟਾਰਾ ॥
ਬਹੁਤੁ ਸਿਆਣਪ ਆਗਲ ਭਾਰਾ ॥

ਨਾਮ ਸੇ ਬਿਨਾਂ ਔਰ ਅਨੇਕ ਉਪਾਇ ਕਰਨੇ ਸੇ ਭੀ ਛੂਟਨਾ ਨਹੀਂ ਹੋਤਾ॥ ਕਿਉਂਕਿ ਬਹੁਤ ਚਤਰਾਈਓਂ ਕਰ (ਆਗਲ) ਬਹੁਤ ਪਾਪ ਰੂਪ ਵਾ ਬਿਉਹਾਰੋਂ ਕਾ ਭਾਰੁ ਹੀ ਹੋਤਾ ਹੈ॥

ਹਰਿ ਕੀ ਸੇਵਾ ਨਿਰਮਲ ਹੇਤ ॥
ਪ੍ਰਭ ਕੀ ਦਰਗਹ ਸੋਭਾ ਸੇਤ ॥੧॥

ਤਾਂਤੇ ਹਰੀ ਕੀ (ਸੇਵਾ) ਭਗਤੀ ਹੀ ਨਿਰਮਲਤਾ ਕਾ ਹੇਤੂ ਹੈ ਔਰ ਭਗਤੀ ਕਰਕੇ ਪ੍ਰਭੂ ਕੀ ਦਰਗਹ ਮੈਂ (ਸੇਤ) ਉਜਲ ਅਰਥਾਤ ਨਿਸਕਲੰਕ ਸੋਭਾ ਹੋਤੀ ਹੈ॥ ਵਾ ਸੋਭਾ ਸਹਤ ਹੋਵੇਗਾ ਵਾ ਪੁਲ ਸਮ ਸੋਭਾ ਹੀ ਪਾਰ ਕਰਨੇ ਵਾਲੀ ਹੋਵੇਗੀ॥੧॥

ਪੰਨਾ ੧੭੯

ਮਨ ਮੇਰੇ ਗਹੁ ਹਰਿ ਨਾਮ ਕਾ ਓਲਾ ॥
ਤੁਝੈ ਨ ਲਾਗੈ ਤਾਤਾ ਝੋਲਾ ॥੧॥ ਰਹਾਉ ॥

ਹੇ ਮੇਰੇ ਮਨ ਹਰੀ ਨਾਮ ਕਾ ਆਸਰਾ ਲੇਹੁ ਕਿਉਂਕਿ ਫੇਰ ਤੁਝਕੋ (ਤਾਤਾ) ਦੁਖੋਂ ਕਾ (ਝੋਲਾ) ਬੁਰਾ ਨਹੀਂ ਲਗੇਗਾ॥

ਜਿਉ ਬੋਹਿਥੁ ਭੈ ਸਾਗਰ ਮਾਹਿ ॥
ਅੰਧਕਾਰ ਦੀਪਕ ਦੀਪਾਹਿ ॥

ਜੈਸੇ ਜਹਾਜ ਭੈਦਾਇਕ ਸਮੁੰਦ੍ਰ ਮੈਂ ਰਖਸ਼ਕ ਹੋਤਾ ਹੈ॥ ਅੰਧੇਰੇ ਮੈਂ ਜੈਸੇ ਦੀਪਕ ਪ੍ਰਕਾਸ ਕਰਤਾ ਹੈ॥

ਅਗਨਿ ਸੀਤ ਕਾ ਲਾਹਸਿ ਦੂਖ ॥
ਨਾਮੁ ਜਪਤ ਮਨਿ ਹੋਵਤ ਸੂਖ ॥੨॥

ਜੈਸੇ ਅਗਨੀ ਸੀਤ ਕਾ ਦੁਖ ਲਾਹੁਤੀ ਹੈ। ਤੈਸੇ ਹੀ ਹੇ ਮਨ ਨਾਮ ਜਪਣੇ ਸੇ ਸੁਖ ਹੋਤਾ ਹੈ॥੨॥

ਉਤਰਿ ਜਾਇ ਤੇਰੇ ਮਨ ਕੀ ਪਿਆਸ ॥
ਪੂਰਨ ਹੋਵੈ ਸਗਲੀ ਆਸ ॥

ਤੇਰੇ ਮਨ ਕੀ ਤ੍ਰਿਸਨਾ ਲਹਿ ਜਾਵੇਗੀ। ਪੁਨਾ ਸੰਪੂਰਨ ਆਸਾ ਪੂਰਨ ਹੋਵੇਗੀਆਂ॥

ਡੋਲੈ ਨਾਹੀ ਤੁਮਰਾ ਚੀਤੁ ॥
ਅੰਮ੍ਰਿਤ ਨਾਮੁ ਜਪਿ ਗੁਰਮੁਖਿ ਮੀਤ ॥੩॥

ਤੁਮਾਰਾ ਚਿਤ ਨਹੀਂ ਡੋਲੈਗਾ॥ ਤਾਂ ਤੇ ਹੇ ਮਿਤ੍ਰ ਨਾਮ ਅੰਮ੍ਰਿਤ ਗੁਰੋਂ ਦੁਆਰਾ ਜਪੁ॥੩॥

ਨਾਮੁ ਅਉਖਧੁ ਸੋਈ ਜਨੁ ਪਾਵੈ ॥
ਕਰਿ ਕਿਰਪਾ ਜਿਸੁ ਆਪਿ ਦਿਵਾਵੈ ॥

ਪਰੰਤੂ ਜਿਸਕੋ ਗੁਰੋਂ ਦੁਆਰਾ ਆਪ ਕ੍ਰਿਪਾ ਕਰਕੇ ਦਿਵਾਵਤਾ ਹੈ ਸੋਈ ਪੁਰਸ਼ ਨਾਮ ਰੂਪ ਔਖਧੀ ਪਾਵਤਾ ਹੈ॥

ਹਰਿ ਹਰਿ ਨਾਮੁ ਜਾ ਕੈ ਹਿਰਦੈ ਵਸੈ ॥
ਦੂਖੁ ਦਰਦੁ ਤਿਹ ਨਾਨਕ ਨਸੈ ॥੪॥੧੦॥੭੯॥

ਜਿਸਕੇ ਹਿਰਦੈ ਮੈਂ ਹਰਿ ਹਰਿ ਨਾਮ ਵਸਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਦੁਖ ਔਰ ਦਰਦ ਤਿਸ ਪੁਰਸ ਕਾ ਨਾਸ ਹੋ ਜਾਤਾ ਹੈ॥੪॥੧੦॥੭੯॥

ਗਉੜੀ ਗੁਆਰੇਰੀ ਮਹਲਾ ੫ ॥

ਬਹੁਤੁ ਦਰਬੁ ਕਰਿ ਮਨੁ ਨ ਅਘਾਨਾ ॥

ਅਨਿਕ ਰੂਪ ਦੇਖਿ ਨਹ ਪਤੀਆਨਾ ॥

ਬਹੁਤੁ ਧਨ ਅਕਤ੍ਰ ਕਰਨੇ ਸੇ ਮਨ ਤ੍ਰਿਪਤ ਨਹੀਂ ਹੂਆ ਅਨੇਕ ਪ੍ਰਕਾਰ ਕੇ ਰੂਪ ਦੇਖ ਕਰ ਨਿਹਚਾ ਨਹੀਂ ਕੀਆ॥

ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ ॥

ਓਹ ਬਿਨਸੈ ਓਇ ਭਸਮੈ ਢੇਰੀ ॥੧॥

ਪੁਤ੍ਰ ਪੁਨਾ ਇਸਤ੍ਰੀ ਆਦਿ ਬਿਭੂਤੀ ਮੈ ਮੇਰੀ ਜਾਨ ਕਰ ਫਸ ਰਹਾ ਹੈ॥ ਵਹੁ ਜੋ ਪਦਾਰਥ ਹੈ ਸੋ ਬਿਨਸ ਜਾਵੇਗਾ ਔਰ ਵਹੁ ਇਸਤ੍ਰੀ ਪੁਤ੍ਰ ਆਦਿ ਭਸਮ ਕੀ ਢੇਰੀ ਹੋ ਜਾਵੇਗੀ॥੧॥

ਅਨੇਕ ਦ੍ਰਿਸਟਾਂਤੋਂ ਕਰ ਜੀਵ ਕੋ ਪ੍ਰੀਸ੍ਰਮੁ ਦਿਖਾਵਤੇ ਹੈਂ॥

ਬਿਨੁ ਹਰਿ ਭਜਨ ਦੇਖਉ ਬਿਲਲਾਤੇ ॥

ਧ੍ਰਿਗੁ ਤਨੁ ਧ੍ਰਿਗੁ ਧਨੁ ਮਾਇਆ ਸੰਗਿ ਰਾਤੇ ॥੧॥ ਰਹਾਉ ॥

ਹੇ ਭਾਈ ਹਰੀ ਕੇ ਭਜਨ ਸੇ ਬਿਨਾ ਜੀਵ ਬਿਰਲਾਪ ਕਰਤੇ ਦੇਖੀਤੇ ਹੈਂ ਔਰ ਵਹੁ ਸਰੀਰ ਧ੍ਰਿਗੁ ਹੈ ਪੁਨਾ ਧਨ ਕੋ ਭੀ ਧਿਕਾਰ ਹੈ ਜਿਸਕੋ ਪਾਇਕਰ ਜੀਵ (ਮਾਇਆ) ਛਲੋਂ ਕੇ ਸੰਗ ਰਤੇ ਹੈਂ॥

ਜਿਉ ਬਿਗਾਰੀ ਕੈ ਸਿਰਿ ਦੀਜਹਿ ਦਾਮ ॥

ਓਇ ਖਸਮੈ ਕੈ ਗ੍ਰਿਹਿ ਉਨ ਦੂਖ ਸਹਾਮ ॥

ਜੈਸੇ ਵਿਗਾਰੀ ਕੇ ਸਿਰ ਪਰ (ਦਾਮ) ਰੁਪਯੇ ਦੀਜੀਯੇ॥ ਅਰਥਾਤ ਰਖ ਦਈਏ ਵਹੁ ਦੰਮ ਤੋ ਮਾਲਕ ਕੇ ਘਰ ਰਹ ਜਾਤੇ ਹੈਂ ਔਰ ਬੇਗਾਰੀ ਭਾਰ ਉਠਾਵਣੇ ਕਾ ਦੁਖੁ ਹੀ ਸਹਾਰਤਾ ਹੈ॥

ਜਿਉ ਸੁਪਨੈ ਹੋਇ ਬੈਸਤ ਰਾਜਾ ॥

ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ ॥੨॥

ਔਰ ਜੈਸੇ ਰੰਕ ਸੁਪਨੇ ਮੈਂ ਰਾਜਾ ਹੋ ਬੈਠਤਾ ਹੈ॥ ਜਬ ਨੇਤ੍ਰ (ਪਸਾਰੈ) ਖੋਲੈ ਤਬ ਰਾਜ ਕਾਜ ਨਿਫਲ ਦੇਖਾਈ ਦੇਤੇ ਹੈਂ॥੨॥

ਜਿਉ ਰਾਖਾ ਖੇਤ ਊਪਰਿ ਪਰਾਏ ॥

ਖੇਤੁ ਖਸਮ ਕਾ ਰਾਖਾ ਉਠਿ ਜਾਏ ॥

ਪੁਨਾ ਜੈਸੇ ਪਰਾਏ ਖੇਤ ਪਰ ਰਖਵਾਲਾ ਹੋਤਾ ਹੈ॥ ਖੇਤ ਤੋ ਮਾਲਕ ਕਾ ਥਾ ਉਸਨੇ ਸੰਭਾਲ ਲੀਆ ਰਾਖਾ ਖਾਲੀ ਚਲਾ ਜਾਤਾ ਹੈ॥

ਉਸੁ ਖੇਤ ਕਾਰਣਿ ਰਾਖਾ ਕੜੈ ॥

ਤਿਸ ਕੈ ਪਾਲੈ ਕਛੂ ਨ ਪੜੈ ॥੩॥

ਉਸ ਖੇਤ ਕੇ ਵਾਸਤੇ ਰਾਖਾ (ਕੜੈ) ਝੂਰਦਾ ਵਾ ਤਪਦਾ ਹੈ ਤੌ ਤਿਸ ਕੇ ਪਲੇ ਕੁਛ ਨਹੀਂ ਪੜਤਾ ਭਾਵ ਮਜੂਰੀ ਤੇ ਅਧਿਕ ਨਹੀਂ ਮਿਲਤਾ ਹੈ ਤੈਸੇ ਹੀ ਇਹ ਜੀਵ ਅਸਤ ਰੂਪ ਪਦਾਰਥੋਂ ਕੇ ਵਾਸਤੇ ਝੂਰਦਾ ਹੈ॥ ਪਰੰਤੂ ਪਲੇ ਕੁਛ ਨਹੀਂ ਪੜਤਾ ਮਜੂਰ ਸਮ ਖਾਨ ਪਾਨ ਸੇ ਅਧਕ ਜੀਵ ਕੇ ਸੰਗ ਪ੍ਰਲੋਕ ਮੈਂ ਕਛੂ ਨਹੀਂ ਜਾਤਾ ਹੈ॥੩॥

ਜਿਸ ਕਾ ਰਾਜੁ ਤਿਸੈ ਕਾ ਸੁਪਨਾ ॥

ਜਿਨਿ ਮਾਇਆ ਦੀਨੀ ਤਿਨਿ ਲਾਈ ਤ੍ਰਿਸਨਾ ॥

ਜਿਸ ਪਰਮਾਤਮਾ ਕਾ ਸਰਬਘਟੋਂ ਮੈਂ (ਰਾਜੁ) ਪ੍ਰਕਾਸ ਹੈ ਤਿਸ ਕਾ ਹੀ ਸੁਪਨਾ ਰੂਪ ਸੰਸਾਰ ਉਤਪਤਿ ਕੀਆ ਹੂਆ ਹੈ॥ ਵਾ ਜਿਸ ਸੰਕਲਪ ਕੀ ਜਾਗ੍ਰਤ ਵਿਖੇ ਰਾਜ ਭਾਵ ਬਹੁਲਤਾ ਹੋਤੀ ਹੈ ਤਿਸੀ ਕਾ ਸੁਪਨਾ ਆਵਤਾ ਹੈ ਜਿਸਨੇ ਮਾਇਆ ਦਈ ਹੈ ਤਿਸੀ ਨੇ ਤ੍ਰਿਸਨਾ ਲਾਈ ਹੈ॥

ਆਪਿ ਬਿਨਾਹੇ ਆਪਿ ਕਰੇ ਰਾਸਿ ॥

ਨਾਨਕ ਪ੍ਰਭ ਆਗੈ ਅਰਦਾਸਿ ॥੪॥੧੧॥੮੦॥

ਆਪ ਹੀ ਨਾਸ ਕਰਤਾ ਹੈ ਪੁਨਾ ਆਪ ਹੀ (ਰਾਸਿ) ਬਨਾਵਨਾ ਕਰਤਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਐਸੇ ਪ੍ਰਭੂ ਆਗੇ ਬੇਨਤੀ ਕਰੀਏ ਇਸਤ੍ਰੀ ਪੁਤ੍ਰ ਆਦਿ ਵਿਭੂਤੀ ਅਪਨੀ ਕੁਛ ਨ ਸਮਝੀਏ॥੪॥੧੧॥੮੦॥

ਗਉੜੀ ਗੁਆਰੇਰੀ ਮਹਲਾ ੫ ॥

ਬਹੁ ਰੰਗ ਮਾਇਆ ਬਹੁ ਬਿਧਿ ਪੇਖੀ ॥

ਅਨੇਕ ਰੰਗੋਂ ਵਾਲੀ ਜੋ ਮਾਇਆ ਹੈ ਸੋ ਬਹੁਤ ਬਿਧੋਂ ਕਰਕੇ ਸੁਖ ਕੇ ਵਾਸਤੇ ਦੇਖੀ ਹੈ ਪਰ ਇਸਸੇ ਸੁਖ ਕਿਸੀ ਕੋ ਨਹੀਂ ਹੂਆ॥

ਕਲਮ ਕਾਗਦ ਸਿਆਨਪ ਲੇਖੀ ॥

ਕਲਮ ਕਾਗਦ ਔਰੁ ਲਿਖਨੇ ਕੀ ਚਤਰਈ ਏਹੁ ਸਭੁ ਮਾਯਾ ਹੀ ਹੈ॥

ਮਹਰ ਮਲੂਕ ਹੋਇ ਦੇਖਿਆ ਖਾਨ ॥

ਤਾ ਤੇ ਨਾਹੀ ਮਨੁ ਤ੍ਰਿਪਤਾਨ ॥੧॥

ਮਹਰ ਮਲੂਕ ਔਰ ਖਾਨ ਹੋ ਕਰ ਦੇਖਿਆ ਹੈ ਤਿਸ ਕਰ ਭੀ ਮਨ ਤ੍ਰਿਪਤ ਨਹੀਂ ਹੂਆ॥੧॥

ਸੋ ਸੁਖੁ ਮੋ ਕਉ ਸੰਤ ਬਤਾਵਹੁ ॥

ਤ੍ਰਿਸਨਾ ਬੂਝੈ ਮਨੁ ਤ੍ਰਿਪਤਾਵਹੁ ॥੧॥ ਰਹਾਉ ॥

ਹੇ ਸੰਤ ਜਨੋਂ ਮੇਰੇ ਕੋ ਸੋ ਸੁਖ ਕਹੋ ਜਿਸਕੋ ਪਾਇ ਕਰ ਤ੍ਰਿਸਨਾ ਨਵਿਰਤ ਹੋਵੇ ਔਰ ਮਨ ਕੋ ਤ੍ਰਿਪਤੀ ਹੋਵੈ॥

ਅਸੁ ਪਵਨ ਹਸਤਿ ਅਸਵਾਰੀ ॥

ਚੋਆ ਚੰਦਨੁ ਸੇਜ ਸੁੰਦਰਿ ਨਾਰੀ ॥

ਪਵਨ ਸਮ ਬੇਗ ਵਾਲੇ ਘੋੜੇ॥ ਪੁਨਾ ਹਸਤੀ ਕੀ ਭੀ ਅਸਵਾਰੀ ਕਰੀ॥ ਪੁਨਾ (ਚੋਆ ਚੰਦਨੁ) ਚੰਦਨ ਕਾ ਅਰਕ ਭਾਵ ਅਤਰੁ ਸਰੀਰ ਪਰ ਮਰਦਨ ਕੀਆ ਔਰ ਅਤੀ ਸਰੂਪ ਵਾਲੀ ਇਸਤ੍ਰੀ ਸੇਜ ਪਰ ਪ੍ਰਾਪਤਿ ਹੋਈ॥

ਨਟ ਨਾਟਿਕ ਆਖਾਰੇ ਗਾਇਆ ॥

ਤਾ ਮਹਿ ਮਨਿ ਸੰਤੋਖੁ ਨ ਪਾਇਆ ॥੨॥

ਨਟੋਂ ਕੇ ਤਮਾਸ਼ੇ ਦੇਖੇ॥ ਪੁਨਾ (ਗਾਇਆ) ਗਾਇਕੋਂ ਕੇ ਅਖਾੜੇ ਮੈਂ ਜਾਕਰ ਰਾਗ ਸੁਨੇ॥ ਤਿਸ ਮੈਂ ਭੀ ਮਨ ਨੇ ਸੰਤੋਖ ਨਹੀਂ ਪਾਇਆ॥੨॥

ਤਖਤੁ ਸਭਾ ਮੰਡਨ ਦੋਲੀਚੇ ॥

ਸਗਲ ਮੇਵੇ ਸੁੰਦਰ ਬਾਗੀਚੇ ॥

ਸਭਾ ਮੈਂ ਰਾਜ ਤਖਤੋਂ ਪਰ ਔਰ ਦੁਲੀਚਿਓਂ ਕੇ ਫਰਸ ਬਿਛਾ ਕਰ (ਮੰਡਨ) ਭੂਖਨ ਪਹਰ ਕਰ ਬੈਠੇ॥ ਪੁਨਾ ਜਿਨ ਬਗੀਚਿਓਂ ਮੈਂ ਸੰਪੂਰਨ ਮੇਵੇ ਹੈਂ ਐਸੇ ਸੁੰਦਰ ਬਾਗੀਚਿਓਂ ਕਾ ਭੀ ਸੈਲ ਕੀਆ॥

ਆਖੇੜ ਬਿਰਤਿ ਰਾਜਨ ਕੀ ਲੀਲਾ ॥

ਮਨੁ ਨ ਸੁਹੇਲਾ ਪਰਪੰਚੁ ਹੀਲਾ ॥੩॥

ਔਰ ਸ਼ਿਕਾਰ ਖੇਲਨੇ ਕੀ ਬ੍ਰਿਤੀ ਧਾਰੀ ਤਥਾ ਔਰ ਭੀ ਜੋ ਰਾਜਿਓਂ ਕੇ ਚੋਜ ਹੋਤੇ ਹੈਂ ਸੋ ਦੇਖੇ॥ ਪਰੰਤੂ ਮਨ ਸੁਖੀ ਨ ਹੂਆ॥

ਪ੍ਰਸ਼ਨ: ਕਿਆ ਕਾਰਣ? ਉਤਰੁ॥ ਏਹਿ ਜਗਤ (ਹੀਲਾ) ਦੁਖ ਰੂਪ ਹੈ॥੩॥

ਕਰਿ ਕਿਰਪਾ ਸੰਤਨ ਸਚੁ ਕਹਿਆ ॥
ਸਰਬ ਸੂਖ ਇਹੁ ਆਨੰਦੁ ਲਹਿਆ ॥
ਸਾਧਸੰਗਿ ਹਰਿ ਕੀਰਤਨੁ ਗਾਈਐ ॥
ਕਹੁ ਨਾਨਕ ਵਡਭਾਗੀ ਪਾਈਐ ॥੪॥

ਕਿਰਪਾ ਕਰਕੇ ਸੰਤੋਂ ਨੇ ਸਚੁ ਰੂਪ ਉਤਰ ਕਹਿਆ ਹੈ ਜਿਤਨੇ ਬਿਵਹਾਰਕ ਸੰਪੂਰਨ ਸੁਖ ਹੈਂ ਔਰ ਆਤਮਾ ਨੰਦ ਇਸੀ ਮੈਂ (ਲਹਿਆ) ਜਾਣ ਲੀਆ ਹੇ ਭਾਈ ਸੰਤੋਂ ਕਾ ਸੰਗੁ ਕਰਕੇ ਹਰੀ ਕਾ ਜਸੁ ਗਾਇਨ ਕਰੀਏ॥ ਏਹੁ ਕਹਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਪਰੰਤੂ ਵੱਡੇ ਪੁੰਨੋਂ ਕਰ ਸਤਸੰਗੁ ਪਾਈਤਾ ਹੈ॥੪॥

ਜਾ ਕੈ ਹਰਿ ਧਨੁ ਸੋਈ ਸੁਹੇਲਾ ॥
ਪ੍ਰਭ ਕਿਰਪਾ ਤੇ ਸਾਧਸੰਗਿ ਮੇਲਾ ॥੧॥ ਰਹਾਉ ਦੂਜਾ ॥੧੨॥੮੧॥

ਜਿਸ ਕੇ ਰਿਦੇ ਮੈਂ ਸੰਤੋਂ ਦੁਆਰਾ ਹਰੀ ਧਨ ਹੈ ਸੋਈ ਸੁਖੀਆ ਹੈ॥ ਪਰੰਤੂ ਪ੍ਰਭੂ ਕੀ ਕਿਰਪਾ ਸੇ ਸਾਧ ਸੰਗਤ ਕਾ ਮਿਲਾਪੁ ਹੋਤਾ ਹੈ॥੪॥੧੨॥੮੧॥

ਗਉੜੀ ਗੁਆਰੇਰੀ ਮਹਲਾ ੫ ॥

ਪੰਨਾ ੧੮੦

ਪ੍ਰਾਣੀ ਜਾਣੈ ਇਹੁ ਤਨੁ ਮੇਰਾ ॥
ਬਹੁਰਿ ਬਹੁਰਿ ਉਆਹੂ ਲਪਟੇਰਾ ॥

ਹੇ ਭਾਈ ਪ੍ਰਾਣੀ ਜਾਣਤਾ ਹੈ ਏਹ ਸਰੀਰ ਮੇਰਾ ਹੈ ਯਾਂ ਤੇ ਵਾਰੰਵਾਰ ਉਸੀ ਸੰਗ ਲੰਪਟ ਹੋ ਰਹਾ ਹੈ॥

ਪੁਤ੍ਰ ਕਲਤ੍ਰ ਗਿਰਸਤ ਕਾ ਫਾਸਾ ॥
ਹੋਨੁ ਨ ਪਾਈਐ ਰਾਮ ਕੇ ਦਾਸਾ ॥੧॥

ਪੁਤ੍ਰ ਇਸਤ੍ਰੀ ਆਦਿ ਗ੍ਰਸਤ ਕਾ ਫਾਸਾ ਪੜਾ ਹੂਆ ਹੈ ਯਾਂ ਤੇ ਰਾਮ ਕੇ ਸੇਵਕ ਹੋਨਾ ਨਹੀਂ ਪਾਈਤਾ॥੧॥

ਕਵਨ ਸੁ ਬਿਧਿ ਜਿਤੁ ਰਾਮ ਗੁਣ ਗਾਇ ॥
ਕਵਨ ਸੁ ਮਤਿ ਜਿਤੁ ਤਰੈ ਇਹ ਮਾਇ ॥੧॥ ਰਹਾਉ ॥

ਵਹੁ ਕਵਨ ਬਿਧੀ ਹੈ ਜਿਸ ਕਰਕੇ ਜੀਵ ਰਾਮ ਕੇ ਗੁਨ ਗਾਇਨ ਕਰੇ॥ ਪੁਨਾ ਵਹੁ ਸਿਖਿਆ ਕਵਨ ਹੈ ਜਿਸ ਕਰ ਇਸ ਮਾਇਆ ਨਦੀ ਸੇ ਤਰ ਜਾਵੈ॥

ਜੋ ਭਲਾਈ ਸੋ ਬੁਰਾ ਜਾਨੈ ॥
ਸਾਚੁ ਕਹੈ ਸੋ ਬਿਖੈ ਸਮਾਨੈ ॥

ਔਰ ਜੋ (ਭਲਾਈ) ਸੁਭ ਕਰਮ ਹੈਂ ਤਿਸ ਕੋ ਜੀਵ ਬੁਰਾ ਜਾਨਤਾ ਹੈ॥ ਪੁਨਾ ਸਚ ਕਹੇ ਅਰਥਾਤ ਕਹੇ ਜੋ ਤੈਂ ਮਰਣਾਂ ਹੈਸੋ (ਬਿਖੈ) ਜਹਰ ਤੁਲ ਦੁਖਦਾਈ ਬਾਣੀ ਪ੍ਰਤੀਤ ਹੋਤੀ ਹੈ॥

ਜਾਣੈ ਨਾਹੀ ਜੀਤ ਅਰੁ ਹਾਰ ॥
ਇਹੁ ਵਲੇਵਾ ਸਾਕਤ ਸੰਸਾਰ ॥੨॥

ਪੁਨਾ ਜੀਤ ਅਰ ਹਾਰ ਕੋ ਨਹੀਂ ਜਾਨਤਾ ਅਰਥਾਤ ਮਾਨੁਖ ਜਨਮ ਕੀ ਸਫਲਤਾ ਅਰੁ ਨਿਸਫਲਤਾ ਨਹੀਂ ਜਾਨਤਾ ਹੈ॥ ਏਹੁ (ਵਲੇਵਾ) ਵਰਤ ਵਰਤਾਰਾ ਸੰਸਾਰ ਮੈਂ ਸਾਕਤੋਂ ਕਾ ਹੈ॥

ਜੋ ਹਲਾਹਲ ਸੋ ਪੀਵੈ ਬਉਰਾ ॥

ਅੰਮ੍ਰਿਤੁ ਨਾਮੁ ਜਾਨੈ ਕਰਿ ਕਉਰਾ ॥

ਜੋ ਵਿਸਿਓਂ ਰੂਪੀ ਜਹਰ ਹੈ ਸੋ ਕਮਲਾ ਜੀਵ ਪੀਵਤਾ ਹੈ ਭਾਵ ਏਹ ਕਿ ਸੁਖ ਰੂਪ ਜਾਨ ਕਰ ਭੋਗਤਾ ਹੈ॥ ਔਰ ਨਾਮ ਜੋ ਅੰਮ੍ਰਿਤ ਰੂਪ ਹੈ ਤਿਸ ਕੋ ਕਉਰਾ ਕਰਕੇ ਜਾਨਤਾ ਹੈ॥

ਸਾਧਸੰਗ ਕੈ ਨਾਹੀ ਨੇਰਿ ॥

ਲਖ ਚਉਰਾਸੀਹ ਭ੍ਰਮਤਾ ਫੇਰਿ ॥੩॥

ਸੰਤੋਂ ਕੀ ਸੰਗਤ ਕੇ ਨਿਕਟ ਨਹੀਂ ਆਵਤਾ ਯਾਂ ਤੇ ਚਉਰਾਸੀ ਲਾਖ ਜੂਨੋਂ ਮੇਂ ਭ੍ਰਮਤਾ ਫਿਰਤਾ ਹੈ॥

ਏਕੈ ਜਾਲਿ ਫਹਾਏ ਪੰਖੀ ॥

ਰਸਿ ਰਸਿ ਭੋਗ ਕਰਹਿ ਬਹੁ ਰੰਗੀ ॥

ਏਕ ਮੋਹ ਰੂਪੀ ਜਾਲ ਮੈ ਜੀਵ ਰੂਪੀ ਪੰਖੀ ਮਾਇਆ ਨੇ ਫਸਾਏ ਹੈਂ॥ ਯਾਂ ਤੇ (ਬਹੁਰੰਗੀ) ਰਜੋ ਤਮੋ ਸਤੋ ਗੁਨ ਜੀਵ (ਰਸਿ) ਰਸਾਦਿਕ ਜੋ ਪੰਚ ਵਿਖੇ ਹੈਂ ਤਿਨ ਮੈਂ (ਰਸਿ) ਤਦਾਕਾਰ ਹੋ ਕਰ ਭੋਗਨਾ ਕਰਤੇ ਹੈਂ॥

ਕਹੁ ਨਾਨਕ ਜਿਸੁ ਭਏ ਕ੍ਰਿਪਾਲ ॥

ਗੁਰਿ ਪੂਰੈ ਤਾ ਕੇ ਕਾਟੇ ਜਾਲ ॥੪॥੧੩॥੮੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਕੋ ਵਾਹਿਗੁਰੂ ਦਿਆਲ ਹੂਏ ਹੈਂ॥ ਤਿਸ ਪੁਰਸ ਕੇ ਗੁਰੂ ਪੂਰੇ ਨੇ (ਜਾਲ) ਫਾਸਿ ਕਾਟ ਦੀਏ ਹੈਂ॥੪॥੧੩॥੮੨॥

ਗਉੜੀ ਗੁਆਰੇਰੀ ਮਹਲਾ ੫ ॥

ਤਉ ਕਿਰਪਾ ਤੇ ਮਾਰਗੁ ਪਾਈਐ ॥

ਪ੍ਰਭ ਕਿਰਪਾ ਤੇ ਨਾਮੁ ਧਿਆਈਐ ॥

ਤੇਰੀ ਕਿਰਪਾ ਸੇ ਗਿਆਨ ਰੂਪੀ ਰਸਤਾ ਪਾਈਤਾ ਹੈ॥ ਔਰ ਹੇ ਪ੍ਰਭੂ ਤੇਰੀ ਕਿਰਪਾ ਸੇ ਹੀ ਨਾਮ ਧਿਆਈਤਾ ਹੈ॥

ਪ੍ਰਭ ਕਿਰਪਾ ਤੇ ਬੰਧਨ ਛੁਟੈ ॥

ਤਉ ਕਿਰਪਾ ਤੇ ਹਉਮੈ ਤੁਟੈ ॥੧॥

ਪੁਨਾ ਹੇ ਪ੍ਰਭੂ ਤੇਰੀ ਕ੍ਰਿਪਾ ਸੇ ਸੰਸਾਰ ਬੰਧਨੋਂ ਸੇ ਛੂਟ ਜਾਈਤਾ ਹੈ॥ ਤਥਾ ਤੇਰੀ ਕਿਰਪਾ ਸੇ ਹੰਕਾਰ ਛੂਟ ਜਾਤਾ ਹੈ॥੧॥

ਤੁਮ ਲਾਵਹੁ ਤਉ ਲਾਗਹ ਸੇਵ ॥

ਹਮ ਤੇ ਕਛੂ ਨ ਹੋਵੈ ਦੇਵ ॥੧॥ ਰਹਾਉ ॥

ਹੇ ਦੇਵ ਜੇਕਰ ਤੁਮ ਅਪਨੀ ਭਗਤੀ ਮੈਂ ਲਾਵੋ ਤੌਂ ਲਾਗੇਂ ਹਮਾਰੇ ਸੇ ਕੁਛ ਨਹੀਂ ਹੋਤਾ॥

ਤੁਧੁ ਭਾਵੈ ਤਾ ਗਾਵਾ ਬਾਣੀ ॥

ਤੁਧੁ ਭਾਵੈ ਤਾ ਸਚੁ ਵਖਾਣੀ ॥

ਔਰ ਜੇਕਰ ਤੇਰੇ ਕੋ ਭਾਵਾਂ ਤਾਂ ਰਾਮ ਨਾਮ ਰੂਪੀ ਬਾਣੀ ਕਾ ਗਜਾਨ ਕਰਾਂ ਜੋ ਤੇਰੇ ਕੋ ਭਾਈਏ ਤੌਂ ਸਚ ਬੋਲੀਏ॥

ਤੁਧੁ ਭਾਵੈ ਤਾ ਸਤਿਗੁਰ ਮਇਆ ॥

ਸਰਬ ਸੁਖਾ ਪ੍ਰਭ ਤੇਰੀ ਦਇਆ ॥੨॥

ਪੁਨਾ ਜੋ ਤੇਰੇ ਕੋ ਭਾਵੈ ਤੌਂ ਸਤਿਗੁਰੂ ਕਿਰਪਾ ਕਰਤੇ ਹੈਂ॥ ਹੇ ਪ੍ਰਭੂ ਸਰਬ ਸੁਖਾਂ ਦਾ ਕਾਰਣ ਤੇਰੀ ਦਇਆ ਹੈ॥੨॥

ਜੋ ਤੁਧੁ ਭਾਵੈ ਸੋ ਨਿਰਮਲ ਕਰਮਾ ॥
ਜੋ ਤੁਧੁ ਭਾਵੈ ਸੋ ਸਚੁ ਧਰਮਾ ॥

ਜੋ ਤੇਰੇ ਕੋ ਭਾਵੈ ਸੋ ਸੁਧ ਕਰਮੋਂ ਵਾਲਾ ਹੈ॥ ਔਰ ਜੋ ਤੈਨੂੰ ਭਾਵਤਾ ਹੈ ਸੋ ਸਚਾ ਧਰਮਾਤਮਾ ਹੈ॥

ਸਰਬ ਨਿਧਾਨ ਗੁਣ ਤੁਮ ਹੀ ਪਾਸਿ ॥
ਤੂੰ ਸਾਹਿਬੁ ਸੇਵਕ ਅਰਦਾਸਿ ॥੩॥

ਹੇ ਵਾਹਿਗੁਰੂ ਸੰਪੂਰਨ ਨਿਧੀਆਂ ਔਰ ਗੁਣ ਤੇਰੇ ਪਾਸ ਹੈਂ॥ ਤੂੰ ਹਮਾਰਾ ਸਾਹਿਬ ਹੈ ਯਾਂ ਤੇ ਮੈਂ ਸੇਵਕ ਕੀ ਅਰਦਾਸ ਹੈ॥੩॥

ਮਨੁ ਤਨੁ ਨਿਰਮਲੁ ਹੋਇ ਹਰਿ ਰੰਗਿ ॥
ਸਰਬ ਸੁਖਾ ਪਾਵਉ ਸਤਸੰਗਿ ॥

ਹੇ ਹਰੀ ਤੇਰੇ ਪ੍ਰੇਮ ਕਰ ਮਨ ਤਨ ਨਿਰਮਲ ਹੋਵੇ॥ ਔਰ ਸਰਬ ਸੁਖੋਂ ਕੇ ਦੇਣੇ ਵਾਲਾ ਸਤਸੰਗ ਪਾਵੂੰ॥

ਨਾਮਿ ਤੇਰੈ ਰਹੈ ਮਨੁ ਰਾਤਾ ॥
ਇਹੁ ਕਲਿਆਣੁ ਨਾਨਕ ਕਰਿ ਜਾਤਾ ॥੪॥੧੪॥੮੩॥

ਪੁਨਾ ਹੇ ਨਾਮੀ ਤੇਰੇ ਮੈਂ ਮਨ ਰਤਾ ਰਹੇ। ਸ੍ਰੀ ਗੁਰੂ ਜੀ ਕਹਤੇ ਹੈਂ ਹਮਨੇ ਤੋ ਏਹੀ ਕਲਜਾਨ ਕਰਕੇ ਜਾਣਿਆਂ ਹੈ॥੪॥੧੪॥੮੩॥

ਗਉੜੀ ਗੁਆਰੇਰੀ ਮਹਲਾ ੫ ॥
ਆਨ ਰਸਾ ਜੇਤੇ ਤੈ ਚਾਖੇ ॥
ਨਿਮਖ ਨ ਤ੍ਰਿਸਨਾ ਤੇਰੀ ਲਾਥੇ ॥

ਪ੍ਰੇਮ ਰਸ ਸੇ ਬਿਨਾਂ ਔਰ ਰਸੋਂ ਕੇ ਸਮੂਹ ਜਿਤਨੇ ਤੈਨੇ ਚਾਖੇ ਹੈਂ ਤਿਨੋਂ ਕਰ ਨਿਮਖ ਭਰ ਭੀ ਤੇਰੀ ਤ੍ਰਿਸਨਾ ਨਹੀਂ ਲਾਹੀ॥

ਹਰਿ ਰਸ ਕਾ ਤੂੰ ਚਾਖਹਿ ਸਾਦੁ ॥
ਚਾਖਤ ਹੋਇ ਰਹਹਿ ਬਿਸਮਾਦੁ ॥੧॥

ਔਰ ਜੇਕਰ ਹਰੀ ਰਸ ਕਾ ਤੂੰ ਸ੍ਵਾਦ ਚਾਖੇਂ॥ ਤੌ ਚਾਖਤਾ ਹੀ ਅਸਚਰਜ ਹੋ ਰਹੇਂ ॥੧॥

ਅਪਨੀ ਜਿਹਬਾ ਕੇ ਪਰਥਾਇ ਉਪਦੇਸ਼ ਕਰਤੇ ਹੈਂ॥

ਅੰਮ੍ਰਿਤੁ ਰਸਨਾ ਪੀਉ ਪਿਆਰੀ ॥
ਇਹ ਰਸ ਰਾਤੀ ਹੋਇ ਤ੍ਰਿਪਤਾਰੀ ॥੧॥ ਰਹਾਉ ॥

ਹੇ ਪਜਾਰੀ ਰਸਨਾ ਨਾਮ ਅੰਮ੍ਰਿਤ ਪੀਉ ਇਸ ਰਸ ਅੰਮ੍ਰਿਤ ਮੈਂ ਰਤੀ ਹੂਈ ਤ੍ਰਿਪਤ ਹੋਵੈਂਗੀ॥

ਹੇ ਜਿਹਵੇ ਤੂੰ ਰਾਮ ਗੁਣ ਗਾਉ ॥
ਨਿਮਖ ਨਿਮਖ ਹਰਿ ਹਰਿ ਹਰਿ ਧਿਆਉ ॥

ਤਾਂਤੇ ਹੇ ਜਿਹਵੇ ਤੂੰ ਰਾਮ ਕੇ ਗੁਣ ਗਾਇਨ ਕਰੁ ਔਰ ਨਿਮਖ ਨਿਮਖ ਮੈਂ ਹਰਿ ਹਰਿ ਧਿਆਉ ਅਰਥਾਤ ਜਪੁ॥

ਆਨ ਨ ਸੁਨੀਐ ਕਤਹੂੰ ਜਾਈਐ ॥
ਸਾਧਸੰਗਤਿ ਵਡਭਾਗੀ ਪਾਈਐ ॥੨॥

ਪਰਮੇਸ੍ਰ ਸੇ ਬਿਨਾਂ ਔਰ ਕੋਈ ਨਹੀਂ ਸੁਨੀਤਾ ਹੈ ਚਾਹੇ ਕਹੀਂ ਜਾਈਏ॥ ਵਾ ਸਤਿਸੰਗ ਸੇ ਬਿਨਾਂ ਪਰਮੇਸਰ ਕਾ ਜਸ ਕਹੀਂ ਕਿਸੀ ਜਾਗਾ ਮੈਂ ਨਹੀਂ ਸੁਨੀਤਾ ਹੈ॥ ਸੋ ਸੰਤੋਂ ਕਾ ਸੰਗ ਬਡੇ ਭਾਗੋਂ ਕਰ ਪ੍ਰਾਪਤਿ ਹੋਤਾ ਹੈ॥੨॥

ਆਠ ਪਹਰ ਜਿਹਵੇ ਆਰਾਧਿ ॥
ਪਾਰਬ੍ਰਹਮ ਠਾਕੁਰ ਆਗਾਧਿ ॥

ਹੇ ਜਿਹਬੇ ਠਾਕਰ ਪਾਰਬ੍ਰਹਮ ਬੇਅੰਤ ਕੋ ਆਠ ਪਹਰ ਆਰਾਧੁ॥

ਈਹਾ ਊਹਾ ਸਦਾ ਸੁਹੇਲੀ ॥
ਹਰਿ ਗੁਣ ਗਾਵਤ ਰਸਨ ਅਮੋਲੀ ॥੩॥

ਹੇ ਰਸਨੇ ਹਰੀ ਕੇ ਗੁਣ ਗਾਵਤੀ ਹੂਈ ਅਮੋਲਕ ਹੋ ਜਾਵੇਂਗੀ॥ ਔਰ ਲੋਕ ਪ੍ਰਲੋਕ ਮੈਂ ਸਦਾ ਸੁਖੀ ਰਹੇਂਗੀ॥੩॥

ਬਨਸਪਤਿ ਮਉਲੀ ਫਲ ਫੁਲ ਪੇਡੇ ॥
ਇਹ ਰਸ ਰਾਤੀ ਬਹੁਰਿ ਨ ਛੋਡੇ ॥

ਜਿਸਕੀ ਸਤਾ ਕਰ ਬਨਸਪਤਿ ਪ੍ਰਫੁਲਤ ਹੋ ਰਹੀ ਹੈ ਔਰ ਫਲ ਫੁਲ ਪੇਡੇ ਕੋ ਲਾਗਤੇ ਹੈਂ॥ ਦਾਦ੍ਰਿਸ੍ਟਾਂਤ ਮੈਂ ਫਲ ਗਿਆਨ ਫੁਲ ਧਰਮਾਦੀ ਸਰੀਰ ਬ੍ਰਿਖਤ ਬਨਾਸਪਤਿ ਸਾਧ ਸੰਗਤ ਸਮਝਨਾ (ਇਹ) ਇਸ ਰਸ ਮੈਂ ਅਰਥਾਤ ਪਰਮੇਸਰ ਪ੍ਰਤਖ ਚੇਤਨ ਦੇਵ ਕੇ ਰਸ ਮੈਂ ਤੂੰ ਰਤੀ ਹੂਈ ਫੇਰ ਨਹੀਂ ਛੋਡੇਂਗੀ॥

ਆਨ ਨ ਰਸ ਕਸ ਲਵੈ ਨ ਲਾਈ ॥
ਕਹੁ ਨਾਨਕ ਗੁਰ ਭਏ ਹੈ ਸਹਾਈ ॥੪॥੧੫॥੮੪॥

ਕਿਉਂਕਿ ਤਿਸ ਕੇ ਸਮ ਔਰ ਨਹੀਂ ਹੈ॥ ਜੇ ਕਹੇ ਸ਼ਬਦਾਦਿ ਰਸ ਭੀ ਹੈਂ ਸੋ ਸਭੀ ਹੋਵੇਂਗੇ॥ ਤਿਸ ਪਰ ਕਹਤੇ ਹੈਂ (ਕਸ) ਕਿਸੀ ਪ੍ਰਕਾਰ ਵਾ ਮੁਖ ਜੋ ਰਸ ਕਸ ਹੈਂ ਸੋ ਤਿਸ ਕੇ (ਲਵੈ) ਤੁਲ ਵਾ ਪਾਸ ਨਹੀਂ ਲਾਈਤੇ॥

ਪ੍ਰਸ਼ਨ: ਵਹੁ ਪ੍ਰਾਪਤਿ ਕਿਸ ਕੋ ਹੂਆ ਹੈ॥ ਉਤਰ॥ ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਪੁਰਸ਼ ਕੇ ਗੁਰੂ ਸਹਾਇਕ ਭਏ ਹੈਂ॥੪॥੧੫॥੮੪॥

ਗਉੜੀ ਗੁਆਰੇਰੀ ਮਹਲਾ ੫ ॥

ਤਿਸ ਪਰ ਅਧਿਕਾਰੀ ਕੀ ਦੁਰਲਭਤਾ ਦਿਖਾਵਤੇ ਹੂਏ ਪ੍ਰਸ਼ਨੋਂ ਕੇ ਉੱਤਰ ਪ੍ਰਕਾਰ ਸੇ ਕਹਤੇ ਹੈਂ॥

ਮਨੁ ਮੰਦਰੁ ਤਨੁ ਸਾਜੀ ਬਾਰਿ ॥

ਸਨਮੁਖੁ ਬੇਨਤੀ ਆਪ ਪ੍ਰਸਨੁ ਅਰੁ ਆਪ ਹੀ ਉੱਤ੍ਰ ਹੈ॥ ਹੇ ਹਰੀ (ਮਨੁ) ਲਿੰਗ ਸਰੀਰ ਮੰਦਰੁ ਔਰ (ਤਨੁ) ਅਸਥੂਲ ਸਰੀਰ ਬਾੜ ਬਨਾਈ ਹੈ ਤੈਨੇ ਭਾਵ ਏਹ ਕਿ ਅਸਥੂਲ ਬਾਹਰ ਹੈ ਸੂਖਮ ਅੰਤਰ ਹੈ॥

ਪੰਨਾ ੧੮੧

ਇਸ ਹੀ ਮਧੇ ਬਸਤੁ ਅਪਾਰ ॥

ਇਸ ਅੰਤਹਕਰਣ ਪ੍ਰਧਾਨ ਲਿੰਙ ਸਰੀਰ ਮੈਂ ਗੁਣੋਂ ਰੂਪੀ ਅਪਾਰ ਵਸਤੂ ਹੈ॥

ਇਸ ਹੀ ਭੀਤਰਿ ਸੁਨੀਅਤ ਸਾਹੁ ॥
ਕਵਨੁ ਬਾਪਾਰੀ ਜਾ ਕਾ ਊਹਾ ਵਿਸਾਹੁ ॥੧॥

ਪੁਨਾ ਇਸੀ ਕੇ ਬੀਚ ਪਰਮੇਸ੍ਵਰ ਸਾਹੁ ਤੂੰ ਸੁਨੀਤਾ ਹੈ॥

ਪ੍ਰਸ਼ਨ: ਕਵਨੁ ਓਹੁ ਬਪਾਰੀ ਹੈ ਜਿਸਕਾ ਊਹਾ ਭਾਵ ਤੇਰੇ ਸਰੂਪ ਮੈਂ ਬਿਸ੍ਵਾਸੁ ਹੈ? ॥੧॥

ਨਾਮ ਰਤਨ ਕੋ ਕੋ ਬਿਉਹਾਰੀ ॥
ਅੰਮ੍ਰਿਤ ਭੋਜਨੁ ਕਰੇ ਆਹਾਰੀ ॥੧॥ ਰਹਾਉ ॥

ਉੱਤ੍ਰ॥ ਜੋ ਕੋਈ ਨਾਮ ਰਤਨ ਕਾ ਬਿਓਹਾਰੀ ਹੈ ਓਹੀ ਅੰਮ੍ਰਿਤੁ ਭੋਜਨੁ ਭਾਵ ਆਤਮਅਨੰਦ ਭੋਜਨ ਕਾ ਅਹਾਰੁ ਕਰਤਾ ਹੈ॥

ਮਨੁ ਤਨੁ ਅਰਪੀ ਸੇਵ ਕਰੀਜੈ ॥

ਕਵਨ ਸੁ ਜੁਗਤਿ ਜਿਤੁ ਕਰਿ ਭੀਜੈ ॥

ਪ੍ਰਸ਼ਨ: ਵਹੁ ਕੌਨ ਜੁਗਤੀ ਹੈ ਜਿਸ ਕਰਕੇ ਹੇ ਪਰਮੇਸ੍ਵਰ ਤੂੰ ਪ੍ਰਸਿੰਨ ਹੋਵੇਂ॥ਉੱਤ੍ਰ॥ ਸਤਿਗੁਰੋਂ ਕੀ ਤਨ ਮਨ ਅਰਪ ਕਰਕੇ ਸੇਵਾ ਕਰੀਏ ਇਸ ਕਰ ਤੂੰ ਪ੍ਰਸਿੰਨ ਹੋਤਾ ਹੈਂ॥

ਪਾਇ ਲਗਉ ਤਜਿ ਮੇਰਾ ਤੇਰੈ ॥

ਕਵਨੁ ਸੁ ਜਨੁ ਜੋ ਸਉਦਾ ਜੋਰੈ ॥੨॥

ਜੋ ਤੇਰੇ ਗੁਣਾਂ ਕਾ ਸੌਦਾ ਜੋ ਮੇਰ ਤੇਰ ਕੋ ਤਿਆਗ ਕਰਕੇ ਚਰਨੀਂ ਲਾਗਾ ਹੈ ਓਹ ਸੌਦਾ ਜੋੜਣਾ ਹੈ ਪ੍ਰਾਪਤਿ ਕਰ ਦੇਵੈ ਸੋ ਜਨੁ ਕਵਨੁ ਹੈ? ॥੨॥

ਮਹਲੁ ਸਾਹ ਕਾ ਕਿਨ ਬਿਧਿ ਪਾਵੈ ॥

ਕਵਨ ਸੁ ਬਿਧਿ ਜਿਤੁ ਭੀਤਰਿ ਬੁਲਾਵੈ ॥

ਔਰ ਹੇ ਸਾਹੁ ਪਰਮੇਸ੍ਵਰ ਆਪਕਾ ਸ੍ਵਰੂਪ ਕਿਸ ਪ੍ਰਕਾਰ ਜੀਵ ਪਾਵੈ ਭਾਵ ਪਰੋਖ ਗਜਾਨੁ ਕੈਸੇ ਹੋਵੈ ਸੋ ਕਵਨ ਬਿਧੀ ਹੈ ਜਿਸ ਕਰ ਭੀਤਰ ਬੁਲਾਵੈ ਭਾਵ ਤੂੰ ਅਪਨੇ ਸੇ ਅਭੇਦ ਕਰ ਲੇਵੇਂ॥

ਤੂੰ ਵਡ ਸਾਹੁ ਜਾ ਕੇ ਕੋਟਿ ਵਣਜਾਰੇ ॥

ਕਵਨੁ ਸੁ ਦਾਤਾ ਲੇ ਸੰਚਾਰੇ ॥੩॥

ਤੂੰ ਐਸਾ ਵੱਡਾ ਸਾਹ ਹੈਂ ਜਿਸਕੇ ਕ੍ਰੋੜੋਂ ਜਗਜਾਸੂ ਰੂਪ ਵਣਜਾਰੇ ਹੈਂ॥ ਸੋ ਤੇਰੇ ਸੇ ਬਿਨਾ ਦਾਤਾ ਕਵਨ ਹੈ ਜੋ ਲੇ ਸੰਚਾਰੇ ਅਰਥਾਤ ਤੇਰੇ ਸਰੂਪ ਮੈ ਪ੍ਰਾਪਤਿ ਕਰਿ ਦੇਵੈ॥੩॥

ਖੋਜਤ ਖੋਜਤ ਨਿਜ ਘਰੁ ਪਾਇਆ ॥

ਅਮੋਲ ਰਤਨੁ ਸਾਚੁ ਦਿਖਲਾਇਆ ॥

ਢੂੰਢਤਿਆਂ ਢੂੰਢਤਿਆਂ ਅਪਨੇ ਸਰੀਰ ਕੇ ਅੰਤਰ ਹੀ ਅਮੋਲਕ ਰਤਨ ਸਚ ਸਰੂਪ ਤੇਰਾ ਗੁਰੋਂ ਕਾ ਦੇਖਾਯਾ ਹੂਆ ਪਾ ਲੀਆ ਹੈ॥

ਕਰਿ ਕਿਰਪਾ ਜਬ ਮੇਲੇ ਸਾਹਿ ॥

ਕਹੁ ਨਾਨਕ ਗੁਰ ਕੈ ਵੇਸਾਹਿ ॥੪॥੧੬॥੮੫॥

ਵਾਹਗੁਰੂ ਸਾਹ ਤੈਨੇ ਜਬ ਕ੍ਰਿਪਾ ਕਰਕੇ ਗੁਰੂ ਮੇਲੇ ਸ੍ਰੀ ਗੁਰੂ ਜੀ ਕਹਤੇ ਹੈਂ ਤਬ ਗੁਰੋਂ ਕੇ ਬਚਨ ਪਰ ਵਿਸਾਹੁ ਹੂਆ ਹੈ॥ ਮਹਿਮਾ ਕੋ ਅਕਹ ਸਮਝ ਕਰ ਸੰਤੋਂ ਕੇ ਲਖਣ ਬ੍ਰਨਨ ਕਰਤੇ ਹੈਂ॥੪॥੧੬॥੮੫॥

ਗਉੜੀ ਮਹਲਾ ੫ ਗੁਆਰੇਰੀ ॥

ਰੈਣਿ ਦਿਨਸੁ ਰਹੈ ਇਕ ਰੰਗਾ ॥

ਪ੍ਰਭ ਕਉ ਜਾਣੈ ਸਦ ਹੀ ਸੰਗਾ ॥

ਰਾਤ੍ਰ ਦਿਨ ਏਕ ਪ੍ਰੇਮ ਵਾ ਆਨੰਦ ਮੈਂ ਰਹਤੇ ਹੈਂ॥ ਪ੍ਰਭੂ ਕੋ ਸਦਾ ਸੰਗ ਜਾਣਤੇ ਹੈਂ॥

ਠਾਕੁਰ ਨਾਮੁ ਕੀਓ ਉਨਿ ਵਰਤਨਿ ॥

ਤ੍ਰਿਪਤਿ ਅਘਾਵਨੁ ਹਰਿ ਕੈ ਦਰਸਨਿ ॥੧॥

ਪੁਨਾ ਠਾਕਰ ਨਾਮ ਹੀ ਉਨ ਪੁਰਸੋਂ ਨੇ (ਵਰਤਨਿ) ਵਲੇਵਾ ਅਰਥਾਤ ਸਮਗ੍ਰੀ ਕਰੀ ਹੈ ਹਰੀ ਕੇ ਦਰਸਨ ਸੇ ਮਨ ਤਨ ਕਰ ਤ੍ਰਿਪਤ ਹੋਤੇ ਹੈਂ॥੧॥

ਹਰਿ ਸੰਗਿ ਰਾਤੇ ਮਨ ਤਨ ਹਰੇ ॥

ਗੁਰ ਪੂਰੇ ਕੀ ਸਰਨੀ ਪਰੇ ॥੧॥ ਰਹਾਉ ॥

ਜੋ ਪੁਰਸ ਪੂਰੇ ਗੁਰੋਂ ਕੀ ਸਰਨ ਮੈਂ ਪੜੇ ਹੈਂ ਔਰ ਹਰੀ ਕੇ ਸੰਗ ਰਤੇ ਹੈਂ ਪੁਨਾ ਮਨ ਤਨ ਸੇ ਹਰੇ ਹੈਂ ਅਰਥਾਤ ਪ੍ਰਸਿੰਨ ਹੈਂ॥

ਚਰਣ ਕਮਲ ਆਤਮ ਆਧਾਰ ॥
ਏਕੁ ਨਿਹਾਰਹਿ ਆਗਿਆਕਾਰ ॥

ਔਰ ਚਰਨ ਕਮਲ ਹੀ ਮਨ ਕਾ ਆਸਰਾ ਕੀਆ ਹੈ॥ ਅਦੁਤੀਜ ਰੂਪ ਕੋ ਹੀ ਦੇਖਤੇ ਹੈਂ॥ ਪੁਨਾ ਹੁਕਮ ਮੈਂ ਰਹਤੇ ਹੈਂ॥

ਏਕੋ ਬਨਜੁ ਏਕੋ ਬਿਉਹਾਰੀ ॥
ਅਵਰੁ ਨ ਜਾਨਹਿ ਬਿਨੁ ਨਿਰੰਕਾਰੀ ॥੨॥

ਏਕ ਨਾਮ ਕਾ ਹੀ ਜਪਣਾਂ ਜਪਾਉਣਾ ਰੂਪ ਬਨਜ ਕਰਤੇ ਹੈਂ ਔਰ ਸਰਬ ਬਿਉਹਾਰੋਂ ਵਾਲਾ ਏਕ ਕੋਈ ਨਿਸਚੇ ਕੀਆ ਹੈ ਐਸੇ ਵਹੁ (ਨਿਰੰਕਾਰੀ) ਨਿਰੰਕਾਰ ਕੇ ਦਾਸ ਹੈਂ॥ ਏਕ ਨਿਰੰਕਾਰ ਬਿਨਾਂ ਦੂਸਰੇ ਕੋ ਨਹੀਂ ਜਾਨਤੇ॥੨॥

ਹਰਖ ਸੋਗ ਦੁਹਹੂੰ ਤੇ ਮੁਕਤੇ ॥
ਸਦਾ ਅਲਿਪਤੁ ਜੋਗ ਅਰੁ ਜੁਗਤੇ ॥

ਹਰਖ ਪੁਨਾ ਸੋਗ ਦੋਨੋਂ ਸੇ ਛੁਟੇ ਹੁਏ ਹੈਂ ਔਰ ਸਦਾ ਅਲੇਪ ਹੈਂ॥ ਪੁਨਾ ਜੋਗ ਮੈਂ ਜੁੜੇ ਹੁਏ ਹੈਂ॥

ਦੀਸਹਿ ਸਭ ਮਹਿ ਸਭ ਤੇ ਰਹਤੇ ॥
ਪਾਰਬ੍ਰਹਮ ਕਾ ਓਇ ਧਿਆਨੁ ਧਰਤੇ ॥੩॥

ਸਭ ਮੈਂ ਦੇਖੀਤੇ ਹੈਂ ਔਰ ਮਨ ਕਰ ਸਭ ਸੇ ਰਹਤ ਹੈਂ॥ ਵਹੁ ਪਾਰਬ੍ਰਹਮ ਕਾ ਧਿਆਨ ਧਰਤੇ ਹੈਂ॥੩॥

ਸੰਤਨ ਕੀ ਮਹਿਮਾ ਕਵਨ ਵਖਾਨਉ ॥
ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ ॥

ਐਸੇ ਸੰਤ ਜਨੋਂ ਕੀ ਉਪਮਾ ਕਿਸ ਪ੍ਰਕਾਰ ਕਹੂੰ (ਬੋਧਿ) ਜਾਨਣੇ ਮੈਂ (ਅਗਾਧਿ) ਅਥਾਹ ਹੈਂ ਯਾਂ ਤੇ ਕੁਛ ਮ੍ਰਯਾਦਾ ਨਹੀਂ ਜਾਨਤਾ ਹੂੰ॥

ਪਾਰਬ੍ਰਹਮ ਮੋਹਿ ਕਿਰਪਾ ਕੀਜੈ ॥
ਧੂਰਿ ਸੰਤਨ ਕੀ ਨਾਨਕ ਦੀਜੈ ॥੪॥੧੭॥੮੬॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪਾਰਬ੍ਰਹਮ ਮੇਰੇ ਪਰ ਕਿਰਪਾ ਕੀਜੀਏ ਐਸੇ ਸੰਤੋਂ ਕੀ ਚਰਨ ਧੂਰ ਦੀਜੀਏ॥੪॥੧੭॥੮੬॥

ਗਉੜੀ ਗੁਆਰੇਰੀ ਮਹਲਾ ੫ ॥

ਸਨਮੁਖ ਬੇਨਤੀ ਔਰ ਆਪਣਾ ਭਰੋਸਾ ਪ੍ਰਗਟ ਕਰਤੇ ਹੈਂ॥

ਤੂੰ ਮੇਰਾ ਸਖਾ ਤੂੰਹੀ ਮੇਰਾ ਮੀਤੁ ॥
ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ ॥

ਤੂੰ ਮੇਰਾ ਮਨ ਕਾ ਪਿਆਰਾ ਹੈਂ ਤੂੰ ਹੀ ਮੇਰਾ ਬਾਣੀ ਕਾ ਮਿਤ੍ਰ ਹੈਂ॥ ਔਰ ਤਨ ਕਾ ਭੀ ਪ੍ਰੀਤਮ ਤੂੰ ਹੀ ਹੈਂ ਯਾਂ ਤੇ ਤੇਰੇ ਸਾਥ ਹੀ ਹਿਤ ਹੈ॥

ਤੂੰ ਮੇਰੀ ਪਤਿ ਤੂਹੈ ਮੇਰਾ ਗਹਣਾ ॥
ਤੁਝ ਬਿਨੁ ਨਿਮਖੁ ਨ ਜਾਈ ਰਹਣਾ ॥੧॥

ਤੂੰ ਮੇਰੀ ਇਜ਼ਤ ਹੈਂ ਔਰ ਤੂੰ ਹੀ ਮੇਰਾ ਗਹਣਾ ਅਰਥਾਤ ਵਖਰ ਹੈਂ ਤੇਰੇ ਸੇ ਬਿਨਾਂ ਨਿਮਖ ਮਾਤ੍ਰ ਭੀ ਰਹਾ ਨਹੀਂ ਜਾਤਾ॥੧॥

ਤੂੰ ਮੇਰੇ ਲਾਲਨ ਤੂੰ ਮੇਰੇ ਪ੍ਰਾਨ ॥
ਤੂੰ ਮੇਰੇ ਸਾਹਿਬ ਤੂੰ ਮੇਰੇ ਖਾਨ ॥੧॥ ਰਹਾਉ ॥

ਹੇ ਮਹਾਰਾਜ ਤੂੰ ਮੇਰੇ (ਲਾਲਨ) ਲਡਾਉਣੇ ਵਾਲਾ ਹੈਂ ਔਰ ਤੂੰ ਹੀ ਮੇਰੇ ਪ੍ਰਾਨ ਹੈਂ ਤੂੰ ਹੀ ਮੇਰਾ ਸਾਹਿਬੁ ਹੈਂ ਤੂੰ ਹੀ ਮੇਰੇ ਕੋ ਖਾਨ ਪਾਨ ਆਦੀ ਪਦਾਰਥੋਂ ਕੋ ਦੇਣੇ ਵਾਲਾ ਹੈਂ॥ ਵਾ (ਖਾਨ) ਸਰਦਾਰ ਭਾਵ ਪਾਤਸ਼ਾਹ ਹੈਂ॥

ਜਿਉ ਤੁਮ ਰਾਖਹੁ ਤਿਵ ਹੀ ਰਹਨਾ ॥
ਜੋ ਤੁਮ ਕਹਹੁ ਸੋਈ ਮੋਹਿ ਕਰਨਾ ॥

ਜੈਸੇ ਤੁਮ ਰਾਖਹੁ ਤੈਸੇ ਹੀ ਹਮਾਰਾ ਰਹਣਾ ਹੋਤਾ ਹੈ ਔਰ ਜੋ ਤੁਮ ਕਹੋ ਸੋਈ ਮੇਰੇ ਕੋ ਕਰਨਾ ਉਚਿਤ ਹੈ॥

ਜਹ ਪੇਖਉ ਤਹਾ ਤੁਮ ਬਸਨਾ ॥
ਨਿਰਭਉ ਨਾਮੁ ਜਪਉ ਤੇਰਾ ਰਸਨਾ ॥੨॥

ਜਹਾਂ ਦੇਖਤਾ ਹੂੰ ਤਿਸੀ ਅਸਥਾਨ ਮੈਂ ਤੁਮਾਰਾ ਬਸਨਾ ਪ੍ਰਤੀਤ ਹੋਤਾ ਹੈ ਅਰਥਾਤ ਸਰਬ ਅਸਥਾਨੋਂ ਮੈਂ ਬਿਆਪਕ ਹੋ॥ ਨਿਰਭੈਤਾ ਕੇ ਦੇਣੇ ਵਾਲਾ ਜੋ ਤੇਰਾ ਨਾਮ ਹੈ ਸੋ ਰਸਨਾ ਕਰ ਜਪਤਾ ਹੂੰ॥੨॥

ਤੂੰ ਮੇਰੀ ਨਵ ਨਿਧਿ ਤੂੰ ਭੰਡਾਰੁ ॥
ਰੰਗ ਰਸਾ ਤੂੰ ਮਨਹਿ ਅਧਾਰੁ ॥

ਮੇਰੀ ਨਵਨਿਧ ਭੀ ਤੂੰ ਹੀ ਹੈਂ॥ ਸਭ ਗੁਨੋਂ ਕਾ ਵਾ ਵਿਭੂਤੀ ਕਾ ਭੰਡਾਰ ਭੀ ਮੇਰਾ ਤੂੰ ਹੀ ਹੈਂ॥ ਤੇਰੇ (ਰੰਗ) ਪ੍ਰੇਮ ਮੈਂ (ਰਸਾ) ਅਨੰਦਤ ਹੂਆ ਹੂੰ ਤੂੰ ਹੀ ਮੇਰੇ ਮਨ ਕਾ ਆਸਰਾ ਹੈਂ॥

ਤੂੰ ਮੇਰੀ ਸੋਭਾ ਤੁਮ ਸੰਗਿ ਰਚੀਆ ॥
ਤੂੰ ਮੇਰੀ ਓਟ ਤੂੰ ਹੈ ਮੇਰਾ ਤਕੀਆ ॥੩॥

ਤੂੰ ਹੀ ਮੇਰੀ ਸੋਭਾ ਹੈਂ ਔਰ ਮੈਂ ਤੁਮਾਰੇ ਸਾਥ ਹੀ ਰਚਨੇ ਵਾਲਾ ਹੂੰ ਤੂੰ ਮੇਰੇ ਮਨ ਕੀ ਓਟ ਹੈਂ ਔਰ ਤਨ ਕਾ ਭੀ (ਤਕੀਆ) ਆਸਰਾ ਤੂੰ ਹੀ ਹੈਂ॥੩॥

ਮਨ ਤਨ ਅੰਤਰਿ ਤੁਹੀ ਧਿਆਇਆ ॥
ਮਰਮੁ ਤੁਮਾਰਾ ਗੁਰ ਤੇ ਪਾਇਆ ॥

ਮਨ ਔਰ ਤਨ ਕੇ ਬੀਚ ਤੂੰ ਹੀ ਧਿਆਇਆ ਹੈਂ ਅਰਥਾਤ ਤੇਰਾ ਹੀ ਧਿਆਨ ਕੀਆ ਹੈ। ਪਰੰਤੂ ਏਹੁ ਤੁਮਾਰਾ (ਮਰਮੁ) ਗਿਆਨ ਗੁਰੋਂ ਸੇ ਪਾਇਆ ਹੈ॥

ਸਤਿਗੁਰ ਤੇ ਦ੍ਰਿੜਿਆ ਇਕੁ ਏਕੈ ॥
ਨਾਨਕ ਦਾਸ ਹਰਿ ਹਰਿ ਹਰਿ ਟੇਕੈ ॥੪॥੧੮॥੮੭॥

ਤੂੰ ਏਕ ਹੀ ਏਕ ਸਰਬ ਰੂਪ ਹਮਾਰੇ ਰਿਦੇ ਮੈਂ ਸਤਿਗੁਰੋਂ ਸੇ ਦ੍ਰਿੜ ਹੂਆ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਮੁਝ ਦਾਸ ਕੋ ਤੋ ਮਨ ਬਾਣੀ ਕਰ ਤੇਰੇ ਹਰਿ ਹਰਿ ਨਾਮ ਕੀ ਟੇਕ ਹੈ॥੪॥੧੮॥੮੭॥

ਗਉੜੀ ਗੁਆਰੇਰੀ ਮਹਲਾ ੫ ॥

ਮਾਇਆ ਕੀ ਬਿਆਪਕਤਾ ਦਿਖਾਵਤੇ ਹੈਂ॥

ਪੰਨਾ ੧੮੨

ਬਿਆਪਤ ਹਰਖ ਸੋਗ ਬਿਸਥਾਰ ॥
ਬਿਆਪਤ ਸੁਰਗ ਨਰਕ ਅਵਤਾਰ ॥

ਕਹੀਂ ਅਨੰਦ ਹੋ ਕਰ ਕਹੀਂ ਸੋਗ ਕਾ ਬਿਸਥਾਰ ਰੂਪ ਹੋ ਕਰ ਬਿਆਪ ਰਹੀ ਹੈ। ਔਰ ਸ੍ਵਰਗ ਨਰਕ ਮੈਂ ਪ੍ਰਾਪਤ ਹੋਨ ਰੂਪ ਕਰ ਬਿਆਪ ਰਹੀ ਹੈ॥

ਬਿਆਪਤ ਧਨ ਨਿਰਧਨ ਪੇਖਿ ਸੋਭਾ ॥
ਮੂਲੁ ਬਿਆਧੀ ਬਿਆਪਸਿ ਲੋਭਾ ॥੧॥

ਪੁਨਾ ਧਨ ਰੂਪੀ ਤਥਾ ਨਿਰਧਨਤਾ ਰੂਪ ਔਰ ਸੋਭਾ ਰੂਪ ਬਿਆਪੀ ਹੁਈ ਦੇਖੀਤੀ ਹੈ॥ ਸਰਬ ਰੋਗੋਂ ਕਾ (ਮੂਲੁ) ਕਾਰਣ ਅਰਥਾਤ ਅਵਗੁਣ ਰੂਪ ਲੋਭ ਹੋ ਕਰ ਬਿਆਪ ਰਹੀ ਹੈ॥੧॥

ਮਾਇਆ ਬਿਆਪਤ ਬਹੁ ਪਰਕਾਰੀ ॥
ਸੰਤ ਜੀਵਹਿ ਪ੍ਰਭ ਓਟ ਤੁਮਾਰੀ ॥੧॥ ਰਹਾਉ ॥

ਹੇ ਭਗਵਨ ਬਹੁਤ ਪ੍ਰਕਾਰੋਂ ਕਰਕੇ ਮਾਇਆ ਬਿਆਪ ਰਹੀ ਹੈ ਪਰੰਤੂ ਹੇ ਪ੍ਰਭੂ ਸੰਤ ਤੁਮਾਰੀ ਓਟ ਜੀਵਤੇ ਹੈਂ ਅਰਥਾਤ ਮਾਯਾ ਸੇ ਬਚੇ ਹੈਂ॥

ਬਿਆਪਤ ਅਹੰਬੁਧਿ ਕਾ ਮਾਤਾ ॥
ਬਿਆਪਤ ਪੁਤ੍ਰ ਕਲਤ੍ਰ ਸੰਗਿ ਰਾਤਾ ॥

ਹੰਕਾਰ ਬੁਧੀ ਕਾ ਮਾਤਾ ਹੂਆ ਜੋ ਜੀਵ ਹੈ ਤਿਸ ਕੋ ਮਸਤੀ ਰੂਪ ਹੋ ਕਰ ਬਿਆਪ ਰਹੀ ਹੈ॥ ਔਰ ਜੋ ਪੁਤ੍ਰ ਇਸਤ੍ਰੀ ਸੰਗਰਾਤਾ ਹੈ ਤਿਸ ਕੋ ਪ੍ਰੀਤੀ ਰੂਪ ਹੋ ਕਰ ਬਿਆਪ ਰਹੀ ਹੈ॥

ਬਿਆਪਤ ਹਸਤਿ ਘੋੜੇ ਅਰੁ ਬਸਤਾ ॥
ਬਿਆਪਤ ਰੂਪ ਜੋਬਨ ਮਦ ਮਸਤਾ ॥੨॥

ਹਸਤੀ ਤਥਾ ਘੋੜੇ ਔਰ (ਬਸਤਾ) ਪ੍ਰਤੱਖ ਕਾਗਜ ਬਾਧਨੇ ਕਾ ਕਪੜਾ ਵਾ ਬਸਤ੍ਰ ਰੂਪ ਹੋ ਕਰ ਔਰੁ ਰੂਪ ਔਰ ਜੋਬਨ ਪੁਨਾ ਮਦ ਰੂਪ ਹੋ ਕਰ ਬਿਆਪ ਰਹੀ ਹੈ ਜਿਸ ਕਰ ਜੀਵ ਮਸਤ ਰਹਤਾ ਹੈ॥

ਬਿਆਪਤ ਭੂਮਿ ਰੰਕ ਅਰੁ ਰੰਗਾ ॥
ਬਿਆਪਤ ਗੀਤ ਨਾਦ ਸੁਣਿ ਸੰਗਾ ॥

ਔਰ ਪ੍ਰਿਥਵੀ (ਰੰਕ) ਕੰਗਾਲਤਾ ਪੁਨਾ ਰੰਗ ਸ੍ਵੇਤਾਦੀ ਰੂਪ ਹੋ ਕਰ ਬਿਆਪ ਰਹੀ ਹੈ। ਔਰ (ਸੁਣਿ) ਕਾਨੋਂ ਕੇ ਸੰਗ ਗੀਤ ਅਰ ਨਾਦ ਵਾਜੇਂ ਰੂਪ ਹੋ ਕਰ ਬਿਆਪ ਰਹੀ ਹੈ॥

ਬਿਆਪਤ ਸੇਜ ਮਹਲ ਸੀਗਾਰ ॥
ਪੰਚ ਦੂਤ ਬਿਆਪਤ ਅੰਧਿਆਰ ॥੩॥

ਅਰ ਸਿਹਜਾ ਤਥਾ ਮਹਲ ਸੀਗਾਰ ਰੂਪ ਹੋ ਕਰ ਬਿਆਪ ਰਹੀ ਹੈ॥ ਪੁਨਾ ਪੰਚ ਦੂਤ ਕਾਮਾਦਿ ਬਿਕਾਰ ਤਥਾ (ਅੰਧਿਆਰੁ) ਅਗਿਆਨ ਰੂਪ ਹੋ ਕਰ ਬਿਆਪ ਰਹੀ ਹੈ॥੩॥

ਬਿਆਪਤ ਕਰਮ ਕਰੈ ਹਉ ਫਾਸਾ ॥
ਬਿਆਪਤਿ ਗਿਰਸਤ ਬਿਆਪਤ ਉਦਾਸਾ ॥

ਔਰ ਕਰਮ ਕਰਕੈ ਹੰਕਾਰ ਫਾਹਾ ਰੂਪ ਹੋ ਕਰ ਬਿਆਪ ਰਹੀ ਹੈ। ਗ੍ਰਿਹਸਤ ਰੂਪ ਹੋ ਕਰ ਬਿਆਪ ਰਹੀ ਹੈ ਔਰ ਤਿਆਗ ਰੂਪ ਹੋ ਕਰ ਬਿਆਪ ਰਹੀ ਹੈ॥

ਆਚਾਰ ਬਿਉਹਾਰ ਬਿਆਪਤ ਇਹ ਜਾਤਿ ॥
ਸਭ ਕਿਛੁ ਬਿਆਪਤ ਬਿਨੁ ਹਰਿ ਰੰਗ ਰਾਤ ॥੪॥

ਔਰ ਬਿਉਹਾਰੋਂ ਕੇ ਕਰਤਬ ਔਰ ਜਾਤੀ ਅਭਿਮਾਨ ਰੂਪ ਹੋ ਕਰ ਬਿਆਪ ਰਹੀ ਹੈ। ਹਰੀ ਕੇ ਪ੍ਰੇਮ ਮੈਂ ਰਤੇ ਬਿਨਾ ਮਾਯਾ ਕਰਕੇ ਸਭ ਕਿਛ ਅਵੇਸਟਤ ਹੋ ਰਹਾ ਹੈ ਭਾਵ ਯੇਹਿ ਕਿ ਸਰਬ ਪਦਾਰਥ ਰੂਪ ਹੋ ਕਰ ਸੰਪੂਰਨ ਜੀਵੋਂ ਕੋ ਬਿਆਪ ਰਹੀ ਹੈ॥੪॥

ਸੰਤਨ ਕੇ ਬੰਧਨ ਕਾਟੇ ਹਰਿ ਰਾਇ ॥
ਤਾ ਕਉ ਕਹਾ ਬਿਆਪੈ ਮਾਇ ॥

ਹਰੀ ਰਾਜਾ ਨੇ ਜਿਨ ਸੰਤ ਜਨੋਂ ਕੇ ਬੰਧਨ ਕਾਟ ਦੀਏ ਹੈਂ ਤਿਨ ਕੋ ਮਾਯਾ ਕਹਾਂ ਬਿਆਪਤੀ ਹੈ ਅਰਥਾਤ ਨਹੀਂ ਬਿਆਪਤੀ ਹੈ॥

ਕਹੁ ਨਾਨਕ ਜਿਨਿ ਧੂਰਿ ਸੰਤ ਪਾਈ ॥
ਤਾ ਕੈ ਨਿਕਟਿ ਨ ਆਵੈ ਮਾਈ ॥੫॥੧੯॥੮੮॥

ਸ੍ਰੀ ਗੁਰੂ ਜੀ ਕਹਤੇ ਹੈਂ ਐਸੇ ਸੰਤ ਜਨੋਂ ਕੀ ਚਰਨ ਧੂੜ ਜਿਨੋਂ ਨੇ ਪਾਈ ਹੈ॥ ਤਿਨ ਪੁਰਸੋਂ ਕੇ ਭੀ ਮਾਇਆ ਸਮੀਪ ਨਹੀਂ ਆਵਤੀ ਹੈ॥੫॥੧੯॥੮੮॥

ਗਉੜੀ ਗੁਆਰੇਰੀ ਮਹਲਾ ੫ ॥
ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ ॥
ਸ੍ਰਵਣ ਸੋਏ ਸੁਣਿ ਨਿੰਦ ਵੀਚਾਰ ॥

ਨੇਤ੍ਰੋਂ ਮੈਂ ਏਹੀ ਨੀਂਦ ਹੈ ਜੋ ਪਰ ਇਸਤ੍ਰੀ ਆਦਿਕੋਂ ਮੈਂ ਬਿਕਾਰ ਕਰਨੇ ਕੀ ਨਿਗਾਹ ਹੋਣੀ॥ ਨਿੰਦਾ ਕੇ ਵਾਕ ਵੀਚਾਰ ਸੁਣਨੇ ਮੈਂ ਅਰਥਾਤ ਪ੍ਰੇਮ ਕਰ ਸੁਨਣੇ ਮੈਂ ਦੋਨੋਂ ਕਾਨ ਸੋਏ ਹੈਂ॥

ਰਸਨਾ ਸੋਈ ਲੋਭਿ ਮੀਠੈ ਸਾਦਿ ॥
ਮਨੁ ਸੋਇਆ ਮਾਇਆ ਬਿਸਮਾਦਿ ॥੧॥

ਔਰ ਰਸਨਾ ਮੀਠੇ ਸ੍ਵਾਦੋਂ ਕੇ ਲੋਭ ਕਰ ਸੋਈ ਹੈ॥ ਪੁਨਾ ਮਨ ਮਾਇਆ ਕੀ ਅਸਚਰਜਤਾ ਮੈਂ ਮੋਇਆ ਹੈ॥੧॥

ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥
ਸਾਬਤੁ ਵਸਤੁ ਓਹੁ ਅਪਨੀ ਲਹੈ ॥੧॥ ਰਹਾਉ ॥

ਇਸ ਸਰੀਰ ਘਰ ਮੈਂ ਜੋ ਕੋਈ ਨਿੰਦ੍ਰਾ ਸੇ ਜਾਗਤਾ ਰਹਿਤਾ ਹੈ॥ ਵਹ ਪੁਰਸ ਅਪਨੀ ਵਸਤੁ ਭਾਵ ਜਥਾਰਥ ਸਰੂਪ ਕੋ ਲਹੈ ਕਿਆ ਪਾਵਤਾ ਹੈ॥

ਸਗਲ ਸਹੇਲੀ ਅਪਨੈ ਰਸ ਮਾਤੀ ॥
ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ ॥

ਸੰਪੂਰਨ ਸਖੀਆਂ ਭਾਵ ਇੰਦ੍ਰੀਆਂ ਅਪਨੇ ਅਪਨੇ ਰਸ ਮੈਂ ਮਸਤ ਹੋ ਰਹੀ ਹੈਂ (ਗ੍ਰਿਹ) ਅਪਨੇ ਅੰਤਸਕਰਣ ਕੀ ਖਬਰ ਨਹੀਂ ਜਾਣੀ ਕਿ ਮੇਰੇ ਮਨ ਮੈਂ ਸੁਭ ਗੁਣ ਰੂਪੀ ਧਨ ਲੁਟੀਤਾ ਹੈ॥

ਪ੍ਰਸ਼ਨ: ਕੌਣ ਲੂਟਤਾ ਹੈ॥

ਮੁਸਨਹਾਰ ਪੰਚ ਬਟਵਾਰੇ ॥
ਸੂਨੇ ਨਗਰਿ ਪਰੇ ਠਗਹਾਰੇ ॥੨॥

ਉੱਤ੍ਰ॥ ਲੂਟਨੇ ਵਾਲੇ ਪੰਚ ਕਾਮਾਦੀ ਧਾੜਵੀਂ ਹੈਂ॥ ਕਦਾਚਿਤ ਐਸੀ ਅਸੰਕਾ ਹੋ ਸਰਬ ਪ੍ਰਪੰਚ ਕੋ ਹੀ ਲੂਟ ਲੇਤੇ ਹੋਂਗੇ ਤਿਸ ਕਾ ਸਮਾਧਾਨ॥ ਪਰਮੇਸ੍ਵਰ ਕੇ ਧਿਆਨ ਸਿਮਰਨ ਸੇ ਜੋ ਖਾਲੀ ਅੰਤਹਕਰਣ ਹੈ ਵਹੁ ਠਗਣ ਵਾਲੇ ਤਿਸ ਮੈਂ ਪੜਤੇ ਹੈਂ॥ ਜੇ ਕਹੇ ਉਨਕੋ ਵਸ ਕਰਕੇ ਉਨੋਂ ਸੇ ਕੈਸੇ ਬਚੀਏ ਤਹਾਂ ਕਹਤੇ ਹੈਂ॥

ਉਨ ਤੇ ਰਾਖੈ ਬਾਪੁ ਨ ਮਾਈ ॥
ਉਨ ਤੇ ਰਾਖੈ ਮੀਤੁ ਨ ਭਾਈ ॥

ਉਨ ਸੇ ਮਾਤਾ ਪਿਤਾ ਨਹੀਂ ਰਖ ਸਕਤੇ ਪੁਨਾ ਉਨ ਸੇ ਮੀਤ ਤਥਾ ਭਾਈ ਭੀ ਬਚਾ ਨਹੀਂ ਸਕਤੇ॥

ਦਰਬਿ ਸਿਆਣਪ ਨਾ ਓਇ ਰਹਤੇ ॥
ਸਾਧਸੰਗਿ ਓਇ ਦੁਸਟ ਵਸਿ ਹੋਤੇ ॥੩॥

ਧਨ ਔਰ ਚਤੁਰਾਈ ਕਰਕੇ ਭੀ ਵਹੁ ਰੁਕੇ ਨਹੀਂ ਰਹਤੇ ਵਹੁ ਦੁਸਟ ਤੋ ਸੰਤੋਂ ਕੇ ਸੰਗ ਕਰਕੇ ਵਸ ਹੋਤੇ ਹੈਂ॥੩॥ ਬਚਨੇ ਵਾਸਤੇ ਐਸੇ ਬੇਨਤੀ ਕਰੇ॥

ਕਰਿ ਕਿਰਪਾ ਮੋਹਿ ਸਾਰਿੰਗਪਾਣਿ ॥
ਸੰਤਨ ਧੂਰਿ ਸਰਬ ਨਿਧਾਨ ॥

ਹੇ (ਸਾਰਿੰਗਪਾਣਿ) ਪਰਮੇਸ੍ਵਰ ਮੇਰੇ ਪਰ ਕ੍ਰਿਪਾ ਕਰ ਸੰਤੋਂ ਕੀ ਚਰਣ ਧੂਰ ਜੋ ਸਰਬ ਨਿਧੋਂ ਕਾ ਘਰ ਹੈ ਸੋ ਬਖਸੀਏ॥

ਸਾਬਤੁ ਪੂੰਜੀ ਸਤਿਗੁਰ ਸੰਗਿ ॥
ਨਾਨਕੁ ਜਾਗੈ ਪਾਰਬ੍ਰਹਮ ਕੈ ਰੰਗਿ ॥੪॥

ਜੋ ਸਤਿਗੁਰੋਂ ਕੇ ਸੰਗ ਮਿਲੇ ਹੈਂ ਤਿਨੋਂ ਕੀ ਸਰਧਾ ਵਾ ਪ੍ਰਾਣ ਰੂਪ ਪੂੰਜੀ ਸਾਬਤ ਰਹੀ ਹੈ ਅਰਥਾਤ ਸਫਲੀ ਹੁਈ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਔਰ ਵਹੀ ਸਤਸੰਗੀ ਪੁਰਸ ਪਾਰਬ੍ਰਹਮ ਕੇ ਪ੍ਰੇਮ ਮੈਂ ਸਵਾਧਾਨ ਹੁਏ ਹੈਂ॥੪॥

ਪ੍ਰਸ਼ਨ: ਕੌਨ ਜਾਗੇ ਹੈਂ?

ਸੋ ਜਾਗੈ ਜਿਸੁ ਪ੍ਰਭੁ ਕਿਰਪਾਲੁ ॥
ਇਹ ਪੂੰਜੀ ਸਾਬਤੁ ਧਨੁ ਮਾਲੁ ॥੧॥ ਰਹਾਉ ਦੂਜਾ ॥੨੦॥੮੯॥

ਉੱਤ੍ਰ॥ ਜਿਨ ਪਰ ਪ੍ਰਭੂ ਨੇ ਦਯਾ ਕਰੀ ਹੈ ਸੋ ਜਾਗੇ ਹੈਂ ਔਰ ਏਹ ਜੋ ਪੂੰਜੀ ਹੈ ਪੁਨਾ ਜੋ ਸਮੂਹ ਗੁਨੋਂ ਰੂਪੀ ਧਨ ਮਾਲ ਹੈ ਸੋ ਸਾਬਤ ਰਹਾ ਹੈ॥੪॥੨੦॥੮੯॥ ਗੁਰੂ ਜੀ ਪਰਮੇਸ੍ਵਰ ਕੀ ਸ਼ਕਤੀ ਸੂਚਨ ਕਰਾਵਤੇ ਹੈਂ॥

ਗਉੜੀ ਗੁਆਰੇਰੀ ਮਹਲਾ ੫ ॥
ਜਾ ਕੈ ਵਸਿ ਖਾਨ ਸੁਲਤਾਨ ॥
ਜਾ ਕੈ ਵਸਿ ਹੈ ਸਗਲ ਜਹਾਨ ॥

ਉਪਦੇਸ॥ ਜਿਸਕੇ ਅਧੀਨ ਸਰਦਾਰ ਔਰ ਪਾਤਸ਼ਾਹ ਹੈਂ॥ ਔਰ ਜਿਸਕੇ ਅਧੀਨ ਸੰਪੂਰਨ ਜਗਤ ਹੈ॥

ਜਾ ਕਾ ਕੀਆ ਸਭੁ ਕਿਛੁ ਹੋਇ ॥
ਤਿਸ ਤੇ ਬਾਹਰਿ ਨਾਹੀ ਕੋਇ ॥੧॥

ਪੁਨਾ ਜਿਸਕਾ ਕੀਆ ਹੁਆ ਸਭ ਕਿਛੁ ਹੋਤਾ ਹੈ॥ ਤਿਸ ਵਾਹਿਗੁਰੂ ਸੇ ਬਾਹਰ ਕੋਈ ਨਹੀਂ॥੧॥

ਕਹੁ ਬੇਨੰਤੀ ਅਪੁਨੇ ਸਤਿਗੁਰ ਪਾਹਿ ॥
ਕਾਜ ਤੁਮਾਰੇ ਦੇਇ ਨਿਬਾਹਿ ॥੧॥ ਰਹਾਉ ॥

ਹੇ ਭਾਈ ਅਪਨੇ ਸਤਿਗੁਰੋਂ ਪਾਸ ਬੇਨਤੀ ਕਹੁ ਤੇਰੇ ਸੰਪੂਰਨ ਕਾਮੋਂ ਕਾ ਨਿਬਾਹ ਕਰ ਦੇਵੇਂਗੇ॥

ਸਭ ਤੇ ਊਚ ਜਾ ਕਾ ਦਰਬਾਰੁ ॥
ਸਗਲ ਭਗਤ ਜਾ ਕਾ ਨਾਮੁ ਅਧਾਰੁ ॥

ਜਿਸਕਾ ਸਤਸੰਗ ਰੂਪੀ ਦਰਬਾਰ ਸਭ ਸੇ ਊਚਾ ਹੈ॥ ਔਰ ਜਿਸਕੇ ਨਾਮ ਕਾ ਆਸਰਾ ਸਰਬ ਭਗਤ ਰਖਤੇ ਹੈਂ॥

ਸਰਬ ਬਿਆਪਿਤ ਪੂਰਨ ਧਨੀ ॥
ਜਾ ਕੀ ਸੋਭਾ ਘਟਿ ਘਟਿ ਬਨੀ ॥੨॥

ਪੁਨਾ ਜੋ ਪੂਰਨ ਧਨੀ ਸਰਬ ਮੈਂ ਬਿਆਪ ਰਹਾ ਹੈ ਔਰ ਜਿਸਕੀ ਸੋਭਾ ਘਟ ਘਟ ਮੈਂ ਬਨ ਰਹੀ ਹੈ॥੨॥

ਜਿਸੁ ਸਿਮਰਤ ਦੁਖ ਡੇਰਾ ਢਹੈ ॥
ਜਿਸੁ ਸਿਮਰਤ ਜਮੁ ਕਿਛੁ ਨ ਕਹੈ ॥

ਜਿਸ ਕੇ ਸਿਮਰਨੇ ਸੇ ਦੁਖੋਂ ਕਾ ਡੇਰਾ ਅਗ੍ਯਾਨ ਨਾਸ ਹੋ ਜਾਤਾ ਹੈ॥ ਪੁਨਾ ਜਿਸਕੇ ਸਿਮਰਨੇ ਸੇ ਜਮ ਕੁਛ ਨਹੀਂ ਕਹਤਾ॥

ਜਿਸੁ ਸਿਮਰਤ ਹੋਤ ਸੂਕੇ ਹਰੇ ॥

ਪੰਨਾ ੧੯੩

ਜਿਸੁ ਸਿਮਰਤ ਡੂਬਤ ਪਾਹਨ ਤਰੇ ॥੩॥

ਜਿਸਕੇ ਸਿਮਰਨੇ ਸੇ ਸੂਕੇ ਹੂਏ ਹਰੇ ਹੋਤੇ ਹੈਂ॥ ਅਰਥਾਤ ਜੋ ਸੁਭ ਗੁਨੋਂ ਸੇ ਰਹਤ ਹੈਂ ਸੋ ਗੁਨੋਂ ਸੇ ਸਪੰਨ ਹੋ ਜਾਤੇ ਹੈਂ॥ ਔਰ ਜਿਸਕੇ ਸਿਮਰਨੇ ਸੇ ਪਾਥਰ ਬੂਡਤੇ ਤਰੇ ਹੈਂ ਅਰਥਾਤ ਜੋ ਪਾਥਰ ਸਮ ਪਾਪੋਂ ਕਰ ਭਾਰੇ ਵਾ ਜੜ ਥੇ ਸੋ ਤਰੇ ਹੈਂ॥

ਸੰਤ ਸਭਾ ਕਉ ਸਦਾ ਜੈਕਾਰੁ ॥
ਹਰਿ ਹਰਿ ਨਾਮੁ ਜਨ ਪ੍ਰਾਨ ਅਧਾਰੁ ॥

ਜਿਨ ਸੰਤ ਜਨੋਂ ਕੇ ਪ੍ਰਾਣੋਂ ਕਾ ਆਸਰਾ ਹਰਿ ਹਰਿ ਨਾਮ ਹੈ॥ ਐਸੀ ਸੰਤ ਸਭਾ ਕੋ ਸਦਾ ਨਮਸਕਾਰ ਹੈ॥

ਕਹੁ ਨਾਨਕ ਮੇਰੀ ਸੁਣੀ ਅਰਦਾਸਿ ॥
ਸੰਤ ਪ੍ਰਸਾਦਿ ਮੋ ਕਉ ਨਾਮ ਨਿਵਾਸਿ ॥੪॥੨੧॥੯੦॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਸੰਤੋਂ ਨੇ ਮੇਰੀ ਬੇਨਤੀ ਸੁਨੀ ਤਬ ਤਿਨ ਸੰਤੋਂ ਨੇ ਕ੍ਰਿਪਾ ਕਰਕੇ ਮੇਰੇ ਕੋ ਨਾਮ ਮੈਂ ਨਿਵਾਸ ਦੀਆ॥੪॥੨੧॥੯੦॥

ਗਉੜੀ ਗੁਆਰੇਰੀ ਮਹਲਾ ੫ ॥

ਸਤਿਗੁਰੋਂ ਕੀ ਮਹਿਮਾਂ ਕਥਨ ਕਰਤੇ ਹੈਂ॥

ਸਤਿਗੁਰ ਦਰਸਨਿ ਅਗਨਿ ਨਿਵਾਰੀ ॥
ਸਤਿਗੁਰ ਭੇਟਤ ਹਉਮੈ ਮਾਰੀ ॥

ਸਤਿਗੁਰੋਂ ਕੇ ਦਰਸਨ ਸੇ ਤ੍ਰਿਸਨਾ ਅਗਨੀ ਨਿਵਿਰਤ ਹੂਈ ਹੈ॥ ਔਰ ਸਤਿਗੁਰੋਂ ਕੇ ਮਿਲਨ ਸੇ ਹੰਤਾ ਮਾਰੀ ਹੈ॥

ਸਤਿਗੁਰ ਸੰਗਿ ਨਾਹੀ ਮਨੁ ਡੋਲੈ ॥
ਅੰਮ੍ਰਿਤ ਬਾਣੀ ਗੁਰਮੁਖਿ ਬੋਲੈ ॥੧॥

ਸਤਿਗੁਰੋਂ ਕੀ ਸੰਗਤ ਸੇ ਮਨ ਨਹੀਂ ਡੋਲਤਾ॥ ਕਿਉਂਕਿ (ਗੁਰਮੁਖਿ) ਸਤਿਗੁਰੁ ਅੰਮ੍ਰਿਤ ਬਾਣੀ ਬੋਲਤੇ ਹੈਂ॥੧॥

ਸਭੁ ਜਗੁ ਸਾਚਾ ਜਾ ਸਚ ਮਹਿ ਰਾਤੇ ॥
ਸੀਤਲ ਸਾਤਿ ਗੁਰ ਤੇ ਪ੍ਰਭ ਜਾਤੇ ॥੧॥ ਰਹਾਉ ॥

ਹੇ ਭਾਈ ਜਬ ਸੇ ਸਚ ਮੈਂ ਰਤੇ ਹਾਂ ਤਬ ਸੇ ਸੰਪੂਰਨ ਜਗਤ ਸਾਚਾ ਪ੍ਰਤੀਤ ਹੂਆ ਹੈ॥ ਔਰ ਜਿਨ ਮਹਾਤਮਾਂ ਨੇ ਗੁਰੋਂ ਕੇ ਉਪਦੇਸ਼ ਸੇ ਪ੍ਰਭੂ ਕੋ ਜਾਣਿਆਂ ਹੈ ਸੋ ਆਪ ਸਾਂਤੀ ਕੋ ਪ੍ਰਾਪਤਿ ਹੂਏ ਹੈਂ ਔਰੋਂ ਕੋ ਸੀਤਲ ਕਰਤੇ ਹੈਂ॥

ਸੰਤ ਪ੍ਰਸਾਦਿ ਜਪੈ ਹਰਿ ਨਾਉ ॥
ਸੰਤ ਪ੍ਰਸਾਦਿ ਹਰਿ ਕੀਰਤਨੁ ਗਾਉ ॥

ਸੰਤੋਂ ਕੀ ਕ੍ਰਿਪਾ ਕਰਕੇ ਹਰੀ ਕਾ ਨਾਮ ਜਪਤੇ ਹੈਂ॥ ਪੁਨਾ ਸੰਤ ਪ੍ਰਸਾਦਿ ਸੇ ਹਰੀ ਕੇ ਗੁਨੋਂ ਕਾ ਜਸ ਗਾਇਨ ਕਰਤੇ ਹੈਂ॥

ਸੰਤ ਪ੍ਰਸਾਦਿ ਸਗਲ ਦੁਖ ਮਿਟੇ ॥
ਸੰਤ ਪ੍ਰਸਾਦਿ ਬੰਧਨ ਤੇ ਛੁਟੇ ॥੨॥

ਸੰਤੋਂ ਕੀ ਕ੍ਰਿਪਾ ਸੇ ਸੰਪੂਰਨ ਦੁਖ ਮਿਟ ਗਏ ਹੈਂ ਔਰ ਸੰਤੋਂ ਕੀ ਕਿਰਪਾ ਸੇ ਬੰਧਨੋਂ ਸੇ ਛੂਟੇ ਹੈਂ॥੨॥

ਸੰਤ ਕ੍ਰਿਪਾ ਤੇ ਮਿਟੇ ਮੋਹ ਭਰਮ ॥
ਸਾਧ ਰੇਣ ਮਜਨ ਸਭਿ ਧਰਮ ॥

ਸੰਤੋਂ ਕੀ ਕਿਰਪਾ ਸੇ ਮੋਹ ਔਰ ਭਰਮ ਮਿਟ ਗਏ ਹੈਂ ਜਿਨੋਂ ਨੇ ਸੰਤੋਂ ਕੀ ਚਰਨ ਧੂਰ ਮੈਂ ਇਸਨਾਨ ਕੀਆ ਹੈ ਤਿਨੋਂ ਨੇ ਦਯਾ ਆਦਿਕ ਸਭ ਧਰਮ ਕਰ ਲੀਏ ਹੈਂ॥

ਸਾਧ ਕ੍ਰਿਪਾਲ ਦਇਆਲ ਗੋਵਿੰਦੁ ॥
ਸਾਧਾ ਮਹਿ ਇਹ ਹਮਰੀ ਜਿੰਦੁ ॥੩॥

ਜਿਨ ਪਰ ਸੰਤ ਕ੍ਰਿਪਾਲੁ ਭਏ ਹੈਂ ਤਿਨੋਂ ਪਰ ਵਾਹਗੁਰੂ ਭੀ ਦਯਾਲ ਹੂਆ ਹੈ। ਤਾਂ ਤੇ ਏਹ ਹਮਰੀ ਜਿੰਦ ਸਾਧੋਂ ਮੈਂ ਬਸ ਰਹੀ ਹੈ । ਜੇ ਕਹੇ ਸਤਿਸੰਗ ਕਿਸ ਪੁੰਨ ਕਰ ਪ੍ਰਾਪਤ ਹੋਤਾ ਹੈ ਤਿਸ ਪਰ ਕਹਤੇ ਹੈਂ ॥੩॥

ਕਿਰਪਾ ਨਿਧਿ ਕਿਰਪਾਲ ਧਿਆਵਉ ॥
ਸਾਧਸੰਗਿ ਤਾ ਬੈਠਣੁ ਪਾਵਉ ॥

ਜਬ ਕਿਰਪਾ ਕੀ ਨਿਧਿ ਕਿਰਪਾਲੁ ਪਰਮੇਸ੍ਵਰ ਕੋ ਧਿਆਵੋਗੇ ਤਬ ਸੰਤੋਂ ਕੀ ਸੰਗਤ ਮੈਂ ਬੈਠਣਾ ਪਾਵੋਗੇ ਅਰਥਾਤ ਸਤਸੰਗ ਮੈਂ ਮਿਲੋਗੇ॥

ਪ੍ਰਸ਼ਨ: ਆਪਨੇ ਕੈਸੇ ਧਿਆਇਆ ਹੈ?

ਮੋਹਿ ਨਿਰਗੁਣ ਕਉ ਪ੍ਰਭਿ ਕੀਨੀ ਦਇਆ ॥
ਸਾਧਸੰਗਿ ਨਾਨਕ ਨਾਮੁ ਲਇਆ ॥੪॥੨੨॥੯੧॥

ਉੱਤ੍ਰ॥ ਜਬ ਮੁਝ ਨਿਰਗੁਣ ਪਰ ਪ੍ਰਭੂ ਨੇ ਦਯਾ ਕਰੀ ਤਬ ਸ੍ਰੀ ਗੁਰੂ ਜੀ ਕਹਤੇ ਹੈਂ ਸਾਧਸੰਗ ਕੇ ਸਾਥ ਮਿਲ ਕਰ ਨਾਮ ਜਪਿਆ ਹੈ॥੪॥੨੨॥੯੧॥

ਗਉੜੀ ਗੁਆਰੇਰੀ ਮਹਲਾ ੫ ॥
ਸਾਧਸੰਗਿ ਜਪਿਓ ਭਗਵੰਤੁ ॥
ਕੇਵਲ ਨਾਮੁ ਦੀਓ ਗੁਰਿ ਮੰਤੁ ॥

ਜਬ ਸਾਧੂਓਂ ਕਾ ਸੰਗ ਕਰ ਪਰਮੇਸ੍ਵਰ ਕਾ ਜਾਪ ਕੀਆ ਔਰ ਸੁਧ ਨਾਮ ਕਾ ਉਪਦੇਸ ਗੁਰੋਂ ਨੇ ਦੀਆ॥

ਤਜਿ ਅਭਿਮਾਨ ਭਏ ਨਿਰਵੈਰ ॥
ਆਠ ਪਹਰ ਪੂਜਹੁ ਗੁਰ ਪੈਰ ॥੧॥

ਤਬ ਹਮ ਅਭਿਮਾਨ ਕੋ ਤਜ ਕਰਕੇ ਨਿਰਵੈਰ ਭਏ ਹੈਂ। ਤਾਂ ਤੇ ਮੈਂ ਆਠ ਪਹਰ ਗੁਰੋਂ ਕੇ ਚਰਨ ਪੂਜਤਾ ਹੂੰ ਵਾ ਤੁਮ ਭੀ ਪੂਜਹੁ॥੧॥

ਅਬ ਮਤਿ ਬਿਨਸੀ ਦੁਸਟ ਬਿਗਾਨੀ ॥
ਜਬ ਤੇ ਸੁਣਿਆ ਹਰਿ ਜਸੁ ਕਾਨੀ ॥੧॥ ਰਹਾਉ ॥

ਹੇ ਮਨ ਜੋ ਬੇਗਾਨੇ ਕਰਨ ਵਾਲੀ ਅਰਥਾਤ ਅਗਯਾਨ ਸਹਤ ਦੁਸਟ ਭਾਵ ਕੇ ਧਾਰਨੇ ਵਾਲੀ ਥੀ ਵਹੁ ਬੁਧੀ ਅਬ ਨਸ਼ਟ ਹੁਈ ਹੈ॥

ਪ੍ਰਸ਼ਨ: ਕਬ ਬਿਨਸੀ ਹੈ? ਉੱਤ੍ਰ॥ ਜਬ ਸੇ ਹਰੀ ਕਾ ਜਸ ਸੰਤੋਂ ਦ੍ਵਾਰਾ ਕਾਨੋਂ ਮੈਂ ਸੁਨਾ ਹੈ॥

ਸਹਜ ਸੂਖ ਆਨੰਦ ਨਿਧਾਨ ॥
ਰਾਖਨਹਾਰ ਰਖਿ ਲੇਇ ਨਿਦਾਨ ॥

ਆਨੰਦ ਨਿਧਾਨ ਜੋ ਪ੍ਰਮਾਤਮ ਹੈ ਤਿਸ ਕਾ ਸੁਖ ਤੁਮਕੋ ਸਹਜੇ ਹੀ ਪ੍ਰਾਪਤਿ ਹੋਵੇਗਾ। ਔਰ ਰਖਿਆ ਕਰਨੇ ਵਾਲਾ ਵਾਹਗੁਰੂ (ਨਿਦਾਨ) ਅੰਤ ਕੋ ਰਖ ਲੇਵੇਗਾ॥ ਪ੍ਰਸਨ॥ ਕਿਸ ਸੇ ਰਖੇਗਾ? ॥ਉੱਤ੍ਰ॥

ਦੂਖ ਦਰਦ ਬਿਨਸੇ ਭੈ ਭਰਮ ॥
ਆਵਣ ਜਾਣ ਰਖੇ ਕਰਿ ਕਰਮ ॥੨॥

(ਦੁਖ) ਜਨਮੋਂ ਕਾ ਤਥਾ ਈਰਖਾ ਰੂਪੀ ਦਰਦ ਪੁਨਾ ਅੰਨ ਜੀਵੋਂ ਕਾ ਭੈ ਔਰ ਭਰਮ ਪੁਨਾ ਜਨਮ ਮਰਣ ਅਪਨੀ (ਕਰਮ) ਕ੍ਰਿਪਾ ਕਰਕੇ ਇਨ ਸਭ ਸੇ ਰਖਿਆ ਕਰ ਲੇਵੇਗਾ॥

ਪ੍ਰਸ਼ਨ: ਵਹੁ ਕ੍ਰਿਪਾ ਕਰਨੇ ਵਾਲਾ ਪਰਮੇਸ੍ਵਰ ਕੈਸਾ ਹੈ? ॥੨॥ਉੱਤ੍ਰ॥

ਪੇਖੈ ਬੋਲੈ ਸੁਣੈ ਸਭੁ ਆਪਿ ॥
ਸਦਾ ਸੰਗਿ ਤਾ ਕਉ ਮਨ ਜਾਪਿ ॥

ਵੈਰਾਟ ਰੂਪ ਹੋ ਕਰ ਆਪ ਹੀ ਪੇਖਤਾ ਸੁਣਤਾ ਬੋਲਤਾ ਹੈ ਭਾਵ ਸਾਖੀ ਚੇਤਨ ਰੂਪ ਹੋ ਕਰ ਸਰਬ ਇੰਦ੍ਰੀਓਂ ਕੋ ਸਤਾ ਸਫੁਰਤੀ ਦੇਤਾ ਹੈ ਹੇ ਮਨ ਜੋ ਸਦਾ ਸੰਗ ਹੈ ਤਿਸ ਕੋ ਜਪੁ॥

ਸੰਤ ਪ੍ਰਸਾਦਿ ਭਇਓ ਪਰਗਾਸੁ ॥
ਪੂਰਿ ਰਹੇ ਏਕੈ ਗੁਣਤਾਸੁ ॥੩॥

ਜਿਨੋਂ ਨੇ ਜਪਿਆ ਹੈ ਤਿਨ ਕੋ ਸੰਤੋਂ ਕੀ ਕਿਰਪਾ ਸੇ ਗਯਾਨ ਰੂਪ ਚਾਨਣ ਹੂਆ ਹੈ॥

ਪ੍ਰਸ਼ਨ: ਤਿਸ ਪ੍ਰਕਾਸ ਸੇ ਕਿਆ ਦੇਖਿਆ॥ ਉਤ੍ਰ॥ ਏਕ ਗੁਣੋਂ ਕਾ ਸਮੁੰਦ੍ਰ ਵਾਹਗੁਰੂ ਹੀ ਪੂਰਨ ਹੋ ਰਹਾ ਹੈ॥੩॥

ਪ੍ਰਸ਼ਨ: ਤਿਸ ਕੇ ਗੁਣ ਕੈਸੇ ਹੈ? ਉੱਤ੍ਰ॥

ਕਹਤ ਪਵਿਤ੍ਰ ਸੁਣਤ ਪੁਨੀਤ ॥
ਗੁਣ ਗੋਵਿੰਦ ਗਾਵਹਿ ਨਿਤ ਨੀਤ ॥

ਕਹਨੇ ਵਾਲੇ ਪਵਿਤ੍ਰ ਹੈਂ ਔਰ ਸੁਣਨੇ ਵਾਲੇ ਭੀ ਪੁਨੀਤ ਹੈਂ। ਐਸੇ ਜਾਣ ਕਰ ਗੋਬਿੰਦ (ਨਿਤ) ਸਤ ਰੂਪ ਕੇ ਗੁਣ ਸੰਤ ਜਨ ਹਮੇਸ ਗਾਵਤੇ ਹੈਂ॥

ਕਹੁ ਨਾਨਕ ਜਾ ਕਉ ਹੋਹੁ ਕ੍ਰਿਪਾਲ ॥
ਤਿਸੁ ਜਨ ਕੀ ਸਭ ਪੂਰਨ ਘਾਲ ॥੪॥੨੩॥੯੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਪਰ ਵਾਹਗੁਰੂ ਕ੍ਰਿਪਾਲ ਹੋਤੇ ਹੈਂ ਤਿਸ ਪੁਰਸ ਕੀ ਸਭ ਸੇਵਾ ਸਫਲੀ ਹੋਤੀ ਹੈ॥੪॥੨੩॥੯੨॥

ਗਉੜੀ ਗੁਆਰੇਰੀ ਮਹਲਾ ੫ ॥

ਗੁਰੂ ਕੀ ਮਹਮਾ ਕਹਤੇ ਹੈਂ॥

ਬੰਧਨ ਤੋੜਿ ਬੋਲਾਵੈ ਰਾਮੁ ॥
ਮਨ ਮਹਿ ਲਾਗੈ ਸਾਚੁ ਧਿਆਨੁ ॥

ਜਬ ਬੰਧਨ ਤੋੜ ਕੇ ਰਾਮ ਨਾਮ ਜਪਾਵਤੇ ਹੈਂ ਤਬ ਮਨ ਮੈਂ ਸਚੇ ਵਾਹਿਗੁਰੂ ਕਾ ਧਿਆਨ ਲਾਗਤਾ ਹੈ॥

ਮਿਟਹਿ ਕਲੇਸ ਸੁਖੀ ਹੋਇ ਰਹੀਐ ॥
ਐਸਾ ਦਾਤਾ ਸਤਿਗੁਰੁ ਕਹੀਐ ॥੧॥

ਪੰਨਾ ੨੦੫

ਅੰਤਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ ॥

ਅਪਨੇ ਅੰਤਰ ਹੀ ਅਲਖ ਰੂਪ ਆਤਮਾ ਹੈ ਲਖਿਆ ਨਹੀਂ ਜਾਤਾ। ਜੇ ਕਹੇ ਕਿਉਂ ਨਹੀਂ ਲਖਿਆ ਜਾਤਾ ਤਿਸ ਪਰ ਕਹਤੇ ਹੈਂ ਮਾਇਆ ਨੇ ਮਨ ਕੇ ਬੀਚ ਅਵਰਨ ਰੂਪ ਹੰਤਾ ਮਮਤਾ ਪਾਈ ਹੈ॥

ਮਾਇਆ ਮੋਹਿ ਸਭੋ ਜਗੁ ਸੋਇਆ ਇਹੁ ਭਰਮੁ ਕਹਹੁ ਕਿਉ ਜਾਈ ॥੧॥

ਯਾਂਤੇ ਮਾਇਆ ਕੇ ਮੋਹ ਮੈ ਸਭ ਜਗਤ ਸੋਇਆ ਹੂਆ ਹੈ ਇਹ ਭਰਮੁ ਰੂਪ ਮਾਇਆ ਕਹੋ ਕੈਸੇ ਜਾਵੇ॥੧॥

ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ ॥

ਏਕ ਹੀ ਚੇਤਨ ਕੇ ਸੰਬੰਧ ਕਰਕੇ ਜੜ ਇੰਦ੍ਰੇ ਚੇਤਨ ਹੋ ਰਹੇ ਹੈਂ ਔਰ ਏਕ ਹੀ ਸਰੀਰ ਰੂਪੀ ਘਰ ਮੈਂ ਬਸਤੇ ਹੈਂ ਹੇ ਭਾਈ ਆਪਸ ਮੈਂ ਮਿਲ ਕੇ ਬਾਤ ਨਹੀਂ ਕਰਤੇ ਅਰਥਾਤ ਅਪਨੇ ਅਪਨੇ ਵਿਸ਼ੇ ਕੋ ਗ੍ਰਹਣ ਕਰਤੇ ਹੈਂ ਵਾ ਮਿਲਣੇ ਕੀ ਬਾਤ ਨਹੀਂ ਕਰਤੇ ਹੈਂ॥

ਏਕ ਬਸਤੁ ਬਿਨੁ ਪੰਚ ਦੁਹੇਲੇ ਓਹ ਬਸਤੁ ਅਗੋਚਰ ਠਾਈ ॥੨॥

ਏਕ ਆਤਮ ਵਸਤੂ ਕੀ ਪ੍ਰਾਪਤੀ ਬਿਨ ਪੰਚ ਗਿਆਨ ਇੰਦਰੇ (ਦੁਹੇਲੇ) ਦੁਖੀ ਰਹਤੇ ਹੈਂ ਔਰ ਵਹੁ ਅਵਿਖੇ ਰੂਪ ਵਸਤੂ ਸਰੀਰ ਅਸਥਾਨ ਕੇ ਬੀਚ ਹੀ ਹੈ॥ ਜੇ ਕਹੇ ਫਿਰ ਪ੍ਰਾਪਤੀ ਕਠਨ ਕਿਉਂ ਹੈ ਤਿਸ ਪਰ ਕਹਤੇ ਹੈਂ॥੨॥

ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ ॥

ਜਿਸ ਪਰਮੇਸ੍ਵਰ ਕਾ ਗ੍ਰਹ ਹੈ ਤਿਸੀ ਨੇ ਅਗ੍ਯਾਨ ਰੂਪੀ ਜੰਦ੍ਰਾ ਦੀਆ ਹੈ ਔਰ ਬ੍ਰਹਮ ਵਿਦ੍ਯਾ ਰੂਪ ਕੁੰਜੀ ਤਿਸ ਕੀ ਗੁਰੋਂ ਕੋ ਸਉਂਪੀ ਹੈ ਵਾ ਗੁਰੋਂ ਸੇ ਪਾਈਤੀ ਹੈ॥

ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ ॥੩॥

ਸਤਿਗੁਰੋਂ ਕੇ ਆਸਰੇ ਸੇ ਬਿਨਾਂ ਅਨੇਕ ਹੀ ਉਪਾਵ ਕਰੇ ਵਿਦਿਆ ਰੂਪੀ ਕੁੰਜੀ ਕੋ ਨਹੀਂ ਪਾਵਤਾ ਹੈ॥੩॥

ਜਿਨ ਕੇ ਬੰਧਨ ਕਾਟੇ ਸਤਿਗੁਰ ਤਿਨ ਸਾਧਸੰਗਤਿ ਲਿਵ ਲਾਈ ॥

ਜਿਨਾਂ ਕੇ ਬੰਧਨ ਸਤਿਗੁਰੋਂ ਨੇ ਕਾਟੇ ਹੈਂ ਤਿਨੋਂ ਨੇ ਸਾਧ ਸੰਗਤਿ ਮੈ ਮਿਲ ਕਰ ਅਪਨੇ ਸਰੂਪ ਮੈਂ ਬ੍ਰਿਤੀ ਲਗਾਈ ਹੈ॥

ਪੰਚ ਜਨਾ ਮਿਲਿ ਮੰਗਲੁ ਗਾਇਆ ਹਰਿ ਨਾਨਕ ਭੇਦੁ ਨ ਭਾਈ ॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਨੇ ਸੰਤ ਜਨੋਂ ਕੇ ਸਾਥ ਮਿਲ ਕਰ ਪਰਮੇਸ੍ਵਰ ਕਾ ਜਸੁ ਗਾਇਨ ਕੀਆ ਹੈ ਹੇ ਭਾਈ ਤਿਨ ਪੁਰਸੋਂ ਮੈਂ ਔਰ ਹਰੀ ਮੈ ਭੇਦ ਨਹੀਂ ਹੈ॥੪॥

ਮੇਰੇ ਰਾਮ ਰਾਇ ਇਨ ਬਿਧਿ ਮਿਲੈ ਗੁਸਾਈ ॥

ਇਸ ਪੂਰਬੋਕਤ ਪ੍ਰਕਾਰ ਸੇ ਵਾ ਜੋ ਪ੍ਰਕਾਰ ਆਗੇ ਕਹਨਾ ਹੈ ਮੇਰੇ ਸੁਆਮੀ ਰਾਮ ਰਾਜਾ ਮਿਲਤੇ ਹੈਂ॥

ਸਹਜੁ ਭਇਆ ਭ੍ਰਮੁ ਖਿਨ ਮਹਿ ਨਾਠਾ ਮਿਲਿ ਜੋਤੀ ਜੋਤਿ ਸਮਾਈ ॥੧॥ ਰਹਾਉ ਦੂਜਾ ॥੧॥੧੨੨॥

ਜਬ ਗਿਆਨ ਭਇਆ ਤਬ ਭਰਮ ਉਸੀ ਖਿਨਮੈ ਚਲਾ ਗਿਆ ਜੈਸੇ ਸੂਰਜ ਉਦੇ ਕਾਲ ਮੈ ਹੀ ਅੰਧੇਰਾ ਚਲਾ ਜਾਤਾ ਹੈ ਮਿਲ ਕੇ ਜੋਤੀ ਪਰਮੇਸ੍ਵਰ ਮੈ ਜੀਵ ਕੀ ਜੋਤ ਅਭੇਦ ਹੋ ਗਈ ਪਹਲੇ ਰਹਾਉ ਮੈ ਪ੍ਰਸ਼ਨ ਸਪਸ਼ਟ ਥਾ ਦੂਜੇ ਮੈ ਉਤ੍ਰ ਸਪਸ਼ਟ ਹੈ॥੧॥੧੨੨॥

ਗਉੜੀ ਮਹਲਾ ੫ ॥

ਐਸੋ ਪਰਚਉ ਪਾਇਓ ॥

ਕਰੀ ਕ੍ਰਿਪਾ ਦਇਆਲ ਬੀਠੁਲੈ ਸਤਿਗੁਰ ਮੁਝਹਿ ਬਤਾਇਓ ॥੧॥ ਰਹਾਉ ॥

ਹੇ ਭਗਵਨ ਤੈਂ ਹਮਾਰੇ ਮਨ ਮੈ ਜਗਜਾਸਾ ਕਾਲ ਕੇ ਬੀਚ ਅਪਨਾ ਐਸਾ ਪਰਚਾ ਪਾਇਆ ਥਾ ਹੇ ਦਿਆਲ (ਬੀਠੁਲੈ) ਉਤਪਤੀ ਪਾਲਨਾ ਸੰਘਾਰ ਕਰਤਾ ਪਰਮੇਸ੍ਵਰ ਜਬ ਤੈਂ ਕ੍ਰਿਪਾ ਕਰੀ ਤਬ ਸਤਿਗੁਰੋਂ ਨੇ ਮੇਰੇ ਕੋ ਤੇਰਾ ਸਰੂਪ ਬਤਾਇਓ॥੧॥ ਸਤਿਗੁਰੋਂ ਕੀ ਕ੍ਰਿਪਾ ਕਾ ਫਲ ਦਿਖਾਵਤੇ ਹੈਂ॥

ਜਤ ਕਤ ਦੇਖਉ ਤਤ ਤਤ ਤੁਮ ਹੀ ਮੋਹਿ ਇਹੁ ਬਿਸੁਆਸੁ ਹੋਇ ਆਇਓ ॥

ਜਹਾਂ ਕਹਾਂ ਮੈਂ ਦੇਖਤਾ ਹੂੰ ਤਹਾਂ ਤਹਾਂ ਅਰਥਾਤ ਸਰਬ ਅਸਥਾਨ ਮੈ ਤੁਮ ਹੀ ਹੋ ਮੇਰੇ ਕੋ ਏਹੁ (ਬਿਸੁਆਸੁ) ਨਿਸਚਾ ਹੋ ਆਇਆ ਹੈ॥

ਕੈ ਪਹਿ ਕਰਉ ਅਰਦਾਸਿ ਬੇਨਤੀ ਜਉ ਸੁਨਤੋ ਹੈ ਰਘੁਰਾਇਓ ॥੧॥

ਕਿਸਕੇ ਪਾਸ (ਬੇਨਤੀ) ਨਿਮ੍ਰਤਾ ਪੂਰਬਕ ਕਰੂੰ ਹੇ ਰਘਰਾਇਆ ਜੋ ਤੂੰ ਸੁਨਤਾ ਹੈਂ॥੧॥

ਲਹਿਓ ਸਹਸਾ ਬੰਧਨ ਗੁਰਿ ਤੋਰੇ ਤਾਂ ਸਦਾ ਸਹਜ ਸੁਖੁ ਪਾਇਓ ॥

ਜਬ ਗੁਰੋਂ ਨੇ ਬੰਧਨ ਤੋੜ ਦੀਏ ਤਬ ਸਹਸਾ ਲਹ ਗਿਆ ਹੈ ਔਰ ਸਦਾ ਰਹਨੇ ਵਾਲਾ ਆਤਮ ਸੁਖ ਸੁਭਾਵਕ ਪਾਇਆ ਹੈ॥

ਹੋਣਾ ਸਾ ਸੋਈ ਫੁਨਿ ਹੋਸੀ ਸੁਖੁ ਦੁਖੁ ਕਹਾ ਦਿਖਾਇਓ ॥੨॥

(ਹੋਣਾ) ਜੋ ਭੂਤਕਾਲ ਮੈ ਥਾ (ਸਾ) ਵਹੀ ਤੂੰ ਵਰਤਮਾਨ ਕਾਲ ਮੈਂ ਹੈਂ ਸੋਈ ਤੂੰ ਪੁਨਾ ਭਵਿਖਤ ਕਾਲ ਮੈ (ਹੋਸੀ) ਹੋਵੇਗਾ॥ ਵਾ ਜੋ ਹੋਣਾ ਥਾ ਸੋ ਹੂਆ ਹੈ ਔਰ ਜੋ ਤੂੰ ਕਰੇਂਗਾ ਸੋਈ ਬਹੁੜੋ ਅਬ ਹੋਵੇਗਾ ਜਬ ਐਸੇ ਭਾਵਨਾ ਹੋਈ ਤਬ ਸੁਖ ਦੁਖ ਕਹਾ ਦੇਖਣੇ ਮੈਂ ਆਇਓ ਹੈ ਭਾਵ ਇਹ ਕੇ ਆਪਕੋ ਸੁਖ ਦੁਖ ਸੇ ਅਸੰਗ ਮਾਨਤੇ ਹੈਂ॥੨॥

ਖੰਡ ਬ੍ਰਹਮੰਡ ਕਾ ਏਕੋ ਠਾਣਾ ਗੁਰਿ ਪਰਦਾ ਖੋਲਿ ਦਿਖਾਇਓ ॥

ਖੰਡ ਬ੍ਰਹਮੰਡੋਂ ਕਾ ਮਾਲਕ ਜੋ ਤੂੰ ਏਕ ਅਦੁਤੀ ਹੈਂ ਸੋ ਤੇਰਾ (ਠਾਣਾ) ਭਾਵ ਇਸਥਿਤੀ ਰਿਦੇ ਮੈ ਹੀ ਥੀ ਪਰੰਤੂ ਗੁਰੋਂ ਕੇ ਬਿਨਾ ਨਹੀਂ ਜਾਣਿਆ ਥਾ ਵਾ ਖੰਡ ਬ੍ਰਹਮੰਡ ਮੈ ਇਕੋ ਆਪਕਾ ਠਾਣਾ ਹੈ ਸੋ ਤੂੰ ਅਗਜਾਨ ਰੂਪ ਪਰਦਾ ਖੋਲਕਰ ਗੁਰੋਂ ਨੇ ਦਿਖਾਇ ਦੀਆ ਹੈ॥

ਨਉ ਨਿਧਿ ਨਾਮੁ ਨਿਧਾਨੁ ਇਕ ਠਾਈ ਤਉ ਬਾਹਰਿ ਕੈਠੈ ਜਾਇਓ ॥੩॥

ਜਿਸੁ ਤੇਰਾ ਨਾਮੁ ਜੋ ਗਜਾਨ ਨਿਧਾਨ ਰੂਪ ਹੈ ਸੋ ਤੂੰ ਜਬ ਇਕ ਠਾਈ ਅਰਥਾਤ ਰਿਦੈ ਅਸਥਾਨ ਮੈ ਜਾਨਿਆ ਤਬ ਬਾਹਰ ਢੂੰਢਣੇ ਕੇ ਵਾਸਤੇ ਕਹਾਂ ਜਾਣਾ ਹੈ ਅਰਥਾਤ ਹਮ ਢੂੰਢਣੇ ਨਹੀਂ ਜਾਤੇ ਵਾ ਅੰਤ੍ਰ ਮੁਖ ਬ੍ਰਿਤੀ ਰਹਤੀ ਹੈ ਨਾਮ ਰੂਪਕੋ ਅਲੰਬਨ ਨਹੀਂ ਕਰਤੀ ਹੈ॥੩॥ ਅਬ ਦ੍ਰਿਸ੍ਟਾਂਤ ਸੇ ਸਰਬ ਰਚਨਾਕੋ ਬ੍ਰਹਮ ਰੂਪ ਦੇਖਾਵਤੇ ਹੈਂ॥

ਏਕੈ ਕਨਿਕ ਅਨਿਕ ਭਾਤਿ ਸਾਜੀ ਬਹੁ ਪਰਕਾਰ ਰਚਾਇਓ ॥

ਜੈਸੇ ਏਕ ਹੀ ਸਵਰਣ ਕੀ ਰੇਣੀ ਅਨੇਕ ਭਾਂਤਿ ਕੰਙਨਿ ਮੁੰਦ੍ਰੀ ਆਦਿ ਕਰਕੇ ਰਚੀ ਗਈ ਜਬ ਤਿਨਕਾ ਵਾਸਤਵ ਰੂਪ ਵਿਚਾਰੀਏ ਤਬ ਸਰਬ ਭੂਖਣ ਸਵਰਨ ਰੂਪ ਹੀ ਹੈਂ ਤੈਸੇ ਹੀ ਬਹੁਤ ਪ੍ਰਕਾਰ ਅੰਡਜ ਜੇਰਜ ਆਦਿ ਵਾ ਮਾਨੁਖ ਦੇਵਤਾ ਦੈਤਾਦਿ ਰੂਪ ਕਰਕੇ ਜਗਤੁ ਮਾਯਾ ਦੁਆਰੇ ਤੈਨੇ ਰਚਾਇਆ ਹੈ ਜਬ ਵਾਸਤਵ ਵਿਚਾਰੀਏ ਤਬ ਸਰਬ ਪ੍ਰਪੰਚ ਬ੍ਰਹਮ ਰੂਪ ਹੀ ਹੈ॥

ਕਹੁ ਨਾਨਕ ਭਰਮੁ ਗੁਰਿ ਖੋਈ ਹੈ ਇਵ ਤਤੈ ਤਤੁ ਮਿਲਾਇਓ ॥੪॥੨॥੧੨੩॥

ਸ੍ਰੀ ਗੁਰੂ ਜੀ ਕਹਤੇ ਹੈਂ ਇਸ ਪ੍ਰਕਾਰ ਗੁਰੋਂ ਨੇ ਭਰਮ ਕੀ ਪੰਕਤੀ ਖੋਈ ਹੈ ਔਰ ਤਤ ਕੇ ਸਾਥ ਤੱਤ ਕੇ ਮਿਲਾਇ ਦੀਆ ਹੈ॥੪॥੨॥੧੨੬॥

ਗਉੜੀ ਮਹਲਾ ੫ ॥

ਅਉਧ ਘਟੈ ਦਿਨਸੁ ਰੈਨਾਰੇ ॥

ਮਨ ਗੁਰ ਮਿਲਿ ਕਾਜ ਸਵਾਰੇ ॥੧॥ ਰਹਾਉ ॥

ਹੇ ਮਨ ਪਿਆਰਿਓ ਦਿਨ ਰਾਤ ਅਵਸਥਾ ਘਟਤੀ ਜਾਤੀ ਹੈ ਪੁਰਸ਼ ਕੋ ਚਾਹੀਏ ਗੁਰੋਂ ਕੇ ਸਾਥ ਮਿਲ ਕਰਕੇ ਅਪਨਾ ਮੋਖ ਰੂਪੀ ਕਾਰਜ ਸੰਵਾਰ ਲੇਵੇ॥੧॥

ਕਰਉ ਬੇਨੰਤੀ ਸੁਨਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥

ਹੇ ਮੇਰੇ ਮੀਤ ਮੈਂ (ਬੇਨਤੀ) ਨਿਮ੍ਰਿਤਾ ਸੇ ਉਪਦੇਸ਼ ਕਰਤਾ ਹੂੰ ਏਹ ਮਾਨੁਖ ਜਨਮ ਸੰਤ ਕੀ ਟਹਲ ਕਾ ਵੇਲਾ ਹੈ॥ ਵਾ ਹੇ ਮੇਰੇ ਮਿਤ੍ਰ ਬਾਣੀ ਕਰ ਪਰਮੇਸ੍ਵਰ ਆਗੇ ਬੇਨਤੀ ਕਰੋ ਕਾਨੋ ਕਰਕੇ ਜਸੁ ਸੁਣਹੁ ਸਰੀਰ ਕਰ ਸੰਤ ਸੇਵਾ (ਕੀ) ਕੀਆ ਕਰੋ ਏਹੁ ਦੁਰਲਭ ਸਮਾਂ ਹੈ॥

ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥੧॥

ਜਬ ਇਸ ਲੋਕ ਮੈਂ ਸੰਤ ਸੇਵਾ ਕਰਕੇ ਨਾਮ ਰੂਪ ਲਾਹਾ ਖਾਟ ਕਰ ਚਲੋਗੇ ਤਬ ਪ੍ਰਲੋਕ ਮੈਂ ਬਸਨਾ ਸੁਖਾਲਾ ਹੋਵੇਗਾ॥੧॥

ਇਹੁ ਸੰਸਾਰੁ ਬਿਕਾਰੁ ਸਹਸੇ ਮਹਿ ਤਰਿਓ ਬ੍ਰਹਮ ਗਿਆਨੀ ॥

ਇਹ ਸੰਸਾਰ (ਬਿਕਾਰੁ) ਬਿਅਰਥ ਹੈ ਔਰ ਸੰਸਿਓਂ ਰੂਪੀ ਸਮੁੰਦ੍ਰ ਮੈਂ ਡੁਬਾ ਹੂਆ ਹੈ ਇਨ ਸੰਸਿਓਂ ਮੈਂ ਸੇ ਬ੍ਰਹਮ ਗਯਾਨੀ ਤਰਿਓ ਹੈ॥

ਜਿਸਹਿ ਜਗਾਇ ਪੀਆਏ ਹਰਿ ਰਸੁ ਅਕਥ ਕਥਾ ਤਿਨਿ ਜਾਨੀ ॥੨॥

ਜਿਸ ਕੋ ਹਰੀ ਮੋਹਿ ਨਿੰਦ੍ਰਾ ਸੇ ਜਗਾਇ ਕਰ ਅਪਨਾ ਅੰਮ੍ਰਿਤ ਰੂਪ ਪ੍ਰੇਮ ਪੀਆਵਤਾ ਹੈ ਤਿਸ ਨੇ ਅਕਥ ਪਰਮੇਸ੍ਵਰ ਕੀ ਕਥਾ ਜਾਨੀ ਹੈ॥੨॥

ਜਾ ਕਉ ਆਏ ਸੋਈ ਵਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ ॥

ਤਾਂਤੇ ਜਿਸ ਨਾਮ ਸਉਦੇ ਕੋ ਆਏ ਹੋ ਅਰਥਾਤ ਮਾਨੁਖ ਜਨਮ ਧਾਰਿਆ ਹੈ ਸੋਈ ਖਰੀਦਹੁ॥

ਪ੍ਰਸ਼ਨ: ਕਹਾਂ ਤੇ ਖਰੀਦੀਏ? ॥

ਉੱਤਰ: ਗੁਰੋਂ ਕੀ ਕ੍ਰਿਪਾ ਸੇ ਹਰੀ ਨਾਮ ਕਾ ਮਨ ਮੈਂ ਵਾਸ ਹੋਤਾ ਹੈ॥ ਜੇ ਕਹੇ ਨਾਮ ਮਨ ਮੈਂ ਵਸਣੇ ਕਾ ਕਿਆ ਫਲ ਹੈ ਤਿਸ ਪਰ ਕਹਤੇ ਹੈਂ॥

ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ॥੩॥

ਅਪਨੇ ਸਰੀਰ ਕੇ ਬੀਚ ਹੀ ਅਪਨਾ (ਮਹਲੁ) ਸਰੂਪ ਪਾਵੋਗੇ ਤਬ ਤੁਮ ਕੋ ਸੁਭਾਵਕ ਹੀ ਸੁਖ ਹੋਵੇਗਾ॥

ਪ੍ਰਸ਼ਨ: ਕੇਵਲ ਸੁਖ ਹੀ ਹੋਵੇਗਾ ਵਾ ਔਰ ਭੀ ਕੁਛ ਲਾਭ ਹੋਵੇਗਾ? ਉੱਤ੍ਰ॥ (ਬਹੁਰਿ) ਪੁਨਾ ਚੌਰਾਸੀ ਲਾਖ ਜੂਨ ਮੈ ਫਿਰਨਾ ਨਾ ਹੋਵੇਗਾ॥ ਅਰਥਾਤ ਜਨਮ ਕਾ ਅਭਾਵ ਹੋਵੇਗਾ॥

ਪ੍ਰਸ਼ਨ: ਜਿਨ ਸੰਤੋਂ ਕੀ ਕ੍ਰਿਪਾ ਸੇ ਜਨਮ ਕਾ ਅਭਾਵ ਹੋਤਾ ਹੈ ਤਿਨ ਕੀ ਪ੍ਰਾਪਤੀ ਕੈਸੇ ਹੋਤੀ ਹੈ? ਉੱਤ੍ਰ॥ ਪਰਮੇਸ੍ਵਰ ਕੇ ਆਗੇ ਬੇਨਤੀ ਕਰੇ॥੩॥

ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥

ਹੇ ਅੰਤਰਜਾਮੀ ਪੁਰਖ ਹੇ ਬਿਧਾਤੇ ਅਰਥਾਤ ਸਰਬ ਬਿਦੋਂ ਕੇ ਧਾਰਨਹਾਰੇ ਵਾ ਕਰਮ ਫਲ ਪ੍ਰਦਾਤੇ ਹਮਾਰੇ ਮਨ ਕੀ ਸਰਧਾ ਪੂਰਨ ਕਰੋ॥

ਨਾਨਕੁ ਦਾਸੁ ਇਹੀ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ ॥੪॥੩॥੧੨੪॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਤੇਰਾ ਸੇਵਕ ਏਹੀ ਸੁਖੋਂ ਕਾ ਸਾਧਨੁ ਚਾਹਤਾ ਹੂੰ ਮੇਰੇ ਕੋ ਸੰਤੋਂ ਕੇ ਚਰਨੋਂ ਕੀ ਧੂਰੀ ਪ੍ਰਾਪਤਿ ਕਰ॥੪॥੩॥੧੨੪॥

ਆਦਿ ਮੈਂ ਬੇਨਤੀ ਅੰਤ ਮੈਂ ਫਲ ਦੇਖਾਵਤੇ ਹੁਏ ਕਹਤੇ ਹੈਂ॥

ਗਉੜੀ ਮਹਲਾ ੫ ॥

ਰਾਖੁ ਪਿਤਾ ਪ੍ਰਭ ਮੇਰੇ ॥

ਮੋਹਿ ਨਿਰਗੁਨੁ ਸਭ ਗੁਨ ਤੇਰੇ ॥੧॥ ਰਹਾਉ ॥

ਹੇ ਮੇਰੇ ਪਿਤਾ ਪ੍ਰਭੂ ਰਾਖ ਲੈ ਮੈਂ ਗੁਨ ਹੀਨ ਹੂੰ ਤੇਰੇ ਮੈਂ ਸੰਪੂਰਨ ਗੁਨ ਹੈਂ॥ ਜੇ ਪਰਮੇਸਰ ਕਹੇ ਕਿਸਸੇ ਰਾਖੂੰ ਤਿਸ ਪਰ ਕਹਤੇ ਹੈਂ॥੧॥

ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ ॥

ਕਾਮ ਆਦੀ ਪੰਚ ਬਿਖਾਦੀ ਸੋਕ ਕੋ ਪ੍ਰਾਪਤਿ ਕਰਨੇ ਵਾਲੇ ਹੈਂ॥ ਅਰਥਾਤ ਦੁਖਦਾਈ ਹੈਂ ਔਰ ਮੈਂ ਏਕ ਗਰੀਬ ਹਾਂ ਹੇ ਦ੍ਰੋਪਤੀ ਗਜ ਆਦਿਕੋਂ ਕੀ ਰਖਜ਼ਾ ਕਰਨੇ ਵਾਲੇ ਇਨ ਸੇ ਰਾਖੋ॥

ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ ਆਇਓ ਸਰਨਿ ਤੁਹਾਰੇ ॥੧॥

ਕਿਉਂਕਿ ਇਹ ਪਾਂਚੋ ਕਸਟ ਕਰਤੇ ਹੈਂ ਔਰ ਬਹੁਤ ਸਤਾਵੈ ਅਰਥਾਤ ਬਾਰੰਬਾਰ ਅਪਨੀ ਖੈਂਚ ਕਰ ਅਕਾਵਤੇ ਹੈਂ॥ ਇਨ ਕੇ ਭੈ ਕਰ ਤੇਰੇ ਚਰਨੋ ਕੀ ਸਰਣ ਆਇਆ ਹਾਂ ਜੇ ਕਹੇ ਇਨ ਸੇ ਬਚਨੇ ਕਾ ਔਰ ਕੋਈ ਜਤਨ ਕਰ ਤਿਸ ਪਰ ਕਹਤੇ ਹੈਂ॥੧॥

ਪੰਨਾ ੨੦੬

ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ ਛੋਡਹਿ ਕਤਹੂੰ ਨਾਹੀ ॥

ਅਨੇਕ ਹੀ ਜਤਨ ਕਰ ਕਰਕੇ ਥਕਤ ਹੂਆ ਹੂੰ ਕੈਸੇ ਜਤਨ ਕੀਏ ਹੈਂ ਅਨੇਕ ਪ੍ਰਕਾਰ ਕੇ ਯੱਗ ਤਪ ਆਦਿਕ ਪਰੰਤੂ ਕਿਸੀ ਪ੍ਰਕਾਰ ਕੇ ਜਤਨ ਕਰਨੇ ਕਰ ਪੂਰਬ ਉਕਤ ਬਿਕਾਰ ਛੋਡਤੇ ਨਹੀਂ॥

ਏਕ ਬਾਤ ਸੁਨਿ ਤਾਕੀ ਓਟਾ ਸਾਧਸੰਗਿ ਮਿਟਿ ਜਾਹੀ ॥੨॥

ਏਕ ਬਾਤ ਸੁਨ ਕਰ ਓਟ ਤਕੀ ਹੈ ਕਿਆ ਬਾਤ ਸੁਨੀ ਕੇ ਸਾਧੂਓਂ ਕੀ ਸੰਗਤ ਕਰ ਮਿਟ ਜਾਤੇ ਹੈਂ॥੨॥

ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ ॥

ਜਬ ਤੈਂ ਮੇਰੇ ਪਰ ਕਿਰਪਾ ਕਰੀ ਤਬ ਮੁਝੇ ਸੰਤ ਮਿਲੇ ਤਿਨ ਸੇ ਧੀਰਜ ਪਾਇਆ ਅਰਥਾਤ ਤਬ ਕਾਮ ਕੀ ਨਵਿਰਤੀ ਹੁਈ ਕਾਮ ਉਪਲਖਤ ਪਾਂਚੋਂ ਹੀ ਜਾਨ ਲੈਨੇ॥ ਜੇ ਕਹੇ ਸੰਤੋਂ ਸੇ ਧੀਰਜ ਕੈਸੇ ਪਾਇਆ ਤਿਸ ਪਰ ਕਹਤੇ ਹੈਂ॥

ਸੰਤੀ ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ ॥੩॥

ਮੇਰੇ ਕੋ ਜੋ ਸੰਤੋਂ ਨੇ ਉਪਦੇਸ਼ ਦੀਆ ਸੋ ਜਬ ਤਿਨ ਸਤਗੁਰੋਂ ਕਾ ਉਪਦੇਸ ਕਮਾਇਆ ਤਬ ਨਿਰਭਉ ਹੂਆ॥੩॥

ਜੀਤਿ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ ॥

ਵਹੁ ਮਹਾਂ ਬਿਖਾਦੀ ਜੀਤ ਲੀਏ ਔਰ ਗੁਰ ਉਪਦੇਸ਼ ਰੂਪ ਬਾਣੀ ਸੇ ਸੁਭਾਵਕ ਹੀ ਬੁਧੀ ਸੁਖੀ ਹੋਈ॥

ਕਹੁ ਨਾਨਕ ਮਨਿ ਭਇਆ ਪਰਗਾਸਾ ਪਾਇਆ ਪਦੁ ਨਿਰਬਾਣੀ ॥੪॥੪॥੧੨੫॥

ਸ੍ਰੀ ਗੁਰੂ ਜੀ ਕਹਤੇ ਹੈਂ ਮਨ ਮੈਂ ਗਜ਼ਾਨ ਰੂਪ ਚਾਂਦਨਾਂ ਭਯਾ ਹੈ ਔਰ ਤੇਰੇ ਨਿਰਦੁਖ ਰੂਪ ਪਦ ਕੋ ਪਾਇਆ ਹੈ॥੪॥੪॥੧੨੫॥ ਨਿਰਬਾਣ ਪਦ ਪਾਇ ਕਰ ਜੋ ਅਨਭਵ ਹੂਆ ਹੈ ਸੋ ਦੇਖਾਵਤੇ ਹੈਂ॥

ਗਉੜੀ ਮਹਲਾ ੫ ॥

ਓਹੁ ਅਬਿਨਾਸੀ ਰਾਇਆ ॥

ਨਿਰਭਉ ਸੰਗਿ ਤੁਮਾਰੈ ਬਸਤੇ ਇਹੁ ਡਰਨੁ ਕਹਾ ਤੇ ਆਇਆ ॥੧॥ ਰਹਾਉ ॥

(ਓਹੁ) ਹੇ ਅਬਨਾਸ਼ੀ ਰਾਜਾ ਪਰਮੇਸੂਰ ਸਰਬ ਰੂਪ ਤੂੰ ਆਪ ਹੀ ਹੋ ਰਹਾ ਹੈਂ। ਹੇ ਨਿਰਭਉ ਪਰਮੇਸੂਰ ਤੁਮਾਰੇ ਸੰਗ ਹਮਕੋ ਬਸਤੇ ਹੂਏ (ਇਹੁ) ਜਮੋਂ ਕਾ ਭੈ ਵਾ ਆਦਿ ਕਾ ਓਹੁ ਪਦ ਇਹ ਪਦ ਕੇ ਸਾਥ ਜੋੜਨਾ ਉਹ ਜਨਮ ਕਾ ਔਰ ਇਹ ਮਰਣ ਕਾ ਭੈ ਕਹਾਂ ਸੇ ਆਇਆ ਹੈ॥ ਭਾਵ ਸੇ ਫੇਰ ਜਨਮ ਮਰਣ ਕਾ ਭੈ ਨਹੀਂ ਰਹਤਾ ਹੈ॥ ਜੇ ਪਰਮੇਸੂਰ ਕਹੇ ਮੇਰਾ ਕਿਆ ਰੂਪ ਜਾਨਕੇ ਤੁਮ ਨੇ ਸੰਗ ਬਸਨਾ ਕਹਾ ਤਿਸ ਪਰ ਕਹਤੇ ਹੈਂ॥

ਏਕ ਮਹਲਿ ਤੂੰ ਹੋਹਿ ਅਫਾਰੋ ਏਕ ਮਹਲਿ ਨਿਮਾਨੋ ॥

ਹੇ ਭਗਵਨ ਏਕ (ਮਹਲਿ) ਮੰਦਰ ਅਰਥਾਤ ਸਰੀਰ ਮੈ ਤੂੰ (ਅਫਾਰੋ) ਅਮੋੜ ਹੋ ਰਹੇ ਹੈਂ। ਔਰ ਏਕ ਮਹਲਿ ਮੈ ਤੂੰ (ਨਿਮਾਨੋ) ਸਤਕਾਰ ਰਹਤ ਹੋ ਰਹੇ ਹੈਂ॥

ਏਕ ਮਹਲਿ ਤੂੰ ਆਪੇ ਆਪੇ ਏਕ ਮਹਲਿ ਗਰੀਬਾਨੋ ॥੧॥

ਪੁਨਾ ਏਕ ਸਰੀਰ ਰੂਪੀ ਮੰਦਰ ਮੈ ਤੂੰ ਆਪੇ ਆਪੇ ਅਰਥਾਤ ਹੰਕਾਰੀ ਹੋ ਰਹਾ ਹੈਂ। ਤਥਾ ਏਕ ਮਹਲ ਮੈ ਤੂੰ ਗਰੀਬ ਹੋ ਰਹਾ ਹੈਂ॥੧॥

ਏਕ ਮਹਲਿ ਤੂੰ ਪੰਡਿਤੁ ਬਕਤਾ ਏਕ ਮਹਲਿ ਖਲੁ ਹੋਤਾ ॥

ਏਕ ਮਹਲਿ ਮੈਂ ਤੂੰ ਪੰਡਤ ਹੋ ਕਰ ਸ਼ਾਸਤ੍ਰੋਂ ਕੋ ਕਥਨ ਕਰ ਰਹਾ ਹੈਂ। ਪੁਨਾ ਏਕ ਮਹਲ ਮੈ ਮੂਰਖ ਹੋਤਾ ਭਯਾ ਹੈਂ॥

ਏਕ ਮਹਲਿ ਤੂੰ ਸਭੁ ਕਿਛੁ ਗ੍ਰਾਹਜੁ ਏਕ ਮਹਲਿ ਕਛੂ ਨ ਲੇਤਾ ॥੨॥

ਔਰ ਏਕ ਮਹਲਿ ਮੈਂ ਤੂੰ ਸਭ ਕਿਛ ਦਾਨ ਆਦੀ (ਗ੍ਰਾਹਜੁ) ਲੇ ਲੇਤਾ ਹੈਂ ਏਕ ਮਹਲ ਮੈ ਕੁਛ ਭੀ ਨਹੀਂ ਲੇਤਾ ਭਾਵ ਬ੍ਰਕਤ ਹੈ॥੨॥

ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ ॥

ਕਾਠ ਕੀ ਪੁਤਲੀ ਵਿਚਾਰੀ ਅਰਥਾਤ ਨਿਰਬਲ ਕਿਆ ਕਰੈ ਖਿਲਾਵਨ ਵਾਲਾ ਹੀ ਜਾਨਤਾ ਹੈ॥

ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ ॥੩॥

ਜੈਸਾ ਜੈਸਾ ਸ੍ਵਾਂਗ ਬਾਜੀਗਰ ਕਰਾਵਤਾ ਹੈ ਵਹੁ ਤੈਸੇ ਹੀ ਸਾਜ ਲਿਆਵਤੀ ਹੈ। ਭਾਵ ਏਹ ਕਿ ਸਰਬ ਦੇਹਾਂ ਕਾਠ ਕੀਆਂ ਪੁਤਲੀਆਂ ਸਮ ਪਰਤੰਤ੍ਰ ਨਿਰਬਲ ਹੈਂ ਜੀਵ ਕਿਆ ਕਰ ਸਕਤੇ ਹੈਂ ਹੇ ਪਰਮੇਸ੍ਵਰ ਜੈਸੇ ਤੂੰ ਪ੍ਰੇਰਤਾ ਹੈਂ ਤੈਸੇ ਕਿਰਿਆ ਕਰਤੇ ਹੈਂ॥੩॥

ਅਨਿਕ ਕੋਠਰੀ ਬਹੁਤੁ ਭਾਤਿ ਕਰੀਆ ਆਪਿ ਹੋਆ ਰਖਵਾਰਾ ॥

ਅਨੇਕ ਹੀ (ਕੋਠਰੀ) ਦੇਹਾਂ ਬਹੁਤ ਭਾਂਤ ਕਰ ਅੰਡਜਾਦਿ ਭੇਦ ਕਰ ਕਰੀਆਂ ਹੈਂ ਔਰ ਆਪ ਹੀ ਰਖਵਾਰਾ ਹੂਆ ਹੈ॥

ਜੈਸੇ ਮਹਲਿ ਰਾਖੈ ਤੈਸੈ ਰਹਨਾ ਕਿਆ ਇਹੁ ਕਰੈ ਬਿਚਾਰਾ ॥੪॥

ਜੈਸੇ ਸਰੀਰੋਂ ਮੈਂ ਤੂੰ ਰਖਤਾ ਹੈਂ ਤੈਸੇ ਰਹਨਾ ਹੋਤਾ ਹੈ। ਇਹ ਜੀਵ ਵਿਚਾਰਾ ਕਿਆ ਕਰੇ॥੪॥

ਜਿਨਿ ਕਿਛੁ ਕੀਆ ਸੋਈ ਜਾਨੈ ਜਿਨਿ ਇਹ ਸਭ ਬਿਧਿ ਸਾਜੀ ॥

ਜਿਸ ਤੈਨੇ ਪ੍ਰਪੰਚ ਰਚਿਆ ਹੈ ਔਰ ਜਿਸ ਤੇਰੀ ਸੱਤਾ ਬਿਨਾ (ਕਿਛੁ) ਤੁਛ ਹੈ ਔਰ ਜਿਸ ਤੈਨੇ ਏਹ ਸਰਬ ਪ੍ਰਕਾਰ ਕੀ ਦੈਤ ਦੇਵ ਮਾਨੁਖ ਪਸ਼ੂ ਪੰਖੀ ਰੂਪ ਕਰ ਸ੍ਰਿਸਟੀ ਰਚੀ ਹੈ ਸੋਈ ਤੂੰ ਜਾਨਤਾ ਹੈਂ॥

ਕਹੁ ਨਾਨਕ ਅਪਰੰਪਰ ਸੁਆਮੀ ਕੀਮਤਿ ਅਪੁਨੇ ਕਾਜੀ ॥੫॥੫॥੧੨੬॥

ਸ੍ਰੀ ਗੁਰੂ ਜੀ ਕਹਤੇ ਹੈਂ (ਅਪਰੰ) ਜੋ ਚੌਦਾਂ ਭਵਨੋਂ ਮੈਂ ਜੀਵ ਹੈ ਔਰ (ਪਰ) ਬ੍ਰਹਮਾਦਿਕ ਸਰਬ ਕਾ ਤੂੰ ਸੁਆਮੀ ਹੈਂ॥ ਔਰ ਅਪਨੇ ਰਚੇ ਪ੍ਰਪੰਚ ਕੀ ਕੀਮਤ ਤੂੰ ਜਾਨਤਾ ਹੈਂ ਕੀਮਤ ਨਾਮ ਮੋਲ ਕਾ ਹੈ ਭਾਵ ਏਹ ਕਿ ਜੀਵੋਂ ਕੇ ਸੁਭ ਅਸੁਭ ਕਰਮ ਜੋ ਹੈਂ ਤਿਨਕਾ ਫਲ ਰੂਪ ਮੋਲ ਸੋ ਤੂੰ ਜਾਨਤਾ ਹੈਂ। ਆਪੇ ਪਾਠ ਹੈ ਕੀਮਤ ਅਪਨੇ ਕੀ। ਜੀ ਪਦ ਸੰਬੋਧਨ ਹੈ। ਵਾ ਅਪਨੇ (ਕਾਜੀ) ਕਾਰਜ ਕੀ ਕੀਮਤ ਜਾਨਤਾ ਹੈ॥੫॥੫॥੧੨੬॥

ਗਉੜੀ ਮਹਲਾ ੫ ॥

ਛੋਡਿ ਛੋਡਿ ਰੇ ਬਿਖਿਆ ਕੇ ਰਸੂਆ ॥

ਉਰਝਿ ਰਹਿਓ ਰੇ ਬਾਵਰ ਗਾਵਰ ਜਿਉ ਕਿਰਖੈ ਹਰਿਆਇਓ ਪਸੂਆ ॥੧॥ ਰਹਾਉ ॥

ਹੇ ਬਾਵਰੇ ਜੀਵ ਬਿਖਿਓਂ ਕੇ ਰਸੋਂ ਕੋ ਤਿਆਗ ਛੋਡ। ਹੇ ਬਾਵਰੇ ਗਵਾਰ ਵਾ (ਬਾਵਰ) ਬਿਕੇ ਫਾਹੀ ਕੇ ਬੀਚ ਕੈਸੇ ਜੈਸੇ ਖੇਤੀ ਕੇ ਬੀਚ (ਆ) ਵਿਸੇਸ ਕਰਕੇ ਹਰਿਆਉ ਪਸੂ ਉਰਝ ਜਾਤਾ ਹੈ॥

ਜੋ ਜਾਨਹਿ ਤੂੰ ਅਪੁਨੇ ਕਾਜੈ ਸੋ ਸੰਗਿ ਨ ਚਾਲੈ ਤੇਰੈ ਤਸੂਆ ॥

ਜੋ ਘਰ ਕੇ ਪਦਾਰਥ ਤੂੰ ਜਾਨਤਾ ਹੈਂ ਕੇ ਮੇਰੇ ਕਾਮ ਆਵੈਂਗੇ ਸੋ ਤੇਰੇ ਸਾਥ ਤਸੂ ਪ੍ਰਮਾਣ ਭੀ ਨ ਚਲੇਂਗੇ (ਤਸੂ) ਨਾਮ ਗਜ ਕੇ ਚੌਵੀਸਵੇਂ ਹਿੱਸੇ ਕਾ ਹੈ॥

ਨਾਗੋ ਆਇਓ ਨਾਗ ਸਿਧਾਸੀ ਫੇਰਿ ਫਿਰਿਓ ਅਰੁ ਕਾਲਿ ਗਰਸੂਆ ॥੧॥

ਨਾਗਾ ਹੀ ਆਇਆ ਹੈ ਔਰ ਨਾਂਗਾ ਹੀ ਚਲਾ ਜਾਵੇਗਾ (ਫੇਰਿ) ਚੌਰਾਸੀ ਕੇ ਘੇਰੇ ਮੈਂ (ਫਿਰਿਓ) ਭ੍ਰਮਿਆ ਹੈ ਔਰ ਬਾਰੰਬਾਰ ਕਾਲ ਗ੍ਰਾਸ ਕਰ ਲੇਤਾ ਹੈ॥੧॥

ਪੇਖਿ ਪੇਖਿ ਰੇ ਕਸੁੰਭ ਕੀ ਲੀਲਾ ਰਾਚਿ ਮਾਚਿ ਤਿਨਹੂੰ ਲਉ ਹਸੂਆ ॥

ਹੇ ਜੀਵ ਜਿਨ ਇਸਤ੍ਰੀ ਪੁਤ੍ਰਾਦਿਕੋਂ ਕਾ ਆਨੰਦ ਕਸੁੰਭੇ ਕੇ ਰੰਗ ਸਮਾਨ ਥੋੜੇ ਦਿਨ ਹੈ ਤਿਨ ਕੋ ਦੇਖ ਦੇਖ ਕਰ (ਰਾਚਿ) ਅਭੇਦ ਹੋ ਕਰ (ਮਾਚਿ) ਪ੍ਰਫੁਲਤ ਹੂਆ ਤਿਨ ਕੇ ਸੰਜੋਗ ਪ੍ਰਯੰਤ ਹਸਤਾ ਹੈ॥

ਛੀਜਤ ਡੋਰਿ ਦਿਨਸੁ ਅਰੁ ਰੈਨੀ ਜੀਅ ਕੋ ਕਾਜੁ ਨ ਕੀਨੋ ਕਛੂਆ ॥੨॥

ਅਵਸਥਾ ਰੂਪੀ ਡੋਰੀ ਦਿਨ ਰਾਤ ਨਾਸ ਹੋਤੀ ਹੈ ਅਪਨੇ ਜੀਵਕੇ ਸੁਖ ਭੋਗਾਵਨੇ ਵਾਲਾ ਕਾਰਜ ਸੋ ਥਾ ਸੁਭ ਕਰਮ ਵਾ ਭਜਨ ਸੋ ਕੁਛ ਥੋੜਾ ਭੀ ਨ ਕੀਆ॥

ਕਰਤ ਕਰਤ ਇਵ ਹੀ ਬਿਰਧਾਨੋ ਹਾਰਿਓ ਉਕਤੇ ਤਨੁ ਖੀਨਸੂਆ ॥

ਵਿਵਹਾਰੋਂ ਕੋ ਕਰਤੇ ਕਰਤੇ ਐਸੇ ਹੀ ਬੁਢਾ ਹੋ ਗਿਆ ਔਰ (ਉਕਤੇ) ਬੋਲਨੇ ਸੇ ਭੀ ਥਕਤ ਹੋ ਗਿਆ ਪੁਨਾ ਸਰੀਰ ਭੀ ਅਤੀ ਘਟ ਗਿਆ ਤਥਾ ਨੇਤ੍ਰੋਂ ਸੇ ਅੰਸੂਆ ਚਲਨੇ ਲਗੀ॥

ਜਿਉ ਮੋਹਿਓ ਉਨਿ ਮੋਹਨੀ ਬਾਲਾ ਉਸ ਤੇ ਘਟੈ ਨਾਹੀ ਰੁਚ ਚਸੂਆ ॥੩॥

ਜੈਸੇ ਬਾਲ ਅਵਸਥਾ ਸੇ ਉਸ ਮੋਹਨੀ ਇਸਤ੍ਰੀ ਮਾਇਆ ਨੇ ਮੋਹਿਆ ਹੈ॥ ਅਬ ਬੁਢੇਪੇ ਮੈਂ ਉਸ ਸੇ ਚਸਾ ਕਾਲ ਭੀ ਚਾਹ ਨਹੀਂ ਕਮ ਹੋਤੀ॥੩॥

ਜਗੁ ਐਸਾ ਮੋਹਿ ਗੁਰਹਿ ਦਿਖਾਇਓ ਤਉ ਸਰਣਿ ਪਰਿਓ ਤਜਿ ਗਰਬਸੂਆ ॥

ਜਬ ਐਸਾ ਜਗਤ ਮੇਰੇ ਕੇ ਗੁਰੋਂ ਨੇ ਦਿਖਾਇਆ ਤਬ ਮੈਂ ਹੰਕਾਰ ਔਰ (ਅਸੂਆ) ਗੁਣੋਂ ਮੈਂ ਔਗੁਣ ਅਰੋਪਣੇ ਅਰਥਾਤ ਨਿੰਦਿਆ ਤਿਆਗ ਕਰ ਸਰਣ ਮੈਂ ਪੜਿਆ ਹੂੰ॥

ਮਾਰਗੁ ਪ੍ਰਭ ਕੋ ਸੰਤਿ ਬਤਾਇਓ ਦ੍ਰਿੜੀ ਨਾਨਕ ਦਾਸ ਭਗਤਿ ਹਰਿ ਜਸੂਆ ॥੪॥੬॥੧੨੭॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਸਾਂਤ ਰੂਪ ਗੁਰੋਂ ਨੇ ਪ੍ਰਭੂ ਕਾ ਭਗਤੀ ਰੂਪ ਰਸਤਾ ਬਤਾਇਆ ਤਬ ਮੈਂ ਸੇਵਕ ਨੇ ਹਰੀ ਕੀ ਜਸੁ ਰੂਪ ਭਗਤੀ ਨਿਹਚੇ ਕਰ ਲਈ॥੪॥੬॥੧੨੭॥

ਗਉੜੀ ਮਹਲਾ ੫ ॥

ਤੁਝ ਬਿਨੁ ਕਵਨੁ ਹਮਾਰਾ ॥

ਮੇਰੇ ਪ੍ਰੀਤਮ ਪ੍ਰਾਨ ਅਧਾਰਾ ॥੧॥ ਰਹਾਉ ॥

ਹੇ ਮੇਰੇ ਪਿਆਰੇ ਪ੍ਰਾਣਾਂ ਕੇ ਆਸਰਾ ਰੂਪ ਤੇਰੇ ਬਿਨਾ ਮੇਰਾ ਕੌਣ ਹੈ ਅਰਥਾਤ ਕੋਈ ਨਹੀਂ॥੧॥

ਅੰਤਰ ਕੀ ਬਿਧਿ ਤੁਮ ਹੀ ਜਾਨੀ ਤੁਮ ਹੀ ਸਜਨ ਸੁਹੇਲੇ ॥

ਮੇਰੇ ਮਨ ਕੇ ਸੰਕਲਪੋਂ ਕੀ ਬਿਧੀ ਤੁਮਨੇ ਜਾਨੀ ਹੈ ਔਰ ਤੁਮ ਹੀ ਸੁਖੀ ਕਰਨੇ ਵਾਲੇ ਸੱਜਣ ਹੋ॥

ਸਰਬ ਸੁਖਾ ਮੈ ਤੁਝ ਤੇ ਪਾਏ ਮੇਰੇ ਠਾਕੁਰ ਅਗਹ ਅਤੋਲੇ ॥੧॥

ਹੇ ਮੇਰੇ ਠਾਕੁਰ (ਅਗਹ) ਪਕੜਨੇ ਸੇ ਰਹਤ ਅਰਥਾਤ ਨਿਰਾਕਾਰ ਪੁਨਾ (ਅਤੋਲੇ) ਤੋਲਣੇ ਸੇ ਰਹਤ ਭਾਵ ਬੇਅੰਤ ਰੂਪ ਸਰਬ ਸੁਖੋਂ ਕੇ ਸਮੁਦਾਇ ਮੈਂ ਤੇਰੇ ਸੇ ਪਾਏ ਹੈਂ॥੧॥

ਪੰਨਾ ੨੦੭

ਬਰਨਿ ਨ ਸਾਕਉ ਤੁਮਰੇ ਰੰਗਾ ਗੁਣ ਨਿਧਾਨ ਸੁਖਦਾਤੇ ॥

ਹੇ ਗੁਨੋਂ ਕੇ ਖਜਾਨੇ ਸੁਖ ਕੇ ਦਾਤੇ ਤੇਰੇ ਰੰਗੋਂ ਕੋ ਮੈਂ ਕਹਿ ਨਹੀਂ ਸਕਤਾ ਹਾਂ॥

ਅਗਮ ਅਗੋਚਰ ਪ੍ਰਭ ਅਬਿਨਾਸੀ ਪੂਰੇ ਗੁਰ ਤੇ ਜਾਤੇ ॥੨॥

ਹੇ ਮਨ ਬਾਣੀ ਸੇ ਪਰੇ ਅਬਿਨਾਸੀ ਪ੍ਰਭੂ ਤੁਮ ਪੂਰੇ ਗੁਰੋਂ ਸੇ ਜਾਨੇ ਹੋ॥੧॥

ਭ੍ਰਮੁ ਭਉ ਕਾਟਿ ਕੀਏ ਨਿਹਕੇਵਲ ਜਬ ਤੇ ਹਉਮੈ ਮਾਰੀ ॥

ਜਬ ਸੇ ਹਉਮੈ ਮਾਰੀ ਤਬ ਸੇ ਭ੍ਰਮ ਔਰ ਭੈ ਕਾਟ ਕਰਕੇ ਗੁਰਾਂ ਨੇ ਅਤੀ ਸੁਧ ਕੀਏ ਹਾਂ॥

ਜਨਮ ਮਰਣ ਕੋ ਚੂਕੋ ਸਹਸਾ ਸਾਧਸੰਗਤਿ ਦਰਸਾਰੀ ॥੩॥

ਜਬ ਸੰਤੋਂ ਕੇ ਸੰਗ ਕਰ ਤੇਰਾ ਦਰਸਨ ਕੀਆ ਤਬ ਜਨਮ ਮਰਣ ਕਾ ਸਹਸਾ ਚੂਕ ਗਿਆ॥੩॥

ਚਰਣ ਪਖਾਰਿ ਕਰਉ ਗੁਰ ਸੇਵਾ ਬਾਰਿ ਜਾਉ ਲਖ ਬਰੀਆ ॥

ਤਾਂਤੇ ਗੁਰੋਂ ਕੇ ਚਰਨੋਂ ਕੋ ਧੋਵਾਂ ਔਰ ਸੇਵਾ ਕਰਾਂ ਪੁਨਾ ਲਾਖੋਂ ਵਾਰ ਵਾਰਨੇ ਜਾਤਾ ਹੂੰ। ਜੇ ਕਹੇ ਵਹੁ ਗੁਰੂ ਕੌਨ ਹੈ ਤਿਸ ਪਰ ਕਹਤੇ ਹੈਂ॥

ਜਿਹ ਪ੍ਰਸਾਦਿ ਇਹੁ ਭਉਜਲੁ ਤਰਿਆ ਜਨ ਨਾਨਕ ਪ੍ਰਿਅ ਸੰਗਿ ਮਿਰੀਆ ॥੪॥੭॥੧੨੮॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨਕੀ ਕ੍ਰਿਪਾ ਸੇ ਏਹ ਸੰਸਾਰ ਸਮੁੰਦ੍ਰ ਤਰਿਆ ਹੈ ਹੇ ਹਰੀ ਤੇਰੇ ਸੰਗਿ ਮਿਲਿਆ ਹਾਂ॥੪॥੭॥੧੨੮॥

ਗਉੜੀ ਮਹਲਾ ੫ ॥

ਤੁਝ ਬਿਨੁ ਕਵਨੁ ਰੀਝਾਵੈ ਤੋਹੀ ॥

ਤੇਰੋ ਰੂਪੁ ਸਗਲ ਦੇਖਿ ਮੋਹੀ ॥੧॥ ਰਹਾਉ ॥

ਤੇਰੀ ਕ੍ਰਿਪਾ ਸੇ ਬਿਨਾਂ ਤੇਰੇ ਕੋ ਕੌਨ ਪ੍ਰਸੰਨ ਕਰੇ ਭਾਵ ਏਹ ਕਿ ਸਰਬ ਪਦਾਰਥ ਤੇਰੇ ਰਚੇ ਹੂਏ ਹੈਂ ਤਿਨ ਕੋ ਦੇਕਰ ਤੇਰੀ ਪ੍ਰਸਿੰਨਤਾ ਕੋਈ ਕੈਸੇ ਕਹੇ ਸਰਬ ਸ੍ਰਿਸਟੀ ਕੋ ਤੇਰਾ ਸਰੂਪ ਦੇਖ ਕਰ ਮੇਰੀ ਬੁਧੀ ਮੋਹਤ ਹੋ ਰਹੀ ਹੈ॥੧॥

ਸੁਰਗ ਪਇਆਲ ਮਿਰਤ ਭੂਅ ਮੰਡਲ ਸਰਬ ਸਮਾਨੋ ਏਕੈ ਓਹੀ ॥

ਸੁਰਗ ਪਤਾਲ (ਮਿਰਤ ਭੂਅ) ਏਹ ਮੱਧ ਕਾ ਲੋਕ ਇਨ ਉਪਲਖਤ ਜਿਤਨਾ ਮੰਡਲ ਮਾਤ੍ਰ ਪਰਪੰਚ ਹੈ ਏਕ ਤੂੰ ਸਰਬ ਮੈ ਸਮਾਇ ਰਹਾ ਹੈਂ॥ (ਓਹੀ) ਓਹੁ ਵਹੁ ਤੂੰ ਜਿਸ ਤੈਨੇ ਅਪਨੀ ਸਕਤੀ ਦੁਆਰੇ ਜਗਤ ਰਚਾ ਹੈ॥

ਸਿਵ ਸਿਵ ਕਰਤ ਸਗਲ ਕਰ ਜੋਰਹਿ ਸਰਬ ਮਇਆ ਠਾਕੁਰ ਤੇਰੀ ਦੋਹੀ ॥੧॥

ਹੇ (ਸਿਵ) ਕਲਿਆਣ ਰੂਪ ਜੋ ਤੇਰੇ ਆਗੇ ਹਾਥ ਜੋੜਤੇ ਹੈਂ ਤਿਨ ਸਭ ਕੋ ਤੂੰ ਕਲਿਆਣ ਰੂਪ ਕਰ ਲੇਤਾ ਹੈਂ ਹੇ ਠਾਕੁਰ ਸਰਬ ਊਪਰ ਦਯਾ ਕਰਨੇ ਵਾਲੇ ਤੇਰੀ ਭਾਵਨਾ ਰੂਪੀ ਦੋਹੀ ਅਰਥਾਤ ਆਨ ਮਾਨ ਰਹੇ ਹੈਂ॥੧॥

ਪਤਿਤ ਪਾਵਨ ਠਾਕੁਰ ਨਾਮੁ ਤੁਮਰਾ ਸੁਖਦਾਈ ਨਿਰਮਲ ਸੀਤਲੋਹੀ ॥

ਹੇ ਠਾਕਰ ਪਾਪੀਓਂ ਕੇ ਪਵਿਤ੍ਰ ਕਰਨ ਵਾਲਾ ਤੁਮਾਰਾ ਨਾਮ ਹੈ ਔਰ ਸੁਖਦਾਈ ਹੈ ਨਿਰਮਲ ਕਰਨੇ ਵਾਲਾ ਹੈ ਪੁਨਾ (ਸੀਤਲੋਹੀ) ਓਹੀ ਤੇਰਾ ਨਾਮ ਸਾਂਤੀ ਕਰਨੇ ਵਾਲਾ ਹੈ॥

ਗਿਆਨ ਧਿਆਨ ਨਾਨਕ ਵਡਿਆਈ ਸੰਤ ਤੇਰੇ ਸਿਉ ਗਾਲ ਗਲੋਹੀ ॥੨॥੮॥੧੨੯॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਤੇਰੇ ਸੰਤੋਂ ਸੇ (ਗਾਲ) ਬਾਤ (ਗਲੋਹੀ) ਕਰਨੀ ਹੈ ਸੋ ਗਿਆਨ ਅਰ ਧਿਆਨ ਤਥਾ ਵਡਿਆਈ ਸਰਬ ਇਸੀ ਮੈ ਹੈ (ਗਲੋਹੀ) ਪਹਾੜ ਕੀ ਭਾਖਾ ਹੈ॥੨॥੮॥੧੨੯॥

ਗਉੜੀ ਮਹਲਾ ੫ ॥

ਮਿਲਹੁ ਪਿਆਰੇ ਜੀਆ ॥

ਪ੍ਰਭ ਕੀਆ ਤੁਮਾਰਾ ਥੀਆ ॥੧॥ ਰਹਾਉ ॥

ਹੇ ਸਰਬ ਜੀਵੋਂ ਕੇ ਪਿਆਰੇ ਮੇਰੇ ਕੋ ਮਿਲੁ। ਹੇ ਪ੍ਰਭੂ ਤੁਮਾਰਾ ਕੀਆ ਸਭ ਹੂਆ ਹੈ॥

ਅਨਿਕ ਜਨਮ ਬਹੁ ਜੋਨੀ ਭ੍ਰਮਿਆ ਬਹੁਰਿ ਬਹੁਰਿ ਦੁਖੁ ਪਾਇਆ ॥

ਅਨੇਕ ਜਨਮੋਂ ਕਰ ਬਹੁਤ ਜੂਨੋਂ ਮੈਂ ਜੀਵ ਭ੍ਰਮਿਆ ਹੈ ਯਾਂ ਤੇ ਪੁਨਾ ਪੁਨਾ ਦੁਖ ਪਾਇਆ ਹੈ॥

ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ ਦੇਹੁ ਦਰਸੁ ਹਰਿ ਰਾਇਆ ॥੧॥

ਹੇ ਹਰੀ ਰਾਜਾ ਆਪ ਕੀ ਕ੍ਰਿਪਾ ਸੇ ਮਾਨੁਖ ਦੇਹੀ ਪਾਈ ਹੈ ਦਰਸਨ ਦੇਹੁ। ਜੇ ਕਹੈ ਕਿਉਂ ਜੋਨੀ ਮੈ ਭਰਮਿਆ ਹੈ ਤਿਸ ਪਰ ਕਹਤੇ ਹੈਂ॥੧॥

ਸੋਈ ਹੋਆ ਜੋ ਤਿਸੁ ਭਾਣਾ ਅਵਰੁ ਨ ਕਿਨ ਹੀ ਕੀਤਾ ॥

ਜਿਸ ਤੈਨੇ ਉਤਪਤਿ ਕੀਆ ਹੈ ਤਿਸ ਤੈਨੂੰ ਜੋ ਭਾਵਤਾ ਹੈ ਸੋਈ ਹੂਆ ਔਰ ਕਿਸੇ ਨੇ ਨਹੀਂ ਕੀਤਾ ਅਰਥਾਤ ਜੀਵ ਪਰਤੰਤ੍ਰ ਹੈ॥

ਤੁਮਰੈ ਭਾਣੈ ਭਰਮਿ ਮੋਹਿ ਮੋਹਿਆ ਜਾਗਤੁ ਨਾਹੀ ਸੂਤਾ ॥੨॥

ਤੁਮਾਰੇ ਹੁਕਮ ਕੇ ਬੀਚ ਭ੍ਰਮ ਔਰ ਮੋਹ ਕਾ ਮੋਹਿਆ ਹੂਆ ਐਸਾ ਅਵਿਦਿਆ ਨਿੰਦਰਾ ਮੈ ਸੂਤਾ ਹੈ ਗਯਾਨ ਜਾਗ੍ਰਤ ਵਿਖੇ ਨਹੀਂ ਜਾਗਤਾ ਹੈ॥੨॥

ਬਿਨਉ ਸੁਨਹੁ ਤੁਮ ਪ੍ਰਾਨਪਤਿ ਪਿਆਰੇ ਕਿਰਪਾ ਨਿਧਿ ਦਇਆਲਾ ॥

ਹੇ ਪ੍ਰਾਣਪਤੀ ਪਿਆਰੇ ਕ੍ਰਿਪਾ ਨਿਧਾਨ ਦਿਆਲੂ ਤੁਮ ਮੇਰੀ ਬੇਨਤੀ ਸ੍ਰਵਣ ਕਰੋ॥

ਰਾਖਿ ਲੇਹੁ ਪਿਤਾ ਪ੍ਰਭ ਮੇਰੇ ਅਨਾਥਹ ਕਰਿ ਪ੍ਰਤਿਪਾਲਾ ॥੩॥

ਹੇ ਮੇਰੇ ਪ੍ਰਭੂ ਪਿਤਾ ਸਰੂਪ ਮੈਂ ਅਨਾਥ ਕੀ ਪ੍ਰਤਿਪਾਲਾ ਕਰੁ ਜਨਮ ਮਰਣ ਸੇ ਰਾਖ ਲੇਹੁ॥੩॥

ਜਿਸ ਨੋ ਤੁਮਹਿ ਦਿਖਾਇਓ ਦਰਸਨੁ ਸਾਧਸੰਗਤਿ ਕੈ ਪਾਛੈ ॥

ਜਿਸਕੋ ਤੁਮ ਨੇ ਦਰਸਨ ਦਿਖਾਇਆ ਹੈ ਤਿਸ ਕੋ ਸਾਧ ਸੰਗਤ ਕੇ ਪਾਛੇ ਅਰਥਾਤ ਆਸ੍ਰਯ ਕਰਕੇ ਦਿਖਲਾਇਆ ਹੈ॥

ਕਰਿ ਕਿਰਪਾ ਧੂਰਿ ਦੇਹੁ ਸੰਤਨ ਕੀ ਸੁਖੁ ਨਾਨਕੁ ਇਹੁ ਬਾਛੈ ॥੪॥੯॥੧੩੦॥

ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਮੈਂ ਏਹ ਸੁਖ ਰੂਪ ਜਾਨ ਕਰ ਚਾਹਤਾ ਹੂੰ ਕਿ ਕਿਰਪਾ ਕਰਕੇ ਮੇਰੇ ਕੋ ਸੰਤੋਂ ਕੇ ਚਰਨੋਂ ਕੀ ਧੂਰੀ ਦੀਜੀਏ॥੪॥੯॥੧੩੦॥

ਗਉੜੀ ਮਹਲਾ ੫ ॥

ਹਉ ਤਾ ਕੈ ਬਲਿਹਾਰੀ ॥

ਜਾ ਕੈ ਕੇਵਲ ਨਾਮੁ ਅਧਾਰੀ ॥੧॥ ਰਹਾਉ ॥

ਜੋ ਏਕ ਨਾਮ ਕਾ ਹੀ (ਅਧਾਰੀ) ਆਸਰਾ ਕਰਨੇ ਵਾਲੇ ਹੈਂ॥ ਮੈਂ ਤਿਨ ਕੇ ਬਲਿਹਾਰਨੇ ਜਾਤਾ ਹੂੰ॥੧॥

ਮਹਿਮਾ ਤਾ ਕੀ ਕੇਤਕ ਗਨੀਐ ਜਨ ਪਾਰਬ੍ਰਹਮ ਰੰਗਿ ਰਾਤੇ ॥

ਜੋ ਪੁਰਸ ਪਾਰਬ੍ਰਹਮ ਕੇ (ਰੰਗਿ) ਪ੍ਰੇਮ ਮੈਂ ਰਤੇ ਹੈਂ ਤਿਨ੍ਹੋਂ ਕੀ ਮਹਿਮਾ ਕਿਤਨੀਕ ਗਿਨੀਏ॥ ਭਾਵ ਬੇਅੰਤ ਹੈ॥

ਸੂਖ ਸਹਜ ਆਨੰਦ ਤਿਨਾ ਸੰਗਿ ਉਨ ਸਮਸਰਿ ਅਵਰ ਨ ਦਾਤੇ ॥੧॥

ਆਤਮ ਸੁਖ ਔਰ ਲੌਕਿਕ (ਆਨੰਦ) ਸੁਖ ਤਿਨ੍ਹੋਂ ਕੇ ਹੀ ਸੰਗ ਕਰ ਪ੍ਰਾਪਤਿ ਹੋਤਾ ਹੈ ਕਿਉਂਕਿ ਜਿਤਨੇ ਦਾਤਾਰ ਹੈਂ ਉਨਕੇ ਤੁੱਲ ਕੋਈ ਨਹੀਂ॥੧॥

ਜਗਤ ਉਧਾਰਣ ਸੇਈ ਆਏ ਜੋ ਜਨ ਦਰਸ ਪਿਆਸਾ ॥

ਜੋ ਸੰਤ ਜਨ ਪਰਮੇਸਰ ਕੇ ਦਰਸਨ ਕੀ ਚਾਹ ਵਾਲੇ ਹੈਂ ਸੋਈ ਜਗਤ ਕੇ ਉਧਾਰ ਕਰਨੇ ਕੋ ਆਏ ਹੈਂ॥

ਉਨ ਕੀ ਸਰਣਿ ਪਰੈ ਸੋ ਤਰਿਆ ਸੰਤਸੰਗਿ ਪੂਰਨ ਆਸਾ ॥੨॥

ਜੋ ਉਨਕੀ ਸਰਣ ਮੈਂ ਪੜੇ ਹੈਂ ਸੋ ਤਰਿਆ ਹੈ ਸੰਤੋਂ ਕੇ ਸੰਗ ਹੀ ਆਸਾ ਪੂਰਨ ਹੋਤੀ ਹੈ॥

ਤਾ ਕੈ ਚਰਣਿ ਪਰਉ ਤਾ ਜੀਵਾ ਜਨ ਕੈ ਸੰਗਿ ਨਿਹਾਲਾ ॥

ਤਿਨ ਸੰਤ ਜਨੋਂ ਕੇ ਚਰਨੋਂ ਮੈਂ ਪੜੋਂ ਤਉ ਹੀ ਜੀਵਾਂਗਾ ਔਰ ਦਾਸੋਂ ਕੇ ਸੰਗ ਕਰਕੇ ਹੀ ਕ੍ਰਿਤਾਰਥ ਹੋਈਤਾ ਹੈ॥

ਭਗਤਨ ਕੀ ਰੇਣੁ ਹੋਇ ਮਨੁ ਮੇਰਾ ਹੋਹੁ ਪ੍ਰਭੂ ਕਿਰਪਾਲਾ ॥੩॥

ਪਰੰਤੂ ਤਬ ਮੇਰਾ ਮਨ ਭਗਤੋਂ ਕੀ ਰੇਣ ਹੋ ਜਾਵੇ ਜਬ ਪ੍ਰਭੂ ਦਿਆਲ ਹੋਵੇ॥

ਪ੍ਰਸ਼ਨ: ਰਾਜਾਦਿ ਕਿਉਂ ਨ ਮਾਂਗੇ? ॥੩॥ਉੱਤ੍ਰ॥

ਰਾਜੁ ਜੋਬਨੁ ਅਵਧ ਜੋ ਦੀਸੈ ਸਭੁ ਕਿਛੁ ਜੁਗ ਮਹਿ ਘਾਟਿਆ ॥

ਰਾਜ ਔਰ ਜੋਬਨ ਪੁਨਾ ਅਵਸਥਾ ਜੋ ਦੀਸੈ ਹੈ ਏਹੁ ਸਭ ਪਦਾਰਥੁ (ਜੁਗ) ਉਪਲਖਤ ਸਰਬ ਜੁਗੋਂ ਮੈਂ ਘਟਿਆ ਹੈ ਅਰਥਾਤ ਨਾਸ ਰੂਪ ਹੈ ਤਾਂ ਤੇ ਇਨਕਾ ਕਿਆ ਮਾਂਗਨਾ ਹੈ॥

ਨਾਮੁ ਨਿਧਾਨੁ ਸਦ ਨਵਤਨੁ ਨਿਰਮਲੁ ਇਹੁ ਨਾਨਕ ਹਰਿ ਧਨੁ ਖਾਟਿਆ ॥੪॥੧੦॥੧੩੧॥

ਸ੍ਰੀ ਗੁਰੂ ਜੀ ਕਹਤੇ ਹੈਂ ਨਾਮ ਰੂਪੀ ਖਜਾਨਾ ਜੋ (ਸਦ) ਹਮੇਸ਼ ਅਰਥਾਤ ਸਰਬ ਜੁਗੋਂ ਮੈਂ ਏਕ ਰਸ ਨਿਰਮਲ ਹੈ ਸੋ ਹਮ ਨੇ ਹਰਿ ਨਾਮ ਰੂਪੀ ਧਨ ਹੀ ਖਟਿਆ ਹੈ॥੪॥੧੦॥੧੩੧॥ ਏਕ ਜੋਗੀ ਨੇ ਗੁਰੂ ਜੀ ਕੋ ਕਹਾ ਕਿ ਆਪ ਜੋਗ ਧਾਰਨ ਕਰੋ ਤਿਸ ਪਰ ਅੰਤ੍ਰੀਵ ਜੋਗ ਦੇਖਾਵਤੇ ਹੂਏ ਕਹਤੇ ਹੈਂ ਕਿ ਹਮ ਤੋ ਪਹਲੇ ਹੀ ਜੋਗੀ ਹਾਂ॥

ਪੰਨਾ ੨੦੮

ਗਉੜੀ ਮਹਲਾ ੫ ॥

ਜੋਗ ਜੁਗਤਿ ਸੁਨਿ ਆਇਓ ਗੁਰ ਤੇ ॥

ਮੋ ਕਉ ਸਤਿਗੁਰ ਸਬਦਿ ਬੁਝਾਇਓ ॥੧॥ ਰਹਾਉ ॥

ਜੋਗ ਕੀ ਮ੍ਰਯਾਦਾ ਮੈ ਗੁਰੋਂ ਸੇ ਸੁਨ ਕਰ ਪਰਮੇਸਰ ਕੀ ਸਰਣ ਆਇਆ ਹੂੰ॥ ਮੇਰੇ ਕੋ ਸਤਿਗੁਰੋਂ ਨੇ ਉਪਦੇਸ ਕਰਕੇ ਸਮਝਾਇਆ ਹੈ॥

ਪ੍ਰਸ਼ਨ: ਤੁਮਨੇ ਕੈਸੇ ਸਮਝਾ ਹੈ॥੧॥ ਉੱਤ੍ਰ॥

ਨਉ ਖੰਡ ਪ੍ਰਿਥਮੀ ਇਸੁ ਤਨ ਮਹਿ ਰਵਿਆ ਨਿਮਖ ਨਿਮਖ ਨਮਸਕਾਰਾ ॥

ਜੋ ਸਦਾ (ਨਉ) ਨਵੀਨ ਹੈ ਅਰ ਖੰਡਾਂ ਵਾਲੀ ਪ੍ਰਿਥਵੀ ਮੈਂ ਪੂਰਨ ਹੈ ਵਾ ਨਵਾਂ ਖੰਡਾਂ ਵਾਲੀ ਪ੍ਰਿਥਵੀ ਉਪਲਖਤ ਸਾਤੋਂ ਦੀਪੋਂ ਮੈਂ ਪੂਰਨ ਹੈ ਸੋਈ ਇਸ ਹਮਾਰੇ ਸਰੀਰ ਮੈ ਬਿਆਪਿਆ ਹੂਆ ਹੈ ਐਸੇ ਬੂਝ ਕਰ ਨਿਮਖ ਨਿਮਖ ਕਰਕੇ ਨਮਸਕਾਰ ਕਰਤੇ ਹਾਂ॥

ਦੀਖਿਆ ਗੁਰ ਕੀ ਮੁੰਦ੍ਰਾ ਕਾਨੀ ਦ੍ਰਿੜਿਓ ਏਕੁ ਨਿਰੰਕਾਰਾ ॥੧॥

ਔਰ ਜੋ ਗੁਰੋਂ ਕੀ ਸਿਖਿਆ ਸੁਨੀ ਹੈ ਏਹੀ ਕਾਨੋਂ ਮੈਂ ਮੁੰਦ੍ਰਾ ਹੈ।॥

ਪ੍ਰਸ਼ਨ: ਵਹੁ ਸਿਖਿਆ ਕੈਸੀ ਹੈ? ॥ਉੱਤ੍ਰ॥ ਜਿਸ ਸਿਖਿਆ ਕਰਕੇ ਏਕ ਅਕਾਰ ਸੇ ਰਹਤ ਪਰਮੇਸ੍ਰਰ ਕੋ ਨਿਹਚੇ ਕੀਆ ਹੈ॥

ਪ੍ਰਸ਼ਨ: ਐਸੇ ਜੋਗੀ ਕੇ ਚੇਲੇ ਕੌਨ ਹੈਂ? ॥੧॥

ਪੰਚ ਚੇਲੇ ਮਿਲਿ ਭਏ ਇਕਤ੍ਰਾ ਏਕਸੁ ਕੈ ਵਸਿ ਕੀਏ ॥

ਕਾਮਾਦੀ ਜੋ ਪ੍ਰਪੰਚ ਬਿਕਾਰ ਹੈਂ ਸੋ ਇਕੱਤ੍ਰ ਮ੍ਰਯਾਦਾ ਮੈ ਲਿਆ ਕਰ ਏਕ ਸੁਧ ਮਨ ਕੇ ਵਸਕੀਏ ਹੈਂ ਏਹੀ ਚੇਲੇ ਮਿਲਤੇ ਭਏ ਹੈਂ॥

ਦਸ ਬੈਰਾਗਨਿ ਆਗਿਆਕਾਰੀ ਤਬ ਨਿਰਮਲ ਜੋਗੀ ਥੀਏ ॥੨॥

ਜਬ ਸੇ ਦਸ ਇੰਦ੍ਰੀਆਂ ਆਗਿਆਕਾਰੀ ਅਰਥਾਤ ਅਪਨੇ ਅਧੀਨ ਕਰ ਲਈਆਂ ਹੈਂ। ਤਬ ਸੇ ਨਿਰਮਲ ਜੋਗੀ ਹੁਏ ਹਾਂ ਇੰਦ੍ਰੀਓਂ ਕੋ ਵੈਰਾਗੀ ਇਸ ਕਰਕੇ ਕਹਾ ਹੈ ਜੈਸੇ ਵੈਰਾਗਵਾਨ ਪੁਰਸ਼ ਏਕ ਜਗਾ ਠਹਿਰਤਾ ਨਹੀਂ ਅਰ ਭ੍ਰਮਤਾ ਰਹਿਤਾ ਹੈ ਤੈਸੇ ਹੀ ਇੰਦ੍ਰੇ ਵਿਸਯੋਂ ਮੈਂ ਸਦਾ ਭ੍ਰਮਤੇ ਰਹਤੇ ਹੈਂ॥੨॥

ਭਰਮੁ ਜਰਾਇ ਚਰਾਈ ਬਿਭੂਤਾ ਪੰਥੁ ਏਕੁ ਕਰਿ ਪੇਖਿਆ ॥

ਪਾਂਚ ਪ੍ਰਕਾਰ ਕਾ ਭ੍ਰਮ ਜਲਾਇ ਕਰ ਵਿਭੂਤ ਕਾ ਚੜਾਵਨਾ ਕੀਆ ਹੈ॥

ਪ੍ਰਸ਼ਨ: ਜੋਗੀਓਂ ਕੇ ੧੨ ਪੰਥੋਂ ਮੈ ਆਪਕਾ ਕੌਨ ਸਾ ਪੰਥ ਹੈ? ॥ਉੱਤ੍ਰ॥ ਜੋ ਸਰਬ ਮੈ ਏਕ ਕਰ ਪੇਖਣਾ ਹੈ ਏਹੀ ਹਮਾਰਾ ਪੰਥ ਹੈ॥

ਪ੍ਰਸ਼ਨ: ਜੋਗੀਓਂ ਕੇ ਭੁਗਤ ਵਰਤਤੀ ਹੈ ਸੋ ਈਹਾਂ ਕੌਨ ਸੀ ਹੈ?

ਸਹਜ ਸੂਖ ਸੋ ਕੀਨੀ ਭੁਗਤਾ ਜੋ ਠਾਕੁਰਿ ਮਸਤਕਿ ਲੇਖਿਆ ॥੩॥

ਜੋ ਆਤਮ ਸੁਖ ਹੈ ਸੋ (ਭੁਗਤਾ) ਰਸੋਈ ਕਰੀ ਹੈ॥

ਪ੍ਰਸ਼ਨ: ਇਸ ਕਾ ਭਾਗ ਕਿਤਨਾਕ ਆਵਤਾ ਹੈ? ॥

ਉੱਤਰ: ਜੋ ਪਰਮੇਸਰ ਨੇ ਮਸਤਕ ਮੈ ਲਿਖਾ ਹੈ ਸੋ ਪ੍ਰਾਪਤ ਅਵੱਸ ਹੋਣਾ ਹੈ ਇਉਂ ਜਾਣ ਕਰ ਤ੍ਰਿਸ਼ਨਾ ਨ ਕਰਨੀ ਏਹੀ ਛਾਂਦਾ ਹੈ॥

ਪ੍ਰਸ਼ਨ: ਆਸਨ ਕੌਨ ਹੈ? ॥੩॥ ਉੱਤਰ:

ਜਹ ਭਉ ਨਾਹੀ ਤਹਾ ਆਸਨੁ ਬਾਧਿਓ ਸਿੰਗੀ ਅਨਹਤ ਬਾਨੀ ॥

ਜਿਸੇ ਵਿਖੇ ਪ੍ਰਾਪਤਿ ਹੋਣੇ ਕਰ ਜਨਮ ਮਰਣ ਕਾ ਡਰ ਨਹੀਂ ਰਹਤਾ ਤਿਸ ਬ੍ਰਹਮ ਮੈ ਆਸਨ ਬਾਧਿਆ ਅਰਥਾਤ ਇਸਥਿਤੀ ਪਾਈ ਹੈ॥

ਪ੍ਰਸ਼ਨ: ਜੋਗੀਓਂ ਕੇ ਪਾਸ ਸਿੰਙੀ ਹੋਤੀ ਹੈ ਜੋ ਭੋਜਨ ਛਕਣੇ ਕਾਲ ਮੈਂ ਬਜਾਇ ਲੇਤੇ ਹੈਂ ਸੋ ਈਹਾਂ ਕੌਣ ਹੈ? ਉੱਤ੍ਰ॥ ਅੰਤਰ ਸੇ ਰਹਤ ਪਰਮੇਸ੍ਵਰ ਕਾ ਨਾਮ ਜੋ ਬਾਣੀ ਕਰ ਉਚਾਰਣ ਕਰਣਾ ਏਹ ਸਿੰਙੀ ਹੈ॥

ਪ੍ਰਸ਼ਨ: ਡੰਡਾ ਕੌਨ ਹੈ?

ਤਤੁ ਬੀਚਾਰੁ ਡੰਡਾ ਕਰਿ ਰਾਖਿਓ ਜੁਗਤਿ ਨਾਮੁ ਮਨਿ ਭਾਨੀ ॥੪॥

ਉੱਤਰ: ਜੋ ਮਨ ਮੈ ਸੱਤ ਅਸੱਤ ਕਾ ਵੀਚਾਰ ਕਰਣਾ ਹੈ ਸੋ ਹਾਥ ਮੈ ਸੋਟਾ ਰਾਖਿਓ ਹੈ ਔਰ ਨਾਮ ਜਪਣੇ ਕੀ ਮ੍ਰਯਾਦਾ ਮਨ ਮੈ ਭਾਈ ਹੈ॥੪॥

ਐਸਾ ਜੋਗੀ ਵਡਭਾਗੀ ਭੇਟੈ ਮਾਇਆ ਕੇ ਬੰਧਨ ਕਾਟੈ ॥

ਐਸਾ ਜੋਗੀ ਸਤਿਗੁਰੂ ਜਿਸਕੀ ਕ੍ਰਿਪਾ ਸੇ ਏਹ ਜੋਗ ਪ੍ਰਾਪਤਿ ਹੂਆ ਹੈ ਬਡੇ ਪੁੰਨੋਂ ਕਰ ਮਿਲਤਾ ਹੈ ਜੋ ਮਾਯਕ ਬੰਧਨ ਅਗਜਾਨ ਹੈਂ ਤਿਸ ਕੋ ਕਾਟ ਦੇਵੇ॥

ਸੇਵਾ ਪੂਜ ਕਰਉ ਤਿਸੁ ਮੂਰਤਿ ਕੀ ਨਾਨਕੁ ਤਿਸੁ ਪਗ ਚਾਟੈ ॥੫॥੧੧॥੧੩੨॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਜੋਗੀ ਕੀ ਮੂਰਤਿ ਕੀ ਸੇਵਾ ਔਰ ਪੂਜਾ ਕਰਉ ਔਰ ਤਿਸ ਕੇ ਚਰਨੋਂ ਕੋ ਜਿਹਬਾ ਕਰ ਚਾਰਨਾ ਕਰੂੰ॥੫॥੧੧॥੧੩੨॥

ਗਉੜੀ ਮਹਲਾ ੫ ॥

ਅਨੂਪ ਪਦਾਰਥੁ ਨਾਮੁ ਸੁਨਹੁ ਸਗਲ ਧਿਆਇਲੇ ਮੀਤਾ ॥

ਹਰਿ ਅਉਖਧੁ ਜਾ ਕਉ ਗੁਰਿ ਦੀਆ ਤਾ ਕੇ ਨਿਰਮਲ ਚੀਤਾ ॥੧॥ ਰਹਾਉ ॥

ਹੇ ਮਿਤ੍ਰੋ ਉਪਮਾ ਸੇ ਰਹਤਾ ਅਰਥਾਤ ਜਿਸਕੇ ਤੁਲ ਔਰ ਕੁਛ ਨਹੀਂ ਹੈ ਐਸਾ ਪਦਾਰਥ ਜੋ ਨਾਮ ਹੈ ਤਿਸ ਕੋ ਸ੍ਰਵਣ ਕਰੋ ਔਰ ਸਰਬ ਹੀ ਤਿਸ ਕਾ ਧਿਆਵਨਾ ਕਰੋ॥ ਕਿਉਂਕਿ ਜਿਸਕੋ ਗੁਰੋਂ ਨੇ ਹਰੀ ਨਾਮ ਰੂਪ ਔਖਧ ਦੀਆ ਹੈ ਤਿਸ ਕੇ ਅੰਤਹਕਰਣ ਨਿਰਮਲ ਹੁਏ ਹੈਂ॥੧॥

ਅੰਧਕਾਰੁ ਮਿਟਿਓ ਤਿਹ ਤਨ ਤੇ ਗੁਰਿ ਸਬਦਿ ਦੀਪਕੁ ਪਰਗਾਸਾ ॥

ਜਿਸਕੇ ਮਨ ਮੈਂ ਗੁਰੋਂ ਨੇ ਉਪਦੇਸ ਕਰਕੇ ਗਿਆਨ ਰੂਪ ਦੀਪਕੁ ਪ੍ਰਗਾਸਿਆ ਹੈ ਤਿਸ ਕੇ (ਤਨ) ਸੂਖਮ ਸਰੀਰ ਅੰਤਹਕਰਣ ਸੇ ਅਗਿਆਨ ਰੂਪੀ ਅੰਧੇਰਾ ਨਿਵਿਰਤ ਹੂਆ ਹੈ॥੧॥

ਭ੍ਰਮ ਕੀ ਜਾਲੀ ਤਾ ਕੀ ਕਾਟੀ ਜਾ ਕਉ ਸਾਧਸੰਗਤਿ ਬਿਸ੍ਵਾਸਾ ॥੧॥

ਜਿਸਕੋ ਸਤਿਸੰਗਿ ਕਰਕੇ ਆਪਨੇ ਸ੍ਵਰੂਪ ਮੈ ਨਿਹਚਾ ਹੂਆ ਹੈ ਤਿਸ ਕੀ ਭ੍ਰਮ ਰੂਪ ਜਾਲੀ ਕਾਟੀ ਗਈ ਹੈ॥੧॥

ਤਾਰੀਲੇ ਭਵਜਲੁ ਤਾਰੂ ਬਿਖੜਾ ਬੋਹਿਥ ਸਾਧੂ ਸੰਗਾ ॥

ਜਿਸ ਸੰਸਾਰ ਸਮੁੰਦਰ ਕਾ ਤਰਨਾ ਕਠਨੁ ਅਰੁ ਅਥਾਹ ਥਾ ਸੋ (ਤਾਰੂ) ਤਰਨੇ ਕੀ ਵਿਦਿਆ ਜਾਨਣੇ ਵਾਲਿਓਂ ਨੇ ਤਾਰ ਲੀਆ॥

ਪ੍ਰਸ਼ਨ: ਕੈਸੇ ਤਾਰਿਆ ਹੈ? ॥ਉੱਤ੍ਰ॥ ਸੰਤੋਂ ਕੇ ਸੰਗ ਗਿਆਨ ਰੂਪੀ ਜਹਾਜ ਦੇਕਰ॥

ਪੂਰਨ ਹੋਈ ਮਨ ਕੀ ਆਸਾ ਗੁਰੁ ਭੇਟਿਓ ਹਰਿ ਰੰਗਾ ॥੨॥

ਜਬ ਹਰੀ ਕੇ ਅਨੰਦ ਵਾਲਾ ਅਰਥਾਤ ਆਤਮ ਆਨੰਦੀ ਗੁਰੂ ਮਿਲਿਆ ਤਬ ਮਨ ਕੀ ਜੋ ਆਸਾ ਥੀ ਸੋ ਸਮਾਪਤਿ ਹੋਈ॥੨॥

ਨਾਮ ਖਜਾਨਾ ਭਗਤੀ ਪਾਇਆ ਮਨ ਤਨ ਤ੍ਰਿਪਤਿ ਅਘਾਏ ॥

ਜਿਨ ਭਗਤੋਂ ਨੇ ਨਾਮੁ ਰੂਪੀ ਖਜਾਨਾ ਪਾਇਆ ਹੈ ਸੋ ਮਨ ਕਰ ਤ੍ਰਿਪਤਿ ਹੂਏ ਹੈਂ ਔਰ ਤਨ ਕਰ ਰਜੇ ਹੈਂ॥

ਨਾਨਕ ਹਰਿ ਜੀਉ ਤਾ ਕਉ ਦੇਵੈ ਜਾ ਕਉ ਹੁਕਮੁ ਮਨਾਏ ॥੩॥੧੨॥੧੩੩॥

ਸ੍ਰੀ ਗੁਰੂ ਜੀ ਕਹਤੇ ਹੈਂ ਪਰੰਤੂ ਹਰਿ ਜੀ ਨਾਮੁ ਖਜਾਨਾ ਤਿਸ ਕੋ ਦੇਤਾ ਹੈ ਜਿਸਕੋ ਅਪਨਾ ਹੁਕਮੁ ਮਨਾਵਤਾ ਹੈ॥

ਗਉੜੀ ਮਹਲਾ ੫ ॥

ਉਪਾਸਨਾ ਕਾ ਪ੍ਰਕਾਰੁ ਦੇਖਾਵਤੇ ਹੂਏ ਕਹਤੇ ਹੈਂ॥

ਦਇਆ ਮਇਆ ਕਰਿ ਪ੍ਰਾਨਪਤਿ ਮੋਰੇ ਮੋਹਿ ਅਨਾਥ ਸਰਣਿ ਪ੍ਰਭ ਤੋਰੀ ॥
ਅੰਧ ਕੂਪ ਮਹਿ ਹਾਥ ਦੇ ਰਾਖਹੁ ਕਛੂ ਸਿਆਨਪ ਉਕਤਿ ਨ ਮੋਰੀ ॥੧॥ ਰਹਾਉ ॥

ਹੇ ਦਯਾ ਸਰੂਪ ਮੇਰੇ ਪ੍ਰਾਨ ਪਤੀ ਹੇ ਪ੍ਰਭੂ ਮੈਂ ਗਰੀਬ ਤੇਰੀ ਸਰਣ ਹਾਂ ਕ੍ਰਿਪਾ ਕਰ॥

ਪ੍ਰਸ਼ਨ: ਕਿਆ ਕ੍ਰਿਪਾ ਕਰਾਂ? ॥

ਉੱਤਰ: ਸੰਸਾਰ ਰੂਪੀ ਉਜਾੜ ਕੇ ਕੂਪ ਮੈਂ ਪੜਤੇ ਕੋ ਕ੍ਰਿਪਾ ਰੂਪੀ ਹਾਥ ਦੇਕਰ ਰਾਖੀਏ॥ ਜੇ ਕਹੇ ਅਪਨੀ ਚਤਰਾਈ ਸੇ ਬਚ ਤਿਸ ਪਰ ਕਹਤੇ ਹੈਂ ਕੁਛ (ਸਿਆਨਪ) ਚਤੁਰਾਈ ਔਰ ਬਾਣੀ ਕੀ ਬੱਕਤਬਤਾ ਮੇਰੀ ਨਹੀਂ ਹੈ॥੧॥

ਕਰਨ ਕਰਾਵਨ ਸਭ ਕਿਛੁ ਤੁਮ ਹੀ ਤੁਮ ਸਮਰਥ ਨਾਹੀ ਅਨ ਹੋਰੀ ॥

ਕਰਨ ਕਰਾਵਨੇ ਵਾਲੇ ਸਭ ਕਿਛੁ ਆਪ ਹੀ ਸਮਰਥ ਹੈਂ ਕਿਸੀ ਔਰ ਅਸਥਾਨ ਮੈਂ ਤੁਮਾਰੇ ਸਮ ਔਰ ਨਹੀਂ॥

ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ਸੇ ਸੇਵਕ ਜਿਨ ਭਾਗ ਮਥੋਰੀ ॥੧॥

ਤੁਮਰੀ ਗਤੀ ਔਰ (ਮਿਤਿ) ਮ੍ਰਯਾਦਾ ਤੁਮ ਹੀ ਜਾਨੀ ਹੈ ਔਰ ਦਾਸ ਸੋਈ ਹੈ ਜਿਸਕੇ ਮਸਤਕ ਮੈਂ ਭਾਗ ਹੈ॥੧॥

ਅਪੁਨੇ ਸੇਵਕ ਸੰਗਿ ਤੁਮ ਪ੍ਰਭ ਰਾਤੇ ਓਤਿ ਪੋਤਿ ਭਗਤਨ ਸੰਗਿ ਜੋਰੀ ॥

ਹੇ ਪ੍ਰਭੂ ਅਪਨੇ ਸੇਵਕ ਕੇ ਸਾਥ ਤੁਮ ਤਾਣੇ ਪੇਟੇ ਵਤ ਰਾਤੇ ਹੋ ਔਰ ਤਿਨ ਭਗਤੋਂ ਕੇ ਸਾਥ ਪ੍ਰੀਤੀ (ਜੋਰੀ) ਲਗਾਈ ਹੈ ਭਾਵ ਏਹ ਕਿ ਭਗਤ ਪ੍ਰਮੇਸਰ ਸੰਗ ਪ੍ਰਮੇਸਰ ਭਗਤੋਂ ਕੇ ਸੰਗ ਪਰਸਪਰ ਪ੍ਰੀਤੀ ਕਰ ਰਹੇ ਹੈਂ॥ ਭਗਤੋਂ ਕੀ ਪ੍ਰੀਤੀ ਮੈਂ ਦ੍ਰਿਸ਼ਟਾਂਤ ਕਹਤੇ ਹੈਂ॥

ਪ੍ਰਿਉ ਪ੍ਰਿਉ ਨਾਮੁ ਤੇਰਾ ਦਰਸਨੁ ਚਾਹੈ ਜੈਸੇ ਦ੍ਰਿਸਟਿ ਓਹ ਚੰਦ ਚਕੋਰੀ ॥੨॥

ਪਪੀਹੇ ਵਤ ਪ੍ਰਿਉ ਪ੍ਰਿਉ ਕਰਤੇ ਹੈਂ ਔਰ ਦਰਸਨ ਕੀ ਇਛਾ ਵਾਸਤੇ ਤੇਰਾ ਨਾਮ ਜਪਤੇ ਹੈਂ॥ ਔਰ ਧਜਾਨ ਕੈਸੇ ਕਰਤੇ ਹੈਂ॥ ਜਿਸ ਪ੍ਰਕਾਰ ਚਕੋਰ ਚਕੋਰੀ ਚੰਦ੍ਰਮਾ ਵਿਖੇ ਦ੍ਰਿਸਟੀ ਕੋ ਲਗਾਇ ਰਹਤੇ ਹੈਂ ਤੈਸੇ (ਓਹ) ਵਹੁ ਭਗਤ ਜਨ ਤੇਰੇ ਮੈਂ ਪ੍ਰੀਤੀ ਕਰਤੇ ਹੈਂ॥੨॥

ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ ॥

ਹੇ ਰਾਮ ਜਿਸ ਸੰਤ ਕਾ ਭੇਦ ਤੇਰੇ ਸੇ ਕਿਛੁ ਨਹੀਂ ਹੈ ਅਰਥਾਤ ਅਭੇਦ ਹੈ ਐਸਾ ਜਨ ਕਈ ਲਾਖੋਂ ਕ੍ਰੋੜੋਂ ਮੈਂ ਕੋਈ ਏਕ ਹੈ॥

ਪ੍ਰਸ਼ਨ: ਜੋ ਕੋਟਾਂ ਮੈਂ ਏਕ ਕਹਾ ਹੈ ਤਿਸ ਕਾ ਚਿਹਨ ਕਹੋ ਵਹੁ ਕੌਨ ਹੈ?

ਉੱਤਰ:

ਜਾ ਕੈ ਹੀਐ ਪ੍ਰਗਟੁ ਪ੍ਰਭੁ ਹੋਆ ਅਨਦਿਨੁ ਕੀਰਤਨੁ ਰਸਨ ਰਮੋਰੀ ॥੩॥

ਹੇ ਪ੍ਰਭੂ ਜਿਸਕੇ ਰਿਦੇ ਮੈਂ ਤੂੰ ਸਾਖਜਾਤਕਾਰ ਹੂਆ ਹੈਂ ਔਰ ਰਾਤ ਦਿਨ ਤੇਰਾ ਜਸ ਜਿਹਬਾ ਕਰਕੇ (ਰਮੋਰੀ) ਰਮਣ ਕਰਤਾ ਹੈ ਅਰਥਾਤ ਉਚਾਰਤਾ ਹੈ ਸੋ ਕੋਈ ਏਕ ਹੈ॥੩॥

ਤੁਮ ਸਮਰਥ ਅਪਾਰ ਅਤਿ ਊਚੇ ਸੁਖਦਾਤੇ ਪ੍ਰਭ ਪ੍ਰਾਨ ਅਧੋਰੀ ॥

ਹੇ ਪ੍ਰਭੂ ਤੁਮ ਸਮਰਥ ਅਪਾਰ ਅਤਿ ਊਚੇ ਹੋ ਪੁਨਾ ਸੁਖ ਦਾਤੇ ਪ੍ਰਾਣੋਂ ਕੇ (ਅਧੋਰੀ) ਆਸਰਾ ਹੋ॥

ਨਾਨਕ ਕਉ ਪ੍ਰਭ ਕੀਜੈ ਕਿਰਪਾ ਉਨ ਸੰਤਨ ਕੈ ਸੰਗਿ ਸੰਗੋਰੀ ॥੪॥੧੩॥੧੩੪॥

ਸ੍ਰੀ ਗੁਰੂ ਜੀ ਕਹਤੇ ਹੈਂ ਮੇਰੇ ਕੋ ਕ੍ਰਿਪਾ ਕਰੀਏ ਮੈਂ ਉਨ ਸੰਤੋਂ ਕੇ ਸੰਗ (ਸੰਗੋਰੀ) ਮਿਲਾ ਰਹਾਂ॥੪॥੧੩॥੧੩੪॥ ਗੁਰੂ ਜੀ ਕੋ ਸੰਗਤ ਨੇ ਉਧਾਰ ਹੋਨੇ ਕਾ ਪ੍ਰਕਾਰੁ ਪੂਛਾ ਗੁਰੂ ਜੀ ਨੇ ਕਹਾ ਸੰਤੋਂ ਆਗੇ ਬੇਨਤੀ ਕਰੋ। ਸੰਪੂਰਨ ਸਬਦ ਸੰਤੋਂ ਕੇ ਆਗੇ ਬੇਨਤੀ ਹੈ॥

ਪੰਨਾ ੨੦੯

ਗਉੜੀ ਮਹਲਾ ੫ ॥

ਤੁਮ ਹਰਿ ਸੇਤੀ ਰਾਤੇ ਸੰਤਹੁ ॥

ਨਿਬਾਹਿ ਲੇਹੁ ਮੋ ਕਉ ਪੁਰਖ ਬਿਧਾਤੇ ਓੜਿ ਪਹੁਚਾਵਹੁ ਦਾਤੇ ॥੧॥ ਰਹਾਉ ॥

ਹੇ ਸੰਤੋ ਤੁਮ ਹਰੀਕੇ ਸਾਥ ਰਾਤੇ ਹੋ। ਮੇਰੇ ਕੋ ਨਿਬਾਹ ਲੇਵੋ ਔਰ (ਓੜਿ) ਸਿਰੇ ਬਿਧਾਤੇ ਪੁਰਖ ਅਰਥਾਤ ਪਰਮੇਸ੍ਵਰ ਰੂਪ ਮੈਂ ਪਹੁਚਾਵੋ ਔਰ ਨਾਮ ਕੇ ਦੇਣੇ ਵਾਲੇ ਆਪ ਹੀ ਹੋ॥

ਤੁਮਰਾ ਮਰਮੁ ਤੁਮਾ ਹੀ ਜਾਨਿਆ ਤੁਮ ਪੂਰਨ ਪੁਰਖ ਬਿਧਾਤੇ ॥

ਤੁਮਾਰਾ ਭੇਦ ਤੁਮ ਨੇ ਹੀ ਜਾਨਿਆ ਹੈ ਜੇ ਕਹੋ ਔਰ ਹਮਾਰਾ ਭੇਦ ਕਿਉਂ ਨਹੀਂ ਜਾਨ ਸਕਤੇ ਹੈਂ ਤਿਸ ਪਰ ਕਹਤੇ ਹੈਂ। ਤੁਮ ਪੂਰਨ ਪੁਰਖ ਬਿਧਾਤੇ ਕਾ ਸਰੂਪ ਹੀ ਹੋ॥

ਪ੍ਰਸ਼ਨ: ਤੁਮ ਕਿਆ ਚਾਹਤੇ ਹੋ?

ਰਾਖਹੁ ਸਰਣਿ ਅਨਾਥ ਦੀਨ ਕਉ ਕਰਹੁ ਹਮਾਰੀ ਗਾਤੇ ॥੧॥

ਉੱਤਰ: ਮੁਝ ਦੀਨ ਅਨਾਥ ਕਉ ਅਪਨੀ ਸਰਣ ਰਾਖ ਕੇ ਮੇਰੀ ਗਤੀ ਕਰੋ॥

ਪ੍ਰਸ਼ਨ: ਹਮ ਗਤੀ ਕੈਸੇ ਕਰੇਂ॥੧॥

ਤਰਣ ਸਾਗਰ ਬੋਹਿਥ ਚਰਣ ਤੁਮਾਰੇ ਤੁਮ ਜਾਨਹੁ ਅਪੁਨੀ ਭਾਤੇ ॥

ਉੱਤਰ: ਸੰਸਾਰ ਰੂਪ ਸਮੁੰਦ੍ਰ ਕੇ ਤਰਣੇ ਕੋ ਤੁਮਾਰੇ ਚਰਣ ਜਹਾਜ ਰੂਪ ਹੈਂ ਅਪਨੀ ਉਪਲਖਤ ਪਰਾਈ ਅਰਥਾਤ ਅਪਨੀ ਪਰਾਈ ਪ੍ਰਕਾਰ ਕੋ ਜਾਨਤੇ ਹੋ ਭਾਵ ਯਹਿ ਕਿ ਆਪ ਆਤਮ ਅਨਾਤਮ ਕੇ ਬਬੇਕੀ ਹੋ॥

ਕਰਿ ਕਿਰਪਾ ਜਿਸੁ ਰਾਖਹੁ ਸੰਗੇ ਤੇ ਤੇ ਪਾਰਿ ਪਰਾਤੇ ॥੨॥

ਜਿਸ ਜਿਸਕੋ ਕ੍ਰਿਪਾ ਕਰਕੇ ਅਪਨੇ ਸੰਗ ਰਖਤੇ ਹੋ ਸੋ ਸੋ ਪੁਰਸ ਸੰਸਾਰ ਸਮੁੰਦ੍ਰ ਸੇ ਪਾਰ ਪੜੇ ਹੈਂ॥

ਈਤ ਊਤ ਪ੍ਰਭ ਤੁਮ ਸਮਰਥਾ ਸਭੁ ਕਿਛੁ ਤੁਮਰੈ ਹਾਥੇ ॥

ਇਸ ਲੋਕ ਔਰ ਪ੍ਰਲੋਕ ਮੈਂ ਹੇ ਪ੍ਰਭੂ ਰੂਪ ਸੰਤੋ ਤੁਮ ਹੀ ਸਮਰਥਾ ਕੇ ਧਾਰਨੇ ਵਾਲੇ ਹੋ ਸਭ ਕਿਛੁ ਅਰਥਾਤ ਧਰਮ ਅਰਥ ਕਾਮ ਮੋਖ ਚਾਰ ਪਦਾਰਥ ਤੁਮਾਰੇ ਹਾਥ ਮੈਂ ਹੈਂ ਭਾਵ ਯਹਿ ਕਿ ਜੀਵੋਂ ਕੋ ਤੁਮਾਰੀ ਕ੍ਰਿਪਾ ਕਰਿ ਪ੍ਰਾਪਤਿ ਹੋਤੇ ਹੈਂ॥

ਐਸਾ ਨਿਧਾਨੁ ਦੇਹੁ ਮੋ ਕਉ ਹਰਿ ਜਨ ਚਲੈ ਹਮਾਰੈ ਸਾਥੇ ॥੩॥

ਹੇ ਹਰੀ ਕੇ ਜਨੋ ਐਸਾ ਖਜਾਨਾ ਅਰਥਾਤ ਨਾਮ ਧਨ ਮੇਰੇ ਕੋ ਦੇਵੋ ਜੋ ਹਮਾਰੇ ਸਾਥ ਪ੍ਰਲੋਕ ਮੇਂ ਚਲੇ॥੩॥

ਨਿਰਗੁਨੀਆਰੇ ਕਉ ਗੁਨੁ ਕੀਜੈ ਹਰਿ ਨਾਮੁ ਮੇਰਾ ਮਨੁ ਜਾਪੇ ॥

ਮੁਝ ਨਿਰਗੁਨਿਆਰੇ ਕੋ ਗੁਨ ਸੰਜੁਗਤ ਕਰੀਏ ਮੇਰਾ ਮਨ ਹਰੀ ਨਾਮ ਕੋ ਜਪੈ॥

ਸੰਤ ਪ੍ਰਸਾਦਿ ਨਾਨਕ ਹਰਿ ਭੇਟੇ ਮਨ ਤਨ ਸੀਤਲ ਧ੍ਰਾਪੇ ॥੪॥੧੪॥੧੩੫॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਐਸੇ ਬੇਨਤੀ ਕਰੀ ਤਬ ਸੰਤੋਂ ਨੇ ਕ੍ਰਿਪਾ ਕਰਕੇ ਹਰੀ ਕੋ ਮਿਲਾਇਆ ਜਬ ਹਰੀ ਮਿਲੇ ਤਬ ਮਨ ਤਨ ਸੀਤਲ ਹੂਆ ਔਰ ਤ੍ਰਿਪਤ ਹੂਏ ਅਰਥਾਤ ਤ੍ਰਿਸ਼ਨਾ ਸੇ ਰਹਤ ਹੂਏ॥੪॥੧੪॥੧੩੫॥

ਗਉੜੀ ਮਹਲਾ ੫ ॥

ਸਹਜਿ ਸਮਾਇਓ ਦੇਵ ॥

ਮੋ ਕਉ ਸਤਿਗੁਰ ਭਏ ਦਇਆਲ ਦੇਵ ॥੧॥ ਰਹਾਉ ॥

ਹੇ ਭਾਈ ਜਬ ਮੇਰੇ ਕੋ ਸਤਿਗੁਰੂ ਦੇਵ ਰੂਪ ਦਿਆਲ ਭਏ ਤਬ ਸੁਭਾਵਕ ਹੀ ਦੇਵ ਪ੍ਰਕਾਸ਼ ਰੂਪ ਹਰੀ ਮੈਂ ਲੀਨ ਹੋ ਗਯਾ॥

ਪ੍ਰਸ਼ਨ: ਤੁਮਕੋ ਸਤਿਗੁਰੋਂ ਨੇ ਕਿਆ ਕੀਆ? ॥ਉੱਤਰੁ॥

ਕਾਟਿ ਜੇਵਰੀ ਕੀਓ ਦਾਸਰੋ ਸੰਤਨ ਟਹਲਾਇਓ ॥

ਵਾਸ਼ਨਾ ਰੂਪੀ ਰਸੀ ਕਾਟ ਕਰ ਸੇਵਕ ਕਰ ਲੀਆ ਔਰ ਸੰਤੋਂ ਕੀ ਟਹਲ ਮੈ ਲਗਾਇ ਦੀਆ॥ ਲਕਾਰ ਦੇਹਲੀ ਦੀਪ ਨਿਆਇ ਕਰ ਦੋਨੋਂ ਓਰ ਹੈ॥

ਏਕ ਨਾਮ ਕੋ ਥੀਓ ਪੂਜਾਰੀ ਮੋ ਕਉ ਅਚਰਜੁ ਗੁਰਹਿ ਦਿਖਾਇਓ ॥੧॥

ਔਰੁ ਏਕ ਨਾਮ ਕਾ ਹੀ ਪੂਜਨੇ ਵਾਲਾ ਹੋ ਗਿਆ ਹੂੰ ਔਰ ਗੁਰੋਂ ਨੇ ਅਸਚਰਜ ਰੂਪ ਪਰਮੇਸਰੁ ਦੇਖਾਇਓ ਹੈ। ਅਰਥਾਤ ਸਾਖਯਾਤ ਕਰਾ ਦੀਆ ਹੈ॥੧॥

ਭਇਓ ਪ੍ਰਗਾਸੁ ਸਰਬ ਉਜੀਆਰਾ ਗੁਰ ਗਿਆਨੁ ਮਨਹਿ ਪ੍ਰਗਟਾਇਓ ॥

ਸਰਬ ਕੇ ਪ੍ਰਕਾਸ ਕਰਨੇ ਵਾਲਾ ਪਰਮ ਜੋਤੀ ਰੂਪ ਜੋ ਪਰਮੇਸ੍ਵਰ ਹੈ ਜਬ ਤਿਸ ਕਾ ਗਯਾਨ ਗੁਰਾਂ ਨੇ ਦੀਆ ਤਬ ਸੋ ਹਰੀ ਮਨ ਮੈਂ ਹੀ ਪ੍ਰਗਟ ਹੋ ਗਿਆ॥

ਅੰਮ੍ਰਿਤੁ ਨਾਮੁ ਪੀਓ ਮਨੁ ਤ੍ਰਿਪਤਿਆ ਅਨਭੈ ਠਹਰਾਇਓ ॥੨॥

ਜਬ ਅੰਮ੍ਰਿਤ ਨਾਮੁ ਪਾਨ ਕੀਆ ਤਬ ਮਨ ਤ੍ਰਿਪਤ ਹੂਆ ਪੁਨਾ ਔਰ ਡਰੋਂ ਕੀ ਤਰਫ ਸੇ ਮਨ ਕੋ ਰੋਕ ਲੀਆ॥੨॥

ਮਾਨਿ ਆਗਿਆ ਸਰਬ ਸੁਖ ਪਾਏ ਦੂਖਹ ਠਾਉ ਗਵਾਇਓ ॥

ਆਗਿਆ ਮਾਨ ਕਰ ਸੰਪੂਰਨ ਸੁਖ ਪਾਏ ਹੈਂ ਔਰ ਦੁਖੋਂ ਕਾ ਅਸਥਾਨ ਅਗਿਆਨ ਗਵਾਇ ਦੀਆ ਹੈ॥

ਜਉ ਸੁਪ੍ਰਸੰਨ ਭਏ ਪ੍ਰਭ ਠਾਕੁਰ ਸਭੁ ਆਨਦ ਰੂਪੁ ਦਿਖਾਇਓ ॥੩॥

ਜਬ ਪ੍ਰਭੂ ਸਮ੍ਰੱਥ ਠਾਕੁਰ ਆਪ ਪ੍ਰਸੰਨ ਹੋਏ ਤਬ ਗੁਰੋਂ ਦੁਆਰਾ ਸਰਬ ਪ੍ਰਪੰਚ ਅਪਨਾ ਹੀ ਰੂਪ ਦਿਖਲਾ ਦੀਆ ਔਰ ਅਨੰਦ ਕਰ ਦੀਆ॥

ਪ੍ਰਸ਼ਨ: ਫਿਰ ਕਿਆ ਨਿਹਚੇ ਹੁਆ॥੩॥

ਨਾ ਕਿਛੁ ਆਵਤ ਨਾ ਕਿਛੁ ਜਾਵਤ ਸਭੁ ਖੇਲੁ ਕੀਓ ਹਰਿ ਰਾਇਓ ॥

ਵਾਸਤਵ ਤੇ ਨਾ ਕੁਛ ਆਉਂਦਾ ਹੈ ਅਰ ਨਾ ਕਿਛੁ ਜਾਤਾ ਹੈ ਹਰੀ ਰਾਜਾ ਨੇ ਏਹੁ ਜਗਤੁ ਰੂਪੁ ਸਭੁ ਖੇਲੁ ਕਰ ਰਖਾ ਹੈ॥

ਕਹੁ ਨਾਨਕ ਅਗਮ ਅਗਮ ਹੈ ਠਾਕੁਰ ਭਗਤ ਟੇਕ ਹਰਿ ਨਾਇਓ ॥੪॥੧੫॥੧੩੬॥

ਸ੍ਰੀ ਗੁਰੂ ਜੀ ਕਹਤੇ ਹੈਂ ਠਾਕੁਰ ਅਸਮਦਾਦਿਕੋਂ ਸੇ ਅਗਮ ਜੋ ਬ੍ਰਹਮ ਆਦਿਕ ਤਿਨ ਸੇ ਭੀ ਅਗੰਮ ਹੈ ਭਗਤੋਂ ਕੋ ਆਸਰਾ ਨਾਮ ਕਾ ਹੀ ਹੈ॥੪॥੧੫॥੧੩੬॥

ਗਉੜੀ ਮਹਲਾ ੫ ॥

ਪਾਰਬ੍ਰਹਮ ਪੂਰਨ ਪਰਮੇਸੁਰ ਮਨ ਤਾ ਕੀ ਓਟ ਗਹੀਜੈ ਰੇ ॥

ਜਿਨਿ ਧਾਰੇ ਬ੍ਰਹਮੰਡ ਖੰਡ ਹਰਿ ਤਾ ਕੋ ਨਾਮੁ ਜਪੀਜੈ ਰੇ ॥੧॥ ਰਹਾਉ ॥

ਹੇ ਮਨ ਜੋ ਪਾਰਬ੍ਰਹਮ ਪੂਰਨ ਪਰਮੇਸ੍ਵਰ ਹੈ ਤਿਸ ਕੀ ਸਰਣ ਗ੍ਰਹਣ ਕਰੀਏ॥ ਔਰ ਹੇ ਮਨ ਜਿਸ ਹਰੀ ਨੇ ਬ੍ਰਹਮੰਡ ਖੰਡ ਧਾਰੇ ਹੈਂ ਤਿਸ ਕਾ ਨਾਮ ਜਪੀਏ॥੧॥

ਮਨ ਕੀ ਮਤਿ ਤਿਆਗਹੁ ਹਰਿ ਜਨ ਹੁਕਮੁ ਬੂਝਿ ਸੁਖੁ ਪਾਈਐ ਰੇ ॥

ਹੇ ਭਾਈ ਹਰੀ ਜਨੋਂ ਕੇ ਸਾਥ ਮਿਲ ਕਰ ਮਨ ਕੀ ਮਤਿ ਤਿਆਗੋ ਕਿਉਂਕਿ ਉਨ ਕਾ ਹੁਕਮੁ ਸਮਝ ਅਰਥਾਤ ਮਾਨ ਕਰ ਸੁਖ ਪਾਈਤਾ ਹੈ॥

ਜੋ ਪ੍ਰਭੁ ਕਰੈ ਸੋਈ ਭਲ ਮਾਨਹੁ ਸੁਖਿ ਦੁਖਿ ਓਹੀ ਧਿਆਈਐ ਰੇ ॥੧॥

ਹੇ ਮਨ ਜੋ ਪ੍ਰਭੂ ਕਰੈ ਸੋਈ ਭਲਾ ਕਰਕੇ ਜਾਣੀਏ ਸੁਖ ਦੁਖ ਮੈ ਉਸੀ ਕਾ ਧਿਆਨੁ ਕਰੀਏ॥੧॥

ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ ॥

ਕਰੋੜਾਂ ਪਾਪੀਆਂ ਕੋ ਹਰੀ ਏਕ ਖਿਨ ਮੈਂ ਉਧਾਰ ਲੇਤਾ ਹੈ ਉਧਾਰ ਕਰਤੇ ਕੋ ਡੇਰ ਨਹੀਂ ਲਗਤੀ॥

ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ ॥੨॥

ਦੀਨੋਂ ਕੇ ਦਰਦ ਔਰ ਦੁਖੋਂ ਕੋ ਨਾਸ ਕਰਤਾ ਸੁਆਮੀ ਹੈਂ ਜਿਸ ਕੋ ਚਾਹਤਾ ਹੈ ਉਸ ਕੋ ਵਡਿਆਵਤਾ ਹੈ॥੨॥

ਸਭ ਕੋ ਮਾਤ ਪਿਤਾ ਪ੍ਰਤਿਪਾਲਕ ਜੀਅ ਪ੍ਰਾਨ ਸੁਖ ਸਾਗਰੁ ਰੇ ॥

ਸਭ ਕੋ ਮਾਤਾ ਪਿਤਾ ਹੋ ਕਰ ਪ੍ਰਤਿਪਾਲਾ ਕਰਨੇ ਵਾਲਾ ਹੈ ਔਰੁ ਸੁਖੋਂ ਕਾ ਸਮੁੰਦਰ ਹੈ ਜੀਵੋਂ ਕਾ ਪ੍ਰਾਣ ਰੂਪ ਹੈ॥

ਦੇਂਦੇ ਤੋਟਿ ਨਾਹੀ ਤਿਸੁ ਕਰਤੇ ਪੂਰਿ ਰਹਿਓ ਰਤਨਾਗਰੁ ਰੇ ॥੩॥

ਤਿਸ ਕਰਤੇ ਕੇ ਘਰ ਮੈ ਦੇਣੇ ਕਰ ਤੋਟਾ ਨਹੀਂ ਆਵਤਾ ਹੈ ਕਿਉਂਕਿ ਰਤਨੋ ਕੀ ਖਾਨ ਵਾ ਸਮੁੰਦ੍ਰ ਰੂਪ ਹੈ ਭਾਵ ਏਹ ਕਿ ਸਰਬ ਗੁਣ ਸਪੰਨ ਹੈ ਔਰ ਸੋਈ ਪੂਰਨ ਹੋ ਰਹਾ ਹੈ॥੩॥

ਜਾਚਿਕੁ ਜਾਚੈ ਨਾਮੁ ਤੇਰਾ ਸੁਆਮੀ ਘਟ ਘਟ ਅੰਤਰਿ ਸੋਈ ਰੇ ॥

ਤਾਂਤੇ ਭਿਖਕ ਹੋ ਕਰ ਨਾਮ ਕੋ ਮਾਂਗ ਤੇਰਾ ਮਾਲਕ ਹੈ ਔਰ ਘਟ ਘਟ ਕੇ ਬੀਚ ਸੋਈ ਹੈ॥

ਨਾਨਕੁ ਦਾਸੁ ਤਾ ਕੀ ਸਰਣਾਈ ਜਾ ਤੇ ਬ੍ਰਿਥਾ ਨ ਕੋਈ ਰੇ ॥੪॥੧੬॥੧੩੭॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਤਿਸ ਕੀ ਸਰਣ ਹਾਂ ਜਿਸ ਸੇ ਕੋਈ ਖਾਲੀ ਨਹੀਂ ਹੈ॥੪॥੧੬॥੧੩੭॥

ਪੰਨਾ ੨੧੦

ਰਾਗੁ ਗਉੜੀ ਪੂਰਬੀ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਹਰਿ ਹਰਿ ਕਬਹੂ ਨ ਮਨਹੁ ਬਿਸਾਰੇ ॥

ਈਹਾ ਊਹਾ ਸਰਬ ਸੁਖਦਾਤਾ ਸਗਲ ਘਟਾ ਪ੍ਰਤਿਪਾਰੇ ॥੧॥ ਰਹਾਉ ॥

ਹੇ ਭਾਈ ਭਗਤੋਂ ਕੇ ਦੁਖ ਹਰਿਤਾ ਹਰੀ ਕੋ ਅਪਨੇ ਮਨ ਸੇ ਕਬੀ ਨ ਭੁਲਾਓ॥ ਕਿਉਂਕਿ (ਈਹਾਂ ਊਹਾਂ) ਅਰਥਾਤ ਲੋਕ ਪ੍ਰਲੋਕ ਮੈਂ ਸਰਬ ਸੁਖੋਂ ਕਾ ਦਾਤਾ ਹੈ (ਸਗਲ ਘਟਾ) ਅਰਥਾਤ ਹਸਤੀ ਚੀਟੀ ਪ੍ਰਯੰਤ ਸਰਬ ਕੀ ਪ੍ਰਤਿਪਾਲਾ ਕਰਤਾ ਹੈ॥

ਮਹਾ ਕਸਟ ਕਾਟੈ ਖਿਨ ਭੀਤਰਿ ਰਸਨਾ ਨਾਮੁ ਚਿਤਾਰੇ ॥

ਜਿਨ੍ਹੋਂ ਨੇ ਜਿਹਬਾ ਕਰਕੇ ਨਾਮ ਜਪੇ ਹੈਂ ਖਿਨ ਮੈਂ ਤਿਨ ਕੇ ਮਹਾਂ ਕਸ਼ਟ ਕਾਟੇ ਹੈਂ॥

ਸੀਤਲ ਸਾਂਤਿ ਸੂਖ ਹਰਿ ਸਰਣੀ ਜਲਤੀ ਅਗਨਿ ਨਿਵਾਰੇ ॥੧॥

ਔਰ ਜੋ ਚਿਤ ਕਰ ਨਿਰਗੁਨ ਵਾ ਸਰਗੁਨ ਸਰੂਪ ਕਾ ਚਿੰਤਨ ਕਰਤੇ ਹੈਂ ਔਰ ਹਰੀ ਕੀ ਸਰਣ ਆਏ ਹੈਂ ਸੋ ਪੁਰਸ ਸਾਂਤਿ ਪਾਇ ਕਰ ਸੀਤਲ ਹੁਏ ਹੈਂ ਔਰ ਸੁਖ ਪਾਇਆ ਹੈ॥ ਔਰ ਜਲਤੀ ਅਗਨੀ ਸੇ ਬਚੇ ਹੈਂ ਸੋਈ ਸਪਸ੍ਰ ਕਰਤੇ ਹੈਂ॥੧॥

ਗਰਭ ਕੁੰਡ ਨਰਕ ਤੇ ਰਾਖੈ ਭਵਜਲੁ ਪਾਰਿ ਉਤਾਰੇ ॥

ਗਰਭ ਕੁੰਡ ਨਰਕਾਗਨੀ ਸੇ ਰਖ੍ਯਾ ਕਰਤਾ ਹੈ ਔਰ ਸੰਸਾਰ ਸਮੁੰਦਰ ਸੇ ਪਾਰ ਉਤਾਰਤਾ ਹੈ॥

ਚਰਨ ਕਮਲ ਆਰਾਧਤ ਮਨ ਮਹਿ ਜਮ ਕੀ ਤ੍ਰਾਸ ਬਿਦਾਰੇ ॥੨॥

ਜੋ ਮਨ ਮੈਂ ਚਰਨ ਕਮਲ ਅਰਾਧਤਾ ਹੈ ਤਿਸ ਕਾ ਜਮ ਕਾ (ਤ੍ਰਾਸ) ਭਯ ਔਰ ਪੀੜਾ ਨਿਵਿਰਤ ਕਰਤਾ ਹੈ॥੨॥

ਪੂਰਨ ਪਾਰਬ੍ਰਹਮ ਪਰਮੇਸੁਰ ਊਚਾ ਅਗਮ ਅਪਾਰੇ ॥

ਜੋ ਪੂਰਨ ਔਰ ਪਾਰਬ੍ਰਹਮ ਪੁਨਾ ਪਰਮੇਸ੍ਵਰ ਤਥਾ ਊਚਾ ਅਗਮ ਔਰ ਪਾਰ ਉਰਾਰ ਸੇ ਰਹਤ ਹੈ ਅਰਥਾਤ ਬਿਅੰਤ ਹੈ॥

ਗੁਣ ਗਾਵਤ ਧਿਆਵਤ ਸੁਖ ਸਾਗਰ ਜੂਏ ਜਨਮੁ ਨ ਹਾਰੇ ॥੩॥

ਜੋ ਐਸੇ ਸੁਖ ਸਾਗਰ ਕੇ ਗੁਣੋਂ ਕੋ ਗਾਵਤੇ ਹੈਂ ਔਰ ਧਿਆਨੁ ਕਰਤੇ ਹੈਂ॥ ਸੋ ਪੁਰਸ (ਜੂਏ) ਛਲ ਰੂਪ ਬਿਖਿਓਂ ਮੈ ਜਨਮ ਕੋ ਨਹੀਂ ਹਾਰਤੇ॥

ਪ੍ਰਸ਼ਨ: ਗੁਣੋਂ ਕੋ ਕੈਸੇ ਗਾਵੈ?

ਉੱਤਰ: ਐਸੇ ਬੇਨਤੀ ਕਰੇ॥੩॥

ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨੋ ਨਿਰਗੁਣ ਕੇ ਦਾਤਾਰੇ ॥

ਹੇ ਨਿਰਗੁਨੋਂ ਕੇ ਦਾਤ ਦੇਣੇ ਵਾਲੇ ਮੇਰਾ ਮਨ ਕਾਮ ਕ੍ਰੋਧ ਲੋਭ ਮੋਹ ਮੈਂ ਲੀਨ ਹੋ ਰਹਾ ਹੈ॥

ਕਰਿ ਕਿਰਪਾ ਅਪੁਨੋ ਨਾਮੁ ਦੀਜੈ ਨਾਨਕ ਸਦ ਬਲਿਹਾਰੇ ॥੪॥੧॥੧੩੮॥

ਸ੍ਰੀ ਗੁਰੂ ਜੀ ਕਹਤੇ ਹੈਂ ਕ੍ਰਿਪਾ ਕਰਕੇ ਅਪਨਾ ਨਾਮ ਦੇਵੋ ਮੈਂ ਸਦਾ ਬਲਿਹਾਰ ਜਾਤਾ ਹੂੰ॥੪॥੧॥੧੩੮॥

ਸੰਸਾਰ ਕੇ ਪਦਾਰਥੋਂ ਸੇ ਵੈਰਾਗ ਦੇਖਾਇ ਕਰ ਭਗਤੀ ਕਾ ਉਪਦੇਸ਼ ਕਰਤੇ ਹੈਂ॥

ਰਾਗੁ ਗਉੜੀ ਚੇਤੀ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਸੁਖੁ ਨਾਹੀ ਰੇ ਹਰਿ ਭਗਤਿ ਬਿਨਾ ॥

ਜੀਤਿ ਜਨਮੁ ਇਹੁ ਰਤਨੁ ਅਮੋਲਕੁ ਸਾਧਸੰਗਤਿ ਜਪਿ ਇਕ ਖਿਨਾ ॥੧॥ ਰਹਾਉ ॥

ਹੇ ਭਾਈ ਹਰੀ ਕੀ ਭਗਤੀ ਕਰੇ ਬਿਨਾ ਸੁਖ ਨਹੀਂ ਹੋਤਾ॥ ਤਾਂ ਤੇ ਸੰਤੋਂ ਕੇ ਸੰਗ ਦ੍ਵਾਰਾ ਏਕ ਖਿਨ ਮਾਤ੍ਰ ਹੀ ਨਾਮ ਜਪ ਕਰ ਅਮੋਲਕ ਰਤਨ ਜਨਮ ਜੀਤ ਲੈ॥੧॥

ਸੁਤ ਸੰਪਤਿ ਬਨਿਤਾ ਬਿਨੋਦ ॥
ਛੋਡਿ ਗਏ ਬਹੁ ਲੋਗ ਭੋਗ ॥੧॥

ਪੁਤ੍ਰ ਔਰ ਬਿਭੂਤੀ ਤਥਾ ਇਸਤ੍ਰੀਓਂ ਕਾ ਬਿਲਾਸ ਇਨ ਭੋਗੋਂ ਕੋ ਬਹੁਤ ਹੀ ਲੋਗ ਛੋਡ ਕਰ ਚਲੇ ਗਏ ਹੈਂ॥੧॥

ਹੈਵਰ ਗੈਵਰ ਰਾਜ ਰੰਗ ॥
ਤਿਆਗਿ ਚਲਿਓ ਹੈ ਮੂੜ ਨੰਗ ॥੨॥

ਸੁੰਦ੍ਰ (ਹੈ) ਘੋੜੇ ਪੁਨਾ ਸ੍ਰੇਸਟ (ਗੈ) ਹਾਥੀ ਔਰ ਰਾਜ ਕਾ (ਰੰਗ) ਅਨੰਦ ਮੂਰਖ ਜੀਵ ਤਿਆਗ ਕਰ ਨਗਨ ਹੂਆ ਜਾਤਾ ਹੈ ਭਾਵ ਏਹ ਕਿ ਸਰਬੰਸ ਸੇ ਰਹਤ ਹੂਆ ਖਾਲੀ ਚਲਾ ਜਾਤਾ ਹੈ॥੨॥

ਚੋਆ ਚੰਦਨ ਦੇਹ ਫੂਲਿਆ ॥
ਸੋ ਤਨੁ ਧਰ ਸੰਗਿ ਰੂਲਿਆ ॥੩॥

ਜਿਸ ਦੇਹ ਕੋ ਚੋਆ ਚੰਦਨ ਲਗਾਕਰ ਫੂਲਾ ਫਿਰਤਾ ਹੈ॥ ਸੋ ਸਰੀਰ ਅੰਤ ਕੋ ਧਰਤੀ ਸੰਗ ਮਿਲ ਕੇ ਖਾਕ ਹੂਆ ਰੁਲਾ ਹੈ॥੩॥

ਮੋਹਿ ਮੋਹਿਆ ਜਾਨੈ ਦੂਰਿ ਹੈ ॥
ਕਹੁ ਨਾਨਕ ਸਦਾ ਹਦੂਰਿ ਹੈ ॥੪॥੧॥੧੩੯॥

ਜੋ ਅਗਿਆਨ ਕਰਕੇ ਮੋਹਿਆ ਹੂਆ ਹੈ ਸੋ ਪਰਮੇਸ੍ਵਰ ਕੋ ਦੂਰ ਜਾਨਤਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਸੋ ਸਦਾ ਨੇੜੇ ਹੈ॥੪॥੧॥੧੩੯॥

ਗਉੜੀ ਮਹਲਾ ੫ ॥
ਮਨ ਧਰ ਤਰਬੇ ਹਰਿ ਨਾਮ ਨੋ ॥
ਸਾਗਰ ਲਹਰਿ ਸੰਸਾ ਸੰਸਾਰੁ ਗੁਰੁ ਬੋਹਿਥੁ ਪਾਰ ਗਰਾਮਨੋ ॥੧॥ ਰਹਾਉ ॥

ਹੇ ਪਿਆਰੇ ਜੇ ਤਰਬੇ ਕੋ ਚਾਹਤਾ ਹੈਂ ਤੋ ਹਰੀ ਨਾਮ ਕੋ ਧਾਰਨ ਕਰ॥

ਪ੍ਰਸ਼ਨ: ਆਪ ਕਿਸਸੇ ਤਰਨਾ ਕਹਤੇ ਹੋ? ਉੱਤਰੁ ਜਿਸ ਸੰਸਾਰ ਸਮੁੰਦਰ ਮੈਂ ਸੰਸਾ ਹੀ ਲਹਿਰ ਹੈ॥ ਗੁਰੂ ਗਯਾਨ ਜਹਾਜ ਕੇ ਦੇਣੇ ਵਾਲੇ ਹੈਂ ਸੰਸਿਓਂ ਕੇ (ਗਰਾਮਨੋ) ਸੰਬੂਹ ਸੇ ਪਾਰ ਕੋ ਪ੍ਰਾਪਤਿ ਕਰਤੇ ਹੈਂ॥

ਕਲਿ ਕਾਲਖ ਅੰਧਿਆਰੀਆ ॥
ਗੁਰ ਗਿਆਨ ਦੀਪਕ ਉਜਿਆਰੀਆ ॥੧॥

ਜੀਵੋਂ ਕੀ ਬੁਧੀ ਕਲਜੁਗ ਮੈਂ ਵਾ ਕਲਪਨਾ ਰੂਪ ਵਾ ਪਾਪ ਰੂਪ (ਕਾਲਖ) ਸਿਆਹੀ ਕਰਕੇ ਅੰਧੇਰੇ ਸਮ ਹੋ ਰਹੀ ਹੈ॥ ਪਰੰਤੂ ਜਿਨ ਕੋ ਗੁਰੋਂ ਨੇ ਗਯਾਨ ਦੀਪਕ ਦੀਆ ਹੈ ਤਿਨਕੀ ਬੁਧੀ ਮੈਂ ਪ੍ਰਕਾਸ ਹੋ ਰਹਾ ਹੈ॥੧॥

ਬਿਖੁ ਬਿਖਿਆ ਪਸਰੀ ਅਤਿ ਘਨੀ ॥
ਉਬਰੇ ਜਪਿ ਜਪਿ ਹਰਿ ਗੁਨੀ ॥੨॥

ਜੋ (ਬਿਖੁ) ਜਹਰ ਰੂਪ ਅਰਥਾਤ ਮਾਰਨੇ ਵਾਲੀ (ਬਿਖਿਆ) ਵਿਖੇ ਵਾਸਨਾ ਹੈ ਸੋ ਅਤੀ ਅਧਿਕ ਫੈਲੀ ਹੁਈ ਹੈ॥

ਪ੍ਰਸ਼ਨ: ਤਿਸ ਸੇ ਕੋਈ ਬਚਿਆ ਭੀ ਹੈ?

ਉੱਤਰ: (ਗੁਨੀ) ਗੁਨਵਾਨ ਬਬੇਕੀ ਹਰੀ ਕੇ ਨਾਮ ਕੋ ਜਪ ਜਪ ਕਰ ਬਚੇ ਹੈਂ॥੨॥

ਮਤਵਾਰੋ ਮਾਇਆ ਸੋਇਆ ॥
ਗੁਰ ਭੇਟਤ ਭ੍ਰਮੁ ਭਉ ਖੋਇਆ ॥੩॥

ਜੋ ਗਾਫਲ ਮਾਇਆ ਮੈਂ ਸੋਇਆ ਥਾ ਉਸਨੇ ਭੀ ਗੁਰੋਂ ਕੋ ਮਿਲਤੇ ਹੀ ਭਰਮ ਔਰ ਡਰ ਗਵਾਇ ਦੀਆ ਹੈ॥

ਪ੍ਰਸ਼ਨ: ਗੁਰੋਂ ਸੇ ਮਿਲਤੇ ਹੀ ਭਰਮ ਕੈਸੇ ਖੋਇਆ ਗਿਆ॥੩॥

ਕਹੁ ਨਾਨਕ ਏਕੁ ਧਿਆਇਆ ॥
ਘਟਿ ਘਟਿ ਨਦਰੀ ਆਇਆ ॥੪॥੨॥੧੪੦॥

ਉੱਤਰ: ਸ੍ਰੀ ਗੁਰੂ ਜੀ ਕਹਤੇ ਹੈਂ ਏਕ ਪਰਮੇਸ੍ਰ ਕਾ ਧਿਆਨ ਕੀਆ ਹੈ ਔਰ ਵਹੀ ਘਟ ਘਟ ਮੈਂ ਦ੍ਰਿਸਟਿਆ ਹੈ॥੪॥੨॥੧੪੦॥

ਗਉੜੀ ਮਹਲਾ ੫ ॥
ਦੀਬਾਨੁ ਹਮਾਰੋ ਤੁਹੀ ਏਕ ॥
ਸੇਵਾ ਥਾਰੀ ਗੁਰਹਿ ਟੇਕ ॥੧॥ ਰਹਾਉ ॥

ਹੇ ਮਹਾਰਾਜ (ਦੀਬਾਨੁ) ਆਸਰਾ ਹਮਾਰਾ ਤੂੰ ਹੀ ਏਕ ਹੈਂ॥ ਤੁਮਾਰੀ ਸੇਵਾ ਕਰਤਾ ਹੂੰ ਔਰ ਗੁਰੋਂ ਕਾ ਆਸਰਾ ਲੀਆ ਹੈ॥੧॥

ਅਨਿਕ ਜੁਗਤਿ ਨਹੀ ਪਾਇਆ ॥
ਗੁਰਿ ਚਾਕਰ ਲੈ ਲਾਇਆ ॥੧॥

ਅਨੇਕ ਦ੍ਰਿਸਟਾਂਤੋਂ ਕਰ ਨਹੀਂ ਪਾਯਾ ਥਾ ਹੇ ਵਾਹਿਗੁਰੂ ਗੁਰੋਂ ਨੇ ਮੇਰੇ ਕੋ ਤੇਰੇ ਦਾਸਾ ਭਾਵ ਮੈਂ ਲੈਕਰ ਲਗਾਇ ਦੀਆ॥੧॥

ਮਾਰੇ ਪੰਚ ਬਿਖਾਦੀਆ ॥
ਗੁਰ ਕਿਰਪਾ ਤੇ ਦਲੁ ਸਾਧਿਆ ॥੨॥

ਕਾਮਾਦਿ ਪੰਚ ਸਰਦਾਰ ਸੋਕ ਕੋ ਪ੍ਰਾਪਤਿ ਕਰਣੇ ਵਾਲੇ ਮਾਰ ਲੀਏ। ਔਰ ਗੁਰੋਂ ਕੀ ਕ੍ਰਿਪਾ ਸੇ ਹੀ ਆਸੁਰੀ ਸੈਨਾ ਕਾ ਸੰਬੂਹ (ਸਾਧਿਆ) ਬਸ ਕਰ ਲੀਆ ਹੈ॥

ਬਖਸੀਸ ਵਜਹੁ ਮਿਲਿ ਏਕੁ ਨਾਮ ॥
ਸੂਖ ਸਹਜ ਆਨੰਦ ਬਿਸ੍ਰਾਮ ॥੩॥

ਬਖਸੀਸ ਔਰ (ਵਜਹੁ) ਦੁਮਾਹਾ ਤੁਮਾਰਾ ਏਕ ਨਾਮ ਮਿਲਾ ਹੈ॥ ਔਰ ਨਾਮ ਕੀ ਕਿਰਪਾ ਸੇ ਹੀ ਆਤਮ ਸੁਖ ਕਾ ਜੋ ਅਨੰਦ ਹੈ ਤਿਸ ਮੈ ਬਿਸਰਾਮ ਹੁਆ ਹੈ॥੩॥

ਪੰਨਾ ੨੧੧

ਪ੍ਰਭ ਕੇ ਚਾਕਰ ਸੇ ਭਲੇ ॥
ਨਾਨਕ ਤਿਨ ਮੁਖ ਊਜਲੇ ॥੪॥੩॥੧੪੧॥

ਹੇ ਪ੍ਰਭੂ ਜੋ ਆਪਕੇ ਚਾਕਰ ਹੈਂ ਸੋ ਭਲੇ ਹੈਂ। ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਕੇ ਮੁਖ ਉਜਲੇ ਹੈਂ॥੪॥੩॥੧੪੧॥

ਗਉੜੀ ਮਹਲਾ ੫ ॥
ਜੀਅਰੇ ਓਲ੍ਹਾ ਨਾਮ ਕਾ ॥
ਅਵਰੁ ਜਿ ਕਰਨ ਕਰਾਵਨੋ ਤਿਨ ਮਹਿ ਭਉ ਹੈ ਜਾਮ ਕਾ ॥੧॥ ਰਹਾਉ ॥

ਹੇ ਜੀਵ ਨਾਮ ਕਾ ਓਲਾ ਕਰ॥ ਔਰ ਜੋ ਕਰਨਾ ਕਰਾਵਨਾ ਹੈ ਤਿਨ ਕਰਮੋਂ ਮੈਂ ਜਮਕਾ ਭੈ ਹੈ॥

ਅਵਰ ਜਤਨਿ ਨਹੀ ਪਾਈਐ ॥
ਵਡੈ ਭਾਗਿ ਹਰਿ ਧਿਆਈਐ ॥੧॥

ਔਰ ਜਤਨੋਂ ਕਰ ਨਹੀਂ ਪਾਇਆ ਜਾਤਾ ਵੱਡੇ ਭਾਗੋਂ ਕਰ ਹਰੀ ਕੋ ਧਿਆਈਤਾ ਹੈ॥੧॥

ਲਾਖ ਹਿਕਮਤੀ ਜਾਨੀਐ ॥
ਆਗੈ ਤਿਲੁ ਨਹੀ ਮਾਨੀਐ ॥੨॥

ਨਾਮ ਸੇ ਬਿਨਾ ਲਾਖੋਂ ਹੀ ਸਿਆਣਪਾਂ ਜਾਣੀਏ ਆਗੇ ਤਿਲ ਮਾਤ੍ਰ ਨਹੀਂ ਮਾਨੀ ਜਾਤੀ॥੨॥

ਅਹੰਬੁਧਿ ਕਰਮ ਕਮਾਵਨੇ ॥
ਗ੍ਰਿਹ ਬਾਲੂ ਨੀਰਿ ਬਹਾਵਨੇ ॥੩॥

ਜੋ ਬੁਧੀ ਮੈਂ ਹੰਕਾਰ ਧਾਰ ਕਰ ਕਰਮ ਕਮਾਵਨੇ ਹੈਂ ਸੋ ਐਸੇ ਨਾਸਵੰਤ ਫਲ ਵਾਲੇ ਹੈਂ ਤਿਸ ਪਰ ਦ੍ਰਿਸਟਾਂਤ ਕਹਤੇ ਹੈਂ ਜੈਸੇ (ਬਾਲੂ) ਰੇਤ ਕੇ ਬਨਾਏ ਹੂਏ ਘਰ ਕੋ ਜਲ ਰੁੜ੍ਹਾਇ ਦੇਤਾ ਹੈ॥੩॥

ਪ੍ਰਭੁ ਕ੍ਰਿਪਾਲੁ ਕਿਰਪਾ ਕਰੈ ॥
ਨਾਮੁ ਨਾਨਕ ਸਾਧੂ ਸੰਗਿ ਮਿਲੈ ॥੪॥੪॥੧੪੨॥

ਪਰੰਤੂ ਜੋ ਪ੍ਰਭੂ ਦਯਾਲ ਦਯਾ ਕਰੇ॥ ਸ੍ਰੀ ਗੁਰੂ ਜੀ ਕਹਤੇ ਹੈਂ ਤੋ ਸੰਤੋਂ ਕੇ ਸੰਗ ਕਰ ਨਾਮ ਮਿਲਤਾ ਹੈ॥੪॥੪॥੧੪੨॥

ਗਉੜੀ ਮਹਲਾ ੫ ॥
ਬਾਰਨੈ ਬਲਿਹਾਰਨੈ ਲਖ ਬਰੀਆ ॥
ਨਾਮੋ ਹੋ ਨਾਮੁ ਸਾਹਿਬ ਕੋ ਪ੍ਰਾਨ ਅਧਰੀਆ ॥੧॥ ਰਹਾਉ ॥

ਹੇ ਸਾਹਿਬ ਹਮਾਰੇ ਪ੍ਰਾਣੋਂ ਕਾ ਆਸਰਾ ਤੇਰਾ ਨਾਮ ਹੀ ਨਾਮ ਹੈ। ਮੈਂ ਲਖੋਂ ਬਾਰੀ ਮਨ ਤਨ ਕਰ ਬਲਿਹਾਰੇ ਜਾਤਾ ਹੂੰ॥੧॥

ਕਰਨ ਕਰਾਵਨ ਤੁਹੀ ਏਕ ॥
ਜੀਅ ਜੰਤ ਕੀ ਤੁਹੀ ਟੇਕ ॥੧॥

ਕਰਨੇ ਕਰਾਵਨੇ ਵਾਲਾ ਏਕ ਤੂਹੀ ਹੈਂ॥ ਔਰ ਜੀਅ ਜੰਤ ਕੀ ਸਰਣ ਜੋਗਯ ਤੂਹੀਂ ਹੈਂ॥੧॥

ਰਾਜ ਜੋਬਨ ਪ੍ਰਭ ਤੂੰ ਧਨੀ ॥
ਤੂੰ ਨਿਰਗੁਨ ਤੂੰ ਸਰਗੁਨੀ ॥੨॥

ਹੇ ਪ੍ਰਭੂ ਰਾਜ ਜੋਬਨ (ਧਨੀ) ਮਾਲਕ ਸਰਬ ਤੂਹੀ ਹੈਂ ਔਰ ਤੂੰਹੀ ਨਿਰਗੁਨ ਪੁਨਾ ਤੂੰਹੀ ਸਰਗੁਨ ਹੈਂ॥੨॥

ਈਹਾ ਊਹਾ ਤੁਮ ਰਖੇ ॥
ਗੁਰ ਕਿਰਪਾ ਤੇ ਕੋ ਲਖੇ ॥੩॥

ਲੋਕ ਪ੍ਰਲੋਕ ਮੈਂ ਤੁਮ ਹੀ ਰਖਯਾ ਕਰਨੇ ਵਾਲੇ ਹੋ। ਪਰੰਤੂ ਗੁਰੋਂ ਕੀ ਕ੍ਰਿਪਾ ਸੇ ਕੋਈ ਜਾਨਤਾ ਹੈ॥੩॥

ਅੰਤਰਜਾਮੀ ਪ੍ਰਭ ਸੁਜਾਨੁ ॥
ਨਾਨਕ ਤਕੀਆ ਤੁਹੀ ਤਾਣੁ ॥੪॥੫॥੧੪੩॥

ਹੇ ਪ੍ਰਭੂ ਚਤਰ ਤੂੰ ਅੰਤਰਜਾਮੀ ਹੈਂ। ਸ੍ਰੀ ਗੁਰੂ ਜੀ ਕਹਤੇ ਹੈਂ (ਤਕੀਆ) ਆਸਰਾ (ਤਾਣੁ) ਬਲ ਹਮਾਰਾ ਤੂੰ ਹੀ ਹੈਂ॥੪॥੫॥੧੪੩॥

ਗਉੜੀ ਮਹਲਾ ੫ ॥
ਹਰਿ ਹਰਿ ਹਰਿ ਆਰਾਧੀਐ ॥

ਸੰਤਸੰਗਿ ਹਰਿ ਮਨਿ ਵਸੈ ਭਰਮੁ ਮੋਹੁ ਭਉ ਸਾਧੀਐ ॥੧॥ ਰਹਾਉ ॥

ਹੇ ਭਾਈ ਹਰੀ ਕਾ ਜੋ ਹਰਿ ਹਰਿ ਜਾਪ ਹੈ ਸੋ (ਅਰਾਧੀਐ) ਸੇਵਨ ਕਰੀਐ॥

ਪ੍ਰਸ਼ਨ: ਸਭੀ ਲੋਕ ਹਰਿ ਹਰਿ ਕਰਤੇ ਹੀ ਹੈਂ ॥ਉੱਤ੍ਰ॥ ਜੇਕਰ ਸੰਤੋਂ ਕੇ ਸੰਗ ਕਰ ਗੁਰੋਂ ਦੁਆਰਾ ਹਰੀ ਮਨ ਮੈਂ ਵਸੈ ਤੌ ਸਫਲ ਹੋਤਾ ਹੈ ਕਿਉਂਕਿ ਭ੍ਰਮ ਔਰ ਮੋਹ ਵਸ ਕਰ ਲਈਤੇ ਹੈਂ ਅਰਥਾਤ ਨਵਿਰਤ ਕਰੀਤੇ ਹੈਂ॥੧॥

ਬੇਦ ਪੁਰਾਣ ਸਿਮ੍ਰਿਤਿ ਭਨੇ ॥

ਸਭ ਊਚ ਬਿਰਾਜਿਤ ਜਨ ਸੁਨੇ ॥੧॥

੪ ਬੇਦ ੧੮ ਪੁਰਾਨ ੨੭ ਸਿੰਮ੍ਰਤੀਆਂ ਏਹ ਸਭ ਸੰਤੋਂ ਕੀ ਮਹਿਮਾ ਕੋ ਕਹਤੇ ਹੈਂ। ਸੰਤ ਜਨ ਸਭ ਸੇ ਊਚ ਬਿਰਾਜਤੇ ਸੁਨੇ ਹੈਂ॥੧॥

ਸਗਲ ਅਸਥਾਨ ਭੈ ਭੀਤ ਚੀਨ ॥

ਰਾਮ ਸੇਵਕ ਭੈ ਰਹਤ ਕੀਨ ॥੨॥

ਇੰਦ੍ਰ ਵਰਣ ਕੁਬੇਰ ਆਦਿਕੋਂ ਕੇ (ਅਸਥਾਨ) ਲੋਕ ਭੈ ਕਰ (ਭੀਤ) ਜੁਗਤਿ ਜਾਨੇ ਹੈਂ। ਰਾਮ ਨੇ ਅਪਨੇ ਸੇਵਕ ਭੈ ਸੇ ਰਹਤ ਕੀਏ ਹੈਂ॥੨॥

ਲਖ ਚਉਰਾਸੀਹ ਜੋਨਿ ਫਿਰਹਿ ॥

ਗੋਬਿੰਦ ਲੋਕ ਨਹੀ ਜਨਮਿ ਮਰਹਿ ॥੩॥

ਇਤਰ ਲੋਕ ਚਉਰਾਸੀ ਲਖ ਜੋਨ ਮੈਂ ਫਿਰਤੇ ਹੈਂ। ਔਰ ਗੋਬਿੰਦ ਕੇ ਲੋਕ ਜਨਮਤੇ ਮਰਤੇ ਨਹੀਂ ਹੈਂ॥੩॥

ਬਲ ਬੁਧਿ ਸਿਆਨਪ ਹਉਮੈ ਰਹੀ ॥

ਹਰਿ ਸਾਧ ਸਰਣਿ ਨਾਨਕ ਗਹੀ ॥੪॥੬॥੧੪੪॥

ਸਰੀਰ ਕਾ ਜੋਰ ਔਰ ਬੁਧੀ ਕੀ ਚਤੁਰਾਈ ਹਮਾਰੀ ਰਹ ਚੁਕੀ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਸਾਧੋਂ ਕੀ ਸਰਣ ਪਕੜੀ ਹੈ॥੪॥੬॥੧੪੪॥

ਗਉੜੀ ਮਹਲਾ ੫ ॥

ਮਨ ਰਾਮ ਨਾਮ ਗੁਨ ਗਾਈਐ ॥

ਨੀਤ ਨੀਤ ਹਰਿ ਸੇਵੀਐ ਸਾਸਿ ਸਾਸਿ ਹਰਿ ਧਿਆਈਐ ॥੧॥ ਰਹਾਉ ॥

ਹੇ ਭਾਈ ਮਨ ਮੈਂ ਰਾਮ ਕੇ ਨਾਮ ਕੋ ਧਾਰਨ ਕਰੀਏ ਔਰ ਗੁਣੋਂ ਕੋ ਗਾਈਏ। ਔਰ ਨਿਤਾਪ੍ਰਤੀ ਨਿਤਰੂਪ ਹਰੀ ਕਾ ਸੇਵਨ ਕਰੀਏ ਔਰ ਸ੍ਵਾਸ ਸ੍ਵਾਸ ਮੈਂ ਧਿਆਨ ਕਰੀਏ॥੧॥

ਸੰਤਸੰਗਿ ਹਰਿ ਮਨਿ ਵਸੈ ॥

ਦੁਖੁ ਦਰਦੁ ਅਨੇਰਾ ਭ੍ਰਮੁ ਨਸੈ ॥੧॥

ਜਬ ਸੰਤੋਂ ਕਾ ਸੰਗ ਕਰ ਹਰੀ ਮਨ ਮੈ ਵਸੈ ਤਬ (ਦੁਖੁ) ਜਨਮ ਮਰਣ ਕਾ ਕਲੇਸ (ਦਰਦ) ਈਰਖਾ (ਅਨੇਰਾ) ਅਗਿਆਨ ਰੂਪੀ ਅੰਧਕਾਰ ਔਰ ਭ੍ਰਮ ਸਭ ਨਿਵਿਰਤੀ ਕੋ ਪਾਵਤੇ ਹੈਂ॥੧॥

ਸੰਤ ਪ੍ਰਸਾਦਿ ਹਰਿ ਜਾਪੀਐ ॥

ਸੋ ਜਨੁ ਦੂਖਿ ਨ ਵਿਆਪੀਐ ॥੨॥

ਜੋ ਸੰਤੋਂ ਕੀ ਕ੍ਰਿਪਾ ਸੇ ਹਰੀ ਨਾਮ ਕੋ ਜਪਤਾ ਹੈ ਉਸ ਪੁਰਸ ਕੋ ਦੁਖ ਨਹੀਂ ਬਿਆਪਤੇ ਹੈਂ॥੨॥

ਜਾ ਕਉ ਗੁਰੁ ਹਰਿ ਮੰਤ੍ਰੁ ਦੇ ॥

ਸੋ ਉਬਰਿਆ ਮਾਇਆ ਅਗਨਿ ਤੇ ॥੩॥

ਜਿਸ ਕੋ ਗੁਰੋਂ ਨੇ ਹਰੀਨਾਮ ਮੰਤ੍ਰ ਦੀਆ ਹੈ ਸੋ ਪੁਰਸ ਮਾਇਆ ਅਗਨੀ ਸੇ ਬਚਿਆ ਹੈ॥੩॥

ਨਾਨਕ ਕਉ ਪ੍ਰਭ ਮਇਆ ਕਰਿ ॥
ਮੇਰੈ ਮਨਿ ਤਨਿ ਵਾਸੈ ਨਾਮੁ ਹਰਿ ॥੪॥੭॥੧੪੫॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਪ੍ਰਭੂ ਮੇਰੇ ਪਰ ਇਹੁ ਦਇਆ ਕਰ ਜੋ ਤੇਰਾ ਨਾਮੁ ਹੈ ਸੋ ਮੇਰੇ ਮਨ ਤਨ ਮੈਂ ਵਸਿਆ ਰਹੇ ਐਸੇ ਬੇਨਤੀ ਕਰੀਏ ਹੇ ਹਰੀ ਪ੍ਰਭੂ ਮੇਰੇ ਕੋ ਦਯਾ ਕਰੋ ਤਨ ਮੈਂ ਤੇਰਾ ਨਾਮ ਵਸ ਜਾਵੈ॥੪॥੭॥੧੪੫॥

ਗਉੜੀ ਮਹਲਾ ੫ ॥
ਰਸਨਾ ਜਪੀਐ ਏਕੁ ਨਾਮ ॥
ਈਹਾ ਸੁਖੁ ਆਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ ॥੧॥ ਰਹਾਉ ॥

ਹੇ ਭਾਈ ਰਸਨਾ ਕਰਕੇ ਏਕ ਨਾਮ ਕੋ ਜਪੀਏ॥ ਇਸ ਲੋਕ ਮੈਂ ਬਹੁਤ ਸੁਖ ਔਰ ਆਤਮ ਅਨੰਦ ਪਾਵੈਗਾ ਪ੍ਰਲੋਕ ਮੈਂ ਜੀਵ ਕੇ ਸਾਥ ਕਾਮ ਆਵਤਾ ਹੈ॥੧॥

ਕਟੀਐ ਤੇਰਾ ਅਹੰ ਰੋਗੁ ॥
ਤੂੰ ਗੁਰ ਪ੍ਰਸਾਦਿ ਕਰਿ ਰਾਜ ਜੋਗੁ ॥੧॥

ਤੇਰਾ ਹੰਕਾਰ ਰੂਪੀ ਰੋਗ ਕਟ ਜਾਵੇਗਾ॥ ਤੂੰ ਗੁਰੋਂ ਕੀ ਕਿਰਪਾ ਸੇ ਰਾਜ ਮੈ ਜੋਗ ਕਹੁ॥ ਰਾਜ ਜੋਗੁ ਨਾਮ ਇਸਦਾ ਹੈ ਜਿਸ ਵਰਣ ਜਾਂ ਆਸ੍ਰਮ ਮੈਂ ਪੁਰਸੁ ਇਸਥਿਤ ਹੈ ਤਿਸ ਮੈ ਰਹਿਤੇ ਹੀ ਪਰਮੇਸ੍ਵਰ ਪਰਾਇਣ ਰਹਿਣਾ ਅਰੁ ਪਤਤਿ ਪਰਵਾਹ ਬਿਓਹਾਰੁ ਕਰਤੇ ਰਹਿਣਾ॥੧॥

ਹਰਿ ਰਸੁ ਜਿਨਿ ਜਨਿ ਚਾਖਿਆ ॥
ਤਾ ਕੀ ਤ੍ਰਿਸਨਾ ਲਾਥੀਆ ॥੨॥

ਜਿਨ ਪੁਰਸੋਂ ਨੇ ਹਰੀ ਰਸ ਚਾਖਿਆ ਹੈ ਤਿਨਕੀ ਤ੍ਰਿਸਨਾ ਨਵਿਰਤ ਹੁਈ ਹੈ॥੨॥

ਹਰਿ ਬਿਸ੍ਰਾਮ ਨਿਧਿ ਪਾਇਆ ॥
ਸੋ ਬਹੁਰਿ ਨ ਕਤ ਹੀ ਧਾਇਆ ॥੩॥

ਔਰ ਜਿਸਨੇ ਹਰੀ (ਬਿਸ੍ਰਾਮ) ਸੁਖੋਂ ਕਾ (ਨਿਧਿ) ਖਜਾਨਾ ਪਾਇਆ ਹੈ॥ ਸੋ ਪੁਰਸ ਫੇਰ ਕਿਤੇ ਨਹੀਂ ਧਾਇਆ ਅਰਥਾਤ ਚੌਰਾਸੀ ਮੈਂ ਨਹੀਂ ਫਿਰਤਾ॥੩॥

ਹਰਿ ਹਰਿ ਨਾਮੁ ਜਾ ਕਉ ਗੁਰਿ ਦੀਆ ॥
ਨਾਨਕ ਤਾ ਕਾ ਭਉ ਗਇਆ ॥੪॥੮॥੧੪੬॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕੋ ਗੁਰੋਂ ਨੇ ਹਰਿ ਹਰਿ ਨਾਮੁ ਦੀਆ ਹੈ ਤਿਸ ਕਾ ਭੈ ਨਵਿਰਤ ਹੂਆ ਹੈ॥੪॥੮॥੧੪੬॥

ਪੰਨਾ ੨੧੨

ਗਉੜੀ ਮਹਲਾ ੫ ॥
ਜਾ ਕਉ ਬਿਸਰੈ ਰਾਮ ਨਾਮ ਤਾਹੂ ਕਉ ਪੀਰ ॥
ਸਾਧਸੰਗਤਿ ਮਿਲਿ ਹਰਿ ਰਵਹਿ ਸੇ ਗੁਣੀ ਗਹੀਰ ॥੧॥ ਰਹਾਉ ॥

ਜਿਸਕੋ ਰਾਮ ਨਾਮ ਵਿਸਰ ਜਾਵੇ ਤਿਸੀ ਕੋ ਜਨਮ ਮਰਣ ਕੀ ਪੀਰ ਹੋਤੀ ਹੈ॥ ਔਰ ਜੋ ਸਾਧ ਸੰਗਤ ਮੈ ਮਿਲ ਕਰ ਹਰੀ ਕੇ ਗੁਨ ਉਚਾਰਤੇ ਹੈਂ ਸੋ ਪੁਰਸ ਗੁਨੋਂ ਕੇ ਸਮੁੰਦਰ ਹੈਂ॥੧॥

ਜਾ ਕਉ ਗੁਰਮੁਖਿ ਰਿਦੈ ਬੁਧਿ ॥
ਤਾ ਕੈ ਕਰ ਤਲ ਨਵ ਨਿਧਿ ਸਿਧਿ ॥੧॥

ਜਿਸ ਕਉ ਗੁਰੋਂ ਦੁਆਰੇ ਰਿਦੇ ਮੈਂ ਪਰਮੇਸ੍ਵਰ ਕੇ ਭਜਨ ਕੀ ਬੁਧੀ ਪ੍ਰਾਪਤਿ ਹੁਈ ਹੈ॥ ਨਵ ਨਿਧੀਆਂ ਅਠਾਰਾਂ ਸਿਧੀਆਂ ਤਿਸ ਕੇ ਹਾਥ ਕੀ ਹਥੇਲੀ ਪਰ ਹੈਂ ਭਾਵ ਅਧੀਨ ਹੈਂ॥

ਜੋ ਜਾਨਹਿ ਹਰਿ ਪ੍ਰਭ ਧਨੀ ॥

ਕਿਛੁ ਨਾਹੀ ਤਾ ਕੈ ਕਮੀ ॥੨॥

ਜੋ ਪੁਰਸ ਹਰੀ ਪ੍ਰਭੂ ਕੋ ਅਪਨਾ ਮਾਲਕ ਜਾਨਤਾ ਹੈ ਤਿਸ ਕੋ ਕੁਛ ਕਮੀ ਨਹੀਂ ਹੈ॥੨॥

ਕਰਣੈਹਾਰੁ ਪਛਾਨਿਆ ॥

ਸਰਬ ਸੂਖ ਰੰਗ ਮਾਣਿਆ ॥੩॥

ਪੁਨਾ ਜਿਸਨੇ ਕਰਣੇਹਾਰ ਕੋ ਪਛਾਨਿਆ ਹੈ॥ ਤਿਸ ਨੇ ਸਰਬ ਸੁਖੋਂ ਕੇ ਆਨੰਦ ਕੋ ਭੋਗਿਆ ਹੈ॥੩॥

ਹਰਿ ਧਨੁ ਜਾ ਕੈ ਗ੍ਰਿਹਿ ਵਸੈ ॥

ਕਹੁ ਨਾਨਕ ਤਿਨ ਸੰਗਿ ਦੁਖੁ ਨਸੈ ॥੪॥੯॥੧੪੭॥

ਜਿਸਕੇ ਘਰ ਮੈ ਹਰੀ ਨਾਮ ਧਨ ਵਸਤਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਮਹਾਤਮਾ ਕੇ ਸੰਗ ਕਰ ਦੁਖ ਨਵਿਰਤ ਹੋਤਾ ਹੈ॥੪॥੯॥੧੪੭॥

ਗਉੜੀ ਮਹਲਾ ੫ ॥

ਗਰਬੁ ਬਡੋ ਮੂਲੁ ਇਤਨੋ ॥

ਰਹਨੁ ਨਹੀ ਗਹੁ ਕਿਤਨੋ ॥੧॥ ਰਹਾਉ ॥

ਹੇ ਭਾਈ ਦੇਹ ਕਾ ਹੰਕਾਰੁ ਤੋ ਬਡਾ ਕਰਤਾ ਹੈਂ (ਮੂਲੁ) ਕਾਰਣ ਇਸ ਕਾ ਇਤਨਾ ਹੈ ਭਾਵ ਏਹਿ ਕਿ ਰਕਤ ਬੀਰਜੁ ਹੈ (ਗਹੁ) ਮੋਹੁ ਕਿਤਨੋ ਕਰਤਾ ਹੈ॥ ਅਰਥਾਤ ਮੋਹੁ ਬਹੁਤ ਕਰਤਾ ਹੈ॥੧॥

ਬੇਬਰਜਤ ਬੇਦ ਸੰਤਨਾ ਉਆਹੂ ਸਿਉ ਰੇ ਹਿਤਨੋ ॥

ਜਿਸ ਕਰਮ ਸੇ ਬੇਦ ਔਰ ਸੰਤ ਜਨ (ਬੇਬਰਜਤ) ਹਟਾਵਤੇ ਹੈਂ ਅਰੇ ਤਿਸੀ ਮੈਂ ਤੂੰ ਹਿਤ ਕਰਤਾ ਹੈਂ॥

ਹਾਰ ਜੂਆਰ ਜੂਆ ਬਿਧੇ ਇੰਦ੍ਰੀ ਵਸਿ ਲੈ ਜਿਤਨੋ ॥੧॥

ਹੇ ਜੁਆਰੀ ਜੂਏ ਕੇ (ਬਿਧੇ) ਪ੍ਰਕਾਰ ਤੈਂ ਅਪਨਾ ਜਨਮ ਵਿਖਿਓਂ ਮੈਂ ਹਾਰ ਦੀਆ ਔਰ ਜੋ ਤੇਰੇ ਕੋ ਇੰਦ੍ਰੀਓਂ ਨੇ ਅਪਨੇ ਅਪਨੇ ਵਿਖੇ ਕੋ ਵਸ ਕਰ ਲੀਆ ਹੈ ਏਹੀ ਤੇਰਾ ਜੀਤਨਾ ਕੀਆ ਹੈ॥੧॥

ਹਰਨ ਭਰਨ ਸੰਪੂਰਨਾ ਚਰਨ ਕਮਲ ਰੰਗਿ ਰਿਤਨੋ ॥

ਜੋ ਸਰਬ ਕਾ (ਹਰਨ) ਲੈ ਕਰਤਾ ਔਰ (ਭਰਨ) ਪਾਲਨਾ ਕਰਤਾ ਪਰਮੇਸ੍ਵਰ ਹੈ ਤਿਸ ਕੇ ਚਰਨ ਕਮਲੋਂ ਕੇ ਪ੍ਰੇਮ ਸੇ ਤੂੰ (ਰਿਤਨੋ) ਖਾਲੀ ਹੈਂ ਵਾ ਟਲਦਾ ਹੈ॥

ਨਾਨਕ ਉਧਰੇ ਸਾਧਸੰਗਿ ਕਿਰਪਾ ਨਿਧਿ ਮੈ ਦਿਤਨੋ ॥੨॥੧੦॥੧੪੮॥

ਸ੍ਰੀ ਗੁਰੂ ਜੀ ਕਹਤੇ ਹੈਂ ਹਮ ਤੋ ਸੰਤੋਂ ਕੇ ਸੰਗ ਕਰ ਉਧਰੇ ਹੈਂ ਕ੍ਰਿਪਾ ਨਿਧਿ ਪਰਮੇਸ੍ਵਰ ਨੇ ਮੇਰੇ ਕੋ ਸਤਸੰਗ ਦੀਆ ਹੈ॥੨॥੧੦॥੧੪੮॥

ਗਉੜੀ ਮਹਲਾ ੫ ॥

ਮੋਹਿ ਦਾਸਰੋ ਠਾਕੁਰ ਕੋ ॥

ਧਾਨੁ ਪ੍ਰਭ ਕਾ ਖਾਨਾ ॥੧॥ ਰਹਾਉ ॥

ਮੈਂ ਪਰਮੇਸ੍ਵਰ ਕਾ ਦਾਸ ਹਾਂ ਪ੍ਰਭੂ ਕਾ ਦੀਆ ਹੂਆ ਅੰਨ ਖਾਤਾ ਹਾਂ॥੧॥

ਐਸੋ ਹੈ ਰੇ ਖਸਮੁ ਹਮਾਰਾ ॥

ਖਿਨ ਮਹਿ ਸਾਜਿ ਸਵਾਰਣਹਾਰਾ ॥੧॥

ਹੇ ਭਾਈ ਐਸਾ ਹਮਾਰਾ ਖਸਮੁ ਹੈ ਜੋ ਖਿਨਮੈ ਰਚ ਕਰ ਪਾਲਨਾ ਕਰਨ ਵਾਲਾ ਹੈ॥੧॥

ਕਾਮੁ ਕਰੀ ਜੇ ਠਾਕੁਰ ਭਾਵਾ ॥

ਗੀਤ ਚਰਿਤ ਪ੍ਰਭ ਕੇ ਗੁਨ ਗਾਵਾ ॥੨॥

ਸੋਈ ਕਾਮ ਕਰਤਾ ਹੂੰ ਜੋ ਪਰਮੇਸ੍ਵਰ ਕੋ ਭਾਵਤਾ ਹੈ॥

ਪ੍ਰਸ਼ਨ: ਵਹੁ ਕੌਨ ਕਾਮ ਹੈ? ॥

ਉੱਤਰ: ਜੋ ਪ੍ਰਭੂ ਨੇ ਰਾਮ ਕ੍ਰਿਸ਼ਨ ਆਦਿ ਅਵਤਾਰ ਧਾਰ ਕਰ ਕੰਸ ਰਾਵਣ ਬਧ ਆਦਿ ਚਰਿਤ੍ਰ ਕੀਏ ਹੈਂ ਔਰ ਗੁਣ ਜੋ ਭੀਲਨੀ ਦ੍ਰੋਪਤੀ ਗਜ ਆਦਿਕ ਪਰ ਉਪਕਾਰ ਕੀਏ ਹੈਂ (ਗੀਤ) ਬਿਸ਼ਨ ਪਦਿ ਮੈ ਗੁੰਥਨ ਕੀਏ ਹੈਂ ਸੋ ਗਾਵਤਾ ਹੂੰ॥੨॥

ਸਰਣਿ ਪਰਿਓ ਠਾਕੁਰ ਵਜੀਰਾ ॥

ਤਿਨਾ ਦੇਖਿ ਮੇਰਾ ਮਨੁ ਧੀਰਾ ॥੩॥

ਪਰਮੇਸ੍ਰ ਕੇ ਜੋ ਮੰਤ੍ਰੀ ਹੈਂ ਅਰਥਾਤ ਨਾਮ ਕਾ ਉਪਦੇਸ਼ ਦੇਣੇ ਵਾਲੇ ਸੰਤ ਮੈ ਤਿਨਕੀ ਸਰਣ ਪੜਾ ਹੂੰ। ਔਰ ਤਿਨੋਂ ਕਾ ਹੀ ਦਰਸ਼ਨ ਕਰਕੇ ਮੇਰਾ ਮਨ ਧੀਰਜ ਕੋ ਪ੍ਰਾਪਤ ਹੂਆ ਹੈ॥੩॥

ਏਕ ਟੇਕ ਏਕੋ ਆਧਾਰਾ ॥

ਜਨ ਨਾਨਕ ਹਰਿ ਕੀ ਲਾਗਾ ਕਾਰਾ ॥੪॥੧੧॥੧੪੯॥

ਮਨ ਕਰਕੇ ਏਕ ਪਰਮੇਸਰ ਕੀ ਸਰਣ ਲਈ ਹੈ॥ ਔਰ ਬਾਣੀ ਕਰ ਭੀ ਏਕ ਕਾ ਹੀ ਆਸਰਾ ਕੀਆ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਤਿਸ ਏਕ ਹਰੀ ਕੀ ਕਾਰ ਮੈ ਲਾਗ ਰਹਾਂਗਾ॥੪॥੧੧॥੧੪੯॥

ਗਉੜੀ ਮਹਲਾ ੫ ॥

ਹੈ ਕੋਈ ਐਸਾ ਹਉਮੈ ਤੋਰੈ ॥

ਇਸੁ ਮੀਠੀ ਤੇ ਇਹੁ ਮਨੁ ਹੋਰੈ ॥੧॥ ਰਹਾਉ ॥

ਕੋਈ ਐਸਾ ਹੈ ਜੋ ਹੰਤਾ ਮਮਤਾ ਕੋ ਤੋੜ ਦੇਵੇ। ਔਰ ਇਸ (ਮੀਠੀ) ਮਾਯਾ ਸੇ ਇਸ ਮਨ ਕੋ ਹਟਾਵੇ॥੧॥

ਅਗਿਆਨੀ ਮਾਨੁਖੁ ਭਇਆ ਜੋ ਨਾਹੀ ਸੋ ਲੋਰੈ ॥

ਪੁਰਸ਼ ਅਗਿਆਨੀ ਹੂਆ ਹੂਆ ਜੋ ਪਦਾਰਥ ਨਹੀਂ ਰਹਣੇ ਵਾਲੇ ਸੋ ਚਾਹਤਾ ਹੈ॥

ਰੈਣਿ ਅੰਧਾਰੀ ਕਾਰੀਆ ਕਵਨ ਜੁਗਤਿ ਜਿਤੁ ਭੋਰੈ ॥੧॥

ਜੈਸੇ ਅੰਧੇਰੀ ਰਾਤ੍ਰ ਹੋਤੀ ਹੈ ਤੈਸੇ ਪਾਪੋਂ ਕਰ ਬੁਧੀ ਕਾਲੀ ਹੋ ਰਹੀ ਹੈ ਵਹੁ ਕੌਨ ਸੀ ਰੀਤੀ ਹੈ ਜਿਸਕੋ ਸਮਝ ਕਰ ਗਜਾਨ ਰੂਪੀ (ਭੋਰੈ) ਸਵੇਰ ਹੋਵੇ ਅਗਿਆਨ ਅੰਧਕਾਰ ਨਾਸ ਹੋਵੇ॥੧॥

ਭ੍ਰਮਤੋ ਭ੍ਰਮਤੋ ਹਾਰਿਆ ਅਨਿਕ ਬਿਧੀ ਕਰਿ ਟੋਰੈ ॥

ਅਨੇਕ ਜੋਨੀਓਂ ਮੈਂ ਭ੍ਰਮਤਾ ਭ੍ਰਮਤਾ ਮੈ ਹਾਰ ਗਿਆ ਹਾਂ ਔਰ ਅਨੇਕ ਬਿਧ ਕਰ ਸੰਤ ਜਨ ਢੂੰਢੇ ਹੈਂ॥

ਕਹੁ ਨਾਨਕ ਕਿਰਪਾ ਭਈ ਸਾਧਸੰਗਤਿ ਨਿਧਿ ਮੋਰੈ ॥੨॥੧੨॥੧੫੦॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਸੰਤੋਂ ਕੀ ਕ੍ਰਿਪਾ ਹੂਈ ਤਬ ਸੰਤੋਂ ਕਾ ਸੰਗ ਕਰ ਮੇਰੇ ਕੋ ਨਿਧਿ ਰੂਪ ਪਰਮੇਸਰ ਕਾ ਗਿਆਨ ਪ੍ਰਾਪਤ ਹੂਆ ਹੈ॥ ਭਾਵ ਤੂੰ ਭੀ ਸਾਧ ਸੰਗਤ ਕਰ ਤੇਰੀ ਹਉਮੈ ਟੂਟੇਗੀ ਔਰ ਬਿਖਿਓਂ ਸੇ ਮਨ ਮੁੜੇਗਾ॥੨॥੧੨॥੧੫੦॥

ਗਉੜੀ ਮਹਲਾ ੫ ॥

ਚਿੰਤਾਮਣਿ ਕਰੁਣਾ ਮਏ ॥੧॥ ਰਹਾਉ ॥

ਹੇ ਚਿੰਤਾਮਣੀ ਸਮ ਮਨ ਕਾਮਨਾ ਕੇ ਦੇਣੇ ਵਾਲੇ ਹੇ ਕ੍ਰਿਪਾ ਸਰੂਪ॥੧॥

ਦੀਨ ਦਇਆਲਾ ਪਾਰਬ੍ਰਹਮ ॥

ਜਾ ਕੈ ਸਿਮਰਣਿ ਸੁਖ ਭਏ ॥੧॥

ਹੇ ਗਰੀਬੋਂ ਪਰ ਕ੍ਰਿਪਾ ਕਰਨੇ ਵਾਲੇ ਹੇ ਪਾਰਬ੍ਰਹਮ ਜਿਸ ਤੇਰੇ ਸਿਮਰਨ ਕਰ ਭਗਤ ਜਨ ਸੁਖ ਕੋ ਪ੍ਰਾਪਤ ਭਏ ਹੈਂ॥੧॥

ਅਕਾਲ ਪੁਰਖ ਅਗਾਧਿ ਬੋਧ ॥

ਸੁਨਤ ਜਸੋ ਕੋਟਿ ਅਘ ਖਏ ॥੨॥

ਹੇ ਅਕਾਲ ਪੁਰਖ ਤੂੰ (ਆਗਾਧਿ) ਅਥਾਹ ਹੈਂ ਅਰਥਾਤ ਬੇਅੰਤ ਹੈਂ ਔਰ (ਬੋਧ) ਗਿਆਨ ਸਰੂਪ ਹੈਂ। ਤੇਰਾ ਜਸੁ ਸੁਨ ਕਰ ਕ੍ਰੋੜੋਂ ਪਾਪ ਨਾਸ ਹੋਤੇ ਹੈਂ ਵਾ ਹੋਏ ਹੈਂ॥੩॥

ਕਿਰਪਾ ਨਿਧਿ ਪ੍ਰਭ ਮਇਆ ਧਾਰਿ ॥

ਨਾਨਕ ਹਰਿ ਹਰਿ ਨਾਮ ਲਏ ॥੩॥੧੩॥੧੫੧॥

ਸ੍ਰੀ ਗੁਰੂ ਜੀ ਕਹਤੇ ਹੈਂ ਦਯਾ ਨਿਧਿ ਹਰੀ ਪ੍ਰਭੂ ਜਿਨ੍ਹੋਂ ਪਰ ਤੈਂ ਕ੍ਰਿਪਾ ਕਰੀ ਹੈ ਸੋ ਪੁਰਸ ਤੇਰਾ ਹਰਿ ਹਰਿ ਨਾਮ (ਲਏ) ਲੇਤੇ ਹੈਂ॥੩॥੧੩॥੧੫੧॥

ਗਉੜੀ ਪੂਰਬੀ ਮਹਲਾ ੫ ॥

ਮੇਰੇ ਮਨ ਸਰਣਿ ਪ੍ਰਭੂ ਸੁਖ ਪਾਏ ॥

ਜਾ ਦਿਨਿ ਬਿਸਰੈ ਪ੍ਰਾਨ ਸੁਖਦਾਤਾ ਸੋ ਦਿਨੁ ਜਾਤ ਅਜਾਏ ॥੧॥ ਰਹਾਉ ॥

ਮੇਰੇ ਮਨ ਨੇ ਪ੍ਰਭੂ ਕੀ ਸਰਣ ਮੈਂ ਹੋ ਕਰ ਸੁਖ ਪਾਏ ਹੈਂ ਅਰੁ ਜਿਸ ਦਿਨ ਪ੍ਰਾਣੋਂ ਕੇ ਸੁਖ ਦੇਣੇ ਵਾਲਾ ਪਰਮੇਸ੍ਰ ਅਰਥਾਤ ਸਰਬ ਜੜ੍ਹ ਸੰਘਾਤ ਕੋ ਚੇਤਨ ਕਰ ਵਰਤਾਵਨੇ ਵਾਲਾ ਵਿਸਰ ਜਾਵੇ ਸੋ ਦਿਨ ਬਿਅਰਥ ਜਾਤੇ ਹੈਂ॥੧॥

ਏਕ ਰੈਣ ਕੇ ਪਾਹੁਨ ਤੁਮ ਆਏ ਬਹੁ ਜੁਗ ਆਸ ਬਧਾਏ ॥

ਤੁਮ ਏਕ ਰਾਤ ਕੇ ਪਾਹੁਨ ਅਰਥਾਤ ਅਲਪ ਕਾਲ ਕੇ ਰਹਣੇ ਕੋ ਬਟਾਊ ਸਮ ਆਏ ਹੋ ਅਨੇਕ ਜੁਗੋਂ ਕੀ ਆਸ ਕਰ ਬੰਧਾਇਮਾਨ ਹੋ ਰਹੇ ਹੋ ਭਾਵ ਯਹਿ ਕਿ ਯਗਜ ਆਦਿ ਕਰਮ ਕਰਤੇ ਹੋ ਕਿ ਅਨੇਕ ਜੁਗ ਸੁਵਰਗ ਭੋਗੇਂਗੇ ਐਸੀ ਆਸਾ ਮੈਂ ਬੰਧੇ ਹੂਏ ਹੋ॥

ਗ੍ਰਿਹ ਮੰਦਰ ਸੰਪੈ ਜੋ ਦੀਸੈ ਜਿਉ ਤਰਵਰ ਕੀ ਛਾਏ ॥੧॥

ਘਰ ਔਰ ਪੱਕੇ ਮੰਦਰ ਪੁਨਾ ਵਿਭੂਤੀ ਜੋ ਦੇਖੀਤੀ ਹੈ ਸੋ ਅਲਪ ਕਾਲ ਰਹਣੇ ਵਾਲੀ ਹੈ ਇਸ ਸਮੈਂ ਦ੍ਰਿਸ੍ਟਾਂਤ ਜੈਸੇ ਬ੍ਰਿਛ ਕੀ ਛਾਇਆ ਅਨਿਸਥਿਰ ਹੈ ਤੈਸੇ ਏਹ ਹੈ॥੧॥

ਤਨੁ ਮੇਰਾ ਸੰਪੈ ਸਭ ਮੇਰੀ ਬਾਗ ਮਿਲਖ ਸਭ ਜਾਏ ॥

ਮੇਰਾ ਸਰੀਰ ਔਰ ਮੇਰੀ ਵਿਭੂਤੀ ਤਥਾ ਬਾਗ ਔਰ (ਮਿਲਖ) ਜਾਗੀਰ ਔਰ ਸਭ ਜਾਗਾ ਮੇਰੀ ਹੈ ਇਨ ਪ੍ਰਮੱਤ ਹੋਕਰ

ਦੇਵਨਹਾਰਾ ਬਿਸਰਿਓ ਠਾਕੁਰੁ ਖਿਨ ਮਹਿ ਹੋਤ ਪਰਾਏ ॥੨॥

ਦੇਵਨਹਾਰ ਪਰਮੇਸ੍ਵਰ ਕੋ ਭੁਲਾਇ ਦੀਆ ਹੈ ਜਿਸ ਖਿਨ ਮੈਂ ਪ੍ਰਾਣੋਂ ਕਾ ਵਿਜੋਗ ਹੋਤਾ ਹੈ ਉਸੀ ਖਿਨ ਮੈ ਪਰਾਏ ਹੋ ਜਾਤੇ ਹੈਂ ਵਾ ਪ੍ਰਾਣੋਂ ਕੇ ਹੋਤਿਆਂ ਹੀ ਸਤ੍ਰੂ ਵਾ ਚੋਰ ਆਦੀ ਖੋਸ ਲੇ ਜਾਤੇ ਹੈਂ। ਤਬ ਪੂਰਬ ਉਕਤ ਪਦਾਰਥ ਅਲਪ ਕਾਲ ਮੈਂ ਪਰਾਏ ਹੋ ਜਾਤੇ ਹੈਂ॥੨॥

ਪੰਨਾ ੨੧੩

ਪਹਿਰੈ ਬਾਗਾ ਕਰਿ ਇਸਨਾਨਾ ਚੋਆ ਚੰਦਨ ਲਾਏ ॥

ਇਸਨਾਨ ਕਰਕੇ (ਬਾਗਾ) ਪੁਸ਼ਾਕੇ ਪਹਰਤਾ ਹੈ ਚੋਆ ਚੰਦਨ ਲਾਵਤਾ ਹੈ॥

ਨਿਰਭਉ ਨਿਰੰਕਾਰ ਨਹੀ ਚੀਨਿਆ ਜਿਉ ਹਸਤੀ ਨਾਵਾਏ ॥੩॥

ਜਬ ਨਿਰਭਉ ਨਿਰੰਕਾਰ ਜਾਣਿਆ ਨਹੀਂ ਤਬ ਤਿਨ ਸੀਗਾਰ ਰੂਪ ਕਰਮੋਂ ਕਰ ਦੋਖ ਹੀ ਧਾਰਤਾ ਹੈ ਇਸ ਮੈਂ ਦ੍ਰਿਸਟਾਂਤ ਕਹਤੇ ਹੈਂ ਜੈਸੇ ਹਸਤੀ ਨਵਾਏ ਹੂਏ ਸੁਧ ਨਹੀਂ ਹੋਤੇ ਅਪਨੇ ਉਪਰ ਖਾਕ ਪਾਇ ਲੇਤੇ ਹੈਂ ਤੈਸੇ ਹੀ ਜਾਣ ਲੈਣਾ॥੩॥

ਜਉ ਹੋਇ ਕ੍ਰਿਪਾਲ ਤ ਸਤਿਗੁਰੁ ਮੇਲੈ ਸਭਿ ਸੁਖ ਹਰਿ ਕੇ ਨਾਏ ॥

ਪਰੰਤੂ ਜਬ ਵਾਹਗੁਰੂ ਕ੍ਰਿਪਾਲ ਹੋਵੇ ਤੌ ਸਤਿਗੁਰੋਂ ਕੋ ਮਿਲਤਾ ਹੈ ਔਰ ਗੁਰੁ ਨਾਮ ਦੇਤਾ ਹੈ ਕਿਉਂਕਿ ਸੰਪੂਰਨ ਸੁਖ ਹਰੀ ਕੇ ਹੀ ਨਾਮ ਮੈਂ ਹੈ॥

ਮੁਕਤੁ ਭਇਆ ਬੰਧਨ ਗੁਰਿ ਖੋਲੇ ਜਨ ਨਾਨਕ ਹਰਿ ਗੁਣ ਗਾਏ ॥੪॥੧੪॥੧੫੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਗੁਰੋਂ ਦੁਆਰੇ ਹਰੀ ਕੇ ਗੁਨ ਗਾਇਨ ਕੀਏ ਤਬ ਮੁਕਤੀ ਕੋ ਪ੍ਰਾਪਤਿ ਭਇਆ ਅਰੁ ਬੰਧਨੋਂ ਸੇ ਛੁਟਾ॥੪॥੧੪॥੧੫੨॥

ਗਉੜੀ ਪੂਰਬੀ ਮਹਲਾ ੫ ॥

ਮੇਰੇ ਮਨ ਗੁਰੁ ਗੁਰੁ ਗੁਰੁ ਸਦ ਕਰੀਐ ॥

ਰਤਨ ਜਨਮੁ ਸਫਲੁ ਗੁਰਿ ਕੀਆ ਦਰਸਨ ਕਉ ਬਲਿਹਰੀਐ ॥੧॥ ਰਹਾਉ ॥

ਹੇ ਮੇਰੇ ਮਨ ਗੁਰੂ ਜੋ (ਗੁਰੁ) ਬਡੇ ਹੈਂ ਤਿਨ ਗੁਰੋਂ ਕਾ ਸਦਾ ਹੀ ਜਾਪ ਕਰੀਏ ਗੁਰੋਂ ਨੇ (ਰਤਨ) ਅਮੋਲਕ ਜਨਮੁ ਸਫਲ ਕੀਆ ਹੈ ਤਾਂ ਤੇ ਗੁਰੋਂ ਕੇ ਦਰਸਨ ਕੋ ਬਲਿਹਾਰੇ ਜਾਈਏ॥

ਜੇਤੇ ਸਾਸ ਗ੍ਰਾਸ ਮਨੁ ਲੇਤਾ ਤੇਤੇ ਹੀ ਗੁਨ ਗਾਈਐ ॥

ਹੇ ਮਨ ਜਿਤਨੇ ਸਾਸ ਗ੍ਰਾਸ ਤੂੰ ਲੇਤਾ ਹੈਂ ਤੇਤੇ ਹੀ ਗੁਣ ਗਾਵਤੇ ਰਹੀਏ॥

ਜਉ ਹੋਇ ਦੈਆਲੁ ਸਤਿਗੁਰੁ ਅਪੁਨਾ ਤਾ ਇਹ ਮਤਿ ਬੁਧਿ ਪਾਈਐ ॥੧॥

ਪਰੰਤੂ ਜਬ ਅਪਨਾ ਸਤਿਗੁਰੂ ਦਿਆਲੂ ਹੋਵੇ ਤਬ ਇਹ ਗੁਣ ਗਾਉਣੇ ਕੀ ਸਿਖਿਆ ਬੁਧੀ ਮੈਂ ਪਾਈਤੀ ਹੈ॥੧॥

ਮੇਰੇ ਮਨ ਨਾਮਿ ਲਏ ਜਮ ਬੰਧ ਤੇ ਛੂਟਹਿ ਸਰਬ ਸੁਖਾ ਸੁਖ ਪਾਈਐ ॥

ਹੇ ਮੇਰੇ ਮਨ ਨਾਮ ਕੇ ਜਪਨੇ ਸੇ ਤੂੰ ਜਮੋਂ ਕੇ ਬੰਧਨੋਂ ਸੇ ਛੁਟੇਂਗਾ ਸਰਬ ਸੁਖੋਂ ਮੈਂ ਜੋ ਸ੍ਰੇਸਟ ਆਤਮ ਸੁਖ ਹੈ ਸੋ ਪ੍ਰਾਪਤਿ ਹੋਵੇਗਾ॥

ਸੇਵਿ ਸੁਆਮੀ ਸਤਿਗੁਰੁ ਦਾਤਾ ਮਨ ਬੰਛਤ ਫਲ ਆਈਐ ॥੨॥

ਤਾਂਤੇ ਸਤਿਗੁਰ ਸੁਆਮੀ ਦਾਤਾ ਕੋ ਸੇਵ ਕਿਉਂਕਿ ਮਨ ਬਾਂਛਤ ਫਲ ਆਵੈਂਗੇ॥੨॥

ਨਾਮੁ ਇਸਟੁ ਮੀਤ ਸੁਤ ਕਰਤਾ ਮਨ ਸੰਗਿ ਤੁਹਾਰੈ ਚਾਲੈ ॥

ਕਰਤਾ ਪੁਰਖ ਕਾ ਨਾਮ ਹੀ (ਇਸਟੁ) ਕੁਲ ਕਾ ਸੇਬਜ ਦੇਵਤਾ ਹੈ ਔਰ ਮੀਤ ਤਥਾ ਪੁਤ੍ਰ ਭੀ ਨਾਮ ਹੀ ਹੈ ਭਾਵ ਏਹਿ ਕਿ ਜਿਤਨਾ ਹਿਤ ਪੁਤ੍ਰ ਆਦਿਕੋਂ ਮੈਂ ਕਰਨਾ ਹੈ ਉਤਨਾ ਨਾਮ ਮੈਂ ਕਰ ਹੇ ਮਨ ਪ੍ਰਲੋਕ ਮੈਂ ਤੇਰੇ ਸਾਥ ਚਲੇਗਾ॥

ਕਰਿ ਸੇਵਾ ਸਤਿਗੁਰ ਅਪੁਨੇ ਕੀ ਗੁਰ ਤੇ ਪਾਈਐ ਪਾਲੈ ॥੩॥

ਅਪਨੇ ਸਤਿਗੁਰ ਕੀ ਸੇਵਾ ਕਰੁ ਕਿਉਂਕਿ ਗੁਰੋਂ ਸੇ ਹੀ ਨਾਮ ਰਿਦੇ ਰੂਪੀ ਪਲੇ ਮੈਂ ਪਾਈਤਾ ਹੈ॥੩॥

ਗੁਰਿ ਕਿਰਪਾਲਿ ਕ੍ਰਿਪਾ ਪ੍ਰਭਿ ਧਾਰੀ ਬਿਨਸੇ ਸਰਬ ਅੰਦੇਸਾ ॥

ਜਬ ਗੁਰ ਸਮਰਥ ਦਯਾਲੁ ਨੇ ਤੇਰੇ ਪਰ ਕਿਰਪਾ ਧਾਰੀ ਤਬ ਤੇਰਾ ਸਭੁ ਸੰਸਾ ਬਿਨਸੇਗਾ॥

ਨਾਨਕ ਸੁਖੁ ਪਾਇਆ ਹਰਿ ਕੀਰਤਨਿ ਮਿਟਿਓ ਸਗਲ ਕਲੇਸਾ ॥੪॥੧੫॥੧੫੩॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਨੇ ਹਰੀ ਕੇ ਜਸ ਕੋ ਉਚਾਰਿਆ ਹੈ ਤਿਸਨੇ ਸੁਖ ਪਾਇਆ ਹੈ ਔਰ ਅਵਿਦਿਆ ਅਸਮਤਾ ਰਾਗ ਦ੍ਵੈਖ ਅਭਿਨਵੇਸ ਅਰਥਾਤ ਸਭ ਕਲੇਸੋਂ ਕਾ ਸਮੁਦਾਇ ਮਿਟਿਆ ਹੈ॥੪॥੧੫॥੧੫੩॥

ਰਾਗੁ ਗਉੜੀ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ ਰਹਾਉ ॥

ਹੇ ਭਾਈ ਕਿਸੇ ਬਿਰਲੇ ਪੁਰਸ ਕੀ ਹੀ ਤ੍ਰਿਸਨਾ ਬੁਝੀ ਹੈ॥੧॥

ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥
ਪਰੈ ਪਰੈ ਹੀ ਕਉ ਲੁਝੀ ਹੇ ॥੧॥

ਲਾਖੋਂ ਰੁਪਯੋ ਜੋੜ ਕਰਕੇ ਕ੍ਰੋੜਪਤੀ ਹੋਨੇ ਕੀ ਇੱਛਾ ਸੋ ਕ੍ਰੋੜ ਚਾਹੁਤਾ ਹੈ ਔਰ ਵਿਚਾਰ ਕਰ ਅਪਨੇ ਮਨ ਕੋ ਨਹੀਂ ਹਟਾਵਤਾ। ਪਰੈ ਪਰੈ ਕੋ ਹੀ (ਲੁਝੀ) ਚਾਹੁਤਾ ਹੈ ਅਰਥਾਤ ਜਬ ਕ੍ਰੋੜ ਪਤੀ ਹੋਆ ਤਬ ਦੋ ਕ੍ਰੋੜ ਹੂਆ ਦੋ ਹੂਆ ਚਾਰ ਕਰੋੜ ਕੀ ਇੱਛਾ ਕਰਤਾ ਹੈ॥੧॥

ਸੁੰਦਰ ਨਾਰੀ ਅਨਿਕ ਪਰਕਾਰੀ ਪਰ ਗ੍ਰਿਹ ਬਿਕਾਰੀ ॥
ਬੁਰਾ ਭਲਾ ਨਹੀ ਸੁਝੀ ਹੇ ॥੨॥

ਅਨੇਕ ਪ੍ਰਕਾਰ ਕੀ ਸੁੰਦ੍ਰ ਇਸਤ੍ਰੀਆਂ ਅਪਨੇ ਘਰ ਮੈਂ ਹੈਂ ਤਉ ਭੀ ਪਰਾਏ ਘਰੋਂ ਮੈਂ ਵਿਕਾਰਵਾਨ ਹੋ ਕਰ ਜਾਤਾ ਹੈ ਜੈਸੇ ਅਹਲਿਆ ਕੇ ਵਾਸਤੇ ਗੋਤਮ ਕੇ ਗ੍ਰਿਹ ਇੰਦ੍ਰ ਗਿਆ ਥਾ ਕਾਮੀ ਕ੍ਰੋਧੀ ਕੋ ਬੁਰਾ ਭਲਾ ਦਿਖਾਈ ਨਹੀਂ ਦੇਤਾ॥੨॥

ਅਨਿਕ ਬੰਧਨ ਮਾਇਆ ਭਰਮਤੁ ਭਰਮਾਇਆ ਗੁਣ ਨਿਧਿ ਨਹੀ ਗਾਇਆ ॥
ਮਨ ਬਿਖੈ ਹੀ ਮਹਿ ਲੁਝੀ ਹੇ ॥੩॥

ਮਾਇਆ ਕ੍ਰਿਤ ਅਨੇਕ ਬੰਧਨ ਪੜੇ ਹੁਏ ਹੈਂ ਅਦਿਸਟੋਂ ਕਾ ਭਰਮਾਇਆ ਭਰਮਤਾ ਹੈ ਗੁਨ ਨਿਧ ਪਰਮੇਸ੍ਵਰ ਕਾ ਜਸ ਗਾਇਆ ਨਹੀਂ ਮਨ ਕੀ ਚਾਹ ਵਿਖੇ ਹੀ ਮੈਂ ਰਹਤੀ ਹੈ॥੩॥

ਜਾ ਕਉ ਰੇ ਕਿਰਪਾ ਕਰੈ ਜੀਵਤ ਸੋਈ ਮਰੈ ਸਾਧਸੰਗਿ ਮਾਇਆ ਤਰੈ ॥
ਨਾਨਕ ਸੋ ਜਨੁ ਦਰਿ ਹਰਿ ਸਿਝੀ ਹੇ ॥੪॥੧॥੧੫੪॥

ਹੇ ਭਾਈ ਜਿਸਕੋ ਵਾਹਿਗੁਰੂ ਕ੍ਰਿਪਾ ਕਰਤਾ ਹੈ ਜੀਵ ਭਾਵ ਤੇ ਸੋਈ ਮਰਤਾ ਹੈ ਔਰ ਸਾਧ ਸੰਗਤ ਕਰ ਮਾਇਆ ਨਦੀ ਕੋ ਤਰ ਜਾਤਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਪੁਨਾ ਸੋਈ ਪੁਰਸ ਹਰੀ ਕੋ (ਦਰਿ) ਅੰਤਰ ਅਰਥਾਤ ਰਿਦੇ ਮੈਂ ਜਾਨ ਕਰ (ਸਿਝੀ) ਮੋਖ ਹੋਤਾ ਹੈ॥੪॥੧॥੧੫੪॥

ਗਉੜੀ ਮਹਲਾ ੫ ॥
ਸਭਹੂ ਕੋ ਰਸੁ ਹਰਿ ਹੋ ॥੧॥ ਰਹਾਉ ॥

ਹੇ ਭਾਈ ਸਰਬ ਕਾ (ਰਸੁ) ਅਨੰਦ ਭੋਗਤਾ ਹਰੀ ਹੀ ਹੈ॥੧॥

ਕਾਹੂ ਜੋਗ ਕਾਹੂ ਭੋਗ ਕਾਹੂ ਗਿਆਨ ਕਾਹੂ ਧਿਆਨ ॥
ਕਾਹੂ ਹੋ ਡੰਡ ਧਰਿ ਹੋ ॥੧॥

ਕਹੀਂ ਜੋਗ ਕਾ ਰਸੁ ਲੇ ਰਹਾ ਹੈ ਔਰ ਕਿਸੀ ਅਸਥਾਨ ਵਿਸਿਓਂ ਮੈਂ ਲੰਪਟ ਹੂਆ ਹੂਆ ਹੈ ਪੁਨਾ ਕਹੂੰ ਗਿਆਨ ਰਸ ਕਾ ਭੋਗਤਾ ਹੋ ਰਹਾ ਹੈ। ਤਥਾ ਕਹੀਂ ਧਿਆਕਾਰ ਬ੍ਰਿਤੀ ਕਰ ਰਸ ਲੇ ਰਹਾ ਹੈ ਕਹੀਂ ਡੰਡ ਧਾਰ ਕਰ ਸੰਨਿਆਸੀ ਹੋ ਰਹਾ ਹੈ॥੧॥

ਕਾਹੂ ਜਾਪ ਕਾਹੂ ਤਾਪ ਕਾਹੂ ਪੂਜਾ ਹੋਮ ਨੇਮ ॥
ਕਾਹੂ ਹੋ ਗਉਨੁ ਕਰਿ ਹੋ ॥੨॥

ਕਾਹੂੰ ਜਪ ਕਰਤਾ ਕਹੀਂ ਤੀਰਥ ਕਰਤਾ ਕਿਸੀ ਅਸਥਾਨ ਮੈਂ ਪੂਜਾ ਕਰਤਾ ਹੈ ਔਰ ਹੋਮ ਪੁਨਾ ਨੇਮ ਜੋ ਬਾਰਾਂ ਪ੍ਰਕਾਰ ਕਾ ਸੌਚ ਆਦਿ ਹੈ ਸੋਈ ਕਰ ਰਹਾ ਹੈ ਹੇ ਭਾਈ ਕਿਸੀ ਠੌਰ ਤੀਰਥ ਜਾਤ੍ਰੀ ਹੋ ਕਰ (ਗਉਨ) ਰਟਨ ਕਰਤਾ ਹੈ॥੨॥

ਕਾਹੂ ਤੀਰ ਕਾਹੂ ਨੀਰ ਕਾਹੂ ਬੇਦ ਬੀਚਾਰ ॥
ਨਾਨਕਾ ਭਗਤਿ ਪ੍ਰਿਅ ਹੋ ॥੩॥੨॥੧੫੫॥

ਕਹੀਂ ਗੰਗਾਦਿ ਨਦੀਓਂ ਕੇ ਕਨਾਰੇ ਬੈਠਾ ਹੈ ਕਹੂੰ ਜਲ ਮੈਂ ਖੜਾ ਹੋ ਰਹਾ ਹੈ ਕਿਸੀ ਜਗਾ ਬੇਦ ਬੀਚਾਰ ਹੋ ਰਹਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਸਰਬ ਰੂਪ ਪਰਮੇਸ੍ਵਰ ਹੀ ਹੈ ਪਰੰਤੂ ਤਿਸ ਕੋ ਭਗਤੀ ਪਿਆਰੀ ਹੈ ਵਾ ਮੇਰੇ ਕੋ ਤੋ ਭਗਤੀ ਪਿਆਰੀ ਹੈ॥੩॥੨॥੧੫੫॥

ਗਉੜੀ ਮਹਲਾ ੫ ॥

ਗੁਨ ਕੀਰਤਿ ਨਿਧਿ ਮੋਰੀ ॥੧॥ ਰਹਾਉ ॥

ਹੇ ਭਗਵਨ ਜੋ ਤੇਰੇ ਗੁਨੋਂ ਕੀ ਕੀਰਤੀ ਕਰਨੀ ਹੈ ਮੇਰੀ ਤੋ ਏਹ ਹੀ ਨਿਧ ਹੈ ਜੋ ਪਰਮੇਸ੍ਵਰ ਕਹੇ ਮੇਰੀ ਕੀਰਤੀ ਤੂੰ ਕਿਸ ਪ੍ਰਕਾਰ ਕਰਤਾ ਹੈਂ ਤਿਸ ਪਰ ਸਰਬ ਰੂਪ ਕਰਕੇ ਕਹਤੇ ਹੈਂ॥੧॥

ਤੂੰਹੀ ਰਸ ਤੂੰਹੀ ਜਸ ਤੂੰਹੀ ਰੂਪ ਤੂਹੀ ਰੰਗ ॥

ਆਸ ਓਟ ਪ੍ਰਭ ਤੋਰੀ ॥੧॥

ਤੂੰ ਹੀ ਖਟੇ ਮਿਠੇ ਖਟਰਸ ਵਾ ਸਿੰਗਾਰ ਆਦਿ ਨੌ ਰਸ ਰੂਪ ਹੈਂ ਔਰ ਜਸ ਰੂਪ ਤੂੰ ਹੀ ਹੈਂ ਪੁਨਾ ਤੂੰ (ਰੂਪ) ਅਕਾਰ ਔਰ (ਰੰਗ) ਸ੍ਵੇਤ ਪੀਤ ਆਦੀ ਤੂੰ ਹੀ ਹੈ। ਹੇ ਪ੍ਰਭ ਤੇਰੀ ਆਸ ਹੈ ਔਰ ਤੇਰੀ ਹੀ ਓਟ ਹੈ॥੧॥

ਤੂਹੀ ਮਾਨ ਤੂੰਹੀ ਧਾਨ ਤੂਹੀ ਪਤਿ ਤੂਹੀ ਪ੍ਰਾਨ ॥

ਗੁਰਿ ਤੂਟੀ ਲੈ ਜੋਰੀ ॥੨॥

ਤੂੰਹੀ (ਮਾਨ) ਆਦਰ ਦੇਣੇ ਵਾਲਾ ਹੈਂ ਔਰ ਤੂੰਹੀ (ਧਾਨ) ਅੰਨ ਦਾਤਾ ਹੈਂ ਵਾ ਧਿਆਨ ਕਰਨੇ ਜੋਗ ਹੈਂ ਪੁਨਾ ਤੂੰਹੀ (ਪਤਿ) ਇਜਤ ਹੈਂ ਤਥਾ ਤੂੰਹੀ ਪ੍ਰਾਨ ਰੂਪ ਹੈਂ। ਤੂਟੀ ਹੂਈ ਬ੍ਰਿਤੀ ਕੀ (ਲੈ) ਪ੍ਰੀਤੀ ਗੁਰੋਂ ਨੇ ਤੇਰੇ ਮੈਂ ਜੋੜੀ ਹੈ॥੨॥

ਤੂਹੀ ਗ੍ਰਿਹਿ ਤੂਹੀ ਬਨਿ ਤੂਹੀ ਗਾਉ ਤੂਹੀ ਸੁਨਿ ॥

ਪੰਨਾ ੨੧੪

ਹੈ ਨਾਨਕ ਨੇਰ ਨੇਰੀ ॥੩॥੩॥੧੫੬॥

ਤੂੰਹੀ ਘਰ ਮੈਂ ਹੈ ਔਰ ਤੂਹੀ ਬਾਗੋਂ ਮੈਂ ਹੈਂ ਪੁਨਾ ਤੂੰਹੀ ਗਾਮ ਵਿਖੇ ਹੈਂ ਤਥਾ ਤੂ ਹੀ (ਸੁਨਿ) ਉਜਾੜ ਵਿਖੇ ਹੈਂ ਵਾ ਤੂਹੀ ਗਾਉਣੇ ਵਾਲਾ ਹੈ ਔਰ ਤੂ ਹੀ ਸੁਣਨੇ ਵਾਲਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪਰਮੇਸ੍ਵਰ ਤੂੰ ਨੇੜੇ ਜੋ ਹੈਂ ਅਪਨੇ ਹਾਥ ਪਾਉਂ ਅੰਗ ਤਿਨ ਸੇ ਭੀ ਨੇੜੇ ਹੈਂ ਭਾਵ ਯਹਿ ਕਿ ਅੰਗ ਤੋ ਮਮਤਾ ਕਾ ਵਿਖੇ ਹੈ। ਪਰਮੇਸ੍ਵਰ ਆਤਮ ਰੂਪਤਾ ਕਰਕੇ ਅਹੰਤਾ ਕਾ ਵਿਖੇ ਹੈ॥੩॥੩॥੧੫੬॥

ਗਉੜੀ ਮਹਲਾ ੫ ॥

ਮਾਤੋ ਹਰਿ ਰੰਗਿ ਮਾਤੋ ॥੧॥ ਰਹਾਉ ॥

ਹਰੀ ਕੇ ਰੰਗ ਰੂਪ (ਮਾਤੋ) ਮਦ ਵਿਖੇ ਮਨ ਮਸਤ ਹੂਆ ਹੈ॥੧॥

ਓੁਹੀ ਪੀਓ ਓੁਹੀ ਖੀਓ ਗੁਰਹਿ ਦੀਓ ਦਾਨੁ ਕੀਓ ॥

ਉਆਹੂ ਸਿਉ ਮਨੁ ਰਾਤੋ ॥੧॥

ਓਹੀ ਹਰੀ ਰੰਗ ਰੂਪੀ ਮਦ ਪੀਆ ਹੈ ਔਰ ਉਸੀ ਮਦ ਕਰ ਮਨ (ਖੀਓ) ਖੀਵਾ ਹੋ ਰਹਾ ਹੈ॥

ਪ੍ਰਸ਼ਨ: ਐਸਾ ਮਦੁ ਤੁਮਨੇ ਕਹਾਂ ਸੇ ਲੀਆ॥ ਉੱਤ੍ਰ॥ ਗੁਰੋਂ ਨੇ ਦੀਆ ਹੈ॥

ਪ੍ਰਸ਼ਨ: ਮਦ ਤੋ ਮੋਲ ਸੇ ਲੀਆ ਜਾਤਾ ਹੈ ਤੁਮਨੋ ਕਿਆ ਦੀਆ ਹੈ॥ ਉੱਤ੍ਰ॥ ਗੁਰੋਂ ਨੇ ਅਨੰਦ ਕਾ ਦਾਨ ਹੀ ਕਰਾ ਹੈ ਉਸ ਕਾ ਮੋਲ ਕਿਸੀ ਸੇ ਨਹੀਂ ਦੀਆ ਜਾਤਾ ਉਸੀ ਅਨੰਦ ਕੇ ਸਾਥ ਮਨ ਰੱਤਾ ਹੈ॥੧॥

ਓੁਹੀ ਭਾਠੀ ਓੁਹੀ ਪੋਚਾ ਓੁਹੀ ਪਿਆਰੋ ਓੁਹੀ ਰੂਚਾ ॥

ਮਨਿ ਓਹੋ ਸੁਖੁ ਜਾਤੋ ॥੨॥

ਓਹੀ ਭਾਠੀ ਔਰ ਓਹੀ ਪੋਚਾ ਹੈ ਪੁਨਾ ਓਹੀ ਪਿਆਲਾ ਹੈ ਤਥਾ (ਰੂਚਾ) ਰੁਚੀ ਅਰਥਾਤ ਚਾਹ ਭੀ ਓਹੀ ਹੈ। ਮਨ ਮੈ ਵਹੀ ਸੁਖ ਸਰੂਪ ਜਾਣਿਆ ਹੈ॥੨॥

ਸਹਜ ਕੇਲ ਅਨਦ ਖੇਲ ਰਹੇ ਫੇਰ ਭਏ ਮੇਲ ॥
ਨਾਨਕ ਗੁਰ ਸਬਦਿ ਪਰਾਤੋ ॥੩॥੪॥੧੫੭॥

(ਸਹਜ ਕੇਲ) ਗਿਆਨ ਕੇ ਬਿਲਾਸ ਕਰ ਅਨੰਦ ਮੈ ਖੇਲਨਾ ਹੂਆ ਹੈ ਔਰ ਜਬ ਮੇਲ ਭਏ ਅਰਥਾਤ ਅਭੇਦ ਹੂਏ ਤਬ ਚੌਰਾਸੀ ਮੈ ਭਰਮਣੇ ਸੇ ਰਹਿਤ ਹੂਏ॥

ਪ੍ਰਸ਼ਨ: ਕਬ ਸੇ ਅਭੇਦ ਹੂਏ?

ਉੱਤਰ: ਸ੍ਰੀ ਗੁਰੂ ਜੀ ਕਹਤੇ ਹੈਂ ਗੁਰੋਂ ਕੇ ਉਪਦੇਸ਼ ਕਰ ਜਬ ਬ੍ਰਹਮ ਕੋ ਅਪਨਾ ਆਪ ਰੂਪ ਪਛਾਣਿਆ॥੩॥੪॥੧੫੭॥

ਰਾਗੁ ਗੌੜੀ ਮਾਲਵਾ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਹਰਿ ਨਾਮੁ ਲੇਹੁ ਮੀਤਾ ਲੇਹੁ ਆਗੈ ਬਿਖਮ ਪੰਥੁ ਭੈਆਨ ॥੧॥ ਰਹਾਉ ॥

ਹੇ ਮਿਤ੍ਰ ਮਨ ਕਰਕੇ ਹਰੀ ਕਾ ਨਾਮ ਲੇਹੁ ਔਰ ਬਾਣੀ ਕਰਕੇ ਭੀ ਲੇਹੁ॥ ਆਗੇ ਜਮ ਲੋਕ ਮਾਰਗ ਭੈਦਾਇਕ ਕਠਨ ਹੈ॥ ਜਿਸ ਮਾਰਗ ਮੈਂ ਵੈਤਰਨ ਨਦੀ ਆਦਿਕ ਅਨੇਕ ਕਲੇਸ ਹੈਂ॥੧॥

ਸੇਵਤ ਸੇਵਤ ਸਦਾ ਸੇਵਿ ਤੇਰੈ ਸੰਗਿ ਬਸਤੁ ਹੈ ਕਾਲੁ ॥

ਅਸਮਦਾਦਿ ਜੀਵੋਂ ਕਰਕੇ ਸੇਵਨ ਜੋਗ ਜੋ ਬ੍ਰਹਮਾਦਿ ਦੇਵਤਾ ਸੋ ਜਿਸ ਪਰਮੇਸ੍ਵਰ ਕੋ ਸੇਵਤੇ ਹੈਂ ਤਿਸ ਕੋ ਸਦਾ ਸੇਵਨ ਕਰ ਤੇਰੇ ਸੰਗ ਕਾਲੁ ਬਸਤਾ ਹੈ॥ ਜੇ ਕਹੇ ਕਾਲ ਕੇ ਛੂਟਨੇ ਕਾ ਉਪਾਉ ਕਹੋ ਤਿਸ ਪਰ ਕਹਤੇ ਹੈਂ॥

ਕਰਿ ਸੇਵਾ ਤੂੰ ਸਾਧ ਕੀ ਹੋ ਕਾਟੀਐ ਜਮ ਜਾਲੁ ॥੧॥

ਹੇ ਭਾਈ ਤੂੰ ਸੰਤੋਂ ਕੀ ਸੇਵਾ ਕਰ ਜਮ ਕਾ ਜਾਲ ਕਾਟਾ ਜਾਵੇਗਾ॥

ਪ੍ਰਸ਼ਨ: ਸਾਧ ਸੇਵਾ ਕਰ ਤੀਰਥ ਜਗਜ ਆਦਿ ਕਰਮ ਕਰੇ ਬਿਨਾ ਜਮ ਕਾ ਜਾਲ ਕੈਸੇ ਕਾਟਾ ਜਾਵੇਗਾ? ॥੧॥

ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ ॥

ਉੱਤਰ: ਹੋਮ ਯਗਜ ਤੀਰਥ ਕਰਨੇ ਸੇ ਮਨ ਕੇ ਬੀਚ ਹੰਕਾਰ ਆਦਿ ਵਿਕਾਰ ਬਧ ਜਾਤੇ ਹੈਂ ਜਿਸਕਾ ਫਲ।

ਨਰਕੁ ਸੁਰਗੁ ਦੁਇ ਭੁੰਚਨਾ ਹੋਇ ਬਹੁਰਿ ਬਹੁਰਿ ਅਵਤਾਰ ॥੨॥

ਨਰਕ ਵਾ ਸੁਰਗ ਦੋਨੋਂ ਕਾ ਭੋਗਣਾ ਹੋਤਾ ਹੈ ਔਰ ਬਾਰੰਬਾਰ ਚਉਰਾਸੀ ਮੈਂ ਜਨਮਤਾ ਮਰਤਾ ਹੈ॥ ਭਾਵ ਏਹ ਕਿ ਯਗਜ ਆਦਿਕੋਂ ਕਾ ਫਲ ਸੁਰਗ ਔਰ ਜੋ ਪਾਪ ਰੂਪ ਕਰਮ ਹੰਕਾਰ ਧਾਰ ਕਰ ਕੀਏ ਤਿਨਕਾ ਫਲ ਨਰਕ ਕਾ ਭੋਗਨਾ ਹੋਵੇਗਾ ਔਰ ਜੋ ਨਰਕ ਸੁਰਗ ਸੇ ਵਿਸੇਸ ਪੁੰਨ ਯਾ ਪਾਪ ਰਹ ਜਾਤੇ ਹੈਂ ਤਿਨ ਕਰ ਬਾਰੰਬਾਰ ਚਉਰਾਸੀ ਮੈ ਜਨਮਤਾ ਮਰਤਾ ਹੈ॥ ਜੇ ਕਹੋ ਸਿਵ ਲੋਕ ਆਦਿਕੋਂ ਮੈਂ ਪ੍ਰਾਪਤ ਹੋ ਕਰ ਨ ਜਾਮੇਗਾ ਤਿਸ ਪਰ ਕਹਤੇ ਹੈਂ॥

ਸਿਵ ਪੁਰੀ ਬ੍ਰਹਮ ਇੰਦ੍ਰ ਪੁਰੀ ਨਿਹਚਲੁ ਕੋ ਥਾਉ ਨਾਹਿ ॥

ਸਿਵ ਪੁਰੀ ਔਰ ਬ੍ਰਹਮਾ ਤਥਾ ਇੰਦ੍ਰ ਕੀ ਜੋ ਪੁਰੀਆਂ ਹੈਂ ਤਿਨੋਂ ਮੈਂ ਕੋਈ ਅਸਥਾਨ ਅਚਲ ਨਹੀਂ॥

ਬਿਨੁ ਹਰਿ ਸੇਵਾ ਸੁਖੁ ਨਹੀ ਹੋ ਸਾਕਤ ਆਵਹਿ ਜਾਹਿ ॥੩॥

ਹੇ ਭਾਈ ਹਰੀ ਕੀ ਭਗਤੀ ਬਿਨਾ ਸੁਖ ਨਹੀਂ ਹੋਤਾ ਇਸੀ ਸੇ ਸਾਕਤ ਜਨਮਤੇ ਮਰਤੇ ਹੈਂ॥੩॥

ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ ॥

ਜੈਸਾ ਗੁਰੋਂ ਨੇ ਉਪਦੇਸ ਕੀਆ ਹੈ ਮੈਨੇ ਤੈਸਾ ਪੁਕਾਰ ਕਰ ਕਹ ਦੀਆ ਹੈ॥

ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ ॥੪॥੧॥੧੫੮॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪਿਆਰੇ ਸੁਨ ਪਰਮੇਸ੍ਵਰ ਕਾ ਜਸ ਉਚਾਰਨ ਕਰ ਤੋ ਤੇਰਾ ਉਧਾਰ ਹੋਵੇਗਾ॥੪॥੧॥੧੫੮॥

ਰਾਗੁ ਗਉੜੀ ਮਾਲਾ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਪਾਇਓ ਬਾਲ ਬੁਧਿ ਸੁਖੁ ਰੇ ॥

ਹਰਖ ਸੋਗ ਹਾਨਿ ਮਿਰਤੁ ਦੂਖ ਸੁਖ ਚਿਤਿ ਸਮਸਰਿ ਗੁਰ ਮਿਲੇ ॥੧॥ ਰਹਾਉ ॥

ਹੇ ਭਾਈ (ਬਾਲ) ਬਡੀ ਅਰਥਾਤ ਆਤਮ ਵਿਸੈਣੀ ਬੁਧੀ ਸੇ ਸੁਖ ਪਾਇਆ ਹੈ॥

ਪ੍ਰਸ਼ਨ: ਸੁਖ ਪ੍ਰਾਪਤੀ ਕੀ ਕਿਆ ਨਿਸਾਨੀ ਹੈ॥

ਉੱਤਰ: ਅਨਦ ਸੋਕ ਔਰ (ਹਾਨਿ) ਨੁਕਸਾਨ ਔਰ ਲਾਭ ਪੁਨਾ ਮਰਣਾ ਜਨਮਣਾ ਤਥਾ ਦੁਖ ਸੁਖ ਏਹ ਦੁੰਦ ਮਨ ਮੈਂ ਤੁਲ ਹੋ ਗਏ ਹੈਂ ਜੇ ਕਹੇ ਕਬ ਤਿਸ ਪਰ ਕਹਿਤੇ ਹੈਂ ਜਬ ਬ੍ਰਹਮ ਸ੍ਰੋਤ੍ਰੀ ਬ੍ਰਹਮ ਨੇਸਟੀ ਗੁਰੂ ਮਿਲੇ ਹੈਂ॥

ਜਉ ਲਉ ਹਉ ਕਿਛੁ ਸੋਚਉ ਚਿਤਵਉ ਤਉ ਲਉ ਦੁਖਨੁ ਭਰੇ ॥

ਜਬ ਤਕ ਮੈਂ ਅਹੰ ਭਾਵ ਕੋ ਲੇ ਕਰ ਸੋਚਵਾਨ ਹੂਆ ਹੂਆ ਕੁਛ ਚਿੰਤਾ ਕਰਤਾ ਥਾ ਕਿ ਏਹੁ ਐਸੇ ਹੋਵੈ ਤਬ ਤਕ ਦੁਖ ਹੀ ਭਰੇ॥

ਜਉ ਕ੍ਰਿਪਾਲੁ ਗੁਰੁ ਪੂਰਾ ਭੇਟਿਆ ਤਉ ਆਨਦ ਸਹਜੇ ॥੧॥

ਔਰ ਜੋ ਕ੍ਰਿਪਾਲ ਗੁਰੂ ਪੂਰਾ ਮਿਲਿਆ ਤਉ ਅਹੰਭਾਵ ਕੋ ਤਿਆਗ ਕਰ ਸੁਭਾਵਕ ਹੀ ਅਨੰਦ ਕੋ ਪ੍ਰਾਪਤਿ ਹੂਏ॥੧॥

ਜੇਤੀ ਸਿਆਨਪ ਕਰਮ ਹਉ ਕੀਏ ਤੇਤੇ ਬੰਧ ਪਰੇ ॥

ਜਿਤਨੀ ਚਤੁਰਾਈ ਕਰ ਮੈਂ ਕਾਮਨਾ ਧਾਰ ਕਰ ਜੱਗ੍ਯ ਤਪ ਆਦਿ ਕਰਮ ਕਰੇ ਉਤਨੇ ਹੀ ਮੇਰੇ ਮਨ ਮੈਂ ਬੰਧਨ ਰੂਪ ਹੋ ਕਰ ਪੜ ਗਏ॥

ਜਉ ਸਾਧੂ ਕਰੁ ਮਸਤਕਿ ਧਰਿਓ ਤਬ ਹਮ ਮੁਕਤ ਭਏ ॥੨॥

ਔਰ ਜਬ ਸੰਤੋਂ ਨੇ ਕ੍ਰਿਪਾ ਕਰਕੇ ਮੇਰੇ ਮਥੇ ਪਰ ਹਾਥ ਧਰਿਆ ਤਬ ਹਮ ਤਿਨ ਬੰਧਨੋਂ ਸੇ ਛੂਟ ਗਏ॥੨॥

ਜਉ ਲਉ ਮੇਰੋ ਮੇਰੋ ਕਰਤੋ ਤਉ ਲਉ ਬਿਖੁ ਘੇਰੇ ॥

ਪੁਨਾ ਜਬ ਤਕ ਇਹ ਮਨ ਮੇਰੋ ਮੇਰੋ ਕਰਤਾ ਥਾ ਤਬ ਤਕ ਬਿਖਿਓਂ ਕੇ ਘੇਰੇ ਮੈਂ ਆਇਆ ਹੂਆ ਦੁਖ ਪਾਵਤਾ ਥਾ॥

ਮਨੁ ਤਨੁ ਬੁਧਿ ਅਰਪੀ ਠਾਕੁਰ ਕਉ ਤਬ ਹਮ ਸਹਜਿ ਸੋਏ ॥੩॥

ਔਰ ਜਬ ਠਾਕੁਰ ਕੋ ਮਨ ਤਨ ਬੁਧੀ ਅਰਪਣ ਕਰ ਦਈ ਤਬ ਹਮ ਸਾਂਤੀ ਮੈਂ (ਸੋਏ) ਇਸਥਿਤ ਹੋਏ ਹੈਂ॥੩॥

ਜਉ ਲਉ ਪੋਟ ਉਠਾਈ ਚਲਿਅਉ ਤਉ ਲਉ ਡਾਨ ਭਰੇ ॥

ਜਬ ਤਕ ਪਾਪੋਂ ਪੁੰਨੋਂ ਕੀ ਗਠੜੀ ਉਠਾਈ ਚਲਿਆ ਜਾਤਾ ਥਾ ਤਬ ਪ੍ਰਯੰਤ ਧਰਮ ਰਾਇ ਕੇ ਡੰਡ ਭਰੇ ਥੇ॥

ਪੋਟ ਡਾਰਿ ਗੁਰੁ ਪੂਰਾ ਮਿਲਿਆ ਤਉ ਨਾਨਕ ਨਿਰਭਏ ॥੪॥੧॥੧੫੯॥

ਅਖਰ ਮੁਕਤਿ ਜੁਗਤਿ ਭੈ ਭਰਮਾ ॥
ਅਖਰ ਕਰਮ ਕਿਰਤਿ ਸੁਚ ਧਰਮਾ ॥

ਮੁਕਤਿ ਕੀ ਜੁਗਤੀ ਹੈ ਅਰ ਭਰਮ ਅਖਰ ਰੂਪ ਹੈ ਪੁਨਾ ਕਰਮੋਂ ਕਾ (ਕਿਰਤਿ) ਕਰਨਾ ਅਰ (ਸਚੁ) ਪਵਿਤ੍ਰ ਧਰਮੋਂ ਕਾ ਸਮੁਦਾਇ ਜੋ ਵਰਣਾਸ੍ਰਮ ਕੇ ਭੇਦ ਕਰਕੇ ਹੈ ਸਭ ਅਖਰ ਰੂਪ ਹੀ ਹੈ॥

ਦ੍ਰਿਸਟਿਮਾਨ ਅਖਰ ਹੈ ਜੇਤਾ ॥
ਨਾਨਕ ਪਾਰਬ੍ਰਹਮ ਨਿਰਲੇਪਾ ॥੫੪॥

ਅੰਤ ਸਿਧਾਂਤ ਇਹ ਹੈ ਕਿ ਜਿਤਨਾ ਪ੍ਰਪੰਚ ਦ੍ਰਿਸਟਿ ਆਵਤਾ ਹੈ ਸਭ ਅਖਰ ਰੂਪੀ ਹੀ ਹੈ ਜੇ ਕਹੇ ਸਰਬ ਰੂਪ ਹੋਣੇ ਤੇ ਪੁੰਨ ਪਾਪ ਕਾ ਭਾਗੀ ਹੋਵੈਗਾ ਤਬ ਤਿਸ ਮੈਂ ਜੀਵਤਾ ਆਈ ਤਿਸ ਪਰ ਸ੍ਰੀ ਗੁਰੂ ਜੀ ਕਹਤੇ ਹੈਂ ਪਾਰਬ੍ਰਹਮ ਪਰਮੇਸ੍ਰਰ ਵਾਸ੍ਤਵਤੇ (ਨਿਰਲੇਪਾ) ਅਸੰਗ ਹੈ ਵਾ ਇਹ ਜੇਤਾ ਦ੍ਰਿਸਟਿਮਾਨ ਸੰਸਾਰ ਹੈ ਸੋ ਸਭ ਅਖਰੋਂ ਮੇਂ ਹੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਸੋ ਅਖਰ ਪੂਰਨ ਬ੍ਰਹਮ ਨਿਰਲੇਪ ਕਾ ਸਰੂਪ ਹੈਂ॥ ਬਾਣੀ ਕੀ ਸਮਾਪਤੀ ਕਰਤੇ ਹੂਏ ਬੇਨਤੀ ਕਰਤੇ ਹੈਂ॥੫੪॥

ਸਲੋਕੁ ॥
ਹਥਿ ਕਲੰਮ ਅਗੰਮ ਮਸਤਕਿ ਲਿਖਾਵਤੀ ॥

ਹੇ (ਅਗੰਮ) ਮਨ ਬਾਣੀ ਕਾ ਪਰਾ ਰੂਪ ਵਾਹਿਗੁਰੂ ਤੇਰੇ ਹਾਥ ਮੈਂ ਹੁਕਮ ਰੂਪੀ ਕਲਮ ਹੈ ਜੋ ਜੀਵੋਂ ਕੇ ਮਾਥੇ ਲੇਖੁ ਲਿਖਤੀ ਆਵਤੀ ਹੈ॥

ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ ॥

ਔਰ ਤੂੰ ਸਰਬ ਕੇ ਸਾਥ (ਉਰਝਿ) ਫਸ ਭਾਵ ਤਾਣੇ ਪੇਟੇ ਵਤ ਮਿਲ ਰਹਾ ਹੈਂ ਔਰ ਉਪਮਾ ਤੇ ਰਹਿਤ ਰੂਪ ਵਾਲੀ ਤੇਰੀ ਸੱਤਾ ਹੈ॥

ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ ॥

ਹੇ ਮਹਾਰਾਜ ਆਪ ਕੀ ਉਸਤਤਿ ਮੁਖ ਕਰਕੇ ਕਹੀ ਨਹੀਂ ਜਾਤੀ। ਭਾਵ ਸੇ ਬਿਅੰਤ ਹੈ॥

ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ ॥੧॥

ਤੇਰੇ ਦਰਸਨ ਕੋ ਦੇਖ ਕਰ ਮੇਰੀ ਬੁਧੀ ਮੋਹਿਤ ਹੋ ਰਹੀ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਮੇਰੀ ਬੁਧੀ ਆਪ ਕੇ ਬਲਿਹਾਰਨੇ ਜਾਤੀ ਹੈ॥੧॥

ਪਉੜੀ ॥
ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘਨਾਸ ॥

ਹੇ (ਅਚੁਤ) ਅਗਿੜ ਹੇ ਪਾਰਬ੍ਰਹਮ ਹੇ ਅਬਿਨਾਸੀ ਹੇ ਪਾਪੋਂ ਕੇ ਨਸ੍ਰ ਕਰਨੇ ਹਾਰੇ॥

ਹੇ ਪੂਰਨ ਹੇ ਸਰਬ ਮੈ ਦੁਖ ਭੰਜਨ ਗੁਣਤਾਸ ॥

ਹੇ ਪੂਰਨ ਹੇ ਸਰਬ ਬਿਸ੍ਵਰੂਪ ਹੇ ਦੁਖੋਂ ਕੇ ਭੰਜਨ ਕਰਨੇ ਹਾਰੇ ਗੁਣੋਂ ਕੇ ਸਮੁੰਦ੍ਰ॥

ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ ਸਭ ਟੇਕ ॥

ਹੇ ਸਰਬ ਕੇ ਸੰਗੀ ਹੇ (ਨਿਰੰਕਾਰ) ਅਕਾਰ ਰਹਿਤ ਹੇ (ਨਿਰਗੁਣ) ਤ੍ਰਿਗੁਣ ਅਤੀਤ ਸਰਬ ਕਾ ਆਸਰਾ ਰੂਪ॥

ਹੇ ਗੋਬਿਦ ਹੇ ਗੁਣ ਨਿਧਾਨ ਜਾ ਕੈ ਸਦਾ ਬਿਬੇਕ ॥

ਹੇ ਗੋਬਿੰਦ ਹੇ ਗੁਣੋਂ ਕੇ ਸਮੁੰਦ੍ਰ (ਜਾਕੈ) ਜਿਸ ਤੇਰੇ ਗੁਣੋਂ ਕੇ ਨਿਤ ਹੀ (ਬਿਬੇਕ) ਵਿਚਾਰ ਹੋਤੇ ਹੈਂ॥ ਵਾ ਜਿਸੁ ਤੇਰੇ ਕੋ ਨਿਤ ਗਜਾਨੁ ਹੈ॥

ਹੇ ਅਪਰੰਪਰ ਹਰਿ ਹਰੇ ਹਹਿ ਭੀ ਹੋਵਨਹਾਰ ॥

ਹੇ (ਅਪਰੰਪਰ) ਅੰਨਤ ਜੀਵੋਂ ਸੇ ਪਰੇ ਹਰੀ (ਹਰੇ) ਸਬ ਜੀਵੇਂ ਕੋ ਸੱਤਾ ਸਫੁਰਤੀ ਦੇਣੇ ਵਾਲੇ ਤੂੰ ਅਬ ਭੀ ਹੈਂ ਪੁਨ: ਆਗੇ ਕੋ ਹੋਣੇ ਵਾਲਾ ਹੈਂ॥

ਹੇ ਸੰਤਹ ਕੈ ਸਦਾ ਸੰਗਿ ਨਿਧਾਰਾ ਆਧਾਰ ॥

ਹੇ ਸੰਤੋਂ ਕੇ ਸਦੀਵ ਸੰਗੀ ਰਹਣੇ ਵਾਲੇ ਤੂੰ ਨਿਰਾਸੋਂ ਕਾ ਆਸਰਾ ਰੂਪ ਹੈਂ॥

ਹੇ ਠਾਕੁਰ ਹਉ ਦਾਸਰੋ ਮੈ ਨਿਰਗੁਨ ਗੁਨੁ ਨਹੀ ਕੋਇ ॥

ਹੇ ਠਾਕਰ ਜੀ ਮੈਂ ਆਪਕਾ ਦਾਸ ਹੂੰ ਮੈਂ ਨਿਰਗੁਣ ਮੇਂ ਕੋਈ ਭੀ ਗੁਣ ਨਹੀਂ ਹੈਂ॥

ਪੰਨਾ ੨੬੨

ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ ॥੫੫॥

ਹੇ ਮਹਾਰਾਜ ਮੇਰੇ ਕੋ ਆਪਣਾ ਨਾਮੁ ਦਾਨੁ ਦੀਜੀਏ ਕਿਉਂਕਿ ਤਿਸ ਕੋ ਮੈਂ ਆਪਣੇ ਹਿਰਦੇ ਮੈਂ ਪਰੋਇ ਅਰਥਾਤ ਧਾਰਨ ਕਰ ਰਾਖੋਂ॥੫੫॥

ਸਲੋਕੁ ॥

ਇਸ ਸਾਰੇ ਸਲੋਕ ਕਾ ਆਦਿ ਮੈ ਅਰਥ ਕਰ ਆਏ ਹੈਂ ੧ ਇਕ ਸਲੋਕ ਮੈ ਗੁਰੋਂ ਕਾ ਮੰਗਲੁ ਕੀਆ ੨ ਦੂਸਰੇ ਸਲੋਕ ਮੈ ਪਰਮੇਸ੍ਵਰ ਕਾ ਮੰਗਲਾ ਚਰਨ ਕੀਆ ੫੨ ਸਲੋਕੋਂ ਮੈਂ ਅਖਰੋਂ ਦ੍ਵਾਰਾ ਉਪਦੇਸੁ ਕਹਾ ਹੈ ਸਭ ਅੰਗ ੫੫ ਪਚਵੰਜਾ ਹੈਂ ਇਹੁ ਮੰਗਲਾ ਚਰਣ ਰੂਪ ਸਲੋਕ ਆਦਿ ਅੰਤ ਮੈ ਪੜ ਲੈਣਾ ਪਾਠ ਮੈ ਦੋ ਵੇਰ ਲਿਖਣੇ ਕੀ ਆਸੰਕਾ ਕਰ ਛੋਡ ਨਹੀਂ ਦੇਣਾ॥

ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥
ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ॥
ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ ॥
ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ ॥
ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥
ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ ॥
ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ ॥
ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ ॥
ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ ॥੧॥
ਏਹੁ ਸਲੋਕੁ ਆਦਿ ਅੰਤਿ ਪੜਣਾ ॥

ਗਉੜੀ ਸੁਖਮਨੀ ਮਃ ੫ ॥

ਸਲੋਕੁ ॥

ੴ ਸਤਿਗੁਰ ਪ੍ਰਸਾਦਿ ॥

ਏਕ ਸਮੇਂ ਸ੍ਰੀ ਗੁਰੂ ਅਰਜਨ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਜੀ ਰਾਮ ਸਰੋਵਰ ਪਰ ਅੰਮ੍ਰਿਤ ਸਮੇਂ ਬੈਠੇ ਥੇ ਤਬ ਸਾਹਿਬ ਬੁਢਾ ਜੀ ਔਰ ਭਾਈ ਗੁਰਦਾਸ ਜੀ ਨੇ ਵਾ ਸਰਬ ਸਿਖੋਂ ਨੇ ਬੇਨਤੀ ਕਰੀ ਸਚੇ ਪਾਤਸ਼ਾਹ ਸ੍ਰੀ ਕ੍ਰਿਸ਼ਨ ਦੇਵ ਜੀ ਨੇ ਗੀਤਾ ਉਚਾਰਨ ਕਰੀ ਹੈ ਔਰ ਸਹਸ੍ਰ ਨਾਮ ਆਦੀ ਪੁੰਨ ਪਾਠ ਹੈ ਤੈਸੇ ਜੀਵੋਂ ਕੇ ਉਦਾਰ ਹੇਤ ਜਹਾਜ ਰੂਪ ਬਾਨੀ ਆਪ ਸ੍ਰੀ ਮੁਖ ਸੇਂ ਉਚਾਰਨ ਕਰੀਏ ਸੋ ਚੌਬੀਸ ਅਸ਼ਟਪਦੀਆਂ ਉਚਾਰਨ ਕਰੀਆਂ ਬਾਣੀ ਕਾ ਨਾਮ ਸੁਖਮਨੀ ਉਚਾਰਨ ਕੀ ਚੌਬੀਸ ਹਜਾਰ ਇਸ ਕਾ ਅਖਰ ਜੋ ਪੁਰਸ਼ ਪਾਠ ਕਰੇ ਅਥਵਾ ਸੁਣੇ ਤਿਸ ਕੇ ਅਸਟ ਪਹਰ ਮੈਂ ਜੋ ਸ੍ਵਾਸ ਨਿਕਸਤੇ ਹੈਂ ਸੋ ਸਭ ਸਫਲ ਹੋ ਜਾਤੇ ਹੈਂ ਔਰ ਬਹੁਤ ਮਹਾਤਮ ਹੈ ਸੁਖੋਂ ਕੀ ਮਣੀ ਰੂਪ ਹੈ ਸੋ ਅਬ ਸ੍ਰੀ ਗੁਰੂ ਜੀ ਪ੍ਰਿਥਮੈਂ ਸਤਿਗੁਰੋਂ ਕਾ ਨਮਸਕਾਰ ਆਤਮਕ ਮੰਗਲਾ ਚਰਨ ਉਚਾਰਨ ਕਰਤੇ ਹੈਂ॥

ਆਦਿ ਗੁਰਏ ਨਮਹ ॥

ਜੁਗਾਦਿ ਗੁਰਏ ਨਮਹ ॥

ਆਦਿ ਗੁਰੂ ਪਹਿਲੇ ਗੁਰੂ ਨਾਨਕ ਸਾਹਿਬ ਜੀ ਕੇ ਤਾਂਈ ਹਮਾਰੀ ਨਮਸਕਾਰ ਹੈ ਪੁਨ: (ਜੁਗ) ਦੋ ਜੋ ਹੈਂ ਗੁਰੂ ਅਮਰ ਦਾਸ ਜੀ ਅਰ ਗੁਰੂ ਰਾਮਦਾਸ ਜੀ ਤਿਨ ਦੋਨੋਂ ਕੀ ਆਦਿ ਸ੍ਰੀ ਗੁਰੂ ਅੰਗਦ ਸਾਹਿਬ ਜੀ ਕੇ ਤਾਂਈ ਨਮਸਕਾਰ ਹੈ॥

ਸਤਿਗੁਰਏ ਨਮਹ ॥

ਸ੍ਰੀ ਗੁਰਦੇਵਏ ਨਮਹ ॥੧॥

ਪੁਨ: ਸੱਤ ਸਰੂਪ ਗੁਰੂ ਅਮਰਦਾਸ ਸਾਹਿਬ ਜੀ ਕੇ ਤਾਂਈ ਹਮਾਰੀ ਨਸਮਕਾਰ ਹੈ (ਸ੍ਰੀ) ਸੋਭਾ ਵਾ ਲਖਮੀ ਸਹਤ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ (ਦੇਵ) ਪ੍ਰਕਾਸ਼ ਰੂਪ ਹੈਂ ਤਿਨ ਕੇ ਤਾਂਈ ਮੇਰੀ ਨਮਸਕਾਰ ਹੈ ਭਾਵ ਯਿਹ ਹੈ ਕਿ ਸ੍ਰੀ ਗੁਰੂ ਨਾਨਕ ਜੀ ਨੇ ਲਖਮੀ ਬਾਰਾਂ ਕੋਸ ਪਰੇ ਰਾਖੀ ਹੈ ਔਰ ਦੁਤੀ ਸਰੂਪ ਮੈਂ ੬ ਕੋਸ ਔਰ ਤ੍ਰਤੀ ਮੈਂ ਦ੍ਵਾਰੇ ਸੇ ਬਾਹਰ ਬੇਨਤੀ ਕਰਤੀ ਰਹੀ ਪੁਨ: ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਚਤੁਰਥ ਸਰੂਪ ਮੈਂ ਚਰਨੀ ਲਗਾਇ ਲਈ ਚਾਰੋਂ ਦਰਵਾਜੇ ਮੈਂ ਸ੍ਰੀ ਅੰਮ੍ਰਿਤਸਰ ਜੀ ਪ੍ਰਤਖ੍ਯ ਪ੍ਰਵੇਸ਼ ਕਰਤੀ ਹੈ ਇਸ ਹੇਤ ਸੈ ਸ੍ਰੀ ਪਦ ਉਚਰਾਣ ਕੀਆ ਹੈ॥੧॥

ਅਸਟਪਦੀ ॥

ਆਠ ਪਉੜੀ ੮ ਰੂਪ ਇਸਕੇ ਆਠ ਪਦ ਹੈਂ ਸ੍ਰੀ ਗੁਰੂ ਜੀ ਇਸ ਅਸਟਪਦੀ ਮੈਂ ਨਾਮ ਕਾ ਮਹਾਤਮ ਕਥਨ ਕਰਤੇ ਹੈਂ॥

ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥

ਕਲਿ ਕਲੇਸ ਤਨ ਮਾਹਿ ਮਿਟਾਵਉ ॥

ਹੇ ਭਾਈ ਤਿਸ ਸਿਮਰਨ ਜੋਗ ਕੇ ਸਿਮਰਨ ਕੋ ਸਿਮਰ ਕਰਕੇ ਵਾ ਮਨ ਤਨ ਬਾਣੀ ਸੇ ਤਿਸ ਕੌ ਸਿਮਰਨ ਕਰਕੇ ਸੁਖੋਂ ਕੌ ਪਾਵੌਂ ਤਿਸ ਸਿਮਰਨ ਸੇ (ਕਲਿ ਕਲੇਸ) ਕਲਪਨਾ ਔਰੁ ਰਾਗਾਦਿ ਕਲੇਸ ਤਨ ਬੀਚ ਸੇਂ ਮਿਟਾਇ ਦੇਵੇ॥

ਸਿਮਰਉ ਜਾਸੁ ਬਿਸੁੰਭਰ ਏਕੈ ॥

ਨਾਮੁ ਜਪਤ ਅਗਨਤ ਅਨੇਕੈ ॥

ਤਿਸ ਏਕ (ਬਿਸੁੰਭਰ) ਵਿਸ੍ਵ ਕੇ ਭਰਨ ਭਾਰ ਅਰਥਾਤ ਪਾਲਨਾ ਕਰਨੇ ਹਾਰੇ ਕਾ ਨਾਮ ਸਿਮਰਨ ਕਰੋ (ਜਾਸੁ) ਜਿਸਕੇ ਅਣਗਿਣਤ ਨਾਮੋਂ ਕੌ ਅਨੇਕ ਹੀ ਜਪਤੇ ਹੈਂ॥

ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਯਰ ॥

ਕੀਨੇ ਰਾਮ ਨਾਮ ਇਕ ਆਖ੍ਰ ॥

ਚਾਰੋਂ ਵੇਦ ਅਰੁ ਅਠਾਰਹ ਪੁਰਾਣ ਸਿਮ੍ਰਤੀ ਕੇ (ਸੁਧਾਖਰ) ਏਕ ਏਕ ਅਖਰ ਕੌ ਸੋਧ ਕਰਕੇ (ਆਖਰ) ਅੰਤ ਕੋ ਏਕ ਰਾਮ ਨਾਮ ਹੀ ਸਾਰ ਰੂਪ ਅਖਰ ਨਿਹਚੈ ਕੀਏ ਹੈਂ॥

ਕਿਨਕਾ ਏਕ ਜਿਸੁ ਜੀਅ ਬਸਾਵੈ ॥

ਤਾ ਕੀ ਮਹਿਮਾ ਗਨੀ ਨ ਆਵੈ ॥

ਤਿਸ ਰਾਮ ਨਾਮ ਕੌ (ਕਿਨਕਾ) ਕਿੰਚਤ ਮਾਤ੍ਰ ਅਰਥਾਤ ਰਾਈ ਮਾਤ੍ਰ ਵਾ ਕਿੰਚਤ ਕਾਲ ਭੀ ਜੋ ਕੋਈ ਅਪਨੇ ਮਨ ਮੈਂ ਵਸਾਵਤਾ ਹੈ ਤਿਸ ਕਿੰਚਤ ਮਾਤ੍ਰ ਜਪਣੇ ਕੀ ਵਾ ਤਿਸ ਪੁਰਸ਼ ਕੀ ਮਹਿਮਾ ਗਿਣਤੀ ਮੈਂ ਨਹੀਂ ਆਵਤੀ॥ ਤਾਂ ਤੇ ਐਸੇ ਬੇਨਤੀ ਕਰੋ॥

ਕਾਂਖੀ ਏਕੈ ਦਰਸ ਤੁਹਾਰੋ ॥

ਨਾਨਕ ਉਨ ਸੰਗਿ ਮੋਹਿ ਉਧਾਰੋ ॥੧॥

ਹੇ ਵਾਹਿਗੁਰੂ ਜੋ ਐਸੇ ਸਿਮਰਨ ਕਰਨ ਵਾਲੇ ਸੰਤ ਏਕ ਤੇਰੇ ਦਰਸਨ ਕਰਨੇ ਕੇ (ਕਾਂਖੀ) ਚਾਹਵੰਤ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਸੰਤੋਂ ਕਾ ਸੰਗੁ ਦੇਕਰ ਮੈਨੂੰ ਇਸ ਸੰਸਾਰ ਸਿੰਧ ਤੇ ਉਧਾਰੋ॥੧॥

ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥

ਭਗਤ ਜਨਾ ਕੈ ਮਨਿ ਬਿਸ੍ਰਾਮ ॥ ਰਹਾਉ ॥

ਇਸ ਬਾਣੀ ਕਾ ਨਾਮੁ ਸੁਖਮਨੀ ਹੈ ਕਿਉਂਕਿ ਇਸ ਮੈ ਸੁਖ ਰੂਪ ਪ੍ਰਭ ਕਾ ਅੰਮ੍ਰਿਤ ਵਤ ਨਾਮੁ ਹੈ ਵਾ ਇਸ ਮਨ ਕੋ ਸੁਖ ਦੇਣੇ ਵਾਲੀ ਹੈ ਵਾ ਸੁਖੋਂ ਕੀ ਮਣੀ ਰੂਪੁ ਹੈ ਕਿਉਂਕਿ ਸੁਖ ਰੂਪੁ ਔਰ ਅਮਰ ਕਰਨੇ ਹਾਰਾ ਇਸ ਮੈ ਪ੍ਰਭੂ ਕਾ ਨਾਮੁ ਹੈ॥

ਪ੍ਰਸ਼ਨ: ਮਣੀ ਕੋ ਤੋ ਵੱਡੇ ਜਤਨੋਂ ਕਰ ਡਬੇ ਮੈ ਰਾਖੀਤਾ ਹੈ ਇਸਕੀ ਕਹਾਂ ਇਸਥਿਤੀ ਹੈ? ਉੱਤ੍ਰ॥ ਹੇ ਭਾਈ ਭਗਤੋਂ ਕੇ ਮਨ ਬੀਚ ਇਸ ਕਾ ਬਿਸ੍ਰਾਮ ਅਰਥਾਤ ਨਿਵਾਸ ਹੈ॥

ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥

ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥

ਹੇ ਭਾਈ ਪ੍ਰਭੂ ਕੇ ਸਿਮਰਨੇ ਕਰਕੇ ਇਹੁ ਜੀਵ ਪੁਨਾ ਮਾਤਾ ਕੇ ਉਦਰ ਮੈਂ ਨਹੀਂ ਵਸਤਾ ਹੈ ਪ੍ਰਭੂ ਕੇ ਸਿਮਰਨੇ ਸੇ ਜਮ ਕਾ ਦੁਖ ਨਾਸ ਹੋ ਜਾਤਾ ਹੈ ਭਾਵ ਜਨਮ ਮਰਨ ਸੇ ਰਹਤ ਹੋ ਜਾਤਾ ਹੈ॥

ਪ੍ਰਭ ਕੈ ਸਿਮਰਨਿ ਕਾਲੁ ਪਰਹਰੈ ॥

ਪ੍ਰਭ ਕੈ ਸਿਮਰਨਿ ਦੁਸਮਨੁ ਟਰੈ ॥

ਪ੍ਰਭੂ ਕੇ ਸਿਮਰਨੇ ਸੇ ਕਾਲ ਭੀ ਤਿਆਗ ਜਾਤਾ ਹੈ ਪ੍ਰਭੂ ਕੇ ਸਿਮਰਨੇ ਸੇ ਸਤ੍ਰੂ ਟਲ ਜਾਤਾ ਹੈ ਭਾਵ ਕੋਈ ਦੁਖ ਨਹੀਂ ਦੇ ਸਕਤਾ ॥

ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ ॥

ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ ॥

ਪ੍ਰਭੂ ਕੇ ਸਿਮਰਨੇ ਸੇ ਕੋਈ ਬਿਘਨੁ ਨਹੀਂ ਲਾਗਤਾ ਹੈ॥ ਪ੍ਰਭੂ ਕੇ ਸਿਮਰਨੇ ਸੇ ਦਿਨੇ ਰਾਤ ਵਾ ਨਿਰੰਤ੍ਰ ਗਿਆਨ ਜਾਗਤ੍ਰ ਮੈਂ ਜਾਗਤਾ ਹੈ ਭਾਵ ਕਾਮ ਆਦਿ ਵਿਕਾਰ ਔਰੁ ਅਵਿਦਜਾ ਰੂਪੀ ਨਿੰਦ੍ਰਾ ਨਹੀਂ ਵਿਆਪਤੇ ਹੈਂ॥

ਪ੍ਰਭ ਕੈ ਸਿਮਰਨਿ ਭਉ ਨ ਬਿਆਪੈ ॥

ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ ॥

ਪ੍ਰਭੂ ਕੇ ਸਿਮਰਨੇ ਸੇ ਪੁਨਾ ਕੋਈ ਭੈ ਨਹੀਂ ਵਿਆਪਤਾ ਹੈ॥ ਪ੍ਰਭੂ ਕੇ ਸਿਮਰਨੇ ਸੇ ਕੋਈ ਦੁਖ ਨਹੀਂ ਸੰਤਾਪ ਦੇਤਾ ਹੈ॥

ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ ॥
ਸਰਬ ਨਿਧਾਨ ਨਾਨਕ ਹਰਿ ਰੰਗਿ ॥੨॥

ਪ੍ਰਭੂ ਕਾ ਸਿਮਰਨ ਸੰਤੋਂ ਕੇ ਸੰਗ ਸੇ ਪ੍ਰਾਪਤਿ ਹੋਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਪਰੰਤੂ ਜਿਸਕੌ ਹੂਆ ਹੈ ਤਿਸੀ ਕੌ ਸਰਬ ਨਿਧੀਓਂ ਕਾ ਖਜਾਨਾ ਹਰੀ ਕਾ (ਰੰਗਿ) ਪ੍ਰੇਮ ਵਾ ਅੰਨਦ ਪ੍ਰਾਪਤਿ ਭਯਾ ਹੈ॥

ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ॥
ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥

ਪ੍ਰਭੂ ਕੇ ਸਿਮਰਨੇ ਸੇ ਰਿਧੀਆਂ ਔਰੁ ੧੮ ਸਿਧੀਆਂ ੯ ਨਿਧੀਆਂ ਪ੍ਰਾਪਤਿ ਹੋਤੀਆਂ ਹੈਂ। ਪ੍ਰਭੂ ਕੇ ਸਿਮਰਨੇ ਸੇ ਗਿਆਨ ਧਿਆਨ ਔਰੁ ਤਤਵੇਤਿਓਂ ਕੀ ਬੁਧੀ ਪ੍ਰਾਪਤਿ ਹੋਤੀ ਹੈ॥

ਪ੍ਰਭ ਕੈ ਸਿਮਰਨਿ ਜਪ ਤਪ ਪੂਜਾ ॥
ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥

ਪ੍ਰਭੂ ਕੇ ਸਿਮਰਨ ਸੇ ਹੀ ਜਪ ਤਪ ਪੂਜਾ ਹੋਤੀ ਹੈ ਭਾਵ ਸੇ ਸਰਬ ਸੁਭ ਕਰਮੋਂ ਕਾ ਫਲ ਪ੍ਰਾਪਤਿ ਹੋਤਾ ਹੈ ਔਰੁ ਪ੍ਰਭੂ ਕੇ ਸਿਮਰਨ ਸੇ ਦ੍ਵੈਤ ਭਾਵ ਬਿਨਸਿ ਜਾਤਾ ਹੈ॥

ਪ੍ਰਭ ਕੈ ਸਿਮਰਨਿ ਤੀਰਥ ਇਸਨਾਨੀ ॥
ਪ੍ਰਭ ਕੈ ਸਿਮਰਨਿ ਦਰਗਹ ਮਾਨੀ ॥

ਪ੍ਰਭੂ ਕੇ ਸਿਮਰਨੇ ਸੇ ਸਰਬ ਤੀਰਥੋਂ ਕੇ ਇਸਨਾਨ ਕਾ ਫਲ ਹੋਤਾ ਹੈ॥ ਪੁਨਾ ਪ੍ਰਭੂ ਕੇ ਭਜਨ ਸੇ ਪ੍ਰਲੋਕ ਬੀਚ ਪੁਰਸ (ਮਾਨੀ) ਆਦਰ ਯੋਗ ਅਰਥਾਤ ਪੂਜੀਤਾ ਹੈ॥

ਪ੍ਰਭ ਕੈ ਸਿਮਰਨਿ ਹੋਇ ਸੁ ਭਲਾ ॥
ਪ੍ਰਭ ਕੈ ਸਿਮਰਨਿ ਸੁਫਲ ਫਲਾ ॥

ਪ੍ਰਭੂ ਕੇ ਸਿਮਰਨ ਸੇਂ ਇਸ ਜੀਵ ਸੇ ਜੋ ਕਾਰਜ ਹੋਤਾ ਹੈ ਸੋ ਭਲਾ ਹੀ ਹੋਤਾ ਹੈ॥ ਪ੍ਰਭੂ ਕੇ ਸਿਮਰਨ ਸੇ ਸ੍ਰੇਸਟ ਫਲੋਂ ਕਰ ਫਲਤਾ ਹੈ।

ਸੇ ਸਿਮਰਹਿ ਜਿਨ ਆਪਿ ਸਿਮਰਾਏ ॥

ਪੰਨਾ ੨੬੩

ਨਾਨਕ ਤਾ ਕੈ ਲਾਗਉ ਪਾਏ ॥੩॥

ਪਰੰਤੂ ਸੋਈ ਪ੍ਰਭੂ ਕੌ ਸਿਮਰਤੇ ਹੈਂ ਜਿਨਕੌ ਹਰੀ ਆਪ ਸਿਮਰਾਵਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਸਿਮਰਾਵਣ ਹਾਰੇ ਔਰੁ ਸਿਮਰਣ ਹਾਰੇ ਕੇ ਹਮ ਚਰਨੀ ਲਾਗਤੇ ਹੈਂ ਵਾ ਹੇ ਭਾਈ ਤੁਮ ਤਿਨ ਕੇ ਚਰਨੀ ਲਾਗੋ॥

ਪ੍ਰਭ ਕਾ ਸਿਮਰਨੁ ਸਭ ਤੇ ਊਚਾ ॥
ਪ੍ਰਭ ਕੈ ਸਿਮਰਨਿ ਉਧਰੇ ਮੂਚਾ ॥

ਪ੍ਰਭੂ ਕਾ ਸਿਮਰਨ ਸਭ ਸੇ ਊਚਾ ਹੈ ਪ੍ਰਭੂ ਕੈ ਸਿਮਰਨੇ ਸੇ (ਮੂਚਾ) ਬਹੁਤ ਉਧਰੇ ਹੈਂ॥

ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ ॥
ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ ॥

ਪ੍ਰਭੂ ਕੇ ਸਿਮਰਨ ਸੇ ਤ੍ਰਿਸਨਾ ਅਗਨੀ ਬੁਝ ਜਾਤੀ ਹੈ॥ ਪ੍ਰਭੂ ਕੇ ਸਿਮਰਨ ਸੇ ਸਭ ਕਿਛ ਸੁਝ ਆਵਤਾ ਹੈ। ਭਾਵ ਸੇ ਦਿਬਜ ਦ੍ਰਿਸ੍ਰੀ ਹੋ ਜਾਤੀ ਹੈ॥

ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ ॥
ਪ੍ਰਭ ਕੈ ਸਿਮਰਨਿ ਪੂਰਨ ਆਸਾ ॥

ਪ੍ਰਭੂ ਕੇ ਸਿਮਰਨ ਸੇ ਜਮ ਕਾ (ਤ੍ਰਾਸਾ) ਭੈ ਨਹੀਂ ਰਹਤਾ ਹੈ॥ ਪੁਨਾ ਪ੍ਰਭੂ ਕਾ ਸਿਮਰਨ ਕਰਨੇ ਸੇ ਹੀ ਸਰਬ ਆਸਾ ਪੂਰਨ ਹੋਇ ਜਾਤੀ ਹੈ॥

ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥
ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ ॥

ਪ੍ਰਭੂ ਕੇ ਸਿਮਰਨ ਸੇ ਮਨ ਕੀ ਮਲੀਨਤਾ ਦੂਰ ਹੋ ਜਾਤੀ ਹੈ॥ ਔਰ ਨਾਮ ਅੰਮ੍ਰਿਤ ਰਿਦੇ ਮੈਂ ਆਇ ਕਰ ਸਮਾਇ ਜਾਤਾ ਹੈ॥

ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥
ਨਾਨਕ ਜਨ ਕਾ ਦਾਸਨਿ ਦਸਨਾ ॥੪॥

ਪ੍ਰਭੂ ਜੀ ਕਾ ਨਾਮ ਵਾ ਜਿਨ ਸੰਤੋਂ ਕੀ ਰਸਨਾ ਮੈ ਵਸਤਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਤਿਨ ਸੰਤ ਜਨੋਂ ਕੇ ਦਾਸੋਂ ਦਾ ਦਾਸ ਹੂੰ॥੪॥

ਪ੍ਰਭ ਕਉ ਸਿਮਰਹਿ ਸੇ ਧਨਵੰਤੇ ॥
ਪ੍ਰਭ ਕਉ ਸਿਮਰਹਿ ਸੇ ਪਤਿਵੰਤੇ ॥

ਜੋ ਪ੍ਰਭੂ ਕੋ ਸਿਮਰਤੇ ਹੈਂ ਸੋ ਨਾਮੁ ਧਨ ਵਾਲੇ ਹੈਂ॥ ਜੋ ਪ੍ਰਭੂ ਕੌ ਸਿਮਰਤੇ ਹੈਂ ਸੋਈ (ਪਤਿ) ਪ੍ਰਤਿਸ੍ਰਾ ਵਾਲੇ ਹੈਂ॥

ਪ੍ਰਭ ਕਉ ਸਿਮਰਹਿ ਸੇ ਜਨ ਪਰਵਾਨ ॥
ਪ੍ਰਭ ਕਉ ਸਿਮਰਹਿ ਸੇ ਪੁਰਖ ਪ੍ਰਧਾਨ ॥

ਜੋ ਪੁਰਸ ਪ੍ਰਭੂ ਕੋ ਸਿਮਰਤੇ ਹੈਂ ਸੋਈ ਪ੍ਰਵਾਨ ਹੈਂ। ਜੋ ਪ੍ਰਭੂ ਕੌ ਸਿਮਰਤੇ ਹੈਂ ਸੋਈ ਪ੍ਰਧਾਨ ਅਰਥਾਤ ਮੁਖ੍ਯ ਪੁਰਖ ਹੈਂ॥

ਪ੍ਰਭ ਕਉ ਸਿਮਰਹਿ ਸਿ ਬੇਮੁਹਤਾਜੇ ॥
ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ ॥

ਜੋ ਪ੍ਰਭੂ ਕੋ ਸਿਮਰਤੇ ਹੈਂ ਸੋ ਕਿਸੀ ਕੇ ਮੁਹਤਾਜ ਨਹੀਂ ਹੋਤੇ ਹੈਂ॥ ਜੋ ਪ੍ਰਭੂ ਕੌ ਸਿਮਰਤੇ ਹੈਂ ਸੋ ਸਰਬ ਕੇ ਰਾਜੇ ਹੈਂ ਭਾਵ ਕਿਸੀ ਕੇ ਅਧੀਨ ਨਹੀਂ ਹੋਤੇ ਹੈਂ॥

ਪ੍ਰਭ ਕਉ ਸਿਮਰਹਿ ਸੇ ਸੁਖਵਾਸੀ ॥
ਪ੍ਰਭ ਕਉ ਸਿਮਰਹਿ ਸਦਾ ਅਬਿਨਾਸੀ ॥

ਜੋ ਪ੍ਰਭੂ ਕੌ ਸਿਮਰਤੇ ਹੈਂ ਸੋ ਸਰਬ ਪ੍ਰਕਾਰ ਸੇ ਸੁਖੋਂ ਕੇ ਨਿਵਾਸੀ ਹੋਤੇ ਹੈਂ। ਜੋ ਪ੍ਰਭੂ ਕੌ ਸਿਮਰਤੇ ਹੈਂ ਸੋ ਸਦਾ ਹੀ ਅਬਿਨਾਸੀ ਹੈਂ॥

ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ ॥
ਨਾਨਕ ਜਨ ਕੀ ਮੰਗੈ ਰਵਾਲਾ ॥੫॥

ਪਰੰਤੂ ਸੋ ਪ੍ਰਭੂ ਕੇ ਸਿਮਰਨ ਮੈਂ ਲਾਗੇ ਹੈਂ ਜਿਨ ਪਰ ਪ੍ਰਭੂ ਆਪਿ ਦਿਆਲ ਹੂਆ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਸਿਮਰਨ ਕਰਨ ਵਾਲੇ ਜਨੋਂ ਕੀ ਮੈ (ਰਵਾਲਾ) ਚਰਨ ਧੂੜ ਮਾਂਗਤਾ ਹੂੰ॥੫॥

ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ ॥
ਪ੍ਰਭ ਕਉ ਸਿਮਰਹਿ ਤਿਨ ਸਦ ਬਲਿਹਾਰੀ ॥

ਜੋ ਪ੍ਰਭੂ ਕੋ ਸਿਮਰਤੇ ਹੈਂ ਸੋਈ ਪਰਉਪਕਾਰੀ ਹੈਂ॥ ਜੋ ਪ੍ਰਭੂ ਕੌ ਸਿਮਰਤੇ ਹੈਂ ਮੈਂ ਤਿਨੋਂ ਪਰ ਸਦਾ ਬਲਿਹਾਰੀ ਜਾਤਾ ਹੂੰ॥

ਪ੍ਰਭ ਕਉ ਸਿਮਰਹਿ ਸੇ ਮੁਖ ਸੁਹਾਵੇ ॥
ਪ੍ਰਭ ਕਉ ਸਿਮਰਹਿ ਤਿਨ ਸੂਖਿ ਬਿਹਾਵੈ ॥

ਜੋ ਪ੍ਰਭੂ ਕੋ ਸਿਮਰਤੇ ਹੈਂ ਤਿਨ ਕੇ ਮੁਖ (ਸੁਹਾਵੇ) ਸੋਭਨੀਕ ਹੁਏ ਹੈਂ ਜੋ ਪ੍ਰਭੂ ਕੋ ਸਿਮਰਤੇ ਹੈਂ ਤਿਨੋਂ ਕੀ ਆਯੂ ਸੁਖ ਸਾਥ ਬੀਤਤੀ ਹੈ॥

ਪ੍ਰਭ ਕਉ ਸਿਮਰਹਿ ਤਿਨ ਆਤਮੁ ਜੀਤਾ ॥
ਪ੍ਰਭ ਕਉ ਸਿਮਰਹਿ ਤਿਨ ਨਿਰਮਲ ਰੀਤਾ ॥

ਜੋ ਪ੍ਰਭੂ ਕੋ ਸਿਮਰਤ ਹੈਂ ਤਿਨੋਂ ਨੇ ਆਪਨਾ ਮਨੁ ਜੀਤ ਲੀਆ ਹੈ ਤਿਨ ਕੀ (ਰੀਤਾ) ਮ੍ਰਿਯਾਦਾ ਨਿਰਮਲ ਹੈ॥

ਪ੍ਰਭ ਕਉ ਸਿਮਰਹਿ ਤਿਨ ਅਨਦ ਘਨੇਰੇ ॥
ਪ੍ਰਭ ਕਉ ਸਿਮਰਹਿ ਬਸਹਿ ਹਰਿ ਨੇਰੇ ॥

ਜੋ ਪ੍ਰਭੂ ਕੋ ਸਿਮਰਤੇ ਹੈਂ ਤਿਨੋਂ ਕੋ (ਘਨੇਰੇ) ਬਹੁਤ ਅਨੰਦ ਪ੍ਰਾਪਤਿ ਹੋਤੇ ਹੈਂ ਜੋ ਪ੍ਰਭੂ ਕੋ ਸਿਮਰਤੇ ਹੈਂ ਸੋ ਹਰੀ ਕੇ ਸਮੀਪ ਬਸਤੇ ਹੈਂ ਵਾ ਤਿਨ ਕੇ ਨਿਕਟਿ ਹੀ ਹਰੀ ਨਿਵਾਸ ਕਰਤਾ ਹੈ॥

ਸੰਤ ਕ੍ਰਿਪਾ ਤੇ ਅਨਦਿਨੁ ਜਾਗਿ ॥
ਨਾਨਕ ਸਿਮਰਨੁ ਪੂਰੈ ਭਾਗਿ ॥੬॥

ਤਾਂਤੇ ਹੇ ਭਾਈ ਸੰਤੋਂ ਕੀ ਕ੍ਰਿਪਾ ਤੇ ਪ੍ਰਭੂ ਕੇ ਸਿਮਰਨ ਮੈਂ ਨਿਰੰਤ੍ਰ ਜਾਗਣਾ ਕਰ ਸ੍ਰੀ ਗੁਰੂ ਜੀ ਕਹਤੇ ਹੈਂ ਪ੍ਰਭੂ ਕਾ ਸਿਮਰਨ ਪੂਰੇ ਭਾਗੋਂ ਕਰਕੇ ਹੀ ਪਾਈਤਾ ਹੈ॥੬॥

ਪ੍ਰਭ ਕੈ ਸਿਮਰਨਿ ਕਾਰਜ ਪੂਰੇ ॥
ਪ੍ਰਭ ਕੈ ਸਿਮਰਨਿ ਕਬਹੁ ਨ ਝੂਰੇ ॥

ਪ੍ਰਭੂ ਕੇ ਸਿਮਰਨੇ ਸੇ ਸਭੀ ਕਾਰਜ ਪੂਰਨ ਹੋ ਜਾਤੇ ਹੈਂ ਪ੍ਰਭੂ ਕੇ ਸਿਮਰਨ ਸੇ ਇਹੁ ਪੁਰਸ਼ ਕਬੀ ਝੂਰਤਾ ਨਹੀਂ ਹੈ।

ਪ੍ਰਭ ਕੈ ਸਿਮਰਨਿ ਹਰਿ ਗੁਨ ਬਾਨੀ ॥
ਪ੍ਰਭ ਕੈ ਸਿਮਰਨਿ ਸਹਜਿ ਸਮਾਨੀ ॥

ਪ੍ਰਭੂ ਕੇ ਸਿਮਰਨਿ ਸੇ ਹੀ ਹਰੀਕੈ ਗੁਨ ਗਾਯਨ ਕਰਨੇ ਯੋਗ ਬਾਣੀ ਹੋ ਜਾਤੀ ਹੈ ਜੋ ਪ੍ਰਭੂ ਕੇ ਸਿਮਰਨ ਮੈ ਲਾਗੇ ਹੈਂ ਤਿਨਕੀ ਬ੍ਰਿਤੀ (ਸਹਿਜ) ਸਾਂਤ ਪਦ ਮੈ ਵਾ ਸੁਭਾਵਕ ਹੀ ਸਰੂਪ ਮੈਂ ਸਮਾਈ ਹੈ॥

ਪ੍ਰਭ ਕੈ ਸਿਮਰਨਿ ਨਿਹਚਲ ਆਸਨੁ ॥
ਪ੍ਰਭ ਕੈ ਸਿਮਰਨਿ ਕਮਲ ਬਿਗਾਸਨੁ ॥

ਪ੍ਰਭੂ ਕੇ ਸਿਮਰਨ ਸੇ ਹੀ ਨਿਸਚਲ ਸਰੂਪ ਮੈਂ (ਆਸਨੁ) ਇਸਥਿਤ ਹੈ॥ ਪ੍ਰਭੂ ਕੇ ਸਿਮਰਨੇ ਸੇ ਰਿਦਾ ਕਮਲ ਖਿੜ ਆਵਤਾ ਹੈ॥

ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥
ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥

ਪ੍ਰਭੂ ਕੇ ਸਿਮਰਨੇ ਸੇ (ਅਨਹਦ) ਏਕ ਰਸ (ਝੁਨਕਾਰ) ਆਨੰਦ ਕੀ ਧੁਨੀ ਹੋਤੀ ਹੈ ਵਾ ਦਸਮ ਦ੍ਵਾਰ ਮੈ ਅਨਾਹਦ ਸਬਦੋਂ ਕੌ ਸੁਨਤਾ ਹੈ ਪ੍ਰਭੂ ਸਿਮਰਨ ਕੇ ਸੁਖ ਕੇ ਪਾਰਾਵਾਰ ਕਾ ਅੰਤ ਨਹੀਂ ਹੈ ਭਾਵ ਸੇ ਬਿਅੰਤ ਹੀ ਹੋਤਾ ਹੈ॥

ਸਿਮਰਹਿ ਸੇ ਜਨ ਜਿਨ ਕਉ ਪ੍ਰਭ ਮਇਆ ॥
ਨਾਨਕ ਤਿਨ ਜਨ ਸਰਨੀ ਪਇਆ ॥੭॥

ਪਰੰਤੂ ਸੋਈ ਜਨ ਹਰੀਕੌ ਸਿਮਰਤੇ ਹੈਂ ਜਿਨੋਂ ਪਰ ਪ੍ਰਭੂ ਕੀ (ਮਇਆ) ਕ੍ਰਿਪਾ ਹੋਤੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਸਿਮਰਨ ਕਰਨ ਵਾਲੇ ਜਨੋਂ ਕੀ ਸ਼ਰਨੀ ਪੜਾ ਹੂੰ॥੭॥

ਹਰਿ ਸਿਮਰਨੁ ਕਰਿ ਭਗਤ ਪ੍ਰਗਟਾਏ ॥

ਹਰਿ ਸਿਮਰਨਿ ਲਗਿ ਬੇਦ ਉਪਾਏ ॥

ਹਰੀ ਕੇ ਸਿਮਰਨ ਕਰਕੇ ਹੀ ਜਗਤ ਮੈਂ ਭਗਤ (ਪ੍ਰਗਟਾਏ) ਪ੍ਰਗਟ ਭਏ ਹੈਂ ਹਰੀ ਕੇ ਸਿਮਰਨ ਮੈਂ ਲਾਗ ਕਰ ਬ੍ਰਹਮਾ ਜੀ ਨੇ ਵੇਦ ਉਪਾਏ ਅਰਥਾਤ ਪ੍ਰਗਟ ਕੀਏ ਹੈਂ ਵਾ ਹਰੀ ਨੇ ਜੀਵੋਂ ਸੇ ਅਪਨਾ ਸਿਮਰਨ ਕਰਾਵਨੇ (ਲਗਿ) ਵਾਸਤੇ ਬੇਦ ਉਤਪਿਤ ਕੀਏ ਹੈਂ॥

ਹਰਿ ਸਿਮਰਨਿ ਭਏ ਸਿਧ ਜਤੀ ਦਾਤੇ ॥

ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ ॥

ਹਰੀ ਕੇ ਸਿਮਰਨ ਸੇ ਹੀ ਸਿਧ ਜੋ ਜਤੀ ਪੁਨਾ ਦਾਤੇ ਭਏ ਹੈਂ ਹਰੀ ਕੇ ਸਿਮਰਨ ਸੇ ਜੋ ਜਾਤੀ ਕੇ ਨੀਚ ਭੀ ਥੇ ਸੋਈ ਚਾਰੋਂ ਦਿਸਾ ਮੈਂ (ਜਾਤੇ) ਜਾਣੇ ਗਏ ਹੈਂ॥ ਬਾਲਮੀਕ ਭੀਲਨੀ ਵਤ॥

ਹਰਿ ਸਿਮਰਨਿ ਧਾਰੀ ਸਭ ਧਰਨਾ ॥

ਸਿਮਰਿ ਸਿਮਰਿ ਹਰਿ ਕਾਰਨ ਕਰਨਾ ॥

ਹਰੀ ਕੇ ਸਿਮਰਨ ਕਰਨੇ ਸੇ ਹੀ ਸ਼ੇਸ਼ ਨਾਗ ਜੀ ਨੇ ਸੰਪੂਰਨ (ਧਰਨਾ) ਧਰਤੀ ਅਪਨੇ ਸਿਰ ਪਾ ਧਾਰੀ ਹੋਈ ਹੈ ਤਾਂ ਤੇ ਹੇ ਭਾਈ ਹਰੀ ਕਰਨ ਕਾਰਨ ਕੌ ਸਦਾ ਮਨ ਬਾਣੀ ਸੇ ਸਿਮਰੋ ਵਾ ਹਰੀ ਕੌ ਸਿਮਰਿ ਸਿਮਰਿ ਕੇ ਸਰਬ (ਕਾਰਨ ਕਰਨਾ) ਜਗਤ ਕੇ ਕਾਰਨ ਭਏ ਹੈਂ ਭਾਵ ਬ੍ਰਹਮਾਦਿ ਸਮਰਥ ਹੁਏ ਹੈਂ॥

ਹਰਿ ਸਿਮਰਨਿ ਕੀਓ ਸਗਲ ਅਕਾਰਾ ॥

ਹਰਿ ਸਿਮਰਨ ਮਹਿ ਆਪਿ ਨਿਰੰਕਾਰਾ ॥

ਹਰੀ ਕੇ ਸਿਮਰਨ ਕੀ ਸ਼ਕਤੀ ਸੇ ਹੀ ਬ੍ਰਹਮਾ ਜੀ ਨੇ ਸੰਪੂਰਨ ਜਗਤ ਕਾ ਅਕਾਰ ਕੀਆ ਹੈ ਹਰੀ ਕੇ ਸਿਮਰਨ ਕਰਨ ਵਾਲੇ ਮੈਂ ਆਪ ਨਿਰੰਕਾਰ ਨਿਵਾਸ ਕਰਤਾ ਹੈ ਭਾਵ ਤਿਸ ਕੋ ਸਾਖਯਾਤ ਹੋਤਾ ਹੈ॥

ਕਰਿ ਕਿਰਪਾ ਜਿਸੁ ਆਪਿ ਬੁਝਾਇਆ ॥

ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ ॥੮॥੧॥

ਕ੍ਰਿਪਾ ਕਰਕੇ ਹਰੀ ਨੇ ਜਿਸਕੋ ਆਪ ਸਮਝਾਇਆ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਤਿਸੀ ਨੇ ਗੁਰੋਂ ਦ੍ਵਾਰੇ ਹਰੀ ਕਾ ਸਿਮਰਨ ਪਾਯਾ ਹੈ॥੮॥੧॥

ਸਲੋਕੁ ॥

ਦੀਨ ਦਰਦ ਦੁਖ ਭੰਜਨਾ ਘਟਿ ਘਟਿ ਨਾਥ ਅਨਾਥ ॥

ਹੇ ਭਾਈ ਐਸੇ ਬੇਨਤੀ ਕਰੋ ਹੇ ਦੀਨੋਂ ਕੇ ਦਰਦ ਔਰੁ ਦੁਖੋਂ ਕੇ ਨਾਸ ਕਰਨੇ ਹਾਰੇ ਔਰ (ਘਟਿ ਘਟਿ) ਸਰਬ ਜੀਵ ਅਨਾਥੋਂ ਕੇ (ਨਾਥ) ਸ੍ਵਾਮੀ॥

ਸਰਣਿ ਤੁਮ੍ਹਾਰੀ ਆਇਓ ਨਾਨਕ ਕੇ ਪ੍ਰਭ ਸਾਥ ॥੧॥

ਪੰਨਾ ੨੬੪

ਅਸਟਪਦੀ ॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਅਨਾਥ ਦੀਨ ਹੋ ਕਰ ਆਪ ਕੀ ਸਰਨ ਆਯਾ ਹੂੰ ਹੇ ਪ੍ਰਭੂ ਤੁਮ ਮੇਰੇ ਵਾ ਸਭ ਕੇ ਸਾਥ ਹੋ ਭਾਵ ਸੇ ਸਰਬ ਬਿਆਪੀ ਹੋ ਵਾ (ਨਾਨਕ ਕੇ ਪ੍ਰਭ ਸਾਥ) ਸਮ੍ਰਥ ਗੁਰੂ ਰਾਮ ਦਾਸ ਜੀ ਕੇ ਸਾਥ ਮਿਲ ਕਰ ਮੈਂ ਆਪ ਕੀ ਸਰਣ ਆਯਾ ਹਾਂ॥

ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥

ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥

ਹੇ ਮਨ ਜਹਾਂ ਮਾਤਾ ਪਿਤਾ ਪੁਤ੍ਰ ਭਾਈ ਮਿਤ੍ਰ ਆਦਿ ਤੇਰਾ ਕੋਈ ਸਹਾਈ ਨਹੀਂ ਹੋਗਾ ਉਹਾਂ ਨਾਮ ਤੇਰੇ ਸੰਗ ਸਹਾਈ ਹੋਵੈਗਾ॥

ਜਹ ਮਹਾ ਭਇਆਨ ਦੂਤ ਜਮ ਦਲੈ ॥
ਤਹ ਕੇਵਲ ਨਾਮੁ ਸੰਗਿ ਤੇਰੈ ਚਲੈ ॥

ਜਹਾਂ ਮਹਾਂ ਭਜਾਨਕ ਜਮਕੇ ਦੂਤ ਤੁਝ ਕੌ ਦਲੈਂਗੇ ਭਾਵ ਦੁਖ ਦੇਵੇਂਗੇ॥ ਤਹਾਂ ਤੇਰੇ ਸਾਥ ਸਹਾਇਤਾ ਕਰਨੇ ਕੌ ਕੇਵਲ ਨਾਮ ਕਾ ਸਿਮਰਨੁ ਹੀ ਚਲੈਗਾ॥

ਜਹ ਮੁਸਕਲ ਹੋਵੈ ਅਤਿ ਭਾਰੀ ॥
ਹਰਿ ਕੋ ਨਾਮੁ ਖਿਨ ਮਾਹਿ ਉਧਾਰੀ ॥

ਜਿਸ ਅਸਥਾਨ ਮੈ ਤੁਝ ਕੋ ਅਤੀ ਭਾਰੀ ਕਠਨਤਾ ਹੋਵੈਗੀ ਤਿਸ ਸੇ ਹਰੀ ਕਾ ਨਾਮ ਤੁਝਕੋ ਏਕ ਖਿਨ ਬੀਚ ਉਧਾਰੇਗਾ॥ ਭਾਵ ਤੇਰੀ ਰਖਜ਼ਾ ਕਰੇਗਾ॥

ਅਨਿਕ ਪੁਨਹਚਰਨ ਕਰਤ ਨਹੀ ਤਰੈ ॥
ਹਰਿ ਕੋ ਨਾਮੁ ਕੋਟਿ ਪਾਪ ਪਰਹਰੈ ॥

ਜਿਨ ਪਾਪੋਂ ਕੇ ਦੂਰ ਕਰਨੇ ਹੇਤ ਇਹੁ ਜੀਵ ਅਨੇਕ ਪ੍ਰਾਸਚਿਤ ਕਰਤਾ ਹੋਯਾ ਨਹੀਂ ਤਰਤਾ ਹੈ॥ ਤਿਨ ਕੋਟਾਨ ਕੋਟ ਪਾਪੋਂ ਕੌ ਹਰੀ ਕਾ ਨਾਮ ਦੂਰ ਕਰ ਦੇਤਾ ਹੈ॥

ਗੁਰਮੁਖਿ ਨਾਮੁ ਜਪਹੁ ਮਨ ਮੇਰੇ ॥
ਨਾਨਕ ਪਾਵਹੁ ਸੂਖ ਘਨੇਰੇ ॥੧॥

ਤਾਂਤੇ ਹੇ ਮੇਰੇ ਮਨ ਗੁਰੋਂ ਦ੍ਵਾਰੇ ਨਾਮ ਕੋ ਜਪਣਾ ਕਰੁ॥ ਸ੍ਰੀ ਗੁਰੂ ਜੀ ਕਹਤੇ ਹੈਂ ਤੌ ਤਿਸ ਨਾਮ ਜਾਪ ਸੇ ਬਹੁਤ ਸੁਖੋਂ ਕੋ ਪਾਵੇਗਾ॥

ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥
ਹਰਿ ਕਾ ਨਾਮੁ ਜਪਤ ਹੋਇ ਸੁਖੀਆ ॥

ਯਦਪਿ ਸਗਲ ਸ੍ਰਿਸ੍ਰੀ ਕਾ ਰਾਜਾ ਭੀ ਹੈ ਤੌ ਭੀ ਵਹੁ ਦੁਖੀ ਰਹਤਾ ਹੈ ਭਾਵ ਪਦਾਰਥੋਂ ਕਰਕੇ ਵਹੁ ਤਨ ਕਰ ਸੁਖੀ ਹੈ ਪਰੰਤੂ ਮਨ ਮੈਂ ਤਿਸ ਕੋ ਕੋਈ ਦੁਖ ਅਵਸ ਬਨਾ ਰਹਿਤਾ ਹੈ॥ ਵਾ ਸੰਪੂਰਨ ਸ੍ਰਿਸਟੀ ਕੇ ਦੁਖੀਓਂ ਕਾ ਰਾਜਾ ਭੀ ਹੋਵੈ ਭਾਵ ਅਤਜੰਤ ਦੁਖੀ ਹੋਵੈ ਤੌ ਭੀ ਨਾਮ ਕੋ ਜਪਤਿਆਂ ਹੋਯਾਂ ਵਹੁ ਸੁਖੀ ਹੋ ਜਾਤਾ ਹੈ॥

ਲਾਖ ਕਰੋਰੀ ਬੰਧੁ ਨ ਪਰੈ ॥
ਹਰਿ ਕਾ ਨਾਮੁ ਜਪਤ ਨਿਸਤਰੈ ॥

ਯਦਪਿ ਲਾਖੋਂ ਕਰੋੜੋਂ ਬੰਧਨੋਂ ਮੈਂ ਜੀਵ ਪੜਾ ਹੋਵੈ ਵਾ ਜਿਸ ਲਾਖੋਂ ਕਰੋੜੋਂ ਮਾਯਾ ਕੇ ਖਜਾਨੇ ਇਕਤ੍ਰ ਕਰਨੇ ਸੇ ਭੀ ਤ੍ਰਿਸਨਾ ਰੂਪੀ ਨਦੀ ਕਾ ਬੰਧਨ ਹੀ ਪੜਤਾ ਹੈ॥ ਭਾਵ ਸੇ ਰੁਕਤੀ ਨਹੀਂ ਹੈ॥ ਹਰੀ ਕਾ ਨਾਮ ਜਪਤਿਆਂ ਹੋਇਆਂ ਤਿਨ ਬੰਧਨੋਂ ਸੇ ਵਾ ਤ੍ਰਿਸਨਾ ਰੂਪੀ ਨਦੀ ਸੇ ਏਕ ਖਿਨ ਮੈ ਤਰ ਜਾਤਾ ਹੈ॥ ਪੂਰਬ ਉਕਤ ਅਰਥ ਕੋ ਸਪਸਟ ਕਰਤੇ ਹੈਂ॥

ਅਨਿਕ ਮਾਇਆ ਰੰਗ ਤਿਖ ਨ ਬੁਝਾਵੈ ॥
ਹਰਿ ਕਾ ਨਾਮੁ ਜਪਤ ਆਘਾਵੈ ॥

ਅਨੇਕ ਮਾਯਾ ਜੰਨਯ (ਰੰਗ) ਅਨੰਦ ਪਦਾਰਥੋਂ ਕੀ ਚਾਹਿ ਰੂਪ ਤ੍ਰਿਖਾ ਕੋ ਨਹੀਂ ਬੁਝਾਵਤੀ ਹੈ ਔਰੁ ਹਰੀ ਕਾ ਨਾਮ ਜਪਤਾ ਹੂਆ ਇਹੁ ਜੀਵ ਤ੍ਰਿਪਤ ਹੋ ਜਾਤਾ ਹੈ॥

ਜਿਹ ਮਾਰਗਿ ਇਹੁ ਜਾਤ ਇਕੇਲਾ ॥
ਤਹ ਹਰਿ ਨਾਮੁ ਸੰਗਿ ਹੋਤ ਸੁਹੇਲਾ ॥

ਜਿਸ ਜਮ ਮਾਰਗ ਮੇਂ ਇਹ ਜੀਵ ਏਕਲਾ ਹੀ ਜਾਤਾ ਹੈ। ਤਹਾਂ ਹਰੀ ਕਾ ਨਾਮੁ ਹੀ ਸਾਥ (ਸੁਹੇਲਾ) ਮਿਤ੍ਰ ਵਾ ਸੁਖਦਾਈ ਹੋਤਾ ਹੈ॥

ਐਸਾ ਨਾਮੁ ਮਨ ਸਦਾ ਧਿਆਈਐ ॥

ਨਾਨਕ ਗੁਰਮੁਖਿ ਪਰਮ ਗਤਿ ਪਾਈਐ ॥੨॥

ਹੇ ਮਨ ਐਸਾ ਭਾਵ ਪੂਰਬਕ ਨਾਮੁ ਸਦਾ ਹੀ ਧਿਆਈਐ। ਸ੍ਰੀ ਗੁਰੂ ਜੀ ਕਹਤੇ ਹੈਂ ਗੁਰੋਂ ਦ੍ਵਾਰੇ ਨਾਮ ਜਪਕੇ ਪਰਮਗਤੀ ਕੋ ਪਾਈਤਾ ਹੈ॥੨॥

ਛੂਟਤ ਨਹੀ ਕੋਟਿ ਲਖ ਬਾਹੀ ॥
ਨਾਮੁ ਜਪਤ ਤਹ ਪਾਰਿ ਪਰਾਹੀ ॥

ਜਹਾਂ ਲਾਖੋਂ ਕਰੋੜੋਂ (ਬਾਹੀ) ਭੁਜਾ ਅਰਥਾਤ ਭਾਈਓਂ ਕਰਕੇ ਭੀ ਇਹੁ ਨਹੀਂ ਛੂਟਤਾ ਹੈ। ਤਹਾਂ ਨਾਮ ਕੇ ਜਪਨੇ ਸੇ ਪਾਰ ਪੜ ਜਾਤਾ ਹੈ ਭਾਵ ਕਸ੍ਟ ਸੇ ਰਹਿਤ ਹੋ ਜਾਤਾ ਹੈ॥

ਅਨਿਕ ਬਿਘਨ ਜਹ ਆਇ ਸੰਘਾਰੈ ॥
ਹਰਿ ਕਾ ਨਾਮੁ ਤਤਕਾਲ ਉਧਾਰੈ ॥

ਜਹਾਂ ਅਨੇਕ ਵਿਘਨ ਇਸ ਜੀਵ ਕੌ ਆਇਕਰ ਸੰਘਾਰ ਕਰੈ । ਤਿਨ ਵਿਘਨੋਂ ਸੇ ਤਹਾਂ ਹਰੀ ਕਾ ਨਾਮ ਤਤਕਾਲ ਹੀ ਉਧਾਰ ਕਰ ਦੇਤਾ ਹੈ॥

ਅਨਿਕ ਜੋਨਿ ਜਨਮੈ ਮਰਿ ਜਾਮ ॥
ਨਾਮੁ ਜਪਤ ਪਾਵੈ ਬਿਸ੍ਰਾਮ ॥

ਜੋ ਅਨੇਕ ਜੋਨੀਓਂ ਮੈਂ ਜਨਮ ਕਰਕੇ ਇਹੁ (ਮਰ ਜਾਮ) ਮਰ ਜਾਤਾ ਹੈ ਸੋ ਨਾਮ ਕੇ ਜਪਨੇ ਤੇ ਬਿਸ੍ਰਾਮ ਕੌ ਪਾਵਤਾ ਹੈ ਭਾਵ ਸੇ ਸਰੂਪ ਮੈਂ ਇਸਥਿਤ ਹੋ ਕਰ ਜਨਮ ਮ੍ਰਿਤ ਸੇ ਰਹਿਤ ਹੋ ਜਾਤਾ ਹੈ॥

ਹਉ ਮੈਲਾ ਮਲੁ ਕਬਹੁ ਨ ਧੋਵੈ ॥
ਹਰਿ ਕਾ ਨਾਮੁ ਕੋਟਿ ਪਾਪ ਖੋਵੈ ॥

ਅਹੰਤਾ ਰੂਪੀ ਮੈਲ ਕਰ ਮਲੀਨ ਹੂਆ ਜੋ ਮਨ ਕਬੀ ਧੋਆ ਨਹੀਂ ਜਾਤਾ ਹੈ॥ ਭਾਵ ਸੇ ਸੁਧ ਨਹੀਂ ਹੋਤਾ ਹੈ ਹਰੀ ਕਾ ਨਾਮ ਤਿਸ ਕੋਟਾਨ ਕੋਟ ਪਾਪੋਂ ਰੂਪੁ ਮੈਲ ਕੋ ਦੂਰ ਕਰ ਦੇਤਾ ਹੈ॥

ਐਸਾ ਨਾਮੁ ਜਪਹੁ ਮਨ ਰੰਗਿ ॥
ਨਾਨਕ ਪਾਈਐ ਸਾਧ ਕੈ ਸੰਗਿ ॥੩॥

ਹੇ ਮਨ ਐਸਾ ਨਾਮ (ਰੰਗਿ) ਪ੍ਰੇਮ ਕਰਕੇ ਜਪੋ॥ ਸ੍ਰੀ ਗੁਰੂ ਜੀ ਕਹਤੇ ਹੈਂ ਪਰੰਤੂ ਸੋ ਨਾਮ ਜਾਪ ਸੰਤੋਂ ਕੇ ਸੰਗ ਸੇ ਪਾਈਤਾ ਹੈ॥੩॥

ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ ॥
ਹਰਿ ਕਾ ਨਾਮੁ ਊਹਾ ਸੰਗਿ ਤੋਸਾ ॥

ਜਿਸ ਜਮ ਮਾਰਗ ਕੇ ਕੋਸ ਗਿਣੇ ਨਹੀਂ ਜਾਤੇ ਹੈਂ ਭਾਵ ਸੇ ਬਹੁਤ ਹੈਂ ਹੇ ਭਾਈ ਹਰੀ ਕਾ ਨਾਮ ਹੀ ਊਹਾਂ ਤੇਰੇ ਸਾਥ (ਤੋਸਾ) ਖਰਚ ਵਾ ਭੋਜਨ ਹੋਵੇਗਾ॥

ਜਿਹ ਪੈਡੈ ਮਹਾ ਅੰਧ ਗੁਬਾਰਾ ॥
ਹਰਿ ਕਾ ਨਾਮੁ ਸੰਗਿ ਉਜੀਆਰਾ ॥

ਜਿਸ ਰਸਤੇ ਮੈਂ ਮਹਾਂ ਗੁਬਾਰ ਰੂਪ ਅੰਧੇਰਾ ਹੈ ਤਿਸ ਜਮ ਮਾਰਗ ਮੈਂ ਹਰੀ ਕਾ ਨਾਮੁ ਹੀ ਤੇਰੇ ਸਾਥ ਪ੍ਰਕਾਸ ਕਰਨੇ ਹਾਰਾ ਹੈ॥

ਜਹਾ ਪੰਥਿ ਤੇਰਾ ਕੋ ਨ ਸਿਞਾਨੂ ॥
ਹਰਿ ਕਾ ਨਾਮੁ ਤਹ ਨਾਲਿ ਪਛਾਨੂ ॥

ਜਿਸ ਰਸਤੇ ਮੈਂ ਤੇਰਾ ਕੋਈ ਸਿਆਨੂ ਨਹੀਂ ਅਰਥਾਤ ਤੁਝਕੌ ਕੋਈ ਜਾਨਤਾ ਨਹੀਂ ਹੈ ਤਹਾਂ ਤੇਰੇ ਸਾਥ ਤੇਰਾ ਪਛਾਣੂ ਹਰੀ ਕਾ ਨਾਮ ਹੀ ਹੋਗਾ ਭਾਵ ਸੇ ਵਹੀ ਸਹਾਯਕ ਹੈ॥

ਜਹ ਮਹਾ ਭਇਆਨ ਤਪਤਿ ਬਹੁ ਘਾਮ ॥

ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ ॥

ਜਹਾਂ ਮਹਾਂ ਭੈ ਕੇ ਦੇਨੇ ਹਾਰੀ ਤੁਝਕੌ (ਘਾਮ) ਧੂਪ ਕੀ ਬਹੁਤ ਤਪਤਿ ਹੋਵੈਗੀ ਤਹਾਂ ਹਰੀ ਕੇ ਨਾਮ ਕੀ ਹੀ ਤੁਮਾਰੇ ਪਰ ਛਾਇਆ ਹੋਇਗੀ॥

ਜਹਾ ਤ੍ਰਿਖਾ ਮਨ ਤੁਝੁ ਆਕਰਖੈ ॥
ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ ॥੪॥

ਹੇ ਮਨ ਜਹਾਂ ਤੁਝਕੌ ਤ੍ਰਿਖਾ (ਆਕਰਖੈ) ਖੈਚੇਗੀ ਭਾਵ ਦੁਖ ਦੇਵੇਗੀ । ਸ੍ਰੀ ਗੁਰੂ ਜੀ ਕਹਤੇ ਹੈਂ ਤਹਾਂ ਹਰੀ ਕਾ ਨਾਮ ਹੀ ਹਰਿ ਪ੍ਰਕਾਰ ਤੁਝ ਪਰ ਅੰਮ੍ਰਿਤ ਰੂਪ ਹੋ ਕਰ ਬਰਸੇਗਾ॥੪॥

ਭਗਤ ਜਨਾ ਕੀ ਬਰਤਨਿ ਨਾਮੁ ॥
ਸੰਤ ਜਨਾ ਕੈ ਮਨਿ ਬਿਸ੍ਰਾਮੁ ॥

ਪਰਮੇਸ੍ਵਰ ਕੇ ਭਗਤ ਜਨੋਂ ਕੀ ਨਾਮ ਹੀ ਵਰਤਨੇ ਕੌ ਸਮਗ੍ਰੀ ਹੈ ਸੰਤ ਜਨੋ ਕੇ ਮਨ ਮੈ ਨਾਮ ਕਾ ਹੀ (ਬਿਸ੍ਰਾਮੁ) ਨਿਵਾਸ ਵਾ ਅਰਾਮ ਹੈ॥

ਹਰਿ ਕਾ ਨਾਮੁ ਦਾਸ ਕੀ ਓਟ ॥
ਹਰਿ ਕੈ ਨਾਮਿ ਉਧਰੇ ਜਨ ਕੋਟਿ ॥

ਹਰੀ ਕਾ ਨਾਮ ਦਾਸੋਂ ਕੀ (ਓਟ) ਭਾਵ ਆਸਰਾ ਹੈ ਹਰੀ ਕੇ ਨਾਮ ਸਿਮਰਨ ਸੇ ਕ੍ਰੋੜੋਂ ਜਨ ਉਧਰੇ ਹੈਂ ਵਾ ਉਧਰਤੇ ਹੈਂ॥

ਹਰਿ ਜਸੁ ਕਰਤ ਸੰਤ ਦਿਨੁ ਰਾਤਿ ॥
ਹਰਿ ਹਰਿ ਅਉਖਧੁ ਸਾਧ ਕਮਾਤਿ ॥

ਇਸੀ ਤੇ ਸੰਤ ਦਿਨੇ ਰਾਤ ਹਰੀ ਕਾ ਜਸੁ ਕਰਤੇ ਹੈਂ ਔਰ ਹਰਿ ਹਰਿ ਨਾਮ ਜਾਪ ਰੂਪ ਔਖਧੀ ਸੰਤ ਜਨ ਕਮਾਵਤੇ ਹੈਂ॥

ਹਰਿ ਜਨ ਕੈ ਹਰਿ ਨਾਮੁ ਨਿਧਾਨੁ ॥
ਪਾਰਬ੍ਰਹਮਿ ਜਨ ਕੀਨੋ ਦਾਨ ॥

ਹਰੀ ਜਨੋਂ ਕੇ ਰਿਦੇ ਮੈਂ ਹਰੀਕਾ ਨਾਮ ਹੀ (ਨਿਧਾਨੁ) ਖਜਾਨਾ ਹੈ ਸੋ ਖਜਾਨਾ ਪਾਰਬ੍ਰਹਮ ਨੇ ਆਪ ਹੀ ਅਪਨੇ (ਜਨ) ਦਾਸੋਂ ਕੋ ਦਾਨ ਕੀਆ ਹੈ॥

ਮਨ ਤਨ ਰੰਗਿ ਰਤੇ ਰੰਗ ਏਕੈ ॥
ਨਾਨਕ ਜਨ ਕੈ ਬਿਰਤਿ ਬਿਬੇਕੈ ॥੫॥

ਵਹੁ ਸੰਤ ਮਨ ਤਨ ਕੇ (ਰੰਗਿ) ਪ੍ਰੇਮ ਕਰਕੇ ਏਕ ਪਰਮੇਸ੍ਵਰ ਕੇ (ਰੰਗ) ਅਨੰਦ ਮੈ ਰਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਇਸੀ ਤੇ ਤਿਨ ਸੰਤ ਜਨੋਂ ਕੀ ਬ੍ਰਿਤੀ ਵਿਵੇਕ ਵਾਲੀ ਭਈ ਹੈ ਵਾ ਤਿਨ ਕੇ ਰਿਦੇ ਮੈਂ ਮੁਖਜ ਸਾਧਨ (ਬਿਰਤਿ) ਵੈਰਾਗ ਔਰ ਵਿਵੇਕ ਹੈ ਭਾਵ ਦੇਵੀ ਸੰਪਤੀ ਗੁਣੋਂ ਕੇ ਸਹਿਤ ਹੈ ਵਾ ਬਿਬੇਕ ਹੀ ਉਪਜੀਵਕਾ ਹੈ॥੫॥

ਹਰਿ ਕਾ ਨਾਮੁ ਜਨ ਕਉ ਮੁਕਤਿ ਜੁਗਤਿ ॥
ਹਰਿ ਕੈ ਨਾਮਿ ਜਨ ਕਉ ਤ੍ਰਿਪਤਿ ਭੁਗਤਿ ॥

ਤਿਨ ਸੰਤ ਜਨੋਂ ਕੌ ਹਰੀ ਕਾ ਨਾਮ ਹੀ ਮੁਕਤੀ ਹੈ (ਜੁਗਤਿ) ਜੋੜਨੇ ਹਾਰ ਅਰਥਾਤ ਪ੍ਰਾਪਤ ਕਰਨੇ ਵਾਲਾ ਹੈ ਹਰੀ ਕੇ ਨਾਮ ਸੇ ਹੀ ਜਨੋ ਕੋ ਭੋਗੋਂ ਸੇ ਤ੍ਰਿਪਤੀ ਹੋਤੀ ਹੈ॥

ਹਰਿ ਕਾ ਨਾਮੁ ਜਨ ਕਾ ਰੂਪ ਰੰਗੁ ॥
ਹਰਿ ਨਾਮੁ ਜਪਤ ਕਬ ਪਰੈ ਨ ਭੰਗੁ ॥

(ਜਨ) ਦਾਸੋਂ ਕਾ ਹਰੀ ਨਾਮ ਹੀ ਸੁੰਦਰ ਰੂਪ ਰੰਗ ਹੈ ਹਰੀ ਕਾ ਨਾਮ ਜਪਤਿਆਂ ਹੋਇਆਂ ਤਿਨਕੌ ਕੋਈ (ਭੰਗੁ) ਵਿਘਨ ਵਾ ਭੇਦ ਅਰਥਾਤ ਫਰਕ ਨਹੀਂ ਪੜਤਾ ਹੈ॥

ਹਰਿ ਕਾ ਨਾਮੁ ਜਨ ਕੀ ਵਡਿਆਈ ॥
ਹਰਿ ਕੈ ਨਾਮਿ ਜਨ ਸੋਭਾ ਪਾਈ ॥

ਜਨੋਂ ਕੌ ਹਰੀ ਕੇ ਨਾਮ ਕੀ ਹੀ ਵਡਿਆਈ ਪ੍ਰਾਪਤਿ ਭਈ ਹੈ ਤਿਸੀ ਤੇ ਤਿਨ ਜਨੋਂ ਨੇ ਹਰੀ ਕੇ ਨਾਮ ਸੇ ਲੋੈਕ ਪ੍ਰਲੋਕ ਮੈਂ ਸੋਭਾ ਪਾਈ ਹੈ॥

ਪੰਨਾ ੨੬੫

ਹਰਿ ਕਾ ਨਾਮੁ ਜਨ ਕਉ ਭੋਗ ਜੋਗ ॥
ਹਰਿ ਨਾਮੁ ਜਪਤ ਕਛੁ ਨਾਹਿ ਬਿਓਗੁ ॥

ਜਨੋਂ ਕੋ ਹਰੀ ਕਾ ਨਾਮ ਹੀ ਭੋਗ ਔ ਜੋਗ ਦੇਣੇ ਹਾਰਾ ਹੈ ਹਰੀ ਕਾ ਨਾਮ ਜਪਤਿਆਂ ਹੋਇਆਂ ਤਿਨ ਕੋ (ਕੁਛ) ਥੋੜੇ ਮਾਤ੍ਰ ਭੀ ਹਰੀ ਸੇ (ਬਿਓਗੁ) ਵਿਛੋੜਾ ਨਹੀਂ ਹੋਤਾ ਹੈ॥

ਜਨੁ ਰਾਤਾ ਹਰਿ ਨਾਮ ਕੀ ਸੇਵਾ ॥
ਨਾਨਕ ਪੂਜੈ ਹਰਿ ਹਰਿ ਦੇਵਾ ॥੬॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਜਨ ਇਸ ਪ੍ਰਕਾਰ ਹਰੀ ਨਾਮ ਕੀ ਸੇਵਾ ਮੈਂ ਰਾਤਾ ਹੈ ਤਿਸਨੇ (ਹਰਿ) ਬਿਸ਼ਨ ਔ (ਹਰਿ)ਸ਼ਿਵਜੀ ਆਦਿ ਸਰਬ ਦੇਵਤਿਓਂ ਕਾ ਪੂਜਨ ਕਰ ਲੀਆ ਹੈ ਵਾ ਤਿਸ ਪ੍ਰਕਾਰ ਸਰੂਪ ਕੋ ਹਰਿ ਪ੍ਰਕਾਰ ਸੇ (ਹਰਿ) ਦੇਵਤਾ ਪੂਜਤੇ ਹੈਂ॥੬॥

ਹਰਿ ਹਰਿ ਜਨ ਕੈ ਮਾਲੁ ਖਜੀਨਾ ॥
ਹਰਿ ਧਨੁ ਜਨ ਕਉ ਆਪਿ ਪ੍ਰਭਿ ਦੀਨਾ ॥

ਤਿਨ ਹਰੀ ਜਨੋਂ ਕੇ ਰਿਦੇ ਮੈਂ ਹਰੀ ਕਾ ਨਾਮ ਹੀ ਹਰ ਪ੍ਰਕਾਰ ਮਾਲ ਔ ਖਜਾਨਾ ਹੈ ਸੋ ਹਰਿ ਨਾਮ ਧਨ ਅਪਨੇ ਦਾਸੋਂ ਕੌ ਪ੍ਰਭੂ ਨੇ ਆਪ ਹੀ ਦੀਆ ਹੈ॥

ਹਰਿ ਹਰਿ ਜਨ ਕੈ ਓਟ ਸਤਾਣੀ ॥
ਹਰਿ ਪ੍ਰਤਾਪਿ ਜਨ ਅਵਰ ਨ ਜਾਣੀ ॥

ਜਨੋਂ ਕੋ ਹਰਿ ਹਰਿ ਨਾਮ ਹੀ (ਸਤਾਣੀ) ਸਹਤ ਬਲ ਕੇ ਓਟ ਭਾਵ ਆਸਰਾ ਹੈ ਉਨ ਜਨੋਂ ਨੇ ਹਰੀ ਕੇ ਪ੍ਰਤਾਪ ਸੇ ਬਿਨਾਂ ਔਰ ਕਿਸੀ ਕੀ ਸ਼ਕਤੀ ਨਹੀਂ ਜਾਣੀ ਹੈ॥

ਓਤਿ ਪੋਤਿ ਜਨ ਹਰਿ ਰਸਿ ਰਾਤੇ ॥
ਸੁੰਨ ਸਮਾਧਿ ਨਾਮ ਰਸ ਮਾਤੇ ॥

ਜੋ ਹਰਿ ਜਨ ਹਰੀ ਕੇ ਰਸ ਮੈ (ਓਤਿ ਪੋਤਿ) ਤਾਣੇ ਪੇਟੇ ਵਤ ਹੋ ਕਰ ਰਾਤੇ ਹੈਂ। ਭਾਵ ਸੇ ਅਭੇਦ ਹੁਏ ਹੈਂ ਕਿਉਂਕਿ ਨਾਮ ਕੇ ਪ੍ਰੇਮ ਵਾ ਅਨੰਦ ਮੈ ਮਾਤੇ ਹੁਏ (ਸੁੰਨ) ਨਿਰਵਿਕਲਪ ਸਮਾਦੀ ਮੈ ਇਸਥਿਤ ਭਏ ਹੈਂ॥

ਆਠ ਪਹਰ ਜਨੁ ਹਰਿ ਹਰਿ ਜਪੈ ॥
ਹਰਿ ਕਾ ਭਗਤੁ ਪ੍ਰਗਟ ਨਹੀ ਛਪੈ ॥

ਜੋ ਆਠੋਂ ਪਹਰ ਹਰਿ ਜਨ ਹਰਿ ਨਾਮ ਕੌ ਹੀ ਜਪਤਾ ਹੈ ਸੋ ਹਰੀ ਕਾ ਭਗਤੁ ਸੰਸਾਰ ਮੈਂ ਪ੍ਰਗਟ ਹੋ ਜਾਤਾ ਹੈ॥ ਛੁਪਤਾ ਨਹੀਂ ਹੈ॥

ਹਰਿ ਕੀ ਭਗਤਿ ਮੁਕਤਿ ਬਹੁ ਕਰੇ ॥
ਨਾਨਕ ਜਨ ਸੰਗਿ ਕੇਤੇ ਤਰੇ ॥੭॥

ਹਰੀ ਕੀ ਭਗਤੀ ਨੇ ਬਹੁਤ ਹੀ ਮੁਕਤ ਕਰੇ ਹੈਂ॥ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਹਰਿ ਭਗਤ ਜਨੋਂ ਕੇ ਸੰਗ ਲਗ ਕਰਕੇ ਕਿਤਨੇ ਹੀ ਸੰਸਾਰ ਸਿੰਧ ਸੇ ਤਰੇ ਹੈਂ ਭਾਵ ਅਨੰਤ ਹੀ ਪਾਰ ਹੁਏ ਹੈਂ॥੭॥

ਪਾਰਜਾਤੁ ਇਹੁ ਹਰਿ ਕੋ ਨਾਮ ॥
ਕਾਮਧੇਨ ਹਰਿ ਹਰਿ ਗੁਣ ਗਾਮ ॥

ਹੇ ਭਾਈ ਇਹੁ ਹਰੀ ਕਾ ਨਾਮ ਹੀ (ਪਾਰਜਾਤੁ) ਕਲਪ ਬ੍ਰਿਛ ਰੂਪ ਹੈ ਔ ਹਰਿ ਹਰਿ ਕੇ ਗੁਣੋਂ ਕਾ ਗਾਵਣਾ ਹੀ ਕਾਮਧੇਨ ਰੂਪ ਹੈ ਭਾਵ ਦਰਿਦ੍ਰ ਕੋ ਦੂਰ ਕਰ ਸਰਬ ਕਾਮਨਾ ਪੂਰਨ ਕਰਤਾ ਹੈ॥

ਸਭ ਤੇ ਊਤਮ ਹਰਿ ਕੀ ਕਥਾ ॥
ਨਾਮੁ ਸੁਨਤ ਦਰਦ ਦੁਖ ਲਥਾ ॥

ਸਭ ਸੇ ਉਤਮ ਹਰੀ ਕੀ ਕਥਾ ਹੈ॥ ਜਿਸ ਕਥਾ ਦ੍ਵਾਰੇ ਹਰੀ ਕਾ ਨਾਮ ਸੁਨਤਿਆਂ ਦੁਖ ਔਰ ਦਰਦ ਉਤਰ ਗਜਾ ਹੈ॥

ਨਾਮ ਕੀ ਮਹਿਮਾ ਸੰਤ ਰਿਦ ਵਸੈ ॥
ਸੰਤ ਪ੍ਰਤਾਪਿ ਦੁਰਤੁ ਸਭੁ ਨਸੈ ॥

ਨਾਮ ਕੀ ਮਹਿਮਾ ਸੰਤੋਂ ਕੇ ਰਿਦੇ ਮੈਂ ਵਸਤੀ ਹੈ। ਸੰਤੋਂ ਕੇ ਪ੍ਰਤਾਪ ਸੇ (ਦੁਰਤੁ) ਪਾਪੁ ਸਭੀ (ਨਸੈ) ਭਾਗ ਜਾਤੇ ਹੈਂ॥

ਸੰਤ ਕਾ ਸੰਗੁ ਵਡਭਾਗੀ ਪਾਈਐ ॥
ਸੰਤ ਕੀ ਸੇਵਾ ਨਾਮੁ ਧਿਆਈਐ ॥

ਪਰੰਤੂ ਸੰਤੋਂ ਕਾ ਸੰਗੁ ਵੱਡੇ ਭਾਗੋਂ ਕਰਕੇ ਪਾਈਤਾ ਹੈ। ਔਰੁ ਸੰਤੋਂ ਕੀ ਸੇਵਾ ਕਰਕੇ ਹੀ ਹਰੀ ਨਾਮ ਕੋ ਧਿਆਈਤਾ ਹੈ॥

ਨਾਮ ਤੁਲਿ ਕਛੁ ਅਵਰੁ ਨ ਹੋਇ ॥
ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥੮॥੨॥

ਇਸ ਨਾਮ ਜਾਪਕੇ ਤੁਲ ਕੁਛ ਔਰ ਕਰਮ ਨਹੀਂ ਹੋਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਪਰੰਤੂ ਤਿਸ ਨਾਮ ਕੌ ਗੁਰੋਂ ਦ੍ਵਾਰੇ ਕੋਇਕ ਵਿਰਲਾ ਹੀ ਪਾਵਤਾ ਹੈ॥੮॥੨॥

ਸਲੋਕੁ ॥

ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥

ਬਹੁਤ ਸਾਸਤ੍ਰ ਔ ਬਹੁਤ ਸੀ ਸਿੰਮ੍ਰਿਤੀਆਂ ਔਰ ਸਰਬ ਦੇਵ ਆਦਿ (ਢਢੋਲ) ਢੂੰਢ ਕਰ ਅਰਥਾਤ ਵਿਚਾਰ ਕਰਕੇ ਦੇਖੇ ਹੈਂ॥

ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥੧॥

ਪਰੰਤੂ ਨਰੋਂ ਕੇ ਹਰੇ ਕਰਨੇ ਹਾਰ ਹਰਿ ਨਾਮ ਕੇ ਤੁਲ ਕੋਈ ਨਹੀਂ (ਪੂਜਸਿ) ਪਹੁੰਚ ਸਕਤਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਹੇ ਭਾਈ ਹਰੀ ਕਾ ਨਾਮ ਹੀ ਅਮੋਲਕ ਰੂਪ ਹੈ॥੧॥

ਅਸਟਪਦੀ ॥

ਜਾਪ ਤਾਪ ਗਿਆਨ ਸਭਿ ਧਿਆਨ ॥
ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥

ਹੇ ਭਾਈ ਜਪ ਔਰ ਤਪ ਗਜਾਨ ਧਜਾਨ ਆਦਿ ਸੰਪੂਰਨ ਕਰਮ ਜੋ ਹੈਂ ਔਰ ਛੇ ਸਾਸਤ੍ਰ ਸਿਮ੍ਰਤੀਆਂ ਕਾ ਜੋ ਉਚਾਰਨ ਕਰਨਾ ਹੈ॥

ਜੋਗ ਅਭਿਆਸ ਕਰਮ ਧ੍ਰਮ ਕਿਰਿਆ ॥
ਸਗਲ ਤਿਆਗਿ ਬਨ ਮਧੇ ਫਿਰਿਆ ॥

ਪੁਨਾ ਜੋਗ ਅਭਿਆਸ ਔ ਜਗਾਦੀ ਕਰਮ ਪੁਨਾ ਵਰਣ ਆਸ੍ਰਮੋਂ ਕੇ ਧਰਮ ਔ ਸੰਪੂਰਨ ਪੂਜਾ ਆਦੀ ਜੋ ਕ੍ਰਿਆ ਹੈ ਤਿਨ ਕੌ ਕਰਕੇ ਪੁਨਾ ਸਰਬ ਪਦਾਰਥੋਂ ਕੋ ਤਿਆਗ ਕਰ ਬਨੋਂ ਬੀਚ ਭੀ ਫਿਰਨਾ ਕੀਆ ਹੈ॥

ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥
ਪੁੰਨ ਦਾਨ ਹੋਮੇ ਬਹੁ ਰਤਨਾ ॥

ਔਰ ਅਨੇਕ ਪ੍ਰਕਾਰ ਕੇ ਬਹੁਤ ਜਤਨ ਭੀ ਕੀਏ ਪੁਨਾ ਰਤਨੋਂ ਕੇ ਪੁੰਨ ਦਾਨ ਪੂਰਬਕ ਹੋਮ ਭੀ ਬਹੁਤ ਕਰੇ ਵਾ (ਰਤਨਾ) ਘ੍ਰਿਤ ਆਦਿ ਬਹੁਤ ਸੇ ਹੋਮ ਭੀ ਕੀਏ॥

ਸਰੀਰੁ ਕਟਾਇ ਹੋਮੈ ਕਰਿ ਰਾਤੀ ॥
ਵਰਤ ਨੇਮ ਕਰੈ ਬਹੁ ਭਾਤੀ ॥

ਰੱਤੀ ਰੱਤੀ ਸਰੀਰ ਕਟਾਇ ਕਰਕੇ ਹੋਮ ਭੀ ਕਰੈ ਔ ਬ੍ਰਤ ਔ (ਨੇਮ) ਸੰਜਮ ਭੀ ਬਹੁਤ ਪ੍ਰਕਾਰ ਸੇ ਕਰੈ॥

ਨਹੀ ਤੁਲਿ ਰਾਮ ਨਾਮ ਬੀਚਾਰ ॥
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥੧॥

ਵੀਚਾਰ ਕਰ ਦੇਖੀਏ ਤਉ ਸੋ ਸੰਪੂਰਨ ਕਰਮ ਗੁਰੋਂ ਦ੍ਵਾਰੇ ਏਕ ਵਾਰ ਰਾਮ ਨਾਮ ਉਚਾਰਨ ਕਰਨੇ ਕੇ ਤੁਲ ਨਹੀਂ ਹੈ॥੧॥

ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ ॥
ਮਹਾ ਉਦਾਸੁ ਤਪੀਸਰੁ ਥੀਵੈ ॥

ਨਉ ਖੰਡੋਂ ਵਾਲੀ ਸੰਪੂਰਨ ਪ੍ਰਿਥਵੀ ਮੇਂ ਫਿਰੈ ਔ ਚਿਰੰਜੀਵ ਹੋਵੈ ਪੁਨਾ ਮਹਾਂ ਉਦਾਸ ਹੋ ਕਰ ਤਪੀਸਰ ਭੀ (ਥੀਵੈ) ਬਨ ਜਾਵੇ॥

ਅਗਨਿ ਮਾਹਿ ਹੋਮਤ ਪਰਾਨ ॥
ਕਨਿਕ ਅਸ੍ਵ ਹੈਵਰ ਭੂਮਿ ਦਾਨ ॥

ਪੁਨ: ਅਗਨੀ ਬੀਚ ਸਰੀਰ ਕੌ ਹੋਮ ਕਰ ਪ੍ਰਾਣੋਂ ਕਾ ਭੀ ਤਿਆਗ ਕਰੇ ਔ ਸ੍ਵਰਨ ਕੇ (ਅਸ੍ਵ) ਘੋੜੇ ਜੋ ਹੈਂ (ਵਰ) ਸ੍ਰੇਸ਼ਟ ਪੁਨ: ਪ੍ਰਿਥਵੀ ਤਿਨਕਾ ਵਾ ਪ੍ਰਿਥਵੀ ਸ੍ਵਰਨ ਔ ਘੋੜੇ ਜੋ ਸ੍ਰੇਸ਼ਟ ਹੈਂ ਤਿਨੋਂ ਕਾ ਦਾਨ ਕਰੇ॥

ਨਿਉਲੀ ਕਰਮ ਕਰੈ ਬਹੁ ਆਸਨ ॥
ਜੈਨ ਮਾਰਗ ਸੰਜਮ ਅਤਿ ਸਾਧਨ ॥

(ਨਿਉਲੀ) ਨੇਤੀ ਧੋਤੀ ਆਦਿ ਜੋ ਸਰੀਰ ਸੁਧੀ ਕੇ ਕਰਮ ਹੈਂ ਤਿਨੋਂ ਸਹਤ ਬਹੁਤ ਪਦਮਾਸਨ ਆਦਿ ਆਸਨ ਭੀ ਕਰੇ ਪੁਨਾ ਜੈਨ ਮਾਰਗ ਕੇ ਜੋ ਅਤੀ ਸੰਜਮ ਆਦਿ ਸਾਧਨ ਹੈਂ ਸੋ ਭੀ ਕਰੇ॥

ਨਿਮਖ ਨਿਮਖ ਕਰਿ ਸਰੀਰੁ ਕਟਾਵੈ ॥
ਤਉ ਭੀ ਹਉਮੈ ਮੈਲੁ ਨ ਜਾਵੈ ॥

(ਨਿਮਖ) ਨੇਤ੍ਰੋਂ ਕੇ ਫੁਰਨੇ ਮਾਤ੍ਰ ਅਰਥਾਤ ਅਲਪ ਕਾਲ ਮੈਂ ਭਾਵ ਬਹੁਤ ਵੇਰ ਵਾ ਜਰਾ ਜਰਾ ਕਰਕੇ ਅਪਨੇ ਸਰੀਰ ਕੋ ਭੀ ਕਟਾਵਣਾ ਕਰੇ ਹੇ ਭਾਈ ਤਬ ਭੀ ਨਾਮ ਸੇ ਬਿਨਾਂ ਇਸ ਜੀਵ ਕੀ ਇਨ ਸਾਧਨੋਂ ਕਰਕੇ ਹੌਮੈ ਰੂਪ ਮੈਲ ਨਹੀਂ ਜਾਤੀ॥

ਹਰਿ ਕੇ ਨਾਮ ਸਮਸਰਿ ਕਛੁ ਨਾਹਿ ॥
ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ ॥੨॥

ਹਰੀ ਕੇ ਨਾਮ ਜਾਪ ਕੇ ਸਦਰਸ ਕੋਈ ਕਰਮ ਨਹੀਂ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਗੁਰਾਂ ਦ੍ਵਾਰੇ ਨਾਮ ਜਪਤਿਆਂ ਹੀ ਜੀਵ ਗਤੀ ਪਾਵਤੇ ਹੈਂ॥੨॥

ਮਨ ਕਾਮਨਾ ਤੀਰਥ ਦੇਹ ਛੁਟੈ ॥
ਗਰਬੁ ਗੁਮਾਨੁ ਨ ਮਨ ਤੇ ਹੁਟੈ ॥

ਪੁਨਾ ਮਨ ਮੈ ਕਾਮਨਾ ਧਾਰ ਕਰ ਵਾ ਮਨੀਕਰਣ ਘਾਟ ਸ੍ਰੀ ਕਾਸ਼ੀ ਜੀ ਮੈਂ ਵਾ ਪਹਾੜ ਮੈ ਜੋ ਹੈ ਜਹਾਂ ਜਲ ਮੈ ਪਾਈ ਰੋਟੀ ਪਕ ਕਰ ਉਪਰ ਆ ਜਾਤੀ ਹੈ ਵਾ ਰੁਵਾਲ ਸਰ ਸੇ ਪਰੇ ਸੋ ਮਨੀਕਰਨ ਤੀਰਥ ਹੈ ਤਿਸ ਮੈ ਭੀ ਦੇਹਿ ਛੁਟ ਜਾਵੈ ਭਾਵ ਸੇ ਐਸੇ ਤੀਰਥੋਂ ਪਰ ਭੀ ਸਰੀਰ ਕਾ ਤਿਆਗ ਕਰੇ ਤੌਂ

ਭੀ ਇਸ ਜੀਵ ਸੇ ਨਾਮ ਬਿਨਾ ਹੰਕਾਰ ਔ (ਗੁਮਾਨੁ) ਇੰਦ੍ਰੀਓਂ ਕੀ ਸੁੰਦਰ ਜਤ ਕਾ ਅਭਿਮਾਨ ਨਹੀਂ ਛੂਟਤਾ ਹੈ॥

ਸੋਚ ਕਰੈ ਦਿਨਸੁ ਅਰੁ ਰਾਤਿ ॥
ਮਨ ਕੀ ਮੈਲੁ ਨ ਤਨ ਤੇ ਜਾਤਿ ॥

ਜੇਕਰ ਕਰਮ ਕਾਂਡ ਕੀ ਰੀਤੀ ਸੇ ਦਿਨੇ ਔਰ ਰਾਤ ਮੈ (ਸੋਚ) ਪਵਿਤ੍ਰਤਾ ਕਰਤੇ ਰਹੇ ਤੌ ਭੀ ਮਨ ਕੀ ਪਾਪ ਰੂਪ ਮੈਲ ਇਸ ਜੀਵ ਕੇ ਤਨ ਕੇ ਧੋਣੇ ਸੇ ਨਹੀਂ ਜਾਤੀ ਹੈ॥

ਇਸੁ ਦੇਹੀ ਕਉ ਬਹੁ ਸਾਧਨਾ ਕਰੈ ॥
ਮਨ ਤੇ ਕਬਹੂ ਨ ਬਿਖਿਆ ਟਰੈ ॥

ਇਸ ਸਰੀਰ ਕੋ ਕਸ਼ਟ ਦੇਕਰ ਬੁਹਤ ਜਪ ਤਪ ਆਦਿ ਸਾਧਨੋਂ ਕੌ ਭੀ ਕਰੈ ਤੌ ਭੀ ਇਸ ਮਨ ਸੇ ਕਬੀ ਵਿਖਿਆਂ ਕੀ ਵਾਸ਼ਨਾ ਟਲਤੀ ਨਹੀਂ ਹੈ ਮਨ ਵਿਸਿਅਹੁ ਸੇ ਨਹੀਂ (ਟਰੈ) ਹਟਤਾ ਹੈ॥

ਜਲਿ ਧੋਵੈ ਬਹੁ ਦੇਹ ਅਨੀਤਿ ॥
ਸੁਧ ਕਹਾ ਹੋਇ ਕਾਚੀ ਭੀਤਿ ॥

ਜੋ ਜਲ ਕਰਕੇ ਬੁਹਤ ਵਾਰ ਇਸ ਦੇਹੀ ਕੌ ਧੋਣਾ ਹੈ ਸੋ ਇਹ ਭੀ ਸੁਧ ਹੋਣੇ ਕੀ (ਅਨੀਤਿ) ਮ੍ਰਿਯਾਦਾ ਨਹੀਂ ਹੈ ਅਨੀਤ ਹੀ ਹੈ ਵਾ ਇਸ ਅਨਿਤ ਦੇਹੀ ਕੌ ਬਹੁਤ ਜਲ ਸਾਥ ਧੋਵਣਾ ਭੀ ਕਰੇ ਪਰੰਤੁ ਇਹੁ ਕਾਚੀ ਕੰਧਵਤ ਅਸੁਧ ਦੇਹੀ ਕੈਸੇ ਸੁਧ ਹੋਵੈ ਅਰਥਾਤ ਸੁਧ ਨਹੀਂ ਹੋਤੀ ਹੈ ਭਾਵ ਜੈਸੇ ਕਚੀ ਦਿਵਾਲ ਕੇ ਧੋਏ ਸੇ ਮ੍ਰਿਤਕਾ ਹੀ ਨਿਕਸਤੀ ਹੈ ਤੈਸੇ ਇਸਕੇ ਧੋਏ ਸੇ ਨਾਕ ਕਾਨੋਂ ਆਦਿਕੋਂ ਤੇ ਮਲੀਨ ਵਸਤੂ ਹੀ ਝੜਤੀ ਹੈ॥

ਮਨ ਹਰਿ ਕੇ ਨਾਮ ਕੀ ਮਹਿਮਾ ਊਚ ॥
ਨਾਨਕ ਨਾਮਿ ਉਧਰੇ ਪਤਿਤ ਬਹੁ ਮੂਚ ॥੩॥

ਤਾਂਤੇ ਹੇ ਮਨ ਹਰੀ ਕੇ ਨਾਮ ਜਪਣੇ ਕੀ ਮਹਿਮਾ ਸਭ ਸੇ ਊਚੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਇਸ ਨਾਮ ਕਰਕੇ (ਬਹੁ ਮੂਚ) ਅਤੀ ਬਹੁਤੇ ਪਾਪੀ ਭੀ ਉਧਰ ਗਏ ਹੈਂ॥੩॥

ਬਹੁਤੁ ਸਿਆਣਪ ਜਮ ਕਾ ਭਉ ਬਿਆਪੈ ॥

ਪੰਨਾ ੨੬੬

ਅਨਿਕ ਜਤਨ ਕਰਿ ਤ੍ਰਿਸਨ ਨਾ ਧ੍ਰਾਪੈ ॥

ਜਗਤ ਕੀਆਂ ਬਹੁਤ ਸਿਆਣਪੋਂ ਕੇ ਕਰਨੇ ਸੇ ਜਮ ਕਾ ਭੈ ਵਿਆਪਤਾ ਹੈ ਔਰ ਅਨੇਕ ਸਾਧਨ ਰੂਪ ਜਤਨ ਕਰਨੇ ਸੇ ਤ੍ਰਿਸਨਾ ਨਹੀਂ (ਧ੍ਰਾਪੈ) ਤ੍ਰਿਪਤ ਹੋਤੀ ਹੈ॥ ਭਾਵ ਹਟਤੀ ਨਹੀਂ ਹੈ॥

ਭੇਖ ਅਨੇਕ ਅਗਨਿ ਨਹੀ ਬੁਝੈ ॥
ਕੋਟਿ ਉਪਾਵ ਦਰਗਹ ਨਹੀ ਸਿਝੈ ॥

ਅਨੇਕ ਭੇਖੋਂ ਕੇ ਧਾਰਨੇ ਸੇ ਇਹੁ ਤ੍ਰਿਸਨਾ ਅਗਨੀ ਬੁਝਤੀ ਨਹੀਂ ਹੈ ਪੁਨਾ ਕ੍ਰੋੜੋਂ ਉਪਾਵੋਂ ਕੇ ਕਰਨੇ ਸੇ ਇਹੁ ਜੀਵ ਨਾਮ ਬਿਨਾਂ ਪ੍ਰਲੋਕ ਮੈਂ ਸਿਝਤਾ ਨਹੀਂ ਹੈ॥

ਛੂਟਸਿ ਨਾਹੀ ਊਭ ਪਇਆਲਿ ॥
ਮੋਹਿ ਬਿਆਪਹਿ ਮਾਇਆ ਜਾਲਿ ॥

ਇਹ ਮਾਇਆ ਕੇ ਮੋਹਿ ਕਾ ਜਾਲ ਜੋ ਜੀਵ ਕੌ ਵਿਆਪ ਰਹਾ ਹੈ ਇਸੇ ਸੇ (ਊਭ) ਊਚੇ ਅਕਾਸ ਮੈਂ ਔਰ ਨੀਚੇ ਪਤਾਲ ਮੈਂ ਗਏ ਸੇ ਭੀ ਛੂਟਤਾ ਨਹੀਂ ਹੈ॥

ਅਵਰ ਕਰਤੂਤਿ ਸਗਲੀ ਜਮੁ ਡਾਨੈ ॥
ਗੋਵਿੰਦ ਭਜਨ ਬਿਨੁ ਤਿਲੁ ਨਹੀ ਮਾਨੈ ॥

ਕਿਉਂਕਿ ਔਰ ਕਰਮ ਰੂਪੀ ਸੰਪੂਰਨ ਕਰਤੂਤ ਕਰਨ ਵਾਲੇ ਕੌ ਧਰਮ ਰਾਜਾ (ਡਾਨੈ) ਡੰਡ ਦੇਤਾ ਹੈ ਗੋਬਿੰਦ ਕੇ ਭਜਨ ਸੇ ਬਿਨਾਂ ਏਕ ਤਿਲ ਅਰਥਾਤ ਥੋੜਾ ਮਾਤ੍ਰ ਭੀ ਕਿਸੇ ਕਰਮ ਕੋ ਨਹੀਂ ਮਾਨਤਾ॥

ਹਰਿ ਕਾ ਨਾਮੁ ਜਪਤ ਦੁਖੁ ਜਾਇ ॥
ਨਾਨਕ ਬੋਲੈ ਸਹਜਿ ਸੁਭਾਇ ॥੪॥

ਤਾਂਤੇ ਹਰੀ ਕਾ ਨਾਮ ਜਪਤਿਆਂ ਹੀ ਦੁਖ ਚਲਾ ਜਾਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਜੋ ਪੁਰਸ਼ ਨਾਮ ਕੌ (ਬੋਲੈ) ਉਚਾਰਣ ਕਰਤੇ ਹੈਂ ਤਿਨੋਂ ਕਾ ਸਾਂਤੀ ਸੁਭਾਵ ਹੋ ਜਾਤਾ ਹੈ ਵਾ ਸਹਜ ਸੁਭਾਵ ਹੀ ਜੋ ਨਾਮ ਬੋਲੇ ਤਿਸ ਕਾ ਦੁਖ ਦੂਰ ਹੋ ਜਾਤਾ ਹੈ॥੪॥

ਚਾਰਿ ਪਦਾਰਥ ਜੇ ਕੋ ਮਾਗੈ ॥
ਸਾਧ ਜਨਾ ਕੀ ਸੇਵਾ ਲਾਗੈ ॥

ਹੇ ਭਾਈ ਜੋ ਕੋਈ ਚਾਰ ਪਦਾਰਥੋਂ ਕੌ ਮਾਂਗੇ ਅਰਥਾਤ ਚਾਹੇ ਸੋ ਪੁਰਸ਼ ਸੰਤ ਜਨੋਂ ਕੀ ਸੇਵਾ ਮੈ ਲਗੈ॥

ਜੇ ਕੋ ਆਪੁਨਾ ਦੂਖੁ ਮਿਟਾਵੈ ॥
ਹਰਿ ਹਰਿ ਨਾਮੁ ਰਿਦੈ ਸਦ ਗਾਵੈ ॥

ਔਰ ਜੋ ਕੋਈ ਅਪਨਾ ਜਨਮ ਮਰਨ ਆਦਿ ਦੁਖ ਮਿਟਾਵੈ ਤਉ ਇਉਂ ਮਿਟਤਾ ਹੈ ਸੋ ਪੁਰਸ਼ ਹਰਿ ਹਰਿ ਨਾਮ ਕੌ ਸਦਾ ਰਿਦੇ ਮੈ ਧਾਰੇ ਔਰ ਬਾਣੀ ਕਰ ਗਾਵਤਾ ਰਹੇ॥

ਜੇ ਕੋ ਅਪੁਨੀ ਸੋਭਾ ਲੋਰੈ ॥
ਸਾਧਸੰਗਿ ਇਹ ਹਉਮੈ ਛੋਰੈ ॥

ਜੇ ਕੋਈ ਅਪਨੀ ਸੋਭਾ ਹੋਈ (ਲੋਰੈ) ਚਾਹਿਤਾ ਹੋ॥ ਸੋ ਪੁਰਸ ਸੰਤੋਂ ਸਾਥ ਮਿਲਕਰ ਇਸ ਹੌਮੈ ਕੌ ਤਿਆਗਨ ਕਰੈ॥

ਜੇ ਕੋ ਜਨਮ ਮਰਣ ਤੇ ਡਰੈ ॥
ਸਾਧ ਜਨਾ ਕੀ ਸਰਨੀ ਪਰੈ ॥

ਔਰ ਜੋ ਕੋਈ ਜਨਮ ਮ੍ਰਿਤ ਸੇ ਡਰਤਾ ਹੈ ਹੇ ਭਾਈ ਸੋ ਪੁਰਸੁ ਸੰਤ ਜਨੋਂ ਕੀ ਸਰਨੀ ਜਾਇ ਪੜੈ॥ ਭਾਵ ਸੇ ਸੰਤ ਹੀ ਇਸ ਦੁਖ ਕੌ ਮਿਟਾਵਣੇ ਹਾਰੇ ਹੈਂ॥

ਜਿਸੁ ਜਨ ਕਉ ਪ੍ਰਭ ਦਰਸ ਪਿਆਸਾ ॥
ਨਾਨਕ ਤਾ ਕੈ ਬਲਿ ਬਲਿ ਜਾਸਾ ॥੫॥

ਤਾਂਤੇ ਜਿਸ ਜਨ ਕੌ ਪ੍ਰਭੂ ਕੇ ਦਰਸਨ ਕੀ ਪਿਆਸਾ ਅਰਥਾਤ ਇਛਾ ਭਈ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹਮ ਤਿਸ ਪਰ ਮਨ ਬਾਣੀ ਕਰ ਬਲਿਹਾਰੇ ਜਾਤੇ ਹੈਂ॥੫॥

ਸਗਲ ਪੁਰਖ ਮਹਿ ਪੁਰਖੁ ਪ੍ਰਧਾਨੁ ॥
ਸਾਧਸੰਗਿ ਜਾ ਕਾ ਮਿਟੈ ਅਭਿਮਾਨੁ ॥

ਸਰਬ ਪੁਰਸ਼ੋਂ ਮੈਂ ਸੋਈ (ਪ੍ਰਧਾਨ) ਮੁਖ੍ਯ ਅਰਥਾਤ ਉਤਮ ਪੁਰਸ ਹੈ॥ ਜਿਸਕਾ ਸੰਤੋਂ ਕੇ ਸੰਗ ਕਰਕੇ ਦੇਹਿ ਅਭਿਮਾਨ ਮਿਟ ਜਾਵੈ॥

ਆਪਸ ਕਉ ਜੋ ਜਾਣੈ ਨੀਚਾ ॥
ਸੋਊ ਗਨੀਐ ਸਭ ਤੇ ਊਚਾ ॥

ਜੋ ਪੁਰਸ ਅਪਨੇ ਆਪ ਕੋ ਨੀਵਾਂ ਜਾਨਤਾ ਹੈ ਸੋਈ ਜਨ ਸਭ ਸੇ ਊਚਾ ਅਰਥਾਤ ਉਤਮ ਗਿਣੀਤਾ ਹੈ॥

ਜਾ ਕਾ ਮਨੁ ਹੋਇ ਸਗਲ ਕੀ ਰੀਨਾ ॥

ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ ॥

ਜਿਸਕਾ ਮਨ ਸਰਬ ਕੇ ਚਰਨੋਂ ਕੀ (ਰੀਨਾ) ਧੂੜੀ ਹੂਆ ਹੈ॥ ਤਿਸਨੇ ਹਰਿ ਹਰਿ ਨਾਮ ਜਪਕੇ ਘਟੋਂ ਘਟੋਂ ਮੈਂ ਵਿਆਪਕ ਰੂਪ ਹਰੀ ਕੋ (ਚੀਨਾ) ਜਾਣਿਆ ਹੈ॥

ਮਨ ਅਪੁਨੇ ਤੇ ਬੁਰਾ ਮਿਟਾਨਾ ॥

ਪੇਖੈ ਸਗਲ ਸ੍ਰਿਸਟਿ ਸਾਜਨਾ ॥

ਜਿਸਨੇ ਅਪਨੇ ਮਨ ਸੇ ਬੁਰਾ ਭਾਵ ਹੀ ਮਿਟਾਇ ਦੀਆ ਹੈ ਭਾਵ ਜੋ ਕਿਸੀ ਕਾ ਬੁਰਾ ਨਹੀਂ ਚਿਤਵਤਾ ਹੈ॥ ਵਹੁ ਸੰਪੂਰਨ ਸ੍ਰਿਸਟੀ ਕੌ ਸ੍ਰਜਨ ਰੂਪ ਦੇਖਤਾ ਹੈ॥

ਸੂਖ ਦੂਖ ਜਨ ਸਮ ਦ੍ਰਿਸਟੇਤਾ ॥

ਨਾਨਕ ਪਾਪ ਪੁੰਨ ਨਹੀ ਲੇਪਾ ॥੬॥

ਜੋ ਜਨ ਸੁਖ ਦੁਖ ਕੌ ਸਮ ਦੇਖਤਾ ਹੈ॥ ਭਾਵ ਏਕ ਰਸ ਰਹਿਤਾ ਹੈ ॥ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕੌ ਪਾਪ ਔ ਪੁੰਨ ਕਾ ਕੋਈ ਲੇਪ ਨਹੀਂ ਹੋਤਾ ਹੈ॥੬॥ ਪੁਨਾ ਵਹੁ ਜਨ ਐਸੇ ਬੇਨਤੀ ਕਰਤੇ ਹੈਂ॥

ਨਿਰਧਨ ਕਉ ਧਨੁ ਤੇਰੋ ਨਾਉ ॥

ਨਿਥਾਵੇ ਕਉ ਨਾਉ ਤੇਰਾ ਥਾਉ ॥

ਹੇ ਪ੍ਰਭ ਜੀ ਨਿਰਧਨੋਂ ਕੌ ਤੇਰਾ ਨਾਮ ਹੀ ਧਨ ਰੂਪ ਹੈ॥ ਔਰ ਹੇ ਪ੍ਰਭ ਜੀ ਨਿਥਾਵਿਓਂ ਕੌ ਤੇਰਾ ਨਾਮੁ ਹੀ ਸਰੂਪ ਅਸਥਾਨ ਕਾ ਦਾਤਾ ਹੈ॥

ਨਿਮਾਨੇ ਕਉ ਪ੍ਰਭ ਤੇਰੋ ਮਾਨੁ ॥

ਸਗਲ ਘਟਾ ਕਉ ਦੇਵਹੁ ਦਾਨੁ ॥

ਹੇ ਪ੍ਰਭ ਜੀ ਨਿਮਾਨਓਂ ਕੋ ਤੇਰਾ ਨਾਮ ਹੀ ਮਾਨ ਦਾਤਾ ਹੈ॥ ਕਿਉਂਕਿ ਆਪ ਸੰਪੂਰਨ ਘਟੋਂ ਕੋ ਸਰਬ ਪ੍ਰਕਾਰ ਕਾ ਦਾਨ ਦੇਤੇ ਹੋ॥

ਕਰਨ ਕਰਾਵਨਹਾਰ ਸੁਆਮੀ ॥

ਸਗਲ ਘਟਾ ਕੇ ਅੰਤਰਜਾਮੀ ॥

ਤੂੰ ਕਰਨ ਕਰਾਵਨ ਹਾਰ ਸਰਬ ਕਾ ਸ੍ਵਾਮੀ ਹੈਂ॥ ਔਰ ਸੰਪੂਰਨ (ਘਟਾ) ਜੀਵੋਂ ਕੇ ਰਿਦਿਓਂ ਕਾ ਅੰਤਰਯਾਮੀ ਹੈਂ॥

ਅਪਨੀ ਗਤਿ ਮਿਤਿ ਜਾਨਹੁ ਆਪੇ ॥

ਆਪਨ ਸੰਗਿ ਆਪਿ ਪ੍ਰਭ ਰਾਤੇ ॥

ਅਪਨੀ ਗਤੀ ਔ (ਮਿਤਿ) ਮ੍ਰਿਯਾਦਾ ਕੋ ਆਪ ਹੀ ਜਾਨਤੇ ਹੋ॥ ਹੇ ਪ੍ਰਭੂ ਤੁਮ ਅਪਨੇ ਆਪ ਕੇ ਸਾਥ ਆਪ ਹੀ ਰਾਤੇ ਹੋ॥

ਤੁਮ੍ਰੀ ਉਸਤਤਿ ਤੁਮ ਤੇ ਹੋਇ ॥

ਨਾਨਕ ਅਵਰੁ ਨ ਜਾਨਸਿ ਕੋਇ ॥੭॥

ਆਪ ਕੀ ਹੀ ਉਸਤਤੀ ਆਪ ਕੀ ਕਿਰਪਾ ਸੇ ਹੋਤੀ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਤੇਰੀ ਕਿਰਪਾ ਬਿਨਾਂ ਤੇਰੇ ਕੋ ਔਰ ਕੋਈ ਨਹੀਂ ਜਾਨ ਸਕਤਾ ਹੈ॥੭॥

ਸਰਬ ਧਰਮ ਮਹਿ ਸ੍ਰੇਸਟ ਧਰਮੁ ॥

ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥

ਹੇ ਭਾਈ ਸੰਪੂਰਨ ਧਰਮੋਂ ਮੈ ਸੇ ਸ੍ਰੇਸਟ ਧਰਮ ਇਹੀ ਹੈ। ਔਰ ਸਰਬ ਕਰਮੋਂ ਮੈਂ ਸੇ ਇਹੀ ਨਿਰਮਲ ਕਰਮ ਹੈ ਜੋ ਹਰੀ ਕਾ ਨਾਮ ਜਪਣਾ ਹੈ॥

ਸਗਲ ਕ੍ਰਿਆ ਮਹਿ ਊਤਮ ਕਿਰਿਆ ॥

ਸਾਧਸੰਗਿ ਦੁਰਮਤਿ ਮਲੁ ਹਿਰਿਆ ॥

ਸਰਬ ਜਪ ਤਪ ਆਦਿ ਕ੍ਰਿਆ ਮੈਂ ਏਹੀ ਉਤਮ ਕ੍ਰਿਆ ਹੈ ਜੋ ਸੰਤੋਂ ਕੇ ਸੰਗ ਮੈਂ ਮਿਲ ਕਰ ਹਰਿ ਨਾਮ ਜਾਪ ਸੇ ਖੋਟੀ ਮਤ ਰੂਪ ਮੈਲ ਕੋ ਦੂਰ ਕੀਆ ਹੈ॥

ਸਗਲ ਉਦਮ ਮਹਿ ਉਦਮੁ ਭਲਾ ॥
ਹਰਿ ਕਾ ਨਾਮੁ ਜਪਹੁ ਜੀਅ ਸਦਾ ॥

ਪੁਨਾ ਸਰਬ ਉਦਮੋਂ ਮੈਂ ਹਰਿ ਨਾਮ ਜਾਪ ਕਾ ਹੀ ਉਦਮ ਕਰਨਾ ਭਲਾ ਹੈ। ਤਾਂ ਤੇ ਹਰੀ ਕਾ ਨਾਮ ਹੀ ਜੀਅ ਮੈਂ ਸਦਾ ਜਪਣਾ ਕਰੋ॥

ਸਗਲ ਬਾਨੀ ਮਹਿ ਅੰਮ੍ਰਿਤ ਬਾਨੀ ॥
ਹਰਿ ਕੋ ਜਸੁ ਸੁਨਿ ਰਸਨ ਬਖਾਨੀ ॥

ਸੰਪੂਰਣ ਬਾਣੀਓਂ ਮੈਂ ਅੰਮ੍ਰਿਤ ਰੂਪ ਬਾਣੀ ਇਹੀ ਹੈ ਜੋ ਹਰੀ ਕਾ ਜਸ ਸੁਣਨਾ ਅਰੁ ਅਪਨੀ ਰਸਨਾ ਸੇ ਉਚਾਰਨ ਕਰਨਾ ਹੈ॥

ਸਗਲ ਥਾਨ ਤੇ ਓਹੁ ਊਤਮ ਥਾਨੁ ॥
ਨਾਨਕ ਜਿਹ ਘਟਿ ਵਸੈ ਹਰਿ ਨਾਮੁ ॥੮॥੩॥

ਸਗਲ ਅਸਥਾਨੋਂ ਮੈ ਸੇ ਸੋਈ ਉਤਮ ਰਿਦਾ ਅਸਥਾਨ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਰਿਦੇ ਮੈ ਹਰੀ ਕਾ ਨਾਮ ਵਸਤਾ ਹੈ ਵਾ ਸਤਸੰਗੁ ਅਸਥਾਨੁ ਸ੍ਰੇਸਟ ਹੈ॥੮॥੩॥

ਸਲੋਕੁ ॥

ਨਿਰਗੁਨੀਆਰ ਇਆਨਿਆ ਸੋ ਪ੍ਰਭੁ ਸਦਾ ਸਮਾਲਿ ॥

ਹੇ ਸਰਬ ਗੁਣੋਂ ਸੇ ਰਹਿਤ (ਇਆਨਿਆ) ਮੂਰਖ ਜੀਵ ਸੋ ਜੋ ਤੇਰਾ ਪ੍ਰਭੂ ਹੈ ਤਿਸੀ ਕੇ ਨਾਮ ਕੌ ਸਦਾ ਸੰਮਾਲ ਅਰਥਾਤ ਸਿਮਰਨ ਕਰ॥

ਜਿਨਿ ਕੀਆ ਤਿਸੁ ਚੀਤਿ ਰਖੁ ਨਾਨਕ ਨਿਬਹੀ ਨਾਲਿ ॥੧॥

ਜਿਸ ਵਾਹਿਗੁਰੂ ਨੇ ਤੁਝਕੋ ਸਰਬ ਸੁਖੋਂ ਸਹਿਤ ਕੀਆ ਹੈ ਤਿਸੀ ਕੋ ਚਿਤ ਮੈ ਰਾਖ ਭਾਵ ਸਿਮਰਨ ਕਰ ਸ੍ਰੀ ਗੁਰੂ ਜੀ ਕਹਤੇ ਹੈਂ ਸੋਈ ਤਿਸ ਕਾ ਸਿਮਰਨ ਕਰਨਾ ਤੇਰੇ ਸਾਥ ਪ੍ਰਲੋਕ ਮੈਂ ਨਿਭੇਗਾ ਅਰਥਾਤ ਸਹਾਈ ਹੋਗਾ॥੧॥

ਅਸਟਪਦੀ ॥

ਰਮਈਆ ਕੇ ਗੁਨ ਚੇਤਿ ਪਰਾਨੀ ॥
ਕਵਨ ਮੂਲ ਤੇ ਕਵਨ ਦ੍ਰਿਸਟਾਨੀ ॥

ਹੇ ਪ੍ਰਾਣੀ ਸਰਬ ਮੈ ਬਿਆਪਕ ਰੂਪ ਰਾਮ ਕੇ ਗੁਣੋਂ ਕੋ (ਚੇਤਿ) ਸਿਮਰਨ ਕਰ ਜਿਸਨੇ (ਕਵਨ ਮੂਲ ਤੇ) ਕਿਆ ਮਾਤਾ ਪਿਤਾ ਕੇ ਰਕਤ ਬੀਰਜ ਤੁਛ ਵਸਤੂ ਸੇ ਇਹੁ ਕਿਆ ਸੁੰਦਰ ਦੇਹੀ ਰਚ ਕਰ ਤੁਝਕੋ ਦਿਖਾਈ ਹੈ॥

ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥
ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥

ਜਿਸ ਵਾਹਿਗੁਰੂ ਨੇ ਤਤੋਂ ਕੋ ਸਾਜ ਕੇ ਤਿਨੋਂ ਦ੍ਵਾਰੇ ਤੇਰਾ ਸਰੀਰ (ਸਵਾਰ) ਬਨਾਇ ਕਰ (ਸੀਗਾਰਿਆ) ਸਰਬ ਇੰਦ੍ਰੀਓਂ ਕੇ ਸਹਤ ਤੁਝਕੋ ਕੀਆ ਹੈ ਅਰ ਜਿਸਨੇ ਤੁਝਕੋ ਮਾਤਾ ਕੀ ਗਰਭ ਅਗਨੀ ਸੇ (ਉਬਾਰਿਆ) ਰਖਿਆ ਹੈ॥

ਬਾਰ ਬਿਵਸਥਾ ਤੁਝਹਿ ਪਿਆਰੈ ਦੂਧ ॥
ਭਰਿ ਜੋਬਨ ਭੋਜਨ ਸੁਖ ਸੂਧ ॥

ਪੁਨਾ ਤੁਝਕੋ ਬਾਲਕ ਅਵਸਥਾ ਮੈ ਜੋ ਦੂਧ (ਪਿਆਰੈ) ਪਿਲਾਵਤਾ ਹੈ ਔਰ ਪੂਰਨ ਜੋਬਨ ਅਵਸਥਾ ਮੈ ਭੋਜਨ ਆਦਿਕ ਸੂਖੋਂ ਕੀ ਤੁਝ ਕੋ (ਸੁਧ) ਗਯਾਤ ਦਈ ਹੈ॥

ਬਿਰਧਿ ਭਇਆ ਊਪਰਿ ਸਾਕ ਸੈਨ ॥

ਪੰਨਾ ੨੬੭

ਮੁਖਿ ਅਪਿਆਉ ਬੈਠ ਕਉ ਦੈਨ ॥

ਪੁਨਾ ਜਬ ਬ੍ਰਿਧ ਭਯਾ ਤਬ ਊਪਰ ਸੇਵਾ ਵਾਸਤੇ (ਸਾਕ) ਸਨਬੰਧੀ (ਸੈਨ) ਸਾਥੀ ਕੀਏ ਹੈਂ ਜੋ ਬੈਠੇ ਕੋ ਤੇਰੇ ਮੁਖ ਮੈਂ (ਅਪਿਆਉ) ਭੋਜਨੁ ਦੇਤੇ ਹੈਂ ਐਸੇ ਉਪਕਾਰੀ ਪਰਮੇਸੂਰ ਪਾਸ ਬੇਨਤੀ ਕਰੇ॥

ਇਹੁ ਨਿਰਗੁਨੁ ਗੁਨੁ ਕਛੂ ਨ ਬੂਝੈ ॥

ਬਖਸਿ ਲੇਹੁ ਤਉ ਨਾਨਕ ਸੀਝੈ ॥੧॥

ਹੇ ਹਰੀ ਇਹੁ ਜੀਉ ਸੁਭ ਗੁਨਾਂ ਤੇ ਰਹਿਤ ਹੈ ਇਸੀ ਤੇ ਤੇਰੇ ਉਪਕਾਰਾਂ ਕੋ ਕੁਛ ਭੀ ਨਹੀਂ ਜਾਨਤਾ ਹੈ। ਜੇਕਰ ਇਸਕੇ ਔਗਨਾਂ ਕੋ ਆਪ ਹੀ ਬਖਸ ਲੇਵੋ ਤਉ ਹੀ ਇਹੁ ਜੀਉ (ਸੀਝੈ) ਮੁਕਿਤ ਹੋਵੈ॥੧॥

ਜਿਹ ਪ੍ਰਸਾਦਿ ਧਰ ਊਪਰਿ ਸੁਖਿ ਬਸਹਿ ॥

ਸੁਤ ਭ੍ਰਾਤ ਮੀਤ ਬਨਿਤਾ ਸੰਗਿ ਹਸਹਿ ॥

ਹੇ ਭਾਈ ਜਿਸ ਵਾਹਿਗੁਰੂ ਕੀ ਕ੍ਰਿਪਾ ਸੇ ਤੂੰ ਧਰਤੀ ਪਰ ਸੁਖ ਸਾਥ ਵਸਤਾ ਹੈਂ॥ ਪੁਨਾ ਪੁਤ੍ਰ ਔ ਭ੍ਰਾਤਾ ਮਿਤ੍ਰ ਇਸਤ੍ਰੀ ਆਦਿ ਸਨਬੰਧੀਓਂ ਸਾਥ ਹਸਤਾ ਹੈਂ॥

ਜਿਹ ਪ੍ਰਸਾਦਿ ਪੀਵਹਿ ਸੀਤਲ ਜਲਾ ॥

ਸੁਖਦਾਈ ਪਵਨੁ ਪਾਵਕੁ ਅਮੁਲਾ ॥

ਜਿਸਕੀ ਕ੍ਰਿਪਾ ਕਰਕੇ ਤੂੰ ਸੀਤਲ ਜਲ ਪਾਨ ਕਰਤਾ ਹੈਂ ਪੁਨਾ ਪਵਨ ਔ ਅਗਨੀ ਅਮੋਲਕ ਤੁਝਕੋ ਸੁਖਦਾਈ ਦੀਏ ਹੈਂ॥

ਜਿਹ ਪ੍ਰਸਾਦਿ ਭੋਗਹਿ ਸਭਿ ਰਸਾ ॥

ਸਗਲ ਸਮਗ੍ਰੀ ਸੰਗਿ ਸਾਥਿ ਬਸਾ ॥

ਜਿਸਕੀ ਕ੍ਰਿਪਾ ਸਾਥ ਤੂੰ ਸਰਬ ਰਸੋਂ ਕੌ ਭੋਗਤਾ ਹੈਂ ਪੁਨਾ ਸਰਬ ਪਦਾਰਥੋਂ ਕੀ ਸਮਗ੍ਰੀ ਕਾ ਸੰਗਮ ਅਰਥਾਤ ਸਮੁਦਾਇ ਤੇਰੇ ਸਾਥ ਬਸਾ ਹੈ॥

ਦੀਨੇ ਹਸਤ ਪਾਵ ਕਰਨ ਨੇਤ੍ਰ ਰਸਨਾ ॥

ਤਿਸਹਿ ਤਿਆਗਿ ਅਵਰ ਸੰਗਿ ਰਚਨਾ ॥

ਜਿਸ ਵਾਹਿਗੁਰੂ ਨੇ ਤੁਝ ਕੌ ਹਾਥ ਪੈਰ ਕੰਨ ਨੇਤ੍ਰ ਰਸਨਾ ਆਦਿ ਇੰਦ੍ਰੇ ਦੀਏ ਹੈਂ ਤਿਸ ਕਾ ਸਿਮਰਨ ਤਿਆਗ ਕਰ ਤੂੰ ਔਰ ਸਾਥ ਰਚ ਰਹਾ ਹੈ॥ ਜੀਵ ਐਸੇ ਬੇਨਤੀ ਕਰੇ॥

ਐਸੇ ਦੋਖ ਮੂੜ ਅੰਧ ਬਿਆਪੇ ॥

ਨਾਨਕ ਕਾਢਿ ਲੇਹੁ ਪ੍ਰਭ ਆਪੇ ॥੨॥

ਪੂਰਬੋਕਤ ਦੋਖ ਮੂਰਖ ਅਗਜਾਨੀ ਕੋ ਲਗੇ ਹੂਏ ਹੈਂ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਇਨ ਦੋਖਾਂ ਤੇ ਜੀਵੋਂ ਕੋ ਤੁਮ ਆਪੇ ਹੀ ਕਾਢ ਲੇਵੋ ਭਾਵ ਤੇਰੀ ਕ੍ਰਿਪਾ ਬਿਨਾਂ ਇਨਸੇ ਪੁਰਸ਼ਾਰਥ ਕਛੁ ਨਹੀਂ ਹੋ ਸਕਤਾ ਹੈ॥੨॥

ਆਦਿ ਅੰਤਿ ਜੋ ਰਾਖਨਹਾਰੁ ॥

ਤਿਸ ਸਿਉ ਪ੍ਰੀਤਿ ਨ ਕਰੈ ਗਵਾਰੁ ॥

ਜੋ ਵਾਹਿਗੁਰੂ ਤੁਝਕੋ ਆਦਿ ਮਾਤਾ ਕੇ ਗਰਬ ਮੈਂ ਔਰ ਅੰਤ ਕੌ ਪ੍ਰਲੋਕ ਮੈ ਜਮਦੂਤੋਂ ਸੇ ਰਖਯਾ ਕਰਨੇ ਹਾਰਾ ਹੈ ਹੇ ਗਵਾਰ ਤੂੰ ਤਿਸ ਸਾਥ ਪ੍ਰੀਤਿ ਨਹੀਂ ਕਰਤਾ ਹੈ॥

ਜਾ ਕੀ ਸੇਵਾ ਨਵ ਨਿਧਿ ਪਾਵੈ ॥
ਤਾ ਸਿਉ ਮੂੜਾ ਮਨੁ ਨਹੀ ਲਾਵੈ ॥

ਜਿਸਕੀ ਸੇਵਾ ਕਰਨੇ ਸੇ ਤੂੰ ਨੌ ਨਿਧੀਆਂ ਪਾਇ ਲੇਵੈ ਹੇ ਮੂਰਖ ਤਿਸ ਕੇ ਸਾਥ ਤੂੰ ਮਨ ਨਹੀਂ ਲਗਾ ਰਹਾ ਹੈ॥

ਜੋ ਠਾਕੁਰੁ ਸਦ ਸਦਾ ਹਜੂਰੇ ॥
ਤਾ ਕਉ ਅੰਧਾ ਜਾਨਤ ਦੂਰੇ ॥

ਜੋ ਠਾਕਰ (ਸਦ ਸਦਾ) ਸਰਬ ਸਮੇ ਮੈਂ ਤੇਰੇ ਹਾਜਰ ਹਜੂਰ ਅਰਥਾਤ ਅੰਗ ਸੰਗ ਹੈ ਹੇ ਅੰਧਾ ਜੀਵ ਤਿਸ ਕੋ ਤੂੰ ਦੂਰ ਜਾਨਤਾ ਹੈਂ॥

ਜਾ ਕੀ ਟਹਲ ਪਾਵੈ ਦਰਗਹ ਮਾਨੁ ॥
ਤਿਸਹਿ ਬਿਸਾਰੈ ਮੁਗਧੁ ਅਜਾਨੁ ॥

ਤਿਸਕੀ ਸੇਵਾ ਕਰਨੇ ਸੇ (ਦਰਗਹ) ਪ੍ਰਲੋਕ ਮੈ ਤੂੰ ਮਾਨ ਪਾਵੇਂ ਹੇ ਮੂਰਖ ਅਗਜਾਨ ਕਰਕੇ ਤਿਸ ਕੋ ਤੂੰ ਈਹਾਂ ਭੁਲਾਵਤਾ ਹੈਂ॥

ਸਦਾ ਸਦਾ ਇਹੁ ਭੂਲਨਹਾਰੁ ॥
ਨਾਨਕ ਰਾਖਨਹਾਰੁ ਅਪਾਰੁ ॥੩॥

ਐਸੇ ਬੇਨਤੀ ਕਰੇ ਹੇ ਹਰੀ ਇਹ ਜੀਵ ਤੌ ਆਗੇ ਪੀਛੇ ਸਦਾ ਹੀ ਭੂਲਣੇ ਹਾਰਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਅਪਾਰ ਪ੍ਰਭੂ ਇਸ ਕਾ ਰਾਖਨਹਾਰਾ ਤੂੰ ਹੀ ਹੈਂ॥

ਰਤਨੁ ਤਿਆਗਿ ਕਉਡੀ ਸੰਗਿ ਰਚੈ ॥
ਸਾਚੁ ਛੋਡਿ ਝੂਠ ਸੰਗਿ ਮਚੈ ॥

ਇਹ ਜੀਵ ਵੈਰਾਗ ਰਤਨ ਕੋ ਤਿਆਗ ਕਰ ਕੌਡੀ ਵਤ ਤੁਛ ਪਦਾਰਥੋਂ ਮੈਂ ਰਚਤਾ ਅਰਥਾਤ ਪ੍ਰੀਤੀ ਕਰਤਾ ਹੈ ਔ (ਸਾਚਿ) ਨਾਮ ਕੌ ਛੋਡ ਕਰ ਝੂਠੇ ਕਾਮਾਦਿਕੋਂ ਕੇ ਸਾਥ ਮਚ ਰਹਾ ਹੈ ਅਰਥਾਤ ਪ੍ਰਫੁਲਤ ਹੋਤਾ ਹੈ॥

ਜੋ ਛਡਨਾ ਸੁ ਅਸਥਿਰੁ ਕਰਿ ਮਾਨੈ ॥
ਜੋ ਹੋਵਨੁ ਸੋ ਦੂਰਿ ਪਰਾਨੈ ॥

ਜੋ ਸਰੀਰ ਛਡ ਜਾਣਾ ਹੈ ਤਿਸ ਕੋ ਅਸਥਿਰੁ ਕਰ ਮਾਨਤਾ ਹੈ ਔਰ ਜੋ ਹੋਵਨ ਹਾਰ ਮਰਨਾ ਹੈ ਤਿਸਕੌ ਦੂਰ ਪਛਾਨਤਾ ਹੈ॥

ਛੋਡਿ ਜਾਇ ਤਿਸ ਕਾ ਸ੍ਰਮੁ ਕਰੈ ॥
ਸੰਗਿ ਸਹਾਈ ਤਿਸੁ ਪਰਹਰੈ ॥

ਜਿਸ ਮਾਇਆ ਕੋ ਛੋਡ ਜਾਣਾ ਹੈ ਤਿਨੋਂ ਕੋ ਸੰਚਨ ਵਾਸਤੇ ਕਸ਼ਟ ਕਰਤਾ ਹੈ ਔਰ ਜੋ ਪਰਮੇਸ੍ਵਰ ਸਹਾਈ ਹੋਣੇ ਵਾਲਾ ਹੈ ਤਿਸ ਕੋ ਤਿਆਗਤਾ ਹੈ॥

ਚੰਦਨ ਲੇਪੁ ਉਤਾਰੈ ਧੋਇ ॥
ਗਰਧਬ ਪ੍ਰੀਤਿ ਭਸਮ ਸੰਗਿ ਹੋਇ ॥

ਇਹ ਜੀਵ ਪਰਮੇਸ੍ਵਰ ਕੇ ਜਸ ਰੂਪੀ ਚੰਦਨ ਕੇ ਲੇਪ ਕੌ ਕੁਸੰਗ ਵਾ ਵਿਸ਼ੇ ਵਾਸਨਾ ਰੂਪੀ ਪਾਨੀ ਸੇ ਧੋਇ ਕਰਕੇ ਰਿਦੇ ਸੇ ਉਤਾਰ ਦੇਤਾ ਹੈ ਕਿਉਂਕਿ ਇਸ ਜੀਵ ਰੂਪੀ ਗਧੇ ਕੀ ਪ੍ਰੀਤ ਪਾਪੋਂ ਰੂਪੀ ਭਸਮ ਕੇ ਸਾਥ ਹੋਤੀ ਹੈ॥

ਅੰਧ ਕੂਪ ਮਹਿ ਪਤਿਤ ਬਿਕਰਾਲ ॥
ਨਾਨਕ ਕਾਢਿ ਲੇਹੁ ਪ੍ਰਭ ਦਇਆਲ ॥੪॥

ਤਾਂਤੇ ਹੇ ਜੀਵ ਐਸੇ ਬੇਨਤੀ ਕਰ ਹੇ ਹਰੀ ਮੈਂ ਸੰਸਾਰ ਰੂਪੀ ਅੰਧੇ ਕੂਏ (ਬਿਕਰਾਲ) ਭਿਆਨਕ ਬੀਚ (ਪਤਿਤ) ਪੜ ਰਹਾ ਹੂੰ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਦਿਆਲ ਪ੍ਰਭੂ ਇਸ ਸੇ ਮੁਝ ਕੌ ਕਾਢ ਲੀਜੀਏ॥੪॥

ਕਰਤੂਤਿ ਪਸੂ ਕੀ ਮਾਨਸ ਜਾਤਿ ॥
ਲੋਕ ਪਚਾਰਾ ਕਰੈ ਦਿਨੁ ਰਾਤਿ ॥

ਇਸ ਜੀਵ ਕੀ ਕਰਤੂਤ ਕਰਨੀ ਤੌਂ ਪਸੂ ਕੀ ਹੈ ਔਰ ਜਾਤੀ ਹੈ ਮਾਨੁਖ ਕੀ ਲੋਕੋਂ ਕੋ (ਪਚਾਰਾ) ਦਿਖਲਾਵਾ ਦਿਨ ਰਾਤ ਕਰਤਾ ਰਹਿਤਾ ਹੈ॥

ਬਾਹਰਿ ਭੇਖ ਅੰਤਰਿ ਮਲੁ ਮਾਇਆ ॥
ਛਪਸਿ ਨਾਹਿ ਕਛੁ ਕਰੈ ਛਪਾਇਆ ॥

ਬਾਹਰੋਂ ਤੌ ਉਜਲ ਭੇਖ ਕੀਆ ਹੈ ਔਰ ਰਿਦੇ ਅੰਤਰਿ ਮਾਇਆ ਰੂਪ ਮਲ ਲਾਗ ਰਹੀ ਹੈ ਪਰੰਤੂ ਇਹ ਜੀਵ ਕਿਤਨਾ ਛਪਾਵ ਕਰੇ ਵਾਹਿਗੁਰੂ ਸੇ ਵਾ ਲੋਕੋਂ ਸੇ ਕਰਮ ਕੁਛ ਛਪਾਇਆ ਹੂਆ ਛਪਤਾ ਨਹੀਂ ਹੈ ਭਾਵ ਪ੍ਰਗਟ ਹੋ ਜਾਤਾ ਹੈ॥

ਬਾਹਰਿ ਗਿਆਨ ਧਿਆਨ ਇਸਨਾਨ ॥
ਅੰਤਰਿ ਬਿਆਪੈ ਲੋਭੁ ਸੁਆਨੁ ॥

ਬਾਹਰ ਤੇ ਗਿਆਨ ਕਥਨੀ ਕਾ ਔ ਧਿਆਨ ਪਖੰਡ ਸੇ ਇਸ਼ਨਾਨ ਦਿਖਾਵੇ ਹੇਤ ਕਰਤਾ ਹੈ ਔਰ ਰਿਦੇ ਅੰਤਰ ਲੋਭ ਰੂਪੀ ਕੂਕਰ ਵਿਆਪ ਰਹਾ ਹੈ॥

ਅੰਤਰਿ ਅਗਨਿ ਬਾਹਰਿ ਤਨੁ ਸੁਆਹ ॥
ਗਲਿ ਪਾਥਰ ਕੈਸੇ ਤਰੈ ਅਥਾਹ ॥

ਰਿਦੇ ਅੰਤਰ ਤੋਂ ਤ੍ਰਿਸ਼ਨਾ ਰੂਪੀ ਅਗਨੀ ਹੈ ਔਰ ਬਾਹਰ ਸੇ ਸਰੀਰ ਮੈ ਸ੍ਵਾਹ ਲਗਾਈ ਹੋਈ ਹੈ ਔਰ ਗਲ ਮੈ ਪਾਪੋਂ ਰੂਪੀ ਪਥਰ ਬਾਂਧ ਰਾਖਾ ਹੈ ਸੋ ਅਥਾਹ ਸੰਸਾਰ ਸਿੰਧ ਸੇ ਕੈਸੇ ਤਰੇਗਾ ਅਰਥਾਤ ਨਹੀਂ ਤਰੇਗਾ॥

ਜਾ ਕੈ ਅੰਤਰਿ ਬਸੈ ਪ੍ਰਭੁ ਆਪਿ ॥
ਨਾਨਕ ਤੇ ਜਨ ਸਹਜਿ ਸਮਾਤਿ ॥੫॥

ਤਾਂਤੇ ਜਿਸਕੇ ਅੰਤਰ ਪ੍ਰਭੂ ਆਪ ਆਇ ਵਸੈ ਭਾਵ ਸੇ ਜੋ ਤਿਸ ਕਾ ਸਿਮਰਨ ਕਰਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਸੋਈ ਜਨ (ਸਹਿਜ) ਸਾਂਤੀ ਸਰੂਪ ਪਰਮੇਸ੍ਵਰ ਮੈ ਸਮਾਵਤਾ ਹੈ॥੫॥

ਸੁਨਿ ਅੰਧਾ ਕੈਸੇ ਮਾਰਗੁ ਪਾਵੈ ॥
ਕਰੁ ਗਹਿ ਲੇਹੁ ਓੜਿ ਨਿਬਹਾਵੈ ॥

ਜੈਸੇ ਕਿਸੀ ਨੇ ਕਹਾ ਕਿ ਅਮਕੇ ਬ੍ਰਿਛ ਕੀ ਤ੍ਰਫ ਕੋ ਚਲਾ ਜਾਹੁ ਤਬ ਵਹੁ ਤਿਸ ਅਵਾਜ ਕੌ ਸੁਨ ਕਰ ਅੰਧਾ ਕੈਸੇ ਰਸਤਾ ਪਾਵੈਗਾ ਅਰਥਾਤ ਨਹੀਂ ਪਾਇ ਸਕਤਾ ਹੈ ਪਰੰਤੂ ਕੋਈ ਦਯਾਵਾਨ ਉਸ ਕਾ ਹਾਥ ਪਕੜ ਕੇ ਲੇ ਜਾਵੈ ਤੋ ਅੰਤ ਕੋ ਨਿਭ ਜਾਤਾ ਹੈ ਅਰਥਾਤ ਪਹੁੰਚ ਜਾਤਾ ਹੈ ਤੈਸੇ ਜੀਵ ਰੂਪੀ ਅੰਧਾ ਸਾਸਤ੍ਰੋਂ ਕੋ ਸੁਨ ਕਰ ਗਿਆਨ ਮਾਰਗ ਪਾਇ ਨਹੀਂ ਸਕਤਾ ਹੈ ਪਰੰਤੂ ਜਬ ਤੂੰ ਕ੍ਰਿਪਾ ਕਰਕੇ ਮਨ ਰੂਪੀ ਹਾਥ ਪਕੜ ਲੇਵੇ ਸਿਰੇ ਤਬ ਪਹੁੰਚਤਾ ਹੈ॥

ਕਹਾ ਬੁਝਾਰਤਿ ਬੂਝੈ ਡੋਰਾ ॥
ਨਿਸਿ ਕਹੀਐ ਤਉ ਸਮਝੈ ਭੋਰਾ ॥

ਔਰ (ਡੋਰਾ) ਬੋਲਾ ਪੁਰਸ਼ ਕੈਸੇ ਬੁਝਾਰਤ ਕੋ ਸਮਝੇਗਾ ਅਰਥਾਤ ਨਹੀਂ ਸਮਝਤਾ ਹੈ ਕਿਉਂਕਿ ਰਾਤ੍ਰ ਕਹੀਤੇ (ਭੋਰਾ) ਸਵੇਰਾ ਅਰਥਾਤ ਦਿਨ ਹੀ ਸਮਝੇਗਾ ਤੈਸੇ ਇਹੁ ਜੀਵ ਸਰਧਾ ਔਰ ਵਿਚਾਰ ਰੂਪੀ ਕਾਨੋਂ ਸੇ ਰਹਿਤ ਹੈ ਜੋ ਬੇਦ ਮੇਂ ਨਿਵਿਰਤ ਮਾਰਗ ਬੀਚ ਪ੍ਰਵਿਰਤ ਹੋਣੇ ਕੀ ਬੁਝਾਰਤ ਥੀ ਸੋ

ਤਿਸ ਕੌ ਕਿਸਨੇ ਪ੍ਰਵਿਰਤ ਮਾਰਗ ਮੈਂ ਹੀ ਪੜਨਾ ਸਮਝ ਲੀਆ ਹੈ ਜਥਾ ਮਦਰਾ ਅਰੁ ਮਾਸ ਯੱਗ ਮੈ ਲਿਆਵਣਾ ਲਿਖਾ ਹੈ ਜੀਵੋਂ ਨੇ ਗ੍ਰਹਣ ਕਰਨਾ ਸਮਝ ਲੀਆ ਹੈ ਬੇਦ ਕਾ ਤਾਤ੍ਪ੍ਰਯ ਤ੍ਯਾਗ ਕਰਾਉਣੇ ਮੈਂ ਥਾ॥

ਕਹਾ ਬਿਸਨਪਦ ਗਾਵੈ ਗੁੰਗ ॥
ਜਤਨ ਕਰੈ ਤਉ ਭੀ ਸੁਰ ਭੰਗ ॥

ਜੈਸੇ ਗੁੰਗਾ ਕੈਸੇ ਵਿਸਨਪਦਿਓਂ ਕੌ ਗਾਵੇ ਅਰਥਾਤ ਨਹੀਂ ਗਾਇ ਸਕਤਾ ਹੈ ਜੇਕਰ ਵਹੁ ਜਤਨ ਭੀ ਕਰੇ ਤੌ ਭੀ ਤਿਸ ਕਾ ਸੁਰ ਭੰਗ ਹੀ ਰਹੈਗਾ ਤੈਸੇ ਇਹੁ ਜੀਵ ਪ੍ਰੀਤੀ ਰੂਪੀ ਜਿਹਵਾ ਸੇ ਬਿਨਾਂ ਚਾਹਿਤਾ ਹੈ ਕਿ ਮੈਂ ਭਗਤੀ ਕਰੂੰ ਤੌ ਭੀ ਇਸਕੀ ਬ੍ਰਿਤੀ ਰੂਪੀ ਸੁਰ ਮੈ ਵਿਘਨ ਹੀ ਰਹਿਤਾ ਹੈ ਅਰਥਾਤ ਬ੍ਰਿਤੀ ਨਹੀਂ ਲਾਗਤੀ ਹੈ॥

ਕਹ ਪਿੰਗੁਲ ਪਰਬਤ ਪਰ ਭਵਨ ॥
ਨਹੀ ਹੋਤ ਊਹਾ ਉਸੁ ਗਵਨ ॥

ਪੁਨਾ ਜੈਸੇ ਕਹਾਂ ਚਰਨੋ ਸੇਂ ਹੀਨ ਪਿੰਗਲਾ ਔਰ ਕਹਾਂ ਪਰਬਤ ਪਰ ਮੰਦਰ ਹੋ ਜੈਸੇ ਤਿਸ ਕਾ ਉਸ ਪਰ (ਗਵਨ) ਜਾਣਾ ਨਹੀਂ ਹੋ ਸਕਤਾ ਹੈ॥ ਤੈਸੇ ਇਸ ਜੀਵ ਕਾ ਨਿਸਕਾਮ ਕਰਨ ਰੂਪੀ ਚਰਨੋਂ ਸੇ ਰਹਤ ਹੋ ਕਰ ਬ੍ਰਹਮ ਰੂਪੀ ਪਰਬਤ ਪਰ ਘਰੁ ਕੈਸੇ ਹੋਵੇ ਵਹਾਂ ਉਸ ਕਾ ਜਾਣਾ ਨਹੀਂ ਹੋਤਾ ਹੈ॥ ਭਾਵ ਉਸ ਕੀ ਬ੍ਰਿਤੀ ਬ੍ਰਹਮ ਕੋ ਆਲੰਬਨ ਹੀ ਨਹੀਂ ਕਰ ਸਕਤੀ ਹੈ ਤਬ ਇਸ ਬ੍ਰਿਤੀ ਕੋ ਕੈਸੇ ਪਾਵੈ॥

ਕਰਤਾਰ ਕਰੁਣਾ ਮੈ ਦੀਨੁ ਬੇਨਤੀ ਕਰੈ ॥
ਨਾਨਕ ਤੁਮਰੀ ਕਿਰਪਾ ਤਰੈ ॥੬॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਕਰਤਾਰ ਕਰਣਾ ਰੂਪ ਮੈਂ ਜਨ ਤੇਰੇ ਆਗੇ ਦੀਨ ਹੋ ਕਰ ਬੇਨਤੀ ਕਰਤਾ ਹੂੰ॥ ਇਹ ਜੀਵ ਐਸੇ ਦੋਸੋਂ ਵਾਲਾ ਤੁਮਾਰੀ ਕ੍ਰਿਪਾ ਸੇ ਹੀ ਤਰੇਗਾ॥੬॥

ਸੰਗਿ ਸਹਾਈ ਸੁ ਆਵੈ ਨ ਚੀਤਿ ॥
ਜੋ ਬੈਰਾਈ ਤਾ ਸਿਉ ਪ੍ਰੀਤਿ ॥

ਜੋ ਇਸ ਜੀਵ ਕੇ ਸਾਥ ਵਾਹਿਗੁਰੂ ਸਹਾਈ ਹੈ ਸੋ ਇਸ ਕੌ ਚਿਤ ਨਹੀਂ ਆਵਤਾ ਹੈ ਔਰ ਜੋ ਕਾਮ ਕ੍ਰੋਧ ਆਦਿ ਵਾ ਸਨਬੰਧੀ ਇਸ ਸੇ (ਬੈਰਾਈ) ਵੈਰ ਕਰਨੇ ਹਾਰੇ ਸਤ੍ਰੂ ਹੈਂ ਤਿਨੋਂ ਕੇ ਸਾਥ ਇਸਕੀ ਪ੍ਰੀਤੀ ਹੈ॥

ਬਲੂਆ ਕੇ ਗ੍ਰਿਹ ਭੀਤਰਿ ਬਸੈ ॥
ਅਨਦ ਕੇਲ ਮਾਇਆ ਰੰਗਿ ਰਸੈ ॥

ਰੇਤੇ ਕੇ ਘਰ ਵਤ ਜੋ ਖਿਨਭੰਗਰ ਸਰੀਰ ਹੈ ਤਿਸ ਕੇ ਬੀਚ ਇਹ ਜੀਵ ਵਸਤਾ ਹੈ॥ ਅਨੰਦ ਰੂਪ (ਕੇਲ) ਬਿਲਾਸੋਂ ਕੇ ਦੇਣੇ ਵਾਲੀ ਜਾਣ ਕਰਕੇ ਮਾਯਾ ਕੇ ਪ੍ਰੇਮ ਮੈ (ਰਸੈ) ਤਦਾਕਾਰ ਹੋ ਰਹਿਆ ਹੈ॥

ਦ੍ਰਿੜੁ ਕਰਿ ਮਾਨੈ ਮਨਹਿ ਪ੍ਰਤੀਤਿ ॥
ਕਾਲੁ ਨ ਆਵੈ ਮੂੜੇ ਚੀਤਿ ॥

ਔਰੁ ਮਨ ਮੈਂ ਜੀਵਣ ਕੀ ਦ੍ਰਿੜ ਕਰਕੇ ਪ੍ਰਤੀਤ ਮਾਨ ਰਹਾ ਹੈ॥ ਇਸ ਮੂਰਖ ਕੇ ਤਾਂਈ ਕਾਲੁ ਯਾਦ ਨਹੀਂ ਆਵਤਾ ਹੈ॥

ਬੈਰ ਬਿਰੋਧ ਕਾਮ ਕ੍ਰੋਧ ਮੋਹ ॥
ਝੂਠ ਬਿਕਾਰ ਮਹਾ ਲੋਭ ਧ੍ਰੋਹ ॥

ਵੈਰ ਅਲਪ ਔ ਵਿਰੋਧ ਅਧਿਕ ਪੁਨਾ ਕਾਮ ਔ ਕ੍ਰੋਧ ਮੋਹ ਕਰਕੇ (ਝੂਠ ਲੋਭ ਧ੍ਰੋਹ) ਛਲ ਆਦਿ ਮਹਾ ਵਿਕਾਰੋਂ ਮੈ ਲਗ ਰਹਿਆ ਹੈ॥

ਪੰਨਾ ੨੬੮

ਇਆਹੂ ਜੁਗਤਿ ਬਿਹਾਨੇ ਕਈ ਜਨਮ ॥
ਨਾਨਕ ਰਾਖਿ ਲੇਹੁ ਆਪਨ ਕਰਿ ਕਰਮ ॥੭॥

ਤਾਂਤੇ ਐਸੇ ਬੇਨਤੀ ਕਰੇ ਕੇ ਮੈਂ ਜੀਵ ਇਨ ਵਿਕਾਰੋਂ ਮੈਂ (ਜੁਗਤਿ) ਜੁੜੇ ਹੋਏ ਕੋ ਕਈ ਜਨਮ (ਬਿਹਾਨੇ) ਬੀਤ ਗਏ ਹੈਂ॥ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਵਾਹਿਗੁਰੂ ਅਪਨੀ ਕ੍ਰਿਪਾ ਕਰਕੇ ਰਖ੍ਯਾ ਕਰ ਲੇਵੋ॥੭॥

ਤੂ ਠਾਕੁਰੁ ਤੁਮ ਪਹਿ ਅਰਦਾਸਿ ॥
ਜੀਉ ਪਿੰਡੁ ਸਭੁ ਤੇਰੀ ਰਾਸਿ ॥

ਹੇ ਵਾਹਿਗੁਰੂ ਤੁਮ ਮੇਰੇ (ਠਾਕੁਰੁ) ਸ੍ਵਾਮੀ ਹੋ ਤਾਂ ਤੇ ਤੁਮਾਰੇ ਆਗੇ ਮੇਰੀ ਬੇਨਤੀ ਹੈ ਏਹੁ (ਜੀਉ) ਮੇਰੇ ਮੈਂ ਚੇਤਨ ਸਤਾ ਔ (ਪਿੰਡ) ਸਰੀਰ ਆਦਿ ਸਭ ਤੇਰੀ ਹੀ (ਰਾਸਿ) ਪੂੰਜੀ ਦਈ ਹੋਈ ਹੈ॥

ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥
ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥

ਤੁਮ ਹਮਾਰੇ ਮਾਤ ਪਿਤਾ ਰੂਪ ਹੋ ਔਰ ਹਮ ਤੇਰੇ ਬਾਲਕ ਹੈਂ ਤਾਂ ਤੇ ਤੁਮਾਰੀ ਕ੍ਰਿਪਾ ਸੇ ਹੀ ਹਮਕੋ ਬਹੁਤ ਸੁਖ ਪ੍ਰਾਪਤ ਹੋਤੇ ਹੈਂ॥

ਕੋਇ ਨ ਜਾਨੈ ਤੁਮਰਾ ਅੰਤੁ ॥
ਊਚੇ ਤੇ ਊਚਾ ਭਗਵੰਤ ॥

ਹੇ ਭਗਵੰਤ ਆਪ ਕਾ ਕੋਈ ਅੰਤ ਨਹੀਂ ਜਾਨਤਾ ਹੈ ਕਿਉਂਕਿ ਤੂੰ ਸਰਬ ਬ੍ਰਹਮਾਦੀ ਊਚਿਓਂ ਸੇ ਭੀ ਊਚਾ ਹੈਂ॥

ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥
ਤੁਮ ਤੇ ਹੋਇ ਸੁ ਆਗਿਆਕਾਰੀ ॥

ਪੁਨਾ ਇਹ ਸਭ ਸ੍ਰਿਸ਼ਟੀ ਤੁਮਤੇ ਹੀ ਹੋਈ ਹੈ ਔਰ ਆਪਨੇ ਹੀ ਇਹੁ ਅਪਨੇ ਹੁਕਮ ਵਾ ਚੇਤਨ ਸਤਾ ਰੂਪ (ਸੂਤ੍ਰ) ਤਾਗੇ ਮੇਂ ਧਾਰੀ ਅਰਥਾਤ ਇਸਥਿਤ ਕਰੀ ਹੋਈ ਹੈ ਤਾਂ ਤੇ ਜੋ ਤੁਮਾਰੇ ਸੇ ਆਗਜਾ ਹੋਵੇ ਸੋਈ (ਕਾਰੀ) ਸੁੰਦਰ ਹੈ ਵਾ ਜੋ ਤੇਰੇ ਸੇ ਹੋਤਾ ਹੈ ਸੋ ਸਭ ਆਗਜਾ ਮੈਂ ਚਲਤਾ ਹੈ॥

ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥
ਨਾਨਕ ਦਾਸ ਸਦਾ ਕੁਰਬਾਨੀ ॥੮॥੪॥

ਤੁਮਾਰੀ ਗਤੀ ਕੀ (ਮਿਤਿ) ਮ੍ਰਿਯਾਦਾ ਆਪਨੇ ਹੀ ਜਾਣੀ ਹੈ ਅਰਥਾਤ ਸਭ ਆਪ ਹੀ ਜਾਨਤੇ ਹੋ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਆਪ ਪਰ ਸਦਾ ਕੁਰਬਾਨ ਹੋਤਾ ਹੂੰ॥੮॥੪॥

ਸਲੋਕੁ ॥
ਦੇਨਹਾਰੁ ਪ੍ਰਭ ਛੋਡਿ ਕੈ ਲਾਗਹਿ ਆਨ ਸੁਆਇ ॥

ਸਰਬ ਪਦਾਰਥੋਂ ਕੇ ਦੇਣ ਹਾਰ ਪ੍ਰਭੂ ਕੌ ਛੋਡ ਕਰਕੇ ਇਹੁ ਜੀਵ ਔਰ (ਸੁਆਇ) ਸ੍ਵਾਰਥੋਂ ਕੇ ਕਰਨੇ ਮੈਂ ਲਾਗ ਰਹੇ ਹੈਂ॥

ਨਾਨਕ ਕਹੂ ਨ ਸੀਝਈ ਬਿਨੁ ਨਾਵੈ ਪਤਿ ਜਾਇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਇਸ ਸੇ ਇਹ ਕਿਸੀ ਅਸਥਾਨ ਮੈਂ ਸੀਝਤੇ ਨਹੀਂ ਹੈਂ ਨਾਮ ਕੇ ਜਪੇ ਬਿਨਾਂ ਇਨਕੀ ਪ੍ਰਲੋਕ ਮੈਂ ਪਤਿ ਜਾਇਗੀ ਵਾ ਜਾਤੀ ਹੈ॥੧॥

ਅਸਟਪਦੀ ॥
ਦਸ ਬਸਤੂ ਲੇ ਪਾਛੈ ਪਾਵੈ ॥

ਏਕ ਬਸਤੁ ਕਾਰਨਿ ਬਿਖੋਟਿ ਗਵਾਵੈ ॥

ਹੇ ਭਾਈ ਇਹ ਜੀਵ ਵਾਹਿਗੁਰੂ ਕੇ ਦੀਏ ਹੂਏ (ਦਸ ਬਸਤੂ) ਅਰਥਾਤ ਬ੍ਰਹੁਤ ਪਦਾਰਥੋਂ ਕੌ ਲੇ ਕਰ ਪੀਛੇ ਪਾਵਤਾ ਹੈ ਭਾਵ ਸੇ ਇਕਤ੍ਰ ਕਰਤਾ ਹੈ ਔਰ ਜੇਕਰ ਕੋਈ ਏਕ ਪਦਾਰਥ ਘਰ ਮੈਂ ਨਾ ਹੋਵੇ ਤੌ ਤਿਸ ਦੇਨ ਹਾਰ ਕੌ ਕਹਤਾ ਹੈ ਕਿ ਮੁਝ ਕੌ ਕੁਛ ਨਹੀਂ ਦੀਆ ਇਸੀ ਸੇ ਇਹੁ ਅਪਨੀ (ਬਿਖੋਟਿ) ਪ੍ਰਤੀਤ ਗਵਾਇ ਲੇਤਾ ਹੈ ਵਾ ਜੋ ਮਾਤਾ ਕੇ ਗਰਭ ਮੈਂ ਨਿਕਸਣੇ ਹੇਤ ਦਸੌਂਧ ਦੇਣਾ ਕੀਆ ਥਾ ਸੋ ਨਾ ਦੇਣੇ ਕਰਕੇ ਅਪਨੀ ਪ੍ਰਤੀਤ ਗਵਾਵਤਾ ਹੈ ਵਾ ਅਕਾਲ ਪੁਰਖ ਨੇ ਜੋ ਇਸਕੌ ਦਸ ਇੰਦ੍ਰੇ ਰੂਪ ਦਸ ਪਦਾਰਥ ਦੀਏ ਹੈਂ ਸੋ ਇਨ ਕੋ ਪੀਛੇ ਪਾਵਤਾ ਹੈ ਔਰ ਗਿਆਰਵਾਂ ਜੋ ਏਕ ਮਨ ਹੈ ਸੋ ਪਰਮੇਸ੍ਵਰ ਮੈਂ ਨ ਲਗਾਉਣੇ ਕਰ ਵਾਹਿਗੁਰੂ ਸੇ ਵਿਗਾੜ ਲੇਤਾ ਹੈ ਅਰਥਾਤ ਮਨਮਤ ਕਰਤਾ ਹੈ॥

ਏਕ ਭੀ ਨ ਦੇਇ ਦਸ ਭੀ ਹਿਰਿ ਲੇਇ ॥

ਤਉ ਮੂੜਾ ਕਹੁ ਕਹਾ ਕਰੇਇ ॥

ਜੇਕਰ ਏਕ ਕੋ ਭੀ ਨ ਦੇਵੇ (ਭੀ) ਬਹੁੜੋ ਦਸੇ ਹਰ ਲੇਵੇ ਕਹੋ ਤੌ ਮੂਰਖ ਕਿਆ ਕਰੇਗਾ॥

ਜਿਸੁ ਠਾਕੁਰ ਸਿਉ ਨਾਹੀ ਚਾਰਾ ॥

ਤਾ ਕਉ ਕੀਜੈ ਸਦ ਨਮਸਕਾਰਾ ॥

ਤਾਂਤੇ ਹੇ ਭਾਈ ਜਿਸ ਸ੍ਵਾਮੀ ਸਾਥ ਕੁਛ (ਚਾਰਾ) ਬਲ ਨਾ ਚਲ ਸਕੈ ਤਿਸਕੌ ਸਦਾ ਨਮਸਕਾਰ ਹੀ ਕਰੀਏ॥

ਜਾ ਕੈ ਮਨਿ ਲਾਗਾ ਪ੍ਰਭੁ ਮੀਠਾ ॥

ਸਰਬ ਸੂਖ ਤਾਹੂ ਮਨਿ ਵੂਠਾ ॥

ਜਿਸ ਕੇ ਮਨ ਮੈ ਪ੍ਰਭੂ ਕਾ ਨਾਮ ਮੀਠਾ ਅਰਥਾਤ ਪਿਆਰਾ ਲਾਗਤਾ ਹੈ॥ ਸਰਬ ਸੁਖ ਸਰੂਪ ਹਰੀ ਤਿਸੀ ਕੇ ਮਨ ਮੈਂ (ਵੂਠਾ) ਵਸਿਆ ਹੈ॥

ਜਿਸੁ ਜਨ ਅਪਨਾ ਹੁਕਮੁ ਮਨਾਇਆ ॥

ਸਰਬ ਥੋਕ ਨਾਨਕ ਤਿਨਿ ਪਾਇਆ ॥੧॥

ਜਿਸ ਜਨ ਪਾਸੋਂ ਵਾਹਿਗੁਰੂ ਨੇ ਅਪਨਾ ਹੁਕਮ ਮਨਾਇਆ ਹੈ॥ ਸਰਬ (ਥੋਕ) ਪਦਾਰਥੋਂ ਕਾ ਸਮੁਦਾਇ ਤਿਸੀ ਨੇ ਪਾਇਆ ਹੈ॥੧॥

ਅਗਨਤ ਸਾਹੁ ਅਪਨੀ ਦੇ ਰਾਸਿ ॥

ਖਾਤ ਪੀਤ ਬਰਤੈ ਅਨਦ ਉਲਾਸਿ ॥

ਵਾਹਿਗੁਰੂ ਇਸ ਜੀਵ ਕੌ ਸਾਹਿ ਰੂਪ ਹੋ ਕਰ ਅਣਗਿਣਤ ਪਦਾਰਥ ਰੂਪ ਅਪਨੀ ਤਰਫ ਸੇ (ਰਾਸਿ) ਪੂੰਜੀ ਦੇਤਾ ਹੈ ਜਿਸਕੌ ਅਨੰਦ ਹੋਕੇ ਖਾਤਾ ਪੀਤਾ ਅਰੁ ਸਹਿਤ (ਉਲਾਸਿ) ਉਤਸਾਹਿ ਕੇ ਇਹ ਜੀਵ ਵਰਤਤਾ ਹੈ॥

ਅਪੁਨੀ ਅਮਾਨ ਕਛੁ ਬਹੁਰਿ ਸਾਹੁ ਲੇਇ ॥

ਅਗਿਆਨੀ ਮਨਿ ਰੋਸੁ ਕਰੇਇ ॥

ਜੇਕਰ ਵਹੁ ਸਾਹਿ ਇਸਕੇ ਪਾਸੋਂ ਅਮਾਨਤ ਦਈ ਹੋਈ ਫੇਰ ਲੇ ਲੇਤਾ ਹੈ ਤਬ ਇਹੁ ਅਗਿਆਨੀ ਜੀਵ ਤਿਸ ਪਰ ਮਨ ਮੈ ਕ੍ਰੋਧ ਕਰਤਾ ਹੈ ਭਾਵ ਵਿਪਤਾ ਵਾ ਸਨਬੰਧੀ ਕੇ ਮ੍ਰਿਤ ਹੋਨੇ ਸੇ ਪਰਮੇਸ੍ਵਰ ਮੈ ਦੋਸ ਅਰੋਪਤਾ ਹੈ॥

ਅਪਨੀ ਪਰਤੀਤਿ ਆਪ ਹੀ ਖੋਵੈ ॥

ਬਹੁਰਿ ਉਸ ਕਾ ਬਿਸ੍ਵਾਸੁ ਨ ਹੋਵੈ ॥

ਤਿਸੀ ਤੇ ਸੋ ਜੀਵ ਅਪਨੀ ਪ੍ਰਤੀਤ ਆਪ ਹੀ ਖੋਇ ਲੇਤਾ ਹੈ॥ ਪੁਨਾ ਤਿਸ ਕਾ ਵਿਸਾਹੁ ਨਹੀਂ ਹੋਤਾ ਹੈ॥

ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥
ਪ੍ਰਭ ਕੀ ਆਗਿਆ ਮਾਨੈ ਮਾਥੈ ॥

ਤਾਂਤੇ ਜਿਸ ਵਾਹਿਗੁਰੂ ਕੀ ਸਭ ਵਸਤੂ ਦਈ ਹੋਈ ਹੈ ਸੋ ਤਿਸੀ ਕੇ ਆਗੇ ਰਾਖੈ ਭਾਵ ਅਪਨੀ ਮਮਤਾ ਨਾ ਕਰੈ॥ ਪ੍ਰਭੂ ਕੀ ਆਗਿਆ ਅਪਨੇ ਮਸਤਕ ਪਰ ਮਾਨ ਲੇਵੈ॥ ਭਾਵ ਸੁਖ ਦੁਖ ਕੋ ਸਮਾਨ ਜਾਣ ਕਰ ਭਾਣਾ ਮਾਨੈ॥

ਉਸ ਤੇ ਚਉਗੁਨ ਕਰੈ ਨਿਹਾਲੁ ॥
ਨਾਨਕ ਸਾਹਿਬੁ ਸਦਾ ਦਇਆਲੁ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਸਾਹਿਬ ਜੋ ਸਦਾ ਦਿਆਲ ਰੂਪ ਹੈ ਤੋ ਉਸਤੇ ਚੌਗਨਾ ਨਿਹਾਲ ਕਰ ਦੇਤਾ ਹੈ॥ ਭਾਵ ਜੇਕਰ ਆਗੇ ਪਦਾਰਥ ਦੀਆ ਹੋਵੇ ਤਬ ਪੁਨਾ ਧਰਮ ਅਰਥ ਕਾਮ ਮੋਖ ਚਾਰੋਂ ਫਲ ਹੀ ਦੇ ਦੇਤਾ ਹੈ॥੨॥

ਅਨਿਕ ਭਾਤਿ ਮਾਇਆ ਕੇ ਹੇਤ ॥
ਸਰਪਰ ਹੋਵਤ ਜਾਨੁ ਅਨੇਤ ॥

ਹੇ ਭਾਈ ਜਿਸ ਮਾਯਾ ਕੇ ਹੇਤ ਤੂੰ ਅਨੇਕ ਪ੍ਰਕਾਰ ਕੇ ਜਤਨ ਕਰਤਾ ਹੈ ਸੋ (ਸਰਪਰ) ਨਿਸਚੇ ਕਰ ਅਨਿਤ ਅਰਥਾਤ ਨਾਸ ਹੋਣ ਵਾਲੀ ਹੀ ਜਾਣੋ॥

ਬਿਰਖ ਕੀ ਛਾਇਆ ਸਿਉ ਰੰਗੁ ਲਾਵੈ ॥
ਓਹ ਬਿਨਸੈ ਉਹੁ ਮਨਿ ਪਛੁਤਾਵੈ ॥

ਜੈਸੇ ਜੇ ਕੋਈ ਬਿਰਛ ਕੀ ਛਾਇਆ ਕੇ ਸਾਥ (ਰੰਗ) ਪ੍ਰੇਮ ਲਗਾਵਤਾ ਹੈ॥ ਵਹੁ ਛਾਯਾ ਅੰਤ ਕੋ ਨਾਸ ਹੋ ਜਾਤੀ ਹੈ॥ ਤਿਸੀ ਸੇ ਵਹੁ ਜਨ ਪੀਛੈ ਪਸਚਾਤਾਪ ਕਰਤਾ ਹੈ॥ ਪਰਮੇਸ੍ਰਰ ਬ੍ਰਿਛ ਹੈ ਜੋ ਮਾਯਾ ਰੂਪ ਛਾਯਾ ਸਾਥ ਪ੍ਰੇਮ ਕਰਤਾ ਹੈ ਸੋ ਦੁਖੀ ਹੋਤਾ ਹੈ ਭਾਵ ਛਾਇਆ ਅਨਿਸਥਿਰ ਹੈ॥

ਜੋ ਦੀਸੈ ਸੋ ਚਾਲਨਹਾਰੁ ॥
ਲਪਟਿ ਰਹਿਓ ਤਹ ਅੰਧ ਅੰਧਾਰੁ ॥

ਹੇ ਭਾਈ ਜੋ ਪਦਾਰਥਾਂ ਕਾ ਸਮੁਦਾਯ ਤੁਝ ਕੌ ਦ੍ਰਿਸਟ ਆਵਤਾ ਹੈ ਸੋ ਸਭੀ ਚਲਣੇ ਹਾਰਾ ਹੈ ਭਾਵ ਨਾਸੀ ਹੈ ਹੇ ਅਗਿਆਨ ਰੂਪ (ਅੰਧ) ਅੰਧੇਰੇ ਅਗਜਾਨ ਸੇ ਅੰਧੇ ਤਿਸ ਮੈ ਤੂੰ ਲਪਟ ਰਹਾ ਹੈਂ॥

ਬਟਾਊ ਸਿਉ ਜੋ ਲਾਵੈ ਨੇਹ ॥
ਤਾ ਕਉ ਹਾਥਿ ਨ ਆਵੈ ਕੇਹ ॥

ਜੈਸੇ ਜੋ ਪੁਰਸ (ਬਟਾਊ) ਰਸਤੇ ਚਲਣ ਵਾਲੇ ਸਾਥ ਪ੍ਰੇਮ ਲਗਾਵਤਾ ਹੈ ਤਿਸਕੈ ਹਾਥ (ਕੇਹ) ਕੁਛ ਨਹੀਂ ਆਵਤਾ ਹੈ ਤੈਸੇ ਇਨ ਸਨਬੰਧੀਓਂ ਸੇ ਜੋ ਪਰੇਮ ਹੈ ਸੋ ਕਿਸੀ ਅਰਥ ਨਹੀਂ ਹੈ॥

ਮਨ ਹਰਿ ਕੇ ਨਾਮ ਕੀ ਪ੍ਰੀਤਿ ਸੁਖਦਾਈ ॥
ਕਰਿ ਕਿਰਪਾ ਨਾਨਕ ਆਪਿ ਲਏ ਲਾਈ ॥੩॥

ਤਾਂਤੇ (ਮਨ) ਹੇ ਭਾਈ ਹਰੀਕੇ ਨਾਮ ਕੀ ਪ੍ਰੀਤੀ ਸੁਖਦਾਈ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਪਰੰਤੂ ਜੇਕਰ ਹਰੀ ਕ੍ਰਿਪਾ ਕਰਕੇ ਆਪ ਲਾਇ ਲੇਤਾ ਹੈ ਤੋ ਪ੍ਰੀਤਿ ਮੈਂ ਲਾਗਤਾ ਹੈ॥੩॥

ਮਿਥਿਆ ਤਨੁ ਧਨੁ ਕੁਟੰਬੁ ਸਬਾਇਆ ॥
ਮਿਥਿਆ ਹਉਮੈ ਮਮਤਾ ਮਾਇਆ ॥

ਹੇ ਭਾਈ ਇਹੁ (ਤਨੁ) ਸਰੀਰ ਔਰ ਧਨ ਸੰਪੂਰਨ ਕੁਟੰਬ ਮਿਥਿਆ ਰੂਪ ਹੈ ਔਰੁ ਦੇਹ ਮੈ ਹਉਮੈ ਔ ਮਾਇਆ ਮੈ ਮਮਤਾ ਕਰਨੀ ਇਹ ਭੀ ਮਿਥਿਆ ਹੈ॥

ਮਿਥਿਆ ਰਾਜ ਜੋਬਨ ਧਨ ਮਾਲ ॥
ਮਿਥਿਆ ਕਾਮ ਕ੍ਰੋਧ ਬਿਕਰਾਲ ॥

ਪੁਨਾ ਰਾਜ ਔ ਜੋਬਨ ਅਵਸਥਾ ਧਨ ਮਾਲ ਆਦਿ ਭੀ ਸਭ ਝੂਠ ਹੈ ਔਰ ਕਾਮ ਕ੍ਰੋਧ ਆਦੀ ਜੋ (ਬਿਕਰਾਲ) ਭਿਆਨਕ ਹੈ ਸੋ ਭੀ ਮਿਥਿਆ ਰੂਪ ਹੈ॥

ਮਿਥਿਆ ਰਥ ਹਸਤੀ ਅਸ੍ਵ ਬਸਤ੍ਰਾ ॥
ਮਿਥਿਆ ਰੰਗ ਸੰਗਿ ਮਾਇਆ ਪੇਖਿ ਹਸਤਾ ॥

ਪੁਨਾ ਰਥ ਔ ਹਾਥੀ (ਅਸ੍ਵ) ਘੋੜੇ ਬਸਤ੍ਰ ਆਦਿਕ ਭੀ ਸਭ ਝੂਠੇ ਹੈਂ ਜਿਸ ਮਾਇਆ ਕੇ (ਰੰਗ) ਅਨੰਦੋਂ ਕੇ (ਸੰਗਿ) ਸਮੁਦਾਯ ਕੋ ਦੇਖ ਕਰ ਇਹ ਜੀਵ ਹਸਤਾ ਅਰਥਾਤ ਪ੍ਰਸੰਨ ਹੋਤਾ ਹੈ ਸੋ ਭੀ ਮਿਥਿਆ ਹੈ॥

ਮਿਥਿਆ ਧ੍ਰੋਹ ਮੋਹ ਅਭਿਮਾਨੁ ॥
ਮਿਥਿਆ ਆਪਸ ਊਪਰਿ ਕਰਤ ਗੁਮਾਨੁ ॥

(ਧ੍ਰੋਹ) ਛਲ ਔਰ ਮੋਹਿ (ਅਭਿਮਾਨ) ਹੰਕਾਰ ਆਦਿ ਭੀ ਝੂਠ ਹੈ ਔਰ ਜੋ ਅਪਨੇ ਪਰ ਗੁਮਾਨ ਕਰਤਾ ਹੈ ਸੋ ਭੀ ਝੂਠਾ ਹੀ ਹੈ॥

ਅਸਥਿਰੁ ਭਗਤਿ ਸਾਧ ਕੀ ਸਰਨ ॥
ਨਾਨਕ ਜਪਿ ਜਪਿ ਜੀਵੈ ਹਰਿ ਕੇ ਚਰਨ ॥੪॥

ਪਰੰਤੂ ਸੰਤੋਂ ਕੀ ਸਰਣ ਹੋ ਕਰ ਹਰੀ ਕੀ ਭਗਤੀ ਕਰਨੀ ਹੀ ਅਸਥਿਰੁ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹਰੀ ਕੇ ਚਰਨੋਂ ਕਾ ਧਿਆਨੁ ਕਰ ਜੋ ਮਨ ਬਾਣੀ ਸੇ ਨਾਮ ਜਾਪ ਕੋ ਜਪਤਾ ਹੈ ਸੋਈ ਜੀਵਤਾ ਹੈ॥੪॥

ਮਿਥਿਆ ਸ੍ਰਵਨ ਪਰ ਨਿੰਦਾ ਸੁਨਹਿ ॥
ਮਿਥਿਆ ਹਸਤ ਪਰ ਦਰਬ ਕਉ ਹਿਰਹਿ ॥

ਜਿਨ ਕਾਨੋਂ ਸੇ ਪਰ ਨਿੰਦਾ ਕੋ ਸ੍ਰਵਨ ਕਰੈ ਸੋ ਕਾਨ ਭੀ ਮਿਥਿਆ ਹੈਂ ਜੋ ਹਾਥ ਪਰਾਏ ਧਨ ਕੋ (ਹਿਰਹਿ) ਚੁਰਾਵੈਂ ਸੋ ਹਾਥ ਭੀ ਮਿਥਿਆ ਹੈਂ ਭਾਵ ਨਿਸਫਲ ਹੈਂ॥

ਪੰਨਾ ੨੬੯

ਮਿਥਿਆ ਨੇਤ੍ਰ ਪੇਖਤ ਪਰ ਤ੍ਰਿਅ ਰੂਪਾਦ ॥
ਮਿਥਿਆ ਰਸਨਾ ਭੋਜਨ ਅਨ ਸ੍ਵਾਦ ॥

ਸੋ ਨੇਤ੍ਰ ਮਿਥਿਆ ਹੈਂ ਜੋ ਪਰ ਇਸਤ੍ਰੀ ਆਦਿਕੋਂ ਕੇ ਰੂਪ ਕੌ ਦੇਖਤੇ ਹੈਂ ਅਰਥਾਤ ਮੰਦ ਦ੍ਰਿਸਟੀ ਕਰਤੇ ਹੈਂ ਔਰ ਸੋ (ਰਸਨਾ) ਜਿਹਵਾ ਭੀ ਮਿਥਿਆ ਹੈ ਜੋ ਉਦਰ ਪੂਰਨ ਮਾਤ੍ਰ ਭੋਜਨ ਸੇ ਬਿਨਾ (ਅਨ) ਭਿੰਨ ਔਰ ਸ੍ਵਾਦੋਂ ਕੋ ਚਾਹਿਤੀ ਹੈ॥

ਮਿਥਿਆ ਚਰਨ ਪਰ ਬਿਕਾਰ ਕਉ ਧਾਵਹਿ ॥
ਮਿਥਿਆ ਮਨ ਪਰ ਲੋਭ ਲੁਭਾਵਹਿ ॥

ਸੋ ਚਰਨ ਮਿਥਿਆ ਹੈਂ ਜੋ ਵਸੇਸ ਕਰ ਬਿਕਾਰਾਂ ਕੋ ਧਾਵਤੇ ਹੈਂ ਸੋ ਮਨ ਭੀ ਮਿਥਿਆ ਹੈ ਜੋ ਪਰਾਏ ਵਾ ਵਸੇਸ ਕਰ ਪਦਾਰਥੋਂ ਕੇ ਲੋਭ ਮੈਂ ਲੁਭਾਵਤਾ ਹੈ॥

ਮਿਥਿਆ ਤਨ ਨਹੀ ਪਰਉਪਕਾਰਾ ॥
ਮਿਥਿਆ ਬਾਸੁ ਲੇਤ ਬਿਕਾਰਾ ॥

ਜੋ ਸਰੀਰ ਭੀ ਮਿਥਿਆ ਹੈ ਜੋ ਪਰਉਪਕਾਰ ਨਹੀਂ ਕਰਤਾ ਹੈ ਸੋ ਨਾਸਕਾ ਮਿਥਿਆ ਹੈ ਜੋ ਵਿਕਾਰੋਂ ਹੇਤ ਵਾਸਨਾ ਲੇਤੀ ਹੈ॥

ਬਿਨੁ ਬੂਝੇ ਮਿਥਿਆ ਸਭ ਭਏ ॥
ਸਫਲ ਦੇਹ ਨਾਨਕ ਹਰਿ ਹਰਿ ਨਾਮ ਲਏ ॥੫॥

ਤਾਂਤੇ ਸਮਝੇ ਸੇ ਬਿਨਾਂ ਸੰਪੂਰਨ ਇੰਦ੍ਰੇ ਔਰ ਪਦਾਰਥ ਮਿਥਿਆ ਭਏ ਹੈਂ ਅਰਥਾਤ ਝੂਠੇ ਹੈਂ ਵਾ ਨਿਸਫਲ ਹੁਏ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਨੇ ਹਰਿ ਹਰਿ ਨਾਮ (ਲਏ) ਉਚਾਰਨ ਕਰੇ ਹੈਂ ਤਿਨਕੀ ਸਰਬ ਅੰਗੋਂ ਸਹਿਤ ਦੇਹ ਸਫਲ ਭਈ ਹੈ॥੫॥

ਬਿਰਥੀ ਸਾਕਤ ਕੀ ਆਰਜਾ ॥
ਸਾਚ ਬਿਨਾ ਕਹ ਹੋਵਤ ਸੂਚਾ ॥

ਹੇ ਭਾਈ ਸਾਕਤ ਪੁਰਸ਼ ਕੀ ਆਰਬਲ ਹੀ ਬਿਅਰਥ ਹੈ ਕਿਉਂਕਿ ਸਾਚ ਨਾਮ ਸੇ ਬਿਨਾ ਵਹੁ ਕਿਸ ਪ੍ਰਕਾਰ (ਸੂਚਾ) ਪਵਿਤ੍ਰ ਹੋਤਾ ਹੈ॥

ਬਿਰਥਾ ਨਾਮ ਬਿਨਾ ਤਨੁ ਅੰਧ ॥
ਮੁਖਿ ਆਵਤ ਤਾ ਕੈ ਦੁਰਗੰਧ ॥

ਅਗਿਆਨ ਕਰ ਅੰਧੇ ਜੀਵ ਕਾ ਨਾਮ ਬਿਨਾਂ ਸਰੀਰ ਹੀ ਵਿਅਰਥ ਹੈ। ਕਿਉਂਕਿ ਤਿਸ ਕੇ ਮੁਖ ਸੇ ਦੁਰਗੰਧ ਹੀ ਆਵਤੀ ਹੈ ਭਾਵ ਸੇ ਕੌੜੇ ਵਚਨ ਹੀ ਨਿਕਸਤੇ ਹੈਂ॥

ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ ॥
ਮੇਘ ਬਿਨਾ ਜਿਉ ਖੇਤੀ ਜਾਇ ॥

ਨਾਮ ਕੇ ਸਿਮਰਨ ਸੇ ਬਿਨਾਂ ਤਿਸ ਕਾ ਦਿਨ ਰਾਤ ਵਿਅਰਥ ਹੈ ਜੇਸੇ ਮੇਘ ਸੇ ਬਿਨਾਂ ਖੇਤੀ ਵਿਅਰਥ ਜਾਤੀ ਹੈ॥

ਗੋਬਿਦ ਭਜਨ ਬਿਨੁ ਬ੍ਰਿਥੇ ਸਭ ਕਾਮ ॥
ਜਿਉ ਕਿਰਪਨ ਕੇ ਨਿਰਾਰਥ ਦਾਮ ॥

ਗੋਬਿੰਦ ਕੇ ਭਜਨ ਸੇ ਬਿਨਾਂ ਤਿਸ ਸਾਕਤ ਕੇ ਸੰਪੂਰਨ ਕਾਮ ਵਿਅਰਥ ਹੋਤੇ ਹੈਂ ਜੈਸੇ (ਕਿਰਪਨ) ਸੂਮ ਕੇ (ਦਾਮ) ਰੁਪਯੇ ਵਿਅਰਥ ਹੀ ਜਾਤੇ ਹੈਂ ਭਾਵ ਤਿਸ ਕਾ ਧਨ ਕੰਮ ਨਹੀਂ ਆਵਤਾ ਹੈ ਪੜਾ ਹੀ ਰਹਿ ਜਾਤਾ ਹੈ॥

ਧੰਨਿ ਧੰਨਿ ਤੇ ਜਨ ਜਿਹ ਘਟਿ ਬਸਿਓ ਹਰਿ ਨਾਉ ॥
ਨਾਨਕ ਤਾ ਕੈ ਬਲਿ ਬਲਿ ਜਾਉ ॥੬॥

ਜੋ ਜਨ ਮਨ ਬਾਣੀ ਸੇ ਧੰਨਜਵਾਦ ਯੋਗ ਹੈ ਜਿਨਕੇ ਰਿਦੇ ਮੈਂ ਹਰੀ ਕਾ ਨਾਮ ਵਸਿਆ ਹੈ। ਭਾਵ ਜੋ ਵਾਹਿਗੁਰੂ ਕਾ ਸਿਮਰਨ ਕਰਤੇ ਹੈਂ। ਸ੍ਰੀ ਗੁਰੂ ਜੀ ਕਹਤੇ ਹੈਂ ਹਮ ਤਿਸ ਕੇ ਉਪਰ ਮਨ ਬਾਣੀ ਸੇ ਬਲਿਹਾਰੇ ਜਾਤੇ ਹੈਂ॥੬॥ ਅਬ ਸਾਕਤੋਂ ਕੇ ਲਖਨ ਉਚਾਰਨ ਕਰਤੇ ਹੈਂ॥

ਰਹਤ ਅਵਰ ਕਛੁ ਅਵਰ ਕਮਾਵਤ ॥
ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥

ਸਾਕਤ ਅੰਤਰ ਸੇ ਔਰ ਪ੍ਰਕਾਰ ਰਹਤੇ ਹੈਂ ਔਰ ਬਾਹਰ ਸੇ ਔਰ ਤ੍ਰਹ ਕਮਾਵਤੇ ਹੈਂ ਭਾਵ ਦਿਖਲਾਵੇ ਹੇਤ ਪਖੰਡ ਕਰਤੇ ਹੈਂ ਮਨ ਬੀਚ ਤੌਂ ਪ੍ਰੀਤੀ ਨਹੀਂ ਹੈ ਮੁਖ ਸੇ ਗੱਲਾਂ ਕਰਕੇ ਗੰਢ ਲਗਾਵਤੇ ਹੈਂ ਭਾਵ ਅਪਨੇ ਆਪ ਕੌ ਉਤਮ ਬਣ ਕਰ ਦਿਖਲਾਵਤੇ ਹੈਂ॥

ਜਾਨਨਹਾਰ ਪ੍ਰਭੂ ਪਰਬੀਨ ॥
ਬਾਹਰਿ ਭੇਖ ਨ ਕਾਹੂ ਭੀਨ ॥

ਪਰੰਤੂ ਵਹੁ ਸਰਬ ਕੇ ਰਿਦਿਓਂ ਕੀ ਜਾਨਣਹਾਰਾ ਪ੍ਰਭੂ (ਪਰਬੀਨ) ਚਤੁਰ ਹੈ ਕਿਸੀ ਕੇ ਬਾਹਰਲੇ ਭੇਖ ਸੇ ਭਿਜਤਾ ਨਹੀਂ ਅਰਥਾਤ ਪ੍ਰਸਿੰਨ ਨਹੀਂ ਹੋਤਾ ਹੈ॥

ਅਵਰ ਉਪਦੇਸੈ ਆਪਿ ਨ ਕਰੈ ॥
ਆਵਤ ਜਾਵਤ ਜਨਮੈ ਮਰੈ ॥

ਜੋ ਪੁਰਸ ਔਰੋਂ ਕੋ ਉਪਦੇਸ ਕਰਤਾ ਹੈ ਔਰ ਆਪ ਉਨ ਸ਼ੁਭ ਕਰਮੋਂ ਕੋ ਕਰਤਾ ਨਹੀਂ ਹੈ ਸੋ ਸਾਕਤ ਜਨਮ ਮਰਣ ਦ੍ਵਾਰਾ ਜੋਨੀਓਂ ਮੈਂ ਆਵਤਾ ਜਾਤਾ ਰਹਿਤਾ ਹੈ॥

ਜਿਸ ਕੈ ਅੰਤਰਿ ਬਸੈ ਨਿਰੰਕਾਰੁ ॥

ਤਿਸ ਕੀ ਸੀਖ ਤਰੈ ਸੰਸਾਰੁ ॥

ਜਿਸਕੇ ਰਿਦੇ ਅੰਦਰ ਆਪਿ ਕਰਤਾਰ ਨਿਵਾਸ ਕਰਤਾ ਹੈ ਤਿਸ ਕੀ (ਸੀਖ) ਸਿਖ੍ਯਾ ਅਰਥਾਤ ਉਪਦੇਸ ਸਾਥ ਸੰਸਾਰ ਸੇ ਤਰੀਤਾ ਹੈ॥ ਐਸੇ ਬੇਨਤੀ ਕਰੁ॥

ਜੋ ਤੁਮ ਭਾਨੇ ਤਿਨ ਪ੍ਰਭੁ ਜਾਤਾ ॥

ਨਾਨਕ ਉਨ ਜਨ ਚਰਨ ਪਰਾਤਾ ॥੭॥

ਹੇ ਪ੍ਰਭੂ ਜੋ ਤੁਮਕੋ (ਭਾਨੇ) ਭਾਏ ਹੈਂ ਤਿਨੋਂ ਨੇ ਤੇਰੇ ਕੋ ਜਾਣਿਆ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਸੰਤ ਜਨੋਂ ਕੀ ਚਰਨੀ ਮੈਂ (ਪਰਾਤਾ) ਪੜਤਾ ਹੂੰ॥੭॥

ਕਰਉ ਬੇਨਤੀ ਪਾਰਬ੍ਰਹਮੁ ਸਭੁ ਜਾਨੈ ॥

ਅਪਨਾ ਕੀਆ ਆਪਹਿ ਮਾਨੈ ॥

ਜੋ ਪਾਰਬ੍ਰਹਮ ਸਭਕੇ ਰਿਦੇ ਕੀ ਜਾਨਤਾ ਹੈ ਤਿਸੀ ਪਾਸ ਮੈਂ ਬੇਨਤੀ ਕਰਤਾ ਹੂੰ ਅਪਨਾ ਕੀਆ ਹੂਆ ਜੋ ਜਗਤ ਹੈ ਤਿਸ ਕਾ ਅਨੰਦ ਆਪ ਹੀ (ਮਾਨੈ) ਮਾਣਤਾ ਅਰਥਾਤ ਭੋਗਤਾ ਹੈ॥

ਆਪਹਿ ਆਪ ਆਪਿ ਕਰਤ ਨਿਬੇਰਾ ॥

ਕਿਸੈ ਦੂਰਿ ਜਨਾਵਤ ਕਿਸੈ ਬੁਝਾਵਤ ਨੇਰਾ ॥

ਤੀਨੋਂ ਕਾਲੋਂ ਮੈਂ ਆਪ ਹੀ ਕਰਮੋਂ ਅਨੁਸਾਰ ਜੀਵੋਂ ਕਾ (ਨਿਬੇਰਾ) ਅਨਸਾਫ ਕਰਤਾ ਹੈ ਕਿਸੀ ਕੌ ਆਪਨਾ ਆਪ ਦੂਰ ਸਮਝਾਇ ਦੇਤਾ ਹੈ ਔਰ ਕਿਸੀ ਕੌ ਗੁਰੋਂ ਦ੍ਵਾਰੇ (ਨੇਰਾ) ਨਿਕਟ ਸਮਝਾਵਤਾ ਹੈ॥

ਉਪਾਵ ਸਿਆਨਪ ਸਗਲ ਤੇ ਰਹਤ ॥

ਸਭੁ ਕਛੁ ਜਾਨੈ ਆਤਮ ਕੀ ਰਹਤ ॥

ਸੰਪੂਰਨ ਸਿਆਨਪੋਂ ਔਰੁ ਉਪਾਵੋਂ ਸੇ ਤਿਸ ਕਾ ਪਛਾਣਨਾ ਰਹਿਤ ਹੈ ਅਰੁ ਵਹੁ (ਆਤਮ) ਜੀਵ ਕੀ ਸਭ ਕਿਛੁ ਕਰਣੀ ਜਾਨਤਾ ਹੈ॥

ਜਿਸੁ ਭਾਵੈ ਤਿਸੁ ਲਏ ਲੜਿ ਲਾਇ ॥

ਥਾਨ ਥਨੰਤਰਿ ਰਹਿਆ ਸਮਾਇ ॥

ਜਿਸਕੋ ਚਾਹੁਤਾ ਹੈ ਤਿਸੁ ਜਨ ਕੋ ਵਹੁ ਅਪਨੇ ਲੜ ਅਰਥਾਤ ਆਸਰੇ ਵਾ ਚਰਨੋਂ ਸਾਥ ਲਗਾਇ ਲੇਤਾ ਹੈ । ਪੁਨਾ ਵਹੁ ਅਕਾਲ ਪੁਰਖ ਸਰਬ ਅਸਥਾਨੋਂ ਕੇ ਅੰਤਰ (ਸਮਾਇ) ਸੰਪੂਰਨ ਹੋਇ ਰਹਿਆ ਹੈ॥

ਸੋ ਸੇਵਕੁ ਜਿਸੁ ਕਿਰਪਾ ਕਰੀ ॥

ਨਿਮਖ ਨਿਮਖ ਜਪਿ ਨਾਨਕ ਹਰੀ ॥੮॥੫॥

ਸੋਈ ਸੇਵਕੁ ਹੈ ਜਿਸ ਪਰ ਤਿਸਨੇ ਕ੍ਰਿਪਾ ਕਰੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸਨੇ ਹੀ ਨਿਮਖ ਨਿਮਖ ਕਾਲ ਮੈਂ ਹਰੀ ਕੋ ਜਪਿਆ ਹੈ॥੮॥੫॥

ਸਲੋਕੁ ॥

ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥

ਹੇ ਮਨ ਜਿਸਕੀ ਸਰਣ ਹੋਣੇ ਸੇ ਤੁਮਾਰੇ ਰਿਦੇ ਸੇ ਕਾਮ ਕ੍ਰੋਧ ਔਰ ਲੋਭ ਮੋਹ (ਅਹੰਮੇਵ) ਹੰਕਾਰ ਆਦਿ ਵਿਕਾਰ ਸਰਬ ਬਿਨਸ ਜਾਵੈਂ॥

ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਪ੍ਰਭੂ ਕੀ ਸਰਣ ਕੋ (ਗਤੀ) ਹੋਵੈ ਜਿਸਕੀ ਕ੍ਰਿਪਾ ਕਰ ਗੁਰਦੇਵ ਮਿਲਤੇ ਹੈਂ ਵਾ ਜਿਸ ਸਰਬ ਕੇ (ਗੁਰ) ਵੱਡੇ ਵਾ ਪੂਜਯ (ਦੇਵ) ਪ੍ਰਕਾਸ ਰੂਪ ਕੀ ਕ੍ਰਿਪਾ ਸੇ ਇਹ ਵਿਕਾਰ ਦੂਰ ਹੋ ਜਾਤੇ ਹੈਂ ਤਿਸ ਪ੍ਰਭੂ ਕੀ ਸਰਣ ਕੋ ਪ੍ਰਾਪਤਿ ਹੋਹੁ॥੧॥

ਅਸਟਪਦੀ ॥

ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥
ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥

ਹੇ ਭਾਈ ਜਿਸ ਵਾਹਿਗੁਰੂ ਕੀ ਕ੍ਰਿਪਾ ਸੇ ਤੂੰ ਛਤੀਸ ਪ੍ਰਕਾਰ ਕੇ ਅੰਮ੍ਰਿਤ ਰੂਪ ਭੋਜਨ ਖਾਤਾ ਹੈਂ ਤਿਸ ਠਾਕੁਰ ਕੋਂ ਮਨ ਮੈ ਰਾਖੁ ਭਾਵ ਤਿਸ ਕਾ ਸਿਮਰਨ ਕਰੁ॥ ਛਤੀਸ ਪ੍ਰਕਾਰ ਕੇ ਭੋਜਨ ਯੇਹ ਹੈਂ॥ ਸਰਬ ਪ੍ਰਕਾਰ ਕੀ ਰੋਟੀ ੧ ਪੂਰੀ ਸਭ ੨ ਕਚੌਰੀ ਸਭ ਭਾਂਤ ਕੀ ੩ ਪੂੜੇ ਸਭ ਤ੍ਰਹਕੇ ੪ ਚਾਵਲ ਸਰਬ ਭਾਤ ਕੇ ੫ ਦਾਲ ਸਭੀ ੬ ਸਾਗ ਤ੍ਰਕਾਰੀ ਭੁਰਜੀ ੭ ਕੜ੍ਹੀ ਸਭੀ ੮ ਵੜੀਆਂ ਸਭੀ ੯ ਸੇਂਮੀਆਂ ੧੦ ਖਿਚੜੀਆਂ ੧੧ ਸਲੂਣੇ ਚਣੇ ਪਕੌੜੇ ਆਦਿ ੧੨ ਚਟਣੀਆਂ ੧੩ ਅਚਾਰ ੧੪ ਮੁਰਬੇ ੧੫ ਬੂੰਦੀ ਦਹੀ ਭਲੇ ੧੬ ਰਾਇਤੇ ੧੭ ਕੜਾਹ ਪ੍ਰਸਾਦ ਸਭੀ ੧੯ ਖੀਰ ੨੦ ਪੰਜੀਰੀ ਕਸਾਰ ਸਤੂ ੨੧ ਮਿਠਾਈ ਸਭ ਤਰਹ ਕੀ ੨੨ ਲਾਪਸੀ ਮਿੱਠੀ ੨੩ ਰਾਬੜੀ ੨੪ ਮਲਾਈ ੨੫ ਮਿਸਰੀ ਮਖਣ ੨੬ ਸਿਖਰਣੀ ਅਰਥਾਤ ਦਹੀ ਮੈ ਖੰਡ ੨੭ ਦੂਧ ਮਿਸ੍ਰਤ ਅੰਬ ਰਸ ਆਦੀ ੨੮ ਦਹੀ ਲਸੀ ਆਦੀ ੨੯ ਕਾਂਜੀ ਆਦ ਹਾਜਮੇ ਕੇ ਪਾਨੀ ੩੦ ਸਭ ਤਰਹ ਕੇ ਫਲ ੩੧ ਤਾਰੀ ਭਾਵ ਲੂਣ ਵਾਲੀ ਕੜੀ ੩੨ ਮਠੀ ਮਠੇ ੩੩ ਫੇਣੀ ਆਦੀ ੩੪ ਘੇਵਰ ੩੫ ਚੂਰਨ ੩੬ ਵਾ ਜੋ ਖਟ ਰਸ ਹੈਂ ਤਿਨ ਕੋ ਛੇ ਛੇ ਪ੍ਰਕਾਰ ਏਕ ਏਕ ਕੋ ਕਰਨੇ ਸੇ ਛਤੀ ਹੋ ਜਾਤੇ ਹੈਂ ਵਾ ਛਤੀ ਪਦੁ ਬਹੁਵਾਚੀ ਹੈ ਭਾਵ ਜਿਸਕੀ ਕਿਰਪਾ ਸੇ ਤੂੰ ਬਹੁਤੁ ਪ੍ਰਕਾਰ ਕੇ ਅੰਮ੍ਰਿਤ ਰੂਪ ਭੋਜਨ ਖਾਤਾ ਹੈਂ॥

ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ ॥
ਤਿਸ ਕਉ ਸਿਮਰਤ ਪਰਮ ਗਤਿ ਪਾਵਹਿ ॥

ਪੁਨਾ ਹੇ ਭਾਈ ਜਿਸ ਵਾਹਿਗੁਰੂ ਕੀ ਕ੍ਰਿਪਾ ਸੇ ਤੂੰ ਅਨੇਕ ਪ੍ਰਕਾਰ ਕੀ ਸੁੰਗਧੀਆਂ ਸਰੀਰ ਮੈ ਲਗਾਵਤਾ ਹੈਂ ਤਿਸੀ ਕੋਂ ਸਿਮਰਨ ਕਰਦਿਆਂ ਤੂੰ ਪਰਮ (ਗਤੀ) ਕਲਯਾਨ ਕੋ ਪਾਵੈਂਗਾ॥

ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ ॥
ਤਿਸਹਿ ਧਿਆਇ ਸਦਾ ਮਨ ਅੰਦਰਿ ॥

ਜਿਸਕੀ ਕ੍ਰਿਪਾ ਸਾਥ ਤੂੰ ਸੁਖਦਾਇਕ ਮੰਦਰੋਂ ਮੈਂ ਵਾ (ਸੁਖ ਮੰਦਰਿ) ਸੁਖ ਕੇ ਅੰਦਰ ਵਸਤਾ ਹੈਂ ਤਿਸੀ ਕੋ ਅਪਨੇ ਮਨਮੈਂ ਸਦੀਵ ਧਿਆਓ॥

ਜਿਹ ਪ੍ਰਸਾਦਿ ਗ੍ਰਿਹ ਸੰਗਿ ਸੁਖ ਬਸਨਾ ॥
ਆਠ ਪਹਰ ਸਿਮਰਹੁ ਤਿਸੁ ਰਸਨਾ ॥

ਜਿਸਕੀ ਕ੍ਰਿਪਾ ਕਰਕੇ ਤੂੰ ਗ੍ਰਿਹ ਵਿਖੇ ਸੁਖ ਸਾਥ ਵਸਨਾ ਕਰਤਾ ਹੈਂ ਤਿਸ ਕੇ ਨਾਮਕੋ ਆਠੋਂ ਪਹਰ ਰਸਨਾ ਸੇ ਸਿਮਰਨ ਕਰੋ॥

ਜਿਹ ਪ੍ਰਸਾਦਿ ਰੰਗ ਰਸ ਭੋਗ ॥
ਨਾਨਕ ਸਦਾ ਧਿਆਈਐ ਧਿਆਵਨ ਜੋਗ ॥੧॥

ਜਿਸਕੀ ਕ੍ਰਿਪਾ ਸੇ ਤੂੰ ਰਸੋਂ ਕੋ ਭੋਗ ਕਰ (ਰੰਗ) ਅਨੰਦ ਹੋਤਾ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਤਿਸ ਧਿਆਵਣੇ ਯੋਗ ਵਾਹਿਗੁਰੂ ਕੋਂ ਸਦਾ ਧਿਆਵਣਾ ਕਰੀਏ॥੧॥

ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ ॥
ਤਿਸਹਿ ਤਿਆਗਿ ਕਤ ਅਵਰ ਲੁਭਾਵਹਿ ॥

ਪੁਨਾ ਜਿਸਕੀ ਕ੍ਰਿਪਾ ਸੇ ਤੂੰ (ਪਾਟ ਪਟੰਬਰ) ਕਪਾਸ ਔਰ ਰੇਸ਼ਮ ਕੇ ਬਸਤ੍ਰੋਂ ਕੌ ਸਰੀਰ ਮੈ ਪਹਰ ਕਰਕੇ ਹੰਢਾਵਤਾ ਹੈ ਤਿਸ ਕਾ ਸਿਮਰਨ ਤਿਆਗ ਕਰਕੇ ਔਰ ਪਦਾਰਥੋਂ ਮੈਂ ਕਿਉਂ ਲੁਭਾਵਤਾ ਹੈਂ॥

ਜਿਹ ਪ੍ਰਸਾਦਿ ਸੁਖਿ ਸੇਜ ਸੋਈਜੈ ॥
ਮਨ ਆਠ ਪਹਰ ਤਾ ਕਾ ਜਸੁ ਗਾਵੀਜੈ ॥

ਜਿਸਕੀ ਕ੍ਰਿਪਾ ਕਰਕੇ ਤੂੰ ਸੁਖਦਾਈ ਸੇਜਾ ਪਰ ਸੈਨ ਕਰਤਾ ਹੈਂ ਹੇ ਭਾਈ ਤਿਸੀ ਵਾਹਿਗੁਰੂ ਕਾ ਜਸ ਮਨ ਕਰਕੇ ਆਠੋਂ ਪਹਰ ਗਾਵਣਾ ਕਰ॥

ਜਿਹ ਪ੍ਰਸਾਦਿ ਤੁਝੁ ਸਭੁ ਕੋਊ ਮਾਨੈ ॥

ਪੰਨਾ ੨੭੦

ਮੁਖਿ ਤਾ ਕੋ ਜਸੁ ਰਸਨ ਬਖਾਨੈ ॥

ਜਿਸਕੀ ਕ੍ਰਿਪਾ ਕਰਕੇ ਤੁਝ ਕੌ ਸਭ ਕੋਈ ਮਾਨਤਾ ਹੈ ਤਿਸ ਹਰੀ ਕਾ ਜਸੁ ਮੁਖ ਸੇ ਵਾ (ਮੁਖਿ) ਸ੍ਰੇਸ਼ਟ ਰੂਪ ਹਰੀ ਕਾ ਜਸੁ ਰਸਨਾ ਕਰਕੇ ਤੂੰ ਉਚਾਰਨ ਕਰੈ ਤਬ ਸਫਲਤਾ ਹੈ॥

ਜਿਹ ਪ੍ਰਸਾਦਿ ਤੇਰੋ ਰਹਤਾ ਧਰਮੁ ॥
ਮਨ ਸਦਾ ਧਿਆਇ ਕੇਵਲ ਪਾਰਬ੍ਰਹਮੁ ॥

ਜਿਸਕੀ ਕ੍ਰਿਪਾ ਸੇ ਤੇਰਾ ਧਰਮ ਰਹਿਤਾ ਹੈ ਹੇ ਮਨ ਤਿਸ ਕੇਵਲ ਪਾਰਬ੍ਰਹਮ ਕੌ ਸਦਾ ਧਿਆਵਣਾ ਕਰੁ॥

ਪ੍ਰਭ ਜੀ ਜਪਤ ਦਰਗਹ ਮਾਨੁ ਪਾਵਹਿ ॥
ਨਾਨਕ ਪਤਿ ਸੇਤੀ ਘਰਿ ਜਾਵਹਿ ॥੨॥

ਜਿਸ ਪ੍ਰਭ ਜੀ ਕਾ ਨਾਮ ਜਪਤਿਆਂ ਤੂੰ ਦਰਗਾਹ ਮੈ ਆਦਰ ਪਾਵੇਂਗਾ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕੇ ਸਿਮਰਨ ਕਰਨੇ ਸੇ ਤੂੰ ਪਤਿਸ਼ਟਾ ਸਹਤ (ਘਰਿ) ਪ੍ਰਲੋਕ ਵਾ ਸਤੰਸਗ ਵਾ ਵੈਕੁੰਠ ਵਾ ਅਪਨੇ ਸਰੂਪ ਘਰ ਮੈ ਜਾਵੈਂਗਾ॥੨॥

ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ ॥
ਲਿਵ ਲਾਵਹੁ ਤਿਸੁ ਰਾਮ ਸਨੇਹੀ ॥

ਜਿਸਕੀ ਕ੍ਰਿਪਾ ਕਰਕੇ ਤੇਰੇ ਕੋ ਦੇਹ ਸ੍ਵਰਨ ਵਤ ਸੁੰਦਰ ਔਰ ਅਰੋਗ ਮਿਲੀ ਹੈ ਤਿਸ ਰਾਮ (ਸਨੇਹੀ) ਪ੍ਰੀਤਮ ਮੈ ਬ੍ਰਿਤੀ ਲਗਾਵੋ॥

ਜਿਹ ਪ੍ਰਸਾਦਿ ਤੇਰਾ ਓਲਾ ਰਹਤ ॥
ਮਨ ਸੁਖੁ ਪਾਵਹਿ ਹਰਿ ਹਰਿ ਜਸੁ ਕਹਤ ॥

ਜਿਸਕੀ ਕ੍ਰਿਪਾ ਸੇ ਤੇਰਾ ਸਰਬ ਪ੍ਰਕਾਰ ਕਾ (ਓਲਾ) ਪੜਦਾ ਰਹਿ ਆਵਤਾ ਹੈ ਹੇ ਮਨ ਤਿਸ ਹਰਿ ਹਰਿ ਕਾ ਜਸ ਉਚਾਰਨ ਕਰਤਿਆਂ ਤੂੰ ਸੁਖ ਕੌ ਪਾਵੈਗਾ॥

ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ ॥
ਮਨ ਸਰਨੀ ਪਰੁ ਠਾਕੁਰ ਪ੍ਰਭ ਤਾ ਕੈ ॥

ਜਿਸਕੀ ਕ੍ਰਿਪਾ ਸੇ ਤੇਰੇ ਸੰਪੂਰਨ ਦੋਸ ਢਕੇ ਹੂਏ ਹੈਂ ਹੇ ਮਨ ਤਿਸ ਪ੍ਰਭੂ ਠਾਕਰ ਕੇ ਚਰਨਾਂ ਕੀ ਸ਼ਰਨੀ ਪਉ॥

ਜਿਹ ਪ੍ਰਸਾਦਿ ਤੁਝੁ ਕੋ ਨ ਪਹੂਚੈ ॥
ਮਨ ਸਾਸਿ ਸਾਸਿ ਸਿਮਰਹੁ ਪ੍ਰਭ ਊਚੇ ॥

ਜਿਸਕੀ ਕ੍ਰਿਪਾ ਕਰਕੇ ਤੁਝਕੋ ਕੋਈ ਪਹੁੰਚ ਨਹੀਂ ਸਕੇ ਭਾਵ ਕੋਈ ਦੁਖ ਨਹੀਂ ਦੇ ਸਕੇ ਹੇ ਮਨ ਸ੍ਵਾਸ ਸ੍ਵਾਸ ਸੇ ਤਿਸ ਸਰਬ ਤੇ ਊਚੇ ਪ੍ਰਭੂ ਕੌ ਸਿਮਰ॥

ਜਿਹ ਪ੍ਰਸਾਦਿ ਪਾਈ ਦ੍ਰੁਲਭ ਦੇਹ ॥
ਨਾਨਕ ਤਾ ਕੀ ਭਗਤਿ ਕਰੇਹ ॥੩॥

ਜਿਸ ਵਾਹਿਗੁਰੂ ਕੀ ਕ੍ਰਿਪਾ ਸੇ ਤੈਨੇ ਇਹੁ ਮਾਨਸ ਦੇਹ ਦੁਰਲਭ ਪਾਈ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮਨ ਤਿਸ ਕੀ ਭਗਤੀ ਕਰ ॥੩॥

ਜਿਹ ਪ੍ਰਸਾਦਿ ਆਭੂਖਨ ਪਹਿਰੀਜੈ ॥
ਮਨ ਤਿਸੁ ਸਿਮਰਤ ਕਿਉ ਆਲਸੁ ਕੀਜੈ ॥

ਜਿਸਕੀ ਕ੍ਰਿਪਾ ਸੇ (ਆ) ਵਿਸੇਸ ਕਰਕੇ ਭੂਖਨੋਂ ਕੋ ਪਹਿਰੀਤਾ ਹੈ ਰੇ ਮਨ ਤਿਸ ਕੋ ਸਿਮਰਤਿਆਂ ਹੋਇਆਂ ਆਲਸ ਕਿਉਂ ਕਰੀਐ॥

ਜਿਹ ਪ੍ਰਸਾਦਿ ਅਸ੍ਵ ਹਸਤਿ ਅਸਵਾਰੀ ॥
ਮਨ ਤਿਸੁ ਪ੍ਰਭ ਕਉ ਕਬਹੂ ਨ ਬਿਸਾਰੀ ॥

ਜਿਸ ਕੀ ਕ੍ਰਿਪਾ ਕਰਕੇ ਤੁਝ ਕੋ (ਅਸ੍ਵ) ਘੋੜੇ ਔਰ ਹਸਤੀ ਆਦੀ ਅਸਵਾਰੀ ਮਿਲਤੀ ਹੈ ਹੇ ਮਨ ਤਿਸ ਪ੍ਰਭੁ ਕੋ ਤੂੰ ਕਬੀ ਵਿਸਾਰ ਨਹੀਂ॥

ਜਿਹ ਪ੍ਰਸਾਦਿ ਬਾਗ ਮਿਲਖ ਧਨਾ ॥
ਰਾਖੁ ਪਰੋਇ ਪ੍ਰਭੁ ਅਪੁਨੇ ਮਨਾ ॥

ਜਿਸਕੀ ਕ੍ਰਿਪਾ ਸੇ ਤੁਝਕੌ ਬਾਗ ਆਦਿ ਮਿਲਖ ਔਰ ਧਨ ਪ੍ਰਾਪਤਿ ਹੂਆ ਹੈ ਹੇ ਮਨ ਤਿਸ ਪ੍ਰਭੁ ਕੋ ਅਪਨੇ ਰਿਦੇ ਮੈ ਪਰੋਇ ਰਾਖੁ ਭਾਵ ਤਿਸੀ ਕਾ ਸਿਮਰਨ ਕਰੁ॥

ਜਿਨਿ ਤੇਰੀ ਮਨ ਬਨਤ ਬਨਾਈ ॥
ਊਠਤ ਬੈਠਤ ਸਦ ਤਿਸਹਿ ਧਿਆਈ ॥

ਰੇ ਮਨ ਜਿਸ ਵਾਹਿਗੁਰੂ ਨੇ ਇਹੁ ਤੇਰੀ (ਬਨਤ) ਬਣਾਵਟ ਬਨਾਈ ਹੈ ਉਠਤਿਆਂ ਬੈਠਤਿਆਂ ਸਦਾ ਤਿਸੀ ਕਾ ਧਿਆਨ ਕਰ॥

ਤਿਸਹਿ ਧਿਆਇ ਜੋ ਏਕ ਅਲਖੈ ॥
ਈਹਾ ਊਹਾ ਨਾਨਕ ਤੇਰੀ ਰਖੈ ॥੪॥

ਤਾਂਤੇ ਤਿਸ ਕੌ ਧਿਆਇ ਜੋ ਏਕ ਅਲਖ ਸਰੂਪ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਓਹੀ ਤੇਰੀ ਇਸ ਲੋਕ ਔਰ ਪ੍ਰਲੋਕ ਬੀਚ ਪਤਿਸਟਾ ਰਾਖੇਗਾ॥੪॥

ਜਿਹ ਪ੍ਰਸਾਦਿ ਕਰਹਿ ਪੁੰਨ ਬਹੁ ਦਾਨ ॥
ਮਨ ਆਠ ਪਹਰ ਕਰਿ ਤਿਸ ਕਾ ਧਿਆਨ ॥

ਜਿਸਕੀ ਕ੍ਰਿਪਾ ਸੇ ਤੂੰ ਬਹੁਤ ਦਾਨ ਔਰੁ ਪੁੰਨ ਕਰਤਾ ਹੈਂ ਹੇ ਮਨ ਆਠ ਪਹਰ ਮੈ ਤਿਸੀ ਕਾ ਧਿਆਨੁ ਕਰੁ॥

ਜਿਹ ਪ੍ਰਸਾਦਿ ਤੂ ਆਚਾਰ ਬਿਉਹਾਰੀ ॥
ਤਿਸੁ ਪ੍ਰਭ ਕਉ ਸਾਸਿ ਸਾਸਿ ਚਿਤਾਰੀ ॥

ਜਿਸਕੀ ਕ੍ਰਿਪਾ ਸੇ ਤੂੰ (ਆਚਾਰ) ਸ੍ਰੇਸ਼ਟ ਕਰਤਵੋਂ ਮੈ (ਬਿਉਹਾਰੀ) ਵਿਚਰਤਾ ਹੈਂ ਤਿਸ ਪ੍ਰਭੂ ਕੋ ਸ੍ਵਾਸ ਸ੍ਵਾਸ ਚਿਤਾਰਨਾ ਕਰ॥

ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ ॥
ਸੋ ਪ੍ਰਭੁ ਸਿਮਰਹੁ ਸਦਾ ਅਨੂਪੁ ॥

ਜਿਸਕੀ ਕ੍ਰਿਪਾ ਕਰਕੇ ਤੇਰਾ ਸੁੰਦਰ ਸਰੂਪ ਭਇਆ ਹੈ ਹੇ ਮਨ ਸੋ ਤਿਸ ਪ੍ਰਭੂ ਅਨੂਪ ਕੌ ਸਦਾ ਸਿਮਰ॥

ਜਿਹ ਪ੍ਰਸਾਦਿ ਤੇਰੀ ਨੀਕੀ ਜਾਤਿ ॥

## ਛੋਡਿ ਪਸਾਰੁ ਈਹਾ ਰਹੁ ਬਪੁਰੀ ਕਹੁ ਕਬੀਰ ਸਮਝਾਈ ॥੪॥੩॥੫੪॥

ਜਿਹਬਾ ਖਾਲੀ ਹੋ ਜਾਵੈਗੀ (ਤੰਤੁ) ਬਚਨ ਨਹੀਂ ਨਿਕਸੇਗਾ ਵਾ ਸਿਆਹ ਨਾੜੀ ਖਾਲੀ ਹੋ ਜਾਵੇਗੀ ਭਾਵੇਂ ਨਬਜ਼ ਚਲਨੇ ਸੇ ਰਹ ਜਾਵੇਗੀ ਸ੍ਵਾਸ ਰੂਪੀ ਤੰਤ ਨਹੀਂ ਨਿਕਸੇਗਾ ਔਰ (ਨਾਤਰ) ਨਾਭੀ ਰੂਪ ਜੋ ਤੁਰ ਹੈ ਤਿਸ ਅਸਥਾਨ ਮੈਂ ਜੋ ਪ੍ਰਾਣ ਅਪਾਨ ਪੌਣ ਕੀ ਗੰਠ ਹੈ ਸੋ ਭੀ ਉਰਝੀ ਨਹੀਂ ਰਹੇਗੀ ਭਾਵ ਖੁਲ ਜਾਵੇਗੀ ਛੋਡ ਦੇ ਪਸਾਰਾ। ਜੇ ਕਹੇ ਮੈਂ ਕੌਣ ਪਸਾਰਾ ਛਡਾਂ? ਤਿਸ ਪਰ ਕਹਤੇ ਹੈਂ (ਈਹਾਂ) ਇਛਾ ਸੇ ਰਹਤ ਹੋ॥ ਕੌਣ ਇਛਾ? (ਬਪੁ) ਸਰੀਰ ਔਰ (ਰੀ) ਇੰਦ੍ਰੀਓਂ ਕੇ ਪਾਲਨੇ ਪਲੋਸਨੇ ਕੀ ਜੋ ਚਾਹ ਹੈ ਕਬੀਰ ਜੀ ਕਹਤੇ ਹੈਂ ਜਬ ਐਸੇ ਬੁਧੀ ਨੇ ਸਿਖ੍ਯਾ ਦਈ ਤਬ ਮਨ ਕੋ ਸਮਝ ਆਈ ਵਾ ਮਨ ਨੇ ਕਹਾ ਹੇ ਬਪੁਰੀ ਤੇਰਾ ਪਸਾਰਾ ਪਸਾਰਿਆ ਹੋਇਆ ਹੈ ਇਸ ਕੋ ਛੋਡ ਦੇ (ਈਹਾ ਰੁਹ) ਚੇਸਟਾ ਸੇ ਰਹਤ ਹੋਹੁ ਇਉਂ ਮਨ ਨੇ ਬੁਧੀ ਸਮਝਾਈ॥੪॥ ਵਾ ਈਸ੍ਵਰ ਕੀ ਤਾਣੀ ਕਹਤੇ ਹੈਂ (ਮਾਹ) ਚੰਦ੍ਰਮਾਂ ਸਮ ਪ੍ਰਕਾਸ ਹੈ ਜਿਸ (ਮਾ) ਮਾਇਆ ਕਾ ਸੁਧ ਸਤੋ ਪਰਧਾਨ ਹੈ ਹੇ ਭਾਈ ਪ੍ਰਲੋ ਕੇ ਸਮੇਂ ਈਸ੍ਵਰ ਪਾਸ ਬ੍ਰਹਮਾਂਡ ਰੂਪੀ ਤਾਣੀ ਬੁਣਾਵਣੇ ਵਾਸਤੇ ਗਈ ਭਾਵ ਸੇ ਈਸਰ ਕੋ ਇਛਾ ਕਰ ਦਈ ਜੋ ਮੈਂ ਏਕ ਸੇ ਬਹੁਤ ਹੋਵਾਂ ਘਰ ਕੀ (ਜਾਇ) ਜਗਾ ਕੋ ਈਸਰ ਨੇ ਛੋਡ ਦੀਆ ਕੈਸਾ ਘਰ ਥਾ ਜੋ ਅਧਿਕ ਅਨੰਦ ਰੂਪੀ ਵਾ ਨਿਰਵਿਖੇਪ ਰੂਪੀ (ਲਾਹੋ) ਲਾਭ ਵਾਲਾ ਨਿਰਗੁਣ ਸਰੂਪ ਥਾ ਭਾਵ ਸਰਗੁਣਤਾ ਕੌ ਪ੍ਰਾਪਤਿ ਹੂਆ ਜੇ ਕਹੇ ਬ੍ਰਹਮਾਂਡ ਰੂਪੀ ਤਾਣੀ ਕੇਤੀਕ ਹੈ (ਗਜਨਵ) ਪੁਰਖ ਪ੍ਰਕ੍ਰਤ ਮਹਤਤ ਹੰਕਾਰ ਪੰਚ ਤਤ ਮਾਤ੍ਰ ਸਬਦੁ ਸਪਰਸੁ ਰੂਪ ਰਸ ਗੰਧ (ਗਜਦਸ) ਦਸੋ ਦਿਸਾ (ਗਜਇਕੀਸ) ਸਾਤਦੀ ਪਸਾਤ ਲੋਕ ਨੀਚੇ ਕੇ ਸਾਤ ਉਪਰ ਕੇ ਵਾ੧੪ ਲੋਕ ੭ ਦੀਪ ਤੈਨੇ (ਪੁਰੀਆ) ਪੂਰਨਾ ਏਹ ਤਾਣੀ ਬ੍ਰਹਮ ਕਰਕੇ ਤਣਾਈ ਹੈ (ਸਾਠਸੂਤ) ਸੰਬਤੀ ਹੈ ਬ੍ਰਹਮਾਂ ਬਿਸਨ ਸ਼ਿਵ ਇਨ ਕੀਆਂ ਬੀਸੀਆਂ ਸੋ ਤਾਣੇ ਕਾ ਸੂਤ ਹੈ (ਨਵਖੰਡ) ਭਾਰਤ ਖੰਡ ਆਦੀ ਜੰਬੂ ਦੀਪ ਮੈਂ ਹੈ ਸੋ ਨਉ ਕਾਨੇ ਹੈਂ ਜੋ ਕੰਘੀ ਕੇ ਪਾਸ ਕੇ ਹੋਤੇ ਹੈਂ ਔਰ ਬਹਤਰ ਕੋਠੜੀਆਂ ਇੰਦ੍ਰ ਕੀ ਅਵਸਥਾ ਹੈ ਭਾਵ ਮਨੂੰ ਤੋ ਕੀ ਮਰਜਾਦਾ ਸੋ ਅਧਿਕ ਪੇਟਾ ਲਗਾ ਹੈ ਗਜ ਨਹੀਂ ਮਿਨੀ ਹੋਈ ਹੈ ਚਾਲੀ ਗਜ ਕਹ ਆਏ ਹੈਂ ਤੋਲ ਕਰ ਨਹੀਂ ਤੁਲੀ ਹੂਈ ਭਾਵ ਸੇ ਤੋਲੀ ਹੁਈ ਹੈ ਕਿਆ ਸੇਸਨਾਗ ਕਰ ਧਾਰਨ ਕਰੀ ਹੂਈ ਹੈ ਵਾ ਨਾਮ ਰੂਪ ਆਤਮਕ ਹੈ ਭਾਵ ਸੇ ਮਿਥ੍ਯਾ ਹੈ ਔਰ (ਪਾਚਨ) ਪਾਣ ਪਾਚਨ ਨਾਮ ਪਕਾਵਣੇ ਵਾਲੇ ਕਾ ਹੈ ਜੋ ਸੂਤ ਕੋ ਕਚੇ ਸੇ ਪੱਕਾ ਕਰ ਦੇਵੇ ਸੋ (ਸੇਰ) ਸਿਰੋਮਣੀ ਮੰਤ੍ਰ ਰੂਪ ਢਾਈ ਮਾਤ੍ਰਾਓਂਕਾਰ ਹੈ ਭਾਵ ਸੇ ਓਂਕਾਰ ਕੀ ਸੱਤਾ ਪਾਇਕਰ ਜਗਤੁ ਸਤਿ ਕੀ ਨਿਆਈ ਪ੍ਰਤੀਤ ਹੋ ਰਹਾ ਹੈ ਜੇਕਰ (ਪਾਚਨ) ਪਾਣ ਓਂਕਾਰ ਕਾ ਬ੍ਰਹਮੰਡ ਰੂਪੀ ਤਾਣੀ ਮੈਂ (ਬੇਗ) ਬਲੁ ਨ ਪਾਵੈ ਤਬ ਝਗੜਾ ਕਰਤਾ ਹੈ ਅਰਥਾਤ ਜਗਤ ਕੋ ਪ੍ਰਲਯ ਕਰਤਾ ਹੈ ਬ੍ਰਹਮਾਂਡ ਘਰ ਕੇ (ਹਾਈ) ਨਾਸ ਕਰਨੇ ਵਾਲਾ ਕਾਲ ਜੇ ਕਹੇ (ਏਹਬੇਲਾ) ਏਹ ਜਗਤ ਕੀ ਸਮਾਪਤੀ ਕੀ ਘੜੀ (ਕਹਾਂ) ਕਬ ਆਵਤੀ ਹੈ ਤਿਸ ਪਰ ਕਹਤੇ ਹੈਂ ਜਬ ਬ੍ਰਹਮਾਂ ਕੇ ਦਿਨੋਂ ਕੀ ਸਮਾਪਤੀ ਹੋ ਗਈ ਔਰ (ਖਸਮ) ਮਾਲਕ ਨੇ (ਬਰਕਸ) ਬਰਖਾਸਤ ਅਰਥਾਤ ਉਠਾਣੇ ਕੀ ਇਛਾ ਕਰੀ ਪ੍ਰਲੈ ਕਾ ਸਮਾਂ ਹੂਆ ਤਿਸ ਕੇ ਅਨੰਤ੍ਰ ਉਤਪਤੀ ਕਾ ਸਮਾਂ ਆਵਤਾ ਹੈ ਸੋ ਪ੍ਰਲੋ ਕਾ ਪ੍ਰਕਾਰ ਕਹਤੇ ਹੈਂ ਤਬ ਸਮੁੰਦ੍ਰ ਰੂਪੀ ਕੂੰਡੇ ਛੂਟ ਪੜੇ ਅਰਥਾਤ ਆਪਣੀ ਮਰਯਾਦਾ ਤਿਆਗ ਕਰ ਉਛਲ ਪੜੇ ਔਰ ਇੰਦ੍ਰ ਵਰਣ ਕਬੇਰ ਆਦਿਕੋਂ ਕੀ ਪੁਰੀਆਂ (ਭੀਗੇ) ਡੂਬ ਗਈਆਂ ਚਲਿਓ ਜੁਲਾਹੋ ਰੀਸਾਈ ਅਰਥਾਤ ਬ੍ਰਹਮਾਂ ਕ੍ਰਧਤ ਹੁਆ ਭਾਵ ਸੇ ਦੁਖਤ ਹੂਆ ਹੂਆ ਚਲਾ ਗਿਆ ਚੰਦ ਸੂਰਜ ਰੂਪੀ ਨਲੀ ਖਾਲੀ ਹੋ ਗਈ ਕਿਰਪਾ ਰੂਪੀ ਤੰਤੂ ਨਹੀਂ ਨਿਕਸਤੀਆਂ ਹੈਂ (ਤੁਰ) ਤੁਰ ਅਸਥਾਨੀ ਜੋ ਸਿਸਮਾਰ ਚਕਰ ਹੈ ਤਿਸ ਕੇ ਸਾਥ ਤਾਰਾ ਗਣ ਕੀ ਗੰਠ ਭੀ ਨਹੀਂ ਉਰਝੀ ਰਹਤੀ ਹੈ ਏਹ ਬੇਲਾ ਤਬ ਆਈ ਥੀ ਬਾਤਾਂ ਕਾ ਪਸਾਰਾ ਛੋਡ ਦੇ ਹੇ ਵੀਚਾਰੀ ਈਹਾਂ ਮੇਰੇ ਮੈਂ ਰਹੁ ਕਬੀਰ ਜੀ ਕਹਤੇ ਹੈਂ ਤਬ ਈਸ੍ਵਰ ਕੇ ਕਹਣੇ ਕਰ ਮਾਇਆ ਕੋ ਸਮਝ ਆਈ ਭਾਵ ਮਾਇਆ ਆਪ ਕੋ ਈਸ੍ਵਰ ਅਧੀਨ ਜਾਣਿਆ ਦੋਨੋਂ ਨੇ ਰਚਨਾ ਰਚੀ ਔਰ ਬ੍ਰਹਮਾ ਕੇ ਦੇਹਾਂਤ ਕਾਲ ਮੈਂ ਜੋ ਮਾਇਆ ਬ੍ਰਹਮਾ ਪਾਸ ਗਈ ਐਸੇ ਉਥਾਨਕਾ ਮੈਂ ਪੂਰਬ ਕਹ ਆਏ ਹਾਂ ਤਿਸ ਅਰਥ ਮੈਂ ਪਿਛਲੀ ਤੁਕ ਕਾ ਅਰਥ ਏਹੁ ਕਰਨਾ ਬ੍ਰਹਮਾ ਜੀ ਨੇ ਮਾਇਆ ਕੋ ਕਹਾ ਛੋਡ ਪਸਾਰਾ (ਈਹਾ) ਇਛਾ ਵਾ ਚੇਸ਼ਟਾ ਸੇ ਰਹਤ ਹੋ ਹੇ ਵੀਚਾਰੀ ਮਾਇਆ ਕਬੀਰ ਜੀ ਕਹਤੇ ਹੈਂ ਐਸੇ ਮਾਇਆ ਬ੍ਰਹਮਾ ਜੀ ਨੇ

ਸਮਝਾਈ॥ ਦੋ ਸੰਪ੍ਰਦਾਈ ਹੂਏ ਅਬ ਤੀਸਰਾ ਅਰਥ ਕਹਤੇ ਹੈਂ॥ਏਕ ਕਾਲ ਮੈਂ ਕਬੀਰ ਜੀ ਰਾਮਾਨੰਦ ਜੀ ਕੇ ਪਾਸ ਜਾ ਕਰ ਅਤੀ ਨਿਮ੍ਰਤਾ ਪੂਰਬ ਬੇਨਤੀ ਕਰਤੇ ਭਏ ਕਿ ਹੇ ਭਗਵਨ ਮੈਂ ਤਾਣੀ ਬੁਣਨ ਵਾਲਾ ਜਾਤੀ ਕਾ ਜੁਲਾਹਾ ਹਾਂ ਮੇਰੇ ਮੈਂ ਕੋਊ ਗੁਣ ਨਹੀਂ ਹੈ ਅਵਗੁਣੋਂ ਕਰ ਪੂਰਨ ਹਾਂ ਮੈਨੇ ਆਪ ਕਾ ਆਸਰਾ ਕਰਾ ਹੈ ਤਬ ਗੁਰੂ ਰਾਮਾਨੰਦ ਜੀ ਨੇ ਅਪਨੇ ਸਿਖ ਕੋ ਧੀਰਜ ਕਰਾਵਤੇ ਹੂਏ ਕਬੀਰ ਕੇ ਗੁਣ ਨਿਰੂਪਣ ਕਰੇ ਹੈਂ ਹੇ ਭਾਈ ਤੇਰੀ ਤਾਣੀ ਬਹੁਤ ਸ੍ਰੇਸ਼ਟ ਹੈ ਜਿਸ ਕਰ ਬਹੁਤ ਜੀਵ ਸੁਖ ਪਾਵੇਂਗੇ॥ ਜੇ ਕਹੇ ਆਪ ਕਹੋ ਵਹੁ ਤਾਣੀ ਕੌਨ ਸੀ ਹੈ ਤਿਸ ਪਰ ਕਹਤੇ ਹੈਂ (ਗਜਨਵ) ਨਵਧਾ ਜੋ ਭਗਤੀ ਹੈ ਗਜ ਕਰ ਮਿਨਤੀ ਭੀ ਜਾਣ ਲੈਣੀ ਕਿਆ ਸ਼ਾਸਤ੍ਰ ਦੁਆਰਾ ਜੋ ਮਾਪੀ ਹੁਈ ਹੈ ਸੋ ਤੇਰੇ ਮੈਂ ਪ੍ਰਸਿਧ ਹੈ ਤਿਸ ਨਵਧਾ ਭਗਤੀ ਕਾ ਨਾਮ ਕਹਤੇ ਹੈਂ ਸਰਵਨ ੧ ਸਿਮਰਨ ੨ ਕੀਰਤਨ ੩ ਪਾਦ ਸੇਵਨ ੪ ਅਚਰਨਾ ੫ ਬੰਦਨ ੬ ਦਾਸਾ ਭਾਉ ੭ ਸਖਾ ੮ ਆਤਮ ਨਿਵੇਦਨ ਸਮਰਪਨ ੯ ਔਰ (ਗਜਦਸ) ਪਾਂਚ ਯਮ ਪਾਂਚ ਨਿਯਮ ਸੋ ਤੁਮਾਰੇ ਵਿਖੇ ਹੈਂ ਅਹਿੰਸਾ ਅਚੋਰਤਾ ਅਪਰ ਗ੍ਰਹ ਅਰਥਾਤ ਪਦਾਰਥ ਸੰਗ੍ਰਹ ਨਾ ਕਰਨਾ ਸਤ ਬਚਨ ਬ੍ਰਹਮ ਚਰਜ ਏਹੁ ਪੰਚ ਜਮ ਹੈਂ ਔਰ ਸੋਚ ਜਪ ਬੇਦਾਧੈਨ ਗੁਰ ਸੇਵਾ ਤੀਰਥ ਜਾਤ੍ਰਾ ਏਹੁ ਪੰਚ ਨੇਮ ਹੈਂ (ਗਜਇਕੀਸ) ਇਕੀ ਗੁਣ ਤੁਮਾਰੇ ਵਿਖੈ ਔਰ ਹੈਂ ਤਿਨ ਕੇ ਸਾਥ ਮਿਲ ਕਰ ਚਾਲੀ ਗਜ ਤਾਣੀ ਹੋਣੀ ਸੋ ਕੌਣ ਗੁਣ ਹੈਂ ਜੋ ਗੀਤਾ ਕੇ ਤੇਰਵੇਂ ਧਿਆਇ ਮੈਂ ਭਗਵਾਨ ਨੇ ਕਹਾ ਹੈ ਨਿਰਮਾਣ ਹੋਣਾ ੧ ਦੰਭ ਸੇ ਰਹਤ ਹੋਣਾ ੨ ਹਿੰਸਾ ਨਹੀਂ ਕਰਨੀ ੩ ਸਾਂਤੀ ਹੋਣੀ ੪ ਕੁਟਲਤਾ ਸੇ ਰਹਤ ਹੋਣਾ ੫ ਗੁਰੋਂ ਕੀ ਸੇਵਾ ਕਰਣੀ ੬ ਪਵਿਤਰ ਰਹਣਾ ੭ ਆਸਨ ਜਿਤ ਹੋਣਾ ੮ ਮਨ ਕੋ ਰੋਕਣਾ ੯ ਇੰਦ੍ਰੀਓਂ ਕੇ ਵਿਖੈ ਸਬਦਾਦਿਕੋਂ ਮੈਂ ਵੈਰਾਗ ਹੋਨਾ ੧੦ ਹੰਕਾਰ ਸੇ ਬਿਨਾਂ ਹੋਨਾ ੧੧ ਜਨਮ ਕਾ ਦੁਖ ੧੨ ਮ੍ਰਿਤੂ ਕਾ ਦੁਖ ੧੩ ਬੁਢੇਪੇ ਕਾ ਦੁਖ ੧੪ ਏਹ ਜੋ ਦੁਖ ਹੈਂ ਇਨਕੋ ਵਾਰ ਵਾਰ ਯਾਦ ਕਰਕੇ ਸੰਸਾਰ ਮੈਂ ਦੋਖ ਦ੍ਰਿਸ਼ਟੀ ਕਰਨੀ ਔਰ ਸੰਸਾਰ ਕੀ ਪ੍ਰੀਤ ਸੇ ਰਹਤ ਹੋਣਾ ੧੫ ਹਠ ਸੇ ਰਹਤ ਹੋਣਾ ਕਿਸੀ ਪੁਤ੍ਰ ਇਸਤ੍ਰੀ ਧਨਾਦਿਕ ਮੈਂ ਹਠ ਨਹੀਂ ਕਰਨਾ ੧੬ ਮੇਰੇ ਮੈਂ ਅਵਿਰਲ ਜੁੜਨਾ ਭਗਤੀ ਬਿਭਚਾਰ ਸੇ ਰਹਤ ਹੋਨੀ ੧੭ ਕਿਆ ਔਰ ਦੇਵਤਿਓਂ ਕੇ ਸੇਵਨੇ ਸੇ ਬਿਨਾ ਕੇਵਲ ਮੇਰੀ ਭਗਤੀ ਕਰਨੀ ੧੮ ਏਕਾਂਤ ਅਸਥਾਨ ਮੈਂ ਰਹਣਾ ੧੯ ਜਨੋਂ ਕੇ ਸਮਦਾਇ ਮੈਂ ਪ੍ਰੀਤੀ ਨਾ ਕਰਨੀ ੨੦ ਈਸ੍ਵਰ ਜੀਵ ਕੀ ਏਕਤਾ ਰੂਪੀ ਵੇਦਾਂਤ ਸ਼ਾਸਤਰ ਨਿਤ ਹੀ ਆਤਮਾ ਕੋ ਬ੍ਰਹਮ ਰੂਪਤਾ ਨਿਸਚੇ ਕੇ ਲੀਏ ਦੇਖਣਾ ੨੧ ਕਿਉਂ ਤਿਆਗ ਕਰਤੇ ਬੀਚ ਹੀ (ਰਹੀ ਉਰਝਈ) ਨ ਫਸੇ ਰਹਤੇ ਭਾਵ ਸੇ ਦੁਖ ਰੂਪ ਹੀ ਵਿਚਾਰ ਕੇ ਸੁੰਤਤਰ ਛੋਡਿਆ ਤਾਂ ਤੇ ਰਾਮਾਨੰਦ ਜੀ ਕਹਤੇ ਹੈਂ (ਈਹਾ) ਇਛਾ ਰੂਪੀ ਪਸਾਰ ਛੋਡ ਦੇ ਨਿਰਇਛਤ ਰਾਜ ਪ੍ਰਾਪਤ ਹੋਵੇਗਾ ਤਬ ਭੋਗ ਕਰ ਵਾ ਭਿਛਾ ਮਾਂਗ ਤੁਮ ਕੋ ਲੇਖ ਨਹੀਂ ਹੋਵੇਗਾ ਔਰ (ਬ) ਸਾਥ (ਪੁਰੀ) ਪੂਰਨ ਕੇ ਰਹੁ ਕਬੀਰ ਜੀ ਕਹਤੇ ਹੈਂ ਮੇਰੇ ਕੋ ਆਪ ਕੀ ਕ੍ਰਿਪਾ ਸੇ ਸਮਝ ਆਈ ਹੈ॥੪॥੩॥੫੪॥

## ਗਉੜੀ ॥

ਨਾਮ ਕੀ ਮਹਿਮਾ ਉਚਾਰਤੇ ਹੁਏ ਕਹਤੇ ਹੈਂ॥

### ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ ॥
### ਜਿਤੁ ਘਟਿ ਨਾਮੁ ਨ ਊਪਜੈ ਫੂਟਿ ਮਰੈ ਜਨੁ ਸੋਇ ॥੧॥

ਏਕ ਕੋਈ ਜੋ ਵਿਦਮਾਨ ਹੈ ਤਿਸ ਕੀ ਜੋਤ ਏਕਾਕਾਰ ਹੋ ਕਰ ਵਾਹਗੁਰੂ ਮੈ ਮਿਲੀ ਹੈ॥

ਪ੍ਰਸ਼ਨ: (ਕਿੰਬਾ) ਪੁਨਾ ਤਿਸ ਕੀ ਜੋਤ ਭਿੰਨ ਹੋਤੀ ਹੈ?

ਉੱਤਰ: (ਮਹੋਇ) ਨਹੀਂ ਹੋਤੀ ਹੈ॥ ਜੇ ਕਹੇ ਜਨਮਤਾ ਮਰਣਾ ਕਵਣ ਹੈ ਜਿਸਕੇ (ਘਟਿ) ਅੰਤਸਕਰਨ ਮੈ ਨਾਮ ਨਹੀਂ ਉਪਜਤਾ ਕਿਆ ਜਿਸਕੇ ਉਪਾਸਨਾ ਨਹੀਂ (ਸੋਇ) ਸੋ ਪੁਰਖ (ਫੂਟ ਮਰੈ) ਜਨਮਤਾ ਮਰਤਾ ਹੈ[1]॥

ਪ੍ਰਸ਼ਨ: ਜਨਮ ਮਰਨ ਸੇ ਰਹਤ ਕੈਸੇ ਹੋਵੈ?

ਉੱਤਰ:

---

[1] ਵਾ ਸਰੀਰ ਰਹੇ ਅਥਵਾ ਨਾ ਰਹੇ ਸਰਬਥਾ ਜੋਤ ਮਿਲੀ ਰਹਤੀ ਹੈ॥

ਸਾਵਲ ਸੁੰਦਰ ਰਾਮਈਆ ॥
ਮੇਰਾ ਮਨੁ ਲਾਗਾ ਤੋਹਿ ॥੧॥ ਰਹਾਉ ॥

ਹੇ ਭਾਈ (ਤੋਹਿ) ਤੇਰੇ ਕੋ ਸਮਝਾਵਤਾ ਹੂੰ ਸਾਵਲ ਸੁੰਦਰ ਰਾਮਈਆ ਜੋ ਵਾਹਗੁਰੂ ਹੈ ਤਿਸ ਮੈ ਮੇਰਾ ਮਨ ਲਾਗਾ ਹੂਆ ਹੈ ਜੇ ਕਹੇ ਜਿਨ ਕੋ ਸਮਝ ਆਈ ਹੈ ਤਿਨ ਕੋ ਕਿਆ ਫਲ ਹੂਆ ਹੈ ਤਿਸ ਪਰ ਕਹਤੇ ਹੈਂ॥

ਸਾਧੁ ਮਿਲੈ ਸਿਧਿ ਪਾਈਐ ਕਿ ਏਹੁ ਜੋਗੁ ਕਿ ਭੋਗੁ ॥
ਦੁਹੁ ਮਿਲਿ ਕਾਰਜੁ ਊਪਜੈ ਰਾਮ ਨਾਮ ਸੰਜੋਗੁ ॥੨॥

ਜੇਕਰ ਸਾਧ ਮਿਲੈ ਤੌਂ (ਸਿਧਿ) ਮੋਖ ਪ੍ਰਾਪਤਿ ਹੋਤੀ ਹੈ ਅਥਵਾ ਏਹੁ ਪੁਰਸ਼ ਬਨ ਮੈ ਬੈਠ ਕਰ ਜੋਗ ਕਰੇ ਅਥਵਾ ਭੋਗ ਭੋਗੇ ਹਾਨ ਲਾਭ ਕਛੁ ਨਹੀਂ ਵਾ ਜੇਕਰ ਸਾਧੂ ਨਹੀਂ ਮਿਲਾ ਤੌਂ ਜੋਗ ਕਰੇ ਤਬ ਕਿਆ ਭੋਗ ਭੋਗੇ ਤੌਂ ਕਿਆ ਹੈ ਭਾਵ ਨਿਸਫਲ ਹੈ ਗੁਰੂ ਸਿਖ ਜੋ ਦੋ ਹੈਂ ਸੋ ਜਬ ਮਿਲੈ ਪੁਨਾ ਗੁਰੋਂ ਕੇ ਸੰਜੋਗ ਕਰ ਰਾਮ ਨਾਮ ਪ੍ਰਾਪਤਿ ਹੋਵੇ ਤਬ ਮੋਖ ਰੂਪੀ ਕਾਰਜ ਪ੍ਰਗਟ ਹੋਤਾ ਹੈ॥੨॥

ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥
ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ ॥੩॥

ਲੋਗ ਜਾਨਤੇ ਹੈਂ ਜੋ ਕਬੀਰ ਜੀ ਕਹਤੇ ਹੈਂ ਏਹ ਗੀਤ ਹੈ ਪਰੰਤੂ ਜੋ ਹਮਾਰਾ ਕਹਣਾ ਹੈ ਏਹ ਤੋ (ਬ੍ਰਹਮ) ਬੇਦ ਕਾ ਬੀਚਾਰ ਹੈ ਬ੍ਰਹਮ ਗਿਆਨੀ ਬ੍ਰਹਮ ਰੂਪ ਹੋਤਾ ਹੈ ਤਿਸ ਕੀ ਬਾਣੀ ਬੇਦ ਹੈ ਜੈਸੇ ਕਾਂਸ਼ੀ ਮੈ ਮਾਨਸ ਕੌ ਮਰਨੇ ਸਮੇਂ ਤਾਰਕ ਮੰਤ੍ਰ ਰਾਮ ਨਾਮ ਕਾ ਉਪਦੇਸ਼ ਹੋਤਾ ਹੈ ਤਬ ਵਹੁ ਮੁਕਤਿ ਹੋਤਾ ਹੈ ਤੈਸੇ ਹੀ ਮੇਰਾ ਕਥਨ ਮੁਕਤਿ ਦਾਇਕ ਹੈ ਵਾ ਜਿਸ ਮੰਤ੍ਰ ਕਾ ਕਾਸ਼ੀ ਮੈ ਮਰਨੇ ਸਮੇਂ ਉਪਦੇਸ਼ ਹੋਤਾ ਹੈ ਸੋਈ ਮੰਤ੍ਰ ਮੈ ਉਪਦੇਸ਼ ਕਰਤਾ ਹਾਂ॥੩॥

ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ ॥
ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ ॥੪॥੧॥੪॥੫੫॥

ਕੋਈ ਗਾਵੈ ਭਾਵੇਂ ਕੋਈ ਸੁਣੈ ਪਰੰਤੂ ਜੋ ਹਰੀ ਕੇ ਨਾਮ ਮੈ ਚਿਤ ਕੋ ਲਗਾਵੇਗਾ ਸ੍ਰੀ ਕਬੀਰ ਜੀ ਕਹਤੇ ਹੈਂ ਅੰਤ ਕੋ ਸੋ ਪੁਰਸ਼ ਪਰਮਗਤੀ ਕੋ ਪ੍ਰਾਪਿਤ ਹੋਵੈਗਾ ਇਸ ਮੈ ਸੰਦੇਹ ਨਹੀਂ ਹੈ॥੪॥੧॥੪॥੫੫॥

ਗਉੜੀ ॥

ਜੇਤੇ ਜਤਨ ਕਰਤ ਤੇ ਡੂਬੇ ਭਵ ਸਾਗਰੁ ਨਹੀ ਤਾਰਿਓ ਰੇ ॥
ਕਰਮ ਧਰਮ ਕਰਤੇ ਬਹੁ ਸੰਜਮ ਅਹੰਬੁਧਿ ਮਨੁ ਜਾਰਿਓ ਰੇ ॥੧॥

ਨਾਮ ਸੇ ਬਿਨਾਂ ਜਿਤਨੇ ਪੁਰਸ਼ ਔਰ ਔਰ ਕਰਮ ਕਰਤੇ ਥੇ ਸੋ ਸੰਸਾਰ ਸਮੁੰਦਰ ਮੈ ਡੂਬੇ ਹੈਂ ਹੇ ਭਾਈ ਉਨ ਪੁਰਸੋਂ ਕੋ ਤਿਨਯਗਤ- ਪਾਦਿ ਜਤਨੋਂ ਨੇ ਸੰਸਾਰ ਸਮੁੰਦ੍ਰ ਸੇ ਨਹੀਂ ਤਾਰਿਆ ॥

ਪ੍ਰਸ਼ਨ: ਤਿਨ ਕਰਮੋਂ ਕਰ ਵਹੁ ਲੋਗ ਕਿਉਂ ਨਹੀਂ ਤਰੇ?

ਉੱਤਰ: ਕਰਮ ਔਰ ਧਰਮ ਬਹੁਤ ਪ੍ਰਕਾਰ ਕਾ ਸੰਜਮ ਕਰਤੇ ਤੋ ਥੇ ਪਰੰਤੂ ਤਿਨਕਾ ਮਨ ਅਹੰਬੁਧੀ ਨੇ ਝਰਾ ਦੀਆ ਭਾਵ ਏਹ ਕਿ ਨਿਰਹੰਕਾਰ ਹੋ ਕਰ ਤਰੀਤਾ ਹੈ॥੧॥

ਸਾਸ ਗ੍ਰਾਸ ਕੋ ਦਾਤੋ ਠਾਕੁਰੁ ਸੋ ਕਿਉ ਮਨਹੁ ਬਿਸਾਰਿਓ ਰੇ ॥
ਹੀਰਾ ਲਾਲੁ ਅਮੋਲੁ ਜਨਮੁ ਹੈ ਕਉਡੀ ਬਦਲੈ ਹਾਰਿਓ ਰੇ ॥੧॥ ਰਹਾਉ ॥

ਸ੍ਵਾਸ ਗ੍ਰਾਸ ਕਾ ਦਾਤਾ ਜੋ ਠਾਕੁਰ ਹੈ ਸੋ ਮਨ ਸੇ ਕਿਉਂ ਵਿਸਾਰਿਆ ਹੈ ਹੀਰੇ ਲਾਲ ਸੇ ਭੀ ਅਮੋਲਕ ਜਨਮ ਹੈ ਸੋ ਵਾਹਗੁਰ ਕੇ ਸਿਮਰਨ ਬਿਨ ਕਉਡੀ ਅਰਥਾਤ ਮਾਇਆ ਕੇ ਬਦਲੇ ਹਾਰ ਦੀਆ ਹੈ॥

ਤ੍ਰਿਸਨਾ ਤ੍ਰਿਖਾ ਭੂਖ ਭ੍ਰਮਿ ਲਾਗੀ ਹਿਰਦੈ ਨਾਹਿ ਬੀਚਾਰਿਓ ਰੇ ॥

ਤ੍ਰਿਸਨਾ ਰੂਪ ਤ੍ਰਿਖਾ ਔਰ ਭ੍ਰਮ ਰੂਪ ਭੂਖ ਲਗੀ ਹੁਈ ਹੈ ਇਸਸੇ ਵਿਆਕੁਲ ਪੁਰਸ ਨੇ ਹ੍ਰਿਦੇ ਮੈਂ ਬੀਚਾਰਿ ਨਹੀਂ ਕੀਆ ਹੈ॥

ਉਨਮਤ ਮਾਨ ਹਿਰਿਓ ਮਨ ਮਾਹੀ ਗੁਰ ਕਾ ਸਬਦੁ ਨ ਧਾਰਿਓ ਰੇ ॥੨॥

ਮਾਨ ਆਦਿ ਵਿਕਾਰੋਂ ਕਰ (ਉਨਮਤ) ਸੌਦਾਈ ਹੋ ਗਯਾ ਹੈ ਇਸ ਸੇ ਲੂਟਾ ਗਿਆ ਹੈ ਕਿਉਂ ਜੋ ਮਨ ਕੇ ਬੀਚ ਗੁਰੋਂ ਕਾ ਸਬਦੁ ਧਾਰਾ ਨਹੀਂ ਹੈ ਜੇ ਕਹੇ ਗੁਰ ਉਪਦੇਸ ਨਾ ਧਾਰਨੇ ਮੈਂ ਕੌਣ ਕਾਰਨ ਰਹਾ? ਤਿਸ ਪਰ ਕਹਤੇ ਹੈਂ॥੨॥

ਸੁਆਦ ਲੁਭਤ ਇੰਦ੍ਰੀ ਰਸ ਪ੍ਰੇਰਿਓ ਮਦ ਰਸ ਲੈਤ ਬਿਕਾਰਿਓ ਰੇ ॥

ਜਬ ਇੰਦ੍ਰਿਓਂ ਕੇ ਰਸੋਂ ਨੇ ਪ੍ਰੇਰਿਆ ਤਬ ਤਿਨ ਸਬਦ ਸਪਰਸ ਰੂਪ ਰਸ ਗੰਧ ਕੇ ਸੁਆਦ ਮੈ ਲੋਭਾਇਵਾਨ ਹੋ ਗਿਆ ਯਾਂ ਤੇ ਬਿਕਾਰੋਂ ਕੇ ਰਸ ਲੇਤੇ ਹੂਏ ਕੋ ਮਦ ਹੋ ਗਿਆ ਵ (ਮਦ) ਮਦਰਾਇ ਵਿਕਾਰੋਂ ਕੇ ਰਸਕੋ ਲੇਤਾ ਹੈ॥ ਜੇ ਕਹੇ ਕਿਸੀ ਪ੍ਰਕਾਰ ਤਿਨਕਾ ਉਧਾਰ ਭੀ ਹੋਵੈ ਹੈ? ਤਿਸ ਪਰ ਕਹਤੇ ਹੈਂ॥

ਕਰਮ ਭਾਗ ਸੰਤਨ ਸੰਗਾਨੇ ਕਾਸਟ ਲੋਹ ਉਧਾਰਿਓ ਰੇ ॥੩॥

ਜਿਸਕੇ ਪੁੰਨ ਰੂਪ ਕਰਮ ਜਾਗੇ ਹੈਂ ਸੋ ਸੰਸਾਰ ਸੇ ਭਾਗ ਕਰ ਸੰਤੋਂ ਕੇ ਸੰਗ ਮੈਂ ਆਏ ਹੈਂ ਜੈਸੇ ਕਾਸਟ ਕੇ ਸੰਗ ਲੋਹਾ ਤਰ ਜਾਤਾ ਹੈ ਤੈਸੇ ਸੰਤੋਂ ਨੇ ਤਿਨ ਕੋ ਉਧਾਰਿਓ ਹੈ॥੩॥

ਧਾਵਤ ਜੋਨਿ ਜਨਮ ਭ੍ਰਮਿ ਥਾਕੇ ਅਬ ਦੁਖ ਕਰਿ ਹਮ ਹਾਰਿਓ ਰੇ ॥

ਹੇ ਗੁਰੋ ਭਰਮ ਕਰਕੇ ਜੋਨਿਓਂ ਅਰ ਜਨਮ ਮੈਂ ਦੁਖ ਸਹਤ ਧਾਵਤੇ ਹੂਏ ਥਾਕ ਗਏ ਅਬ ਹਮ ਹਾਰ ਗਏ ਹੈਂ॥

ਕਹਿ ਕਬੀਰ ਗੁਰ ਮਿਲਤ ਮਹਾ ਰਸੁ ਪ੍ਰੇਮ ਭਗਤਿ ਨਿਸਤਾਰਿਓ ਰੇ ॥੪॥੧॥੫॥੫੬॥

ਕਬੀਰ ਜੀ ਕਹਤੇ ਹੈਂ ਗੁਰੋਂ ਕੇ ਮਿਲਤੇ ਹੀ ਅਤੀ ਅਨੰਦ ਹੋ ਗਿਆ ਹਮ ਕੋ ਤੋ ਪ੍ਰੇਮ ਭਗਤੀ ਨੇ ਤਾਰਿਆ ਹੈ ਭਾਵ ਏਹ ਕਿ ਗੁਰੋਂ ਸਾਥ ਮਿਲ ਕਰ ਤੁਮ ਭੀ ਪ੍ਰੇਮਾ ਭਗਤੀ ਕਰੋ॥੪॥੧॥੫॥੫੬॥

ਗਉੜੀ ॥

ਕਾਮ ਲੋਭਾਦਿਕੋਂ ਕੀ ਪ੍ਰਬਲਤਾ ਇਸਤ੍ਰੀ ਕੋ ਫਾਂਸੀ ਰੂਪ ਜਨਾਵਤੇ ਹੂਏ ਹਰੀ ਭਜਨ ਕਾ ਉਪਦੇਸ ਕਰਤੇ ਹੂਏ ਸ੍ਰਮਨ ਕੇ ਪ੍ਰਥਾਇ ਕਰ ਦ੍ਰਿਸ੍ਟਾਂਤੋਂ ਸਹਤ ਕਹਤੇ ਹੈਂ॥

ਕਾਲਬੂਤ ਕੀ ਹਸਤਨੀ ਮਨ ਬਉਰਾ ਰੇ ਚਲਤੁ ਰਚਿਓ ਜਗਦੀਸ ॥

ਹੇ ਮਨ ਬਾਵਰੇ ਜੈਸੇ ਕਾਗਿਜ ਸੇ (ਕਾਲਬੂਤ) ਬਨਾਵਟ ਕੀ ਹਸਤਨੀ ਬਨਾ ਕਰ ਬਨ ਮੈਂ ਜਾਕਰ ਖਾਤੇ ਪਰ ਖੜੀ ਕਰਤੇ ਹੈਂ ਤੈਸੇ ਜਗਦੀਸ ਨੇ ਏਹ (ਚਲਤੁ) ਤਮਾਸਾ ਰਚਿਆ ਹੈ॥

ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾ ਰੇ ਅੰਕਸੁ ਸਹਿਓ ਸੀਸ ॥੧॥

ਹੇ ਮਨ ਬਾਵਰੇ ਜੈਸੇ ਕਾਮ ਕੇ ਲਾਭ ਵਾਲਤੇ ਹਸਤੀ ਵਸ ਪੜ ਜਾਤਾ ਹੈ ਔਰ ਸਿਰ ਪਰ ਅੰਕਸ ਸਹਾਰਤਾ ਹੈ ਤੈਸੇ ਏਹ ਜੀਵ ਕਾਮਾਤੁਰ ਹੂਆ ਇਸਤ੍ਰੀ ਆਗੇ ਦੀਨ ਹੋਤਾ ਹੈ॥

ਪੰਨਾ ੩੩੬

ਬਿਖੈ ਬਾਚੁ ਹਰਿ ਰਾਚੁ ਸਮਝੁ ਮਨ ਬਉਰਾ ਰੇ ॥

ਨਿਰਭੈ ਹੋਇ ਨ ਹਰਿ ਭਜੇ ਮਨ ਬਉਰਾ ਰੇ ਗਹਿਓ ਨ ਰਾਮ ਜਹਾਜੁ ॥੧॥ ਰਹਾਉ ॥

ਹੇ ਮਨ ਬਾਵਰੇ ਸਮਝ ਕਰ ਬਿਖਿਓਂ ਸੇ ਬਚ ਔਰ ਹਰੀ ਕੇ ਸਾਥ ਰਚਿ ਹੇ ਬਾਵਰੇ ਮਨ ਨਿਰਭੈ ਹੋ ਕਰ ਹਰੀ ਕੋ ਕਿਉਂ ਨਹੀਂ ਭਜਤਾ ਔਰ ਸੰਸਾਰ ਸੇ ਪਾਰ ਉਤਰਨੇ ਕੋ ਰਾਮ ਨਾਮ ਕਾਮ ਰੂਪੀ ਜਹਾਜ ਨਹੀਂ ਗ੍ਰਹਣ ਕੀਆ ਜੇ ਕਹੇ ਇਸਤ੍ਰੀ ਆਦਿ ਵਿਖੇ ਕਿਆ ਕਰੇਂਗੇ ਤਿਸ ਪਰ ਕਹਤੇ ਹੈ॥

ਮਰਕਟ ਮੁਸਟੀ ਅਨਾਜ ਕੀ ਮਨ ਬਉਰਾ ਰੇ ਲੀਨੀ ਹਾਥੁ ਪਸਾਰਿ ॥

ਹੇ ਮਨ ਬਾਵਰੇ ਜੈਸੇ ਅਨਾਜ ਕੀ ਮੁਠੀ ਕੋ ਹਾਥ ਪਸਾਰਿ ਕਰ ਬਾਂਦਰ ਲੈ ਤੋ ਲੇਤਾ ਹੈ॥

ਛੂਟਨ ਕੋ ਸਹਸਾ ਪਰਿਆ ਮਨ ਬਉਰਾ ਰੇ ਨਾਚਿਓ ਘਰ ਘਰ ਬਾਰਿ ॥੨॥

ਹੇ ਬਉਰਾ ਮਨ ਪਰੰਤੂ ਛੂਟਨੇ ਕਾ ਸੰਸਾ ਪੜ ਜਾਤਾ ਹੈ ਅਰਥਾਤ ਛੂਟਤਾ ਨਹੀਂ ਯਾਂ ਤੇ ਘਰ ਘਰ ਬਾਰ ਪਕੜਿਆ ਹੂਆ ਨਾਚਤਾ ਹੈ॥੨॥

ਜਿਉ ਨਲਨੀ ਸੂਅਟਾ ਗਹਿਓ ਮਨ ਬਉਰਾ ਰੇ ਮਾਯਾ ਇਹੁ ਬਿਉਹਾਰੁ ॥

ਔਰ ਜੈਸੇ ਨਲਨੀ ਕਰ ਤੋਤਾ ਪਕੜਾ ਜਾਤਾ ਹੈ ਹੇ ਮਨ ਬਾਵਰੇ ਤੈਸੇ ਮਾਇਆ ਕਾ ਬਿਵਹਾਰ ਹੈ ਭਾਵ ਏਹ ਕਿ ਇਸਤ੍ਰੀ ਪੁਤ੍ਰ ਆਦਿਕੋਂ ਕੇ ਮੋਹ ਕਰਕੇ ਤੋਤੇ ਸਮ ਪਕੜਾ ਹੂਆ ਦੁਖ ਪਾਵਤਾ ਹੈ॥ ਨਲਨੀ ਕਾ ਸਰੂਪ ਪੀਛੇ ਕਹ ਆਏ ਹੈਂ॥

ਜੈਸਾ ਰੰਗੁ ਕਸੁੰਭ ਕਾ ਮਨ ਬਉਰਾ ਰੇ ਤਿਉ ਪਸਰਿਓ ਪਾਸਾਰੁ ॥੩॥

ਹੇ ਮਨ ਬਾਵਰੇ ਜੈਸੇ ਕੁਸੰਭੇ ਕਾ ਰੰਗ ਖਿਨਕ ਹੈ ਤੈਸੇ ਏਹੁ ਪਸਾਰਾ ਪਸਰਿਆ ਹੂਆ ਹੈ॥੩॥

ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ ॥

ਹੇ ਮਨ ਬਾਵਰਾ ਯਦਜਪਿ ਨਾਵਨੇ ਕੋ ਤੋ ਤੀਰਥ ਘਨੇ ਹੈਂ ਔਰ ਪੂਜਨੇ ਕੋ ਦੇਵਤਾ ਬਹੁਤ ਹੈਂ॥

ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ ॥੪॥੧॥੬॥੫੭॥

ਸ੍ਰੀ ਕਬੀਰ ਜੀ ਕਹਤੇ ਹੈਂ ਪਰੰਤੂ ਇਨ ਸੇ ਹੇ ਬਾਵਰੇ ਮਨ ਛੂਟਨਾ ਨਹੀਂ ਹੋਤਾ ਛੂਟਨਾ ਤੋ ਹਰੀ ਕੀ ਸੇਵਾ ਸੇ ਹੋਤਾ ਹੈ॥੪॥੧॥੬॥੫੭॥

ਗਉੜੀ ॥

ਏਕ ਮਦਮੱਤ ਰਾਜਾ ਨੇ ਕਬੀਰ ਜੀ ਕੇ ਆਗੇ ਕੁਛਕ ਧਨ ਰਾਖਿਆ ਤਿਸ ਪਰ ਕਹਤੇ ਹੈਂ॥

ਅਗਨਿ ਨ ਦਹੈ ਪਵਨੁ ਨਹੀ ਮਗਨੈ ਤਸਕਰੁ ਨੇਰਿ ਨ ਆਵੈ ॥

ਅਗਨੀ ਜਲਾਵਤੀ ਨਹੀਂ ਹੈ ਪਵਨ (ਮਗਨੈ) ਸੁਕਾਇ ਨਹੀਂ ਸਕਤਾ ਵਾ ਉਡਾਇ ਨਹੀਂ ਸਕਤਾ ਇਸ ਧਨ ਕੇ ਚੋਰ ਨਿਕਟ ਨਹੀਂ ਆਵਤਾ ਹੈ॥

ਰਾਮ ਨਾਮ ਧਨੁ ਕਰਿ ਸੰਚਉਨੀ ਸੋ ਧਨੁ ਕਤ ਹੀ ਨ ਜਾਵੈ ॥੧॥

ਤਾਂਤੇ ਤੂੰ ਭੀ ਰਾਮ ਨਾਮ ਧਨ ਕਾ ਸੰਚਣਾ ਕਰ ਕਿਉਂਕਿ ਔਰ ਧਨ ਸਭ ਜਾਣੇ ਵਾਲਾ ਹੈ ਸੋ ਧਨ ਕਹੀਂ ਜਾਤਾ ਨਹੀਂ ਹੈ॥੧॥

ਹਮਰਾ ਧਨੁ ਮਾਧਉ ਗੋਬਿੰਦੁ ਧਰਣੀਧਰੁ ਇਹੈ ਸਾਰ ਧਨੁ ਕਹੀਐ ॥

ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ ॥੧॥ ਰਹਾਉ ॥

ਹੇ ਭਾਈ ਹਮਾਰਾ ਧਨ ਤੋ ਏਹ ਹੈ ਜੋ ਪਰਮੇਸੂਰ ਕਾ ਨਾਮ ਉਚਾਰਨਾ ਹੈ ਹੇ ਮਾਧਉ ਹੇ ਗੋਬਿੰਦ ਹੇ ਧਰਣੀਧਰ ਇਹ ਨਾਮ ਰੂਪੀ (ਸਾਰ) ਸ੍ਰੇਸ੍ਰ ਧਨ ਕਹੀਤਾ ਹੈ ਜੇ ਰਾਜਾ ਕਹੇ ਨਾਮ ਕਰਕੇ ਕਿਆ ਸੁਖ ਹੋਤਾ ਹੈ ਜੈਸੇ ਰਾਜ ਆਦਿਕੋਂ ਕਰ ਸੁਖ ਹੈ ਐਸਾ ਨਹੀਂ ਹੋਤਾ ਤਿਸ ਪਰ ਕਹਤੇ ਹੈਂ ਜੋ ਸੁਖ ਗੋਬਿੰਦ ਪ੍ਰਭੂ ਕੀ ਸੇਵਾ ਮੈਂ ਹੈ ਸੋ ਸੁਖ ਰਾਜ ਵਿਭੂਤੀ ਮੈਂ ਨਹੀਂ ਲਖੀਤਾ ਵਾ ਲਈਤਾ ਹੈ ਜੇ ਕਹੇ ਮੇਰੇ ਕੋ ਆਪ ਰਾਜਾਦਿਕੋਂ ਸੇ ਉਦਾਸੀਨ ਕਰਕੇ ਨਾਮ ਕਾ ਉਪਦੇਸ ਕਰਤੇ ਹੋ ਕਿਸੀ ਔਰ ਵੱਡੇ ਲੋਕ ਨੇ ਭੀ ਏਹ ਧਨ ਚਾਹਿਆ ਹੈ ਤਿਸ ਪਰ ਕਹਤੇ ਹੈਂ॥

ਇਸੁ ਧਨ ਕਾਰਣਿ ਸਿਵ ਸਨਕਾਦਿਕ ਖੋਜਤ ਭਏ ਉਦਾਸੀ ॥

ਇਸ ਧਨ ਕੇ ਵਾਸਤੇ ਸ਼ਿਵ ਔਰ ਸਨਕਾਦਿਕ ਭੀ ਖੋਜਤੇ ਹੂਏ ਉਦਾਸੀ ਭਏ ਹੈਂ॥

ਪ੍ਰਸ਼ਨ: ਇਸ ਮੈ ਲਾਭ ਕਿਆ ਹੈ? ॥ ਉੱਤ੍ਰ॥

ਮਨਿ ਮੁਕੰਦੁ ਜਿਹਬਾ ਨਾਰਾਇਨੁ ਪਰੈ ਨ ਜਮ ਕੀ ਫਾਸੀ ॥੨॥

ਮਨ ਮੈਂ ਜਿਸਕੇ ਮੁਕਤੀ ਕੇ ਦਾਤੇ ਪਰਮੇਸੂਰ ਕਾ ਧਿਆਨ ਹੈ ਔਰ ਜਿਹਬਾ ਕਰਕੇ ਹੇ ਨਾਰਾਇਣ ਐਸੇ ਉਚਾਰਨ ਕਰਤਾ ਹੈ ਸੋ ਜਮ ਕੀ ਫਾਸੀ ਮੈਂ ਨਹੀਂ ਪੜਤਾ ਹੈ ਜੇ ਕਹੇ ਸਭੀ ਐਸੇ ਨਾਮ ਮੈਂ ਮਨ ਕਿਉਂ ਲਗਾਵਤੇ ਹੈਂ ਤਿਸ ਪਰ ਕਹਤੇ ਹੈਂ॥੨॥

ਨਿਜ ਧਨੁ ਗਿਆਨੁ ਭਗਤਿ ਗੁਰਿ ਦੀਨੀ ਤਾਸੁ ਸੁਮਤਿ ਮਨੁ ਲਾਗਾ ॥

ਅਪਨਾ ਧਨ ਤੋ ਏਹੀ ਹੈ ਜੋ ਗੁਰੂ ਨੇ ਗਿਆਨ ਔਰ ਭਗਤੀ ਦਈ ਹੈ ਪਰੰਤੂ ਤਿਸ ਮੈਂ ਸ੍ਰੇਸ੍ਟ ਮਤ ਵਾਲੇ ਪੁਰਸ਼ ਕਾ ਮਨ ਲਾਗਾ ਹੈ ਮਨ ਲਗਵਣੇ ਕਾ ਫਲ ਕਹਤੇ ਹੈਂ॥

ਜਲਤ ਅੰਭ ਥੰਭਿ ਮਨੁ ਧਾਵਤ ਭਰਮ ਬੰਧਨ ਭਉ ਭਾਗਾ ॥੩॥

ਮਨ ਜੋ ਤ੍ਰਿਸਨਾ ਕਰਕੇ ਜਲਤਾ ਥਾ ਤਿਸ ਕੋ (ਅੰਭ) ਜਲ ਰੂਪ ਹੋ ਕਰ ਸਾਂਤਿ ਕਰ ਦੀਆ ਔਰ ਮਨ ਧਾਵਤੇ ਕੋ ਥੰਭ ਰੂਪ ਹੋ ਕਰ ਆਪਨੇ ਆਸਰੇ ਠਹਰਾ ਲੀਆ ਪੁਨਾ ਭ੍ਰਮ ਰੂਪ ਜੋ ਬੰਧਨ ਥਾ ਔਰ ਜਨਮ ਮਰਣ ਕਾ ਜੋ ਭਉ ਥਾ ਨਾਮ ਕੇ ਜਾਪਕੋਂ ਕਾ ਸੋ ਸਭ ਭਾਗ ਗਿਆ ਹੈ॥੩॥

ਕਹੈ ਕਬੀਰੁ ਮਦਨ ਕੇ ਮਾਤੇ ਹਿਰਦੈ ਦੇਖੁ ਬੀਚਾਰੀ ॥

ਸ੍ਰੀ ਕਬੀਰ ਜੀ ਕਹਤੇ ਹੈਂ ਹੇ ਕਾਮ ਮੇਂ ਮਸਤ ਹੂਏ ਰਾਜਨ ਹਿਰਦੇ ਮੈ ਵਿਚਾਰ ਕਰ ਦੇਖ॥

ਤੁਮ ਘਰਿ ਲਾਖ ਕੋਟਿ ਅਸ੍ਵ ਹਸਤੀ ਹਮ ਘਰਿ ਏਕੁ ਮੁਰਾਰੀ ॥੪॥੧॥੭॥੫੮॥

ਤੁਮਾਰੇ ਘਰ ਮੈ ਤੋ ਲਾਖੋਂ ਹਾਥੀ ਘੋੜੇ ਹੈਂ ਵਾ ਲਾਖੋਂ ਕ੍ਰੋੜੋਂ ਧਨ ਔਰ ਹਾਥੀ ਘੋੜੇ ਹੈਂ ਹਮਾਰੇ ਘਰ ਏਕ ਮੁਰਾਰੀ ਹੈ ਭਾਵ ਏਹ ਕਿ ਤੇਰੀ ਬਿਭੂਤੀ ਨਾਸ ਹੋਣੇ ਵਾਲੀ ਹਮਾਰੀ ਅਬਨਾਸੀ ਹੈ ਤਾਂ ਤੇ ਹਮ ਨਾਸੀ ਕੀ ਇਛਾ ਨਹੀਂ ਰਖਤੇ॥੪॥੧॥੭॥੫੮॥

ਗਉੜੀ ॥

ਭਗਤੀ ਸੇ ਰਹਿਤ ਹੋ ਕਰ ਲੋਭ ਸੇ ਕਾਮਨਾ ਸੰਜੁਗਤ ਕਰਮ ਕਰਨੇ ਸੇ ਜਨਮ ਕੀ ਬਿਅਰਥਤਾ ਦ੍ਰਿਸ੍ਟਾਂਤੋਂ ਕੇ ਸਹਤ ਦੇਖਾਵਤੇ ਹੈਂ॥

ਜਿਉ ਕਪਿ ਕੇ ਕਰ ਮੁਸਟਿ ਚਨਨ ਕੀ ਲੁਬਧਿ ਨ ਤਿਆਗੁ ਦਇਓ ॥

ਜੈਸੇ ਬਾਂਦਰ ਕੇ ਹਾਥ ਮੈ ਚਨੋਂ ਕੀ ਮੁਠੀ ਕੁਜੀ ਕੇ ਬੀਚ ਆ ਜਾਤੀ ਹੈ ਲੁਭਾਇਵਾਨ ਹੂਆ ਹੂਆ ਨਹੀਂ ਛੋਡਤਾ ਭਾਵ ਏਹ ਕਿ ਵਹੁ ਛੋਲੇ ਉਸਕੋ ਬੰਧਨ ਰੂਪ ਹੋ ਗਏ॥

ਜੋ ਜੋ ਕਰਮ ਕੀਏ ਲਾਲਚ ਸਿਉ ਤੇ ਫਿਰਿ ਗਰਹਿ ਪਰਿਓ ॥੧॥

ਤੈਸੇ ਹੀ ਜੋ ਜੋ ਕਰਮ ਲਾਲਚ ਕਰ ਅਰਥਾਤ ਕਾਮਨਾ ਕਰਕੇ ਕੀਏ ਹੈਂ ਸੋ ਫਿਰ ਗਰ ਮੈ ਪਰੇ ਹੈਂ ਅਰਥਾਤ ਉਲਟੇ ਇਸਕੋ ਜਨਮ ਕਾ ਕਾਰਣ ਹੋ ਗਏ॥੧॥ ਦੇਹ ਕੀ ਬਿਅਰਥਤਾ ਮੈਂ ਦ੍ਰਿਸ੍ਟਾਂਤ ਕਹਤੇ ਹੈਂ॥

ਭਗਤਿ ਬਿਨੁ ਬਿਰਥੇ ਜਨਮੁ ਗਇਓ ॥

ਸਾਧਸੰਗਤਿ ਭਗਵਾਨ ਭਜਨ ਬਿਨੁ ਕਹੀ ਨ ਸਚੁ ਰਹਿਓ ॥੧॥ ਰਹਾਉ ॥

ਪਰਮੇਸ੍ਵਰ ਕੀ ਭਗਤੀ ਬਿਨਾਂ ਬਿਅਰਥ ਬਿਓਹਾਰੋਂ ਮੇਂ ਜਨਮ ਗਇਆ ਹੈ ਸਾਧ ਸੰਗਤ ਦ੍ਵਾਰਾ ਭਗਵਾਨ ਕਾ ਭਜਨ ਕੀਏ ਸੇ ਬਿਨਾਂ ਤਪ ਯਗਾਦਿ ਕਰਮੋਂ ਕੇ ਕਰਨੇ ਸੇ ਸਚ ਰੂਪ ਪਰਮੇਸ੍ਵਰ ਮੈ ਰਹਣਾ ਕਹੀਂ ਨਹੀਂ ਹੋਤਾ ਹੈ ਵਾ ਕਹੀਂ ਸੁਖ ਨਹੀਂ॥

ਜਿਉ ਉਦਿਆਨ ਕੁਸਮ ਪਰਫੁਲਿਤ ਕਿਨਹਿ ਨ ਘ੍ਰਾਉ ਲਇਓ ॥

ਜੈਸੇ ਉਦਿਆਨ ਮੈ ਫੂਲ ਫੂਲੇ ਹੋਏ ਹੈਂ ਤਿਨ ਕੀ ਸੁਗੰਧਨਾ ਕੋ ਕਿਸੇ ਨੇ ਨਹੀਂ ਲੀਆ॥

ਤੈਸੇ ਭ੍ਰਮਤ ਅਨੇਕ ਜੋਨਿ ਮਹਿ ਫਿਰਿ ਫਿਰਿ ਕਾਲ ਹਇਓ ॥੨॥

ਤੈਸੇ ਹੀ ਅਨੇਕ ਜੋਨੀਓਂ ਮੈਂ ਭ੍ਰਮਤੇ ਕੋ ਬਾਰੰਬਾਰ ਕਾਲ ਨੇ ਮਾਰਿਆ ਹੈ ਔਰ ਜਨਮ ਬਿਅਰਥ ਹੀ ਬੀਤੇ ਹੈਂ॥੨॥

ਇਆ ਧਨ ਜੋਬਨ ਅਰੁ ਸੁਤ ਦਾਰਾ ਪੇਖਨ ਕਉ ਜੁ ਦਇਓ ॥

ਇਹ ਧਨ ਜੋਬਨ ਔਰ (ਸੁਤ) ਪੁਤਰ ਪੁਨਾ ਇਸਤ੍ਰੀ ਜੋ ਦੇਖਨੇ ਕੋ ਦੀਏ ਥੇ ਭਾਵ ਏਹਿ ਕਿ ਪਰਮੇਸ੍ਵਰ ਨੇ ਪ੍ਰੀਛਾ ਕਰਨੇ ਵਾਸਤੇ ਦੀਏ ਥੇ ਕਿ ਜੀਵ ਇਨ ਮੈ ਫਸ ਜਾਤੇ ਹੈਂ ਜਾਂ ਉਦਾਸੀਨ ਹੋ ਕਰ ਮੇਰੇ ਮੇਂ ਪ੍ਰੀਤ ਕਰਤੇ ਹੈਂ॥

ਤਿਨ ਹੀ ਮਾਹਿ ਅਟਕਿ ਜੋ ਉਰਝੇ ਇੰਦ੍ਰੀ ਪ੍ਰੇਰਿ ਲਇਓ ॥੩॥

ਜਿਨੋਂ ਕਾ ਮਨ ਇੰਦ੍ਰੀਓਂ ਨੇ ਪ੍ਰੇਰ ਲੀਆ ਹੈ ਔਰ ਜੋ ਪੂਰਬੋਕਤ ਇਸਤ੍ਰੀ ਪੁਤ੍ਰਾਦਿਕ ਹੈਂ ਤਿਨ ਮੇਂ (ਉਰਝੇ) ਫਸ ਰਹੇ ਹੈਂ ਸੋ ਪਰਮੇਸ੍ਵਰ ਕੇ ਮਿਲਣੇ ਸੇ ਅਟਕ ਗਏ ਹੈਂ॥੩॥

ਅਉਧ ਅਨਲ ਤਨੁ ਤਿਨ ਕੋ ਮੰਦਰੁ ਚਹੁ ਦਿਸ ਠਾਟੁ ਠਇਓ ॥

(ਅਉਧ) ਉਮਰ ਯੁਕਿਤ ਤਨ ਜੋ ਹੈ ਸੋ (ਤ੍ਰਿਨ) ਘਾਸ ਕਾ ਮੰਦਰ (ਚਉਦਿਸ) ਦਿਨ ਰਾਤਿ ਸਾਂਝ ਸਵੇਰ ਮੈ ਕਾਲ ਅਗਨੀ ਕਾ (ਠਾਟੁ) ਬਨਾਉ ਬਨਾ ਹੂਆ ਹੈ ਭਾਵ ਏਹ ਕਿ ਸਰਬ ਕਾਲ ਮੈ ਅਵਸਥਾ ਘਟਤੀ ਜਾਤੀ ਹੈ ਜੇ ਕਹੇ ਆਪ ਹਮ ਕੋ ਹੀ ਉਪਦੇਸ ਕਰਤੇ ਹੋ ਵਾ ਅਪਨੇ ਬਚਨ ਕਾ ਉਪਾਉ ਭੀ ਕੁਛ ਕੀਆ ਹੈ ਤਿਸ ਪਰ ਕਹਤੇ ਹੈਂ॥

ਕਹਿ ਕਬੀਰ ਭੈ ਸਾਗਰ ਤਰਨ ਕਉ ਮੈ ਸਤਿਗੁਰ ਓਟ ਲਇਓ ॥੪॥੧॥੮॥੫੯॥

ਕਬੀਰ ਜੀ ਕਹਤੇ ਹੈਂ ਇਹੁ ਭੈ ਰੂਪ ਸੰਸਾਰ ਸਮੁੰਦ੍ਰ ਕੇ ਤਰਨੇ ਕੋ ਮੈਨੇ ਸਤਿਗੁਰੋਂ ਕਾ ਆਸਰਾ ਲੀਆ ਹੈ॥੪॥੧॥੮॥੫੯॥

ਗਉੜੀ ॥

ਪਾਨੀ ਮੈਲਾ ਮਾਟੀ ਗੋਰੀ ॥

ਇਸ ਮਾਟੀ ਕੀ ਪੁਤਰੀ ਜੋਰੀ ॥੧॥

ਪਿਤਾ ਕਾ ਬੀਰਜ ਰੂਪ ਪਾਨੀ ਅਸੁਧ ਹੈ ਮਾਤਾ ਕੀ ਰਕਤ ਰੂਪ ਮਿਟੀ (ਗੋਰੀ) ਸੁਰਖ ਹੈ ਇਸ ਰਕਤ ਕੋ ਪ੍ਰਿਥਵੀ ਕੀ ਅੰਸ ਹੋਣੇ ਤੇ ਮਿਟੀ ਕਹਾ ਹੈ ਪਾਨੀ ਅਰ ਮਿਟੀ ਕੀ ਤੈ ਦੇਹ ਰੂਪੀ ਪੁਤਲੀ (ਜੋਰੀ) ਰਚੀ ਹੈ॥੧॥

ਮੈ ਨਾਹੀ ਕਛੁ ਆਹਿ ਨ ਮੋਰਾ ॥

ਤਨੁ ਧਨੁ ਸਭੁ ਰਸੁ ਗੋਬਿੰਦ ਤੋਰਾ ॥੧॥ ਰਹਾਉ ॥

ਮੈਂ ਨਹੀਂ ਔਰ ਨ ਮੇਰਾ ਕਛੁ ਹੈ ਹੇ ਗੋਬਿੰਦ ਤਨ ਔਰ ਧਨ (ਸਭੁ ਰਸੁ) ਸਰਬੰਸੁ ਵਾ ਸੰਪੂਰਨ ਆਨੰਦ ਤੇਰਾ ਹੀ ਹੈ ਜੇ ਪਰਮੇਸ੍ਵਰ ਕਹੇ ਮੇਰੇ ਕੌ ਸਰਬੰਸ ਵਾ ਆਨੰਦ ਕਿਉਂ ਅਰਪਣ ਕੀਆ ਹੈ ਤਿਸ ਪਰ ਸਾਮਰਥਤਾ ਦਿਖਾਵਤੇ ਹੁਏ ਕਹਤੇ ਹੈਂ॥

ਇਸ ਮਾਟੀ ਮਹਿ ਪਵਨੁ ਸਮਾਇਆ ॥

ਪੰਨਾ ੩੩੭

ਝੂਠਾ ਪਰਪੰਚੁ ਜੋਰਿ ਚਲਾਇਆ ॥੨॥

ਇਸ ਦੇਹ ਮਾਟੀ ਕੇ ਬੀਚ ਤੇ ਪ੍ਰਾਣ ਪਵਨ ਸਮਾਇਆ ਹੈ ਝੂਠਾ ਪਰਪੰਚ ਜੋੜ ਕਰ ਵਾ ਅਪਨੇ ਬਲ ਕਰ ਤੈਂ ਚਲਾਇਆ ਹੈ ਜੇ ਪਰਮੇਸ੍ਵਰ ਕਹੇ ਕੇ ਤੈਨੇ ਕੁਛ ਧਨ ਰਾਖ ਲੇਨਾ ਥਾ ਜੋ ਤੇਰੇ ਕਾਮ ਆਵਤਾ ਤਿਸ ਪਰ ਕਹਤੇ ਹੈਂ॥੨॥

ਕਿਨਹੂ ਲਾਖ ਪਾਂਚ ਕੀ ਜੋਰੀ ॥

ਅੰਤ ਕੀ ਬਾਰ ਗਗਰੀਆ ਫੋਰੀ ॥੩॥

ਯਦ੍ਯਪਿ ਕਿਸੀ ਪਾਂਚ ਲਾਖ ਗਿਣਤੀ ਕੀ ਭੀ ਮਾਇਆ ਜੋੜੀ ਹੈ ਤਥਾਪਿ ਅੰਤ ਕੇ ਸਮੇਂ ਘੜੀ ਫੋੜ ਕਰ ਚਲੇ ਆਵਤੇ ਹੈਂ ਭਾਵ ਯਹਿ ਕਿ ਏਕ ਲਾਖ ਜੋੜਨੇ ਵਾਲਾ ਹੋਵੇ[1] ਭਾਵੈਂ ਪਾਂਚ ਲਾਖ ਜੋੜਨੇ ਵਾਲਾ ਹੋਵੇ ਅੰਤ ਕੋ ਏਕ ਪੈਸੇ ਕੀ ਘੜੀ ਫੋੜਤੇ ਹੈਂ ਜੇ ਕਹੇ ਤੈ ਸਰਬੰਸ ਦੇਕਰ ਕਿਆ ਕੀਆ ਤਿਸ ਪਰ ਕਹਤੇ ਹੈਂ॥

ਕਹਿ ਕਬੀਰ ਇਕ ਨੀਵ ਉਸਾਰੀ ॥

ਖਿਨ ਮਹਿ ਬਿਨਸਿ ਜਾਇ ਅਹੰਕਾਰੀ ॥੪॥੧॥੯॥੬੦॥

[1] ਵਾ ਕਿਨਾਂ ਯੋਗੀਓਂ ਨੇ ਪ੍ਰਾਣਾਯਾਮ ਰੂਪ ਲਾਖ ਸੇਂ ਪਾਂਚ ਦੇਕਰ ਯੇਹ ਦੇਹ ਜੋੜੀ ਹੈ ਅਰਥਾਤ ਬਹੁਤ ਕਾਲ ਰਖੀ ਹੈ ਤੌ ਭੀ ਅੰਤ ਕੋ ਕਾਲ ਨੇ ਫੋੜੀ ਹੈ।

ਕਬੀਰ ਜੀ ਕਹਤੇ ਹੈਂ ਏਕਤਾ ਕਾ ਜੋ ਚਿੰਤਨ ਹੈ ਸੋ ਬ੍ਰਹਮ ਮੰਦਰ ਕੀ ਨੀਵ ਉਸਾਰੀ ਹੈ ਭਾਵ ਯਹਿ ਕਿ ਅਦੁਤੀ ਚਿੰਤਨ ਰੂਪ ਅਭਿਆਸ ਸੇ ਬ੍ਰਹਮ ਰੂਪਤਾ ਪ੍ਰਾਪਤਿ ਹੋਤੀ ਹੈ ਜੇ ਕਹੇ ਐਸੇ ਨਿਰ ਹੰਕਾਰ ਤੂੰ ਕਿਉਂ ਹੂਆ? ਤਿਸ ਪਰ ਕਹਤੇ ਹੈਂ ਜਿਨ ਕੋ ਦੇਹੋਹੰ ਬੁਧੀ ਹੈ ਸੋ ਥੋੜੇ ਕਾਲ ਮੈਂ ਬਿਨਸਤੇ ਹੈਂ ਔਰ (ਜਾਇ) ਉਤਪਤਿ ਹੋਤੇ ਹੈਂ ਖਿਨ ਥੋੜੇ ਕਾਲ ਇਕੁ ਹੈ ਭਾਵ ਜਨਮ ਮਰਨ ਕੇ ਭੈ ਕਰ ਮੈਂ ਨਿਰ ਹੰਕਾਰ ਹੂਆ ਹੂੰ॥੪॥੧॥੯॥੬੦॥

ਗਉੜੀ ॥

ਰਾਮ ਜਪਉ ਜੀਅ ਐਸੇ ਐਸੇ ॥

ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥੧॥

ਹੇ ਭਾਈ ਰਾਮ ਕੋ (ਜੀਅ) ਰਿਦੇ ਮੈਂ ਐਸੇ ਐਸੇ ਪ੍ਰਕਾਰ ਜਪੋ ਜੈਸੇ ਹਰੀ ਕੋ ਧ੍ਰੂ ਅਰ ਪ੍ਰਹਿਲਾਦਿ ਨੇ ਜਪਿਆ ਹੈ ਭਾਵ ਯੇਹਿ ਕਿ ਪ੍ਰੀਤੀ ਪੂਰਬਕ ਜਪੇ॥ ਐਸੇ ਬੇਨਤੀ ਕਰੇ॥

ਦੀਨ ਦਇਆਲ ਭਰੋਸੇ ਤੇਰੇ ॥

ਸਭੁ ਪਰਵਾਰੁ ਚੜਾਇਆ ਬੇੜੇ ॥੧॥ ਰਹਾਉ ॥

ਹੇ ਦੀਨ ਦਇਆਲ ਤੇਰੇ ਭਰੋਸੇ ਪਰ ਮੈਨੇ ਸਭ ਪਰਵਾਰੁ ਭਗਤੀ ਰੂਪ ਬੇੜੇ ਪਰ ਚੜਾ ਲੀਆ ਹੈ॥

ਜਾ ਤਿਸੁ ਭਾਵੈ ਤਾ ਹੁਕਮੁ ਮਨਾਵੈ ॥

ਇਸ ਬੇੜੇ ਕਉ ਪਾਰਿ ਲਘਾਵੈ ॥੨॥

ਜਬ (ਤਿਸੁ) ਹਰੀ ਜੋ ਜੀਵ ਭਾਵਤਾ ਹੈ ਤਬ ਆਪਨਾ ਹੁਕਮ ਮਨਾਵਤਾ ਹੈ ਔਰ ਜੀਵ ਨੇ ਭਗਤੀ ਕਾ ਜੋ ਬੇੜਾ ਭਰਾ ਹੂਆ ਹੈ ਤਿਸ ਕੋ ਅਨੇਕ ਬਿਘਨ ਰੂਪ ਸਮੁੰਦ੍ਰ ਸੇ ਪਾਰ ਲੰਘਾਵਤਾ ਹੈ॥੨॥

ਗੁਰ ਪਰਸਾਦਿ ਐਸੀ ਬੁਧਿ ਸਮਾਨੀ ॥

ਚੂਕਿ ਗਈ ਫਿਰਿ ਆਵਨ ਜਾਨੀ ॥੩॥

ਗੁਰੋਂ ਕੀ ਕ੍ਰਿਪਾ ਸੇ ਜਿਨ ਕੇ ਰਿਦੇ ਮੈਂ ਐਸੀ ਪੂਰਬ ਉਕਤ ਬੁਧੀ ਸਮਾਈ ਹੈ ਫਿਰ ਤਿਨ ਕੀ ਆਵਨ ਜਾਨੀ ਚੁਕ ਗਈ ਹੈ ਅਰਥਾਤ ਵਹੁ ਜਨਮ ਮਰਣ ਸੇ ਰਹਤ ਹੂਏ ਹੈਂ॥੩॥

ਕਹੁ ਕਬੀਰ ਭਜੁ ਸਾਰਿਗਪਾਨੀ ॥

ਉਰਵਾਰਿ ਪਾਰਿ ਸਭ ਏਕੋ ਦਾਨੀ ॥੪॥੨॥੧੦॥੬੧॥

ਸ੍ਰੀ ਕਬੀਰ ਜੀ ਕਹਤੇ ਹੈਂ ਹੇ ਸਾਰੰਗ ਨਾਮੇ ਧਨਖ ਕੇ ਹਾਥ ਮੈਂ ਧਾਰਨੇ ਵਾਲੇ ਪਰਮੇਸ੍ਵਰ ਕੋ ਭਜ (ਉਰਵਾਰਿ ਪਾਰਿ) ਲੋਕ ਪਰਲੋਕ ਮੇਂ ਸਰਬ ਮੈਂ ਏਕ ਚੇਤਨ ਸਤਾ ਤੂੰ ਜਾਨ॥੪॥੨॥੧੦॥੬੧॥

ਗਉੜੀ ੯ ॥

ਪਰਮੇਸ੍ਵਰ ਕੇ ਭਜਨ ਕਾ ਪਰਤਾਪ ਦੇਖਾਵਤੇ ਹੂਏ ਉਪਦੇਸ਼ ਕਰਤੇ ਹੈਂ॥

ਜੋਨਿ ਛਾਡਿ ਜਉ ਜਗ ਮਹਿ ਆਇਓ ॥

ਲਾਗਤ ਪਵਨ ਖਸਮੁ ਬਿਸਰਾਇਓ ॥੧॥

ਜੋਨੀ ਛੋਡ ਕਰ ਜਬ ਤੂੰ ਜਗਤ ਮੈਂ ਆਇਆ ਭਾਵ ਇਹ ਕਿ ਮਾਤਾ ਕੇ ਗਰਭ ਸੇ ਬਾਹਰ ਨਿਕਸਤੇ ਹੀ ਜਬ ਮਾਇਆ ਰੂਪੀ ਪਵਨ ਲਾਗੀ ਅਰਥਾਤ ਮਾਤਾ ਪਿਤਾ ਆਦਿਕੋਂ ਮੈਂ ਮੋਹ ਹੂਆ ਤਬ ਪਰਮੇਸ੍ਵਰ ਕੋ ਬਿਸਾਰ ਦੀਆ ਵਾ ਤਿਸ ਮੋਹ ਨੇ ਵਾਹਿਗੁਰੂ ਬਿਸਰਵਾਇ ਦੀਆ ॥੧॥

ਜੀਅਰਾ ਹਰਿ ਕੇ ਗੁਨਾ ਗਾਉ ॥੧॥ ਰਹਾਉ ॥

ਹੇ ਜੀਵ ਹਰੀ ਕੇ ਗੁਨ ਗਾਇਨ ਕਰ॥

ਗਰਭ ਜੋਨਿ ਮਹਿ ਉਰਧ ਤਪੁ ਕਰਤਾ ॥

ਤਉ ਜਠਰ ਅਗਨਿ ਮਹਿ ਰਹਤਾ ॥੨॥

ਗਰਭ ਜੋਨੀ ਮੈਂ ਤੂੰ ਊਪਰ ਪੈਰ ਕਰਕੇ ਤਪ ਕਰਤਾ ਥਾ ਤਉ (ਜਠਰ) ਪੇਟ ਮੈਂ ਜੋ ਅੰਨ ਆਦਿਕ ਕੋ ਪਚਾਵਨੇ ਵਾਲੀ ਅਗਨੀ ਹੈ ਤਿਸ ਮੈਂ (ਰਹਤਾ) ਬਚਤਾ ਥਾ॥੨॥

ਲਖ ਚਉਰਾਸੀਹ ਜੋਨਿ ਭ੍ਰਮਿ ਆਇਓ ॥
ਅਬ ਕੇ ਛੁਟਕੇ ਠਉਰ ਨ ਠਾਇਓ ॥੩॥

ਚੌਰਾਸੀ ਲਖ ਜੋਨੀ ਮੈਂ ਭਰਮਤਾ ਮਨੁਖ ਜਨਮ ਕੇ ਬੀਚ ਆਇਆ ਹੈ ਅਬ ਇਸ ਮਾਨੁਖ ਜਨਮ ਕੇ ਬੀਚ ਪਰਮੇਸ੍ਵਰ ਕੇ ਚਰਨ ਤੇਰੇ ਸੇ ਛੂਟ ਗਏ ਤਬ ਠਹਿਰਨੇ ਕੋ ਜਾਗਾ ਨਹੀਂ ਮਿਲੇਗੀ ਭਾਵ ਇਹ ਕਿ ਫੇਰ ਚੌਰਾਸੀ ਮੈਂ ਭ੍ਰਮਤਾ ਫਿਰੇਗਾ॥

ਪ੍ਰਸ਼ਨ: ਮੈਂ ਕਿਆ ਕਰੂੰ ?

ਉੱਤਰ:

ਕਹੁ ਕਬੀਰ ਭਜੁ ਸਾਰਿਗਪਾਨੀ ॥
ਆਵਤ ਦੀਸੈ ਜਾਤ ਨ ਜਾਨੀ ॥੪॥੧॥੧੧॥੬੨॥

ਕਬੀਰ ਜੀ ਕਹਤੇ ਹੈਂ ਵਾਹਿਗੁਰੂ ਕਾ ਭਜਨ ਕਰ। ਜੇ ਕਹੇ ਅਵਸਥਾ ਤੋ ਬਹੁਤ ਪੜੀ ਹੈ ਅੰਤ ਕੋ ਭਜ ਲੇਵਾਂਗਾ ਤਿਸ ਪਰ ਕਹਤੇ ਹੈਂ ਉਮਰ ਆਵਤੀ ਦੇਖੀਤੀ ਹੈ ਔਰ ਜਾਤੀ ਹੁਈ ਪਰਤੀਤ ਨਹੀਂ ਹੋਤੀ ਦੀਪ ਸਿਖਾਵਤ ਵਾ ਜੀਵ ਆਵਤੇ ਤੋ ਦੇਖੀਤੇ ਹੈਂ ਜਾਤੇ ਹੁਏ ਨਹੀਂ ਜਾਣੀਤੇ ਹੈਂ ਜੋ ਕਹਾਂ ਗਏ ਹੈਂ॥੪॥੧॥੧੧॥੬੨॥

ਗਉੜੀ ਪੂਰਬੀ ॥

ਭਗਤੀ ਕੋ ਮੁਖ ਔਰ ਦੁੰਦੋਂ ਕੀ ਨਿਖੇਧੀ ਦਿਖਾਵਤੇ ਹੂਏ ਕਹਤੇ ਹੈਂ॥

ਸੁਰਗ ਬਾਸੁ ਨ ਬਾਛੀਐ ਡਰੀਐ ਨ ਨਰਕਿ ਨਿਵਾਸੁ ॥

ਸੁਰਗ ਕੀ ਇਛਾ ਨ ਕਰੀਐ ਔਰ ਨਰਕ ਕੇ ਨਿਵਾਸ ਸੇ ਨ ਡਰੀਐ ਭਾਵ ਇਹ ਸ੍ਵਰਗ ਕੀ ਇਛਾ ਨਰਕ ਕਾ ਡਰ ਦੋਨੋਂ ਛੋਡ ਕਰ ਨਾਮ ਜਪੀਏ॥

ਹੋਨਾ ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸ ॥੧॥

ਕਿਉਂਕਿ ਜੋ ਹੋਨਾ ਹੈ ਸੋ ਹੋਵੈ ਹੀ ਗਾ ਤਾਂ ਤੇ ਮਨ ਮੈਂ ਸ੍ਵਰਗਾਦਿਕੋਂ ਕੀ ਆਸਾ ਨਾ ਕਰੀਏ॥੧॥

ਰਮਈਆ ਗੁਨ ਗਾਈਐ ॥
ਜਾ ਤੇ ਪਾਈਐ ਪਰਮ ਨਿਧਾਨੁ ॥੧॥ ਰਹਾਉ ॥

ਹੇ ਭਾਈ ਤਿਸ (ਰਮਈਆ) ਪਰਮੇਸ੍ਵਰ ਕੇ ਗੁਨ ਕੋ ਗਾਇਨ ਕਰੀਏ ਜਿਸ ਸੇ (ਪਰਮ) ਵੱਡਾ (ਨਿਧਾਨੁ) ਨਿਧੋਂ ਕਾ ਘਰ ਭਾਵ ਆਤਮ ਸੁਖ ਪਾਈਤਾ ਹੈ॥

ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ ॥
ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ ॥੨॥

ਜਬ ਪ੍ਰਯੰਤ ਭਗਵਾਨ ਕੀ ਪ੍ਰੇਮਾਂ ਭਗਤੀ ਕੀ ਜੁਗਤੀ ਨਾ ਜਾਨੀਏ ਤਬ ਜਪ ਕਿਆ ਹੈ ਤਪ ਔਰ ਸੰਜਮ ਕਿਆ ਹੈ ਪੁਨਾ ਬ੍ਰਤ ਤਥਾ ਇਸ਼ਨਾਨ ਕਿਆ ਹੈ॥੨॥

ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ ॥

ਧਨ ਕੋ ਦੇਖ ਕਰ ਅਨੰਦ ਨਾਂ ਹੋਈਏ ਔਰ ਅਪਦਾ ਕੋ ਦੇਖ ਕਰ ਰੋਈਏ ਨਹੀਂ ਅਰਥਾਤ ਹਰਖ ਸੋਗ ਮੈਂ ਸਮ ਰਹੀਏ॥

ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ ॥੩॥

ਕਿਉਂਕਿ ਜੈਸੇ ਕਰਮਾਂਨੁਸਾਰ ਬਿਭੂਤੀ ਕੀ ਪ੍ਰਾਪਤੀ ਹੈ ਤੈਸੀ ਹੀ ਕਰਮਾਂਨੁਸਾਰ ਬਿਪਤਾ ਕੀ ਪ੍ਰਾਪਤੀ ਹੈ ਜੈਸਾ ਬਿਧਾਤਾ ਨੇ ਰਚਿਆ ਹੈ ਸੋ ਅਵਸਜ ਹੋਤਾ ਹੈ॥੩॥

ਕਹਿ ਕਬੀਰ ਅਬ ਜਾਨਿਆ ਸੰਤਨ ਰਿਦੈ ਮਝਾਰਿ ॥

ਸ੍ਰੀ ਕਬੀਰ ਜੀ ਕਹਤੇ ਹੈਂ ਜੋ ਸੰਤੋਂ ਕੇ ਰਿਦੇ ਬੀਚ ਸਿਧਾਂਤ ਹੈ ਸੋ ਅਬ ਜਾਨਿਆ ਹੈ ਵਾ (ਅਬ) ਇਸ ਮਾਨੁਖ ਦੇਹ ਕਰ ਜਾਨਿਆ ਹੈ। ਕਿਸ ਨੇ? ਸੇਵਕ ਨੇ॥

ਪ੍ਰਸ਼ਨ: ਸੇਵਕ ਕੌਣ ਹੈ?

ਉੱਤਰ:

ਸੇਵਕ ਸੋ ਸੇਵਾ ਭਲੇ ਜਿਹ ਘਟ ਬਸੈ ਮੁਰਾਰਿ ॥੪॥੧॥੧੨॥੬੩॥

ਸੇਵਕ ਸੋ ਹੈ ਜੋ ਭਲੇ ਪੁਰਸ਼ੋਂ ਕੀ ਸੇਵਾ ਕਰਤੇ ਹੈਂ॥

ਪ੍ਰਸ਼ਨ: ਭਲੇ ਪੁਰਸ਼ ਕੌਨ ਹੈਂ?

ਉੱਤਰ: ਜਿਨ ਮਹਾਤਮਾ ਜਨੋਂ ਕੇ ਰਿਦੇ ਮੈ ਪਰਮੇਸ੍ਰਰ ਬਸਤਾ ਹੈ ਵੁਹ ਭਲੇ ਹੈਂ॥੪॥੧॥੧੨॥੬੩॥

ਗਉੜੀ ॥

ਕਬੀਰ ਜੀ ਕਾ ਕੋਈ ਸਬੰਧੀ ਮ੍ਰਿਤੂ ਹੂਆ ਤਬ ਸੰਬਧੀਓਂ ਨੇ ਕਹਾ ਕਿ ਤੂੰ ਰੋਤਾ ਕਿਉਂ ਨਹੀਂ ਤੈਂ ਕੁਛ ਪੀ ਲੀਆ ਹੈ ਹਮ ਸਭ ਰੋਤੇ ਹੈਂ ਤਿਸ ਪਰ ਵੈਰਾਗ ਮੇ ਸਬਦੁ ਉਚਾਰਣ ਕਰਤੇ ਹੈਂ॥

ਰੇ ਮਨ ਤੇਰੋ ਕੋਇ ਨਹੀ ਖਿੰਚਿ ਲੇਇ ਜਿਨਿ ਭਾਰੁ ॥

ਹੇ ਪਿਆਰੇ ਤੇਰਾ ਕੋਈ ਨਹੀਂ ਯਾਂ ਤੇ ਸਬੰਧੀਓਂ ਕੀ ਪਾਲਣਾ ਕੇ ਵਾਸਤੇ ਬਿਵਹਾਰੋਂ ਰੂਪ ਵਾ ਪਾਪ ਰੂਪੀ ਭਾਰੁ ਤੂੰ ਆਪਨੇ ਊਪਰ ਖੈਂਚ ਕਰ (ਜਿਨਿ) ਮਤ ਲੇਹੁ ਜੇ ਕਹੇ ਮੇਰਾ ਕੋਈ ਕਿਉਂ ਨਹੀਂ ਸਰਬ ਕੁਟੰਬ ਅਪਨਾ ਦੇਖੀਤਾ ਹੈ ਸਭ ਸੰਸਾਰ ਮੈ ਮਿਲ ਕਰ ਕਹਤੇ ਹੈਂ॥ ਤਿਸ ਪਰ ਕਹਤੇ ਹੈਂ॥

ਬਿਰਖ ਬਸੇਰੋ ਪੰਖਿ ਕੋ ਤੈਸੋ ਇਹੁ ਸੰਸਾਰੁ ॥੧॥

ਜੈਸੇ ਰਾਤ੍ਰੀ ਕੋ ਪੰਖੀਓਂ ਕਾ ਬ੍ਰਿਖ ਪਰ ਬਸੇਰਾ ਹੋਤਾ ਹੈ ਪ੍ਰਾਤਹਕਾਲ ਸਭ ਚਲੇ ਜਾਤੇ ਹੈਂ ਤੈਸੇ ਹੀ ਏਹੁ ਸੰਸਾਰ ਜਾਣ ਲੇਵੋ॥੧॥

ਰਾਮ ਰਸੁ ਪੀਆ ਰੇ ॥

ਜਿਹ ਰਸ ਬਿਸਰਿ ਗਏ ਰਸ ਅਉਰ ॥੧॥ ਰਹਾਉ ॥

ਹੇ ਭਾਈ ਰਾਮ ਨਾਮ ਰਸ ਪੀਆ ਹੈ ਜਿਸ ਕਰਕੇ ਪੀਨੇ ਸੇ ਹਮਾਰੇ ਕੋ ਔਰ ਰਸ ਬਿਸਰਿ ਗਏ ਹੈਂ॥

ਅਉਰ ਮੁਏ ਕਿਆ ਰੋਈਐ ਜਉ ਆਪਾ ਥਿਰੁ ਨ ਰਹਾਇ ॥

ਜਬ (ਆਪਾ) ਆਪਨਾ ਸਰੀਰ ਹੀ ਇਸਥਿਤ ਨਹੀਂ ਰਹਣਾ ਤੌ ਔਰ ਕੇ ਮਰਣੇ ਸੇ ਕਿਆ ਰੋਣਾ ਹੈ॥

ਜੋ ਉਪਜੈ ਸੋ ਬਿਨਸਿ ਹੈ ਦੁਖੁ ਕਰਿ ਰੋਵੈ ਬਲਾਇ ॥੨॥

ਕਿਉਂਕਿ ਜੋ ਉਤਪਤਿ ਹੂਆ ਹੈ ਸੋ ਬਿਨਸੇਗਾ ਯਾਂ ਤੇ ਦੁਖ ਮਾਨ ਕਰ ਮੇਰੀ ਬਲਾ ਰੋਤੀ ਹੈ ਪੰਜਾਬ ਕੀ ਬੋਲੀ ਹੈ ਮੇਰੀ ਬਲਾਇ ਜਾਣੇ ਵਾ ਦੁਖ ਮਾਨਕਰ ਵਹੁ ਰੋਤੇ ਹੈਂ ਜਿਨ ਕੋ ਅਵਿਦਜਾ ਰੂਪੀ (ਬਲਾਇ) ਭੂਤਨੀ ਚਿਪਟੀ ਹੂਈ ਹੈ॥੨॥

ਜਹ ਕੀ ਉਪਜੀ ਤਹ ਰਚੀ ਪੀਵਤ ਮਰਦਨ ਲਾਗ ॥

ਜਿਸ ਕੀ ਉਤਪਤਿ ਕਰੀ ਹੂਈ ਥੀ ਜੀਵ ਕਲਾ ਤਹਾਂ ਹੀ ਰਚੀ ਗਈ ਭਾਵ ਮਿਲ ਗਈ ਹੈ॥

ਪ੍ਰਸ਼ਨ: ਕਿਨ ਕੀ?

ਉੱਤਰ: ਜੋ ਸੰਤ ਜਨ ਮਰਦੋਂ ਕੇ ਸਾਥ ਮਿਲਕਰ ਰਾਮ ਰਸ ਪੀਵਤੇ ਹੈਂ॥

ਕਹਿ ਕਬੀਰ ਚਿਤਿ ਚੇਤਿਆ ਰਾਮ ਸਿਮਰਿ ਬੈਰਾਗ ॥੩॥੨॥੧੩॥੬੪॥

ਕਬੀਰ ਜੀ ਕਹਤੇ ਹੈਂ ਹਮਨੇ ਤੋ ਏਹ ਚਿਤ ਮੈਂ ਜਾਣਿਆ ਹੈ ਕਿ ਬੈਰਾਗ ਕੋ ਧਾਰਨ ਕਰਕੇ ਜੀਵ ਰਾਮ ਕਾ ਸਿਮਰਨ ਕਰੇ ਤਬ ਇਸ ਕਾ ਰੋਣਾ ਮਿਟਤਾ ਹੈ॥੩॥੨॥੧੩॥੬੪॥

ਰਾਗੁ ਗਉੜੀ ॥

ਪਰਦੇਸ ਗਾਮੀ ਪਤੀ ਕੀ ਪਤਿਬ੍ਰਤਾ ਇਸਤ੍ਰੀ ਕੇ ਦ੍ਰਿਸ੍ਰਾਂਤ ਕਰ ਜਗਜਾਸੂ ਕੀ ਦਸ਼ਾ ਸਹਿਤ ਬੇਨਤੀ ਕਰਤੇ ਹੈਂ॥

ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ ॥

ਜੈਸੇ ਕਾਮਨੀ ਨੇਤ੍ਰ ਭਰੇ ਹੁਏ ਉਚੇ ਸ੍ਵਾਸ ਲੇ ਕਰ ਪਤੀ ਕਾ ਰਸਤਾ ਦੇਖਤੀ ਹੈ ਤੈਸੇ ਜਗਜਾਸੂ ਜਨ ਪਰਮੇਸ੍ਵਰ ਕੀ ਪ੍ਰਾਪਤੀ ਕਾ ਰਸਤਾ ਦੇਖਤਾ ਹੈ ਪ੍ਰੇਮ ਕਰ ਜਲ ਸੇ ਨੇਤ੍ਰ ਭਰੇ ਹੂਏ ਹੈਂ ਉਚੇ ਸ੍ਵਾਸ ਲੇਤਾ ਹੈ॥

ਪੰਨਾ ੩੩੮

ਉਰ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ ॥੧॥

ਜੈਸੇ ਪਤਿਬ੍ਰਤਾ ਕਾ ਔਰ ਪੁਰਸ਼ ਪਰ ਰਿਦਾ ਭੀਗਤਾ ਨਹੀਂ ਪੀਛੇ ਕੋ ਪਗੁ ਖਿਸਕਤਾ ਨਹੀਂ ਤੈਸੇ ਹੀ ਜਗਜਾਸੂਓਂ ਕਾ ਰਿਦਾ ਔਰ ਦੇਵਤੋਂ ਪਰ ਭੀਗਤਾ ਨਹੀਂ ਭਾਵ ਸੇ ਤਿਨਕੀ ਉਪਾਸਨਾ ਮੈ ਕੋਮਲ ਨਹੀਂ ਹੋਤਾ ਔਰ ਚਿਤ ਰੂਪੀ ਪੈਰ ਪਰਮੇਸ੍ਵਰ ਕੇ ਭਜਨ ਕੀ ਤਰਫੋਂ ਪੀਛੇ ਨਹੀਂ ਹਟਤਾ॥੧॥

ਉਡਹੁ ਨ ਕਾਗਾ ਕਾਰੇ ॥

ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ ॥੧॥ ਰਹਾਉ ॥

ਜੈਸੇ ਪਤਿ ਪ੍ਰਦੇਸ ਗਾਮੀ ਵਾਲੀ ਇਸਤ੍ਰੀ ਕਹਤੀ ਹੈ ਕਿ ਹੇ ਕਾਲੇ ਕਾਕ ਉਡ ਜਾਓ ਮੇਰਾ ਪਤੀ ਮਿਲੇ ਤੈਸੇ ਹੀ ਜਗਜਾਸੂ ਕਹਤਾ ਹੈ ਕਿ ਹੇ ਪਾਪ ਰੂਪੀ ਕਾਲੇ ਕਾਗਉ ਤੁਮ ਉਡਤੇ ਨਹੀਂ ਅਰਥਾਤ ਉਡ ਜਾਵੋ ਵਾ (ਹੁਨ) ਅਬ ਉਡ ਜਾਵੋ ਨਿਸ ਪਾਪ ਹੋ ਕਰ ਅਪਨੇ ਰਾਮ ਪਿਆਰੇ ਕੋ ਸੀਘ੍ਰ ਹੀ ਮਿਲੀਏ॥

ਕਹਿ ਕਬੀਰ ਜੀਵਨ ਪਦ ਕਾਰਨਿ ਹਰਿ ਕੀ ਭਗਤਿ ਕਰੀਜੈ ॥

ਸ੍ਰੀ ਕਬੀਰ ਜੀ ਕਹਤੇ ਹੈਂ (ਜੀਵਨ ਪਦ) ਮੋਖ ਪਦ ਪ੍ਰਾਪਤ ਹੋਣੇ ਕੇ ਵਾਸਤੇ ਸਰੀਰ ਕਰਕੇ ਹਰੀ ਕੀ ਭਗਤੀ ਕਰੀਏ॥

ਏਕੁ ਆਧਾਰੁ ਨਾਮੁ ਨਾਰਾਇਨ ਰਸਨਾ ਰਾਮੁ ਰਵੀਜੈ ॥੨॥੧॥੧੪॥੬੫॥

ਔਰ ਮਨ ਮੈ ਏਕ ਨਾਰਾਇਣ ਕੇ ਨਾਮ ਕਾ ਅਧਾਰ ਕਰੀਏ ਅਰਥਾਤ ਧਿਆਨ ਕਰੀਏ ਔਰ ਰਸਨਾ ਕਰਕੇ ਰਾਮ ਨਾਮ ਉਚਾਰਨ ਕਰੀਏ॥੨॥੧॥ ੧੪॥ ੬੫॥

ਰਾਗੁ ਗਉੜੀ ੧੧ ॥

ਸਾਖੀ ਕੋ ਕ੍ਰਿਸ਼ਨ ਰੂਪਤਾ ਔਰ ਸੁਧ ਬੁਧੀ ਕੋ ਰਾਧੇ ਰੂਪਤਾ ਕਰਕੇ ਕਹਤੇ ਹੈਂ॥

ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾ ਰਸਿ ਗਾਊਂ ਰੇ ॥

ਸੰਤੋਂ ਕੇ ਰਿਦੇ ਕੇ ਚਾਰੋਂ ਓਰ (ਘਨ) ਬਹੁਤਾ (ਤੁਰਸੀ) ਤੁਲਤਾ ਆਦੀ ਜੋ ਗੁਣ (ਅਸੀ) ਹੈਂ ਏਹੀ ਤੁਲਸੀ ਕੇ ਬੂਟੋਂ ਕਾ ਸਮਦਾਇ ਹੈ ਔਰ ਜਿਸਕੇ (ਮਾਝ) ਬੀਚ (ਬਨਾਰਸਿ) ਬਨਾ ਹੂਆ ਹੈ ਰਸੁ ਆਨੰਦ ਜਿਸਮੇ ਐਸਾ ਰਿਦਾ ਅਸਥਾਨ ਗਾਊਂ ਹੈ ਏਹੀ ਬ੍ਰਿੰਦਾਬਨ ਹੈ ਜਹਾਂ ਰਾਸਾਦਿਕੋ ਕਾ ਰਸ ਬਨਾ ਹੈ ਵਾ ਬਨਾਰਸ ਕਾ ਅਖਰ ਤੋੜ ਫੋੜ ਕੇ ਬਰਸਨਾ ਬਰਸਨਾ ਜਹਾਂ ਰਾਧਕਾ ਜਨਮੀ ਥੀ ਸੋ ਗਾਉਂ ਹੈ ਐਸੇ ਭੀ ਬਨਤਾ ਹੈ ਰਿਦਾ ਬਰਸਾਨਾ ਹੈ॥

ਉਆ ਕਾ ਸਰੂਪੁ ਦੇਖਿ ਮੋਹੀ ਗੁਆਰਨਿ ਮੋ ਕਉ ਛੋਡਿ ਨ ਆਉ ਨ ਜਾਹੂ ਰੇ ॥੧॥

ਰਿਦੇ ਮੈ ਜੋ ਤੂੰ ਸਾਖੀ ਚੇਤਨ ਹੈਂ ਉਸ ਕਾ ਅਰਥ ਤੇਰਾ ਸਰੂਪ ਦੇਖ ਕਰ ਬੁਧੀ ਰੂਪੀ (ਗੁਆਰਨਿ) ਰਾਧਕੇ ਮੋਹਤ ਹੋ ਗਈ ਹੈ॥ ਹੇ ਸਾਖੀ ਆਤਮਾ ਮੇਰੇ ਕੌ ਅਪਨੇ ਸੇ ਭਿੰਨ ਨ ਕਰ ਭਾਵ ਮੇਰੇ ਕੋ ਸਦਾ ਅਪ੍ਰੋਖ ਰਹੁ। ਜੇ ਕਹੇ ਤੇਰੇ ਕੋ ਮੇਰੇ ਸੇ ਕਿਆ ਲਾਭ ਹੋਵੇਗਾ ਤਿਸ ਪਰ ਕਹਤੇ ਹੈਂ ਹੇ ਪਰਮੇਸ੍ਵਰ ਤੁਮਾਰੇ ਸੰਗ ਕਰ ਮੈ ਆਵਣੇ ਜਾਣੇ ਸੇ ਰਹਤ ਹੋ ਜਾਊਂ॥

ਤੋਹਿ ਚਰਨ ਮਨੁ ਲਾਗੋ ਸਾਰਿੰਗਧਰ ॥

ਸੋ ਮਿਲੈ ਜੋ ਬਡਭਾਗੋ ॥੧॥ ਰਹਾਉ ॥

ਹੇ ਸਾਰੰਗਧਰ ਤੂੰ ਜੋ ਸਰਬ ਬ੍ਰਿਤੀਓਂ ਕਾ ਆਸਰਾ ਰੂਪ ਹੈਂ ਮੇਰਾ ਮਨ ਤੇਰੇ ਮੈ ਲਾਗਾ ਹੈ ਜੋ ਵੱਡੇ ਭਾਗਾਂ ਵਾਲਾ ਹੋਤਾ ਹੈ ਸੋ ਤੁਮ ਮੈ ਮਿਲਤਾ ਹੈ॥

ਬਿੰਦ੍ਰਾਬਨ ਮਨ ਹਰਨ ਮਨੋਹਰ ਕ੍ਰਿਸਨ ਚਰਾਵਤ ਗਾਊ ਰੇ ॥

ਰਿਦਾ ਰੂਪੀ ਬਿੰਦ੍ਰਾਬਨ ਮਨ ਕੇ ਹਰਨੇ ਭਾਵ ਸੇ ਸੁਭ ਗੁਣ ਸਪੰਨ ਹੈ (ਮਨੋਹਰ) ਸੁੰਦਰ ਜੋ ਤੂੰ ਹੈਂ ਕ੍ਰਿਸ਼ਨ ਕੌਣ ਸਾਖੀ ਚੇਤਨ ਸੋ ਤੂੰ ਇੰਦ੍ਰੀਆਂ ਰੂਪੀ ਗਊਆਂ ਕੋ ਬਿਚਰਾਵਤ ਹੈਂ ਭਾਵ ਏਹ ਕਿ ਤੁਝ ਸਾਖੀ ਆਸਰੇ ਇੰਦ੍ਰੀਆਂ ਕੀ ਚੇਸਟਾ ਹੋਤੀ ਹੈ॥

ਜਾ ਕਾ ਠਾਕੁਰੁ ਤੁਹੀ ਸਾਰਿੰਗਧਰ ਮੋਹਿ ਕਬੀਰਾ ਨਾਊ ਰੇ ॥੨॥੨॥੧੫॥੬੬॥

ਹੇ ਸਾਰੰਗ ਧਰ ਪਰਮੇਸ੍ਵਰ ਜਿਸ ਮੁਝ ਦਾਸ ਕਾ ਤੂੰ ਠਾਕੁਰ ਹੈਂ ਤੇਰਾ ਦਾਸ ਹੋਣੇ ਸੇ ਮੇਰਾ ਨਾਮ (ਕਬੀਰਾ) ਬਡਾ ਹੋ ਗਿਆ ਹੈ ਵਾ ਸਰਗੁਣ ਉਪਾਸਕਾਂ ਕੀ ਬੇਨਤੀ ਹੈ॥ ਹੇ ਸਾਰੰਗਧਰ ਤੇਰੇ ਚਰਨੋਂ ਮੈਂ ਮੇਰਾ ਮਨ ਲਾਗਾ ਹੈ ਜੋ ਬਡੇ ਭਾਗੋਂ ਵਾਲਾ ਹੈ ਸੋ ਤੇਰੇ ਕੋ ਮਿਲਾ ਹੈ॥ ਆਸੇ ਪਾਸੇ (ਘਨ) ਬਹੁਤਾ ਹੀ ਤੁਲਸੀ ਕਾ ਬੂਟਾ ਹੈ ਔਰ (ਬਨਾਰਸ) ਅਨੰਦ ਬਨਾ ਹੂਆ ਹੈ ਤਿਸ ਕੇ ਬੀਚ ਸੋ ਬਿੰਦ੍ਰਾਬਨ ਗਾਉਂ ਹੈਂ ਜਿਸਕਾ ਰੂਪ ਦੇਖਕਰ ਗੁਵਾਰਨ ਅਰਥਾਤ ਰਾਧਕਾ ਮੋਹਤ ਹੁਈ ਐਸੇ ਕਹਤੀ ਥੀ ਕਿ ਮੇਰੇ ਕੋ ਛੋਡ ਕਰ ਕਹੀਂ ਨ ਆਓ ਨ ਜਾਓ॥ ਬਿੰਦ੍ਰਾਬਨ ਕੇ ਬੀਚ ਮਨਕੇ ਹਰਨੇ ਵਾਰਾ ਮਨੋਹਰ ਹੈ ਕ੍ਰਿਸ਼ਨ ਰੂਪ ਧਾਰ ਕਰ ਗਊਆਂ ਚਰਾਵਤਾ ਹੈ॥ ਅਕਾਸ ਬਾਣੀ ਹੁਈ ਤੂੰ ਕੌਣ ਹੈਂ। ਹੇ ਧਰਨੀਧਰ ਜਿਸਕਾ ਠਾਕੁਰ ਤੂੰ ਹੈਂ ਸੋ ਮੇਰਾ ਨਾਮੁ ਕਬੀਰ ਹੈ ਅਰਥਾਤ ਸੋ ਮੈਂ ਹੂੰ॥੨॥੨॥ ੧੫॥ ੬੬॥

ਗਉੜੀ ਪੂਰਬੀ ੧੨ ॥

ਨਾਮ ਸੇ ਬਿਨਾਂ ਪ੍ਰਪੰਚ ਕੋ ਅਨਿਤ ਦੇਖਾਵਤੇ ਹੂਏ ਮਨ ਕੇ ਪ੍ਰਥਾਇ ਉਪਦੇਸ ਕਰਤੇ ਹੈਂ॥

ਬਿਪਲ ਬਸਤ੍ਰ ਕੇਤੇ ਹੈ ਪਹਿਰੇ ਕਿਆ ਬਨ ਮਧੇ ਬਾਸਾ ॥

ਹੇ ਮਨ ਭਜਨ ਸੇ ਬਿਨਾਂ ਕਿਤਨਿਓਂ ਪੁਰਸੋਂ ਨੇ (ਬਿਪਲ) ਬਸਤ੍ਰ ਪਹਿਰੇ ਤੋ ਕਿਆ ਲਾਭ ਹੂਆ ਔਰ ਬਨਕੇ ਬੀਚ ਬਾਸਾ ਕੀਆ ਤੋ ਕਿਆ ਹੂਆ॥

ਕਹਾ ਭਇਆ ਨਰ ਦੇਵਾ ਧੋਖੇ ਕਿਆ ਜਲਿ ਬੋਰਿਓ ਗਿਆਤਾ ॥੧॥

ਹੇ ਪੁਰਸ ਦੇਵਤਿਓਂ ਕਾ ਪੂਜਨ ਕੀਆ ਤੋ ਕਿਆ ਹੂਆ ਔਰ ਜਲ ਮੈਂ (ਗਿਆਤਾ) ਸਮਝ ਪੂਰਬਕ ਸਰੀਰ ਕੋ ਡੋਬ ਲੀਆ ਅਰਥਾਤ ਤੀਰਥੋਂ ਮੈਂ ਇਸਨਾਨ ਕੀਆ ਤੋ ਕਿਆ ਲਾਭ ਹੂਆ ਵਾ ਜਲ ਬੋਰਿਓਂ ਕੇ ਸਾਥ ਸਰੀਰ ਕਾ ਅਧਿਆਹਾਰ ਹੂਆ ਔਰ ਸਾਸਤ੍ਰੋਂ ਕਾ (ਗਿਆਤਾ) ਜਾਨਣੇ ਵਾਲਾ ਹੂਆ ਤੋ ਕਿਆ ਲਾਭ ਹੈ॥

ਜੀਅਰੇ ਜਾਹਿਗਾ ਮੈ ਜਾਨਾਂ ॥

ਅਬਿਗਤ ਸਮਝੁ ਇਆਨਾ ॥

ਜਤ ਜਤ ਦੇਖਉ ਬਹੁਰਿ ਨ ਪੇਖਉ ਸੰਗਿ ਮਾਇਆ ਲਪਟਾਨਾ ॥੧॥ ਰਹਾਉ ॥

ਹੇ ਜੀਵ ਤੂੰ ਜਾਵੇਂਗਾ ਅਰਥਾਤ ਅਵਸ ਮਰੇਂਗਾ ਮੈਨੇ ਜਾਨ ਲੀਆ ਹੈ ਹੇ ਅਯਾਨੇ ਜੀਵ ਤਾਂ ਤੇ ਤੂੰ (ਅਬਿਗਤ) ਪਰਮੇਸ੍ਵਰ ਕੋ ਸਮਝ ਔਰੁ ਜਹਾਂ ਜਹਾਂ ਤੂੰ ਮਾਇਕ ਰਚਨਾ ਦੇਖਤਾ ਹੈਂ ਬਹੁੜੋ ਨਹੀਂ ਦੇਖੇਂਗਾ ਤਿਸ ਨਾਸਵੰਤ ਮਾਯਾ ਸੇ ਤੂੰ ਲਪਟ ਰਹਾ ਹੈ॥

ਗਿਆਨੀ ਧਿਆਨੀ ਬਹੁ ਉਪਦੇਸੀ ਇਹੁ ਜਗੁ ਸਗਲੋ ਧੰਧਾ ॥

(ਗਿਆਨੀ) ਸਾਸਤ੍ਰ ਬਕਤਾ ਅਰੁ ਧ੍ਯਾਨ ਲਗਾਵਨੇ ਵਾਲੇ ਪੁਨ: ਬਹੁਤ ਸੇ (ਉਪਦੇਸੀ) ਉਪਦੇਸੁ ਕਰਨੇ ਵਾਲੇ ਇਤਯਾਦਿ ਸੰਪੂਰਨ ਜਗਤ ਮੈਂ ਧੰਧਾ ਹੀ ਕਰ ਰਹੇ ਹੈਂ॥

ਕਹਿ ਕਬੀਰ ਇਕ ਰਾਮ ਨਾਮ ਬਿਨੁ ਇਆ ਜਗੁ ਮਾਇਆ ਅੰਧਾ ॥੨॥੧॥੧੬॥੬੭॥

ਸ੍ਰੀ ਕਬੀਰ ਜੀ ਕਹਤੇ ਹੈਂ ਇਕ ਰਾਮ ਬਿਨਾਂ ਇਹ ਜਗਤ ਮਾਇਆ ਨੇ ਅੰਧਕਾਰ ਛੋਡਿਆ ॥੨॥੧॥੧੬॥੬੭॥

ਗਉੜੀ ੧੨ ॥

ਜੇ ਮਨ ਕਹੇ ਕਿ ਅਬ ਮੈਂ ਕਿਆ ਕਰੂੰ ਤਿਸ ਪਰ ਕਹਤੇ ਹੈਂ॥

ਮਨ ਰੇ ਛਾਡਹੁ ਭਰਮੁ ਪ੍ਰਗਟ ਹੋਇ ਨਾਚਹੁ ਇਆ ਮਾਇਆ ਕੇ ਡਾਂਡੇ ॥

ਰੇ ਮਨ ਇਸ ਮਾਇਆ ਕੇ ਦੰਡੇ ਹੂਏ ਭ੍ਰਮ ਛੋਡਿ ਕਰ ਪਰਮੇਸ੍ਵਰ ਕੀ ਭਗਤੀ ਮੈਂ ਪ੍ਰਗਟ ਹੋ ਕਰ ਨਾਚਹੁ॥

ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ ॥੧॥

ਜੋ ਸਨਮੁਖ ਹੋ ਕਰ ਜੁਧ ਸੇ ਡਰੇ ਸੋ ਸੂਰਮਾਂ ਕਿਆ ਹੈ ਅਰੁ ਜੋ ਸਤੀ ਜਲਨੇ ਕੇ ਸਮਜ ਭਾਂਡੇ ਇਕਤ੍ਰ ਕਰੇ ਸੋ ਕਜਾ ਹੈ ਅਰਥਾਤ ਜੋ ਸੂਰਮਾਂ ਹੈ ਸੋ ਰਣ ਸੇ ਡਰਤਾ ਨਹੀਂ ਔਰੁ ਜੋ ਸਤੀ ਹੋਣੇ ਜਾਤੀ ਹੈ ਸੋ ਭਾਂਡੇ ਸੰਚਨ ਕਰਕੇ ਨਹੀਂ ਰਾਖਤੀ ਸਰਬੰਸ ਲੁਟਾਇ ਦੇਤੀ ਹੈ॥ ਦ੍ਰਾਸ੍ਟਾਂਤ ਮੈਂ ਵਹੁ ਗਜਾਨਵਾਨ ਨਹੀਂ ਔਰੁ ਜੋ ਕਾਮਾਦਿ ਵਿਕਾਰੋਂ ਸੇ ਦਬਤਾ ਹੈ ਅਰਥਾਤ ਕਾਮਾਦਿਕੋਂ ਕੋ ਨ ਜੀਤ ਕਰ ਉਨਕੇ ਅਧੀਨ ਹੋਤਾ ਹੈ ਵਹੁ ਵੈਰਾਗਵਾਨ ਨਹੀਂ ਹੈ ਜੋ ਪਦਾਰਥ ਸੰਗ੍ਰਹ ਕਰਤਾ ਹੈ॥੧॥ ਗਜਾਨੀ ਦੇਹੋਹੰ ਤਜਾਗਨ ਮੈਂ ਸੰਕੋਚੁ ਨਹੀਂ ਕਰਤਾ ਹੈ॥

ਡਗਮਗ ਛਾਡਿ ਰੇ ਮਨ ਬਉਰਾ ॥

ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ ॥੧॥ ਰਹਾਉ ॥

ਹੇ ਬਾਵਰੇ ਮਨ (ਡਗ) ਵਿੰਗੇ ਰਸਤੇ ਛੋਡ ਦੇਹੁ ਹਾਥ ਮੈਂ (ਸੰਧਉਰਾ) ਨਾਰੀਏਲ ਲੇ ਲੀਆ ਸਤੀ ਜਰੇ ਤੋ ਸ੍ਵਰਗ ਕੀ ਪ੍ਰਾਪਤਿ ਕੋ ਪਾ ਲੇਤੀ ਹੈ ਔਰ ਸੂਰਮੇ ਨੇ (ਸੰਧਉਰਾ) ਖੰਡਾ ਹਾਥ ਮੈਂ ਲੀਆ ਤਉ ਮਰਨੇ ਸੇ ਕਿਆ ਡਰਨਾ ਹੈ ਕਿਉਂਕਿ ਜਰੇ ਮਰੇ ਸੇ ਸਿਧੀ ਪ੍ਰਾਪਤਿ ਹੋਤੀ ਹੈ ਦ੍ਰਾਸ੍ਟਾਂਤ ਮੈਂ ਜਬ ਵੈਰਾਗ ਰੂਪੀ ਨਾਰੀਏਲ ਜਗਜਾਸੂ ਨੇ ਅਰੁ ਗਜਾਨ ਰੂਪੀ ਖੰਡਾ ਵਿਦਵਾਨ ਨੇ ਪਕੜ ਲੀਆ ਤਬ ਸੰਸਾਰ ਸੇ ਮਰ ਜਾਵੇ ਕਾਮਨਾ ਕੋ ਜਲਾ ਦੇਵੇ ਗਜਾਨੀ ਦੇਹ ਅਭਿਮਾਨ ਕੋ ਤਜਾਗ ਦੇਵੇ ਤੌ ਮੋਖ ਪਦ ਪ੍ਰਾਪਤਿ ਹੋਤਾ ਹੈ ਕਹੇ ਅਰਥ ਕੋ ਸਪਸਟ ਕਰਤੇ ਹੈਂ॥

ਕਾਮ ਕ੍ਰੋਧ ਮਾਇਆ ਕੇ ਲੀਨੇ ਇਆ ਬਿਧਿ ਜਗਤੁ ਬਿਗੂਤਾ ॥

ਕਾਮ ਕ੍ਰੋਧ ਮਾਇਆ ਕੇ ਵਿਖੇ ਤੂੰ (ਲੀਨੇ) ਲੈ ਹੋ ਰਹਾ ਹੈ ਵਾ (ਲੀਨੇ) ਵਾਸਤੇ ਇਸ ਪ੍ਰਕਾਰ ਜਗਤ ਖਰਾਬ ਹੋ ਰਹਾ ਹੈ॥

ਕਹਿ ਕਬੀਰ ਰਾਜਾ ਰਾਮ ਨ ਛੋਡਉ ਸਗਲ ਊਚ ਤੇ ਊਚਾ ॥੨॥੨॥੧੭॥੬੮॥

ਸ੍ਰੀ ਕਬੀਰ ਜੀ ਕਹਤੇ ਹੈਂ ਰਾਜਾ ਰਾਮ ਕੋ ਨ ਛੋਡਉ ਜੋ ਸੰਪੂਰਨ ਬ੍ਰਹਮਾਦਿਕ ਊਚਿਓਂ ਸੇ ਭੀ ਊਚਾ ਹੈ॥੨॥੨॥੧੭॥੬੮॥

ਗਉੜੀ ੧੩ ॥

ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ ॥

ਬੇਨਤੀ॥ ਤੇਰਾ ਹੁਕਮ ਪ੍ਰਸਿੰਨ ਹੋ ਕਰ ਸਿਰ ਪਰ ਰਾਖਿਆ ਹੈ ਫਿਰ ਹੁਕਮ ਮੈਂ ਵੀਚਾਰ ਨਹੀਂ ਕਰਤਾ ਹੂੰ ਕਿ ਯੇਹਿ ਮਾਨਣੇ ਜੋਗ ਹੈ ਯਾ ਨਹੀਂ ਮਾਨਣੇ ਜੋਗ॥

ਤੁਹੀ ਦਰੀਆ ਤੁਹੀ ਕਰੀਆ ਤੁਝੈ ਤੇ ਨਿਸਤਾਰ ॥੧॥

ਸੰਸਾਰ ਰੂਪੀ ਦਰੀਆਓ ਭੀ ਤੂੰ ਹੀ ਹੈਂ ਔਰ ਪਾਰ ਕਰਨੇ ਕੋ ਗੁਰੂ ਰੂਪ (ਕਰੀਆ) ਮਲਾਹ ਭੀ ਤੂੰ ਹੀ ਹੈਂ ਤੇਰੇ ਸੇ ਹੀ ਮੇਰਾ ਨਿਸਤਾਰਾ ਹੋਵੇਗਾ॥੨॥

ਬੰਦੇ ਬੰਦਗੀ ਇਕਤੀਆਰ ॥

ਸਾਹਿਬੁ ਰੋਸੁ ਧਰਉ ਕਿ ਪਿਆਰੁ ॥੧॥ ਰਹਾਉ ॥

ਹੇ ਵਾਹਿਗੁਰੂ ਹਮ ਜੋ ਤੇਰੇ ਦਾਸ ਹਾਂ ਹਮ ਕੋ ਤੇਰੀ ਬੰਦਗੀ ਕਰਨੀ ਚਾਹੀਏ ਹੇ ਸਾਹਿਬ ਆਪ ਮੁਝ ਦਾਸ ਪਰ ਰੋਸ ਧਾਰੋ ਵਾ ਪਿਆਰ ਧਰੋ ਇਹ ਆਪ ਕੋ ਇਖਤਿਆਰ ਹੈ॥ ਜੇ ਕਹੇ ਤੂੰ ਮੇਰਾ ਬੰਦਾ ਕੈਸੇ ਹੈਂ ਤਿਸ ਪਰ ਕਹਤੇ ਹੈਂ॥

ਨਾਮੁ ਤੇਰਾ ਆਧਾਰੁ ਮੇਰਾ ਜਿਉ ਫੂਲੁ ਜਈ ਹੈ ਨਾਰਿ ॥

ਤੇਰਾ ਜੋ ਨਾਮ ਹੈ ਸੋ ਮੇਰਾ ਆਸਰਾ ਹੈ ਨਾਮ ਕੋ ਪਾਇਕਰ ਮੈਂ ਐਸੇ ਪ੍ਰਸੰਨ ਹੋ ਰਹਾ ਹੂੰ ਜੈਸੇ ਇਸਤ੍ਰੀ (ਜਈ) ਪੁਤ੍ਰ ਕੋ ਦੇਖ ਕਰ ਪ੍ਰਸਿੰਨ ਹੋਤੀ ਹੈ॥

ਵਾ ਕਵਲ ਨਾਰ ਜਲ ਕੋ ਦੇਖ ਕਰ ਪ੍ਰਫੁਲਤ ਹੋ (ਜਈ) ਜਾਤੀ ਹੈ ਵਾ ਜੈਸੇ ਪ੍ਰਦੇਸ ਸੇ ਆਏ ਪਤੀ ਕੋ ਦੇਖ ਕਰ ਇਸਤ੍ਰੀ ਪ੍ਰਸਿੰਨ ਹੋਤੀ ਹੈ॥

ਕਹਿ ਕਬੀਰ ਗੁਲਾਮੁ ਘਰ ਕਾ ਜੀਆਇ ਭਾਵੈ ਮਾਰਿ ॥੨॥੧੮॥੬੯॥

ਸ੍ਰੀ ਕਬੀਰ ਜੀ ਕਹਤੇ ਹੈਂ ਮੈਂ ਤੇਰੇ ਘਰ ਕਾ ਗੁਲਾਮ ਹਾਂ ਚਾਹੇ ਜੀਆਇ ਚਾਹੇ ਮਾਰ॥੨॥੧੮॥੬੯॥

ਗਉੜੀ ॥

ਏਕ ਬ੍ਰਹਮਨ ਨੇ ਕਬੀਰ ਜੀ ਪਾਸ ਆਇ ਕਰ ਕਹਾ ਕਿ ਜੈ ਨੰਦ ਕੇ ਨੰਦਨ ਕੀ॥

ਲਖ ਚਉਰਾਸੀਹ ਜੀਅ ਜੋਨਿ ਮਹਿ ਭ੍ਰਮਤ ਨੰਦੁ ਬਹੁ ਥਾਕੋ ਰੇ ॥

ਚੌਰਾਸੀ ਲਖ ਜੀਵੋਂ ਕੀ ਜੂਨੀ ਮੈਂ ਭਰਮਤਾ ਹੂਆ ਬਹੁਤ ਥਕਤ ਹੋ ਗਿਆ॥

ਭਗਤਿ ਹੇਤਿ ਅਵਤਾਰੁ ਲੀਓ ਹੈ ਭਾਗੁ ਬਡੋ ਬਪੁਰਾ ਕੋ ਰੇ ॥੧॥

ਨੰਦ ਕੀ ਭਗਤੀ ਕੇ ਵਾਸਤੇ ਅਵਤਾਰ ਲੀਆ ਹੈ ਬੇਚਾਰੇ ਕਾ ਭਾਗ ਬਡਾ ਹੈ ਭਾਵ ਏਹਿ ਕਿ ਨੰਦ ਨੇ ਔਰ ਜਸੋਧਾਂ ਨੇ ਭਗਤੀ ਕਰੀ ਥੀ ਯਾਂ ਤੇ ਕ੍ਰਿਸ਼ਨ ਜੀ ਨੇ ਉਤਾਰ ਧਾਰ ਕਰ ਬਡਾਈ ਬਖਸ਼ੀ ਯਦਪੀ ਵਸੁਦੇਵ ਕੇ ਘਰ ਅਵਤਾਰ ਲੀਆ ਹੈ ਤਦਪੀ ਪਾਲਨੇ ਕਰ ਨੰਦ ਕੇ ਪੁਤ੍ਰ ਕਹਾਏ ਹੈਂ॥੧॥

ਤੁਮ੍ ਜੁ ਕਹਤ ਹਉ ਨੰਦ ਕੋ ਨੰਦਨੁ ਨੰਦ ਸੁ ਨੰਦਨੁ ਕਾ ਕੋ ਰੇ ॥

ਧਰਨਿ ਅਕਾਸੁ ਦਸੋ ਦਿਸ ਨਾਹੀ ਤਬ ਇਹੁ ਨੰਦੁ ਕਹਾ ਥੋ ਰੇ ॥੧॥ ਰਹਾਉ ॥

ਕਬੀਰ ਜੀ ਨੇ ਕਹਾ ਤੁਮ ਜੋ ਕਹਤੇ ਹੋ ਕ੍ਰਿਸ਼ਨ ਨੰਦ ਕਾ ਪੁਤ੍ਰ ਹੈ ਹੇ ਪੰਡਤ ਨੰਦ ਜੋ ਹੈ ਸੋ ਕਿਸਕਾ (ਨੰਦਨੁ) ਪੁਤ੍ਰ ਹੈ ਭਾਵ ਏਹ ਕਿ ਪਿਤਾ ਪਿਤਾਮਾ ਕਰ ਬ੍ਰਹਮ ਪ੍ਰਯੰਤ ਕਹੋਗੇ ਨੰਦ ਕੇ ਬਡੇ ਸੋ ਬ੍ਰਹਮਾ ਭੀ ਕ੍ਰਿਸਨ ਕਾ ਪੁਤ੍ਰ ਹੀ ਸਿਧ ਹੋਵੇਗਾ ਜਬ ਧਰਤੀ ਔਰ ਅਕਾਸ ਦਸੋ ਦਿਸਾ ਨਹੀਂ ਥੀ ਤਬ ਏਹ ਨੰਦ ਕਹਾਂ ਥਾ ਭਾਵ ਏਹ ਕਿ ਕ੍ਰਿਸਨ ਤਬ ਭੀ ਥਾ॥

ਪੰਨਾ ੩੩੯

ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ ॥

ਜੇਕਰ ਕ੍ਰਿਸਨ ਕਾ ਯਥਾਰਥ ਰੂਪ ਪੂਛੋ ਤੋ ਜਿਸਕਾ ਨਾਮ ਨਿਰੰਜਨ ਹੈ ਸੰਕਟ ਮੈਂ ਨਹੀਂ ਪਰਤਾ ਜੋਨੀ ਮੈਂ ਨਹੀਂ ਆਵਤਾ॥

ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ ॥੨॥੧੯॥੭੦॥

ਕਬੀਰ ਜੀ ਕਹਤੇ ਹੈਂ ਹਮਾਰਾ ਸੁਆਮੀ ਐਸਾ ਠਾਕੁਰ ਹੈ ਜਿਸਕੇ ਨ ਮਾਈ ਹੈ ਨ ਬਾਪੁ ਹੈ॥੨॥੧੯॥੭੦॥

ਗਉੜੀ ॥

ਏਕ ਕਾਲ ਮੈਂ ਕਬੀਰ ਜੀ ਨੇ ਲੋਕੋਂ ਕੋ ਪੀਛੇ ਸੇ ਹਟਾਵਣੇ ਕੇ ਵਾਸਤੇ ਐਸਾ ਸ੍ਵਾਂਗ ਧਾਰਿਆ ਏਕ ਹਾਥ ਮੈਂ ਵੇਸਵਾ ਏਕ ਹਾਥ ਮੈਂ ਗੰਗਾ ਜਲ ਕੀ ਬੋਤਲ ਪਕੜੀ ਹੂਈ ਥੀ। ਮਦਮਤੋਂ ਕੇ ਸਮ ਫਿਰਨੇ ਲਗੇ ਤਬ ਲੋਗ ਨਿੰਦਾ ਕਰਨੇ ਲਗੇ ਇਸ ਪਰਥਾਇ ਕਹਤੇ ਹੈਂ॥

ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ ॥

ਨਿੰਦਾ ਜਨ ਕਉ ਖਰੀ ਪਿਆਰੀ ॥

ਨਿੰਦਾ ਬਾਪੁ ਨਿੰਦਾ ਮਹਤਾਰੀ ॥੧॥ ਰਹਾਉ ॥

ਹੇ ਲੋਕੋ ਮੇਰੇ ਕੋ ਮਨ ਤਨ ਬਾਣੀ ਕਰਕੇ ਨਿੰਦੋ ਮੁਝ ਜਨ ਕਉ ਨਿੰਦਾ ਅਤੀ ਪਿਆਰੀ ਹੈ ਨਿੰਦਾ ਹੀ ਪਿਤਾ ਨਿੰਦਾ ਹਮਾਰੀ ਮਾਤਾ ਹੈ ਜੇ ਕਹੇ ਤੁਮ ਕੋ ਨਿੰਦਾ ਪਿਆਰੀ ਕਿਉਂ ਹੈ ਤਿਸ ਪਰ ਕਹਤੇ ਹੈਂ॥

ਨਿੰਦਾ ਹੋਇ ਤ ਬੈਕੁੰਠਿ ਜਾਈਐ ॥

ਨਾਮੁ ਪਦਾਰਥੁ ਮਨਹਿ ਬਸਾਈਐ ॥

ਜੇ ਨਿੰਦਾ ਹੋਵੇ ਤੋ ਬੈਕੁੰਠ ਕੋ ਜਾਈਤਾ ਹੈ ਜੇ ਕਹੇ ਨਿੰਦਾ ਹੋਣੇ ਕਰ ਬੈਕੁੰਠ ਮੈਂ ਕੈਸੇ ਜਾਈਤਾ ਹੈ ਤਿਸ ਪਰ ਕਹਤੇ ਹੈਂ ਨਾਮ ਪਦਾਰਥ ਮਨ ਮੈਂ ਵਸਾਈਤਾ ਹੈ ਭਾਵ ਇਹ ਕਿ ਏਕ ਤੋ ਜਿਸ ਕੀ ਨਿੰਦਾ ਕਰਤਾ ਹੈ ਤਿਸ ਕੇ ਨਿੰਦਕ ਪਾਪ ਲੇ ਜਾਤਾ ਹੈ ਦੁਤੀਯ ਲੋਕ ਪੀਛੇ ਸੇ ਹਟ ਜਾਤੇ ਹੈਂ ਤਬ ਸੁਧ ਹੋ ਕਰ ਨਾਮ ਜਬ ਕੇ ਬੈਕੁੰਠ ਮੈਂ ਹੀ ਜਾਵੇਗਾ ਜੇ ਕਹੇ ਜਿਸਨੇ ਪਾਪ ਕੀਆ ਉਸਕੋ ਪਾਪੀ ਕਹਿ ਦੀਆ ਤੋ ਕਿਆ ਦੋਸ਼ ਹੈ ਏਹੀ ਨਿੰਦਾ ਹੈ ਤਿਸ ਪਰ ਕਹਤੇ ਹੈਂ॥

ਰਿਦੈ ਸੁਧ ਜਉ ਨਿੰਦਾ ਹੋਇ ॥

ਹਮਰੇ ਕਪਰੇ ਨਿੰਦਕੁ ਧੋਇ ॥੧॥

ਜੋ ਹਮ ਰਿਦੇ ਕਰਕੇ ਸੁਧ ਹੈਂ ਔਰ ਨਿੰਦਾ ਹੋਤੀ ਹੈ ਤੌ ਨਿੰਦਕ ਹਮਾਰੇ ਅੰਤਹਕਰਣ ਰੂਪੀ ਕਪੜੇ ਧੋਤਾ ਹੈ ਅਰਥਾਤ ਪਾਪ ਕੋ ਲੇ ਲੇਤਾ ਹੈ॥੧॥

ਨਿੰਦਾ ਕਰੈ ਸੁ ਹਮਰਾ ਮੀਤੁ ॥

ਨਿੰਦਕ ਮਾਹਿ ਹਮਾਰਾ ਚੀਤੁ ॥

ਜੋ ਨਿੰਦਾ ਕਰੇ ਸੋ ਹਮਾਰਾ ਮੀਤ ਹੈ ਨਿੰਦਕ ਕੇ ਬੀਚ ਹਮਾਰਾ ਚੀਤ ਹੈ॥

ਨਿੰਦਕੁ ਸੋ ਜੋ ਨਿੰਦਾ ਹੋਰੈ ॥

ਹਮਰਾ ਜੀਵਨੁ ਨਿੰਦਕੁ ਲੋਰੈ ॥੨॥

ਹਮਾਰਾ ਨਿੰਦਕ ਸੋ ਹੈ ਜੋ ਹਮਾਰੀ ਨਿੰਦਾ ਹੋਤੀ ਕੋ (ਹੋਰੈ) ਹਟਾਵੈ ਨਿੰਦਾ ਪਰਾਇਣ ਹੀ ਹੋ ਰਹੇ ਸੋ ਨਿੰਦਕ ਹੈ ਨਿੰਦਕ ਹਮਾਰਾ ਜੀਵਨ ਚਾਹਤਾ ਹੈ॥

ਨਿੰਦਾ ਹਮਰੀ ਪ੍ਰੇਮ ਪਿਆਰੁ ॥

ਨਿੰਦਾ ਹਮਰਾ ਕਰੈ ਉਧਾਰੁ ॥

ਜੋ ਹਮਾਰੀ ਨਿੰਦਾ ਮੈਂ ਪ੍ਰੇਮ ਕਰਤਾ ਹੈ ਹਮ ਤਿਸ ਮੈਂ ਪਿਆਰ ਕਰਤੇ ਹਾਂ ਕਿਉਂਕਿ ਨਿੰਦਾ ਹਮਾਰਾ ਉਧਾਰ ਕਰਤੀ ਹੈ॥

ਜਨ ਕਬੀਰ ਕਉ ਨਿੰਦਾ ਸਾਰੁ ॥

ਨਿੰਦਕੁ ਡੂਬਾ ਹਮ ਉਤਰੇ ਪਾਰਿ ॥੩॥੨੦॥੭੧॥

ਕਬੀਰ ਜੀ ਕਹਤੇ ਹੈਂ ਮੁਝ ਦਾਸ ਕੋ ਤੋ ਨਿੰਦਾ ਹੀ ਸ੍ਰੇਸ਼ਟ ਹੈ ਕਿਉਂਕਿ ਨਿੰਦਾ ਕਰਨੇ ਵਾਲਾ ਡੂਬਾ ਹੈ ਹਮ ਪਾਰ ਉਤਰੇ ਹੈਂ॥੩॥੨੦॥੭੧॥

ਰਾਜਾ ਰਾਮ ਤੂੰ ਐਸਾ ਨਿਰਭਉ ਤਰਨ ਤਾਰਨ ਰਾਮ ਰਾਇਆ ॥੧॥ ਰਹਾਉ ॥

ਬੇਨਤੀ॥ ਰਾਜਾ ਰਾਮ ਤੂੰ ਐਸਾ ਨਿਰਭਉ ਹੈਂ ਹੇ ਰਾਮ ਰਾਜਾ ਤੂੰ ਤਾਰਨੇ ਕੋ (ਤਰਨ) ਨਾਉਕਾ ਹੈਂ॥

ਜਬ ਹਮ ਹੋਤੇ ਤਬ ਤੁਮ ਨਾਹੀ ਅਬ ਤੁਮ ਹਹੁ ਹਮ ਨਾਹੀ ॥

ਜਬ ਹਮ ਅਪਨੇ ਆਪ ਕੋ ਜੀਵ ਮਾਨਤੇ ਥੇ ਤਬ ਤੁਮ ਹਮ ਕੋ ਪ੍ਰਾਪਤ ਨਹੀਂ ਥੇ ਅਬ ਤੁਮ ਪ੍ਰਾਪਤ ਹੂਏ ਤੋ ਤਬ ਹਮ ਤੁਮ ਸੇ ਕੁਛ ਭਿੰਨ ਨਹੀਂ ਹੈਂ।

ਅਬ ਹਮ ਤੁਮ ਏਕ ਭਏ ਹਹਿ ਏਕੈ ਦੇਖਤ ਮਨੁ ਪਤੀਆਹੀ ॥੧॥

ਅਬ ਹਮ ਔਰ ਤੁਮ ਏਕ ਭਏ ਹੈਂ ਏਕ ਤੇਰੇ ਕੋ ਦੇਖਤੇ ਹੀ ਮਨ ਨਿਸਚੇ ਕੋ ਪ੍ਰਾਪਤ ਹੂਆ ਹੈ॥੧॥

ਜਬ ਬੁਧਿ ਹੋਤੀ ਤਬ ਬਲੁ ਕੈਸਾ ਅਬ ਬੁਧਿ ਬਲੁ ਨ ਖਟਾਈ ॥

ਜਬ ਸੰਸਾਰਕ ਬੁਧੀ ਹੋਤੀ ਥੀ ਤਬ ਤੇਰੀ ਪ੍ਰਾਪਤੀ ਕਾ ਬਲ ਕੈਸਾ ਥਾ ਭਾਵ ਸੇ ਬਲ ਨਹੀਂ ਥਾ ਬੁਧੀ ਔਰ ਬਲ ਜੋ ਸੰਸਾਰਕ ਥੇ ਅਬ ਉਨਕੀ (ਖਟਾਈ) ਸਮਾਈ ਨਹੀਂ॥

ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ ॥੨॥੨੧॥੭੨॥

ਕਬੀਰ ਜੀ ਕਹਤੇ ਹੈਂ ਜੋ ਮੇਰੀ ਸੰਸਾਰਕ ਬੁਧੀ ਥੀ ਸੋ ਮੇਰੇ ਸੇ ਅਬ ਆਪਨੇ ਦੂਰ ਕਰ ਲਈ ਹੈ ਜਬ ਸੰਸਾਰਕ ਬੁਧੀ ਬਦਲੀ ਅਰਥਾਤ ਉਲਟ ਕੇ ਪਰਮੇਸ੍ਵਰ ਪਰਾਇਣ ਹੁਈ ਤਬ (ਸਿਧਿ ਪਾਈ) ਮੋਖਜ ਪ੍ਰਾਪਤ ਹੋਈ ਹੈ॥੨॥੨੧॥੭੨॥

ਗਉੜੀ ॥

ਖਟ ਨੇਮ ਕਰਿ ਕੋਠੜੀ ਬਾਂਧੀ ਬਸਤੁ ਅਨੂਪੁ ਬੀਚ ਪਾਈ ॥

ਨੇਮ ਉਪਲਖਤ ਨੇਮੀਆਂ ਪੁਠੀਆ ਅਰਥਾਤ (ਖਟ) ਛਿਆ ਚਕਰੋਂ ਕਰ ਦੇਹ ਰੂਪੀ ਕੋਠੜੀ ਬਾਂਧੀ ਰਹੀ ਹੈ ਅਰੁ ਉਪਮਾ ਸੇ ਰਹਤ ਆਤਮ ਬਸਤੂ ਬੀਚ ਪਾਈ ਹੈ ਚਕਰੋਂ ਕਾ ਰੂਪ ਕਬੀਰ ਜੀ ਕੇ ੪੭ਵੇਂ ਸਬਦ ਮੇਂ ਕਹ ਆਏ ਹੈਂ॥

ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ ਕਰਤੇ ਬਾਰ ਨ ਲਾਈ ॥੧॥

ਚਕ੍ਰੋਂ ਰੂਪੀ (ਕੁਲਫੁ) ਜੰਦ੍ਰੇ ਖੋਲਨੇ ਕੋ ਪ੍ਰਾਣ ਕੁੰਜੀ ਕਰ ਰਾਖੇ ਹੈਂ ਕਰਤੇ ਹੁਏ ਪਰਮੇਸ੍ਵਰ ਨੇ ਡੇਰ ਨਹੀਂ ਲਾਈ ਵਾ ਪੰਜ ਤਤ ਏਕ ਮਨ ਇਨਖਟੋਂ ਕੇ ਨਿਜਮ ਕਰਕੇ ਦੇਹ ਕੋਠੜੀ ਬਾਂਧੀ ਹੈ ਬੀਚ ਆਤਮ ਵਸਤੂ ਪਾਈ ਹੈ ਕੁੰਜੀ ਬ੍ਰਹਮ ਵਿਦਿਆ ਹੈ ਜਿੰਦਾ ਅਗਜਾਨ ਹੈ ਪ੍ਰਾਣ ਥੰਭਾ ਕਰਕੇ ਰਾਖੇ ਹੈਂ॥੧॥

ਅਬ ਮਨ ਜਾਗਤ ਰਹੁ ਰੇ ਭਾਈ ॥

ਗਾਫਲੁ ਹੋਇ ਕੈ ਜਨਮੁ ਗਵਾਇਓ ਚੋਰੁ ਮੁਸੈ ਘਰੁ ਜਾਈ ॥੧॥ ਰਹਾਉ ॥

ਹੇ ਭਾਈ ਮਨ ਅਬ ਮਾਨਸ ਜਨਮ ਮੈ ਜਾਗਤ ਰਹੁ ਗਾਫਲ ਹੋ ਕਰ ਤੈਂ ਕਿਉਂ ਜਨਮ ਗਵਾਇਆ ਹੈ ਕਾਮਾਦਿ ਪੰਚ ਚੋਰ ਘਰ ਕੋ (ਮੁਸੈ) ਠਗੀ ਜਾਤੇ ਹੈਂ॥

ਪੰਚ ਪਹਰੂਆ ਦਰ ਮਹਿ ਰਹਤੇ ਤਿਨ ਕਾ ਨਹੀ ਪਤੀਆਰਾ ॥

ਸਰੀਰ ਕੋਠੜੀ ਕੇ ਪਹਰੇ ਵਾਲੇ ਪੰਜ ਗਿਆਨ ਇੰਦ੍ਰੇ ਵਾ ਦੇਵਤਾ ਦਰਵਾਜੇ ਮੈਂ ਰਹਤੇ ਹੈਂ ਤਿਨਕਾ ਭਰੋਸਾ ਨਹੀਂ॥

ਚੇਤਿ ਸੁਚੇਤ ਚਿਤ ਹੋਇ ਰਹੁ ਤਉ ਲੈ ਪਰਗਾਸੁ ਉਜਾਰਾ ॥੨॥

ਤਾਂਤੇ ਚਿਤ ਮੈ (ਚੇਤਿ) ਸਿਮਰਨ ਕਰਕੇ ਸੁਚੇਤ ਹੋ ਰਹੁ ਜੋ ਕਹੈਂ ਮਰੇ ਕੋ ਕਿਆ ਲਾਭ ਹੋਵੇਗਾ॥ ਤਿਸ ਪਰ ਕਹਤੇ ਹੈਂ॥ ਤੋਂ ਪ੍ਰਕਾਸ ਰੂਪ ਪਰਮੇਸ੍ਵਰ ਕਾ (ਉਜਾਰਾ) ਗਿਆਨ ਲਹੇਗਾ॥੨॥

ਨਉ ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ ॥

ਜਿਨਕੀ (ਕਾਮਨਿ) ਬੁਧੀ (ਨਉਘਰ) ਨਉ ਗੋਲਕਾਂ ਵਾਲੇ ਸਰੀਰ ਕੋ ਦੇਖ ਕਰ ਭੂਲੀ ਹੈ ਤਿਸਨੇ ਅਨੂਪਮ ਆਤਮ ਵਸਤੂ ਨਹੀਂ ਪਾਈ ਹੈ॥

ਕਹਤੁ ਕਬੀਰ ਨਵੈ ਘਰ ਮੂਸੇ ਦਸਵੈਂ ਤਤੁ ਸਮਾਈ ॥੩॥੨੨॥੭੩॥

ਕਬੀਰ ਜੀ ਕਹਤੇ ਹੈਂ ਜਿਸਨੇ ਨੌਂ ਘਰ ਮੁਸੇ ਅਰਥਾਤ ਰੋਕੇ ਹੈਂ ਸੋ ਪੁਰਸ਼ (ਦਸਮੇ) ਸਰਗ ਆਦਿਕ ਨਵੋਂ ਕਾ ਜੋ ਆਸਰਾ ਹੈ ਤਿਸ ਤਤ ਰੂਪ ਮੈ ਸਮਾਇ ਗਇਆ ਹੈ ਸਰਗ ਆਦਿਕੋਂ ਕਾ ਰੂਪ ਸਿਰੀ ਰਾਗੁ ਪਾਤਸ਼ਾਹੀ ੧ ਅਸਟਪਦੀ ਕੀ ੫ ਪਉੜੀ ਮੈਂ ਕਹਾ ਹੈ॥੩॥੨੨॥੭੩॥

ਗਉੜੀ ॥

ਪ੍ਰਸ਼ਨ: ਆਪਨੇ ਕਿਆ ਸਾਰ ਜਾਨਾ ਹੈ?

ਮਾਈ ਮੋਹਿ ਅਵਰੁ ਨ ਜਾਨਿਓ ਆਨਾਨਾਂ ॥
ਸਿਵ ਸਨਕਾਦਿ ਜਾਸੁ ਗੁਨ ਗਾਵਹਿ ਤਾਸੁ ਬਸਹਿ ਮੋਰੇ ਪ੍ਰਾਨਾਨਾਂ ॥ ਰਹਾਉ ॥

ਹੇ (ਮਾਈ) ਭਾਈ ਮੈ ਹਰੀ ਸੇ ਬਿਨਾਂ (ਨਾਂ) ਨਿਸਚੇ ਕਰਕੇ ਔਰ ਜਗਾ ਦੂਸਰਾ ਨਹੀ ਜਾਨਿਆ ਹੈ ਵਾ ਨਕਾਰ ਤੁਕਾਂਤ ਮੈ ਜਾਣ ਲੈਣਾ॥ ਜਿਸ ਕੇ ਗੁਨ ਸਿਵ ਸਨਕਾਦਿਕ ਗਾਵਤੇ ਹੈਂ ਤਿਸ (ਨਾ) ਪੁਰਸ਼ ਮੈ ਵਾ ਨਿਸਚੇ ਕਰਕੇ ਮੇਰੇ ਪ੍ਰਾਨ ਬਸਤੇ ਹੈਂ॥

ਹਿਰਦੇ ਪ੍ਰਗਾਸੁ ਗਿਆਨ ਗੁਰ ਗੰਮਿਤ ਗਗਨ ਮੰਡਲ ਮਹਿ ਧਿਆਨਾਨਾਂ ॥

ਜਬ ਗੁਰੋਂ ਨੇ ਗਿਆਨ ਉਪਦੇਸ਼ ਕੀਆ ਤਬ ਹਿਰਦੇ ਮੈ ਪ੍ਰਕਾਸ਼ ਹੂਆ ਅਰਥਾਤ ਬਬੇਕ (ਗੰਮਤਾ) ਪ੍ਰਾਪਤਿ ਹੂਆ (ਗਗਨ ਮੰਡਲ) ਬਜਾਪਕ ਰੂਪ ਚਿਦਾਕਾਸ਼ ਵਾ ਦਸਮੇ ਦੁਆਰ ਮੈਂ ਧਿਆਨ ਲਗਾ॥

ਪ੍ਰਸ਼ਨ: ਧਿਆਨ ਕਰ ਤੁਮਕੋ ਕਿਆ ਲਾਭ ਹੂਆ? ਉੱਤ੍ਰ॥

ਬਿਖੈ ਰੋਗ ਭੈ ਬੰਧਨ ਭਾਗੇ ਮਨ ਨਿਜ ਘਰਿ ਸੁਖੁ ਜਾਨਾਨਾ ॥੧॥

ਵਿਖੇ ਰੋਗ ਔਰ ਸੰਪੂਰਨ ਭੈ ਤਥਾ ਬੰਧਨ ਭਾਗ ਗਏ ਔਰ ਮਨ ਨੇ ਨਿਜ ਸਰੂਪ ਕੇ ਸੁਖ ਕੋ ਜਾਨ ਲੀਆ॥੧॥

ਏਕ ਸੁਮਤਿ ਰਤਿ ਜਾਨਿ ਮਾਨਿ ਪ੍ਰਭ ਦੂਸਰ ਮਨਹਿ ਨ ਆਨਾਨਾ ॥

ਏਕ ਅਦੁਤੀ ਪ੍ਰਭੂ ਮੈਂ ਸ੍ਰੇਸ੍ਰ ਮਤਿ ਕੀ (ਰਤਿ) ਪ੍ਰੀਤੀ ਲਾਗੀ ਹੈ ਤਿਸ ਕੋ ਜਾਨ ਕਰਕੇ ਔਰੁ ਮਾਨ ਕਰਕੇ ਦੂਸਰਾ ਕੋਈ ਮਨ ਮੈ ਨਹੀਂ ਆਨਾ॥

ਚੰਦਨ ਬਾਸੁ ਭਏ ਮਨ ਬਾਸਨ ਤਿਆਗਿ ਘਟਿਓ ਅਭਿਮਾਨਾਨਾ ॥੨॥

ਜਬ ਅੰਤਹਕਰਣ (ਚੰਦਨ ਬਾਸੁ) ਆਤਮ ਅਨੰਦ ਕੇ (ਬਾਸਨ) ਪਾਤ੍ਰ ਹੂਏ ਭਾਵ ਯੇਹ ਕਿ ਅਧਿਕਾਰੀ ਹੁਏ ਤਬ ਘਟ ਮੈਂ ਜੋ ਅਭਿਮਾਨ ਥਾ ਸੋ ਤਿਆਗ ਦੀਆ ਵਾ ਜੋ (ਚੰਦਨ) ਗੁਰੂ ਹੈ ਤਾਂ ਸੋ ਬਾਸਨਾ ਮਨ ਕੀ ਤਿਆਗ ਕਰ ਜਬ ਚੰਦਨ ਭਏ ਤਬਿ ਅਭਿਮਾਨ ਘਟ ਗਿਆ॥ ਜੇ ਕਹੇ ਔਰੋਂ ਕੋ ਅਭਿਮਾਨ ਭੀ ਨਿਵਿਰਤਿ ਹੋ ਕਰ ਪ੍ਰਭੂ ਮੈਂ ਥਾਨ ਹੈ ਵਾ ਨਹੀਂ ਤਿਸ ਪਰ ਕਹਤੇ ਹੈਂ॥੨॥

ਜੋ ਜਨ ਗਾਇ ਧਿਆਇ ਜਸੁ ਠਾਕੁਰ ਤਾਸੁ ਪ੍ਰਭੂ ਹੈ ਥਾਨਾਨਾਂ ॥

ਜੋ ਪੁਰਸ ਠਾਕਰੁ ਕਾ ਜਸ ਗਾਵਤਾ ਹੈ ਔਰ ਧਿਆਵਤਾ ਹੈ ਤਿਸ ਕਾ ਪ੍ਰਭੂ ਹੀ (ਥਾਨ) ਆਸਰਾ ਹੈ॥

ਪ੍ਰਸ਼ਨ: ਸੰਸਾਰ ਮੈਂ ਵਡਭਾਗੀ ਕੌਨ ਹੈ?

ਉੱਤਰ:

ਤਿਹ ਬਡ ਭਾਗ ਬਸਿਓ ਮਨਿ ਜਾ ਕੈ ਕਰਮ ਪ੍ਰਧਾਨ ਮਥਾਨਾਨਾ ॥੩॥

ਜਿਸਕੇ ਮਨ ਮੈਂ ਬਸਜੋ ਹੈ ਤਿਸ ਕੇ ਵੱਡੇ ਭਾਗ ਹੈਂ ਜੇ ਕਹੇ ਪਰਮੇਸ੍ਵਰ ਕੇ ਸਾਥ ਮਿਲਾਉਣੇ ਕੋ ਮੁਖ ਸਾਧਨ ਕੌਣ ਹੈ ਤਿਸ ਪਰ ਕਹਤੇ ਹੈਂ। ਜੋ ਪੁਰਸ ਕੇ ਮਸਤਕ ਮੈਂ ਲਿਖੇ ਗਏ ਹੈਂ ਸੋ ਕਰਮ ਹੀ ਪ੍ਰਧਾਨ ਹੈਂ॥

ਪ੍ਰਸ਼ਨ: ਆਪਨੇ ਨਿਸਕਾਮ ਕਰਨੇ ਸੇ ਕਿਆ ਫਲੁ ਦੇਖਾ? ॥੩॥

ਉੱਤਰ:

ਕਾਟਿ ਸਕਤਿ ਸਿਵ ਸਹਜੁ ਪ੍ਰਗਾਸਿਓ ਏਕੈ ਏਕ ਸਮਾਨਾਨਾ ॥

ਅਵਿਦਜਾ ਸਕਤੀ ਕੋ ਕਾਟ ਕਰ (ਸਿਵ) ਪਰਮਾਤਮਾਂ ਕਾ (ਸਹਜੁ) ਗਜਾਨ ਪ੍ਰਕਾਸਿਆ ਹੈ॥

ਪ੍ਰਸ਼ਨ: ਗਿਆਨ ਕਾ ਸਰੂਪ ਕਿਆ ਹੈ?

ਉੱਤਰ: ਏਕ ਹੀ ਏਕ ਸਮਾਇਆ ਜਾਣਿਆ ਹੈ ਇਸੀ ਕਾ ਨਾਮੁ ਗਿਆਨ ਹੈ ॥

ਪ੍ਰਸ਼ਨ: ਕਰਮ ਕਰਤਿਆਂ ਹੁਇਆਂ ਆਪ ਸੇ ਗਿਆਨ ਹੋ ਗਿਆ ਹੈ?

ਉੱਤਰ:

ਪੰਨਾ ੩੪੦

ਕਹਿ ਕਬੀਰ ਗੁਰ ਭੇਟਿ ਮਹਾ ਸੁਖ ਭ੍ਰਮਤ ਰਹੇ ਮਨੁ ਮਾਨਾਨਾਂ ॥੪॥੨੩॥੭੪॥

ਕਬੀਰ ਜੀ ਕਹਤੇ ਹੈਂ ਗੁਰੋਂ ਕੋ ਮਿਲ ਕੇ ਆਤਮ ਸੁਖ ਹੂਆ ਹੈ ਯਾਂ ਤੇ ਚੌਰਾਸੀ ਮੈਂ ਭ੍ਰਮਤੇ ਹੁਏ ਰਹ ਗਏ ਹੈਂ ਬ੍ਰਹਮ ਸਰੂਪ ਮੈਂ ਮਨ ਮਾਨਾ ਹੈ॥੪॥੨੩॥੭੪॥

## ਰਾਗੁ ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ ਕੀ

### ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥

ਏਕ ਕਾਲ ਮੈਂ ਕਬੀਰ ਜੀ ਕੇ ਪਾਸ ਕਾਜੀ ਅਰੁ ਬ੍ਰਾਹਮਣ ਅਪਣਾ ਅਪਣਾ ਮਤੁ ਸਿਧ ਕਰਾਵਨੇ ਕੇ ਵਾਸਤੇ ਔਰ ਕਬੀਰ ਜੀ ਕਾ ਸਿਧਾਂਤ ਸੁਣਨੇ ਕੋ ਆਏ ਆਇਕਰ ਕਹਾ ਕਿ ਆਪ ਅਖਰੋਂ ਕਾ ਸਿਧਾਂਤ ਕਹੋ ਜੋ ਇਨ ਮੇਂ ਸੇ ਕਿਆ ਮਿਲਤਾ ਹੈ ਔਰ ਤ੍ਰਿਲੋਕੀ ਮੈਂ ਕਿਆ ਹੈ ਔਰ ਨਿਜ ਸਿਧਾਂਤ ਕੋ ਪ੍ਰਗਟ ਕਰੋ ਤਿਸ ਪਰ ਕਹਤੇ ਹੈਂ॥

ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ ॥
ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ ॥੧॥

ਹੇ ਭਾਈ ਬਵੰਜਾ ਜੋ ਅਖਰ ਹੈਂ ਔਰ ਤੀਨ ਜੋ ਲੋਕ ਹੈਂ ਸਭ ਕਛੁ ਇਨਹੀ ਮੈਂ ਹੈ ਭਾਵ ਯੇਹਿ ਕਿ ਸਭ ਨਾਮ ਔਰ ਰੂਪ ਮਾਤ੍ਰ ਤ੍ਰਿਲੋਕੀ ਇਨ ਮੈਂ ਆ ਜਾਤੀ ਹੈ ਹਮਾਰਾ ਸਿਧਾਂਤ ਏਹ ਹੈ ਕਿ ਇਹੁ ਅਖਰ (ਖਿਰ ਜਾਹਿਗੇ) ਨਾਸ ਹੋ ਜਾਵੈਂਗੇ ਔਰ ਵਹੁ (ਅਖਰ) ਅਬਨਾਸੀ ਇਨ ਮੈਂ ਇਦੰਤਾ ਕਾ ਵਿਸੈ ਨਹੀਂ ਭਾਵ ਯੇਹਿ ਕਿ ਦੀਪਕ ਸਮਾਨ ਬੇਦ ਬ੍ਰਹਮ ਕਾ ਪ੍ਰਕਾਸਕ ਹੈ॥

ਪ੍ਰਸ਼ਨ: ਐਸੇ ਅਬਨਾਸੀ ਕਾ ਰੂਪ ਕਹੋ?

ਉੱਤਰ:

ਜਹਾ ਬੋਲ ਤਹ ਅਛਰ ਆਵਾ ॥
ਜਹ ਅਬੋਲ ਤਹ ਮਨੁ ਨ ਰਹਾਵਾ ॥

ਜਹਾਂ (ਬੋਲੁ) ਸਬਦ ਕਾ ਉਚਾਰਨ ਹੈ ਤਹਾਂ ਅਖਰ ਹੀ ਆਵੈਗਾ ਜਹਾਂ (ਅਬੋਲ) ਬਾਣੀ ਕੀ ਗਮ ਨਹੀਂ ਹੈ ਤਿਸ ਮੈਂ ਮਨ ਨਹੀਂ ਠਹਰ ਸਕਤਾ ਭਾਵ ਯੇਹਿ ਕਿ ਵਹੁ ਬਾਣੀ ਕਾ ਪਰਾ ਰੂਪ ਹੈ॥

ਪ੍ਰਸ਼ਨ: ਐਸੇ ਕੋ ਕੈਸੇ ਜਾਣੀਏ? ਉੱਤ੍ਰ॥

ਬੋਲ ਅਬੋਲ ਮਧਿ ਹੈ ਸੋਈ ॥
ਜਸ ਓਹੁ ਹੈ ਤਸ ਲਖੈ ਨ ਕੋਈ ॥੨॥

ਸੋ ਬੋਲ ਅਬੋਲ ਮਧ ਹੈ ਅਰਥਾਤ ਏਕ ਸਬਦ ਸੰਮਪਤ ਹੋ ਚੁਕਾ ਹੈ ਦੂਸਰੇ ਕੋ ਉਚਾਰਾ ਚਾਹਤਾ ਹੈ ਤਿਨ ਕਾ ਜੋ (ਮਧ) ਸੰਧ ਹੈ ਐਸੇ ਹੀ ਜਾਗ੍ਰਤ ਕਾ ਅਭਾਵ ਹੂਆ ਹੈ ਸੁਪਨਾ ਹੂਆ ਨਹੀਂ ਔਰ ਸੁਪਨ ਕਾ ਅਭਾਵ ਹੂਆ ਹੈ ਸੁਖੋਪਤੀ ਹੁਈ ਨਹੀਂ ਸਰਬ ਬ੍ਰਿਤੀਆਂ ਐਸੇ ਹੀ ਜਾਨ ਲੈਣੀਆਂ ਤਿਨ ਸਰਬ ਕੀ ਸੰਧੋਂ ਮੈ ਜੋ ਪ੍ਰਕਾਸਤਾ ਹੈ ਸੋਈ ਅਬਨਾਸੀ ਬ੍ਰਹਮ ਹੈ ਵਾ ਜਹਾਂ (ਬੋਲ) ਜਾਗ੍ਰਤ ਅਵਸਥਾ ਹੈ ਤਹਾਂ ਅਖਰ ਉਚਾਰਨ ਹੋਤੇ ਹੈਂ ਔਰ ਜਹਾਂ ਸੁਖੋਪਤ ਅਵਸਥਾ ਹੈ ਤਹਾਂ ਮਨ ਨਹੀਂ ਰਹਤਾ ਹੈ (ਬੋਲ ਅਬੋਲ) ਸੁਪਨ ਅਵਸਥਾ ਬੋਲਤੇ ਇਉਂ ਹੈ ਜਿਸਕੋ ਸੁਪਨਾਂ ਆਇਆ ਹੂਆ ਹੈ ਸੋ ਬੋਲ ਰਹਾ ਹੈ॥ ਔਰ ਅਬੋਲ ਇਉਂ ਹੈ ਜੋ ਪਾਸ ਜਾਗਤਾ ਪੁਰਖੁ ਬੈਠਾ ਹੂਆ ਹੈ ਤਿਸ ਕੋ ਸੁਪਨਾ ਵੀ ਪੁਰਸ ਕੀ ਸੁਪਨ ਸ੍ਰਿਸਟੀ ਕੇ ਮੇਘ ਗਰਜਤੇ ਨਹੀਂ ਸੁਣੀਤੇ ਹੈਂ ਇਨ ਤੀਨ ਅਵਸਥਾ ਕੇ (ਮਧ) ਬੀਚ ਸੋਈ ਹੈ ਜੋ ਇਨ ਕੇ ਭਾਵ ਅਭਾਵ ਕੋ ਦੇਖਤਾ ਹੈ ਜੈਸਾ ਵਹੁ ਸਾਖੀ ਪ੍ਰਕਾਸਕ ਹੈ ਤੈਸਾ ਕੋਈ ਜਾਨ ਨਹੀਂ ਸਕਤਾ ਹੈ ਭਾਵ ਯੇਹਿ ਕਿ ਕੋਈ ਵਿਰਲਾ ਜਾਨਤਾ ਹੈ॥੨॥ ਤਬ ਕਾਜੀ ਬੋਲਿਆ ਤੁਮਾਰੇ ਕਹਣੇ ਕਰ ਜਾਣਾ ਜਾਤਾ ਹੈ ਕਿ ਆਪਨੇ ਜਾਨਾ ਹੈ ਜੇ ਤੁਮ ਨੇ ਅਲਾ ਕੋ ਪਾਯਾ ਹੈ ਤਉ ਕਹੁ ਕੈਸਾ ਹੈ ਤਿਸ ਪਰ ਕਹਤੇ ਹੈਂ॥

ਅਲਹ ਲਹਉ ਤਉ ਕਿਆ ਕਹਉ ਕਹਉ ਤ ਕੋ ਉਪਕਾਰ ॥

ਜੇਕਰ ਮੈਂ ਖੁਦਾ ਕੋ ਪਾਇਆ ਹੈ ਤੌ ਕਿਆ ਕਹੋਂ ਭਾਵ ਯੇਹਿ ਕਿ ਤੁਮ ਬਾਦੀ ਹੋ ਜੇ ਕਹੋ ਤੌ ਤੁਮਨੇ ਕੋਈ ਉਪਕਾਰ ਮਾਨਨਾ ਹੈ ਵਾ (ਕੋ) ਕੌਣ ਉਪਕਾਰ ਹੈ ਭਾਵ ਸੇ ਸਰਬ ਆਪਣਾ ਆਪ ਰੂਪ ਹੈ ਕੌਣ ਕਿਸ ਪਰ ਉਪਕਾਰ ਕਰੇ ਵਾ ਕੋਈ ਜਗਜਾਸੂ ਕੋ ਕੋਈ ਉਪਕਾਰ ਜਾਨ ਕਰ ਕਹੂੰਗਾ॥

ਵਾ ਤਿਸ ਪਰਮੇਸ੍ਰਰ ਕਾ ਕੋਈ ਉਪਕਾਰ ਅਰਥਾਤ ਬਿਸਤਾਰ ਕਰੂੰਗਾ॥

ਬਟਕ ਬੀਜ ਮਹਿ ਰਵਿ ਰਹਿਓ ਜਾ ਕੋ ਤੀਨਿ ਲੋਕ ਬਿਸਥਾਰ ॥੩॥

ਜੈਸੇ (ਬਟਕ) ਬੋਹੜ ਜੋ ਅਸਥੂਲ ਹੈ ਔਰ ਸੂਖਮ ਜੋ ਤਿਸ ਕਾ ਬੀਜ ਹੈ ਸੋ ਉਸ ਮੈ ਬੋਹੜ ਔਰ ਬੋਹੜ ਮੈਂ ਬੀਜ ਬਿਆਪਿਆ ਹੂਆ ਹੈ ਤੈਸੇ ਹੀ ਜਿਸ ਵਾਹਿਗੁਰੂ ਕਾ ਤੀਨ ਲੋਕ ਮੈਂ ਬਿਸਤਾਰ ਹੈ ਸੋ ਬੀਜ ਸਮ ਤ੍ਰਿਲੋਕੀ ਮੈਂ ਬਿਆਪਿਆ ਹੂਆ ਹੈ ਅਰ ਤ੍ਰਿਲੋਕੀ ਵਾਹਗੁਰੂ ਮੇਂ ਹੈ॥੩॥

ਅਲਹ ਲਹੰਤਾ ਭੇਦ ਛੈ ਕਛੁ ਕਛੁ ਪਾਇਓ ਭੇਦ ॥

(ਅਲਹ) ਖੁਦਾਇ ਅਰ ਖੁਦਾ ਕੇ (ਲਹੰਤਾ) ਲਖਣੇ ਵਾਲਾ ਭਾਵ ਖੁਦਾ ਕਾ ਬੰਦਾ ਏਹ ਜੋ ਦੋਨੋਂ ਮੈਂ (ਭੇਦ ਛੈ) ਭੇਦ ਕਲਪਾ ਹੂਆ ਹੈ ਅਰ ਕੁਛ ਗੁਰੋਂ ਦ੍ਵਾਰੇ ਅਰ ਕਛੁ ਬੇਦ ਸਾਸਤ੍ਰ ਦ੍ਵਾਰੇ (ਭੇਦ) ਗਜਾਨ ਕੋ ਪਾਯਾ ਤਬ॥

ਉਲਟਿ ਭੇਦ ਮਨੁ ਬੇਧਿਓ ਪਾਇਓ ਅਭੰਗ ਅਛੇਦ ॥੪॥

ਔਰ ਉਲਟ ਕਰਕੇ ਮਨ ਭੇਦ ਭਾਵਨਾ ਸੇ ਮੁੜਿਆ ਔਰ ਗਿਆਨ ਮੈਂ (ਬੇਧਿਆ) ਮਿਲਿਆ ਤਬ ਅਭੰਗ ਅਛੇਦ ਅਰਥਾਤ ਜੋ ਭੰਨਣੇ ਔਰ ਕਟਣੇ ਸੇ ਰਹਤ ਅਦੁਤੀ ਬ੍ਰਹਮ ਹੈ ਤਿਸ ਕੋ ਪਾਇ ਲੀਆ ਤਬ ਪੰਡਿਤ ਨੇ ਕਹਾ ਹਮਾਰਾ ਮਤ ਏਹੁ ਹੈ ਕਿ ਜਨਮ ਭਰ ਸਾਸਤ੍ਰ ਕਾ ਹੀ ਪੜਨਾ ਚਾਹੀਏ ਇਸ ਮੈਂ ਆਪ ਕਾ ਸਿਧਾਂਤ ਕਿਆ ਹੈ ਤਿਸ ਪਰ ਕਹਤੇ ਹੈਂ॥੪॥

ਤੁਰਕ ਤਰੀਕਤਿ ਜਾਨੀਐ ਹਿੰਦੂ ਬੇਦ ਪੁਰਾਨ ॥

ਮੁਸਲਮਾਨੋਂ ਕੋ ਭੀ ਕਿਤਾਬੋਂ ਦ੍ਵਾਰਾ ਸਰਾ ਜਾਨੀ ਚਾਹੀਏ (ਤਰੀਕਤਿ) ਆਦਿ ਮਜਲਾਂ ੪ ਹੈਂ ਔਰ ਹਿੰਦੂਓਂ ਕੋ ਬੇਦ ਪੁਰਾਨ ਦ੍ਵਾਰਾ ਕਰਮ ਕਾਂਡ ਆਦਿਕ ਜਾਨਣੇ ਚਾਹੀਏ॥

ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥੫॥

ਪਰੰਤੂ ਮਨ ਸਮਝਾਵਣੇ ਵਾਸਤੇ ਕਛੂਅਕ ਅਰਥਾਤ ਥੋੜਾ ਸਾ ਗਜਾਨ ਭਾਵ ਸਾਸਤ੍ਰ ਪੜਨਾ ਚਾਹੀਏ। ਜੇ ਕਹੇ ਹਮ ਤੋ ਪਹਿਲੇ ਓਅੰਕਾਰ ਕੋ ਲਿਖਤੇ ਹੈਂ ਵਾ ਉਪਾਸ਼ਨਾ ਕਰਤੇ ਹੈਂ ਤਿਸ ਪਰ ਕਹਤੇ ਹੈਂ॥

ਓਅੰਕਾਰ ਆਦਿ ਮੈ ਜਾਨਾ ॥

ਲਿਖਿ ਅਰੁ ਮੇਟੈ ਤਾਹਿ ਨ ਮਾਨਾ ॥

ਜੋ ਸਰਬ ਨਾਮ ਰੂਪ ਕੀ ਆਦਿ ਓਅੰਕਾਰ ਬ੍ਰਹਮ ਹੈ ਮੈਂ ਤਿਸ ਕੋ ਜਾਨਾ ਹੈ ਜੋ ਅਖਰ ਆਪ ਹੀ ਲਿਖ ਦੇਤੇ ਹੈਂ ਔਰ ਫੇਰ ਤਿਨ ਕੋ ਆਪ ਹੀ ਮੇਟ ਦੇਤੇ ਹੈਂ ਮੈਂ ਤਿਨ ਕੋ ਨਹੀਂ ਮਾਨਾ ਵਾ (ਲਿਖਿ) ਰਚਣੇ ਵਾਲਾ ਬ੍ਰਹਮਾ (ਮੇਟੈ) ਅਭਾਵ ਕਰਣੇ ਵਾਲਾ ਸ਼ਿਵ ਮੈਂ ਬਿਨਾ ਬ੍ਰਹਮ ਸੇ ਤਿਨ ਕੋ ਨਹੀਂ ਮਾਨਾ ਹੈ॥

ਪ੍ਰਸ਼ਨ: ਓਅੰਕਾਰ ਜਾਣੇ ਸੇ ਕਿਆ ਲਾਭ ਹੋਤਾ ਹੈ।

ਉੱਤਰ:

ਓਅੰਕਾਰ ਲਖੈ ਜਉ ਕੋਈ ॥

ਸੋਈ ਲਖਿ ਮੇਟਣਾ ਨ ਹੋਈ ॥੬॥

ਜੋ ਕੋਈ ਓਅੰਕਾਰ ਕੋ ਲਖੇ ਸੋਈ (ਲਖ) ਜਾਣ ਕਰ ਆਪ ਲਖ ਰੂਪ ਹੋ ਜਾਤਾ ਹੈ ਪੁਨਾ ਤਿਸ ਕੋ ਮੇਟਣਾ ਅਰਥਾਤ ਮਰਨ ਨਹੀਂ ਹੋਤਾ ਹੈ ॥

ਪ੍ਰਸ਼ਨ: ਲਖ ਰੂਪ ਕਬ ਹੋਤਾ ਹੈ? ॥੬॥

ਉੱਤਰ:

ਕਕਾ ਕਿਰਣਿ ਕਮਲ ਮਹਿ ਪਾਵਾ ॥

ਸਸਿ ਬਿਗਾਸ ਸੰਪਟ ਨਹੀ ਆਵਾ ॥

ਕਕੇ ਅਖਰ ਦ੍ਵਾਰਾ ਕਹਤੇ ਹੈਂ ਜਬ ਗੁਰੂ ਰੂਪ ਸੂਰਜ ਕੇ ਬਚਨ ਰੂਪੀ ਕਿਰਣੋਂ ਕੋ ਹਿਰਦੇ ਕਮਲ ਮੈਂ ਪਾਇਆ ਤਬ ਗਿਆਨ ਕਰਕੇ ਹਿਰਦਾ ਕਮਲ (ਬਿਗਾਸ) ਖਿੜ ਗਿਆ ਮਾਇਆ ਰੂਪੀ

ਚੰਦ੍ਰਮਾ ਕੇ ਪ੍ਰਕਾਸ਼ਣੇ ਕਰ ਜਨਕ ਆਦਿਕੋਂ ਵਤ (ਸੰਪਟ) ਮੁੰਦਨੇ ਮੈਂ ਨਹੀਂ ਆਵਤਾ ਹੈ ਵਾ ਜਬ ਜਗਜਾਸੂ ਨੇ ਰਿਦੇ ਰੂਪੀ ਕਮਲ ਮੈਂ ਚੰਦ੍ਰਮਾ ਵਤ ਗੁਰੋਂ ਕੇ ਵਾਕਾਂ ਰੂਪੀ ਕਿਰਣੋਂ ਕੋ ਪਾਇਆ ਤਬ (ਬਿਗਾਸ) ਖਿੜਜਾ ਪੁਨਾ ਤਮੋਂ ਗੁਣ ਕੀ ਅਧਿਕਤਾ ਰੂਪ ਸੂਰਜ ਕਰਕੇ ਮੁੰਦਨੇ ਮੈਂ ਨਹੀਂ ਆਵਤਾ ਹੈ ਜੈਸੇ ਤਮੋਂ ਗੁਣ ਕਰਕੇ ਦੁਰਬਾਸ਼ਾ ਆਦਿਕੋਂ ਕਾ ਗਿਆਨ ਸਿਥਲ ਨਹੀਂ ਹੂਆ ਏਹ ਵਿਤ੍ਰੇਕੀ ਦ੍ਰਿਸਟਾਂਤ ਹੈ॥

ਅਰੁ ਜੇ ਤਹਾ ਕੁਸਮ ਰਸੁ ਪਾਵਾ ॥
ਅਕਹ ਕਹਾ ਕਹਿ ਕਾ ਸਮਝਾਵਾ ॥੭॥

ਔਰ ਜੇਕਰ ਤਹਾਂ (ਕੁਸਮ) ਰਿਦੇ ਕਮਲ ਮੈਂ (ਰਸੁ) ਅਨੰਦ ਪਾਇ ਲੀਆ ਹੈ ਭਾਵ ਸੇ ਜਿਨ ਕੀ ਬਿਰਤੀ ਗਾਢਤਾ ਕੋ ਪ੍ਰਾਪਤ ਭਈ ਹੈ ਤੋ ਵਹੁ ਅਨੰਦ ਸ਼ਾਸਤ੍ਰੋਂ ਨੇ ਕਹਣੇ ਸੇ ਪਰੇ ਕਹਾ ਹੈ (ਕਹਿ) ਉਚਾਰ ਕਰ (ਕਾ) ਕਿਆ ਸਮਝਿਆ ਜਾਵੈ॥੭॥

ਖਖਾ ਇਹੈ ਖੋੜਿ ਮਨ ਆਵਾ ॥
ਖੋੜੇ ਛਾਡਿ ਨ ਦਹ ਦਿਸ ਧਾਵਾ ॥

ਖਖੇ ਅਖਰ ਦੁਆਰਾ ਕਹਤੇ ਹੈਂ ਜਬ ਮਨ ਰੂਪੀ ਪੰਛੀ ਅੰਤਰਮੁਖਤਾ ਵਾ ਆਤਮ ਰੂਪੀ ਖੋੜ ਮੈਂ ਆਇਆ ਤਬ ਖੋੜਕੋ ਛੋਡ ਕਰ ਦਸੋਂ ਦਿਸਾ ਕੋ ਨਹੀਂ ਧਾਵਤਾ ਹੈ॥

ਪ੍ਰਸ਼ਨ: ਐਸੇ ਪਦ ਕੋ ਕੈਸੇ ਪ੍ਰਾਪਤ ਹੋਵੈ?

ਖਸਮਹਿ ਜਾਣਿ ਖਿਮਾ ਕਰਿ ਰਹੈ ॥
ਤਉ ਹੋਇ ਨਿਖਿਅਉ ਅਖੈ ਪਦੁ ਲਹੈ ॥੮॥

ਜਬ ਖਸਮ ਕੋ ਜਾਣ ਕਰ ਖਿਮਾ ਆਦਿਕ ਗੁਣੋਂ ਕੋ ਧਾਰਣ ਕਰ ਰਹੇ ਤਬ ਅਖੈ ਰੂਪ ਹੋ ਕਰ ਅਖੈ ਪਦ ਕੋ ਲੇਤਾ ਹੈ॥

ਪ੍ਰਸ਼ਨ: ਤਿਨਕਾ ਮਨ ਪੰਖੀ ਦਸੋਂ ਦਿਸਾਂ ਮੈਂ ਕਿਉਂ ਨਹੀਂ ਧਾਵਤਾ ਹੈ? ॥੮॥

ਉੱਤਰ:

ਗਗਾ ਗੁਰ ਕੇ ਬਚਨ ਪਛਾਨਾ ॥
ਦੂਜੀ ਬਾਤ ਨ ਧਰਈ ਕਾਨਾ ॥

ਗਗੇ ਅਖਰ ਦ੍ਵਾਰਾ ਕਹਤੇ ਹੈਂ ਜਿਨੋਂ ਨੇ ਗੁਰੋਂ ਕੇ ਵਾਕੋਂ ਕਰਕੇ ਆਤਮਾ ਕੋ ਪਛਾਨਿਆਂ ਹੈ ਸੋ ਪੁਰਸ਼ ਦ੍ਵੈਤ ਕੀ ਬਾਤ ਕਾਨ ਮੈਂ ਨਹੀਂ ਧਾਰਤੇ ਹੈਂ ਭਾਵ ਸੇ ਸਰਧਾ ਕਰ ਨਹੀਂ ਸੁਣਤੇ ਹੈਂ॥

ਰਹੈ ਬਿਹੰਗਮ ਕਤਹਿ ਨ ਜਾਈ ॥
ਅਗਹ ਗਹੈ ਗਹਿ ਗਗਨ ਰਹਾਈ ॥੯॥

ਤਿਨਕਾ ਮਨ ਪੰਖੀ ਆਤਮਾ ਮੈਂ ਰਹਤਾ ਹੈ ਔਰ ਕਹੀਂ ਨਹੀਂ ਜਾਤਾ ਸ਼ਕਤੀ ਬਿਰਤੀ ਕਰਕੇ ਪਕੜਨੇ ਸੇ ਜੋ ਅਪਕੜ ਚਿਦਾਕਾਸ ਹੈ ਤਿਸ ਕੋ ਲਖਣਾ ਬਿਰਤੀ ਕਰਕੇ ਪਕੜ ਕਰ ਨਿਸਚੇ ਕਰ ਰਖਿਆ ਹੈ॥

ਪ੍ਰਸ਼ਨ: ਜਿਸ ਕੋ ਪਕੜ ਰਹਤੇ ਹੈਂ ਵਹੁ ਚਿਦਾਕਾਸ ਕਹਾਂ ਹੈ॥੯॥

ਉੱਤਰ:

ਘਘਾ ਘਟਿ ਘਟਿ ਨਿਮਸੈ ਸੋਈ ॥
ਘਟ ਫੂਟੇ ਘਟਿ ਕਬਹਿ ਨ ਹੋਈ ॥

ਘਘੇ ਅਖਰ ਦੁਆਰਾ ਕਹਤੇ ਹੈਂ ਘਟ ਘਟ ਕੇ ਬੀਚ ਸੋਈ ਅਕਾਸ ਵਤ (ਨਿਮਸੈ) ਵਸ ਰਹਿਆ ਹੈ ਜੇ ਕਹੇ ਸਰੀਰ ਘੜੇ ਕੇ ਫੁਟਣੇ ਸੇ ਵਹੁ ਨਾਸ ਹੋਵੇਗਾ॥ ਤਿਸ ਪਰ ਕਹਤੇ ਹੈਂ ਏਹ (ਘਟ) ਸਰੀਰ ਕੇ ਨਾਸ ਹੋਣੇ ਕਰ ਕਬੀ (ਘਟ) ਕਮ ਨਹੀਂ ਹੋਤਾ ਹੈ॥

ਤਾ ਘਟ ਮਾਹਿ ਘਾਟ ਜਉ ਪਾਵਾ ॥

ਸੋ ਘਟੁ ਛਾਡਿ ਅਵਘਟ ਕਤ ਧਾਵਾ ॥੧੦॥

ਜਿਸਨੇ ਤਿਸ ਨਾਸੀ ਸਰੀਰ ਵਿਖੇ ਜਬ (ਘਾਟ) ਆਤਮਾ ਅਸਥਾਨ ਕੋ ਪਾਇਆ ਤਬ ਸੇ ਪੁਰਸ ਆਤਮ ਅਨੰਦ ਕੋ ਘਟ ਮੈਂ ਛੋਡ ਕਰ (ਅਵਘਟ) ਔਖੇ ਅਸਥਾਨ ਅਰਥਾਤ ਸੰਕਲਪ ਬਿਕਲਪੋਂ ਮੈਂ ਕਹਾਂ ਧਾਵਤਾ ਹੈ॥੧੦॥

ਪ੍ਰਸ਼ਨ: ਜਪ ਤਪ ਕਰਤਿਆਂ ਕੋ ਬਹੁਤ ਕਾਲ ਹੋ ਗਿਆ ਮਨ ਵਸ ਨਹੀਂ ਹੋਤਾ ਤਾਂ ਤੇ ਅਨੰਦ ਕਾ ਅਲਾਭ ਰਹਤਾ ਹੈ ਤਿਸ ਪਰ ਕਹਤੇ ਹੈਂ॥

ਙੰਙਾ ਨਿਗ੍ਰਹਿ ਸਨੇਹੁ ਕਰਿ ਨਿਰਵਾਰੋ ਸੰਦੇਹ ॥
ਨਾਹੀ ਦੇਖਿ ਨ ਭਾਜੀਐ ਪਰਮ ਸਿਆਨਪ ਏਹ ॥੧੧॥

ਙੰਙੇ ਅਖਰ ਦੁਆਰਾ ਕਹਤੇ ਹੈਂ ਨਿਗ੍ਰਹ ਸਨੇਹ ਅਰਥਾਤ ਮਨ ਇੰਦ੍ਰੀਓਂ ਕੇ ਰੋਕਣੇ ਮੈਂ ਪ੍ਰੇਮ ਕਰੋ ਔਰ ਗੁਰੋਂ ਦ੍ਵਾਰੇ ਸੰਸਾ ਨਿਵਰਤ ਕਰੋ ਐਸੇ ਦੇਖਿਕਰ ਜਤਨ ਕੋ ਨ ਤਿਆਗੋ ਕਿਉਂਕਿ ਮਨ ਬਸ ਨਹੀਂ ਹੋਤਾ ਏਹੀ ਪਰਮ ਸਿਆਨਪ ਹੈ॥੧੧॥

ਚਚਾ ਰਚਿਤ ਚਿਤ੍ਰ ਹੈ ਭਾਰੀ ॥
ਤਜਿ ਚਿਤ੍ਰੈ ਚੇਤਹੁ ਚਿਤਕਾਰੀ ॥

ਚਚੇ ਅਖਰ ਦੁਆਰਾ ਕਹਤੇ ਹੈਂ ਕਿ ਏਹ ਸੰਸਾਰ ਬੜਾ (ਚਿਤ੍ਰ) ਸੁੰਦ੍ਰ ਬਨਾਇਆ ਹੂਆ ਹੈ (ਚਿਤ੍ਰੈ) ਨਾਨਾ ਪ੍ਰਕਾਰ ਕੇ ਰਚੇ ਹੂਏ ਨਾਮ ਰੂਪ ਸੰਸਾਰ ਕੋ ਤਿਆਗ ਕਰ ਚਿਤ੍ਰਕਾਰੀ ਕਰਨੇ ਵਾਲੇ ਪਰਮੇਸ੍ਵਰ ਕੋ ਸਿਮਰੋ॥

ਚਿਤ੍ਰੁ ਬਚਿਤ੍ਰੁ ਇਹੈ ਅਵਝੇਰਾ ॥
ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ ॥੧੨॥

(ਚਿਤ੍ਰ) ਸੁੰਦਰ (ਬਿਚਿਤ੍ਰ) ਨਾਨਾ ਪ੍ਰਕਾਰ ਕਾ ਜੋ ਜਗਤੁ ਹੈ ਏਹੁ (ਅਵਝੇਰਾ) ਝਗੜਾ ਵਾ ਖਾਤਾ ਹੈ ਤਾਂ ਤੇ ਨਾਨਾ ਪ੍ਰਕਾਰ ਕੇ ਪ੍ਰਪੰਚ ਕੋ ਤਿਆਗ ਕਰਕੇ ਤਿਸ ਮੈਂ ਚਿਤ ਰਾਖੁ ਜੋ ਚਿਤੇਰਾ ਹੈ ਅਰਥਾਤ ਪਰਮੇਸ੍ਵਰ ਕਾਰੀਗਰ ਕੋ ਸਿਮਰ॥

ਪ੍ਰਸ਼ਨ: ਵਹੁ ਚਿਤੇਰਾ ਕਹਾਂ ਹੈ॥੧੨॥

ਛਛਾ ਇਹੈ ਛਤ੍ਰਪਤਿ ਪਾਸਾ ॥
ਛਕਿ ਕਿ ਨ ਰਹਹੁ ਛਾਡਿ ਕਿ ਨ ਆਸਾ ॥

ਛਛੇ ਅਖਰ ਦੁਆਰਾ ਕਹਤੇ ਹੈਂ ਏਹੀ ਚਕ੍ਰਵਰਤੀ ਪਾਤਸਾਹੁ ਪਾਸਾ ਹੈ ਅਰਥਾਤ ਆਪਣਾ ਆਪ ਰੂਪ ਹੈ ਤਿਸ ਮੈਂ (ਛਕਿ) ਮਸਤ ਵਾ ਅਨੰਦ ਕਿਉਂ ਨਹੀਂ ਰਹਤੇ ਹੋ ਔਰ ਆਸਾ ਕੋ ਕਿਉਂ ਨਹੀਂ ਛਾਡਤੇ ਹੈਂ॥

ਰੇ ਮਨ ਮੈ ਤਉ ਛਿਨ ਛਿਨ ਸਮਝਾਵਾ ॥
ਤਾਹਿ ਛਾਡਿ ਕਤ ਆਪੁ ਬਧਾਵਾ ॥੧੩॥

(ਰੇ ਮਨ) ਹੇ ਭਾਈ ਤੇਰੇ ਕੋ ਛਿਨ ਛਿਨ ਮੈਂ ਸਮਝਾਵਤਾ ਹੂੰ ਮੇਰੀ ਬਾਤ ਮਾਨੋ ਤਿਸ ਕੋ ਛੋਡ ਕਰ ਕਿਉਂ ਆਪਕੋ ਬੰਧਾਵਤੇ ਹੋ॥

ਪ੍ਰਸ਼ਨ: ਤਿਸ ਮੈਂ ਜੀਵ ਕੈਸੇ ਜੁੜਨਾ ਪਾਵਤਾ ਹੈ ਔਰ ਕਹਾਂ ਪਾਵਤਾ ਹੈ? ਤਿਸ ਪਰ ਕਹਤੇ ਹੈਂ॥

ਜਜਾ ਜਉ ਤਨ ਜੀਵਤ ਜਰਾਵੈ ॥
ਜੋਬਨ ਜਾਰਿ ਜੁਗਤਿ ਸੋ ਪਾਵੈ ॥

ਜਜੇ ਅਖਰ ਦੁਆਰਾ ਕਹਤੇ ਹੈਂ ਜੇਕਰ ਸਰੀਰ ਅਭਿਮਾਨ ਕੋ ਤਿਆਗ ਕਰ ਜੀਵਤ ਭਾਵ ਕੋ ਗਿਆਨ ਅਗਨੀ ਕਰ ਜਲਾਇ ਦੇਵੈ ਔਰ ਜੋ ਨਾਮ ਰੂਪਤਾ ਕਰ ਜਗਤ ਬਨ ਰਹਾ ਹੈ ਤਿਸ ਕੋ ਜਾਰੇ ਅਰਥਾਤ ਮਿਥਿਆ ਜਾਣੇ ਸੋ (ਜੁਗਤਿ) ਜੁੜਨਾ ਪਾਵਤਾ ਹੈ॥

ਅਸ ਜਰਿ ਪਰ ਜਰਿ ਜਰਿ ਜਬ ਰਹੈ ॥
ਤਬ ਜਾਇ ਜੋਤਿ ਉਜਾਰਉ ਲਹੈ ॥੧੪॥

ਜੋ ਅਪਨੀ (ਜਰਿ) ਬਿਭੂਤੀ ਔਰ (ਪਰ) ਪਰਾਈ (ਜਰਿ) ਬਿਭੂਤੀ (ਅਸ) ਹੈ ਜਬ ਦੋਨੋਂ ਕਰ (ਜਰਿ) ਜਲਨਤਾ ਸੇ ਰਹਤ ਹੋਵੇ ਭਾਵ ਯੇਹਿ ਕਿ ਆਪਨੀ ਕਾ ਹੰਕਾਰ ਨਾ ਕਰੈ ਪਰਾਈ ਕੀ ਈਰਖਾ ਨਾ ਫੁਰੈ ਵਾ (ਅਸ ਜਰਿ) ਇਸ ਲੋਕ ਕੀ ਬਿਭੂਤੀ ਪੁਨਾ (ਪਰ ਜਰਿ) ਪ੍ਰਲੋਕ ਭਾਵ ਸਵਰਗ ਆਦਿਕੋਂ ਕੀ ਬਿਭੂਤੀ ਜਬ ਇਨ ਦੋਨੋਂ ਲੋਕੋਂ ਕੀ ਕਾਮਨਾ ਰੂਪੀ ਜਲਨਤਾ ਤੇ ਰਹਤ ਹੋਵੇ ਤਬ ਰਿਦੇ (ਜਾਇ) ਅਸਥਾਨ ਮੈਂ ਜੋਤਿ ਕਾ ਪ੍ਰਕਾਸ ਲੇਤਾ ਹੈ॥

ਪ੍ਰਸ਼ਨ: ਪੰਡਤ ਆਦਿ ਸਿਆਣੇ ਲੋਕ ਸ੍ਵਰਗ ਕੀ ਕਾਮਨਾ ਕਰ ਜਗ ਆਦਿ ਕਰਮ ਕਰਤੇ ਹੈਂ॥੧੪॥

ਪੰਨਾ ੩੪੧

ਝਝਾ ਉਰਝਿ ਸੁਰਝਿ ਨਹੀ ਜਾਨਾ ॥
ਰਹਿਓ ਝਝਕਿ ਨਾਹੀ ਪਰਵਾਨਾ ॥

ਉੱਤਰ: ਝਝੇ ਅਖਰ ਦੁਆਰਾ ਕਹਤੇ ਹੈਂ ਪੰਡਤ ਲੋਕ ਫਸਨੇ ਕਾ ਰਸਤਾ ਤੋ ਬਤਾਵਤੇ ਹੈਂ ਤਿਨੋਂ ਨੇ (ਸੁਰਝਿ) ਛੁਟਨੇ ਕਾ ਮਾਰਗ ਨਹੀਂ ਜਾਨਾ ਜੋ ਸ੍ਵਰਗਾਦਿਕੋਂ ਕੀ ਕਾਮਨਾ ਮੇਂ (ਝਝਕਿ) ਅਟਕ ਰਹਿਓ ਹੈ ਵਾ ਪਰਮੇਸ੍ਵਰ ਕੀ ਤਰਫ ਸੇ ਝਝਕ ਰਹਾ ਹੈ ਸੋ ਪਰਵਾਨ ਨਹੀਂ ਹੈ॥

ਕਤ ਝਖਿ ਝਖਿ ਅਉਰਨ ਸਮਝਾਵਾ ॥
ਝਗਰੁ ਕੀਏ ਝਗਰਉ ਹੀ ਪਾਵਾ ॥੧੫॥

ਜੋ ਆਪ ਨਹੀਂ ਸਮਝਾ ਤੌ ਕਿਉਂ (ਝਖਿ ਝਖਿ) ਖਪ ਖਪ ਕਰ ਔਰੋਂ ਕੋ ਸਮਝਾਵਤਾ ਹੈ ਕਿਉਂਕਿ ਜਿਸਨੇ ਝਗੜਾ ਕੀਆ ਹੈ ਉਸਨੇ ਝਗੜੇ ਕਾ ਹੀ ਫਲ ਪਾਇਆ ਹੈ ਭਾਵ ਇਹ ਕਿ ਪਰਮੇਸ੍ਵਰ ਸੇ ਬੇਮੁਖ ਹੋ ਕਰ ਜੋ ਕੁਛ ਕਰਮ ਕਰਤੇ ਹੈਂ ਸੋ ਸਭ ਝਗੜਾ ਹੀ ਹੈ ਤਿਨਕਾ ਫਲ ਚੌਰਾਸੀ ਹੈ॥

ਪ੍ਰਸ਼ਨ: ਚੌਰਾਸੀ ਸੇ ਛੂਟਨੇ ਕੇ ਲੀਏ ਚਾਰੋਂ ਧਾਮ ਪਰਸੇ ਪਰੰਤੂ ਪਰਮੇਸ੍ਵਰ ਕੀ ਪ੍ਰਾਪਤੀ ਨਾ ਹੁਈ॥੧੫॥

ਞੰਞਾ ਨਿਕਟਿ ਜੁ ਘਟ ਰਹਿਓ ਦੂਰਿ ਕਹਾ ਤਜਿ ਜਾਇ ॥
ਜਾ ਕਾਰਣਿ ਜਗੁ ਢੂਢਿਅਉ ਨੇਰਉ ਪਾਇਅਉ ਤਾਹਿ ॥੧੬॥

ਉੱਤਰ: ਞੰਞੇ ਅਖਰ ਦੁਆਰਾ ਕਹਤੇ ਹੈਂ ਜੋ ਵਾਹਿਗੁਰੂ ਨਿਕਟ ਹੀ ਘਟ ਮੈਂ ਬਿਰਾਜ ਰਹਿਆ ਹੈ ਤਿਸ ਕੋ ਛੋਡ ਕਰ ਪ੍ਰਾਪਤੀ ਵਾਸਤੇ ਦੂਰ ਕਹਾਂ ਜਾਤਾ ਹੈ ਜਿਸਕੋ ਪ੍ਰਾਪਤ ਹੋਣੇ ਕੇ ਵਾਸਤੇ ਜਗਤ ਢੂੰਢਿਆ ਥਾ ਅਰਥਾਤ ਧਾਮ ਆਦਿ ਪਰਸੇ ਥੇ ਤਿਸ ਕੋ ਗੁਰੋਂ ਕੀ ਕ੍ਰਿਪਾ ਸੇ ਜਬ ਪਾਇਆ ਤਬ ਨਿਕਟ ਹੀ ਪਾਇਆ ਭਾਵ ਸੇ ਆਤਮ ਪ੍ਰਾਪਤੀ ਅੰਤਰ ਮੁਖ ਹੋਣ ਕਰ ਹੋਤੀ ਹੈ॥

ਪ੍ਰਸ਼ਨ: ਜੇਕਰ ਪਰਮੇਸ੍ਵਰ ਘਟ ਮੈਂ ਹੈ ਤੌ ਤਿਸ ਕੀ ਪ੍ਰਾਪਤੀ ਕਠਨ ਕਿਉਂ ਕਹੀ ਹੈ॥੧੬॥

ਟਟਾ ਬਿਕਟ ਘਾਟ ਘਟ ਮਾਹੀ ॥
ਖੋਲਿ ਕਪਾਟ ਮਹਲਿ ਕਿ ਨ ਜਾਹੀ ॥

ਉੱਤਰ: ਟਕਾਰ ਅਖਰ ਦੁਆਰਾ ਕਹਤੇ ਹੈਂ ਤੋ ਘਟ ਮੈਂ ਹੀ ਪਰੰਤੂ ਅਸਥਾਨ (ਬਿਕਟ) ਕਠਨ ਹੈ ਭਾਵ ਸੇ ਵਾਸ਼ਨਾ ਕਾ ਤਿਆਗ ਰੂਪ ਕਠਨਤਾ ਹੈ ਵਾ ਪੰਚ ਕੋਸ ਰੂਪ ਕਠਨਤਾ ਹੈ ਪੰਚ ਕੋਸ ਰੂਪ (ਕਪਾਟ) ਤਖਤੇ ਖੋਲ ਕਰ ਬ੍ਰਹਮ ਸਰੂਪ (ਮਹਿਲ) ਮੰਦਰ ਮੈਂ ਕਿਉਂ ਨਹੀਂ ਜਾਤੇ॥

ਦੇਖਿ ਅਟਲ ਟਲਿ ਕਤਹਿ ਨ ਜਾਵਾ ॥
ਰਹੈ ਲਪਟਿ ਘਟ ਪਰਚਉ ਪਾਵਾ ॥੧੭॥

ਜਿਨੋਂ ਨੇ ਅਬਨਾਸ਼ੀ ਕੋ ਦੇਖਿਆ ਹੈ ਤਿਨ ਕਾ ਮਨ ਫੇਰ ਹਟ ਕਰ ਕਹੀਂ ਨਹੀਂ ਜਾਤਾ ਹੈ ਔਰ ਆਤਮਾਨੰਦ ਮੈਂ ਲਪਟ ਹੋ ਰਹੇ ਹੈਂ ਸਰੀਰ ਕੇ ਬੀਚ ਹੀ ਆਤਮਾ ਮੈਂ ਬਿਰਤੀ ਕਾ ਪਰਚਾ ਪਾਇਆ ਹੈ॥

ਪ੍ਰਸ਼ਨ: ਮਨ ਤੋ ਚੰਚਲ ਹੈ ਸੋ ਆਤਮ ਪਰਾਇਣ ਕੈਸੇ ਹੂਆ॥੧੭॥

ਠਠਾ ਇਹੈ ਦੂਰਿ ਠਗ ਨੀਰਾ ॥

ਨੀਠਿ ਨੀਠਿ ਮਨੁ ਕੀਆ ਧੀਰਾ ॥

ਉੱਤਰ: ਠਠੇ ਅਖਰ ਦੁਆਰਾ ਕਹਤੇ ਹੈਂ ਜਿਸਨੇ ਇਹ ਠਗਨੇ ਵਾਲਾ (ਨੀਰਾ) ਜਲ ਅਰਥਾਤ ਨਾਮ ਰੂਪ ਮ੍ਰਿਗ ਤ੍ਰਿਸ਼ਨਾ ਕਾ ਪਾਨੀ ਦੂਰ ਕੀਆ ਹੈ ਤਿਸਨੇ (ਨੀਠਿ ਨੀਠਿ) ਸਨੇ ਸਨੇ ਮਨ ਕੋ ਧੀਰਜਵਾਨ ਕੀਆ ਹੈ ਭਾਵ ਸੇ ਅਤੀ ਕਠਨਤਾ ਸੇ ਠਹਰਾਇਆ ਹੈ॥

ਜਿਨਿ ਠਗਿ ਠਗਿਆ ਸਗਲ ਜਗੁ ਖਾਵਾ ॥

ਸੋ ਠਗੁ ਠਗਿਆ ਠਉਰ ਮਨੁ ਆਵਾ ॥੧੮॥

ਔਰ ਜਿਸ ਅਗਿਆਨ ਜਨ ਮ੍ਰਿਗ ਤ੍ਰਿਸ਼ਨਾ ਜਲ ਰੂਪ ਠਗ ਨੇ (ਆ) ਚਾਰੋਂ ਓਰ ਸੇ ਸੰਪੂਰਨ ਜਗਤ ਠਗ ਕਰ ਖਾਇਆ ਹੈ ਜਬ ਸੋ ਠਗ ਠਗ ਲੀਆ ਤਬ ਮਨ ਠੌਰ ਆਗਿਆ ਕਿਆ ਇਸਥਿਤ ਹੋ ਗਿਆ॥੨੮॥

ਡਡਾ ਡਰ ਉਪਜੇ ਡਰੁ ਜਾਈ ॥

ਤਾ ਡਰ ਮਹਿ ਡਰੁ ਰਹਿਆ ਸਮਾਈ ॥

ਡਡੇ ਅਖਰ ਦੁਆਰਾ ਕਹਤੇ ਹੈਂ ਜਬ ਜੀਵ ਕੋ ਪਰਮੇਸ੍ਰ ਕਾ ਡਰ ਉਪਜੇ ਤਬ ਜਮ ਕਾ ਡਰ ਜਾਤਾ ਹੈ ਤਿਸ ਡਰ ਕੇ ਬੀਚ ਅਰਥਾਤ ਵਾਹਿਗੁਰੂ ਕੇ ਭੈ ਮੈਂ ਜਮ ਕਾ (ਡਰੁ) ਲੈ ਹੋ ਗਿਆ ਹੈ॥

ਜਉ ਡਰ ਡਰੈ ਤਾ ਫਿਰਿ ਡਰੁ ਲਾਗੈ ॥

ਨਿਡਰ ਹੂਆ ਡਰੁ ਉਰ ਹੋਇ ਭਾਗੈ ॥੧੯॥

ਜੇਕਰ ਅਕਾਲ ਪੁਰਖ ਕੇ ਡਰ ਸੇ ਡਰੇ ਅਰਥਾਤ ਵਾਹਗੁਰੂ ਕਾ ਭੈ ਨਾ ਰਾਖੈ ਤੋ ਫਿਰ ਜਮ ਕਾ ਭੈ ਲਾਗਤਾ ਹੈ ਜਬ ਵਾਹਿਗੁਰੂ ਕਾ ਡਰ (ਉਰ) ਰਿਦੇ ਮੈਂ ਹੂਆ ਤਬ ਜਮ ਕੇ ਭੈ ਸੇ ਨਿਡਰ ਹੂਆ ਜਾਣੋ ਕਿਉਂਕਿ ਕਾਲ ਕਾ ਭੈ ਭਾਗ ਜਾਤਾ ਹੈ॥੧੯॥

ਢਢਾ ਢਿਗ ਢੂਢਹਿ ਕਤ ਆਨਾ ॥

ਢੂਢਤ ਹੀ ਢਹਿ ਗਏ ਪਰਾਨਾ ॥

ਢਢੇ ਅਖਰ ਦਆਰਾ ਕਹਤੇ ਹੈਂ ਵਾਹਿਗੁਰੂ ਤੇਰੇ ਪਾਸ ਹੀ ਹੈ ਤੂੰ ਔਰ ਅਸਥਾਨ ਮੈ ਕਹਾਂ ਖੋਜਤਾ ਹੈ ਜੋ ਆਤਮਾ ਸੇ ਭਿੰਨ ਬ੍ਰਹਮ ਜਾਨ ਕਰ ਔਰ ਅਸਥਾਨੋਂ ਮੈਂ ਢੂੰਢਤੇ ਹੈਂ ਤਿਨ ਕੇ ਢੂੰਢਣੇ ਹੀ ਮੈਂ ਪ੍ਰਾਣ ਨਾਸ ਹੋ ਗਏ ਹੈਂ ਵਾ ਪ੍ਰਾਣਾਜਾਮ ਕਰਤੇ ਹੀ ਮਰ ਗਏ ਹੈਂ॥

ਚੜਿ ਸੁਮੇਰਿ ਢੂਢਿ ਜਬ ਆਵਾ ॥

ਜਿਹ ਗੜੁ ਗੜਿਓ ਸੁ ਗੜ ਮਹਿ ਪਾਵਾ ॥੨੦॥

ਸੁਮੇਰ ਪਰਬਤ ਪਰ ਚੜ ਕਰ ਭਾਵ ਜਿਨ ਕੋ ਸਿਧੀਆਂ ਕਾ ਬਲ ਹੈ ਵਹੁ ਭੀ ਢੂੰਢ ਆਏ ਪਰੰਤੂ ਭਿੰਨ ਮਾਨਨੇ ਕਰ ਪਰਮੇਸ੍ਰ ਪ੍ਰਾਪਤਿ ਨਹੀਂ ਹੂਆ ਜਿਸ ਵਾਹਿਗੁਰੂ ਨੇ ਸਰੀਰ ਰੂਪੀ (ਗੜੁ) ਕਿਲਾ (ਗੜਿਓ) ਰਚਿਆ ਹੈ ਸੋ ਜਬ ਪਾਇਆ ਤੋ ਉਸੀ ਗੜ ਮੈ ਪਾਇ ਲੀਆ॥੨੦॥

ਣਾਣਾ ਰਣਿ ਰੂਤਉ ਨਰ ਨੇਹੀ ਕਰੈ ॥

ਨਾ ਨਿਵੈ ਨਾ ਫੁਨਿ ਸੰਚਰੈ ॥

ਣਾਣੇ ਅਖਰ ਦੁਆਰੇ ਕਹਤੇ ਹੈਂ ਕਾਮ ਕ੍ਰੋਧ ਆਦਿਕੋਂ ਕੇ (ਰਣਿ) ਜੁਧ ਸੈਂ (ਰੂਤਉ) ਰੁਕਾ ਹੂਆ ਪੁਰਸੁ (ਨੇਹੀ) ਧੀਰਜ ਕਰੇ ਵਾ ਆਪਨੇ ਮਨ ਕੋ (ਨੇਹੀ) ਪ੍ਰੇਮੀ ਕਰੇ ਭਾਵ ਲਰਨੇ ਮੈਂ ਹਠ ਕਰੇ (ਨਾ ਨਿਵੈ) ਨ ਤੋ ਢੀਲਾ ਹੋਵੈ ਔਰ ਨ (ਸੰਚਰੈ) ਤਦ ਰੂਪ ਹੋਵੈ ਭਾਵ ਨ ਕਾਮਾਦਿਕੋਂ ਕੇ ਜੀਤਨੇ ਕਾ ਉਪਾਉ ਹੀ ਛੋਡੇ ਔਰ ਨ ਵੇਖੈ ਪਰਾਇਣ ਹੋਵੇ॥

ਧੰਨਿ ਜਨਮੁ ਤਾਹੀ ਕੋ ਗਣੈ ॥

ਮਾਰੈ ਏਕਹਿ ਤਜਿ ਜਾਇ ਘਣੈ ॥੨੧॥

ਤਿਸੀ ਕਾ ਜਨਮ ਧੰਨ ਗਿਣੀਤਾ ਹੈ ਜੋ ਏਕ ਮਨ ਕੋ ਵਾ ਅਗਿਆਨ ਕੋ ਮਾਰ ਲੇਤਾ ਹੈ ਕਿਉਂਕੇ ਏਕ ਕੇ ਮਰਨੇ ਸੇ ਘਣੇ ਜੋ ਵਿਕਾਰ ਹੈਂ ਸੋ ਛੋਡਿ ਜਾਤੇ ਹੈਂ ਜੈਸੇ ਰਾਜਾ ਕੇ ਮਰਣੇ ਸੇ ਔਰ ਲੋਗ ਆਪ ਹੀ ਛੋਡ ਕਰ ਚਲੇ ਜਾਤੇ ਹੈਂ॥੨੧॥

ਤਤਾ ਅਤਰ ਤਰਿਓ ਨਹ ਜਾਈ ॥
ਤਨ ਤ੍ਰਿਭਵਣ ਮਹਿ ਰਹਿਓ ਸਮਾਈ ॥
ਜਉ ਤ੍ਰਿਭਵਣ ਤਨ ਮਾਹਿ ਸਮਾਵਾ ॥
ਤਉ ਤਤਹਿ ਤਤ ਮਿਲਿਆ ਸਚੁ ਪਾਵਾ ॥੨੨॥

ਤਤੇ ਅਖਰ ਦੁਆਰਾ ਕਹਤੇ ਹੈਂ ਜਿਸ ਕਾ ਤਰਨਾ ਕਠਨ ਹੈ ਸੋ ਸੰਸਾਰ ਸਮੁੰਦ੍ਰ ਤਰਿਆ ਨਹੀਂ ਜਾਤਾ॥

ਪ੍ਰਸ਼ਨ: ਕਿਉਂ ਨਹੀਂ ਤਰਿਆ ਜਾਤਾ ਹੈ॥ ਉੱਤ੍ਰ (ਤਨ) ਸੂਖਮ ਮਨ ਤ੍ਰਿਲੋਕੀ ਕੇ ਬੀਚ ਸਮਾਇ ਰਹਿਆ ਹੈ ਭਾਵ ਸੇ ਤ੍ਰਿਲੋਕੀ ਕੇ ਪਦਾਰਥੋਂ ਕੀ ਵਾਸਨਾ ਕਰ ਰਹਾ ਹੈ ਜਬ ਤ੍ਰਿਭਵਣ ਕੋ (ਤਨ) ਮਨ ਮੈ (ਸਮਾਵਾ) ਲੈ ਕੀਆ ਭਾਵ ਯਹਿ ਕਿ ਜਗਤ ਕੋ ਮਨੋ ਮਾਤ੍ਰਿ ਜਾਨਿਆ ਤਬ ਤਤ ਰੂਪ ਹੋ ਕਰ (ਤਤ) ਸਾਰ ਰੂਪ ਈਸਰ ਕੋ ਮਿਲਾ ਔਰ (ਸਚੁ) ਸੁਖ ਪਾਇਆ॥ ਵਾ ਪਰਮੇਸ੍ਵਰ ਅਤਰ ਹੈ ਤਰਾ ਨਹੀਂ ਜਾਤਾ ਭਾਵ ਜਿਸਕੀ ਪ੍ਰਾਪਤੀ ਕਠਨ ਹੈ ਵਾ ਆਰ ਪਾਰ ਸੇ ਰਹਿਤ ਹੈ ਜੇ ਕਹੇ ਵਹੁ ਕਹਾਂ ਹੈ॥ ਤਨ ਸਰੀਰ ਮੈਂ ਅਰੁ ਤ੍ਰਿਲੋਕੀ ਮੈ ਪੂਰਨ ਹੋ ਰਹਾ ਹੈ ਯਥਾ-"ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ" ਜਬ ਜਗਜਾਸੂ ਨੇ ਤਨ ਮੈ ਅਰ ਤ੍ਰਿਲੋਕੀ ਮੈਂ ਵਾਹਗੁਰੂ ਕੋ ਸਮਾਇਆ ਹੂਆ ਜਾਣਾ ਹੈ। ਤਬ ਤਤ ਰੂਪ ਹੋ ਕਰ (ਤਤ) ਸਾਰ ਰੂਪ ਈਸਰ ਕੋ ਮਿਲਾ ਔਰ (ਸਚ) ਸੁਖ ਪਾਇਆ॥੨੨॥

ਥਥਾ ਅਥਾਹ ਥਾਹ ਨਹੀ ਪਾਵਾ ॥
ਓਹੁ ਅਥਾਹ ਇਹੁ ਥਿਰੁ ਨ ਰਹਾਵਾ ॥
ਥੋੜੈ ਥਲਿ ਥਾਨਕ ਆਰੰਭੈ ॥
ਬਿਨੁ ਹੀ ਥਾਭਹ ਮੰਦਿਰੁ ਥੰਭੈ ॥੨੩॥

ਥਥੇ ਅਖਰ ਦੁਆਰਾ ਕਹਤੇ ਹੈਂ ਪਰਮੇਸ੍ਰ (ਅਥਾਹ) ਬੇਅੰਤ ਹੈ ਕਿਸੀ ਨੇ ਤਿਸ ਕੀ ਥਾਹ ਕੋ ਨਹੀਂ ਪਾਇਆ ਵਹੁ ਅਕਾਲ ਪੁਰਖ ਅਥਾਹ ਹੈ ਇਹੁ ਮਨ ਥਿਰ ਨਹੀਂ ਰਹਤਾ ਥੋੜੇ (ਥਲਿ) ਅਸਥਾਨ ਮੈਂ ਅਰਥਾਤ ਥੋੜੇ ਜੀਵਣੇ ਮੈਂ (ਥਾਨਕ) ਮਹਲ (ਆਰੰਭੈ) ਰਚਿਆ ਚਾਹੁਤਾ ਹੈ ਭਾਵ ਸੇ ਬਡੇ ਬਡੇ ਸੰਕਲਪ ਕਰਤਾ ਹੈ ਜੋ ਸਰੀਰ ਰੂਪੀ ਮੰਦਰ ਆਸਰੇ ਬਿਨਾ ਹੈ ਕਿਆ ਜੋ ਸ੍ਵਾਸੋਂ ਕੇ ਅਧਾਰ ਹੈ ਤਿਸ ਕੋ (ਥੰਭੈ) ਸਤ ਜਾਨਤਾ ਹੈ॥੨੩॥

ਦਦਾ ਦੇਖਿ ਜੁ ਬਿਨਸਨਹਾਰਾ ॥
ਜਸ ਅਦੇਖਿ ਤਸ ਰਾਖਿ ਬਿਚਾਰਾ ॥

ਦਦੇ ਅਖਰ ਦੁਆਰਾ ਕਹਤੇ ਹੈਂ ਜੋ ਨਾਮ ਰੂਪ ਜਗਤ ਦੇਖੀਤਾ ਹੈ ਸੋ ਬਿਨਸਨੇ ਵਾਲਾ ਹੈ ਅਰੁ ਜੋ (ਅਦੇਖਿ) ਅਦ੍ਰਿਸ਼ ਪਰਮਾਤਮਾਂ ਹੈ ਤਿਸ ਕੋ ਵਿਚਾਰ ਕਰ ਹ੍ਰਿਦੇ ਮੈਂ ਰਾਖੁ॥

ਪ੍ਰਸ਼ਨ: ਵਿਚਾਰ ਕਰ ਤੋ ਰਾਖੇਂਗੇ ਤਿਸ ਕਾ ਦਰਸਨ ਕੈਸਾ ਹੋਵੈਗਾ?

ਦਸਵੈ ਦੁਆਰਿ ਕੁੰਚੀ ਜਬ ਦੀਜੈ ॥
ਤਉ ਦਇਆਲ ਕੋ ਦਰਸਨੁ ਕੀਜੈ ॥੨੪॥

ਜਬ ਦਸਵੇ ਦ੍ਵਾਰ ਮੈਂ ਪ੍ਰਾਣਾ ਰੂਪੀ ਕੁੰਜੀ ਦੀਜੀਏ ਤਬ ਦਿਆਲ ਵਾਹਿਗੁਰੂ ਕਾ ਦਰਸਨ ਕਰੀਤਾ ਹੈ ਵਾ ਅੰਤਹਕਰਨ ਮੈਂ ਜੋ ਅਗਿਆਨ ਰੂਪੀ ਤਾਲਾ ਲਗ ਰਹਾ ਹੈ ਤਿਸ ਮੈਂ ਜਬ ਬ੍ਰਹਮ ਵਿਦਿਆ ਰੂਪੀ ਕੁੰਜੀ ਦੀਜੀਏ ਤਬ ਦਸਮੇ ਦਿਆਲ ਕੋ ਦਰਸਨ ਕੀਜੀਏ ਦਸਮਾ ਕੌਣ ਹੈ ਸਰਗ ਵਿਸਰਗ ਆਦਿਕ ਨਵੋਂ ਕਾ ਜੋ ਆਸਰਾ ਰੂਪੁ ਦਸਮਾ ਹੈ॥੨੪॥

ਧਧਾ ਅਰਧਹਿ ਉਰਧ ਨਿਬੇਰਾ ॥
ਅਰਧਹਿ ਉਰਧਹ ਮੰਝਿ ਬਸੇਰਾ ॥

ਧਧੇ ਅਖਰ ਦੁਆਰਾ ਕਹਤੇ ਹੈਂ (ਅਰਧਹਿ) ਨੀਚੇ ਜੋ ਜੀਵ ਹੈ ਅਵਿਦਿਆ ਉਪਾਧੀ ਵਾਲਾ (ਉਰਧਹ) ਉਚਾ ਜੋ ਈਸ੍ਵਰ ਹੈ ਸੁਧ ਸਤੋ ਪ੍ਰਧਾਨ ਮਾਯਾ ਉਪਾਧੀ ਵਾਲਾ ਤਿਸ ਕੋ ਪ੍ਰਾਪਤਿ ਹੋ ਕਰ ਜੀਵ ਕਾ ਚਉਰਾਸੀ ਤੇ ਨਬੇਰਾ ਅਰਥਾਤ ਛੂਟਨਾ ਹੋਤਾ ਹੈ ਜੇ ਕਹੇ ਜੀਵ ਅਰੁ ਈਸ੍ਵਰ ਕਾ ਵਾਸਾ ਕਹਾਂ ਹੈ? ਤਿਸ ਪਰ ਕਹਤੇ ਹੈਂ (ਅਰਧਹਿ ਉਰਧਹਿ) ਜੀਵ ਅਰੁ ਈਸ੍ਵਰ ਕਾ (ਮੰਝਿ) ਬੀਚ ਅਰਥਾਤ ਅੰਤਹਕਰਣ ਮੈਂ ਵਾਸਾ ਹੈ॥

ਅਰਧਹ ਛਾਡਿ ਉਰਧ ਜਉ ਆਵਾ ॥
ਤਉ ਅਰਧਹਿ ਉਰਧ ਮਿਲਿਆ ਸੁਖ ਪਾਵਾ ॥੨੫॥

ਅਰਧਹ ਛਾਡ ਅਰਥਾਤ ਜੀਵ ਭਾਵ ਕੋ ਛੋਡ ਕਰ ਜਬ ਈਸ੍ਵਰ ਕੀ ਭਾਵਨਾ ਆਪ ਮੈਂ ਕਰੀ ਤਬ (ਅਰਧ) ਜੀਵ (ਉਰਧ) ਈਸਰ ਕੋ ਮਿਲ ਗਿਆ ਔਰ ਸੁਖ ਪਾਇਆ॥

ਪ੍ਰਸ਼ਨ: ਐਸੇ ਅਭੇਦ ਗਜਾਨ ਕੇ ਅਧਿਕਾਰੀ ਕੌਨ ਹੈਂ? ॥੨੫॥

ਨੰਨਾ ਨਿਸਿ ਦਿਨੁ ਨਿਰਖਤ ਜਾਈ ॥
ਨਿਰਖਤ ਨੈਨ ਰਹੇ ਰਤਵਾਈ ॥

ਨੰਨੇ ਅਖਰ ਦੁਆਰਾ ਕਹਤੇ ਹੈਂ ਰਾਤ ਦਿਨ ਪਰਮੇਸ੍ਵਰ ਕੀ ਤਰਫ ਦੇਖਤਿਆਂ ਕੋ ਜਾਤੇ ਹੈਂ ਜਗਜਾਸੂਆਂ ਕੇ ਨੇਤ੍ਰ ਵਾਹਗੁਰੂ ਕੀ ਤਰਫ ਸੇ ਦੇਖਤੇ ਹੂਏ (ਰਤ) ਲਾਲ ਵਾ ਪ੍ਰੀਤਵਾਨ ਹੋ ਰਹੇ ਹੈਂ॥

ਨਿਰਖਤ ਨਿਰਖਤ ਜਬ ਜਾਇ ਪਾਵਾ ॥
ਤਬ ਲੇ ਨਿਰਖਹਿ ਨਿਰਖ ਮਿਲਾਵਾ ॥੨੬॥

ਜਬ ਸਾਸਤ੍ਰੋਂ ਦੁਆਰਾ ਦੇਖਤਿਆਂ ਨੇ ਅੰਤਹਕਰਨ (ਜਾਇ) ਜਗਾ ਮੈਂ ਪਾਇਆ ਅਰਥਾਤ ਜਾਣਿਆ ਤਬ (ਨਿਰਖਹਿ) ਦੇਖਣੇ ਵਾਲੇ ਜਗਜਾਸੂ ਕੋ ਜਿਸਕੋ (ਨਿਰਖ) ਦੇਖ ਰਹਾ ਥਾ ਤਿਸ ਈਸ੍ਵਰ ਨੇ ਲੇ ਕਰ ਮਨ ਮੈਂ ਮਿਲਾਇ ਲੀਆ॥੨੬॥

ਪਪਾ ਅਪਰ ਪਾਰੁ ਨਹੀ ਪਾਵਾ ॥
ਪਰਮ ਜੋਤਿ ਸਿਉ ਪਰਚਉ ਲਾਵਾ ॥
ਪਾਂਚਉ ਇੰਦ੍ਰੀ ਨਿਗ੍ਰਹ ਕਰਈ ॥

ਪਪੇ ਅਖਰ ਦੁਆਰਾ ਕਹਤੇ ਹੈਂ (ਅਪਰ) ਬੇਅੰਤ ਜੋ ਪਰਮੇਸ੍ਵਰ ਹੈ ਤਿਸ ਕਾ ਕਿਸੀ ਨੇ ਪਾਰ ਨਹੀਂ ਪਾਇਆ ਪਰੰਤੂ ਐਸੇ ਪਰਮ ਜੋਤੀ ਕੇ ਸਾਥ ਪਰਚਾ ਉਸ ਪੁਰਸ ਨੇ ਲਾਇਆ ਹੈ ਜਿਸਨੇ ਪਾਂਚੋਂ ਇੰਦ੍ਰੇ ਰੋਕੇ ਹੈਂ॥

ਪਾਪੁ ਪੁੰਨੁ ਦੋਊ ਨਿਰਵਰਈ ॥੨੭॥

ਪਾਪ ਔਰ ਪੁੰਨ ਦੋਨੋਂ ਨਵਿਰਤ ਕੀਏ ਹੈਂ॥

ਪ੍ਰਸ਼ਨ: ਜਬ ਸਰਬ ਆਪਨਾ ਆਪ ਹੀ ਹੈ ਤਬ ਇੰਦ੍ਰੈ ਦਮਨ ਰੂਪ ਸਾਧਨ ਕਿਉਂ ਕਰਨੇ ਹੈਂ॥

ਫਫਾ ਬਿਨੁ ਫੂਲਹ ਫਲੁ ਹੋਈ ॥
ਤਾ ਫਲ ਫੰਕ ਲਖੈ ਜਉ ਕੋਈ ॥

ਉੱਤ੍ਰ॥ ਫਫੇ ਅਖਰ ਦੁਆਰਾ ਕਹਤੇ ਹੈਂ ਸਾਧਨ ਰੂਪੀ ਫੂਲ ਲਾਗੇ ਬਿਨਾਂ ਗਿਆਨ ਫਲ ਕੀ ਪ੍ਰਾਪਤੀ ਕਿਸੀ ਕੋ ਹੋਈ ਹੈ ਅਰਥਾਤ ਨਹੀਂ ਹੋਈ ਵਾ ਜਬ ਫਲ ਕੀ ਪ੍ਰਾਪਤੀ ਹੋਈ ਤਬ ਬਿਰਛ ਬਿਨ ਫੂਲੋਂ ਕੇ ਹੋ ਜਾਤਾ ਹੈ ਤੈਸੇ ਗਜਾਨ ਹੋਣੇ ਕਰ ਕਰਮ ਫੂਲ ਗਿਰ ਪੜਤੇ ਹੈਂ ਤਿਸ ਗਜਾਨ ਫਲ ਕੀ (ਫੰਕ) ਫਾੜੀਆਂ ਚਾਰ ਹੈਂ ਚੌਥੀ ਸੇ ਲੇ ਕਰ ਸਾਤਵੀਂ ਪ੍ਰਯੰਤ ੩ ਭੂਮਕਾ ਫੂਲ ਰੂਪ ਹੈਂ ਅਰਥਾਤ

ਸਾਧਨ ਕੋਟੀ ਮੈਂ ਹੈਂ ਤਿਨ ਮੈ ਏਕ ਫਾਂਕ ਕੋ ਭੀ ਕੋਈ ਜਾਨ ਲੇਵੇ ਭਾਵ ਸੇ ਚੌਥੀ ਭੂਮਕਾ ਕੋ ਪ੍ਰਾਪਤ ਹੋ ਜਾਵੈ॥

ਦੂਨਿ ਨ ਪਰਈ ਫੰਕ ਬਿਚਾਰੈ ॥
ਤਾ ਫਲ ਫੰਕ ਸਭੈ ਤਨ ਫਾਰੈ ॥੨੮॥

ਏਕ ਫੰਕ ਕੇ ਵਿਚਾਰਨੇ ਕਰ ਅਰਥਾਤ ਸਮਝ ਮਾਤ੍ਰ ਕਰਕੇ ਸੰਸਾਰ ਰੂਪੀ ਪਰਬਤ ਕੀ (ਦੂਨਿ) ਜਨਮੋਂ ਰੂਪੀ ਕੰਦਰਾ ਵਾ ਦ੍ਵੈਤ ਮੈਂ ਨਹੀਂ ਪੜਤਾ ਗਿਆਨ ਕੀ ਏਕ ਅਵਸਥਾ ਹੈ ਜੋ ਬਿਰਤੀ ਕੀ ਗਾੜਤਾ ਹੈ ਅਰ ਏਕ ਸਮਝ ਹੈ ਅਰਥਾਤ ਚੌਥੀ ਭੂਮਕਾ ਹੈ ਤਿਸ ਗਿਆਨ ਫਲ ਕੀ ਫਾੜੀ ਨੇ ਸਭੇ ਤਨ ਫਾੜ ਦੀਏ ਅਰਥਾਤ ਤੀਨੋ ਸਰੀਰ ਕਾਰਣ ਲਿੰਗ ਅਸਥੂਲ ਸੋ ਨਾਸ ਕਰ ਦੀਏ ਕਿਆ ਮਿਥਿਆ ਨਿਹਚੇ ਕਰਵਾਇ ਦੀਏ॥੨੮॥

ਬਬਾ ਬਿੰਦਹਿ ਬਿੰਦ ਮਿਲਾਵਾ ॥
ਬਿੰਦਹਿ ਬਿੰਦਿ ਨ ਬਿਛੁਰਨ ਪਾਵਾ ॥

ਬਬੇ ਅਖਰ ਦੁਆਰਾ ਕਹਤੇ ਹੈਂ (ਬਿੰਦਹਿ) ਜਾਨਣੇ ਵਾਲੇ ਜੀਵ ਕੋ (ਬਿੰਦ) ਜਾਨਣੇ ਜੋਗ ਈਸ਼੍ਵਰ ਨੇ ਜਬ ਆਪਣੇ ਮੈਂ ਮਿਲਾਇਆ ਅਰਥਾਤ ਅਭੇਦ ਕੀਆ ਤਬ ਜੀਵ ਈਸ਼੍ਵਰ ਸੇ ਵਿਛੜਨਾ ਨਹੀਂ ਪਾਵਤਾ ਹੈ॥

ਪ੍ਰਸ਼ਨ: ਈਸ਼੍ਵਰ ਆਪ ਮੈ ਕੈਸੇ ਮਿਲਾਵਤਾ ਹੈ॥

ਬੰਦਉ ਹੋਇ ਬੰਦਗੀ ਗਹੈ ॥

ਪੰਨਾ ੩੪੨

ਬੰਦਕ ਹੋਇ ਬੰਧ ਸੁਧਿ ਲਹੈ ॥੨੯॥

ਉੱਤਰ: (ਬੰਦਉ) ਦਾਸ ਹੋ ਕਰ ਈਸ਼੍ਵਰ ਕੀ ਬੰਦਗੀ ਗ੍ਰਹਣ ਕਰੇ॥

ਪ੍ਰਸ਼ਨ: ਬੰਦਗੀ ਮੈਂ ਲਗਿਆਂ ਸਰੀਰ ਕਾ ਬਿਉਹਾਰ ਕੈਸੇ ਸਿਧ ਹੋਵੈਗਾ॥

ਉੱਤਰ: (ਬੰਦਕ) ਬੰਦਗੀ ਕਰਨੇ ਵਾਲਾ ਹੈ ਤਿਸ ਕੀ ਵਾਹਿਗੁਰੂ (ਬੰਧ) ਸੰਬੰਧੀ ਹੋ ਕਰ (ਸੁਧਿ) ਖਬਰ ਲੇਤਾ ਹੈ॥੨੯॥

ਭਭਾ ਭੇਦਹਿ ਭੇਦ ਮਿਲਾਵਾ ॥
ਅਬ ਭਉ ਭਾਨਿ ਭਰੋਸਉ ਆਵਾ ॥

ਭਭੇ ਅਖਰ ਦੁਆਰਾ ਕਹਤੇ ਹੈਂ ਪੰਜ ਪਰਕਾਰ ਕੋ ਜੋ ਭੇਦ ਹੈ ਈਸ਼੍ਵਰ ਜੀਵ ਕਾ ਭੇਦ ੧ ਬ੍ਰਹਮ ਈਸ਼੍ਵਰ ਕਾ ਭੇਦ ੨ ਪਰਸਪਰ ਜੀਵਾਂ ਕਾ ਭੇਦ ੩ ਚੇਤਨ ਜੜ ਕਾ ਭੇਦ ੪ ਪਰਸਪਰ ਜੋੜ ਕਾ ਭੇਦ ਜਬ ਇਹ ਭੇਦ ਗਿਆਨ ਕਰ (ਭੇਦੇ) ਕਾਟ ਦੀਏ ਤਬ ਮਿਲਾਇ ਲੀਆ (ਅਬ) ਅਰਥਾਤ ਗਿਆਨ ਕਾਲ ਮੈਂ ਭੈ ਕਾ ਨਾਸ ਹੂਆ ਭਰੋਸਾ ਆਇਆ ਹੈ॥

ਪ੍ਰਸ਼ਨ: ਕਿਆ ਨਿਸਚਾ ਆਇਆ ਹੈ?

ਜੋ ਬਾਹਰਿ ਸੋ ਭੀਤਰਿ ਜਾਨਿਆ ॥
ਭਇਆ ਭੇਦੁ ਭੂਪਤਿ ਪਹਿਚਾਨਿਆ ॥੩੦॥

ਉੱਤਰ: ਜੋ ਚੇਤਨ ਬਾਹਰ ਬ੍ਰਹਮੰਡ ਮੈਂ ਹੈ ਸੋ ਸਰੀਰ ਕੇ ਭੀਤਰ ਜਾਨਿਆ ਹੈ ਔਰ ਜਬ ਗਿਆਨ ਹੂਆ ਤਬ ਰਾਜਾ ਰੂਪ ਪਰਮੇਸ੍ਵਰ ਕੋ ਪਛਾਨ ਲੀਆ ਹੈ॥੩੦॥

ਮਮਾ ਮੂਲ ਗਹਿਆ ਮਨੁ ਮਾਨੈ ॥
ਮਰਮੀ ਹੋਇ ਸੁ ਮਨ ਕਉ ਜਾਨੈ ॥

ਮਕਾਰ ਅਖਰ ਦੁਆਰਾ ਕਹਤੇ ਹੈਂ ਜਬ ਮੂਲ ਰੂਪ ਪਰਮੇਸ੍ਵਰ ਕੋ ਪਕੜਿਆ ਅਰਥਾਤ ਨਿਸਚੇ ਕੀਆ ਤਬ ਅੰਤਹਕਰਣ ਪਤੀਆਏ ਪਰੰਤੂ ਜੋ ਗੁਰ ਚਰਨੋਂ ਕਾ (ਮਰਮੀ) ਭੇਦੀ ਹੋਵੈ ਸੋ ਇਸ ਮਨ ਕੋ ਬ੍ਰਹਮ ਰੂਪ ਜਾਨਤਾ ਹੈ॥

ਮਤ ਕੋਈ ਮਨ ਮਿਲਤਾ ਬਿਲਮਾਵੈ ॥
ਮਗਨ ਭਇਆ ਤੇ ਸੋ ਸਚੁ ਪਾਵੈ ॥੩੧॥

ਜਬ ਮਨ ਮਿਲਤਾ ਅਰਥਾਤ ਪਰਮੇਸ੍ਵਰ ਪਰਾਇਣ ਹੋਤਾ ਦੇਖੇ ਤਬ ਮਤ ਕੋਈ (ਬਿਲਮਾਵੈ) ਦੇਰ ਕਰੇ ਕਿਉਂਕਿ ਪਰਸੇਸ਼ੁਰ ਮੈਂ ਮਸਤ ਹੋਣੇ ਸੇ ਜੀਵ ਸੋ ਆਤਮ (ਸਚੁ) ਸੁਖ ਕੋ ਪਾਵਤਾ ਹੈ॥੩੧॥

ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ ॥
ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ ॥੩੨॥

ਪੁਨਾ ਮਮੇ ਅਖਰ ਦੁਆਰਾ ਕਹਤੇ ਹੈਂ ਜਗਜਾਸੂ ਕਾ ਮਨ ਕੇ ਸਾਥ ਕਾਰਜ ਹੈ ਕਿਉਂਕਿ ਮਨ ਕੇ (ਸਾਧੇ) ਵਸ ਕਰਣੇ ਸੇ (ਸਿਧਿ) ਮੋਖ ਕੀ ਪ੍ਰਾਪਤੀ ਹੋਤੀ ਹੈ ਕਬੀਰ ਜੀ ਆਪਨੇ ਮਨ ਕੋ ਉਪਦੇਸ ਕਰਤੇ ਹੈਂ ਮਨ ਜੈਸਾ ਅਧਿਕਾਰੀ ਕੋਈ ਨਹੀਂ ਮਿਲਿਆ ਵਾ ਮਨ ਜੈਸਾ ਗੁਰੂ ਕੋਈ ਨਹੀਂ ਮਿਲਾ ਹੈ॥੩੨॥

ਇਹੁ ਮਨੁ ਸਕਤੀ ਇਹੁ ਮਨੁ ਸੀਉ ॥
ਇਹੁ ਮਨੁ ਪੰਚ ਤਤ ਕੋ ਜੀਉ ॥

ਇਹ ਮਨੁ (ਸਕਤੀ) ਮਾਇਆ ਮੈਂ ਮਿਲਾ ਹੂਆ ਮਾਇਆ ਹੋ ਜਾਤਾ ਹੈ ਔਰ ਇਹ ਮਨ (ਸੀਉ) ਈਸ਼੍ਵਰ ਮੈਂ ਮਿਲਾ ਈਸ਼੍ਵਰ ਰੂਪ ਹੋ ਜਾਤਾ ਹੈ ਪੁਨਾ ਯਹੀ ਮਨੁ ਪੰਚ ਤਤ ਕੋ ਜੋ ਸਰੀਰ ਹੈ ਤਿਸ ਮੈਂ ਅਧਿਆਸ ਕਰਕੇ ਸਰੀਰ ਰੂਪ ਹੋ ਜਾਤਾ ਹੈ ਵਾ ਪੰਚ ਤਤੋਂ ਕੀ ਸਤੋ ਅੰਸ ਤੇ ਉਤਪਤਿ ਹੂਆ ਹੈ ਇਸਤੇ ਪੰਚ ਤਤੋਂ ਕਾ ਜੀਵ ਕਹਾ ਹੈ॥

ਇਹੁ ਮਨੁ ਲੇ ਜਉ ਉਨਮਨਿ ਰਹੈ ॥
ਤਉ ਤੀਨਿ ਲੋਕ ਕੀ ਬਾਤੈ ਕਹੈ ॥੩੩॥

ਜੇਕਰ ਇਸ ਮਨ ਕੋ ਲੇ ਕਰ ਅਰਥਾਤ ਵਸ ਕਰਕੇ (ਉਨਮਨਿ) ਤੁਰੀਆ ਮੈਂ ਰਹੇ ਤਬ ਤੀਨ ਲੋਕ ਕੀ ਬਾਤਾਂ ਕਹਤਾ ਹੈ ਕਿਆ ਤ੍ਰਿਲੋਕੀ ਮਿਥਿਆ ਹੈ ਵਾ ਬ੍ਰਹਮ ਰੂਪ ਹੈ ਵਾ ਦੂਰ ਦਰਸਨ ਆਦਿਕ ਸਿਧੀਆਂ ਪ੍ਰਾਪਤਿ ਹੋਤੀਆਂ ਹੈਂ॥੩੩॥

ਯਯਾ ਜਉ ਜਾਨਹਿ ਤਉ ਦੁਰਮਤਿ ਹਨਿ ਕਰਿ ਬਸਿ ਕਾਇਆ ਗਾਉ ॥
ਰਣਿ ਰੂਤਉ ਭਾਜੈ ਨਹੀ ਸੂਰਉ ਥਾਰਉ ਨਾਉ ॥੩੪॥

ਯਯੇ ਅਖਰ ਦੁਆਰਾ ਕਹਤੇ ਹੈਂ ਜਉ ਪਰਮੇਸ੍ਵਰ ਕੋ ਜਾਨਿਆ ਚਾਹੁਤਾ ਹੈਂ ਤਉ ਦੁਰਮਤਿ ਕਾ ਨਾਸ ਕਰ ਔਰ ਦੇਹ ਰੂਪੀ ਗਾਉਂ ਕੋ ਵਸ ਕਰ ਰਣ ਮੈਂ ਰੁਕਿਆ ਹੂਆ ਭਾਜੈ ਨਾਹੀਂ ਤਉ ਤੁਮਾਰਾ ਨਾਮੁ ਸੂਰਮਾ ਹੈ ਭਾਵ ਜਬ ਕਾਮਾਦਿ ਬਿਕਾਰਾਂ ਕੋ ਜੀਤ ਲੇਵੇ ਤਬ ਸੂਰਮਾ ਹੋਵੈ॥੩੪॥

ਰਾਰਾ ਰਸੁ ਨਿਰਸ ਕਰਿ ਜਾਨਿਆ ॥
ਹੋਇ ਨਿਰਸ ਸੁ ਰਸੁ ਪਹਿਚਾਨਿਆ ॥

ਰਾਰੇ ਅਖਰ ਦੁਆਰਾ ਕਹਤੇ ਹੈਂ ਜੋ ਪਰਮੇਸ੍ਵਰ ਕਾ (ਰਸੁ) ਅਨੰਦ ਥਾ ਸੋ ਤੋ (ਨਿਰਸ) ਮਾੜਾ ਰਸ ਕਰਕੇ ਜਾਨਿਆ ਹੈ ਔ ਜੋ ਵਿਖੈ ਬਿਨਾਂ ਰਸ ਹੋਣ ਵਾਲੇ ਹੈਂ ਜਿਨਕਾ ਮੰਦਰਸੁ ਹੈ ਤਿਸ ਰਸਕੋ (ਸੁ ਰਸੁ) ਉਤਮ ਰਸ ਪਹਿਚਾਨਿਆ ਹੈ॥

ਇਹ ਰਸ ਛਾਡੇ ਉਹ ਰਸੁ ਆਵਾ ॥
ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥੩੫॥

ਜੇਕਰ ਇਹ ਵਿਸੇ ਰਸ ਛਾਡੇ ਤਉ ਵਹੁ ਆਤਮਾਨੰਦ ਰੂਪੀ ਰਸ ਆਵਤਾ ਹੈ ਜਬ ਵਹੁ ਅਨੰਦ ਪੀਆ ਤਬ ਇਹ ਵਿਖੈ ਰਸ ਨਹੀਂ ਭਾਵਤਾ ਹੈ॥੩੫॥

ਲਲਾ ਐਸੇ ਲਿਵ ਮਨੁ ਲਾਵੈ ॥
ਅਨਤ ਨ ਜਾਇ ਪਰਮ ਸਚੁ ਪਾਵੈ ॥

ਲਲੇ ਅਖਰ ਦੁਆਰਾ ਕਹਤੇ ਹੈਂ ਐਸੇ ਮਨ ਕੀ (ਲਿਵ) ਬ੍ਰਿਤੀ ਪਰਮੇਸ੍ਵਰ ਮੈਂ ਲਾਵੈ ਜੋ ਔਰ ਅਸਥਾਨ ਮੈਂ ਨ ਜਾਵੈ ਤਉ ਪਰਮ ਸੁਖ ਅਰਥਾਤ ਸਭ ਤੇ ਅਧਿਕ ਸੁਖ ਕੋ ਪਾਵਤਾ ਹੈ॥

ਅਰੁ ਜਉ ਤਹਾ ਪ੍ਰੇਮ ਲਿਵ ਲਾਵੈ ॥
ਤਉ ਅਲਹ ਲਹੈ ਲਹਿ ਚਰਨ ਸਮਾਵੈ ॥੩੬॥

ਔਰ ਜੋ ਤਿਸ ਅਧਿਕ ਆਤਮਾਨੰਦ ਮੈਂ ਪ੍ਰੇਮ ਕਰਕੇ ਬ੍ਰਿਤੀ ਕੋ ਲਗਾਵੈ ਤਉ (ਅਲਹ) ਪਰਮੇਸ੍ਵਰ ਕੋ ਜਾਣੇ (ਲਹਿ) ਜਾਨ ਕਰ ਉਸੀ (ਚਰਨ) ਆਸਰਾ ਰੂਪ ਮੈਂ ਸਮਾਵੈ॥੩੬॥

ਵਵਾ ਬਾਰ ਬਾਰ ਬਿਸਨ ਸਮ੍ਾਰਿ ॥
ਬਿਸਨ ਸੰਮ੍ਾਰਿ ਨ ਆਵੈ ਹਾਰਿ ॥

ਵਵੇ ਅਖਰ ਦੁਆਰਾ ਕਹਤੇ ਹੈਂ ਬਾਰੰਬਾਰ ਵਾ ਰੋਮ ਰੋਮ ਮੈਂ ਬਿਸਨ ਕੋ (ਸਮਾਰਿ) ਸਮਾਲ ਅਰਥਾਤ ਯਾਦ ਕਰ ਕਿਯੋਂਕਿ ਬਿਸਨ ਕੇ ਯਾਦ ਕਰਨੇ ਸੇ ਹਾਰ ਨਹੀਂ ਆਵੈਗੀ ਅਰਥਾਤ ਜਨਮ ਮਰਨ ਜੀਤਾ ਜਾਵੇਗਾ॥

ਬਲਿ ਬਲਿ ਜੇ ਬਿਸਨਤਨਾ ਜਸੁ ਗਾਵੈ ॥
ਵਿਸਨ ਮਿਲੇ ਸਭ ਹੀ ਸਚੁ ਪਾਵੈ ॥੩੭॥

ਤਿਨਕੇ ਮਨ ਤਨ ਕਰ ਵਾਰਨੇ ਜਾਈਏ ਜੋ ਬਿਸਨੂ ਨੇ ਰਾਮ ਕ੍ਰਿਸ਼ਨ ਆਦੀ ਸਰੀਰ ਧਾਰਨ ਕੀਏ ਹੈਂ ਜੋ ਤਿਨ ਕੇ ਗੁਣੋਂ ਕੋ ਗਾਵਤਾ ਹੈ ਅਰੁ ਸਭ ਹੀ ਗੁਣ ਗਾਵਣੇ ਵਾਲੇ ਬਿਸਨੂ ਕੇ ਸਾਥ ਮਿਲਤੇ ਹੈਂ ਅਰੁ (ਸਚੁ) ਆਤਮ ਸੁਖੁ ਪਾਵਤੇ ਹੈਂ॥

ਵਾਵਾ ਵਾਹੀ ਜਾਨੀਐ ਵਾ ਜਾਨੇ ਇਹੁ ਹੋਇ ॥
ਇਹੁ ਅਰੁ ਓਹੁ ਜਬ ਮਿਲੈ ਤਬ ਮਿਲਤ ਨ ਜਾਨੈ ਕੋਇ ॥੩੮॥

ਵਵੇ ਅਖਰ ਦੁਆਰਾ ਕਹਤੇ ਹੈਂ (ਵਾਹੀ) ਉਸ ਬਿਸਨ ਕੋ ਜਾਨੀਏ ਕਿਉਂਕਿ ਉਸ ਬਿਸਨੂ ਕੇ ਜਾਨਣੇ ਸੇ ਇਹ ਜੀਵ ਬਿਸਨ ਰੂਪ ਹੋ ਜਾਤਾ ਹੈ। ਇਹ ਜੀਵ ਔਰ ਓਹੁ ਈਸ੍ਵਰ ਦੋਨੋਂ ਜਬ ਮਿਲੈ ਤਬ ਮਿਲਨੇ ਕੇ ਉਪਰਾਂਤਿ ਭਿੰਨ ਭਿੰਨ ਕਰਕੇ ਕੋਈ ਨਹੀਂ ਜਾਨੇਗਾ ਜੈਸੇ ਨਦੀ ਨਾਲੇ ਸਮੁੰਦ੍ਰ ਮੈ ਪੜੇ ਹੂਏ ਭਿੰਨ ਭਿੰਨ ਨਹੀਂ ਜਾਨੇ ਜਾਤੇ ਹੈਂ॥੩੮॥

ਸਸਾ ਸੋ ਨੀਕਾ ਕਰਿ ਸੋਧਹੁ ॥
ਘਟ ਪਰਚਾ ਕੀ ਬਾਤ ਨਿਰੋਧਹੁ ॥

ਸਸੇ ਅਖਰ ਦੁਆਰਾ ਕਹਤੇ ਹੈਂ ਉਸ ਪਰਮੇਸ੍ਵਰ ਕੋ (ਨੀਕਾ) ਭਲੀ ਪ੍ਰਕਾਰ ਕਰਕੇ (ਸੋਧਹੁ) ਵਿਚਾਰੋ ਰਿਦੇ ਪਰਚਾਵਣੇ ਕੀ ਜੋ ਬਾਹਜ ਮੁਖੀ ਬਾਤਾਂ ਹੈਂ ਤਿਨ ਸੇ ਮਨ ਕੋ ਰੋਕਉ॥

ਘਟ ਪਰਚੈ ਜਉ ਉਪਜੈ ਭਾਉ ॥
ਪੂਰਿ ਰਹਿਆ ਤਹ ਤ੍ਰਿਭਵਣ ਰਾਉ ॥੩੯॥

ਜਬ ਅਪਨੇ ਰਿਦੇ ਕੇ ਬੀਚ ਆਤਮਾ ਪਰਚੇ ਕਾ ਪ੍ਰੇਮ ਉਪਜੈ ਤਬ ਤ੍ਰਿਭਵਣ ਕਾ ਰਾਜਾ ਜੋ ਵਾਹਿਗੁਰੂ ਹੈ ਤਿਸ ਕੋ (ਤਹ) ਤਹਾਂ ਅੰਤਹਕਰਣ ਮੈ ਹੀ ਬਿਆਪਿਆ ਜਾਨ ਲੇਈਤਾ ਹੈ॥੩੯॥

ਖਖਾ ਖੋਜਿ ਪਰੈ ਜਉ ਕੋਈ ॥
ਜੋ ਖੋਜੈ ਸੋ ਬਹੁਰਿ ਨ ਹੋਈ ॥

ਖਖੇ ਅਖਰ ਦੁਆਰਾ ਕਹਤੇ ਹੈਂ ਜੋ ਕੋਈ ਵਾਹਿਗੁਰੂ ਕੇ (ਖੋਜਿ) ਰਸਤੇ ਮੈਂ ਪੜ ਜਾਵੈ ਅਰ ਰਸਤਾ ਪਾਇ ਕਰ ਬੀਚਾਰੇ ਸੋ ਪੁਨਾ ਭਿੰਨ ਆਪ ਕੁਛ ਨਹੀਂ ਹੋਤਾ ਹੈ॥

ਪ੍ਰਸ਼ਨ: ਰਸਤੇ ਮੈਂ ਕੈਸੇ ਪਰੇ?

ਖੋਜ ਬੂਝਿ ਜਉ ਕਰੈ ਬੀਚਾਰਾ ॥
ਤਉ ਭਵਜਲ ਤਰਤ ਨ ਲਾਵੈ ਬਾਰਾ ॥੪੦॥

ਜੋ ਗੁਰੋਂ ਸੇ ਰਸਤਾ ਪੂਛ ਕਰ ਵਿਚਾਰ ਕਰੇ ਤੌ ਸੰਸਾਰ ਸਮੁੰਦ੍ਰ ਸੇ ਤਰਤਾ ਡੇਰ ਨਹੀਂ ਲਾਵਤਾ॥੪੦॥

ਸਸਾ ਸੋ ਸਹ ਸੇਜ ਸਵਾਰੈ ॥
ਸੋਈ ਸਹੀ ਸੰਦੇਹ ਨਿਵਾਰੈ ॥

ਸਸੇ ਅਖਰ ਦੁਆਰਾ ਕਹਤੇ ਹੈਂ ਸੋ ਭਰਤਾ ਪਰਮੇਸ੍ਵਰ ਕੀ ਪ੍ਰਾਪਤੀ ਕੇ ਵਾਸਤੇ ਅੰਤਹਕਰਣ ਰੂਪੀ ਸੇਜਾ ਸਵਾਰੇ ਜੋ ਜਗਜਾਸੂ ਰੂਪ ਸਖੀ ਸੰਸੇ ਨਵਿਰਤ ਕਰਤੀ ਹੈ॥

ਅਲਪ ਸੁਖ ਛਾਡਿ ਪਰਮ ਸੁਖ ਪਾਵਾ ॥
ਤਬ ਇਹ ਤ੍ਰੀਅ ਓੁਹੁ ਕੰਤੁ ਕਹਾਵਾ ॥੪੧॥

ਜਬ (ਅਲਪ) ਤੁਛ ਬਿਖੈ ਸੁਖ ਛੋਡ ਕਰ (ਪਰਮ) ਬਡਾ ਸੁਖ ਆਤਮਾਨੰਦ ਪਾਇ ਤਬ ਏਹ ਇਸਤ੍ਰੀ ਕਹਾਈ ਔਰ ਵਹੁ ਪਰਮੇਸ੍ਵਰ ਕੰਤ ਕਹਾਵਤਾ ਹੈ॥੪੧॥

ਹਾਹਾ ਹੋਤ ਹੋਇ ਨਹੀ ਜਾਨਾ ॥
ਜਬ ਹੀ ਹੋਇ ਤਬਹਿ ਮਨੁ ਮਾਨਾ ॥

ਹਾਹੇ ਅਖਰ ਦ੍ਵਾਰਾ ਕਹਤੇ ਹੈਂ ਇਸ ਜੀਵ ਨੇ ਪਰਮੇਸ੍ਵਰ ਸ੍ਵਰਪ ਹੋਣਾ ਥਾ ਹੋਇ ਨ ਜਾਨਿਆ ਜਬ ਨਿਸਚੇ ਕਰਕੇ ਮਨ (ਮਾਨਾ) ਪਤੀਆਇਆ ਤਬ ਹੀ ਪਰਮੇਸ੍ਵਰ ਰੂਪ ਹੋਤਾ ਹੈ॥

ਪ੍ਰਸ਼ਨ: ਹੋਣਾ ਕਿਆ ਥਾ ਇਸਕੋ ਪਰਮੇਸ੍ਵਰ ਰੂਪ ਸਾਸਤ੍ਰ ਬੇਦ ਪਹਿਲੇ ਹੀ ਕਹਤੇ ਹੈਂ॥ਉੱਤ੍ਰ॥

ਹੈ ਤਉ ਸਹੀ ਲਖੈ ਜਉ ਕੋਈ ॥
ਤਬ ਓਹੀ ਓੁਹੁ ਏਹੁ ਨ ਹੋਈ ॥੪੨॥

ਹੈ ਤੋ ਨਿਸਚੇ ਕਰਕੇ ਏਹੀ ਬਾਤ ਪਰੰਤੂ ਜੇ ਕੋਈ ਜਾਣੇ॥

ਪ੍ਰਸ਼ਨ: ਜਾਣੇ ਸੇ ਕਿਆ ਹੋਤਾ ਹੈ? ਉੱਤ੍ਰ॥ ਜਬ ਆਪ ਕੋ ਬ੍ਰਹਮ ਸਰੂਪ ਲਖਿਆ ਤਬ (ਓਹੀ ਓਹੁ) ਪਰਮੇਸ੍ਵਰ ਹੀ ਪਰਮੇਸ੍ਵਰ ਹੈ। ਇਹ ਭਿੰਨ ਕੁਛ ਨਹੀਂ ਹੋਤਾ॥

ਪ੍ਰਸ਼ਨ: ਜੇਕਰ ਜੀਵ ਬ੍ਰਹਮ ਰੂਪ ਹੈਂ ਤਉ ਦੁਖੀ ਪੁਨਾ ਸੋਕਵਾਨ ਕਿਉਂ ਰਹਤੇ ਹੈਂ॥

ਲਿੰਉ ਲਿੰਉ ਕਰਤ ਫਿਰੈ ਸਭੁ ਲੋਗੁ ॥
ਤਾ ਕਾਰਣਿ ਬਿਆਪੈ ਬਹੁ ਸੋਗੁ ॥

ਤ੍ਰਿਸਨਾ ਕਰਕੈ ਸਭ ਲੋਕ ਐਸੇ ਫਿਰਤੇ ਹੈਂ ਕਿ ਮੈਂ ਏਹੁ (ਲਿੰਉ) ਲੈ ਲਵਾਂ ਵਹੁ ਪਦਾਰਥ ਲੈ ਲਵਾਂ ਤਿਸ ਤ੍ਰਿਸਨਾ ਹੇਤੁ ਕਰ ਬੁਹਤ ਸੋਗ ਬਿਆਪਤੇ ਹੈਂ॥

ਪ੍ਰਸ਼ਨ: ਸ਼ੋਕ ਨਿਵਰਤੀ ਕੈਸੇ ਹੋਵੈ?

ਲਖਿਮੀ ਬਰ ਸਿਉ ਜਉ ਲਿਉ ਲਾਵੈ ॥
ਸੋਗੁ ਮਿਟੈ ਸਭ ਹੀ ਸੁਖ ਪਾਵੈ ॥੪੩॥

ਜੇਕਰ ਲਖਮੀ (ਬਰ) ਪਤੀ ਬਿਸਨੂ ਕੇ ਸਾਥ ਚਿਤ ਬ੍ਰਿਤੀ ਕੋ ਲਗਾਵੈ ਤੋ ਸੋਗਿ ਨਵਿਰਤ ਹੋ ਜਾਵੈ ਔਰ ਸੰਪੂਰਨ ਸੁਖੋਂ ਕੋ ਪ੍ਰਾਪਤਿ ਹੋ ਜਾਵੇ ਭਜਨ ਕਾ ਕਾਰਣ ਵੈਰਾਗ ਹੈ ਤਿਸ ਕੇ ਲੀਏ ਜਗਤ ਨਾਸੀ ਜਨਾਵਤੇ ਹੂਏ ਕਹਤੇ ਹੈਂ॥੪੩॥

ਖਖਾ ਖਿਰਤ ਖਪਤ ਗਏ ਕੇਤੇ ॥
ਖਿਰਤ ਖਪਤ ਅਜਹੂੰ ਨਹ ਚੇਤੇ ॥

ਖਖੇ ਅਖਰ ਦੁਆਰਾ ਕਹਤੇ ਹੈਂ ਕਿਤਨੇ ਹੀ ਪੁਰਸ਼ (ਖਿਰਤ) ਜਗਤ ਕੇ ਬੀਚ ਵਾ (ਖਿਰਤ) ਖੀਨ ਹੋ ਕਰ ਖਪ ਗਏ ਹੈਂ॥ ਖਿਰਤੇ ਹੂਏ ਔਰ ਖਪਤਿਆਂ ਕੋ ਦੇਖਕਰ ਜੀਵ ਅਬ ਭੀ ਵਾਹਿਗੁਰੂ ਕੋ ਨਹੀਂ ਸਿਮਰਤੇ॥

ਅਬ ਜਗੁ ਜਾਨਿ ਜਉ ਮਨਾ ਰਹੈ ॥
ਜਹ ਕਾ ਬਿਛੁਰਾ ਤਹ ਥਿਰੁ ਲਹੈ ॥੪੪॥

ਅਬ ਭੀ ਜਗਤ ਕੋ ਨਾਸ ਰੂਪ ਜਾਨ ਕਰ ਜੋ ਮਨ ਕਰਕੇ ਜਗਤ ਕੇ ਸੰਕਲਪੋਂ ਸੇ ਰਹਤ ਹੋਵੇ ਔਰ ਜਹਾਂ ਕਾ ਬਿਛਰਾ ਹੁਆ ਹੈ ਤਿਸ ਪਰਮੇਸ੍ਵਰ ਮੈਂ ਥਿਰੁਤਾ ਪਾਵੈ॥੪੪॥

ਪੰਨਾ ੩੪੩

ਬਾਵਨ ਅਖਰ ਜੋਰੇ ਆਨਿ ॥
ਸਕਿਆ ਨ ਅਖਰੁ ਏਕੁ ਪਛਾਨਿ ॥

ਹੇ ਪੰਡਤ (ਬਾਵਨ) ਬਵੰਜਾ ਅਖਰ ਸੰਧੀਆਂ ਬਿਭਗਤੀਆਂ ਦ੍ਵਾਰਾ (ਆਨਿ) ਲਿਆਇ ਕਰ (ਜੋਰੇ) ਲਗਾਏ ਪਰੰਤੂ ਏਕ ਜੋ (ਅਖਰੁ) ਅਬਿਨਾਸੀ ਵਾਹਗੁਰੂ ਤਿਸ ਕੇ ਜਾਨਣੇ ਕੋ ਸਮ੍ਰਥ ਨ ਹੂਆ॥

ਸਤ ਕਾ ਸਬਦੁ ਕਬੀਰਾ ਕਹੈ ॥
ਪੰਡਿਤ ਹੋਇ ਸੁ ਅਨਭੈ ਰਹੈ ॥

ਕਬੀਰ ਜੀ ਕਹਤੇ ਹੈਂ ਮੈਂ (ਸਤ ਕਾ) ਸਚਾ ਬਚਨ ਹੂੰ ਜੋ ਅਨੁਭਵ ਰੂਪ ਪਰਮੇਸ੍ਵਰ ਮੈਂ (ਰਹੇ) ਇਸਥਿਤ ਹੋਵੇ ਹਮਾਰੇ ਮਤ ਮੈਂ ਸੋ ਪੰਡਤ ਹੋਵੇ ਹੈ ਜੈਸੇ ਗੀਤਾ ਜੀ ਮੈਂ ਲਿਖਾ ਹੈ ਵਿਦਿਆ ਅਰ ਬਿਨਤੀ ਮੈਂ ਸਪੰਨ ਜੋ ਬ੍ਰਹਮਣ ਤਿਸ ਮੈਂ ਤਥਾ ਗਉ ਮੈਂ ਪੁਨਾ ਹਾਥੀ ਮੈਂ ਔਰ ਕੁਤੇ ਚੰਡਾਲ ਆਦਿਕੋਂ ਸਰਬਤ੍ਰ ਮੈਂ ਜੋ ਸਮਦਰਸੀ ਹੈ ਸੋ ਪੰਡਤ ਹੈ॥

ਪੰਡਿਤ ਲੋਗਹ ਕਉ ਬਿਉਹਾਰ ॥
ਗਿਆਨਵੰਤ ਕਉ ਤਤੁ ਬੀਚਾਰ ॥

ਲੋਕਕ ਪੰਡਤੋਂ ਕਾ ਏਹ ਬਿਉਹਾਰ ਹੀ ਮਾਨਾ ਹੂਆ ਹੈ ਜੋ ਬਾਵਨ ਅਖਰ ਹਮਾਰਾ ਕਥਨ ਹੈ ਔਰ ਗਿਆਨਵਾਨੋਂ ਕੋ ਇਹ ਅਖਰ ਤਤ ਕਾ ਵੀਚਾਰ ਰੂਪ ਹੈ॥

ਜਾ ਕੈ ਜੀਅ ਜੈਸੀ ਬੁਧਿ ਹੋਈ ॥
ਕਹਿ ਕਬੀਰ ਜਾਨੈਗਾ ਸੋਈ ॥੪੫॥

ਜਿਸਕੈ ਰਿਦੈ ਬਿਵਹਾਰਕ ਵਾ ਪ੍ਰਮਾਰਥਕ ਜੈਸੀ ਬੁਧੀ ਹੋਵੇਗੀ ਸ੍ਰੀ ਕਬੀਰ ਜੀ ਕਹਤੇ ਹੈਂ ਸੋਈ ਇਨ ਅਖਰੋਂ ਮੈਂ ਬਿਵਹਾਰ ਵਾ ਪ੍ਰਮਾਰਥ ਜਾਨ ਲੇਵੇਗਾ॥੪੫॥

ੴ ਸਤਿਗੁਰ ਪ੍ਰਸਾਦਿ ॥

ਰਾਗੁ ਗਉੜੀ ਥਿਤੀੰ ਕਬੀਰ ਜੀ ਕੀੰ ॥

ਸਲੋਕੁ ॥

ਉਪਦੇਸ਼॥ ਥਿਤੋਂ ਦੁਆਰਾ ਪਰਮੇਸ੍ਵਰ ਸੇ ਬੇਮੁਖੋਂ ਕੋ ਚਉਰਾਸੀ ਮੈਂ ਭ੍ਰਮਣ ਦਿਖਾਵਤੇ ਹੈਂ॥

ਪੰਦ੍ਰਹ ਥਿਤੀੰ ਸਾਤ ਵਾਰ ॥

ਕਹਿ ਕਬੀਰ ਉਰਵਾਰ ਨ ਪਾਰ ॥

ਹੇ ਭਾਈ ਏਕਮ ਦੂਜਾਦਿਕ ਪੰਦ੍ਰਹਿ ਥਿਤੀਆਂ ਕਾ ਜੈਸੇ ਚਕ੍ਰ ਰੂਪ ਭ੍ਰਮਣਾ ਹੈ (ਤੇ) ਬਹੁੜੋ ਜੋ ਐਤਵਾਰ ਆਦਿਕ ਸਤਿਬਾਰੋਂ ਕਾ ਚਕ੍ਰ ਰੂਪ ਭ੍ਰਮਣ ਹੈ ਕਬੀਰ ਜੀ ਕਹਤੇ ਹੈਂ ਜੈਸੇ ਇਨਕਾ (ਉਰਵਾਰ) ਉਰਲਾ ਕਿਨਾਰਾ (ਪਾਰ) ਪਾਰਲਾ ਕਿਨਾਰਾ ਕੋਈ ਨਹੀਂ ਹੈ ਅਰਥਾਤ ਜਿਸ ਵਾਰ ਸੇ ਲੇ ਕਰ ਗਿਣੀਏ ਵਹੀ ਆਦਿ ਕਾ ਹੋ ਜਾਤਾ ਹੈ ਸੋ ਚਕਰਕਾਰ ਹੈ ਤੈਸੇ ਹੀ ਬੇਮੁਖ ਜੀਵੋਂ ਕਾ ਚੌਰਾਸੀ ਮੈਂ ਭ੍ਰਮਣ ਰੂਪ ਚਕਰ ਬਨਾ ਰਹਤਾ ਹੈ ਭਾਵ ਪਰਵਾਹੁ ਰੂਪਤਾ ਕਰਕੇ ਸੰਸਾਰ ਬਨਾ ਰਹਤਾ ਹੈ॥

ਸਾਧਿਕ ਸਿਧ ਲਖੈ ਜਉ ਭੇਉ ॥

ਆਪੇ ਕਰਤਾ ਆਪੇ ਦੇਉ ॥੧॥

ਇਸ ਪ੍ਰਕਾਰ ਕੇ ਭੇਦ ਕੋ ਜੇਕਰ (ਸਾਧਿਕ) ਜਗਜਾਸੂ ਅਰੁ (ਸਿਧ) ਗਿਆਨੀ ਜਾਣੇ ਭਾਵ ਏਹੁ ਕਿ ਅਵਸਥਾ ਕਾ ਬਤੀਤ ਹੋਣਾ ਸਮਝ ਕਰ ਜਤਨ ਕਰੇ ਤੌ ਵਹੁ ਪੁਰਸ ਆਪ ਜੋ ਕਰਤਾ ਪੁਰਖ ਹੈ ਔਰ ਆਪ ਹੀ ਦੇਉ ਪ੍ਰਕਾਸਕ ਹੈ ਤਿਸ ਕਾ ਸਰੂਪ ਹੋ ਜਾਵੇਗਾ॥੧॥

ਥਿਤੀੰ ॥

ਅੰਮਾਵਸ ਮਹਿ ਆਸ ਨਿਵਾਰਹੁ ॥

ਅੰਤਰਜਾਮੀ ਰਾਮੁ ਸਮਾਰਹੁ ॥

ਅਮਾਵਸ ਦ੍ਵਾਰਾ ਕਹਤੇ ਹੈਂ ਹੇ ਭਾਈ ਰਿਦੇ ਕੇ (ਮਹਿ) ਬੀਚ ਸੇ ਪਦਾਰਥੋਂ ਕੀ ਆਸਾ ਨਵਿਰਤ ਕਰੋ ਔਰ ਅੰਤਰਜਾਮੀ ਰਾਮ ਕੋ (ਸਮਾਰਹੁ) ਯਾਦ ਕਰੋ॥

ਜੀਵਤ ਪਾਵਹੁ ਮੋਖ ਦੁਆਰ ॥

ਅਨਭਉ ਸਬਦੁ ਤਤੁ ਨਿਜੁ ਸਾਰ ॥੧॥

ਇਸ ਰੀਤੀ ਸੇ (ਜੀਵਤ) ਪ੍ਰਾਣੋਂ ਕੇ ਹੋਤੇ ਹੀ (ਮੋਖ ਦੁਆਰ) ਗਜਾਨੁ ਪਾਵੋਗੇ॥

ਪ੍ਰਸ਼ਨ: ਗਜਾਨ ਕਿਸਕਾ ਹੋਤਾ ਹੈ? ਉੱਤ੍ਰ॥ ਅਨਭਉ ਰੂਪ ਜੋ ਬ੍ਰਹਮ ਸ੍ਰੇਸਟ ਅਪਨਾ ਆਪ ਰੂਪ ਹੈ (ਤਤੁ) ਤਿਸ ਕਾ ਹੋਤਾ ਹੈ॥

ਪ੍ਰਸ਼ਨ: ਐਸਾ ਗਜਾਨ ਕਿਸਕੋ ਹੂਆ ਹੈ॥੧॥

ਉੱਤਰ:

ਚਰਨ ਕਮਲ ਗੋਬਿੰਦ ਰੰਗੁ ਲਾਗਾ ॥

ਸੰਤ ਪ੍ਰਸਾਦਿ ਭਏ ਮਨ ਨਿਰਮਲ ਹਰਿ ਕੀਰਤਨ ਮਹਿ ਅਨਦਿਨੁ ਜਾਗਾ ॥੧॥ ਰਹਾਉ ॥

ਜਿਸਕਾ ਮਨ ਗੋਬਿੰਦ ਕੇ ਚਰਨ ਕਮਲੋਂ ਮੈਂ ਪ੍ਰੇਮ ਸਹਿਤ ਲਗਾ ਹੈ ਔਰ ਸੰਤੋਂ ਕੀ ਕ੍ਰਿਪਾ ਸੇ (ਮਨ) ਅੰਤਹਕਰਣ ਨਿਰਮਲ ਹੁਏ ਔਰ ਹਰੀ ਕੇ ਕੀਰਤਨ ਮੈਂ ਰਾਤਿ ਦਿਨ ਜਾਗਿਆ ਹੈ ਤਿਸ ਕੋ ਹੂਆ ਹੈ॥

ਪਰਿਵਾ ਪ੍ਰੀਤਮ ਕਰਹੁ ਬੀਚਾਰ ॥

ਘਟ ਮਹਿ ਖੇਲੈ ਅਘਟ ਅਪਾਰ ॥

(ਪਰਿਵਾ) ਏਕਮਿ ਦੁਆਰੇ ਕਹਤੇ ਹੈਂ ਪ੍ਰੀਤਮ ਭਗਵੰਤ ਕਾ ਬੀਚਾਰ ਕਰੋ॥

ਪ੍ਰਸ਼ਨ: ਵਹੁ ਕਹਾਂ ਹੈ? ਉਤਰ॥ਰਿਦੈ ਮੈ (ਖੇਲੈ) ਖੇਲਤਾ ਭਾਵ ਬ੍ਰਿਤੀਆਂ ਕੋ ਪ੍ਰਕਾਸਤਾ ਹੈ (ਅਘਟ) ਏਕ ਰਸ ਹੈ ਪੁਨਾ ਅਪਾਰ ਹੈ॥

ਪ੍ਰਸ਼ਨ: ਤਿਸ ਕੇ ਵਿਚਾਰਨੇ ਸੇ ਕਿਆ ਫਲੁ ਹੋਵੈਗਾ॥

ਉੱਤਰ:

ਕਾਲ ਕਲਪਨਾ ਕਦੇ ਨ ਖਾਇ ॥
ਆਦਿ ਪੁਰਖ ਮਹਿ ਰਹੈ ਸਮਾਇ ॥੨॥

ਤਿਸਕੋ ਕਾਲ ਕੀ ਕਲਪਨਾ ਕਦੇ ਨਹੀਂ ਖਾਤੀ ਅਰਥਾਤ ਜਨਮ ਮਰਨ ਸੇ ਰਹਤ ਜੋ ਜਾਤਾ ਹੈ ਕਿਉਂਕਿ ਵਹੁ ਆਦਿ ਪੁਰਖ ਮੈ ਸਮਾਇ ਰਹਤਾ ਹੈ॥੨॥

ਦੁਤੀਆ ਦੁਹ ਕਰਿ ਜਾਨੈ ਅੰਗ ॥
ਮਾਇਆ ਬ੍ਰਹਮ ਰਮੈ ਸਭ ਸੰਗ ॥

ਦੂਜ ਦੁਆਰਾ ਕਹਤੇ ਹੈਂ ਸਰਬ ਸਰੀਰੋਂ ਕੌ ਮਾਇਆ ਔਰ ਬ੍ਰਹਮ ਦੋਨੋਂ ਕਰ ਜਾਨੇ ਮਾਇਆ ਔਰ ਬ੍ਰਹਮ ਸਭ ਸਰੀਰੋਂ ਕੇ ਸਾਥ (ਰਮੇ) ਬਿਆਪੇ ਹੁਏ ਹੈਂ॥

ਪ੍ਰਸ਼ਨ: ਸਰੀਰੋਂ ਸਾਥ ਮਿਲਨੇ ਕਰ ਸਰੀਰ ਕੇ ਸਮ ਬ੍ਰਹਮ ਬਢਤਾ ਘਟਤਾ ਹੋਗਾ ਔਰ ਬਹੁਤ ਰੂਪ ਹੋਵੇਂਗੇ॥

ਉੱਤਰ:

ਨਾ ਓਹੁ ਬਢੈ ਨ ਘਟਤਾ ਜਾਇ ॥
ਅਕੁਲ ਨਿਰੰਜਨ ਏਕੈ ਭਾਇ ॥੩॥

ਨਾ ਵਹੁ ਬਢਤਾ ਹੈ ਨਾ ਘਟਤਾ ਹੈ ਵਹੁ (ਅਕੁਲ) ਪੂਰਨ ਵਾ (ਕੁਲ) ਆਦਿ ਸੇ ਰਹਤ ਜੋ ਨਿਰੰਜਨ ਹੈ ਸੋ ਏਕ ਸਰੂਪ ਹੈ॥੩॥

ਤ੍ਰਿਤੀਆ ਤੀਨੇ ਸਮ ਕਰਿ ਲਿਆਵੈ ॥
ਆਨਦ ਮੂਲ ਪਰਮ ਪਦੁ ਪਾਵੈ ॥

ਤ੍ਰਿਤੀਆ ਦੁਆਰੇ ਕਹਤੇ ਹੈਂ ਤੀਨੋ ਦੇਵਤਾ ਬ੍ਰਹਮਾ ਸਿਵ ਬਿਸ਼ਨ ਮੈ ਸਮ ਸਤਾ ਹੈ ਰਿਦੇ ਕੇ ਬੀਚ ਏਹੀ ਭਾਵਾਂ ਲਿਆਵੇ ਐਸੀ ਭਾਵਨਾ ਵਾਲਾ ਆਨੰਦ ਮੂਲ ਪਰਮ ਪਦ ਕੋ ਪਾਇ ਲੇਤਾ ਹੈ॥

ਪ੍ਰਸ਼ਨ: ਕਬ ਪਾਵਤਾ ਹੈ?

ਸਾਧਸੰਗਤਿ ਉਪਜੈ ਬਿਸ੍ਵਾਸ ॥
ਬਾਹਰਿ ਭੀਤਰਿ ਸਦਾ ਪ੍ਰਗਾਸ ॥੪॥

ਉੱਤਰ: ਜਬ ਸਾਧ ਸੰਗਤ ਮੈਂ ਨਿਹਚਾ ਉਪਜਤਾ ਹੈ ਤਬ (ਬਾਹਰਿ) ਬ੍ਰਹਮੰਡ ਔ (ਭੀਤਰਿ) ਸਰੀਰ ਕੇ ਬੀਚ ਸਦਾ ਹੀ ਤਿਸ ਕੋ ਬ੍ਰਹਮ ਪ੍ਰਕਾਸ਼ਤਾ ਦੇਖਾਈ ਦੇਤਾ ਹੈ॥੪॥

ਚਉਥਹਿ ਚੰਚਲ ਮਨ ਕਉ ਗਹਹੁ ॥
ਕਾਮ ਕ੍ਰੋਧ ਸੰਗਿ ਕਬਹੁ ਨ ਬਹਹੁ ॥

ਚੌਥ ਦੁਆਰੇ ਕਹਤੇ ਹੈਂ ਚੰਚਲ ਮਨ ਕੋ ਗ੍ਰਹਣ ਕਰੋ ਕਾਮ ਕ੍ਰੋਧ ਅਰਥਾਤ ਕਾਮੀਆਂ ਔਰ ਕ੍ਰੋਧੀਆਂ ਕੀ ਸੰਗਤ ਮੈਂ ਕਬੀ ਨਾ ਬੈਠੋ।

ਜਲ ਥਲ ਮਾਹੇ ਆਪਹਿ ਆਪ ॥
ਆਪੈ ਜਪਹੁ ਆਪਨਾ ਜਾਪ ॥੫॥

ਜਲੋਂ ਮੈਂ ਔਰ ਥਲੋਂ ਮੈਂ ਆਪਨਾ ਆਪ ਹੀ ਬਿਆਪਕ ਹੈ ਆਪ ਹੀ ਆਪਨਾ ਜਾਪ ਜਪੋ ਭਾਵ ਇਹ ਕਿ ਅਪਨੇ ਆਪ ਨੂੰ ਬ੍ਰਹਮ ਰੂਪ ਜਾਨੋਂ॥੫॥

ਪਾਂਚੈ ਪੰਚ ਤਤ ਬਿਸਥਾਰ ॥

ਕਨਿਕ ਕਾਮਿਨੀ ਜੁਗ ਬਿਉਹਾਰ ॥

ਪੰਚਮੀ ਦੁਆਰਾ ਕਹਤੇ ਹੈਂ ਇਹ ਜਗਤ ਪੰਚ ਤਤ ਕਾ ਬਿਸਥਾਰ ਹੈ (ਕਨਿਕ) ਸੁਇਨਾ ਅਰਥਾਤ ਮਾਇਆ ਜੜ ਔਰ (ਕਾਮਿਨੀ) ਇਸਤ੍ਰੀ ਇਨ ਦੋਨੋਂ ਕੇ ਬਿਉਹਾਰ ਕੀ ਪ੍ਰਬਲਤਾ ਹੈ ਇਨ ਕੋ ਤਿਆਗ ਕਰ॥

ਪ੍ਰੇਮ ਸੁਧਾ ਰਸੁ ਪੀਵੈ ਕੋਇ ॥
ਜਰਾ ਮਰਣ ਦੁਖੁ ਫੇਰਿ ਨ ਹੋਇ ॥੬॥

ਜੋ ਕੋਈ ਪ੍ਰੇਮ ਰੂਪੀ ਅੰਮ੍ਰਿਤ ਰਸ ਪੀਤਾ ਹੈ ਤਿਸ ਕੋ (ਜਰਾ) ਬੁਢੇਪਾ ਔਰ ਮਰਨੇ ਕਾ ਦੁਖ ਫੇਰ ਨਹੀਂ ਹੋਤਾ ਹੈ॥੬॥

ਛਠਿ ਖਟੁ ਚਕ੍ਰ ਛਹੂੰ ਦਿਸ ਧਾਇ ॥
ਬਿਨੁ ਪਰਚੈ ਨਹੀ ਥਿਰਾ ਰਹਾਇ ॥

ਛਠੀ ਥਿਤ ਦੁਆਰਾ ਕਹਤੇ ਹੈਂ ਪਾਂਚ ਗਿਆਨ ਇੰਦ੍ਰੇ ਛਟਾ ਮਨ ਚਕ੍ਰ ਸਮ ਭ੍ਰਮਤੇ ਹੁਏ (ਛਹੂੰ) ਪੂਰਬ ਆਦਿ ਚਾਰ ਦੋ ਅਰਧ ਉਰਧ ਛਿਅ ਦਿਸ਼ਾਂ ਕੋ ਧਾਵਤੇ ਹੈਂ ਭਾਵ ਇਹ ਕਿ ਸਬਦਾਦਿ ਵਿਖਯੋਂ ਕੋ ਚਾਹਤੇ ਹੈਂ ਵਾਹਿਗੁਰੂ ਕੇ ਨਾਮ ਧਿਆਨ ਭਗਤੀ ਪਰਚੇ ਬਿਨਾਂ ਥਿਰ ਨਹੀਂ ਰਹਤੇ ਹੈਂ॥

ਦੁਬਿਧਾ ਮੇਟਿ ਖਿਮਾ ਗਹਿ ਰਹਹੁ ॥
ਕਰਮ ਧਰਮ ਕੀ ਸੂਲ ਨ ਸਹਹੁ ॥੭॥

ਦੁਬਿਧਾ ਕੋ ਮੇਟ ਕਰ ਖਿਮਾਂ ਗ੍ਰਹਣ ਕਰ ਰਹੋ ਜੋ ਕਰਮ ਧਰਮ ਸਕਾਮ ਹੈਂ ਤਿਨਕੀ (ਸੂਲ) ਪੀੜਾ ਕੋ ਨ ਸਹਾਰੋ॥

ਪ੍ਰਸ਼ਨ: ਕਰਮੋਂ ਕੀ ਪੀੜਾ ਕੈਸੇ ਮਿਟਾਈਐ॥੭॥

ਉੱਤਰ:

ਸਾਤੈਂ ਸਤਿ ਕਰਿ ਬਾਚਾ ਜਾਣਿ ॥
ਆਤਮ ਰਾਮੁ ਲੇਹੁ ਪਰਵਾਣਿ ॥

ਸਤਮੀ ਦੁਆਰੇ ਕਹਤੇ ਹੈਂ ਗੁਰੋਂ ਕੀ ਬਾਣੀ ਸਤ ਕਰ ਜਾਣ ਤਿਸ ਬਾਣੀ ਕਰਕੇ (ਆਤਮ) ਆਪ ਕੋ (ਰਾਮ) ਰਮਣਸੀਲ ਅਰਥਾਤ ਬਿਆਪਕ ਬ੍ਰਹਮ ਰੂਪ (ਪਰਵਾਣਿ) ਨਿਹਚੇ ਕਰ ਲੇਹੁ॥

ਪ੍ਰਸ਼ਨ: ਆਪ ਕੋ ਬ੍ਰਹਮ ਨਿਸਚੇ ਕਰਨੇ ਸੇ ਕਿਆ ਲਾਭ ਹੋਵੈਗਾ?

ਛੂਟੈ ਸੰਸਾ ਮਿਟਿ ਜਾਹਿ ਦੁਖ ॥
ਸੁੰਨ ਸਰੋਵਰਿ ਪਾਵਹੁ ਸੁਖ ॥੮॥

ਉੱਤਰ: ਜੋ ਸੰਸਾ ਮਾਤਰ ਔਰ ਜਨਮ ਮਰਣ ਕਾ ਦੁਖ ਹੈ ਸੋ ਛੂਟ ਜਾਵੇਗਾ ਔਰ (ਸੁੰਨ) ਅਫੁਰ ਬ੍ਰਹਮ ਸਰੋਵਰ ਮੈਂ ਸੁਖ ਕੋ ਪਾਵੇਂਗੇ॥

ਪ੍ਰਸ਼ਨ: ਅਫੁਰ ਬ੍ਰਹਮ ਸਰੋਵਰ ਕਹਾਂ ਹੈ? ॥੮॥

ਅਸਟਮੀ ਅਸਟ ਧਾਤੁ ਕੀ ਕਾਇਆ ॥
ਤਾ ਮਹਿ ਅਕੁਲ ਮਹਾ ਨਿਧਿ ਰਾਇਆ ॥

ਉੱਤਰ: ਅਸ਼ਟਮੀ ਦੁਆਰਾ ਕਹਤੇ ਹੈਂ ਅਸ਼ਟ ਧਾਂਤ ਕੀ ਜੋ ਕਾਇਆ ਹੈ ਯਦਜਪਿ ਔਰ ਸਾਸਤਰੋਂ ਮੈਂ ਸਾਤ ਧਾਤੂ ਲਿਖੀ ਹੈਂ ਸੋ ਇਹ ਹੈਂ ਰਸ ੧ ਰੁਧਰ ੨ ਮਾਸੁ ੩ ਮੇਦਾ ੪ ਅਸਥੀ ੫ ਮਿਝ ੬ ਬੀਰਜ ੭ ਅਰ ਗੁਰੂ ਜੀ ਨੇ ਕਹੀਂ ਕਹੀਂ ਆਠ ਲਿਖੀ ਹੈਂ ਸੋ ਆਠਮੀ ਧਾਤੂ ਨਾੜੀ ਜਾਣ ਲੈਣੀ ਵਾ (ਧਾਤੁ) ਮਾਇਆ ਕਾ ਕਾਰਜ ਰੂਪ ਤੀਨ ਗੁਣ ਅਰ ਪੰਚ ਤਤ ਇਨ ਆਠੋਂ ਸੇ ਦੇਹ ਬਨੀ ਹੈ ਤਿਸ ਦੇਹ ਕੇ ਬੀਚ (ਅਕੁਲ) ਪੂਰਨ ਵਾ ਕੁਲ ਜਾਤੀ ਆਦਿ ਰਹਤ ਮਹਾਂ ਨਿਧੀ ਰੂਪ (ਰਾਇਆ) ਰਾਜਾ ਵਾ ਪ੍ਰਕਾਸ ਰੂਪ ਬ੍ਰਹਮ ਹੈ॥

ਗੁਰ ਗਮ ਗਿਆਨ ਬਤਾਵੈ ਭੇਦ ॥
ਉਲਟਾ ਰਹੈ ਅਭੰਗ ਅਛੇਦ ॥੯॥

ਜਬ ਗੁਰੂ ਗਿਆਨ ਕੀ (ਗਮ) ਪ੍ਰਾਪਤੀ ਕਰਕੇ ਭੇਦ ਬਤਾਵਤੇ ਹੈਂ ਤਬ ਸੰਸਾਰ ਸੇ ਉਲਟ ਕਰਕੇ ਅਭੰਗ ਅਛੇਦ ਬ੍ਰਹਮ ਵਿਖੈ ਰਹਤਾ ਹੈ॥੯॥

ਨਉਮੀ ਨਵੈ ਦੁਆਰ ਕਉ ਸਾਧਿ ॥
ਬਹਤੀ ਮਨਸਾ ਰਾਖਹੁ ਬਾਂਧਿ ॥

ਨੌਮੀ ਦੁਆਰੇ ਕਹਤੇ ਹੈਂ ਨੌਂ ਗੋਲਕ ਉਪਲਖਤ ੧੦ ਇੰਦ੍ਰਿਓਂ ਕੋ (ਸਾਧਿ) ਰੋਕਣਾ ਕਰ ਔਰ ਪਰਵਾਹ ਰੂਪ ਸੇ ਸੰਸਾਰ ਕੀ ਤਰਫ ਚਲਤੀ ਤ੍ਰਿਸ਼ਨਾ ਕੋ ਬਾਂਧ ਰਾਖੋ॥

ਲੋਭ ਮੋਹ ਸਭ ਬੀਸਰਿ ਜਾਹੁ ॥

ਪੰਨਾ ੩੪੪

ਜੁਗੁ ਜੁਗੁ ਜੀਵਹੁ ਅਮਰ ਫਲ ਖਾਹੁ ॥੧੦॥

ਜਬ ਲੋਭ ਮੋਹ ਆਦਿ ਵਿਕਾਰ ਸਭ ਵੀਸਰ ਜਾਵੈਂਗੇ ਤਬ ਅਮਰ ਫਲ ਜੋ ਗਯਾਨ ਹੈ ਤਿਸ ਕੋ ਖਾਇ ਕਰ ਜੁਗੁ ਜੁਗੁ ਜੀਵੋਗੇ॥੧੦॥

ਦਸਮੀ ਦਹ ਦਿਸ ਹੋਇ ਅਨੰਦ ॥
ਛੂਟੈ ਭਰਮੁ ਮਿਲੈ ਗੋਬਿੰਦ ॥

ਦਸਮੀ ਦੁਆਰੇ ਕਹਤੇ ਹੈਂ ਗਿਆਨ ਫਲ ਕਰ ਤੁਮਕੋ ਦਸੋ ਦਿਸਾ ਮੈਂ ਅਨੰਦ ਹੋਵੇਗਾ ਪਾਂਚ ਪ੍ਰਕਾਰ ਕਾ ਭਰਮ ਛੂਟ ਜਾਵੇਗਾ ਔਰ ਗੋਬਿੰਦ ਮਿਲੇਗਾ॥ ਗੋਬਿੰਦ ਕੈਸਾ ਹੈ?

ਜੋਤਿ ਸਰੂਪੀ ਤਤ ਅਨੂਪ ॥
ਅਮਲ ਨ ਮਲ ਨ ਛਾਹ ਨਹੀ ਧੂਪ ॥੧੧॥

ਜੋਤਿ ਪ੍ਰਕਾਸ ਰੂਪ ਹੈ ਔਰ ਤਤ ਰੂਪ ਉਪਮਾ ਸੇ ਰਹਤ ਹੈ ਮਲ ਸੇ ਰਹਤ ਭੀ ਨਹੀਂ ਕਹਾ ਜਾਤਾ ਹੈ ਔਰ ਮਲਨ ਭੀ ਨਹੀਂ ਕਹਾ ਜਾਤਾ ਛਾਇਆ ਔਰ ਧੂਪ ਭੀ ਤਿਸ ਮੈ ਨਹੀਂ ਕਹੀ ਜਾਤੀ ਹੈ ਭਾਵ ਏਹ ਕਿ ਸੁਖ ਦੁਖ ਆਦਿ ਦ੍ਵੰਦੋਂ ਸੇ ਰਹਤ ਹੈ॥੧੧॥

ਏਕਾਦਸੀ ਏਕ ਦਿਸ ਧਾਵੈ ॥
ਤਉ ਜੋਨੀ ਸੰਕਟ ਬਹੁਰਿ ਨ ਆਵੈ ॥

ਏਕਾਦਸੀ ਦੁਆਰਾ ਕਹਤੇ ਹੈਂ ਜੇਕਰ ਏਕ ਪਰਮੇਸ੍ਵਰ ਕੀ ਤਰਫ ਧਾਵੈ ਤੌ ਫਿਰ ਜੋਨੀ ਕੇ ਸੰਕਟ ਮੈਂ ਨਹੀਂ ਆਵਤਾ ਹੈ॥

ਸੀਤਲ ਨਿਰਮਲ ਭਇਆ ਸਰੀਰਾ ॥
ਦੂਰਿ ਬਤਾਵਤ ਪਾਇਆ ਨੀਰਾ ॥੧੨॥

ਸੂਖਮ ਸਰੀਰ ਅੰਤਹਕਰਨ ਸੀਤਲ ਹੂਆ ਔਰ ਅਸਥੂਲ ਪਾਪੋਂ ਸੇ ਰਹਤ ਨਿਰਮਲ ਹੂਆ ਵਾ ਸੀਤਲਤਾ ਨਿਰਮਲਤਾ ਦੋਨੋਂ ਹੀ ਅੰਤਹਕਰਨ ਮੈ ਜਾਣ ਲੈਣੇ ਜਿਸ ਵਾਹਿਗੁਰੂ ਕੋ ਦੂਰ ਬਤਾਵਤੇ ਥੇ ਸੋ ਨਿਕਟਿ ਹੀ ਪਾਇ ਲੀਆ ਭਾਵ ਸੇ ਆਪਣਾ ਆਪ ਰੂਪ ਜਾਣ ਲੀਆ॥੧੨॥

ਬਾਰਸਿ ਬਾਰਹ ਉਗਵੈ ਸੂਰ ॥
ਅਹਿਨਿਸਿ ਬਾਜੇ ਅਨਹਦ ਤੂਰ ॥

ਦੁਆਦਸੀ ਦੁਆਰਾ ਕਹਤੇ ਹੈਂ ਜੈਸੇ ਏਕ ਕਾਲ ਮੈਂ ਬਾਰਾਂ ਸੂਰਜ ਉਤਪਿਤ ਹੋਵੈਂ ਜਬ ਐਸਾ ਗਿਆਨ ਸੰਸੇ ਬਿਪਰਜੇ ਸੇ ਰਹਤ ਉਦੇ ਹੂਆ ਤਬ ਦਿਨ ਰਾਤ (ਅਨਹਦ) ਏਕ ਰਸ (ਤੂਰ) ਸੋਹੰ ਰੂਪ ਬਾਜੇ ਬਜਤੇ ਭਏ॥

ਦੇਖਿਆ ਤਿਹੂੰ ਲੋਕ ਕਾ ਪੀਉ ॥

ਅਚਰਜੁ ਭਇਆ ਜੀਵ ਤੇ ਸੀਉ ॥੧੩॥

ਜਬ ਤੀਨੋਂ ਲੋਕੋਂ ਕਾ ਪਤੀ ਜੋ ਵਾਹਗੁਰੂ ਹੈ ਸੋ ਦੇਖ ਲੀਆ ਤਬ ਜੀਵ ਸੇ ਈਸ੍ਵਰ ਹੂਆ ਹੈ ਇਹ ਬੜਾ ਅਚਰਜ ਭਯਾ ਹੈ॥੧੩॥

ਤੇਰਸਿ ਤੇਰਹ ਅਗਮ ਬਖਾਣਿ ॥
ਅਰਧ ਉਰਧ ਬਿਚਿ ਸਮ ਪਹਿਚਾਣਿ ॥

ਤ੍ਰੌਦਸੀ ਦੁਆਰੇ ਕਹਤੇ ਹੈਂ ਤੇਰਾ ੯ ਬ੍ਯਾਕਰਣ ੪ ਬੇਦ ਏਹ ਤੇਰਾ ਬੇਅੰਤ ਕਰ ਪਰਮੇਸ੍ਵਰ ਕੋ ਕਹਤੇ ਹੈਂ ਵਾ ਜਿਸ ਪੁਰਸੋਂ ਨੇ (ਅਗਮ) ਪਰਮੇਸ੍ਵਰ ਕਾ ਜਸ (ਬਖਾਣਿ) ਉਚਾਰਨ ਕੀਆ ਹੈ (ਤੇ) ਸੋ ਜਨਮ ਮਰਨ ਸੇ ਰਹਤ ਹੁਏ ਹੈਂ॥

ਪ੍ਰਸ਼ਨ: ਕੈਸਾ ਜਾਨ ਕਰ ਜਸ ਕਹਤੇ ਹੈਂ?

ਉੱਤਰ: (ਅਰਧ ਉਰਧ) ਪਾਤਾਲ ਅਕਾਸ ਕੇ ਬੀਚ ਸਮ ਪਹਚਾਨ ਕਰ ਜਸ ਕਰਤੇ ਹੈਂ॥

ਪ੍ਰਸ਼ਨ: ਤਿਨ ਕੀ ਜੀਵੋਂ ਮੈ ਕੈਸੀ ਵਰਤਨ ਹੈ?

ਨੀਚ ਊਚ ਨਹੀ ਮਾਨ ਅਮਾਨ ॥
ਬਿਆਪਿਕ ਰਾਮ ਸਗਲ ਸਾਮਾਨ ॥੧੪॥

ਉੱਤ੍ਰ॥ ਤਿਨ ਕੇ ਅੰਤਹਕਰਣ ਮੇ ਊਚ ਨੀਚ ਮਾਨ ਅਪਮਾਨ ਨਹੀਂ ਹੈ॥

ਪ੍ਰਸ਼ਨ: ਊਚ ਨੀਚ ਕੀ ਨਵਿਰਤੀ ਮੈ ਕੌਣ ਕਾਰਣ ਹੈ?

ਉੱਤਰ: ਰਾਮ ਕੋ ਸੰਪੂਰਣ ਮੇ ਬਿਆਪਕ ਜਾਨਿਆ ਹੈ॥ ਯਥਾ-''ਬਨ ਤ੍ਰਿਣ ਪਰਬਤ ਹੈ ਪਾਰਬ੍ਰਹਮ'' ਬ੍ਯਾਪਕ ਕੋ ਸਫੁਟ ਕਰਤੇ ਹੈਂ॥੧੪॥

ਚਉਦਸਿ ਚਉਦਹ ਲੋਕ ਮਝਾਰਿ ॥
ਰੋਮ ਰੋਮ ਮਹਿ ਬਸਹਿ ਮੁਰਾਰਿ ॥

ਚਉਦਸਿ ਦੁਆਰਾ ਕਹਤੇ ਹੈਂ ਚੌਦਾ ਲੋਕ ਔਰ ਰੋਮ ਰੋਮ ਮੈ ਮੁਰਾਰੀ ਪਰਮੇਸ੍ਵਰ ਵਸਤਾ ਹੈ॥

ਸਤ ਸੰਤੋਖ ਕਾ ਧਰਹੁ ਧਿਆਨ ॥
ਕਥਨੀ ਕਥੀਐ ਬ੍ਰਹਮ ਗਿਆਨ ॥੧੫॥

ਤਾਂਤੇ ਜੋ ਸਤ ਸੰਤੋਖਾਦਿ ਗੁਣ ਹੈਂ ਇਨਕੋ ਧਾਰ ਕਰ ਬਿਆਪਕ ਕਾ ਧਿਆਨ ਧਰੋ ਔਰ ਜੇ ਕਥਨੀ ਕਥੀਐ ਤੌ ਬ੍ਰਹਮ ਗ੍ਯਾਨ ਕਾ ਉਚਾਰ ਕਰੀਏ ਭਾਵ ਸੇ ਵੇਦਾਂਤ ਵਾਕੋਂ ਕੀ ਚਰਚਾ ਕਰੀਏ॥੧੫॥

ਪੂਨਿਉ ਪੂਰਾ ਚੰਦ ਅਕਾਸ ॥
ਪਸਰਹਿ ਕਲਾ ਸਹਜ ਪਰਗਾਸ ॥

ਪੁਨਿਉ ਦੁਆਰਾ ਕਹਤੇ ਹੈਂ ਜੈਸੇ ਪੁਨਿਉ ਕਾ ਚੰਦ੍ਰਮਾ (ਪੂਰਾ) ਸੋਲਾ ਕਲਾ ਸੰਜੁਗਤ ਹੋਤਾ ਹੈ ਤੈਸੇ ਬ੍ਰਹਮ ਪਰੀਪੂਰਨ ਦੇਖੈ ਜਬ ਅਕਾਸ ਮੈਂ ਤਿਸ ਕੀਆਂ ਕਿਰਨਾਂ ਪਸਰਤੀਆਂ ਹੈਂ ਤਬ ਸੁਭਾਵਕ ਹੀ ਅਧਿਕ ਪ੍ਰਕਾਸ ਹੋਤਾ ਹੈ ਤੈਸੇ ਜਬ ਪਰਮੇਸ੍ਵਰ ਰੂਪੀ ਚੰਦ੍ਰਮਾ ਰਿਦੇ ਅਕਾਸ ਮੈਂ ਯਥਾਰਥ ਪ੍ਰਗਟਤਾ ਹੈ ਤਬ ਤਿਸ ਕੀਆਂ ਕਲਾ ਜੋ ਹੈਂ ਸਕਤੀਆਂ ਮੁਦਤਾ ਸਾਂਤੀ ਆਦਿਕ ਪਸਰ ਜਾਤੀਆਂ ਹੈਂ ਤਬ ਗਿਆਨੀ ਸੁਭ ਗੁਣੋਂ ਸੰਜੁਗਤ ਹੂਆ ਸੁਭਾਵਕ ਹੀ ਪ੍ਰਕਾਸ਼ਤਾ ਹੈ ਤਿਸ ਗਿਆਨੀ ਕੀ ਅੰਤਰਮੁਖਤਾ ਦੇਖਾਵਤੇ ਹੁਏ ਕਹਤੇ ਹੈਂ॥

ਆਦਿ ਅੰਤਿ ਮਧਿ ਹੋਇ ਰਹਿਆ ਥੀਰ ॥
ਸੁਖ ਸਾਗਰ ਮਹਿ ਰਮਹਿ ਕਬੀਰ ॥੧੬॥

ਜੋ ਵਾਹਿਗੁਰੂ ਆਦਿ ਅੰਤ ਮਧ ਮੈਂ (ਥੀਰ) ਥਿਰ ਹੋ ਰਹਾ ਹੈ ਭਾਵ ਸੇ ਜੋ ਸਤਾ ਮਾਤ੍ਰ ਹੈ ਸ੍ਰੀ ਕਬੀਰ ਜੀ ਕਹਤੇ ਹੈਂ ਐਸੇ ਸੁਖ ਕੇ ਸਮੁੰਦਰ ਮੈਂ ਗਿਆਨੀ ਰਮਣ ਕਰਤਾ ਹੈ॥੧੬॥

ੴ ਸਤਿਗੁਰ ਪ੍ਰਸਾਦਿ ॥

ਰਾਗੁ ਗਉੜੀ ਵਾਰ ਕਬੀਰ ਜੀਉ ਕੇ ੭ ॥

ਬਾਰ ਬਾਰ ਹਰਿ ਕੇ ਗੁਨ ਗਾਵਉ ॥

ਗੁਰ ਗਮਿ ਭੇਦੁ ਸੁ ਹਰਿ ਕਾ ਪਾਵਉ ॥੧॥ ਰਹਾਉ ॥

(ਬਾਰਬਾਰ) ਪੁਨਾ ਪੁਨਾ ਵਾ ਸਭ ਦਿਨੋਂ ਮੈਂ ਹਰੀ ਕੇ ਗੁਨ ਗਾਵਉ (ਸੁ) ਉਸ ਹਰੀ ਕਾ ਭੇਦ ਗੁਰੋਂ ਕੀ ਗੰਮਤਾ ਸੇ ਪਾਵਉਗੇ॥

ਆਦਿਤ ਕਰੈ ਭਗਤਿ ਆਰੰਭ ॥

ਕਾਇਆ ਮੰਦਰ ਮਨਸਾ ਥੰਭ ॥

ਐਤਵਾਰ ਦੁਆਰਾ ਕਹਤੇ ਹੈਂ ਭਗਤੀ ਕਾ ਉਦਮ ਕਰੇ ਔਰ ਕਾਇਆਂ ਰੂਪੀ ਮੰਦਰ ਮੈਂ ਮਨਸਾ ਵਾਸਨਾ ਕਾ ਪਰਵਾਹ ਚਲ ਰਹਾ ਹੈ ਤਿਸ ਕੋ ਰੋਕੇ॥

ਅਹਿਨਿਸਿ ਅਖੰਡ ਸੁਰਹੀ ਜਾਇ ॥

ਤਉ ਅਨਹਦ ਬੇਣੁ ਸਹਜ ਮਹਿ ਬਾਇ ॥੧॥

ਜਬ ਰਾਤ੍ਰਿ ਦਿਨ ਅਰਥਾਤ ਨਿਰੰਤ੍ਰ ਅਖੰਡਾਕਾਰ (ਸੁਰਹੀ) ਬ੍ਰਹਮਾਕਾਰ ਬ੍ਰਿਤੀ (ਜਾਇ) ਉਤਪਿਤ ਹੋਵੈ ਤਬ ਏਕ ਰਸ (ਬੇਣੁ) ਬਾਜਾ ਸੁਭਾਵਕ ਹੀ (ਬਾਇ) ਬਜਾਵਤਾ ਹੈ ਭਾਵ ਸੇ ਅਧਿਕਾਰੀਆਂ ਪ੍ਰਤਿ ਬ੍ਰਹਮ ਕਾ ਕਥਨੁ ਕਰਤਾ ਹੈ॥੧॥

ਸੋਮਵਾਰਿ ਸਸਿ ਅੰਮ੍ਰਿਤੁ ਝਰੈ ॥

ਚਾਖਤ ਬੇਗਿ ਸਗਲ ਬਿਖ ਹਰੈ ॥

ਸੋਮਵਾਰ ਦੁਆਰਾ ਕਹਤੇ ਹੈਂ (ਸਸਿ) ਗੁਰੂ ਰੂਪ ਚੰਦ੍ਰਮਾ ਗਿਆਨ ਉਪਦੇਸ ਰੂਪੀ ਵਾਕ ਅੰਮ੍ਰਿਤ ਉਚਾਰਤੇ ਹੈਂ ਤਿਨ ਵਾਕ ਰੂਪ ਅੰਮ੍ਰਿਤ ਕੋ ਪੀਵਤੇ ਹੀ (ਬੇਗ) ਸੀਘ੍ਰਤਾ ਸੇ ਜਗਜਾਸੂ ਸੰਪੂਰਨ ਵਿਖੈ ਵਾਸਨਾ ਕੋ ਦੂਰ ਕਰ ਦੇਤਾ ਹੈ॥

ਬਾਣੀ ਰੋਕਿਆ ਰਹੈ ਦੁਆਰ ॥

ਤਉ ਮਨੁ ਮਤਵਾਰੋ ਪੀਵਨਹਾਰ ॥੨॥

ਪਰੰਤੂ ਜੇਕਰ ਬਾਣੀ ਆਦਿਕ ਇੰਦ੍ਰਿਓਂ ਕੇ ਦੁਆਰੋਂ ਕਾ ਸਮਦਾਇ ਰੋਕਿਆ ਰਹੇ ਤਉ ਮਨ ਜੋ ਅੰਮ੍ਰਿਤ ਕੇ ਪੀਵਨੇ ਵਾਲਾ ਹੈ ਸੋ ਮਸਤ ਹੋਤਾ ਹੈ॥੨॥

ਮੰਗਲਵਾਰੇ ਲੇ ਮਾਹੀਤਿ ॥

ਪੰਚ ਚੋਰ ਕੀ ਜਾਣੈ ਰੀਤਿ ॥

ਮੰਗਲਵਾਰ ਦ੍ਵਾਰਾ ਕਹਤੇ ਹੈਂ ਮਹਾਤਮਾ ਕੀ (ਮਾਹੀਤਿ) ਸਿਖਿਆ ਮਹਤਤਾ ਭਾਵ ਰਹਣੀ ਲੇਵੇ ਪੰਚ ਚੋਰ ਜੋ ਕਾਮਾਦੀ ਹੈਂ ਤਿਨ ਕੇ ਪਕੜਨੇ ਕੀ ਰੀਤਿ ਕੌ ਜਾਣੇ॥

ਘਰ ਛੋਡੇਂ ਬਾਹਰਿ ਜਿਨਿ ਜਾਇ ॥

ਨਾਤਰੁ ਖਰਾ ਰਿਸੈ ਹੈ ਰਾਇ ॥੩॥

ਤਿਸ ਸਿਖਿਆ ਕਰਕੇ ਅਪਨਾ ਸਰੂਪ ਛੋਡ ਕਰ ਬਾਹਜ ਮੁਖੀ ਹੋ ਕਰ ਮਤ ਜਾਵੇ, ਨਹੀਂ ਤੋ (ਰਾਇ) ਰਾਜਾ ਪਰਮੇਸ੍ਵਰ (ਖਰਾ) ਅਤੀ (ਰਿਸੈ) ਗੁਸੇ ਹੋਵੇਗਾ॥

ਬੁਧਵਾਰਿ ਬੁਧਿ ਕਰੈ ਪ੍ਰਗਾਸ ॥

ਹਿਰਦੈ ਕਮਲ ਮਹਿ ਹਰਿ ਕਾ ਬਾਸ ॥

ਬੁਧਵਾਰ ਦ੍ਵਾਰੇ ਕਹਤੇ ਹੈਂ ਉਤਮ ਬੁਧੀ ਕਾ ਪ੍ਰਕਾਸ ਕਰੇ ਹਿਰਦੇ ਕਮਲ ਮੈਂ ਹਰੀ ਕਾ ਬਾਸਾ ਜਾਣੇ॥

ਗੁਰ ਮਿਲਿ ਦੋਊ ਏਕ ਸਮ ਧਰੈ ॥
ਉਰਧ ਪੰਕ ਲੈ ਸੂਧਾ ਕਰੈ ॥੪॥

ਗੁਰੋਂ ਕੇ ਸਾਥ ਮਿਲ ਕਰ ਜੀਵ ਈਸ੍ਵਰ ਦੋਨੋਂ ਕੋ ਏਕ ਸਮ ਅਰਥਾਤ ਬ੍ਰਹਮ ਮੈਂ ਜਾਨ ਕਰ ਧਾਰਨ ਕਰੇ ਨੀਚੇ ਕੋ ਜੋ ਉਲਟਾ ਹੂਆ ਹੈ ਹਿਰਦਾ ਕਮਲ ਅਰਥਾਤ ਜੋ ਪਰਮੇਸ੍ਵਰ ਸੇ ਬੇਮੁਖ ਹੋ ਰਹਾ ਹੈ ਤਿਸ ਕੋ ਸੂਧਾ ਕਰੇ ਅਰਥਾਤ ਵਾਹਗੁਰੂ ਕੇ ਸਨਮੁਖ ਕਰੇ॥੪॥

ਬ੍ਰਿਹਸਪਤਿ ਬਿਖਿਆ ਦੇਇ ਬਹਾਇ ॥
ਤੀਨਿ ਦੇਵ ਏਕ ਸੰਗਿ ਲਾਇ ॥

ਵੀਰਵਾਰ ਦੁਆਰਾ ਕਹਤੇ ਹੈਂ ਬਿਖੈ ਬਾਸਨਾ ਕੋ ਤਿਆਗ ਦੇਵੇ ਤੀਨ ਦੇਵ ਜੋ ਬ੍ਰਹਮਾ ਬਿਸ਼ਨ ਸ਼ਿਵ ਹੈਂ ਏਕ ਬ੍ਰਹਮ ਕੇ ਸੰਗ ਲਾਵੇ ਅਰਥਾਤ ਬ੍ਰਹਮ ਰੂਪ ਜਾਣੇ॥

ਤੀਨਿ ਨਦੀ ਤਹ ਤ੍ਰਿਕੁਟੀ ਮਾਹਿ ॥
ਅਹਿਨਿਸਿ ਕਸਮਲ ਧੋਵਹਿ ਨਾਹਿ ॥੫॥

ਦਸਮੇ ਦ੍ਵਾਰ ਮੈਂ ਜੋ ਤੀਨ ਨਦੀ ਇੜਾ ਪਿੰਗਲਾ ਸੁਖਮਨਾ ਹੈਂ ਤਿਨ ਮੈਂ ਰਾਤਿ ਅਸਨਾਨ ਕਰਕੇ (ਕਸਮਲ) ਪਾਪੋਂ ਕੋ ਧੋਵਹੁ ਵਾ ਸਤਿਸੰਗਤਿ ਤ੍ਰਿਕੁਟੀ ਮੈਂ ਕਰਮ ਕਾਂਡ ਉਪਾਸਨਾ ਗਿਆਨ ਰੂਪੀ ਤੀਨ ਨਦੀਆਂ ਚਲ ਰਹੀਆਂ ਹੈਂ ਅਪਨਾ ਅਧਿਕਾਰ ਸਮਝ ਕਰ ਦਿਨ ਰਾਤਿ ਤਿਨ ਮੈਂ ਅਸਨਾਨ ਕਰਕੇ ਪਾਪ ਧੋਵੇ॥੫॥

ਸੁਕ੍ਰਿਤੁ ਸਹਾਰੈ ਸੁ ਇਹ ਬ੍ਰਤਿ ਚੜੈ ॥
ਅਨਦਿਨ ਆਪਿ ਆਪ ਸਿਉ ਲੜੈ ॥

ਸੁਕ੍ਰਵਾਰ ਦੁਆਰਾ ਕਹਤੇ ਹੈਂ (ਸੁਕ੍ਰਿਤੁ) ਪੁਨੋਂ ਕੇ (ਸਹਾਰੈ) ਆਸਰੇ ਕਰਕੇ ਸੋ ਇਸ ਪਦ ਮੈਂ ਭਗਤੀ ਗਜਾਨ ਮੈਂ ਬ੍ਰਤ ਧਾਰਨ ਕਰਕੇ ਅਰਥਾਤ ਇੰਦ੍ਰੀਓਂ ਕੋ ਸੰਕੋਚਨ ਕਰਕੇ ਬ੍ਰਿਤੀ ਚੜੇ ਹੈ ਔਰ ਰਾਤਿ ਦਿਨ ਆਪ ਹੀ ਅਪਨੇ ਮਨ ਕੇ ਸਾਥ ਲੜੇ॥

ਸੁਰਖੀ ਪਾਂਚਉ ਰਾਖੈ ਸਬੈ ॥
ਤਉ ਦੂਜੀ ਦ੍ਰਿਸਟਿ ਨ ਪੈਸੈ ਕਬੈ ॥੬॥

ਜਉ (ਸੁਰਖੀ ਪਾਂਚਉ) ਪਾਂਚ ਗਿਆਨ ਇੰਦ੍ਰੀਆਂ ਕੋ (ਰਾਖੈ) ਰੋਕੇ (ਸਬੈ) ਸਹਤ ਬਲ ਕੇ ਵਾ ਵਸ ਰਖੇ ਤਉ ਦ੍ਵੈਤ ਕੀ ਦ੍ਰਿਸਟੀ ਰਿਦੇ ਮੈਂ ਕਬੀ ਨ ਪੜੇਗੀ॥੬॥

ਥਾਵਰ ਥਿਰੁ ਕਰਿ ਰਾਖੈ ਸੋਇ ॥
ਜੋਤਿ ਦੀ ਵਟੀ ਘਟ ਮਹਿ ਜੋਇ ॥

ਸਨੀਚਰ ਦ੍ਵਾਰੇ ਕਹਤੇ ਹੈਂ ਜੋ ਇੰਦ੍ਰੇ ਪੀਛੇ ਕਹੇ ਹੈਂ ਸੋ ਤਿਨ ਕੋ (ਥਿਰੁ) ਰੋਕ ਰਖੇ (ਜੋਤਿ) ਗਜਾਨ ਕੀ ਬ੍ਰਿਤੀ ਰੂਪਵਤੀ ਰਿਦੇ ਮੈਂ (ਜੋਇ) ਜੋੜੇ॥

ਬਾਹਰਿ ਭੀਤਰਿ ਭਇਆ ਪ੍ਰਗਾਸੁ ॥
ਤਬ ਹੂਆ ਸਗਲ ਕਰਮ ਕਾ ਨਾਸੁ ॥੭॥

ਜਬ ਗਜਾਨ ਕਰ (ਬਾਹਰਿ) ਬ੍ਰਹਮਾਂਡ ਮੈਂ (ਭੀਤਰਿ) ਸਰੀਰ ਮੈਂ ਏਕ ਬ੍ਰਹਮ ਕਾ ਹੀ ਪ੍ਰਗਾਸੁ ਹੂਆ ਤਬ ਅਨੇਕ ਜਨਮੋਂ ਕੇ ਜੋ ਸੰਚਤ ਔਰ ਕ੍ਰਿਯੇਮਾਣ ਪੁਨਾ ਪ੍ਰਾਲਬਧ ਕਰਮ ਹੈਂ ਇਨ ਸਭ ਕਾ ਨਾਸ ਹੋ ਗਿਆ ਯਦਪਿ ਪ੍ਰਾਰਬਧ ਕਰਮ ਕਰ ਗਜਾਨੀ ਕੇ ਸਰੀਰ ਕਾ ਬਿਉਹਾਰ ਹੋਤਾ ਹੈ ਤਦਪੀ ਤਿਨ ਮੈਂ ਜਨਮ ਦੇਣੇ ਕੀ ਸ਼ਕਤੀ ਨਹੀਂ ਹੈ॥੭॥

ਪੰਨਾ ੩੪੫

ਜਬ ਲਗੁ ਘਟ ਮਹਿ ਦੂਜੀ ਆਨ ॥
ਤਉ ਲਉ ਮਹਲਿ ਨ ਲਾਭੈ ਜਾਨ ॥

ਜਬ ਪ੍ਰਯੰਤ ਰਿਦੇ ਮੈਂ ਦੂਜੀ ਅਰਥਾਤ ਦੂਸਰੇ ਕੀ ਸਰਨ ਵਾ ਦ੍ਵੈਤ ਭਾਵਨਾ ਹੈ ਤਬ ਤਕ (ਮਹਲਿ) ਸਰੂਪ ਨਹੀਂ (ਲਾਭੈ) ਪ੍ਰਾਪਤਿ ਹੋਤਾ ਹੈ ਐਸੇ ਜਾਨ ਲੇਨਾ॥

ਰਮਤ ਰਾਮ ਸਿਉ ਲਾਗੋ ਰੰਗੁ ॥

ਕਹਿ ਕਬੀਰ ਤਬ ਨਿਰਮਲ ਅੰਗ ॥੮॥੧॥

ਜਬ (ਰਮਤ) ਬਿਆਪਕ ਰਾਮ ਕੇ ਸਾਥ (ਰੰਗ) ਪ੍ਰੇਮ ਲਾਗਾ ਸ੍ਰੀ ਕਬੀਰ ਜੀ ਕਹਤੇ ਹੈ ਤਬ (ਅੰਗ) ਰਿਦਾ ਨਿਰਮਲ ਹੋ ਜਾਤਾ ਹੈ ਜਬ ਰਿਦਾ ਨਿਰਮਲ ਹੋ ਜਾਤਾ ਹੈ ਤਬ ਬ੍ਰਹਮ ਗਿਆਨ ਦੁਆਰੇ ਮੋਖ ਹੋਤਾ ਹੈ॥੮॥੧॥

ਰਾਗੁ ਗਉੜੀ ਚੇਤੀ ਬਾਣੀ ਨਾਮਦੇਉ ਜੀਉ ਕੀ

ੴ ਸਤਿਗੁਰ ਪ੍ਰਸਾਦਿ ॥

ਏਕ ਸਮੇਂ ਨਾਮ ਦੇਵ ਜੀ ਰਾਮ ਰਾਮ ਧੁਨੀ ਕਰ ਰਹੇ ਥੇ ਏਕ ਸੁਸਕ ਗਿਆਨੀ ਨੇ ਕਹਾ ਕਿ ਤੁਮ ਰਾਮ ਰਾਮ ਕਰਨੇ ਕਰ ਕਿਆ ਤਰ ਜਾਓਗੇ? ਤਿਸ ਪਰ ਕਹਤੇ ਹੈਂ॥

ਦੇਵਾ ਪਾਹਨ ਤਾਰੀਅਲੇ ॥

ਰਾਮ ਕਹਤ ਜਨ ਕਸ ਨ ਤਰੇ ॥੧॥ ਰਹਾਉ ॥

(ਦੇਵਾ) ਪ੍ਰਮਾਤਮਾ ਕੇ ਰਾਮ ਨਾਮ ਨੇ ਸੇਤ ਬੰਧਨੇ ਕੇ ਸਮੇਂ ਪਾਥਰ ਤਾਰ ਲੀਏ ਹੈਂ ਰਾਮ ਕੇ ਕਹਨੇ ਸੇ ਦਾਸ ਕੈਸੇ ਨਹੀਂ ਤਰੇਗਾ ਭਾਵ ਏਹ ਕਿ ਅਵਸ ਹੀ ਤਰੇਗਾ॥

ਪ੍ਰਸ਼ਨ: ਜੋ ਦੇਵ ਕਰ ਤਰੇ ਹੈਂ ਤਿਨ ਮੈਂ ਸੇ ਕਿਸੀ ਕਾ ਨਾਮ ਲੇਵੋ॥

ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ ॥

ਚਰਨ ਬਧਿਕ ਜਨ ਤੇਊ ਮੁਕਤਿ ਭਏ ॥

ਹਉ ਬਲਿ ਬਲਿ ਜਿਨ ਰਾਮ ਕਹੇ ॥੧॥

ਤੋਤੇ ਕੇ ਪੜ੍ਹਾਨੇ ਵਾਲੀ ਵੇਸਵਾ ਤਾਰ ਲਈ ਹੈ ਵਾ ਜਨਕ ਪੁਰੀ ਮੈਂ ਰਹਣ ਵਾਲੀ ਪਿੰਗਲਾ ਨਾਮਨੀ॥

ਪ੍ਰਸ਼ਨ: ਵਹੁ ਰੂਪ ਵਾਲੀ ਥੀ ਪਰਮੇਸ੍ਵਰ ਭੀ ਰੂਪ ਕਾ ਲੋਭੀ ਹੈ ਇਸ ਕਰ ਤਾਰ ਲਈ ਹੋਵੇਗੀ?

ਉੱਤਰ: ਮਥਰਾ ਮੈਂ ਬਿਨਰੂਪ ਕੁਬਜਾ ਤਾਰੀ ਹੈ॥

ਪ੍ਰਸ਼ਨ: ਵਹੁ ਪੁੰਨਵਾਨ ਥੀ॥

ਉੱਤਰ: (ਬਿਆਧਿ) ਸ਼ਕਾਰੀ ਜੋ ਪਰਮੇਸ੍ਵਰ ਕੋ ਚਤੁਰਭੁਜ ਪੰਛੀ ਬਨਾਇ ਪੈਰ ਪਕੜ ਪਿਛੇ ਲਟਕਾਇ ਕਰ ਸਾਧੂ ਕੇ ਪਾਸ ਲਿਆਇਆ ਥਾ ਔਰ ਅਜਾਮਲ ਏਹ ਪਾਪੀ ਤਾਰ ਲੀਏ ਜਿਸ ਜਰਾ ਨਾਮਾ ਬਿਆਧ ਨੇ ਕ੍ਰਿਸ਼ਨ ਜੀ ਕੇ ਚਰਨ ਮੈਂ ਤੀਰ ਮਾਰਾ ਥਾ ਸੋ ਭੀ ਮੁਕਤ ਹੂਆ ਸ੍ਵਰਗ ਕਾ ਅਧਿਕਾਰੀ ਜਾਨ ਕਰ ਬਹੁ ਬਚਨ ਦੀਆ ਜਿਨੋਂ ਨੇ ਰਾਮ ਕੇ ਗੁਨ ਕਹੇ ਹੈਂ ਮੈਂ ਤਿਨ ਕੇ ਮਨ ਬਾਣੀ ਕਰ ਬਲਿਹਾਰੇ ਜਾਤਾ ਹੂੰ॥੧॥

ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ ॥

ਦੋ ਦਾਸੀ ਸੁਤ ਬਿਦਰ ਭਗਤਿ ਥਾ ਸੋ ਔਰ ਬਾਲ ਸਖਾਈ ਸੁਦਾਮਾ ਬ੍ਰਹਮਣ ਤਾਰਿਆ ਔਰ ਉਗ੍ਰਸੈਣ ਜੀਵਤੇ ਕੋ ਰਜਾਦਿ ਪਦਾਰਥ ਦੀਏ ਅੰਤ ਮੁਕਤ ਕੀਆ॥੨॥

ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ ॥੨॥੧॥

ਜਪ ਹੀਨ ਗਨਿਕਾ ਤਪ ਹੀਨ ਬਿਆਧ ਦੋਨੋਂ ਹੀ ਕੁਲ ਹੀਨ ਦਾਸੀ ਸੁਤ ਕਰਮ ਹੀਨ ਅਜਾਮਲ ਨਾਮੇ ਕੇ ਸੁਆਮੀ ਕੋ ਜਪ ਕੇ ਵਹੁ ਤਰੇ ਹੈਂ॥੨॥੧॥

ਰਾਗੁ ਗਉੜੀ ਰਵਿਦਾਸ ਜੀ ਕੇ ਪਦੇ ਗਉੜੀ ਗੁਆਰੇਰੀ

ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥

ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ॥
ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ ॥੧॥

ਹੇ ਮਹਾਰਾਜ ਮੇਰੀ ਸੰਗਤਿ (ਪੋਚ) ਨੀਚੋਂ ਕੇ ਸਾਥ ਹੈ ਭਾਵ ਏਹ ਕਿ ਕਾਮਾਦਿ ਵਿਕਾਰੋਂ ਸੰਜੁਗਤ ਹੋ ਰਹਾ ਹੂੰ ਯਾਂ ਤੇ ਦਿਨ ਰਾਤਿ ਸੋਚ ਰਹਤੀ ਹੈ ਮੇਰਾ ਕਰਮ ਕੁਟਲਤਾ ਸਹਤ ਹੈ ਔਰ ਜਨਮ ਭੀ ਖੋਟੀ ਪ੍ਰਕਾਰ ਸੇ ਹੈ ਅਰਥਾਤ ਚਮਾਰ ਹੂੰ ॥੧॥

ਰਾਮ ਗੁਸਈਆ ਜੀਅ ਕੇ ਜੀਵਨਾ ॥
ਮੋਹਿ ਨ ਬਿਸਾਰਹੁ ਮੈ ਜਨੁ ਤੇਰਾ ॥੧॥ ਰਹਾਉ ॥

ਹੇ ਰਾਮ ਪ੍ਰਿਥਵੀ ਕੇ ਮਾਲਕ ਹੇ ਜੀਵ ਕੇ (ਜੀਵਨਾ) ਪ੍ਰਾਣ ਰੂਪ ਹੋ ਕਰ ਜੀਵਨੇ ਵਾਲੇ ਮੈਂ ਤੇਰਾ ਦਾਸ ਹੂੰ ਮੇਰੇ ਕੋ ਨ ਬਿਸਾਰੋ॥

ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ ॥
ਚਰਣ ਨ ਛਾਡਉ ਸਰੀਰ ਕਲ ਜਾਈ ॥੨॥

ਮੇਰੀ ਜਨਮ ਮਰਣ ਰੂਪੀ ਬਿਪਤਾ ਹਰੋ॥ ਔਰ ਮੁਝ ਦਾਸ ਕੋ ਭਗਤੀ ਦੇਕਰ ਸ਼ੋਭਨੀਕ ਕਰੋ ਆਪਕੇ ਚਰਨ ਨਹੀਂ ਛੋਡੂੰਗਾ ਚਾਹੇ ਸਰੀਰ ਜੋ (ਕਲ) ਸੁੰਦਰ ਵ ਕਲ ਨੂੰ ਹੀ ਜਾਤਾ ਰਹੇ ਵਾ ਕਲ ਨੂੰ ਜਾਂਦਾ ਅਜ ਚਲਾ ਜਾਵੈ॥੨॥

ਕਹੁ ਰਵਿਦਾਸ ਪਰਉ ਤੇਰੀ ਸਾਭਾ ॥
ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ ॥੩॥੧॥

ਰਵਿਦਾਸ ਜੀ ਕਹਤੇ ਹੈਂ ਤੇਰੀ (ਸਾਭਾ) ਸਰਣ ਪੜਾ ਹੂੰ ਮੁਝ ਦਾਸ ਕੋ (ਬੇਗਿ) ਸੀਘ੍ਰ ਮਿਲੋ ਮਿਲਣੇ ਮੈ (ਬਿਲਾਂਬਾ) ਦੇਰ ਨਾ ਕਰੋ॥੩॥੧॥ ਕਿਸੀ ਨੇ ਰਵਿਦਾਸ ਜੀ ਕੋ ਕਹਾ ਕਿ ਤੁਮ ਕਹਾਂ ਰਹਤੇ ਹੋ ਤਿਸ ਪਰ ਕਹਤੇ ਹੈਂ॥

ਬੇਗਮ ਪੁਰਾ ਸਹਰ ਕੋ ਨਾਉ ॥
ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥
ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥

ਉੱਤਰ: (ਬੇਗਮ) ਅਫਸੋਸ ਅਰਥਾਤ ਸੋਕ ਰਹਤ ਸਹਰ ਕਾ ਨਾਮ ਹੈ ਭਾਵ ਸੇ ਬ੍ਰਹਮ ਸਰੂਪ ਹੈ ਤਿਸ ਅਸਥਾਨ ਮੈ ਦੁਖ (ਅੰਦੋਹੁ) ਸੰਸਾ ਨਹੀਂ ਹੈ ਔਰ ਨਾ (ਤਸਵੀਸ) ਚਿੰਤਾ[੧] ਹੈ ਪੁਨਾ (ਖਿਰਾਜੁ) ਮਸੂਲ ਭੀ ਨਹੀਂ ਔਰ ਨ ਮਾਲ ਹੈ ਔਰ ਭੈ ਨਹੀਂ ਕਿਉਂਕਿ (ਖਤਾ) ਗੁਨਾਹ ਕੋਈ ਨਹੀਂ ਕਰਤਾ ਔਰ ਨਾ ਕੋਈ (ਤਰਸੁ) ਦਯਾ ਰਖਤਾ ਹੈ ਪੁਨਾ ਕਿਸੀ ਕੋ (ਜਵਾਲੁ) ਘਾਟਾ ਵਾ ਅਪਦਾ ਵਾ ਪੀੜਾ ਹੀ ਪੜਤੀ ਹੈ॥੧॥

ਅਬ ਮੋਹਿ ਖੂਬ ਵਤਨ ਗਹ ਪਾਈ ॥
ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥

ਅਬ ਮੈਨੇ ਚੰਗੀ ਵਤਨ ਕੀ ਜਗਾ ਪਾਈ ਹੈ ਹੇ ਮੇਰੇ ਭਾਈ ਉਹਾਂ ਸਦਾ ਹੀ ਸੁਖ ਹੈ॥

ਪ੍ਰਸ਼ਨ: ਤਿਸ ਸ਼ਹਰ ਕਾ ਨਾਮ ਕਿਆ ਹੈ?

ਕਾਇਮੁ ਦਾਇਮੁ ਸਦਾ ਪਾਤਿਸਾਹੀ ॥

[੧] ਵਾ ਸਰਮਿੰਦਗੀ ਵਾ ਖਰਾਬੀ ਨਹੀਂ ਹੈ॥

ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥
ਊਹਾਂ ਗਨੀ ਬਸਹਿ ਮਾਮੂਰ ॥੨॥

ਕਾਇਮ ਇਸਥਿਤ (ਦਾਇਮ) ਹਮੇਸ ਅਰਥਾਤ ਸਦਾ ਸਦਾ ਪਾਤਸ਼ਾਹੀ ਇਸਥਿਤ ਹੈ॥ (ਦੋਮ) ਦੂਸਰਾ ਨਹੀਂ ਹੈ ਕੌਣ ਵਜੀਰ (ਸੇਮ) ਤੀਸਰਾ ਬਖਸੀ ਨਹੀਂ ਹੈ॥ ਵਾ ਦ੍ਵੈਤ ਨਹੀਂ ਔਰ (ਸੇਮ) ਤੀਨੋਂ ਗੁਨ ਨਹੀਂ ਹੈ ਸੋ ਏਕ ਹੀ ਹੈ ਅਰਥਾਤ ਅਦੁੱਤੀ ਹੈ ਸਰਬ ਸਮਿਓਂ ਮੈ (ਆਬਾਦਾਨੁ) ਸਘਨ ਬਸਤਾ ਹੈ ਔਰ ਸ਼ਾਸਤ੍ਰੋਂ ਦੁਆਰਾ (ਮਸਹੂਰ) ਪ੍ਰਗਟ ਹੈ ਬੈਕੁੰਠ ਵਾ ਬ੍ਰਹਮਾ ਉਸ ਅਸਥਾਨ ਮੈਂ (ਗਨੀ) ਧਨੀ ਬਸਤੇ ਹੈਂ (ਮਾਮੂਰ) ਲਬਾਲਬ ਹੁਏ ਅਰਥਾਤ ਆਨੰਦ ਪੂਰਬਕ ਬਸਤੇ ਹੈਂ ਜੋ ਦੇਵੀ ਸੰਪਤੀ ਕੇ ਧਨ ਕਰ ਜੁਗਤ ਹੈਂ॥੨॥

ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥
ਮਹਰਮ ਮਹਲ ਨ ਕੋ ਅਟਕਾਵੈ ॥

ਜਿਸ ਪ੍ਰਕਾਰ ਤਿਨ ਕੋ ਭਾਵਤਾ ਹੈ ਤਿਉਂ ਤਿਉਂ ਸੈਲ ਕਰਤੇ ਹੈਂ ਭਾਵ ਸੁਤੰਤ੍ਰ ਹੈਂ ਜੋ (ਮਹਲ) ਸ੍ਵੈਸ੍ਵਰੂਪ ਕੇ (ਮਹਰਮ) ਭੇਦੀ ਹੈਂ ਤਿਨ ਕੋ ਕੋਈ ਨਹੀਂ ਰੋਕਤਾ ਹੈ॥

ਕਹਿ ਰਵਿਦਾਸ ਖਲਾਸ ਚਮਾਰਾ ॥
ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥

ਰਵਿਦਾਸ ਚਮਾਰ ਕਹਤਾ ਹੈ ਵਾ ਚੁਮਾਰ ਭਾਵ ਤੇ ਮੈਂ ਤਾਂ (ਖਲਾਸ) ਨਿਰਬੰਧ ਹੂਆ ਹੂੰ ਜੋ ਹਮ ਸ਼ਹਰੀ ਅਰਥਾਤ ਹਮਾਰੇ ਬੇਗਮ ਪੁਰੇ ਕਾ ਰਹਨੇ ਵਾਲਾ ਹੈ ਸੋ ਹਮਾਰਾ ਮੀਤ ਹੈ॥੩॥੨॥

ੴ ਸਤਿਗੁਰ ਪ੍ਰਸਾਦਿ ॥

ਗਉੜੀ ਬੈਰਾਗਣਿ ਰਵਿਦਾਸ ਜੀਉ ॥
ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ ॥
ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ ॥੧॥

(ਘਟ) ਅੰਤਹਕਰਣ ਵਾ ਸਰੀਰ ਮੇ (ਅਵਘਟ) ਔਖੇ (ਡੂਗਰ) ਪਰਬਤੋਂ ਕਾ ਸਮਦਾਇ ਅਰਥਾਤ ਕਾਮਾਦਿ ਵਿਕਾਰੋਂ ਰੂਪੀ ਘਣਾ ਹੈ ਔਰ ਹਮਾਰਾ ਮਨ ਰੂਪੀ ਬੈਲ ਸੁਭ ਗੁਣੋ ਸੇ ਰਹਤ ਹੈ ਔਰ ਤਿਨ ਪਰਬਤੋਂ ਮੈ ਪੜ ਗਿਆ ਰਮਣ ਰੂਪ ਵਾਹਗੁਰੂ ਸੇ ਏਕ ਬੇਨਤੀ ਹੈ ਕਿ ਹੇ ਮੁਰਾਰੀ ਮੇਰੀ ਸਰਧਾ ਰੂਪ ਵਾ ਪ੍ਰਾਣੋਂ ਰੂਪ ਪੂੰਜੀ ਰਾਖੋ ਅਰਥਾਤ ਸਫਲੀ ਕਰੋ॥੧॥

ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ ਜਾਇ ਰੇ ॥੧॥ ਰਹਾਉ ॥

ਹੇ ਭਾਈ ਕੋਈ ਮਨ ਕਾ ਬਨਜਾਰਾ ਭੀ ਹੈ॥ ਤੁਮ ਕਿਉਂ ਪੂਛਤੇ ਹੋ?
ਉੱਤਰ: ਮੇਰਾ (ਟਾਂਡਾ) ਸਾਥ ਲਾਦਿਆ ਜਾਤਾ ਹੈ॥

ਪੰਨਾ ੩੪੬

ਹਉ ਬਨਜਾਰੋ ਰਾਮ ਕੋ ਸਹਜ ਕਰਉ ਬ੍ਯ੍ਯਾਪਾਰੁ ॥
ਮੈ ਰਾਮ ਨਾਮ ਧਨੁ ਲਾਦਿਆ ਬਿਖੁ ਲਾਦੀ ਸੰਸਾਰਿ ॥੨॥

ਮੈਂ ਰਾਮ ਕਾ ਬਨਜਾਰਾ ਸੁਭਾਵਕ ਹੀ ਬਪਾਰ ਕਰਤਾ ਹੂੰ॥
ਪ੍ਰਸ਼ਨ: ਤੁਮਨੇ ਕਿਆ ਬਨਜ ਕੀਆ ਹੈ?
ਉੱਤਰ: ਮੈਂ ਰਾਮ ਨਾਮ ਧਨ ਲਾਦਿਆ ਹੈ ਸੰਸਾਰ ਨੇ ਵਿਖੈ ਰੂਪ ਜਹਰ ਲਾਦੀ ਹੈ॥੨॥

ਉਰਵਾਰ ਪਾਰ ਕੇ ਦਾਨੀਆ ਲਿਖਿ ਲੇਹੁ ਆਲ ਪਤਾਲੁ ॥
ਮੋਹਿ ਜਮ ਡੰਡੁ ਨ ਲਾਗਈ ਤਜੀਲੇ ਸਰਬ ਜੰਜਾਲ ॥੩॥

ਉਰਵਾਰ ਪਾਰ ਅਰਥਾਤ ਲੋਕ ਪ੍ਰਲੋਕ ਕੇ ਕਰਮੋ ਕੇ ਜਾਨਨ ਵਾਲਿਆਂ ਅਰਥਾਤ ਹੇ ਚਿਤ੍ਰ ਗੁਪਤ ਮੇਰਾ ਕੁਛ ਅਸਤ ਬਿਅਸਤ ਭਾਵ ਖਾਨ ਪਾਨਾਦਿ ਕਰਮ ਲਿਖਿ ਲੇਵੋ ॥

ਪ੍ਰਸ਼ਨ: ਜੇ ਹਮ ਲਿਖੇਂਗੇ ਤੌ ਤੁਮ ਕੋ ਜਮ ਡੰਡ ਸਹਾਰਨਾ ਪੜੇਗਾ॥ ਉੱਤ੍ਰ॥ ਮੇਰੇ ਕੋ ਜਮ ਕਾ ਡੰਡ ਨਹੀਂ ਲਾਗਤਾ ਕਿਉਂਕਿ ਮੈਨੇ ਬੰਧਨ ਰੂਪ ਕਰਮੋਂ ਕੇ ਸੰਪੂਰਨ ਜਾਲਿ ਤਿਆਗ ਦੀਏ॥

ਪ੍ਰਸ਼ਨ: ਤੁਮਨੇ ਕਿਆ ਜਾਣ ਕਰ ਜੰਜਾਲ ਤਿਆਗੇ ਹੈਂ? ॥੩॥

ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ ॥

ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ ॥੪॥੧॥

ਉੱਤ੍ਰ॥ ਜੈਸੇ ਕਸੁੰਭੇ ਕਾ ਰੰਗੁ ਕਚਾ ਹੋਤਾ ਤੈਸੇ ਏਹ ਸੰਸਾਰ ਹੈ ਅਰਥਾਤ ਮਿਥਿਆ ਹੈ ਰਵਿਦਾਸ ਜੀ ਕਹਤੇ ਹੈਂ ਮੇਰੇ ਰਮਈਏ ਕਾ ਰੰਗ ਮਜੀਠ ਜੈਸਾ ਹੈ ਅਰਥਾਤ ਗਹਰਾ ਹੈ ਯਾਂ ਤੇ ਸੰਸਾਰ ਮਿਥਿਆ ਸੇ ਬ੍ਰਿਤੀ ਹਟਾਇ ਕਰ ਸਤ ਚਿਤ ਬ੍ਰਹਮ ਮੈਂ ਬ੍ਰਿਤੀ ਜੋੜੀ ਹੈ॥੪॥੧॥੩॥

## ਗਉੜੀ ਪੂਰਬੀ ਰਵਿਦਾਸ ਜੀਉ

ੴ ਸਤਿਗੁਰ ਪ੍ਰਸਾਦਿ ॥

ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥

ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ ॥੧॥

ਬੇਨਤੀ॥ ਜੈਸੇ ਕੂਏ ਮੈਂ (ਦਾਦਿਰਾ) ਡੱਡੂ (ਭਰਿਓ) ਪੜਿਆ ਹੂਆ ਕਛੁ ਦੇਸ ਬਿਦੇਸ ਨਹੀਂ ਬੂਝਤਾ ਹੈ ਅਰਥਾਤ ਹਮ ਗ੍ਰਿਹਸਤ ਕੂਏ ਮੈਂ ਪੜੇ ਹੂਏ ਹੈਂ ਅਬ ਦ੍ਰਾਸ੍ਰਿਾਂਤ ਸਫੁਟ ਕਰਕੇ ਕਹਤੇ ਹੈਂ ਐਸਾ ਮੇਰਾ ਮਨੁ ਬਿਸੇਸ ਕਰਕੇ ਬਿਸਯੋਂ ਮੈਂ ਮੋਹਤ ਹੂਆ ਹੈ ਯਾਂ ਤੇ ਕਛੁ (ਆਰਾ) ਉਰਾਰ ਜਗਤੁ (ਪਾਰੁ) ਪਾਰ ਰੂਪ ਬ੍ਰਹਮ ਨਹੀਂ ਸੂਝਤਾ ਅਰਥਾਤ ਏਹ ਨਿਸਚਾ ਨਹੀਂ ਹੋਤਾ ਕਿ ਬ੍ਰਹਮ ਸਤ ਹੈ ਔਰ ਜਗਤ ਮਿਥਿਆ ਹੈ॥

ਪ੍ਰਸ਼ਨ: ਮੈਂ ਤੌ ਸਰਬ ਬਿਆਪੀ ਹਾਂ ਮੇਰੇ ਕੋ ਕਿਯੋਂ ਨਹੀਂ ਤੂੰ ਜਾਣਤਾ ਹੈਂ? ॥੧॥

ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥੧॥ ਰਹਾਉ ॥

ਹੇ ਸੰਪੂਰਨ ਭਵਨ ਕੇ (ਨਾਇਕਾ) ਸ੍ਵਾਮੀ ਇਕ ਖਿਨ ਮਾਤ੍ਰ ਦਰਸਨ ਦਿਖਾਓ ਜੀ॥

ਪ੍ਰਸ਼ਨ: ਤੂੰ ਅਪਨੇ ਪੁਰਸਾਰਥ ਕਰ ਦੇਖ ਲੇ?

ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥

ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ ॥੨॥

ਹੇ ਮਾਧਵੇ ਮੇਰੀ ਬੁਧੀ ਬਿਸਯੋਂ ਕਰ ਮਲਿਨ ਭਈ ਹੈ ਯਾਂ ਤੇ ਤੇਰੀ ਗਤ ਲਖੀ ਨਹੀਂ ਜਾਤੀ॥ ਐਸੀ ਕਿਰਪਾ ਕਰੋ ਜੋ ਭ੍ਰਮ ਚੂਕ ਜਾਵੇ ਔਰ ਸ੍ਰੇਸ੍ਰ ਬੁਧੀ ਦੇਵੋ ਆਰ ਪਾਰ ਕੀ ਸਮਝ ਆਇ ਜਾਵੇ॥

ਪ੍ਰਸ਼ਨ: ਮੇਰੇ ਗੁਣ ਉਚਾਰਨ ਕਰ ਤਬ ਤੇਰੀ ਬੁਧੀ ਨਿਰਮਲ ਹੋ ਜਾਵੇਗੀ॥੨॥

ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ ॥

ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ ॥੩॥੧॥

ਤੇਰੇ ਗੁਣ ਕਥਨ ਸੇ ਬਿਅੰਤ ਹੈਂ ਜੋਗੀਸਰ ਭੀ ਨਹੀਂ ਪਾਵਤੇ ਰਵਿਦਾਸ ਜੀ ਕਹਤੇ ਹੈਂ ਮੈਂ ਤੋ ਨਯੂਨ ਜਾਤੀ ਵਾਲਾ ਚਮਾਰ ਹੂੰ ਪ੍ਰੇਮਾ ਭਗਤੀ ਕੇ ਵਾਸਤੇ ਇਕ ਛਿਨ ਮਾਤਰ ਦਰਸਨ ਦਿਖਾਵੋ ॥੩॥੨॥੪॥

## ਗਉੜੀ ਬੈਰਾਗਣਿ

ੴ ਸਤਿਗੁਰ ਪ੍ਰਸਾਦਿ ॥

ਆਵਾਗਵਨ ਕੀ ਨਵਿਰਤੀ ਕੇ ਵਾਸਤੇ ਭਗਤੀ ਗਜਾਨ ਸੇ ਬਿਨਾਂ ਔਰ ਸਰਬ ਕਰਮੋਂ ਕੀ ਨਖੇਧੀ ਕਰਤੇ ਹੈਂ॥

ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥

ਸਤਜੁਗ ਮੈਂ ਤੋ ਸਭ ਲੋਕ ਸਤ ਬੋਲਤੇ ਥੇ ਏਹੀ ਵੱਡਾ ਧਰਮ ਥਾ॥ ਤ੍ਰੇਤਾ ਮੈਂ ਯਗੋਂ ਕਰਕੇ ਪੂਜਨ ਕਰਤੇ ਥੇ ਔਰ ਦੁਆਪਰ ਮੈਂ ਪੂਜਨ ਰੂਪ (ਚਾਰ) ਕਰਮ ਕਰਤੇ ਥੇ॥

ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥੧॥

ਤੀਨੋ ਜੁਗੋਂ ਮੈਂ ਤੀਨੋਂ ਕਰਮ ਸਤ ਯਗ ਪੂਜਾ ਦ੍ਰਿੜ ਹੂਏ ਥੇ ਸੋਈ ਮੋਖਜ ਦਾਤਾ ਥੇ ਕਲਜੁਗ ਮੈਂ ਕੇਵਲ ਏਕ ਵਾਹਿਗੁਰੂ ਕਾ ਨਾਮ ਹੀ ਮੋਖਜ ਕਰਨੇ ਕੋ ਅਧਾਰ ਹੈ॥੧॥

ਪਾਰੁ ਕੈਸੇ ਪਾਇਬੋ ਰੇ ॥

ਮੋ ਸਉ ਕੋਊ ਨ ਕਹੈ ਸਮਝਾਇ ॥

ਜਾ ਤੇ ਆਵਾ ਗਵਨੁ ਬਿਲਾਇ ॥੧॥ ਰਹਾਉ ॥

ਹੇ ਭਾਈ ਗਿਆਨ ਸੇ ਬਿਨਾਂ ਪਾਰ ਰੂਪ ਪਰਮੇਸ੍ਵਰ ਕੋ ਕੈਸੇ ਪਾਈਏ ਜਿਸ ਕਰਮ ਕੇ ਕਰਨੇ ਸੇ (ਆਵਾਗਵਨੁ) ਜਨਮ ਮਰਨ (ਬਿਲਾਇ) ਚਲਾ ਜਾਵੈ ਐਸੇ ਮੇਰੇ ਕੋ ਸਮਝਾਇ ਕਰ ਕੋਈ ਨਹੀਂ ਕਹਤਾ ਹੈ॥

ਪ੍ਰਸ਼ਨ: ਭਗਤੀ ਗਿਆਨ ਸੇ ਬਿਨਾਂ ਆਵਾਗਵਨ ਕਿਯੋਂ ਨਹੀਂ ਜਾਤਾ ਹੈ॥

ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ ॥

ਬਹੁਤ ਪ੍ਰਕਾਰ ਕੇ ਧਰਮ ਨਿਰੂਪਨ ਕਰੀਏ ਹੈ ਔਰੁ ਏਕ ਪੁਰਸੁ ਧਰਮ ਕੇ ਕਰਤਾ ਭੀ ਦੀਸਤੇ ਹੈਂ ਸਰਬ ਲੋਕੋਂ ਮੈਂ ਤਿਨ ਸੇਂ ਹਮ ਪੂਛਤੇ ਹੈਂ॥

ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ ॥੨॥

ਕਿ ਐਸਾ ਕਰਮ ਕੌਣ ਹੈ ਜਿਸ ਕਰ ਸੰਸਾਰ ਬੰਧਨਾ ਸੇ ਛੂਟੀਐ ਔਰੁ ਜਿਸ ਕਰਮ ਕੇ ਕਰਨੇ ਸੇ ਸਾਲੋਕ ਆਦਿ ਸਰਬ ਮੋਖ ਕੀ ਪ੍ਰਾਪਤੀ ਹੋਤੀ ਹੈ॥

ਪ੍ਰਸ਼ਨ: ਕਰਮੋਂ ਸੇ ਮੋਖ ਹੋਵੇਗੀ॥੨॥

ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥

ਉੱਤ੍ਰ॥ ਸੁਭ ਕਰਮ ਔਰੁ (ਅਕਰਮ) ਜੋ ਮੰਦ ਕਿਰਯਾ ਹੈ ਜੇਕਰ ਇਨਕਾ ਵੀਚਾਰ ਕਰੀਏ ਤੋ ਬੇਦ ਪੁਰਾਣੋਂ ਕੋ ਸੁਨ ਕਰ ਸ਼ੰਕਾ ਹੋਤੀ ਹੈ ਕਿਸੀ ਅਸਥਾਨ ਮੈਂ ਕਰਮ ਕਰਨਾ ਕਹ ਦੀਆ ਔਰੁ ਜਗਾ ਉਸ ਕਾ ਨਾ ਕਰਣਾ ਕਹਾ ਹੈ ਐਸੇ ਅਸੰਕਾ ਹੋਤੀ ਹੈ॥

ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ ॥੩॥

ਸਦੀਵਕਾਲ ਸੰਸਾ ਹਿਰਦੇ ਮੈ ਬਸਤਾ ਹੈ ਦੇਹ ਅਭਿਮਾਨ ਕੋ ਕੌਨ ਕਰਮ ਦੂਰ ਕਰੇਗਾ॥

ਪ੍ਰਸ਼ਨ: ਤੀਰਥ ਅਸਨਾਨ ਕਰ ਮੋਖਜ ਹੋਤਾ ਹੈ॥

ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ ॥

ਉੱਤਰ: ਜੇ ਬਾਹਰ ਸਰੀਰ ਕੋ (ਉਦਕਿ) ਜਲ ਮੈਂ (ਪਖਾਰੀਐ) ਧੋਈਏ ਤਬ ਅੰਤਹਕਰਣ ਮੈਂ ਨਾਨਾ ਪ੍ਰਕਾਰ ਕੇ ਬਿਕਾਰ ਰੂਪੀ ਮੈਲ ਰਹਤੀ ਹੈ॥

ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ ॥੪॥

ਵਿਸੇਸ ਕਰ ਸੁਧ ਕਵਨ ਪ੍ਰਕਾਰ ਹੋਵੇ (ਸੁਚ) ਬਾਹਰਲੀ ਪਵਿਤ੍ਰਤਾ ਹੈ ਸੋ (ਕੁੰਚਰ) ਹਾਥੀ ਕੇ ਬਿਉਹਾਰ ਕੀ ਬਿਧੀ ਹੋ ਗਈ ਅਰਥਾਤ ਜੈਸੇ ਹਾਥੀ ਨ੍ਹਾਇਕਰ ਔਰੁ ਖਾਕ ਸਿਰ ਮੈਂ ਡਾਰ ਲੇਤਾ ਹੈ ਤੈਸੇ ਤੀਰਥ ਨਾਇ ਕਰ ਜੀਵ ਏਕ ਪਾਪ ਉਤਾਰਤੇ ਹੈਂ ਦਸ ਔਰ ਕਰ ਲੇਤੇ ਹੈਂ ਗੁਰੂ ਵਾਕ (ਪਾਪ ਕਰਹਿ ਪੰਚਾ ਕੇ ਬਸਰੇ) ਤੀਰਥ ਨਾਇ ਕਹਹਿ ਸਭ ਉਤਰੇ। ਬਹੁਰਿ ਕਮਾਵਹਿ ਹੋਇ ਨਿਸੰਕ। ਜਮ ਪੁਰ ਬਾਧ ਖਰੇ ਕਾਲੰਕ) ॥

ਪ੍ਰਸ਼ਨ: ਆਪ ਹੀ ਕਹੋ ਜੀਵ ਮੋਖ ਕੈਸੇ ਹੋਤਾ ਹੈ?

ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ ॥

ਉੱਤਰ: ਜੈਸੇ (ਰਵਿ) ਸੂਰਜ ਕੇ (ਪ੍ਰਗਾਸ) ਉਦੇ ਹੋਨੇ ਕਰ (ਰਜਨੀ) ਰਾਤ੍ਰੀ (ਗਤਿ) ਨਸ਼ਟ ਹੋ ਜਾਤੀ ਹੈ॥ ਇਸ ਬਾਤ ਕੋ ਸੰਪੂਰਨ ਸੰਸਾਰ ਜਾਨਤਾ ਹੈ ਤੈਸੇ ਜਬ ਗਿਆਨ ਸੂਰਜ ਰਿਦੇ ਮੈਂ ਪ੍ਰਕਾਸਤਾ ਹੈ ਤਬ ਅਵਿਦਿਆ ਰਾਤ੍ਰੀ ਨਸਟ ਹੋ ਜਾਤੀ ਹੈ॥

ਪ੍ਰਸ਼ਨ: ਗਿਆਨ ਕਾ ਹੋਣਾ ਕਠਨੁ ਹੈ?

ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ ॥੫॥

ਇਸ ਬਾਤ ਕੋ (ਮਾਨੋ) ਮਾਨ ਲੇਵੋਂ ਜੈਸੇ ਪਾਰਸ ਕੋ ਵਾ ਪਾਰਸ ਤਾਂਬੇ ਕੋ ਜਬ ਛੁਹ ਜਾਵੇ ਤਬ ਤਾਂਬੇ ਸੇ (ਕਨਕ) ਸੋਨਾ ਹੋਤਿਆਂ ਦੇਰ ਨਹੀਂ ਲਾਗਤੀ ਤੈਸੇ ਗੁਰੋਂ ਦ੍ਵਾਰੇ ਮਹਾਂ ਵਾਕ ਉਪਦੇਸ ਹੋਤਿਆਂ ਹੀ ਬ੍ਰਹਮ ਰੂਪ ਨਿਸਚਾ ਹੋਣੇ ਮੈ ਡੇਰ ਨਹੀਂ ਹੋਤੀ ਹੈ॥

ਪ੍ਰਸ਼ਨ: ਫਿਰ ਜੀਵ ਗੁਰੋਂ ਕੋ ਸੀਘਰ ਕਿਯੋਂ ਨਹੀਂ ਮਿਲਤੇ॥੫॥

ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ ॥

ਉੱਤਰ: ਜੇਕਰ ਪੂਰਬ ਜਨਮ ਕਾ ਪੁੰਨ ਕਰਮ (ਲਿਲਾਟ) ਮਸਤਕ ਮੈਂ ਲਿਖਾ ਹੋ ਤੌ (ਪਰਮ) ਵੱਡੇ (ਪਰਸ) ਪਾਰਸ ਰੂਪ ਗੁਰੋਂ ਕੋ ਮਿਲੀਤਾ ਹੈ॥

ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ॥੬॥

ਜਿਨੋਂ ਨੇ ਸੰਸਾਰ ਕੀ ਤਰਫ ਸੇਂ (ਮਨ) ਅੰਤਹਕਰਣ (ਉਨਮਨ) ਉਲਟਾਏ ਹੈਂ ਸੋ ਪੁਰਸੁ ਮਨ ਹੀ ਮੈਂ ਪਰਮੇਸ੍ਵਰ ਕੋ ਮਿਲੇ ਹੈਂ॥

ਪ੍ਰਸ਼ਨ: ਕੈਸੇ ਮਿਲੇ ਹੈਂ? ਉੱਤਰੁ॥ ਬਜਰ ਵਤ ਦ੍ਰਿੜ ਪੰਚ ਕੋਸ ਰੂਪ (ਕਪਾਟ) ਤਖਤੇ (ਛੁਟਕਤ) ਖੁਲਨੇ ਕਰ॥

ਪ੍ਰਸ਼ਨ: ਪਹਿਲੇ ਕੌਨ ਸਾਧਕ ਕੀਆ॥੬॥

ਭਗਤਿ ਜੁਗਤਿ ਮਤਿ ਸਤਿ ਕਰੀ ਭ੍ਰਮ ਬੰਧਨ ਕਾਟਿ ਬਿਕਾਰ ॥

ਉੱਤ੍ਰ॥ ਭਗਤੀ ਕੇ (ਜੁਗਤਿ) ਸੰਜੁਗਤਿ ਜੋ (ਸਤਿਕਾਰੀ) ਨਿਸਚੈ ਆਤਮਕ ਬੁਧੀ ਹੈ ਤਿਸ ਕਰਕੇ ਜੋ ਵਿਚਾਰ ਔਰ ਭ੍ਰਮ ਰੂਪ ਬੰਧਨ ਥੇ ਸੋ ਕਾਟਿ ਦੀਏ॥

ਸੋਈ ਬਸਿ ਰਸਿ ਮਨ ਮਿਲੇ ਗੁਨ ਨਿਰਗੁਨ ਏਕ ਬਿਚਾਰ ॥੭॥

ਪ੍ਰਮਾਤਮਾ ਮੈਂ ਸੋਈ ਬਸੇ ਹੈਂ ਜਿਨ ਕੋ (ਮਨ) ਅੰਤਹਕਰਣ (ਰਸਿ) ਪ੍ਰੇਮ ਮੈਂ ਮਿਲੇ ਹੈਂ ਔਰੁ (ਗੁਨ) ਗੁਨੋਂ ਸਹਤ ਜੀਵ ਔਰ (ਨਿਰਗੁਨ) ਤ੍ਰਿਗੁਣ ਰਹਤ ਬ੍ਰਹਮ ਤਿਨ ਦੋਨੋਂ ਕੋ ਏਕ ਸਮ ਵਿਚਾਰਿਆ ਹੈ ਭਾਵ ਦੋਨੋਂ ਕੋ ਸਤਿਚਿਤ ਆਨੰਦ ਰੂਪ ਜਾਣਾ ਹੈ॥

ਅਨਿਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੈ ਭ੍ਰਮ ਫਾਸ ॥

ਤੀਰਥ ਯਗਜਾਦਿ ਅਨੇਕ ਜਤਨ ਕੇ ਕਰਮੋਂ ਕੇ ਸੰਗ੍ਰਹ ਕਰਨੇ ਸੇ ਭਰਮ ਰੂਪੀ ਫਾਸੀ ਠਾਰੀ ਹੁਈ ਨਹੀਂ ਟਰਤੀ॥

ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ ॥੮॥੧॥

ਕਿਉਂਕਿ ਪ੍ਰੇਮਾਭਗਤੀ ਭੀ ਨਹੀਂ ਉਤਪਤਿ ਹੋਤੀ ਤਾਂ ਤੇ ਰਵਿਦਾਸ ਜੀ ਕਹਤੇ ਹੈਂ ਹਮ ਤਿਨ ਕਰਮੋਂ ਸੇ ਉਦਾਸ ਹੈਂ॥੮॥੧॥੫॥

ਪੰਨਾ ੩੪੭

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਗੁ ਆਸਾ ਮਹਲਾ ੧ ਘਰੁ ੧ ਸੋ ਦਰੁ ॥

ਏਹ ਸੋਦਰੁ ਦਾ ਸਬਦ ਜਬ ਸਚਖੰਡ ਮੈਂ ਗਏ ਹੈਂ ਤਬ ਬਿਸਨੁੰ ਦੇ ਹਜੂਰ ਉਚਾਰਨ ਕੀਆ ਹੈ॥ ਥੋੜੇ ਮਾਤ੍ਰ ਜਪਜੀ ਵਾਲੇ ਸੋਦਰ ਸੇ ਭੇਦ ਹੈ॥ ਕੋਈਕ ਕਹਿਤੇ ਹੈਂ ਵੇਈਂ ਸੇ ਨਿਕਸ ਕਰ ਬੀਬੀ ਨਾਨਕੀ ਕੋ ਸੁਨਾਇਆ ਹੈ ਸੋਈ ਈਹਾਂ ਹੈ॥

ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮ੍ਹਾਲੇ ॥

ਹੇ ਭਗਵੰਤ ਤੇਰਾ ਵਹੁ ਦਰਵਾਜਾ ਅਰੁ ਵਹੁ ਘਰੁ ਕੈਸਾ ਹੈ ਜਿਸ ਮੈਂ ਬੈਠ ਕਰਕੇ ਸਰਬ ਜੀਵੋਂ ਕੀ ਖਬਰ ਲੇ ਰਹਾ ਹੈ ਭਾਵ ਵਾਸਤਵ ਤੇ ਤੇਰਾ ਘਰੁ ਅਰੁ ਦਰੁ ਕਛੁ ਕਹਾ ਨਹੀਂ ਜਾਤਾ ਵਾ ਦਰ ਸਤਸੰਗ ਅਰੁ ਘਰੁ ਸ੍ਵਰੂਪ ਵਾ ਘਰੁ ਬੈਕੁੰਠ ਦਰ ਸੰਸਾਰ ਸੋ ਅਬ ਤੇਰੇ ਦਰ ਕੀ ਰਚਨਾ ਕਹਤੇ ਹੈਂ॥

ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ ॥

ਹੇ ਅਸੰਖ ਭਾਵ ਬਜੰਤ ਰੂਪ ਤੇਰੇ ਦ੍ਵਾਰੇ ਪਰ ਅਨੇਕ ਹੀ ਨਾਦ ਆਦਿਕ ਵਾਜੇ ਹੈਂ ਅਰੁ ਤੇਰੇ ਦ੍ਵਾਰ ਪਰ (ਕੇਤੇ) ਬਹੁਤੇ ਹੀ ਤਿਨ ਵਾਜਿਓਂ ਕੇ ਵਜਾਵਣ ਹਾਰੇ ਹੈਂ॥

ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ ॥

ਤੇਰੇ ਦ੍ਵਾਰੇ ਪਰ ਕਿਤਨੇ ਹੀ ਰਾਗ ਰਾਗਨੀਓਂ ਕੇ ਸਹਿਤ ਕਹੀਤੇ ਹੈਂ ਔਰ ਕਿਤਨੇ ਹੀ ਤੇਰੇ ਦ੍ਵਾਰ ਪਰ ਤਿਨ ਰਾਗ ਅਰੁ ਰਾਗਨੀਓਂ ਕੇ ਗਾਵਨੇ ਵਾਲੇ ਹੈਂ। ਗਾਵਨੇ ਵਾਲਿਓਂ ਕੋ ਸੰਖੇਪ ਸੇ ਕਹਤੇ ਹੈਂ॥

ਗਾਵਨਿ੍ ਤੁਧਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮ ਦੁਆਰੇ ॥

ਤੁਝੇ ਕੋ ਪਵਨ ਅਰੁ ਪਾਣੀ ਪੁਨ: ਬਸੰਤ੍ਰ ਗਾਵਤਾ ਹੈ ਅਰੁ ਧਰਮਰਾਜ ਭੀ ਤੇਰੇ ਦ੍ਵਾਰ ਪਰ ਤੇਰਾ ਜਸ ਗਾਵਤਾ ਹੈ॥

ਗਾਵਨਿ੍ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਵੀਚਾਰੇ ॥

ਜੋ ਜੀਵੋਂ ਕੇ ਗੁਪਤਿ ਕਰਮੋਂ ਕੋ ਲਿਖਿ ਜਾਨਤਾ ਹੈ ਸੋ ਚਿਤ ਗੁਪਤਿ ਜੀ ਤੇਰੇ ਜਸ ਕੋ ਗਾਵਤੇ ਹੈਂ ਅਰੁ ਲਿਖਿ ਲਿਖਿ ਕਰ ਧਰਮ ਅਧਰਮ ਕਾ ਵੀਚਾਰੁ ਕਰਤੇ ਹੈਂ॥ ਭਾਵ ਸੇ ਤਿਸ ਮੈਂ ਸੁਧੀ ਅਸੁਧੀ ਕਾ ਵੀਚਾਰ ਕਰਤੇ ਹੈਂ ਵਾ ਜਿਸਕੇ ਲਿਖੇ ਲੇਖੋਂ ਕੋ ਜੋ ਵੀਚਾਰਤਾ ਹੈ ਸੋ ਧਰਮਰਾਜਾ ਤੇਰੇ ਜਸ ਕੋ ਗਾਵਤਾ ਹੈ॥

ਗਾਵਨਿ੍ ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ ॥

ਤੁਝਕੋ ਈਸ੍ਵਰ ਅਰੁ ਬ੍ਰਹਮਾ ਜੀ ਸਹਿਤ ਦੇਵੀਓਂ ਕੋ ਜੋ ਤੇਰੇ ਬਨਾਏ ਹੂਏ ਹੈਂ ਸਦੀਵ ਗਾਇਨ ਕਰਤੇ ਹੂਏ ਸੋਭਤੇ ਹੈਂ॥

ਗਾਵਨਿ੍ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ ॥

ਦੇਵਤਿਓਂ ਕੇ ਸਹਿਤ ਜੋ ਇੰਦ੍ਰ ਪਦ ਕੀ ਗੱਦੀ ਹੈ ਤਿਸ ਪਰ ਬੈਠੇ ਹੂਏ ਇੰਦ੍ਰ ਵਾ ਦੇਵਤਿਓਂ ਕੇ ਦਲ ਸਹਤ ਵਾ ਦੇਵਤੇ ਆਦਰ ਨਾਲ ਤੇਰੇ ਦਰਵਾਜੇ ਪਰ ਗਾਵਤੇ ਹੈਂ॥

ਗਾਵਨਿ੍ ਤੁਧਨੋ ਸਿਧ ਸਮਾਧੀ ਅੰਦਰਿ ਗਾਵਨਿ੍ ਤੁਧਨੋ ਸਾਧ ਬੀਚਾਰੇ ॥

ਹੇ ਭਗਵੰਤ ਸਮਾਧੀ ਮੈਂ ਇਸਥਿਤ ਹੋਕੇ ਸਿਧਿ ਭੀ ਤੇਰੇ ਜਸ ਕੋ ਗਾਵਤੇ ਹੈਂ ਪੁਨ: ਵੀਚਾਰਵਾਨ ਸਾਧ ਭੀ ਤੁਝਕੋ ਗਾਵਤੇ ਹੈਂ॥

ਗਾਵਨਿ੍ ਤੁਧਨੋ ਜਤੀ ਸਤੀ ਸੰਤੋਖੀ ਗਾਵਨਿ ਤੁਧਨੋ ਵੀਰ ਕਰਾਰੇ ॥

ਤੁਝਕੋ ਜਤੀ ਅਰ ਸਤਵਾਦੀ ਪੁਨਾ ਸੰਤੋਖੀ ਗਾਵਤੇ ਹੈਂ ਪੁਨਾ ਤਕੜੇ ਸੂਰਮੇ ਵਾ ਬਵੰਜਾ ਬੀਰ ਭੀ ਤੁਝਕੋ ਗਾਵਤੇ ਹੈਂ॥

ਗਾਵਨਿ ਤੁਧਨੋ ਪੰਡਿਤ ਪੜੇ ਰਖੀਸੁਰ ਜੁਗੁ ਜੁਗੁ ਬੇਦਾ ਨਾਲੇ ॥

ਜੁਗੋਂ ਜੁਗੋਂ ਮੈਂ ਵੇਦੋਂ ਕੇ ਸਹਿਤ ਪੰਡਤ ਅਰ ਵਿਦਯਾਰਥੀ ਪੁਨ: ਰਿਖੀਸਰ ਤੁਝਕੋ ਗਾਵਤੇ ਹੈਂ॥

ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ ॥

ਹੇ ਮਨ ਮੋਹਨ ਪਰਮੇਸ੍ਵਰ ਵਾ ਮਨ ਕੇ ਮੋਹਨੇ ਵਾਲੀਆਂ ਇਸਤ੍ਰੀਆਂ ਸ੍ਵਰਗ ਮੈਂ ਔਰ (ਮਛੁ) ਛਾਵ ਮੱਧ ਲੋਕ ਮੈਂ ਅਰ ਪਾਤਾਲ ਮੈਂ ਤੁਝਕੋ ਗਾਵਤੀ ਹੈਂ॥

ਗਾਵਨ੍ਹਿ ਤੁਧਨੋ ਰਤਨ ਉਪਾਏ ਤੇਰੇ ਜੇਤੇ ਅਠਸਠਿ ਤੀਰਥ ਨਾਲੇ ॥

ਹੇ ਭਗਵੰਤ ਤੇਰੇ ਜਿਤਨੇ ਉਤਪੰਨਯ ਕੀਏ ਹੁਏ ਧੰਨ ਧਨੰਤ੍ਰ ਆਦੀ ਰਤਨ ਤੁਝਕੋ ਗਾਵਤੇ ਹੈਂ ਅਠਾਹਠ ਤੀਰਥ ਅਰ ਨਾਲੇ ਭੀ ਭਾਵ ਨਦੀ ਨਾਲੋਂ ਕੇ ਅਭਿਮਾਨੀ ਦੇਵਤਾ ਤੁਝਕੋ ਗਾਵਤੇ ਹੈਂ॥

ਗਾਵਨ੍ਹਿ ਤੁਧਨੋ ਜੋਧ ਮਹਾਬਲ ਸੂਰਾ ਗਾਵਨ੍ਹਿ ਤੁਧਨੋ ਖਾਣੀ ਚਾਰੇ ॥

(ਜੋਧ) ਰਥੀ (ਮਹਾਬਲਿ) ਮਹਾਂ ਰਥੀ (ਸੂਰਾ) ਅਤਿਰਥੀ ਤੁਝਕੋ ਗਾਵਤੇ ਹੈਂ ਪੁਨ: ਅੰਡਜ ਆਦਿ ਚਾਰੋਂ ਖਾਣੀਓਂ ਕੇ ਜੀਵ ਤੁਝਕੋ ਗਾਵਤੇ ਹੈਂ॥

ਗਾਵਨ੍ਹਿ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ ॥

ਅਰ ਨਵੋਂ ਖੰਡ ਅਰ ਮੰਡਲ ਦੀਪ ਅਰ ਬ੍ਰਹਮੰਡ ਭਾਵ ਤਿਨਮੈ ਨਿਵਾਸ ਕਰਨੇ ਵਾਲੇ ਜੀਵ ਵਾ ਤਿਨ ਕੇ ਅਭਮਾਨੀ ਦੇਵਤਾ ਗਾਵਤੇ ਹੈਂ॥

ਸੇਈ ਤੁਧਨੋ ਗਾਵਨ੍ਹਿ ਜੋ ਤੁਧੁ ਭਾਵਨ੍ਹਿ ਰਤੇ ਤੇਰੇ ਭਗਤ ਰਸਾਲੇ ॥

ਸੇਈ ਤੁਝਕੋਂ ਗਾਵਤੇ ਹੈਂ ਜੋ ਤੁਝਕੋ ਭਾਵਤੇ ਹੈਂ॥ ਭਾਵ ਉਨ ਕਾ ਗਾਵਨਾ ਸਫਲ ਹੈ॥ ਸੋ ਗਾਵਨੇ ਵਾਲੇ (ਰਸਾਲੇ) ਸੰਬੂਹ ਭਗਤ ਤੇਰੇ ਮੇਂ ਰਤੇ ਹੂਏ ਹੈਂ॥

ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥

ਤੈਨੂੰ ਔਰ (ਕੇਤੇ) ਬਹੁਤੇ ਹੀ ਗਾਵਤੇ ਹੈਂ ਸੋ ਸਭ ਮੇਰੇ ਚਿੰਤਨ ਮੈ ਨਹੀਂ ਆਵਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਮੈ ਤਿਨਕਾ ਕਿਆ ਵੀਚਾਰ ਕਰੋਂ ਭਾਵ ਅਗਿਣਤ ਹੈਂ ਜੋ ਬੀਬੀ ਨਾਨਕੀ ਜੀ ਕਹੇ ਸੋ ਪਰਮੇਸ੍ਵਰ ਕਬ ਥਾ ਅਰ ਕੈਸਾ ਹੈ ਤਿਸ ਪਰ ਕਹਤੇ ਹੈਂ॥

ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥

ਸੋਈ ਪਰਮੇਸ੍ਵਰ ਸਦੀਵ ਪਹਿਲੇ ਥਾ ਅਰ ਸੋਈ ਸਚਾ ਸ੍ਵਰੂਪ ਅਬ ਹੈ ਅਰ ਸੋਈ ਆਗੇ ਭੀ ਹੋਵੇਗਾ ਪੁਨਾ ਵਹੁ ਸਚਾ ਹੈ ਅਰ ਤਿਸਦੀ (ਨਾਈ) ਵਡਿਆਈ ਭੀ ਸਚੀ ਹੈ॥

ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥

ਪਿਛੇ ਹੈਸੀ ਅਬ ਹੈ ਅਰ ਅਗੇ ਨੂੰ ਭੀ ਹੋਵੇਗਾ॥ ਜਿਸ ਪਰਮੇਸ੍ਵਰ ਨੇ ਸੰਸਾਰ ਰਚਨਾ ਰਚੀ ਹੈ ਸੋ ਨਹੀਂ ਜਾਤਾ ਅਰ ਰਚਨਾ ਚਲੀ ਜਾਵੇਗੀ॥

ਰੰਗੀ ਰੰਗੀ ਭਾਤੀ ਜਿਨਸੀ ਮਾਇਆ ਜਿਨਿ ਉਪਾਈ ॥

ਵਹੁ ਰਚਨਾ ਕੈਸੀ ਹੈ ਅਨੇਕ ਰੰਗੋਂ ਕੀ ਅਰ ਤਰਹ ੨ ਕੀ ਜਿਨਸਾਂ ਭਾਵ ਪਸ਼ੂ ਪੰਛੀ ਭੇਦੋਂ ਕਰਕੇ ਮਾਯਾ ਦੁਆਰੇ ਜਿਸਨੇ ਉਤਪਤਿ ਕਰੀ ਹੈ॥

ਕਰਿ ਕਰਿ ਦੇਖੈ ਕੀਤਾ ਅਪਣਾ ਜਿਉ ਤਿਸ ਦੀ ਵਡਿਆਈ ॥

ਆਪਣਾ ਕੀਤਾ ਹੂਆ ਜੋ ਪ੍ਰਪੰਚ ਹੈ ਤਿਸ ਕੋ ਰਚ ਕਰਕੇ ਜੈਸੇ ਤਿਸ ਕੀ (ਵਡਿਆਈ) ਇਛਾ ਹੋਤੀ ਹੈ ਤੈਸੇ ਦੇਖਤਾ ਹੈ ਭਾਵ ਪਾਲਤਾ ਹੈ॥

ਜੋ ਤਿਸੁ ਭਾਵੈ ਸੋਈ ਕਰਸੀ ਫਿਰਿ ਹੁਕਮੁ ਨ ਕਰਣਾ ਜਾਈ ॥

ਜੋ ਤਿਸ ਪਰਮੇਸ੍ਵਰ ਕੋ ਭਾਵਤਾ ਹੈ ਤੀਨੋ ਕਾਲ ਮੈ ਸੋਈ ਹੋਤਾ ਹੈ ਪੁਨਾ ਤਿਸੀ ਪਰ ਕਿਸੀ ਸੇ ਹੁਕਮ ਨਹੀਂ ਕਰਾ ਜਾਤਾ ਹੈ॥

ਪੰਨਾ ੩੪੮

ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ ਨਾਨਕ ਰਹਣੁ ਰਜਾਈ ॥੧॥੧॥

ਸੋ ਸਾਹੋ ਅਰ ਪਾਤਿਸਾਹੋਂ ਕਾ ਪਾਤਿਸਾਹੁ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕੀ ਆਗਜ਼ਾ ਵਿਚ ਰਹਣਾ ਸ੍ਰੇਸ਼ਟ ਹੈ॥੧॥੧॥

ਆਸਾ ਮਹਲਾ ੪ ॥

ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ ॥

ਪੁਰਖ ਨਾਮ ਵੈਰਾਟ ਕਾ ਹੈ ਵਾ ਸੋ ਸਚਖੰਡ ਨਿਵਾਸੀ ਸਭ ਕਾ ਪਰ ਨਿਰੰਕਾਰ ਪੁਰਖ ਹੈ ਤਿਸ ਕੇ ਸਨਮੁਖ ਬੇਨਤੀ ਕਰਤੇ ਹੈਂ ਹੇ ਹਰੀ ਨਿਰੰਜਨ ਅਪਾਰ ਪੁਰਖ ਸੋ ਤੂੰ ਮਨ ਬਾਨੀ ਸੇ ਅਗਮ ਪੁਰਖ ਹੈਂ॥

ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ ਹਰਿ ਸਚੇ ਸਿਰਜਣਹਾਰਾ ॥

ਹੇ ਹਰਿ ਜੀ ਸਚੇ ਸਿਰਜਣਹਾਰਾ ਤੀਨੋਂ ਕਾਲੋਂ ਮੈ ਵਾ ਮਨ ਬਾਣੀ ਕਰ ਸਭੀ ਜੀਵ ਨਿਜ ਨਿਜ ਕਾਮਨਾ ਅਨੁਸਾਰ ਤੇਰੇ ਕੋ ਹੀ ਧਿਆਵਤੇ ਹੈਂ॥

ਸਭਿ ਜੀਅ ਤੁਮਾਰੇ ਜੀ ਤੂੰ ਜੀਆ ਕਾ ਦਾਤਾਰਾ ॥

ਹੇ ਹਰਿ ਜੀ ਸਭੀ ਜੀਵ ਤੁਮਾਰੇ ਉਤਪਤ ਕੀਏ ਹੂਏ ਹੈਂ ਅਰ ਤੂੰ ਹੀ ਸਭ ਜੀਵੋਂ ਕਾ ਦਾਤਾ ਹੈਂ ਅਰ ਮੈਂ ਐਸੇ ਉਪਦੇਸ਼ ਕਰਤਾ ਰਹਾਂਗਾ॥

ਹਰਿ ਧਿਆਵਹੁ ਸੰਤਹੁ ਜੀ ਸਭਿ ਦੂਖ ਵਿਸਾਰਣਹਾਰਾ ॥

ਹੇ ਭਾਈ ਸੰਤ ਜਨੋ ਜੋ ਪਰਮੇਸ੍ਵਰ ਸਭ ਦੁਖੋਂ ਕੇ ਵਿਸਾਰਨੇ ਹਾਰਾ ਭਾਵ ਦੁਖ ਦੂਰ ਕਰਕੇ ਸੁਖ ਦੇਣੇ ਹਾਰਾ ਹੈ ਤਿਸ ਹਰਿ ਜੀ ਕੋ ਧਿਆਵਣਾ ਕਰੋ॥

ਹਰਿ ਆਪੇ ਠਾਕੁਰੁ ਹਰਿ ਆਪੇ ਸੇਵਕੁ ਜੀ ਕਿਆ ਨਾਨਕ ਜੰਤ ਵਿਚਾਰਾ ॥੧॥

ਹੇ ਸੰਤੋ ਹਰੀ ਆਪੇ ਹੀ ਠਾਕੁਰ ਹੈ ਅਰ ਹਰਿ ਜੀ ਆਪੇ ਹੀ ਸੇਵਕ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ (ਵਿਚਾਰਾ) ਭਾਵ ਤੁਛ ਜੀਵ ਕਿਆ ਹੂੰ ਜੋ ਤਿਸ ਕਾ ਜਸ ਬਰਨਨ ਕਰ ਸਕੂੰ॥

ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ ਹਰਿ ਏਕੋ ਪੁਰਖੁ ਸਮਾਣਾ ॥

ਹੇ ਹਰਿ ਪੁਰਖ ਜੀ ਸਭ ਘਟੋਂ ਘਟੋਂ ਕੇ ਅੰਤਰ ਨਿਰੰਤਰ ਏਕ ਰਸ ਤੂੰ ਹੀ ਏਕ ਸਮਾਇ ਰਹਾ ਹੈ॥

ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ ॥

ਏਕ ਦਾਤੇ ਬਨੇ ਹੂਏ ਹੈਂ ਅਰ ਏਕ ਭਿਛਕ ਹੈਂ ਹੇ ਹਰਿ ਜੀ ਏਹ ਸਭ (ਵਿਡਾਣਾ) ਅਸਚਰਜ ਤੇਰੇ ਹੀ (ਚੋਜ) ਤਮਾਸ਼ੇ ਹੈਂ॥

ਤੂੰ ਆਪੇ ਦਾਤਾ ਆਪੇ ਭੁਗਤਾ ਜੀ ਹਉ ਤੁਧੁ ਬਿਨੁ ਅਵਰੁ ਨ ਜਾਣਾ ॥

ਤੂੰ ਆਪ ਹੀ ਦਾਤਾ ਹੈਂ ਅਰੁ ਆਪ ਹੀ ਪਦਾਰਥੋਂ ਕੋ ਭੋਗਤਾ ਹੈਂ ਮੈਂ ਤੇਰੇ ਸੇ ਬਿਨਾ ਔਰ ਦੂਸਰੇ ਕੋ ਨਹੀਂ ਜਾਨਤਾ ਹੂੰ॥

ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ ਤੇਰੇ ਕਿਆ ਗੁਣ ਆਖਿ ਵਖਾਣਾ ॥

ਹੇ ਪਾਰਬ੍ਰਹਮ ਜੀ ਤੂੰ ਤੀਨੋਂ ਕਾਲੋਂ ਮੈ ਬੇਅੰਤ ਹੈਂ ਮੈਂ ਤੇਰੇ ਗੁਨੋਂ ਕੋ ਮੁਖ ਸੇ ਕਿਆ ਬਰਨਨ ਕਰੂੰ ਭਾਵ ਮੇਰੇ ਸੇ ਕਹੇ ਨਹੀਂ ਜਾਤੇ॥

ਜੋ ਸੇਵਹਿ ਜੋ ਸੇਵਹਿ ਤੁਧੁ ਜੀ ਜਨੁ ਨਾਨਕੁ ਤਿਨ੍ ਕੁਰਬਾਣਾ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਤੇਰੇ ਦਾਸ ਮਨ ਕਰਕੇ ਸੇਵਤੇ ਹੈਂ ਅਰ ਬਾਣੀ ਕਰਕੇ ਭੀ ਸੇਵਤੇ ਹੈਂ ਮੈਂ ਤਿਨ ਤੇਰੇ ਦਾਸੋਂ ਪਰ ਸੇ ਬਲਿਹਾਰਨੇ ਜਾਤਾ ਹੂੰ॥੨॥

ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ ਸੇ ਜਨ ਜੁਗ ਮਹਿ ਸੁਖ ਵਾਸੀ ॥

ਹੇ ਹਰਿ ਜੀ ਜੋ ਤੁਝਕੋ ਮਨ ਕਰਕੇ ਧਜਾਵਤੇ ਹੈਂ ਅਰੁ ਬਾਣੀ ਕਰਕੇ ਧਜਾਵਤੇ ਹੈਂ ਸੋ ਦਾਸ ਸੰਸਾਰ ਮੈ ਸਦਾ ਸੁਖੀ ਬਸਤੇ ਹੈਂ॥

ਸੇ ਮੁਕਤੁ ਸੇ ਮੁਕਤੁ ਭਏ ਜਿਨ੍ ਹਰਿ ਧਿਆਇਆ ਜੀਉ ਤਿਨ ਟੂਟੀ ਜਮ ਕੀ ਫਾਸੀ ॥

ਹੇ ਹਰਿ ਜੀ ਜਿਨੋਂ ਨੇ ਤੁਝਕੋ ਧਜਾਯਾ ਹੈ ਸੋਈ ਸੰਸਾਰ ਸੇ ਮੁਕਤਿ ਭਏ ਹੈਂ ਫਿਰ ਮੁਕਤਿ ਕੀ ਇਛਾ ਸੇ ਭੀ ਮੁਕਤਿ ਹੁਏ ਹੈਂ ਵਾ ਪੀਛੇ ਔਰ ਅਬ ਸੋ ਸੋ ਪੁਰਸ ਮੁਕਤਿ ਹੁਏ ਹੈਂ ਅਰ ਤਿਨਕੀ ਆਵਾਗਵਨ ਰੂਪ ਜਮ ਕੀ ਫਾਸੀ ਤੂਟ ਗਈ ਹੈ॥

ਜਿਨ ਨਿਰਭਉ ਜਿਨ੍ ਹਰਿ ਨਿਰਭਉ ਧਿਆਇਆ ਜੀਉ ਤਿਨ ਕਾ ਭਉ ਸਭੁ ਗਵਾਸੀ ॥

ਹੇ ਨਿਰਭਜ ਹਰਿ ਜੀ ਜਿਨੋਂ ਜਿਨੋਂ ਨੇ ਸੰਸਾਰ ਸੇ ਨਿਰਭੈ ਹੋ ਕਰ ਤੁਝਕੋ ਧਜਾਯਾ ਹੈ ਤਿਨਕਾ ਸਰਬ ਪ੍ਰਕਾਰ ਕਾ ਭੈ ਦੂਰ ਕਰ ਦੇਤੇ ਹੋ ਅਰ ਕਰੋਗੇ॥

ਜਿਨ੍ ਸੇਵਿਆ ਜਿਨ੍ ਸੇਵਿਆ ਮੇਰਾ ਹਰਿ ਜੀਉ ਤੇ ਹਰਿ ਹਰਿ ਰੂਪਿ ਸਮਾਸੀ ॥

ਹੇ ਮੇਰੇ ਸੁਆਮੀ ਹਰੇ ਕਰਣੇ ਹਾਰੇ ਹਰਿ ਜੀ ਜਿਨੋਂ ਨੇ ਤੁਝਕੋ ਮਨ ਅਰ ਬਾਣੀ ਕਰਕੇ ਸੇਵਨ ਕੀਆ ਹੈ॥ ਸੋ ਪੁਰਸ ਤੇਰੇ ਸਰੂਪ ਮੈਂ ਸਮਾਏ ਹੈਂ ਔਰ ਸਮਾਵੇਂਗੇ॥

ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ ਜੀਉ ਜਨੁ ਨਾਨਕੁ ਤਿਨ ਬਲਿ ਜਾਸੀ ॥੩॥

ਹੇ ਹਰਿ ਜੀ ਜਿਨੋਂ ਨੇ ਮਨ ਅਰ ਬਾਨੀ ਕਰਕੇ ਤੁਝਕੋ ਧਿਆਇਆ ਹੈ ਸੋ ਧੰਨਜ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸੁ ਤਿਨ ਕੇ ਊਪਰ ਸੇ ਬਲਿਹਾਰਨੇ ਜਾਤਾ ਹੂੰ ਅਰ ਜਾਵੋਂਗਾ॥੩॥

ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ ਭਰੇ ਬੇਅੰਤ ਬੇਅੰਤਾ ॥

ਹੇ ਬਜੰਤ ਹਰਿ ਜੀ ਤੇਰੀ ਭਗਤੀ ਕੇ ਖਜਾਨੇ ਭਾਵ ਭਗਤੋਂ ਕੇ ਰਿਦੇ ਤੀਨੋਂ ਕਾਲੋਂ ਮੈਂ ਬਜੰਤ ਹੀ ਭਰੇ ਹੁਏ ਹੈਂ॥

ਤੇਰੇ ਭਗਤ ਤੇਰੇ ਭਗਤ ਸਲਾਹਨਿ ਤੁਧੁ ਜੀ ਹਰਿ ਅਨਿਕ ਅਨੇਕ ਅਨੰਤਾ ॥

ਹੇ ਅਨੰਤ ਹਰਿ ਜੀ ਤੇਰੇ ਅਨੇਕ ਭਗਤ ਤੇਰੀ ਤੀਨੋ ਕਾਲੋਂ ਮੈਂ (ਸਲਾਹਨਿ) ਸੋਭਾ ਕਰਤੇ ਹੈਂ॥

ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ ਤਪੁ ਤਾਪਹਿ ਜਪਹਿ ਬੇਅੰਤਾ ॥

ਹੇ ਬਿਜੰਤ ਹਰਿ ਜੀ ਤੇਰੀ ਅਨੇਕ ਪ੍ਰਕਾਰ ਕੀ ਪੂਜਾ ਹੈ ਅਰ ਤੇਰੀ ਪਰਾਪਤੀ ਕੇ ਵਾਸਤੇ ਅਨੇਕ ਹੀ ਪੁਜਾਰੀ ਪੂਜਾ ਕਰਤੇ ਹੈਂ ਅਨੇਕ ਹੀ ਤੇਰੇ ਹੇਤ ਤਪ ਤਾਪਤੇ ਹੈਂ ਅਰ ਅਨੇਕ ਹੀ ਤੇਰਾ ਜਪ ਕਰਤੇ ਹੈਂ॥

ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿੰਮ੍ਰਿਤਿ ਸਾਸਤ ਜੀ ਕਰਿ ਕਿਰਿਆ ਖਟੁ ਕਰਮ ਕਰੰਤਾ ॥

ਹੇ ਅਕਾਲ ਪੁਰਖ ਜੀ ਤੇਰੇ ਸ੍ਰੂਪ ਕੇ ਕਥਨ ਕਰਨ ਵਾਲੇ ਅਨੇਕ ਹੀ ਸਾਸਤ੍ਰ ਅਰ ਬਹੁਤੀਆਂ ਸਿੰਮ੍ਰਤੀਆਂ ਹੈਂ ਅਰ ਅਨੇਕ ਹੀ ਤੇਰੇ ਭਗਤ ਤਿਨ ਸਿੰਮ੍ਰਤੀਓਂ ਔਰ ਸਾਸਤ੍ਰੋਂ ਕੋ ਪੜਤੇ ਹੈਂ ਅਰ ਏਕ ਜੱਗ ਆਦੀ ਕਰਮੋਂ ਕੀ ਕਿਰਿਆ ਕਰਤੇ ਹੈਂ ਔਰ ਏਕ ਖਟ ਕਰਮ ਕਰਤੇ ਹੈਂ॥

ਵਾ ਅਪਨੇ ਕੋ (ਕਰੰਤਾ) ਕਰਤਾ ਮਾਨ ਕਰ ਖਟ ਕਰਮ ਰੂਪ ਕਿਰਿਆ ਕੋ ਕਰਤੇ ਹੈਂ॥

ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ ਜੋ ਭਾਵਹਿ ਮੇਰੇ ਹਰਿ ਭਗਵੰਤਾ ॥੪॥

ਸ੍ਰੀ ਗੁਰੂ ਜੀ ਕਹਤੇ ਹੈਂ॥ ਹੇ ਮੇਰੇ ਹਰੀ ਭਗਵੰਤ ਜੀ ਜੋ ਤੁਝ ਕੋ ਭਾਵਤੇ ਹੈਂ ਸੋ ਭਗਤ ਤੀਨੋਂ ਕਾਲੋਂ ਮੈਂ ਭਲੇ ਹੈਂ॥੪॥

ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ ॥

ਹੇ ਪੁਰਖੁ ਤੂੰ ਸਭ ਕੀ ਆਦਿ ਹੈਂ ਅਰ (ਅਪਰੰਪਰੁ) ਚੀਟੀ ਤੇ ਬ੍ਰਹਮਾ ਪ੍ਰਯੰਤ ਸਭ ਕਾ ਕਰਤਾ ਹੈਂ ਤੇਰੇ ਜੇਡਾ ਵੱਡਾ ਔਰ ਕੋਈ ਨਹੀਂ ਹੈ॥

ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ ਕਰਤਾ ਸੋਈ ॥

ਤੂੰ ਜੁਗੋਂ ਜੁਗੋਂ ਮੈਂ ਏਕ ਹੀ ਹੈਂ ਤੂੰ ਨਿਤਅੰਪ੍ਰਤੀ ਏਕੋ ਏਕ ਸ੍ਵਰੂਪ ਹੈਂ ਸੋਈ ਤੂੰ ਅਚਲ ਕੂਟਸਥ ਕਰਤਾ ਪੁਰਖੁ ਹੈਂ॥

ਤੁਧੁ ਆਪੇ ਭਾਵੈ ਸੋਈ ਵਰਤੈ ਜੀ ਤੂੰ ਆਪੇ ਕਰਹਿ ਸੁ ਹੋਈ ॥

ਜੋ ਤੈਨੂੰ ਆਪ ਭਾਵਤਾ ਹੈ ਸੋਈ ਵਰਤਾਰਾ ਵਰਤਤਾ ਹੈ ਅਰੁ ਜੋ ਤੂੰ ਆਪ ਕਰੇਂਗਾ ਸੇਈ ਬਾਤਿ ਹੋਵੈਗੀ॥

ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ ਤੁਧੁ ਆਪੇ ਸਿਰਜਿ ਸਭ ਗੋਈ ॥

ਤੁਧੁ ਨੇ ਆਪ ਹੀ ਸਭ ਸ੍ਰਿਸਟਿ ਉਤਪਤਿ ਕਰੀ ਹੈ ਫਿਰ ਤੁਝਨੇ ਹੀ ਸਿਰਜੀ ਹੋਈ ਸ੍ਰਿਸਟੀ ਆਪਨੇ ਮੈਂ (ਗੋਈ) ਮਿਲਾਈ ਹੈ ਭਾਵ ਉਤਪਤਿ ਪਾਲਨਾ ਪੁਨ: ਪ੍ਰਲੈ ਭੀ ਤੁਹੀ ਕਰਤਾ ਹੈਂ॥

ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ ਜੋ ਸਭਸੈ ਕਾ ਜਾਣੋਈ ॥੫॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਤੂੰ ਸਭ ਕਾ ਜਨਨੇ ਵਾਲਾ ਵਾ ਜਾਨਨੇ ਵਾਲਾ ਹੈਂ ਹੇ ਕਰਤੇ ਪੁਰਖ ਜੀ ਮੈਂ ਆਪਕੇ ਗੁਣ ਗਾਵਤਾ ਹੂੰ॥੫॥੧॥੨॥

ੴ ਸਤਿਗੁਰ ਪ੍ਰਸਾਦਿ ॥

ਰਾਗੁ ਆਸਾ ਮਹਲਾ ੧ ਚਉਪਦੇ ਘਰੁ ੨ ॥

ਬਾਬਾ ਕਾਲੂ ਪ੍ਰਤੀ ਉਤ੍ਰ ਅਰ ਬੇਨਤੀ ਰੂਪ ਭਗਵੰਤ ਕੀ ਮਹਿੰਮਾ ਉਚਾਰਨ ਕਰਤੇ ਹੈਂ॥

ਸੁਣਿ ਵਡਾ ਆਖੈ ਸਭ ਕੋਈ ॥

ਸੰਤੋਂ ਔਰ ਸਾਸਤ੍ਰੋਂ ਸੇ ਸੁਣ ਕਰਕੇ ਸਭ ਕੋਈ ਤੇਰੇ ਕੋ ਵੱਡਾ ਕਹਤਾ ਹੈ॥

ਕੇਵਡੁ ਵਡਾ ਡੀਠਾ ਹੋਈ ॥

ਤੂੰ (ਕੇਵਡੁ) ਕਿਤਨਾ ਕੁ ਵੱਡਾ ਹੈ। ਜਬ ਕਿਸੀ ਨੇ ਮਨ ਬਾਨੀ ਕੇ ਵਿਸ਼ੇ ਕਰਕੇ ਦੇਖਾ ਹੋਇ ਤੋ ਕਹੇ ਕਿ ਇਤਨਾ ਵੱਡਾ ਹੈ॥

ਪੰਨਾ ੩੪੯

ਕੀਮਤਿ ਪਾਇ ਨ ਕਹਿਆ ਜਾਇ ॥
ਕਹਣੈ ਵਾਲੇ ਤੇਰੇ ਰਹੇ ਸਮਾਇ ॥੧॥

ਜਿਨ ਸੰਤੋਂ ਨੇ ਤੇਰੀ (ਕੀਮਤਿ) ਮ੍ਰਿਯਾਦਾ ਪਾਈ ਭਾਵ ਸਤ ਚਿਤ ਅਨੰਦ ਰੂਪ ਜਾਨਾ ਭੀ ਹੈ ਤੋ ਭੀ ਤਿਨਸੇ ਰਸਨਾ ਕਰ ਇਦੰਤਾ ਕਰਕੇ ਤੂੰ ਕਹਾ ਨਹੀਂ ਜਾਤਾ ਹੈ। ਅਰੁ ਜੋ ਕਹਿਨੇ ਵਾਲੇ ਤੇਰੇ ਸੰਤ ਹੈਂ ਸੋ ਤੇਰੇ ਮੈਂ ਅਭੇਦ ਹੋ ਰਹੇ ਹੈਂ॥

ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ॥

ਹੇ ਮੇਰੇ ਵੱਡੇ ਸੁਆਮੀ ਤੂੰ (ਗਹਿਰ ਗੰਭੀਰਾ) ਡੂੰਘਾ ਅਰ ਨਿਰਹਲ ਗੁਨੋਂ ਕਾ ਸਮੁੰਦ੍ਰ ਹੈ॥

ਕੋਈ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥੧॥ ਰਹਾਉ ॥

ਇਸ ਬਾਤ ਕੋ ਕੋਈ ਜਾਣ ਨਹੀਂ ਸਕਤਾ ਜੋ ਤੇਰਾ ਕਿਤਨਾ ਵੱਡਾ (ਚੀਰਾ) ਬਿਸਥਾਰੁ ਹੈ॥੧॥ ਵਾ (ਚੀਰਾ) ਹੱਦ ਹੈ ਵਾ ਦਵ ਦਹ ਵਾ ਪਰਵਾਨਾ ਹੈ॥

ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥

ਸਭ ਸੁਰਤੀਓਂ ਨੇ ਮਿਲਿ ਕਰਕੇ ਆਪਨੀ ਬ੍ਰਿਤੀ (ਕਮਾਈ) ਲਗਾਈ ਪਰੰਤੂ ਕਮ ਹੀ ਆਈ ਹੈ ਕਹਿ ਨਹੀਂ ਸਕੀ ਅੰਤ ਕੋ ਬਜੰਤਤਾਈ ਕਹੀ॥

ਸਭ ਕੀਮਤਿ ਮਿਲਿ ਕੀਮਤਿ ਪਾਈ ॥

ਜੋ ਸਭ ਕੀਮਤੀ ਭਾਵ ਜੋਤਸੀ ਹੈ ਉਨੋਂ ਨੇ ਮਿਲਿਕਰ ਤੇਰੀ ਕੀਮਤਿ ਪਾਉਣੇ ਮੈਂ ਬਲੁ ਲਗਾਯਾ ਪਰੰਤੂ (ਕੀ) ਕਯਾ (ਮਤਿ) ਬੁਧੀ ਪਾਈ ਅਰਥਾਤ ਕੁਛ ਨਾ ਪਾਈ ਭਾਵ ਬਯੰਤ ਹੀ ਕਹਾ॥

ਗਿਆਨੀ ਧਿਆਨੀ ਗੁਰ ਗੁਰ ਹਾਈ ॥

ਗਿਆਨੀ ਸਾਸਤ੍ਰ ਬੇਤਾ ਧਿਆਨੀ ਪ੍ਰਾਣਾਯਾਮੀ ਗੁਰ ਅਰੁ (ਗੁਰ ਹਾਈ) ਗੁਰ ਭਾਈ ਵਾ ਜੋ (ਗੁਰ ਗੁਰਹਾਈ) ਗੁਰੋਂ ਕੇ ਭੀ ਗੁਰ ਬਡੋਂ ਸੇ ਭੀ ਬਡੇ ਹੈਂ॥

ਵਾ (ਗੁਰ) ਦੇਵਤਾ (ਗੁਰਹਾਈ) ਦੈਂਤ।

ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥੨॥

ਇਨ ਸੇ ਭੀ ਤੇਰੀ ਤਿਲ ਮਾਤ੍ਰ ਵਡਿਆਈ ਕਹੀ ਨਹੀਂ ਜਾਤੀ॥

ਸਭਿ ਸਤ ਸਭਿ ਤਪ ਸਭਿ ਚੰਗਿਆਈਆ ॥

ਸਤਵਾਦ ਆਦਿ ਸਭ ਪ੍ਰਕਾਰ ਕੇ ਗੁਣ ਹੋਂ ਸਭ ਪ੍ਰਕਾਰ ਕੇ ਤਪ ਅਰ ਸਭ ਪ੍ਰਕਾਰ ਕੀਆਂ ਭਲਿਆਈਆਂ ਹੋਂ॥

ਸਿਧਾ ਪੁਰਖਾ ਕੀਆ ਵਡਿਆਈਆਂ ॥

ਸਿਧੋਂ ਪੁਰਸੋਂ ਕੀਆਂ ਜੋ ਸਿਧੀਆਂ ਰੂਪ ਵਡਿਆਈਆਂ ਹੈਂ॥

ਤੁਧੁ ਵਿਣੁ ਸਿਧੀ ਕਿਨੈ ਨ ਪਾਈਆ ॥

ਤੇਰੀ ਕ੍ਰਿਪਾ ਸੇ ਬਿਨਾ ਸੋ ਸਿਧੀਆਂ ਭਾਵ ਪੂਰਬੋਕਤ ਗੁਣੋਂ ਕੀ ਪ੍ਰਾਪਤੀਆਂ ਕਿਸੀ ਨੇ ਨਹੀਂ ਪਾਈਆਂ ਹੈਂ॥

ਕਰਮਿ ਮਿਲੈ ਨਾਹੀ ਠਾਕਿ ਰਹਾਈਆ ॥੩॥

ਤੇਰੀ ਕਿਰਪਾ ਸੇ ਮਿਲਤੀਆਂ (ਨਾਹੀ ਠਾਕਿ ਰਹਾਈਆ) ਕਿਸੀ ਕੀਆਂ ਰੋਕੀਆਂ ਹੋਈਆਂ ਰੁਕਤੀਆਂ ਨਹੀਂ ਹੈਂ ਵਾ ਕ੍ਰਿਪਾ ਸੇ ਬਿਨਾ ਰੋਕੀ ਰਹਤੀ ਹੈਂ॥

ਆਖਣ ਵਾਲਾ ਕਿਆ ਬੇਚਾਰਾ ॥

ਜੋ ਜੀਵ ਕਹੇ ਮੈਂ ਤੇਰੀ ਉਸਤਤੀ ਕਹੂੰਗਾ ਤੋ ਕਹਣ ਵਾਲਾ ਕਯਾ (ਬੇਚਾਰਾ) ਤੁਛ ਹੈ ਜੋ ਸਮੱਗਰ ਉਸਤਤੀ ਕਹਿ ਸਕੇ॥

ਸਿਫਤੀ ਭਰੇ ਤੇਰੇ ਭੰਡਾਰਾ ॥

ਕਯੋਂਕੇ ਹੇ ਭਗਵੰਤ ਤੇਰੀ ਉਸਤਤੀ ਕੇ ਭੰਡਾਰ ਭਾਵ ਸੰਤੋਂ ਕੇ ਰਿਦੇ ਭਰੇ ਹੁਏ ਹੈਂ॥

ਜਿਸੁ ਤੂੰ ਦੇਹਿ ਤਿਸੈ ਕਿਆ ਚਾਰਾ ॥

ਜਿਸਕੋ ਤੂੰ ਆਪਨੀ ਉਸਤਤੀ ਕਰਨੇ ਕੀ ਬੁਧੀ ਦੇਤਾ ਹੈਂ ਤਿਸ ਕੇ ਸਾਥ ਕਿਸੀ ਕਾ ਕਯਾ (ਚਾਰਾ) ਬਲ ਹੈ॥

ਨਾਨਕ ਸਚੁ ਸਵਾਰਣਹਾਰਾ ॥੪॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸਚ ਰੂਪ ਤੂੰ ਹੀ ਸਭ ਭਾਂਤ ਸੇ ਬਨਾਵਨੇ ਹਾਰਾ ਹੈਂ ਭਾਵ ਸੇ ਤੂੰ ਸਮਰਥ ਹੈਂ॥੪॥੧॥

ਆਸਾ ਮਹਲਾ ੧ ॥

ਮਾਤਾ ਤ੍ਰਿਪਤਾ ਜੀ ਕੇ ਪ੍ਰਸ਼ਨ ਕਾ ਉੱਤ੍ਰ ਰੂਪ ਸਬਦ ਉਚਾਰਤੇ ਹੈਂ॥ ਹੇ ਮਾਤਾ ਜਿਸ ਸਚੇ ਸਾਹਿਬ ਕਾ ਸਚਾ ਨਾਮੁ ਹੈ ਸੋ ਮੁਝ ਕੋ ਕਿਉਂ ਬਿਸਰ ਜਾਵੇ ਭਾਵ ਨਹੀਂ ਬਿਸਰਤਾ॥

ਆਖਾ ਜੀਵਾ ਵਿਸਰੈ ਮਰਿ ਜਾਉ ॥

ਹੇ ਮਾਤਾ ਜੀ ਮੈਂ (ਆਖਾ) ਕਹਤਾ ਹੂੰ ਤੋ ਜੀਵਤਾ ਹੂੰ ਔ ਨਾਮ ਕੇ ਵਿਸਰੇ ਮਰ ਜਾਵਾਂ॥ ਅਰਥਾਤ ਜੀਵ ਨਹੀਂ ਸਕਤਾ ਹੂੰ॥

ਆਖਣਿ ਅਉਖਾ ਸਾਚਾ ਨਾਉ ॥

ਪਰੰਤੂ ਸਤਨਾਮੁ ਕਹਣਾ ਬਡਾ ਕਠਨ ਹੈ॥

ਸਾਚੇ ਨਾਮ ਕੀ ਲਾਗੈ ਭੂਖ ॥

ਹੇ ਮਾਤਾ ਜੀ ਜਿਸਕੋ ਸਚੇ ਨਾਮ ਕੀ ਭੂਖ ਭਾਵ ਚਾਹ ਲਾਗਤੀ ਹੈ॥

ਤਿਤੁ ਭੂਖੈ ਖਾਇ ਚਲੀਅਹਿ ਦੂਖ ॥੧॥

ਵਹੁ ਭੁਖ ਕੈਸੀ ਹੈ ਜਿਸਕੇ ਲਗਣੇ ਸੇ ਜਨਮ ਮਰਣ ਕੇ ਦੁਖੋਂ ਕੋ ਖਾਇ ਜਾਈਤਾ ਹੈ ਵਾ ਜਬ ਨਾਮੁ (ਖਾਇ) ਭਾਵ ਜਪੀਏ ਤਬ ਸਭੀ ਦੁਖ ਚਲੇ ਜਾਤੇ ਹੈਂ॥

ਸੋ ਕਿਉ ਵਿਸਰੈ ਮੇਰੀ ਮਾਇ ॥

ਸਾਚਾ ਸਾਹਿਬੁ ਸਾਚੈ ਨਾਇ ॥੧॥ ਰਹਾਉ ॥

ਹੇ ਮੇਰੀ ਮਾਤਾ ਜਿਸ ਸਚੇ ਸਾਹਿਬ ਕਾ ਸਚਾ ਨਾਮ ਹੈ ਸੋ ਮੁਝੇ ਕਿਓਂ ਬਿਸਰ ਜਾਵੇ ਭਾਵ ਨਹੀਂ ਬਿਸਰਤਾ॥

ਸਾਚੇ ਨਾਮ ਕੀ ਤਿਲੁ ਵਡਿਆਈ ॥

ਆਖਿ ਥਕੇ ਕੀਮਤਿ ਨਹੀ ਪਾਈ ॥

ਸਚੇ ਨਾਮ ਕੀ ਵਡਿਆਈ ਕਹਿ ਕਹਿ ਕੇ ਅਨੇਕ ਹੀ ਥਕਤ ਹੋ ਗਏ ਹੈਂ ਪਰੰਤੂ ਤਿਲ ਮਾਤ੍ਰ ਅਰਥਾਤ ਥੋੜੀ ਵਡਿਆਈ ਕੀ ਭੀ (ਕੀਮਤ) ਮੁਲ ਭਾਵ ਮਹਤਤਾ ਵਾ ਮਿਰਜਾਦਾ ਕਿਸੀ ਨੇ ਨਹੀਂ ਪਾਈ ਹੈ॥

ਜੇ ਸਭਿ ਮਿਲਿ ਕੈ ਆਖਣ ਪਾਹਿ ॥

ਹੇ ਮਾਤਾ ਜੀ ਜੇ ਸਭ ਸੰਸਾਰ ਕੇ ਲੋਗ ਮਿਲ ਕਰ ਉਸਤਤੀ ਕਰਨੇ ਲਗੇ॥

ਵਡਾ ਨ ਹੋਵੈ ਘਾਟਿ ਨ ਜਾਇ ॥੨॥

ਤੌ ਭੀ ਨ ਤੋ ਵਹੁ ਨਾਮੀ ਪਰਮੇਸ੍ਵਰ ਉਸਤਤੀ ਕਰਨੇ ਸੇ ਵੱਡਾ ਹੋ ਜਾਤਾ ਹੈ ਔਰ ਨ ਨਿੰਦਾ ਸੁਣ ਕੇ ਇਤਰ ਜੀਵੋਂ ਵਤ ਘਟ ਜਾਤਾ ਹੈ ਭਾਵ ਮੁਰਝਾਇ ਹੀ ਜਾਤਾ ਹੈ॥੨॥

ਨਾ ਓਹੁ ਮਰੈ ਨ ਹੋਵੈ ਸੋਗੁ ॥

ਹੇ ਮਾਤਾ ਜੀ ਨਾ ਤੋ ਵਹੁ ਕਬੀ ਮਰਤਾ ਹੈ ਇਸੀ ਤੇ ਉਸ ਕੇ ਭਗਤੋਂ ਕੋ ਉਸ ਕਾ ਸੋਕ ਨਹੀਂ ਹੋਤਾ ਹੈ॥

ਦੇਂਦਾ ਰਹੈ ਨ ਚੂਕੈ ਭੋਗੁ ॥

ਸਭ ਜਗਤ ਕੋ ਖਾਨ ਪਾਨ ਦੇਤਾ ਰਹਿਤਾ ਹੈ ਅਰ ਵਹੁ (ਭੋਗੁ) ਪਦਾਰਥ (ਚੂਕੈ) ਕਮ ਨਹੀਂ ਹੋਤੇ ਵਾ ਦੇਣੈ ਸੇ ਭੂਲਤਾ ਨਹੀਂ ਹੈ॥

ਗੁਣੁ ਏਹੋ ਹੋਰੁ ਨਾਹੀ ਕੋਇ ॥

ਏਹੋ ਜੇਹਾ ਭਾਵ ਪਰਮੇਸ੍ਵਰ ਜੈਸਾ ਗੁਣ ਹੋਰੁ ਕਿਸੀ ਮੈਂ ਨਹੀਂ ਹੈ॥ ਵਾ ਵੱਡਾ ਭਾਰੀ ਏਕ ਏਹੀ ਗੁਣ ਹੈ ਜੋ ਤਿਸ ਜੇਡਾ ਵੱਡਾ ਹੋਰ ਕੋਈ ਨਹੀਂ ਇਸੀ ਤੇ ਸਚਾ ਸਾਹਿਬੁ ਹੈ॥

ਨਾ ਕੋ ਹੋਆ ਨਾ ਕੋ ਹੋਇ ॥੩॥

ਇਸੀ ਤੇ ਨ ਕੋਈ ਤਿਸ ਕੇ ਬਰਾਬਰ ਪੀਛੇ ਹੋਇਆ ਹੈ ਅਰ ਨਾ ਆਗੇ ਕੋ ਹੋਗਾ ਇਸ ਕਾਲ ਮੈਂ ਭੀ ਨਹੀਂ॥੩॥

ਜੇਵਡੁ ਆਪਿ ਤੇਵਡ ਤੇਰੀ ਦਾਤਿ ॥

ਵਹੁ ਜਿਤਨਾ ਵੱਡਾ ਆਪ ਹੈ ਤਿਤਨੀ ਵੱਡੀ ਤਿਸ ਪਰਮੇਸੁਰ ਕੀ ਬਖਸੀਸ ਹੈ ਤੇਰੀ ਬੁਧੀ ਮੈਂ ਐਸਾ ਨਿਸਚਾ ਹੋਣਾ ਚਾਹੀਏ॥

ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥

ਪੁਨ: ਵਹੁ ਕੈਸਾ ਹੈ ਜਿਸਨੇ ਦਿਨ ਕੋ ਰਚ ਕਰਕੇ ਫਿਰ ਬਿਸ੍ਰਾਮ ਕੇ ਵਾਸਤੇ ਰਾਤ੍ਰੀ ਕੀਤੀ ਹੈ॥

ਖਸਮੁ ਵਿਸਾਰਹਿ ਤੇ ਕਮਜਾਤਿ ॥

ਜੋ ਐਸੇ ਕ੍ਰਿਪਾਲੂ ਸ੍ਵਾਮੀ ਕੋ ਬਿਸਾਰ ਦੇਤੇ ਹੈਂ ਵਹੁ ਕਮ ਜਾਤੀ ਕੇ ਹੈਂ ਭਾਵ ਸੰਕਰ ਵਰਨ ਹੈਂ ਵਾ ਚੰਡਾਲ ਹੈਂ ਕਿਉਂਕਿ ਜਾਤ ਪਦ ਬ੍ਰਹਮਣ ਛਤ੍ਰੀ ਵੈਸ ਸੂਦ੍ਰ ਕਾ ਵਾਚਕ ਹੈ ਇਤਰ ਸਭ ਕਮਜਾਤ ਹੈਂ॥

ਨਾਨਕ ਨਾਵੈ ਬਾਝੁ ਸਨਾਤਿ ॥੪॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਨਾਮ ਸੇ ਰਹਿਤ ਜੀਵ (ਸਨਾਤਿ) ਪ੍ਰੇਤ ਵਾ ਗੰਦੀਲੋਂ ਚੂਹੜੋਂ ਵਤ ਹੈ ਭਾਵ ਅਤੀ ਨੀਚ ਹੈ॥੪॥੨॥

ਆਸਾ ਮਹਲਾ ੧ ॥

ਰਾਜਾ ਕੋ ਦ੍ਰਿਸਟਾਂਤ ਦੁਆਰਾ ਉਪਦੇਸ਼ ਕਹਤੇ ਹੈਂ॥

ਜੇ ਦਰਿ ਮਾਂਗਤੁ ਕੂਕ ਕਰੇ ਮਹਲੀ ਖਸਮੁ ਸੁਣੇ ॥

ਰਾਜਾ ਕੇ ਦੁਆਰੇ ਪਰ ਜੋ (ਮਾਂਗਤੁ) ਭਿਛਕ (ਕੂਕ) ਪੁਕਾਰ ਕਰੇ ਮਹਲੋਂ ਕੇ ਬੀਚ (ਖਸਮੁ) ਰਾਜਾ ਉਸ ਕੀ ਪੁਕਾਰ ਜਬ ਸੁਣੇ॥

ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ ॥੧॥

ਤਬ ਚਾਹੇ ਕਿਸੀ ਕੋ ਧੱਕਾ ਦੇਵੇ ਕਿਸੀ ਕੋ ਧੀਰਜ ਦੇਵੇ ਔਰ ਅਕਾਲ ਪੁਰਖ ਕੇ ਦ੍ਵਾਰੇ ਜੋ ਨਾਮੁ ਮਾਂਗਤਾ ਹੈ ਤਿਸ ਕੋ ਧੱਕਾ ਨਹੀਂ ਮਿਲਤਾ ਸੋ ਏਕ ਬਡਾਈ ਹੀ ਦੇਤਾ ਹੈ॥੧॥

ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥੧॥ ਰਹਾਉ ॥

ਹੇ ਪਜਾਰੇ ਜੋਤੀ ਪਰਮਾਤਮਾ ਕੋ ਸਭ ਮੈਂ ਜਾਨਹੁ ਅਰ ਸੰਤੋਂ ਕੀ ਖੱਤ੍ਰੀ ਬ੍ਰਹਮਣ ਆਦੀ ਜਾਤ ਨ ਪੂਛਹੁ ਕਿਉਂਕਿ ਆਗੇ ਜਾਤ ਕੀ ਗਿਨਤੀ ਨਹੀਂ ਹੈ॥ ਭਾਵ ਇਹ ਕਿ ਸੰਤੋਂ ਕੋ ਹਰੀ ਰੂਪ ਜਾਣੋ॥

ਆਪਿ ਕਰਾਏ ਆਪਿ ਕਰੇਇ ॥

ਆਪਿ ਉਲਾਮ੍ਹੇ ਚਿਤਿ ਧਰੇਇ ॥

ਆਪ ਹੀ ਜੀਵੋਂ ਕੋ ਕੀਆ ਹੈ ਔਰ ਆਪ ਹੀ ਜੀਵੋਂ ਸੇ ਕਰਮ ਕਰਾਉਤਾ ਹੈ ਅਰ ਆਪੁ ਹੀ ਜਮੁ ਕੇ (ਉਲਾਂਭੇ) ਤਾਂਨੇ ਜੀਵੋਂ ਕੇ ਚਿਤ ਮੇਂ ਵਾ ਜੀਵ ਰੂਪ ਹੋ ਕਰ ਧਾਰਨ ਕਰਤਾ ਹੈ। ਇਸ ਪ੍ਰਕਾਰ ਬੇਨਤੀ ਕਰੇ॥

ਜਾ ਤੂੰ ਕਰਣਹਾਰੁ ਕਰਤਾਰੁ ॥

ਕਿਆ ਮੁਹਤਾਜੀ ਕਿਆ ਸੰਸਾਰੁ ॥੨॥

ਜੋ ਤੂੰ ਕਰਣਹਾਰ ਕਰਤਾ ਮੇਰੀ ਵਲ ਹੈਂ ਤੋ ਫਿਰ ਮੁਝ ਕੋ ਕਿਆ ਕਿਸੀ ਕੀ (ਮੁਹਤਾਜੀ) ਅਧੀਨਤਾ ਹੈ ਔਰ ਕਿਆ ਸੰਸਾਰ ਕਾ ਦੁਖ ਹੈ॥ ਭਾਵ ਕੁਛ ਨਹੀਂ॥੨॥

ਆਪਿ ਉਪਾਏ ਆਪੇ ਦੇਇ ॥

ਆਪੇ ਦੁਰਮਤਿ ਮਨਹਿ ਕਰੇਇ ॥

ਗੁਰ ਪਰਸਾਦਿ ਵਸੈ ਮਨਿ ਆਇ ॥

ਦੁਖੁ ਅਨ੍ਹੇਰਾ ਵਿਚਹੁ ਜਾਇ ॥੩॥

ਆਪ ਹੀ ਜੀਵ ਉਪਾਏ ਹੈਂ ਆਪ ਹੀ ਖਾਨ ਪਾਨ ਦੇਤਾ ਹੈ ਆਪ ਹੀ ਗੁਰੂ ਰੂਪ ਹੋ ਕਰ (ਦੁਰਮਤਿ) ਖੋਟੀ ਸਿਖ੍ਯਾ ਸੇ ਜੀਵੋਂ ਕੋ ਹਟਾਉਤਾ ਹੈ ਜਬ ਗੁਰੂ ਕੀ ਕ੍ਰਿਪਾ ਸੇ ਮਨ ਮੈਂ ਅਇ ਬਸਤਾ ਹੈ ਤਬ ਦੁਖਦਾਇਕ ਅਗ੍ਯਾਨ ਰੂਪੀ ਅੰਧੇਰਾ ਅੰਤਸਕਰਣ ਸੇ ਚਲਾ ਜਾਤਾ ਹੈ॥੩॥

ਸਾਚੁ ਪਿਆਰਾ ਆਪਿ ਕਰੇਇ ॥

ਅਵਰੀ ਕਉ ਸਾਚੁ ਨ ਦੇਇ ॥

ਜੇ ਕਿਸੈ ਦੇਇ ਵਖਾਣੈ ਨਾਨਕੁ ਆਗੈ ਪੂਛ ਨ ਲੇਇ ॥੪॥੩॥

ਜਿਸ ਪਰ ਆਪ ਕ੍ਰਿਪਾ ਕਰਤਾ ਹੈ ਤਿਸ ਕੋ ਸਚਿ ਕਾ ਪਿਆਰੁ ਕਰਤਾ ਹੈ॥ (ਅਵਰੀ ਕਉ) ਬਿਨਾ ਪ੍ਰੇਮੀਓਂ ਸੇ ਔਰ ਕੋ ਸਤਿਨਾਮ ਨਹੀਂ ਦੇਤਾ ਹੈ॥ ਔਰ ਜਿਸ ਕਿਸੀ ਕੋ ਸਤਿਨਾਮ ਦੇਤਾ ਹੈ॥ (ਵਖਾਣੈ) ਸ੍ਰੀ ਗੁਰੂ ਜੀ ਕਹਤੇ ਹੈਂ ਉਸ ਕੇ ਕਰਮੋਂ ਕਾ ਹਿਸਾਬ ਆਗੇ ਪਰਲੋਕ ਮੇਂ ਪੂਛ ਕਰ ਲੇਤਾ ਨਹੀਂ ਹੈ॥੪॥੩॥

ਆਸਾ ਮਹਲਾ ੧ ॥

ਕਹੀਂ ਰਾਸ ਹੋ ਰਹੀ ਥੀ ਸਿਖੋਂ ਨੇ ਕਹਾ ਗੁਰੂ ਜੀ ਚਲ ਕਰ ਦੇਖੀਏ॥ ਮਾਯਾ ਕੀ ਪਰਬਲਤਾ ਕਰਕੇ ਕਲਿਜੁਗ ਕੇ ਜੀਵਾਂ ਕੀ ਕਿਰਿਆ ਦੇਖਾਵਤੇ ਹੁਏ ਵੱਡੀ ਸੰਸਾਰ ਰੂਪ ਰਾਸ ਦੇਖਾਵਤੇ ਹੈਂ ਜੋ ਹਮੇਸਾਂ ਹੋ ਰਹੀ ਹੈ॥

ਤਾਲ ਮਦੀਰੇ ਘਟ ਕੇ ਘਾਟ ॥
ਦੋਲਕ ਦੁਨੀਆ ਵਾਜਹਿ ਵਾਜ ॥
ਨਾਰਦੁ ਨਾਚੈ ਕਲਿ ਕਾ ਭਾਉ ॥
ਜਤੀ ਸਤੀ ਕਹ ਰਾਖਹਿ ਪਾਉ ॥੧॥

ਆਸਾ ਤ੍ਰਿਸ੍ਨਾ ਰੂਪ ਕੰਸੀਆਂ ਅਰੁ (ਮਦੀਰੇ) ਰਾਗ ਦ੍ਵੈਸ ਰੂਪ ਛੈਨੇ ਸੰਸਾਰ ਜੀਵੋਂ ਕੇ (ਘਟ) ਅੰਤਸਕਰਣ ਕੇ (ਘਾਟ) ਸਥਾਨ ਮੇਂ ਵਾਜ ਰਹੇ ਹੈਂ ਅਰਥਾਤ ਪ੍ਰਗਟ ਰਹੇ ਹੈਂ (ਦੋਲਕ) ਦ੍ਵੈਤ ਰੂਪ ਢੋਲਕ ਇਤਿਯਾਦਿ ਬਾਜੇ ਬਜ ਰਹੇ ਹੈਂ (ਨਾਰਦੁ) ਮਨ ਜੋ ਚੰਚਲ ਹੈ ਸੋ ਸੰਕਲਪ ਬਿਕਲਪ ਨਾਚ ਕਰ ਰਹਾ ਹੈ (ਕਲਿ ਕਾ ਭਾਉ) ਯੇਹ ਕਲਜੁਗ ਕਾ ਵਾ ਅਵਿਦਜਾ ਕਾ ਪਰਭਾਉ ਹੈ ਇਸ ਜੁਗ ਮੈਂ ਜਤੀ ਸਤੀ ਜੋ ਹੈ ਸੋ (ਕਹ) ਕਹਾਂ ਪੈਰੁ ਰਾਖੈ ਅਰਥਾਤ ਕਲਜੁਗ ਮੈਂ ਜਤ ਸਤ ਕਾ ਪ੍ਰਚਾਰ ਕਮ ਹੈ॥੧॥

ਨਾਨਕ ਨਾਮ ਵਿਟਹੁ ਕੁਰਬਾਣੁ ॥
ਅੰਧੀ ਦੁਨੀਆ ਸਾਹਿਬੁ ਜਾਣੁ ॥੧॥ ਰਹਾਉ ॥

ਗੁਰੂ ਜੀ ਕਹਤੇ ਹੈਂ ਹਮ ਤੋ ਤਿਸ ਕੇ ਨਾਮ ਕੇ ਊਪਰੋਂ ਬਲਿਹਾਰੁ ਜਾਤੇ ਹੈਂ ਹੇ ਅੰਧੀ ਬੁਧੀ ਵਾਲੇ ਦੁਨੀਆਂ ਕੇ ਲੋਕੋ ਤੁਮ ਸਾਹਿਬ ਕੋ ਜਾਣੋ॥੧॥

ਗੁਰੂ ਪਾਸਹੁ ਫਿਰਿ ਚੇਲਾ ਖਾਇ ॥
ਤਾਮਿ ਪਰੀਤਿ ਵਸੈ ਘਰਿ ਆਇ ॥

ਪੰਨਾ ੩੫੦

ਜੇ ਸਉ ਵਰ੍ਹਿਆ ਜੀਵਣ ਖਾਣੁ ॥
ਖਸਮ ਪਛਾਣੈ ਸੋ ਦਿਨੁ ਪਰਵਾਣੁ ॥੨॥

ਕਲਿ ਕੇ ਗੁਰ ਸਿਖ ਐਸੇ ਹੈਂ ਕਿ ਗੁਰੋਂ ਕੇ ਪਾਸ ਸੇ ਲੇ ਕਰ ਚੇਲਾ ਪਦਾਰਥ ਖਾਤਾ ਹੈ (ਤਾਮਿ ਪਰੀਤਿ) ਭੋਜਨ ਕੀ ਪ੍ਰੀਤਿ ਕਰਕੇ ਗੁਰ ਗ੍ਰਿਹ ਮੇਂ ਬਾਸਾ ਕਰਤਾ ਹੈ ਜੇ ਸੈਕੜੋਂ ਬਰਸ ਜੀਵੇ ਔਰ ਭੋਜਨ ਖਾਵੇ ਪਰੰਤੂ ਸਭ ਨਿਸਫਲ ਹੈ ਜਿਸ ਦਿਨ (ਖਸਮ) ਸ੍ਵਾਮੀ ਵਾਹਿਗੁਰੂ ਕੇ ਪਛਾਨੈ ਪ੍ਰਮਾਣ ਸੋਈ ਏਕ ਦਿਨ ਪੜੇਗਾ ਅਰਥਾਤ ਸਫਲ ਹੋਵੈਗਾ॥੨॥

ਦਰਸਨਿ ਦੇਖਿਐ ਦਇਆ ਨ ਹੋਇ ॥
ਲਏ ਦਿਤੇ ਵਿਣੁ ਰਹੈ ਨ ਕੋਇ ॥

ਸਿਖ ਕੇ ਦਰਸਨ ਦੇਖਨੇ ਹੀ ਸੇ ਗੁਰੂ ਕੇ ਮਨ ਮੇਂ ਦਯਾ ਨਹੀਂ ਹੋਤੀ ਹੈ ਲਏ ਬਿਨਾ ਭੇਟਾ ਗੁਰ ਦਏ ਬਿਨਾਂ ਸਰੇਪਾਉ ਸਿਖ ਦੋਨੋ ਮੇਂ ਸੇ ਕੋਈ ਨਹੀਂ ਰਹਤਾ ॥

ਰਾਜਾ ਨਿਆਉ ਕਰੇ ਹਥਿ ਹੋਇ ॥
ਕਹੈ ਖੁਦਾਇ ਨ ਮਾਨੈ ਕੋਇ ॥੩॥

ਰਾਜਾ ਭੀ ਕਲਿ ਕਾ ਨਜਾਉ ਉਸ ਕਾ ਕਰਤਾ ਹੈ ਜਿਸ (ਹਥਿ) ਭਾਵ ਪਾਸ ਪਦਾਰਥ ਹੋਤਾ ਹੈ ਜੇਕਰ ਕਹੇ ਕਿ ਖੁਦਾਇ ਕੇ ਵਾਸਤੇ ਮੇਰਾ ਨਜਾਉਂ ਕਰੋ ਤੋ ਕੋਈ ਨਹੀਂ ਮਾਨਤਾ॥੩॥

ਮਾਣਸ ਮੂਰਤਿ ਨਾਨਕੁ ਨਾਮੁ ॥
ਕਰਣੀ ਕੁਤਾ ਦਰਿ ਫੁਰਮਾਨੁ ॥

ਸ੍ਰੀ ਗੁਰੂ ਜੀ ਕਹਤੇ ਹੈਂ ਮਾਨੁਖ ਕੀ ਮੂਰਤੀ ਤੋ ਨਾਮ ਮਾਤ੍ਰ ਹੈ ਅਕਾਲ ਪੁਰਖ ਦੇ ਦੁਾਰੇ ਸੇ ਐਸਾ ਹੀ (ਫੁਰਮਾਨੁ) ਹੁਕਮ ਹੈ ਕਿ ਜੀਵ ਕਰਨੀ ਕਰ ਕੁਤਾ ਹੋ ਰਹਾ ਹੈ ਭਾਵ ਦੁਾਰੇ ੨ ਫਿਰਤਾ ਹੈ॥

ਗੁਰ ਪਰਸਾਦਿ ਜਾਣੈ ਮਿਹਮਾਨੁ ॥
ਤਾ ਕਿਛੁ ਦਰਗਹ ਪਾਵੈ ਮਾਨੁ ॥੪॥੪॥

ਗੁਰੋਂ ਕੀ ਕ੍ਰਿਪਾ ਸੇ ਜੇਕਰ ਅਪਨੇ ਕੋ ਸੰਸਾਰ ਮੇਂ (ਮਿਹਮਾਨੁ) ਪਰਾਹੁਣਾ ਜਾਣੇ ਅਰਥਾਤ ਮੁਸਾਫਰ ਵਤ ਨਿਰਮੋਹ ਹੋ ਕਰ ਅਸੰਗ ਰਹੇ ਤੌਂ ਕੁਛ ਅਕਾਲ ਪੁਰਖ ਕੇ (ਦਰਗਹ) ਦਰਬਾਰ ਮੇਂ ਜੀਵ ਸਨਮਾਨ ਪਾਵੈ॥੪॥੪॥

ਆਸਾ ਮਹਲਾ ੧ ॥
ਜੇਤਾ ਸਬਦੁ ਸੁਰਤਿ ਧੁਨਿ ਤੇਤੀ ਜੇਤਾ ਰੂਪੁ ਕਾਇਆ ਤੇਰੀ ॥
ਤੂੰ ਆਪੇ ਰਸਨਾ ਆਪੇ ਬਸਨਾ ਅਵਰੁ ਨ ਦੂਜਾ ਕਹਉ ਮਾਈ ॥੧॥

ਬੇਨਤੀ॥ ਹੇ ਹਰੀ ਜਿਤਨਾ (ਸਬਦੁ) ਬੇਦ ਹੈ ਔਰ (ਸੁਰਤਿ) ਗਤਾਤ ਹੈ ਧੁਨਿ ਬਾਣੀ ਹੈ ਜਿਤਨਾ ਸ੍ਵਰੂਪ ਹੈ ਜਿਤਨੀ ਦੇਹ ਹੈ ਤਿਤਨੀ ਸਭ ਤੇਰੀ ਹੀ ਸਮੱਗਰੀ ਹੈ ਹੇ ਪਰਮਾਤਮਾ ਰਸਨਾ ਰੂਪੀ ਭੀ ਤੂੰ ਆਪ ਹੀ ਹੈਂ ਅਰ ਜਗਜਾਸੂਓਂ ਕੀ ਰਸਨਾ ਕੇ ਊਪਰ ਨਾਮ ਰੂਪ ਹੋ ਕਰ ਬਾਸਾ ਭੀ ਤੂੰ ਹੀਂ ਕਰਤਾ ਹੈਂ ਹੇ (ਮਾਈ) ਮਾਯਾ ਪਤਿ ਅਕਾਲ ਪੁਰਖ ਤੇਰੇ ਸੇ ਬਿਨਾਂ ਔਰ ਕੋਈ ਦੂਸਰਾ ਨਹੀਂ ਕਹਾ ਜਾਤਾ ਹੈ॥੧॥

ਸਾਹਿਬੁ ਮੇਰਾ ਏਕੋ ਹੈ ॥
ਏਕੋ ਹੈ ਭਾਈ ਏਕੋ ਹੈ ॥੧॥ ਰਹਾਉ ॥

ਹੇ ਮੇਰੇ ਸਾਹਿਬ ਤੂੰ ਏਕ ਹੈਂ ਏਕ ਹੈਂ ਅਰਥਾਤ ਤੀਨੋਂ ਕਾਲੋਂ ਮੇਂ ਅਦੁਤੀ ਹੈਂ (ਭਾਈ) ਭਾਉਤਾ ਹੈਂ॥

ਆਪੇ ਮਾਰੇ ਆਪੇ ਛੋਡੈ ਆਪੇ ਲੇਵੈ ਦੇਇ ॥
ਆਪੇ ਵੇਖੈ ਆਪੇ ਵਿਗਸੈ ਆਪੇ ਨਦਰਿ ਕਰੇਇ ॥੨॥

ਆਪ ਹੀ ਮਾਰਤਾ ਹੈ ਆਪ ਹੀ ਦਯਾ ਕਰ ਛੋਡ ਦੇਤਾ ਹੈ ਆਪ ਹੀ ਸਭ ਕੁਛ ਹਰਿ ਲੇਤਾ ਹੈ ਆਪ ਹੀ ਸਭ ਕੁਛ ਦੇ ਦੇਤਾ ਹੈ ਆਪ ਹੀ ਸੁਭਾਸੁਭ ਕਰਮ ਸਭ ਕੇ ਦੇਖਤਾ ਹੈ ਆਪ ਹੀ ਬਿਗਸਤਾ ਹੈ ਆਪ ਹੀ ਕ੍ਰਿਪਾ ਕੀ ਦ੍ਰਿਸਟ ਕਰਤਾ ਹੈ॥੨॥

ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ ॥
ਜੈਸਾ ਵਰਤੈ ਤੈਸੋ ਕਹੀਐ ਸਭ ਤੇਰੀ ਵਡਿਆਈ ॥੩॥

ਹੇ ਵਾਹਗੁਰੂ ਤੈਨੇ ਜੋ ਕੁਛ ਕਰਨਾ ਥਾ ਸੋ ਕਰ ਰਹਾ ਹੈਂ ਅਵਰ ਕੁਛ ਕਿਸੀ ਤੇ ਕਰਾ ਨਹੀਂ ਜਾਤਾ ਹੈ ਜੈਸੇ ਜੀਵੋਂ ਪਰ ਹੁਕਮ ਬਰਤਤਾ ਹੈ ਤੈਸਾ ਹੀ ਕਹਾ ਜਾਤਾ ਹੈ ਏਹ ਸਭ ਵਡਿਆਈ ਤੇਰੀ ਹੈ॥੩॥

ਕਲਿ ਕਲਵਾਲੀ ਮਾਇਆ ਮਦੁ ਮੀਠਾ ਮਨੁ ਮਤਵਾਲਾ ਪੀਵਤੁ ਰਹੈ ॥

(ਕਲਿ) ਕਲਜੁਗ ਕੀ ਕਿਰਿਆ ਕਲਹ ਵਾਲੀ ਹੈ ਵਾ (ਕਲਵਾਲੀ) ਸ਼ਰਾਬ ਕੀ ਮਟੀ ਹੈ ਵਾ ਕਲਾਲਿਨ ਹੈ ਮਾਯਾ ਰੂਪ ਜੋ ਮਦਰਾ ਹੈ ਤਿਸ ਕੋ ਮਨ ਸ਼ਰਾਬੀ ਮਸਤ ਹੂਆ ਮੀਠਾ ਜਾਨ ਕਰ ਪੀਤਾ ਰਹਿਤਾ ਹੈ॥

ਆਪੇ ਰੂਪ ਕਰੇ ਬਹੁ ਭਾਂਤੀਂ ਨਾਨਕੁ ਬਪੁੜਾ ਏਵ ਕਹੈ ॥੪॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ (ਬਪੁੜਾ) ਗਰੀਬ ਤੋ ਏਹੀ ਕਹਤਾ ਹੂੰ ਤੂੰ ਆਪ ਹੀ ਬਹੁਤ ਭਾਂਤ ਕੇ ਰੂਪ ਕਰਤਾ ਹੈਂ॥੪॥੫॥

ਆਸਾ ਮਹਲਾ ੧ ॥

ਅਬ ਗੁਰਮੁਖੋਂ ਕੀ ਨ੍ਰਿਤਯ ਕਹਿਤੇ ਹੈਂ॥

ਵਾਜਾ ਮਤਿ ਪਖਾਵਜੁ ਭਾਉ ॥
ਹੋਇ ਅਨੰਦੁ ਸਦਾ ਮਨਿ ਚਾਉ ॥
ਏਹਾ ਭਗਤਿ ਏਹੋ ਤਪ ਤਾਉ ॥
ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੧॥

ਬੁਧੀ ਕੀ ਜੋ ਉਤਮਤਾ ਹੈ ਯਹੀ ਪਖਾਵਜ ਰੂਪ ਵਾਜਾ ਹੈ ਭਾਉ ਜੋ ਪ੍ਰੇਮ ਹੈ ਸੋ ਪਖਾਵਜ ਕਾ ਬਜਈਆ ਹੈ ਐਸੇ ਬਾਜੇ ਕਰ ਸਦਾ ਹੀ ਮਨ ਮੈ (ਚਾਉ) ਉਤਸਾਹ ਅਰ ਅਨੰਦ ਹੋਤਾ ਹੈ ਅਰ ਏਹੀ ਤਪ ਕਾ (ਤਾਉ) ਤਪਨਾ ਹੈ ਇਸ ਪ੍ਰੇਮ ਕਰ (ਰਖਿ ਰਖਿ) ਵਿਚਾਰ ਕੀ ਜੁਗਤੀਓਂ ਮੇਂ ਬੁਧਿ ਰੂਪ ਪਾਉ ਰਖ ਰਖ ਕਰ ਨਾਚਹੁ॥੧॥

ਪੂਰੇ ਤਾਲ ਜਾਣੈ ਸਾਲਾਹ ॥
ਹੋਰੁ ਨਚਣਾ ਖੁਸੀਆ ਮਨ ਮਾਹ ॥੧॥ ਰਹਾਉ ॥

ਪਰਮੇਸ੍ਵਰ ਕੋ ਸਾਲਾਹਿ ਜਾਨੈ ਏਹੀ ਤਾਲ ਕਾ ਪੂਰਾ ਰਖਨਾ ਹੈ ਔਰ ਵਾਹਗੁਰੂ ਕੀ ਉਸਤਤੀ ਬਿਨਾ ਜੋ ਨਾਚਨਾ ਹੈ ਸੋ ਮਨ ਕੀ ਖੁਸ਼ੀਆਂ ਕਰ ਨਾਚਨਾ ਹੈ॥

ਸਤੁ ਸੰਤੋਖੁ ਵਜਹਿ ਦੁਇ ਤਾਲ ॥
ਪੈਰੀ ਵਾਜਾ ਸਦਾ ਨਿਹਾਲ ॥
ਰਾਗੁ ਨਾਦੁ ਨਹੀ ਦੂਜਾ ਭਾਉ ॥
ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੨॥

ਸਤ ਸੰਤੋਖ ਦੋਨੋਂ ਕੰਸੀਓਂ ਰੂਪ ਬਾਜੇ ਬਜਤੇ ਹੈਂ ਵਾਹਗੁਰੂ ਕੋ ਸ੍ਰਬਤ੍ਰ ਮੈ ਪੂਰਨ (ਨਿਹਾਲ) ਦੇਖਨਾ ਯਹੀ ਪੈਰੋਂ ਮੇਂ ਬਾਜਨੇ ਵਾਲੇ ਘੁੰਘਰੂ ਪਹਨੇ ਹੈਂ ਦ੍ਵੈਤ ਭਾਉ ਨ ਫੁਰੈ ਯਹੀ ਰਾਗ ਕਾ (ਨਾਦੁ) ਸੁਰ ਕਰੈ ਇਤ ਰੰਗ ਪਾਉ ਰਖਿ ਰਖਿ ਨਾਚਹੁ॥੨॥

ਭਉ ਫੇਰੀ ਹੋਵੈ ਮਨ ਚੀਤਿ ॥
ਬਹਦਿਆ ਉਠਦਿਆ ਨੀਤਾ ਨੀਤਿ ॥
ਲੇਟਣਿ ਲੇਟਿ ਜਾਣੈ ਤਨੁ ਸੁਆਹੁ ॥
ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੩॥

ਮਨ ਮੈ ਵਾਹਗੁਰੂ ਕਾ ਭਾਉ ਯਾਦ ਰਖਣਾ ਜੀਵ ਯਹੀ ਫੇਰੀ ਕਰੈ ਬੈਠਤੇ ਉਠਤੇ (ਨੀਤਾ ਨੀਤਿ) ਨਿਤਯੰਪ੍ਰਤੀ ਸਰੀਰ ਕੋ ਨਾਸਵੰਤ ਭਸਮ ਰੂਪ ਜਾਨਨਾ ਯਹੀ ਨਾਚਤੇ ਨਾਚਤੇ ਲੇਟ ਜਾਨਾ ਕਰੈ ਇਸ ਪ੍ਰਕਾਰ ਬੁਧੀ ਰੂਪੀ ਪੈਰ ਕੋ ਵਿਚਾਰ ਮੈ ਰਖ ਕਰ ਨਾਚਹੁ॥੩॥

ਸਿਖ ਸਭਾ ਦੀਖਿਆ ਕਾ ਭਾਉ ॥
ਗੁਰਮੁਖਿ ਸੁਣਣਾ ਸਾਚਾ ਨਾਉ ॥
ਨਾਨਕ ਆਖਣੁ ਵੇਰਾ ਵੇਰ ॥
ਇਤੁ ਰੰਗਿ ਨਾਚਹੁ ਰਖਿ ਰਖਿ ਪੈਰ ॥੪॥੬॥

ਜਿਨਕੋ (ਦੀਖਿਆ) ਗੁਰ ਉਪਦੇਸ਼ ਮੇਂ ਪ੍ਰੇਮ ਹੈ ਤਿਨ ਸਿਖੋਂ ਕੀ ਇਸ ਨਾਚ ਕੀ ਸਭਾ ਕਰੈ॥ ਗੁਰਮੁਖ ਹੋ ਕਰ ਸਚੇ ਨਾਮ ਕਾ ਸ੍ਰਵਣ ਕਰੋ ਸ੍ਰੀ ਗੁਰੂ ਜੀ ਕਹਤੇ ਹੈਂ ਬਾਰੰਬਾਰ ਵਾਹਗੁਰੂ ਨਾਮ ਉਚਾਰਣ ਕਰੋ ਇਸ ਪ੍ਰਕਾਰ ਨਿਰਤ ਕਰੋ ਔਰ ਝੂਠੀ ਨ੍ਰਿਤਜ ਦੇਖਨੇ ਕਿਆ ਜਾਨਾ ਹੈ॥੪॥੬॥

ਆਸਾ ਮਹਲਾ ੧ ॥

ਕਿਸੀ ਨੇ ਪਰਮੇਸਰ ਕੋ ਕੰਸ ਛੇਦੀ ਕਹਾ ਤਿਸ ਐਸੀ ਉਕਤ ਕੋ ਤੁਛ ਅਰ ਪਰਮੇਸ੍ਵਰ ਕੋ ਬਿਅੰਤ ਜਨਾਵਤੇ ਹੁਏ ਸਨਮੁਖ ਬੇਨਤੀ ਰੂਪ ਉਸਤਤੀ ਕਰਤੇ ਹੈਂ॥

ਪਉਣੁ ਉਪਾਇ ਧਰੀ ਸਭ ਧਰਤੀ ਜਲ ਅਗਨੀ ਕਾ ਬੰਧੁ ਕੀਆ ॥

ਪ੍ਰਿਥਮ ਪਉਣ ਕੋ ਉਤਪੰਨ ਕਰ ਫਿਰ ਧਰਤੀ ਅਰ ਜਲ ਅਰ ਅਗਨੀ ਇਨ ਉਪਲਖਤ ਅਕਾਸ ਸੁ ਜਾਣ ਲੈਣਾ॥(ਬੰਧੁ ਕੀਆ) ਭਾਵ ਪੰਚ ਤਤ ਜੋ ਏਹ ਪਰਸਪਰ ਵਿਰੋਧੀ ਹੈਂ॥ ਇਨ ਏਕ ਏਕ ਕੇ ਪਾਂਚ ੨ ਭਾਗ ਕਰ ੨੫ ਕੀਏ ਔਰ ਆਪਸ ਮੇਂ ਮਿਲਾਇ ਕਰ ਇਨੋਂ ਦ੍ਵਾਰੇ ਸਭ ਸ੍ਰਿਸਟੀ ਉਤਪਤਿ ਕਰ ਰਖੀ॥

ਅੰਧੁਲੈ ਦਹਸਿਰਿ ਮੂੰਡੁ ਕਟਾਇਆ ਰਾਵਣੁ ਮਾਰਿ ਕਿਆ ਵਡਾ ਭਇਆ ॥੧॥

(ਅੰਧੁਲੈ) ਅਗਿਆਨੀ ਦਸ ਸਿਰ ਵਾਲੇ ਰਾਵਨ ਨੇ ਸਤ੍ਰੂ ਭਾਉ ਕਰਕੇ ਜੇਕਰ ਆਪਨੇ ਸਿਰੋਂ ਕੋ ਤੇਰੇ ਸੇ ਕਟਾਇ ਲੀਆ ਤੋ ਹੇ ਪ੍ਰਭੂ ਰਾਵਣ ਕੇ ਮਾਰਣੇ ਕਰ ਕਜਾ ਤੂੰ ਵਡਾ ਹੋ ਗਜਾ॥ ਭਾਵ ਇਹ ਕਿ ਯਹ ਕਛੁ ਅਸਚਰਜ ਕਰਮ ਨਹੀਂ ਹੈ॥੧॥

ਕਿਆ ਉਪਮਾ ਤੇਰੀ ਆਖੀ ਜਾਇ ॥

ਤੂੰ ਸਰਬੇ ਪੂਰਿ ਰਹਿਆ ਲਿਵ ਲਾਇ ॥੧॥ ਰਹਾਉ ॥

ਹੇ ਅਕਾਲ ਪੁਰਖ ਤੇਰੀ ਉਸਤਤ ਕਿਆ ਕਹੀ ਜਾਇ (ਲਿਵ) ਬ੍ਰਿਤੀ ਲਗਾਇ ਕਰ ਦੇਖੀਏ ਤੋ ਤੂੰ ਸਰਬ ਮੈਂ ਪੂਰਨ ਹੋ ਰਹਾ ਹੈ॥੧॥

ਜੀਅ ਉਪਾਇ ਜੁਗਤਿ ਹਥਿ ਕੀਨੀ ਕਾਲੀ ਨਥਿ ਕਿਆ ਵਡਾ ਭਇਆ ॥

ਕਿਸੁ ਤੂੰ ਪੁਰਖੁ ਜੋਰੂ ਕਉਣ ਕਹੀਐ ਸਰਬ ਨਿਰੰਤਰਿ ਰਵਿ ਰਹਿਆ ॥੨॥

ਜਿਤਨੇ ਜੀਵ ਹੈਂ ਸਭ ਕੋ ਆਪ ਉਤਪੰਨ ਕਰ ਤਿਨ ਕੇ ਖਾਨ ਪਾਨ ਕੀ ਜੁਗਤ ਅਪਨੇ ਹਾਥ ਮੇਂ ਰਾਖੀ ਹੈ ਸੋ ਐਸਾ ਸਮਰਥ ਹੋ ਕਰ ਏਕ ਕਾਲੀ ਨਾਗ ਕੋ ਨਾਥ ਕਰ ਕਿਆ ਤੂੰ ਕੁਛ ਬੜਾ ਹੋ ਗਿਆ ਅਰਥਾਤ ਯਹ ਕੁਛ ਅਸਚਰਜ ਨਹੀਂ ਹੂਆ॥ ਜੋ ਸਰਬ ਮੈ ਨਿਰੰਤਰ ਰਮਣ ਕਰ ਰਹਾ ਹੈਂ ਸੋ ਤੂੰ ਕਿਸਕਾ ਪੁਰਖ ਹੈਂ ਔਰ ਕੌਨ ਤੇਰੀ ਇਸਤ੍ਰੀ ਕਹਤੀ ਹੈ ਏਹ ਕੈਸੇ ਕਹਾ ਜਾਇ ਵਾ ਕਿਸ ਪ੍ਰਕਾਰ ਤੂੰ ਪੁਰਖ ਕਹਾ ਜਾਵੈ ਅਰ (ਜੋਰੂ) ਇਸਤ੍ਰੀ ਕੈਸੇ ਕਹਾ ਜਾਇ॥ ਕਿਉਂਕਿ ਤੂੰ ਨਿਰੰਤਰ ਸਰਬ ਮੈਂ ਬਿਆਪ ਰਹਾ ਹੈਂ॥੨॥

ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥

ਆਗੈ ਅੰਤੁ ਨ ਪਾਇਓ ਤਾ ਕਾ ਕੰਸੁ ਛੇਦਿ ਕਿਆ ਵਡਾ ਭਇਆ ॥੩॥

ਹੇ ਬਰਦਾਤਾ ਅਕਾਲ ਪੁਰਖ ਤੇਰੀ ਨਾਭੀ ਕੇ ਸਾਥ ਜੋ ਕਮਲ ਕੀ ਨਾਲਿ ਲਗ ਰਹੀ ਹੈ ਏਹੀ ਹੈ ਕੁਟੰਬ ਜਿਸਕਾ ਐਸਾ ਬ੍ਰਹਮਾ ਅਪਨੀ (ਸ੍ਰਿਸਟਿ) ਉਤਪਤੀ ਕੋ (ਭਾਲਣ) ਖੋਜਣ ਵਾਸਤੇ ਕਿ ਮੈਂ ਕਹਾਂ ਸੇ ਹੂਆ ਹੂੰ ਤਿਸ ਕਮਲ ਕੀ ਨਾਲੀ ਮੈਂ ਕਈ ਜੁਗ ਪ੍ਰਮਾਣ ਚਲਾ ਗਿਆ ਪਰੰਤੂ ਆਗੇ (ਤਾ ਕਾ) ਤਿਸ ਕਾ ਅਰਥਾਤ ਨਾਲੀ ਕੇ ਮੂਲ ਰੂਪ ਆਪਕਾ ਅੰਤ ਨ ਪਾਇਆ ਤਿਸ ਤੈਨੇ ਜੋ ਕੰਸ ਕੋ (ਛੇਦਿ) ਮਾਰ ਦੀਆ ਤੋ ਕਿਆ ਅਸਚਰਜ ਕਰਮ ਕੀਆ॥੩॥

ਰਤਨ ਉਪਾਇ ਧਰੇ ਖੀਰੁ ਮਥਿਆ ਹੋਰਿ ਭਖਲਾਏ ਜਿ ਅਸੀ ਕੀਆ ॥

ਪੰਨਾ ੩੫੧

ਕਹੈ ਨਾਨਕੁ ਛਪੈ ਕਿਉ ਛਪਿਆ ਏਕੀ ਏਕੀ ਵੰਡਿ ਦੀਆ ॥੪॥੭॥

ਆਚਰਣ ਯਹੀ ਸੀਖ ਕਿ ਸੰਤੋਂ ਕੀ ਦਾਸੀ ਬਨੀ ਰਹੁ ਸਭ ਗੁਣੋਂ ਸੇ ਉਤਮ ਗੁਣ ਇਹੀ ਹੈ ਜੋ ਭਰਤਾ ਸ੍ਵਾਮੀ ਤੂੰ ਅਪਨੇ ਸੇ ਦੂਰ ਨਾ ਦੇਖ॥੧॥

ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ ਰੰਗਿ ਰੀ ॥
ਤਿਆਗਿ ਸਿਆਣਪ ਚਾਤੁਰੀ ਤੂੰ ਜਾਣੁ ਗੁਪਾਲਹਿ ਸੰਗਿ ਰੀ ॥੧॥ ਰਹਾਉ ॥

ਅਰੀ ਇਸ ਸੁੰਦਰ ਅਪਨੇ ਮਨ ਕੋ ਤੂੰ ਗੋਪਾਲ ਆਕਲ ਪੁਰਖ ਕੇ ਨਾਮ ਮੰਜੀਠ ਰੰਗ ਮੇਂ ਰੰਗ ਦੇ ਸ਼ਾਸਤ੍ਰੋਂ ਕੀ ਜਨਜ ਸਜਾਨਪ ਔ ਬੁਧੀ ਕੀ ਚਤੁਰਾਈ ਕੋ ਤਿਆਗ ਕਰਕੇ ਤੂੰ ਗੋਪਾਲ ਕੋ ਸਰਬਦਾ ਕਾਲ ਅਪਨੇ ਸੰਗ ਜਾਨ॥

ਭਰਤਾ ਕਹੈ ਸੁ ਮਾਨੀਐ ਏਹੁ ਸੀਗਾਰੁ ਬਣਾਇ ਰੀ ॥
ਦੂਜਾ ਭਾਉ ਵਿਸਾਰੀਐ ਏਹੁ ਤੰਬੋਲਾ ਖਾਇ ਰੀ ॥੨॥

ਹੇ ਭਾਈ ਜੋ ਸ੍ਵਾਮੀ ਕਹੈ ਸੋ ਮਾਨਨਾ ਕਰੀਏ ਇਹੀ ਅਪਨਾ ਸਿੰਗਾਰ ਬਨਾਵਨਾ ਕਰ ਔਰ ਦ੍ਵੈਤ ਭਾਵ ਕੋ ਭੁਲਾਈਏ ਭਾਵ ਦੂਰ ਕਰ ਦੇਵੀਏ ਯਹੀ ਪਾਨੋਂ ਕਾ ਬੀੜਾ ਖਾਉ॥੨॥

ਗੁਰ ਕਾ ਸਬਦੁ ਕਰਿ ਦੀਪਕੋ ਇਹ ਸਤ ਕੀ ਸੇਜ ਬਿਛਾਇ ਰੀ ॥
ਆਠ ਪਹਰ ਕਰ ਜੋੜਿ ਰਹੁ ਤਉ ਭੇਟੈ ਹਰਿ ਰਾਇ ਰੀ ॥੩॥

ਗੁਰ ਕਾ (ਸਬਦੁ) ਉਪਦੇਸ਼ ਰੁਪੀ ਦੀਪਕ ਬਾਲ ਕਰ (ਸਤ) ਅੰਤਸ਼ਕਰਣ ਕੀ ਸੇਜਾ ਵਿਛਾਉ ਭਾਵ ਸੁਧ ਅੰਤਸ਼ਕਰਣ ਮੇਂ ਹੀ ਪਰਮੇਸ੍ਵਰ ਪਰਾਪਤ ਹੋਤਾ ਹੈ ਸਤੋ ਗੁਣ ਕਾ ਕਾਰਜ ਹੋਣੇ ਤੇ ਅੰਤਸ਼ਕਰਣ ਕੋ ਸਤ ਕਹਾ ਜਾਤਾ ਹੈ ਔਰ ਆਠੋਂ ਪਹਰ ਹਾਥ ਜੋੜ ਕੇ ਆਗਿਆ ਮੇਂ ਖੜੀ ਰਹੁ ਤਬ ਹਰਿ ਰਾਇ ਤੇਰੇ ਕੋ (ਭੇਟੈ) ਮਿਲੇਗਾ॥੩॥

ਤਿਸ ਹੀ ਚਜੁ ਸੀਗਾਰੁ ਸਭੁ ਸਾਈ ਰੂਪਿ ਅਪਾਰਿ ਰੀ ॥
ਸਾਈ ਸੋੁਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਰੀ ॥੪॥੧੬॥੧੧੮॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਕਰਤਾਰ ਕੇ ਮਨ ਕੋ (ਭਾਣੀ) ਅਛੀ ਲਗੀ ਹੈ ਤਿਸੀ ਕਾ (ਚਜੁ ਸੀਗਾਰੁ) ਸਰੇਸ਼ਟ ਸਿੰਗਾਰ ਹੈ ਤਿਸ ਕਾ ਰੂਪ ਭੀ ਅਪਾਰ ਹੈ ਸੁਹਾਗਨ ਭੀ ਸੋਈ ਹੈ ॥੪॥੧੬॥੧੧੮॥

ਆਸਾ ਮਹਲਾ ੫ ॥

ਡੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾ ॥
ਭ੍ਰਮ ਕਾਟੇ ਗੁਰਿ ਆਪਣੈ ਪਾਏ ਬਿਸਰਾਮਾ ॥੧॥

(ਡੀਗਨ) ਟੇਢੇ ਮਾਰਗੋਂ ਮੇਂ ਤਬ ਲਗ ਡੋਲਤਾ ਥਾ ਜਬ ਤਕ ਮਨ ਕੇ ਵਿਖੇ ਭਰਮ ਥੇ ਜਬ ਅਪਨੇ ਗੁਰੋਂ ਨੇ ਭਰਮ ਕਾਟ ਦੀਏ ਤਬ ਹਮਨੇ (ਬਿਸਰਾਮਾ) ਇਸਥਿਤੀ ਭਾਵ ਸੁਖ ਪਾਇ ਲੀਏ ਹੈਂ॥੧॥

ਓਇ ਬਿਖਾਦੀ ਦੋਖੀਆ ਤੇ ਗੁਰ ਤੇ ਹੂਟੇ ॥
ਹਮ ਛੂਟੇ ਅਬ ਉਨ੍ਾ ਤੇ ਓਇ ਹਮ ਤੇ ਛੂਟੇ ॥੧॥ ਰਹਾਉ ॥

ਵਹ ਜੋ ਕਾਮਾਦਿਕ (ਬਿਖਾਦੀ) ਸੋਕ ਦੇਣੇ ਹਾਰੇ ਵਾ ਝਗੜਾਲੂ ਔਰ ਦੂਖਣ ਪਰਾਪਤ ਕਰਨੇ ਵਾਲੇ ਥੇ (ਤੇ) ਵਹੁ ਗੁਰੂ ਕੀ ਕ੍ਰਿਪਾ ਸੇ (ਹੂਟੇ) ਹਟ ਗਏ ਹਮ ਉਨਸੇ ਛੁਟ ਗਏ ਵੋ ਹਮਸੇ ਛੁਟ ਗਏ॥

ਮੇਰਾ ਤੇਰਾ ਜਾਨਤਾ ਤਬ ਹੀ ਤੇ ਬੰਧਾ ॥
ਗੁਰਿ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ ॥੨॥

ਜਬ ਤਕ ਯਹ ਮੇਰਾ ਹੈ ਯਹ ਤੇਰਾ ਹੈ ਐਸਾ ਮਨ ਜਾਨਤਾ ਥਾ ਤਬ ਹੀ ਤਕ ਅਗਿਆਨ ਬੰਧਨ ਥਾ। ਜਬ ਗੁਰੋਂ ਨੇ ਅਗਿਆਨਤਾ ਕਾਟ ਦਈ ਤਬ ਜਿਤਨੇ (ਫੰਧਾ) ਫਾਹੇ ਥੇ ਸਭ ਛੁਟ ਗਏ॥੨॥

ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ ॥
ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ ॥੩॥

ਜਬ ਲਗ ਸ੍ਵਾਮੀ ਕਾ ਹੁਕਮ ਨਹੀਂ ਸਮਝਤਾ ਥਾ ਤਬੀ ਤਕ ਦੁਖੀਆ ਰਹਤਾ ਥਾ ਗੁਰੋਂ ਸੇ ਮਿਲ ਕਰ ਜਬ ਹੁਕਮ ਕੋ ਪਛਾਨਿਆ ਹੈ ਤਬ ਹੀ ਸੇ ਸੁਖੀਆ ਹੂਆ ਹੂੰ॥੩॥

ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ ॥
ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ ॥੪॥੧੭॥੧੧੯॥

ਅਬ ਨ ਕੋਈ ਮੇਰਾ ਸਤ੍ਰੂ ਹੀ ਰਹਿ ਗਿਆ ਨ ਕੋਈ ਮੇਰਾ ਦੋਖੀ ਹੀ ਰਹਿ ਗਿਆ ਹੈ ਨ ਹਮਾਰੀ ਨਿਗਾਹ ਮੇਂ ਕੋਈ ਮੰਦਾ ਪੁਰਖ ਦਿਖਾਈ ਪੜਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਗੁਰੂ ਕੀ ਸੇਵਾ ਕਰਨੇ ਹਾਰਾ ਸੇਵਕ ਹੂੰ ਅਕਾਲ ਪੁਰਖ ਮੇਰੇ ਮਾਲਕ ਹੈਂ ਮੈਂ ਉਨ ਕਾ (ਬੰਦਾ) ਦਾਸ ਹੂੰ॥੪॥੧੭॥੧੧੯॥

ਆਸਾ ਮਹਲਾ ੫ ॥

ਸੂਖ ਸਹਜ ਆਨਦੁ ਘਣਾ ਹਰਿ ਕੀਰਤਨੁ ਗਾਉ ॥
ਗਰਹ ਨਿਵਾਰੇ ਸਤਿਗੁਰੂ ਦੇ ਅਪਣਾ ਨਾਉ ॥੧॥

(ਸੂਖ ਸਹਜ) ਆਤਮ ਸੁਖ (ਆਨਦੁ) ਸੰਸਾਰੀ ਸੁਖ ਯਹ ਸਭ ਗੁਰ ਉਪਦੇਸ ਤੇ ਹਰਿ ਕੇ ਕੀਰਤਨ ਗਾਨੇ ਸੇ ਬੁਹਤ ਹੂਆ ਹੈ ਅਪਨਾ ਨਾਮ ਦੇਕਰ ਕੇ ਦੁਖ ਦੇਨੇ ਵਾਲੇ (ਗਰਹ) ਪਕੜਣੇ ਵਾਲੇ ਕਾਮਾਦਿਕ ਗੁਰੋਂ ਨੇ ਨਿਵਰਤ ਕਰ ਦੀਏ ਹੈਂ॥੧॥

ਬਲਿਹਾਰੀ ਗੁਰ ਆਪਣੇ ਸਦ ਸਦ ਬਲਿ ਜਾਉ ॥

ਪੰਨਾ ੪੦੧

ਗੁਰੂ ਵਿਟਹੁ ਹਉ ਵਾਰਿਆ ਜਿਸੁ ਮਿਲਿ ਸਚੁ ਸੁਆਉ ॥੧॥ ਰਹਾਉ ॥

ਜਿਨਕੋ ਮਿਲ ਕਰ ਕੇ ਸਚਾ (ਸੁਆਉ) ਲਾਭ ਹੂਆ ਹੈ ਮੈਂ ਨਿਤਯੰਪ੍ਰਤਿ ਮਨ ਤਨ ਬਾਣੀ ਕਰਕੇ ਤਿਸ ਅਪਨੇ ਗੁਰੂ ਪਰ ਸੇ ਬਲਿਹਾਰ ਜਾਤਾ ਹੂੰ॥

ਪ੍ਰਸ਼ਨ: ਆਪ ਨੇ ਕੋਈ ਅੱਛਾ ਸਗਨ ਵਿਚਾਰ ਕਰ ਗੁਰੋਂ ਕੀ ਸੇਵਾ ਕਰੀ ਹੋਗੀ?

ਉੱਤਰ:

ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ ॥
ਤਿਸੁ ਜਮੁ ਨੇੜਿ ਨ ਆਵਈ ਜੋ ਹਰਿ ਪ੍ਰਭਿ ਭਾਵੈ ॥੨॥

ਸਗਨੁ ਔ ਅਪਸਗੁਨ ਯਹ ਉਸਕੋ ਲਗਤੇ ਹੈਂ ਜਿਸਕੇ ਚਿਤ ਮੇਂ ਹਰੀ ਨਹੀਂ ਆਉਤਾ ਜਿਸਕੋ ਹਰਿ ਪਜਾਰਾ ਭਾਉਤਾ ਹੈ ਉਸ ਸੇ ਸਗਨ ਅਪਸਗਨ ਕੀ ਕਜਾ ਕਥਾ ਹੈ ਉਸ ਕੇ ਜਮ ਭੀ ਨਿਕਟ ਨਹੀਂ ਆਉਤਾ ਹੈ॥੨॥

ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥
ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥੩॥

ਜਿਤਨੇ ਪੁੰਨ ਦਾਨ ਜਪ ਤਪਾਦਿ ਕਰਮ ਹੈਂ ਨਾਮ ਸਭ ਸੇ ਊਪਰ ਹੈ ਜੋ ਕੋਈ ਹਰਿ ਹਰਿ ਰਸਨਾ ਕਰਕੇ ਜਪਤਾ ਹੈ ਤਿਸ ਕੀ ਸਰਬ ਕਾਮਨਾ ਪੂਰਨ ਹੋਤੀ ਹੈ॥੩॥

ਭੈ ਬਿਨਸੇ ਭ੍ਰਮ ਮੋਹ ਗਏ ਕੋ ਦਿਸੈ ਨ ਬੀਆ ॥
ਨਾਨਕ ਰਾਖੇ ਪਾਰਬ੍ਰਹਮਿ ਫਿਰਿ ਦੂਖੁ ਨ ਥੀਆ ॥੪॥੧੮॥੧੨੦॥

ਪੁਨ: ਤਿਨ ਕੇ ਭਜ ਨਾਸ ਹੋ ਗਏ ਹੈਂ ਭਰਮ ਅਰੁ ਮੋਹ ਚਲੇ ਗਏ ਹੈਂ ਔਰੁ ਬਿਨਾਂ ਵਾਹਗੁਰੂ ਸੇ ਦੂਸਰਾ ਦਿਖਾਈ ਨਹੀਂ ਪੜਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਜੋ ਪਾਰਬ੍ਰਹਮ ਨੇ ਰਖ ਲੀਏ ਤਿਨ ਕੋ ਫਿਰ ਕਿਸੀ ਪ੍ਰਕਾਰ ਕਾ ਦੁਖ ਨਹੀਂ ਹੂਆ ਹੈ॥੪॥੧੮॥੧੨੦॥

ਆਸਾ ਘਰੁ ੯ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਚਿਤਵਉ ਚਿਤਵਿ ਸਰਬ ਸੁਖ ਪਾਵਉ ਆਗੈ ਭਾਵਉ ਕਿ ਨ ਭਾਵਉ ॥
ਏਕੁ ਦਾਤਾਰੁ ਸਗਲ ਹੈ ਜਾਚਿਕ ਦੂਸਰ ਕੈ ਪਹਿ ਜਾਵਉ ॥੧॥

ਮੈਂ ਠਾਕੁਰ ਕਾ ਚਿੰਤਨ ਕਰਤਾ ਹੂੰ ਚਿੰਤਨ ਸੇ ਸਰਬ ਸੁਖ ਪਾਵੋਂਗਾ ਪਰੰਤੂ ਯਹਿ ਮੈਨੂੰ ਮਲੂਮ ਨਹੀਂ ਕਿ ਆਗੇ ਮੇਰਾ ਚਿੰਤਨ ਠਾਕੁਰੁ ਕੋ ਭਾਵੈਗਾ ਯਾ ਨਹੀਂ॥ ਇਕ ਅਕਾਲ ਪੁਰਖ ਹੀ ਦਾਤਾ ਹੈ ਅਪਰ ਸਰਬ ਜਾਚਕ ਹੈਂ ਤੌਂ ਦੂਸਰੇ ਕਿਸ ਪਾਸ ਜਾਊਂ ਭਾਵ ਯਹ ਕਿ ਮੈਂ ਠਾਕੁਰ ਹੀ ਸੇ ਮਾਂਗੂੰਗਾ॥੧॥

ਹਉ ਮਾਗਉ ਆਨ ਲਜਾਵਉ ॥
ਸਗਲ ਛਤ੍ਰਪਤਿ ਏਕੋ ਠਾਕੁਰੁ ਕਉਨੁ ਸਮਸਰਿ ਲਾਵਉ ॥੧॥ ਰਹਾਉ ॥

ਮੈਂ ਪਰਮੇਸੂਰ ਕੋ ਛੋਡ ਕਰ ਔਰੁ ਸੇ ਮਾਂਗਤਾ ਲਜਿਤ ਹੋਤਾ ਹੂੰ ਕਿਉਂਕਿ ਸਭ ਕਾ (ਛਤ੍ਰਪਤਿ) ਚਕ੍ਰਵਰਤੀ ਏਕ ਠਾਕੁਰ ਹੈ ਤਿਸ ਕੇ ਸਮਾਨ ਕਿਸਕੋ ਲਗਾਉਂ ਅਰਥਾਤ ਤਿਸ ਕੇ ਸਮਾਨ ਕੋਈ ਨਹੀਂ ਹੈ॥

ਊਠਉ ਬੈਸਉ ਰਹਿ ਭਿ ਨ ਸਾਕਉ ਦਰਸਨੁ ਖੋਜਿ ਖੋਜਾਵਉ ॥
ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ ਸਨਾਤਨ ਸਨਤਕੁਮਾਰ ਤਿਨ੍ ਕਉ ਮਹਲੁ ਦੁਲਭਾਵਉ ॥੨॥

ਉਠਤਾ ਬੈਠਤਾ ਭੀ ਦਰਸਨ ਦਾ (ਖੋਜਿ) ਰਸਤਾ ਢੂੰਢਤਾ ਹੂੰ ਕਿਸੀ ਪ੍ਰਕਾਰ ਭੀ ਭਜਨ ਸੇ ਬਿਨਾਂ ਰਹਿ ਨਹੀਂ ਸਕਤਾ ਹੂੰ ਕੈਸਾ ਹੈ ਦਰਸ੍ਨ ਜੋ ਬ੍ਰਹਮਾਦਿਕ ਤੀਨੋ ਦੇਵਤਾ ਔਰੁ ਸਨਕਾਦਿਕ ਅਰਥਾਤ ਸਨਕ ਸਨੰਦਨ ਸਨਾਤਨ ਸਨਤਕਮਾਰਿ ਔ ਅਪਰ ਸਿਧਿ ਮੁਨਿ ਤਿਨ ਕੋ ਭੀ (ਮਹਲੁ) ਸੂਰੂਪ ਦੁਲਭ ਹੈ॥੨॥

ਅਗਮ ਅਗਮ ਆਗਾਧਿ ਬੋਧ ਕੀਮਤਿ ਪਰੈ ਨ ਪਾਵਉ ॥
ਤਾਕੀ ਸਰਣਿ ਸਤਿ ਪੁਰਖ ਕੀ ਸਤਿਗੁਰੁ ਪੁਰਖੁ ਧਿਆਵਉ ॥੩॥

ਅਸਮਦਾਦਿਕ ਜੀਵੋਂ ਤੇ ਜੋ ਅਗਮ ਹੈ ਬ੍ਰਹਮਾਦਿਕ ਤਿਨ ਤੇ ਭੀ ਹਰੀ ਅਗਮ ਹੈ ਪੁਨ: ਜਿਸਕਾ (ਬੋਧ) ਗਜਾਨ (ਆਗਾਧਿ) ਅਥਾਹ ਹੈ ਜਿਸਕੀ ਕੀਮਤਿ ਪਾਵਉ ਤੌਂ ਭੀ ਨਹੀਂ ਪਾਈ ਜਾਤੀ ਹੈ ਤਾਂ ਤੇ ਮੈਨੇ ਸਤ ਪੁਰਖੁ ਸਤਗੁਰੋਂ ਕੀ ਸਰਣ (ਤਾਕੀ) ਦੇਖ ਲਈ ਹੈ ਅਰਥਾਤ ਨਿਸਚੈ ਕਰੀ ਹੈ ਔਰ ਤਿਨੀ ਸਤਗੁਰੁ ਪੁਰਖੋਂ ਕਾ ਧਜਾਵਨਾ ਕਰਤਾ ਹੂੰ॥੩॥

ਭਇਓ ਕ੍ਰਿਪਾਲੁ ਦਇਆਲੁ ਪ੍ਰਭੁ ਠਾਕੁਰੁ ਕਾਟਿਓ ਬੰਧੁ ਗਰਾਵਉ ॥
ਕਹੁ ਨਾਨਕ ਜਉ ਸਾਧਸੰਗੁ ਪਾਇਓ ਤਉ ਫਿਰਿ ਜਨਮਿ ਨ ਆਵਉ ॥੪॥੧॥੧੨੧॥

ਜਬ ਸਤਗੁਰੋਂ ਕੀ ਸੇਵਾ ਸੇ ਦਜਾਲ ਠਾਕੁਰ ਪ੍ਰਭੂ ਕ੍ਰਿਪਾਲ ਹੂਆ ਤਬ ਮੇਰੇ ਗਲੇ ਸੇ ਅਗਯਾਨ ਬੰਧਨ ਕਾਟ ਦੀਆ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਜਬ ਮੈਨੇ ਸਾਧੋਂ ਕਾ ਸਤਸੰਗ ਪਾਯਾ ਤਬ ਫਿਰ ਮੈਂ ਜਨਮੋਂ ਮੈਂ ਨਹੀਂ ਆਵੋਂਗਾ॥੪॥੧॥੧੨੧॥

ਆਸਾ ਮਹਲਾ ੫ ॥

ਅੰਤਰਿ ਗਾਵਉ ਬਾਹਰਿ ਗਾਵਉ ਗਾਵਉ ਜਾਗਿ ਸਵਾਰੀ ॥
ਸੰਗਿ ਚਲਨ ਕਉ ਤੋਸਾ ਦੀਨ੍ਾ ਗੋਬਿੰਦ ਨਾਮ ਕੇ ਬਿਉਹਾਰੀ ॥੧॥

ਬੇਨਤੀ॥ ਅੰਤ੍ਰ ਗਾਵਤਾ ਹੂੰ ਅਰੁ ਬਾਹਰ ਗਾਵਤਾ ਹੂੰ ਜਾਗਦਾ ਔਰ ਸੌਂਦਾ ਪੁਨ: ਗਾਵਤਾ ਹੂੰ। ਪ੍ਰਲੋਕ ਮੇਂ ਸੰਗ ਲੈ ਚਲਨ ਕੋ ਗੁਰੂ ਨੇ ਨਾਮ ਹੀ ਖਰਚ ਦੀਆ ਹੈ। ਹੇ ਗੋਬਿੰਦ ਅਬ ਹਮ ਤੇਰੇ ਨਾਮ ਕੇ ਬਯੋਪਾਰੀ ਹੈਂ ਅਰਥਾਤ ਆਪ ਜਪਤੇ ਹੈਂ ਔਰੋਂ ਸੇ ਜਪਾਉਤੇ ਹੈਂ॥੧॥

ਅਵਰ ਬਿਸਾਰੀ ਬਿਸਾਰੀ ॥
ਨਾਮ ਦਾਨੁ ਗੁਰਿ ਪੂਰੈ ਦੀਓ ਮੈ ਏਹੋ ਆਧਾਰੀ ॥੧॥ ਰਹਾਉ ॥

ਜੋ ਬਿਖਜ ਆਰੀ ਕੇ ਸਮਾਨ ਸੁਭ ਗੁਨੋਂ ਕੇ ਕਾਟਨੇ ਹਾਰੇ ਥੇ ਹੇ ਅਕਾਲ ਪੁਰਖ ਤੇਰੇ ਸੇ ਬਿਨਾਂ ਤਿਨੋਂ ਕੀ ਪ੍ਰੀਤਿ ਮੈਨੇ ਬਿਸਾਰ ਦੀ ਹੈ ਗੁਰ ਪੂਰੇ ਨੇ ਨਾਮ ਕਾ ਦਾਨ ਦੀਆ ਹੈ ਸੋ ਮੁਝੇ ਏਕ ਤੇਰੇ ਨਾਮ ਹੀ ਕਾ ਅਧਾਰ ਹੋ ਰਹਾ ਹੈ॥੧॥

ਦੂਖਨਿ ਗਾਵਉ ਸੁਖਿ ਭੀ ਗਾਵਉ ਮਾਰਗਿ ਪੰਥਿ ਸਮ੍ਾਰੀ ॥
ਨਾਮ ਦ੍ਰਿੜੁ ਗੁਰਿ ਮਨ ਮਹਿ ਦੀਆ ਮੋਰੀ ਤਿਸਾ ਬੁਝਾਰੀ ॥੨॥

ਦੁਖੋਂ ਮੇਂ ਗਾਉਤਾ ਹੂੰ ਸੁਖੋਂ ਮੇਂ ਭੀ ਗਾਉਤਾ ਹੂੰ ਕਠਨ ਔਰ ਸੁਗਮ ਰਸਤੇ ਮੈ ਚਲਤੇ ਭੀ ਸਿਮਰਨ ਕਰ ਗਾਉਤਾ ਹੂੰ ਵਾ ਸੰਸਾਰ ਕਾ ਮਾਰਗ ਛੋਡ ਕਰ ਗੁਰਮੁਖੀ ਰਸ੍ਤੇ ਪਰ ਨਾਮ ਕਾ ਸਿਮਰਨ ਕਰ ਗਾਉਤਾ ਹੂੰ ਗੁਰੋਂ ਨੇ ਮੇਰੇ ਮਨ ਮੈਂ ਨਾਮ ਦ੍ਰਿੜ ਕਰ ਦੀਆ ਹੈ ਤਿਸਤੇ ਮੇਰੀ (ਤਿਸਾ) ਤ੍ਰਿਸਨਾ ਬੁਝ ਗਈ ਹੈ॥੨॥

ਦਿਨੁ ਭੀ ਗਾਵਉ ਰੈਨੀ ਗਾਵਉ ਗਾਵਉ ਸਾਸਿ ਸਾਸਿ ਰਸਨਾਰੀ ॥
ਸਤਸੰਗਤਿ ਮਹਿ ਬਿਸਾਸੁ ਹੋਇ ਹਰਿ ਜੀਵਤ ਮਰਤ ਸੰਗਾਰੀ ॥੩॥

ਦਿਨ ਕੋ ਭੀ ਗਾਉਤਾ ਹੂੰ ਰਾਤਿ ਕੋ ਭੀ ਗਾਉਤਾ ਹੂੰ ਸ੍ਵਾਸ ਸ੍ਵਾਸ ਰਸਨਾ ਕਰਕੇ ਗਾਉਤਾ ਹੂੰ ਹੇ ਹਰਿ ਜੀ ਐਸੀ ਕ੍ਰਿਪਾ ਕਰੋ ਜੋ ਸਤਸੰਗ ਮੇਂ ਮੇਰਾ ਦ੍ਰਿਢ ਬਿਸ੍ਵਾਸ ਬਨਾ ਰਹੇ ਜੋ ਬਿਸ੍ਵਾਸ ਜੀਵਤੇ ਮਰਤੇ ਕਾ ਮੇਰਾ ਸੰਗੀ ਹੈ॥੩॥

ਜਨ ਨਾਨਕ ਕਉ ਇਹੁ ਦਾਨੁ ਦੇਹੁ ਪ੍ਰਭ ਪਾਵਉ ਸੰਤ ਰੇਨ ਉਰਿ ਧਾਰੀ ॥
ਸ੍ਰਵਨੀ ਕਥਾ ਨੈਨ ਦਰਸੁ ਪੇਖਉ ਮਸਤਕੁ ਗੁਰ ਚਰਨਾਰੀ ॥੪॥੨॥੧੨੨॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਮੁਝੇ ਯਹ ਦਾਨ ਦੀਜੀਏ ਮੈਂ ਸੰਤੋਂ ਕੀ ਧੂਰਿ ਪਾਊਂ ਔਰ ਅਪਨੇ ਹਿਰਦੇ ਮੇਂ ਧਾਰਨ ਕਰੂੰ ਕਾਨੋਂ ਕਰਕੇ ਕਥਾ ਸੁਨੂੰ ਨੇਤ੍ਰੋਂ ਕਰਕੇ ਸੰਤੋਂ ਕਾ ਦਰਸ਼ਨ ਕਰੂੰ ਮਾਥਾ ਅਪਨਾ ਸਤਗੁਰੋਂ ਕੇ ਚਰਨੋਂ ਪਰ ਰਖੂੰ॥੪॥੨॥੧੨੨॥

ਵੈਰਾਗ ਜਨਕ ਉਪਦੇਸ॥

ੴ ਸਤਿਗੁਰ ਪ੍ਰਸਾਦਿ ॥

ਆਸਾ ਘਰੁ ੧੦ ਮਹਲਾ ੫ ॥
ਜਿਸ ਨੋ ਤੂੰ ਅਸਥਿਰੁ ਕਰਿ ਮਾਨਹਿ ਤੇ ਪਾਹੁਨ ਦੋ ਦਾਹਾ ॥

ਪੰਨਾ ੪੦੨

ਪੁਤ੍ਰ ਕਲਤ੍ਰ ਗ੍ਰਿਹ ਸਗਲ ਸਮਗ੍ਰੀ ਸਭ ਮਿਥਿਆ ਅਸਨਾਹਾ ॥੧॥

ਜਿਨ ਪਦਾਰਥੋਂ ਕੋ ਤੂੰ ਸਿਥਰ ਕਰ ਮਾਨਤਾ ਹੈਂ ਸੋ ਦੋ ਦਿਨ[1] ਕੇ ਪ੍ਰਾਹਣੇ ਹੈਂ ਪੁਤ੍ਰ (ਕਲਤ੍ਰ) ਇਸਤ੍ਰੀ ਔਰ ਘਰੁ ਪੁਨਾ ਜਿਤਨੀ ਹੋਰ ਸਮਗ੍ਰੀ ਹੈ ਇਨ ਸਭ ਕਾ ਸੰਪੂਰਨ ਸਨੇਹੁ ਝੂਠਾ ਹੈ॥੧॥

ਰੇ ਮਨ ਕਿਆ ਕਰਹਿ ਹੈ ਹਾ ਹਾ ॥
ਦ੍ਰਿਸਟਿ ਦੇਖੁ ਜੈਸੇ ਹਰਿਚੰਦਉਰੀ ਇਕੁ ਰਾਮ ਭਜਨੁ ਲੈ ਲਾਹਾ ॥੧॥ ਰਹਾਉ ॥

ਰੇ ਮਨ ਪਾਦਰਥੋਂ ਕੇ ਵਾਸਤੇ (ਹਾ ਹਾ) ਹਾਯ ਹਾਯ ਕਜਾ ਕਰਤਾ ਹੈਂ ਅਪਨੀ ਵਿਚਾਰ ਦ੍ਰਿਸਟਿ ਸੇ ਇਸ ਸੰਸਾਰ ਕੋ (ਹਰਿ ਚੰਦਉਰੀ) ਗੰਧ੍ਰਬ ਨਗਰੀ ਕੀ ਭਾਂਤਿ ਦੇਖਿ ਅਰਥਾਤ ਮਿਥਿਆ ਜਾਨ ਏਕ ਰਾਮ ਕੇ ਭਜਨ ਕਾ ਲਾਹਾ ਲੇ॥

ਜੈਸੇ ਬਸਤਰ ਦੇਹ ਓਢਾਨੇ ਦਿਨ ਦੋਇ ਚਾਰਿ ਭੋਰਾਹਾ ॥

---

[1] ਦਾਹਾ ਨਾਮ ਕਚਭੁਜ ਮੈਂ ਦਿਨ ਕਾ ਹੈ॥

ਭੀਤਿ ਊਪਰੇ ਕੇਤਕੁ ਧਾਈਐ ਅੰਤਿ ਓਰਕੋ ਆਹਾ ॥੨॥

ਔਰ ਦ੍ਰਿਸ੍ਟਾਂਤ ਜੈਸੇ ਦੇਹੀ ਮੇਂ ਨਵੀਨ ਬਸਤ੍ਰ ਪਹਨੀਤੇ ਹੈਂ ਦੋ ਚਾਰ ਦਿਨ ਮੇਂ (ਭੋਰਾਹਾ) ਫਟ ਜਾਤਾ ਹੈ ਤੈਸੇ ਹੀ ਜੀਵਾਤਮਾ ਨੇ (ਦੇਹ) ਸਰੀਰ ਰੂਪੀ ਬਸਤਰ ਪਹਿਰਾ ਹੂਆ ਹੈ ਥੋੜੇ ਦਿਨ ਮੈਂ ਇਸ ਕਾ ਅਭਾਵ ਹੋ ਜਾਵੈਗਾ॥ ਔਰ ਦ੍ਰਿਸ੍ਟਾਂਤ ਜੈਸੇ ਦੀਵਾਲ ਕਿਤਨੀ ਭੀ ਲੰਬੀ ਹੋਇ ਤਿਸਪਰ ਕਿਤਨਾ ਦੌੜੇਗਾ ਅੰਤ ਕੋ ਭੀਤ ਕਾ (ਓਰਕੋ) ਅੰਤ ਆਇ ਜਾਤਾ ਹੈ ਭਾਵ ਚਾਹੇ ਕਿਤਨੀ ਹੀ ਬਡੀ ਆਯੂ ਹੋਵੈ ਅੰਤ ਕੋ ਅਵਸ ਮਰਨਾ ਹੋਤਾ ਹੈ॥੨॥

ਜੈਸੇ ਅੰਭ ਕੁੰਡ ਕਰਿ ਰਾਖਿਓ ਪਰਤ ਸਿੰਧੁ ਗਲਿ ਜਾਹਾ ॥

ਆਵਗਿ ਆਗਿਆ ਪਾਰਬ੍ਰਹਮ ਕੀ ਉਠਿ ਜਾਸੀ ਮੁਹਤ ਚਸਾਹਾ ॥੩॥

ਔਰ ਦ੍ਰਿਸਟਾਂਤ ਜੈਸੇ (ਅੰਭ) ਜਲ ਸੇ ਭਰੇ ਹੂਏ (ਕੁੰਭ) ਘੜੇ ਮੇਂ ਵਾ (ਕੁੰਡ) ਤਾਲ ਮੇਂ (ਸਿੰਧ) ਲਵਣ ਪੜਤਾ ਹੀ ਗਲ ਜਾਤਾ ਹੈ ਤਿਸੀ ਪ੍ਰਕਾਰ ਜਬ ਪਾਰਬ੍ਰਹਮ ਕੀ ਆਗਿਆ ਆਇ ਜਾਇਗੀ ਤਬ (ਮੁਹਤ) ਆਧੀ ਘੜੀ ਵਾ ਚਸਾ ਕੀ ਭੀ ਦੇਰੀ ਨਹੀਂ ਕਰੇਗਾ (ਉਠਿ ਜਾਸੀ) ਚਲਾ ਜਾਇਗਾ॥੩॥

ਰੇ ਮਨ ਲੇਖੈ ਚਾਲਹਿ ਲੇਖੈ ਬੈਸਹਿ ਲੇਖੈ ਲੈਦਾ ਸਾਹਾ ॥

ਸਦਾ ਕੀਰਤਿ ਕਰਿ ਨਾਨਕ ਹਰਿ ਕੀ ਉਬਰੇ ਸਤਿਗੁਰ ਚਰਣ ਓਟਾਹਾ ॥੪॥੧॥੧੨੩॥

ਹੇ ਮਨ ਲੇਖੇ ਮੈ ਚਲਤਾ ਹੈਂ ਅਰ ਲੇਖੇ ਮੈ ਬੈਠਤਾ ਹੈਂ ਅਰ ਲੇਖੇ ਹੀ ਮੈਂ ਸ੍ਵਾਸ ਲੇਤਾ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਦੇਹ ਕੋ ਅਨਿਤਯ ਜਾਨ ਕਰ ਅਰ ਜਬ ਸਤਿਗੁਰੋਂ ਕੇ ਚਰਨੋਂ ਕੀ ਓਟ ਲੈਕਰ ਸਦਾ ਹਰੀ ਦਾ ਜਸ ਉਚਾਰਨ ਕਰੇਗਾ ਤਬ ਕਾਲ ਤੋਂ ਬਚੇਗਾ॥੪॥੧॥੧੨੩॥

ਆਸਾ ਮਹਲਾ ੫ ॥

ਅਪੁਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ ॥

ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧਿ ਹਛਨਈ ॥੧॥

(ਅਪੁਸਟ) ਉਲਟੀ ਬਾਤ ਜੋ ਥੀ ਸੋ ਸੀਧੀ ਹੋ ਗਈ ਦੂਤ ਦੁਸਟ ਕਾਮਾਦਿਕ ਸਜਨ ਹੋ ਗਏ ਜਿਸ ਅੰਤਸਕਰਨ ਮੇਂ ਅੰਧਕਾਰ ਥਾ ਤਹਾਂ (ਰਤਨੁ) ਭਾਵ ਵੈਰਾਗ ਵਾ ਗਿਆਨ ਕਾ ਪ੍ਰਕਾਸ਼ ਹੋ ਗਿਆ ਜੋ ਪਾਪੋਂ ਕਰਕੇ ਬੁਧਿ ਮਲੀਨ ਹੋ ਰਹੀ ਥੀ ਵਹੁ (ਹਛਨਈ) ਚੰਗੀ ਔਰ ਨਵੀਨ ਭਾਵ ਸੁਧ ਹੋ ਗਈ ॥੧॥

ਜਉ ਕਿਰਪਾ ਗੋਬਿੰਦ ਭਈ ॥

ਸੁਖ ਸੰਪਤਿ ਹਰਿ ਨਾਮ ਫਲ ਪਾਏ ਸਤਿਗੁਰ ਮਿਲਈ ॥੧॥ ਰਹਾਉ ॥

ਜਬ ਮੇਰੇ ਪਰ ਗੋਬਿੰਦ ਕੀ ਕ੍ਰਿਪਾ ਭਈ ਤਬ ਸਤਿਗੁਰੋਂ ਕੇ (ਮਿਲਈ) ਮਿਲਾਪ ਸੇ ਹਰਿ ਕੇ ਜਾਪ ਸੇ ਸਰਬ ਪ੍ਰਕਾਰ ਕਾ ਸੁਖ ਤਥਾ ਸੰਪਤਿ ਔ ਸਭ ਫਲ ਪ੍ਰਾਪਤ ਹੋ ਗਏ॥੧॥

ਮੋਹਿ ਕਿਰਪਨ ਕਉ ਕੋਇ ਨ ਜਾਨਤ ਸਗਲ ਭਵਨ ਪ੍ਰਗਟਈ ॥

ਸੰਗਿ ਬੈਠਨੋ ਕਹੀ ਨ ਪਾਵਤ ਹੁਣਿ ਸਗਲ ਚਰਣ ਸੇਵਈ ॥੨॥

ਮੁਝਿ (ਕਿਰਪਨ) ਸੂਮ ਕੋ ਕੋਈ ਨਹੀਂ ਜਾਨਤਾ ਥਾ ਸੋ ਨਾਮ ਜਪਨੇ ਕਰਕੇ ਭਵਨੋਂ ਮੇਂ ਪ੍ਰਗਟ ਹੋ ਗਿਆ ਹੈ ਅਪਨੇ ਸੰਗ ਕੋਈ ਬੈਠਨੇ ਨਹੀਂ ਦੇਤਾ ਥਾ ਅਰਥਾਤ ਤ੍ਰਿਸਕਾਰ ਕਰਤੇ ਥੇ ਅਬ ਸਭ ਕੋਈ ਚਰਨੋਂ ਕੀ ਸੇਵਾ ਕਰਤਾ ਹੈ॥੨॥

ਆਢ ਆਢ ਕਉ ਫਿਰਤ ਢੂੰਢਤੇ ਮਨ ਸਗਲ ਤ੍ਰਿਸਨ ਬੁਝਿ ਗਈ ॥

ਏਕੁ ਬੋਲੁ ਭੀ ਖਵਤੋ ਨਾਹੀ ਸਾਧਸੰਗਤਿ ਸੀਤਲਈ ॥੩॥

(ਆਢ ਆਢ) ਕੌਡੀ ਕੌਡੀ ਵਾ ਅਧੀ ਦਮੜੀ ਕੋ ਢੂੰਢਤੇ ਫਿਰਤੇ ਥੇ ਅਬ ਹਮਾਰੇ ਮਨ ਸੇ ਸਗਲ ਤ੍ਰਿਸ਼ਨਾ ਬੁਝ ਗਈ ਹੈ ਜੋ ਕੋਈ ਕੁਛ ਕਹਤਾ ਥਾ ਤੋ ਮੈਂ ਐਸਾ ਕ੍ਰੋਧੀ ਥਾ ਕਿ ਏਕ ਬਚਨ ਭੀ (ਖਵਤੋ) ਸਹਾਰਤਾ ਨਹੀਂ ਥਾ ਅਬ ਸਾਧ ਸੰਗਤ ਕਰਕੇ ਮੇਰਾ ਮਨ ਸੀਤਲ ਹੋ ਗਿਆ ਹੈ॥੩॥

ਏਕ ਜੀਹ ਗੁਣ ਕਵਨ ਵਖਾਨੈ ਅਗਮ ਅਗਮ ਅਗਮਈ ॥

ਦਾਸੁ ਦਾਸ ਦਾਸ ਕੋ ਕਰੀਅਹੁ ਜਨ ਨਾਨਕ ਹਰਿ ਸਰਣਈ ॥੪॥੨॥੧੨੪॥

ਜਿਹਬਾ ਤੋ ਮੇਰੀ ਏਕ ਹੈ ਹੇ ਪ੍ਰਭੂ ਮੈਂ ਆਪਕੇ ਕੌਨ ਕੌਨ ਗੁਨੋਂ ਕਾ ਬਖਜਾਨ ਕਰੂੰ ਜੋ ਮਨ ਬਾਣੀ ਬੁਧਿ ਸੇ ਅਗਮ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਮੈਂ ਆਪ ਕੀ ਸਰਣ ਹਾਂ ਮੇਰੇ ਕੋ ਅਪਨੇ ਦਾਸੋਂ ਕੇ ਦਾਸੋਂ ਕਾ ਦਾਸ ਕਰੋ॥੪॥੨॥੧੨੪॥

ਆਸਾ ਮਹਲਾ ੫ ॥

ਰੇ ਮੂੜੇ ਲਾਹੇ ਕਉ ਤੂੰ ਢੀਲਾ ਢੀਲਾ ਤੋਟੇ ਕਉ ਬੇਗਿ ਧਾਇਆ ॥

ਸਸਤ ਵਖਰੁ ਤੂੰ ਘਿੰਨਹਿ ਨਾਹੀ ਪਾਪੀ ਬਾਧਾ ਰੇਨਾਇਆ ॥੧॥

ਰੇ ਮੂਰਖ ਮਨ ਲਾਭ ਜੋ ਭਜਨ ਹੈ ਤਿਸਮੇਂ ਤੂੰ ਢੀਲਾ ਢੀਲਾ ਫਿਰਤਾ ਹੈਂ ਔਰ ਤੋਟਾ ਜੋ ਬਿਖਿਆ ਹੈ ਤਿਸ ਓਰ ਤੂੰ ਸਾਵਧਾਨ ਹੋ ਕਰ ਸੀਘ੍ਰ ਹੀ ਦੌੜਤਾ ਹੈਂ ਔਰ ਜੋ ਸਸਤਾ ਸੌਦਾ ਨਾਮ ਕਾ ਹੈ ਸੋ ਤੂੰ (ਘਿੰਨਹਿ ਨਾਹੀ) ਲੇਤਾ ਨਹੀਂ ਹੈਂ ਹੇ ਪਾਪੀ ਤੂੰ ਨਾਮ ਜਪਨੇ ਸੇ ਬਾਧਾ ਗਿਆ ਹੈਂ ਅਰਥਾਤ ਤੇਰੇ ਪਾਪੋਂ ਨੇ ਤੁਝੇ ਨਾਮ ਜਪਨੇ ਸੇ ਰੋਕ ਰਖਾ ਹੈ ਵਾ (ਰੇਨਾਇਆ) ਰਿਣੋਂ ਸੇ ਬਾਂਧਾ ਹੂਆ ਹੈ ਅਰਥਾਤ ਜੋ ਭਜਨ ਸੇ ਬਿਮੁਖ ਹੈਂ ਉਨ ਪਰ ਤੀਨ ਰਿਣ ਹੋਤੇ ਹੈਂ ਪਿਤ੍ਰ ੧ ਦੇਵ ੨ ਰਿਖਿ ੩॥ ਪਿਤ੍ਰ ਰਿਣ ਪੁਤ੍ਰ ਉਤਪੰਨ ਕਰਨੇ ਸੇ ਹਟਤਾ ਹੈ ਦੇਵ ਰਿਣ ਜੱਗ ਕਰਣੇ ਸੇ। ਰਿਖਿ ਰਿਣ ਵਿਦਜਾ ਪਢਨੇ ਸੇ ਉਤਰਤਾ ਹੈ॥

ਸਤਿਗੁਰ ਤੇਰੀ ਆਸਾਇਆ ॥

ਪਤਿਤ ਪਾਵਨੁ ਤੇਰੋ ਨਾਮੁ ਪਾਰਬ੍ਰਹਮ ਮੈ ਏਹਾ ਓਟਾਇਆ ॥੧॥ ਰਹਾਉ ॥

ਹੇ ਮਨ ਇਸ ਪ੍ਰਕਾਰ ਬੇਨਤੀ ਕਰ ਕਿ ਹੇ ਸਤਿਗੁਰ ਮੈਂ ਤੇਰੀ ਆਸ ਕਰਕੇ ਆਯਾ ਹੂੰ ਹੇ ਪਾਰਬ੍ਰਹਮ ਰੂਪ ਗੁਰੂ ਤੇਰਾ ਨਾਮ ਪਤਿਤ ਪਾਵਨ ਹੈ ਮੈਨੂੰ ਉਸੀ ਨਾਮ ਕਾ ਆਸਰਾ ਹੈ॥੧॥

ਗੰਧਣ ਵੈਣ ਸੁਣਹਿ ਉਰਝਾਵਹਿ ਨਾਮੁ ਲੈਤ ਅਲਕਾਇਆ ॥

ਨਿੰਦ ਚਿੰਦ ਕਉ ਬਹੁਤੁ ਉਮਾਹਿਓ ਬੂਝੀ ਉਲਟਾਇਆ ॥੨॥

(ਗੰਧਣ ਵੈਣ) ਦੁਰਗੰਧ ਵਾਲੇ ਅਰਥਾਤ ਬਿਖਯੋਂ ਕੇ ਬਚਨ ਸੁਨ ਕਰ ਤੂੰ ਫਸਿ ਜਾਤਾ ਹੈ ਨਾਮ ਜਪਤਾ ਹੂਆ ਆਲਸ ਕਰਤਾ ਹੈਂ ਨਿੰਦਾ (ਚਿੰਦ) ਉਸ੍ਤਤਿ ਕਰਨੇ ਮੇਂ ਬੜਾ ਉਤਸਾਹਿਤ ਰਹਤਾ ਹੈਂ ਯਹ ਤੇਰੀ ਉਲਟੀ ਸਮਝ ਹੈ॥੨॥

ਪਰ ਧਨ ਪਰ ਤਨ ਪਰ ਤੀ ਨਿੰਦਾ ਅਖਾਧਿ ਖਾਹਿ ਹਰਕਾਇਆ ॥

ਸਾਚ ਧਰਮ ਸਿਉ ਰੁਚਿ ਨਹੀ ਆਵੈ ਸਤਿ ਸੁਨਤ ਛੋਹਾਇਆ ॥੩॥

ਪਰਾਇਆ ਧਨੁ ਪਰਾਇਆ (ਤਨ) ਪੁਤ੍ਰ (ਪਰ ਤੀ) ਪਰ ਇਸਤ੍ਰੀ ਪਰ ਨਿੰਦਯਾ (ਅਖਾਧਿ) ਮਾਸ ਅਰਥਾਤ ਨ ਗ੍ਰਹਨ ਕਰਨੇ ਜੋਗ ਕੋ ਗ੍ਰਹਨ ਕਰਨੇ ਵਾਸਤੇ ਹਲਕਾਇਆ ਹੂਆ ਫਿਰਤਾ ਹੈ ਸਾਚ ਧਰਮ ਜੋ ਹਰੀ ਕੀ ਭਗਤਿ ਹੈ ਤਿਸ ਮੈਂ ਤੇਰੀ ਰੁਚਿ ਨਹੀਂ ਆਉਤੀ ਹੈ ਸਤਯ ਬਚਨ ਸੁਨਤ ਹੀ ਤੂੰ ਛੋਹਾਇਆ ਭਾਵ ਕ੍ਰੋਧੀ ਹੋ ਜਾਤਾ ਹੈ॥੩॥

ਦੀਨ ਦਇਆਲ ਕ੍ਰਿਪਾਲ ਪ੍ਰਭ ਠਾਕੁਰ ਭਗਤ ਟੇਕ ਹਰਿ ਨਾਇਆ ॥

ਨਾਨਕ ਆਹਿ ਸਰਣ ਪ੍ਰਭ ਆਇਓ ਰਾਖੁ ਲਾਜ ਅਪਨਾਇਆ ॥੪॥੩॥੧੨੫॥

ਇਸ ਪ੍ਰਕਾਰ ਬੇਨਤੀ ਕਰੁ ਹੇ ਦੀਨ ਦਇਆਲ ਕ੍ਰਿਪਾਲ ਠਾਕੁਰ ਪ੍ਰਭੂ ਹਰੀ ਭਗਤੋਂ ਕੋ ਏਕ ਤੇਰੇ ਨਾਮ ਕਾ ਹੀ ਆਸਰਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ (ਆਹਿ) ਚਾਹ ਕਰ ਆਪ ਕੀ ਸਰਣ ਆਇਆ ਹੂੰ ਆਪ ਆਪਨਾ ਜਾਨ ਕਰ ਮੈਂ ਦਾਸ ਕੀ ਲਜਯਾ ਰਖੋ॥੪॥੩॥੧੨੫॥

ਆਸਾ ਮਹਲਾ ੫ ॥
ਮਿਥਿਆ ਸੰਗਿ ਸੰਗਿ ਲਪਟਾਏ ਮੋਹ ਮਾਇਆ ਕਰਿ ਬਾਧੇ ॥
ਜਹ ਜਾਨੋ ਸੋ ਚੀਤਿ ਨ ਆਵੈ ਅਹੰਬੁਧਿ ਭਏ ਆਂਧੇ ॥੧॥

ਜੀਵ ਝੂਠੇ ਪਦਾਰਥੋਂ ਕੇ (ਸੰਗਿ) ਸੰਗਮ ਸਮੂਹ ਸਾਥ ਲੰਪਟ ਹੋ ਰਹੇ ਹੈਂ ਵਾ ਜਿਨ ਪਦਾਰਥੋਂ ਸੇ ਸੰਗਣਾ ਥਾ ਉਨ ਮਿਥ੍ਯਾ ਪਦਾਰਥਾਂ ਕੇ ਸੰਗ ਲੰਪਟ ਹੋ ਰਹੇ ਹੈਂ ਪੁਨ: ਮਾਯਾ ਕੇ ਮੋਹ ਕਰ ਬੰਧੇ ਹੁਏ ਹੈਂ ਜਹਾਂ ਪਰਲੋਕ ਜਾਨਾ ਹੈ ਵਹੁ ਘਰ ਯਾਦ ਨਹੀਂ ਆਵਤਾ ਹੈ ਅਰੁ ਅਹੰਬੁਧਿ ਕਰ ਅੰਧੇ ਹੋ ਰਹੇ ਹੈਂ॥੧॥

ਮਨ ਬੈਰਾਗੀ ਕਿਉ ਨ ਅਰਾਧੇ ॥
ਕਾਚ ਕੋਠਰੀ ਮਾਹਿ ਤੂੰ ਬਸਤਾ ਸੰਗਿ ਸਗਲ ਬਿਖੈ ਕੀ ਬਿਆਧੇ ॥੧॥ ਰਹਾਉ ॥

ਹੇ ਮਨ ਤੂੰ ਵੈਰਾਗਵਾਨ ਹੋ ਕਰ ਅਕਾਲ ਪੁਰਖ ਕਾ ਅਰਾਧਨ ਕ੍ਯੋਂ ਨਹੀਂ ਕਰਤਾ ਤੂੰ ਇਸ ਦੇਹਿ ਰੂਪ ਕਚੀ ਕੋਠਰੀ ਮੇਂ ਬਸਤਾ ਹੈਂ। ਜਥਾ (ਕਾਚ ਕੋਟੰ ਰਚੰਤ ਤੋਯੰ ਲੇਪਨੰ ਰਕਤ ਚਰਮਣਹ) ਔਰ ਮੇਰੇ ਮੇਂ ਸੰਪੂਰਨ ਬਿਸਯੋਂ ਕੀ ਬਾਸਨਾ ਰੂਪ ਬ੍ਯਾਧੇਂ ਲਗ ਰਹੀ ਹੈਂ॥

ਮੇਰੀ ਮੇਰੀ ਕਰਤ ਦਿਨੁ ਰੈਨਿ ਬਿਹਾਵੈ ਪਲੁ ਖਿਨੁ ਛੀਜੈ ਅਰਜਾਧੇ ॥

ਪੰਨਾ ੪੦੩

ਜੈਸੇ ਮੀਠੈ ਸਾਦਿ ਲੋਭਾਏ ਝੂਠ ਧੰਧਿ ਦੁਰਗਾਧੇ ॥੨॥

ਯਹ ਬਸਤੁ ਮੇਰੀ ਹੈ ਯਹ ਮੇਰੀ ਹੈ ਐਸੇ ਕਰਤੇ ਰਾਤ ਦਿਨ ਬੀਤਤਾ ਹੈ ਖਿਨ ਪਲ ਮੇਂ (ਅਰਜਾਧੇ) ਆਯੁ ਖੀਣ ਹੋਤੀ ਜਾਤੀ ਹੈ ਜੀਵ ਝੂਠੇ ਧੰਧਿਓਂ ਕੋ ਮੀਠੇ ਔਰ ਸ੍ਵਾਦੀਕ ਜਾਨ ਕਰ ਲੁਭਾਏ ਹੈਂ ਅਰ ਯਿਹ ਜੈਸੇ ਦੁਰਗੰਧੀ ਹੋਤੀ ਹੈ ਤਦਵਤ ਹੈਂ॥੨॥

ਕਾਮ ਕ੍ਰੋਧ ਅਰੁ ਲੋਭ ਮੋਹ ਇਹ ਇੰਦ੍ਰੀ ਰਸਿ ਲਪਟਾਧੇ ॥
ਦੀਈ ਭਵਾਰੀ ਪੁਰਖਿ ਬਿਧਾਤੈ ਬਹੁਰਿ ਬਹੁਰਿ ਜਨਮਾਧੇ ॥੩॥

ਇੰਦ੍ਰੀਓਂ ਕੇ ਰਸਮੇਂ (ਲਪਟਾਧੇ) ਲਪਟ ਕਰਕੇ ਕਾਮ ਕ੍ਰੋਧ ਲੋਭ ਮੋਹ ਕਰਤਾ ਹੈਂ ਇਨ ਕਰਮੋਂ ਕਾ ਫਲ ਤੇ ਪੁਰਖ ਨੇ ਚੌਰਾਸੀ ਮੈਂ ਫਿਰਨ ਰੂਪ ਭਵਾਰੀ ਦੀ ਹੈ ਤਾਂ ਤੇ ਬਾਰੰਬਾਰ ਜਨਮਤੇ ਹੈਂ॥੩॥

ਜਉ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਤਉ ਗੁਰ ਮਿਲਿ ਸਭ ਸੁਖ ਲਾਧੇ ॥
ਕਹੁ ਨਾਨਕ ਦਿਨੁ ਰੈਨਿ ਧਿਆਵਉ ਮਾਰਿ ਕਾਢੀ ਸਗਲ ਉਪਾਧੇ ॥੪॥

ਜਬ ਦੀਨ ਦੁਖ ਭੰਜਨ ਅਕਾਲ ਪੁਰਖੁ ਕ੍ਰਿਪਾਲੁ ਹੁਆ ਤਬ ਗੁਰੋਂ ਸੇ ਮਿਲ ਕਰਕੇ ਮੈਨੇ ਸਭ ਸੁਖ (ਲਾਧੇ) ਪਾਏ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਅਬ ਮੈਂ ਰਾਤ੍ਰਿ ਦਿਨ ਉਸੀ ਨਾਮ ਕਾ ਚਿੰਤਨ ਕਰਤਾ ਹੂੰ ਔਰ ਸਭ ਉਪਾਧਿ ਮਾਰਕਰ ਨਿਕਾਲ ਦੀ ਹੈ॥੪॥

ਇਉ ਜਪਿਓ ਭਾਈ ਪੁਰਖੁ ਬਿਧਾਤੇ ॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਜਨਮ ਮਰਣ ਦੁਖ ਲਾਥੇ ॥੧॥ ਰਹਾਉ ਦੂਜਾ ॥੪॥੪॥੧੨੬॥

ਹੇ ਭਾਈ ਮੈਨੇ ਬਿਧਾਤੇ ਪੁਰਖੁ ਕੋ ਇਸ ਪ੍ਰਕਾਰ ਜਪਾ ਹੈ ਔਰ ਦੀਨ ਦੁਖ ਭੰਜਨ ਮੇਰੇ ਪਰ ਕ੍ਰਿਪਾਲੂ ਹੁਆ ਹੈ ਅਬ ਮੇਰੇ ਜਨਮ ਮਰਨ ਕੇ ਦੁਖ ਲਾਥੇ ਭਾਵ ਦੂਰ ਹੋ ਗਏ ਹੈਂ॥੧॥ ਰਹਾਉ ਦੂਜਾ॥੪॥੧੨੬॥

ਆਸਾ ਮਹਲਾ ੫ ॥
ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ ॥
ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ ॥੧॥

ਨਿਮਖ ਮਾਤਰ ਕਾਮ ਕੇ ਸ੍ਵਾਦ ਵਾਸਤੇ ਕ੍ਰੋੜੋਂ ਭਾਵ ਬਹੁਤੇ ਦਿਨ ਦੁਖ ਪਾਵਤਾ ਹੈ। ਘਰੀ ਵਾ ਮੂਰਤ ਆਧੀ ਘੜੀ ਸੁਖ ਭੋਗਤਾ ਹੈ ਫਿਰ ਬਾਰੰਬਾਰ ਪਸਚਾਤਾਪ ਕਰਤਾ ਹੈ ਵਾ ਕਰੇਂਗਾ॥੧॥

ਅੰਧੇ ਚੇਤਿ ਹਰਿ ਹਰਿ ਰਾਇਆ ॥
ਤੇਰਾ ਸੋ ਦਿਨੁ ਨੇੜੈ ਆਇਆ ॥੧॥ ਰਹਾਉ ॥

ਹੇ ਅੰਧੇ ਹਰ ਪ੍ਰਕਾਰ ਸੇ ਹਰੀ ਰਾਜਾ ਕੇ ਨਾਮ ਕੋ ਚਿੰਤਨ ਕਰ ਤੇਰਾ ਮਰਨੇ ਕਾ ਦਿਨ ਜੋ ਹੈ ਸੋ ਸਮੀਪ ਆਯਾ ਹੂਆ ਹੈ॥੧॥

ਪਲਕ ਦ੍ਰਿਸਟਿ ਦੇਖਿ ਭੂਲੋ ਆਕ ਨੀਮ ਕੋ ਤੂੰਮਰੁ ॥
ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ ॥੨॥

(ਪਲਕ) ਥੋੜਾ ਕਾਲ (ਦ੍ਰਿਸਟਿ) ਦਿਖਾਈ ਦੇਣੇ ਵਾਲੇ ਵਿਖੇ ਸੁਖੋਂ ਕੋ ਦੇਖ ਕਰ ਤੂੰ ਭੁਲ ਗਿਆ ਹੈਂ ਪਰੰਤੂ ਜੈਸੇ ਅਕ ਅਰ ਨਿੰਮ ਤਥਾ ਤੂੰਬੇ ਕੋ ਤੂੰ ਕੌੜਾ ਜਾਨਤਾ ਹੈਂ ਤੈਸੇ ਇਨ ਕੋ ਬਿਰੱਸ ਜਾਨ ਭਾਵ ਏਹੁ ਹੈ ਜਬ ਤਕ ਇੰਦ੍ਰਜ ਔਰ ਬਿਸਜ ਕਾ ਸੰਜੋਗ ਤਬ ਤਕ ਸੁਖ ਪਰਾਪਤ ਹੋਤਾ ਹੈ ਜਬ ਬਜੋਗ ਹੂਆ ਤਬ ਦੁਖ ਹੋਤਾ ਹੈ ਜੈਸੇ (ਬਿਸੀਅਰ) ਸਰਪ ਕਾ ਸੰਗ ਹੈ ਅਰੇ ਤੈਸਾ ਹੀ ਯਹ (ਪਰ ਗ੍ਰਿਹੁ) ਪਰ ਇਸਤ੍ਰੀ ਕਾ ਸੰਗ ਹੈ॥੨॥

ਬੈਰੀ ਕਾਰਣਿ ਪਾਪ ਕਰਤਾ ਬਸਤੁ ਰਹੀ ਅਮਾਨਾ ॥
ਛੋਡਿ ਜਾਹਿ ਤਿਨ ਹੀ ਸਿਉ ਸੰਗੀ ਸਾਜਨ ਸਿਉ ਬੈਰਾਨਾ ॥੩॥

ਬੈਰੀਓਂ ਕੇ ਤੁਲ ਜੋ ਸਨਬੰਧੀ ਹੈਂ ਤਿਨ ਕੇ ਕਾਰਣ ਪਾਪ ਕਰਤਾ ਹੈ ਔਰ ਆਤਮ ਬਸਤ ਅਮਾਨ ਜਯੋਂ ਕੀ ਤਯੋਂ ਪੜੀ ਹੈ ਉਸ ਓਰ ਤੇਰਾ ਧਿਆਨ ਨਹੀਂ ਜਾਤਾ ਹੈ ਅਰਥਾਤ ਆਤਮਾ ਕੋ ਬ੍ਰਹਮ ਨਹੀਂ ਜਾਨਤਾ ਹੈ ਅਰ ਜੋ ਪਦਾਰਥ ਵਾ ਸਨਬੰਧੀ ਤੈਨੂੰ ਛੋਡ ਕਰ ਚਲੇ ਜਾਵੇਂਗੇ ਤੂੰ ਤਿਨਕਾ ਸੰਗੀ ਹੋ ਰਹਾ ਹੈਂ ਅਰ ਜੋ ਸੁਭ ਗੁਣ ਰੂਪ ਵਾ ਸੰਤ ਰੂਪ ਸਾਜਨ ਹੈਂ ਤਿਨ ਸੇ ਬਿਗਾਨਾ ਹੋ ਰਹਾ ਹੈਂ ਅਰਥਾਤ ਤਿਨ ਸੇ ਪਰੀਤ ਨਹੀਂ ਕਰਤਾ ਹੈਂ॥੩॥

ਸਗਲ ਸੰਸਾਰੁ ਇਹੈ ਬਿਧਿ ਬਿਆਪਿਓ ਸੋ ਉਬਰਿਓ ਜਿਸੁ ਗੁਰੁ ਪੂਰਾ ॥
ਕਹੁ ਨਾਨਕ ਭਵ ਸਾਗਰੁ ਤਰਿਓ ਭਏ ਪੁਨੀਤ ਸਰੀਰਾ ॥੪॥੫॥੧੨੭॥

ਸੰਪੂਰਨ ਸੰਸਾਰ ਇਸ ਪਰਕਾਰ ਮਾਯਾ ਮੈਂ ਬਿਆਪ ਰਹਾ ਹੈ ਇਸ ਸੇ ਵਹੀ ਬਚਾ ਹੈ ਜਿਸ ਕੋ ਪੂਰਾ ਸਤਿਗੁਰ ਮਿਲਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਜੋ ਜੋ ਉਬਰੇ ਹੈਂ ਉਨਕੇ ਸਰੀਰ ਪਵਿਤਰ ਭਏ ਹੈਂ ਅਰ ਵਹ ਸੰਸਾਰ ਰੂਪ ਸਮੁੰਦਰ ਸੇ ਪਾਰ ਉਤਰ ਗਏ ਹੈਂ॥੪॥੫॥੧੨੭॥

ਆਸਾ ਮਹਲਾ ੫ ਦੁਪਦੇ ॥

ਲੂਕਿ ਕਮਾਨੋ ਸੋਈ ਤੁਮ੍ ਪੇਖਿਓ ਮੂੜ ਮੁਗਧ ਮੁਕਰਾਨੀ ॥
ਆਪ ਕਮਾਨੇ ਕਉ ਲੇ ਬਾਂਧੇ ਫਿਰਿ ਪਾਛੈ ਪਛੁਤਾਨੀ ॥੧॥

ਜੋ ਕਰਮ ਤੈਨੇ ਲੁਕ ਕਰ ਕੀਆ ਹੈ ਸੋ ਬਿਆਪਕ ਨੇ ਦੇਖ ਲਿਆ ਹੈ ਹੇ (ਮੂੜ ਮੁਗਧ) ਅਤੀ ਮੂਰਖ ਜੀਵ ਤੂੰ ਤਿਸ ਸੇ (ਮੁਕਰਾਨੀ) ਮੁਕਰਤਾ ਹੈ ਕਿ ਮੈਂਨੇ ਨਹੀਂ ਕੀਆ ਹੈ ਜਬ ਆਪਨੇ ਕਮਾਏ ਹੂਏ ਕਰਮੋਂ ਕੇ ਫਲੋਂ ਕੋ ਲੇ ਕਰ ਕੇ ਬਾਂਧੇ ਗਏ ਫਿਰ ਪੀਛੇ ਸੇ ਪਛਤਾਉਣੀ ਹੀ ਰਹਿ ਜਾਵੇਗੀ॥੧॥

ਪ੍ਰਭ ਮੇਰੇ ਸਭ ਬਿਧਿ ਆਗੈ ਜਾਨੀ ॥
ਭ੍ਰਮ ਕੇ ਮੂਸੇ ਤੂੰ ਰਾਖਤ ਪਰਦਾ ਪਾਛੈ ਜੀਅ ਕੀ ਮਾਨੀ ॥੧॥ ਰਹਾਉ ॥

ਹੇ ਜੀਵ ਮੇਰੇ ਪ੍ਰਭੂ ਨੇ ਸਭ ਬਿਧ ਆਗੇ ਹੀ ਸੇ ਜਾਨੀ ਹੈ ਅਰਥਾਤ ਜਬ ਭਲਾ ਬੁਰਾ ਸੰਕਲਪ ਹੋਤਾ ਹੈ ਅੰਤਰਜਾਮੀ ਜਾਨ ਜਾਤਾ ਹੈ ਹੇ ਭਰਮ ਕੇ ਲੂਟੇ ਹੂਏ ਜੀਵ ਤੂੰ ਤਿਸ ਪਾਸ ਸੇ ਪਰਦਾ ਰਖਤਾ ਹੈਂ ਭਾਵ ਇਹ ਕਿ ਲੁਕਾਇ ਕੇ ਕਰਮ ਕਰਤਾ ਹੈਂ (ਪਾਛੈ) ਮਰਨ ਕਾਲ ਸੇ ਉਪਰੰਤ ਪਰਲੋਕ ਮੇਂ

ਪੁਰਸ ਕੇ ਮਨ ਕੀ ਬਾਤ ਮਾਨੀ ਜਾਏਗੀ ਅਰਥਾਤ ਨਹੀਂ ਮਾਨੀ ਜਾਏਗੀ ਵਾ ਮਨ ਕੀ ਭਾਵਨਾ ਹੀ ਮਾਨੀ ਜਾਵੇਗੀ ਉਪਰਕਾ ਦਿਖਾਵਾ ਨਹੀਂ ਜਾਵੇਗਾ॥

ਜਿਤੁ ਜਿਤੁ ਲਾਏ ਤਿਤੁ ਤਿਤੁ ਲਾਗੇ ਕਿਆ ਕੋ ਕਰੈ ਪਰਾਨੀ ॥
ਬਖਸਿ ਲੈਹੁ ਪਾਰਬ੍ਰਹਮ ਸੁਆਮੀ ਨਾਨਕ ਸਦ ਕੁਰਬਾਨੀ ॥੨॥੬॥੧੨੮॥

ਤਾਂਤੇ ਐਸੇ ਬੇਨਤੀ ਕਰੇ ਹੇ ਭਗਵੰਤ ਜਿਸ ਜਿਸ ਤਰਫ਼ ਜੀਵ ਤੈਨੇ ਲਗਾਏ ਹੈਂ ਤਿਸ ੨ ਓਰ ਲਗੇ ਹੈਂ ਆਪਣੇ ਆਪ ਸੇ ਕੋਈ ਜੀਵ ਕਿਆ ਕਰ ਸਕਤਾ ਹੈ ਹੇ ਪਾਰਬ੍ਰਹਮ ਸ੍ਵਾਮੀ ਮੇਰੇ ਕੋ ਬਖਸ਼ ਲੈ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਆਪਕੇ ਸਦਾ ਬਲਿਹਾਰਨੇ ਜਾਤਾ ਹੂੰ॥੨॥੬॥੧੨੮॥

ਆਸਾ ਮਹਲਾ ੫ ॥

ਪਰਮੇਸ੍ਵਰ ਕੋ ਅਪਨੇ ਸੇਵਕੋਂ ਕਾ ਸਹਾਈ ਦਿਖਾਵਤੇ ਹੈਂ॥

ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥
ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥੧॥

ਅਪਨੇ ਸੇਵਕੋਂ ਕੀ ਆਪ ਹੀ ਪਤਿ ਰਾਖਤਾ ਹੈ ਔਰ ਆਪ ਹੀ ਉਨਸੇ ਨਾਮ ਜਪਾਵਤਾ ਹੈ ਜਹਾਂ ਜਹਾਂ ਸੇਵਕੋਂ ਕੋ ਕਾਰਜ ਬਡਾ ਔ ਖੇਤੀ ਆਦਿ ਕ੍ਰਿਤ ਆਨ ਬਨਤੀ ਹੈ (ਕਾਜ) ਜੈਸੇ ਨਰਸੀ ਭਗਤ ਕੇ ਗਏ ਪੁਨਾ ਜੈਸੇ ਧੰਨੇ ਕੀ ਕ੍ਰਿਤ ਖੇਤੀ ਕਰੀ ਨਾਮਦੇਉ ਕੀ ਛਪਰੀ ਛਾਈ ਤਹਾਂ ਤਹਾਂ ਉਠ ਦੌੜਤਾ ਹੈ ਅਰਥਾਤ ਉਸੀ ਕਾਜ ਕੋ ਪੂਰਣ ਕਰ ਦੇਤਾ ਹੈ॥੧॥

ਸੇਵਕ ਕਉ ਨਿਕਟੀ ਹੋਇ ਦਿਖਾਵੈ ॥
ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥੧॥ ਰਹਾਉ ॥

ਪ੍ਰਭੂ ਕਾ ਬਿਰਦ ਹੈ ਜੋ ਸੇਵਕ ਕੋ (ਨਿਕਟੀ) ਸਮੀਪ ਹੋ ਕਰ ਅਪਨਾ ਰੂਪ ਵਾ ਪ੍ਰਤਾਪ ਦਿਖਲਾਉਤਾ ਹੈ ਸੇਵਕ ਜੋ ਜੋ ਮਨੋਰਥ ਠਾਕਰ ਕੇ ਪਾਸ ਕਹਿਤਾ ਹੈ ਸੋ ਸੀਘ੍ਰ ਹੋਇ ਆਵਤਾ ਹੈ॥੧॥

ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ ॥
ਤਿਸ ਕੀ ਸੋਇ ਸੁਣੀ ਮਨੁ ਹਰਿਆ ਤਿਸੁ ਨਾਨਕ ਪਰਸਣਿ ਆਵੈ ॥੨॥੭॥੧੨੯॥

ਜੋ ਅਪਨੇ ਸ੍ਵਾਮੀ ਕੋ ਅਛਾ ਲਗਤਾ ਹੈ ਮੈਂ ਤਿਸ ਸੇਵਕ ਕੇ ਬਲਿਹਾਰੇ ਜਾਤਾ ਹੂੰ ਤਿਸ ਕੀ ਸੋਭਾ ਸੁਣਨੇ ਕਰਕੇ ਮੇਰਾ ਮਨ ਹਰਿਆ ਹੋਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕੇ ਪਰਸਨ ਕੋ ਆਉਤਾ ਹੂੰ ਭਾਵ ਐਸੇ ਮਹਾਤਮਾ ਕਾ ਦਰਸ਼ਨ ਕਰਤਾ ਹੂੰ॥੨॥੭॥੧੨੯॥ ਸੰਤ ਮਿਤ੍ਰੋਂ ਪ੍ਰਤੀ ਉਪਦੇਸ਼॥

ਆਸਾ ਘਰੁ ੧੧ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਨਟੂਆ ਭੇਖ ਦਿਖਾਵੈ ਬਹੁ ਬਿਧਿ ਜੈਸਾ ਹੈ ਓਹੁ ਤੈਸਾ ਰੇ ॥
ਅਨਿਕ ਜੋਨਿ ਭ੍ਰਮਿਓ ਭ੍ਰਮ ਭੀਤਰਿ ਸੁਖਹਿ ਨਾਹੀ ਪਰਵੇਸਾ ਰੇ ॥੧॥

ਜਿਨੋਂ ਨੇ ਹਰੀ ਕੇ ਗੁਨ ਨਹੀਂ ਗਾਏ ਅਰ ਹੋਰ ਕਰਮ ਕੀਤੇ ਹੈਂ ਤਿਸ ਪਰ ਦ੍ਰਿਸਟਾਂਤ ਕਹਤੇ ਹੈਂ ਜੈਸੇ ਨਟ ਬਹੁਤ ਪ੍ਰਕਾਰ ਕੇ ਭੇਖ ਦਿਖਾਵਤਾ ਹੈ ਪਰੰਤੂ ਉਸ ਕਾ ਸਰੂਪ ਵੈਸਾ ਹੀ ਹੈ ਭਾਵ ਬਹੁਰੂਪੀਆ ਕੀ ਜਾਤੀ ਨਹੀਂ ਬਦਲਤੀ ਤਿਸੀ ਪ੍ਰਕਾਰ ਭ੍ਰਮ ਮੇਂ ਪੜ ਕਰ ਯਦਯਪ ਅਨੇਕ ਜੋਨਿ ਮੇਂ ਜੀਵ ਭ੍ਰਮਤਾ ਹੈ ਤਥਾਪਿ ਇਸ ਭ੍ਰਮਣੇ ਸੇ ਬ੍ਰਹਮ ਸੇ ਅਤ੍ਰਿਕੁ ਔਰ ਕੁਛ ਨਹੀਂ ਹੋ ਗਿਆ ਪਰੰਤੂ ਉਸਕੋ ਆਤਮ ਸੁਖ ਕਾ ਪ੍ਰਵੇਸ਼ ਨਹੀਂ ਹੂਆ ਇਸਤੇ ਸਰਬਦਾ ਦੁਖੀ ਹੀ ਰਹਾ॥੧॥

ਪੰਨਾ ੪੦੪

ਸਾਜਨ ਸੰਤ ਹਮਾਰੇ ਮੀਤਾ ਬਿਨੁ ਹਰਿ ਹਰਿ ਆਨੀਤਾ ਰੇ ॥

ਸਾਧਸੰਗਿ ਮਿਲਿ ਹਰਿ ਗੁਣ ਗਾਏ ਇਹੁ ਜਨਮੁ ਪਦਾਰਥੁ ਜੀਤਾ ਰੇ ॥੧॥ ਰਹਾਉ ॥

ਹੇ ਹਮਾਰੇ ਮਨ ਬਾਣੀ ਕੇ ਮਿਤ੍ਰ ਸੰਤ ਜਨੋਂ ਹਰੀ ਕੇ ਭਜਨ ਸੇ ਬਿਨਾਂ ਹਰ ਏਕ ਕਰਮ (ਆਨੀਤਾ) ਅਜੋਗ ਹੈ ਜਿਨੋਂ ਨੇ ਸਾਧ ਸੰਗਤ ਮੇਂ ਮਿਲ ਕਰ ਹਰਿ ਕੇ ਗੁਣ ਗਾਏ ਹੈਂ ਤਿਨੋਂ ਨੇ ਮਾਨੁਖ ਰੂਪ ਪਦਾਰਥ ਕੋ ਜੀਤ ਲੀਆ ਹੈ॥

ਤ੍ਰੈ ਗੁਣ ਮਾਇਆ ਬ੍ਰਹਮ ਕੀ ਕੀਨ੍ਹੀ ਕਹਹੁ ਕਵਨ ਬਿਧਿ ਤਰੀਐ ਰੇ ॥
ਘੂਮਨ ਘੇਰ ਅਗਾਹ ਗਾਖਰੀ ਗੁਰ ਸਬਦੀ ਪਾਰਿ ਉਤਰੀਐ ਰੇ ॥੨॥

ਯਦੀ ਯਹ ਕਹੋ ਯਹ ਤ੍ਰਿਗਣ ਆਤਮਕ ਮਾਯਾ ਬ੍ਰਹਮ ਕੀ ਕੀ ਹੂਈ ਨਦੀ ਹੈ ਤਿਸਮੇਂ ਬਿਖਯੋਂ ਰੂਪ ਘੁਮਨਘੇਰ ਹੈ ਅਰ (ਗਾਖਰੀ) ਕਠਨ ਹੈ ਫਿਰ ਵਹੁ ਕੈਸੀ ਹੈ (ਅਗਾਹ) ਅਥਾਹ ਹੈ ਕਹੋ ਜੀ ਤਿਸ ਸੇ ਕਿਸ ਪ੍ਰਕਾਰ ਤਰੀਏ ਤਿਸ ਪਰ ਕਹਤੇ ਹੈਂ ਹੇ ਭਾਈ ਏਕ ਗੁਰੋਂ ਕੇ ਸਬਦ ਕਰਕੇ ਹੀ ਪਾਰ ਉਤਾਰਾ ਹੋਤਾ ਹੈ॥੨॥

ਖੋਜਤ ਖੋਜਤ ਖੋਜਿ ਬੀਚਾਰਿਓ ਤਤੁ ਨਾਨਕ ਇਹੁ ਜਾਨਾ ਰੇ ॥
ਸਿਮਰਤ ਨਾਮੁ ਨਿਧਾਨੁ ਨਿਰਮੋਲਕੁ ਮਨੁ ਮਾਣਕੁ ਪਤੀਆਨਾ ਰੇ ॥੩॥੧॥੧੩੦॥

ਸ੍ਰੀ ਗੁਰੂ ਜੀ ਕਹਤੇ ਹੈਂ ਬੇਦ ਸ਼ਾਸਤ੍ਰੋਂ ਸੇ ਖੋਜਤੇ ਖੋਜਤੇ (ਖੋਜਿ) ਬੀਚਾਰ ਲੀਆ ਹੈ ਔਰ ਤਿਨ ਬੇਦ ਸ਼ਾਸਤ੍ਰੋਂ ਕਾ (ਤਤੁ) ਸਾਰ ਯਹ ਜਾਨਾ ਹੈ ਨਾਮ ਨਿਧਾਨ ਨਿਰਮੋਲਕ ਕੇ ਸਿਮਰਤੇ ਹੂਏ ਮੇਰਾ ਮਨ ਮਾਣਕ ਰੂਪ ਬ੍ਰਹਮ ਮੇਂ ਨਿਸਚਾ ਕਰਤਾ ਭਯਾ ਹੈ॥੩॥੧॥੧੩੦॥

ਆਸਾ ਮਹਲਾ ੫ ਦੁਪਦੇ ॥

ਯਦੀ ਯਹ ਕਹੈ ਕਿ ਬ੍ਰਹਮ ਵਿਸਯਕ ਨਿਸਚਯ ਕੈਸੇ ਹੂਆ ਔਰ ਇਸ ਨਿਸਚੇ ਕਾ ਫਲ ਕਿਆ ਹੈ? ਤਿਸ ਪਰ ਕਹਤੇ ਹੈਂ॥

ਗੁਰ ਪਰਸਾਦਿ ਮੇਰੈ ਮਨਿ ਵਸਿਆ ਜੋ ਮਾਗਉ ਸੋ ਪਾਵਉ ਰੇ ॥
ਨਾਮ ਰੰਗਿ ਇਹੁ ਮਨੁ ਤ੍ਰਿਪਤਾਨਾ ਬਹੁਰਿ ਨ ਕਤਹੂੰ ਧਾਵਉ ਰੇ ॥੧॥

ਗੁਰੋਂ ਕੀ ਕ੍ਰਿਪਾ ਕਰਕੇ ਠਾਕੁਰ ਮੇਰੇ ਮਨ ਮੇਂ ਬਸਾ ਹੈ ਜੋ ਮੈਂ ਅਪਨੇ ਠਾਕਰ ਸੇ ਮਾਂਗਤਾ ਹੂੰ ਸੋ ਮੈਂ ਪਾਵਤਾ ਹੂੰ ਅਬ ਮੇਰਾ ਮਨ ਨਾਮ ਵਿਖੇ ਪ੍ਰੇਮ ਕਰਨੇ ਸੇ ਤ੍ਰਿਪਤ ਹੋ ਗਿਆ ਹੈ ਫਿਰ ਮੈਂ ਕਹੀਂ ਨਹੀਂ ਦੌੜਤਾ ਹੂੰ॥੧॥

ਹਮਰਾ ਠਾਕੁਰੁ ਸਭ ਤੇ ਊਚਾ ਰੈਣਿ ਦਿਨਸੁ ਤਿਸੁ ਗਾਵਉ ਰੇ ॥
ਖਿਨ ਮਹਿ ਥਾਪਿ ਉਥਾਪਨਹਾਰਾ ਤਿਸ ਤੇ ਤੁਝਹਿ ਡਰਾਵਉ ਰੇ ॥੧॥ ਰਹਾਉ ॥

ਹੇ ਭਾਈ ਮੇਰਾ ਠਾਕੁਰ ਸਭ ਸੇ ਬਡਾ ਹੈ ਮੈਂ ਰਾਤ ਦਿਨ ਉਸੀ ਕੋ ਗਾਉਤਾ ਹੂੰ ਏਕ ਖਿਨ ਮੇਂ ਸੰਸਾਰ ਕੇ ਥਾਪਨੇ ਉਥਾਪਨੇ ਭਾਵ ਨਾਸ ਕਰਨੇ ਹਾਰਾ ਹੈ ਇਸੀ ਤੇ ਮੈਂ ਤਿਸਤੇ ਤੁਝਕੋ ਡਰਾਉਤਾ ਹੂੰ ਕਿ ਤੂੰ ਪ੍ਰਭੂ ਕਾ ਭੈ ਰਖ॥

ਜਬ ਦੇਖਉ ਪ੍ਰਭੁ ਅਪੁਨਾ ਸੁਆਮੀ ਤਉ ਅਵਰਹਿ ਚੀਤਿ ਨ ਪਾਵਉ ਰੇ ॥
ਨਾਨਕੁ ਦਾਸੁ ਪ੍ਰਭਿ ਆਪਿ ਪਹਿਰਾਇਆ ਭ੍ਰਮੁ ਭਉ ਮੇਟਿ ਲਿਖਾਵਉ ਰੇ
॥੨॥੨॥੧੩੧॥

ਅਪਨਾ ਜੋ ਸ੍ਵਾਮੀ ਹੈ ਜਬ ਤੁਮ ਤਿਸ ਕੋ ਦੇਖੋਗੇ ਤੌ ਅਵਰ ਜੋ ਦੇਵੀ ਦੇਉਤਾ ਹੈ ਤਿਨ ਕੋ ਚਿਤ ਮੇਂ ਪਸੰਦ ਨਹੀਂ ਲਿਆਓਗੇ ਸ੍ਰੀ ਗੁਰੂ ਜੀ ਕਹਤੇ ਹੈਂ ਮੁਝ ਦਾਸ ਕੋ ਅਕਾਲ ਪੁਰਖ ਨੇ ਭਗਤੀ ਰੂਪ ਸਿਰੋਪਾਉ ਪਹਿਰਾਇਆ ਹੈ ਅਬ ਮੈਂ ਔਰ ਜਗਜਾਸੂਓਂ ਕਾ ਭੀ ਭ੍ਰਮ ਔਰ ਭੈ ਮਿਟਾਇ ਕਰ ਬ੍ਰਹਮ ਸਾਖਯਾਤਕਾਰ ਕਰਾਇ ਦੇਤਾ ਹੂੰ ਵਾ ਜਿਨ ਕੋ ਪ੍ਰਭੂ ਨੇ ਪਤ ਯੁਕਤ ਕੀਆ ਹੈ ਓਹ ਔਰੋਂ ਕੋ (ਲਿਖਾਵਉ) ਜਨਾਇ ਕਰ ਭ੍ਰਮ ਭਉ ਮੇਟ ਦੇਤੇ ਹੈਂ॥੨॥੨॥੧੩੧॥

ਆਸਾ ਮਹਲਾ ੫ ॥

ਕਾਮਾਦਿਕੋਂ ਕੀ ਪ੍ਰਬਲਤਾ ਦਿਖਾਵਤੇ ਹੈਂ॥

ਚਾਰਿ ਬਰਨ ਚਉਹਾ ਕੇ ਮਰਦਨ ਖਟੁ ਦਰਸਨ ਕਰ ਤਲੀ ਰੇ ॥
ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ ॥੧॥

ਯਹ ਕਾਮਾਦਿ ਕੈਸੇ ਬਲੀ ਹੈਂ ਜੋ ਚਾਰ ਬਰਨ ਬ੍ਰਹਮਣ ਖਤ੍ਰੀ ਬੈਸ ਸੂਦਰ ਹੈਂ ਇਨ ਚਾਰੋਂ ਕੋ ਮਲ ਰਖਾ ਹੈ ਔਰ ਖਟ ਭੇਖੋਂ ਕੋ ਹਾਥ ਕੀ ਤਲੀ ਮੈਂ ਭਾਵ ਅਪਨੇ ਅਧੀਨ ਕਰ ਰਖਾ ਹੈ ਹੇ ਭਾਈ ਸੁੰਦਰ ਸਰੂਪ ਵਾਲੇ (ਸੁਘਰ) ਚਤਰ ਔਰ ਜੋ ਬਾਕ ਬਿਲਾਸ ਮੈਂ ਸਿਆਨੇ ਹੈਂ ਤਿਨਕੀ ਭੀ ਬੁਧੀ ਇਨ ਮੋਹ ਆਦਿਕ ਪਾਂਚੋਂ ਨੇ ਛਲ ਲੀ ਹੈ॥੧॥

ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ ॥
ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ ॥੧॥ ਰਹਾਉ ॥

ਹੇ ਭਾਈ ਜਿਸਨੇ ਸਤਸੰਗ ਮੇਂ ਮਿਲ ਕਰ ਪੰਚ ਸੂਰਮੇ ਕਾਮਾਦਿਕ ਮਾਰੇ ਹੈਂ ਐਸਾ ਕੌਨ ਬਲਵਾਨ ਹੈ ਅਰਥਾਤ ਐਸਾ ਨਿਰਬਿਕਾਰ ਪੁਰਸ਼ ਦੁਰਲਭ ਹੈ ਜਿਸ ਸੰਤ ਨੇ (ਮਾਰਿ) ਕਾਮਾਦਿਕ ਪੰਚ ਬਿਕਾਰ (ਬਿਦਾਰਿ) ਨਾਸ ਕਰਕੇ (ਗੁਦਾਰੇ) ਚਲਾਇ ਦੀਏ ਹੈਂ ਸੋ ਇਸ ਕਲੀ ਮੇਂ ਪੂਰਨ ਹੂਆ ਹੈ॥੧॥

ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ ॥
ਕਹੁ ਨਾਨਕ ਤਿਨਿ ਜਨਿ ਨਿਰਦਲਿਆ ਸਾਧਸੰਗਤਿ ਕੈ ਝਲੀ ਰੇ ॥੨॥੩॥੧੩੨॥

ਏਹ ਕਾਮਾਦਿ ਬੜੀ ਕੌਮ ਵਾਲੇ ਹੈਂ ਨ ਬਸ ਆਵਤੇ ਹੈਂ ਔਰ ਨ ਕਿਸੀ ਪ੍ਰਕਾਰ ਭਾਗ ਜਾਤੇ ਹੈਂ ਇਨਕੀ (ਹਠਲੀ) ਹਠ ਵਾਲੀ ਫੌਜ ਜੋ ਹੈ ਬੜੀ (ਮੁਹਕਮ) ਦ੍ਰਿਢ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਨੇ ਸਾਧ ਸੰਗਤ ਕੈ (ਝਲੀ) ਭਾਵ ਸਰਨਿ ਲਈ ਹੈ ਤਿਨ ਜਨੋਂ ਨੇ (ਨਿਰ) ਬਿਸੇਸ ਕਰਕੇ ਇਨਕੋ (ਦਲਿਆ) ਨਾਸ ਕੀਆ ਹੈ॥੨॥੩॥੧੩੨॥

ਆਸਾ ਮਹਲਾ ੫ ॥

ਦੋ ਸ਼ਬਦੋਂ ਕਰ ਹਰੀ ਕੀ ਕਥਾ ਕਾ ਮਹਾਤਮ ਕਹਤੇ ਹੈਂ॥

ਨੀਕੀ ਜੀਅ ਕੀ ਹਰਿ ਕਥਾ ਊਤਮ ਆਨ ਸਗਲ ਰਸ ਫੀਕੀ ਰੇ ॥੧॥ ਰਹਾਉ ॥

ਹਰੀ ਕੀ ਕਥਾ ਜੋ (ਨੀਕੀ) ਚੰਗੀ ਹੈ ਸੋ ਜੀਵ ਕੀ ਬੁਧੀ ਕੋ ਉਤਮ ਕਰਨੇ ਵਾਲੀ ਹੈ ਔਰ ਸੰਪੂਰਨ ਰਸੋਂ ਕੀ ਪੰਕਤੀ (ਫੀਕੀ) ਨਿਰੱਸ ਹੈ॥੧॥

ਬਹੁ ਗੁਨਿ ਧੁਨਿ ਮੁਨਿ ਜਨ ਖਟੁ ਬੇਤੇ ਅਵਰੁ ਨ ਕਿਛੁ ਲਾਈਕੀ ਰੇ ॥੧॥

ਬਹੁਤ ਸੇ ਜੋ (ਗੁਨਿ) ਗੁਨੀ ਹੈਂ ਧੁਨਿ ਲਗਾਵਨੇ ਵਾਲੇ ਭਾਵ ਜੋਗੀ ਹੈਂ (ਮੁਨਿ) ਮਨਨਸੀਲੀ ਹੈਂ (ਖਟੁ ਬੇਤੇ) ਜੋ ਖਟ ਸ਼ਾਸਤ੍ਰੋਂ ਕੇ ਜਾਨਨੇ ਵਾਲੇ ਹੈਂ ਤਿਨ ਸਭ ਨੇ ਬਿਚਾਰ ਕਰ ਕਹਾ ਹੈ ਕਿ ਹਰੀ ਕਥਾ ਕੇ ਤੁਲ ਹੋਰ (ਕਿਛੁ) ਕੋਈ ਕਥਾ (ਲਾਈਕੀ) ਜੋਗ ਨਹੀਂ ਹੈ॥੧॥

ਬਿਖਾਰੀ ਨਿਰਾਰੀ ਅਪਾਰੀ ਸਹਜਾਰੀ ਸਾਧਸੰਗਿ ਨਾਨਕ ਪੀਕੀ ਰੇ ॥੨॥੪॥੧੩੩॥

ਪੁਨਾ ਹਰੀ ਕੀ ਕਥਾ ਕੈਸੀ ਹੈ (ਬਿਖਾਰੀ) ਬਿਖਿਓਂ ਕੇ ਕਾਟਨੇ ਕੋ ਆਰੀ ਹੈ ਔਰ ਮਾਇਕ ਕਥਾਓਂ ਸੇ (ਨਿਰਾਰੀ) ਨਿਰਾਲੀ ਹੈ (ਅਪਾਰੀ) ਬਸੰਤ ਹੈ ਵਾ ਅਪਾਰ ਪਰਮੇਸ੍ਵਰ ਕਾ ਨਿਰਨਾ ਕਰਾਉਨੇ ਹਾਰੀ ਹੈ ਅਲੀ ਭਾਵ ਸਖੀ ਹੈ (ਸਹਜਾਰੀ) ਹੇ ਭਾਈ ਸਾਂਤੀ ਕੀ ਵਾ ਗਜ਼ਾਨ ਕੀ ਪੰਕਤੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਹਰਿ ਕਥਾ ਕੌਨ ਹੈ ਜੋ (ਪੀ) ਪਤੀ ਕੀ ਕਥਾ ਸਾਧ ਸੰਗਤ ਦ੍ਵਾਰੇ ਮੈਂ ਹੋਤੀ ਹੈ॥੨॥੪॥੧੩੩॥

ਆਸਾ ਮਹਲਾ ੫ ॥

ਹਮਾਰੀ ਪਿਆਰੀ ਅੰਮ੍ਰਿਤ ਧਾਰੀ ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥੧॥ ਰਹਾਉ ॥

ਫਿਰ ਵਹੁ ਕਥਾ ਕੈਸੀ ਹੈ ਹਮਾਰੀ ਪਜਾਰੀ ਹੈ ਔ (ਅੰਮ੍ਰਿਤ) ਨਾਮ ਰੂਪ ਅੰਮ੍ਰਿਤ ਕੇ (ਧਾਰੀ) ਧਾਰਨੇ ਵਾਲੀ ਵਾ ਪ੍ਰਵਾਹ ਰੂਪ ਹੈ ਜੋ ਜੋ (ਗੁਰ) ਬਡੇ ਸਨਕਾਦਿਕ ਆਦਿ ਹੂਏ ਹੈਂ ਤਿਨੋ ਨੇ ਭੀ

ਨਿਮਖ ਮਾਤ੍ਰ ਮਨ ਤੇ (ਟਾਰੀ) ਹਟਾਈ ਨਹੀਂ ਹੈ ਵਾ ਗੁਰਾਂ ਦੀ ਕਿਰਪਾ ਤੇ ਹਮਨੇ ਨਿਮਖ ਮਾਤ੍ਰ ਬੀ ਮਨ ਤੇ ਹਟਾਈ ਨਹੀਂ ਹੈ ਭਾਵ ਹਮਾਰੇ ਮਨ ਤੇ ਕਥਾ ਸ੍ਰਵਣ ਕੀ ਰੁਚੀ ਨਹੀਂ ਹਟਤੀ ਹੈ॥

ਦਰਸਨ ਪਰਸਨ ਸਰਸਨ ਹਰਸਨ ਰੰਗਿ ਰੰਗੀ ਕਰਤਾਰੀ ਰੇ ॥੧॥

ਕਥਾ ਮੈਂ ਸੰਤੋਂ ਕਾ ਦਰਸਨ ਕਰਕੇ ਪੁਰਸ (ਸਰਸਨ) ਅਧਿਕਤਾ ਕੋ ਪ੍ਰਾਪਤ ਹੋਤਾ ਹੈ ਅਰੁ (ਪਰਸਨ) ਮਿਲਾਪ ਕਰਨੇ ਤੇ ਭਾਵ ਸੁਣਨੇ ਤੇ (ਹਰਸਨ) ਹਰਖਤ ਹੋਤਾ ਹੈ ਭਾਵ ਯਹ ਕਿ ਸੰਸਯ ਕੀ ਨਿਬ੍ਰਤੀ ਕਰ ਆਨੰਦ ਹੋਤਾ ਹੈ॥੧॥

ਖਿਨੁ ਰਮ ਗੁਰ ਗਮ ਹਰਿ ਦਮ ਨਹ ਜਮ ਹਰਿ ਕੰਠਿ ਨਾਨਕ ਉਰਿ ਹਾਰੀ ਰੇ ॥੨॥੫॥੧੩੪॥

ਸ੍ਰੀ ਗੁਰੂ ਜੀ ਕਹਤੇ ਹੈਂ (ਗੁਰਗਮ) ਗੁਰੂ ਕੀ ਦੀ ਹੂਈ ਗਤਾਤ ਸੇ (ਖਿਨ ਰਮ ਹਰਿ ਦਮ) ਹਰ ਖਿਨ ਮੇਂ ਹਰ ਸ੍ਵਾਸ ਮੇਂ ਜਿਸਨੇ ਹਰਿ ਕੀ ਕਥਾ ਮੇਂ ਰਮਣ ਕੀਆ ਹੈ ਭਾਵ ਕਹੀ ਵਾ ਸੁਣੀ ਹੈ ਔਰ (ਹਰਿ ਕੰਠ) ਹਰਿ ਨਾਮ ਕੀ ਕਥਾ ਹਾਰ ਕੀ ਨਜਾਈ (ਉਰਿ) ਵਸੇਸ ਕਰਕੇ ਜਿਨਾਂ ਨੇ ਹੀ ਕੰਠ ਮੇਂ ਰਖੀ ਹੈ ਤਿਨ ਗੁਰਮੁਖੋਂ ਕੋ (ਨਹਜਮ) ਜਨਮ ਨਹੀਂ ਹੋਤਾ ਵਾ ਜਮ ਮਾਰਗ ਨਹੀਂ ਹੋਤਾ ਹੈ॥੨॥੫॥੧੩੪॥

ਆਸਾ ਮਹਲਾ ੫ ॥

ਸਤਿ ਸੰਗਤਿ ਕੀ ਮਹਿਮਾਂ ਕਹ ਕਰ ਪਰਮੇਸ੍ਵਰ ਸੇ ਤਿਸ ਕੀ ਪ੍ਰਾਪਤੀ ਮਾਂਗਤੇ ਹੂਏ ਕਹਤੇ ਹੈਂ॥

ਨੀਕੀ ਸਾਧ ਸੰਗਾਨੀ ॥ ਰਹਾਉ ॥

ਹੇ ਅਕਾਲ ਪੁਰਖ ਤੇਰੇ ਸਾਧੋਂ ਕੀ ਸੰਗਤ (ਨੀਕੀ) ਚੰਗੀ ਹੈ॥

ਪਹਰ ਮੂਰਤ ਪਲ ਗਾਵਤ ਗਾਵਤ ਗੋਵਿੰਦ ਗੋਵਿੰਦ ਵਖਾਨੀ ॥੧॥

ਹੇ ਗੋਬਿੰਦ (ਗੋਵਿੰਦ) ਵੇਦੋਂ ਕਰ ਜਾਨਣੇ ਜੋਗ ਸੋ ਸਾਧ ਪਹਰੋਂ ਮੈਂ ਤੇਰਾ ਜਸੁ ਗਾਵਤੇ ਹੈਂ ਔ (ਮੂਰਤੁ) ਮਹੂਰਤਿ ਅਰਥਾਤ ਦੋ ਘੜੀ ਔ ਘੜੀ ਮੈਂ ਗਾਵਤੇ ਹੈਂ ਪੁਨ: ਪਲ ਪਲ ਮੈਂ ਤੇਰਾ ਹੀ (ਵਖਾਨੀ) ਕਥਨ ਕਰਤੇ ਹੈਂ॥੧॥

ਚਾਲਤ ਬੈਸਤ ਸੋਵਤ ਹਰਿ ਜਸੁ ਮਨਿ ਤਨਿ ਚਰਨ ਖਟਾਨੀ ॥੨॥

ਹੇ ਹਰੀ ਚਲਤੇ ਬੈਠਤੇ ਸੋਵਤੇ ਤੇਰਾ ਜਸੁ ਕਰਤੇ ਹੈਂ ਤਿਨ ਕੇ ਮਨ ਤਨ ਮੇਂ ਚਰਨੋਂ ਕੀ ਪ੍ਰੀਤ ਹੀ (ਖਟਾਨੀ) ਸਮਾਇ ਰਹੀ ਹੈ॥੨॥

ਹਉ ਹਉਰੋ ਤੂ ਠਾਕੁਰੁ ਗਉਰੋ ਨਾਨਕ ਸਰਨਿ ਪਛਾਨੀ ॥੩॥੬॥੧੩੫॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਤੁਛ ਦਾਸ ਹੂੰ ਤੂੰ ਮੇਰਾ ਠਾਕੁਰ (ਗਉਰੋ) ਭਾਰੀ ਹੈਂ ਤਾਂ ਤੇ ਮੈਨੇ ਤੋ ਮੁਕ੍ਤਿ ਦਾਤੀ ਤੇਰੇ ਸੰਤੋਂ ਕੀ ਸਰਣ ਹੀ ਪਛਾਨੀ ਹੈ॥੪॥੬॥੧੩੫॥

ਪੰਨਾ ੪੦੫

ਰਾਗੁ ਆਸਾ ਮਹਲਾ ੫ ਘਰੁ ੧੨

ੴ ਸਤਿਗੁਰ ਪ੍ਰਸਾਦਿ ॥

ਤਿਆਗਿ ਸਗਲ ਸਿਆਨਪਾ ਭਜੁ ਪਾਰਬ੍ਰਹਮ ਨਿਰੰਕਾਰੁ ॥
ਏਕ ਸਾਚੇ ਨਾਮ ਬਾਝਹੁ ਸਗਲ ਦੀਸੈ ਛਾਰੁ ॥੧॥

ਉਪਦੇਸ॥ ਸਭ ਸਿਆਨਪੋਂ ਕੋ ਤਜਾਗ ਕਰਕੇ ਪਾਰਬ੍ਰਹਮ ਨਿਰੰਕਾਰ ਕੋ ਭਜੁ ਏਕ ਸਚੇ ਨਾਮ ਸੇ ਬਿਨਾਂ ਸਭ ਪਦਾਰਥ (ਛਾਰੁ) ਭਸਮ ਵਤ ਦਿਖਲਾਈ ਪੜਤੇ ਹੈਂ॥੧॥

ਸੋ ਪ੍ਰਭੁ ਜਾਣੀਐ ਸਦ ਸੰਗਿ ॥

ਗੁਰ ਪ੍ਰਸਾਦੀ ਬੂਝੀਐ ਏਕ ਹਰਿ ਕੈ ਰੰਗਿ ॥੧॥ ਰਹਾਉ ॥

ਹੇ ਭਾਈ ਸੋ ਪ੍ਰਭੂ ਕੋ ਸਦਾ ਸੰਗ ਜਾਨੀਐ ਗੁਰੋਂ ਕੀ ਕ੍ਰਿਪਾ ਸੇ ਜਿਨ ਕੋ ਯਹ ਬੂਝਿ ਆਈ ਹੈ ਸੋ ਏਕ ਹਰਿ ਕੇ (ਰੰਗਿ) ਆਨੰਦ ਕੋ ਪ੍ਰਾਪਤ ਹੁਏ ਹੈਂ॥੧॥

ਸਰਣਿ ਸਮਰਥ ਏਕ ਕੇਰੀ ਦੂਜਾ ਨਾਹੀ ਠਾਉ ॥
ਮਹਾ ਭਉਜਲੁ ਲੰਘੀਐ ਸਦਾ ਹਰਿ ਗੁਣ ਗਾਉ ॥੨॥

ਹੇ ਭਾਈ ਏਕ ਸਮਰਥ (ਕੇਰੀ) ਕੀ (ਸਰਣਿ) ਆਸਰੇ ਸੇ ਬਿਨਾਂ ਦੂਸਰਾ ਕੋਈ ਅਸਥਾਨ ਨਹੀਂ ਹੈ ਨਿਤਯ ਹਰੀ ਕੇ ਗੁਣ ਗਾਇ ਕਰ ਮਹਾਂ ਭਉਜਲ ਜੋ ਸੰਸਾਰ ਸਮੁੰਦ੍ਰ ਹੈ ਸੋ ਲੰਘੀਤਾ ਹੈ॥੨॥

ਜਨਮ ਮਰਣੁ ਨਿਵਾਰੀਐ ਦੁਖੁ ਨ ਜਮ ਪੁਰਿ ਹੋਇ ॥
ਨਾਮੁ ਨਿਧਾਨੁ ਸੋਈ ਪਾਏ ਕ੍ਰਿਪਾ ਕਰੇ ਪ੍ਰਭੁ ਸੋਇ ॥੩॥

ਜਨਮ ਮਰਨ ਦੂਰ ਕਰੀਤਾ ਹੈ ਫਿਰ ਜਮ ਪੁਰ ਕਾ ਦੁਖ ਨਹੀਂ ਹੋਤਾ ਹੈ ਜਿਸ ਪਰ ਸੋ ਪ੍ਰਭੂ ਕ੍ਰਿਪਾ ਕਰਤਾ ਹੈ ਸੋਈ ਪੁਰਖੁ ਨਾਮ ਖਜਾਨਾ ਪਾਉਤਾ ਹੈ॥੩॥

ਏਕ ਟੇਕ ਅਧਾਰੁ ਏਕੋ ਏਕ ਕਾ ਮਨਿ ਜੋਰੁ ॥
ਨਾਨਕ ਜਪੀਐ ਮਿਲਿ ਸਾਧਸੰਗਤਿ ਹਰਿ ਬਿਨੁ ਅਵਰੁ ਨ ਹੋਰੁ ॥੪॥੧॥੧੩੬॥

ਏਕ ਅਕਾਲ ਪੁਰਖ ਕੀ ਹੀ ਬਾਣੀ ਕਰਕੇ (ਟੇਕ) ਸਰਣ ਹੈ ਔ ਏਕ ਹੀ ਕਾ ਸਰੀਰ ਕਰਕੇ ਆਧਾਰ ਹੈ ਏਕ ਹੀ ਕਾ ਮੇਰੇ ਕੋ ਮਨ ਕਰਕੇ ਬਲ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਹਰਿ ਸੇ ਬਿਨਾਂ ਅਵਰ ਅਸਥਾਨ ਮੈਂ ਦੂਸਰਾ ਕੋਈ ਨਹੀਂ ਹੈ ਸਾਧ ਸੰਗਤ ਮੇਂ ਮਿਲ ਕਰ ਤਿਸ ਕੋ ਜਪੀਐ॥੪॥੧॥੧੩੬॥

ਆਸਾ ਮਹਲਾ ੫ ॥

ਅਪਨੇ ਮਨ ਪ੍ਰਤਿ ਉਪਦੇਸ਼॥

ਜੀਉ ਮਨੁ ਤਨੁ ਪ੍ਰਾਨ ਪ੍ਰਭ ਕੇ ਦੀਏ ਸਭਿ ਰਸ ਭੋਗ ॥
ਦੀਨ ਬੰਧਪ ਜੀਅ ਦਾਤਾ ਸਰਣਿ ਰਾਖਣ ਜੋਗੁ ॥੧॥

ਇਸ ਜੀਵ ਕੋ ਮਨ ਤਨ ਪ੍ਰਾਨ ਔਰ ਸਭ ਪ੍ਰਕਾਰ ਕੇ ਰਸੋਂ ਕੇ ਭੋਗ ਪ੍ਰਭੂ ਕੇ ਦੀਏ ਹੁਏ ਹੈਂ ਸੋ ਦੀਨੋਂ ਕਾ ਬੰਧਪ ਜੀਵ ਕਾ ਦਾਤਾ ਹੈ ਅਪਣੀ ਸਰਣ ਮੇਂ ਦਾਸੋਂ ਕੋ ਰਾਖਨੇ ਜੋਗ ਹੈ॥੧॥

ਮੇਰੇ ਮਨ ਧਿਆਇ ਹਰਿ ਹਰਿ ਨਾਉ ॥
ਹਲਤਿ ਪਲਤਿ ਸਹਾਇ ਸੰਗੇ ਏਕ ਸਿਉ ਲਿਵ ਲਾਉ ॥੧॥ ਰਹਾਉ ॥

ਹੇ ਮੇਰੇ ਮਨ ਹਰਿ ਹਰਿ ਨਾਮ ਕੋ ਧਿਆਉ ਜੋ (ਹਲਤਿ ਪਲਤਿ) ਲੋਕ ਪ੍ਰਲੋਕ ਮੇਂ ਤੇਰਾ ਸੰਗ ਸਹਾਈ ਹੈ ਉਸ ਏਕ ਸੇ ਲਿਵ ਲਗਾਉ॥੧॥

ਬੇਦ ਸਾਸਤ੍ਰ ਜਨ ਧਿਆਵਹਿ ਤਰਣ ਕਉ ਸੰਸਾਰੁ ॥
ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ ॥੨॥

ਬੇਦ ਸਾਸਤ੍ਰੋਂ ਦ੍ਵਾਰਾ ਸਮਝ ਕੇ ਦਾਸ ਜੋ ਹੈਂ ਸੰਸਾਰ ਸਮੁੰਦ੍ਰ ਸੇ ਤਰਨੇ ਕੋ ਤਿਸ ਕਾ ਧਿਆਉਣਾ ਕਰਤੇ ਹੈਂ ਜਿਸਨੇ ਕਰਮ ਧਰਮ ਔਰ ਅਨੇਕ ਪ੍ਰਕਾਰ ਕੀ ਕ੍ਰਿਯਾ ਕੀ ਹੈ ਨਾਮ ਚਿੰਤਨ ਰੂਪ ਜੋ (ਅਚਾਰੁ) ਕਰਤੱਬ ਹੈ ਸੋ ਸਭ ਸੇ ਊਪਰ ਹੈ॥੨॥

ਕਾਮੁ ਕ੍ਰੋਧੁ ਅਹੰਕਾਰੁ ਬਿਨਸੈ ਮਿਲੈ ਸਤਿਗੁਰ ਦੇਵ ॥
ਨਾਮੁ ਦ੍ਰਿੜੁ ਕਰਿ ਭਗਤਿ ਹਰਿ ਕੀ ਭਲੀ ਪ੍ਰਭ ਕੀ ਸੇਵ ॥੩॥

ਜਬ ਸਤਿਗੁਰ ਦੇਵ ਮਿਲਤੇ ਹੈਂ ਤਬ ਕਾਮ ਕ੍ਰੋਧ ਹੰਕਾਰ ਸਭ ਨਸ਼ਟ ਹੋ ਜਾਤੇ ਹੈਂ। ਤਾਂ ਤੇ ਨਾਮ ਚਿੰਤਨ ਕੋ ਦ੍ਰਿੜ੍ਹ ਕਰ ਹਰਿ ਕੀ ਭਗਤਿ ਕਰ ਇਸ ਪ੍ਰਕਾਰ ਪ੍ਰਭ ਕੀ ਸੇਵਾ ਕਰਨੀ ਭਲੀ ਹੈ ਔਰ ਇਸ ਪ੍ਰਕਾਰ ਬੇਨਤੀ ਕਰ॥੩॥

ਚਰਣ ਸਰਣ ਦਇਆਲ ਤੇਰੀ ਤੂੰ ਨਿਮਾਣੇ ਮਾਣੁ ॥
ਜੀਅ ਪ੍ਰਾਣ ਅਧਾਰੁ ਤੇਰਾ ਨਾਨਕ ਕਾ ਪ੍ਰਭੁ ਤਾਣੁ ॥੪॥੨॥੧੩੭॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ (ਚਰਣ) ਪੂਜਜ ਹੇ ਦਿਆਲ ਮੈਨੇ ਤੇਰੀ ਸਰਣ ਲਈ ਹੈ॥ ਤੂੰ ਨਿਮਾਣੋਂ ਕਾ ਮਾਣੂ ਹੈਂ ਮੇਰੇ ਕੋ ਜੀਵ ਪ੍ਰਾਣ ਕਰ ਤੇਰਾ ਹੀ ਅਧਾਰ ਹੈ ਔਰ ਤੇਰਾ ਹੀ (ਤਾਣੁ) ਬਲ ਹੈ॥੪॥੨॥੧੩੭॥

ਆਸਾ ਮਹਲਾ ੫ ॥
ਡੋਲਿ ਡੋਲਿ ਮਹਾ ਦੁਖੁ ਪਾਇਆ ਬਿਨਾ ਸਾਧੂ ਸੰਗ ॥
ਖਾਟਿ ਲਾਭੁ ਗੋਬਿੰਦ ਹਰਿ ਰਸੁ ਪਾਰਬ੍ਰਹਮ ਇਕ ਰੰਗ ॥੧॥

ਹੇ ਮਨ ਸਾਧੂਓਂ ਕੇ ਸਤਿਸੰਗ ਕੀਏ ਬਿਨਾਂ ਆਨ ਓਰ ਫਿਰ ਫਿਰ ਕਰ ਤੈਨੇ ਪਰਮ ਦੁਖ ਪਾਯਾ ਹੈ ਤਾਂ ਤੇ ਸਾਧੂਓਂ ਕਾ ਸੰਗ ਕਰਕੇ ਹਰੀ ਗੋਬਿੰਦ ਕਾ (ਰਸੁ) ਪ੍ਰੇਮ ਰੂਪ ਨਫਾ ਖਾਟ ਤਿਸ ਪ੍ਰੇਮ ਤੇ ਤੇਰੇ ਕੋ ਅਦੁਤੀ ਪਾਰਬ੍ਰਹਮ ਕਾ ਅਨੰਦ ਪ੍ਰਾਪਤ ਹੋਵੇਗਾ।

ਹਰਿ ਕੋ ਨਾਮੁ ਜਪੀਐ ਨੀਤਿ ॥
ਸਾਸਿ ਸਾਸਿ ਧਿਆਇ ਸੋ ਪ੍ਰਭੁ ਤਿਆਗਿ ਅਵਰ ਪਰੀਤਿ ॥੧॥ ਰਹਾਉ ॥

ਹੇ ਮਨ ਹਰਿ ਕਾ ਨਾਮ ਨਿਤ ਹੀ ਜਪ ਅਵਰ ਪ੍ਰੀਤਿ ਕੋ ਤਿਆਗ ਕਰਕੇ ਸ੍ਵਾਸ ਸ੍ਵਾਸ ਤਿਸੀ ਪ੍ਰਭੂ ਕੋ ਧਜਾਉ॥

ਕਰਣ ਕਾਰਣ ਸਮਰਥ ਸੋ ਪ੍ਰਭੁ ਜੀਅ ਦਾਤਾ ਆਪਿ ॥
ਤਿਆਗਿ ਸਗਲ ਸਿਆਣਪਾ ਆਠ ਪਹਰ ਪ੍ਰਭੁ ਜਾਪਿ ॥੨॥

ਸੋ ਪ੍ਰਭ ਕਰਨ ਕਾਰਨ ਸਮਰਥ ਹੈ ਆਪ ਹੀ ਸਭ ਜੀਵੋਂ ਕਾ ਦਾਤਾ ਹੈ ਤਾਂ ਤੇ ਸਭ ਚਤੁਰਾਈਓਂ ਕੋ ਤਿਆਗ ਕਰ ਅਸ੍ਟ ਪਹਿਰ ਤਿਸੀ ਕਾ ਜਾਪੁ ਕਰੋ॥੨॥

ਮੀਤੁ ਸਖਾ ਸਹਾਇ ਸੰਗੀ ਊਚ ਅਗਮ ਅਪਾਰੁ ॥
ਚਰਣ ਕਮਲ ਬਸਾਇ ਹਿਰਦੈ ਜੀਅ ਕੋ ਆਧਾਰੁ ॥੩॥

ਇਸ ਲੋਕ ਮੇਂ ਜੋ ਮੀਤ ਹੈਂ ਪਰਲੋਕ ਮੇਂ ਜੋ ਸਖਾ ਰੂਪ ਇਸ ਲੋਕ ਮੇਂ ਪਰਲੋਕ ਮੇਂ ਸੰਗੀ ਸਹਾਇਕ ਹੋਏਗਾ ਜੋ ਮਨ ਬਾਣੀ ਤੇ ਅਗਮ ਔ (ਅਪਾਰੁ) ਪਾਰਾਵਾਰ ਸੇ ਰਹਤ ਹੈ ਜੋ ਜੀਵੋਂ ਕੋ ਆਸਰਾ ਰੂਪ ਹੈ ਤਿਸ ਕੇ ਚਰਣ ਕਮਲੋਂ ਕੋ ਹਿਰਦੇ ਮੇਂ ਬਸਾਉ॥੩॥

ਕਰਿ ਕਿਰਪਾ ਪ੍ਰਭ ਪਾਰਬ੍ਰਹਮ ਗੁਣ ਤੇਰਾ ਜਸੁ ਗਾਉ ॥
ਸਰਬ ਸੂਖ ਵਡੀ ਵਡਿਆਈ ਜਪਿ ਜੀਵੈ ਨਾਨਕੁ ਨਾਉ ॥੪॥੩॥੧੩੮॥

ਇਸ ਪ੍ਰਕਾਰ ਬੇਨਤੀ ਕਰ ਕਿ ਹੇ ਸੁਆਮੀ ਤੂੰ ਮੇਰੇ ਪਰ ਕ੍ਰਿਪਾ ਕਰ ਹੇ ਪਾਰਬ੍ਰਹਮ ਪ੍ਰਭੂ ਗੁਣ ਵਿਚਾਰ ਕੇ ਮੈਂ ਤੇਰਾ ਜਸ ਗਾਇਨ ਕਰਤਾ ਰਹੂੰ ਸ੍ਰੀ ਗੁਰੂ ਜੀ ਕਹਤੇ ਹੈਂ ਸਰਬ ਪਰਕਾਰ ਕੇ ਸੁਖ ਔਰ ਬਡੀ ਵਡਿਆਈ ਯਹੀ ਮੁਝ ਕੋ ਦੇਹੁ ਜਬ ਤਕ ਜੀਵੋਂ ਤੇਰਾ ਨਾਮ ਜਪ ਕਰ ਜੀਵੋਂ॥੪॥੩॥੧੩੮॥

ਆਸਾ ਮਹਲਾ ੫ ॥
ਉਦਮੁ ਕਰਉ ਕਰਾਵਹੁ ਠਾਕੁਰ ਪੇਖਤ ਸਾਧੂ ਸੰਗਿ ॥
ਹਰਿ ਹਰਿ ਨਾਮੁ ਚਰਾਵਹੁ ਰੰਗਨਿ ਆਪੇ ਹੀ ਪ੍ਰਭ ਰੰਗਿ ॥੧॥

ਹੇ ਠਾਕੁਰ ਜੋ ਤੁਮ ਉਦਮ ਕਰਵਾਵਹੁ ਤੋ ਮੈਂ ਤੇਰੇ ਬਲ ਕਰ ਸਾਧ ਸੰਗ ਕਾ ਉਦਮ ਕਰੂੰਗਾ ਮੈਂ ਸਾਧ ਸੰਗ ਕੀ ਓਰ ਦੇਖ ਰਹਾ ਹੂੰ ਪਰੰਤੂ ਮੁਝੇ ਪਰਾਪਤ ਨਹੀਂ ਹੂਆ ਜਬ ਹਰਿ ਹਰਿ ਨਾਮ ਕੀ ਸਤਸੰਗ ਰੂਪੀ (ਰੰਗਨਿ) ਮਟੀ ਮੇਂ ਹੇ ਪ੍ਰਭੂ ਮੇਰੇ ਮਨ ਰੂਪ ਬਸਤ੍ਰ ਕੋ ਤੁਮ ਆਪ ਹੀ ਰੰਗ ਚੜ੍ਹਾਵਹੁਗੇ ਤਬ ਰੰਗਾ ਜਾਏਗਾ॥੧॥

ਮਨ ਮਹਿ ਰਾਮ ਨਾਮਾ ਜਾਪਿ ॥

ਕਰਿ ਕਿਰਪਾ ਵਸਹੁ ਮੇਰੈ ਹਿਰਦੈ ਹੋਇ ਸਹਾਈ ਆਪਿ ॥੧॥ ਰਹਾਉ ॥

ਹੇ ਰਾਮ ਆਪ ਸਹਾਈ ਹੋ ਕਰ ਮੇਰੇ ਹਿਰਦੇ ਮੇਂ ਬਸਹੁ ਜੋ ਮੈਂ ਮਨ ਮਹਿ ਤੇਰੇ ਨਾਮੋਂ ਕਾ ਜਾਪ ਕਰੂੰ॥

ਸੁਣਿ ਸੁਣਿ ਨਾਮੁ ਤੁਮਾਰਾ ਪ੍ਰੀਤਮ ਪ੍ਰਭੁ ਪੇਖਨ ਕਾ ਚਾਉ ॥

ਪੰਨਾ ੪੦੬

ਦਇਆ ਕਰਹੁ ਕਿਰਮ ਅਪੁਨੇ ਕਉ ਇਹੈ ਮਨੋਰਥੁ ਸੁਆਉ ॥੨॥

ਹੇ ਪ੍ਰਭੁ ਪ੍ਰੀਤਮ ਨਾਮ ਸੁਣ ੨ ਕਰਕੇ ਤੁਮਾਰੇ ਦੇਖਨੇ ਕਾ ਚਾਉ ਹੋਤਾ ਹੈ ਤੁਮ ਅਪਨੇ (ਕਿਰਮ) ਜੰਤ ਪਰ ਦਯਾ ਕਰੋ ਮੇਰਾ ਏਹੀ ਮਨੋਰਥ ਹੈ ਔਰ ਲਾਭ ਹੈ॥੨॥

ਤਨੁ ਧਨੁ ਤੇਰਾ ਤੂੰ ਪ੍ਰਭੁ ਮੇਰਾ ਹਮਰੈ ਵਸਿ ਕਿਛੁ ਨਾਹਿ ॥

ਜਿਉ ਜਿਉ ਰਾਖਹਿ ਤਿਉ ਤਿਉ ਰਹਣਾ ਤੇਰਾ ਦੀਆ ਖਾਹਿ ॥੩॥

ਹੇ ਸ੍ਵਾਮੀ ਯਹ ਤਨ ਧਨ ਸਭ ਤੁਮਾਰਾ ਹੈ ਤੂੰ ਮੇਰਾ ਪ੍ਰਭੂ ਹੈਂ ਹਮਾਰੇ ਤੋ ਕੁਛ ਭੀ ਬਸ ਨਹੀਂ ਹੈ ਜਿਸ ੨ ਪ੍ਰਕਾਰ ਤੁਮ ਰਖਤੇ ਹੋ ਤਿਸੀ ਪ੍ਰਕਾਰ ਹਮਾਰਾ ਰਹਣਾ ਹੋਤਾ ਹੈ ਔ ਤੁਮਾਰੀ ਹੀ ਦੀਆ ਹਮ ਖਾਤੇ ਹੈਂ॥੩॥

ਜਨਮ ਜਨਮ ਕੇ ਕਿਲਵਿਖ ਕਾਟੈ ਮਜਨੁ ਹਰਿ ਜਨ ਧੂਰਿ ॥

ਭਾਇ ਭਗਤਿ ਭਰਮ ਭਉ ਨਾਸੈ ਹਰਿ ਨਾਨਕ ਸਦਾ ਹਜੂਰਿ ॥੪॥੪॥੧੩੯॥

ਜੋ ਆਪ ਨੇ ਜਨੋਂ ਕੀ ਧੂਰ ਮੇਂ ਸ਼ਨਾਨ ਕਰਤੇ ਹੈਂ ਤਿਨੋਂ ਕੀ ਜਨਮ ਜਨਮਾਂਤਰ ਕੇ ਪਾਪੋਂ ਰੂਪ ਮੈਲ ਕਾਟ ਦੇਤੀ ਹੈ ਔ (ਭਾਈ ਭਗਤਿ) ਪ੍ਰੇਮਾ ਭਗਤ ਪ੍ਰਾਪਤ ਹੋਤੀ ਹੈ ਪੁਨਾ ਭ੍ਰਮ ਭਯ ਨਾਸ ਹੋਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰਿ ਤੇਰੇ ਕੋ ਸਦਾ ਹਜੂਰ ਜਾਨਤੇ ਹੈਂ॥੪॥੪॥੧੩੯॥

ਆਸਾ ਮਹਲਾ ੫ ॥

ਗੁਰੂ ਔਰ ਕਲਜੁਗ ਕੀ ਮਹਿਮਾ ਕਥਨ ਪੂਰਬਕ ਸਨਮੁਖ ਬੇਨਤੀ॥

ਅਗਮ ਅਗੋਚਰੁ ਦਰਸੁ ਤੇਰਾ ਸੋ ਪਾਏ ਜਿਸੁ ਮਸਤਕਿ ਭਾਗੁ ॥

ਆਪਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ ਸਤਿਗੁਰਿ ਬਖਸਿਆ ਹਰਿ ਨਾਮੁ ॥੧॥

ਮਨ ਬਾਣੀ ਸੇ ਅਗਮ ਇੰਦ੍ਰਯੋਂ ਸੇ ਅਗੋਚਰ ਜੋ ਤੇਰਾ ਦਰਸ਼ਨ ਹੈ ਸੋ ਪਾਉਤਾ ਹੈ ਜਿਸਕੇ ਮਸਤਕ ਪਰ ਭਾਗ ਹੋਤਾ ਹੈ ਤੈਂ ਕ੍ਰਿਪਾਲ ਪ੍ਰਭੂ ਨੇ ਜਬ ਆਪ ਕ੍ਰਿਪਾ ਧਾਰੀ ਹੈ ਤਬ ਸਤਗੁਰ ਨੇ ਹਰਿ ਨਾਮ ਦੀਆ ਹੈ॥੧॥

ਕਲਿਜੁਗੁ ਉਧਾਰਿਆ ਗੁਰਦੇਵ ॥

ਮਲ ਮੂਤ ਮੂੜ ਜਿ ਮੁਘਦ ਹੋਤੇ ਸਭਿ ਲਗੇ ਤੇਰੀ ਸੇਵ ॥੧॥ ਰਹਾਉ ॥

ਹੇ ਮਹਾਰਾਜ ਇਸ ਕਲਜੁਗ ਕਾ ਭਾਵ ਕਲਜੁਗ ਕੇ ਜੀਵੋਂ ਕਾ ਗੁਰੂ ਨਾਨਕ ਦੇਵ ਜੀ ਨੇ ਨਿਸਤਾਰਾ ਕਰ ਦੀਆ ਹੈ ਵਾ ਸਭ ਜੁਗੋਂ ਮੈਂ ਪਰਕਾਸ ਰੂਪ ਗੁਰੋਂ ਨੇ ਜੀਵੋਂ ਕੋ ਕਲਪਨਾ ਸੇ ਨਿਕਾਲਿਆ ਹੈ ਜੋ ਮਲ ਮੂਤਰ ਸਮ ਸਰੀਰ ਕਰਕੇ ਅਸ਼ੁਧ ਥੇ ਅਰ ਮਨ ਕਰਕੇ ਮੂਰਖ ਥੇ ਅਰ ਬਾਣੀ ਕਰਕੇ ਜੋ ਮੁਗਧ ਥੇ ਸੋ ਸਭ ਗੁਰ ਕ੍ਰਿਪਾ ਸੇ ਹੀ ਤੇਰੀ ਸੇਵਾ ਮੇਂ ਲਗੇ ਹੈਂ॥

ਤੂ ਆਪਿ ਕਰਤਾ ਸਭ ਸ੍ਰਿਸਟਿ ਧਰਤਾ ਸਭ ਮਹਿ ਰਹਿਆ ਸਮਾਇ ॥

ਹੇ ਸ੍ਵਾਮੀ ਤੂੰ ਆਪ ਹੀ ਸਭ ਸ੍ਰਿਸ੍ਟੀ ਕਾ ਕਰਤਾ ਹੈਂ ਔ ਆਪ ਹੀ ਪਾਲਨਾ ਧਾਰਤਾ ਹੈ ਆਪ ਹੀ ਸਭ ਮੇਂ ਪੂਰਨ ਹੋ ਰਹਾ ਹੈਂ॥

ਧਰਮ ਰਾਜਾ ਬਿਸਮਾਦੁ ਹੋਆ ਸਭ ਪਈ ਪੈਰੀ ਆਇ ॥੨॥

ਸਤਗੁਰ ਨਾਨਕ ਦੇਵ ਜੀ ਕੇ ਵਾ ਔਰ ਗੁਰੋਂ ਕੇ ਇਸ ਨਾਮ ਦਾਨ ਕੋ ਦੇਖ ਕਰਕੇ ਦਰਮ ਰਾਜਾ ਭੀ ਅਚਰਜ ਹੋ ਗਯਾ ਹੈ ਸਭ ਚਰਾਚਰ ਦੇਵ ਮਾਨੁਖ ਸ੍ਰਿਸ੍ਰੀ ਗੁਰੂ ਬਾਬੇ ਕੇ ਵਾ ਅੰਨਜ ਮਹਾਤਮਾਂ ਜੋ ਗਰ ਪਦ ਕੇ ਅਧਿਕਾਰੀ ਹੈਂ ਤਿਨਕੀ ਚਰਨੀ ਆਨ ਪੜੀ ਹੈ॥੨॥

ਸਤਜੁਗੁ ਤ੍ਰੇਤਾ ਦੁਆਪਰੁ ਭਣੀਐ ਕਲਿਜੁਗੁ ਊਤਮੋ ਜੁਗਾ ਮਾਹਿ ॥

ਸਤਜੁਗੁ ਦ੍ਵਾਪਰ ਤ੍ਰੇਤਾ ਕਹਤੇ ਹੈਂ ਕਿ ਅਛੇ ਹੈਂ ਪਰੰਤੂ ਕਲਿਜੁਗੁ ਸਭ ਜੁਗੋਂ ਮੈਂ ਉਤਮ ਹੈ॥

ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ ॥੩॥

ਕਯੋਂ ਕਰਕੇ (ਅਹਿਕਰੁ) ਇਸ ਹਾਥ ਸੇ ਕਰਤਾ ਹੈ ਸੋ ਇਸੀ ਹਾਥ ਸੇ ਪਾਇ ਲੇਤਾ ਹੈ ਅਰਥਾਤ ਜੋ ਕਰਮੁ ਕਰਤਾ ਹੈ ਸੋਈ ਫਲ ਪਾਵਤਾ ਹੈ ਸਤ ਦੁਆਪੁਰ ਤ੍ਰੇਤਾ ਕੀ ਭਾਂਤਿ ਨਹੀਂ ਕਿ ਏਕ ਕੇ ਕਰਨੇ ਸੇ ਦੇਸ ਨਗਰ ਕੁਲ ਕੋ ਪੀੜਾ ਹੋਇ ਇਸ ਕਲੀ ਮੇਂ ਕੋਈ ਕਿਸੀ ਕੀ ਜਗਹ ਨਹੀਂ ਪਕੜਾ ਜਾਤਾ ਹੈ॥੩॥

ਹਰਿ ਜੀਉ ਸੋਈ ਕਰਹਿ ਜਿ ਭਗਤ ਤੇਰੇ ਜਾਚਹਿ ਏਹੁ ਤੇਰਾ ਬਿਰਦੁ ॥

ਹੇ ਹਰਿ ਜੀ ਸੋਈ ਤੂੰ ਕਰਤਾ ਹੈਂ ਜੋ ਤੇਰੇ ਭਗਤੇ ਤੇਰੇ ਸੇ ਮਾਂਗਤੇ ਹੈਂ ਇਹੀ ਆਪਕਾ (ਬਿਰਦੁ) ਪ੍ਰਣ ਹੈ॥

ਕਰ ਜੋੜਿ ਨਾਨਕ ਦਾਨੁ ਮਾਗੈ ਅਪਣਿਆ ਸੰਤਾ ਦੇਹਿ ਹਰਿ ਦਰਸੁ ॥੪॥੫॥੧੪੦॥

ਗੁਰੂ ਅਰਜਨ ਦੇਵ ਜੀ ਕਹਤੇ ਹੈਂ ਹਥ ਜੋੜ ਕਰ ਯਹੀ ਦਾਨ ਆਪ ਸੇ ਮਾਂਗਤਾ ਹੂੰ ਹੇ ਹਰਿ ਮੇਰੇ ਕੋ ਅਪਨੇ ਸੰਤਹੁ ਕੇ ਦਰਸਨ ਕਾ ਦਾਨੁ ਦੇਹੁ॥੪॥੫॥੧੪੦॥

ਰਾਗੁ ਆਸਾ ਮਹਲਾ ੫ ਘਰੁ ੧੩

ਗੁਰੋਂ ਕੀ ਮਹਿਮਾ ਕਹਤੇ ਹੈਂ॥

ੴ ਸਤਿਗੁਰ ਪ੍ਰਸਾਦਿ ॥

ਸਤਿਗੁਰ ਬਚਨ ਤੁਮ੍ਾਰੇ ॥

ਨਿਰਗੁਣ ਨਿਸਤਾਰੇ ॥੧॥ ਰਹਾਉ ॥

ਹੇ ਸਤਗੁਰੂ ਜੀ ਆਪਕੇ ਬਚਨ ਕੈਸੇ ਹੈਂ ਜਿਨੋਂ ਨੇ ਨਿਰਗੁਨ ਭੀ ਤਾਰ ਦੀਏ ਹੈਂ॥

ਮਹਾ ਬਿਖਾਦੀ ਦੁਸਟ ਅਪਵਾਦੀ ਤੇ ਪੁਨੀਤ ਸੰਗਾਰੇ ॥੧॥

ਜੋ ਮਹਾ ਬਿਖਾਦੀ ਦੁਸਟ ਪੁਰਸ (ਅਪਵਾਦੀ) ਨਿੰਦਕ ਥੇ ਸੋ ਭੀ ਤੁਮਾਰੇ ਸਤਸੰਗ ਕਰਕੇ ਪਵਿੱਤ੍ਰ ਹੋ ਗਏ ਹੈਂ॥੧॥

ਜਨਮ ਭਵੰਤੇ ਨਰਕਿ ਪੜੰਤੇ ਤਿਨ੍ ਕੇ ਕੁਲ ਉਧਾਰੇ ॥੨॥

ਜੋ ਜਨਮੋਂ ਮੇਂ ਭ੍ਰਮਤੇ ਥੇ ਔਰ ਨਰਕੋਂ ਮੇਂ ਪੜਤੇ ਥੇ ਤਿਨੋਂ ਕੇ ਕੁਲ ਉਧਾਰੇ ਹੈਂ॥੨॥

ਕੋਇ ਨ ਜਾਨੈ ਕੋਇ ਨ ਮਾਨੈ ਸੇ ਪਰਗਟੁ ਹਰਿ ਦੁਆਰੇ ॥੩॥

ਜਿਨਕੋ ਨ ਕੋਈ ਜਾਨਤਾ ਥਾ ਨ ਕੋਈ ਮਾਨਤਾ ਥਾ ਸੇ ਹਰਿ ਕੇ ਦ੍ਵਾਰ ਪਰ ਪ੍ਰਗਟ ਹੋ ਗਏ ਹੈਂ॥੩॥

ਕਵਨ ਉਪਮਾ ਦੇਉ ਕਵਨ ਵਡਾਈ ਨਾਨਕ ਖਿਨੁ ਖਿਨੁ ਵਾਰੇ ॥੪॥੧॥੧੪੧॥

ਸ੍ਰੀ ਗੁਰੂ ਜੀ ਕਹਤੇ ਹੈਂ ਕੌਨ ਉਪਮਾਨ ਕੀ ਉਪਮਾ ਦੇਵੋਂ ਪੁਨਾ ਮੈਂ ਕਵਨ ਹਾਂ ਜੋ ਤੇਰੀ ਵਡਾਈ ਕਰਾਂ ਅਰਥਾਤ ਤੁਮਾਰੀ ਉਪਮਾ ਕੇ ਜੋਗ ਸਾਦ੍ਰਿਦੱਤਾ ਕਿਸੀ ਕੋ ਨਹੀਂ ਹੈ ਅਰਥਾਤ ਤੁਮ ਸੇ ਤੁਮਹੀ ਹੋ ਤਾਂ ਤੇ ਪਲ ਪਲ ਮੈਂ ਤੁਮਾਰੇ ਉਪਰੋਂ ਮੈਂ ਬਲਿਹਾਰਿ ਜਾਤਾ ਹੂੰ॥੪॥੧॥੧੪੧॥

ਆਸਾ ਮਹਲਾ ੫ ॥

ਜਿਨੋ ਨੇ ਸਤਗੁਰੋਂ ਕੋ ਨਹੀਂ ਮਾਨਾ ਹੈ ਤਿਨਕੀ ਦਸਾ ਕਹਤੇ ਹੈਂ॥

ਬਾਵਰ ਸੋਇ ਰਹੇ ॥੧॥ ਰਹਾਉ ॥

(ਬਾਵਰ) ਕਮਲੇ ਲੋਗ ਅਗਜਾਨ ਨਿੰਦ੍ਰਾ ਮੇਂ ਸੋਇ ਰਹੇ ਹੈਂ॥੧॥

ਮੋਹ ਕੁਟੰਬ ਬਿਖੈ ਰਸ ਮਾਤੇ ਮਿਥਿਆ ਗਹਨ ਗਹੇ ॥੧॥

ਕੁਟੰਬ ਕੇ ਮੋਹ ਔਰ ਬਿਖਯੋਂ ਕੇ ਰਸ ਮੇਂ ਮਸਤ ਹੂਏ ਹੂਏ ਝੂਠੇ (ਗਹਨ) ਬੰਧਨ ਕਰਕੇ ਪਕੜੇ ਹੂਏ ਹੈਂ॥੧॥

ਮਿਥਨ ਮਨੋਰਥ ਸੁਪਨ ਆਨੰਦ ਉਲਾਸ ਮਨਿ ਮੁਖਿ ਸਤਿ ਕਹੇ ॥੨॥

ਜੋ ਪਦਾਰਥ (ਮਨੋਰਥ) ਮਨੋਰਾਜ ਕੇ ਅਨੰਦ ਸਮਾਨ ਔਰ ਸੁਪਨੇ ਕੇ ਉਲਾਸ ਉਤਸਾਹ ਸਮ (ਮਿਥਨ) ਝੂਠੇ ਹੈਂ ਮਨਮੁਖ ਤਿਨ ਕੋ ਸਤ ਕਹਤੇ ਹੈਂ॥੨॥

ਅੰਮ੍ਰਿਤੁ ਨਾਮੁ ਪਦਾਰਥੁ ਸੰਗੇ ਤਿਲੁ ਮਰਮੁ ਨ ਲਹੇ ॥੩॥

ਅੰਮ੍ਰਿਤ ਰੂਪ ਨਾਮ ਪਦਾਰਥ ਸੰਗ ਹੀ ਹੈ ਪਰੰਤੂ ਤਿਸ ਕਾ ਤਿਲ ਭਰ ਭੀ (ਮਰਮੁ) ਭੇਦ ਨਹੀਂ ਪਾਵਤੇ ਹੈਂ॥੩॥

ਕਰਿ ਕਿਰਪਾ ਰਾਖੇ ਸਤਸੰਗੇ ਨਾਨਕ ਸਰਣਿ ਆਹੇ ॥੪॥੨॥੧੪੨॥

ਸ੍ਰੀ ਗੁਰੂ ਜੀ ਕਹਤੇ ਹੈਂ ਆਪਨੇ ਕ੍ਰਿਪਾ ਕਰਕੇ ਜੋ ਪੁਰਸ ਸਤਸੰਗ ਮੇਂ ਰਾਖੇ ਹੈਂ ਭਾਵ ਪ੍ਰਾਪਤਿ ਕਰੇ ਹੈਂ ਸੋਈ ਸਰਣ ਮੇਂ (ਆਹੇ) ਆਏ ਹੈਂ॥੪॥੨॥੧੪੨॥

ਆਸਾ ਮਹਲਾ ੫ ਤਿਪਦੇ ॥

ਪ੍ਰੇਮ ਕੋ ਅਮੋਲਕ ਦਿਖਾਵਤੇ ਹੈਂ

ਓਹਾ ਪ੍ਰੇਮ ਪਿਰੀ ॥੧॥ ਰਹਾਉ ॥

ਓਹੁ ਜੋ ਪਰਮੇਸਰ ਕਾ ਪ੍ਰੇਮ ਹੈ ਤਿਸ ਕੇ ਤੁਲ॥੧॥

ਕਨਿਕ ਮਾਣਿਕ ਗਜ ਮੋਤੀਅਨ ਲਾਲਨ ਨਹ ਨਾਹ ਨਹੀ ॥੧॥

ਸੋਨਾ ਨਹੀਂ ਔ ਮਾਨਕ ਵੀ ਨਹੀਂ ਪੁਨਾ ਜਗ ਮੋਤੀ ਭੀ ਨਹੀਂ ਅਰ ਲਾਲ ਭੀ ਨਹੀਂ ਹੈ॥੧॥

ਰਾਜ ਨ ਭਾਗ ਨ ਹੁਕਮ ਨ ਸਾਦਨ ॥

ਪੰਨਾ ੪੦੭

ਕਿਛੁ ਕਿਛੁ ਨ ਚਾਹੀ ॥੨॥

ਪੁਨਾ ਨਾ ਰਾਜ ਹੈ ਨਾ ਭਾਗ ਹੈ ਨਾ ਹੁਕਮ ਹੈ ਔ ਨਾ ਬਿਖਿਓਂ ਕੇ ਸ੍ਵਾਦ ਹੀ ਹੈਂ (ਕਿਛੁ) ਕੋਈ ਪਦਾਰਥ (ਕਿਛੁ) ਥੋੜੇ ਮਾਤ੍ਰ ਭੀ ਪ੍ਰੇਮ ਕੇ ਤੁਲ ਨਹੀਂ ਦੇਖੀਤਾ ਹੈ॥੨੫॥

ਚਰਨਨ ਸਰਨਨ ਸੰਤਨ ਬੰਦਨ ॥

ਸੁਖੋ ਸੁਖੁ ਪਾਹੀ ॥

ਨਾਨਕ ਤਪਤਿ ਹਰੀ ॥

ਮਿਲੇ ਪ੍ਰੇਮ ਪਿਰੀ ॥੩॥੩॥੧੪੩॥

ਜਿਨੋਂ ਨੇ ਸੰਤੋਂ ਕੇ ਚਰਨੋਂ ਕੀ ਸਰਣ ਲੈਕਰ ਨਮਸਕਾਰ ਕਰੀ ਹੈ ਸੋ ਲੋਕ ਪ੍ਰਲੋਕ ਮੈਂ ਸੁਖ ਪਾਵਤੇ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਵਹੁ ਪ੍ਰੇਮ ਕਰ ਪਤੀ ਕੋ ਮਿਲੇ ਹੈਂ ਅਰ ਤਿਨ ਕੀ ਤਪਤ ਦੂਰ ਭਈ ਹੈ॥੩॥੩॥੧੪੩॥

ਆਸਾ ਮਹਲਾ ੫ ॥

ਗੁਰਹਿ ਦਿਖਾਇਓ ਲੋਇਨਾ ॥੧॥ ਰਹਾਉ ॥

ਗੁਰੋਂ ਨੇ ਗਯਾਨ ਰੂਪ ਨੇਤ੍ਰੋਂ ਕਰਕੇ ਦਿਖਲਾਇ ਦੀਆ ਹੈ॥

ਪ੍ਰਸ਼ਨ: ਕਿਆ ਦੇਖਾ ਹੈ?

ਉੱਤਰ:

ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ ॥੧॥

ਹੇ ਮੋਹਨ ਲੋਕ ਪਰਲੋਕ ਕੇ ਜੀਵੋਂ ਕੇ ਘਟੋਂ ਘਟੋਂ ਮੈ ਤੂੰਹੀ ਪੂਰਨ ਹੈਂ॥

ਕਾਰਨ ਕਰਨਾ ਧਾਰਨ ਧਰਨਾ ਏਕੈ ਏਕੈ ਸੋਹਿਨਾ ॥੨॥

ਬ੍ਰਹਮਾ ਆਦਕ ਜੋ ਕਾਰਨ ਹੈ ਤਿਨ ਕੇ ਕਰਨ ਹਾਰਾ ਭੀ ਤੁਹੀ ਹੈਂ ਸੰਸਾਰ ਕੀ (ਧਾਰਨਾ) ਮ੍ਰਯਾਦਾ ਕੇ ਧਾਰਨੇ ਹਾਰਾ ਭੀ ਤੁਹੀ ਹੈਂ ਤੁਹੀਂ ਏਕੋ ਇਕ ਸੋਭ ਰਹਾ ਹੈਂ॥੨॥

ਸੰਤਨ ਪਰਸਨ ਬਲਿਹਾਰੀ ਦਰਸਨ ਨਾਨਕ ਸੁਖਿ ਸੁਖਿ ਸੋਇਨਾ ॥੩॥੪॥੧੪੪॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਸੰਤੋਂ ਨੇ ਸਾਖਜਾਤਕਾਰ ਪਰਸਨਾ ਕੀਆ ਔ ਜੋ ਸੰਤ ਸੁਖ ਹੀ ਸੁਖ ਮੈਂ ਸਥਿਤ ਰਹਿਤੇ ਹੈਂ ਤਿਨ ਕੇ ਦਰਸ਼ਨ ਪਰ ਬਲਿਹਾਰ ਜਾਈਐ॥੩॥੪॥੧੪੪॥

ਆਸਾ ਮਹਲਾ ੫ ॥

ਹਰਿ ਹਰਿ ਨਾਮੁ ਅਮੋਲਾ ॥

ਓਹੁ ਸਹਜਿ ਸੁਹੇਲਾ ॥੧॥ ਰਹਾਉ ॥

ਹਰਿ ਹਰਿ ਨਾਮ ਅਮੋਲਕ ਜਿਸਨੇ ਜਪਾ ਹੈ ਓਹ ਸੁਭਾਵਕ ਹੀ ਸੁਖੀ ਹੂਆ ਹੈ॥

ਸੰਗਿ ਸਹਾਈ ਛੋਡਿ ਨ ਜਾਈ ਓਹੁ ਅਗਹ ਅਤੋਲਾ ॥੧॥

ਪ੍ਰਭੂ ਸੰਗ ਸਹਾਈ ਅਪਨੇ ਦਾਸੋਂ ਕੋ ਛੋਡ ਨਹੀਂ ਜਾਤਾ ਹੈ ਵਹੁ ਨਾਮਕਾ ਜਾਪਕ (ਅਗਹ) ਪਕੜ ਸੇ ਰਹਿਤ ਅਤੋਲ ਪ੍ਰਮਾਤਮਾ ਕਾ ਸਰੂਪ ਹੋ ਗਿਆ ਹੈ॥੧॥

ਪ੍ਰੀਤਮੁ ਭਾਈ ਬਾਪੁ ਮੋਰੋ ਮਾਈ ਭਗਤਨ ਕਾ ਓਲ੍ਹਾ ॥੨॥

ਜੋ ਭਗਤੋਂ ਕਾ (ਓਲ੍ਹਾ) ਆਸਰਾ ਹੈ ਸੋਈ ਹਰਿ ਮੇਰਾ ਪਜਾਰਾ ਭਾਈ ਭ੍ਰਾਤਾਵਤ ਹੈ ਔ ਪਿਤਾ ਔ ਮਾਤਾ ਰੂਪ ਹੈ॥੨॥

ਅਲਖੁ ਲਖਾਇਆ ਗੁਰ ਤੇ ਪਾਇਆ ਨਾਨਕ ਇਹੁ ਹਰਿ ਕਾ ਚੋਲ੍ਹਾ ॥੩॥੫॥੧੪੫॥

ਸ੍ਰੀ ਗੁਰੂ ਜੀ ਕਹਤੇ ਹੈਂ ਯਹ ਸਰਬ ਓਰ ਸੇ ਅਲਖ ਕਾ ਲਖਾਉ ਗੁਰੋਂ ਸੇ ਪਾਇਆ ਹੈ ਯਹ ਹਰਿ ਕਾ ਨਾਮੁ ਭਗ੍ਤੋਂ ਕਾ (ਚੋਲ੍ਹਾ) ਅਤਜੰਤ ਪਜਾਰਾ ਭੋਜਨ ਹੈ ਵਾ (ਚੋਲ੍ਹਾ) ਨਾਮ ਕਾ ਬਸਤ੍ਰ ਪਹਿਨਾਯਾ ਹੈ ਵਾ ਭੈਣੀ ਨਾਮ ਗ੍ਰਾਮ ਸੇ ਹਰਿ ਕਾ ਕੀਆ ਹੂਆ ਗ੍ਰਾਮ ਕਾ ਨਾਮ ਚੋਲਾ ਹੂਆ ਹੈ॥੩॥੫॥੧੪੫॥

ਆਸਾ ਮਹਲਾ ੫ ॥

ਆਪੁਨੀ ਭਗਤਿ ਨਿਬਾਹਿ ॥

ਠਾਕੁਰ ਆਇਓ ਆਹਿ ॥੧॥ ਰਹਾਉ ॥

ਹੇ ਠਾਕੁਰ ਮੈਂ ਆਪ ਕੀ ਸਰਣ ਮੈਂ (ਆਹਿ) ਚਾਹ ਕਰ ਪਰਾਪਤ ਹੂਆ ਹੂੰ ਅਪਨੀ ਭਗਤਿ ਕਾ ਨਿਬਾਹ ਕਰੋ ਭਾਵ ਮੇਰੇ ਮੈ ਭਗਤੀ ਪੂਰਨ ਰਹੇ॥੧॥

ਨਾਮੁ ਪਦਾਰਥੁ ਹੋਇ ਸਕਾਰਥੁ ਹਿਰਦੈ ਚਰਨ ਬਸਾਹਿ ॥੧॥

ਮੇਰੇ ਹਿਰਦੇ ਮੇਂ ਅਪਨੇ ਚਰਨੋਂ ਕੋ ਬਸਾਵਹੁ ਜਿਸਸੇ ਨਾਮ ਪਦਾਰਥ ਕੋ ਪਾਇ ਕਰ ਮੇਰਾ ਜਨਮ ਸਕਾਰਥ ਭਾਵ ਸਫਲ ਹੋਵੈ॥੧॥

ਏਹ ਮੁਕਤਾ ਏਹ ਜੁਗਤਾ ਰਾਖਹੁ ਸੰਤ ਸੰਗਾਹਿ ॥੨॥

ਮੇਰੀ ਇਹੀ ਮੁਕਤੀ ਹੈ ਔ ਯਹੀ ਯੁਕਤੀ ਹੈ ਮੇਰੇ ਕੋ ਸੰਤ ਸੰਗਤ ਮੇਂ ਰਖੋ॥੨॥

ਨਾਮੁ ਧਿਆਵਉ ਸਹਜਿ ਸਮਾਵਉ ਨਾਨਕ ਹਰਿ ਗੁਨ ਗਾਹਿ ॥੩॥੬॥੧੪੬॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਸਤਸੰਗ ਕਰਕੇ ਮੈਂ ਨਾਮ ਕੋ ਧਜਾਊਂ ਔਰ ਹੇ ਹਰੀ ਆਪ ਕੇ ਗੁਣੋਂ ਕੋ ਗਾਊਂ ਔਰ (ਸਹਜਿ) ਸਾਂਤ ਮੇਂ ਸਮਾਊਂ॥੩॥੬॥੧੪੬॥

ਆਸਾ ਮਹਲਾ ੫ ॥

ਠਾਕੁਰ ਚਰਣ ਸੁਹਾਵੇ ॥

ਹਰਿ ਸੰਤਨ ਪਾਵੇ ॥੧॥ ਰਹਾਉ ॥

ਹੇ ਠਾਕੁਰ ਤੇਰੇ ਚਰਣ (ਸੁਹਾਵੇ) ਸੋਭਨੀਕ ਹੈਂ ਪਰੰਤੂ ਹੇ ਹਰੀ ਸੰਤੋਂ ਨੇ ਪਾਏ ਹੈਂ॥

ਪ੍ਰਸ਼ਨ: ਕਿਨ ਸੰਤੋਂ ਨੇ ਪਾਏ ਹੈਂ?

ਆਪੁ ਗਵਾਇਆ ਸੇਵ ਕਮਾਇਆ ਗੁਨ ਰਸਿ ਰਸਿ ਗਾਵੇ ॥੧॥

ਉੱਤ੍ਰ॥ ਜਿਨੋਂ ਨੇ ਆਪਾ ਭਾਉ ਗਵਾਯਾ ਹੈ ਔ ਸੇਵਾ ਕੋ ਕਮਾਯਾ ਹੈ ਰਸਕ ਔ ਤਦਾਕਾਰ ਹੋ ਕਰ ਤੇਰੇ ਗੁਣੋਂ ਕੋ ਗਾਯਾ ਹੈ॥੧॥

ਏਕਹਿ ਆਸਾ ਦਰਸ ਪਿਆਸਾ ਆਨ ਨ ਭਾਵੇ ॥੨॥

ਤਿਨਕੋ ਏਕ ਤੇਰੀ ਆਸਾ ਹੈ ਅਰ ਤੇਰੇ ਹੀ ਦਰਸਨ ਕੀ ਪਜਾਸਾ ਹੈ ਅਵਰ ਦੂਸਰਾ ਉਨਕੋ ਅੱਛਾ ਨਹੀਂ ਲਾਗਤਾ ਹੈ॥੨॥

ਦਇਆ ਤੁਹਾਰੀ ਕਿਆ ਜੰਤ ਵਿਚਾਰੀ ਨਾਨਕ ਬਲਿ ਬਲਿ ਜਾਵੇ ॥੩॥੭॥੧੪੭॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਪਰ ਤੁਮਾਰੀ ਦਯਾ ਭਈ ਹੈ ਤੇਰੀ ਕ੍ਰਿਪਾ ਬਿਨਾਂ ਜੀਵੋਂ ਕੀ ਵਿਚਾਰੀ ਬੁਧੀ ਕਿਆ ਹੈ ਅਰਥਾਤ ਤੁਛ ਹੈ ਹਮ ਤਿਨ ਸੰਤੋਂ ਪਰ ਅਰ ਤੇਰੇ ਪਰ ਬਲਿਹਾਰੇ ਜਾਤੇ ਹੈਂ॥੩॥੭॥੧੪੭॥

ਆਸਾ ਮਹਲਾ ੫ ॥

ਏਕੁ ਸਿਮਰਿ ਮਨ ਮਾਹੀ ॥੧॥ ਰਹਾਉ ॥

ਮਨ ਕਰਕੇ ਏਕ ਹਰੀ ਕਾ ਸਿਮਰਨ ਕਰੋ॥

ਨਾਮੁ ਧਿਆਵਹੁ ਰਿਦੈ ਬਸਾਵਹੁ ਤਿਸੁ ਬਿਨੁ ਕੋ ਨਾਹੀ ॥੧॥

ਤਿਸ ਹਰਿ ਕੇ ਨਾਮ ਕਾ ਧਿਆਉਨਾ ਕਰੋ ਨਾਮ ਹੀ ਕੋ ਹਿਰਦੇ ਮੇਂ ਬਸਾਉਨਾ ਕਰੋ ਤਿਸ ਨਾਮ ਸੇ ਬਿਨਾਂ ਦੂਸਰਾ ਕੋਈ ਰਖ੍ਯਕ ਨਹੀਂ ਹੈ॥

ਪ੍ਰਭ ਸਰਨੀ ਆਈਐ ਸਰਬ ਫਲ ਪਾਈਐ ਸਗਲੇ ਦੁਖ ਜਾਹੀ ॥੨॥

ਪ੍ਰਭੂ ਕੀ ਸਰਣ ਮੇਂ ਆਉਣੇ ਸੇ ਸਰਬ ਫਲ ਪ੍ਰਾਪਤ ਹੋਤੇ ਹੈਂ ਔਰ ਸਰਬ ਦੁਖ ਜਾਤੇ ਰਹਤੇ ਹੈਂ॥੨॥

ਜੀਅਨ ਕੋ ਦਾਤਾ ਪੁਰਖੁ ਬਿਧਾਤਾ ਨਾਨਕ ਘਟਿ ਘਟਿ ਆਹੀ ॥੩॥੮॥੧੪੮॥

ਸ੍ਰੀ ਗੁਰੂ ਜੀ ਕਹਤੇ ਹੈਂ ਐਸਾ ਸਭ ਜੀਵੋਂ ਕਾ ਦਾਤਾ ਬਿਧਾਤਾ ਅਕਾਲ ਪੁਰਖ ਘਟ ਘਟ ਮੇਂ ਬਿਆਪਕ ਹੈ॥੩॥੮॥੧੪੮॥

ਆਸਾ ਮਹਲਾ ੫ ॥

ਹਰਿ ਬਿਸਰਤ ਸੋ ਮੂਆ ॥੧॥ ਰਹਾਉ ॥

ਜਿਸਕੋ ਹਰਿ ਬਿਸਰਨ ਹੋਤਾ ਹੈ ਸੋ ਮਿਰਤਕ ਹੈ॥

ਨਾਮੁ ਧਿਆਵੈ ਸਰਬ ਫਲ ਪਾਵੈ ਸੋ ਜਨੁ ਸੁਖੀਆ ਹੂਆ ॥੧॥

ਜੋ ਨਾਮ ਕੋ ਧਿਆਉਤਾ ਹੈ ਸੋ ਸਭ ਫਲੋਂ ਕੋ ਪਾਉਤਾ ਹੈ ਸੋਈ ਦਾਸ ਸੁਖੀਆ ਹੂਆ ਹੈ॥੧॥

ਰਾਜੁ ਕਹਾਵੈ ਹਉ ਕਰਮ ਕਮਾਵੈ ਬਾਧਿਓ ਨਲਿਨੀ ਭ੍ਰਮਿ ਸੂਆ ॥੨॥

ਜੋ ਮਨਮੁਖ ਹੈਂ ਸੋ ਚਾਹੇ ਰਾਜਾ ਕਹਾਉਤਾ ਹੈ ਔਰ ਹੰਕਾਰ ਕਰ ਕਰਮ ਕਮਾਉਤਾ ਹੈ ਪਰੰਤੂ ਜੈਸੇ ਨਲਨੀ ਮੈਂ ਤੋਤਾ ਬਾਂਧਾ ਜਾਤਾ ਹੈ ਤੈਸੇ ਵਹੁ ਭ੍ਰਮ ਮੈਂ ਬਾਂਧਾ ਹੂਆ ਹੈ॥੨॥

ਕਹੁ ਨਾਨਕ ਜਿਸੁ ਸਤਿਗੁਰੁ ਭੇਟਿਆ ਸੋ ਜਨੁ ਨਿਹਚਲੁ ਥੀਆ ॥੩॥੯॥੧੪੯॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕੋ ਸਤਿਗੁਰ ਮਿਲਾ ਹੈ ਸੋ ਭਗਤੁ ਨਿਹਚਲ ਹੂਆ ਹੈ॥੩॥੯॥੧੪੯॥

ਆਸਾ ਮਹਲਾ ੫ ਘਰੁ ੧੪

ੴ ਸਤਿਗੁਰ ਪ੍ਰਸਾਦਿ ॥

ਓਹੁ ਨੇਹੁ ਨਵੇਲਾ ॥

ਅਪੁਨੇ ਪ੍ਰੀਤਮ ਸਿਉ ਲਾਗਿ ਰਹੈ ॥੧॥ ਰਹਾਉ ॥

ਵਹੁ ਪ੍ਰੇਮ (ਨਵੇਲਾ) ਨਯਾ ਹੈ ਵਾ ਓਸ ਪ੍ਰੇਮ ਕਾ ਕੋਈ ਵੇਲਾ ਨਹੀਂ ਹੈ ਜੋ ਅਪਨੇ ਪਿਆਰੇ ਸੇ ਲਗ ਰਹਤਾ ਹੈ ਜਿਸ ਸਮਯ ਪਰਮੇਸੁਰ ਕ੍ਰਿਪਾ ਕਰਤਾ ਹੈ ਉਸ ਸਮਯ ਹੀ ਪ੍ਰੇਮ ਉਤਪੰਨ ਹੋਤਾ ਹੈ॥

ਜੋ ਪ੍ਰਭ ਭਾਵੈ ਜਨਮਿ ਨ ਆਵੈ ॥

ਹਰਿ ਪ੍ਰੇਮ ਭਗਤਿ ਹਰਿ ਪ੍ਰੀਤਿ ਰਚੈ ॥੧॥

ਜੋ ਪ੍ਰੇਮੀ ਪ੍ਰਭ ਕੋ ਭਾਵਤਾ ਹੈ ਫਿਰ ਸੋ ਜਨਮ ਮੇਂ ਨਹੀਂ ਆਉਤਾ ਹੈ ਹਰਿ ਕੀ ਪ੍ਰੇਮਾ ਭਗਤੀ ਕਰਕੇ ਹਰਿ ਕੇ ਪ੍ਰੇਮ ਮੇਂ ਰਚੇ ਤਦ ਰੂਪ ਹੋ ਰਹਤਾ ਹੈ॥੧॥

ਪੰਨਾ ੪੦੮

ਪ੍ਰਭ ਸੰਗਿ ਮਿਲੀਜੈ ਇਹੁ ਮਨੁ ਦੀਜੈ ॥

ਨਾਨਕ ਨਾਮੁ ਮਿਲੈ ਅਪਨੀ ਦਇਆ ਕਰਹੁ ॥੨॥੧॥੧੫੦॥

ਤਾਂਤੇ ਪ੍ਰਭ ਕੇ ਸੰਗਿ ਮਿਲੀਐ ਔਰ ਇਹ ਮਨ ਪਰਮੇਸਰ ਕੇ ਸਿਮਰਨ ਮੈਂ ਦੀਜੀਏ ਸ੍ਰੀ ਗੁਰੂ ਜੀ ਕਹਤੇ ਹੈਂ ਪੁਨਾ ਐਸੇ ਬੇਨਤੀ ਕਰੀਏ ਹੇ ਭਗਵਨ ਅਪਨੀ ਐਸੀ ਕ੍ਰਿਪਾ ਕਰਹੁ ਜੋ ਤੇਰਾ ਨਾਮ ਮੇਰੇ ਕੌ ਮਿਲੈ॥੨॥੧॥੧੫੦॥

ਆਸਾ ਮਹਲਾ ੫ ॥

ਮਿਲੁ ਰਾਮ ਪਿਆਰੇ ਤੁਮ ਬਿਨੁ ਧੀਰਜੁ ਕੋ ਨ ਕਰੈ ॥੧॥ ਰਹਾਉ ॥

ਹੇ ਰਾਮ ਪਯਾਰੇ ਮਿਲਹੁ ਤੁਮਾਰੇ ਬਿਨਾਂ (ਧੀਰਜੁ) ਦਿਲਾਸਾ ਮੈਨੂੰ ਔਰ ਕੋਈ ਨਹੀਂ ਦੇਨਾ ਕਰਤਾ ਹੈ ਵਾ ਤੇਰੀ ਪ੍ਰਾਪਤੀ ਬਿਨਾਂ ਕੋਈ ਧੀਰਜ ਨਹੀਂ ਕਰਤਾ ਹੈ॥੧॥

ਸਿੰਮ੍ਰਿਤਿ ਸਾਸਤ੍ਰ ਬਹੁ ਕਰਮ ਕਮਾਏ ਪ੍ਰਭ ਤੁਮਰੇ ਦਰਸ ਬਿਨੁ ਸੁਖੁ ਨਾਹੀ ॥੧॥

ਹੇ ਰਾਮ ਜੀ ਮੈਨੇ ਸਾਸਤ੍ਰ ਸਿੰਮ੍ਰਿਤਿਓਂ ਕੇ ਕਹੇ ਹੂਏ ਬਹੁਤ ਸੇ ਕਰਮ ਕੀਏ ਪਰੰਤੂ ਤੁਮਾਰੇ ਦਰਸਨ ਬਿਨਾਂ ਸੁਖ ਨਹੀਂ ਪ੍ਰਾਪਤ ਹੂਆ॥੧॥

ਵਰਤ ਨੇਮ ਸੰਜਮ ਕਰਿ ਥਾਕੇ ਨਾਨਕ ਸਾਧ ਸਰਨਿ ਪ੍ਰਭ ਸੰਗਿ ਵਸੈ ॥੨॥੨॥੧੫੧॥

ਸ੍ਰੀ ਗੁਰੂ ਜੀ ਕਹਤੇ ਹੈਂ ਸਭ ਪ੍ਰਕਾਰ ਕੇ ਬ੍ਰਤ ਨਿਜਮ ਸਰੀਰਕ ਸੰਜਮ ਭੀ ਕਰਕੇ ਥਕ ਗਏ ਪਰੰਤੂ ਸੁਖ ਨਹੀਂ ਹੂਆ ਆਪ ਕੇ ਸਾਧੋਂ ਕੀ ਸਰਣਿ ਲੈਣੇ ਕਰ ਹੇ ਪ੍ਰਭੂ ਤੇਰੇ ਸੰਗ ਬਸੇ ਭਾਵ ਅਭੇਦ ਹੂਏ ਹਾਂ॥੨॥੨॥੧੫੧॥

ਆਸਾ ਮਹਲਾ ੫ ਘਰੁ ੧੫ ਪੜਤਾਲ

ੴ ਸਤਿਗੁਰ ਪ੍ਰਸਾਦਿ ॥

ਸਰਬ ਜੀਵੋਂ ਕੋ ਤਾੜਨਾ ਪੂਰਬਕ ਉਪਦੇਸ਼॥

ਬਿਕਾਰ ਮਾਇਆ ਮਾਦਿ ਸੋਇਓ ਸੂਝ ਬੂਝ ਨ ਆਵੈ ॥

ਪਕਰਿ ਕੇਸ ਜਮਿ ਉਠਾਰਿਓ ਤਦ ਹੀ ਘਰਿ ਜਾਵੈ ॥੧॥

ਬਿਕਾਰ ਜੋ ਹੈ ਕਾਮਾਦਿਕ ਔਰ ਮਾਇਆ ਇਨ ਕੇ (ਮਾਦਿ) ਮਦ ਮੈ ਜੀਵ ਸੋਇ ਰਹਾ ਹੈ (ਸੂਝ) ਸਮਾਨ ਗਜਾਨ (ਬੂਝ) ਸਰੂਪ ਕੀ ਪਛਾਨ ਨਹੀਂ ਆਉਤੀ ਹੈ ਜਬ ਕੇਸੋਂ ਸੇ ਪਕੜ ਕਰ ਜਮ ਨੇ ਉਠਾਇਆ ਤਬ ਉਸ ਸਮਜ ਮੇਂ ਘਰ ਆਦਿ ਜਿਤਨੇ ਪਦਾਰਥ ਹੈਂ ਸਭ ਚਲੇ ਜਾਤੇ ਹੈਂ ਕੋਈ ਸਹਾਇਕ

ਨਹੀਂ ਬਨਤਾ ਹੈ ਵਾਕਜਾ ਤਬ ਹੀ ਸਰੂਪ ਘਰ ਮੇਂ ਜਾਵੇਗਾ ਕਿੰਤੂ ਨਹੀਂ ਜਾਵੇਗਾ ਇਸ ਸੇ ਅਬ ਹੀ ਪੁਰੁਸਾਰਥੁ ਕਰ॥੧॥

ਲੋਭ ਬਿਖਿਆ ਬਿਖੈ ਲਾਗੇ ਹਿਰਿ ਵਿਤ ਚਿਤ ਦੁਖਾਹੀ ॥
ਖਿਨ ਭੰਗੁਨਾ ਕੈ ਮਾਨਿ ਮਾਤੇ ਅਸੁਰ ਜਾਣਹਿ ਨਾਹੀ ॥੧॥ ਰਹਾਉ ॥

ਜੀਵ ਬਿਖਿਓਂ ਕੇ ਲੋਭ ਮੇਂ ਲਗੇ ਹੁਏ ਔਰੋਂ ਕਾ (ਹਿਰਿ ਵਿਤ) ਧਨ ਹਰਿ ਕਰਕੇ ਉਨਕੇ ਚਿਤ ਕੋ ਦੁਖਾਉਤੇ ਹੈਂ ਜੋ ਪਦਾਰਥ ਖਿਨ ਮੈਂ ਨਾਸ ਹੋ ਜਾਨੇ ਵਾਲੇ ਹੈਂ ਤਿਨ ਕੇ ਮਾਨ ਮੈ ਮਸਤ ਹੁਏ ਹੁਏ (ਅਸੁਰੁ) ਆਸੁਰੀ ਸੰਪਤੀ ਵਾਲੇ 'ਪ੍ਰਮੇਸ੍ਰਰ' ਕੋ ਜਾਨਤੇ ਨਹੀਂ ਹੈਂ॥੧॥

ਬੇਦ ਸਾਸਤ੍ਰ ਜਨ ਪੁਕਾਰਹਿ ਸੁਨੈ ਨਾਹੀ ਡੋਰਾ ॥
ਨਿਪਟਿ ਬਾਜੀ ਹਾਰਿ ਮੂਕਾ ਪਛੁਤਾਇਓ ਮਨਿ ਭੋਰਾ ॥੨॥

ਬੇਦ ਔਰ ਸਾਸਤ੍ਰ ਤਥਾ ਭਗਤਿ ਸਭ ਪੁਕਾਰ ਕੇ ਭਜਨ ਕੋ ਮੋਖ ਦਾਤਾ ਕਹਤੇ ਹੈਂ ਪਰੰਤੂ ਐਸੇ (ਡੋਰਾ) ਬੋਲਾ ਹੂਆ ਹੈ ਸਰਧਾ ਬਿਚਾਰ ਕਾਨੋਂ ਸੇ ਰਹਿਤ ਕਿ ਕਿਸੀ ਕੀ ਨਹੀਂ ਸੁਨਤਾ ਹੈ (ਨਿਪਟਿ) ਅਤਸੈ ਕਰਕੇ ਜਬ ਮਾਨੁਖ ਦੇਹ ਰੂਪ ਬਾਜੀ ਕੋ (ਹਾਰਿ ਮੂਕਾ) ਹਾਰ ਚੁਕੇ ਤਬ ਭੋਲਾ ਜੀਵ ਪਸਚਾਤਾਪ ਕਰਤਾ ਭਯਾ॥੨॥ ਜੇ ਕਹੈ ਮੈਨੇ ਯਗ ਆਦਕ ਕਰਮ ਕੀਏ ਹੈਂ ਤਿਨਕਾ ਫਲੁ ਮੇਰੇ ਕੋ ਮੋਖ ਪ੍ਰਾਪਤਿ ਹੋਵੇਗੀ? ਤਿਸ ਪਰ ਕਹਤੇ ਹੈਂ॥

ਡਾਨੁ ਸਗਲ ਗੈਰ ਵਜਹਿ ਭਰਿਆ ਦੀਵਾਨ ਲੇਖੈ ਨ ਪਰਿਆ ॥

ਜੋ ਸੰਤ ਜਨੋਂ ਸੇ (ਗੈਰ ਵਜਹਿ) ਵਿਰੁਧੁ ਭਾਵ ਸਕਾਮ ਕਰਮ ਕੀਏ ਸੋ ਸਭ ਦੇਵਤੋਂ ਔ ਪਿਤ੍ਰ ਆਦਿਕੋਂ ਕਾ ਦੰਡ ਹੀ ਭਰਿਆ ਸੋ ਕਰਮੋਂ ਕਾ ਸਮਦਾਉ ਪਰਮੇਸ੍ਰਰ ਕੇ ਦੀਵਾਨ ਮੈਂ ਲੇਖੈ ਨ ਪੜਾ ਭਾਵ ਮੋਖ ਫਲ ਦਾਤਾ ਨਾ ਹੋਏ॥

ਜੇਂਹ ਕਾਰਜਿ ਰਹੈ ਓਲ੍ਹਾ ਸੋਇ ਕਾਮੁ ਨ ਕਰਿਆ ॥੩॥

ਜਿਸ ਕਾਮ ਸੇ ਜੀਵ ਕਾ (ਓਲ੍ਹਾ) ਪੜਦਾ ਰਹਿ ਜਾਤਾ ਸੋ ਕਾਮੁ ਨਹੀਂ ਕੀਆ॥੩॥

ਐਸੋ ਜਗੁ ਮੋਹਿ ਗੁਰਿ ਦਿਖਾਇਓ ਤਉ ਏਕ ਕੀਰਤਿ ਗਾਇਆ ॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਗੁਰੋਂ ਨੇ ਮੇਰੇ ਕੋ ਸੰਸਾਰੁ ਐਸਾ ਦਿਖਲਾਇ ਦੀਆ ਤਬ ਮੈਨੇ ਏਕ ਕੇ ਜਸ ਕੋ ਗਾਯਾ ਹੈ॥

ਮਾਨੁ ਤਾਨੁ ਤਜਿ ਸਿਆਨਪ ਸਰਣਿ ਨਾਨਕੁ ਆਇਆ ॥੪॥੧॥੧੫੨॥

ਮਾਨ ਔਰ ਤਾਣ ਬਲ ਬੁਧੀ ਕੀ ਸਿਆਨਪ ਸਭ ਤਿਆਗ ਕਰ ਮੈਂ ਸਤਗੁਰੋਂ ਕੀ ਸ਼ਰਣ ਮੇਂ ਪ੍ਰਾਪਤ ਭਯਾ ਹੂੰ॥੪॥੧॥੧੫੨॥ ਜੇ ਕਹੈ ਗੁਰੋਂ ਕੀ ਸਰਣ ਆਇ ਕਰ ਤੁਮਨੇ ਕਿਆ ਕੀਆ? ਸੋ ਕਹਤੇ ਹੈਂ॥

ਆਸਾ ਮਹਲਾ ੫ ॥
ਬਾਪਾਰਿ ਗੋਵਿੰਦ ਨਾਏ ॥
ਸਾਧ ਸੰਤ ਮਨਾਏ ਪ੍ਰਿਅ ਪਾਏ ਗੁਨ ਗਾਏ ਪੰਚ ਨਾਦ ਤੂਰ ਬਜਾਏ ॥੧॥ ਰਹਾਉ ॥

ਹਮਨੇ ਗੋਬਿੰਦ ਕੇ ਨਾਮ ਕਾ ਬਾਪਾਰ ਕੀਆ ਹੈ ਸਾਧੂ ਜੋ ਹੈਂ (ਸੰਤ) ਸਾਂਤ ਰੂਪ ਸੋ ਮਨਾਏ ਹੈਂ ਔਰ ਜਬ ਹਰੀ ਕੇ ਗੁਣ ਗਾਏ ਹੈਂ ਤਬ (ਪ੍ਰਿਅ) ਪਤੀ ਹਰੀ ਪਾਏ ਹੈਂ (ਪੰਚ) ਸੰਤੋਂ ਕੇ (ਨਾਦ) ਸਬਦ ਰੂਪ (ਤੂਰ) ਬਾਜੇ ਹੈਂ ਅਰਥਾਤ ਗੁਰ ਉਪਦੇਸ਼ ਕੋ ਪ੍ਰਗਟ ਕੀਆ ਹੈ॥

ਕਿਰਪਾ ਪਾਏ ਸਹਜਾਏ ਦਰਸਾਏ ਅਬ ਰਾਤਿਆ ਗੋਵਿੰਦ ਸਿਉ ॥

ਪਰਮੇਸ੍ਰਰ ਕੀ ਕ੍ਰਿਪਾ ਸੇ ਹਮ ਨੇ ਯਹ ਗੁਣ ਪਾਏ ਹੈਂ ਅਰ ਹਮਾਰੇ ਅੰਤਸਕਰਣ (ਸਹਜਾਏ) ਸਾਂਤ ਕੋ ਪ੍ਰਾਪਤ ਹੁਏ ਹੈਂ। ਜਿਸ ਕ੍ਰਿਪਾ ਨੇ ਹਮਕੋ ਅਕਾਲ ਪੁਰਖ (ਦਰਸਾਏ) ਦਿਖਲਾਏ ਹੈਂ ਅਬ ਹਮ ਤਿਸ ਗੋਬਿੰਦ ਕੇ ਸਾਥ ਰਾਤੇ ਹੈਂ॥

ਸੰਤ ਸੇਵਿ ਪ੍ਰੀਤਿ ਨਾਥ ਰੰਗੁ ਲਾਲਨ ਲਾਏ ॥੧॥

ਸੰਤੋਂ ਕੀ ਸੇਵਾ ਕਰ ਸ੍ਵਾਮੀ ਕੇ ਸਾਥ ਪ੍ਰੀਤੀ ਹੋਈ ਹੈ ਅਬ ਤਿਸੀ (ਲਾਲਨ) ਪਿਆਰੇ ਕੇ ਸਾਥ ਪ੍ਰੇਮ ਲਗਾ ਰਹੇ ਹੈਂ॥੧॥

ਗੁਰ ਗਿਆਨੁ ਮਨਿ ਦ੍ਰਿੜਾਏ ਰਹਸਾਏ ਨਹੀ ਆਏ ਸਹਜਾਏ ਮਨਿ ਨਿਧਾਨੁ ਪਾਏ ॥

ਜਬ ਗੁਰੋਂ ਨੇ ਮਨ ਮੈਂ ਗਿਆਨ ਅਰ ਧਿਆਨ ਦ੍ਰਿੜ ਕਰਾਇ ਦੀਏ ਤਬ ਹਮ ਆਨੰਦ ਮੈਂ ਆਏ ਫੇਰ ਹਮਾਰੇ ਅੰਤਸ਼ਕਰਣ ਆਨ ਬਿਖਿਓਂ ਕੀ ਓਰ ਨਹੀਂ ਆਏ ਸੋ ਅੰਤਹਕਰਣ ਸ਼ਾਂਤੀ ਮੈਂ ਆਏ ਹੈਂ ਭਾਵ ਅਬ ਔਰ ਕਾ ਬਚਨ ਕੁਬਚਨ ਭੀ ਸਹਾਰ ਲੇਤੇ ਹੈਂ ਅਬ ਮਨ ਹੀ ਮੈਂ ਸਰਬ ਕਾ ਆਸਰਾ ਰੂਪ ਹਰੀ ਜੀ ਪਾਏ ਹੈਂ॥

ਸਭ ਤਜੀ ਮਨੈ ਕੀ ਕਾਮ ਕਰਾ ॥

ਚਿਰੁ ਚਿਰੁ ਚਿਰੁ ਚਿਰੁ ਭਇਆ ਮਨਿ ਬਹੁਤੁ ਪਿਆਸ ਲਾਗੀ ॥

ਔਰ ਮਨ ਕੀ ਜੋ ਕਾਮ ਕਲਾ ਵਾ ਕਲਪਨਾ ਥੀ ਸੋ ਸਭ ਤਜੀ ਹੈ (ਚਿਰੁ ਚਿਰੁ ਚਿਰੁ ਚਿਰੁ) ਚਾਰੋਂ ਜੁਗੋਂ ਕੀ ਚੌਂਕੜੀਆਂ ਬੀਤ ਗਈ ਹੈਂ ਇਸ ਸੇ ਮਨ ਕੋ ਬੜੀ ਪਿਆਸ ਲਗ ਰਹੀ॥ ਜੇ ਕਹੈ ਆਪ ਕੋ ਪੂਰਬੋਕਤ ਗੁਣ ਕਿਸ ਪ੍ਰਕਾਰ ਪ੍ਰਾਪਤ ਹੂਏ ਹੈਂ ਸੋ ਕਹਤੇ ਹੈਂ॥ ਐਸੇ ਬੇਨਤੀ ਕਰੀ ਹੈ ਸੋ ਦਿਖਾਵਤੇ ਹੈਂ॥

ਹਰਿ ਦਰਸਨੋ ਦਿਖਾਵਹੁ ਮੋਹਿ ਤੁਮ ਬਤਾਵਹੁ ॥

ਨਾਨਕ ਦੀਨ ਸਰਣਿ ਆਏ ਗਲਿ ਲਾਏ ॥੨॥੨॥੧੫੩॥

ਸਭ ਸੰਤੋਂ ਸੇ ਯਹੀ ਬੇਨਤੀ ਕਰਤਾ ਥਾ ਕਿ ਕੋਈ ਮੈਨੂੰ ਐਸਾ ਉਪਾਉ ਬਤਾਓ ਪੁਨਾ ਤਿਸ ਉਪਾਇ ਦ੍ਵਾਰੇ ਹਰੀ ਕਾ ਦਰਸਨ ਦਿਖਲਾਓ ਜਬ ਹਮ ਇਸ ਪ੍ਰਕਾਰ ਦੀਨ ਹੋ ਕਰ ਸਤਗੁਰੋਂ ਕੀ ਸ਼ਰਣ ਆਏ ਤਬ ਹਮ ਹਰੀ ਨੇ ਗਲੇ ਸੇ ਲਗਾਇ ਲੀਏ ਭਾਵ ਅਭਿੰਨ ਕਰ ਲੀਏ॥੨॥੨॥੧੫੩॥

ਆਸਾ ਮਹਲਾ ੫ ॥

ਕੋਊ ਬਿਖਮ ਗਾਰ ਤੋਰੈ ॥

ਆਸ ਪਿਆਸ ਧੋਹ ਮੋਹ ਭਰਮ ਹੀ ਤੇ ਹੋਰੈ ॥੧॥ ਰਹਾਉ ॥

ਐਸਾ ਕੋਈ ਪਰੁਖ ਹੈ ਜੋ ਬਿਕਾਰੋਂ ਰੂਪੀ (ਬਿਖਮ) ਕਠਨ (ਗਾਰ) ਜਿਲਣ ਸੇ (ਤੋਰੈ) ਤੁਰਾਵੇ ਅਰਥਾਤ ਬਾਹਰ ਨਿਕਾਸੇ ਵਾ ਗੜ ਕੋ ਤੋੜੇ ਔ ਆਸਾ ਪੁਨਾ (ਪਿਆਸ) ਤ੍ਰਿਸ਼ਨਾ ਧ੍ਰੋਹ ਮੋਹ ਭ੍ਰਮ ਇਨੋਂ ਕੋ (ਹੀ) ਹਿਰਦਯ ਸੇ ਹਟਾਵੇ॥

ਕਾਮ ਕ੍ਰੋਧ ਲੋਭ ਮਾਨ ਇਹ ਬਿਆਧਿ ਛੋਰੈ ॥੧॥

ਕਾਮ ਕ੍ਰੋਧ ਲੋਭ ਮਾਨ ਇਤਯਾਦ ਬਿਆਧੀਓਂ ਕੋ ਛੋੜ ਦੇਵੈ ਵਾ ਹਮ ਕੋ ਛੁਡਾਇ ਦੇਵੈ ਇਸਕੇ ਛੋੜਨੇ ਕਾ ਉਪਾਇ ਕਹਤੇ ਹੈਂ॥੧॥

ਸੰਤਸੰਗਿ ਨਾਮ ਰੰਗਿ ਗੁਨ ਗੋਵਿੰਦ ਗਾਵਉ ॥

ਅਨਦਿਨੋ ਪ੍ਰਭ ਧਿਆਵਉ ॥

ਭ੍ਰਮ ਭੀਤਿ ਜੀਤਿ ਮਿਟਾਵਉ ॥

ਨਿਧਿ ਨਾਮੁ ਨਾਨਕ ਮੋਰੈ ॥੨॥੩॥੧੫੪॥

ਸੰਤੋਂ ਕਾ ਸੰਗ ਕਰੋ ਨਾਮ ਮੇਂ ਪ੍ਰੇਮ ਕਰੋ ਗੋਬਿੰਦ ਕੇ ਗੁਣ ਗਾਇਨ ਕਰੋ ਰਾਤ ਦਿਨ ਪ੍ਰਭ ਕਾ ਧਿਆਨ ਕਰ ਭ੍ਰਮ ਕੀ ਦੀਵਾਰ ਕੋ ਮਨ ਸੇ ਦੂਰ ਕਰੋ ਤਬ ਜੀਤ ਹੋਵੇਗੀ ਸ੍ਰੀ ਗੁਰ ਜੀ ਕਹਤੇ ਹੈਂ ਮੇਰੇ ਤੋ ਸਰਬ ਨਿਧੀ ਰੂਪ ਨਾਮ ਹੀ ਹੈ॥੨॥੩॥੧੫੪॥

ਆਸਾ ਮਹਲਾ ੫ ॥

ਕਾਮੁ ਕ੍ਰੋਧੁ ਲੋਭੁ ਤਿਆਗੁ ॥

ਮਨਿ ਸਿਮਰਿ ਗੋਬਿੰਦ ਨਾਮ ॥

ਹਰਿ ਭਜਨ ਸਫਲ ਕਾਮ ॥੧॥ ਰਹਾਉ ॥

ਕਾਮ ਕ੍ਰੋਧ ਲੋਭ ਕਾ ਤਿਆਗ ਕਰ ਮਨ ਕਰਕੇ ਗੋਬਿੰਦ ਨਾਮ ਕਾ ਸਿਮਰਨ ਕਰ ਇਸ ਪ੍ਰਕਾਰ ਹਰਿ ਕਾ ਭਜਨ ਕਰਨੇ ਸੇ ਸਭ ਕਾਮ ਸਫਲ ਹੋਏਂਗੇ॥

ਪੰਨਾ ੪੦੯

ਤਜਿ ਮਾਨ ਮੋਹ ਵਿਕਾਰ ਮਿਥਿਆ ਜਪਿ ਰਾਮ ਰਾਮ ਰਾਮ ॥
ਮਨ ਸੰਤਨਾ ਕੈ ਚਰਨਿ ਲਾਗੁ ॥੧॥

ਮਾਨ ਮੋਹਾਦਿ ਮਿਥਯਾ ਬਿਕਾਰੋਂ ਕੋ ਤਯਾਗ ਕਰਕੇ ਔਰ ਮਨ ਕਰ ਸੰਤ ਜਨਾਂ ਕੇ ਚਰਨੋਂ ਮੈਂ ਲਗ ਕਰਕੇ ਰਾਮ ਰਾਮ ਰਾਮ ਸਿਮਰਨ ਕਰ ਵਾ ਮਨ ਤਨ ਬਾਣੀ ਕਰ ਸਿਮਰਨ ਕਰੋ॥੧॥

ਪ੍ਰਭ ਗੋਪਾਲ ਦੀਨ ਦਇਆਲ ਪਤਿਤ ਪਾਵਨ ਪਾਰਬ੍ਰਹਮ ਹਰਿ ਚਰਣ ਸਿਮਰਿ ਜਾਗੁ ॥
ਕਰਿ ਭਗਤਿ ਨਾਨਕ ਪੂਰਨ ਭਾਗੁ ॥੨॥੪॥੧੫੫॥

ਪ੍ਰਭੁ ਗੋਪਾਲ ਦੀਨ ਦਿਆਲ ਪਤਿਤ ਪਾਵਨ ਹਰਿ ਪਾਰਬ੍ਰਹਮ ਕੇ ਚਰਣੋਂ ਕਾ ਸਿਮਰਣ ਕਰਕੇ ਮੋਹੁ ਨਿੰਦ੍ਰਾ ਸੇ ਜਾਗੁ ਸ੍ਰੀ ਗੁਰੂ ਜੀ ਕਹਤੇ ਹੈਂ ਹਰਿ ਕੀ ਭਗਤਿ ਕਰੁ ਪਰੰਤੂ ਪੂਰਨ ਭਾਗਾਂ ਸੇ ਹਰੀ ਕੀ ਭਗਤੀ ਮਿਲਤੀ ਹੈ॥੨॥੪॥੧੫੫॥ ਮਾਯਾ ਅਨੇਕ ਪ੍ਰਕਾਰ ਕਰ ਮਨ ਕੋ ਭ੍ਰਮਾਵਤੀ ਹੈ ਇਸ ਬਾਤ ਕੋ ਦਿਖਾਵਤੇ ਹੂਏ ਕਹਤੇ ਹੈਂ॥

ਆਸਾ ਮਹਲਾ ੫ ॥
ਹਰਖ ਸੋਗ ਬੈਰਾਗ ਅਨੰਦੀ ਖੇਲੁ ਰੀ ਦਿਖਾਇਓ ॥੧॥ ਰਹਾਉ ॥

ਇਸ ਜੀਵ ਕੋ ਆਨੰਦੀ ਮਾਯਾ ਨੇ ਕਭੀ (ਹਰਖ) ਉਤਸਾਹ ਕਭੀ ਸੋਗੁ ਕਬੀ ਬੈਰਾਗ ਰੂਪ ਖੇਲ ਦਿਖਾਯਾ ਹੈ॥

ਖਿਨਹੂੰ ਭੈ ਨਿਰਭੈ ਖਿਨਹੂੰ ਖਿਨਹੂੰ ਉਠਿ ਧਾਇਓ ॥
ਖਿਨਹੂੰ ਰਸ ਭੋਗਨ ਖਿਨਹੂੰ ਖਿਨਹੂ ਤਜਿ ਜਾਇਓ ॥੧॥

ਕਿਸੀ ਖਿਨ ਮੇਂ ਤੋ ਜੀਵ ਭਯਾਤਰੁ ਹੋਤਾ ਹੈ ਕਿਸੀ ਖਿਨ ਮੈਂ ਨਿਰਭੈ ਹੋ ਰਹਿਤਾ ਹੈ ਕਿਸੀ ਖਿਨ ਮੇਂ ਬਿਸਯੋਂ ਕੀ ਓਰ ਉਠ ਦੌੜਤਾ ਹੈ ਕਿਸੀ ਖਿਨ ਮੇਂ ਖਿਨ ਭੰਗਰ ਰਸੋਂ ਕੋ ਭੋਗਤਾ ਹੈ ਕਿਸੀ ਖਿਨ ਮੈਂ ਤਯਾਗ ਜਾਤਾ ਹੈ॥੧॥

ਖਿਨਹੂੰ ਜੋਗ ਤਾਪ ਬਹੁ ਪੂਜਾ ਖਿਨਹੂੰ ਭਰਮਾਇਓ ॥
ਖਿਨਹੂੰ ਕਿਰਪਾ ਸਾਧੂ ਸੰਗ ਨਾਨਕ ਹਰਿ ਰੰਗੁ ਲਾਇਓ ॥੨॥੫॥੧੫੬॥

ਕਿਸੀ ਖਿਨ ਮੇਂ ਜੋਗ ਮੇਂ ਜੁੜਤਾ ਹੈ ਕਬੀ ਤਪਸੀ ਔ ਕਬੀ ਪੁਜਾਰੀ ਹੋ ਕਰ ਬਹੁਤ ਪੂਜਾ ਕਰਤਾ ਹੈ ਕਿਸੀ ਖਿਨ ਮੇਂ ਭ੍ਰਮ ਮੇਂ ਪੜ ਜਾਤਾ ਹੈ ਵਾ ਲਾਖੋਂ ਕੋ ਸੰਕਲਪ ਹੀ ਸੇ ਭ੍ਰਮਾਉਤਾ ਹੈ ਅਰਥਾਤ ਸੰਕਲਪੋਂ ਸੇ ਜੀਵ ਕੀ ਐਸੀ ਦਸ਼ਾ ਹੋਤੀ ਹੈ ਕਿ ਚਿਤੁ ਏਕ ਓਰ ਸਿਥਰ ਨਹੀਂ ਰਹਿਤਾ ਹੈ ਪਰੰਤੂ ਇਨ ਸਭ ਭਟਕਨਾ ਸੇ ਨਿਵਿਰਤ ਹੋ ਕਰ ਜੋ ਕਰਤਾ ਪੁਰਖ ਦੀ ਕ੍ਰਿਪਾ ਕਰ ਕਮੀ ਖਿਨ ਮੇਂ ਸਾਧੂਓਂ ਕਾ ਸੰਗ ਪ੍ਰਾਪਤਿ ਹੋ ਜਾਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਬ ਵਾਹਿਗੁਰੂ ਮੇਂ (ਰੰਗੁ ਲਾਇਓ) ਪ੍ਰੇਮ ਲਗ ਜਾਤਾ ਹੈ ਭਾਵ ਅਪਨਾ ਜਨਮ ਸਵਾਰ ਲੇਤਾ ਹੈ॥੨॥੫॥੧੫੬॥

ਰਾਗੁ ਆਸਾ ਮਹਲਾ ੫ ਘਰੁ ੧੭ ਆਸਾਵਰੀ

ੴ ਸਤਿਗੁਰ ਪ੍ਰਸਾਦਿ ॥

ਇਸ ਸਬਦ ਮੇਂ ਸਖੀ ਪਦ ਜਗਜਾਸੂ ਕਾ ਵਾਚਕ ਹੈ ਅਰੁ ਹਾਂ ਇਹ ਪਦੁ ਕਹੀਂ ਅਪਨੀ ਕਹੀਂ ਦੂਸਰੇ ਕੀ ਓਰ ਲਗੇਗਾ ਅਰੁ ਕਹੀਂ ਤੁਕਾਂਤ ਹੋਇਗਾ ਕਹੀ ਹਾਂ ਇਸ ਅਰਥ ਕਾ ਵਾਚਕ ਹੋਗਾ ਸੋ ਇਸ ਸਬਦ ਮੇਂ ਮਧਜਮ ਜਗਜਾਸੂ ਜਿਸਕੋ ਭਗਵੰਤ ਕੀ ਪ੍ਰਾਪਤੀ ਹੋਈ ਹੈ ਤਿਸੁ ਗਯਾਨਵਾਨ ਸੇ ਪੂਛਤਾ ਹੈ ਕਿ ਅਪਨੇ ਅਕਾਲ ਪੁਰਖ ਪਿਆਰਾ ਕੈਸੇ ਪਾਇਆ ਹੈ? ਉੱਤ੍ਰ॥

ਗੋਬਿੰਦ ਗੋਬਿੰਦ ਕਰਿ ਹਾਂ ॥
ਹਰਿ ਹਰਿ ਮਨਿ ਪਿਆਰਿ ਹਾਂ ॥
ਗੁਰਿ ਕਹਿਆ ਸੁ ਚਿਤਿ ਧਰਿ ਹਾਂ ॥
ਅਨ ਸਿਉ ਤੋਰਿ ਫੇਰਿ ਹਾਂ ॥
ਐਸੇ ਲਾਲਨੁ ਪਾਇਓ ਰੀ ਸਖੀ ॥੧॥ ਰਹਾਉ ॥

ਗੋਬਿੰਦ ਗੋਬਿੰਦ ਨਾਮ ਕਾ ਜਾਪ ਕਰਤੇ ਹਾਂ ਮਨ ਮੇਂ ਹਰਿ ਨਾਮ ਹੀ ਕਾ ਪਜ਼ਾਰ ਹੈ ਜੋ ਗੁਰੋਂ ਨੇ ਕਹਾ ਹੈ ਸੋ ਚਿਤ ਮੇਂ ਧਾਰਨ ਕਰਤਾ ਹਾਂ। ਮਨ ਕੋ (ਅਨ) ਔਰ ਭਾਵ ਬਿਖਯੋਂ ਕੀ ਤਰਫੋਂ ਫੇਰ ਕਰ ਭਗਤੀ ਕੀ ਓਰ ਫੇਰਤਾ ਹਾਂ। ਹੇ ਸਖੀ ਮੈਨੇ ਇਸ ਪ੍ਰਕਾਰ (ਲਾਲਨ) ਪਜ਼ਾਰੇ ਕੋ ਪਾਯਾ ਹੈ॥

ਪੰਕਜ ਮੋਹ ਸਰਿ ਹਾਂ ॥
ਪਗੁ ਨਹੀ ਚਲੈ ਹਰਿ ਹਾਂ ॥
ਗਹਡਿਓ ਮੂੜ ਨਰਿ ਹਾਂ ॥
ਅਨਿਨ ਉਪਾਵ ਕਰਿ ਹਾਂ ॥
ਤਉ ਨਿਕਸੈ ਸਰਨਿ ਪੈ ਰੀ ਸਖੀ ॥੧॥

ਇਸ ਸੰਸਾਰ ਰੂਪ ਸਰੋਵਰ ਮੇਂ ਮੋਹ ਰੂਪ (ਪੰਕ) ਕੀਚੜ ਹੈ (ਜ) ਉਤਪਤ ਹੋ ਰਹਾ ਹੈ ਜਿਸ ਮੇਂ ਪਗ ਹਰੀ ਕੀ ਓਰ ਚਲ ਨਹੀਂ ਸਕਤਾ ਹੈ ਉਸ ਕੀ ਚੜ ਮੇਂ ਮੂਰਖਤਾ ਕਰਕੇ ਨਰੁ ਜੀਵ (ਗਹਡਿਓ) ਗਡਾ ਹੂਆ ਹੈ ਜੀਵ ਇਸ ਸੇ ਨਿਕਸਨੇ ਕਾ ਕੋਈ ਔਰ ਉਪਾਉ ਨਾ ਕਰੇ ਹੇ ਸਖੀ ਜਬ ਗੁਰੋਂ ਕੀ ਸਰਨ ਪੜੇਗੀ ਤਬ ਇਸ ਕੀਚੜ ਸੇ ਨਿਕਸੇਂਗੀ॥੧॥

ਥਿਰ ਥਿਰ ਚਿਤ ਥਿਰ ਹਾਂ ॥
ਬਨੁ ਗ੍ਰਿਹੁ ਸਮਸਰਿ ਹਾਂ ॥
ਅੰਤਰਿ ਏਕ ਪਿਰ ਹਾਂ ॥
ਬਾਹਰਿ ਅਨੇਕ ਧਰਿ ਹਾਂ ॥
ਰਾਜਨ ਜੋਗੁ ਕਰਿ ਹਾਂ ॥
ਕਹੁ ਨਾਨਕ ਲੋਗ ਅਲੋਗੀ ਰੀ ਸਖੀ ॥੨॥੧॥੧੫੭॥

ਥਿਰ ਰੂਪ ਸਤਸੰਗ ਦ੍ਵਾਰਾ ਜਿਨੋਂ ਨੇ ਥਿਰ ਰੂਪ ਪਰਮਾਤਮਾ ਮੈਂ ਮਨ ਕੋ ਥਿਰ ਕੀਆ ਹੈ ਤਿਨ ਕੋ ਬਨ ਅਰੁ ਘਰੁ ਸਮਾਨ ਹੈ ਤਿਨ ਕੇ ਮਨ ਕੇ ਅੰਤਰ ਏਕ ਪਜ਼ਾਰਾ ਹੈ ਬਾਹਰ ਤੇ ਅਨੇਕ ਪ੍ਰਕਾਰ ਕੇ ਬਜ਼ੋਹਾਰ ਧਾਰਨ ਕਰਤੇ ਹੈਂ ਭਾਵ ਪ੍ਰਵਾਹ ਪਤਿਤ ਬਜ਼ੋਹਾਰ ਸਭ ਕਰਤੇ ਹੈਂ (ਰਾਜਨ) ਪ੍ਰਕਾਸਨੇ ਵਾਲਾ ਜੋਗ ਅਰਥਾਤ ਗਜ਼ਾਨ ਜੋਗ ਕਰਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸਖੀ ਵਹੁ ਭਗਤ ਲੋਗ (ਅਲੋਗੀ) ਸਭ ਸੇ ਅਲਗ ਹੀ ਹੈਂ॥੨॥੧॥੧੫੭॥

ਆਸਾਵਰੀ ਮਹਲਾ ੫ ॥
ਮਨਸਾ ਏਕ ਮਾਨਿ ਹਾਂ ॥
ਗੁਰ ਸਿਉ ਨੇਤ ਧਿਆਨਿ ਹਾਂ ॥
ਦ੍ਰਿੜੁ ਸੰਤ ਮੰਤ ਗਿਆਨਿ ਹਾਂ ॥
ਸੇਵਾ ਗੁਰ ਚਰਾਨਿ ਹਾਂ ॥
ਤਉ ਮਿਲੀਐ ਗੁਰ ਕ੍ਰਿਪਾਨਿ ਮੇਰੇ ਮਨਾ ॥੧॥ ਰਹਾਉ ॥

ਜੋ ਸੰਤ ਬੁਧੀ ਮੇਂ ਏਕ ਕੋ ਹੀ ਮਾਨਤੇ ਹੈਂ ਗੁਰੂ ਕੇ ਸਾਥ ਪ੍ਰੀਤਿ ਕਰ ਨਿਤ ਹੀ ਧਯਾਨ ਕਰਤੇ ਹੈਂ ਸੰਤੋਂ ਕੇ ਮੰਤ੍ਰ ਕਰ ਤਿਨ ਕੋ ਗਯਾਨ ਦ੍ਰਿੜ ਹੂਆ ਹੈ ਗੁਰੋਂ ਕੇ ਚਰਨੋਂ ਕੀ ਸੇਵਾ ਕਰਤੇ ਹੈਂ ਹੇ ਮੇਰੇ ਮਨ ਜਬ ਗੁਰੂ ਕ੍ਰਿਪਾ ਕਰੇ ਤਬ ਮਿਲੀਤਾ ਹੈ॥੧॥

ਟੂਟੇ ਅਨ ਭਰਾਨਿ ਹਾਂ ॥
ਰਵਿਓ ਸਰਬ ਥਾਨਿ ਹਾਂ ॥
ਲਹਿਓ ਜਮ ਭਇਆਨਿ ਹਾਂ ॥
ਪਾਇਓ ਪੇਡ ਥਾਨਿ ਹਾਂ ॥
ਤਉ ਚੂਕੀ ਸਗਲ ਕਾਨਿ ॥੧॥

ਜਿਨ ਪਰ ਗੁਰੋਂ ਕੀ ਕ੍ਰਿਪਾ ਭਈ ਹੈ ਤਿਨਕੀ (ਅਨ) ਦ੍ਵੈਤ ਰੂਪ ਭ੍ਰਾਂਤਿ ਟੂਟ ਗਈ ਹੈ ਸਥਾਨ ਮੈਂ ਰਮਾ ਹੂਆ ਅਕਾਲ ਪੁਰਖੁ ਜਾਨਿਆ ਹੈ ਭਯਾਨਕ ਜਮ ਉਨਕੇ ਊਪਰ ਸੇ ਉਤਰ ਗਯਾ ਹੈ (ਪੇਡ ਥਾਨਿ) ਮੂਲ ਸਥਾਨ ਬ੍ਰਹਮ ਕੋ ਪਾਇਆ ਹੈ ਤਬ ਸਭ ਕੀ ਕਾਨ ਛੁਟ ਗਈ ਹੈ ਅਰਥਾਤ ਅਪਰ ਦੇਵੀ ਦੇਵਤਯੋਂ ਕਾ ਪੀਛਾ ਛੁਟ ਗਯਾ ਹੈ॥੧॥

ਲਹਨੋ ਜਿਸੁ ਮਥਾਨਿ ਹਾਂ ॥
ਭੈ ਪਾਵਕ ਪਾਰਿ ਪਰਾਨਿ ਹਾਂ ॥
ਨਿਜ ਘਰਿ ਤਿਸਹਿ ਥਾਨਿ ਹਾਂ ॥
ਹਰਿ ਰਸ ਰਸਹਿ ਮਾਨਿ ਹਾਂ ॥
ਲਾਥੀ ਤਿਸ ਭੁਖਾਨਿ ਹਾਂ ॥
ਨਾਨਕ ਸਹਜਿ ਸਮਾਇਓ ਰੇ ਮਨਾ ॥੨॥੨॥੧੫੮॥

ਜਿਸਕੇ ਮਸ੍ਤਕ ਮੇਂ ਯਹ ਪ੍ਰਾਪਤ ਹੋਨਾ ਲਿਖਾ ਹੈ ਭੈਦਾਇਕ ਕਾਮ ਕ੍ਰੋਧਾਦਿ (ਪਾਵਕ) ਅਗਨਿ ਵਾ ਭਯ ਰੂਪ ਅਗਨਿ ਸੇ ਪਾਰ ਹੂਆ ਹੈ (ਨਿਜਘਰਿ) ਨਿਜ ਸ੍ਵਰੂਪ ਮੈਂ ਤਿਸ ਕਾ ਸਥਾਨ ਹੂਆ ਹੈ ਹਰਿ ਰਸਕੋ ਰਸਕ ਹੋ ਕਰ (ਮਾਨਿਹਾਂ) ਭੋਗਤਾ ਹੈ ਤਿਸ ਕੀ ਤ੍ਰਿਸਨਾ ਦੂਰ ਹੋ ਗਈ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮੇਰੇ ਪਯਾਰੇ ਸੋ ਜਨ ਸਹਜ ਮੇਂ ਸਮਾਯਾ ਹੈ॥੨॥੨॥੧੫੮॥

ਆਸਾਵਰੀ ਮਹਲਾ ੫ ॥
ਹਰਿ ਹਰਿ ਹਰਿ ਗੁਨੀ ਹਾਂ ॥
ਜਪੀਐ ਸਹਜ ਧੁਨੀ ਹਾਂ ॥
ਸਾਧੂ ਰਸਨ ਭਨੀ ਹਾਂ ॥
ਛੂਟਨ ਬਿਧਿ ਸੁਨੀ ਹਾਂ ॥
ਪਾਈਐ ਵਡ ਪੁਨੀ ਮੇਰੇ ਮਨਾ ॥੧॥ ਰਹਾਉ ॥

ਹੇ ਮੇਰੇ ਮਨਾ ਹਰਿ ਜੋ ਨਾਮ ਦੇਕਰ ਹਰ ਪ੍ਰਕਾਰ ਸੇ ਭਗਤੋਂ ਕੋ ਹਰੇ ਕਰਨੇ ਹਾਰਾ ਹੈ ਸਾਧੂਓਂ ਦ੍ਵਾਰਾ ਔ ਜੋ ਰਸਨਾ ਕਰਕੇ ਉਚਾਰਨ ਕਰੀਏ ਹੈ ਤਿਸ ਕੋ ਸਾਂਤਿ ਰੂਪੀ ਧ੍ਵਨੀ ਕਰਕੇ ਜਪੀਐ ਮਹਿ ਜਾਲ ਸੇ ਛੂਟਨੇ ਕੀ ਗੁਰੋਂ ਸੇ ਹੀ ਬਿਧਿ ਸੁਨੀ ਹੈ ਜੋ ਬਡੇ ਪੂਰਬਲੇ ਪੁਨੋਂ ਕਰਕੇ ਪ੍ਰਾਪਤਿ ਹੋਤੀ ਹੈ॥

ਖੋਜਹਿ ਜਨ ਮੁਨੀ ਹਾਂ ॥
ਸ੍ਰਬ ਕਾ ਪ੍ਰਭ ਧਨੀ ਹਾਂ ॥
ਦੁਲਭ ਕਲਿ ਦੁਨੀ ਹਾਂ ॥
ਦੂਖ ਬਿਨਾਸਨੀ ਹਾਂ ॥
ਪ੍ਰਭ ਪੂਰਨ ਆਸਨੀ ਮੇਰੇ ਮਨਾ ॥੧॥

ਹੇ ਮੇਰੇ ਮਨਾ ਜਿਸਕੋ ਮੁਨਿ ਖੋਜਤੇ ਹੈਂ ਸੋ ਪ੍ਰਭੂ ਸਰਬੱਤ੍ਰ ਕਾ ਧਨੀ ਹੈ ਕਲਿਜੁਗ ਕੇ ਸਮੈ ਕੀ ਸ੍ਰਿਸ੍ਰੀ ਮੈਂ ਹਰੀ ਨਾਮ ਦੁਲਭੁ ਹੈ ਦੁਖਾਂ ਦੇ ਨਾਸ ਕਰਨੇ ਵਾਲਾ ਹੈ ਹੇ ਪਜਾਰੇ ਸੋ ਪ੍ਰਭੂ ਹੀ ਆਸਾ ਪੂਰਣ ਕਰਨ ਵਾਲਾ ਹੈ॥੧॥

ਮਨ ਸੋ ਸੇਵੀਐ ਹਾਂ ॥

ਪੰਨਾ ੪੧੦

ਅਲਖ ਅਭੇਵੀਐ ਹਾਂ ॥
ਤਾਂ ਸਿਉ ਪ੍ਰੀਤਿ ਕਰਿ ਹਾਂ ॥
ਬਿਨਸਿ ਨ ਜਾਇ ਮਰਿ ਹਾਂ ॥
ਗੁਰ ਤੇ ਜਾਨਿਆ ਹਾਂ ॥
ਨਾਨਕ ਮਨੁ ਮਾਨਿਆ ਮੇਰੇ ਮਨਾ ॥੨॥੩॥੧੫੯॥

ਹੇ ਮੇਰੇ ਮਨਾ ਉਸ ਪ੍ਰਭੂ ਕਾ ਸੇਵਨ ਕਰੀਏ ਜੋ ਅਲਖ ਅਭੇਵ ਹੈ ਤਿਸਸੇ ਪ੍ਰੀਤ ਕਰੀਏ ਜੋ ਬਿਨਸਿ ਨਹੀਂ ਜਾਤਾ ਔਰ ਪ੍ਰੀਤ ਕਰਨੇ ਹਾਰਾ ਭੀ ਨਹੀਂ ਮਰਤਾ ਯਹ ਭੇਦ ਗੁਰੋਂ ਸੇ ਜਾਨਿਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਜਾਨਨੇ ਸੇ ਮੇਰਾ ਮਨ ਮਾਨਾ ਹੈ॥੨॥੩॥੧੫੯॥

ਆਸਾਵਰੀ ਮਹਲਾ ੫ ॥
ਏਕਾ ਓਟ ਗਹੁ ਹਾਂ ॥
ਗੁਰ ਕਾ ਸਬਦੁ ਕਹੁ ਹਾਂ ॥
ਆਗਿਆ ਸਤਿ ਸਹੁ ਹਾਂ ॥
ਮਨਹਿ ਨਿਧਾਨੁ ਲਹੁ ਹਾਂ ॥
ਸੁਖਹਿ ਸਮਾਈਐ ਮੇਰੇ ਮਨਾ ॥੧॥ ਰਹਾਉ ॥

ਹੇ ਮੇਰੇ ਮਨਾ ਏਕ ਕੀ ਓਟ ਗ੍ਰਹਨ ਕਰੁ ਗੁਰੋਂ ਕਾ ਉਪਦੇਸ ਕਥਨ ਕਰੁ ਗੁਰੋਂ ਕੀ ਆਗਜ਼ਾ ਸਤ ਜਾਨ ਕਰ ਸਹਾਰਨੀ ਕਰ ਤਬ ਮਨ ਹੀ ਮੈਂ ਸੁਭ ਗੁਣਾਂ ਕਾ ਖਜਾਨਾ ਪ੍ਰਾਪਤ ਹੋਇਗਾ ਔ ਸੁਖ ਮੈ ਜਾਵੈਗਾ॥੧॥

ਜੀਵਤ ਜੋ ਮਰੈ ਹਾਂ ॥
ਦੁਤਰੁ ਸੋ ਤਰੈ ਹਾਂ ॥
ਸਭ ਕੀ ਰੇਨੁ ਹੋਇ ਹਾਂ ॥
ਨਿਰਭਉ ਕਹਉ ਸੋਇ ਹਾਂ ॥
ਮਿਟੇ ਅੰਦੇਸਿਆ ਹਾਂ ॥
ਸੰਤ ਉਪਦੇਸਿਆ ਮੇਰੇ ਮਨਾ ॥੧॥

ਹੇ ਮੇਰੇ ਮਨ ਪਜਾਰੇ ਜੋ ਜੀਵ ਭਾਵ ਸੇ ਮਰੇ ਹੈਂ ਸੋ (ਦੁਤਰ) ਦੁਸਤਰ ਸੰਸਾਰ ਮੇ ਤਰੇ ਹੈਂ ਜੋ ਸਭ ਕੀ ਰੇਣ ਭਏ ਹੈਂ ਸੋਈ ਨਿਰਭਉ ਕਹੀਤੇ ਹੈਂ ਜਿਨ ਕੋ ਸੰਤੋਂ ਨੇ ਉਪਦੇਸ਼ ਕੀਆ ਹੈ ਉਨਕੇ (ਅੰਦੇਸੇ) ਸੰਦੇਹ ਮਿਟ ਗਏ ਹੈਂ॥੧॥

ਜਿਸੁ ਜਨ ਨਾਮ ਸੁਖੁ ਹਾਂ ॥
ਤਿਸੁ ਨਿਕਟਿ ਨ ਕਦੇ ਦੁਖੁ ਹਾਂ ॥
ਜੋ ਹਰਿ ਹਰਿ ਜਸੁ ਸੁਨੇ ਹਾਂ ॥
ਸਭੁ ਕੋ ਤਿਸੁ ਮੰਨੇ ਹਾਂ ॥
ਸਫਲੁ ਸੁ ਆਇਆ ਹਾਂ ॥

ਨਾਨਕ ਪ੍ਰਭ ਭਾਇਆ ਮੇਰੇ ਮਨਾ ॥੨॥੪॥੧੯੦॥

ਹੇ ਮੇਰੇ ਮਨ ਜਿਸ ਜਨ ਕੋ ਨਾਮ ਜਪਨੇ ਕਾ ਸੁਖੁ ਪ੍ਰਾਪਤ ਹੂਆ ਹੈ ਤਿਸ ਕੇ ਪਾਸ ਕਭੀ ਦੁਖੁ ਨਹੀਂ ਆਉਤਾ ਜੋ ਹਰਿ ਹਰਿ ਜਸੁ ਸੁਨਤਾ ਹੈ ਤਿਸ ਕੋ ਸਭ ਕੋਈ ਮਾਨਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਜੋ ਪ੍ਰਭੂ ਅਕਾਲ ਪੁਰਖੁ ਕੋ ਭਾਇਆ ਹੈ ਸੰਸਾਰ ਮੇਂ ਤਿਸ ਕਾ ਆਉਨਾ ਸਫਲੁ ਹੈ॥੨॥੪॥੧੯੦॥

ਆਸਾਵਰੀ ਮਹਲਾ ੫ ॥

ਮਿਲਿ ਹਰਿ ਜਸੁ ਗਾਈਐ ਹਾਂ ॥

ਪਰਮ ਪਦੁ ਪਾਈਐ ਹਾਂ ॥

ਉਆ ਰਸ ਜੋ ਬਿਧੇ ਹਾਂ ॥

ਤਾ ਕਉ ਸਗਲ ਸਿਧੇ ਹਾਂ ॥

ਅਨਦਿਨੁ ਜਾਗਿਆ ਹਾਂ ॥

ਨਾਨਕ ਬਡਭਾਗਿਆ ਮੇਰੇ ਮਨਾ ॥੧॥ ਰਹਾਉ ॥

ਹੇ ਮੇਰੇ ਮਨ ਜਬ ਸੰਤੋਂ ਸੇ ਮਿਲ ਕਰ ਹਰਿ ਕਾ ਜਸ ਗਾਈਏ ਤਬ (ਪਰਮ ਪਦੁ) ਮੁਕਤਿ ਪਦ ਪਾਈਤਾ ਭਾਵ ਮਿਲਤਾ ਹੈ ਓਸ ਹਰਿ ਰਸ ਮੇਂ ਜੋ (ਬਿਧੇ) ਮਿਲੇ ਹੈਂ ਤਿਨ ਕੋ ਸਭ ਕਛੁ ਸਿਧ ਪ੍ਰਾਪਤ ਹੈ ਜੋ ਹਰੀ ਕੇ ਜਸ ਮੇਂ ਰਾਤਿ ਦਿਨ ਜਾਗਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਸੋ ਬਡੇ ਭਾਗੋਂ ਵਾਲਾ ਹੈ॥

ਸੰਤ ਪਗ ਧੋਈਐ ਹਾਂ ॥

ਦੁਰਮਤਿ ਖੋਈਐ ਹਾਂ ॥

ਦਾਸਹ ਰੇਨੁ ਹੋਇ ਹਾਂ ॥

ਬਿਆਪੈ ਦੁਖੁ ਨ ਕੋਇ ਹਾਂ ॥

ਭਗਤਾਂ ਸਰਨਿ ਪਰੁ ਹਾਂ ॥

ਜਨਮਿ ਨ ਕਦੇ ਮਰੁ ਹਾਂ ॥

ਅਸਥਿਰੁ ਸੇ ਭਏ ਹਾਂ ॥

ਹਰਿ ਹਰਿ ਜਿਨ੍ ਜਪਿ ਲਏ ਮੇਰੇ ਮਨਾ ॥੧॥

ਹੇ ਮੇਰੇ ਮਨਾ ਸੰਤੋਂ ਕੇ ਚਰਨੋਂ ਕੋ ਧੋਈਐ ਦੁਰਮਤਿ ਕੀ ਮੈਲ ਦੂਰ ਕਰੀਏ ਦਾਸੋਂ ਕੀ ਧੂਰਿ ਹੋਈਏ ਤਬ ਫਿਰ ਕੋਈ ਦੁਖੁ ਨਹੀਂ ਬਿਆਪਤਾ ਹੈ ਭਗਤੋਂ ਕੀ ਸਰਨਿ ਪੜੀਏ ਫਿਰ ਨਾ ਕਦੀ ਜਨਮ ਹੈ ਔਰ ਨ ਮਰਣ ਹੈ। ਸੋਈ ਇਸਥਰ ਭਏ ਹੈਂ ਜਿਨੋਂ ਨੇ ਹਰਿ ਹਰਿ ਨਾਮ ਜਪਿ ਲੀਏ ਹੈਂ॥੧॥

ਗੁਰੋਂ ਪਾਸ ਬੇਨਤੀ ਕਰਨੇ ਕਾ ਪ੍ਰਕਾਰ ਦਿਖਾਵਤੇ ਹੈਂ॥

ਸਾਜਨੁ ਮੀਤੁ ਤੂੰ ਹਾਂ ॥

ਨਾਮੁ ਦ੍ਰਿੜਾਇ ਮੂੰ ਹਾਂ ॥

ਤਿਸੁ ਬਿਨੁ ਨਾਹਿ ਕੋਇ ਹਾਂ ॥

ਮਨਹਿ ਅਰਾਧਿ ਸੋਇ ਹਾਂ ॥

ਨਿਮਖ ਨ ਵੀਸਰੈ ਹਾਂ ॥

ਤਿਸੁ ਬਿਨੁ ਕਿਉ ਸਰੈ ਹਾਂ ॥

ਗੁਰ ਕਉ ਕੁਰਬਾਨੁ ਜਾਉ ਹਾਂ ॥

ਨਾਨਕੁ ਜਪੇ ਨਾਉ ਮੇਰੇ ਮਨਾ ॥੨॥੫॥੧੯੧॥

ਹੇ ਮੇਰੇ ਮਨ ਗੁਰੋਂ ਪਾਸ ਐਸੇ ਕਹੁ ਜੋ ਹਮਾਰਾ ਮੀਤ ਸਾਜਨ ਤੂੰ ਹੀ ਹੈਂ ਮੇਰੇ ਕੋ ਨਾਮੁ ਦ੍ਰਿੜਾਇ ਹੇ ਮਨ ਤਿਸ ਪਰਮੇਸਰ ਤੇ ਬਿਨਾਂ ਤੇਰਾ ਦੂਸਰਾ ਕੋਈ ਸਹਾਇਕ ਨਹੀਂ ਹੈ ਮਨ ਵਿਖੇ ਤਿਸ ਕਾ ਅਰਾਧਨਾਂ ਕਰ ਏਕ ਨਿਮਖ ਭੀ ਜੋ ਨਹੀਂ ਬਿਸਰਤਾ ਤਿਸ ਕੇ ਜਾਪ ਬਿਨਾਂ ਮੇਰੇ ਕੋ ਕੈਸੇ ਸਰੈ ਭਾਵ ਰਹਾ ਜਾਵੈ ਤਿਨ ਗੁਰੋਂ ਕੇ ਮੈਂ ਬਲਿਹਾਰ ਜਾਤਾ ਹੂੰ ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਕੀ ਕ੍ਰਿਪਾ ਸੇ ਮੈਨੇ ਨਾਮ ਜਪੇ ਹੈਂ॥੨॥੫॥੧੯੧॥

ਆਸਾਵਰੀ ਮਹਲਾ ੫ ॥
ਕਾਰਨ ਕਰਨ ਤੂੰ ਹਾਂ ॥
ਅਵਰੁ ਨਾ ਸੁਝੈ ਮੂੰ ਹਾਂ ॥
ਕਰਹਿ ਸੁ ਹੋਈਐ ਹਾਂ ॥
ਸਹਜਿ ਸੁਖਿ ਸੋਈਐ ਹਾਂ ॥
ਧੀਰਜ ਮਨਿ ਭਏ ਹਾਂ ॥
ਪ੍ਰਭ ਕੈ ਦਰਿ ਪਏ ਮੇਰੇ ਮਨਾ ॥੧॥ ਰਹਾਉ ॥

ਹੇ ਮਨ ਇਸ ਪ੍ਰਕਾਰ ਬੇਨਤੀ ਕਰੁ ਹੇ ਭਗਵਨ ਜਗਤ ਕੇ ਕਾਰਨ ਜੋ ਮਾਯਾ ਮਹਤਤ ਆਦੀ ਹੈਂ ਤਿਨਕਾ ਕਾਰਨ ਤੂੰ ਹੀ ਹੈਂ ਮੁਝੇ ਤੇਰੇ ਬਿਨਾਂ ਦੂਸਰਾ ਨਹੀਂ ਸੂਝਤਾ ਹੈ। ਜੋ ਤੂੰ ਕਰਤਾ ਹੈਂ ਸੋਈ ਹੋਤਾ ਹੈ ਜਿਨੋਂ ਨੇ ਐਸਾ ਜਾਨਾ ਹੈ ਵਹੀ ਸਾਂਤਿ ਸੁਖ ਮੈਂ ਸੈਨ ਕਰਤੇ ਹੈਂ ਔ ਤਿਨ ਕੇ ਅੰਤਸਕਰਨ ਧੀਰਜ ਕੋ ਪ੍ਰਾਪਤ ਭਏ ਹੈਂ ਸੋ ਹੇ ਪ੍ਰਭ ਹਮ ਤੇਰੇ ਦ੍ਵਾਰੇ ਪਰ ਪੜੇ ਹੈਂ॥੧॥

ਸਾਧੂ ਸੰਗਮੇ ਹਾਂ ॥
ਪੂਰਨ ਸੰਜਮੇ ਹਾਂ ॥
ਜਬ ਤੇ ਛੂਟੇ ਆਪ ਹਾਂ ॥
ਤਬ ਤੇ ਮਿਟੇ ਤਾਪ ਹਾਂ ॥
ਕਿਰਪਾ ਧਾਰੀਆ ਹਾਂ ॥
ਪਤਿ ਰਖੁ ਬਨਵਾਰੀਆ ਮੇਰੇ ਮਨਾ ॥੧॥

ਹੇ ਮੇਰੇ ਮਨ ਫਿਰ ਇਸ ਪ੍ਰਕਾਰ ਕਹੁ ਕਿ ਹੇ ਸ੍ਵਾਮੀ ਅਬ ਹਮ ਸੰਤੋਂ ਕੇ ਸੰਗ ਰਹਿਤੇ ਹੈਂ ਸੰਤ ਸੰਗ ਕਰਕੇ ਪੂਰਨ ਸੰਜਮ ਹੋਤਾ ਹੈ ਜਬ ਸੇ ਆਪਾ ਭਾਉ ਸੇ ਛੂਟੇ ਹੈਂ ਤਬ ਸੇ ਸਭ ਪ੍ਰਕਾਰ ਕੇ ਤਾਪ ਮਿਟੇ ਹੈਂ ਹੇ ਬਨਵਾਰੀ ਕ੍ਰਿਪਾ ਧਾਰ ਕਰ ਮੇਰੀ ਪਤਿ ਆਪ ਨੇ ਰਖੀ ਹੈ॥੧॥

ਇਹੁ ਸੁਖੁ ਜਾਨੀਐ ਹਾਂ ॥
ਹਰਿ ਕਰੇ ਸੁ ਮਾਨੀਐ ਹਾਂ ॥
ਮੰਦਾ ਨਾਹਿ ਕੋਇ ਹਾਂ ॥
ਸੰਤ ਕੀ ਰੇਨ ਹੋਇ ਹਾਂ ॥
ਆਪੇ ਜਿਸੁ ਰਖੈ ਹਾਂ ॥
ਹਰਿ ਅੰਮ੍ਰਿਤੁ ਸੋ ਚਖੈ ਮੇਰੇ ਮਨਾ ॥੨॥

ਹਮ ਯਹੀ ਸੁਖ ਕਰਕੇ ਜਾਨਤੇ ਹੈਂ ਹੇ ਹਰੀ ਜੋ ਤੂੰ ਕਰੇ ਉਸੀ ਕੋ ਚੰਗਾ ਕਰਕੇ ਮਾਨਤੇ ਹੈਂ ਹਮਾਰੇ ਨਿਸਚੇ ਮੇਂ ਮੰਦਾ ਕੋਈ ਨਹੀਂ ਹੈ ਸੰਤੋਂ ਕੀ ਧੂੜੀ ਹੋ ਰਹੇ ਹੈਂ ਜਿਸਕੋ ਤੂੰ ਆਪ ਰਖਤਾ ਹੈਂ ਹੇ ਹਰਿ ਸੋ ਤੇਰੇ ਨਾਮ ਅੰਮ੍ਰਿਤ ਕੋ ਚਾਖਤਾ ਹੈ॥੨॥

ਜਿਸ ਕਾ ਨਾਹਿ ਕੋਇ ਹਾਂ ॥
ਤਿਸ ਕਾ ਪ੍ਰਭੁ ਸੋਇ ਹਾਂ ॥

ਸਭੁ ਕਿਹੁ ਤੇਰੈ ਵਸਿ ਹੈ ਤੂ ਸਚਾ ਸਾਹੁ ॥
ਭਗਤ ਰਤੇ ਰੰਗਿ ਏਕ ਕੈ ਪੂਰਾ ਵੇਸਾਹੁ ॥

ਹੇ ਹਰੀ ਤੂੰ ਸਚਾ ਪਾਤਸਾਹੁ ਹੈਂ ਸਭ ਕੁਛ ਤੁਮਾਰੇ ਬਸ ਮੇਂ ਹੈ ਅਰੁ ਭਗਤ ਏਕ ਤੇਰੇ ਹੀ ਰੰਗ ਮੇਂ ਰਾਤੇ ਹੂਏ ਜਿਨ ਕੋ ਤੇਰੇ ਪੁਰ ਯਥਾਰਥ (ਵੇਸਾਹੁ) ਭਰੋਸਾ ਹੈ॥

ਅੰਮ੍ਰਿਤੁ ਭੋਜਨੁ ਨਾਮੁ ਹਰਿ ਰਜਿ ਰਜਿ ਜਨ ਖਾਹੁ ॥
ਸਭਿ ਪਦਾਰਥ ਪਾਈਅਨਿ ਸਿਮਰਣੁ ਸਚੁ ਲਾਹੁ ॥
ਸੰਤ ਪਿਆਰੇ ਪਾਰਬ੍ਰਹਮ ਨਾਨਕ ਹਰਿ ਅਗਮ ਅਗਾਹੁ ॥੨੦॥

ਹੇ ਹਰੀ ਤੇਰੇ ਜਨ ਨਾਮ ਅੰਮ੍ਰਿਤ ਭੋਜਨ ਕੋ ਰਜ ਰਜ ਕਰਕੇ ਖਾਤੇ ਹੈਂ। ਹੇ ਸਚ ਰੂਪ ਤੇਰੇ ਨਾਮ ਕੇ ਸਿਮਰਨ ਕੇ ਲਾਹੇ ਸੇ ਸਭ ਪਦਾਰਥ ਪ੍ਰਾਪਤ ਹੋਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਹੇ (ਪਾਰਬ੍ਰਹਮ) ਸਰਬ ਕਾ ਪੂਰਾ ਬਜਾਪਕ ਰੂਪੁ ਹਰੀ ਤੇਰੇ ਕੋ ਸੰਤ ਪਜਾਰੇ ਹੈਂ ਅਰ ਤੂੰ ਮਨ ਬਾਣੀ ਕਾ ਅਵਿਸਜ ਅਰੁ ਅਗਾਧ ਰੂਪ ਹੈਂ॥੨੦॥

ਜੋਗੀ ਪ੍ਰਤੀ ਉਪਦੇਸੁ ਹੈ॥

ਸਲੋਕ ਮਃ ੩ ॥

ਸਭੁ ਕਿਛੁ ਹੁਕਮੇ ਆਵਦਾ ਸਭੁ ਕਿਛੁ ਹੁਕਮੇ ਜਾਇ ॥
ਜੇ ਕੋ ਮੂਰਖੁ ਆਪਹੁ ਜਾਣੈ ਅੰਧਾ ਅੰਧੁ ਕਮਾਇ ॥

ਹੇ ਜੋਗੀ ਸਭ ਕੁਛ ਹੁਕਮ ਸੇ ਆਂਵਦਾ ਹੈ ਅਰੁ ਸਭ ਕੁਛ ਹੁਕਮ ਸੇ ਹੀ ਜਾਤਾ ਹੈ॥ ਜੋ ਕੋਈ ਮੂਰਖ ਅਪਨੇ ਆਪਸੇ ਕੀਆ ਜਾਨਤਾ ਹੈ ਸੋ ਅੰਧਾ ਜੀਵ ਅੰਧ ਭਾਵ ਮੰਦ ਕਰਮ ਕਮਾਉਤਾ ਹੈ॥

ਨਾਨਕ ਹੁਕਮੁ ਕੋ ਗੁਰਮੁਖਿ ਬੁਝੈ ਜਿਸ ਨੋ ਕਿਰਪਾ ਕਰੇ ਰਜਾਇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਪਰ (ਰਜਾਇ) ਹੁਕਮ ਕਰਤਾ ਪਰਮੇਸ੍ਵਰ ਕ੍ਰਿਪਾ ਕਰਤਾ ਹੈ ਸੋ ਕੋਈ ਗੁਰਮੁਖ ਆਗਜਾ ਬੂਝਤਾ ਹੈ॥੧॥

ਮਃ ੩ ॥

ਸੋ ਜੋਗੀ ਜੁਗਤਿ ਸੋ ਪਾਏ ਜਿਸ ਨੋ ਗੁਰਮੁਖਿ ਨਾਮੁ ਪਰਾਪਤਿ ਹੋਇ ॥
ਤਿਸੁ ਜੋਗੀ ਕੀ ਨਗਰੀ ਸਭੁ ਕੋ ਵਸੈ ਭੇਖੀ ਜੋਗੁ ਨ ਹੋਇ ॥

ਜਿਸਕੋ ਗੁਰੋਂ ਦ੍ਵਾਰੇ ਨਾਮੁ ਪ੍ਰਾਪਤ ਹੋਤਾ ਹੈ ਸੋਈ ਜੋਗੀ ਹੈ ਅਰੁ ਸੋਈ ਜੁਗਤਿ ਕੋ ਪਾਵਤਾ ਹੈ ਤਿਸ ਜੋਗੀ ਕੀ ਦੇਹ ਰੂਪੁ ਨਗਰੀ ਮੇਂ ਸਭ ਕੋਇ ਭਾਵ ਸਭੀ ਸੁਭ ਗੁਨ ਆਇ ਬਸਤੇ ਹੈਂ ਅਰੁ ਭੇਖੋਂ ਕੇ ਧਾਰਨੇ ਮਾਤ੍ਰ ਸੇ ਜੋਗੁ ਨਹੀਂ ਹੋਤਾ ਹੈ॥

ਨਾਨਕ ਐਸਾ ਵਿਰਲਾ ਕੋ ਜੋਗੀ ਜਿਸੁ ਘਟਿ ਪਰਗਟੁ ਹੋਇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕੇ ਅੰਤਸਕਰਣ ਮੇਂ ਅਕਾਲ ਪੁਰਖ ਪ੍ਰਗਟ ਹੋਤਾ ਹੈ ਐਸਾ ਜੋਗੀ ਕਈ ਬਿਰਲਾ ਹੋਤਾ ਹੈ॥੨॥

ਪਉੜੀ ॥

ਆਪੇ ਜੰਤ ਉਪਾਇਅਨੁ ਆਪੇ ਆਧਾਰੁ ॥
ਆਪੇ ਸੂਖਮੁ ਭਾਲੀਐ ਆਪੇ ਪਾਸਾਰੁ ॥

ਹੇ ਹਰੀ ਤੈਨੇ ਆਪ ਹੀ ਸਭ ਜੰਤੋਂ ਕੋ ਉਤਪੰਨ ਕੀਆ ਹੈ ਅਰੁ ਤੂੰ ਆਪ ਹੀ ਆਧਾਰ ਦੇਤਾ ਹੈਂ ਸੂਖਮ ਰੂਪੁ ਭੀ ਆਪ ਹੀ ਦੇਖੀਤਾ ਹੈਂ ਔ ਆਪ ਹੀ ਪਸਾਰਾ ਭਾਵ ਪ੍ਰੰਪਚ ਰੂਪ ਹੈਂ॥

ਆਪਿ ਇਕਾਤੀ ਹੋਇ ਰਹੈ ਆਪੇ ਵਡ ਪਰਵਾਰੁ ॥
ਨਾਨਕੁ ਮੰਗੈ ਦਾਨੁ ਹਰਿ ਸੰਤਾ ਰੇਨਾਰੁ ॥
ਹੋਰੁ ਦਾਤਾਰੁ ਨ ਸੁਝਈ ਤੂ ਦੇਵਣਹਾਰੁ ॥੨੧॥੧॥ ਸੁਧੁ ॥

ਆਪੇ ਇਕਾਂਤੀ ਹੋਇ ਬੈਠਤਾ ਹੈਂ ਅਰੁ ਆਪੇ ਹੀ ਬਡੇ ਪਰਵਾਰ ਵਾਲਾ ਹੋ ਜਾਤਾ ਹੈਂ॥ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਹਮ ਤੇਰੇ ਸੇ ਏਕ ਦਾਨੁ ਮਾਂਗਤੇ ਹੈਂ ਕਿ ਹਮਕੋ ਸੰਤੋਂ ਕੀ ਚਰਨ ਧੂਰਿ ਦੇਹੁ ਕਿਉਂਕਿ ਮੁਝ ਕੋ ਹੋਰੁ ਕੋਈ ਦਾਤਾ ਪ੍ਰਤੀਤ ਨਹੀਂ ਹੋਤਾ ਦਾਤ ਕੇ ਦੇਣੇ ਹਾਰਾ ਤੂੰ ਹੀ ਹੈਂ॥੨੧॥੧॥ਸੁਧ॥ਕਹੇ ਅਰਥ ਕੀ ਸਮਝ ਕਰੋ॥

ਪੰਨਾ ੫੫੭

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਗੁ ਵਡਹੰਸੁ ਮਹਲਾ ੧ ਘਰੁ ੧ ॥

ਸ੍ਰੀ ਗੁਰੂ ਨਾਨਕ ਦੇਵ ਜੀ ਤਲਵੰਡੀ ਜਾਇ ਕਰ ਭਾਈ ਬਾਲੇ ਕੇ ਪਿਤਾ ਚੰਦ੍ਰਭਾਨ ਸੰਧੂ ਕੇ ਕੂਪ ਪਰ ਬੈਠੇ ਥੇ ਯੇਹਿ ਸੁਧ ਸੁਨ ਮਾਤਾ ਤ੍ਰਿਪਤਾ ਜੀ ਆਈ ਔਰ ਬਹੁਤ ਪ੍ਰੇਮ ਸੇ ਕਹਾ ਹੇ ਪੁਤ੍ਰ ਘਰ ਚਲੋ ਔ ਇਸ ਭੇਖ ਕੋ ਛੋਡੋ ਤਬ ਮਾਤਾ ਜੀ ਕੇ ਪ੍ਰਥਾਇ ਦ੍ਰਿਸਟਾਂਤੋਂ ਸਹਤ ਪ੍ਰੇਮੀਓਂ ਕੀ ਉਸਤਤਿ ਕਰਤੇ ਹੂਏ ਮਾਤਾ ਕੋ ਉੱਤ੍ਰ ਔ ਪਰਮੇਸਰ ਕੇ ਸਨਮੁਖ ਬੇਨਤੀ ਕਰਤੇ ਹੈਂ॥

ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥
ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥੧॥

ਜੈਸੇ ਅਮਲੀ ਕੋ ਅਮਲ (ਨ ਅੰਬੜੈ) ਨ ਮਿਲੈ ਔ ਮਛਲੀ ਕੋ ਜਲ ਨ ਪ੍ਰਾਪਤਿ ਹੋਇ ਤੋ ਵਹੁ ਪ੍ਰਸਿੰਨ ਨਹੀਂ ਹੋਤੇ ਹੈਂ ਤੈਸੇ ਜੋ ਅਪਨੇ ਅਰਥਾਤ ਤੇਰੇ ਮੇਂ ਰਤੇ ਹੈਂ ਤਿਨ ਕੋ ਚਾਹੇ ਕਿਸੀ ਪ੍ਰਕਾਰ ਕੇ ਪਦਾਰਥ ਦੇਈਏ ਪਰੰਤੂ ਤਿਨ ਕੋ ਤੇਰੇ ਨਾਮ ਸੇ ਬਿਨਾਂ ਪਰਸੰਨਤਾ ਨਹੀਂ ਹੈ॥੧॥

ਹਉ ਵਾਰੀ ਵੰਞਾ ਖੰਨੀਐ ਵੰਞਾ ਤਉ ਸਾਹਿਬ ਕੇ ਨਾਵੈ ॥੧॥ ਰਹਾਉ ॥

ਹੇ ਹਰੀ ਤੂੰ ਜੋ ਮਾਲਕ ਹੈਂ ਮੈਂ ਆਪਕੇ ਨਾਮ ਪਰ ਸੇ ਬਲਿਹਾਰ (ਵੰਞਾ) ਜਾਤਾ ਹੂੰ ਮੈਂ (ਖੰਨੀਐ) ਟੁਕੜੇ ਟੁਕੜੇ ਹੋ ਜਾਤਾ ਹੂੰ॥੧॥

ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ ॥
ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ ॥੨॥

ਮੇਰਾ ਮਾਲਕ ਤੂੰ ਸਫਲ ਬ੍ਰਿਖਜ ਹੈਂ ਜਿਸ ਆਪਕਾ ਨਾਮ ਅੰਮ੍ਰਿਤ ਫਲੁ ਹੈ॥ ਜਿਨੋਂ ਨੇ ਉਸ ਨਾਮ ਅੰਮ੍ਰਿਤ ਫਲ ਕੇ ਰਸ ਕੋ ਪਾਨ ਕੀਆ ਹੈ ਸੋ ਤ੍ਰਿਪਤ ਭਏ ਹੈਂ ਮੈਂ ਤਿਨ ਕੇ ਬਲਿਹਾਰ ਜਾਤਾ ਹੂੰ॥੨॥

ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ ॥
ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ ॥੩॥

ਹੇ ਹਰੀ ਤੂੰ (ਮੈ ਕੀ) ਮੇਰੀ ਦ੍ਰਿਸਟੀ ਮੈਂ ਨਹੀਂ ਆਵਤਾ ਹੈਂ ਔ (ਹਭੀਆਂ) ਸਭਕੇ ਸਾਥ ਬਸਤਾ ਹੈਂ॥ ਜੋ ਜਲ ਕਾ ਪਜਾਸਾ ਹੈ ਤਿਸ ਕੀ ਪਜਾਸ ਕੈਸੇ ਦੂਰ ਹੋਇ ਜੋ ਸਰੋਵਰ ਤੋ ਹੈ ਪਰੰਤੂ ਉਸਮੇਂ (ਪਾਲਿ) ਵਟ ਭਾਵ ਦੀਵਾਲ ਹੈ॥ ਭਾਵ ਯਹ ਕਿ ਜਬ ਤਕ ਅੰਤਸਕਰਨ ਮੇਂ ਅਵਿਦਿਆ ਰੂਪ ਪਾਲ ਹੈ ਤਬ ਤਕ ਪਰਮੇਸ੍ਰਰ ਕੋ ਪ੍ਰਾਪਤਿ ਨਹੀਂ ਹੋਤਾ॥੩॥

ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ ॥
ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ ॥੪॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ (ਤੇਰਾ) ਗੁਮਾਸ਼ਤਾ ਹੂੰ ਔਰੁ ਹੇ ਸਾਹਿਬ ਮੈਂ ਆਪ ਸੇ ਪ੍ਰੇਮ ਰੂਪ (ਰਾਸਿ) ਪੂੰਜੀ ਮਾਂਗਤਾ ਹੂੰ॥ ਮੇਰੇ ਮਨ ਸੇ ਸੰਦੇਹ ਤਬ ਹੀ ਦੂਰ ਹੋਇਗਾ ਜਬ ਮੈਂ ਤੇਰੀ ਸੋਭਾ ਔਰ ਬਿਨਤੀ ਕਰੂੰਗਾ॥੪॥੧॥

ਵਡਹੰਸੁ ਮਹਲਾ ੧ ॥

ਉਪਦੇਸ ਕਰਤੇ ਹੂਏ ਕਹਿਤੇ ਹੈਂ॥

ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ ॥
ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ ॥੧॥

ਜੀਵ ਰੂਪ ਗੁਣਵਾਨੋਂ ਇਸਤ੍ਰੀਓਂ ਨੇ ਪਤੀ ਕੇ ਅਨੰਦ ਕੋ ਭੋਗਿਆ ਹੈ ਜੋ ਗੁਣ ਰਹਿਤ ਹੈਂ ਵਹੁ ਕਿਸ ਵਾਸਤੇ ਪੁਕਾਰਤੀ ਹੈਂ ਭਾਵ ਤਿਨਕਾ ਪੁਕਾਰਨਾ ਬਜਰਥ ਹੈ। ਜੇਕਰ ਗੁਣੋਂ ਵਾਲੀ ਹੋ ਰਹੈ ਤੋ (ਭੀ) ਬਹੁੜੋ ਅਨੰਦ ਭੋਗਣ ਵਾਸਤੇ ਜਾਵੈ ਵਾ ਪਤੀ ਤਿਸ ਕੇ ਭੋਗਣੇ ਵਾਸਤੇ ਜਾਤਾ ਹੈ॥ ਭਾਵ ਤਿਸ ਪਰ ਪ੍ਰਸੰਨ ਹੋਤਾ ਹੈ॥੧॥

ਮੇਰਾ ਕੰਤੁ ਰੀਸਾਲੂ ਕੀ ਧਨ ਅਵਰਾ ਰਾਵੇ ਜੀ ॥੧॥ ਰਹਾਉ ॥

ਹੇ ਸਖੀਓ ਮੇਰਾ ਸ੍ਵਾਮੀ ਤੋ (ਰੀਸਾਲੁ) ਸੁੰਦ੍ਰ ਵਾ ਰਸੋਂ ਕਾ ਘਰੁ ਹੈ ਫਿਰ (ਧਨ) ਇਸਤ੍ਰੀ ਔਰੋਂ ਸੇ ਅਰਥਾਤ ਆਨ ਦੇਵਤਾਓਂ ਕੀ ਉਪਾਸਨਾ ਸੇ (ਕੀ) ਕਿਓਂ ਰਮਣ ਕਰਨੇ ਜਾਤੀ ਹੈ॥

ਕਰਣੀ ਕਾਮਣ ਜੇ ਥੀਐ ਜੇ ਮਨੁ ਧਾਗਾ ਹੋਇ ॥
ਮਾਣਕੁ ਮੁਲਿ ਨ ਪਾਈਐ ਲੀਜੈ ਚਿਤਿ ਪਰੋਇ ॥੨॥

ਉਤਮੁ ਕਰਣੀ ਰੂਪੁ ਟੂਣਾ ਜਾਦੂ ਜੇ ਹੋਵੇ ਜੇ ਮਨ ਕਹੀਏ ਮਨਨ ਰੂਪ ਤਾਗਾ ਹੋਵੈ ਗਲ ਮੈਂ ਵਾ ਸਿਰ ਪਾਉਣੇ ਦਾ ਵਾ ਕਰਣੀ ਕਾ ਮਣ ਨਾਮੁ ਮਣਕਾ ਹੋਵੈ ਕਿਆ ਹੀਰਾ ਮਾਣਕੁ ਮਨ ਸੁਧੁ ਕਰਣਾ ਏਹੁ ਤਾਗਾ ਹੋਵੈ ਮਾਣਕੁ ਮਨਨ ਪ੍ਰੇਮਸਰ ਕਾ ਮੁਲੁ ਦੇਕਰ ਨਹੀਂ ਪਾਈਤਾ ਹੈ ਕਹੀ ਰੀਤ ਸਿਉਂ ਚਿਤ ਮੈਂ ਪਰੋਇ ਲਈਏ॥੨॥

ਰਾਹੁ ਦਸਾਈ ਨ ਜੁਲਾਂ ਆਖਾਂ ਅੰਮੜੀਆਸੁ ॥
ਤੈ ਸਹ ਨਾਲਿ ਅਕੂਅਣਾ ਕਿਉ ਥੀਵੈ ਘਰ ਵਾਸੁ ॥੩॥

ਜੈਸੇ ਕੋਈ ਯਹ ਕਹੈ ਰਸਤਾ ਤੌਂ (ਦਸਾਈ) ਪੂਛਾ ਤਿਸ ਰਸਤੇ ਮੈਂ (ਨ ਜੁਲਾ) ਨ ਚਲਾਂ ਔਰੁ ਮੁਖ ਸੇ ਕਹੂੰ ਕਿ ਮੈਂ (ਅੰਮੜੀਆਸੁ) ਪਹੁਚ ਗਇਆ ਹੂੰ ਯਹਿ ਬਿਰਥਾ ਕਹਨਾ ਹੈ ਤੈਸੇ (ਤੈ) ਤਿਸੁ ਪਤੀ ਕੇ ਸਾਥ ਤੋ (ਅਕੂਅਣਾ) ਬੋਲਨਾ ਹੀ ਨਹੀਂ ਹੈ ਅਰਥਾਤ ਪਤਿ ਪ੍ਰਸੰਨਤਾ ਤੋ ਹੈ ਨਹੀਂ ਫਿਰ ਉਸ ਕਾ ਘਰ ਮੇਂ ਬਾਸ ਕਿਸ ਪ੍ਰਕਾਰ (ਥੀਵੈ) ਹੋਇ ਅਰਥਾਤ ਨਹੀਂ ਹੋ ਸਕਤਾ ਹੈ ਭਾਵ ਅਨੰਦ ਨਹੀਂ ਹੋ ਸਕਤਾ ਹੈ॥

ਨਾਨਕ ਏਕੀ ਬਾਹਰਾ ਦੂਜਾ ਨਾਹੀ ਕੋਇ ॥
ਤੈ ਸਹ ਲਗੀ ਜੇ ਰਹੈ ਭੀ ਸਹੁ ਰਾਵੈ ਸੋਇ ॥੪॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਏਕ ਪਜਾਰੇ ਸੇ ਬਿਨਾਂ ਦੂਸਰਾ ਕੋਈ ਨਹੀਂ ਹੈ। ਹੇ ਸਖੀ ਜੋ ਤੂੰ ਤਿਸੁ ਪਤੀ ਸੇ ਲਗੀ ਰਹੈਗੀ ਤੋ ਫਿਰ ਸੋ ਪਜਾਰਾ ਤੇਰੇ ਸੇ ਵਾ ਤਿਸਤੇ ਤੂੰ ਰਮਣ ਕਰੈਗੀ ਭਾਵ ਯਹ ਕਿ ਬਿਨਾਂ ਹਰੀ ਮੇਂ ਬ੍ਰਿਤੀ ਲਗਾਏ ਕੋਈ ਕਾਰਜ ਤੇਰਾ ਨਹੀਂ ਹੋਇਗਾ॥੪॥੨॥

ਵਡਹੰਸੁ ਮਹਲਾ ੧ ਘਰੁ ੨ ॥

ਇਸੀ ਕੀ ਉਥਾਨਕਾ ਜਿਸ ਉਪਾਸਕ ਕਉ ਕਬੀ ਏਕਾਗਰ ਬ੍ਰਿਤੀ ਕਾਲ ਦਰਸਨ ਹੂਆ ਹੈ ਪੁਨਾ ਬ੍ਰਿਤੀ ਉਥਾਨ ਹੂਈ ਤਿਸ ਪਰ ਦ੍ਰਿਸਟਾਂਤ ਰੂਪਕ ਅਲੰਕਾਰ ਸੇ ਕਹਿਤਾ ਹੈ। ਕਿਸੀ ਇਸਤ੍ਰੀ ਕਾ ਪਤੀ ਬਿਛਰਾ ਹੂਆ ਸੁਪਨੇ ਮੇਂ ਮਿਲਾ ਸੁਪਨੇ ਆਇਆ ਤਬ ਵਹ ਇਸਤ੍ਰੀ ਅਪਨੇ ਸੇ ਉਤਮ ਸਖੀ ਕਉ ਕਹਿਤੀ ਹੈ ਤਮੁਕੋ ਕੈਸਾ ਅਨੰਦ ਹੂਆ ਥਾ? ਅਰ ਤੈਨੇ ਕੁਛ ਕਹਾ? ਸੋ ਮਧਮ ਕਹਿਤੀ ਹੈ॥

ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ ॥

ਹੇ ਭੈਣੇ ਜਬ ਸਾਵਣ ਦਾ ਮਹੀਨਾ ਆਇਆ ਸੀ ਵਹੁ ਵਰਤਮਾਨ ਮੋਹੈ ਜੈਸੇ ਮੋਰਾਂ ਨੇ ਅਨੰਦ ਸੇ (ਰੁਣ ਝੁਣ) ਇਕ ਰਸ ਸਬਦ ਕੀਆ ਬੋਲੇ ਹੈਂ॥ ਤੈਸੇ ਮੇਂ ਅਨੰਦ ਸੇ ਸਬਦ ਉਚਾਰਾਂ ਭਾਵ ਕਹਾਂ॥

ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ ॥

ਮੈਨੇ ਕਹਾ ਮੈਂ ਜੋ (ਮੁੰਧ) ਇਸਤ੍ਰੀ ਹੂੰ ਤੇਰੇ ਕਟਾਖ ਜੋ ਹੈਂ ਵੱਡਾ ਲੋਭੀ ਕਰਕੇ ਲੋਭੁ ਵਾਲਿਆਂ ਨੇ ਲੁਭਾਇ ਲੀਆ ਤਿਨਾਂ ਮੇਰੇ ਕੋ॥ ਪੁਨਾ ਔਰ ਭੀ? ਸੋ ਮਧਮ ਸਖੀ ਕਹਿਤੀ ਹੈ॥

ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ ॥

ਪੁਨਾ ਮੈਂ ਕਹਾ ਤੇਰੇ ਦਰਸ਼ਨ ਵਿਟ੍ਹ ਕਹੀਏ ਉਪਰੋਂ (ਖੰਨੀਐ) ਟੁਕੜੇ ਹੋ ਵਾਰਨੇ ਹੋ ਜਾਵਾਂ ਤੇਰੇ ਨਾਂਉ ਪਰ ਤੇ ਭੀ (ਕੁਰਬਾਣੋ) ਵਾਰਨੇ ਜਾਵਾਂ ਤਬ ਉਤਮ ਨੇ ਪੂਛਾ ਓਹ ਕਛ ਬੋਲਾ ਥਾ? ਮਧਮ ਨੇ ਕਹਾ ਮੈਨੇ ਕਹਾ ਤਿਸ ਨੇ ਤੂੰ ਹੰਕਾਰ ਸਹਤ ਹੈਂ ਤੋ ਮੈਂ ਕਹਾ॥

ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ ॥

ਮੈਨੇ ਕਹਾ ਜਾਂ ਤੂੰ ਮੇਰਾ ਪਿਆਰਾ ਹੈਂ ਮੈਂ ਮਾਨ ਕੀਤਾ ਹੈ ਤੇਰੇ ਤਿਆਗਿਆ ਕਿਆ ਮੇਰਾ ਮਾਨ ਹੈ ਪਤੀ ਬਿਨ ਇਸਤ੍ਰੀ ਕੀ ਦੁਰਦਿਸ਼ਾ ਹੋਤੀ ਹੈ॥ ਇਤਨਾ ਕਹਨੇ ਸੇ ਭੀ "ਸੁਪਨੇ ਆਇਆ ਭੀ ਗਇਆ ਮੈ ਜਲ ਭਰਿਆ ਰੋਇ"॥ ਸੋਭੀ ਬਹੜੋ ਚਲਾ ਗਿਆ ਮੈਂ ਨੇਤ੍ਰਾਂ ਮੈਂ ਜਲ ਭਰ ਰੋਇ ਦੀਆ॥ ਤਬ ਉਤਮ ਸਖੀ ਬੋਲੀ॥

ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ॥

ਸੋ ਉਤਮ ਕਹਤੀ ਹੈ ਸਹਿਤ ਬਾਹੀਆਂ ਦੇ ਜੋ ਪਲੰਘ ਹੈ ਸਣ ਬਾਹਾਂ ਦੇ ਚੂੜਾ ਹੈ ਸੋ ਚੂੜਾ ਭੰਨ ਦੇ ਮੁੰਦੇ ਬਾਹਾਂ ਦੇ ਸਹਿਤ ਪਲੰਘ ਭੀ ਭੰਨ॥ ਪਤੀ ਬਿਨ ਸੰਗਾਰ ਸਿਹਜਾ ਦੁਖ ਰੂਪ ਹੈ॥

ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ॥

ਏਤੇ ਚੂੜੇ ਆਦ ਵੇਸ ਕਰਤੀ ਹੀ ਤੂੰ ਰਹੀ ਸਹੁ ਅਵਰ ਸਖੀਆਂ ਮੈਂ ਰਤਾ ਤੋ ਤੇਰਾ ਸਿੰਗਾਰ ਬਿਰਥਾ ਹੈ ਹੇ ਮੁੰਧੇ॥

ਪੰਨਾ ੫੫੮

ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ ॥
ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ ॥

ਨਹੀਂ ਮਨੀਆਰੁ ਚੰਗਾ ਟਕਸਾਲੀ ਨ ਚੂੜੀਆ ਨ ਵੰਗਾਂ ਸੋਭਾਇਮਾਨ ਮਿਲੀਆਂ ਤੇਰੇ ਕੋ ਜੋ ਪਤੀ ਕੰਠ ਨਾ ਲਗੀਆਂ ਸੋ ਬਾਹਾਂ ਭਾਵੇਂ ਜਲਨ ਭਾਵ ਨਿਕੰਮੀਆਂ ਵਾ ਦੁਖ ਸੇ ਜਲਤੀਆਂ ਹੈਨ॥ ਮੁੰਧ ਵਾਚ॥

ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ ॥
ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ ॥

ਸਭੀ ਸਖੀਆਂ ਸੁਹ ਕੇ ਰਾਵਨੇ ਕੋ ਜਾਤੀ ਹੈਂ ਸਿਹਜਾ ਮੈ ਮੈਂ ਦਗਧ ਹੁਈ ਕਾਮ ਅਗਨੀ ਸੇ ਕਿਸ ਦਵਾਰੇ ਜਾਵਾਂ॥ ਅੰਮਾਲੀ ਕਹੀਏ ਤੁਲ ਉਤਮ ਸਖੀ ਹਮ ਅਪਨੇ ਜਾਨੇ ਤੂੰ (ਖਰੀ) ਸ੍ਰੇਸ਼ਟ ਅਚਾਰ ਵਾਲੀ ਜਾਨਤੀ ਸਾਂ ਆਪ ਕੋ ਤਿਸ ਪਤੀ ਕੋ ਏਕ ਕਰਤਬ ਭੀ ਹਛਾ ਨ ਲਗਾ ਤਬ ਹੀ ਨਹੀਂ ਭਾਵਤੀ ਮਿਲਤਾ ਨਹੀਂ॥

ਮਾਠਿ ਗੁੰਦਾਈਂ ਪਟੀਆ ਭਰੀਐ ਮਾਗ ਸੰਧੂਰੇ ॥
ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ ॥

(ਮਾਠ) ਭਲੀ ਪ੍ਰਕਾਰ ਗੁਦਾਈਆਂ ਪਟੀਆਂ ਕੇਸੋਂ ਕੀ ਮਾਂਗ ਸੰਧੂਰ ਸੇ ਭਰੀ ਅਗੇ ਸਨਮੁਖ ਗਈ ਨਾ ਮਨਜੂਰ ਹੋਈ ਹੁਨ ਬਾਰੰਬਾਰ ਝੂਰ ਕੇ ਮਰਤੀ ਹੋ॥

ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ ॥
ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ ॥

ਮੈਨੂੰ ਰੋਤੀ ਕੋ ਦੇਖ ਸਭ ਜਗਤ ਦਇਆ ਸੇ ਰੁੰਨਾ ਬਨ ਕੇ ਪੰਖੀ ਆਦ ਜੀਵ ਭੀ ਰੋਏ॥ ਬਿਛੋੜੇ ਕੋ ਦਇਆ ਨ ਆਈ ਜੋ ਦੂਰ ਨ ਹੂਆ ਰੋਤਾ ਜੇ ਤਰਸ ਕਰਤਾ ਤੋ ਚਲਾ ਜਾਤਾ ਤਿਸ ਵਿਛੋੜੇ ਨੇ ਮੈਨੂੰ ਪਿਆਰੇ ਸੇ ਭਿੰਨ ਰਖਾ ਹੈ॥

ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ॥

ਇਸ ਕਾ ਪਹਿਲੇ ਅਰਥ ਹੂਆ॥

ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ ॥

ਅਬ ਮੈਂ ਬਿਰਹ ਆਤੁ ਕਹਤੀ ਹੂੰ। ਬਾਵਰਿਆ ਕੀ ਤਰਾਂ ਬ੍ਰਿਲਾਪ ਕਰਨਾ। ਮੈਂ ਅਪਨਾ ਆਇ ਸਕਤੀ ਹਾਂ ਨ ਕਿਸੀ ਨੂੰ ਭੇਜ ਸਕਤੀ ਹਾਂ॥

ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ॥

ਅਬ ਮਧਮ ਨੀਦ ਕੋ ਚਾਹਿਤੀ ਹੈ ਜੋ ਪਤਿ ਸੁਪਨ ਮੇਂ ਹੀ ਪਤੀ ਕਾ ਪੁਨਾਵਾ ਦਰਸਨ ਹੋ ਜਾਏ॥ ਉਤਮ ਵਾਚ॥

ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥

ਗੁਰੂ ਜੀ ਕਹਤੇ ਹੈਂ ਉਤਮ ਨੇ ਕਹਾ ਤਿਸ ਕੇ ਮਿਲਾਪ ਕੀ ਬਾਤ ਜੋ ਕਹੇ ਤੂੰ ਕਿਆ ਤਿਸ ਕੋ ਦੇਵੇਂ? ਮਧਮ ਵਾਚ॥

ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥

ਮਧਮ ਕਹਿਤੀ ਹੈ ਸੇਵ ਕਰਾਂ ਜੇ ਓਹੁ ਮਾਂਗੇ ਤਾਂ ਸੀਸ ਭੀ ਕਾਟ ਦੇਵਾਂ ਬਿਨਾਂ ਸਿਰ ਤੇ ਹੋ ਜਾਵਾਂ॥

ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ ॥੧॥੩॥

ਜੇ ਕੋਈ ਕਹੇ ਸਿਰ ਦੇਨੇ ਸੇ ਤੋ ਮਰੇਗੀ॥ ਵਾ ਉਤਮ ਸਖੀ ਕਹੇ ਸਿਰ ਦੇਨੇ ਸੇ ਮ੍ਰਿਤ ਹੋਗੀ ਤਬ ਕਹੇ ਕਿਉਂ ਨ ਮਰੀਏ ਜੀਵੁ ਕਿਉ ਨ ਦੇਈਏ ਤਿਸ ਕਉ ਜੋ ਸਹੁ ਬਿਗਾਨਾ ਹੂਆ ਅਪਨਾ ਕਰ ਦੇਵੇ ਭਾਵ ਪਤੀ ਕੇ ਸਾਥ ਮਰਣਾ ਭੀ ਚੰਗਾ ਪਤੀ ਬਿਨਾਂ ਜੀਵਨਾ ਦੁਖ ਰੂਪ ਹੈ॥ ਕਿਸੀ ਉਤਮ ਸਖੀ ਗਜਾਨਵਾਨ ਔ ਪਰਮੇਸੂਰ ਪਾਸ ਜਗਜਾਸੂ ਰੂਪ ਮਧਮ ਸਖੀ ਚਿਤ ਬ੍ਰਿਤੀ ਕੇ ਉਥਾਨ ਹੋਣੇ ਸੇ ਆਪਣਾ ਹਾਲੁ ਕਹਿਤੀ ਹੈ॥ ਸੁਪਨੇ ਆਇਆ॥ ਹੇ ਸਖੀ ਚਿਤ ਬ੍ਰਿਤੀ ਕੇ ਇਕਾਗਰ ਹੋਣੇ ਸੇਂ ਜਬ ਸ੍ਵਰੂਪ ਕਾ ਚਮਤਕਾਰ ਹੋਇਆ ਹੇ ਸਖੀ ਤਬ ਸਾਵਣ ਆਇਆ ਭਾਵ ਅਨੰਦੁ ਪ੍ਰਾਪਤ ਹੂਆ ਅਰੁ (ਮੋਰੀ) ਮੋਰੋ॥ ਭਾਵ ਇੰਦ੍ਰਜੋਂ ਨੇ (ਰੁਣਝੁਣ) ਭਾਵ ਉਤਸਾਹ ਰੂਪ ਸਬਦ ਕੀ ਧੁਨੀ ਕੌ ਲਗਾਯਾ ਭਾਵ ਇੰਦ੍ਰਯ ਪਰਫੁਲਤ ਹੁਏ॥ ਤੇਰੇ ਸ੍ਵਰੂਪ ਭਾਵ ਪਰਮੇਸ੍ਵਰ ਦੇ ਕਟਾਰ ਸਮ ਤੀਖੇ ਕ੍ਰਿਪਾ ਰੂਪੀ ਕਟਾਖੋਂ ਨੇ ਅਰੁ ਜਗਜਾਸੂ ਕੇ ਬਾਧਨੇ ਕੋ ਜੋ ਜਿਵੜਾ ਰੂਪ ਹੈ ਤਿਨੋਂ ਨੇ ਮੁਝ (ਮੁੰਧ) ਇਸਤ੍ਰੀ ਨੂੰ ਲੋਭੀ ਹੁਈ ਕੋ ਦੇਖ ਕਰ ਅਪਨੇ ਲੋਭ ਮੈਂ ਲੁਭਾਇ ਲਿਆ ਹੈ॥ ਤੇਰੇ ਦਰਸਨ (ਵਿਟਹੁ) ਊਪਰ ਸੇ (ਖੰਨੀਐ ਵੰਞਾ) ਟੁਕੜੇ ਟੁਕੜੇ ਹੋ ਜਾਵਾਂ ਅਰ ਤੇਰੇ ਨਾਮ ਉਪਰੋਂ ਭੀ ਕੁਰਬਾਨ ਹੋ ਜਾਵੋਂ॥ ਜਾ ਤੂੰ ਮੇਰੇ ਕੋ ਪ੍ਰਾਪਤਿ ਹੂਆ ਥਾ ਤਬ ਮੈਨੇ ਮਾਣੁ ਕੀਆ ਹੈਸੀ ਕਿ ਮੁਝ ਕੋ ਪਰਮੇਸ੍ਵਰ ਪ੍ਰਾਪਤਿ ਹੁਆ ਹੈ ਜਬ ਤੈਨੇ ਮੇਰੇ ਮਾਨੁ ਕੋ ਦੇਖਾ ਤਬ ਤੂੰ ਚਲਿਆ ਗਿਆ ਭਾਵ ਬ੍ਰਿਤੀ ਮੈਂ ਵਿਖੇਪ ਹੋ ਗਿਆ ਪੁਨਾ ਮੈਨੇ ਰੋਇਕਰ ਨੇਤ੍ਰੋਂ ਕੋ ਜਲ ਸਾਥ ਭਰਾ॥ ਸੋ ਅਬ ਤੇਰੀ ਪ੍ਰਾਪਤੀ ਸੇ ਬਿਨਾਂ ਮੇਰਾ ਮਾਣ ਕੈਸਾ ਰਹੈ॥ ਭਾਵ ਮਾਨੁ ਨਾ ਰਹਾ॥ ਤਬ ਉਤਮ ਸਖੀ ਮਿਲਨੇ ਕੇ ਉਪਾਉ ਕਹਿਤੀ ਹੈ ਅਕਾਸ ਬਾਣ ਹੁਈ ਵਾ ਹੇ ਜੀਵ ਰੂਪ (ਮੁੰਧੇ) ਇਸਤ੍ਰੀ ਚੂੜਾ ਬਾਹੋਂ ਸਹਿਤ ਭਾਵ ਅਗ ਆਦਿਕ ਸਕਾਮ ਕਰਮ ਚੂੜਾ ਅਰੁ ਤਿਨ ਕਰਮੋਂ ਕੀਆਂ ਬਿਧੀਆਂ ਬਾਹਾਂ ਹੈ ਅਰੁ ਪਲੰਘੁ ਬਾਹੀਆਂ ਸਹਤ ਭਾਵ ਦਿਖਾਵੇ ਮਾਤ੍ਰ ਜੋ ਚਤੁਸਟੇ ਸਾਧਨ ਹੈ ਏਹ ਪਲੰਘ ਹੈ ਔਰ ਬ੍ਰਿਤੀਆਂ ਬਾਹੀਆਂ ਹੈਂ ਇਨ ਸਭ ਕੋ ਤੋੜ ਦੇਹੁ ਭਾਵ ਇਕ ਕੇ ਅਭਿਮਾਨ ਕੋ ਤਿਆਗ ਦੇ। ਹੇ (ਏਤੇ) ਬਹੁਤੁ ਭਾਵ ਪੂਰਬੋਕਤ ਕਰਮੋਂ ਰੂਪ ਵੇਸ ਕਰਨੇ ਵਾਲੀ ਇਸਤ੍ਰੀਏ ਪਤੀ ਤੋ ਅਵਰੋਂ ਮੈਂ ਰਤਾ ਹੂਆ ਹੈ ਭਾਵ ਤੇਰੇ ਸੇ ਪ੍ਰੀਤਿ ਨਹੀਂ ਹੈ॥ ਜੇ ਕਹੈ ਪਤੀ ਨੇ ਮੇਰੇ ਸਾਥ ਪ੍ਰੀਤ ਕਿਉਂ ਨਹੀਂ ਕਰੀ ਹੈ ਸੋ ਕਹਤੇ ਹੈਂ॥ ਨਾਤੋ ਤੇਰੇ ਕੋ ਮਨੀਆਰੁ ਭਾਵ ਬ੍ਰਹਮਸੋਤ੍ਰੀ ਬ੍ਰਹਮ ਨੇਸ੍ਰੀ ਗੁਰੂ ਮਿਲਾ ਹੈ ਅਰੁ ਨਾ ਤੈਨੇ ਨਿਸਕਾਮ ਕਰਮ ਰੂਪ ਚੂੜੀਆਂ ਪਹਿਰੀਆਂ ਹੈ॥ ਅਰ ਵਾ ਵਹੁ ਕਰਣਾ ਮੁਦਤਾ ਮੈਤ੍ਰੀ ਅਪੇਖਜ਼ਾ ਰੂਪ (ਵੰਗੁੜੀਆ) ਠਲਾਂ ਪਹਿਨੀਆਂ ਹੈਂ॥ ਚੂੜੇ ਦੀ ਰੋਕ ਵਾਸਤੇ ਜੋ ਇਸਤ੍ਰੀਆਂ ਪੋਚੀਆਂ ਵਾ ਗਾਨੀਆਂ ਆਦਿ ਪਹਿਰਤੀ ਹੈਂ ਸੋ ਠਲਾਂ ਕਹਾਵਤੀ ਹੈਂ॥ ਜੋ (ਸਹ) ਪਤੀ ਪਰਮੇਸਰ ਕੇ ਕੰਠ ਮੇਂ ਨਹੀਂ ਲਗੀਆਂ ਸੋ ਬ੍ਰਿਤੀਯੋਂ ਰੂਪੁ ਬਾਹਾਂ ਜਲ ਜਾਵੇਂ ਭਾਵ ਸੇ ਬਿਯਰਥ ਹੈਂ॥ ਫਿਰ ਮਧਮ ਸਖੀ ਉਤਮ ਸਖੀ ਪ੍ਰਤੀ ਕਹਤੀ ਹੈ॥ ਮੇਰੇ ਸਾਥ ਕੀਆਂ ਸਭੀ ਸਖੀਆਂ ਪਤੀ ਕੋ ਭੋਗਣੇ ਵਾਸਤੇ ਗਈਆਂ ਹੈਂ ਭਾਵ ਸਭੀ ਜਗਾ ਪਰਮੇਸ੍ਵਰ ਕੇ ਅਨੰਦ ਭੋਗਣੇ ਮੈਂ ਪ੍ਰਵਿਰਤੇ ਹੈਂ ਮੈਂ ਬਿਕਾਰੋਂ ਕਰ ਜਲੀ ਹੁਈ (ਕੈ) ਕਿਸਕੇ ਦੁਆਰੇ ਜਾਵੋਂ ਹੇ (ਅੰਮਾਲੀ)

ਪਜਾਰੀ ਸਖੀ ਮੈਂ ਆਪਨੇ ਜਾਣੇ ਅਤੀ ਉਤਮ ਆਚਾਰੋਂ ਵਾਲੀ ਹੋ ਰਹੀ ਥੀਂ ਪਰੰਤੂ (ਤੈ) ਤਿਸੁ ਪਤੀ ਕੋ ਮੇਰਾ ਏਕੁ ਭੀ ਸਾਧਨ ਅਛਾ ਨ ਲਗਾ॥ ਜੇ ਕਹੇ ਵਹੁ ਸਾਧਨ ਕੌਨ ਥੇ? ਸੋ ਕਹਤੇ ਹੈਂ॥ (ਮਾਠ) ਸਵਾਰ ਕੇ ਪਟੀਆਂ ਗੁੰਦਾਈਆਂ ਭਾਵ ਪਟਣੇ ਵਾਲੀਆਂ ਇੰਦ੍ਰੀਆਂ ਬਾਹਯ ਬਿਅਰਥ ਹੈਂ ਕ੍ਰਿਆ ਸੇ ਰੋਕੀਆਂ ਹੈ ਵਾ ਸਵਾਰ ਕੇ ਜਟਾਂ ਬਣਵਾਈਆਂ ਅਰ (ਮਾਗਾ) ਮੀਢੀਆਂ ਸੰਧੂਰ ਕੇ ਸਾਥ ਭਰ ਲਈਏ ਭਾਵ ਪੂਜਾ ਕਰਨੀ ਤਿਲਕ ਛਾਪਾ ਲਗਾਵਣਾ। ਵਾ (ਸੰ) ਭਲੀ ਪਰਕਾਰ ਸੇ ਜਟਾਓਂ ਮੇਂ ਧੂਰ ਮਿਲਾਈ। ਜਬ ਅਗੇ ਭਾਵ ਬ੍ਰਹਮਾਕਾਰ ਬਿਰਤੀ ਕਰਨੇ ਸੇ ਜਬ ਨ ਮੰਨੀਆਂ ਭਾਵ ਬਿਰਤੀ ਬ੍ਰਹਮਾਕਾਰ ਨ ਹੋਈ ਵਾ ਸਾਧਨੋਂ ਕੀ ਪੰਕਤੀਆਂ (ਨ ਮੰਨੀਆ) ਪ੍ਰਵਾਣ ਨ ਹੋਈਆਂ ਤਬ ਝੂਰ ਝੂਰ ਕੇ ਮਰਨਾ ਹੋਤਾ ਹੈ। ਸਾਧਾਰਨ ਬਿਰਤਾਂਤ ਕਹਿ ਕਰ ਪੁਨਾ ਅਪਨਾ ਬਿਰਹੇ ਸਿਮਰਤੀ ਹੂਈ ਕਹਤੀ ਹੈ। ਜਬ ਮੈਂ ਰੋਈ ਤਬ ਮੇਰੇ ਦਰਦ ਕਰ ਸਾਰਾ ਜਗਤ ਹੀ ਰੋਤਾ ਭਇਆ ਅਰ ਬਨੋਂ ਵਿਖੇ ਰਹਿਣੇ ਵਾਲੇ ਪੰਛੀ ਭੀ ਰੋਵਤੇ ਭਏ। ਭਾਵ ਜਿਸਨੇ ਮੇਰੇ ਕੋ ਰੁਦਨ ਕਰਤੇ ਦੇਖਾ ਸੋ ਸੋ ਨਗਰ ਬਾਸੀ ਅਰੁ ਬਨਬਾਸੀ ਕੋਮਲ ਚਿਤ ਹੋ ਕਰ ਜਗਤ ਮੈਂ ਸਭੀ ਰੋਤੇ ਭਏ। ਵਾ ਜਬ ਮੈਂ ਰੋਵਤੀ ਹੂੰ ਤੋਂ ਮੇਰੇ ਜਾਣੇ ਸਭੀ ਜਗ ਰੋਇਆ ਹੈ ਅਰ ਬਨ ਵੀ ਅਰ ਪੰਛੀ ਭੀ ਰੋਏ ਹੈਂ। ਇਕ ਮੇਰੇ ਤਨ ਕਾ ਰਹਿਣੇ ਵਾਲਾ ਵਿਛੋੜਾ ਜਿਸਨੇ ਮੈਂ ਪਤੀ ਸੇ ਵਿਛੋੜੀ ਹੂੰ ਸੋ ਨਹੀਂ ਰੋਇਆ ਹੇ ਪਿਆਰੇ ਕਿਸੀ ਸਾਧਨ ਕੇ ਬਲ ਕਰਕੇ ਤੇਰੀ ਤਰਫ ਨਹੀਂ ਆ ਸਕਤੀ ਅਰ ਕੋਈ ਇੰਦ੍ਰਾ ਭੀ ਨਹੀਂ ਭੇਜ ਸਕਤੀ ਹੂੰ। ਭਾਵ ਤੂੰ ਮਨ ਬਾਣੀ ਆਦਿ ਕਾ ਪਰਾ ਰੂਪ ਹੈਂ ਅਰੁ ਤੇਰੀ ਪ੍ਰਾਪਤੀ ਵਾਸਤੇ ਪੂਰਬੋਕਤ ਜੋਗ ਨਿੰਦਾ ਕੋ ਚਾਹਤੀ ਹੁਈ ਐਸੇ ਕਹਿਤੀ ਹੂੰ ਹੇ ਉਤਮ ਭਾਗੋਂ ਵਾਲੀ ਸਮਾਧ ਰੂਪ ਜੋਗ ਨਿੰਦ੍ਰੈ ਤੂੰ ਮੇਰੇ ਪਾਸ ਆਉ ਭਾਵ ਮੇਰੇ ਕੋ ਪ੍ਰਾਪਤ ਹੋਹੁ ਜੋ ਪਹਿਲੇ ਦੇਖਾ ਥਾ ਭਲਾ ਕਿਵੇਂ ਉਸ ਪਤੀ ਕੋ ਦੇਖਾਂ ਵਾ ਇਸ ਪ੍ਰਕਾਰ ਤਿਸ ਕਾ ਵਿਰਲਾਪ ਸੁਣ ਕਰ ਉਤਮ ਸਖੀ ਕਹਿਤੀ ਹੈ। ਸ੍ਰੀ ਗੁਰੂ ਜੀ ਕਹਤੇ ਹੈਂ (ਤੈ) ਤਿਸ ਸਾਹਿਬ ਕੇ ਮਿਲਨੇ ਕੀ ਜੋ ਤੇਰੇ ਕੋ ਬਾਤ ਕਹੇ ਤਿਸ ਕੋ ਕਿਆ ਦੀਜੇਗਾ। ਮਧਮ ਕਹਿਤੀ ਹੈ। ਸੀਸ ਕੋ ਕਾਟ ਕਰ ਤਿਸ ਕੇ ਬੈਠਣੇ ਕੋ ਆਸਣ ਦੇ ਦੇਈਏ ਭਾਵ ਸੀਸ ਦੇ ਦੇਵੋਂਗੀ ਅਰ ਸਿਰ ਸੇ ਬਿਨਾਂ ਹੋ ਕਰ ਭਾਵ ਨਿਰਹੰਕਾਰ ਹੋ ਕਰ ਸੇਵਾ ਕਰੀਏਗੀ। ਉਤਮ ਕਹਿਤੀ ਹੈ ਹੇ ਸਖੀ ਤਿਸ ਕੇ ਅਗੇ ਕਿਉਂ ਨ ਮਰ ਜਾਈਏ ਅਰ ਜੀਉ ਕੋ ਦੇਇ ਨ ਦੇਈਏ ਭਾਵ ਮਰੀਏ ਭੀ ਅਰ ਜੀਉ ਬੀ ਤਿਸ ਕੋ ਦੇ ਦੀਜੀਏ। ਜਬ ਪਤੀ ਬੇਗਾਨਾਂ ਹੂਆ ਹੂਆ ਆਪਨਾ ਕਰ ਦੇਵੇ ਭਾਵ ਸੇ ਤਿਸ ਕੋ ਆਪਣਾ ਸਰਬੰਸ ਦੇ ਦੀਜੀਏ॥੧॥੩॥

## ਵਡਹੰਸੁ ਮਹਲਾ ੩ ਘਰੁ ੧

ਅਪਨੇ ਮਨ ਕੇ ਬਹਾਨੇ ਕਰ ਸਾਧਾਰਣ ਉਪਦੇਸ਼ ਕਰਤੇ ਹੂਏ ਕਹਤੇ ਹੈਂ॥

ੴ ਸਤਿਗੁਰ ਪ੍ਰਸਾਦਿ ॥

ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ ॥
ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ ॥੧॥

ਮਨ ਮੈਲੇ ਹੋਨੇ ਸੇ ਸਭ ਕਿਛ ਮੈਲਾ ਹੋਤਾ ਹੈ ਸਰੀਰ ਕੇ ਧੋਨੇ ਸੇ ਮਨ ਨਿਰਮਲ ਨਹੀਂ ਹੋਤਾ ਹੈ ਇਹੁ ਸੰਸਾਰ ਭਰਮ ਨੇ ਭੁਲਾਇਆ ਹੈ ਇਸ ਬਾਤ ਕੋ ਕੋਈ ਬਿਰਲਾ ਹੀ ਬੂਝਤਾ ਹੈ॥੧॥

ਜਪਿ ਮਨ ਮੇਰੇ ਤੂ ਏਕੋ ਨਾਮੁ ॥
ਸਤਿਗੁਰਿ ਦੀਆ ਮੋ ਕਉ ਏਹੁ ਨਿਧਾਨੁ ॥੧॥ ਰਹਾਉ ॥

ਹੇ ਮੇਰੇ ਮਨ ਤੂੰ ਏਕ ਨਾਮ ਕਾ ਜਪਨਾ ਕਰ ਸਤਿਗੁਰੋਂ ਨੇ ਮੁਝ ਕੋ ਇਹ ਖਜਾਨਾ ਦੀਆ ਹੈ॥

ਸਿਧਾ ਕੇ ਆਸਣ ਜੇ ਸਿਖੈ ਇੰਦ੍ਰੀ ਵਸਿ ਕਰਿ ਕਮਾਇ ॥
ਮਨ ਕੀ ਮੈਲੁ ਨ ਉਤਰੈ ਹਉਮੈ ਮੈਲੁ ਨ ਜਾਇ ॥੨॥

ਸਿਧੋਂ ਕੇ ਭਾਵ ਪਦਮ ਆਦਿਕ ਚੌਰਾਸੀ ਆਸਨ ਭੀ ਜੇਕਰ ਸੀਖ ਜਾਇ ਔਰ ਇੰਦ੍ਰੀਓਂ ਕੋ ਭੀ ਬਸੀਭੂਤ ਕਰਕੇ ਸੁਭ ਕਰਮ ਕਰੈ ਪਰੰਤੂ ਜਬ ਤਕ ਹੰਤਾ ਮਮਤਾ ਰੂਪ ਮੈਲ ਨਹੀਂ ਜਾਤੀ ਤਬ ਤਕ ਰਾਗ ਦ੍ਵੈਸ ਰੂਪ ਮਨ ਕੀ ਮੈਲ ਨਹੀਂ ਉਤਰਤੀ ॥੧॥

ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ ॥
ਸਤਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ ॥੩॥

ਬਿਨਾਂ ਸਤਿਗੁਰੋਂ ਕੀ ਸਰਣਾਗਤ ਕੇ ਇਸ ਮਨ ਰੋਕਨੇ ਕਾ ਕੋਈ ਸੰਜਮ ਨਹੀਂ ਹੈ। ਸਤਿਗੁਰੋਂ ਸੇ ਮਿਲ ਕਰਕੇ ਜਿਨਕੀ ਬਿਰਤੀ ਸੰਸਾਰ ਕੀ ਤਰਫੋਂ ਉਲਟੀ ਭਈ ਹੈ ਤਿਨਕਾ ਜਸ ਕੁਛ ਕਹਾ ਨਹੀਂ ਜਾਤਾ ਹੈ ਅਰਥਾਤ ਬਹੁਤ ਯਸ ਹੈ॥੩॥

ਭਣਤਿ ਨਾਨਕੁ ਸਤਿਗੁਰ ਕਉ ਮਿਲਦੋ ਮਰੈ ਗੁਰ ਕੈ ਸਬਦਿ ਫਿਰਿ ਜੀਵੈ ਕੋਇ ॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਸਤਿਗੁਰੋਂ ਸੇ ਮਿਲ ਕਰ ਜੀਵ ਭਾਵ ਸੇ ਮਰੈ ਪੁਨਾ ਗੁਰ ਉਪਦੇਸ ਕਰ ਕੋਈ ਫਿਰ ਜੀਵੈ ਭਾਵ ਪਰਮੇਸਰ ਪ੍ਰਾਇਣ ਹੋਵੈ॥

ਮਮਤਾ ਕੀ ਮਲੁ ਉਤਰੈ ਇਹੁ ਮਨੁ ਹਛਾ ਹੋਇ ॥੪॥੧॥

ਔਰ ਮਮਤਾ ਕੀ ਮੈਲ ਉਤਰ ਜਾਇ ਤਬ ਇਹ ਮਨ (ਹਛਾ) ਸੁਧ ਭਾਵ ਨਿਰਮਲ ਹੋ ਜਾਇ॥੪॥੧॥

ਵਡਹੰਸੁ ਮਹਲਾ ੩ ॥
ਨਦਰੀ ਸਤਗੁਰੁ ਸੇਵੀਐ ਨਦਰੀ ਸੇਵਾ ਹੋਇ ॥
ਨਦਰੀ ਇਹੁ ਮਨੁ ਵਸਿ ਆਵੈ ਨਦਰੀ ਮਨੁ ਨਿਰਮਲੁ ਹੋਇ ॥੧॥

ਜਬ (ਨਦਰੀ) ਕ੍ਰਿਪਾ ਦ੍ਰਿਸ਼ਟ ਕਰਨੇ ਹਾਰੇ ਸਤਿਗੁਰੂ ਕੀ ਸੇਵਾ ਕਰੀਏ ਤਬ (ਨਦਰੀ) ਅਕਾਲ ਪੁਰਖ ਕੀ ਸੇਵਾ ਹੋਤੀ ਹੈ। ਹੇ ਭਾਈ ਜਬ ਗੁਰੂ ਕ੍ਰਿਪਾ ਕਰੈ ਤਬ ਇਹੁ ਮਨ ਬਸ ਮੇਂ ਆਉਤਾ ਹੈ ਪੁਨਾ ਤਿਨਕੀ ਕਿਰਪਾ ਦ੍ਰਿਸ਼ਟੀ ਸੇ ਹੀ ਮਨ ਸੁਧ ਹੋਤਾ ਹੈ॥੧॥

ਮੇਰੇ ਮਨ ਚੇਤਿ ਸਚਾ ਸੋਇ ॥
ਏਕੋ ਚੇਤਹਿ ਤਾ ਸੁਖੁ ਪਾਵਹਿ ਫਿਰਿ ਦੂਖੁ ਨ ਮੂਲੇ ਹੋਇ ॥੧॥ ਰਹਾਉ ॥

ਹੇ ਮੇਰੇ ਮਨ ਸੋ ਸਚਾ ਵਾਹਿਗੁਰੂ (ਚੇਤਿ) ਸਿਮਰ ਕਿਉਂਕਿ ਜਬ ਤੂੰ ਏਕ ਕਾ ਸਿਮਰਨ ਕਰੈਗਾ ਫਿਰ ਤੁਝਕੋ ਦੁਖ ਕਦਾਚਿਤ ਨ ਹੋਗਾ ਭਾਵ ਸਦੀਵਕਾਲ ਸੁਖੀ ਰਹੇਗਾ॥

ਨਦਰੀ ਮਰਿ ਕੈ ਜੀਵੀਐ ਨਦਰੀ ਸਬਦੁ ਵਸੈ ਮਨਿ ਆਇ ॥
ਨਦਰੀ ਹੁਕਮੁ ਬੁਝੀਐ ਹੁਕਮੇ ਰਹੈ ਸਮਾਇ ॥੨॥

ਪੁਨਾ ਤਿਨਕੀ ਕ੍ਰਿਪਾ ਦ੍ਰਿਸ਼ਟੀ ਕਰ ਸੰਸਾਰ ਕੀ ਓਰ ਸੇ ਮਰ ਕਰਕੇ ਅਕਾਲ ਪੁਰਖ ਕੀ ਓਰ ਜੀਵੀਤਾ ਹੈ। ਅਰ ਕ੍ਰਿਪਾ ਦ੍ਰਿਸ਼ਟਿ ਸੇ ਹੀ ਗੁਰ ਸਬਦ ਮਨ ਮੇਂ ਆਇ ਕਰਕੇ ਬਸਤਾ ਹੈ। ਅਰ ਤਿਨਕੀ ਕ੍ਰਿਪਾ ਦ੍ਰਿਸ਼ਟੀ ਸੇ ਹੀ ਅਕਾਲ ਪੁਰਖ ਕੇ ਹੁਕਮ ਕੋ ਬੂਝਤਾ ਹੈ ਅਰ ਬੂਝ ਕਰਕੇ ਜੀਉ ਹੁਕਮ ਮੇਂ ਸਮਾਇ ਰਹਤਾ ਹੈ॥੨॥

ਜਿਨਿ ਜਿਹਵਾ ਹਰਿ ਰਸੁ ਨ ਚਖਿਓ ਸਾ ਜਿਹਵਾ ਜਲਿ ਜਾਉ ॥
ਅਨ ਰਸ ਸਾਦੇ ਲਗਿ ਰਹੀ ਦੁਖੁ ਪਾਇਆ ਦੂਜੈ ਭਾਇ ॥੩॥

ਜਿਸ ਜਿਹਵਾ ਨੇ ਹਰਿ ਕਾ ਰਸ ਨਹੀਂ ਚਾਖਾ ਸੋ ਜਿਹਵਾ ਜਲ ਜਾਵੇ। ਦ੍ਵੈਤ ਕਰ ਅਨ ਰਸੋਂ ਕੇ ਸੁਆਦ ਮੇਂ ਲਗ ਰਹੀ ਹੈ ਇਸੀ ਸੇ ਦੁਖ ਪਾਇਆ ਹੈ॥੩॥

ਸਭਨਾ ਨਦਰਿ ਏਕ ਹੈ ਆਪੇ ਫਰਕੁ ਕਰੇਇ ॥
ਨਾਨਕ ਸਤਗੁਰਿ ਮਿਲਿਐ ਫਲੁ ਪਾਇਆ ਨਾਮੁ ਵਡਾਈ ਦੇਇ ॥੪॥੨॥

ਸਭ ਪਰ ਏਕ ਅਕਾਲ ਪੁਰਖ ਕੀ ਨਦਰ ਹੈ ਪਰੰਤੂ ਜੀਵੋਂ ਕਾ ਭੇਦ ਭੀ ਆਪ ਹੀ ਕਰਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਸਤਗੁਰੋਂ ਸੇ ਮਿਲਨੇ ਕਰਕੇ ਫਲ ਪ੍ਰਾਪਤ ਹੂਆ ਹੈ ਜੀਵ ਕੋ ਸਤਗੁਰ ਹੀ ਨਾਮ ਕੀ ਬਡਿਆਈ ਦੇਤੇ ਹੈਂ॥੪॥੨॥

ਪੰਨਾ ੫੫੯

ਵਡਹੰਸੁ ਮਹਲਾ ੩ ॥

ਮਾਇਆ ਮੋਹੁ ਗੁਬਾਰੁ ਹੈ ਗੁਰ ਬਿਨੁ ਗਿਆਨੁ ਨ ਹੋਈ ॥
ਸਬਦਿ ਲਗੇ ਤਿਨ ਬੁਝਿਆ ਦੂਜੈ ਪਰਜ ਵਿਗੋਈ ॥੧॥

ਮਾਇਆ ਕਾ ਜੋ ਮੋਹ ਹੈ ਇਹੀ ਅੰਧਕਾਰ ਹੈ ਇਸ ਅੰਧੇਰੇ ਮੈਂ ਗੁਰੋਂ ਸੇ ਬਿਨਾਂ ਗਿਆਨ ਨਹੀਂ ਪ੍ਰਾਪਤ ਹੋਤਾ ਜੋ ਗੁਰ ਸਬਦ ਮੇਂ ਲਗੇ ਹੈਂ ਤਿਨੋਂ ਨੇ ਸ੍ਵੈ ਸਰੂਪ ਕੋ ਬੂਝਾ ਹੈ ਔਰ (ਪਰਜ) ਪਰਜਾ (ਦੂਜੈ) ਦ੍ਵੈਤ ਭਾਵ ਨੇ (ਵਿਗੋਈ) ਖਰਾਬ ਕਰੀ ਹੈ॥੧॥

ਮਨ ਮੇਰੇ ਗੁਰਮਤਿ ਕਰਣੀ ਸਾਰੁ ॥
ਸਦਾ ਸਦਾ ਹਰਿ ਪ੍ਰਭੁ ਰਵਹਿ ਤਾ ਪਾਵਹਿ ਮੋਖ ਦੁਆਰੁ ॥੧॥ ਰਹਾਉ ॥

ਹੇ ਮੇਰੇ ਮਨ ਗੁਰਮਤ ਸੇ (ਸਾਰੁ) ਸ੍ਰੇਸ਼ਟ (ਕਰਣੀ) ਭਗਤੀ ਕਰ । ਵਾ ਗੁਰਮਤ ਧਾਰਨ ਕਰਨਾ ਇਹੀ ਸ੍ਰੇਸ਼ਟ ਕਰਣੀ ਹੈ॥ ਜੇਕਰ ਨਿਤ ਨਿਤ ਹਰਿ ਪ੍ਰਭ ਸੇ ਰਮਣ ਕਰਹਿ ਤੋ (ਮੋਖ ਦੁਆਰੁ) ਗਿਆਨ ਕੋ ਪਾਵੈਗਾ॥

ਗੁਣਾ ਕਾ ਨਿਧਾਨੁ ਏਕੁ ਹੈ ਆਪੇ ਦੇਇ ਤਾ ਕੋ ਪਾਏ ॥
ਬਿਨੁ ਨਾਵੈ ਸਭ ਵਿਛੁੜੀ ਗੁਰ ਕੈ ਸਬਦਿ ਮਿਲਾਏ ॥੨॥

ਨਾਮ ਆਦ ਗੁਣੋਂ ਕਾ ਆਸਰਾ ਏਕ ਹਰੀ ਹੈ ਜਬ ਆਪ ਦੇਤਾ ਹੈ ਤਬ ਕੋਈ ਪਾਉਤਾ ਹੈ । ਬਿਨਾਂ ਨਾਮ ਸੇ ਸਾਰੀ ਸ੍ਰਿਸ਼ਟੀ ਬਿਛੜੀ ਹੂਈ ਹੈ ਅਰ ਗੁਰ ਉਪਦੇਸ਼ ਦੁਆਰਾ ਨਾਮ ਦੇਕਰ ਅਪਨੇ ਸਾਥ ਮਿਲਾਉਤਾ ਹੈ॥੨॥

ਮੇਰੀ ਮੇਰੀ ਕਰਦੇ ਘਟਿ ਗਏ ਤਿਨਾ ਹਥਿ ਕਿਹੁ ਨ ਆਇਆ ॥
ਸਤਗੁਰਿ ਮਿਲਿਐ ਸਚਿ ਮਿਲੇ ਸਚਿ ਨਾਮਿ ਸਮਾਇਆ ॥੩॥

ਜੋ ਮੇਰੀ ਮੇਰੀ ਕਰਤੇ ਥੇ ਤਿਨ ਕੇ ਸਭ ਸ਼ੁਭ ਗੁਣ ਘਟ ਗਏ ਉਨਕੇ ਹਾਥ ਮੇਂ ਕੁਛ ਭੀ ਨਹੀਂ ਆਇਆ ਅਰਥਾਤ ਉਨਕੋ ਸੁਖ ਪ੍ਰਾਪਤ ਨਹੀਂ ਹੂਆ ਹੈ ਸਤਿਗੁਰੋਂ ਕੇ ਮਿਲਨੇ ਸੇ ਸਚ ਨਾਮ ਮੇਂ ਮਿਲੇ ਹੈਂ ਪੁਨਾ ਉਨ ਕਾ ਅੰਤਸਕਰਣ ਸਚੇ ਨਾਮੀ ਮੇਂ ਸਮਾਇਆ ਹੈ॥੩॥

ਆਸਾ ਮਨਸਾ ਏਹੁ ਸਰੀਰੁ ਹੈ ਅੰਤਰਿ ਜੋਤਿ ਜਗਾਏ ॥
ਨਾਨਕ ਮਨਮੁਖਿ ਬੰਧੁ ਹੈ ਗੁਰਮੁਖਿ ਮੁਕਤਿ ਕਰਾਏ ॥੪॥੩॥

ਜੋ ਮਨਮੁਖ ਸਰੀਰ ਧਾਰੀ ਹੈਂ ਤਿਨਕੀ (ਮਨਸਾ) ਬੁਧ ਮੈਂ ਆਸਾ ਲਗੀ ਰਹੀ ਹੈ ਔਰ ਜੋ ਗੁਰਮੁਖ ਹੈਂ ਤਿਨ ਕੇ ਅੰਤਸਕਰਣ ਮੇਂ ਪ੍ਰਕਾਸ਼ ਹੋ ਰਹਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਇਸੀ ਤੇ ਮਨਮੁਖ ਆਸਾ ਕਰਕੇ ਬੰਧਨੋਂ ਮੇਂ ਪੜੇ ਹੈਂ ਅਰ ਬਬੇਕ ਨੇ ਗੁਰਮੁਖ ਸੰਸਾਰ ਸੇ ਮੁਕਤ ਕਰਾਏ ਗਏ ਹੈਂ॥੪॥੩॥

ਵਡਹੰਸੁ ਮਹਲਾ ੩ ॥

ਸੋਹਾਗਣੀ ਸਦਾ ਮੁਖੁ ਉਜਲਾ ਗੁਰ ਕੈ ਸਹਜਿ ਸੁਭਾਇ ॥
ਸਦਾ ਪਿਰੁ ਰਾਵਹਿ ਆਪਣਾ ਵਿਚਹੁ ਆਪੁ ਗਵਾਇ ॥੧॥

ਗੁਰਮੁਖਿ ਸੋਹਾਗਣੀਓਂ ਕਾ ਸਦੀਵਕਾਲ ਮੁਖ ਉਜਲਾ ਰਹਿਤਾ ਹੈ ਅਰ ਗੁਰ ਉਪਦੇਸ ਕਰਕੇ ਤਿਨ ਕਾ (ਸਹਜਿ) ਸਾਂਤਿ ਸੁਭਾਇ ਹੂਆ ਹੈ॥ ਸਦੀਵਕਾਲ ਅਪਨੇ ਹਰਿ ਪਿਰ ਸੇ ਰਮਣ ਕਰਤੀ ਹੈਂ ਇਸੀ ਸੇ ਤਿਨੋਂ ਨੇ ਅੰਤਸਕਰਣ ਕੇ ਬੀਚ ਸੇ ਆਪਾ ਭਾਉ ਦੂਰ ਕਰ ਦੀਆ ਹੈ॥੧॥

ਮੇਰੇ ਮਨ ਤੂ ਹਰਿ ਹਰਿ ਨਾਮੁ ਧਿਆਇ ॥
ਸਤਗੁਰਿ ਮੋ ਕਉ ਹਰਿ ਦੀਆ ਬੁਝਾਇ ॥੧॥ ਰਹਾਉ ॥

ਹੇ ਮੇਰੇ ਮਨ ਤੂੰ ਹਰਿ ਹਰਿ ਨਾਮੁ ਕਾ ਧਿਆਉਨਾ ਕਰ॥ ਯਹ ਸਤਿਗੁਰੋਂ ਨੇ ਮੁਝ ਕੋ ਹਰ ਪ੍ਰਕਾਰ ਸੇ ਸਮਝਾਇ ਦੀਆ ਹੈ॥੧॥

ਦੋਹਾਗਣੀ ਖਰੀਆ ਬਿਲਲਾਦੀਆ ਤਿਨਾ ਮਹਲੁ ਨ ਪਾਇ ॥
ਦੂਜੈ ਭਾਇ ਕਰੂਪੀ ਦੂਖੁ ਪਾਵਹਿ ਆਗੈ ਜਾਇ ॥੨॥

ਮਨਮੁਖ ਜੋ ਦੋਹਾਗਣੀ ਹੈ ਸੋ ਅਤੀ ਬ੍ਰਿਲਾਪ ਕਰਤੀ ਰਹਿਤੀ ਹੈ ਕਿਉਂਕਿ ਤਿਨੋਂ ਨੇ (ਮਹਲੁ) ਸਰੂਪ ਕੋ ਨਹੀਂ ਪਾਯਾ ਹੈ ਦ੍ਵੈਤ ਭਾਉਨਾ ਕਰਕੇ ਖੋਟੇ ਰੂਪ ਵਾਲੀ ਆਗੇ ਭਾਵ ਪ੍ਰਲੋਕ ਮੇਂ ਜਾਇਕਰ ਭੀ ਦੁਖ ਪਾਉਤੀ ਹੈ॥੨॥

ਗੁਣਵੰਤੀ ਨਿਤ ਗੁਣ ਰਵੈ ਹਿਰਦੈ ਨਾਮੁ ਵਸਾਇ ॥
ਅਉਗਣਵੰਤੀ ਕਾਮਣੀ ਦੁਖੁ ਲਾਗੈ ਬਿਲਲਾਇ ॥੩॥

ਜੋ ਗੁਣਵੰਤੀ ਹੈ ਸੋ ਹਿਰਦਯ ਮੇ ਨਾਮ ਕੋ ਬਸਾਇਕਰ ਨਿਤੰਪ੍ਰਤਿ ਪਜਾਰੇ ਕੇ ਗੁਣੋਂ ਮੇਂ ਰਮਣ ਕਰਤੀ ਹੈ ਔਰ ਜੋ ਇਸਤ੍ਰੀ ਅਉਗਣਵੰਤੀ ਹੈ ਜਬ ਤਿਨ ਕੋ ਦੁਖ ਲਗਤਾ ਹੈ ਤਬ ਬ੍ਰਿਲਾਪ ਕਰਤੀ ਹੈ॥੩॥

ਸਭਨਾ ਕਾ ਭਤਾਰੁ ਏਕੁ ਹੈ ਸੁਆਮੀ ਕਹਣਾ ਕਿਛੂ ਨ ਜਾਇ ॥
ਨਾਨਕ ਆਪੇ ਵੇਕ ਕੀਤਿਅਨੁ ਨਾਮੇ ਲਇਅਨੁ ਲਾਇ ॥੪॥੪॥

ਦੁਹਾਗਣੀ ਸੁਹਾਗਨੀ ਸਭਕਾ ਸ੍ਵਾਮੀ ਵਹੁ ਏਕ ਹੀ ਹੈ ਇਸ ਸੇ ਇਸ ਪ੍ਰਕਾਰ ਕਰ ਔਰੁ ਇਸ ਪ੍ਰਕਾਰ ਨ ਕਰ ਯਹ ਕੁਛੁ ਕਹਾਂ ਨਹੀਂ ਜਾਤਾ ਸ੍ਰੀ ਗੁਰੂ ਜੀ ਕਹਤੇ ਹੈਂ ਆਪ ਹੀ (ਵੇਕ ਕੀਤਿਅਨੁ) ਜੀਵ ਭਿੰਨ ਭਿੰਨ ਕਰੇ ਹੈਂ॥ ਮਨਮੁਖੋਂ ਕੋ ਨਾਮ ਸੇ ਰਹਿਤ ਕੀਆ ਹੈ ਔਰ ਗੁਰਮੁਖੋਂ ਕੋ ਅਪਨੇ ਨਾਮ ਮੇਂ ਲਾਇ ਲੀਆ ਹੈ॥੪॥੪॥

ਵਡਹੰਸੁ ਮਹਲਾ ੩ ॥

ਅੰਮ੍ਰਿਤ ਨਾਮੁ ਸਦ ਮੀਠਾ ਲਾਗਾ ਗੁਰ ਸਬਦੀ ਸਾਦੁ ਆਇਆ ॥
ਸਚੀ ਬਾਣੀ ਸਹਜਿ ਸਮਾਣੀ ਹਰਿ ਜੀਉ ਮਨਿ ਵਸਾਇਆ ॥੧॥

ਅੰਮ੍ਰਿਤ ਨਾਮੁ ਮੁਝ ਕੋ ਨਿਤਯ ਮੀਠਾ ਲਾਗਾ ਹੈ ਅਰੁ ਗੁਰੋਂ ਕੇ ਉਪਦੇਸ ਮੇਂ ਹੀ ਅੰਮ੍ਰਿਤ ਨਾਮ ਕਾ ਸ੍ਵਾਦ ਆਇਆ ਹੈ ਗੁਰ ਉਪਦੇਸ ਰੂਪ ਸਚੀ ਬਾਣੀ ਕਰਕੇ ਬ੍ਰਿਤੀ ਗਯਾਨ ਮੇਂ ਸਮਾਈ ਹੈ ਅਰਥਾਤ ਚੇਤਨਾਕਾਰ ਹੂਈ ਹੈ ਔਰ ਹਰਿ ਜੀ ਕੋ ਮਨ ਮੇਂ ਬਸਾਯਾ ਹੈ॥

ਹਰਿ ਕਰਿ ਕਿਰਪਾ ਸਤਗੁਰੂ ਮਿਲਾਇਆ ॥
ਪੂਰੈ ਸਤਗੁਰਿ ਹਰਿ ਨਾਮੁ ਧਿਆਇਆ ॥੧॥ ਰਹਾਉ ॥

ਹਰਿ ਨੇ ਕ੍ਰਿਪਾ ਕਰਕੇ ਸਤਿਗੁਰੂ ਮਿਲਾਯਾ ਹੈ ਔਰ ਪੂਰੇ ਸਤਿਗੁਰੋਂ ਕੇ ਕ੍ਰਿਪਾ ਕਰਨੇ ਸੇ ਮੈਨੇ ਹਰਿ ਹਰਿਨਾਮੁ ਧਿਆਇਆ ਹੈ।

ਬ੍ਰਹਮੈ ਬੇਦ ਬਾਣੀ ਪਰਗਾਸੀ ਮਾਇਆ ਮੋਹ ਪਸਾਰਾ ॥
ਮਹਾਦੇਉ ਗਿਆਨੀ ਵਰਤੈ ਘਰਿ ਆਪਣੈ ਤਾਮਸੁ ਬਹੁਤੁ ਅਹੰਕਾਰਾ ॥੨॥

ਜਿਸ ਬ੍ਰਹਮੇਂ ਨੇ ਬੇਦ ਬਾਣੀ ਪ੍ਰਕਾਸੀ ਭਾਵ ਪ੍ਰਗਟ ਕਰੀ ਹੈ ਸੋ ਤਿਸਨੇ ਮਾਯਾ ਕਾ ਹੀ ਮੋਹ ਕਰਕੇ ਪਸਾਰਾ ਕੀਆ ਹੈ ਔਰ ਜੋ ਮਹਾ ਦੇਉ ਗਿਆਨੀ ਹੈ ਸੋ ਅਪਨੇ ਸਰੂਪ ਮੇਂ ਬਰਤ ਰਹਾ ਭਾਵ ਇਸਥਿਤ ਰਹਿਤਾ ਹੈ ਔਰ ਤਿਸ ਮੈ (ਤਾਮਸੁ) ਤਮੋਗੁਣ ਕੀ ਅਧਿਕਤਾ ਸੇ ਅਹੰਕਾਰ ਬਹੁਤ ਹੋ ਰਹਾ ਹੈ॥੨॥

ਕਿਸਨੁ ਸਦਾ ਅਵਤਾਰੀ ਰੂਧਾ ਕਿਤੁ ਲਗਿ ਤਰੈ ਸੰਸਾਰਾ ॥

ਗੁਰਮੁਖਿ ਗਿਆਨਿ ਰਤੇ ਜੁਗ ਅੰਤਰਿ ਚੂਕੈ ਮੋਹ ਗੁਬਾਰਾ ॥੩॥

(ਕਿਸਨੁ) ਬਿਸਨ ਸਦੀਵਕਾਲ ਅਵਤਾਰ ਧਾਰਨ ਕਰਨੇ ਹੀ ਮੇਂ ਰੁਕਾ ਹੂਆ ਹੈ ਭਾਵ ਯਹਿ ਕਿ ਅਪਨੇ ਬਲ ਛਲ ਸੇ ਪ੍ਰਜਾ ਕੀ ਰਖ੍ਯਾ ਮੇਂ ਰੁਕਾ ਹੈ ਅਬ ਬਤਾਓ ਗੁਰੋਂ ਸੇ ਬਿਨਾਂ ਕਿਸਕੋ ਉਪਦੇਸ ਮੈਂ ਲਗ ਕਰ ਸੰਸਾਰੁ ਤਰੈ ਭਾਵ ਇਨ ਤੀਨੋਂ ਦੇਵਤਾਓਂ ਕੋ ਉਪਦੇਸ ਕਰਨੇ ਕਾ ਅਵਿਕਾਸ਼ ਨਹੀਂ ਹੈ ਤਾਂ ਤੇ ਜੋ ਗੁਰੋਂ ਦ੍ਵਾਰੇ ਗ੍ਯਾਨ ਮੇਂ ਰਾਤੇ ਹੈਂ ਸੋਈ ਜੁਗ ਜੁਗ ਮੇਂ ਤਰਤੇ ਹੈਂ ਤਿਨਕਾ ਮੋਹ ਰੂਪ ਗੁਬਾਰਾ ਸਘਨ ਰੂਪੁ ਅੰਧੇਰਾ ਚੂਕ ਜਾਤਾ ਹੈ॥

ਸਤਗੁਰ ਸੇਵਾ ਤੇ ਨਿਸਤਾਰਾ ਗੁਰਮੁਖਿ ਤਰੈ ਸੰਸਾਰਾ ॥
ਸਾਚੈ ਨਾਇ ਰਤੇ ਬੈਰਾਗੀ ਪਾਇਨਿ ਮੋਖ ਦੁਆਰਾ ॥੪॥

ਤਾਂਤੇ ਸਤਿਗੁਰੋਂ ਕੀ ਸੇਵਾ ਸੇ ਹੀ ਨਿਸਤਾਰਾ ਹੋਤਾ ਹੈ ਔਰ ਗੁਰਮੁਖ ਹੋ ਕਰਕੇ ਜੀਵ ਸੰਸਾਰ ਸੇ ਤਰਤਾ ਹੈ ਐਸੇ ਜੋ ਬੈਰਾਗਵਾਨ ਸਾਚੇ ਨਾਮ ਮੇਂ ਰਾਤੇ ਹੈਂ ਸੋ ਮੋਖ ਕਾ ਦੁਆਰਾ ਜੋ ਗਿਆਨ ਹੈ ਤਿਸ ਕੋ ਪਾਵਤੇ ਹੈਂ॥੪॥

ਏਕੋ ਸਚੁ ਵਰਤੈ ਸਭ ਅੰਤਰਿ ਸਭਨਾ ਕਰੇ ਪ੍ਰਤਿਪਾਲਾ ॥
ਨਾਨਕ ਇਕਸੁ ਬਿਨੁ ਮੈ ਅਵਰੁ ਨ ਜਾਣਾ ਸਭਨਾ ਦੀਵਾਨੁ ਦਇਆਲਾ ॥੫॥੫॥

ਸਭ ਕੇ ਅੰਤਸ਼ਕਰਣ ਮੇਂ ਏਕ ਸਤ ਪਰਮਾਤਮਾ ਬਰਤ ਰਹਾ ਹੈ ਔਰ ਵਹੀ ਸਭ ਕਾ ਪ੍ਰਤਿਪਾਲ ਕਰਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਜੋ ਏਕ ਦ੍ਯਾਲ ਸਭ ਕਾ (ਦੀਵਾਨ) ਆਸਰਾ ਹੈ ਤਿਸ ਏਕ ਸੇ ਬਿਨਾਂ ਮੈਂ ਔਰ ਕਿਸੀ ਕੋ ਨਹੀਂ ਜਾਨਤਾ ਹੂੰ॥੫॥੫॥

ਵਡਹੰਸੁ ਮਹਲਾ ੩ ॥

ਗੁਰਮੁਖੋਂ ਕੀ ਉਸਤਤੀ ਕਰਤੇ ਹੈਂ॥

ਗੁਰਮੁਖਿ ਸਚੁ ਸੰਜਮੁ ਤਤੁ ਗਿਆਨੁ ॥
ਗੁਰਮੁਖਿ ਸਾਚੇ ਲਗੈ ਧਿਆਨੁ ॥੧॥

ਗੁਰਮੁਖੋਂ ਕਾ ਸਚਾ ਸੰਜਮ ਹੈ ਅਰ ਸ੍ਵਰੂਪ ਕਾ ਬੋਧ ਹੈ ਗੁਰਮੁਖੋਂ ਕਾ ਸਚੇ ਪਰਮੇਸਰ ਵਿਖੇ ਧਿਆਨ ਲਗਤਾ ਹੈ॥੧॥

ਪੰਨਾ ੫੬੦

ਗੁਰਮੁਖਿ ਮਨ ਮੇਰੇ ਨਾਮੁ ਸਮਾਲਿ ॥
ਸਦਾ ਨਿਬਹੈ ਚਲੈ ਤੇਰੈ ਨਾਲਿ ॥ ਰਹਾਉ ॥

ਹੇ ਮੇਰੇ ਮਨ ਤੂੰ ਗੁਰੋਂ ਦੁਆਰੇ ਸਿਮਰਨ ਕਰ। ਜੋ ਇਸ ਲੋਕ ਮੈਂ ਸਦੀਵਕਾਲ ਤੇਰੇ ਸਾਥ ਮੇਂ ਨਿਬਹੇ ਅਰ ਪ੍ਰਲੋਕ ਮੈਂ ਭੀ ਤੇਰੈ ਸਾਥ ਚਲੈ॥

ਗੁਰਮੁਖਿ ਜਾਤਿ ਪਤਿ ਸਚੁ ਸੋਇ ॥
ਗੁਰਮੁਖਿ ਅੰਤਰਿ ਸਖਾਈ ਪ੍ਰਭੁ ਹੋਇ ॥੨॥

ਗੁਰਮੁਖੋਂ ਕੀ ਜਾਤ ਪਤ ਸੋਈ ਸਚਾ ਹੈ। ਜੋ ਪ੍ਰਭੂ ਭਗਤੋਂ ਕਾ ਸਹਾਇਕ ਹੋਤਾ ਹੈ ਸੋ ਗੁਰਮੁਖੋਂ ਨੇ ਰਿਦੇ ਬੀਚ ਜਾਨਾ ਹੈ॥੨॥

ਗੁਰਮੁਖਿ ਜਿਸ ਨੋ ਆਪਿ ਕਰੇ ਸੋ ਹੋਇ ॥
ਗੁਰਮੁਖਿ ਆਪਿ ਵਡਾਈ ਦੇਵੈ ਸੋਇ ॥੩॥

ਜਿਸਕੋ ਆਪ ਪਰਮਾਤਮਾ ਕਰਤਾ ਹੈ ਸੋਈ ਗੁਰਮੁਖ ਹੋਤਾ ਹੈ। ਤਿਨ ਗੁਰਮੁਖੋਂ ਕੋ ਆਪ ਬਡਿਆਈ ਦੇਤਾ ਹੈ॥੩॥

ਗੁਰਮੁਖਿ ਸਬਦੁ ਸਚੁ ਕਰਣੀ ਸਾਰੁ ॥
ਗੁਰਮੁਖਿ ਨਾਨਕ ਪਰਵਾਰੈ ਸਾਧਾਰੁ ॥੪॥੬॥

ਗੁਰਮੁਖ ਉਪਦੇਸ਼ ਰੂਪ ਸਚੀ ਕਰਣੀ ਕੋ ਸੰਭਾਲਤੇ ਹੈਂ। ਸ੍ਰੀ ਗੁਰੂ ਜੀ ਕਹਤੇ ਹੈਂ ਗੁਰਮੁਖ ਅਪਨੇ ਪਰਵਾਰ ਕੋ ਸਹਿਤ ਅਧਾਰ ਕੇ ਕਰ ਲੇਤੇ ਹੈਂ॥੪॥੬॥

ਵਡਹੰਸੁ ਮਹਲਾ ੩ ॥

ਜੇ ਕਹੈ ਸਬਦ ਕੇ ਸਮਾਲਣੇ ਸੇ ਕਿਆ ਵਸ਼ੇਸ਼ ਲਾਭ ਹੈ ਸੋ ਕਹਿਤੇ ਹੈਂ॥

ਰਸਨਾ ਹਰਿ ਸਾਦਿ ਲਗੀ ਸਹਜਿ ਸੁਭਾਇ ॥
ਮਨੁ ਤ੍ਰਿਪਤਿਆ ਹਰਿ ਨਾਮੁ ਧਿਆਇ ॥੧॥

ਰਸਨਾ ਹਰਿ ਕਾ ਸੁਆਦ ਲੇਨੇ ਮੇਂ ਲਗੀ ਹੈ ਅਰ ਸਾਂਤੀ ਸੁਭਾਉ ਹੂਆ ਹੈ। ਪੁਨਾ ਹਰਿਨਾਮ ਧਿਆਉਨੇ ਸੇ ਤਿਨਕਾ ਮਨ ਤ੍ਰਿਪਤਿ ਹੂਆ ਹੈ॥੧॥

ਸਦਾ ਸੁਖੁ ਸਾਚੈ ਸਬਦਿ ਵੀਚਾਰੀ ॥
ਆਪਣੇ ਸਤਗੁਰ ਵਿਟਹੁ ਸਦਾ ਬਲਿਹਾਰੀ ॥੧॥ ਰਹਾਉ ॥

ਜੋ ਪੁਰਸ਼ ਗੁਰੋਂ ਕੇ ਸਚੇ (ਸਬਦਿ) ਉਪਦੇਸ਼ ਕੋ ਬਿਚਾਰਨੇ ਵਾਲੇ ਹੈਂ ਤਿਨ ਕੋ ਨਿਤਯ ਸੁਖ ਪ੍ਰਾਪਤਿ ਹੋਤਾ ਹੈ। ਸੋ ਅਪਨੇ ਸਤਗੁਰੋਂ ਕੇ ਉਪਰੋਂ ਸਦੀਵਕਾਲ ਬਲਿਹਾਰਨੇ ਜਾਤੇ ਹੈਂ॥

ਅਖੀ ਸੰਤੋਖੀਆ ਏਕ ਲਿਵ ਲਾਇ ॥
ਮਨੁ ਸੰਤੋਖਿਆ ਦੂਜਾ ਭਾਉ ਗਵਾਇ ॥੨॥

ਏਕ ਸਾਚੇ ਮੇਂ ਬਿਰਤੀ ਲਗਾਇ ਕਰ ਤਿਨਕੀ ਆਂਖੇਂ ਸੰਤੁਸ਼ਟ ਹੁਈ ਹੈਂ। ਦ੍ਵੈਤ ਭਾਉ ਕੋ ਖੋਇ ਕਰ ਤਿਨਕਾ ਮਨ ਭੀ ਸੰਤੋਖ ਕੋ ਪ੍ਰਾਪਤਿ ਹੂਆ ਹੈ॥੨॥

ਦੇਹ ਸਰੀਰਿ ਸੁਖੁ ਹੋਵੈ ਸਬਦਿ ਹਰਿ ਨਾਇ ॥
ਨਾਮੁ ਪਰਮਲੁ ਹਿਰਦੈ ਰਹਿਆ ਸਮਾਇ ॥੩॥

ਨਾਮ ਰੂਪੀ (ਪਰਮਲੁ) ਚੰਦਨੁ ਹਿਰਦਯ ਮੇਂ ਸਮਾਇ ਰਹਾ ਹੈ। ਗੁਰ ਉਪਦੇਸ ਕਰ ਹਰੀ ਨਾਮ ਜਪਨੇ ਤੇ ਅਸਥੂਲ ਦੇਹ ਔ ਸੂਖਮ ਸਰੀਰ ਮੈਂ ਸੁਖੁ ਪ੍ਰਾਪਤਿ ਹੋਤਾ ਹੈ॥੩॥

ਨਾਨਕ ਮਸਤਕਿ ਜਿਸੁ ਵਡਭਾਗੁ ॥
ਗੁਰ ਕੀ ਬਾਣੀ ਸਹਜ ਬੈਰਾਗੁ ॥੪॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕੇ ਮਸਤਕ ਮੈਂ ਬਡਾ ਉਤਮ ਭਾਗੁ ਹੈ॥ ਗੁਰੋਂ ਕੀ ਬਾਣੀ ਕੇ ਜਾਪ ਕਰਕੇ ਤਿਸੁ ਕੋ (ਸਹਜ) ਸ੍ਵਭਾਵਕ ਹੀ ਵੈਰਾਗੁ ਰਹਿਤਾ ਹੈ॥੪॥੭॥

ਵਡਹੰਸੁ ਮਹਲਾ ੩ ॥

ਪੂਰੇ ਗੁਰ ਤੇ ਨਾਮੁ ਪਾਇਆ ਜਾਇ ॥
ਸਚੈ ਸਬਦਿ ਸਚਿ ਸਮਾਇ ॥੧॥

ਪੂਰੇ ਗੁਰੂ ਸੇ ਨਾਮ ਪਾਯਾ ਜਾਤਾ ਹੈ ਸਚੇ ਗੁਰ ਉਪਦੇਸ ਕਰ ਸਚ ਰੂਪ ਪਰਮੇਸਰ ਮੇਂ ਸਮਾਇ ਜਾਈਤਾ ਹੈ॥੧॥

ਏ ਮਨ ਨਾਮੁ ਨਿਧਾਨੁ ਤੂ ਪਾਇ ॥
ਆਪਣੇ ਗੁਰ ਕੀ ਮੰਨਿ ਲੈ ਰਜਾਇ ॥੧॥ ਰਹਾਉ ॥

ਹੇ ਮਨ ਅਪਨੇ ਗੁਰੂ ਕੀ ਆਗਯਾ ਮਾਨ ਲੇ ਅਰ ਨਾਮ ਰੂਪੀ (ਨਿਧਾਨੁ) ਖਜਾਨਾ ਤੂੰ ਪਾਇ ਲੇਹ॥

ਗੁਰ ਕੈ ਸਬਦਿ ਵਿਚਹੁ ਮੈਲੁ ਗਵਾਇ ॥
ਨਿਰਮਲੁ ਨਾਮੁ ਵਸੈ ਮਨਿ ਆਇ ॥੨॥

ਗੁਰ ਸਬਦ ਕਰਕੇ ਅੰਤਰ ਸੇ ਰਾਗ ਦ੍ਵੈਸ ਮੈਲ ਕੋ ਦੂਰ ਕਰ ਦੇਹ॥ ਤਬ ਮਨ ਮੇਂ ਨਿਰਮਲ ਨਾਮ ਆਇ ਕਰਕੇ ਬਸੇਗਾ॥੨॥

ਭਰਮੇ ਭੂਲਾ ਫਿਰੈ ਸੰਸਾਰੁ ॥
ਮਰਿ ਜਨਮੈ ਜਮੁ ਕਰੇ ਖੁਆਰੁ ॥੩॥

ਸੰਸਾਰ ਭ੍ਰਮ ਮੇਂ ਭੂਲਾ ਫਿਰਤਾ ਹੈ ਇਸ ਸੇ ਮਰਤਾ ਜਨਮਤਾ ਹੈ ਜਮਰਾਜਾ ਤਿਸ ਕੋ ਖੁਆਰ ਕਰਤਾ ਹੈ॥੩॥

ਨਾਨਕ ਸੇ ਵਡਭਾਗੀ ਜਿਨ ਹਰਿ ਨਾਮੁ ਧਿਆਇਆ ॥
ਗੁਰ ਪਰਸਾਦੀ ਮੰਨਿ ਵਸਾਇਆ ॥੪॥੮॥

ਸ੍ਰੀ ਗੁਰੂ ਜੀ ਕਹਤੇ ਹੈਂ ਬਡੇ ਭਾਗੋਂ ਵਾਲੇ ਨੇ ਹਰਿਨਾਮ ਕੋ ਧ੍ਯਾਯਾ ਹੈ ਔ ਗੁਰੋਂ ਕੀ ਕ੍ਰਿਪਾ ਕਰਕੇ ਸਚੇ ਪਰਮਾਤਮਾਂ ਕੋ ਮਨ ਮੇਂ ਬਸਾਯਾ ਹੈ॥੪॥੮॥

ਵਡਹੰਸੁ ਮਹਲਾ ੩ ॥

ਹੰਕਾਰ ਕੀ ਨਿਸ਼ੇਧੀ ਕਰਤੇ ਹੈਂ॥

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥
ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ॥੧॥

(ਹਉਮੈ) ਅਹੰਕਾਰ ਕਾ ਨਾਮ ਕੇ ਸਾਥਿ ਬਿਰੋਧ ਹੈ ਦੋ ਏਕ ਸਥਾਨ ਭਾਵ ਅੰਤਹਕਰਣ ਮੇਂ ਨਹੀਂ ਬਸਤੇ ਹੈਂ ਹੰਕਾਰ ਮੇਂ ਸੇਵਾ ਨਹੀਂ ਹੋਤੀ (ਤਾ) ਇਸੀ ਸੇ ਮਨ ਕਾ ਕਰਤਬ੍ਯ ਬਿਰਥਾ ਜਾਤਾ ਹੈ ਭਾਵ ਯਹ ਕਿ ਨਾਮ ਜਪਨੇ ਵਾਲੇ ਕੋ ਨਿਮ੍ਰਤਾ ਚਾਹੀਏ॥੧॥

ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ ॥
ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ ॥ ਰਹਾਉ ॥

ਹੇ ਮੇਰੇ ਮਨ ਤੂੰ ਹਰਿ ਕਾ ਸਿਮਰਨੁ ਕਰ ਔ ਗੁਰ ਸਬਦ ਕਾ ਕਮਾਉਣਾ ਕਰ ਜਬ ਤੂੰ ਹੁਕਮ ਕੋ ਮਾਨੇਗਾ ਤਬ ਹਰਿ ਮਿਲੈਗਾ ਔਰ ਹੰਤਾ ਮਮਤਾ ਸਭ ਅੰਤਸਕਰਣ ਕੇ ਬੀਚ ਸੇ ਜਾਤੀ ਰਹੈਗੀ॥

ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ ॥
ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ ॥੨॥

ਜਿਤਨੇ ਸਰੀਰ ਹੈਂ ਸਭ ਮੇਂ ਹਉਮੈ ਹੈ ਅਰੁ ਹੰਕਾਰ ਸੇ ਹੀ ਉਤਪਤੀ ਹੋਤੀ ਹੈ ਭਾਵ ਜੀਵ ਜਨਮੋਂ ਕੋ ਧਾਰਤਾ ਹੈ ਹੰਕਾਰ ਹੀ ਬਡਾ ਅੰਧੇਰਾ ਹੈ ਹਉਮੈਂ ਮੇਂ ਰਹਿ ਕਰਕੇ ਨਾਮ ਕੋ ਕੋਈ ਬੂਝ ਨਹੀਂ ਸਕਤਾ ਹੈ॥੨॥

ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ ॥
ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ ॥੩॥

ਹੰਕਾਰ ਮੇਂ ਰਹਿਨੇ ਸੇ ਨ ਤੋ ਭਗਤੀ ਹੀ ਹੋਤੀ ਹੈ ਨ ਕਰਤਾ ਪੁਰਖ ਕਾ ਹੁਕਮ ਹੀ ਸਮਝਾ ਜਾਤਾ ਹੈ ਹੰਕਾਰ ਹੀ ਜੀਵ ਕੋ ਬੰਧਨ ਹੈ ਹੰਕਾਰ ਹੀ ਸੇ ਮਨ ਮੇਂ ਆਇ ਕਰ ਨਾਮ ਨਹੀਂ ਬਸਤਾ॥੩॥

ਨਾਨਕ ਸਤਗੁਰਿ ਮਿਲਿਐ ਹਉਮੈ ਗਈ ਤਾ ਸਚੁ ਵਸਿਆ ਮਨਿ ਆਇ ॥
ਸਚੁ ਕਮਾਵੈ ਸਚਿ ਰਹੈ ਸਚੇ ਸੇਵਿ ਸਮਾਇ ॥੪॥੯॥੧੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕੀ ਸਤਿਗੁਰੋਂ ਕੇ ਮਿਲਨੇ ਸੇ ਹੰਤਾ ਮਮਤਾ ਜਾਤੀ ਰਹੀ ਹੈ ਤਿਨ ਕੇ ਮਨ ਮੇਂ ਆਇਕਰ ਸਚ ਬਸਤਾ ਭਯਾ ਹੈ॥ ਸੋਈ ਸਚ ਕੋ ਮੰਨਕਰ ਕਮਾਉਤਾ ਹੈ ਔ ਸਚ ਮੇਂ ਬਾਣੀ ਕਰ ਇਸਥਿਰ ਰਹਿਤਾ ਹੈ ਔ ਸਰੀਰ ਕਰ ਸਚੇ ਕੋ ਸੇਵ ਕਰਕੇ ਸਚ ਮੇਂ ਸਮਾਇ ਜਾਤਾ ਹੈ॥੪॥੯॥੧੨॥

ਵਡਹੰਸੁ ਮਹਲਾ ੪ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਅਪਨੇ ਪ੍ਰੇਮ ਦੀ ਉਮੰਗ ਪ੍ਰਗਟ ਕਰਤੇ ਹੂਏ ਕਹਤੇ ਹੈਂ॥

ਸੇਜ ਏਕ ਏਕੋ ਪ੍ਰਭੁ ਠਾਕੁਰੁ ॥
ਗੁਰਮੁਖਿ ਹਰਿ ਰਾਵੇ ਸੁਖ ਸਾਗਰੁ ॥੧॥

ਅੰਤਸਕਰਣ ਰੂਪ ਏਕ ਹੀ ਸੇਜਜਾ ਹੈ ਔਰ ਤਿਸ ਸੇਜਾ ਪਰ ਮੇਰਾ ਪ੍ਰਭ ਠਾਕੁਰ ਭੀ ਏਕ ਹੀ ਬਿਰਾਜਮਾਨ ਹੈ ਤਿਸ (ਸੁਖ ਸਾਗਰੁ) ਹਰੀ ਪ੍ਰਭ ਕੋ ਗੁਰਮੁਖਿ ਸੇ ਰਮਣ ਕਰਤੇ ਹੈਂ॥੧॥

ਮੈ ਪ੍ਰਭ ਮਿਲਣ ਪ੍ਰੇਮ ਮਨਿ ਆਸਾ ॥

ਪੰਨਾ ੫੬੧

ਗੁਰੁ ਪੂਰਾ ਮੇਲਾਵੈ ਮੇਰਾ ਪ੍ਰੀਤਮੁ ਹਉ ਵਾਰਿ ਵਾਰਿ ਆਪਣੇ ਗੁਰੂ ਕਉ ਜਾਸਾ ॥੧॥
ਰਹਾਉ ॥

(ਮੈ) ਮੇਰੇ ਮਨ ਮੇਂ ਪ੍ਰੇਮ ਹੋਨੇ ਕਰ ਪ੍ਰਭੂ ਕੇ ਮਿਲਨੇ ਕੀ ਆਸਾ ਲਗ ਰਹੀ ਹੈ ਮੇਰਾ ਪਿਆਰਾ ਮਿਲਾਵਨੇ ਹਾਰਾ ਗੁਰੂ ਪੂਰਾ ਹੈ ਐਸੇ ਅਪਨੇ ਗੁਰੋਂ ਪਰ ਸੇ ਮੈਂ ਬਲਿਹਾਰ ਬਲਿਹਾਰ ਜਾਤਾ ਹੂੰ॥

ਮੈ ਅਵਗਣ ਭਰਪੂਰਿ ਸਰੀਰੇ ॥
ਹਉ ਕਿਉ ਕਰਿ ਮਿਲਾ ਅਪਣੇ ਪ੍ਰੀਤਮ ਪੂਰੇ ॥੨॥

ਮੇਰੇ ਸਰੀਰ ਮੇਂ ਸਭ ਔਗਨ ਭਰਪੂਰ ਹੋ ਰਹੇ ਹੈਂ ਮੈਂ ਬਿਨਾਂ ਗੁਰੋਂ ਸੇ ਅਪਣੇ ਪੂਰੇ ਪ੍ਰੀਤਮ ਸੇ ਕੈਸੇ ਮਿਲੂੰ॥੨॥

ਜਿਨਿ ਗੁਣਵੰਤੀ ਮੇਰਾ ਪ੍ਰੀਤਮੁ ਪਾਇਆ ॥
ਸੇ ਮੈ ਗੁਣ ਨਾਹੀ ਹਉ ਕਿਉ ਮਿਲਾ ਮੇਰੀ ਮਾਇਆ ॥੩॥

ਹੇ ਮਾਇਆ ਪਤਿ ਹਰੀ ਜਿਨ ਗੁਣ ਵਾਲਿਓਂ ਨੇ ਮੇਰੇ ਪਿਆਰੇ ਕੋ ਪਾਇਆ ਹੈ ਸੋ ਤਿਨੋਂ ਵਾਲੇ ਗੁਣ ਮੇਰੇ ਮੇਂ ਹੈ ਹੀ ਨਹੀਂ ਮੈਂ ਕੈਸੇ ਮਿਲਉਂਗੀ॥੩॥

ਹਉ ਕਰਿ ਕਰਿ ਥਾਕਾ ਉਪਾਵ ਬਹੁਤੇਰੇ ॥
ਨਾਨਕ ਗਰੀਬ ਰਾਖਹੁ ਹਰਿ ਮੇਰੇ ॥੪॥੧॥

ਮੈਂ ਬਹੁਤੇਰੇ ਉਪਾਉ ਕਰ ਕਰ ਕੇ ਥਕ ਗਇਆ ਹੂੰ । ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰਿ ਮੇਰੇ ਸੁਆਮੀ ਮੁਝ ਗਰੀਬ ਕੀ ਰਖਿਆ ਕਰੋ॥੪॥੧॥

ਵਡਹੰਸੁ ਮਹਲਾ ੪ ॥
ਮੇਰਾ ਹਰਿ ਪ੍ਰਭੁ ਸੁੰਦਰੁ ਮੈ ਸਾਰ ਨ ਜਾਣੀ ॥
ਹਉ ਹਰਿ ਪ੍ਰਭ ਛੋਡਿ ਦੂਜੈ ਲੋਭਾਣੀ ॥੧॥

ਮੇਰੇ ਹਰਿ ਪਿਆਰਾ ਪ੍ਰਭ ਤੂੰ ਸਭ ਭਾਂਤ ਸੇ ਸੁੰਦਰ ਹੈਂ ਪਰੰਤੂ ਮੈਨੇ ਤੇਰੀ (ਸਾਰ) ਖਬਰ ਨਹੀਂ ਜਾਨੀ ਹੇ ਹਰੀ ਪ੍ਰਭੂ ਤੇਰੇ ਕੋ ਤਿਆਗ ਕਰ ਮੈਂ ਦ੍ਵੈਤ ਰੂਪ ਸੰਸਾਰ ਮੈਂ ਲੁਭਾਈ ਰਹੀ ॥੧॥

ਹਉ ਕਿਉ ਕਰਿ ਪਿਰ ਕਉ ਮਿਲਉ ਇਆਣੀ ॥
ਜੋ ਪਿਰ ਭਾਵੈ ਸਾ ਸੋਹਾਗਣਿ ਸਾਈ ਪਿਰ ਕਉ ਮਿਲੈ ਸਿਆਣੀ ॥੧॥ ਰਹਾਉ ॥

ਮੈਂ (ਇਆਣੀ) ਮੂਰਖ ਅਪਨੇ ਪਤੀ ਤੇਰੇ ਸੇ ਕੈਸੇ ਕਰਕੇ ਮਿਲੂੰ ਕਿਉਂਕਿ ਹੇ ਪਤੀ ਪ੍ਰਭੂ ਜੋ ਤੇਰੇ ਕੋ ਭਾਵਤੀ ਹੈ ਸੋਈ ਸੁਹਾਗਨ ਹੈ ਔਰ ਸੋਈ ਸਿਆਨੀ ਤੈਨੂੰ ਮਿਲਤੀ ਹੈ॥

ਮੈ ਵਿਚਿ ਦੋਸ ਹਉ ਕਿਉ ਕਰਿ ਪਿਰੁ ਪਾਵਾ ॥
ਤੇਰੇ ਅਨੇਕ ਪਿਆਰੇ ਹਉ ਪਿਰ ਚਿਤਿ ਨ ਆਵਾ ॥੨॥

ਮੇਰੇ ਮੇਂ ਦੋਸ਼ ਹੈ ਹੇ ਪਤੀ ਮੈਂ ਤੇਰੇ ਕੋ ਕਿਸ ਪ੍ਰਕਾਰ ਭਾਊਂ। ਹੇ ਪਤੀ ਆਪ ਕੇ ਅਨੇਕ ਪਿਆਰੇ ਹੈਂ ਇਸ ਵਾਸਤੇ ਮੈਂ ਤੇਰੇ ਯਾਦ ਨਹੀਂ ਆਵਤੀ ਹੂੰ॥੨॥

ਜਿਨਿ ਪਿਰੁ ਰਾਵਿਆ ਸਾ ਭਲੀ ਸੁਹਾਗਣਿ ॥

ਸੇ ਮੈ ਗੁਣ ਨਾਹੀ ਹਉ ਕਿਆ ਕਰੀ ਦੁਹਾਗਣਿ ॥੩॥

ਜਿਸਨੇ ਪਤੀ ਪਰਮੇਸਰ ਕੇ ਅਨੰਦ ਕੋ ਭੋਗਿਆ ਹੈ ਓਹ (ਭਲੀ) ਸ੍ਰੇਸ਼ਟ ਸੁਹਾਗਣੀ ਹੈ (ਸੇ) ਉਨ ਸੁਹਾਗਣੋਂ ਵਾਲੇ ਗੁਣ ਮੇਰੇ ਮੈਂ ਨਹੀਂ ਹੈਂ ਤਾਂ ਤੇ ਮੈਂ (ਦੁਹਾਗਣਿ) ਛੁਟੜ ਕਿਆ ਕਰਾਂਗੀ ਅਰਥਾਤ ਆਤਮ ਅਨੰਦ ਕੋ ਕੈਸੇ ਭੋਗਾਂਗੀ॥੩॥

ਨਿਤ ਸੁਹਾਗਣਿ ਸਦਾ ਪਿਰੁ ਰਾਵੈ ॥
ਮੈ ਕਰਮਹੀਣ ਕਬ ਹੀ ਗਲਿ ਲਾਵੈ ॥੪॥

ਹੇ ਪ੍ਰਭੂ ਜੋ ਨਿਤ ਤੇਰੇ ਕੋ ਰਮਣ ਕਰਤੀ ਹੈਂ ਸੋਈ ਸਦਾ ਸੁਹਾਗਣੀ ਹੈਂ॥ ਮੁਝ ਕਰਮਹੀਨ ਕੋ ਕਬੀ ਤੋ ਗਲ ਮੇਂ ਲਗਾਵੇਂਹੀਗਾ॥੪॥

ਤੂ ਪਿਰੁ ਗੁਣਵੰਤਾ ਹਉ ਅਉਗੁਣਿਆਰਾ ॥
ਮੈ ਨਿਰਗੁਣ ਬਖਸਿ ਨਾਨਕੁ ਵੇਚਾਰਾ ॥੫॥੨॥

ਤੂੰ ਪਤੀ ਗੁਣਵਾਨ ਹੈਂ ਮੈਂ ਅਉਗਣ ਵਾਰਾ ਹੂੰ। ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਗੁਣਹੀਨ ਔਰ ਗਰੀਬ ਹਾਂ ਮੁਝ ਕੋ ਬਖਸੁ ਲੇਹੁ॥੫॥੨॥

ਵਡਹੰਸੁ ਮਹਲਾ ੪ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਜੀ ਅਧਕਾਰੀ ਕੀ ਇਛਾ ਔਰ ਪਰਮੇਸਰ ਕੇ ਆਗੇ ਪ੍ਰਾਰਥਨਾ ਨਿਰੂਪਣ ਕਰਤੇ ਹੈਂ॥

ਮੈ ਮਨਿ ਵਡੀ ਆਸ ਹਰੇ ਕਿਉ ਕਰਿ ਹਰਿ ਦਰਸਨੁ ਪਾਵਾ ॥
ਹਉ ਜਾਇ ਪੁਛਾ ਅਪਨੇ ਸਤਗੁਰੈ ਗੁਰ ਪੁਛਿ ਮਨੁ ਮੁਗਧੁ ਸਮਝਾਵਾ ॥

ਮੇਰੇ ਮਨ ਮੈਂ ਤੋ ਬਡੀ ਆਸਾਂ ਲਗ ਰਹੀ ਹੈਂ ਕਿਸ ਪ੍ਰਕਾਰ ਕਰ ਮੈਂ ਹਰਿ ਕਾ ਦਰਸਨ ਪਾਊਂ॥ ਮੈਂ ਜਾਇ ਕਰ ਅਪਨੇ ਸਤਿਗੁਰੋਂ ਸੇ ਪੂਛੂੰ ਔ ਗੁਰੋਂ ਸੇ ਪੂਛ ਕਰ ਮੂਰਖ ਮਨ ਕੋ ਸਮਝਾਊਂਗਾ॥

ਭੂਲਾ ਮਨੁ ਸਮਝੈ ਗੁਰ ਸਬਦੀ ਹਰਿ ਹਰਿ ਸਦਾ ਧਿਆਏ ॥
ਨਾਨਕ ਜਿਸੁ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਚਰਣੀ ਚਿਤੁ ਲਾਏ ॥੧॥

ਇਹ ਭੁਲਾ ਮਨ ਗੁਰ ਉਪਦੇਸ਼ ਸੇ ਸਮਝਤਾ ਹੈ ਔਰ ਸਮਝ ਕਰ ਹਰਿ ਹਰਿ ਨਾਮ ਕੋ ਸਦਾ ਧਿਆਵਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਪਰ ਮੇਰਾ ਪਿਆਰਾ ਕਿਰਪਾ ਦ੍ਰਿਸ਼ਟਿ ਕਰਤਾ ਹੈ ਸੋ ਹਰੀ ਕੇ ਚਰਨੋਂ ਮੈਂ ਚਿਤ ਕੋ ਲਗਾਵਤਾ ਹੈ॥੧॥

ਹਉ ਸਭਿ ਵੇਸ ਕਰੀ ਪਿਰ ਕਾਰਣਿ ਜੇ ਹਰਿ ਪ੍ਰਭ ਸਾਚੇ ਭਾਵਾ ॥
ਸੋ ਪਿਰੁ ਪਿਆਰਾ ਮੈ ਨਦਰਿ ਨ ਦੇਖੈ ਹਉ ਕਿਉ ਕਰਿ ਧੀਰਜੁ ਪਾਵਾ ॥

ਮੈਂ ਸਭ ਪ੍ਰਕਾਰ ਕੇ ਭੇਖ ਪਿਆਰੇ ਕੇ ਵਾਸਤੇ ਕਰੂੰ ਜੇਕਰ ਸਚੇ ਹਰਿ ਪ੍ਰਭੂ ਕੋ ਭਾਊਂ ਤੋ ਭੇਖ ਸਫਲੇ ਹੈਂ॥ ਪਰੰਤੂ ਜੋ ਪਜਾਰਾ ਪਤੀ ਮੁਝ ਪਰ ਦ੍ਰਿਸਟ ਦੇਕਰ ਦੇਖਤਾ ਹੀ ਨਹੀਂ ਤੌ ਮੈਂ ਕਿਸ ਪ੍ਰਕਾਰ ਧੀਰਜ ਪਾਊਂ॥

ਜਿਸੁ ਕਾਰਣਿ ਹਉ ਸੀਗਾਰੁ ਸੀਗਾਰੀ ਸੋ ਪਿਰੁ ਰਤਾ ਮੇਰਾ ਅਵਰਾ ॥
ਨਾਨਕ ਧਨੁ ਧੰਨੁ ਧੰਨੁ ਸੋਹਾਗਣਿ ਜਿਨਿ ਪਿਰੁ ਰਾਵਿਅੜਾ ਸਚੁ ਸਵਰਾ ॥੨॥

ਜਿਸਕੇ ਵਾਸਤੇ ਮੈਂ ਸਿਗਾਰ ਕਰਤੀ ਹੂੰ ਸੋ ਪਤੀ ਦੂਸਰੋਂ ਹੀ ਸੇ ਰਤਾ ਹੂਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਸੋ ਸੋਹਾਗਣੀ ਧੰਨ ਧੰਨ ਹੈ ਜਿਨੋਂ ਨੇ ਪਤੀ (ਸਵਰਾ) ਸ੍ਰਸਤ ਪਾਕਰ ਰਮਣ ਕੀਆ ਹੈ। ਵਾ ਜਬ ਪ੍ਰਭ ਕੋ ਰਮਣ ਕੀਆ ਹੈ ਤਬ ਮਨ (ਸਵਰਾ) ਸੁਧਰਾ ਹੈ॥੨॥

ਹਉ ਜਾਇ ਪੁਛਾ ਸੋਹਾਗ ਸੁਹਾਗਣਿ ਤੁਸੀ ਕਿਉ ਪਿਰੁ ਪਾਇਅੜਾ ਪ੍ਰਭੁ ਮੇਰਾ ॥
ਮੈ ਊਪਰਿ ਨਦਰਿ ਕਰੀ ਪਿਰਿ ਸਾਚੈ ਮੈ ਛੋਡਿਅੜਾ ਮੇਰਾ ਤੇਰਾ ॥

ਜਬ ਮੈਂ ਜਾਇ ਕੇ ਸੁਹਾਗਣੀਓਂ ਸੇ ਪੂਛਾ ਕਿ ਤੁਮਨੇ ਮੇਰੇ ਜੋ ਪ੍ਰਭੂ ਪਤੀ ਹੈ ਤਿਸ ਕਾ ਸੁਹਾਗ ਕੈਸੇ ਪਾਇਆ ਹੈ॥ ਤਬ ਤਿਨੋਂ ਨੇ ਕਹਾ ਕਿ ਮੈਨੇ ਜਬ ਮੇਰਾ ਤੇਰਾ ਛੋਡਿ ਦੀਆ ਅਰਥਾਤ ਨਿਰਮਾਨ ਭਈ ਤਬ ਮੇਰੇ ਊਪਰ ਸਾਚੇ ਪਤੀ ਨੇ ਕਿਰਪਾ ਦ੍ਰਿਸਟਿ ਕਰੀ ਹੈ॥

ਸਭੁ ਮਨੁ ਤਨੁ ਜੀਉ ਕਰਹੁ ਹਰਿ ਪ੍ਰਭ ਕਾ ਇਤੁ ਮਾਰਗਿ ਭੈਣੇ ਮਿਲੀਐ ॥
ਆਪਨੜਾ ਪ੍ਰਭੁ ਨਦਰਿ ਕਰਿ ਦੇਖੈ ਨਾਨਕ ਜੋਤਿ ਜੋਤੀ ਰਲੀਐ ॥੩॥

ਤਾਂਤੇ ਤੂੰ ਭੀ ਮੇਰਾ ਤੇਰਾ ਛੋਡ ਕੇ ਪੁਨਾ ਸਭ ਮਨ ਤਨ ਜੀਵ ਹਰਿ ਪਿਆਰੇ ਕਾ ਕਰਿ ਦੇਹੋ ਇਸ ਮਾਰਗ ਸੇ ਹੇ ਭੈਣੇ ਬਹਿਨ ਪਿਆਰੇ ਸੇ ਮਿਲੀਤਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਜਬ ਅਪਨਾ ਪਿਆਰਾ ਕਿਰਪਾ ਦ੍ਰਿਸਟ ਕਰਕੇ ਦੇਖੇਗਾ ਤਬ (ਜੋਤੀ) ਪਿਆਰੇ ਸੇ ਜੋਤਿ ਕਰ ਮਿਲੀਏਗਾ॥੩॥

ਜੋ ਹਰਿ ਪ੍ਰਭ ਕਾ ਮੈ ਦੇਇ ਸਨੇਹਾ ਤਿਸੁ ਮਨੁ ਤਨੁ ਅਪਣਾ ਦੇਵਾ ॥
ਨਿਤ ਪਖਾ ਫੇਰੀ ਸੇਵ ਕਮਾਵਾ ਤਿਸੁ ਆਗੈ ਪਾਣੀ ਢੋਵਾਂ ॥

ਜੋ ਮੁਝੇ ਹਰਿ ਪਿਆਰੇ ਕਾ ਸੰਦੇਸਾ ਦੇ ਤਿਸ ਕੋ ਮੈਂ ਅਪਨਾ ਮਨ ਤਨ ਅਰਪਣ ਕਰ ਦੇਊਂ। ਨਿਤਯੰਪ੍ਰਤਿ ਤਿਸ ਕੋ ਪਖਾ ਕਰੂੰ ਔ ਪਾਣੀ ਭਰੂੰ ਪੁਨਾ ਤਿਸ ਕੇ ਆਗੇ ਔਰ ਭੀ ਸੇਵਾ ਕਰੂੰ॥

ਨਿਤ ਨਿਤ ਸੇਵ ਕਰੀ ਹਰਿ ਜਨ ਕੀ ਜੋ ਹਰਿ ਹਰਿ ਕਥਾ ਸੁਣਾਏ ॥

ਪੰਨਾ ੫੬੨

ਧਨੁ ਧੰਨੁ ਗੁਰੂ ਗੁਰ ਸਤਿਗੁਰੁ ਪੂਰਾ ਨਾਨਕ ਮਨਿ ਆਸ ਪੁਜਾਏ ॥੪॥

ਜੋ ਹਰਿ ਕੀ ਹਰੇ ਕਰਨੇ ਹਾਰੀ ਕਥਾ ਸੁਣਾਵੈ ਹਰਿਜਨ ਕੀ ਮੈਂ ਨਿਤ ਨਿਤ ਸੇਵਾ ਕਰੂੰ। ਸ੍ਰੀ ਗੁਰੂ ਜੀ ਕਹਤੇ ਹੈਂ (ਗੁਰੂ) ਪੂਜਯ (ਗੁਰ) ਬਡਾ ਐਸਾ ਪੂਰਾ ਸਤਿਗੁਰੂ ਧੰਨਯ ਧੰਨਯ ਹੈ ਜੋ ਮੇਰੇ ਮਨ ਕੀ ਆਸਾ ਪੂਰਣ ਕਰੈ॥੪॥

ਗੁਰੁ ਸਜਣੁ ਮੇਰਾ ਮੇਲਿ ਹਰੇ ਜਿਤੁ ਮਿਲਿ ਹਰਿ ਨਾਮੁ ਧਿਆਵਾ ॥
ਗੁਰ ਸਤਿਗੁਰ ਪਾਸਹੁ ਹਰਿ ਗੋਸਟਿ ਪੂਛਾਂ ਕਰਿ ਸਾਂਝੀ ਹਰਿ ਗੁਣ ਗਾਵਾਂ ॥

ਹੇ ਹਰਿ ਮੁਝੇ ਐਸਾ ਸਜਨ ਗੁਰੂ ਮਿਲਾਇ ਦੇ ਜਿਸਕੋ ਮਿਲ ਕਰਕੇ ਮੈਂ ਹਰ ਪ੍ਰਕਾਰ ਆਪ ਕਾ ਧਿਆਉਨਾ ਕਰੂੰ ਪੂਜਯ ਸਤਿਗੁਰਾਂ ਕੇ ਪਾਸ ਸੇ ਮੈਂ ਹੇ ਹਰਿ ਆਪ ਕੀ (ਗੋਸਟਿ) ਕਥਾ ਪੂਛੂੰ ਔਰ ਗੁਰੋਂ ਕੋ ਅਪਨਾ ਸਾਂਝੀ ਕਰਕੇ ਭਾਵ ਸਰਧਾ ਦੇਕਰ ਅਰ ਉਪਦੇਸ ਲੈਕਰ ਹਰ ਪ੍ਰਕਾਰ ਸੇ ਤੇਰੇ ਗੁਣੋਂ ਕੋ ਗਾਨ ਕਰੂੰ॥

ਗੁਣ ਗਾਵਾ ਨਿਤ ਨਿਤ ਸਦ ਹਰਿ ਕੇ ਮਨੁ ਜੀਵੈ ਨਾਮੁ ਸੁਣਿ ਤੇਰਾ ॥
ਨਾਨਕ ਜਿਤੁ ਵੇਲਾ ਵਿਸਰੈ ਮੇਰਾ ਸੁਆਮੀ ਤਿਤੁ ਵੇਲੈ ਮਰਿ ਜਾਇ ਜੀਉ ਮੇਰਾ ॥੫॥

ਹੇ ਹਰਿ ਨਿਤਪ੍ਰਤਿ ਆਪ ਕੇ ਸ੍ਰੇਸਟ ਗੁਨ ਗਾਇਨ ਕਰਕੇ ਔ ਤੇਰਾ ਨਾਮ ਸੁਨ ਕਰਕੇ ਮੇਰਾ ਮਨ ਜੀਵਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮੇਰਾ ਸੁਆਮੀ ਜਿਸ ਵੇਲੇ ਤੂੰ ਵਿਸਰਤਾ ਹੈਂ ਭੂਲ ਜਾਇ ਉਸੀ ਵੇਲੇ ਮੇਰਾ ਜੀਉ ਮਰ ਜਾਤਾ ਹੈ॥੫॥

ਹਰਿ ਵੇਖਣ ਕਉ ਸਭੁ ਕੋਈ ਲੋਚੈ ਸੋ ਵੇਖੈ ਜਿਸੁ ਆਪਿ ਵਿਖਾਲੇ ॥
ਜਿਸ ਨੋ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਹਰਿ ਸਦਾ ਸਮਾਲੇ ॥

ਹਰਿ ਕੇ ਦਰਸਨ ਕੋ ਸਭ ਕੋਈ ਚਾਹਿਤਾ ਹੈ ਪਰੰਤੂ ਸੋਈ ਦੇਖਤਾ ਹੈ ਜਿਸਕੋ ਹਰਿ ਆਪ ਦਿਖਾਉਤਾ ਹੈ । ਜਿਸਕੋ ਮੇਰਾ ਪਿਆਰਾ ਕਿਰਪਾ ਦ੍ਰਿਸਟਿ ਕਰਤਾ ਹੈ ਸੋਈ ਮਨ ਤਨ ਕਰਕੇ ਸਦੀਵਕਾਲ ਹਰਿ ਹਰਿ ਸਿਮਰਨ ਕਰਤਾ ਹੈ॥

ਸੋ ਹਰਿ ਹਰਿ ਨਾਮੁ ਸਦਾ ਸਦਾ ਸਮਾਲੇ ਜਿਸੁ ਸਤਗੁਰੁ ਪੂਰਾ ਮੇਰਾ ਮਿਲਿਆ ॥
ਨਾਨਕ ਹਰਿ ਜਨ ਹਰਿ ਇਕੇ ਹੋਏ ਹਰਿ ਜਪਿ ਹਰਿ ਸੇਤੀ ਰਲਿਆ ॥੬॥੧॥੩॥

ਸੋ ਹਰਿ ਹਰਿ ਨਾਮ ਸਦੀਵਕਾਲ ਸਿਮਰਨ ਕਰਤਾ ਹੈ ਜਿਸਕੋ ਪੂਰਾ ਮੇਰਾ ਸਤਿਗੁਰੂ ਮਿਲਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹਰਿ ਜਪ ਕਰਕੇ ਹਰੀ ਔ ਹਰੀ ਜਨ ਏਕ ਹੀ ਹੁਏ ਹੈਂ ਕਿਉਂਕਿ ਤਿਨਕਾ ਮਨ ਹਰਿ ਸੇ ਮਿਲਾ ਹੈ॥੬॥੧॥੩॥

ਵਡਹੰਸੁ ਮਹਲਾ ੫ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਪਰਮੇਸਰ ਕੀ ਬਿਅੰਤਤਾ ਬਰਨਨ ਕਰਤੇ ਹੈਂ॥

ਅਤਿ ਊਚਾ ਤਾ ਕਾ ਦਰਬਾਰਾ ॥
ਅੰਤੁ ਨਾਹੀ ਕਿਛੁ ਪਾਰਾਵਾਰਾ ॥

ਅਤਿਅੰਤ ਉਚਾ ਤਿਸ ਪਿਆਰੇ ਕਾ ਦਰਬਾਰ ਹੈ ਜਿਸਕੇ ਪਾਰ ਉਰਾਰ ਕਾ ਅੰਤ ਨਹੀਂ ਹੈ॥

ਕੋਟਿ ਕੋਟਿ ਕੋਟਿ ਲਖ ਧਾਵੈ ॥
ਇਕੁ ਤਿਲੁ ਤਾ ਕਾ ਮਹਲੁ ਨ ਪਾਵੈ ॥੧॥

ਤੀਨੋਂ ਕਾਲ ਮੇਂ ਕ੍ਰੋੜੋਂ ਹੀ ਜੀਵ ਤਿਸ ਕੇ (ਲਖ) ਦੇਖਨੇ ਕੋ ਧਾਵਤੇ ਹੈਂ ਅਰਥਾਤ ਯਤਨ ਕਰਤੇ ਹੈਂ ਏਕ ਤਿਲ ਭਰ ਭੀ ਤਿਸ ਕੇ ਮਹਲ ਕੋ ਨਹੀਂ ਪਾਉਤੇ ਹੈਂ ਅਰਥਾਤ ਏਕ ਖਿਣ ਮਾਤ੍ਰ ਭੀ ਉਨਕੀ ਸਰੂਪਾਕਾਰ ਬਿਰਤੀ ਨਹੀਂ ਹੋਤੀ ॥੧॥

ਸੁਹਾਵੀ ਕਉਣੁ ਸੁ ਵੇਲਾ ਜਿਤੁ ਪ੍ਰਭ ਮੇਲਾ ॥੧॥ ਰਹਾਉ ॥

(ਸੁਹਾਵੀ) ਸੋਭਨੀਕ ਵਹ ਕਵਨ ਸੀ ਵੇਲਾ ਹੈ ਜਿਸ ਸਮੇਂ ਹਰਿ ਪਿਆਰੇ ਸੇ ਮਿਲਾਪ ਹੋਇ॥

ਲਾਖ ਭਗਤ ਜਾ ਕਉ ਆਰਾਧਹਿ ॥
ਲਾਖ ਤਪੀਸਰ ਤਪੁ ਹੀ ਸਾਧਹਿ ॥

ਜਿਸ ਪਰਮੇਸਰ ਕੋ ਲਾਖੋਂ ਭਗਤ ਅਰਾਧਤੇ ਹੈਂ। ਪੁਨਾ ਜਿਸਕੇ ਮਿਲਨੇ ਕੋ ਪੁਨਾ ਲਾਖੋਂ ਤਪਸੀ ਤਪ ਕੋ ਸਾਧਤੇ ਭਾਵ ਕਰਤੇ ਹੈਂ॥

ਲਾਖ ਜੋਗੀਸਰ ਕਰਤੇ ਜੋਗਾ ॥
ਲਾਖ ਭੋਗੀਸਰ ਭੋਗਹਿ ਭੋਗਾ ॥੨॥

ਲਾਖੋਂ ਹੀ ਜੋਗੀਸ੍ਵਰ ਜਿਸਕੇ ਮਿਲਨੇ ਵਾਸਤੇ ਜੋਗ ਕਰਤੇ ਹੈਂ ਲਾਖੋਂ (ਭੋਗੀਸਰ) ਪੁਜਾਰੀ ਜਿਸਕੇ ਮਿਲਨੇ ਕੋ ਅਨੇਕ ਪਦਾਰਥੋਂ ਕੇ ਭੋਗ ਲਗਾਤੇ ਹੈਂ॥੨॥

ਘਟਿ ਘਟਿ ਵਸਹਿ ਜਾਣਹਿ ਥੋਰਾ ॥
ਹੈ ਕੋਈ ਸਾਜਣੁ ਪਰਦਾ ਤੋਰਾ ॥

ਸਭ ਘਟੋਂ ਮੇਂ ਬਸ ਰਹਾ ਹੈ ਪਰੰਤੂ ਜਾਨਨੇ ਹਾਰਾ ਕੋਈ ਥੋਰਾ ਭਾਵ ਵਿਰਲਾ ਹੀ ਹੈ ਵਾ ਥੋਰਾ ਜਾਨਤੇ ਹੈਂ ਭਾਵ ਪਰਮੇਸਰ ਹੋਊ ਕਿਤੇ ਐਸੇ ਜਾਨਤੇ ਹੈਂ ਜਿਸਨੇ ਭਰਮ ਰੂਪ ਪਰਦਾ ਤੋੜਾ ਹੈ ਐਸਾ ਸਜਨ ਕੋਈ ਬਿਰਲਾ ਹੈ॥

ਕਰਉ ਜਤਨ ਜੇ ਹੋਇ ਮਿਹਰਵਾਨਾ ॥
ਤਾ ਕਉ ਦੇਈ ਜੀਉ ਕੁਰਬਾਨਾ ॥੩॥

ਮੈਂ ਉਪਾਉ ਕੋ ਕਰ ਰਹਾ ਹੂੰ ਭਲਾ ਜੇ ਕਿਵੇਂ ਪਰਮੇਸ੍ਵਰ ਮਿਹਰਵਾਨ ਹੋ ਜਾਵੇ ਅਰ ਏਹ ਚਾਹਤਾ ਹੂੰ ਕਿ ਮੈਂ ਅਪਨਾ ਜੀਉ ਭੀ ਤਿਸ ਕੋ ਕੁਰਬਾਨ ਕਰ ਦੇਵੋਂ॥੩॥

ਫਿਰਤ ਫਿਰਤ ਸੰਤਨ ਪਹਿ ਆਇਆ ॥
ਦੂਖ ਭ੍ਰਮੁ ਹਮਾਰਾ ਸਗਲ ਮਿਟਾਇਆ ॥

ਸਭ ਅਸਥਾਨੋਂ ਮੇਂ ਫਿਰਤਾ ਫਿਰਤਾ ਜਬ ਮੈਂ ਸੰਤੋਂ ਕੇ ਪਾਸ ਆਇਆ ਤਬ ਸੰਤੋਂ ਨੇ ਮੇਰਾ ਭਰਮ ਜਨਜ ਦੁਖ ਸਭ ਮਿਟਾਇ ਦੀਆ ਹੈ॥

ਮਹਲਿ ਬੁਲਾਇਆ ਪ੍ਰਭ ਅੰਮ੍ਰਿਤੁ ਭੂੰਚਾ ॥
ਕਹੁ ਨਾਨਕ ਪ੍ਰਭੁ ਮੇਰਾ ਊਚਾ ॥੪॥੧॥

ਪ੍ਰਭੂ ਨੇ ਮੁਝ ਕੋ ਅਪਨੇ (ਮਹਲਿ) ਸ੍ਵਰੂਪ ਮੈਂ ਬੁਲਾਇਆ ਭਾਵ ਪ੍ਰਾਪਤ ਕਰ ਲੀਆ ਹੈ ਅਰ ਅੰਮ੍ਰਿਤੁ ਭਾਵ ਆਤਮ ਰਸ ਭੋਗਿਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਮੇਰਾ ਪ੍ਰਭੂ ਸਭ ਸੇ ਊਚਾ ਹੈ॥੪॥੧॥

ਵਡਹੰਸੁ ਮਹਲਾ ੫ ॥
ਧਨੁ ਸੁ ਵੇਲਾ ਜਿਤੁ ਦਰਸਨੁ ਕਰਣਾ ॥
ਹਉ ਬਲਿਹਾਰੀ ਸਤਿਗੁਰ ਚਰਣਾ ॥੧॥

ਸਨਮੁਖ ਬੇਨਤੀ ਕਹਤੇ ਹੈਂ॥ ਵਹੁ ਸਮਾਂ ਧੰਨ ਹੋਗਾ ਜਿਸ ਮੇਂ ਮੈਨੇ ਆਪ ਕਾ ਦਰਸਨ ਕਰਣਾ ਹੋਗਾ ਤਿਨ ਸਤਗੁਰੋਂ ਕੇ ਚਰਣੋਂ ਪਰ ਮੈਂ ਬਲਿਹਾਰੇ ਜਾਤਾ ਹੂੰ॥੧॥

ਜੀਅ ਕੇ ਦਾਤੇ ਪ੍ਰੀਤਮ ਪ੍ਰਭ ਮੇਰੇ ॥
ਮਨੁ ਜੀਵੈ ਪ੍ਰਭ ਨਾਮੁ ਚਿਤੇਰੇ ॥੧॥ ਰਹਾਉ ॥

ਹੇ ਮੇਰੇ ਪ੍ਰੀਤਮ ਜੀਵੋਂ ਕੇ ਦਾਤੇ ਪ੍ਰਭ ਆਪ ਕਾ ਨਾਮ ਚਿੰਤਨ ਕਰਕੇ ਮੇਰਾ ਮਨ ਜੀਵਤਾ ਹੈ॥

ਸਚੁ ਮੰਤ੍ਰੁ ਤੁਮਾਰਾ ਅੰਮ੍ਰਿਤ ਬਾਣੀ ॥
ਸੀਤਲ ਪੁਰਖ ਦ੍ਰਿਸਟਿ ਸੁਜਾਣੀ ॥੨॥

ਆਪ ਕਾ ਮੰਤ੍ਰ ਰਾਮ ਨਾਮ ਸਚਾ ਹੈ ਅਰ ਆਪ ਕੀ ਬੇਦ ਬਾਣੀ ਅੰਮ੍ਰਿਤ ਰੂਪ ਹੈ ਹੇ ਸੁਜਾਨ ਪੁਰਖ ਆਪ ਕੀ ਦ੍ਰਿਸ਼ਟਿ ਸੀਤਲ ਹੈ॥੨॥

ਸਚੁ ਹੁਕਮੁ ਤੁਮਾਰਾ ਤਖਤਿ ਨਿਵਾਸੀ ॥
ਆਇ ਨ ਜਾਵੈ ਮੇਰਾ ਪ੍ਰਭੁ ਅਬਿਨਾਸੀ ॥੩॥

ਹੇ ਸਚੇ ਤਖਤ ਕੇ ਬੈਠਨੇ ਹਾਰੇ ਤੇਰਾ ਹੁਕਮ ਸਚਾ ਹੈ ਮੇਰਾ ਸੁਆਮੀ ਜੋ ਤੂੰ ਅਬਿਨਾਸੀ ਹੈਂ ਸੋ ਆਉਤਾ ਜਾਤਾ ਨਹੀਂ ਹੈ॥੩॥

ਤੁਮ ਮਿਹਰਵਾਨ ਦਾਸ ਹਮ ਦੀਨਾ ॥
ਨਾਨਕ ਸਾਹਿਬੁ ਭਰਪੁਰਿ ਲੀਣਾ ॥੪॥੨॥

ਹਮ ਜੀਵ ਦੀਨ ਆਪ ਕੇ ਦਾਸ ਹੈਂ ਤੁਮ ਕਿਰਪਾਲ ਹੋ। ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸਚੇ ਸਾਹਿਬ ਤੁਮ ਸਭ ਮੇਂ (ਭਰਪੁਰਿ) ਪੂਰਨ ਹੋ ਕਰ ਲੀਨ ਹੋ ਰਹੇ ਭਾਵ ਮਿਲ ਰਹੇ ਹੋ॥੪॥੨॥

ਵਡਹੰਸੁ ਮਹਲਾ ੫ ॥
ਤੂ ਬੇਅੰਤੁ ਕੋ ਵਿਰਲਾ ਜਾਣੈ ॥
ਗੁਰ ਪ੍ਰਸਾਦਿ ਕੋ ਸਬਦਿ ਪਛਾਣੈ ॥੧॥

ਤੂੰ ਬੇਅੰਤ ਹੈਂ ਅਰ ਤੇਰੇ ਕੋ ਕੋਈ ਬਿਰਲਾ ਪੁਰਖ ਜਾਨਤਾ ਹੈ। ਗੁਰੋਂ ਕੀ ਕਿਰਪਾ ਸੇ ਕੋਈ (ਸਬਦਿ) ਬ੍ਰਹਮ ਕੋ ਪਹਿਚਾਨਤਾ ਹੈ॥੧॥

ਸੇਵਕ ਕੀ ਅਰਦਾਸਿ ਪਿਆਰੇ ॥

ਪੰਨਾ ੫੬੩

ਜਪਿ ਜੀਵਾ ਪ੍ਰਭ ਚਰਣ ਤੁਮਾਰੇ ॥੧॥ ਰਹਾਉ ॥

ਹੇ ਪਿਆਰੇ ਮੁਝ ਸੇਵਕ ਕੀ ਇਹੀ ਬੇਨਤੀ ਹੈ ਕਿ ਹੇ ਪ੍ਰਭੂ ਤੁਮਾਰੇ ਚਰਣੋਂ ਕੋ ਜਪ ਕਰਕੇ ਜੀਵਤਾ ਰਹੂੰ॥

ਦਇਆਲ ਪੁਰਖ ਮੇਰੇ ਪ੍ਰਭ ਦਾਤੇ ॥

ਜਿਸਹਿ ਜਨਾਵਹੁ ਤਿਨਹਿ ਤੁਮ ਜਾਤੇ ॥੨॥

ਹੇ ਮੇਰੇ ਦਾਤੇ ਪ੍ਰਭੂ ਦਇਆਲ ਪੁਰਖ ਗੁਰੋਂ ਦੁਆਰੇ ਜਿਸਕੋ ਜਨਾਉਤੇ ਹੋ ਤਿਸਨੇ ਤੁਮ ਜਾਨੇ ਹੋ॥੨॥

ਸਦਾ ਸਦਾ ਜਾਈ ਬਲਿਹਾਰੀ ॥
ਇਤ ਉਤ ਦੇਖਉ ਓਟ ਤੁਮਾਰੀ ॥੩॥

ਮੈਂ ਨਿਤ ਨਿਤ ਆਪਕੇ ਬਲਿਹਾਰੇ ਜਾਤਾ ਹੂੰ (ਇਤ ਉਤ) ਭਾਵ ਲੋਕ ਪਰਲੋਕ ਮੈਂ ਤੁਮਾਰੀ ਹੀ ਸਰਣ ਕੋ ਦੇਖਤਾ ਹੂੰ॥੩॥

ਮੋਹਿ ਨਿਰਗੁਣ ਗੁਣੁ ਕਿਛੂ ਨ ਜਾਤਾ ॥
ਨਾਨਕ ਸਾਧੂ ਦੇਖਿ ਮਨੁ ਰਾਤਾ ॥੪॥੩॥

ਮੈਂ ਨਿਰਗੁਣ ਨੇ ਤੇਰਾ ਕੁਛ ਗੁਣ ਨਹੀਂ ਜਾਨਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਪਰੰਤੂ ਤੇਰੇ ਸਾਧੂਓਂ ਕੋ ਦੇਖ ਕਰਕੇ ਮੇਰਾ ਮਨ ਤੇਰੇ ਮੇਂ ਰਤਾ ਹੈ॥੪॥੩॥

ਵਡਹੰਸੁ ਮਃ ੫ ॥

ਅੰਤਰਜਾਮੀ ਸੋ ਪ੍ਰਭੁ ਪੂਰਾ ॥
ਦਾਨੁ ਦੇਇ ਸਾਧੂ ਕੀ ਧੂਰਾ ॥੧॥

ਸੋ ਹੇ ਪੂਰਨ ਪ੍ਰਭੂ ਤੂੰ ਅੰਤਰਜਾਮੀ ਹੈਂ। ਮੈਨੂੰ ਆਪਣੇ ਸੰਤੋਂ ਕੀ ਚਰਣਧੂਰੀ ਕਾ ਦਾਨ ਦੇਹੁ॥੧॥

ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥
ਤੇਰੀ ਓਟ ਪੂਰਨ ਗੋਪਾਲਾ ॥੧॥ ਰਹਾਉ ॥

ਹੇ ਦੀਨ ਦਇਆਲ ਪ੍ਰਭੂ ਤੂੰ ਮੁਝ ਪਰ ਕਿਰਪਾ ਕਰ। ਹੇ ਗੋਪਾਲ ਪੂਰਨ ਰੂਪ ਮੈਨੂੰ ਤੇਰੀ ਹੀ ਓਟ ਹੈ॥

ਜਲਿ ਥਲਿ ਮਹੀਅਲਿ ਰਹਿਆ ਭਰਪੂਰੇ ॥
ਨਿਕਟਿ ਵਸੈ ਨਾਹੀ ਪ੍ਰਭੁ ਦੂਰੇ ॥੨॥

ਤੂੰ (ਜਲਿ ਥਲਿ) ਪਾਤਾਲ ਔ (ਅਲਿ) ਅਕਾਸ ਪੁਨਾ (ਮਹੀ) ਪ੍ਰਿਥਵੀ ਮੇਂ ਭਰਪੂਰ ਹੋ ਰਹਾ ਹੈਂ। ਯਾਂ ਤੇ ਸਭ ਕੇ ਨਿਕਟ ਹੀ ਬਸਤਾ ਹੈਂ ਹੇ ਪ੍ਰਭੂ ਕਿਸੀ ਸੇ ਤੂੰ ਦੂਰ ਨਹੀਂ ਹੈਂ॥੨॥

ਜਿਸ ਨੋ ਨਦਰਿ ਕਰੇ ਸੋ ਧਿਆਏ ॥
ਆਠ ਪਹਰ ਹਰਿ ਕੇ ਗੁਣ ਗਾਏ ॥੩॥

ਜਿਸ ਪਰ ਤੂੰ ਕਿਰਪਾ ਦ੍ਰਿਸ਼ਟ ਕਰਤਾ ਹੈਂ ਸੋ ਤੁਝਕੋ ਧਿਆਉਤਾ ਹੈ ਔਰ ਹੇ ਹਰਿ ਵਹੁ ਅਸਟ ਪਹਰ ਆਪ ਕੇ ਗੁਣੋਂ ਕੋ ਗਾਉਤਾ ਹੈ॥੩॥

ਜੀਅ ਜੰਤ ਸਗਲੇ ਪ੍ਰਤਿਪਾਰੇ ॥
ਸਰਨਿ ਪਰਿਓ ਨਾਨਕ ਹਰਿ ਦੁਆਰੇ ॥੪॥੪॥

ਹੇ ਸੁਆਮੀ ਆਪ ਨੇ ਸਭੀ ਜੀਵ ਜੰਤ ਪ੍ਰਤਿਪਾਲੇ ਹੈਂ। ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰਿ ਮੈਂ ਆਪ ਕੇ ਦੁਆਰੇ ਭਾਵ ਸਤਸੰਗ ਮੇਂ ਆਕਰ ਆਪ ਕੀ ਸਰਨਿ ਪੜਾ ਹੂੰ॥੪॥੪॥ ਪੁਨਾ ਬੇਨਤੀ॥

ਵਡਹੰਸੁ ਮਹਲਾ ੫ ॥

ਤੂ ਵਡ ਦਾਤਾ ਅੰਤਰਜਾਮੀ ॥
ਸਭ ਮਹਿ ਰਵਿਆ ਪੂਰਨ ਪ੍ਰਭ ਸੁਆਮੀ ॥੧॥

ਤੂੰ ਸਭ ਸੇ ਬਡਾ ਦਾਤਾ ਹੈਂ ਔਰ ਅੰਤਰਜਾਮੀ ਹੈਂ ਹੇ ਪੂਰਨ ਸਮਰਥ ਸੁਆਮੀ ਤੂੰ ਸਭ ਮੇਂ ਰਮਣ ਕਰ ਰਹਾ ਹੈਂ॥੧॥

ਮੇਰੇ ਪ੍ਰਭ ਪ੍ਰੀਤਮ ਨਾਮੁ ਅਧਾਰਾ ॥
ਹਉ ਸੁਣਿ ਸੁਣਿ ਜੀਵਾ ਨਾਮੁ ਤੁਮਾਰਾ ॥੧॥ ਰਹਾਉ ॥

ਹੇ ਮੇਰੇ ਪ੍ਰੀਤਮ ਪ੍ਰਭੂ ਮੈਨੂੰ ਤੇਰੇ ਨਾਮ ਕਾ ਆਧਾਰ ਹੈ। ਮੈਂ ਤੁਮਾਰਾ ਨਾਮ ਸੁਨ ਸੁਨ ਕਰਕੇ ਜੀਵਤਾ ਹੂੰ॥

ਤੇਰੀ ਸਰਣਿ ਸਤਿਗੁਰ ਮੇਰੇ ਪੂਰੇ ॥
ਮਨੁ ਨਿਰਮਲੁ ਹੋਇ ਸੰਤਾ ਧੂਰੇ ॥੨॥

ਹੇ ਮੇਰੇ ਪੂਰੇ ਸਤਿਗੁਰ ਮੈਂ ਤੇਰੀ ਸਰਣ ਹੂੰ। ਤੇਰੇ ਸੰਤੋਂ ਕੀ ਧੂਰੀ ਸੇ ਮੇਰਾ ਮਨ ਸੁਧ ਹੋਤਾ ਹੈ॥੨॥

ਚਰਨ ਕਮਲ ਹਿਰਦੈ ਉਰਿ ਧਾਰੇ ॥
ਤੇਰੇ ਦਰਸਨ ਕਉ ਜਾਈ ਬਲਿਹਾਰੇ ॥੩॥

ਤੇਰੇ ਚਰਣ ਕਮਲ ਹਿਰਦਜ ਕੇ (ਉਰਿ) ਬੀਚ ਮੇਂ ਧਾਰਨ ਕਰੇ ਹੈਂ। ਤੇਰੇ ਦਰਸਨ ਪਰ ਬਲਿਹਾਰੇ ਜਾਤਾ ਹੂੰ॥੩॥

ਕਰਿ ਕਿਰਪਾ ਤੇਰੇ ਗੁਣ ਗਾਵਾ ॥
ਨਾਨਕ ਨਾਮੁ ਜਪਤ ਸੁਖੁ ਪਾਵਾ ॥੪॥੫॥

ਐਸੀ ਕਿਰਪਾ ਕਰ ਜੋ ਤੇਰੇ ਗੁਣੋਂ ਕੋ ਗਾਉਤਾ ਰਹੂੰ। ਸ੍ਰੀ ਗੁਰੂ ਜੀ ਕਹਤੇ ਹੈਂ ਤੇਰਾ ਨਾਮ ਜਪਤਾ ਹੂਆ ਸੁਖ ਪਾਊਂ॥੪॥੫॥

ਵਡਹੰਸੁ ਮਹਲਾ ੫ ॥

ਉਪਦੇਸ਼॥

ਸਾਧਸੰਗ ਹਰਿ ਅੰਮ੍ਰਿਤੁ ਪੀਜੈ ॥
ਨਾ ਜੀਉ ਮਰੈ ਨ ਕਬਹੂ ਛੀਜੈ ॥੧॥

ਜਬ ਸੰਤੋਂ ਕੀ ਸੰਗਤਿ ਮੇਂ ਹਰਿ ਨਾਮ ਅੰਮ੍ਰਤ ਕੋ ਪਾਨ ਕਰੀਏ ਤਬ ਨ ਤੋ ਜੀਉ ਮਰਤਾ ਹੈ ਨ ਕਬੀ ਅਵਸਥਾ ਬਜਰਥ ਜਾਤੀ ਹੈ॥੧॥

ਵਡਭਾਗੀ ਗੁਰੁ ਪੂਰਾ ਪਾਈਐ ॥
ਗੁਰ ਕਿਰਪਾ ਤੇ ਪ੍ਰਭੁ ਧਿਆਈਐ ॥੧॥ ਰਹਾਉ ॥

ਬਡੇ ਭਾਗ ਸੇ ਪੂਰਾ ਸਤਿਗੁਰੂ ਪਾਈਤਾ ਹੈ ਔਰ ਗੁਰੋਂ ਕੀ ਕ੍ਰਿਪਾ ਸੇ ਪ੍ਰਭੂ ਕੋ ਧਜਾਈਤਾ ਹੈ॥

ਰਤਨ ਜਵਾਹਰ ਹਰਿ ਮਾਣਕ ਲਾਲਾ ॥
ਸਿਮਰਿ ਸਿਮਰਿ ਪ੍ਰਭ ਭਏ ਨਿਹਾਲਾ ॥੨॥

ਹਰਿ ਪ੍ਰਭੂ ਕੇ ਨਾਮ ਕੋ ਸਿਮਰਿ ਸਿਮਰਿ ਕਰਕੇ (ਰਤਨ) ਬੈਰਾਗ (ਜਵਾਹਰ) ਸਾਖਜਾਤਕਾਰ (ਮਾਣਕ) ਮਨਨ (ਲਾਲਾ) ਪ੍ਰੇਮੁ ਹਮਨੇ ਪਾਯਾ ਹੈ ਇਸੀ ਸੇ ਹਮ ਨਿਹਾਲ ਭਏ ਹੈਂ॥੨॥

ਜਤ ਕਤ ਪੇਖਉ ਸਾਧੂ ਸਰਣਾ ॥
ਹਰਿ ਗੁਣ ਗਾਇ ਨਿਰਮਲ ਮਨੁ ਕਰਣਾ ॥੩॥

ਜਹਾਂ ਕਹਾਂ ਮੈਂ ਦੇਖਤਾ ਹੂੰ ਤਹਾਂ ਸਾਧੂਓਂ ਕੀ ਸਰਣ ਹੈ॥ ਹਰਿ ਗੁਣ ਗਾਨ ਕਰਕੇ ਮਨ ਕੋ ਨਿਰਮਲ ਕਰਣਾ ਹੈ॥੩॥

ਘਟ ਘਟ ਅੰਤਰਿ ਮੇਰਾ ਸੁਆਮੀ ਵੂਠਾ ॥
ਨਾਨਕ ਨਾਮੁ ਪਾਇਆ ਪ੍ਰਭੁ ਤੂਠਾ ॥੪॥੬॥

ਸਭ ਘਟੋਂ ਭਾਵ ਸਭ ਸਰੀਰੋਂ ਕੇ ਅੰਤਰ ਮੇਰਾ ਸ੍ਵਾਮੀ (ਵੂਠਾ) ਬਸਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਜਬ ਪ੍ਰਭੂ ਪ੍ਰਸੰਨ ਭਯਾ ਹੈ ਤਬ ਹਮਨੇ ਨਾਮ ਪਾਯਾ ਹੈ॥੪॥੬॥

ਵਡਹੰਸੁ ਮਹਲਾ ੫ ॥

ਬੇਨਤੀ॥

ਵਿਸਰੁ ਨਾਹੀ ਪ੍ਰਭ ਦੀਨ ਦਇਆਲਾ ॥
ਤੇਰੀ ਸਰਣਿ ਪੂਰਨ ਕਿਰਪਾਲਾ ॥੧॥ ਰਹਾਉ ॥

ਹੇ ਦੀਨਦਜਾਲ ਪ੍ਰਭੂ ਤੂੰ ਮੇਰੇ ਕੋ ਮਤ ਬਿਸਰੁ ਹੇ ਪੂਰਣ ਹਮ ਤੇਰੀ ਸਰਣ ਹੈਂ॥੧॥

ਜਹ ਚਿਤਿ ਆਵਹਿ ਸੋ ਥਾਨੁ ਸੁਹਾਵਾ ॥
ਜਿਤੁ ਵੇਲਾ ਵਿਸਰਹਿ ਤਾ ਲਾਗੈ ਹਾਵਾ ॥੧॥

ਜਹਾਂ ਬੈਠ ਕਰ ਤੂੰ ਚਿਤ ਮੇਂ ਆਵੈ ਸੋਈ ਸਥਾਨ ਸੋਭਾਇਮਾਨ ਹੈ॥ ਜਿਸ ਸਮੇਂ ਤੂੰ ਬਿਸਰ ਜਾਤਾ ਹੈਂ ਉਸੀ ਸਮਯ (ਹਾਵਾ) ਝੋਰਾ ਵਾ ਹਾਹੁਕਾ ਲਗਤਾ ਹੈ॥੧॥

ਤੇਰੇ ਜੀਅ ਤੂ ਸਦ ਹੀ ਸਾਥੀ ॥
ਸੰਸਾਰ ਸਾਗਰ ਤੇ ਕਢੁ ਦੇ ਹਾਥੀ ॥੨॥

ਹਮ ਜੀਵ ਤੇਰੇ ਦਾਸ ਹੈਂ ਤੂੰ ਸਦੀਵਕਾਲ ਹਮਾਰਾ ਸਾਥੀ ਹੈਂ ਤਾਂ ਤੇ (ਹਾਥੀ) ਬਾਂਹ ਦੇਕਰ ਸੰਸਾਰ ਸਮੁਦ੍ਰ ਸੇ ਨਿਕਾਲ ਲੇਹੁ॥੨॥

ਆਵਣੁ ਜਾਣਾ ਤੁਮ ਹੀ ਕੀਆ ॥
ਜਿਸੁ ਤੂ ਰਾਖਹਿ ਤਿਸੁ ਦੂਖੁ ਨ ਥੀਆ ॥੩॥

ਯਹ ਆਵਾਗਮਨ ਤੁਮਨੇ ਹੀ ਕੀਆ ਹੈ॥ ਜਿਸਕੋ ਤੂੰ ਰਖਤਾ ਹੈਂ ਤਿਸ ਕੋ ਕੋਈ ਦੁਖ ਨਹੀਂ ਹੂਆ॥੩॥

ਤੂ ਏਕੋ ਸਾਹਿਬੁ ਅਵਰੁ ਨ ਹੋਰਿ ॥
ਬਿਨਉ ਕਰੈ ਨਾਨਕੁ ਕਰ ਜੋਰਿ ॥੪॥੭॥

ਤੂੰ ਸਾਹਿਬ ਏਕ ਹੈਂ ਅਰ ਤੇਰੇ ਬਰਾਬਰ ਔਰ ਕੋਈ ਨਹੀਂ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਇਸੀ ਸੇ ਮੈਂ ਆਪਕੇ ਅਗੇ ਹਾਥ ਜੋੜ ਕਰ ਬੇਨਤੀ ਕਰਤਾ ਹੂੰ॥੪॥੧॥

ਵਡਹੰਸੁ ਮਃ ੫ ॥

ਤੂ ਜਾਣਾਇਹਿ ਤਾ ਕੋਈ ਜਾਣੈ ॥
ਤੇਰਾ ਦੀਆ ਨਾਮੁ ਵਖਾਣੈ ॥੧॥

ਤੂੰ ਜਿਸਕੋ ਅਪਨਾ ਭੇਦ ਜਨਾਉਤਾ ਹੈਂ ਸੋ ਕੋਈ ਜਾਨਤਾ ਹੈ॥ ਔਰ ਤੇਰਾ ਹੀ ਦੀਆ ਹੂਆ ਨਾਮ ਉਚਾਰਨ ਕਰਤਾ ਹੈ॥੧॥

ਤੂ ਅਚਰਜੁ ਕੁਦਰਤਿ ਤੇਰੀ ਬਿਸਮਾ ॥੧॥ ਰਹਾਉ ॥

ਤੂੰ ਅਸਚਰਜ ਰੂਪੁ ਹੈਂ ਔਰ ਤੇਰੀ ਕੁਦਰਿਤ ਭੀ (ਬਿਸਮਾ) ਅਸਚਰਜ ਹੈ॥

ਪੰਨਾ ੫੬੪

ਤੁਧੁ ਆਪੇ ਕਾਰਣੁ ਆਪੇ ਕਰਣਾ ॥
ਹੁਕਮੇ ਜੰਮਣੁ ਹੁਕਮੇ ਮਰਣਾ ॥੨॥

ਕਾਰਣ ਰੂਪ ਭੀ ਤੂੰ ਆਪ ਹੈਂ ਕਰਣ ਰੂਪ ਭੀ ਆਪ ਹੈਂ ਤੇਰੇ ਹੀ ਹੁਕਮ ਮੇਂ ਜਨਮ ਹੋਤਾ ਹੈ ਅਰੁ ਤੇਰੇ ਹੀ ਹੁਕਮ ਮੇਂ ਮਰਨਾ ਹੋਤਾ ਹੈ॥੨॥

ਨਾਮੁ ਤੇਰਾ ਮਨ ਤਨ ਆਧਾਰੀ ॥
ਨਾਨਕ ਦਾਸੁ ਬਖਸੀਸ ਤੁਮਾਰੀ ॥੩॥੮॥

ਤੇਰਾ ਨਾਮੁ ਮੇਰੇ ਮਨ ਤਨ ਕੋ ਆਧਾਰ ਰੂਪ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਪਰ ਯਹ ਆਪ ਕੀ ਹੀ ਬਖਸਿਸ ਹੈ॥੩॥੮॥

ਵਡਹੰਸੁ ਮਹਲਾ ੫ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਉਤਮੁ ਸਖੀ ਕਾ ਬਚਨੁ ਮਧਮ ਸਖੀ ਸੇ ਚਾਰ ਪਉੜੀ ਮੇਂ ਅਪਨੀ ਦਸ਼ਾ ਕਹਿ ਕਰ ਫਿਰ ਪੰਚਮ ਪਉੜੀ ਮੇਂ ਪਤਿ ਕਾ ਮਿਲਾਪੁ ਕਥਨ ਕਰਤੀ ਹੈ॥

ਮੇਰੈ ਅੰਤਰਿ ਲੋਚਾ ਮਿਲਣ ਕੀ ਪਿਆਰੇ ਹਉ ਕਿਉ ਪਾਈ ਗੁਰ ਪੂਰੇ ॥

ਹੇ ਸਖੀ ਮੇਰੇ ਅੰਤਸਕਰਣ ਮੇਂ ਪਜਾਰੇ ਕੇ ਮਿਲਨੇ ਕੀ ਚਾਹ ਹੈ ਮੈਂ ਪੂਰੇ ਗੁਰੋਂ ਕੋ ਕੈਸੇ ਪਾਊਂ॥

ਜੇ ਸਉ ਖੇਲ ਖੇਲਾਈਐ ਬਾਲਕੁ ਰਹਿ ਨ ਸਕੈ ਬਿਨੁ ਖੀਰੇ ॥

ਜੇਕਰ ਸਉ ਪ੍ਰਕਾਰ ਕੇ ਖਿਲਾਉਨੇ ਰਖ ਕਰ ਵਾ (ਖੇਲ) ਪ੍ਰਚਜੋਂ ਮੇਂ ਬਾਲਕ ਕੋ ਖਿਲਾਈਏ ਤੌ ਭੀ (ਖੀਰੇ) ਅਸਥਨ ਸੇ ਬਿਨਾਂ ਬਾਲਕੁ ਰਹਿ ਨਹੀਂ ਸਕਤਾ ਹੈ॥

ਮੇਰੈ ਅੰਤਰਿ ਭੁਖ ਨ ਉਤਰੈ ਅੰਮਾਲੀ ਜੇ ਸਉ ਭੋਜਨ ਮੈ ਨੀਰੇ ॥
ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਬਿਨੁ ਦਰਸਨ ਕਿਉ ਮਨੁ ਧੀਰੇ ॥੧॥

ਮੇਰੇ ਅੰਤਸਕਰਣ ਕੀ ਭੁਖ ਉਤਰਤੀ ਨਹੀਂ ਹੈ ਹੇ (ਅੰਮਾਲੀ) ਪਿਆਰੀ ਸਖੀ ਭਾਵੈ ਕੋਈ ਸਉ ਪ੍ਰਕਾਰ ਕਾ ਭੋਜਨ (ਮੈ) ਮੁਝ ਕੋ (ਨੀਰੇ) ਪਰੋਸੈ ਮੇਰੇ ਮਨ ਤਨ ਮੇਂ ਪਜਾਰੇ ਕਾ ਪ੍ਰੇਮੁ ਹੈ ਸੋ ਤਿਸ ਦੇ ਦਰਸਨ ਸੇ ਬਿਨਾਂ ਮੇਰਾ ਮਨੁ ਕੈਸੇ ਧੀਰਜ ਕੋ ਪਕੜੈ ਅਰਥਾਤ ਨਹੀਂ ਪਕੜਤਾ ॥੧॥

ਸੁਣਿ ਸਜਣ ਮੇਰੇ ਪ੍ਰੀਤਮ ਭਾਈ ਮੈ ਮੇਲਿਹੁ ਮਿਤ੍ਰੁ ਸੁਖਦਾਤਾ ॥
ਓਹੁ ਜੀਅ ਕੀ ਮੇਰੀ ਸਭ ਬੇਦਨ ਜਾਣੈ ਨਿਤ ਸੁਣਾਵੈ ਹਰਿ ਕੀਆ ਬਾਤਾ ॥

ਹੇ ਮੇਰੇ ਪ੍ਰੀਤਮ ਭਾਈ ਸੱਜਨ ਸੰਤ ਜਨੋ ਮੁਝ ਕੋ ਗੁਰੂ ਰੂਪ ਮਿਤ੍ਰ ਸੁਖੋਂ ਕਾ ਦਾਤਾ ਮੇਲ ਦੇਵਹੁ ਸੋ ਗੁਰੂ ਕੈਸਾ ਹੋਵੈ ਕਿ ਹ੍ਰਿਦਯ ਕੀ ਸਭ ਪ੍ਰਕਾਰ ਕੀ (ਬੇਦਨ) ਪੀੜਾ ਕੋ ਜਾਨਤਾ ਹੋ ਔਰੁ ਨਿਤ ਹਰਿ ਪਜਾਰੇ ਕੀ ਬਾਰਤਾ ਸੁਨਾਵਤਾ ਰਹੇ॥

ਹਉ ਇਕੁ ਖਿਨੁ ਤਿਸੁ ਬਿਨੁ ਰਹਿ ਨ ਸਕਾ ਜਿਉ ਚਾਤ੍ਰਿਕੁ ਜਲ ਕਉ ਬਿਲਲਾਤਾ ॥
ਹਉ ਕਿਆ ਗੁਣ ਤੇਰੇ ਸਾਰਿ ਸਮਾਲੀ ਮੈ ਨਿਰਗੁਣ ਕਉ ਰਖਿ ਲੇਤਾ ॥੨॥

ਮੈਂ ਏਕ ਖਿਨ ਮਾਤ੍ਰ ਭੀ ਤਿਸ ਪਜਾਰੇ ਸੇ ਬਿਨਾਂ ਨਹੀਂ ਰਹ ਸਕਤੀ ਹੂੰ ਜੈਸੇ ਚਾਤ੍ਰਿਕ ਜਲ ਕੋ ਭਾਵ ਜਲ ਕੇ ਵਾਸਤੇ ਬਿਰਲਾਪ ਕਰਤਾ ਹੈ ਮੇਰਾ ਹਾਲੁ ਐਸਾ ਹੈ ਹੇ ਸਖੀ ਮੈਂ ਤੇਰੇ ਅਗੇ ਤਿਸ ਕੇ ਕਜਾ (ਸਾਰਿ) ਸ੍ਰੇਸ਼੍ਟ ਗੁਣ ਸਮਾਲੀ ਭਾਵ ਯਾਦ ਕਰਕੇ ਸੁਣਾਊਂ ਵਹੁ ਹਰੀ ਕੈਸਾ ਹੈ ਕਿ ਨਿਰਗੁਣ ਅਰਥਾਤ ਸੁਭ ਗੁਣ ਰਹਿਤ ਜਨੋਂ ਕੋ ਭੀ ਰਖਣੇ ਵਾਲਾ ਹੈ॥੨॥

ਹਉ ਭਈ ਉਡੀਣੀ ਕੰਤ ਕਉ ਅੰਮਾਲੀ ਸੋ ਪਿਰੁ ਕਦਿ ਨੈਣੀ ਦੇਖਾ ॥
ਸਭਿ ਰਸ ਭੋਗਣ ਵਿਸਰੇ ਬਿਨੁ ਪਿਰ ਕਿਤੈ ਨ ਲੇਖਾ ॥

ਹੇ ਪਜਾਰੀ ਸਖੀ ਮੈਂ (ਉਡੀਣੀ) ਉਦਾਸ ਹੋ ਰਹੀ ਹੂੰ ਅਪਨੇ ਸ੍ਵਾਮੀ ਕੋ ਨੇਤ੍ਰੀਂ ਕਬ ਦੇਖੂੰਗੀ ਮੇਰੇ ਕੋ ਸਭ ਰਸ ਭੋਗਣੇ ਵਿਸਰਿ ਗਏ ਹੈਂ ਕਿਯੋਂਕਿ (ਲੇਖਾ) ਹਿਸਾਬ ਅਰਥਾਤ ਵਿਚਾਰ ਕਰਤੀ ਹੂੰ ਤੋ ਵਹੁ ਪਤੀ ਸੇ ਬਿਨਾਂ ਕਿਸੀ ਕਾਮ ਕੀ ਨਹੀਂ ਹੈ॥

ਇਹੁ ਕਾਪੜੁ ਤਨਿ ਨ ਸੁਖਾਵਈ ਕਰਿ ਨ ਸਕਉ ਹਉ ਵੇਸਾ ॥
ਜਿਨੀ ਸਖੀ ਲਾਲੁ ਰਾਵਿਆ ਪਿਆਰਾ ਤਿਨ ਆਗੈ ਹਮ ਆਦੇਸਾ ॥੩॥

ਸਰੀਰ ਕੋ ਇਹ ਕਪੜਾ ਭੀ ਅਛਾ ਨਹੀਂ ਲਗਤਾ ਹੈ ਔਰ ਮੈਂ ਕਿਸੀ ਪ੍ਰਕਾਰ ਕਾ ਭੇਸ ਭੀ ਨਹੀਂ ਕਰ ਸਕਤੀ ਹੂੰ ਜਿਨ ਸਖੀਓਂ ਨੇ ਲਾਲ ਪਜਾਰੇ ਕੋ ਰਾਵਿਆ ਭਾਵ ਤਿਸਮੇਂ ਰਮਣ ਕੀਆ ਹੈ ਤਿਨ ਕੇ ਆਗੇ ਮੈਂ (ਆਦੇਸਾ) ਨਮਸਕਾਰ ਕਰਤੀ ਹੂੰ॥੩॥

ਮੈ ਸਭਿ ਸੀਗਾਰ ਬਣਾਇਆ ਅੰਮਾਲੀ ਬਿਨੁ ਪਿਰ ਕਾਮਿ ਨ ਆਏ ॥
ਜਾ ਸਹਿ ਬਾਤ ਨ ਪੁਛੀਆ ਅੰਮਾਲੀ ਤਾ ਬਿਰਥਾ ਜੋਬਨੁ ਸਭੁ ਜਾਏ ॥

ਹੇ ਪਯਾਰੀ ਸਖੀ ਮੈਨੇ ਸਾਧਨਾਂ ਰੂਪੁ ਸਭ ਸਿੰਗਾਰੋਂ ਕੌ ਬਨਾਇਆ ਹੈ ਪਰੰਤੂ ਬਿਨਾਂ ਪਯਾਰੇ ਸੇ ਸੋ ਸਿੰਗਾਰ ਮੇਰੇ ਕਿਸੇ ਭੀ ਕਾਮ ਨਹੀਂ ਆਏ ਹੈਂ ਹੇ ਪਯਾਰੀ ਸਖੀ ਜੋ ਸ੍ਵਾਮੀ ਨੇ ਬਾਤ ਨ ਪੁਛੀ ਤੌ ਸਭ ਜੋਬਨ ਭਾਵ ਪ੍ਰੇਮ ਹੀ ਬਯਰਥ ਜਾਏਗਾ॥

ਧਨੁ ਧਨੁ ਤੇ ਸੋਹਾਗਣੀ ਅੰਮਾਲੀ ਜਿਨ ਸਹੁ ਰਹਿਆ ਸਮਾਏ ॥
ਹਉ ਵਾਰਿਆ ਤਿਨ ਸੋਹਾਗਣੀ ਅੰਮਾਲੀ ਤਿਨ ਕੇ ਧੋਵਾ ਸਦ ਪਾਏ ॥੪॥

ਸੋ ਸੁਹਾਗਣੀਆਂ ਅਤੀ ਧੰਨ ਹੈਂ ਜਿਨਕੇ ਹਿਰਦੇ ਮੈਂ ਪਤੀ ਸਮਾਇ ਰਹਾ ਹੈ ਅਰਥਾਤ ਸਾਖਿਆਤਕਾਰ ਹੁਆ ਹੈ ਹੇ ਪਿਆਰੀ ਮੈਂ ਤਿਨ ਸੁਹਾਗਨੀੌਓਂ ਪਰ ਸੇ ਬਲਿਹਾਰ ਜਾਤੀ ਹੂੰ ਔਰ ਤਿਨ ਕੇ ਸਦੀਵਕਾਲ ਚਰਨ ਧੋਤੀ ਹੂੰ॥੪॥

ਜਿਚਰੁ ਦੂਜਾ ਭਰਮੁ ਸਾ ਅੰਮਾਲੀ ਤਿਚਰੁ ਮੈ ਜਾਨਿਆ ਪ੍ਰਭੁ ਦੂਰੇ ॥
ਜਾ ਮਿਲਿਆ ਪੂਰਾ ਸਤਿਗੁਰੂ ਅੰਮਾਲੀ ਤਾ ਆਸਾ ਮਨਸਾ ਸਭ ਪੂਰੇ ॥

ਹੇ ਪਯਾਰੀ ਸਖੀ ਜਬ ਤਕ ਮੁਝੇ ਦ੍ਵੈਤ ਭਰਮ ਥਾ ਤਬ ਤਕ ਮੈਨੇ ਪ੍ਰਭੂ ਕੋ ਦੂਰ ਜਾਨਾ ਹੂਆ ਥਾ। ਜਬ ਪੂਰਾ ਸਤਗੁਰੂ ਮੁਝੇ ਮਿਲ ਗਇਆ ਤਬ ਜੋ (ਮਨਸਾ) ਬੁਧੀ ਮੈਂ ਆਸਾ ਅਰ ਮਨੋਰਥ ਥੇ ਸੋ ਸਭ ਪੂਰੇ ਹੋ ਗਏ॥

ਮੈ ਸਰਬ ਸੁਖਾ ਸੁਖ ਪਾਇਆ ਅੰਮਾਲੀ ਪਿਰੁ ਸਰਬ ਰਹਿਆ ਭਰਪੂਰੇ ॥
ਜਨ ਨਾਨਕ ਹਰਿ ਰੰਗੁ ਮਾਣਿਆ ਅੰਮਾਲੀ ਗੁਰ ਸਤਿਗੁਰ ਕੈ ਲਗਿ ਪੈਰੇ ॥੫॥੧॥੯॥

ਹੇ ਸਖੀ ਮੈਨੇ ਸਭ ਸੁਖੋਂ ਕਾ ਸੁਖ ਰੂਪ ਪਤਿ ਕਾ ਸੰਗਮ ਪਾਇ ਲਿਆ ਹੈ ਔਰ ਇਹ ਨਿਸਚਯ ਹੋ ਗਇਆ ਹੈ ਕਿ ਪਤੀ ਤੋ ਸਰਬਤ੍ਰ ਭਰਪੂਰ ਹੋ ਰਹਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪਿਆਰੀ ਸਖੀ ਮੈਂ ਦਾਸ ਨੇ (ਗੁਰ) ਪੂਜਯ ਸਤਿਗਰੋਂ ਕੇ ਚਰਨੋਂ ਮੇਂ ਲਗਣੇ ਸੇ ਐਸੇ ਹਰੀ ਕਾ (ਰੰਗੁ) ਅਨੰਦ (ਮਾਣਿਆ) ਭੋਗਿਆ ਹੈ॥੫॥੧॥੯॥ ਜਿਸਨੇ ਪਰਮੇਸਰ ਕੋ ਜਾਨਾ ਹੈ ਤਿਸ ਕਾ ਬਿਵਹਾਰ ਭੀ ਸਚ ਰੂਪ ਹੈ ਇਸ ਬਾਤ ਕੋ ਜਨਾਵਤੇ ਹੁਏ ਕਹਤੇ ਹੈਂ॥

## ਵਡਹੰਸੁ ਮਹਲਾ ੩ ਅਸਟਪਦੀਆ

ੴ ਸਤਿਗੁਰ ਪ੍ਰਸਾਦਿ ॥

ਸਚੀ ਬਾਣੀ ਸਚੁ ਧੁਨਿ ਸਚੁ ਸਬਦੁ ਵੀਚਾਰਾ ॥
ਅਨਦਿਨੁ ਸਚੁ ਸਲਾਹਣਾ ਧਨੁ ਧਨੁ ਵਡਭਾਗ ਹਮਾਰਾ ॥੧॥

ਗੁਰਾਂ ਦੀ ਜੋ ਸਚੀ ਬਾਣੀ ਹੈ ਤਿਸਕਰ (ਸਚੁ ਧੁਨਿ) ਸਚ ਰੂਪੁ ਪਰਮੇਸਰ ਕੇ ਨਾਮ ਕੋ ਹਮ ਉਚਾਰਤੇ ਹੈਂ ਸਚ ਰੂਪ ਬ੍ਰਹਮ ਕੋ ਬੀਚਾਰਾ ਹੈ ਔਰ ਰਾਤ੍ਰਿ ਦਿਨ ਸਚ ਕਾ ਹੀ ਸਲਾਹਨਾ ਕਰਤੇ ਹੈਂ ਇਸੀ ਤੇ ਹਮਾਰਾ ਬਡਾ ਭਾਗ ਹੈ ਅਰ ਹਮ ਧੰਨ ਧੰਨ ਹੈਂ॥੧॥

ਮਨ ਮੇਰੇ ਸਾਚੇ ਨਾਮ ਵਿਟਹੁ ਬਲਿ ਜਾਉ ॥
ਦਾਸਨਿ ਦਾਸਾ ਹੋਇ ਰਹਹਿ ਤਾ ਪਾਵਹਿ ਸਚਾ ਨਾਉ ॥੧॥ ਰਹਾਉ ॥

ਹੇ ਮੇਰੇ ਮਨ ਸਚੇ ਨਾਮ ਉਪਰ ਸੇ ਤੂੰ ਬਲਿਹਾਰੇ ਜਾਉ ਜਬ ਦਾਸੋਂ ਕਾ ਦਾਸ ਹੋਇ ਰਹੈਂਗਾ ਤਬ ਸਚੇ ਨਾਮ ਕੋ ਪਾਵੇਂਗਾ॥

ਪੰਨਾ ੫੬੫

ਜਿਹਵਾ ਸਚੀ ਸਚਿ ਰਤੀ ਤਨੁ ਮਨੁ ਸਚਾ ਹੋਇ ॥
ਬਿਨੁ ਸਾਚੇ ਹੋਰੁ ਸਾਲਾਹਣਾ ਜਾਸਹਿ ਜਨਮੁ ਸਭੁ ਖੋਇ ॥੨॥

ਸਚੇ ਮੇਂ ਰਾਤੀ ਹੂਈ ਰਸਨਾ ਭੀ ਸਚੀ ਹੈ ਅਰ ਮਨ ਤਨ ਤਿਨਕਾ ਸਚਾ ਹੋਇ ਗਿਆ ਹੈ। ਜੋ ਸਚੇ ਬਿਨਾਂ ਔਰ ਕਾ ਸਲਾਹਨਾ ਕਰਤੇ ਹੈਂ ਸੋ ਜਨਮ ਪਦਾਰਥ ਖੋਇ ਜਾਵੇਂਗੇ॥੨॥

ਸਚੁ ਖੇਤੀ ਸਚੁ ਬੀਜਣਾ ਸਾਚਾ ਵਾਪਾਰਾ ॥
ਅਨਦਿਨੁ ਲਾਹਾ ਸਚੁ ਨਾਮੁ ਧਨੁ ਭਗਤਿ ਭਰੇ ਭੰਡਾਰਾ ॥੩॥

ਸਰਧਾ ਰੂਪ ਖੇਤੀ ਭੀ ਸਚੀ ਹੈ ਅਰ ਸਚ ਨਾਮ ਕਾ ਬੀਜ ਬੀਜਣਾ ਕਰਿਆ ਹੈ ਅਰ ਬਾਪਾਰ ਭਾਵ ਉਪਦੇਸ਼ ਦੇਣਾ ਅਰ ਸੁਨਣਾ ਭੀ ਸਚਾ ਹੈ। ਰਾਤ ਦਿਨ ਸਚ ਕਾ ਲਾਹਾ ਲੇਤਾ ਹੈ ਔਰ ਭਗਤੀ ਰੂਪ ਧਨ ਕਰਕੇ ਅੰਤਹਕਰਣ ਰੂਪ ਭੰਡਾਰ ਭਰੇ ਹੁਏ ਹੈਂ॥੧॥

ਸਚੁ ਖਾਣਾ ਸਚੁ ਪੈਨਣਾ ਸਚੁ ਟੇਕ ਹਰਿ ਨਾਉ ॥
ਜਿਸ ਨੋ ਬਖਸੇ ਤਿਸੁ ਮਿਲੈ ਮਹਲੀ ਪਾਏ ਥਾਉ ॥੪॥

ਗੁਰਮੁਖੋਂ ਕਾ ਖਾਨਾ ਪਹਰਨਾ ਸਭ ਸਚਾ ਅਰਥਾਤ ਸਫਲਾ ਹੈ ਕਿਉਂਕਿ ਉਨੋਂ ਨੇ ਸਚੇ ਹਰਿਨਾਮ ਕੀ ਹੀ ਓਟ ਲਈ ਹੈ ਇਹ ਗੁਣ ਵਾ ਨਾਮ ਜਿਸਕੋ ਅਕਾਲ ਪੁਰਖ ਬਖਸ਼ਤਾ ਹੈ ਤਿਸ ਕੋ ਮਿਲੇ ਹੈਂ ਸੋਈ (ਮਹਲੀ) ਜਗਜਾਸੂ ਨਾਮ ਜਪ ਕੇ ਸ੍ਵਰੂਪ ਅਸਥਾਨ ਪਾਵਤਾ ਹੈ॥੪॥

ਆਵਹਿ ਸਚੇ ਜਾਵਹਿ ਸਚੇ ਫਿਰਿ ਜੂਨੀ ਮੂਲਿ ਨ ਪਾਹਿ ॥
ਗੁਰਮੁਖਿ ਦਰਿ ਸਾਚੈ ਸਚਿਆਰ ਹਹਿ ਸਾਚੇ ਮਾਹਿ ਸਮਾਹਿ ॥੫॥

ਸੋ ਆਵਤੇ ਭੀ ਸਚੇ ਹੈਂ ਜਾਤੇ ਹੁਏ ਭੀ ਸਚੇ ਹੈਂ ਭਾਵ ਜਨਮ ਸੇ ਲੈਕਰ ਮਰਣ ਪਰਯੰਤ ਭਜਨ ਮੇਂ ਹੀ ਰਹਤੇ ਹੈਂ ਇਸ ਸੇ ਵਹੁ (ਮੂਲਿ) ਕਦਾਚਿਤ ਗਰਭ ਜੂਨੀ ਮੇਂ ਨਹੀਂ ਪੜਤੇ ਹੈਂ ਸੋ ਗੁਰਮੁਖਿ ਸਚੇ ਪਰਮੇਸਰ ਕੇ ਦਰ ਮੈਂ ਸਚੇ ਹੈਂ ਅਰ ਸਚੇ ਮੈਂ ਸਮਾਇ ਰਹਤੇ ਹੈਂ॥੫॥

ਅੰਤਰੁ ਸਚਾ ਮਨੁ ਸਚਾ ਸਚੀ ਸਿਫਤਿ ਸਨਾਇ ॥
ਸਚੈ ਥਾਨਿ ਸਚੁ ਸਾਲਾਹਣਾ ਸਤਿਗੁਰ ਬਲਿਹਾਰੈ ਜਾਉ ॥੬॥

ਤਿਨਕੇ ਅੰਤਸਕਰਣ ਮੇਂ ਸਚਾ ਹੈ ਇਸੀ ਤੇ ਤਿਨਕਾ ਮਨ ਭੀ ਸਚਾ ਹੈ ਭਾਵ ਸੁਧ ਹੈ ਅਰੁ (ਸਿਫਤਿ) ਪਰਮੇਸ੍ਵਰ ਦੀ ਸਚੀ (ਸਨਾਇ) ਉਸਤਤੀ ਵਾ ਪਛਾਨ ਕਰਤੇ ਹੈਂ ਔਰ ਸਚ ਸਥਾਨ ਮੇਂ ਬੈਠ ਕਰ ਸਚ ਕਾ ਸਲਾਹਨਾ ਕਰਤੇ ਹੈਂ ਐਸੇ ਸਤਗੁਰੋਂ ਕੋ ਬਲਿਹਾਰਨੇ ਜਾਤਾ ਹੂੰ॥੬॥

ਸਚੁ ਵੇਲਾ ਮੂਰਤੁ ਸਚੁ ਜਿਤੁ ਸਚੇ ਨਾਲਿ ਪਿਆਰੁ ॥
ਸਚੁ ਵੇਖਣਾ ਸਚੁ ਬੋਲਣਾ ਸਚਾ ਸਭੁ ਆਕਾਰੁ ॥੭॥

ਜਿਸ ਮੇਂ ਸਚੇ ਕੇ ਸਾਥ ਪਿਆਰ ਲਗ ਜਾਵੇ ਵਹੁ ਸਮਜ ਭੀ ਸਚਾ ਹੈ ਅਰ ਵਹੁ ਘੜੀ ਸਚੀ ਹੈ ਉਨ ਕਾ ਦੇਖਨਾ ਭੀ ਸਚ ਹੈ ਅਰ ਬੋਲਨਾ ਭੀ ਸਚ ਹੈ ਔਰ ਸਭ ਅਕਾਰ ਭਾਵ ਸਰੀਰ ਵੀ ਸਫਲਾ ਹੈ॥੭॥

ਨਾਨਕ ਸਚੈ ਮੇਲੇ ਤਾ ਮਿਲੇ ਆਪੇ ਲਏ ਮਿਲਾਇ ॥
ਜਿਉ ਭਾਵੈ ਤਿਉ ਰਖਸੀ ਆਪੇ ਕਰੇ ਰਜਾਇ ॥੮॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਸਚੇ ਸੇ ਸਤਿਗੁਰੋਂ ਨੇ ਮੇਲੇ ਹੈਂ ਤਬ ਮਿਲੇ ਹੈਂ ਅਰ ਸਚੇ ਨੇ ਆਪ ਹੀ ਮਿਲਾਇ ਲੀਏ ਹੈਂ। ਜੈਸੇ ਤਿਸ ਪਰਮੇਸਰ ਕੋ ਭਾਉਤਾ ਹੈ ਤਿਸੀ ਪ੍ਰਕਾਰ ਪਿਛੇ ਰਖਿਆ ਹੈ ਅਗੇ ਕੋ ਰਖੇਗਾ ਅਰ ਆਪੇ ਹੀ (ਰਜਾਇ) ਪ੍ਰਸੰਨ ਵਾ ਤ੍ਰਿਪਤ ਕਰਤਾ ਹੈ ਭਾਵ ਪਾਲਨਾ ਕਰਤਾ ਹੈ॥੮॥੧॥

ਜੇ ਕਹੇ ਮਨਮੁਖ ਕਿਉਂ ਨਹੀਂ ਜਪਤੇ ਤਿਸ ਪਰ ਕਹਤੇ ਹੈਂ॥

ਵਡਹੰਸੁ ਮਹਲਾ ੩ ॥

ਮਨੂਆ ਦਹ ਦਿਸ ਧਾਵਦਾ ਓਹੁ ਕੈਸੇ ਹਰਿ ਗੁਣ ਗਾਵੈ ॥
ਇੰਦ੍ਰੀ ਵਿਆਪਿ ਰਹੀ ਅਧਿਕਾਈ ਕਾਮੁ ਕ੍ਰੋਧੁ ਨਿਤ ਸੰਤਾਵੈ ॥੧॥

ਮਨਮੁਖੋਂ ਕਾ ਮਨ ਦਸੋ ਦਿਸਾ ਮੇਂ ਦੌੜਤਾ ਹੈ ਸੋ ਕਿਸ ਪ੍ਰਕਾਰ ਹਰਿਗੁਣ ਗਾਨ ਕਰੈ ਪੁਨਾ ਇੰਦ੍ਰੀਆਂ ਅਪਨੇ ਅਪਨੇ ਬਿਸ਼ਯੋਂ ਮੇਂ ਅਧਿਕ ਬਿਆਪਤ ਹੋ ਰਹੀ ਹੈਂ ਅਰ ਨਿਤੰਪ੍ਰਤਿ ਤਿਨ ਕੋ ਕਾਮ ਕ੍ਰੋਧ ਸੰਤਾਪ ਕਰਤੇ ਹੈਂ ਜੇ ਕਹੇ ਵਹੁ ਕਿਸੀ ਤਰਾਂ ਗੁਰੋਂ ਕੋ ਗਾਵੇ ਭੀ ਤਿਸ ਪਰ ਕਹਤੇ ਹੈਂ॥੧॥

ਵਾਹੁ ਵਾਹੁ ਸਹਜੇ ਗੁਣ ਰਵੀਜੈ ॥
ਰਾਮ ਨਾਮੁ ਇਸੁ ਜੁਗ ਮਹਿ ਦੁਲਭੁ ਹੈ ਗੁਰਮਤਿ ਹਰਿ ਰਸੁ ਪੀਜੈ ॥੧॥ ਰਹਾਉ ॥

ਹੇ ਭਾਈ ਪਰਮੇਸਰ (ਵਾਹੁ ਵਾਹੁ) ਧੰਨ ਹੈ ਧੰਨ ਹੈ ਐਸੇ ਕਹਿ ਕਰ ਕੇ (ਸਹਜੇ) ਸਾਂਤੀ ਪੂਰਬਕ ਹਰਿ ਗੁਣੋਂ ਮੇਂ ਰਮਣ ਕਰੀਏ ਇਸ ਜੁਗ ਮੈਂ ਜੋ ਦੁਰਲਭ ਸ੍ਰੀ ਰਾਮ ਨਾਮ ਹੈ ਤਿਸ ਹਰਿ ਰਸ ਕੋ ਗੁਰ ਉਪਦੇਸ਼ ਸੇ ਪਾਨ ਕਰੀਏ॥

ਸਬਦੁ ਚੀਨਿ ਮਨੁ ਨਿਰਮਲੁ ਹੋਵੈ ਤਾ ਹਰਿ ਕੇ ਗੁਣ ਗਾਵੈ ॥
ਗੁਰਮਤੀ ਆਪੈ ਆਪੁ ਪਛਾਣੈ ਤਾ ਨਿਜ ਘਰਿ ਵਾਸਾ ਪਾਵੈ ॥੨॥

ਜਬ ਗੁਰ ਸਬਦ ਕੋ ਸਮਝੈ ਔਰ ਉਸ ਕਾ ਮਨ ਸੁਧ ਹੋਇ ਤਬ ਹਰਿ ਗੁਣੋਂ ਕੋ ਗਾਉਤਾ ਹੈ। ਜਬ ਗੁਰਮਤੀ ਹੋ ਕਰ ਆਪ ਹੀ ਅਪਨੇ ਸਰੂਪ ਕੋ ਪਹਿਚਾਨੈ ਤੌ ਨਿਜ ਸ੍ਵਰੂਪ ਮੇਂ ਬਾਸਾ ਪਾਉਤਾ ਹੈ॥੨॥

ਏ ਮਨ ਮੇਰੇ ਸਦਾ ਰੰਗਿ ਰਾਤੇ ਸਦਾ ਹਰਿ ਕੇ ਗੁਣ ਗਾਉ ॥
ਹਰਿ ਨਿਰਮਲੁ ਸਦਾ ਸੁਖਦਾਤਾ ਮਨਿ ਚਿੰਦਿਆ ਫਲੁ ਪਾਉ ॥੩॥

ਤਾਂਤੇ ਮੈਂ ਅਪਨੇ ਮਨ ਪ੍ਰਤੀ ਐਸੇ ਕਹਤਾ ਹੂੰ ਏ ਮੇਰੇ ਮਨ ਤੂੰ ਨਿਤਜ ਪਰਮੇਸਰ ਕੇ ਰੰਗ ਮੇਂ ਰਾਤੇ ਹੁਏ ਨਿਤਜ ਹੀ ਹਰਿ ਕੇ ਗੁਣੋਂ ਕੋ ਗਾਇਨ ਕਰ। ਹਰਿ ਸੁਧ ਹੈ ਔਰ ਸਦਾ ਸੁਖੋਂ ਕਾ ਦੇਨੇ ਹਾਰਾ ਹੈ ਤਿਸ ਸੇ ਤੂੰ ਮਨਇਛਤ ਫਲ ਕੋ ਪਾਉ॥੩॥

ਹਮ ਨੀਚ ਸੇ ਊਤਮ ਭਏ ਹਰਿ ਕੀ ਸਰਣਾਈ ॥
ਪਾਥਰੁ ਡੁਬਦਾ ਕਾਢਿ ਲੀਆ ਸਾਚੀ ਵਡਿਆਈ ॥੪॥

ਦੇਖੋ ਹਰਿ ਕੀ ਸਰਣ ਹੋਨੇ ਸੇ ਹਮ ਨੀਚੋਂ ਸੇ ਊਤਮ ਭਏ ਹੈਂ। ਐਸੀ ਹਰਿ ਕੀ ਸਚੀ ਬਡਿਆਈ ਹੈ ਜਿਸਨੇ ਮੈਂ ਪਥਰ ਰੂਪ ਪਾਪੋਂ ਕਰ ਭਾਰੀ ਡੂਬਤਾ ਹੂਆ ਸੰਸਾਰ ਸਮੁੰਦਰ ਸੇ ਕਾਢ ਲੀਆ ਹੂੰ॥੪॥

ਬਿਖੁ ਸੇ ਅੰਮ੍ਰਿਤ ਭਏ ਗੁਰਮਤਿ ਬੁਧਿ ਪਾਈ ॥
ਅਕਹੁ ਪਰਮਲ ਭਏ ਅੰਤਰਿ ਵਾਸਨਾ ਵਸਾਈ ॥੫॥

ਹੇ ਭਾਈ ਹਮ ਬਿਖ ਰੂਪ ਥੇ ਗੁਰਮਤ ਸੇ ਜਬ ਬੁਧਿ ਪ੍ਰਾਪਤਿ ਭਈ ਤਬ ਅੰਮ੍ਰਿਤ ਹੋ ਗਏ। ਅਰਥਾਤ ਜਨਮ ਮਰਣ ਸੇ ਰਹਤ ਹੋ ਗਏ ਹਮਨੇ ਅੰਤਸਕਰਣ ਮੇਂ ਭਗਤੀ ਕੀ ਵਾਸਨਾ ਬਸਾਈ ਹੈ ਇਸ ਸੇ ਆਕ ਸੇ (ਪਰਮਲ) ਚੰਦਨ ਹੋ ਗਏ ਹੈਂ। ਭਾਵ ਜੋ ਹਮ ਦੁਖ ਦੇਨੇ ਵਾਲੇ ਥੇ ਅਬ ਸੋਈ ਜੀਵੋਂ ਕੋ ਸੁਖ ਦੇਨੇ ਵਾਲੇ ਹੋ ਗਏ ਹੈਂ॥੫॥

ਮਾਣਸ ਜਨਮੁ ਦੁਲੰਭੁ ਹੈ ਜਗ ਮਹਿ ਖਟਿਆ ਆਇ ॥
ਪੂਰੈ ਭਾਗਿ ਸਤਿਗੁਰੁ ਮਿਲੈ ਹਰਿ ਨਾਮੁ ਧਿਆਇ ॥੬॥

ਸੰਸਾਰ ਮੇਂ ਇਹ ਮਾਨੁਖ ਜਨਮ ਦੁਰਭਲ ਜੋ ਬਡੇ ਭਾਗੋਂ ਸੇ ਆਕਰ ਕੇ ਖਟਿਆ ਭਾਵ ਸਫਲਾ ਕੀਆ ਹੈ ਜਿਸਕੇ ਪੂਰੇ ਭਾਗ ਹੈਂ ਤਿਸ ਕੋ ਸਤਗੁਰੂ ਮਿਲੇ ਹੈਂ ਅਰ ਤਿਸ ਗੁਰਮੁਖ ਨੇ ਹਰੀ ਨਾਮ ਕੋ ਧਿਆਇਆ ਹੈ॥੬॥

ਮਨਮੁਖ ਭੂਲੇ ਬਿਖੁ ਲਗੇ ਅਹਿਲਾ ਜਨਮੁ ਗਵਾਇਆ ॥
ਹਰਿ ਕਾ ਨਾਮੁ ਸਦਾ ਸੁਖ ਸਾਗਰੁ ਸਾਚਾ ਸਬਦੁ ਨ ਭਾਇਆ ॥੭॥

ਅਰ ਜੋ ਮਨਮੁਖ ਹੈਂ ਸੋ ਭੂਲੇ ਹੈਂ ਕਿਉਂਕਿ ਵਹੁ ਬਿਖ ਰੂਪ ਵਿਸ਼ਿਓਂ ਵਾ ਮਾਇਆ ਮੇਂ ਲਗੇ ਹੈਂ ਅਰ ਤਿਨੋਂ ਨੇ (ਅਹਿਲਾ) ਬਿਅਰਥ ਹੀ ਇਸ ਮਾਨੁਖ ਜਨਮ ਕੋ ਗਵਾਇਆ ਹੈ ਹਰੀ ਕਾ ਨਾਮ ਨਿਤਯ ਸੁਖ ਕਾ ਸਮੁੰਦਰ ਹੈ ਐਸਾ ਸਚਾ ਗੁਰੋਂ ਕਾ ਉਪਦੇਸ ਜੀਵ ਕੋ ਨਹੀਂ ਭਾਇਆ ਹੈ ਇਸ ਸੇ ਵਹੁ ਨਹੀਂ ਪਾਇਆ ਹੈ॥੭॥

ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ ॥
ਨਾਨਕ ਜਿਨ ਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ੍ ਪਾਇਆ ॥੮॥੨॥

ਸ੍ਵਭਾਵਿਕ ਮੁਖ ਸੇ ਤੋ ਸਭ ਕੋਈ ਹਰਿ ਹਰਿ ਕਰਤਾ ਹੈ ਪਰੰਤੂ ਹਰੀ ਕੋ ਹਿਰਦੇ ਮੈਂ ਕਿਸੇ ਵਿਰਲੇ ਹੀ ਪੁਰਸ ਨੇ ਵਸਾਇਆ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕੇ ਹਿਰਦਯ ਮੇਂ ਬਸਾ ਹੈ ਤਿਸਨੇ ਸੰਸਾਰ ਸੇ (ਮੋਖ) ਛੁਟ ਕਰ ਮੁਕਤੀ ਕੋ ਵਾ ਕੈਵਲਯ ਮੁਕਤੀ ਕੋ ਪਾਇਆ ਹੈ॥੮॥੨॥

ਵਡਹੰਸੁ ਮਹਲਾ ੧ ਛੰਤ

ੴ ਸਤਿਗੁਰ ਪ੍ਰਸਾਦਿ ॥

ਕਾਇਆ ਕੂੜਿ ਵਿਗਾੜਿ ਕਾਹੇ ਨਾਈਐ ॥
ਨਾਤਾ ਸੋ ਪਰਵਾਣੁ ਸਚੁ ਕਮਾਈਐ ॥

ਹੇ ਅਕਾਲ ਪੁਰਖ ਇਸ ਦੇਹ ਕੋ ਝੂਠ ਨੇ ਬਿਗਾੜ ਛੋਡਾ ਹੈ ਫਿਰ ਕਿਆ ਨਾਉਨਾ ਹੈ ਭਾਵ ਸੋ ਨਾਉਨਾ ਪਾਖੰਡ ਰੂਪ ਹੈ ਨਾਤਾ ਹੂਆ ਸੋ ਪੁਰਸ ਪਰਵਾਣ ਹੂਆ ਹੈ ਜੋ ਸਚ ਕੋ ਕਮਾਵਤਾ ਹੈ॥

ਜਬ ਸਾਚ ਅੰਦਰਿ ਹੋਇ ਸਾਚਾ ਤਾਮਿ ਸਾਚਾ ਪਾਈਐ ॥

ਪੰਨਾ ੫੬੬

ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ ॥

ਜਬ ਸਤਯ ਪੁਰਖ ਨਾਮ ਜਪਨੇ ਕਰ ਅੰਤਸਕਰਣ ਸਚਾ ਹੋਤਾ ਹੈ (ਤਾਮਿ) ਤਬ ਤੂੰ ਸਚਾ ਪਾਈਤਾ ਹੈਂ। ਪੂਰਬਲੇ ਉਤਮ ਲੇਖ ਲਿਖੇ ਬਿਨਾਂ (ਸੁਰਤਿ) ਗਿਆਤ ਨਹੀਂ ਹੋਤੀ ਅਰ ਤੇਰੀ ਗਿਆਤ ਬਿਨਾਂ (ਬੋਲਿ) ਬਚਨ ਬੋਲ ਕਰ ਗਵਾਇ ਲਈਦੇ ਹੈਂ॥

ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ ॥
ਕਾਇਆ ਕੂੜਿ ਵਿਗਾੜਿ ਕਾਹੇ ਨਾਈਐ ॥੧॥

ਜਿਸ ਅਸਥਾਨ ਜਾਇ ਕਰ ਬੈਠੀਏ ਤਹਾਂ ਭਲਾ ਬਚਨ ਕਹੀਏ ਔਰ ਗੁਰ ਸਬਦ ਦੀ ਗਿਆਤ ਸਮਝਾਈਏ॥

ਹੇ ਭਗਵੰਤ ਦੇਹੀ ਕੋ ਹੀ ਇਸ ਝੂਠ ਨੇ ਵਿਗਾੜ ਰਖਾ ਹੈ ਫਿਰ ਨਾਉਣੇ ਸੇ ਕਿਆ ਹੋਤਾ ਹੈ॥੧॥

ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥
ਅੰਮ੍ਰਿਤੁ ਹਰਿ ਕਾ ਨਾਮੁ ਮੇਰੈ ਮਨਿ ਭਾਇਆ ॥

ਯਹ ਵਾਕ ਵਾ ਉਲਾਂਭਾ ਭੀ ਮੈਨੇ ਤਬ ਕਹਾ ਹੈ ਜਬ ਤੁਝਨੇ ਮੇਰੇ ਸੇ ਕਹਾਇਆ ਹੈ॥ ਔਰ ਹੇ ਅੰਮ੍ਰਿਤ ਰੂਪੁ ਆਪ ਕਾ ਨਾਮ ਮੇਰੇ ਮਨ ਮੇਂ ਭਾਯਾ ਹੈ॥

ਨਾਮੁ ਮੀਠਾ ਮਨਹਿ ਲਾਗਾ ਦੂਖਿ ਡੇਰਾ ਢਾਹਿਆ ॥
ਸੂਖੁ ਮਨ ਮਹਿ ਆਇ ਵਸਿਆ ਜਾਮਿ ਤੈ ਫੁਰਮਾਇਆ ॥

ਅਬ ਮੇਰੇ ਮਨ ਮੇਂ ਤੇਰਾ ਨਾਮੁ ਮੀਠਾ ਲਾਗਾ ਹੈ ਅਰੁ ਦੁਖੋਂ ਕਾ ਡੇਰਾ ਜੋ ਅਗਯਾਨ ਹੈ ਤਿਸ ਕੋ ਢਾਹਿ ਦੀਆ ਭਾਵ ਨਾਸ ਕੀਆ ਹੈ (ਜਾਮਿ) ਜਬ ਤੈਨੇ ਹੁਕਮੁ ਦੀਆ ਹੈ ਤਬ ਮੇਰੇ ਮਨ ਮੇਂ ਸੁਖੁ ਆਇ ਕਰਕੇ ਬਸਾ ਹੈ॥

ਨਦਰਿ ਤੁਧੁ ਅਰਦਾਸਿ ਮੇਰੀ ਜਿੰਨਿ ਆਪੁ ਉਪਾਇਆ ॥
ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥੨॥

ਜਿਸ ਤੁਝ ਨੇ ਆਪ ਸਭ ਸੰਸਾਰ ਉਤਪੰਨ ਕੀਆ ਹੈ ਮੇਰੀ ਅਰਦਾਸ ਸੁਨ ਕਰਕੇ ਮੁਝ ਪਰ ਤਿਸ ਤੈਨੇ ਕ੍ਰਿਪਾ ਕੀ ਦ੍ਰਿਸਟਿ ਕਰੀ ਹੈ ਜਾਂ ਤੂੰ ਮੇਰੇ ਸੇ ਕਹਾਯਾ ਹੈ ਤਾਂ ਮੈਂ ਵਾਕੁ ਕਹਿਆ ਹੈ॥੨॥

ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ ॥
ਮੰਦਾ ਕਿਸੈ ਨ ਆਖਿ ਝਗੜਾ ਪਾਵਣਾ ॥

ਜੀਵੋਂ ਨੇ ਪੂਰਬ ਜਨਮ ਮੇਂ ਜੈਸਾ ਕਰਮ ਕਮਾਉਨਾ ਕੀਆ ਹੈ ਤਿਸੀ ਪ੍ਰਕਾਰ ਸ੍ਵਾਮੀ ਜੋਨੀਓਂ ਕੀ ਵਾਰੀ ਕਢਾਉਤਾ ਹੈ ਭਾਵ ਯਹਿ ਕਰਮੋਂ ਅਨੁਸਾਰ ਜਨਮ ਦੇਤਾ ਹੈ॥ ਵਾ ਵਾਰੀ ਮਨੁਖ ਜਨਮ ਮੈਂ ਇਹੁ ਕਰਮ ਕਮਾਵਣਾ ਕਰੇ ਖਸਮ ਦਾ ਨਾਮ ਮੁਖ ਸੇ (ਕਢਾਵਣਾ) ਉਚਾਰਨਾ ਕਰੇ ਤਾਂ ਤੇ ਕਿਸੀ ਕੋ ਭਲਾ ਬੁਰਾ ਕਹਿਕੇ ਝਗੜਾ ਨਹੀਂ ਪਾਉਨਾ ਚਾਹੀਐ॥

ਨਹ ਪਾਇ ਝਗੜਾ ਸੁਆਮਿ ਸੇਤੀ ਆਪਿ ਆਪੁ ਵਞਾਵਣਾ ॥
ਜਿਸੁ ਨਾਲਿ ਸੰਗਤਿ ਕਰਿ ਸਰੀਕੀ ਜਾਇ ਕਿਆ ਰੂਆਵਣਾ ॥

ਔਰ ਸ੍ਵਾਮੀ ਸੇ ਝਗੜਾ ਨ ਪਾਈਏ ਅਰਥਾਤ ਤਿਸ ਕੇ ਕੀਏ ਮੇਂ ਤਰਕ ਨ ਕਰੀਏ ਔਰ ਆਪ ਹੀ ਆਪ ਹੰਕਾਰ ਕੋ (ਵਞਾਵਣਾ) ਗਵਾਉਣਾ ਕਰੀਏ॥ ਜਿਸਕੇ ਸਾਥ ਸੰਗਤਿ ਕਰਨੀ ਹੋ ਉਸ ਕੇ ਸਾਥ ਸਰੀਕੀ ਨਹੀਂ ਕਰੀਏ ਜੋ ਸਰੀਕਤਿ ਕਰੇਗਾ ਆਗੇ ਜਾਇ ਕਰਕੇ (ਰੂਆਵਣਾ) ਰੋਨਾਂ ਹੋਇਗਾ ਵਾ ਉਸ ਪਰਮੇਸ੍ਵਰ ਕਾ ਕੀ ਜਾਣਾ ਹੈ ਉਸਨੇ ਜੀਵ ਕੋ ਰੁਆਵਣਾ ਹੀ ਹੈ॥

ਜੋ ਦੇਇ ਸਹਣਾ ਮਨਹਿ ਕਹਣਾ ਆਖਿ ਨਾਹੀ ਵਾਵਣਾ ॥
ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ ॥੩॥

ਸ੍ਵਾਮੀ ਜੋ ਸੁਖ ਦੁਖ ਦੇਇ ਸੋਈ ਸਹਣਾ ਯੋਗ੍ਯ ਹੈ ਅਰ ਜੋ ਯਹ ਕਹਨਾ ਕਿ ਮੈਨੂੰ ਦੁਖ ਕਯੋਂ ਹੂਆ ਸੋ ਮਨਹਿ ਹੈ ਅਰਥਾਤ ਉਚਿਤ ਨਹੀਂ ਹੈ ਇਸ ਸੇ ਐਸਾ ਕਿਯੋਂ ਕੀਆ ਐਸਾ ਮਤ ਕਰ ਐਸਾ ਵਾਕ (ਆਖਿ) ਕਹ ਕਰ (ਵਾਵਣਾ) ਬਜਰਥ ਨਹੀਂ ਕਰਨਾ ਜੈਸਾ ਜੀਵ ਨੇ ਪੂਰਬ ਜਨਮ ਮੇਂ ਕਰਮੋਂ ਕਾ ਕਮਾਵਣਾ ਕੀਆ ਹੈ ਖਸਮ ਪਰਮੇਸ੍ਵਰ ਵੈਸੀ ਹੀ ਜੂਨੀਓਂ ਕੀ ਵਾਰੀ ਕਢਾਵਤਾ ਹੈ॥੩॥

ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ ॥
ਕਉੜਾ ਕੋਇ ਨ ਮਾਗੈ ਮੀਠਾ ਸਭ ਮਾਗੈ ॥

ਸਭ ਸ੍ਰਿਸਟੀ ਆਪ ਹੀ ਉਤਪੰਨ ਕਰੀ ਹੈ ਔਰ ਆਪ ਹੀ ਸਭ ਪਰ ਦ੍ਰਿਸਟ ਕਰਤਾ ਹੈ (ਕਉੜਾ) ਭਾਵ ਦੁਖ ਕੋਈ ਨਹੀਂ ਮਾਂਗਤਾ ਸਭ ਕੋਈ (ਮੀਠਾ) ਸੁਖ ਹੀ ਮਾਂਗਤਾ ਹੈ॥

ਸਭੁ ਕੋਇ ਮੀਠਾ ਮੰਗਿ ਦੇਖੈ ਖਸਮ ਭਾਵੈ ਸੋ ਕਰੇ ॥
ਕਿਛੁ ਪੁੰਨ ਦਾਨ ਅਨੇਕ ਕਰਣੀ ਨਾਮ ਤੁਲਿ ਨ ਸਮਸਰੇ ॥

ਸਭ ਕੋਈ ਮੀਠਾ ਭਾਵ ਸੁਖ ਮੰਗ ਕਰ ਦੇਖ ਲੇਵੋ ਜੋ ਸ੍ਵਾਮੀ ਕੋ ਭਾਵਤਾ ਹੈ ਸੋ ਕਰਤਾ ਹੈ ਜੋ ਕੁਛ ਪੁਨ੍ਯ ਦਾਨਾਦਿ ਅਨੇਕ ਸੁਭ ਕਰਨੀ ਹੈ ਸੋ ਨਾਮ ਕੇ ਸਾਥ ਤੋਲਨੇ ਭਾਵ ਵਿਚਾਰ ਕਰਨੇ ਸੇ ਕੋਈ ਬਰਾਬਰੀ ਨਹੀਂ ਕਰ ਸਕਤੀ ਹੈ॥

ਨਾਨਕਾ ਜਿਨ ਨਾਮੁ ਮਿਲਿਆ ਕਰਮੁ ਹੋਆ ਧੁਰਿ ਕਦੇ ॥
ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ ॥੪॥੧॥

ਸ੍ਰੀ ਗੁਰੂ ਜੀ ਕਹਤੇ ਹੈਂ (ਕਦੇ) ਜਬ ਕਬੀ ਜਿਨ ਕੋ ਨਾਮ ਮਿਲਾ ਹੈ ਤਿਨ ਕੋ (ਧੁਰਿ) ਆਦਿ ਸੇ ਹੀ (ਕਰਮੁ) ਕ੍ਰਿਪਾ ਭਈ ਹੈ ਤੋ ਮਿਲਾ ਹੈ ਐਸਾ ਸਮਝੋ ਸਭ ਜੀਵ ਪਰਮੇਸਰ ਨੇ ਆਪ ਹੀ ਉਤਪਤ ਕੀਏ ਹੈਂ ਅਰ ਆਪ ਹੀ ਦ੍ਰਿਸ਼ਟੀ ਕਰਤਾ ਹੈ। ਅਰਥਾਤ ਪਾਲਤਾ ਹੈ॥੪॥੧॥

ਵਡਹੰਸੁ ਮਹਲਾ ੧ ॥

ਕਰਹੁ ਦਇਆ ਤੇਰਾ ਨਾਮੁ ਵਖਾਣਾ ॥
ਸਭ ਉਪਾਈਐ ਆਪਿ ਆਪੇ ਸਰਬ ਸਮਾਣਾ ॥

ਹੇ ਅਕਾਲ ਪੁਰਖ ਤੁਮ ਦਇਆ ਕਰੋ ਮੈਂ ਤੇਰਾ ਨਾਮ ਉਚਾਰਨ ਕਰੂੰ॥ ਤੈਨੇ ਆਪ ਹੀ ਸਾਰੀ ਸ੍ਰਿਸ਼ਟੀ ਉਤਪੰਨ ਕਰੀ ਹੈ ਔਰ ਆਪ ਹੀ ਸਭ ਮੇਂ ਸਮਾਇ ਰਹਾ ਹੈਂ॥

ਸਰਬੇ ਸਮਾਣਾ ਆਪਿ ਤੂਹੈ ਉਪਾਇ ਧੰਧੈ ਲਾਈਆ ॥
ਇਕਿ ਤੁਝ ਹੀ ਕੀਏ ਰਾਜੇ ਇਕਨਾ ਭਿਖ ਭਵਾਈਆ ॥

ਸਰਬ ਮੈਂ ਤੂੰ ਆਪ ਹੀ ਸਮਾਇਆ ਹੈਂ। ਔਰ ਉਪਾਇ ਕਰਕੇ ਤੈਨੇ ਸਭ ਸ੍ਰਿਸ਼ਟੀ ਕੋ ਧੰਧੇ ਮੇਂ ਲਗਾਇ ਦੀਆ ਹੈ। ਤੈਨੇ ਆਪ ਹੀ ਇਕ ਤੋ ਰਾਜੇ ਕਰ ਦੀਏ ਹੈਂ ਔਰ ਇਕਨੋਂ ਕੋ ਭਿਖਿਆ ਮਾਂਗਨੇ ਹੇਤ ਫਿਰਾਈਦਾ ਹੈ॥

ਲੋਭੁ ਮੋਹੁ ਤੁਝੁ ਕੀਆ ਮੀਠਾ ਏਤੁ ਭਰਮਿ ਭੁਲਾਣਾ ॥
ਸਦਾ ਦਇਆ ਕਰਹੁ ਅਪਣੀ ਤਾਮਿ ਨਾਮੁ ਵਖਾਣਾ ॥੧॥

ਜੀਵੋਂ ਕੋ ਤੈਨੇ ਲੋਭ ਔ ਮੋਹ ਮੀਠਾ ਕਰ ਦੀਆ ਹੈ (ਏਤੁ) ਇਸ ਭਰਮ ਕਰ ਭੂਲਾ ਹੂਆ ਹੈ ਹੇ ਸੁਆਮੀ ਜਬ ਤੁਮ ਅਪਨੀ ਦਇਆ ਕਰੋ (ਤਾਮਿ) ਤਬ ਮੈਂ ਨਿਤ ਹੀ ਤੁਮਾਰਾ ਨਾਮ ਉਚਾਰਨ ਕਰੂੰ ਭਾਵ ਇਹ ਕਿ ਬਿਨਾਂ ਤੁਮਾਰੀ ਦਇਆ ਸੇ ਮੈਂ ਅਸਮਰਥ ਹੂੰ॥੧॥

ਨਾਮੁ ਤੇਰਾ ਹੈ ਸਾਚਾ ਸਦਾ ਮੈ ਮਨਿ ਭਾਣਾ ॥
ਦੂਖੁ ਗਇਆ ਸੁਖੁ ਆਇ ਸਮਾਣਾ ॥

ਹੇ ਭਗਵੰਤ ਤੇਰਾ ਨਾਮ ਸਚਾ ਹੈ ਇਸੀ ਤੇ ਸੋ ਨਾਮ ਮੇਰੇ ਮਨ ਕੋ ਸਦਾ ਅਛਾ ਲਗਾ ਹੈ। ਜਿਨੋਂ ਨੇ ਤੇਰਾ ਨਾਮ ਜਪਾ ਹੈ ਤਿਨਕਾ ਦੁਖ ਦੂਰ ਹੋ ਗਿਆ ਹੈ ਅਰ ਮਨ ਮੈਂ ਸੁਖ ਆਇ ਕਰ ਸਮਾਇ ਗਇਆ ਹੈ॥

ਗਾਵਨਿ ਸੁਰਿ ਨਰ ਸੁਘੜ ਸੁਜਾਣਾ ॥
ਸੁਰਿ ਨਰ ਸੁਘੜ ਸੁਜਾਣ ਗਾਵਹਿ ਜੋ ਤੇਰੈ ਮਨਿ ਭਾਵਹੇ ॥

ਸੁਰ ਨਰ ਚਤਰ ਸੁਜਾਣ ਸਭੀ ਆਪਕੇ ਜਸ ਕੋ ਗਾਉਤੇ ਹੈਂ। ਪਰੰਤੂ ਜੋ ਤੇਰੇ ਮਨ ਮੇਂ ਭਾਵਤੇ ਹੈਂ ਵਹੁ ਦੇਵਤਾ ਮਨਮੁਖ ਅਤੀ ਚਤਰ ਤੇਰੇ ਕੋ ਗਾਉਤੇ ਹੈਂ॥

ਮਾਇਆ ਮੋਹੇ ਚੇਤਹਿ ਨਾਹੀ ਅਹਿਲਾ ਜਨਮੁ ਗਵਾਵਹੇ ॥

ਔਰ ਜੋ ਮਾਇਆ ਕੋ ਮੋਹਿਤ ਕੀਏ ਹੂਏ ਸਿਮਰਨ ਨਹੀਂ ਕਰਤੇ ਹੈਂ ਸੋ ਪੁਰਸ ਜਨਮ ਕੋ (ਅਹਿਲਾ) ਬਿਅਰਥ ਗਵਾਇ ਲੇਤੇ ਹੈਂ॥

ਇਕਿ ਮੂੜ ਮੁਗਧ ਨ ਚੇਤਹਿ ਮੂਲੇ ਜੋ ਆਇਆ ਤਿਸੁ ਜਾਣਾ ॥
ਨਾਮੁ ਤੇਰਾ ਸਦਾ ਸਾਚਾ ਸੋਇ ਮੈ ਮਨਿ ਭਾਣਾ ॥੨॥

ਏਕ ਜੋ ਮਹਾਂ ਮੂਰਖ ਹੈ (ਮੂਲੇ) ਕਦਾਚਿਤ ਭੀ ਇਹ ਨਹੀਂ ਜਾਨਤੇ ਕਿ ਜੋ ਸੰਸਾਰ ਮੈਂ ਆਇਆ ਤਿਸਨੇ ਅੰਤ ਕੋ ਚਲੇ ਜਾਨਾ ਹੈ ਤੇਰਾ ਨਾਮ ਸਦਾ ਸਚਾ ਹੈ ਸੋ ਮੇਰੇ ਮਨ ਮੇਂ ਭਾਇਆ ਹੈ॥੨॥

ਤੇਰਾ ਵਖਤੁ ਸੁਹਾਵਾ ਅੰਮ੍ਰਿਤੁ ਤੇਰੀ ਬਾਣੀ ॥
ਸੇਵਕ ਸੇਵਹਿ ਭਾਉ ਕਰਿ ਲਾਗਾ ਸਾਉ ਪਰਾਣੀ ॥

ਹੇ ਪਰਮੇਸਰ ਤੇਰਾ ਦੀਆ ਇਹ ਮਨਮੁਖ ਜਨਮ ਵਖਤ ਸੋਭਨੀਕ ਹੈ। ਤੇਰੀ ਬੇਦ ਰੂਪ ਬਾਣੀ ਅੰਮ੍ਰਿਤ ਰੂਪ ਹੈ। ਪਰੰਤੂ ਸੋ ਪ੍ਰਾਨੀ ਪ੍ਰੇਮ ਸਹਤ ਸੇਵਕ ਬਨ ਕੇ ਤੇਰਾ ਸੇਵਨ ਕਰਤੇ ਹੈਂ ਜਿਨਕਉ ਤੇਰੇ ਮਿਲਨੇ ਕਾ (ਸਾਉ) ਸੁਆਦ ਲਗਾ ਹੈ॥

ਸਾਉ ਪ੍ਰਾਣੀ ਤਿਨਾ ਲਾਗਾ ਜਿਨੀ ਅੰਮ੍ਰਿਤੁ ਪਾਇਆ ॥

ਹੇ ਮਨ ਅਨੇਕ ਪ੍ਰਕਾਰ ਕੇ ਭੇਖੋਂ ਕੇ (ਵੇਸੁ) ਸਰੂਪ ਔ ਚਤਰਾਈਆਂ ਕੋ ਛੋਡ ਦੇਹੋ ਦੁਬਿਧਾ ਸੇ ਏਹ ਅੰਮ੍ਰਤ ਰੂਪ ਭਾਵ ਆਤਮ ਪ੍ਰਾਪਤੀ ਫਲ ਪ੍ਰਾਪਤ ਨਹੀਂ ਹੋਤਾ ਹੈ॥੧॥

ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ ॥

ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ ਰਹਾਉ ॥

ਹੇ ਮਨ ਸਥਿਰ ਰਹੁ ਮਤ ਕਹੀਂ ਦੌੜਤਾ ਫਿਰ ਬਾਹਰ ਢੂੰਢਨੇ ਸੇ ਤੁਝੇ ਬਹੁਤ ਦੁਖ ਪ੍ਰਾਪਤ ਹੋਇਗਾ ਹੇ ਜੀਉ ਇਸੀ ਤੇਰੇ ਘਰ ਸਰੀਰ ਅੰਦਰ ਅੰਤਹਕਰਣ ਘਟ ਮੈਂ ਚੈਤਨ ਰੂਪ ਅੰਮ੍ਰਿਤ ਭਰ ਰਹਾ ਹੈ॥੧॥

ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ ॥

ਹੇ ਮਨ ਅਵਗੁਣੋਂ ਕੋ ਤਿਆਗ ਕਰ ਗੁਨੋਂ ਕੋ ਦੌੜੋ ਭਾਵ ਲੈਣੇ ਵਾਸਤੇ ਜਤਨ ਕਰੋ ਕਿਯੋਂਕਿ ਅਵਗੁਨ ਕਰਕੇ ਪਸਚਾਤਾਪ ਕਰਨਾ ਪੜੇਗਾ॥

ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ ॥੨॥

ਹੇ ਮਨ ਜੀਉ (ਸਰ) ਭਲੇ (ਅਪਸਰ) ਬੁਰੇ ਕੀ ਵਾ ਸਮੇਂ ਕੁਸਮੇਂ ਕੀ ਖਬਰ ਨਹੀਂ ਜਾਨਤਾ ਹੈ ਇਸੀ ਤੇ ਬਾਰੰਬਾਰ ਵਿਸੇ ਰੂਪ ਕੀਚ ਮੇਂ ਅਪਨੇ ਆਪਕੋ ਡੁਬਾਵਤਾ ਹੈਂ॥੨॥

ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ ॥

ਹੇ ਝੂਠੇ ਮਨ ਤੇਰੇ ਅੰਤਰ ਤੋ ਲੋਭਾਦਿਕੋਂ ਕੀ ਬਹੁਤ ਮਲ ਲਗ ਰਹੀ ਹੈ ਔ ਬਾਹਰ ਸੇ ਕਿਆ ਨਾਉਤੇ ਹੋ ਇਸ ਨਾਉਨੇ ਸੇ ਕਿਆ ਹੋਗਾ॥

ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ ॥੩॥

ਹੇ ਮਨ ਜਬ ਤੁਮ ਗਰੋਂ ਦ੍ਵਾਰਾ ਸੁਧ ਨਾਮ ਜਪੋਗੇ ਤਬ (ਅੰਤਰ) ਭੇਦ ਬੁਧਿ ਗਤਿ ਅਰਥਾਤ ਨਾਸ ਹੋ ਜਾਇਗੀ॥

ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ ਸਚੁ ਗੁਰ ਬਚਨੀ ਫਲੁ ਪਾਹੀ ਜੀਉ ॥

ਲੋਭ ਕੋ ਹਟਾਇ ਕਰਕੇ ਝੂਠ ਅਰ ਨਿੰਦਿਆ ਕਾ ਤਜਾਗ ਕਰਹੁ ਸਚ ਨਿਸਚੇ ਕਰਕੇ ਗੁਰੋਂ ਕੇ ਬਚਨੋਂ ਕਰਕੇ ਮੋਖ ਫਲ ਕੋ ਪਾਵੇਗਾ॥

ਜਿਉ ਭਾਵੈ ਤਿਉ ਰਾਖਹੁ ਹਰਿ ਜੀਉ ਜਨ ਨਾਨਕ ਸਬਦਿ ਸਲਾਹੀ ਜੀਉ ॥੪॥੯॥

ਸ੍ਰੀ ਗੁਰੂ ਜੀ ਕਹਤੇ ਹੈਂ ਸਭ ਸੁਕਰਮੋਂ ਕੋ ਕਰ ਕਰਕੇ ਇਸ ਪ੍ਰਕਾਰ ਬੇਨਤੀ ਕਰੋ ਹੇ ਮਹਾਰਾਜ ਹਮ ਤੋ ਗੁਰੋਂ ਕੇ ਉਪਦੇਸ਼ ਦ੍ਵਾਰਾ ਆਪ ਕੀ ਉਸਤਤ ਕਰਨੇ ਹਾਰੇ ਦਾਸ ਹੈਂ ਜਿਸ ਪ੍ਰਕਾਰ ਆਪ ਕੀ ਇਛਾ ਹੋਇ ਤਿਸ ਪ੍ਰਕਾਰ ਹਮਕੋ ਰਾਖੀਏ॥ ਜੀਉ ਸੰਬੋਧਨ ਮੈਂ ਜਾਨ ਲੈਣਾ॥੪॥੯॥

ਸੋਰਠਿ ਮਹਲਾ ੧ ਪੰਚਪਦੇ ॥

ਪੁਨਾ ਮਨ ਪ੍ਰਤੀ ਉਪਦੇਸ਼॥

ਅਪਨਾ ਘਰੁ ਮੂਸਤ ਰਾਖਿ ਨ ਸਾਕਹਿ ਕੀ ਪਰ ਘਰੁ ਜੋਹਨ ਲਾਗਾ ॥

ਹੇ ਮਨ ਅਪਨਾ ਘਰ ਕਾਮਾਦਿਕ ਚੋਰੋਂ ਸੇ ਤੂੰ ਰਖ ਨਹੀਂ ਸਕਤਾ ਹੈਂ ਪਰਾਏ ਘਰੋਂ ਕੋ ਕੀ ਦੇਖਣੇ ਲਗਾ ਹੈਂ ਅਵਗੁਣੋਂ ਕੋ ਕਿਆ ਦੇਖਤਾ ਹੈਂ ਅਪਨੇ ਅਵਗੁਣੋਂ ਕੇ ਦੇਖ॥

ਘਰੁ ਦਰੁ ਰਾਖਹਿ ਜੇ ਰਸੁ ਚਾਖਹਿ ਜੋ ਗੁਰਮੁਖਿ ਸੇਵਕੁ ਲਾਗਾ ॥੧॥

ਹੇ ਮਨ ਜਬ ਤੂੰ ਪ੍ਰੇਮ ਰਸ ਕਾ ਸੁਆਦ ਲੇਹਿੰਗਾ ਤਬ ਅਪਨੇ ਘਰ ਕੇ (ਦਰੁ) ਬੀਚ ਸੁਭ ਗੁਣੋਂ ਕੋ ਰਾਖ ਸਕੈਂਗਾ। ਪਰਮੇਸ੍ਵਰ ਕਾ ਉਸੀ ਨੇ ਸੁਆਦ ਲੀਆ ਹੈ ਜੋ ਗੁਰੋਂ ਦੁਆਰੇ ਸੇਵਕ ਭਾਉ ਅੰਗੀਕਾਰ ਕਰ ਨਾਮ ਸਿਮਰਨ ਮੇਂ ਲਗਾ ਹੈ॥੧॥

ਮਨ ਰੇ ਸਮਝੁ ਕਵਨ ਮਤਿ ਲਾਗਾ ॥

ਨਾਮੁ ਵਿਸਾਰਿ ਅਨ ਰਸ ਲੋਭਾਨੇ ਫਿਰਿ ਪਛੁਤਾਹਿ ਅਭਾਗਾ ॥ ਰਹਾਉ ॥

ਹੇ ਪਿਆਰੇ ਤੂੰ ਸਮਝ ਕਰ ਕਿਸ ਖੋਟੀ ਮਤ ਮੇਂ ਲਗ ਰਹਾ ਹੈਂ ਅਕਾਲ ਪੁਰਖ ਕੇ ਨਾਮ ਕੋ ਭੂਲਜ ਕਰਕੇ ਤੇਰੇ ਅੰਤਹਕਰਣ (ਅਨ) ਹੋਰ ਭਾਵ ਮਿਥਿਆ ਰਸ ਮੇਂ ਲੁਭਾਇਮਾਨ ਹੋ ਰਹੇ ਹੈਂ ਹੇ ਅਭਾਗ ਜੀਵ ਤੂੰ ਇਸੀ ਕਰਕੇ ਫੇਰ ਪਛਤਾਵੈਂਗਾ॥

ਆਵਤ ਕਉ ਹਰਖ ਜਾਤ ਕਉ ਰੋਵਹਿ ਇਹੁ ਦੁਖੁ ਸੁਖੁ ਨਾਲੇ ਲਾਗਾ ॥

ਆਵਤੇ ਪਦਾਰਥ ਕੋ ਦੇਖ ਕਰ ਤੂੰ ਪ੍ਰਸੰਨ ਹੋਤਾ ਹੈਂ ਜਾਤੇ ਕਉ ਦੇਖ ਕਰ ਰੁਦਨ ਕਰਤਾ ਹੈਂ ਇਹ ਦੁਖ ਸੁਖ ਤੋ ਤੇਰੇ ਸਾਥ ਹੀ ਲਗ ਰਹਾ ਹੈ॥

ਆਪੇ ਦੁਖ ਸੁਖ ਭੋਗਿ ਭੋਗਾਵੈ ਗੁਰਮੁਖਿ ਸੋ ਅਨਰਾਗਾ ॥੨॥

ਜਬ ਤੂੰ ਗੁਰਮੁਖ ਹੋ ਕਰ ਪ੍ਰੇਮ ਕਰੈਂਗਾ ਤਬ ਤੇਰੀ ਇਹ ਦ੍ਰਿਸ਼ਟੀ ਹੋਇਗੀ ਕਿ ਸੋ ਅਕਾਲ ਪੁਰਖ ਆਪ ਹੀ ਸੁਖ ਔਰ ਸੁਖ ਕੇ ਭੋਗੋਂ ਕੋ ਭੁਗਾਵਤਾ ਹੈ॥੨॥

ਹਰਿ ਰਸ ਊਪਰਿ ਅਵਰੁ ਕਿਆ ਕਹੀਐ ਜਿਨਿ ਪੀਆ ਸੋ ਤ੍ਰਿਪਤਾਗਾ ॥

ਹਰਿ ਰਸ ਤੇ ਉਪਰ ਭਾਵ ਅਧਿਕ ਅਵਰ ਰਸ ਕਿਆ ਕਹੀਏ ਅਰਥਾਤ ਕੋਈ ਹੈ ਹੀ ਨਹੀਂ ਜਿਸਨੇ ਇਸ ਰਸ ਕੋ ਪਾਨ ਕੀਆ ਹੈ ਸੋਈ ਤ੍ਰਿਪਤਿ ਹੂਆ ਹੈ॥

ਮਾਇਆ ਮੋਹਿਤ ਜਿਨਿ ਇਹੁ ਰਸੁ ਖੋਇਆ ਜਾ ਸਾਕਤ ਦੁਰਮਤਿ ਲਾਗਾ ॥੩॥

ਮਾਇਆ ਕਰ ਮੋਹੇ ਹੁਏ ਜਿਸਨੇ ਏਹੁ ਹਰੀ ਦਾ ਰਸ ਖੋਇਆ ਭਾਵ ਰਸ ਤੇ ਅਪ੍ਰਾਪਤਿ ਰਹਾ ਹੈ ਸੋ ਸਾਕਤ ਖੋਟੀ ਸਿਖਿਆ ਮੇਂ ਜਾਇ ਲਗਾ ਹੈ॥੩॥

ਮਨ ਕਾ ਜੀਉ ਪਵਨਪਤਿ ਦੇਹੀ ਦੇਹੀ ਮਹਿ ਦੇਉ ਸਮਾਗਾ ॥

ਮਨ ਕਾ ਜੀਉ ਪਵਨ ਹੈ ਭਾਵ ਚੇਸਟਾ ਸ੍ਵਾਸੋਂ ਕੇ ਆਸ੍ਰਜ ਹੈ ਤਾਂ ਤੇ ਸ੍ਵਾਸ ਹੀ ਜੀਉ ਹੈ ਔਰ (ਪਵਨ) ਸ੍ਵਾਸੋਂ ਕਾ ਪਤੀ ਚਿਦਾਭਾਸ ਹੈ ਸੋਈ ਇਸ ਦੇਹ ਕਾ ਮਾਲਕ ਦੇਹੀ ਹੈ ਔਰ ਇਸ ਦੇਹੀ ਮੇਂ ਦੇਉ ਬ੍ਰਹਮ ਸਾਖਜੀ (ਸਮਾਗਾ) ਪੂਰਨ ਹੋ ਰਹਾ ਹੈ॥

ਜੇ ਤੂ ਦੇਹਿ ਤ ਹਰਿ ਰਸੁ ਗਾਈ ਮਨੁ ਤ੍ਰਿਪਤੈ ਹਰਿ ਲਿਵ ਲਾਗਾ ॥੪॥

ਹੇ ਮਨ ਜੇ ਤੂੰ ਆਪਣੀ ਬਿਰਤੀ ਕੋ ਤਿਸ ਮੇਂ ਦੇਹਿ ਤੋ ਹਰਿ ਰਸ ਕੇ (ਗਾਈ) ਗਾਨ ਕਰਨੇ ਵਾਲਾ ਹੋਇਕਰ ਹਰੀ ਮੈਂ ਪ੍ਰੀਤੀ ਕਰਕੇ ਲਾਗਾ ਹੂਆ ਤ੍ਰਿਪਤਿ ਹੋਵੈਗਾ ਵਾ ਐਸੇ ਬੇਨਤੀ ਕਰ ਹੇ ਹਰੀ ਜੇ ਤੂੰ ਦੇਵੇਂ ਤਾਂ (ਰਸੁ) ਪ੍ਰੇਮ ਕਰ ਤੈਨੂੰ ਗਾਵਾਂ ਤਬ ਮੇਰਾ ਮਨ ਹੇ ਹਰੀ ਬਿਰਤੀ ਲਗਾਇ ਕਰ ਤੇਰੇ ਮੈਂ ਲਗਾ ਹੂਆ ਤ੍ਰਿਪਤਿ ਹੋਵੈ॥੪॥

ਸਾਧਸੰਗਤਿ ਮਹਿ ਹਰਿ ਰਸੁ ਪਾਈਐ ਗੁਰਿ ਮਿਲਿਐ ਜਮ ਭਉ ਭਾਗਾ ॥

ਸਾਧ ਸੰਗਤ ਵਿਖੇ ਜਾਕਰ ਹਰੀ ਰਸ ਕੋ ਪਾਈਤਾ ਹੈ ਗੁਰੋਂ ਕੇ ਮਿਲਨੇ ਤੇ ਦਾਸੋਂ ਕੇ ਮਨ ਤੇ ਜਮ ਕਾ ਭੈ ਭਾਗਾ ਹੈ॥

ਨਾਨਕ ਰਾਮ ਨਾਮੁ ਜਪਿ ਗੁਰਮੁਖਿ ਹਰਿ ਪਾਏ ਮਸਤਕਿ ਭਾਗਾ ॥੫॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨਕੇ ਮਸਤਕ ਮੇਂ ਭਾਗ ਹੈਂ ਤਿਨ ਗੁਰਮੁਖੋਂ ਨੇ ਰਾਮ ਨਾਮ ਜਪਕੇ ਹਰਿ ਜੀ ਪਾਏ ਹੈਂ॥੫॥੧੦॥

## ਸੋਰਠਿ ਮਹਲਾ ੧ ॥

ਮਨ ਪ੍ਰਤਿ ਉਪਦੇਸ਼॥

ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ ॥

ਜਿਤਨੇ ਜੀਵ ਹੈਂ ਸਭ ਕੇ ਮਸਤਕ ਪਰ ਬਿਧਾਤਾ ਨੇ ਸੁਭਾਸੁਭ ਲੇਖ (ਧੁਰਾਹੂ) ਆਦਿ ਸੇ ਹੀ ਲਿਖਾ ਹੈ ਐਸਾ ਕੋਈ ਜੀਵ ਨਹੀਂ ਹੈ ਜੋ ਲੇਖ ਸੇ ਬਿਨਾਂ ਹੋਵੈ॥

ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ ॥੧॥

ਹਰੀ ਆਪ ਲੇਖ ਸੇ ਰਹਿਤ ਹੈ ਅਰ ਅਪਨੀ ਸ਼ਕਤੀ ਦੁਆਰੇ ਰਚ ਕੇ ਦੇਖ ਰਹਾ ਹੈ ਪੁਨਾ ਸੋਈ ਸਭ ਕੋ ਅਪਨੇ ਹੁਕਮ ਮੈਂ ਚਲਾਇ ਰਹਾ ਹੈ॥੧॥

ਮਨ ਰੇ ਰਾਮ ਜਪਹੁ ਸੁਖੁ ਹੋਈ ॥

ਅਹਿਨਿਸਿ ਗੁਰ ਕੇ ਚਰਨ ਸਰੇਵਹੁ ਹਰਿ ਦਾਤਾ ਭੁਗਤਾ ਸੋਈ ॥ ਰਹਾਉ ॥

ਹੇ ਮਨ ਰਾਮ ਨਾਮ ਕੋ ਜਪੋ ਤਬ ਤੁਝਕੋ ਸੁਖ ਪਰਾਪਤਿ ਹੋਇਗਾ॥ ਤਾਂ ਤੇ ਰਾਤ੍ਰ ਦਿਨ ਗੁਰੋਂ ਕੇ ਚਰਨਾਰ ਬਿੰਦ ਕੀ ਸੇਵਾ ਕਰੋ ਸੋਈ ਹਰਿ ਕਾ ਰੂਪ ਹੈ ਅਰੁ ਸੋ ਆਪ ਹੀ ਦਾਤਾ ਔਰ ਆਪ ਹੀ ਭੋਗਤਾ ਹੈ॥

ਪੰਨਾ ੫੯੯

ਜੋ ਅੰਤਰਿ ਸੋ ਬਾਹਰਿ ਦੇਖਹੁ ਅਵਰੁ ਨ ਦੂਜਾ ਕੋਈ ਜੀਉ ॥

ਜੋ ਪਰਮਾਤਮਾ ਸਰੀਰ ਕੇ ਅੰਤਰ ਹੈ ਸੋਈ ਬਾਹਰ ਭਾਵ ਬ੍ਰਹਮੰਡ ਮੈਂ ਦੇਖੋ ਔਰ ਦੂਸਰਾ ਕੋਈ ਨਹੀਂ ਹੈ॥

ਗੁਰਮੁਖਿ ਏਕ ਦ੍ਰਿਸਟਿ ਕਰਿ ਦੇਖਹੁ ਘਟਿ ਘਟਿ ਜੋਤਿ ਸਮੋਈ ਜੀਉ ॥੨॥

ਜਿਸ ਨੇ ਅਪਨੀ ਜੋਤਿ ਘਟਿ ਘਟਿ ਮੇਂ (ਸਮੋਈ) ਮਿਲਾਈ ਹੈ ਗੁਰੂ ਦੁਆਰੇ ਤਿਸ ਕੋ ਦ੍ਰਿਸਟੀ ਕਰ ਏਕ ਅਦ੍ਵੈਤ ਦੇਖੋ॥੨॥

ਚਲਤੌ ਠਾਕਿ ਰਖਹੁ ਘਰਿ ਅਪਨੈ ਗੁਰ ਮਿਲਿਐ ਇਹ ਮਤਿ ਹੋਈ ਜੀਉ ॥

ਇਸ ਚਲਾਇਮਾਨ ਮਨਕੋ (ਘਰਿ) ਅਪਨੇ ਸਰੂਪ ਮੈਂ (ਠਾਕਿ) ਇਸਥਿਤ ਕਰ ਰਾਖੋ ਜੋ ਗੁਰੋਂ ਸੇ ਮਿਲੇ ਹੈਂ ਤਿਨਕੀ ਯਹ ਮਤ ਹੋਈ ਹੈ ਵਾ ਗੁਰੋਂ ਕੇ ਮਿਲਨੇ ਤੇ ਇਹੁ ਮਤਿ ਅਦ੍ਵੈਤ ਭਾਵਨਾ ਵਾਲੀ ਬੁਧੀ ਪ੍ਰਾਪਤਿ ਹੋਤੀ ਹੈ॥

ਦੇਖਿ ਅਦ੍ਰਿਸਟੁ ਰਹਉ ਬਿਸਮਾਦੀ ਦੁਖੁ ਬਿਸਰੈ ਸੁਖੁ ਹੋਈ ਜੀਉ ॥੩॥

(ਅਦ੍ਰਿਸਟੁ) ਜੋ ਕਿਸੀ ਕੋ ਦਿਖਲਾਈ ਨਹੀਂ ਪੜਤਾ ਐਸੇ ਪਰਮਾਤਮਾ ਕੋ ਸਰਬ ਮੈਂ ਪੂਰਣ ਦੇਖ ਕਰਕੇ ਆਪ ਹੀ (ਬਿਸਮਾਦੀ) ਅਸਚਰਜ ਰੂਪ ਹੋਇ ਰਹੋ ਹੇ ਮਨ ਤਬ ਦੁਖ ਬਿਸਰੈਗਾ ਅਰ ਸੁਖੁ ਪ੍ਰਪਤਿ ਹੋਵੈਗਾ॥੩॥

ਪੀਵਹੁ ਅਪਿਉ ਪਰਮ ਸੁਖੁ ਪਾਈਐ ਨਿਜ ਘਰਿ ਵਾਸਾ ਹੋਈ ਜੀਉ ॥

ਜਬ ਨਾਮ ਰੂਪੀ (ਅਪਿਉ) ਅੰਮ੍ਰਿਤ ਕੋ ਪਾਨ ਕਰੋਗੇ ਤਬ ਸਰੂਪ ਮੈਂ (ਵਾਸਾ) ਨਿਵਾਸ ਹੋਵੈਗਾ ਪੁਨਾ ਪਰਮ ਸੁਖ ਭਾਵ ਆਤਮ ਸੁਖ ਪਾਈਐਗਾ॥

ਜਨਮ ਮਰਣ ਭਵ ਭੰਜਨੁ ਗਾਈਐ ਪੁਨਰਪਿ ਜਨਮੁ ਨ ਹੋਈ ਜੀਉ ॥੪॥

ਜਨਮ ਮਰਨ ਕੇ ਭਯ ਕੇ ਦੂਰ ਕਰਨੇਹਾਰਾ ਅਕਾਲ ਪੁਰਖ ਜਬ ਗਾਈਐਗਾ ਭਾਵ ਗਾਇਨ ਕਰੇਗਾ ਤਬ (ਪੁਨਰਪਿ) ਨਿਹਚੇ ਕਰ ਫੇਰ ਤੇਰੇ ਕੋ ਜਨਮੁ ਨਹੀਂ ਹੋਇਗਾ ਪਰ ਤੂੰ ਐਸੇ ਹੰਗ੍ਰਹ ਉਪਾਸਨਾ ਕਰੁ॥੪॥

ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥

ਜੋ ਤਤ੍ਵ ਰੂਪ ਨਿਰੰਜਨ ਪਰਮਾਤਮਾ ਹੈ ਜਿਸਕੀ (ਜੋਤਿ ਸਬਾਈ) ਚੇਤਨ ਸੱਤਾ ਸਰਬਤ੍ਰ ਮੇਂ ਆਈ ਹੁਈ ਭਾਵ ਪੂਰਣ ਹੈ॥ ਸੋ ਮੈਂ ਹੀ ਹੂੰ ਅਰੁ ਮੈਂ ਸੋ ਹੈ ਮੇਰੇ ਮੇਂ ਅਰੁ ਉਸਮੇਂ ਕੋਈ ਭੇਦੁ ਨਹੀਂ ਹੈ॥

ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥੫॥੧੧॥

ਸ੍ਰੀ ਗੁਰੂ ਜੀ ਕਹਤੇ ਹੈਂ (ਅਪਰੰਪਰੁ) ਸਭ ਜੀਵੋਂ ਤੇ ਪਰੇ ਜੋ ਪਾਰਬ੍ਰਹਮ ਪਰਮੇਸ੍ਵਰ ਹੈ ਗੁਰੂ ਦਆਰੇ ਸੋਈ ਮੁਝ ਕੋ ਪ੍ਰਾਪਤਿ ਹੁਆ ਹੈ॥੫॥੧੧॥ ਮਨਪ੍ਰਤਿ ਉਪਦੇਸ॥

ਸੋਰਠਿ ਮਹਲਾ ੧ ਘਰੁ ੩

ੴ ਸਤਿਗੁਰ ਪ੍ਰਸਾਦਿ ॥

ਜਾ ਤਿਸੁ ਭਾਵਾ ਤਦ ਹੀ ਗਾਵਾ ॥

ਤਾ ਗਾਵੈ ਕਾ ਫਲੁ ਪਾਵਾ ॥

ਜੋ ਤਿਸ ਅਕਾਲ ਪੁਰਖ ਕੋ (ਭਾਵਾ) ਅੱਛਾ ਲਗਾ ਤਬ ਮੈਂ ਤਿਸ ਕੋ ਗਾਵਾ ਪੁਨਾ ਗਾਨ ਕਰਨੇ ਕੇ ਫਲ ਕੋ ਪਾਵਾ॥

ਗਾਵੇ ਕਾ ਫਲੁ ਹੋਈ ॥
ਜਾ ਆਪੇ ਦੇਵੈ ਸੋਈ ॥੧॥

ਪਰੰਤੂ ਗਾਉਨੇ ਕਾ ਫਲ ਤੌਂ ਹੋਤਾ ਹੈ ਜਬ ਸੋ ਅਕਾਲ ਪੁਰਖੁ ਆਪ ਹੀ ਕ੍ਰਿਪਾ ਕਰ ਦੇਤਾ ਹੈ॥੧॥

ਮਨ ਮੇਰੇ ਗੁਰ ਬਚਨੀ ਨਿਧਿ ਪਾਈ ॥
ਤਾ ਤੇ ਸਚ ਮਹਿ ਰਹਿਆ ਸਮਾਈ ॥ ਰਹਾਉ ॥

ਮੇਰੇ ਮਨ ਨੇ ਗੁਰੋਂ ਕੇ ਬਚਨੋਂ ਦ੍ਵਾਰਾ ਆਤਮ ਬੋਧ ਰੂਪ ਨਿਧ ਪਾਈ ਹੈ ਤਿਸੀ ਕਰਕੇ ਮੈਂ ਸਚ ਰੂਪ ਪਰਮਾਤਮਾ ਮੇਂ ਸਮਾਇ ਰਹਾ ਹੂੰ॥

ਗੁਰ ਸਾਖੀ ਅੰਤਰਿ ਜਾਗੀ ॥
ਤਾ ਚੰਚਲ ਮਤਿ ਤਿਆਗੀ ॥

ਜਬ ਗੁਰੋਂ ਕੀ (ਸਾਖੀ) ਸਿਖ੍ਯਾ ਅੰਤਰ ਪ੍ਰਕਾਸ ਕਰਤੀ ਭਈ ਤਬ ਬੁਧੀ ਨੇ ਚੰਚਲਤਾ ਤਿਆਗੀ ਹੈ॥

ਗੁਰ ਸਾਖੀ ਕਾ ਉਜੀਆਰਾ ॥
ਤਾ ਮਿਟਿਆ ਸਗਲ ਅੰਧ੍ਯਾਰਾ ॥੨॥

ਇਸ ਪ੍ਰਕਾਰ ਜਬ ਗੁਰ ਸਿਖ੍ਯਾ ਕਾ ਚਾਨਣ ਹੂਆ ਹੈ ਤਬ ਅਗਿਆਨ ਰੂਪ ਅੰਧੇਰਾ ਸਭ ਮਿਟ ਗ੍ਯਾ ਹੈ॥੨॥

ਗੁਰ ਚਰਨੀ ਮਨੁ ਲਾਗਾ ॥
ਤਾ ਜਮ ਕਾ ਮਾਰਗੁ ਭਾਗਾ ॥

ਜਬ ਗੁਰੋਂ ਕੇ ਚਰਨਾਰਬਿੰਦੋਂ ਮੇਂ ਮਨੁ ਲਾਗਾ ਹੈ ਤਬ ਜਮ ਮਾਰਗ ਕਾ ਭੈ ਭਾਗਾ ਹੈ॥

ਭੈ ਵਿਚਿ ਨਿਰਭਉ ਪਾਇਆ ॥
ਤਾ ਸਹਜੈ ਕੈ ਘਰਿ ਆਇਆ ॥੩॥

ਜਬ ਵਾਹਿਗੁਰੂ ਕੇ ਭਯ ਮੈਂ ਰਹਾ ਹੈ ਤਬ ਨਿਰਭਉ ਜੋ ਨਿਜਾਨੰਦ ਪਦ ਹੈ ਤਿਸ ਕੋ ਪਾਇਆ ਔ ਤਬ ਹੀ ਮਨ (ਸਹਜੈ) ਸੁਭਾਵਕ ਘਰ ਭਾਵ ਰਿਦੇ ਮੈਂ ਇਸਥਿਤਿ ਹੂਆ ਹੈ ਵਾ ਸ਼ਾਂਤੀ ਮੈਂ ਪ੍ਰਾਪਤਿ ਹੂਆ ਹੈ॥੩॥

ਭਣਤਿ ਨਾਨਕੁ ਬੂਝੈ ਕੋ ਬੀਚਾਰੀ ॥
ਇਸੁ ਜਗ ਮਹਿ ਕਰਣੀ ਸਾਰੀ ॥

ਸ੍ਰੀ ਗੁਰੂ ਜੀ ਕਹਤੇ ਹੈਂ ਇਸ ਭੇਦ ਕੋ ਕੋਈ ਬਿਚਾਰਵਾਨ ਬੂਝਤਾ ਹੈ ਕਿਆ ਭੇਦ ਇਸ ਸੰਸਾਰ ਮੈਂ ਸ਼ੁਭ ਕਰਣੀ ਭਾਵ ਭਗਤੀ ਹੀ ਸ੍ਰੇਸ਼ਟ ਹੈ॥

ਕਰਣੀ ਕੀਰਤਿ ਹੋਈ ॥
ਜਾ ਆਪੇ ਮਿਲਿਆ ਸੋਈ ॥੪॥੧॥੧੨॥

ਤਿਸਕੀ ਸ਼ੁਭ ਕਰਨੀ ਕੀ ਕੀਰਤ ਹੋਤੀ ਹੈ ਜਬ ਪੁਰਸ਼ ਮੈਂ ਪਰਮੇਸ਼੍ਵਰ ਕੀ ਕੀਰਤੀ ਉਚਾਰਨ ਰੂਪੀ ਕਰਣੀ ਪ੍ਰਾਪਤਿ ਹੋਈ ਹੈ ਤਬ ਸੋ ਪਰਮੇਸ੍ਵਰ ਪੁਰਖ ਕੋ ਆਪ ਹੀ ਮਿਲਿਆ ਹੈ॥੪॥੧॥੧੨॥

ਸੋਰਠਿ ਮਹਲਾ ੩ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਸੇਵਕ ਸੇਵ ਕਰਹਿ ਸਭਿ ਤੇਰੀ ਜਿਨ ਸਬਦੈ ਸਾਦੁ ਆਇਆ ॥

ਸਨਮੁਖ ਬੇਨਤੀ॥ ਹੇ ਸ੍ਵਾਮੀ ਜਿਨ ਕੋ ਤੇਰੇ (ਸਬਦੈ) ਉਪਦੇਸ਼ ਕਾ (ਸਾਦੁ) ਰਸ ਮਿਲਾ ਹੈ ਵਹੁ ਸੇਵਕ ਸਭ ਤੇਰੀ ਸੇਵਾ ਕਰਤੇ ਹੈਂ॥

ਗੁਰ ਕਿਰਪਾ ਤੇ ਨਿਰਮਲੁ ਹੋਆ ਜਿਨਿ ਵਿਚਹੁ ਆਪੁ ਗਵਾਇਆ ॥

ਗੁਰੋਂ ਕੀ ਕ੍ਰਿਪਾ ਸੇ ਜਿਨੋਂ ਨੇ (ਆਪੁ) ਹੰਕਾਰ ਗਵਾਇਆ ਹੈ ਤਿਨੋਂ ਕਾ ਮਨ ਸੁਧ ਹੂਆ ਹੈ॥

ਅਨਦਿਨੁ ਗੁਣ ਗਾਵਹਿ ਨਿਤ ਸਾਚੇ ਗੁਰ ਕੈ ਸਬਦਿ ਸੁਹਾਇਆ ॥੧॥

ਹੇ ਸਾਚੇ ਪਰਮੇਸ੍ਰਰ ਜੋ ਗੁਰੋਂ ਕੇ ਉਪਦੇਸ਼ ਕਰ ਤੇਰੇ ਗੁਨੋਂ ਕੋ ਰਾਤ੍ਰ ਦਿਨ (ਨਿਤ) ਨਿਰੰਤਰ ਗਾਵਤੇ ਹੈਂ ਤਿਨਕਾ ਸਭੀ ਕਛੁ ਸੋਭਨੀਕ ਹੂਆ ਹੈ॥

ਮੇਰੇ ਠਾਕੁਰ ਹਮ ਬਾਰਿਕ ਸਰਣਿ ਤੁਮਾਰੀ ॥

ਏਕੋ ਸਚਾ ਸਚੁ ਤੂ ਕੇਵਲੁ ਆਪਿ ਮੁਰਾਰੀ ॥ ਰਹਾਉ ॥

ਹੇ ਮੇਰੇ ਠਾਕਰ ਹਮ ਬਾਲਕ ਆਪਕੀ ਸਰਣ ਹੈਂ ਹੇ ਮੁਰਾਰੀ ਨਿਸਚੇ ਕਰਕੇ (ਇਕੋ) ਅਦੁਤੀਯ ਤੂੰ ਆਪ ਹੀ ਕੇਵਲ ਸੁਧ ਔ ਸਾਚਾ ਹੈਂ॥

ਜਾਗਤ ਰਹੇ ਤਿਨੀ ਪ੍ਰਭੁ ਪਾਇਆ ਸਬਦੇ ਹਉਮੈ ਮਾਰੀ ॥

ਜੋ ਅਗਯਾਨ ਨਿਦ੍ਰਾ ਸੇ ਜਾਗਤੇ ਰਹੇ ਹੈਂ ਔਰ ਗੁਰ ਉਪਦੇਸ਼ ਕਰਕੇ ਹਉਮੈ ਮਾਰੀ ਹੈ ਹੇ ਪ੍ਰਭੂ ਤਿਨੋ ਹੀ ਨੇ ਆਪਕੋ ਪਾਇਆ ਹੈ॥

ਗਿਰਹੀ ਮਹਿ ਸਦਾ ਹਰਿ ਜਨ ਉਦਾਸੀ ਗਿਆਨ ਤਤ ਬੀਚਾਰੀ ॥

ਐਸੇ ਗਿਆਨ ਤੱਤ੍ਵ ਕੇ ਬੀਚਾਰਨੇ ਵਾਲੇ ਮਹਾਤਮਾ ਹਰਿ ਦੇ ਦਾਸ ਗ੍ਰਿਹਸਤ ਹੀ ਮੇਂ ਉਦਾਸ ਰਹਤੇ ਹੈਂ॥

ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਹਰਿ ਰਾਖਿਆ ਉਰ ਧਾਰੀ ॥੨॥

ਤਿਨੋਂ ਨੇ ਸਤਿਗੁਰੋਂ ਕਾ ਸੇਵਨ ਕਰਕੇ ਨਿਤ ਸੁਖ ਕੋ ਪਾਯਾ ਹੈ ਪੁਨਾ ਹਰੀ ਕੋ ਹ੍ਰਿਦਯ ਮੇਂ ਧਾਰਨ ਕਰ ਰਖਾ ਹੈ॥੨॥

ਇਹੁ ਮਨੂਆ ਦਹ ਦਿਸਿ ਧਾਵਦਾ ਦੂਜੈ ਭਾਇ ਖੁਆਇਆ ॥

ਯਹ ਮਨ ਦ੍ਵੈਤ ਭਾਵਨਾ ਕਾ ਭਲਾਇਆ ਹੂਆ ਦਸੋ ਦਿਸਾ ਮੇਂ ਦੌੜਤਾ ਹੈ॥

ਪੰਨਾ ੬੦੦

ਮਨਮੁਖ ਮੁਗਧੁ ਹਰਿ ਨਾਮੁ ਨ ਚੇਤੈ ਬਿਰਥਾ ਜਨਮੁ ਗਵਾਇਆ ॥

ਹੇ ਹਰਿ ਮਨਮੁਖ ਮੂਰਖ ਜੋ ਤੇਰਾ ਨਾਮ ਸਿਮਰਨ ਨਹੀਂ ਕਰਤੇ ਹੈਂ ਤਿਨੋਂ ਨੇ ਅਪਨੇ ਜਨਮ ਪਦਾਰਥ ਕੋ ਬਯਰਥ ਹੀ ਖੋਯਾ ਹੈ॥

ਸਤਿਗੁਰੁ ਭੇਟੇ ਤਾ ਨਾਉ ਪਾਏ ਹਉਮੈ ਮੋਹੁ ਚੁਕਾਇਆ ॥੩॥

ਜਬ ਸਤਗੁਰੋਂ ਸੇ ਮਿਲੈ ਤਬ ਨਾਮ ਕੋ ਪਾਵਤਾ ਹੈ ਜਿਨੋਂ ਨੇ ਨਾਮ ਪਾਇਆ ਹੈ ਤਿਨੋਂ ਨੇ ਹੰਤਾ ਮਮਤਾ ਅਰ ਮੋਹ ਕੋ ਮਨ ਸੇ ਉਠਾਇਆ ਭਾਵ ਦੂਰ ਕੀਆ ਹੈ॥

ਹਰਿ ਜਨ ਸਾਚੇ ਸਾਚੁ ਕਮਾਵਹਿ ਗੁਰ ਕੈ ਸਬਦਿ ਵੀਚਾਰੀ ॥

ਹੇ ਹਰੀ ਸਚੇ ਜੋ ਗੁਰੋਂ ਕੇ ਉਪਦੇਸ਼ ਕਰ ਵੀਚਾਰਵਾਨ ਹੂਏ ਹੈਂ ਸੋ ਤੇਰੇ ਦਾਸ ਸਚ ਕਾ ਕਮਾਵਣਾ ਕਰਤੇ ਹੈਂ॥

ਆਪੇ ਮੇਲਿ ਲਏ ਪ੍ਰਭਿ ਸਾਚੈ ਸਾਚੁ ਰਖਿਆ ਉਰ ਧਾਰੀ ॥

ਸੋ ਹੇ ਸਚੇ ਪ੍ਰਭੂ ਜਿਨੋਂ ਨੇ ਤੇਰੇ ਸਚ ਨਾਮ ਕੋ ਹ੍ਰਿਦਜ ਮੇਂ ਧਾਰਨ ਕਰ ਰਖਿਆ ਹੈ ਸੋ ਆਪਨੇ ਆਪਨੇ ਸਾਥ ਹੀ ਮੇਲ ਲੀਏ ਹੈਂ।

ਨਾਨਕ ਨਾਵਹੁ ਗਤਿ ਮਤਿ ਪਾਈ ਏਹਾ ਰਾਸਿ ਹਮਾਰੀ ॥੪॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸ੍ਵਾਮੀ ਤੇਰੇ ਨਾਮ ਹੀ ਸੇ ਮੁਕਤਿ ਔ ਬੁਧਿ ਪ੍ਰਾਪਤਿ ਹੋਈ ਹੈ ਤਾਂ ਤੇ ਹਮਾਰੀ ਭੀ ਯਹੀ (ਰਾਸਿ) ਪੂੰਜੀ ਹੈ॥੪॥੧॥

ਸੋਰਠਿ ਮਹਲਾ ੩ ॥

ਭਗਤਿ ਖਜਾਨਾ ਭਗਤਨ ਕਉ ਦੀਆ ਨਾਉ ਹਰਿ ਧਨੁ ਸਚੁ ਸੋਇ ॥

ਹੇ ਭਾਈ ਅਪਨੇ ਨਾਮ ਜਪਾਦਿ ਭਗਤੀ ਰੂਪ ਸਚੇ ਧਨ ਕਾ ਜੋ ਖਜਾਨਾ ਹੈ ਸੋ ਹਰੀ ਨੇ ਅਪਨੇ ਭਗਤੋਂ ਕੋ ਦੀਆ ਹੈ।

ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ ਕਿਨੈ ਨ ਕੀਮਤਿ ਹੋਇ ॥

ਜਿਸ ਭਗਤਿ ਖਜਾਨੇ ਮੇਂ ਨਾਮ ਧਨ (ਅਖੁਟੁ) ਤੋਟ ਸੇ ਰਹਤ ਹੈ ਕਬੀ (ਨਿਖੁਟੈ) ਕਮਤੀ ਨਹੀਂ ਹੋਤਾ ਹੈ ਔਰ ਕਿਸੀ ਸੇ ਉਸ ਖਜਾਨੇ ਕੀ (ਕੀਮਤਿ) ਵਾ ਮੋਲ ਨਹੀਂ ਹੋ ਸਕਤਾ ਹੈ॥

ਨਾਮ ਧਨਿ ਮੁਖ ਉਜਲੇ ਹੋਏ ਹਰਿ ਪਾਇਆ ਸਚੁ ਸੋਇ ॥੧॥

ਜਿਨੋਂ ਨੇ ਸੋ ਸਚੇ ਹਰੀ ਕੇ ਨਾਮ ਧਨ ਕੋ ਪਾਯਾ ਹੈ ਤਿਨੋਂ ਨੇ ਮੁਖ ਉਜਲ ਹੂਏ ਹੈਂ॥੧॥

ਮਨ ਮੇਰੇ ਗੁਰ ਸਬਦੀ ਹਰਿ ਪਾਇਆ ਜਾਇ ॥

ਬਿਨੁ ਸਬਦੈ ਜਗੁ ਭੁਲਦਾ ਫਿਰਦਾ ਦਰਗਹ ਮਿਲੈ ਸਜਾਇ ॥ ਰਹਾਉ ॥

ਹੇ ਮੇਰੇ ਮਨ ਗੁਰ (ਸਬਦੀ) ਉਪਦੇਸ ਸੇ ਹਰੀ ਕੀ ਪ੍ਰਾਪਤੀ ਹੋਤੀ ਹੈ। ਗੁਰ ਉਪਦੇਸ਼ ਸੇ ਬਿਨਾਂ ਸਾਰਾ ਸੰਸਾਰ ਭੂਲਦਾ ਫਿਰਤਾ ਹੈ ਅੰਤ ਕੋ ਦਰਗਹ ਮੇਂ ਸਜਾਇ ਮਿਲਤੀ ਹੈ॥

ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥

ਇਸ ਸਰੀਰ ਕੇ ਅੰਦਰ ਪਾਂਚ ਚੋਰ ਕਾਮ ਕ੍ਰੋਧ ਲੋਭ ਮੋਹ ਹੰਕਾਰ ਬਸਤੇ ਹੈਂ॥

ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ ॥

(ਅੰਮ੍ਰਿਤੁ) ਭਾਵ ਸ਼ੁਭ ਗੁਣੋਂ ਕੋ ਲੂਟਤੇ ਹੈਂ ਮਨਮੁਖ ਨਹੀਂ ਬੂਝਤੇ ਹੈਂ ਉਨਕੀ ਪੁਕਾਰ ਕੋ ਕੋਈ ਨਹੀਂ ਸੁਨਤਾ ਹੈ ਭਾਵ ਪ੍ਰਲੋਕ ਮੈਂ ਮਨਮੁਖ ਅਵਸ ਸਜਾ ਪਾਵਤੇ ਹੈਂ॥

ਅੰਧਾ ਜਗਤੁ ਅੰਧੁ ਵਰਤਾਰਾ ਬਾਝੁ ਗੁਰੂ ਗੁਬਾਰਾ ॥੨॥

ਮਾਯਾ ਕਰਕੇ ਸੰਸਾਰ ਅੰਧਾ ਹੋ ਰਹਾ ਹੈ ਔਰ ਤਿਸ ਸੰਸਾਰ ਕਾ (ਬਰਤਾਰਾ) ਬਯੋਹਾਰ ਭੀ ਅੰਧਾ ਹੈ ਬਿਨਾਂ ਸਤਗੁਰੋਂ ਸੇ (ਗੁਬਾਰ) ਅੰਧੇਰਾ ਹੋ ਰਹਾ ਹੈ॥੨॥

ਹਉਮੈ ਮੇਰਾ ਕਰਿ ਕਰਿ ਵਿਗੁਤੇ ਕਿਹੁ ਚਲੈ ਨ ਚਲਦਿਆ ਨਾਲਿ ॥

ਅਗਜਾਨੀ ਜੀਵ ਹੰਕਾਰ ਕਰਕੇ ਯਹ ਮੇਰਾ ਹੈ ਮੇਰਾ ਹੈ ਐਸੇ ਕਹ ਕਰਕੇ (ਵਿਗੁਤੇ) ਖਰਾਬ ਹੂਏ ਹੈਂ ਜਿਨ ਪਦਾਰਥੋਂ ਕੇ ਲੀਏ ਖਰਾਬ ਹੂਏ ਹੈਂ ਸੋ ਅੰਤ ਕੋ ਚਲਦਿਆਂ ਕੇ ਕਿਛੁ ਸਾਥ ਨਹੀਂ ਚਲਤਾ ਹੈ॥

ਗੁਰਮੁਖਿ ਹੋਵੈ ਸੁ ਨਾਮੁ ਧਿਆਵੈ ਸਦਾ ਹਰਿ ਨਾਮੁ ਸਮਾਲਿ ॥

ਜੋ ਗੁਰਮੁਖਿ ਹੋਤੇ ਹੈਂ ਸੋ ਰਿਦੇ ਕਰਕੇ ਹਰਿ ਕੇ ਨਾਮ ਕੋ ਧਯਾਉਤੇ ਹੈਂ ਔਰ ਬਾਣੀ ਕਰ ਭੀ ਸਦੀਵਕਾਲ ਹਰਿ ਕਾ ਨਾਮ ਸਿਮਰਨ ਕਰਤੇ ਹੈਂ॥

ਸਚੀ ਬਾਣੀ ਹਰਿ ਗੁਣ ਗਾਵੈ ਨਦਰੀ ਨਦਰਿ ਨਿਹਾਲਿ ॥੩॥

ਜੋ ਹਰੀ ਕੇ ਗੁਣਾਨੁਬਾਦ ਰੂਪ ਸਚੀ ਬਾਣੀ ਕੋ ਗਾਉਤੇ ਹੈਂ ਸੋ (ਨਦਰੀ) ਵਾਹਗੁਰੂ ਕੀ (ਨਦਰਿ) ਕ੍ਰਿਪਾ ਕਰਕੇ ਨਿਹਾਲ ਹੋਤੇ ਹੈਂ॥੩॥

ਸਤਿਗੁਰ ਗਿਆਨੁ ਸਦਾ ਘਟਿ ਚਾਨਣੁ ਅਮਰੁ ਸਿਰਿ ਬਾਦਿਸਾਹਾ ॥

ਸਤਿਗੁਰੋਂ ਕੋ ਦੀਏ ਹੂਏ ਗਿਆਨ ਕਾ ਸਦੀਵਕਾਲ ਜਿਨਕੇ ਘਟ ਮੇਂ (ਚਾਨਣੁ) ਪ੍ਰਕਾਸ਼ ਹੈ ਤਿਨਕਾ (ਅਮਰੁ) ਹੁਕਮ ਬਾਦਸ਼ਾਹੋਂ ਕੇ ਭੀ ਸਿਰ ਪਰ ਹੈ। ਭਾਵ ਮਹਾਤਮਾ ਕੇ ਚਰਨੋਂ ਪਰ ਪਾਤਸਾਹ ਨਮਸਕਾਰ ਕਰਤੇ ਹੈਂ ਔ ਤਿਨ ਕਾ ਹੁਕਮ ਮਾਨਤੇ ਹੈਂ॥

ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਰਾਮ ਨਾਮੁ ਸਚੁ ਲਾਹਾ ॥

ਜੋ ਰਾਤ ਦਿਨ ਭਗਤੀ ਕਰਤੇ ਹੈਂ ਤਿਨ ਕੋ (ਦਿਨੁ ਰਾਤੀ) ਰਾਤ੍ਰਿ ਸੇ ਦਿਨ ਹੂਆ ਹੈ ਭਾਵ ਅਗਜਾਨ ਨਸ਼ਟ ਔਰ ਗਜਾਨ ਪ੍ਰਾਪਤਿ ਹੂਆ ਹੈ ਔਰ ਤਿਨਾਂ ਕੋ ਰਾਮ ਨਾਮ ਕਾ ਸਚਾ ਲਾਹਾ ਪ੍ਰਾਪਤ ਹੂਆ ਹੈ॥

ਨਾਨਕ ਰਾਮ ਨਾਮਿ ਨਿਸਤਾਰਾ ਸਬਦਿ ਰਤੇ ਹਰਿ ਪਾਹਾ ॥੪॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਗੁਰੂ ਕੇ ਉਪਦੇਸ਼ ਮੇਂ ਰਾਤੇ ਹੈਂ ਤਿਨੋਂ ਨੇ (ਹਰਿ ਪਾਹਾ) ਹਰਿਕੋ ਪਾਸ ਜਾਨਿਆ ਹੈ ਔਰ ਰਾਮ ਨਾਮ ਕੇ ਜਪਨੇ ਸੇ ਤਿਨੋਂ ਕਾ ਸੰਸਾਰ ਸੇ ਨਿਸਤਾਰਾ ਹੂਆ ਹੈ॥੪॥੨॥ ਸਨਮੁਖ ਬੇਨਤੀ॥

ਸੋਰਠਿ ਮਃ ੩ ॥

ਦਾਸਨਿ ਦਾਸੁ ਹੋਵੈ ਤਾ ਹਰਿ ਪਾਏ ਵਿਚਹੁ ਆਪੁ ਗਵਾਈ ॥

ਹੇ ਹਰਿ ਜੀ ਜਬ ਪੁਰਸ਼ ਤੇਰੇ ਦਾਸੋਂ ਕਾ ਦਾਸ ਹੋਵੈ ਔ ਇਸ ਸਰੀਰ ਮੇਂ ਸੇ ਅਪਨਤ੍ਵ ਗਵਾਈ (ਹੋਵੈ) ਤਬ ਤੁਮਾਰੇ ਦਰਸ਼ਨ ਕੋ ਪਾਵੈ॥

ਭਗਤਾ ਕਾ ਕਾਰਜੁ ਹਰਿ ਅਨੰਦੁ ਹੈ ਅਨਦਿਨੁ ਹਰਿ ਗੁਣ ਗਾਈ ॥

ਹੇ ਹਰਿ ਅਨੰਦ ਸਰੂਪ ਤੇਰੇ ਹਰ ਪ੍ਰਕਾਰ ਕੇ ਗੁਨੋਂ ਕੇ ਰਾਤ ਦਿਨ ਗਾਯਨ ਕਰਨੇ ਵਾਲੇ ਬਨੇ ਰਹਨਾ ਯਹੀ ਭਗਤੋਂ ਕਾ ਕਾਰਜੁ ਹੈ॥

ਸਬਦਿ ਰਤੇ ਸਦਾ ਇਕ ਰੰਗੀ ਹਰਿ ਸਿਉ ਰਹੇ ਸਮਾਈ ॥੧॥

ਹੇ ਹਰਿ ਜੋ ਗੁਰ ਉਪਦੇਸ ਕਰ ਤੇਰੇ ਸਾਥ ਰਤੇ ਹੂਏ ਹੈਂ ਪੁਨਾ ਆਪ ਸੇ ਮਿਲ ਰਹੇ ਹੈਂ ਵਹੁ ਸਦੀਵਕਾਲ ਇਕ ਰੰਗੀ ਭਾਵ ਏਕ ਤੇਰੇ ਹੀ ਅਨੰਦ ਵਾਲੇ ਬਨੇ ਰਹਤੇ ਹੈਂ॥੧॥

ਹਰਿ ਜੀਉ ਸਾਚੀ ਨਦਰਿ ਤੁਮਾਰੀ ॥

ਆਪਣਿਆ ਦਾਸਾ ਨੋ ਕ੍ਰਿਪਾ ਕਰਿ ਪਿਆਰੇ ਰਾਖਹੁ ਪੈਜ ਹਮਾਰੀ ॥ ਰਹਾਉ ॥

ਹੇ ਹਰਿ ਜੀਉ ਆਪਕੀ ਦ੍ਰਿਸਟਿ ਸਚੀ ਹੈ ਅਪਨੇ ਦਾਸੋਂ ਕੇ ਭਾਵ ਹਮਕੋ ਕਿਰਪਾ ਕਰੁ ਹੇ ਪਜਾਰੇ ਇਸ ਪਰਕਾਰ ਹਮਾਰੀ (ਪੈਜ) ਪਤਿ ਰਾਖੁ ਲੇਵੋ॥

ਸਬਦਿ ਸਲਾਹੀ ਸਦਾ ਹਉ ਜੀਵਾ ਗੁਰਮਤੀ ਭਉ ਭਾਗਾ ॥

ਗੁਰੋਂ ਕੀ (ਮਤੀ) ਸਿਖਜਾ ਕਰਕੇ ਮੇਰਾ ਭਯ ਦੂਰ ਹੋ ਗਜਾ ਹੈ ਅਬ ਮੈਂ ਹੇ (ਸਬਦਿ) ਬ੍ਰਹਮ ਆਪਕੀ ਉਸਤਤ ਕਰਕੇ ਜੀਵਤਾ ਹੂੰ॥

ਮੇਰਾ ਪ੍ਰਭੁ ਸਾਚਾ ਅਤਿ ਸੁਆਲਿਉ ਗੁਰੁ ਸੇਵਿਆ ਚਿਤੁ ਲਾਗਾ ॥

ਤੂੰ ਜੋ ਮੇਰਾ ਸਾਚਾ ਪ੍ਰਭੂ (ਅਤਿ ਸੁਆਲਿਉ) ਅਤਿ ਸੁੰਦਰ ਹੈ ਜਬ ਮੈਨੇ ਗੁਰੋਂ ਕੋ ਸੇਵਨ ਕੀਆ ਹੈ ਤਬ ਤੇਰੇ ਮੇਂ ਮੇਰਾ ਚਿਤੁ ਲਾਗਾ ਹੈ॥

ਸਾਚਾ ਸਬਦੁ ਸਚੀ ਸਚੁ ਬਾਣੀ ਸੋ ਜਨੁ ਅਨਦਿਨੁ ਜਾਗਾ ॥੨॥

ਤੇਰਾ ਉਪਦੇਸ਼ ਭੀ ਸਚਾ ਹੈ (ਸਚੁ) ਨਿਹਚੇ ਕਰਕੇ ਤੇਰੀ ਬੇਦ ਰੂਪ ਬਾਣੀ ਭੀ ਸਚੀ ਹੈ ਜੋ ਪੁਰਖ ਇਸ ਭਾਂਤ ਜਾਨਤਾ ਹੈ ਸੋ ਰਾਤ੍ਰਿ ਦਿਨ ਮੋਹ ਨਿਦਰਾ ਸੇ ਜਾਗਾ ਹੈ॥

ਮਹਾ ਗੰਭੀਰੁ ਸਦਾ ਸੁਖਦਾਤਾ ਤਿਸ ਕਾ ਅੰਤੁ ਨ ਪਾਇਆ ॥

ਜੋ ਤੂੰ ਬੜਾ ਗੰਭੀਰ ਹੈਂ ਸਦੀਵਕਾਲ ਸੁਖ ਕਾ ਦਾਤਾ ਹੈਂ ਤਿਸੁ ਤੇਰੇ ਸਰੂਪ ਕਾ ਕਿਸੀ ਨੇ ਅੰਤੁ ਨਹੀਂ ਪਾਇਆ ਹੈ॥

ਪੂਰੇ ਗੁਰ ਕੀ ਸੇਵਾ ਕੀਨੀ ਅਚਿੰਤੁ ਹਰਿ ਮੰਨਿ ਵਸਾਇਆ ॥

ਜਿਨੋਂ ਨੇ ਪੂਰੇ ਗੁਰੋਂ ਕੀ ਸੇਵਾ ਕਰੀ ਹੈ ਤਿਨੋਂ ਨੇ ਹੇ (ਅਚਿੰਤ) ਹਰੀ ਤੁਝਕੋ ਮਨ ਮੇਂ ਬਸਾਇਆ ਹੈ॥

ਮਨੁ ਤਨੁ ਨਿਰਮਲੁ ਸਦਾ ਸੁਖੁ ਅੰਤਰਿ ਵਿਚਹੁ ਭਰਮੁ ਚੁਕਾਇਆ ॥੩॥

ਹੇ ਹਰਿ ਤਿਨਕਾ ਮਨ ਤਨ ਸੁਧ ਹੂਆ ਹੈ ਸਦਾ ਸੁਖੁ ਤਿਨ ਕੋ (ਅੰਤਰਿ) ਹ੍ਰਿਦੇ ਮੇਂ ਪ੍ਰਾਪਤ ਹੂਆ ਹੈ ਔ ਤਿਨੋਂ ਨੇ ਰਿਦੇ ਕੇ ਬੀਚ ਸੇ ਭ੍ਰਮੁ ਦੂਰ ਕੀਆ ਹੈ॥੩॥

ਹਰਿ ਕਾ ਮਾਰਗੁ ਸਦਾ ਪੰਥੁ ਵਿਖੜਾ ਕੋ ਪਾਏ ਗੁਰ ਵੀਚਾਰਾ ॥

ਹੇ ਹਰਿ ਆਪਕਾ ਬ੍ਰਹਮ ਗਿਆਨ ਰੂਪ ਸਨਾਤਨ ਮਾਰਗੁ ਸਦਾ (ਵਿਖੜਾ) ਕਠਿਨ ਹੈ ਗੁਰੋਂ ਕੇ ਬੀਚਾਰ ਦ੍ਵਾਰਾ ਕੋਈ ਬਿਰਲਾ ਇਸ ਮਾਰਗ ਕੋ ਪਾਉਤਾ ਹੈ॥

ਹਰਿ ਕੈ ਰੰਗਿ ਰਾਤਾ ਸਬਦੇ ਮਾਤਾ ਹਉਮੈ ਤਜੇ ਵਿਕਾਰਾ ॥

ਹੇ ਹਰਿ ਸੋਈ ਆਪਕੇ ਰੰਗ ਮੇਂ ਰਤਾ ਰਹਤਾ ਹੈ ਔ (ਸਬਦੇ) ਬ੍ਰਹਮ ਮੇਂ ਮਸਤ ਰਹਤਾ ਹੈ ਪੁਨਾ ਹੰਤਾ ਮਮਤਾ ਆਦਿਕ ਬਿਕਾਰ ਤਿਸਨੇ ਤਿਆਗੇ ਹੈਂ॥

ਨਾਨਕ ਨਾਮਿ ਰਤਾ ਇਕ ਰੰਗੀ ਸਬਦਿ ਸਵਾਰਣਹਾਰਾ ॥੪॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਐਸਾ ਜੋ ਪੁਰਖੁ ਨਾਮ ਮੇਂ ਰਾਤਾ (ਇਕਰੰਗੀ) ਅਨਨ੍ਯ ਭਗਤ ਹੈ ਸੋਈ ਹੇ ਵਾਹਿਗੁਰੂ (ਸਬਦਿ) ਉਪਦੇਸ ਦੇਕਰ ਅਰੋਂ ਕੋ ਭੀ ਸਵਾਰਨੇ ਵਾਲਾ ਹੋਤਾ ਹੈ॥

ਪੰਨਾ ੬੦੧

ਸੋਰਠਿ ਮਹਲਾ ੩ ॥

ਹਰਿ ਜੀਉ ਤੁਧੁ ਨੋ ਸਦਾ ਸਾਲਾਹੀ ਪਿਆਰੇ ਜਿਚਰੁ ਘਟ ਅੰਤਰਿ ਹੈ ਸਾਸਾ ॥

ਪੁਨਾ ਸਨਮੁਖ ਬੇਨਤੀ॥ ਹੇ ਹਰਿ ਜੀ ਪ੍ਯਾਰੇ ਜਬ ਤਕ ਹਮਾਰੇ ਸਰੀਰ ਮੇਂ ਸ੍ਵਾਸ ਹੈ ਤਬ ਤਕ ਸਦੀਵ ਤੇਰੀ ਹੀ ਉਸਤਤੀ ਕਰਤਾ ਰਹੂੰ॥

ਇਕੁ ਪਲੁ ਖਿਨੁ ਵਿਸਰਹਿ ਤੂ ਸੁਆਮੀ ਜਾਣਉ ਬਰਸ ਪਚਾਸਾ ॥

ਹੇ ਸਵਾਮੀ ਏਕ ਖਿ੍ਣ ਪਲ ਮਾਤ੍ਰ ਭੀ ਜੋ ਤੂੰ ਬਿਸਰ ਜਾਏ ਤੋ ਉਸਕੋ ਪਚਾਸ ਬਰਸ ਕੇ ਤੁਲ ਬੀਤੇ ਸਮਝੋ॥

ਹਮ ਮੂੜ ਮੁਗਧ ਸਦਾ ਸੇ ਭਾਈ ਗੁਰ ਕੈ ਸਬਦਿ ਪ੍ਰਗਾਸਾ ॥੧॥

ਹੇ ਭਾਈ ਭਾਵਤ ਰੂਪ ਹਰੀ ਹਮ ਸਦੀਵਕਾਲ ਮੂਰਖੋਂ ਸੇ ਭੀ ਮੂਰਖ ਸੇ ਅਬ ਗੁਰੋਂ ਕੇ ਉਪਦੇਸ ਕਰਕੇ ਤੇਰਾ ਪ੍ਰਕਾਸ ਹੂਆ ਹੈ॥੧॥

ਹਰਿ ਜੀਉ ਤੁਮ ਆਪੇ ਦੇਹੁ ਬੁਝਾਈ ॥

ਹਰਿ ਜੀਉ ਤੁਧੁ ਵਿਟਹੁ ਵਾਰਿਆ ਸਦ ਹੀ ਤੇਰੇ ਨਾਮ ਵਿਟਹੁ ਬਲਿ ਜਾਈ ॥ ਰਹਾਉ ॥

ਹੇ ਹਰਿ ਜੀ ਤੁਮ ਆਪ ਹੀ ਆਪਨੇ ਸ੍ਵਰੂਪ ਕੀ ਸਮਝ ਦੇਤੇ ਹੋ ਹੇ ਹਰਿ ਜੀ ਮੈਂ ਆਪ ਕੇ ਊਪਰ ਨਿਤ੍ਯ ਹੀ ਬਲਿਹਾਰ ਜਾਤਾ ਹੂੰ ਪੁਨਾ: ਤੇਰੇ ਨਾਮ ਉਪਰ ਸੇ ਭੀ ਬਲਿਹਾਰੇ ਜਾਤਾ ਹੂੰ॥

ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ ਭਾਈ ਸਬਦੇ ਹੀ ਮੁਕਤਿ ਪਾਈ ॥

ਹਮ ਉਪਦੇਸ ਕੇ ਭਾਵਨੇ ਭਾਵ ਚਾਹੁਨੇ ਵਾਲੇ ਉਪਦੇਸ ਕੋ ਸਮਝ ਕਰ ਜੀਵ ਭਾਵ ਸੇ ਮਰੇ ਹੈਂ ਹੇ ਪ੍ਯਾਰੇ ਉਪਦੇਸ ਕਰਕੇ ਹੀ ਹਮਨੇ ਮੁਕਤੀ ਪਾਈ ਹੈ ਔਰ ਜਗ੍ਯਾਸੂ ਹਮਨੇ ਜੀਵ ਭਾਵ ਸੇ ਮਾਰਕੇ ਗ੍ਯਾਨ ਦ੍ਰਿਸਟੀ ਸੇ ਜੀਵਨ ਮੁਕਤ ਕਰ ਦੀਏ ਹੈਂ॥

ਸਬਦੇ ਮਨੁ ਤਨੁ ਨਿਰਮਲੁ ਹੋਆ ਹਰਿ ਵਸਿਆ ਮਨਿ ਆਈ ॥

ਉਪਦੇਸ ਹੀ ਸੇ ਹਮਾਰਾ ਮਨੁ ਤਨੁ ਸੁਧ ਹੂਆ ਹੈ ਔਰ ਹੇ ਹਰਿ ਆਪ ਹੀ ਤੂੰ ਮਨ ਮੇਂ ਆਇਕਰ ਬਸਤਾ ਭਇਆ ਹੈਂ॥

ਸਬਦੁ ਗੁਰ ਦਾਤਾ ਜਿਤੁ ਮਨੁ ਰਾਤਾ ਹਰਿ ਸਿਉ ਰਹਿਆ ਸਮਾਈ ॥੨॥

ਉਪਦੇਸ ਦਾਤਾ ਗੁਰੂ ਸੇ ਜਿਸਕਾ ਮਨੁ ਮਿਲਾ ਹੈ ਸੋਈ ਹੇ ਹਰਿ ਆਪਕੇ ਸਾਥ ਸਮਾਇ ਭਾਵ ਅਭੇਦ ਹੋ ਰਹਾ ਹੈ॥੨॥

ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ ॥

ਜੋ ਉਪਦੇਸ ਕੋ ਨਹੀਂ ਜਾਨਤੇ ਵਹੁ ਅੰਧੇ ਔਰ ਬਹਰੇ ਹੈਂ ਸੋ ਸੰਸਾਰ ਮੇਂ ਕਿਉਂ ਆਇ ਕਰ ਜਨਮੇ ਹੈਂ ਅਰਥਾਤ ਬਿਅਰਥ ਜਨਮੇ ਹੈਂ॥

ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ ਜੰਮਹਿ ਵਾਰੋ ਵਾਰਾ ॥

ਹੇ ਹਰਿ ਜਿਨੋਂ ਨੇ ਆਪਕਾ (ਰਸੁ) ਅਨੰਦ ਨਹੀਂ ਪਾਇਆ ਤਿਨੋਂ ਨੇ ਬਿਅਰਥ ਜਨਮ ਕੋ ਗਵਾਇਆ ਹੈ ਤਾਂ ਤੇ ਵਹੁ ਬਾਰੰਬਾਰ ਜਨਮਤੇ ਮਰਤੇ ਰਹਿਤੇ ਹੈਂ॥

ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ ਮਨਮੁਖ ਮੁਗਧ ਗੁਬਾਰਾ ॥੩॥

ਜੋ ਮਨਮੁਖ ਅਤੀ ਮੂਰਖ ਹੈਂ ਵਹੁ (ਬਿਸਟਾ ਕੇ ਕੀੜੇ) ਭਾਵ ਨਰਕੀ ਜੀਵ ਫਿਰ ਭੀ ਨਰਕ ਹੀ ਮੇਂ ਸਮਾਏ ਹੈਂ॥੩॥

ਆਪੇ ਕਰਿ ਵੇਖੈ ਮਾਰਗਿ ਲਾਏ ਭਾਈ ਤਿਸੁ ਬਿਨੁ ਅਵਰੁ ਨ ਕੋਈ ॥

ਹੇ (ਭਾਈ) ਪਿਆਰੇ ਤੂੰ ਆਪ ਹੀ ਸਭ ਸੰਸਾਰ ਰਚ ਕਰਕੇ ਦੇਖਤਾ ਹੈਂ ਅਰ ਆਪ ਹੀ ਜਿਨ ਪਰ ਕਿਰਪਾ ਕਰਤਾ ਹੈਂ ਤਿਨ ਕੋ ਸ਼ੁਭ ਮਾਰਗ ਮੇਂ ਲਗਾ ਦੇਤਾ ਹੈਂ (ਤਿਸੁ) ਤੇਰੇ ਬਿਨਾਂ ਦੂਸਰਾ ਕੋਈ ਨਹੀਂ ਹੈ॥

ਜੋ ਧੁਰਿ ਲਿਖਿਆ ਸੁ ਕੋਇ ਨ ਮੇਟੈ ਭਾਈ ਕਰਤਾ ਕਰੇ ਸੁ ਹੋਈ ॥

ਜੋ ਤੈਨੇ (ਧੁਰਿ) ਆਦਿ ਸੇ ਮਸਤਕ ਪਰ ਲਿਖ ਦੀਆ ਤਿਸ ਕੋ ਕੋਈ ਮਿਟਾਇ ਨਹੀਂ ਸਕਤਾ ਹੈ ਹੇ (ਭਾਈ) ਪਿਆਰੇ ਕਰਤਾ ਪੁਰਖ ਜੋ ਤੂੰ ਕਰਤਾ ਹੈਂ ਸੋਈ ਹੋਤਾ ਹੈ॥

ਨਾਨਕ ਨਾਮੁ ਵਸਿਆ ਮਨ ਅੰਤਰਿ ਭਾਈ ਅਵਰੁ ਨ ਦੂਜਾ ਕੋਈ ॥੪॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸੁਆਮੀ ਆਪ ਕਾ ਨਾਮ ਹਮਾਰੇ ਮਨ ਮੇਂ ਬਸਾ ਹੈ ਜਿਸਕੇ ਸਮਾਨ ਔਰ ਦੂਸਰਾ ਕੋਈ ਨਹੀਂ ਹੈ॥ ਭਾਈ ਪਦ ਬਹੁਤ ਜਗਾਂ ਤੁਕ ਵਾ ਪਦ ਪੂਰਤੀ ਵਾਸਤੇ ਕਹੀਂ ਸੰਬੋਧਨ ਹੋਤਾ ਹੈ॥੪॥੪॥

ਮਨ ਪ੍ਰਤਿ ਉਪਦੇਸ਼ ਹੈ॥ ਮਨ ਸਬਦ ਕਾ ਅਰਥ ਜੈਸੇ ਹੇ ਭਾਈ ਹੇ ਮਨ ਇਸ ਪ੍ਰਕਾਰ ਜਾਨਣਾ ਚਾਹੋ ਨਿਜ ਮਨ ਪ੍ਰਤਿ ਅਰਥ ਲਗਾਓ ਚਾਹੇ ਅਨਜ ਪ੍ਰਤਿ ਲਗਾਓ॥

ਸੋਰਠਿ ਮਹਲਾ ੩ ॥

ਗੁਰਮੁਖਿ ਭਗਤਿ ਕਰਹਿ ਪ੍ਰਭ ਭਾਵਹਿ ਅਨਦਿਨੁ ਨਾਮੁ ਵਖਾਣੇ ॥

ਜੋ ਗੁਰਮੁਖਿ ਹੈਂ ਸੋ ਭਗਤੀ ਕਰਤੇ ਹੈਂ ਅਰ ਰਾਤ ਦਿਨ ਨਾਮ ਹੀ ਕਾ ਬਖਿਆਨ ਕਰਤੇ ਹੈਂ ਅਰ ਵਹੁ ਪ੍ਰਭੂ ਪਰਮਾਤਮਾ ਕੋ ਅਛੇ ਲਗਤੇ ਹੈਂ॥

ਭਗਤਾ ਕੀ ਸਾਰ ਕਰਹਿ ਆਪਿ ਰਾਖਹਿ ਜੋ ਤੇਰੈ ਮਨਿ ਭਾਣੇ ॥

ਪੁਨਾ ਭਗਤ ਐਸੇ ਪ੍ਰਾਰਥਨਾ ਕਰਤੇ ਹੈਂ ਹੇ ਹਰੀ ਜੋ ਤੇਰੇ ਮਨ ਮੈਂ ਭਾਏ ਹੈਂ ਤਿਨ ਭਗਤੋਂ ਕੀ ਤੂੰ ਸਮਾਲ ਕਰਤਾ ਹੈਂ॥

ਤੂ ਗੁਣਦਾਤਾ ਸਬਦਿ ਪਛਾਤਾ ਗੁਣ ਕਹਿ ਗੁਣੀ ਸਮਾਣੇ ॥੧॥

ਔਰ ਤੂੰ ਜੋ (ਗੁਣਦਾਤਾ) ਗੁਣੋਂ ਕਾ ਦੇਨੇ ਹਾਰਾ ਅਕਾਲ ਪੁਰਖ ਗੁਰਉਪਦੇਸ਼ ਕਰਕੇ ਜਾਨਾ ਹੈ ਹੇ ਗੁਣੀ ਇਸੀ ਸੇ ਤੇਰੇ ਗੁਣ ਉਚਾਰ ਕਰ ਭਗਤ ਤੇਰੇ ਮੈਂ ਮਿਲੇ ਹੈਂ॥੧॥

ਮਨ ਮੇਰੇ ਹਰਿ ਜੀਉ ਸਦਾ ਸਮਾਲਿ ॥

ਅੰਤ ਕਾਲਿ ਤੇਰਾ ਬੇਲੀ ਹੋਵੈ ਸਦਾ ਨਿਬਹੈ ਤੇਰੈ ਨਾਲਿ ॥ ਰਹਾਉ ॥

ਹੇ ਮੇਰੇ ਮਨ ਸਦੀਵ ਕਾਲ ਹਰਿ ਜੀ ਕਾ ਸਿਮਰਨ ਕਰ ਸੋ ਹਰਿ ਕਾ ਨਾਮ ਕੈਸਾ ਹੈ ਜੋ ਅੰਤ (ਕਾਲਿ) ਸਮੇਂ ਮੇਂ ਮਿਤ੍ਰ ਭਾਵ ਰਖਜਕ ਹੋਵੇ ਔ ਸਦੀਵ ਤੇਰੇ ਸਾਥ ਪਰਲੋਕ ਮੈਂ ਨਿਰਬਾਹ ਕਰੇ॥

ਦੁਸਟ ਚਉਕੜੀ ਸਦਾ ਕੂੜੁ ਕਮਾਵਹਿ ਨਾ ਬੂਝਹਿ ਵੀਚਾਰੇ ॥

ਜੋ ਦੁਸਟੋਂ ਕੀ ਚੌਂਕੜੀ ਹੈ ਜੈਸੇ ਦੁਰਜੋਧਨ ਛਕਨੀ ਦੁਹਸਾਸਨ ਕਰਨ ਆਦਿਕ ਝੂਠ ਨਿਤ ਹੀ ਕਮਾਵਤੇ ਥੇ ਤੈਸੇ ਜਿਨਕੇ ਦੁਸ਼ਟ ਚਾਰ ਅੰਤਹਕਰਣ ਹੈ ਸੋ ਆਤਮ ਬੀਚਾਰ ਕੋ ਨਹੀਂ ਬੂਝੈ ਹੈ ਦੁਸਟਪੁਣਾ ਕਰਣ ਮੈਂ ਉਦਾਹਰਣ ਕਹਤੇ ਹੈਂ॥

ਨਿੰਦਾ ਦੁਸਟੀ ਤੇ ਕਿਨਿ ਫਲੁ ਪਾਇਆ ਹਰਣਾਖਸ ਨਖਹਿ ਬਿਦਾਰੇ ॥

ਦੇਖੋ ਤੋ ਸਹੀ ਨਿੰਦਿਆ ਔ ਦੁਸ਼ਟਤਾ ਕਰਨੇ ਸੇ ਕਿਸਨੇ ਫਲ ਪਾਇਆ ਹੈ ਭਾਵ ਇਹ ਕਿਸੀ ਨੇ ਨਹੀਂ ਪਾਯਾ ਹਰਨਾਖਸ ਜੈਸੇ ਬਲਵਾਨ ਇਸ ਨਿੰਦਾ ਦੁਸਟੀ ਕਰਨੇ ਸੇ ਨਰਸਿੰਘ ਰੂਪ ਮਹਾਰਾਜ ਨੇ ਨਖੋਂ ਦ੍ਵਾਰਾ ਬਿਦਾਰਣ ਕਰ ਦੀਏ॥

ਪ੍ਰਹਿਲਾਦੁ ਜਨੁ ਸਦ ਹਰਿ ਗੁਣ ਗਾਵੈ ਹਰਿ ਜੀਉ ਲਏ ਉਬਾਰੇ ॥੨॥

ਪ੍ਰਹਲਾਦ ਭਗਤ ਸਦੀਵਕਾਲ ਹਰਿ ਕੇ ਗੁਣੋਂ ਕੋ ਗਾਇਨ ਕਰਤਾ ਥਾ ਉਸਕੋ ਹਰਿ ਨੇ ਉਸ ਹਰਨਾਖਸ ਸੇ ਬਚਾਇ ਲੀਆ ਭਾਵ ਇਹ ਕਿ ਭਗਤੋਂ ਕੀ ਰਖਿਆ ਕਰੀ ਔਰ ਦੁਸਟੋਂ ਕਾ ਨਾਸ ਕੀਆ॥੨॥

ਆਪਸ ਕਉ ਬਹੁ ਭਲਾ ਕਰਿ ਜਾਣਹਿ ਮਨਮੁਖਿ ਮਤਿ ਨ ਕਾਈ ॥

ਜੋ ਮਨਮੁਖ ਅਪਨੇ ਆਪ ਕੋ ਬਹੁਤ ਭਲਾ ਕਰਕੇ ਜਾਨਤੇ ਹੈਂ ਤਿਨ ਕੋ ਕੁਛ ਭੀ ਬੁਧਿ ਨਹੀਂ ਹੈ॥

ਸਾਧੂ ਜਨ ਕੀ ਨਿੰਦਾ ਵਿਆਪੇ ਜਾਸਨਿ ਜਨਮੁ ਗਵਾਈ ॥

ਜੋ ਸਾਧੂ ਜਨੋਂ ਕੀ ਨਿੰਦਿਆ ਮੇਂ ਬਜਾਪੇ ਹੈਂ ਸੋ ਅਪਨੇ ਜਨਮ ਕੋ ਨਾਸ ਕਰ ਜਾਏਂਗੇ॥

ਰਾਮ ਨਾਮੁ ਕਦੇ ਚੇਤਹਿ ਨਾਹੀ ਅੰਤਿ ਗਏ ਪਛੁਤਾਈ ॥੩॥

ਰਾਮ ਨਾਮ ਕੋ ਕਬੀ ਸਿਮਰਤੇ ਨਹੀਂ ਹੈਂ ਅੰਤ ਕੋ ਜਮ ਲੋਕ ਮੈਂ ਗਏ ਹੂਏ ਪਸਚਾਤਾਪ ਕਰੈਂਗੇ॥੩॥

ਸਫਲੁ ਜਨਮੁ ਭਗਤਾ ਕਾ ਕੀਤਾ ਗੁਰ ਸੇਵਾ ਆਪਿ ਲਾਏ ॥

ਵਾਹਗੁਰੂ ਨੇ ਆਪੇ ਹੀ ਗੁਰੋਂ ਕੀ ਸੇਵਾ ਮੇਂ ਲਗਾਇ ਕਰਕੇ ਭਗਤੋਂ ਕਾ ਜਨਮ ਸਫਲਾ ਕੀਆ ਹੈ॥

ਸਬਦੇ ਰਾਤੇ ਸਹਜੇ ਮਾਤੇ ਅਨਦਿਨੁ ਹਰਿ ਗੁਣ ਗਾਏ ॥

ਸੋ ਭਗਤ (ਸਬਦੇ) ਗੁਰ ਉਪਦੇਸ ਮੇਂ ਰਾਤੇ ਹੂਏ ਗਜਾਨ ਮੇਂ ਮਸਤ ਹੂਏ ਰਾਤ ਦਿਨ ਹਰਿ ਕੇ ਗੁਣੋਂ ਕੋ ਗਾਵਤੇ ਹੈਂ॥

ਨਾਨਕ ਦਾਸੁ ਕਹੈ ਬੇਨੰਤੀ ਹਉ ਲਾਗਾ ਤਿਨ ਕੈ ਪਾਏ ॥੪॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮਨ ਮੇਰੀ ਅਕਾਲ ਪੁਰਖ ਸੇ ਯਹੀ ਬੇਨਤੀ ਹੈ ਜੋ ਮੈਂ ਤਿਨ ਭਗਤੋਂ ਕੇ ਚਰਨੋਂ ਮੇਂ ਲਗਾ ਰਹੂੰ॥੫॥

ਸੋਰਠਿ ਮਹਲਾ ੩ ॥

ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥

ਉਪਦੇਸ਼॥ ਹੇ ਭਾਈ ਜੋ ਗੁਰੋਂ ਕੇ (ਭਾਣੇ) ਹੁਕਮ ਮੇਂ ਆਵਤਾ ਭਾਵ ਪ੍ਰਾਪਤ ਹੋਤਾ ਹੈ ਅਰਥਾਤ ਉਸੀ ਆਗਯਾ ਅਨਸਾਰ ਬਰਤਤਾ ਹੈ ਸੋਈ ਸਿਖ ਹੈ ਅਰ ਸੋਈ ਹਮਾਰਾ ਮਿਤ੍ਰ ਹੈ ਸੋਈ ਸਨਬੰਧੀ ਹੈ॥

ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥

ਹੇ ਭਾਈ ਜੋ ਅਪਨੇ ਭਾਣੇ ਭਾਵ ਮਨ ਕੀ ਆਗਿਆ ਮੈਂ ਚਲਤਾ ਹੈ ਸੋ ਕਰਤਾ ਪੁਰਖ ਸੇ ਵਿਛੜ ਕਰ ਜਮ ਕੀ ਮਾਰ ਖਾਤਾ ਹੈ॥

ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ ॥੧॥

ਹੇ ਭਾਈ ਸਤਗੁਰੋਂ ਕੀ ਆਗਜਾ ਮੇਂ ਚਲੇ ਬਿਨਾਂ ਜੀਵ ਸੁਖ ਕਬੀ ਨਹੀਂ ਪਾਵਤਾ ਹੈ ਵਹੁ ਬਾਰੰਬਾਰ ਪਛਤਾਵਤਾ ਹੈ॥੧॥

ਹਰਿ ਕੇ ਦਾਸ ਸੁਹੇਲੇ ਭਾਈ ॥

ਪੰਨਾ ੬੦੨

ਜਨਮ ਜਨਮ ਕੇ ਕਿਲਬਿਖ ਦੁਖ ਕਾਟੇ ਆਪੇ ਮੇਲਿ ਮਿਲਾਈ ॥ ਰਹਾਉ ॥

ਹੇ ਭਾਈ ਹਰੀ ਕੇ ਜੋ ਦਾਸ ਹੈਂ ਸੋ ਸੁਹੇਲੇ ਸੁਖੀ ਹੈਂ ਕਿਉਂਕਿ ਹਰੀ ਨੇ ਤਿਨ ਕੇ ਜਨਮ ਜਨਮਾਂਤ੍ਰੋਂ ਕੇ ਪਾਪ ਅਰ ਦੁਖ ਕਾਟ ਦੀਏ ਅਰ ਆਪ ਹੀ ਤਿਨੋਂ ਕੀ ਪੰਕਤੀ ਅਪਨੇ ਮੇਲ ਮੈਂ ਮਿਲਾਈ ਹੈ॥

ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ ਭਰਮਿ ਭੁਲਾ ਸੈਂਸਾਰਾ ॥

ਏਹ ਗ੍ਰਹਸਤ ਕੁਟੰਬ ਜੋ ਹੈ ਸੋ ਹੇ ਭਾਈ ਇਸ ਜੀਵਕੇ ਵਾਸਤੇ ਬੰਧਨ ਰੂਪ ਹੈ ਭਰਮ ਕਰਕੇ ਇਸ ਮੈਂ ਸੰਸਾਰ ਭੂਲ ਰਹਾ ਹੈ॥

ਬਿਨੁ ਗੁਰ ਬੰਧਨ ਟੂਟਹਿ ਨਾਹੀ ਗੁਰਮੁਖਿ ਮੋਖ ਦੁਆਰਾ ॥

ਗੁਰੋਂ ਸੇ ਬਿਨਾਂ ਸੰਸਾਰ ਬੰਧਨ ਟੂਟਤੇ ਨਹੀਂ ਹੈ ਅਰ ਗੁਰੋਂਦ੍ਵਾਰੇ ਹੀ ਮੋਖ ਕਾ ਦਵਾਰਾ ਭਾਵ ਗਜਾਨ ਪ੍ਰਾਪਤ ਹੋਤਾ ਹੈ॥

ਕਰਮ ਕਰਹਿ ਗੁਰ ਸਬਦੁ ਨ ਪਛਾਣਹਿ ਮਰਿ ਜਨਮਹਿ ਵਾਰੋ ਵਾਰਾ ॥੨॥

ਮਾਯਕ ਕਰਮੋਂ ਕੋ ਕਰਤੇ ਹੈਂ ਅਰ ਗੁਰ ਉਪਦੇਸ਼ ਕੋ ਨਹੀਂ ਪਛਾਨਤੇ ਹੈਂ ਇਸੀ ਕਰਕੇ ਬਾਰੰਬਾਰ ਜਨਮਤੇ ਹੈਂ॥੨॥

ਹਉ ਮੇਰਾ ਜਗੁ ਪਲਚਿ ਰਹਿਆ ਭਾਈ ਕੋਇ ਨ ਕਿਸ ਹੀ ਕੇਰਾ ॥

ਹੰਕਾਰ ਔ ਮਮਤਾ ਮੇਂ ਯਹ ਸੰਸਾਰ ਫਲ ਰਹਾ ਹੈ ਹੇ ਭਾਈ ਕੋਈ ਕਿਸੀ ਕਾ ਸਾਥੀ ਨਹੀਂ ਹੈ॥

ਗੁਰਮੁਖਿ ਮਹਲੁ ਪਾਇਨਿ ਗੁਣ ਗਾਵਨਿ ਨਿਜ ਘਰਿ ਹੋਇ ਬਸੇਰਾ ॥

ਗੁਰਮੁਖ (ਮਹਲੁ) ਸਤਸੰਗ ਪਾਇ ਕਰ ਵਾਹਗੁਰੂ ਕੇ ਗੁਣ ਗਾਇਨ ਕਰਤੇ ਹੈਂ ਅਰ ਇਸੀ ਕਰਕੇ ਉਨ ਕਾ (ਨਿਜ ਘਰਿ) ਸ੍ਵੈ ਸਰੂਪ ਮੇਂ ਬਾਸਾ ਹੋਤਾ ਹੈ॥

ਐਥੈ ਬੂਝੈ ਸੁ ਆਪੁ ਪਛਾਣੈ ਹਰਿ ਪ੍ਰਭੁ ਹੈ ਤਿਸੁ ਕੇਰਾ ॥੩॥

ਜਿਸਨੇ ਅਪਨੇ ਆਤਮਾ ਕੋ ਪਛਾਨਾ ਹੈ ਤਿਸਨੇ ਅਪਨੇ ਸਰੂਪ ਕੋ (ਐਥੈ) ਇਸੀ ਲੋਕ ਮੇਂ ਜਾਨ ਲੀਆ ਹੈ ਹਰਿ ਜੋ ਸਮਰਥ ਹੈ ਸੋ ਫਿਰ ਤਿਸੀ ਕਾ ਹੋ ਰਹਤਾ ਹੈ॥੩॥

ਸਤਿਗੁਰੁ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ ॥

ਸਤਿਗੁਰੂ ਤੋ ਹੇ ਭਾਈ ਸਦੀਵਕਾਲ ਦਜਾਲੂ ਹੈਂ ਬਿਨਾਂ ਅਛੇ ਭਾਗੋਂ ਕੇ ਕਿਆ ਪ੍ਰਾਪਤ ਹੋਤਾ ਹੈ ਅਰਥਾਤ ਕੁਛ ਨਹੀਂ ਹੋਤਾ॥

ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ ॥

ਸਤਿਗੁਰੂ ਤੋ ਸਭ ਕੇ ਊਪਰ ਏਕ ਦ੍ਰਿਸਟਿ ਕਰ ਦੇਖਤਾ ਹੈ ਪਰੰਤੂ ਜੈਸਾ ਪ੍ਰੇਮ ਕਰੀਤਾ ਹੈ ਤੈਸਾ ਫਲ ਪਾਈਤਾ ਹੈ॥

ਨਾਨਕ ਨਾਮੁ ਵਸੈ ਮਨ ਅੰਤਰਿ ਵਿਚਹੁ ਆਪੁ ਗਵਾਈਐ ॥੪॥੬॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਬੀਚ ਸੇ ਆਪਾ ਭਾਉ ਗਵਾਇ ਦੇਈਏ ਤੌ ਵਾਹਗੁਰੂ ਕਾ ਨਾਮ ਮਨ ਮੇਂ ਬਸਤਾ ਹੈ॥੪॥

ਸੋਰਠਿ ਮਹਲਾ ੩ ਚੌਤੁਕੇ ॥

ਚਾਰ ਤੁਕ ਕੀ ਏਕ ਪੌੜੀ ਹੋਗੀ॥

ਸਚੀ ਭਗਤਿ ਸਤਿਗੁਰ ਤੇ ਹੋਵੈ ਸਚੀ ਹਿਰਦੈ ਬਾਣੀ ॥

ਸਚੀ ਭਗਤੀ ਸਤਿਗੁਰੋਂ ਸੇ ਤਿਨ ਕੋ ਪ੍ਰਾਪਤਿ ਹੋਤੀ ਹੈ ਜਿਨਕੇ ਹਿਰਦਜ ਮੇਂ ਉਪਦੇਸ ਰੂਪ ਸਚੀ ਬਾਣੀ ਬਸਤੀ ਹੈ॥

ਸਤਿਗੁਰੁ ਸੇਵੇ ਸਦਾ ਸੁਖੁ ਪਾਏ ਹਉਮੈ ਸਬਦਿ ਸਮਾਣੀ ॥

ਜੋ ਸਤਿਗੁਰੋਂ ਕੋ ਸੇਵਤਾ ਹੈ ਸੋ ਨਿਤਯ ਸੁਖ ਕੋ ਪਾਵਤਾ ਹੈ ਔਰ ਹੰਤਾ ਮਮਤਾ ਤਿਸ ਕੀ ਗੁਰ ਉਪਦੇਸ ਸੇ ਸਮਾਇ ਗਈ ਹੈ ਭਾਵ ਨਸਟ ਹੋ ਗਈ ਹੈ॥

ਬਿਨੁ ਗੁਰ ਸਾਚੇ ਭਗਤਿ ਨ ਹੋਵੀ ਹੋਰ ਭੂਲੀ ਫਿਰੈ ਇਆਣੀ ॥

ਸਚੇ ਸਤਗੁਰੋਂ ਸੇ ਬਿਨਾਂ ਭਗਤਿ ਨਹੀਂ ਹੋ ਸਕਤੀ ਹੈ ਔਰ ਜਿਨਕੀ (ਇਆਣੀ) ਮੂਰਖ ਬੁਧੀ ਹੈ ਸੋ (ਹੋਰ) ਅੰਨਸ੍ਰਿਸਟੀ ਦ੍ਵੈਤ ਭਾਵ ਮੈਂ ਭੂਲੀ ਫਿਰਤੀ ਹੈ॥

ਮਨਮੁਖਿ ਫਿਰਹਿ ਸਦਾ ਦੁਖੁ ਪਾਵਹਿ ਡੂਬਿ ਮੁਏ ਵਿਣੁ ਪਾਣੀ ॥੧॥

ਜਿਨੋਂ ਨੇ ਗੁਰੂ ਨਹੀਂ ਧਾਰਨ ਕੀਆ ਹੈ ਐਸੇ ਮਨਮੁਖ ਨਿਤਹੀ ਜਨਮ ਮਰਣੇ ਕੇ ਚਕ੍ਰ ਮੇਂ ਭ੍ਰਮਤੇ ਫਿਰਤੇ ਹੈਂ ਔਰ ਨਿਤ ਹੀ ਦੁਖੋਂ ਕੋ ਪ੍ਰਾਪਤ ਹੋਤੇ ਹੈਂ ਔਰ (ਵਿਣੁ ਪਾਣੀ) ਮ੍ਰਿਗ ਤ੍ਰਿਸਨਾ ਰੂਪ ਔਰ ਬਿਸਯ ਬਾਸਨਾ ਮੇਂ ਡੁਬ ਮਰੇ ਹੈਂ॥੧॥

ਭਾਈ ਰੇ ਸਦਾ ਰਹਹੁ ਸਰਣਾਈ ॥

ਆਪਣੀ ਨਦਰਿ ਕਰੇ ਪਤਿ ਰਾਖੈ ਹਰਿ ਨਾਮੋ ਦੇ ਵਡਿਆਈ ॥ ਰਹਾਉ ॥

ਹੇ ਭਾਈ ਸਦੀਵਕਾਲ ਅਕਾਲ ਪੁਰਖ ਕੀ ਸਰਣ ਮੈਂ ਪਰਾਪਤ ਰਹੁ ਪਰਮੇਸ੍ਵਰ ਅਪਨੀ ਕ੍ਰਿਪਾ ਦ੍ਰਿਸਟਿ ਕਰਕੇ ਭਗਤੋਂ ਕੀ ਪ੍ਰਤਿਸਟਾ ਰਾਖਤਾ ਹੈ ਔਰ ਸੋ ਹਰੀ ਅਪਨੇ ਨਾਮ ਕੀ ਵਡਿਆਈ ਦੇਤਾ ਹੈ॥

ਪੂਰੇ ਗੁਰ ਤੇ ਆਪੁ ਪਛਾਤਾ ਸਬਦਿ ਸਚੈ ਵੀਚਾਰਾ ॥

ਜਿਨ ਗੁਰਮੁਖੋਂ ਨੇ ਪੂਰੇ ਸਤਗੁਰੋਂ ਸੇ ਸਚੇ ਸਬਦ ਕਾ ਬੀਚਾਰ ਕੀਆ ਹੈ ਤਿਨੋਂ ਨੇ ਆਪਕੋ ਪਛਾਨਾ ਹੈ॥

ਹਿਰਦੈ ਜਗਜੀਵਨੁ ਸਦ ਵਸਿਆ ਤਜਿ ਕਾਮੁ ਕ੍ਰੋਧੁ ਅਹੰਕਾਰਾ ॥

ਤਿਨਕੇ ਹ੍ਰਿਦਯ ਮੇਂ (ਜਗਜੀਵਨੁ) ਅਕਾਲ ਪੁਰਖ ਬਸਾ ਹੈ ਔਰ ਕਾਮਕ੍ਰੋਧ ਔ ਅਹੰਕਾਰ ਕਾ ਤਯਾਗ ਕੀਆ ਹੈ॥

ਸਦਾ ਹਜੂਰਿ ਰਵਿਆ ਸਭ ਠਾਈ ਹਿਰਦੈ ਨਾਮੁ ਅਪਾਰਾ ॥

ਨਿਤਯ ਨਿਕਟ ਸਰਬਥਾ ਰਮਣ ਕਰਨੇ ਵਾਲਾ ਜੋ ਅਪਾਰ ਹੈ ਤਿਸ ਕਾ ਨਾਮੁ ਹਿਰਦੇ ਮੇਂ ਪ੍ਰਾਪਤ ਹੂਆ ਹੈ॥

ਜੁਗਿ ਜੁਗਿ ਬਾਣੀ ਸਬਦਿ ਪਛਾਣੀ ਨਾਉ ਮੀਠਾ ਮਨਹਿ ਪਿਆਰਾ ॥੨॥

ਗੁਰ ਸਬਦ ਕਰ ਜਿਸਕੋ ਨਾਮ ਮੀਠਾ ਪਯਾਰਾ ਲਗਾ ਹੈ ਤਿਸਨੇ ਜੁਗ ਜੁਗ ਮੈਂ ਪਰਮੇਸ੍ਵਰ ਕੀ (ਬਾਣੀ) ਬਨਾਵਟ ਪਛਾਣੀ ਹੈ ਕਿ ਨਾਮ ਰੂਪਾਤਮਕ ਹੈ॥

ਸਤਿਗੁਰੁ ਸੇਵਿ ਜਿਨਿ ਨਾਮੁ ਪਛਾਤਾ ਸਫਲ ਜਨਮੁ ਜਗਿ ਆਇਆ ॥

ਜਿਨ ਗੁਰਮੁਖੋਂ ਨੇ ਸਤਗੁਰੋਂ ਕੇ ਸੇਵ ਕਰਕੇ ਨਾਮ ਕੋ ਪਛਾਨਾ ਹੈ ਤਿਨਕਾ ਸੰਸਾਰ ਮੇਂ ਸਫਲ ਜਨਮ ਗਿਨਤੀ ਮੇਂ ਆਯਾ ਹੈ॥

ਹਰਿ ਰਸੁ ਚਾਖਿ ਸਦਾ ਮਨੁ ਤ੍ਰਿਪਤਿਆ ਗੁਣ ਗਾਵੈ ਗੁਣੀ ਅਘਾਇਆ ॥

ਹਰਿ ਰਸ ਕੋ ਚਾਖਨੇ ਕਰਕੇ ਮਨੁ ਉਨ ਕਾ ਨਿਤਹੀ ਤ੍ਰਿਪਤਿ ਭਯਾ ਹੈ ਜੋ ਕੋਈ (ਗੁਣੀ) ਗੁਣੋਂ ਵਾਲੇ ਅਕਾਲ ਪੁਰਖ ਕੇ ਗੁਣ ਗਾਯਨ ਕਰਤਾ ਹੈ ਸੋ ਸੰਸਾਰ ਮੈਂ (ਅਘਾਇਆ) ਰਜਿਆ ਹੈ॥

ਕਮਲੁ ਪ੍ਰਗਾਸਿ ਸਦਾ ਰੰਗਿ ਰਾਤਾ ਅਨਹਦ ਸਬਦੁ ਵਜਾਇਆ ॥

ਤਿਨਕਾ ਹ੍ਰਿਦਯ ਕਮਲ ਪ੍ਰਕਾਸਿਤ ਹੂਆ ਹੈ ਅਰੁ ਸਦੀਵ ਤਿਨਕਾ ਮਨ ਪਰਮੇਸ਼੍ਵਰ ਕੇ ਪ੍ਰੇਮ ਮੇਂ ਰਤਾ ਰਹਤਾ ਹੈ ਅਰ (ਅਨਹਦ) ਏਕ ਰਸ (ਸਬਦੁ) ਬ੍ਰਹਮ ਕੋ ਤਿਨੋਂ ਨੇ (ਵਜਾਇਆ) ਭਾਵ ਉਚਾਰਨ ਕੀਆ ਹੈ॥

ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਚੇ ਸਚਿ ਸਮਾਇਆ ॥੩॥

ਤਿਨਕਾ ਮਨੁ ਤਨੁ ਸੁਧ ਹੈ ਔਰ ਬਾਣੀ ਭੀ ਸੁਧ ਹੁਈ ਹੈ ਔਰ ਸਚੇ ਅਕਾਲ ਪੁਰਖ ਮੇਂ ਨਿਸਚਯ ਕਰ ਅਭੇਦ ਹੂਆ ਹੈ॥੩॥

ਰਾਮ ਨਾਮ ਕੀ ਗਤਿ ਕੋਇ ਨ ਬੂਝੈ ਗੁਰਮਤਿ ਰਿਦੈ ਸਮਾਈ ॥

ਰਾਮ ਨਾਮ ਕੀ ਜੋ (ਗਤਿ) ਪ੍ਰਾਪਤਿ ਹੈ ਸੋ ਔਰ ਕੋਈ ਨਹੀਂ ਬੂਝ ਸਕਤਾ ਹੈ ਜਿਨ ਗੁਰਮੁਖੋਂ ਕੋ ਗੁਰਮਤਿ ਪ੍ਰਾਪਤਿ ਹੁਈ ਹੈ ਤਿਨੀ ਕੇ ਹਿਰਦੇ ਮੇਂ ਸਮਾਈ ਹੈ॥

ਗੁਰਮੁਖਿ ਹੋਵੈ ਸੁ ਮਗੁ ਪਛਾਣੈ ਹਰਿ ਰਸਿ ਰਸਨ ਰਸਾਈ ॥

ਜੋ ਗੁਰਮੁਖ ਹੁਏ ਹੈਂ ਤਿਨੋਂ ਨੇ ਯਹ ਰਾਹੁ ਜਾਂਨਾ ਹੈ ਔਰ ਉਨੋਂ ਹੀ ਨੇ ਹਰਿ ਰਸ ਮੇਂ ਅਪਨੀ ਰਸਨਾ ਰਸਾਈ ਹੈ ਅਰਥਾਤ ਰਸ ਵਾਲੀ ਕਰੀ ਹੈ॥

ਜਪੁ ਤਪੁ ਸੰਜਮੁ ਸਭੁ ਗੁਰ ਤੇ ਹੋਵੈ ਹਿਰਦੈ ਨਾਮੁ ਵਸਾਈ ॥

ਜਪੁ ਤਪੁ ਔਰ ਸੰਜਮ ਸਭ ਤਿਸ ਕਾ ਗੁਰੋਂਦ੍ਵਾਰਾ ਸਫਲਾ ਹੋਵੇ ਹੈ ਜਿਸਨੇ ਹ੍ਰਿਦਯ ਮੈਂ ਨਾਮ ਕੀ ਪ੍ਰੀਤੀ ਬਸਾਈ ਹੈ॥

ਨਾਨਕ ਨਾਮੁ ਸਮਾਲਹਿ ਸੇ ਜਨ ਸੋਹਨਿ ਦਰਿ ਸਾਚੈ ਪਤਿ ਪਾਈ ॥੪॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਨਾਮ ਕਾ ਸਿਮਰਨ ਕਰਤੇ ਹੈਂ ਸੋ ਇਸ ਲੋਕ ਮੈਂ ਸੋਭਾ ਕੋ ਪ੍ਰਾਪਤ ਹੋਤੇ ਹੈਂ ਅਰੁ ਸਚੇ ਕੇ ਦਰਬਾਰ ਮੇਂ ਉਨਹੋਂ ਨੇ ਹੀ ਪ੍ਰਤਿਸਟਾ ਪਾਈ ਹੈ॥੪॥੭॥

ਸੋਰਠਿ ਮਃ ੩ ਦੁਤੁਕੇ ॥

ਸਤਿਗੁਰ ਮਿਲਿਐ ਉਲਟੀ ਭਈ ਭਾਈ ਜੀਵਤ ਮਰੈ ਤਾ ਬੂਝ ਪਾਇ ॥

ਹੇ ਭਾਈ ਜਿਨਕੀ ਸਤਗੁਰੋਂ ਕੇ ਮਿਲਨੇ ਸੇ ਸੰਸਾਰ ਸੇ ਬ੍ਰਿਤੀ ਉਲਟਤੀ ਭਈ ਹੈ ਤਿਨੋਂ ਨੇ ਸਮਝ ਪਾਈ ਹੈ ਜਬ ਬੂਝ ਪਈ (ਤ) ਤਬੀ ਤੋ ਜੀਵ ਭਾਵ ਸੇ ਮਰੇ ਹੈਂ॥

ਸੋ ਗੁਰੂ ਸੋ ਸਿਖੁ ਹੈ ਭਾਈ ਜਿਸੁ ਜੋਤੀ ਜੋਤਿ ਮਿਲਾਇ ॥੧॥

ਹੇ ਭਾਈ ਇਸ ਪ੍ਰਾਕਰ ਜਿਸਨੇ (ਜੋਤੀ) ਅਕਾਲ ਪੁਰਖ ਸੇ ਅਪਨੀ ਜੋਤਿ ਮਿਲਾਈ ਹੈ ਸੋਈ ਗੁਰੂ ਹੈ ਔਰ ਸੋਈ ਸਿਖ ਹੈ ਭਾਵ ਇਹ ਕਿ ਅਪਰ ਤੋ ਕਥਨ ਮਾਤ੍ਰ ਗੁਰ ਸਿਖ ਸੰਪਰਦਾਇ ਹੈ॥੧॥

ਮਨ ਰੇ ਹਰਿ ਹਰਿ ਸੇਤੀ ਲਿਵ ਲਾਇ ॥

ਮਨ ਹਰਿ ਜਪਿ ਮੀਠਾ ਲਾਗੈ ਭਾਈ ਗੁਰਮੁਖਿ ਪਾਏ ਹਰਿ ਥਾਇ ॥ ਰਹਾਉ ॥

ਹੇ ਭਾਈ ਮਨ ਕਰਕੇ ਹਰ ਪ੍ਰਕਾਰ ਹਰੀ ਕੇ ਸਾਥ ਬਿਰਤੀ ਕੋ ਲਗਾਉ ਜਿਨ ਕੋ ਹਰਿ ਕਾ ਜਾਪ ਮਨ ਕਰਕੇ ਮੀਠਾ ਲਾਗਤਾ ਹੈ ਸੋ ਗੁਰਮੁਖ ਹਰੀ ਨੇ ਸ੍ਵਰੂਪ ਅਸਥਾਨ ਮੈਂ ਪਾਏ ਭਾਵ ਅਭੇਦ ਕੀਏ ਹੈਂ॥

ਪੰਨਾ ੬੦੩

ਬਿਨੁ ਗੁਰ ਪ੍ਰੀਤਿ ਨ ਊਪਜੈ ਭਾਈ ਮਨਮੁਖਿ ਦੂਜੈ ਭਾਇ ॥

ਹੇ ਭਾਈ ਗੁਰੋਂ ਸੇ ਬਿਨਾਂ ਪੁਰਸ਼ ਕੋ ਪਰਮੇਸ਼੍ਵਰ ਕੀ ਪ੍ਰੀਤਿ ਨਹੀਂ ਉਪਜਤੀ ਹੈ ਅਰ ਜੋ ਮਨਮੁਖ ਹੈਂ ਦ੍ਵੈਤ ਭਾਵ ਮੈਂ ਪਰਵਿਰਤਿ ਹੈਂ॥

ਤੁਹ ਕੁਟਹਿ ਮਨਮੁਖ ਕਰਮ ਕਰਹਿ ਭਾਈ ਪਲੈ ਕਿਛੂ ਨ ਪਾਇ ॥੨॥

ਹੇ ਭਾਈ ਜੋ ਮਨਮੁਖ ਕਰਮ ਕਰਤੇ ਹੈਂ ਸੋ ਤੁਹ ਕੋ ਕੂਟਤੇ ਹੈਂ॥ ਅਨਾਜ ਦੇ ਉਪਰਲੇ ਖਾਲੀ ਫੂਸ ਦਾ ਨਾਮ ਤੁਹ ਹੈ॥ ਤਿਨ ਕੇ ਪਲੇ ਕੁਛ ਭੀ ਨਹੀਂ ਪੜਤਾ ਭਾਵ ਇਹ ਕਿ ਧਾਨ ਕੋ ਕੂਟਨੇ ਸੇ

ਚਾਵਲ ਨਿਕਾਲਤੇ ਹੈਂ ਤੁਖ ਕੇ ਕੂਟਨੇ ਸੇ ਬਿਅਰਥ ਪਰੀਸ੍ਰਮ ਹੀ ਹੈ ਚਾਵਲ ਤੋ ਉਸਮੇਂ ਹੈ ਹੀ ਨਹੀਂ ਤੈਸੇ ਪਰਮੇਸ੍ਵਰ ਸੇ ਬਿਨਾਂ ਅੰਨ ਕਰਮ ਬਿਅਰਥ ਹੈਂ॥੨॥

ਗੁਰ ਮਿਲਿਐ ਨਾਮੁ ਮਨਿ ਰਵਿਆ ਭਾਈ ਸਾਚੀ ਪ੍ਰੀਤਿ ਪਿਆਰਿ ॥

ਹੇ ਭਾਈ ਗੁਰੋਂ ਸੇ ਮਿਲਨੇ ਕਰਕੇ ਜਿਨੋਂ ਨੇ ਮਨ ਮੈਂ ਨਾਮ ਕੋ ਜਪਿਆ ਹੈ ਤਿਨ ਕੋ ਸਚੀ ਪ੍ਰੀਤਿ ਕਾ ਹੀ ਪਿਆਰ ਹੋਤਾ ਹੈ॥

ਸਦਾ ਹਰਿ ਕੇ ਗੁਣ ਰਵੈ ਭਾਈ ਗੁਰ ਕੈ ਹੇਤਿ ਅਪਾਰਿ ॥੩॥

ਹੇ ਭਾਈ ਸੋ ਸਦੀਵਕਾਲ ਗੁਰੋਂ ਕੇ ਹਿਤ ਸੇ (ਅਪਾਰਿ) ਬਹੁਤ ਕਰਕੇ ਹਰਿ ਕੇ ਗੁਣ ਰਮਣ ਕਰਤੇ ਹੈਂ॥੩॥

ਆਇਆ ਸੋ ਪਰਵਾਣੁ ਹੈ ਭਾਈ ਜਿ ਗੁਰ ਸੇਵਾ ਚਿਤੁ ਲਾਇ ॥

ਹੇ ਭਾਈ ਸੰਸਾਰ ਮੇਂ ਆਇਆ ਤਿਸੀ ਕਾ ਪ੍ਰਮਾਣੀਕ ਹੈ ਜੋ ਚਿਤ ਲਗਾਇ ਕਰਕੇ ਗੁਰੋਂ ਕੀ ਸੇਵਾ ਕਰਤਾ ਹੈ॥

ਨਾਨਕ ਨਾਮੁ ਹਰਿ ਪਾਈਐ ਭਾਈ ਗੁਰ ਸਬਦੀ ਮੇਲਾਇ ॥੪॥੮॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਗੁਰੋਂ ਕੇ ਸਬਦੋਂ ਸੇ ਹਰਿ ਨਾਮ ਪ੍ਰਾਪਤਿ ਹੋਤਾ ਹੈ ਅਰ ਪਰਮੇਸਰ ਅਪਨੇ ਸਰੂਪ ਮੈ ਮਿਲਾਇ ਲੇਤਾ ਹੈ॥੪॥੮॥

ਸੋਰਠਿ ਮਹਲਾ ੩ ਘਰੁ ੧ ॥

ਤਿਹੀ ਗੁਣੀ ਤ੍ਰਿਭਵਣੁ ਵਿਆਪਿਆ ਭਾਈ ਗੁਰਮੁਖਿ ਬੂਝ ਬੁਝਾਇ ॥

ਤੀਨੋਂ ਭਵਣ ਰੂਪ ਸੰਸਾਰ ਤੀਨੋਂ ਗੁਣੋਂ ਮੇਂ ਬਿਆਪ ਰਹਾ ਹੈ ਹੇ ਭਾਈ ਗੁਰੋਂ ਨੇ ਗੁਰਮੁਖੋਂ ਕੋ ਇਹ ਬੂਝ ਬਝਾਈ ਹੈ॥

ਰਾਮ ਨਾਮਿ ਲਗਿ ਛੂਟੀਐ ਭਾਈ ਪੂਛਹੁ ਗਿਆਨੀਆ ਜਾਇ ॥੧॥

ਹੇ ਭਾਈ ਰਾਮ ਨਾਮ ਸਿਮਰਨ ਮੇਂ ਲਗ ਕਰ ਇਨ ਗੁਣੋਂ ਸੇ ਛੂਟੀਤਾ ਹੈ ਜੇਕਰ ਇਸ ਮੇਰੇ ਕਹਿਣੇ ਮੇਂ ਕੁਛ ਸੰਦੇਹ ਹੋਇ ਤੋ ਗਿਆਨੀਓਂ ਸੇ ਜਾਇ ਕਰ ਪੂਛ ਲੇਵੋ॥੧॥

ਮਨ ਰੇ ਤ੍ਰੈ ਗੁਣ ਛੋਡਿ ਚਉਥੈ ਚਿਤੁ ਲਾਇ ॥

ਹਰਿ ਜੀਉ ਤੇਰੈ ਮਨਿ ਵਸੈ ਭਾਈ ਸਦਾ ਹਰਿ ਕੇ ਗੁਣ ਗਾਇ ॥ ਰਹਾਉ ॥

ਹੇ ਮਨ ਤੀਨੋਂ ਗੁਣੋਂ ਕੋ ਛੋਡ ਕਰਕੇ (ਚਉਥੈ) ਤੁਰੀਆ ਪਦ ਮੇਂ ਚਿਤ ਕੋ ਲਗਾਉ ਤਬ ਹਰਿ ਜੀ ਤੇਰੇ ਮਨ ਮੇਂ ਬਸੇਗਾ ਔਰ ਤੂੰ ਸਦੀਵ ਕਾਲ ਹਰਿ ਕੇ ਗੁਨ ਗਾਵਤਾ ਰਹੈਂਗਾ॥

ਨਾਮੈ ਤੇ ਸਭਿ ਊਪਜੇ ਭਾਈ ਨਾਇ ਵਿਸਰਿਐ ਮਰਿ ਜਾਇ ॥

ਹੇ ਭਾਈ ਨਾਮ ਜਪਣੇ ਹੀ ਤੇ ਸਭ ਸ਼ੁਭ ਗੁਣ ਉਪਜਤੇ ਹੈਂ ਵਾ ਪੁਰਸ਼ ਉਬਰਤੇ ਬਚਤੇ ਹੈਂ ਨਾਮ ਕੇ ਬਸਾਰ ਜਾਣੇ ਸੇ ਮਰ ਕਰ ਜਨਮਣਾ ਹੋਤਾ ਹੈ॥

ਅਗਿਆਨੀ ਜਗਤੁ ਅੰਧੁ ਹੈ ਭਾਈ ਸੂਤੇ ਗਏ ਮੁਹਾਇ ॥੨॥

ਹੇ ਭਾਈ ਜੋ ਅਗਿਆਨੀ ਜੀਵ ਜਗਤ ਮੇਂ ਅੰਧੇ ਹੈਂ ਸੋ ਮੋਹ ਵਾ ਅਗਿਆਨ ਨਿੰਦ੍ਰਾ ਮੈਂ ਸੋਏ ਹੂਏ ਸ਼ੁਭ ਗੁਣੋਂ ਕੋ (ਮੁਹਾਇ) ਠਗਾਇ ਗਏ ਹੈਂ॥੨॥

ਗੁਰਮੁਖਿ ਜਾਗੇ ਸੇ ਉਬਰੇ ਭਾਈ ਭਵਜਲੁ ਪਾਰਿ ਉਤਾਰਿ ॥

ਹੇ ਭਾਈ ਜੋ ਗੁਰਮੁਖ ਹੋ ਕਰ ਜਾਗੇ ਹੈਂ ਸੋਈ ਇਨ ਤ੍ਰਿਗੁਣੀ ਪਦਾਰਥੋਂ ਸੇ ਬਚੇ ਹੈਂ ਔਰ ਸੰਸਾਰ ਸਮੁੰਦ੍ਰ ਸੇ ਪਾਰ ਉਤਾਰ ਦੀਏ ਗਏ ਹੈਂ॥

ਜਗ ਮਹਿ ਲਾਹਾ ਹਰਿ ਨਾਮੁ ਹੈ ਭਾਈ ਹਿਰਦੈ ਰਖਿਆ ਉਰ ਧਾਰਿ ॥੩॥

ਕਿਯੋਂਕਿ ਹੇ ਭਾਈ ਜਗਤ ਮੈ ਜੋ ਹਰਿ ਕੋ ਨਾਮ ਕਾ ਲਾਹਾ ਹੈ ਸੋ ਤਿਨੋਂ ਨੇ ਅੰਤਸਕਰਨ ਮੇਂ ਧਾਰਨ ਕਰ ਰਖਾ ਹੈ॥੩॥

ਗੁਰ ਸਰਣਾਈ ਉਬਰੇ ਭਾਈ ਰਾਮ ਨਾਮਿ ਲਿਵ ਲਾਇ ॥

ਹੇ ਭਾਈ ਗੁਰੋਂ ਕੀ ਸਰਣਾਗਤਿ ਹੋ ਕਰ ਰਾਮ ਨਾਮ ਸੇ ਬ੍ਰਿਤੀ ਲਗਾਇ ਕਰ ਗੁਰਮੁਖ (ਉਬਰੇ) ਬਚੇ ਹੈਂ॥

ਨਾਨਕ ਨਾਉ ਬੇੜਾ ਨਾਉ ਤੁਲਹੜਾ ਭਾਈ ਜਿਤੁ ਲਗਿ ਪਾਰਿ ਜਨ ਪਾਇ ॥੪॥੯॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਸੰਸਾਰ ਸਮੁੰਦ੍ਰ ਸੇ ਪਾਰ ਹੋਨੇ ਕਾ ਨਾਮ ਹੀ ਬੇੜਾ ਹੈ ਔਰ ਨਾਮ ਹੀ ਤੁਲਹਾ ਰੂਪ ਹੈ ਜਿਸਕੇ ਆਸਰੇ ਲਗਕੇ ਭਗਤ ਜਨ ਪਾਰ ਪਏ ਹੈਂ ਭਾਵ ਯਹਿ ਕਿ ਨਾਮ ਸੇ ਬਿਨਾਂ ਕਿਸੀ ਭਾਂਤਿ ਉਧਾਰ ਨਹੀਂ ਹੋਤਾ ਹੈ॥੪॥੯॥

ਸੋਰਠਿ ਮਹਲਾ ੩ ਘਰੁ ੧ ॥

ਸਤਿਗੁਰੁ ਸੁਖ ਸਾਗਰੁ ਜਗ ਅੰਤਰਿ ਹੋਰ ਥੈ ਸੁਖੁ ਨਾਹੀ ॥

ਹੇ ਭਾਈ ਇਸ ਜਗਤ ਮੇਂ ਸੁਖੋਂ ਕਾ ਸਮੁੰਦਰ ਸਤਗੁਰ ਹੀ ਹੈ ਹੋਰ ਕਿਸੀ ਅਸਥਾਨ ਮੈ ਸੁਖ ਨਹੀਂ ਹੈ॥

ਹਉਮੈ ਜਗਤੁ ਦੁਖਿ ਰੋਗਿ ਵਿਆਪਿਆ ਮਰਿ ਜਨਮੈ ਰੋਵੈ ਧਾਹੀ ॥੧॥

ਹੰਤਾ ਮਮਤਾ ਕਰ ਜਗਤ ਕੋ ਦੁਖੁ ਅਰ ਰੋਗੁ ਬਜਾਪਾ ਹੂਆ ਹੈ ਤਿਸੀ ਕਰਕੇ ਜਨਮਤਾ ਮਰਤਾ ਹੈ ਅਰ ਧਾਹੀਂ ਮਾਰ ਮਾਰ ਕਰ ਰੋਤਾ ਹੈ॥੧॥

ਪ੍ਰਾਣੀ ਸਤਿਗੁਰੁ ਸੇਵਿ ਸੁਖੁ ਪਾਇ ॥

ਸਤਿਗੁਰੁ ਸੇਵਹਿ ਤਾ ਸੁਖੁ ਪਾਵਹਿ ਨਾਹਿ ਤ ਜਾਹਿਗਾ ਜਨਮੁ ਗਵਾਇ ॥ ਰਹਾਉ ॥

ਹੇ ਪ੍ਰਾਣੀ ਤੂੰ ਸਤਗੁਰੋਂ ਕੀ ਸੇਵਾ ਕਰ ਸੁਖਕੋ ਪਾਵੈਗਾ ਯਹ ਨਿਸਚੈ ਜਾਨ ਜਬ ਸਤਗੁਰੋਂ ਕੋ ਸੇਵੇਂਗਾ ਤਬ ਹੀ ਸੁਖੁ ਪਾਵੈਂਗਾ ਨਹੀਂ ਤੋ ਜਨਮ ਪਦਾਰਥ (ਗਵਾਇ) ਖੋਇ ਕਰ ਚਲਾ ਜਾਇਗਾ॥

ਤ੍ਰੈ ਗੁਣ ਧਾਤੁ ਬਹੁ ਕਰਮ ਕਮਾਵਹਿ ਹਰਿ ਰਸ ਸਾਦੁ ਨ ਆਇਆ ॥

ਧਾਤ ਨਾਸਵੰਤ ਜੋ ਤੀਨੋਂ ਗੁਣ ਹੈਂ ਤਿਨਮੈਂ ਲਗ ਕਰਕੇ ਵਾ ਤੀਨੋਂ ਮੈਂ ਦੌੜਤਾ ਹੂਆ ਜੀਵ ਬਹੁਤ ਸੇ ਕਰਮੋਂ ਕੋ ਕਮਾਵਤਾ ਹੈ ਇਸ ਤੇ ਹਰਿ ਰਸ ਕਾ ਸ੍ਵਾਦ ਨਹੀਂ ਆਯਾ ਹੈ॥

ਸੰਧਿਆ ਤਰਪਣੁ ਕਰਹਿ ਗਾਇਤ੍ਰੀ ਬਿਨੁ ਬੂਝੇ ਦੁਖੁ ਪਾਇਆ ॥੨॥

ਸੰਧਜਾ ਤਰਪਣੁ ਗਾਇਤ੍ਰੀ ਜਪ ਭੀ ਕਰਤਾ ਹੈ ਪਰਮੇਸਰ ਕੇ ਸਮਝੇ ਬਿਨਾਂ ਦੁਖ ਹੀ ਪਾਯਾ ਹੈ॥

ਸਤਿਗੁਰੁ ਸੇਵੇ ਸੋ ਵਡਭਾਗੀ ਜਿਸ ਨੋ ਆਪਿ ਮਿਲਾਏ ॥

ਜਿਸਕੋ ਵਾਹਗੁਰੂ ਆਪ ਹੀ ਮਿਲਾਯਾ ਚਾਹੁਤਾ ਹੈ ਵਹੁ ਗੁਰਮੁਖ ਬਡਭਾਗੀ ਸਤਗੁਰੋਂ ਕੋ ਸੇਵਤਾ ਹੈ॥

ਹਰਿ ਰਸੁ ਪੀ ਜਨ ਸਦਾ ਤ੍ਰਿਪਤਾਸੇ ਵਿਚਹੁ ਆਪੁ ਗਵਾਏ ॥੩॥

ਅੰਤਸਕਰਨ ਕੇ ਬੀਚ ਸੇ ਆਪਾ ਭਾਉ ਦੂਰ ਕਰਕੇ ਔ ਹਰਿ ਰਸ ਕਾ ਪਾਨ ਕਰਕੇ ਗੁਰਮੁਖ ਨਿਤ ਹੀ ਤ੍ਰਿਪਤ ਹੂਏ ਹੈਂ॥੩॥

ਇਹੁ ਜਗੁ ਅੰਧਾ ਸਭੁ ਅੰਧੁ ਕਮਾਵੈ ਬਿਨੁ ਗੁਰ ਮਗੁ ਨ ਪਾਏ ॥

ਯਹ ਅੰਧਾ ਸੰਸਾਰ ਸਭ ਅੰਧ ਰੂਪ ਕਰਮੋਂ ਕੋ ਕਮਾਵਤਾ ਹੈ ਅਰ ਗੁਰੋਂ ਸੇ ਬਿਨਾਂ ਰਸਤਾ ਨਹੀਂ ਪਾਉਤਾ॥

ਨਾਨਕ ਸਤਿਗੁਰੁ ਮਿਲੈ ਤ ਅਖੀ ਵੇਖੈ ਘਰੈ ਅੰਦਰਿ ਸਚੁ ਪਾਏ ॥੪॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ ਜੇਕਰ ਸਤਿਗੁਰੂ ਇਸਕੋ ਮਿਲ ਜਾਇ ਤਬ ਯਹ ਗਜਾਨ ਨੇਤ੍ਰੋਂ ਸੇ ਦੇਖ ਲੇਇ ਔਰ (ਘਰੈ) ਅੰਤਸਕਰਨ ਮੇਂ ਹੀ ਸਚ ਰੂਪ ਕੋ ਪਾਇ ਲੇਇ॥੪॥੧੦॥

ਸੋਰਠਿ ਮਹਲਾ ੩ ॥

ਬਿਨੁ ਸਤਿਗੁਰ ਸੇਵੇ ਬਹੁਤਾ ਦੁਖੁ ਲਾਗਾ ਜੁਗ ਚਾਰੇ ਭਰਮਾਈ ॥

ਹੇ ਹਰਿ ਜੀ ਸਤਿਗੁਰੂ ਸੇਵੇ ਬਿਨਾਂ ਜੀਵ ਕੋ ਬਹੁਤ ਹੀ ਦੁਖ ਲਗਾ ਹੈ ਅਰ ਚਾਰੋਂ ਜੁਗੋਂ ਮੇਂ ਜੋਨੀਓਂ ਵਿਖੇ ਭਰਮਾਈਤਾ ਹੈ॥

ਹਮ ਦੀਨ ਤੁਮ ਜੁਗੁ ਜੁਗੁ ਦਾਤੇ ਸਬਦੇ ਦੇਹਿ ਬੁਝਾਈ ॥੧॥

ਹਮ ਦੀਨ ਜੀਵ ਜਾਚਿਕ ਹੈਂ ਹੇ ਹਰਿ ਤੁਮ ਜੁਗ ਜੁਗੋਂ ਮੇਂ ਦਾਤੇ ਹੋ ਹਮਕੋ ਗੁਰਸਬਦ ਦੇ ਕਰਕੇ ਅਪਨੀ ਗਿਆਤ ਦੇ ਦੀਜੀਏ॥

ਹਰਿ ਜੀਉ ਕ੍ਰਿਪਾ ਕਰਹੁ ਤੁਮ ਪਿਆਰੇ ॥

ਸਤਿਗੁਰੁ ਦਾਤਾ ਮੇਲਿ ਮਿਲਾਵਹੁ ਹਰਿ ਨਾਮੁ ਦੇਵਹੁ ਆਧਾਰੇ ॥ ਰਹਾਉ ॥

ਹੇ ਪਿਆਰੇ ਹਰਿ ਜੀ ਤੁਮ ਮੇਰੇ ਪਰ ਐਸੀ ਕ੍ਰਿਪਾ ਕਰਹੁ ਸਤਿਗੁਰੂ ਜੋ ਦਾਤਾ ਹੈ ਤਿਸ ਕੇ ਮੇਲ ਮੈ ਮੁਝ ਕੋ ਮਿਲਾਇ ਦੇਹੋ ਪੁਨਾ ਹੇ ਹਰੀ ਅਪਨੇ ਨਾਮ ਕਾ ਆਸਰਾ ਦੇਵਹੁ॥

ਮਨਸਾ ਮਾਰਿ ਦੁਬਿਧਾ ਸਹਜਿ ਸਮਾਣੀ ਪਾਇਆ ਨਾਮੁ ਅਪਾਰਾ ॥

ਦੁਬਿਧਾ ਕੋ ਮਾਰ ਕਰਕੇ ਜਿਨਕੀ (ਮਨਸਾ) ਬੁਧੀ (ਸਹਜਿ) ਸਾਂਤੀ ਮੇਂ ਸਮਾਈ ਹੈ ਤਿਨੋਂ ਨੇ ਆਪ ਕੇ ਅਪਾਰ ਨਾਮ ਕੋ ਪਾਇਆ ਹੈ॥

ਹਰਿ ਰਸੁ ਚਾਖਿ ਮਨੁ ਨਿਰਮਲੁ ਹੋਆ ਕਿਲਬਿਖ ਕਾਟਣਹਾਰਾ ॥੨॥

ਹੇ ਹਰੀ ਤੇਰਾ ਨਾਮ ਰਸ ਜੋ (ਕਿਲਬਿਖ) ਪਾਪੋਂ ਕੇ ਕਾਟਨਹਾਰਾ ਹੈ ਤਿਸ ਕੋ (ਚਾਖਿ) ਪਾਨ ਕਰਕੇ ਤਿਨਕਾ ਮਨ (ਨਿਰਮਲੁ) ਸੁਧੁ ਹੂਆ ਹੈ ਅਰ ਐਸੇ ਉਪਦੇਸ਼ ਕਰਤੇ ਹੈਂ॥੨॥

ਪੰਨਾ ੬੦੪

ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ ॥

ਹੇ ਭਾਈ ਜਨੋਂ ਗੁਰ ਸ਼ਬਦ ਕਰ ਜੀਵ ਭਾਵ ਸੇ ਮਰੋਗੇ ਤੋ ਫਿਰ ਨਿਤਹ ਹੀ ਜੀਵਤੇ ਰਹੋਗੇ ਤੋ ਫਿਰ ਤੁਮਾਰਾ ਮਰਨਾ ਨਹੀਂ ਹੋਵੇਗਾ॥

ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ ॥੩॥

ਅੰਮ੍ਰਿਤ ਰੂਪ ਨਾਮ ਜੋ ਸਦਾ ਮਨ ਕੋ ਮੀਠਾ ਲਗਨੇ ਵਾਲਾ ਹੈ ਵਾ ਅੰਮ੍ਰਿਤੁ ਰੂਪੁ ਨਾਮੁ ਮੀਠਾ ਸਦਾ ਮਨ ਮੈ ਹੀ ਹੈ ਗੁਰ ਉਪਦੇਸ਼ ਕਰ ਤਿਸ ਕੋ ਕੋਈ ਵਿਰਲਾ ਹੀ ਪਾਵਤਾ ਹੈ॥

ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ ॥

(ਦਾਤੈ) ਪਰਮੇਸ਼੍ਰਰ ਨੇ ਦਾਤਿ ਅਪਨੇ ਹਾਥ ਮੇਂ ਰੱਖੀ ਹੈ ਜਿਸਕੋ ਚਾਹਤਾ ਹੈ ਤਿਸ ਕੋ ਦੇਤਾ ਹੈ॥

ਨਾਨਕ ਨਾਮਿ ਰਤੇ ਸੁਖੁ ਪਾਇਆ ਦਰਗਹ ਜਾਪਹਿ ਸੇਈ ॥੪॥੧੧॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ (ਨਾਮਿ) ਪਰਮੇਸ਼੍ਰਰ ਮੇਂ ਰਾਤੇ ਹੈਂ ਤਿਨੋਂ ਨੇ ਸੁਖ ਪਾਯਾ ਹੈ ਅਰ ਦਰਗਹ ਮੇਂ ਸੋਈ (ਜਾਪਹਿ) ਜਾਨੇ ਜਾਤੇ ਭਾਵ ਪ੍ਰਸਿਧ ਹੋਤੇ ਹੈਂ॥੪॥੧੧॥

ਸੋਰਠਿ ਮਹਲਾ ੩ ॥

ਸਤਿਗੁਰ ਸੇਵੇ ਤਾ ਸਹਜ ਧੁਨਿ ਉਪਜੈ ਗਤਿ ਮਤਿ ਤਦ ਹੀ ਪਾਏ ॥

ਸਤਗੁਰੋਂ ਕਾ ਸੇਵਨ ਕਰੈ ਤਬ ਸਾਂਤੀ ਰੂਪ ਬਾਨੀ ਪ੍ਰਗਟ ਹੋਤੀ ਹੈ ਅਰੁ ਜੀਵ (ਗਤਿ ਮਤਿ) ਗਜਾਨ ਕੀ ਮਤਿ ਵਾ ਪ੍ਰਾਪਤੀ ਬੁਧੀ ਮੈ ਪਾਉਤਾ ਹੈ॥

ਹਰਿ ਕਾ ਨਾਮੁ ਸਚਾ ਮਨਿ ਵਸਿਆ ਨਾਮੇ ਨਾਮਿ ਸਮਾਏ ॥੧॥

ਹਰੀ ਕਾ ਸਚਾ ਨਾਮੁ ਤਿਸ ਕੇ ਮਨ ਮੇਂ ਬਸਾ ਹੈ ਅਰੁ ਨਾਮੁ ਜਪਨੇ ਸੇ ਨਾਮੀ ਮੇਂ ਅਭੇਦ ਹੋਤਾ ਹੈ॥੧॥

ਬਿਨੁ ਸਤਿਗੁਰ ਸਭੁ ਜਗੁ ਬਉਰਾਨਾ ॥

ਮਨਮੁਖਿ ਅੰਧਾ ਸਬਦੁ ਨ ਜਾਣੈ ਝੂਠੈ ਭਰਮਿ ਭੁਲਾਨਾ ॥ ਰਹਾਉ ॥

ਹੇ ਭਾਈ ਸਤਿਗੁਰੋਂ ਕੀ ਸੇਵਾ ਤੇ ਬਿਨਾਂ ਸਾਰਾ ਜਗਤ ਬੌਰਾ ਹੂਆ ਫਿਰਤਾ ਹੈ ਇਹੁ ਮਨਮੁਖ ਅੰਧਾ ਸਬਦ ਕੋ ਨਹੀਂ ਜਾਨਤਾ ਹੈ ਝੂਠੇ ਮਾਯਾ ਕੇ ਭ੍ਰਮ ਮੇਂ ਭੂਲਾ ਹੂਆ ਹੈ॥

ਤ੍ਰੈ ਗੁਣ ਮਾਇਆ ਭਰਮਿ ਭੁਲਾਇਆ ਹਉਮੈ ਬੰਧਨ ਕਮਾਏ ॥

ਤ੍ਰੈ ਗੁਣੀ ਜੀਵੋਂ ਕੋ ਮਾਯਾ ਨੇ ਭਰਮ ਮੈ ਭੁਲਾਇਆ ਹੈ ਅਰ ਹੰਤਾ ਮਮਤਾ ਸੇ ਬੰਧਨ ਰੂਪ ਕਰਮੋਂ ਕੋ ਕਮਾਵਤੇ ਹੈਂ॥

ਜੰਮਣੁ ਮਰਣੁ ਸਿਰ ਊਪਰਿ ਊਭਉ ਗਰਭ ਜੋਨਿ ਦੁਖੁ ਪਾਏ ॥੨॥

ਜਨਮੁ ਮਰਨੁ ਤਿਨ ਕੇ ਸਿਰ ਪੁਰ (ਊਭਉ) ਖੜਾ ਰਹਿਤਾ ਹੈ ਅਰ ਗਰਭ ਜੂਨੀ ਮੈ ਦੁਖ ਕੋ ਪਾਵਤੇ ਹੈਂ॥੨॥

ਤ੍ਰੈ ਗੁਣ ਵਰਤਹਿ ਸਗਲ ਸੰਸਾਰਾ ਹਉਮੈ ਵਿਚਿ ਪਤਿ ਖੋਈ ॥

ਸਭ ਸੰਸਾਰ ਕੇ ਜੀਵ ਤੀਨੋਂ ਗੁਨੋਂ ਮੇਂ ਬਰਤ ਰਹੇ ਹੈਂ ਔਰ ਹੰਤਾ ਮਮਤਾ ਮੇਂ ਤਿਨੋਂ ਨੇ ਅਪਨੀ ਪ੍ਰਤਿਸ਼ਟਾ ਖੋਈ ਹੈ॥

ਗੁਰਮੁਖਿ ਹੋਵੈ ਚਉਥਾ ਪਦੁ ਚੀਨੈ ਰਾਮ ਨਾਮਿ ਸੁਖੁ ਹੋਈ ॥੩॥

ਜੋ ਗੁਰਮੁਖ ਹੋਤਾ ਹੈ ਸੋ (ਚਉਥਾ ਪਦੁ) ਤੁਰੀਆ ਰੂਪ ਪ੍ਰਭੂ ਕੋ ਖੋਜਤਾ ਹੈ ਅਰ ਸੋਈ ਰਾਮ ਨਾਮ ਜਪ ਕਰਕੇ ਸੁਖ ਕੋ ਪ੍ਰਾਪਤ ਹੋਤਾ ਹੈ॥੩॥

ਤ੍ਰੈ ਗੁਣ ਸਭਿ ਤੇਰੇ ਤੂ ਆਪੇ ਕਰਤਾ ਜੋ ਤੂ ਕਰਹਿ ਸੁ ਹੋਈ ॥

ਤਾਂਤੇ ਐਸੀ ਬੇਨਤੀ ਕਰੁ ਕਿ ਹੇ ਹਰਿ ਯਹ ਤੀਨੋਂ ਗੁਨੋਂ ਵਾਲੇ ਜੀਵ ਸਭ ਤੇਰੇ ਹੀ ਹੈਂ ਤੂੰ ਆਪ ਹੀ ਸਭ ਕਾ ਕਰਤਾ ਹੈਂ ਔਰ ਜੋ ਤੂੰ ਕਰਤਾ ਹੈਂ ਸੋਈ ਹੋਤਾ ਹੈ॥

ਨਾਨਕ ਰਾਮ ਨਾਮਿ ਨਿਸਤਾਰਾ ਸਬਦੇ ਹਉਮੈ ਖੋਈ ॥੪॥੧੨॥

ਸ੍ਰੀ ਗੁਰੂ ਜੀ ਕਹਤੇ ਹੈਂ ਤੈਨੇ ਗੁਰ ਸ਼ਬਦ ਸੇ ਜਿਸਕੀ ਹੰਤਾ ਮਮਤਾ ਰੂਪੁ ਮੈਲੁ ਖੋਈ ਹੈ ਰਾਮ ਨਾਮ ਜਪਨੇ ਸੇ ਤਿਸ ਕਾ ਉਧਾਰੁ ਹੂਆ ਹੈ॥

## ਸੋਰਠਿ ਮਹਲਾ ੪ ਘਰੁ ੧

## ੴ ਸਤਿਗੁਰ ਪ੍ਰਸਾਦਿ ॥

ਸ਼ਰਣ ਮੈ ਆਏ ਇੰਦ੍ਰ ਪ੍ਰਤੀ ਬੇਦਾਂਤ ਕਾ ਸਿਧਾਂਤੁ ਛੇ ਸ਼ਬਦੋਂ ਕਰ ਸ੍ਰੀ ਗੁਰੂ ਰਾਮਦਾਸ ਜੀ ਉਪੇਦਸ਼ ਕਰਤੇ ਭਏ ਹੈਂ॥

ਆਪੇ ਆਪਿ ਵਰਤਦਾ ਪਿਆਰਾ ਆਪੇ ਆਪਿ ਅਪਾਹੁ ॥

ਸਭ ਮੇਂ ਅਕਾਲ ਪੁਰਖ ਪਜਾਰਾ ਆਪ ਹੀ ਆਪ ਵਰਤ ਰਹਾ ਹੈ ਔਰ ਆਪ ਹੀ ਆਪ ਸਭ ਸੇ (ਅਪਾਹੁ) ਅਲੇਪ ਹੈ॥

ਵਣਜਾਰਾ ਜਗੁ ਆਪਿ ਹੈ ਪਿਆਰਾ ਆਪੇ ਸਾਚਾ ਸਾਹੁ ॥

ਆਪੇ ਹੀ ਪਜਾਰਾ ਜਗਤ ਮੇਂ ਬਨਜਾਰਾ ਹੋ ਰਹਾ ਹੈ ਆਪੇ ਹੀ ਸਚਾ ਸਾਹੂਕਾਰ ਹੋ ਰਹਾ ਹੈ ਵਾ ਜਗਜਾਸੂ ਰੂਪ ਬਨਜਾਰਾ ਔਰ ਗੁਰੂ ਰੂਪੁ ਸਚਾ ਸਾਹੂਕਾਰ ਆਪੇ ਹੀ ਆਪ ਹੈ॥

ਆਪੇ ਵਣਜੁ ਵਾਪਾਰੀਆ ਪਿਆਰਾ ਆਪੇ ਸਚੁ ਵੇਸਾਹੁ ॥੧॥

ਆਪੇ ਹੀ ਪਜਾਰਾ ਬਨਜ ਰੂਪ ਹੋ ਰਹਾ ਹੈ ਆਪੇ ਹੀ ਬਪਾਰੀ ਹੋ ਰਹਾ ਹੈ ਆਪੇ ਹੀ (ਸਚ) ਸਤਜ ਬਸਤ ਕੋ ਗੁਰੋਸੇ (ਵੇਸਾਹੁ) ਖਰੀਦ ਰਹਾ ਹੈ॥੧॥

ਜਪਿ ਮਨ ਹਰਿ ਹਰਿ ਨਾਮੁ ਸਲਾਹ ॥

ਗੁਰ ਕਿਰਪਾ ਤੇ ਪਾਈਐ ਪਿਆਰਾ ਅੰਮ੍ਰਿਤੁ ਅਗਮ ਅਥਾਹ ॥ ਰਹਾਉ ॥

ਹੇ ਮਨ ਹਰਿ ਹਰਿਨਾਮ ਕੋ ਜਪੁ ਔਰੁ ਤਿਸੀ ਕਾ ਸਲਾਹਨਾ ਕਰੁ ਐਸਾ ਹਰਿ ਪਜਾਰਾ ਜੋ ਅਗਮ ਅਥਾਹ ਔ ਅੰਮ੍ਰਿਤ ਰੂਪੁ ਹੈ ਗੁਰੋਂ ਕੀ ਕ੍ਰਿਪਾ ਸੇ ਪਾਈਤਾ ਭਾਵ ਮਿਲਤਾ ਹੈ॥

ਆਪੇ ਸੁਣਿ ਸਭ ਵੇਖਦਾ ਪਿਆਰਾ ਮੁਖਿ ਬੋਲੇ ਆਪਿ ਮੁਹਾਹੁ ॥

ਆਪੇ ਹੀ ਸਭਕੀ ਸੁਨਤਾ ਹੈ ਆਪ ਹੀ ਪਜਾਰਾ ਸਭਕੇ ਸੁਭਾਸੁਭ ਕਰਮੋਂ ਕੋ ਦੇਖ ਰਹਾ ਹੈ॥

ਆਪੇ ਹੀ ਮੁਖਸੇ ਬੋਲਤਾ ਹੈ ਆਪੇ (ਮੁਹਾਹੁ) ਮੁਖ ਰੂਪ ਹੋ ਰਹਾ ਹੈ ਵਾ ਮੋਹਿਆ ਜਾਤਾ ਹੈ॥

ਆਪੇ ਉਝੜਿ ਪਾਇਦਾ ਪਿਆਰਾ ਆਪਿ ਵਿਖਾਲੇ ਰਾਹੁ ॥

ਆਪ ਹੀ ਪਜਾਰਾ ਅਗਜਾਨ ਰੂਪ ਉਜਾੜ ਮੇਂ ਪਾਇ ਦੇਤਾ ਹੈ ਫਿਰ ਆਪ ਹੀ ਗੁਰੂ ਰੂਪ ਹੋ ਕਰ ਰਸਤਾ ਦੇਖਾਇ ਦੇਤਾ ਹੈ॥

ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਵੇਪਰਵਾਹੁ ॥੨॥

ਆਪੇ ਹੀ ਸਭ ਮੇਂ ਪਜਾਰਾ ਪੂਰਣ ਹੈ ਔ ਆਪ ਹੀ ਸਭ ਸੇ (ਵੇਪਰਵਾਹੁ) ਅਸੰਗ ਹੋ ਰਹਾ ਹੈ॥੨॥

ਆਪੇ ਆਪਿ ਉਪਾਇਦਾ ਪਿਆਰਾ ਸਿਰਿ ਆਪੇ ਧੰਧੜੈ ਲਾਹੁ ॥

ਆਪ ਹੀ ਸਭ ਮੇਂ ਪਜਾਰਾ ਸਭ ਕੋ ਉਤਪੰਨ ਕਰਤਾ ਹੈ ਔਰ ਆਪ ਹੀ ਕਰਮਾਨੁਸਾਰ ਸਭ ਜੀਵ ਕੋ ਸਿਰ ਬਸਿਰ ਧੰਧੋਂ ਮੇਂ ਲਗਾਉਤਾ ਹੈ॥

ਆਪਿ ਕਰਾਏ ਸਾਖਤੀ ਪਿਆਰਾ ਆਪਿ ਮਾਰੇ ਮਰਿ ਜਾਹੁ ॥

ਆਪ ਹੀ ਪਜਾਰਾ ਧਰਮ ਰਾਇ ਰੂਪ ਹੋ ਕਰ ਜੀਵੋਂ ਪਰ (ਸਾਖਤੀ) ਕਰੜਾਈ ਜਮੋਂ ਸੇ ਕਰਵਾਤਾ ਹੈ ਔਰ ਆਪ ਹੀ ਜੀਵ ਹੋ ਕਰ ਮਾਰੇ ਸੇ ਮਰ ਜਾਤਾ ਹੈ॥

ਆਪੇ ਪਤਣੁ ਪਾਤਣੀ ਪਿਆਰਾ ਆਪੇ ਪਾਰਿ ਲੰਘਾਹੁ ॥੩॥

(ਪਤਣੁ) ਵੈਰਾਗ ਰੂਪ ਘਾਟ ਭੀ ਆਪ ਹੈ ਅਰੁ (ਪਾਤਣੀ) ਗੁਰੂ ਰੂਪ ਘਾਟੀਆ ਭੀ ਆਪ ਹੈ ਪਾਰ ਹੋਨੇ ਵਾਲਾ ਸਿਖ ਭੀ ਆਪ ਹੈ॥੩॥

ਆਪੇ ਸਾਗਰੁ ਬੋਹਿਥਾ ਪਿਆਰਾ ਗੁਰੁ ਖੇਵਟੁ ਆਪਿ ਚਲਾਹੁ ॥

ਆਪ ਹੀ ਪਿਆਰਾ ਸਮੁੰਦ੍ਰ ਹੈ ਔ ਆਪੇ ਹੀ ਜਹਾਜ ਹੈ ਪੁਨਾ ਆਪ ਹੀ (ਖੇਵਟੁ) ਮਲਾਹ ਗੁਰੂ ਹੈ ਔ ਆਪ ਹੀ ਅਪਨੇ ਹੁਕਮ ਸੇ ਜਹਾਜ ਕੋ ਚਲਾਵਤਾ ਹੈ॥

ਆਪੇ ਹੀ ਚੜਿ ਲੰਘਦਾ ਪਿਆਰਾ ਕਰਿ ਚੋਜ ਵੇਖੈ ਪਾਤਿਸਾਹੁ ॥

ਆਪ ਹੀ ਪਜਾਰਾ ਜਗਜਾਸੂ ਬਨ ਕਰ ਜਹਾਜ ਪਰ ਚਢ ਕਰ ਸੰਸਾਰ ਸਮੁੰਦਰ ਸੇ ਪਾਰ ਹੋ ਜਾਤਾ ਹੈ ਔ ਆਪ ਹੀ ਪਾਤਸਾਹ ਹੋ ਕਰ ਯਹ ਸਭ (ਚੋਜ) ਤਮਾਸੇ ਦੇਖ ਰਹਾ ਹੈ॥

ਆਪੇ ਆਪਿ ਦਇਆਲੁ ਹੈ ਪਿਆਰਾ ਜਨ ਨਾਨਕ ਬਖਸਿ ਮਿਲਾਹੁ ॥੪॥੧॥

ਆਪ ਹੀ ਆਪ ਪਜਾਰਾ ਦਯਾਲੂ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਆਪੇ ਹੀ ਬਖਸੀਸ ਕਰਕੇ ਅਪਨੇ ਮੇਂ ਮਿਲਾਇ ਲੇਤਾ ਹੈ॥੪॥੧॥

ਸੋਰਠਿ ਮਹਲਾ ੪ ਚਉਥਾ ॥

ਆਪੇ ਅੰਡਜ ਜੇਰਜ ਸੇਤਜ ਉਤਭੁਜ ਆਪੇ ਖੰਡ ਆਪੇ ਸਭ ਲੋਇ ॥

ਪਰਮੇਸ੍ਰ ਆਪੇ ਹੀ (ਅੰਡਜ) ਅੰਡੇ ਸੇ ਉਤਪਤਿ ਹੋਣੇ ਵਾਲੀ ਪੰਛੀਓਂ ਕੀ ਖਾਣ ਹੈ ਪੁਨ: (ਜੇਰਜ) ਰਕਤਬਿੰਦ ਸੇ ਉਤਪਤਿ ਹੋਣੇ ਵਾਲੀ ਮਾਨੁਖ ਪਸੂ ਆਦਿਕੋਂ ਕੀ ਖਾਣ ਹੈ (ਸੇਤਜ) ਪਸੀਨੇ ਸੇਂ ਉਤਪੰਨ ਹੋਣੇ ਵਾਲੀ ਖਾਣੀ ਰੂਪੁ ਹੈ ਜੈਸੇ ਮਨੁਖੋਂ ਕੇ ਮੁੜਕੇ ਸੇ ਜੂਆਂ ਅਰ ਪਸੂਓਂ ਕੇ ਪਸੀਨੇ ਸੇ ਚੀਚੜ ਬ੍ਰਿਛੋਂ ਕੇ ਪ੍ਰਸੀਨੇ ਸੇ ਲਾਖ ਗੂੰਦੇ ਆਦਿਕ ਪਥਰੋਂ ਕੇ ਪ੍ਰਸੀਨੇ ਸੇ ਮਣੀਆ ਹੀਰੇ ਆਦਿਕ ਹੋਤੇ ਹੈਂ ਅਰੁ ਆਪੇ ਹੀ (ਉਤਭੁਜ) ਗਰਮੀ ਪ੍ਰਿਥ੍ਵੀ ਕੀ ਸੇ ਬਿਖਜਾਦਿ ਉਤਪੰਨ ਹੋਣੇ ਵਾਲੀ ਖਾਣੀ ਹੈ ਆਪੇ ਹੀ ਖੰਡ ਔਰ ਪੁਰੀਆਂ ਰੂਪ ਹੈ ਔਰ ਆਪ ਹੀ ਸਭ ਲੋਕ ਭਾਵ ਚੌਦਾਂ ਲੋਕ ਰੂਪ ਹੈ॥

ਆਪੇ ਸੂਤੁ ਆਪੇ ਬਹੁ ਮਣੀਆ ਕਰਿ ਸਕਤੀ ਜਗਤੁ ਪਰੋਇ ॥

ਆਪੇ ਹੀ ਪ੍ਰਾਣੋਂ ਰੂਪੁ ਸੂਤ ਹੈ ਅਰ ਆਪ ਹੀ ਬਹੁਤ ਸਰੀਰ ਰੂਪੀ ਮਣੀਆਂ ਹੈ ਪੁਨ: ਅਪਨੀ ਸਕਤੀ ਭਾਵ ਚੇਤਨ ਸਤਾ ਮੈਂ ਸੰਸਾਰੁ ਪਰੋਇ ਰਖਾ ਹੈ॥

ਪੰਨਾ ੬੦੫

ਆਪੇ ਹੀ ਸੂਤਧਾਰੁ ਹੈ ਪਿਆਰਾ ਸੂਤੁ ਖਿੰਚੇ ਢਹਿ ਢੇਰੀ ਹੋਇ ॥੧॥

ਸੂਤ੍ਰ ਧਾਰ ਭੀ ਪਜਾਰਾ ਆਪ ਹੀ ਹੈ ਆਪ ਹੀ ਜਬ ਪ੍ਰਾਣ ਵਾ ਜੀਵਕਲਾ ਸੂਤ ਕੋ ਖੈਂਚ ਲੇਤਾ ਹੈ ਤਬ ਸਭ ਕੋ ਕਾਠ ਕੀ ਪੁਤਲੀਆਂ ਰੂਪ ਜੀਵ ਨਾਚ ਰਹੇ ਭਾਵ ਚੇਸ੍ਰਾ ਕਰ ਰਹੇ ਹੈਂ ਸੋ ਗਿਰ ਕਰਕੇ ਢੇਰੀ ਹੋ ਜਾਤੇ ਹੈਂ॥੧॥

ਮੇਰੇ ਮਨ ਮੈ ਹਰਿ ਬਿਨੁ ਅਵਰੁ ਨ ਕੋਇ ॥

ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਪਿਆਰਾ ਕਰਿ ਦਇਆ ਅੰਮ੍ਰਿਤੁ ਮੁਖਿ ਚੋਇ ॥ ਰਹਾਉ ॥

ਹੇ ਮੇਰੇ ਮਨ ਮੁਝ ਕੋ ਹਰਿ ਬਿਨਾਂ ਦੂਸਰਾ ਕੋਈ ਨਹੀਂ ਸੂਝਤਾ ਹੈ ਸਭ ਕਾ ਪਜਾਰਾ ਜੋ ਹਰੀ ਹੈ ਤਿਸ ਕੇ ਨਾਮ ਕਾ ਖਜਾਨਾ ਸਤਗੁਰੋਂ ਮੇਂ ਹੈ ਜਿਸ ਪਰ ਸਤਗੁਰੁ ਦਯਾ ਕਰਤੇ ਹੈਂ ਤਿਸ ਕੇ ਮੁਖ ਮੇਂ ਨਾਮ ਕਾ ਉਪਦੇਸ ਰੂਪ ਅੰਮ੍ਰਿਤ ਚੋਇ ਦੇਤੇ ਹੈਂ॥

ਆਪੇ ਜਲ ਥਲਿ ਸਭਤੁ ਹੈ ਪਿਆਰਾ ਪ੍ਰਭੁ ਆਪੇ ਕਰੇ ਸੁ ਹੋਇ ॥

ਪਜਾਰਾ ਆਪੇ ਹੀ ਜਲ ਥਲ ਔਰ ਸਰਬ ਅਸਥਾਨੋਂ ਮੇਂ ਪੂਰਨ ਹੈ ਆਪ ਹੀ ਜੋ ਕਰਤਾ ਹੈ ਸੋ ਹੋਤਾ ਹੈ॥

ਸਭਨਾ ਰਿਜਕੁ ਸਮਾਹਦਾ ਪਿਆਰਾ ਦੂਜਾ ਅਵਰੁ ਨ ਕੋਇ ॥

ਪਜਾਰਾ ਪ੍ਰਭੂ ਆਪੇ ਹੀ ਸਭ ਕੋ ਰਿਜਕ (ਸਮਾਹਦਾ) ਪਹੁਚਾਉਤਾ ਹੈ ਦੂਸਰਾ ਤਿਸ ਕੇ ਬਰਾਬਰ ਔਰ ਕੋਈ ਨਹੀਂ ਹੈ॥

ਆਪੇ ਖੇਲ ਖੇਲਾਇਦਾ ਪਿਆਰਾ ਆਪੇ ਕਰੇ ਸੁ ਹੋਇ ॥੨॥

ਆਪੇ ਹੀ ਪਜਾਰਾ ਸਭ ਖੇਲ ਖਲਾਉਤਾ ਹੈ ਆਪ ਹੀ ਜੋ ਕਰਤਾ ਹੈ ਸੋ ਹੋਤਾ ਹੈ॥੨॥

ਆਪੇ ਹੀ ਆਪਿ ਨਿਰਮਲਾ ਪਿਆਰਾ ਆਪੇ ਨਿਰਮਲ ਸੋਇ ॥

ਸੋ ਪਜਾਰਾ ਆਪ ਸੁਧ ਹੈ ਆਪੇ ਹੀ ਨਿਰਮਲ ਸੋਭਾ ਭਾਵ ਜਸ ਰੂਪ ਹੈ॥

ਆਪੇ ਕੀਮਤਿ ਪਾਇਦਾ ਪਿਆਰਾ ਆਪੇ ਕਰੇ ਸੁ ਹੋਇ ॥

ਪਜਾਰਾ ਆਪੇ ਹੀ ਅਪਨੀ ਕੀਮਤਿ ਕੋ ਪਾਉਤਾ ਹੈ ਵਾ ਆਪੇ ਹੀ ਭਗਤੋਂ ਕੇ ਪ੍ਰੇਮ ਕੀ ਕੀਮਤ ਪਾਉਤਾ ਹੈ ਆਪੇ ਹੀ ਜੋ ਕਰਤਾ ਹੈ ਸੋ ਹੋਤਾ ਹੈ॥

ਆਪੇ ਅਲਖੁ ਨ ਲਖੀਐ ਪਿਆਰਾ ਆਪਿ ਲਖਾਵੈ ਸੋਇ ॥੩॥

ਜੋ ਆਪੇ ਹੀ ਅਲਖ ਹੈ ਲਖਾ ਨਹੀਂ ਜਾਤਾ ਔਰ ਆਪੇ ਹੀ ਸੋ ਪਜਾਰਾ ਪ੍ਰਭੂ ਅਪਨੇ ਸਰੂਪ ਕੋ ਲਖਾਉਤਾ ਹੈ॥੩॥

ਆਪੇ ਗਹਿਰ ਗੰਭੀਰੁ ਹੈ ਪਿਆਰਾ ਤਿਸੁ ਜੇਵਡੁ ਅਵਰੁ ਨ ਕੋਇ ॥

ਆਪੇ ਹੀ ਪਜਾਰਾ ਬਡਾ ਗਹਿਰਾ ਔਰ ਗੰਭੀਰੁ ਹੈ ਤਿਸ ਕੇ ਬਰਾਬਰ ਦੂਸਰਾ ਕੋਈ ਨਹੀਂ ਹੈ॥

ਸਭਿ ਘਟ ਆਪੇ ਭੋਗਵੈ ਪਿਆਰਾ ਵਿਚਿ ਨਾਰੀ ਪੁਰਖ ਸਭੁ ਸੋਇ ॥

ਸੋ ਪਜਾਰਾ ਪ੍ਰਭੂ ਸਭ ਇਸਤ੍ਰੀ ਪੁਰਖੋਂ ਪੁਨ: ਸਭ ਘਟੋਂ ਮੇਂ ਆਪ ਹੀ ਭੋਗ ਕਰ ਰਹਾ ਹੈ॥

ਨਾਨਕ ਗੁਪਤੁ ਵਰਤਦਾ ਪਿਆਰਾ ਗੁਰਮੁਖਿ ਪਰਗਟੁ ਹੋਇ ॥੪॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਪਜਾਰਾ ਪਰਮੇਸ੍ਵਰ ਗੁਪਤ ਰੂਪ ਬਰਤ ਰਹਾ ਹੈ ਅਰ ਗੁਰੋਂ ਦ੍ਵਾਰੇ ਪ੍ਰਗਟ ਹੋਤਾ ਹੈ॥੪॥੨॥

ਸੋਰਠਿ ਮਹਲਾ ੪ ॥

ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਥਾਪਿ ਉਥਾਪੈ ॥

ਸੋ ਪਜਾਰਾ ਸਭ ਮੇਂ ਆਪ ਹੀ ਆਪ ਹੈ ਅਰੁ ਆਪ ਹੀ ਸੰਸਾਰ ਕੋ ਥਾਪ ਕਰਕੇ ਫਿਰ (ਉਥਾਪੈ) ਨਾਸ ਕਰ ਦੇਤਾ ਹੈ॥

ਆਪੇ ਵੇਖਿ ਵਿਗਸਦਾ ਪਿਆਰਾ ਕਰਿ ਚੋਜ ਵੇਖੈ ਪ੍ਰਭੁ ਆਪੈ ॥

ਪ੍ਰਭੂ ਪਜਾਰਾ ਆਪ ਹੀ ਕੌਤਕੋਂ ਕੋ ਕਰਕੇ ਦੇਖਤਾ ਹੈ ਪੁਨਾ ਆਪ ਹੀ ਵੇਖ ਕਰਕੇ ਪ੍ਰਸੰਨ ਹੋਤਾ ਹੈ॥

ਆਪੇ ਵਣਿ ਤਿਣਿ ਸਭਤੁ ਹੈ ਪਿਆਰਾ ਆਪੇ ਗੁਰਮੁਖਿ ਜਾਪੈ ॥੧॥

ਪਜਾਰਾ ਪ੍ਰਭੂ ਬਣਤ੍ਰਿਣ ਸਰਬ ਰੂਪ ਆਪ ਹੀ ਹੈ ਆਪ ਹੀ ਗੁਰੋਂ ਦ੍ਵਾਰੇ ਜਾਨਾ ਜਾਤਾ ਹੈ॥੧॥

ਜਪਿ ਮਨ ਹਰਿ ਹਰਿ ਨਾਮ ਰਸਿ ਧ੍ਰਾਪੈ ॥

ਅੰਮ੍ਰਿਤ ਨਾਮੁ ਮਹਾ ਰਸੁ ਮੀਠਾ ਗੁਰ ਸਬਦੀ ਚਖਿ ਜਾਪੈ ॥ ਰਹਾਉ ॥

ਹੇ ਮਨ ਹਰਿ ਹਰਿ ਨਾਮੁ ਕੋ ਜਪੁ ਜਿਸ (ਰਸਿ) ਪ੍ਰੇਮ ਕਰਕੇ ਤੂੰ (ਧ੍ਰਾਪੈ) ਤ੍ਰਿਪਤ ਹੋਵੈ ਹਰਿ ਕਾ ਅੰਮ੍ਰਿਤ ਰੂਪ ਜੋ ਨਾਮੁ ਹੈ ਇਸ ਕਾ ਰਸੁ ਮਹਾਂ ਮੀਠਾ ਹੈ ਗੁਰ ਸਬਦ ਕੇ ਚਾਖਨੇ ਕਰਕੇ (ਜਾਪੈ) ਜਾਨੀਤਾ ਹੈ॥

ਆਪੇ ਤੀਰਥੁ ਤੁਲਹੜਾ ਪਿਆਰਾ ਆਪਿ ਤਰੈ ਪ੍ਰਭੁ ਆਪੈ ॥

ਪਰਮੇਸਰੁ ਪਜਾਰਾ ਗੰਗਾਦਿ ਤੀਰਥ ਰੂਪ ਆਪ ਹੀ ਹੈ ਪ੍ਰਤਖਜ ਤੁਲਹਾ ਵੇਲਕੇ ਤੂੰਬੇ ਵਾ ਕਖੋਂ ਕਾ ਸਮੁਦਾਉ ਤੁਲਹਾ ਕਹੀਦਾ ਹੈ ਜੀਵ ਰੂਪ ਹੋ ਕਰ ਆਪੇ ਆਪ ਪ੍ਰਭੂ ਤਰਦਾ ਹੈ॥

ਆਪੇ ਜਾਲੁ ਵਤਾਇਦਾ ਪਿਆਰਾ ਸਭੁ ਜਗੁ ਮਛੁਲੀ ਹਰਿ ਆਪੈ ॥

ਪਜਾਰਾ ਆਪੇ ਹੀ ਜੀਵੋਂ ਪਰ ਮੋਹੁ ਰੂਪੀ ਜਾਲ (ਵਤਾਇਦਾ) ਫਿਰਾਉਤਾ ਹੈ ਔਰ ਸਭ ਜਗਤ ਮਛਲੀ ਰੂਪ ਭੀ ਹਰਿ ਆਪ ਹੀ ਹੈ॥

ਆਪਿ ਅਭੁਲੁ ਨ ਭੁਲਈ ਪਿਆਰਾ ਅਵਰੁ ਨ ਦੂਜਾ ਜਾਪੈ ॥੨॥

ਆਪ ਪਿਆਰਾ ਅਭੁਲ ਹੈ ਕਬੀ ਭੁਲਤਾ ਨਹੀਂ ਹੈ ਅਰੁ ਤਿਸ ਸੇ ਦੂਸਰਾ ਔਰ ਨਹੀਂ (ਜਾਪੈ) ਜਾਣੀਤਾ ਅਰਥਾਤ ਦਿਖਲਾਈ ਪੜਤਾ ਹੈ॥੨॥

ਆਪੇ ਸਿੰਙੀ ਨਾਦੁ ਹੈ ਪਿਆਰਾ ਧੁਨਿ ਆਪਿ ਵਜਾਏ ਆਪੈ ॥

ਸਿੰਙੀ ਨਾਦ ਰੂਪ ਭੀ ਪਜਾਰਾ ਆਪ ਹੀ ਹੈ ਅਰੁ ਆਪ ਹੀ ਸਿੰਙੀ ਨਾਦ ਕੀ ਧੁਨਿ ਅਪਨੀ ਇੱਛਾ ਸੇ ਬਜਾਉਤਾ ਹੈ॥

ਆਪੇ ਜੋਗੀ ਪੁਰਖੁ ਹੈ ਪਿਆਰਾ ਆਪੇ ਹੀ ਤਪੁ ਤਾਪੈ ॥

ਜੋਗੀ ਪੁਰਖ ਭੀ ਪਜਾਰਾ ਆਪ ਹੀ ਹੈ ਤਪ ਤਾਪਨੇ ਹਾਰਾ ਭੀ ਆਪੇ ਹੀ ਹੈ॥

ਆਪੇ ਸਤਿਗੁਰੁ ਆਪਿ ਹੈ ਚੇਲਾ ਉਪਦੇਸੁ ਕਰੈ ਪ੍ਰਭੁ ਆਪੈ ॥੩॥

ਪ੍ਰਭੂ ਆਪ ਹੀ ਚੇਲਾ ਰੂਪ ਹੈ ਪੁਨ: ਆਪੇ ਆਪ ਸਤਗੁਰੁ ਰੂਪ ਹੋ ਕਰ ਉਪਦੇਸ਼ ਕਰਤਾ ਹੈ॥੩॥

ਆਪੇ ਨਾਉ ਜਪਾਇਦਾ ਪਿਆਰਾ ਆਪੇ ਹੀ ਜਪੁ ਜਾਪੈ ॥

ਆਪੇ ਹੀ ਪਜਾਰਾ ਨਾਮ ਜਪਾਉਤਾ ਹੈ ਆਪੇ ਹੀ ਜਪ ਨੂੰ ਜਪਤਾ ਹੈ॥

ਆਪੇ ਅੰਮ੍ਰਿਤੁ ਆਪਿ ਹੈ ਪਿਆਰਾ ਆਪੇ ਹੀ ਰਸੁ ਆਪੈ ॥

ਪ੍ਰਭੂ ਪਿਆਰਾ ਆਪੇ ਆਪ ਅੰਮ੍ਰਿਤ ਕਾ (ਪਜਾਰਾ) ਪਜਾਲਾ ਹੈ ਅਰੁ ਆਪੇ ਤਿਸ ਅੰਮ੍ਰਿਤ ਰਸਕੋ (ਆਪੈ) ਪਾਨ ਕਾ ਕਰਤਾ ਹੈ॥

ਆਪੇ ਆਪਿ ਸਲਾਹਦਾ ਪਿਆਰਾ ਜਨ ਨਾਨਕ ਹਰਿ ਰਸਿ ਧ੍ਰਾਪੈ ॥੪॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਆਪੇ ਪ੍ਯਾਰਾ ਅਪਨੀ ਉਸਤਤਿ ਕਰਤਾ ਹੈ ਅਰੁ ਹਰੀ ਤਿਸ ਰਸਕਰ ਆਪੇ ਹੀ (ਧ੍ਰਾਪੈ) ਤ੍ਰਿਪਤ ਹੋਤਾ ਹੈ॥੩॥

ਸੋਰਠਿ ਮਹਲਾ ੪ ॥

ਆਪੇ ਕੰਡਾ ਆਪਿ ਤਰਾਜੀ ਪ੍ਰਭਿ ਆਪੇ ਤੋਲਿ ਤੋਲਾਇਆ ॥

ਆਪੇ ਹੀ ਪ੍ਯਾਰਾ ਕੰਡਾ ਹੈ ਆਪੇ ਹੀ (ਤਰਾਜੀ) ਤਕੜੀ ਹੈ ਆਪ ਹੀ ਤੋਲ ਹੈ ਆਪ ਹੀ ਤੋਲ ਕੋ ਤੁਲਾਯਾ ਹੈ॥ ਵਾ ਆਪੇ ਹੀ ਬਿਬੇਕ ਰੂਪੁ ਵਾ ਪ੍ਰੇਮ ਰੂਪ ਕੰਡਾ ਹੈ ਅਰ ਆਪ ਹੀ ਬੁਧੀ ਰੂਪੁ ਤਕੜੀ ਹੈ ਆਪੇ ਹੀ ਤੋਲ ਤੁਲਾਯਾ ਭਾਵ ਵੀਚਾਰਵਾਨੋਂ ਸੇ ਵੀਚਾਰ ਕਰਾਯਾ ਹੈ॥

ਆਪੇ ਸਾਹੁ ਆਪੇ ਵਣਜਾਰਾ ਆਪੇ ਵਣਜੁ ਕਰਾਇਆ ॥

ਆਪੇ ਹੀ ਸ਼ਾਹੂਕਾਰ ਹੈ ਆਪੇ ਹੀ ਬਣਜਾਰਾ ਬਾਪਾਰੀ ਹੈ ਆਪ ਹੀ ਬਨਜ ਕੋ ਕਰਾਯਾ ਹੈ ਵਾ ਆਪੇ ਗੁਰੂ ਰੂਪ ਸ਼ਾਹੂਕਾਰ ਅਰ ਆਪੇ ਹੀ ਜਗ੍ਯਾਸੂ ਰੂਪੁ ਬਨਜਾਰਾ ਹੈ ਅਰੁ ਆਪ ਹੀ ਗੁਰੋਂ ਸੇ ਜਗ੍ਯਾਸੂ ਕੋ ਨਾਮ ਰੂਪੀ ਸੌਦਾ ਕਰਾ ਦੀਆ ਹੈ॥

ਆਪੇ ਧਰਤੀ ਸਾਜੀਅਨੁ ਪਿਆਰੈ ਪਿਛੈ ਟੰਕੁ ਚੜਾਇਆ ॥੧॥

ਪਿਆਰੇ ਨੇ ਆਪੇ ਹੀ ਪ੍ਰਿਥ੍ਵੀ ਉਤਪੰਨ ਕਰੀ ਹੈ ਪੀਛੇ ਟੂੰਕ ਚੜਾਇਆ ਭਾਵ ਚਾਰੋਂ ਤਤੋਂ ਕੋ ਉਤਪਤ ਕੀਆ ਹੈ॥ ਵਾ ਪ੍ਰਿਥ੍ਵੀ ਉਪਲਖਤ ਸਭ ਬ੍ਰਹਮੰਡ ਕੋ ਰਚਕੇ (ਪਿਛੈ) ਉਪਰਾਂਤ ਸਾਢੇ ਤੀਨ ਮਾਤ੍ਰਾ ਰੂਪ ਓਅੰਕਾਰ ਟੰਕੁ ਚੜਾਯਾ ਹੈ ਭਾਵ ਬ੍ਰਹਮ ਕੋ ਅਧਾਰ ਜਗਤ ਕੀ ਇਸਥਿਤੀ ਹੈ ਵਾ ਬੁਧੀ ਰੂਪੀ ਪ੍ਰਿਥੀ ਸਾਜੀ ਪਿਛੇ ਗੁਰੂ ਰੂਪ ਹੋਇਕੇ ਟੰਕ ਚਾਰੇ ਮਹਾ ਵਾਕ ਧਾਰਨ ਕਰਾਏ ਵਾ ਓਅੰਕਾਰਿਕਾ ਉਪਦੇਸ਼ ਸਾਢੇ ਤੀਨ ਮਾਤ੍ਰਾ ਟੰਕ ਕਰ ਦੇਤੇ ਹੈਂ॥

ਮੇਰੇ ਮਨ ਹਰਿ ਹਰਿ ਧਿਆਇ ਸੁਖੁ ਪਾਇਆ ॥

ਹਰਿ ਹਰਿ ਨਾਮੁ ਨਿਧਾਨੁ ਹੈ ਪਿਆਰਾ ਗੁਰਿ ਪੂਰੈ ਮੀਠਾ ਲਾਇਆ ॥ ਰਹਾਉ ॥

ਹੇ ਮੇਰੇ ਮਨ ਤੂੰ ਹਰਿ ਹਰਿ ਕਾ ਧਿਆਉਨਾ ਕਰੁ ਤਬ ਤੂੰ ਸੁਖ ਪਾਵੈਂਗਾ ਕਿਉਂਕਿ ਜਿਸਨੇ ਪਾਯਾ ਹੈ ਤਿਸਨੇ ਧਿਆਇ ਕਰਕੇ ਹੀ ਸੁਖੁ ਪਾਯਾ ਹੈ ਮੇਰਾ ਪਿਆਰਾ ਜੋ ਹਰੀ ਕਾ ਖਜਾਨਾ ਰੂਪ ਹਰਿ ਨਾਮੁ ਹੈ ਸੋ ਗੁਰੂ ਪੂਰੇ ਨੇ ਮੀਠਾ ਲਗਾਇਆ ਹੈ॥

ਆਪੇ ਧਰਤੀ ਆਪਿ ਜਲੁ ਪਿਆਰਾ ਆਪੇ ਕਰੇ ਕਰਾਇਆ ॥

ਆਪ ਹੀ ਪ੍ਯਾਰਾ ਪ੍ਰਿਥ੍ਵੀ ਰੂਪ ਹੈ ਆਪੇ ਹੀ ਜਲ ਰੂਪ ਹੈ ਆਪੇ ਹੀ ਅਪਨੇ ਹੁਕਮ ਕਰ ਕਰਮੋਂ ਕੋ ਕਰਾਇਆ ਕਰਤਾ ਹੈ॥

ਆਪੇ ਹੁਕਮਿ ਵਰਤਦਾ ਪਿਆਰਾ ਜਲੁ ਮਾਟੀ ਬੰਧਿ ਰਖਾਇਆ ॥

ਪਿਆਰਾ ਆਪੇ ਹੀ ਅਪਨੇ ਹੁਕਮ ਮੇਂ ਬਰਤਤਾ ਹੈ ਦੇਖੋ ਜੋ ਪਰਸਪਰ ਬੈਰੀ ਹੈਂ ਮਾਟੀ ਕੋ ਜਲ ਮੇਂ ਬੰਧਕਰ ਰਖਾ ਹੂਆ ਹੈ ਮ੍ਰਿਤਕਾ ਬਿਸੇਖ ਹੋ ਜਲਕੋ ਸੋਖਨ ਕਰ ਲੇਵੇ ਜਲ ਬਿਸੇਖ ਹੋ ਤੋ ਮ੍ਰਿਤਕਾ ਗਲਾਇ ਦੇਵੇ ਐਸੇ ਵਰੋਧੀਆਂ ਕੋ ਏਕਠੇ ਰਖਾ ਹੈ॥

ਆਪੇ ਹੀ ਭਉ ਪਾਇਦਾ ਪਿਆਰਾ ਬੰਨਿ ਬਕਰੀ ਸੀਹੁ ਹਢਾਇਆ ॥੨॥

ਆਪੇ ਹੀ ਪ੍ਯਾਰਾ ਅਪਨਾ ਭਯ ਪਾਇ ਦੇਤਾ ਹੈ ਜੋ ਬਕਰੀ ਅਰ ਸਿੰਘ ਕੋ ਬਾਂਧਕਰ (ਹਢਾਇਆ) ਫਿਰਾਯਾ ਹੈ ਈਹਾਂ ਬਕਰੀ ਪ੍ਰਿਥ੍ਵੀ ਸ਼ੇਰ ਜਲ ਸਮਝਨਾ ਕਿਯੋਂਕਿ ਦਸ ਗੁਨਾ ਹੋਨੇ ਕਰ ਪ੍ਰਿਥ੍ਵੀ ਕੋ ਗਾਲ ਨਹੀਂ ਸਕਤਾ ਹੈ॥੨॥

ਪੰਨਾ ੬੦੬

ਆਪੇ ਕਾਸਟ ਆਪਿ ਹਰਿ ਪਿਆਰਾ ਵਿਚਿ ਕਾਸਟ ਅਗਨਿ ਰਖਾਇਆ ॥

ਪਿਆਰਾ ਆਪ ਹੀ ਕਾਸਟ ਰੂਪ ਹੈ ਅਰ ਆਪ ਹੀ (ਹਰਿ) ਅਗਨੀ ਹੈ ਅਰ ਆਪੇ ਕਾਸਟ ਮੇਂ ਅਗਨੀ ਕੋ ਰਖਾਇਆ ਹੈ॥

ਆਪੇ ਹੀ ਆਪਿ ਵਰਤਦਾ ਪਿਆਰਾ ਭੈ ਅਗਨਿ ਨ ਸਕੈ ਜਲਾਇਆ ॥

ਦੇਖੋ ਆਪ ਹੀ ਆਪ ਪਿਆਰਾ ਸਰਬਤ੍ਰ ਬਰਤ ਰਹਾ ਹੈ ਤਿਸ ਕੇ ਭਯ ਕਰਕੇ ਅਗਨਿ ਕਾਸਟ ਕੋ ਜਲਾਇ ਨਹੀਂ ਸਕਤਾ ਹੈ ਏਹ ਭੀ ਬਕਰੀ ਸ਼ੇਰ ਇਕਠੇ ਕੀਏ ਹੈਂ॥

ਆਪੇ ਮਾਰਿ ਜੀਵਾਇਦਾ ਪਿਆਰਾ ਸਾਹ ਲੈਦੇ ਸਭਿ ਲਵਾਇਆ ॥੩॥

ਆਪੇ ਹੀ ਪਿਆਰਾ ਮਾਰ ਕਰ ਜੀਵਾਉਤਾ ਹੈ ਜੀਵ ਜਿਤਨੇ ਸ੍ਵਾਸ ਲੇਤੇ ਹੈਂ ਸੋ ਸਭੀ ਤਿਸ ਕੇ ਲਵਾਇਆ ਭਾਵ ਦਿਵਾਏ ਹੋਏ ਲੇਤੇ ਹੈਂ॥੩॥

ਆਪੇ ਤਾਣੁ ਦੀਬਾਣੁ ਹੈ ਪਿਆਰਾ ਆਪੇ ਕਾਰੈ ਲਾਇਆ ॥

ਆਪੇ ਹੀ ਪਿਆਰਾ (ਤਾਣੁ) ਬਲ ਰੂਪ ਹੈ ਆਪੇ ਹੀ (ਦੀਬਾਣੁ) ਆਸਰਾ ਰੂਪ ਹੈ ਆਪੇ ਹੀ ਸਭ ਕੋ ਕਾਮੋਂ ਮੇਂ ਲਗਾਇਆ ਹੈ॥

ਜਿਉ ਆਪਿ ਚਲਾਏ ਤਿਉ ਚਲੀਐ ਪਿਆਰੇ ਜਿਉ ਹਰਿ ਪ੍ਰਭ ਮੇਰੇ ਭਾਇਆ ॥

ਜਿਸ ਤਰਾਂ ਮੇਰੇ ਹਰੀ ਪਿਆਰੇ ਪ੍ਰਭੂ ਕੋ ਭਾਯਾ ਹੈ ਔ ਜਿਸ ਤਰਾਂ ਜੀਵੋਂ ਕੋ ਚਲਾਯਾ ਹੈ ਤਿਸੀ ਤਰਾਂ ਚਲੀਤਾ ਹੈ॥

ਆਪੇ ਜੰਤੀ ਜੰਤੁ ਹੈ ਪਿਆਰਾ ਜਨ ਨਾਨਕ ਵਜਹਿ ਵਜਾਇਆ ॥੪॥੪॥

ਆਪੇ ਹੀ ਜੰਤ੍ਰੀ ਰੂਪ ਭਾਵ ਸਾਜ ਬਜਾਵਨੇ ਵਾਲਾ ਹੈ ਔ ਆਪ ਹੀ ਪਿਆਰਾ ਜੰਤ੍ਰ ਭਾਵ ਸਾਜ ਰੂਪ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਜੈਸੇ ਤਿਸਨੇ ਬਜਾਯਾ ਭਾਵ ਜੀਵੋਂ ਕੋ ਬੁਲਾਯਾ ਹੈ ਤੈਸੇ ਹੀ ਬਜਤੇ ਭਾਵ ਬੋਲਤੇ ਹੈਂ ਵਾ ਜਿਧਰ ਪ੍ਰੇਰਤਾ ਹੈ ਤਿਧਰ ਜਾਤੇ ਹੈਂ॥੪॥੪॥

ਸੋਰਠਿ ਮਹਲਾ ੪ ॥

ਆਪੇ ਸ੍ਰਿਸਟਿ ਉਪਾਇਦਾ ਪਿਆਰਾ ਕਰਿ ਸੂਰਜੁ ਚੰਦੁ ਚਾਨਾਣੁ ॥

ਆਪੇ ਹੀ ਪਿਆਰਾ ਸ੍ਰਿਸਟੀ ਕੋ ਉਤਪੰਨ ਕਰਤਾ ਹੈ ਔਰ ਸ੍ਰਿਸਟੀ ਮੇਂ ਸੂਰਜ ਚੰਦ ਕਾ ਚਾਂਦਨਾ ਭੀ ਆਪ ਕਰਤਾ ਹੈ॥

ਆਪਿ ਨਿਤਾਣਿਆ ਤਾਣੁ ਹੈ ਪਿਆਰਾ ਆਪਿ ਨਿਮਾਣਿਆ ਮਾਣੁ ॥

ਆਪ ਹੀ ਪਿਆਰਾ ਨਿਤਾਨੋਂ ਕਾ ਤਾਨ ਹੈ ਆਪ ਹੀ ਨਿਮਾਨੋਂ ਕਾ ਮਾਨ ਹੈ॥

ਆਪਿ ਦਇਆ ਕਰਿ ਰਖਦਾ ਪਿਆਰਾ ਆਪੇ ਸੁਘੜੁ ਸੁਜਾਣੁ ॥੧॥

ਪਯਾਰਾ ਪ੍ਰਭੂ ਆਪੇ ਦਯਾ ਕਰਕੇ ਰਖਿਆ ਕਰਤਾ ਹੈ ਆਪੇ ਹੀ ਚਤੁਰ ਅਰ (ਸੁਜਾਣੁ) ਸੁਸਟੂ ਗਯਾਤ ਵਾਲਾ ਭਾਵ ਸਰਬਗ ਹੈ॥੧॥

ਮੇਰੇ ਮਨ ਜਪਿ ਰਾਮ ਨਾਮੁ ਨੀਸਾਣੁ ॥

ਸਤਸੰਗਤਿ ਮਿਲਿ ਧਿਆਇ ਤੂ ਹਰਿ ਹਰਿ ਬਹੁੜਿ ਨ ਆਵਣ ਜਾਣੁ ॥ ਰਹਾਉ ॥

ਹੇ ਮੇਰੇ ਮਨ ਪਰਗਟ ਰਾਮ ਨਾਮ ਕੌ ਜਪ ਸਤਸੰਗ ਮੇਂ ਮਿਲ ਕਰ ਤੂੰ ਹਰਿ ਹਰਿ ਨਾਮ ਕਾ ਧਿਆਉਨਾ ਕਰ (ਬਹੁੜਿ) ਫਿਰ ਤੇਰਾ ਆਉਨਾ ਜਾਨਾ ਨਹੀਂ ਹੋਗਾ॥

ਆਪੇ ਹੀ ਗੁਣ ਵਰਤਦਾ ਪਿਆਰਾ ਆਪੇ ਹੀ ਪਰਵਾਣੁ ॥

ਪਯਾਰਾ ਆਪੇ ਹੀ (ਗੁਣ) ਭਾਵ ਰਜੋ ਤਮੋ ਸਤੋ ਰੂਪ ਹੋ ਕਰ ਬਰਤ ਰਹਾ ਹੈ ਅਰ ਆਪੇ ਹੀ ਤਿਸ ਰਚਨਾ ਕੋ ਮਨਜੂਰ ਕਰਤਾ ਹੈ॥

ਆਪੇ ਬਖਸ ਕਰਾਇਦਾ ਪਿਆਰਾ ਆਪੇ ਸਚੁ ਨੀਸਾਣੁ ॥

ਆਪ ਹੀ ਪਿਆਰਾ ਗੁਰੋਂ ਸੇ ਬਖਸਿਸ ਕਰਾਉਤਾ ਹੈ ਅਰ ਆਪੇ ਹੀ ਨਾਮ ਰੂਪੀ ਸਚਾ (ਨੀਸਾਣੁ) ਪਰਵਾਨਾ ਹੈ॥

ਆਪੇ ਹੁਕਮਿ ਵਰਤਦਾ ਪਿਆਰਾ ਆਪੇ ਹੀ ਫੁਰਮਾਣੁ ॥੨॥

ਆਪੇ ਹੀ ਪਿਆਰਾ ਹੁਕਮ ਮੇਂ ਵਰਤਤਾ ਹੈ ਅਰ ਆਪੇ ਹੀ (ਫੁਰਮਾਣੁ) ਹੁਕਮ ਰੂਪ ਹੈ॥੨॥

ਆਪੇ ਭਗਤਿ ਭੰਡਾਰ ਹੈ ਪਿਆਰਾ ਆਪੇ ਦੇਵੈ ਦਾਣੁ ॥

ਪਿਆਰਾ ਆਪ ਹੀ ਗੁਰੂ ਰੂਪ ਭਗਤੀ ਕਾ ਭੰਡਾਰ ਹੈ ਆਪੇ ਹੀ ਭਗਤੀ ਰੂਪ ਦਾਨ ਦੇਤਾ ਹੈ॥

ਆਪੇ ਸੇਵ ਕਰਾਇਦਾ ਪਿਆਰਾ ਆਪਿ ਦਿਵਾਵੈ ਮਾਣੁ ॥

ਆਪੇ ਹੀ ਪਿਆਰਾ ਸੇਵਾ ਕਰਾਉਤਾ ਹੈ ਅਰ ਆਪੇ ਹੀ (ਮਾਣੁ) ਆਦਰ ਦਿਵਾਉਤਾ ਹੈ॥

ਆਪੇ ਤਾੜੀ ਲਾਇਦਾ ਪਿਆਰਾ ਆਪੇ ਗੁਣੀ ਨਿਧਾਨੁ ॥੩॥

ਆਪੇ ਹੀ ਪਿਆਰਾ (ਤਾੜੀ) ਸਮਾਧਿ ਲਗਾਉਤਾ ਹੈ ਅਰ ਆਪੇ ਹੀ ਗੁਣੋਂ ਕਾ ਖਜਾਨਾ ਹੋ ਰਹਾ ਹੈ॥੩॥

ਆਪੇ ਵਡਾ ਆਪਿ ਹੈ ਪਿਆਰਾ ਆਪੇ ਹੀ ਪਰਧਾਣੁ ॥

ਆਪੇ ਹੀ ਪਿਆਰ ਸਭ ਸੇ ਬਡਾ ਹੈ ਆਪੇ ਹੀ ਆਪ ਸਭ ਮੇਂ ਪ੍ਰਧਾਨ ਹੈ ਭਾਵ ਸੰਤ ਰੂਪ ਵਜੀਰ ਹੈ॥

ਆਪੇ ਕੀਮਤਿ ਪਾਇਦਾ ਪਿਆਰਾ ਆਪੇ ਤੁਲੁ ਪਰਵਾਣੁ ॥

ਪਿਆਰਾ ਆਪੇ ਹੀ ਅਪਨੀ ਕੀਮਤਿ ਕੋ ਪਾਉਤਾ ਹੈ ਅਰ ਆਪੇ ਬੁਧੀ ਰੂਪ (ਤੁਲੁ) ਤਕੜੀ ਹੈ ਪੁਨ: ਪ੍ਰਵਾਣ ਭਾਵ ਸ਼ਾਸਤ੍ਰ ਰੂਪ ਵੱਟਾ ਹੈ॥

ਆਪੇ ਅਤੁਲੁ ਤੁਲਾਇਦਾ ਪਿਆਰਾ ਜਨ ਨਾਨਕ ਸਦ ਕੁਰਬਾਣੁ ॥੪॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਪਜਾਰਾ ਆਪ ਹੀ ਅਤੁਲ ਸਰੂਪ ਤੁਲਾਉਤਾ ਭਾਵ ਵਿਚਾਰ ਕਰਾਵਤਾ ਹੈ ਮੈਂ ਜਨੁ ਤਿਸ ਕੇ ਸਦੀਵਕਾਲ ਬਲਿਹਾਰ ਜਾਤਾ ਹੂੰ॥੪॥੫॥

ਸੋਰਠਿ ਮਹਲਾ ੪ ॥

ਆਪੇ ਸੇਵਾ ਲਾਇਦਾ ਪਿਆਰਾ ਆਪੇ ਭਗਤਿ ਉਮਾਹਾ ॥

ਆਪੇ ਹੀ ਪਿਆਰਾ ਸੇਵਾ ਮੇਂ ਲਗਾਉਤਾ ਹੈ ਆਪ ਹੀ ਭਗਤੀ ਕਾ (ਉਮਾਹਾ) ਉਤਸਾਹੁ ਦੇਤਾ ਹੈ॥

ਆਪੇ ਗੁਣ ਗਾਵਾਇਦਾ ਪਿਆਰਾ ਆਪੇ ਸਬਦਿ ਸਮਾਹਾ ॥

ਪਜਾਰਾ ਆਪੇ ਹੀ ਅਪਨੇ ਗੁਨੋਂ ਕੋ ਗਵਾਉਤਾ ਹੈ ਅਰ ਗੁਰ ਉਪਦੇਸ ਕਾ ਅਨੰਦ ਰੂਪੁ ਭੀ ਆਪ ਹੀ ਹੈ॥

ਆਪੇ ਲੇਖਣਿ ਆਪਿ ਲਿਖਾਰੀ ਆਪੇ ਲੇਖੁ ਲਿਖਾਹਾ ॥੧॥

ਆਪੇ ਹੀ (ਲੇਖਣਿ) ਕਲਮ ਨੇਤਿ ਰੂਪੀ ਹੈ ਆਪ ਹੀ ਬ੍ਰਹਮਾ ਰੂਪ ਲਿਖਾਰੀ ਹੈ ਆਪੇ ਹੀ ਜੀਵੋਂ ਕੇ ਮਸਤਕ ਕਾਗਜ਼ ਪਰ ਲੇਖੁ ਲਿਖਾਉਤਾ ਹੈ ਵਾ ਆਪੇ ਲੇਖਨ ਬੁਧੀ ਲਿਖਾਰੀ ਗੁਰੂ ਆਪੇ ਹੀ ਜਗਜਾਸੂ ਕੇ ਰਿਦੇ ਰੂਪ ਕਾਗਦ ਮੇਂ ਵਿਚਾਰ ਰੂਪੀ ਲੇਖਾ ਲਿਖਾਵਤਾ ਹੈ॥੧॥

ਮੇਰੇ ਮਨ ਜਪਿ ਰਾਮ ਨਾਮੁ ਓਮਾਹਾ ॥

ਅਨਦਿਨੁ ਅਨਦੁ ਹੋਵੈ ਵਡਭਾਗੀ ਲੈ ਗੁਰਿ ਪੂਰੈ ਹਰਿ ਲਾਹਾ ॥ ਰਹਾਉ ॥

ਹੇ ਮੇਰੇ ਮਨ ਰਾਮ ਨਾਮ ਕੋ ਉਤਸਾਹ ਸੇ ਜਪੁ ਹੇ ਵਡਭਾਗੀ ਤੇਰੇ ਕੋ ਰਾਤ ਦਿਨ ਆਨੰਦ ਹੋਇਗਾ ਪੂਰੇ ਗੁਰੋਂ ਸੇ ਤੂੰ ਹਰੀ ਨਾਮ ਰੂਪੀ ਲਾਭ ਲੈ ਲੇਹੁ॥

ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ ਚਰਾਹਾ ॥

ਆਪੇ ਹੀ ਪਜਾਰਾ ਕ੍ਰਿਸਨ ਹੈ ਆਪੇ ਹੀ ਗੋਪੀ ਹੈ ਆਪੇ ਹੀ (ਬਨਿ) ਬਿੰਦ੍ਰਾਬਨ ਹੈ ਆਪੇ ਹੀ ਗਊ ਹੈ ਆਪੇ ਹੀ ਤਿਨਕਾ ਚਰਾਉਨੇ ਵਾਲਾ ਹੈ॥

ਆਪੇ ਸਾਵਲ ਸੁੰਦਰਾ ਪਿਆਰਾ ਆਪੇ ਵੰਸੁ ਵਜਾਹਾ ॥

ਆਪੇ ਹੀ ਪਜਾਰਾ ਸਾਵਲ ਸੁੰਦਰ ਹੈ ਆਪੇ ਹੀ (ਵੰਸੁ) ਬਾਂਸਰੀ ਬਜਾਉਤੇ ਹੈਂ॥

ਕੁਵਲੀਆ ਪੀੜੁ ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪਿ ਪਚਾਹਾ ॥੨॥

ਮਹਾਵਤ ਰੂਪ ਹੋ ਕਰ ਆਪੇ ਹੀ ਕੁਵਲੀਆ ਪੀੜ ਹਸਤੀਕੋ ਮਰਵਾਵਤਾ ਭਜਾ ਹੈ ਆਪੇ ਬਾਲਕ ਰੂਪ ਕਰਕੇ ਭਾਵ ਕਿਸਨ ਰੂਪ ਹੋ ਕਰ ਅਭਾਵ ਕਰਤਾ ਭਯਾ ਹੈ॥

ਆਪਿ ਅਖਾੜਾ ਪਾਇਦਾ ਪਿਆਰਾ ਕਰਿ ਵੇਖੈ ਆਪਿ ਚੋਜਾਹਾ ॥

ਆਪੇ ਹੀ ਮਲ ਅਖਾੜਾ ਪਾਉਤਾ ਹੈ ਆਪੇ ਹੀ ਪਜਾਰਾ ਤਿਸ (ਚੋਜਾਹਾ) ਕੌਤਕ ਕੋ ਕਰਕੇ ਦੇਖਤਾ ਭਯਾ ਹੈ॥

ਕਰਿ ਬਾਲਕ ਰੂਪ ਉਪਾਇਦਾ ਪਿਆਰਾ ਚੰਡੂਰੁ ਕੰਸੁ ਕੇਸੁ ਮਾਰਾਹਾ ॥

ਆਪੇ ਹੀ ਅਪਨਾ ਬਾਲਕ ਰੂਪੁ ਉਤਪੰਨ ਕਰਕੇ ਆਪੇ ਹੀ ਚੰਡੂਰ ਔਰ ਕੰਸ ਕੋ ਕੇਸੋਂ ਸੇ ਪਕੜ ਕਰਕੇ ਮਾਰਤਾ ਭਯਾ ਹੈ॥ਵਾ ਕੰਸ ਕਾ ਭੇਜਾ ਹੂਆ ਮੁਸਟ ਚੰਡੂਰ ਅਰ ਕੇਸੀ ਮਾਰ ਦੀਆ ਹੈ॥

ਆਪੇ ਹੀ ਬਲੁ ਆਪਿ ਹੈ ਪਿਆਰਾ ਬਲੁ ਭੰਨੈ ਮੂਰਖ ਮੁਗਧਾਹਾ ॥੩॥

ਬਲਰੂਪ ਭੀ ਆਪ ਹੀ ਹੈ (ਮੂਰਖ ਮੁਗਧਾਹਾ) ਮਹਾ ਮੂਰਖੋਂ ਕੇ ਬਲ ਕੋ ਤੋੜਨੇ ਹਾਰਾ ਭੀ ਆਪ ਹੀ ਪਜਾਰਾ ਹੈ॥੩॥

ਸਭੁ ਆਪੇ ਜਗਤੁ ਉਪਾਇਦਾ ਪਿਆਰਾ ਵਸਿ ਆਪੇ ਜੁਗਤਿ ਹਥਾਹਾ ॥

ਸਾਰਾ ਸੰਸਾਰ ਪਿਆਰਾ ਆਪੇ ਹੀ ਉਤਪੰਨ ਕਰਤਾ ਹੈ ਫਿਰ ਸਭਕੇ ਖਾਨ ਪਾਨ ਕੀ ਜੁਗਤ ਆਪਨੇ ਹਾਥ ਵਸਮੇਂ ਰਖਤਾ ਹੈ॥

ਪੰਨਾ ੬੦੭

ਗਲਿ ਜੇਵੜੀ ਆਪੇ ਪਾਇਦਾ ਪਿਆਰਾ ਜਿਉ ਪ੍ਰਭੁ ਖਿੰਚੈ ਤਿਉ ਜਾਹਾ ॥

ਪ੍ਰਾਰਬਧ ਰੂਪੁ ਗਲੇ ਮੇਂ ਰਸੀ ਭੀ ਪਜਾਰਾ ਆਪ ਹੀ ਪਾਉਤਾ ਹੈ ਜਿਉ ਪ੍ਰਭ ਖੈਂਚਤਾ ਹੈ ਤਿਉ ਜੀਵ ਜਾਤਾ ਹੈ॥

ਜੋ ਗਰਬੈ ਸੋ ਪਚਸੀ ਪਿਆਰੇ ਜਪਿ ਨਾਨਕ ਭਗਤਿ ਸਮਾਹਾ ॥੪॥੬॥

ਤਾਂਤੇ ਜੋ ਪਜਾਰੇ ਸੇ ਗਰਬ ਕਰਤਾ ਹੈ ਸੋ ਪਚ ਜਾਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮਨ ਤਿਸ ਕੋ ਜਪ ਕਰਕੇ ਤਿਸ ਕੀ ਭਗਤਿ ਸੇ (ਸਮਾਹਾ) ਅਨੰਦ ਹੋਤਾ ਹੈ॥੪॥੬॥

ਸੋਰਠਿ ਮਃ ੪ ਦੁਤੁਕੇ ॥

ਅਨਿਕ ਜਨਮ ਵਿਛੁੜੇ ਦੁਖੁ ਪਾਇਆ ਮਨਮੁਖਿ ਕਰਮ ਕਰੈ ਅਹੰਕਾਰੀ ॥

ਮਨਮੁਖਤਾ ਕਰ ਹੰਕਾਰੀ ਹੂਆ ਕਰਮ ਕਰਤਾ ਹੈ ਇਸੀ ਤੇ ਤੇਰੇ ਸੇ ਬਿਛੜੇ ਹੂਏ ਜੀਵ ਨੇ ਅਨੇਕ ਜਨਮੋਂ ਮੇਂ ਦੁਖ ਹੀ ਪਾਇਆ ਹੈ॥

ਸਾਧੂ ਪਰਸਤ ਹੀ ਪ੍ਰਭੁ ਪਾਇਆ ਗੋਬਿਦ ਸਰਣਿ ਤੁਮਾਰੀ ॥੧॥

ਹੇ ਗੋਬਿੰਦ ਜਬ ਸਾਧੂਓਂ ਕੋ ਮਿਲੇ ਪੁਨ: ਤੁਮਾਰੀ ਸਰਣ ਲਈ ਤਬ ਸੁਖੁ ਪਾਯਾ ਹੈ॥੧॥

ਗੋਬਿਦ ਪ੍ਰੀਤਿ ਲਗੀ ਅਤਿ ਪਿਆਰੀ ॥

ਜਬ ਸਤਸੰਗ ਭਏ ਸਾਧੂ ਜਨ ਹਿਰਦੈ ਮਿਲਿਆ ਸਾਂਤਿ ਮੁਰਾਰੀ ॥ ਰਹਾਉ ॥

ਹੇ ਗੋਬਿੰਦ ਮੁਝ ਕੋ ਤੇਰੀ ਪ੍ਰੀਤਿ ਬਡੀ ਪਜਾਰੀ ਲਗੀ ਹੈ ਜਬ ਹਮ ਸਾਧੂ ਜਨੋਂ ਕੇ ਸਤਸੰਗ ਮੇਂ ਪ੍ਰਾਪਤਿ ਭਏ ਤਬ ਹੇ ਮੁਰਾਰੀ ਤੂੰ ਮਿਲਾ ਅਰ ਹ੍ਰਿਦਯ ਮੇਂ ਸਾਂਤਿ ਭਈ॥

ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ ॥

ਹੇ ਹਰਿ ਤੂੰ ਰਾਤ ਦਿਨ ਅੰਤਸਕਰਨ ਮੇਂ ਗੁਪਤ ਬਸ ਰਹਾ ਹੈਂ ਜਿਨਕੀ ਬੁਧੀ ਮੂਰਖ ਹੈ ਵਹੁ ਤੇਰਾ (ਭਾਉ) ਸ੍ਵਰੂਪ ਨਹੀਂ ਬੂਝਤੇ॥

ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ ਗੁਣ ਗਾਵੈ ਗੁਣ ਵੀਚਾਰੀ ॥੨॥

ਜਿਨਕੋ ਸਤਗੁਰ ਪੁਰਖੁ ਮਿਲਾ ਹੈ ਤਿਨ ਕੋ ਹੇ ਪ੍ਰਭੂ ਤੂੰ ਪ੍ਰਗਟਾ ਹੈਂ ਵਹੁ ਤੇਰੇ ਗੁਣੋਂ ਕੇ ਬੀਚ ਹੀ ਤੇਰੇ ਗੁਣ ਗਾਵਤੇ ਹੈਂ॥੨॥

ਗੁਰਮੁਖਿ ਪ੍ਰਗਾਸੁ ਭਇਆ ਸਾਤਿ ਆਈ ਦੁਰਮਤਿ ਬੁਧਿ ਨਿਵਾਰੀ ॥

ਗੁਰੋਂ ਦੁਆਰੇ ਅੰਤਸਕਰਣ ਮੇਂ (ਪ੍ਰਗਾਸੁ) ਚਾਨਣ ਭਾਵ ਗਜਾਨ ਪ੍ਰਾਪਤ ਭਯਾ ਹੈ ਔ (ਦੁਰ) ਖੋਟੀ (ਮਤਿ) ਸਿਖਯਾ ਬੁਧੀ ਕੇ ਬੀਚ ਤੇ ਦੂਰ ਕਰੀ ਹੈ ਪੁਨਾ ਸਾਂਤੀ ਪ੍ਰਾਪਤਿ ਭਈ ਹੈ॥

ਆਤਮ ਬ੍ਰਹਮੁ ਚੀਨਿ ਸੁਖੁ ਪਾਇਆ ਸਤਸੰਗਤਿ ਪੁਰਖ ਤੁਮਾਰੀ ॥੩॥

ਹੇ (ਪੁਰਖ) ਤੁਮਾਰੀ ਸਤਸੰਗਤ ਸੇ ਆਤਮਾ ਕੋ ਹੀ ਬ੍ਰਹਮੁ ਜਾਨ ਕਰਕੇ ਸੁਖ ਪਾਯਾ ਹੈ॥੩॥

ਪੁਰਖੈ ਪੁਰਖੁ ਮਿਲਿਆ ਗੁਰੁ ਪਾਇਆ ਜਿਨ ਕਉ ਕਿਰਪਾ ਭਈ ਤੁਮਾਰੀ ॥

ਜਿਨਕੋ ਆਪਕੀ ਕ੍ਰਿਪਾ ਭਈ ਹੈ ਤਿਨ ਪੁਰਖੋਂ ਕੋ ਸਤਗੁਰੁ ਪੁਰਖ ਮਿਲਾ ਹੈ ਪੁਨਾ ਤਿਨੋ ਨੇ ਆਤਮ ਸੁਖ ਕੋ ਪਾਯਾ ਹੈ॥

ਨਾਨਕ ਅਤੁਲੁ ਸਹਜ ਸੁਖੁ ਪਾਇਆ ਅਨਦਿਨੁ ਜਾਗਤੁ ਰਹੈ ਬਨਵਾਰੀ ॥੪॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਬਨਵਾਰੀ ਸੋ ਅਤੋਲ ਸਾਂਤਿ ਸੁਖ ਕੋ ਪਾਇ ਕਰਕੇ ਰਾਤ ਦਿਨ ਜਾਗਤੇ ਰਹਤੇ ਹੈਂ॥੪॥੭॥

ਸੋਰਠਿ ਮਹਲਾ ੪ ॥

ਹਰਿ ਸਿਉ ਪ੍ਰੀਤਿ ਅੰਤਰੁ ਮਨੁ ਬੇਧਿਆ ਹਰਿ ਬਿਨੁ ਰਹਣੁ ਨ ਜਾਈ ॥

ਹੇ ਹਰਿ ਤੇਰੀ ਪ੍ਰੀਤਿ ਸੇ ਮੇਰਾ (ਅੰਤਰੁ) ਹ੍ਰਿਦਯ ਬੇਧਾ ਗਯਾ ਹੈ ਹੇ ਹਰਿ ਮੇਰੇ ਸੇ ਤੇਰੇ ਬਿਨਾਂ ਰਹਾ ਨਹੀਂ ਜਾਤਾ॥

ਜਿਉ ਮਛੁਲੀ ਬਿਨੁ ਨੀਰੈ ਬਿਨਸੈ ਤਿਉ ਨਾਮੈ ਬਿਨੁ ਮਰਿ ਜਾਈ ॥੧॥

ਜੈਸੇ ਮਛਲੀ ਜਲ ਸੇ ਬਿਨਾਂ ਮਰ ਜਾਤੀ ਹੈ ਤੈਸੇ ਨਾਮ ਸੇ ਬਿਨਾਂ ਮਰ ਜਾਈਤਾ ਹੈ॥੧॥

ਮੇਰੇ ਪ੍ਰਭ ਕਿਰਪਾ ਜਲੁ ਦੇਵਹੁ ਹਰਿ ਨਾਈ ॥

ਹਉ ਅੰਤਰਿ ਨਾਮੁ ਮੰਗਾ ਦਿਨੁ ਰਾਤੀ ਨਾਮੇ ਹੀ ਸਾਂਤਿ ਪਾਈ ॥ ਰਹਾਉ ॥

ਹੇ ਮੇਰੇ ਹਰਿ ਪ੍ਰਭੁ ਕ੍ਰਿਪਾ ਕਰਕੇ ਮੁਝ ਕੋ ਨਾਮ ਜਲ ਦੇਹੁ ਮੈ ਅੰਤਰ ਸੇ ਰਾਤਿ ਦਿਨ ਨਾਮ ਕੋ ਮਾਂਗਤਾ ਹੂੰ ਨਾਮ ਹੀ ਸੇ ਸਾਂਤਿ ਪ੍ਰਾਪਤ ਹੋਤੀ ਹੈ॥

ਜਿਉ ਚਾਤ੍ਰਿਕੁ ਜਲ ਬਿਨੁ ਬਿਲਲਾਵੈ ਬਿਨੁ ਜਲ ਪਿਆਸ ਨ ਜਾਈ ॥

ਜੈਸੇ ਚਾਤ੍ਰਿਕ ਸ੍ਵਾਂਤਿ ਨਛਤ੍ਰੀ ਕੇ ਜਲ ਸੇ ਬਿਨਾਂ ਬਿਰਲਾਪੁ ਕਰਤਾ ਹੈ ਜਲ ਸੇ ਬਿਨਾਂ ਉਸ ਚਾਤ੍ਰਿਕ ਕੀ ਪਯਾਸ ਨਹੀਂ ਜਾਤੀ ਹੈ॥

ਗੁਰਮੁਖਿ ਜਲੁ ਪਾਵੈ ਸੁਖ ਸਹਜੇ ਹਰਿਆ ਭਾਇ ਸੁਭਾਈ ॥੨॥

ਤਿਸੀ ਪ੍ਰਕਾਰ ਜੋ ਗੁਰੋਂ ਦੁਆਰੇ ਨਾਮ ਜਲ ਕੋ ਪਾਵੈ ਹੈ ਸੋ (ਭਾਇ) ਪ੍ਰੇਮ ਕਰ ਸੁਖ ਰਹਿਤ ਹਰਿਆ ਹੂਆ (ਸੁਭਾਈ) ਘੂਰਮ ਬ੍ਰਿਤੀ ਕਰ ਸੋਭਾਵਾਨ ਹੋਤਾ ਹੈ॥੨॥

ਮਨਮੁਖ ਭੂਖੇ ਦਹ ਦਿਸ ਡੋਲਹਿ ਬਿਨੁ ਨਾਵੈ ਦੁਖੁ ਪਾਈ ॥

ਮਨਮੁਖ ਭੂਖੇ ਹੁਏ ਦਸੋ ਦਿਸਾ ਮੇਂ ਡੋਲਤੇ ਫਿਰਤੇ ਹੈਂ ਔ ਬਿਨਾਂ ਨਾਮ ਸੇ ਦੁਖੁ ਪਾਉਤੇ ਹੈਂ॥

ਜਨਮਿ ਮਰੈ ਫਿਰਿ ਜੋਨੀ ਆਵੈ ਦਰਗਹਿ ਮਿਲੈ ਸਜਾਈ ॥੩॥

ਜਨਮਤੇ ਮਰਤੇ ਹੈਂ ਪੁਨ ਜੋਨੀਓਂ ਮੇਂ ਪੜਤੇ ਹੈਂ ਔਰ ਦਰਗਾਹ ਮੇਂ ਤਿਨ ਕੋ ਸਜਾਇ ਮਿਲਤੀ ਹੈ॥੩॥

ਕ੍ਰਿਪਾ ਕਰਹਿ ਤਾ ਹਰਿ ਗੁਣ ਗਾਵਹ ਹਰਿ ਰਸੁ ਅੰਤਰਿ ਪਾਈ ॥

ਹੇ ਹਰਿ ਜੌ ਤੂੰ ਕ੍ਰਿਪਾ ਕਰਹਿ ਤੌ ਹਮ ਤੇਰੇ ਗੁਣੋਂ ਕੋ ਗਾਵਹਿ ਔਰ ਹੇ ਹਰਿ ਤੇਰੇ ਰਸ ਕੋ ਅੰਤਸਕਰਨ ਮੇਂ ਪਾਵੈ॥

ਨਾਨਕ ਦੀਨ ਦਇਆਲ ਭਏ ਹੈ ਤ੍ਰਿਸਨਾ ਸਬਦਿ ਬੁਝਾਈ ॥੪॥੮॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰਿ ਜਬ ਆਪ ਮੈਂ ਦੀਨ ਪਰ ਦਯਾਲ ਭਏ ਹੈਂ ਤਬ ਗੁਰ ਸਬਦ ਦੇ ਕਰਕੇ ਤੈਨੇ ਹਮਾਰੀ ਤ੍ਰਿਸਨਾ ਬੁਝਾਈ ਹੈ॥੪॥੮॥

ਸੋਰਠਿ ਮਹਲਾ ੪ ਪੰਚਪਦਾ ॥

ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ ॥

ਜਬ (ਅਚਰੁ) ਕਾਮੁ ਕੋ ਵਾ ਨਾਮ ਕੋ ਸਹਾਰੇ ਵਧਾਰੇ ਤਬ (ਸਿਧਿ) ਭਾਵ ਅੰਤਹਕਰਣ ਕੀ ਸੁਧੀ ਹੋਤੀ ਹੈ ਔ ਸਿਧੀ ਹੋਣੇ ਤੇ ਆਤਮ ਵਖੈਣੀ ਬੁਧੀ ਪਾਈਤੀ ਹੈ॥

ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ ॥੧॥

ਔਰ ਜਬ ਤੇਰੇ ਪ੍ਰੇਮ ਕੇ ਤੀਰ (ਤਨ) ਭਾਵ ਸੂਖਮ ਸਰੀਰ ਪ੍ਰਧਾਨ ਮਨ ਮੈ ਲਗਤੇ ਹੈਂ ਤਬ ਭ੍ਰਮ ਕਾਟਾ ਜਾਤਾ ਹੈ॥੧॥

ਮੇਰੇ ਗੋਬਿਦ ਅਪੁਨੇ ਜਨ ਕਉ ਦੇਹਿ ਵਡਿਆਈ ॥

ਗੁਰਮਤਿ ਰਾਮ ਨਾਮੁ ਪਰਗਾਸਹੁ ਸਦਾ ਰਹਹੁ ਸਰਣਾਈ ॥ ਰਹਾਉ ॥

ਹੇ ਮੇਰੇ ਗੋਬਿੰਦ ਆਪ ਅਪਨੇ ਜਨੋਂ ਕੋ ਬਡਿਆਈ ਦੇਤੇ ਹੋ ਗੁਰਮਤਿ ਸੇ ਰਾਮ ਨਾਮ ਕਾ ਮੇਰੇ ਅੰਤਸ਼ਕਰਣ ਮੇਂ ਪ੍ਰਕਾਸ ਦੇਹੁ ਜਿਸ ਕਰਕੇ ਮੈਂ ਆਪਕੇ ਸਦੀਵਕਾਲ ਸਰਣ ਮੇਂ ਰਹੂੰ॥

ਇਹੁ ਸੰਸਾਰੁ ਸਭੁ ਆਵਣ ਜਾਣਾ ਮਨ ਮੂਰਖ ਚੇਤਿ ਅਜਾਣਾ ॥

ਇਹੁ ਸੰਸਾਰ ਸਭ ਆਵਾਗਵਨ ਰੂਪੁ ਹੈ ਤਾਂ ਤੇ ਹੇ ਹਰਿ ਇਸ ਅਜਾਨ ਮੂਰਖ ਮਨਕੋ ਆਪਨਾ (ਚੇਤਿ) ਸਿਮਰਨ ਦੇਹੁ॥

ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਤਾ ਹਰਿ ਨਾਮਿ ਸਮਾਣਾ ॥੨॥

ਹੇ ਹਰਿ ਜੀ ਜਬ ਕ੍ਰਿਪਾ ਕਰਕੇ ਗੁਰੋਂ ਕੋ ਮਿਲਾਵਹੁ ਤਬ ਮੈਂ ਹੇ ਹਰਿ ਤੇਰੇ ਨਾਮ ਮੇਂ (ਸਮਾਣਾ) ਸਮਾਇਆ ਰਹੋਂਗਾ॥੨॥

ਜਿਸ ਕੀ ਵਥੁ ਸੋਈ ਪ੍ਰਭੁ ਜਾਣੈ ਜਿਸ ਨੋ ਦੇਇ ਸੁ ਪਾਏ ॥

ਜਿਸਕੀ ਯਹ ਬਸਤੂ ਹੈ ਵਹੀ ਸਮਰਥ ਤੂੰ ਇਸਕੇ ਭੇਦ ਕੋ ਜਾਨਤਾ ਹੈਂ ਪੁਨਾ ਜਿਸਕੋ ਆਪ ਦੇਤੇ ਹੋ ਸੋਈ ਆਤਮ ਰੂਪੁ ਬਸਤੂ ਕੋ ਪਾਉਤਾ ਹੈ॥

ਵਸਤੁ ਅਨੂਪ ਅਤਿ ਅਗਮ ਅਗੋਚਰ ਗੁਰੁ ਪੂਰਾ ਅਲਖੁ ਲਖਾਏ ॥੩॥

ਜੋ ਆਤਮ ਵਸਤੁ ਮਨ ਬਾਣੀ ਤੇ ਅਤੀ ਅਵਿਖੇ ਹੈ ਤਿਸੁ ਤੇਰੇ ਅਲਖ ਸਰੂਪ ਕੋ ਪੂਰਾ ਗੁਰੂ ਜਨਾਵਤਾ ਹੈ॥੩॥

ਜਿਨਿ ਇਹ ਚਾਖੀ ਸੋਈ ਜਾਣੈ ਗੂੰਗੇ ਕੀ ਮਿਠਿਆਈ ॥

ਜਿਸਨੇ ਯਹ ਚਾਖੀ ਹੈ ਭਾਵ ਚਿੰਤਨ ਕਰੀ ਹੈ ਸੋਈ ਇਸਕੇ ਸ੍ਵਾਦ ਕੋ ਜਾਨਤਾ ਹੈ ਜੈਸੇ ਗੂੰਗੇ ਕੀ ਮਿਠਿਆਈ ਖਾਈਕੇ ਸ੍ਵਾਦ ਕੋ ਓਹੀ ਜਾਨਤਾ ਹੈ॥

ਪੰਨਾ ੬੦੮

ਰਤਨੁ ਲੁਕਾਇਆ ਲੂਕੈ ਨਾਹੀ ਜੇ ਕੋ ਰਖੈ ਲੁਕਾਈ ॥੪॥

ਜੋ ਕੋਈ ਇਸ ਗਯਾਨ ਰਤਨ ਕੋ ਲੁਕਾਇ ਰਖਾ ਚਾਹੇ ਤੋ ਲੁਕਾਇਆ ਲੁਕਤਾ ਨਹੀਂ॥੪॥

ਸਭੁ ਕਿਛੁ ਤੇਰਾ ਤੂ ਅੰਤਰਜਾਮੀ ਤੂ ਸਭਨਾ ਕਾ ਪ੍ਰਭੁ ਸੋਈ ॥

ਹੇ ਅੰਤਰਜਾਮੀ ਪ੍ਰਭੂ ਸਭ ਕੁਛ ਤੇਰਾ ਹੈ ਤੂੰ ਸੋਈ ਸਭਨੋਂ ਕਾ ਹੈਂ॥

ਜਿਸ ਨੋ ਦਾਤਿ ਕਰਹਿ ਸੋ ਪਾਏ ਜਨ ਨਾਨਕ ਅਵਰੁ ਨ ਕੋਈ ॥੫॥੯॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕੋ ਤੂੰ ਦਾਤਿ ਕਰਤਾ ਹੈਂ ਇਸ ਭੇਦ ਕੋ ਸੋਈ ਪਾਉਤਾ ਹੈ ਔਰ ਕੋਈ ਬਿਨਾਂ ਤੇਰੀ ਦਾਤਿ ਕੇ ਨਹੀਂ ਪਾਇ ਸਕਤਾ॥੫॥੯॥

ਸੋਰਠਿ ਮਹਲਾ ੫ ਘਰੁ ੧ ਤਿਤੁਕੇ

ੴ ਸਤਿਗੁਰ ਪ੍ਰਸਾਦਿ ॥

ਪਰਮੇਸਰ ਕੇ ਸਨਮੁਖ ਬੇਨਤੀ ਕਰਤੇ ਹੈਂ॥

ਕਿਸ ਹਉ ਜਾਚੀ ਕਿਸ ਆਰਾਧੀ ਜਾ ਸਭੁ ਕੋ ਕੀਤਾ ਹੋਸੀ ॥

ਹੇ ਵਾਹਗੁਰੂ ਜੋ ਸਭ ਕੁਛ ਤੇਰਾ ਹੀ ਕੀਆ ਤੀਨ ਕਾਲ ਮੈ ਹੋਤਾ ਹੈ ਤੋ ਮੈਂ ਕਿਸ ਸੇ ਜਾਚਨਾਂ ਕਰੂੰ ਔ ਕਿਸਕੋ ਮੈਂ ਅਰਾਧੂੰ॥

ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ ॥

ਜੋ ਜੋ ਬਡਿਓਂ ਸੇ ਬਡਾ ਦੇਖੀਤਾ ਹੈ ਸੋਈ ਸੋਈ ਖਾਕ ਮੈ ਮਿਲ ਜਾਨੇ ਵਾਲਾ ਹੈ॥

ਨਿਰਭਉ ਨਿਰੰਕਾਰੁ ਭਵ ਖੰਡਨੁ ਸਭਿ ਸੁਖ ਨਵ ਨਿਧਿ ਦੇਸੀ ॥੧॥

ਹੇ ਨਿਰੰਕਾਰ ਭੈ ਸੇ ਰਹਿਤਪੁਨਾ ਸਰਬ ਭੈ ਕੇ ਖੰਡਨਹਾਰ ਤੁਮ ਹੀ ਸਭ ਸੁਖ ਔ ਨੌਨਿਧੋਂ ਕੇ ਤੀਨ ਕਾਲ ਮੈਂ ਦੇਨੇ ਵਾਲਾ ਹੈਂ॥੧॥

ਹਰਿ ਜੀਉ ਤੇਰੀ ਦਾਤੀ ਰਾਜਾ ॥

ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ ॥ ਰਹਾਉ ॥

ਹੇ ਹਰੀ ਤੇਰੀ (ਦਾਤੀ) ਬਖਸਸ਼ੋਂ ਕਰਕੇ ਮੈਂ ਤ੍ਰਿਪਤਿ ਹੋਤਾ ਹੂੰ ਮਾਨੁਖ ਜੋ ਬਿਚਾਰਾ ਹੈ ਤਿਸ ਕੇ ਮੈਂ ਕਿਆ ਸਲਾਹੋ ਭਾਵ ਸੇ ਵਹੁ ਸਲਾਹੁਣੇ ਜੋਗ ਨਹੀਂ ਹੈ ਤੌ ਤਿਸ ਕੋ (ਮੁਹਤਾਜਾ) ਅਧੀਨ ਕਿਆ ਹੋਨਾ ਹੈ॥

ਜਿਨਿ ਹਰਿ ਧਿਆਇਆ ਸਭੁ ਕਿਛੁ ਤਿਸ ਕਾ ਤਿਸ ਕੀ ਭੂਖ ਗਵਾਈ ॥

ਹੇ ਹਰੀ ਜਿਸਨੇ ਤੇਰੇ ਕੋ ਧਿਆਇਆ ਹੈ ਤਿਸ ਕਾ ਸਭ ਕਿਛੁ ਕੀਆ ਹੂਆ ਕਰਤੱਬ ਸਫਲਾ ਹੈ ਪੁਨਾ ਤਿਸ ਕੀ ਤੁਮ ਨੇ ਸਭ ਭੁੱਖ ਗਵਾਈ ਹੈ॥

ਐਸਾ ਧਨੁ ਦੀਆ ਸੁਖਦਾਤੈ ਨਿਖੁਟਿ ਨ ਕਬ ਹੀ ਜਾਈ ॥

ਹੇ ਸੁਖਦਾਤੇ ਵਾਹਗੁਰੂ ਤੈਨੇ ਐਸਾ ਤਿਸ ਕੋ ਨਾਮ ਧਨ ਦੀਆ ਹੈ ਵਹੁ ਕਬੀ ਨਿਖੁਟ ਨਹੀਂ ਜਾਤਾ ਹੈ॥

ਅਨਦੁ ਭਇਆ ਸੁਖ ਸਹਜਿ ਸਮਾਣੇ ਸਤਿਗੁਰਿ ਮੇਲਿ ਮਿਲਾਈ ॥੨॥

ਤਿਸਕੋ ਅਨੰਦ ਜੋ ਪ੍ਰਾਪਤਿ ਹੂਆ ਹੈ ਤਿਸੀ ਸੁਖ ਮੈਂ ਤਿਸ ਕੇ ਅੰਤਸ਼ਕਰਣ ਸੁਤੇ ਹੀ ਸਮਾਏ ਹੈਂ ਪਰੰਤੂ ਇਹ ਲਾਭ ਤਿਸ ਕੋ ਤਬ ਹੂਆ ਜਬ ਤਿਸਨੇ ਸਤਿਗੁਰੋਂ ਕੇ ਮੇਲ ਸੇ ਅਪਨੀ ਬੁਧੀ ਨਾਮ ਮੈ ਮਿਲਾਈ ਹੈ॥੨॥

ਮਨ ਨਾਮੁ ਜਪਿ ਨਾਮੁ ਆਰਾਧਿ ਅਨਦਿਨੁ ਨਾਮੁ ਵਖਾਣੀ ॥

ਇਸਤੇ ਮੈਂ ਤੇਰੇ ਨਾਮ ਕੋ ਹੀ (ਮਨ) ਮਾਨਤਾ ਹੂੰ ਔ ਨਾਮ ਕੋ ਰਿਦੇ ਸੇ ਅਰਾਧਤਾ ਹੂੰ ਪੁਨਾ ਰਸਨਾ ਦੁਆਰੇ ਭੀ ਮੈਂ ਰਾਤ ਦਿਨ ਤੇਰੇ ਨਾਮ ਕਾ ਹੀ (ਵਖਾਣੀ) ਕਥਨ ਕਰਨੇ ਹਾਰਾ ਹੂਆ ਹੂੰ॥

ਉਪਦੇਸੁ ਸੁਣਿ ਸਾਧ ਸੰਤਨ ਕਾ ਸਭ ਚੂਕੀ ਕਾਣਿ ਜਮਾਣੀ ॥

ਸ੍ਰੇਸ਼ਟ ਸੰਤੋਂ ਕਾ ਉਪਦੇਸ਼ ਸੁਣ ਕੇ ਸੰਪੂਰਣ ਜੋ ਜਮਕੀ (ਕਾਣਿ) ਕਣੌੜ ਭਾਵ ਅਧੀਨਤਾ ਥੀ ਸੋ (ਚੂਕੀ) ਦੂਰ ਹੁਈ ਹੈਂ॥

ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ ਸੇ ਲਾਗੇ ਗੁਰ ਕੀ ਬਾਣੀ ॥੩॥

ਹੇ ਮੇਰਾ ਪ੍ਰਭੂ ਜਿਨ ਕੋ ਤੂੰ ਕ੍ਰਿਪਾਲ ਹੂਆ ਹੈਂ ਸੋ ਪੁਰਖ ਗੁਰੋਂ ਕੀ ਬਾਣੀ ਅਰਥਾਤ ਉਪਦੇਸ਼ ਮੈ ਲਾਗੇ ਹੈਂ॥੩॥

ਕੀਮਤਿ ਕਉਣੁ ਕਰੈ ਪ੍ਰਭ ਤੇਰੀ ਤੂ ਸਰਬ ਜੀਆ ਦਇਆਲਾ ॥

ਹੇ ਪ੍ਰਭੂ ਤੇਰੀ ਕੌਣ ਕੀਮਤਿ ਕਰੇ ਭਾਵ ਸੇ ਤੂੰ ਬਿਅੰਤ ਹੈਂ ਪੁਨਾ ਸਰਬ ਜੀਵੋਂ ਕੇ ਉਪਰ ਤੂਹੀ ਦਇਆਲ ਹੋ ਕਰ ਦਇਆ ਕਰਤਾ ਹੈਂ॥

ਜੋ ਪ੍ਰਭੂ ਕੈ (ਰੰਗਿ) ਪ੍ਰੇਮ ਮੈਂ ਰਤੇ ਹੈਂ ਤਿਨ ਕੋ (ਅਪਾਰ) ਬੇਅੰਤ ਨਾਮੀ ਪ੍ਰਾਪਤਿ ਭਯਾ ਹੈ ਐਸੇ ਜਾਨਕੇ ਸਾਧੂ ਏਕ ਨਿਰੰਕਾਰ ਕੇ ਗੁਣ ਗਾਵਤੇ ਹੈਂ॥

ਸਾਧ ਕੀ ਸੋਭਾ ਅਤਿ ਮਸਕੀਨੀ ॥
ਸੰਤ ਵਡਾਈ ਹਰਿ ਜਸੁ ਚੀਨੀ ॥

ਅਤੀ (ਮਸਕੀਨੀ) ਗਰੀਬੀ ਧਾਰਨੇ ਕਰ ਸੰਤੋਂ ਕੀ ਸੋਭਾ ਹੋਤੀ ਹੈ ਸੰਤੋਂ ਕੀ ਵਡਿਆਈ ਹਰੀ ਕੇ ਜਸ ਕਰਕੇ ਜਾਣੀ ਹੈ॥

ਅਨਦੁ ਸੰਤਨ ਕੈ ਭਗਤਿ ਗੋਵਿੰਦ ॥
ਸੂਖੁ ਸੰਤਨ ਕੈ ਬਿਨਸੀ ਚਿੰਦ ॥੨॥

ਗੋਬਿੰਦ ਕੀ ਭਗਤੀ ਕਰਕੇ ਸੰਤੋਂ ਕੋ ਆਤਮ ਅਨੰਦ ਹੋਤਾ ਹੈ ਸੰਤੋਂ ਕੋ ਸੁਖ ਇਸੀ ਤੇ ਹੈ ਜੋ ਉਨ ਕੀ ਸਰਬ ਚਿੰਤਾ ਬਿਨਸ ਗਈ ਹੈ॥੨॥

ਜਹ ਸਾਧ ਸੰਤਨ ਹੋਵਹਿ ਇਕਤ੍ਰ ॥
ਤਹ ਹਰਿ ਜਸੁ ਗਾਵਹਿ ਨਾਦ ਕਵਿਤ ॥

ਜਹਾਂ (ਸਾਧ) ਸ੍ਰੇਸਟ (ਸੰਤਨ) ਸੰਤ ਬਹੁਤੇ ਇਕਤ੍ਰ ਹੋਤੇ ਹੈਂ ਤਹਾਂ (ਨਾਦ) ਵਾਜਿਓਂ ਕੇ ਸਾਥ ਕਬਿਤ ਧ੍ਰਵਤ ਆਦੀ ਕਰਕੇ ਹਰੀਕੇ ਜਸ ਕੋ ਗਾਵਤੇ ਹੈਂ॥

ਸਾਧ ਸਭਾ ਮਹਿ ਅਨਦ ਬਿਸ੍ਰਾਮ ॥
ਉਨ ਸੰਗੁ ਸੋ ਪਾਏ ਜਿਸੁ ਮਸਤਕਿ ਕਰਾਮ ॥੩॥

ਜਿਸ ਕਿਸੀ ਕੋ ਅਨੰਦ ਮੈਂ (ਬਿਸ੍ਰਾਮ) ਇਸਥਿਤੀ ਹੋਈ ਹੈ ਸੋ ਸੰਤੋਂ ਕੀ ਸਭਾ ਮੈਂ ਸੇ ਹੀ ਹੋਈ ਹੈ॥ ਉਨ ਸੰਤਨ ਕਾ ਸੰਗ ਸੋ ਪਾਵਤਾ ਹੈ ਜਿਸਕੇ ਮਸਤਕ ਮੈਂ ਉਤਮ ਲੇਖ ਲਿਖੇ ਹੋਵੈਂ ਭਾਵ ਵਡੇ ਕਰਮ ਕਰ ਪਾਈਤਾ ਹੈ॥੩॥

ਦੁਇ ਕਰ ਜੋੜਿ ਕਰੀ ਅਰਦਾਸਿ ॥
ਚਰਨ ਪਖਾਰਿ ਕਹਾਂ ਗੁਣਤਾਸ ॥

ਦੋਨੋਂ ਹਾਥ ਜੋੜ ਕਰਕੇ ਤਿਨ ਸੰਤੋਂ ਪਾਸ ਅਰਦਾਸ ਕਰਤਾ ਹੂੰ ਔਰ ਤਿਨ ਕੇ ਚਰਨੋਂ ਕੋ ਧੋਇ ਕਰਕੇ (ਤਾਸ) ਤਿਸ ਸਤਿਸੰਗ ਕੇ ਗੁਣੋਂ ਕੋ ਉਚਾਰਨ ਕਰਤਾ ਹੂੰ॥

ਪ੍ਰਭ ਦਇਆਲ ਕਿਰਪਾਲ ਹਜੂਰਿ ॥
ਨਾਨਕੁ ਜੀਵੈ ਸੰਤਾ ਧੂਰਿ ॥੪॥੨॥੨੩॥

ਤਿਨ ਸੰਤੋਂ ਕੋ ਦਿਆਲ ਪ੍ਰਭੂ ਪ੍ਰਤਖ ਅਰਥਾਤ ਸਾਖਯਾਤ ਹੈ ਔ ਸੁਭਾਵ ਜਿਨਕਾ ਕ੍ਰਿਪਾਲ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਤਿਨ ਸੰਤੋਂ ਕੀ ਚਰਨ ਧੂੜੀ ਪਾਇ ਕਰ ਜੀਵਤਾ ਹੂੰ ਭਾਵ ਸੇ ਤਿਨਕੀ ਧੂੜੀ ਚਾਹਤਾ ਹੂੰ॥੪॥੨॥੨੩॥

ਪੰਨਾ ੬੭੭

ਧਨਾਸਰੀ ਮਃ ੫ ॥
ਸੋ ਕਤ ਡਰੈ ਜਿ ਖਸਮੁ ਸਮ੍ਾਰੈ ॥

ਜੋ ਪੁਰਸ ਅਪਨੇ (ਖਸਮੁ) ਵਾਹਿਗੁਰੂ ਕੋ ਸੰਮਾਲੈ ਅਰਥਾਤ ਸਿਮਰਨ ਕਰੈ ਸੋ ਕਿਉਂ ਡਰੈ ਵਾ ਕਬ ਡਰਤਾ ਹੈ ਭਾਵ ਜਮ ਆਦੀ ਭੈ ਕਰ ਨਹੀਂ ਡਰਤਾ॥

ਡਰਿ ਡਰਿ ਪਚੇ ਮਨਮੁਖ ਵੇਚਾਰੇ ॥੧॥ ਰਹਾਉ ॥

ਮਨਮੁਖ ਵੀਚਾਰੇ ਡਰ ਡਰ ਕਰਕੇ ਨਰਕੋਂ ਕੀ ਅਗਨੀ ਮੈਂ (ਪਚੇ) ਜਲਤੇ ਹੈਂ॥

ਸਿਰ ਊਪਰਿ ਮਾਤ ਪਿਤਾ ਗੁਰਦੇਵ ॥
ਸਫਲ ਮੂਰਤਿ ਜਾ ਕੀ ਨਿਰਮਲ ਸੇਵ ॥

ਜਿਸਕੇ ਸਿਰ ਪਰ ਮਾਤਾ ਪਿਤਾ ਰੂਪ ਰਖਯਕ ਗੁਰਦੇਵ ਹੈ ਜਿਨਕੀ ਮੂਰਤੀ ਸਫਲ ਔਰ ਸੇਵਾ ਭੀ ਨਿਰਮਲ ਹੈ ਵਾ ਉਜਲ ਕਰਤੀ ਹੈ॥

ਏਕੁ ਨਿਰੰਜਨੁ ਜਾ ਕੀ ਰਾਸਿ ॥
ਮਿਲਿ ਸਾਧਸੰਗਤਿ ਹੋਵਤ ਪਰਗਾਸ ॥੧॥

ਏਕ ਨਿਰੰਜਨ ਹੀ ਜਿਨੋਂ ਕੀ (ਰਾਸਿ) ਪੂੰਜੀ ਹੈ ਤਿਨ ਸੰਤੋਂ ਕੇ ਸੰਗ ਮਿਲ ਕਰਕੇ ਗਿਆਨ ਹੋਤਾ ਹੈ॥੧॥

ਜੀਅਨ ਕਾ ਦਾਤਾ ਪੂਰਨ ਸਭ ਠਾਇ ॥
ਕੋਟਿ ਕਲੇਸ ਮਿਟਹਿ ਹਰਿ ਨਾਇ ॥

ਜੋ ਜੀਵੋਂ ਕਾ ਦਾਤਾ ਵਾਹਿਗੁਰੂ ਸਰਬ ਅਸਥਾਨੋਂ ਮੈਂ ਪੂਰਨ ਹੈ ਤਿਸ ਹਰੀ ਕੇ ਨਾਮ ਜਪਣੇ ਤੇ ਕੋਟ ਕਲੇਸ ਮਿਟ ਜਾਤੇ ਹੈਂ॥

ਜਨਮ ਮਰਨ ਸਗਲਾ ਦੁਖੁ ਨਾਸੈ ॥
ਗੁਰਮੁਖਿ ਜਾ ਕੈ ਮਨਿ ਤਨਿ ਬਾਸੈ ॥੨॥

ਜਿਨ ਗੁਰਮੁਖੋਂ ਕੇ ਮਨ ਤਨ ਮੈਂ ਵਾਹਿਗੁਰੂ ਵਸਤਾ ਹੈ ਤਿਨਕਾ ਜਨਮ ਮਰਨ ਰੂਪ ਸੰਪੂਰਨ ਦੁਖ ਨਾਸ ਹੋ ਜਾਤਾ ਹੈ॥੨॥

ਜਿਸ ਨੋ ਆਪਿ ਲਏ ਲੜਿ ਲਾਇ ॥
ਦਰਗਹ ਮਿਲੈ ਤਿਸੈ ਹੀ ਜਾਇ ॥

ਜਿਸਕੋ ਆਪ ਵਾਹਿਗੁਰੂ ਲੜ ਲਾਇ ਲੇਤਾ ਹੈ (ਦਰਗਹ) ਪ੍ਰਲੋਕ ਮੈਂ ਤਿਸੀ ਕੌ ਅਸਥਾਨ ਮਿਲਤਾ ਹੈ॥

ਸੇਈ ਭਗਤ ਜਿ ਸਾਚੇ ਭਾਣੇ ॥
ਜਮਕਾਲ ਤੇ ਭਏ ਨਿਕਾਣੇ ॥੩॥

ਸੋਈ ਭਗਤ ਹੈਂ ਜੋ ਸਚੇ ਕੋ ਭਾਏ ਹੈਂ ਸੋਈ ਜਮ ਕਾਲ ਕੀ ਕਾਣ ਸੇ ਰਹਿਤ ਹੁਏ ਹੈਂ॥੩॥

ਸਾਚਾ ਸਾਹਿਬੁ ਸਚੁ ਦਰਬਾਰੁ ॥
ਕੀਮਤਿ ਕਉਣੁ ਕਹੈ ਬੀਚਾਰੁ ॥

ਸਚਾ ਸੋ ਸਾਹਿਬੁ ਹੈ ਔਰ ਤਿਸ ਕਾ (ਦਰਬਾਰੁ) ਸਤਸੰਗ ਭੀ ਸਚਾ ਹੈ ਵੀਚਾਰ ਕਰਕੇ ਤਿਸ ਕੀ ਕੀਮਤ ਕੌਨ ਕਹਿ ਸਕਤਾ ਹੈ ਭਾਵ ਕੋਈ ਨਹੀਂ ਕਹਿ ਸਕਤਾ॥

ਘਟਿ ਘਟਿ ਅੰਤਰਿ ਸਗਲ ਅਧਾਰੁ ॥
ਨਾਨਕੁ ਜਾਚੈ ਸੰਤ ਰੇਣਾਰੁ ॥੪॥੩॥੨੪॥

ਜੋ ਵਾਹਿਗੁਰੂ ਸੰਪੂਰਨ ਘਟੋਂ ਘਟੋਂ ਕੇ ਅੰਤਰ ਸਰਬ ਕਾ ਅਧਾਰ ਰੂਪ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਤਿਸ ਹਰੀ ਕੇ ਸੰਤੋਂ ਕੀ ਚਰਨ ਧੂੜੀ ਮਾਂਗਤਾ ਹੂੰ॥੪॥੩॥੨੪॥

ਧਨਾਸਰੀ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਪ੍ਰਭੂ ਕੇ ਦਾਸੋਂ ਕਾ ਨਿਸਚਾ ਉਚਾਰਨ ਕਰਤੇ ਹੈਂ॥

ਘਰਿ ਬਾਹਰਿ ਤੇਰਾ ਭਰਵਾਸਾ ਤੂ ਜਨ ਕੈ ਹੈ ਸੰਗਿ ॥
ਕਰਿ ਕਿਰਪਾ ਪ੍ਰੀਤਮ ਪ੍ਰਭ ਅਪੁਨੇ ਨਾਮੁ ਜਪਉ ਹਰਿ ਰੰਗਿ ॥੧॥

ਹੇ ਪ੍ਰਭ ਘਰ ਮੈਂ ਔ ਬਾਹਰ ਹਮ ਕੌ ਤੇਰਾ ਹੀ ਭਰੋਸਾ ਹੈ ਕਿਉਂਕਿ ਤੂੰ ਆਪਨੇ ਦਾਸੋਂ ਕੋ (ਸੰਗਿ) ਸਦਾ ਸਹਾਯਕ ਰਹਿਤਾ ਹੈਂ॥ ਤਾਂ ਤੇ ਹੇ ਪ੍ਰਭੂ ਅਪਨੇ ਪ੍ਰੀਤਮ ਜਾਨਕੇ ਹਮ ਪਰ ਤੂੰ ਐਸੀ ਕ੍ਰਿਪਾ ਕਰ ਜਿਸਤੇ ਹੇ ਹਰੀ ਤੇਰੇ ਹਰਿ ਨਾਮ ਕੋ (ਰੰਗਿ) ਪ੍ਰੇਮ ਕਰਕੇ ਜਪੋਂ॥੧॥

ਜਨ ਕਉ ਪ੍ਰਭ ਅਪਨੇ ਕਾ ਤਾਣੁ ॥

ਜੋ ਤੂ ਕਰਹਿ ਕਰਾਵਹਿ ਸੁਆਮੀ ਸਾ ਮਸਲਤਿ ਪਰਵਾਣੁ ॥ ਰਹਾਉ ॥

ਹਰੀ ਕੇ ਦਾਸੋਂ ਕੌ ਅਪਨੇ ਪ੍ਰਭੂ ਕਾ ਹੀ (ਤਾਣੁ) ਬਲ ਹੈ ਕਿਉਂਕਿ ਵਹੁ ਐਸੇ ਜਾਨਤੇ ਹੈਂ ਹੇ ਵਾਹਿਗੁਰੂ ਜੋ ਤੂੰ ਕਰਤਾ ਕਰਾਵਤਾ ਹੈਂ ਸੋਈ ਆਪ ਕੀ (ਮਸਲਤਿ) ਸਲਾਹ ਹਮਕੋ ਪਰਵਾਨ ਹੈ॥

ਪਤਿ ਪਰਮੇਸਰੁ ਗਤਿ ਨਾਰਾਇਣੁ ਧਨੁ ਗੁਪਾਲ ਗੁਣ ਸਾਖੀ ॥

ਤਿਨ ਸੰਤੋਂ ਕੀ ਪਰਮੇਸ਼ਰ ਹੀ ਪਤ ਹੈ ਔਰ ਨਾਰਾਇਣ ਹੀ ਗਤੀ ਹੈ ਅਰ ਗੋਪਾਲ ਕੇ ਗੁਣੋਂ ਕੀਆਂ ਸਾਖੀਆਂ ਹੀ ਤਿਨ ਕਾ ਧਨ ਹੈ॥

ਚਰਨ ਸਰਨ ਨਾਨਕ ਦਾਸ ਹਰਿ ਹਰਿ ਸੰਤੀ ਇਹ ਬਿਧਿ ਜਾਤੀ ॥੨॥੧॥੨੫॥

ਜਿਨ ਹਰੀ ਕੇ ਸੰਤੋਂ ਨੇ ਇਹ ਬਿਧ ਜਾਣੀ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਹਮ ਤਿਨ ਕੇ ਚਰਣੋਂ ਕੇ ਦਾਸ ਹੋ ਕਰ ਹਰ ਪ੍ਰਕਾਰ ਕਰ ਸ਼ਰਨ ਹੂਏ ਹੈਂ॥੨॥੧॥੨੫॥

ਧਨਾਸਰੀ ਮਹਲਾ ੫ ॥

ਪੂਰਬੋਕਤ ਪ੍ਰਕਾਰ ਸੇ ਜਿਨੋਂ ਨੇ ਭਗਤੀ ਜਾਣੀ ਹੈ ਤਿਨੋਂ ਕੋ ਲਾਭ ਦਿਖਾਵਤੇ ਹੈਂ॥

ਸਗਲ ਮਨੋਰਥ ਪ੍ਰਭ ਤੇ ਪਾਏ ਕੰਠਿ ਲਾਇ ਗੁਰਿ ਰਾਖੇ ॥

ਗੁਰਮੁਖੋਂ ਨੇ ਸੰਪੂਰਣ ਮਨੋਰਥ ਪ੍ਰਭੂ ਤੇ ਪਾਏ ਹੈਂ ਕਿਉਂਕਿ ਗੁਰੋਂ ਨੇ ਸੋ ਜਨ ਅਪਨੇ ਕੰਠ ਸਾਥ ਲਾਇ ਰਾਖੇ ਹੈਂ॥

ਸੰਸਾਰ ਸਾਗਰ ਮਹਿ ਜਲਨਿ ਨ ਦੀਨੇ ਕਿਨੈ ਨ ਦੁਤਰੁ ਭਾਖੇ ॥੧॥

ਪੁਨਾ ਸੋ ਜਨ ਸੰਸਾਰ ਸਮੁੰਦਰ ਮੈਂ ਸਤਿਗੁਰੋਂ ਨੇ ਜਲਨੇ ਨਹੀਂ ਦੀਏ ਹੈਂ ਔਰ ਕਿਸੀ ਨੇ ਤਿਨਕੌਂ (ਦੁਤਰੁ) ਕਠੋਰ ਵਚਨ ਨਹੀਂ ਕਹੇ ਹੈਂ॥੧॥

ਜਿਨ ਕੈ ਮਨਿ ਸਾਚਾ ਬਿਸ੍ਵਾਸੁ ॥

ਪੇਖਿ ਪੇਖਿ ਸੁਆਮੀ ਕੀ ਸੋਭਾ ਆਨਦੁ ਸਦਾ ਉਲਾਸੁ ॥ ਰਹਾਉ ॥

ਜਿਨੋਂ ਕੇ ਮਨ ਮੈਂ ਸਚਾ ਭਰੋਸਾ ਹੈ ਵਹੁ ਸੰਤ ਜਨ ਤਿਸ ਸੁਆਮੀ ਕੀ ਸੋਭਾ ਕੋ ਦੇਖ ਦੇਖ ਕੇ ਸਦਾ ਅਨੰਦ ਸੇ (ਉਲਾਸੁ) ਉਤਸ਼ਾਹ ਸੰਯੁਕਤ ਰਹਿਤੇ ਹੈਂ॥

ਚਰਨ ਸਰਨਿ ਪੂਰਨ ਪਰਮੇਸੁਰ ਅੰਤਰਜਾਮੀ ਸਾਖਿਓ ॥

ਵਹੁ ਜਨ ਪੂਰਨ ਪਰਮੇਸਰ ਅੰਤਰਜਾਮੀ ਸਾਖੀ ਸਰੂਪ ਕੇ ਚਰਣੋਂ ਕੀ ਸ਼ਰਣ ਪੜੇ ਹੈਂ॥

ਜਾਨਿ ਬੂਝਿ ਅਪਨਾ ਕੀਓ ਨਾਨਕ ਭਗਤਨ ਕਾ ਅੰਕੁਰੁ ਰਾਖਿਓ ॥੨॥੨॥੨੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਵਾਹਿਗੁਰੂ ਨੇ ਤਿਨ ਜਨੋਂ ਕੋ ਜਾਨ ਬੂਝ ਕੇ ਆਪਨਾ ਦਾਸ ਕੀਆ ਹੈ ਔਰ ਤਿਨ ਭਗਤੋਂ ਕਾ ਹੀ ਹਰੀ ਨੇ (ਅੰਕੁਰੁ) ਪਖ੍ਯ ਵਾ ਗੁਣੋਂ ਕਾ ਅੰਕੂਰ ਵਾ ਵੰਸ ਰਾਖਿਆ ਹੈ॥੨॥੨॥੨੬॥

ਧਨਾਸਰੀ ਮਹਲਾ ੫ ॥

ਨਿਜ ਮਨ ਪ੍ਰਥਾਇ ਉਪਦੇਸ਼ ਕਰਤੇ ਹੈਂ॥

ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ॥

ਹੇ ਮਨ ਜਹਾਂ ਜਹਾਂ ਤਿਸ ਕੋ ਦੇਖੀਏ ਤਹਾਂ ਹੀ ਹਾਜਰ ਹਜੂਰ ਦ੍ਰਿਸਟ ਆਵਤਾ ਹੈ ਕਭੀ ਦੂਰ ਕਿਤੇ ਭੀ ਨਹੀਂ ਜਾਤਾ ਹੈ ਭਾਵ ਸਦਾ ਹਰੀ ਅੰਗ ਸੰਗ ਰਹਿਤਾ ਹੈ॥

ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ ॥੧॥

ਪੁਨਾ ਜੋ ਸਰਬ ਅਸਥਾਨੋਂ ਮੈਂ ਵਿਆਪਕ ਹੋ ਰਹਿਆ ਹੈ ਹੇ ਮਨ ਤਿਸੀ ਕਾ ਸਦੀਵ ਧਿਆਵਣਾ ਕਰ॥੧॥

ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ ॥

ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ ॥ ਰਹਾਉ ॥

ਹੇ ਮਨ ਜੋ ਇਸ ਲੋਕ ਪਰਲੋਕ ਮੈਂ ਕਬੀ ਵਿਛੜੇ ਨਹੀਂ ਅਰਥਾਤ ਜਿਸ ਵਾਹਿਗੁਰੂ ਕਾ ਕਬੀ ਵਿਯੋਗ ਨ ਹੋਵੈ ਸਦਾ ਅੰਗ-ਸੰਗ ਰਹੇ ਸੋਈ ਸਾਥੀ ਗਿਣੀਏ ਅਰਥਾਤ ਸੋਈ ਨਾਲ ਰਹਨੇ ਵਾਲਾ ਸਮਝੀਏ ਅਰੁ ਜੋ ਪਦਾਰਥ ਏਕ ਖਿਨਮੇਂ ਬਿਨਸ ਜਾਵੈ ਭਾਵ ਜਿਸ ਕਾ ਸੀਘ੍ਰ ਹੀ ਵਿਯੋਗ ਹੋਇ ਜਾਵੈ ਸੋ (ਅਲਪ) ਥੋੜੇ ਹੀ ਸੁਖ ਵਾਲਾ ਕਹੀਤਾ ਹੈ॥ ਸੋ ਵਾਹਿਗੁਰੂ ਕੈਸਾ ਹੈ?

ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ ॥

ਜੋ ਵਾਹਿਗੁਰੂ (ਅਪਿਆਉ) ਭੋਜਨ ਆਦੀ ਦੇਕਰ ਪ੍ਰਤਪਾਲਾ ਕਰਤਾ ਹੈ ਪੁਨਾ ਜਿਸ ਕੇ ਕਬੀ (ਊਨ) ਕਮਤੀ ਨਹੀਂ ਹੋਤੀ ਭਾਵ ਜਿਸਕੇ ਭੰਡਾਰੇ ਸਦਾ ਭਰੇ ਰਹਿਤੇ ਹੈਂ॥

ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ ॥੨॥

ਜੋ ਸਮਰਥ ਪ੍ਰਭੂ ਮੇਰਾ ਸ੍ਵਾਮੀ ਹੈ ਸੋਈ ਜੀਵੋਂ ਕੋ ਸ੍ਵਾਸ ਸ੍ਵਾਸ ਸੰਮਾਲਤਾ ਹੈ॥੨॥

ਅਛਲ ਅਛੇਦ ਅਪਾਰ ਪ੍ਰਭ ਊਚਾ ਜਾ ਕਾ ਰੂਪੁ ॥

ਅਛਲ ਔ ਅਛੇਦ (ਅਪਾਰ) ਬਿਅੰਤ ਪ੍ਰਭੂ ਹੈ ਜਿਸਕਾ ਸਰੂਪ ਵਡਾ ਉਚਾ ਹੈ॥

ਜਪਿ ਜਪਿ ਕਰਹਿ ਅਨੰਦੁ ਜਨ ਅਚਰਜ ਆਨੂਪੁ ॥੩॥

ਤਿਸ ਅਨੂਪ ਅਸਚਰਜ ਸਰੂਪ ਕੋ ਤਿਸ ਕੇ (ਜਨ) ਦਾਸ ਮਨ ਬਾਣੀ ਸੇ ਜਪ ਕਰਕੇ ਅਨੰਦ ਕਰਤੇ ਹੈਂ॥੩॥ ਹੇ ਜੀਵ ਤਿਸ ਪ੍ਰਮੇਸ੍ਵਰ ਕੇ ਆਗੇ ਐਸੇ ਬੇਨਤੀ ਕਰੁ॥

ਸਾ ਮਤਿ ਦੇਹੁ ਦਇਆਲ ਪ੍ਰਭ ਜਿਤੁ ਤੁਮਹਿ ਅਰਾਧਾ ॥

ਹੇ ਦਿਆਲ ਪ੍ਰਭੂ ਮੇਰੇ ਕੋ ਸੋਈ (ਮਤਿ) ਬੁਧੀ ਦੀਜੀਏ ਜਿਸ ਕਰਕੇ ਮੈਂ ਤੁਮਾਰਾ ਹੀ ਅਰਾਧਨ ਕਰੂੰ॥

ਪੰਨਾ ੬੭੮

ਨਾਨਕੁ ਮੰਗੈ ਦਾਨੁ ਪ੍ਰਭ ਰੇਨ ਪਗ ਸਾਧਾ ॥੪॥੩॥੨੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਆਪ ਸੇ ਹੇ ਪ੍ਰਭੂ ਹਮ ਇਹੀ ਦਾਨ ਮਾਂਗਤੇ ਹੈਂ ਕਿ ਤੇਰੇ ਸੰਤੋਂ ਕੇ ਚਰਨੋਂ ਕੀ ਧੂੜੀ ਮੇਰੇ ਕੋ ਪ੍ਰਾਪਤਿ ਹੋਵੈ॥੪॥੨੭॥

ਸ੍ਰੀ ਗੁਰੂ ਅਰਜਨ ਸਾਹਿਬ ਜੀ ਜਿਸ ਸਮੇਂ ਮੈਂ ਪ੍ਰਿਥੀ ਚੰਦ ਕੇ ਵਿਰੋਧ ਕਰ ਸੁਲਹੀ ਕਾ ਆਗਮਨ ਸੁਨ ਸਾਹਿਬ ਬੁਢੇ ਜੀ ਕਾ ਬਚਨ ਸਤ ਕਰਨੇ ਹੇਤ ਸ੍ਰੀ ਅੰਮ੍ਰਿਤਸਰ ਜੀ ਸੇ ਤੀਨ ਕੋਸ ਬਡਾਲੀ ਮੇ ਜਾਇ ਨਿਵਾਸ ਕੀਆ ਹੈ ਊਹਾਂ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕਾ ਅਵਤਾਰ ਭਯਾ ਹੈ ਤੀਨ ਬਰਸ ਤਹਾਂ ਰਹੇ ਹੈਂ ਪੁਨਾ ਜਬ ਉਪਦ੍ਰਵ ਮਿਟ ਗਿਆ ਤਬ ਸ੍ਰੀ ਅੰਮ੍ਰਿਤਸਰ ਜੀ ਮੈਂ ਆਇ ਕਰਕੇ ਸ੍ਰੀ ਗੁਰੂ ਹਰਿਗੋਬਿੰਦ ਜੀ ਪਰਥਾਇ ਇਹ ਸਬਦ ਉਚਾਰ ਕਰ ਬੁਲਾਇ ਲੇਤੇ ਭਏ ਸੋਈ ਕਹਿਤੇ ਹੈਂ॥

ਧਨਾਸਰੀ ਮਹਲਾ ੫ ॥

ਜਿਨਿ ਤੁਮ ਭੇਜੇ ਤਿਨਹਿ ਬੁਲਾਏ ਸੁਖ ਸਹਜ ਸੇਤੀ ਘਰਿ ਆਉ ॥

ਜਿਸ ਹਰੀ ਨੇ ਤੁਮ ਬਾਹਿਰ ਵਡਾਲੀ ਮੇਂ ਭੇਜੇ ਥੇ ਤਿਸੀ ਨੇ ਅਬ ਈਹਾਂ ਬੁਲਾਏ ਹੈਂ ਸੁਖ ਸਾਂਤੀ ਸਹਤ ਅਬ ਅਪਨੇ ਘਰ ਸ੍ਰੀ ਅੰਮ੍ਰਿਤਸਰ ਮੈਂ ਆਵੋ॥

ਅਨਦ ਮੰਗਲ ਗੁਨ ਗਾਉ ਸਹਜ ਧੁਨਿ ਨਿਹਚਲ ਰਾਜੁ ਕਮਾਉ ॥੧॥

ਅਨੰਦ ਮੰਗਲ ਰੂਪ ਵਾਹਿਗੁਰੂ ਕੇ ਗੁਣੋਂ ਕੋ ਸਾਂਤੀ ਪੂਰਬਕ ਗਾਇਨ ਕਰੋ ਔਰ ਗੁਰਿਆਈ ਕੇ ਤਖਤ ਪਰ ਇਸਥਿਤ ਹੋ ਕਰ ਅਚਲ ਰਾਜ ਕੋ ਕਮਾਵੋਗੇ॥੧॥

ਤੁਮ ਘਰਿ ਆਵਹੁ ਮੇਰੇ ਮੀਤ ॥
ਤੁਮਰੇ ਦੋਖੀ ਹਰਿ ਆਪਿ ਨਿਵਾਰੇ ਅਪਦਾ ਭਈ ਬਿਤੀਤ ॥ ਰਹਾਉ ॥

ਹੇ ਮੇਰੇ ਮਿਤ੍ਰ ਰੂਪ ਵਾਹਿਗੁਰੂ ਕੀ ਅੰਸ ਤੁਮ ਘਰ ਮੈਂ ਆਵੋ। ਤੁਮਾਰੇ ਦੋਖੀ ਹਰੀ ਨੇ ਆਪ ਹੀ (ਨਿਵਾਰੇ) ਦੂਰ ਕਰ ਦੀਏ ਹੈਂ ਔਰ ਸਭ ਅਪਦਾ ਭੀ ਬਤੀਤ ਭਈ ਹੈ॥

ਪ੍ਰਗਟ ਕੀਨੇ ਪ੍ਰਭ ਕਰਨੇਹਾਰੇ ਨਾਸਨ ਭਾਜਨ ਥਾਕੇ ॥

ਕਰਨ ਹਾਰ ਪ੍ਰਭੂ ਨੇ ਹਮ ਪ੍ਰਗਟ ਕੀਏ ਹਾਂ ਅਰ ਨਸਣਾ ਭਜਨਾ ਆਦਿ ਕਲੇਸ ਥਕਤ ਹੁਏ ਅਰਥਾਤ ਦੂਰ ਭਏ ਹੈਂ॥ (ਨਾਸਨ) ਚੋਰੀ ਚਲੇ ਜਾਣਾ ਅਰ (ਭਾਜਨ) ਵੇਖਦੇ ਹੀ ਦੌੜ ਜਾਣਾ ਦੋ ਪਦ ਕਰ ਅਤੀ ਚਲੇ ਫਿਰਤੇ ਥੇ॥

ਘਰਿ ਮੰਗਲ ਵਾਜਹਿ ਨਿਤ ਵਾਜੇ ਅਪੁਨੈ ਖਸਮਿ ਨਿਵਾਜੇ ॥੨॥

ਅਬ ਘਰ ਮੈਂ ਨਿਤ ਹੀ ਮੰਗਲ ਕੇ ਵਾਜੇ ਬਾਜਤੇ ਹੈਂ ਕਿਉਂਕਿ ਅਪਨੇ (ਖਸਮਿ) ਅਕਾਲ ਪੁਰਖ ਨੇ ਹਮ (ਨਿਵਾਜੇ) ਵਡਜਾਏ ਹਾਂ॥੨॥

ਅਸਥਿਰ ਰਹਹੁ ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ ॥

ਸਤਿਗੁਰੋਂ ਕੇ ਬਚਨੋਂ ਕੇ ਆਸਰੇ ਹੋ ਕਰ ਸਦਾ ਇਸਥਿਤ ਰਹੋ (ਮਤ) ਕਬੀ ਡੁਲਾਇਵਾਨ ਨ ਹੋਵੋ॥

ਜੈ ਜੈ ਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ ॥੩॥

ਸੰਪੂਰਨ ਪ੍ਰਿਥਵੀ ਮੰਡਲ ਮੈਂ ਤੁਮਾਰਾ ਜੈ ਜੈ ਕਾਰ ਭਯਾ ਹੈ ਔਰ ਦਰਬਾਰ ਮੈਂ ਮੁਖ ਊਜਲ ਹੈ॥੩॥

ਜਿਨ ਕੇ ਜੀਅ ਤਿਨੈ ਹੀ ਫੇਰੇ ਆਪੇ ਭਇਆ ਸਹਾਈ ॥

ਜਿਸ ਵਾਹਿਗੁਰੂ ਕੇ ਇਹ ਜੀਵ ਸੁਲਹੀ ਆਦਿਕ ਥੇ ਤਿਸਨੇ ਆਪ ਹੀ ਇਥੋਂ (ਫੇਰੇ) ਮੋੜ ਦੀਏ ਹੈਂ ਵਾ ਹਮ ਜਿਸਕੇ ਜੀਵ ਹਾਂ ਤਿਸੀ ਨੇ ਮੋੜ ਲੀਏ ਹਾਂ ਔਰ ਆਪ ਹੀ ਹਮਾਰਾ ਸਹਾਈ ਭਯਾ ਹੈ॥

ਅਚਰਜੁ ਕੀਆ ਕਰਨੈਹਾਰੈ ਨਾਨਕ ਸਚੁ ਵਡਿਆਈ ॥੪॥੪॥੨੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਕਰਨਹਾਰ ਵਾਹਿਗੁਰੂ ਨੇ ਅਸਚਰਜ ਕੀਆ ਹੈ ਹਮਕੋ ਸਚੀ ਵਡਿਆਈ ਦਈ ਹੈ ਵਾ ਤਿਸ ਕੀ ਵਡਿਆਈ ਸਚੀ ਹੈ॥ ਵਾ ਜਗਜਾਸੀ ਪ੍ਰਤੀ ਅਨੰਦ ਕਰ ਲਾਭ ਉਚਾਰਨ ਕਰਤੇ ਹੈਂ॥ ਹੇ ਮੇਰੇ ਮਿਤ੍ਰ ਸੰਤ ਜਨ ਵਾ ਜਗਜਾਸੀਓ ਅਪਨੇ ਸਰੂਪ ਘਰ ਮੈਂ ਆਵੋ ਤੁਮਾਰੇ ਦੋਖੀ ਕਾਮ ਕ੍ਰੋਧ ਆਦੀ ਸਤਿਗੁਰੋਂ ਨੇ ਨਿਵਾਰੇ ਹੈਂ ਇਸੀ ਤੇ ਜਨਮ ਮਰਨ ਰੂਪੀ ਅਪਦਾ ਤੁਮਾਰੀ ਬਿਤੀਤ ਭਈ ਹੈ॥ ਜਿਸ ਹਰੀ ਨੇ ਤੁਮ ਸੰਸਾਰ ਮੈਂ ਭੇਜੇ ਥੇ ਤਿਸੀ ਨੇ ਗੁਰੋਂ ਦ੍ਵਾਰੇ ਤੁਮ ਬੁਲਾਏ ਹੋ ਗਿਆਨ ਸੁਖ ਸੰਯੁਕਤ ਹੋ ਕਰ ਅਪਨੇ ਸਰੂਪ ਘਰ ਮੈਂ ਆਵੋ ਅਨੰਦ ਮੰਗਲ ਰੂਪ ਵਾਹਿਗੁਰੂ ਕੇ ਸੁਧ ਸਾਂਤੀ ਧੁਨ ਸੇ ਗੁਣ ਗਾਇਕਰ ਅਚਲ ਰਾਜ ਕਮਾਓ॥ ਭਾਵ ਅਗਿੜ ਪਦ ਮੈਂ ਇਸਥਿਤ ਹੋਵੋ ਕਰਨੇਹਾਰ ਸਤਿਗੁਰੋਂ ਨੇ ਤੁਮ ਪ੍ਰਗਟ ਕਰ ਦੀਏ ਹੈਂ ਅਬ ਨਾ ਤੁਮਾਰਾ ਨਾਸ ਹੋਇਗਾ ਨਾ ਭਾਜੋਗੇ ਨਾ ਜੋਨੀਓਂ ਮੈਂ ਥਕਤ ਹੋਵੋਗੇ ਵਾ ਜੋ (ਨਾਸਨ) ਨਾਸਤਾ ਕਾ (ਭਾਜਨ) ਪਾਤ੍ਰ ਦੋਖ ਸੇ ਸੋ ਅਬ ਥਾਕੇ ਹੈਂ ਭਾਵ ਦੂਰ ਭਏ ਹੈਂ ਅਬ ਮੰਗਲ ਰੂਪ ਸਰੂਪ ਘਰ ਮੈਂ ਪ੍ਰਾਪਤਿ ਹੋਨੇ ਸੇ ਨਿਤ ਅਨਾਹਦ ਸਬਦ ਕੇ ਬਾਜੇ ਬਜਤੇ ਹੈਂ ਅਪਨੇ (ਖਸਮਿ) ਵਾਹਿਗੁਰੂ ਨੇ ਤੁਮ ਨਿਵਾਜੇ ਹੋ ਅਬ ਗੁਰ ਬਚਨੋਂ ਕੇ ਆਸ੍ਰਤ ਹੋ ਕਰ ਸਰੂਪ ਮੈਂ ਇਸਥਿਤ ਰਹੋ ਕਬੀ ਡੁਲਾਇਵਾਨ ਨਾ ਹੋਵੋ॥ ਸੰਪੂਰਨ ਪ੍ਰਿਥਵੀ ਮੰਡਲ ਮੈਂ ਤੁਮਾਰਾ ਜੈ ਜੈ ਕਾਰ ਭਯਾ ਹੈ ਔਰ ਸਤਸੰਗ ਰੂਪੀ ਦਰਬਾਰ ਮੈ ਮੁਖ ਉਜਲ ਭਯਾ ਹੈ॥ ਜਿਸਕੇ ਤੁਮ ਜੀਵ ਕੀਏ ਹੂਏ ਥੇ ਤਿਸਨੇ ਸੰਸਾਰ ਕੀ ਤਰਫੋਂ ਮੁਖ ਫੇਰੇ ਉਲਟਾਇ ਲੀਏ ਹੈਂ ਔਰ ਆਪੇ ਹੀ ਸਹਾਈ ਭਯਾ ਹੈ ਤਿਸ ਕਰਨਹਾਰ ਸਤਿਗੁਰੋਂ ਨੇ ਤੁਮਕੋ ਅਸਚਰਜ ਰੂਪ ਕਰ ਦੀਆ ਭਾਵ ਜੀਵ ਕੋ ਈਸ੍ਵਰ ਸਾਥ ਅਭੇਦ ਕਰ ਦੀਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਇਹੀ ਸਤਿਗੁਰੋਂ ਕੀ ਸਚੀ ਵਡਿਆਈ ਹੈ॥੪॥੪॥੨੮॥

ਪ੍ਰੇਮ ਕਰ ਸੰਤੋਂ ਕੋ ਉਪਦੇਸ਼ ਕਰਤੇ ਹੈਂ॥

ਧਨਾਸਰੀ ਮਹਲਾ ੫ ਘਰੁ ੬

ੴ ਸਤਿਗੁਰ ਪ੍ਰਸਾਦਿ ॥

ਸੁਨਹੁ ਸੰਤ ਪਿਆਰੇ ਬਿਨਉ ਹਮਾਰੇ ਜੀਉ ॥
ਹਰਿ ਬਿਨੁ ਮੁਕਤਿ ਨ ਕਾਹੂ ਜੀਉ ॥ ਰਹਾਉ ॥

ਹੇ ਸੰਤਜਨੋਂ ਪਿਆਰਿਓ ਹਮਾਰੇ ਬੇਨਤੀ ਕੇ ਬਚਨ (ਜੀਉ) ਚਿਤ ਲਾਇ ਕਰ ਸ੍ਰਵਨ ਕਰੋ ਜੀ ਹਰੀ ਕੇ ਨਾਮ ਬਿਨਾ (ਕਾਹੂ) ਕਿਤੇ ਬੀ ਕਿਸੀ ਜੀਵ ਕੀ ਮੁਕਤ ਨਹੀਂ ਹੋਤੀ ਹੈ॥

ਮਨ ਨਿਰਮਲ ਕਰਮ ਕਰਿ ਤਾਰਨ ਤਰਨ ਹਰਿ ਅਵਰਿ ਜੰਜਾਲ ਤੇਰੈ ਕਾਹੂ ਨ ਕਾਮ ਜੀਉ ॥

ਜਿਨ ਨਿਸਕਾਮ ਕਰਮ ਕਰਨੇ ਤੇ ਮਨ ਨਿਰਮਲ ਹੋਵੈ ਸੋ ਕਰ ਔ ਸੰਸਾਰ ਸੇ ਤਾਰਨੇ ਕੌ (ਤਰਨ) ਜਹਾਜ ਰੂਪੀ ਹਰੀ ਹੈ ਤਾਂ ਤੇ ਇਸ ਜੀਵ ਕੇ ਔਰ ਜੰਜਾਲ ਕਿਸੀ ਕਾਮ ਨਹੀਂ ਹੈ॥

ਜੀਵਨ ਦੇਵਾ ਪਾਰਬ੍ਰਹਮ ਸੇਵਾ ਇਹੁ ਉਪਦੇਸੁ ਮੋ ਕਉ ਗੁਰਿ ਦੀਨਾ ਜੀਉ ॥੧॥

ਸਰਬ ਕਾ ਜੀਵਨ ਔ (ਦੇਵਾ) ਪ੍ਰਕਾਸ਼ ਰੂਪ ਜੋ ਪਾਰਬ੍ਰਹਮ ਹੈ ਤਿਸ ਕੀ ਸੇਵਾ ਕਰਨੀ ਜੋਗ ਹੈ ਇਹੀ ਉਪਦੇਸ਼ ਮੇਰੇ ਕੋ ਸਤਿਗੁਰੋਂ ਨੇ ਦੀਆ ਹੈ ਜੀ॥੧॥

ਤਿਸੁ ਸਿਉ ਨ ਲਾਈਐ ਹੀਤੁ ਜਾ ਕੋ ਕਿਛੁ ਨਾਹੀ ਬੀਤੁ ਅੰਤ ਕੀ ਬਾਰ ਓਹੁ ਸੰਗਿ ਨ ਚਾਲੈ ॥

ਤਿਸਕੇ ਸਾਥ (ਹੀਤੁ) ਪ੍ਰੇਮ ਨ ਲਗਾਈਏ ਜਿਸਕਾ ਕੁਛ (ਬੀਤੁ) ਬਲ ਵਾ ਅਕਾਲ ਨਾ ਹੋਵੇ ਭਾਵ ਨਾਸੀ ਹੋਵੇ ਕਿਉਂਕਿ ਵਹੁ ਅੰਤ ਕੇ ਸਮੇਂ ਸਾਥ ਨਹੀਂ ਚਲਤਾ ਹੈ॥

ਮਨਿ ਤਨਿ ਤੂ ਆਰਾਧ ਹਰਿ ਕੇ ਪ੍ਰੀਤਮ ਸਾਧ ਜਾ ਕੈ ਸੰਗਿ ਤੇਰੇ ਬੰਧਨ ਛੂਟੈ ॥੨॥

ਤਾਂਤੇ ਹੇ ਹਰੀ ਕੇ ਪ੍ਰੀਤਮ ਸੰਤ ਜਨ ਮਨ ਮੈਂ ਤੂੰ ਤਿਸੀਕਾ ਅਰਾਧਨਾ ਕਰ ਜਿਸਕੇ ਸਾਥ ਹੋਨੇ ਸੇ ਤੇਰੇ ਜਨਮ ਮਰਣ ਬੰਧਨ ਛੂਟ ਜਾਵੈ॥

ਗਹੁ ਪਾਰਬ੍ਰਹਮ ਸਰਨ ਹਿਰਦੈ ਕਮਲ ਚਰਨ ਅਵਰ ਆਸ ਕਛੁ ਪਟਲੁ ਨ ਕੀਜੈ ॥

ਤਿਸ ਪਾਰਬ੍ਰਹਮ ਕੇ ਚਰਣ ਕਮਲੋਂ ਕੀ ਹਿਰਦੇ ਮੈਂ ਸਰਨ ਗ੍ਰਹਣ ਕਰ ਔਰ ਜੋ ਕੁਛ (ਪਟਲੁ) ਪੜਦਾ ਰੂਪ ਆਸਾ ਗਿਆਨ ਕੋ ਕਾਢਨੇ ਵਾਲੀ ਹੈ ਤਿਨ ਕੋ ਨਾ ਕਰ॥

ਸੋਈ ਭਗਤੁ ਗਿਆਨੀ ਧਿਆਨੀ ਤਪਾ ਸੋਈ ਨਾਨਕ ਜਾ ਕਉ ਕਿਰਪਾ ਕੀਜੈ ॥੩॥੧॥੨੯॥

ਸੋਈ ਭਗਤ ਹੈ ਔਰ ਸੋਈ ਗਿਆਨੀ ਧਿਆਨੀ (ਤਪਾ) ਤਪ ਕਰਨੇ ਵਾਲਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਪਰ ਵਾਹਿਗੁਰੂ ਕਿਰਪਾ ਕਰਤਾ ਹੈ॥੩॥੧॥੨੯॥ ਵੈਰਾਗ ਜਨਕ ਉਪਦੇਸ਼ ਕਰਤੇ ਹੈਂ॥

ਧਨਾਸਰੀ ਮਹਲਾ ੫ ॥

ਮੇਰੇ ਲਾਲ ਭਲੋ ਰੇ ਭਲੋ ਰੇ ਭਲੋ ਹਰਿ ਮੰਗਨਾ ॥

ਹੇ ਮੇਰੇ ਪਿਆਰੇ ਮਨ ਤਨ ਬਾਣੀ ਕਰਕੇ ਸੰਤੋਂ ਸੇ ਹਰੀਕਾ ਮਾਂਗਣਾ ਹੀ ਭਲਾ ਹੈ॥

ਦੇਖਹੁ ਪਸਾਰਿ ਨੈਨ ਸੁਨਹੁ ਸਾਧੂ ਕੇ ਬੈਨ ਪ੍ਰਾਨਪਤਿ ਚਿਤਿ ਰਾਖੁ ਸਗਲ ਹੈ ਮਰਨਾ ॥ ਰਹਾਉ ॥

ਨੇਤ੍ਰੋਂ ਕੋ ਪਸਾਰ ਕਰਕੇ ਦੇਖੋ ਭਾਵ ਬਿਚਾਰ ਦੁਆਰਾ ਦੇਖੋ ਵਾ ਇਹ ਜੋ ਪਸਾਰਾ ਨੇਤ੍ਰੋਂ ਸੇ ਦੇਖ ਰਹੇ ਹੋ ਸੋ ਸੰਪੂਰਨ ਨੇ ਮਰਨਾ ਭਾਵ ਨਾਸ ਹੋ ਜਾਣਾ ਹੈ ਤਾਂ ਤੇ ਸੰਤੋਂ ਕੇ ਬਚਨੋਂ ਕੋ ਸੁਣੋ ਔਰ (ਪ੍ਰਾਨ ਪਤਿ) ਵਾਹਿਗੁਰੂ ਕੋ ਚਿਤ ਮੈਂ ਰਾਖੋ॥

ਚੰਦਨ ਚੋਆ ਰਸ ਭੋਗ ਕਰਤ ਅਨੇਕੈ ਬਿਖਿਆ ਬਿਕਾਰ ਦੇਖੁ ਸਗਲ ਹੈ ਫੀਕੇ ਏਕੈ ਗੋਬਿਦ ਕੋ ਨਾਮੁ ਨੀਕੋ ਕਹਤ ਹੈ ਸਾਧ ਜਨ ॥

ਇਹ ਜੋ ਚੰਦਨ ਚੋਆ ਆਦੀ ਰਸੋਂ ਸਾਥ ਅਨੇਕ ਭੋਗੋਂ ਕੋ ਜੀਵ ਭੋਗਣਾ ਕਰਤਾ ਹੈ ਸੋ ਸੰਪੂਰਨ ਵਿਸ਼ਿਅਹੁੰ ਕੇ ਵਿਕਾਰ ਫੀਕੇ ਦੇਖ ਇਸ ਸੰਸਾਰ ਮੈਂ ਏਕ ਗੋਬਿੰਦ ਨਾਮ ਜਾਪ ਹੈ (ਨੀਕੋ) ਸੁੰਦਰ ਹੈ ਐਸੇ ਸੰਤ ਜਨ ਕਹਿਤੇ ਹੈਂ॥

ਤਨੁ ਧਨੁ ਆਪਨ ਥਾਪਿਓ ਹਰਿ ਜਪੁ ਨ ਨਿਮਖ ਜਾਪਿਓ ਅਰਥੁ ਦ੍ਰਬੁ ਦੇਖੁ ਕਛੁ ਸੰਗਿ ਨਾਹੀ ਚਲਨਾ ॥੧॥

ਇਹ ਤਨ ਔ ਧਨ ਜੀਵ ਨੇ ਅਪਨਾ (ਥਾਪਿਓ) ਸਮਝਿਆ ਹੈ ਔਰ ਹਰਿਨਾਮ ਜਾਪ ਕੋ ਇਕ ਖਿਨ ਮਾਤ੍ਰ ਭੀ ਨਹੀਂ ਜਪਿਆ ਹੈ ਤਾਂ ਤੇ ਹੇ ਭਾਈ ਇਹ (ਦ੍ਰਬੁ) ਧਨ ਅਪਨੇ (ਅਰਥੁ) ਸੁਆਰਥ ਵਾਸਤੇ ਜੋ ਤੂੰ ਸੰਚਤਾ ਹੈਂ ਇਸ ਮੈਂ ਸੇ ਕੁਛ ਭੀ ਤੇਰੇ ਸਾਥ ਨਹੀਂ ਚਲਨਾ ਹੈ॥੧॥

ਜਾ ਕੋ ਰੇ ਕਰਮੁ ਭਲਾ ਤਿਨਿ ਓਟ ਗਹੀ ਸੰਤ ਪਲਾ ਤਿਨ ਨਾਹੀ ਰੇ ਜਮੁ ਸੰਤਾਵੈ ਸਾਧੂ ਕੀ ਸੰਗਨਾ ॥

ਹੇ ਭਾਈ ਜਿਸਕਾ ਭਲਾ ਕਰਮ ਹੈ ਅਰਥਾਤ ਚੰਗੇ ਭਾਗ ਹੈਂ ਤਿਸਨੇ ਸੰਤੋਂ ਕਾ ਪਲਾ ਪਕੜ ਕਰ ਓਟ ਗਹੀ ਹੈ ਤਿਨ ਕੋ ਸਤਿਸੰਗ ਕੇ ਪ੍ਰਤਾਪ ਸੇ ਜਮ ਨਹੀਂ ਸੰਤਾਵੈਗਾ॥ ਅਰਥਾਤ ਜਨਮ ਮਰਨ ਤੇ ਰਹਤ ਹੋ ਜਾਇਗਾ॥

ਪਾਇਓ ਰੇ ਪਰਮ ਨਿਧਾਨੁ ਮਿਟਿਓ ਹੈ ਅਭਿਮਾਨੁ ਏਕੈ ਨਿਰੰਕਾਰ ਨਾਨਕ ਮਨੁ ਲਗਨਾ ॥੨॥੨॥੩੦॥

ਹੇ ਭਾਈ ਤਿਸੀ ਨੇ ਪਰਮ ਨਿਧੋਂ ਕਾ ਘਰ ਨਾਮ ਪਾਇਆ ਹੈ ਜਿਨੋਂ ਕਾ ਸਤਿਗੁਰੋਂ ਦ੍ਵਾਰੇ ਹੰਕਾਰ ਮਿਟਿਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਏਕ ਨਿਰੰਕਾਰ ਮੈਂ ਹੀ ਤਿਨ ਕੇ ਮਨ ਕਾ ਲਗਨਾ ਹੂਆ ਹੈ॥੨॥੨॥੩੦॥

ਪੰਨਾ ੬੭੯

ਧਨਾਸਰੀ ਮਹਲਾ ੫ ਘਰੁ ੭

ੴ ਸਤਿਗੁਰ ਪ੍ਰਸਾਦਿ ॥

ਹਰਿ ਏਕੁ ਸਿਮਰਿ ਏਕੁ ਸਿਮਰਿ ਏਕੁ ਸਿਮਰਿ ਪਿਆਰੇ ॥

ਹੇ ਪਿਆਰੇ ਏਕ ਹਰੀ ਕੋ ਹੀ ਮਨ ਤਨ ਬਾਣੀ ਕਰਕੇ ਸਿਮਰਨ ਕਰੋ॥ ਸੋ ਹਰਿ ਕੈਸਾ ਹੈ?

ਕਲਿ ਕਲੇਸ ਲੋਭ ਮੋਹ ਮਹਾ ਭਉਜਲੁ ਤਾਰੇ ॥ ਰਹਾਉ ॥

(ਕਲਿ) ਕਲਯੁਗ ਕੇ ਵਾ ਕਲਪਨਾ ਔਰ ਅਵਿਦਜਾ ਅਸਮਤਾ ਰਾਗ ਦ੍ਵੈਸ ਅਭਿਨਿਵੇਸ ਪਾਂਚੋਂ ਕਲੇਸ ਲੋਭ ਮੋਹ ਰੂਪ (ਮਹਾ) ਵਡੇ ਸੰਸਾਰ ਸੇ ਤੇਰੇ ਕੋ ਤਾਰੇਗਾ ਵਾ ਅਨੇਕ ਜਨ ਤਾਰੇ ਹੈਂ॥

ਸਾਸਿ ਸਾਸਿ ਨਿਮਖ ਨਿਮਖ ਦਿਨਸੁ ਰੈਨਿ ਚਿਤਾਰੇ ॥
ਸਾਧਸੰਗ ਜਪਿ ਨਿਸੰਗ ਮਨਿ ਨਿਧਾਨੁ ਧਾਰੇ ॥੧॥

ਖਿਨ ਖਿਨ ਮੈਂ ਸ੍ਵਾਸ-ਸ੍ਵਾਸ ਕਰਕੇ ਦਿਨ ਔ ਰਾਤ੍ਰੀ ਤਿਸ ਕੇ ਨਾਮ ਕੋ ਜੀਵ ਚਿਤਾਰੇ ਅਰਥਾਤ ਸਿਮਰਨ ਕਰੇ ਸੰਤੋਂ ਕੇ ਸੰਗ ਦ੍ਵਾਰਾ ਨਿਸੰਗ ਹੋ ਕਰ ਜਿਨੋਂ ਨੇ ਜਪਿਆ ਹੈ ਤਿਨੋਂ ਨੇ ਹਰੀ ਨਿਧੋਂ ਕੇ ਘਰ ਕੋ ਮਨ ਮੈਂ ਧਾਰਿਆ ਹੈ॥੧॥

ਚਰਨ ਕਮਲ ਨਮਸਕਾਰ ਗੁਨ ਗੋਬਿਦ ਬੀਚਾਰੇ ॥
ਸਾਧ ਜਨਾ ਕੀ ਰੇਨ ਨਾਨਕ ਮੰਗਲ ਸੂਖ ਸਧਾਰੇ ॥੨॥੧॥੩੧॥

ਸਤਿਗੁਰੋਂ ਕੇ ਚਰਨ ਕਮਲੋਂ ਪਰ ਨਮਸਕਾਰ ਕਰਕੇ ਗੋਬਿੰਦ ਕੇ ਗੁਣ ਜਿਨੋਂ ਨੇ ਵੀਚਾਰੇ ਹੈਂ॥ ਸ੍ਰੀ ਗੁਰੂ ਜੀ ਕਹਿਤੇ ਹੈਂ ਸੰਤੋਂ ਕੀ ਚਰਨ ਧੂੜੀ ਪਾਇ ਕਰ ਸੋਈ (ਮੰਗਲ) ਉਤਸਾਹ ਔ ਸੁਖ ਯੁਕਤਿ ਪ੍ਰਲੋਕ ਮੈਂ (ਸਧਾਰੇ) ਗਏ ਹੈਂ॥੨॥੧॥੩੧॥

ਧਨਾਸਰੀ ਮਹਲਾ ੫ ਘਰੁ ੮ ਦੁਪਦੇ

ੴ ਸਤਿਗੁਰ ਪ੍ਰਸਾਦਿ ॥

ਸਿਮਰਉ ਸਿਮਰਿ ਸਿਮਰਿ ਸੁਖ ਪਾਵਉ ਸਾਸਿ ਸਾਸਿ ਸਮਾਲੇ ॥

ਗੁਰਬਚਨੋਂ ਸੇ ਅਪਨੀ ਲਾਭ ਦਸਾ ਉਚਾਰਨ ਕਰਤੇ ਹੈਂ॥

ਤਿਸ ਗੁਰ ਉਪਦੇਸ ਕੋ ਮਨ ਤਨ ਬਾਣੀ ਕਰ ਤੀਨੋਂ ਕਾਲ ਮੇਂ ਸਿਮਰਨ ਕਰਕੇ ਸ੍ਵਾਸ-ਸ੍ਵਾਸ ਸਮਾਲਤਾ ਹੂਆ ਸੁਖੋਂ ਕੋ ਪਾਵਤਾ ਹੂੰ॥

ਇਹ ਲੋਕਿ ਪਰਲੋਕਿ ਸੰਗਿ ਸਹਾਈ ਜਤ ਕਤ ਮੋਹਿ ਰਖਵਾਲੇ ॥੧॥

ਇਹ ਗੁਰ ਉਪਦੇਸ ਮੇਰੇ ਕੋ ਲੋਕ ਪ੍ਰਲੋਕ ਮੈਂ ਸੰਗੀ ਹੋਗਾ ਅਰ ਜਹਾਂ ਕਹਾਂ ਭਾਵ ਸਰਬ ਅਸਥਾਨੋਂ ਮੈਂ ਮੇਰੇ ਕੋ ਰਖਵਾਲੇ ਵਤ ਸਹਾਈ ਹੋਗਾ॥੧॥

ਗੁਰ ਕਾ ਬਚਨੁ ਬਸੈ ਜੀਅ ਨਾਲੇ ॥
ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥੧॥ ਰਹਾਉ ॥

ਹੇ ਭਾਈ ਸਤਿਗੁਰੋਂ ਕਾ ਉਪਦੇਸ ਰੂਪ ਬਚਨ ਹਮਾਰੇ ਜੀ ਕੇ ਸਾਥ ਹੀ ਵਸਤਾ ਹੈ ਤਿਸ ਗੁਰ ਉਪਦੇਸ ਕੋ ਜਲ ਡੁਬਾਇ ਨਹੀਂ ਸਕਤਾ ਹੈ॥ ਔਰ ਚੋਰ ਚੁਰਾਇ ਕਰ ਲੇਤਾ ਨਹੀਂ ਹੈ॥ ਔਰ (ਭਾਹਿ) ਅਗਨੀ ਤਿਸ ਕੋ ਜਲਾਇ ਨਹੀਂ ਸਕਤੀ ਹੈ॥ ਭਾਵ ਕਿਸੀ ਪ੍ਰਕਾਰ ਦੂਰ ਨਹੀਂ ਹੋਤਾ ਹੈ॥

ਨਿਰਧਨ ਕਉ ਧਨੁ ਅੰਧੁਲੇ ਕਉ ਟਿਕ ਮਾਤ ਦੂਧੁ ਜੈਸੇ ਬਾਲੇ ॥

ਜੈਸੇ ਨਿਰਧਨ ਕਉ ਧਨ ਹੈ ਔਰ ਅੰਧਲੇ ਕੋ (ਟਿਕ) ਸੋਟੀ ਆਸਰਾ ਰੂਪ ਹੈ ਔਰ ਬਾਲਕ ਕੋ ਮਾਤਾ ਕਾ ਦੂਧ ਆਸਰਾ ਹੈ ਤੈਸੇ ਗੁਰ ਉਪਦੇਸ ਹਮਾਰਾ ਸੁਖਦਾਈ ਹੈ॥

ਸਾਗਰ ਮਹਿ ਬੋਹਿਥੁ ਪਾਇਓ ਹਰਿ ਨਾਨਕ ਕਰੀ ਕ੍ਰਿਪਾ ਕਿਰਪਾਲੇ ॥੨॥੧॥੩੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਬ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਿਰਪਾਲ ਨੇ ਮੇਰੇ ਪਰ ਕ੍ਰਿਪਾ ਕਰੀ ਤਬ ਹਮਨੇ ਸੰਸਾਰ ਸਮੁੰਦ੍ਰ ਮੈਂ ਹਰੀ ਕਾ ਨਾਮ ਰੂਪ (ਬੋਹਿਥੁ) ਜਹਾਜ ਪਾਇ ਲੀਆ ਹੈ॥੨॥੧॥੩੨॥

ਧਨਾਸਰੀ ਮਹਲਾ ੫ ॥

ਭਏ ਕ੍ਰਿਪਾਲ ਦਇਆਲ ਗੋਬਿੰਦਾ ਅੰਮ੍ਰਿਤੁ ਰਿਦੈ ਸਿੰਚਾਈ ॥

ਜਬ ਜਿਨੋਂ ਪਰ ਗੋਬਿੰਦ ਦਿਆਲ ਹੁਏ ਤਬ ਸਤਗੁਰ ਭੀ ਕ੍ਰਿਪਾਲ ਹੁਏ ਤੌ ਤਿਨ ਦਾਸੋਂ ਨੇ ਗੁਰੂ ਕੀ ਅੰਮ੍ਰਿਤ ਰੂਪੀ ਸਿਖਤਾ ਰਿਦੇ ਮੈਂ ਸਿੰਚੀ ਹੈ ਭਾਵ ਤਿਸ ਕੋ ਧਾਰਨ ਕੀਆ ਹੈ॥

ਨਵ ਨਿਧਿ ਰਿਧਿ ਸਿਧਿ ਹਰਿ ਲਾਗਿ ਰਹੀ ਜਨ ਪਾਈ ॥੧॥

ਨੌ ਨਿਧੀਆਂ ਔ ਰਿਧੀਆਂ ਅਰੁ ਅਠਾਰਹਿ ਸਿਧੀਆਂ ਤਿਨ ਹਰਿਜਨੋਂ ਕੀ ਚਰਨੀ ਲਾਗ ਰਹੀਆਂ ਹੈਂ॥੧॥

ਸੰਤਨ ਕਉ ਅਨਦੁ ਸਗਲ ਹੀ ਜਾਈ ॥
ਗ੍ਰਿਹਿ ਬਾਹਰਿ ਠਾਕੁਰੁ ਭਗਤਨ ਕਾ ਰਵਿ ਰਹਿਆ ਸ੍ਰਬ ਠਾਈ ॥੧॥ ਰਹਾਉ ॥

ਸੰਤ ਜਨੋਂ ਕੋ ਸਰਬ (ਜਾਈ) ਅਸਥਾਨੋਂ ਮੈਂ ਅਨੰਦ ਹੈ (ਗ੍ਰਿਹ) ਘਰ ਮੈਂ ਔਰ ਬਾਹਰ ਭਗਤ ਜਨੋਂ ਕਾ ਠਾਕੁਰ ਰਖਕੁ ਹੈ ਕਿਉਂਕਿ ਵਹੁ ਸਰਬ ਅਸਥਾਨੋਂ ਮੈਂ ਪੂਰਨ ਹੋਇ ਰਹਿਆ ਹੈ ਭਾਵ ਤਿਸ ਕੇ ਮਿਲਾਪ ਕਰ ਵਹੁ ਸਦਾ ਅਨੰਦ ਰਹਿਤੇ ਹੈਂ॥੨॥

ਤਾ ਕਉ ਕੋਇ ਨ ਪਹੁਚਨਹਾਰਾ ਜਾ ਕੈ ਅੰਗਿ ਗੁਸਾਈ ॥

ਤਿਸ ਕੋ ਕੋਈ ਪਹੁੰਚਨੇ ਵਾਲਾ ਭਾਵ ਸੇ ਭੈ ਦੇਨੇ ਵਾਲਾ ਨਹੀਂ ਹੈ ਜਿਸਕੇ (ਅੰਗਿ) ਪਖ ਮੈਂ (ਗੁਸਾਈਂ) ਵਾਹਿਗੁਰੂ ਹੈ॥

ਜਮ ਕੀ ਤ੍ਰਾਸ ਮਿਟੈ ਜਿਸੁ ਸਿਮਰਤ ਨਾਨਕ ਨਾਮੁ ਧਿਆਈ ॥੨॥੨॥੩੩॥

ਜਿਸਕੇ ਸਿਮਰਨ ਤੇ ਜਮਕੀ ਸਾਸਨਾ ਕਾ ਭੈ ਮਿਟ ਜਾਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਤਿਸ ਹਰਿਨਾਮ ਕੋ ਧਿਆਵਨਾ ਕਰਤਾ ਹੂੰ॥੨॥੨॥੩੩॥

ਧਨਾਸਰੀ ਮਹਲਾ ੫ ॥

ਦਰਬਵੰਤੁ ਦਰਬੁ ਦੇਖਿ ਗਰਬੈ ਭੂਮਵੰਤੁ ਅਭਿਮਾਨੀ ॥

ਜੈਸੇ ਧਨਵੰਤ ਧਨ ਕੋ ਦੇਖ ਕਰ (ਗਰਬੈ) ਹੰਕਾਰ ਕਰਤਾ ਹੈ ਔਰ ਜੈਸੇ ਪ੍ਰਿਥਵੀ ਕਾ ਮਾਲਕੁ ਭਾਵ ਜਿਮੀਂਦਾਰ ਜਮੀਨ ਕਰਕੇ ਅਭਿਮਾਨੀ ਹੋਤਾ ਹੈ॥

ਰਾਜਾ ਜਾਨੈ ਸਗਲ ਰਾਜੁ ਹਮਰਾ ਤਿਉ ਹਰਿ ਜਨ ਟੇਕ ਸੁਆਮੀ ॥੧॥

ਜੈਸੇ ਰਾਜਾ ਜਾਨਤਾ ਹੈ ਕਿ ਸਰਬ ਰਾਜ ਹਮਾਰਾ ਹੈ ਤਿਸੀ ਪ੍ਰਕਾਰ ਹਰਿ ਜਨੋਂ ਕੋ ਤਿਸ ਸ੍ਵਾਮੀ ਕੀ ਟੇਕ ਹੈ ਅਰਥਾਤ ਆਸਰਾ ਹੈ॥

ਜੇ ਕੋਊ ਅਪੁਨੀ ਓਟ ਸਮਾਰੈ ॥

ਜੈਸਾ ਬਿਤੁ ਤੈਸਾ ਹੋਇ ਵਰਤੈ ਅਪੁਨਾ ਬਲੁ ਨਹੀ ਹਾਰੈ ॥੧॥ ਰਹਾਉ ॥

ਜੇ ਕੋਈ ਅਪਨੇ ਆਸਰੇ ਆਏ ਕੋ ਸੰਮਾਲਤਾ ਹੈ ਕਿ ਏਹ ਪੁਰਸ ਮੇਰੀ ਸਰਨ ਆਇਆ ਹੈ ਜੈਸਾ ਉਨ ਕਾ (ਬਿਤੁ) ਬਲ ਹੋਤਾ ਹੈ ਤਿਸੀ ਪ੍ਰਕਾਰ ਹੋ ਕਰ ਉਸ ਕੀ ਰਖ੍ਯਾ ਮੈਂ (ਵਰਤੈ) ਪ੍ਰਵਿਰਤ ਹੋਤਾ ਹੈ ਤਿਸ ਕੀ ਰਖ੍ਯਾ ਮੈ ਵਹੁ ਮਾਨੁਖ ਅਪਨਾ ਬਲ ਹਾਰਤਾ ਨਹੀਂ ਹੈ ਤਾਂ ਤੇ ਪ੍ਰਮੇਸ੍ਵਰ ਸਰਣ ਆਏ ਕੀ ਰਖ੍ਯਾ ਕਿਉਂ ਨਹੀਂ ਕਰੇਗਾ ਭਾਵ ਸੇ ਕਰੇਗਾ॥

ਆਨ ਤਿਆਗਿ ਭਏ ਇਕ ਆਸਰ ਸਰਣਿ ਸਰਣਿ ਕਰਿ ਆਏ ॥

ਤੈਸੇ ਸੰਤ ਜਨ ਔਰ ਸਭ ਕੋ ਤਿਆਗ ਕੇ ਵਾਹਿਗੁਰੂ ਕੇ ਆਸਰੇ ਭਏ ਹੈਂ ਮਨ ਬਾਣੀ ਕਰਕੇ ਸਰਨ ਆਏ ਹੈਂ॥

ਸੰਤ ਅਨੁਗ੍ਰਹ ਭਏ ਮਨ ਨਿਰਮਲ ਨਾਨਕ ਹਰਿ ਗੁਨ ਗਾਏ ॥੨॥੩॥੩੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੰਤੋਂ ਕੀ ਕ੍ਰਿਪਾ ਤੇ ਹਰਿ ਗੁਣ ਗਾਏ ਤੇ ਤਿਨ ਕੇ ਮਨ ਆਦੀ ਅੰਤਸਕਰਨ ਨਿਰਮਲ ਭਏ ਹੈਂ॥੨॥੩॥੩੪॥

ਧਨਾਸਰੀ ਮਹਲਾ ੫ ॥

ਸੰਤੋਂ ਕੀ ਚਰਨ ਧੂੜੀ ਮਾਂਗਤੇ ਹੂਏ ਬੇਨਤੀ ਕਰਤੇ ਹੈਂ॥

ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥

ਹੇ ਹਰੀ ਜਿਸਕੋ ਆਪਕਾ ਪ੍ਰੇਮ ਲਾਗਿਆ ਹੈ ਸੋਈ ਇਸ ਯੁਗ ਕੇ ਬੀਚ ਸੂਰਮਾ ਕਹੀਤਾ ਹੈ॥

ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥੧॥

ਜਿਸਨੇ (ਆਤਮ) ਮਨ ਕੋ ਜੀਤਾ ਹੈ ਸੰਪੂਰਨ ਲੋਕ ਵਾ ਇੰਦ੍ਰੇ ਤਿਸ ਕੇ ਵਸ ਹੋ ਜਾਤੇ ਹੈਂ ਪਰੰਤੂ ਜਿਸਕਾ ਸਤਿਗੁਰ (ਪੂਰਾ) ਬ੍ਰਹਮ ਸ੍ਰੋਤੀ ਬ੍ਰਹਮ ਨੇਸਟੀ ਹੋਤਾ ਹੈ ਸੋ ਮਨ ਕੋ ਜੀਤਤਾ ਹੈ॥੧॥

ਪੰਨਾ ੬੮੦

ਠਾਕੁਰੁ ਗਾਈਐ ਆਤਮ ਰੰਗਿ ॥

ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ ॥੧॥ ਰਹਾਉ ॥

ਹੇ ਠਾਕੁਰ ਜੀ ਤੇਰੇ ਜਸ ਕੌ (ਆਤਮ) ਮਨ ਕੇ (ਰੰਗਿ) ਪ੍ਰੇਮ ਕਰਕੇ ਗਾਇਨ ਕਰੀਏ ਮਨ ਕੌ ਤੇਰੀ ਸਰਣ ਮੈਂ ਪਾਵਣੇ ਸੇ ਹੇ ਨਾਮੀ ਤੇਰੇ ਨਾਮ ਕਾ ਧਿਆਵਣਾ ਹੋਤਾ ਹੈ ਤਿਸੀ ਕਰ ਸੁਭਾਵਕ ਹੀ ਤੇਰੇ ਸਰੂਪ ਸਾਥ ਸਮਾਵਣਾ ਹੋਤਾ ਹੈ॥

ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ ॥

ਹੇ ਵਾਹਿਗੁਰੂ ਤਿਨ ਤੇਰੇ ਦਾਸੋਂ ਕੇ ਚਰਨ ਜਬ ਮੇਰੇ ਹਿਰਦੇ ਮੈਂ ਵਸੇ ਤਬ ਤਿਨ ਕੇ ਸਾਥ ਮੇਰੀ ਦੇਹੀ ਪਵਿਤ੍ਰ ਹੋ ਜਾਵੈ॥

ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ ॥੨॥੪॥੩੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਕ੍ਰਿਪਾ ਨਿਧ ਤਿਨ ਅਪਨੇ ਜਨੋਂ ਕੀ ਚਰਨ ਧੂੜੀ ਮੇਰੇ ਕੋ ਕ੍ਰਿਪਾ ਕਰਕੈ ਦੀਜੀਏ ਹਮ ਕੋ ਇਸੀ ਮੈਂ ਹੀ ਸੁਖ ਹੈ॥੨॥੪॥੩੫॥

ਧਨਾਸਰੀ ਮਹਲਾ ੫ ॥

ਜਤਨ ਕਰੈ ਮਾਨੁਖ ਡਹਕਾਵੈ ਓਹੁ ਅੰਤਰਜਾਮੀ ਜਾਨੈ ॥

ਇਹ ਜੀਵ ਜਤਨ ਕਰਕੈ ਔਰ ਮਾਨੁਖੋਂ ਕੋ (ਡਹਕਾਵੈ) ਭ੍ਰਮਾਵਤਾ ਹੈ ਅਰਥਾਤ ਛਲਤਾ ਹੈ। ਪਰੰਤੂ ਵੁਹ ਕਰਤਬ ਹੇ ਅੰਤਰਜਾਮੀ ਤੂੰ ਜਾਨਤਾ ਹੈਂ॥

ਪਾਪ ਕਰੇ ਕਰਿ ਮੂਕਰਿ ਪਾਵੈ ਭੇਖ ਕਰੈ ਨਿਰਬਾਨੈ ॥੧॥

ਨਿਰਬਾਣੋਂ ਕੇ ਅਰਥਾਤ ਫਕੀਰੋਂ ਕੇ ਭੇਖ ਕਰਕੇ ਪਾਪ ਕਰ ਕਰਕੇ ਪੁਨਾ ਮੁਕਰ ਪੜਤਾ ਹੈ ਭਾਵ ਝੂਠ ਬੋਲ ਕਰ ਕਹਿਤਾ ਹੈ ਮੈਨੇ ਪਾਪ ਨਹੀਂ ਕੀਆ ॥੧॥

ਜਾਨਤ ਦੂਰਿ ਤੁਮਹਿ ਪ੍ਰਭ ਨੇਰਿ ॥

ਉਤ ਤਾਕੈ ਉਤ ਤੇ ਉਤ ਪੇਖੈ ਆਵੈ ਲੋਭੀ ਫੇਰਿ ॥ ਰਹਾਉ ॥

ਹੇ ਪ੍ਰਭੂ ਆਪ ਸਰਬ ਕੇ ਅਤੀ ਨਿਕਟ ਰੂਪ ਕੋ ਇਹ ਜੀਵ ਦੂਰ ਜਾਨਤਾ ਹੈ ਇਸੀ ਤੇ ਇਹ ਜੀਵ ਉਧਰ ਵਿਸਅਹੁ ਵਾ ਪਾਪ ਕਰਮੋਂ ਕੇ ਕਰਨੇ ਮੈਂ ਲੋਭ ਕੇ ਫੇਰ ਮੈਂ ਆਇਆ ਹੂਆ ਇਧਰ ਉਧਰ ਦੇਖਤਾ ਹੈ ਭਾਵ ਯਹਿ ਇਹੁ ਜਾਨਤਾ ਹੈ ਕਿ ਮੇਰੇ ਕੋ ਕੋਈ ਨਹੀਂ ਦੇਖਤਾ ਹੈ ਐਸੇ ਜਾਨ ਕਰ ਔਰ ਕੀ ਵਸਤੂ ਕੋ ਉਠਾਇ ਲੇਤਾ ਹੈ॥

ਜਬ ਲਗੁ ਤੁਟੈ ਨਾਹੀ ਮਨ ਭਰਮਾ ਤਬ ਲਗੁ ਮੁਕਤੁ ਨ ਕੋਈ ॥

ਹੇ ਹਰੀ ਜਬ ਲਗ ਸਤਿਗੁਰੋਂ ਕੇ ਮਿਲਾਪ ਤੇ ਇਸ ਜੀਵ ਕੇ ਮਨ ਕਾ ਭ੍ਰਮ ਤੁਟੈ ਨਹੀਂ ਤਬ ਲਗ ਕੋਈ ਮੁਕਤੀ ਨਹੀਂ ਹੋਤਾ ਹੈ॥

ਕਹੁ ਨਾਨਕ ਦਇਆਲ ਸੁਆਮੀ ਸੰਤੁ ਭਗਤੁ ਜਨੁ ਸੋਈ ॥੨॥੫॥੩੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਸ੍ਵਾਮੀ ਜਿਸ ਪਰ ਆਪ ਦਇਆਲ ਭਏ ਹੋ ਸੋਈ ਤੇਰਾ ਸੰਤ ਭਗਤ ਉਤਮ ਦਾਸ ਹੈ॥੨॥੫॥੩੬॥

ਧਨਾਸਰੀ ਮਹਲਾ ੫ ॥

ਨਾਮ ਜਾਪ ਕੀ ਮਹਿਮਾਂ ਉਚਾਰਨ ਕਰਤੇ ਹੈਂ॥

ਨਾਮੁ ਗੁਰਿ ਦੀਓ ਹੈ ਅਪੁਨੈ ਜਾ ਕੈ ਮਸਤਕਿ ਕਰਮਾ ॥

ਤਿਨ ਅਪਨੇ ਜਨੋਂ ਕੌ ਸਤਿਗੁਰੋਂ ਨੇ ਨਾਮ ਦੀਆ ਹੈ ਜਿਨਕੇ ਮਸਤਕ ਮੈਂ ਉਤਮ ਕਰਮ ਅਰਥਾਤ ਵਡੇ ਭਾਗ ਹੈਂ॥

ਨਾਮੁ ਦ੍ਰਿੜਾਵੈ ਨਾਮੁ ਜਪਾਵੈ ਤਾ ਕਾ ਜੁਗ ਮਹਿ ਧਰਮਾ ॥੧॥

ਤਿਨ ਕਾ ਇਸ ਜੁਗ ਮੈਂ ਏਹੀ ਧਰਮ ਹੈ ਜੋ ਨਾਮ ਕਾ ਹੀ ਦ੍ਰਿੜਾਵਣਾ ਔਰ ਨਾਮ ਕਾ ਹੀ ਜਪਾਵਣਾ ਕਰਤੇ ਹੈਂ॥੧॥

ਜਨ ਕਉ ਨਾਮੁ ਵਡਾਈ ਸੋਭ ॥

ਨਾਮੋ ਗਤਿ ਨਾਮੋ ਪਤਿ ਜਨ ਕੀ ਮਾਨੈ ਜੋ ਜੋ ਹੋਗ ॥੧॥ ਰਹਾਉ ॥

ਹੇ ਭਾਈ ਹਰੀ ਕੇ ਦਾਸੋਂ ਕੀ ਨਾਮ ਕਰਕੇ ਹੀ ਇਸ ਲੋਕ ਮੈਂ ਵਡਿਆਈ ਹੈ ਔਰ ਪ੍ਰਲੋਕ ਮੈਂ ਸੋਭਾ ਹੋਤੀ ਹੈ॥ ਪੁਨਾ ਹਰਿ ਜਨੋਂ ਕੀ ਨਾਮ ਕਰਕੇ ਹੀ ਗਤੀ ਹੈ ਔਰ ਨਾਮ ਕਰਕੇ ਹੀ ਪ੍ਰਤਿਸਟਾ ਹੈ ਕਿਉਂਕਿ ਜੋ ਜੋ ਵਾਹਿਗੁਰੂ ਕਰਤਾ ਹੈ ਤਿਸ ਕੋ ਵਹੁ ਪ੍ਰਸੰਨ ਹੋ ਕਰ ਮਾਨਤੇ ਹੈਂ ਭਾਵ ਸੇ ਅਕਾਲ ਪੁਰਖ ਜੀ ਕੇ ਹੁਕਮ ਮੈਂ ਰਹਤੇ ਹੈਂ॥

ਨਾਮ ਧਨੁ ਜਿਸੁ ਜਨ ਕੈ ਪਾਲੈ ਸੋਈ ਪੂਰਾ ਸਾਹਾ ॥

ਨਾਮ ਧਨ ਜਿਸ ਸੰਤ ਜਨ ਕੇ ਪਲੇ ਹੈ ਸੋਈ ਪੂਰਨ ਸਾਹ ਹੈ॥

ਨਾਮੁ ਬਿਉਹਾਰਾ ਨਾਨਕ ਆਧਾਰਾ ਨਾਮੁ ਪਰਾਪਤਿ ਲਾਹਾ ॥੨॥੬॥੩੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੋ ਜਨ ਨਾਮ ਕਾ ਹੀ ਵਿਵਹਾਰ ਕਰਤਾ ਹੈ ਔਰ ਨਾਮ ਕਾ ਹੀ ਤਿਸ ਕੋ ਆਸਰਾ ਹੈ ਕਿਉਂਕਿ ਨਾਮ ਜਾਪ ਕਰਕੇ ਹੀ ਤਿਸ ਕੋ ਲਾਭ ਪ੍ਰਾਪਤਿ ਹੂਆ ਹੈ॥੨॥੬॥੩੭॥

ਧਨਾਸਰੀ ਮਹਲਾ ੫ ॥

ਨੇਤ੍ਰ ਪੁਨੀਤ ਭਏ ਦਰਸ ਪੇਖੇ ਮਾਥੈ ਪਰਉ ਰਵਾਲ ॥

ਹੇ ਗੁਪਾਲ ਆਪਕਾ ਦਰਸਨ ਦੇਖ ਕਰ ਮੇਰੇ ਨੇਤ੍ਰ ਪਵਿਤ੍ਰ ਭਏ ਹੈਂ ਔਰ ਮਸਤਕ ਪਰ ਆਪਕੇ ਚਰਨੋਂ ਕੀ (ਰਵਾਲ) ਧੂੜੀ ਪੜੈ ਤਬ ਮਸਤਕ ਪਵਿਤ੍ਰ ਹੋਤਾ ਹੈ॥

ਰਸਿ ਰਸਿ ਗੁਣ ਗਾਵਉ ਠਾਕੁਰ ਕੇ ਮੋਰੈ ਹਿਰਦੈ ਬਸਹੁ ਗੋਪਾਲ ॥੧॥

ਹੇ ਠਾਕਰ ਜੀ ਮਨ ਬਾਣੀ ਸੇ (ਰਸਿ) ਪ੍ਰੇਮ ਕਰਕੇ ਤੁਝ ਸ੍ਵਾਮੀ ਕੇ ਗੁਣੋਂ ਕੋ ਗਾਇਨ ਕਰਤਾ ਰਹੂੰ ਤਾਂ ਤੇ ਹੇ ਗੋਪਾਲ ਮੇਰੇ ਹਿਰਦੇ ਮੈਂ ਨਿਵਾਸ ਕਰੋ॥੧॥

ਤੁਮ ਤਉ ਰਾਖਨਹਾਰ ਦਇਆਲ ॥

ਸੁੰਦਰ ਸੁਘਰ ਬੇਅੰਤ ਪਿਤਾ ਪ੍ਰਭ ਹੋਹੁ ਪ੍ਰਭੂ ਕਿਰਪਾਲ ॥੧॥ ਰਹਾਉ ॥

ਹੇ ਵਾਹਿਗੁਰੂ ਤੁਮ ਤੋ ਦਿਆਲ ਹੋ ਕਰ ਦਾਸੋਂ ਕੋ ਰਾਖਣੇ ਹਾਰੇ ਹੋ॥ ਸੁੰਦਰ ਸਰੂਪ ਔ (ਸੁਘਰ) ਚਤਰ ਬਿਅੰਤ ਪ੍ਰਭੁ ਪਿਤਾ ਰੂਪ ਹੋ ਕਰ ਮੁਝ ਪਰ ਕ੍ਰਿਪਾਲ ਹੋਵੋ॥

ਮਹਾ ਅਨੰਦ ਮੰਗਲ ਰੂਪ ਤੁਮਰੇ ਬਚਨ ਅਨੂਪ ਰਸਾਲ ॥

ਮਹਾ ਅਨੰਦ ਕੇ ਦੇਣੇ ਹਾਰੇ ਮੰਗਲ ਰੂਪ (ਰਸਾਲ) ਰਸੋਂ ਕਾ ਘਰ ਤੁਮਾਰੇ ਵੇਦ ਰੂਪ ਬਚਨ ਪਰਮ ਅਨੂਪ ਹੈਂ॥

ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ ॥੨॥੭॥੩੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਇਸੀਤੇ ਹਿਰਦੇ ਮੈਂ ਆਪਕੇ ਚਰਨੋਂ ਕਾ ਧਿਆਨ ਔਰ ਸਤਿਗੁਰੋਂ ਕਾ (ਸਬਦੁ) ਉਪਦੇਸ਼ ਹਮਨੇ ਅਪਨੇ ਪੱਲੇ ਬਾਂਧ ਲੀਆ ਹੈ ਭਾਵ ਯੇਹਿ ਮਨ ਮੈਂ ਦ੍ਰਿੜ ਕੀਆ ਹੈ॥੨॥੭॥੩੮॥

ਪ੍ਰਮੇਸ੍ਵਰ ਕੀ ਉਸਤਤੀ ਕਰਤੇ ਹੁਏ ਤਿਸ ਕੀ ਪ੍ਰਾਪਤੀ ਕਾ ਸਾਧਨ ਕਹਤੇ ਹੈਂ॥

ਧਨਾਸਰੀ ਮਹਲਾ ੫ ॥

ਅਪਨੀ ਉਕਤਿ ਖਲਾਵੈ ਭੋਜਨ ਅਪਨੀ ਉਕਤਿ ਖੇਲਾਵੈ ॥

ਤੂੰ ਅਪਨੀ (ਉਕਤਿ) ਬਾਣੀ ਭਾਵ ਹੁਕਮ ਸੇ ਭੋਜਨ ਖੁਲਾਵਤਾ ਹੈਂ ਔਰ ਅਪਨੀ (ਉਕਤਿ) ਬਾਣੀ ਕਰ ਹੀ ਚੇਸਟਾ ਕਰਾਵਤਾ ਹੈਂ॥

ਸਰਬ ਸੂਖ ਭੋਗ ਰਸ ਦੇਵੈ ਮਨ ਹੀ ਨਾਲਿ ਸਮਾਵੈ ॥੧॥

ਔਰ ਸੰਪੂਰਨ ਸੁਖ ਔਰ ਰਸੋਂ ਕੇ ਭੋਗ ਦੇਤਾ ਹੈਂ ਪੁਨਾ ਅਸਿਧਠਾਨ ਰੂਪਤਾ ਕਰਕੇ ਮਨਕੇ ਸਾਥ ਹੀ ਸਮਾਇ ਰਹਾ ਅਰਥਾਤ ਅਭੇਦ ਹੋ ਰਹਾ ਹੈ॥੧॥

ਹਮਰੇ ਪਿਤਾ ਗੋਪਾਲ ਦਇਆਲ ॥

ਜਿਉ ਰਾਖੈ ਮਹਤਾਰੀ ਬਾਰਿਕ ਕਉ ਤੈਸੇ ਹੀ ਪ੍ਰਭ ਪਾਲ ॥੧॥ ਰਹਾਉ ॥

ਹੇ ਗੋਬਿੰਦ ਗੋਪਾਲ ਹਮਾਰੇ ਆਪ ਪਿਤਾ ਰੂਪ ਹੋ। ਜੈਸੇ ਮਾਤਾ ਬਾਲਕ ਕੋ ਪ੍ਰੇਮ ਕਰ ਰਾਖਤੀ ਹੈ ਤੈਸੇ ਹੀ ਤੁਮ ਹਮਾਰੀ ਪ੍ਰਤਿਪਾਲਾ ਕਰਤੇ ਹੋ॥

ਮੀਤ ਸਾਜਨ ਸਰਬ ਗੁਣ ਨਾਇਕ ਸਦਾ ਸਲਾਮਤਿ ਦੇਵਾ ॥

ਹੋ ਤੀਨੋਂ ਕਾਲੋਂ ਮੈਂ ਵਾ ਮਨ ਤਨ ਸੇ ਹਮਾਰੇ ਮਿਤ੍ਰ ਸਰਬ ਗੁਣੋਂ ਕੇ (ਨਾਇਕ) ਸ੍ਵਾਮੀ ਤੁਮ ਸਦਾ ਹੀ (ਸਲਾਮਤਿ) ਇਸਥਿਤ ਅਰਥਾਤ ਅਬਿਨਾਸੀ (ਦੇਵਾ) ਪ੍ਰਕਾਸ ਰੂਪ ਹੈ॥

ਈਤ ਊਤ ਜਤ ਕਤ ਤਤ ਤੁਮ ਹੀ ਮਿਲੈ ਨਾਨਕ ਸੰਤ ਸੇਵਾ ॥੨॥੮॥੩੯॥

ਸ੍ਰੀ ਗੁਰੂ ਜੀ ਕਹਿਤੇ ਹੈਂ ਇਸ ਲੋਕ ਔ (ਊਤ) ਪ੍ਰਲੋਕ ਮੈਂ ਜਹਾਂ ਕਹਾਂ ਤਹਾਂ ਭਾਵ ਤੀਨ ਲੋਕ ਮੇਂ ਹੇ ਮੇਰੇ ਪ੍ਰਭੂ ਤੁਮ ਹੀ ਦ੍ਰਿਸ੍ਟ ਆਵਤੇ ਹੋ ਤਾਂ ਤੇ ਆਪ ਪਾਸੋਂ ਮੇਰੇ ਕੋ ਸੰਤੋਂ ਕੀ ਸੇਵਾ ਕਾ ਹੀ ਦਾਨ ਮਿਲੈ॥੨॥੮॥੩੯॥

ਸੰਤੋਂ ਕੀ ਮਹਿਮਾ ਉਚਾਰਨ ਕਰਤੇ ਹੈਂ॥

ਧਨਾਸਰੀ ਮਹਲਾ ੫ ॥

ਸੰਤ ਕ੍ਰਿਪਾਲ ਦਇਆਲ ਦਮੋਦਰ ਕਾਮ ਕ੍ਰੋਧ ਬਿਖੁ ਜਾਰੇ ॥

ਜਬ ਐਸੇ ਸੰਤ ਕ੍ਰਿਪਾਲ ਹੁਏ ਤਬ ਗੋਬਿੰਦ ਦਿਆਲ ਭਯਾ ਤਿਸੀ ਤੇ ਹਮਨੇ ਕਾਮ ਕ੍ਰੋਧ ਆਦੀ ਵਿਸੇ ਵਿਕਾਰ ਸਭੀ ਜਲਾਇ ਦੀਏ ਹੈਂ॥

ਰਾਜੁ ਮਾਲੁ ਜੋਬਨੁ ਤਨੁ ਜੀਅਰਾ ਇਨ ਊਪਰਿ ਲੈ ਬਾਰੇ ॥੧॥

ਰਾਜ ਔ ਮਾਲ ਜੋਬਨ ਤਨ ਆਦੀ ਸੰਪੂਰਨ ਪਦਾਰਥ ਇਸ ਜੀਵ ਕੇ ਸੰਯੁਕਤਿ ਤਿਨ ਸੰਤੋਂ ਪਰ ਲੈਕਰ ਸਭ ਵਾਰਨੇ ਕਰ ਦੀਏ ਹੈਂ॥੧॥

ਮਨਿ ਤਨਿ ਰਾਮ ਨਾਮ ਹਿਤਕਾਰੇ ॥

ਸੂਖ ਸਹਜ ਆਨੰਦ ਮੰਗਲ ਸਹਿਤ ਭਵ ਨਿਧਿ ਪਾਰਿ ਉਤਾਰੇ ॥ ਰਹਾਉ ॥

ਹੇ ਵਾਹਿਗੁਰੂ ਜੋ ਤੇਰੇ ਸੰਤ ਮਨ ਤਨ ਸੇ ਨਾਮ ਮੈਂ ਹਿਤ ਕਰਤੇ ਹੈਂ ਸੋ ਸੰਤ ਜਨ (ਸਹਜ ਸੁਖ) ਆਤਮ ਸੁਖ ਔਰ ਅਨੰਦ ਮੰਗਲ ਸਹਿਤ ਕਰਕੇ ਆਪ ਨੇ ਸੰਸਾਰ ਸਮੁੰਦ੍ਰ ਸੇ ਪਾਰ ਉਤਾਰੇ ਹੈਂ॥

ਪੰਨਾ ੬੮੧

ਧੰਨਿ ਸੁ ਥਾਨੁ ਧੰਨਿ ਓਇ ਭਵਨਾ ਜਾ ਮਹਿ ਸੰਤ ਬਸਾਰੇ ॥

ਸੋ ਅਸਥਾਨ ਭੀ ਧੰਨਜ ਔਰ ਵੁਹ ਗ੍ਰਿਹ ਭੀ ਧੰਨਜ ਹੈ ਜਿਸ ਮੇਂ ਸੰਤ ਬਸਤੇ ਹੈਂ॥

ਜਨ ਨਾਨਕ ਕੀ ਸਰਧਾ ਪੂਰਹੁ ਠਾਕੁਰ ਭਗਤ ਤੇਰੇ ਨਮਸਕਾਰੇ ॥੨॥੯॥੪੦॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਠਾਕੁਰ ਮੈਂ ਜਨ ਕੀ ਸਰਧਾ ਪੂਰਨ ਕਰੀਏ ਜੋ ਮੈਂ ਤੇਰੇ ਐਸੇ ਭਗਤੋਂ ਕੋ ਨਮਸਕਾਰ ਕਰਤਾ ਰਹੂੰ॥੨॥੯॥੪੦॥

ਧਨਾਸਰੀ ਮਹਲਾ ੫ ॥

ਅਪਨੀ ਲਾਭ ਦਿਸਾ ਉਚਾਰਨ ਕਰਤੇ ਹੈਂ॥

ਛਡਾਇ ਲੀਓ ਮਹਾ ਬਲੀ ਤੇ ਅਪਨੇ ਚਰਨ ਪਰਾਤਿ ॥

ਮਹਾਂਬਲੀ ਜੋ ਮਾਯਾ ਹੈ ਤਿਸ ਤੇ ਮੇਰੇ ਕੋ ਅਪਨੇ ਚਰਨੋਂ ਮੈਂ ਪਾ ਕਰਕੇ ਪੂਰੇ ਸਤਿਗੁਰੋਂ ਨੇ ਛਡਾਇ ਲੀਆ ਹੈ ਅਰਥਾਤ ਰਾਖ ਲੀਆ ਹੈ॥

ਏਕੁ ਨਾਮੁ ਦੀਓ ਮਨ ਮੰਤਾ ਬਿਨਸਿ ਨ ਕਤਹੂ ਜਾਤਿ ॥੧॥

ਏਕ ਨਾਮ ਕਾ ਹੀ ਹਮਾਰੇ ਮਨ ਮੈਂ ਮੰਤ੍ਰ ਦੀਆ ਹੈ ਜੋ ਕਬੀ ਬਿਨਸਤਾ ਨਹੀਂ ਔਰ ਨਾ ਕਹੀਂ ਤਿਆਗ ਕਰ ਜਾਤਾ ਹੈ॥੧॥

ਸਤਿਗੁਰਿ ਪੂਰੈ ਕੀਨੀ ਦਾਤਿ ॥
ਹਰਿ ਹਰਿ ਨਾਮੁ ਦੀਓ ਕੀਰਤਨ ਕਉ ਭਈ ਹਮਾਰੀ ਗਾਤਿ ॥ ਰਹਾਉ ॥

ਪੂਰੇ ਸਤਿਗੁਰੋਂ ਨੇ ਹਮਕੋ ਅਪਨੀ ਦਾਤਿ ਕਰੀ ਹੈ ਸੋ ਕਿਆ ਦਾਤ ਹੈ ਹਰਿ ਹਰਿ ਨਾਮ ਕਾ ਉਪਦੇਸ਼ ਕੀਰਤਨ ਕਰਨੇ ਕੋ ਮੇਰੇ ਕੋ ਦੀਆ ਹੈ ਤਿਸੀ ਜਾਪ ਸੇ ਹਮਾਰੀ (ਗਤਿ) ਕਲਿਆਣ ਭਈ ਹੈ॥

ਅੰਗੀਕਾਰੁ ਕੀਓ ਪ੍ਰਭਿ ਅਪੁਨੈ ਭਗਤਨ ਕੀ ਰਾਖੀ ਪਾਤਿ ॥

ਜਿਸ ਪ੍ਰਭੂ ਨੇ ਭਗਤੋਂ ਕੀ ਪਤਿ ਸਦਾ ਰਾਖ ਲਈ ਹੈ ਤਿਸਨੇ ਹਮਾਰਾ ਪ੍ਰੇਮ ਅੰਗੀਕਾਰ ਕੀਆ ਹੈ ਵਾ ਪਖ ਕੀਆ ਹੈ॥

ਨਾਨਕ ਚਰਨ ਗਹੇ ਪ੍ਰਭ ਅਪਨੇ ਸੁਖੁ ਪਾਇਓ ਦਿਨ ਰਾਤਿ ॥੨॥੧੦॥੪੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਅਪਨੇ ਪ੍ਰਭੂ ਕੇ ਹਮ ਨੇ ਚਰਨ ਗ੍ਰਹਿਣ ਕਰੇ ਹੈਂ ਇਸੀ ਤੇ ਹਮਨੇ ਦਿਨੇ ਰਾਤਿ ਅਖੰਡ ਸੁਖ ਪਾਇਆ ਹੈ॥੨॥੧੦॥੪੧॥

ਧਨਾਸਰੀ ਮਹਲਾ ੫ ॥

ਸਾਕਤੋਂ ਕੇ ਜਨਮ ਕੀ ਵਿਅਰਥਤਾ ਉਚਾਰਣ ਕਰਤੇ ਹੈਂ॥

ਪਰ ਹਰਨਾ ਲੋਭੁ ਝੂਠ ਨਿੰਦ ਇਵ ਹੀ ਕਰਤ ਗੁਦਾਰੀ ॥

ਲੋਭ ਕਰਕੇ ਔਰ ਪੁਰਸ਼ੋਂ ਕਾ ਧਨ ਬਲ ਛਲ ਚੋਰੀ ਕਰ (ਪਰ ਹਰਨਾ) ਖੋਸ ਲੈਣਾਂ ਔਰ ਝੂਠ ਬੋਲਣਾ ਔਰ ਨਿੰਦਾ ਕਰਨੀ ਆਦੀ ਇਨ ਵਿਕਾਰੋਂ ਮੈਂ ਇਸ ਪ੍ਰਕਾਰ ਸਾਕਤੋਂ ਨੇ ਆਯੂ ਅਪਣੀ (ਗੁਦਾਰੀ) ਬਿਤਾਈ ਹੈ॥

ਮ੍ਰਿਗ ਤ੍ਰਿਸਨਾ ਆਸ ਮਿਥਿਆ ਮੀਠੀ ਇਹ ਟੇਕ ਮਨਹਿ ਸਾਧਾਰੀ ॥੧॥

ਮ੍ਰਿਗ ਤ੍ਰਿਸ਼ਨਾ ਵਤ ਜੋ ਪਦਾਰਥ ਝੂਠੇ ਹੈਂ ਤਿਨੋਂ ਕੀ ਆਸਾ ਮੀਠੀ ਜਾਨ ਕਰ ਇਨਹੀਂ ਕੀ (ਟੇਕ) ਸਰਣ ਸਾਕਤੋਂ ਕੇ ਮਨ ਮੈਂ (ਸਾਧਾਰੀ) ਗ੍ਰਹਨ ਕਰੀ ਹੈ ਭਾਵ ਮਨ ਮੈਂ ਪ੍ਰਾਪਤਿ ਭਈ ਹੈ॥੧॥

ਸਾਕਤ ਕੀ ਆਵਰਦਾ ਜਾਇ ਬ੍ਰਿਥਾਰੀ ॥
ਜੈਸੇ ਕਾਗਦ ਕੇ ਭਾਰ ਮੂਸਾ ਟੂਕਿ ਗਵਾਵਤ ਕਾਮਿ ਨਹੀ ਗਾਵਾਰੀ ॥ ਰਹਾਉ ॥

ਹੇ ਭਾਈ ਸਾਕਤ ਪੁਰਸ਼ੋਂ ਕੀ (ਆਵਰਦਾ) ਆਰਬਲਾ ਭਜਨ ਬਿਨਾਂ ਵਿਅਰਥ ਹੀ ਜਾਤੀ ਹੈ ਜੈਸੇ ਕਾਗਤੋਂ ਕੇ ਭਾਰ (ਮੂਸਾ) ਚੂਹਾ ਟੂਕ ਕਰਕੇ ਗਵਾਇ ਦੇਤਾ ਹੈ ਤਿਸ (ਗਾਵਾਰੀ) ਮੂਰਖ ਕੇ ਕੰਮ ਨਹੀਂ ਆਵਤੇ ਹੈਂ॥ ਭਾਵ ਜੈਸੇ ਟੁਕੇ ਹੋਏ ਕਾਗਜੋਂ ਪਰ ਚੂਹੇ ਕਾ ਪੇਟ ਨਹੀਂ ਭਰਤਾ ਤੈਸੇ ਇਸ ਅਵਸਥਾ ਮੈਂ ਸਾਕਤੋਂ ਕੋਂ ਲਾਭ ਕੁਛ ਨਹੀਂ ਹੋਤਾ ਹੈ॥

ਕਰਿ ਕਿਰਪਾ ਪਾਰਬ੍ਰਹਮ ਸੁਆਮੀ ਇਹ ਬੰਧਨ ਛੁਟਕਾਰੀ ॥

ਜਿਨੋਂ ਪਰਪਾਰਬ੍ਰਹਮ ਸੁਆਮੀ ਨੇ ਕਿਰਪਾ ਕਰੀ ਹੈ ਤਿਨੋਂ ਕੋ ਇਨ ਬੰਧਨੋਂ ਕੀ ਪੰਕਤੀ ਤੇ ਛੁਡਾਇ ਲੀਆ ਹੈ॥

ਬੂਡਤ ਅੰਧ ਨਾਨਕ ਪ੍ਰਭ ਕਾਢਤ ਸਾਧ ਜਨਾ ਸੰਗਾਰੀ ॥੨॥੧੧॥੪੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਅਗਿਆਨ ਕਰਕੇ ਅੰਧੇ ਜੀਵੋਂ ਕੋ ਸੰਸਾਰ ਸਮੁੰਦਰ ਮੈਂ ਡੂਬਤਿਆਂ ਹੋਇਆਂ ਕੋ ਸਾਧ ਜਨੋਂ ਕੀ ਸੰਗਤ ਦੇਕਰ ਪ੍ਰਭ ਕਾਢ ਲੇਤਾ ਹੈ ਭਾਵ ਸੇ ਜਿਸ ਪਰ ਕਿਰਪਾ ਕਰਤਾ ਹੈ ਤਿਸ ਕੀ ਕਲਿਆਣ ਕਰ ਦੇਤਾ ਹੈ॥੨॥੧੧॥੪੨॥

ਵਾਹਿਗੁਰੂ ਕੋ ਆਪਣਾ ਸਰਬ ਪ੍ਰਕਾਰ ਰਖਿਯਕ ਉਚਾਰਣ ਕਰਤੇ ਹੈਂ॥

ਧਨਾਸਰੀ ਮਹਲਾ ੫ ॥
ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸੀਤਲ ਤਨੁ ਮਨੁ ਛਾਤੀ ॥

ਮਨ ਬਾਣੀ ਕਰਕੇ ਅਪਨਾ ਸ੍ਵਾਮੀ ਸਿਮਰ ਕਰਕੇ ਹਮਾਰੀ ਤਨ ਮਨ ਸੰਯੁਗਤਿ ਛਾਤੀ ਸੀਤਲ ਭਈ ਹੈ ਵਾ ਤਨ ਮਨ ਮੈਂ ਅਨੰਤ ਛਲਤਾ ਛਾਇ ਰਹੀ ਹੈ॥

ਰੂਪ ਰੰਗ ਸੁਖ ਧਨੁ ਜੀਅ ਕਾ ਪਾਰਬ੍ਰਹਮ ਮੋਰੈ ਜਾਤੀ ॥੧॥

ਰੂਪ ਔਰ ਬਿਹਾਰਕ (ਰੰਗ) ਅਨੰਦ॥ ਪੁਨਾ ਆਤਮ ਸੁਖ ਔ ਧਨ॥ ਪੁਨਾ (ਜੀਅ ਕਾ) ਅਵਜੀਵਕਾ ਗੁਜਾਰਾ ਅਰ ਜਾਤੀ ਮੇਰੇ ਪਾਸ ਤੋ ਸ੍ਰਬ ਰੂਪ ਪਾਰਬ੍ਰਹਮ ਹੀ ਹੈ॥੧॥

ਰਸਨਾ ਰਾਮ ਰਸਾਇਨਿ ਮਾਤੀ ॥

ਰੰਗ ਰੰਗੀ ਰਾਮ ਅਪਨੇ ਕੈ ਚਰਨ ਕਮਲ ਨਿਧਿ ਥਾਤੀ ॥ ਰਹਾਉ ॥

ਹਮਾਰੀ ਰਸਨਾ ਰਾਮ ਜੋ ਰਸੋਂ ਕਾ ਘਰ ਹੈ ਤਿਸ ਮੈਂ (ਮਾਤੀ) ਮਸਤ ਭਈ ਹੈ ਅਪਨੇ ਸ੍ਵਾਮੀ ਰਾਮ ਕੇ (ਰੰਗ) ਪ੍ਰੇਮ ਮੈਂ ਰੰਗੀ ਹੋਈ ਹੈ ਕਿਉਂਕਿ ਹਰੀ ਕੇ ਚਰਨ ਕਮਲ ਜੋ ਨਿਧੋਂ ਕੀ (ਥਾਤੀ) ਥੈਲੀ ਹੈ ਸੋ ਪਾਇ ਲਈ ਹੈ॥

ਜਿਸ ਕਾ ਸਾ ਤਿਨ ਹੀ ਰਖਿ ਲੀਆ ਪੂਰਨ ਪ੍ਰਭ ਕੀ ਭਾਤੀ ॥

ਜਿਸ ਵਾਹਿਗੁਰੂ ਕਾ ਮੈਂ ਦਾਸ ਥਾ ਤਿਸੀਨੇ ਮੇਰੇ ਕੋ ਰਾਖ ਲੀਆ ਹੈ ਕਿਉਂਕਿ ਮੇਰੇ ਪ੍ਰਭੂ ਕੀ ਸਭ (ਭਾਤੀ) ਤਰਾਂ ਪੂਰਨ ਹੈ ਵਾ ਮੇਰੇ ਕੋ ਮੇਰੇ ਪ੍ਰਭੂ ਕੀ ਪੂਰਨ ਪ੍ਰੀਤੀ ਭਾਵਤੀ ਹੈ॥

ਮੇਲਿ ਲੀਓ ਆਪੇ ਸੁਖਦਾਤੈ ਨਾਨਕ ਹਰਿ ਰਾਖੀ ਪਾਤੀ ॥੨॥੧੨॥੪੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਮਕੋ ਸੁਖ ਦਾਤੇ ਹਰੀ ਨੇ ਅਪਨੇ ਸਰੂਪ ਮੈਂ ਮੇਲ ਲੀਆ ਹੈ ਔਰ ਹਰ ਪ੍ਰਕਾਰ ਸੇ ਹਮਾਰੀ (ਪਾਤੀ) ਪਤਿਸ਼ਟਾ ਰਾਖੀ ਹੈ॥੨॥੧੨॥੪੩॥

ਧਨਾਸਰੀ ਮਹਲਾ ੫ ॥

ਸ੍ਰੀ ਅਕਾਲ ਪੁਰਖ ਜੀ ਕੇ ਸਨਮੁਖ ਬੇਨਤੀ ਕਰਤੇ ਹੈਂ॥

ਦੂਤ ਦੁਸਮਨ ਸਭਿ ਤੁਝ ਤੇ ਨਿਵਰਹਿ ਪ੍ਰਗਟ ਪ੍ਰਤਾਪੁ ਤੁਮਾਰਾ ॥

(ਦੂਤ) ਕਾਮ ਕ੍ਰੋਧ ਆਦੀ ਵਾ ਦੂਤੀ ਕਰਨੇ ਹਾਰੇ ਦੂਤ ਔ (ਦੁਸਮਨ) ਸੱਤ੍ਰੂ ਸੰਪੂਰਨ ਤੁਝਤੇ (ਨਿਵਰਹਿ) ਦੂਰ ਹੋਤੇ ਹੈਂ ਕਿਉਂਕਿ ਆਪਕਾ ਪ੍ਰਤਾਪ ਸੰਸਾਰ ਮੈਂ ਪ੍ਰਗਟ ਹੋ ਰਹਾ ਹੈ॥

ਜੋ ਜੋ ਤੇਰੇ ਭਗਤ ਦੁਖਾਏ ਓਹੁ ਤਤਕਾਲ ਤੁਮ ਮਾਰਾ ॥੧॥

ਜੋ ਜੋ ਤੁਮਾਰੇ ਭਗਤੋਂ ਕੋ ਦੁਖਾਵਤਾ ਹੈ ਸੋ ਆਪਨੇ ਤਾਤਕਾਲ ਹੀ ਮਾਰਾ ਹੈ॥੧॥

ਨਿਰਖਉ ਤੁਮਰੀ ਓਰਿ ਹਰਿ ਨੀਤ ॥

ਮੁਰਾਰਿ ਸਹਾਇ ਹੋਹੁ ਦਾਸ ਕਉ ਕਰੁ ਗਹਿ ਉਧਰਹੁ ਮੀਤ ॥ ਰਹਾਉ ॥

ਹੇ ਹਰੀ ਮੈਂ ਨਿਤੰਪ੍ਰਤੀ ਤੁਮਾਰੀ ਤਰਫ ਹੀ ਦੇਖਤਾ ਹੂੰ॥ ਭਾਵ ਸੇ ਆਪਕਾ ਹੀ ਭਰੋਸਾ ਹੈ ਤਾਂ ਤੇ ਹੇ ਮੁਰਾਰੀ ਮਿਤ੍ਰ ਮੈਂ ਦਾਸਕੋ ਸਹਾਇਕ ਹੋ ਕਰ ਹਾਥ ਪਕੜ ਕਰ ਸੰਸਾਰ ਸਮੁੰਦਰ ਸੇ ਉਧਾਰੋ॥

ਸੁਣੀ ਬੇਨਤੀ ਠਾਕੁਰਿ ਮੇਰੈ ਖਸਮਾਨਾ ਕਰਿ ਆਪਿ ॥

ਤਾਂਤੇ ਹੇ ਮੇਰੇ ਠਾਕੁਰ ਆਪਨੇ ਮੇਰੀ ਬੇਨਤੀ ਜਬ ਸੇ ਸ੍ਰਵਨ ਕਰੀ ਹੈ ਤਬਤੇ ਹੀ ਮੇਰਾ (ਖਸਮਾਨਾ) ਪਖੵਜ ਕੀਆ ਹੈ॥

ਨਾਨਕ ਅਨਦ ਭਏ ਦੁਖ ਭਾਗੇ ਸਦਾ ਸਦਾ ਹਰਿ ਜਾਪਿ ॥੨॥੧੩॥੪੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸੀ ਤੇ ਹਰਿ ਨਾਮ ਜਾਪ ਕੋ ਮਨ ਤਨ ਸੇ ਸਰਬ ਕਾਲ ਮੈਂ ਜਪ ਕਰਕੇ ਹਮ ਅਨੰਦ ਭਏ ਹੈਂ ਔਰ ਦੁਖ ਹਮਾਰੇ ਭਾਗ ਗਏ ਹੈਂ ਅਰਥਾਤ ਦੂਰ ਭਏ ਹੈਂ॥੨॥੧੩॥੪੪॥

ਧਨਾਸਰੀ ਮਹਲਾ ੫ ॥

ਪਰਮੇਸ੍ਵਰ ਕੀ ਭਗਤੋਂ ਪਰ ਦਿਆਲਤਾ ਉਚਾਰਨ ਕਰਤੇ ਹੈਂ॥

ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ ॥

ਜਿਸ ਵਾਹਿਗੁਰੂ ਨੇ ਚਾਰੋਂ ਦਿਸ਼ੋਂ ਮੇਂ ਅਪਨਾ ਬਲ ਕੀਆ ਹੂਆ ਭਾਵ ਸੇ ਸਰਬ ਸੰਸਾਰ ਜਿਸਕੇ ਅਧੀਨ ਹੈ ਤਿਸ ਹਰੀ ਨੇ ਆਪਨੇ ਦਾਸ ਕੇ ਸੀਸ ਪਰ ਹਾਥ ਧਾਰਿਆ ਹੈ॥

ਕ੍ਰਿਪਾ ਕਟਾਖੵ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥੧॥

ਪੁਨਾ ਜਬ ਕ੍ਰਿਪਾ ਦ੍ਰਿਸਟੀ ਕਰਕੇ ਦੇਖਣਾ ਕੀਆ ਹੈ ਤਿਸੀ ਤੇ ਦਾਸੋਂ ਕਾ ਪ੍ਰਤਖ ਵਾ ਜਨਮ ਮਰਨ ਆਦੀ ਦੁਖ (ਬਿਦਾਰਿਓ) ਨਸਟ ਕੀਆ ਹੈ॥੧॥

ਹਰਿ ਜਨ ਰਾਖੇ ਗੁਰ ਗੋਵਿੰਦ ॥

ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ ॥ ਰਹਾਉ ॥

ਜੋ ਹਰਿਕੇ (ਜਨ) ਦਾਸ ਗੋਬਿੰਦ ਰੂਪ ਗੁਰੋਂ ਨੇ ਆਪ ਹੀ ਦੁਖੋਂ ਵਿਕਾਰੋਂ ਮੇ ਰਾਖੇ ਹੈਂ ਤਿਨ ਕੋ ਦਿਆਲ ਪੁਰਖ ਨੇ ਅਪਨੇ ਕੰਠ ਸਾਥ ਲਗਾਇ ਕਰਕੇ ਸੰਪੂਰਨ ਅਵਗੁਣ ਮਿਟਾਇ ਦੀਏ ਹੈਂ॥

ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ ॥

ਵੁਹ ਦਾਸ ਅਪਨੇ ਠਾਕਰ ਤੇ ਜੋ ਜੋ ਮਾਂਗਤੇ ਹੈਂ ਵਾਹਿਗੁਰੂ ਤਿਨੋਂ ਕੋ ਸੋਈ ਸੋਈ ਪਦਾਰਥ ਦੇਤਾ ਹੈ॥ ਭਾਵ ਸੇ ਤਿਨਕੀ ਸਰਬ ਇਛਾ ਪੂਰਨ ਕਰਤੇ ਹੈਂ॥

ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥੨॥੧੪॥੪੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਵਹੁ ਪ੍ਰਭੂ ਕਾ ਦਾਸ ਜੋ ਮੁਖ ਤੇ ਬਚਨ ਉਚਾਰਨ ਕਰਤਾ ਹੈ ਸੋ ਇਸ ਲੋਕ ਔ ਪ੍ਰਲੋਕ ਮੈਂ ਸਚ ਹੋਤਾ ਹੈ॥੨॥੧੪॥੪੫॥

ਪੰਨਾ ੬੮੨

ਧਨਾਸਰੀ ਮਹਲਾ ੫ ॥

ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ ॥

ਅਪਨੇ ਦਾਸੋਂ ਕੋ ਸ੍ਵਾਮੀ ਔਖੀ ਘੜੀ ਭਾਵ ਕਸਟ ਕਾ ਸਮਾਂ ਦੇਖਣੇ ਨਹੀਂ ਦੇਤਾ ਹੈ ਅਪਨਾ ਬਿਰਦ ਸਮਾਲਤਾ ਹੈ॥

ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ ॥੧॥

ਅਪਨੇ ਦਾਸ ਕੋ ਹਾਥ ਦੇਕਰ ਦੁਖੋਂ ਸੇ ਰਾਖ ਲੇਤਾ ਹੈ ਔਰ ਸ੍ਵਾਸ ਸ੍ਵਾਸ ਕਰਕੇ ਤਿਸ ਕੀ ਪ੍ਰਤਿਪਾਲਣਾ ਕਰਤਾ ਹੈ॥੧॥

ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ ॥

ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ ॥ ਰਹਾਉ ॥

ਤਿਸ ਪ੍ਰਭ ਕੇ ਸਾਥ ਮੇਰਾ ਚਿਤ ਲਾਗ ਰਹਾ ਹੈ ਜੋ ਵਾਹਿਗੁਰੂ ਆਦ ਅੰਤ ਮੱਧ ਭਾਵ ਭੂਤ ਭਵਿਖਤ ਵਰਤਮਾਨ ਤੀਨੋਂ ਕਾਲ ਮੈਂ ਸਹਾਈ ਹੈ ਸੋ ਹਰੀ ਹਮਾਰਾ ਮਿਤਰ ਧੰਨਜ ਹੈ॥

ਮਨਿ ਬਿਲਾਸ ਭਏ ਸਾਹਿਬ ਕੇ ਅਚਰਜ ਦੇਖਿ ਬਡਾਈ ॥

ਐਸੇ ਅਪਨੇ ਸਾਹਿਬ ਕੇ ਗੁਣ ਔਰ ਅਚਰਜ ਵਡਿਆਈ ਕੋ ਦੇਖ ਕਰਕੇ ਹਮਾਰੇ ਮਨ ਆਦੀ ਅੰਤਸਕਰਣ ਪਰਮ (ਬਿਲਾਸ) ਅਨੰਦ ਭਏ ਹੈਂ॥

ਹਰਿ ਸਿਮਰਿ ਸਿਮਰਿ ਆਨਦ ਕਰਿ ਨਾਨਕ ਪ੍ਰਭਿ ਪੂਰਨ ਪੈਜ ਰਖਾਈ ॥੨॥੧੫॥੪੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਪ੍ਰਭੂ ਨੇ ਹਮਾਰੀ ਪੂਰਨ ਪੈਜ ਰਖਾਈ ਹੈ ਤਿਸ ਹਰੀ ਕੋ ਮਨ ਬਾਣੀ ਸੇ ਸਿਮਰਨ ਕਰ ਹਮ ਅਨੰਦ ਕਰਤੇ ਹੈਂ॥੨॥੧੫੪੨॥੪੬॥

ਧਨਾਸਰੀ ਮਹਲਾ ੫ ॥

ਜਿਸ ਕਉ ਬਿਸਰੈ ਪ੍ਰਾਨਪਤਿ ਦਾਤਾ ਸੋਈ ਗਨਹੁ ਅਭਾਗਾ ॥

ਹੇ ਪ੍ਰਾਣੋਂ ਕੇ ਪਤੀ ਪਰਮ ਪ੍ਰਿਅ ਰੂਪ ਜਿਸ ਮਨ ਕੋ ਤੂੰ ਵਿਸਰ ਜਾਤਾ ਹੈਂ ਸੋਈ ਪੁਰਸ ਕੋ ਹਮ ਅਭਾਗ ਗਿਣਤੇ ਹੈਂ॥

ਚਰਨ ਕਮਲ ਜਾ ਕਾ ਮਨੁ ਰਾਗਿਓ ਅਮਿਅ ਸਰੋਵਰ ਪਾਗਾ ॥੧॥

ਔਰ ਜਿਸ ਜਨ ਕਾ ਤੇਰੇ ਚਰਨ ਕਮਲੋਂ ਸਾਥ ਮਨ ਰੰਗਿਆ ਹੈ ਸੋ ਜਨ ਅੰਮ੍ਰਿਤ ਕੇ ਸਰੋਵਰ ਸਤਸੰਗ ਮੈਂ (ਪਾਗਾ) ਖਚਤ ਹੂਆ ਹੈ॥੧॥

ਤੇਰਾ ਜਨੁ ਰਾਮ ਨਾਮ ਰੰਗਿ ਜਾਗਾ ॥
ਆਲਸੁ ਛੀਜਿ ਗਇਆ ਸਭੁ ਤਨ ਤੇ ਪ੍ਰੀਤਮ ਸਿਉ ਮਨੁ ਲਾਗਾ ॥ ਰਹਾਉ ॥

ਹੇ ਵਾਹਿਗੁਰੂ ਤੇਰਾ (ਜਨੁ) ਦਾਸ ਜੋ ਰਾਮ ਨਾਮ ਕੇ (ਰੰਗਿ) ਪ੍ਰੇਮ ਮੇਂ ਜਾਗਿਆ ਹੈ ਤਿਸ ਕੇ ਸਰੀਰ ਤੇ ਸੰਪੂਰਨ ਆਲਸ ਦੂਰ ਭਯਾ ਹੈ ਕਿਉਂਕਿ ਹੇ ਪ੍ਰੀਤਮ ਤੇਰੇ ਸਾਥ ਹੀ ਤਿਨਕਾ ਮਨ ਲਾਗਾ ਹੂਆ ਹੈ॥

ਜਹ ਜਹ ਪੇਖਉ ਤਹ ਨਾਰਾਇਣ ਸਗਲ ਘਟਾ ਮਹਿ ਤਾਗਾ ॥

ਤਾਂਤੇ ਹੇ ਨਾਰਾਇਣ ਜਹਾਂ ਜਹਾਂ ਹਮ ਦੇਖਤੇ ਹੈਂ ਤਹਾਂ ਤਹਾਂ ਤੂੰ ਸਰਬ ਘਟੋਂ ਮੈਂ ਪੂਰਨ (ਤਾਗਾ) ਇਸਥਿਤ ਦ੍ਰਿਸਟ ਆਵਤਾ ਹੈਂ॥

ਨਾਮ ਉਦਕੁ ਪੀਵਤ ਜਨ ਨਾਨਕ ਤਿਆਗੇ ਸਭਿ ਅਨੁਰਾਗਾ ॥੨॥੧੬॥੪੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਤੇਰੇ ਜਨੋਂ ਨੇ ਨਾਮ ਰੂਪ ਅੰਮ੍ਰਿਤ (ਉਦਕੁ) ਜਲ ਪਾਨ ਕਰਨੇ ਤੇ ਔਰ ਸੰਪੂਰਨ ਪਦਾਰਥੋਂ ਕੇ (ਅਨੁਰਾਗਾ) ਪ੍ਰੇਮ ਤਿਆਗੇ ਹੈਂ॥੨॥੧੬॥੪੭॥

ਧਨਾਸਰੀ ਮਹਲਾ ੫ ॥
ਜਨ ਕੇ ਪੂਰਨ ਹੋਏ ਕਾਮ ॥
ਕਲੀ ਕਾਲ ਮਹਾ ਬਿਖਿਆ ਮਹਿ ਲਜਾ ਰਾਖੀ ਰਾਮ ॥੧॥ ਰਹਾਉ ॥

ਹਰੀ ਕੇ ਜਨੋਂ ਕੇ ਸਰਬ (ਕਾਮ) ਸੰਕਲਪ ਪੂਰਨ ਭਏ ਹੈਂ॥ ਕਿਉਂਕਿ ਇਸ ਕਲਯੁਗ ਕੇ ਸਮੇਂ ਮੈਂ ਵਿਸ ਰੂਪ ਵਿਸਿਅਹੁ ਤੇ ਤਿਨਕੀ ਰਾਮ ਨੇ ਲਜਾ ਰਾਖ ਲਈ ਹੈ॥

ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ ਨਿਕਟਿ ਨ ਆਵੈ ਜਾਮ ॥

ਮਨ ਤਨ ਬਾਣੀ ਸੇ ਪ੍ਰਭ ਅਪਨਾ ਸ੍ਵਾਮੀ ਸਿਮਰਨ ਕਰਨੇ ਤੇ ਤਿਨ ਕੇ ਨਿਕਟ ਜਮ ਨਹੀਂ ਆਵਤਾ ਹੈ॥

ਮੁਕਤਿ ਬੈਕੁੰਠ ਸਾਧ ਕੀ ਸੰਗਤਿ ਜਨ ਪਾਇਓ ਹਰਿ ਕਾ ਧਾਮ ॥੧॥

ਤਿਨੋਂ ਕੇ ਮੁਕਤੀ ਔ ਵੈਕੁੰਠ ਸੰਤੋਂ ਕੀ ਸੰਗਤਿ ਹੀ ਹੈ ਤਿਨ ਜਨੋਂ ਨੇ ਸਤਿਸੰਗ ਦ੍ਵਾਰਾ ਹਰੀ ਕਾ ਧਾਮ ਭਾਵ ਸਰੂਪ ਪਾਇ ਲੀਆ ਹੈ॥੧॥

ਚਰਨ ਕਮਲ ਹਰਿ ਜਨ ਕੀ ਥਾਤੀ ਕੋਟਿ ਸੂਖ ਬਿਸ੍ਰਾਮ ॥

ਵਾਹਿਗੁਰੂ ਕੇ ਚਰਨ ਕਮਲ ਹੀ ਤਿਨ ਹਰਿ ਜਨੋਂਕੋ ਥੈਲੀ ਰੂਪ ਹੈ ਜਿਸਤੇ ਤਿਨ ਕੋ ਕਰੋੜੋਂ ਸੁਖੋਂ ਮੈਂ ਬਿਸਰਾਮ ਹੂਆ ਹੈ॥

ਗੋਬਿੰਦੁ ਦਮੋਦਰ ਸਿਮਰਉ ਦਿਨ ਰੈਨਿ ਨਾਨਕ ਸਦ ਕੁਰਬਾਨ ॥੨॥੧੭॥੪੮॥

ਜੋ ਐਸੇ ਹਰਿ ਜਨ ਗੋਬਿੰਦ ਦਮੋਦਰ ਆਦੀ ਨਾਮੋਂ ਕੋ ਦਿਨੇ ਰਾਤ ਸਿਮਰਨ ਕਰਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਤਿਨੋਂ ਪਰ ਸਦਾ ਕੁਰਬਾਨ ਜਾਤਾ ਹੂੰ॥ ਵਾ ਤਿਸ ਗੋਬਿੰਦ ਦਮੋਦਰ ਕੋ ਮੈਂ ਸਿਮਰਨ ਕਰਤਾ ਹੂੰ ਔਰ ਦਿਨੇ ਰਾਤ ਸਦਾ ਕੁਰਬਾਨ ਜਾਤਾ ਹੂੰ॥੨॥੧੭॥੪੮॥

ਧਨਾਸਰੀ ਮਹਲਾ ੫ ॥

ਹਰੀ ਕੇ ਸਨਮੁਖ ਬੇਨਤੀ ਕਰਤੇ ਹੈਂ॥

ਮਾਂਗਉ ਰਾਮ ਤੇ ਇਕੁ ਦਾਨੁ ॥
ਸਗਲ ਮਨੋਰਥ ਪੂਰਨ ਹੋਵਹਿ ਸਿਮਰਉ ਤੁਮਰਾ ਨਾਮੁ ॥੧॥ ਰਹਾਉ ॥

ਹੇ ਰਾਮ ਮੈਂ ਏਕ ਆਪ ਤੇ ਹੀ ਦਾਨ ਮਾਂਗਤਾ ਹੂੰ ਭਾਵ ਦੂਸਰੇ ਪਾਸੋਂ ਮੈਂ ਨਹੀਂ ਮੰਗਦਾ ਹਾਂ॥ ਜਿਸਤੇ ਸੰਪੂਰਨ ਮਨੋਰਥ ਪੂਰਨ ਹੋਤੇ ਹੈਂ ਤਿਸ ਤੁਮਾਰੇ ਨਾਮ ਕੋ ਸਿਮਰਨ ਕਰੂੰ॥

ਚਰਨ ਤੁਮ੍ਾਰੇ ਹਿਰਦੈ ਵਾਸਹਿ ਸੰਤਨ ਕਾ ਸੰਗੁ ਪਾਵਉ ॥

ਆਪਕੇ ਚਰਨ ਕਮਲ ਹਮਾਰੇ ਹਿਰਦੈ ਮੈਂ ਵਾਸ ਕਰੈਂ ਵਾ ਜਿਨਕੇ ਰਿਦੇ ਮੈਂ ਵਸਤੇ ਹੈਂ ਤਿਨ ਸੰਤਨ ਕਾ ਸੰਗ ਮੈਂ ਪਾਵੋਂ॥

ਸੋਗ ਅਗਨਿ ਮਹਿ ਮਨੁ ਨ ਵਿਆਪੈ ਆਠ ਪਹਰ ਗੁਣ ਗਾਵਉ ॥੧॥

ਜਿਸਤੇ ਸੋਗ ਅਗਨੀ ਮੈਂ ਮੇਰਾ ਮਨ ਨ ਵਿਆਪੈ ਤਿਸ ਤੇਰੇ ਗੁਣੋਂ ਕੋ ਆਠ ਪਹਰ ਹੀ ਗਾਵਣਾ ਕਰੂੰ॥੧॥

ਸ੍ਰਿਸਟਿ ਬਿਵਸਥਾ ਹਰਿ ਕੀ ਸੇਵਾ ਮਧ੍ਹੰਤ ਪ੍ਰਭ ਜਾਪਣ ॥

ਹੇ ਹਰੀ (ਸ੍ਰਿਸਟਿ) ਦੁਖੋਂ ਸੇ ਰਹਿਤ ਸਮੇਂ ਮੈਂ ਭੀ ਆਪ ਕੀ ਸੇਵਾ ਕਰੂੰ ਔਰ ਦੁਖੋਂ ਕੇ (ਮਧੁੰ) ਬੀਚ ਦੀ ਔਰ (ਤ) ਔਰ ਸਮੇਂ ਹੇ ਪ੍ਰਭੂ ਤੇਰੇ ਨਾਮ ਕਾ ਹੀ ਜਪਨਾ ਕਰੂੰ। ਵਾ (ਮਧ੍ਹੰਤ) ਅੰਤ ਕੇ ਸਮੇਂ ਕੇ ਬੀਚ ਤੇਰਾ ਜਾਪ ਕਰੂੰ ਵਾ (ਸ੍ਰਿਸਟਿ) ਬਾਲਕ ਅਵਸਥਾ ਅਰ (ਮਧ) ਜੁਬਾ ਅਰ ਅੰਤ ਬ੍ਰਿਧ ਅਵਸਥਾ ਮੇਂ ਤੇਰਾ ਜਾਪ ਕਰਾਂ॥

ਨਾਨਕ ਰੰਗੁ ਲਗਾ ਪਰਮੇਸਰ ਬਾਹੁੜਿ ਜਨਮ ਨ ਛਾਪਣ ॥੨॥੧੮॥੪੯॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪਰਮੇਸਰ ਜਿਨ ਪੁਰਸ਼ੋਂ ਕੋ ਤੇਰਾ (ਰੰਗ) ਪ੍ਰੇਮ ਲਗਾ ਹੈ ਸੋ ਨਾ ਤੋ ਫੇਰ ਜਨਮਤੇ ਹੈਂ ਅਰ ਨਾ (ਛਾਪਣ) ਛਪਤੇ ਭਾਵ ਮਰਤੇ ਹੈਂ। ਵਾ ਹੇ ਪਰਮੇਸਰ ਮੇਰਾ ਤੇਰੇ ਸਰੂਪ ਮੈਂ ਰੰਗ ਲਗਾ ਰਹੇ ਮੈਂ ਫੇਰ ਜਨਮਾ ਅਰ ਮਰਾ ਨਹੀਂ॥੨॥੧੮॥੪੯॥

ਧਨਾਸਰੀ ਮਹਲਾ ੫ ॥

ਮਾਂਗਉ ਰਾਮ ਤੇ ਸਭਿ ਥੋਕ ॥

ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ ॥੧॥ ਰਹਾਉ ॥

ਹੇ ਰਾਮ ਮੈਂ ਤੁਝਤੇ ਹੀ ਸਰਬ (ਥੋਕ) ਪਦਾਰਥ ਮਾਂਗਤਾ ਹੂੰ ਕਿਉਂਕਿ ਔਰ ਮਾਨੁਖ ਸੇ ਮਾਂਗਣੇ ਤੇ (ਸ੍ਰਮੁ) ਕਸ਼ਟ ਪਾਈਤਾ ਹੈ ਹੇ ਪ੍ਰਭੂ ਆਪਕੇ ਸਿਮਰੇ ਤੇ ਮੋਖ ਹੋਤੀ ਹੈ॥

ਘੋਖੇ ਮੁਨਿ ਜਨ ਸਿੰਮ੍ਰਿਤਿ ਪੁਰਾਨਾਂ ਬੇਦ ਪੁਕਾਰਹਿ ਘੋਖ ॥

ਮੁਨੀ ਜਨੋਂ ਨੇ ਸਿਮ੍ਰਤੀਆਂ ਔ ਪੁਰਾਨ (ਘੋਖ) ਖੋਜੇ ਹੈਂ ਔਰ ਵੇਦੋਂ ਕੋ ਵੀਚਾਰ ਕਰ ਭੀ ਮਹਾਤਮਾਜਨ ਇਹੀ ਪੁਕਾਰਤੇ ਹੈਂ॥

ਕ੍ਰਿਪਾ ਸਿੰਧੁ ਸੇਵਿ ਸਚੁ ਪਾਈਐ ਦੋਵੈ ਸੁਹੇਲੇ ਲੋਕ ॥੧॥

ਕਿਰਪਾ ਕੇ ਸਮੁੰਦਰ ਵਾਹਿਗੁਰੂ ਕੋ ਸੇਵ ਕਰਕੇ ਸਚ ਸਰੂਪ ਪਾਈਤਾ ਹੈ ਤਾਂ ਤੇ ਜੋ ਸੇਵਤੇ ਹੈਂ ਸੋਈ ਦੋਨੋਂ ਲੋਕ ਮੈਂ (ਸੁਹੇਲੇ) ਸੁਖੀ ਹੋਤੇ ਹੈਂ ਵਾ ਦੋਨੋਂ ਲੋਕ ਤਿਨ ਕੋ ਸੁਖਦਾਈ ਹੋਤੇ ਹੈਂ॥੧॥

ਆਨ ਅਚਾਰ ਬਿਉਹਾਰ ਹੈ ਜੇਤੇ ਬਿਨੁ ਹਰਿ ਸਿਮਰਨ ਫੋਕ ॥

ਔਰ ਜੋ (ਅਚਾਰ) ਕਰਮ ਹੈਂ ਔਰ ਜਿਤਨੇ ਵਿਵਹਾਰ ਹੈਂ ਸੋ ਸੰਪੂਰਨ ਹਰੀ ਕੇ ਸਿਮਰਨ ਤੇ ਬਿਨਾਂ (ਫੋਕ) ਫੋਗ ਵਤ ਖਾਲੀ ਭਾਵ ਬਿਅਰਥ ਹੈਂ॥

ਨਾਨਕ ਜਨਮ ਮਰਣ ਭੈ ਕਾਟੇ ਮਿਲਿ ਸਾਧੂ ਬਿਨਸੇ ਸੋਕ ॥੨॥੧੯॥੫੦॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੰਤੋਂ ਕੋ ਮਿਲ ਕਰ ਜਨਮ ਮਰਨ ਕੇ ਭੈ ਕਾਟੇ ਹੈਂ ਔਰ ਸੰਪੂਰਨ ਸ਼ੋਕ ਬਿਨਸੇ ਅਰਥਾਤ ਦੂਰ ਭਏ ਹੈਂ॥੨॥੧੯॥੫੦॥

ਧਨਾਸਰੀ ਮਹਲਾ ੫ ॥

ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥

ਮਹਾ ਸੰਤੋਖੁ ਹੋਵੈ ਗੁਰ ਬਚਨੀ ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥੧॥ ਰਹਾਉ ॥

ਹੇ ਹਰੀ ਤੇਰੇ ਨਾਮ ਕਰਕੇ ਹੀ ਤ੍ਰਿਸਨਾ ਅਗਨੀ ਬੂਝਤੀ ਹੈ ਭਾਵ ਸੇ ਦੂਰ ਹੋਤੀ ਹੈ ਗੁਰੋਂ ਕੇ ਉਪਦੇਸ਼ ਰੂਪ ਬਚਨੋਂ ਕਰਕੇ ਮਹਾਂ ਸੰਤੋਖ ਹੋਤਾ ਹੈ ਔ ਹੇ ਹਰੀ ਤੇਰੇ ਸਾਥ ਸਹਜੇ ਹੀ ਧਿਆਨ ਲਾਗਤਾ ਹੈ॥

ਪੰਨਾ ੬੮੩

ਮਹਾ ਕਲੋਲ ਬੁਝਹਿ ਮਾਇਆ ਕੇ ਕਰਿ ਕਿਰਪਾ ਮੇਰੇ ਦੀਨ ਦਇਆਲ ॥

ਮਾਇਆ ਕੇ (ਕਲੋਲ) ਤਰੰਗ ਜੋ ਬਡੇ ਸੰਕਲਪ ਰੂਪ ਹੈਂ ਸੋ ਤਬ ਬੁਝ ਜਾਤੇ ਹੈਂ ਜਬ ਹੇ ਮੇਰੇ ਦੀਨ ਦਿਆਲ ਤੁਮ ਕਿਰਪਾ ਕਰਤੇ ਹੋ॥

ਅਪਣਾ ਨਾਮੁ ਦੇਹਿ ਜਪਿ ਜੀਵਾ ਪੂਰਨ ਹੋਇ ਦਾਸ ਕੀ ਘਾਲ ॥੧॥

ਤਾਂਤੇ ਅਪਨਾ ਨਾਮ ਮੇਰੇ ਕੋ ਦੇਵੋ ਜਿਸਕੋ ਜਪ ਕਰਕੇ ਮੈਂ ਜੀਵਣਾ ਕਰੂੰ ਔਰ ਜਿਸਤੇ ਮੈਂ ਤੇਰੈ ਦਾਸ ਕੀ (ਘਾਲ) ਸੇਵਾ ਪੂਰਨ ਹੋਵੈ॥੧॥

ਸਰਬ ਮਨੋਰਥ ਰਾਜ ਸੂਖ ਰਸ ਸਦ ਖੁਸੀਆ ਕੀਰਤਨੁ ਜਪਿ ਨਾਮ ॥

ਸੰਪੂਰਨ ਮਨੋਰਥੋਂ ਕੋ ਪਾਇ ਕਰ ਰਾਜ ਸੁਖ ਕਾ (ਰਸ) ਅਨੰਦ ਔ ਖੁਸ਼ੀਆਂ ਤਿਨ ਕੋ ਸਦਾ ਪ੍ਰਾਪਤਿ ਹੈਂ ਜੋ ਤੇਰੇ ਨਾਮ ਅਰ ਕੀਰਤਨ ਕਾ ਜਾਪ ਕਰਤੇ ਹੈਂ॥

ਜਿਸ ਕੈ ਕਰਮਿ ਲਿਖਿਆ ਧੁਰਿ ਕਰਤੈ ਨਾਨਕ ਜਨ ਕੇ ਪੂਰਨ ਕਾਮ ॥੨॥੨੦॥੫੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਕਰਤੇ ਜਿਸਕੇ ਮਸਤਕ ਮੈਂ (ਧੁਰਿ) ਆਦੋਂ ਹੀ ਕਰਮ ਲਿਖਿਆ ਹੈ ਨਾਮ ਜਾਪ ਸੇ ਤਿਸ ਵਡਿਭਾਗੀ ਕੇ ਸਰਬ ਸੰਕਲਪ ਪੂਰਨ ਭਏ ਹੈਂ॥੨॥੨੦॥੫੧॥

ਧਨਾਸਰੀ ਮਃ ੫ ॥

ਜਨ ਕੀ ਕੀਨੀ ਪਾਰਬ੍ਰਹਮਿ ਸਾਰ ॥

ਨਿੰਦਕ ਟਿਕਨੁ ਨ ਪਾਵਨਿ ਮੂਲੇ ਊਡਿ ਗਏ ਬੇਕਾਰ ॥੧॥ ਰਹਾਉ ॥

ਮੈਂ ਜਨ ਕੀ ਹੇ ਪਾਰਬ੍ਰਹਮ ਤੂੰ ਹੀ (ਸਾਰ) ਸੰਭਾਲ ਕਰੀ ਹੈ ਤਿਸਤੇ ਨਿੰਦਕ ਮੂਲ ਤੇ ਹੀ ਟਿਕਣਾ ਨਹੀਂ ਪਾਵਤੇ ਹੈਂ ਅਰ ਸਰਬ ਵਿਕਾਰ ਭੀ ਉਡ ਗਏ ਭਾਵ ਦੂਰ ਭਏ ਹੈਂ॥੧॥

ਜਹ ਜਹ ਦੇਖਉ ਤਹ ਤਹ ਸੁਆਮੀ ਕੋਇ ਨ ਪਹੁਚਨਹਾਰ ॥

ਹੇ ਸ੍ਵਾਮੀ ਜਹਾਂ ਜਹਾਂ ਮੈਂ ਦੇਖਤਾ ਹੂੰ ਤਹਾਂ ਤਹਾਂ ਤੂੰ ਹੀ ਦ੍ਰਿਸਟ ਆਵਤਾ ਹੈਂ ਤਿਸੀਤੇ ਕੋਈ ਸਤ੍ਰੂ ਮੇਰੇ ਸਾਥ ਪਹੁੰਚਨ ਹਾਰ ਨਹੀਂ ਹੈ॥ ਭਾਵ ਸੇ ਕੋਈ ਦੁਖ ਨਹੀਂ ਦੇ ਸਕਤਾ॥

ਜੋ ਜੋ ਕਰੈ ਅਵਗਿਆ ਜਨ ਕੀ ਹੋਇ ਗਇਆ ਤਤ ਛਾਰ ॥੧॥

ਜੇ ਜੋ ਪੁਰਸ ਤੇਰੇ ਪਾਸ ਕੀ ਅਵਗਿਆ ਕਰਤਾ ਹੈ ਸੋ ਤਾਤਕਾਲ ਹੀ ਛਾਰ ਅਰਥਾਤ ਭਸਮ ਭਯਾ ਹੈ॥੧॥

ਕਰਨਹਾਰੁ ਰਖਵਾਲਾ ਹੋਆ ਜਾ ਕਾ ਅੰਤੁ ਨ ਪਾਰਾਵਾਰ ॥

ਜਿਸ ਤੇਰਾ ਕੋਈ ਅੰਤ ਪਾਰਾਵਾਰ ਨਹੀਂ ਹੈ ਸੋ ਤੂੰ ਕਰਨਹਾਰ ਮੇਰਾ ਰਖਵਾਲਾ ਹੈਂ॥

ਨਾਨਕ ਦਾਸ ਰਖੇ ਪ੍ਰਭਿ ਅਪੁਨੈ ਨਿੰਦਕ ਕਾਢੇ ਮਾਰਿ ॥੨॥੨੧॥੫੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪ੍ਰਭੂ ਤੈਨੇ ਅਪਨੇ ਦਾਸ ਆਪ ਰਾਖੇ ਹੈਂ ਔਰ ਨਿੰਦਕ ਮਾਰ ਕਰ ਕਾਢ ਦੀਏ ਹੈਂ ਭਾਵ ਸੇ ਅਪਨੇ ਦਾਸੋਂ ਕਾ ਤੂੰ ਹੀ ਰਖਯਕ ਹੈਂ॥੨॥੨੧॥੫੨॥

ਧਨਾਸਰੀ ਮਹਲਾ ੫ ਘਰੁ ੯ ਪੜਤਾਲ

ੴ ਸਤਿਗੁਰ ਪ੍ਰਸਾਦਿ ॥

ਪੜਤਾਲ ਛੰਦ ਕੀ ਚਾਲ ਕਾ ਨਾਮ ਹੈ॥ ਸ੍ਰੀ ਅਕਾਲ ਪੁਰਖ ਜੀ ਕੇ ਸਨਮੁਖ ਜਾਚਨਾ ਰੂਪ ਬੇਨਤੀ ਕਰਤੇ ਹੈਂ॥

ਹਰਿ ਚਰਨ ਸਰਨ ਗੋਬਿੰਦ ਦੁਖ ਭੰਜਨਾ ਦਾਸ ਅਪੁਨੇ ਕਉ ਨਾਮੁ ਦੇਵਹੁ ॥

ਹੇ ਹਰੀ ਗੋਵਿੰਦ ਦੁਖੋਂ ਕੇ ਨਾਸ ਕਰਤਾ ਮੈਂ ਤੇਰੇ ਚਰਨੋਂ ਕੀ ਸਰਨ ਹੁਆ ਹੂੰ ਤਾਂ ਤੇ ਮੈਂ ਅਪਨੇ ਦਾਸ ਕੋ ਨਾਮ ਦਾਨ ਦੀਜੀਏ॥

ਦ੍ਰਿਸਟਿ ਪ੍ਰਭ ਧਾਰਹੁ ਕ੍ਰਿਪਾ ਕਰਿ ਤਾਰਹੁ ਭੁਜਾ ਗਹਿ ਕੂਪ ਤੇ ਕਾਢਿ ਲੇਵਹੁ ॥ ਰਹਾਉ ॥

ਹੇ ਪ੍ਰਭੂ ਅਪਨੀ ਕ੍ਰਿਪਾ ਦ੍ਰਿਸਟੀ ਮੇਰੇ ਪਰ ਧਾਰਨ ਕਰਕੇ ਸੰਸਾਰ ਸਮੁੰਦਰ ਸੇ ਤਾਰੋ ਔਰ ਅਗਿਆਨ ਰੂਪੀ ਕੂਪ ਤੇ ਮੁਝ ਦਾਸ ਕੀ ਭੁਜਾ ਪਕੜ ਕਰਕੇ ਕਾਢ ਲੇਵੋ॥

ਕਾਮ ਕ੍ਰੋਧ ਕਰਿ ਅੰਧ ਮਾਇਆ ਕੇ ਬੰਧ ਅਨਿਕ ਦੋਖਾ ਤਨਿ ਛਾਦਿ ਪੂਰੇ ॥

ਇਹ ਜੀਵ ਕਾਮ ਕ੍ਰੋਧ ਕਰ ਅੰਧਾ ਹੂਆ ਮਾਇਆ ਕੇ ਬੰਧਨ ਮੈਂ ਪੜਾ ਹੈ ਪੁਨਾ ਅਨੇਕ (ਪੂਰੇ) ਪੂਰਨ ਦੋਸੋਂ ਕਰ ਭਾਵ ਸੇ ਥੋੜੇ ਦੋਸ ਨਹੀਂ ਅਤਯੰਤ ਦੋਸੋਂ ਕਰਕੇ ਤਨ ਇਸ ਕਾ ਅਛਾਦਨ ਹੋਇ ਰਹਾ ਹੈ॥

ਪ੍ਰਭ ਬਿਨਾ ਆਨ ਨ ਰਾਖਨਹਾਰਾ ਨਾਮੁ ਸਿਮਰਾਵਹੁ ਸਰਨਿ ਸੂਰੇ ॥੧॥

ਹੇ ਪ੍ਰਭੂ ਤੁਝ ਬਿਨਾ ਇਸਕੀ ਔਰ ਕੋਈ ਰਖਯਾ ਕਰਨੇ ਵਾਲਾ ਨਹੀਂ ਹੈ ਆਪੁ ਅਪਨਾ ਨਾਮ ਜਪਾਵੋ ਕਿਉਂਕਿ ਆਪ ਸਰਣ ਸੂਰੇ ਹੋ ਜੋ ਪੁਰਸ ਸ਼ਰਣ ਆਏ ਕੋ ਦੁਸਮਨੋਂ ਕੋ ਦੇਵੇ ਨਹੀਂ ਸੋ ਸਰਣ ਸੂਰਾ ਕਹੀਤਾ ਹੈ॥੨॥

ਪਤਿਤ ਉਧਾਰਣਾ ਜੀਅ ਜੰਤ ਤਾਰਣਾ ਬੇਦ ਉਚਾਰ ਨਹੀ ਅੰਤੁ ਪਾਇਓ ॥

ਹੇ ਪਾਪੀਓਂ ਕੇ ਉਧਾਰਨੇ ਹਾਰੇ ਔ ਸੂਖਮ ਅਸਥੂਲ ਸਰਬ ਜੀਅ ਜੰਤ ਕੇ ਤਾਰਨੇਹਾਰੇ ਆਪਕੇ ਜਸ ਕੋ ਵੇਦ ਨੇ (ਉਚਾਰ) ਕਹਿਕੇ ਅੰਤ ਨਹੀਂ ਪਾਯਾ ਹੈ॥

ਗੁਣਹ ਸੁਖ ਸਾਗਰਾ ਬ੍ਰਹਮ ਰਤਨਾਗਰਾ ਭਗਤਿ ਵਛਲੁ ਨਾਨਕ ਗਾਇਓ ॥੨॥੧॥੫੩॥

ਹੇ ਗੁਣੋਂ ਔ ਸੁਖੋਂ ਕੋ ਸਮੁੰਦ ਹੇ ਬ੍ਰਹਮ ਸਰੂਪ (ਰਤਨਾਗਰਾ) ਰਤਨੋਂ ਕੀ ਖਾਣ ਸ੍ਰੀ ਗੁਰੂ ਜੀ ਕਹਿਤੇ ਹੈਂ ਆਪਕੋ ਵੇਦੋਂ ਨੇ ਭਗਤੋਂ ਕਾ ਪਿਆਰਾ ਗਾਯਨ ਕੀਆ ਹੈ॥੨॥੧॥੫੩॥

ਧਨਾਸਰੀ ਮਹਲਾ ੫ ॥

ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ ਸਿਮਰਨੋ ਨਾਮੁ ਗੋਬਿੰਦ ਕਾ ਸਦਾ ਲੀਜੈ ॥

ਇਸ ਲੋਕ ਮੈਂ ਸੁਖ ਕਰਨੇ ਹਾਰਾ ਹੈ ਔ ਪ੍ਰਲੋਕ ਮੈਂ ਸੁਖ ਦੇ ਕਰਨੇ ਹਾਰਾ ਹੈ ਜੋ ਨਿਤ ਸੁਖਕੇ ਦੇਨੇਹਾਰਾ ਤੇਰਾ ਸਿਮਰਨ ਹੈ ਹੇ ਗੋਬਿੰਦ ਤੂੰ ਐਸੀ ਕਿਰਪਾ ਕਰ ਜਿਸ ਤੇ ਆਪਕਾ ਨਾਮ ਸਦਾ (ਲੀਜੈ) ਲਈਏ ਅਰਥਾਤ ਉਚਾਰਨ ਕਰੀਏ॥

ਮਿਟਹਿ ਕਮਾਣੇ ਪਾਪ ਚਿਰਾਣੇ ਸਾਧਸੰਗਤਿ ਮਿਲਿ ਮੁਆ ਜੀਜੈ ॥੧॥ ਰਹਾਉ ॥

ਜਿਸ ਆਪਕੇ ਨਾਮ ਸੇ ਚਿਰੰਕਾਲ ਕੇ ਅਰਥਾਤ ਅਨੇਕ ਜਨਮੋਂ ਕੇ ਜੋ ਪਾਪ ਕੀਏ ਹੁਏ ਹੈਂ ਸੋ ਸਭੀ ਮਿਟ ਜਾਤੇ ਹੈਂ ਭਾਵ ਦੂਰ ਹੋਤੇ ਹੈਂ ਔਰ ਤੇਰੇ ਸੰਤੋਂ ਕੀ ਸੰਗਤਿ ਮੈਂ ਮਿਲਕਰ (ਮੁਆ) ਮ੍ਰਿਤਕ ਹੂਆ ਜੀਵ ਜੀਵ ਪੜਤਾ ਹੈ ਭਾਵ ਜੀਵ ਤੇ ਈਸ੍ਵਰ ਰੂਪ ਹੋਤਾ ਹੈ॥੧॥

ਰਾਜ ਜੋਬਨ ਬਿਸਰੰਤ ਹਰਿ ਮਾਇਆ ਮਹਾ ਦੁਖੁ ਏਹੁ ਮਹਾਂਤ ਕਹੈ ॥

ਹੇ ਹਰੀ ਤੇਰੀ ਮਾਯਾ ਨੇ ਰਾਜ ਜੋਬਨ ਮੈਂ ਲਗਾਇ ਕਰ ਇਸ ਜੀਵ ਕੌ ਤੁਝ ਸੇ ਵਿਸਰਾਇ ਦੀਆ ਹੈ। ਇਹੀ ਇਸਕੋ ਵਡਾ ਭਾਰੀ ਦੁਖ ਹੈ ਐਸੇ ਆਪਕੇ ਸੰਤ (ਮਹਾਂਤ) ਮਹਾਤਮਾ ਉਚਾਰਨ ਕਰਤੇ ਹੈਂ॥

ਆਸ ਪਿਆਸ ਰਮਣ ਹਰਿ ਕੀਰਤਨ ਏਹੁ ਪਦਾਰਥੁ ਭਾਗਵੰਤੁ ਲਹੈ ॥੧॥

ਹੇ ਹਰੀ ਤੇਰੇ ਨਾਮ ਕੀਰਤਨ ਕੇ (ਰਮਣ) ਉਚਾਰ ਕਰਨੇ ਕੀ ਆਸਾ ਕੇ ਪਿਆਸਵੰਤ ਹੋਣਾ ਇਹੁ ਪਦਾਰਥ ਕੋਈ ਭਾਗੋਂ ਵਾਲਾ ਹੀ ਲੇਤਾ ਹੈ ਭਾਵ ਸੇ ਕਿਸੀ ਭਾਗੋਂ ਵਾਲੇ ਕੌ ਤੇਰਾ ਸਿਮਰਨ ਪ੍ਰਾਪਤਿ ਹੋਤਾ ਹੈ॥੧॥

ਸਰਣਿ ਸਮਰਥ ਅਕਥ ਅਗੋਚਰਾ ਪਤਿਤ ਉਧਾਰਣ ਨਾਮੁ ਤੇਰਾ ॥

ਹੇ ਸਰਣ ਆਇਓਂ ਕੀ ਰਖਯਾ ਕਰਨੇ ਕੌ ਸਮਰਥ (ਅਕਥ) ਅਕਹ ਔ ਇੰਦ੍ਰਿਓਂ ਤੇ ਅਗੋਚਰ ਵਾਹਿਗੁਰੂ ਤੇਰਾ ਨਾਮ ਹੀ ਪਾਪੀਓਂ ਕੇ ਉਧਾਰਨੇ ਹਾਰਾ ਹੈ॥

ਅੰਤਰਜਾਮੀ ਨਾਨਕ ਕੇ ਸੁਆਮੀ ਸਰਬਤ ਪੂਰਨ ਠਾਕੁਰੁ ਮੇਰਾ ॥੨॥੨॥੫੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਅੰਤਰਜਾਮੀ ਮੈਂ ਦਾਸ ਕੇ ਸੁਆਮੀ ਤੂੰ ਮੇਰਾ ਠਾਕਰ ਸਰਬ (ਪੂਰਨ) ਵਿਆਪਕ ਸਰੂਪ ਹੈਂ॥੨॥੨॥੫੪॥

ਧਨਾਸਰੀ ਮਹਲਾ ੫ ਘਰੁ ੧੨

ੴ ਸਤਿਗੁਰ ਪ੍ਰਸਾਦਿ ॥

ਬੰਦਨਾ ਹਰਿ ਬੰਦਨਾ ਗੁਣ ਗਾਵਹੁ ਗੋਪਾਲ ਰਾਇ ॥ ਰਹਾਉ ॥

ਹੇ ਭਾਈ ਮਨ ਤਨ ਸੇ ਬੰਦਨਾ ਕਰਕੇ ਤਿਸ ਹਰੀ ਗੋਪਾਲ ਰਾਇ ਕੇ ਗੁਣੋਂ ਕੋ ਗਾਇਨ ਕਰੋ॥

ਵਡੈ ਭਾਗਿ ਭੇਟੇ ਗੁਰਦੇਵਾ ॥

ਕੋਟਿ ਪਰਾਧ ਮਿਟੇ ਹਰਿ ਸੇਵਾ ॥੧॥

ਜਿਨਕਉ ਵਡੇ ਭਾਗੋਂ ਕਰ (ਦੇਵਾ) ਪ੍ਰਕਾਸ਼ ਰੂਪ ਸਤਿਗੁਰੂ ਮਿਲੇ ਹੈਂ ਤਿਨੋਂ ਨੇ ਹਰੀ ਕੋ ਸੇਵਿਆ ਹੈ ਇਸੀ ਤੇ ਤਿਨ ਕੇ ਕ੍ਰੋੜੋਂ ਅਪਰਾਧ ਮਿਟ ਗਏ ਹੈਂ॥੧॥

ਪੰਨਾ ੬੮੪

ਚਰਨ ਕਮਲ ਜਾ ਕਾ ਮਨੁ ਰਾਪੈ ॥

ਸੋਗ ਅਗਨਿ ਤਿਸੁ ਜਨ ਨ ਬਿਆਪੈ ॥੨॥

ਜਿਸਕਾ ਮਨ ਪ੍ਰਭੂ ਕੇ ਚਰਨ ਕਮਲੋਂ ਮੈਂ ਪ੍ਰੇਮ ਸਾਥ (ਰਾਪੈ) ਰੰਗਿਆ ਹੈ ਤਿਸ ਜਨ ਕੋ ਸੋਗ ਕੀ ਅਗਨੀ ਵਿਆਪਤੀ ਨਹੀਂ॥੨॥

ਸਾਗਰੁ ਤਰਿਆ ਸਾਧੂ ਸੰਗੇ ॥

ਨਿਰਭਉ ਨਾਮੁ ਜਪਹੁ ਹਰਿ ਰੰਗੇ ॥੩॥

ਔ ਸਤਿਸੰਗ ਕਰਕੇ ਤਿਨੋਂ ਨੇ ਸੰਸਾਰ ਸਮੁੰਦਰ ਤਰਿਆ ਹੈ ਤਿਸੀ ਤੇ ਮੈਂ ਹਰੀ ਨਿਰਭਉ ਕਾ ਨਾਮ (ਰੰਗੇ) ਪ੍ਰੇਮ ਕਰ ਜਪਤਾ ਹੂੰ॥੩॥

ਪਰ ਧਨ ਦੋਖ ਕਿਛੁ ਪਾਪ ਨ ਫੇੜੇ ॥

ਜਮ ਜੰਦਾਰੁ ਨ ਆਵੈ ਨੇੜੇ ॥੪॥

(ਪਰ ਧਨ) ਚੁਰਾਵਣ ਆਦੀ ਦੋਸ਼ ਔਰ ਭੀ (ਕਿਛੁ) ਰੰਚਕ ਮਾਤ੍ਰ ਕੋਈ ਪਾਪ ਜਿਨੋਂ ਨੇ ਨਹੀਂ (ਫੇੜੇ) ਕਰੇ ਹੈਂ ਜਮ ਜੰਦਾਰ ਰੂਪ ਤਿਨ ਕੇ ਨਿਕਟ ਨਹੀਂ ਆਵਤਾ ਹੈ॥੪॥

ਤ੍ਰਿਸਨਾ ਅਗਨਿ ਪ੍ਰਭਿ ਆਪਿ ਬੁਝਾਈ ॥

ਨਾਨਕ ਉਧਰੇ ਪ੍ਰਭ ਸਰਣਾਈ ॥੫॥੧॥੫੫॥

ਤਿਨੋਂ ਕੀ ਤ੍ਰਿਸ਼ਨਾ ਅਗਨੀ ਪ੍ਰਭੂ ਨੇ ਆਪ ਬੁਝਾਈ ਭਾਵ ਦੂਰ ਕਰੀ ਹੈ। ਸ੍ਰੀ ਗੁਰੂ ਜੀ ਕਹਿਤੇ ਹੈਂ ਵਹੁ ਪ੍ਰਭੂ ਕੀ ਸਰਣਾਈ ਹੋ ਕਰ ਸੰਸਾਰ ਸੇ (ਉਧਰੇ) ਤਰ ਗਏ ਹੈਂ॥੫॥੧॥੫੫॥

ਧਨਾਸਰੀ ਮਹਲਾ ੫ ॥

ਤ੍ਰਿਪਤਿ ਭਈ ਸਚੁ ਭੋਜਨੁ ਖਾਇਆ ॥

ਮਨਿ ਤਨਿ ਰਸਨਾ ਨਾਮੁ ਧਿਆਇਆ ॥੧॥

ਜਿਨੋਂ ਨੇ ਗੁਰੋਂ ਦੁਆਰੇ ਸਚ ਨਾਮ ਜਾਪ ਕਾ ਭੋਜਨ ਖਾਇਆ ਹੈ ਤਿਨਕੀ ਬੁਧੀ ਤ੍ਰਿਪਤਿ ਭਈ ਹੈ ਔ ਤਿਨੋਂ ਨੇ ਹੀ ਮਨ ਤਨ ਕਰਕੇ ਵਾਹਿਗੁਰੂ ਕਾ ਨਾਮ ਰਸਨਾ ਕਰ ਜਪਿਆ ਹੈ॥੧॥

ਜੀਵਨਾ ਹਰਿ ਜੀਵਨਾ ॥

ਜੀਵਨੁ ਹਰਿ ਜਪਿ ਸਾਧਸੰਗਿ ॥੧॥ ਰਹਾਉ ॥

ਹੇ ਭਾਈ ਸਤਿਸੰਗ ਦੁਆਰਾ ਹਰਿ ਹਰਿ ਨਾਮ ਕੋ ਜਪ ਕਰਕੇ ਤੀਨੋਂ ਕਾਲ ਮੈਂ ਜੀਵਨਾ ਹੋਤਾ ਹੈ॥

ਅਨਿਕ ਪ੍ਰਕਾਰੀ ਬਸਤ੍ਰ ਓਢਾਏ ॥
ਅਨਦਿਨੁ ਕੀਰਤਨੁ ਹਰਿ ਗੁਨ ਗਾਏ ॥੨॥

ਤਿਨੋਂ ਨੇ ਅਪਨੇ ਸਰੀਰ ਕੋ ਅਨੇਕ ਪ੍ਰਕਾਰੋਂ ਕੇ ਇਹੀ ਬਸਤ੍ਰ (ਓਢਾਏ) ਪਹਰਾਏ ਹੈਂ ਜੋ ਦਿਨੇ ਰਾਤ੍ਰ ਹਰੀ ਕੇ ਗੁਣੋਂ ਕਾ ਗਾਇਨ ਕਰਤੇ ਹੈਂ॥੨॥

ਹਸਤੀ ਰਥ ਅਸੁ ਅਸਵਾਰੀ ॥
ਹਰਿ ਕਾ ਮਾਰਗੁ ਰਿਦੈ ਨਿਹਾਰੀ ॥੩॥

ਹਸਤੀ ਔ ਰਥ (ਅਸ) ਘੋੜੇ ਆਦਿਕੋਂ ਕੀ ਤਿਨੋਂ ਨੇ ਇਹੀ ਅਸਵਾਰੀ ਕਰੀ ਹੈ ਜੋ ਹਰੀ ਕਾ ਰਸਤਾ ਰਿਦੇ ਮੇਂ (ਨਿਹਾਰੀ) ਦੇਖਤੇ ਹੈਂ॥੩॥

ਮਨ ਤਨ ਅੰਤਰਿ ਚਰਨ ਧਿਆਇਆ ॥
ਹਰਿ ਸੁਖ ਨਿਧਾਨ ਨਾਨਕ ਦਾਸਿ ਪਾਇਆ ॥੪॥੨॥੫੬॥

ਮਨ ਤਨ ਕੇ ਅੰਤਰ ਜਿਨੋਂ ਨੇ ਹਰੀ ਕੇ ਚਰਨੋਂ ਕੋ ਧਿਆਇਆ ਹੈ॥ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨ ਹਰੀ ਕੇ ਦਾਸੋਂ ਨੇ ਸੁਖੋਂ ਕਾ ਨਿਧਾਨ ਪ੍ਰਭੂ ਪਾਇਆ ਹੈ॥੪॥੨॥੫੬॥

ਧਨਾਸਰੀ ਮਹਲਾ ੫ ॥
ਗੁਰ ਕੇ ਚਰਨ ਜੀਅ ਕਾ ਨਿਸਤਾਰਾ ॥
ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ ॥੧॥ ਰਹਾਉ ॥

ਹੇ ਭਾਈ ਗੁਰੋਂ ਕੇ ਚਰਨ ਹੀ ਜੀਵ ਕਾ ਨਿਸਤਾਰਾ ਕਰਨੇ ਹਾਰੇ ਹੈਂ ਜਿਨ ਗੁਰੋਂ ਨੇ ਇਹ ਸੰਸਾਰ ਸਮੁੰਦਰ ਸੇ ਜੀਵ ਕੋ ਖਿਨ ਮੈਂ ਤਾਰਿਆ ਹੈ॥੧॥

ਕੋਈ ਹੋਆ ਕ੍ਰਮ ਰਤੁ ਕੋਈ ਤੀਰਥ ਨਾਇਆ ॥
ਦਾਸੀਂ ਹਰਿ ਕਾ ਨਾਮੁ ਧਿਆਇਆ ॥੧॥

ਕੋਈ ਤੌ ਕਰਮੋਂ ਮੈਂ ਪ੍ਰੀਤ ਕਰਨੇ ਵਾਰਾ ਹੂਆ ਹੈ ਔਰ ਕੋਈ ਤੀਰਥੋਂ ਮੈਂ ਨਾਯਾ ਅਰਥਾਤ ਅਸਨਾਨ ਕਰਨੇ ਵਾਲਾ ਹੂਆ ਹੈ॥ ਪਰੰਤੂ ਪ੍ਰਭੂ ਕੇ ਦਾਸੋਂ ਨੇ ਤੋ ਹਰਿ ਨਾਮ ਕਾ ਧਿਆਵਣਾ ਹੀ ਕੀਆ ਹੈ॥

ਬੰਧਨ ਕਾਟਨਹਾਰੁ ਸੁਆਮੀ ॥
ਜਨ ਨਾਨਕੁ ਸਿਮਰੈ ਅੰਤਰਜਾਮੀ ॥੨॥੩॥੫੭॥

ਸਰਬ ਬੰਧਨੋਂ ਕੇ ਕਾਟਨੇ ਹਾਰਾ ਜੋ ਸ੍ਵਾਮੀ ਹੈ॥ ਸ੍ਰੀ ਗੁਰੂ ਜੀ ਕਹਿਤੇ ਹੈਂ ਹਰੀ ਕੇ ਜਨ ਤਿਸ ਅੰਤਰਯਾਮੀ ਕੌ ਹੀ ਸਿਮਰਤੇ ਹੈਂ॥੨॥੩॥੫੭॥

ਧਨਾਸਰੀ ਮਹਲਾ ੫ ॥
ਕਿਤੈ ਪ੍ਰਕਾਰਿ ਨ ਤੂਟਉ ਪ੍ਰੀਤਿ ॥
ਦਾਸ ਤੇਰੇ ਕੀ ਨਿਰਮਲ ਰੀਤਿ ॥੧॥ ਰਹਾਉ ॥

ਹੇ ਵਾਹਿਗੁਰੂ ਮੈਂ ਤੇਰੇ ਦਾਸ ਕੀ ਇਹੀ ਨਿਰਮਲ ਰੀਤ ਹੋਵੇ ਜੋ ਕਿਸੀ ਪ੍ਰਕਾਰ ਤੇਰੀ ਪ੍ਰੀਤੀ ਨ ਤੂਟੇ॥

ਜੀਅ ਪ੍ਰਾਨ ਮਨ ਧਨ ਤੇ ਪਿਆਰਾ ॥
ਹਉਮੈ ਬੰਧੁ ਹਰਿ ਦੇਵਣਹਾਰਾ ॥੧॥

ਜੀਵ ਔਰ ਪ੍ਰਾਣ ਮਨ ਧਨ ਤੇ ਭੀ ਤੂੰ ਹਮ ਕੌ ਪਿਆਰਾ ਹੈਂ॥ ਹੇ ਹਰੀ ਹਉਮੈ ਕੋ ਹੰਤਾ ਮਮਤਾ ਕੋ ਬੰਧ ਦੇਨਹਾਰਾ ਭਾਵ ਰੋਕਨ ਹਾਰਾ ਹੈਂ॥੧॥

ਚਰਨ ਕਮਲ ਸਿਉ ਲਾਗਉ ਨੇਹੁ ॥
ਨਾਨਕ ਕੀ ਬੇਨੰਤੀ ਏਹ ॥੨॥੪॥੫੮॥

ਆਪਕੇ ਚਰਨ ਕਮਲੋਂ ਸਾਥ ਮੇਰਾ ਪਰੇਮ ਲਾਗਾ ਰਹੇ॥ ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਦਾਸ ਕੀ ਏਹੀ ਬੇਨਤੀ ਹੈ॥੨॥੪॥੫੮॥

ੴ ਸਤਿਗੁਰ ਪ੍ਰਸਾਦਿ ॥

ਧਨਾਸਰੀ ਮਹਲਾ ੯ ॥

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਵਿਆਪਕ ਸਰੂਪ ਕੋ ਦ੍ਰਿਸਟਾਂਤੋਂ ਸਹਤ ਸਾਖਜਾਤ ਸਾਖੀ ਰੂਪ ਕਥਨ ਕਰਤੇ ਹੈਂ॥

ਕਾਹੇ ਰੇ ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥੧॥ ਰਹਾਉ ॥

ਹੇ ਭਾਈ ਬਨੋਂ ਕੇ ਬੀਚ ਤਿਸ ਵਾਹਿਗੁਰੂ ਕੋ ਕਿਸ ਵਾਸਤੇ ਖੋਜਨ (ਜਾਈ) ਜਾਤਾ ਹੈਂ॥ ਸਰਬ ਮੈਂ ਜੋ ਨਿਵਾਸ ਕਰਕੇ ਪੁਨਾ ਸਦਾ ਅਲੇਪ ਹੈ ਸੋ ਤੇਰੇ ਸਾਥ ਹੀ ਸਮਾਇ ਰਹਾ ਹੈ॥

ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥

ਜੈਸੇ ਫੂਲ ਮੈਂ (ਬਾਸੁ) ਸੁਗੰਧੀ ਵਸਤੀ ਹੈ ਔਰ ਜੈਸੇ (ਮੁਕਰ) ਸੀਸੇ ਮੈ ਮੁਖ ਕੀ (ਛਾਈ) ਛਾਇਆ ਹੋਤੀ ਹੈ॥

ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥੧॥

ਹੇ ਭਾਈ ਤੈਸੇ ਹੀ ਹਰੀ ਤੁਮਾਰੇ (ਘਟ) ਸਰੀਰ ਅੰਦਰ ਹੀ ਨਿਰੰਤਰ ਨਿਵਾਸ ਕਰਤਾ ਹੈ ਤਾਂ ਤੇ ਗੁਰੋਂ ਦ੍ਵਾਰੇ ਘਟਬੀਚ ਤੇ ਖੋਜ ਲੇਵੋ॥੧॥

ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥

ਅੰਤਰਿ ਬਾਹਿਰ ਤਿਸ ਏਕ ਬ੍ਰਹਮ ਕੌ ਹੀ ਸਰਬ ਬਿਆਪੀ ਜਾਣੋ ਇਹ ਗਿਆਨ ਕੀ ਸਿਖਯਾ ਹਮਕੋ ਸਤਿਗੁਰੋਂ ਨੇ ਬਤਾਈ ਹੈ॥

ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥੨॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਭਾਈ ਆਪਨਾ ਯਥਾਰਥ ਸਰੂਪ (ਚੀਨੇ) ਜਾਣੇ ਸੇ ਬਿਨਾ ਅੰਤਸਕਰਨ ਤੇ ਭ੍ਰਮ ਕੀ (ਕਾਈ) ਛਾਈ ਮਿਟਤੀ ਨਹੀਂ ਹੈਂ॥੨॥੧॥

ਪ੍ਰਸ਼ਨ: ਇਹ ਜੀਵ ਅਪਨੇ ਆਪਕੋ ਪਛਾਨਤਾ ਕਿਉਂ ਨਹੀਂ ਔਰ ਜਿਨੋਂ ਨੇ ਪਛਾਨਿਆ ਹੈ ਤਿਨ ਕੇ ਕਿਆ ਲਖਨ ਹੈਂ?

ਧਨਾਸਰੀ ਮਹਲਾ ੯ ॥

ਸਾਧੋ ਇਹੁ ਜਗੁ ਭਰਮ ਭੁਲਾਨਾ ॥
ਰਾਮ ਨਾਮ ਕਾ ਸਿਮਰਨੁ ਛੋਡਿਆ ਮਾਇਆ ਹਾਥਿ ਬਿਕਾਨਾ ॥੧॥ ਰਹਾਉ ॥

ਉਤ੍ਰ॥ ਹੇ ਭਾਈ ਏਹ ਸੰਪੂਰਨ ਜਗਤ ਭਰਮ ਕਰ ਭੂਲਾ ਹੂਆ ਹੈ ਕਿਉਂਕਿ ਰਾਮ ਨਾਮ ਕਾ ਸਿਮਰਨ ਕਰਨਾ ਇਸਨੇ ਤਿਆਗ ਦੀਆ ਹੈ ਔਰ ਮਾਯਾ ਕੇ ਹਾਥ ਬਿਕ ਰਹਾ ਹੈ॥੧॥

ਮਾਤ ਪਿਤਾ ਭਾਈ ਸੁਤ ਬਨਿਤਾ ਤਾ ਕੈ ਰਸਿ ਲਪਟਾਨਾ ॥

ਪੰਨਾ ੬੮੫

ਜੋਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ ॥੧॥

ਮਾਤ ਪਿਤਾ ਭਾਈ ਪੁਤ੍ਰ ਇਸਤ੍ਰੀ ਆਦੀ ਜੋ ਕੁਟੰਬ ਹੈ ਤਿਨ ਕੇ (ਰਸ) ਪ੍ਰੇਮ ਮੈਂ ਲਪਟਾਇ ਰਹਾ ਹੈ ਜੋਬਨ ਅਵਸਥਾ ਔਰ ਧਨ ਪੁਨਾ (ਪ੍ਰਭਤਾ) ਵਡਿਆਈ ਆਦਕੋ ਕੇ ਮਦ ਮੈਂ ਦਿਨੇ ਰਾਤ ਦਿਵਾਨਾ ਹੋ ਰਹਿਤਾ ਹੈ॥

ਦੀਨ ਦਇਆਲ ਸਦਾ ਦੁਖ ਭੰਜਨ ਤਾ ਸਿਉ ਮਨੁ ਨ ਲਗਾਨਾ ॥

ਦੀਨ ਦਿਆਲ ਸਦਾ ਦੁਖੋਂ ਕੇ ਦੂਰ ਕਰਨੇ ਹਾਰਾ ਜੋ ਵਾਹਿਗੁਰੂ ਹੈ ਤਿਸ ਕੇ ਸਾਥ ਇਸ ਜੀਵ ਨੇ ਮਨੁ ਨਹੀਂ ਲਗਾਯਾ ਹੈ॥

ਜਨ ਨਾਨਕ ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ ॥੨॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਕ੍ਰੋੜੋਂ ਜਨੋਂ ਮੇਂ ਸੇ ਕਿਸੀ ਵਿਰਲੇ ਹੀ ਨੇ ਗੁਰੋਂ ਕੇ ਸਨਮੁਖ ਹੋ ਕਰ ਅਪਨਾ ਯਥਾਰਥ ਸਰੂਪ ਪਹਿਚਾਨਿਆ ਹੈ॥੨॥੨॥

ਧਨਾਸਰੀ ਮਹਲਾ ੯ ॥

ਸਿਖੋਂ ਨੇ ਹਾਥ ਜੋੜ ਕਰ ਸਤਿਗੁਰੋਂ ਸੇ ਪੂਛਾ ਹੈ ਭਗਵਾਨ ਜੋਗੀ ਔ ਅਜੋਗੀ ਕੇ ਲਖਣ ਕਵਨ ਹੈਂ ਤਿਸ ਕੇ ਪਰਥਾਇ ਕਹਿਤੇ ਹੈਂ॥

ਤਿਹ ਜੋਗੀ ਕਉ ਜੁਗਤਿ ਨ ਜਾਨਉ ॥

ਲੋਭ ਮੋਹ ਮਾਇਆ ਮਮਤਾ ਫੁਨਿ ਜਿਹ ਘਟਿ ਮਾਹਿ ਪਛਾਨਉ ॥੧॥ ਰਹਾਉ ॥

ਹੇ ਭਾਈ ਤਿਸ ਜੋਗੀ ਕੋ ਵਾਹਿਗੁਰੂ ਸਾਥਿ (ਜੁਗਤਿ) ਜੁੜਿਆ ਹੂਆ ਨ ਜਾਣੋਂ ਕਿਉਂਕਿ ਮਾਯਾ ਕੀ ਮਮਤਾ ਪੁਨਾ ਲੋਭ ਮੋਹ ਆਦੀ ਵਿਕਾਰੋਂ ਕਾ ਸਮਦਾਇ ਜਿਸਕੇ (ਘਟਿ) ਅੰਤਸਕਰਣ ਮੈਂ ਸਮਾਇ ਰਹਾ ਹੈ॥੧॥

ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ ॥

ਜਿਸਕੇ ਮਨ ਮੈਂ ਪਰਾਈ ਨਿੰਦਾ ਔਰ ਉਸਤਤਿ ਦੋਨੋਂ ਨਹੀਂ ਔਰ ਸੂਰਨ ਪੁਨਾ ਲੋਹੇ ਕੋ ਸਮਾਨ ਦੇਖਤਾ ਹੈ॥

ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ ॥੧॥

ਪੁਨਾ ਜੋ ਹਰਖ ਸੋਗ ਤੇ ਅਤੀਤ ਰਹੇ ਭਾਵ ਦੁਖ ਸੁਖ ਮੈਂ ਸਮਾਨ ਹੋਇ ਤਿਸ ਕੋ ਜੋਗੀ ਉਚਾਰਨ ਕਰੀਤਾ ਹੈ॥੨॥

ਚੰਚਲ ਮਨੁ ਦਹ ਦਿਸਿ ਕਉ ਧਾਵਤ ਅਚਲ ਜਾਹਿ ਠਹਰਾਨੋ ॥

ਇਹ ਚੰਚਲ ਮਨ ਜੋ ਦਸੋਂ ਦਿਸਾ ਮੈਂ ਸੰਕਲਪੋਂ ਦਵਾਰਾ ਧਾਵਤਾ ਹੈ ਇਸ ਮਨ ਕੋ ਜਿਸ ਜਨ ਨੇ ਅਚਲ ਸਰੂਪ ਮੈਂ ਇਸਥਿਤ ਕੀਆ ਹੈ॥

ਕਹੁ ਨਾਨਕ ਇਹ ਬਿਧਿ ਕੋ ਜੋ ਨਰੁ ਮੁਕਤਿ ਤਾਹਿ ਤੁਮ ਮਾਨੋ ॥੨॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਭਾਈ ਇਸ ਪ੍ਰਕਾਰ ਕਾ ਜੋ ਪੁਰਸ ਹੈ ਤਿਸ ਕੋ ਤੁਮ ਮੁਕਤਿ ਸਰੂਪ ਰਿਦੇ ਮੈਂ ਮਾਨੋ॥੨॥੩॥

ਧਨਾਸਰੀ ਮਹਲਾ ੯ ॥

ਬੇਨਤੀ ਕਾ ਪ੍ਰਕਾਰ ਉਚਾਰਨ ਕਰਤੇ ਹੈਂ॥

ਅਬ ਮੈ ਕਉਨੁ ਉਪਾਉ ਕਰਉ ॥

ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉ ਨਿਧਿ ਪਾਰਿ ਪਰਉ ॥੧॥ ਰਹਾਉ ॥

ਹੇ ਅਕਾਲ ਪੁਰਖ ਅਬ ਮੈਂ ਕਉਨ ਉਪਾਵ ਕਰਉ। ਜਿਸ ਪ੍ਰਕਾਰ ਮੇਰੇ ਮਨ ਕਾ ਸੰਸਾ (ਚੂਕੈ) ਦੂਰ ਹੋਵੈ ਔਰ ਸੰਸਾਰ ਸਮੁੰਦ੍ਰ ਸੇ ਪਾਰ ਹੋਇ ਜਾਵੋਂ॥੧॥

ਜਨਮੁ ਪਾਇ ਕਛੁ ਭਲੋ ਨ ਕੀਨੋ ਤਾ ਤੇ ਅਧਿਕ ਡਰਉ ॥

ਇਹ ਮਨੁਖ ਜਨਮ ਪਾਇ ਕਰਕੇ ਮੈਂ ਰੰਚਕ ਮਾਤ੍ਰ ਭੀ ਭਲਾ ਅਰਥਾਤ ਸੁਭ ਕਰਮ ਨਹੀਂ ਕੀਆ ਹੈ ਤਿਸੀਤੇ ਮੈਂ ਰਿਦੇ ਬੀਚ ਅਧਕ ਭੈ ਕਰਤਾ ਹੂੰ॥

ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ ਯਹ ਜੀਅ ਸੋਚ ਧਰਉ ॥੧॥

ਹੇ ਹਰੀ ਮਨ ਬਚ ਕ੍ਰਮ ਕਰਕੇ ਤੇਰੇ ਗੁਣ ਨਹੀਂ ਗਾਏ ਹੈਂ ਇਹੀ ਮੈਂ ਅਪਨੇ ਜੀਅ ਮੈਂ (ਸੋਚ) ਚਿੰਤਾ ਧਰਤਾ ਹੂੰ॥੧॥

ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ ਪਸੁ ਜਿਉ ਉਦਰੁ ਭਰਉ ॥

ਗੁਰੋਂ ਕੀ (ਮਤਿ) ਸਿਖ੍ਯਾ ਸੁਣ ਕਰ ਭੀ ਮੇਰੇ ਰਿਦੇ ਮੇਂ ਕੁਛ ਗਿਆਨ ਉਤਪਤਿ ਨਹੀਂ ਭਯਾ ਭਾਵ ਸੇ ਸੋ ਗੁਰ ਸਿਖ੍ਯਾ ਧਾਰਨ ਨਹੀਂ ਕਰੀ ਅਰ ਪਸ਼ੂ ਵਤ ਨਿਤ ਅਪਨੇ ਉਦਰ ਕੇ ਤਾਈਂ ਭਰਤਾ ਹੂੰ॥

ਕਹੁ ਨਾਨਕ ਪ੍ਰਭ ਬਿਰਦੁ ਪਛਾਨਉ ਤਬ ਹਉ ਪਤਿਤ ਤਰਉ
॥੨॥੪॥੯॥੯॥੧੩॥੫੮॥੪॥੯੩॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਤੁਮ ਅਪਨਾ ਪਤਤਿ ਪਾਵਨ ਬਿਰਦ ਪਛਾਨੋ ਤਬ ਮੈਂ ਪਾਪੀ ਇਸ ਸੰਸਾਰ ਸਮੁੰਦ੍ਰ ਸੇ ਤਰ ਜਾਊਂ ਭਾਵ ਸੇ ਤੇਰੀ ਸਰਨ ਹੂਆ ਹੂੰ ਤੂੰ ਹੀ ਕਲ੍ਯਾਨ ਕਰੇਂਗਾ॥੨॥੪॥੯॥੯॥੧੩॥੫੮॥੪॥੯੩॥

ਸ੍ਰੀ ਗੁਰੂ ਨਾਨਕ ਸਾਹਿਬ ਜੀ ਗੁਰਮੁਖੋਂ ਕੋ ਹੰਸ ਰੂਪ ਔ ਮਨਮੁਖੋਂ ਕੋ ਬਗਲਾ ਰੂਪੁ ਕਹ ਕਰ ਤਿਨ ਕੋ ਹਾਨ ਲਾਭ ਉਚਾਰਨ ਕਰਤੇ ਹੈਂ॥

ਧਨਾਸਰੀ ਮਹਲਾ ੧ ਘਰੁ ੨ ਅਸਟਪਦੀਆ

ੴ ਸਤਿਗੁਰ ਪ੍ਰਸਾਦਿ ॥

ਗੁਰੁ ਸਾਗਰੁ ਰਤਨੀ ਭਰਪੂਰੇ ॥

ਹੇ ਭਾਈ ਗੁਰੂ ਰੂਪ (ਸਾਗਰ) ਮਾਨ ਸਰੋਵਰ ਸੁਭ ਗੁਣੋਂ ਰੂਪੀ ਰਤਨੋਂ ਕਰਕੇ ਪੂਰਨ ਹੈ॥

ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ ॥
ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ ॥

ਤਹਾਂ ਤੇ ਅੰਮ੍ਰਿਤ ਰੂਪ ਗੁਣੋਂ ਕੋ ਸੰਤ ਰੂਪੀ ਹੰਸ ਚੁਗਤੇ ਹੈਂ ਭਾਵ ਸੇ ਔਗੁਣੋਂ ਕੋ ਤਿਆਗ ਕਰਕੇ ਗੁਣ ਗ੍ਰਹਣ ਕਰਤੇ ਹੈਂ॥ ਪੁਨਾ ਤਿਸ ਚੋਗ ਵਾ ਸਤਿਗੁਰ ਸਰੋਵਰ ਸੇ ਦੂਰ ਨਹੀਂ ਹੋਤੇ ਹੈਂ ਹਰੀ ਕੇ (ਰਸੁ) ਪ੍ਰੇਮ ਕਾ ਚੋਗ ਚੁਗਤੇ ਹੈਂ ਇਸੀ ਤੇ ਪ੍ਰਭੂ ਕੌ ਭਾਵਤੇ ਹੈਂ॥

ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ ॥੧॥

ਸਤਸੰਗ ਰੂਪੀ ਸਰੋਵਰ ਮੈਂ ਜਾਕਰ ਜਗ੍ਯਾਸੀ ਰੂਪੁ ਹੰਸ ਪ੍ਰਾਨੋਂ ਕਾ ਪਤੀ ਜੋ ਹਰੀ ਹੈ ਤਿਸ ਕੋ ਪਾਇ ਲੇਤਾ ਹੈ॥੧॥

ਕਿਆ ਬਗੁ ਬਪੁੜਾ ਛਪੜੀ ਨਾਇ ॥
ਕੀਚੜਿ ਡੂਬੈ ਮੈਲੁ ਨ ਜਾਇ ॥੧॥ ਰਹਾਉ ॥

ਜੋ ਕੁਸੰਗ ਰੂਪੀ ਛਪੜੀ ਮੈ ਨਾਤਾ ਹੈ ਸੋ ਮਨਮੁਖ ਦੰਭੀ ਬਗਲਾ ਕਿਆ ਹੈ ਅਰਥਾਤ ਤੁਛ ਹੈ। ਪੁਨਾ ਕਰਮੋਂ ਰੂਪੀ ਚਿਕੜ ਮੈਂ ਡੁਬਤਾ ਹੈ॥ ਤਿਸੀ ਤੇ ਤਿਸ ਕੀ ਰਾਗ ਦ੍ਵੈਖ ਰੂਪੀ ਮੈਲ ਨਹੀਂ ਜਾਤੀ ਹੈ॥੧॥

ਰਖਿ ਰਖਿ ਚਰਨ ਧਰੇ ਵੀਚਾਰੀ ॥

(ਵੀਚਾਰੀ) ਵੀਚਾਰਵਾਨ ਪੁਰਸ ਮਨ ਰੂਪੀ ਚਰਨੋਂ ਕੌ ਔ ਵਿਖਯੋਂ ਸੇ (ਰਖਿ ਰਖਿ) ਬਚਾਇ ਕਰਕੇ ਧਰਤੇ ਹੈਂ ਭਾਵ ਪ੍ਰਵਿਰਤ ਹੋਤੇ ਹੈਂ ਵਾ ਵਿਚਾਰਵਾਨ ਪੁਰਖ ਜੋ ਹੈਂ ਸੋ ਜੰਤ ਕੇ ਮਰਣ ਕੇ ਭੈ ਸੇ ਚਰਣ ਕੋ ਰਖ ਰਖ ਭਾਵ ਦੇਖ ਦੇਖ ਧਰਤਾ ਹੈ॥

ਦੁਬਿਧਾ ਛੋਡਿ ਭਏ ਨਿਰੰਕਾਰੀ ॥

ਸੰਤ ਜਨ ਦੁਬਿਧਾ ਕੋ ਛੋਡ ਕਰਕੇ ਇਕ (ਨਿਰੰਕਾਰੀ) ਨਿਰੰਕਾਰ ਕੇ ਹੀ ਹੋਇ ਰਹੇ ਹੈਂ॥

ਮੁਕਤਿ ਪਦਾਰਥੁ ਹਰਿ ਰਸ ਚਾਖੇ ॥
ਆਵਣ ਜਾਣ ਰਹੇ ਗੁਰਿ ਰਾਖੇ ॥੨॥

ਤਿਨੋਂ ਨੇ ਹਰੀ ਕਾ (ਰਸੁ) ਪ੍ਰੇਮ (ਚਾਖੇ) ਧਾਰਨੇ ਤੇ ਮੁਕਤਿ ਪਦਾਰਥ ਪਾਇਆ ਹੈ ਵਾ ਮੁਕਤਿ ਪਦਾਰਥ ਕੋ ਪਾਇ ਕਰ ਭੀ ਹਰੀ ਨਾਮ ਕੇ ਅਨੰਦ ਕੋ ਭੋਗਤੇ ਹੈਂ ਸੋ ਪੁਰਸ ਸਤਿਗੁਰੋਂ ਨੇ ਦੁਖੋਂ ਸੇ ਰਾਖੇ ਹੈਂ ਤਿਸੀ ਤੇ ਤਿਨ ਕੇ ਜਨਮ ਮਰਨ ਰੂਪੀ ਆਵਣ ਜਾਣ ਰਹੇ ਭਾਵ ਦੂਰ ਭਏ ਹੈਂ॥੨॥

ਸਰਵਰ ਹੰਸਾ ਛੋਡਿ ਨ ਜਾਇ ॥
ਪ੍ਰੇਮ ਭਗਤਿ ਕਰਿ ਸਹਜਿ ਸਮਾਇ ॥

ਤਿਸ ਸਤਸੰਗ ਸਰੋਵਰ ਕੋ ਜਗਜਾਸੀ ਹੰਸ ਤਿਆਗ ਕਰਕੇ ਜਾਤੇ ਨਹੀਂ ਹੈ ਪਰੇਮਾ ਭਗਤੀ ਕਰਕੇ ਵੁਹ (ਸਹਜਿ) ਸਾਤਿ ਪਦ ਮੈਂ ਸਮਾਏ ਹੈਂ॥

ਸਰਵਰ ਮਹਿ ਹੰਸੁ ਹੰਸ ਮਹਿ ਸਾਗਰੁ ॥
ਅਕਥ ਕਥਾ ਗੁਰ ਬਚਨੀ ਆਦਰੁ ॥੩॥

ਸਤਸੰਗ ਸਰੋਵਰ ਮੈਂ ਬਿਬੇਕੀ ਹੰਸ ਵਸਤਾ ਹੈ ਔ ਤਿਸੀ ਹੰਸ ਕੇ ਰਿਦੇ ਮੈਂ ਸਤਿਸੰਗ ਵਾ ਗੁਰੂ ਸਾਗਰ ਰਹਿਤਾ ਹੈਂ ਕਿਉਂਕਿ ਜੋ ਹਰੀ ਕੀ ਅਕਥ ਕਥਾ ਹੈ ਤਿਸ ਕਾ ਗੁਰਵਾਕ ਦ੍ਵਾਰਾ ਸੋ ਹੰਸ ਜਨ ਆਦਰ ਕਰਤਾ ਹੈ ਭਾਵ ਮਾਨਤਾ ਹੈ॥੩॥

ਸੁੰਨ ਮੰਡਲ ਇਕੁ ਜੋਗੀ ਬੈਸੇ ॥
ਨਾਰਿ ਨ ਪੁਰਖੁ ਕਹਹੁ ਕੋਊ ਕੈਸੇ ॥

ਤਾਂਤੇ ਤਿਸ (ਸੁੰਨ ਮੰਡਲ) ਅਫੁਰ ਸਰੂਪ ਮੈਂ ਕੋਈ ਇਕ ਵਿਰਲੇ ਜੋਗੀ ਜਨ ਇਸਥਿਤ ਹੂਏ ਹੈਂ ਤਹਾਂ ਨਾ ਮਨੁਖ ਔਰ ਨਾ ਇਸਤ੍ਰੀ ਹੈ ਭਾਵ ਸਰਬ ਰੂਪ ਏਕ ਹਰੀ ਹੈ ਤਾਂ ਤੇ ਤਿਸ ਕੋ ਕੋਈ ਕੈਸੇ ਕਰ ਕਹੇ ਭਾਵ ਕਹਾ ਨਹੀਂ ਜਾਤਾ ਹੈ॥

ਤ੍ਰਿਭਵਣ ਜੋਤਿ ਰਹੇ ਲਿਵ ਲਾਈ ॥
ਸੁਰਿ ਨਰ ਨਾਥ ਸਚੇ ਸਰਣਾਈ ॥੪॥

ਜੋ ਜੋਤੀ ਸਰੂਪ ਤੀਨ ਭਵਨ ਮੈਂ ਵਿਆਪਕ ਹੈ ਤਿਨੋਂ ਨੇ ਤਿਸੀ ਮੈਂ ਬ੍ਰਿਤੀ ਲਗਾਈ ਹੈ (ਸੁਰਿ) ਦੇਵਤੇ (ਨਰ) ਮਨੁਖ ਔਰਨੌਂ ਨਾਥ ਆਦੀ ਸਭ ਤਿਸ ਸਚੇ ਕੀ ਸਰਣਾਈ ਹੈਂ॥੪॥

ਆਨੰਦ ਮੂਲੁ ਅਨਾਥ ਅਧਾਰੀ ॥
ਗੁਰਮੁਖਿ ਭਗਤਿ ਸਹਜਿ ਬੀਚਾਰੀ ॥

ਪੁਨਾ ਸੋ ਕੈਸਾ ਹੈ ਅਨੰਦ ਕਾ ਮੂਲ ਭਾਵ ਜਿਸਕੇ ਅਨੰਦ ਕੀ ਲੇਸ ਕੋ ਪਾਇ ਕਰ ਸਰਬ ਆਨੰਦੀ ਹੋ ਰਹੇ ਹੈਂ ਸੋ ਆਪ ਅਨਾਥ ਹੈ ਅਰ ਸਰਬ ਕਾ (ਅਧਾਰੀ) ਆਸਰਾ ਰੂਪ ਹੈ ਗੁਰਮੁਖਿ ਜਨ ਤਿਸ ਕੀ ਭਗਤੀ ਕਰਕੇ ਸਹਜੇ ਹੀ ਵੀਚਾਰਵਾਨ ਹੋਇ ਜਾਤੇ ਹੈਂ॥

ਭਗਤਿ ਵਛਲ ਭੈ ਕਾਟਣਹਾਰੇ ॥
ਹਉਮੈ ਮਾਰਿ ਮਿਲੇ ਪਗੁ ਧਾਰੇ ॥੫॥

ਜਿਨੋਂ ਨੇ ਸਤਿਸੰਗ ਮਾਰਗ ਮੈਂ ਪਗ ਧਾਰੇ ਹੈਂ ਸੋਈ ਗੁਰਮੁਖਿ ਹਉਮੈਂ ਕੋ ਮਾਰ ਕਰ ਤਿਸ ਭਗਤੋਂ ਕੇ ਪਿਆਰੇ ਭੈ ਕੇ ਕਾਟਣੇ ਅਰਥਾਤ ਦੂਰ ਕਰਨੇ ਹਾਰੇ ਵਾਹਿਗੁਰੂ ਕੋ ਮਿਲੇ ਹੈਂ॥੫॥ ਅਬ ਮਨਮੁਖੋਂ ਕੀ ਦਸਾ ਕਹਿਤੇ ਹੈਂ॥

ਅਨਿਕ ਜਤਨ ਕਰਿ ਕਾਲੁ ਸੰਤਾਏ ॥
ਮਰਣੁ ਲਿਖਾਇ ਮੰਡਲ ਮਹਿ ਆਏ ॥

ਅਨੇਕ ਯਤਨੋਂ ਕੇ ਕਰਨੇ ਕਰਕੇ ਭੀ ਮਨਮੁਖ ਕਾਲ ਨੇ ਸੰਤਾਏ ਹੈਂ॥ ਭਾਵ ਦੁਖੀ ਕੀਏ ਹੈਂ ਕਿਉਂਕਿ ਇਹ ਸੰਪੂਰਨ ਜੀਵ ਮਰਣ ਲਿਖਾਇ ਕਰ ਪ੍ਰਿਥਵੀ ਮੰਡਲ ਮੈਂ ਆਏ ਹੈਂ॥

ਪੰਨਾ ੬੮੬

ਜਨਮੁ ਪਦਾਰਥੁ ਦੁਬਿਧਾ ਖੋਵੈ ॥
ਆਪੁ ਨ ਚੀਨਸਿ ਭ੍ਰਮਿ ਭ੍ਰਮਿ ਰੋਵੈ ॥੬॥

ਸੋ ਮਨਮੁਖ (ਦੁਬਿਧਾ) ਦ੍ਵੈਤ ਭਾਵ ਕਰਕੇ ਜਨਮ ਪਦਾਰਥ ਕੋ ਖੋਇ ਲੇਤੇ ਹੈਂ॥ ਗੁਰੋਂ ਦ੍ਵਾਰੇ ਅਪਨਾ ਯਥਾਰਥ ਸਰੂਪ ਨਹੀਂ ਜਾਨਤੇ ਤਿਸੀ ਤੇ ਜੋਨੀਓਂ ਮੈਂ ਭਰਮ ਭਰਮ ਕਰ ਰੋਵਤੇ ਹੈਂ॥੬॥

ਕਹਤਉ ਪੜਤਉ ਸੁਣਤਉ ਏਕ ॥
ਧੀਰਜ ਧਰਮੁ ਧਰਣੀਧਰ ਟੇਕ ॥

ਵਹੁ ਗੁਰਮੁਖ ਐਸੇ ਜਾਨਤੇ ਹੈਂ ਕਹਣੇ ਵਾਲਾ ਔ ਪੜ੍ਹਨੇ ਵਾਲਾ ਔ ਸੁਣਨੇ ਹਾਰਾ ਏਕ ਵਾਹਿਗੁਰੂ ਹੈ ਭਾਵ ਸਰਬ ਰੂਪ ਵਹੀ ਹੈ ਵਾ ਵੁਹ ਗੁਰਮੁਖ ਤਿਸ ਏਕ ਕਾ ਹੀ ਜਸ ਕਹਣਾ ਔਰ ਪੜ੍ਹਨਾ ਸੁਣਨਾ ਕਰਤੇ ਹੈਂ ਕਿਉਂਕਿ ਤਿਨੋਂ ਨੇ ਧੀਰਜ ਔ ਧਰਮ ਕੋ ਧਾਰ ਕਰ (ਧਰਣੀਧਰ) ਵਾਹਿਗੁਰੂ ਕੀ (ਟੇਕ) ਸਰਣ ਲਈ ਹੈ॥

ਜਤੁ ਸਤੁ ਸੰਜਮੁ ਰਿਦੈ ਸਮਾਏ ॥
ਚਉਥੇ ਪਦ ਕਉ ਜੇ ਮਨੁ ਪਤੀਆਏ ॥੭॥

ਜੇਕਰ (ਚੌਥੇ) ਤੁਰੀਆ ਪਦੁ ਕੋ ਅੰਤਸ਼ਕਰਨ ਮੈਂ ਪਤੀਆਏ ਤਉ ਰਿਦੇ ਮੈਂ ਜਤ ਸਤ ਸੰਜਮ ਆਦੀ ਸ਼ੁਭ ਗੁਣ ਸਮਾਵਤੇ ਹੈਂ॥

ਸਾਚੇ ਨਿਰਮਲ ਮੈਲੁ ਨ ਲਾਗੈ ॥
ਗੁਰ ਕੈ ਸਬਦਿ ਭਰਮ ਭਉ ਭਾਗੈ ॥

ਸਚੇ ਕੋ ਪਾਇਕਰ ਜੋ ਜਨ ਨਿਰਮਲ ਹੁਏ ਹੈਂ ਤਿਨ ਕੋ ਕੋਈ ਪਾਪ ਰੂਪ ਮੈਲ ਲਾਗਤੀ ਨਹੀਂ ਕਿਉਂਕਿ ਗੁਰੋਂ ਕੇ (ਸਬਦਿ) ਉਪਦੇਸ ਕਰਕੇ ਤਿਨ ਕੇ ਭਰਮ ਭੈ ਆਦਿ ਬਿਕਾਰ ਭਾਗ ਗਏ ਹੈਂ॥

ਸੂਰਤਿ ਮੂਰਤਿ ਆਦਿ ਅਨੂਪੁ ॥
ਨਾਨਕੁ ਜਾਚੈ ਸਾਚੁ ਸਰੂਪੁ ॥੮॥੧॥

ਐਸਾ ਵਾਹਿਗੁਰੂ ਜੋ ਸੁੰਦ੍ਰ ਸਰੂਪ ਵਾਲਾ ਸਰਬ ਕੀ ਆਦ ਔ ਅਨੂਪ ਹੈ॥ ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਤਿਸ ਸਾਚ ਸਰੂਪ ਤੇ ਸਚਾ ਨਾਮ ਹੀ (ਜਾਚੈ) ਮਾਂਗਤਾ ਹੂੰ॥੮॥੧॥

ਕਿਸੀ ਸਿਖ ਨੇ ਪ੍ਰਸ਼ਨ ਕੀਆ ਕਈ ਪੁਰਸੋਂ ਕੋ ਜਪ ਤਪ ਆਦੀ ਕਰਨੇ ਸੇ ਸਰਗੁਣ ਮੂਰਤੀ ਕਾ ਪ੍ਰਤਖ੍ ਦਰਸ਼ਨ ਹੂਆ ਪਰੰਤੂ ਫੇਰ ਭੀ ਤਿਨ ਕੋ ਸਤਿਸੰਗ ਔ ਸਤਗੁਰੋਂ ਬਿਨਾ ਹਰੀ ਮੈਂ ਅਭੇਦਤਾ ਨਾ ਹੋਈ ਤਿਸ ਕਾ ਕਿਆ ਕਾਰਨ ਹੈ? ਤਿਸ ਪਰਥਾਇ ਸਤਿਗੁਰ ਉਚਾਰਨ ਕਰਤੇ ਹੈਂ॥

ਧਨਾਸਰੀ ਮਹਲਾ ੧ ॥

ਸਹਜਿ ਮਿਲੈ ਮਿਲਿਆ ਪਰਵਾਣੁ ॥
ਨਾ ਤਿਸੁ ਮਰਣੁ ਨ ਆਵਣੁ ਜਾਣੁ ॥

ਜੋ ਪੁਰਸ ਗੁਰੋਂ ਸੇ (ਸਹਜਿ) ਗਿਆਨ ਪਾਕਰ ਹਰੀਕੋ ਮਿਲਾ ਹੈ ਸੋਈ ਮਿਲਾਪ ਪ੍ਰਵਾਨ ਭਾਵ ਸਫਲ ਹੋਤਾ ਹੈ ਤਿਸ ਮਿਲਾਪ ਵਾਲੇ ਕੌ ਨਾ ਤੋ ਜਨਮ ਮ੍ਰਿਤੂ ਹੀ ਹੋਤਾ ਹੈ ਔਰ ਨਾ ਜੋਨੀਓਂ ਮੈਂ ਆਵਣਾ ਜਾਣਾ ਹੋਤਾ ਹੈ ਵਾ ਮਨ ਦਾ ਆਵਣ ਜਾਣ ਨਹੀਂ ਹੋਤਾ ਭਾਵ ਸੰਕਲਪ ਮਿਟ ਜਾਤੇ ਹੈਂ॥

ਠਾਕੁਰ ਮਹਿ ਦਾਸੁ ਦਾਸ ਮਹਿ ਸੋਇ ॥
ਜਹ ਦੇਖਾ ਤਹ ਅਵਰੁ ਨ ਕੋਇ ॥੧॥

ਵ੍ਹ ਦਾਸ ਠਾਕਰ ਮੈਂ ਰਹਿਤੇ ਹੈਂ ਸੋ ਠਾਕਰ ਦਾਸੋਂ ਮੈਂ ਰਹਿਤਾ ਹੈ ਭਾਵ ਅਭੇਦ ਹੋ ਜਾਤਾ ਹੈ ਤਿਨੋਂ ਨੇ ਜਹਾਂ ਦੇਖਾ ਤਹਾਂ ਵਾਹਿਗੁਰੂ ਬਿਨਾਂ ਔਰ ਕੋਈ ਨਹੀਂ ਦੇਖਾ ਹੈ ਭਾਵ ਸੇ ਬ੍ਰਹਮ ਦ੍ਰਿਸਟੀ ਭਈ ਹੈ॥

ਗੁਰਮੁਖਿ ਭਗਤਿ ਸਹਜ ਘਰੁ ਪਾਈਐ ॥
ਬਿਨੁ ਗੁਰ ਭੇਟੇ ਮਰਿ ਆਈਐ ਜਾਈਐ ॥੧॥ ਰਹਾਉ ॥

ਹੇ ਭਾਈ ਗੁਰੋਂ ਦ੍ਵਾਰੇ ਭਗਤੀ ਕਰਨੇ ਸੇ ਹੀ (ਸਹਜ) ਗਿਆਨ ਵਾ ਸਤਿ ਸਰੂਪ ਰਿਦੇ ਘਰ ਮੈਂ ਪਾਈਤਾ ਹੈ॥ ਔਰ ਗੁਰੋਂ ਕੇ ਮਿਲੇ ਬਿਨਾਂ ਜਨਮ ਮ੍ਰਿਤ ਹੋ ਕਰ ਸੰਸਾਰ ਮੈਂ ਆਵੀ ਜਾਵੀਤਾ ਹੈ ਭਾਵ ਜਨਮੋਂ ਮੈਂ ਪੜੀਤਾ ਹੈ॥

ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ ॥
ਅਕਥੁ ਕਥਾਵੈ ਸਬਦਿ ਮਿਲਾਵੈ ॥

ਤਾਂਤੇ ਹੇ ਭਾਈ ਸੋਈ ਗੁਰ ਧਾਰਨ ਕਰੋ ਜੋ ਸਚ ਸਰੂਪ ਕੌ ਰਿਦੇ ਮੈਂ ਦ੍ਰਿੜ ਕਰਵਾਇ ਦੇਵੈ ਪੁਨਾ ਜੋ (ਅਕਥੁ) ਵਾਹਿਗੁਰੂ ਕੀ ਕਥਾ ਕੋ ਤੁਮ ਸੇ ਕਥਨ ਕਰਾਵੈ ਪੁਨਾ (ਸਬਦਿ) ਬ੍ਰਹਮ ਮੈਂ ਮਿਲਾਇ ਦੇਵੈ॥

ਹਰਿ ਕੇ ਲੋਗ ਅਵਰ ਨਹੀ ਕਾਰਾ ॥
ਸਾਚਉ ਠਾਕੁਰੁ ਸਾਚੁ ਪਿਆਰਾ ॥੨॥

ਜੋ ਹਰੀ ਕੇ ਸੰਤ ਹੈਂ ਤਿਨੋਂ ਕੋ ਔਰ ਕਾਰ ਕੋਈ ਨਹੀਂ ਹੈ ਜੋ ਸਚਾ ਠਾਕਰ ਹੈ ਤਿਨ ਕੋ ਸਚਾ ਪਿਆਰਾ ਹੈ॥੨॥

ਤਨ ਮਹਿ ਮਨੂਆ ਮਨ ਮਹਿ ਸਾਚਾ ॥
ਸੋ ਸਾਚਾ ਮਿਲਿ ਸਾਚੇ ਰਾਚਾ ॥

ਜਿਸਕੇ (ਤਨ) ਸਰੀਰ ਮੈਂ ਮਨ ਹੈ ਭਾਵ ਸੇ ਮਨ ਕੋ ਅੰਤਰ ਮੁਖ ਕੀਆ ਹੈ ਔਰ ਮਨ ਮੈਂ ਸਾਚ ਵਿਵੇਕ ਵਾ ਧਿਆਨ ਧਾਰਨ ਕੀਆ ਹੈ ਸੋ ਸਚਾ ਪੁਰਸ (ਸਚੇ) ਵਾਹਿਗੁਰੂ ਕੇ ਸਾਥ ਮਿਲਕਰ ਤਿਸ ਕੇ ਸਾਥ (ਰਾਚਾ) ਅਭੇਦ ਹੂਆ ਹੈ॥

ਸੇਵਕੁ ਪ੍ਰਭ ਕੈ ਲਾਗੈ ਪਾਇ ॥
ਸਤਿਗੁਰੁ ਪੂਰਾ ਮਿਲੈ ਮਿਲਾਇ ॥੩॥

ਵ੍ਹ ਸੇਵਕ ਇਸ ਪ੍ਰਕਾਰ ਪ੍ਰਭੂ ਕੇ ਚਰਨੋਂ ਮੈਂ ਲਾਗਤਾ ਹੈ ਜਿਸਕੋ (ਪੂਰਾ) ਬ੍ਰਹਮ ਸ੍ਰੋਤ੍ਰੀ ਬ੍ਰਹਮ ਨੇਸਟੀ ਸਤਿਗੁਰ ਮਿਲੇ ਵ੍ਹ ਔਰੋਂ ਕੋ ਭੀ ਹਰੀ ਸਾਥ ਮਿਲਾਇ ਦੇਤਾ ਹੈ॥੩॥

ਆਪਿ ਦਿਖਾਵੈ ਆਪੇ ਦੇਖੈ ॥
ਹਠਿ ਨ ਪਤੀਜੈ ਨਾ ਬਹੁ ਭੇਖੈ ॥

ਆਪ ਹੀ ਵਾਹਿਗੁਰੂ ਰੂਪ ਹੋਇ ਕਰ ਅਪਨਾ ਸਰੂਪ ਦਿਖਾਵਤਾ ਹੈ ਔਰ ਆਪ ਹੀ ਜਗਯਾਸੀ ਰੂਪ ਹੋਇ ਕਰਕੇ ਆਪ ਕੋ ਦੇਖਤਾ ਹੈ ਔਰ ਨਾ ਤੋ ਪ੍ਰੇਮ ਸੇ ਬਿਨਾ ਹਠ ਕਰ ਜਪ ਤਪ ਆਦੀ ਸਾਧਨੋਂ ਸੇ ਔਰ ਨਾ ਬਹੁਤ ਭੇਖੋਂ ਕਰਕੇ ਪਤੀਆਵਤਾ ਹੈ ਅਰਥਾਤ ਪ੍ਰਸੰਨ ਹੋਤਾ ਹੈ॥

ਘੜਿ ਭਾਡੇ ਜਿਨਿ ਅੰਮ੍ਰਿਤੁ ਪਾਇਆ ॥
ਪ੍ਰੇਮ ਭਗਤਿ ਪ੍ਰਭਿ ਮਨੁ ਪਤੀਆਇਆ ॥੪॥

ਜਿਸਨੇ ਸਰੀਰ ਰੂਪੀ ਪਾਤਰ ਘੜਕੇ ਅਪਨੀ ਸਤਾ ਰੂਪੀ ਅੰਮ੍ਰਿਤ ਪਾਇਆ ਹੈ ਤਿਸ ਪ੍ਰਭੂ ਕਾ ਮਨ ਪ੍ਰੇਮਾ ਭਗਤੀ ਕਰਕੇ ਪਤੀਆਇਆ ਭਾਵ ਪ੍ਰਸੰਨ ਹੂਆ ਹੈ॥

ਪੜਿ ਪੜਿ ਭੂਲਹਿ ਚੋਟਾ ਖਾਹਿ ॥
ਬਹੁਤੁ ਸਿਆਣਪ ਆਵਹਿ ਜਾਹਿ ॥

ਜੋ ਪੁਰਸ ਪੜ ਪੜ ਕਰ ਅਭਿਮਾਨ ਮੈਂ ਭੂਲਤੇ ਹੈਂ ਸੋ ਜਮ ਕੀਆਂ ਚੋਟਾਂ ਖਾਤੇ ਹੈਂ ਨਾਮ ਜਾਤ ਸੇ ਬਿਨਾ ਔਰ (ਸਿਆਣਪ) ਚਤਰਾਈਆਂ ਕਰਨੇ ਤੇ ਆਵਤੇ ਜਾਵਤੇ ਭਾਵ ਸੇ ਜਨਮੋਂ ਕੋ ਪਾਵਤੇ ਹੈਂ॥

ਨਾਮੁ ਜਪੈ ਭਉ ਭੋਜਨੁ ਖਾਇ ॥
ਗੁਰਮੁਖਿ ਸੇਵਕ ਰਹੇ ਸਮਾਇ ॥੫॥

ਜੋ ਪੁਰਸ ਨਾਮ ਜਪਤੇ ਹੈਂ ਔਰ ਵਾਹਿਗੁਰੂ ਕੇ ਭੈ ਕਾ ਭੋਜਨ ਖਾਤੇ ਹੈਂ ਸੋ ਸੇਵਕ ਗੁਰਮੁਖਤਾ ਕਰਕੇ ਹਰੀ ਮੈਂ ਸਮਾਇ ਰਹੇ ਹੈਂ॥੫॥

ਪੂਜਿ ਸਿਲਾ ਤੀਰਥ ਬਨ ਵਾਸਾ ॥
ਭਰਮਤ ਡੋਲਤ ਭਏ ਉਦਾਸਾ ॥

ਔਰ ਜੋ ਪਖੰਡ ਕੋ ਧਾਰ ਕਰ ਪਰੇਮ ਸੇ ਬਿਨਾਂ ਪਾਹਨੋਂ ਕੀ ਭਾਵ ਸੇ ਠਾਕਰ ਪੂਜਾ ਔ ਤੀਰਥ ਜਾਤ੍ਰਾ ਪੁਨਾ ਬਨ ਮੈਂ ਨਿਵਾਸ ਕਰਤੇ ਹੈਂ ਸੋ ਉਦਾਸ ਭਏ ਹੂਏ ਡੋਲਤੇ ਫਿਰਤੇ ਹੈਂ॥

ਮਨਿ ਮੈਲੈ ਸੂਚਾ ਕਿਉ ਹੋਇ ॥
ਸਾਚਿ ਮਿਲੈ ਪਾਵੈ ਪਤਿ ਸੋਇ ॥੬॥

ਜਿਸਕਾ (ਮਨੁ) ਅੰਤਸਕਰਨ ਮਲੀਨ ਹੈ ਸੋ ਪੁਰਸ (ਸੂਚਾ) ਪਵਿਤ੍ਰ ਕੈਸੇ ਹੋਵੈ ਭਾਵ ਸੇ ਨਹੀਂ ਹੋਤਾ ਕਿਉਂਕਿ ਜੋ ਸਾਚੇ ਨਾਮ ਵਾ ਸਤਿਗੁਰੋਂ ਕੋ ਮਿਲਤਾ ਹੈ ਸੋਈ ਪਤਿਸਟਾ ਕੋ ਪਾਵਤਾ ਹੈ॥

ਆਚਾਰਾ ਵੀਚਾਰੁ ਸਰੀਰਿ ॥
ਆਦਿ ਜੁਗਾਦਿ ਸਹਜਿ ਮਨੁ ਧੀਰਿ ॥

ਜਿਸਨੇ ਸਰਬ ਅਚਾਰੋਂ ਅਰਥਾਤ ਕਰਮੋਂ ਸੇ ਅਧਕ ਜਾਨ ਕਰ ਵੀਚਾਰ ਰੂਪੀ ਅਚਾਰ ਸਰੀਰ ਮੈਂ ਧਾਰਨ ਕੀਆ ਹੈ ਤਿਸ ਕਾ ਮਨ ਆਦਿ ਜੁਗਾਦਿ ਅਰਥਾਤ ਸਰਬ ਸਮੇਂ (ਸਹਜ) ਸਾਂਤੀ ਕੋ ਪਾਇ ਕਰ ਧੀਰਜ ਕੋ ਪ੍ਰਾਪਤਿ ਹੂਆ ਹੈ॥

ਪਲ ਪੰਕਜ ਮਹਿ ਕੋਟਿ ਉਧਾਰੇ ॥
ਕਰਿ ਕਿਰਪਾ ਗੁਰੁ ਮੇਲਿ ਪਿਆਰੇ ॥੭॥

ਜਿਸ ਪਰ ਪਿਆਰੇ ਵਾਹਿਗੁਰੂ ਨੇ ਕਿਰਪਾ ਕਰਕੇ ਐਸੇ ਸਤਿਗੁਰ ਮੇਲੇ ਹੈਂ ਤਿਨੋਂ ਨੇ ਹਰੀ ਕੇ ਚਰਨ ਕਵਲੋਂ ਕਾ ਧਿਆਨ ਕਰਵਾਇ ਕਰ ਪਲ ਮੈਂ ਕੋਟਾਨ ਕੋਟ ਜੀਵ ਉਧਾਰੇ ਹੈਂ ਭਾਵ ਕਲਜਾਨ ਕੀਏ ਹੈਂ ਅਰ ਇਸ ਪ੍ਰਕਾਰ ਬੇਨਤੀ ਕਰਤੇ ਹੈਂ॥

ਕਿਸੁ ਆਗੈ ਪ੍ਰਭ ਤੁਧੁ ਸਾਲਾਹੀ ॥
ਤੁਧੁ ਬਿਨੁ ਦੂਜਾ ਮੈ ਕੋ ਨਾਹੀ ॥

ਹੇ ਪ੍ਰਭੂ ਕਿਸਕੇ ਆਗੇ ਮੈਂ ਤੁਝਕੋ ਸਲਾਹੋਂ ਭਾਵ ਸੇ ਉਸਤਤੀ ਕਰੋਂ॥ ਕਿਉਂਕਿ ਤੇਰੇ ਬਿਨਾ ਦੂਸਰਾ ਮੇਰਾ ਕੋਈ ਸਹਾਈ ਨਹੀਂ ਹੈ॥

ਜਿਉ ਤੁਧੁ ਭਾਵੈ ਤਿਉ ਰਾਖੁ ਰਜਾਇ ॥
ਨਾਨਕ ਸਹਜਿ ਭਾਇ ਗੁਣ ਗਾਇ ॥੮॥੨॥

ਤਾਂਤੇ ਜਿਸ ਪ੍ਰਕਾਰ ਤੁਝ ਕੋ ਭਾਵੈ ਤੈਸੇ ਅਪਨੀ (ਰਜਾਇ) ਆਗਜਾ ਮੈਂ ਰਾਖ॥ ਸ੍ਰੀ ਗੁਰੂ ਜੀ ਕਹਿਤੇ ਹੈਂ ਤਾਂ ਤੇ ਏਹੀ ਕਿਰਪਾ ਕਰ ਜੋ (ਸਹਜਿ) ਸੁਭਾਵਕ ਹੀ (ਭਾਇ) ਪ੍ਰੇਮ ਕਰਕੇ ਤੇਰੇ ਗੁਣੋਂ ਕੋ ਗਾਵਤਾ ਰਹੂੰ॥੮॥੨॥

ਧਨਾਸਰੀ ਮਃ ੫ ਘਰੁ ੬ ਅਸਟਪਦੀ

ੴ ਸਤਿਗੁਰ ਪ੍ਰਸਾਦਿ ॥

ਜੋ ਜੋ ਜੂਨੀ ਆਇਓ ਤਿਹ ਤਿਹ ਉਰਝਾਇਓ ਮਾਣਸ ਜਨਮੁ ਸੰਜੋਗਿ ਪਾਇਆ ॥

ਸ੍ਰੀ ਤ੍ਰਿਲੋਚਨ ਜੀ ਕਹਤੇ ਹੈਂ ਜਿਸ ਰਾਮ ਜੀ ਕੋ ਹਮ ਜਪਤੇ ਹੈਂ ਤਿਸ ਕੋ ਤੂੰ ਭੀ ਰਾਮ ਜੀ ਰਾਮ ਜੀ ਜਪ। ਐਸਾ ਉਪਦੇਸ਼ ਸ੍ਰਵਣ ਕਰਕੇ ਇਸਤ੍ਰੀ ਕੋ ਸ਼ਾਂਤੀ ਪ੍ਰਾਪਤੀ ਭਈ॥੬॥੧॥

ਸ੍ਰੀ ਸੈਣ ਭਗਤ ਜੀ ਸ੍ਰੀ ਅਕਾਲ ਪੁਰਖ ਜੀ ਕੇ ਸਨਮੁਖ ਆਰਤੀ ਕਰਕੇ ਬੇਨਤੀ ਕਰਤੇ ਹੈਂ॥

ਸ੍ਰੀ ਸੈਣੁ ॥

ਧੂਪ ਦੀਪ ਘ੍ਰਿਤ ਸਾਜਿ ਆਰਤੀ ॥

ਵਾਰਨੇ ਜਾਉ ਕਮਲਾ ਪਤੀ ॥੧॥

ਤੇਰਾ ਜਸ ਰੂਪੀ ਧੂਪ ਔ ਵਿਵੇਕ ਕਾ ਦੀਪਕ ਔਰ ਪ੍ਰੇਮ ਰੂਪੀ ਘੀ ਇਸ ਪ੍ਰਾਕਰ ਕਰ ਆਰਤੀ ਕਾ ਸਾਜ ਕੀਆ ਹੈ ਹੇ ਲਖਸ਼ਮੀ ਕੇ ਪਤੀ ਵਾਹਿਗੁਰੂ ਮੈਂ ਤੇਰੇ ਪਰ ਬਲਿਹਾਰਨੇ ਜਾਤਾ ਹੂੰ॥੧॥

ਮੰਗਲਾ ਹਰਿ ਮੰਗਲਾ ॥

ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥੧॥ ਰਹਾਉ ॥

ਹੇ ਸਰਬ ਕੇ ਰਾਜਾ ਰਾਮ ਆਪ ਕਾ ਮਨ ਤਨ ਬਾਣੀ ਕਰਕੇ ਨਿਤ ਹਰ ਪ੍ਰਕਾਰ ਸੇ ਮੰਗਲ ਕਰਤਾ ਹੂੰ ਅਰਥਾਤ ਜਸ ਕਰਤਾ ਹੂੰ ਵਾ ਹੇ ਹਰੀ ਰਾਇ ਆਪ ਕੇ ਰਾਮ ਨਾਮ ਜਾਪ ਸੇ ਹਮਾਰੇ ਕੌ ਮਨ ਤਨ ਬਾਣੀ ਕਰ ਨਿਤ ਮੰਗਲ ਹੈ॥

ਊਤਮੁ ਦੀਅਰਾ ਨਿਰਮਲ ਬਾਤੀ ॥

ਤੁਹੀ ਨਿਰੰਜਨੁ ਕਮਲਾ ਪਾਤੀ ॥੨॥

ਗਿਆਨ ਰੂਪਾ ਊਤਮ (ਦੀਅਰਾ) ਦੀਪਕ ਹੈ ਔਰ (ਨਿਰਮਲ) ਸੁਧ ਬਿਰਤੀ ਵਤੀ ਕਰੀ ਹੈ (ਤੁਹੀਂ) ਤੇਰੇ ਕੋ (ਨਿਰੰਜਨੁ) ਮਾਇਆ ਸੇ ਅਲੇਪ ਜਾਣਨਾ ਇਹੀ ਕਮਲ ਆਦੀ ਪੂਜਣੇ ਕੇ ਫੂਲ ਅਰ (ਪਾਤੀ) ਪਤ੍ਰ ਹੈਂ ਵਾ ਹੇ ਕਮਲਾ ਪਤੀ ਤੈਨੂੰ ਸੁਧ ਜਾਨਿਆ ਹੈ॥੨॥

ਰਾਮਾ ਭਗਤਿ ਰਾਮਾਨੰਦੁ ਜਾਨੈ ॥

ਪੂਰਨ ਪਰਮਾਨੰਦੁ ਬਖਾਨੈ ॥੩॥

ਹੇ ਰਾਮ ਤੇਰੀ ਭਗਤੀ ਕਰਨੇ ਵਾਰੇ ਸੋਈ (ਰਾਮਾਨੰਦੁ) ਅਰਾਮ ਕੇ ਅਨੰਦ ਅਰਥਾਤ ਨਿਵਿਰਤੀ ਕੇ ਸੁਖ ਕੋ ਜਾਨਤੇ ਹੈਂ। ਵਾ ਹੇ ਰਾਮ ਤੇਰੀ ਭਗਤੀ ਕੋ ਮੇਰੇ ਗੁਰੂ ਰਾਮਾਨੰਦ ਜੀ ਜਾਨਤੇ ਹੈਂ ਹੇ ਪੂਰਨ ਪਰਮ ਅਨੰਦ ਰੂਪ ਤੇਰੇ ਕੋ (ਬਖਾਨੈ) ਜਸ ਉਚਾਰਣ ਕਰਤੇ ਹੈਂ ਭਾਵ ਸੇ ਉਸਤਤੀ ਕਰਤੇ ਹੈਂ॥

ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥

ਸੈਨੁ ਭਣੈ ਭਜੁ ਪਰਮਾਨੰਦੇ ॥੪॥੨॥

ਹੇ ਮਦਨ ਭਾਵ ਸੇ ਸੁੰਦਰ ਸਰੂਪ ਵਾ ਹੇ ਗੋਬਿੰਦ ਮੇਰੇ ਕੋ ਇਸ ਭੈਦਾਇਕ ਸੰਸਾਰ ਸਮੁੰਦਰ ਸੇ ਤਾਰ ਲੇਹੁ। ਸ੍ਰੀ ਸੈਣ ਜੀ ਕਹਤੇ ਹੈਂ ਹੇ ਪਰਮਾਨੰਦ ਰੂਪ ਮੈਂ ਤੇਰਾ ਭਜਨੁ ਕਰ ਰਹਿਆ ਹੂੰ॥੪॥੧॥

ਸ੍ਰੀ ਪੀਪਾ ਭਗਤ ਟੋਡਰਪੁਰ ਕੇ ਰਾਜਾ ਸੇ ਪੁਨਾ ਰਾਮਾਨੰਦ ਜੀ ਕੇ ਸਿਖ ਭਏ ਸੋ ਵੇਦਾਂਤਕ ਸਿਧਾਂਤ ਕੋ ਵਿਚਾਰ ਕਰ ਏਕਤਾ ਰੂਪ ਕਰ ਹਰੀ ਕੀ ਆਰਤੀ ਕਰਤੇ ਹੈਂ॥

ਪੀਪਾ ॥

ਕਾਯਉ ਦੇਵਾ ਕਾਇਅਉ ਦੇਵੇਂ ਕਾਇਅਉ ਜੰਗਮ ਜਾਤੀ ॥

ਤਾਂਤੇ ਇਸ (ਕਾਯਉ) ਕਾਇਆ ਵਾਲਾ ਚੇਤਨ ਹੀ ਦੇਵਤਾ ਹੈ ਪੁਨਾ ਵਹੀ ਚੇਤਨ ਰੂਪ ਦੇਵਲ ਅਰਥਾਤ ਮੰਦਰ ਹੈ ਔਰ ਵਹੀ ਕਾਯਾ ਵਾਲਾ ਚੇਤਨ (ਜੰਗਮ) ਤੀਰਥ ਵਾ ਜੰਘਾਂ ਵਾਲਾ ਹੋ ਕਰ ਤੀਰਥ (ਜਾਤੀ) ਯਾਤ੍ਰੀ ਹੋ ਰਹਾ ਹੈ॥

ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ॥੧॥

ਪੁਨਾ ਵਹੀ ਕਾਯਾ ਵਾਲਾ ਚੇਤਨ ਧੂਪ ਦੀਪ (ਨਈਬੇਦਾ) ਮਿਸਟਾਨ ਭੋਜਨ ਆਦਿ ਭੋਗ ਹੋ ਰਹਿਆ ਹੈ ਤਿਸ ਕਾਯਾ ਵਾਲੇ ਚੇਤਨ ਕਾ ਜੋ ਜਾਣਨਾ ਹੈ ਸੋਈ ਪਤ੍ਰੋਂ ਫੂਲੋਂ ਕਰਕੇ ਮੈਂ ਤਿਸ ਕਾ ਪੂਜਨ ਕਰ ਰਹਾ ਹੂੰ॥ ਵਾ ਪੂਜਨੇ ਵਾਲਾ ਭੀ ਓਹੀ ਹੈ॥੧॥

ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ ॥

ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ ॥੧॥ ਰਹਾਉ ॥

ਇਸ (ਕਾਇਆ) ਦੇਹੀ ਬਹੁਤ (ਖੰਡ) ਟੁਕੜੇ ਅਰਥਾਤ ਜੋੜਾਂ ਵਾਲੀ ਕੇ ਬੀਚ ਸੇ ਵਾ ਕਾਯਾਂ ਖੰਡ ਮੈਂ ਸੇ ਬਹੁਤ ਵਿਚਾਰ ਦ੍ਵਾਰਾ ਖੋਜਤਿਆਂ ਹੋਇਆਂ ਹਮ ਨੇ ਗੁਰੋਂ ਕੀ ਕ੍ਰਿਪਾ ਤੇ ਨਉ ਨਿਧਿ ਸਰਬ ਸੁਖ ਰੂਪ ਆਤਮ ਸਤਾ ਪਾਈ ਹੈ ਅਰਥਾਤ ਜਾਣੀ ਹੈ ਤਿਸੀ ਤੇ ਅਬ ਯਿਹ ਨਿਸਚੈ ਹੂਆ ਹੈ ਕਿ ਨਾ ਕਿਛੁ (ਆਇਬੋ) ਆਵਤਾ ਹੈ ਅਰਥਾਤ ਜਨਮਤਾ ਹੈ ਔਰ ਨਾ ਕਿਛੁ (ਜਾਇਬੋ) ਜਾਤਾ ਅਰਥਾਤ ਮਰਤਾ ਹੈ ਮੈਂ ਰਾਮ ਕੀ ਦੁਹਾਈ ਅਰਥਾਤ ਸਪਤ ਕਰ ਕਹਤਾ ਹੂੰ ਭਾਵ ਸੇ ਸਤ ਉਚਾਰਨ ਕਰਤਾ ਹੂੰ॥੧॥

ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥

ਜੋ ਬ੍ਰਹਮੰਡੋਂ ਮੇਂ ਵਿਆਪਕ ਹੈ ਸੋਈ ਇਸ (ਪਿੰਡੇ) ਸਰੀਰ ਮੈਂ ਹੈ ਪਰੰਤੂ ਜੋ ਗੁਰੋਂ ਦ੍ਵਾਰੇ ਵੀਚਾਰ ਕਰਕੇ ਖੋਜਤਾ ਹੈ ਸੋਈ ਤਿਸ ਕੋ ਪਾਵਤਾ ਹੈ॥

ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥੨॥੩॥

ਸ੍ਰੀ ਪੀਪਾ ਜੀ ਕਹਤੇ ਹੈਂ ਐਸਾ ਜੋ ਪਰਮ ਤਤੁ ਸਰੂਪ ਹੈ ਤਿਸ ਕਾ ਲਖਾਵਣਾ ਸਤਿਗੁਰੋਂ ਦ੍ਵਾਰਾ ਹੀ ਹੋਤਾ ਹੈ ॥ ਵਾ ਜਿਸਕੋ ਸਤਿਗੁਰੂ ਪ੍ਰਾਪਤਿ ਹੋਵੈ ਤਿਸ ਕੋ ਲਖਾਵੈ ਹੈ॥੨॥੧॥

ਧੰਨਾ ॥

ਸ੍ਰੀ ਧੰਨਾ ਭਗਤ ਜੀ ਸ੍ਰੀ ਅਕਾਲ ਪੁਰਖ ਜੀ ਕੇ ਸਨਮੁਖ ਆਰਤੀ ਕਰਕੇ ਜਾਚਨਾ ਕਰਤੇ ਹੈਂ।

ਗੋਪਾਲ ਤੇਰਾ ਆਰਤਾ ॥

ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥੧॥ ਰਹਾਉ ॥

ਹੇ (ਗੋ) ਵੇਦੋਂ ਕੀ ਪਾਲਨਾ ਕਰਨੇ ਹਾਰੇ ਗੋਪਾਲ ਔਰ ਲੋਕ ਤੇਰੀ ਆਰਤੀ ਕਰਤੇ ਹੈਂ ਅਰ ਮੈਂ ਤੇਰਾ ਆਰਤਾ ਕਰਤਾ ਹੂੰ ਵਾ ਤੇਰਾ ਮੈਂ ਆਰਤ ਭਗਤ ਹੂੰ ਕਿਉਂਕਿ ਜੋ ਜੋ ਜਨ ਤੁਮਾਰੀ ਭਗਤੀ ਕਰਤੇ ਹੈਂ ਤਿਨੋਂ ਕੇ ਕਾਰਜੋਂ ਕੋ ਤੂੰ ਹੀ ਸਵਾਰਤਾ ਹੈਂ॥੧॥

ਦਾਲਿ ਸੀਧਾ ਮਾਗਉ ਘੀਉ ॥

ਹਮਰਾ ਖੁਸੀ ਕਰੈ ਨਿਤ ਜੀਉ ॥

ਦਾਲ ਔਰ (ਸੀਧਾ) ਆਟਾ ਘ੍ਰਿਤ ਕੌ ਮਾਂਗਤਾ ਹੂੰ ਜਿਸ ਭੋਜਨ ਕੋ ਛਕ ਕੇ ਹਮਾਰਾ ਜੀਉ ਖੁਸੀ ਸੇ ਤੇਰਾ ਭਜਨ ਕਰੈ॥

ਪਨ੍ਹੀਆ ਛਾਦਨੁ ਨੀਕਾ ॥

ਅਨਾਜੁ ਮਗਉ ਸਤ ਸੀ ਕਾ ॥੧॥

ਚਰਨੋਂ ਮੈਂ ਪਹਰਨੇ ਕੋ (ਪਨੀਆ) ਚਰਨ ਦਾਸੀ ਔਰ ਸਰੀਰ ਪਰ ਪਹਰਨੇ ਕੋ (ਛਾਦਨ) ਬਸਤ੍ਰ (ਨੀਕਾ) ਚੰਗਾ ਮਾਂਗਤਾ ਹੂੰ॥ ਪੁਨਾ (ਸਤਸੀਕਾ) ਜਿਸਕੋ ਸਾਤ ਵਾਹ ਲਗੀ ਹੋ ਐਸੀ ਜਮੀਨ ਸੇ ਉਪਜਾ ਹੂਆ ਅੰਨ ਮਾਂਗਤਾ ਹੂੰ॥੧॥

ਗਊ ਭੈਸ ਮਗਉ ਲਾਵੇਰੀ ॥

ਇਕ ਤਾਜਨਿ ਤੁਰੀ ਚੰਗੇਰੀ ॥

ਏਕ ਗਊ ਔਰ ਭੈਂਸ ਲਵੇਰੀ ਅਰਥਾਤ ਦੂਧ ਦੇਨੇ ਹਾਰੀ ਮਾਂਗਤਾ ਹੂੰ ॥ ਪੁਨਾ ਏਕ (ਤਾਜਨਿ) ਉਤਮ ਜਾਤੀ ਕੀ (ਤੁਰੀ) ਘੋੜੀ ਅਸਵਾਰੀ ਹੇਤ ਮਾਂਗਤਾ ਹੂੰ॥

ਘਰ ਕੀ ਗੀਹਨਿ ਚੰਗੀ ॥
ਜਨੁ ਧੰਨਾ ਲੇਵੈ ਮੰਗੀ ॥੨॥੪॥

ਪੁਨਾ ਘਰ ਕੀ (ਗੀਹਨ) ਇਸਤ੍ਰੀ ਚੰਗੀ ਅਰਥਾਤ ਆਗਜਾਕਾਰੀ ਹੋਵੇ॥ ਸ੍ਰੀ ਧੰਨਾ ਜੀ ਕਹਤੇ ਹੈਂ ਮੈਂ ਜਨ ਤੇਰੇ ਸੇ ਮਾਂਗ ਕਰ ਲੇਤਾ ਹੂੰ ਸਰੀਰ ਕੇ ਨਿਰਬਾਹਿ ਹੇਤ ਮੇਰੇ ਕੋ ਦੀਜੀਏ ॥੨॥ ਏਹ ਤੋ ਬਾਹਜ ਅਰਥ ਹੂਆ॥ ਅਬ ਇਸੀ ਸ਼ਬਦ ਕਾ ਅੰਤਰੀਵ ਦੂਤੀ ਅਰਥ॥ ਹੇ ਗੋਪਾਲ ਤੇਰਾ ਜੋ ਨਾਮ ਵਾ ਸਰੂਪ ਹੈ ਤਿਸ ਵਿਖੇ ਮੈਂ (ਆ) ਵਸੇਸ ਕਰ ਰਤਾ ਹਾਂ ਜੋ ਦਾਸ ਤੇਰੀ ਭਗਤੀ ਕਰਤੇ ਹੈਂ ਤਿਨਕਾ ਮੁਕਤੀ ਰੂਪ ਕਾਮ ਬਨਾਵਤਾ ਹੈਂ॥ ਹੇ ਕਰਤਾਰ ਤੀਨੋਂ ਤਪੋਂ ਕੋ (ਦਾਲ) ਦਲਨਾ ਅਰਥਾਤ ਨਾਸ ਕਰਨਾ ਔਰ (ਸੀਧਾ) ਸਨਮੁਖ ਰਹਣਾ ਔਰ ਤੇਰੇ ਪ੍ਰੇਮ ਮੈਂ ਸਨਿਗਧ ਰਹਿਣਾ ਇਹੀ ਤੇਰੇ ਸੇ ਮਾਂਗਤਾ ਹੂੰ ਇਸਸੇ ਹਮਾਰਾ (ਜੀਉ) ਚਿਤ ਨਿਤ ਖੁਸੀ ਕਰੇਗਾ ਅਰਥਾਤ ਅਨੰਦ ਹੋਵੈਗਾ ਤੇਰੀ ਸਰਣ ਰਹਣਾ ਔਰ ਮਨ ਕੋ ਵਿਸਿਅਹੁ ਸੇ (ਛਾਦਨ) ਛੇਦਨ ਅਰਥਾਤ ਕਾਟਣਾ ਮਨ ਕਾ ਸੁਭਾਵ (ਨੀਕਾ) ਸੂਖਮ ਕਰਨਾ ਮਾਂਗਤਾ ਹੂੰ॥ ਪੁਨਾ (ਅਨਾਜ) ਅੰਨ ਆਜ ਕਜਾ ਅਜ ਮੈਂ ਹੋਰ ਮਾਂਗਤਾ ਹਾਂ॥ ਸੱਤ ਬੋਲਨਾ ਔਰ (ਸੀਕਾ) ਸੀਲ ਕਾ ਗ੍ਰਹਣ ਕਰਨਾ ਵਾ ਹੇ ਸੱਤ ਸਰੂਪ ਤੇਰਾ ਜੋ (ਸੀਕਾ) ਸਿਕਾ ਅਰਥਾਤ ਹੁਕਮ ਹੈ ਤਿਸ ਮੈਂ ਪ੍ਰਸੰਨ ਰਹਿਣਾ (ਲਾਵੇਰੀ) ਬ੍ਰਿਤੀ ਕੌ ਲਗਾਇ ਕਰਕੇ ਭੈ ਸੰਯੁਕਤ ਹੋਇਕਰ ਤੇਰੇ ਜਸ ਕਾ ਗਾਵਣਾ ਮਾਂਗਤਾ ਹੂੰ ਤੁਰੀ ਅਵਸਥਾ ਜੋ ਸ੍ਰੇਸਟ ਹੈ ਤਿਸ ਕਰ ਸਭ ਜਨੋਂ ਮੈ ਏਕਤਾ ਦ੍ਰਿਸਟ ਮਾਂਗਤਾ ਹੂੰ॥ ਪੁਨਾ (ਘਰ) ਸਰੂਪ ਕੀ (ਗੀਹਨਿ) ਗ੍ਰਹਣ ਕਰਨੇ ਵਾਲੀ ਆਤਮ ਵਿਸੈਣੀ ਬੁਧੀ ਮਾਂਗਤਾ ਹੂੰ॥ ਸ੍ਰੀ ਧੰਨਾ ਜੀ ਕਹਤੇ ਹੈਂ ਹੇ ਗੋਪਾਲ ਮੈਂ ਜਨ ਦਾਸ ਇਹ ਵਸਤੂ ਤੇਰੇ ਸੇ ਮਾਂਗ ਲੇਤਾ ਹੂੰ ਸੋ ਮੇਰੇ ਕੋ ਦੀਜੀਏ॥੨॥੧॥

ਪੰਨਾ ੬੯੬

## ਜੈਤਸਰੀ ਮਹਲਾ ੪ ਘਰੁ ੧ ਚਉਪਦੇ

## ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਨਿਜ ਮਨ ਕੇ ਪਰਥਾਇ ਅਪਨੀ ਦਸਾ ਔਰ ਗੁਰੋਂ ਆਗੇ ਬੇਨਤੀ ਕਾ ਪ੍ਰਕਾਰ ਉਪਦੇਸ਼ ਕਹਤੇ ਹੈਂ॥

ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ ॥

ਸਭ ਸਤਿਗੁਰੋਂ ਨੇ ਮੇਰੇ ਮਸਤਕ ਪਰ ਹਾਥ ਧਰਿਆ ਤਬ ਮੇਰੇ (ਹੀਅਰੈ) ਰਿਦੇ ਮੈਂ ਹਰਿਨਾਮ ਰਤਨ ਵਸਿਆ ਹੈ ॥

ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ ॥੧॥

ਤਿਸੀ ਤੇ ਜਨਮ ਜਨਮਾਂਤ੍ਰੋਂ ਕੇ (ਕਿਲਬਿਖ) ਪਾਪ ਅਰ ਦੁਖ ਉਤਰੇ ਅਰਥਾਤ ਦੂਰ ਭਏ ਹੈਂ ਜਬ ਗੁਰੋਂ ਨੇ ਮੇਰੇ ਕੋ ਨਾਮ ਉਪਦੇਸ ਦੀਆ ਤਬ ਮੇਰਾ ਦੇਵ ਪਿਤਰ ਆਦੀ (ਰਿਨੁ) ਕਰਜ ਲਹਿ ਗਿਆ ਹੈ ਅਰਥਾਤ ਦੂਰ ਭਯਾ ਹੈ ॥੧॥

ਮੇਰੇ ਮਨ ਭਜੁ ਰਾਮ ਨਾਮੁ ਸਭਿ ਅਰਥਾ ॥

ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਬਿਨੁ ਨਾਵੈ ਜੀਵਨੁ ਬਿਰਥਾ ॥ ਰਹਾਉ ॥

ਹੇ ਮੇਰੇ ਮਨ ਰਾਮ ਨਾਮ ਕੋ ਭਜ ਜਿਸ ਕਰ ਸਰਬ ਅਰਥ ਤੇਰੇ ਪੂਰਨ ਹੋ ਜਾਵੈਂਗੇ ਪੂਰੇ ਸਤਿਗੁਰੂ ਅਮਰਦਾਸ ਸਾਹਿਬ ਜੀ ਨੇ ਮੇਰੇ ਕੋ ਹਰਿ ਨਾਮ ਕਾ ਉਪਦੇਸ ਦ੍ਰਿੜਾਇਆ ਹੈ ਤਿਸ ਨਾਮ ਜਪੇ ਸੇ ਬਿਨਾਂ ਇਹ ਜੀਵਣਾ ਵਿਅਰਥ ਹੈ ਭਾਵ ਸੇ ਨਿਸਫਲ ਹੈ ॥

ਬਿਨੁ ਗੁਰ ਮੂੜ ਭਏ ਹੈ ਮਨਮੁਖ ਤੇ ਮੋਹ ਮਾਇਆ ਨਿਤ ਫਾਥਾ ॥

ਜੋ ਮਨਮੁਖ ਗੁਰੋਂ ਸੇ ਬਿਨਾਂ ਮੂਰਖ ਭਏ ਹੈਂ ਤਿਨਕਾ ਸਮਦਾਇ ਨਿਤ ਹੀ ਮਾਇਆ ਕੇ ਮੋਹ ਮੈਂ ਫਸ ਰਹਾ ਹੈ॥

ਤਿਨ ਸਾਧੂ ਚਰਣ ਨ ਸੇਵੇ ਕਬਹੂ ਤਿਨ ਸਭੁ ਜਨਮੁ ਅਕਾਥਾ ॥੨॥

ਕਿਉਂਕਿ ਤਿਨੋਂ ਨੇ ਸੰਤੋਂ ਕੇ ਚਰਨ ਕਬੀ ਸੇਵੇ ਨਹੀਂ ਹੈਂ ਤਿਸੀ ਤੇ ਤਿਨਕਾ ਜਨਮ ਸੰਪੂਰਨ (ਅਕਾਥਾ) ਵਿਅਰਥ ਭਇਆ ਹੈ॥੨॥

ਜਿਨ ਸਾਧੂ ਚਰਣ ਸਾਧ ਪਗ ਸੇਵੇ ਤਿਨ ਸਫਲਿਓ ਜਨਮੁ ਸਨਾਥਾ ॥

ਜਿਨੋਂ ਨੇ ਸੰਤੋਂ ਕੇ (ਚਰਣ) ਆਚਰਨ ਗ੍ਰਹਨ ਕਰਕੇ ਪੁਨਾ ਸੰਤੋਂ ਕੇ ਚਰਨ ਸੇਵੇ ਹੈਂ ਤਿਨੋਂ ਕਾ ਜਨਮ ਸਫਲ ਹੂਆ ਹੈ ਪੁਨਾ ਵਹੁ (ਸਨਾਥਾ) ਸਹਿਤ ਮਾਲਕ ਕੇ ਹੂਏ ਹੈਂ ਭਾਵ ਸੇ ਕ੍ਰਿਤਾਰਥ ਹੂਏ ਹੈਂ। ਹੇ ਭਾਈ ਤਾਂ ਤੇ ਤੂੰ ਭੀ ਐਸੇ ਬੇਨਤੀ ਕਰ॥

ਮੋ ਕਉ ਕੀਜੈ ਦਾਸੁ ਦਾਸ ਦਾਸਨ ਕੋ ਹਰਿ ਦਇਆ ਧਾਰਿ ਜਗੰਨਾਥਾ ॥੩॥

ਹੇ ਹਰੀ ਜਗਤ ਕੇ ਨਾਥ ਦਯਾ ਧਾਰ ਕਰਕੇ ਮੇਰੇ ਕੋ ਅਪਨੇ ਦਾਸੋਂ ਕੇ ਦਾਸੋਂ ਕਾ ਦਾਸ ਕਰ ਲੇਵੋ॥੩॥

ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ ॥

ਹਮ ਜੋ ਗਿਆਨ ਤੇ ਹੀਨ ਅਗਿਆਨੀ ਹੂਏ ਅੰਧੇ ਹੈਂ ਸੋ ਇਸ ਸੰਸਾਰ ਮਾਰਗ ਮੈਂ ਸੇ ਗੁਰ ਪੰਥ ਮੈਂ ਕੈਸੇ ਚਲੀਏ ਭਾਵ ਸੇ ਕਿਸ ਪ੍ਰਕਾਰ ਤੇਰੇ ਕੋ ਪ੍ਰਾਪਤਿ ਹੋਵੈ॥

ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ ॥੪॥੧॥

ਹਮ ਅੰਧਿਓਂ ਕੋ ਅਰਥਾਤ ਅਗਿਆਨੀਓਂ ਕੋ ਸਤਿਗੁਰੋਂ ਕਾ ਆਸਰਾ ਵਾ ਬਚਨ ਵਾ ਸ੍ਰਵਣ ਰੂਪੀ (ਅੰਚਲ) ਪਲਾ ਦੀਜੀਏ। ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਕੋ (ਮਿਲੰਥਾ) ਮਿਲ ਕਰਕੇ ਮੈਂ ਜਨ ਤੇਰੇ ਮਾਰਗ ਮੈਂ ਚਲਨਾ ਕਰੋਂ॥੪॥੧॥

ਜੈਤਸਰੀ ਮਹਲਾ ੪ ॥

ਹੀਰਾ ਲਾਲੁ ਅਮੋਲਕੁ ਹੈ ਭਾਰੀ ਬਿਨੁ ਗਾਹਕ ਮੀਕਾ ਕਾਖਾ ॥

ਗਿਆਨ ਰੂਪੀ ਹੀਰਾ ਔਰ ਨਾਮ ਵਾ ਪ੍ਰੇਮ ਰੂਪੀ ਲਾਲ ਜੋ ਭਾਰੀ ਅਮੋਲਕ ਹੈ ਸੋ ਅਧਿਕਾਰੀ ਰੂਪੀ ਗਾਹਕ ਸੇ ਬਿਨਾਂ (ਕਾਖਾ) ਕੱਖੋਂ ਮੈਂ ਅਰਥਾਤ ਵਿਸੇ ਰੂਪੀ ਘਾਸ ਮੈਂ (ਮੀਕਾ) ਮਿਲ ਰਹਾ ਹੈ ਵਾ (ਮੀਕਾ ਕਾਖਾ) ਇਕ ਕਖ ਕਾ ਹੋਇ ਰਹਾ ਹੈ॥

ਰਤਨ ਗਾਹਕੁ ਗੁਰੁ ਸਾਧੂ ਦੇਖਿਓ ਤਬ ਰਤਨੁ ਬਿਕਾਨੋ ਲਾਖਾ ॥੧॥

ਜਬ ਤਿਸ ਰਤਨ ਕਾ ਗਾਹਕ ਗੁਰੋਂ ਨੇ (ਸਾਧੂ) ਸਾਧਨ ਸਪੰਨ ਅਧਕਾਰੀ ਦੇਖਿਆ ਹੈ ਤਬ ਵਹੁ ਰਤਨ ਲਾਖੋਂ ਕੋ ਵਿਕਿਆ ਹੈ ਭਾਵ ਯਹਿ ਤਿਸ ਅਧਕਾਰੀ ਨੇ ਗੁਰੋਂ ਕੋ ਅਪਨਾ ਆਪ ਹੀ ਤਿਸ ਰਤਨ ਹੇਤ ਅਰਪਨ ਕਰ ਦੀਆ ਹੈ॥੧॥

ਮੇਰੈ ਮਨਿ ਗੁਪਤ ਹੀਰੁ ਹਰਿ ਰਾਖਾ ॥

ਦੀਨ ਦਇਆਲਿ ਮਿਲਾਇਓ ਗੁਰੁ ਸਾਧੂ ਗੁਰਿ ਮਿਲਿਐ ਹੀਰੁ ਪਰਾਖਾ ॥ ਰਹਾਉ ॥

ਹੇ ਮੇਰੇ ਮਨ ਵਾ ਪਿਆਰੇ ਹਰੀ ਨੇ ਨਾਮ ਵਾ ਅਪਨੇ ਆਪਕਾ ਗਿਆਨ ਰੂਪੀ ਹੀਰਾ ਗੁਪਤ ਰਾਖਿਆ ਹੈ॥ ਜਬ ਦੀਨ ਦਇਆਲ ਹਰੀ ਨੇ ਸੰਤ ਰੂਪ ਗੁਰੂ ਮਿਲਾਯਾ ਹੈ ਤਬ ਗੁਰੋਂ ਕੇ ਮਿਲਾਪ ਤੇ ਸੋ ਨਾਮ ਵਾ ਬ੍ਰਹਮ ਰੂਪ ਹੀਰਾ ਹਮਨੇ (ਪਰਾਖਾ) ਪਰਖ ਲੀਆ ਭਾਵ ਸੇ ਜਾਨ ਲੀਆ ਹੈ॥

ਮਨਮੁਖ ਕੋਠੀ ਅਗਿਆਨੁ ਅੰਧੇਰਾ ਤਿਨ ਘਰਿ ਰਤਨੁ ਨ ਲਾਖਾ ॥

ਮਨਮੁਖੋਂ ਕੀ ਕੋਠੀ ਅੰਤਹਕਰਣ ਮੈਂ ਅਗਿਆਨ ਰੂਪ ਅੰਧੇਰਾ ਹੈ ਤਾਂ ਤੇ ਤਿਨੋਂ ਨੇ (ਘਰ) ਰਿਦੇ ਮੈਂ ਦੇਹ ਵਾ ਬੁਧੀ ਰੂਪ ਰਤਨ ਕੋ ਨਹੀਂ ਲਖਿਆ ਅਰਥਾਤ ਨਹੀਂ ਦੇਖਿਆ ਹੈ॥

ਤੇ ਊਝੜਿ ਭਰਮਿ ਮੁਏ ਗਾਵਾਰੀ ਮਾਇਆ ਭੁਅੰਗ ਬਿਖੁ ਚਾਖਾ ॥੨॥

(ਤੇ) ਸੋ ਗਵਾਰ ਸੰਸਾਰ ਰੂਪ (ਊਝੜਿ) ਉਜਾੜ ਮੈਂ ਭ੍ਰਮ ਕਰ ਮੂਏ ਹੈਂ ਕਿਉਂਕਿ ਤਿਨੋਂ ਨੇ ਮਾਯਾ ਰੂਪੀ (ਭੁਅੰਗ) ਸਰਪ ਕੀ ਵਿਸੇ ਰੂਪੀ ਵਿਸ ਕੋ ਚਾਖਿਆ ਅਰਥਾਤ ਰਸ ਲੀਆ ਹੈ॥੨॥

ਹਰਿ ਹਰਿ ਸਾਧ ਮੇਲਹੁ ਜਨ ਨੀਕੇ ਹਰਿ ਸਾਧੂ ਸਰਣਿ ਹਮ ਰਾਖਾ ॥

ਹੇ ਹਰੀ ਤੇਰਾ ਹਰਿ ਹਰਿ ਨਾਮ ਜਪਨੇ ਵਾਲੇ ਜੋ ਸੰਤਜਨ ਨੀਕੇ ਹੈਂ ਸੋ ਮੇਰੇ ਕੋ ਮੇਲੋ ਤਿਨ ਸੰਤੋਂ ਕੀ ਸਰਣ ਤੇ ਹਮਾਰੀ ਰਖਯਾ ਹੋਵੇਗੀ॥

ਹਰਿ ਅੰਗੀਕਾਰੁ ਕਰਹੁ ਪ੍ਰਭ ਸੁਆਮੀ ਹਮ ਪਰੇ ਭਾਗਿ ਤੁਮ ਪਾਖਾ ॥੩॥

ਹੇ ਹਰਿ ਪ੍ਰਭੁ ਸ੍ਵਾਮੀ ਮੈਂ ਦਾਸ ਕੋ ਅੰਗੀਕਾਰ ਕਰੋ ਭਾਵ ਅਪਨਾ ਜਾਨੋ ਵਾ ਮੇਰਾ (ਅੰਗੀਕਾਰੁ) ਪਖ ਕਰੋ ਕਿਉਂਕਿ ਹਮ ਭਾਗ ਕਰ ਤੁਮਾਰੀ (ਪਾਖਾ) ਸਰਣ ਪੜੇ ਹੈਂ॥੩॥

ਜਿਹਵਾ ਕਿਆ ਗੁਣ ਆਖਿ ਵਖਾਣਹ ਤੁਮ ਵਡ ਅਗਮ ਵਡ ਪੁਰਖਾ ॥

ਤੇਰੇ ਗੁਣੋਂ ਕੋ (ਆਖਿ) ਮੁਖ ਤੇ ਜਿਹਵਾ ਕਰਕੇ ਕਿਆ ਉਚਾਰਨ ਕਰੂੰ ਅਰਥਾਤ ਕਹੇ ਨਹੀਂ ਜਾਤੇ ਹੈਂ ਕਿਉਂਕਿ ਤੁਮ ਵਡਿਓਂ ਤੇ ਵੱਡੇ ਅਗੰਮ ਪੁਰਖ ਹੋ ਭਾਵ ਯੇਹਿ ਕਿ ਮਨ ਬਾਣੀ ਸੇ ਅਵਿਸੇ ਹੋ॥

ਜਨ ਨਾਨਕ ਹਰਿ ਕਿਰਪਾ ਧਾਰੀ ਪਾਖਾਣੁ ਡੁਬਤ ਹਰਿ ਰਾਖਾ ॥੪॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਜਨ ਪਰ ਆਪਨੇ ਕ੍ਰਿਪਾ ਕਰੀ ਹੈ ਕਿਉਂਕਿ ਮੈਂ (ਪਾਖਾਣ) ਪਥਰ ਵਤ ਕਠੋਰ ਸੰਸਾਰ ਮੈਂ ਡੂਬਤੇ ਹੂਏ ਕੋ ਆਪ ਨੇ ਹਰ ਪਰਕਾਰ ਸੇ ਰਾਖ ਲੀਆ ਹੈ ॥੪॥੨॥

ਪੰਨਾ ੬੯੭

ਜੈਤਸਰੀ ਮਃ ੪ ॥

ਬੇਨਤੀ ਕਰਤੇ ਹੈਂ॥

ਹਮ ਬਾਰਿਕ ਕਛੂਅ ਨ ਜਾਨਹ ਗਤਿ ਮਿਤਿ ਤੇਰੇ ਮੂਰਖ ਮੁਗਧ ਇਆਨਾ ॥

ਹੇ ਪ੍ਰਭੂ ਹਮ ਤੇਰੇ ਬਾਲਕ ਮਨ ਕੇ ਮੂਰਖ ਔਰ ਤਨ ਕਰ ਮੁਗਧ ਔਰ ਬਾਣੀ ਕਰ ਇਆਨੇ ਤੇਰੀ ਗਤੀ ਕੀ (ਮਿਤਿ) ਮ੍ਰਯਾਦਾ ਕੋ ਕੁਛ ਨਹੀਂ ਜਾਨਤੇ ਹੈਂ॥

ਹਰਿ ਕਿਰਪਾ ਧਾਰਿ ਦੀਜੈ ਮਤਿ ਊਤਮ ਕਰਿ ਲੀਜੈ ਮੁਗਧੁ ਸਿਆਨਾ ॥੧॥

ਹੇ ਹਰੀ ਮੇਰੇ ਪਰ ਕ੍ਰਿਪਾ ਧਾਰਕੇ ਉਤਮ ਬੁਧੀ ਦੀਜੀਏ ਇਸਤੇ ਮੈਂ ਮੂਰਖ ਕੋ ਸਿਆਣਾ ਕਰ ਲੀਜੀਏ॥੧ ॥

ਮੇਰਾ ਮਨੁ ਆਲਸੀਆ ਉਘਲਾਨਾ ॥

ਹਰਿ ਹਰਿ ਆਨਿ ਮਿਲਾਇਓ ਗੁਰੁ ਸਾਧੂ ਮਿਲਿ ਸਾਧੂ ਕਪਟ ਖੁਲਾਨਾ ॥ ਰਹਾਉ ॥

ਏਹ ਮੇਰਾ ਮਨ ਅਗਿਆਨ ਨਿੰਦ੍ਰਾ ਸੇ ਆਲਸੀ ਹੋ ਕਰ ਉਘਲਾਇ ਰਹਾ ਥਾ ਭਾਵ ਸੇ ਅਗਿਆਤ ਹੂਆ ਥਾ ਹੇ ਹਰੀ ਤੇਰਾ ਹਰਿ ਨਾਮ ਜਪਨੇ ਵਾਲੇ (ਸਾਧੂ) ਸ੍ਰੇਸਟ ਸਤਗੁਰ ਆਪਨੇ ਜਬ ਮੇਰੇ ਕੋ ਆ ਮਿਲਾਏ ਤਿਨਾਂ ਸੰਤ ਰੂਪ ਗੁਰੋਂ ਕੋ ਮਿਲ ਕਰਕੇ ਕਪਟ ਰੂਪ ਕਿਵਾੜ ਖੁਲ੍ਹ ਗਿਆ ਹੈ॥

ਗੁਰ ਖਿਨੁ ਖਿਨੁ ਪ੍ਰੀਤਿ ਲਗਾਵਹੁ ਮੇਰੈ ਹੀਅਰੈ ਮੇਰੇ ਪ੍ਰੀਤਮ ਨਾਮੁ ਪਰਾਨਾ ॥

ਗੁਰੋਂ ਦੁਆਰੇ ਆਪਨੇ ਚਰਣੋਂ ਮੈਂ ਵਾ ਗੁਰੋਂ ਮੈਂ ਮੇਰੇ ਰਿਦੇ ਕੀ ਪ੍ਰੀਤੀ ਖਿਨ ਖਿਨ ਮੈਂ ਅਰਥਾਤ ਦਿਨੋਂ ਦਿਨ ਅਧਕ ਲਗਾਵੋ ਹੇ ਮੇਰੇ ਪ੍ਰੀਤਮ ਮੇਰੇ ਕੋ ਤੇਰੇ ਨਾਮ ਕਾ ਹੀ (ਪਰਾਨਾ) ਆਸਰਾ ਹੈ॥

ਬਿਨੁ ਨਾਵੈ ਮਰਿ ਜਾਈਐ ਮੇਰੇ ਠਾਕੁਰ ਜਿਉ ਅਮਲੀ ਅਮਲਿ ਲੁਭਾਨਾ ॥੨॥

ਹੇ ਮੇਰੇ ਠਾਕਰ ਤੇਰੇ ਨਾਮ ਸੇ ਬਿਨਾਂ ਮਰ ਜਾਈਤਾ ਹੈ ਭਾਵ ਸੇ ਦੁਖੀ ਹੋਈਤਾ ਹੈ ਜੈਸੇ ਅਮਲੀ ਪੁਰਸ਼ ਅਮਲ ਮੈਂ ਭੁਲਾਇਮਾਨ ਹੋਤਾ ਹੈ ਭਾਵ ਸੇ ਤਿਸ ਬਿਨਾਂ ਤਿਸ ਸੇ ਰਹਾ ਨਹੀਂ ਜਾਤਾ ਹੈ ॥੨॥

ਜਿਨ ਮਨਿ ਪ੍ਰੀਤਿ ਲਗੀ ਹਰਿ ਕੇਰੀ ਤਿਨ ਧੁਰਿ ਭਾਗ ਪੁਰਾਨਾ ॥

ਹੇ ਹਰੀ ਜਿਨੋਂ ਕੇ ਮਨ ਮੈਂ ਤੇਰੀ ਪ੍ਰੀਤੀ ਲਗੀ ਹੈ ਤਿਨੋਂ ਕੇ ਆਦੋਂ ਹੀ ਪੁਰਾਤਨ ਭਾਗ ਅਰਥਾਤ ਪੁੰਨ ਕਰੇ ਹੁਏ ਹੈਂ॥

ਤਿਨ ਹਮ ਚਰਣ ਸਰੇਵਹ ਖਿਨੁ ਖਿਨੁ ਜਿਨ ਹਰਿ ਮੀਠ ਲਗਾਨਾ ॥੩॥

ਤਿਨੋਂ ਕੇ ਚਰਨ ਹਮ (ਖਿਨੁ ਖਿਨੁ) ਮੈਂ ਭਾਵ ਸਰਬ ਕਾਲ ਮੈਂ ਸੇਵਨ ਕਰਤੇ ਹੈਂ ਜਿਨੋਂ ਕੌ ਹੇ ਹਰੀ ਤੂੰ ਮੀਠਾ ਅਰਥਾਤ ਪਿਆਰਾ ਲਾਗਾ ਹੈਂ ॥੩॥

ਹਰਿ ਹਰਿ ਕ੍ਰਿਪਾ ਧਾਰੀ ਮੇਰੈ ਠਾਕੁਰਿ ਜਨੁ ਬਿਛੁਰਿਆ ਚਿਰੀ ਮਿਲਾਨਾ ॥

ਹੇ ਹਰੀ ਠਾਕਰ ਜਬ ਤੁਮਨੇ ਮੇਰੇ ਪਰ ਹਰ ਪ੍ਰਕਾਰ ਸੇ ਕਿਰਪਾ ਧਾਰੀ ਤਬ ਮੈਂ ਜਨ ਚਿਰੰਕਾਲ ਕਾ ਵਿਛੜਿਆ ਹੂਆ ਤੇਰੇ ਮੈਂ ਮਿਲਤਾ ਭਇਆ ਹੂੰ॥

ਧਨੁ ਧਨੁ ਸਤਿਗੁਰੁ ਜਿਨਿ ਨਾਮੁ ਦ੍ਰਿੜਾਇਆ ਜਨੁ ਨਾਨਕੁ ਤਿਸੁ ਕੁਰਬਾਨਾ ॥੪॥੩॥

ਸੋ ਸਤਿਗੁਰੂ ਮਨ ਬਾਣੀ ਸੇ ਧੰਨਜਤਾ ਜੋਗ ਹੈ ਜਿਨੋਂ ਨੇ ਮੇਰੇ ਕੋ ਤੇਰਾ ਨਾਮ ਦ੍ਰਿੜ ਕਰਾਇਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਜਨ ਤਿਨ ਸਤਿਗੁਰੋਂ ਪਰ ਕੁਰਬਾਨ ਜਾਤਾ ਹੂੰ॥੪॥੩॥

ਜੈਤਸਰੀ ਮਹਲਾ ੪ ॥

ਅਪਨੀ ਲਾਭ ਦਸ਼ਾ ਉਚਾਰਨ ਕਰਤੇ ਹੈਂ॥

ਸਤਿਗੁਰੁ ਸਾਜਨੁ ਪੁਰਖੁ ਵਡ ਪਾਇਆ ਹਰਿ ਰਸਕਿ ਰਸਕਿ ਫਲ ਲਾਗਿਬਾ ॥

ਜਬ ਸਤਿਗੁਰ ਪੁਰਖ ਸਰਬ ਤੇ ਵੱਡਾ ਸਜਨ ਹਮਨੇ ਪਾਇਆ ਤਬ ਹਮ ਹਰੀ ਕੇ (ਰਸਕਿ) ਪ੍ਰੇਮੀ ਹੁਏ ਤਿਸਤੇ (ਰਸਕਿ) ਆਤਮ ਆਨੰਦ ਕੇ ਕਰਨੇ ਵਾਲਾ ਗਿਆਨ ਫਲ ਮੇਰੇ ਕੋ ਲਾਗਾ ਅਰਥਾਤ ਪ੍ਰਾਪਤਿ ਭਇਆ ਹੈ॥

ਮਾਇਆ ਭੁਇਅੰਗ ਗ੍ਰਸਿਓ ਹੈ ਪ੍ਰਾਣੀ ਗੁਰ ਬਚਨੀ ਬਿਸੁ ਹਰਿ ਕਾਢਿਬਾ ॥੧॥

ਏਹ (ਪ੍ਰਾਣੀ) ਜੀਵ ਮਾਯਾ ਰੂਪੀ ਸਰਪ ਕਾ ਗ੍ਰਸਿਆ ਹੂਆ ਹੈ ਪਰੰਤੂ ਜਿਨੋਂ ਨੇ ਗੁਰੋਂ ਕੇ ਬਚਨ ਧਾਰੇ ਹੈਂ ਤਿਨੋਂ ਨੇ ਹਰਿਨਾਮ ਜਪ ਕੇ ਵਿਖ ਕੋ ਨਿਕਾਸ ਦੀਆ ਹੈ॥੧॥

ਮੇਰਾ ਮਨੁ ਰਾਮ ਨਾਮ ਰਸਿ ਲਾਗਿਬਾ ॥

ਹਰਿ ਕੀਏ ਪਤਿਤ ਪਵਿਤ੍ਰ ਮਿਲਿ ਸਾਧ ਗੁਰ ਹਰਿ ਨਾਮੈ ਹਰਿ ਰਸੁ ਚਾਖਿਬਾ ॥ ਰਹਾਉ ॥

ਅਬ ਮੇਰਾ ਮਨੁ ਰਾਮ ਨਾਮ ਜਪਕੇ ਰਸ ਮੈ ਲਾਗਾ ਹੂਆ ਹੈ ਹਰੀ ਨੇ (ਸਾਧ) ਸ੍ਰੇਸ੍ਟ ਸਤਿਗੁਰੋਂ ਕੇ ਸਾਥ ਮਿਲਾਇ ਕਰ ਮੈਂ ਪਤਿਤ ਕੋ ਪਵਿਤ੍ਰ ਕਰ ਲੀਆ ਹੈ ਕਿਉਂਕਿ ਤਿਨੋਂ ਦ੍ਵਾਰਾ ਮੈਨੇ ਹਰਿ ਹਰਿ ਨਾਮ ਕੇ ਰਸ ਕੋ ਚਾਖਿਆ ਹੈ॥

ਧਨੁ ਧਨੁ ਵਡਭਾਗ ਮਿਲਿਓ ਗੁਰੁ ਸਾਧੂ ਮਿਲਿ ਸਾਧੂ ਲਿਵ ਉਨਮਨਿ ਲਾਗਿਬਾ ॥

ਤਿਨ ਵਡ ਭਾਗੀਓਂ ਕਾ ਸਦਾ ਧੰਨਯਵਾਦ ਹੋਤਾ ਹੈ ਜਿਨ ਕੋ ਸਤਿਗੁਰੂ ਸੰਤ ਮਿਲੇ ਹੈਂ ਤਿਨ ਸਤਿਗੁਰੂ ਸੰਤੋਂ ਕੋ ਮਿਲ ਕਰ ਤਿਨ ਕੀ (ਲਿਵ) ਬ੍ਰਿਤੀ (ਉਨਮਨਿ) ਤੁਰੀਆਪਦ ਮੈਂ ਲਾਗੀ ਹੈ॥

ਤ੍ਰਿਸਨਾ ਅਗਨਿ ਬੁਝੀ ਸਾਂਤਿ ਪਾਈ ਹਰਿ ਨਿਰਮਲ ਨਿਰਮਲ ਗੁਨ ਗਾਇਬਾ ॥੨॥

ਤਿਸੀ ਨੇ ਤਿਨ ਕੀ ਤ੍ਰਿਸਨਾ ਅਗਨੀ ਬੁਝਿ ਗਈ ਅਰਥਾਤ ਦੂਰ ਭਈ ਜਬ ਨਿਰਮਲ ਗੁਣੋਂ ਕੋ ਗਾਵਣਾ ਕੀਆ ਤਿਨੋਂ ਨੇ ਤਬ ਹਰੀ ਨਿਰਮਲ ਕੌ ਜਾਣਿਆ ਹੈ॥੨॥

ਤਿਨ ਕੇ ਭਾਗ ਖੀਨ ਧੁਰਿ ਪਾਏ ਜਿਨ ਸਤਿਗੁਰ ਦਰਸੁ ਨ ਪਾਇਬਾ ॥

ਤਿਨੋਂ ਕੇ ਆਦੋਂ ਹੀ ਭਾਗ (ਖੀਨ) ਨੂਨ ਅਰਥਾਤ ਮੰਦ ਪਾਏ ਹੈਂ ਜਿਨੋਂ ਨੇ ਸਤਿਗੁਰੋਂ ਕਾ ਦਰਸਨ ਨਹੀਂ ਪਾਇਆ ਹੈ॥

ਤੇ ਦੂਜੈ ਭਾਇ ਪਵਹਿ ਗ੍ਰਭ ਜੋਨੀ ਸਭੁ ਬਿਰਥਾ ਜਨਮੁ ਤਿਨ ਜਾਇਬਾ ॥੩॥

ਸੋ ਜਨ ਦ੍ਵੈਤ ਭਾਵ ਕਰਕੇ ਗਰਭ ਦ੍ਵਾਰਾ ਜੋਨੀਓਂ ਮੈਂ ਪੜੈਂਗੇ ਤਿਨੋਂ ਕਾ ਇਹ ਸੰਪੂਰਨ ਜਨਮ ਵਿਅਰਥ ਹੀ ਜਾਵੇਗਾ ਵਾ ਜਾਤਾ ਹੈ॥੩॥

ਹਰਿ ਦੇਹੁ ਬਿਮਲ ਮਤਿ ਗੁਰ ਸਾਧ ਪਗ ਸੇਵਹ ਹਮ ਹਰਿ ਮੀਠ ਲਗਾਇਬਾ ॥

ਹੇ ਹਰੀ ਤਾਂ ਤੇ ਮੇਰੇ ਕੋ ਮਿਰਮਲ ਬੁਧੀ ਦੇਹੋ ਜਿਨੋਂ ਨੇ ਹੇ ਹਰੀ ਆਪਕਾ ਨਾਮ ਮੀਠਾ ਲਗਾਯਾ ਹੈ ਹਮ ਤਿਸ (ਸਾਧ) ਸ੍ਰੇਸ੍ਟ ਸਤਿਗੁਰੋਂ ਕੇ ਚਰਨੋਂ ਕੋ ਸੇਵਨ ਕਰੇਂ॥

ਜਨੁ ਨਾਨਕੁ ਰੇਣ ਸਾਧ ਪਗ ਮਾਗੈ ਹਰਿ ਹੋਇ ਦਇਆਲੁ ਦਿਵਾਇਬਾ ॥੪॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਆਗੇ ਕੋ ਭੀ ਤਿਸ ਹਰੀ ਤੇ ਸੰਤੋਂ ਸਤਿਗੁਰੋਂ ਕੀ ਚਰਨ ਧੂੜੀ ਹੀ ਮਾਂਗਤੇ ਹੈਂ ਹਰੀ ਦਿਆਲ ਹੋ ਕਰ ਸੋਈ ਹਮ ਕੋ ਗੁਰੋਂ ਸੇ ਦੇਵਾਵੇਗਾ॥੪॥੪॥

ਜੈਤਸਰੀ ਮਹਲਾ ੪ ॥

ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ ॥

ਹੇ ਹਰੀ ਜਿਨਕੇ ਹਿਰਦੇ ਮੈਂ ਤੇਰਾ ਨਾਮ ਨਹੀਂ ਬਸਿਆ ਹੈ ਹੇ ਹਰੀ ਤਿਨਕੀ ਮਾਤਾ ਤੋਵੰਝ ਕਰ ਦੇਣੀ ਯੋਗ ਥੀ ਭਾਵਸੇ ਤਿਨਕਾ ਜਨਮ ਹੋਣਾ ਹੀ ਜੋਗ ਨਹੀਂ ਥਾ ਵਾ ਆਗੇ ਕੋ ਬੰਧਯਾ ਕਰੋ॥

ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ ॥੧॥

ਕਿਉਂਕਿ ਤਿਨੋਂ ਕੀ ਦੇਹੀ ਨਾਮ ਤੇ ਬਿਨਾਂ ਸੁੰਨੀ ਫਿਰਤੀ ਹੈ ਵਹੁ ਪੁਰਸ (ਕਰਾਂਝਾ) ਕੁਰਲਾਵਤੇ ਅਰਥਾਤ ਵਿਰਲਾਪ ਕਰਤੇ ਹੂਏ ਵਾ ਕਜੀਆਂ ਮੈ ਵਾ ਜਿਸਮੈ ਦੁਖ ਰੂਪ ਕੰਡੇ ਹੈਂ ਤਿਸ ਕਰੰਜੂਏ ਕੇ ਬਨ ਸੰਸਾਰ ਮੈਂ ਖਪ ਖਪ ਕਰ ਮੂਏ ਹੈਂ॥੧॥

ਮੇਰੇ ਮਨ ਜਪਿ ਰਾਮ ਨਾਮੁ ਹਰਿ ਮਾਝਾ ॥

ਹਰਿ ਹਰਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ ਗੁਰਿ ਗਿਆਨੁ ਦੀਓ ਮਨੁ ਸਮਝਾ ॥ ਰਹਾਉ ॥

ਹੇ ਹਰੀ ਤੇਰੇ ਕੋ ਮੇਰੇ ਮਨਮੇਂ ਰਿਦੇ (ਮਾਝਾ) ਬੀਚ ਹੀ ਜਪਿਆ ਹੈ ਹੇ ਹਰਿ ਪ੍ਰਭੂ ਕ੍ਰਿਪਾਲ ਜਬ ਆਪਨੇ ਮੇਰੇ ਪਰ ਹਰ ਪ੍ਰਕਾਰ ਸੇ ਕ੍ਰਿਪਾ ਧਾਰੀ ਤਬ ਗੁਰੋਂ ਨੇ ਗਿਆਨ ਦੀਆ ਤਬ ਮੇਰਾ ਮਨੁ ਸਮਝਾ ਹੈ ॥੧॥

ਹਰਿ ਕੀਰਤਿ ਕਲਜੁਗਿ ਪਦੁ ਉਤਮੁ ਹਰਿ ਪਾਈਐ ਸਤਿਗੁਰ ਮਾਝਾ ॥

ਇਸ ਕਲਜੁਗ ਮੈ ਹੇ ਹਰੀ ਤੇਰੀ ਕੀਰਤੀ ਉਤਮ ਪਦ ਕੇ ਦੇਨੇ ਹਾਰੀ ਹੈ ਸੋ ਹੇ ਹਰੀ ਸਤਿਗੁਰੋਂ ਕੇ (ਮਾਝਾ) ਬੀਚ ਸੇ ਪਾਈਤੀ ਹੈ॥

ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਗੁਪਤੁ ਨਾਮੁ ਪਰਗਾਝਾ ॥੨॥

ਮੈਂ ਆਪਨੇ ਸਤਿਗੁਰੋਂ ਪਰ ਬਲਿਹਾਰਨੇ ਜਾਤਾ ਹੂੰ ਜਿਨੋਂ ਨੇ ਤੇਰਾ ਗੁਪਤਿ ਨਾਮ ਮੇਰੇ ਰਿਦੇ ਮੈਂ (ਪਰਗਾਝਾ) ਪ੍ਰਗਟ ਕੀਆ ਹੈ॥੨॥

ਦਰਸਨੁ ਸਾਧ ਮਿਲਿਓ ਵਡਭਾਗੀ ਸਭਿ ਕਿਲਬਿਖ ਗਏ ਗਵਾਝਾ ॥

ਤੇਰੇ ਸੰਤੋਂ ਕਾ ਦਰਸਨ ਜਿਨ ਵਡਭਾਗੀਓਂ ਕੋ ਮਿਲਾ ਹੈ ਤਿਨੋਂ ਕੇ ਸੰਪੂਰਨ ਪਾਪ (ਗਏ ਗਵਾਝਾ) ਗਏ ਗਾਵਤੇ ਹੈਂ ਵਾ ਗਵਾਵਣ ਵਾਲੇ ਜੋ ਥੇ ਸੋ ਦੂਰ ਭਏ ਹੈਂ॥

ਸਤਿਗੁਰੁ ਸਾਹੁ ਪਾਇਆ ਵਡ ਦਾਣਾ ਹਰਿ ਕੀਏ ਬਹੁ ਗੁਣ ਸਾਝਾ ॥੩॥

ਸਤਿਗੁਰ ਸਾਹਿ ਜੋ ਵੱਡਾ (ਦਾਣਾ) ਦਨਾਉ ਵਾ ਦਾਤਾ ਹੈ ਸੋ ਮੈਨੇ ਪਾਯਾ ਹੈ ਹੇ ਹਰੀ ਤਿਸੀ ਤੇ ਗੁਰੋਂ ਕੇ ਸਾਥ ਬਹੁਤ ਗੁਣੋਂ ਕੀ ਸਾਝ ਕਰੀ ਹੈ ॥੩॥

ਪੰਨਾ ੬੯੮

ਜਿਨ ਕਉ ਕ੍ਰਿਪਾ ਕਰੀ ਜਗਜੀਵਨਿ ਹਰਿ ਉਰਿ ਧਾਰਿਓ ਮਨ ਮਾਝਾ ॥

ਹੇ ਜਗ ਜੀਵਨ ਹਰੀ ਜਿਨੋਂ ਕੋ ਆਪਨੇ ਕ੍ਰਿਪਾ ਕਰੀ ਹੈ ਤਿਨੋਂ ਨੇ ਤੇਰੇ ਕੋ (ਉਰਿ) ਵਿਸੇਸ ਕਰਕੇ ਮਨ ਕੇ (ਮਾਝਾ) ਬੀਚ ਧਾਰਨ ਕੀਆ ਹੈ ॥

ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥੪॥੫॥

ਧਰਮ ਰਾਇ ਕੇ ਦਰ ਮੈ ਜੋ ਤਿਨ ਕੇ ਕਰਮੋ ਕੇ ਕਾਗਜ ਸੇ ਸੋ ਪਾੜੇ ਗਏ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਸੰਤ ਜਨੋ ਕਾ ਲੇਖਾ ਸਮਝਾ ਗਿਆ ਹੈ ਭਾਵ ਸੇ ਤਿਨਾ ਕਾ ਲੇਖਾ ਦੂਰ ਭਯਾ ਹੈ ਯਥਾ- ਸੰਤਨ ਮੋਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ। ਧਰਮਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾਂ॥੪॥੫॥

ਜੈਤਸਰੀ ਮਹਲਾ ੪ ॥

ਸਤਸੰਗਤਿ ਸਾਧ ਪਾਈ ਵਡਭਾਗੀ ਮਨੁ ਚਲਤੌ ਭਇਓ ਅਰੂੜਾ ॥

ਤੇਰੇ ਸੰਤੋਂ ਕੀ (ਸਾਧ) ਸ੍ਰੇਸ੍ਟ ਸੰਗਤਿ ਜਿਨ ਵਡਭਾਗੀਓਂ ਨੇ ਪਾਈ ਹੈ ਤਿਨਕਾ ਮਨ ਸੰਕਲਪ ਵਿਕਲਪ ਮੈਂ ਚਲਤਾ ਹੂਆ (ਅਰੂੜਾ) ਇਸਥਿਤ ਭਇਆ ਹੈ॥

ਅਨਹਤ ਧੁਨਿ ਵਾਜਹਿ ਨਿਤ ਵਾਜੇ ਹਰਿ ਅੰਮ੍ਰਿਤ ਧਾਰ ਰਸਿ ਲੀੜਾ ॥੧॥

ਹੇ ਹਰੀ ਤਿਨੋਂ ਕੇ ਅਨਾਹਦ ਧੁਨੀ ਵਾ ਸੋਹੰ ਕੀ ਧੁਨੀ ਕੇ ਨਿਤ ਵਾਜੇ ਬਜਤੇ ਹੈਂ ਕਿਉਂਕਿ ਤਿਨੋਂ ਨੇ ਆਤਮ (ਰਸ) ਅਨੰਦ ਕੀ ਅੰਮ੍ਰਿਤ ਰੂਪ ਧਾਰ ਕੋ (ਲੀੜਾ) ਲੇਹ ਲੀਆ ਭਾਵ ਚੁੰਘ ਲੀਆ ਹੈ ਵਾ ਪਾਨ ਕਰਕੇ ਤ੍ਰਿਪਤ ਭਏ ਹੈਂ॥੧॥

ਮੇਰੇ ਮਨ ਜਪਿ ਰਾਮ ਨਾਮੁ ਹਰਿ ਰੂੜਾ ॥

ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿਗੁਰਿ ਹਰਿ ਮਿਲਿਓ ਲਾਇ ਝਪੀੜਾ ॥ ਰਹਾਉ ॥

ਹੇ ਹਰੀ ਮੇਰੇ ਮਨ ਨੇ ਤੇਰਾ ਰਾਮ ਨਾਮ (ਰੂੜਾ) ਸੁੰਦਰ ਜਪਿਆ ਹੈ ਸਤਿਗੁਰੋਂ ਨੇ ਮੇਰੇ ਮਨਤਨ ਮੈਂ ਤੇਰੀ ਪ੍ਰੀਤੀ ਲਗਾਈ ਹੈ ਤਿਸੀਤੇ ਹੇ ਹਰੀ ਤੂੰ ਮੇਰੇ ਕੋ (ਝਪੀੜਾ) ਜੱਫੀ ਪਾਇਕੇ ਮਿਲਾ ਹੈਂ ਭਾਵ ਸੇ ਮੇਰੇ ਕੋ ਅਭੇਦ ਕਰ ਲੀਆ ਹੈ ॥

ਸਾਕਤ ਬੰਧ ਭਏ ਹੈ ਮਾਇਆ ਬਿਖੁ ਸੰਚਹਿ ਲਾਇ ਜਕੀੜਾ ॥

ਔਰ ਸਾਕਤ ਪੁਰਸ ਮਾਯਾ ਕੇ ਬੰਧਨ ਸੰਜੁਗਤ ਭਏ ਹੈਂ ਕਿਉਂਕਿ ਵਿਸੇ ਵਾ ਵਿਖ ਰੂਪ ਮਾਇਆ ਕੋ (ਜਕੀੜਾ) ਹਠ ਧਾਰ ਕੇ ਸੰਚਨ ਕਰਤੇ ਹੈਂ ਵਾ ਸੰਚ ਕੇ ਜਖੀਰਾ ਕਰਤੇ ਹੈਂ ਅਰਥਾਤ ਜਮਾ ਕਰਤੇ ਹੈਂ ॥

ਹਰਿ ਕੈ ਅਰਥਿ ਖਰਚਿ ਨਹ ਸਾਕਹਿ ਜਮਕਾਲੁ ਸਹਹਿ ਸਿਰਿ ਪੀੜਾ ॥੨॥

ਹੇ ਹਰੀ ਵਹੁ ਆਪਕੇ ਅਰਥ ਭਾਵ ਸੇ ਸੁਭ ਮਾਰਗ ਮੈਂ ਮਾਯਾ ਕੋ ਖਰਚੁ ਨਹੀਂ ਕਰ ਸਕਤੇ ਹੈਂ ਇਸੀ ਤੇ ਅੰਤ ਸਮੇ ਮੈਂ ਜਮਕੀ ਪੀੜਾ ਕੋ ਸਿਰ ਪਰ ਸਹਾਰਤੇ ਹੈਂ॥੨॥

ਜਿਨ ਹਰਿ ਅਰਥਿ ਸਰੀਰੁ ਲਗਾਇਆ ਗੁਰ ਸਾਧੂ ਬਹੁ ਸਰਧਾ ਲਾਇ ਮੁਖਿ ਧੂੜਾ ॥

ਹੇ ਹਰੀ ਜਿਨੋਂ ਨੇ ਤੇਰੇ ਅਰਥ ਅਪਨਾ ਸਰੀਰ ਲਗਾਯਾ ਹੈ ਔ ਗੁਰੋਂ ਸੰਤੋਂ ਕੀ ਚਰਨ ਧੂੜੀ ਬਹੁਤ ਸਰਧਾ ਕਰਕੇ ਅਪਨੇ ਮੁਖ ਪਰ ਲਗਾਈ ਹੈ॥

ਹਲਤਿ ਪਲਤਿ ਹਰਿ ਸੋਭਾ ਪਾਵਹਿ ਹਰਿ ਰੰਗੁ ਲਗਾ ਮਨਿ ਗੂੜਾ ॥੩॥

ਹੇ ਹਰੀ ਵੁਹ (ਹਲਤਿ) ਇਸ ਲੋਕ ਔ (ਪਲਤਿ) ਪ੍ਰਲੋਕ ਬੀਚ ਹਰ ਪ੍ਰਕਾਰ ਕਰ ਸੋਭਾ ਪਾਵਤੇ ਹੈਂ ਵਾ ਪਾਵੇਂਗੇ ਕਿਉਂਕਿ ਤਿਨ ਕੇ ਮਨ ਮੈਂ (ਗੂੜਾ) ਸੰਘਨਾ ਅਰਥਾਤ ਅਤੀ ਰੰਗ ਪ੍ਰੇਮ ਲਗਾ ਹੈ॥੩॥

ਹਰਿ ਹਰਿ ਮੇਲਿ ਮੇਲਿ ਜਨ ਸਾਧੂ ਹਮ ਸਾਧ ਜਨਾ ਕਾ ਕੀੜਾ ॥

ਤਾਂਤੇ ਹੇ ਹਰੀ ਤਿਨ ਸੰਤ ਜਨੋਂ ਕੇ (ਮੇਲ) ਸਤਸੰਗ ਮੈਂ ਮੇਰੇ ਕੋ ਹਰ ਪ੍ਰਕਾਰ ਸੇ ਮੇਲੋ ਮੈਂ ਤਿਨ ਸੰਤ ਜਨੋਂ ਕਾ ਕਿਰਮ ਹੂੰ ਭਾਵ ਸੇ ਤਿਨ ਕਾ ਦਾਸ ਹੂੰ ॥

ਜਨ ਨਾਨਕ ਪ੍ਰੀਤਿ ਲਗੀ ਪਗ ਸਾਧ ਗੁਰ ਮਿਲਿ ਸਾਧੂ ਪਾਖਾਣੁ ਹਰਿਓ ਮਨੁ ਮੂੜਾ ॥੪॥੬॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਜਨ ਕੀ ਪ੍ਰੀਤੀ ਤਿਨ ਸ੍ਰੇਸਟ ਸਤਿਗੁਰੋਂ ਕੇ ਚਰਨੋਂ ਮੈਂ ਲਾਗੀ ਹੈ ਜਿਨ ਸਤਿਗੁਰ ਸੰਤੋਂ ਕੇ ਮਿਲਾਪ ਨੇ ਮੇਰੇ ਮਨ ਕਾ (ਪਾਖਾਣ) ਪਥਰ ਵਤ ਮੂੜ ਸੁਭਾਵ ਹਰਿਆ ਅਰਥਾਤ ਦੂਰ ਕੀਆ ਹੈ ਵਾ ਮੇਰਾ ਮਨ ਮੂੜ ਜੋ ਪਾਖਾਣ ਵਤ ਰੁਖਾ ਥਾ ਸੋ ਹਰਿਆ ਕੀਆ ਹੈ ॥੪॥੬॥

## ਜੈਤਸਰੀ ਮਹਲਾ ੪ ਘਰੁ ੨

## ੴ ਸਤਿਗੁਰ ਪ੍ਰਸਾਦਿ ॥

ਉਪਦੇਸ ਕਰਤੇ ਹੈਂ॥

ਹਰਿ ਹਰਿ ਸਿਮਰਹੁ ਅਗਮ ਅਪਾਰਾ ॥
ਜਿਸੁ ਸਿਮਰਤ ਦੁਖੁ ਮਿਟੈ ਹਮਾਰਾ ॥

ਹੇ ਭਾਈ ਅਗਮ ਅਪਾਰ ਕੇ ਹਰਿ ਹਰਿ ਨਾਮ ਕੋ ਸਿਮਰਨ ਕਰ ਜਿਸਕੇ ਸਿਮਰਨੇ ਸੇ ਅਸਦਾਦਿਕੋਂ ਕਾ ਦੁਖ ਦੂਰ ਹੋ ਜਾਤਾ ਹੈ॥

ਹਰਿ ਹਰਿ ਸਤਿਗੁਰੁ ਪੁਰਖੁ ਮਿਲਾਵਹੁ ਗੁਰਿ ਮਿਲਿਐ ਸੁਖੁ ਹੋਈ ਰਾਮ ॥੧॥

(ਰਾਮ) ਹੇ ਭਾਈ ਹਰਿ ਹਰਿ ਨਾਮ ਕੇ ਦਾਤਾ ਸਤਗੁਰ ਪੁਰਖ ਸਾਥ ਅਪਨੇ ਆਪ ਕੋ ਮਿਲਾਵੋ ਤਿਨ ਸਤਿਗੁਰੋਂ ਕੇ ਮਿਲਾਪ ਤੇ ਹੀ ਸੁਖ ਕੀ ਪ੍ਰਾਪਤੀ ਹੋਵੈਗੀ॥੧॥

ਹਰਿ ਗੁਣ ਗਾਵਹੁ ਮੀਤ ਹਮਾਰੇ ॥
ਹਰਿ ਹਰਿ ਨਾਮੁ ਰਖਹੁ ਉਰ ਧਾਰੇ ॥

ਹੇ ਹਮਾਰੇ ਮਿਤਰ ਹਰੀ ਕੇ ਗੁਣੋਂ ਕੋ ਗਾਵੋ ਔਰ ਹਰਿ ਹਰਿ ਨਾਮ ਕੋ ਹੀ ਰਿਦੇ ਮੈਂ ਧਾਰਨ ਕਰ ਰਖੋ ॥

ਹਰਿ ਹਰਿ ਅੰਮ੍ਰਿਤ ਬਚਨ ਸੁਣਾਵਹੁ ਗੁਰ ਮਿਲਿਐ ਪਰਗਟੁ ਹੋਈ ਰਾਮ ॥੨॥

ਹੇ ਭਾਈ ਹਰਿ ਹਰਿ ਨਾਮ ਜਾਪ ਕੇ ਅਮ੍ਰਿਤ ਰੂਪ ਬਚਨ ਸੁਣਾਵੋ ਪਰੰਤੂ ਇਹੀ ਪ੍ਰੀਤੀ ਗੁਰੋਂ ਕੇ ਮਿਲਨੇ ਸੇ ਪ੍ਰਗਟ ਹੋਤੀ ਹੈ॥੨॥

ਮਧੁਸੂਦਨ ਹਰਿ ਮਾਧੋ ਪ੍ਰਾਨਾ ॥
ਮੇਰੈ ਮਨਿ ਤਨਿ ਅੰਮ੍ਰਿਤ ਮੀਠ ਲਗਾਨਾ ॥

ਹਰੀ ਮਧ ਸੁਦਨ ਮਾਧੋ ਜੋ ਪ੍ਰਾਨ ਰੂਪ ਹੈ ਸੋਈ ਮੇਰੇ ਮਨ ਤਨ ਕੇ ਅੰਦਰ ਮੀਠਾ ਅਰਥਾਤ ਪਿਆਰ ਲਗਾ ਹੈ ॥

ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ ਪੁਰਖੁ ਨਿਰੰਜਨੁ ਸੋਈ ਰਾਮ ॥੩॥

ਹੇ ਭਾਈ ਜਬ ਵਹੁ ਹਰੀ ਹਰ ਪ੍ਰਕਾਰ ਸੇ ਤੁਮਾਰੇ ਪਰ ਦਇਆ ਕਰਕੇ ਗੁਰੋਂ ਕੋ ਮਿਲਾਵੈ ਤਬ ਸੋ ਨਿਰੰਜਨ ਪੁਰਖ ਤੁਮ ਕੋ ਪ੍ਰਾਪਤਿ ਹੋਵੈ॥

ਹਰਿ ਹਰਿ ਨਾਮੁ ਸਦਾ ਸੁਖਦਾਤਾ ॥
ਹਰਿ ਕੈ ਰੰਗਿ ਮੇਰਾ ਮਨੁ ਰਾਤਾ ॥

ਜੋ ਹਰਿ ਹਰਿ ਨਾਮ ਸਦਾ ਸੁਖਾਂ ਕਾ ਦਾਤਾ ਹੈ ਤਿਸ ਹਰਿ ਨਾਮ ਕੇ (ਰੰਗਿ) ਪ੍ਰੇਮ ਵਾ ਅਨੰਦ ਮੈਂ ਮੇਰਾ ਮਨ ਰਾਤਾ ਹੁਆ ਹੈ।

ਹਰਿ ਹਰਿ ਮਹਾ ਪੁਰਖੁ ਗੁਰੁ ਮੇਲਹੁ ਗੁਰ ਨਾਨਕ ਨਾਮਿ ਸੁਖੁ ਹੋਈ ਰਾਮ ॥੪॥੧॥੭॥

ਹੇ ਭਾਈ ਹਰ ਪ੍ਰਕਾਰ ਸੇ ਦੁਖੋਂ ਕੇ ਹਰਨੇ ਵਾਲੇ ਵਾ ਹਰਿ ਹਰਿ ਨਾਮ ਕੇ ਦਾਤਾਰ ਜੋ ਮਹਾ ਪੁਰਖ ਸਤਗੁਰੂ ਹੈਂ ਤਿਨੋਂ ਮੈਂ ਆਪਨੇ ਆਪਕੋ ਮੇਲੋ ਤਬ ਸਤਗੁਰੋਂ ਦ੍ਵਾਰੇ ਨਾਮ ਜਪ ਕੇ ਸੁਖਕੀ ਪ੍ਰਾਪਤੀ ਹੋਵੈਗੀ ਵਾ ਜਪਨੇ ਵਾਲਿਓਂ ਕੋ ਹੋਈ ਹੈ॥੪॥੧॥੭॥

ਜੈਤਸਰੀ ਮਃ ੪ ॥
ਹਰਿ ਹਰਿ ਹਰਿ ਹਰਿ ਨਾਮੁ ਜਪਾਹਾ ॥
ਗੁਰਮੁਖਿ ਨਾਮੁ ਸਦਾ ਲੈ ਲਾਹਾ ॥

ਹੇ ਭਾਈ ਹਰੀ ਕੇ ਹਰਿ ਹਰਿ ਨਾਮ ਕੋ ਹਰ ਪ੍ਰਕਾਰ ਸੇ ਜਪੋ ਗੁਰੋਂਦ੍ਵਾਰੇ ਨਾਮ ਜਾਪ ਕਾ ਸਦਾ ਲਾਭ ਲੇਵੋ॥

ਹਰਿ ਹਰਿ ਹਰਿ ਹਰਿ ਭਗਤਿ ਦ੍ਰਿੜਾਵਹੁ ਹਰਿ ਹਰਿ ਨਾਮੁ ਓੁਮਾਹਾ ਰਾਮ ॥੧॥

ਹੇ ਭਾਈ ਹਰੀ ਕੇ ਹਰਿ ਹਰਿ ਨਾਮ ਜਾਪ ਰੂਪ ਭਗਤੀ ਕੋ ਹਰ ਪ੍ਰਕਾਰ ਮਨ ਕੋ ਦ੍ਰਿੜਾਵੋ ਜਿਸਤੇ ਹਰਿ ਹਰਿ ਨਾਮ ਜਾਪ ਕਾ ਤੁਮ ਕੋ (ਉਮਾਹਾ) ਉਤਸ਼ਾਹ ਹੋਵੈ ॥੧॥

ਹਰਿ ਹਰਿ ਨਾਮੁ ਦਇਆਲੁ ਧਿਆਹਾ ॥
ਹਰਿ ਕੈ ਰੰਗਿ ਸਦਾ ਗੁਣ ਗਾਹਾ ॥

ਹਰੀ ਦਿਆਲ ਕੇ ਹਰਿ ਨਾਮ ਕੋ ਧਿਆਵਣਾ ਕਰੋ ਔਰ ਹਰੀ ਕੇ (ਰੰਗਿ) ਪ੍ਰੇਮ ਮੈਂ ਮਨ ਕੋ ਰੰਗਕੇ ਵਾ ਲਾਲ ਕਰਕੇ ਸਦਾ ਹੀ ਹਰੀ ਕੇ ਗੁਣੋਂ ਕੋ ਗਾਵੋ ॥

ਹਰਿ ਹਰਿ ਹਰਿ ਜਸੁ ਘੂਮਰਿ ਪਾਵਹੁ ਮਿਲਿ ਸਤਸੰਗਿ ਓੁਮਾਹਾ ਰਾਮ ॥੨॥

ਹੇ ਭਾਈ ਹਰੀ ਕੇ ਹਰਿ ਹਰਿ ਨਾਮ ਔਰ ਜਸ ਉਚਾਰਨ ਰੂਪ ਘੂਮਰ ਪਾਵੋ ਭਾਵ ਸੇ ਬਹੁਤ ਜਨ ਮਿਲ ਕੇ ਉਚਾਰਨ ਕਰੋ ਕਿਉਂਕਿ ਸਤਸੰਗ ਮੈਂ ਮਿਲ ਕਰਕੇ ਹੀ ਨਾਮ ਕੇ ਉਚਾਰਨੇ ਕਾ ਉਤਸਾਹ ਹੋਤਾ ਹੈ॥੨॥

ਆਉ ਸਖੀ ਹਰਿ ਮੇਲਿ ਮਿਲਾਹਾ ॥
ਸੁਣਿ ਹਰਿ ਕਥਾ ਨਾਮੁ ਲੈ ਲਾਹਾ ॥

ਹਰੀ ਕੀ ਸਖੀ ਰੂਪ ਸੰਤੋਂ ਕੇ ਮੇਲ ਮੈਂ ਆਇ ਕਰ ਮਿਲੋ ਤਿਸ ਮੈਂ ਮਿਲ ਕਰਕੇ ਹਰਿ ਨਾਮ ਕੀ ਕਥਾ ਸ੍ਰਵਣ ਕਾ ਲਾਭ ਲੇਵੋ॥ ਐਸੇ ਬੇਨਤੀ ਕਰੋ॥

ਪੰਨਾ ੬੯੯

ਹਰਿ ਹਰਿ ਕ੍ਰਿਪਾ ਧਾਰਿ ਗੁਰ ਮੇਲਹੁ ਗੁਰਿ ਮਿਲਿਐ ਹਰਿ ਉਮਾਹਾ ਰਾਮ ॥੩॥

ਹੇ ਹਰੀ ਹਰ ਪ੍ਰਕਾਰ ਸੇ ਕ੍ਰਿਪਾ ਧਾਰ ਕਰ ਗੁਰੂ ਮੇਲੋ ਗੁਰੋਂ ਕੇ ਮਿਲਾਪ ਤੇ ਹੀ ਹਰੀ ਨਾਮ ਕਾ ਉਤਸਾਹ ਹੋਤਾ ਹੈ॥੩॥

ਕਰਿ ਕੀਰਤਿ ਜਸੁ ਅਗਮ ਅਥਾਹਾ ॥

ਖਿਨੁ ਖਿਨੁ ਰਾਮ ਨਾਮੁ ਗਾਵਾਹਾ ॥

ਜਿਸਕਾ ਅਗਮ ਅਥਾਹ ਜਸ ਹੈ ਤਿਸ ਹਰੀ ਕੀ ਕੀਰਤ ਕਰ ਪੁਨਾ ਖਿਨ ਖਿਨ ਮੈਂ ਭਾਵ ਸੇ ਸ੍ਵਾਸ ਸ੍ਵਾਸ ਰਾਮ ਨਾਮ ਕੋ ਗਾਵਣਾ ਕਰੋ ਔਰ ਐਸੇ ਬੇਨਤੀ ਕਰੋ॥

ਮੋ ਕਉ ਧਾਰਿ ਕ੍ਰਿਪਾ ਮਿਲੀਐ ਗੁਰ ਦਾਤੇ ਹਰਿ ਨਾਨਕ ਭਗਤਿ ਉਮਾਹਾ ਰਾਮ ॥੪॥੨॥੮॥

ਹੇ ਗੁਰ ਦਾਤੇ ਮੇਰੇ ਕੋ ਕ੍ਰਿਪਾ ਧਾਰ ਕਰਕੇ ਮਿਲੀਏ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਗੁਰੋਂ ਦ੍ਵਾਰਾ (ਰਾਮ) ਵਿਆਪਕ ਸਰੂਪ ਹਰੀ ਕੀ ਭਗਤੀ ਕਾ (ਉਮਾਹਾ) ਉਤਸਾਹ ਵਾ ਅਨੰਦ ਹੋਤਾ ਹੈ ॥੪॥੨॥੮॥

ਜੈਤਸਰੀ ਮਃ ੪ ॥

ਰਸਿ ਰਸਿ ਰਾਮੁ ਰਸਾਲੁ ਸਲਾਹਾ ॥

ਮਨੁ ਰਾਮ ਨਾਮਿ ਭੀਨਾ ਲੈ ਲਾਹਾ ॥

ਹੇ (ਰਸਾਲੁ) ਰਸੋਂ ਕੇ ਘਰ ਰਾਮ ਤੇਰੇ ਕੋ ਹਮਨੇ (ਰਸਿ) ਤਦਾਕਾਰ ਹੋ ਕਰ ਸਲਾਹਿਆ ਹੈ॥ ਪੁਨਾ ਹੇ ਰਾਮ ਤੇਰੇ ਨਾਮੋਂ ਮੈਂ ਮੇਰਾ ਮਨ ਭੀਨਾ ਹੂਆ ਅਨੰਦ ਕਾ ਲਾਭ ਲੇਤਾ ਹੈ॥

ਖਿਨੁ ਖਿਨੁ ਭਗਤਿ ਕਰਹ ਦਿਨੁ ਰਾਤੀ ਗੁਰਮਤਿ ਭਗਤਿ ਉਮਾਹਾ ਰਾਮ ॥੧॥

ਹਮ ਖਿਨ ਖਿਨ ਮੈਂ ਸਰਬ ਸਮੇਂ ਰਾਤ੍ਰ ਆਪਕੀ ਭਗਤੀ ਕਰਤੇ ਹੈਂ ਕਿਉਂਕਿ ਗੁਰੋਂ ਕੀ (ਮਤਿ) ਸਿਖ੍ਯਾ ਸੇ ਮੇਰੇ ਕੋ ਆਪਕੀ ਭਗਤੀ ਕਾ ਉਤਸਾਹ ਹੂਆ ਹੈ॥੧ ॥

ਹਰਿ ਹਰਿ ਗੁਣ ਗੋਵਿੰਦ ਜਪਾਹਾ ॥

ਮਨੁ ਤਨੁ ਜੀਤਿ ਸਬਦੁ ਲੈ ਲਾਹਾ ॥

ਹੇ ਗੋਬਿੰਦ ਹਮਨੇ ਤੇਰੇ ਹਰਿ ਹਰਿ ਨਾਮ ਪੁਨਾ ਗੁਨੋਂ ਕੋ ਜਪਿਆ ਹੈ ਤਿਸੀ ਤੇ ਮਨ ਤਨ ਕੋ ਜੀਤ ਕਰ ਸ਼ਬਦ ਕਾ ਲਾਭ ਲੀਆ ਹੈ॥

ਗੁਰਮਤਿ ਪੰਚ ਦੂਤ ਵਸਿ ਆਵਹਿ ਮਨਿ ਤਨਿ ਹਰਿ ਓਮਾਹਾ ਰਾਮ ॥੨॥

ਗੁਰੋਂ ਕੀ ਸਿਖ੍ਯਾ ਲੇਨੇ ਸੇ ਪੰਚ ਕਾਮ ਕ੍ਰੋਧ ਆਦੀ ਦੂਤ ਅਪਨੇ ਵਸ ਆ ਜਾਤੇ ਅਰਥਾਤ ਅਧੀਨ ਹੋਤੇ ਹੈਂ ਹੇ ਰਾਮ ਤਿਸੀਤੇ ਹਮਾਰੇ ਮਨ ਤਨ ਮੈਂ ਤੇਰਾ ਉਤਸਾਹ ਹੂਆ ਹੈ ॥੨॥

ਨਾਮੁ ਰਤਨੁ ਹਰਿ ਨਾਮੁ ਜਪਾਹਾ ॥

ਹਰਿ ਗੁਣ ਗਾਇ ਸਦਾ ਲੈ ਲਾਹਾ ॥

ਤੇਰਾ ਹਰਿ ਹਰਿ ਨਾਮੁ ਰੂਪੀ ਰਤਨ (ਨਾਮੁ) ਪ੍ਰਸਿਧ ਹੈ ਸੋ ਮੈਨੇ ਜਪਿਆ ਹੈ ਔਰ ਹੇ ਹਰੀ ਤੇਰੇ ਗੁਣੋਂ ਕੋ ਗਾਇਨ ਕਰਕੇ ਸਦਾ ਲਾਭ ਲੀਆ ਹੈ॥

ਦੀਨ ਦਇਆਲ ਕ੍ਰਿਪਾ ਕਰਿ ਮਾਧੋ ਹਰਿ ਹਰਿ ਨਾਮੁ ਉਮਾਹਾ ਰਾਮ ॥੩॥

ਹੇ ਦੀਨ ਦਿਆਲ ਮਾਧੋ ਜਬ ਆਪਨੇ ਮੇਰੇ ਪਰ ਕ੍ਰਿਪਾ ਧਾਰੀ ਤਬ ਮੇਰੇ ਕੋ ਹੇ ਰਾਮ ਤੇਰੇ ਹਰਿ ਹਰਿ ਨਾਮ ਕੇ ਜਾਪ ਕਾ ਉਮਾਹਾ ਭਯਾ ਹੈ॥੩॥

ਜਪਿ ਜਗਦੀਸੁ ਜਪਉ ਮਨ ਮਾਹਾ ॥
ਹਰਿ ਹਰਿ ਜਗੰਨਾਥੁ ਜਗਿ ਲਾਹਾ ॥

ਹੇ ਜਗਤ ਕੇ ਈਸ੍ਵਰ ਮੈਂ ਤੇਰੇ ਕੋ ਤਨ ਕਰ ਭੀ ਜਪਤਾ ਹੂੰ ਔਰ ਮਨ ਮੈਂ ਭੀ ਜਪਤਾ ਹੂੰ ਹੇ ਜਗਤ ਕੇ ਨਾਥ ਤੇਰੇ ਹਰਿ ਹਰਿ ਨਾਮ ਜਪਨੇ ਕਾ ਹੀ ਇਸ ਜਗਤ ਮੈਂ ਲਾਭ ਹੈ॥

ਧਨੁ ਧਨੁ ਵਡੇ ਠਾਕੁਰ ਪ੍ਰਭ ਮੇਰੇ ਜਪਿ ਨਾਨਕ ਭਗਤਿ ਓਮਾਹਾ ਰਾਮ ॥੪॥੩॥੯॥

ਹੇ ਮਨ ਤਨ ਸੇ ਧੰਨਜਤਾ ਜੋਗ ਮੇਰੇ ਵੱਡੇ ਠਾਕੁਰ ਜੀ ਸ੍ਰੀ ਗੁਰੂ ਜੀ ਕਹਤੇ ਹੈਂ ਮੇਰੇ ਕੋ ਤੇਰਾ ਰਾਮ ਨਾਮ ਜਪਨੇ ਕੀ ਭਗਤੀ ਕਾ ਹੀ ਉਮਾਹਾ ਹੋਤਾ ਰਹੇ ਇਹੀ ਦਾਨ ਦੀਜੀਏ ਭਾਵ ਸੇ ਸਦਾ ਤੇਰੀ ਭਗਤੀ ਹੀ ਕਰੂੰ ॥੪॥੯॥

ਜੈਤਸਰੀ ਮਹਲਾ ੪ ॥

ਉਪਦੇਸ਼ ਕਰਤੇ ਹੈਂ॥

ਆਪੇ ਜੋਗੀ ਜੁਗਤਿ ਜੁਗਾਹਾ ॥
ਆਪੇ ਨਿਰਭਉ ਤਾੜੀ ਲਾਹਾ ॥

ਹੇ ਭਾਈ ਵਾਹਿਗੁਰੂ ਆਪੇ ਹੀ ਜੋਗੀ ਰੂਪ ਹੋ ਕਰ ਜੋਗ ਕੀ ਜੁਗਤੀ ਮੈਂ ਜੁੜਿਆ ਹੈ ਔਰ ਆਪੇ ਹੀ ਨਿਰਭੈ ਹੋ ਕਰ (ਤਾੜੀ) ਸਮਾਧੀ ਲਗਾਵਤਾ ਹੈ॥

ਆਪੇ ਹੀ ਆਪਿ ਆਪਿ ਵਰਤੈ ਆਪੇ ਨਾਮਿ ਉਮਾਹਾ ਰਾਮ ॥੧॥

ਤੀਨੋਂ ਕਾਲੋਂ ਮੈਂ ਵਹੁ ਆਪ ਹੀ ਆਪਨਾ ਆਪ ਸਰਬ ਰੂਪ ਹੋ ਕਰ ਵਰਤ ਰਿਹਾ ਹੈ॥ ਪੁਨਾ ਵਹੁ ਰਾਮ ਜੋ ਨਾਮੀ ਆਪੇ ਹੀ ਅਪਨੇ ਨਾਮ ਜਪਨੇ ਨਾਮ ਜਾਪ ਕਾ ਉਤਸਾਹ ਦੇਤਾ ਹੈ॥੧॥

ਆਪੇ ਦੀਪ ਲੋਅ ਦੀਪਾਹਾ ॥
ਆਪੇ ਸਤਿਗੁਰੁ ਸਮੁੰਦੁ ਮਥਾਹਾ ॥

ਆਪੇ ਹੀ ਦੀਪ ਔ ਲੋਕ ਰੂਪ ਹੂਆ ਹੈ ਔਰ ਆਪ ਹੀ ਤਿਨ ਕੋ (ਦੀਪਾਹਾ) ਪ੍ਰਕਾਸ਼ਤਾ ਹੈ ਔਰ ਆਪ ਸਤਿਗੁਰ ਹਰੀ ਰੂਪ ਹੋ ਕਰ ਪ੍ਰਤੱਖ ਸਮੁਦ੍ਰ ਮਥਿਆ ਹੈ ਵਾ ਸਤਿਗੁਰੋ ਨੇ ਵੇਦ ਰੂਪੀ ਸਮੁੰਦ੍ਰ ਕੋ ਵਿਚਾਰ ਦ੍ਵਾਰਾ ਆਪ ਹੀ ਮਥਿਆ ਹੈ॥

ਆਪੇ ਮਥਿ ਮਥਿ ਤਤੁ ਕਢਾਏ ਜਪਿ ਨਾਮੁ ਰਤਨੁ ਉਮਾਹਾ ਰਾਮ ॥੨॥

ਆਪੇ ਹੀ ਦੇਵਤੇ ਔ ਦੈਤੋਂ ਸਹਤ ਸਮੁਦ੍ਰ ਕੋ ਮਥ ਕਰ ਚੌਦਹ ਰਤਨ ਕਢਾਏ ਹੈਂ ਆਪੇ ਸਤਿਗੁਰ ਸਰੂਪ ਹੋ ਕਰ ਵੇਦੋਂ ਕੋ ਰਿੜਕ ਅਰਥਾਤ ਵਿਚਾਰ ਕਰਕੇ ਸਿਧਾਂਤ ਰੂਪੀ (ਤਤੁ) ਮਖਨ ਵਾ ਸਾਂਤੀ ਆਦੀ ਸਾਰ ਗੁਣ ਰੂਪੀ ਰਤਨ ਕਢਾਵਤਾ ਹੈ॥ ਪੁਨਾ ਸੋ ਰਾਮ ਆਪ ਹੀ ਅਪਨੇ ਨਾਮ ਰਤਨ ਜਪਨੇ ਕਾ ਉਮਾਹਾ ਦੇਤਾ ਹੈ॥੨॥

ਸਖੀ ਮਿਲਹੁ ਮਿਲਿ ਗੁਣ ਗਾਵਾਹਾ ॥
ਗੁਰਮੁਖਿ ਨਾਮੁ ਜਪਹੁ ਹਰਿ ਲਾਹਾ ॥

ਹੇ ਸਖੀ ਜਗਜਾਸੀ ਵਾ ਸੰਤੋ ਆਕੇ ਮਿਲੋ ਜੋ ਮਿਲ ਕਰ ਗੁਣੋਂ ਕੋ ਗਾਵੀਏ ਗੁਰੋਂ ਦ੍ਵਾਰਾ ਹਰਿ ਨਾਮ ਜਪਹੁ ਔਰ ਲਾਭ ਲੇਵੋ॥

ਹਰਿ ਹਰਿ ਭਗਤਿ ਦ੍ਰਿੜੀ ਮਨਿ ਭਾਈ ਹਰਿ ਹਰਿ ਨਾਮੁ ਉਮਾਹਾ ਰਾਮ ॥੩॥

ਹਰਿ ਹਰਿ ਨਾਮ ਜਾਪ ਰੂਪ ਜੋ ਭਗਤੀ ਗੁਰੋਂ ਸੇ ਦ੍ਰਿੜ ਕਰੀ ਹੈ ਸੋਈ ਹਮਾਰੇ ਮਨ ਮੈਂ ਭਾਈ ਹੈ ਤਿਸ ਰਾਮ ਕੇ ਹਰਿ ਹਰਿ ਨਾਮ ਕਾ ਹੀ ਉਮਾਹ ਰਹਤਾ ਹੈ॥੩॥

ਆਪੇ ਵਡ ਦਾਣਾ ਵਡ ਸਾਹਾ ॥
ਗੁਰਮੁਖਿ ਪੂੰਜੀ ਨਾਮੁ ਵਿਸਾਹਾ ॥

ਆਪਹੀ ਵਡਾ ਦਾਣਾ ਦਨਾਉ ਵਾ ਦਾਤਾ ਹੈ ਔਰ ਵਡਾ ਸਾਹੁ ਹੈ ਤਿਸ ਕੇ ਨਾਮ ਕੋ ਗੁਰੋਂ ਦ੍ਵਾਰੇ ਵਾ ਗੁਰਮੁਖੋਂ ਨੇ ਸਰਧਾ ਰੂਪੀ ਪੂੰਜੀ ਦੇਕਰ (ਵਿਸਾਹਾ) ਖਰੀਦਿਆ ਹੈ॥

ਹਰਿ ਹਰਿ ਦਾਤਿ ਕਰਹੁ ਪ੍ਰਭ ਭਾਵੈ ਗੁਣ ਨਾਨਕ ਨਾਮੁ ਉਮਾਹਾ ਰਾਮ ॥੪॥੪॥੧੦॥

ਹੇ ਪ੍ਰਭੂ ਅਪਨੇ ਹਰਿ ਹਰਿ ਨਾਮ ਜਪਨੇ ਕੀ ਦਾਤ ਕਰੋ ਜੋ ਮੇਰੇ ਕੋ ਭਾਵਤੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਤੇ ਹੇ ਰਾਮ ਤੇਰੇ ਗੁਣ ਔਰ ਨਾਮ ਜਾਪ ਕਾ ਹੀ ਉਤਸਾਹ ਰਹਿਤਾ ਹੈ ਵਾ ਰਹੇ॥੪॥੪॥੧੦॥

ਜੈਤਸਰੀ ਮਹਲਾ ੪ ॥

ਮਿਲਿ ਸਤਸੰਗਤਿ ਸੰਗਿ ਗੁਰਾਹਾ ॥

ਪੂੰਜੀ ਨਾਮੁ ਗੁਰਮੁਖਿ ਵੇਸਾਹਾ ॥

ਹੇ ਵਾਹਿਗੁਰੂ ਸਤਿਗੁਰੋਂ ਔਰ ਸੰਤੋਂ ਕੀ ਸਤਸੰਗਤਿ ਸਾਥ ਮਿਲ ਕਰਕੇ ਸਰਧਾ ਰੂਪੀ ਪੂੰਜੀ ਅਰਪਣ ਕਰਕੇ ਗੁਰੋਂ ਦ੍ਵਾਰੇ ਹੇ ਹਰੀ ਤੇਰਾ ਨਾਮ ਮੈਨੇ (ਵੇਸਾਹਾ) ਖਰੀਦਿਆ ਹੈ॥

ਹਰਿ ਹਰਿ ਕ੍ਰਿਪਾ ਧਾਰਿ ਮਧੁਸੂਦਨ ਮਿਲਿ ਸਤਸੰਗਿ ਉਮਾਹਾ ਰਾਮ ॥੧॥

ਹੇ ਹਰਿ ਹਰਿ ਮਧੁ ਸੂਧਨ ਮੇਰੇ ਪਰ ਅਪਨੀ ਕ੍ਰਿਪਾ ਧਾਰੋ ਸੰਸਕਾਰ ਸਤਸੰਗ ਮੈ ਮਿਲਕਰ ਤੇਰੇ ਰਾਮ ਨਾਮ ਜਾਪਕਾ ਮੇਰੇ ਕੋ ਉਮਾਹਾ ਹੋਵੈ॥੧॥

ਹਰਿ ਗੁਣ ਬਾਣੀ ਸ੍ਰਵਣਿ ਸੁਣਾਹਾ ॥

ਕਰਿ ਕਿਰਪਾ ਸਤਿਗੁਰੂ ਮਿਲਾਹਾ ॥

ਹੇ ਹਰੀ ਤੇਰੇ ਗੁਣੋਂ ਕੀ ਬਾਣੀ ਅਬ ਮੈਂ ਸ੍ਰਵਣੋਂ ਸੇ ਸੁਣਤਾ ਹੂੰ ਕਿਉਂਕਿ ਆਪ ਨੇ ਕ੍ਰਿਪਾ ਕਰਕੇ ਮੇਰੇ ਕੋ ਸਤਿਗੁਰੂ ਮਿਲਾਯਾ ਹੈ ਭਾਵ ਸੇ ਗੁਰ ਉਪਦੇਸੁ ਸੁਣਤੇ ਹੈਂ॥

ਗੁਣ ਗਾਵਹ ਗੁਣ ਬੋਲਹ ਬਾਣੀ ਹਰਿ ਗੁਣ ਜਪਿ ਉਮਾਹਾ ਰਾਮ ॥੨॥

ਰਾਗ ਕਰ ਤੇਰੇ ਗੁਣ ਗਾਵਤੇ ਹੈਂ ਔਰ ਬਾਣੀ ਕਰਕੇ ਗੁਣੋਂ ਕੋ ਸੁਭਾਵਕ ਬੋਲਤੇ ਹੈਂ ਔਰ ਹੇ ਰਾਮ ਤੇਰੇ ਗੁਣ ਹਰ ਪ੍ਰਕਾਰ ਸੇ ਜਪ ਕਰ ਉਮਾਹ ਰਹਿਤਾ ਹੈ॥੨॥

ਸਭਿ ਤੀਰਥ ਵਰਤ ਜਗ ਪੁੰਨ ਤੋੁਲਾਹਾ ॥

ਹਰਿ ਹਰਿ ਨਾਮ ਨ ਪੁਜਹਿ ਪੁਜਾਹਾ ॥

ਸੰਪੂਰਨ ਤੀਰਥ ਇਸਨਾਨ ਔ ਬ੍ਰਤ ਜਗ ਆਦੀ ਜੇਤੇ ਹੈਂ ਸੋ ਤੋਲੇ ਹੈਂ ਭਾਵ ਸੇ ਵਿਚਾਰੇ ਹੈਂ ਹੇ ਹਰੀ ਤੇਰੇ ਹਰਿ ਨਾਮ ਤੁਲ ਪੁਜਾਏ ਹੂਏ ਨਹੀਂ ਪੁਜਤੇ ਹੈਂ॥ਯਥਾ-ਅਸਮੇਧ ਜਗਨੇ ਤੁਲਾ ਪੁਰਖ ਦਾਨੇ ਪ੍ਰਾਗ ਇਸਨਾਨੇ ਤਉ ਨ ਪੁਜਹਿ ਹਰਿ ਕੀਰਤਿ ਨਾਮਾ॥

ਹਰਿ ਹਰਿ ਅਤੁਲੁ ਤੋਲੁ ਅਤਿ ਭਾਰੀ ਗੁਰਮਤਿ ਜਪਿ ਉਮਾਹਾ ਰਾਮ ॥੩॥

ਹੇ ਹਰੀ ਤੇਰਾ ਹਰਿਨਾਮ ਅਤੁਲ ਹੈ ਜਿਸਕਾ ਅਤਯੰਤ ਭਾਰੀ ਤੋਲੁ ਹੈ ਹੇ ਰਾਮ ਸੋ ਤੇਰਾ ਨਾਮ ਗੁਰੋਂ ਕੀ ਸਿਖ੍ਯਾ ਸੇ ਜਪ ਕਰ ਹਮਾਰੇ ਮਨ ਮੈ ਅਨੰਦ ਭਯਾ ਹੈ॥੩॥

ਸਭਿ ਕਰਮ ਧਰਮ ਹਰਿ ਨਾਮੁ ਜਪਾਹਾ ॥

ਕਿਲਵਿਖ ਮੈਲੁ ਪਾਪ ਧੋਵਾਹਾ ॥

ਹੇ ਹਰੀ ਜਿਸਨੇ ਤੇਰਾ ਹਰਿਨਾਮ ਜਾਪ ਜਪਿਆ ਹੈ ਤਿਸਨੇ ਸੰਪੂਰਨ ਕਰਮ ਧਰਮ ਕਰ ਲੀਏ ਹੈਂ ਤਿਸੀ ਕਰਕੇ ਤਿਸ ਜਨ ਨੇ ਕਿਲਵਿਖ ਮਹਾਨ ਔ ਸਮਾਨ ਰੂਪੀ ਸੰਪੂਰਨ ਮੈਲ ਕੋ ਧੋਇ ਦੀਆ ਹੈ ॥

ਦੀਨ ਦਇਆਲ ਹੋਹੁ ਜਨ ਊਪਰਿ ਦੇਹੁ ਨਾਨਕ ਨਾਮੁ ਓਮਾਹਾ ਰਾਮ ॥੪॥੫॥੧੧॥

ਤਾਂਤੇ ਹੇ ਵਾਹਿਗੁਰੂ ਮੈ ਦੀਨ ਜਨ ਊਪਰ ਆਪ ਦਿਆਲ ਹੋਵੋ ਔਰ ਇਹ ਦਾਨ ਦੇਵੋ ਸ੍ਰੀ ਗੁਰੂ ਜੀ ਕਹਤੇ ਹੈਂ ਤੇਰੇ ਰਾਮ ਨਾਮ ਜਾਪ ਕਾ ਹੀ ਮੇਰੇ ਕੋ ਉਤਸਾਹ ਬਨਾ ਰਹੇ ॥੪॥੫॥੧੧॥

ਪੰਨਾ ੭੦੦

## ਜੈਤਸਰੀ ਮਹਲਾ ੫ ਘਰੁ ੩

ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਰਜਨ ਸਾਹਿਬ ਜੀ ਪਦਾਰਥੋਂ ਸੇ ਵੈਰਾਗ ਲਖਾਯਕ ਉਪਦੇਸ਼ ਕਰਤੇ ਹੈਂ॥

ਕੋਈ ਜਾਨੈ ਕਵਨੁ ਈਹਾ ਜਗਿ ਮੀਤੁ ॥

ਜਿਸੁ ਹੋਇ ਕ੍ਰਿਪਾਲੁ ਸੋਈ ਬਿਧਿ ਬੂਝੈ ਤਾ ਕੀ ਨਿਰਮਲ ਰੀਤਿ ॥੧॥ ਰਹਾਉ ॥

ਹੇ ਭਾਈ ਕੋਈ ਜਾਨਤਾ ਹੈ ਕਿ ਇਸ ਜਗਤ ਮੈਂ ਕਵਨ ਮਿਤ੍ਰ ਹੈ ਭਾਵ ਸੇ ਇਸ ਜੀਵ ਕਾ ਕੋਈ ਮਿਤ੍ਰ ਨਹੀਂ ਹੈ ਜਿਸ ਪਰ ਪਰਮੇਸ੍ਵਰੁ ਦਯਾਲੁ ਹੋਤਾ ਹੈ ਓਹੀ ਇਸੀ ਬਿਧੀ ਕੋ ਸਮਝਤਾ ਹੈ ਅਰੁ ਤਿਸੀ ਕੀ ਨਿਰਮਲ ਮ੍ਰਯਾਦਾ ਹੈ॥੧॥

ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ ॥

ਇਹੁ ਮਾਤਾ ਪਿਤਾ ਇਸਤ੍ਰੀ ਪੁਤ੍ਰ ਔ (ਬੰਧਪ) ਸਨਬੰਧੀ (ਇਸਟ) ਪਿਆਰੇ ਮਿਤ੍ਰ ਔਰ ਭਾਈ ਆਦੀ ਜੇਤੇ ਹੈਂ ॥

ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ ॥੧॥

ਏਹ ਸੰਪੂਰਨ ਪੂਰਬਲੇ ਜਨਮ ਕੇ ਸੰਜੋਗ ਕਰ ਆਇ ਮਿਲੇ ਹੈਂ ਪਰੰਤੂ ਅੰਤ ਕੋ ਕੋਈ ਸਹਾਈ ਨਹੀਂ ਹੋਤਾ ਹੈ॥੧॥

ਮੁਕਤਿ ਮਾਲ ਕਨਿਕ ਲਾਲ ਹੀਰਾ ਮਨ ਰੰਜਨ ਕੀ ਮਾਇਆ ॥

ਮੋਤੀਓਂ ਕੀ ਮਾਲਾ ਸ੍ਵਰਨ ਲਾਲ ਹੀਰੇ ਆਦੀ ਜੇਤੀ ਬਿਭੂਤੀ ਹੈ ਸੋ ਈਹਾਂ ਮਨ ਕੇ (ਰੰਜਨ) ਪ੍ਰਸੰਨ ਕਰਨੇ ਕੀ ਮਾਯਾ ਹੈ॥

ਹਾ ਹਾ ਕਰਤ ਬਿਹਾਨੀ ਅਵਧਹਿ ਤਾ ਮਹਿ ਸੰਤੋਖੁ ਨ ਪਾਇਆ ॥੨॥

(ਹਾਹਾ) ਹਾਇ ਅਰਥਾਤ ਵਿਰਲਾਪ ਵਾ ਅਹੰਮਮ ਕਰਤਿਆਂ ਹੀ ਇਸ ਜੀਵ ਕੀ ਅਵਸਥਾ ਬੀਤ ਗਈ ਇਸ ਬਿਭੂਤੀ ਮੈਂ ਸੰਤੋਖ ਨ ਪਾਇਆ ਭਾਵ ਸੇ ਤ੍ਰਿਪਤ ਨਾ ਭਇਆ॥੨॥

ਹਸਤਿ ਰਥ ਅਸ੍ਵ ਪਵਨ ਤੇਜ ਧਣੀ ਭੂਮਨ ਚਤੁਰਾਂਗਾ ॥

ਪੁਨਾ ਹਸਤੀ ਔ ਰਥ ਪਵਨ ਕੇ ਸਮਾਨ ਬੇਗ ਵਾਲੇ ਤੇਜ ਘੋੜੇ ਔ ਇਨਕਾ ਧਨੀ ਮਾਲਕ ਹੈ (ਭੂ) ਪ੍ਰਿਥਵੀ (ਮਨ) ਮਣੀਆ ਭੀ ਹੋਵੈ (ਚਤੁਰਾਂਗਾ) ਚਾਰ ਪਰਕਾਰ ਦੀ ਸੈਨਾਂ ਹੋਵੈ ਭਾਵ ਸੇ ਏਤੀ ਬਿਭੂਤੀ ਯਦਪੀ ਹੋਵੈ॥

ਸੰਗਿ ਨ ਚਾਲਿਓ ਇਨ ਮਹਿ ਕਛੂਐ ਊਠਿ ਸਿਧਾਇਓ ਨਾਂਗਾ ॥੩॥

ਤਦਪਿ ਇਸ ਜੀਵ ਕੇ ਸਾਥ ਕੁਛ ਭੀ ਨਾ ਚਲਤਾ ਭਇਆ ਜਬ ਅੰਤ ਸਮੈਂ ਜਾਣਾ ਬਣਾ ਤੋ ਉਠ ਕਰ ਨਗਨ ਹੀ ਜਾਤਾ ਭਇਆ॥੩ ॥

ਹਰਿ ਕੇ ਸੰਤ ਪ੍ਰਿਅ ਪ੍ਰੀਤਮ ਪ੍ਰਭ ਕੇ ਤਾ ਕੈ ਹਰਿ ਹਰਿ ਗਾਈਐ ॥

ਤਾਂਤੇ ਹਰੀ ਪਤੀ ਪ੍ਰਭੂ ਕੇ ਜੋ ਪ੍ਰੀਤਮ ਹਰੀ ਕੇ ਸੰਤ ਹੈਂ ਤਿਨਾ ਕੋ ਮਿਲ ਕਰਕੇ ਹੇ ਭਾਈ ਹਰੀ ਕੇ ਗੁਣੋਂ ਕੋ ਜਬ ਗਾਇਨ ਕਰੀਏ॥

ਨਾਨਕ ਈਹਾ ਸੁਖੁ ਆਗੈ ਮੁਖ ਊਜਲ ਸੰਗਿ ਸੰਤਨ ਕੈ ਪਾਈਐ ॥੪॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਤਬ (ਈਹਾ) ਇਸ ਲੋਕ ਮੈਂ ਸੁਖ ਹੋਤਾ ਹੈ ਔਰ ਆਗੇ ਪ੍ਰਲੋਕ ਮੈਂ ਮੁਖ ਕਾ ਉਜਲ ਹੋਣਾ ਸੰਤੋਂ ਕੇ ਸੰਗ ਕਰਕੇ ਹੀ ਪਾਈਤਾ ਹੈ॥੪॥੧॥

## ਜੈਤਸਰੀ ਮਹਲਾ ੫ ਘਰੁ ੩ ਦੁਪਦੇ

ੴ ਸਤਿਗੁਰ ਪ੍ਰਸਾਦਿ ॥

ਦੇਹੁ ਸੰਦੇਸਰੋ ਕਹੀਅਉ ਪ੍ਰਿਅ ਕਹੀਅਉ ॥
ਬਿਸਮੁ ਭਈ ਮੈ ਬਹੁ ਬਿਧਿ ਸੁਨਤੇ ਕਹਹੁ ਸੁਹਾਗਨਿ ਸਹੀਅਉ ॥੧॥ ਰਹਾਉ ॥

ਪ੍ਰਸ਼ਨ: ਹੇ ਸੁਹਾਗਣੀ ਸਖੀਓ ਅਰਥਾਤ ਗਿਆਨੀ ਮਿਤਰੋ ਮੈਂ ਬਹੁਤ ਪ੍ਰਾਕਰ ਸੇ ਸੁਣਤਿਆਂ ਅਸਚਰਜ ਹੋਈ ਹੂੰ ਤਾਂ ਤੇ ਤੁਮ ਮੇਰੇ ਕੋ ਪਤੀ ਕਾ ਸੰਦੇਸਾ ਕਹ ਦੇਵੋ ਕਹ ਦੇਵਹੁ ਵਾ ਮੇਰਾ ਪਤੀ (ਕਹੀਅਉ) ਕਹਾਂ ਕਹਾਂ ਰਹਤਾ ਹੈ ਮੈਂ ਬਹੁਤ ਬਿਧੀ ਸੁਨਤਿਆਂ ਅਚਰਜ ਭਈ ਹੂੰ ਤਾਂ ਤੇ ਹੇ ਸੁਹਾਗਣੀ ਸੰਤ ਜਨੋਂ ਮੇਰੇ ਕੋ ਪਤੀ ਕਾ ਸੰਦੇਸਾ (ਸਹੀਅਉ) ਸਚੋਸਚ ਮਨ ਬਾਣੀ ਕਰ ਕਹ ਦੇਈਓ॥੧॥

ਕੋ ਕਹਤੋ ਸਭ ਬਾਹਰਿ ਬਾਹਰਿ ਕੋ ਕਹਤੋ ਸਭ ਮਹੀਅਉ ॥

ਕੋਈ ਤੋ ਕਹਿਤਾ ਹੈ ਕਿ ਹਰੀ ਸਭਤੇ ਬਾਹਰ ਅਰਥਾਤ ਪਰੇ ਤੇ ਪਰੇ ਹੈ ਔਰ ਕੋਈ ਕਹਤਾ ਹੈ ਵਹੁ ਸਭ ਕੇ (ਮਹੀਅਉ) ਬੀਚ ਹੀ ਹੈ॥

ਬਰਨੁ ਨ ਦੀਸੈ ਚਿਹਨੁ ਨ ਲਖੀਐ ਸੁਹਾਗਨਿ ਸਾਤਿ ਬੁਝਹੀਅਉ ॥੧॥

ਜਿਸਕਾ ਨਾ ਕੋਈ (ਬਰਨੁ) ਰੰਗ ਦ੍ਰਿਸਟ ਆਵਤਾ ਹੈ ਔ ਨਾ ਕੋਈ ਚਿਹਨ ਹੀ ਲਖੀਤਾ ਹੈ ਹੇ ਸੁਹਾਗਣੀ ਸੰਤ ਜਨੋਂ ਮੇਰੇ ਕੋ ਵਹੁ (ਸਾਤਿ) ਸਚ ਸਮਝਾਇ ਦੇਵੋ॥

ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ ਅਲਪਹੀਅਉ ॥

ਉਤ੍ਰ॥ ਜੋ ਬਾਹਰ ਬਨ ਤ੍ਰਿਣੋਂ ਮੈਂ ਔਰ ਘਟੋਂ ਘਟੋਂ ਮੈਂ ਨਿਵਾਸੀ ਹੈ ॥ ਪੁਨਾ ਜਿਸਕੋ ਕੋਈ ਲੇਪ ਨਹੀਂ ਸਦਾ (ਅਲਪਹੀਅਉ) ਅਲੇਖ ਰੂਪ ਹੈ॥

ਨਾਨਕੁ ਕਹਤ ਸੁਨਹੁ ਰੇ ਲੋਗਾ ਸੰਤ ਰਸਨ ਕੋ ਬਸਹੀਅਉ ॥੨॥੧॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਸੁਨੋ ਹੇ ਭਾਈ ਲੋਕੋ ਸੋ ਵਾਹਿਗੁਰੂ ਸੰਤੋਂ ਕੀ ਰਸਨਾ ਮੈਂ (ਬਸਹੀਅਉ) ਨਿਵਾਸ ਕਰਤੇ ਹੈਂ ॥੨॥੧॥੨॥

ਜੈਤਸਰੀ ਮਃ ੫ ॥
ਧੀਰਉ ਸੁਨਿ ਧੀਰਉ ਪ੍ਰਭ ਕਉ ॥੧॥ ਰਹਾਉ ॥

(ਧੀਰਉ) ਧੀਰਜ ਆਦਿ ਗੁਣੋਂ ਵਾਲੇ ਸੰਤੋਂ ਕਾ ਗੁਰੋਂ ਸੇ ਪ੍ਰਭੂ ਕਾ ਉਪਦੇਸ਼ ਸੁਨ ਕਰਕੇ ਮੈਂ (ਧੀਰਉ) ਧੀਰਜ ਕੋ ਪ੍ਰਾਪਤਿ ਹੂਆ ਹੂੰ ਵਾ ਗੁਰੂ ਉਪਦੇਸ਼ ਸੁਨ ਕਰ ਮੈਂ ਮਨ ਤਨ ਸੇ ਧੀਰਜ ਕੋ ਪ੍ਰਾਪਤਿ ਹੂਆ ਹੂੰ॥੧ ॥

ਜੀਅ ਪ੍ਰਾਨ ਮਨੁ ਤਨੁ ਸਭੁ ਅਰਪਉ ਨੀਰਉ ਪੇਖਿ ਪ੍ਰਭ ਕਉ ਨੀਰਉ ॥੧॥

ਸਰਬ ਤੇ (ਨੀਰਉ) ਨਿਕਟ ਜੋ ਪ੍ਰਭੂ ਹੈ ਤਿਸ ਕੋ ਅਪਨੇ (ਨੀਰਉ) ਨਿਕਟ ਦੇਖ ਕਰਕੇ ਮੈਂ ਅਪਨਾ ਜੀਵ ਔਰ ਪ੍ਰਾਨ ਮਨ ਤਨ ਸੰਪੂਰਨ ਅਰਪਨ ਕਰਤਾ ਹੂੰ॥੧॥

ਬੇਸੁਮਾਰ ਬੇਅੰਤੁ ਬਡ ਦਾਤਾ ਮਨਹਿ ਗਹੀਰਉ ਪੇਖਿ ਪ੍ਰਭ ਕਉ ॥੨॥

(ਬੇਸੁਮਾਰ) ਗਿਨਤੀ ਸੇ ਰਹਤ ਜੋ ਪ੍ਰਭੂ ਬਿਅੰਤ ਵਡਾ ਦਾਤਾਰ ਹੈ ਤਿਸ ਪ੍ਰਭੂ ਕੋ ਦੇਖ ਕਰ ਮਨ ਮੈਂ (ਗਹੀਰਉ) ਗ੍ਰਹਣ ਕਰਤਾ ਹੂੰ॥੨॥

ਜੋ ਚਾਹਉ ਸੋਈ ਸੋਈ ਪਾਵਉ ਆਸਾ ਮਨਸਾ ਪੂਰਉ ਜਪਿ ਪ੍ਰਭ ਕਉ ॥੩॥

ਜੋ ਜੋ ਤਿਸਤੇ ਮੈਂ ਚਾਹਿਤਾ ਹੂੰ ਸੋਈ ਸੋਈ ਪਾਵਤਾ ਹੂੰ ਕਿਉਂਕਿ ਤਿਸ ਪ੍ਰਭੂ ਕੌ ਜਪ ਕਰਕੇ ਅਪਨੀ ਆਸਾ ਮਨਸਾ ਪੂਰਨ ਕਰਤਾ ਹੂੰ॥੩॥

ਗੁਰ ਪ੍ਰਸਾਦਿ ਨਾਨਕ ਮਨਿ ਵਸਿਆ ਦੂਖਿ ਨ ਕਬਹੂ ਝੂਰਉ ਬੁਝਿ ਪ੍ਰਭ ਕਉ
॥੪॥੨॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਗੁਰੋਂ ਕੀ ਕਿਰਪਾ ਸੇ ਵਾਹਿਗੁਰੂ ਹਮਾਰੇ ਮਨ ਮੈਂ ਵਸਿਆ ਹੈ ਤਿਸ ਪ੍ਰਭੂ ਕੋ ਜਾਣ ਕਰਕੇ ਪੁਨਾ ਦੁਖੋਂ ਸੇ ਕਬੀ ਝੂਰਤਾ ਨਹੀਂ ਹੂੰ ਭਾਵ ਸੇ ਸਰਬ ਦੁਖ ਔਰ ਚਿੰਤਾ ਸੇ ਰਹਿਤ ਭਇਆ ਹੂੰ॥੪॥੨॥੩॥

ਬੇਨਤੀ ਕਰਤੇ ਹੈਂ॥

ਜੈਤਸਰੀ ਮਹਲਾ ੫ ॥
ਲੋੜੀਦੜਾ ਸਾਜਨੁ ਮੇਰਾ ॥
ਘਰਿ ਘਰਿ ਮੰਗਲ ਗਾਵਹੁ ਨੀਕੇ ਘਟਿ ਘਟਿ ਤਿਸਹਿ ਬਸੇਰਾ ॥੧॥ ਰਹਾਉ ॥

ਜਿਸਕੋ ਸਭ ਚਾਹਤੇ ਹੈਂ ਸੋ ਵਾਹਿਗੁਰੂ ਤੂੰ ਹੀ ਮੇਰਾ ਮਿਤ੍ਰ ਹੈਂ ਜਿਸ ਤੇਰੇ ਜਸ ਕੋ ਘਰ ਘਰ ਅਰਥਾਤ ਘਟ ਘਟ ਮੈਂ (ਨੀਕੇ) ਚੰਗੇ ਵਾ ਭਲੀ ਪ੍ਰਕਾਰ ਗਾਵਤੇ ਹੈਂ ਔਰ ਤਿਸ ਤੇਰੇ ਸਰੂਪ ਕਾ ਘਟ ਘਟ ਮੈਂ ਨਿਵਾਸ ਹੋ ਰਹਾ ਹੈ । ਭਾਵ ਸੇ ਸਰਬ ਵਿਆਪਕ ਹੈਂ॥

ਸੂਖਿ ਅਰਾਧਨੁ ਦੂਖਿ ਅਰਾਧਨੁ ਬਿਸਰੈ ਨ ਕਾਹੂ ਬੇਰਾ ॥

ਮੈਂ ਤੋ ਸੁਖ ਮੈਂ ਭੀ ਤੇਰਾ ਅਰਾਧਨ ਔਰ ਦੁਖ ਮੈਂ ਭੀ ਤੇਰਾ ਹੀ ਅਰਾਧਨ ਕਰਤਾ ਹੂੰ॥ ਕਿਸੀ ਸਮੇਂ ਭੀ ਤੂੰ ਮੇਰੇ ਕੋ ਵਿਸਰਤਾ ਨਹੀਂ ਹੈਂ॥

ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥੧॥

ਤੇਰਾ ਨਾਮ ਜਪਨੇ ਸੇ ਕ੍ਰੋੜੋਂ ਸੂਰਜੋਂ ਕਾ ਪ੍ਰਕਾਸ਼ ਹੋ ਜਾਤਾ ਹੈ ਜਿਸ ਸੇ ਭਰਮ ਰੂਪ ਅਨੇਰਾ ਦੂਰ ਜੋ ਜਾਤਾ ਹੈ ॥੧॥

ਥਾਨਿ ਥਨੰਤਰਿ ਸਭਨੀ ਜਾਈ ਜੋ ਦੀਸੈ ਸੋ ਤੇਰਾ ॥

ਅਸਥਾਨ ਔਰ ਅਸਥਾਨੋਂ ਕੇ ਅੰਦਰਿ ਸਰਬ (ਜਾਈ) ਅਸਥਾਨੋਂ ਮੈਂ ਜੋ ਨਾਮ ਰੂਪ ਦੇਖੀਤਾ ਹੈ ਸੋ ਸਭ ਤੇਰਾ ਹੀ ਸਰੂਪ ਹੈ ॥

ਸੰਤਸੰਗਿ ਪਾਵੈ ਜੋ ਨਾਨਕ ਤਿਸੁ ਬਹੁਰਿ ਨ ਹੋਈ ਹੈ ਫੇਰਾ ॥੨॥੩॥੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਪੁਰਸ਼ ਸੰਤੋਂ ਕੀ ਸੰਗਤ ਦੁਆਰਾ ਤੇਰੇ ਕੋ ਪਾਵਤਾ ਹੈ ਤਿਸ ਕਾ ਪੁਨਾ ਸੰਸਾਰ ਮੈਂ ਫੇਰਾ ਨਹੀਂ ਹੋਤਾ ਭਾਵ ਸੇ ਵਹੁ ਜਨਮ ਮਰਣ ਸੇ ਰਹਿਤ ਹੋ ਜਾਤਾ ਹੈ॥੨॥੩॥੪॥

ਪੰਨਾ ੭੦੧

ਜੈਤਸਰੀ ਮਹਲਾ ੫ ਘਰੁ ੪ ਦੁਪਦੇ
ੴ ਸਤਿਗੁਰ ਪ੍ਰਸਾਦਿ ॥
ਅਬ ਮੈ ਸੁਖੁ ਪਾਇਓ ਗੁਰ ਆਗ੍ਹਿ ॥
ਤਜੀ ਸਿਆਨਪ ਚਿੰਤ ਵਿਸਾਰੀ ਅਹੰ ਛੋਡਿਓ ਹੈ ਤਿਆਗ੍ਹਿ ॥੧॥ ਰਹਾਉ ॥

ਅਬ ਮੈਨੇ ਗੁਰੋਂ ਕੀ (ਆਗਿ) ਆਗਿਆ ਮਾਨ ਕਰ ਸੁਖ ਪਾਇਆ ਹੈ ਸਰਬ ਵਿਵਹਾਰਕ ਸਿਆਣਪਾਂ ਤਿਆਗ ਕੇ ਔਰ ਚਿੰਤਾ ਭੀ ਵਿਸਾਰ ਦਈ ਹੈ ਪੁਨਾ ਹੰਕਾਰ ਕੋ ਭੀ ਤਿਆਗ ਛੋਡਿਆ ਹੈ ॥

ਜਉ ਦੇਖਉ ਤਉ ਸਗਲ ਮੋਹਿ ਮੋਹੀਅਉ ਤਉ ਸਰਨਿ ਪਰਿਓ ਗੁਰ ਭਾਗਿ ॥

ਜੋ ਮੈਂ ਦੇਖਉਂ ਤੌ ਇਹੀ ਦੇਖਿਆ ਕਿ ਸਰਬ ਸ੍ਰਿਸਟ ਮੋਹਿ ਮੈਂ ਮੋਹੀ ਹੋਈ ਹੈ ਤਬ ਮੈਂ ਭਾਗ ਕਰ ਵਾ ਭਾਗੋਂ ਕਰ ਸਤਿਗੁਰੋਂ ਕੀ ਸ਼ਰਣ ਪੜਾ ਹੂੰ॥

ਕਰਿ ਕਿਰਪਾ ਟਹਲ ਹਰਿ ਲਾਇਓ ਤਉ ਜਮਿ ਛੋਡੀ ਮੋਰੀ ਲਾਗਿ ॥੧॥

ਤਿਸੀ ਤੇ ਹਰੀ ਰੂਪ ਸਤਿਗੁਰੋਂ ਨੇ ਕ੍ਰਿਪਾ ਕਰਕੇ ਅਪਨੀ ਸੇਵਾ ਮੈਂ ਮੇਰੇ ਕੋ ਲਾਇਆ ਹੈ ਤਬ ਤਿਸੀ ਸਮੈਂ ਜਮ ਨੇ ਮੇਰੀ (ਲਾਗਿ) ਲਗਤ ਭਾਵ ਵੈਰ ਵਾ ਪਿਛਾ ਕਰਨਾ ਛੋਡ ਦੀਆ ਹੈ॥੧॥

ਤਰਿਓ ਸਾਗਰੁ ਪਾਵਕ ਕੋ ਜਉ ਸੰਤ ਭੇਟੇ ਵਡ ਭਾਗਿ ॥

ਜਬ ਵੱਡੇ ਭਾਗੋਂ ਸੇ ਵਾ ਵਡਭਾਗੀ ਸੰਤ ਮਿਲੇ ਹੈਂ ਤਬ ਸੰਸਾਰ ਰੂਪੀ ਅਗਨੀ ਕੇ ਸਮੁੰਦ੍ਰ ਕੋ ਮੈਂਨੇ ਤਰਿਆ ਹੈ॥

ਜਨ ਨਾਨਕ ਸਰਬ ਸੁਖ ਪਾਏ ਮੋਰੋ ਹਰਿ ਚਰਨੀ ਚਿਤੁ ਲਾਗਿ ॥੨॥੧॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਮੇਰਾ ਮਨ ਤੋ ਹਰੀ ਕੀ ਚਰਨੀ ਲਾਗਾ ਹੈ ਤਿਸ ਕਰ ਅਬ ਸਰਬ ਸੁਖ ਪਾਏ ਹੈਂ॥੨॥੧॥੫॥

ਜੈਤਸਰੀ ਮਹਲਾ ੫ ॥

ਮਨ ਮਹਿ ਸਤਿਗੁਰ ਧਿਆਨੁ ਧਰਾ ॥

ਦ੍ਰਿੜਿਓ ਗਿਆਨੁ ਮੰਤ੍ਰੁ ਹਰਿ ਨਾਮਾ ਪ੍ਰਭ ਜੀਉ ਮਇਆ ਕਰਾ ॥੧॥ ਰਹਾਉ ॥

ਜਬ ਮੈਂਨੇ ਮਨ ਮੈਂ ਸਤਿਗੁਰੋਂ ਕਾ ਧਿਆਨ ਧਰਾ ਹੈ ਤਬ ਪ੍ਰਭ ਜੀ ਨੇ ਅਨੁਗ੍ਰਹ ਕਰਾ ਹੈ ਤਿਸੁ ਕਰ ਹਰਿਨਾਮ ਮੰਤ੍ਰ ਦੁਆਰੇ ਮੈਂਨੇ ਗਿਆਨ ਕੋ ਦ੍ਰਿੜਾ ਹੈ॥੧॥

ਕਾਲ ਜਾਲ ਅਰੁ ਮਹਾ ਜੰਜਾਲਾ ਛੁਟਕੇ ਜਮਹਿ ਡਰਾ ॥

ਤਿਸੀ ਤੇ ਕਾਲ ਕਾ ਜਾਲ ਔਰ ਜੋ ਮਹਾ ਮੋਹ ਰੂਪੀ ਜੰਜਾਲ ਔਰ ਜਮ ਕੇ ਭੈ ਤਿਨ ਸਭ ਸੇ ਛੂਟ ਗਏ ਹੈਂ॥

ਆਇਓ ਦੁਖ ਹਰਣ ਸਰਣ ਕਰੁਣਾਪਤਿ ਗਹਿਓ ਚਰਣ ਆਸਰਾ ॥੧॥

ਦੁਖੋਂ ਕੇ ਹਰਨੇ ਹਾਰੇ ਸਤਿਗੁਰੋਂ ਕੀ ਸਰਨ ਆਇਕਰ ਕਰਣਾਪਤ ਕੇ ਚਰਨੋਂ ਕਾ ਆਸਰਾ ਗ੍ਰਹਿਣ ਕੀਆ ਹੈ ॥੧॥

ਨਾਵ ਰੂਪ ਭਇਓ ਸਾਧਸੰਗੁ ਭਵ ਨਿਧਿ ਪਾਰਿ ਪਰਾ ॥

ਮੇਰੇ ਕੋ ਸੰਤੋਂ ਕਾ ਸੰਗ (ਨਾਵ) ਬੇੜੀ ਰੂਪ ਭਯਾ ਹੈ ਜਿਸਕੇ ਆਸਰੇ ਲਗ ਕੇ ਮੈਂ ਸੰਸਾਰ ਸਮੁੰਦਰ ਸੇ ਪਾਰ ਪਰਾ ਹੂੰ॥

ਅਪਿਉ ਪੀਓ ਗਤੁ ਥੀਓ ਭਰਮਾ ਕਹੁ ਨਾਨਕ ਅਜਰੁ ਜਰਾ ॥੨॥੨॥੬॥

ਗਿਆਨ ਰੂਪੀ (ਅਪਿਉ) ਅੰਮ੍ਰਿਤ ਜਬ ਪਾਨ ਕੀਆ ਤਬ ਅਗਜਾਨ ਸਹਿਤ ਭ੍ਰਮੋਂ ਕਾ ਸਮਦਾਇ (ਗਤੁ) ਨਸਟ ਹੋ ਗਿਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਇਸੀ ਤੇ ਅਜਰ ਜੋ ਸਕਤੀ ਕਰਾਮਾਤਾਂ ਹੈਂ ਤਿਨੋਂ ਕੋ ਜਰਿਆ ਵਾ ਕਾਮਾਦਿਕੋਂ ਕੋ (ਜਰਾ) ਭਾਵ ਰੋਕਿਆ ਹੈ॥੨॥੨॥੬॥

ਸੰਤੋਂ ਕੀ ਮਹਿਮਾਂ ਉਚਾਰਨ ਕਰਤੇ ਹੈਂ॥

ਜੈਤਸਰੀ ਮਹਲਾ ੫ ॥

ਜਾ ਕਉ ਭਏ ਗੋਵਿੰਦ ਸਹਾਈ ॥

ਸੂਖ ਸਹਜ ਆਨੰਦ ਸਗਲ ਸਿਉ ਵਾ ਕਉ ਬਿਆਧਿ ਨ ਕਾਈ ॥੧॥ ਰਹਾਉ ॥

ਜਿਸ ਕਉ ਗੋਬਿੰਦ ਆਪ ਸਹਾਈ ਭਏ ਹੈਂ ਸੋ ਪੁਰਸ (ਸੂਖ ਸਹਜ) ਆਤਮ ਸੁਖ ਔਰ ਸੰਪੂਰਨ ਅਨੰਦੋਂ ਸੇ ਸਹਤ ਭਯਾ ਹੈ ਪੁਨਾ ਤਿਸ ਕੋ ਕੋਈ (ਬਿਆਧਿ) ਪੀੜਾ ਨਹੀਂ ਹੋਤੀ ਹੈ॥੧॥

ਦੀਸਹਿ ਸਭ ਸੰਗਿ ਰਹਹਿ ਅਲੇਪਾ ਨਹ ਵਿਆਪੈ ਉਨ ਮਾਈ ॥

ਸਭ ਕੇ ਸਾਥ ਰਹਿਤੇ ਹੂਏ ਵਹੁ ਦ੍ਰਿਸ੍ਰ ਆਵਤੇ ਹੈਂ ਪਰੰਤੂ (ਅਲੇਪਾ) ਅਸੰਗ ਰਹਿਤੇ ਹੈਂ ਇਸੀ ਤੇ ਉਨਕੋ (ਮਾਈ) ਮਾਇਆ ਨਹੀਂ ਵਿਆਪਤੀ ਹੈ॥

ਏਕੈ ਰੰਗਿ ਤਤ ਕੇ ਬੇਤੇ ਸਤਿਗੁਰ ਤੇ ਬੁਧਿ ਪਾਈ ॥੧॥

ਸੋ ਤਤ ਸਰੂਪ ਕੇ (ਬੇਤੇ) ਜਾਨਨੇ ਵਾਲੇ ਇਕ ਵਾਹਿਗੁਰੂ ਕੇ (ਰੰਗਿ) ਪ੍ਰੇਮ ਮੈਂ ਰਤੇ ਹੈਂ ਤਿਨੋਂ ਨੇ ਇਹ ਬੁਧੀ ਸਤਿਗੁਰੋਂ ਤੇ ਪਾਈ ਹੈ ॥੧॥

ਦਇਆ ਮਇਆ ਕਿਰਪਾ ਠਾਕੁਰ ਕੀ ਸੇਈ ਸੰਤ ਸੁਭਾਈ ॥

ਜਿਨੋਂ ਪਰ ਠਾਕਰ ਕੀ ਮਨ ਤਨ ਬਾਣੀ ਕਰਕੇ ਦਯਾ ਹੈ ਸੋਈ ਸੰਤ (ਸੁਭਾਈ) ਸੋਭਾਇਵਾਨ ਭਏ ਹੈਂ॥

ਤਿਨ ਕੈ ਸੰਗਿ ਨਾਨਕ ਨਿਸਤਰੀਐ ਜਿਨ ਰਸਿ ਰਸਿ ਹਰਿ ਗੁਨ ਗਾਈ ॥੨॥੩॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਨੇ (ਰਸਿ) ਪ੍ਰੇਮ ਮੈਂ (ਰਸਿ) ਤਦਾਕਾਰ ਹੋ ਕਰ ਹਰੀ ਕੇ ਗੁਣੋਂ ਕੀ ਪੰਕਤੀ ਗਾਈ ਹੈ ਤਿਨ ਸੰਤੋਂ ਕੇ ਸੰਗ ਸੇ ਸੰਸਾਰ ਸਮੁੰਦ੍ਰ ਸੇ ਤਰੀਤਾ ਹੈ॥੨॥੩॥੭॥

ਜੈਤਸਰੀ ਮਹਲਾ ੫ ॥

ਸਨਮੁਖ ਬੇਨਤੀ ਕਰਤੇ ਹੈਂ॥

ਗੋਬਿੰਦ ਜੀਵਨ ਪ੍ਰਾਨ ਧਨ ਰੂਪ ॥

ਅਗਿਆਨ ਮੋਹ ਮਗਨ ਮਹਾ ਪ੍ਰਾਨੀ ਅੰਧਿਆਰੇ ਮਹਿ ਦੀਪ ॥੧॥ ਰਹਾਉ ॥

ਹੇ ਗਬਿੰਦ ਜੀਵੋਂ ਕਾ ਵਾ ਮੇਰਾ ਪ੍ਰਾਨ ਅਰ ਧਨ ਰੂਪ ਤੁਹੀ ਹੈਂ॥ ਅਗਯਾਨ ਕਰਕੇ ਮਹਾ ਮੋਹਿ ਮੈਂ ਮੋਹਿਆ ਜੋ ਪ੍ਰਾਨੀ ਜੀਵ ਹੈ ਤਿਸ ਕੋ ਅਗਯਾਨ ਰੂਪ ਅੰਧੇਰੇ ਮੈਂ ਗਿਆਨ ਦੀਪਕ ਦੇਣੇ ਵਾਲਾ ਤੂੰ ਹੀ ਹੈਂ॥੧॥

ਸਫਲ ਦਰਸਨੁ ਤੁਮਰਾ ਪ੍ਰਭ ਪ੍ਰੀਤਮ ਚਰਨ ਕਮਲ ਆਨੂਪ ॥

ਹੇ ਪ੍ਰਭ ਪ੍ਰੀਤਮ ਤੁਮਾਰਾ ਦਰਸਨ ਸਫਲ ਰੂਪ ਹੈ ਔਰ ਆਪਕੇ ਚਰਨ ਕਮਲ (ਅਨੂਪ) ਉਪਮਾਂ ਸੇ ਰਹਤ ਹੈਂ॥

ਅਨਿਕ ਬਾਰ ਕਰਉ ਤਿਹ ਬੰਦਨ ਮਨਹਿ ਚਰ੍ਹਾਵਉ ਧੂਪ ॥੧॥

ਤਿਨ ਤੇਰੇ ਚਰਨਾਂ ਪਰ ਅਨੇਕ ਵਾਰ ਨਮਸਕਾਰ ਕਰਤਾ ਹੂੰ ਔਰ ਮਨ ਕੋ ਅਰਪਨ ਕਰਨਾ ਇਹੀ ਤੇਰੇ ਕੌ ਧੂਪ ਚੜ੍ਹਾਵਤਾ ਹੂੰ ਅਰਥਾਤ ਦੇਤਾ ਹੂੰ॥੧॥

ਹਾਰਿ ਪਰਿਓ ਤੁਮ੍ਰੈ ਪ੍ਰਭ ਦੁਆਰੈ ਦ੍ਰਿੜ੍ਹੁ ਕਰਿ ਗਹੀ ਤੁਮ੍ਾਰੀ ਲੂਕ ॥

ਹੇ ਪ੍ਰਭੂ ਤੁਮਾਰੇ ਦ੍ਵਾਰੇ ਪਰ ਹਾਰ ਪਰਾ ਹੂੰ ਔਰ ਆਪਕੀ (ਲੂਕ) ਸਰਨ ਦ੍ਰਿੜ ਕਰਕੇ ਗ੍ਰਹਣ ਕਰੀ ਹੈ॥

ਕਾਢਿ ਲੇਹੁ ਨਾਨਕ ਅਪੁਨੇ ਕਉ ਸੰਸਾਰ ਪਾਵਕ ਕੇ ਕੂਪ ॥੨॥੪॥੮॥

ਸ੍ਰੀ ਗੁਰੂ ਜੀ ਕਹਤੇ ਹੈਂ ਇਸ ਸੰਸਾਰ ਰੂਪੀ ਅਗਨੀ ਕੇ ਕੂਏਂ ਸੇ ਮੈਂ ਅਪਨੇ ਦਾਸ ਕੋ ਨਿਕਾਸ ਲੇਵੋ ॥੨॥੪ ॥੮॥

ਜੈਤਸਰੀ ਮਹਲਾ ੫ ॥

ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥

ਜੋ ਕੋਈ ਸੰਤ ਜਨ ਮੇਰੇ ਕੋ ਹਰੀ ਸਾਥ ਜੋੜ ਦੇਵੈ॥

ਚਰਨ ਗਹਉ ਬਕਉ ਸੁਭ ਰਸਨਾ ਦੀਜਹਿ ਪ੍ਰਾਨ ਅਕੋਰਿ ॥੧॥ ਰਹਾਉ ॥

ਤਿਸਕੇ ਚਰਨੋਂ ਕੋ ਗ੍ਰਹਣ ਕਰਕੇ ਸੁਭ ਬਚਨੋਂ ਕੋ ਰਸਨਾ ਸੇ (ਬਕਉ) ਉਚਾਰਨ ਕਰੋ ਔਰ ਅਪਨੇ ਪ੍ਰਾਣੋਂ ਕੋ (ਅਕੋਰਿ) ਭੇਟਾ ਚੜ੍ਹਾਇ ਦੇਵੋ॥

ਮਨੁ ਤਨੁ ਨਿਰਮਲ ਕਰਤ ਕਿਆਰੋ ਹਰਿ ਸਿੰਚੈ ਸੁਧਾ ਸੰਜੋਰਿ ॥

ਤਨ ਕੋ ਨਿਰਮਲ ਕਰਨਾ ਇਹੀ ਕਿਆਰਾ ਕੀਆ ਹੈ ਹਰੀ ਕੇ ਸਾਥ ਜੋ ਭਲੀ ਪ੍ਰਾਕਰ ਮਨ ਕੋ (ਜੋਰ) ਜੋੜਨਾ ਹੈ ਇਹੀ ਬੈਲ ਕੀਆ ਹੈ॥ ਪੁਨਾ ਨਾਮ ਕਾ ਜਾਪ ਕਰਨਾ ਇਹ ਜਲ ਅੰਮ੍ਰਿਤ ਸਿੰਚਨਾ ਕੀਆ ਹੈ॥

ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ ਮਹਾ ਬਿਖਿਆ ਤੇ ਤੋਰਿ ॥੧॥

ਵਾਹਿਗੁਰੂ ਕੀ ਕ੍ਰਿਪਾ ਤੇ ਹੀ ਮਹਾ ਵਿਸਿਅਹੁ ਤੇ ਪ੍ਰੀਤੀ ਕੋ ਤੋੜ ਕਰਕੇ (ਰਸ) ਅਨੰਦ ਮੈਂ ਜੀਵ ਮਗਨ ਹੋਤਾ ਹੈ ਤਬ ਵਹੁ ਐਸੇ ਬੇਨਤੀ ਕਰਤਾ ਹੈ ॥੧॥

ਆਇਓ ਸਰਣਿ ਦੀਨ ਦੁਖ ਭੰਜਨ ਚਿਤਵਉ ਤੁਮ੍ਰੀ ਓਰਿ ॥

ਹੇ ਦੀਨੋਂ ਕੇ ਦੁਖੋਂ ਕੇ ਨਾਸ ਕਰਨੇ ਹਾਰੇ ਹਰੀ ਮੈਂ ਤੁਮਾਰੀ ਸਰਨ ਆਯਾ ਹੂੰ ਔਰ ਤੁਮਾਰੀ ਤਰਫ ਹੀ ਸਦਾ (ਚਿਤਵਉ) ਦੇਖਤਾ ਹੂੰ॥

ਪੰਨਾ ੭੦੨

ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ ॥੨॥੫॥੯॥

ਅਭੈ ਪਦ ਕੇ ਦਾਨ ਕਰਨੇ ਹਾਰਾ ਸ੍ਵਾਮੀ ਕਾ ਸਿਮਰਨ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਪ੍ਰਭੂ ਕੋ ਸਿਮਰਨ ਕਰਕੇ ਜੀਵ ਬੰਧਨ ਛੋਡ ਦੇਤੇ ਹੈਂ॥੨॥੫॥੯॥

ਜੈਤਸਰੀ ਮਹਲਾ ੫ ॥

ਤੀਨ ਦ੍ਰਿਸ੍ਟਾਂਤੋਂ ਕਰਕੇ ਅਪਨੀ ਪ੍ਰੀਤੀ ਉਚਾਰਨ ਕਰਤੇ ਹੈਂ॥

ਚਾਤ੍ਰਿਕ ਚਿਤਵਤ ਬਰਸਤ ਮੇਂਹ ॥

ਕ੍ਰਿਪਾ ਸਿੰਧੁ ਕਰੁਣਾ ਪ੍ਰਭ ਧਾਰਹੁ ਹਰਿ ਪ੍ਰੇਮ ਭਗਤਿ ਕੋ ਨੇਂਹ ॥੧॥ ਰਹਾਉ ॥

ਹੇ ਵਾਹਿਗੁਰੂ ਜੈਸੇ ਚਾਤ੍ਰਿਕ ਮੇਘ ਕਾ ਬਰਸਨਾ ਚਿਤਵਤਾ ਹੈ ਕਿ ਕਦ ਬਰਸੇਗਾ ਤੈਸੇ ਹੇ ਹਰਿ ਪ੍ਰਭੂ ਕਿਰਪਾ ਕੇ ਸਮੁੰਦਰ ਮੇਰੇ ਪਰ ਕਿਰਪਾ ਧਾਰਕੇ ਅਪਨੀ ਪ੍ਰੇਮਾ ਭਗਤੀ ਕਾ ਨੇਹ ਦੇਵੋ॥

ਅਨਿਕ ਸੂਖ ਚਕਵੀ ਨਹੀ ਚਾਹਤ ਅਨਦ ਪੂਰਨ ਪੇਖਿ ਦੇਂਹ ॥

ਪੁਨਾ ਜੈਸੇ ਔਰ ਅਨੇਕ ਸੁਖੋਂ ਕੋ ਚਕਵੀ ਨਹੀਂ ਚਾਹਤੀ ਹੈ (ਦੇਹ) ਸੂਰਜ ਕੌ ਦੇਖ ਕਰਕੇ ਪੂਰਨ ਅਨੰਦ ਕੋ ਪ੍ਰਾਪਤਿ ਹੋਤੀ ਹੈ॥

ਆਨ ਉਪਾਵ ਨ ਜੀਵਤ ਮੀਨਾ ਬਿਨੁ ਜਲ ਮਰਨਾ ਤੇਂਹ ॥੧॥

ਜੈਸੇ ਔਰ ਉਪਾਵੋਂ ਕਰਕੇ ਮਛੀ ਜੀਵਤੀ ਨਹੀਂ ਹੈ ਬਿਨਾਂ ਜਲ ਤੇ ਤਿਸ ਕਾ ਮਰਨਾ ਹੋ ਜਾਤਾ ਹੈ॥੧॥

ਹਮ ਅਨਾਥ ਨਾਥ ਹਰਿ ਸਰਣੀ ਅਪੁਨੀ ਕ੍ਰਿਪਾ ਕਰੇਂਹ ॥

ਤੈਸੇ ਹੇ ਹਰੀ ਸਰਬ ਕੇ ਨਾਥ ਹਮ ਅਨਾਥ ਆਪ ਕੀ ਸ਼ਰਣੀ ਆਏ ਹੈਂ ਹਮ ਪਰ ਅਪਨੀ ਕਿਰਪਾ ਕਰੋ॥

ਚਰਣ ਕਮਲ ਨਾਨਕੁ ਆਰਾਧੈ ਤਿਸੁ ਬਿਨੁ ਆਨ ਨ ਕੇਂਹ ॥੨॥੬॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ ਹਮ ਤੋ ਆਪਕੇ ਹੀ ਚਰਨ ਕਮਲ ਅਰਾਧਤੇ ਹੈਂ ਤਿਸ ਤੇਰੇ ਚਰਨ ਕਮਲੋਂ ਬਿਨਾਂ ਹਮਕੋ ਔਰ ਕੋਈ ਪਿਆਰਾ ਵਾ ਰਖਕ ਨਹੀਂ ਹੈ ਭਾਵ ਸੇ ਤੇਰੇ ਬਿਨਾਂ ਨਹੀਂ ਰਹ ਸਕਤੇ॥੨॥੬॥੧੦॥

ਜੈਤਸਰੀ ਮਹਲਾ ੫ ॥

ਪੁਨਾ ਵਹੀ ਪ੍ਰੀਤੀ ਜਨਾਵਤੇ ਹੈਂ॥

ਮਨਿ ਤਨਿ ਬਸਿ ਰਹੇ ਮੇਰੇ ਪ੍ਰਾਨ ॥

ਕਰਿ ਕਿਰਪਾ ਸਾਧੂ ਸੰਗਿ ਭੇਟੇ ਪੂਰਨ ਪੁਰਖ ਸੁਜਾਨ ॥੧॥ ਰਹਾਉ ॥

ਹੇ ਮੇਰੇ ਪ੍ਰਾਨ ਰੂਪ ਵਾਹਿਗੁਰੂ ਆਪ ਮੇਰੇ ਮਨ ਤਨ ਮੈਂ ਵਸ ਰਹੇ ਹੋ ਕਿਉਂਕਿ ਕਿਰਪਾ ਕਰਕੇ ਸੰਤੋਂ ਕੀ ਸੰਗਤ ਮੈਂ ਪੂਰਨ ਪੁਰਖ ਸੁਜਾਨ ਸਤਿਗੁਰੂ ਮੇਰੇ ਕੋ ਮਿਲੇ ਹੈਂ॥

ਪ੍ਰੇਮ ਠਗਉਰੀ ਜਿਨ ਕਉ ਪਾਈ ਤਿਨ ਰਸੁ ਪੀਅਉ ਭਾਰੀ ॥

ਜਿਨੋਂ ਕੌ ਸਤਿਗੁਰੋਂ ਨੇ ਪ੍ਰੇਮ ਕੀ ਠਗ ਬੂਟੀ ਪਾਈ ਹੈ ਤਿਨੋਂ ਨੇ ਹੀ ਇਹ ਭਾਰੀ ਅੰਮ੍ਰਿਤ ਰਸ ਪੀਆ ਹੈ॥

ਤਾ ਕੀ ਕੀਮਤਿ ਕਹਣੁ ਨ ਜਾਈ ਕੁਦਰਤਿ ਕਵਨ ਹਮ੍ਾਰੀ ॥੧॥

ਤਿਨਕੀ ਕੀਮਤਿ ਕਹੀ ਨਹੀਂ ਜਾਤੀ ਹੈ ਅਰ ਤਿਨ ਕੇ ਜਸ ਕਹਣੇ ਕੀ ਹਮਾਰੀ ਕਿਆ ਕੁਦਰਤਿ ਹੈ ਭਾਵ ਸੇ ਤਿਸ ਕੀ ਮਹਿੰਮਾ ਬਿਅੰਤ ਹੈ॥੧॥

ਲਾਇ ਲਏ ਲੜਿ ਦਾਸ ਜਨ ਅਪੁਨੇ ਉਧਰੇ ਉਧਰਨਹਾਰੇ ॥

ਜੋ ਜਨ ਦਾਸ ਜਾਨ ਕਰ ਸਤਿਗੁਰੋਂ ਨੇ ਅਪਨੇ ਲੜ ਲਾਇ ਲਏ ਹੈਂ ਭਾਵ ਸੇ ਚਰਨੀਂ ਲਾਏ ਹੈਂ ਸੋ ਉਧਰਨੇ ਹਾਰੇ ਇਸ ਸੰਸਾਰ ਸਮੁੰਦਰ ਸੇ ਉਧਰੇ ਹੈਂ ਭਾਵ ਸੇ ਕਲਿਆਨ ਕੋ ਪ੍ਰਾਪਤਿ ਭਏ ਹੈਂ॥

ਪ੍ਰਭੁ ਸਿਮਰਿ ਸਿਮਰਿ ਸਿਮਰਿ ਸੁਖੁ ਪਾਇਓ ਨਾਨਕ ਸਰਣਿ ਦੁਆਰੇ ॥੨॥੭॥੧੧॥

ਕਿਉਂਕਿ ਤਿਨੋਂ ਨੇ ਮਨ ਤਨ ਬਾਣੀ ਕਰਕੇ ਪ੍ਰਭੁ ਕੋ ਸਿਮਰ ਕਰਕੇ ਸੁਖ ਪਾਇਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹਮ ਤਿਨ ਸਤਿਗੁਰੋਂ ਕੇ ਦੁਆਰੇ ਕੀ ਸ਼ਰਣ ਹੈਂ॥੨ ॥੭॥੧੧॥

ਜੈਤਸਰੀ ਮਹਲਾ ੫ ॥

ਸਨਮੁਖ ਬੇਨਤੀ ਕਰਤੇ ਹੈਂ॥

ਆਏ ਅਨਿਕ ਜਨਮ ਭ੍ਰਮਿ ਸਰਣੀ ॥
ਉਧਰੁ ਦੇਹ ਅੰਧ ਕੂਪ ਤੇ ਲਾਵਹੁ ਅਪੁਨੀ ਚਰਣੀ ॥੧॥ ਰਹਾਉ ॥

ਹੇ ਵਾਹਿਗੁਰੂ ਅਨੇਕ ਜਨਮੋਂ ਮੈਂ ਭਰਮ ਕਰ ਅਬ ਤੇਰੀ ਸ਼ਰਣੀ ਆਏ ਹੈਂ ਤਾਂ ਤੇ ਇਸ ਸੰਸਾਰ ਰੂਪੀ ਅੰਧੇਰੇ ਕੂਏ ਸੇ ਮੇਰੇ ਕੋ ਉਧਾਰ ਦੇਵੋ ਔਰ ਅਪਨੀ ਚਰਨੀ ਲਗਾਇ ਲੇਵੋ॥

ਗਿਆਨੁ ਧਿਆਨੁ ਕਿਛੁ ਕਰਮੁ ਨ ਜਾਨਾ ਨਾਹਿਨ ਨਿਰਮਲ ਕਰਣੀ ॥

ਗਿਆਨ ਧਿਆਨਾਦੀ (ਕਿਛੁ) ਰੰਚਕ ਮਾਤ੍ਰ ਕੋਈ ਸ਼ੁਭ ਕਰਮ ਕਰਨਾ ਨਹੀਂ ਜਾਨਤਾ ਹੂੰ ਔ ਨਾ ਮੇਰੇ ਮੈਂ ਨਿਰਮਲ ਕਰਨੀ ਹੈ। ਅਰਥਾਤ ਭਗਤੀ ਭੀ ਨਹੀਂ ਹੈ ॥

ਸਾਧਸੰਗਤਿ ਕੈ ਅੰਚਲਿ ਲਾਵਹੁ ਬਿਖਮ ਨਦੀ ਜਾਇ ਤਰਣੀ ॥੧॥

ਤਾਂਤੇ ਹੇ ਹਰੀ ਮੇਰੇ ਕੋ ਸੰਤੋਂ ਕੀ ਸੰਗਤ ਕੇ (ਅੰਚਲ) ਲੜ ਲਾਵੋ ਜਿਸਤੇ ਇਹ ਮਾਯਾ ਰੂਪ (ਬਿਖਮ) ਕਠਨ ਨਦੀ ਤਰੀ ਜਾਵੈ॥੧॥

ਸੁਖ ਸੰਪਤਿ ਮਾਇਆ ਰਸ ਮੀਠੇ ਇਹ ਨਹੀ ਮਨ ਮਹਿ ਧਰਣੀ ॥

ਇਹ ਸੁਖ ਰੂਪ ਜੋ ਸੰਪਤਾ ਹੈ ਔਰ ਮਾਯਾ ਕੇ ਰਸ ਜੋ ਮੀਠੇ ਹੈਂ ਇਨਕੀ ਪ੍ਰੀਤੀ ਮਨ ਮੈਂ ਮੈਂਨੇ ਧਰਨੀ ਨਹੀਂ ਕਰੀ ਹੈ ॥

ਹਰਿ ਦਰਸਨ ਤ੍ਰਿਪਤਿ ਨਾਨਕ ਦਾਸ ਪਾਵਤ ਹਰਿ ਨਾਮ ਰੰਗ ਆਭਰਣੀ ॥੨॥੮॥੧੨॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਸਤਿਸੰਗ ਰੂਪੀ (ਆਭਰਣੀ) ਮਟੀ ਸੇ ਤੇਰੇ ਹਰਿ ਨਾਮ ਕਾ ਰੰਗ ਮਨ ਕੋ ਚੜਾਇ ਕਰਕੇ ਮੈਂ ਦਾਸ ਤੇਰੇ ਦਰਸਨ ਕੌ ਪਾਵਤਾ ਹੂਆ ਤ੍ਰਿਪਤਿ ਰਹਿਤਾ ਹੂੰ॥੮॥੧੨॥

ਜੈਤਸਰੀ ਮਹਲਾ ੫ ॥

ਨਾਮ ਸਿਮਰਨ ਕਾ ਉਪਦੇਸ਼ ਕਰਤੇ ਹੈਂ॥

ਹਰਿ ਜਨ ਸਿਮਰਹੁ ਹਿਰਦੈ ਰਾਮ ॥
ਹਰਿ ਜਨ ਕਉ ਅਪਦਾ ਨਿਕਟਿ ਨ ਆਵੈ ਪੂਰਨ ਦਾਸ ਕੇ ਕਾਮ ॥੧॥ ਰਹਾਉ ॥

ਹੇ ਹਰੀ ਕੇ ਜਨੋਂ ਹ੍ਰਿਦੇ ਕੇ ਬੀਚ ਹਰੀ ਕਾ ਨਾਮ ਹੀ ਸਿਮਰਨ ਕਰੋ ਕਿਉਂਕਿ ਹਰਿ ਸਿਮਰਨ ਵਾਲੇ ਹਰਿ ਜਨੋਂ ਕੇ ਨਿਕਟ ਅਪਦਾ ਨਹੀਂ ਆਵਤੀ ਹੈ ਔਰ ਤਿਨ ਹਰਿ ਦਾਸੋਂ ਕੇ ਸਰਬ ਕਾਮ ਪੂਰਨ ਹੋ ਜਾਤੇ ਹੈਂ॥੧॥

ਕੋਟਿ ਬਿਘਨ ਬਿਨਸਹਿ ਹਰਿ ਸੇਵਾ ਨਿਹਚਲੁ ਗੋਵਿਦ ਧਾਮ ॥

ਤਿਸ ਹਰੀ ਕੀ ਸੇਵਾ ਤੇ ਕ੍ਰੋੜੋਂ ਵਿਘਨ ਨਾਸ ਹੋ ਜਾਤੇ ਹੈਂ॥ ਔਰ ਨਿਸਚਲ ਗੋਬਿੰਦ ਕਾ ਧਾਮ ਪ੍ਰਾਪਤਿ ਹੋਤਾ ਹੈ॥

ਭਗਵੰਤ ਭਗਤ ਕਉ ਭਉ ਕਿਛੁ ਨਾਹੀ ਆਦਰੁ ਦੇਵਤ ਜਾਮ ॥੧॥

ਭਗਵੰਤ ਕੇ ਭਗਤ ਕੌ ਕਿਛੁ ਭੈ ਨਹੀਂ ਰਹਿਤਾ ਹੈ ਕਿਉਂਕਿ ਧਰਮ ਰਾਜਾ ਭੀ ਤਿਸ ਕੋ ਆਦਰ ਦੇਤਾ ਹੈ॥

ਤਜਿ ਗੋਪਾਲ ਆਨ ਜੋ ਕਰਣੀ ਸੋਈ ਸੋਈ ਬਿਨਸਤ ਖਾਮ ॥

ਗੋਪਾਲ ਕੌ ਤਿਆਗ ਕਰਕੇ ਜੋ ਔਰ ਕਰਨੀ ਕਰੀਤੀ ਹੈ ਸੋ ਸੋ ਕਰਤੂਤ (ਖਾਮ) ਕਚੀ ਨਸਟ ਹੋ ਜਾਤੀ ਹੈ ਭਾਵ ਸੇ ਦੁਖਦਾਇਕ ਹੋਤੀ ਹੈ॥

ਚਰਨ ਕਮਲ ਹਿਰਦੈ ਗਹੁ ਨਾਨਕ ਸੁਖ ਸਮੂਹ ਬਿਸਰਾਮ ॥੨॥੯॥੧੩॥

ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਹੇ ਭਾਈ ਸਮੂਹ ਸੁਖੋਂ ਕਾ ਬਿਸਰਾਮ ਜੋ ਹਰੀ ਕੇ ਚਰਨ ਹੈਂ ਤਿਨ ਕੋ ਹੀ ਹਿਰਦੇ ਮੈਂ ਗ੍ਰਹਣ ਕਰ ਵਾ ਹਰੀ ਕੇ ਚਰਨੋਂ ਕੋ ਗ੍ਰਹਣ ਕਰ ਜਿਸਤੇ ਸਮੂਹ ਸੁਖ ਮੈਂ ਤੇਰਾ ਬਿਸ੍ਰਾਮ ਹੋਵੈ॥੨॥੯॥੧੩॥

ਜੈਤਸਰੀ ਮਹਲਾ ੯

ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਜੀਵੋਂ ਕੌ ਉਪਦੇਸੁ ਕਰਤੇ ਹੈਂ॥

ਭੂਲਿਓ ਮਨੁ ਮਾਇਆ ਉਰਝਾਇਓ ॥

ਹੇ ਭਾਈ ਮਨ ਕੋ ਮਾਯਾ ਮੈ ਤੈਂਨੇ (ਉਰਝਾਇਓ) ਫਸਾਯਾ ਹੈ ਤਿਸ ਤੇ ਤੂੰ ਵਾਹਿਗੁਰੂ ਸੇ ਭੂਲਾ ਹੂਆ ਹੈਂ॥

ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ ॥੧॥ ਰਹਾਉ ॥

ਜੋ ਜੋ ਕਰਮ ਤੈਨੇਂ ਲਾਲਚ ਮੈਂ ਲਗ ਕਰਕੇ ਕੀਆ ਹੈ ਭਾਵ ਸੇ ਸਕਾਮ ਕਰਮ ਕੀਏ ਹੈਂ ਤਹਾਂ ਤਹਾਂ ਵਾਸਨਾ ਅਨੁਸਾਰ ਤੂੰ ਆਪ ਹੀ ਬੰਧਾਇਵਾਨ ਹੋ ਰਹਾ ਹੈਂ॥੧॥

ਸਮਝ ਨ ਪਰੀ ਬਿਖੈ ਰਸ ਰਚਿਓ ਜਸੁ ਹਰਿ ਕੋ ਬਿਸਰਾਇਓ ॥

ਤੇਰੇ ਕੋ ਅਪਨੇ ਭਲੇ ਕੀ ਸਮਝ ਨਹੀਂ ਪੜੀ ਇਸੀ ਤੇ ਵਿਸਿਅਹੁੰ ਕੇ ਰਸ ਮੈਂ ਰਚਿਆ ਹੈਂ ਔਰ ਹਰੀ ਕਾ ਜਸੁ ਤੈਨੇਂ ਵਿਸਾਰ ਦੀਆ ਹੈ॥

ਸੰਗਿ ਸੁਆਮੀ ਸੋ ਜਾਨਿਓ ਨਾਹਿਨ ਬਨੁ ਖੋਜਨ ਕਉ ਧਾਇਓ ॥੧॥

ਜੋ ਸ੍ਵਾਮੀ ਸਦਾ ਤੇਰੇ ਸਾਥ ਹੈ ਤਿਸਕੌ ਤੈਨੇਂ ਅਪਨੇ ਸਾਥ ਜਾਣਿਆ ਹੀ ਨਹੀਂ ਹੈ ਔਰ ਬਨੋਂ ਬੀਚ ਤਿਸ ਕੇ ਖੋਜਨੇ ਕੋ ਧਾਯਾ ਹੈਂ॥੧॥

ਪੰਨਾ ੭੦੩

ਰਤਨੁ ਰਾਮੁ ਘਟ ਹੀ ਕੇ ਭੀਤਰਿ ਤਾ ਕੋ ਗਿਆਨੁ ਨ ਪਾਇਓ ॥

ਰਤਨ ਰੂਪ ਰਾਮ ਜੋ ਤੇਰੇ (ਘਟ) ਸਰੀਰ ਕੇ ਅੰਤਰ ਹੀ ਹੈ ਜਿਸਕਾ ਗੁਰੋਂ ਦ੍ਵਾਰੇ ਤੈਨੇ ਗਿਆਨ ਨਹੀਂ ਪਾਯਾ॥

ਜਨ ਨਾਨਕ ਭਗਵੰਤ ਭਜਨ ਬਿਨੁ ਬਿਰਥਾ ਜਨਮੁ ਗਵਾਇਓ ॥੨॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਜਨ ਭਗਵੰਤ ਕੇ ਭਜਨ ਤੇ ਬਿਨਾਂ ਇਸ ਪ੍ਰਕਾਰ ਤੈਨੇ ਅਪਨਾ ਜਨਮ ਵਿਅਰਥ ਹੀ ਗਵਾਇਆ ਹੈ॥੧॥ ਬੇਨਤੀ ਕਰਤੇ ਹੈਂ॥

ਜੈਤਸਰੀ ਮਹਲਾ ੯ ॥

ਹਰਿ ਜੂ ਰਾਖਿ ਲੇਹੁ ਪਤਿ ਮੇਰੀ ॥

ਜਮ ਕੋ ਤ੍ਰਾਸ ਭਇਓ ਉਰ ਅੰਤਰਿ ਸਰਨਿ ਗਹੀ ਕਿਰਪਾ ਨਿਧਿ ਤੇਰੀ ॥੧॥ ਰਹਾਉ ॥

ਹੇ ਹਰੀ ਜੀ ਮੇਰੀ ਪਤ ਰਾਖ ਲੀਜੀਏ ਕਿਉਂਕਿ ਮੇਰੇ ਰਿਦੇ ਮੈਂ ਜਮ ਕਾ ਭੈ ਹੂਆ ਹੈ ਇਸੀ ਹੇਤ ਹੇ ਕ੍ਰਿਪਾਨਿਧਿ ਤੇਰੀ ਸਰਨ ਗ੍ਰਹਣ ਕਰੀ ਹੈ॥

ਮਹਾ ਪਤਿਤ ਮੁਗਧ ਲੋਭੀ ਫੁਨਿ ਕਰਤ ਪਾਪ ਅਬ ਹਾਰਾ ॥

ਮੈਂ ਮਹਾਂ (ਪਤਿਤ) ਪਾਪੀ ਔ ਮੂਰਖ ਔ ਲੋਭੀ ਹੂੰ ਪਾਪੋਂ ਕੌ ਕਰਤਾ ਹੂਆ ਅਬ ਹਾਰ ਗਿਆ ਹੂੰ॥

ਭੈ ਮਰਬੇ ਕੋ ਬਿਸਰਤ ਨਾਹਿਨ ਤਿਹ ਚਿੰਤਾ ਤਨੁ ਜਾਰਾ ॥੧॥

ਮਰਨੇ ਕਾ ਭੈ ਮੇਰੇ ਕੋ ਬਿਸਰਤਾ ਨਹੀਂ ਹੈ ਤਿਸੀ ਚਿੰਤਾ ਨੇ ਤਨ ਕੋ (ਜਾਰਾ) ਜਲਾਯਾ ਹੈ ॥੧॥

ਕੀਏ ਉਪਾਵ ਮੁਕਤਿ ਕੇ ਕਾਰਨਿ ਦਹ ਦਿਸਿ ਕਉ ਉਠਿ ਧਾਇਆ ॥

ਅਨੇਕ ਉਪਾਵ ਮੁਕਤੀ ਕੇ ਕਾਰਨ ਮੈਨੇਂ ਕੀਏ ਹੈਂ ਦਸੋਂ ਦਿਸਾ ਮੈਂ ਉਠ ਕਰ ਧਾਯਾ ਹੂੰ॥

ਘਟ ਹੀ ਭੀਤਰਿ ਬਸੈ ਨਿਰੰਜਨੁ ਤਾ ਕੋ ਮਰਮੁ ਨ ਪਾਇਆ ॥੨॥

ਪਰੰਤੂ ਹੇ ਨਿਰੰਜਨ ਤੂੰ ਜੋ ਮੇਰੇ ਘਟ ਭੀਤਰ ਵਸ ਰਹਾ ਹੈਂ ਤਿਸ ਤੇਰੇ ਸਰੂਪ ਕਾ ਗ੍ਯਾਨ ਨਹੀਂ ਪਾਯਾ ਹੈ ॥੨॥

ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ ਕਉਨੁ ਕਰਮੁ ਅਬ ਕੀਜੈ ॥

ਨਾ ਮੇਰੇ ਮੈਂ ਕੋਈ ਗੁਣ ਹੀ ਹੈ ਔਰ ਨਾ ਕੋਈ ਜਪ ਤਪ ਹੈ ਅਬ ਕੌਨ ਕਰਮ ਕਰੋਂ॥

ਨਾਨਕ ਹਾਰਿ ਪਰਿਓ ਸਰਨਾਗਤਿ ਅਭੈ ਦਾਨੁ ਪ੍ਰਭ ਦੀਜੈ ॥੩॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਇਸੀ ਤੇ ਮੈਂ ਹਾਰ ਕਰ ਆਪ ਕੀ ਸਰਣਾਗਤਿ ਪੜਾ ਹੂੰ ਹੇ ਪ੍ਰਭੂ ਮੇਰੇ ਕੋ ਅਭੈ ਦਾਨ ਦੀਜੀਏ॥੩॥੨॥ ਉਪਦੇਸ਼ ਹੈ॥

ਜੈਤਸਰੀ ਮਹਲਾ ੯ ॥

ਮਨ ਰੇ ਸਾਚਾ ਗਹੋ ਬਿਚਾਰਾ ॥

ਰਾਮ ਨਾਮ ਬਿਨੁ ਮਿਥਿਆ ਮਾਨੋ ਸਗਰੋ ਇਹੁ ਸੰਸਾਰਾ ॥੧॥ ਰਹਾਉ ॥

ਹੇ ਮਨ ਵਾ ਪਿਆਰੇ ਸਚਾ ਵੀਚਾਰ ਗ੍ਰਹਿਣ ਕਰੋ ਤਿਸ ਏਕ ਰਾਮ ਨਾਮ ਤੇ ਬਿਨਾਂ ਇਹ ਸੰਪੂਰਨ ਸੰਸਾਰ ਝੂਠਾ ਮਾਨ ਲੇਵੋ॥੧॥

ਜਾ ਕਉ ਜੋਗੀ ਖੋਜਤ ਹਾਰੇ ਪਾਇਓ ਨਾਹਿ ਤਿਹ ਪਾਰਾ ॥

ਸੋ ਸੁਆਮੀ ਤੁਮ ਨਿਕਟਿ ਪਛਾਨੋ ਰੂਪ ਰੇਖ ਤੇ ਨਿਆਰਾ ॥੧॥

ਜਿਸ ਵਾਹਿਗੁਰੂ ਕੋ ਜੋਗੀ ਜਨ ਭੀ ਖੋਜਤੇ ਹੁਏ ਹਾਰੇ ਹੈਂ ਤਿਸ ਕੇ ਪਾਰਾਵਾਰ ਕੋ ਨਹੀਂ ਪਾਯਾ ਹੈ ਸੋ ਤਿਸ ਸ੍ਵਾਮੀ ਕੋ ਤੁਮ ਨਿਕਟ ਹੀ ਪਛਾਨੋਂ ਜੋ ਰੂਪ ਰੇਖ ਤੇ ਨਿਆਰਾ ਪ੍ਰਭੂ ਹੈ ਤਿਸ ਕੇ ਆਗੇ ਐਸੇ ਬੇਨਤੀ ਕਰੋ ॥੧ ॥

ਪਾਵਨ ਨਾਮੁ ਜਗਤ ਮੈ ਹਰਿ ਕੋ ਕਬਹੂ ਨਾਹਿ ਸੰਭਾਰਾ ॥

ਹੇ ਹਰੀ ਆਪਕਾ ਨਾਮ ਜੋ ਪਵਿਤ੍ਰ ਰੂਪ ਹੈ ਤਿਸ ਕੋ ਮੈਂਨੇ ਕਬੀ ਸਿਮਰਨ ਨਹੀਂ ਕੀਆ ਹੈ॥

ਨਾਨਕ ਸਰਨਿ ਪਰਿਓ ਜਗ ਬੰਦਨ ਰਾਖਹੁ ਬਿਰਦੁ ਤੁਹਾਰਾ ॥੨॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਜਗਬੰਦਨ ਹਰੀ ਮੈਂ ਆਪਕੀ ਸਰਨ ਪੜਾ ਹੂੰ ਮੇਰੇ ਕੋ ਸੰਸਾਰ ਦੁਖ ਸੇ ਰਾਖੋ ਕਿਉਂਕਿ ਜਨ ਰਖ੍ਯਕ ਤੇਰਾ ਬਿਰਦ ਹੈ॥੨॥੩॥

ਜੈਤਸਰੀ ਮਹਲਾ ੫ ਛੰਤ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਸਲੋਕ ॥

ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ ॥

ਜਿਸ ਹਰੀ ਕੇ ਦਰਸਨ ਕੀ ਪਿਆਸੀ ਹੋ ਕਰ ਦਿਨੇ ਰਾਤ (ਅਨਦਿਨੁ) ਨਿਰੰਤ੍ਰ ਚਿਤ ਮੈਂ ਨਿਤ ਚਿਤਵਤੀ ਥੀ॥

ਖੋਲ੍ਹਿ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ ॥੧॥

ਸੋ ਅਬ ਸਤਿਗੁਰੋਂ ਨੇ ਮੇਰਾ ਕਪਟ ਖੋਲਕੇ ਅਰਥਾਤ ਦੂਰ ਕਰਕੇ ਤਿਸ ਹਰੀ ਮਿਤ੍ਰ ਕੇ ਸਾਥ ਮੈਂ ਮੇਲੀ ਹੂੰ॥੧॥

ਪ੍ਰਸ਼ਨ: ਸਤਿਗੁਰੋਂ ਨੇ ਤਿਸ ਸਾਥ ਕੈਸੇ ਮਿਲਾਈ ਹੈਂ? ਤਿਸ ਪਰ ਕਹਤੇ ਹੈਂ ਹਮਨੇਂ ਸਤਿਗੁਰੋਂ ਅਗੇ ਐਸੇ ਬੇਨਤੀ ਕਰੀ ਹੈ॥

ਛੰਤ ॥

ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ ॥

ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ ॥

ਹੇ ਹਰੀ ਕੇ (ਯਾਰ) ਪਜਾਰੇ ਸੰਤੋ ਹਮਾਰੇ ਸਤਿਗੁਰੋ ਸਜਣੋਂ ਆਪ ਸੁਣੋਂ ਤੌ ਮੈਂ ਏਕ ਆਪ ਕੇ ਆਗੇ ਬੇਨਤੀ ਕਰਤੀ ਹੂੰ ਜਿਸ ਮਨ ਮੋਹਨ ਪਿਆਰੇ (ਲਾਲ) ਪਤੀ ਵਾ ਪਿਆਰੇ ਕੋ ਮੈਂ ਖੋਜਤੀ ਫਿਰਤੀ ਹੂੰ ॥

ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ ਇਕ ਭੋਰੀ ਦਰਸਨੁ ਦੀਜੈ ॥

ਤਿਸ ਪਿਆਰੇ ਨੂੰ ਬਤਾਇ ਦੇਵੋ ਤੋ ਮੈਂ ਆਪਕੇ ਆਗੇ ਸੀਸ ਉਤਾਰ ਕਰ ਧਰਤੀ ਹੂੰ ਭਾਵ ਸੇ ਹੰਕਾਰ ਦੂਰ ਕਰਤੀ ਹੂੰ ਇਕ (ਭੋਰੀ) ਥੋੜੇ ਮਾਤ੍ਰ ਭੀ ਤਿਸ ਕਾ ਦਰਸਨ ਮੇਰੇ ਕੋ ਦਿਖਾਇ ਦੀਜੈ॥

ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ ਇਕੁ ਤਿਲੁ ਭੀ ਨਾ ਧੀਰੀਜੈ ॥

ਹਮਾਰੇ ਨੇਤ੍ਰ ਤਿਸ ਪਿਆਰੇ ਪਤੀ ਕੇ (ਰੰਗ) ਪ੍ਰੇਮ ਮੈਂ ਰੰਗੇ ਹੂਏ ਹੈਂ ਇਸੀਤੇ ਇਕ ਖਿਨ ਮਾਤ੍ਰ ਭੀ ਤਿਸ ਬਿਨਾਂ ਧੀਰਜ ਨਹੀਂ ਹੋਤਾ ਹੈ॥

ਪ੍ਰਭ ਸਿਉ ਮਨੁ ਲੀਨਾ ਜਿਉ ਜਲ ਮੀਨਾ ਚਾਤ੍ਰਿਕ ਜਿਵੈ ਤਿਸੰਤੀਆ ॥

ਹਮਾਰਾ ਮਨ ਤਿਸ ਪ੍ਰਭੂ ਮੈਂ ਐਸਾ ਲੀਨ ਹੂਆ ਹੈ ਜੈਸੇ ਜਲ ਮੈਂ ਮਛੀ ਹੋਤੀ ਹੈ ਪੁਨਾ ਮੈਂ ਚਾਤ੍ਰਿਕ ਵਤ ਸ੍ਵਾਂਤਿ ਬੂੰਦ ਰੂਪ ਦਰਸ਼ਨ ਕੀ ਪਿਆਸੀ ਹੂੰ॥

ਜਨ ਨਾਨਕ ਗੁਰੁ ਪੂਰਾ ਪਾਇਆ ਸਗਲੀ ਤਿਖਾ ਬੁਝੰਤੀਆ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ (ਜਨ) ਦਾਸ ਨੇ ਜਬ ਇਸ ਰੀਤ ਸੇ ਪ੍ਰਾਰਥਨਾ ਕਰੀ ਤਬ ਆਪ ਕੀ ਕਿਰਪਾ ਸੇ ਪੂਰਨ ਪ੍ਰਭੂ ਪਾਇਆ ਤਬ ਸੰਪੂਰਨ ਪਦਾਰਥੋਂ ਕੀ ਤ੍ਰਿਖਾ ਬੁਝ ਗਈ ਅਰਥਾਤ ਦੂਰ ਹੋਈ ਹੈ॥੧॥

ਯਾਰ ਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ ॥

ਹੇ ਹਮਾਰੇ ਮਿਤ੍ਰ ਸੰਤ ਜਨੋਂ ਤੁਸੀ (ਹਭੇ) ਸੰਪੂਰਨ ਹਰੀ ਕੀਆਂ ਪਿਆਰੀਆਂ ਸਖੀਆਂ ਹੋ ਮੈਂ ਕਿਸੀ ਜੈਸੀ ਭੀ ਨਹੀਂ ਹੂੰ॥

ਯਾਰ ਵੇ ਹਿਕ ਡੂੰ ਹਿਕ ਚਾੜੈ ਹਉ ਕਿਸੁ ਚਿਤੇਹੀਆ ॥

ਹੇ ਸਜਨ ਸੰਤੋ ਤੁਸੀ ਇਕ ਤੇ ਇਕ ਚੜੰਦੀਆਂ ਹੈਂ ਭਾਵ ਉਤਮ ਹੋ ਮੈਂ ਕਿਸਕੀ ਤਰਫ (ਚਿਤੇਹੀਆ) ਦੇਖੋਂ ਵਾ ਚਿਤਾਰੋਂ ਵਾ ਮੈਂ ਕਿਸਕੇ ਯਾਦ ਹਾਂ॥

ਹਿਕ ਦੂੰ ਹਿਕਿ ਚਾੜੇ ਅਨਿਕ ਪਿਆਰੇ ਨਿਤ ਕਰਦੇ ਭੋਗ ਬਿਲਾਸਾ ॥

ਇਕਦੂੰ ਇਕ ਚੜੰਦੀਆਂ ਅਰਥਾਤ ਉਤਮ ਹੋ ਕਰ ਤਿਸ ਪਿਆਰੇ ਪਤੀ ਸਾਥ ਅਨੇਕ ਪ੍ਰਕਾਰ ਕੇ ਭੋਗ ਬਿਲਾਸ ਤੁਸੀ ਨਿਤਹੀ ਕਰਦੀਆਂ ਹੋ ਅਰਥਾਤ ਅਨੰਦ ਰੂਪ ਕ੍ਰੀੜਾ ਕਰਤੀਆਂ ਹੋ॥

ਤਿਨਾ ਦੇਖਿ ਮਨਿ ਚਾਉ ਉਠੰਦਾ ਹਉ ਕਦਿ ਪਾਈ ਗੁਣਤਾਸਾ ॥

ਤੁਮਾਰੇ ਨਿਤ ਸੁਖ ਪਾਵਤੀ ਕੌ ਦੇਖ ਕਰਕੇ ਮੇਰੇ ਮਨ ਮੈਂ ਉਤਸ਼ਾਹ ਉਠਤਾ ਹੈ ਮੈਂ ਤਿਸ ਗੁਣਤਾਸ ਹਰੀ ਕੋ ਕਬ ਪ੍ਰਾਪਤ ਹੋਵੋਂ।

ਜਿਨੀ ਮੈਡਾ ਲਾਲੁ ਰੀਝਾਇਆ ਹਉ ਤਿਸੁ ਆਗੈ ਮਨੁ ਡੇਂਹੀਆ ॥

ਜਿਨ ਤੁਮ ਸੰਤੋਂ ਨੇ ਮੇਰਾ ਪਿਆਰਾ (ਰੀਝਾਇਆ) ਪ੍ਰਸੰਨ ਕੀਆ ਹੈ ਮੈਂ ਤਿਸ ਤੁਮਾਰੇ ਆਗੇ ਆਪਣਾ ਮਨ (ਡੇਹੀਆ) ਦੇਤੀ ਹੂੰ॥

ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ ਮੂ ਦਸਿ ਡਿਖਾ ਪਿਰੁ ਕੇਹੀਆ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸੁਹਾਗਣੀ ਸੰਤ ਜਨੋਂ ਮੇਰੀ ਬੇਨਤੀ ਸ੍ਰਵਨ ਕਰੋ ਅਰ ਮੈਨੂੰ ਦਸੋ ਦੇਖਾਂ ਮੇਰਾ ਪਤੀ ਕੈਸਾ ਕੁ ਹੈ॥

ਯਾਰ ਵੇ ਪਿਰੁ ਆਪਣ ਭਾਣਾ ਕਿਛੁ ਨੀਸੀ ਛੰਦਾ ॥

ਹੇ ਸੰਤ ਸ੍ਰਜਨ ਵਹੁ ਪਤੀ ਆਪਣਾ ਭਾਣਾ ਕਰਤਾ ਹੈ (ਕਿਛੁ ਨੀਸੀ ਛੰਦਾ) ਕਿਸੀ ਕਾ ਕੁਛ ਮੁਲਾਹਿਜਾ ਵਾ ਦੀਨਤਾ ਨਹੀਂ ਕਰਤਾ ਹੈ ਭਾਵ ਸੇ ਸੁਤੰਤ੍ਰ ਹੈ॥

ਪੰਨਾ ੭੦੪

ਯਾਰ ਵੇ ਤੈ ਰਾਵਿਆ ਲਾਲਨੁ ਮੂ ਦਸਿ ਦਸੰਦਾ ॥

ਹੇ ਮਿਤਰ ਸੰਤੋ ਤੁਮਨੇ ਤਿਸ ਪਿਆਰੇ ਪਤੀ ਕੋ ਭੋਗਿਆ ਹੈ ਤਾਂ ਤੇ ਮੈਂ (ਦਸੰਦਾ) ਪੁਛਤਾ ਹੂੰ ਦਸ ਦਿਉ ਵਹੁ ਕੈਸੇ ਭੋਗੀਤਾ ਹੈ?

ਉੱਤਰ:

ਲਾਲਨੁ ਤੈ ਪਾਇਆ ਆਪੁ ਗਵਾਇਆ ਜੈ ਧਨ ਭਾਗ ਮਥਾਣੇ ॥

ਪਿਆਰਾ ਪਤੀ (ਤੈ) ਤਿਸਨੇ ਪਾਇਆ ਹੈ ਜਿਸਨੇ ਆਪਨਾ ਆਪ ਹੰਕਾਰ ਗਵਾਇਆ ਹੈ ਸੋ ਹੰਕਾਰ ਤਿਸਨੇ ਗਵਾਇਆ ਹੈ ਜਿਸ (ਧਨੁ) ਇਸਤ੍ਰੀ ਅਰਥਾਤ ਜਗਿਆਸੂ ਕੇ ਮਸਤਕ ਮੈਂ ਉਤਮ ਕਰਮ ਹੋਤੇ ਹੈਂ। ਜੇ ਕਹੇ ਤੂੰ ਅਪਨੀ ਕਹੁ॥ ਉੱਤ੍ਰ॥

ਬਾਂਹ ਪਕੜਿ ਠਾਕੁਰਿ ਹਉ ਘਿਧੀ ਗੁਣ ਅਵਗਣ ਨ ਪਛਾਣੇ ॥

ਹੇ ਸਖੀ ਮੈਂ ਭੁਜਾ ਤੇ ਪਕੜ ਕਰ ਠਾਕਰ ਨੇ ਅਪਨੀ ਤਰਫ (ਘਿਧੀ) ਲੈ ਲਈ ਮੇਰੇ ਗੁਣ ਅਵਗੁਣ ਤਿਸਨੇ ਪਛਾਣੇ ਨਹੀਂ ਹੈਂ॥

ਗੁਣ ਹਾਰੁ ਤੈ ਪਾਇਆ ਰੰਗੁ ਲਾਲੁ ਬਣਾਇਆ ਤਿਸੁ ਹਭੋ ਕਿਛੁ ਸੁਹੰਦਾ ॥

ਸ਼ੁਭ ਗੁਣੋਂ ਕਾ ਹਾਰ (ਤੈ) ਤਿਸੀ ਨੇ ਪਾਇਆ ਹੈ ਜਿਸਨੇ (ਲਾਲੁ) ਪਿਆਰੇ ਕੇ ਸਾਥ ਅਪਨਾ ਪ੍ਰੇਮ ਬਣਾਇਆ ਹੈ ਤਿਸ ਪ੍ਰੇਮ ਵਾਲੀ ਸਖੀ ਕੋ ਸਭ ਕਿਛ ਸੋਭਤਾ ਹੈ ॥

ਜਨ ਨਾਨਕ ਧੰਨਿ ਸੁਹਾਗਣਿ ਸਾਈ ਜਿਸੁ ਸੰਗਿ ਭਤਾਰੁ ਵਸੰਦਾ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਸੋਈ (ਜਨ) ਦਾਸ ਰੂਪ ਇਸਤ੍ਰੀ ਸੁਹਾਗਣੀ ਹੈ ਜਿਸਕੇ ਸਾਥ ਪਰਮੇਸ਼੍ਵਰ ਪਤੀ ਬਸਤਾ ਹੈ ਭਾਵ ਸੇ ਜਿਸਕੋ ਹਰੀ ਕਾ ਸਾਖਿਆਤਕਾਰ ਹੂਆ ਹੈ ॥੩॥ ਅਬ ਪਤੀ ਕੇ ਮਿਲਾਪ ਕਾ ਉਤਸਾਹ ਕਹਤੇ ਹੈਂ॥

ਯਾਰ ਵੇ ਨਿਤ ਸੁਖ ਸੁਖੇਦੀ ਸਾ ਮੈ ਪਾਈ ॥
ਵਰੁ ਲੋੜੀਦਾ ਆਇਆ ਵਜੀ ਵਾਧਾਈ ॥

ਹੇ ਸੰਤ ਸ੍ਰਜਨੋਂ ਜਿਸ ਵਾਸਤੇ ਮੈਂ ਨਿਤ ਸੁਖਾਂ ਸੁਖਦੀ ਥੀ ਸੋ ਆਤਮ ਵਸਤੂ ਅਬ ਮੈਨੇ ਪਾਈ ਹੈ ਜੋ (ਵਰ) ਪਤੀ ਲੋੜੀਦਾ ਥਾ ਸੋ ਅਬ ਪਾਇਆ ਅਰਥਾਤ ਪ੍ਰਾਪਤਿ ਹੂਆ ਹੈ ਤਿਸੀ ਤੇ ਵਧਾਈ ਵਜੀ ਹੈ ਭਾਵ ਸੇ ਖੁਸ਼ੀ ਹੋਈ ਹੈ ॥

ਮਹਾ ਮੰਗਲੁ ਰਹਸੁ ਥੀਆ ਪਿਰੁ ਦਇਆਲੁ ਸਦ ਨਵ ਰੰਗੀਆ ॥

ਮਹਾਂ ਮੰਗਲ ਔ (ਰਹਸੁ) ਅਨੰਦ ਹੂਆ ਹੈ ਕਿਉਂਕਿ ਸਦਾ ਨਵੀਨ ਰੰਗੋਂ ਵਾਲਾ ਦਿਆਲੂ ਪਤੀ ਪ੍ਰਾਪਤਿ ਭਇਆ ਹੈ ॥

ਵਡ ਭਾਗਿ ਪਾਇਆ ਗੁਰਿ ਮਿਲਾਇਆ ਸਾਧ ਕੈ ਸਤਸੰਗੀਆ ॥

ਵੱਡੇ ਭਾਗੋਂ ਕਰਕੇ ਜਬ ਗੁਰੋਂ ਕੌ ਪਾਇਆ ਤਬ ਤਿਨੋਂ ਨੇ ਸੰਤੋਂ ਕੇ ਸੰਗ ਦੁਆਰਾ ਮੇਰੇ ਕੋ ਤਿਸ ਕੇ ਸਾਥ (ਆ) ਵਿਸ਼ੇਸ ਕਰਕੇ ਮਿਲਾਇਆ ਹੈ ॥

ਆਸਾ ਮਨਸਾ ਸਗਲ ਪੂਰੀ ਪ੍ਰਿਅ ਅੰਕਿ ਅੰਕੁ ਮਿਲਾਈ ॥

ਆਸਾ ਮਨਸਾ ਮੇਰੀ ਸੰਪੂਰਨ ਤਿਸਨੇ ਪੂਰਨ ਕਰੀ ਹੈ ਕਿਉਂਕਿ ਤਿਸ ਭਗਤੋਂ ਕੇ (ਅੰਕਿ) ਪਖੀ (ਪ੍ਰਿਅ) ਪਤੀ ਨੇ ਅਪਨੇ ਅੰਕਿ ਬੀਚ ਮੈਂ ਮਿਲਾਈ ਅਰਥਾਤ ਅਭੇਦ ਕਰੀ ਹੂੰ॥

ਬਿਨਵੰਤਿ ਨਾਨਕੁ ਸੁਖ ਸੁਖੇਦੀ ਸਾ ਮੈ ਗੁਰ ਮਿਲਿ ਪਾਈ ॥੪॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਆਤਮ ਵਸਤੂ ਵਾਸਤੇ ਮੈਂ ਸੁਖ ਸੁਖਦੀ ਥੀ ਸੋ ਅਬ ਗੁਰੋਂ ਕੋ ਮਿਲ ਕਰ ਪਾਈ ਹੈ॥੪॥੧॥

ਜੈਤਸਰੀ ਮਹਲਾ ੫ ਘਰੁ ੨ ਛੰਤ

ੴ ਸਤਿਗੁਰ ਪ੍ਰਸਾਦਿ ॥

ਸਲੋਕੁ ॥

ਸ੍ਰੀ ਅਕਾਲ ਪੁਰਖ ਕੇ ਸਨਮੁਖ ਬੇਨਤੀ ਕਰਤੇ ਹੈਂ॥

ਊਚਾ ਅਗਮ ਅਪਾਰ ਪ੍ਰਭੁ ਕਥਨੁ ਨ ਜਾਇ ਅਕਥੁ ॥
ਨਾਨਕ ਪ੍ਰਭ ਸਰਣਾਗਤੀ ਰਾਖਨ ਕਉ ਸਮਰਥੁ ॥੧॥

ਹੇ ਪ੍ਰਭੂ ਤੂੰ ਸਰਬ ਤੇ ਊਚਾ ਹੈਂ ਔਰ ਮਨ ਬਾਣੀ ਤੇ (ਅਗਮ) ਅਪਾਰ ਹੈਂ ਤੇਰੀ ਸੋਭਾ ਕਥਨ ਨਹੀਂ ਕਰੀ ਜਾਤੀ ਹੈ ਕਥਨ ਸੇ ਰਹਿਤ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਰਖਿਆ ਕਰਨੇ ਕੋ ਸਮਰਥ ਪ੍ਰਭੂ ਹਮ ਤੇਰੀ ਸਰਣਾਗਤੀ ਹੂਏ ਹੈਂ॥੧॥

ਛੰਤੁ ॥

ਜਿਉ ਜਾਨਹੁ ਤਿਉ ਰਾਖੁ ਹਰਿ ਪ੍ਰਭ ਤੇਰਿਆ ॥
ਕੇਤੇ ਗਨਉ ਅਸੰਖ ਅਵਗਣ ਮੇਰਿਆ ॥

ਜਿਸ ਪ੍ਰਕਾਰ ਜਾਣੋਂ ਤੈਸੇ ਹੀ ਮੇਰੇ ਕੌ ਰਾਖੋ ਹੇ ਹਰਿ ਪ੍ਰਭੂ ਹਮ ਤੇਰੇ ਹੀ ਦਾਸ ਹੈਂ ਕਿਤਨੇ ਗਿਣਤੀ ਕਰੋਂ ਜੋ ਮੇਰੇ ਮੈਂ ਅਵਗੁਣੋਂ ਕਾ ਸਮਦਾਇ ਹੈ ਸੋ ਅਸੰਖ ਹੀ ਹੈ ਭਾਵ ਸੇ ਮੇਰੇ ਅਵਗੁਣ ਨਾ ਚਿਤਾਰੀਏ॥

ਅਸੰਖ ਅਵਗਣ ਖਤੇ ਫੇਰੇ ਨਿਤਪ੍ਰਤਿ ਸਦ ਭੂਲੀਐ ॥
ਮੋਹ ਮਗਨ ਬਿਕਰਾਲ ਮਾਇਆ ਤਉ ਪ੍ਰਸਾਦੀ ਘੂਲੀਐ ॥

ਅਨੰਤ ਹੀ ਅਵਗੁਣ ਔਰ ਪੁਨਾ (ਖਤੇ) ਅਪਰਾਧ ਕਰਕੇ ਹਮ ਜੀਵ ਨਿਤੰਪ੍ਰਤੀ ਸਦਾ ਭੂਲਤੇ ਹੈਂ ਮੋਹ ਮੈਂ ਮਗਨ ਹੋ ਕਰ ਮਾਇਆ ਮੈਂ ਬਿਕਰਾਲ ਹੋ ਰਹਾ ਹੂੰ ਤੇਰੀ ਕਿਰਪਾ ਸੇ ਛੂਟੀਐਗਾ॥

ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰ ਹੂ ਤੇ ਨੇਰਿਆ ॥

ਤੇਰੇ ਪਾਸੋਂ (ਲੂਕ) ਛਪ ਕਰਕੇ (ਬਿਖੜੇ) ਔਖੇ ਅਸਥਾਨੋਂ ਮੈਂ ਇਹ ਜੀਵ ਵਾ ਮੈਂ ਵਿਕਾਰ ਕਰਤਾ ਹੂੰ ਪਰੰਤੂ ਹੇ ਪ੍ਰਭੂ ਤੂੰ ਨਿਕਟ ਤੇ ਨਿਕਟ ਦੇਖਤਾ ਹੈਂ॥

ਬਿਨਵੰਤਿ ਨਾਨਕ ਦਇਆ ਧਾਰਹੁ ਕਾਢਿ ਭਵਜਲ ਫੇਰਿਆ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਆਪਨੀ ਦਇਆ ਧਾਰੋ ਮੇਰੇ ਕੋ ਸੰਸਾਰ ਸਮੁੰਦਰ ਕੇ ਫੇਰ ਸੇ ਕਾਢ ਲੀਜੀਏ ਭਾਵ ਸੇ ਜਨਮ ਮਰਨ ਸੇ ਰਹਿਤ ਕਰੀਏ ॥੧॥

ਸਲੋਕੁ ॥

ਨਿਰਤਿ ਨ ਪਵੈ ਅਸੰਖ ਗੁਣ ਊਚਾ ਪ੍ਰਭ ਕਾ ਨਾਉ ॥

ਹੇ ਪ੍ਰਭੂ ਤੇਰੇ ਅੰਨਤ ਗੁਣੋਂ ਕਾ (ਨਿਰਤਿ) ਗਿਣਨਾ ਨਹੀਂ ਪੜਤਾ ਹੈ ਔਰ ਤੇਰਾ ਨਾਮ ਸਰਬ ਤੇ ਊਚਾ ਹੈ॥

ਨਾਨਕ ਕੀ ਬੇਨੰਤੀਆ ਮਿਲੈ ਨਿਥਾਵੇ ਥਾਉ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਕੀ ਆਪਕੇ ਆਗੇ ਇਹੀ ਬੇਨਤੀ ਹੈ ਜੋ ਮੈਂ ਨਿਥਾਵੇਂ ਕੌ ਸਰੂਪ ਅਸਥਾਨ ਪ੍ਰਾਪਤਿ ਹੋਵੈ॥੨॥

ਛੰਤੁ ॥

ਦੂਸਰ ਨਾਹੀ ਠਾਉ ਕਾ ਪਹਿ ਜਾਈਐ ॥
ਆਠ ਪਹਰ ਕਰ ਜੋੜਿ ਸੋ ਪ੍ਰਭੁ ਧਿਆਈਐ ॥

ਹੇ ਵਾਹਿਗੁਰੂ ਤੇਰੇ ਬਿਨਾਂ ਮੇਰੇ ਕੋ ਕੋਈ ਦੂਸਰਾ ਅਸਥਾਨ ਨਹੀਂ ਹੈ ਤੌ ਔਰ ਕਿਸਕੇ ਪਾਸ ਜਾਈਏ। ਅਰਥਾਤ ਤੇਰੇ ਬਿਨਾਂ ਕਿਸੀ ਪਾਸ ਨ ਜਾਵੋਂਗਾ ਆਠ ਪਹਿਰ ਮੈਂ ਸਦਾ ਦੋਨੋਂ ਹਾਥ ਜੋੜ ਕਰਕੇ ਸੋ ਹੇ ਪ੍ਰਭੂ ਤੇਰੇ ਕੌ ਹੀ ਧਿਆਈਐ॥

ਧਿਆਇ ਸੋ ਪ੍ਰਭੁ ਸਦਾ ਅਪੁਨਾ ਮਨਹਿ ਚਿੰਦਿਆ ਪਾਈਐ ॥
ਤਜਿ ਮਾਨ ਮੋਹੁ ਵਿਕਾਰੁ ਦੂਜਾ ਏਕ ਸਿਉ ਲਿਵ ਲਾਈਐ ॥

ਸੋ ਹੇ ਅਪਨਾ ਪ੍ਰਭੂ ਤੇਰੇ ਕੋ ਸਦਾ ਧਿਆਇ ਕਰਕੇ ਮਨਵਾਂਛਤ ਫਲ ਕੋ ਪਾਈਤਾ ਹੈ ਏਹ ਵਰ ਦੇਹਮਾਨ ਮੋਹ ਆਦੀ ਵਿਕਾਰੋਂ ਸੰਜੁਗਤ ਦ੍ਵੈਤ ਭਾਵ ਕੋ ਤਿਆਗ ਕਰਕੇ ਏਕ ਤੇਰੇ ਮੈਂ ਹੀ ਬਿਰਤੀ ਕੋ ਲਗਾਈਐ॥

ਅਰਪਿ ਮਨੁ ਤਨੁ ਪ੍ਰਭੂ ਆਗੈ ਆਪੁ ਸਗਲ ਮਿਟਾਈਐ ॥
ਬਿਨਵੰਤਿ ਨਾਨਕੁ ਧਾਰਿ ਕਿਰਪਾ ਸਾਚਿ ਨਾਮਿ ਸਮਾਈਐ ॥੨॥

ਹੇ ਪ੍ਰਭੂ ਤੇਰੇ ਆਗੇ ਮਨ ਤਨ ਕੋ ਅਰਪਨ ਕਰਕੇ ਸੰਪੂਰਨ ਆਪਾ ਭਾਵ ਕੋ ਜਬ ਮਿਟਾਈਐ। ਸ੍ਰੀ ਗੁਰੂ ਜੀ ਬੇਨਤੀ ਕਰਤੇ ਹੈਂ ਤਬ ਹੇ ਵਾਹਿਗੁਰੂ ਆਪ ਦਇਆ ਧਾਰ ਕਰਕੇ ਅਪਨੇ ਸਚੇ ਨਾਮ ਮੈਂ ਸਮਾਇ ਲੇਤੇ ਹੋ॥੨॥ ਉਪਦੇਸ॥

ਸਲੋਕੁ ॥
ਰੇ ਮਨ ਤਾ ਕਉ ਧਿਆਈਐ ਸਭ ਬਿਧਿ ਜਾ ਕੈ ਹਾਥਿ ॥

ਹੇ ਮਨ ਤਿਸ ਵਾਹਿਗੁਰੂ ਕੋ ਧਿਆਈਐ ਸੰਪੂਰਨ ਸੰਸਾਰ ਕੀ ਬਿਧੀ ਜਿਸਕੇ ਹਾਥ ਮੈਂ ਹੈ ॥

ਰਾਮ ਨਾਮ ਧਨੁ ਸੰਚੀਐ ਨਾਨਕ ਨਿਬਹੈ ਸਾਥਿ ॥੩॥

ਤਿਸ ਰਾਮ ਕੇ ਨਾਮ ਜਾਪ ਧਨ ਕੋ ਹੀ (ਸੰਚੀਐ) ਏਕੱਤ੍ਰ ਕਰੀਏ ਸ੍ਰੀ ਗੁਰੂ ਜੀ ਕਹਤੇ ਹੈਂ ਸੋਈ ਤੇਰੇ ਸਾਥ ਨਿਭੈਗਾ ਭਾਵ ਸੇ ਸਹਾਈ ਹੋਵੈਗਾ ॥੩॥

ਛੰਤੁ ॥
ਸਾਥੀਅੜਾ ਪ੍ਰਭੁ ਏਕੁ ਦੂਸਰ ਨਾਹਿ ਕੋਇ ॥

ਹੇ ਭਾਈ ਪ੍ਰਭੂ ਏਕ ਹੀ ਹਮਾਰਾ ਸਾਥੀ ਹੈ ਔਰ ਕੋਈ ਦੂਸਰਾ ਸੰਗੀ ਨਹੀਂ ਹੈ॥

ਥਾਨ ਥਨੰਤਰਿ ਆਪਿ ਜਲਿ ਥਲਿ ਪੂਰ ਸੋਇ ॥

ਆਪ ਹੀ ਅਸਥਾਨ ਹੈਂ ਔਰ ਤਿਨ ਕੇ ਅੰਦਰ ਭੀ ਆਪ ਹੀ ਹੈਂ ਜਲ ਥਲੋਂ ਮੈਂ ਸੋਈ ਪੂਰਨ ਹੋਇ ਰਹਾ ਹੈ॥

ਜਲਿ ਥਲਿ ਮਹੀਅਲਿ ਪੂਰਿ ਰਹਿਆ ਸਰਬ ਦਾਤਾ ਪ੍ਰਭੁ ਧਨੀ ॥

ਜਲੋਂ ਮੈਂ ਥਲੋਂ ਮੈਂ ਪ੍ਰਿਥਵੀ (ਅਲਿ) ਅਕਾਸ ਆਦਿ ਸਰਬ ਬੀਚ ਸਰਬ ਕਾ ਦਾਤਾ ਧਨੀ ਰੂਪ ਪ੍ਰਭੂ ਪੂਰਨ ਹੋਇ ਰਹਿਆ ਹੈ॥

ਗੋਪਾਲ ਗੋਬਿੰਦ ਅੰਤੁ ਨਾਹੀ ਬੇਅੰਤ ਗੁਣ ਤਾ ਕੇ ਕਿਆ ਗਨੀ ॥

ਗੋਪਾਲ ਗੋਬਿੰਦ ਕਾ ਕੁਛ ਅੰਤ ਨਹੀਂ ਹੈ ਤਾਂ ਤੇ ਹੇ ਬਿਅੰਤ ਤੇਰੇ ਗੁਣ ਮੈਂ ਕਿਆ ਗਿਣੋਂ ਭਾਵ ਗੁਣ ਕਹੇ ਨਹੀਂ ਜਾਤੇ ਹੈਂ॥

ਭਜੁ ਸਰਣਿ ਸੁਆਮੀ ਸੁਖਹ ਗਾਮੀ ਤਿਸੁ ਬਿਨਾ ਅਨ ਨਾਹਿ ਕੋਇ ॥

ਸ੍ਵਾਮੀ ਕੀ ਸਰਣ ਮੈਂ ਭਜ ਕਰਕੇ ਹਮ ਸੁਖ ਮੈਂ (ਗਾਮੀ) ਵਿਚਰਨੇ ਵਾਲੇ ਹੂਏ ਹੈਂ ਤਿਸ ਬਿਨਾ ਮੇਰੇ ਕੋ ਔਰ ਦੂਸਰਾ ਕੋਈ ਨਹੀਂ ਹੈ॥

ਬਿਨਵੰਤਿ ਨਾਨਕ ਦਇਆ ਧਾਰਹੁ ਤਿਸੁ ਪਰਾਪਤਿ ਨਾਮੁ ਹੋਇ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਅਕਾਲ ਪੁਰਖ ਜਿਸ ਪਰ ਦਇਆ ਧਾਰਤਾ ਹੈ ਤਿਸੀਕੋ ਨਾਮ ਪ੍ਰਾਪਤਿ ਹੋਤਾ ਹੈ॥੩॥

ਪੰਨਾ ੨੦੫

ਸਲੋਕੁ ॥

ਚਿਤਿ ਜਿ ਚਿਤਵਿਆ ਸੋ ਮੈ ਪਾਇਆ ॥

ਨਾਨਕ ਨਾਮੁ ਧਿਆਇ ਸੁਖ ਸਬਾਇਆ ॥੪॥

ਜੋ ਚਿਤ ਬੀਚ ਚਿਤਵਿਆ ਥਾ ਸੋਈ ਅਬ ਮੈਂਨੇ ਪਾਇਆ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਨਾਮ ਧਿਆਇ ਕਰਕੇ ਸੰਪੂਰਨ ਸੁਖ ਪ੍ਰਾਪਤਿ ਭਇਆ ਹੈ॥੪॥

ਛੰਤੁ ॥

ਅਬ ਮਨੁ ਛੂਟਿ ਗਇਆ ਸਾਧੂ ਸੰਗਿ ਮਿਲੇ ॥

ਗੁਰਮੁਖਿ ਨਾਮੁ ਲਇਆ ਜੋਤੀ ਜੋਤਿ ਰਲੇ ॥

ਹੇ ਭਾਈ ਸੰਤੋਂ ਕੇ ਸੰਗ ਮੈਂ ਮਿਲਨੇ ਸੇ ਅਬ ਮੇਰਾ ਮਨ ਬੰਧਨੋਂ ਸੇ ਛੁਟ ਗਿਆ ਹੈ॥ ਗੁਰੋਂ ਦ੍ਵਾਰੇ ਨਾਮ ਉਪਦੇਸ਼ ਲੀਆ ਤਿਸੀ ਤੇ ਜੋਤੀ ਕੀ ਜੋਤ ਮੈਂ ਹਮ ਰਲੇ ਹੈਂ ਅਰਥਾਤ ਅਭੇਦ ਹੂਏ ਹੈਂ॥

ਹਰਿ ਨਾਮੁ ਸਿਮਰਤ ਮਿਟੇ ਕਿਲਬਿਖ ਬੁਝੀ ਤਪਤਿ ਅਘਾਨਿਆ ॥

ਹਰੀ ਕਾ ਨਾਮ ਸਿਮਰਤਿਆਂ ਹੋਇਆਂ ਸਰਬ ਪਾਪ ਹਮਾਰੇ ਮਿਟ ਗਏ ਹੈਂ ਅਰ ਤੀਨੋਂ ਤਾਪੋਂ ਕੀ ਤਪਤ ਬੁਝੀ ਹੈ ਔਰ ਤ੍ਰਿਪਤ ਹੂਏ ਹੈਂ॥

ਗਹਿ ਭੁਜਾ ਲੀਨੇ ਦਇਆ ਕੀਨੇ ਆਪਨੇ ਕਰਿ ਮਾਨਿਆ ॥

ਗੁਰੋਂ ਨੇ ਹਮ ਭੁਜਾ ਤੇ ਪਕੜ ਲੀਏ ਹੈਂ ਔਰ ਅਪਨੇ ਦਾਸ ਕੀਨੇ ਹੈਂ ਅਪਨੇ ਹੀ ਕਰਕੇ ਮਾਨੇ ਹੈਂ॥

ਲੈ ਅੰਕਿ ਲਾਏ ਹਰਿ ਮਿਲਾਏ ਜਨਮ ਮਰਣਾ ਦੁਖ ਜਲੇ ॥

ਜਬ ਗੁਰੋਂ ਨੇ ਪਕੜ ਕਰਕੇ ਅਪਨੇ ਅੰਗ ਮੈਂ ਲਗਾਏ ਤਬ ਹਰੀ ਕੇ ਸਾਥ ਹਮ ਮਿਲਾਇ ਦੀਏ ਹੈਂ ਤਿਸੀਤੇ ਜਨਮ ਮਰਨ ਆਦਿ ਦੁਖ ਹਮਾਰੇ ਅਬ ਜਲ ਗਏ ਹੈਂ ਅਰਥਾਤ ਦੂਰ ਭਏ ਹੈਂ॥

ਬਿਨਵੰਤਿ ਨਾਨਕ ਦਇਆ ਧਾਰੀ ਮੇਲਿ ਲੀਨੇ ਇਕ ਪਲੇ ॥੪॥੨॥

ਸ੍ਰੀ ਗੁਰੁ ਜੀ ਬੇਨਤੀ ਕਰਤੇ ਹੈਂ ਜਬ ਹਰੀ ਨੇ ਮੇਰੇ ਪਰ ਦਯਾ ਧਾਰੀ ਤਬ ਏਕ ਪਲ ਮੈਂ ਅਪਨੇ ਸਾਥ ਹਮ ਮੇਲ ਲੀਨੇ ਹੈਂ॥੪॥੨॥

ਜੈਤਸਰੀ ਛੰਤ ਮਃ ੫ ॥

ਪਾਧਾਣੂ ਸੰਸਾਰੁ ਗਾਰਬਿ ਅਟਿਆ ॥

ਇਹ ਸੰਪੂਰਨ ਸੰਸਾਰ (ਪਾਧਾਣੂ) ਰਾਹੀ ਹੈ ਅਰਥਾਤ ਚਲੇ ਜਾਣੇ ਵਾਲਾ ਹੈ ਹੇ ਭਾਈ ਤੋਂ ਭੀ (ਗਾਰਬਿ) ਹੰਕਾਰ ਕਰਕੇ (ਅਟਿਆ) ਦਬਿਆ ਵਾ ਪੂਰਿਆ ਹੂਆ ਹੈ॥

ਕਰਤੇ ਪਾਪ ਅਨੇਕ ਮਾਇਆ ਰੰਗ ਰਟਿਆ ॥

ਲੋਭਿ ਮੋਹਿ ਅਭਿਮਾਨਿ ਬੂਡੇ ਮਰਣੁ ਚੀਤਿ ਨ ਆਵਏ ॥

ਮਾਯਾ ਕੇ ਰੰਗ ਮੈਂ (ਰਟਿਆ) ਰਤੇ ਹੂਏ ਇਸ ਮੈਂ ਜੀਵ ਅਨੇਕ ਪਾਪੋਂ ਕੋ ਕਰਤੇ ਹੈਂ ਲੋਭ ਔਰ ਮੋਹਿ ਹੰਕਾਰ ਆਦੀ ਵਿਕਾਰੋਂ ਮੈਂ ਡੂਬੇ ਹੋਇਆਂ ਕੋ ਮਰਨਾ ਚਿਤ ਨਹੀਂ ਆਵਤਾ ਹੈ ॥

ਪੁਤ੍ਰ ਮਿਤ੍ਰ ਬਿਉਹਾਰ ਬਨਿਤਾ ਏਹ ਕਰਤ ਬਿਹਾਵਏ ॥

ਪੁਤ੍ਰ ਔਰ ਮਿਤ੍ਰ (ਬਨਿਤਾ) ਇਸਤ੍ਰੀ ਔਰ ਬਿਵਹਾਰ ਜੋ ਹੈਂ ਇਹੀ ਕਰਤਿਆਂ ਇਸਕੀ ਅਵਸਥਾ ਬੀਤਤੀ ਜਾਤੀ ਹੈ॥

ਪੁਜਿ ਦਿਵਸ ਆਏ ਲਿਖੇ ਮਾਏ ਦੁਖੁ ਧਰਮ ਦੂਤਹ ਡਿਠਿਆ ॥

(ਮਾਏ) ਹੇ ਭਾਈ ਜੋ ਔਧੀ ਕੇ ਦਿਨ ਲਿਖੇ ਹੂਏ ਥੇ ਸੋ ਜਬ (ਪੁਜਿ) ਪੂਰਨ ਹੋ ਆਏ ਤਬ ਧਰਮ ਰਾਜਾ ਕੇ ਦੂਤੋਂ ਕਾ ਦੂਖ ਜੀਵ ਨੇ ਦੇਖਣਾ॥

ਕਿਰਤ ਕਰਮ ਨ ਮਿਟੈ ਨਾਨਕ ਹਰਿ ਨਾਮ ਧਨੁ ਨਹੀ ਖਟਿਆ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਕਰਮ (ਕਿਰਤ) ਕੀਤਾ ਹੂਆ ਹੈ ਸੋ ਮਿਟਤਾ ਨਹੀਂ ਹੈ ਇਸੀ ਤੇ ਮੰਦ ਭਾਗੀ ਜੀਵ ਨੇ ਇਸ ਜਨਮ ਮੈਂ ਹਰਿ ਨਾਮ ਧਨ ਖਟਿਆ ਨਹੀਂ ਹੈ॥੧॥

ਉਦਮ ਕਰਹਿ ਅਨੇਕ ਹਰਿ ਨਾਮੁ ਨ ਗਾਵਹੀ ॥

ਭਰਮਹਿ ਜੋਨਿ ਅਸੰਖ ਮਰਿ ਜਨਮਹਿ ਆਵਹੀ ॥

ਹੇ ਭਾਈ ਜੀਵ ਔਰ ਵਿਵਹਾਰੋਂ ਕੋ ਅਨੇਕ ਉਦਮ ਕਰਤਾ ਹੈ ਪਰੰਤੂ ਹਰੀ ਕੇ ਨਾਮ ਕੋ ਨਹੀਂ ਗਾਵਤਾ ਅਰਥਾਤ ਉਚਾਰਨ ਨਹੀਂ ਕਰਤਾ ਇਸੀਤੇ ਅਨੇਕ ਜੋਨੀ ਮੈਂ ਭਰਮੇਂਗਾ ਮਰ ਕਰ ਜਨਮੋਂ ਮੈਂ ਆਵੇਗਾ॥

ਪਸੂ ਪੰਖੀ ਸੈਲ ਤਰਵਰ ਗਣਤ ਕਛੂ ਨ ਆਵਏ ॥

ਵਹੁ ਪੁਰਸ ਪਸੂ ਪੰਖੀ (ਸੈਲ) ਪਰਬਤ (ਤਰਵਰ) ਬ੍ਰਿਛ ਆਦੀ ਜੋਨੀਓਂ ਮੈਂ ਪੜਤਾ ਹੈ ਜਿਨਕੀ ਕੁਛ ਗਿਣਤੀ ਨਹੀਂ ਆਵਤੀ ਹੈ॥

ਬੀਜੁ ਬੋਵਸਿ ਭੋਗ ਭੋਗਹਿ ਕੀਆ ਅਪਣਾ ਪਾਵਏ ॥

ਜੈਸੇ ਕਰਮ ਰੂਪੀ ਬੀਜ ਬੋਵਤੇ ਹੈਂ ਤੈਸਾ ਹੀ ਤਿਨੋਂ ਕਾ ਫਲ ਭੋਗਤੇ ਹੈਂ ਈਹਾਂ ਅਪਨਾ ਕੀਆ ਹੂਆ ਕਰਮ ਹੈ ਤਿਸ ਕਾ ਫਲ ਆਗੇ ਪਾਵਤੇ ਹੈਂ॥

ਰਤਨ ਜਨਮੁ ਹਾਰੰਤ ਜੂਐ ਪ੍ਰਭੂ ਆਪਿ ਨ ਭਾਵਹੀ ॥

ਇਹ ਮਾਨੁਖ ਜਨਮ ਰੂਪ ਰਤਨ ਕੌ ਜੂਏ ਮੈਂ ਹਾਰਤੇ ਹੈਂ ਇਸਤੇ ਵਹੁ ਅਪਨੇ ਪ੍ਰਭੂ ਕੌ ਨਹੀਂ ਭਾਵਤੇ ਹੈਂ॥

ਬਿਨਵੰਤਿ ਨਾਨਕ ਭਰਮਹਿ ਭ੍ਰਮਾਏ ਖਿਨੁ ਏਕੁ ਟਿਕਣੁ ਨ ਪਾਵਹੀ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਭਰਮ ਕੇ ਭ੍ਰਮਾਏ ਹੂਏ ਜੋਨੀਓਂ ਕੋ ਪਾਵਤੇ ਏਕ ਖਿਨ ਮਾਤ੍ਰ ਭੀ ਟਿਕਣਾ ਅਰਥਾਤ ਇਸਥਿਤੀ ਨਹੀਂ ਪਾਵਤੇ ਹੈਂ॥੨॥

ਜੋਬਨੁ ਗਇਆ ਬਿਤੀਤਿ ਜਰੁ ਮਲਿ ਬੈਠੀਆ ॥

ਜਿਸ ਸਮੇਂ ਮੈਂ ਜੋਬਨ ਬੀਤ ਗਿਆ ਤਬ (ਜਰੁ) ਬ੍ਰਿਧ ਅਵਸਥਾ ਸਰੀਰ ਕੋ (ਮਲਿ) ਰੋਕ ਬੈਠੀ ॥

ਕਰ ਕੰਪਹਿ ਸਿਰੁ ਡੋਲ ਨੈਣ ਨ ਡੀਠਿਆ ॥

ਤਿਸ ਸਮੇਂ ਮੈਂ ਹਾਥ ਕੰਪਤੇ ਹੈਂ ਔਰ ਸਿਰ ਡੋਲਨੇ ਲਗ ਪੜਤਾ ਹੈ ਔਰ ਨੇਤ੍ਰੋਂ ਕਰਕੇ ਕੁਛ ਦੇਖਿਆ ਨਹੀਂ ਜਾਤਾ ਅਰਥਾਤ ਦ੍ਰਿਸਟੀ ਮੰਦ ਹੋ ਜਾਤੀ ਹੈ॥

ਨਹ ਨੈਣ ਦੀਸੈ ਬਿਨੁ ਭਜਨ ਈਸੈ ਛੋਡਿ ਮਾਇਆ ਚਾਲਿਆ ॥

ਜਬ ਨੇਤ੍ਰੋਂ ਸੇ ਕੁਛ ਦੀਸਤਾ ਨਹੀਂ ਭਾਵ ਸੇ ਨਿਰਬਲ ਹੋ ਜਾਤਾ ਹੈ ਤਬ ਅੰਤ ਸਮੇਂ ਈਸ੍ਵਰ ਕੇ ਭਜਨ ਕਰੇ ਸੇ ਬਿਨਾਂ ਜੀਵ ਮਾਯਾ ਕੋ ਛੋਡ ਕਰ ਪ੍ਰਲੋਕ ਕੋ ਚਲਤਾ ਭਯਾ॥

ਕਹਿਆ ਨ ਮਾਨਹਿ ਸਿਰਿ ਖਾਕੁ ਛਾਨਹਿ ਜਿਨ ਸੰਗਿ ਮਨੁ ਤਨੁ ਜਾਲਿਆ ॥

ਜਿਨ ਸਨਬੰਧੀਓਂ ਕੇ ਸਾਥ ਇਸ ਜੀਵ ਨੇ ਮਨ ਤਨ ਅਪਨਾ ਜਲਾਇਆ ਥਾ ਸੋ ਬ੍ਰਿਧ ਅਵਸਥਾ ਮੈਂ ਇਸ ਕਾ ਕਹਿਆ ਮਾਨਤੇ ਨਹੀਂ ਔਰ ਇਸ ਕੇ ਸਿਰ ਖਾਕ ਛਾਣਤੇ ਭਾਵ ਸੇ ਨਿਰਾਦਰ ਕਰਤੇ ਹੈਂ॥

ਸ੍ਰੀਰਾਮ ਰੰਗ ਅਪਾਰ ਪੂਰਨ ਨਹ ਨਿਮਖ ਮਨ ਮਹਿ ਵੂਠਿਆ ॥

ਸ੍ਰੀ ਰਾਮ ਜੋ ਅਪਾਰ ਪੂਰਨ ਰੂਪ ਹੈ ਤਿਸ ਕਾ (ਰੰਗ) ਪ੍ਰੇਮ ਇਸ ਜੀਵਕੇ ਮਨ ਮੈਂ ਏਕ ਨਿਮਖ ਮਾਤ੍ਰ ਭੀ ਨਾ ਵਸਤਾ ਭਯਾ।

ਹੇ ਭਾਈ ਇਸ ਮੂਰਖ ਜੀਵ ਕਾ ਰਿਦਾ (ਗਰੀਬ) ਹੰਕਾਰ ਕਰਕੇ (ਗਹੇਲੜੋ) ਬਾਵਰਾ ਵਾ ਪਕੜਾ ਹੂਆ ਹੈ॥

ਹੀਓ ਮਹਰਾਜ ਰੀ ਮਾਇਓ ॥

ਡੀਹਰ ਨਿਆਈ ਮੋਹਿ ਫਾਕਿਓ ਰੇ ॥ ਰਹਾਉ ॥

ਹੇ ਭਾਈ ਮਹਾਰਾਜ ਕੀ ਮਾਇਆ ਨੇ ਇਸ ਕਾ ਰਿਦਾ (ਡੀਹਰ) ਮਛੀ ਕੀ ਨਿਆਈ ਮੋਹ ਕਰ (ਫਾਕਿਓ) ਪਕੜ ਲੀਆ ਹੈ ਵਾ (ਡੀਹਰ) ਡੈਣ ਕੀ ਤ੍ਰਹ ਮੋਹ ਨੇ (ਫਾਕਿਓ) ਫਕ ਭਾਵ ਖਾ ਲੀਆ ਹੈ॥

ਘਣੋ ਘਣੋ ਘਣੋ ਸਦ ਲੋੜੈ ਬਿਨੁ ਲਹਣੇ ਕੈਠੈ ਪਾਇਓ ਰੇ ॥

ਹੇ ਭਾਈ ਤਿਸੀ ਤੇ ਇਹ ਜੀਵ ਮਾਇਆ ਕੋ ਮਨ ਤਨ ਬਾਣੀ ਕਰਕੇ ਅਧਕ ਤੇ ਅਧਕ ਹੀ ਸਦਾ ਚਾਹਤਾ ਹੈ॥ ਪਰੰਤੂ ਪਰਾਰਬਧ ਬਿਨਾਂ ਕਿਸੀ ਨੇ ਕਹਾਂ ਪਾਇਆ ਹੈ। ਭਾਵ ਸੇ ਪੂਰਬਲੇ ਲਿਖੇ ਬਿਨਾਂ ਨਹੀਂ ਪਾਇਆ ਹੈ॥

ਮਹਰਾਜ ਰੋ ਗਾਥੁ ਵਾਹੂ ਸਿਉ ਲੁਭੜਿਓ ਨਿਹਭਾਗੜੋ ਭਾਹਿ ਸੰਜੋਇਓ ਰੇ ॥੧॥

ਹੇ ਭਾਈ ਜੋ (ਗਾਥੁ) ਸਰੀਰ ਵਾ ਪਦਾਰਥ ਮਹਾਰਾਜ ਕਾ ਹੈ (ਵਾਹੂ) ਤਿਸੀ ਸਾਥ ਇਹ ਜੀਵ (ਲੁਭੜਿਓ) ਲੁਭਾਇਵਾਨ ਹੋਇ ਰਹਿਆ ਹੈ (ਨਿਹਭਾਗੜੋ) ਮੰਦਭਾਗੀ ਪੁਰਸ ਨੇ ਹੇ ਭਾਈ ਤ੍ਰਿਸਨਾ ਰੂਪੀ (ਭਾਹਿ) ਅਗਨੀ ਮੈਂ ਮਨ ਕੋ (ਸੰਜੋਇਓ) ਜੋੜਿਆ ਹੂਆ ਹੈ॥੧॥

ਸੁਣਿ ਮਨ ਸੀਖ ਸਾਧੂ ਜਨ ਸਗਲੋ ਥਾਰੇ ਸਗਲੇ ਪ੍ਰਾਛਤ ਮਿਟਿਓ ਰੇ ॥

ਤਾਂਤੇ ਹੇ ਭਾਈ ਸਰਬ ਸੰਤ ਜਨੋਂ ਕੀ ਮਨ ਲਗਾਇ ਕਰ ਸਿਖਯਾ ਸੁਣੋਂ ਜਿਸਤੇ (ਥਾਰੇ) ਤੁਮਾਰੇ ਸੰਪੂਰਨ ਪਾਪ ਮਿਟ ਜਾਵੈਂਗੇ॥

ਜਾ ਕੋ ਲਹਣੋ ਮਹਰਾਜ ਰੀ ਗਾਠੜੀਓ ਜਨ ਨਾਨਕ ਗਰਭਾਸਿ ਨ ਪਉੜਿਓ ਰੇ ॥੨॥੨॥੧੯॥

ਹੇ ਭਾਈ ਜਿਸਕਾ ਮਹਾਰਾਜ ਕੀ ਗਠੜੀ ਤੇ ਲਹਿਣਾ ਹੈ ਭਾਵ ਜਿਸਕੋ ਵਾਹਿਗੁਰੂ ਕੀ ਕ੍ਰਿਪਾ ਸੇ ਗਿਆਨ ਪ੍ਰਾਪਤਿ ਹੂਆ ਹੈ ਸੋ ਜਨ (ਗਰਭਾਸਿ) ਗਰਭ ਅਸਥਾਨ ਮੈਂ ਪੁਨਾ ਨਹੀਂ ਪੜਾ ਹੈ ਭਾਵ ਜਨਮ ਮ੍ਰਿਤ ਸੇ ਰਹਿਤ ਭਇਆ ਹੈ॥੨॥੨॥੧੯॥

ਪਰਮੇਸ੍ਵਰ ਕੇ ਉਪਕਾਰ ਜਨਾਵਤੇ ਹੂਏ ਕਹਤੇ ਹੈਂ॥

ਪੰਨਾ ੭੧੬

ਟੋਡੀ ਮਹਲਾ ੫ ਘਰੁ ੫ ਦੁਪਦੇ

ੴ ਸਤਿਗੁਰ ਪ੍ਰਸਾਦਿ ॥

ਐਸੋ ਗੁਨੁ ਮੇਰੋ ਪ੍ਰਭ ਜੀ ਕੀਨ ॥

ਪੰਚ ਦੋਖ ਅਰੁ ਅਹੰ ਰੋਗ ਇਹ ਤਨ ਤੇ ਸਗਲ ਦੂਰਿ ਕੀਨ ॥ ਰਹਾਉ ॥

ਮੇਰੇ ਪ੍ਰਭ ਜੀ ਨੇ ਮੇਰੇ ਪਰ ਐਸਾ ਗੁਣ ਅਰਥਾਤ ਪਰਉਪਕਾਰ ਕੀਆ ਹੈ ਕਾਮ ਆਦੀ ਪੰਚ ਦੋਖ ਔਰ ਹੰਤਾ ਰੂਪੀ ਰੋਗ ਇਸ ਤਨ ਮਨ ਤੇ ਮੇਰਾ ਸੰਪੂਰਨ ਦੂਰ ਕੀਆ ਹੈ॥

ਬੰਧਨ ਤੋਰਿ ਛੋਰਿ ਬਿਖਿਆ ਤੇ ਗੁਰ ਕੋ ਸਬਦੁ ਮੇਰੈ ਹੀਅਰੈ ਦੀਨ ॥

ਬੰਧਨੋ ਕੇ ਤੋੜਨੇ ਹਾਰਾ ਔ ਵਿਸਿਅਹੁੰ ਤੇ ਛੁਡਾਵਣੇ ਵਾਲਾ ਗੁਰੋਂ ਕਾ ਉਪਦੇਸ ਮੇਰੇ ਹਿਰਦੇ ਮੈਂ ਦੀਆ ਹੈ॥

ਰੂਪੁ ਅਨਰੂਪੁ ਮੋਰੋ ਕਛੁ ਨ ਬੀਚਾਰਿਓ ਪ੍ਰੇਮ ਗਹਿਓ ਮੋਹਿ ਹਰਿ ਰੰਗ ਭੀਨ ॥੧॥

ਰੂਪ ਔਰ ਅਰੂਪ ਭਾਵ ਸਫਾਈ ਔਰ ਕੁਟਲਤਾ ਕਾ ਕਛੁ ਬੀਚਾਰਿ ਨਹੀਂ ਕੀਆ ਹੈ॥ ਏਕ ਪ੍ਰੇਮੁ ਹੀ ਮੇਰਾ ਗ੍ਰਹਣ ਕੀਆ ਹੈ ਤਿਸਤੇ ਹਰੀ ਕੇ ਪ੍ਰੇਮ ਰੰਗ ਮੈਂ ਭੀਜ ਰਹਾ ਅਰਥਾਤ ਸਨਿਗਧ ਭਇਆ ਹੂੰ॥

ਪੇਖਿਓ ਲਾਲਨੁ ਪਾਟ ਬੀਚ ਖੋਏ ਅਨਦ ਚਿਤਾ ਹਰਖੇ ਪਤੀਨ ॥

ਜਬ (ਲਾਲਨੁ) ਪਿਆਰੇ ਕੋ ਦੇਖਿਆ ਤਬ ਭਰਮ ਕੇ (ਪਾਟ) ਪੜਦੇ ਬੀਚ ਸੇ ਖੋਏ ਅਰਥਾਤ ਦੂਰ ਕਰੇ ਹੈਂ ਔ ਆਨੰਦ ਕੇ ਬੀਚ ਮੈਂ ਜਬ ਮੇਰਾ ਚਿਤ (ਪਤੀਨ) ਪਤੀਆਇਆ ਤਬ ਹਮ (ਹਰਖੇ) ਅਨੰਦ ਭਏ ਹੈਂ॥

ਤਿਸ ਹੀ ਕੋ ਗ੍ਰਿਹੁ ਸੋਈ ਪ੍ਰਭੁ ਨਾਨਕ ਸੋ ਠਾਕੁਰੁ ਤਿਸ ਹੀ ਕੋ ਧੀਨ ॥੨॥੧॥੨੦॥

ਤਿਸੀ ਕਾ ਇਹ ਗ੍ਰਿਹ ਪ੍ਰਤਖ ਵਾ ਸਰੀਰ ਔ ਸੋਈ ਮੇਰਾ ਪ੍ਰਭੂ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਸੋਈ ਹਮਾਰਾ ਠਾਕੁਰੁ ਹੈ ਤਿਸੀ ਕੋ ਹਮ (ਧੀਨ) ਧਿਆਵਤੇ ਹੈਂ ਵਾ ਤਿਸੀ ਕੇ ਅਧੀਨ ਹੈਂ॥੨॥੧॥੨੦॥

ਟੋਡੀ ਮਹਲਾ ੫ ॥

ਮਾਈ ਮੇਰੇ ਮਨ ਕੀ ਪ੍ਰੀਤਿ ॥

ਏਹੀ ਕਰਮ ਧਰਮ ਜਪ ਏਹੀ ਰਾਮ ਨਾਮ ਨਿਰਮਲ ਹੈ ਰੀਤਿ ॥ ਰਹਾਉ ॥

ਹੇ ਭਾਈ ਮੇਰੇ ਮਨ ਕੀ ਪ੍ਰੀਤਿ ਤੋ ਨਾਮ ਕੇ ਬੀਚ ਹੀ ਹੈ॥ ਏਹ ਸੁਭ ਕਰਮ ਔਰ ਏਹੀ ਧਰਮ ਅਰ ਜਪ ਆਦਿ ਸਭ ਇਹੀ ਹੈ ਜੋ ਰਾਮ ਨਾਮ ਕੇ ਜਾਪ ਕੀ ਨਿਰਮਲ ਰੀਤੀ ਹੈ॥

ਪ੍ਰਾਨ ਅਧਾਰ ਜੀਵਨ ਧਨ ਮੋਰੈ ਦੇਖਨ ਕਉ ਦਰਸਨ ਪ੍ਰਭ ਨੀਤਿ ॥

ਪ੍ਰਾਣੋਂ ਕੇ ਆਸਰਾ ਜੀਵਨ ਰੂਪ ਧਨ ਮੇਰਾ ਇਹੀ ਹੈ ਔ ਦੇਖਣੇ ਕੋ ਨਿਤੰਪ੍ਰਤੀ ਪ੍ਰਭੂ ਕਾ ਦਰਸਨ ਹੀਂ ਅਨੰਦ ਰੂਪ ਹੈ॥

ਬਾਟ ਘਾਟ ਤੋਸਾ ਸੰਗਿ ਮੋਰੈ ਮਨ ਅਪੁਨੇ ਕਉ ਮੈ ਹਰਿ ਸਖਾ ਕੀਤ ॥੧॥

(ਬਾਟ) ਰਸਤੇ ਮੈਂ ਔ (ਘਾਟ) ਪਤਣ ਆਦਕੋਂ ਮੈਂ ਭਾਵ ਸੇ ਜਮ ਕੀ ਬਾਟ ਅਰ ਬੈਤਰਨੀ ਆਦੀ ਘਾਟ ਮੈਂ ਭੀ ਮੇਰੇ ਸਾਥ ਏਹੀ ਹਰਿਨਾਮ (ਤੋਸਾ) ਖਰਚ ਹੈ ਕਿਉਂਕਿ ਮੈਂਨੇ ਅਪਨੇ ਮਨ ਕੋ ਹਰੀ ਕਾ ਮਿਤ੍ਰ ਕੀਆ ਹੈ॥੧॥

ਸੰਤ ਪ੍ਰਸਾਦਿ ਭਏ ਮਨ ਨਿਰਮਲ ਕਰਿ ਕਿਰਪਾ ਅਪੁਨੇ ਕਰਿ ਲੀਤ ॥

ਸੰਤੋਂ ਕੀ ਕ੍ਰਿਪਾ ਤੇ ਮੇਰੇ ਮਨ ਆਦੀ ਅੰਤਸਕਰਣ ਨਿਰਮਲ ਭਏ ਹੈਂ ਤਿਸੀ ਤੇ ਪ੍ਰਭੂ ਨੇ ਕ੍ਰਿਪਾ ਕਰਕੇ ਹਮ ਅਪਨੇ ਦਾਸ ਕਰ ਲੀਏ ਹੈਂ॥

ਸਿਮਰਿ ਸਿਮਰਿ ਨਾਨਕ ਸੁਖੁ ਪਾਇਆ ਆਦਿ ਜੁਗਾਦਿ ਭਗਤਨ ਕੇ ਮੀਤ ॥੨॥੨॥੨੧॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਆਦ ਜੁਗਾਦਿ ਭਗਤੋਂ ਕੇ ਮਿਤ੍ਰ ਵਾਹਿਗੁਰੂ ਕੋ ਮਨ ਬਾਣੀ ਸੇ ਸਿਮਰਨ ਕਰਕੇ ਹਮਨੇ ਸੁਖ ਪਾਇਆ ਹੈ॥੨॥੨॥੨੧॥

ਟੋਡੀ ਮਹਲਾ ੫ ॥

ਸ੍ਰੀ ਅਕਾਲ ਪੁਰਖ ਕੇ ਸਨਮੁਖ ਬੇਨਤੀ ਕਰਤੇ ਹੈਂ॥

ਪ੍ਰਭ ਜੀ ਮਿਲੁ ਮੇਰੇ ਪ੍ਰਾਨ ॥

ਬਿਸਰੁ ਨਹੀ ਨਿਮਖ ਹੀਅਰੇ ਤੇ ਅਪਨੇ ਭਗਤ ਕਉ ਪੂਰਨ ਦਾਨ ॥ ਰਹਾਉ ॥

ਹੇ ਮੇਰੇ ਪ੍ਰਾਨ ਰੂਪ ਪ੍ਰਭ ਜੀ ਤੂੰ ਮੇਰੇ ਕੋ ਮਿਲ ਹੇ ਅਪਨੇ ਭਗਤੋਂ ਕੋ ਪੂਰਨ ਦਾਨ ਦੇਨ ਹਾਰੇ ਇਕ ਨਿਮਖ ਮਾਤਰ ਤੂੰ ਮੇਰੇ ਰਿਦੇ ਮੈਂ ਸੇ ਵਿਸਰ ਨਹੀਂ ਵਾ ਇਹੀ ਮੈਂ ਭਗਤ ਕੋ ਪੂਰਣ ਦਾਨ ਦੇਹ॥

ਖੋਵਹੁ ਭਰਮੁ ਰਾਖੁ ਮੇਰੇ ਪ੍ਰੀਤਮ ਅੰਤਰਜਾਮੀ ਸੁਘੜ ਸੁਜਾਨ ॥

ਹੇ ਸੁਘੜ ਸੁਜਾਨ ਅੰਤਰਯਾਮੀ ਪ੍ਰੀਤਮ ਮੇਰੇ ਭ੍ਰਮ ਕੋ (ਖੋਵਹੁ) ਦੂਰ ਕਰੋ ਅਰ ਰਖ੍ਯਾ ਕਰੋ॥

ਕੋਟਿ ਰਾਜ ਨਾਮ ਧਨੁ ਮੇਰੈ ਅੰਮ੍ਰਿਤ ਦ੍ਰਿਸਟਿ ਧਾਰਹੁ ਪ੍ਰਭ ਮਾਨ ॥੧॥

ਤੇਰਾ ਨਾਮ ਹੀ ਮੇਰੇ ਰਿਦੇ ਮੈਂ ਕ੍ਰੋੜੋਂ ਰਾਜ ਔ ਧਨ ਰੂਪ ਹੈ ਤਾਂ ਤੇ ਹੇ (ਮਾਨ) ਮਾਨਣੇ ਜੋਗ ਪ੍ਰਭੂ ਮੇਰੇ ਪਰ ਅਪਨੀ ਅੰਮ੍ਰਿਤ ਦ੍ਰਿਸਟੀ ਧਾਰੋ ਭਾਵ ਕ੍ਰਿਪਾ ਕਰੋ॥੧॥

ਆਠ ਪਹਰ ਰਸਨਾ ਗੁਨ ਗਾਵੈ ਜਸੁ ਪੂਰਿ ਅਘਾਵਹਿ ਸਮਰਥ ਕਾਨ ॥

ਹੇ ਪ੍ਰਭੂ ਆਠ ਪਹਰ ਮੇਰੀ ਰਸਨਾ ਤੇਰੇ ਗੁਣੋਂ ਕੋ ਗਾਵੈ ਔ ਹੇ ਪੂਰਨ ਸਮਰਥ ਤੇਰੇ ਜਸ ਕੋ ਸ੍ਰਵਣ ਕਰਕੇ ਮੇਰੇ (ਕਾਨ) ਕੰਨ ਤ੍ਰਿਪਤਿ ਹੋਵੈ॥

ਤੇਰੀ ਸਰਣਿ ਜੀਅਨ ਕੇ ਦਾਤੇ ਸਦਾ ਸਦਾ ਨਾਨਕ ਕੁਰਬਾਨ ॥੨॥੩॥੨੨॥

ਹੇ ਸਰਬ ਜੀਵੋਂ ਕੇ ਦਾਤੇ ਤੇਰੀ ਸਰਨਿ ਹੋਕੇ ਸ੍ਰੀ ਗੁਰੂ ਜੀ ਕਹਤੇ ਹੈਂ ਸਦਾ ਮਨ ਬਾਣੀ ਸੇ ਹਮ ਕੁਰਬਾਨ ਜਾਤੇ ਹੈਂ॥੨॥੩॥੨੨॥ ਪੁਨਾ ਬੇਨਤੀ ਕਰਤੇ ਹੈਂ॥

ਟੋਡੀ ਮਹਲਾ ੫ ॥

ਪ੍ਰਭ ਤੇਰੇ ਪਗ ਕੀ ਧੂਰਿ ॥

ਹੇ ਪ੍ਰਭੂ ਹਮ ਤੇਰੇ ਚਰਨ ਕਵਲੋਂ ਕੀ ਧੂੜੀ ਰੂਪ ਹੈਂ॥

ਦੀਨ ਦਇਆਲ ਪ੍ਰੀਤਮ ਮਨਮੋਹਨ ਕਰਿ ਕਿਰਪਾ ਮੇਰੀ ਲੋਚਾ ਪੂਰਿ ॥ ਰਹਾਉ ॥

ਹੇ ਦੀਨ ਦਇਆਲ ਮਨ ਮੋਹਨ ਮੇਰੇ ਪ੍ਰੀਤਮ ਤੂੰ ਅਪਨੀ ਕ੍ਰਿਪਾ ਕਰਕੇ ਮੇਰੀ ਇਛਾ ਕੋ ਪੂਰਨ ਕਰੁ॥

ਦਹ ਦਿਸ ਰਵਿ ਰਹਿਆ ਜਸੁ ਤੁਮਰਾ ਅੰਤਰਜਾਮੀ ਸਦਾ ਹਜੂਰਿ ॥

ਦਸੋਂ ਦਿਸਾ ਮੈਂ ਤੁਮਾਰਾ ਜਸੁ ਪੂਰਨ ਹੋਇ ਰਹਿਆ ਹੈ ਤੂੰ ਅੰਤਰ ਜਾਮੀ ਸਦਾ ਹਾਜਰਾ ਹਜੂਰ ਹੈਂ ਭਾਵ ਸੇ ਅੰਗ ਸੰਗ ਸਹਾਇਕ ਹੈਂ॥

ਜੋ ਤੁਮਰਾ ਜਸੁ ਗਾਵਹਿ ਕਰਤੇ ਸੇ ਜਨ ਕਬਹੁ ਨ ਮਰਤੇ ਝੂਰਿ ॥੧॥

ਹੇ ਸਰਬ ਕੇ ਕਰਤੇ ਜੋ ਤੁਮਾਰਾ ਜਸੁ ਗਾਵਤੇ ਹੈਂ ਸੋ ਜਨ ਕਬੀ ਝੂਰ ਕਰਕੇ ਨਹੀਂ ਮਰਤੇ ਹੈਂ ਭਾਵ ਸੇ ਤਿਨ ਕੋ ਕੋਈ ਚਿੰਤਾ ਨਹੀਂ ਰਹਤੀ ਹੈ॥੧॥

ਧੰਧ ਬੰਧ ਬਿਨਸੇ ਮਾਇਆ ਕੇ ਸਾਧੂ ਸੰਗਤਿ ਮਿਟੇ ਬਿਸੂਰ ॥

ਤਿਨੋਂ ਕੇ ਰਿਦੇ ਤੇ ਮਾਯਾ ਕੇ ਬੰਧਨ ਰੂਪ ਧੰਧੇ ਸਭ ਨਾਸ ਹੋ ਗਏ ਹੈਂ ਔ ਸੰਤੋਂ ਕੀ ਸੰਗਤਿ ਸੇ ਤਿਨੋਂ ਕੇ (ਬਿਸੂਰ) ਝੋਰੇ ਮਿਟ ਗਏ ਹੈਂ॥

ਸੁਖ ਸੰਪਤਿ ਭੋਗ ਇਸੁ ਜੀਅ ਕੇ ਬਿਨੁ ਹਰਿ ਨਾਨਕ ਜਾਨੇ ਕੂਰ ॥੨॥੪॥੨੩॥

ਕਿਉਂਕਿ ਇਸ ਜੀਵ ਕੇ ਜੇਤੇ ਸੁਖ ਸੰਪਤ ਰੂਪ ਭੋਗ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਤਿਨੋਂ ਨੇ ਹਰੀ ਤੇਰੇ ਨਾਮ ਬਿਨਾ ਸਭ ਝੂਠੇ ਜਾਣੇ ਹੈਂ॥੨॥੪॥੨੩॥

ਟੋਡੀ ਮਃ ੫ ॥

ਮਾਈ ਮੇਰੇ ਮਨ ਕੀ ਪਿਆਸ ॥

ਹੇ (ਮਾਈ) ਮਾਯਾ ਪਤੀ ਮੇਰੇ ਮਨ ਮੇਂ ਤੌਂ ਏਕ ਤੇਰੇ ਦਰਸਨ ਕੀ ਪਿਆਸ ਹੈ॥

ਇਕੁ ਖਿਨੁ ਰਹਿ ਨ ਸਕਉ ਬਿਨੁ ਪ੍ਰੀਤਮ ਦਰਸਨ ਦੇਖਨ ਕਉ ਧਾਰੀ ਮਨਿ ਆਸ ॥ ਰਹਾਉ ॥

ਹੇ ਪ੍ਰੀਤਮ ਏਕ ਖਿਨ ਮਾਤ੍ਰ ਭੀ ਤੇਰੇ ਬਿਨਾਂ ਮੈਂ ਰਹਿ ਨਹੀਂ ਸਕਤਾ ਹੂੰ ਕਿਉਂਕਿ ਤੇਰਾ ਦਰਸਨੁ ਕਰਨੇ ਕੋ ਆਸ ਮੈਨੇ ਮਨ ਮੇਂ ਧਾਰੀ ਹੋਈ ਹੈ॥

ਸਿਮਰਉ ਨਾਮੁ ਨਿਰੰਜਨ ਕਰਤੇ ਮਨ ਤਨ ਤੇ ਸਭਿ ਕਿਲਵਿਖ ਨਾਸ ॥

ਹੇ ਕਰਤੇ ਪੁਰਖ ਨਿਰੰਜਨ ਤੇਰੇ ਨਾਮ ਕੋ ਮੈਂ ਸਿਮਰਨ ਕਰਤਾ ਹੂੰ ਤਿਸੀ ਤੇ ਮੇਰੇ ਮਨ ਤਨ ਸੇ ਸੰਪੂਰਨ (ਕਿਲਵਿਖ) ਪਾਪ ਨਾਸ ਭਏ ਹੈਂ॥

ਪੂਰਨ ਪਾਰਬ੍ਰਹਮ ਸੁਖਦਾਤੇ ਅਬਿਨਾਸੀ ਬਿਮਲ ਜਾ ਕੋ ਜਾਸ ॥੧॥

ਹੇ ਪੂਰਨ ਪਾਰਬ੍ਰਹਮ ਸੁਖੋਂ ਕੇ ਦਾਤੇ ਸੋ ਤੂੰ ਐਸਾ ਅਬਿਨਾਸੀ ਰੂਪ ਹੈਂ ਜਿਸ ਆਪਕਾ ਨਿਰਮਲ ਜਸੁ ਹੈ॥੧॥

ਸੰਤ ਪ੍ਰਸਾਦਿ ਮੇਰੇ ਪੂਰ ਮਨੋਰਥ ਕਰਿ ਕਿਰਪਾ ਭੇਟੇ ਗੁਣਤਾਸ ॥

ਸੰਤੋਂ ਕੀ ਕ੍ਰਿਪਾ ਸੇ ਮੇਰੇ ਮਨੋਰਥ ਤੁਮਨੇ ਪੂਰਨ ਕਰੇ ਹੈਂ ਕ੍ਰਿਪਾ ਕਰਕੇ ਹੇ ਗੁਣੋਂ ਕੇ ਖਜਾਨੇ ਪ੍ਰਭੂ ਮੇਰੇ ਕੋ ਆਪ (ਭੇਟੇ) ਮਿਲੇ ਹੈਂ॥

ਪੰਨਾ ੭੧੭

ਸਾਂਤਿ ਸਹਜ ਸੂਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ ॥੨॥੫॥੨੪॥

ਸਾਂਤਿ ਔ ਸੁਖ ਰੂਪ ਜੋ ਤੇਰਾ (ਸਹਜ) ਗਿਆਨੁ ਹੈ ਅਰੁ ਕ੍ਰੋੜ ਸੂਰਜ ਵਤ ਜਿਸਕਾ ਪ੍ਰਕਾਸੁ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਸੋ ਅਬ ਆਪ ਕੀ ਕ੍ਰਿਪਾ ਸੇ ਮੇਰੇ ਮਨ ਮੈਂ ਉਪਜਿਆ ਹੈ॥੨॥੫॥੨੪॥

ਟੋਡੀ ਮਹਲਾ ੫ ॥

ਹਰਿ ਹਰਿ ਪਤਿਤ ਪਾਵਨ ॥

ਜੀਅ ਪ੍ਰਾਨ ਮਾਨ ਸੁਖਦਾਤਾ ਅੰਤਰਜਾਮੀ ਮਨ ਕੋ ਭਾਵਨ ॥ ਰਹਾਉ ॥

ਹੇ ਹਰੀ ਤੇਰਾ ਹਰਿ ਨਾਮੁ ਹੀ ਪਾਪੀਓਂ ਕੌ ਪਵਿਤ੍ਰ ਕਰਨੇ ਹਾਰਾ ਹੈ ਜੀਵੋਂ ਕੋ ਵਾ ਹਮ ਕੋ ਜੀਅ ਔਰ ਪ੍ਰਾਨ ਪੁਨਾ ਮਾਨ ਔਰੁ ਸੁਖੋਂ ਕਾ ਦਾਤਾ ਹੈ ਹੇ ਅੰਤਰਜਾਮੀ ਸੋਈ ਮੇਰੇ ਮਨ ਕੇ ਭਾਵਣੇ ਹਾਰਾ ਹੈ॥

ਸੁੰਦਰੁ ਸੁਘੜੁ ਚਤੁਰੁ ਸਭ ਬੇਤਾ ਰਿਦ ਦਾਸ ਨਿਵਾਸ ਭਗਤ ਗੁਨ ਗਾਵਨ ॥

ਹੇ ਵਾਹਿਗੁਰੂ ਤੂੰ ਸੁੰਦਰ ਅਰਥਾਤ ਉਤਮ ਹੈਂ ਔਰ ਸੁਘੜ ਰਚਨਾ ਕੀ ਘਾੜਤ ਕਰਨੇ ਮੈਂ ਚਤੁਰ ਪੁਨਾ ਸਰਬ ਕੇ ਰਿਦੇ ਕਾ ਹਾਲ (ਬੇਤਾ) ਜਾਣਨੇਹਾਰਾ ਹੈਂ ਜੋ ਤੇਰੇ ਦਾਸ ਭਗਤ ਬਾਣੀ ਕਰਕੇ ਆਪਕੇ ਗੁਣੋਂ ਕੋ ਗਾਯਨ ਕਰਤੇ ਹੈਂ॥ ਤਿਨੋਂ ਕੇ ਰਿਦੇ ਤੁਮਾਰਾ ਨਿਵਾਸ ਹੋਤਾ ਹੈ॥

ਨਿਰਮਲ ਰੂਪ ਅਨੂਪ ਸੁਆਮੀ ਕਰਮ ਭੂਮਿ ਬੀਜਨ ਸੋ ਖਾਵਨ ॥੧॥

ਹੇ ਅਨੂਪ ਸ੍ਵਾਮੀ ਤੇਰਾ ਸਰੂਪ ਨਿਰਮਲ ਹੈ ਜੀਵ ਜੋ ਭਾਰਤ ਖੰਡ ਭੂਮੀ ਮੈਂ ਕਰਮ ਰੂਪੀ ਬੀਜ ਬੀਜਤੇ ਹੈਂ ਸੋਈ ਖਾਤੇ ਹੈਂ ਅਰਥਾਤ ਭੋਗਤੇ ਹੈਂ ਭਾਵ ਤੂੰ ਕਰਮ ਫਲ ਪ੍ਰਦਾਤਾ ਹੈਂ॥੧॥

ਬਿਸਮਨ ਬਿਸਮ ਭਏ ਬਿਸਮਾਦਾ ਆਨ ਨ ਬੀਓ ਦੂਸਰ ਲਾਵਨ ॥

ਮਨ ਤਨ ਬਾਣੀ ਕਰਕੇ ਹਮ ਅਸਚਰਜ ਭਏ ਹੈਂ ਕਿਉਂਕਿ ਆਪ ਸੇ ਭਿੰਨ ਔਰੁ ਕੋਈ ਦੂਸਰਾ ਤੁਮਾਰੇ ਤੁਲ ਨਹੀਂ ਲਾਈਤਾ ਹੈ ਭਾਵ ਸੇ ਤੁਮਾਰੇ ਜੈਸੇ ਤੁਮ ਹੀ ਹੋ॥੧॥

ਰਸਨਾ ਸਿਮਰਿ ਸਿਮਰਿ ਜਸੁ ਜੀਵਾ ਨਾਨਕ ਦਾਸ ਸਦਾ ਬਲਿ ਜਾਵਨ ॥੨॥੬॥੨੫॥

ਰਸਨਾ ਸੇ ਤੇਰਾ ਜਸੁ ਸਰਬ ਸਮੇਂ ਮੈਂ ਸਿਮਰਨ ਕਰਕੇ ਮੈਂ ਜੀਵਤਾ ਹੂੰ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸੁ ਤੇਰੇ ਪਰ ਬਲਿਹਾਰਨੇ ਜਾਤਾ ਹੂੰ॥੨॥੬॥੨੫॥ ਉਪਦੇਸੁ ਕਰਤੇ ਹੈਂ॥

ਟੋਡੀ ਮਹਲਾ ੫ ॥

ਮਾਈ ਮਾਇਆ ਛਲੁ ॥

ਹੇ ਭਾਈ ਇਹੁ ਮਾਇਆ ਛਲ ਰੂਪ ਹੈ॥

ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿਦ ਭਜਨ ਬਿਨੁ ਹੜ ਕਾ ਜਲੁ ॥ ਰਹਾਉ ॥

ਜੈਸੇ ਤ੍ਰਿਣੋਂਕੀ ਆਗ ਔਰੁ ਬਦਲੋਂ ਕੀ ਛਾਇਆ ਅਰੁ ਜੈਸਾ ਹੜ ਦਾ ਜਲੁ ਇਹੁ ਤੀਨੋਂ ਖਿਣਕ ਹੈਂ ਤੈਸੇ ਗੋਬਿੰਦ ਕੇ ਭਜਨ ਸੇ ਬਿਨਾਂ ਇਹ ਮਾਯਕ ਪਦਾਰਥ ਨਾਸ ਰੂਪ ਹੈਂ ਅਰਥਾਤ ਸਦਾ ਇਸਥਿਰ ਨਹੀਂ ਹੈ॥

ਛੋਡਿ ਸਿਆਨਪ ਬਹੁ ਚਤੁਰਾਈ ਦੁਇ ਕਰ ਜੋੜਿ ਸਾਧ ਮਗਿ ਚਲੁ ॥

ਤਾਂਤੇ ਬੁਧੀ ਕੀ ਸਿਆਣਪ ਔਰ ਬਾਣੀ ਕੀ ਚਤੁਰਾਈ ਕੋ ਤਿਆਗ ਕਰਕੇ ਦੋਨੋਂ ਹਾਥ ਜੋੜ ਕਰ ਭਾਵ ਸੇ ਅਧੀਨ ਹੋਕੇ ਸੰਤੋਂ ਕੇ ਮਾਰਗ ਸਿੱਖਯਾ ਮੇਂ ਚਲੁ॥

ਸਿਮਰਿ ਸੁਆਮੀ ਅੰਤਰਜਾਮੀ ਮਾਨੁਖ ਦੇਹ ਕਾ ਇਹੁ ਊਤਮ ਫਲੁ ॥੧॥

ਹੇ ਭਾਈ ਅੰਤਰਜਾਮੀ ਸ੍ਵਾਮੀ ਕੋ ਸਿਮਰਨ ਕਰੁ ਇਹੁ ਮਾਨੁਖ ਦੇਹ ਕੇ ਧਾਰਨੇ ਕਾ ਉਤਮ ਫਲੁ ਹੈ॥ ਭਾਵ ਸੇ ਏਹੀ ਜਨਮ ਕਾ ਲਾਭ ਹੈ॥੧॥

ਬੇਦ ਬਖਿਆਨ ਕਰਤ ਸਾਧੂ ਜਨ ਭਾਗਹੀਨ ਸਮਝਤ ਨਹੀ ਖਲੁ ॥

ਬੇਦ ਔ ਸੰਤ ਜਨ ਸਭੀ ਇਸੀ ਬਾਤ ਕੋ ਉਚਾਰਨ ਕਰਤੇ ਹੈਂ ਪਰੰਤੂ ਇਹੁ (ਖਲੁ) ਮੂਰਖ ਜੀਵੋਂ ਭਾਗੋਂ ਸੇ ਹੀਨ ਹੂਆ ਸਮਝਤਾ ਨਹੀਂ ਹੈ॥

ਪ੍ਰੇਮ ਭਗਤਿ ਰਾਚੇ ਜਨ ਨਾਨਕ ਹਰਿ ਸਿਮਰਨਿ ਦਹਨ ਭਏ ਮਲ ॥੨॥੭॥੨੬॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਜਨ ਤਿਸ ਕੀ ਪ੍ਰੇਮਾ ਭਗਤੀ ਮੈਂ ਰਾਤੇ ਹੈਂ ਤਿਨੋਂ ਕੇ ਸੰਪੂਰਨ ਮਲ ਪਾਪ ਦਗਧ ਹੋਤੇ ਭਏ ਹੈਂ॥੨॥੭॥੨੬॥ ਸਤਿਗੁਰੋਂ ਕੀ ਮਹਮਾ ਉਚਾਰਨ ਕਰਤੇ ਹੈਂ॥

ਟੋਡੀ ਮਹਲਾ ੫ ॥

ਮਾਈ ਚਰਨ ਗੁਰ ਮੀਠੇ ॥

ਹੇ ਭਾਈ ਸਤਿਗੁਰੋਂ ਕੇ ਚਰਨ ਜੋ ਪਰਮ ਮੀਠੇ ਅਰਥਾਤ ਪਿਆਰੇ ਹੈਂ॥

ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ ॥ ਰਹਾਉ ॥

ਜਿਨੋਂ ਕੋ ਵੱਡੇ ਭਾਗੋਂ ਕਰਕੇ ਪਰਮੇਸ੍ਵਰ ਸੋ ਚਰਨ ਦੇਤਾ ਹੈ ਤਿਨੋਂ ਕੋ ਗੁਰੋਂ ਕੇ ਦਰਸਨ ਦੇਖਣੇ ਕਰ ਕ੍ਰੋੜੋਂ ਹੀ ਪੁਨੋਂ ਕਾ ਫਲੁ ਪ੍ਰਾਪਤਿ ਹੋਤਾ ਹੈ॥

ਗੁਨ ਗਾਵਤ ਅਚੁਤ ਅਬਿਨਾਸੀ ਕਾਮ ਕ੍ਰੋਧ ਬਿਨਸੇ ਮਦ ਢੀਠੇ ॥

ਅਚੁਤ ਅਬਿਨਾਸੀ ਕੇ ਗੁਣੋਂ ਕੋ ਗਾਵਤਿਆਂ ਹੋਇਆਂ ਤਿਨੋਂ ਕੇ ਕਾਮ ਕ੍ਰੋਧ ਮਦ ਆਦਿ ਜੋ ਵਿਕਾਰ ਢੀਠ ਥੇ ਸੋ ਬਿਨਸ ਗਏ ਹੈਂ॥

ਅਸਥਿਰ ਭਏ ਸਾਚ ਰੰਗਿ ਰਾਤੇ ਜਨਮ ਮਰਨ ਬਾਹੁਰਿ ਨਹੀ ਪੀਠੇ ॥੧॥

ਸੋ ਪੁਰਸ ਸਾਚ ਰੂਪ ਕੇ ਪ੍ਰੇਮ ਮੈਂ ਰਾਤੇ ਹੁਏ ਇਸਥਿਰ ਭਏ ਹੈਂ ਪੁਨਾ ਵੁਹ ਜਨਮ ਮਰਨ ਸੇ ਪੀਠੇ ਨਹੀਂ ਹੈ ਭਾਵ ਸੇ ਜਨਮ ਮਰਨ ਸੇ ਰਹਤ ਭਏ ਹੈਂ॥

ਬਿਨੁ ਹਰਿ ਭਜਨ ਰੰਗ ਰਸ ਜੇਤੇ ਸੰਤ ਦਇਆਲ ਜਾਨੇ ਸਭਿ ਝੂਠੇ ॥

ਹਰੀ ਕੇ ਭਜਨ ਸੇ ਬਿਨਾਂ ਜੇਤੇ ਰੰਗ ਔਰ ਰਸ ਹੈਂ ਜਿਨੋਂ ਪਰ ਸੰਤ ਦਿਆਲ ਭਏ ਹੈਂ ਤਿਨੋਂ ਨੇ ਵੁਹ ਸਭ ਝੂਠੇ ਜਾਣੇ ਹੈਂ ਵਾ ਦਿਆਲੂ ਪਰਮੇਸਰ ਦੇ ਸੰਤਾਂ ਨੇ ਝੂਠੇ ਜਾਣੇ ਹੈਂ॥

ਨਾਮ ਰਤਨੁ ਪਾਇਓ ਜਨ ਨਾਨਕ ਨਾਮ ਬਿਹੂਨ ਚਲੇ ਸਭਿ ਮੂਠੇ ॥੨॥੮॥੨੭॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਜਨੋਂ ਨੇ ਹੀ ਨਾਮ ਰਤਨ ਪਾਇਆ ਹੈ ਔਰ ਸਭੀ ਨਾਮ ਜਪੇ ਬਿਨਾਂ (ਮੂਠੇ) ਠਗਾਈ ਖਾ ਚਲੇ ਹੈਂ ਭਾਵ ਸੇ ਜਨਮ ਕੋ ਵਿਅਰਥ ਕਰ ਜਾਵੇਂਗੇ॥੨॥੮॥੨੭॥ ਨਾਮ ਜਾਪ ਸੇ ਲਾਭ ਉਚਾਰਨ ਕਰਤੇ ਹੈਂ॥

ਟੋਡੀ ਮਹਲਾ ੫ ॥

ਸਾਧਸੰਗਿ ਹਰਿ ਹਰਿ ਨਾਮੁ ਚਿਤਾਰਾ ॥

ਸਹਜਿ ਅਨੰਦੁ ਹੋਵੈ ਦਿਨੁ ਰਾਤੀ ਅੰਕੁਰੁ ਭਲੋ ਹਮਾਰਾ ॥ ਰਹਾਉ ॥

ਸੰਤੋਂ ਕੇ ਸੰਗ ਮੈਂ ਹਮਨੇ ਹਰੀ ਕੇ ਨਾਮ ਕੋ ਸਿਮਰਨ ਕੀਆ ਹੈ ਤਿਸੀ ਤੇ ਸਾਂਤੀ ਔ ਅਨੰਦ ਹਮ ਕੋ ਦਿਨੇ ਰਾਤਿ ਹੋਵਤਾ ਹੈ ਕਿਉਂਕਿ ਹਮਾਰਾ ਪੂਰਬਲਾ (ਅੰਕੁਰੁ) ਕਰਮ ਭਲਾ ਅਰਥਾਤ ਉਤਮ ਥਾ॥

ਗੁਰੁ ਪੂਰਾ ਭੇਟਿਓ ਬਡਭਾਗੀ ਜਾ ਕੋ ਅੰਤੁ ਨ ਪਾਰਾਵਾਰਾ ॥

ਵੱਡੇ ਭਾਗੋਂ ਕਰਕੇ ਪੂਰਾ ਗੁਰ ਹਮ ਕੌ ਮਿਲਿਆ ਹੈ ਜਿਸਕੇ ਜਸ ਕਾ ਪਾਰਾਵਾਰ ਰੂਪ ਅੰਤ ਨਹੀਂ ਹੈ॥

ਕਰੁ ਗਹਿ ਕਾਢਿ ਲੀਓ ਜਨੁ ਅਪੁਨਾ ਬਿਖੁ ਸਾਗਰ ਸੰਸਾਰਾ ॥੧॥

ਤਿਨ ਸਤਿਗੁਰੋਂ ਨੇ ਹਾਥ ਸੇ ਪਕੜ ਕਰ ਮੈਂ ਦਾਸ ਅਪਨਾ ਵਿਖ ਰੂਪ ਸੰਸਾਰ ਸਮੁੰਦ੍ਰ ਸੇ ਕਾਢ ਲੀਆ ਹੂੰ॥੧॥

ਜਨਮ ਮਰਨ ਕਾਟੇ ਗੁਰ ਬਚਨੀ ਬਹੁੜਿ ਨ ਸੰਕਟ ਦੁਆਰਾ ॥

ਗੁਰੋਂ ਨੇ ਅਪਨੇ ਬਚਨੋਂ ਕਰਕੇ ਹਮਾਰੇ ਜਨਮ ਮਰਨ ਕਾਟ ਦੀਏ ਹੈਂ ਜਿਸਤੇ ਪੁਨਾ ਸੰਕਟੋਂ ਕਾ ਦੁਆਰਾ ਜੋ ਜਨਮ ਹੈ ਤਿਸ ਕੋ ਨਹੀਂ ਪਾਵੈਂਗੇ॥

ਨਾਨਕ ਸਰਨਿ ਗਹੀ ਸੁਆਮੀ ਕੀ ਪੁਨਹ ਪੁਨਹ ਨਮਸਕਾਰਾ ॥੨॥੯॥੨੮॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਸ੍ਵਾਮੀ ਕੀ ਹਮਨੇ ਸਰਨ ਗ੍ਰਹਨ ਕਰੀ ਹੈ ਔਰ ਵਾਰੰਵਾਰ ਤਿਸ ਕੋ ਨਮਸਕਾਰ ਹੈ॥੨॥੯॥੨੮॥

ਟੋਡੀ ਮਹਲਾ ੫ ॥

ਮਾਈ ਮੇਰੇ ਮਨ ਕੋ ਸੁਖੁ ॥

ਹੇ ਭਾਈ ਮੇਰੇ ਮਨ ਕੋ ਅਬ ਸੁਖ ਪ੍ਰਾਪਤਿ ਹੂਆ ਹੈ॥

ਕੋਟਿ ਅਨੰਦ ਰਾਜ ਸੁਖੁ ਭੁਗਵੈ ਹਰਿ ਸਿਮਰਤ ਬਿਨਸੈ ਸਭ ਦੁਖੁ ॥੧॥ ਰਹਾਉ ॥

ਸੋ ਸੁਖ ਕੈਸਾ ਹੈ ਕਰੋੜੋਂ ਸੁਖ ਰਾਜ ਆਦਿਕੋਂ ਕੇ ਪ੍ਰਾਪਤਿ ਹੋਵੈ ਤੈਸੇ ਅਨੰਦ ਕੋ ਮਨ ਭੋਗਤਾ ਹੈ ਕਿਉਂਕਿ ਤਿਸ ਹਰੀ ਕੇ ਸਿਮਰਨੇ ਕਰ ਸੋ ਸਰਬ ਦੁਖ ਜਨਮਾਦੀ ਬਿਨਸ ਗਏ ਹੈਂ॥੧॥

ਕੋਟਿ ਜਨਮ ਕੇ ਕਿਲਬਿਖ ਨਾਸਹਿ ਸਿਮਰਤ ਪਾਵਨ ਤਨ ਮਨ ਸੁਖ ॥

ਜਿਸ ਸਿਮਰਨ ਸੇ ਕਰੋੜੋਂ ਜਨਮੋਂ ਕੇ ਪਾਪ ਨਾਸ ਹੋ ਜਾਤੇ ਹੈਂ ਤਿਸ ਸੁਖ ਸਰੂਪ ਕੋ ਸਿਮਰਤਿਆਂ ਹੋਇਆਂ ਮੇਰਾ ਮਨ ਤਨ ਪਵਿਤ੍ਰ ਹੂਆ ਹੈ॥

ਦੇਖਿ ਸਰੂਪੁ ਪੂਰਨੁ ਭਈ ਆਸਾ ਦਰਸਨੁ ਭੇਟਤ ਉਤਰੀ ਭੁਖ ॥੧॥

ਤਿਸਕੇ ਸਰੂਪ ਕੋ ਦੇਖ ਕਰਕੇ ਮੇਰੀ ਆਸਾ ਪੂਰਨ ਭਈ ਹੈ ਦਰਸਨ ਭੇਟਤੇ ਹੀ ਸਰਬ ਪਦਾਰਥੋਂ ਕੀ ਭੂਖ ਉਤਰ ਗਈ ਹੈ॥੧॥

ਚਾਰਿ ਪਦਾਰਥ ਅਸਟ ਮਹਾ ਸਿਧਿ ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ ॥

ਧਰਮ ਅਰਥ ਕਾਮ ਮੋਖਸ਼ ਚਾਰ ਪਦਾਰਥੋਂ ਕਾ ਔ ਅਣਿਮਾ ਮਹਮਾ ਆਦਿ ਵਡੀਆਂ ਸਿਧੀਓਂ ਕਾ ਦਾਤਾ ਕਾਮ ਧੇਨ ਔ ਕਲਪ ਬਿਰਛ ਵਤ ਮੈਨੇ ਹਰੀ ਕੇ ਨਾਮ ਕੋ ਹੀ ਜਾਣਿਆ ਹੈ॥

ਨਾਨਕ ਸਰਨਿ ਗਹੀ ਸੁਖ ਸਾਗਰ ਜਨਮ ਮਰਨ ਫਿਰਿ ਗਰਭ ਨ ਧੁਖੁ ॥੨॥੧੦॥੨੯॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਸੁਖ ਸਾਗਰ ਕੀ ਸਰਨ ਗ੍ਰਹਿਣ ਕਰੀ ਹੈ ਜਿਸਤੇ ਪੁਨਾ ਗਰਭ ਵਿਖੇ ਜਨਮ ਮਰਨ ਕੇ (ਧੁਖੁ) ਪੀੜਾ ਨਹੀਂ ਪਾਈਤੀ ਹੈ॥੨॥੧੦॥੨੯॥

ਪੰਨਾ ੭੧੮

ਟੋਡੀ ਮਹਲਾ ੫ ॥

ਹਰਿ ਹਰਿ ਚਰਨ ਰਿਦੈ ਉਰ ਧਾਰੇ ॥

ਹਰਿ ਕੇ ਚਰਨ ਕਮਲ ਹਮਨੇ (ਉਰ) ਵਸੇਸ ਕਰਕੇ ਹਰ ਪ੍ਰਕਾਰ ਸੇ ਰਿਦੇ ਮੈਂ ਧਾਰੇ ਹੈਂ॥

ਸਿਮਰਿ ਸੁਆਮੀ ਸਤਿਗੁਰੁ ਅਪੁਨਾ ਕਾਰਜ ਸਫਲ ਹਮਾਰੇ ॥੧॥ ਰਹਾਉ ॥

ਤਿਸੀ ਤੇ ਅਪਨਾ ਸਤਿਗੁਰੂ ਸ੍ਵਾਮੀ ਸਿਮਰ ਕਰਕੇ ਹਮਾਰੇ ਕਾਰਜ ਸਫਲ ਹੁਏ ਹੈਂ॥੨ ॥

ਪੁੰਨ ਦਾਨ ਪੂਜਾ ਪਰਮੇਸੁਰ ਹਰਿ ਕੀਰਤਿ ਤਤੁ ਬੀਚਾਰੇ ॥

ਪੁਨ ਔ ਦਾਨ ਪਰਮੇਸ੍ਵਰ ਕੀ ਪੂਜਾ ਆਦੀ ਕਰਮ ਹਮਨੇ ਏਹੀ ਕੀਏ ਹੈਂ ਜੋ ਹਰੀ ਕੀ ਕੀਰਤੀ ਔ ਤਤ ਮਿਥ੍ਯਾ ਕਾ ਵੀਚਾਰੁ ਕਰਨਾ ਹੈ॥੧॥

ਗੁਨ ਗਾਵਤ ਅਤੁਲ ਸੁਖੁ ਪਾਇਆ ਠਾਕੁਰ ਅਗਮ ਅਪਾਰੇ ॥੧॥

ਤਿਸ ਅਗਮ ਅਪਾਰ ਠਾਕੁਰ ਕੇ ਗੁਣ ਗਾਵਤਿਆਂ ਹੋਇਆਂ ਹਮਨੇ ਅਤੁਲ ਅਰਥਾਤ ਜਿਸਕੇ ਸਦਰਸ ਔਰ ਨ ਹੋਵੈ ਐਸਾ ਸੁਖੁ ਪਾਯਾ ਹੈ॥੧॥

ਜੋ ਜਨ ਪਾਰਬ੍ਰਹਮਿ ਅਪਨੇ ਕੀਨੇ ਤਿਨ ਕਾ ਬਾਹੁਰਿ ਕਛੁ ਨ ਬੀਚਾਰੇ ॥

ਜੋ ਜਨ ਪਾਰਬ੍ਰਹਮ ਨੇ ਅਪਨੇ ਦਾਸ ਕਰ ਲੀਏ ਹੈਂ ਤਿਨੋਂ ਕਾ ਪੁਨਾ ਗੁਨ ਅਵਗੁਨ ਕਛ ਨਹੀਂ ਵੀਚਾਰਤਾ ਹੈ॥

ਨਾਮ ਰਤਨੁ ਸੁਨਿ ਜਪਿ ਜਪਿ ਜੀਵਾ ਹਰਿ ਨਾਨਕ ਕੰਠ ਮਝਾਰੇ ॥੨॥੧੧॥੩੦॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਵਾਹਿਗੁਰੂ ਕਾ ਨਾਮ ਰਤਨ ਰੂਪ ਕੌ ਗੁਰੋਂ ਤੇ ਸ੍ਰਵਣ ਕਰ ਮਨ ਬਾਣੀ ਸੇ ਜਪ ਕਰ ਕੇ ਮੈਂ ਜੀਵਤਾ ਹੂੰ ਹਰੀ ਨਾਮ ਕੋ ਹੀ ਕੰਠ ਬੀਚ ਹਮਨੇ ਭੂਖਣ ਕੀਆ ਹੈ॥੨॥੧੧ ॥੩੦ ॥

## ਟੋਡੀ ਮਹਲਾ ੯

## ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਿੰਮ੍ਰਤਾ ਸਹਿਤ ਸ੍ਰੀ ਅਕਾਲ ਪੁਰਖ ਜੀ ਕੇ ਸਨਮੁਖ ਬੇਨਤੀ ਕਰਤੇ ਹੈਂ॥

ਕਹਉ ਕਹਾ ਅਪਨੀ ਅਧਮਾਈ ॥

ਹੇ ਵਾਹਿਗੁਰੂ ਮੈਂ ਆਪਕੇ ਆਗੇ ਅਪਨੀ ਨੀਚਤਾਈ ਕਿਆ ਉਚਾਰਣ ਕਰੂੰ॥

ਉਰਝਿਓ ਕਨਕ ਕਾਮਨੀ ਕੇ ਰਸ ਨਹ ਕੀਰਤਿ ਪ੍ਰਭ ਗਾਈ ॥੧॥ ਰਹਾਉ ॥

ਮੇਰਾ ਮਨ (ਕਨਕ) ਸ੍ਵਰਨ ਔ (ਕਾਮਨੀ) ਇਸਤ੍ਰੀ ਕੇ (ਰਸ) ਅਨੰਦ ਮੈਂ ਉਰਝ ਰਹਾ ਅਰਥਾਤ ਫਸ ਰਹਾ ਹੈ ਹੇ ਪ੍ਰਭੂ ਤੇਰੀ ਕੀਰਤੀ ਇਸਨੇ ਗਾਈ ਨਹੀਂ ਹੈ॥੧॥

ਜਗ ਝੂਠੇ ਕਉ ਸਾਚੁ ਜਾਨਿ ਕੈ ਤਾ ਸਿਉ ਰੁਚ ਉਪਜਾਈ ॥

ਇਸ ਝੂਠੇ ਜਗਤ ਕੋ ਸਚਾ ਜਾਨ ਕਰ ਤਿਸ ਕੇ ਸਾਥ ਰੁਚੀ ਉਪਜਾਈ ਹੈ॥

ਦੀਨ ਬੰਧ ਸਿਮਰਿਓ ਨਹੀ ਕਬਹੂ ਹੋਤ ਜੁ ਸੰਗਿ ਸਹਾਈ ॥੧॥

ਹੇ ਦੀਨ ਬੰਧੁ ਤੁਝਕੋ ਇਸਨੇ ਕਬੀ ਸਿਮਰਿਆ ਨਹੀਂ ਹੈ ਜੋ ਤੂੰ ਇਸਕੇ ਸੰਗ ਹੋ ਕਰ ਸਦਾ ਸਹਾਈ ਹੋਤਾ ਹੈਂ॥

ਮਗਨ ਰਹਿਓ ਮਾਇਆ ਮੈ ਨਿਸ ਦਿਨਿ ਛੁਟੀ ਨ ਮਨ ਕੀ ਕਾਈ ॥

ਰਾਤ ਦਿਨ ਤੇਰੀ ਮਾਇਆ ਮੈਂ ਹੀ ਇਹ ਮਗਨ ਰਹਿਆ ਹੈ ਇਸ ਮਨ ਕੀ (ਕਾਈ) ਕੋਈ ਖੋਟੀ ਬ੍ਰਿਤੀ ਨਹੀਂ ਛੁਟੀ ਹੈ ਵਾ (ਕਾਈ) ਜਲ ਕੇ ਬੂਰ ਵਤ ਜੋ ਮਲਨਤਾ ਸੀ ਸੋ ਨ ਛੁਟਤੀ ਭਈ॥

ਕਹਿ ਨਾਨਕ ਅਬ ਨਾਹਿ ਅਨਤ ਗਤਿ ਬਿਨੁ ਹਰਿ ਕੀ ਸਰਨਾਈ ॥੨॥੧॥੩੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰਿ ਅਬ ਆਪ ਕੀ ਸਰਨਾਈ ਬਿਨਾਂ ਔਰ ਕੋਈ ਗਤੀ ਪ੍ਰਾਪਤ ਹੋਣੇ ਕੀ ਜਗਹ ਨਹੀਂ ਹੈ ਭਾਵ ਸੇ ਤੇਰੀ ਸਰਣ ਹੂੰ॥੨॥੧॥੩੧ ॥

## ਟੋਡੀ ਬਾਣੀ ਭਗਤਾਂ ਕੀ

### ੴ ਸਤਿਗੁਰ ਪ੍ਰਸਾਦਿ ॥

ਕਹੀਂ ਏਕ ਪੰਡਤ ਕਿਸੀ ਪੁਰਸ ਸਾਥ ਚਰਚਾ ਕਰਤੇ ਹੂਏ ਨੇ ਹਠ ਕੀਆ ਏਕ ਕਹੈ ਪਰਮੇਸ੍ਵਰ ਦੂਰ ਹੈ ਔਰ ਏਕ ਕਹੈ ਨਿਕਟ ਹੈ ਤਿਨ ਕੇ ਪ੍ਰਥਾਇ ਸ੍ਰੀ ਨਾਮਦੇਵ ਜੀ ਕਹਤੇ ਹੈਂ॥

ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ ॥

ਕੋਈ ਤੋ ਪਰਮੇਸ੍ਵਰ ਕੋ (ਨਿਰਵਾ) ਨਜੀਕ ਕਹਿਤਾ ਹੈ ਔਰ ਕੋਈ ਦੂਰ ਕਹਤਾ ਹੈ ਸੋ ਤਿਨ ਦੋਨੋਂ ਕਾ ਕਹਣਾ ਐਸੇ ਹੈ॥

ਜਲ ਕੀ ਮਾਛੁਲੀ ਚਰੈ ਖਜੂਰਿ ॥੧॥

ਜੈਸੇ ਕੋਈ ਕਹੇ ਕਿ ਜਲ ਕੇ ਬੀਚ ਰਹਿਣੇ ਵਾਲੀ ਮਛੀ (ਖਜੂਰਿ) ਬ੍ਰਿਛ ਪਰ ਚੜਤੀ ਹੈ ਭਾਵ ਸੇ ਸੋ ਸਰਬ ਕਾ ਅਪਨਾ ਆਪ ਹੈ ਤਿਸ ਕੋ ਨੇੜੇ ਔਰ ਦੂਰ ਕਹਨਾ ਅਸੰਭਵ ਹੈ॥

ਕਾਂਇ ਰੇ ਬਕਬਾਦੁ ਲਾਇਓ ॥

ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥੧॥ ਰਹਾਉ ॥

ਹੇ ਭਾਈ ਤੁਮਨੇ ਕਿਉਂ (ਬਾਦੁ) ਵਿਅਰਥ ਬਕਣਾ ਲਗਾਯਾ ਹੈ ਅਰਥਾਤ ਕਿਉਂ ਝਗੜਤੇ ਹੋ ਜਿਨੋਂ ਨੇ ਹਰੀ ਕੋ ਪਾਇਆ ਹੈ ਤਿਨੋਂ ਨੇ ਤੋ ਆਪਣਾ ਆਪ ਛਪਾਯਾ ਹੈ ਭਾਵ ਸੇ ਵਹੁ ਹੰਕਾਰ ਨਹੀਂ ਕਰਤੇ ਹੈਂ ਵਾ ਵਹੁ ਕਹੀਂ ਛਪਤੇ ਨਹੀਂ ਹੈਂ॥੧॥

ਪੰਡਿਤੁ ਹੋਇ ਕੈ ਬੇਦੁ ਬਖਾਨੈ ॥

ਤੂੰ ਤੋ ਪੰਡਤ ਹੋਇਕੈ ਬੇਦੋਂ ਕੇ ਉਚਾਰਤਾ ਹੈਂ॥

ਮੂਰਖੁ ਨਾਮਦੇਉ ਰਾਮਹਿ ਜਾਨੈ ॥੨॥੧॥

ਸ੍ਰੀ ਨਾਮਦੇਵ ਜੀ ਕਹਤੇ ਹੈਂ ਮੈਂ ਮੂਰਖ ਅਰਥਾਤ ਸਾਸਤ੍ਰ ਵਿਦ੍ਯਾ ਸੇ ਰਹਿਤ ਹੂੰ ਪਰੰਤੂ ਤਿਸ ਕੇ ਸਿਧਾਂਤ ਰੂਪ ਰਾਮ ਕੋ ਜਾਨਤਾ ਹੂੰ॥੨॥੧॥ ਜੇ ਕਹੇ ਰਾਮ ਕੇ ਉਚਾਰਣੇ ਤੇ ਕਿਆ ਲਾਭ ਹੋਤਾ ਹੈ ਤਿਸ ਪਰ ਕਹਤੇ ਹੈਂ॥

ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ ॥

ਹੇ ਭਾਈ ਰਾਮ ਨਾਮ ਕੇ ਲੇਤੇ ਹੀ ਭਾਵ ਉਚਾਰਨ ਕਰਨੇ ਸੇ ਕਿਸ ਕਉ ਕਲੰਕ ਰਹਾ ਹੈ ਅਰਥਾਤ ਕਿਸੀ ਕੋ ਨਹੀਂ ਰਹਾ॥

ਪਤਿਤ ਪਵਿਤ ਭਏ ਰਾਮੁ ਕਹਤ ਹੀ ॥੧॥ ਰਹਾਉ ॥

ਕੇਵਲ ਰਾਮ ਨਾਮ ਕੇ ਕਹਤਿਆਂ ਹੀ ਅਨੇਕ ਪਾਪੀਓਂ ਸੇ ਪਵਿਤ੍ਰ ਹੋ ਗਏ ਹੈਂ॥

ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ ॥

ਸ੍ਰੀ ਨਾਮ ਦੇਵ ਜੀ ਕਹਤੇ ਹੈਂ ਮੈਂ ਦਾਸ ਕੋ ਰਾਮ ਨਾਮ ਕੇ ਸਾਥ (ਪ੍ਰਤਗਿਆ) ਪ੍ਰਤੀਤ ਆਈ ਹੈ ਭਾਵ ਕੇਵਲ ਨਾਮ ਮੈਂ ਹੀ ਨਿਸਚਾ ਭਯਾ ਹੈ॥

ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਈਂ ॥੧॥

ਅਬ ਇਕਾਦਸੀ ਬ੍ਰਤ ਆਦੀ ਨੇਮ ਭੀ ਰਹਿ ਚੁਕੇ ਹੈਂ ਭਾਵ ਤਿਨ ਕੇ ਕਰਨੇ ਕੀ ਕਛੁ ਜਰੂਰਤ ਨਹੀਂ ਰਹੀ ਭਾਵ ਸਰਬ ਕਰਮ ਸੇ ਨਾਮ ਹੀ ਉਤਮ ਹੈ॥੧॥

ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ ॥

ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ ॥੨॥੨॥

ਸ੍ਰੀ ਨਾਮਦੇਵ ਜੀ ਕਹਤੇ ਹੈਂ ਪੁੰਨ ਰੂਪ ਸ੍ਰੇਸ਼ਟ ਮਤ ਕੋ ਪ੍ਰਾਪਤਿ ਭਏ ਤੇ ਪੁਨਾ ਗੁਰੋਂ ਕੀ (ਮਤਿ) ਸਿਖਿਆ ਸੇ ਰਾਮ ਨਾਮ ਕੋ ਉਚਾਰਨ ਕਰਕੇ ਕੌਨ ਕੌਨ ਬੈਕੁੰਠ ਮੈਂ ਨਹੀਂ ਗਏ ਹੈਂ ਅਰਥਾਤ ਜਿਨੋਂ ਨੇ ਗੁਰੋਂ ਦੁਆਰੇ ਨਾਮ ਜਪਾ ਹੈ ਸੋ ਸਭੀ ਵੈਕੁੰਠ ਮੈਂ ਗਏ ਹੈਂ॥੨॥੨॥

ਤੀਨਿ ਛੰਦੇ ਖੇਲੁ ਆਛੈ ॥੧॥ ਰਹਾਉ ॥

ਕਰਮ ਉਪਾਸਨਾ ਗਿਆਨ ਇਨ ਤੀਨੋਂ (ਛੰਦੇ) ਭਾਗੋਂ ਕਾ ਖੇਲ (ਆਛੈ) ਹੈ ਵਾ ਸ੍ਰੇਸ਼ਟ ਹੈ ਵਾ ਇਸ ਸ਼ਬਦ ਮੈਂ ਤੀਨ ਤੀਨ ਦ੍ਰਿਸ਼ਟਾਂਤੋਂ ਕਾ ਖੇਲ (ਆਛੈ) ਉਤਮ ਹੈ। ਇਸਮੇਂ ਦ੍ਰਿਸ਼ਟਾਂਤ ਕਹਿਤੇ ਹੈਂ॥

ਕੁੰਭਾਰ ਕੇ ਘਰ ਹਾਂਡੀ ਆਛੈ ਰਾਜਾ ਕੇ ਘਰ ਸਾਂਡੀ ਗੋ ॥

ਜੈਸੇ ਕੁੰਭਾਰ ਕੇ ਘਰ ਮੈਂ (ਹਾਂਡੀ) ਤਾਉੜੀ ਉਪਲਖਤ ਭਾਂਡੇ (ਆਛੈ) ਹੋਵੈ ਤੌ ਕੁੰਭਾਰ ਸੋਭਾ ਪਾਵਤਾ ਹੈ ਔਰ ਰਾਜਾ ਕੇ ਘਰ ਮੈਂ (ਸਾਂਡੀ) ਹਸਤਨੀ ਵਾ ਸੈਨਾ ਵਾ ਰਾਜ ਨੀਤੀ ਹੋਵੈ ਤਬ ਰਾਜਾ ਸੋਭਤਾ ਹੈ (ਗੋ) ਐਸੇ ਕਹੀਤਾ ਹੈ॥

ਬਾਮਨ ਕੇ ਘਰ ਰਾਂਡੀ ਆਛੈ ਰਾਂਡੀ ਸਾਂਡੀ ਹਾਂਡੀ ਗੋ ॥੧॥

ਔ ਬ੍ਰਾਹਮਣ ਕੇ ਘਰ ਮੈਂ (ਰਾਂਡੀ) ਪਤ੍ਰੀ ਵਾ ਵਿਦਿਆ ਹੋਵੈ ਤੌ ਸੋਭਤਾ ਹੈ ਪੁਨਾ ਤੀਨੋ ਦ੍ਰਿਸ਼ਟਾਂਤਾਂ ਕਾ ਸੂਚਨ ਕੀਆ ਹੈ ਜੈਸੇ ਪਤ੍ਰੀ ਔਰ ਸੈਨਾ ਔ ਭਾਂਡੇ ਇਨੋਂ ਸੇ ਰਾਜਾ ਔ ਕੁੰਭਾਰ ਔ ਬ੍ਰਾਹਮਣ ਸੋਭਤੇ ਹੈਂ॥੧॥

ਬਾਣੀਏ ਕੇ ਘਰ ਹੀਂਗੁ ਆਛੈ ਭੈਸਰ ਮਾਥੈ ਸੀਂਗੁ ਗੋ ॥

ਪੁਨਾ ਜੈਸੇ ਬਾਣੀ ਏ ਕੇ ਘਰ ਹੀਂਗ ਆਦਿ ਸੌਦੇ ਹੋਵੈ (ਆਛੈ) ਸੋਭਤਾ ਹੈ ਔ (ਭੈਸ) ਗੈਂਡਾ ਵਾ ਮਹਿ ਕੇ ਮਾਥੇ ਪਰ ਕੁੰਡੇ ਸਿੰਗ ਹੋਵੈਂ ਤੌ ਸੋਭਤੀ ਹੈਂ॥

ਦੇਵੇਂ ਮਧੇ ਲੀਗੁ ਆਛੈ ਲੀਗੁ ਸੀਗੁ ਹੀਗੁ ਗੋ ॥੨॥

ਜੈਸੇ (ਦੇਵਲ) ਸ਼ਿਵ ਦਿਵਾਲਾ ਸ਼ਿਵਲਿੰਗ ਕੇ ਅਸਥਾਪਨ ਹੋਣੇ ਸੇ ਸੋਭਨੀਕ ਹੈ ਜੈਸੇ ਇਹੁ ਤੀਨੋਂ ਬਾਣੀਆ ਔ ਮੈਂ ਔ ਦੇਵਲ ਸ਼ਿਵਲਿੰਗ ਔ ਹਿੰਗ ਆਦੀ ਸੌਦੇ ਪੁਨਾ ਸਿੰਗੋਂ ਸੋ ਸੋਭਨੀਕ (ਗੋ) ਕਹੀਤੇ ਹੈਂ॥੨॥

ਤੇਲੀ ਕੈ ਘਰ ਤੇਲੁ ਆਛੈ ਜੰਗਲ ਮਧੇ ਬੇਲ ਗੋ ॥

ਜੈਸੇ ਤੇਲੀ ਕੇ ਘਰ ਤੇਲ ਹੋਵੈ ਤੌ ਸੋਭਤਾ ਹੈ ਔਰ ਜੰਗਲ ਬੀਚ ਬੇਲ ਅਰਥਾਤ ਸਬਜਾਈ ਹੋਵੈ ਤੋ ਸੋਭਤਾ ਹੈ॥

ਮਾਲੀ ਕੇ ਘਰ ਕੇਲ ਆਛੈ ਕੇਲ ਬੇਲ ਤੇਲ ਗੋ ॥੩॥

ਜੈਸੇ ਮਾਲੀ ਕੇ ਘਰ ਅਰਥਾਤ ਬਗੀਚੇ ਮੈਂ ਕੇਲੇ ਆਦਿ ਬੂਟੇ ਹੋਵੈਂ ਤੌ ਸੋਭਤੇ ਹੈਂ। ਜੈਸੇ ਇਹੁ ਤੇਲੀ ਔ ਜੰਗਲ ਪੁਨਾ ਮਾਲੀ ਤੇਲ ਬੇਲ ਕੇਲੇ ਆਦਿ ਬੂਟਿਓਂ ਸੇ ਸੋਭਨੀਕ (ਗੋ) ਕਹੀਤੇ ਹੈਂ॥੩॥

ਸੰਤਾਂ ਮਧੇ ਗੋਬਿੰਦੁ ਆਛੈ ਗੋਕਲ ਮਧੇ ਸਿਆਮ ਗੋ ॥

ਜੈਸੇ ਸੰਤਾਂ ਕੇ ਰਿਦੇ ਬੀਚ ਗੋਬਿੰਦ ਕਾ ਸਖਿਆਤਕਾਰ ਹੋਵੈ ਤੌ ਸੋਭਤੇ ਹੈਂ ਔ ਗੋਕਲ ਗਾਮ ਬੀਚ (ਸਿਆਮ) ਕ੍ਰਿਸ਼ਨ ਦੇਵ ਜੀ ਰਹੇ ਹੈਂ ਵਾ ਮੂਰਤੀਆਂ ਪ੍ਰਤਖ ਹੈਂ ਇਸੀਤੇ ਵਹੁ ਸੋਭਨੀਕ ਕਹੀਤਾ ਹੈ॥

ਨਾਮੇ ਮਧੇ ਰਾਮੁ ਆਛੈ ਰਾਮ ਸਿਆਮ ਗੋਬਿੰਦ ਗੋ ॥੪॥੩॥

ਸ੍ਰੀ ਨਾਮਦੇਵ ਜੀ ਕਹਤੇ ਹੈਂ ਮੇਰੇ ਰਿਦੇ ਬੀਚ ਰਾਮ ਕੀ ਉਪਾਸ਼ਨਾ ਹੈ ਇਸੀ ਤੇ ਮੈਂ ਸੋਭਤਾ ਹੂੰ ਸੰਤਾਂ ਔ ਗੋਕਲ ਔ ਮੇਰੇ ਰਿਦੇ ਗੋਬਿੰਦ ਔ ਸਿਆਮ ਪੁਨਾ ਰਾਮ ਕੀ ਉਪਾਸ਼ਨਾ ਇਨਸੇ ਸੋਭਨੀਕ ਕਹੀਤੇ ਹੈਂ॥੪॥੩॥

ਪੰਨਾ ੭੧੯

## ਰਾਗੁ ਬੈਰਾੜੀ ਮਹਲਾ ੪ ਘਰੁ ੧ ਦੁਪਦੇ

ੴ ਸਤਿਗੁਰ ਪ੍ਰਸਾਦਿ ॥

ਸ੍ਰੈਮਨ ਕੇ ਪਰਥਾਇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਉਪਦੇਸ਼ ਕਰਤੇ ਹੈਂ॥

ਸੁਨਿ ਮਨ ਅਕਥ ਕਥਾ ਹਰਿ ਨਾਮ ॥

ਰਿਧਿ ਬੁਧਿ ਸਿਧਿ ਸੁਖ ਪਾਵਹਿ ਭਜੁ ਗੁਰਮਤਿ ਹਰਿ ਰਾਮ ਰਾਮ ॥੧॥ ਰਹਾਉ ॥

ਹੇ ਮਨ ਵਾ ਹੇ ਪਿਆਰੇ (ਅਕਥ) ਪਰਮੇਸਰ ਕੀਆਂ ਕਥਾ ਕੋ ਸ੍ਰਵਣ ਕਰਕੇ ਹਰਿਨਾਮ ਕੌ ਜਪੋ। ਜਿਸਤੇ ਰਿਧੀਆਂ ਔ ਸਰਬ ਬੁਧੀ ਪੁਨਾ ਸਿਧੀਆਂ ਕੇ ਸੁਖ ਕੋ ਤੂੰ ਪਾਇ ਲੇਵੈ ਤਾਂ ਤੇ ਗੁਰੋਂ ਕੀ ਸਿਖਿਆ ਸੇ (ਰਾਮ) ਬਿਆਪਕ ਹਰੀ ਕੇ ਨਾਮ ਕੋ ਭਜ ਅਰਥਾਤ ਜਪ॥

ਨਾਨਾ ਖਿਆਨ ਪੁਰਾਨ ਜਸੁ ਊਤਮ ਖਟ ਦਰਸਨ ਗਾਵਹਿ ਰਾਮ ॥

ਜਿਸਕੇ ਨਾਨਾ ਪ੍ਰਕਾਰ ਕੇ ਕਥਾ ਪ੍ਰਸੰਗੋਂ ਸੇ ਸੋ ਉਤਮ ਜਸ ਅਠਾਰਹ ਪੁਰਾਨ ਗਾਵਤੇ ਹੈਂ ਪੁਨਾ ਜਿਸ ਰਾਮ ਕੇ ਛੇ ਸ਼ਾਸਤ੍ਰ ਗਾਵਤੇ ਹੈਂ॥

ਸੰਕਰ ਕ੍ਰੋੜਿ ਤੇਤੀਸ ਧਿਆਇਓ ਨਹੀ ਜਾਨਿਓ ਹਰਿ ਮਰਮਾਮ ॥੧॥

ਜਿਸਕੋ ਸ਼ਿਵਜੀ ਤੇ ਆਦਿ ਲੇ ਕਰ ਤੇਤੀਸ ਕ੍ਰੋੜ ਦੇਵਤਿਓਂ ਨੇ ਧਿਆਇਆ ਹੈ ਤੌ ਭੀ ਤਿਸ ਹਰੀ ਕਾ (ਮਰਮਾਮ) ਭੇਦ ਨਹੀਂ ਜਾਣਿਆ ਹੈ॥੧॥

ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ ਸਭ ਗਾਵਤ ਜੇਤ ਉਪਾਮ ॥

ਜਿਸਕਾ (ਸੁਰਿ) ਦੇਵਤੇ ਮਾਨੁਖ ਗਣ ਔ ਗੰਧਰਭ ਆਦੀ ਸਭੀ ਜਸ ਗਾਵਤੇ ਹੈਂ ਔਰ ਜਿਤਨੇ ਹਰੀ ਕੇ (ਉਪਾਮ) ਉਤਪਤਿ ਕਰ ਹੁਏ ਹੈਂ ਸੋ ਸਭੀ ਗਾਵਤੇ ਹੈਂ॥

ਨਾਨਕ ਕ੍ਰਿਪਾ ਕਰੀ ਹਰਿ ਜਿਨ ਕਉ ਤੇ ਸੰਤ ਭਲੇ ਹਰਿ ਰਾਮ ॥੨॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਕੋ ਹਰੀ ਨੇ ਕਿਰਪਾ ਕਰੀ ਹੈ ਸੋਈ ਹਰੀ ਰਾਮ ਕੇ ਸੰਤ ਭਲੇ ਹੈਂ ਅਰਥਾਤ ਉਤਮ ਹੈਂ॥੨॥੧ ॥

## ਬੈਰਾੜੀ ਮਹਲਾ ੪ ॥

ਮਨ ਮਿਲਿ ਸੰਤ ਜਨਾ ਜਸੁ ਗਾਇਓ ॥

ਹਰਿ ਹਰਿ ਰਤਨੁ ਰਤਨੁ ਹਰਿ ਨੀਕੋ ਗੁਰਿ ਸਤਿਗੁਰਿ ਦਾਨੁ ਦਿਵਾਇਓ ॥੧॥ ਰਹਾਉ ॥

ਹੇ ਮਨ ਤਿਨ ਸੰਤੋਂ ਕੋ ਮਿਲ ਕਰ ਜਿਨੋਂ ਨੇ ਹਰੀ ਕਾ ਜਸ ਗਾਇਨ ਕੀਆ ਹੈ ਤਿਨਕੌ ਹਰੀ ਨੇ (ਗੁਰਿ) ਵੱਡੇ ਵਾ ਪੂਜਜ ਸਤਿਗੁਰੋਂ ਸੇ ਹਰ ਪ੍ਰਕਾਰ ਸੇ ਰਤਨੋਂ ਮੈਂ ਸੇ ਹਰਿ ਹਰਿ ਨਾਮ ਰਤਨ ਦਿਵਾਇਆ ਹੈ॥

ਤਿਸੁ ਜਨ ਕਉ ਮਨੁ ਤਨੁ ਸਭੁ ਦੇਵਉ ਜਿਨਿ ਹਰਿ ਹਰਿ ਨਾਮੁ ਸੁਨਾਇਓ ॥

ਤਿਸ ਸੰਤ ਜਨੋਂ ਕੋ ਅਪਨਾ ਤਨ ਮਨ ਆਦੀ ਸਭ ਦੇਤਾ ਹੂੰ ਜਿਸਨੇ ਮੇਰੇ ਕੋ ਹਰੀ ਕਾ ਹਰਿਨਾਮ ਸੁਣਾਇਆ ਹੈ॥

ਧਨੁ ਮਾਇਆ ਸੰਪੈ ਤਿਸੁ ਦੇਵਉ ਜਿਨਿ ਹਰਿ ਮੀਤੁ ਮਿਲਾਇਓ ॥੧॥

ਧਨ ਹਾਥੀ ਘੋੜੇ ਆਦੀ ਔਰ ਮਾਇਆ ਰੋਕੜੀ ਸਰਬ ਮੈਂ ਤਿਸ ਕੋ ਦੇਤਾ ਹੂੰ ਜਿਸਨੇ ਮੇਰੇ ਕੋ ਹਰੀ ਮਿਤ੍ਰ ਮਿਲਾਇ ਦੀਆ ਹੈ॥੧॥

ਖਿਨੁ ਕਿੰਚਿਤ ਕ੍ਰਿਪਾ ਕਰੀ ਜਗਦੀਸਰਿ ਤਬ ਹਰਿ ਹਰਿ ਹਰਿ ਜਸੁ ਧਿਆਇਓ ॥

ਜਿਸ ਖਿਨ ਮੈਂ (ਕਿੰਚਿਤ) ਥੋੜੇ ਮਿਤ੍ਰ ਭੀ ਜਗਤ ਕੇ ਈਸਰ ਨੇ ਮੇਰੇ ਪਰ ਕਿਰਪਾ ਕਰੀ ਹੈ ਤਬ ਮੈਨੇ ਹਰੀ ਕੇ ਹਰਿ ਹਰਿ ਨਾਮ ਔ ਜਸ ਕੋ ਮਨ ਬਾਣੀ ਸੇ ਧਿਆਇਆ ਹੈ॥

ਜਨ ਨਾਨਕ ਕਉ ਹਰਿ ਭੇਟੇ ਸੁਆਮੀ ਦੁਖੁ ਹਉਮੈ ਰੋਗੁ ਗਵਾਇਓ ॥੨॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਮੈਂ ਦਾਸ ਕੋ ਹਰੀ ਸੁਆਮੀ ਮਿਲੇ ਹੈਂ ਤਬ ਮੈਂਨੇ ਜਨਮ ਮਰਣ ਆਦੀ ਦੁਖ ਔਰ ਹਉਮੈ ਰੋਗ ਕੋ ਗਵਾਇਆ ਹੈ॥੨॥੨॥

ਬੈਰਾੜੀ ਮਹਲਾ ੪ ॥

ਹਰਿ ਜਨੁ ਰਾਮ ਨਾਮ ਗੁਨ ਗਾਵੈ ॥

ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ ॥੧॥ ਰਹਾਉ ॥

ਜੋ ਹਰੀ ਕਾ ਸੰਤ ਜਨ ਰਾਮ ਕੇ ਨਾਮ ਔਰ ਜਸ ਕੋ ਗਾਵਤਾ ਹੈ ਜੋ ਜੋ ਪੁਰਸ ਤਿਸ ਹਰਿਜਨ ਕੀ ਨਿੰਦਾ ਕਰਤਾ ਹੈ ਵਹੁ ਸੰਤ ਜਨ ਤਿਨੋਂ ਪਰ ਭੀ ਅਪਨਾ ਉਪਕਾਰ ਰੂਪ ਗੁਣ ਗਵਾਵਤਾ ਨਹੀਂ ਹੈ ਕਿਉਂਕਿ ਤਿਨੋਂ ਕਾ ਨਿਸਚਾ ਐਸਾ ਹੋਤਾ ਹੈ॥

ਜੋ ਕਿਛੁ ਕਰੇ ਸੁ ਆਪੇ ਸੁਆਮੀ ਹਰਿ ਆਪੇ ਕਾਰ ਕਮਾਵੈ ॥

ਹਰਿ ਆਪੇ ਹੀ ਮਤਿ ਦੇਵੈ ਸੁਆਮੀ ਹਰਿ ਆਪੇ ਬੋਲਿ ਬੁਲਾਵੈ ॥੧॥

ਜੋ ਕੁਛ ਹੋਤਾ ਹੈ ਸੋ ਆਪ ਹੀ ਸੁਆਮੀ ਕਰਤਾ ਹੈ ਅਰ ਹਰੀ ਆਪ ਹੀ ਸਰਬ ਕਾਰ ਕੋ ਕਮਾਵਤਾ ਹੈ ਹਰੀ ਆਪ ਹੀ ਸਭ ਕੋ ਬੁਧੀ ਦੇਤਾ ਹੈ ਔ ਹਰੀ ਆਪ ਹੀ (ਬੋਲਿ) ਬਚਨੋਂ ਕੋ ਬੁਲਾਵਤਾ ਹੈ॥੧॥

ਪੰਨਾ ੭੨੦

ਹਰਿ ਆਪੇ ਪੰਚ ਤਤੁ ਬਿਸਥਾਰਾ ਵਿਚਿ ਧਾਤੂ ਪੰਚ ਆਪਿ ਪਾਵੈ ॥

ਹਰੀ ਨੇ ਆਪ ਹੀ ਪਾਂਚ ਤਤੋਂ ਸੇ ਇਸ ਜਗਤ ਕਾ (ਬਿਸਥਾਰਾ) ਪਸਾਰਾ ਕੀਆ ਹੈ ਔ ਇਨ ਜੀਵੋਂ ਕੇ ਰਿਦੇ ਬੀਚ ਕਾਮ ਕ੍ਰੋਧ ਆਦਿ ਪਾਂਚ ਧਾਤੂਓਂ ਕੋ ਆਪ ਹੀ ਪਾਵਤਾ ਹੈ॥

ਜਨ ਨਾਨਕ ਸਤਿਗੁਰੁ ਮੇਲੇ ਆਪੇ ਹਰਿ ਆਪੇ ਝਗਰੁ ਚੁਕਾਵੈ ॥੨॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਅਪਨੇ ਦਾਸੋਂ ਕੋ ਹਰੀ ਆਪੇ ਸਤਿਗੁਰ ਮੇਲਤਾ ਹੈ ਤਿਨ ਕੋ ਮਿਲਾਇਕੇ ਹਰੀ ਆਪੇ ਮਤੋਂ ਕਾ ਵਾ ਕਾਮ ਆਦਕੋਂ ਕਾ ਝਗੜਾ ਚੁਕਾਇ ਦੇਤਾ ਹੈ॥੨॥੩॥

ਬੈਰਾੜੀ ਮਹਲਾ ੪ ॥

ਜਪਿ ਮਨ ਰਾਮ ਨਾਮੁ ਨਿਸਤਾਰਾ ॥

ਕੋਟ ਕੋਟੰਤਰ ਕੇ ਪਾਪ ਸਭਿ ਖੋਵੈ ਹਰਿ ਭਵਜਲੁ ਪਾਰਿ ਉਤਾਰਾ ॥੧॥ ਰਹਾਉ ॥

ਹੇ ਮਨ ਰਾਮ ਨਾਮ ਕੋ ਜਪ ਤਿਸੀਤੇ ਨਿਸਤਾਰਾ ਹੋਵੇਗਾ ਕੋਟਾਂਨ ਕੋਟ ਜਨਮੋਂ ਕੇ ਪਾਪ ਸੰਪੂਰਨ (ਖੋਵੈ) ਦੂਰ ਕਰਤਾ॥ ਪੁਨਾ ਸੰਸਾਰ ਸਮੁੰਦ੍ਰ ਸੇ ਪਾਰ ਉਤਾਰਨੇ ਹਾਰਾ ਹਰੀ ਹੀ ਹੈ॥

ਕਾਇਆ ਨਗਰਿ ਬਸਤ ਹਰਿ ਸੁਆਮੀ ਹਰਿ ਨਿਰਭਉ ਨਿਰਵੈਰੁ ਨਿਰੰਕਾਰਾ ॥

ਇਕ ਕਾਯਾਂ ਰੂਪੀ ਨਗਰੀ ਮੈਂ ਸੋ ਹਰੀ ਸ੍ਵਾਮੀ ਵਸਤਾ ਹੈ ਜੋ ਹਰੀ ਨਿਰਭੈ ਨਿਰਭੈਰ ਨਿਰੰਕਾਰ ਹੈ॥

ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ ਹਰਿ ਲਾਧਾ ਗੁਰ ਵੀਚਾਰਾ ॥੧॥

ਜੋ ਹਰੀ ਸਦਾ ਨਿਕਟ ਹੀ ਬਸਤਾ ਹੈ ਪਰੰਤੂ ਗੁਰੋਂ ਬਿਨਾਂ ਤਿਸ ਕਾ ਸਰੂਪ ਕਿਛ ਦ੍ਰਿਸਟ ਨਹੀਂ ਆਵਤਾ ਹੈ ਸੋ ਹਰੀ ਗੁਰੋਂ ਦ੍ਵਾਰੇ ਬੀਚਾਰ ਕਰਕੇ (ਲਾਧਾ) ਪਾਯਾ ਹੈ॥੧॥

ਹਰਿ ਆਪੇ ਸਾਹੁ ਸਰਾਫੁ ਰਤਨੁ ਹੀਰਾ ਹਰਿ ਆਪਿ ਕੀਆ ਪਾਸਾਰਾ ॥

ਹਰੀ ਆਪ ਹੀ ਗੁਰੂ ਰੂਪ ਸਾਹੁ ਔਰ ਸੰਤ ਰੂਪੀ ਸਰਾਫ ਹੋ ਕਰ ਵੈਰਾਗ ਰੂਪੀ ਰਤਨ ਔ ਗਿਆਨ ਰੂਪੀ ਹੀਰਾ ਦੇਨੇ ਹਾਰਾ ਹੈ ਔਰ ਆਪ ਹੀ ਹਰੀ ਨੇ ਇਹ ਜਗਤ ਰੂਪ ਪਸਾਰਾ ਕੀਆ ਹੈ॥

ਨਾਨਕ ਜਿਸੁ ਕ੍ਰਿਪਾ ਕਰੇ ਸੁ ਹਰਿ ਨਾਮੁ ਵਿਹਾਝੇ ਸੋ ਸਾਹੁ ਸਚਾ ਵਣਜਾਰਾ ॥੨॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਪਰ ਆਪ ਕ੍ਰਿਪਾ ਕਰਤਾ ਹੈ ਸੋਈ ਤਿਸ ਕੇ ਨਾਮ ਕੋ ਸੰਤ ਗੁਰੋਂ ਸੇ ਖਰੀਦਤਾ ਹੈ ਤਾਂ ਤੇ ਹਰੀ ਆਪ ਹੀ ਸਚਾ ਸਾਹੁ ਸਤਿਗੁਰੂ ਹੈ ਔ ਸਚਾ ਵਣਜਾਰਾ ਰੂਪ ਜਗਜਾਸੀ ਆਪ ਹੀ ਹੈ॥੨॥੪॥

ਬੈਰਾੜੀ ਮਹਲਾ ੪ ॥

ਜਪਿ ਮਨ ਹਰਿ ਨਿਰੰਜਨੁ ਨਿਰੰਕਾਰਾ ॥

ਸਦਾ ਸਦਾ ਹਰਿ ਧਿਆਈਐ ਸੁਖਦਾਤਾ ਜਾ ਕਾ ਅੰਤੁ ਨ ਪਾਰਾਵਾਰਾ ॥੧॥ ਰਹਾਉ ॥

ਹੇ ਮਨ ਹਰੀ ਜੋ ਨਿਰੰਜਨ ਨਿਰੰਕਾਰ ਹੈ ਤਿਸੀਕੋ ਜਪ ਜਿਸਕੇ ਪਾਰਾਵਾਰ ਕਾ ਅੰਤ ਨਹੀਂ ਹੈ ਸੋ ਹਰੀ ਸੁਖੋਂ ਕਾ ਦਾਤਾ ਸਦਾ ਮਨ ਬਾਣੀ ਕਰ ਸਰਬ ਸਮੇਂ ਮੈਂ ਧਿਆਈਐ॥

ਅਗਨਿ ਕੁੰਟ ਮਹਿ ਉਰਧ ਲਿਵ ਲਾਗਾ ਹਰਿ ਰਾਖੈ ਉਦਰ ਮੰਝਾਰਾ ॥

ਗਰਭ ਕੀ ਅਗਨੀ ਸੇ ਰਖਯਾ ਹੇਤ ਜਿਸ ਮੈਂ ਉਰਧ ਮੁਖ ਕਰ ਭਜਨ ਮੈਂ ਲਾਗਾ ਥਾ ਸੋ ਹਰੀ ਤੇਰੇ ਕੋ ਉਦਰ ਬੀਚ ਅਗਨੀ ਸੇ ਰਾਖਤਾ ਭਯਾ ਹੈ॥

ਸੋ ਐਸਾ ਹਰਿ ਸੇਵਹੁ ਮੇਰੇ ਮਨ ਹਰਿ ਅੰਤਿ ਛਡਾਵਣਹਾਰਾ ॥੧॥

ਜਾ ਕੈ ਹਿਰਦੈ ਬਸਿਆ ਮੇਰਾ ਹਰਿ ਹਰਿ ਤਿਸੁ ਜਨ ਕਉ ਕਰਹੁ ਨਮਸਕਾਰਾ ॥

ਸੋ ਐਸਾ ਹਰੀ ਹੇ ਮਨ ਸੇਵਨ ਕਰੋ ਜੋ ਅੰਤ ਸਮੇਂ ਮੈਂ ਜਮ ਤੇ ਛੁਡਾਵਣੇ ਹਾਰਾ ਹੈ॥ ਜਿਸਕੇ ਹਿਰਦੇ ਬੀਚ ਸੋ ਮੇਰਾ ਜੋ ਹਰਿ ਸ੍ਵਾਮੀ ਹੈ ਤਿਸ ਕਾ ਹਰ ਪ੍ਰਕਾਰ ਸੇ ਨਾਮ ਬਸਿਆ ਹੈ ਤਿਸ ਸੰਤ ਜਨ ਕੋ ਨਮਸਕਾਰ ਕਰੋ॥

ਹਰਿ ਕਿਰਪਾ ਤੇ ਪਾਈਐ ਹਰਿ ਜਪੁ ਨਾਨਕ ਨਾਮੁ ਅਧਾਰਾ ॥੨॥੫॥

ਹਰੀ ਕੀ ਕ੍ਰਿਪਾ ਤੇ ਹੀ ਸੋ ਹਰਿ ਨਾਮ ਕਾ ਜਾਪ ਸਤਿਗੁਰੋਂ ਤੇ ਪਾਈਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਮੇਰੇ ਕੋ ਤੋ ਨਾਮ ਕਾ ਹੀ ਆਸਰਾ ਹੈ ॥੨॥੫ ॥

ਬੈਰਾੜੀ ਮਹਲਾ ੪ ॥

ਜਪਿ ਮਨ ਹਰਿ ਹਰਿ ਨਾਮੁ ਨਿਤ ਧਿਆਇ ॥

ਜੋ ਇਛਹਿ ਸੋਈ ਫਲੁ ਪਾਵਹਿ ਫਿਰਿ ਦੂਖੁ ਨ ਲਾਗੈ ਆਇ ॥੧॥ ਰਹਾਉ ॥

ਹੇ ਮਨ ਨਿਤੰਪ੍ਰਤੀ ਹਰੀ ਦਾ ਧਿਆਨ ਕਰ ਔਰ ਹਰਿ ਨਾਮ ਕੋ ਜਪ ਤਿਸ ਜਪ ਕਰਨੇ ਸੇ ਜੋ ਇਛੈ ਸੋਈ ਫਲ ਪਾਵੈਗਾ॥ ਪੁਨਾ ਤੇਰੇ ਕੋ ਜਨਮ ਮ੍ਰਿਤ ਆਦੀ ਦੁਖ ਆਇ ਕਰਕੇ ਨਹੀਂ ਲਾਗੇਗਾ॥੧॥

ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥

ਸੋਈ ਜਪ ਔ ਸੋਈ ਤਪ ਔ ਬ੍ਰਤ ਪੂਜਾ ਆਦੀ ਕਰਮ ਸ੍ਰੇਸਟ ਹੈ ਜਿਸਸੇ ਹਰੀ ਸਾਥ ਪ੍ਰੀਤੀ ਲਗਾਈ ਜਾਵੈ॥

ਬਿਨੁ ਹਰਿ ਪ੍ਰੀਤਿ ਹੋਰ ਪ੍ਰੀਤਿ ਸਭ ਝੂਠੀ ਇਕ ਖਿਨ ਮਹਿ ਬਿਸਰਿ ਸਭ ਜਾਇ ॥੧॥

ਹਰੀ ਕੀ ਪ੍ਰੀਤੀ ਸੇ ਭਿੰਨ ਔਰ ਸੰਪੂਰਨ ਪਦਾਰਥੋਂ ਕੀ ਪ੍ਰੀਤੀ ਝੂਠੀ ਹੈ ਕਿਉਂਕਿ ਵਹੁ ਇਕ ਖਿਨ ਵਿਖੈ ਸਭ ਬਿਸਰ ਜਾਤੇ ਹੈਂ॥ਤਾਂਤੇ ਐਸੀ ਬੇਨਤੀ ਕਰ॥

ਤੂ ਬੇਅੰਤੁ ਸਰਬ ਕਲ ਪੂਰਾ ਕਿਛੁ ਕੀਮਤਿ ਕਹੀ ਨ ਜਾਇ ॥

ਤੂੰ ਬਿਅੰਤ ਸਰਬ ਕਲਾ ਕਰਕੇ ਪੂਰਨ ਹੈਂ ਤੇਰੀ ਕੀਮਤ ਕਛੁ ਕਹੀ ਨਹੀਂ ਜਾਤੀ ਹੈ॥

ਨਾਨਕ ਸਰਣਿ ਤੁਮ੍ਾਰੀ ਹਰਿ ਜੀਉ ਭਾਵੈ ਤਿਵੈ ਛਡਾਇ ॥੨॥੬॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰਿ ਮੈਂ ਆਪ ਕੀ ਸਰਨ ਹੂੰ ਜਿਸ ਪ੍ਰਕਾਰ ਤੇਰੇ ਕੋ ਭਾਵੈ ਤੈਸੇ ਮੇਰੇ ਕੋ ਸੰਸਾਰ ਬੰਧਨੋਂ ਸੇ ਛੁਡਾਇ ਲੇਹੁ॥੨॥੬॥

ਰਾਗੁ ਬੈਰਾੜੀ ਮਹਲਾ ੫ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥
ਕੋਟਿ ਜਨਮ ਕੇ ਦੂਖ ਗਵਾਇਓ ॥੧॥ ਰਹਾਉ ॥

ਸੰਤ ਜਨੋਂ ਕੇ ਸਾਥ ਮਿਲ ਕਰਕੇ ਹਮਨੇ ਹਰੀ ਕਾ ਜਸ ਗਾਯਨ ਕੀਆ ਹੈ॥ ਤਿਸਤੇ ਕ੍ਰੋੜੋਂ ਜਨਮੋਂ ਕੇ ਦੁਖੋਂ ਕੋ ਗਵਾਯਾ ਹੈ॥੧॥

ਜੋ ਚਾਹਤ ਸੋਈ ਮਨਿ ਪਾਇਓ ॥
ਕਰਿ ਕਿਰਪਾ ਹਰਿ ਨਾਮੁ ਦਿਵਾਇਓ ॥੧॥

ਜੋ ਚਾਹੀਤਾ ਥਾ ਸੋਈ ਮਨ ਮੈਂ ਪਾਯਾ ਹੈ ਕਿਉਂਕਿ ਆਪ ਹਰੀ ਨੇ ਕ੍ਰਿਪਾ ਕਰਕੇ ਸਤਿਗੁਰੋਂ ਸੇ ਹਰਿ ਨਾਮ ਕਾ ਦਾਨ ਦਿਵਾਯਾ ਹੈ॥੧॥

ਸਰਬ ਸੂਖ ਹਰਿ ਨਾਮਿ ਵਡਾਈ ॥

ਤਿਸ ਹਰਿ ਨਾਮ ਜਾਪੇ ਸੇ ਹੀ ਸਰਬ ਸੁਖ ਔ ਵਡਿਆਈ ਪ੍ਰਾਪਤ ਭਈ ਹੈ। ਵਾ ਹਰਿਨਾਮ ਕੀ ਵਡਿਆਈ ਪ੍ਰਾਪਤ ਭਈ ਹੈ ਵਾ ਹਰਨਾਮ ਕੀ ਵਡਿਆਈ ਸੇ ਹੀ ਹਮ ਕੋ ਸਰਬ ਸੁਖ ਭਏ ਹੈਂ ਵਾ ਸਰਬ ਸੁਖ ਰੂਪ ਹਰਿਨਾਮ ਕੀ ਵਡਿਆਈ ਮੇਰੇ ਕੋ ਮਿਲੀ ਹੈ॥

ਗੁਰ ਪ੍ਰਸਾਦਿ ਨਾਨਕ ਮਤਿ ਪਾਈ ॥੨॥੧॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਸਤਿਗੁਰੋਂ ਕੀ ਕਿਰਪਾ ਕਰਕੇ ਇਹ ਹਰਿ ਨਾਮ ਜਾਪ ਕੀ ਸਿਖ੍ਯਾ ਹਮਨੇ ਪਾਈ ਹੈ॥੨॥੧॥੭॥

ਪੰਨਾ ੭੨੧

## ਰਾਗੁ ਤਿਲੰਗ ਮਹਲਾ ੧ ਘਰੁ ੧

## ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਜਿਸ ਸਮੈਂ ਸ੍ਰੀ ਗੁਰੂ ਨਾਨਕ ਦੇਵ ਜੀ ਬਾਲਕ ਅਵਸਥਾ ਮੈਂ ਕਾਲੂ ਜੀ ਨੇ ਮੌਲਵੀ ਪਾਸ ਪੜ੍ਹਨੇ ਬਠਾਏ ਮਹਾਰਾਜ ਜੀ ਨੇ ਫਾਰਸੀ ਇਲਮ ਪੜ ਕਰ ਸੁਨਾ ਦੀਆ। ਦੇਖ ਕਰ ਮੌਲਵੀ ਅਸਚਰਜ ਹੂਆ ਸਭ ਲੋਕ ਕਲਾ ਸੰਜੁਗਤ ਜਾਨਤਿ ਭਏ ਤਬ ਸ੍ਰੀ ਗੁਰੂ ਜੀ ਨੇ ਅਪਨੀ ਕਲਾ ਦੁਰਾਵਣੇ ਹੇਤ ਮਸਤਾਨਾ ਤੌਰ ਕਰ ਲੀਆ ਕੁਛ ਬਚਨ ਕਿਸੀ ਸਾਥ ਨਾ ਉਚਰੈਂ ਤਬ ਪਿਤਾ ਕਾਲੂ ਜੀ ਚਿੰਤਾਵਾਨ ਹੋਇ ਕਰ ਤਿਸੀ ਮੌਲਵੀ ਕੋ ਲਿਆਏ ਕਰ ਕਹਾ ਮੇਰੇ ਪੁਤ੍ਰ ਕੀ ਤੁਮ ਬਡੀ ਉਪਮਾ ਕਰਤੇ ਥੇ ਅਬ ਇਨਕੋ ਬੁਲਾਓ। ਤਬ ਮੌਲਵੀ ਨੇ ਸੁਧਾ ਸੰਜੁਗਤ ਹੋ ਕਰ ਪ੍ਰਸ਼ਨ ਕੀਆ ਕਿ ਹੇ ਭਗਵਨ ਜੀਵ ਕੇ ਗੁਨਾਹ ਕੈਸੇ ਬਖਸ਼ੇ ਜਾਵੈਂ? ਤਿਸ ਪਰ ਬੇਨਤੀ ਕਾ ਪਰਕਾਰ ਦਿਖਾਵਤੇ ਹੂਏ ਸ੍ਰੀ ਗੁਰੂ ਜੀ ਤਿਲੰਗ ਰਾਗ ਮੈਂ ਸੰਸਾਰ ਕੀ ਅਸਤਤਾ ਸੂਚਨ ਕਰਤੇ ਹੂਏ ਸਬਦ ਉਚਾਰਨ ਕੀਆ॥

### ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥

ਐ ਕਰਤਾਰ (ਯਕ) ਇਕ (ਅਰਜ) ਅਰਦਾਸ (ਗੁਫਤ) ਕਹਿਤਾ ਹਾਂ (ਮ) ਮੈਂ (ਪੇਸਿ) ਅਗੇ (ਤੋ) ਤੇਰੇ (ਦਰ) ਬੀਚ (ਗੋਸ) ਕੰਨਾਂ ਦੇ (ਕੁਨ) ਕਰ ਭਾਵ ਸ੍ਰਵਨ ਕਰ॥

### ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ॥੧॥

(ਹਕਾ) ਕੇ ਹਕ ਰੂਪ (ਕਬੀਰ) ਬਡਾ (ਕਰੀਮ ਤੂ) ਕਿਰਪਾਲੂ ਹੈ ਤੂੰ (ਬੇਐਬ) ਰਹਿਤ ਦੋਸ਼ਾਂ ਤੇ (ਪਰਵਦਗਾਰ) ਪ੍ਰਵਸਤੀ ਕਰਨੇ ਵਾਲਾ ਹੈਂ ਭਾਵ ਇਹ ਕਿ ਮੁਝ ਕੋ ਕਿਰਪਾ ਕਰ ਨਾਮ ਦਾਨ ਦੀਜੀਏ॥

### ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ ॥
### ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ ॥੧॥ ਰਹਾਉ ॥

(ਦੁਨੀਆ) ਇਹ ਜੋ ਸੰਸਾਰ ਕੀ (ਮੁਕਾਮੈ) ਇਸਥਿਤੀ ਹੈ ਸੋ (ਫਾਨੀ) ਨਾਸ ਰੂਪ ਹੈ ਭਾਵ ਇਹ ਕਿ ਜੀਵਨਾ ਝੂਠ ਹੈ (ਤਹਕੀਕ) ਨਿਸਚੇ ਕਰਕੇ (ਦਿਲ) ਰਿਦੇ ਮੇਂ ਇਹ ਬਾਤ (ਦਾਨੀ) ਜਾਣੀ ਹੈ (ਮਮ) ਮੇਰੇ (ਸਰ) ਸਿਰ ਦੇ (ਮੂਇ) ਵਾਲ (ਅਜਰਾਈਲ) ਫਰੇਸ਼ਤੇ ਨੇ (ਗਿਰਫਤਹ) ਪਕੜੇ ਹੂਏ ਹੈਂ ਪਰੰਤੂ ਮੇਰੇ (ਦਿਲ) ਮਨ ਨੇ (ਹੇਚਿ) ਕੁਛ (ਨ) ਨਹੀਂ (ਦਾਨੀ) ਜਾਣੀ॥

### ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ ॥

(ਜਨ) ਇਸਤ੍ਰੀ (ਪਿਸਰ) ਪੁਤ੍ਰ (ਪਦਰ) ਪਿਤਾ (ਬਿਰਾਦਰਾਂ) ਭਾਈ ਇਨੋਂ ਮੇਂ ਸੇ (ਕਸ) ਕਿਸੇ ਨੇ ਭੀ (ਨੇਸ) ਨਹੀਂ (ਦਸਤ) ਹਾਥ (ਗੀਰ) ਪਕੜਨਾ ਭਾਵ ਇਹ ਕਿ ਕੋਈ ਇਸ ਸਮੇਂ ਮੈਂ ਰਖ ਨਹੀਂ ਸਕੇਗਾ॥

### ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ ॥੨॥

(ਆਖਿਰ) ਅੰਤ ਕੋ (ਬਿਅਫਤ) ਗਿਰਨਾ (ਮ) ਮੇਰਾ (ਚੂੰ) ਜਬ (ਸਵਦ) ਹੋਵੈਗਾ (ਤਕਬੀਰ) ਕੁਹਣਾ ਤਬ (ਕਸ) ਕੋਈ (ਨ) ਨਹੀਂ (ਦਾਰਦ) ਹਰਖ ਕਰੋਂਗਾ॥

### ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ ॥

(ਸਬ) ਰਾਤ (ਰੋਜ) ਦਿਨ (ਗਸਤ) ਬੀਤਤੇ ਹੈਂ (ਮ) ਮੇਰੇ (ਦਰ) ਅੰਦਰ (ਹਵਾ) ਵਾਸ਼ਨਾ ਕੇ (ਕਰਦੇ) ਕਰਤੇ ਹੂਏ (ਮ) ਮੁਝ ਕੋ (ਬਦੀ) ਮੰਦ ਕਰਮੋਂ ਕੇ (ਖਿਆਲ) ਧਿਆਨ ਵਾ ਸੰਕਲਪ ਭਾਵ ਇਹ ਤੇਰੀ ਬੰਦਗੀ ਤੇ ਬਿਨਾਂ ਹੇ ਅਕਾਲ ਪੁਰਖ ਮੇਰੇ ਵਿਅਰਥ ਹੀ ਦਿਨ ਬੀਤਤੇ ਹੈਂ॥

### ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ ॥੩॥

(ਗਾਹੇ) ਕਦੇ ਭੀ (ਨ) ਨਹੀਂ (ਨੇਕੀ) ਭਲੀ (ਕਾਰ) ਕਰਣੀ (ਕਰਦ) ਕੀਤੀ (ਮ) ਮੈਂਨੇ (ਮਮ) ਮੇਰਾ (ਈ) ਐਸ (ਚਿਨੀ) ਜੈਸਾ ਭਾਵ ਸਾਫ ਕਥਨ ਐਸਾ ਜੈਸਾ (ਅਹਿਵਾਲ) ਬ੍ਰਿਤੰਤ ਹੈ॥੩॥

ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ ॥

(ਬਦ) ਮੰਦੇ (ਬਖਤ) ਭਾਗ ਭਾਵ ਖੋਟੇ ਅਦ੍ਰਿਸਟੋਂ ਵਾਲਾ ਹਾਂ (ਹਮ) ਭੀ (ਚੁ) ਐਸੇ ਹੀ (ਬਖੀਲ) ਈਰਖਾਲੂ (ਗਾਫਿਲ) ਬੇਖਬਰ ਅਚੇਤ ਪ੍ਰਮਾਦੀ ਪ੍ਰਯਾਇ ਹੈਂ (ਬੇਨਜਰ) ਨਹੀਂ ਦੇਖਤਾ ਭਲੇ ਬੁਰੇ ਨੂੰ (ਬੇਬਾਕ) ਨਿਰਭੈ ਹਾਂ ਭਾਵ ਤੇਰਾ ਭੈ ਧਾਰਨ ਨਹੀਂ ਕੀਆ ਹੈ ਭਾਵ ਯਿਹ ਕਿ ਇਤਨੇ ਔਗਣ ਸੰਯੁਕਤ ਹੋ ਕਰ ਅਬ ਤੇਰੀ ਸਰਨ ਕੋ ਪ੍ਰਾਪਤ ਹੂਆ ਹੂੰ॥

ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ ॥੪॥੧॥

(ਨਾਨਕ) ਸ੍ਰੀ ਗੁਰੂ ਜੀ (ਬੁਗੋਯਦ) ਕਹਤੇ ਹੈਂ (ਜਨੁ) ਮੈਂ ਦਾਸ (ਤੁਰਾ) ਤੇਰਾ ਹੂੰ (ਤੇਰੇ ਚਾਕਰਾਂ) ਤੇਰੇ ਦਾਸੋਂ ਕੇ (ਪਾ) ਪੈਰਾਂ ਕੀ (ਖਾਕ) ਧੂੜੀ ਮਾਂਗਤਾ ਹੂੰ ਸਤਿਗੁਰੂ ਜੀ ਨੇ ਮੌਲਵੀ ਪ੍ਰਤਿ ਇਸ ਪ੍ਰਕਾਰ ਕਹਾ ਹਮ ਸਦਾ ਕਰਤਾਰ ਆਗੇ ਬੇਨਤੀ ਕਰਤੇ ਰਹਤੇ ਹੈਂ ਤੁਮ ਭੀ ਸੰਸਾਰ ਕੋ ਅਸਤ ਜਾਨ ਕਰ ਤਿਸ ਵਾਹਿਗੁਰੂ ਜੀ ਆਗੇ ਐਸੀ ਬੇਨਤੀ ਕਰੋ ਤਬ ਤੁਮ ਜਨਮ ਮਰਣ ਆਦ ਭੈ ਸੇ ਰਹਤ ਹੋਵੋਗੇ ਇਸ ਪਰਕਾਰ ਸਬਦ ਸੁਣ ਕਰ ਮੌਲਵੀ ਨਿਹਾਲ ਹੋਤਾ ਭਯਾ॥੪॥

## ਤਿਲੰਗ ਮਹਲਾ ੧ ਘਰੁ ੨

## ੴ ਸਤਿਗੁਰ ਪ੍ਰਸਾਦਿ ॥

ਜਿਸ ਕਾਲ ਮੈਂ ਸ੍ਰੀ ਗੁਰੂ ਜੀ ਏਮਨਾਵਾਦ ਮੈਂ ਗਏ ਬਾਬਰ ਨੇ ਸਹਤ ਕਰਾਮਾਤ ਕੇ ਦੇਖ ਕਰ ਪੂਰਨ ਦਰਵੇਸ ਜਾਨ ਕਰ ਭਾਂਗ ਕੀ ਭੇਟਾ ਮਹਾਰਾਜ ਆਗੇ ਰਾਖੀ ਅਰ ਨਮਸਕਾਰ ਕਰੀ, ਤਬ ਮਹਾਰਾਜ ਭਾਂਗ ਕੋ ਦੇਖ ਕਰ ਸ੍ਰੀ ਅਕਾਲ ਪੁਰਖ ਆਗੇ ਬੇਨਤੀ ਕਰਤੇ ਹੁਏ ਬਾਬਰ ਪਰਥਾਇ ਯੇਹਿ ਸ਼ਬਦ ਉਚਾਰਨ ਕਰਤੇ ਭਏ ਜੋ ਦਰਵੇਸ ਖਲੜੀ ਮੈਂ ਭਾਂਗ ਔਰ ਕਾਸਾ ਆਦੀ ਰਖ ਕਰ ਮਾਂਗਤੇ ਹੈਂ ਤਿਨਕਾ ਰੂਪਕ ਦਿਖਲਾਵਤੇ ਹੈਂ, ਕਿਉਂਕਿ ਬਹੁਤ ਫਕੀਰ ਖਲੜੀ ਆਦੀ ਮੈਂ ਭਾਂਗ ਪਾਕਰ ਪਾਸ ਰਖਤੇ ਹੈਂ॥

ਸੋ ਕਹੋ ਤੂੰ ਕੌਨ ਫਕੀਰ ਹੈਂ ਤਿਸ ਪਰ ਕਹੇ ਹੈਂ॥

ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ ॥

ਹੇ ਵਾਹਿਗੁਰੂ ਜੀ ਤੇਰਾ ਜੋ ਭੈ ਹੈ ਸੋਈ ਮੈਨੇ ਭਾਂਗ ਕੀਤੀ ਹੈ, ਅਰ ਤਿਸ ਕੇ ਧਾਰਨੇ ਵਾਲੀ ਜੋ ਚੰਮ ਕੀ ਖਲੜੀ ਹੋਤੀ ਹੈ ਸੋ ਮੇਰਾ ਚਿਤ ਹੈ, ਭਾਵ ਯਿਹ ਸਦਾ ਹੀ ਤੇਰੇ ਭੈ ਕੋ ਮੈਨੇ ਚਿਤ ਮੈਂ ਧਾਰਨ ਕੀਆ ਹੈ॥

ਮੈ ਦੇਵਾਨਾ ਭਇਆ ਅਤੀਤੁ ॥

ਤਿਸ ਭੈ ਰੂਪੀ ਭੰਗ ਮੈਂ ਮਸਤ ਹੋ ਕਰ ਮੈਂ ਸੰਸਾਰ ਤੇ ਤਿਆਗਵਾਨ ਭਇਆ ਹੂੰ ਭਾਵ ਤਿਆਗੀ ਫਕੀਰ ਹੂੰ॥

ਕਰ ਕਾਸਾ ਦਰਸਨ ਕੀ ਭੂਖ ॥

ਔਰ ਜੋ ਤੇਰੇ ਦਰਸਨ ਕੀ ਭੂਖ ਲਾਗ ਰਹੀ ਹੈ ਔਰ (ਕਰ) ਹਾਥ ਹੀ ਕਾਸਾ ਭਾਵ ਆਪਕੇ ਹੀ ਆਗੇ ਮੈਂਨੇ ਹਾਥ ਪਸਾਰੇ ਹੈਂ॥

ਮੈ ਦਰਿ ਮਾਗਉ ਨੀਤਾ ਨੀਤ ॥੧॥

ਮੈਂ ਨਿਤੰਪ੍ਰਤੀ ਤੇਰੇ ਸਤਿਸੰਗ ਰੂਪੀ ਦਰ ਤੇ ਮਾਂਗਤਾ ਹੂੰ॥

ਤਉ ਦਰਸਨ ਕੀ ਕਰਉ ਸਮਾਇ ॥

ਮੈ ਦਰਿ ਮਾਗਤੁ ਭੀਖਿਆ ਪਾਇ ॥੧॥ ਰਹਾਉ ॥

ਹੇ ਅਕਾਲ ਪੁਰਖ ਜੀ ਮੈਂ ਸਦਾ ਤੇਰੇ ਦਰਸਨ ਕੀ (ਸਮਾਇ) ਇਛਾ ਕਰਤਾ ਹਾਂ, ਮੈਂ ਤੇਰੇ ਦ੍ਵਾਰੇ ਕਾ ਭਿਖਜਕ ਹਾਂ, ਦਰਸਨ ਰੂਪੀ ਭਿਖਯਾ ਪਾਵੋ॥

ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ ॥

ਸੋ ਤੇਰੇ ਸੰਤ ਭਗਤਿ ਕੈਸੇ ਹੈਂ ਦ੍ਰਿਸਟਾਂਤ ਜੈਸੇ ਕੇਸਰ ਫੂਲ (ਮਿਰਗ ਮੈ) ਕਸਤੂਰੀ (ਹਰਣਾ) ਮ੍ਰਿਗਾਨ ਇਨ ਪਵਿਤ੍ਰ ਵਸਤੂਆਂ ਕਾ ਸਰਬ ਜਾਤ ਕੇ ਸਰੀਰ ਧਾਰੀਓਂ ਕੇ ਹਥੀਂ ਚੜਨਾ ਹੋਤਾ ਹੈ ਪਰੰਤੂ ਕਿਸੀ ਨੀਚ ਜਾਤੀ ਕੇ ਹਾਥ ਸੇ ਅਸੁਧ ਨਹੀਂ ਹੋਤੀਆਂ ਤੈਸੇ ਸਰਬ ਜਾਤੀਓਂ ਕੇ ਭਗਤ ਪਵਿਤ੍ਰ ਰੂਪ ਹੋਤੇ ਹੈਂ ਜੈਸੇ ਰਵਿਦਾਸ ਜੀ ਬਾਲਮੀਕ ਜੀ ਆਦਿ ਭਗਤ ਧਰਮ ਪਵਿਤ੍ਰ ਰੂਪ ਔਰੋਂ ਕੋ ਪਾਵਨ ਕਰਤੇ ਭਏ ਹੈਂ ਅਰ ਭਗਵੰਤ ਕੋ ਪ੍ਰਾਪਤ ਭਏ ਹੈਂ॥

ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ ॥੨॥

ਭਗਤੋਂ ਕੀ (ਜੋਤਿ) ਸੋਭਾ ਵਾ ਕੀਰਤੀ ਕ੍ਰਾਤੀ ਪ੍ਰਯਾਇ ਸਬਦ ਹੈ (ਇਨੇਹੀ) ਐਸੀ ਹੈ ਜੈਸੇ ਚੰਦਨ ਏਕ ਬਾਂਸ ਬਿਨਾਂ ਸਰਬ ਬ੍ਰਿਛੋਂ ਕੋ ਚੰਦਨ ਕਰਤਾ ਹੈ ਤੈਸੇ ਭਗਤ ਕੀ ਸਰਬ ਪ੍ਰੇਮੀਓਂ ਕੋ (ਪਰਮਲੁ) ਚੰਦਨ ਰੂਪ ਵਾ ਮਲਾਦੀ ਵਖੇਜਪ ਸੇ ਰਹਿਤ ਕਰ ਦੇਤੇ ਹੈਂ ਵਾ ਜੈਸੇ ਚੰਦਨ ਮੈਂ (ਜੋਤਿ) ਸ਼ਕਤੀ ਹੈ ਬਨ ਸਰਬ ਕੋ ਚੰਦਨ ਰੂਪ ਕਰੇ ਹੈ ਤੈਸੇ ਭਗਤ ਭੀ ਸਰਬ ਕਉ ਅਪਨਾ ਰੂਪ ਹੀ ਕਰੇ ਹੈ ਉਚ ਨੀਚ ਜਾਤੀ ਕਾ ਭੇਦ ਨਹੀਂ ਰਹਿਤਾ ਹੈ॥

ਘਿਅ ਪਟ ਭਾਂਡਾ ਕਹੈ ਨ ਕੋਇ ॥

ਘਿਉ ਕਿਸੀ ਭਾਂਡੇ ਮੈਂ ਹੋ ਔਰ ਰੇਸਮ ਕਿਸੀ ਕੀੜੇ ਸੇ ਹੋਵੇ ਤਿਸ ਭਾਂਡੇ ਕਰ ਘਿਉ ਅਰ ਰੇਸਮ ਕੋ ਨਿੰਦਤ ਕਰ ਕੋਈ ਨਹੀਂ ਕਹਤਾ॥

ਐਸਾ ਭਗਤੁ ਵਰਨ ਮਹਿ ਹੋਇ ॥

ਐਸਾ ਹੀ ਭਗਤ ਕਿਸੀ ਵਰਨ ਮੈਂ ਹੋਵੇ ਤਿਸ ਕੀ ਕੋਈ ਨਿਖੇਧੀ ਨਹੀਂ ਕਰ ਸਕਤਾ ਓਹ ਸਰਬ ਕੋ ਪਵਿਤ੍ਰ ਕਰਨਹਾਰ ਹੋ ਜਾਤਾ ਹੈ॥ ਪ੍ਰਮਾਣਿ॥ ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸਪਾਸਾ॥ ਅਬ ਬਿਪ੍ਰ ਪਰਧਾਨ ਤਿਹ ਕਰਹਿ ਡੰਡਉਤਿ ਤੇਰੇ ਨਾਮ ਸਰਨਾਇ ਰਵਿਦਾਸ ਦਾਸਾ॥

ਤੇਰੈ ਨਾਮਿ ਨਿਵੇ ਰਹੇ ਲਿਵ ਲਾਇ ॥

ਹੇ ਨਾਮੀ ਵਾਹਿਗੁਰੂ ਜੋ ਤੇਰੇ ਕੋ ਨਿਵੇ ਹੈਂ ਔ ਆਪਕੇ ਸਰੂਪ ਮੈਂ ਬ੍ਰਿਤੀ ਲਗਾਇ ਰਹੇ ਹੈਂ॥

ਨਾਨਕ ਤਿਨ ਦਰਿ ਭੀਖਿਆ ਪਾਇ ॥੩॥੧॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਸੰਤਾਂ ਭਗਤਾਂ ਦਵਾਰੇ ਹੇ ਅਕਾਲ ਪੁਰਖ ਜੀ ਅਪਨੀ ਦਰਸਨ ਰੂਪੀ ਭਿਖਜਾ ਮੈਨੂੰ ਪ੍ਰਾਪਤ ਕਰੋ॥੩॥੧॥੨॥

ਤਿਲੰਗ ਮਹਲਾ ੧ ਘਰੁ ੩

ੴ ਸਤਿਗੁਰ ਪ੍ਰਸਾਦਿ ॥

ਪੁਨਾ ਸ੍ਰੀ ਅਕਾਲ ਪੁਰਖ ਜੀ ਆਗੇ ਇਸਤ੍ਰੀ ਕਾ ਰੂਪਕ ਦਿਖਲਾਵਤੇ ਹੂਏ ਬੇਨਤੀ ਕਰਤੇ ਹੈਂ॥

ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ ॥

ਹੇ ਮੇਰੇ ਪਿਆਰੇ ਕੰਤ ਇਹ (ਤਨੁ) ਸੂਖਜਮ ਮਨ ਰੂਪੀ ਬਸਤ੍ਰ ਮਾਯਾ ਛਲ ਰੂਪ ਪਾਹਿ ਸੇ ਪਾਹਿਆ ਹੂਆ ਹੈ ਅਰ (ਲਬਿ) ਲੋਭ ਰੂਪੀ ਰੰਗ ਸੇ ਰੰਗਾਇ ਲੀਆ ਹੂਆ ਹੈ॥

ਪੰਨਾ ੭੨੨

ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ ॥੧॥

ਹੇ ਮੇਰੇ (ਕੰਤ) ਪਤੀ ਪਰਮ ਪਿਆਰੇ ਵਾਹਿਗੁਰੂ ਐਸਾ ਚੋਲਾ ਲਬ ਕਰ ਰੰਗਿਆ ਹੂਆ ਤੈਨੂੰ ਨਹੀਂ ਭਾਂਵਦਾ ਤਬ ਏਹ ਜਗਜਾਸੀ ਰੂਪੀ (ਧਨ) ਸਰਧਾ ਕੀ ਸੇਜਾ ਮੈਂ ਹੋ ਕਰ ਤੇਰੇ ਸਾਥ ਕੈਸੇ ਅਭੇਦ ਹੋਵੈ ਭਾਵ ਯਿਹ ਪਦਾਰਥੋਂ ਕੇ ਲੋਭ ਕਰਕੇ ਗ੍ਰਸਾ ਹੂਆ ਇਹ ਜੀਵ ਆਪਕੋ ਕਦਾਚਿਤ ਨਹੀਂ ਪਾ ਸਕਤਾ॥੧॥

ਹੰਉ ਕੁਰਬਾਨੈ ਜਾਉ ਮਿਹਰਵਾਨਾ ਹੰਉ ਕੁਰਬਾਨੈ ਜਾਉ ॥
ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ ॥
ਲੈਨਿ ਜੋ ਤੇਰਾ ਨਾਉ ਤਿਨਾ ਕੈ ਹੰਉ ਸਦ ਕੁਰਬਾਨੈ ਜਾਉ ॥੧॥ ਰਹਾਉ ॥

ਤਾਂਤੇ ਹੇ ਪਤੀ ਮੈਂ ਤੇਰੇ ਪਰ ਮਨ ਕਰ ਕੁਰਬਾਨ ਜਾਤਾ ਹੋਂ ਪੁਨਾ ਹੇ ਮਿਹਰਵਾਨ ਮੈਂ ਤਨ ਕਰ ਬੀ ਕੁਰਬਾਨ ਜਾਤਾ ਹਾਂ ਪੁਨਾ ਮੈਂ ਕੁਰਬਾਨ ਜਾਤਾ ਹੂੰ ਤਿਨਾਂ ਪਰ ਜੋ ਸੰਤ ਜਨ ਤੇਰੇ ਨਾਮ ਕੋ ਸਰਬ ਦਾ ਉਚਾਰਨ ਕਰਤੇ ਰਹਤੇ ਹੈਂ ਔਰ ਪੁਨਾ ਤੇਰਾ ਨਾਮ ਲੈਣ ਵਾਲਿਆਂ ਪਰ ਮੈਂ ਸੌ ਵਾਰ ਵਾ ਹਮੇਸ਼ ਬਲਿਹਾਰਨੇ ਜਾਤਾ ਹਾਂ॥੧॥

ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ ॥

ਹੇ ਪਿਆਰੇ ਜੇਕਰ ਏਹ ਸਰੀਰ ਰੂਪੀ ਮਟੀ ਹੋਵੇ ਕਿਆ ਸਾਧਨ ਸੰਪੰਨ ਅਧਿਕਾਰੀ ਹੋਵੇ ਨਾਮ ਰੂਪੀ ਮਜੀਠ ਕਾ ਰੰਗ ਇਸ ਸਰੀਰ ਰੂਪੀ ਮਟੀ ਮੈਂ ਪਾਈਐ॥

ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ ਡੀਠ ॥੨॥

ਰੰਗਣ ਵਾਲਾ ਜੋ ਸਾਹਿਬ ਸਤਿਗੁਰੂ ਹੈ ਸੋ ਤਿਸ ਨਾਮ ਰੂਪੀ ਮਜੀਠ ਕੇ ਰੰਗ ਮੈਂ ਅੰਤਸ਼ਕਰਣ ਰੂਪੀ ਚੋਲੇ ਕੋ ਜੇ ਕਦੀ ਰੰਗ ਭੀ ਦੇਵੇ ਤਾਂ ਐਸਾ ਰੰਗ ਚੜੇ ਜੋ ਕਦੀ ਨ ਦੇਖਿਆ ਹੋਵੇ ਭਾਵ ਇਹ ਕਿ ਆਤਮ ਆਨੰਦ ਕੀ ਪ੍ਰਾਪਤੀ ਹੋਵੇ॥

ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ ॥

ਪੂਰਬੋਕਤ ਪ੍ਰਕਾਰ ਸੇ ਜਿਨਾਂ ਮਹਾਤਮਾਂ ਦੇ ਅੰਤਸ਼ਕਰਣ ਰੂਪੀ ਚੋਲੇ ਰੰਗੇ ਹੂਏ ਹੈਂ ਹੇ ਮੇਰੇ ਪਿਆਰੇ ਪਤੀ ਤਿਨ ਸੰਤ ਜਨਾ ਰੂਪੀ ਸੁਹਾਗਣੀ ਇਸਤ੍ਰੀਆਂ ਪਾਸ ਤੂੰ ਸਦਾ ਹੀ ਨਿਵਾਸ ਕਰਤਾ ਹੈਂ॥

ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਅਕਾਲ ਪੁਰਖ ਜੀ ਮੇਰੀ ਏਕ ਇਹੀ (ਅਰਦਾਸਿ) ਬੇਨਤੀ ਹੈ ਜੇਕਰ ਤਿਨ ਸੰਤ ਜਨਾਂ ਕੀ ਚਰਣ ਧੂੜੀ ਮੇਰੇ ਕੋ ਪ੍ਰਾਪਤਿ ਹੋਵੇ ਤਬ ਸਫਲ ਹੋਈਏ॥

ਆਪੇ ਸਾਜੇ ਆਪੇ ਰੰਗੇ ਆਪੇ ਨਦਰਿ ਕਰੇਇ ॥

ਜਿਸਤੇ ਮੇਰੀ ਇਹ ਦ੍ਰਿਸ਼ਟੀ ਹੋ ਜਾਵੇ ਸਰਬ ਰੂਪ ਆਪ ਹੀ ਕੋ ਦੇਖਾਂ ਸੋ ਕੈਸੇ ਆਪ ਹੀ ਤੂੰ ਸਾਧਨ ਸਪੰਨ ਕਰਤਾ ਹੈਂ ਆਪ ਨਾਮ ਰੂਪੀ ਮਜੀਠ ਮੈਂ ਰੰਗ ਕਾ ਆਪ ਹੀ ਗਿਆਨ ਦ੍ਰਿਸ਼ਟੀ ਕੋ ਪ੍ਰਾਪਤ ਕਰਤਾ ਹੈਂ ਵਾ ਆਪ ਉਤਪਤ ਕਰਤਾ ਹੈਂ ਆਪ ਹੀ ਕ੍ਰਿਪਾ ਦ੍ਰਿਸ਼ਟੀ ਸੇ ਨਾਮ ਰੰਗ ਮੈਂ ਰੰਗਤਾ ਹੈਂ॥

ਨਾਨਕ ਕਾਮਣਿ ਕੰਤੈ ਭਾਵੈ ਆਪੇ ਹੀ ਰਾਵੇਇ ॥੪॥੧॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਇਸ ਦ੍ਰਿਸਟੀ ਵਾਲੀ ਜਗਜਾਸੀ ਰੂਪੀ ਇਸਤ੍ਰੀ ਜਬ ਹੇ ਪਤੀ ਤੇਰੇ ਕੋ ਭਾਵਤੀ ਹੈ ਤਬ (ਆਪੇ ਹੀ ਰਾਵੇਇ) ਆਪ ਹੀ ਤੂੰ ਭੋਗਤਾ ਹੈਂ ਭਾਵ ਯਿਹ ਕਿ ਤਿਨ ਕੋ ਅਪਨੇ ਮੈਂ ਅਭੇਦ ਕਰ ਲੇਤਾ ਹੈਂ॥

ਤਿਲੰਗ ਮਃ ੧ ॥

ਇਆਨੜੀਏ ਮਾਨੜਾ ਕਾਇ ਕਰੇਹਿ ॥

ਹੇ ਅਗਿਯਾਤ ਜੀਵ ਰੂਪ ਇਸਤ੍ਰੀ (ਮਾਨੜਾ) ਗੁਮਾਨੁ (ਕਾਇ) ਕਿਸ ਵਾਸਤੇ ਕਰਤੀ ਹੈਂ॥

ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥

ਅਪਨੇ ਸਰੀਰ ਹੀ ਅੰਦਰ ਹਰੀ ਹੈ ਤਿਸ ਕੇ (ਰੰਗੋਂ) ਅਨੰਦ ਕੋ ਕਿਉਂ ਨਹੀਂ ਭੋਗਤੀ॥ ਪ੍ਰਮਾਣੁ-ਕਾਹੇ ਰੇ ਬਨੁ ਖੋਜਨ ਜਾਈ॥ ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥

ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ॥

ਸਹੁ ਜੋ ਵਾਹਿਗੁਰੂ ਪਤੀ ਹੈ ਸੋ ਅਤੀ ਨਜੀਕ ਹੈ ਕਿਆ ਅਪਨਾ ਆਪ ਹੀ ਸਰੂਪ ਹੈ (ਧਨ) ਹੇ ਜਗਜਾਸੀ ਰੂਪੀ ਕਮਲੀ ਇਸਤ੍ਰੀ ਬਾਹਿਰ ਕਿਆ ਢੂੰਢਤੀ ਹੈਂ॥ ਯਥਾ-ਸੋ ਪ੍ਰਭ ਨੇਰੈ ਹੂੰ ਤੇ ਨੇਰੈ॥ ਜੇ ਕਹੇ ਪਤੀ ਕੈਸੇ ਪ੍ਰਾਪਤਿ ਹੋਵੈ? ਤਿਸ ਪਰ ਕਹਤੇ ਹੈਂ॥

ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥

ਵਾਹਿਗੁਰੂ ਜੀ ਕਾ ਜੋ ਭੈ ਧਾਰਨ ਕਰਨਾ ਹੈ ਇਹ ਬੁਧ ਰੂਪੀ ਨੇਤ੍ਰਾਂ ਮੇਂ ਸੁਰਮੇਂ ਕੀ ਸਲਾਈਆਂ ਦੇਹ ਭਾਵ ਪਾਉ ਔਰ ਪ੍ਰੇਮ ਕਾ ਸਿੰਗਾਰ ਧਾਰਨ ਕਰੁ॥

ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥੧॥

ਹੇ ਜਗਜਾਸੀ ਰੂਪੀ ਸੁਹਾਗਣੀ ਤਬ ਤੂੰ ਤਿਸ ਵਾਹਿਗੁਰੂ ਕੇ ਸਾਥ ਤਤਪਰ ਹੋਈ ਜਾਣੀਏਗੀ ਜਬ ਸੋ (ਸਹੁ) ਪਤੀ ਤੇਰੇ ਮੈ ਪਿਆਰ ਧਾਰਨ ਕਰੇਗਾ॥੧॥

ਪ੍ਰਸ਼ਨ: ਏਹ ਜਗਜਾਸੀ ਇਸਤ੍ਰੀ ਅਪਨੇ ਬਲ ਕਰ ਕਿਉਂ ਨਹੀਂ ਪਾ ਲੈਂਦੀ? ਤਿਸ ਪਰ ਕਹਤੇ ਹੈਂ॥

ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ ॥

ਜੋ ਤਿਸ ਪਤੀ ਕੋ ਨ ਭਾਵੇ (ਇਆਣੀ ਬਾਲੀ) ਅਗਜਾਤ ਇਸਤ੍ਰੀ ਰੂਪ ਜਗਜਾਸੀ ਭੈ ਔ ਪ੍ਰੇਮ ਸੇ ਬਿਨਾ ਕਯਾ ਕਰ ਸਕਤੀ ਹੈ॥

ਕਰਣ ਪਲਾਹ ਕਰੇ ਬਹੁਤੇਰੇ ਸਾ ਧਨ ਮਹਲੁ ਨ ਪਾਵੈ ॥

ਊਚਾ ਰੁਦਨ ਕਰਨੇ ਆਦੀ ਯਤਨ ਬਹੁਤ ਹੀ ਕਰਤੀ ਹੈ ਪ੍ਰੰਤੂ ਬਿਨਾ ਹਰੀ ਕੀ ਦਯਾ ਤੇ ਉਹ ਇਸਤ੍ਰੀ ਸਰੂਪ ਕੋ ਕਦਾਚਿਤ ਨਹੀਂ ਪਾਵਤੀ॥

ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ ॥

ਜੇਕਰ ਬਹੁਤੇਰਾ ਹੀ ਧਾਵਤੀ ਫਿਰੇ ਨਿਸਕਾਮ ਕਰਮ ਬਿਨਾ (ਕਿਛੁ) ਰੰਚਕ ਮਾਤ੍ਰ ਭੀ ਨਹੀਂ ਪਾਈਤਾ॥

ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ॥

(ਲਬ) ਖਾਣੇ ਕਾ ਲਾਲਚ (ਲੋਭ) ਜਮਾ ਕਰਨੇ ਕਾ ਅਰੁ ਅਹੰਕਾਰ ਆਦੀ ਵਿਕਾਰ ਕੀ (ਮਾਤੀ) ਮਸਤੀ ਕਰ ਮਾਇਆ ਬੀਚ ਸਮਾਈ ਹੋਈ ਕਯਾ ਤਤਪਰ ਹੋਈ ਹੋਈ ਹੈ॥

ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ॥੨॥

ਇਨਾਂ ਪੂਰਬੋਕਤ ਵਿਕਾਰੋਂ ਕੀਆਂ ਬਾਤਾਂ ਕਰਕੇ ਪਤੀ ਵਾਹਿਗੁਰੂ ਨਹੀਂ ਪਾਈਤਾ ਤਾਂ ਤੇ ਜਗਜਾਸੀ ਇਸਤ੍ਰੀ ਅਗਜਾਤ (ਭਈ) ਹੋਇ ਰਹੀ ਹੈ॥੨॥

ਪ੍ਰਸ਼ਨ: ਇਹ ਅਗਜਾਤ ਇਸਤ੍ਰੀ ਕੈਸੇ ਤਿਸ ਪਤੀ ਕੋ ਪ੍ਰਾਪਤਿ ਹੋਵੈ?

ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ ॥

(ਵਾਹੈ) ਓਹ ਜੋ ਸੰਤ ਜਨ ਰੂਪੀ ਸੋਹਾਗਣੀਆਂ ਹੈਂ ਤਿਨ ਕੇ ਪਾਸ ਜਾਇਕਰ ਪੂਛੇ ਜੋ ਕਿਨੀ (ਬਾਤੀ) ਗਲਾਂ ਕਰ ਪਤੀ ਕੋ ਪਾਈਤਾ ਹੈ॥

ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥

ਤਬ ਓਹ ਸੁਹਾਗਣੀ ਸੰਤ ਜਨ ਉਤ੍ਰ ਦੇਤੇ ਹੈਂ ਜੋ ਕਿਛ ਸੋ ਵਾਹਿਗੁਰੂ ਪਤੀ ਕਰੇ ਤਿਸ ਕੋ ਭਲਾ ਕਰਕੇ ਹੀ ਮੱਨੀਏ (ਹਿਕਮਤਿ) ਸਿਆਣਪਾਂ (ਹੁਕਮੁ) ਜੋ ਹੇ ਪ੍ਰਮੇਸਰ ਇਉਂ ਤੈਨੇ ਕਿਉਂ ਕੀਆ ਅਬ ਐਸੇ ਕਰ ਸੋ ਇਨਾਂ ਨੂੰ ਚਿਤ ਸੇ ਉਠਾਇ ਦੇਈਏ ਭਾਵ ਯਹਿ ਵਾਹਿਗੁਰੂ ਕੇ ਭਾਣੇ ਮੇਂ ਪ੍ਰਸੰਨ ਰਹੀਏ॥

ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ॥

ਜਿਸ ਸਤਿਗੁਰਾਂ ਕੇ ਵਿਖੇ ਪ੍ਰੇਮ ਕਰਨੇ ਸੇਂ (ਪਦਾਰਥੁ) ਗਿਆਨ ਪ੍ਰਾਪਤਿ ਹੋਤਾ ਹੈ। ਤਬ ਉਸੀ ਕੇ ਚਰਣਾਰਬਿੰਦ ਮੈਂ ਚਿਤ ਕੋ ਲਗਾਈਐ॥

ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ ॥

ਜੋ ਸੁਆਮੀ ਕਹੇ ਸੋ ਕਰੀਏ ਤਨ ਮਨ ਅਪਣਾ ਤਿਸੀ ਕੋ ਸਮਰਪਣ ਕਰ ਦੇਈਏ ਐਸੀ ਧਾਰਨਾ ਰੂਪੀ ਚੰਦਨ ਕਾ ਲਗਾਵਣਾ ਕਰੀਏ॥

ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ॥੩॥

ਇਸ ਪ੍ਰਕਾਰ ਸੋ ਸੰਤਜਨ ਸੋਹਾਗਣੀ ਕਹਿਤੀ ਹੈਂ ਹੇ ਜਗਜਾਸੀ ਰੂਪੀ ਭੈਣੇ ਇਨਾਂ ਬਾਤਾਂ ਕਰਕੇ ਸੋ ਸੁਆਮੀ ਪ੍ਰਾਪਤਿ ਹੋਤਾ ਹੈ॥

ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥

ਪੁਨਾ (ਆਪ ਗਵਾਈਐ) ਮੈਂ ਮੇਰੀ ਰਿਦੇ ਤੇ ਗਵਾਈਏ ਤਬ ਤਿਸ ਪਤੀ ਕੋ ਪਾਈਤਾ ਹੈ ਔਰ ਕੋਈ ਕਿਸੀ ਪ੍ਰਕਾਰ ਕੀ ਚਤਰਾਈ ਕਿਆ ਹੈ ਅਰਥਾਤ ਕਿਸੀ ਕੰਮ ਨਹੀਂ॥

ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ ॥

ਸੋ ਵਾਹਿਗੁਰੂ ਪਤੀ ਜਬ ਕ੍ਰਿਪਾ ਦ੍ਰਿਸਟਿ ਕਰ ਦੇਖੇ ਸੋਈ ਦਿਨ ਲੇਖੇ ਪੜਤਾ ਹੈ ਭਾਵ ਏਹ ਸੋਈ ਦਿਨ ਸਫਲ ਹੋਤਾ ਹੈ ਅਰ ਜਿਸ ਪਰ ਕਿਰਪਾ ਕਰੀ ਹੈ ਤਿਸ ਜਗਿਜਾਸੀ ਇਸਤ੍ਰੀ ਨੇ ਨੌ ਨਿਧ ਰੂਪ ਸੁਆਮੀ ਕੀ ਪ੍ਰੀਤੀ ਪਾਇ ਲਈ ਹੈ॥

ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਾ ਸਭਰਾਈ ॥

ਇਸ ਪ੍ਰਕਾਰ ਜੋ ਜਗਜਾਸੀ ਰੂਪ ਇਸਤ੍ਰੀ ਅਪਣੇ ਸੁਆਮੀ ਵਾਹਿਗੁਰੂ ਕੋ ਪਿਆਰੀ ਹੋਈ ਹੈ ਸੋਈ ਸੁਹਾਗਣ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਸੋਈ ਸਭ ਜੀਵਾਂ ਵਿਚੋਂ ਰਾਜਾ ਦੀ ਸਿਰੋਮਣਿ ਰਾਣੀ ਭਈ ਹੈ ਵਾ ਸਹਤ ਭਿਰਾਵਾਂ ਕੇ ਹੈ ਕਿਆ ਦੈਵੀ ਸੰਪਦਾ ਕੇ ਗੁਣਾਂ ਸੰਯੁਕਿਤ ਹੈ॥

ਐਸੇ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ ਭਾਇ ਸਮਾਣੀ ॥

ਇਸ ਪ੍ਰਕਾਰ ਜੋ ਅਨੰਦ ਮੈਂ ਰਤੀ ਹੈ ਅਰ (ਸਹਜ) ਸਾਂਤਿ ਪਦ ਕੀ (ਮਾਤੀ) ਮਸਤ ਹੋਈ ਹੈ ਦਿਨੇ ਰਾਤ ਪ੍ਰੇਮ ਵਿਖੇ ਸਮਾਇ ਰਹੀ ਹੈ॥

ਸੁੰਦਰਿ ਸਾਇ ਸਰੂਪ ਬਿਚਖਣਿ ਕਹੀਐ ਸਾ ਸਿਆਣੀ ॥੪॥੨॥੪॥

ਸੋ ਜਗਜਾਸੀ ਰੂਪ ਇਸਤ੍ਰੀ (ਸੁੰਦਰਿ) ਸਰੂਪ ਵਾਲੀ ਅਰ (ਬਿਚਖਣਿ) ਬਿਸੇਸ ਕਰ ਗਿਆਨ ਵੈਰਾਗ ਨੇਤ੍ਰਾਂ ਵਾਲੀ ਹੈ ਔਰ ਸੋਈ ਸਰਬ ਪ੍ਰਕਾਰ ਚਤਰ ਕਹੀਤੀ ਹੈ॥੪॥੨॥੪॥

ਤਿਲੰਗ ਮਹਲਾ ੧ ॥

ਜਿਸ ਸਮੈਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਏਮਨਾਵਾਦ ਮੈਂ ਗਏ ਨਗਰ ਸੇ ਬਾਹਿਰ ਹੀ ਉਤਰੇ ਹੈਂ ਭਾਈ ਮਰਦਾਨਾ ਨਗਰ ਮੈਂ ਭੋਜਨ ਹੇਤ ਗਿਆ ਪਠਾਣੋ ਨੇ ਤਿਸ ਕੀ ਅਵਗਜਾ ਕਰੀ ਪੁਨਾ ਭਾਈ ਲਾਲੋ ਜੀ ਕੋ ਸਾਥ ਲੇ ਕਰ ਆਇਆ ਤਬ ਅਪਨੇ ਦਾਸ ਕੀ ਅਵਗਜਾ ਦੇਖ ਕਰ ਪਠਾਣੋ ਪਰ ਕੋਪ ਸੇ ਲਾਲੋ ਜੀ ਕੋ ਸੁਨਾਵਤੇ ਹੂਏ ਭਾਵੀ ਕਾ ਸੁਚਕ ਸਬਦ ਉਚਾਰਨ ਕਰਤੇ ਭਏ॥ ਪੂਰਾ ਪ੍ਰਸੰਗ ਆਸਾ ਰਾਗ ਮੈਂ ਕਹ ਆਏ ਹੈਂ ਦੇਖ ਲੈਣਾ॥

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥

ਹੇ ਲਾਲੋ ਜੈਸੀ ਕਰਤਾਰ ਕੀ ਪ੍ਰੇਰੀ ਹੋਈ ਬਾਣੀ ਮੇਰੇ ਕੋ ਆਵੇ ਹੈ ਤੈਸਾ ਗਿਆਨ ਮੈਂ ਤੇਰੇ ਪ੍ਰਤਿ ਕਥਨ ਕਰਤਾ ਹਾਂ॥

ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥

ਇਨ ਪਠਾਣੋਂ ਕੇ ਪਾਪੋਂ ਰੂਪ ਕਰਮੋਂ ਕੀ ਜੰਞ ਸਾਥ ਲੇ ਕਰ ਬਾਬਰ ਇਨ ਪਠਾਣੋਂ ਊਪਰ ਅਬ ਕਾਬਲ ਸੇ ਚਢਾਈ ਕਰ ਦੌੜਿਆ ਹੈ (ਜੋਰੀ) ਜੋਰ ਸੇ ਵਾ ਇਸਤ੍ਰੀ ਇਨਕੀਆ ਦਾਨ ਮਾਂਗੇਗਾ ਭਾਵ ਇਹ ਹੈ ਲੂਟ ਕਰ ਇਨਕਾ ਸਤਰ ਦੂਰ ਕਰੇਗਾ॥

ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥

ਹੇ ਲਾਲੋ (ਸਰਮੁ) ਲਜਿਆ ਔ ਧਰਮ ਦੋਨੋਂ ਛਪ ਖਲੋਵੈਂਗੇ ਔਰ ਈਹਾਂ ਝੂਠ ਹੀ ਪ੍ਰਧਾਨ ਹੋਇ ਕਰ ਫਿਰੈਗਾ ਭਾਵ ਯਹਿ ਹੈ ਭੈ ਕਰਕੇ ਲੋਕ ਝੂਠ ਬੋਲੇਂਗੇ ਅਪਨੀ ਜਾਨ ਬਚਾਨੇ ਵਾਸਤੇ ਆਪਣਾ ਆਪ ਲੁਕਾ ਕਰ ਕੁਛ ਔਰ ਹੀ ਕਹੇਂਗੇ॥

ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥

ਕਾਜੀਆਂ ਔ ਬ੍ਰਾਮਣਾਂ ਕੀ ਗਲ (ਥਕੀ) ਰਹਿ ਚੁਕੀ ਜਾਣੋਂ (ਅਗਦੁ) ਨਕਾਹ ਸ਼ੈਤਾਨ ਹੀ ਪੜੇਗਾ ਭਾਵ ਇਹ ਹੇ ਲਾਲੋ ਕਾਮ ਕਰ ਪੀੜਤ ਹੂਏ ਲੋਕ ਬਿਨਾਂ ਸ਼ਰਾ ਕੀਏ ਪਰਇਸਤ੍ਰੀਓਂ ਸਾਥ ਗਮਨ ਆਦੀ ਖਰਾਬੀ ਕਰੇਂਗੇ॥

ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥

ਜੋ ਮੁਸਲਮਾਨੀਆਂ ਪੜਦਿਆਂ ਵਿਚ ਬੈਠਕੇ ਕਿਤਾਬਾਂ ਪੜ੍ਹਦੀਆਂ ਹੈਂ ਵਹ ਇਸ ਕਸ਼ਟ ਮੈਂ ਯਾ ਖੁਦਾਇ ਕਿਆ ਹੂਆ ਐਸੇ ਵਾ ਖੁਦਾਇ ਕੇ ਵਾਸਤੇ ਕਰਹਿਗੀਆਂ॥

ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥

ਜੋ ਸ਼ਹਿਰ ਮੈਂ ਹਿੰਦਵਾਣੀਆਂ ਹੈਂ ਔਰ ਨੀਚ ਜਾਤੀਆਂ ਭੀ ਹੈਂ ਇਹ ਭੀ ਉਸੀ ਲੇਖੈ ਲਾਈ ਜਾਵੈਂਗੀ ਭਾਵ ਇਹ ਉਨ ਮੁਸਲਮਾਨੀਓਂ ਸਮਾਨ ਇਨਕੋ ਭੀ ਕਸ਼ਟ ਹੋਵੇਗਾ॥

ਪੰਨਾ ੭੨੩

ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥੧॥

ਤਿਸ ਸਮੈਂ ਖੂਨ ਕੇ ਸੋਹਿਲੇ ਗਾਵੀਅਹਿਗੇ ਕਿਆ ਘਰ ਘਰ ਮੈਂ ਰੁਦਨ ਕਾ ਸਬਦ ਹੋਵੇਗਾ ਸ੍ਰੀ ਗੁਰੂ ਜੀ ਕਹਤੇ ਹੈਂ ਰਤ ਕਾ (ਕੁੰਗੂ) ਕੇਸਰ ਪੜੇਗਾ ਕਿਆ ਤਿਸ ਸਮੇ ਮੈਂ ਸਭ ਕੇ ਬਸਤ੍ਰ ਲੋਹੂ ਸੇ ਭੀਗ ਜਾਵੈਂਗੇ॥੧॥

ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ ॥

ਸ੍ਰੀ ਗੁਰੂ ਜੀ ਕਹਤੇ ਹੈਂ ਹਮ ਸਾਹਿਬ ਕੇ ਗੁਣਾਂ ਕੋ ਗਾਵਤੇ ਹੈਂ (ਮਾਸ ਪੁਰੀ) ਜੋ ਇਹ ਸਰੀਰ ਹੈ ਇਸ ਵਿਚ ਬੈਠ ਕੇ ਇਹ (ਮਸੋਲਾ) ਮਸਲਾ ਉਚਾਰਨ ਕੀਆ ਹੈ ਵਾ ਇਸ ਪੁਰੀ ਮੈਂ ਮਾਸ ਹੀ ਕਾ ਮਸਲਾ ਆਖੀਏਗਾ ਭਾਵ ਇਹ ਕਿ ਘਰ ਘਰ ਮੈਂ ਮਿਰਤਕ ਪੁਰਸ਼ੋਂ ਕੀ ਬਾਤੇਂ ਹੋਵੇਂਗੀ॥

ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ ॥

ਜਿਸ ਕਰਤਾਰ ਨੇ ਇਹ ਸ੍ਰਿਸ਼ਟੀ ਉਤਪਤਿ ਕਰੀ ਹੈ ਔ ਅਪਨੇ ਅਪਨੇ ਅਨੰਦੋਂ ਮੈਂ ਰਮਣ ਕਰਾਈ ਹੈ ਸੋ ਉਹ ਇਕੇਲਾ ਹੀ ਬੈਠ ਕਰ ਅਸੰਗ ਹੂਆ ਹੂਆ ਅਪਨੀ ਸਰਬ ਰਚਨਾ ਕੌ ਦੇਖ ਰਹਾ ਹੈ॥

ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥

ਸਚਾ ਸੋ ਸਾਹਿਬ ਹੈ ਔ (ਸਚੁ ਤਪਾਵਸੁ) ਸਚਾ ਹੀ ਤਿਸ ਕਾ ਨਿਆਉਂ ਹੈ ਸੋ ਅਕਾਲ ਪੁਰਖ ਸਚੇ ਹੀ ਨਿਆਉਂ ਕਾ ਮਸਲਾ ਆਗੇ ਕੋ ਕਰੇਗਾ ਭਾਵ ਇਹ ਜੈਸੇ ਇਨ ਜੀਵੋਂ ਨੇ ਪਾਪ ਕਰਮ ਕੀਏ ਹੈਂ ਤੈਸਾ ਹੀ ਇਨਕੋ ਦੁਖ ਰੂਪ ਫਲ ਦੇਵੈਗਾ॥

ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ॥

ਜਬ ਇਨਾਂ ਦਾ ਸਰੀਰੁ ਰੂਪੀ ਕਪੜੁ ਟੁਕੜੇ ਟੁਕੜੇ ਹੋਵੇਗਾ ਤਬ ਇਹ ਹਿੰਦੁਸਤਾਨੀ ਲੋਕ ਹਮਾਰੇ ਬਚਨੋਂ ਕੋ ਯਾਦ ਕਰੇਂਗੇ॥

ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥

ਅਬ ਜੋ ਪੰਦ੍ਰਾਂ ਸੌ ਅਠਤਰਾ ਸੰਮਤੁ ਹੈ ਇਸ ਮੇਂ ਦਿਲੀ ਵਿਖੇ ਮੁਗਲ ਆਵੇਂਗੇ (ਜਾਨਿ ਸਤਾਨਵੈ) ਪੁਨਾ ਸਤਾਰਾਂ ਸੈ ਸਤਾਨਵੇਂ ਸੰਮਤ ਵਿਖੇ ਦਿਲੀ ਤੇ ਚਲੇ ਜਾਵੇਂਗੇ (ਹੋਰੁ ਭੀ ਉਠਸੀ ਮਰਦ ਕਾ ਚੇਲਾ) ਮਰਦ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਪੁਨਾ ਤਿਨਕਾ ਚੇਲਾ ਖਾਲਸਾ ਜੀ ਉਠੇਗਾ ਅਰਥਾਤ ਹੋਇਗਾ। ਭਾਵ ਯਹਿ ਕਿ ਸਤਾਰਾਂ ਸੈ ਸਤਾਨਵੇ ਮੈਂ ਬਘੇਲ ਸਿੰਘ ਜੀ ਨੇ ਦਿਲੀ ਮਾਰੀ ਮਾਨੋ ਤਬ ਤੇ ਮੁਗਲ ਗਏ ਰਕਾਬ ਗੰਜ ਗੁਰਦ੍ਵਾਰੇ ਪਰ ਮਸੀਤ ਥੀ ਸੋ ਗਿਰਾਇ ਕਰ ਸ੍ਰੀ ਗੁਰੂ ਜੀ ਕੇ ਫੂਲੋਂ ਕੀ ਗਾਗਰ ਨਿਕਾਲ ਕਰ ਪੁਨਾ ਤਹਾਂ ਹੀ ਅਸਥਾਪਨ ਕਰ ਗੁਰਦ੍ਵਾਰਾ ਬਣਾਇਆ ਜਹਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਕੇ ਸਰੀਰ ਕਾ ਸਸਕਾਰ ਹੂਆ ਹੈ ਦਿਲੀ ਤੇ ਬਾਹਿਰ ਲੁਬਾਣਿਓਂ ਕੇ ਗਾਮ ਮੇਂ ਦੋ ਕੋਸ ਪਰ ਹੈ ਤਿਸ ਕਾ ਨਾਮ ਰਕਾਬਗੰਜ ਗੁਰਦ੍ਵਾਰਾ ਪ੍ਰਸਿੱਧ ਹੈ। ਵਾ ਮਰਦ ਗੁਰ ਤੇਗ ਬਹਾਦਰ ਸਾਹਿਬ ਜੀ ਚੇਲਾ ਤਿਨਕਾ ਦਸਵੇਂ ਪਾਤਿਸ਼ਾਹਿ ਸਾਹਿਬੁ ਉਠੇਗਾ॥

ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥੨॥੩॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਸਚੇ ਵਾਹਿਗੁਰੂ ਕੀ (ਬਾਣੀ) ਹੁਕਮੁ ਪ੍ਰਮਾਣੰ ਧੁਰਿ ਕੀ ਬਾਣੀ ਆਈ (ਸਚ ਕੀ ਬੇਲਾ) ਸਚੇ ਨਾਮੁ ਉਚਾਰਨ ਕੀ ਵੇਲਾ ਸਮੇਂ ਸਵੇਰੇ ਸੋ ਸਚ ਹੀ ਅਸੀ ਸੁਣਾਂਵਦੇ ਹਾਂ ਔ ਸੁਣਾਵੈਂਗੇ॥੨॥੫॥

## ਤਿਲੰਗ ਮਹਲਾ ੪ ਘਰੁ ੨

## ੴ ਸਤਿਗੁਰ ਪ੍ਰਸਾਦਿ ॥

ਚੌਥੀ ਪਾਤਿਸ਼ਾਹੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸ੍ਰੀ ਅਕਾਲ ਪੁਰਖ ਕੀ ਉਸਤਤੀ ਕਰਤੇ ਹੂਏ ਉਪਦੇਸ਼ ਦੇਤੇ ਹੈਂ॥

ਸਭਿ ਆਏ ਹੁਕਮਿ ਖਸਮਾਹੁ ਹੁਕਮਿ ਸਭ ਵਰਤਨੀ ॥

ਤਿਸ ਸਚੇ ਖਸਮ ਕੇ ਹੁਕਮ ਕੇ ਬੀਚ ਸਭ ਜੀਵ ਸੰਸਾਰ ਮੇਂ ਆਏ ਹੈਂ। ਔਰ ਤਿਸੀ ਕੇ ਹੁਕਮ ਬੀਚ ਸਭ ਵਰਤਦੇ ਹੈਂ॥

ਸਚੁ ਸਾਹਿਬੁ ਸਾਚਾ ਖੇਲੁ ਸਭੁ ਹਰਿ ਧਨੀ ॥੧॥

ਸੋ ਸਚ ਰੂਪ ਸਾਹਿਬੁ ਹੈ ਅਰੁ ਤਿਸ ਕਾ ਜਗਤ ਰੂਪ ਸਾਚਾ ਹੀ ਖੇਲੁ ਹੈ ਇਸੀ ਤੇ (ਸਭੁ ਹਰਿ ਧਨੀ) ਹਰੀ ਸੁਆਮੀ ਰੂਪ ਜਗਤੁ ਹੈ ਭਾਵ ਕਲਪਤ ਵਸਤੂ ਕੀ ਸਤਾ ਅਧਸਠਾਨ ਤੇ ਭਿੰਨ ਨਹੀਂ ਹੋਤੀ॥੧॥

ਸਾਲਾਹਿਹੁ ਸਚੁ ਸਭ ਊਪਰਿ ਹਰਿ ਧਨੀ ॥
ਜਿਸੁ ਨਾਹੀ ਕੋਇ ਸਰੀਕੁ ਕਿਸੁ ਲੇਖੈ ਹਉ ਗਨੀ ॥ ਰਹਾਉ ॥

ਤਿਸ ਸਚੇ ਵਾਹਿਗੁਰੂ ਕੋ ਸਲਾਹੋ ਜੋ ਹਰੀ (ਧਨੀ) ਮਾਲਕੁ ਸਭਨਾ ਤੇ ਊਪਰ ਹੈ ਜਿਸਕਾ ਕੋਈ ਸਰੀਕੁ ਨਹੀਂ ਹੈ ਤਿਸ ਕੀ ਬਰਾਬਰੀ ਕੇ ਲੇਖੇ ਬੀਚ ਮੇਂ ਕਿਸਕੋ ਗਿਣਾਂ ਭਾਵ ਯਹਿ ਤਿਸ ਜੈਸਾ ਔਰ ਕੋਈ ਨਹੀਂ॥

ਪਉਣ ਪਾਣੀ ਧਰਤੀ ਆਕਾਸੁ ਘਰ ਮੰਦਰ ਹਰਿ ਬਨੀ ॥

ਪਵਨ ਔ ਪਾਣੀ ਧਰਤੀ ਅਗਨੀ ਅਕਾਸ ਹਰ ਏਕ ਘਰ ਔਰ ਮੰਦਰ ਇਨ ਪਾਂਚ ਤਤੋਂ ਕੀ ਬਨਾਵਟ ਹਰੀ ਕੀ ਬਨਾਈ ਹੋਈ ਬਨੀ ਹੈ॥

ਵਿਚਿ ਵਰਤੈ ਨਾਨਕ ਆਪਿ ਝੂਠੁ ਕਹੁ ਕਿਆ ਗਨੀ ॥੨॥੧॥

ਸਰਬ ਕੇ ਬੀਚ ਆਪ ਹੀ ਸੋ ਵਾਹਿਗੁਰੂ ਵਰਤ ਰਹਾ ਹੈ ਕਯਾ ਪੂਰਨ ਹੋ ਰਹਾ ਹੈ, ਸ੍ਰੀ ਗੁਰੂ ਜੀ ਕਹਤੇ ਹੈਂ ਤਬ ਝੂਠ ਕਿਸ ਚੀਜ ਕੋ ਗਿਣੀਏ, ਭਾਵ ਯਹਿ ਸਰਬ ਰੂਪ ਆਪ ਹੀ ਹੋ ਰਹਾ ਹੈ, ਪ੍ਰਮਾਣ-ਆਪਿ ਸਤਿ ਕੀਆ ਸਭੁ ਸਤਿ॥ ਔਰ॥ ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁੰ॥੨॥੧॥੬॥ ਨਿਜ ਮਨ ਪ੍ਰਤੀ ਉਪਦੇਸ਼ ਕਰਤੇ ਹੈਂ॥

ਤਿਲੰਗ ਮਹਲਾ ੪ ॥

ਨਿਤ ਨਿਹਫਲ ਕਰਮ ਕਮਾਇ ਬਫਾਵੈ ਦੁਰਮਤੀਆ ॥

ਹੇ ਖੋਟੀ ਮਤ ਵਾਲੇ ਤੂੰ ਜੋ ਨਿਤ ਹੀ ਨਿਸਫਲ ਕਰਮਾਂ ਕੋ ਕਮਾਇ ਕਰ ਅਪਨੀ ਵਡਿਆਈ ਜਨਾਵਤਾ ਹੈਂ ਭਾਵ ਯਹਿ ਜੀਵ ਨਾਮ ਕੋ ਵਿਸਾਰ ਕਰ ਸੰਸਾਰੀ ਪਦਾਰਥੋਂ ਕੋ ਕਮਾਇ ਕਰ ਹੰਕਾਰ ਕਰਤਾ ਹੈਂ॥

ਜਬ ਆਣੈ ਵਲਵੰਚ ਕਰਿ ਝੂਠੁ ਤਬ ਜਾਣੈ ਜਗੁ ਜਿਤੀਆ ॥੧॥

ਜਬ ਵਲਛਲ ਕਰਕੇ ਝੂਠੀ ਮਾਇਆ ਕੋ ਲਿਆਵਤਾ ਹੈਂ, ਤਬ ਐਸੇ ਜਾਨਤਾ ਹੈਂ ਜੋ ਮੈਂਨੇ ਜਗਤ ਕੋ ਹੀ ਜੀਤ ਲੀਆ ਹੈ॥੧॥

ਐਸਾ ਬਾਜੀ ਸੈਸਾਰੁ ਨ ਚੇਤੈ ਹਰਿ ਨਾਮਾ ॥

ਖਿਨ ਮਹਿ ਬਿਨਸੈ ਸਭੁ ਝੂਠੁ ਮੇਰੇ ਮਨ ਧਿਆਇ ਰਾਮਾ ॥ ਰਹਾਉ ॥

ਐਸਾ ਜੋ (ਬਾਜੀ) ਖੇਲ ਰੂਪ ਸੰਸਾਰ ਅਸੱਤ ਹੈ, ਤਿਸ ਮੈਂ ਲਗ ਕਰ ਹਰਿ ਨਾਮ ਕੋ ਇਹ ਜੀਵ ਸਿਮਰਨ ਨਹੀਂ ਕਰਤਾ ਤਾਂ ਤੇ ਏਹ ਸੰਪੂਰਨ ਸੰਸਾਰ ਝੂਠਾ ਖਿਨਮੈਂ ਨਾਸ ਹੋ ਜਾਣੇ ਵਾਲਾ ਜਾਨ ਕਰ ਹੇ ਮੇਰੇ ਮਨ ਤਿਸ ਵਯਾਪਕ ਸਰੂਪ ਰਾਮ ਕਾ ਧਿਆਵਨਾ ਕਰ।

ਸਾ ਵੇਲਾ ਚਿਤਿ ਨ ਆਵੈ ਜਿਤੁ ਆਇ ਕੰਟਕੁ ਕਾਲੁ ਗ੍ਰਸੈ ॥

ਸੋ ਸਮਾਂ ਯਾਦ ਨਹੀਂ ਆਵਤਾ ਜਿਸ ਸਮੇਂ ਕਾਲ ਰੂਪੀ ਕੰਟਕ ਦੁਖਦਾਈ ਨੇ ਤੇਰੇ ਕੋ ਗ੍ਰਾਸ ਕਰ ਲੇਨਾ ਹੈ ਭਾਵ ਸੇ ਪਕੜ ਲੇਨਾ ਹੈ॥

ਤਿਸੁ ਨਾਨਕ ਲਏ ਛਡਾਇ ਜਿਸੁ ਕਿਰਪਾ ਕਰਿ ਹਿਰਦੈ ਵਸੈ ॥੨॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਪੁਰਸ ਕੋ ਸੋ ਵਾਹਿਗੁਰੂ ਜਮਦੂਤਾਂ ਕੇ ਭੈ ਸੇ ਛੁਡਾਇ ਲੇਤਾ ਹੈ ਜਿਸਕੇ ਰਿਦੇ ਵਿਖੇ ਸਤਿਗੁਰਾਂ ਕੀ ਕ੍ਰਿਪਾ ਤੇ ਹਰਿ ਨਾਮ ਵਸਤਾ ਹੈ ਭਾਵ ਯਹਿ ਜੋ ਹਰਿ ਨਾਮ ਕੋ ਜਪਤੇ ਹੈਂ ਸੋ ਜਮਕੇ ਭੈ ਸੇ ਰਹਿਤ ਹੋ ਕਰ ਤਿਸ ਹਰੀ ਮੈਂ ਸਮਾਇ ਜਾਤੇ ਹੈਂ॥੨॥੨॥੭॥

ਏਕ ਆਲਮ ਨਾਮਾ ਮਸੂਲੀਆ ਜਿਹਲਮ ਵਾ ਝਨਾਇ ਪਰ ਰਹਿਤਾ ਥਾ ਜਬ ਕਾਬਲ ਔਰ ਪਿਸ਼ੌਰ ਕੀ ਸੰਗਤਿ ਗੁਰੂ ਜੀ ਕੇ ਦਰਸਨ ਕੋ ਆਈ ਅਰ ਕਹਾ ਹਮਕੋ ਛੇਤੀ ਪਾਰ ਕਰ ਦੇਹਿ ਤਬ ਤਿਸ ਮਸੂਲੀਏ ਨੇ ਰਿਸਵਤ ਮਾਂਗੀ ਕਹਾ ਜੋ ਜੋ ਚੰਗੀ ਵਸਤ ਲਿਆਏ ਹੋ ਉਸ ਵਿਚੋਂ ਮੈਨੂੰ ਕੁਛ ਦੇਹੁ, ਤਬ ਸੰਗਤਿ ਨੇ ਕੁਛ ਨ ਦੀਆ ਉਸ ਰਾਤ ਮੈਂ ਬਿਨਾਂ ਖਾਨ ਪਾਨ ਸੰਗਤਿ ਵਹਾਂ ਪੜੀ ਰਹੀ, ਤਬ ਸੁਪਨ ਮੈਂ ਆਲਮ ਕੋ ਭੈ ਹੂਆ ਤੋ ਸਰਧਾ ਸੰਯੁਕਤ ਹੋ ਕਰ ਸੰਗਤਿ ਕੇ ਸਾਥ ਹੀ ਸ੍ਰੀ ਅੰਮ੍ਰਿਤਸਰ ਜੀ ਮੈਂ ਆਇਕੇ ਮਹਾਰਾਜ ਕਾ ਦਰਸਨ ਆਨ ਕੀਆ ਔ ਬੇਨਤੀ ਕਰੀ ਮੈਨੂੰ ਅਪਨਾ ਉਪਦੇਸ਼ ਕਰੀਏ। ਤਬ ਤਿਸ ਆਲਮ ਮਸੂਲੀਏ ਕੇ ਪਰਥਾਇ ਸ੍ਰੀ ਗੁਰੂ ਅਰਜਨ ਸਾਹਿਬ ਪੰਜਵੇਂ ਪਾਤਿਸ਼ਾਹ ਤਿਲੰਗ ਰਾਗ ਮੈਂ ਵੈਰਾਗ ਜਨਕ ਉਪਦੇਸ਼ ਉਚਾਰਨ ਕਰਤੇ ਭਏ॥

ਤਿਲੰਗ ਮਹਲਾ ੫ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਖਾਕ ਨੂਰ ਕਰਦੰ ਆਲਮ ਦੁਨੀਆਇ ॥

ਹੇ ਆਲਮ ਖੁਦਾਇ ਕੈਸਾ ਹੈ ਜਿਸਨੇ (ਖਾਕ) ਪ੍ਰਿਥਵੀ ਉਪਲਖਜਤ ਪਾਂਚ ਤਤੋਂ ਮੈਂ (ਨੂਰ) ਅਪਨੀ ਚੇਤਨ ਸਤਾ ਕੋ ਮਿਲਾਇ ਕਰ (ਦੁਨੀਆਇ) ਇਹ ਦੁਨੀਆਂ (ਕਰਦੰ) ਕਰੀ ਹੈ ਕਿਆ ਸਭ ਸ੍ਰਿਸ਼ਟੀ ਰਚੀ ਹੈ॥

ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ ॥੧॥

(ਅਸਮਾਨ) ਅਕਾਸ (ਜਿਮੀ) ਪ੍ਰਿਥਵੀ (ਦਰਖਤ) ਬ੍ਰਿਛ (ਆਬ) ਜਲ ਆਦੀ ਇਹ ਸਭ ਖੁਦਾਇ ਕੀ ਪੈਦਾਇਸ਼ ਉਤਪਤਿ ਕਰੀ ਹੁਈ ਹੈ॥੧॥

ਬੰਦੇ ਚਸਮ ਦੀਦੰ ਫਨਾਇ ॥

ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ ॥ ਰਹਾਉ ॥

ਹੇ ਬੰਦੇ ਖੁਦਾਇ ਕੇ (ਚਸਮ) ਨੇਤ੍ਰੋਂ ਕਰ ਜੋ (ਦੀਦੰ) ਦੇਖੀਦਾ ਹੈ ਨਾਮ ਰੂਪ ਜਗਤ ਸੋ (ਫਨਾਇ) ਨਾਸ ਰੂਪ ਹੈ (ਦੁਨੀਆ) ਇਹ ਸ੍ਰਿਸ਼ਟੀ (ਮੁਰਦਾਰ) ਮੁਏ ਪਸੂ ਕੋ (ਖੁਰਦਨੀ) ਖਾਤੀ ਹੈ ਭਾਵ ਸੇ ਅਧਰਮ ਕਾ ਖਾਣਾ ਖਾਤੀ ਹੈ (ਹਵਾਇ) ਵਾਸ਼ਨਾ ਕਰਕੇ ਖੁਦਾਇ ਸੇ (ਗਾਫਲ) ਭੂਲ ਰਹੀ ਹੈ॥

ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ ॥

ਤਿਸ ਖੁਦਾਇ ਨੂੰ ਭੁਲਾਇ ਕਰ ਇਹ ਜੀਵ (ਗੈਬਾਨ) ਭੂਤੋਂ ਔਰ (ਹੈਵਾਨ) ਪਸੂਓਂ ਕੇ ਸਦਰਸ ਹੋ ਰਹੇ ਹੈਂ ਕਿਉਂਕਿ ਹਰਾਮ (ਕੁਸਤਨੀ) ਹਰਾ ਕੋ ਕੁਹ ਕਰ ਕਿਆ ਅਧਰਮ ਸੇ ਪੈਸਾ ਇਕਤ੍ਰ ਕਰ ਔਰ ਤਿਸ (ਮੁਰਦਾਰ) ਮੁਰਦੇ ਕਾ (ਬਖੋਰਾਇ) ਖਾਣਾ ਕਰਤੇ ਹੈਂ॥

ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ ॥੨॥

(ਕਬਜ) ਮਾਇਆ ਨੇ ਇਸ ਜੀਵ ਕਾ ਦਿਲ ਪਰਮੇਸਰ ਦੀ ਤਰਫੋਂ ਰੋਕ ਲੀਆ ਹੈ ਅਰਥਾਤ ਖੈਂਚ ਲੀਆ ਹੈ ਇਸਤੇ ਇਸ ਜੀਵ ਕੋ (ਕਾਦਰੋ ਦੋਜਕ ਸਜਾਇ) ਕਰਤਾ ਪੁਰਖ ਨਰਕ ਕੀ ਸਜਾਇ ਦੇਤਾ ਹੈ॥੨॥

ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ ॥

(ਵਲੀ ਨਿਆਮਤਿ) ਨਿਆਮਤਾਂ ਦੇ ਦੇਣੇ ਵਾਲਾ ਪਿਤਾ (ਬਿਰਾਦਰਾ) ਭਾਈ (ਦਰਬਾਰ) ਸਭਾ (ਮਿਲਕ) ਜਗੀਰ (ਖਾਨਾਇ) ਘਰ ਵਾ ਇਸਤ੍ਰੀ ਇਹ ਝੂਠੇ ਪਦਾਰਥੋਂ ਵਿਖੇ ਜੀਵ ਪ੍ਰੀਤੀ ਕਰ ਰਹਾ ਹੈ॥

ਜਬ ਅਜਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ ॥੩॥

ਜਬ ਅਜਰਾਈਲ ਨਾਮ ਫਰੇਸਤੇ ਨੇ ਤੇਰੇ ਕੋ (ਬਸਤਨੀ) ਬੰਨ ਲੀਆ ਤਬ (ਚਿ ਕਾਰੇ) ਕਿਆ ਕਰੇਗਾ ਤੂੰ (ਬਿਦਾਇ) ਕਹੁ॥੩॥

ਹਵਾਲ ਮਾਲੂਮੁ ਕਰਦੰ ਪਾਕ ਅਲਾਹ ॥

ਪਰਮ ਪਵਿਤ੍ਰ ਜੋ (ਅਲਾਹ) ਨਿਰੰਕਾਰ ਹੈ ਸੋ ਤੇਰੇ ਸਭ (ਹਵਾਲ) ਅਹਿਵਾਲ ਕੋ ਮਲੂਮ ਕਰਤਾ ਹੈ ਭਾਵ ਇਹ ਤਿਸਤੇ ਗੁਪਤ ਤੇਰਾ ਕੋਈ ਕਰਮ ਨਹੀਂ ਤਬ ਆਲਮ ਨੇ ਕਹਾ ਮਹਾਰਾਜ ਜਮ ਤੇ ਕੈਸੇ ਛੂਟੈਂ ਪੁਨਾ ਇਸ ਜੀਵ ਕਾ ਕਲਿਆਨ ਕੈਸੇ ਹੋਵੇ? ॥

ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ ॥੪॥੧॥

ਸ੍ਰੀ ਗੁਰੂ ਜੀ ਕਹਤੇ ਹੈਂ (ਦਰਵੇਸ) ਜੋ ਸੰਤ ਜਨ ਤਿਸ ਵਾਹਿਗੁਰੂ ਕੇ (ਬੰਦਾਹ) ਦਾਸ ਹੈਂ ਤਿਨ ਕੇ (ਪੇਸਿ) ਆਗੇ (ਅਰਦਾਸਿ) ਬੇਨਤੀ ਕਰ ਕਿ ਹੇ ਸੰਤੋਂ ਮੁਝੇ ਜਮ ਕੇ ਭੈ ਸੇ ਰਹਿਤ ਕਰੀਏ ਤਬ ਉਹ ਸੰਤ ਜਨ ਨਾਮ ਦਾਨ ਦੇਕਰ ਜਨਮ ਮਿਰਤ ਕੇ ਦੁਖ ਸੇ ਰਹਿਤ ਕਰ ਦੇਵੇਂਗੇ॥੪॥੧॥

ਤਿਲੰਗ ਘਰੁ ੨ ਮਹਲਾ ੫ ॥

ਸ੍ਰੀ ਸਤਿਗੁਰੂ ਜੀ ਸ੍ਰੀ ਅਕਾਲ ਪੁਰਖ ਜੀ ਕੇ ਸਨਮੁਖ ਬੇਨਤੀ ਕਰਤੇ ਹੈਂ॥

ਤੁਧੁ ਬਿਨੁ ਦੂਜਾ ਨਾਹੀ ਕੋਇ ॥

ਹੇ ਹਰੀ ਤੇਰੇ ਬਿਨਾਂ ਔਰ ਕੋਈ ਦੂਸਰਾ ਨਹੀਂ ਹੈ॥

ਤੂ ਕਰਤਾਰੁ ਕਰਹਿ ਸੋ ਹੋਇ ॥

ਹੇ ਕਰਤਾ ਪੁਰਖ ਜੋ ਤੂੰ ਕਰਤਾ ਹੈਂ ਸੋਈ ਹੋਤਾ ਹੈ॥

ਤੇਰਾ ਜੋਰੁ ਤੇਰੀ ਮਨਿ ਟੇਕ ॥

ਤਾਂਤੇ ਤੇਰਾ ਹੀ ਜੋਰ ਤਨ ਮੈਂ ਹੈ ਔ ਤੇਰੀ ਹੀ ਟੇਕ ਮੇਰੇ ਮਨ ਕੇ ਬੀਚ ਹੈ॥

ਸਦਾ ਸਦਾ ਜਪਿ ਨਾਨਕ ਏਕ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਸਦਾ ਸਦਾ ਏਕ ਤੈਨੂੰ ਜਪਤੇ ਹੈਂ॥੧॥

ਸਭ ਊਪਰਿ ਪਾਰਬ੍ਰਹਮੁ ਦਾਤਾਰੁ ॥
ਤੇਰੀ ਟੇਕ ਤੇਰਾ ਆਧਾਰੁ ॥ ਰਹਾਉ ॥

ਹੇ ਪਾਰਬ੍ਰਹਮ ਦਾਤਾਰ ਤੂੰ ਸਭਕੇ (ਊਪਰਿ) ਸਿਰੋਮਣੀ ਹੈਂ ਮੈਨੂੰ ਇਸ ਲੋਕ ਮੈਂ ਤੇਰੀ ਹੀ ਟੇਕ ਹੈ, ਔ ਆਗੇ ਪ੍ਰਲੋਕ ਮੈਂ ਤੇਰਾ ਹੀ ਆਸਰਾ ਹੈ॥

ਪੰਨਾ ੭੨੪

ਹੈ ਤੂਹੈ ਤੂ ਹੋਵਨਹਾਰ ॥

ਭੂਤਕਾਲ ਮੈਂ ਭੀ (ਹੈ ਤੂ) ਤੂੰ ਹੀ ਥਾ ਅਬ ਵਰਤਮਾਨ ਕਾਲ ਮੈਂ ਭੀ ਤੂੰ ਹੀ ਹੈਂ ਆਗੇ ਭਵਿਖਜਤ ਕਾਲ ਹੋਵਨ ਹਾਰ ਤੂੰ ਹੀ ਹੈਂ ਭਾਵ ਤੀਨ ਕਾਲ ਮੈਂ ਸਤਿ ਸਰੂਪ ਤੂੰ ਹੀ ਹੈਂ॥

ਅਗਮ ਅਗਾਧਿ ਊਚ ਆਪਾਰ ॥

ਪੁਨਾ ਤੂੰ ਕੈਸਾ ਹੈਂ (ਅਗਮ) ਮਨ ਬਾਣੀ ਕੇ ਅਵਿਸੇ ਹੈਂ ਅਰੁ (ਅਗਾਧਿ) ਅਥਾਹ ਹੈਂ। ਪੁਨਾ ਸਰਬ ਤੇ ਊਚਾ ਬਡਾ ਹੈਂ ਔ ਬਿਅੰਤ ਸਰੂਪ ਹੈਂ॥

ਜੋ ਤੁਧੁ ਸੇਵਹਿ ਤਿਨ ਭਉ ਦੁਖੁ ਨਾਹਿ ॥

ਹੇ ਵਾਹਿਗੁਰੂ ਜੋ ਤੈਨੂੰ ਸੇਵਤੇ ਹੈਂ ਤਿਨ ਕੋ ਜਮ ਕਾ ਭੈ ਔ ਜਨਮ ਮਰਣ ਆਦੀ ਦੁਖ ਕੋਈ ਨਹੀਂ ਰਹਿਤਾ ਹੈ॥

ਗੁਰ ਪਰਸਾਦਿ ਨਾਨਕ ਗੁਣ ਗਾਹਿ ॥੨॥

ਸ੍ਰੀ ਗੁਰੂ ਨਾਨਕ ਜੀ ਕਹਤੇ ਹੈਂ ਮੈਂ ਗੁਰੋਂ ਕੀ ਕ੍ਰਿਪਾ ਤੇ ਤੇਰੇ ਹੀ ਗੁਣਾਂ ਕੋ ਗਾਵਤਾ ਹੂੰ॥੨॥

ਜੋ ਦੀਸੈ ਸੋ ਤੇਰਾ ਰੂਪੁ ॥

ਤਾਂਤੇ ਹੇ ਵਾਹਿਗੁਰੂ ਜੋ ਹਮ ਕੋ ਦ੍ਰਿਸਟ ਆਵਤਾ ਹੈ ਸੋ ਤੇਰਾ ਹੀ ਸਰੂਪ ਦੇਖਤੇ ਹੈਂ॥

ਗੁਣ ਨਿਧਾਨ ਗੋਵਿੰਦ ਅਨੂਪ ॥

ਪੁਨਾ ਤੂੰ ਕੈਸਾ ਹੈਂ ਗੁਣੋਂ ਕਾ ਸਮੁੰਦ੍ਰ ਹੈਂ ਹੇ ਗੋਵਿੰਦ ਤੂੰ (ਅਨੂਪ) ਉਪਮਾਂ ਸੇ ਰਹਤ ਹੈਂ॥

ਸਿਮਰਿ ਸਿਮਰਿ ਸਿਮਰਿ ਜਨ ਸੋਇ ॥

ਹੇ ਸਿਮਰਨੇ ਜੋਗ ਤੇਰੇ ਸਿਮਰਨ ਕੋ ਸੋ ਜਨ ਸਿਮਰਤੇ ਹੈਂ॥

ਨਾਨਕ ਕਰਮਿ ਪਰਾਪਤਿ ਹੋਇ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕੋ ਵਡੇ ਪੁੰਨੋ ਕਰ ਸਿਮਰਨੁ ਪ੍ਰਾਪਤਿ ਹੋਤਾ ਹੈ॥੩॥

ਜਿਨਿ ਜਪਿਆ ਤਿਸ ਕਉ ਬਲਿਹਾਰ ॥

ਪੁਨਾ ਹੇ ਵਾਹਿਗੁਰੂ ਜਿਨ ਸੰਤ ਜਨਾ ਨੇ ਤੈਨੂੰ ਜਪਿਆ ਹੈ ਤਿਸ ਪਰ ਮੈਂ ਬਲਿਹਾਰ ਜਾਤਾ ਹੂੰ॥

ਤਿਸ ਕੈ ਸੰਗਿ ਤਰੈ ਸੰਸਾਰ ॥

ਤਿਸ ਤੇਰੇ ਜਪਣ ਵਾਲੇ ਕੀ ਸੰਗਤਿ ਕਰਨੇ ਸੇ ਜੀਵ ਸੰਪੂਰਨ ਸੰਸਾਰ ਦੁਖ ਸੇ ਤਰ ਜਾਤੇ ਹੈਂ॥

ਕਹੁ ਨਾਨਕ ਪ੍ਰਭ ਲੋਚਾ ਪੂਰਿ ॥

ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਹੇ ਮੇਰੇ ਸੁਆਮੀ ਹਮਾਰੀ ਇਛਾ ਕੋ ਪੂਰਨ ਕਰੀਏ। ਜੋ ਕਹੇਂ ਕਜਾ ਇਛਾ ਹੈ ਤਿਸੁ ਪਰ ਕਹਤੇ ਹੈਂ॥

ਸੰਤ ਜਨਾ ਕੀ ਬਾਛਉ ਧੂਰਿ ॥੪॥੨॥

ਮੈਂ ਸੰਤ ਜਨੋਂ ਕੇ ਚਰਨਾਰਬਿੰਦ ਕੀ ਧੂੜੀ ਚਾਹਤਾ ਹੂੰ॥੪॥੨॥

ਤਿਲੰਗ ਮਹਲਾ ੫ ਘਰੁ ੩ ॥

ਪੁਨਾ ਸ੍ਰੀ ਅਕਾਲਪੁਰਖ ਜੀ ਕੀ ਉਸਤਤੀ ਕਰਤੇ ਹੂਏ ਜੀਵੋਂ ਕੋ ਤਿਸ ਕੇ ਭਜਨ ਕਰਨੇ ਕਾ ਉਪਦੇਸ਼ ਦੇਤੇ ਹੈਂ॥

ਮਿਹਰਵਾਨੁ ਸਾਹਿਬੁ ਮਿਹਰਵਾਨੁ ॥

ਸਾਹਿਬੁ ਮੇਰਾ ਮਿਹਰਵਾਨੁ ॥

ਸੋ ਸਾਹਿਬ ਹਮਾਰਾ ਤੀਨੋਂ ਕਾਲ ਮੈ ਮਿਹਰਵਾਨੁ ਹੈ। ਭਾਵ ਸੇ ਪਰਮ ਦਿਆਲੂ ਹੈ॥

ਜੀਅ ਸਗਲ ਕਉ ਦੇਇ ਦਾਨੁ ॥ ਰਹਾਉ ॥

ਸਰਬ ਜੀਵਾਂ ਕੋ ਹੀ ਦਾਨ ਦੇਤਾ ਹੈ॥

ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ ॥

ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ ॥੧॥

ਹੇ ਪ੍ਰਾਣੀ ਤੂੰ ਅਪਨੀ ਪਾਲਨਾ ਨਮਿਤ ਕਿਉਂ ਡੋਲਤਾ ਹੈਂ? ਸੋ ਸਿਰਜਨਹਾਰ ਵਾਹਿਗੁਰੂ ਤੇਰੀ ਰਖਯਾ ਆਪ ਹੀ ਕਰਨ ਹਾਰਾ ਹੈ ਜਿਸਨੇ ਤੇਰੀ ਉਤਪਤੀ ਕਰੀ ਹੈ ਸੋਈ ਤੇਰੇ ਕੋ ਅਧਾਰੁ ਦੇਵੇਗਾ ਭਾਵ ਸੇ ਪਾਲਨਾ ਕਰੇਗਾ॥੧॥

ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ ॥

ਜਿਸ ਐਸੇ ਸਾਹਿਬ ਨੇ (ਮੇਦਨੀ) ਧਰਤੀ ਉਪਲਖਤ ਵਾ ਗੁਰੂ ਸੰਕੇਤੁ ਸ੍ਰਿਸਟਿ ਉਤਪਤਿ ਕਰੀ ਹੈ ਸੋਈ ਸਰਬ ਜੀਵਾਂ ਕੀ ਖਬਰ ਲੇ ਕਰ ਪਾਲਨਾ ਕਰਤਾ ਹੈ॥

ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰੁ ॥੨॥

ਸੋਈ ਸਚ ਸਰੂਪ ਪਾਲਨਾ ਕਰਨੇ ਹਾਰਾ ਘਟਿ ਘਟਿ ਕੇ ਦਿਲਾਂ ਕਾ ਮਾਲਕ ਹੈ॥੨॥

ਕੁਦਰਤਿ ਕੀਮ ਨ ਜਾਣੀਐ ਵਡਾ ਵੇਪਰਵਾਹੁ ॥

ਤਿਸਕੀ (ਕੁਦਰਤਿ) ਸਕਤੀ ਕੀ ਕੀਮਤਿ ਨਹੀਂ ਜਾਣੀ ਜਾਤੀ ਸਰਬ ਤੇ ਵਡਾ ਪੁਨਾ ਵੇਪਰਵਾਹ ਸਰੂਪ ਹੈ ਭਾਵ ਕਿਸੀ ਕੀ ਉਸਕੋ ਪਰਵਾਹਿ ਨਹੀਂ॥

ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ ॥੩॥

ਜਿਤਨਾ ਚਿਰ ਸਰੀਰ ਵਿਖੇ ਸੁਆਸ ਹੈਂ ਤਾਂ ਤੇ ਹੇ ਬੰਦੇ ਤਿਸ ਵਾਹਿਗੁਰੂ ਕੀ (ਬੰਦਗੀ) ਭਗਤੀ ਕਰ ਭਾਵ ਇਹ ਸੁਆਸ ਸੁਆਸ ਤਿਸੀ ਕਾ ਸਿਮਰਣ ਕਰ ਪੁਨਾ ਤਿਸ ਕਰਤਾਰ ਕੇ ਆਗੇ ਨਿਰਹੰਕਾਰਤਾ ਸੇ ਐਸੇ ਬੇਨਤੀ ਕਰ॥੩॥

ਤੂ ਸਮਰਥੁ ਅਕਥੁ ਅਗੋਚਰੁ ਜੀਉ ਪਿੰਡੁ ਤੇਰੀ ਰਾਸਿ ॥

ਹੇ ਵਾਹਿਗੁਰੂ ਤੂੰ ਸਾਮਰਥ ਹੈਂ ਪੁਨਾ ਮਨ ਬਾਣੀ ਕੇ (ਅਗੋਚਰੁ) ਅਵਿਸੇ ਹੈਂ ਇਹ ਜੀਵ ਔ (ਪਿੰਡੁ) ਸਰੀਰ ਆਦੀ ਵਾ ਜੀਵਨਾ ਸਰੀਰ ਕਰ ਤੇਰੀ (ਰਾਸਿ) ਪੂੰਜੀ ਬਖਸ਼ੀ ਹੋਈ ਹੈ॥

ਰਹਮ ਤੇਰੀ ਸੁਖੁ ਪਾਇਆ ਸਦਾ ਨਾਨਕ ਕੀ ਅਰਦਾਸਿ ॥੪॥੩॥

ਮੈਨੇ ਤੇਰੀ ਕਿਰਪਾ ਤੇ ਹੀ ਸਦਾ ਸੁਖ ਪਾਇਆ ਹੈ ਤਾਂ ਤੇ ਸ੍ਰੀ ਗੁਰੂ ਜੀ ਕਹਤੇ ਹੈਂ ਹਮਾਰੀ ਸਦਾ ਇਹੀ ਅਰਦਾਸ ਹੈ ਜੋ ਆਪ ਕੀ ਸ਼ਰਣ ਰਹੂੰ॥੪॥੩॥ ਪੁਨਾ ਬੇਨਤੀ ਕਰਤੇ ਹੂਏ ਕਹਤੇ ਹੈਂ॥

ਤਿਲੰਗ ਮਹਲਾ ੫ ਘਰੁ ੩ ॥

ਕਰਤੇ ਕੁਦਰਤੀ ਮੁਸਤਾਕੁ ॥

ਹੇ ਅਨੇਕ ਸ਼ਕਤੀਆਂ ਵਾਲੇ ਕਰਤੇ ਤੇਰੇ ਪਰ ਮੇਰੀ ਬੁਧੀ (ਮੁਸਤਾਕੁ) ਮੋਹਿਤ ਹੋਇ ਰਹੀ ਹੈ॥

ਦੀਨ ਦੁਨੀਆ ਏਕ ਤੂਹੀ ਸਭ ਖਲਕ ਹੀ ਤੇ ਪਾਕੁ ॥ ਰਹਾਉ ॥

ਲੋਕ ਪ੍ਰਲੋਕ ਮੈਂ ਏਕ ਤੂੰ ਹੀ ਰਖਯਕ ਹੈਂ॥ ਪੁਨਾ ਨਿਸਚੇ ਕਰਕੇ ਸਰਬ (ਖਲਕ) ਸ੍ਰਿਸਟੀ ਤੇ ਤੂੰ (ਪਾਕੁ) ਪਵਿਤ੍ਰ ਹੈਂ ਭਾਵ ਸੇ ਅਸੰਗ ਸਰੂਪ ਹੈਂ॥

ਖਿਨ ਮਾਹਿ ਥਾਪਿ ਉਥਾਪਦਾ ਆਚਰਜ ਤੇਰੇ ਰੂਪ ॥

ਖਿਨ ਮੈਂ ਰਚਨਾ ਕਰ ਅਸਥਾਪਨ ਕਰਤਾ ਹੈਂ ਔ ਖਿਨ ਵਿਖੇ (ਉਥਾਪਦਾ) ਉਠਾ ਦੇਤਾ ਹੈਂ ਭਾਵ ਯਹਿ ਅਭਾਵ ਕਰ ਦੇਤਾ ਹੈਂ ਤੇਰੇ ਨਿਰਗੁਨ ਸ੍ਰਗੁਨ ਸਰੂਪ ਅਸਚਰਜ ਹੈਂ॥

ਕਉਣੁ ਜਾਣੈ ਚਲਤ ਤੇਰੇ ਅੰਧਿਆਰੇ ਮਹਿ ਦੀਪ ॥੧॥

ਕੌਣ ਤੇਰੇ ਖੇਲੋਂ ਕੋ ਜਾਣੈ ਕੋਈ ਨਹੀਂ ਜਾਣ ਸਕਤਾ ਅਗਜਾਨ ਰੂਪੀ ਅੰਧੇਰੇ ਮੈਂ ਤੂੰ ਹੀ ਗਜਾਨ ਰੂਪ ਪ੍ਰਕਾਸ ਕਰ ਦੇਤਾ ਹੈਂ॥੧॥

ਖੁਦਿ ਖਸਮ ਖਲਕ ਜਹਾਨ ਅਲਹ ਮਿਹਰਵਾਨ ਖੁਦਾਇ ॥

ਹੇ ਮਿਹਰਵਾਨ ਖੁਦਾਇ ਅਲਹ ਸਰਬ ਕਾ ਪੂਜ ਹੈਂ ਤੂੰ ਆਪ ਹੀ ਸਰਬ ਜਹਾਨ ਔਰ ਖਲਕਤ ਦਾ ਮਾਲਕ ਹੈਂ ਭਾਵ ਲੋਕ ਪ੍ਰਲੋਕ ਦਾ ਸੁਆਮੀ ਹੈਂ॥

ਦਿਨਸੁ ਰੈਣਿ ਜਿ ਤੁਧੁ ਅਰਾਧੇ ਸੋ ਕਿਉ ਦੋਜਕਿ ਜਾਇ ॥੨॥

ਜੋ ਪੁਰਸ ਦਿਨ ਰਾਤ ਤੇਰਾ ਹੀ ਅਰਾਧਨ ਕਰੇ ਸੋ ਕਿਉਂ ਨਰਕੋਂ ਮੈਂ ਜਾਵੇਗਾ॥੨॥

ਅਜਰਾਈਲੁ ਯਾਰੁ ਬੰਦੇ ਜਿਸੁ ਤੇਰਾ ਆਧਾਰੁ ॥

ਜਿਸ ਪੁਰਸ ਕੋ ਤੇਰਾ ਆਸਰਾ ਹੈ ਉਸ ਬੰਦੇ ਕਾ (ਅਜਰਾਈਲ) ਧਰਮ ਰਾਜਾ (ਯਾਰ) ਮਿਤ੍ਰ ਰੂਪ ਹੋ ਜਾਤਾ ਹੈ॥

ਗੁਨਹ ਉਸ ਕੇ ਸਗਲ ਆਫੂ ਤੇਰੇ ਜਨ ਦੇਖਹਿ ਦੀਦਾਰੁ ॥੩॥

ਜੋ ਤੇਰੇ ਸੰਤ ਜਨੋਂ ਕਾ ਦਰਸਨ ਦੇਖਤੇ ਹੈਂ ਉਸ ਪੁਰਸ ਕੇ ਸਗਲ ਪਾਪ (ਆਫੂ) ਬਖਸੇ ਜਾਤੇ ਹੈਂ॥੩॥

ਦੁਨੀਆ ਚੀਜ ਫਿਲਹਾਲ ਸਗਲੇ ਸਚੁ ਸੁਖੁ ਤੇਰਾ ਨਾਉ ॥

ਇਹ ਸੰਸਾਰ ਕੇ ਪਦਾਰਥ ਸੰਪੂਰਨ (ਫਿਲਹਾਲ) ਨਾਸ ਰੂਪ ਹੈਂ ਸਚ ਅਰ ਸੁਖ ਰੂਪ ਤੇਰਾ ਨਾਮ ਹੀ ਹੈ॥

ਗੁਰ ਮਿਲਿ ਨਾਨਕ ਬੂਝਿਆ ਸਦਾ ਏਕਸੁ ਗਾਉ ॥੪॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਸ੍ਰੀ ਗੁਰੂ ਰਾਮਦਾਸ ਜੀ ਕੋ ਮਿਲਨ ਤੇ ਮੈਂ ਤੇਰੇ ਸਰੂਪ ਕੋ ਜਾਨਿਆਂ ਹੈ ਅਬ ਏਕ ਤੈਨੂੰ ਹੀ ਸਦਾ ਗਾਵਤਾ ਹੂੰ॥੪॥੪॥

ਤਿਲੰਗ ਮਹਲਾ ੫ ॥

ਮੀਰਾਂ ਦਾਨਾਂ ਦਿਲ ਸੋਚ ॥

ਹੇ ਮੇਰੇ (ਮੀਰਾ) ਪਾਤਿਸਾਹਿ (ਦਾਨਾ) ਅੰਤਰਯਾਮੀ ਮੈਂ ਅਪਨੇ ਰਿਦੇ ਮੈਂ ਸਦਾ ਤੇਰੇ ਸਰੂਪ ਕਾ (ਸੋਚ) ਬੀਚਾਰ ਕਰਤਾ ਹੂੰ॥

ਮੁਹਬਤੇ ਮਨਿ ਤਨਿ ਬਸੈ ਸਚੁ ਸਾਹ ਬੰਦੀ ਮੋਚ ॥੧॥ ਰਹਾਉ ॥

ਤੇਰੀ (ਮੁਹਬਤੇ) ਪ੍ਰੀਤੀ ਮੇਰੇ ਮਨ ਤਨ ਮੈਂ ਸਦਾ ਹੀ (ਬਸੈ) ਬਸਤੀ ਵਾ ਬਹੁਤੀ ਹੈ ਕਿਉਂਕਿ ਤੂੰ ਸਚਾ ਪਾਤਿਸਾਹ ਹੈਂ ਮੋਹ ਆਦੀ (ਬੰਦੀ) ਬੇੜੀ ਕੋ (ਮੋਚ) ਕਾਟਨੇਹਾਰਾ ਹੈ॥

ਵਾ ਬੰਦੀ ਖਾਨਾ (ਮੋਚ) ਛਡਾਉ ਭਾਵ ਸੰਸਾਰ ਕੈਦਖਾਨੇ ਤੋਂ ਛੁਡਾਉ ਅਰਥਾਤ ਮੁਕਤਿ ਕਰਦੇ ਹੋ ਜੀ॥

ਦੀਦਨੇ ਦੀਦਾਰ ਸਾਹਿਬ ਕਛੁ ਨਹੀ ਇਸ ਕਾ ਮੋਲੁ ॥

ਹੇ ਸਚੇ ਸਾਹਿਬ ਤੇਰਾ ਜੋ (ਦੀਦਾਰ) ਦਰਸਨ (ਦੀਦਨੇ) ਦੇਖਨਾ ਹੈ ਭਾਵ ਸੇ ਸਰਬ ਰੂਪ ਤੇਰਾ ਹੀ ਜੋ ਜਾਣਨਾ ਹੈ ਇਸ ਦ੍ਰਿਸਟੀ ਕਾ ਕਿਛ ਮੋਲ ਨਹੀਂ ਹੈ ਭਾਵ ਐਸੀ ਗਿਆਨ ਦ੍ਰਿਸਟੀ ਅਮੋਲਕ ਹੈ॥

ਪਾਕ ਪਰਵਦਗਾਰ ਤੂ ਖੁਦਿ ਖਸਮੁ ਵਡਾ ਅਤੋਲੁ ॥੧॥

ਪੁਨਾ ਤੂੰ ਕੈਸਾ ਹੈਂ ਹੇ ਵਾਹਿਗੁਰੂ ਪਰਮ (ਪਾਕ) ਪਵਿਤ੍ਰ ਸਰਬ ਕੇ (ਪਰਵਦਗਾਰ) ਪਾਲਨ ਕਰਨਹਾਰ ਸਰਬ ਕਾ (ਖੁਦਿ) ਆਪ ਹੀ (ਖਸਮੁ) ਮਾਲਕ ਹੈਂ ਔ ਬਡਾ ਅਤੋਲ ਹੈਂ ਕਿਆ ਬੇਅੰਤ ਹੈ॥

ਦਸ੍ਤਗੀਰੀ ਦੇਹਿ ਦਿਲਾਵਰ ਤੂਹੀ ਤੂਹੀ ਏਕ ॥

(ਦਸ੍ਤ) ਹਾਥ ਮੇਰੇ ਕਾ (ਗੀਰੀ) ਪਕੜਨਾ ਕਰ ਏਹੀ ਦਾਨ ਮੈਨੂੰ ਦੇਹ ਹੇ ਪਰਮ (ਦਿਲਾਵਰ) ਬਹਾਦਰ ਏਕ ਤੂ ਹੀ ਲੋਕ ਔ ਤੂ ਹੀ ਪ੍ਰਲੋਕ ਮੈਂ ਮੇਰਾ ਵਾਲੀ ਹੈਂ॥

ਕਰਤਾਰ ਕੁਦਰਤਿ ਕਰਣ ਖਾਲਕ ਨਾਨਕ ਤੇਰੀ ਟੇਕ ॥੨॥੫॥

ਹੇ ਕਰਤਾਰ ਤੂੰ ਅਪਨੀ (ਕੁਦਰਤਿ) ਸਕਤੀ ਕਰਕੇ ਸਰਬ ਕੋ ਰਚਨਹਾਰ ਹੈਂ (ਖਾਲਕ) ਸਰਬ ਸ੍ਰਿਸਟਿ ਕਾ ਮਾਲਕ ਹੈਂ ਤਾਂ ਤੇ ਸ੍ਰੀ ਗੁਰੂ ਜੀ ਕਹਤੇ ਹੈਂ ਮੈਨੇ ਸਦਾ ਤੇਰੀ (ਟੇਕ) ਸਰਨ ਪਕੜੀ ਹੈ॥੨॥੫॥

ਤਿਲੰਗ ਮਹਲਾ ੧ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਜਗਜਾਸੀ ਔ ਤਤਵੇਤਾ ਰੂਪ ਉਤਮ ਮਧਮ ਸਖੀਓਂ ਕੇ ਸੰਬਾਦ ਕੇ ਰੂਪਕ ਸੇ ਸ੍ਰੀ ਗੁਰੂ ਜੀ ਉਪਦੇਸ਼ ਕਰਤੇ ਹੈਂ॥

ਜਿਨਿ ਕੀਆ ਤਿਨਿ ਦੇਖਿਆ ਕਿਆ ਕਹੀਐ ਰੇ ਭਾਈ ॥

ਜਿਨ ਜਗਤ ਕੋ ਪੈਦਾ ਕੀਆ ਹੈ ਤਿਸੀ ਨੇ ਦੇਖਿਆ ਭਾਵ ਪਾਲਨਾ ਕਰੀ ਹੈ ਕਿਆ ਤਿਸ ਕੋ ਕਹੀਏ ਸੁਤੰਤ੍ਰ ਹੈ ਕੋਈ ਤਿਸ ਪਰ ਹੁਕਮ ਨਹੀਂ ਕਰ ਸਕਤਾ॥

ਪੰਨਾ ੭੨੫

ਆਪੇ ਜਾਣੈ ਕਰੇ ਆਪਿ ਜਿਨਿ ਵਾੜੀ ਹੈ ਲਾਈ ॥੧॥

ਆਪ ਹੀ ਜਾਨਤਾ ਹੈ ਕਰਮਾਂ ਕੋ ਔਰ ਫਲ ਭੀ ਆਪ ਹੀ ਪ੍ਰਾਪਤਿ ਕਰਤਾ ਹੈ ਜਿਸ ਜਗਤ ਰੂਪੀ ਬਗੀਚੀ ਲਾਈ ਹੈ॥੧॥

ਰਾਇਸਾ ਪਿਆਰੇ ਕਾ ਰਾਇਸਾ ਜਿਤੁ ਸਦਾ ਸੁਖੁ ਹੋਈ ॥ ਰਹਾਉ ॥

ਤਿਸ ਪਿਆਰੇ ਕੋ ਮਨ ਬਾਣੀ ਸੇ ਜਬ ਮੈਂ (ਰਾਇਸਾ) ਰਾਵਣਾ ਅਰਾਧਨਾ ਕਰੂੰਗਾ ਤਬ ਤਿਸਤੇ ਸਦਾ ਸੁਖ ਹੋਵੇਗਾ॥

ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ ॥

ਹੇ ਭਾਈ ਜਿਸਨੇ ਪ੍ਰੇਮ ਕਰ ਐਸੇ ਸੁਆਮੀ ਕੋ ਨਹੀਂ (ਰਾਵਿਆ) ਅਰਾਧਿਆ(ਸਾ) ਸੋਈ ਅਗਜਾਨੀ ਛੁਟੜ ਪਸਚਾਤਾਪ ਕਰਤੀ ਹੈ॥

ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ ॥੨॥

ਜਬ ਇਹ ਆਯੂ ਰੂਪੀ ਰਾਤ੍ਰੀ ਬਿਤੀਤ ਹੋਈ ਤਬ ਹਥਾਂ ਕੋ (ਪਛੋੜੈ) ਪਛਾੜ ਕਰ ਸਿਰ ਫੇਰੇਗੀ॥੨॥

ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ ॥

ਜਬ ਜੀਵ ਰੂਪੀ (ਸਾਰੀ) ਨਰਦ ਅਪਨੇ ਅਪਨੇ ਘਰ ਤੇ ਭੂਲ ਜਾਵੇਗੀ ਵਾ ਉਠ ਜਾਵੇਗੀ ਭਾਵ ਜੀਵ ਮ੍ਰਿਤੂ ਕਰ ਗ੍ਰਸਾ ਜਾਵੇਗਾ ਫੇਰ ਪਤੀ ਕੋ ਨਾ ਮਿਲਨੇ ਕਾ ਪਸਚਾਤਾਪ ਹੀ ਰਹਿ ਜਾਏਗਾ॥

ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ ॥੩॥

ਜਬ ਫੇਰ ਕਿਸੀ ਕਰਮ ਦ੍ਵਾਰਾ ਮਨੁਖ ਦੇਹ ਕੇ ਮਿਲਨੇ ਕੀ ਵਾਰੀ ਆਵੇਗੀ ਤਬ ਫੇਰ ਪ੍ਰੇਮ ਸੇ ਤਿਸ ਪਿਆਰੇ ਪਤੀ ਕੋ ਰਾਵਨਾ ਕਰੇਗੀ ਭਾਵ ਸੇ ਇਸ ਸਮੇਂ ਜਨਮ ਵਿਅਰਥ ਗਯਾ ਫੇਰ ਏਹ ਜਨਮ ਮਿਲੇਗਾ ਤਬ ਸਾਧਨ ਸਪੰਨ ਹੋਨੇ ਕਰ ਤਿਸ ਵਾਹਿਗੁਰੂ ਕੀ ਪ੍ਰਾਪਤੀ ਹੋਵੇਗੀ ਭਾਵ ਏਹ ਹੈ ਇਸੀ ਜਨਮ ਮੈਂ ਪਰਮੇਸ੍ਵਰ ਦਾ ਭਜਨ ਕਰਨਾ ਚਾਹੀਏ॥੩॥

ਕੰਤੁ ਲੀਆ ਸੋਹਾਗਣੀ ਮੈ ਤੇ ਵਧਵੀ ਏਹ ॥

ਜਿਨਾਂ ਸੋਹਾਗਣੀਆਂ ਸੰਤ ਜਨਾਂ ਨੇ ਤਿਸ ਵਾਹਿਗੁਰੂ ਪਤੀ ਕੋ ਪਾਇ ਲੀਆ ਹੈ ਸੋ ਮੇਰੇ ਤੇ ਗੁਣਾਂ ਕਰ ਵਧੀਕ ਹੈਂ ਕਯਾ ਬਡੇ ਹੈਂ ਜਗਜਾਸੂ ਰੂਪ ਸਖੀ ਕਹਤੀ ਹੈ॥

ਸੇ ਗੁਣ ਮੁਝੈ ਨ ਆਵਨੀ ਕੈ ਜੀ ਦੋਸੁ ਧਰੇਹ ॥੪॥

ਸੋ ਗੁਣ ਪ੍ਰੇਮ ਆਦਿ ਮੇਰੇ ਵਿਖੇ ਨਹੀਂ ਆਕਰ ਪ੍ਰਾਪਤਿ ਭਏ ਤੌ ਮੈਂ ਅਪਣੇ ਜੀ ਮੈਂ ਕਿਸ ਪਰ ਦੋਸ ਧਰਾਂ ਭਾਵ ਇਹ ਕਿਸੀ ਪਰ ਦੋਸ ਨਹੀਂ ਮੈਂ ਹੀ ਸਰਬ ਦੋਸੋਂ ਸੇ ਭਰੀ ਹੁਈ ਹੂੰ॥੪॥

ਜਿਨੀ ਸਖੀ ਸਹੁ ਰਾਵਿਆ ਤਿਨ ਪੂਛਉਗੀ ਜਾਏ ॥

ਇਸੀਤੇ ਜਿਨ ਉਤਮ ਸਖੀਆਂ ਸੰਤ ਜਨਾਂ ਨੇ ਤਿਸ ਪਤੀ ਕਾ ਰਾਵਣਾ ਕੀਆ ਹੈ ਤਿਨਾਂ ਪਾਸੋਂ ਮੈਂ ਜਾਇਕਰ ਉਪਾਉ ਪੁਛਾਂਗੀ॥

ਪਾਇ ਲਗਉ ਬੇਨਤੀ ਕਰਉ ਲੇਉਗੀ ਪੰਥੁ ਬਤਾਏ ॥੫॥

ਤਿਨਕੇ ਚਰਨੀ ਲਗਕੇ ਬੇਨਤੀ ਕਰੂੰਗੀ ਔਰ ਮਾਰਗ (ਬਤਾਏ) ਪੂਛਾਇ ਲੇਵੋਂਗੀ ਜਬ ਐਸੇ ਜਗਜਾਸਾ ਧਾਰ ਕਰ ਸੰਤਨ ਸੇ ਪੂਛਾ ਤਬ ਵਹਿ ਸਾਧਨ ਕਹਤੇ ਹੈਂ॥੫॥

ਹੁਕਮੁ ਪਛਾਣੈ ਨਾਨਕਾ ਭਉ ਚੰਦਨੁ ਲਾਵੈ ॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਪਤੀ ਕੇ ਹੁਕਮ ਕਾ ਪਛਾਣਨਾ ਕਰੇ ਔ ਤਿਸ ਕੇ ਭੈ ਰੂਪੀ ਚੰਦਨ ਕਾ ਲਗਾਵਣਾ ਕਰੇ॥

ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ ॥੬॥

ਜਗਜਾਸੀ ਰੂਪੀ (ਕਾਮਣਿ) ਇਸਤ੍ਰੀ ਐਸੇ ਸੁਭ ਗੁਣੋਂ ਰੂਪ (ਕਾਮਣਿ) ਜਾਦੂ ਜਬ ਕਰੇ ਤਬ ਤਿਸ ਪਜਾਰੇ ਪਤੀ ਕੋ ਪ੍ਰਾਪਤ ਹੋਵੇ॥੬॥

ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ ॥

ਹੇ ਭਾਈ ਜੋ ਪੁਰਸ ਦਿਲ ਕਰ ਪਰਮੇਸ੍ਰ ਸੇ ਮਿਲ ਰਹਾ ਹੈ ਸੋਈ ਅਸਲੀ ਮਿਲਾ ਹੈ ਅਰ ਓਹੀ ਮਿਲਾ ਹੂਆ ਕਹੀਦਾ ਹੈ॥

ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ ॥੭॥

ਜੇਕਰ ਬਿਨਾਂ ਪ੍ਰੇਮ ਤੇ ਬਹੁਤਾ ਹੀ ਚਿਤ ਮੈਂ (ਲੋਚੀਐ) ਚਾਹੀਏ ਤੋ ਗਲਾਂ ਕੇ ਕਰਨੇ ਤੇ ਤਿਸ ਕਾ ਕਦਾਚਿਤ ਮਿਲਾਪ ਨਹੀਂ ਹੋਤਾ॥੭॥

ਧਾਤੁ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ ॥

ਜਥਾ ਧਾਤੂ ਸਜਾਤੀ ਧਾਤੂ ਕੋ॥ ਪੁਨਾ ਮਿਲ ਜਾਤੀ ਹੈ ਤਥਾ ਹੀ ਜਿਸਕੀ (ਲਿਵ) ਬ੍ਰਿਤੀ (ਲਿਵੈ) ਆਸਰਾ ਰੂਪ ਪ੍ਰਮਾਤਮਾਂ ਕੀ ਤ੍ਰਫ ਕੋ ਦੌੜਤੀ ਹੈ ਸੋ ਤਿਸ ਮੈਂ ਅਭੇਦ ਹੋ ਜਾਤਾ ਹੈ॥

ਗੁਰ ਪਰਸਾਦੀ ਜਾਣੀਐ ਤਉ ਅਨਭਉ ਪਾਵੈ ॥੮॥

ਸੋ ਗੁਰਾਂ ਕੀ ਕ੍ਰਿਪਾ ਤੇ ਤਿਸ ਸਰੂਪ ਕੋ ਜਬ ਜਾਣੀਐ ਤਬ ਤਿਸ ਅਨੁਭਵ ਸਰੂਪ ਕੋ ਜਗਜਾਸੀ ਪਾਏ ਲੇਤਾ ਹੈ ਯਦਪਿ ਅਨੁਭਵ ਸਰੂਪ ਰਿਦੇ ਵਿਖੇ ਹੀ ਹੈ ਤਦਪਿ ਬਿਨਾਂ ਸਤਿਗੁਰਾਂ ਸੇ ਪਿਰ ਕਾ ਗਜਾਨੁ ਨਹੀਂ ਮਿਲਤਾ॥ ਦ੍ਰਿਸ਼ਟਾਂਤ-

ਪਾਨਾ ਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ ॥

ਪਾਨਾਂ ਕੀ ਵਾੜੀ ਘਰ ਮੈਂ ਹੀ ਹੋਇ ਪਰੰਤੂ ਜੈਸੇ ਗਧਾ ਤਿਸ ਪਾਨੋਂ ਕੀ ਸਾਰ ਕੋ ਨਹੀਂ ਜਾਨਤਾ, ਦਾਸਟਾਂਤ, ਤੈਸੇ ਰਿਦੇ ਮੈਂ ਹੋਤੇ ਹੀ ਹਰੀ ਕੋ ਅਨਅਧਕਾਰੀ ਗਧਾ ਨਹੀਂ ਪਹਿਚਾਨਤਾ॥ ਦ੍ਰਿਸਟਾਂਤ॥

ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ ॥੯॥

ਜਬ (ਮੁਸਕ) ਸੁਗੰਧੀ ਕਾ ਰਸ ਲੈਣ ਵਾਲਾ ਹੋਵੈ ਤਬ ਫੂਲੋਂ ਕੋ ਪਛਾਨਤਾ ਹੈ ਏਹ ਅਮਕਾ ਹੈ, ਦਾਸਟਾਂਤ। ਜਬ ਆਤਮ ਸੁਗੰਧੀ ਕਾ ਪ੍ਰੇਮੀ ਹੋਵੇ ਤਬ ਫੂਲ ਬੇਦ ਸਾਸਤ੍ਰ ਕੇ ਤਾਤਪ੍ਰਜ ਕੋ ਪਛਾਨਤਾ ਹੈ॥੯॥

ਅਪਿਉ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ ॥

ਸ੍ਰੀ ਗੁਰੂ ਜੀ ਕਹਤੇ ਹੈਂ ਗੁਰਾਂ ਕੇ ਉਪਦੇਸ਼ ਰੂਪੀ ਅੰਮ੍ਰਿਤ ਕੋ ਪੀਵੈ ਤਬ ਅਗਜਾਨ ਜੱਨ ਭਰਮ ਕੋ (ਭ੍ਰਮੁ) ਅਸਤ ਰੂਪ ਜਾਨ ਲੇਤਾ ਹੈ ਅਰ ਤਿਸ ਅਨਭਵ ਮੈਂ ਸਮਾਇ ਜਾਤਾ ਹੈ॥

ਸਹਜੇ ਸਹਜੇ ਮਿਲਿ ਰਹੈ ਅਮਰਾ ਪਦੁ ਪਾਵੈ ॥੧੦॥੧॥

ਜੋ (ਸਹਜੇ) ਸੁਭਾਵਕ ਹੀ (ਸਹਜੇ) ਸਾਂਤਿ ਸਰੂਪ ਮੈਂ ਸਰੀਰ ਕੇ ਹੋਤਿਆਂ ਇਸਥਿਤ ਹੋ ਰਹਿਤਾ ਹੈ ਸੋ ਸਰੀਰ ਤਿਆਗ ਕਰ (ਅਮਰਾ ਪਦੁ) ਹਰੀ ਕੋ ਪਾਵਤਾ ਹੈ॥੧੦॥੧॥

ਤਿਲੰਗ ਮਹਲਾ ੪ ॥

ਏਕ ਸਮੈਂ ਸ੍ਰੀ ਗੁਰੂ ਚੌਥੇ ਪਾਤਿਸ਼ਾਹ ਜੀ ਕੇ ਪਾਸ ਸਿਖ ਆਏ ਤਿਨ ਪਰਤੀ ਗੁਰ ਪਰਮੇਸ੍ਰਰ ਕੀ ਉਸਤਤੀ ਕਰਤੇ ਹੂਏ ਸ਼ਬਦ ਉਚਾਰਨ ਕਰਤੇ ਹੈਂ॥

ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ ॥

ਹੇ ਭਾਈ ਹਰੀ ਦੀਆਂ ਜੋ ਕਥਾ ਹੈਂ ਸੋ (ਕਹਾਣੀਆ) ਇਤਹਾਸੋਂ ਸੰਯੁਕਤਿ ਸਤਿਗੁਰੂ ਮਿਤ੍ਰ ਰੂਪ ਸੁਖਦਾਈ ਨੇ ਕ੍ਰਿਪਾ ਕਰ ਸ੍ਰਵਨ ਕਰਾਈਆਂ ਹੈਂ॥

ਬਲਿਹਾਰੀ ਗੁਰ ਆਪਣੇ ਗੁਰ ਕਉ ਬਲਿ ਜਾਈਆ ॥੧॥

ਐਸੇ (ਗੁਰ) ਪੂਜਣੇ ਯੋਗਜ ਸਤਿਗੁਰਾਂ ਆਪਣਿਆਂ ਕੋ ਮੈਂ ਮਨ ਤਨ ਸੇ ਬਲਿਹਾਰਨੇ ਜਾਤਾ ਹਾਂ॥੧॥

ਆਇ ਮਿਲੁ ਗੁਰਸਿਖ ਆਇ ਮਿਲੁ ਤੂ ਮੇਰੇ ਗੁਰੂ ਕੇ ਪਿਆਰੇ ॥ ਰਹਾਉ ॥

ਹੇ ਮੇਰੇ ਸਤਗੁਰੋਂ ਕੇ ਪਜਾਰੇ ਗੁਰੂ ਕੇ ਸਿਖ ਅਬ ਮੈਨੂੰ ਛੇਤੀ ਆਇ ਮਿਲ ਕਯੋਂਕਿ ਤੁਮ ਮੇਰੇ ਸਤਗੁਰੋਂ ਕੇ ਪਰਮ ਪਿਆਰੇ ਹੋ॥

ਹਰਿ ਕੇ ਗੁਣ ਹਰਿ ਭਾਵਦੇ ਸੇ ਗੁਰੂ ਤੇ ਪਾਏ ॥

ਹੇ ਹਰੀ ਦੇ ਪਿਆਰੇ ਸੰਤ ਜੋ ਹਰੀ ਦੇ ਗੁਣ ਹੈਂ ਸੋ ਸਭ ਆਪਨੇ ਸਤਿਗੁਰਾਂ ਤੇ ਪਾਏ ਹੈਂ ਇਸੀਤੇ ਆਪ ਹਰੀਕੋ ਭਾਂਵਦੇ ਹੋ॥

ਜਿਨ ਗੁਰ ਕਾ ਭਾਣਾ ਮੰਨਿਆ ਤਿਨ ਘੁਮਿ ਘੁਮਿ ਜਾਏ ॥੨॥

ਜਿਨਾਂ ਗੁਰ ਸਿਖਾਂ ਨੇ ਤਿਨਾਂ ਸਤਿਗੁਰਾਂ ਕਾ ਭਾਣਾ ਮੰਨਿਆਂ ਹੈ ਤਿਨਾਂ ਪਰ ਮੈਂ ਮਨ ਤਨ ਸੇ ਵਾਰਨੇ ਜਾਤਾ ਹੂੰ॥੨॥

ਜਿਨ ਸਤਿਗੁਰੁ ਪਿਆਰਾ ਦੇਖਿਆ ਤਿਨ ਕਉ ਹਉ ਵਾਰੀ ॥

ਜਿਨਾਂ ਨੇ ਸਤਿਗੁਰ ਪਰਮ ਪਿਆਰਾ ਦੇਖਿਆ ਹੈ ਤਿਨ ਪਰ ਮੈਂ ਬਲਿਹਾਰਨੇ ਜਾਤਾ ਹੂੰ॥

ਜਿਨ ਗੁਰ ਕੀ ਕੀਤੀ ਚਾਕਰੀ ਤਿਨ ਸਦ ਬਲਿਹਾਰੀ ॥੩॥

ਜਿਨਾਂ ਗੁਰਸਿਖਾਂ ਨੇ ਗੁਰਾਂ ਕੀ (ਚਾਕਰੀ) ਸੇਵਾ ਕੀਤੀ ਹੈ ਤਿਨਾਂ ਪਰ ਮੈਂ ਸਦਾ ਬਲਿਹਾਰਨੇ ਜਾਤਾ ਹੂੰ॥੩॥

ਹਰਿ ਹਰਿ ਤੇਰਾ ਨਾਮੁ ਹੈ ਦੁਖ ਮੇਟਣਹਾਰਾ ॥

ਹੇ ਭਾਈ ਹਰਿ ਹਰਿ ਨਾਮ ਹੀ ਤੇਰਾ ਦੁਖ ਦੂਰ ਕਰਨ ਵਾਲਾ ਹੈ॥

ਗੁਰ ਸੇਵਾ ਤੇ ਪਾਈਐ ਗੁਰਮੁਖਿ ਨਿਸਤਾਰਾ ॥੪॥

ਸੋ ਐਸਾ ਨਾਮ ਗੁਰ ਕੀ ਸੇਵਾ ਕਰਨੇ ਹੀ ਤੇ ਪਾਈਤਾ ਹੈ ਔਰ ਜਿਨ ਗੁਰਮੁਖੋਂ ਨੇ ਨਾਮ ਪਾਇਆ ਹੈ ਤਿਨਕਾ ਇਸ ਸੰਸਾਰ ਤੇ ਨਿਸਤਾਰਾ ਹੋਤਾ ਭਯਾ ਹੈ॥੪॥

ਜੋ ਹਰਿ ਨਾਮੁ ਧਿਆਇਦੇ ਤੇ ਜਨ ਪਰਵਾਨਾ ॥

ਜੋ ਤਿਸ ਹਰਿ ਨਾਮ ਕਉ ਧਿਆਵਤੇ ਹੈਂ ਸੋਈ (ਜਨ) ਦਾਸ ਪਰਵਾਨ ਭਏ ਹੈਂ॥

ਤਿਨ ਵਿਟਹੁ ਨਾਨਕੁ ਵਾਰਿਆ ਸਦਾ ਸਦਾ ਕੁਰਬਾਨਾ ॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਨਾਂ ਗੁਰਸਿਖਾਂ ਉਤੋਂ ਮੈਂ ਮਨ ਤਨ ਸੇ ਸਦਾ ਹੀ ਕੁਰਬਾਨ ਜਾਤਾ ਹੂੰ॥੫॥

ਸਾ ਹਰਿ ਤੇਰੀ ਉਸਤਤਿ ਹੈ ਜੋ ਹਰਿ ਪ੍ਰਭ ਭਾਵੈ ॥

ਹੇ ਭਾਈ ਤੇਰੀ ਉਸਤਤੀ ਕਰੀ ਹੁਈ ਓਹੀ ਸ੍ਰੇਸਟ ਹੈ ਜੋ ਹਰਿ ਪ੍ਰਭੂ ਕੋ ਭਾਵਤੀ ਹੈ॥

ਜੋ ਗੁਰਮੁਖਿ ਪਿਆਰਾ ਸੇਵਦੇ ਤਿਨ ਹਰਿ ਫਲੁ ਪਾਵੈ ॥੬॥

ਜੋ ਗੁਰਮੁਖਿ ਜਨ ਪਿਆਰਾ ਜਾਨ ਕਰ ਹਰੀ ਕੋ ਸੇਵਤੇ ਹੈਂ ਤਿਨ ਕੋ ਸੋ (ਹਰਿ) ਸਭ ਅਰਥਾਤ ਚਾਰੋਂ ਫਲ ਧਰਮ ਅਰਥ ਕਾਮ ਮੋਖ ਦੀ ਹਰੀ ਪ੍ਰਾਪਤਿ ਕਰਤਾ ਅਰਥਾਤ ਦੇਤਾ ਹੈ॥੬॥

ਜਿਨਾ ਹਰਿ ਸੇਤੀ ਪਿਰਹੜੀ ਤਿਨਾ ਜੀਅ ਪ੍ਰਭ ਨਾਲੇ ॥

ਜਿਨਕੀ ਹਰੀ ਕੇ ਸਾਥ (ਪਿਰਹੜੀ) ਪ੍ਰੀਤੀ ਭਈ ਹੈ ਤਿਨਕਾ ਚਿਤ ਹਰੀ ਕੇ ਸਾਥ ਲਗਾ ਰਹਿਤਾ ਹੈ॥

ਓਇ ਜਪਿ ਜਪਿ ਪਿਆਰਾ ਜੀਵਦੇ ਹਰਿ ਨਾਮੁ ਸਮਾਲੇ ॥੭॥

ਪਿਆਰਾ ਜੋ ਪਰਮੇਸ੍ਵਰ ਹੈ ਓਹ ਬਾਣੀ ਕਰ ਤਿਸ ਕੋ ਜਪ ਜਪ ਕਰ ਜੀਵਤੇ ਹੈਂ ਔ ਮਨ ਮੈਂ ਚਿੰਤਨ ਕਰਤੇ ਹੈਂ॥੭॥

ਜਿਨ ਗੁਰਮੁਖਿ ਪਿਆਰਾ ਸੇਵਿਆ ਤਿਨ ਕਉ ਘੁਮਿ ਜਾਇਆ ॥

ਜਿਨਾਂ ਗੁਰਮੁਖਾਂ ਨੇ ਪਿਆਰਾ ਜਾਨ ਕਰ ਹਰੀ ਕੋ ਸੇਵਿਆ ਹੈ ਤਿਨਾਂ ਪਰ ਮੈਂ (ਘੁਮਿ) ਬਲਿਹਾਰ ਜਾਇਆ ਕਰਤਾ ਹੂੰ॥

ਓਇ ਆਪਿ ਛੁਟੇ ਪਰਵਾਰ ਸਿਉ ਸਭੁ ਜਗਤੁ ਛਡਾਇਆ ॥੮॥

ਓਹਿ ਆਪ ਤੋ ਸਰਬ ਪਰਵਾਰ ਸੰਯੁਕਤ ਜਨਮ ਅਰ ਮ੍ਰਿਤੂ ਸੇ ਛੁਟ ਗਏ ਹੈਂ ਔਰ ਜੋ ਤਿਨਕੀ ਸਰਨ ਆਇਆ ਹੈ ਤਿਨ ਸਭ ਕੋ ਸੰਸਾਰ ਤੇ ਛੁਡਾਇ ਦੀਆ ਹੈ ਭਾਵ ਯਿਹ ਜਨਮ ਮ੍ਰਿਤੂ ਕੇ ਭੈ ਸੇ ਰਹਿਤ ਕਰ ਦੀਆ ਹੈ॥੮॥

ਗੁਰਿ ਪਿਆਰੈ ਹਰਿ ਸੇਵਿਆ ਗੁਰੁ ਧੰਨੁ ਗੁਰੁ ਧੰਨੋ ॥

ਸਤਿਗੁਰਾਂ ਨੇ ਹਰਿ ਪਿਆਰੇ ਕੋ ਸੇਵਿਆ ਹੈ ਇਸੀ ਤੇ ਸਤਿਗੁਰ ਪੂਜ ਮਨ ਬਾਣੀ ਸੇ ਧੰਨਜ ਧੰਨਜ ਕਰਨੇ ਯੋਗ ਹੈਂ॥

ਗੁਰਿ ਹਰਿ ਮਾਰਗੁ ਦਸਿਆ ਗੁਰ ਪੁੰਨੁ ਵਡ ਪੁੰਨੋ ॥੯॥

ਜਿਨਾਂ ਸਤਿਗੁਰਾਂ ਨੇ ਮੈਨੂੰ ਹਰੀ ਕੇ ਮਿਲਨੇ ਕਾ ਮਾਰਗ ਦਸਿਆ ਹੈ ਸੋ ਸਤਗੁਰ ਬਡੇ ਪੁੰਨਜ ਰੂਪ ਹੈ ਅਰ (ਪੁੰਨ) ਪਵਿਤ੍ਰ ਹੈਂ॥੯॥

ਪੰਨਾ ੭੨੬

ਜੋ ਗੁਰਸਿਖ ਗੁਰੁ ਸੇਵਦੇ ਸੇ ਪੁੰਨ ਪਰਾਣੀ ॥

ਜੋ ਗੁਰ ਕੇ ਸਿਖ ਐਸੇ ਸਤਿਗੁਰਾਂ ਕੋ ਸੇਵਤੇ ਹੈਂ ਸੋ ਪ੍ਰਾਣੀ ਪੁੰਨਜ ਸਰੂਪ ਹੈਂ ਭਾਵ ਅਤੀ ਪਵਿਤ੍ਰ ਹੈਂ॥

ਜਨੁ ਨਾਨਕੁ ਤਿਨ ਕਉ ਵਾਰਿਆ ਸਦਾ ਸਦਾ ਕੁਰਬਾਣੀ ॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਤਿਨਾਂ ਗੁਰ ਸਿਖਾਂ ਤੇ ਮਨ ਤਨ ਬਾਣੀ ਕਰਕੇ (ਸਦਾ ਸਦਾ) ਵਾਰ ਵਾਰ ਬਲਿਹਾਰਨੇ ਜਾਤਾ ਹੂੰ॥੧੦॥

ਗੁਰਮੁਖਿ ਸਖੀ ਸਹੇਲੀਆ ਸੇ ਆਪਿ ਹਰਿ ਭਾਈਆ ॥

ਐਸੀ ਜੋ ਗੁਰਮੁਖਿ ਰੂਪ ਸਖੀ ਪਜਾਰੀਆਂ ਸਹੇਲੀਆਂ ਹੈਂ ਸੋ ਹਰੀ ਕੋ ਆਪ ਹੀ ਭਾਈਆਂ ਹੈਂ॥

ਹਰਿ ਦਰਗਹ ਪੈਨਾਈਆ ਹਰਿ ਆਪਿ ਗਲਿ ਲਾਈਆ ॥੧੧॥

ਹਰੀ ਕੀ ਦਰਗਾਹਿ ਮੈਂ ਸੋ (ਪੈਨਾਈਆ) ਪਤ ਸਹਿਤ ਹੂਈਆਂ ਹੈਂ ਵਾ ਸੁਭ ਗੁਣੋਂ ਕੇ ਸਿੰਗਾਰ ਕਰ ਸਜੀਆਂ ਹੋਈਆਂ ਹੇ ਹਰੀ ਵਾਹਿਗੁਰੂ ਤੈਨੇ ਆਪਨੇ ਕੰਠ ਸਾਥ ਲਗਾਇ ਲਈਆਂ ਹੈਂ ਭਾਵ ਅਪਨੇ ਸਾਥ ਅਭੇਦ ਕਰੀਆਂ ਹੈਂ॥ ਹਮ ਐਸੇ ਪ੍ਰਾਰਥਨਾ ਕਰਤੇ ਹੈਂ॥੧੧॥

ਜੋ ਗੁਰਮੁਖਿ ਨਾਮੁ ਧਿਆਇਦੇ ਤਿਨ ਦਰਸਨੁ ਦੀਜੈ ॥

ਜੋ ਗੁਰਮੁਖ ਨਾਮ ਕੋ ਧਿਆਵਤੇ ਹੈਂ ਹੇ ਵਾਹਿਗੁਰੂ ਤਿਨਕਾ ਦਰਸਨ ਮੁਝ ਕੋ ਦੀਜੀਏ॥

ਹਮ ਤਿਨ ਕੇ ਚਰਣ ਪਖਾਲਦੇ ਧੂੜਿ ਘੋਲਿ ਘੋਲਿ ਪੀਜੈ ॥੧੨॥

ਹਮ ਤਿਨਾਂ ਗੁਰ ਸਿਖਾਂ ਦੇ ਚਰਨ (ਪਖਾਲਦੇ) ਧੋਵਦੇ ਰਹੀਏ ਔਰ ਤਿਨ ਕੇ ਚਰਣਾਰਬਿੰਦ ਕੀ ਧੂੜੀ ਕੋ ਪਾਨੀ ਮੇਂ ਘੋਲਿ ਘੋਲਿ ਕਰ ਪੀਵੀਏ॥੧੨॥ ਜੋ ਐਸੀ ਸ੍ਰਧਾ ਤੇ ਰਹਤ ਹੈਂ ਤਿਨਕੀ ਦਸਾ ਕਹਤੇ ਹੈਂ॥

ਪਾਨ ਸੁਪਾਰੀ ਖਾਤੀਆ ਮੁਖਿ ਬੀੜੀਆ ਲਾਈਆ ॥

ਜੋ ਪ੍ਰਤੱਖ ਇਸਤ੍ਰੀਆਂ ਮੁਖ ਕਰ ਪਾਨ ਸੁਪਾਰੀਆਂ ਖਾਤੀਆਂ ਥੀਂ ਔਰ ਮੁਖ ਪਰ (ਬੀੜੀਆ) ਬਿੰਦੀਆਂ ਵਾ ਪਾਨਾਂ ਦੀਆਂ ਬੀੜੀਆਂ ਲਗਾਈਆਂ ਹੋਈਆਂ ਥੀਂ॥

ਹਰਿ ਹਰਿ ਕਦੇ ਨ ਚੇਤਿਓ ਜਮਿ ਪਕੜਿ ਚਲਾਈਆ ॥੧੩॥

ਔਰ ਹਰਿ ਹਰਿ ਨਾਮ ਕੋ ਕਬੀ ਨਹੀਂ ਸਿਮਰਨ ਕੀਆ ਥਾ ਵਹੁ ਜਮ ਨੇ ਪਕੜ ਕਰ ਨਰਕੋਂ ਮੈਂ ਚਲਾ ਦਿਤੀਆਂ ਹੈਂ॥੧੩॥

ਜਿਨ ਹਰਿ ਨਾਮਾ ਹਰਿ ਚੇਤਿਆ ਹਿਰਦੈ ਉਰਿ ਧਾਰੇ ॥

ਜਿਨਾਂ ਨੇ ਹਰੀ ਹਰਿ ਨਾਮ ਕਉ ਰਿਦੇ (ਉਰਿ) ਬੀਚ ਧਾਰ ਕਰ ਸਿਮਰਨ ਕੀਆ ਹੈ॥

ਤਿਨ ਜਮੁ ਨੇੜਿ ਨ ਆਵਈ ਗੁਰਸਿਖ ਗੁਰ ਪਿਆਰੇ ॥੧੪॥

ਤਿਨਾਂ ਗੁਰਸਿਖਾਂ ਗੁਰਾਂ ਕੇ ਪਿਆਰਿਆਂ ਕੇ ਜਮੁ ਨਿਕਟ ਭੀ ਨਹੀਂ ਆਇ ਸਕਤਾ॥੧੪॥

ਹਰਿ ਕਾ ਨਾਮੁ ਨਿਧਾਨੁ ਹੈ ਕੋਈ ਗੁਰਮੁਖਿ ਜਾਣੈ ॥

ਹਰੀ ਕਾ ਨਾਮ ਹੀ ਨਿਧਾਂ ਕਾ ਸਮੁੰਦ੍ਰ ਹੈ ਪਰੰਤੂ ਕੋਈ ਗੁਰਮੁਖ ਹੀ ਇਸ ਬਾਤ ਕੋ ਜਾਨਤੇ ਹੈਂ॥

ਨਾਨਕ ਜਿਨ ਸਤਿਗੁਰੁ ਭੇਟਿਆ ਰੰਗਿ ਰਲੀਆ ਮਾਣੈ ॥੧੫॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਕੋ ਸਤਿਗੁਰ ਮਿਲਾ ਹੈ (ਰੰਗਿ ਰਲੀਆ) ਸੋ ਖੁਸੀਆਂ ਕੇ ਅਨੰਦ ਕੋ ਮਾਣਤੇ ਹੈਂ॥੧੫॥

ਸਤਿਗੁਰੁ ਦਾਤਾ ਆਖੀਐ ਤੁਸਿ ਕਰੇ ਪਸਾਓ ॥

ਸਤਿਗੁਰੂ ਨਾਮ ਕਾ ਦਾਤਾਰ ਕਹੀਤਾ ਹੈ (ਤੁਸਿ) ਪ੍ਰਸੰਨ ਹੋ ਕਰ ਨਾਮ ਕੀ (ਪਸਾਓ) ਦਾਤ ਕਰਤਾ ਹੈ॥

ਹਉ ਗੁਰ ਵਿਟਹੁ ਸਦ ਵਾਰਿਆ ਜਿਨਿ ਦਿਤੜਾ ਨਾਓ ॥੧੬॥

ਜਿਨਾਂ ਸਤਿਗੁਰਾਂ ਨੇ ਨਾਮ ਦਾਨ ਦੀਆ ਹੈ ਤਿਨ ਪਰ ਮੈਂ ਸਦਾ ਵਾਰਨੇ ਜਾਤਾ ਹੂੰ॥੧੬॥

ਸੋ ਧੰਨੁ ਗੁਰੂ ਸਾਬਾਸਿ ਹੈ ਹਰਿ ਦੇਇ ਸਨੇਹਾ ॥

ਹੇ ਭਾਈ ਰਾਮ ਨਾਮ ਕਾ (ਸਨੇਹਾ) ਸੰਦੇਸਾ ਦੇਣੇ ਵਾਲੇ ਜੋ ਸਤਿਗੁਰ ਹੈਂ ਸੋ ਧੰਨਜ ਹੈਂ ਔਰ ਤਿਨ ਕੋ ਸਦਾ ਸਾਬਾਸ ਕਹਤਾ ਹੂੰ॥

ਹਉ ਵੇਖਿ ਵੇਖਿ ਗੁਰੂ ਵਿਗਸਿਆ ਗੁਰ ਸਤਿਗੁਰ ਦੇਹਾ ॥੧੭॥

ਗੁਰੂ ਜੋ ਪੁਜ ਔਰ ਵਡੇ ਹੈਂ ਮੈਂ ਤਿਨਾਂ ਸਤਿਗੁਰਾਂ ਕੇ ਸਰੀਰ ਕੋ ਮਨ ਤਨ ਸੇ ਦੇਖ ਦੇਖ ਕਰ (ਵਿਗਸਿਆ) ਪ੍ਰਸੰਨ ਭਜਾ ਹੂੰ॥੧੭॥

ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ ॥

ਸਤਿਗੁਰਾਂ ਕੀ ਰਸਨਾ ਸਦਾ ਅੰਮ੍ਰਿਤ ਰੂਪ ਹਰੀ ਨਾਮ ਕੋ ਉਚਾਰਨ ਕਰਤੀ ਸੋਭਤੀ ਹੈ॥

ਜਿਨ ਸੁਣਿ ਸਿਖਾ ਗੁਰੁ ਮੰਨਿਆ ਤਿਨਾ ਭੁਖ ਸਭ ਜਾਵੀ ॥੧੮॥

ਜਿਨਾਂ ਗੁਰੁਸਿਖਾਂ ਨੇ ਤਿਨ ਸਤਿਗੁਰਾਂ ਕਾ ਉਪਦੇਸ ਸ੍ਰਵਣ ਕਰਕੇ ਮਨਨ ਕੀਆ ਹੈ ਤਿਨਾਂ ਕੀ (ਭੁਖ) ਪਦਾਰਥੋਂ ਕੀ ਤ੍ਰਿਸਨਾ ਸਭ ਚਲੀ ਜਾਤੀ ਹੈ॥੧੮॥ ਤਾਂ ਤੇ ਸੰਤੋਂ ਪਾਸ ਐਸੇ ਪ੍ਰਸ਼ਨ ਕਰੇ॥

ਹਰਿ ਕਾ ਮਾਰਗੁ ਆਖੀਐ ਕਹੁ ਕਿਤੁ ਬਿਧਿ ਜਾਈਐ ॥

ਹੇ ਸੰਤੋਂ ਜੋ ਹਰੀ ਕਾ ਮਾਰਗੁ ਆਖੀਦਾ ਹੈ ਸੋ ਕਹੋ ਤਿਸੁ ਮਾਰਗ ਵਿਖੇ ਕਿਸ ਬਿਧੀ ਸੇ ਜਾਈਏ ਭਾਵ ਪਾਸ ਖਰਚ ਚਾਹੀਏ? ਆਗੇ ਤੇ ਉਤ੍ਰ॥

ਹਰਿ ਹਰਿ ਤੇਰਾ ਨਾਮੁ ਹੈ ਹਰਿ ਖਰਚੁ ਲੈ ਜਾਈਐ ॥੧੯॥

ਹੇ ਭਾਈ ਹਰੀ ਕਾ ਨਾਮੁ ਹਰ ਪ੍ਰਕਾਰ ਸੇ ਤੇਰਾ ਸਹਾਇਕ ਹੈ ਤਾਂ ਤੇ ਹਰੀ ਨਾਮ ਰੂਪ ਖ੍ਰਚੁ ਲੈਕਰ ਪ੍ਰਲੋਕ ਮੈਂ ਜਾਈਏ॥੧੯॥

ਜਿਨ ਗੁਰਮੁਖਿ ਹਰਿ ਆਰਾਧਿਆ ਸੇ ਸਾਹ ਵਡ ਦਾਣੇ ॥

ਜਿਨਾਂ ਗੁਰਮੁਖਾਂ ਨੇ ਹਰੀ ਕੋ ਅਰਾਧਿਆ ਹੈ ਸੋਈ ਸਾਹੁ ਸਰਬ ਤੇ (ਵਡਦਾਣੇ) ਬਡੇ ਜਾਣੀਤੇ ਹੈਂ॥

ਹਉ ਸਤਿਗੁਰ ਕਉ ਸਦ ਵਾਰਿਆ ਗੁਰ ਬਚਨਿ ਸਮਾਣੇ ॥੨੦॥

ਜਿਨ ਗੁਰਾਂ ਕੇ ਵਾਕ ਮੇਰੇ ਰਿਦੇ ਮੈਂ ਮਿਲੇ ਹੂਏ ਹੈਂ ਮੈਂ ਤਿਨ ਸਤਿਗੁਰਾਂ ਤੇ ਸਦਾ ਵਾਰਨੇ ਜਾਤਾ ਹੂੰ॥੨੦॥ ਅਬ ਮੈਂ ਹਰੀ ਪਾਸ ਐਸੇ ਪ੍ਰਾਰਥਨਾ ਕਰਤਾ ਹੂੰ॥

ਤੂ ਠਾਕੁਰੁ ਤੂ ਸਾਹਿਬੋ ਤੂਹੈ ਮੇਰਾ ਮੀਰਾ ॥

ਤਾਂਤੇ ਹੇ ਵਾਹਿਗੁਰੂ ਤੂੰ ਹੀ ਮੇਰਾ ਠਾਕਰੁ ਪਿਛੇ ਥਾ ਔ ਤੂੰ ਹੀ ਮੇਰਾ ਸਾਹਿਬੁ ਆਗੇ ਹੋਵੇਂਗਾ ਅਬ ਭੀ ਤੂੰ ਹੀ ਮੇਰਾ ਪਾਤਿਸਾਹੁ ਹੈਂ॥

ਤੁਧੁ ਭਾਵੈ ਤੇਰੀ ਬੰਦਗੀ ਤੂ ਗੁਣੀ ਗਹੀਰਾ ॥੨੧॥

ਤੇਰੀ ਬੰਦਗੀ ਹੀ ਤੇਰੇ ਕੋ ਸਦਾ ਭਾਵਤੀ ਹੈ ਔਰ ਤੂੰ ਗੁਣੋਂ ਕਾ (ਗਹੀਰਾ) ਸਮੁੰਦ੍ਰ ਰੂਪ ਹੈਂ॥੨੧॥

ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ ॥

ਹੇ ਭਾਈ ਹਰੀ ਆਪ (ਇਕ ਰੰਗੁ) ਨਿਰਗੁਣ ਸਰੂਪ ਹੈ ਔ ਆਪ ਹੀ (ਬਹੁ ਰੰਗੀ) ਸ੍ਰਗੁਣ ਸਰੂਪ ਹੋ ਕਰ ਬਹੁਤ ਰੰਗੋਂ ਵਾਲਾ ਹੈ॥

ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ ॥੨੨॥੨॥

ਜੋ ਤਿਸ ਹਰੀ ਨੂੰ ਭਾਵੈ ਸ੍ਰੀ ਗੁਰੂ ਜੀ ਕਹਤੇ ਹੈਂ ਸੋਈ ਗਲ ਚੰਗੀ ਹੈ॥੨੨॥੨॥

## ਤਿਲੰਗ ਮਹਲਾ ੯ ਕਾਫੀ

## ੴ ਸਤਿਗੁਰ ਪ੍ਰਸਾਦਿ ॥

ਵੈਰਾਗ ਸੂਚਨ ਕਰਾਵਤੇ ਹੂਏ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸਬਦਿ ਉਚਾਰਨ ਕਰਤੇ ਹੈਂ॥

ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ ॥

ਹੇ ਪ੍ਰਾਨੀ ਵਾਹਿਗੁਰੂ ਕਾ ਸਿਮਰਨ ਕਰਨਾ ਹੈ ਤੌ ਅਬ ਦਿਨ ਰਾਤ ਮੈਂ ਕਰ ਲੈ॥

ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥੧॥ ਰਹਾਉ ॥

ਛਿਨ ਛਿਨ ਕਰ ਆਯੂ ਬੀਤਤੀ ਜਾਤੀ ਹੈ॥ ਕੈਸੇ? ਜਿਸ ਪ੍ਰਕਾਰ ਫੂਟੇ ਹੂਏ ਘੜੇ ਸੇ ਪਾਣੀ ਸ੍ਰਵਤਾ ਹੈ॥

ਹਰਿ ਗੁਨ ਕਾਹਿ ਨ ਗਾਵਹੀ ਮੂਰਖ ਅਗਿਆਨਾ ॥

ਤਾਂਤੇ ਹੇ ਮੂਰਖ ਅਗਜਾਤ ਜੀਵ ਹਰੀ ਕੇ ਗੁਣੋਂ ਕੋ ਕਿਉਂ ਨਹੀਂ ਗਾਵਤਾ ਹੈਂ॥

ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ ॥੧॥

ਇਹ ਜੋ ਝੂਠੇ ਸੰਸਾਰ ਕੇ ਪਦਾਰਥ ਹੈਂ ਤਿਨ ਕੇ ਲਾਲਚ ਮੈਂ ਲਾਗਕੇ ਅਪਨੀ ਮ੍ਰਿਤ ਕੋ ਤੈਂਨੇ ਪਛਾਨਿਆ ਨਹੀਂ॥੧॥ ਜੇਕਰ ਜੀਵ ਕਹੇ ਅਬ ਕੈਸੇ ਕਰੋਂ ਅਬ ਕੋਈ ਉਪਾਵ ਬਤਾਈਏ ਤਿਸ ਪਰ ਕਹਤੇ ਹੈਂ॥

ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ ॥

ਹੇ ਭਾਈ ਅਜੇ ਭੀ ਕਛੂ ਬਿਗਰਯੋ ਨਹੀਂ ਹੈ ਜੇਕਰ ਅਬ ਭੀ ਤਿਸ ਵਾਹਿਗੁਰੂ ਸੁਆਮੀ ਕੇ ਗੁਣਾਂ ਕੋ ਗਾਇਨ ਕਰੇ॥

ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ ॥੨॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਅਬ ਭੀ ਤਿਸ ਸੁਆਮੀ ਕੇ ਭਜਨ ਕਰਨੇ ਸੇ ਨਿਰਭੈ ਪਦ ਕੌ ਪ੍ਰਾਪਤਿ ਹੋ ਜਾਵੇਗਾ॥੨॥੧॥

ਤਿਲੰਗ ਮਹਲਾ ੯ ॥

ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ ॥

ਹੇ ਭਾਈ ਪਜਾਰੇ ਮਨ ਤਨ ਕਰਕੇ ਤਿਸ ਵਾਹਿਗੁਰੂ ਕੇ ਸਿਮਰਨ ਮੈਂ ਜਾਗ ਲੇਹੁ ਤਿਸ ਸੇ ਗਾਫਲ ਹੋ ਕਰ (ਕਹਾ) ਕਿਉਂ ਸੋਇ ਰਹਾ ਹੈਂ॥

ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ ॥੧॥ ਰਹਾਉ ॥

ਜੋ ਸਰੀਰੁ ਹੀ ਨਿਸਚੇ ਕਰ ਸਾਥ ਉਤਪਤਿ ਭਜਾ ਹੈ ਸੋ ਭੀ ਮ੍ਰਿਤੂ ਕਾਲ ਮੈਂ ਕਿਸੀ ਕੇ ਸੰਗ ਨਹੀਂ ਹੂਆ ਹੈ॥੧॥

ਮਾਤ ਪਿਤਾ ਸੁਤ ਬੰਧ ਜਨ ਹਿਤੁ ਜਾ ਸਿਉ ਕੀਨਾ ॥

ਮਾਤਾ ਔ ਪਿਤਾ ਪੁਤ੍ਰ ਭਾਈ ਇਸਤ੍ਰੀ ਆਦਿ ਜਿਨ ਸੰਬੰਧੀਓਂ ਕੇ ਸਾਥ ਪ੍ਰੇਮੁ ਕੀਆ ਹੈ॥

ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ ॥੧॥

ਸੋ ਜਬ ਜੀਵ ਦੇਹ ਸੇ ਛੁਟਾ ਭਾਵ ਜੁਦਾ ਹੂਆ ਤਬ ਤਿਨ ਸਬੰਧੀਓਂ ਨੇ ਸਰੀਰ ਕੋ ਅਗਨਿ ਮੇਂ ਡਾਰ ਦੀਆ ਹੈ॥੧॥

ਪੰਨਾ ੭੨੭

ਜੀਵਤ ਲਉ ਬਿਉਹਾਰੁ ਹੈ ਜਗ ਕਉ ਤੁਮ ਜਾਨਉ ॥

ਤਾਂਤੇ ਜੀਵਤਿਆਂ ਤਕ ਹੀ ਇਸ ਜਗਤ ਕੇ ਸਨਬੰਧੀਓਂ ਕਾ ਬਿਵਹਾਰ ਹੈ ਐਸੇ ਰਿਦੇ ਬੀਚ ਤੁਮ ਜਾਣੋ॥

ਨਾਨਕ ਹਰਿ ਗੁਨ ਗਾਇ ਲੈ ਸਭ ਸੁਫਨ ਸਮਾਨਉ ॥੨॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਰੀ ਕੇ ਗੁਣਾਂ ਕੋ ਗਾਇਨ ਕਰ ਲੇ ਵਾਹਿਗੁਰੂ ਤੇ ਬਿਨਾ ਸੰਪੂਰਨ ਪਦਾਰਥ ਸੁਪਨੇ ਸਮਾਨ ਝੂਠੇ ਹੈਂ॥੨॥੨॥

ਤਿਲੰਗ ਮਹਲਾ ੯ ॥

ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ ॥

ਤਾਂਤੇ ਹੇ ਭਾਈ ਪਜਾਰਿਆ ਹਰੀ ਕੇ ਜਸੁ ਕੋ ਗਾਇਨ ਕਰ ਲੈ ਜੋ ਤੇਰਾ ਸਾਥੀ ਹੈ॥

ਅਉਸਰੁ ਬੀਤਿਓ ਜਾਤੁ ਹੈ ਕਹਿਓ ਮਾਨ ਲੈ ਮੇਰੋ ॥੧॥ ਰਹਾਉ ॥

ਇਹੁ ਮਨੁਖ ਦੇਹ ਕਾ ਸਮਾਂ ਬੀਤਤਾ ਜਾਤਾ ਹੈ ਤਾਂ ਤੇ ਮੇਰਾ ਕਹਣਾ ਮਾਨ ਲੇਹੁ॥੧॥

ਸੰਪਤਿ ਰਥ ਧਨ ਰਾਜ ਸਿਉ ਅਤਿ ਨੇਹੁ ਲਗਾਇਓ ॥

ਇਹ ਜੋ ਸਪਤਾ ਰਥਾਦਿ ਸਵਾਰੀ ਔ ਧਨ ਰਾਜਾਦੀ ਹੁਕਮ ਕਰਨਾ ਇਨ ਪਦਾਰਥੋਂ ਸਾਥ ਤੈਨੇ ਅਤਿ ਪ੍ਰੇਮ ਲਗਾਇਆ ਹੈ॥

ਕਾਲ ਫਾਸ ਜਬ ਗਲਿ ਪਰੀ ਸਭ ਭਇਓ ਪਰਾਇਓ ॥੧॥

ਸੋ ਜਿਸ ਸਮੇਂ ਕਾਲ ਕੀ ਫਾਸੀ ਤੇਰੇ ਗਲ ਮੈਂ ਆਨ ਪੜੀ ਤਬ ਇਹ ਧਨ ਸੰਪਤਾ ਕਾ ਸਮੂਹ ਪਰਾਯਾ ਹੋ ਜਾਵੇਗਾ ਭਾਵ ਯੇਹ ਮ੍ਰਿਤੂ ਕੇ ਸਮੇਂ ਕੋਈ ਤੇਰਾ ਸਾਥੀ ਨ ਹੋਇਗਾ ਇਨ ਪਦਾਰਥੋਂ ਕੇ ਮਾਲਕ ਔਰ ਬਨ ਜਾਏਂਗੇ॥

ਜਾਨਿ ਬੂਝ ਕੈ ਬਾਵਰੇ ਤੈ ਕਾਜੁ ਬਿਗਾਰਿਓ ॥

ਤਾਂਤੇ ਹੇ ਬਾਵਰੇ ਜੀਵ ਤੈਨੇ ਜਾਣ ਬੂਝਿ ਕਰਕੇ ਆਪਣਾ ਕਲਜਾਨ ਰੂਪ ਕਾਰਜ ਬਿਗਾੜ ਲੀਆ ਹੈ॥

ਪਾਪ ਕਰਤ ਸੁਕਚਿਓ ਨਹੀ ਨਹ ਗਰਬੁ ਨਿਵਾਰਿਓ ॥੨॥

ਪਾਪਾਂ ਕੇ ਕਰਤਿਆਂ ਹੋਇਆਂ ਤੈਂਨੇ ਕੁਛ ਸੰਕੋਚ ਨਹੀਂ ਕੀਆ ਅਰੁ ਹੰਕਾਰ ਭੀ ਚਿਤ ਸੇ ਨਹੀਂ ਨਿਵਰਤ ਕੀਆ॥੨॥

ਜਿਹ ਬਿਧਿ ਗੁਰ ਉਪਦੇਸਿਆ ਸੋ ਸੁਨੁ ਰੇ ਭਾਈ ॥

ਹੇ ਭਾਈ ਤਾਂ ਤੇ ਜਿਸ ਪ੍ਰਕਾਰ ਗੁਰੋਂ ਨੇ ਉਪਦੇਸਿਆ ਹੈ ਤਿਸ ਕੋ ਸ੍ਰਵਨ ਕਰੁ॥

ਨਾਨਕ ਕਹਤ ਪੁਕਾਰਿ ਕੈ ਗਹੁ ਪ੍ਰਭ ਸਰਨਾਈ ॥੩॥੩॥

ਸ੍ਰੀ ਗੁਰੂ ਜੀ ਪੁਕਾਰ ਕਰਕੇ ਤੈਨੂੰ ਕਹਤੇ ਹੈਂ ਤੂੰ ਪ੍ਰਭੂ ਸਰਨ ਕੌ ਗ੍ਰਹਣ ਕਰੁ॥੩॥੩॥

## ਤਿਲੰਗ ਬਾਣੀ ਭਗਤਾ ਕੀ ਕਬੀਰ ਜੀ

## ੧ੴ ਸਤਿਗੁਰ ਪ੍ਰਸਾਦਿ ॥

ਏਕ ਸਮੇਂ ਸ੍ਰੀ ਕਬੀਰ ਜੀ ਕੇ ਪਾਸ ਏਕ ਕਾਜੀ ਔ ਪੰਡਤ ਦੋਨੋਂ ਮਿਲ ਕਰ ਆਏ ਤਬ ਕਬੀਰ ਜੀ ਤਿਨਕੋਂ ਅਭੇਦ ਦ੍ਰਿਸਟੀ ਦਿਖਲਾਵਤੇ ਹੁਏ ਉਪਦੇਸੁ ਕਰਤੇ ਹੈਂ॥

**ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥**

ਹੇ ਭਾਈ ਬੇਦ ਔ ਕਤੇਬੋਂ ਕੇ (ਇਫਤਰਾ) ਖੋਲਨੇ ਅਰਥਾਤ ਪੜਨੇ ਤੇ ਬਿਨਾ ਧਾਰਨ ਸੇ ਰਿਦੇ ਕਾ (ਫਿਕਰੁ) ਸੰਸਾ ਨਹੀਂ ਜਾਤਾ।

**ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ ॥੧॥**

ਜੇਕਰ (ਟੁਕੁ) ਥੋੜਾ ਦਮੁ ਸ੍ਵਾਸ ਮਾਤ੍ਰ ਭੀ (ਕਰਾਰੀ) ਨਿਸਚਾ ਬੇਦ ਕਤੇਬ ਔਰ ਗੁਰਾਂ ਕੇ ਬਚਨੋਂ ਪਰ ਕਰੋ ਤਬ (ਖੁਦਾਇ) ਵਾਹਿਗੁਰੂ ਹਾਜਰਾ ਹਜੂਰ ਹੀ ਪ੍ਰਾਪਤਿ ਹੋ ਜਾਵੇਗਾ॥੧॥

**ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ॥**

**ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ ॥੧॥ ਰਹਾਉ ॥**

(ਬੰਦੇ) ਹੇ ਪੁਰਸ (ਹਰ ਰੋਜ) ਸਰਬ ਦਿਨੋਂ ਮੈਂ ਅਪਨੇ ਚਿਤ ਮੈ ਤਿਸ ਵਾਹਿਗੁਰੂ ਕੋ (ਖੋਜ) ਢੂੰਢੋ ਕਜਾ ਬਿਚਾਰੋ ਜਿਸਕੇ ਪ੍ਰਾਪਤਿ ਹੋਨੇ ਸੇ ਫੇਰ (ਪਰੇਸਾਨੀ) ਸਰਮਿੰਦਗੀ ਬੀਚ ਨਹੀਂ ਪੜੇਗਾ ਇਹੁ ਜੋ ਦੁਨੀਆਂ ਕਾ ਮਿਲਾਪੁ ਹੈ ਸੋ (ਸਿਹਰੁ) ਜਾਦੂ ਵਤ ਝੂਠਾ ਹੈ ਜੈਸੇ ਜਾਦੂ ਕਰ ਅਨਹੰਤੀ ਵਸਤੂ ਦ੍ਰਿਸਟ ਆ ਜਾਤੀ ਹੈ ਪਰੰਤੂ ਵਹੁ ਸਤਜ ਨਹੀਂ ਹੋਤੀ ਤੈਸੇ ਏਹ ਜਗਤ ਕੇ ਸਨਬੰਧੀਓਂ ਕਾ ਮਿਲਾਪ ਭੀ ਅਸਤਜ ਹੈ ਅਨਹੋਤਾ ਦ੍ਰਿਸਟ ਆਇ ਰਹਾ ਹੈ॥ ਤਾਂ ਤੇ ਇਨਮੇਂ ਸੇ ਅੰਤ ਸਮੈਂ ਮੇਂ (ਦਸਤਗੀਰੀ) ਹਥ ਕੇ ਪਕੜਨੇ ਵਾਲਾ ਕੋਈ ਨਹੀਂ ਹੈ॥੧॥

**ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ ॥**

ਤਿਨ ਬਚਨੋਂ ਕੇ ਨਿਸਚੇ ਔ ਪ੍ਰੇਮੁ ਤੇ ਬਿਨਾ ਜੋ (ਦਰੋਗੁ) ਝੂਠੇ ਪੁਰਸ ਪੜ ਪੜਕੇ ਹੰਕਾਰ ਕਰਕੇ ਖੁਸੀ ਹੋਤੇ ਹੈਂ ਸੋ ਪੁਰਸ ਤਿਸ ਵਾਹਿਗੁਰੂ ਕੀ ਸਮਝਤੇ ਬਿਨਾ ਵਿਅਰਥ ਹੀ ਬਕਤੇ ਰਹਿਤੇ ਹੈਂ॥

**ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ ॥੨॥**

ਤਾਂਤੇ ਓਹੁ ਕੈਸਾ ਵਾਹਿਗੁਰੂ ਹੈ (ਹਕੁ) ਸਚ ਸਰੂਪ (ਖਾਲਕੁ) ਸ੍ਰਿਸ਼ਟੀ ਵਾਲਾ ਪ੍ਰਮੇਸਰ (ਸਚੁ) ਨਿਸਚੇ ਕਰਕੇ (ਖਲਕ) ਸ੍ਰਿਸਟੀ ਕੇ (ਮਿਆਨੇ) ਬੀਚ ਹੀ ਵਿਆਪਕ ਹੈ (ਸਿਆਮ ਮੂਰਤਿ ਨਾਹਿ) ਸ਼ਾਮ ਸਰੂਪਾਦੀ ਰੂਪ ਨਹੀਂ॥੨॥

**ਅਸਮਾਨ ਮ੍ਹਿਾਨੇ ਲਹੰਗ ਦਰੀਆ ਗੁਸਲ ਕਰਦਨ ਬੂਦ ॥**

ਰਿਦੇ ਰੂਪੀ ਅਕਾਸ਼ ਮੈਂ (ਦਰੀਆ) ਦਰੀਆਇ ਰੂਪ ਵਾਹਿਗੁਰੂ ਕੋ (ਲਹੰਗ) ਲਖ ਕਰ ਤਿਸ ਮੈਂ (ਗੁਸਲ) ਇਸਨਾਨ (ਕਰਦ) ਕਰਨਾ ਥਾ (ਨਬੂਦ) ਨਹੀਂ ਕੀਆ ਭਾਵ ਯਿਹ ਤਿਸ ਮੈਂ ਅਭੇਦ ਨਹੀਂ ਹੂਆ॥ ਤਾਂ ਤੇ ਪੜਨਾ ਭੀ ਤਿਨਕਾ ਵਿਅਰਥ ਭਜਾ॥ ਤਬ ਕਾਜੀ ਔ ਪੰਡਤੋਂ ਨੇ ਪੂਛਾ ਤਿਸ ਕੇ ਮਿਲਨੇ ਕਾ ਸਾਧਨ ਕਹੀਏ ਤਿਸ ਪਰ ਕਹੇ ਹੈਂ॥

**ਕਰਿ ਫਕਰੁ ਦਾਇਮ ਲਾਇ ਚਸਮੇ ਜਹ ਤਹਾ ਮਉਜੂਦੁ ॥੩॥**

ਦੋ ਪਾਠ ਹੈਂ ੧ ਬੀੜਦਾ (ਫਕਰੁ) ਵੈਰਾਗ ੨ ਬੀੜਦਾ (ਫਿਕਰ) ਯਾਦਗੀਰੀ ਤਾਂ ਤੇ ਵੈਰਾਗ ਔ ਵਿਚਾਰ ਰੂਪ ਨੇਤ੍ਰੋਂ ਕਾ ਲਗਾਵਣਾ ਕਰਕੇ (ਦਾਇਮ) ਹਮੇਸ਼ਾਂ (ਜਹ ਤਹਾ) ਜਹਾਂ ਕਹਾਂ ਤਿਸ ਵਾਹਿਗੁਰੂ ਕੋ (ਮਉਜੂਦੁ) ਇਸਥਿਤ ਰੂਪ ਦੇਖ॥

**ਅਲਾਹ ਪਾਕੰ ਪਾਕ ਹੈ ਸਕ ਕਰਉ ਜੇ ਦੂਸਰ ਹੋਇ ॥**

ਸੋ ਐਸਾ ਅਕਾਲ ਪੁਰਖ ਪਵਿਤ੍ਰ ਤੇ ਪਵਿਤ੍ਰ ਹੈ ਤਿਸ ਮੈਂ ਸੰਸਾ ਤਉ ਕਰੀਏ ਜੇ ਕੋਈ ਦੂਸਰਾ ਹੋਵੇ॥

ਕਬੀਰ ਕਰਮੁ ਕਰੀਮ ਕਾ ਉਹੁ ਕਰੈ ਜਾਨੈ ਸੋਇ ॥੪॥੧॥

ਸ੍ਰੀ ਕਬੀਰ ਜੀ ਕਹਤੇ ਹੈਂ ਤਾਂ ਤੇ ਹੇ ਭਾਈ ਇਹ ਜੋ ਪ੍ਰਪੰਚ ਹੈ ਸੋ ਤਿਸੀ (ਕਰੀਮ) ਕ੍ਰਿਪਾਲੂ ਕਾ (ਕਰਮੁ) ਕਰਤਬ ਹੈ ਓਹ ਆਪ ਹੀ ਸਭ ਕੁਛ ਕਰਤਾ ਹੈ ਔ ਆਪ ਸੋਈ ਸਭ ਕੁਛ ਜਾਨਤਾ ਹੈ ਵਾ ਜਿਨੋਂ ਪੁਰਸ਼ੋਂ ਪਰ ਤਿਸ ਕ੍ਰਿਪਾਲੂ ਕੀ ਕ੍ਰਿਪਾ ਭਈ ਹੈ ਓਹੁ ਉਨ ਵੈਰਾਗ ਵਿਚਾਰ ਰੂਪੀ ਨੇਤ੍ਰੋਂ ਕੋ ਲਗਾਵਨ ਕਰਕੇ ਸੋ ਤਿਸ ਕੋ ਜਾਨ ਲੇਤੇ ਹੈਂ ਭਾਵ ਯਿਹ ਅਭੇਦ ਅਰੂਪ ਹੋਇ ਜਾਤੇ ਹੈਂ॥੪॥੧॥

ਸ੍ਰੀ ਅਕਾਲ ਪੁਰਖ ਜੀ ਆਗੇ ਭਗਤ ਨਾਮਦੇਵ ਜੀ ਬੇਨਤੀ ਕਰਤੇ ਹੈਂ॥

ਨਾਮਦੇਵ ਜੀ ॥

ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥

(ਖੁੰਦਕਾਰਾ) ਹੇ ਸਤਾਂ ਵਿਲਾਯਤੋਂ ਵਾ ਦੀਪੋਂ ਕੇ ਪਾਤਿਸ਼ਾਹ ਭਾਵ ਸੁਤੰਤ੍ਰ ਵ (ਖੁੰਦਕਾਰਾ) ਛੀਪੇ ਕੇ ਪਟੜੇਦੇ ਕਿਲੇ ਵਤ ਆਸਰਾ ਰੂਪ ਮੈਂ ਅੰਧੁਲੇ ਕੋ ਤੇਰਾ ਨਾਮ ਹੀ ਟੇਕ ਹੈ॥

ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥੧॥ ਰਹਾਉ ॥

ਮੈਂ ਗਰੀਬ ਤੇ ਗਰੀਬ ਕੋ ਮਨ ਤਨ ਕਰ ਤੇਰਾ ਨਾਮੁ ਹੀ ਆਸਰਾ ਹੈ॥੧॥

ਕਰੀਮਾਂ ਰਹੀਮਾਂ ਅਲਾਹ ਤੂ ਗਨੀ ॥

ਸੋ ਤੂੰ ਕੈਸਾ ਵਾਹਿਗੁਰੂ ਹੈਂ ਹੇ (ਕਰੀਮਾਂ) ਬਖਸ਼ੀਸ਼ ਕੇ ਕਰਨੇ ਵਾਲੇ (ਰਹੀਮਾਂ) ਰਹਿਮ ਕੇ ਕਰਨੇ ਵਾਲੇ (ਅਲਾਹ) ਅਲੱਖ ਰੂਪੁ ਤੂੰ ਹੀ ਮੇਰਾ (ਗਨੀ) ਧਨੀ ਹੈ ਵਾ ਕ੍ਰਿਪਾਲ ਦਜਾਲ ਗੁਣ ਤੇਰੇ ਮੈਂ ਹੀ ਗਿਣੀਤੇ ਹੈਂ॥

ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ ॥੧॥

(ਮਨੀ) ਮੇਰੇ (ਦਰਿ) ਅੰਦਰ ਪੁਨਾ (ਪੇਸਿ) ਅਗੇ ਭੀ ਤੂੰ ਹੀ ਹਾਜਰਾ ਹਜੂਰ ਹੈਂ॥੧॥

ਦਰੀਆਉ ਤੂ ਦਿਹੰਦ ਤੂ ਬਿਸੀਆਰ ਤੂ ਧਨੀ ॥

(ਦਰੀਆਉ) ਸੰਸਾਰ ਰੂਪੀ ਭੀ ਤੂਹੀਂ ਹੈ (ਬਿਸੀਆਰ) ਬਡਾ ਧਨਾਢ ਭੀ ਤੂੰ ਹੀਂ ਹੈ। ਅਰ (ਦਿਹੰਦ) ਦੇਣੇ ਵਾਲਾ ਭੀ ਤੂੰ ਹੀ ਹੈਂ॥

ਦੇਹਿ ਲੇਹਿ ਏਕੁ ਤੂੰ ਦਿਗਰ ਕੋ ਨਹੀ ॥੨॥

ਦੇਤਾ ਲੇਤਾ ਏਕ ਤੂੰ ਹੀ ਹੈਂ ਤੇਰੇ ਬਿਨਾ ਔਰ ਕੋਈ (ਦਿਗਰ) ਦੂਸਰਾ ਨਹੀਂ ਹੈਂ॥੨॥

ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ ॥

ਤੂੰ ਹਮਾਰੇ ਮਨ ਕੇ ਸੰਕਲਪੋਂ ਕੋ (ਦਾਨਾ) ਜਾਨਤਾ ਹੈਂ ਔ ਅਸਮਦਾਦਿਕੋਂ ਕੇ ਕਰਮਾਂ ਕੋ (ਬੀਨਾ) ਦੇਖਤਾ ਹੈਂ ਤਾਂ ਤੇ ਮੈਂ ਤੇਰੇ ਗੁਣੋਂ ਕਾ ਵੀਚਾਰ ਕਿਆ ਕਰ ਸਕਤਾ ਹੂੰ ਭਾਵ ਇਹ ਤੂੰ ਬਿਅੰਤ ਹੈਂ॥

ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ ॥੩॥੧॥੨॥

ਭਗਤਿ ਨਾਮਦੇਵ ਜੀ ਕਹਤੇ ਹੈਂ ਹੇ ਹਰੀ ਮੁਝ ਦਾਸ ਕੇ ਸੁਆਮੀ ਤੂੰ ਬਖਸਿੰਦ ਹੈਂ॥੩॥੧॥੨॥

ਏਕ ਸਮੇਂ ਨਾਮ ਦੇਵ ਜੀ ਦੁਆਰਕਾ ਕੇ ਨਿਕਟ ਜਾਤੇ ਹੁਏ ਮਾਰਗ ਮੈਂ ਥਕਤ ਹੋ ਕਰ ਮਨ ਮੈਂ ਸੰਕਲਪ ਕੀਆ ਅਬ ਅਸਵਾਰੀ ਵਾਸਤੇ ਏਕ ਘੋੜੀ ਮਿਲਣੀ ਚਾਹੀਤੀ ਹੈ ਤਬ ਅੰਤਰਯਾਮੀ ਪਰਮਾਤਮਾ ਮੁਗਲ ਸਰੂਪ ਧਾਰ ਕਰ ਏਕ ਘੋੜੀ ਪਰ ਸਵਾਰ ਹੁਏ ਸਾਥ ਮਿਲੇ ਤਬ ਘੋੜੀ ਸੂ ਪਈ ਵਛੇਰੀ ਚੁਕਾਵਨੇ ਕੇ ਲੀਏ ਨਾਮ ਦੇਵ ਜੀ ਕੋ ਕਹਾ ਇਸ ਵਛੇਰੀ ਕੋ ਉਠਾ ਲਵੋ ਤੌ ਵਛੇਰੀ ਕੋ ਉਠਾ ਕਰ ਇਸ ਸ਼ਬਦ ਕੋ ਉਚਾਰਣ ਕੀਆ॥

ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ ॥

ਮੁਗਲ ਸਰੂਪ ਹਰੀ ਕਹੇ ਤੁਰ ਯਾਰ ਤੁਰ ਯਾਰ ਛੇਤੀ ਵਾ ਨਾਮ ਦੇਵ ਜੀ ਕਹੇ ਅਰੇ ਮੇਰੇ ਮਨ ਤਨ ਸੇ ਯਾਰਾ ਖੁਸ਼ੀ ਕੀ (ਖਬਰੀ) ਖਬਰ ਦੇਹੁ ਰਾਜੀ ਹੈਂ ਤੌ ਹਰੀ ਕਹੇ ਮੈਂ ਤੈਨੂੰ ਵਗਾਰੀ ਫੜਿਆ ਹੈ ਅਰ ਤੂੰ ਖੁਸ਼ਖਬਰੀ ਪੂਛਤਾ ਹੈਂ॥ ਤਿਸ ਪਰ ਕਹਤੇ ਹੈਂ॥

ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ ॥

ਮਨ ਬਚ ਕਰਮ ਕਰਕੇ ਮੈਂ ਤੇਰੇ ਗੁਣੋਂ ਔ ਸਰੂਪ ਔ ਬਚਨੋਂ ਪਰ ਸਦਾ ਬਲਿਹਾਰ ਜਾਤਾ ਹੂੰ॥

ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥੧॥ ਰਹਾਉ ॥

ਤਾਂਤੇ ਇਹ ਤੇਰੀ ਬਿਗਾਰ ਭੀ ਮੈਨੂੰ ਚੰਗੀ ਹੈ ਤੌ ਹਰੀ ਕਹੇ ਤੂੰ ਮੇਰਾ ਨਾਮ ਜਾਨਤਾ ਹੈਂ ਤੌ ਨਾਮ ਦੇਵ ਜੀ ਕਹੈ ਜਾਨਤਾ ਹੂੰ ਕਿ ਆਲੇ ਬੇਗ ਤੇਰਾ ਨਾਮ ਹੈ ਭਾਵ ਇਹ ਸੰਸਾਰ ਰੂਪੀ ਘਰ ਕੇ ਪ੍ਰੇਰਨੇ ਵਾਲਾ ਹੈਂ ਪਰੰਤੂ ਹੇ ਮੇਰੇ ਯਾਰ ਇਹ ਬਤਾਵੋ॥

ਕੁਜਾ ਆਮਦ ਕੁਜਾ ਰਫਤੀ ਕੁਜਾ ਮੇ ਰਵੀ ॥

(ਕੁਜਾ ਆਮਦ) ਕਹਾਂ ਸੇ ਆਇਆ ਹੈਂ (ਕੁਜਾ ਰਫਤੀ) ਕਹਾਂ ਗਿਆ ਥਾ (ਕੁਜਾ ਮੇਰਵੀ) ਕਹਾਂ ਕੋ ਜਾਵੇਂਗਾ॥

ਦ੍ਵਾਰਿਕਾ ਨਗਰੀ ਰਾਸਿ ਬੁਗੋਈ ॥੧॥

ਦ੍ਵਾਰਕਾ ਨਗਰੀ ਮੈਂ (ਰਾਸਿ) ਸਚ (ਬੁਗੋਈ) ਕਹੀਂ ॥੧॥

ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥

(ਖੂਬ) ਸੁੰਦਰ ਤੇਰੀ ਪਗ ਹੈ ਔਰ ਪਰਮ ਮੀਠੇ ਤੇਰੇ ਬਚਨ ਹੈਂ॥

ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥੨॥

ਇਸ ਦ੍ਵਾਰਿਕਾ ਨਗਰੀ ਮੈਂ ਮੁਗਲ ਕਹਾਂ ਸੇ ਆਏ ਤੋ ਹਰੀ ਕਹੇ ਤੂੰ ਮੇਰੇ ਕੋ ਕਿਆ ਜਾਨਤਾ ਹੈਂ ਤਿਸ ਪਰ ਕਹਤੇ ਹੈਂ॥੨॥

ਚੰਦੀਂ ਹਜਾਰ ਆਲਮ ਏਕਲ ਖਾਨਾਂ ॥

(ਚੰਦੀਂ) ਕਈ ਹਜਾਰ (ਆਲਮ) ਸ੍ਰਿਸ਼ਟੀ ਵਿਚ ਏਕ ਤੈਨੂੰ ਹੀ ਸਰਬ ਕਾ ਅਧਾਰ ਲਖਿਆ ਕਿਆ ਜਾਣਿਆ ਹੈ ਵਾ (ਏਕਲ) ਏਕ ਤੇਰਾ ਹੀ (ਖਾਨਾਂ) ਘਟ ਹੈ ਸਾਰੀ ਸ੍ਰਿਸ਼ਟੀ ਮੈਂ ਬਿਆਪਕ ਹੋਕਰੁ ਤੂੰ ਭਾਵ ਬਸ ਰਹਾ ਹੈਂ॥

ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥੩॥

(ਹਮ ਚਿਨੀ) ਭੀ ਐਸੇ ਪਾਤਿਸਾਹਿ ਸਾਮ ਸਰੂਪ ਕੇ ਧਾਰਨੇ ਵਾਲੇ ਭਾਵ ਰਾਮ ਕ੍ਰਿਸਨ ਆਦੀ ਅਵਤਾਰ ਧਾਰਨੇ ਵਾਲੇ ਮੇਰੇ ਸੁਆਮੀ ਆਪ ਹੈਂ॥੩॥

ਅਸਪਤਿ ਗਜਪਤਿ ਨਰਹ ਨਰਿੰਦ ॥

(ਅਸਪਤਿ) ਸਪਤਿ ਸੁਖੀ ਘੋੜੇ ਕਾ ਪਤੀ ਸੂਰਜ ਔ (ਗਜਪਤਿ) ਐਰਾਵਤ ਹਸਤੀ ਕਾ ਸੁਆਮੀ ਇੰਦ੍ਰ ਔ (ਨਰਹ ਨਰਿੰਦ) ਨਰੋਂ ਕਾ ਰਾਜਾ ਸ੍ਵੰਭੂ ਮੁਨਿ ਵਾ ਬ੍ਰਹਮਾ ਦੀ ਜੋ ਸਰਬ ਈਸਰ ਹੈਂ ਤਿਨਕਾ ਸਿਰੋਮਣੀ॥

ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥੪॥੨॥੩॥

ਸ੍ਰੀ ਨਾਮ ਦੇਵ ਜੀ ਕਹਤੇ ਹੈਂ ਹੇ ਮੇਰੇ ਸੁਆਮੀ (ਮੁਕੰਦ) ਮੁਕਤ ਦੇਨੇ ਵਾਲਾ ਤੂੰ ਸਰਬ ਕਾ (ਮੀਰ) ਪਾਤਿਸਾਹੁ ਹੈਂ ਜਬ ਐਸੇ ਨਾਮ ਦੇਵ ਜੀ ਨੇ ਉਸਤਤੀ ਰੂਪ ਸਬਦ ਉਚਾਰਨ ਕੀਆ ਤਬ ਮਹਾਰਾਜ ਨੇ ਊਹਾਂ ਪ੍ਰਤਖਜ ਚਤਰੁ ਭੁਜ ਸਰੂਪ ਹੋ ਕਰ ਦਰਸਨ ਦੀਆ॥੪॥੨॥੩॥

ਪੰਨਾ ੭੨੮

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਗੁ ਸੂਹੀ ਮਹਲਾ ੧ ਚਉਪਦੇ ਘਰੁ ੧

ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥

ਨਿਸਕਾਮ ਕਰਮੋਂ ਕਰਕੇ ਅੰਤਸਕਰਣ ਕੋ ਸੁਧ ਕਰੋ ਏਹੀ ਭਾਂਡਾ (ਧੋਇ) ਧੋਣਾਂ ਹੈ ਔ ਸੁਭ (ਬੈਸ) ਵਾਸਨਾ ਜੋ ਧਾਰਨੀਆਂ ਹੈਂ ਏਹੀ ਉਸ ਭਾਂਡੇ ਕੋ ਧੂਪ ਦੇਹੋ ਜਬ ਪਹਲੇ ਇਸ ਪ੍ਰਕਾਰ ਕਰੋ (ਤਉ) ਤਬ ਤੁਮ ਦੂਧ ਕੋ ਜਾਵੋ ਸੋ ਦੂਧ ਆਗੇ ਕਹੇ ਹੈਂ॥

ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ ॥੧॥

ਗੁਰਉਪਦੇਸੁ ਸ੍ਰਵਣ ਰੂਪ ਜੋ ਕਰਮੁ ਹੈ ਏਹੀ ਦੂਧ ਹੈ ਪੁਨਾ ਉਤਮ ਪ੍ਰੀਤੀ (ਸਮਾਇਣ) ਜਾਗ ਹੈ ਜੋ ਸਰਬ ਸੇ ਨਿਰਾਸ ਹੋਣਾ ਹੈ ਇਹੀ ਦਹੀ ਜਮਾਵਣਾ॥੧॥

ਜਪਹੁ ਤ ਏਕੋ ਨਾਮਾ ॥

ਅਵਰਿ ਨਿਰਾਫਲ ਕਾਮਾ ॥੧॥ ਰਹਾਉ ॥

ਹੇ ਭਾਈ ਮਾਨੁਖੁ ਜਨਮ ਕੀ ਜੇ ਸਫਲਤਾ ਚਾਹੋ ਤੋ ਭੇਖਾਂ ਕਾ ਅਭਿਮਾਨ ਤਯਾਗ ਕੇ ਜਪਣਾ ਹੈ (ਤ) ਏਕ ਨਾਮ ਕੋ ਹੀ ਜਪਹੁ ਨਾਮ ਬਿਨਾ ਔਰ ਸਭ ਕਾਮ ਨਿਸਫਲ ਜਾਨੋਂ॥੧॥

ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ ॥

ਇਸ ਮਨ ਔ ਚਿਤ ਕੋ ਜੋ ਵਸ ਕਰਣਾ ਹੈ ਇਹੀ (ਈਟੀ) ਗੁਲੀਆ ਹਾਥ ਮੈਂ ਪਕੜਨਾ ਕਰੋ ਔ ਵੈਰਾਗ ਕਰ ਜੋ ਨੀਂਦ ਨਹੀਂ ਆਵੈ ਏਹੀ ਨੇਤਾ ਕਰੋ ਭਾਵ ਨਿੰਦ੍ਰਾ ਆਲਸ ਕਾ ਤਿਆਗ ਕਰੋ॥

ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ ॥੨॥

ਜਿਹਬਾ ਦ੍ਵਾਰਾ ਜੋ ਨਾਮ ਕਾ ਜਾਪ ਕਰਨਾ ਹੈ ਏਹੀ ਰਿੜਕਨਾ ਕਰੋ ਇਸ ਪ੍ਰਕਾਰ ਆਤਮਾਨੰਦ ਰੂਪੀ (ਅੰਮ੍ਰਿਤੁ) ਘ੍ਰਿਤ ਕੋ ਪਾਵਹੁ॥॥੨॥

ਮਨੁ ਸੰਪਟੁ ਜਿਤੁ ਸਤ ਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ ॥

ਜੋ ਮਨ ਕਾ ਜੀਤਣਾ ਰੂਪੁ (ਸੰਪਟੁ) ਡਬਾ ਕਰੋ ਔਰੁ ਸਤਸੰਗ ਸਰ ਮੈ ਸਨਾਨ (ਭਾਵਨ) ਸ੍ਰਧਾ ਆਦ ਪਤ੍ਰ ਫੂਲ ਆਦਿ ਸੇ ਭਗਵੰਤ ਕੋ (ਤ੍ਰਿਪਤਿ) ਪ੍ਰਸੰਨ ਕਰੈ ਸੋ ਸੇਹੁ ਸਮ੍ਰਗੀ ਸੇ ਪੂਜਨ ਕਹਾ॥

ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ਹ ਬਿਧਿ ਸਾਹਿਬੁ ਰਵਤੁ ਰਹੈ ॥੩॥

ਇਸੀ ਪ੍ਰਕਾਰ ਸੇਵਕ (ਪ੍ਰਾਣ) ਪ੍ਰਯੰਤ ਅਰਪਣ ਕਰਕੇ ਪੂਜਾ ਸੇਵਨ ਕਰੇ ਤੋ ਮਾਲਕ ਹਰੀ ਮੈਂ (ਰਮਤ) ਅਭੇਦ ਹੋ ਰਹੇ॥੩॥

ਕਹਦੇ ਕਹਹਿ ਕਹੇ ਕਹਿ ਜਾਵਹਿ ਤੁਮ ਸਰਿ ਅਵਰੁ ਨ ਕੋਈ ॥

ਭਗਤਿ ਹੀਣੁ ਨਾਨਕੁ ਜਨੁ ਜੰਪੈ ਹਉ ਸਾਲਾਹੀ ਸਚਾ ਸੋਈ ॥੪॥੧॥

ਜੋ ਧਾਰਨਾ ਤੇ ਬਿਨਾ ਬੇਦ ਸਾਸਤ੍ਰਾਂ ਕੋ ਕਥਨੁ ਕਰਤੇ ਹੈਂ ਸੋ ਕਹ ਕਹ ਕਰ ਚਲੇ ਜਾਤੇ ਹੈਂ ਤੇਰੇ (ਸਰਿ) ਬਰਾਬਰ ਕੋਈ ਨਹੀਂ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸੁ ਭਗਤੀ ਤੇ (ਹੀਣੁ) ਰਹਤ ਹੁਆ ਹੁਆ (ਜੰਪੈ) ਕਹਤਾ ਹਾਂ ਹੇ ਹਰੀ ਜੋ ਤੇਰਾ ਸਚਾ ਨਾਮ ਹੈ ਮੈਂ ਸੋਈ ਸਲਾਹਣਾ ਕਰਾਂ॥੪॥੧॥

ਸੂਹੀ ਮਹਲਾ ੧ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਏਕ ਸਮੇਂ ਸ੍ਰੀ ਗੁਰੂ ਜੀ ਕੇ ਦਰਸਨ ਕੋ ਸੰਗਤ ਕਰਤਾਰ ਪੁਰ ਮੇਂ ਆਈ ਦਰਸਨ ਪਾਇ ਬਹੁਤ ਪ੍ਰਸੰਨ ਹੋਈ ਤਿਨੋਂ ਮੇਂ ਏਕ ਗੋਬਿੰਦ ਲੋਕ ਸਭ ਸੰਗਤ ਕੇ ਅਨੁਸਾਰ ਪ੍ਰਸ੍ਨ ਕਰਤਾ ਭਇਆ ਕਿ ਬਹੁਤ ਲੋਕ ਬਹੁਤ ਤਰਾਂ ਗਜਾਨ ਧਜਾਨ ਕਹਤੇ ਹੈਂ ਆਪ ਕ੍ਰਿਪਾ ਕਰ ਕਹੋ ਜਿਸਮੇਂ ਹਮਾਰਾ ਨਿਸਚਾ ਹੋ ਯਾਂ ਤੇ ਜੀਵ ਮਨ ਕੇ ਪ੍ਰਥਾਇ ਕਰ ਗੁਰੂ ਜੀ ਸਭ ਕੋ ਸਾਂਝਾ ਉਪਦੇਸ਼ ਕਰਤੇ ਹੈਂ॥

ਅੰਤਰਿ ਵਸੈ ਨ ਬਾਹਰਿ ਜਾਇ ॥

ਅੰਮ੍ਰਿਤੁ ਛੋਡਿ ਕਾਹੇ ਬਿਖੁ ਖਾਇ ॥੧॥

ਹੇ ਮਨ ਪਰਮੇਸਰ ਅੰਦਰ ਹੀ ਵਸਤਾ ਹੈ ਬਾਹਰ ਤਿਸ ਕੋ ਢੂੰਢਣੇ ਵਾਸਤੇ ਨ (ਜਾਇ) ਅੰਮ੍ਰਿਤ ਕੋ ਛੋਡ ਕਰਕੇ ਵਿਖੇ ਰੂਪ ਜਹਿਰ ਕਿਉਂ ਖਾਤਾ ਹੈਂ॥੧॥

ਐਸਾ ਗਿਆਨੁ ਜਪਹੁ ਮਨ ਮੇਰੇ ॥

ਹੋਵਹੁ ਚਾਕਰ ਸਾਚੇ ਕੇਰੇ ॥੧॥ ਰਹਾਉ ॥

ਹੇ ਮੇਰੇ ਪਿਆਰੇ ਐਸਾ (ਗਿਆਨੁ) ਜਾਨ ਕਰ ਤੁਮ ਹਰੀ ਕੋ ਜਪਹੁ ਪੁਨਾ ਸਚੇ ਪਰਮੇਸਰ ਕੇ ਹੀ ਚਾਕਰ ਹੋਵੋ॥

ਗਿਆਨੁ ਧਿਆਨੁ ਸਭੁ ਕੋਈ ਰਵੈ ॥

ਬਾਂਧਨਿ ਬਾਂਧਿਆ ਸਭੁ ਜਗੁ ਭਵੈ ॥੨॥

ਗਿਆਨ ਔ ਧਿਆਨ ਕੀਆਂ ਬਾਤਾਂ ਤੋ ਸਭ ਕੋਈ (ਰਵੈ) ਉਚਾਰਤਾ ਹੈ ਬਿਨਾਂ ਧਾਰਨਾ ਤੇ ਵਾਸ਼ਨਾ ਰੂਪ ਰੱਸੀ ਕਰਕੇ ਬੱਧਾ ਹੋਇਆ ਸਾਰਾ (ਜਗੁ) ਫਿਰਤਾ ਹੈ ਭਾਵ ਜੋ ਸੁਭ ਵਾਸ਼ਨਾ ਹੂਈ ਤੌ ਸ੍ਵਰਗਾਦਿਕੋਂ ਮੈਂ ਜੌ ਅਸੁਭ ਹੂਈ ਤੌ ਅਧੋਗਤੀ ਕੋ ਪ੍ਰਾਪਤਿ ਹੋਤਾ ਹੈ॥੨॥

ਸੇਵਾ ਕਰੇ ਸੁ ਚਾਕਰੁ ਹੋਇ ॥

ਜਲਿ ਥਲਿ ਮਹੀਅਲਿ ਰਵਿ ਰਹਿਆ ਸੋਇ ॥੩॥

ਜੋ ਵਾਹਿਗੁਰੂ ਕੀ ਸੇਵਾ ਕਰਤਾ ਹੈ ਉਸ ਕਾ ਨਾਮ ਚਾਕਰ ਹੋਤਾ ਹੈ ਜੇ ਕਹੇ ਓਹ ਵਾਹਿਗੁਰੂ ਕਹਾਂ ਹੈ ਤਿਸ ਪਰ ਕਹਤੇ ਹੈਂ। (ਜਲਿ ਥਲਿ) ਜਲ ਕੇ ਅਸਥਾਨ ਮੇਂ ਭਾਵ ਪਤਾਲੋਂ ਮੈਂ (ਮਹੀ) ਪ੍ਰਿਥਵੀ ਮੇਂ (ਅਲਿ) ਅਕਾਸ ਮੇਂ (ਸੋਇ) ਓਹੁ ਵਿਆਪ ਰਿਹਾ ਹੈ॥੩॥

ਹਮ ਨਹੀ ਚੰਗੇ ਬੁਰਾ ਨਹੀ ਕੋਇ ॥

ਪ੍ਰਣਵਤਿ ਨਾਨਕੁ ਤਾਰੇ ਸੋਇ ॥੪॥੧॥੨॥

ਜੌ ਤੁਮ ਐਸੀ ਧਾਰਣਾ ਧਾਰ ਲੇਵੋ ਕਿ ਹਮ ਤੋ ਚੰਗੇ ਨਹੀਂ ਔ ਇਸ ਸੰਸਾਰ ਮੇਂ ਬੁਰਾ ਭੀ ਕੋਈ ਨਹੀਂ ਸਭ ਗੁਬਿੰਦ ਰੂਪ ਹੈਂ ਗੁਰੂ ਜੀ ਕਹਤੇ ਹੈਂ ਤੌ (ਸੋਇ) ਓਹ ਵਾਹਿਗੁਰੂ ਤੁਮਕੋ ਸੰਸਾਰ ਸਾਗਰ ਸੇ ਤਾਰੇਗਾ॥੪॥੧॥੨॥

ਪੰਨਾ ੭੨੯

ਸੂਹੀ ਮਹਲਾ ੧ ਘਰੁ ੬

ੴ ਸਤਿਗੁਰ ਪ੍ਰਸਾਦਿ ॥

ਪਛਮ ਦਿਸਾ ਖੁਰਮੇਂ ਸ਼ਹਿਰ ਮੇਂ ਮਰਦਾਨਾ ਮਿਰਤ ਹੂਆ ਗੁਰੂ ਜੀ ਤਿਸ ਕੇ ਬੇਟੇ ਸਜਾਦੇ ਕੋ ਨਾਲ ਲੈਕੇ ਮਰਦਾਨੇ ਕੀ ਸਮਾਧ ਦਿਖਾਉਣੇ ਵਾਸਤੇ ਚਲੇ ਰਸਤੇ ਮੇਂ ਮੁਲਤਾਨ ਤੇ ਨਜੀਕ ਦੁਲੰਭੇ ਸ਼ਹਿਰ ਮੈਂ ਸੱਜਣ ਠਗ ਸਾਧੂ ਕਾ ਭੇਖ ਧਾਰ ਕਰ ਰਹਿਤਾ ਥਾ ਔ ਧਰਮਸਾਲ ਮੈਂ ਜੋ ਮੁਸਾਫਰ ਆਵੇ ਤਿਸ ਕੋ ਮਾਰ ਦੇਤਾ ਥਾ ਦੁਲੰਭੇ ਸੇ ਬਾਹਰ ਡੇਰਾ ਕੀਆ ਔਰ ਸਹਜਾਦੇ ਨੇ ਕਹਾ ਗੁਰੂ ਜੀ ਮੈਨੂੰ ਭੁਖ ਲਗੀ ਹੈ ਜੋ ਹੁਕਮ ਹੋ ਤੋ ਮੈਂ ਸ਼ਹਿਰ ਸੇ ਕੁਛ ਖਾਇ ਆਊਂ। ਤਬ ਗੁਰੂ ਜੀ ਨੇ ਕਹਾ ਜਾਓ ਤੋ ਸਜਾਦਾ ਉਸੀ ਧਰਮਸਾਲ ਮੈਂ ਗਿਆ ਅਗੇ ਸਜਣ ਨੇ ਇਕ ਅੰਦਰ ਦੇਕੇ ਜੰਦਰਾ ਲਾਇ ਦੀਆ ਇਧਰ ਗੁਰੂ ਜੀ ਨੇ ਭਾਈ ਬਾਲੇ ਕੋ ਕਹਾ ਹੇ ਭਾਈ ਬਾਲਾ ਸਜਾਦਾ ਤਾਂ ਫਸ ਗਿਆ। ਭਾਈ ਬਾਲੇ ਨੇ ਕਿਹਾ ਗੁਰੂ ਜੀ

ਛੁਡਾਵੋ ਜਬ ਗੁਰੂ ਜੀ ਗਏ ਤੋ ਸਜਣ ਕੋ ਪੁਛਿਆ ਉਸਨੇ ਕਹਾ ਏਥੇ ਕੋਈ ਨਹੀਂ ਆਇਆ ਤਾਂ ਗੁਰੂ ਜੀ ਨੇ ਸਹਿਜਾਦੇ ਕਾ ਨਾਮ ਪੁਕਾਰਿਆ ਤੇ ਅੰਦਰੋਂ ਬੋਲਿਆ ਹੇ ਗੁਰੂ ਜੀ ਮੈਂ ਬਧਾ ਹੋਇਆ ਹਾਂ ਤਾਂ ਗੁਰੂ ਜੀ ਨੇ ਅੰਦਰੋਂ ਨਿਕਾਲ ਕਰ ਮੁਸ਼ਕਾਂ ਖੁਲਾਈਆਂ ਤਦ ਸਜਣ ਚਰਨਾਂ ਪਰ ਡਿਗਾ ਅਰ ਬੇਨਤੀ ਕਰਨ ਲਗਾ ਕਿ ਗੁਰੂ ਜੀ ਮੇਰੇ ਪਿਛਲੇ ਪਾਪ ਬਖਸੋ ਉਸਨੇ ਪਿਛਲੇ ਪਾਪ ਸਭ ਕਹ ਦੀਏ ਉਸਕੋ ਗੁਰੂ ਜੀ ਉਪਦੇਸ਼ ਕਰਤੇ ਭਏ॥

ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥੧॥

ਏਹ ਤੇਰਾ ਭੇਖ ਤਾਂ ਐਸਾ ਹੈ ਜੈਸਾ (ਕੈਹਾ) ਧਾਤੁ ਉਜਲ ਅਰ ਚਿਲਕਣੇ ਵਾਲਾ ਹੋਤਾ ਹੈ ਔਰ ਬਹੁਤ ਜੋ ਓਸ ਨੂੰ ਰਗੜੀਏ ਤਾਂ ਕਾਲੀ (ਮਸੁ) ਸਾਹੀ ਹੀ ਨਿਕਲਦੀ ਹੈ ਓਸ ਨੂੰ (ਧੋਤਿਆ) ਧੋਈਏ ਤੌ ਜੂਠ ਨਹੀਂ ਉਤਰਤੀ ਓਸ ਨੂੰ ਚਾਹੇ ਸੌ ਵਾਰੀ ਧੋਵੀਏ ਭਾਵ ਧਰਮ ਸਾਸਤ੍ਰ ਮੈਂ ਮੱਟੀ ਕੇ ਸਮਾਨ ਲਿਖਾ ਹੈ ਏਕ ਬਾਰ ਅਪਵਿਤ੍ਰ ਹੋ ਜਾਇ ਫੇਰ ਓਹ ਸੁਟਨੇ ਲਾਯਕ ਹੋਤਾ ਹੈ ਤੈਸੇ ਹੀ ਤੈਨੇ ਪਾਖੰਡ ਰੂਪ ਭੇਖ ਉਜਲ ਧਾਰਿਆ ਹੈ ਊਪਰ ਸੇ ਤਾਂ ਤਿਲਕ ਛਾਪਾ ਪ੍ਰਕਾਸ ਰਹਾ ਹੈ ਜੇ ਤੇਰੇ ਕਰਮੋਂ ਕੋ ਵਿਚਾਰਤੇ ਹੈਂ ਤੇਰੇ ਵੀਚ ਸੇ ਪਾਪਾਂ ਰੂਪੀ ਮੈਲ ਨਿਕਲਤੀ ਹੈ ਚਾਹੇ ਤੌਂ ਕਿਤਨੇ ਉਪਾਵ ਕਰੇਂ ਤੇਰੀ ਅਪਵਿਤ੍ਰਤਾ ਨਹੀਂ ਉਤਰੇਗੀ ਤੈਨੇ ਬਹੁਤ ਪਾਪ ਕੀਏ ਹੈਨ॥੧॥

ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥੧॥ ਰਹਾਉ ॥

ਸਜਣ ਤਾਂ ਇਸ ਜੀਵ ਕੇ (ਸੇਈ) ਸੋ ਮੈਂ ਜਾਨਤਾ ਹੂੰ ਜੋ ਪਰਲੋਕ ਮੈਂ ਚਲਦਿਆਂ ਭੀ ਸਾਥ ਚਲਨ ਭਾਵ ਯਹਿ ਸੁਭ ਕਰਮ ਹੀ ਸਜਣ ਹੈਨ ਜਿਨਾਂ ਨੇ ਲੋਕ ਪਰਲੋਕ ਮੇਂ ਸਹਾਈ ਹੋਣਾ ਹੈ (ਜਿਥੈ) ਪਰਲੋਕ ਮੈਂ ਲੇਖਾ ਮੰਗੀਏ (ਤਿਥੈ) ਉਥੇ ਹੀ ਖੜੇ ਦਿਸਨ ਭਾਵ ਨਰਕਾਂ ਤੇ ਬਚਾਵਨ॥੧॥

ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ॥
ਢਠੀਆ ਕੰਮਿ ਨ ਆਵਨੀ੍ ਵਿਚਹੁ ਸਖਣੀਆਹਾ ॥੨॥

(ਕੋਠੇ) ਕੱਚੇ (ਮੰਡਪ) ਪੱਕੇ ਮਾੜੀਆਂ ਦੁਮੰਜਲੀਆਂ ਆਸੋਂ ਪਾਸੋਂ ਬਹੁਤ ਹੀ ਚਿਤ੍ਰੀਆਂ ਹੋਈਆਂ ਹੋਵੈਂ ਅਰ ਜੋ ਵੀਚ ਮੈਂ ਸੇ ਸਖਣੀਆਂ ਹੋਹਿਂ ਤੋ (ਢਠੀਆ) ਗਿਰੀਆਂ ਕੇ ਤੁਲ ਹੈਂ ਜੋ ਕਿਸੇ ਕੇ ਕਾਮ ਨ ਆਈਆਂ ਭਾਵ ਜੋ ਸੁਖਦਾਈ ਹੈ ਵਹੁ ਸੁਭਾਇਮਾਨ ਹੈਂ ਔਰ ਸਭ ਵਿਜਰਥ ਹੈਂ ਇਸੀ ਪ੍ਰਕਾਰ ਤੇਰੀ ਬਨਾਵਟ ਸਭ ਦੁਖਦਾਈ ਹੈ॥੨॥ ਔਰ ਦ੍ਰਿਸਟਾਂਤ॥

ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ੍ ॥
ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ੍ ॥੩॥

ਬਗੁਲਿਆਂ ਕੇ ਸੁਫੈਦ (ਕਪੜੇ) ਪਰ ਹੈਨ ਯਦਜਪਿ ਤੀਰਥੋਂ ਮੈਂ ਰਹਿਤੇ ਭੀ ਹੈਂ ਤੌ ਭੀ (ਘੁਟਿ ਘੁਟਿ) ਪਕੜ ਪਕੜ ਜੀਵਾਂ ਕੋ ਖਾਤੇ ਹੈਂ ਸੋ ਜੀਵੋਂ ਕੇ ਖਾਣੇ ਕਰ ਓਹ ਬਗੇ ਨਹੀਂ ਕਹੇ ਜਾਤੇ ਭਾਵ ਕੋਈ ਭੀ ਓਨਾਂ ਕੋ ਹੰਸ ਨਹੀਂ ਕਹਤਾ ਇਸੀ ਪ੍ਰਕਾਰ ਧਰਮਸਾਲ ਮੈਂ ਪਰਮਹੰਸ ਬਨਕੇ ਪਾਖੰਡੀ ਬੈਠੇਂ ਤੌ ਭੀ ਉਨਕੇ ਕਰਮ ਉਨਕੋ ਛਪਣ ਨਹੀਂ ਦੇਤੇ ਭਾਵ ਓਹ ਪ੍ਰਗਟ ਹੋ ਜਾਤੇ ਹੈਂ ਉਨਕੋ ਕੋਈ ਭਲਾ ਨਹੀਂ ਕਹਤਾ॥੩॥ ਹੋਰ ਦ੍ਰਿਸ਼ਟਾਂਤ॥

ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ੍ ॥
ਸੇ ਫਲ ਕੰਮਿ ਨ ਆਵਨੀ੍ ਤੇ ਗੁਣ ਮੈ ਤਨਿ ਹੰਨਿ੍ ॥੪॥

ਤੇਰਾ ਸਰੀਰ ਸਿਮਲ ਬ੍ਰਿਛ (ਮੈ) ਰੂਪ ਹੈ (ਮੈ) ਤਿਸ ਵਿਖੇ ਭੇਖ ਦੇਖਕੇ (ਜਨ) ਪੁਰਸ ਭੁਲ ਜਾਤੇ ਹੈਂ॥ ਦ੍ਰਾਸਟਾਂਤ॥ 'ਮੈ ਜਨ' ਨਾਮ ਤੋਤਿਓਂ ਕਾ ਹੈ ਸੋ ਤੋਤੇ ਭੂਲ ਜਾਤੇ ਹੈਂ ਸਿੰਬਲ ਕੇ ਜਿਤਨੇ ਫਲ ਹੈਂ ਸੇ ਕਿਸੇ ਕੰਮ ਨਹੀਂ ਆਵਤੇ (ਤੇ) ਓਹੀ ਨਿਕੰਮੇ ਗੁਣ ਮੈਂ ਤਨ ਅਸਮਦਾਦਿ ਜੀਵੋਂ ਕੇ ਤਨ ਮੈਂ ਹੈਨ ਅਰਥਾਤ ਤੇਰੇ॥੪॥

ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ ॥
ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥੫॥

ਅਗਿਆਨ ਕਰ ਅੰਧੇ ਪਾਪਾਂ ਰੂਪ ਤੌ ਭਾਰ ਉਠਾਇਆ ਹੈ ਤੋ ਜੀਵ ਨੇ ਪਰਬਤਾਂ ਕਾ ਰਸਤਾ ਅਰਥਾਤ ਜਮ ਮਾਰਗ ਵਡਾ ਹੈ ਭਾਵ ਬਹੁਤ ਦੁਖਦਾਈ ਹੈ ਉਸ ਰਸਤੇ ਵਿਚ ਤਾਂ ਪੁਨਾਂ ਰੂਪ ਅਖੀਆਂ ਚਾਹੀਏ ਸੋ ਪ੍ਰਾਪਤਿ ਨਹੀਂ ਔਰ ਕਾਮ ਆਦਿ ਪਰਬਤ ਲੰਘਣੇ ਕੋ ਗਿਆਨ ਨੇਤ੍ਰ ਚਾਹੀਏ ਥੇ ਸੋ ਤੇਰੇ ਪਾਸ ਨਹੀਂ ਹੈਂ ਅਤਿਅੰਤ (ਹਉ) ਹੰਕਾਰ ਯੁਕਤਿ ਹੋ ਰਹਿਆ ਹੈਂ ਤੂੰ ਅਜੇ ਭੀ ਮਨ ਮੇਂ ਬੀਚਾਰ ਕਰ ਦੇਖ ਕਿ ਆਗੇ ਨਿਹਾਇਤ ਦੁਸਤਰ ਵੈਤਰਨੀ ਆਦਿ ਨਦੀਆਂ ਹੈਂ ਤਾਂ ਤੇ ਤੂੰ ਐਸੇ ਜਾਣ ਕੇ ਮੈਂ ਕਿਸ ਪੁੰਨ ਰੂਪ ਬੇੜੇ ਪਰ ਚੜ੍ਹਕੇ ਲੰਘਾਂਗਾ॥੫॥

ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥
ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ ॥੬॥੧॥੩॥

ਐਸੇ ਉਪਦੇਸ਼ ਕੋ ਸੁਣ ਕਰ ਗੁਰੋਂ ਕੀ ਸਰਨ ਭਇਆ ਔਰ ਬੇਨਤੀ ਕਰੀ ਹੇ ਸਚੇ ਪਾਤਸ਼ਾਹ ਮੈਂ ਆਪ ਕੀ ਸਰਣ ਹੋ ਕੇ ਆਪ ਕੀ ਚਾਕਰੀ ਕਰੂੰਗਾ ਫੇਰ ਚੰਗਿਆਈ ਔਰ ਸੁਭ ਕਰਮੋਂ ਕੀਆਂ ਸਿਆਣਪਾਂ ਭੀ ਮੇਰੇ ਕੋ ਆਵੈਂਗੀਆਂ। ਤੋ ਗੁਰੂ ਜੀ ਕਹਤੇ ਹੈਂ ਸ੍ਰੀ ਵਾਹਿਗੁਰੂ ਜੀ ਕੇ ਨਾਮ ਕਾ ਤੂੰ ਸੰਭਾਲਣਾ ਕਰ ਭਾਵ ਇਹ ਜਿਸ ਤਰਾਂ ਮਨ ਪਾਪਾਂ ਮੈਂ ਤਤਪਰ ਹੈ ਇਸੀ ਪਰਕਾਰ ਨਾਮ ਮੈਂ ਪ੍ਰੀਤ ਕਰ ਜਿਸ ਕਰਕੇ ਮਨ ਤੇਰਾ ਪਾਪਾਂ ਮੈਂ ਜੋ ਬਾਂਧਾ ਹੋਇਆ ਹੈ ਇਹ ਛੂਟ ਜਾਏ ਔਰ ਵਾਹਿਗੁਰੂ ਜੀ ਕੇ ਧਯਾਨ ਮੈਂ ਲਗੇ ਔਰ ਚਾਕਰੀਆਂ ਕਰਨੀਆਂ (ਚੰਗਿਆਈਆਂ) ਭਲਿਆਈਆਂ ਸਭ ਨਾਮ ਸੇ ਹੀ ਪ੍ਰਾਪਤਿ ਹੋ ਜਾਨਗੀਆਂ ਨਾਮ ਬਿਨਾਂ ਔਰ ਸਿਆਣਪਾਂ (ਕਿਤੁ) ਕਿਸੇ ਕਾਮ ਨਹੀਂ ਆਵਤੀਆਂ॥੬॥੧॥੩॥ ਪੁਨਾ ਉਪਦੇਸ਼॥ ਹੇ ਸਜਣ ਐਸੇ ਬੇਨਤੀ ਕਰ॥

ਸੂਹੀ ਮਹਲਾ ੧ ॥
ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ ॥
ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ ॥੧॥

ਤਾਂਤੇ ਤੂੰ (ਜਪ ਤਪ ਕਾ ਬੰਧੁ ਬੇੜਲਾ) ਬੇੜਾ ਬਨਾਉ (ਜਿਤੁ) ਜਿਸ ਕਰਕੇ ਸੰਸਾਰ ਸਮੁੰਦਰ ਸੇ (ਵਹੇਲਾ) ਸੁਖਾਲਾ ਹੀ ਲੰਘੇ ਨ ਵਹੁ ਦਸ ਹਜਾਰ ਜੋਜਨ ਦਾ ਅਗਨਿ ਕੁੰਡ ਆਵੇਗਾ ਅਰ (ਨਾ ਉਛਲੈ) ਨ ਵੈਤਰਣੀ ਨਦੀ ਉਛਲੀ ਨਜਰ ਆਵੈਗੀ ਐਸਾ ਰਸਤਾ ਸੁਖਾਲਾ ਹੋ ਜਾਵੈਗਾ ਭਾਵ ਜਮ ਮਾਰਗ ਦ੍ਰਿਸ਼ਟੀ ਨ ਪੜੈਗਾ। ਵਾ ਹੇ ਪੁਰਸ਼ ਨਾ ਸਰੋਵਰ ਸੰਸਾਰ ਕੇ ਕਾਮ ਆਦਿ ਉਛਾਲੇ ਤੇਰੇ ਕੋ ਡੋਬੇਂਗੇ ਐਸਾ ਬੇੜੇ ਸੇ ਸੁਖਾਲਾ ਪੰਥ ਲੰਘ ਜਾਏਗਾ ਸੰਸਾਰ ਨਦੀ ਫੇਰ ਪ੍ਰਾਪਤ ਨਾ ਹੋਊ॥੧॥

ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ ॥੧॥ ਰਹਾਉ ॥

ਹੇ (ਸਦਰੰਗ ਢੋਲਾ) ਸਦਾ ਅਨੰਦ ਰੂਪ ਪਿਆਰੇ ਤੇਰਾ ਇਕ ਨਾਮ ਹੀ ਮਜੀਠੀ ਰੰਗ ਹੈ ਭਾਵ ਸਦਾ ਰਹਿਣੇ ਵਾਲਾ ਸਚਾ ਹੈ ਤਿਸ ਵਿਚ ਹੀ ਮੇਰਾ (ਚੋਲਾ) ਅੰਤਸਕਰਣ ਰੰਗਿਆ ਰਹੇ ਵਾ ਹੇ ਸਜਣ ਤੇਰਾ ਪਾਰ ਕਰਤਾ ਸਦਾ ਆਨੰਦ ਰੂਪ ਪਿਆਰੇ ਕਾ ਇਕੋ ਨਾਮ ਹੀ ਹੈ ਔਰ ਮੇਰਾ ਭੀ ਸਰੀਰ ਰੂਪ ਚੋਲਾ ਉਸੀ ਸਚੇ ਰੰਗ ਮੇਂ ਹੀ ਰਤਾ ਹੋਇਆ ਹੈ॥

ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ ॥
ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ ॥੨॥

ਹੇ ਭਾਈ ਪਯਾਰਿਆ ਸਜਨ ਪ੍ਰਮਾਤਮਾਂ ਤੇ ਵਿਛੜ ਕਰ ਜੀਵ ਚੌਰਾਸੀ ਮਾਰਗ ਮੈਂ ਚਲੇ ਹੋਏ ਹੈਂ ਤਿਨਕਾ ਹਰੀ ਸਾਥ ਮੇਲਾ ਕੈਸੇ ਹੋਵੈ ਜੇਕਰ ਜੀਵ ਕੇ ਰਿਦੇ ਰੂਪ ਗੰਠ ਮੈਂ ਗਯਾਨ ਵੈਰਾਗ ਆਦੀ ਗੁਣ ਹੋਵੈ ਤਉ ਸੋ ਹਰੀ ਅਪਨੇ ਸਾਥ ਮੇਲ ਲੇਵੇਗਾ॥

ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ ॥
ਆਵਾ ਗਉਣੁ ਨਿਵਾਰਿਆ ਹੈ ਸਾਚਾ ਸੋਈ ॥੩॥

(ਜੇ) ਜੋ ਗੁਰਾਂ ਦੁਆਰਾ ਪਰਮੇਸੂਰ ਮੈਂ ਮਿਲਾ ਹੋਵੈ ਸੋ ਮਿਲਿਆ ਹੂਆ ਫਿਰ ਭਿੰਨ ਨਹੀਂ ਹੋਤਾ ਹੈ ਔਰ ਜੋ ਅਭਿੰਨ ਹੈ ਤਿਸੀ ਨੇ ਅਪਨਾ ਜਨਮ ਮਰਣ ਨਿਵਰਤ ਕੀਆ ਹੈ ਅਰ ਸਾਚਾ ਅਰਥਾਤ ਪਰਮੇਸੂਰ ਸਰੂਪ ਸੋਈ ਹੂਆ ਹੈ॥੩॥

ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ ॥
ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ ॥੪॥

ਜਿਨੋਂ ਨੇ ਹਉਮੈ ਮਾਰ ਕਰਕੇ ਅੰਤਸਕਰਣ ਸੇ ਸੰਕਲਪੋਂ ਕੋ (ਨਿਵਾਰਿਆ) ਦੂਰ ਕੀਆ ਹੈ (ਸੀਤਾ ਹੈ ਚੋਲਾ) ਸਰੀਰ ਦਾ ਮਨ ਚੋਲਾ ਸੀਤਾ ਸੁਭ ਗੁਣ ਸੰਯੁਕਤ ਕੀਆ ਹੈ ਗੁਰਾਂ ਕੇ ਅੰਮ੍ਰਿਤ ਰੂਪ ਬਚਨਾਂ ਕੋ ਸਹਾਰਕੇ ਵਾ ਗੁਰੋਂ ਦ੍ਵਾਰੇ (ਸਹ) ਪਤੀ ਵਾਹਿਗੁਰੂ ਕੇ ਬਚਨਾਂ ਕੋ ਭਾਵ ਬੇਦ ਬਚਨਾਂ ਕੋ ਮਾਨਕੇ ਗਜਾਨ ਰੂਪ ਫਲ ਪਾਯਾ ਹੈ ਤਿਨ ਕੇ ਬਚਨ ਹੀ ਅੰਮ੍ਰਿਤ ਰੂਪ ਹੈ ਭਾਵ ਮ੍ਰਿਤੂ ਰਹਿਤ ਕਰਨੇ ਕੋ ਸਮ੍ਰਥ ਹੈਂ॥੪॥

ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ ॥
ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ ॥੫॥੨॥੪॥

ਸ੍ਰੀ ਗੁਰੂ ਜੀ ਕਹਤੇ ਹੈਂ (ਸਹੇਲੀਹੋ) ਹੇ ਸੰਤ ਜਨੋ ਸਹੁ ਪਤੀ ਵਾਹਿਗੁਰੂ (ਖਰਾ) ਬਹੁਤ ਹੀ ਪਜਾਰਾ ਹੈ (ਹਮ) ਅਸਮਦਾਦਕ (ਸਹ) ਪਤੀ ਅਕਾਲ ਪੁਰਖ ਕੀਆਂ ਦਾਸੀਆਂ ਹੈਂ ਸਚਾ ਪ੍ਰਮਾਤਮਾਂ ਹਮਾਰਾ ਸ੍ਵਾਮੀ ਹੈ॥੫॥੨॥੪॥

ਸੂਹੀ ਮਹਲਾ ੧ ॥
ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ ॥
ਸੂਖੀ ਕਰੈ ਪਸਾਉ ਦੂਖ ਵਿਸਾਰਸੀ ॥
ਸਹਸਾ ਮੂਲੇ ਨਾਹਿ ਸਰਪਰ ਤਾਰਸੀ ॥੧॥

ਜਿਨੋਂ ਕੇ ਅੰਤਸਕਰਨ ਰੂਪੀ ਭਾਂਡੇ ਮੇਂ ਪ੍ਰੇਮ ਹੈ ਤਿਨਾਂ ਕੋ ਸਵਾਰੇਗਾ ਵਾਹਿਗੁਰੂ ਉਨਾਂ ਕੋ ਸੁਖਾਂ ਕੀ ਦਾਤ ਕਰੇਗਾ ਦੁਖਾਂ ਕੋ ਵਿਸਾਰੇਗਾ ਦੂਰ ਕਰੇਗਾ ਇਸ ਮੇਂ (ਮੂਲੇ) ਕਦਾਚਿਤ ਸੰਦੇਹ ਨਹੀਂ ਨਿਸਚੇ ਕਰਕੇ ਤਾਰੇਗਾ॥੧॥

ਤਿਨ੍ਹਾ ਮਿਲਿਆ ਗੁਰੁ ਆਇ ਜਿਨ ਕਉ ਲੀਖਿਆ ॥
ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ ॥
ਚਾਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ ॥੨॥

ਜਿਨਕੋ ਉਤਮ ਲੇਖ ਲਿਖਾ ਹੈ ਤਿਨ ਕੋ ਗੁਰੂ ਆਇ ਮਿਲਾ ਹੈ॥ ਪੁਨਾ ਤਿਨ ਕੋ ਹਰੀ ਨਾਮ ਅੰਮ੍ਰਿਤ ਕੀ ਗੁਰੂ ਦੀਖਿਆ ਦੇਤੇ ਹੈਂ ਪੁਨਾ ਸੋ ਸਤਿਗੁਰੋਂ ਕੇ ਅਨੁਸਾਰ ਚਲਤੇ ਹੈਂ॥ ਪੁਨਾ ਵਹੁ (ਭੀਖਿਆ) ਜੂਨੋਂ ਮੈਂ ਭਵਦੇ ਨਹੀਂ॥੨॥

ਜਾ ਕਉ ਮਹਲੁ ਹਜੂਰਿ ਦੂਜੇ ਨਿਵੈ ਕਿਸੁ ॥
ਦਰਿ ਦਰਵਾਣੀ ਨਾਹਿ ਮੂਲੇ ਪੁਛ ਤਿਸੁ ॥
ਛੁਟੈ ਤਾ ਕੈ ਬੋਲਿ ਸਾਹਿਬ ਨਦਰਿ ਜਿਸੁ ॥੩॥

ਜਿਨਾਂ ਕੋ ਸ੍ਵਰੂਪ ਸਾਖਜਾਤ ਹੋਇਆ ਹੈ ਵਹੁ ਦੂਸਰੇ ਕਿਸਕੇ ਆਗੇ ਨਿਵੈਂ ਔਰ ਜੋ ਪਰਮੇਸੂਰ ਕੇ (ਦਰਿ) ਦਰਵਾਜੇ ਕੇ ਦਰਵਾਣੀ ਦ੍ਵਾਰਪਾਲ ਹੈ ਉਨਕੋ ਹਿਸਾਬ ਕਦਾਚਿਤ ਕੋਈ ਪੁਛਤਾ ਨਹੀਂ ਜਿਸ ਪਰ ਸਾਹਿਬ ਕੀ ਕ੍ਰਿਪਾ ਦ੍ਰਿਸਟ ਹੈ ਤਿਨਕੌ ਬਚਨ ਕਰ ਛੁਟੀਤਾ ਹੈ॥੩॥

ਵਾ ਤਿਨ ਦੁਆਰ ਪਾਲੋਂ ਸੇ (ਮੂਲੇ) ਮੂਲ ਰੂਪ ਪਰਮੇਸੂਰ ਕੀਆਂ ਬਾਤਾਂ ਪੁਛ॥

ਘਲੇ ਆਣੇ ਆਪਿ ਜਿਸੁ ਨਾਹੀ ਦੂਜਾ ਮਤੈ ਕੋਇ ॥
ਢਾਹਿ ਉਸਾਰੇ ਸਾਜਿ ਜਾਣੈ ਸਭ ਸੋਇ ॥

ਨਾਉ ਨਾਨਕ ਬਖਸੀਸ ਨਦਰੀ ਕਰਮੁ ਹੋਇ ॥੪॥੩॥੫॥

ਉਹ ਵਾਹਿਗੁਰੂ ਕੈਸਾ ਸਮਰਥ ਹੈ ਇਸ ਲੋਕ ਮੈਂ ਆਪ ਹੀ (ਆਣੈ) ਲਿਆਵਤਾ ਹੈ ਔਰ ਆਪ ਹੀ ਪਰਲੋਕ ਕੋ ਜੀਵਾਂ ਕੋ (ਘਲੇ) ਭੇਜਤਾ ਹੈ। ਫੇਰ ਕੈਸਾ ਹੈ ਸੁਤੰਤ੍ਰ ਹੈ ਜਿਸਕੋ ਦੂਸਰਾ ਸਲਾਹ ਦੇਨੇ ਵਾਲਾ ਕੋਈ ਨਹੀਂ ਹੈ ਢਾਹਣੇ ਕਾ ਔਰ ਉਸਾਰਣੇ ਕੀ (ਸਾਜਿ) ਸਮਗ੍ਰੀ ਭਾਵ ਪਰਕਾਰ ਸੋ ਵਾਹਿਗੁਰੂ ਸਭ ਜਾਣਤਾ ਹੈ ਭਾਵ ਜਨਮ ਮਰਣਾਦਿਕ ਜਿਸਕੇ ਹਾਥ ਮੈਂ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਐਸੇ (ਨਦਰੀ) ਵਾਹਿਗੁਰੂ ਕੀ ਜੋ (ਕਰਮੁ) ਕਿਰਪਾ ਹੋਇ ਤਉ (ਨਾਉ) ਕੀ ਬਖਸੀਸ ਹੋਤੀ ਹੈ॥੪॥੩॥੫॥

ਪੰਨਾ ੭੩੦

ਸੂਹੀ ਮਹਲਾ ੧ ॥

ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ ॥

ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ ॥

(ਭਾਂਡਾ) ਅੰਤਸਕਰਣ ਸੋ ਸ੍ਰੇਸ਼ਟ ਹੈ ਜੋ (ਤਿਸੁ) ਵਾਹਿਗੁਰੂ ਕੋ ਭਾਵੇ ਜੋ ਅੰਤਸਕਰਣ ਬਹੁਤ ਪਾਪੋਂ ਕਰ ਮੈਲਾ ਹੈ ਸੋ ਬਿਨਾਂ ਗੁਰ ਸੇਵਾ ਤੇ ਔਰ ਜਤਨੋਂ ਸਾਥ ਧੋਇਆ ਹੂਆ ਤਾਂ (ਹਛਾ) ਸੁਧ ਨਹੀਂ ਹੋਵੇਗਾ॥

ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥

ਏਤੁ ਦੁਆਰੈ ਧੋਇ ਹਛਾ ਹੋਇਸੀ ॥

ਜੇ ਗੁਰੂ ਜੀ ਕੇ ਅਨੁਸਾਰ ਹੋਇ ਤੋ ਅੰਤਸਕਰਨ ਕੇ ਸੁਧ ਕਰਨੇ ਕੀ (ਸੋਝੀ) ਗਿਆਤ ਪਾਵੇਗਾ (ਏਤੁ ਦੁਆਰੈ) ਏਸ ਦਰਵਾਜੇ ਭਾਵ ਗੁਰਾਂ ਦੁਆਰੇ ਸੁਧ ਕਰੇ ਤੋ ਚੰਗਾ ਹੋਵੇਗਾ॥

ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ ॥

ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥

ਮੈਲੇ ਹਛੇ ਅੰਤਸਕਰਣ ਕਾ ਬੀਚਾਰ (ਆਪਿ) ਪਰਮੇਸਰ ਨੇ ਤੀਨੋਂ ਕਾਲੋਂ ਮੈਂ ਵਰਤਾਇਆ ਹੋਇਆ ਹੈ ਭਾਵ ਪ੍ਰਗਟ ਕੀਆ ਹੋਇਆ ਹੈ ਸੋਈ ਕਹਤੇ ਹੈਂ ਏਹ ਨ ਕੋਈ ਜਾਣੈ ਜੋ ਮੰਦ ਕਰਮੀ ਅਗੇ ਸੁਖ ਰੂਪ ਜਾਗਾ ਪਾਵੇਗਾ॥

ਜੇਹੇ ਕਰਮ ਕਮਾਇ ਤੇਹਾ ਹੋਇਸੀ ॥

ਜੈਸੇ ਕੋਈ ਕਰਮ ਕਰੇਗਾ ਤੈਸਾ ਹੀ ਉਸ ਕੋ ਫਲ ਹੋਇਗਾ॥

ਅੰਮ੍ਰਿਤੁ ਹਰਿ ਕਾ ਨਾਉ ਆਪਿ ਵਰਤਾਇਸੀ ॥

ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ ॥

ਜੋ ਹਰਿਨਾਮ ਅੰਮ੍ਰਿਤ ਕੋ ਆਪ ਜਪਤਾ ਹੈ ਔ ਔਰੋਂ ਕੋ ਵਰਤਾਉਤਾ ਹੈ ਭਾਵ ਜਪਾਉਤਾ ਹੈ ਵਹੁ ਪਰਲੋਕ ਕੋ ਪਤਿ ਸਾਥ ਚਲਜਾ ਜਾਤਾ ਹੈ ਔ ਜਨਮ ਸਵਾਰ ਗਿਆ ਹੈ ਵਾਜਾ ਜਸ ਰੂਪੀ ਪੀਛੇ ਸੰਸਾਰ ਮੇਂ ਭੀ ਵਾਜਤਾ ਰਹੇਗਾ॥

ਮਾਣਸੁ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ ॥

ਨਾਨਕ ਆਪਿ ਨਿਹਾਲ ਸਭਿ ਕੁਲ ਤਾਰਸੀ ॥੧॥੪॥੬॥

ਇਹੁ ਮਾਨਸ ਲੋਕ ਕਿਆ ਵੀਚਾਰਾ ਹੈ ਉਸ ਕਾ ਜਸ ਰੂਪ ਵਾਜਾ ਤਿਨਾਂ ਲੋਕਾਂ ਵਿਚ ਹੀ ਵਾਹਿਗੁਰੂ ਸੁਣਾਵੇਗਾ ਗੁਰੂ ਜੀ ਕਹਤੇ ਹੈਂ ਵਹੁ ਆਪ ਤੋ (ਨਿਹਾਲੁ) ਜਨਮ ਮਰਣ ਰੂਪ ਦੁਖ ਤੇ ਰਹਿਤ ਹੂਆ ਹੀ ਹੈ ਪਰੰਤੂ ਸਭੁ ਕੁਲੋਂ ਕੋ ਉਸਨੇ ਤਾਰਿਆ ਹੈ। ਭਾਵ ਇਕੀਸ ਕੁਲ ਉਸ ਕੇ ਤਰ ਗਏ ਹੈਂ॥੧॥੪॥੬॥ ਸਨਮੁਖ ਬੇਨਤੀ ਕਰਤੇ ਹੈਂ॥

ਸੂਹੀ ਮਹਲਾ ੧ ॥

ਜੋਗੀ ਹੋਵੈ ਜੋਗਵੈ ਭੋਗੀ ਹੋਵੈ ਖਾਇ ॥

ਤਪੀਆ ਹੋਵੈ ਤਪੁ ਕਰੇ ਤੀਰਥਿ ਮਲਿ ਮਲਿ ਨਾਇ ॥੧॥

ਜੋ ਜੋਗੀ ਹੋਵੇ ਹੈ ਵਹੁ ਜੋਗ ਕੀ ਕਿਰਿਆ ਕਰਤਾ ਹੈ ਜੋ ਭੋਗੀ ਹੋਵੈ ਹੈ ਵਹੁ ਖਾਇ ਕਰ ਪ੍ਰਸਿੰਨ ਹੋਤਾ ਹੈ ਜੋ ਤਪਸੀਆ ਹੈ ਸੋ ਤਪ ਕਰਤਾ ਹੈ ਜੋ ਤੀਰਥ ਜਾਤ੍ਰੀ ਹੈ ਸੋ ਤੀਰਥੋਂ ਮੇਂ ਮਲ ਮਲ ਨਾਉਤਾ ਹੈ॥੧॥

ਤੇਰਾ ਸਦੜਾ ਸੁਣੀਜੈ ਭਾਈ ਜੇ ਕੋ ਬਹੈ ਅਲਾਇ ॥੧॥ ਰਹਾਉ ॥

ਹੇ ਹਰੀ ਜੇ ਕੋਈ ਤੇਰਾ ਪ੍ਰੇਮੀ ਤੇਰਾ ਜਸ ਬੈਠਕੇ ਕਹੇ ਤਉ ਮੈਂ ਸੁਣਾਂ॥

ਜੈਸਾ ਬੀਜੈ ਸੋ ਲੁਣੇ ਜੋ ਖਟੇ ਸੁੋ ਖਾਇ ॥

ਅਗੈ ਪੁਛ ਨ ਹੋਵਈ ਜੇ ਸਣੁ ਨੀਸਾਣੈ ਜਾਇ ॥੨॥

ਜੈਸਾ ਬੀਜਤਾ ਹੈ ਕਿਸਾਨ ਤੈਸਾ ਹੀ ਅਨਾਜ ਕਾਟਤਾ ਹੈ ਤੈਸੇ ਹੀ ਜੈਸਾ ਪੁੰਨ ਪਾਪ ਰੂਪ ਕਰਮ ਕੋਈ ਕਰਤਾ ਹੈ ਤੈਸਾ ਹੀ ਅੰਤਸਕਰਣ ਮੈਂ ਅਦ੍ਰਿਸਟ ਰੂਪ ਹੋਕੇ ਇਸਥਿਤ ਹੋਤਾ ਹੈ ਸੋ ਇਸ ਜਨਮ ਮੇਂ ਭੋਗਤਾ ਹੈ ਆਗੇ ਜੋ ਧਰਮ ਅਧਰਮ ਖੱਟੇਗਾ ਭਾਵ ਜਮਾ ਕਰੇਗਾ ਉਸ ਕਾ ਫਲ ਸੁਖ ਦੁਖ ਜਨਮਾਂਤ੍ਰੋਂ ਮੈਂ ਭੋਗੇਗਾ॥ ਪਰੰਤੂ ਜੋ ਪੁਰਖ (ਸਣੁ ਨੀਸਾਣੈ) ਸਹਤ ਪਰਵਾਨੇ ਜਾਵੇਗਾ ਭਾਵ ਨਾਮ ਸੰਯੁਕਤ ਜਾਵੇਗਾ ਭਾਵ ਨਾਮ ਸੰਯੁਕਤ ਜਾਵੈਗਾ ਤਿਸ ਕਾ ਪਰਲੋਕ ਮੇਂ ਹਿਸਾਬ ਨਹੀਂ ਪੂਛੀਏਗਾ॥੨॥

ਤੈਸੋ ਜੈਸਾ ਕਾਢੀਐ ਜੈਸੀ ਕਾਰ ਕਮਾਇ ॥

ਜੋ ਦਮੁ ਚਿਤਿ ਨ ਆਵਈ ਸੋ ਦਮੁ ਬਿਰਥਾ ਜਾਇ ॥੩॥

ਜੈਸਾ ਪੁਰਸ਼ ਕਾਮ ਕਰਤਾ ਹੈ ਤੈਸਾ ਹੀ ਤਿਸ ਕਾ ਨਾਮ ਕਹੀਤਾ ਹੈ ਹੇ ਪਰਮੇਸੂਰ ਪਰੰਤੂ ਤੂੰ ਜਿਸ ਸ੍ਵਾਸ ਮੇਂ ਚਿਤ ਨ ਆਵੈ ਸੋ ਸ੍ਵਾਸ ਬਿਰਥ ਜਾਤਾ ਹੈ॥੩॥

ਇਹੁ ਤਨੁ ਵੇਚੀ ਬੈ ਕਰੀ ਜੇ ਕੋ ਲਏ ਵਿਕਾਇ ॥

ਨਾਨਕ ਕੰਮਿ ਨ ਆਵਈ ਜਿਤੁ ਤਨਿ ਨਾਹੀ ਸਚਾ ਨਾਉ ॥੪॥੫॥੭॥

ਇਸ ਸਰੀਰ ਕੋ ਵੇਚਾ ਮੁਲ ਕਰਕੇ ਜੋ ਕੋਈ ਵਿਕਦੇ ਕੋ ਗੁਰੂ ਸੰਤ ਲਵੇ ਭਾਵ ਦੇਹ ਅਭਿਮਾਨ ਤੇ ਰਹਤ ਹੋ ਸੇਵਾ ਕਰੇ ਮੋਲ ਵਿਕੇ ਕਾ ਮਾਨ ਨਹੀਂ ਹੋਤਾ ਗੁਰੂ ਜੀ ਕਹਤੇ ਹੈਂ ਹੇ ਪਰਮੇਸੂਰ ਏਹ ਤਨ ਕਿਸੇ ਕੰਮ ਨਹੀਂ ਆਉਤਾ ਜਿਸ ਸਰੀਰ ਮੇਂ ਤੇਰਾ ਸਚਾ ਨਾਮ ਨਹੀਂ॥੪॥੫॥੭॥

ਸੂਹੀ ਮਹਲਾ ੧ ਘਰੁ ੭

ੴ ਸਤਿਗੁਰ ਪ੍ਰਸਾਦਿ ॥

ਸਿਧੋਂ ਨੇ ਗੁਰੂ ਜੀ ਸੇ ਕਹਾ ਆਪ ਕੋਈ ਜੋਗ ਕੀ ਜੁਗਤਿ ਕਹੋ? ਤਿਸ ਪਰ ਕਹਤੇ ਹੈਂ॥

ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥

(ਖਿੰਥਾ) ਖਫਨੀ ਵਾ ਗੋਦੜੀ ਫਾਹੁਰੀ ਡੰਡਾ ਹਾਥ ਮੈਂ ਲੀਆ ਭਸਮ ਸਰੀਰ ਪਰ ਲਗਾਈ॥ ਇਨ ਬਾਤੋਂ ਸੇ ਜੋਗ ਪ੍ਰਾਪਤ ਨਹੀਂ ਹੋਤਾ॥

ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ ॥

ਕੰਨ ਪੜਾਏ ਮੁੰਦ੍ਰੈ ਪਹਿਰੇ ਸਿਰ ਮੁਨਾ ਲੀਆ ਸਿੰਗੀਆਂ ਵਜਾਈਆਂ ਇਨੋਂ ਭੇਖੋਂ ਸੇ (ਜੋਗੁ ਨ) ਸ੍ਵਰੂਪ ਮੈਂ ਜੁੜਨਾ ਨਹੀਂ ਹੋਤਾ॥

ਪ੍ਰਸ਼ਨ: ਜੁੜਨਾ ਕੈਸੇ ਹੋ? ਉਤਰੁ॥

ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੧॥

ਮਾਯਾ ਕੇ ਬੀਚ ਹੋਤੇ ਹੀ ਅਸੰਗ ਰਹੀਏ ਭਾਵ ਸੁਭਾਵਕ ਜੋ ਹੋ ਉਸੀ ਮੇਂ ਪ੍ਰਸੰਨ ਹੋ ਕਰ ਆਪਕੋ ਅਸੰਗ ਜਾਣ ਸ੍ਵੈ ਸਰੂਪ ਮੈਂ ਬ੍ਰਿਤੀ ਜੋੜੀਏ ਇਸ ਪ੍ਰਕਾਰ ਪਾਈਦੀ ਹੈ॥ ਬਾਹਰਲੇ ਭੇਖ ਸੇ ਨਰਾਲਾ ਜੋਗ ਕਥਨ ਕਰਤੇ ਹੈਂ॥

ਗਲੀ ਜੋਗੁ ਨ ਹੋਈ ॥

ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ॥੧॥ ਰਹਾਉ ॥

ਹੇ ਸਿੱਧੋ ਬਾਤੋਂ ਸੇ ਜੋਗ ਕੀ ਪ੍ਰਾਪਤੀ ਨਹੀਂ ਹੋਤੀ ਜੋ (ਏਕ ਦ੍ਰਿਸਟਿ ਕਰਿ) ਏਕਤਾ ਕੀ ਦ੍ਰਿਸਟੀ ਕਰਕੇ (ਸਮਸਰਿ) ਤੁਲ ਏਕ ਰਸ ਸਮਾਇਆ ਹੋਇਆ ਸਾਰੇ ਵਾਹਿਗੁਰੂ ਜਾਣੇ ਸੋ ਜੋਗੀ ਕਹੀਤਾ ਹੈ॥੧॥

ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ ॥

(ਬਾਹਰਿ ਮੜੀ) ਜੋ ਸਤੀਓਂ ਕੇ ਮਨ ਹੈਂ ਔ ਸਮਸਾਨ ਜੋ ਹੈਂ ਊਹਾਂ ਬੈਠਨੇ ਸੇ ਜੁੜਨਾ ਨਹੀਂ ਹੋਤਾ ਹੈ ਅਰ ਤਾੜੀ ਲਾਇਕੇ ਅਖੀਂ ਮੀਟ ਬਹੇ ਤਬ ਜੁੜਨਾ ਨਹੀਂ ਹੋਤਾ ਹੈ॥

ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ ॥

ਨਿਜ ਦੇਸ ਸੇ ਅਨਯਦੇਸ ਮੇਂ ਭੌਣਾ ਇਸਤੇ ਜੁੜਨਾ ਨਹੀਂ ਹੋਤਾ ਅਰ ਤੀਰਥ ਮੇਂ ਸਨਾਨ ਕਰ ਵਾਹਗੁਰੂ ਮੇਂ ਜੁੜਨਾ ਨਹੀਂ ਹੋਤਾ॥

ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੨॥

ਮਾਇਆ ਹੋਤੇ ਹੀ ਨਿਰਮਾਇਆ ਹੋ ਰਹੀਏ ਜੁੜਨੇ ਕੀ ਜੁਗਤੀ ਤਉ ਪਾਈਏਗੀ॥੨॥

ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ ॥
ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੩॥

ਜਬ ਸਤਿਗੁਰ ਮਿਲੈ ਅਰ ਸੰਸਾ ਦੂਰ ਹੋਵੈ ਮਨ ਜੋ ਦਸਾਂ ਦਿਸਾ ਵਲ ਭਾਗਾ ਫਿਰਤਾ ਹੈ ਜੋ ਤਿਸ ਕੋ ਰੋਕ ਰਖੀਏ ਤੋ ਘਰ ਹੀ ਸੇ ਪਰਚਾ (ਪਾਈਐ) ਪਾਵਤਾ ਹੈ ਤਬ ਏਕ ਰਸ ਆਤਮਾ ਨੰਦ ਪ੍ਰਾਪਤ ਹੋਤਾ ਹੈ ਔਰ ਸਹਜੇ ਹੀ (ਧੁਨਿ) ਸਾਂਤਿ ਰੂਪ ਬ੍ਰਿਤੀ ਉਸ ਅਨੰਦ ਮੇਂ ਲਾਗੇਗੀ ਪਰੰਤੂ (ਅੰਜਨ ਮਾਹਿ) ਮਾਇਆ ਮੇਂ ਵਰਤਤੇ ਹੀ ਜੋ ਅਸੰਗ ਹੋਵੋਗੇ ਤੋ ਜੋਗ ਕੀ ਸਾਰ ਜਾਨੋਂਗੇ॥੩॥

ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥
ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥੪॥੧॥੮॥

ਗੁਰੂ ਜੀ ਕਹਤੇ ਹੈਂ ਜੋ ਜੀਵ ਭਾਵ ਤੋਂ ਮਰ ਰਹੀਏ ਭਾਵ ਦੇਹ ਅਭਿਮਾਨ ਕੋ ਤਿਆਗੋ ਜੇ ਐਸਾ ਜੋਗ ਕਮਾਵੋਗੇ ਤੋ ਵਜਾਏ ਤੋਂ ਬਿਨਾਂ ਹੀ (ਸਿੰਙੀ) ਸਜਾਤੀ ਪ੍ਰਤੈ ਪ੍ਰਵਾਹਿ ਬ੍ਰਿਤੀ ਕਾ ਰਹੇਗਾ॥ ਔ ਨਿਜ ਸਰੂਪ ਜੋ (ਨਿਰਭਉ ਪਦੁ) ਭੈ ਰਹਿਤ ਅਸਥਾਨ ਹੈ ਸੋ (ਵਾਜੈ) ਪ੍ਰਗਟ ਹੀ ਪਾਵੋਂਗੇ ਹਮਾਰਾ ਤੋ ਸਿਧਾਂਤ ਇਹ ਹੈ ਬਾਰੰਬਾਰ ਮਾਇਆ ਬੀਚ ਹੀ ਅਮਾਏ ਹੋ ਰਹੀਏ ਤਉ ਜੋਗ ਕੀ ਜੁਗਤੀ ਪਾਈਤੀ ਹੈ ਔਰ ਕੋਈ ਸੁਗਮ ਉਪਾਉ ਨਹੀਂ ਹੈ॥੪॥੧॥੮॥ ਸਨਮੁਖ ਬੇਨਤੀ॥

ਸੂਹੀ ਮਹਲਾ ੧ ॥

ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ ॥
ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ ॥੧॥

ਹੇ ਭਗਵਨ (ਕਉਣ) ਕੌਨਸੀ ਤਕੜੀ ਔ ਤੁਲਾ ਛੋਟੇ ਕੰਡੇ ਕੋ ਕਹੋ ਹੈਂ ਵਾ ਵਟਾ ਕੌਣ ਹੋਵੇ ਤੇਰੇ ਤੋਲਨੇ ਕੋ ਸਰਾਫ ਕੌਨ ਸਾ ਬੁਲਾਵਾਂ ਜੋ ਤੋਲੇ ਵਾ ਪ੍ਰੀਖਿਆ ਕਰੇ ਕੌਨਸੇ ਗੁਰੂ ਪਾਸੋਂ ਸਿਖਯਾ ਲੇਵਾਂ ਕਿਸ ਪਾਸੋਂ ਮੈਂ ਤੇਰਾ ਮੋਲ ਕਰਾਵੋਂ ਭਾਵ ਇਹ ਕਿ ਤੂੰ ਅਮੋਲਕ ਹੈਂ॥੧॥

ਪੰਨਾ ੭੩੧

ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ ॥
ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਤੂੰ ਆਪੇ ਸਰਬ ਸਮਾਣਾ ॥੧॥ ਰਹਾਉ ॥

ਹੇ ਮੇਰੇ ਲਾਲ ਜੀ ਤੂੰ ਸਰਬ ਕੇ ਅੰਤਰ (ਸਮਾਣਾ) ਵ੍ਯਾਪ੍ਯਾ ਹੂਆ ਹੈਂ ਮੇਰੇ ਪ੍ਯਾਰੇ ਤੂੰ ਜਲ ਸਥਾਨੋਂ ਮੇਂ ਪ੍ਰਿਥ੍ਵੀ ਆਕਾਸ ਮੈਂ (ਭਰਿਪੂਰਿ) ਪੂਰਣ ਹੋਕੇ ਮਿਲ ਰਹਾ ਹੈਂ ਤੂੰ ਆਪੇ ਹੀ ਸੂਖਮ ਅਸਥੂਲ ਜੜ ਚੇਤਨ ਸਰਬ ਰੂਪ ਮੇਂ (ਸਮਾਣਾ) ਸਮਾ ਰਹਾ ਹੈਂ॥੧॥

ਮਨੁ ਤਾਰਾਜੀ ਚਿਤੁ ਤੁਲਾ ਤੇਰੀ ਸੇਵ ਸਰਾਫੁ ਕਮਾਵਾ ॥
ਘਟ ਹੀ ਭੀਤਰਿ ਸੋ ਸਹੁ ਤੋਲੀ ਇਨ ਬਿਧਿ ਚਿਤੁ ਰਹਾਵਾ ॥੨॥

ਹੇ ਭਗਵਨ ਜੋ ਸੁੱਧ ਮਨ ਤਕੜੀ ਹੋਇ ਚਿਤ ਬੱਟਾ ਹੋਇ ਤੇਰੀ ਸੇਵ ਕਮਾਵਾਂ (ਸਰਾਫੁ) ਇਹੀ ਸਮਝਤਾ ਹੋਯਾ ਇਸ ਪ੍ਰਕਾਰ ਅੰਤਸਕਰਨ ਕੇ ਬੀਚ ਹੀ (ਸਹੁ) ਪਤੀ ਜੋ ਤੇਰਾ ਸੱਤ ਚਿਤ ਆਨੰਦ ਸ੍ਵਰੂਪੁ (ਸੋ) ਤਿਸ ਕੇ ਜੋ ਇਸ ਬਿਧ (ਤੋਲੀ) ਬਿਚਾਰਾ ਤਾਂ ਤੇਰੇ ਮੈਂ ਅਭੇਦ ਹੋਵਾਂ ॥੨॥ ਜੋ ਅਭੇਦ ਹੋਏ ਹੈਂ ਤਿਨਕਾ ਨਿਸਚਾ ਦਿਖਾਵਤੇ ਹੈਂ॥੨॥

ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ ॥
ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ ॥੩॥

ਤੂੰ ਆਪੇ (ਕੰਡਾ) ਪ੍ਰੇਮ ਰੂਪ ਹੈਂ (ਤੋਲੁ) ਆਪੇ ਵਿਚਾਰ ਰੂਪ ਵਟਾ ਹੈਂ ਅਰੁ ਤੂੰ ਆਪ ਹੀ ਬੁਧੀ ਰੂਪ ਤਕੜੀ ਹੈਂ ਤੂੰ ਆਪ ਹੀ (ਤੋਲਣਹਾਰ) ਵਿਚਾਰ ਕਰਨੇ ਵਾਲਾ ਹੈਂ ਔਰੁ ਕਰਮੋਂ ਕੋ ਆਪ ਹੀ ਦੇਖਤਾ ਹੈਂ ਔਰੁ ਤਿਨ ਕੇ ਫਲ ਕੋ ਵੀ ਆਪ ਬੂਝਤਾ ਹੈਂ ਅਰੁ (ਵਣਜਾਰਾ) ਸਿਖ ਵੀ ਆਪ ਹੀ ਹੈਂ ਭਾਵ ਯਹ ਜਗ੍ਯਾਸੂ ਔ ਸਾਧਨ ਗੁਰੂ ਸਭ ਤੂੰ ਆਪ ਹੀ ਹੈ॥੩॥

ਅੰਧੁਲਾ ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ ॥

ਹੇ ਪਰਮੇਸ੍ਵਰ ਮੇਰਾ ਮਨ ਛਿਨਮਾਤ੍ਰ ਮੇਂ ਸੰਕਲਪੋਂ ਸੇ ਆਵਤਾ ਹੈ ਤਿਲਮਾਤ੍ਰ ਮੇਂ ਜਾਤਾ ਹੈ ਅੰਧਾ ਹੈ ਔ ਨੀਚ ਜੋ ਸੰਕਲਪ ਹੈਂ ਤਿਨ ਕੋ ਹੀ (ਜਾਤਿ) ਉਤਪਤ ਕਰਤਾ ਹੈ ਵਾ ਨੀਚ ਜੋ ਅਨਾਤਮ ਪਾਂਚ ਤਤ ਹੈਂ ਇਨਕੀ ਸਤੋ ਅੰਸ ਤੇ ਜਾਤ ਇਸ ਮਨ ਕੀ ਉਤਪਤੀ ਹੈ ਔ ਆਤਮ ਪਦ ਕੋ ਛੋਡ ਕਰ (ਪਰਦੇਸੀ) ਅਨਾਤਮ ਦੇਸ ਕਾ ਮਾਲਕ ਹੋ ਰਹਾ ਹੈ॥

ਤਾ ਕੀ ਸੰਗਤਿ ਨਾਨਕੁ ਰਹਦਾ ਕਿਉ ਕਰਿ ਮੂੜਾ ਪਾਵੈ ॥੪॥੨॥੯॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕੀ ਸੰਗਤ ਤੇ ਮੈਂ ਦਾਸ ਰਹਤਾ ਹੂੰ ਭਾਵ ਐਸੇ ਮਨ ਕੇ ਅਧੀਨ ਚਲਤਾ ਹੂੰ (ਕਿਉ ਕਰਿ) ਕਿਸ ਤਰਾਂ ਇਸ ਮੂੜ ਮਨ ਕੀ ਸੰਗਤ ਦੂਰ ਹੋਵੈ ਔ ਤੁਝਕੋ ਏਹੁ ਦਾਸੁ ਪਾਵੈ॥੪॥੨॥੯॥ ਮਨ ਪ੍ਰਤੀ ਉਪਦੇਸ॥

ਰਾਗੁ ਸੂਹੀ ਮਹਲਾ ੪ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਮਨਿ ਰਾਮ ਨਾਮੁ ਆਰਾਧਿਆ ਗੁਰ ਸਬਦਿ ਗੁਰੂ ਗੁਰ ਕੇ ॥
ਸਭਿ ਇਛਾ ਮਨਿ ਤਨਿ ਪੂਰੀਆ ਸਭੁ ਚੂਕਾ ਡਰੁ ਜਮ ਕੇ ॥੧॥

ਪੂਜਨੇ ਜੋਗ ਜੋ ਗੁਰੂ ਬਡੇ ਹੈਂ ਤਿਨ ਕੇ ਉਪਦੇਸ਼ ਕਰਕੇ ਜਿਨੋਂ ਨੇ ਮਨ ਮੈਂ ਨਾਮ ਅਰਾਧਿਆ ਹੈ (ਤਨਿ) ਸੂਖਮ ਜੋ ਮਨ ਹੈ ਤਿਨ ਕੀਆਂ ਸਭੁ ਇਛਾ ਪੂਰੀਆਂ ਹੋਈਆਂ ਹੈਂ ਔ ਜਮ ਕੇ ਦੂਤਾਂ ਕਾ ਡਰੁ ਸਭ ਦੂਰ ਹੂਆ ਹੈ ਭਾਵ ਯਹ ਜਨਮ ਬੀ ਰਹਿਤ ਹੋਏ ਹੈਂ॥੧॥

ਮੇਰੇ ਮਨ ਗੁਣ ਗਾਵਹੁ ਰਾਮ ਨਾਮ ਹਰਿ ਕੇ ॥
ਗੁਰਿ ਤੁਠੈ ਮਨੁ ਪਰਬੋਧਿਆ ਹਰਿ ਪੀਆ ਰਸੁ ਗਟਕੇ ॥੧॥ ਰਹਾਉ ॥

ਹੇ ਮੇਰੇ ਮਨ (ਰਾਮ) ਬਿਆਪਕ ਹਰੀ ਕੇ ਨਾਮ ਜਪੋ ਅਰੁ ਗੁਨ ਗਾਉ॥ ਜਿਨ ਪਰ ਹਰਿ ਕ੍ਰਿਪਾਲ ਹੁਏ ਹੈਂ ਤਿਨੋਂ ਪਰ ਹੀ ਗੁਰੂ ਪ੍ਰਸੰਨ ਹੁਏ ਹੈਂ ਜਿਨ ਪਰ ਗੁਰੂ ਪ੍ਰਸੰਨ ਹੁਏ ਹੈਂ ਤਿਨੋਂ ਨੇ ਹਰਿਨਾਮ ਰਸ ਕੋ ਪਾਨ ਕੀਆ ਹੈ (ਗਟਕੇ) ਗਟਗਟ ਜੈਸੇ ਮਿਠੇ ਦੁਧ ਆਦੀ ਸ੍ਵਾਦ ਸੇ ਪਾਨ ਕਰੇ ਹੈਂ ਔ ਤਿਨ ਕੇ ਮਨ ਕੌ ਉਸੀ ਹਰਿਨਾਮ ਨੇ (ਪ੍ਰਬੋਧਿਆ) ਵਿਸੇਸ ਬੋਧ ਯੁਕ੍ਤ ਕੀਆ ਹੈ॥੧॥

ਸਤਸੰਗਤਿ ਊਤਮ ਸਤਿਗੁਰ ਕੇਰੀ ਗੁਨ ਗਾਵੈ ਹਰਿ ਪ੍ਰਭ ਕੇ ॥
ਹਰਿ ਕਿਰਪਾ ਧਾਰਿ ਮੇਲਹੁ ਸਤਸੰਗਤਿ ਹਮ ਧੋਵਹ ਪਗ ਜਨ ਕੇ ॥੨॥

ਸਤਗੁਰਾਂ ਕੀ ਉਤਮ ਸਤਸੰਗ ਮੈਂ ਮਿਲ ਕੇ (ਹਰਿ ਪ੍ਰਭ ਕੇ) ਦੁਖਾਂ ਕੇ ਹਰਨੇ ਵਾਲਾ ਸਮ੍ਰਥ ਵਾ ਰਖਕ ਵਾਹਗੁਰੂ ਕੇ ਗੁਣ ਗਾਵਤੇ ਹੈਂ ਇਸੀ ਤੇ ਤੁਮ ਭੀ ਵਾਹਿਗੁਰੂ ਅਗੇ ਇਹੁ ਪ੍ਰਾਰਥਨਾ ਕਰੋ ਹੇ ਵਾਹਿਗੁਰੂ ਹਮਾਰੇ ਪਰ ਵੀ ਕ੍ਰਿਪਾ ਕਰਕੇ ਸਤਸੰਗ ਮੈਂ ਮੇਲਹੁ ਹਮ ਭੀ ਸੰਤੋਂ ਕੇ ਚਰਨ ਧੋਵੀਏ॥੨॥

ਰਾਮ ਨਾਮੁ ਸਭੁ ਹੈ ਰਾਮ ਨਾਮਾ ਰਸੁ ਗੁਰਮਤਿ ਰਸੁ ਰਸਕੇ ॥
ਹਰਿ ਅੰਮ੍ਰਿਤੁ ਹਰਿ ਜਲੁ ਪਾਇਆ ਸਭ ਲਾਥੀ ਤਿਸ ਤਿਸ ਕੇ ॥੩॥

ਵਹੁ ਸੰਤ ਹਮਕੋ ਭੀ ਰਾਮ ਨਾਮ ਕਾ ਉਪਦੇਸੁ ਕਰਨ ਰਾਮ ਨਾਮ ਹੀ ਸਭਕਾ ਕਲਜਾਨ ਕਰਤਾ ਹੈ ਇਸੀ ਸੇ ਰਾਮ ਕੇ ਨਾਮ ਮੈਂ ਗੁਰੋਂ ਕੀ ਸਿਖਜ਼ਾ ਸੇ ਪ੍ਰੇਮ ਕਰਕੇ ਜਪੀਏ ਹਮ ਭੀ ਰਸ ਕੇ ਪ੍ਰੇਮੀ ਹੋਵੀਏ ਜਿਨੋਂ ਨੇ ਹਰਿਨਾਮ ਅੰਮ੍ਰਿਤ ਦੁਖਾਂ ਕੇ ਹਰਨੇ ਵਾਲਾ ਤ੍ਰਿਸਨਾ ਕਰਕੇ ਜਲਤੇ ਹੁਇਓਂਨੇਂ ਰਿਦੇ ਮੇਂ ਪਾਯਾ ਭਾਵ ਧਾਰਿਆ ਹੈ ਤਿਸ ਕੇ ਰਿਦੇ ਕੀ ਸਭ ਤ੍ਰਿਸਨਾ ਅਗਨੀ (ਲਾਥੀ) ਭਾਵ ਬੁਝ ਗਈ ਹੈ॥੩॥

ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ ॥
ਜਨ ਨਾਨਕ ਨਾਮੁ ਪਰਿਓ ਗੁਰ ਚੇਲਾ ਗੁਰ ਰਾਖਹੁ ਲਾਜ ਜਨ ਕੇ ॥੪॥੧॥

ਹਮਾਰੀ ਜਾਤ ਭੀ ਔਰ (ਪਾਤਿ) ਪਤਿ ਭੀ ਬਡੀ ਸਤਿਗੁਰੂ ਹੀ ਹੈ ਹਮ ਨੇ ਸਿਰ ਸਤਿਗੁਰੋਂ ਪਾਸ ਵੇਚਿਆ ਹੈ ਗੁਰੂ ਜੀ ਕਹਤੇ ਹੈਂ ਹਮਾਰਾ ਨਾਮ ਗੁਰੋਂ ਕਾ ਚੇਲਾ ਪੜਾ ਹੈ ਹੇ ਸਤਿਗੁਰੋ ਜਨ ਕੇ ਸਰਨ ਆਏ ਕੀ ਲਜਾ ਰਾਖਹੁ॥੪॥੧॥

ਸੂਹੀ ਮਹਲਾ ੪ ॥

ਨਾਮ ਕੀ ਮਹਿਮਾ ਦਿਖਾਵਤੇ ਹੈਂ॥

ਹਰਿ ਹਰਿ ਨਾਮੁ ਭਜਿਓ ਪੁਰਖੋਤਮੁ ਸਭਿ ਬਿਨਸੇ ਦਾਲਦ ਦਲਘਾ ॥
ਭਉ ਜਨਮ ਮਰਣਾ ਮੇਟਿਓ ਗੁਰ ਸਬਦੀ ਹਰਿ ਅਸਥਿਰੁ ਸੇਵਿ ਸੁਖਿ ਸਮਘਾ ॥੧॥

(ਪੁਰਖੋਤਮੁ) ਵਾਹਿਗੁਰੂ ਕਾ ਨਾਮ ਜੋ ਹਰਿ ਹਰਿ ਭਜਿਆ ਹੈ ਇਸਤੇ ਦਾਲਿਦ ਔ (ਦਲਘਾ) ਦਲ ਅਘਾ ਸਭ ਪਾਪ ਦੂਰ ਹੁਏ ਹੈਂ ਗੁਰੋਂ ਕੇ ਸਬਦ ਕਰਕੇ ਜਨਮ ਮਰਣ ਕਾ ਡਰ ਮੇਟਿਆ ਹੈ॥ ਪੁਨਾ ਵਾਹਿਗੁਰੂ ਜੋ ਇਸਥਤ ਹੈ ਤਿਸ ਕੋ ਸੇਵ ਕਰਕੇ ਸੁਖ ਮੈਂ ਸਮਾਇਆ ਹਾਂ॥੧॥

ਮੇਰੇ ਮਨ ਭਜੁ ਰਾਮ ਨਾਮ ਅਤਿ ਪਿਰਘਾ ॥
ਮੈ ਮਨੁ ਤਨੁ ਅਰਪਿ ਧਰਿਓ ਗੁਰ ਆਗੈ ਸਿਰੁ ਵੇਚਿ ਲੀਓ ਮੁਲਿ ਮਹਘਾ ॥੧॥ ਰਹਾਉ ॥

ਹੇ ਮੇਰੇ ਮਨ ਰਾਮ ਨਾਮ ਜੋ ਅਤੀ ਪਜਾਰਾ ਹੈ ਤਿਸ ਕੋ ਭਜ ਮੈਨੇ ਤੋ ਮਨ ਔ ਤਨ ਸਭ ਗੁਰਾਂ ਕੇ ਆਗੇ ਅਰਪਨ ਕਰ ਰਖਜ਼ਾ ਹੈ॥ ਪੁਨਾ ਸਿਰ ਕੋ ਵੇਚਕੇ ਭਾਵ ਇਹ ਤੁਛ ਸਿਰ ਦੇਕੇ ਜੋ ਮੋਲ ਮੈਂਹਗਾ ਹੈ ਸੋ ਹਰੀ ਮੈਨੇ ਲੀਆ ਹੈ ਅਮੋਲਕ ਵਾਹਿਗੁਰੂ ਪਾਇਆ ਹੈ ਥੋੜੇ ਮੁਲ ਕੀ ਚੀਜ ਕਾ ਬਹੁਤ ਮਿਲੇ ਸੋ ਭੀ ਕਹੀ ਜਾਤੀ ਹੈ ਕਿ ਮਹਿੰਘੇ ਮੁਲ ਵਿਕੀ ਹੈ॥੨॥

ਨਰਪਤਿ ਰਾਜੇ ਰੰਗ ਰਸ ਮਾਣਹਿ ਬਿਨੁ ਨਾਵੈ ਪਕੜਿ ਖੜੇ ਸਭਿ ਕਲਘਾ ॥
ਧਰਮ ਰਾਇ ਸਿਰਿ ਡੰਡੁ ਲਗਾਨਾ ਫਿਰਿ ਪਛੁਤਾਨੇ ਹਥ ਫਲਘਾ ॥੨॥

(ਨਰਪਤਿ) ਮਾਨੁਖਾਂ ਕੇ ਮਾਲਕ ਰਾਜੇ ਬਨਕੇ ਰਸਾਂ ਕੇ ਆਨੰਦੋਂ ਭੋਗਤੇ ਹੈਂ ਬਿਨਾਂ ਨਾਮ ਤੇ ਪਕੜਕੇ (ਖੜੇ) ਲੇ ਗਜਾ ਹੈ ਕਾਲ ਜੋ ਜੀਵ ਕੇ ਘਾਤ ਕਰਨੇ ਵਾਲਾ ਹੈ ਸਿਰ ਪਰ ਜਬ ਧਰਮ ਰਾਇ ਨੇ ਡੰਡਾ ਲਾਯਾ ਫੇਰ ਪਛਤਾਏ (ਹਥ ਫਲਘਾ) ਜਬ ਪਾਪੋਂ ਕਾ ਫਲ ਹਾਥ ਆਇਆ॥੨॥

ਹਰਿ ਰਾਖੁ ਰਾਖੁ ਜਨ ਕਿਰਮ ਤੁਮਾਰੇ ਸਰਣਾਗਤਿ ਪੁਰਖ ਪ੍ਰਤਿਪਲਘਾ ॥

ਦਰਸਨੁ ਸੰਤ ਦੇਹੁ ਸੁਖੁ ਪਾਵੈ ਪ੍ਰਭ ਲੋਚ ਪੂਰਿ ਜਨੁ ਤੁਮਘਾ ॥੩॥

ਤਾਂਤੇ ਐਸੇ ਪ੍ਰਾਰਥਨਾ ਕਰੀਏ ਹੇ ਵਾਹਿਗੁਰੂ ਰੱਖ ਲੈ ਹਮ ਛੋਟੇ ਦਾਸ ਹੈਂ ਹੇ ਪ੍ਰਤਿਪਾਲਾ ਕੇ ਕਰਨੇ ਵਾਲੇ ਪੁਰਖ ਤੇਰੀ ਸਰਣ ਕੋ ਪ੍ਰਾਪਤਿ ਹੁਏ ਹੈਂ ਹਮਕੋ ਪਾਪੋਂ ਸੇ ਰੱਖ ਲੈ॥ ਸੰਤੋਂ ਕਾ ਦਰਸਨ ਦੇਹੁ ਸੁਖ ਪਾਵੀਏ ਹੇ ਪ੍ਰਭੂ ਹਮ ਤੁਮਾਰੇ ਦਾਸ ਹਾਂ ਹਮਾਰੀ ਏਹ ਚਾਹ ਪੂਰੀ ਕਰ॥੩॥

ਤੁਮ ਸਮਰਥ ਪੁਰਖ ਵਡੇ ਪ੍ਰਭ ਸੁਆਮੀ ਮੋ ਕਉ ਕੀਜੈ ਦਾਨੁ ਹਰਿ ਨਿਮਘਾ ॥

ਜਨ ਨਾਨਕ ਨਾਮੁ ਮਿਲੈ ਸੁਖੁ ਪਾਵੈ ਹਮ ਨਾਮ ਵਿਟਹੁ ਸਦ ਘੁਮਘਾ ॥੪॥੨॥

ਹੇ ਸ੍ਵਾਮੀ ਪਾਲਕ ਪ੍ਰਭੂ ਤੁਮ ਬਡੇ ਸਮਰੱਥ ਪੁਰਖ ਹੋ ਮੇਰੇ ਕੋ ਦਾਨ ਦੇਵੋ ਹਰਿ ਨਾਮ (ਨਿਮਘਾ) ਨਿਮਖ ਮਾਤ੍ਰ ਵਾ ਨਿਮਖ ੨ ਮੈਂ ਜਪਾਂ ਏਹੁ ਦਾਨ ਮਾਂਗਤਾ ਹੂੰ ਸ੍ਰੀ ਗੁਰੂ ਜੀ ਕਹਤੇ ਹੈਂ ਜੇ ਦਾਸ ਕੋ ਨਾਮ ਮਿਲੈ ਤੌ ਸੁਖ ਪਾਵੈਂ ਮੈਂ ਨਾਮ ਊਪਰੋਂ ਸਦਾ (ਘੁਮਘਾ) ਭਾਵ ਬਾਰੰਬਾਰ ਵਾਰਨੇ ਜਾਤਾ ਹੂੰ॥੪॥੨॥

ਸੂਹੀ ਮਹਲਾ ੪ ॥

ਹਰਿ ਨਾਮਾ ਹਰਿ ਰੰਙੁ ਹੈ ਹਰਿ ਰੰਙੁ ਮਜੀਠੈ ਰੰਙੁ ॥

ਗੁਰਿ ਤੁਠੈ ਹਰਿ ਰੰਗੁ ਚਾੜਿਆ ਫਿਰਿ ਬਹੁੜਿ ਨ ਹੋਵੀ ਭੰਙੁ ॥੧॥

ਹਰੇਕ ਰੰਗਾਂ ਵਿਚੋਂ ਹਰਿ ਹਰਿ ਨਾਮ ਕਾ ਮਜੀਠਾ ਰੰਗ ਜੋ ਸਚਾ ਆਨੰਦ ਹੈ ਤਿਸ ਮੈਂ ਆਪਨੇ ਆਪਕੋ ਤਿਸਨੇ ਰੰਗਿਆ ਹੈ ਜਿਨੋਂ ਪਰ ਗੁਰੋਂ ਨੇ ਪ੍ਰਸੰਨ ਹੋਇਕੇ ਭਗਤੀ ਕਾ ਰੰਗ ਚੜਾਇਆ ਹੈ (ਫਿਰਿ) ਜਨਮ ਮਰਨ ਵਿਚ ਬਹੁੜ ਨਹੀਂ ਫਿਰਤੇ॥ ਪੁਨਾ ਇਸ ਲੋਕ ਮੈਂ ਤਿਨ ਕੇ ਕਿਸੀ ਕਾਰਜ ਮੇਂ (ਭੰਙੁ) ਬਿਘਨ ਨਹੀਂ ਪੜਤਾ॥੧॥

ਪੰਨਾ ੭੩੨

ਮੇਰੇ ਮਨ ਹਰਿ ਰਾਮ ਨਾਮਿ ਕਰਿ ਰੰਙੁ ॥

ਗੁਰਿ ਤੁਠੈ ਹਰਿ ਉਪਦੇਸਿਆ ਹਰਿ ਭੇਟਿਆ ਰਾਉ ਨਿਸੰਙੁ ॥੧॥ ਰਹਾਉ ॥

ਹੇ ਮੇਰੇ ਮਨ ਹਰਿ ਰਾਮ ਆਦਿ ਨਾਮੋਂ ਮੈਂ ਪ੍ਰੀਤ ਕਰ ਵਾ ਹਰੀ ਜੋ ਰਮਾ ਹੂਆ ਹੈ ਨਾਮੀ ਤਿਸ ਮੈਂ ਪ੍ਰੇਮ ਕਰ ਔਰ ਗੁਰੋਂ ਨੇ ਕ੍ਰਿਪਾਲ ਹੋਕੇ ਜਿਸਕੋ ਉਪਦੇਸ਼ ਦੀਆ ਹੈ ਹਰਿ ਰਾਜਾ ਉਨਾਂ ਕੋ ਮਿਲਿਆ ਹੈ ਵਹੁ ਜਨਮ ਮਰਨ ਰੂਪ ਸੰਕਾ ਤੇ ਨਿਸੰਕ ਹੁਏ ਹੈਂ ਵਾ ਨਿਰਸੰਦੇਹ ਹੋ ਕਰ ਵਹੁ ਹਰੀ ਰਾਜਾ ਕੋ ਮਿਲਾ ਹੈ॥੧॥

ਮੁੰਧ ਇਆਣੀ ਮਨਮੁਖੀ ਫਿਰਿ ਆਵਣ ਜਾਣਾ ਅੰਙੁ ॥

ਹਰਿ ਪ੍ਰਭੁ ਚਿਤਿ ਨ ਆਇਓ ਮਨਿ ਦੂਜਾ ਭਾਉ ਸਹਲੰਙੁ ॥੨॥

ਮਨਮੁਖਤਾ ਕਰ ਜੋ ਜੀਵ ਰੂਪ ਇਸਤ੍ਰੀ ਅਗਜਾਤ ਹੋਈ ਹੈ (ਫਿਰਿ) ਫੇਰ ਉਸ ਕੇ ਸਰੀਰ ਮੈਂ ਆਵਨਾ ਜਾਨਾ ਹੀ ਰਹੇਗਾ ਕਾਹੇ ਤੇ ਹਰਿ ਪ੍ਰਭੂ ਚਿਤ ਜੋ ਨਾ ਆਇਆ ਮਨ ਮੈਂ ਦ੍ਵੈਤ ਭਾਵ ਹੀ (ਸਹਲੰਙੁ) ਇਕੱਠਾ ਹੋਇ ਰਹਾ ਹੈ॥ ਜਿਸ ਜਗਜਾਸੂ ਨੇ ਦ੍ਵੈਤ ਛੋਡਕੇ ਐਸੇ ਪ੍ਰਾਰਥਨਾ ਕਰੀ ਹੈ ਤਿਸ ਕੇ ਪਾਪ ਗਏ ਹੈਨ ਸੋ ਦਿਖਾਵਤੇ ਹੈਂ॥੨॥

ਹਮ ਮੈਲੁ ਭਰੇ ਦੁਹਚਾਰੀਆ ਹਰਿ ਰਾਖਹੁ ਅੰਗੀ ਅੰਙੁ ॥

ਗੁਰਿ ਅੰਮ੍ਰਿਤ ਸਰਿ ਨਵਲਾਇਆ ਸਭਿ ਲਾਥੇ ਕਿਲਵਿਖ ਪੰਙੁ ॥੩॥

ਹਮ ਪਾਪੋਂ ਸਾਥ ਭਰੇ ਹੂਏ ਖੋਟੇ ਕਰਮਾਂ ਵਾਲੇ ਹਾਂ ਹੇ ਹਰਿ ਭਗਤੋਂ ਕੇ ਪੱਖੀ ਮੇਰਾ ਭੀ ਪੱਖ ਕਰਕੇ ਜਨਮ ਮਰਨ ਸੇ ਰੱਖ ਲੇਵੋ ਐਸੇ ਜਗਜਾਸੂ ਕੋ ਗੁਰੋਂ ਦ੍ਵਾਰਾ (ਅੰਮ੍ਰਿਤ ਸਰਿ) ਸਤਿਸੰਗ ਮੈਂ ਵਾ ਆਤਮਾਨੰਦ ਮੈਂ ਹਰੀ ਨੇ ਇਸਨਾਨ ਕਰਾਯਾ ਹੈ ਉਸ ਕੇ ਚਿਕੜ ਰੂਪ ਪਾਪ ਸਭ ਦੂਰ ਹੂਏ ਹੈਂ॥੩॥

ਹਰਿ ਦੀਨਾ ਦੀਨ ਦਇਆਲ ਪ੍ਰਭੁ ਸਤਸੰਗਤਿ ਮੇਲਹੁ ਸੰਙੁ ॥

ਮਿਲਿ ਸੰਗਤਿ ਹਰਿ ਰੰਗੁ ਪਾਇਆ ਜਨ ਨਾਨਕ ਮਨਿ ਤਨਿ ਰੰਙੁ ॥੪॥੩॥

ਹੇ ਹਰਿ ਦੀਨਦਜਾਲ ਪ੍ਰਭੂ ਹਮ ਦੀਨੋਂ ਕੋ ਸਤਸੰਗਤ ਕੇ ਸੰਗ ਮੇਂ ਮੇਲੋ ਜਿਨਾਂ ਐਸੀ ਬੇਨਤੀ ਕਰੀ ਹੈ ਉਨੋਂ ਨੇ ਸੰਗਤ ਮੇਂ ਮਿਲ ਕਰ ਹਰੀ ਕੇ ਅਨੰਦ ਕੋ ਪਾਯਾ ਹੈ ਗੁਰੂ ਜੀ ਕਹਤੇ ਹੈਂ ਤਿਨਾਂ ਦਾਸਾਂ ਕਾ ਮਨ ਤਨ ਆਨੰਦ ਸਰੂਪ ਹੀ ਹੋਇਆ ਹੈ॥੪॥੩॥

ਸੂਹੀ ਮਹਲਾ ੪ ॥

ਮਨਮੁਖੋਂ ਕੇ ਕਰਤਬ ਨਿਸਫਲ ਦਿਖਾਵਤੇ ਹੈਂ॥

ਹਰਿ ਹਰਿ ਕਰਹਿ ਨਿਤ ਕਪਟੁ ਕਮਾਵਹਿ ਹਿਰਦਾ ਸੁਧੁ ਨ ਹੋਈ ॥
ਅਨਦਿਨੁ ਕਰਮ ਕਰਹਿ ਬਹੁਤੇਰੇ ਸੁਪਨੈ ਸੁਖੁ ਨ ਹੋਈ ॥੧॥

ਉਪਰੋਂ ਹਰਿ ਹਰਿ ਕਰਤੇ ਹੈਂ ਅਰ ਮਨ ਅੰਤਰ ਕਪਟ ਕੇ ਬਿਵਹਾਰ ਕਮਾਵਤੇ ਹੈਂ ਇਸ ਕਰਕੇ ਹਿਰਦਾ ਸੁਧ ਨਹੀਂ ਹੋਤਾ ਰਾਤ ਦਿਨ ਕਰਮ ਤੋ ਦਿਖਲਾਵੇ ਕੇ ਬਹੁਤ ਕਰਤੇ ਹੈਂ ਪਰੰਤੂ ਉਨਕੋ ਸੁਪਨੇ ਮੈਂ ਭੀ ਵਾ ਕਦਾਚਿਤ ਸੁਖ ਕੀ ਪ੍ਰਾਪਤੀ ਨਹੀਂ ਹੋਈ॥੧॥

ਗਿਆਨੀ ਗੁਰ ਬਿਨੁ ਭਗਤਿ ਨ ਹੋਈ ॥
ਕੋਰੈ ਰੰਗੁ ਕਦੇ ਨ ਚੜੈ ਜੇ ਲੋਚੈ ਸਭੁ ਕੋਈ ॥੧॥ ਰਹਾਉ ॥

ਬ੍ਰਹਮਨੇਸ੍ਰੀ ਬ੍ਰਹਮ ਸ੍ਰੋਤੀ ਗੁਰੂ ਬਿਨਾਂ ਭਗਤੀ ਕੀ ਪ੍ਰਾਪਤੀ ਨਹੀਂ ਹੋਤੀ ਜੇ ਕੋਈ (ਲੋਚੈ) ਚਾਹੇ ਭੀ ਤਉ ਕੋਰੇ ਕਪੜੇ ਪਰ ਰੰਗ ਕਬੀ ਨਹੀਂ ਚੜਤਾ ਤੈਸੇ ਸ੍ਰਧਾ ਲਜਾ ਆਦਿ ਸਾਧਨੋਂ ਬਿਨਾਂ ਗਜਾਨ ਨਹੀਂ ਹੋਤਾ॥੧॥

ਜਪੁ ਤਪ ਸੰਜਮ ਵਰਤ ਕਰੇ ਪੂਜਾ ਮਨਮੁਖ ਰੋਗੁ ਨ ਜਾਈ ॥
ਅੰਤਰਿ ਰੋਗੁ ਮਹਾ ਅਭਿਮਾਨਾ ਦੂਜੈ ਭਾਇ ਖੁਆਈ ॥੨॥

ਜਪ ਤਪ ਵਰਤ ਪੂਜਾ ਕੇ ਬਹੁਤੇਰੇ (ਸੰਜਮ) ਉਪਾਉ ਕਰਤੇ ਹੈਂ ਵਾ ਦਿਖਾਵੇ ਮਾਤ੍ਰ ਇੰਦ੍ਰੇ ਰੋਕਨੇ ਪਰੰਤੂ ਮਨਮੁਖ ਕਾ (ਰੋਗੁ) ਹੰਕਾਰ ਨਹੀਂ ਜਾਤਾ ਉਨਕੇ ਅੰਤਰ ਅਭਿਮਾਨ ਰੂਪ ਬਡਾ ਰੋਗ ਹੈ ਇਸੀ ਕਰਕੇ ਦ੍ਵੈਤ ਭਾਵ ਨੇ ਹੀ ਉਨੋਂ ਕੀ ਬਿਰਤੀ ਭੁਲਾਈ ਹੈ॥੨॥

ਬਾਹਰਿ ਭੇਖ ਬਹੁਤੁ ਚਤੁਰਾਈ ਮਨੂਆ ਦਹ ਦਿਸਿ ਧਾਵੈ ॥
ਹਉਮੈ ਬਿਆਪਿਆ ਸਬਦੁ ਨ ਚੀਨ੍ਹੈ ਫਿਰਿ ਫਿਰਿ ਜੂਨੀ ਆਵੈ ॥੩॥

ਬਾਹਰ ਤੇ ਤੌ ਬਡੀ ਚਤਰਾਈ ਸਾਥ ਭੇਖ ਬਨਾਉਤੇ ਹੈਂ ਉਨ ਕਾ ਮਨ ਤ੍ਰਿਸ਼ਨਾਤਰ ਹੂਆ ਹੂਆ ਦਸੋ ਦਿਸਾਂ ਮੈਂ ਧਾਵਤਾ ਹੈ ਮਨ ਹੰਤਾ ਮੈਂ ਬਿਆਪਿਆ ਹੋਇਆ ਗੁਰ ਉਪਦੇਸ਼ ਨਹੀਂ ਪਹਿਚਾਨਤਾ ਇਸੀ ਤੇ ਬਾਰੰਬਾਰ ਜੂਨਾਂ ਮੈਂ ਆਵਤੇ ਹੈਂ॥੩॥

ਨਾਨਕ ਨਦਰਿ ਕਰੇ ਸੋ ਬੂਝੈ ਸੋ ਜਨੁ ਨਾਮੁ ਧਿਆਏ ॥
ਗੁਰ ਪਰਸਾਦੀ ਏਕੋ ਬੂਝੈ ਏਕਸੁ ਮਾਹਿ ਸਮਾਏ ॥੪॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਪਰ ਵਾਹਿਗੁਰੂ ਕਿਰਪਾ ਕਰੇ ਸੋ ਪੂਰਨ ਸਤਿਗੁਰਾਂ ਕੋ ਜਾਣੇ ਔਰ ਨਾਮ ਕੋ (ਧਿਆਏ) ਜਪੇ ਪੁਨਾ ਗੁਰਾਂ ਦੀ ਕਿਰਪਾ ਤੇ ਏਕ ਕੋ ਜਾਣੇ ਬਹੁੜੋ ਸੋ ਤਿਸ ਏਕ ਮੈਂ (ਸਮਾਏ) ਅਭੇਦ ਹੋਵੇ ਹੈ॥੪॥੪॥

ਸੂਹੀ ਮਹਲਾ ੪ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਗੁਰਮਤਿ ਨਗਰੀ ਖੋਜਿ ਖੋਜਾਈ ॥
ਹਰਿ ਹਰਿ ਨਾਮੁ ਪਦਾਰਥੁ ਪਾਈ ॥੧॥

ਗੁਰੋਂ ਕੀ ਸਿਖਿਆ ਲੈਕੇ ਦੇਹੀ ਰੂਪ ਨਗਰੀ ਵਿਚਾਰ ਕੇ ਢੂੰਢੀ ਹੈ। ਪੁਨਾ ਹਰਿ ਹਰਿ ਨਾਮ ਰੂਪ ਪਦਾਰਥ ਕੀ ਸਮਝ ਵਾ ਪ੍ਰਾਪਤੀ ਪਾਈ ਹੈ॥੧॥ ਜੇ ਕਹੇ ਤੁਮਾਰੇ ਮਨ ਮੈਂ ਸ਼ਾਂਤੀ ਕੈਸੇ ਆਈ ਹੈ ਤਿਸ ਪਰ ਕਹਤੇ ਹੈਂ॥

ਮੇਰੈ ਮਨਿ ਹਰਿ ਹਰਿ ਸਾਂਤਿ ਵਸਾਈ ॥

ਤਿਸਨਾ ਅਗਨਿ ਬੁਝੀ ਖਿਨ ਅੰਤਰਿ ਗੁਰਿ ਮਿਲਿਐ ਸਭ ਭੁਖ ਗਵਾਈ ॥੧॥ ਰਹਾਉ ॥

ਮੇਰੇ ਮਨ ਮੈਂ ਹਰਿ ਹਰਿ ਨਾਮ ਨੇ ਸ਼ਾਂਤੀ ਵਸਾਈ ਹੈ ਜਬ ਗੁਰੂ ਮਿਲੇ ਤ੍ਰਿਸ਼ਨਾ ਅਗਨਿ ਉਸੀ ਖਿਨ ਮੈਂ ਬੁਝ ਗਈ ਸਭ ਪਦਾਰਥਾਂ ਕੀ ਭੁਖ ਗੁਰਾਂ ਨੇ ਗਵਾ ਦਈ ਹੈ॥

ਹਰਿ ਗੁਣ ਗਾਵਾ ਜੀਵਾ ਮੇਰੀ ਮਾਈ ॥

ਸਤਿਗੁਰਿ ਦਇਆਲਿ ਗੁਣ ਨਾਮੁ ਦ੍ਰਿੜਾਈ ॥੨॥

ਹੇ ਮੇਰੀ ਸਖੀ ਰੂਪ ਸੰਤੋ ਸਤਿਗੁਰੂ ਜੋ ਦਿਆਲ ਹੈਂ ਮੇਰੇ ਕੋ ਨਾਮ ਕੇ ਗੁਣਾਂ ਕੀ ਪ੍ਰੀਤੀ (ਦ੍ਰਿੜਾਈ) ਤਕੜੀ ਕਰਾਈ ਹੈ ਇਸੀ ਤੇ ਮੈਂ ਹਰੀ ਕੇ ਗੁਣ ਗਾਇਨ ਕਰ (ਜੀਵਾ) ਜੀਵਤਾ ਹੂੰ॥੨॥

ਹਉ ਹਰਿ ਪ੍ਰਭੁ ਪਿਆਰਾ ਢੂਢਿ ਢੂਢਾਈ ॥

ਸਤਸੰਗਤਿ ਮਿਲਿ ਹਰਿ ਰਸੁ ਪਾਈ ॥੩॥

ਮੈਂ ਹਰਿ ਪ੍ਰਭੂ ਕੋ ਹੀ ਪਿਆਰਾ ਜਾਨਕੇ ਤਿਸ ਕੇ (ਢੂਢਿ) ਰਸਤੇ ਕੋ (ਢੂਢਾਈ) ਖੋਜਤਾ ਹੂੰ ਕਿਉਂਕਿ ਸਤਸੰਗਤਿ ਮੇਂ ਮਿਲ ਕੇ ਹਰਿ ਜੋ ਰਸ ਅਨੰਦ ਸਰੂਪ ਹੈ ਤਿਸ ਕੀ ਭਗਤੀ ਪਾਈਤੀ ਹੈ॥੩॥

ਧੁਰਿ ਮਸਤਕਿ ਲੇਖ ਲਿਖੇ ਹਰਿ ਪਾਈ ॥

ਗੁਰੁ ਨਾਨਕੁ ਤੁਠਾ ਮੇਲੈ ਹਰਿ ਭਾਈ ॥੪॥੧॥੫॥

ਆਦੋਂ ਮਸਤਕ ਮੈਂ ਲੇਖ ਲਿਖੇ ਅਨੁਸਾਰ ਵਾਹਿਗੁਰੂ ਕੀ ਖਬਰ ਪਾਈ ਹੈ ਗੁਰੂ ਜੀ ਕਹੇ ਹੈਂ ਹੇ ਭਾਈ ਜਿਨਾਂ ਪਰ ਗੁਰੂ ਕਿਰਪਾਲ ਹੋਇਆ ਹੈ ਤਿਨਾਂ ਪ੍ਰੇਮੀਆਂ ਕੋ ਹਰਿ ਮੇਲੇ ਹੈਂ॥੪॥੧॥੫॥ ਗੁਰੋਂ ਕੀ ਮਹਿਮਾ ਜਨਾਵਤੇ ਹੈਂ॥

ਸੂਹੀ ਮਹਲਾ ੪ ॥

ਹਰਿ ਕ੍ਰਿਪਾ ਕਰੇ ਮਨਿ ਹਰਿ ਰੰਗੁ ਲਾਏ ॥

ਗੁਰਮੁਖਿ ਹਰਿ ਹਰਿ ਨਾਮਿ ਸਮਾਏ ॥੧॥

ਜਬ ਹਰਿ ਹਰਿ ਕਿਰਪਾ ਕਰੇ ਤੌਂ ਗੁਰੋਂ ਦੁਆਰਾ ਇਸ ਮਨ ਕੋ ਹਰੀ ਕੇ ਪ੍ਰੇਮ ਮੇਂ ਲਗਾਵਤਾ ਹੈ ਔਰ ਤਬ ਨਾਮ ਜਪਕੇ (ਨਾਮਿ) ਹਰੀ ਮੇਂ ਸਮਾਵਤਾ ਹੈ॥੧॥

ਹਰਿ ਰੰਗਿ ਰਾਤਾ ਮਨੁ ਰੰਗ ਮਾਣੇ ॥

ਸਦਾ ਅਨੰਦਿ ਰਹੈ ਦਿਨ ਰਾਤੀ ਪੂਰੇ ਗੁਰ ਕੈ ਸਬਦਿ ਸਮਾਣੇ ॥੧॥ ਰਹਾਉ ॥

ਜਿਨੋਂ ਕਾ ਮਨ ਵਾਹਿਗੁਰੂ ਕੇ ਪ੍ਰੇਮ ਮੈਂ (ਰਾਤਾ) ਰੰਗਿਆ ਹੋਇਆ ਹੈ ਔ ਆਤਮਾਨੰਦ ਕੋ ਭੋਗਤੇ ਹੈਂ ਐਸੇ ਪੂਰੇ ਗੁਰੋਂ ਕੋ ਉਪਦੇਸ ਸੇ ਹਰੀ ਮੈਂ ਸਮਾਏ ਹੈਂ ਸੋ ਸਦਾ ਦਿਨ ਰਾਤ ਅਨੰਦ ਰਹਤੇ ਹੈਂ॥

ਹਰਿ ਰੰਗ ਕਉ ਲੋਚੈ ਸਭੁ ਕੋਈ ॥

ਗੁਰਮੁਖਿ ਰੰਗੁ ਚਲੂਲਾ ਹੋਈ ॥੨॥

ਹਰਿ ਕੇ ਪ੍ਰੇਮ ਕੋ ਸਭ ਕੋਈ ਚਾਹਤਾ ਹੈ ਪਰੰਤੂ ਗੁਰੋਂ ਦੁਆਰੇ (ਰੰਗੁ ਚਲੂਲਾ) ਸਘਨ ਅਨੰਦ ਕੀ ਭਾਵ ਆਤਮ ਅਨੰਦ ਕੀ ਪ੍ਰਾਪਤੀ ਹੋਤੀ ਹੈ॥੨॥

ਮਨਮੁਖਿ ਮੁਗਧੁ ਨਰੁ ਕੋਰਾ ਹੋਇ ॥

ਪੰਨਾ ੭੩੩

ਜੇ ਸਉ ਲੋਚੈ ਰੰਗੁ ਨ ਹੋਵੈ ਕੋਇ ॥੩॥

ਮਨਮੁਖ ਮੂਰਖ ਪੁਰਸ਼ (ਕੋਰਾ) ਪ੍ਰੇਮ ਹੀਨ ਹੋਤਾ ਹੈ ਜੋ ਸੈਂਕੜੇ ਵਾਰ ਚਾਹੇ ਤੋ ਬਿਨਾਂ ਗੁਰਾਂ ਥੀ (ਕੋਇ) ਕਿਸੀ ਹੋਰ ਉਪਾਇ ਸੇ ਪ੍ਰੇਮ ਨਹੀਂ ਹੋਤਾ॥੩॥

ਨਦਰਿ ਕਰੇ ਤਾ ਸਤਿਗੁਰੁ ਪਾਵੈ ॥

ਨਾਨਕ ਹਰਿ ਰਸਿ ਹਰਿ ਰੰਗਿ ਸਮਾਵੈ ॥੪॥੨॥੬॥

ਸ੍ਰੀ ਗੁਰੂ ਜੀ ਕਹਤੇ ਹੈਂ ਜੇ ਸਤਿਗੁਰੂ ਕਿਰਪਾ ਦ੍ਰਿਸ਼ਟ ਕਰੈ ਤੌ (ਹਰਿ ਰਸਿ) ਹਰੀ ਜੋ ਰਸ ਰੂਪ ਹੈ ਤਿਸ ਕੋ ਪਾਇ ਲਵੇ ਪੁਨਾ ਪਾਇ ਕਰ ਹਰੀ ਕੇ ਅਨੰਦ ਮੈਂ (ਸਮਾਵੈ) ਅਭੇਦ ਹੋਤਾ ਹੈ॥੪॥੨॥੬॥

ਜੇ ਕਹੇ ਹਰੀ ਰਸ ਕੈਸਾ ਹੈ? ਤਿਸ ਪਰ ਕਹਤੇ ਹੈਂ॥

ਸੂਹੀ ਮਹਲਾ ੪ ॥

ਜਿਹਵਾ ਹਰਿ ਰਸਿ ਰਹੀ ਅਘਾਇ ॥

ਗੁਰਮੁਖਿ ਪੀਵੈ ਸਹਜਿ ਸਮਾਇ ॥੧॥

ਗੁਰਮੁਖੋਂ ਕੀ ਜਿਹਵਾ ਹਰਿ ਰਸ ਕਰਕੇ ਰਜ ਰਹੀ ਹੈ ਜੋ ਗੁਰੋਂ ਦੁਆਰਾ ਤਿਸ ਰਸ ਕੋ ਪੀਵਤੇ ਹੈਂ ਸੋ (ਸਹਜਿ) ਸਰੂਪ ਮੇਂ ਸਮਾਉਤੇ ਹੈਂ॥੧॥

ਹਰਿ ਰਸੁ ਜਨ ਚਾਖਹੁ ਜੇ ਭਾਈ ॥

ਤਉ ਕਤ ਅਨਤ ਸਾਦਿ ਲੋਭਾਈ ॥੧॥ ਰਹਾਉ ॥

ਹੇ ਭਾਈ ਜਨੋਂ ਜੇ ਹਰੀ ਕੇ ਰਸ ਕੋ ਚਾਖੋ ਤੌ ਔਰ ਬਿਖਿਓਂ ਕੇ ਜੋ ਸੁਆਦ ਹੈਂ ਉਨ ਮੈਂ ਕਿਉਂ ਲੁਭਾਇਮਾਨ ਹੋਵੋ॥

ਗੁਰਮਤਿ ਰਸੁ ਰਾਖਹੁ ਉਰ ਧਾਰਿ ॥

ਹਰਿ ਰਸਿ ਰਾਤੇ ਰੰਗਿ ਮੁਰਾਰਿ ॥੨॥

ਹੇ ਭਾਈ ਗੁਰ ਸਿਖਿਆ ਕਰ ਇਸ ਆਨੰਦ ਕੋ ਅੰਤਸਕਰਣ ਮੈਂ ਧਾਰ ਰਖੋ ਜੋ ਹਰੀ ਕੇ ਪ੍ਰੇਮ ਮੈਂ ਰੰਗੇ ਹੈਂ ਤਿਨ ਕੋ ਮੁਰਾਰੀ ਕਾ ਅਨੰਦ ਹੂਆ ਹੈ॥੨॥

ਮਨਮੁਖਿ ਹਰਿ ਰਸੁ ਚਾਖਿਆ ਨ ਜਾਇ ॥

ਹਉਮੈ ਕਰੈ ਬਹੁਤੀ ਮਿਲੈ ਸਜਾਇ ॥੩॥

ਮਨਮੁਖ ਤੇ ਹਰੀ ਰਸ ਚਾਖਿਆ ਨਹੀਂ ਜਾਤਾ ਵਹੁ ਹਉਮੈਂ ਕਰਤੇ ਹੈਂ ਇਸੀ ਤੇ ਪਰਲੋਕ ਮੈਂ ਬਹੁਤ ਸਜਾ ਮਿਲਤੀ ਹੈ॥੩॥

ਨਦਰਿ ਕਰੇ ਤਾ ਹਰਿ ਰਸੁ ਪਾਵੈ ॥

ਨਾਨਕ ਹਰਿ ਰਸਿ ਹਰਿ ਗੁਣ ਗਾਵੈ ॥੪॥੩॥੭॥

ਜੇ ਗੁਰੂ ਕਿਰਪਾ ਕਰੇ ਤੋ ਹਰਿ ਕੇ ਪ੍ਰੇਮ ਕੋ ਪਾਵਤਾ ਹੈ ਗੁਰੂ ਜੀ ਕਹਤੇ ਹੈਂ ਵਹੀ ਹਰੀ ਕੇ ਅਨੰਦ ਸਰੂਪ ਕੋ ਪਾਇ ਕਰ ਹਰੀ ਕੇ ਗੁਣੋਂ ਕੋ ਗਾਇਨ ਕਰਤਾ ਹੈ॥੪॥੩॥੭॥

ਸੂਹੀ ਮਹਲਾ ੪ ਘਰੁ ੬

ੴ ਸਤਿਗੁਰ ਪ੍ਰਸਾਦਿ ॥

ਹਰਿ ਨਾਮ ਕੀ ਮਹਿੰਮਾਂ ਦਿਖਾਵਤੇ ਹੈਂ॥

ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥

ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ ॥੧॥

ਹੇ ਭਾਈ ਜੋ ਬਿਦਰ ਦਾਸੀ ਕਾ ਪੁਤਰ ਥਾ ਤਿਸ ਕੋ ਪੂਛੋ ਅਰਥਾਤ ਤਿਸ ਕੀ ਕਥਾ ਪੜਕੇ ਦੇਖੋ ਜੋ ਨੀਚ ਜਾਤਿ ਸੇ ਤਿਨੋਂ ਨੇ ਹਰੀਕੋ ਜਪਤਜਾਂ ਉਤਮ ਪਦਵੀ ਪਾਈ ਹੈ (ਜਿਸੁ ਜਾਇ) ਜਿਸਕੇ ਘਰ ਕ੍ਰਿਸ਼ਨ ਉਤਰਿਆ ਥਾ ਬਡੇ ਬਡੇ ਦੁਰਯੋਧਨ ਜੈਸੇ ਧਨ ਪਾਤਰ ਔ ਕੁਲੀਨ ਛੋਡੇ ਥੇ॥੧॥

ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ ॥੧॥ ਰਹਾਉ ॥

ਹੇ ਸੰਤਜਨੋਂ ਪ੍ਰੇਮੀਓਂ ਹਰੀ ਜੋ ਅਕੱਥ ਹੈ ਤਿਸ ਕੀ ਕਥਾ ਸੁਨੋ ਕੈਸੀ ਕਥਾ ਹੈ ਜਿਸਕੇ ਸੁਨਨੇ ਸੇ ਪਰਮਾਣ ਔ ਪ੍ਰਮੇਯਗਤਿ ਸੰਸਾ ਔ ਦੁਖ ਰੂਪ ਜੋ ਅਗਯਾਨ ਕ੍ਰਿਤ ਤ੍ਰਿਸਨਾਦਿ ਬਿਕਾਰ ਸਭ ਦੂਰ ਹੋ ਜਾਨ॥੧॥

ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ ॥
ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ ॥੨॥

ਪੁਨਾ ਰਵਿਦਾਸ ਚਮਾਰ ਹਰੀ ਕੀ ਉਸਤਤੀ ਕਰਤਾ ਥਾ ਔਰੁ ਹਰਿ ਕੀ ਕੀਰਤੀ ਇਕ ਨਿਮਖ ਨਿਮਖ ਮੇਂ ਗਾਯਨ ਕਰਤਾ ਥਾ ਔਰੁ ਚਾਰ ਵਰਨ ਰਵਦਾਸ ਕੀ ਚਰਨੀ ਪੜੇ ਹੈਂ ਔਰੁ (ਪਤਿਤ) ਨੀਵੀਂ ਜਾਤ ਤੇ ਉਤਮੁ ਹੋਇਆ ਹੈ॥

ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ ॥
ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ ॥੩॥

ਜਿਸੁ ਕੋ ਲੋਕ ਬੁਲਾਇ ਕਰ ਛੀਂਬਾ ਕਹਤੇ ਥੇ ਤਿਸੁ ਨਾਮ ਦੇਵ ਕੀ ਐਸੀ ਪ੍ਰੀਤੀ ਹਰੀ ਕੇ ਸਾਥ ਲਗੀ ਖਤ੍ਰੀ ਬ੍ਰਹਮਣ ਸਭਨਾਂ ਤੀ ਤਰਫ ਪਿਠ ਦੇ ਕਰ (ਛੋਡੇ) ਭਾਵ ਦੂਰ ਕੀਏ ਹਰੀ ਨੇ ਨਾਮ ਦੇਵ ਕੋ ਮੁਖ ਲਗਾਇ ਲੀਆ ਭਾਵ ਯਹ ਦੇਹਰੇ ਦਾ ਮੁਖੁ ਨਾਮ ਦੇਵ ਕੇ ਸਨਮੁਖੁ ਕਰ ਦੀਆ॥੩॥

ਜਿਤਨੇ ਭਗਤ ਹਰਿ ਸੇਵਕਾ ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਇ ॥
ਜਨੁ ਨਾਨਕੁ ਤਿਨ ਕਉ ਅਨਦਿਨੁ ਪਰਸੇ ਜੇ ਕ੍ਰਿਪਾ ਕਰੇ ਹਰਿ ਰਾਇ ॥੪॥੧॥੮॥

ਜਿਤਨੇ ਹਰਿਕੇ ਸੇਵਕ ਭਗਤਿ ਕਰਨੇ ਵਾਲੇ ਹੂਏ ਹੈਂ ਮੁਖ ਤੀਰਥ ਜੋ ਅਠਾਹਠ ਹੈਂ ਤਿਨ ਕੇ ਜੋ ਮਹਾਤਮ ਹੈਂ ਤਿਨ ਕੇ (ਤਿਲਕੁ ਕਢਾਇ) ਤਿਨ ਭਗਤੋਂ ਕੇ ਮਸਤਕ ਪਰ ਪਰਮੇਸਰ ਨੇ ਤਿਲਕ ਕਢਿਆ ਹੈ ਭਾਵ ਯਹ ਕਿ ਸਭਨੋਂ ਤੀਰਥੋਂ ਮੇਂ ਸਿਰੋਮਨੀ ਕਹੀਤੇ ਹੈਂ ਔ ਤਿਨ ਕੇ ਦਰਸਨ ਕਰਕੇ ਸਭ ਤੀਰਥੋਂ ਕਾ ਮਹਾਤਮੁ ਪ੍ਰਾਪਤਿ ਹੋਤਾ ਹੈ॥ ਯਥਾ:-ਗੰਗਾ ਜਮੁਨਾ ਗੋਦਾਵਰੀ ਸੁਰਸੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ਸ੍ਰੀ ਗੁਰੂ ਜੀ ਕਹਤੇ ਹੈਂ ਜੇ ਹਰੀ ਰਾਜਾ ਦਯਾ ਕਰੇ ਤਉ ਉਨ ਭਗਤੋਂ ਕੋ ਰਾਤ ਦਿਨ ਮਿਲੀਏ॥੪॥੧॥੮॥ ਸ੍ਰੀ ਗੁਰੂ ਅਰਜਨ ਦੇਵ ਜੀ ਕੇ ਗਦੀ ਸਮੈਂ ਸ੍ਰੈਮਨ ਕੇ ਪ੍ਰਥਾਯ ਭਾਈ ਪ੍ਰਿਥੀ ਚੰਦ ਕੇ ਤਾਈ ਉਪਦੇਸ ਦੇਤੇ ਹੂਏ ਕਹਤੇ ਹੈਂ॥

ਸੂਹੀ ਮਹਲਾ ੪ ॥

ਤਿਨ੍ਹੀ ਅੰਤਰਿ ਹਰਿ ਆਰਾਧਿਆ ਜਿਨ ਕਉ ਧੁਰਿ ਲਿਖਿਆ ਲਿਖਤੁ ਲਿਲਾਰਾ ॥
ਤਿਨ ਕੀ ਬਖੀਲੀ ਕੋਈ ਕਿਆ ਕਰੇ ਜਿਨ ਕਾ ਅੰਗੁ ਕਰੇ ਮੇਰਾ ਹਰਿ ਕਰਤਾਰਾ ॥੧॥

ਹੇ ਮੇਰੇ ਮਨ ਤਿਨੋਂ ਨੇ ਰਿਦੇ ਮੈਂ ਹਰਿ ਕੋ ਅਰਾਧਿਆ ਹੈ ਜਿਨੋਂ ਕੋ ਆਦ ਸੇ ਉਤਮ ਕਰਮ ਕਾ ਲੇਖ ਮਸਤਕ ਪਰ ਲਿਖਿਆ ਹੈ ਤਿਨੋਂ ਕੀ (ਬਖੀਲੀ) ਚੁਗਲੀ ਕੋਈ ਕਯਾ ਕਰ ਸਕਤਾ ਹੈ ਜਿਨਕਾ (ਅੰਗ) ਪੱਖ ਕਰਨੇ ਵਾਲਾ ਮੇਰਾ ਹਰਿ ਕਰਤਾਰ ਹੈ॥੧॥

ਹਰਿ ਹਰਿ ਧਿਆਇ ਮਨ ਮੇਰੇ ਮਨ ਧਿਆਇ ਹਰਿ ਜਨਮ ਜਨਮ ਕੇ ਸਭਿ ਦੂਖ ਨਿਵਾਰਣਹਾਰਾ ॥੧॥ ਰਹਾਉ ॥

ਹੇ ਮੇਰੇ ਪਯਾਰੇ ਮਨ ਮੈਂ ਹਰਿ ਹਰਿ ਨਾਮ ਕੋ (ਧਿਆਇ) ਜਪੁ ਕੈਸਾ ਹਰਿ ਹੈ? ਮਨ ਮੈਂ ਧਯਾਵਣੇ ਕਰਕੇ ਸਭ ਜਨਮੋਂ ਜਨਮੋਂ ਕੇ ਦੁਖੋਂ ਕੋ ਨਿਵਾਰਨ ਹਾਰਾ ਹੈ॥੧॥

ਧੁਰਿ ਭਗਤ ਜਨਾ ਕਉ ਬਖਸਿਆ ਹਰਿ ਅੰਮ੍ਰਿਤ ਭਗਤਿ ਭੰਡਾਰਾ ॥
ਮੂਰਖੁ ਹੋਵੈ ਸੁ ਉਨ ਕੀ ਰੀਸ ਕਰੇ ਤਿਸੁ ਹਲਤਿ ਪਲਤਿ ਮੁਹੁ ਕਾਰਾ ॥੨॥

ਭਗਤ ਜਨੋਂ ਕੋ ਆਦ ਸੇ ਹੀ ਹਰਿ ਨੇ ਅੰਮ੍ਰਿਤ ਰੂਪ ਭਗਤੀ ਕਾ (ਭੰਡਾਰਾ) ਖਜਾਨਾ ਬਖਸਿਆ ਹੈ ਜੋ ਮੂਰਖੁ ਹੋਤਾ ਹੈ ਸੋ ਉਨ ਭਗਤੋਂ ਕੀ ਰੀਸ ਕਰਤਾ ਹੈ ਔਰ ਉਸ ਕਾ ਲੋਕ ਪਰਲੋਕ ਮੇਂ ਮੂੰਹ ਕਾਲਾ ਹੋਤਾ ਹੈ॥੨॥

ਸੇ ਭਗਤ ਸੇ ਸੇਵਕਾ ਜਿਨਾ ਹਰਿ ਨਾਮੁ ਪਿਆਰਾ ॥
ਤਿਨ ਕੀ ਸੇਵਾ ਤੇ ਹਰਿ ਪਾਈਐ ਸਿਰਿ ਨਿੰਦਕ ਕੈ ਪਵੈ ਛਾਰਾ ॥੩॥

ਭਗਤ ਸੇਈ ਹੈਂ ਸੇਈ ਸੇਵਕ ਹੈਂ ਜਿਨਾਂ ਕੋ ਹਰੀ ਨਾਮ ਹੀ ਪਜਾਰਾ ਲਾਗਤਾ ਹੈ ਕਿਉਂਕਿ ਤਿਨੋਂ ਕੀ ਸੇਵਾ ਸੇ ਹਰੀ ਪਾਈਤਾ ਹੈ ਜੇ ਉਨਕੀ ਕੋਈ ਨਿੰਦਾ ਕਰੇ ਤਉ ਤਿਸ ਨਿੰਦਕ ਕੇ ਸਿਰ (ਛਾਰਾ) ਸ੍ਵਾਹ ਪੜਤੀ ਹੈ॥੩॥

ਜਿਸੁ ਘਰਿ ਵਿਰਤੀ ਸੋਈ ਜਾਣੈ ਜਗਤ ਗੁਰ ਨਾਨਕ ਪੂਛਿ ਕਰਹੁ ਬੀਚਾਰਾ ॥
ਚਹੁ ਪੀੜੀ ਆਦਿ ਜੁਗਾਦਿ ਬਖੀਲੀ ਕਿਨੈ ਨ ਪਾਇਓ ਹਰਿ ਸੇਵਕ ਭਾਇ ਨਿਸਤਾਰਾ ॥੪॥੨॥੯॥

ਜਿਸ ਗੁਰੂ ਨਾਨਕ ਜੀ ਕੇ ਘਰ ਮੈਂ ਏਹੁ ਬਾਤ (ਵਿਰਤੀ) ਹੈ ਸੋਈ ਗੁਰੂ ਨਾਨਕ ਜੀ ਜਾਨਤੇ ਹੈਂ ਤਾਂ ਤੇ ਜਗਤ ਕੇ ਗੁਰੂ ਨਾਨਕ ਸਾਹਬ ਜੀ ਕੋ ਪੂਛ ਕਰ ਗੁਰਿਆਈ ਕਾ ਵੀਚਾਰੁ ਕਰੋਂ ਗੁਰੂ ਜੀ ਕਹਤੇ ਹੈਂ ਹੇ ਮਨ ਪਿਆਰੇ ਗੁਰੂ ਅੰਗਦ ਜੀ ਗੁਰੂ ਅਮਰਦਾਸ ਜੀ ਅਰਥਾਤ ਮੇਰੇ ਗਾਦੀ ਬੈਠਨੇ ਤਕ ਜੋ ਚਾਰ ਪੁਸ਼ਤਾਂ ਹੈਂ ਇਨ ਚਹੁ ਪੀੜੀਓ ਮੈਂ ਹਮਾਰੇ ਸਦਾ ਸਦਾ ਔਰੁ ਸੰਪ੍ਰਦਾਓਂ ਮੇਂ ਭੀ ਗੁਰ ਸਿੱਖ ਕੀ ਸੇਵਾ ਕੀ ਰੀਤ ਪ੍ਰਸਿਧ ਹੈ ਆਗਿਆ ਮੇਂ ਰਹਿਨਾ ਏਹੀ ਬਾਤ ਚਲੀ ਆਈ ਹੈ ਕਿ ਈਰਖਾ ਸਾਥ ਕਿਸੇ ਨੇ ਗੁਰੂ ਪਦੁ ਨਹੀਂ ਪਾਇਆ ਹੈ ਸੇਵਕੀ ਭਾਉ ਜਿਨਾਂ ਧਾਰਿਆ ਹੈ ਤਿਨਾ ਕਾ ਹਰੀ ਨੇ ਨਿਸਤਾਰਾ ਕੀਆ ਹੈ॥੪॥੨॥੯॥

ਸੂਹੀ ਮਹਲਾ ੪ ॥
ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ ॥

ਪੰਨਾ ੭੩੪

ਗੁਰ ਕਿਰਪਾ ਤੇ ਹਰਿ ਮਨਿ ਵਸੈ ਹੋਰਤੁ ਬਿਧਿ ਲਇਆ ਨ ਜਾਈ ॥੧॥

ਉਪਦੇਸੁ ਕਰਤੇ ਹੈਂ॥ ਜਹਾਂ ਹਰੀ ਕੋ ਯਾਦ ਕਰੀਏ ਤਹਾਂ ਹੀ ਸਭ ਕਾ ਮਿਤ੍ਰ ਹਰੀ ਸਹਾਈ ਹੋਤਾ ਹੈ ਔ ਗੁਰੋਂ ਕੀ ਕ੍ਰਿਪਾ ਤੇ ਹਰਿ ਮਨ ਮੇਂ ਵਸਤਾ ਹੈ ਔਰ ਪ੍ਰਕਾਰ ਕਰਕੇ ਲਯਾ ਨਹੀਂ ਜਾਤਾ ॥੧॥

ਹਰਿ ਧਨੁ ਸੰਚੀਐ ਭਾਈ ॥
ਜਿ ਹਲਤਿ ਪਲਤਿ ਹਰਿ ਹੋਇ ਸਖਾਈ ॥੧॥ ਰਹਾਉ ॥

ਹੇ ਭਾਈ ਹਰੀ ਰੂਪ ਧਨ ਇਕਤ੍ਰ ਕਰੀਏ ਲੋਕ ਪਰਲੋਕ ਮੇਂ ਜੋ (ਸਖਾਈ) ਸਹਾਈ ਹੋਤਾ ਹੈ॥

ਸਤਸੰਗਤੀ ਸੰਗਿ ਹਰਿ ਧਨੁ ਖਟੀਐ ਹੋਰ ਥੈ ਹੋਰਤੁ ਉਪਾਇ ਹਰਿ ਧਨੁ ਕਿਤੈ ਨ ਪਾਈ ॥
ਹਰਿ ਰਤਨੈ ਕਾ ਵਾਪਾਰੀਆ ਹਰਿ ਰਤਨ ਧਨੁ ਵਿਹਾਝੇ ਕਚੈ ਕੇ ਵਾਪਾਰੀਏ ਵਾਕਿ ਹਰਿ ਧਨੁ ਲਇਆ ਨ ਜਾਈ ॥੨॥

ਸਤਸੰਗਤਿ ਕੇ (ਸੰਗ) ਮਿਲਨੇ ਕਰਕੇ ਹਰਿਰੂਪ ਧਨ ਖਟੀਤਾ ਹੈ ਔਰ ਜਗਾ ਔਰ ਉਪਾਉ ਸੇ ਹਰਿ ਧਨੁ ਕਹੀਂ ਸੇ ਨਹੀਂ ਪਾਈਤਾ ਹਰੀ ਨਾਮ ਰਤਨ ਕਾ ਵਾਪਾਰੀ ਹਰਿ ਰਤਨ ਰੂਪ ਧਨ ਕੋ ਖਰੀਦਤਾ

ਹੈ ਜੋ ਕਚੇ ਝੂਠੇ ਧਨ ਕੇ ਵਾਪਾਰੀ ਹੈਂ (ਵਾਕ) ਤਿਨਾ ਕੇ ਪਾਸੋਂ ਵਾ ਬਾਤਾਂ ਸਾਥ ਹਰਿ ਧਨ ਲੀਆ ਨਹੀਂ ਜਾਤਾ॥੨॥

ਹਰਿ ਧਨੁ ਰਤਨੁ ਜਵੇਹਰੁ ਮਾਣਕੁ ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ ਹਰਿ ਭਗਤੀ ਹਰਿ ਲਿਵ ਲਾਈ ॥
ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥
ਹਲਤਿ ਪਲਤਿ ਹਰਿ ਧਨੈ ਕੀ ਭਗਤਾ ਕਉ ਮਿਲੀ ਵਡਿਆਈ ॥੩॥

ਜਿਸਕੋ ਵਾਹਿਗੁਰੂ ਰੂਪ ਧਨ ਪ੍ਰਾਪਤਿ ਭਯਾ ਹੈ ਤਿਸ ਕੋ ਵੈਰਾਗ ਵਵੇਕ ਗਯਾਨ ਸਭ ਪ੍ਰਾਪਤਿ ਭਏ ਇਸੀ ਤੇ (ਅੰਮ੍ਰਿਤ ਵੇਲੇ ਵਤੈ) ਮਾਨੁਖ ਜਨਮ ਮੈਂ ਵਾਂ ਪ੍ਰਤੱਖ ਪ੍ਰਾਤਕਾਲ ਹਰਿ ਹਰਿ ਧਨ ਸਾਥ ਹੀ ਇਹ ਹਰਿ ਭਗਤਾਂ ਨੇ ਲਿਵ ਲਾਈ ਹੈ (ਅੰਮ੍ਰਿਤ ਵੇਲੈ ਵਤੈ) ਮਾਨੁਖ ਜਨਮ ਹੀ ਵੱਤ ਕਾ ਸਮਾਂ ਜਾਨਕੇ ਜੋ ਭਗਤਾਂ ਨੇ ਬੀਜਿਆ ਹੈ ਰਿਦੇ ਮੈਂ ਧਾਰਨ ਕੀਆ (ਖਾਇ) ਜਪੇ ਹੈਂ ਖਰਚ, ਔਰੋਂ ਕੋ ਉਪਦੇਸ ਦੇ ਰਹੇ ਹੈਂ ਉਨਾਂ ਪਾਸੋਂ ਇਹ ਧਨ ਘਟਤਾ ਨਹੀਂ ਇਸੀਤੇ ਲੋਕ ਪਰਲੋਕ ਮੈਂ ਭਗਤਾਂ ਕੋ ਹਰਿ ਧਨ ਕੀ ਸਾਬਾਸੀ ਮਿਲੀ ਹੈ॥੩॥

ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ ਇਹੁ ਹਰਿ ਧਨੁ ਅਗਨੀ ਤਸਕਰੈ ਪਾਣੀਐ ਜਮਦੂਤੈ ਕਿਸੈ ਕਾ ਗਵਾਇਆ ਨ ਜਾਈ ॥
ਹਰਿ ਧਨ ਕਉ ਉਚਕਾ ਨੇੜਿ ਨ ਆਵਈ ਜਮੁ ਜਾਗਾਤੀ ਡੰਡੁ ਨ ਲਗਾਈ ॥੪॥

ਹਰਿ ਧਨੁ ਨਿਰਭੌ ਹੈ ਔ ਸਦਾ ਸਦਾ ਹੀ ਰਹਿਨੇ ਵਾਲਾ ਹੈ ਫੇਰ ਕੈਸਾ ਹੈ ਸਾਚਾ ਹੈ ਇਹ ਹਰਿ ਧਨੁ ਅਗਨਿ ਕਰਕੈ ਤੋ ਜਲਤਾ ਨਹੀਂ ਚੋਰ ਛੀਨ ਨਹੀਂ ਸਕਤੇ ਪਾਨੀ ਡੋਬਤਾ ਨਹੀਂ ਜਮਦੂਤ ਆਦੀ ਜੋ ਔਰ ਵਿਘਨ ਹੈਂ ਕਿਸੇ ਕਾ ਗਵਾਇਆ ਹੋਇਆ ਨਹੀਂ ਜਾਤਾ ਭਾਵ ਇਹ ਜੋ ਵਾਹਿਗੁਰੂ ਕੇ ਪਯਾਰੇ ਹੈਂ ਤਿਨੋਂਕੋ ਕਿਸੀ ਕਾ ਭੈ ਨਹੀਂ ਹਰਿ ਧਨੁ ਐਸਾ ਹੈ ਕੋਈ ਉਚੱਕਾ ਠੱਗ ਉਠਾਈਗੀਰ ਭੀ ਤਿਸ ਕੇ ਨੇੜੇ ਨਹੀਂ ਆਵਤਾ ਔਰ ਧਨ ਵਾਸਤੇ ਜਗਾਤੀ ਹੈਂ ਇਸ ਧਨੀ ਕੋ ਜਮ ਰੂਪ ਜੋ ਮਸੂਲੀਆ ਹੈ ਦੰਡ ਨਹੀਂ ਲਗਾਇ ਸਕਤਾ॥੪॥

ਸਾਕਤੀ ਪਾਪ ਕਰਿ ਕੈ ਬਿਖਿਆ ਧਨੁ ਸੰਚਿਆ ਤਿਨਾ ਇਕ ਵਿਖ ਨਾਲਿ ਨ ਜਾਈ ॥
ਹਲਤੈ ਵਿਚਿ ਸਾਕਤ ਦੁਹੇਲੇ ਭਏ ਹਥਹੁ ਛੁੜਕਿ ਗਇਆ ਅਗੈ ਪਲਤਿ ਸਾਕਤੁ ਹਰਿ ਦਰਗਹ ਢੋਈ ਨ ਪਾਈ ॥੫॥

ਜਿਨ ਮਨਮੁਖੋਂ ਨੇ ਪਾਪ ਕਰਕੇ ਬਿਖਿਆ ਕੇ ਲੀਏ ਝੂਠਾ ਧਨ ਸੰਚਿਆ ਹੈ ਤਿਨੋਂ ਕੇ ਇਕ ਕਦਮ ਭਰ ਵੀ ਸਾਥ ਨਹੀਂ ਜਾਤਾ ਇਸ ਲੋਕ ਮੈਂ ਜਦੋਂ ਧਨ ਹਥੋਂ ਚਲਾ ਗਯਾ ਵਹੁ ਮਨਮੁਖ ਦੁਖੀ ਹੋਏ ਔਰ ਅਗੇ ਮਨਮੁਖ ਪਰਲੋਕ ਮੇਂ ਹਰਿ ਕੀ ਦਰਗਾਹ ਵਿਚ ਢੁਕਣੇ ਨਹੀਂ ਪਾਈਤੇ ਭਾਵ ਆਦਰ ਨਹੀਂ ਹੋਤਾ॥੫॥

ਇਸੁ ਹਰਿ ਧਨ ਕਾ ਸਾਹੁ ਹਰਿ ਆਪਿ ਹੈ ਸੰਤਹੁ ਜਿਸ ਨੋ ਦੇਇ ਸੁ ਹਰਿ ਧਨੁ ਲਦਿ ਚਲਾਈ ॥
ਇਸੁ ਹਰਿ ਧਨੈ ਕਾ ਤੋਟਾ ਕਦੇ ਨ ਆਵਈ ਜਨ ਨਾਨਕ ਕਉ ਗੁਰਿ ਸੋਝੀ ਪਾਈ ॥੬॥੩॥੧੦॥

ਇਹ ਜੋ ਅਮੋਲਕ ਹਰਿ ਧਨ ਹੈ ਇਸ ਕਾ ਸ਼ਾਹੂਕਾਰ ਤੋ ਵਾਹਿਗੁਰੂ ਆਪ ਹੈ ਸੰਤਾਂ ਦ੍ਵਾਰਾ ਜਿਸਕੋ ਦੇਤਾ ਹੈ ਸੋ ਹਰ ਧਨ ਕੀ ਖੇਪ ਲੱਦ ਕੇ ਲੇ ਚਲਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕੋ ਹਰਿ ਧਨ ਕੀ ਸੋਝੀ ਗੁਰੋਂ ਨੇ ਪਾਈ ਹੈ ਭਾਵ ਜਿਸਕੋ ਸ੍ਰਵਣ ਮਨਨ ਗੁਰੋਂ ਨੇ ਬਖਸੇ ਹਨ ਇਸ ਸ੍ਰਵਨ ਮਨਨਾਦਿਕ ਧਨ ਕਾ ਉਨਾਂ ਪਾਸ ਤੋਟਾ ਕਦੇ ਨਹੀਂ ਆਵਤਾ ਭਾਵ ਵਹੁ ਰਾਤ ਦਿਨ ਉਪਦੇਸ਼ ਕਰਤੇ ਕਬੀ ਨਹੀਂ ਅਲਸਾਉਤੇ॥੬॥੩॥੧੦॥

ਸੂਹੀ ਮਹਲਾ ੪ ॥
ਜਿਸ ਨੋ ਹਰਿ ਸੁਪ੍ਰਸੰਨੁ ਹੋਇ ਸੋ ਹਰਿ ਗੁਣਾ ਰਵੈ ਸੋ ਭਗਤੁ ਸੋ ਪਰਵਾਨੁ ॥
ਤਿਸ ਕੀ ਮਹਿਮਾ ਕਿਆ ਵਰਨੀਐ ਜਿਸ ਕੈ ਹਿਰਦੈ ਵਸਿਆ ਹਰਿ ਪੁਰਖੁ ਭਗਵਾਨੁ ॥੧॥

ਜਿਸਕੋ ਵਾਹਿਗੁਰੂ ਸੁ ਪ੍ਰਸੰਨ ਹੋਤਾ ਹੈ ਸੋ ਹਰਿ ਕੇ ਗੁਣੋਂ ਕੋ ਉਚਾਰਤਾ ਹੈ ਅਰ ਸੋਈ ਪਰਵਾਨ ਹੈ ਤਿਸ ਕੀ ਮਹਿਮਾਂ ਕਿਆ ਕਹੀਏ ਜਿਸਕੇ ਰਿਦੇ ਮੇਂ ਹਰਿ ਭਗਵਾਨ ਵਸਿਆ ਹੈ॥੧॥

ਗੋਵਿੰਦ ਗੁਣ ਗਾਈਐ ਜੀਉ ਲਾਇ ਸਤਿਗੁਰੂ ਨਾਲਿ ਧਿਆਨੁ ॥੧॥ ਰਹਾਉ ॥

ਹੇ ਮਨ ਸਤਿਗੁਰਾਂ ਨਾਲ ਮਿਲ ਕੇ ਅਰਥਾਤ ਤਿਨਾਂ ਦ੍ਵਾਰਾ ਧ੍ਯਾਨ ਲਾਕੇ ਗੋਵਿੰਦ ਕੇ ਗੁਣ ਗਾਈਐ॥੧॥

ਸੋ ਸਤਿਗੁਰੂ ਸਾ ਸੇਵਾ ਸਤਿਗੁਰ ਕੀ ਸਫਲ ਹੈ ਜਿਸ ਤੇ ਪਾਈਐ ਪਰਮ ਨਿਧਾਨੁ ॥
ਜੋ ਦੂਜੈ ਭਾਇ ਸਾਕਤ ਕਾਮਨਾ ਅਰਥਿ ਦੁਰਗੰਧ ਸਰੇਵਦੇ ਸੋ ਨਿਹਫਲ ਸਭੁ ਅਗਿਆਨੁ ॥੨॥

ਸੋ ਨਿਸਚੇ ਕਰਕੇ ਗੁਰੂ ਹੈ ਜਿਸ ਸੇ ਪਰਮ ਨਿਧਾਂ ਕਾ ਘਰ ਪ੍ਰਾਪਤਿ ਹੋਇ ਅਰ ਤਿਸ ਸਤਿਗੁਰੂ ਕੀ ਸੇਵਾ ਕਰਨੀ ਸਫਲ ਹੈ ਜੋ ਮਨਮੁਖ ਦੂਜੇ ਭਾਵ ਮੈਂ ਲਗ ਕਰ ਪਦਾਰਥੋਂ ਕੀ ਕਾਮਨਾਂ ਕਰਤੇ ਹੈਂ ਸੋ ਅਗ੍ਯਾਨ ਕਰ (ਦੁਰਗੰਧ) ਵਿਸ੍ਯਾਂ ਕੋ ਸੇਵਤੇ ਹੈਂ ਸੋ ਤਿਨੋਂ ਕਾ ਉਦਮ ਸਭ ਨਿਸਫਲ ਹੈ॥੨॥

ਜਿਸ ਨੋ ਪਰਤੀਤਿ ਹੋਵੈ ਤਿਸ ਕਾ ਗਾਵਿਆ ਥਾਇ ਪਵੈ ਸੋ ਪਾਵੈ ਦਰਗਹ ਮਾਨੁ ॥
ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ ॥੩॥

ਜਿਸਕੋ ਗੁਰੋਂ ਪਰ ਪਰਤੀਤ ਹੈ ਤਿਸ ਕਾ ਭਜਨ ਗਾਵਿਆ ਸਭ ਥਾਂਇ ਪਵੇਗਾ ਭਾਵ ਸਫਲ ਹੋਇਗਾ॥ ਅਰ ਵਹੁ ਦਰਗਾਹ ਮੈਂ ਮਾਨ ਪਾਵੇਗਾ ਔਰ ਜਿਨੋਂ ਕੋ ਸਤਿਗੁਰੋਂ ਕੀ ਪ੍ਰਤੀਤ ਨਹੀਂ ਓਹ ਕਪਟੀ ਝੂਠੀ ਝੂਠੀ ਅਖੀਂ ਮੀਟਕੇ ਬਕ ਧ੍ਯਾਨੀ ਲੋਗੋਂ ਕੇ ਠਗਨਾਰਥ ਬੈਠਤੇ ਹੈਂ ਉਨ ਕਾ ਝੂਠਾ ਜੋ ਗੁਮਾਨ ਹੈ ਸੋ ਉਤਰ ਜਾਇਗਾ ਭਾਵ ਜੋ ਉਨ ਕਾ ਕਹਨਾ ਹੈ ਹਮ ਤਪਸੀ ਹੈਂ ਹਮ ਧ੍ਯਾਨੀ ਹੈਂ ਇਹ ਸਭ ਝੂਠ ਹੋ ਜਾਇਗਾ॥੩॥

ਜੇਤਾ ਜੀਉ ਪਿੰਡੁ ਸਭੁ ਤੇਰਾ ਤੂੰ ਅੰਤਰਜਾਮੀ ਪੁਰਖੁ ਭਗਵਾਨੁ ॥
ਦਾਸਨਿ ਦਾਸੁ ਕਹੈ ਜਨੁ ਨਾਨਕੁ ਜੇਹਾ ਤੂੰ ਕਰਾਇਹਿ ਤੇਹਾ ਹਉ ਕਰੀ ਵਖਿਆਨੁ ॥੪॥੪॥੧੧॥

ਤਾਂਤੇ ਮਨ ਤੂੰ ਦਿਖਲਾਵੇ ਛੋਡ ਔ ਸਨਮੁਖ ਹੋ ਕਰ ਐਸੇ ਬੇਨਤੀ ਕਰ ਹੇ ਪਰਮੇਸਰ ਯਹਿ ਜਿਤਨੀ ਚੇਤਨ ਕਲਾ ਔ ਸਰੀਰੋਂ ਕਾ ਸਮਦਾਯ ਹੈ ਸਭ ਤੇਰਾ ਕੀਤਾ ਹੋਯਾ ਹੈ ਹੇ ਪੁਰਖ ਭਗਵਾਨ ਤੂੰ ਅੰਤਰ ਹੋਇਕੈ ਪ੍ਰੇਰ ਰਹਿਆ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸੋਂ ਕਾ ਦਾਸ ਹੋ ਕਰ ਕਹਤਾ ਹਾਂ॥ ਹੇ ਵਾਹਿਗੁਰੂ ਜੇਹਾ ਤੂੰ ਕਰਾਵਤਾ ਹੈਂ ਤੈਸਾ ਹੀ ਮੈਂ (ਵਖਿਆਨੁ) ਉਚਾਰਨ ਕਰਤਾ ਹਾਂ॥੪॥੪॥੧੧॥ ਸਨਿਮ੍ਰ ਹੋਇਕੇ ਸਨਮੁਖ ਬੇਨਤੀ ਕਰਤੇ ਹੈਂ॥

ਪੰਨਾ ੭੩੫

ਸੂਹੀ ਮਹਲਾ ੪ ਘਰੁ ੭
ੴ ਸਤਿਗੁਰ ਪ੍ਰਸਾਦਿ ॥

ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ ॥

ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ ॥੧॥

ਹੇ ਹਰਿ ਤੁਮਾਰੇ ਕਉਨ ਸੇ ਗੁਨ ਕਿਸ ਪ੍ਰਕਾਰ ਕਹਿ ੨ ਕਰ ਗਾਇਨ ਕਰਾਂ ਹੇ ਸਾਹਿਬ ਤੂੰ ਗੁਣੋਂ ਕਾ ਖਜ਼ਾਨਾ ਹੈਂ ਤੁਮਰੀ ਮਹਿਮਾਂ ਮੈਂ ਕਛੁ ਨਹੀਂ ਕਹਿ ਸਕਤਾ, ਹੇ ਠਾਕੁਰ ਤੂੰ ਸਭ ਸੇ ਊਚਾ ਹੈਂ ਔਰ ਭਗਵਾਨ ਹੈਂ॥੧॥

ਮੈ ਹਰਿ ਹਰਿ ਨਾਮੁ ਧਰ ਸੋਈ ॥
ਜਿਉ ਭਾਵੈ ਤਿਉ ਰਾਖੁ ਮੇਰੇ ਸਾਹਿਬ ਮੈ ਤੁਝ ਬਿਨੁ ਅਵਰੁ ਨ ਕੋਈ ॥੧॥ ਰਹਾਉ ॥

ਹੇ ਹਰਿ ਜੋ ਤੇਰਾ ਹਰਿ ਨਾਮ ਹੈ ਸੋਈ ਮੇਰਾ ਆਸਰਾ ਹੈ ਜੈਸੇ ਤੈਨੂੰ ਭਾਵੈ ਤੈਸੇ ਮੈਨੂੰ ਰਖ ਹੇ ਮੇਰੇ ਸ੍ਵਾਮੀ ਮੇਰਾ ਤੇਰੇ ਬਿਨਾਂ ਕੋਈ ਰਖਯਕ ਨਹੀਂ॥੧॥

ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ ॥
ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸਿ ॥੨॥

ਹੇ ਮੇਰੇ ਮਾਲਿਕ ਹਮਾਰੇ ਤਨ ਕਾ (ਤਾਣੁ) ਬਲੁ ਅਰੁ ਦੀਬਾਣੁ ਆਸਰਾ ਤੂ ਹੀ ਹੈਂ ਜਬ ਕੋਈ ਮੇਰੇ ਕੋ ਗਰਜ ਬਨਤੀ ਹੈ ਤਾਂ ਮੈਂ ਤੇਰੇ ਆਗੇ ਹੀ ਬੇਨਤੀ ਕਰਤਾ ਹੂੰ ਮੇਰੇ ਕੋ ਔਰ ਜਗਾ ਕੋਈ ਨਜ਼ਰ ਨਹੀਂ ਆਵਤੀ ਜਿਸ ਪਾਸ ਜਾਇਕੇ ਬੇਨਤੀ ਕਰਾਂ ਮੇਰਾ ਦੁਖੁ ਔ ਸੁਖੁ ਸਭ ਤੇਰੇ ਹੀ ਪਾਸ ਹੈ ਭਾਵ ਤੂ ਹੀ ਸੁਨਤਾ ਹੈਂ॥੨॥

ਵਿਚੇ ਧਰਤੀ ਵਿਚੇ ਪਾਣੀ ਵਿਚਿ ਕਾਸਟ ਅਗਨਿ ਧਰੀਜੈ ॥
ਬਕਰੀ ਸਿੰਘੁ ਇਕਤੈ ਥਾਇ ਰਾਖੇ ਮਨ ਹਰਿ ਜਪਿ ਭ੍ਰਮੁ ਭਉ ਦੂਰਿ ਕੀਜੈ ॥੩॥

ਇਹ ਤੇਰੀ ਸਮ੍ਰਥਤਾ ਪਰਤੱਖਯ ਹੈ ਧਰਤੀ ਪਾਨੀ ਮੇਂ ਦੇਖੀਤੀ ਹੈ ਪੁਨਾ ਧਰਤੀ ਮੇਂ ਪਾਨੀ ਦੇਖੀਤਾ ਹੈ ਪ੍ਰੰਤੂ ਤੁਮਾਰੀ ਤਿਸ ਮੇਂ ਐਸੀ ਸ਼ਕਤੀ ਹੈ ਜੋ ਪਾਣੀ ਧਰਤੀ ਕੋ ਗਾਲ ਨਹੀਂ ਸਕਤਾ ਔ ਲਕੜੀਆਂ ਕੇ ਵੀਚ ਹੀ ਅਗਨੀ (ਧਰੀਜੈ) ਰਖੀ ਹੂਈ ਹੈ ਦ੍ਰਿਸ੍ਰਾਂਤ ਬਕਰੀ ਵਤ ਧਰਤੀ ਔ ਲਕੜੀ ਔ ਸਿੰਘ ਵਤ ਅਗਨ ਦੇਵਤਾ ਔਰੁ ਪਾਨੀ ਇਸ ਪ੍ਰਕਾਰ ਕੇ ਚਲਤ ਦੇਖ ਕੇ ਹਮ ਅਪਨੇ ਮਨ ਕੋ ਐਸੇ ਸਮਝਾਵਤੇ ਹੈਂ ਕਿ ਹੇ ਮਨ ਹਰੀ ਕੋ ਜਪ ਕੇ ਸੰਸਾ ਅਰੁ ਭ੍ਰਮੁ ਨਵਿਰਤ ਕਰੁ॥੩॥

ਹਰਿ ਕੀ ਵਡਿਆਈ ਦੇਖਹੁ ਸੰਤਹੁ ਹਰਿ ਨਿਮਾਣਿਆ ਮਾਣੁ ਦੇਵਾਏ ॥
ਜਿਉ ਧਰਤੀ ਚਰਣ ਤਲੇ ਤੇ ਊਪਰਿ ਆਵੈ ਤਿਉ ਨਾਨਕ ਸਾਧ ਜਨਾ ਜਗਤੁ ਆਣਿ ਸਭੁ ਪੈਰੀ ਪਾਏ ॥੪॥੧॥੧੨॥

ਪੁਨਾ ਸੰਤੋਂ ਕੋ ਭੀ ਐਸੇ ਉਪਦੇਸੁ ਕਰਤੇ ਹੈਂ॥ ਹੇ ਸੰਤਜਨੋਂ ਹਰਿ ਕੀ ਵਡਿਆਈ ਦੇਖੋ ਹਰੀ ਸਦਾ ਨਿਮ੍ਰਤਾ ਵਾਲਿਓਂ ਕੋ ਮਾਨੁ ਦੇਵਾਵਤਾ ਹੈ॥ ਦ੍ਰਿਸ੍ਰਾਂਤੁ॥ ਜੈਸੇ ਧਰਤੀ ਨੀਂਵੀ ਹੋਕੇ ਚਰਨਾਂ ਕੇ ਤਲੇ ਰਹਤੀ ਹੈ ਸੋਈ ਧੂੜੀ ਰੂਪ ਬਰੀਕ ਹੋਕੇ ਸਭ ਕੇ ਸਿਰ ਪਰ ਆਉਤੀ ਹੈ ਤਿਸੀ ਪ੍ਰਕਾਰ ਸ੍ਰੀ ਗੁਰੂ ਜੀ ਕਹਤੇ ਹੈਂ ਸ੍ਰੇਸ੍ਟ ਜਨ ਜੋ ਨਿਮ੍ਰਿਤਾ ਸੰਯੁਕਤ ਹੈਂ ਤਿਨ ਕੇ ਚਰਨਾਂ ਪਰ ਸਾਰਾ ਜਗਤ ਹੀ ਹਰੀ ਲਿਆਕੇ ਪਾਉਤਾ ਹੈ॥੪॥੧॥੧੨॥

ਸੂਹੀ ਮਹਲਾ ੪ ॥

ਤੂੰ ਕਰਤਾ ਸਭੁ ਕਿਛੁ ਆਪੇ ਜਾਣਹਿ ਕਿਆ ਤੁਧੁ ਪਹਿ ਆਖਿ ਸੁਣਾਈਐ ॥
ਬੁਰਾ ਭਲਾ ਤੁਧੁ ਸਭੁ ਕਿਛੁ ਸੁਝੈ ਜੇਹਾ ਕੋ ਕਰੇ ਤੇਹਾ ਕੋ ਪਾਈਐ ॥੧॥

ਹੇ ਹਰਿ ਤੂੰ ਸਭ ਕਾ ਕਰਨੇ ਵਾਲਾ ਹੈਂ ਔ ਸਭ ਕੁਛ ਆਪ ਹੀ ਜਾਣਤਾ ਹੈਂ ਤੇਰੇ ਪਾਸ ਅਪਨੀ ਬਿਰਥਾ ਕਹਿਕੇ ਕਿਆ ਸੁਨਾਈਏ॥ ਅਰੁ ਬੁਰਾ ਭਲਾ ਸੰਕਲਪੁ ਵਾ ਕਰਮੁ ਤੁਝਕੋ ਸਭ ਕਿਛੁ ਸੂਝਤਾ ਹੈ ਜੈਸਾ ਕੋਈ ਤੇਰੇ ਮੈਂ ਭਾਉ ਕਰਤਾ ਹੈ ਵ ਕਰਮੁ ਕਰਤਾ ਹੈ ਤੈਸਾ ਹੀ ਓਹੁ ਕੋਈ ਫਲ ਪਾਇ ਲੇਤਾ ਹੈ॥੧॥

ਮੇਰੇ ਸਾਹਿਬ ਤੂੰ ਅੰਤਰ ਕੀ ਬਿਧਿ ਜਾਣਹਿ ॥

ਬੁਰਾ ਭਲਾ ਤੁਧੁ ਸਭੁ ਕਿਛੁ ਸੂਝੈ ਤੁਧੁ ਭਾਵੈ ਤਿਵੈ ਬੁਲਾਵਹਿ ॥੧॥ ਰਹਾਉ ॥

ਹੇ ਮੇਰੇ ਸ੍ਵਾਮੀ ਤੂ ਹੀ ਅੰਤ੍ਰ ਕੀ ਬਿਧੀ ਕੋ ਜਾਨਤਾ ਹੈਂ ਬੁਰਾ ਭਲਾ ਤੁਝਕੋ ਸਭ ਕਿਛ ਸੂਝਤਾ ਹੈ ਜੈਸੇ ਤੁਮੇਂ ਭਾਵਤਾ ਹੈ ਤੈਸੇ ਹੀ ਤੁਮ ਬੁਲਾਵਤੇ ਹੋ ਭਾਵ ਜਿਸ ਪਰ ਕ੍ਰਿਪਾ ਹੋਤੀ ਹੈ ਤਿਸੀ ਸੇ ਨਾਮ ਜਪਾਵਤੇ ਹੋ॥੧॥

ਸਭੁ ਮੋਹੁ ਮਾਇਆ ਸਰੀਰੁ ਹਰਿ ਕੀਆ ਵਿਚਿ ਦੇਹੀ ਮਾਨੁਖ ਭਗਤਿ ਕਰਾਈ ॥
ਇਕਨਾ ਸਤਿਗੁਰੁ ਮੇਲਿ ਸੁਖੁ ਦੇਵਹਿ ਇਕਿ ਮਨਮੁਖਿ ਧੰਧੁ ਪਿਟਾਈ ॥੨॥

ਹੇ ਹਰੀ ਆਪਨੇ ਮਾਯਾ ਕਾ ਮੋਹੁ ਹੋਰੁਤੋ ਸਭ ਸਰੀਰੋਂ ਮੇ ਕੀਆ ਹੈ ਭਾਵ ਯਹ ਤਿਨੋਂ ਜੂਨੋਂ ਮੇਂ ਸਘਨ ਅਵਿਦਯਾ ਹੈ ਇਸਤੇ ਰਾਗ ਦ੍ਵੈਖ ਮੈਂ ਹੀ ਸਦਾ ਰਹਿਤੇ ਹੈਂ ਔ ਮਾਨੁਖ ਦੇਹੀ ਮੇਂ ਹੀ ਤੈਂ ਆਪਨੀ ਭਗਤੀ ਕਰਾਈ ਹੈ ਮਾਨੁਖੋਂ ਮੈਂ ਭੀ ਇਕਨੋਂ ਕੋ ਤੋ ਸਤਗੁਰੋਂ ਕਾ ਮਿਲਾਪ ਕਰਾਕੇ ਸੁਖ ਦੇਤਾ ਹੈ ਇਕਨਾ ਮਨਮੁਖਾਂ ਕੋ ਧੰਧਿਆਂ ਮੈਂ ਹੀ ਲਾਇਕੇ ਪਿਟਾਵਤਾ ਹੈ ਭਾਵ ਦੁਖੀ ਕਰਤਾ ਹੈਂ॥੨॥

ਸਭੁ ਕੋ ਤੇਰਾ ਤੂੰ ਸਭਨਾ ਕਾ ਮੇਰੇ ਕਰਤੇ ਤੁਧੁ ਸਭਨਾ ਸਿਰਿ ਲਿਖਿਆ ਲੇਖੁ ॥
ਜੇਹੀ ਤੂੰ ਨਦਰਿ ਕਰਹਿ ਤੇਹਾ ਕੋ ਹੋਵੈ ਬਿਨੁ ਨਦਰੀ ਨਾਹੀ ਕੋ ਭੇਖੁ ॥੩॥

ਸਭ ਕੋਈ ਤੇਰਾ ਕੀਆ ਹੋਯਾ ਹੈ ਤੁਹੀ ਸਭਕਾ ਪਾਲਕ ਹੈਂ ਹੇ ਮੇਰੇ ਕਰਤੇ ਤੈਨੇ ਹੀ ਸਭਨੋਂ ਕੇ ਸਿਰ ਪਰ ਲੇਖ ਲਿਖਾ ਹੈ ਜੈਸੀ ਤੂੰ ਦ੍ਰਿਸਟ ਕਰਤਾ ਹੈਂ ਤੈਸਾ ਹੀ ਪੁਰਸ ਹੋਤਾ ਹੈ ਅਰ ਬਿਨਾਂ ਤੇਰੀ ਦ੍ਰਿਸਟੀ ਤੇ ਕੋਈ ਵੀ (ਭੇਖੁ) ਸਰੀਰ ਕੇ ਬ੍ਰਣ ਆਸਰਮ ਆਦ ਨਹੀਂ ਹੋ ਸਕਤੇ॥੩॥

ਤੇਰੀ ਵਡਿਆਈ ਤੂੰਹੈ ਜਾਣਹਿ ਸਭ ਤੁਧਨੋ ਨਿਤ ਧਿਆਏ ॥
ਜਿਸ ਨੋ ਤੁਧੁ ਭਾਵੈ ਤਿਸ ਨੋ ਤੂੰ ਮੇਲਹਿ ਜਨ ਨਾਨਕ ਸੋ ਥਾਇ ਪਾਏ ॥੪॥੨॥੧੩॥

ਤੇਰੀ ਜੋ ਮਹਿਮਾਂ ਹੈ ਸੋ ਤੂੰ ਹੀ ਜਾਣਤਾ ਹੈਂ ਜੋ ਸ੍ਰਿਸ੍ਟੀ ਹੈ ਸਭ ਤੇਰੇ ਕੋ ਹੀ ਰਾਤ ਦਿਨ ਧਯਾਵਤੀ ਹੈ ਜਿਸਕੋ ਤੂੰ ਚਾਹਤਾ ਹੈਂ ਤਿਸ ਕੋ ਤੂੰ ਮੇਲਤਾ ਹੈਂ ਗੁਰੂ ਜੀ ਕਹਤੇ ਹੈਂ ਅਰ ਸੋਈ ਪੁਰਸ ਸਰੂਪ ਮੈਂ ਇਸਥਤੀ ਪਾਵਤਾ ਹੈ ਭਾਵ ਜਨਮ ਮਰਨ ਤਿਸੀ ਕਾ ਨਵਿਰਤ ਹੋਤਾ ਹੈ॥੪॥੨॥੧੩॥

ਸੂਹੀ ਮਹਲਾ ੪ ॥

ਜਿਨ ਕੈ ਅੰਤਰਿ ਵਸਿਆ ਮੇਰਾ ਹਰਿ ਹਰਿ ਤਿਨ ਕੇ ਸਭਿ ਰੋਗ ਗਵਾਏ ॥
ਤੇ ਮੁਕਤ ਭਏ ਜਿਨ ਹਰਿ ਨਾਮੁ ਧਿਆਇਆ ਤਿਨ ਪਵਿਤੁ ਪਰਮ ਪਦੁ ਪਾਏ ॥੧॥

ਜਿਨੋਂ ਕੇ ਹਿਰਦੇ ਅੰਤਰ ਮੇਰਾ ਵਾਹਿਗੁਰੂ ਵਸਿਆ ਹੈ ਤਿਨੋਂਕੇ ਸਭ ਰੋਗ ਗਵਾਏ ਗਏ ਹੈਂ ਪੁਨਾ ਸੇ ਮੁਕਤ ਹੋਏ ਜਿਨਾਂ ਹਰਿ ਨਾਮ ਧਿਆਇਆ ਹੈ ਅਰ ਤਿਨੋਂ ਨੇ ਪਵਿਤ੍ਰ ਜੋ ਹੈ (ਪਰਮ ਪਦੁ) ਵਾਹਿਗੁਰੂ ਸੋ (ਪਾਏ) ਪਾ ਲੀਆ ਹੈ॥੧॥

ਮੇਰੇ ਰਾਮ ਹਰਿ ਜਨ ਆਰੋਗ ਭਏ ॥
ਗੁਰ ਬਚਨੀ ਜਿਨਾ ਜਪਿਆ ਮੇਰਾ ਹਰਿ ਹਰਿ ਤਿਨ ਕੇ ਹਉਮੈ ਰੋਗ ਗਏ ॥੧॥ ਰਹਾਉ ॥

ਹੇ ਮੇਰੇ ਪਯਾਰੇ ਹਰਿ ਕੇ ਦਾਸ ਰੋਗ ਰਹਿਤ ਭਏ ਹੈਂ ਗੁਰੋਂ ਕੇ ਉਪਦੇਸ਼ ਕਰਕੇ ਜਿਨੋਂ ਨੇ ਮੇਰਾ ਹਰਿ ਹਰਿ ਜਪਿਆ ਹੈ ਤਿਨੋਂ ਕੇ ਹੰਤਾ ਮਮਤਾ ਰੋਗ ਗਏ ਹੈਂ॥੧॥

ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ ਵਿਚਿ ਹਉਮੈ ਕਾਰ ਕਮਾਈ ॥
ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ ਹਰਿ ਗੁਰਮੁਖਿ ਸੋਝੀ ਪਾਈ ॥੨॥

ਬ੍ਰਹਮਾ ਬਿਸ੍ਨ ਮਹਾਦੇਉ ਏਹ ਤ੍ਰੈਗੁਨ ਪ੍ਰਧਾਨ ਜੋ ਹੈਂ ਸੋ ਰੋਗੀ ਹੈਂ ਕਾਹੇ ਤੇ ਹਉਮੈਂ ਵਿਚ ਹੀ ਇਨੋਂ ਨੇ ਕਾਰ ਕਮਾਈ ਹੈ ਭਾਵ ਯਹਿ ਪ੍ਰਵਿਰਤੀ ਮੈਂ ਸੁਖ ਨਹੀਂ ਦੇਖੋ ਜਿਸਨੇ ਇਹ ਸੰਸਾਰੀ ਜੀਵ ਵਾ ਬ੍ਰਮਾਦਿਕ ਉਤਪਤਿ ਕੀਏ ਹੈਂ ਤਿਸ ਪ੍ਰਮਾਤਮਾਂ ਕੋ ਬ੍ਰਹਮਾਦਿਕੋਂ ਕੀ ਤਰਫ ਦੇਖਕੇ ਭੀ ਨਹੀਂ (ਚੇਤਹਿ)

ਯਾਦ ਕਰਤੇ ਜੋ ਪ੍ਰਵਿਰਤੀ ਮੈਂ ਕਾਰਕਾਂ ਕੋ ਭੀ ਸੁਖ ਨਹੀਂ ਤੋ ਹਮ ਵਿਚਾਰੇ ਤੁਛ ਕਯਾ ਹੈਂ ਹਰੀ ਨੇ ਗੁਰਮੁਖਾਂ ਨੂੰ ਸੋਝੀ ਪਾਈ ਹੈ॥੨॥

ਹਉਮੈ ਰੋਗਿ ਸਭੁ ਜਗਤੁ ਬਿਆਪਿਆ ਤਿਨ ਕਉ ਜਨਮ ਮਰਣ ਦੁਖੁ ਭਾਰੀ ॥

ਪੰਨਾ ੭੩੬

ਗੁਰ ਪਰਸਾਦੀ ਕੋ ਵਿਰਲਾ ਛੂਟੈ ਤਿਸੁ ਜਨ ਕਉ ਹਉ ਬਲਿਹਾਰੀ ॥੩॥

ਹਉਮੈ ਰੂਪ ਰੋਗ ਮੈਂ ਸਭ ਜਗਤ ਡੂਬਾ ਹੂਆ ਹੈ ਜਿਨ ਕੋ ਹੰਤਾ ਮਮਤਾ ਹੈ ਉਸੀਕੋ ਜਨਮ ਮਰਣ ਰੂਪ ਦੁਖ ਭਾਰੀ ਲਗਾ ਹੈ ਗੁਰੋਂ ਕੀ ਕ੍ਰਿਪਾ ਕਰਕੇ ਕੋਈ ਵਿਰਲਾ ਹੀ ਇਸ ਦੁਖ ਸੇ ਛੂਟਤਾ ਹੈ ਜੋ ਛੂਟਿਆ ਹੈ ਤਿਸ ਪੁਰਸ਼ ਉਪਰ ਮੈਂ ਬਲਿਹਾਰ ਜਾਤਾ ਹੂੰ॥੩॥

ਜਿਨਿ ਸਿਸਟਿ ਸਾਜੀ ਸੋਈ ਹਰਿ ਜਾਣੈ ਤਾ ਕਾ ਰੂਪੁ ਅਪਾਰੋ ॥
ਨਾਨਕ ਆਪੇ ਵੇਖਿ ਹਰਿ ਬਿਗਸੈ ਗੁਰਮੁਖਿ ਬ੍ਰਹਮ ਬੀਚਾਰੋ ॥੪॥੩॥੧੪॥

ਜਿਨ ਇਹ ਸ੍ਰਿਸ਼ਟ ਸਾਜੀ ਹੈ ਸੋ ਹਰੀ ਇਸਕੀ ਗਤਿ ਕੋ ਜਾਣੈ ਹੈ ਵਹੁ ਕੈਸਾ ਹਰੀ ਹੈ ਤਿਸ ਹਰੀ ਕੇ ਰੂਪ ਕਾ ਕੋਈ ਪਾਰਾਵਾਰ ਨਹੀਂ ਪਾਵਤਾ। ਭਾਵ ਅਤਿ ਬਿਅੰਤ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਹਰੀ ਆਪੇ ਹੀ ਆਪਨੇ ਕੀਏ ਜੀਵੋਂ ਕੋ ਦੇਖ ਕਰ ਪ੍ਰਸੰਨ ਹੋਤਾ ਹੈ ਉਸ ਵਾਹਿਗੁਰੂ ਕਾ ਵਿਚਾਰ ਗੁਰੂ ਦੁਆਰਾ ਹੀ ਪ੍ਰਾਪਤਿ ਹੋਤਾ ਹੈ ਭਾਵ ਔਰੁ ਕੋਊ ਉਪਾਉ ਨਹੀਂ॥੪॥੩॥੧੪॥

ਸਨਮੁਖ ਬੇਨਤੀ ਕਰਤੇ ਹੈਂ॥

ਸੂਹੀ ਮਹਲਾ ੪ ॥

ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ ॥
ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ ॥੧॥

ਜੋ ਪੀਛੇ ਕੀਆ ਹੈ ਜੋ ਆਗੇ ਕਰਨਾ ਹੈ ਸਭ ਆਪ ਕੇ ਹੁਕਮ ਮੇਂ ਹੈ ਅਬ ਭੀ ਹਮ ਤਬ ਕਰੀਏ ਜੇ ਕਰਨੇ ਕੋ ਸਾਮਰਥ ਹੋਵੀਏ ਭਾਵ ਹਮ ਜੀਵ ਤੌ ਤੀਨੋਂ ਕਾਲ ਹੀ ਅਸਮਰਥ ਹੈਂ ਆਪਣਾ ਕੀਆ ਹੂਆ ਕਛੂ ਨਹੀਂ ਹੋਤਾ ਹੈ ਹੇ ਹਰੀ ਜੈਸੇ ਤੇਰੇ ਕੋ ਭਾਵੈ ਤੈਸੇ ਹਮ ਕੋ ਰਖ ਲੇਵੋ॥੧॥

ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ॥
ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ ॥੧॥ ਰਹਾਉ ॥

ਹੇ ਮੇਰੇ ਵਾਹਿਗੁਰੂ ਸਭ ਕੁਛ ਤੇਰੇ ਹੀ ਬਸ ਹੈ ਅਰ ਹਮਾਰੇ ਮੇਂ ਬਲ ਨਹੀਂ ਹੈ ਜੋ ਅਸੀਂ ਭੀ ਕੁਛ ਕਰ ਸਕੀਏ ਜਿਉਂ ਤੇਰੇ ਕੋ ਭਾਵੇ ਤਿਉਂ ਹੀ ਹਮਾਰੇ ਗੁਨਾਹੋਂ ਕੋ ਬਖਸ਼॥

ਸਭੁ ਜੀਉ ਪਿੰਡੁ ਦੀਆ ਤੁਧੁ ਆਪੇ ਤੁਧੁ ਆਪੇ ਕਾਰੈ ਲਾਇਆ ॥
ਜੇਹਾ ਤੂੰ ਹੁਕਮੁ ਕਰਹਿ ਤੇਹੇ ਕੋ ਕਰਮ ਕਮਾਵੈ ਜੇਹਾ ਤੁਧੁ ਧੁਰਿ ਲਿਖਿ ਪਾਇਆ ॥੨॥

ਸਭ ਸਰੀਰੋਂ ਮੇਂ ਤੈਨੇ ਆਪੇ ਹੀ ਚੈਤੰਨ ਸਤਾ ਕੋ ਦੀਆ ਹੈ ਅਰ ਤੈਨੇ ਕਰਮਾਨੁਸਾਰ ਆਪੇ ਕਾਰ ਮੈਂ ਇਨ ਜੀਵੋਂ ਕੋ ਲਗਾਇਆ ਹੈ ਅਰ ਜੈਸਾ ਤੂੰ ਹੁਕਮ ਕਰੇਂਗਾ ਤੈਸੇ ਆਗੇ ਕਰਮ ਕਮਾਵੈਂਗੇ ਅਰ ਜੈਸਾ ਆਦਿ ਸੇ ਇਨ ਕੇ ਮਸਤਕ ਪਰ ਲੇਖ ਲਿਖ ਛੋਡਿਆ ਹੈ ਤੈਸਾ ਸੁਖ ਵਾ ਦੁਖ ਅਬ ਭੋਗ ਰਹੇ ਹੈਂ॥੨॥

ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ ॥
ਇਕਨਾ ਸਤਿਗੁਰੁ ਮੇਲਿ ਤੂੰ ਬੁਝਾਵਹਿ ਇਕਿ ਮਨਮੁਖਿ ਕਰਹਿ ਸਿ ਰੋਵੈ ॥੩॥

ਪਾਂਚ ਤਤੋਂ ਕਰਕੇ ਤੈਨੇ ਸ੍ਰਿਸ਼ਟ ਸਭ ਸਾਜੀ ਹੈ ਛੇਵਾਂ ਤਤ ਕੋਈ ਕਰੇ ਜੋ ਕਿਸੇ ਕਾ ਕੀਤਾ ਕਛ ਹੋ ਜਾਇ ਅਰਥਾਤ ਨਹੀਂ ਹੋਤਾ ਇਸੀ ਤੇ ਸਭ ਅਸਮਰਥ ਹੈਂ ਇਕਨਾਂ ਗੁਰਮੁਖਾਂ ਉਪਰ ਤੇਰੀ ਐਸੀ ਕਿਰਪਾ ਹੋਤੀ ਹੈ ਜੋ ਸਤਿਗੁਰਾਂ ਕਾ ਮੇਲ ਕਰਕੈ ਤੂੰ ਸਮਝਾ ਦੇਤਾ ਹੈਂ ਇਕ ਮਨਮੁਖਤਾ ਕਰਕੇ ਜੋ ਕਰਮ ਕਰਤੇ ਹੈਂ ਸੋਈ ਦਰਗਾਹ ਮੈਂ ਸਜਾ ਪਾਇ ਰੋਤੇ ਹੈ॥੩॥

ਹਰਿ ਕੀ ਵਡਿਆਈ ਹਉ ਆਖਿ ਨ ਸਾਕਾ ਹਉ ਮੂਰਖੁ ਮੁਗਧੁ ਨੀਚਾਣੁ ॥
ਜਨ ਨਾਨਕ ਕਉ ਹਰਿ ਬਖਸਿ ਲੈ ਮੇਰੇ ਸੁਆਮੀ ਸਰਣਾਗਤਿ ਪਇਆ ਅਜਾਣੁ
॥੪॥੪॥੧੫॥੨੪॥

ਹੇ ਹਰਿ ਆਪ ਕੀ ਮਹਿਮਾ ਮੈਂ ਕਹਿ ਨਹੀਂ ਸਕਤਾ ਮੈਂ ਮੂਰਖੋਂ ਸੇ ਮੂਰਖ ਔ ਨੀਚ ਹਾਂ। ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਦਾਸ ਕੋ ਹੇ ਹਰੀ ਸੁਆਮੀ ਬਖਸ਼ ਲੈ ਮੈਂ ਅਜਾਣ ਤੇਰੀ ਸ਼ਰਣ ਮੈਂ ਆਇ ਪੜਾ ਹੂੰ॥੪॥੪॥੧੫॥੨੪॥

ਰਾਗੁ ਸੂਹੀ ਮਹਲਾ ੫ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਏਕ ਜੋਗੀ ਜਨਕ ਰਾਜਾ ਕੇ ਵਕਤ ਕਾ ਸਮਾਧ ਲਾਕੇ ਜਹਾ ਸੰਤੋਖਸਰ ਜੀ ਸ੍ਰੀ ਅੰਮ੍ਰਿਤਸਰ ਜੀ ਮੈਂ ਹੈ ਤਹਾਂ ਬੈਠਾ ਹੋਇਆ ਥਾ ਜਬ ਤਲਾਉ ਖੁਦਾਯਾ ਵਹੁ ਨਿਕਲਿਆ ਬ੍ਰਹਮ ਜਗਜਾਸਾ ਧਾਰ ਕਰ ਸ੍ਰੀ ਗੁਰੂ ਅਰਜਨ ਦੇਵ ਜੀ ਕੀ ਸਰਨ ਹੋਯਾ ਤਿਸ ਪ੍ਰਤਿ ਉਪਦੇਸ ਕਰਤੇ ਹੈਂ ਏਹੁ ਨਾਨਾ ਪ੍ਰਕਾਰ ਕਾ ਜੋ ਜਗਤੁ ਹੈ ਸੋ ਚੇਤਨ ਮੈ ਵਿਵਰਤੁ ਹੈ ਸੋ ਪ੍ਰਕਾਰੁ ਦੇਖਾਵਤੇ ਹੈਂ॥

ਬਾਜੀਗਰਿ ਜੈਸੇ ਬਾਜੀ ਪਾਈ ॥
ਨਾਨਾ ਰੂਪ ਭੇਖ ਦਿਖਲਾਈ ॥
ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ ॥
ਤਬ ਏਕੋ ਏਕੰਕਾਰਾ ॥੧॥

ਨਟ ਨੇ ਜੈਸੇ ਬਾਜੀ ਪਾਈ ਬਹੁਤ ਪ੍ਰਕਾਰ ਭੇਖੋਂ ਕੋ ਦਿਖਾਇਆ ਜਬ ਨਟਪਣੇ ਕਾ ਸਾਂਗ ਉਤਾਰਿ ਕਰ ਬਾਜੀ ਕਾ ਪਸਾਰਾ ਰੋਕਿਆ ਅਰਥਾਤ ਸਮਗ੍ਰੀ ਕੋ ਏਕਤ੍ਰ ਕੀਆ ਤਬ ਏਕੋ ਏਕ ਨਟ ਹੀ ਰਹਾ ਤੈਸੇ ਅਨੇਕ ਰੂਪੋਂ ਕੋ ਧਾਰ ਕਰ ਆਪ ਹੀ ਦੇਖਤਾ ਦਿਖਾਵਤਾ ਹੈ ਜਬ ਮਾਯਾ ਸ੍ਵਾਂਗ ਕੋ ਉਤਾਰਿਆ ਹੈ ਤੋ ਏਕ ਕਾ ਏਕ (ਅਕਾਰਾ) ਸ੍ਵਰੂਪ ਹੀ ਰਹਾ ਹੈ॥੧॥

ਕਵਨ ਰੂਪ ਦ੍ਰਿਸਟਿਓ ਬਿਨਸਾਇਓ ॥
ਕਤਹਿ ਗਇਓ ਉਹੁ ਕਤ ਤੇ ਆਇਓ ॥੧॥ ਰਹਾਉ ॥

ਜੇ ਕਛੁ ਰੂਪੁ ਕਹੋਗੇ ਤਉ ਆਤਮਾ ਨਾਸੀ ਹੋਵੈਗਾ ਕਹਾ ਗਯਾ ਥਾ ਅਰੁ ਕਹਾ ਤੇ ਆਯਾ ਹੈ ਹਮ ਏਹੁ ਭੀ ਪੂਛਤੇ ਹੈਂ ਤੀਸਰਾ ਵਿਕਲਪੁ ਏਹੁ ਹੈ ਜੇ ਆਤਮਾ ਕੋ ਕਿਰਿਆਵਾਨੁ ਮਾਨੋਗੇ ਤਉ ਉਸਮੇਂ ਨਾਨਤੱਤਾ ਭੀ ਆਵੈਗੀ॥

ਪ੍ਰਸ਼ਨ: ਜੋ ਦ੍ਰਿਸਟਿਓਂ ਰੂਪੁ ਜਗਤੁ ਦੇਖੀਤਾ ਹੈ॥ ਸੋ ਕਵਨ ਰੂਪ ਹੈ? ਉਤ੍ਰ॥ (ਬਿਨਸਾਇਓ) ਬਿਨਸਨੇ ਮੇਂ ਆਯਾ ਹੈ ਭਾਵ ਨਾਸ ਰੂਪੁ ਹੈ ਅਰੁ ਸਾਖੀ ਕਰਾ ਗਿਆ ਹੈ ਅਰੁ ਕਹਾਂ ਤੇ ਆਯਾ ਹੈ ਭਾਵ ਜਨਮ ਮਰਣ ਰਹਤਾ ਹੈ॥੧॥ਉਤ੍ਰ॥

ਜਲ ਤੇ ਊਠਹਿ ਅਨਿਕ ਤਰੰਗਾ ॥
ਕਨਿਕ ਭੂਖਨ ਕੀਨੇ ਬਹੁ ਰੰਗਾ ॥
ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥
ਫਲ ਪਾਕੇ ਤੇ ਏਕੰਕਾਰਾ ॥੨॥

ਜੈਸੇ ਜਲ ਤੇ ਅਨੇਕ ਤਰੰਗ ਉਠਤੇ ਹੈਂ ਜੋ ਜਲ ਰੂਪ ਹੀ ਹੈਂ ਸ੍ਵਰਨ ਕੇ ਗਹਨੇ ਸੁਨਿਆਰੇ ਨੇ ਬਹੁਤ ਪ੍ਰਕਾਰ ਕੇ ਕੀਏ ਸੋ ਕਨਕ ਰੂਪ ਹੀ ਹੈਂ ਬੀਜ ਬੀਜਕੇ ਉਸ ਬੀਜ ਕਾ ਅਨੇਕ ਪ੍ਰਕਾਰ ਫਲ ਫੁਲ ਪੱਤ੍ਰੋਂ ਕਰਕੇ ਬਿਸਥਾਰਿ ਹੁਆ ਜਬ ਫਲ ਪੱਕਾ ਤਬ ਏਕ ਬੀਜ ਕਾ ਹੀ ਰੂਪ ਹੈ॥ ਤੈਸੇ ਪ੍ਰਪੰਚ ਕੇ ਅਭਾਵ ਸੇ ਸੇਖ ਏਕ ਪ੍ਰਮਾਤਮਾ ਹੀ ਰਹੇ ਹੈ॥੨॥

ਸਹਸ ਘਟਾ ਮਹਿ ਏਕੁ ਆਕਾਸੁ ॥
ਘਟ ਫੂਟੇ ਤੇ ਓਹੀ ਪ੍ਰਗਾਸੁ ॥
ਭਰਮ ਲੋਭ ਮੋਹ ਮਾਇਆ ਵਿਕਾਰ ॥
ਭ੍ਰਮ ਛੂਟੇ ਤੇ ਏਕੰਕਾਰ ॥੩॥

ਹਜਾਰਾਂ ਘੜਿਓਂ ਮੇਂ ਏਕ ਹੀ ਅਕਾਸ ਹੈ ਘਟ ਫੂਟ ਜਾਇ ਤੋ ਵਹੀ ਏਕ ਅਕਾਸ ਹੀ ਪ੍ਰਕਾਸਤ ਹੈ ਤੈਸੇ ਲਿੰਗ ਸਰੀਰ ਰੂਪ ਘਟੋਂ ਕੀ ਉਪਾਧੀ ਕਰਕੇ ਅਨੇਕ ਜੀਵਤਾ ਪ੍ਰਤੀਤ ਹੋਤੀ ਹੈ ਸਰੀਰ ਉਪਾਧੀ ਰਹਿਤ ਏਕ ਚੇਤਨ ਹੀ ਹੈ ਭਰਮ ਲੋਭ ਮੋਹ ਏਕ ਸਭ ਮਾਯਾ ਕੇ ਕਾਰਜ ਹੈਂ ਜੇ ਭ੍ਰਮ ਨਵਿਰਤੀ ਸੇ ਲਿੰਗ ਉਪਾਧੀ ਕਾ ਅਭਾਵ ਹੋਇ ਤੌ ਏਕ ਬ੍ਰਹਮ ਰੂਪ ਹੀ ਪ੍ਰਕਾਸ ਹੈ॥੧॥

ਓਹੁ ਅਬਿਨਾਸੀ ਬਿਨਸਤ ਨਾਹੀ ॥
ਨਾ ਕੋ ਆਵੈ ਨਾ ਕੋ ਜਾਹੀ ॥
ਗੁਰਿ ਪੂਰੈ ਹਉਮੈ ਮਲੁ ਧੋਈ ॥
ਕਹੁ ਨਾਨਕ ਮੇਰੀ ਪਰਮ ਗਤਿ ਹੋਈ ॥੪॥੧॥

ਯਦਜਪਿ ਪਹਿਲੇ ਵੀ ਓਹ ਅਬਿਨਾਸੀ ਹੈ ਔਰ ਅਬ ਭੀ ਨਾਸਵਾਨ ਨਹੀਂ ਨਾ ਕੋਈ ਆਵਤਾ ਹੈ ਨਾ ਜਾਤਾ ਹੀ ਹੈ ਭਾਵ ਜਨਮਤਾ ਮਰਤਾ ਨਹੀਂ ਸ੍ਰੀ ਗੁਰੂ ਜੀ ਨੇ ਤਿਸ ਜੋਗੀ ਸੇ ਪੂਛਾ ਕੇ ਅਪਨਾ ਅਨਭਵੁ (ਕਹੁ) ਕਥਨ ਕਰ ਤਿਸ ਪਰ ਪੁਨਾ ਜੋਗੀ ਅਪਨਾ ਅਨਭਵ ਪ੍ਰਗਟ ਕਰਤਾ ਹੂਆ ਕਹਤਾ ਹੈ॥

ਹੇ ਪੂਰਨ ਰੂਪ ਗੁਰੋ ਆਪ ਨੇ ਮੇਰੀ ਹਉਮੈਂ ਰੂਪ ਮੈਲ ਧੋਈ ਹੈ॥ ਪੁਨਾ ਆਪਕੀ ਦਯਾ ਤੇ ਮੇਰੀ ਪਰਮ ਗਤਿ ਹੋਈ ਹੈ॥੪॥੧॥

ਸੂਹੀ ਮਹਲਾ ੫ ॥

ਪਰਮੇਸਰ ਕੇ ਸਨਮੁਖ ਬੇਨਤੀ ਕਰਤੇ ਹੂਏ ਪੂਰਬ ਕਹੇ ਗਯਾਨ ਕਾ ਸਾਧਨ ਰੂਪ ਜੋ ਭਗਤੀ ਹੈ ਤਿਸ ਕਾ ਸਰੂਪ ਦਿਖਾਵਤੇ ਹੈਂ॥

ਕੀਤਾ ਲੋੜਹਿ ਸੋ ਪ੍ਰਭ ਹੋਇ ॥
ਤੁਝ ਬਿਨੁ ਦੂਜਾ ਨਾਹੀ ਕੋਇ ॥
ਜੋ ਜਨੁ ਸੇਵੇ ਤਿਸੁ ਪੂਰਨ ਕਾਜ ॥
ਦਾਸ ਅਪੁਨੇ ਕੀ ਰਾਖਹੁ ਲਾਜ ॥੧॥

ਹੇ ਪ੍ਰਭੂ ਜੋ ਤੂੰ ਕੀਆ ਚਾਹਤਾ ਹੈਂ ਸੋਈ ਹੋਤਾ ਹੈ ਤੇਰੇ ਬਿਨਾਂ ਦੂਸਰਾ ਸਮ੍ਰਥ ਕੋਈ ਨਹੀਂ ਜੋ (ਜਨੁ) ਪੁਰਸ ਤੇਰੇ ਕੋ ਸੇਵਤਾ ਹੈ ਤਿਸ ਕੇ ਤੂੰ ਕਾਮ ਪੂਰੇ ਕਰਤਾ ਹੈਂ॥ ਪੁਨਾ ਅਪਨੇ ਦਾਸੋਂ ਕੀ ਸਦਾ ਲਾਜ ਰਖਤ ਹੈਂ॥੧॥

ਤੇਰੀ ਸਰਣਿ ਪੂਰਨ ਦਇਆਲਾ ॥
ਤੁਝ ਬਿਨੁ ਕਵਨੁ ਕਰੇ ਪ੍ਰਤਿਪਾਲਾ ॥੧॥ ਰਹਾਉ ॥

ਪ੍ਰਤਿਪਾਲਾ ਕਰਣੇ ਕੋ ਤੇਰੇ ਬਿਨਾਂ ਔਰ ਕੌਨ ਸਮਰੱਥ ਹੈ ਭਾਵ ਕੋਈ ਨਹੀਂ ਹੇ ਪੂਰਨ ਰੂਪ ਦਯਾਲ ਤਿਸੀ ਤੇ ਹਮ ਤੇਰੀ ਸਰਨ ਹੈਂ ਭਾਵ ਤੇਰਾ ਹੀ ਆਸਰਾ ਲਿਆ ਹੈ॥

ਜਲਿ ਥਲਿ ਮਹੀਅਲਿ ਰਹਿਆ ਭਰਪੂਰਿ ॥
ਨਿਕਟਿ ਵਸੈ ਨਾਹੀ ਪ੍ਰਭੁ ਦੂਰਿ ॥
ਲੋਕ ਪਤੀਆਰੈ ਕਛੂ ਨ ਪਾਈਐ ॥
ਸਾਚਿ ਲਗੈ ਤਾ ਹਉਮੈ ਜਾਈਐ ॥੨॥

ਜਲੋਂ ਕੇ ਅਸਥਲ ਮੈਂ ਅਰ ਪ੍ਰਿਥ੍ਵੀ ਪੁਨਾ ਅਕਾਸ ਮੈਂ ਤੂੰ ਭਰਪੂਰ ਹੋ ਰਹਾ ਹੈਂ ਇਸੀ ਤੇ ਸਭਕੇ ਨੇੜੇ ਹੀ ਵਸਤਾ ਹੈਂ ਹੇ ਪ੍ਰਭੂ ਤੇਰੇ ਸੇ ਕੋਈ ਦੂਰ ਨਹੀਂ ਲੋਕੋਂ ਕੇ ਪਤੀਆਉਣੇ ਕਰ ਕੁਛ ਨਹੀਂ ਪ੍ਰਾਪਤਿ ਹੋਤਾ ਜੇ ਮਨ ਹਮਾਰਾ ਤੇਰੇ ਸੱਚੇ ਨਾਮ ਮੈਂ ਲਗੇ ਤਾਂ ਹੰਤਾ ਮਮਤਾ ਜਾਇ॥੨॥

ਪੰਨਾ ੭੩੭

ਜਿਸ ਨੋ ਲਾਇ ਲਏ ਸੋ ਲਾਗੈ ॥
ਗਿਆਨ ਰਤਨੁ ਅੰਤਰਿ ਤਿਸੁ ਜਾਗੈ ॥
ਦੁਰਮਤਿ ਜਾਇ ਪਰਮ ਪਦੁ ਪਾਏ ॥
ਗੁਰ ਪਰਸਾਦੀ ਨਾਮੁ ਧਿਆਏ ॥੩॥

ਜਿਸਕੋ ਤੂੰ ਆਪਨੀ ਤਰਫ ਲਗਾਇ ਲੇਤਾ ਹੈਂ ਸੋ ਲਗਤਾ ਹੈ ਅਰ ਤਿਸ ਕੇ ਅੰਤਰ ਗ੍ਯਾਨੁ (ਰਤਨ) ਪ੍ਰਕਾਸਤਾ ਹੈ ਜੋ ਗੁਰੋਂ ਕੀ ਕ੍ਰਿਪਾ ਕਰਕੇ ਤੇਰੇ ਨਾਮ ਕੋ ਧ੍ਯਾਵੇ ਅਰ ਉਸ ਕੀ ਖੋਟੀ ਬੁਧੀ ਨਸ੍ਟ ਹੋਤੀ ਹੈ ਔਰ (ਪਰਮਪਦੁ) ਮੋਖ੍ਯ ਕੋ ਪਾਇ ਲੇਤਾ ਹੈ॥੩॥

ਦੁਇ ਕਰ ਜੋੜਿ ਕਰਉ ਅਰਦਾਸਿ ॥
ਤੁਧੁ ਭਾਵੈ ਤਾ ਆਣਹਿ ਰਾਸਿ ॥
ਕਰਿ ਕਿਰਪਾ ਅਪਨੀ ਭਗਤੀ ਲਾਇ ॥
ਜਨ ਨਾਨਕ ਪ੍ਰਭੁ ਸਦਾ ਧਿਆਇ ॥੪॥੨॥

ਮੈਂ ਦੋਨੋਂ ਹਾਥ ਜੋੜ ਕਰਕੇ ਬੇਨਤੀ ਕਰਤਾ ਹੂੰ ਜੇ ਤੈਨੂੰ ਭਾਵੈ ਤਾਂ (ਆਣਹਿ ਰਾਸਿ) ਤੌਂ ਰਾਸ ਲ੍ਯਾਵਤਾ ਹੈਂ ਭਾਵ ਯਹਿ ਕਿ ਪ੍ਰਮਾਣ ਕਰਤਾ ਹੈਂ ਜੋ ਕਹੇ ਬੇਨਤੀ ਮਨਾਯਕੇ ਕ੍ਯਾ ਚਾਹਤਾ ਹੈਂ ਤਿਸ ਪਰ ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਵਾਹਿਗੁਰੂ ਦ੍ਯਾ ਕਰਕੇ ਅਪਨੀ ਭਗਤੀ ਮੈਂ ਲਾਏ ਔਰ ਮੈਂ ਦਾਸ ਸਦਾ ਤੇਰੇ ਧ੍ਯਾਨ ਮੈਂ ਰਹਾਂ॥੪॥੨॥

ਸੁਹਾਗਨ ਸਖੀ ਰੂਪ ਜੋ ਗ੍ਯਾਨੀ ਹੈਂ ਸੋ ਮੱਧ੍ਯਮ ਸਖੀ ਰੂਪ ਜਗ੍ਯਾਸੂ ਕੋ ਉਪਦੇਸ਼ਤੀ ਹੈਂ॥

ਸੂਹੀ ਮਹਲਾ ੫ ॥
ਧਨੁ ਸੋਹਾਗਨਿ ਜੋ ਪ੍ਰਭੂ ਪਛਾਨੈ ॥
ਮਾਨੈ ਹੁਕਮੁ ਤਜੈ ਅਭਿਮਾਨੈ ॥
ਪ੍ਰਿਅ ਸਿਉ ਰਾਤੀ ਰਲੀਆ ਮਾਨੈ ॥੧॥

ਜੋ ਅਪਨੇ (ਪ੍ਰਭੂ) ਭਰਤੇ ਕੋ ਪਛਾਨਤੀ ਹੈ ਅਰ ਹੁਕਮ ਮੰਨ ਕੇ ਅਭਿਮਾਨ ਕੋ ਤਿਆਗਤੀ ਹੈ ਵਹੀ ਭਰਤੇ ਕੇ ਸਾਥ (ਰਾਤੀ) ਮਿਲ ਕੇ ਖੁਸੀਆਂ ਮਾਨਤੀ ਹੈਂ ਅਰ ਧੰਨ੍ਯਤਾ ਜੋਗ ਹੈ॥੧॥

ਸੁਨਿ ਸਖੀਏ ਪ੍ਰਭ ਮਿਲਣ ਨੀਸਾਨੀ ॥
ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ ॥੧॥ ਰਹਾਉ ॥

ਹੇ ਸਖੀਏ ਪ੍ਰਭੂ ਕੇ ਮਿਲਨੇ ਕੀ ਨਿਸਾਨੀ ਸੁਨ ਜੋ ਲੋਕ ਲਾਜ ਛੋਡ ਕਰ ਵਾਹਿਗੁਰੂ ਕੋ ਮਨ ਔ ਤਨ ਅਰਪਨ ਕਰੇ ਵਹੁ ਸੁਹਾਗਨੀ ਧੰਨਤਾ ਯੋਗ੍ਯ ਹੈ॥੧॥

ਸਖੀ ਸਹੇਲੀ ਕਉ ਸਮਝਾਵੈ ॥
ਸੋਈ ਕਮਾਵੈ ਜੋ ਪ੍ਰਭ ਭਾਵੈ ॥
ਸਾ ਸੋਹਾਗਣਿ ਅੰਕਿ ਸਮਾਵੈ ॥੨॥

ਤਟਸਥ ਹੋਕੇ ਗੁਰੂ ਜੀ ਕਹਤੇ ਹੈਂ ਉਤਮ ਸਖੀ ਮਧਮ ਸਖੀ ਕੋ ਸਮਝਾਵਤੀ ਹੈ ਕਿਆ ਕਹਤੀ ਹੈ ਕਿ ਹੇ ਸਖੀ ਜੋ ਅਪਨੇ ਭਰਤੇ ਕੋ ਭਾਵੇ ਜੇ ਵੇਹੀ ਕਮਾਵੇ ਸੋਈ ਸੁਹਾਗਨ (ਅੰਕਿ ਸਮਾਵੈ) ਭਰਤੇ ਕੋ ਮਿਲਤੀ ਹੈ॥੨॥

ਗਰਬਿ ਗਹੇਲੀ ਮਹਲੁ ਨ ਪਾਵੈ ॥

ਫਿਰਿ ਪਛੁਤਾਵੈ ਜਬ ਰੈਣਿ ਬਿਹਾਵੈ ॥
ਕਰਮਹੀਣਿ ਮਨਮੁਖਿ ਦੁਖੁ ਪਾਵੈ ॥੩॥

ਜੇਹੜੀ ਗਰਬ ਕਰਕੇ ਗ੍ਰਸੀ ਹੋਈ ਹੈ ਸੋ ਭਰਤੇ ਕੋ ਨਹੀਂ ਪਾਵਤੀ ਜਬ ਅਵਸਥਾ ਬੀਤਤੀ ਹੈ ਫੇਰ ਮਨਮੁਖਤਾ ਕਰਕੇ ਪਸਚਾਤਾਪ ਕਰਤੀ ਹੈ ਪਤੀ ਪ੍ਰਸੰਨ ਕਰਣੇ ਕੋ ਕਰਮੋਂ ਸੇ ਹੀਣ ਹੋਈ ਹੋਈ ਜਨਮ ਮਰਣ ਦੁਖ ਪਾਵੈ ਹੈ॥੩॥

ਬਿਨਉ ਕਰੀ ਜੇ ਜਾਣਾ ਦੂਰਿ ॥
ਪ੍ਰਭੁ ਅਬਿਨਾਸੀ ਰਹਿਆ ਭਰਪੂਰਿ ॥
ਜਨੁ ਨਾਨਕੁ ਗਾਵੈ ਦੇਖਿ ਹਦੂਰਿ ॥੪॥੩॥

ਮਧਮ ਸਖੀ ਕਹਿਤੀ ਹੈ ਹੇ ਪਿਆਰੀ ਸਖੀ ਤੂੰ ਮੇਰੇ ਲੀਏ ਵੀ ਬੇਨਤੀ ਕਰ ਤਿਸ ਪਰ ਉਤਮ ਸਖੀ ਕਹਿਤੀ ਹੈ ਬੇਨਤੀ ਤੌਂ ਕਰਾਂ ਜੇ ਮੈਂ ਦੂਰ ਜਾਣਾ ਪ੍ਰਭੂ ਜੋ ਅਬਿਨਾਸ਼ੀ ਹੈ ਵਹੁ ਤੌਂ ਭਰਪੂਰ ਹੋ ਰਹਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਸੰਤੋਂ ਨਾਲ ਮਿਲ ਕੇ ਵਾਹਿਗੁਰੂ ਕਾ ਜਸ ਗਾਵਤੇ ਹੈਂ ਵਹੁ ਵਾਹਿਗੁਰੂ ਕੋ ਨਿਕਟ ਹੀ ਦੇਖ ਕੇ ਉਸ ਕੇ ਜਸ ਕੋ ਗਾਵਤੇ ਹੈਂ॥੪॥੩॥ ਸਨਮੁਖ ਬੇਨਤੀ॥

ਸੂਹੀ ਮਹਲਾ ੫ ॥
ਗ੍ਰਿਹੁ ਵਸਿ ਗੁਰਿ ਕੀਨਾ ਹਉ ਘਰ ਕੀ ਨਾਰਿ ॥
ਦਸ ਦਾਸੀ ਕਰਿ ਦੀਨੀ ਭਤਾਰਿ ॥
ਸਗਲ ਸਮਗ੍ਰੀ ਮੈ ਘਰ ਕੀ ਜੋੜੀ ॥
ਆਸ ਪਿਆਸੀ ਪਿਰ ਕਉ ਲੋੜੀ ॥੧॥

ਘਰ ਵਾਲਾ ਕੰਤ ਜੋ ਮੈਂ ਗੁਰੋਂ ਕੀ ਕਿਰਪਾ ਤੇ ਵਸ ਕੀਆ ਹੈ ਇਸੀ ਤੇ ਮੇਰੇ ਕੋ ਘਰ ਕੀ ਨਾਰ ਪਰਮੇਸਰ ਨੇ ਜਾਣਿਆ ਹੈ ਦਸ ਇੰਦ੍ਰੀਆਂ ਦਾਸੀਆਂ ਕਰ ਛੋਡੀਆਂ ਹੈਂ ਭਾਵ ਕਰਤਾ ਨੇ ਸਭ ਇੰਦਰੇ ਮੇਰੇ ਵਸ ਵਰਤੀ ਕੀਏ ਹੈਂ ਸਭ ਸਮਗ੍ਰੀ ਜਬ ਮੈਂ ਜੋੜੀ ਭਾਵ ਇਹ ਜਬ ਮੈਂ ਸਾਧਨ ਸੰਪੰਨ ਹੁਈ ਹੂੰ ਅਰ ਆਸ਼ਾ ਕਰਕੇ ਪਿਆਸੀ ਹੋਈ ਹੋਈ ਮੈਂ ਪਤੀ ਕੋ ਚਾਹੁਤੀ ਹੂੰ॥੧॥

ਕਵਨ ਕਹਾ ਗੁਨ ਕੰਤ ਪਿਆਰੇ ॥
ਸੁਘੜ ਸਰੂਪ ਦਇਆਲ ਮੁਰਾਰੇ ॥੧॥ ਰਹਾਉ ॥

ਸੁੰਦਰ ਦਇਆ ਕੇ ਘਰ ਮੁਰਦੈਤ ਕੇ ਮਾਰਣੇ ਹਾਰੇ ਪਿਆਰੇ ਸੁਆਮੀ ਕੇ ਮੈਂ ਕੌਨ ਕੌਨ ਗੁਣ ਕਹਾਂ॥

ਸਤੁ ਸੀਗਾਰੁ ਭਉ ਅੰਜਨੁ ਪਾਇਆ ॥
ਅੰਮ੍ਰਿਤ ਨਾਮੁ ਤੰਬੋਲੁ ਮੁਖਿ ਖਾਇਆ ॥
ਕੰਗਨ ਬਸਤ੍ਰ ਗਹਨੇ ਬਨੇ ਸੁਹਾਵੇ ॥
ਧਨ ਸਭ ਸੁਖ ਪਾਵੈ ਜਾਂ ਪਿਰੁ ਘਰਿ ਆਵੈ ॥੨॥

ਅਬ ਸਮਗ੍ਰੀ ਕੋ ਸਫੁਟ ਕਰਤੇ ਹੈਂ ਸਤ ਬੋਲਣ ਰੂਪ ਸ਼ੀਂਗਾਰ ਅਰ ਭੈ ਰੂਪ ਸੁਰਮਾ ਪਾਇਆ ਹੈ ਅੰਮ੍ਰਿਤ ਨਾਮ ਪਾਨੋਂ ਕਾ ਬੀੜਾ ਮੁਖ ਮੈਂ ਖਾਇਆ ਹੈ ਕੰਗਨ ਤੇ ਬਸਤ੍ਰ ਗਹਨੇ ਸਭ ਸੋਭਾ ਲਾਇਕ ਬਨੇ ਸਭ ਸੁਖੋਂ ਕੋ ਤੌਂ ਹੀ ਪਾਵਤੀ ਹੈ ਜਾਂ ਪਤੀ ਘਰ ਮੈਂ ਆਵਤਾ ਹੈ ਭਾਵ ਏਹ ਹੈ ਜਗਯਾਸੂ ਕੇ ਸਾਧਨ ਤੌ ਸਫਲ ਹੈਂ ਜੋ ਸਾਖਿਆਤ ਹੋਵੈ ਨਹੀਂ ਤੌਂ ਸਭ ਸਾਧਨ ਨਿਸਫਲ ਹੈਂ॥੨॥

ਗੁਣ ਕਾਮਣ ਕਰਿ ਕੰਤੁ ਰੀਝਾਇਆ ॥
ਵਸਿ ਕਰਿ ਲੀਨਾ ਗੁਰਿ ਭਰਮੁ ਚੁਕਾਇਆ ॥
ਸਭ ਤੇ ਊਚਾ ਮੰਦਰੁ ਮੇਰਾ ॥

ਸਭ ਕਾਮਣਿ ਤਿਆਗੀ ਪ੍ਰਿਉ ਪ੍ਰੀਤਮੁ ਮੇਰਾ ॥੩॥

ਦੈਵੀ ਗੁਣ ਧਾਰਨ ਰੂਪ ਜਾਦੂ ਕਰਕੇ ਜਬ ਕੰਤ ਪ੍ਰਸੰਨ ਕੀਆ ਤੋ ਗੁਰੂ ਮਿਲੇ ਜਬ ਗੁਰਾਂ ਨੇ ਭਰਮ ਦੂਰ ਕੀਆ ਤੋ ਪਤੀ ਵਸ ਕਰ ਲੀਆ ਭਾਵ ਸਾਖਿਆਤਕਾਰ ਹੂਆ ਸਭ ਤੇ ਬਡਾ ਨਿਸਚਾ ਰੂਪ ਮੇਰਾ ਮੰਦਰ ਅਸਥਾਨ ਹੈ ਅਰ ਅਗਿਆਤ ਜੀਵੋਂ ਰੂਪੀ ਸਭ ਇਸਤ੍ਰੀਆਂ ਕੋ ਤਿਆਗ ਕਰ ਪਤੀ ਮੇਰਾ ਪਿਆਰਾ ਹੂਆ ਹੈ॥੩॥

ਪ੍ਰਗਟਿਆ ਸੂਰੁ ਜੋਤਿ ਉਜੀਆਰਾ ॥
ਸੇਜ ਵਿਛਾਈ ਸਰਧ ਅਪਾਰਾ ॥
ਨਵ ਰੰਗ ਲਾਲੁ ਸੇਜ ਰਾਵਣ ਆਇਆ ॥
ਜਨ ਨਾਨਕ ਪਿਰ ਧਨ ਮਿਲਿ ਸੁਖੁ ਪਾਇਆ ॥੪॥੪॥

ਅਬ ਸੋ ਪਰਮਾਤਮਾ ਪ੍ਰਗਟਿਆ ਹੈ ਜਿਸ ਜੋਤੀ ਕਾ ਸੂਰਜ ਆਦਿਕੋਂ ਮੈਂ ਪਰਕਾਸ਼ ਹੈ ਪਰੰਤੂ ਜਬ ਅਪਾਰ ਸਰਧਾ ਰੂਪ ਸੇਜ ਵਿਛਾਈ ਭਾਵ ਅੰਤਸ਼ਕਰਨ ਕੀ ਸਫਾਈ ਕਰੀ ਤਬ ਨਵੀਨ ਅਨੰਦ ਵਾਲਾ ਪਿਆਰਾ ਭਰਤਾ ਸੇਜ ਪਰ ਰਾਵਣ ਆਇਆ। ਸ੍ਰੀ ਗੁਰੂ ਜੀ ਕਹਿਤੇ ਹੈਂ ਜਬ (ਪਿਰ) ਪਤੀ ਕੋ (ਧਨ) ਪਤੀ ਮਿਲੀ ਤਬ ਅਨੰਦ ਪਾਇਆ ਭਾਵ ਅਭੇਦ ਹੋਕੇ ਅਤਿਅੰਤ ਸੁਖ ਪਾਇਆ॥੪॥੪॥ ਨਿਜ ਦਸ਼ਾ॥

ਸੂਹੀ ਮਹਲਾ ੫ ॥
ਉਮਕਿਓ ਹੀਉ ਮਿਲਨ ਪ੍ਰਭ ਤਾਈ ॥
ਖੋਜਤ ਚਰਿਓ ਦੇਖਉ ਪ੍ਰਿਅ ਜਾਈ ॥
ਸੁਨਤ ਸਦੇਸਰੋ ਪ੍ਰਿਅ ਗ੍ਰਿਹਿ ਸੇਜ ਵਿਛਾਈ ॥
ਭ੍ਰਮਿ ਭ੍ਰਮਿ ਆਇਓ ਤਉ ਨਦਰਿ ਨ ਪਾਈ ॥੧॥

ਪ੍ਰਭੂ ਕੇ ਮਿਲਨੇ ਕੋ (ਹੀਉ) ਹ੍ਰਿਦਾ ਪ੍ਰੇਮ ਯੁਕਤ ਹੂਆ ਅਰ ਖੋਜਤੇ ਹੂਏ ਨੇ ਵਿਚਾਰਿਆ ਕਿ ਕਹੀਂ ਪ੍ਰਭੂ ਕੋ ਜਾਕਰ ਦੇਖਉਂ ਅਰੁ ਜਬ ਸੰਤ ਮਿਲੇ ਤਿਨਕਾ ਉਪਦੇਸ ਰੂਪੀ ਸੰਦੇਸਾ ਸੁਨਤੇ ਹੀ ਤਬ ਸਰੀਰ ਮੈਂ ਨਿਸਕਾਮ ਕਰਮੋਂ ਕਰ ਅੰਤਸਕਰਨ ਕੀ ਸੁਧੀ ਰੂਪ ਸੇਜਜ ਬਿਛਾਈ ਪਹਿਲੇ ਭ੍ਰਮ ਯੁਕ੍ਤ ਹੂਆ ਹੂਆ ਦੇਸਾਂਤ੍ਰੋਂ ਮੇਂ ਭ੍ਰਮ ਆਇਆ ਥਾ ਤਬ ਤੌ ਚੈਤੰਨਜ ਸੱਤਾ ਦ੍ਰਿਸ੍ਟੀ ਮੇਂ ਨਹੀਂ ਪਾਈ ਥੀ॥੧॥

ਕਿਨ ਬਿਧਿ ਹੀਅਰੋ ਧੀਰੈ ਨਿਮਾਨੋ ॥
ਮਿਲੁ ਸਾਜਨ ਹਉ ਤੁਝੁ ਕੁਰਬਾਨੋ ॥੧॥ ਰਹਾਉ ॥

ਮਿਲੇ ਬਿਨਾਂ ਮੈਂ ਗਰੀਬ ਕਾ ਹ੍ਰਿਦਾ ਕਿਸ ਪ੍ਰਕਾਰ ਧੀਰਜ ਕੋ ਪ੍ਰਾਪਤਿ ਹੋਵੇ ਮੈਂ ਐਸੇ ਬੇਨਤੀ ਕਰਤਾ ਥਾ ਕੇ ਹੇ ਮਿਤ੍ਰ ਤੂ ਮਿਲੁ ਤੇਰੇ ਊਪਰਿ ਮੈਂ ਬਲਿਹਾਰ ਜਾਤਾ ਹੂੰ॥

ਏਕਾ ਸੇਜ ਵਿਛੀ ਧਨ ਕੰਤਾ ॥
ਧਨ ਸੂਤੀ ਪਿਰੁ ਸਦ ਜਾਗੰਤਾ ॥
ਪੀਓ ਮਦਰੋ ਧਨ ਮਤਵੰਤਾ ॥
ਧਨ ਜਾਗੈ ਜੇ ਪਿਰੁ ਬੋਲੰਤਾ ॥੨॥

ਜੀਵ ਇਸਤ੍ਰੀ ਅਰੁ ਸਾਖੀ ਪਤੀ ਕੀ ਏਕ ਅੰਤਸਕਰਨ ਰੂਪ ਸੇਜ ਬਿਛੀ ਹੈ ਭਾਵ ਅੰਤਹਕਰਣ ਬਿਸਿਸ੍ਟ ਜੀਵ ਇਸਤ੍ਰੀ ਹੈ ਅਰ ਅੰਤਹਕਰਣ ਉਪਹਤ ਈਸ੍ਵਰ ਪਤੀ ਹੈ ਜੀਵ ਇਸਤ੍ਰੀ ਅਵਿਦਜਾ ਨੀਂਦ ਕਰ ਸੁਤੀ ਹੋਈ ਹੈ ਪਤੀ ਸਦਾ ਜਾਗਤਾ ਹੈ ਭਾਵ ਅਵਿਦਜਾ ਨੀਂਦ ਤੇ ਰਹਿਤ ਹੈ ਜੀਵ ਰੂਪ ਇਸਤ੍ਰੀ ਨੇ ਅਹੰਕਾਰ ਰੂਪ ਮਦਰਾ ਪੀਆ ਹੈ ਇਸੀ ਤੇ ਮਸਤ ਸੁਭਾਵ ਵਾਲੀ ਹੋਈ ਹੈ ਭਾਵ ਪਰਮੇਸਰ ਦੀ ਕਿਰਪਾ ਤੇ ਜੀਵ ਕੀ ਅਵਿਦਿਆ ਦੂਰ ਹੋਤੀ ਹੈ॥ ਇਸਤ੍ਰੀ ਤੌ ਜਾਗਤੀ ਹੈ ਜੌ ਪਤੀ ਕ੍ਰਿਪਾ ਕਰਕੇ ਬੁਲਾਵੇ॥

ਭਈ ਨਿਰਾਸੀ ਬਹੁਤੁ ਦਿਨ ਲਾਗੇ ॥

ਦੇਸ ਦਿਸੰਤਰ ਮੈ ਸਗਲੇ ਝਾਗੇ ॥

ਪੰਨਾ ੭੩੯

ਖਿਨੁ ਰਹਨੁ ਨ ਪਾਵਉ ਬਿਨੁ ਪਗ ਪਾਗੇ ॥
ਹੋਇ ਕ੍ਰਿਪਾਲੁ ਪ੍ਰਭ ਮਿਲਹ ਸਭਾਗੇ ॥੩॥

ਮੈਂ ਇਸਤ੍ਰੀ ਨਿਰਾਸ ਹੋ ਗਈ ਜਬ ਸਾਧਨ ਕਰਤਿਆਂ ਬਹੁਤੁ ਦਿਨ ਲਾਗੇ ਔਰ ਬਹੁਤ ਹੀ ਦੇਸ ਦਿਸਾਂਤ੍ਰ ਮੈਂ (ਝਾਗੇ) ਲੰਘੇ ਥੇ ਪ੍ਰਤੱਖ ਹੀ ਵਾ ਸਾਧਨ ਰੂਪੁ ਦੇਸ ਮੈਂ ਤੇਰੇ ਚਰਨੋਂ ਮੇਂ ਖਚਤ ਹੋਏ ਬਿਨਾ ਖਿਨ ਮਾਤ੍ਰ ਭੀ ਰਹਿਨਾ ਨਹੀਂ ਪਾਉਤੀ ਹੂੰ ਹੇ ਪ੍ਰਭੂ ਜਬ ਤੁਮ ਕ੍ਰਿਪਾਲ ਹੋਇਕੇ ਮਿਲੋ ਤਬ ਹਮ ਭੀ ਭਾਗੋਂ ਵਾਲੇ ਹੋਈਏ॥੩॥

ਐਸੇ ਕਹਤੀ ਥੀ॥

ਭਇਓ ਕ੍ਰਿਪਾਲੁ ਸਤਸੰਗਿ ਮਿਲਾਇਆ ॥
ਬੂਝੀ ਤਪਤਿ ਘਰਹਿ ਪਿਰੁ ਪਾਇਆ ॥
ਸਗਲ ਸੀਗਾਰ ਹੁਣਿ ਮੁਝਹਿ ਸੁਹਾਇਆ ॥
ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥੪॥

ਜਬ ਹਰੀ ਨੇ ਕ੍ਰਿਪਾਲੂ ਹੋਕੇ ਮੁਝ ਕੋ ਸਤਸੰਗ ਮੈਂ ਮਿਲਾਯਾ ਤਬ ਸਭ ਤ੍ਰਿਸਨਾਂ ਬੂਝ ਗਈ ਅਰੁ ਪਿਰ ਕੋ ਅੰਤਹਕਰਨ ਮੇਂ ਹੀ ਪਾਇ ਲੀਆ ਹੈ ਅਰੁ ਸਾਧਨੋ ਰੂਪ ਸੀਂਗਾਰ ਸੋਭਤਾ ਭਯਾ ਹੈ ਅਰਥਾਤ ਸਾਧਨ ਸਫਲ ਹੂਏ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਜਬ ਗੁਰੋਂ ਨੇ ਭ੍ਰਮ ਦੂਰ ਕੀਆ ਹੈ॥੪॥ ਇਸੀ ਕੋ ਫੇਰ ਸਫੁਟ ਕਰਤੇ ਹੈਂ॥

ਜਹ ਦੇਖਾ ਤਹ ਪਿਰੁ ਹੈ ਭਾਈ ॥
ਖੋਲ੍ਹਿਓ ਕਪਾਟੁ ਤਾ ਮਨੁ ਠਹਰਾਈ ॥੧॥ ਰਹਾਉ ਦੂਜਾ ॥੫॥

ਹੇ ਭਾਈ ਜਹਾਂ ਦੇਖਤਾ ਹੂੰ ਤਹਾਂ ਪਤੀ ਹੀ ਹੈ ਜਬ ਗੁਰੋਂ ਨੇ ਅਗਯਾਨ ਰੂਪ ਕਪਾਟ ਖੋਲਿਆ ਤਾਂ ਮਨ ਕੀ ਬ੍ਰਿਤੀ ਵਾਹਗੁਰੂ ਮੈਂ ਠਹਰਾਈ ਹੈ॥੧॥੫॥ ਬੇਨਤੀ ਕਰਤੇ ਹੂਏ ਕਹਤੇ ਹੈਂ॥

ਸੂਹੀ ਮਹਲਾ ੫ ॥

ਕਿਆ ਗੁਣ ਤੇਰੇ ਸਾਰਿ ਸਮ੍ਹਾਲੀ ਮੋਹਿ ਨਿਰਗੁਨ ਕੇ ਦਾਤਾਰੇ ॥
ਬੈ ਖਰੀਦੁ ਕਿਆ ਕਰੇ ਚਤੁਰਾਈ ਇਹੁ ਜੀਉ ਪਿੰਡੁ ਸਭੁ ਥਾਰੇ ॥੧॥

ਤੇਰੇ ਕਯਾ ਕਯਾ ਉਪਕਾਰ ਮੈਂ ਯਾਦ ਕਰਤੇ ਸੰਭਾਲਾਂ ਹੇ ਮੇਰੇ ਨਿਰਗੁਣ ਕੇ ਦਾਤੇ ਮੁੱਲ ਖਰੀਦਿਆ ਕਿਆ ਚਤੁਰਾਈ ਕਰੇ ਭਾਵ ਜੋ ਦਾਸਾ ਭਾਵ ਅੰਗੀਕਾਰ ਕਰੇ ਉਸ ਕੀ ਚਤੁਰਾਈ ਕਹਾਂ ਇਹ ਜੀਉ ਔਰ ਸਰੀਰ ਸਭ ਪਦਾਰਥ ਤੇਰੇ ਹੀ ਹੈਂ॥੧॥

ਲਾਲ ਰੰਗੀਲੇ ਪ੍ਰੀਤਮ ਮਨਮੋਹਨ ਤੇਰੇ ਦਰਸਨ ਕਉ ਹਮ ਬਾਰੇ ॥੧॥ ਰਹਾਉ ॥

ਹੇ ਪਯਾਰੇ ਅਨੰਦੀ ਹੇ ਪ੍ਰੀਤਮ ਹੇ ਮਨਮੋਹਨ ਤੇਰੇ ਦਰਸਨ ਕੌ ਹਮ ਬਲਿਹਾਰੇ ਜਾਤੇ ਹੈਂ॥੧॥

ਪ੍ਰਭੁ ਦਾਤਾ ਮੋਹਿ ਦੀਨੁ ਭੇਖਾਰੀ ਤੁਮ੍ ਸਦਾ ਸਦਾ ਉਪਕਾਰੇ ॥
ਸੋ ਕਿਛੁ ਨਾਹੀ ਜਿ ਮੈ ਤੇ ਹੋਵੈ ਮੇਰੇ ਠਾਕੁਰ ਅਗਮ ਅਪਾਰੇ ॥੨॥

ਹੇ ਪ੍ਰਭੂ ਤੂੰ ਦਾਤਾ ਹੈਂ ਮੈਂ ਗਰੀਬ ਮੰਗਤਾ ਹੂੰ ਮੇਰੇ ਪਰ ਤੁਮ ਸਦਾ ਉਪਕਾਰੋਂ ਕੇ ਕਰਨੇ ਵਾਲੇ ਹੋ ਸੁ ਐਸਾ ਕੋਈ ਉਤਮ ਕਰਮ ਨਹੀਂ ਹੈ ਜੋ ਮੇਰੇ ਪਾਸੋਂ ਹੋ ਸਕੇ ਹੇ ਮੇਰੇ ਸ੍ਵਾਮੀ ਤੂੰ (ਅਗਮ) ਮਨ ਬੁਧੀ ਸੇ ਪਰੇ (ਅਪਾਰੇ) ਬੇਅੰਤ ਹੈਂ॥੨॥

ਕਿਆ ਸੇਵ ਕਮਾਵਉ ਕਿਆ ਕਹਿ ਰੀਝਾਵਉ ਬਿਧਿ ਕਿਤੁ ਪਾਵਉ ਦਰਸਾਰੇ ॥
ਮਿਤਿ ਨਹੀ ਪਾਈਐ ਅੰਤੁ ਨ ਲਹੀਐ ਮਨੁ ਤਰਸੈ ਚਰਨਾਰੇ ॥੩॥

ਤੇਰੀ ਸੇਵਾ ਮੈਂ ਕਹਾ ਕਮਾਵਾਂ ਔਰ ਤੁਝਕੋ ਕਹਾ ਬਾਣੀ ਕਹਿਕੇ ਰੀਝਾਵਾਂ ਵਹੁ ਕੌਨ ਬਿਧੀ ਹੈ ਜਿਸ ਕਰ ਤੇਰਾ ਦਰਸਨ ਪਾਵਾਂ ਤੇਰੀ ਮਿਰਜਾਦਾ ਨਹੀਂ ਪਾਈ ਜਾਤੀ ਅਰ ਜੋ ਤੇਰਾ ਕੀਤਾ ਹੋਇਆ ਸੰਸਾਰ ਹੈ ਇਸ ਕਾ ਭੀ ਅੰਤ ਨਹੀਂ ਲੀਆ ਜਾਤਾ॥ ਪੁਨਾ ਤੇਰੇ ਚਰਨਾਰਬਿੰਦੋਂ ਕੋ ਮਨ ਮੈਂ ਤਰਸਤਾ ਹੂੰ॥੩॥

ਪਾਵਉ ਦਾਨੁ ਢੀਠੁ ਹੋਇ ਮਾਗਉ ਮੁਖਿ ਲਾਗੈ ਸੰਤ ਰੇਨਾਰੇ ॥
ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਪ੍ਰਭਿ ਹਾਥ ਦੇਇ ਨਿਸਤਾਰੇ ॥੪॥੬॥

ਆਪ ਸੇ ਦਾਨ ਪਾਵਾਂ ਮੈਂ ਕਠੋਰ ਹੋ ਕਰ ਮਾਂਗਤਾ ਹੂੰ ਸੰਤੋਂ ਕੇ ਚਰਨੋਂ ਕੀ ਧੂਰ ਮੇਰੇ ਮੁਖ ਪਰ ਲਾਗੇ ਸ੍ਰੀ ਗੁਰੂ ਜੀ ਕਹਤੇ ਹੈਂ ਦਾਸੋਂ ਕਉ ਜਬ ਗੁਰੋਂ ਨੇ ਕ੍ਰਿਪਾ ਦ੍ਰਿਸਟ ਧਾਰੀ ਹੇ ਪ੍ਰਭੂ ਤਬ ਤੈਨੇ (ਹਾਥ) ਆਸਰਾ ਦੇਕੇ ਤਾਰ ਲੀਏ ਹੈਂ॥੪॥੬॥ ਪਾਖੰਡ ਕਾ ਨਿਖੇਧ ਕਰਤੇ ਹੈਂ॥

ਸੂਹੀ ਮਹਲਾ ੫ ਘਰੁ ੩

ੴ ਸਤਿਗੁਰ ਪ੍ਰਸਾਦਿ ॥

ਸੇਵਾ ਥੋਰੀ ਮਾਗਨੁ ਬਹੁਤਾ ॥
ਮਹਲੁ ਨ ਪਾਵੈ ਕਹਤੋ ਪਹੁਤਾ ॥੧॥

(ਸੇਵਾ ਥੋਰੀ) ਟਹਲ ਤੁਛ ਭਾਵ ਸੁਭ ਕਰਮ ਤੋ ਥੋੜਾ ਹੀ ਕਰਤਾ ਹੈ ਉਸ ਕਾ ਫਲ ਬਹੁਤ ਮੰਗਤਾ ਹੈ ਅਰ ਸਰੂਪ ਕੋ ਤੋ ਪਾਵਤਾ ਨਹੀਂ ਕਹਤਾ ਹੈ ਮੈਂ ਪਹੁੰਚਿਆ ਹੂੰ ਅਰਥਾਤ ਮੈਂ ਬ੍ਰਹਮ ਹੂੰ॥੧॥

ਜੋ ਪ੍ਰਿਅ ਮਾਨੇ ਤਿਨ ਕੀ ਰੀਸਾ ॥
ਕੂੜੇ ਮੂਰਖ ਕੀ ਹਾਠੀਸਾ ॥੧॥ ਰਹਾਉ ॥

ਜੋ ਪਤੀ ਪਰਮੇਸ੍ਰ ਨੇ ਅਪਨੇ ਦਾਸ ਮੰਨ ਲਏ ਹੈਂ ਤਿਨਾਂ ਕੀਆਂ ਜੋ ਰੀਸਾਂ ਕਰਤਾ ਹੈ ਸੋ ਝੂਠੇ ਮੂਰਖ ਕੀਆਂ (ਠੀਸਾ) ਗਪਾਂ ਹੀ ਹੈਂ॥੧॥

ਭੇਖ ਦਿਖਾਵੈ ਸਚੁ ਨ ਕਮਾਵੈ ॥
ਕਹਤੋ ਮਹਲੀ ਨਿਕਟਿ ਨ ਆਵੈ ॥੨॥

ਊਪਰ ਸੇ ਭੇਖ ਝੂਠੇ ਬਨਾ ਕਰ ਦਿਖਾਵਤਾ ਹੈ ਔ ਅੰਦਰ ਸੱਚ ਕੋ ਨਹੀਂ ਕਮਾਵਤਾ ਅਰ ਕਹਿਤਾ ਹੈਂ ਮੈਂ ਸਰੂਪ ਪ੍ਰਾਪਤੀ ਵਾਲਾ ਹੂੰ ਔਰ ਜਿਸ ਕਰਕੇ ਪ੍ਰਾਪਤੀ ਹੋਣੀ ਹੈ ਉਨ ਸਾਧਨੋਂ ਕੇ ਨਿਕਟ ਭੀ ਨਹੀਂ ਆਵਤਾ॥੨॥

ਅਤੀਤੁ ਸਦਾਏ ਮਾਇਆ ਕਾ ਮਾਤਾ ॥
ਮਨਿ ਨਹੀ ਪ੍ਰੀਤਿ ਕਹੈ ਮੁਖਿ ਰਾਤਾ ॥੩॥

ਊਪਰ ਸੇ (ਅਤੀਤੁ) ਫਕੀਰ ਸਦਾਵਤਾ ਹੈ ਅੰਦਰੋਂ ਮਾਯਾ ਮੈਂ (ਮਾਤਾ) ਮਸਤ ਹੈ ਅਰ ਮਨ ਮੈਂ ਤੋ ਪ੍ਰੀਤ ਨਹੀਂ ਔ ਮੁਖੋਂ ਕਹਿਤਾ ਹੈ ਜੋ ਮੈਂ ਵਾਹਿਗੁਰੂ ਮੈਂ ਰੰਗਜਾ ਹੂਆ ਹੂੰ॥੩॥

ਕਹੁ ਨਾਨਕ ਪ੍ਰਭ ਬਿਨਉ ਸੁਨੀਜੈ ॥
ਕੁਚਲੁ ਕਠੋਰੁ ਕਾਮੀ ਮੁਕਤੁ ਕੀਜੈ ॥੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਐਸੇ ਬੇਨਤੀ ਕਰੇ ਹੇ ਪ੍ਰਭੂ ਹਮਾਰੀ ਏਕ ਬੇਨਤੀ ਸੁਨੋ ਮੰਦ ਕਾਲ ਖੋਟੀ ਰੀਤ ਵਾਲਾ ਔ ਕਠੋਰ ਰਿਦੇ ਔ ਕਾਮੀ ਜੀਵ ਹੂੰ ਮੈਨੂੰ ਮੁਕਤ ਕੀਜੀਏ॥੪॥

ਦਰਸਨ ਦੇਖੇ ਕੀ ਵਡਿਆਈ ॥
ਤੁਮ੍ ਸੁਖਦਾਤੇ ਪੁਰਖ ਸੁਭਾਈ ॥੧॥ ਰਹਾਉ ਦੂਜਾ ॥੧॥੭॥

ਤੁਮਰੇ ਦਰਸ਼ਨ ਦੇਖੇ ਕੀ ਇਹੀ ਵਡਿਆਈ ਹੈ ਤੁਮ ਸੁਭਾਵਕ ਹੀ ਪੁਰਸ਼ੋਂ ਕੇ ਸੁਖ ਦਾਤੇ ਹੋ ਭਾਵ ਮੈਨੂੰ ਸੁਖ ਦੇਹੋ॥੧॥

ਸੂਹੀ ਮਹਲਾ ੫ ॥

ਜੀਵ ਕੀ ਮੰਦਤਾ ਪ੍ਰਗਟ ਕਰਤੇ ਹੈਂ॥

ਬੁਰੇ ਕਾਮ ਕਉ ਊਠਿ ਖਲੋਇਆ ॥
ਨਾਮ ਕੀ ਬੇਲਾ ਪੈ ਪੈ ਸੋਇਆ ॥੧॥

ਬੁਰੇ ਕਾਮੋਂ ਕੋ ਤੋ ਉਠਕੇ ਸਾਵਧਾਨ ਹੋਤਾ ਹੈ ਭਾਵ ਰਾਤ੍ਰ ਜਾਗ੍ਰਨ ਕਰਤਾ ਹੈ (ਪੈ) ਬਹੁੜੇ ਨਾਮ ਜਪਨ ਕੀ ਵੇਲਾ ਜੋ ਅੰਮ੍ਰਿਤ ਵੇਲਾ ਹੈ ਉਸਮੈਂ ਸੋਇਆ ਪੜਾ ਰਹਤਾ ਹੈ॥੧॥

ਅਉਸਰੁ ਅਪਨਾ ਬੂਝੈ ਨ ਇਆਨਾ ॥
ਮਾਇਆ ਮੋਹ ਰੰਗਿ ਲਪਟਾਨਾ ॥੧॥ ਰਹਾਉ ॥

ਐਸਾ ਮੂਰਖ ਹੈ ਅਪਨੇ ਤਰਨੇ ਕਾ ਸਮਾਂ ਨਹੀਂ ਸਮਝਤਾ ਮਾਯਾ ਕੇ ਮੋਹ ਕਰਕੇ ਰੰਗਾਂ ਰੰਗਾਂ ਕੇ ਬਿਸ਼ਿਓਂ ਮੈਂ ਲਪਟ ਰਹਾ ਹੈ॥

ਲੋਭ ਲਹਰਿ ਕਉ ਬਿਗਸਿ ਫੂਲਿ ਬੈਠਾ ॥
ਸਾਧ ਜਨਾ ਕਾ ਦਰਸੁ ਨ ਡੀਠਾ ॥੨॥

ਲੋਭ ਸੇ ਜਬ ਮਾਇਆ ਕੀਆਂ (ਲਹਰਿ) ਵਾਸ਼ਨਾਂ ਉਠਤੀਆਂ ਹੈਂ ਉਸ ਮੈਂ ਪ੍ਰਸੰਨ ਹੋਕੇ ਫੂਲ ਬੈਠਾ ਹੈ ਜਾਕੇ ਪਦਾਰਥ ਲੇ ਆਵਾਂਗਾ ਅਰ ਸੰਤ ਜਨਾਂ ਕਾ ਦਰਸਨ ਭੀ ਨਹੀਂ ਦੇਖਤਾ॥੨॥

ਕਬਹੂ ਨ ਸਮਝੈ ਅਗਿਆਨੁ ਗਵਾਰਾ ॥
ਬਹੁਰਿ ਬਹੁਰਿ ਲਪਟਿਓ ਜੰਜਾਰਾ ॥੧॥ ਰਹਾਉ ॥

ਏਹ ਐਸਾ ਗਿਆਨ ਕਰਕੇ (ਗਵਾਰਾ) ਮੂਰਖ ਹੋਇਆ ਹੈ ਕਬੀ ਭੀ ਨਹੀਂ ਸਮਝਤਾ ਬਾਰੰਬਾਰ ਜੰਜਾਲ ਮੈਂ ਹੀ ਲਪਟਤਾ ਹੈ॥

ਬਿਖੈ ਨਾਦ ਕਰਨ ਸੁਣਿ ਭੀਨਾ ॥
ਹਰਿ ਜਸੁ ਸੁਨਤ ਆਲਸੁ ਮਨਿ ਕੀਨਾ ॥੩॥

ਬਿਖਿਓਂ ਕੋ ਸਬਦ ਕੰਨੀ ਸੁਨ ਕੇ ਅਨੰਦ ਮੈਂ ਭੀਜ ਜਾਤਾ ਹੈ ਹਰਿ ਜਸ ਕੇ ਸੁਣਤਿਆਂ ਮਨ ਮੈਂ ਆਲਸ ਕਰਤਾ ਹੈ॥੩॥

ਦ੍ਰਿਸਟਿ ਨਾਹੀ ਰੇ ਪੇਖਤ ਅੰਧੇ ॥
ਛੋਡਿ ਜਾਹਿ ਝੂਠੇ ਸਭਿ ਧੰਧੇ ॥੧॥ ਰਹਾਉ ॥

ਰੇ ਅੰਧੇ ਜੀਵ ਵਿਚਾਰ ਦ੍ਰਿਸ਼ਟੀ ਕਰਕੇ ਨਹੀਂ ਦੇਖਤਾ ਝੂਠੇ ਧੰਧੇ ਸਭ ਛੋੜਕੇ ਚਲਾ ਜਾਇਗਾ॥

ਕਹੁ ਨਾਨਕ ਪ੍ਰਭ ਬਖਸ ਕਰੀਜੈ ॥

ਪੰਨਾ ੭੩੯

ਕਰਿ ਕਿਰਪਾ ਮੋਹਿ ਸਾਧਸੰਗੁ ਦੀਜੈ ॥੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪ੍ਰਭੋ ਬਖਸ਼ਸ਼ ਕਰੋ ਮੇਰੇ ਕੋ ਕਿਰਪਾ ਕਰਕੇ ਸੰਤੋਂ ਕਾ ਸੰਗ ਦੇਵੋ॥੪॥

ਤਉ ਕਿਛੁ ਪਾਈਐ ਜਉ ਹੋਈਐ ਰੇਨਾ ॥
ਜਿਸਹਿ ਬੁਝਾਏ ਤਿਸੁ ਨਾਮੁ ਲੈਨਾ ॥੧॥ ਰਹਾਉ ॥੨॥੮॥

ਹੇ ਹਰੀ ਜੌ ਗੁਰੋਂ ਕੇ ਚਰਣੋਂ ਕੀ (ਰੇਨਾ) ਧੂੜੀ ਹੋਈਐ ਤੌ ਕਛੂ ਪਾਈਤਾ ਹੈ ਭਾਵ ਨਿਮਰਤਾ ਬਿਨਾਂ ਕੁਛ ਪ੍ਰਾਪਤਿ ਨਹੀਂ ਹੋਤਾ ਜਿਸ ਕੋ ਇਹ ਸਮਝ ਆਈ ਹੈ ਤਿਸੀ ਨੇ ਨਾਮ ਕਾ ਜਪਨਾ ਕੀਆ ਹੈ॥੨॥੮॥

ਸੂਹੀ ਮਹਲਾ ੫ ॥

ਪਥਰ ਮਾਤਰ ਮੈਂ ਭਾਵਨਾਂ ਵਾਲੇ ਸਾਕਤੋਂ ਪ੍ਰਤੀ ਕਹਿਤੇ ਹੈਂ॥

ਘਰ ਮਹਿ ਠਾਕੁਰੁ ਨਦਰਿ ਨ ਆਵੈ ॥
ਗਲ ਮਹਿ ਪਾਹਣੁ ਲੈ ਲਟਕਾਵੈ ॥੧॥

ਜੋ ਰਿਦੇ ਮੇਂ ਸਾਖੀ ਰੂਪ ਸਚਾ ਵਾਹਗੁਰੂ ਹੈ ਸੋ ਨਦਰ ਨਹੀਂ ਆਵਤਾ ਅਰ ਪਥਰੋਂ ਕੋ ਲੈਕਰ ਗਲ ਮੈਂ ਲਟਕਾਉਤਾ ਹੈ॥੧॥

ਭਰਮੇ ਭੂਲਾ ਸਾਕਤੁ ਫਿਰਤਾ ॥
ਨੀਰੁ ਬਿਰੋਲੈ ਖਪਿ ਖਪਿ ਮਰਤਾ ॥੧॥ ਰਹਾਉ ॥

ਭਰਮ ਮੈਂ ਭੂਲਾ ਹੂਆ ਸਾਕਤ ਫਿਰਤਾ ਹੈ ਅਰ ਪਾਣੀ ਕੋ ਰਿੜਕਤਾ ਹੈ ਅਰਥਾਤ ਨਿਸਫਲ ਕਰਮ ਕਰਤਾ ਹੈ ਇਸੀ ਮੈਂ ਖਪ ਖਪ ਕਰ ਮਰਤਾ ਹੈ॥

ਜਿਸੁ ਪਾਹਣ ਕਉ ਠਾਕੁਰੁ ਕਹਤਾ ॥
ਓਹੁ ਪਾਹਣੁ ਲੈ ਉਸ ਕਉ ਡੁਬਤਾ ॥੨॥

ਜਿਸ ਪਥਰ ਕੋ ਇਹ ਠਾਕੁਰ ਕਹਤਾ ਹੈ ਵਹੁ ਪਥਰ ਲੈ ਕੇ ਉਸੀ ਕੋ ਡੂਬਤਾ ਹੈ॥੨॥

ਗੁਨਹਗਾਰ ਲੂਣ ਹਰਾਮੀ ॥
ਪਾਹਣ ਨਾਵ ਨ ਪਾਰਗਿਰਾਮੀ ॥੩॥

(ਗੁਨਹਗਾਰ) ਗੁਨਾਹੀਂ ਹੇ ਨਿਮਕ ਹਰਾਮ, ਪਥਰ ਕੀ ਬੇੜੀ ਚੜ੍ਹਕੇ ਕਬੀ (ਗਿਰਾਮੀ) ਸਮੂਹ ਸੰਸਾਰ ਸਮੁਦ੍ਰ ਸੇ ਪਾਰ ਨਹੀਂ ਹੋਈਤਾ ॥੩॥

ਗੁਰ ਮਿਲਿ ਨਾਨਕ ਠਾਕੁਰੁ ਜਾਤਾ ॥
ਜਲਿ ਥਲਿ ਮਹੀਅਲਿ ਪੂਰਨ ਬਿਧਾਤਾ ॥੪॥੩॥੯॥

ਸਤਿਗੁਰੋਂ ਕੋ ਮਿਲ ਕਰ (ਠਾਕੁਰੁ) ਵਾਹਿਗੁਰੂ ਕੋ ਜਾਣਿਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਜਲ ਸਥਲ ਪ੍ਰਿਥੀ ਅਕਾਸ ਮੈਂ ਪੂਰਨ (ਬਿਧਾਤਾ) ਕਰਮ ਫਲ ਪਰਦਾਤਾ ਵਾਹਿਗੁਰੂ ਕੋ ਦੇਖਾ ਹੈ॥੪॥੩॥੯॥

ਉਤਮ ਸਖੀ ਸੇ ਮਧਮ ਸਖੀ ਪੂਛਤੀ ਹੈ॥

ਸੂਹੀ ਮਹਲਾ ੫ ॥
ਲਾਲਨੁ ਰਾਵਿਆ ਕਵਨ ਗਤੀ ਰੀ ॥
ਸਖੀ ਬਤਾਵਹੁ ਮੁਝਹਿ ਮਤੀ ਰੀ ॥੧॥

ਤੈਨੇ ਪਿਆਰਾ ਕਿਸ ਚਾਲ ਅਰਥਾਤ ਰਹਿਣੀ ਕਰ ਭੋਗਿਆ ਹੈ ਹੇ ਸਖੀ ਕਹੁ ਮੇਰੇ ਕੋ (ਮਤੀ) ਸਿਖਿਆ ਬਤਾਇ ਦੀਜੀਏ॥੧॥

ਸੂਹਬ ਸੂਹਬ ਸੂਹਵੀ ॥
ਅਪਨੇ ਪ੍ਰੀਤਮ ਕੈ ਰੰਗਿ ਰਤੀ ॥੧॥ ਰਹਾਉ ॥

ਹੇ ਸਖੀ ਮਨ ਬਾਣੀ ਤਨ ਕਰਕੇ ਅਪਨੇ ਪ੍ਰੀਤਮ ਕੇ ਤੂੰ ਰੰਗ ਪ੍ਰੇਮ ਮੇਂ ਰਤੀ ਹੂਈ ਹੈਂ॥

ਪਾਵ ਮਲੋਵਉ ਸੰਗਿ ਨੈਨ ਭਤੀਰੀ ॥
ਜਹਾ ਪਠਾਵਹੁ ਜਾਂਉ ਤਤੀ ਰੀ ॥੨॥

ਨੇਤ੍ਰੋਂ ਕੀ ਧੀਰੀ ਸਾਥ ਤੇਰੇ ਪੈਰ ਮਲਤੀ ਹੂੰ ਜਹਾਂ ਭੇਜੇਂਗੀ ਮੈਂ ਤਹਾਂ ਹੀ ਜਾਊਂਗੀ॥੨॥

ਜਪ ਤਪ ਸੰਜਮ ਦੇਉ ਜਤੀ ਰੀ ॥
ਇਕ ਨਿਮਖ ਮਿਲਾਵਹੁ ਮੋਹਿ ਪ੍ਰਾਨਪਤੀ ਰੀ ॥੩॥

ਰੀ ਸਖੀ ਜਪ ਕਰਨਾ ਔ ਚਿਤ ਕੀ ਇਕਾਗ੍ਰਤਾ ਰੂਪ ਤਪ ਪੁਨਾ ਬਾਹਜ ਇੰਦ੍ਰੀਓਂ ਕਾ ਰੋਕਨਾ ਰੂਪ ਸੰਜਮ ਪੁਨਾ ਜੋ ਬ੍ਰਹਮਚਰਜ ਰੂਪ ਜਤ ਹੈ ਸੋ ਸਭ ਮੈਂ ਆਪ ਕੋ ਦੇਵੋਂਗੀ ਭਾਵ ਇਨੋਂ ਕਾ ਅਭਿਮਾਨ ਛੋਡ ਕਰ ਮੈਂ ਸੇਵਾ ਕਰੂੰਗੀ ਇਕ ਨਿਮਖ ਮਾਤ੍ਰ (ਪ੍ਰਾਨ ਪਤੀ) ਸਾਖੀ ਚੈਤਨ ਕੋ ਮੇਰੇ ਕੋ ਮਿਲਾ ਦੇ ਰੀ ਸਖੀ॥੩॥

ਮਾਣੁ ਤਾਣੁ ਅਹੰਬੁਧਿ ਹਤੀ ਰੀ ॥
ਸਾ ਨਾਨਕ ਸੋਹਾਗਵਤੀ ਰੀ ॥੪॥੪॥੧੦॥

ਉਤਮ ਸਖੀ ਕਹਿਤੀ ਹੈ॥ ਜਿਸਨੇ ਮਾਨ ਅਰ (ਤਾਣ) ਬਲ ਅਰ ਅਹੰਬੁਧੀ (ਹਤੀ) ਨਾਸ ਕਰੀ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਰੀ ਸਖੀ ਸੋ ਸੁਹਾਗ ਵਾਲੀ ਹੁਈ ਹੈ ਭਾਵ ਇਹ ਹੈ ਜੋ ਤੁਮ ਭੀ ਤਿਆਗ ਵਾਲੀ ਮਤ ਕੋ ਧਾਰੇਗੀ ਤੌ ਪਿਆਰੇ ਕੋ ਰਾਵੇਗੀ॥੪॥੪॥੧੦॥ ਸਨਮੁਖ ਬੇਨਤੀ॥

ਸੂਹੀ ਮਹਲਾ ੫ ॥
ਤੂੰ ਜੀਵਨੁ ਤੂੰ ਪ੍ਰਾਨ ਅਧਾਰਾ ॥
ਤੁਝ ਹੀ ਪੇਖਿ ਪੇਖਿ ਮਨੁ ਸਾਧਾਰਾ ॥੧॥

ਹੇ ਹਰਿ ਤੂੰ ਪ੍ਰਾਨ ਰੂਪ ਹੈਂ ਅਰ ਤੂੰਹੀ ਪ੍ਰਾਣੋਂ ਕਾ ਆਸਰਾ ਰੂਪ ਹੈਂ ਭਾਵ ਤੇਰੀ ਸਤਾ ਕਰ ਪ੍ਰਾਣੋਂ ਕੀ ਚੇਸ਼ਟਾ ਹੋ ਰਹੀ ਹੈ ਤੁਮਾਰੇ ਕੋ ਦੇਖ ਦੇਖ ਮਨ ਸਹਤ ਆਧਾਰ ਕੋ ਹੋਤਾ ਹੈ। ਵਾ ਸਵਾਰਿਆ ਸੁਧ ਕੀਆ ਹੈ॥੧॥

ਤੂੰ ਸਾਜਨੁ ਤੂੰ ਪ੍ਰੀਤਮੁ ਮੇਰਾ ॥
ਚਿਤਹਿ ਨ ਬਿਸਰਹਿ ਕਾਹੂ ਬੇਰਾ ॥੧॥ ਰਹਾਉ ॥

ਤੂੰ ਸਾਜਨ ਅਕ੍ਰਿਤਮ ਉਪਕਾਰੀ ਹੈਂ ਤੂੰ ਮੇਰਾ ਪ੍ਰੀਤਮ ਹੈਂ ਪਰਸਪਰ ਪ੍ਰੀਤਿ ਵਾਲੇ ਕੋ ਪ੍ਰੀਤਮ ਕਹੀਤਾ ਹੈ ਭਾਵ ਜੋ ਵਾਹਿਗੁਰੂ ਮੈਂ ਪ੍ਰੀਤੀ ਕਰਤਾ ਹੈ ਵਾਹਿਗੁਰੂ ਤਿਸ ਮੈਂ ਅਤਿਅੰਤ ਪ੍ਰੀਤੀ ਕਰਤਾ ਹੈ ਕਿਸੀ ਵੇਲੇ ਚਿਤ ਸੇ ਨਾ ਬਿਸਰ ਭਾਵ ਰਾਤਿ ਦਿਨ ਸੁਆਸ ਸੁਆਸ ਤੂੰ ਯਾਦ ਰਹੁ॥

ਬੈ ਖਰੀਦੁ ਹਉ ਦਾਸਰੋ ਤੇਰਾ ॥
ਤੂੰ ਭਾਰੋ ਠਾਕੁਰੁ ਗੁਣੀ ਗਹੇਰਾ ॥੨॥

ਜੈਸੇ ਮੁਲ ਕਾ ਖਰੀਦਾ ਹੂਆ ਹੋਤਾ ਹੈ ਤੈਸੇ ਮੇਂ ਆਪ ਕਾ ਦਾਸ ਹੂੰ ਤੂੰ ਭਾਰਾ ਸੁਆਮੀ ਗੁਣੋਂ ਕਾ ਸਮੁੰਦਰ ਹੈਂ॥੨॥

ਕੋਟਿ ਦਾਸ ਜਾ ਕੈ ਦਰਬਾਰੇ ॥
ਨਿਮਖ ਨਿਮਖ ਵਸੈ ਤਿਨ੍ ਨਾਲੇ ॥੩॥

ਕ੍ਰੋੜਾਂ ਹੀ ਦਾਸ ਜਿਸ ਤੇਰੇ ਦੀਵਾਨ ਮੇਂ ਹੈਂ ਔਰੁ ਤੂੰ ਨਿਮਖ ਨਿਮਖ ਤਿਨੋਂ ਕੇ ਸਾਥ ਹੀ ਵਸਤਾ ਹੈਂ॥੩॥

ਹਉ ਕਿਛੁ ਨਾਹੀ ਸਭੁ ਕਿਛੁ ਤੇਰਾ ॥
ਓਤਿ ਪੋਤਿ ਨਾਨਕ ਸੰਗਿ ਬਸੇਰਾ ॥੪॥੫॥੧੧॥

ਮੈਂ ਕੁਛ ਨਹੀਂ ਹੂੰ ਸਭ ਕੁਛੁ ਤੇਰਾ ਹੀ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਾਣਾ ਪੇਟਾ ਰੂਪ ਹੋਕੇ ਸਭ ਕੇ ਸਾਥ ਤੇਰਾ ਬਸੇਰਾ ਹੈ ਭਾਵ ਸਭ ਕੇ ਸਾਥ ਮਿਲ ਰਹਿਆ ਹੈਂ॥੪॥੫॥੧੧॥ ਪ੍ਰਮੇਸਰ ਕੀ ਅਰ ਸਤਿਸੰਗ ਕੀ ਮਹਿੰਮਾ ਕਹਤੇ ਹੈਂ॥

ਸੂਹੀ ਮਹਲਾ ੫ ॥
ਸੂਖ ਮਹਲ ਜਾ ਕੇ ਊਚ ਦੁਆਰੇ ॥
ਤਾ ਮਹਿ ਵਾਸਹਿ ਭਗਤ ਪਿਆਰੇ ॥੧॥

ਹਰੀ (ਸੂਖ ਮਹਲ) ਸੁਖ ਸਰੂਪ ਹੈ ਔਰੁ ਤਿਸ ਕੇ ਸਤਿਸੰਗ ਆਦੀ ਦੁਆਰੇ (ਊਚ) ਸ੍ਰੇਸਟ ਹੈਂ। ਸਤਸੰਗਤ ਮੈਂ ਵਾਹਗੁਰੂ ਕੇ ਪਯਾਰੇ ਭਗਤਿ ਨਿਵਾਸੁ ਕਰਤੇ ਹੈਂ॥੧॥

ਸਹਜ ਕਥਾ ਪ੍ਰਭ ਕੀ ਅਤਿ ਮੀਠੀ ॥
ਵਿਰਲੈ ਕਾਹੂ ਨੇਤ੍ਰਹੁ ਡੀਠੀ ॥੧॥ ਰਹਾਉ ॥

ਵਾਹਿਗੁਰੂ ਕੀ ਅਤਯੰਤ ਮੀਠੀ ਸਾਂਤਿ ਰੂਪ ਕਥਾ ਸਾਧ ਸੰਗਤ ਮੈ ਵਾ ਬੈਕੁੰਠ ਮੇਂ ਹੋ ਰਹੀ ਹੈ ਵਹੁ ਸਾਧ ਸੰਗਤ ਕਿਸੀ ਵਿਰਲੇ ਨੇ ਸ਼੍ਰਧਾ ਰੂਪੀ ਨੇਤ੍ਰੋਂ ਕਰ ਦੇਖੀ ਹੈ॥

ਤਹ ਗੀਤ ਨਾਦ ਅਖਾਰੇ ਸੰਗਾ ॥
ਊਹਾ ਸੰਤ ਕਰਹਿ ਹਰਿ ਰੰਗਾ ॥੨॥

ਤਿਸ ਸਤਸੰਗ ਮੇਂ ਪਰਮੇਸਰ ਕੇ ਗੀਤ ਗਾਈਤੇ ਹੈਂ ਔ ਵਾਜੇ ਵਜਤੇ ਹੈਂ ਔ ਸਾਥ ਹੀ (ਅਖਾਰੇ) ਜੋੜ ਮੇਲ ਹੋਤੇ ਹੈਂ ਉਸ ਅਸਥਾਨ ਮੈਂ ਸੰਤ ਹਰੀ ਮੇਂ ਪ੍ਰੇਮ ਕਰਤੇ ਹੈਂ॥੨॥

ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ ॥
ਸਾਚ ਨਾਮ ਕੀ ਅੰਮ੍ਰਿਤ ਵਰਖਾ ॥੩॥

ਸੱਚੇ ਨਾਮ ਅੰਮ੍ਰਿਤ ਕੀ ਬਰਖਾ ਹੋਣੇ ਤੇ ਤਿਸ ਸਥਾਨ ਮੈਂ ਮਰਨ ਜੀਵਨ ਸੋਗ ਹਰਖ ਏਹ ਦ੍ਵੰਦ ਨਹੀਂ ਹੈ॥੩॥

ਗੁਹਜ ਕਥਾ ਇਹ ਗੁਰ ਤੇ ਜਾਣੀ ॥
ਨਾਨਕ ਬੋਲੈ ਹਰਿ ਹਰਿ ਬਾਣੀ ॥੪॥੬॥੧੨॥

ਗੁਰੂ ਜੀ ਕਹਤੇ ਹੈਂ ਇਸੀ ਤੇ ਹਰੇਕ ਬਾਣੀ ਮੇਂ ਹਰੀ ਨਾਮ ਹੀ ਬੋਲਤੇ ਹੈਂ ਇਹ ਗੁਝੀ ਕਥਾ ਗੁਰੋਂ ਸੇ ਜਾਣੀ ਹੈ॥੪॥੬॥੧੨॥

ਸੂਹੀ ਮਹਲਾ ੫ ॥

ਸੰਤੋਂ ਕੀ ਮਹਿਮਾ ਉਚਾਰਨ ਕਰਤੇ ਹੈਂ॥

ਜਾ ਕੈ ਦਰਸਿ ਪਾਪ ਕੋਟਿ ਉਤਾਰੇ ॥
ਭੇਟਤ ਸੰਗਿ ਇਹੁ ਭਵਜਲੁ ਤਾਰੇ ॥੧॥

ਜਿਨਕੇ ਦਰਸਨ ਕੀਏ ਹੂਏ ਕੋਟ ਜਨਮਾਂਤਰਾਂ ਕੇ ਪਾਪ ਉਤਾਰਤੇ ਹੈਂ ਜੇ ਉਨਕੀ ਸੰਗਤ ਹੋ ਤੌ ਇਸ ਸੰਸਾਰ ਸੇ ਤਾਰ ਦੇਤੇ ਹੈਂ॥੧॥

ਓਇ ਸਾਜਨ ਓਇ ਮੀਤ ਪਿਆਰੇ ॥
ਜੋ ਹਮ ਕਉ ਹਰਿ ਨਾਮੁ ਚਿਤਾਰੇ ॥੧॥ ਰਹਾਉ ॥

ਵਹੀ ਸੱਜਨ ਔ ਮੀਤ ਪਜਾਰੇ ਹੈਂ ਜੋ ਹਮਾਰੇ ਕੋ ਹਰੀ ਨਾਮ (ਚਿਤਾਰੇ) ਸਿਮਰਾਵਤੇ ਹੈਂ॥੧॥

ਜਾ ਕਾ ਸਬਦੁ ਸੁਨਤ ਸੁਖ ਸਾਰੇ ॥
ਜਾ ਕੀ ਟਹਲ ਜਮਦੂਤ ਬਿਦਾਰੇ ॥੨॥

ਜਿਨਕਾ ਉਪਦੇਸੁ ਸੁਨਤਿਆਂ ਹੀ ਸਭ ਸੁਖੋਂ ਕੀ ਪ੍ਰਾਪਤੀ ਹੋਤੀ ਹੈ ਔਰ ਜਿਨੋਂ ਕੀ ਟਹਿਲ ਸੇ ਜਮਦੂਤ (ਬਿਦਾਰੇ) ਮਾਰੇ ਭਾਵ ਦੂਰ ਹੋਤੇ ਹੈਂ॥੨॥

ਜਾ ਕੀ ਧੀਰਕ ਇਸੁ ਮਨਹਿ ਸਧਾਰੇ ॥
ਜਾ ਕੈ ਸਿਮਰਣਿ ਮੁਖ ਉਜਲਾਰੇ ॥੩॥

ਜਿਨਕੀ ਧੀਰਜ ਦਈ ਹੁਈ ਇਸ ਮਨ ਕੋ ਅਧਾਰ ਕੇ ਸਹਿਤ ਕਰਤੀ ਹੈ ਭਾਵ ਆਸਰਾ ਹੋ ਜਾਤਾ ਹੈ॥ ਜਿਨਕੇ ਯਾਦ ਕਰਨੇ ਸੇ ਮੁਖ ਉਜਲ ਹੋਤਾ ਹੈ॥੩॥

ਪ੍ਰਭ ਕੇ ਸੇਵਕ ਪ੍ਰਭਿ ਆਪਿ ਸਵਾਰੇ ॥
ਸਰਣਿ ਨਾਨਕ ਤਿਨ੍ ਸਦ ਬਲਿਹਾਰੇ ॥੪॥੭॥੧੩॥

ਜੋ ਪ੍ਰਭੂ ਕੇ ਸੇਵਕ ਹੈਂ ਸੋ ਪ੍ਰਭੂ ਨੇ ਆਪ ਹੀ ਸਵਾਰੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਤਿਨੋਂ ਕੀ ਸਰਣ ਹੋਇਕੈ ਸਦਾ ਬਲਿਹਾਰ ਜਾਤਾ ਹੂੰ॥੪॥੭॥੧੩॥

ਪੰਨਾ ੭੪੦

ਸੂਹੀ ਮਹਲਾ ੫ ॥

ਸੰਸਾਰ ਕੋ ਮਿਥਯਾ ਜਾਨਕੈ ਪਰਮੇਸਰ ਆਗੇ ਬੇਨਤੀ ਕਰਤੇ ਹੈਂ॥

ਰਹਣੁ ਨ ਪਾਵਹਿ ਸੁਰਿ ਨਰ ਦੇਵਾ ॥
ਊਠਿ ਸਿਧਾਰੇ ਕਰਿ ਮੁਨਿ ਜਨ ਸੇਵਾ ॥੧॥

ਦੇਵਤਾ ਔ (ਨਰ ਦੇਵਾ) ਰਾਜਾ ਰਹਨੇ ਨਹੀਂ ਪਾਵਤੇ ਮੁਨੀ ਜਨ ਵੀ ਸੇਵਾ ਕਰਤੇ ਹੁਏ ਉਠ ਗਏ ਹੈਂ॥

ਜੀਵਤ ਪੇਖੇ ਜਿਨੑੀ ਹਰਿ ਹਰਿ ਧਿਆਇਆ ॥
ਸਾਧਸੰਗਿ ਤਿਨੑੀ ਦਰਸਨੁ ਪਾਇਆ ॥੧॥ ਰਹਾਉ ॥

ਜਿਨੋਂ ਨੇ ਤੇਰੀ ਸਾਧਸੰਗਤ ਕਾ ਦਰਸਨ ਪਾਯਾ ਹੈ ਤਿਨੋਂ ਨੇ ਹਰਿ ਹਰਿ ਨਾਮ ਕੋ ਧਯਾਯਾ ਹੈ ਵਹੀ ਪੁਰਸ ਜੀਵਤੇ ਦੇਖੀਤੇ ਹੈਂ॥੧॥

ਬਾਦਿਸਾਹ ਸਾਹ ਵਾਪਾਰੀ ਮਰਨਾ ॥
ਜੋ ਦੀਸੈ ਸੋ ਕਾਲਹਿ ਖਰਨਾ ॥੨॥

ਬਾਦਸ਼ਾਹ ਔਰ ਵਾਪਾਰੀ ਸਭ ਨੇ ਮਰਨਾ ਹੈ ਜੋ ਦੇਖੀਤਾ ਹੈ ਸਭ ਕੋ ਕਾਲ ਨੇ (ਖਰਨਾ) ਲੈਜਾਣਾ ਹੈ॥੨॥

ਕੂੜੈ ਮੋਹਿ ਲਪਟਿ ਲਪਟਾਨਾ ॥
ਛੋਡਿ ਚਲਿਆ ਤਾ ਫਿਰਿ ਪਛੁਤਾਨਾ ॥੩॥

(ਕੂੜੈ) ਝੂਠੇ ਸੰਬੰਧੀਆਂ ਕੇ ਮੋਹ ਕੀ (ਲਪਟਿ) ਬਾਸਨਾ ਮੈਂ ਲਪਟਿਆ ਹੈ ਵ ਲੰਪਟ ਹੋਕੇ ਤਦਾਕਾਰ ਹੋ ਰਹਾ ਹੈ ਅੰਤਕਾਲ ਸਮੈਂ ਜਬ ਛੋਡ ਚਲਿਆ ਤੌ ਫੇਰ ਪਛਤਾਨਾ ਕਰਤਾ ਹੈ॥੩॥

ਕ੍ਰਿਪਾ ਨਿਧਾਨ ਨਾਨਕ ਕਉ ਕਰਹੁ ਦਾਤਿ ॥
ਨਾਮੁ ਤੇਰਾ ਜਪੀ ਦਿਨੁ ਰਾਤਿ ॥੪॥੮॥੧੪॥

ਸ੍ਰੀ ਗੁਰੂ ਜੀ ਕਹਤੇ ਹੈਂ ਕ੍ਰਿਪਾ ਨਿਧੀ ਹਮਾਰੇ ਕੋ ਇਹ ਦਾਤ ਕਰੋ ਜੋ ਤੇਰਾ ਨਾਮ ਦਿਨ ਰਾਤ ਜਪਾਂ॥੪॥੮॥੧੪॥

ਸੂਹੀ ਮਹਲਾ ੫ ॥

ਅਪਨਾ ਨਿਸਚਾ ਪ੍ਰਗਟ ਕਰਤੇ ਹੁਏ ਸਨਮੁਖ ਬੇਨਤੀ ਕਰਤੇ ਹੈਂ॥

ਘਟ ਘਟ ਅੰਤਰਿ ਤੁਮਹਿ ਬਸਾਰੇ ॥
ਸਗਲ ਸਮਗ੍ਰੀ ਸੂਤਿ ਤੁਮਾਰੇ ॥੧॥

ਘਟ ਘਟ ਕੇ ਅੰਤਰ ਤੁਮ ਹੀ ਬਸ ਰਹੇ ਹੋ ਸਗਲ ਪ੍ਰਪੰਚ ਰੂਪ ਸਮਗ੍ਰੀ ਤੁਮਾਰੇ (ਸੂਤਿ) ਸੱਤਾ ਕੇ ਆਸਰੇ ਹੈ ਵਾ ਤੁਮਾਰੇ ਹੁਕਮ ਰੂਪ ਸੂਤ੍ਰ ਮੈਂ ਪਰੋਈ ਹੋਈ ਹੈ॥੧॥

ਤੂੰ ਪ੍ਰੀਤਮ ਤੂੰ ਪ੍ਰਾਨ ਅਧਾਰੇ ॥
ਤੁਮ ਹੀ ਪੇਖਿ ਪੇਖਿ ਮਨੁ ਬਿਗਸਾਰੇ ॥੧॥ ਰਹਾਉ ॥

ਤੂੰ ਹੀ ਮਨ ਕਾ ਪ੍ਰੀਤਮ ਹੈਂ ਔ ਤੂੰ ਹੀ ਪ੍ਰਾਨੋਂ ਕਾ ਆਸਰਾ ਹੈਂ ਤੁਮਾਰੇ ਕੋ ਹੀ ਦੇਖ ਦੇਖ ਮਨ ਪ੍ਰਸੰਨ ਹੋਤਾ ਹੈ॥੧॥

ਅਨਿਕ ਜੋਨਿ ਭ੍ਰਮਿ ਭ੍ਰਮਿ ਭ੍ਰਮਿ ਹਾਰੇ ॥
ਓਟ ਗਹੀ ਅਬ ਸਾਧ ਸੰਗਾਰੇ ॥੨॥

ਭ੍ਰਮ ਕੇ ਭ੍ਰਮਾਏ ਹੁਏ ਅਨੇਕ ਜੋਨੀਓਂ ਮੇਂ ਫਿਰ ਫਿਰਕੇ ਹਮ ਹਾਰੇ ਹੈਂ ਏਹ ਬਿਚਾਰਕੇ ਅਬ ਸਾਧ ਸੰਗਤ ਕੀ ਓਟ (ਗਹੀ) ਪਕੜੀ ਹੈ॥੨॥

ਅਗਮ ਅਗੋਚਰੁ ਅਲਖ ਅਪਾਰੇ ॥
ਨਾਨਕੁ ਸਿਮਰੈ ਦਿਨੁ ਰੈਨਾਰੇ ॥੩॥੯॥੧੫॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮਨਇੰਦ੍ਰੀਓਂ ਕੇ ਅਵਿਸੇ ਅਲਖ ਅਪਾਰ ਸਰੂਪ ਮੈਂ ਦਿਨ ਰਾਤ ਤੇਰਾ ਸਿਮਰਨ ਕਰਤਾ ਹੂੰ॥੩॥੯॥੧੫॥

ਸੂਹੀ ਮਹਲਾ ੫ ॥

ਕਵਨ ਕਾਜ ਮਾਇਆ ਵਡਿਆਈ ॥
ਜਾ ਕਉ ਬਿਨਸਤ ਬਾਰ ਨ ਕਾਈ ॥੧॥

ਹੇ ਭਾਈ ਮਾਯਾ ਕੀ ਵਡਿਆਈ ਕਿਸ ਕੰਮ ਹੈ ਜਿਸਕੇ ਦੂਰ ਹੋਤੇ ਦੇਰੀ ਕੋਈ ਨਹੀਂ ਲਾਗਤੀ ਹੈ॥੧॥

ਇਹੁ ਸੁਪਨਾ ਸੋਵਤ ਨਹੀ ਜਾਨੈ ॥
ਅਚੇਤ ਬਿਵਸਥਾ ਮਹਿ ਲਪਟਾਨੈ ॥੧॥ ਰਹਾਉ ॥

ਇਹ ਜਗਤ ਸੁਪਨਾ ਭਾਵ ਮਿਥ੍ਯਾ ਹੈ ਇਹ ਜੀਵ ਅਗ੍ਯਾਨ ਨਿੰਦ੍ਰਾ ਮੈਂ ਸੋਏ ਹੂਏ ਨਹੀਂ ਜਾਨਤੇ ਹੈਂ (ਅਚੇਤ) ਮੂਰਖਤਾਈ ਕੀ (ਬਿਵਸਥਾ) ਦਸਾ ਕਰ ਸੰਸਾਰ ਮੇਂ ਹੀ ਲਪਟ ਰਹੇ ਹੈਂ॥੧॥

ਮਹਾ ਮੋਹਿ ਮੋਹਿਓ ਗਾਵਾਰਾ ॥
ਪੇਖਤ ਪੇਖਤ ਊਠਿ ਸਿਧਾਰਾ ॥੨॥

(ਮਹਾ ਮੋਹਿ) ਅਗ੍ਯਾਨ ਕਰ ਮੋਹਿਆ ਹੂਆ ਮੂਰਖ ਦੇਖਤਿਆਂ ਉਠ ਕਰ ਚਲਾ ਜਾਤਾ ਹੈ॥੨॥

ਊਚ ਤੇ ਊਚ ਤਾ ਕਾ ਦਰਬਾਰਾ ॥
ਕਈ ਜੰਤ ਬਿਨਾਹਿ ਉਪਾਰਾ ॥੩॥

ਬ੍ਰਹਮਾਦੀ ਦੇਵਤਿਓਂ ਸੇ ਭੀ ਵਾਹਿਗੁਰੂ ਕਾ ਦਰਬਾਰ ਊਚਾ ਹੈ ਕਈ ਜੰਤ ਉਸ ਕੇ ਹੁਕਮ ਵਿਚ ਮਰਤੇ ਜਨਮਤੇ ਹੈਂ॥੩॥

ਦੂਸਰ ਹੋਆ ਨਾ ਕੋ ਹੋਈ ॥
ਜਪਿ ਨਾਨਕ ਪ੍ਰਭ ਏਕੋ ਸੋਈ ॥੪॥੧੦॥੧੬॥

ਉਸ ਜੈਸਾ ਦੂਸਰਾ ਕੋਈ ਨ ਪੀਛੇ ਹੂਆ ਨਾ ਆਗੇ ਹੋਇਗਾ ਸ੍ਰੀ ਗੁਰੂ ਜੀ ਕਹਤੇ ਹੈਂ ਐਸੇ ਜੋ (ਏਕੋ) ਅਦੁਤੀ ਬ੍ਰਹਮ ਹੈ ਤਿਸ ਕੋ ਜਪੋ॥੪॥੧੦॥੧੬॥

ਸੂਹੀ ਮਹਲਾ ੫ ॥

ਸਿਮਰਿ ਸਿਮਰਿ ਤਾ ਕਉ ਹਉ ਜੀਵਾ ॥
ਚਰਣ ਕਮਲ ਤੇਰੇ ਧੋਇ ਧੋਇ ਪੀਵਾ ॥੧॥

(ਤਾਕਉ) ਤੇਰੇ ਕੋ ਮਨੋਂ ਤਨੋਂ ਸਿਮਰ ਸਿਮਰ ਕੇ ਮੈਂ ਜੀਵਤਾ ਹੂੰ ਤੇਰੇ ਚਰਨ ਕਵਲੋਂ ਕੋ ਧੋਇ ਧੋਇ ਕੇ ਪੀਵਤਾ ਹੂੰ॥੧॥

ਸੋ ਹਰਿ ਮੇਰਾ ਅੰਤਰਜਾਮੀ ॥
ਭਗਤ ਜਨਾ ਕੈ ਸੰਗਿ ਸੁਆਮੀ ॥੧॥ ਰਹਾਉ ॥

ਭਗਤ ਜਨੋਂ ਕੇ (ਸੰਗਿ) ਸਾਥ ਰਹਨੇ ਵਾਲਾ ਔ ਅੰਤਰਯਾਮੀ ਜੋ ਤੂੰ ਹੈਂ ਹੇ ਹਰੀ ਸੋ ਤੂੰ ਮੇਰਾ ਸ੍ਵਾਮੀ ਹੈਂ॥੧॥

ਸੁਣਿ ਸੁਣਿ ਅੰਮ੍ਰਿਤ ਨਾਮੁ ਧਿਆਵਾ ॥
ਆਠ ਪਹਰ ਤੇਰੇ ਗੁਣ ਗਾਵਾ ॥੨॥

ਸੁਣ ਸੁਣ ਕੇ ਤੇਰਾ ਨਾਮ ਅੰਮ੍ਰਿਤ ਧਿਆਵਤਾ ਹੂੰ ਆਠ ਪਹਿਰ ਹੀ ਤੇਰੇ ਗੁਨ ਗਾਵਤਾ ਹੂੰ॥੨॥

ਪੇਖਿ ਪੇਖਿ ਲੀਲਾ ਮਨਿ ਆਨੰਦਾ ॥

ਗੁਣ ਅਪਾਰ ਪ੍ਰਭ ਪਰਮਾਨੰਦਾ ॥੩॥

ਦੇਖ ਦੇਖ ਕੇ ਲੀਲਾ ਕੋ ਮਨ ਬਹੁਤ ਆਨੰਦ ਹੂਆ ਹੈ ਹੇ ਪ੍ਰਭੂ ਪ੍ਰਮਾਨੰਦ ਸਰੂਪ ਤੇਰੇ ਗੁਨ ਅਪਾਰ ਹੈਂ॥੩॥

ਜਾ ਕੈ ਸਿਮਰਨਿ ਕਛੁ ਭਉ ਨ ਬਿਆਪੈ ॥
ਸਦਾ ਸਦਾ ਨਾਨਕ ਹਰਿ ਜਾਪੈ ॥੪॥੧੧॥੧੭॥

ਜਿਸ ਆਪਕੇ ਨਾਮ ਸਿਮਰਨ ਕਰ ਕੋਈ ਭਉ ਨਹੀਂ ਬਯਾਪਤਾ ਇਸੀਤੇ ਸਦਾ ਸਦਾ ਗੁਰੂ ਜੀ ਕਹਤੇ ਹੈਂ ਹੇ ਹਰੀ ਹਮ ਤੇਰੇ ਕੋ ਜਪਤੇ ਹੈਂ॥੪॥੧੧॥੧੭॥

ਸੂਹੀ ਮਹਲਾ ੫ ॥
ਗੁਰ ਕੈ ਬਚਨਿ ਰਿਦੈ ਧਿਆਨੁ ਧਾਰੀ ॥
ਰਸਨਾ ਜਾਪੁ ਜਪਉ ਬਨਵਾਰੀ ॥੧॥

ਗੁਰੋਂ ਕੇ ਬਚਨ ਕਰਕੇ ਤਿਨਕਾ ਰਿਦੇ ਮੇਂ ਧਜਾਨ ਧਾਰਤਾ ਹੂੰ ਔ ਜਿਹਵਾ ਕਰ ਤਿਸ (ਬਨਵਾਰੀ) ਸੰਸਾਰ ਕੇ ਮਾਲੀ ਕਾ ਜਾਪ ਜਪਤਾ ਹੂੰ॥੧॥

ਸਫਲ ਮੂਰਤਿ ਦਰਸਨ ਬਲਿਹਾਰੀ ॥
ਚਰਣ ਕਮਲ ਮਨ ਪ੍ਰਾਣ ਅਧਾਰੀ ॥੧॥ ਰਹਾਉ ॥

ਸਫਲ ਸਰੂਪ ਪਰਮੇਸਰ ਕੇ ਦਰਸਨ ਕੋ ਬਲਿਹਾਰ ਜਾਤੇ ਹੈਂ ਤਿਨ ਕੋ ਜੋ ਚਰਨਕਮਲ ਹੈਂ ਮਨ ਕਾ ਔ ਪ੍ਰਾਣਾਂ ਕਾ ਆਸਰਾ ਹੈ॥

ਸਾਧਸੰਗਿ ਜਨਮ ਮਰਣ ਨਿਵਾਰੀ ॥
ਅੰਮ੍ਰਿਤ ਕਥਾ ਸੁਣਿ ਕਰਨ ਅਧਾਰੀ ॥੨॥

ਸਾਧਸੰਗਤ ਕਰਕੇ ਜਨਮ ਮਰਣ ਕੀ ਨਿਵਰਤੀ ਕਰਤਾ ਹੂੰ ਅੰਮ੍ਰਿਤ ਰੂਪ ਕਥਾ ਕਰਣਾ ਦ੍ਵਾਰੇ ਸੁਨ ਕੇ ਮਨ ਕੋ ਆਧਾਰ ਹੂਆ ਹੈ॥੨॥

ਕਾਮ ਕ੍ਰੋਧ ਲੋਭ ਮੋਹ ਤਜਾਰੀ ॥
ਦ੍ਰਿੜੁ ਨਾਮ ਦਾਨੁ ਇਸਨਾਨੁ ਸੁਚਾਰੀ ॥੩॥

ਕਾਮ ਕ੍ਰੋਧ ਲੋਭ ਮੋਹ ਤਜਿਆ ਹੈ ਨਾਮ ਜਪਨਾ ਦਾਨ ਕਰਨਾ ਇਸਨਾਨ ਕਰਨਾ ਇਨ (ਸੁਚਾਰੀ) ਸ੍ਰੇਸਟ ਵਾ ਪਵਿਤ੍ਰ ਕਰਮੋਂ ਕੋ ਦ੍ਰਿੜ ਕੀਆ ਹੈ॥੩॥

ਕਹੁ ਨਾਨਕ ਇਹੁ ਤਤੁ ਬੀਚਾਰੀ ॥
ਰਾਮ ਨਾਮ ਜਪਿ ਪਾਰਿ ਉਤਾਰੀ ॥੪॥੧੨॥੧੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਮ ਤੋ ਏਹ ਬਾਤ (ਤਤੁ) ਸਾਰ ਰੂਪ ਬੀਚਾਰੀ ਹੈ ਰਾਮ ਨਾਮ ਕਾ ਜੋ ਜਾਪ ਹੈ ਏਹੀ ਸੰਸਾਰ ਸਾਗਰ ਕੇ ਪਾਰ ਉਤਾਰਨੇ ਕੋ ਨਉਕਾ ਰੂਪ ਹੈ॥੪॥੧੨॥੧੮॥

ਅਪਨੇ ਦੁਆਰਾ ਜੀਵੋਂ ਕੇ ਅਵਗੁਨ ਪ੍ਰਗਟ ਕਰਤੇ ਹੁਏ ਸਨਮੁਖ ਬੇਨਤੀ ਕਰਤੇ ਹੈਂ॥

ਸੂਹੀ ਮਹਲਾ ੫ ॥
ਲੋਭਿ ਮੋਹਿ ਮਗਨ ਅਪਰਾਧੀ ॥

ਪੰਨਾ ੭੪੧

ਕਰਣਹਾਰ ਕੀ ਸੇਵ ਨ ਸਾਧੀ ॥੧॥

ਹਮ ਅਪਰਾਧੀ ਤੋ ਲੋਭ ਮੋਹ ਮੈਂ ਡੂਬੇ ਹੈਂ ਹੇ ਜਗਤ ਕੇ ਕਰਣ ਹਾਰ ਹਮਨੇ ਤੇਰੀ ਸੇਵਾ ਨਹੀਂ ਕਰੀ॥੧॥

ਪਤਿਤ ਪਾਵਨ ਪ੍ਰਭ ਨਾਮ ਤੁਮਾਰੇ ॥
ਰਾਖਿ ਲੇਹੁ ਮੋਹਿ ਨਿਰਗੁਨੀਆਰੇ ॥੧॥ ਰਹਾਉ ॥

ਹੇ ਪ੍ਰਭੂ ਤੁਮਰੇ ਸਭ ਨਾਮ ਪਾਪੀਓਂ ਕੋ ਪਵਿਤਰ ਕਰਨੇ ਹਾਰੇ ਹੈਂ ਮੋਹਿ ਨਿਰਗੁਣ ਕੋ ਨਾਮ ਦੇਕੇ ਜਨਮ ਮਰਣ ਸੇ ਰਖ ਲੇਵੋ॥

ਤੂੰ ਦਾਤਾ ਪ੍ਰਭ ਅੰਤਰਜਾਮੀ ॥
ਕਾਚੀ ਦੇਹ ਮਾਨੁਖ ਅਭਿਮਾਨੀ ॥੨॥

ਹੇ ਪ੍ਰਭੂ ਅੰਤਰਯਾਮੀ ਤੂੰ ਦਾਤਾ ਹੈਂ ਏਹੁ ਮਾਨੁਖ ਕਚੀ ਦੇਹ ਮੈਂ ਰਹਿਕੇ ਅਭਿਮਾਨੀ ਹੋ ਰਹਾ ਹੈ॥੨॥

ਸੁਆਦ ਬਾਦ ਈਰਖ ਮਦ ਮਾਇਆ ॥
ਇਨ ਸੰਗਿ ਲਾਗਿ ਰਤਨ ਜਨਮੁ ਗਵਾਇਆ ॥੩॥

ਸੁਵਾਦ ਝਗੜੇ ਔ ਈਰਖਾ ਤੇ ਮਾਇਆ ਕਾ ਹੰਕਾਰ ਇਨੋਂ ਕੇ ਸੰਗ ਲਾਗ ਕੇ (ਰਤਨ) ਅਮੋਲਕ ਜਨਮ ਗਵਾਇ ਲੀਆ ਹੈ॥੩॥

ਦੁਖ ਭੰਜਨ ਜਗਜੀਵਨ ਹਰਿ ਰਾਇਆ ॥
ਸਗਲ ਤਿਆਗਿ ਨਾਨਕੁ ਸਰਣਾਇਆ ॥੪॥੧੩॥੧੯॥

ਹੇ ਦੁਖੋਂ ਕੇ ਭੰਨਣਹਾਰ ਜਗਤ ਕੇ ਜੀਵਨ ਰੂਪ ਹਰਿ ਰਾਜਾ ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਤੋ ਸਭ ਕਾ ਭਰੋਸਾ ਤਿਆਗ ਕੇ ਇਕ ਤੁਮਾਰੀ ਹੀ ਸ਼ਰਣ ਆਇਆ ਹੂੰ॥੪॥੧੩॥੧੯॥ ਉਪਦੇਸ਼ ਕਰਤੇ ਹੁਏ ਕਹਤੇ ਹੈਂ॥

ਸੂਹੀ ਮਹਲਾ ੫ ॥
ਪੇਖਤ ਚਾਖਤ ਕਹੀਅਤ ਅੰਧਾ ਸੁਨੀਅਤ ਸੁਨੀਐ ਨਾਹੀ ॥
ਨਿਕਟਿ ਵਸਤੁ ਕਉ ਜਾਣੈ ਦੂਰੇ ਪਾਪੀ ਪਾਪ ਕਮਾਹੀ ॥੧॥

ਰੂਪ ਕੋ ਦੇਖਤਾ ਹੈਂ ਰਸ ਕੋ ਚਾਖਤਾ ਹੈਂ ਮੰਦ ਬਾਣੀ ਕੋ ਕਹਿਤਾ ਹੈਂ ਹੇ ਅਗਯਾਨੀ ਵਿਸੇ ਸੰਬੰਧੀ ਬਾਣੀ ਕੋ ਸੁਨਤਾ ਹੈਂ ਔ ਪਰਮੇਸਰ ਸੰਬੰਧੀ ਬਾਨੀ ਕੋ ਤੂੰ ਸੁਨਤਾ ਨਹੀਂ ਵਾ (ਚਾਖਤ) ਨੇਤ੍ਰਾਂ ਕਰਕੇ ਵੇਖਤਾ ਹੂਆ ਤੂੰ ਅੰਧਾ ਕਹੀਤਾ ਹੈਂ ਸੁਨਤਾ ਭੀ ਹੈਂ ਪਰ ਸੁਨਤਾ ਨਹੀਂ ਭਾਵ ਲੋਕਾਂ ਕੋ ਮਰਤੇ ਦੇਖਤਾ ਹੈਂ ਅਰ ਪਿਛਲੇ ਲੋਕਾਂ ਦਾ ਮਰਣਾ ਭੀ ਸੁਣਤਾ ਹੈਂ ਪਰ ਨਿਹਚੇ ਨਹੀਂ ਕਰਤਾ ਗਊਣ ਜਾਣਤਾ ਹੈਂ। ਜੋ ਵਾਹਿਗੁਰੂ ਵਾ ਕਾਲ ਨੇੜੇ ਵਸਤਾ ਹੈ ਉਸਕੋ ਤੂੰ ਦੂਰ ਜਾਨਤਾ ਹੈਂ ਹੇ ਪਾਪੀ ਤੂੰ ਪਾਪ ਹੀ ਕਮਾਵਤਾ ਹੈਂ॥੧॥

ਸੋ ਕਿਛੁ ਕਰਿ ਜਿਤੁ ਛੁਟਹਿ ਪਰਾਨੀ ॥
ਹਰਿ ਹਰਿ ਨਾਮੁ ਜਪਿ ਅੰਮ੍ਰਿਤ ਬਾਨੀ ॥੧॥ ਰਹਾਉ ॥

ਹੇ ਪ੍ਰਾਨੀ ਸੋ ਕਿਛੁ ਉਪਾਵ ਕਰ ਜਿਸ ਕਰਕੇ ਸੰਸਾਰ ਕੇ ਬੰਧਨੋਂ ਤੇ ਛੂਟੈ ਜੇਕਰ ਜੀਵ ਕਹੇ ਕਯਾ ਕਰਾਂ ਤਿਸ ਪਰ ਕਹਤੇ ਹੈਂ ਹਰਿ ਹਰਿ ਨਾਮ ਅੰਮ੍ਰਿਤ ਕੋ ਬਾਨੀ ਦ੍ਵਾਰਾ ਜਪ॥੧॥

ਘੋਰ ਮਹਲ ਸਦਾ ਰੰਗਿ ਰਾਤਾ ॥
ਸੰਗਿ ਤੁਮ੍ਾਰੈ ਕਛੂ ਨ ਜਾਤਾ ॥੨॥

ਘੋੜੇ ਔਰ ਮਹਲ ਪੱਕੇ ਇਨ ਕੇ ਆਨੰਦਮੈਂ ਸਦਾ ਹੀ ਰੰਗਿਆ ਹੋਇਆਂ ਹੈਂ ਤੇਰੇ ਸਾਥ ਤਾਂ ਕੁਛ ਭੀ ਜਾਤਾ ਨਹੀਂ ਦੇਖੀਤਾ॥੨॥

ਰਖਹਿ ਪੋਚਾਰਿ ਮਾਟੀ ਕਾ ਭਾਂਡਾ ॥
ਅਤਿ ਕੁਚੀਲ ਮਿਲੈ ਜਮ ਡਾਂਡਾ ॥੩॥

ਜਿਸਕੋ ਤੂੰ ਪੋਚ ੨ ਕਰ ਰਖਤਾ ਹੈਂ ਏਹ ਸਰੀਰ ਤੋ ਮਾਟੀ ਕਾ ਭਾਂਡਾ ਹੈ ਭਾਵ ਠੋਕਰ ਲਗੇ ਹੀ ਬਿਨਸਨੇ ਵਾਲਾ ਹੈ ਔਰ ਅਤਿ ਮੈਲਾ ਹੈ ਮਲ ਮੂਤ੍ਰਾਦਿ ਮੈਲ ਸੇ ਭਰਾ ਹੂਆ ਹੈ ਇਸ ਮੈਂ ਲਗਕੇ ਨਾਮ ਵਿਸਾਰਾ ਹੈ ਯਾਂ ਤੇ ਜਮ ਡੰਡ ਮਿਲੇਗਾ॥੩॥

ਕਾਮ ਕ੍ਰੋਧਿ ਲੋਭਿ ਮੋਹਿ ਬਾਧਾ ॥
ਮਹਾ ਗਰਤ ਮਹਿ ਨਿਘਰਤ ਜਾਤਾ ॥੪॥

ਕਾਮ ਕ੍ਰੋਧ ਲੋਭ ਮੋਹ ਸੇ ਬਾਂਧਾ ਹੂਆ ਅਤੀ ਭੈਦਾਇਕ ਰੂਪ ਜੋ ਸੰਸਾਰ ਖਾਤ ਹੈ ਇਸ ਮੈਂ ਨਿਘ੍ਰਤਾ ਜਾਤਾ ਹੈ॥੪॥

ਨਾਨਕ ਕੀ ਅਰਦਾਸਿ ਸੁਣੀਜੈ ॥
ਡੂਬਤ ਪਾਹਨ ਪ੍ਰਭ ਮੇਰੇ ਲੀਜੈ ॥੫॥੧੪॥੨੦॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਤੂੰ ਐਸੇ ਬੇਨਤੀ ਕਰੇਂ ਤੌ ਬਚੇਂਗਾ ਹੇ ਪਰਮੇਸ੍ਵਰ ਮੇਰੀ ਬੇਨਤੀ ਸੁਣੋ ਹੇ ਮੇਰੇ ਪ੍ਰਭ ਪਾਹਨ ਵਤ ਮੈਂ ਡੁਬਤੇ ਕੋ ਰੱਖ ਲੀਜੈ॥੫॥੧੪॥੨੦॥

ਪ੍ਰਸ਼ਨ: ਸੰਸਾਰ ਜੋ ਦੁਸ੍ਤਰ ਹੈ ਸੋ ਕਿਸ ਪ੍ਰਕਾਰ ਤਰੀਤਾ ਹੈ? ਉਤਰੁ॥

ਸੂਹੀ ਮਹਲਾ ੫ ॥
ਜੀਵਤ ਮਰੈ ਬੁਝੈ ਪ੍ਰਭੁ ਸੋਇ ॥
ਤਿਸੁ ਜਨ ਕਰਮਿ ਪਰਾਪਤਿ ਹੋਇ ॥੧॥

ਜੋ ਸੰਸਾਰ ਕੀ ਤਰਫੋਂ ਜੀਵਤਾ ਹੀ ਮਰਤਾ ਹੈ ਤਿਸ ਜਨ ਕੋ ਪਰਮੇਸ੍ਵਰ ਕੀ (ਕਰਮਿ) ਕਿਰਪਾ ਪ੍ਰਾਪਤਿ ਹੋਤੀ ਹੈ॥ ਪੁਨਾ ਸੋਈ ਪ੍ਰਭੂ ਕੋ ਜਾਨਤਾ ਹੈ॥੧॥

ਸੁਣਿ ਸਾਜਨ ਇਉ ਦੁਤਰੁ ਤਰੀਐ ॥
ਮਿਲਿ ਸਾਧੂ ਹਰਿ ਨਾਮੁ ਉਚਰੀਐ ॥੧॥ ਰਹਾਉ ॥

ਹੇ ਮਿਤ੍ਰ ਸੁਣ ਇਸ ਪ੍ਰਕਾਰ ਸੰਸਾਰ ਦੁਸ੍ਤਰ ਕੋ ਤਰੀਤਾ ਹੈ ਜੇ ਸੰਤੋਂ ਕੋ ਮਿਲ ਕੇ ਹਰੀ ਨਾਮ ਕੋ ਉਚਾਰੀਏ॥

ਏਕ ਬਿਨਾ ਦੂਜਾ ਨਹੀ ਜਾਨੈ ॥
ਘਟ ਘਟ ਅੰਤਰਿ ਪਾਰਬ੍ਰਹਮੁ ਪਛਾਨੈ ॥੨॥

ਤਾਂਤੇ ਜਗਜਾਸੂ ਇਕ ਵਾਹਿਗੁਰੂ ਸੇ ਬਿਨਾਂ ਦੂਸਰੇ ਕੋ ਨਹੀਂ ਜਾਨੈ ਘਟਾਂ ਘਟਾਂ ਕੇ ਅੰਤਰ ਪਾਰਬ੍ਰਹਮ ਕੋ ਪਛਾਨੇ॥੨॥

ਜੋ ਕਿਛੁ ਕਰੈ ਸੋਈ ਭਲ ਮਾਨੈ ॥
ਆਦਿ ਅੰਤ ਕੀ ਕੀਮਤਿ ਜਾਨੈ ॥੩॥

ਜੋ ਕੁਛ ਅਪਨਾ ਭਾਣਾ ਕਰੇ ਉਸੇਕੋ ਜੋ ਭਲਾ ਕਰਕੇ ਮਾਨੇ ਅਰ ਆਦਿ ਅੰਤ ਪੂਰਨ ਜੋ ਵਾਹਿਗੁਰੂ ਹੈ ਤਿਸ ਕੀ (ਕੀਮਤਿ) ਮਹਤਤਾ ਕੋ ਸੋ ਜਾਨੇ ਹੈ ਭਾਵ ਜੈਸਾ ਹੈ ਤੈਸਾ ਹੀ ਜਾਨਤਾ ਹੈ॥੩॥

ਕਹੁ ਨਾਨਕ ਤਿਸੁ ਜਨ ਬਲਿਹਾਰੀ ॥
ਜਾ ਕੈ ਹਿਰਦੈ ਵਸਹਿ ਮੁਰਾਰੀ ॥੪॥੧੫॥੨੧॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਜਨ ਕੇ ਹਮ ਬਲਿਹਾਰ ਜਾਤੇ ਹੈਂ ਜਿਨਕੇ ਰਿਦੇ ਮੇਂ (ਮੁਰਾਰੀ) ਵਾਹਿਗੁਰੂ ਵਸਿਆ ਹੈ ਸੋਈ ਸੰਸਾਰ ਦੁਸ੍ਤਰ ਸੇ ਤਰਾ ਹੈ॥੪॥੧੫॥੨੧॥ ਗੁਰੋਂ ਕੋ ਪਰਮੇਸ੍ਵਰ ਰੂਪ ਕਰਕੇ ਕਹਿਤੇ ਹੈਂ॥

ਸੂਹੀ ਮਹਲਾ ੫ ॥
ਗੁਰੁ ਪਰਮੇਸਰੁ ਕਰਣੈਹਾਰੁ ॥
ਸਗਲ ਸ੍ਰਿਸਟਿ ਕਉ ਦੇ ਆਧਾਰੁ ॥੧॥

ਹੇ ਭਾਈ ਗੁਰੂ ਪਰਮੇਸ੍ਵਰ ਕੀ ਪ੍ਰਾਪਤੀ ਕਰਨੇ ਵਾਲਾ ਹੈ ਔਰ ਸਗਲ ਸ੍ਰਿਸਟੀ ਕੋ ਆਸਰਾ ਦੇਨੇ ਹਾਰਾ ਹੈ॥੧॥

ਗੁਰ ਕੇ ਚਰਣ ਕਮਲ ਮਨ ਧਿਆਇ ॥

ਦੂਖੁ ਦਰਦੁ ਇਸੁ ਤਨ ਤੇ ਜਾਇ ॥੧॥ ਰਹਾਉ ॥

ਹੇ ਭਾਈ ਗੁਰੋਂ ਕੇ ਚਰਨ ਜੋ ਕਮਲ ਵਤ ਹੈਂ ਤਿਨੋਂ ਕਾ ਮਨ ਮੈਂ ਧਯਾਨ ਕਰ ਤੇਰੇ ਇਸ ਤਨ ਤੇ ਦੂਖ ਜਨਜ ਦਰਦ ਚਲੇ ਜਾਵੇਂਗੇ॥

ਭਵਜਲਿ ਡੂਬਤ ਸਤਿਗੁਰੁ ਕਾਢੈ ॥
ਜਨਮ ਜਨਮ ਕਾ ਟੂਟਾ ਗਾਢੈ ॥੨॥

ਪੁਨਾ ਸੰਸਾਰ ਸਮੁਦ੍ਰ ਸੇ ਡੂਬਤੇ ਜੀਵ ਕੋ ਸਤਿਗੁਰੂ ਹੀ ਕਢਤੇ ਹੈਂ ਅਰ ਜਨਮ ਜਨਮ ਕਾ (ਟੂਟਾ) ਵਿਛੜਿਆ ਹੂਆ ਜੋ ਜੀਵ ਹੈ ਵਾਹਿਗੁਰੂ ਸਾਥ (ਗਾਢੈ) ਮਿਲਾ ਦੇਤੇ ਹੈਂ॥੨॥

ਗੁਰ ਕੀ ਸੇਵਾ ਕਰਹੁ ਦਿਨੁ ਰਾਤਿ ॥
ਸੂਖ ਸਹਜ ਮਨਿ ਆਵੈ ਸਾਂਤਿ ॥੩॥

ਤਾਂਤੇ ਗੁਰੋਂ ਕੀ ਸੇਵਾ ਰਾਤ ਦਿਨ ਕਰੋ ਅਚੁਤ ਸੁਖ ਕੀ ਪ੍ਰਾਪਤੀ ਹੋ ਕਰ ਮਨ ਮੈਂ ਸਾਂਤੀ ਆਵੈਗੀ॥੩॥

ਸਤਿਗੁਰ ਕੀ ਰੇਣੁ ਵਡਭਾਗੀ ਪਾਵੈ ॥
ਨਾਨਕ ਗੁਰ ਕਉ ਸਦ ਬਲਿ ਜਾਵੈ ॥੪॥੧੬॥੨੨॥

ਪਰੰਤੂ ਸਤਿਗੁਰੋਂ ਕੀ (ਰੇਣੁ) ਧੂੜ ਜੀਵ ਵਡੇ ਭਾਗੋਂ ਕਰਕੇ ਪਾਵਤਾ ਹੈ। ਗੁਰੂ ਜੀ ਕਹਿਤੇ ਹੈਂ ਇਸੀ ਸੇ ਸਤਿਗੁਰੋਂ ਸੇ ਸਦਾ ਸਦਾ ਬਲਿਹਾਰ ਜਾਈਏ॥੪॥੧੬॥੨੨॥ ਉਪਦੇਸ ਕਰਤੇ ਹੈਂ॥

ਸੂਹੀ ਮਹਲਾ ੫ ॥
ਗੁਰ ਅਪੁਨੇ ਊਪਰਿ ਬਲਿ ਜਾਈਐ ॥
ਆਠ ਪਹਰ ਹਰਿ ਹਰਿ ਜਸੁ ਗਾਈਐ ॥੧॥

ਅਪਨੇ ਗੁਰਾਂ ਉਤੋਂ ਬਲਿਹਾਰੇ ਜਾਈਏ ਪੁਨਾ ਅਠੇ ਪਹਰ ਹਰਿ ਹਰਿ ਕਾ ਜਸ ਗਾਇਨ ਕਰੀਏ॥੧॥

ਸਿਮਰਉ ਸੋ ਪ੍ਰਭੁ ਅਪਨਾ ਸੁਆਮੀ ॥
ਸਗਲ ਘਟਾ ਕਾ ਅੰਤਰਜਾਮੀ ॥੧॥ ਰਹਾਉ ॥

ਹੇ ਭਾਈ ਅਪਨਾ ਸਵਾਮੀ ਜੋ ਪ੍ਰਭੂ ਹੈ ਤਿਸ ਕੋ ਸਿਮਰੋ। ਕੈਸਾ ਹੈ? ਸਭ ਘਟਾਂ ਕੇ ਅੰਤਰ ਹੋਕੇ ਪ੍ਰੇਰਕ ਹੈ ਵਾ ਸਰਬ ਕੇ ਰਿਦੇ ਕੀ ਜਾਨਤਾ ਹੈ॥

ਚਰਣ ਕਮਲ ਸਿਉ ਲਾਗੀ ਪ੍ਰੀਤਿ ॥
ਸਾਚੀ ਪੂਰਨ ਨਿਰਮਲ ਰੀਤਿ ॥੨॥

ਜਿਨੋਂ ਕੀ ਵਾਹਗੁਰੂ ਜੀ ਕੇ ਚਰਨ ਕਮਲਾਂ ਸਾਥ ਪ੍ਰੀਤ ਲਗੀ ਹੈ ਤਿਨੋਂ ਕੀ ਸਚੀ ਔ ਪੂਰਨ ਔ ਨਿਰਮਲ ਰੀਤ ਹੈ॥੨॥

ਸੰਤ ਪ੍ਰਸਾਦਿ ਵਸੈ ਮਨ ਮਾਹੀ ॥
ਜਨਮ ਜਨਮ ਕੇ ਕਿਲਵਿਖ ਜਾਹੀ ॥੩॥

ਪਰੰਤੂ ਸੰਤੋਂ ਕੀ ਕ੍ਰਿਪਾ ਸੇ ਜਬ ਦੈਵੀ ਗੁਣ ਮਨ ਮੈ ਵਸੇ ਤਬ ਹੀ ਜਨਮ ਜਨਮਾਂਤ੍ਰੋਂ ਕੇ ਪਾਪ ਚਲੇ ਜਾਤੇ ਹੈਂ॥੩॥

ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥
ਨਾਨਕੁ ਮਾਗੈ ਸੰਤ ਰਵਾਲਾ ॥੪॥੧੭॥੨੩॥

ਹੇ ਪ੍ਰਭੂ ਦੀਨ ਦਿਆਲ ਕ੍ਰਿਪਾ ਕਰ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਸੰਤੋਂ ਕੀ ਧੂੜ ਮਾਂਗਤਾ ਹੂੰ॥੪॥੧੭॥੨੩॥ ਪਰਮੇਸਰ ਆਗੇ ਬੇਨਤੀ ਕਰਤੇ ਹੈਂ॥

ਪੰਨਾ ੭੪੨

ਸੂਹੀ ਮਹਲਾ ੫ ॥
ਦਰਸਨੁ ਦੇਖਿ ਜੀਵਾ ਗੁਰ ਤੇਰਾ ॥
ਪੂਰਨ ਕਰਮੁ ਹੋਇ ਪ੍ਰਭ ਮੇਰਾ ॥੧॥

ਹੇ ਪੂਜਨੇ ਯੋਗਯ ਤੇਰਾ ਦਰਸਨ ਦੇਖ ਕੇ ਮੈਂ ਜੀਵਾਂ ਹੇ ਪ੍ਰਭੂ ਇਸੀ ਤੇ ਮੇਰਾ ਕਰਮ ਪੂਰਨ ਅਰਥਾਤ ਸਫਲਾ ਹੋਵੇਗਾ॥੧॥

ਇਹ ਬੇਨੰਤੀ ਸੁਣਿ ਪ੍ਰਭ ਮੇਰੇ ॥
ਦੇਹਿ ਨਾਮੁ ਕਰਿ ਅਪਣੇ ਚੇਰੇ ॥੧॥ ਰਹਾਉ ॥

ਹੇ ਮੇਰੇ ਪ੍ਰਭੂ ਏਹ ਮੇਰੀ ਬੇਨਤੀ ਸੁਣ ਹਮਾਰੇ ਕੋ ਅਪਨੇ ਦਾਸ ਜਾਨ ਕਰ ਨਾਮ ਕਾ ਸਿਮਰਣ ਦੇਵੋ॥

ਅਪਣੀ ਸਰਣਿ ਰਾਖੁ ਪ੍ਰਭ ਦਾਤੇ ॥
ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ ॥੨॥

ਹੇ ਪ੍ਰਭੂ ਸਰਬ ਕੇ ਦਾਤੇ ਮੈਨੂੰ ਅਪਨੀ ਸਰਨ ਮੈਂ ਰਖ ਆਪ ਗੁਰੋਂ ਕੀ ਕ੍ਰਿਪਾ ਕਰਕੇ ਕਿਸੇ ਵਿਰਲੇ ਨੇ ਜਾਤੇ ਹੋ ਭਾਵ ਗੁਰੋਂ ਕੀ ਕ੍ਰਿਪਾ ਸੇ ਆਪਕੀ ਪ੍ਰਾਪਤੀ ਹੋਤੀ ਹੈ॥੨॥

ਸੁਨਹੁ ਬਿਨਉ ਪ੍ਰਭ ਮੇਰੇ ਮੀਤਾ ॥
ਚਰਣ ਕਮਲ ਵਸਹਿ ਮੇਰੈ ਚੀਤਾ ॥੩॥

ਹੇ ਪ੍ਰਭੂ ਮੇਰੇ ਮਿਤ੍ਰ ਮੇਰੀ ਬੇਨਤੀ ਸੁਨੋ ਆਪਕੋ ਚਰਨ ਕਮਲ ਮੇਰੇ ਚਿਤ ਮੈਂ ਨਿਵਾਸ ਕਰੈਂ॥੩॥

ਨਾਨਕੁ ਏਕ ਕਰੈ ਅਰਦਾਸਿ ॥
ਵਿਸਰੁ ਨਾਹੀ ਪੂਰਨ ਗੁਣਤਾਸਿ ॥੪॥੧੮॥੨੪॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਏਕ ਏਹੀ ਬੇਨਤੀ ਕਰਤਾ ਹੂੰ ਹੇ ਪਰੀ ਪੂਰਨ ਗੁਣੋਂ ਕੇ ਸਮੁੰਦ੍ਰ ਵਾਹਗੁਰੂ ਤੂੰ ਹਮਾਰੇ ਕੋ ਨਾ ਵਿਸਰ ॥੪॥੧੮॥੨੪॥ ਸਰਬ ਸੰਬੰਧੀ ਰੂਪ ਪਰਮੇਸਰ ਕੋ ਕਹਿ ਕਰ ਉਸਤਤੀ ਕਰਤੇ ਹੈਂ॥

ਸੂਹੀ ਮਹਲਾ ੫ ॥
ਮੀਤੁ ਸਾਜਨੁ ਸੁਤ ਬੰਧਪ ਭਾਈ ॥
ਜਤ ਕਤ ਪੇਖਉ ਹਰਿ ਸੰਗਿ ਸਹਾਈ ॥੧॥

ਮਿਤਰ ਸਜਨ ਪੁਤ੍ਰ ਔ ਸੰਬੰਧੀ ਔ ਭ੍ਰਾਤਾ ਰੂਪ ਹੈ ਔਰ ਜਹਾ ਕਹਾਂ ਦੇਖਤਾ ਹੂੰ ਹਰੀ ਹੀ ਸੰਗੀ ਹੋਕੇ ਮੇਰਾ ਸਹਾਈ ਹੋਤਾ ਹੈ॥੧॥

ਜਤਿ ਮੇਰੀ ਪਤਿ ਮੇਰੀ ਧਨੁ ਹਰਿ ਨਾਮੁ ॥
ਸੂਖ ਸਹਜ ਆਨੰਦ ਬਿਸਰਾਮ ॥੧॥ ਰਹਾਉ ॥

ਮੇਰੀ ਜਾਤੀ ਤੇ ਮੇਰੀ ਪਤ ਔ ਧਨ ਭੀ ਹਰਿਨਾਮ ਹੀ ਹੈ ਜਿਸ ਹਰੀ ਨਾਮ ਤੇ ਆਤਮ ਸੁਖ ਕੀ ਪ੍ਰਾਪਤੀ ਹੁਈ ਹੈ ਅਰ ਔਰੋਂ ਕੋ ਭੀ ਆਤਮਾਨੰਦ ਮੈਂ ਹਮ ਇਸਥਤੀ ਦੇਤੇ ਹੈਂ॥

ਪਾਰਬ੍ਰਹਮੁ ਜਪਿ ਪਹਿਰਿ ਸਨਾਹ ॥
ਕੋਟਿ ਆਵਧ ਤਿਸੁ ਬੇਧਤ ਨਾਹਿ ॥੨॥

ਪਾਰਬ੍ਰਹਮ ਕਾ ਜੋ ਜਪ ਹੈ ਹਮਨੇ ਏਹ ਸੰਜੋਇ ਪਹਰੀ ਹੈ ਖੋਟੇ ਬਚਨ ਰੂਪ (ਕੋਟਿ ਆਵਧ) ਕ੍ਰੋੜਾਂ ਹੀ ਸਸਤ੍ਰ ਤਿਸ ਕਰਕੇ ਹਮਕੋ ਬੇਧਤੇ ਨਹੀਂ ਹੈਂ॥੨॥

ਹਰਿ ਚਰਨ ਸਰਣ ਗੜ ਕੋਟ ਹਮਾਰੈ ॥

ਕਾਲੁ ਕੰਟਕੁ ਜਮੁ ਤਿਸੁ ਨ ਬਿਦਾਰੈ ॥੩॥

ਹਰਿ ਕੇ ਚਰਣੋਂ ਕੀ ਜੇ ਸਰਣ ਹੈ ਏਹੀ ਹਮਾਰੇ ਕਿਲੇ ਕੋਟ ਹੈ ਸਮਾਂ ਪਾਇ ਕਰਕੇ (ਕੰਟਕੁ) ਦੁਖਦਾਈ ਜੋ ਜਮ ਹੈ ਸੋ ਤਿਸ ਕਰ ਹਮਾਰੇ ਕੋ ਮਾਰਤਾ ਨਹੀਂ॥੩॥

ਨਾਨਕ ਦਾਸ ਸਦਾ ਬਲਿਹਾਰੀ ॥

ਸੇਵਕ ਸੰਤ ਰਾਜਾ ਰਾਮ ਮੁਰਾਰੀ ॥੪॥੧੯॥੨੫॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਤਿਸ ਕੇ ਸਦਾ ਬਲਿਹਾਰ ਜਾਤਾ ਹੂੰ ਜਿਸ ਰਾਜਾ ਰਾਮ ਮੁਰਾਰੀ ਕੇ ਸੰਤ ਜਨ ਦਾਸ ਹੋ ਰਹੇ ਹੈਂ॥੪॥੧੯॥੨੫॥ ਮੱਧਮ ਸਖੀ ਕਨਿਸ੍ਰ ਸਖੀ ਕੋ ਉਤਮ ਸਖੀ ਪਾਸ ਜਾਣੇ ਕਾ ਉਪਦੇਸ਼ ਕਰਤੀ ਹੈ॥

ਸੂਹੀ ਮਹਲਾ ੫ ॥

ਗੁਣ ਗੋਪਾਲ ਪ੍ਰਭ ਕੇ ਨਿਤ ਗਾਹਾ ॥

ਅਨਦ ਬਿਨੋਦ ਮੰਗਲ ਸੁਖ ਤਾਹਾ ॥੧॥

ਗੁਣ ਸਮ੍ਰਥ ਗੋਪਾਲ ਕੇ ਨਿਤ ਹੀ ਗਾਵੀਏ (ਅਨਦ) ਆਤਮ ਸੁਖ (ਬਿਨੋਦ) ਤਮਾਸੇ ਭਾਵ ਰਾਮ ਕ੍ਰਿਸ੍ਨਾਦਿਕ ਅਵਤਾਰੋਂ ਕੀ ਕਥਾ ਔ ਉਤਸਾਹ ਤੇ ਬਿਹਾਰਕ ਸੁਖ ਸਭ ਤਹਾਂ ਹੀ ਹੈਂ॥੧॥

ਚਲੁ ਸਖੀਏ ਪ੍ਰਭੁ ਰਾਵਣ ਜਾਹਾ ॥

ਸਾਧ ਜਨਾ ਕੀ ਚਰਣੀ ਪਾਹਾ ॥੧॥ ਰਹਾਉ ॥

ਹੇ ਸਖੀ ਚਲ ਸੰਤ ਜਨਾਂ ਕੀ ਪੈਰੀਂ ਪੈਕੇ ਪ੍ਰਭੂ ਕਾ ਅਨੰਦ ਭੋਗਣੇ ਕੋ ਚਲੀਏ॥

ਕਰਿ ਬੇਨਤੀ ਜਨ ਧੂਰਿ ਬਾਛਾਹਾ ॥

ਜਨਮ ਜਨਮ ਕੇ ਕਿਲਵਿਖ ਲਾਹਾਂ ॥੨॥

ਬੇਨਤੀ ਕਰਕੇ ਸੰਤ ਜਨਾਂ ਕੀ ਧੂੜ ਚਾਹੀਏ ਇਸੀਤੇ ਜਨਮਾਂ ਜਨਮਾਂ ਕੇ ਪਾਪਾਂ ਕੋ ਲਾਹੀਏ॥੨॥

ਮਨੁ ਤਨੁ ਪ੍ਰਾਣ ਜੀਉ ਅਰਪਾਹਾ ॥

ਹਰਿ ਸਿਮਰਿ ਸਿਮਰਿ ਮਾਨੁ ਮੋਹੁ ਕਟਾਹਾਂ ॥੩॥

ਮਨ ਔ (ਤਨੁ) ਸਥੂਲ ਸਰੀਰ ਤੇ ਪ੍ਰਾਣ ਔ ਜੀਵ ਤਿਨ ਕੋ ਅਰਪਣ ਕਰੀਏ॥ ਪੁਨਾ ਹਰੀ ਕੋ ਸਿਮਰ ਸਿਮਰ ਕੇ ਮਾਨ ਤੇ ਮੋਹ ਕੋ ਕਟੀਏ॥੩॥

ਦੀਨ ਦਇਆਲ ਕਰਹੁ ਉਤਸਾਹਾ ॥

ਨਾਨਕ ਦਾਸ ਹਰਿ ਸਰਣਿ ਸਮਾਹਾ ॥੪॥੨੦॥੨੬॥

ਸ੍ਰੀ ਗੁਰੂ ਜੀ ਕਹਤੇ ਹੈਂ ਇਸ ਪ੍ਰਕਾਰ ਬੇਨਤੀ ਕਰੀਏ ਹੇ ਦੀਨਦਯਾਲ ਸੰਤੋ ਹਮਕੋ ਏਹ (ਉਤਸਾਹਾ) ਮੰਗਲ ਕਰੋ ਹਮ ਦਾਸਾਂ ਕੋ ਹਰਿ ਸਰਣ ਮੈਂ ਪ੍ਰਾਪਤਿ ਕਰਕੇ ਅਨੰਦ ਕਰੋ॥੪॥੨੦॥੨੬॥

ਸੂਹੀ ਮਹਲਾ ੫ ॥

ਬੈਕੁੰਠ ਨਗਰੁ ਜਹਾ ਸੰਤ ਵਾਸਾ ॥

ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ ॥੧॥

ਹੇ ਭਾਈ ਜਹਾਂ ਸੰਤ ਜਨ ਹੈਂ ਤਹਾਂ ਨਿਵਾਸ ਕਰ ਬੈਕੁੰਠ ਨਗਰ ਹੈ ਪ੍ਰਭੂ ਕੇ ਚਰਨ ਕਵਲੋਂ ਕਾ ਰਿਦੇ ਮੈਂ ਨਿਵਾਸ ਕਰ॥੧॥

ਸੁਣਿ ਮਨ ਤਨ ਤੁਝੁ ਸੁਖੁ ਦਿਖਲਾਵਉ ॥

ਹਰਿ ਅਨਿਕ ਬਿੰਜਨ ਤੁਝੁ ਭੋਗ ਭੁੰਚਾਵਉ ॥੧॥ ਰਹਾਉ ॥

ਹੇ ਪਜਾਰੇ ਸੁਣ ਸਰੀਰ ਕਰਕੇ ਤੇਰੇ ਕੋ ਸੁਖ ਦਿਖਾਉਤੇ ਹੈਂ ਹਰੀ ਨਾਮ ਰੂਪ ਅਨੇਕ ਪ੍ਰਕਾਰ ਕੇ ਪੱਕੇ ਭੋਜਨੋਂ ਕਾ ਤੇਰੇ ਕੋ ਭੋਗ ਭੁਗਾਵਤੇ ਹੈਂ॥

ਅੰਮ੍ਰਿਤ ਨਾਮੁ ਭੁੰਚੁ ਮਨ ਮਾਹੀ ॥
ਅਚਰਜ ਸਾਦ ਤਾ ਕੇ ਬਰਨੇ ਨ ਜਾਹੀ ॥੨॥

ਸੰਤੋਂ ਮੈਂ ਮਿਲ ਕੇ ਨਾਮ ਅੰਮ੍ਰਿਤ ਕੋ ਮਨ ਮੈਂ ਭੋਗੋ ਤਿਸ ਨਾਮ ਅੰਮ੍ਰਿਤ ਕੇ ਅਸਚਰਜ ਸ੍ਵਾਦ ਹੈਂ ਕਹੇ ਨਹੀਂ ਜਾਤੇ॥੨॥

ਲੋਭੁ ਮੂਆ ਤ੍ਰਿਸਨਾ ਬੁਝਿ ਥਾਕੀ ॥
ਪਾਰਬ੍ਰਹਮ ਕੀ ਸਰਣਿ ਜਨ ਤਾਕੀ ॥੩॥

ਜਿਨ ਜਨੋਂ ਨੇ ਹਰੀ ਦੀ ਸ਼ਰਣ ਤਕੀ ਹੈ ਤਿਨੋਂ ਕਾ ਲੋਭ ਮੂਆ ਹੈ ਔਰ ਤ੍ਰਿਸ਼ਨਾ ਨਵਿਰਤ ਹੂਈ ਹੈ ਔਰ ਮੰਦ ਬੁਦੀ ਥਕਤ ਹੋ ਗਈ ਹੈ॥੩॥

ਜਨਮ ਜਨਮ ਕੇ ਭੈ ਮੋਹ ਨਿਵਾਰੇ ॥
ਨਾਨਕ ਦਾਸ ਪ੍ਰਭ ਕਿਰਪਾ ਧਾਰੇ ॥੪॥੨੧॥੨੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨ ਦਾਸੋਂ ਪਰ ਵਾਹਿਗੁਰੂ ਨੇ ਕਿਰਪਾ ਰੂਪ ਹਸਤ ਧਾਰੇ ਹੈਂ॥ ਤਿਨੋਂ ਕੇ ਜਨਮ ਜਨਮ ਕੇ ਜੋ ਮੋਹ ਜਨਿਤ ਭੈ ਥੇ ਤਿਨੋਂ ਕੋ ਹਰੀ ਨੇ ਦੂਰ ਕਰ ਦੀਆ ਹੈ॥੪॥੨੧॥੨੭॥ ਸਨਮੁਖ ਬੇਨਤੀ ਕਰਤੇ ਹੂਏ ਕਹਿਤੇ ਹੈਂ॥

ਸੂਹੀ ਮਹਲਾ ੫ ॥
ਅਨਿਕ ਬੀਂਗ ਦਾਸ ਕੇ ਪਰਹਰਿਆ ॥
ਕਰਿ ਕਿਰਪਾ ਪ੍ਰਭਿ ਅਪਨਾ ਕਰਿਆ ॥੧॥

ਅਨੇਕ ਕੁਟਲਪਨੇ ਦਾਸ ਕੇ ਆਪਨੇ ਦੂਰ ਕੀਏ ਕਿਰਪਾ ਕਰਕੇ ਹੇ ਪ੍ਰਭੂ ਤੈਨੇ ਅਪਨਾ ਕਰ ਲਿਆ ਹੈ॥੧॥

ਤੁਮਹਿ ਛਡਾਇ ਲੀਓ ਜਨੁ ਅਪਨਾ ॥
ਉਰਝਿ ਪਰਿਓ ਜਾਲੁ ਜਗੁ ਸੁਪਨਾ ॥੧॥ ਰਹਾਉ ॥

ਮੈਂ ਜਗਤ ਕੇ (ਸੁਪਨਾ) ਝੂਠੇ ਮੋਹ ਜਲ ਬੀਚ ਫਸ ਖੜਾ ਥਾ ਤੁਮਨੇ ਹੀ ਅਪਨਾ ਦਾਸ ਜਾਨ ਕੇ ਜਨਮ ਮਰਣ ਤੇ ਛੁਡਾਇ ਲੀਆ ਹੂੰ॥

ਪਰਬਤ ਦੋਖ ਮਹਾ ਬਿਕਰਾਲਾ ॥
ਖਿਨ ਮਹਿ ਦੂਰਿ ਕੀਏ ਦਇਆਲਾ ॥੨॥

(ਪਰਬਤ) ਬੜੇ ਦੋਸ਼ ਜੋ ਅਤੀ ਭੈਦਾਇਕ ਥੇ ਹੇ ਦਿਆਲ ਜੀ ਸੋ ਆਪ ਨੇ ਖਿਨ ਮਾਤਰ ਮੈਂ ਦੂਰ ਕੀਏ ਹੈਂ॥੨॥

ਸੋਗ ਰੋਗ ਬਿਪਤਿ ਅਤਿ ਭਾਰੀ ॥
ਦੂਰਿ ਭਈ ਜਪਿ ਨਾਮੁ ਮੁਰਾਰੀ ॥੩॥

ਸੋਗ ਰੋਗ ਅਰ ਬਿਪਤਾ ਜੋ ਅਤੀ ਭਾਰੀ ਥੀ ਹੇ ਮੁਰਾਰੀ ਤੇਰੇ ਨਾਮ ਕੇ ਜਪਨੇ ਸੇ ਦੂਰ ਹੂਈ ਹੈ॥੩॥

ਦ੍ਰਿਸਟਿ ਧਾਰਿ ਲੀਨੋ ਲੜਿ ਲਾਇ ॥

ਪੰਨਾ ੭੪੩

ਹਰਿ ਚਰਣ ਗਹੇ ਨਾਨਕ ਸਰਣਾਇ ॥੪॥੨੨॥੨੮॥

ਕਿਰਪਾ ਦ੍ਰਿਸ਼ਟੀ ਧਾਰ ਕੇ ਤੈਨੇ ਮੇਰੇ ਕੋ ਲੜ ਲਾਇ ਲੀਆ ਹੈ। ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਹਰੀ ਗੁਰੋਂ ਕੀ ਸਰਣ ਆਇਕਰ ਤੇਰੇ ਚਰਣ ਪਕੜੇ ਹੈਂ॥੪॥੨੨॥੨੮॥

ਸੂਹੀ ਮਹਲਾ ੫ ॥
ਦੀਨੁ ਛਡਾਇ ਦੁਨੀ ਜੋ ਲਾਏ ॥

ਦੁਹੀ ਸਰਾਈ ਖੁਨਾਮੀ ਕਹਾਏ ॥੧॥

ਅਪਨਾ ਧਰਮ ਛੁਡਾਇ ਕਰ ਮੰਦ ਅਦਿਸ਼ਟੋ ਨੇ ਜੋ ਮਾਇਆ ਮੈਂ ਲਗਾਏ ਹੈਨ ਸੋ (ਦੁਹੀ ਸਰਾਈ) ਲੋਕ ਪ੍ਰਲੋਕ ਮੈਂ ਗੁਨਾਹੀਂ ਕਹਾਵਤੇ ਹੈਂ॥੧॥

ਜੋ ਤਿਸੁ ਭਾਵੈ ਸੋ ਪਰਵਾਣੁ ॥

ਆਪਣੀ ਕੁਦਰਤਿ ਆਪੇ ਜਾਣੁ ॥੧॥ ਰਹਾਉ ॥

ਜੋ ਤੇਰੇ ਕੋ ਭਾਵਤਾ ਹੈ ਸੋਈ ਪਰਵਾਨ ਹੈ ਆਪਣੀ ਸਕਤੀ ਕੋ ਤੂੰ ਆਪੇ ਹੀ ਜਾਨਤਾ ਹੈਂ॥

ਸਚਾ ਧਰਮੁ ਪੁੰਨੁ ਭਲਾ ਕਰਾਏ ॥

ਦੀਨ ਕੈ ਤੋਸੈ ਦੁਨੀ ਨ ਜਾਏ ॥੨॥

(ਸਚਾ) ਹੇ ਪਰਮੇਸਰ ਧਰਮ ਬਰਣਾਸ਼੍ਰਮ ਕਾ ਔ ਪੁੰਨ ਔ ਭਲਾ ਕਰਮ ਜਿਸ ਸੇ ਕਰਾਵਤਾ ਹੈਂ (ਦੀਨ ਕੈ ਤੋਸੈ) ਖਰਚ ਪਲੇ ਬੰਨਣੇ ਕਰ ਤਿਸ ਕੀ ਮਾਇਆ ਭੀ ਨਹੀਂ ਜਾਤੀ ਭਾਵ ਜੋ ਵਾਹਿਗੁਰੂ ਕੇ ਪਿਆਰੇ ਹੈਂ ਤਿਨ ਕੇ ਪੀਛੇ ਰਿਧੀਆਂ ਸਿਧੀਆਂ ਲਗੀਆਂ ਫਿਰਤੀਆਂ ਹੈਂ॥੨॥

ਸਰਬ ਨਿਰੰਤਰਿ ਏਕੋ ਜਾਗੈ ॥

ਜਿਤੁ ਜਿਤੁ ਲਾਇਆ ਤਿਤੁ ਤਿਤੁ ਕੋ ਲਾਗੈ ॥੩॥

ਸਰਬ ਕੇ ਬੀਚ ਏਕ ਰਸ ਤੂੰ ਹੀ ਪਰਕਾਸਤਾ ਹੈਂ ਜਿਤ ਜਿਤ ਕਰਮ ਮੈਂ ਜਿਸ ਜਿਸ ਕੋ ਲਗਾਇਆ ਹੈ ਤਿਸ ਤਿਸ ਕਰਮ ਮੈਂ ਸੋ ਲਗੇ ਹੈਂ॥੩॥

ਅਗਮ ਅਗੋਚਰੁ ਸਚੁ ਸਾਹਿਬੁ ਮੇਰਾ ॥

ਨਾਨਕੁ ਬੋਲੈ ਬੋਲਾਇਆ ਤੇਰਾ ॥੪॥੨੩॥੨੯॥

ਤੂੰ ਮੇਰਾ ਸਚਾ ਸਾਹਿਬ ਹੈਂ ਮਨ ਤੇ ਪਰੇ ਹੈਂ ਤੇਰਾ ਇੰਦ੍ਰੀਆਂ ਕਰਕੇ ਭੀ ਪਾਵਣਾ ਕਠਨ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਇਹ ਜੀਵ ਤੇਰਾ ਹੀ ਬੁਲਾਇਆ ਬੋਲਤਾ ਹੈ ਭਾਵ ਤੇਰੀ ਸਤਾ ਬਿਨਾਂ ਕੁਛ ਨਹੀਂ ਕਰ ਸਕਤਾ॥੪॥੨੩॥੨੯॥

ਸੂਹੀ ਮਹਲਾ ੫ ॥

ਉਪਦੇਸ਼ ਕਰਤੇ ਹੈਂ॥

ਪ੍ਰਾਤਹਕਾਲਿ ਹਰਿ ਨਾਮੁ ਉਚਾਰੀ ॥

ਈਤ ਊਤ ਕੀ ਓਟ ਸਵਾਰੀ ॥੧॥

ਹੇ ਭਾਈ ਜੋ ਪ੍ਰਾਤਹਕਾਲ ਉਠਕੇ ਹਰਿ ਕੇ ਨਾਮ ਕੇ ਉਚਾਰੀ ਹੁਏ ਹੈਂ ਉਨੋਂ ਨੇ ਲੋਕ ਪ੍ਰਲੋਕ ਕੀ ਜੋ ਬਾਤ ਹੈ ਇਸੀ ਆਸਰੇ ਸਵਾਰ ਲਈ ਹੈ॥੧॥

ਸਦਾ ਸਦਾ ਜਪੀਐ ਹਰਿ ਨਾਮ ॥

ਪੂਰਨ ਹੋਵਹਿ ਮਨ ਕੇ ਕਾਮ ॥੧॥ ਰਹਾਉ ॥

ਜੋ ਸਦਾ ਸਦਾ ਹਰਿ ਨਾਮੋਂ ਕੋ ਜਪੀਏ ਤੌਂ ਮਨ ਕੇ ਸਭ ਕਾਮ ਪੂਰਨ ਹੋ ਜਾਵੈਂ॥੧॥

ਪ੍ਰਭੁ ਅਬਿਨਾਸੀ ਰੈਣਿ ਦਿਨੁ ਗਾਉ ॥

ਜੀਵਤ ਮਰਤ ਨਿਹਚਲੁ ਪਾਵਹਿ ਥਾਉ ॥੨॥

ਇਸੀ ਤੇ ਪ੍ਰਭੂ ਜੋ ਅਬਿਨਾਸੀ ਹੈ ਰਾਤ ਦਿਨ ਤਿਸ ਕੇ ਗੁਣੋਂ ਕੋ ਗਾਓ (ਮਰਤ) ਮਾਤ ਲੋਕ ਮੈਂ ਜੀਵਤਾ ਹੀ ਅਪਨੇ ਨਿਤ ਸ੍ਵਰੂਪ ਕੋ ਪਾਵੇਂਗਾ॥੨॥

ਸੋ ਸਾਹੁ ਸੇਵਿ ਜਿਤੁ ਤੋਟਿ ਨ ਆਵੈ ॥

ਖਾਤ ਖਰਚਤ ਸੁਖਿ ਅਨਦਿ ਵਿਹਾਵੈ ॥੩॥

ਉਸ ਸ਼ਾਹ ਕੋ ਸੇਵ (ਜਿਤੁ) ਜਿਸਕੇ ਖਜ਼ਾਨੇ ਮੈਂ ਕਬੀ ਭੀ ਕਿਸੇ ਪਦਾਰਥ ਕੀ ਤੋਟ ਨਹੀਂ ਆਵਤੀ ਆਪ ਖਾਤਿਆਂ ਅਰ ਔਰੋਂ ਕੋ (ਖਰਚਤ) ਉਪਦੇਸ਼ ਕਰਤਿਆਂ ਅਵਸਥਾ ਆਨੰਦ ਕੇ ਸਾਥ ਬੀਤੇ॥੩॥

ਜਗਜੀਵਨ ਪੁਰਖੁ ਸਾਧਸੰਗਿ ਪਾਇਆ ॥

ਗੁਰ ਪ੍ਰਸਾਦਿ ਨਾਨਕ ਨਾਮੁ ਧਿਆਇਆ ॥੪॥੨੪॥੩੦॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਗੁਰੋਂ ਕੀ ਕ੍ਰਿਪਾ ਸੇ ਨਾਮ ਧਿਆਇਆ ਹੈ ਤਬ ਸਾਧ ਸੰਗਤ ਦ੍ਵਾਰਾ ਜਗ ਜੀਵਨ ਪੁਰਖ ਹਰੀ ਪਾਯਾ ਹੈ॥੪॥੨੪॥੩੦॥

ਸੂਹੀ ਮਹਲਾ ੫ ॥

ਗੁਰ ਪੂਰੇ ਜਬ ਭਏ ਦਇਆਲ ॥

ਦੁਖ ਬਿਨਸੇ ਪੂਰਨ ਭਈ ਘਾਲ ॥੧॥

ਗੁਰੂ ਪੂਰੇ ਜਬ ਦਯਾਲ ਹੂਏ ਤੌਂ ਮੇਰੀ ਜੋ ਸੇਵਾ ਸੀ ਸੋ ਸਫਲ ਹੂਈ ਅਰ ਦੁਖ ਨਾਸ ਹੋਏ॥੧॥

ਪੇਖਿ ਪੇਖਿ ਜੀਵਾ ਦਰਸੁ ਤੁਮ੍ਾਰਾ ॥

ਚਰਣ ਕਮਲ ਜਾਈ ਬਲਿਹਾਰਾ ॥

ਤੁਝ ਬਿਨੁ ਠਾਕੁਰ ਕਵਨੁ ਹਮਾਰਾ ॥੧॥ ਰਹਾਉ ॥

ਦੇਖ ਦੇਖ ਕੇ ਤੇਰੇ ਦਰਸਨ ਕੋ ਮੈਂ ਜੀਵਤਾ ਹੂੰ ਅਰ ਤੇਰੇ ਚਰਨ ਕਮਲੋਂ ਸੇ ਬਲਿਹਾਰ ਜਾਤਾ ਹੂੰ ਤੇਰੇ ਬਿਨਾਂ ਹੇ ਪਰਮੇਸਰ ਮੇਰਾ ਕੌਨ ਹੈ॥੧॥

ਸਾਧਸੰਗਤਿ ਸਿਉ ਪ੍ਰੀਤਿ ਬਣਿ ਆਈ ॥

ਪੂਰਬ ਕਰਮਿ ਲਿਖਤ ਧੁਰਿ ਪਾਈ ॥੨॥

ਅਬ ਸਾਧ ਸੰਗਤ ਕੇ ਸਾਥ ਪ੍ਰੀਤੀ ਬਣ ਆਈ ਆਦਿ ਸੇ ਪੂਰਬ ਕਰਮੋਂ ਕੀ ਲਿਖਤ ਥੀ ਇਸੀ ਤੇ ਸਤਸੰਗਤ ਪਾਈ ਹੈ॥੨॥

ਜਪਿ ਹਰਿ ਹਰਿ ਨਾਮੁ ਅਚਰਜੁ ਪਰਤਾਪ ॥

ਜਾਲਿ ਨ ਸਾਕਹਿ ਤੀਨੇ ਤਾਪ ॥੩॥

ਹਰਿ ਹਰਿ ਨਾਮ ਜਪਨੇ ਸੇ ਅਚਰਜ ਪ੍ਰਤਾਪ ਹੂਆ ਹੈ ਅਬ ਤੀਨ ਪ੍ਰਕਾਰ ਕੇ ਤਾਪ ਨਹੀਂ ਜਲਾ ਸਕਤੇ॥੩॥

ਨਿਮਖ ਨ ਬਿਸਰਹਿ ਹਰਿ ਚਰਣ ਤੁਮ੍ਾਰੇ ॥

ਨਾਨਕੁ ਮਾਗੈ ਦਾਨੁ ਪਿਆਰੇ ॥੪॥੨੫॥੩੧॥

ਸ੍ਰੀ ਗੁਰੂ ਜੀ ਕਹਤੇ ਹੈਂ ਪਜਾਰੇ ਵਾਹਿਗੁਰੂ ਮੈਂ ਤੇਰੇ ਸੇ ਏਹੀ ਦਾਨ ਮਾਂਗਤਾ ਹੂੰ ਜੋ ਨਿਮਖ ਮਾਤ੍ਰ ਭੀ ਤੁਮਾਰੇ ਚਰਨ ਨਾ ਵਿਸਰੇਂ॥੪॥੨੫॥੩੧॥

ਸੂਹੀ ਮਹਲਾ ੫ ॥

ਸੇ ਸੰਜੋਗ ਕਰਹੁ ਮੇਰੇ ਪਿਆਰੇ ॥

ਜਿਤੁ ਰਸਨਾ ਹਰਿ ਨਾਮੁ ਉਚਾਰੇ ॥੧॥

ਹੇ ਮੇਰੇ ਪਜਾਰੇ (ਸੇ) ਤਿਨ ਸੰਤੋਂ ਕੇ ਸਾਥ ਮੇਰਾ (ਸੰਜੋਗ) ਮਿਲਾਪ ਕਰੋ ਜਿਸ ਕਰਕੇ ਹੇ ਹਰੀ ਮੇਰੀ ਰਸਨਾ ਤੇਰਾ ਨਾਮ ਉਚਾਰਨ ਕਰੇ॥੧॥

ਸੁਣਿ ਬੇਨਤੀ ਪ੍ਰਭ ਦੀਨ ਦਇਆਲਾ ॥

ਸਾਧ ਗਾਵਹਿ ਗੁਣ ਸਦਾ ਰਸਾਲਾ ॥੧॥ ਰਹਾਉ ॥

ਹੇ ਪ੍ਰਭੂ ਦੀਨਦਜਾਲ ਮੇਰੀ ਬੇਨਤੀ ਸੁਣ ਜੋ ਸੰਤ ਜਨ ਤੇਰੇ (ਰਸਾਲਾ) ਸੁੰਦਰ ਗੁਣੋਂ ਕੋ ਸਦਾ ਗਾਵਤੇ ਹੈਂ ਤਿਨੋਂ ਕੇ ਮਿਲਾਓ॥

ਜੀਵਨ ਰੂਪੁ ਸਿਮਰਣੁ ਪ੍ਰਭ ਤੇਰਾ ॥
ਜਿਸੁ ਕ੍ਰਿਪਾ ਕਰਹਿ ਬਸਹਿ ਤਿਸੁ ਨੇਰਾ ॥੨॥

ਹੇ ਪ੍ਰਭੂ ਤੇਰਾ ਸਿਮਰਣ ਹੀ ਜੀਵਨ ਰੂਪ ਹੈ ਜਿਸ ਪਰ ਤੂੰ ਕ੍ਰਿਪਾ ਦ੍ਰਿਸਟ ਕਰਤਾ ਹੈਂ ਤਿਸ ਕੇ ਤੂੰ ਨਿਕਟ ਹੈਂ॥

ਜਨ ਕੀ ਭੂਖ ਤੇਰਾ ਨਾਮੁ ਅਹਾਰੁ ॥
ਤੂੰ ਦਾਤਾ ਪ੍ਰਭ ਦੇਵਣਹਾਰੁ ॥੩॥

ਦਾਸੋਂ ਕੀ ਭੂਖ ਕਾ ਤੇਰਾ ਨਾਮ ਆਹਾਰ ਭੋਜਨ ਹੈ ਹੇ ਪ੍ਰਭੂ ਤੂੰ ਦਾਤਾ ਨਾਮ ਦੇ ਦੇਨਹਾਰਾ ਹੈਂ॥੩॥

ਰਾਮ ਰਮਤ ਸੰਤਨ ਸੁਖੁ ਮਾਨਾ ॥
ਨਾਨਕ ਦੇਵਨਹਾਰ ਸੁਜਾਨਾ ॥੪॥੨੬॥੩੨॥

ਇਸੀ ਤੇ ਰਾਮ ਉਚਾਰਤਿਆਂ ਹੀ ਸੰਤੋਂ ਨੇ ਸੁਖ ਮਾਨਾ ਹੈ ਗੁਰੂ ਜੀ ਕਹਤੇ ਹੈਂ ਪੁਨਾ ਤੇਰੇ ਕੋ ਹੀ ਦੇਵਨਹਾਰ ਜਾਨਿਆ ਹੈ॥੪॥੨੬॥੩੨॥ ਉਪਦੇਸ਼ ਕਰਤੇ ਹੁਏ ਕਹਤੇ ਹੈਂ॥

ਸੂਹੀ ਮਹਲਾ ੫ ॥
ਬਹਤੀ ਜਾਤ ਕਦੇ ਦ੍ਰਿਸਟਿ ਨ ਧਾਰਤ ॥
ਮਿਥਿਆ ਮੋਹ ਬੰਧਹਿ ਨਿਤ ਪਾਰਚ ॥੧॥

ਹੇ ਭਾਈ ਅਵਸਥਾ (ਬਹਤੀ ਜਾਤ) ਬੀਤਤੀ ਜਾਤੀ ਹੈ ਕਬੀ ਭੀ ਦ੍ਰਿਸਟੀ ਨਹੀਂ ਕਰਤਾ ਹੈ ਔ ਤੂੰ ਝੂਠੇ ਜੋ ਪਦਾਰਥ ਹੈਂ ਤਿਨ ਕੇ ਮੋਹ ਬੰਧਨ ਮੈਂ ਪੜ ਕਰ ਨਿਤ ਪਰਚ ਰਹਿਆ ਹੈਂ॥੧॥

ਮਾਧਵੇ ਭਜੁ ਦਿਨ ਨਿਤ ਰੈਣੀ ॥
ਜਨਮੁ ਪਦਾਰਥੁ ਜੀਤਿ ਹਰਿ ਸਰਣੀ ॥੧॥ ਰਹਾਉ ॥

ਹੇ ਪਿਆਰੇ ਮਾਧਵ ਕੋ ਨਿਤ ਹੀ ਰਾਤ ਦਿਨ ਭਜ ਔਰ ਹਰਿ ਕੀ ਸਰਣ ਲੈਕੇ ਅਮੋਲਕ ਪਦਾਰਥ ਜੋ ਮਾਨੁਖ ਜਨਮ ਹੈ ਇਸ ਕੋ (ਜੀਤਿ) ਭਾਵ ਸਫਲ ਕਰ॥੧॥

ਕਰਤ ਬਿਕਾਰ ਦੋਊ ਕਰ ਝਾਰਤ ॥
ਰਾਮ ਰਤਨੁ ਰਿਦ ਤਿਲੁ ਨਹੀ ਧਾਰਤ ॥੨॥

ਤੂੰ ਮੰਦ ਕਰਮ ਕਰਤਾ ਹੈਂ ਇਨਮੈਂ ਕੁਛ ਪ੍ਰਾਪਤ ਨਹੀਂ ਅੰਤ ਕੇ ਦੋਵੇਂ ਹਾਥ ਝਾਰਕੇ ਚਲਾ ਜਾਵੇਗਾ ਵਾ ਦੋਨੋਂ ਹਾਥ (ਝਾਰਤ) ਤਾੜੀ ਮਾਰ ਕਰਕੇ ਬਿਕਾਰ ਕਰਤਾ ਹੈਂ ਰਾਮ ਜੋ ਅਮੋਲਕ ਰਤਨ ਹੈ ਤਿਸ ਕੋ ਰਿਦੇ ਮੇਂ ਤਿਲ ਮਾਤ੍ਰ ਨਹੀਂ ਧਾਰਤਾ ਹੈਂ॥੨॥

ਭਰਣ ਪੋਖਣ ਸੰਗਿ ਅਉਧ ਬਿਹਾਣੀ ॥

ਪੰਨਾ ੭੪੪

ਜੈ ਜਗਦੀਸ ਕੀ ਗਤਿ ਨਹੀ ਜਾਣੀ ॥੩॥

ਸਰੀਰ ਕੇ ਭਰਨੇ ਔ ਪੁਸ਼ਟ ਕਰਣੇ ਮੈਂ ਅਵਸਥਾ ਬੀਤੀ ਹੈ ਜਿਸ ਜਗਦੀਸ ਨੇ ਤੇਰੀ ਜੈ ਕਰਨੀ ਹੈ ਵਾ ਉਸ ਕ੍ਰਿਸਟ ਜਗਦੀਸ ਕੀ ਤੈਨੇ ਗਤੀ ਨਹੀਂ ਜਾਨੀ॥੩॥

ਸਰਣਿ ਸਮਰਥ ਅਗੋਚਰ ਸੁਆਮੀ ॥
ਉਧਰੁ ਨਾਨਕ ਪ੍ਰਭ ਅੰਤਰਜਾਮੀ ॥੪॥੨੭॥੩੩॥

ਆਸਰਾ ਦੇਣੇ ਕੋ ਜੋ ਸਮਰਥ ਮਨ ਬਾਣੀ ਕਾ ਅਵਿਸਾ ਸ੍ਵਾਮੀ ਹੈ ਗੁਰੂ ਜੀ ਕਹਿਤੇ ਹੈਂ ਐਸੇ ਪ੍ਰਭੁ ਅੰਤਰਯਾਮੀ ਕਾ ਸਿਮਰਨ ਕਰਕੇ ਸੰਸਾਰ ਸਾਗਰ ਸੇ ਉਧਰ॥੪॥੨੭॥੩੩॥ ਅਪਨਾ ਲਾਭ ਦਿਖਾਵਤੇ ਹੁਏ ਉਪਦੇਸ਼ ਕਰਤੇ ਹੈਂ॥

ਸੂਹੀ ਮਹਲਾ ੫ ॥

ਸਾਧਸੰਗਿ ਤਰੈ ਭੈ ਸਾਗਰੁ ॥

ਹਰਿ ਹਰਿ ਨਾਮੁ ਸਿਮਰਿ ਰਤਨਾਗਰੁ ॥੧॥

ਸਾਧ ਸੰਗ ਕਰਕੇ ਭੈਦਾਯਕ ਸੰਸਾਰ ਸਮੁੰਦ੍ਰ ਸੇ ਤਰੇ ਹੈਂ ਹਰਿ ਹਰਿ ਨਾਮ ਰਤਨ ਭਾਵ ਵੈਰਾਗਾਦਿਕੋਂ ਕੀ ਖਾਣ ਸਿਮਰਿਆ ਹੈ॥੧॥

ਸਿਮਰਿ ਸਿਮਰਿ ਜੀਵਾ ਨਾਰਾਇਣ ॥

ਦੂਖ ਰੋਗ ਸੋਗ ਸਭਿ ਬਿਨਸੇ ਗੁਰ ਪੂਰੇ ਮਿਲਿ ਪਾਪ ਤਜਾਇਣ ॥੧॥ ਰਹਾਉ ॥

ਮੈਂ ਨਾਰਾਯਣ ਕੋ ਸਿਮਰ ਸਿਮਰ ਕਰ ਜੀਵਤਾ ਹੂੰ ਜਬ ਗੁਰੂ ਪੂਰਿਓਂ ਕੇ ਸਾਥ ਮਿਲੇ ਤਬ ਦੂਖ ਮਨ ਕੇ ਰੋਗ ਸਰੀਰ ਕੇ ਸੋਗ ਪਦਾਰਥੋਂ ਕੇ ਸਭ ਦੂਰ ਹੋਏ ਔਰ ਪਾਪ ਜੋ ਦੁਖਾਦਿਕੋਂ ਕੇ ਘਰ ਥੇ ਸੋ ਭੀ ਤਜੇ॥੧॥

ਜੀਵਨ ਪਦਵੀ ਹਰਿ ਕਾ ਨਾਉ ॥

ਮਨੁ ਤਨੁ ਨਿਰਮਲੁ ਸਾਚੁ ਸੁਆਉ ॥੨॥

(ਜੀਵਨ ਪਦਵੀ) ਮੋਖਦਾਤਾ ਹਰੀ ਕਾ ਨਾਮ ਜਾਣਿਆ ਹੈ ਸਾਚ ਨਾਮ ਕੇ ਲਾਭ ਕਰਕੇ ਮਨ ਤਨ ਨਿਰਮਲ ਹੋਇਆ ਹੈ॥੨॥

ਆਠ ਪਹਰ ਪਾਰਬ੍ਰਹਮੁ ਧਿਆਈਐ ॥

ਪੂਰਬਿ ਲਿਖਤੁ ਹੋਇ ਤਾ ਪਾਈਐ ॥੩॥

ਭਾਈ ਆਠ ਪਹਰ ਪਾਰਬ੍ਰਹਮ ਕਾ ਧਜਾਉਣਾ ਕਰੀਏ ਪ੍ਰੰਤੂ ਪੂਰਬ ਜਨਮ ਕਾ ਉਤਮ ਲੇਖ ਲਿਖਾ ਹੋਵੇ ਤਉ ਧਿਆਉਣਾ ਪ੍ਰਾਪਤਿ ਹੋਤਾ ਹੈ॥੩॥

ਸਰਣਿ ਪਏ ਜਪਿ ਦੀਨ ਦਇਆਲਾ ॥

ਨਾਨਕੁ ਜਾਚੈ ਸੰਤ ਰਵਾਲਾ ॥੪॥੨੮॥੩੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਮ ਨਾਮ ਜਪਤੇ ਹੂਏ ਦੀਨ ਦਇਆਲ ਕੀ ਸਰਨ ਪਏ ਹੈਂ ਔਰ ਸੰਤੋਂ ਕੀ ਧੂੜ ਮਾਂਗਤੇ ਹੈਂ॥੪॥੨੮॥੩੪॥ ਸਨਮੁਖ ਬੇਨਤੀ ਕਰਤੇ ਹੈਂ॥

ਸੂਹੀ ਮਹਲਾ ੫ ॥

ਘਰ ਕਾ ਕਾਜੁ ਨ ਜਾਣੀ ਰੂੜਾ ॥

ਝੂਠੈ ਧੰਧੈ ਰਚਿਓ ਮੂੜਾ ॥੧॥

ਹੇ ਹਰੀ (ਘਰ ਕਾ ਕਾਜੁ) ਜੋ ਤੇਰਾ ਭਜਨ (ਰੂੜਾ) ਸੁੰਦਰ ਹੈ ਸੋ ਨਹੀਂ ਜਾਨਤਾ ਅਰ ਝੂਠੇ ਧੰਧਿਓਂ ਮੈਂ ਮੂਰਖ ਰਚ ਰਹਾ ਹੈ॥੨॥

ਜਿਤੁ ਤੂੰ ਲਾਵਹਿ ਤਿਤੁ ਤਿਤੁ ਲਗਨਾ ॥

ਜਾ ਤੂੰ ਦੇਹਿ ਤੇਰਾ ਨਾਉ ਜਪਨਾ ॥੧॥ ਰਹਾਉ ॥

ਜਿਸ ਕਰਮ ਮੈਂ ਤੂੰ ਲਾਵਤਾ ਹੈਂ ਤਿਸ ਮੈਂ ਹਮ ਜੀਵਾਂ ਕਾ ਲਗਨਾ ਹੋਤਾ ਹੈ ਜੋ ਤੂੰ ਹੀ ਕ੍ਰਿਪਾਲੂ ਹੋਕੇ ਨਾਮ ਕਾ ਜਪਨਾ ਦੇਵੇਂ ਤੋਂ ਹੀ ਤੇਰਾ ਨਾਮ ਜਪਨਾ ਕਰਉ॥

ਹਰਿ ਕੇ ਦਾਸ ਹਰਿ ਸੇਤੀ ਰਾਤੇ ॥

ਰਾਮ ਰਸਾਇਣਿ ਅਨਦਿਨੁ ਮਾਤੇ ॥੨॥

ਹੇ ਹਰੀ ਜੋ ਆਪ ਕੇ ਦਾਸ ਹੈਂ ਹੇ ਹਰਿ ਸੋ ਆਪਕੇ ਸਾਥ ਰਾਤੇ ਹੈਂ॥ ਹੇਤ ਕਹੇ ਹੈਂ ਹੇ ਰਾਮ ਤੁਮ ਜੋ ਰਸੋਂ ਕੇ ਘਰ ਹੈਂ ਸੋ ਤੇਰੇ ਮੈਂ ਰਾਤ ਦਿਨ (ਮਾਤੇ) ਮਸਤ ਰਹਿਤੇ ਹੈਂ॥੨॥

ਬਾਹ ਪਕਰਿ ਪ੍ਰਭਿ ਆਪੇ ਕਾਢੇ ॥
ਜਨਮ ਜਨਮ ਕੇ ਟੂਟੇ ਗਾਢੇ ॥੩॥

ਜਨਮਾਂ ਜਨਮਾਂ ਕੇ ਜੋ ਤੁਮਾਰੇ ਸੇ ਬਿਛੜੇ ਹੂਏ ਥੇ ਸੋ ਤੈਨੇ ਆਪ (ਗਾਢੇ) ਮਿਲਾਏ ਹੈਂ ਪੁਨਾ ਸੋ ਦਾਸ ਬੁਧੀ ਰੂਪ ਭੁਜਾ ਪਕੜ ਕੇ ਤੈਨੇ ਆਪੇ ਹੀ ਕਾਢੇ ਹੈਂ॥੩॥

ਉਧਰੁ ਸੁਆਮੀ ਪ੍ਰਭ ਕਿਰਪਾ ਧਾਰੇ ॥
ਨਾਨਕ ਦਾਸ ਹਰਿ ਸਰਣਿ ਦੁਆਰੇ ॥੪॥੨੯॥੩੫॥

ਤਾਂਤੇ ਹੇ ਸਮਰਥ ਵਾਹਿਗੁਰੂ ਮੇਰੇ ਪਰ ਕਿਰਪਾ ਕਰਕੇ ਸੰਸਾਰ ਸਾਗਰ ਸੋ ਉਧਾਰ ਲੈ ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਦਾਸ ਆਪਕੇ ਦੁਆਰੇ ਕੀ ਸਰਣ ਪੜਾ ਹੂੰ॥੪॥੨੯॥੩੫॥

ਸੂਹੀ ਮਹਲਾ ੫ ॥
ਸੰਤ ਪ੍ਰਸਾਦਿ ਨਿਹਚਲੁ ਘਰੁ ਪਾਇਆ ॥
ਸਰਬ ਸੂਖ ਫਿਰਿ ਨਹੀ ਡੋੁਲਾਇਆ ॥੧॥

ਸੰਤੋਂ ਕੀ ਕਿਰਪਾ ਸੇ ਨਿਜ ਸਰੂਪ ਪਾਇਆ ਹੈ ਇਸੀ ਤੇ ਸਰਬ ਸੁਖ ਪ੍ਰਾਪਤਿ ਹੂਏ ਹੈਂ ਫੇਰ ਮਨ ਕੋ ਨਹੀ ਡੋਲਾਇਆ॥੧॥

ਗੁਰੂ ਧਿਆਇ ਹਰਿ ਚਰਨ ਮਨਿ ਚੀਨ੍ੇ ॥
ਤਾ ਤੇ ਕਰਤੈ ਅਸਥਿਰੁ ਕੀਨ੍ੇ ॥੧॥ ਰਹਾਉ ॥

ਗੁਰੂ ਦੁਆਰੇ ਵਾਹਿਗੁਰੂ ਕੇ ਚਰਨ ਮਨ ਮੈਂ ਧਿਆਇ ਜਾਨੇ ਹੈਂ ਤਿਸ ਧਿਆਨ ਕਰ (ਕਰਤੇ) ਵਾਹਿਗੁਰੂ ਨੇ ਅਸਥਿਰ ਕੀਏ ਹੈਂ॥

ਗੁਣ ਗਾਵਤ ਅਚੁਤ ਅਬਿਨਾਸੀ ॥
ਤਾ ਤੇ ਕਾਟੀ ਜਮ ਕੀ ਫਾਸੀ ॥੨॥

(ਅਚੁਤ) ਅਗਿੜ ਔ (ਅਬਿਨਾਸੀ) ਜਨਮ ਮਰਣ ਰਹਿਤ ਵਾਹਿਗੁਰੂ ਕੇ ਗੁਣ ਗਾਇਨ ਕਰਤੇ ਹੈਂ ਤਿਸੀ ਸੇ ਜਮ ਕੀ ਫਾਸੀ ਕਾਟੀ ਗਈ ਹੈ॥੨॥

ਕਰਿ ਕਿਰਪਾ ਲੀਨੇ ਲੜਿ ਲਾਏ ॥
ਸਦਾ ਅਨਦੁ ਨਾਨਕ ਗੁਣ ਗਾਏ ॥੩॥੩੦॥੩੬॥

ਕਿਰਪਾ ਕਰਕੇ ਚਰਨੀ ਲਾਇ ਲੀਏ ਹਾਂ ਸ੍ਰੀ ਗੁਰੂ ਜੀ ਕਹਿਤੇ ਹੈਂ ਵਾਹਿਗੁਰੂ ਕੇ ਗੁਣ ਗਾਇ ਕਰ ਅਚੁਤ ਅਨੰਦ ਪਾਇਆ ਹੈ ਭਾਵ ਸੇ ਅਨੰਦ ਇਸ ਰਸ ਹੈ॥੨॥੩੦॥੩੬॥ ਉਪਦੇਸ਼ ਕਰਤੇ ਹੈਂ॥

ਸੂਹੀ ਮਹਲਾ ੫ ॥
ਅੰਮ੍ਰਿਤ ਬਚਨ ਸਾਧ ਕੀ ਬਾਣੀ ॥
ਜੋ ਜੋ ਜਪੈ ਤਿਸ ਕੀ ਗਤਿ ਹੋਵੈ ਹਰਿ ਹਰਿ ਨਾਮੁ ਨਿਤ ਰਸਨ ਬਖਾਨੀ ॥੧॥ ਰਹਾਉ ॥

ਹੇ ਭਾਈ ਸੰਤ ਜਨਾਂ ਕੀ (ਬਾਣੀ) ਵਾਕ ਇੰਦ੍ਰੈ ਸੇ ਜੋ ਬਚਨ ਨਿਕਸਤੇ ਹੈਂ ਸੋ ਅੰਮ੍ਰਿਤ ਰੂਪ ਹੈ ਭਾਵ ਜੋ ਉਪਦੇਸ਼ ਹੈ ਮਹਾਤਮੋਂ ਕਾ ਉਸ ਦੁਆਰਾ ਜੋ ਜੋ ਜਪੈ ਭਾਵ ਜਾਤ ਕੁਜਾਤ ਕਾ ਕੁਛ ਨੇਮ ਨਹੀਂ ਸਭ ਕੀ ਮੁਕਤੀ ਹੋਵੈਗੀ ਯਾਂ ਤੇ ਤੂੰ ਨਿਤਜੰਪ੍ਰਤਿ ਰਸਨਾ ਦੁਆਰਾ ਵਾਹਿਗੁਰੂ ਕਾ ਨਾਮ ਕਹਿਤਾ ਰਹੁ॥

ਕਲੀ ਕਾਲ ਕੇ ਮਿਟੇ ਕਲੇਸਾ ॥
ਏਕੋ ਨਾਮੁ ਮਨ ਮਹਿ ਪਰਵੇਸਾ ॥੧॥

ਹੇ ਭਾਈ ਏਕ ਵਾਹਿਗੁਰੂ ਨਾਮ ਕਾ ਮਨ ਮੈਂ ਪਰਵੇਸ ਹੋਇਆ ਹੈ ਤਿਸੀ ਤੇ ਕਲਿਜੁਗ ਕੇ ਸਮੇਂ ਕੇ ਦੁਖ ਸਭ ਮਿਟ ਗਏ ਹੈਂ॥੧॥

ਸਾਧੂ ਧੂਰਿ ਮੁਖਿ ਮਸਤਕਿ ਲਾਈ ॥
ਨਾਨਕ ਉਧਰੇ ਹਰਿ ਗੁਰ ਸਰਣਾਈ ॥੨॥੩੧॥੩੭॥

ਔ ਸੰਤੋਂ ਕੀ ਚਰਨ ਧੂੜ ਜੋ ਮੁਖ ਰੂਪ ਹੈ ਵਹੁ ਮਸਤਕ ਪਰ ਲਗਾਈ ਹੈ। ਸ੍ਰੀ ਗੁਰੂ ਜੀ ਕਹਿਤੇ ਹੈਂ ਪੁਨਾਂ ਸਤਿਗੁਰੂ ਜੀ ਜੋ ਸਰਬ ਪਾਪ ਕੇ ਹਰਨੇ ਹਾਰੇ ਹੈਂ ਤਿਨੋਂ ਕੀ ਸਰਨ ਲਈ ਇਸਤੇ (ਉਧਰੇ) ਤਰੇ ਹਾਂ॥੨॥੩੧॥੩੭॥ ਸਨਮੁਖ ਬੇਨਤੀ ਕਰਤੇ ਹੁਏ ਕਹਿਤੇ ਹੈਂ॥

ਸੂਹੀ ਮਹਲਾ ੫ ਘਰੁ ੩ ॥
ਗੋਬਿੰਦਾ ਗੁਣ ਗਾਉ ਦਇਆਲਾ ॥
ਦਰਸਨੁ ਦੇਹੁ ਪੂਰਨ ਕਿਰਪਾਲਾ ॥ ਰਹਾਉ ॥

ਹੇ ਬੇਦੋਂ ਕਰ ਜਾਨਨੇ ਯੋਗਜ ਦਿਆਲ ਜੀ ਤੇਰੇ ਗੁਣਾਂ ਕੋ ਗਾਵਾਂ ਹੇ ਪੂਰਨ ਔ ਕਿਰਪਾ ਕੇ ਘਰ ਮੇਰੇ ਕੇ ਦਰਸਨ ਦੇਵੋ॥

ਕਰਿ ਕਿਰਪਾ ਤੁਮ ਹੀ ਪ੍ਰਤਿਪਾਲਾ ॥
ਜੀਉ ਪਿੰਡੁ ਸਭੁ ਤੁਮਰਾ ਮਾਲਾ ॥੧॥

ਕਿਰਪਾ ਕਰਕੇ ਤੁਮ ਹੀ ਸਭ ਕੀ ਪ੍ਰਤਪਾਲਾ ਕਰਤੇ ਹੋ ਮੈਂ ਤਾਂ ਜੀਉ ਔਰ ਸਰੀਰ ਔਰ ਮਾਲ ਭੀ ਸਭ ਤੇਰਾ ਹੀ ਜਾਨਜਾ ਹੈ॥੧॥

ਅੰਮ੍ਰਿਤ ਨਾਮੁ ਚਲੈ ਜਪਿ ਨਾਲਾ ॥
ਨਾਨਕੁ ਜਾਚੈ ਸੰਤ ਰਵਾਲਾ ॥੨॥੩੨॥੩੮॥

ਤੇਰੇ ਨਾਮ ਅੰਮ੍ਰਿਤ ਕਾ ਜਾਪ ਹੀ ਪਰਲੋਕ ਮੈਂ ਨਾਲ ਜਾਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਤੇਰੇ ਸੇ ਏਹੀ ਮਾਂਗਤਾ ਹੂੰ ਜੋ ਸੰਤੋਂ ਕੀ ਧੂੜੀ ਦੇਹ ਭਾਵ ਅਭਿਮਾਨ ਰਹਿਤ ਹੋ ਕਰ ਤੇਰੇ ਸੰਤੋਂ ਦੁਆਰਾ ਭਜਨ ਕਰਕੇ ਜਨਮ ਸਫਲੁ ਕਰੂੰ॥੨॥੩੨॥੩੮॥

ਸੂਹੀ ਮਹਲਾ ੫ ॥
ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥
ਆਪੇ ਥੰਮੈ ਸਚਾ ਸੋਈ ॥੧॥

ਹੇ ਭਾਈ ਤਿਸਤੇ ਬਿਨਾ ਦੂਸਰਾ ਹੋਰ ਕੋਈ ਸਾਮ੍ਰਥ ਨਹੀਂ ਆਪ ਹੀ ਸੋ (ਸਚਾ) ਪਰਮੇਸਰ ਸਤਾ ਸਫੁਰਤੀ ਦੇਕੇ ਸਭ ਕੋ (ਥੰਮੈ) ਇਸਥਤ ਕਰ ਰਹਾ ਹੈਂ॥੧॥

ਹਰਿ ਹਰਿ ਨਾਮੁ ਮੇਰਾ ਆਧਾਰੁ ॥
ਕਰਣ ਕਾਰਣ ਸਮਰਥੁ ਅਪਾਰੁ ॥੧॥ ਰਹਾਉ ॥

(ਕਰਣ) ਸੰਸਾਰ ਕਾ ਕਾਰਣ ਰੂਪ ਜੋ (ਅਪਾਰੁ) ਵਾਹਿਗੁਰੂ ਹੈ ਤਿਸ ਕਾ ਨਾਮ ਜੋ ਹੈ ਹਰ ਪ੍ਰਕਾਰ ਕੇ ਸੁਖ ਦੇਨੇ ਕੋ ਸਾਮ੍ਰਥ ਓਹ ਨਾਮ ਮੇਰੇ ਪਰਾਣਾਂ ਕਾ ਅਧਾਰ ਹੈ॥

ਸਭ ਰੋਗ ਮਿਟਾਵੇ ਨਵਾ ਨਿਰੋਆ ॥
ਨਾਨਕ ਰਖਾ ਆਪੇ ਹੋਆ ॥੨॥੩੩॥੩੯॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਪਰ ਕਿਰਪਾ ਦ੍ਰਿਸਟੀ ਕਰਕੇ ਆਪ ਰਾਖਾ ਹੋਇਆ ਹੈ ਉਸ ਕੇ ਅਗਿਆਨ ਜਨਤਾ ਸਭ ਰੋਗ ਮਿਟਾਇ ਕੇ ਵਹੁ ਨਿਤਜ ਨਵਾਂ ਜੋ ਵਾਹਿਗੁਰੂ ਹੈ ਤਿਸ ਕੋ (ਨਿਰੋਆ) ਰਾਜੀ ਰਖਤਾ ਹੈ॥੨॥੩੩॥੩੯॥

ਪੰਨਾ ੭੪੫

ਸੂਹੀ ਮਹਲਾ ੫ ॥
ਦਰਸਨ ਕਉ ਲੋਚੈ ਸਭੁ ਕੋਈ ॥
ਪੂਰੈ ਭਾਗਿ ਪਰਾਪਤਿ ਹੋਈ ॥ ਰਹਾਉ ॥

ਦਰਸਨ ਕੋ ਸਭ ਕੋਈ ਚਾਹਤਾ ਹੈ ਪਰੰਤੂ ਪੂਰੇ ਭਾਗੋਂ ਵਾਲੋਂ ਕੋ ਪ੍ਰਾਪਤਿ ਹੋਤਾ ਹੈ॥

ਸਿਆਮ ਸੁੰਦਰ ਤਜਿ ਨੀਦ ਕਿਉ ਆਈ ॥
ਮਹਾ ਮੋਹਨੀ ਦੂਤਾ ਲਾਈ ॥੧॥

ਸਿਖ ਪ੍ਰਸ਼ਨ ਕਰਤਾ ਹੈ ਹੇ ਸਤਿਗੁਰੋ ਸ੍ਰੀ ਵਾਹਿਗੁਰੂ ਜਿਸਕੋ ਸਿਆਮ ਸੁੰਦਰ ਕਹੇ ਹੈਂ ਤਿਸ ਕੋ ਛੋਡ ਕਰ ਭਾਵ ਤਿਸ ਕਾ ਭਜਨ ਤਿਆਗ ਕਰ ਜੀਵ ਕੋ ਅਵਿਦਿਆ ਕਿਸ ਕਰਕੇ ਪ੍ਰਾਪਤਿ ਹੋ ਗਈ? ਉਤਰ (ਮਹਾ ਮੋਹਨੀ) ਮਾਇਆ ਨੇ ਜੀਵ ਕੋ (ਦੂਤਾ) ਕਾਮਾਦਿਕਾਂ ਕੀ ਪੰਗਤੀ ਲਾਈ ਹੈ ਇਸੀ ਤੇ ਸਰੂਪ ਜੀਵੋਂ ਕੋ ਭੂਲ ਗਿਆ ਹੈ॥੧॥

ਪ੍ਰੇਮ ਬਿਛੋਹਾ ਕਰਤ ਕਸਾਈ ॥
ਨਿਰਦੈ ਜੰਤੁ ਤਿਸੁ ਦਇਆ ਨ ਪਾਈ ॥੨॥

ਪ੍ਰਸ਼ਨ: ਵਹੁ ਦਰਸਨ ਭੂਲਾ ਕਿਉਂ? ਉਤਰ॥ ਪੂਰਬੋਕਤ ਦੂਤ (ਕਸਾਈ) ਪਰਮੇਸਰ ਕੇ ਪ੍ਰੇਮ ਕਾ ਵਿਛੋੜਾ ਕਰਤੇ ਹੈਂ ਓਹੁ ਕਾਮਾਦੀ ਐਸੇ ਨਿਰਦਏ ਜੀਵ ਹੈਂ (ਤਿਸੁ) ਪੰਕਤੀ ਕਰਕੇ ਜੀਵੋਂ ਕੀ ਦਯਾ ਨਹੀਂ ਪਾਈ ਜਾਤੀ ਭਾਵ ਦਯਾ ਨਹੀਂ ਦੇਖੀਤੀ॥੨॥

ਅਨਿਕ ਜਨਮ ਬੀਤੀਅਨ ਭਰਮਾਈ ॥
ਘਰਿ ਵਾਸੁ ਨ ਦੇਵੈ ਦੁਤਰ ਮਾਈ ॥੩॥

ਅਨੇਕ ਜਨਮ ਬੀਤੇ ਹੈਂ ਸੋ ਭਰਮਾਈ ਜਾਤੇ ਹੈਂ (ਮਾਈ) ਹੇ ਭਾਈ ਐਸੀ ਕਠਨ ਸਾਧਨੇ ਮੈਂ ਹੈ ਸਰੂਪ ਮੈਂ ਵਸਣ ਨਹੀਂ ਦੇਤੇ ਹੈਂ ਵਾ ਮਾਇਆ ਤਰੀ ਨਹੀਂ ਜਾਤੀ॥੩॥

ਦਿਨੁ ਰੈਨਿ ਅਪਨਾ ਕੀਆ ਪਾਈ ॥
ਕਿਸੁ ਦੋਸੁ ਨ ਦੀਜੈ ਕਿਰਤੁ ਭਵਾਈ ॥੪॥

ਜੀਵ ਦਿਨ ਰਾਤ ਅਪਨੇ ਕਰਮ ਕੀਏ ਕਾ ਫਲ ਪਾਵਤੇ ਹੈਂ ਇਸੀਤੇ ਕਿਸਕੋ ਦੋਸ ਦੀਜੀਏ ਜਬ ਕਰਮ ਹੀ ਭਰਮਾ ਰਹੇ ਹੈਂ॥੪॥

ਸੁਣਿ ਸਾਜਨ ਸੰਤ ਜਨ ਭਾਈ ॥
ਚਰਣ ਸਰਣ ਨਾਨਕ ਗਤਿ ਪਾਈ ॥੫॥੩੪॥੪੦॥

ਤਾਂਤੇ ਸੁਨੋ ਹੇ ਮਿਤ੍ਰੋ ਸਾਂਤਿ ਰੂਪ ਭਾਈ ਜਨੋਂ ਸ੍ਰੀ ਗੁਰੂ ਜੀ ਕਹਤੇ ਹੈਂ ਵਾਹਿਗੁਰੂ ਕੇ ਚਰਣਾਂ ਕੀ ਸਰਣ ਸੇ ਹੀ ਮੁਕਤੀ ਪਾਈਤੀ ਹੈ ਭਾਵ ਮੁਕਤ ਪ੍ਰਾਪਤਿ ਕਾ ਸਾਧਨ ਚਰਣ ਸਰਣ ਹੀ ਹੈ॥੫॥੩੪॥੪੦॥

## ਰਾਗੁ ਸੂਹੀ ਮਹਲਾ ੫ ਘਰੁ ੪

## ੴ ਸਤਿਗੁਰ ਪ੍ਰਸਾਦਿ ॥

ਏਕ ਸਮੈਂ ਸਿਖੋਂ ਕੇ ਸਮੇਤ ਗੁਰੂ ਅਰਜਨ ਸਾਹਿਬ ਜੀ ਅਸਵਾਰ ਹੁਏ ਗੋਇੰਦਵਾਲ ਜੀ ਕੋ ਜਾਤੇ ਥੇ ਰਸਤੇ ਮੇਂ ਅੰਧੇਰੀ ਔ ਬਰਖਾ ਆਈ ਏਕ ਪਠਾਣੋ ਕੇ ਗ੍ਰਾਮ ਖਾਂਨ ਪੁਰ ਨਾਮ ਮੈਂ ਏਕ ਸਿੱਖ ਕੋ ਭੇਜਿਆ ਕਿ ਕਿਸੀ ਅਸਥਾਨ ਮੈਂ ਬੈਠਕਰ ਬਸਤ੍ਰ ਬਚਾਇ ਲੇਇ ਆਗੇ ਮਦਰਾ ਸੇ ਮਸ੍ਤ ਹੂਏ ਪਠਾਂਨ ਕੰਚਨੀਯੋਂ ਕਾ ਤਮਾਸ਼ਾ ਦੇਖ ਰਹੇ ਥੇ ਤਬ ਸਿੱਖ ਸੇ ਗੁਰੂ ਜੀ ਕਾ ਨਾਮ ਸੁਨ ਕਰ ਤਿਨੋਂ ਅਭਾਗੀਓਂ ਨੇ ਜਬਾਬ ਦੀਆ ਤਬ ਗੁਰੂ ਜੀ ਆਗੇ ਗਏ ਥੋੜੀ ਦੂਰ ਪਰ ਭਾਈ ਹੇਮਾ ਨਾਮ ਸਿੱਖ ਟੂਟੀ ਹੁਈ ਛਪਰੀ ਮੇਂ ਰਹਿਤਾ ਥਾ ਔਰ ਪੀਸ ਰਹਾ ਥਾ ਔ ਊਪਰ ਫਟੀ ਹੁਈ ਕੰਬਲੀ ਲਈ ਹੁਈ ਥੀ ਜਬ ਗੁਰੂ ਜੀ ਨੇ ਦਰਸਨ ਦੀਆ ਤਬ ਬਡੇ ਆਨੰਦ ਸਾਥ ਉਠ ਕਰ ਊਪਰ ਕੀ ਕੰਬਲੀ ਬਿਛਾਇ ਊਪਰ ਬਿਠਾਇ ਸੇਵਾ ਕਰਨੇ ਲਗਾ ਤਬ ਗੁਰੂ ਜੀ ਨੇ ਪਠਾਨੋਂ ਕੌ ਸ੍ਰਾਪ ਦੀਆ ਅਰ ਭਾਈ ਹੇਮੇਂ ਕੋ ਵਰ ਰੂਪ ਸ਼ਬਦ ਉਚਾਰਨ ਕੀਆ॥ ਅਬ ਖਡੂਰ ਸਾਹਿਬ ਸੇ ਦੋ ਕੋਸ ਪਰ ਗੁਰਦ੍ਵਾਰਾ ਪ੍ਰਸਿਧ ਹੈ॥

ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥

ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ ॥੧॥ ਰਹਾਉ ॥

ਵਹੁ ਛਾਪਰੀ ਅਛੀ ਸੋਭਨੀਕ ਹੈ ਜਿਸ ਛਪਰੀ ਮੈਂ ਹੇ ਵਾਹਿਗੁਰੂ ਤੇਰੇ ਗੁਨ ਗਾਏ ਹੈਂ ਅਰ ਵਹੁ ਮੰਦਰ ਕਿਸੇ ਕਾਮ ਨਹੀਂ ਜਿਨੋਂ ਮੈਂ ਵਸ ਕਰ ਹੇ ਵਾਹਿਗੁਰੂ ਤੇਰੇ ਕੋ ਵਿਸਾਰ ਦੀਆ ਹੈ॥੧॥

ਅਨਦੁ ਗਰੀਬੀ ਸਾਧਸੰਗਿ ਜਿਤੁ ਪ੍ਰਭ ਚਿਤਿ ਆਏ ॥
ਜਲਿ ਜਾਉ ਏਹੁ ਬਡਪਨਾ ਮਾਇਆ ਲਪਟਾਏ ॥੧॥

ਉਸ ਗਰੀਬੀ ਮੇਂ ਹੀ ਅਨੰਦਤਾ ਹੈ ਜਿਸ ਕਰ ਸਾਧ ਸੰਗ ਕਾ ਮੇਲ ਹੋਕੇ ਹੇ ਪਰਮੇਸਰ ਤੂੰ ਚਿਤ ਆਵੇਂ ਏਹ ਵਡਿਆਈ ਜਲ ਜਾਵੇ ਜਿਸ ਕਰ ਮਾਯਾ ਮੇਂ ਜੀਵ ਲਪਟੇ ਹੂਏ ਹੈਂ॥੧॥

ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ ॥
ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ ॥੨॥

ਜੇ ਮਨ ਮੈਂ ਸੰਤੋਖ ਹੈ ਤੌ ਜਦਜਪ ਕੰਬਲੀ ਓਢਨੇ ਕਾ ਔ ਪੀਸਣ ਬਨਾਕੇ ਅੰਨ ਕਾ ਪੀਸਣਾ ਭੀ ਕਰੀਏ ਤਦਜਪਿ ਸੁਖ ਹੈ ਐਸਾ ਰਾਜ ਭੀ ਕਿਸੇ ਕਾਮ ਨਹੀਂ ਜਿਸ ਰਾਜ ਕਰ ਤ੍ਰਿਪਤੀ ਨ ਹੋਵੈ॥੨॥

ਨਗਨ ਫਿਰਤ ਰੰਗਿ ਏਕ ਕੈ ਓਹੁ ਸੋਭਾ ਪਾਏ ॥
ਪਾਟ ਪਟੰਬਰ ਬਿਰਥਿਆ ਜਿਹ ਰਚਿ ਲੋਭਾਏ ॥੩॥

ਨੰਗਾ ਫਿਰਤਾ ਹੈ ਔਰ ਏਕ ਪਰਮੇਸਰ ਕੇ ਰੰਗ ਮੈਂ ਰੰਗਾ ਹੂਆ ਹੈ ਵਹੁ ਅਤਜੰਤ ਸੋਭਾ ਕੋ ਪਾਵਤਾ ਹੈ ਜਿਨੋਂ ਮੇਂ ਰਚਕੇ ਵਿਸਜੋਂ ਮੇਂ ਲੁਭਾਯਮਾਨ ਹੂਆ ਹੈ ਸੋ ਸੂਤੀ ਬਸਤਰ ਔ ਰੇਸ਼ਮੀ ਸਭ ਬਿਰਥ ਹੈਂ॥੩॥

ਸਭੁ ਕਿਛੁ ਤੁਮ੍ਰੈ ਹਾਥਿ ਪ੍ਰਭ ਆਪਿ ਕਰੇ ਕਰਾਏ ॥
ਸਾਸਿ ਸਾਸਿ ਸਿਮਰਤ ਰਹਾ ਨਾਨਕ ਦਾਨੁ ਪਾਏ ॥੪॥੧॥੪੧॥

ਹੇ ਪ੍ਰਭ ਸਭ ਕਿਛ ਤੁਮਰੇ ਹਾਥ ਮੈਂ ਹੈ ਆਪ ਹੀ ਜੀਵੋਂ ਕੋ ਉਤਪਨ ਕਰਕੇ ਕਰਮਾਂ ਅਨੁਸਾਰ ਆਗੇ ਕਰਮ ਕਰਾਉਤਾ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਏਹ ਦਾਨ ਪਾਵਾਂ ਸ੍ਵਾਸ ਸ੍ਵਾਸ ਤੈਨੂੰ ਸਿਮਰਤਾ ਰਹਾਂ॥੪॥੧॥੪੧॥

ਸਤਿਸੰਗ ਮਾਂਗਤੇ ਹੂਏ ਬੇਨਤੀ ਕਰਤੇ ਹੈਂ॥

ਸੂਹੀ ਮਹਲਾ ੫ ॥
ਹਰਿ ਕਾ ਸੰਤੁ ਪਰਾਨ ਧਨ ਤਿਸ ਕਾ ਪਨਿਹਾਰਾ ॥
ਭਾਈ ਮੀਤ ਸੁਤ ਸਗਲ ਤੇ ਜੀਅ ਹੂੰ ਤੇ ਪਿਆਰਾ ॥੧॥ ਰਹਾਉ ॥

ਹੇ ਹਰਿ ਜੋ ਆਪਕਾ ਸੰਤ ਹੈ ਇਹ ਪ੍ਰਾਨ ਔ ਧਨ ਜੋ ਪ੍ਰਤਖਜ ਹੈ ਮੈਂਨੇ ਤਿਸ ਕਾ ਹੀ ਕੀਆ ਔ ਮੈਂ ਉਨ ਕਾ (ਪਨਿਹਾਰਾ) ਪਾਨੀ ਭਰਨੇ ਹਾਰਾ ਹੂੰ ਭਾਈ ਔ ਮਿਤ੍ਰ ਤਥਾ ਪੁੱਤ੍ਰ ਇਨ ਸਭ ਸੇ ਔਰ ਅਪਨੇ ਜੀਉ ਸੇ ਭੀ ਮੇਰੇ ਕੋ ਸੰਤ ਪਜਾਰਾ ਹੈ॥੧॥

ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ ॥
ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ ॥੧॥

ਹੇ ਪਰਮੇਸਰ ਮੇਰੇ ਕੋ ਏਹ ਸਰਧਾ ਦੇਹ ਜੋ ਕੇਸੋਂ ਕਾ (ਬੀਜਨਾ) ਪੱਖਾ ਕਰਕੇ ਸੰਤੋਂ ਕੇ (ਚਉਰੁ) ਚਾਰੋਂ ਓਰ ਝੁਲਾਵੋ ਵਾ ਕੇਸਾਂ ਕਾ ਚੌਰ ਕਰਕੇ ਸੰਤ ਜਨਾਂ ਕੇ ਊਪਰ (ਬੀ) ਵਿਸੇਸ ਕਰਕੇ ਝਲਾਵੋਂ ਭਾਵ ਕੁਛ ਮਨ ਮੈਂ ਅਭਿਮਾਨ ਨਾ ਆਵੇ ਸੋਈ ਸਫੁਟ ਕਰੇ ਹੈਂ ਸਿਰ ਅਰਥਾਤ ਨੀਵਾਂ ਕਰੋ ਚਰਨੋਂ ਕੇ ਤਲੇ ਔ ਧੂੜ ਮੁਖ ਪਰ ਲਾਵੋਂ ਵਾ ਸੀਸ ਤਿਨ ਕੇ ਚਰਨੋਂ ਤਲੇ ਦੇਵੋਂ ਅਰ ਨੇਤ੍ਰੋਂ ਕਰ ਦਰਸਨ (ਨਿਹਾਰਉ) ਦੇਖੋਂ ਅਰ ਚਰਨ ਧੂੜੀ ਮੁਖ ਪਰ ਲਗਾਵੋਂ॥੧॥

ਮਿਸਟ ਬਚਨ ਬੇਨਤੀ ਕਰਉ ਦੀਨ ਕੀ ਨਿਆਈ ॥
ਤਜਿ ਅਭਿਮਾਨੁ ਸਰਣੀ ਪਰਉ ਹਰਿ ਗੁਣ ਨਿਧਿ ਪਾਈ ॥੨॥

ਮੀਠੇ ਬਚਨ ਬੋਲੂੰ ਔਰ ਦੀਨੋਂ ਕੀ ਨਯਾਈਂ ਬੇਨਤੀ ਕਰੂੰ॥ ਪੁਨਾ ਅਭਿਮਾਨ ਕੋ ਤਯਾਗ ਕੇ ਸਰਨੀ ਪੜੋ ਹੇ ਹਰਿ ਗੁਨ ਸਮੁੰਦ੍ਰ ਤਉ ਤੇਰੇ ਕੋ ਪਾਵੋਂ॥੨॥

ਅਵਲੋਕਨ ਪੁਨਹ ਪੁਨਹ ਕਰਉ ਜਨ ਕਾ ਦਰਸਾਰੁ ॥
ਅੰਮ੍ਰਿਤ ਬਚਨ ਮਨ ਮਹਿ ਸਿੰਚਉ ਬੰਦਉ ਬਾਰ ਬਾਰ ॥੩॥

ਏਹੀ ਕ੍ਰਿਪਾ ਕਰ ਸੰਤੋਂ ਕਾ ਦਰਸਨ ਬਾਰੰਬਾਰ ਦੇਖਣਾ ਕਰੂੰ ਔ ਅੰਮ੍ਰਿਤ ਰੂਪ ਜੋ ਸੰਤੋਂ ਕੇ ਬਚਨ ਹੈਂ ਉਨਕੋ ਮਨ ਮੈਂ (ਸਿੰਚਉ) ਧਾਰਨ ਕਰੋਂ ਔ ਬਾਰੰਬਾਰ ਬੰਦਨਾ ਕਰੂੰ॥੩॥

ਚਿਤਵਉ ਮਨਿ ਆਸਾ ਕਰਉ ਜਨ ਕਾ ਸੰਗੁ ਮਾਗਉ ॥
ਨਾਨਕ ਕਉ ਪ੍ਰਭ ਦਇਆ ਕਰਿ ਦਾਸ ਚਰਣੀ ਲਾਗਉ ॥੪॥੨॥੪੨॥

ਏਹੀ ਮਨ ਮੈਂ ਆਸਾ ਕਰਤਾ ਹੂੰ ਔ ਚਿਤ ਮੈਂ ਭੀ ਏਹੀ ਚਿੰਤਨ ਕਰਤਾ ਹੂੰ ਕਿ ਜਬ ਕਬੀ ਮਾਂਗੋ ਤੌ ਸੰਤ ਜਨੋਂ ਕਾ ਸੰਗ ਹੀ ਮਾਂਗੋ ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਸਮਰਥ ਵਾਹਿਗੁਰੂ ਮੇਰੇ ਪਰ ਦਯਾ ਕਰ ਜੋ ਤੇਰੇ (ਦਾਸ) ਸੰਤ ਜਨ ਹੈਂ ਉਨਕੀ ਚਰਨੀ ਲਾਗੋਂ॥੪॥੨॥੪੨॥ ਪੁਨਾ ਸਨਮੁਖ ਬੇਨਤੀ॥

ਸੂਹੀ ਮਹਲਾ ੫ ॥
ਜਿਨਿ ਮੋਹੇ ਬ੍ਰਹਮੰਡ ਖੰਡ ਤਾਹੂ ਮਹਿ ਪਾਉ ॥
ਰਾਖਿ ਲੇਹੁ ਇਹੁ ਬਿਖਈ ਜੀਉ ਦੇਹੁ ਅਪੁਨਾ ਨਾਉ ॥੧॥ ਰਹਾਉ ॥

ਹੇ ਵਾਹਿਗੁਰੂ ਜਿਸ ਤੇਰੀ ਮਾਯਾ ਨੇ ਬ੍ਰਹਮੰਡ ਕੇ ਸਰਬ ਖੰਡੋਂ ਮੇਂ ਰਹਿਨੇ ਵਾਲੇ ਜੀਵ ਮੋਹੇ ਹੈਂ ਤਿਸੀ ਵਿਖੇ ਮੈਂ ਪੜਤਾ ਹੂੰ॥ ਹੇ ਪਰਮੇਸ੍ਵਰ ਇਸ ਮਾਯਾ ਸੇ ਮੈਂ ਬਿਖਈ ਜੀਵ ਕੋ ਅਪਨਾ ਨਾਮ ਦੇਕਰ ਰਖ ਲੇਵਹੁ॥੧॥

ਜਾ ਤੇ ਨਾਹੀ ਕੋ ਸੁਖੀ ਤਾ ਕੈ ਪਾਛੈ ਜਾਉ ॥
ਛੋਡਿ ਜਾਹਿ ਜੋ ਸਗਲ ਕਉ ਫਿਰਿ ਫਿਰਿ ਲਪਟਾਉ ॥੧॥

ਜਿਸ ਤੇਰੀ ਮਾਯਾ ਤੇ ਕੋਈ ਸੁਖੀ ਨਹੀਂ ਹੋਇਆ ਮੈਂ ਤਿਸ ਕੇ ਪਿਛੇ ਜਾਤਾ ਹੂੰ ਭਾਵ ਤਿਸ ਕੀ ਪ੍ਰਾਪਤੀ ਵਾਸਤੇ ਅਨੇਕ ਜਤਨ ਕਰਤਾ ਹੂੰ ਜੋ ਪਦਾਰਥ ਸਰਬ ਕੋ ਛੋਡ ਜਾਤੇ ਹੈਂ ਮੈਂ ਵਾਰ ਵਾਰ ਤਿਨੋਂ ਮੈਂ ਲੰਪਟ ਹੋ ਰਹਾ ਹੂੰ॥੧॥

ਕਰਹੁ ਕ੍ਰਿਪਾ ਕਰੁਣਾਪਤੇ ਤੇਰੇ ਹਰਿ ਗੁਣ ਗਾਉ ॥
ਨਾਨਕ ਕੀ ਪ੍ਰਭ ਬੇਨਤੀ ਸਾਧਸੰਗਿ ਸਮਾਉ ॥੨॥੩॥੪੩॥

ਹੇ ਕ੍ਰਿਪਾ ਸਰੂਪ ਪਤੀ ਹਮਾਰੇ ਪਰ ਕ੍ਰਿਪਾ ਕਰੋ ਹਰ ਪ੍ਰਕਾਰ ਤੇਰੇ ਗੁਨ ਗਾਯਨ ਕਰਾਂ ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪ੍ਰਭੂ ਮੇਰੀ ਇਹੀ ਬੇਨਤੀ ਹੈ ਜੋ ਮੈਂ ਸਾਧ ਸੰਗ ਮੈਂ ਮਿਲਾ ਰਹੂੰ॥੨॥੩॥੪੩॥

ਪੰਨਾ ੭੪੬

ਰਾਗੁ ਸੂਹੀ ਮਹਲਾ ੫ ਘਰੁ ੫ ਪੜਤਾਲ

ੴ ਸਤਿਗੁਰ ਪ੍ਰਸਾਦਿ ॥

ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ ॥
ਜਪਿ ਮਨ ਗੋਬਿੰਦ ਏਕੈ ਅਵਰੁ ਨਹੀ ਕੋ ਲੇਖੈ ਸੰਤ ਲਾਗੁ ਮਨਹਿ ਛਾਡੁ ਦੁਬਿਧਾ ਕੀ ਕੁਰੀਆ ॥੧॥ ਰਹਾਉ ॥

ਪ੍ਰੀਤੋਂ ਮੈਂ ਸੇ ਪ੍ਰੀਤੀ ਮੋਹਨ ਪਯਾਰੇ ਪੁਰਖ ਕੀ ਵਡੀ ਹੈ ਤਾਂ ਤੇ ਹੇ ਮਨ ਏਕ ਗੋਬਿੰਦ ਕੋ ਜਪ ਮੋਖ ਮਾਰਗ ਮੈਂ ਅਵਰ ਕੋਈ ਕਾਮ ਲੇਖੇ ਨਹੀਂ ਲਗੇਗਾ ਔ ਸੰਤੋਂ ਕੀ ਚਰਨੀ ਲਗ ਔਰ ਮਨ ਸੇ ਦੁਬਿਧਾ ਕੀ (ਕੁਰੀਆ) ਡੰਡੀ ਦੁਬਿਧਾ ਰੂਪ ਛੋਡ ਦੇਹ ਭਾਵ ਦ੍ਵੈਤ ਮਾਰਗ ਮੈਂ ਨਾ ਚਲ॥੧॥

ਨਿਰਗੁਨ ਹਰੀਆ ਸਰਗੁਨ ਧਰੀਆ ਅਨਿਕ ਕੋਠਰੀਆ ਭਿੰਨ ਭਿੰਨ ਭਿੰਨ ਭਿਨ ਕਰੀਆ ॥
ਵਿਚਿ ਮਨ ਕੋਟਵਰੀਆ ॥
ਨਿਜ ਮੰਦਰਿ ਪਿਰੀਆ ॥
ਤਹਾ ਆਨਦ ਕਰੀਆ ॥
ਨਹ ਮਰੀਆ ਨਹ ਜਰੀਆ ॥੧॥

ਨਿਰਗੁਨ ਹਰੀ ਨੇ ਹੀ ਵੈਰਾਟ ਰੂਪ ਸਰਗੁਨ ਸਰੂਪ ਧਾਰਨ ਕੀਆ ਹੈ (ਅਨਿਕ ਕੋਠਰੀਆ) ਅਨੇਕ ਦੇਹਾਂ ਭਿੰਨ ਭਿੰਨ ਕਰੀਆਂ ਹੈਂ ਭਾਵ ਚਾਰੋਂ ਜੁਗੋਂ ਮੈਂ ਵਾ ਚਾਰ ਖਾਣੀ ਰੂਪ ਕਰਕੇ ਤੀਨ ਲੋਕੋਂ ਮੇਂ ਨਿਆਰੀਆਂ ਨਿਆਰੀਆਂ ਕਰੀਆਂ ਹੈਂ ਇਨ ਕੇ ਵੀਚ ਮਨ ਕੋਟਵਾਲ ਰਹਿਤਾ ਹੈ ਭਾਵ ਸਭ ਮਨ ਕੇ ਅਨੁਸਾਰੀ ਹੈਂ ਇਹ ਮਾਨੁਖ ਸਰੀਰ ਪਰਮੇਸਰ ਕਾ ਅਪਨਾ ਖਾਸ ਮੰਦਰ ਹੈ ਸਰਬ ਇੰਦ੍ਰੀਓਂ ਦੁਆਰਾ ਤਹਾਂ ਆਨੰਦ ਕੋ ਭੋਗਤਾ ਹੈ ਨਾ ਮਰਤਾ ਹੈ ਨਾ ਆਗ ਮੇਂ ਜਰਤਾ ਹੈ॥੧॥

ਕਿਰਤਨਿ ਜੁਰੀਆ ਬਹੁ ਬਿਧਿ ਫਿਰੀਆ ਪਰ ਕਉ ਹਿਰੀਆ ॥
ਬਿਖਨਾ ਘਿਰੀਆ ॥
ਅਬ ਸਾਧੂ ਸੰਗਿ ਪਰੀਆ ॥
ਹਰਿ ਦੁਆਰੈ ਖਰੀਆ ॥
ਦਰਸਨੁ ਕਰੀਆ ॥
ਨਾਨਕ ਗੁਰ ਮਿਰੀਆ ॥
ਬਹੁਰਿ ਨ ਫਿਰੀਆ ॥੨॥੧॥੪੪॥

ਐਸਾ ਚੇਤਨ ਦੇਵ ਕਰਮੋਂ ਕੇ ਸੰਬੰਧ ਕਰ ਅਨੇਕ ਪ੍ਰਕਾਰ ਕੀਆਂ ਜੋਨੀਓਂ ਮੈਂ ਫਿਰਤਾ ਹੈ ਔਰ ਪਰਾਏ ਪਦਾਰਥਾਂ ਕੋ ਦੇਖਤਾ ਹੈ ਬਿਖਯੋਂ ਕਾ ਅਵਰਿਆ ਹੂਆ ਹੈ ਔਰ ਇਹੀ ਜੀਵ ਜਬ ਸਾਧ ਸੰਗਤ ਮੈਂ ਪੜ ਜਾਤਾ ਹੈ ਤਬ ਅਬਨਾਸੀ ਹੋ ਜਾਤਾ ਹੈ ਜੋ ਸੰਤ ਹਰੀ ਕੇ ਦੁਆਰੇ ਖੜੇ ਹੈਂ ਭਾਵ ਜੋ ਪ੍ਰਾਪਤੀ ਵਾਲੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਐਸੇ ਗੁਰੂ ਮਿਲੇਂ ਤੌਂ ਹਰੀ ਕਾ ਦਰਸਨ ਕਰਕੇ ਭਾਵ ਅਭੇਦ ਹੋਕੇ ਚੌਰਾਸੀ ਹੋਕੇ ਚੌਰਾਸੀ ਲਾਖ ਜੂਨੋਂ ਮੈਂ ਫਿਰ ਨਹੀਂ ਫਿਰੀਤਾ ਹੈ॥੨॥੧॥੪੪॥ ਸਨਮੁਖ ਬੇਨਤੀ ਕਰਤੇ ਹੈਂ॥

ਸੂਹੀ ਮਹਲਾ ੫ ॥
ਰਾਸਿ ਮੰਡਲੁ ਕੀਨੋ ਆਖਾਰਾ ॥
ਸਗਲੋ ਸਾਜਿ ਰਖਿਓ ਪਾਸਾਰਾ ॥੧॥ ਰਹਾਉ ॥

ਹੇ ਮਹਾਰਾਜ ਏਹ ਪ੍ਰਪੰਚ ਰਾਸ ਮੰਡਲ ਦਾ ਅਖਾੜਾ ਤੈਂ ਰਚਿਆ ਹੈ ਸਰਬ ਪਸਾਰਾ ਸਾਜਕੇ ਫੇਰ ਇਸਕੀ ਰਖਯਾ ਕਰੀ ਹੈ॥੧॥

ਬਹੁ ਬਿਧਿ ਰੂਪ ਰੰਗ ਆਪਾਰਾ ॥
ਪੇਖੈ ਖੁਸੀ ਭੋਗ ਨਹੀ ਹਾਰਾ ॥
ਸਭਿ ਰਸ ਲੈਤ ਬਸਤ ਨਿਰਾਰਾ ॥੧॥

ਬਹੁਤ ਪ੍ਰਕਾਰ ਕੇ ਅਕਾਰ ਹੈਂ ਅਪਾਰ ਹੀ ਤਿਨ ਕੇ ਰੰਗ ਹੈਂ ਦੇਖ ਕਰ ਖੁਸ਼ੀ ਹੋਤਾ ਹੈ ਔ ਤੂੰ ਹੀ ਸਰਬ ਰੂਪ ਹੋਕੇ ਨਿਸਚੇ ਭੋਗਨ ਹਾਰ ਹੋ ਰਹਾ ਹੈ॥ ਔਰ ਸਭ ਰਸ ਲੇਤਾ ਹੈਂ ਫੇਰ ਅਸੰਗ ਬਸਤਾ ਹੈਂ॥੧॥

ਬਰਨੁ ਚਿਹਨੁ ਨਾਹੀ ਮੁਖੁ ਨ ਮਾਸਾਰਾ ॥

ਕਹਨੁ ਨ ਜਾਈ ਖੇਲੁ ਤੁਹਾਰਾ ॥
ਨਾਨਕ ਰੇਣ ਸੰਤ ਚਰਨਾਰਾ ॥੨॥੨॥੪੫॥

ਤੇਰਾ ਕੋਈ ਸ੍ਵੇਤ ਪੀਤਾਦੀ ਰੰਗ ਭੀ ਨਹੀਂ ਤਿਲ ਲਸਣਾਦਿ ਚਿਨ ਵੀ ਨਹੀਂ ਮੁਖ ਨਹੀਂ ਔਰ (ਮਾਸਾਰਾ) ਦਾੜਾ ਭੀ ਨਹੀਂ ਵਾ ਕੁਛ ਮਾਸ ਭੀ ਨਹੀਂ ਸ੍ਰੀ ਗੁਰੂ ਜੀ ਕਹਿਤੇ ਹੈਂ ਤੇਰਾ ਖੇਲ ਕੁਛ ਕਹਿਆ ਨਹੀਂ ਜਾਤਾ ਏਹ ਕਿਰਪਾ ਕਰ ਜੋ ਤੇਰੇ ਸੰਤੋਂ ਕੇ ਚਰਨੋਂ ਕੀ ਧੂੜਿ ਹੋਵਾਂ ਭਾਵ ਅਭਿਮਾਨ ਰਹਿਤ ਹੋ ਕੇ ਸੰਤੋਂ ਕੀ ਸੇਵਾ ਕਰਾਂ॥੨॥੨॥੪੫॥

ਸੂਹੀ ਮਹਲਾ ੫ ॥
ਤਉ ਮੈ ਆਇਆ ਸਰਨੀ ਆਇਆ ॥
ਭਰੋਸੈ ਆਇਆ ਕਿਰਪਾ ਆਇਆ ॥
ਜਿਉ ਭਾਵੈ ਤਿਉ ਰਾਖਹੁ ਸੁਆਮੀ ਮਾਰਗੁ ਗੁਰਹਿ ਪਠਾਇਆ ॥੧॥ ਰਹਾਉ ॥

ਜੋ ਤੇਰੇ ਸਾਧ ਸੰਗ ਮਾਰਗ ਮੈਂ ਗੁਰੋਂ ਨੇ ਮੇਰੇ ਕੋ ਭੇਜਾ ਹੈ ਤਉ ਮੈਂ ਤੇਰੀ ਸਰਣੀ ਆਇਆ ਹੂੰ ਤੇਰੇ ਕੋ ਸਰਬ ਮੈਂ (ਆਇਆ) ਬਿਆਪਿਆ ਹੋਇਆ ਜਾਨਿਆ ਹੈ ਔ ਜਬ ਤੂੰ ਕਿਰਪਾ ਮੈਂ ਆਇਆ ਤਬ ਮੈਂ ਭਾਰੋਸੇ ਮੈਂ ਆਇਆ ਅਬ ਜਿਉਂ ਭਾਵੇ ਹੇ ਸੁਆਮੀ ਤਿਉਂ ਰਾਖ ਵਾ ਹੇ ਸੁਆਮੀ ਜਬ ਤੂੰ ਕਿਰਪਾ ਮੈਂ ਆਇਆ ਅਰਥਾਤ ਕ੍ਰਿਪਾਲੂ ਹੂਆ ਤਬ ਮੈਂ ਸਰਣੀ ਆਇਆ ਜਬ ਮੈਂ ਸਰਣੀ ਆਇਆ ਤਬ ਮੈਂ ਭਰੋਸੇ ਮੈਂ ਆਇਆ ਔ ਏਸ ਰਸਤੇ ਮੇਂ ਮੇਰੇ ਕੋ ਗੁਰੋਂ ਨੇ (ਪਠਾਇਆ) ਭੇਜਿਆ ਹੈ॥

ਮਹਾ ਦੁਤਰੁ ਮਾਇਆ ॥
ਜੈਸੇ ਪਵਨੁ ਝੁਲਾਇਆ ॥੧॥

ਮਾਇਆ ਜੋ ਮਹਾਂ ਦੁਤਰ ਹੈ ਸੋ ਜੈਸੇ ਪਵਨ ਕਾ ਝੁਲਾਰਾ ਹੋਤਾ ਹੈ ਤੈਸੇ ਛਿਨ ਭੰਗਰ ਹੈ ਵਾ ਜੀਵਾਂ ਕੋ ਡੁਲਾਵਤੀ ਹੈ॥੧॥

ਸੁਨਿ ਸੁਨਿ ਹੀ ਡਰਾਇਆ ॥
ਕਰਰੋ ਧ੍ਰਮਰਾਇਆ ॥੨॥

ਔ ਧਰਮ ਰਾਜਾ ਕਰੜਾ ਹੈ ਤਿਸ ਕੋ ਸੁਨ ਸੁਨ ਕਰ ਰਿਦਾ ਡਰਤਾ ਹੈ॥੨॥

ਗ੍ਰਿਹ ਅੰਧ ਕੂਪਾਇਆ ॥
ਪਾਵਕੁ ਸਗਰਾਇਆ ॥੩॥

ਗ੍ਰਿਹਸਤ ਅੰਧ ਕੂਪ ਹੈ ਔ ਸੰਸਾਰ ਅਗਨਿ ਕਾ ਸਾਗਰ ਹੈ ਇਸਕੇ ਬਚਾਉ ਲੀਏ॥੩॥

ਗਹੀ ਓਟ ਸਾਧਾਇਆ ॥
ਨਾਨਕ ਹਰਿ ਧਿਆਇਆ ॥
ਅਬ ਮੈ ਪੂਰਾ ਪਾਇਆ ॥੪॥੩॥੪੬॥

ਸਾਧੋਂ ਕੀ ਰੇਨ ਪਕੜੀ ਹੈ ਔਰ ਹੇ ਹਰੀ ਅਬ ਤੁਝਕੋ ਧਿਆਇਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਅਬ ਮੈਂਨੇ ਤੇਰਾ ਪੂਰਣ ਸਰੂਪ ਪਾਇਆ ਹੈ॥੪॥੩॥੪੬॥

ਰਾਗੁ ਸੂਹੀ ਮਹਲਾ ੫ ਘਰੁ ੬
ੴ ਸਤਿਗੁਰ ਪ੍ਰਸਾਦਿ ॥

ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮੁ ਆਧਾਰਾ ॥
ਤੁਠਾ ਸਚਾ ਪਾਤਿਸਾਹੁ ਤਾਪੁ ਗਇਆ ਸੰਸਾਰਾ ॥੧॥

ਹੇ ਭਾਈ ਸਤਿਗੁਰੋਂ ਪਾਸ ਐਸੀ ਬੇਨਤੀ ਕਰੀਏ ਹੇ ਸਤਿਗੁਰੋ ਮੇਰੇ ਕੋ ਨਾਮ ਕਾ ਆਸਰਾ ਮਿਲੇ ਜਬ ਵਾਹਿਗੁਰੂ ਪ੍ਰਸੰਨ ਹੂਆ ਹੈ ਤਬ ਤਾਪ (ਸੰਸਾਰਾ) ਦੁਖ ਜਨਮ ਮਰਣ ਕਾ ਚਲਾ ਗਿਆ ਹੈ ਭਾਵ ਮੁਕਤ ਹੁਏ ਹੈਂ॥੧॥

ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ ਸਚਾ ਸਿਰਜਨਹਾਰਾ ॥੧॥ ਰਹਾਉ ॥

ਹੇ ਸਚਾ ਤੂੰ ਸਭ ਕੇ ਰਚਨੇ ਹਾਰਾ ਹੈਂ ਅਰ ਤੂੰ ਹੀ ਸ਼ਾਂਤਿ ਰੂਪ ਭਗਤੋਂ ਕੀ ਮਨ ਤਨ ਕਰ ਓਟ ਹੈਂ॥

ਸਚੁ ਤੇਰੀ ਸਾਮਗਰੀ ਸਚੁ ਤੇਰਾ ਦਰਬਾਰਾ ॥
ਸਚੁ ਤੇਰੇ ਖਾਜੀਨਿਆ ਸਚੁ ਤੇਰਾ ਪਾਸਾਰਾ ॥੨॥

ਹੇ ਪਰਮੇਸਰ ਤੇਰੀ ਗੁਣੋਂ ਰੂਪੀ ਸਮਗ੍ਰੀ ਭੀ ਸਚ ਸਰੂਪ ਹੈ ਤੇਰਾ (ਦਰਬਾਰਾ) ਦੀਵਾਨ ਬੈਕੁੰਠ ਵਾ ਸਤਿਸੰਗ ਭੀ ਸਚਾ ਹੈ ਭਗਤਾਂ ਕੇ ਰਿਦੇ ਵਾ ਨਾਮ ਰੂਪ ਤੇਰੇ (ਖਾਜੀਨਿਆ) ਖਜਾਨੇ ਭੀ ਸਚੇ ਹੈਂ ਅਰ ਤੇਰਾ (ਪਾਸਾਰਾ) ਪ੍ਰਪੰਚ ਭੀ ਸਚਾ ਹੈ॥ 'ਯਥਾ-ਆਪਿ ਸਤਿ ਕੀਆ ਸਭੁ ਸਤਿ'॥੨॥

ਤੇਰਾ ਰੂਪੁ ਅਗੰਮੁ ਹੈ ਅਨੂਪੁ ਤੇਰਾ ਦਰਸਾਰਾ ॥
ਹਉ ਕੁਰਬਾਣੀ ਤੇਰਿਆ ਸੇਵਕਾ ਜਿਨ੍ ਹਰਿ ਨਾਮੁ ਪਿਆਰਾ ॥੩॥

ਹੇ ਵਾਹਿਗੁਰੂ ਤੇਰਾ ਸਰੂਪ ਮਨ ਬਾਣੀ ਕਾ ਪਰਾ ਹੈ ਪਾਵਣਾ ਬੜਾ ਕਠਨ ਹੈ ਔਰ ਤੇਰਾ ਦਰਸਨ (ਅਨੂਪੁ) ਉਪਮਾ ਸੇ ਰਹਿਤ ਹੈ ਕੋਈ ਉਪਮਾਨ ਤੇਰੇ ਸਾਦਰਸ ਨਹੀਂ ਹੋ ਸਕਤਾ ਹੇ ਹਰੀ ਜਿਨ ਕੋ ਤੇਰਾ ਨਾਮ ਪਿਆਰਾ ਹੈ ਤਿਨ ਤੇਰਿਆਂ ਸੇਵਕੋਂ ਪਰ ਮੈਂ ਕੁਰਬਾਣ ਹਾਂ॥੩॥

ਪੰਨਾ ੭੪੭

ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ ॥
ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ ਬਲਿਹਾਰਾ ॥੪॥੧॥੪੭॥

ਹੇ ਅਗਮ ਅਪਾਰ ਰੂਪ ਜਬ ਤੈਨੂੰ ਪਾਇਆ ਤਬ ਸਭ ਇਛਾਂ ਪੂਰਣ ਹੋ ਗਈਆਂ ਹੇ ਪਾਰਬ੍ਰਹਮ ਤੂੰ ਗੁਰਾਂ ਦੁਆਰੇ ਮਿਲਾ ਹੈਂ॥ ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਤੇਰੇ ਚਰਣਾਂ ਉਪਰੋਂ ਬਲਿਹਾਰੇ ਜਾਤਾ ਹਾਂ॥੪॥੧॥੪੭॥

ਰਾਗੁ ਸੂਹੀ ਮਹਲਾ ੫ ਘਰੁ ੭

ੴ ਸਤਿਗੁਰ ਪ੍ਰਸਾਦਿ ॥

ਤੇਰਾ ਭਾਣਾ ਤੂਹੈ ਮਨਾਇਹਿ ਜਿਸ ਨੋ ਹੋਹਿ ਦਇਆਲਾ ॥
ਸਾਈ ਭਗਤਿ ਜੋ ਤੁਧੁ ਭਾਵੈ ਤੂੰ ਸਰਬ ਜੀਆ ਪ੍ਰਤਿਪਾਲਾ ॥੧॥

ਤੇਰਾ ਜੋ ਭਾਣਾ ਹੈ ਜਿਸ ਪਰ ਤੂੰ ਕਿਰਪਾਲ ਹੋਵੇਂ ਤਿਸ ਕੋ ਮਨਾਵਤਾ ਹੈਂ ਭਗਤੀ ਵਹੀ ਹੈ ਜੋ ਤੇਰੇ ਕੋ ਭਾਵੈ ਔ ਤੂੰ ਸਰਬ ਜੀਵੋਂ ਕਾ ਪ੍ਰਤਿਪਾਲਕ ਹੈਂ॥੧॥

ਮੇਰੇ ਰਾਮ ਰਾਇ ਸੰਤਾ ਟੇਕ ਤੁਮ੍ਾਰੀ ॥
ਜੋ ਤੁਧੁ ਭਾਵੈ ਸੋ ਪਰਵਾਣੁ ਮਨਿ ਤਨਿ ਤੂਹੈ ਅਧਾਰੀ ॥੧॥ ਰਹਾਉ ॥

ਹੇ ਮੇਰੇ ਰਾਮ ਰਾਜਾ ਸੰਤੋਂ ਕੋ ਤੋ ਤੁਮਾਰੀ ਹੀ ਟੇਕ ਹੈ ਜੋ ਤੇਰੇ ਕੋ ਭਾਵਤਾ ਹੈ ਸੋਈ ਸੰਤੋਂ ਕੋ ਪਰਵਾਨ ਹੈ ਔਰ ਮਨ ਤਨ ਬਾਣੀ ਕਰਕੇ ਤੂੰ ਹੀ (ਅਧਾਰੀ) ਆਸਰਾ ਹੈਂ॥

ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ ਮਨਸਾ ਪੂਰਣਹਾਰਾ ॥
ਭਗਤ ਤੇਰੇ ਸਭਿ ਪ੍ਰਾਣਪਤਿ ਪ੍ਰੀਤਮ ਤੂੰ ਭਗਤਨ ਕਾ ਪਿਆਰਾ ॥੨॥

ਪੀਛੇ ਤੂੰ ਦਿਆਲ ਥਾ ਵਰਤਮਾਨ ਮੈਂ ਕਿਰਪਾਲੂ ਹੈਂ ਭਵਿਖਤ ਮੈਂ ਕਿਰਪਾ ਨਿਧੀ ਹੋਵੇਂਗਾ ਸਭ ਕੀ ਤੀਨ ਕਾਲ ਮੈਂ ਤੂੰ ਮਨਸਾ ਪੂਰਣ ਹਾਰਾ ਹੈ ਹੇ ਪ੍ਰਾਣਾਂ ਕੇ ਪਤੀ ਭਗਤ ਤੇਰੇ ਪ੍ਰੀਤਮ ਹੈਂ ਭਾਵ ਸਭ

ਕੁਟੰਬ ਸੇ ਤੋੜ ਕਰ ਏਕ ਤੇਰੇ ਮੈਂ ਹੀ ਤਿਨਕੀ ਪ੍ਰੀਤੀ ਹੈ ਇਸੀ ਪਰਕਾਰ ਤੂੰ ਭੀ ਭਗਤੋਂ ਕਾ ਪਿਆਰਾ ਹੈਂ॥੨॥

ਤੂ ਅਥਾਹੁ ਅਪਾਰੁ ਅਤਿ ਊਚਾ ਕੋਈ ਅਵਰੁ ਨ ਤੇਰੀ ਭਾਤੇ ॥
ਇਹ ਅਰਦਾਸਿ ਹਮਾਰੀ ਸੁਆਮੀ ਵਿਸਰੁ ਨਾਹੀ ਸੁਖਦਾਤੇ ॥੩॥

ਸੋ ਅਥਾਹ ਹੈਂ ਭਾਵ ਬੇਦ ਭੀ ਨੇਤ ਨੇਤ ਕਹਿਤੇ ਹੈਂ (ਅਪਾਰੁ) ਮਨ ਬੁਧਿ ਆਦਿਕੋਂ ਤੇ ਪਰੇ ਹੈਂ (ਊਚਾ) ਬ੍ਰਹਮਾਦਿਕੋਂ ਸੇ ਭੀ ਤੂੰ ਅਤਿਅੰਤ ਊਚਾ ਹੈਂ ਕੋਈ ਔਰ ਤੇਰੀ (ਭਾਤੇ) ਤੁਹ ਕਾ ਭਾਵ ਬਰਾਬਰ ਨਹੀਂ ਹੈ ਹੇ ਸੁਖ ਦਾਤੇ ਸੁਆਮੀ ਏਹ ਹਮਾਰੀ ਬੇਨਤੀ ਮਾਨ ਕਰ ਏਕ ਸੁਆਸ ਭੀ ਵਿਸਰ ਨਾਹੀਂ॥੩॥

ਦਿਨੁ ਰੈਣਿ ਸਾਸਿ ਸਾਸਿ ਗੁਣ ਗਾਵਾ ਜੇ ਸੁਆਮੀ ਤੁਧੁ ਭਾਵਾ ॥
ਨਾਮੁ ਤੇਰਾ ਸੁਖੁ ਨਾਨਕੁ ਮਾਗੈ ਸਾਹਿਬ ਤੁਠੈ ਪਾਵਾ ॥੪॥੧॥੪੮॥

ਹੇ ਸੁਆਮੀ ਜੇਕਰ ਤੁਝਕੋ ਭਾਵੇ ਤੋ ਦਿਨ ਰੈਨ ਸੁਆਸ ਸੁਆਸ ਤੇਰੇ ਗੁਣ ਗਾਵਤਾ ਰਹਾਂ ਸ੍ਰੀ ਗੁਰੂ ਜੀ ਕਹਿਤੇ ਹੈਂ ਨਾਮ ਤੇਰਾ ਸੁਖ ਸਰੂਪ ਹੈ ਤਿਸ ਕੋ ਮੈਂ ਮਾਂਗਤਾ ਹੂੰ। ਹੇ ਸਾਹਿਬ ਜੇ ਤੂੰ ਕਿਰਪਾਲ ਹੋਵੈਂ ਤਬਹੀ ਮੈਂ ਪਾਵੋਂ ਭਾਵ ਤੇਰੀ ਕਿਰਪਾ ਬਿਨਾਂ ਨਾਮ ਕੀ ਪ੍ਰਾਪਤੀ ਨਹੀਂ ਹੋਤੀ॥੪॥੧॥੪੮॥

ਸੂਹੀ ਮਹਲਾ ੫ ॥
ਵਿਸਰਹਿ ਨਾਹੀ ਜਿਤੁ ਤੂ ਕਬਹੂ ਸੋ ਥਾਨੁ ਤੇਰਾ ਕੇਹਾ ॥
ਆਠ ਪਹਰ ਜਿਤੁ ਤੁਧੁ ਧਿਆਈ ਨਿਰਮਲ ਹੋਵੈ ਦੇਹਾ ॥੧॥

ਹੇ ਭਗਵਨ ਜਹਾਂ ਤੂੰ ਕਬੀ ਭੀ ਨਾ ਬਿਸਰੇਂ ਔ ਜਹਾਂ ਅੱਠੇ ਪਹਿਰ ਤੇਰੇ ਹੀ ਕੋ ਧਯਾਈਏ॥ ਪੁਨਾ ਸਰੀਰ ਨਿਰਮਲ ਹੋਵੇ ਵਹੁ ਅਸਥਾਨ ਤੇਰਾ ਕੌਨ ਹੈ॥੧॥

ਮੇਰੇ ਰਾਮ ਹਉ ਸੋ ਥਾਨੁ ਭਾਲਣ ਆਇਆ ॥
ਖੋਜਤ ਖੋਜਤ ਭਇਆ ਸਾਧਸੰਗੁ ਤਿਨ੍ ਸਰਣਾਈ ਪਾਇਆ ॥੧॥ ਰਹਾਉ ॥

ਹੇ ਮੇਰੇ ਰਾਮ ਮੈਂ ਵਹੁ ਅਸਥਾਨ ਢੂੰਢਣੇ ਕੋ ਆਯਾ ਹੂੰ ਜਬ ਖੋਜਤਿਆਂ ਖੋਜਤਿਆਂ ਸਾਧੂਓਂ ਕਾ ਸੰਗ ਹੂਆ ਤਿਨੋਂ ਕੀ ਸਰਣ ਮੈਂ ਜਬ ਬ੍ਰਿਤੀ ਜੋੜੀ ਤਬ ਇਸ ਗਯਾਨ ਕੋ ਪਾਯਾ॥੧॥

ਬੇਦ ਪੜੇ ਪੜਿ ਬ੍ਰਹਮੇ ਹਾਰੇ ਇਕੁ ਤਿਲੁ ਨਹੀ ਕੀਮਤਿ ਪਾਈ ॥
ਸਾਧਿਕ ਸਿਧ ਫਿਰਹਿ ਬਿਲਲਾਤੇ ਤੇ ਭੀ ਮੋਹੇ ਮਾਈ ॥੨॥

ਬੇਦ ਪੜ੍ਹ ਪੜ੍ਹ ਕੇ ਤੌਂ ਕਈ ਬ੍ਰਹਮੇ ਹਾਰ ਗਏ ਇਕ ਤਿਲ ਮਾਤ੍ਰ ਭੀ ਕੀਮਤ ਨਹੀਂ ਪਾਈ ਭਾਵ ਨੇਤ ਨੇਤ ਹੀ ਕਹਤੇ ਚਲੇ ਗਏ (ਸਾਧਿਕ) ਸਾਧਨ ਕਰਨੇ ਵਾਲੇ ਔ ਜੋ ਸਿਧ ਹੁਏ ਹੈਂ ਵਹੁ ਅੰਤ ਲੇਨੇ ਕੋ ਬਿਲਲਾਤੇ ਫਿਰਤੇ ਹੈਂ ਸੋ ਭੀ ਮਾਯਾ ਕੇ ਮੋਹੇ ਹੂਏ ਹੈਂ॥੨॥

ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ ॥
ਤਿਨ੍ ਭੀ ਅੰਤੁ ਨ ਪਾਇਓ ਤੇਰਾ ਲਾਇ ਥਕੇ ਬਿਭੂਤਾ ॥੩॥

ਦਸ ਜੋ ਮੁੱਖ ਅਵਤਾਰ ਚੌਵੀਓਂ ਮੈਂ ਰਾਮ ਕ੍ਰਿਸ਼ਨਾਂਦਿ ਹੋਏ ਹੈਂ ਔ ਰਾਜੇ ਪ੍ਰਥੂ ਆਦਿ ਜੋ ਅੰਸਾਵਤਾਰ ਹੋਇ ਵਰਤੇ ਹੈਂ ਔ ਸਿਵ ਪੁਨ: (ਅਉਧੂਤਾ) ਦੱਤ੍ਰਾਤ੍ਰੇ ਆਦ ਹੈਂ ਸੋ ਭੀ ਬਿਭੂਤਾ ਕੋ ਲਗਾਇਕਰ ਥਕ ਗਏ ਹੈਂ ਤਿਨੋਂ ਨੇ ਭੀ ਤੇਰਾ ਅੰਤ ਨਹੀਂ ਪਾਯਾ ਹੈ॥੩॥

ਸਹਜ ਸੂਖ ਆਨੰਦ ਨਾਮ ਰਸ ਹਰਿ ਸੰਤੀ ਮੰਗਲੁ ਗਾਇਆ ॥
ਸਫਲ ਦਰਸਨੁ ਭੇਟਿਓ ਗੁਰ ਨਾਨਕ ਤਾ ਮਨਿ ਤਨਿ ਹਰਿ ਹਰਿ ਧਿਆਇਆ ॥੪॥੨॥੪੯॥

ਹਰਿ ਕੇ ਸੰਤੋਂ ਨੇ ਜਬ ਤੇਰਾ ਮੰਗਲ ਰੂਪ ਜਸ ਗਾਯਾ ਹੈ ਤਬ ਆਤਮ ਸੁਖ ਤਥਾ ਨਾਮ ਕੇ ਰਸ ਕਾ ਅਨੰਦ ਤਿਨ ਕੋ ਪ੍ਰਾਪਤਿ ਹੂਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਸਫਲ ਦਰਸਨ ਵਾਲੇ ਗੁਰੂ ਜੋ ਮਿਲੇਂ ਤਾਂ ਮਨੋਂ ਤਨੋਂ ਹੋ ਕਰ ਹੇ ਹਰਿ ਤੇਰਾ ਨਾਮ ਧਿਆਇਆ ਭਾਵ ਜਪਾ ਹੈ॥੪॥੨॥੪੯॥ ਉਪਦੇਸ਼॥

ਸੂਹੀ ਮਹਲਾ ੫ ॥

ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥

ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥੧॥

ਹੇ ਭਾਈ ਜੋ ਪਾਖੰਡ ਸਹਿਤ ਕਰਮ ਧਰਮ ਦੇਖੀਤੇ ਹੈਂ ਤਿਨ ਕੋ ਜਮ ਜਾਗਾਤੀਆ ਲੂਟ ਲੇਤਾ ਹੈ ਭਾਵ ਜਬ ਤਪਤ ਕਰਿ ਜੀਵ ਜਮ ਮਾਰਗ ਮੈਂ ਦੁਖੀ ਹੋ ਕਰ ਪਾਨੀ ਮਾਂਗਤਾ ਹੈ ਤਬ ਜਿਤਨੇ ਸਕਾਮ ਕਰਮ ਕੀਏ ਹੂਏ ਹੋਤੇ ਹੈਂ ਤਿਨ ਸਭਕਾ ਸੰਕਲਪ ਲੈਕਰ ਪਾਨੀ ਕਾ ਏਕ ਕੌਲ ਦੇਤੇ ਹੈਂ ਏਹੀ ਤਿਨ ਜਮੋਂ ਕਾ ਲੂਟਨਾ ਹੈ ਐਸੇ ਹੀ ਥੋੜਾ ਪਦਾਰਥ ਦੇਕਰ ਸਰਬ ਪੁੰਨੋਂ ਕੋ ਲੇਤੇ ਹੈਂ ਤਾਂ ਤੇ ਹੇ ਭਾਈ ਨਿਰਬਾਣ ਜੋ ਕਰਤਾ ਹੈ ਤਿਸ ਕਾ ਜਸ ਗਾਇਨ ਕਰੋ ਵਹੁ ਕੈਸਾ ਜਸ ਹੈ ਜਿਸਕੇ ਨਿਮਖ ਮਾਤ੍ਰ ਸਿਮਰਨ ਕਰਕੇ ਜੀਵ ਦੁਖੋਂ ਸੇ ਛੂਟ ਜਾਤਾ ਹੈ॥੧॥

ਸੰਤਹੁ ਸਾਗਰੁ ਪਾਰਿ ਉਤਰੀਐ ॥

ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ ॥੧॥ ਰਹਾਉ ॥

ਹੇ ਭਾਈ ਸੰਤੋਂ ਦ੍ਵਾਰੇ ਸੰਸਾਰ ਸਾਗਰ ਸੇ ਪਾਰ ਉਤਰੀਤਾ ਹੈ ਜੇ ਕੋਈ ਸੰਤੋਂ ਕਾ ਬਚਨ ਕਮਾਵੇ॥ ਪੁਨਾ ਸੋ ਗੁਰੋਂ ਕੀ ਕ੍ਰਿਪਾ ਸੇ ਪਾਰ ਉਤਰਤਾ ਹੈ॥੧॥

ਕੋਟਿ ਤੀਰਥ ਮਜਨ ਇਸਨਾਨਾ ਇਸੁ ਕਲਿ ਮਹਿ ਮੈਲੁ ਭਰੀਜੈ ॥

ਸਾਧਸੰਗਿ ਜੋ ਹਰਿ ਗੁਣ ਗਾਵੈ ਸੋ ਨਿਰਮਲੁ ਕਰਿ ਲੀਜੈ ॥੨॥

ਕ੍ਰੋੜ ਤੀਰਥੋਂ ਮੈਂ ਪੁਰਬੋਂ ਕੇ ਸ੍ਨਾਨ ਕੀਏ ਸੇ ਭੀ ਇਸ ਕਲੀਕਾਲ ਮੇਂ ਇਹ ਜੀਵ ਅਭਿਮਾਨ ਮੈਲ ਕਰ ਭਰੀਤਾ ਹੈ ਔਰ ਸਾਧ ਸੰਗ ਮੈਂ ਮਿਲ ਕੇ ਜੋ ਹਰੀ ਕੇ ਗੁਣ ਗਾਉਤਾ ਹੈ ਸੋ ਨਿਰਮਲ ਕਰ ਲਈਤਾ ਹੈ॥੨॥

ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ ਪੜਿਆ ਮੁਕਤਿ ਨ ਹੋਈ ॥

ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ ॥੩॥

ਬੇਦ ਕਤੇਬ ਸਿੰਮ੍ਰਿਤੀਆਂ ਔ ਸਾਸਤ੍ਰ ਏਹ ਸਭ ਪੜਨੇ ਸੇ ਮੁਕ੍ਤੀ ਨਹੀਂ ਹੋਤੀ ਜੇ ਗੁਰੋਂ ਦ੍ਵਾਰਾ ਇਨਕਾ ਸਿਧਾਂਤ ਰੂਪ ਜੋ ਏਕ ਅਖਰ ਪ੍ਰਮਾਤਮਾਂ ਹੈ ਤਿਸ ਕੋ ਸੋ (ਜਾਪੈ) ਜਾਣੈ ਤਿਸ ਕੀ ਨਿਰਮਲ (ਸੋਈ) ਸੋਭਾ ਹੋਤੀ ਹੈ॥੩॥

ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥

ਪੰਨਾ ੭੪੮

ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥੪॥੩॥੫੦॥

ਖਤ੍ਰੀ ਬ੍ਰਹਮਣ ਸੂਦ ਵੈਸ ਏਹ ਉਪਦੇਸ਼ ਚੋਹਾਂ ਹੀ ਵਰਣੋਂ ਕੌ ਸਾਂਝਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਇਸ ਕਲੀਕਾਲ ਮੈਂ ਘਟ ਘਟ ਕੇ ਬੀਚ ਵਿਜਾਪਕ ਜਾਨ ਕੇ ਜੋ ਚਹੁ ਵਰਨਾਂ ਮੈਂ ਸੇ ਗੁਰੋਂ ਦ੍ਵਾਰਾ ਨਾਮ ਕੋ ਜਪੇਗਾ ਸੋ ਉਧਰੇਗਾ॥੪॥੩॥੫੦॥

ਸੰਤੋਂ ਕੀ ਮਹਿਮਾਂ ਉਚਾਰਤੇ ਹੈਂ॥

ਸੂਹੀ ਮਹਲਾ ੫ ॥

ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ ਓਇ ਰਾਮ ਨਾਮ ਰੰਗਿ ਰਾਤੇ ॥

ਤਿਨ੍ ਕੀ ਸੋਭਾ ਸਭਨੀ ਥਾਈ ਜਿਨ੍ ਪ੍ਰਭ ਕੇ ਚਰਣ ਪਰਾਤੇ ॥੧॥

ਹੇ ਭਾਈ ਸੰਤ ਜੋ ਕੁਛ ਅਰਜ਼ ਕਰਤੇ ਹੈਂ ਸੋਈ ਪ੍ਰਭੂ ਮਾਨ ਲੇਤਾ ਹੈ ਵਹੁ ਸੰਤ ਰਾਮ ਨਾਮ ਕੇ ਰੰਗ ਮੈਂ ਰੰਗੇ ਹੁਏ ਹੈਂ ਜਿਨ ਸੰਤੋਂ ਨੇ ਪ੍ਰਭੂ ਕੇ ਚਰਨ ਪਛਾਤੇ ਹੈਂ ਤਿਨੋਂ ਕੀ ਸੋਭਾ ਸਭਨੀ ਥਾਂਈ ਹੈ॥੧॥

ਮੇਰੇ ਰਾਮ ਹਰਿ ਸੰਤਾ ਜੇਵਡੁ ਨ ਕੋਈ ॥
ਭਗਤਾ ਬਣਿ ਆਈ ਪ੍ਰਭ ਅਪਨੇ ਸਿਉ ਜਲਿ ਥਲਿ ਮਹੀਅਲਿ ਸੋਈ ॥੧॥ ਰਹਾਉ ॥

ਹੇ ਮੇਰੇ ਭਾਈ ਹਰੀ ਕੇ ਸੰਤੋਂ ਜੈਸਾ ਵਡਾ ਕੋਈ ਨਹੀਂ ਹੈ ਅਪਨੇ ਪ੍ਰਭੂ ਸੇ ਭਗਤੋਂ ਕੀ ਬਣ ਆਈ ਹੈ ਕੈਸਾ ਪ੍ਰਭੂ ਹੈ ਜਲੋਂ ਸਥਲੋਂ ਪ੍ਰਥਵੀ ਆਕਾਸ ਮੈਂ ਸੋਈ ਪੂਰ ਰਹਾ ਹੈ॥

ਕੋਟਿ ਅਪ੍ਰਾਧੀ ਸੰਤਸੰਗਿ ਉਧਰੈ ਜਮੁ ਤਾ ਕੈ ਨੇੜਿ ਨ ਆਵੈ ॥
ਜਨਮ ਜਨਮ ਕਾ ਬਿਛੁੜਿਆ ਹੋਵੈ ਤਿਨ੍ ਹਰਿ ਸਿਉ ਆਣਿ ਮਿਲਾਵੈ ॥੨॥

ਕੋਟ ਅਪਰਾਧੀ ਭੀ ਸੰਤੋਂ ਕੇ ਸੰਗ ਕਰਕੇ ਉਧਰ ਗਏ ਹੈਂ ਤਿਨੋਂਕੇ ਨੇੜੇ ਜਮ ਨਹੀਂ ਆਉਤਾ ਔਰ ਜਨਮ ਜਨਮ ਕਾ ਜੋ ਜੀਵ ਵਿਛੜਿਆ ਹੋਇਆ ਹੈ ਤਿਸ ਕੋ ਲਿਆ ਕਰ ਹਰੀ ਸਾਥ ਮਿਲਾ ਦੇਤੇ ਹੈਂ॥੨॥

ਮਾਇਆ ਮੋਹ ਭਰਮੁ ਭਉ ਕਾਟੈ ਸੰਤ ਸਰਣਿ ਜੋ ਆਵੈ ॥
ਜੇਹਾ ਮਨੋਰਥੁ ਕਰਿ ਆਰਾਧੇ ਸੋ ਸੰਤਨ ਤੇ ਪਾਵੈ ॥੩॥

ਜੋ ਕੋਈ ਸੰਤੋਂ ਕੀ ਸਰਣ ਆਵਤਾ ਹੈ ਤਿਸ ਕਾ ਮਾਯਾ ਮੋਹਿ ਅਰ ਭਰਮ ਔਰ ਜਮ ਕਾ ਭਉ ਕਰ ਦੇਤੇ ਹੈਂ ਜੈਸਾ ਮਨੋਰਥ ਧਾਰ ਕਰਕੇ ਸੋ ਜੀਵ ਸੰਤੋਂ ਕੋ ਅਰਾਧਤਾ ਹੈ ਤੈਸਾ ਸੰਤੋਂ ਸੇ ਪਾਵਤਾ ਹੈ॥੩॥

ਜਨ ਕੀ ਮਹਿਮਾ ਕੇਤਕ ਬਰਨਉ ਜੋ ਪ੍ਰਭ ਅਪਨੇ ਭਾਣੇ ॥
ਕਹੁ ਨਾਨਕ ਜਿਨ ਸਤਿਗੁਰੁ ਭੇਟਿਆ ਸੇ ਸਭ ਤੇ ਭਏ ਨਿਕਾਣੇ ॥੪॥੪॥੫੧॥

ਜੋ ਅਪਨੇ ਸ੍ਵਾਮੀ ਕੋ ਭਾਏ ਹੈਂ ਤਿਨ ਸੰਤ ਜਨੋਂ ਕੀ ਮਹਿਮਾਂ ਕਿਤਨੀਕ ਬਰਨਨ ਕਹੂੰ ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਕੋ ਪੂਰਨ ਸਤਗੁਰੂ ਮਿਲਿਆ ਹੈ ਸੋ ਸਭਨੋਂ ਸੇ (ਨਿਕਾਣੇ) ਕਣੌਂਡ ਰਹਿਤ ਹੁਏ ਹੈਂ ਭਾਵ ਕਿਸੇ ਕੇ ਅਧੀਨ ਨਹੀਂ॥੪॥੪॥੫੧॥ ਸਨਮੁਖ ਪ੍ਰਾਰਥਨਾ ਕਰਤੇ ਹੈਂ॥

ਸੂਹੀ ਮਹਲਾ ੫ ॥
ਮਹਾ ਅਗਨਿ ਤੇ ਤੁਧੁ ਹਾਥ ਦੇ ਰਾਖੇ ਪਏ ਤੇਰੀ ਸਰਣਾਈ ॥
ਤੇਰਾ ਮਾਣੁ ਤਾਣੁ ਰਿਦ ਅੰਤਰਿ ਹੋਰ ਦੂਜੀ ਆਸ ਚੁਕਾਈ ॥੧॥

ਹੇ ਹਰੀ ਜਬ ਤੇਰੀ ਸਰਣ ਪੜੇ ਹਾਂ ਤਬ ਮਹਾ ਅਗਨਿ ਰੂਪ ਸੰਸਾਰ ਸੇ ਤੈਨੇ ਹਥ ਦੇਕੇ ਹਮਕੋ ਰਖਿਆ ਹੈ ਅਰ ਤੇਰਾ ਹੀ ਮਾਣ ਅਰ ਬਲ ਮਨ ਕੇ ਅੰਦਰ ਹੈ ਔਰ ਦੂਸਰੀ ਸਭ ਆਸ ਚੁਕਾ ਦਈ ਹੈ॥੧॥

ਮੇਰੇ ਰਾਮ ਰਾਇ ਤੁਧੁ ਚਿਤਿ ਆਇਐ ਉਬਰੇ ॥
ਤੇਰੀ ਟੇਕ ਭਰਵਾਸਾ ਤੁਮ੍ਰਾ ਜਪਿ ਨਾਮੁ ਤੁਮ੍ਾਰਾ ਉਧਰੇ ॥੧॥ ਰਹਾਉ ॥

ਹੇ ਮੇਰੇ ਰਾਮ ਰਾਜੇ ਤੇਰੇ ਯਾਦ ਆਇਆਂ ਸੰਸਾਰ ਸੇ ਬਚੇ ਹਾਂ ਇਸੀ ਸੇ ਮਨ ਕਰਕੇ ਤੇਰੀ ਟੇਕ ਲਈ ਹੈ ਔਹ ਸਰੀਰ ਕਰਕੇ ਤੇਰਾ ਭਰੋਸਾ ਲੀਆ ਹੈ ਅਰ ਬਾਣੀ ਕਰ ਤੁਮਾਰੇ ਨਾਮ ਕੋ ਜਪ ਕੇ ਸੰਸਾਰ ਸੇ ਉਧਰੇ ਹਾਂ ਭਾਵ ਇਹ ਕਿ ਬਚ ਗਏ ਹਾਂ॥

ਅੰਧ ਕੂਪ ਤੇ ਕਾਢਿ ਲੀਏ ਤੁਮ੍ ਆਪਿ ਭਏ ਕਿਰਪਾਲਾ ॥
ਸਾਰਿ ਸਮ੍ਾਲਿ ਸਰਬ ਸੁਖ ਦੀਏ ਆਪਿ ਕਰੇ ਪ੍ਰਤਿਪਾਲਾ ॥੨॥

ਜਬ ਤੁਮ ਆਪ ਕ੍ਰਿਪਾਲ ਭਏ ਹੋ ਤਬ ਅੰਧੇ ਕੁਏ ਸੰਸਾਰ ਸੇ ਨਿਕਾਲ ਲੀਆ ਹੂੰ ਔਰ ਸਰਬ ਕੋ ਸੰਭਾਲ ਕੇ ਸਰਬ ਸੁਖ ਦੀਏ ਹੈਂ ਪੁਨਾ ਆਪ ਹੀ ਸਰਬ ਪਰਕਾਰ ਪ੍ਰਤਿਪਾਲਾ ਕਰਤੇ ਹੋ॥੨॥

ਆਪਣੀ ਨਦਰਿ ਕਰੇ ਪਰਮੇਸਰੁ ਬੰਧਨ ਕਾਟਿ ਛਡਾਏ ॥
ਆਪਣੀ ਭਗਤਿ ਪ੍ਰਭਿ ਆਪਿ ਕਰਾਈ ਆਪੇ ਸੇਵਾ ਲਾਏ ॥੩॥

ਹੇ ਪਰਮੇਸਰ ਤੂੰ ਆਪਣੀ ਨਦਰ ਕਰਕੇ ਬੰਧਨ ਕਾਟ ਕੇ ਸੰਸਾਰ ਸੇ ਛਡਾਏ ਹੈਂ ਹੇ ਪ੍ਰਭੂ ਤੈਨੇ ਅਪਨੀ ਭਗਤੀ ਆਪ ਹੀ ਕਰਾਈ ਹੈ ਆਪੇ ਹੀ ਤੁਮਨੇ ਮਨ ਆਦੀ ਇੰਦ੍ਰੇ ਸੇਵਾ ਮੇਂ ਲਾਏ ਹੈਂ॥੩॥

ਭਰਮੁ ਗਇਆ ਭੈ ਮੋਹ ਬਿਨਾਸੇ ਮਿਟਿਆ ਸਗਲ ਵਿਸੂਰਾ ॥
ਨਾਨਕ ਦਇਆ ਕਰੀ ਸੁਖਦਾਤੈ ਭੇਟਿਆ ਸਤਿਗੁਰੁ ਪੂਰਾ ॥੪॥੫॥੫੨॥

ਭਰਮ ਗਿਆ ਭੈ ਔਰ ਮੋਹਾਦਿ ਆਸੁਰੀ ਗੁਨ ਬਿਨਾਸੇ ਹੈਂ ਔਰ ਸਭ ਝੂਰਨਾ ਮਿਟ ਗਇਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਸੁਖਦਾਤੇ ਵਾਹਿਗੁਰੂ ਜਬ ਤੈਂ ਦਇਆ ਕਰੀ ਤਬ ਗੁਰ ਪੂਰਾ ਮਿਲਿਆ ਹੈ॥੪॥੫॥੫੨॥ ਪੁਨਾ ਸਨਮੁਖ ਬੇਨਤੀ॥

ਸੂਹੀ ਮਹਲਾ ੫ ॥

ਜਬ ਕਛੁ ਨ ਸੀਓ ਤਬ ਕਿਆ ਕਰਤਾ ਕਵਨ ਕਰਮ ਕਰਿ ਆਇਆ ॥
ਅਪਨਾ ਖੇਲੁ ਆਪਿ ਕਰਿ ਦੇਖੈ ਠਾਕੁਰਿ ਰਚਨੁ ਰਚਾਇਆ ॥੧॥

ਜਬ ਇਹ ਜੀਵ ਗਰਭ ਮੈਂ ਕੁਛ ਕਰਨੇ ਜੋਗਾ ਨਹੀਂ ਥਾ ਤਬ ਇਹ ਕਿਆ ਕਰਤਾ ਥਾ ਜਿਸ ਕਰਕੇ ਮਾਤਾ ਕੇ ਸਰੀਰ ਮੈਂ ਰਹਿਤਾ ਥਾ। ਔ ਮਾਤ ਗਰਭ ਸੇ ਬਾਹਰ ਕੌਨ ਕਰਮ ਕਰਕੇ ਆਇਆ ਹੈ ਭਾਵ ਤੇਰੀ ਹੀ ਕਿਰਪਾ ਕਰਕੇ ਸਭ ਕੁਛ ਹੂਆ ਹੈ ਔਰ ਅਪਨਾ ਖੇਲ ਆਪ ਹੀ ਕਰਕੇ ਦੇਖ ਰਿਹਾ ਹੈ ਠਾਕਰ ਤੈਨੇ ਹੀ ਰਚਨਾ ਕੋ ਰਚਾਇਆ ਹੈ॥੧॥

ਮੇਰੇ ਰਾਮ ਰਾਇ ਮੁਝ ਤੇ ਕਛੂ ਨ ਹੋਈ ॥
ਆਪੇ ਕਰਤਾ ਆਪਿ ਕਰਾਏ ਸਰਬ ਨਿਰੰਤਰਿ ਸੋਈ ॥੧॥ ਰਹਾਉ ॥

ਹੇ ਮੇਰੇ ਰਾਮ ਰਾਜਾ ਮੇਰੇ ਸੇ ਕੁਛ ਨਹੀਂ ਹੋਤਾ ਆਪੇ ਹੀ ਤੂੰ ਸੰਸਾਰ ਕਾ ਕਰਤਾ ਹੈਂ ਔਰ ਆਪ ਹੀ ਕਰਮ ਕਰਾਉਤਾ ਹੈਂ ਸਰਬ ਮੈਂ ਏਕ ਰਸ ਸੋ ਤੂੰਹੀ ਬਿਰਾਜਿਆ ਹੋਇਆ ਹੈਂ॥

ਗਣਤੀ ਗਣੀ ਨ ਛੂਟੈ ਕਤਹੂ ਕਾਚੀ ਦੇਹ ਇਆਣੀ ॥
ਕ੍ਰਿਪਾ ਕਰਹੁ ਪ੍ਰਭ ਕਰਣੈਹਾਰੇ ਤੇਰੀ ਬਖਸ ਨਿਰਾਲੀ ॥੨॥

ਕਰਮੋਂ ਕੀ ਗਿਣਤੀ ਗਿਣਨੇ ਸੇ ਏਹ ਜੀਵ ਕਿਤੇ ਨਹੀਂ ਛੂਟਤਾ ਔਰ ਛਿਨ ਭੰਗਰ ਦੇਹ ਹੈ ਔਰ ਬਿਸਮਝ ਬੁਧੀ ਹੈ ਹੇ ਪ੍ਰਭੂ ਕਰਣੇਹਾਰ ਕਿਰਪਾ ਕਰੋ ਤੇਰੀ ਬਖਸ ਸਭ ਦੇਵੀ ਦੇਵਤੋਂ ਸੇ (ਨਿਰਾਲੀ) ਭਿੰਨ ਹੈ ਭਾਵ ਤੂੰ ਮੁਕਤੀ ਦਾਤਾ ਹੈਂ ਅਰ ਵਹੁ ਦੇਵਤਾ ਅੰਨ ਪਦਾਰਥੋਂ ਕੇ ਦਾਤੇ ਹੈਂ॥੨॥

ਜੀਅ ਜੰਤ ਸਭ ਤੇਰੇ ਕੀਤੇ ਘਟਿ ਘਟਿ ਤੁਹੀ ਧਿਆਈਐ ॥
ਤੇਰੀ ਗਤਿ ਮਿਤਿ ਤੂਹੈ ਜਾਣਹਿ ਕੁਦਰਤਿ ਕੀਮ ਨ ਪਾਈਐ ॥੩॥

ਸੂਖਮ ਅਸਥੂਲ ਜੀਵ ਸਭ ਤੇਰੇ ਹੀ ਕੀਤੇ ਹੂਏ ਤੇਰਾ ਹੀ ਧਜਾਨ ਹੋ ਰਹਾ ਹੈ ਔਰ ਤੇਰੀ ਮਿਰਯਾਦਾ ਕੀ ਗਤੀ ਤੂੰ ਹੀ ਜਾਣਤਾ ਹੈਂ ਹੇ ਕੁਦਰਤੀ ਪੁਨਾ ਤੇਰੀ ਕੀਮਤ ਨਹੀਂ ਪਾਈ ਜਾਤੀ ਭਾਵ ਤੂੰ ਇਦੰ ਕਰ ਜਾਨਿਆਂ ਨਹੀਂ ਜਾਤਾ ਹੈਂ॥੩॥

ਨਿਰਗੁਣੁ ਮੁਗਧੁ ਅਜਾਣੁ ਅਗਿਆਨੀ ਕਰਮ ਧਰਮ ਨਹੀ ਜਾਣਾ ॥
ਦਇਆ ਕਰਹੁ ਨਾਨਕੁ ਗੁਣ ਗਾਵੈ ਮਿਠਾ ਲਗੈ ਤੇਰਾ ਭਾਣਾ ॥੪॥੬॥੫੩॥

ਨਿਰਗੁਣ ਮੂਰਖ ਅਜਾਣ ਬਬੇਕ ਰਹਤ ਮੈਂ ਅਗਜਾਨੀ ਕੁਛ ਕਰਮ ਧਰਮ ਨਹੀਂ ਜਾਣਤਾ ਹੂੰ ਸ੍ਰੀ ਗੁਰੂ ਜੀ ਕਹਤੇ ਹੈਂ ਏਹ ਦਇਆ ਕਰੋ ਮੇਰਾ ਮਨ ਤੇਰੇ ਗੁਣੋਂ ਕੋ ਗਾਵਤਾ ਰਹੈ ਔ ਤੇਰਾ ਭਾਣਾ ਮਿੱਠਾ ਲਗੇ॥੪॥੬॥੫੩॥ ਸੰਤੋਂ ਕੀ ਮਹਿਮਾਂ॥

ਸੂਹੀ ਮਹਲਾ ੫ ॥

ਪੰਨਾ ੭੪੯

ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ ॥
ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ ॥੧॥

ਹੇ ਹਰੀ ਜਿਨਕੇ ਘਰ ਮੈਂ ਹਰ ਪ੍ਰਕਾਰ ਤੇਰੇ ਨਾਮੋਂ ਰੂਪ ਹੀ ਧਨ ਹੈ ਸੋ ਤੁਮਾਰੇ ਸੰਤ ਸ਼ਾਹੂਕਾਰ ਹੈਂ ਇਸ ਸੰਸਾਰ ਮੈਂ ਆਏ ਸੇਈ ਪਰਵਾਣ ਗਿਣੀਤੇ ਹੈਂ ਅਰ ਸਭ ਕਰਮ ਭੀ ਤਿਨੋਂ ਕੇ ਸਫਲ ਹੈਂ॥੧॥

ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ ॥
ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥੧॥ ਰਹਾਉ ॥

ਹੇ ਮੇਰੇ ਰਾਮ ਸੰਤਾਂ ਕਉ ਮੈਂ ਬਲਿਹਾਰ ਜਾਵਾਂ ਕੇਸਾਂ ਕਾ ਚੌਰ ਕਰਕੇ ਤਿਨ ਕੇ ਊਪਰ ਝੁਲਾਵਾਂ ਔਰ ਚਰਨੋਂ ਕੀ ਧੂੜ ਮੁਖ ਕੋ ਲਾਵਾਂ॥੧॥

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥੨॥

ਜਨਮ ਮਰਨ ਦੋਨੋਂ ਮੈਂ ਨਹੀਂ ਹੈਂ ਸੰਤ ਜਨ ਤੋ ਪਰਉਪਕਾਰ ਕੇ ਲੀਏ ਆਏ ਹੈਂ ਜੀਵੋਂ ਕੋ ਉਪਦੇਸ਼ ਦਾਨ ਦੇਕਰ ਭਗਤੀ ਮੈਂ ਲਾਉਤੇ ਹੈਂ ਔਰ ਹਰੀ ਸੇ ਮਿਲਾਇ ਲੇਤੇ ਹੈਂ॥੨॥

ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ ॥
ਸਚਾ ਸੁਖੁ ਸਚੀ ਵਡਿਆਈ ਜਿਸ ਕੇ ਸੇ ਤਿਨਿ ਜਾਤੇ ॥੩॥

ਸੱਚਾ ਹੈ ਹੁਕਮ ਔ ਸੱਚੀ ਹੀ ਪਾਤਸ਼ਾਹੀ ਹੈ ਭਾਵ ਤਿਨੋਂ ਕੀ ਪਾਤਸ਼ਾਹੀ ਕਾ ਕਬੀ ਅਭਾਵ ਨਹੀਂ ਔ ਸੱਚ ਵਾਹਿਗੁਰੂ ਕੇ ਸਾਥ ਰੰਗੇ ਹੂਏ ਹੈਂ ਪੁਨ: (ਸਚਾ ਸੁਖੁ) ਆਤਮ ਸੁਖ ਮੈਂ ਮਗਨ ਹੈਂ ਇਸੀਸੇ ਸਚੀ ਵਡਿਆਈ ਹੈ ਹੇ ਵਾਹਿਗੁਰੂ ਤੇਰੇ ਜੋ ਦਾਸ ਹੈਂ (ਤਿਨਿ) ਤੈਨੇ ਹੀ ਉਨਕੇ ਗੁਣ ਜਾਣੇ ਹੈਂ॥੩॥

ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ ॥
ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ ॥੪॥੭॥੫੪॥

ਮੇਰੇ ਕੋ ਭੀ ਇਹੀ ਸਰਧਾ ਦੇਹੋ ਜੋ ਤਿਨ ਕੇ ਅਸਥਾਨੋਂ ਮੇਂ ਪੱਖਾ ਕਰਾਂ ਤੇ ਪਰਕ੍ਰਮਾ ਲਵਾਂ ਤੇ ਪਾਨੀ ਢੋਵਾਂ ਭਾਵ ਉਨਕੀ ਸੇਵਾ ਮੈਂ ਹਰ ਪ੍ਰਕਾਰ ਤਤਪਰ ਰਹਾਂ ਔਰ ਸੰਤੋਂ ਕੇ (ਪੀਸਣੁ) ਚੱਕੀ ਪੀਸਣੇ ਕੀ ਸੇਵਾ ਕਮਾਵਾਂ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਆਪਕੇ ਪਾਸ ਏਹ ਮੇਰੀ ਬੇਨਤੀ ਹੈ ਤੇਰੇ ਸੰਤ ਜਨਾਂ ਕਾ ਦੀਦਾਰ ਪਾਵਤਾ ਰਹਾਂ॥੪॥੭॥੫੪॥ ਸਨਮੁਖ ਬੇਨਤੀ॥

ਸੂਹੀ ਮਹਲਾ ੫ ॥
ਪਾਰਬ੍ਰਹਮ ਪਰਮੇਸਰ ਸਤਿਗੁਰ ਆਪੇ ਕਰਣੈਹਾਰਾ ॥
ਚਰਣ ਧੂੜਿ ਤੇਰੀ ਸੇਵਕੁ ਮਾਗੈ ਤੇਰੇ ਦਰਸਨ ਕਉ ਬਲਿਹਾਰਾ ॥੧॥

ਹੇ ਪਾਰਬ੍ਰਹਮ ਹੇ ਪਰਮੇਸ੍ਵਰ ਹੇ ਸਤ ਸਰੂਪ ਹੇ ਸਰਬ ਕੇ ਪੂਜ ਸਭ ਕੁਛ ਤੂੰ ਆਪ ਹੀ ਕਰਨੇਹਾਰਾ ਹੈਂ ਮੈਂ ਸੇਵਕ ਤੇਰੇ ਚਰਣੋਂ ਕੀ ਧੂੜ ਮਾਂਗਤਾ ਹੂੰ ਮੈਂ ਬਲਿਹਾਰ ਜਾਵਾਂ ਤੇਰੇ ਦਰਸਨ ਕੋ ਭੀ ਚਾਹਤਾ ਹੂੰ॥੧॥

ਮੇਰੇ ਰਾਮ ਰਾਇ ਜਿਉ ਰਾਖਹਿ ਤਿਉ ਰਹੀਐ ॥
ਤੁਧੁ ਭਾਵੈ ਤਾ ਨਾਮੁ ਜਪਾਵਹਿ ਸੁਖੁ ਤੇਰਾ ਦਿਤਾ ਲਹੀਐ ॥੧॥ ਰਹਾਉ ॥

ਮੇਰੇ ਰਾਮ ਰਾਜਾ ਜਿਉਂ ਰਾਖੇਂ ਤਿਸੀ ਤਰਾਂ ਰਹੀਤਾ ਹੈ ਤੇਰੇ ਕੋ ਭਾਵੇ ਤਾਂ ਨਾਮ ਜਪਾਵਤਾ ਹੈਂ ਸਭ ਸੁਖੋਂ ਕਾ ਸਮਦਾਇ ਤੇਰਾ ਹੀ ਦੀਆ ਲਈਤਾ ਹੈ॥

ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ ਜਿਸੁ ਤੂੰ ਆਪਿ ਕਰਾਇਹਿ ॥
ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ ॥੨॥

ਮੁਕਤਿ ਔ (ਭੁਗਤਿ) ਸੰਸਾਰ ਸੁਖ ਕੀ ਜੁਗਤੀ ਤੇਰੀ ਸੇਵਾ ਮੈਂ ਹੀ ਹੈ ਕਰਤਾ ਵਹੁ ਹੈ ਜਿਸ ਸੇ ਤੂੰ ਸੇਵਾ ਕਰਾਉਤਾ ਹੈਂ ਜਹਾਂ ਤੇਰਾ ਕੀਰਤਨ ਹੋਤਾ ਹੈ ਤਹਾਂ ਹੀ ਬੈਕੁੰਠ ਹੈ ਭਾਵ ਸਰਬ ਸੁਖੋਂ ਕੀ ਪਰਾਪਤੀ ਹੈ ਔਰ ਕੀਰਤਨ ਮੈਂ ਤੂੰ ਆਪੇ ਹੀ ਸਰਧਾ ਲਾਉਤਾ ਹੈਂ॥੨॥

ਸਿਮਰਿ ਸਿਮਰਿ ਸਿਮਰਿ ਨਾਮੁ ਜੀਵਾ ਤਨੁ ਮਨੁ ਹੋਇ ਨਿਹਾਲਾ ॥
ਚਰਣ ਕਮਲ ਤੇਰੇ ਧੋਇ ਧੋਇ ਪੀਵਾ ਮੇਰੇ ਸਤਿਗੁਰ ਦੀਨ ਦਇਆਲਾ ॥੩॥

ਮਨ ਤਨ ਬਾਣੀ ਕਰਕੇ ਨਾਮ ਕੋ ਸਿਮਰ ਕੇ ਜੀਉਤਾ ਹੂੰ ਅਰ ਤਨ ਮਨ ਕਰਕੇ (ਨਿਹਾਲਾ) ਸੁਖੀ ਹੋਇਆ ਹਾਂ ਹੇ ਮੇਰੇ ਸਤਿਗੁਰ ਦੀਨ ਦਇਆਲ ਤੇਰੇ ਚਰਣ ਕਮਲੋਂ ਕੋ ਧੋਇ ਧੋਇ ਕੇ ਪੀਵਾਂ ਏਹੁ ਸਰਧਾ ਦੇਹੋ॥੩॥

ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ ਜਿਤੁ ਤੁਮਰੈ ਦੁਆਰੈ ਆਇਆ ॥
ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਸਤਿਗੁਰੁ ਪੂਰਾ ਪਾਇਆ ॥੪॥੮॥੫੫॥

ਕੁਰਬਾਨ ਜਾਤਾ ਹੂੰ ਉਸ ਵੇਲੇ ਕੀ ਸੋਭਨੀਕ ਘੜੀ ਉਪਰੋਂ ਜਿਸ ਸਮੇਂ ਮੈਂ ਤੁਮਾਰੇ ਦੁਆਰੇ ਪਰ ਆਇਆ ਹਾਂ ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪਰਮੇਸਰ ਜਬ ਆਪ ਮੇਰੇ ਪਰ ਕਿਰਪਾਲੂ ਹੁਏ ਹੋ ਤਬ ਮੇਰੇ ਕੋ ਸਤਿਗੁਰੂ ਪੂਰਾ ਪਰਾਪਤਿ ਹੋਇਆ ਹੈ ਵਾ ਸਤਿਗੁਰਾਂ ਦੁਆਰਾ ਪੂਰਾ ਗਿਆਨ ਪਾਇਆ ਹੈ॥੪॥੮॥੫੫॥ ਪੁਨਾ ਸਨਮੁਖ ਬੇਨਤੀ ਕਰਤੇ ਹੈਂ॥

ਸੂਹੀ ਮਹਲਾ ੫ ॥

ਤੁਧੁ ਚਿਤਿ ਆਏ ਮਹਾ ਅਨੰਦਾ ਜਿਸੁ ਵਿਸਰਹਿ ਸੋ ਮਰਿ ਜਾਏ ॥
ਦਇਆਲੁ ਹੋਵਹਿ ਜਿਸੁ ਊਪਰਿ ਕਰਤੇ ਸੋ ਤੁਧੁ ਸਦਾ ਧਿਆਏ ॥੧॥

ਜਿਸਕੋ ਤੂੰ ਚਿਤਿ ਆਵੇਂ ਤਿਸ ਕੋ ਬਡਾ ਅਨੰਦ ਹੋਤਾ ਹੈ ਔਰ ਜਿਸਕੋ ਤੂੰ ਵਿਸਰਹਿ ਸੋ ਜਨਮਤਾ ਮਰਤਾ ਹੈ ਹੇ ਕਰਤੇ ਜਿਸ ਪਰ ਤੂੰ ਦਿਆਲ ਹੋਤਾ ਹੈਂ ਸੋ ਪੁਰਸ਼ ਤੁਮਕੋ ਸਦਾ ਧਿਆਵਤਾ ਹੈ॥੧॥

ਮੇਰੇ ਸਾਹਿਬ ਤੂੰ ਮੈ ਮਾਣੁ ਨਿਮਾਣੀ ॥
ਅਰਦਾਸਿ ਕਰੀ ਪ੍ਰਭ ਅਪਨੇ ਆਗੈ ਸੁਣਿ ਸੁਣਿ ਜੀਵਾ ਤੇਰੀ ਬਾਣੀ ॥੧॥ ਰਹਾਉ ॥

ਹੇ ਮੇਰੇ ਸਾਹਿਬ ਤੂੰ ਹੀ ਮੈਂ ਨਿਮਾਣੀ ਕੋ ਮਾਣ ਦੇਨੇ ਵਾਲਾ ਹੈਂ ਹੇ ਪ੍ਰਭੂ ਮੈਂ ਆਪਕੇ ਆਗੇ ਬੇਨਤੀ ਕਰਤੀ ਹਾਂ ਸੁਣ ਸੁਣ ਕੇ ਮੈਂ ਤੇਰੀ ਬਾਨੀ ਕੋ ਜੀਵਤੀ ਹੂੰ ਭਾਵ ਤੇਰੇ ਨਾਮ ਕੋ ਸ੍ਵਾਸਾਂ ਪ੍ਰਯੰਤ ਸੁਨਾਂ॥

ਚਰਣ ਧੂੜਿ ਤੇਰੇ ਜਨ ਕੀ ਹੋਵਾ ਤੇਰੇ ਦਰਸਨ ਕਉ ਬਲਿ ਜਾਈ ॥
ਅੰਮ੍ਰਿਤ ਬਚਨ ਰਿਦੈ ਉਰਿ ਧਾਰੀ ਤਉ ਕਿਰਪਾ ਤੇ ਸੰਗੁ ਪਾਈ ॥੨॥

ਤੁਮਾਰੇ ਦਾਸੋਂ ਕੇ ਚਰਨੋਂ ਕੀ ਧੂੜ ਹੋਵਾਂ ਔ ਤੇਰੇ ਦਰਸ ਕੌ ਬਲਿਹਾਰੇ ਜਾਊਂ ਔ ਅੰਮ੍ਰਿਤ ਰੂਪ ਤੇਰੇ ਬੇਦ ਰੂਪ ਬਚਨ ਅਧਕ ਜਾਨ ਕਰ ਭਾਵ ਮਹਾਂ ਵਾਕ ਰਿਦੇ ਮੈਂ ਧਾਰਨ ਕਰੂੰ ਹੇ ਵਾਹਿਗੁਰੂ ਪ੍ਰਿਥਮੇ ਤੁਮਾਰੀ ਕ੍ਰਿਪਾ ਹੋਇ ਤੋ ਸੰਗ ਪਾਈਤਾ ਹੈ॥੨॥

ਅੰਤਰ ਕੀ ਗਤਿ ਤੁਧੁ ਪਹਿ ਸਾਰੀ ਤੁਧੁ ਜੇਵਡੁ ਅਵਰੁ ਨ ਕੋਈ ॥
ਜਿਸ ਨੋ ਲਾਇ ਲੈਹਿ ਸੋ ਲਾਗੈ ਭਗਤੁ ਤੁਹਾਰਾ ਸੋਈ ॥੩॥

ਅੰਤਰ ਕੀ ਗਤੀ ਤੇਰੇ ਪਾਸ ਹੀ ਕਹੀ ਹੈ ਕਿਉਂਕਿ ਤੇਰੇ ਜੈਸਾ ਵਡਾ ਔਰ ਕੋਈ ਨਹੀਂ ਜਿਸਕੋ ਤੂੰ ਅਪਨੀ ਓਰ ਲਾ ਲਏਂ ਸੋ ਲਗਤਾ ਹੈ ਅਰ ਵਹੀ ਤੁਮਾਰਾ ਭਗਤ ਹੈ॥੩॥

ਦੁਇ ਕਰ ਜੋੜਿ ਮਾਗਉ ਇਕੁ ਦਾਨਾ ਸਾਹਿਬਿ ਤੁਠੈ ਪਾਵਾ ॥
ਸਾਸਿ ਸਾਸਿ ਨਾਨਕੁ ਆਰਾਧੇ ਆਠ ਪਹਰ ਗੁਣ ਗਾਵਾ ॥੪॥੯॥੫੬॥

ਦੋਨੋਂ ਹਾਥ ਜੋੜ ਕਰ ਮੈਂ ਏਕ ਦਾਨ ਮਾਂਗਤਾ ਹੂੰ ਸ੍ਰੀ ਗੁਰੂ ਜੀ ਕਹਤੇ ਹੈਂ ਸ੍ਵਾਸ ਸ੍ਵਾਸ ਮੇਰਾ ਮਨ ਤੇਰੇ ਕੋ ਅਰਾਧੇ ਅਰ ਰਸਨਾ ਕਰਕੇ ਆਠ ਪਹਰ ਤੇਰੇ ਗੁਣ ਗਾਵਾਂ ਹੇ ਸਾਹਿਬ ਏਹ ਦਾਨ ਮੈਂ ਆਪਕੇ ਪ੍ਰਸਿੰਨ ਹੂਏ ਤੇ ਪਾਵਾਂਗਾ॥੪॥੯॥੫੬॥

ਸੂਹੀ ਮਹਲਾ ੫ ॥

ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ ॥
ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ ॥੧॥

ਹੇ ਸ੍ਵਾਮੀ ਜਿਸਕੇ ਸਿਰ ਊਪਰ ਤੂੰ ਹਾਥ ਰਖਨੇ ਵਾਲਾ ਹੈਂ ਸੋ ਕੈਸਾ ਦੁਖ ਪਾਵੇਗਾ ਭਾਵ ਦੁਖ ਨਹੀਂ ਪਾਵੇਗਾ॥ ਔਰ ਜੋ ਮਾਯਾ ਕੇ ਮਦ ਵਿੱਚ ਮੱਤਾ ਹੋਇਆ ਹੈ ਵਹੁ ਸੁਭ ਵਾਕ ਵਾ ਨਾਮ ਬੋਲ ਭੀ ਨਹੀਂ ਜਾਨਤਾ ਔਰ ਮਰਨਾ ਉਸਕੌ ਯਾਦ ਨਹੀਂ ਆਵਤਾ॥੧॥ ਕਿਉਂਕਿ

ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ ॥

ਪੰਨਾ ੭੫੦

ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ ॥੧॥ ਰਹਾਉ ॥

ਹੇ ਮੇਰੇ ਰਾਮ ਰਾਇ ਤੂੰ ਸੰਤੋਂ ਕਾ ਰਾਖਾ ਹੈਂ ਸੰਤ ਤੇਰੇ ਆਸਰੇ ਹੈਂ ਤੇਰੇ ਸੇਵਕ ਕੋ ਭੈ ਕੁਛ ਨਹੀਂ ਔਰ ਕਿਆ ਕਰਨਾ ਹੈ ਜਮ ਭੀ ਨਹੀਂ ਨੇਰੇ ਆਉਤਾ॥੧॥

ਜੋ ਤੇਰੈ ਰੰਗਿ ਰਾਤੇ ਸੁਆਮੀ ਤਿਨ੍ ਕਾ ਜਨਮ ਮਰਣ ਦੁਖੁ ਨਾਸਾ ॥
ਤੇਰੀ ਬਖਸ ਨ ਮੇਟੈ ਕੋਈ ਸਤਿਗੁਰ ਕਾ ਦਿਲਾਸਾ ॥੨॥

ਔ ਜੋ ਤੇਰੇ ਰੰਗ ਮੈਂ ਰਤੇ ਹੈਂ ਹੇ ਸ੍ਵਾਮੀ ਤਿਨੋਂ ਕਾ ਤੌ ਜਨਮ ਮਰਨ ਦੁਖ ਨਾਸ ਹੋ ਗਯਾ ਹੈ ਤੇਰੀ ਬਖਸ਼ਸ਼ ਕੋਈ ਮੇਟ ਹੀ ਨਹੀਂ ਸਕਤਾ ਅਰ ਬਖਸੀਸ ਉਨਕੋ ਹੋਈ ਹੈ ਜਿਨੋਂ ਕੋ ਸਤਗੁਰੋਂ ਕਾ ਦਿਲਾਸਾ ਹੂਆ ਹੈ ਭਾਵ ਜਿਨ ਪਰ ਸਤਗੁਰੂ ਪ੍ਰਸੰਨ ਹੋਏ ਹੈਂ॥੨॥

ਨਾਮੁ ਧਿਆਇਨਿ ਸੁਖ ਫਲ ਪਾਇਨਿ ਆਠ ਪਹਰ ਆਰਾਧਹਿ ॥
ਤੇਰੀ ਸਰਣਿ ਤੇਰੈ ਭਰਵਾਸੈ ਪੰਚ ਦੁਸਟ ਲੈ ਸਾਧਹਿ ॥੩॥

ਜੋ ਤੇਰੇ ਨਾਮ ਕੋ ਧਯਾਵਤੇ ਹੈਂ ਸੋ ਸੁਖ ਸਰੂਪ ਫਲ ਕੋ ਪਾਵਤੇ ਹੈਂ ਔਰ ਵਹੁ ਅੱਠੇ ਪਹਰ ਮਨ ਕਰਕੇ ਅਰਾਧਤੇ ਹੈਂ ਉਨਾਂ ਨੇ ਸਰੀਰ ਕਰਕੇ ਤੇਰੀ ਸਰਣ ਲਈ ਹੈ ਔਰ ਮਨ ਕਰਕੇ ਭੀ ਤੇਰੇ ਹੀ ਭਰਵਾਸੇ ਹੈਂ ਇਸੀ ਤੇ ਪੰਚ ਦੁਸਟ ਉਨੋਂ ਨੇ ਸਾਧ ਲੀਏ ਹੈਂ ਭਾਵ ਵਸ ਕੀਏ ਹੈਂ॥੩॥

ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥
ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥੪॥੧੦॥੫੭॥

ਮੈਂ ਤੋ ਗਯਾਨ ਅਰ ਧਯਾਨ ਕੋਈ ਕਰਮ ਭੀ ਨਹੀਂ ਜਾਨਤਾ ਹਾਂ ਔਰ ਨਾ ਮੇਰੇ ਕੋ ਤੇਰੀ ਗਯਾਤ ਹੀ ਹੈ ਪਰੰਤੂ ਸਭ ਸੇਵ ਡਾ ਸਤਿਗੁਰੂ ਨਾਨਕ ਸ੍ਰੀ ਗੁਰੂ ਰਾਮਦਾਸ ਜੀ ਜਾਣਿਆਂ ਹੈ ਜਿਸਨੇ ਮੇਰੀ (ਕਲ) ਇਜਤ ਰੱਖ ਲਈ ਹੈ॥੪॥੧੦॥੫੭॥

ਸੂਹੀ ਮਹਲਾ ੫ ॥

ਗੁਰੂ ਅਰ ਪਰਮੇਸਰ ਕੋ ਏਕ ਰੂਪ ਜਾਨ ਕਰ ਬੇਨਤੀ ਪੂਰਬਕ ਪਰਮੇਸਰ ਕਾ ਨਾਮ ਔ ਸੰਤੋਂ ਕੀ ਧੂੜੀ ਮਾਂਗਤੇ ਹੈਂ॥

ਸਗਲ ਤਿਆਗਿ ਗੁਰ ਸਰਣੀ ਆਇਆ ਰਾਖਹੁ ਰਾਖਨਹਾਰੇ ॥
ਜਿਤੁ ਤੂ ਲਾਵਹਿ ਤਿਤੁ ਹਮ ਲਾਗਹ ਕਿਆ ਏਹਿ ਜੰਤ ਵਿਚਾਰੇ ॥੧॥

ਹੇ ਗੁਰੂ ਮੈਂ ਸਗਲ ਕੁਟੰਬਾਦਿਕੋਂ ਕੋ ਤਯਾਗਕੇ ਤੇਰੀ ਸਰਣ ਆਯਾ ਹਾਂ ਹੇ ਰਾਖਣਹਾਰੇ ਮੇਰੇ ਕੋ ਸੰਸਾਰ ਸਾਗਰ ਸੇ ਰਾਖ ਲੇਹੁ ਜਹਾਂ ਜਹਾਂ ਤੂੰ ਲਾਵਨਾ ਹੈਂ ਤਹਾਂ ਤਹਾਂ ਹੀ ਅਸਮਦਾਦ ਲਗਤੇ ਹੈਂ ਏਹ ਜੀਵ ਕਿਆ ਵੇਚਾਰੇ ਹੈਂ॥

ਮੇਰੇ ਰਾਮ ਜੀ ਤੂੰ ਪ੍ਰਭ ਅੰਤਰਜਾਮੀ ॥
ਕਰਿ ਕਿਰਪਾ ਗੁਰਦੇਵ ਦਇਆਲਾ ਗੁਣ ਗਾਵਾ ਨਿਤ ਸੁਆਮੀ ॥੧॥ ਰਹਾਉ ॥

ਹੇ ਮੇਰੇ ਰਾਮ ਜੀ ਤੂੰ ਸਮਰਥ ਹੈਂ ਅੰਤਰਜਾਮੀ ਹੈਂ ਹੇ ਬੜੇ ਪ੍ਰਕਾਸ਼ ਰੂਪ ਦਯਾਲ ਸ੍ਵਾਮੀ ਕਿਰਪਾ ਕਰਕੇ ਮੇਰੇ ਕੋ ਏਹ ਦਾਨ ਦੇਹੁ ਜੋ ਮੈਂ ਨਿਤ ਤੇਰੇ ਗੁਣ ਗਾਵਤਾ ਰਹਾਂ॥੧॥

ਆਠ ਪਹਰ ਪ੍ਰਭੁ ਅਪਨਾ ਧਿਆਈਐ ਗੁਰ ਪ੍ਰਸਾਦਿ ਭਉ ਤਰੀਐ ॥
ਆਪੁ ਤਿਆਗਿ ਹੋਈਐ ਸਭ ਰੇਣਾ ਜੀਵਤਿਆ ਇਉ ਮਰੀਐ ॥੨॥

ਹੇ ਪ੍ਰਭੂ ਤੇਰੇ ਕੋ ਅਪਨਾ ਰੱਖਯਕ ਜਾਨਕੇ ਅਠੇ ਪਹਿਰ ਧਯਾਈਏ ਗੁਰੋਂ ਕੀ ਕ੍ਰਿਪਾ ਕਰਕੇ ਭੈਦਾਇਕ ਸੰਸਾਰ ਸਮੁੰਦ੍ਰ ਤਰੀਤਾ ਹੈ ਯਹਿ ਕ੍ਰਿਪਾ ਕਰ ਜੋ ਆਪਾ ਭਾਉ ਤਯਾਗ ਕੇ ਸਭਕੀ ਧੂੜਿ ਹੋਈਏ ਜੀਵ ਭਾਵ ਸੇ ਇਸ ਪ੍ਰਕਾਰ ਮਰੀਏ॥੨॥

ਸਫਲ ਜਨਮੁ ਤਿਸ ਕਾ ਜਗ ਭੀਤਰਿ ਸਾਧਸੰਗਿ ਨਾਉ ਜਾਪੇ ॥
ਸਗਲ ਮਨੋਰਥ ਤਿਸ ਕੇ ਪੂਰਨ ਜਿਸੁ ਦਇਆ ਕਰੇ ਪ੍ਰਭੁ ਆਪੇ ॥੩॥

ਸਫਲ ਜਨਮ ਤਾਂ ਉਸੀ ਕਾ ਹੈ ਜਗਤ ਕੇ ਬੀਚ ਜੋ ਸਾਧ ਸੰਗ ਕਰੇ ਔ ਨਾਮ ਕੋ ਜਪੇ ਹੇ ਪ੍ਰਭੂ ਸਭ ਮਨੋਰਥ ਤਿਸ ਕੇ ਪੂਰਨ ਹੋਤੇ ਹੈਂ ਜਿਸ ਪਰ ਆਪ ਦਯਾ ਕਰੇਂ॥੩॥

ਦੀਨ ਦਇਆਲ ਕ੍ਰਿਪਾਲ ਪ੍ਰਭ ਸੁਆਮੀ ਤੇਰੀ ਸਰਣਿ ਦਇਆਲਾ ॥
ਕਰਿ ਕਿਰਪਾ ਅਪਨਾ ਨਾਮੁ ਦੀਜੈ ਨਾਨਕ ਸਾਧ ਰਵਾਲਾ ॥੪॥੧੧॥੫੮॥

ਹੇ ਦੀਨਦਯਾਲ ਕ੍ਰਿਪਾਲ ਪ੍ਰਭੂ ਸੁਆਮੀ ਹੇ ਦਯਾ ਕੇ ਘਰ ਹਮਨੇ ਤੇਰੀ ਸਰਨ ਲਈ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਕਿਰਪਾ ਕਰਕੇ ਅਪਨਾ ਨਾਮ ਔ ਸੰਤੋਂ ਕੀ ਧੂੜੀ ਦੀਜੀਏ॥੪॥੧੧॥੯੨॥

ਰਾਗੁ ਸੂਹੀ ਅਸਟਪਦੀਆ ਮਹਲਾ ੧ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਜਗਜਾਸੂ ਐਸੇ ਨਿਮ੍ਰਤਾ ਸਹਤ ਬੇਨਤੀ ਕਰੇ॥

ਸਭਿ ਅਵਗਣ ਮੈ ਗੁਣੁ ਨਹੀ ਕੋਈ ॥
ਕਿਉ ਕਰਿ ਕੰਤ ਮਿਲਾਵਾ ਹੋਈ ॥੧॥

ਹੇ ਭਾਈ ਮੇਰੇ ਮੈਂ ਸਭ ਔਗਨ ਹੀ ਹੈਂ ਗੁਨ ਤੌ ਕੋਈ ਭੀ ਨਹੀਂ (ਕੰਤ) ਪਰਮੇਸਰ ਸਾਥ ਮੇਰਾ ਮੇਲ ਕੈਸੇ ਹੋਗਾ॥੧॥

ਨਾ ਮੈ ਰੂਪੁ ਨ ਬੰਕੇ ਨੈਣਾ ॥
ਨਾ ਕੁਲ ਢੰਗੁ ਨ ਮੀਠੇ ਬੈਣਾ ॥੧॥ ਰਹਾਉ ॥

ਨਾ ਮੈਂ ਰੂਪ ਅਰਥਾਤ ਮੇਰੇ ਮਨ ਮੈਂ (ਰੂਪੁ) ਸਫਾਈ ਨਹੀਂ ਔ ਨਾ ਮੇਰੇ ਕੌ ਸਾਸਤ ਬੋਧ ਰੂਪ ਨੇਤ੍ਰ ਹੈਂ ਨਾ ਸਤਸੰਗ ਰੂਪੀ ਕੁਲ ਕਾ ਹੀ ਕੋਈ ਸਬੱਬੁ ਹੈ ਨਾ ਮੇਰੇ ਬਚਨ ਹੀ ਮੀਠੇ ਹੈਂ॥੧॥

ਸਹਜਿ ਸੀਗਾਰ ਕਾਮਣਿ ਕਰਿ ਆਵੈ ॥
ਤਾ ਸੋਹਾਗਣਿ ਜਾ ਕੰਤੈ ਭਾਵੈ ॥੨॥

ਜੋ ਜਗਯਾਸੀ ਰੂਪ ਇਸਤ੍ਰੀ ਸਾਂਤੀ ਆਦਿ ਗੁਣੋਂ ਕਾ ਸਿੰਗਾਰ ਕਰਕੇ ਗੁਰੋਂ ਕੀ ਸਰਣ ਆਵੇ ਔ ਸ੍ਵਾਮੀ ਕੋ ਸਾਧਨ ਭਾਇ ਜਾਵੈ ਤੋ ਸੁਹਾਗਨ ਹੋਤੀ ਹੈ ਭਾਵ ਪਤੀ ਕੀ ਪ੍ਰਾਪਤੀ ਹੋਤੀ ਹੈ॥੨॥

ਨਾ ਤਿਸੁ ਰੂਪੁ ਨ ਰੇਖਿਆ ਕਾਈ ॥
ਅੰਤਿ ਨ ਸਾਹਿਬੁ ਸਿਮਰਿਆ ਜਾਈ ॥੩॥

ਵਹੁ ਸ੍ਵਾਮੀ ਕੈਸਾ ਹੈ ਨਾ ਤਿਸ ਕਾ ਰੂਪ ਹੀ ਹੈ ਅਰ ਨਾ ਕੋਈ (ਰੇਖਿਆ) ਚਿੰਨ ਹੀ ਹੈ ਐਸਾ ਸਾਹਿਬ ਅੰਤ ਸਮੇਂ ਮੇਂ ਤੋ ਸਿਮਰਿਆ ਨਹੀਂ ਜਾਤਾ ਹੈ ਭਾਵ ਅਬ ਹੀ ਸਾਹਿਬ ਕੋ ਯਾਦ ਕਰ॥੩॥ ਪੁਨਾ ਐਸੇ ਬੇਨਤੀ ਕਰ॥

ਸੁਰਤਿ ਮਤਿ ਨਾਹੀ ਚਤੁਰਾਈ ॥
ਕਰਿ ਕਿਰਪਾ ਪ੍ਰਭ ਲਾਵਹੁ ਪਾਈ ॥੪॥

(ਸੁਰਤਿ) ਉਤਮ ਪ੍ਰੀਤੀ (ਮਤਿ) ਬੁਧੀ ਮੈਂ ਚਤੁਰਾਈ ਭੀ ਨਹੀਂ ਹੈ ਹੇ ਪ੍ਰਭੂ ਕ੍ਰਿਪਾ ਕਰਕੇ ਅਪਨੀ ਚਰਨੀ ਲਾਵੋ॥੪॥

ਖਰੀ ਸਿਆਣੀ ਕੰਤ ਨ ਭਾਣੀ ॥
ਮਾਇਆ ਲਾਗੀ ਭਰਮਿ ਭੁਲਾਣੀ ॥੫॥

ਜੋ ਬਿਵਹਾਰੋਂ ਮੈਂ ਜੀਵ ਰੂਪ ਇਸਤ੍ਰੀ (ਖਰੀ) ਅਤੀ ਸਿਆਣੀ ਹੈ ਪਰੰਤੂ ਮਾਯਾ ਕੇ ਕਾਰਜੋਂ ਮੇਂ ਲਾਗਕੇ ਭਰਮ ਮੈਂ ਹੀ ਭੂਲੀ ਹੂਈ ਹੈ॥੫॥

ਹਉਮੈ ਜਾਈ ਤਾ ਕੰਤ ਸਮਾਈ ॥
ਤਉ ਕਾਮਣਿ ਪਿਆਰੇ ਨਵ ਨਿਧਿ ਪਾਈ ॥੬॥

ਜੇ ਹਉਮੈ ਜਾਏ ਤੋ ਕੰਤ ਮੈਂ ਸਮਾਈ ਹੋਤੀ ਹੈ ਤਉ ਹੀ (ਕਾਮਣਿ) ਜਗਿਆਸੂ ਰੂਪ ਇਸਤ੍ਰੀ ਨਉਨਿਧ ਰੂਪ ਪਿਆਰੇ ਕੇ ਸਰੂਪ ਕੋ ਪਾਵਤੀ ਹੈ॥੬॥

ਅਨਿਕ ਜਨਮ ਬਿਛੁਰਤ ਦੁਖੁ ਪਾਇਆ ॥
ਕਰੁ ਗਹਿ ਲੇਹੁ ਪ੍ਰੀਤਮ ਪ੍ਰਭ ਰਾਇਆ ॥੭॥

ਐਸੇ ਇਹ ਪ੍ਰਾਰਥਨਾ ਕਰੇ ਹਮਨੇ ਤੇਰੇ ਸੇ ਬਿਛਰ ਕੇ ਅਨੇਕ ਜਨਮੋਂ ਮੈਂ ਦੁਖੋਂ ਕੋ ਪਾਇਆ ਹੈ ਹੇ ਪ੍ਰੀਤਮ ਪ੍ਰਭੂ ਰਾਜਾ ਹਮਾਰੀ ਬੁਧੀ ਰੂਪ ਹਾਥ ਪਕੜ ਲੇਵੋ॥੭॥

ਭਣਤਿ ਨਾਨਕੁ ਸਹੁ ਹੈ ਭੀ ਹੋਸੀ ॥
ਜੈ ਭਾਵੈ ਪਿਆਰਾ ਤੈ ਰਾਵੇਸੀ ॥੮॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਸਹੁ ਤੀਨੇ ਕਾਲ ਮੈਂ ਵਿਆਪਕ ਹੈ ਜਿਸ ਕੋ ਚਾਹਤਾ ਹੈ ਪਿਆਰਾ ਤਿਸ ਕੋ ਰਾਵਤਾ ਹੈ॥੮॥੧॥

ਪੰਨਾ ੭੫੧

ਸੂਹੀ ਮਹਲਾ ੧ ਘਰੁ ੯

ੴ ਸਤਿਗੁਰ ਪ੍ਰਸਾਦਿ ॥

ਕਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰਿ ਜੀਉ ॥
ਵਿਣੁ ਨਾਵੈ ਭ੍ਰਮਿ ਭੁਲੀਆ ਠਗਿ ਮੁਠੀ ਕੂੜਿਆਰਿ ਜੀਉ ॥
ਸਚੇ ਸੇਤੀ ਰਤਿਆ ਜਨਮੁ ਨ ਦੂਜੀ ਵਾਰ ਜੀਉ ॥੧॥

ਹੇ ਭਾਈ ਕੁਸੰਭੇ ਵਤ ਵਿਸਿਓਂ ਕਾ ਅਨੰਦ ਅਤੀ ਥੋੜੇ ਦਿਨ ਰਹਿਨੇ ਵਾਲਾ ਹੈ ਪਰਮੇਸਰ ਕੇ ਨਾਮ ਸੇ ਬਿਨਾਂ ਜੀਵ ਕੀ ਬੁਧੀ ਵਿਸ਼ਿਓਂ ਮੈਂ ਭੂਲੀ ਹੋਈ ਹੈ ਵਿਸੇ ਰੂਪੀ ਠਗਾਂ ਕੇ ਝੂਠੇ ਰੰਗ ਨੇ ਲੁਟ ਲਈ ਹੈ ਔਰ ਜੋ ਪਰਮੇਸਰ ਕੇ ਸਾਥ ਰਤੇ ਹੈਂ ਤਿਨ ਕੋ ਦੂਸਰੀ ਵਾਰ ਜਨਮ ਨਹੀਂ ਹੋਵੇਗਾ॥੧॥

ਰੰਗੇ ਕਾ ਕਿਆ ਰੰਗੀਐ ਜੋ ਰਤੇ ਰੰਗੁ ਲਾਇ ਜੀਉ ॥
ਰੰਗਣ ਵਾਲਾ ਸੇਵੀਐ ਸਚੇ ਸਿਉ ਚਿਤੁ ਲਾਇ ਜੀਉ ॥੧॥ ਰਹਾਉ ॥

ਜੋ ਗੁਰੋਂ ਮੇਂ ਪ੍ਰੇਮ ਲਗਾਕੇ ਰਤੇ ਹੈਂ ਤਿਨ ਰੰਗੇ ਹੋਇਆਂ ਕਾ ਹੋਰ ਇਸਤੇ ਪਰੇ ਕਿਆ ਰੰਗਣਾ ਹੈ? ਤਾਂ ਤੇ ਗੁਰੂ ਜੋ ਰੰਗਣ ਵਾਲਾ ਹੈ ਤਿਸ ਕੋ ਸੇਵੀਏ ਔ ਸਚੇ ਪਰਮੇਸਰ ਮੈਂ ਚਿਤ ਲਗਾਈਏ॥

ਚਾਰੇ ਕੁੰਡਾ ਜੇ ਭਵਹਿ ਬਿਨੁ ਭਾਗਾ ਧਨੁ ਨਾਹਿ ਜੀਉ ॥
ਅਵਗਣਿ ਮੁਠੀ ਜੇ ਫਿਰਹਿ ਬਧਿਕ ਥਾਇ ਨ ਪਾਹਿ ਜੀਉ ॥

ਪ੍ਰਤਖ ਅਥਵਾ ਨਾਮ ਧਨ ਕੀ ਪ੍ਰਾਪਤੀ ਕੇ ਅਰਥ ਜੇਕਰ ਚਾਰੋਂ ਕੁੰਟਾਂ ਵਿਚ ਫਿਰੇ ਤਊ ਭੀ ਬਿਨਾਂ (ਭਾਗਾ) ਪੂਰਬਲੇ ਕਰਮੋਂ ਕੇ ਪ੍ਰਾਪਤਿ ਨਹੀਂ ਹੋਤਾ ਹੈ॥ ਅਵਗੁਣੋਂ ਕਰ (ਮੁਠੀ) ਠਗੀ ਹੋਈ ਬੁਧੀ ਵਾਲੇ ਜੋ ਫਿਰਤੇ ਹੈਂ ਸੋ (ਬਧਿਕ) ਹਿੰਸਕ ਹੈਂ ਇਸੀ ਤੇ ਵਹੁ (ਥਾਇ) ਸਰੂਪ ਅਸਥਾਨ ਕੋ ਨਹੀਂ ਪਾਵਤੇ ਹੈਂ। ਵਿਸ਼ਯੋਂ ਸੇ ਜੋ ਗੁਰੋਂ ਨੇ ਰਾਖੇ ਹੈਂ ਸੋ ਬਚੇ ਹੈਂ ਸੋ ਕੌਣ ਹੈ? ਜੋ ਗੁਰ ਉਪਦੇਸ਼ ਕਰ ਮਨ ਮੈਂ ਰਤੇ ਹੂਏ ਹੈਂ॥੨॥

ਗੁਰਿ ਰਾਖੇ ਸੇ ਉਬਰੇ ਸਬਦਿ ਰਤੇ ਮਨ ਮਾਹਿ ਜੀਉ ॥੨॥
ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ ॥
ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ ॥
ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥੩॥

ਪਾਖੰਡ ਕੀ ਨਿਖੇਧੀ ਕਰਤੇ ਹੈਂ ਜਿਨਕੇ ਬਾਹਰ ਸੇ ਤੋ ਚਿਟੇ ਕਪੜੇ ਹੈਂ ਅਰ ਚਿਤ ਕਰਕੇ (ਮੈਲੇ) ਪਾਪੀ ਹੈਂ ਔ ਕਠੋਰ ਹੈਂ ਭਾਵ ਹਿੰਸਾ ਕਰਤੇ ਹੂਏ ਤਰਸ ਨਹੀਂ ਕਰਤੇ ਤਿਨੋਂ ਕੇ ਮੁਖ ਸੇ ਨਾਮ ਨਹੀਂ ਉਪਜਤਾ ਭਾਵ ਕਬੀ ਮੁਖੋਂ ਵਾਹਿਗੁਰੂ ਭੀ ਨਹੀਂ ਕਹਿਤੇ ਦੂਜੇ ਭਾਵ ਮੈਂ ਬਿਆਪੇ ਹੈਂ ਇਸੀ ਤੇ ਵਹੁ ਚੋਰ ਕਹੀਤੇ ਹੈਂ ਵਾ ਇਸੀ ਤੇ ਉਨਕੇ ਦੂਜੇ ਕਾਮਾਦੀ ਚੋਰ ਵਿਆਪਤੇ ਹੈਂ ਭਾਵ ਦੈਵੀ ਗੁਣੋਂ ਕੋ ਲੁਟਾਇ ਰਹੇ ਹੈਂ ਭਾਈ ਜੋ ਅਪਨੇ (ਮੂਲੁ) ਸਰੂਪ ਕੋ ਨਹੀਂ ਜਾਨਤੇ ਵਹੁ (ਪਸ਼ੂਆਂ) ਗਊ ਭੈਂਸ ਆਦਿਕ ਔ ਢੋਰ ਭਾਵ ਵਹੀ ਖਰ ਆਦੀ ਹੈਂ॥੩॥

ਨਿਤ ਨਿਤ ਖੁਸੀਆ ਮਨੁ ਕਰੇ ਨਿਤ ਨਿਤ ਮੰਗੈ ਸੁਖ ਜੀਉ ॥
ਕਰਤਾ ਚਿਤਿ ਨ ਆਵਈ ਫਿਰਿ ਫਿਰਿ ਲਗਹਿ ਦੁਖ ਜੀਉ ॥
ਸੁਖ ਦੁਖ ਦਾਤਾ ਮਨਿ ਵਸੈ ਤਿਤੁ ਤਨਿ ਕੈਸੀ ਭੁਖ ਜੀਉ ॥੪॥

ਨਿਤਪ੍ਰਤੀ ਖੁਸ਼ੀਆਂ ਕਰਤੇ ਹੈਂ ਔਰ ਮਨ ਕਰਕੇ ਰੋਜ ਹੀ ਅਗਿਆਨੀ ਜੀਵ ਅਖੈ ਸੁਖ ਮਾਂਗਤੇ ਹੈਂ ਜਿਸ ਕਰਤੇ ਨੇ ਸੁਖ ਦੇਨੇ ਹੈਂ ਓਹ ਯਾਦ ਨਹੀਂ ਆਵਤਾ ਇਸੀ ਸੇ ਜੀਉ ਕੋ ਬਾਰ ਬਾਰ ਜਨਮ ਮਰਣਾਦੀ ਦੂਖ ਹੀ ਲਗਤੇ ਹੈਂ ਔਰ ਸੁਖ ਦੁਖ ਦਾਤਾ ਜੋ ਪਰਮੇਸਰ ਹੈ ਸੋ ਜਿਸਕੇ ਮਨ ਮੈਂ ਵਸੇ ਤਿਸ ਤਨ ਭਾਵ ਜੀਵ ਕੋ ਕੈਸੀ ਭੂਖ ਹੋਵੇ ਭਾਵ ਨਿਤ ਤ੍ਰਿਪਤਿ ਰਹਿਤਾ ਹੈ॥੪॥

ਬਾਕੀ ਵਾਲਾ ਤਲਬੀਐ ਸਿਰਿ ਮਾਰੇ ਜੰਦਾਰੁ ਜੀਉ ॥
ਲੇਖਾ ਮੰਗੈ ਦੇਵਣਾ ਪੁਛੈ ਕਰਿ ਬੀਚਾਰੁ ਜੀਉ ॥
ਸਚੇ ਕੀ ਲਿਵ ਉਬਰੈ ਬਖਸੇ ਬਖਸਣਹਾਰੁ ਜੀਉ ॥੫॥

ਜਿਨਕੇ ਜਿੰਮੇ ਪਾਪ ਰੂਪ ਬਾਕੀ ਰਹੀ ਹੁਈ ਹੈ ਤਿਨ ਕੋ ਧਰਮ ਰਾਇ ਬੁਲਾਵਤਾ ਹੈ ਔ ਸਿਰ ਪਰ (ਜੰਦਾਰੁ) ਜਮ ਡੰਡਾ ਮਾਰਤਾ ਹੈ ਜੋ ਲੇਖਾ ਮੰਗੇ ਸੋ ਤੋ ਦੇਣਾ ਹੀ ਪੜਤਾ ਹੈ ਪਰੰਤੂ ਵੀਚਾਰ ਕਰਕੇ ਲੇਖਾ ਪੂਛਤਾ ਹੈ ਵਹੁ ਜੁਲਮ ਕਰਕੇ ਨਹੀਂ ਤੋ ਮਾਰਤਾ ਜਿਨੋਂ ਨੇ (ਸਚੇ) ਪਰਮਾਤਮਾ ਮੈਂ ਬਿਰਤੀ ਲਗਾਵਣੀ (ਕੀ) ਕੀਤੀ ਹੈ ਸੋ (ਜੀਉ) ਜੀਵ ਜਮ ਕੀ ਮਾਰ ਸੇ ਬਚੇ ਹੈਂ ਔ ਪਰਮੇਸਰ ਨੇ ਬਖਸ਼ ਲੀਏ ਹੈਂ॥੫॥

ਅਨ ਕੋ ਕੀਜੈ ਮਿਤੜਾ ਖਾਕੁ ਰਲੈ ਮਰਿ ਜਾਇ ਜੀਉ ॥
ਬਹੁ ਰੰਗ ਦੇਖਿ ਭੁਲਾਇਆ ਭੁਲਿ ਭੁਲਿ ਆਵੈ ਜਾਇ ਜੀਉ ॥
ਨਦਰਿ ਪ੍ਰਭੂ ਤੇ ਛੁਟੀਐ ਨਦਰੀ ਮੇਲਿ ਮਿਲਾਇ ਜੀਉ ॥੬॥

ਜੋ ਬਿਨਾਂ ਵਾਹਿਗੁਰੂ ਸੇ ਔਰ ਕੋ ਮਿਤ੍ਰ ਕਰੀਏ ਤੌ ਵਹੁ ਮਰ ਕੇ ਖਾਕ ਮੇਂ ਮਿਲ ਜਾਤਾ ਹੈ ਤੋ ਔਰ ਕੀ ਓਸ ਨੇ ਸਹਾਇਤਾ ਕਿਆ ਕਰਨੀ ਹੈ ਜੀਵ ਮਾਇਆ ਕਾ ਭੁਲਾਇਆ ਹੂਆ ਮਾਇਆ ਕੇ

ਬਹੁਤ ਰੰਗੋਂ ਕੋ ਦੇਖ ਕਰ ਬਾਰੰਬਾਰ ਭੂਲ ਕਰ ਜਨਮ ਮਰਨ ਮੇਂ ਆਵਤਾ ਜਾਤਾ ਰਹਿਤਾ ਹੈ ਤਾਂ ਤੇ ਜੋ ਕਿਰਪਾ ਦ੍ਰਿਸ਼ਟੀ ਕਰ ਵਾਹਿਗੁਰੂ ਸਤਿਸੰਗ ਕੇ ਮੇਲ ਮੈਂ ਮਿਲਾਵੈ ਤੌ ਪਰਮੇਸਰ ਕੀ ਕਿਰਪਾ ਸੇ ਛੂਟੀਤਾ ਹੈ॥੬॥

ਗਾਫਲ ਗਿਆਨ ਵਿਹੂਣਿਆ ਗੁਰ ਬਿਨੁ ਗਿਆਨੁ ਨ ਭਾਲਿ ਜੀਉ ॥
ਖਿੰਚੋਤਾਣਿ ਵਿਗੁਚੀਐ ਬੁਰਾ ਭਲਾ ਦੁਇ ਨਾਲਿ ਜੀਉ ॥
ਬਿਨੁ ਸਬਦੈ ਭੈ ਰਤਿਆ ਸਭ ਜੋਹੀ ਜਮਕਾਲਿ ਜੀਉ ॥੭॥

ਹੇ (ਗਾਫਲ) ਭੂਲੇ ਹੂਏ ਗਿਆਨ ਸੇ ਰਹਿਤ ਜੀਵ ਗੁਰੋਂ ਸੇ ਬਿਨਾਂ ਹੋਰਥੇ ਗਿਆਨ ਕੋ ਨਾ ਢੂੰਢ (ਖਿੰਚੋਤਾਣਿ) ਕਬੀ ਕਿਸੀ ਤਰਫ ਮਨ ਕੋ ਖੈਂਚਨਾਂ ਕਬੀ ਕਿਸੀ ਤਰਫ ਖੈਂਚਨਾਂ ਇਸਸੇ ਖਰਾਬ ਹੀ ਹੋਈਤਾ ਹੈ ਬੁਰਾ ਭਲਾ ਕਰਮ ਲਿਖਨੇ ਵਾਲੇ ਚਿਤ੍ਰ ਗੁਪਤ ਤਾਂ ਤੇਰੇ ਨਾਲ ਹੀ ਹੈਨ ਵਾ ਦੋਨੋਂ ਪਰਕਾਰ ਕੇ ਕਰਮ ਜੰਨਜ ਧਰਮਾਧਰਮ ਤੋ ਤੇਰੇ ਨਾਲ ਹੀ ਰਹਿਤੇ ਹੈਂ ਬ੍ਰਹਮ ਕੇ ਭੈ ਮੈਂ ਰਤਿਆਂ ਬਿਨਾਂ ਸਭ ਸ੍ਰਿਸਟੀ ਜਮ ਔ ਕਾਲ ਕੀ (ਜੋਹੀ) ਤਕੀ ਹੋਈ ਹੈ॥੭॥

ਜਿਨਿ ਕਰਿ ਕਾਰਣੁ ਧਾਰਿਆ ਸਭਸੈ ਦੇਇ ਆਧਾਰੁ ਜੀਉ ॥
ਸੋ ਕਿਉ ਮਨਹੁ ਵਿਸਾਰੀਐ ਸਦਾ ਸਦਾ ਦਾਤਾਰੁ ਜੀਉ ॥
ਨਾਨਕ ਨਾਮੁ ਨ ਵੀਸਰੈ ਨਿਧਾਰਾ ਆਧਾਰੁ ਜੀਉ ॥੮॥੧॥੨॥

ਜਿਸ ਪਰਮਾਤਮਾ ਨੇ ਮਾਇਆ ਮਹਿਤਤ੍ਵਾਦਿ ਕਾਰਣੋਂ ਕਰਕੇ ਸ੍ਰਿਸ਼ਟੀ ਕੋ ਧਾਰਨ ਕਰ ਰਖਿਆ ਹੈ ਓਹੀ ਸਭ ਕੋ ਆਸਰਾ ਦੇਤਾ ਹੈ ਸੋ ਵਾਹਿਗੁਰੂ ਕਿਉਂ ਮਨ ਸੇ ਵਿਸਾਰੀਏ ਜੋ ਸਦਾ ਸਦਾ ਦਾਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਨਿਆਸਰਿਆਂ ਕਾ ਜੋ ਆਸਰਾ ਰੂਪ ਵਾਹਿਗੁਰੂ ਹੈ ਤਿਸ ਕਾ ਨਾਮ ਮੇਰੇ ਕੋ ਨਾ ਵੀਸਰੈ॥੮॥੧॥੨॥

## ਸੂਹੀ ਮਹਲਾ ੧ ਕਾਫੀ ਘਰੁ ੧੦

## ੴ ਸਤਿਗੁਰ ਪ੍ਰਸਾਦਿ ॥

(ਕਾਫੀ) ਵੈਰਾਗ ਜਨਕ ਸ਼ਬਦ ਹੈ ਵਾ ਛੰਦ ਹੈ॥

ਮਾਣਸ ਜਨਮੁ ਦੁਲੰਭੁ ਗੁਰਮੁਖਿ ਪਾਇਆ ॥
ਮਨੁ ਤਨੁ ਹੋਇ ਚੁਲੰਭੁ ਜੇ ਸਤਿਗੁਰ ਭਾਇਆ ॥੧॥

ਹੇ ਭਾਈ ਮਾਨਸ ਜਨਮ ਜੋ ਦੁਰਲਭ ਸੋ ਗੁਰਮੁਖਾਂ ਨੇ ਪਾਇਆ ਹੈ ਭਾਵ ਸਫਲ ਕੀਆ ਹੈ ਔ ਮਨ ਤਨ ਅਤੀ (ਚੁਲੰਭੁ) ਗੂੜੇ ਰੰਗ ਅਨੰਦ ਵਾਲਾ ਹੋਤਾ ਹੈ ਜੇ ਜੀਵ ਸਤਿਗੁਰਾਂ ਨੂੰ ਭਾਯਾ ਰਹੇ॥੧॥

ਚਲੈ ਜਨਮੁ ਸਵਾਰਿ ਵਖਰੁ ਸਚੁ ਲੈ ॥
ਪਤਿ ਪਾਏ ਦਰਬਾਰਿ ਸਤਿਗੁਰ ਸਬਦਿ ਭੈ ॥੧॥ ਰਹਾਉ ॥

ਵਹੁ ਜਨਮ ਸਵਾਰ ਚਲੇ ਹੈਂ ਜਿਨਾਂ ਨੇ ਸਚੇ ਨਾਮ ਕਾ (ਵਖਰੁ) ਮਾਲ ਲੀਆ ਹੈ ਔਰ ਓਹੀ ਸਤਿਗੁਰਾਂ ਕੇ ਉਪਦੇਸ਼ ਸੇ ਭੈ ਕੋ ਧਾਰ ਕਰ ਪਰਮੇਸਰ ਦੇ ਦਰਬਾਰ ਮੈਂ ਪ੍ਰਤਿਸਟਾ ਪਾਵਤੇ ਹੈਂ॥

ਮਨਿ ਤਨਿ ਸਚੁ ਸਲਾਹਿ ਸਾਚੇ ਮਨਿ ਭਾਇਆ ॥

ਪੰਨਾ ੭੫੨

ਲਾਲਿ ਰਤਾ ਮਨੁ ਮਾਨਿਆ ਗੁਰੁ ਪੂਰਾ ਪਾਇਆ ॥੨॥

ਜਿਸਨੇ ਮਨ ਤਨ ਕਰਕੇ ਸਚ ਕੋ ਸਲਾਹਿਆ ਹੈ ਵਹੁ ਸਚੇ ਕੇ ਮਨ ਕੋ ਭਾਇਆ ਹੈ ਜਿਸਨੇ (ਪੂਰਾ) ਬ੍ਰਹਮ ਨੇਸ਼ਟੀ ਬ੍ਰਹਮ ਸ੍ਰੋਤ੍ਰੀ ਗੁਰੂ ਪਾਇਆ ਹੈ ਤਿਸ ਕਾ ਪਿਆਰੇ ਮੈਂ ਰਤਾ ਹੂਆ ਮਨ ਪਤੀ ਪਾਇਆ ਹੈ॥੨॥

ਹਉ ਜੀਵਾ ਗੁਣ ਸਾਰਿ ਅੰਤਰਿ ਤੂ ਵਸੈ ॥

ਤੂੰ ਵਸਹਿ ਮਨ ਮਾਹਿ ਸਹਜੇ ਰਸਿ ਰਸੈ ॥੩॥

ਜੋ ਤੂੰ ਮੇਰੇ ਅੰਦਰ ਵਸਤਾ ਹੈਂ ਤਿਸ ਤੇਰੇ ਗੁਣੋਂ ਕੋ ਸੰਭਾਲ ਕਰ ਮੈਂ ਜੀਵਤਾ ਹੂੰ ਹੇ ਪਰਮੇਸਰ ਜੇ ਤੂੰ ਜੀਉ ਦੇ ਮਨ ਅੰਦਰ ਵਸੈਂ ਤਉ ਸਹਿਜੇ ਹੀ ਅਨੰਦ ਮੈਂ ਤਤਪਰ ਹੋਵੈ॥੩॥

ਮੂਰਖ ਮਨ ਸਮਝਾਇ ਆਖਉ ਕੇਤੜਾ ॥

ਗੁਰਮੁਖਿ ਹਰਿ ਗੁਣ ਗਾਇ ਰੰਗਿ ਰੰਗੇਤੜਾ ॥੪॥

ਇਸ ਮੂਰਖ ਮਨ ਕੋ ਕੇਤੜਾ ਹੀ ਸਮਝਾਇ ਕੇ ਆਖੀਦਾ ਹੈ ਗੁਰਮੁਖਿ ਹਰੀ ਦੇ ਗੁਣ ਗਾਇਨ ਕਰਤੇ ਹੈਂ ਤਿਨਕਾ ਮਨ ਰੰਗ ਮੈਂ ਰੰਗਾ ਗਇਆ ਹੈ॥੪॥

ਨਿਤ ਨਿਤ ਰਿਦੈ ਸਮਾਲਿ ਪ੍ਰੀਤਮੁ ਆਪਣਾ ॥

ਜੇ ਚਲਹਿ ਗੁਣ ਨਾਲਿ ਨਾਹੀ ਦੁਖੁ ਸੰਤਾਪਣਾ ॥੫॥

ਤੂੰ ਭੀ ਨਿਤਯ ਜੋ ਪ੍ਰੀਤਮ ਆਪਣਾ ਹੈ ਤਿਸ ਕੋ ਨਿਤਯੰਪ੍ਰਤਿ ਮਨ ਮੈਂ ਸੰਭਾਲ ਜੋ ਇਨ ਗੁਣੋਂ ਕੇ ਸੰਜੁਗਤ ਚਲੇਗਾ ਤੋ ਦੁਖੋਂ ਕਰਕੇ ਤਪਣਾ ਨਾ ਹੋਵੇਗਾ॥੫॥

ਮਨਮੁਖ ਭਰਮਿ ਭੁਲਾਣਾ ਨਾ ਤਿਸੁ ਰੰਗੁ ਹੈ ॥

ਮਰਸੀ ਹੋਇ ਵਿਡਾਣਾ ਮਨਿ ਤਨਿ ਭੰਗੁ ਹੈ ॥੬॥

ਮਨਮੁਖ ਨੂੰ ਵਾਹਿਗੁਰੂ ਕਾ ਪ੍ਰੇਮ ਨਹੀਂ ਹੈ ਵਹੁ ਭਰਮ ਕਰਕੇ ਸੰਸਾਰ ਔਝੜ ਮੈਂ ਹੀ ਭੂਲਾ ਹੂਆ ਹੈ ਮਨ ਤਨ ਮੈਂ ਪਰਮੇਸਰ ਦੀ ਪ੍ਰੀਤੀ ਦਾ ਜੋ (ਭੰਗੁ) ਵਿਘਨ ਹੈ ਇਸੀ ਤੇ ਵਹੁ (ਵਿਡਾਣਾ) ਹੈਰਾਨ ਹੋ ਕਰ ਮਰੇਗਾ॥੬॥

ਗੁਰ ਕੀ ਕਾਰ ਕਮਾਇ ਲਾਹਾ ਘਰਿ ਆਣਿਆ ॥

ਗੁਰਬਾਣੀ ਨਿਰਬਾਣੁ ਸਬਦਿ ਪਛਾਣਿਆ ॥੭॥

ਜਿਨੋਂ ਨੇ ਗੁਰੋਂ ਕੀ ਕਾਰ ਕਮਾਇਕੇ ਭਾਵ ਗੁਰੋਂ ਕੀ ਸੇਵਾ ਕਰਕੇ ਨਾਮ ਕਾ ਲਾਭ (ਘਰਿ) ਮਨ ਵਿਚ (ਆਣਿਆ) ਲਿਆਂਦਾ ਹੈ ਔਰ ਗੁਰੋਂ ਕੀ (ਸਬਦਿ) ਉਪਦੇਸ਼ ਰੂਪ ਬਾਣੀ ਕਰਕੇ ਅਪਨੇ (ਨਿਰਬਾਣੁ) ਨਿਰਬੰਧ ਸਰੂਪ ਕੋ ਪਛਾਣਿਆ ਹੈ॥੭॥

ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ ॥

ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ ॥੮॥੧॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪਰਮੇਸਰ ਮੇਰੀ ਏਕ ਬੇਨਤੀ ਹੈ ਜੋ ਤੇਰੇ ਕੋ ਭਾਵੈ ਤਾਂ ਮੈਂ ਕਰੋਂ ਮੇਰੇ ਕੋ ਨਾਮ ਮੈਂ ਨਿਵਾਸ ਦੀਜੀਏ ਹੇ ਹਰੀ ਪੁਨਾ ਤੇਰੇ ਗੁਣੋਂ ਕੋ ਗਾਵਤਾ ਰਹੂੰ॥੮॥੧॥੩॥

ਪਰਮੇਸ੍ਵਰ ਸੇ ਬੇਮੁਖੋਂ ਕੋ ਜੋ ਚੌਰਾਸੀ ਕੀ ਸਜਾਇ ਹੈ ਸੋ ਦ੍ਰਿਸ੍ਟਾਂਤ ਸੇ ਕਹਤੇ ਹੈਂ॥

ਸੂਹੀ ਮਹਲਾ ੧ ॥

ਜਿਉ ਆਰਣਿ ਲੋਹਾ ਪਾਇ ਭੰਨਿ ਘੜਾਈਐ ॥

ਤਿਉ ਸਾਕਤੁ ਜੋਨੀ ਪਾਇ ਭਵੈ ਭਵਾਈਐ ॥੧॥

ਜੈਸੇ ਲੁਹਾਰ ਕੀ (ਆਰਣਿ) ਭਠੀ ਮੈਂ ਪਾਇਕੇ ਲੋਹੇ ਕੋ ਤਪਾਈਤਾ ਹੈ ਅਰ ਭੰਨਕੇ ਘੜੀਤਾ ਹੈ ਤੈਸੇ ਹੀ ਸਾਕਤ ਕੋ ਜੋਨੀ ਮੈਂ ਪਾਇਕੇ ਸਜਾਇ ਦੇਤੇ ਹੈਂ ਔਰ ਕਰਮੋਂ ਕਾ ਭਵਾਯਾ ਜੋਨੀਓਂ ਮੈਂ ਭੌਂਦਾ ਹੈ॥੧॥

ਬਿਨੁ ਬੂਝੇ ਸਭੁ ਦੁਖੁ ਦੁਖੁ ਕਮਾਵਣਾ ॥

ਹਉਮੈ ਆਵੈ ਜਾਇ ਭਰਮਿ ਭੁਲਾਵਣਾ ॥੧॥ ਰਹਾਉ ॥

ਬਿਨਾਂ ਸਮਝ ਤੋਂ ਸਭ ਦੁਖ ਹੀ ਦੁਖ ਕਾ ਕਮਾਵਣਾ ਕਰਤਾ ਹੈ ਔਰ ਭ੍ਰਮ ਨੇ ਭੁਲਾਵਣਾਂ ਕੀਆ ਹੂਆ ਮਨ ਹੰਤਾ ਮਮਤਾ ਕਰਕੇ ਆਵੈ ਜਾਇ ਭਾਵ ਜਨਮਤਾ ਮਰਤਾ ਹੈ॥੧॥

ਤੂੰ ਗੁਰਮੁਖਿ ਰਖਣਹਾਰੁ ਹਰਿ ਨਾਮੁ ਧਿਆਈਐ ॥

ਮੇਲਹਿ ਤੁਝਹਿ ਰਜਾਇ ਸਬਦੁ ਕਮਾਈਐ ॥੨॥

ਐਸੇ ਬੇਨਤੀ ਕਰ॥ ਹੇ ਹਰੀ ਤੂੰ ਗੁਰਮੁਖੋਂ ਨੂੰ ਰਖਣਹਾਰਾ ਹੈਂ ਇਹ ਦਯਾ ਕਰ ਤਾਂ ਤੇ ਤੇਰਾ ਨਾਮ ਧਜਾਵਣਾ ਕਰੀਏ (ਤੁਝਹਿ) ਤੇਰੀ ਰਜਾਇ ਹੋਵੈ ਤਾਂ ਗੁਰੂ ਮੇਲੇ॥ ਪੁਨਾ ਤਿਨਕਾ ਉਪਦੇਸ਼ ਕਮਾਵਣਾ ਕਰੀਏ॥੨॥

ਤੂੰ ਕਰਿ ਕਰਿ ਵੇਖਹਿ ਆਪਿ ਦੇਹਿ ਸੁ ਪਾਈਐ ॥

ਤੂ ਦੇਖਹਿ ਥਾਪਿ ਉਥਾਪਿ ਦਰਿ ਬੀਨਾਈਐ ॥੩॥

ਹੇ ਪਰਮੇਸਰ ਤੂੰ ਰਚ ਕਰਕੇ ਆਪ ਹੀ ਸਭ ਕੋ ਦੇਖ ਰਹਾ ਹੈਂ ਅਰ ਜੋ ਅਸਮਦਾਦਿ ਜੀਵਾਂ ਕੋ ਦੇਤਾ ਹੈਂ ਸੋ ਪਾਈਤਾ ਹੈ ਤੂੰ ਥਾਪ ਉਥਾਪਕੇ (ਦਰਿ) ਅੰਦਰ (ਬੀਨਾਈਐ) ਨਿਗਾ ਦੇ ਦੇਖਤਾ ਹੈਂ ਵਾ (ਦਰਬੀ) ਕਛੜੀ ਦੇ ਨਿਯਾਇ ਕਰ ਦੇਖਤਾ ਹੈਂ ਵਾ ਤੇਰੇ ਨਾਮ ਵਾਲੇ (ਦਰਬੀ) ਧਨੀ ਹੈਂ॥੩॥

ਦੇਹੀ ਹੋਵਗਿ ਖਾਕੁ ਪਵਣੁ ਉਡਾਈਐ ॥

ਇਹੁ ਕਿਥੈ ਘਰੁ ਅਉਤਾਕੁ ਮਹਲੁ ਨ ਪਾਈਐ ॥੪॥

ਇਸ ਦੇਹੀ ਨੇ ਤੋ ਖਾਕ ਹੋ ਜਾਨਾ ਹੈ (ਪਵਣੁ) ਪ੍ਰਾਣਾਸਹਿਤ ਲਿੰਗ ਸਰੀਰ ਭੀ ਚਲਾ ਜਾਵੇਗਾ ਯਹਿ ਘਰ ਕਹਾਂ ਸਾਥ ਜਾਇਗਾ (ਅਉ) ਫੇਰ ਦੇਖ ਤੂੰ ਸਰੂਪ ਨਹੀਂ ਪ੍ਰਾਪਤਿ ਹੋਗਾ॥

ਦਿਹੁ ਦੀਵੀ ਅੰਧ ਘੋਰੁ ਘਬੁ ਮੁਹਾਈਐ ॥

ਗਰਬਿ ਮੁਸੈ ਘਰੁ ਚੋਰੁ ਕਿਸੁ ਰੂਆਈਐ ॥੫॥

(ਦਿਹੁ ਦੀਵੀ) ਪ੍ਰਗਟ ਹੀ ਵਾ ਚੰਦ ਸੂਰਜ ਕੇ ਹੋਤੇ ਹੀ ਵਾ ਸਾਸਤ੍ਰ ਦ੍ਵਾਰੇ ਸਭ ਕੁਛ ਜਾਨਤੇ ਹੀ (ਅੰਧ ਘੋਰੁ) ਅਗਜਾਨ ਭਜਾਨਕ ਕਰ (ਘਬੁ) ਘਰ ਕੋ ਲੁਟਾਈ ਜਾਤਾ ਹੈ ਔਰ ਹੰਕਾਰ ਰੂਪ ਚੋਰ ਅੰਤਸਕਰਣ ਮੇਂ ਸੇ ਧਰਮ ਰੂਪ ਧਨ ਕੋ ਲੁਟੀ ਜਾਤਾ ਹੈ ਤਾਂ ਤੇ ਕਿਸ ਪਾਸ ਆਪਨਾ ਦੁਖ ਰੋਈਏ॥੫॥

ਗੁਰਮੁਖਿ ਚੋਰੁ ਨ ਲਾਗਿ ਹਰਿ ਨਾਮਿ ਜਗਾਈਐ ॥

ਸਬਦਿ ਨਿਵਾਰੀ ਆਗਿ ਜੋਤਿ ਦੀਪਾਈਐ ॥੬॥

ਔ ਗੁਰਮੁਖਾਂ ਕੋ ਚੋਰ ਨਹੀਂ ਲਾਗਤਾ ਕਿਉਂਕਿ ਤਿਨ ਕੋ ਹਰੀ ਨਾਮ ਮੇਂ ਜਾਗ ਆਈ ਹੈ ਔਰ ਗੁਰੋਂ ਕੇ ਉਪਦੇਸ਼ ਰੂਪ ਜਲ ਕਰ ਤ੍ਰਿਸਨਾ ਅਗਨੀ ਨਿਵਾਰੀ ਹੈ ਇਸੀ ਤੇ ਤਿਨ ਕੋ ਜੋਤਿ ਕਾ ਪ੍ਰਕਾਸ਼ ਹੂਆ ਹੈ॥੬॥

ਲਾਲੁ ਰਤਨੁ ਹਰਿ ਨਾਮੁ ਗੁਰਿ ਸੁਰਤਿ ਬੁਝਾਈਐ ॥

ਸਦਾ ਰਹੈ ਨਿਹਕਾਮੁ ਜੇ ਗੁਰਮਤਿ ਪਾਈਐ ॥੭॥

ਗੁਰੋਂ ਨੇ ਗਜਾਤ ਸਮਝਾਈ ਹੈ ਜੋ (ਲਾਲੁ ਰਤਨੁ) ਕਿਆ ਅਮੋਲਕ ਵਾਹਿਗੁਰੂ ਕਾ ਨਾਮ ਹੈ ਜਿਨੋਂ ਨੇ ਗੁਰਮਤਿ ਪਾਈ ਹੈ ਓਹ ਸਦਾ ਨਿਸਕਾਮ ਰਹਤੇ ਹੈਂ॥੭॥

ਰਾਤਿ ਦਿਹੈ ਹਰਿ ਨਾਉ ਮੰਨਿ ਵਸਾਈਐ ॥

ਨਾਨਕ ਮੇਲਿ ਮਿਲਾਇ ਜੇ ਤੁਧੁ ਭਾਈਐ ॥੮॥੨॥੪॥

ਹੇ ਭਾਈ ਰਾਤ ਦਿਨ ਹਰੀ ਕੇ ਨਾਮ ਕੋ ਹੀ ਮਨ ਮੈਂ ਬਸਾਈਏ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪਰਮੇਸਰ ਤਿਨ ਕੇ ਮੇਲ ਮੈਂ ਹਮਕੋ ਔਰ ਐਸੇ ਬੇਨਤੀ ਕਰੀਏ (ਮਿਲਾਇ) ਜੋ ਤੁਝਕੋ ਭਾਏ ਹੈਂ॥੮॥੨॥੪॥

ਸੂਹੀ ਮਹਲਾ ੧ ॥

ਮਨਹੁ ਨ ਨਾਮੁ ਵਿਸਾਰਿ ਅਹਿਨਿਸਿ ਧਿਆਈਐ ॥

ਜਿਉ ਰਾਖਹਿ ਕਿਰਪਾ ਧਾਰਿ ਤਿਵੈ ਸੁਖੁ ਪਾਈਐ ॥੧॥

ਹੇ ਸ੍ਵਾਮੀ ਯਹਿ ਕ੍ਰਿਪਾ ਕਰਿ ਕਿ ਮੇਰੇ ਮਨ ਸੇ ਨਾਮ ਨ ਭੂਲੇ ਔਰ ਰਾਤ ਦਿਨ ਤੇਰਾ ਧਜਾਨ ਕਰੀਏ ਔਰ ਜੈਸੇ ਕ੍ਰਿਪਾ ਧਾਰਕੇ ਰੱਖੇ ਤੈਸੇ ਸੁਖ ਪਾਈਏ ਭਾਵ ਤੇਰਾ ਭਾਣਾ ਮੀਠਾ ਲਗੇ॥੧॥

ਮੈ ਅੰਧುਲੇ ਹਰਿ ਨਾਮੁ ਲਕੁਟੀ ਟੋਹਣੀ ॥
ਰਹਉ ਸਾਹਿਬ ਕੀ ਟੇਕ ਨ ਮੋਹੈ ਮੋਹਣੀ ॥੧॥ ਰਹਾਉ ॥

ਜੈਸੇ ਅੰਧੇ ਕੋ ਟੋਹਣੀ ਅਗਾ ਟੋਹ ਕਰ ਤੁਰਨੇ ਵਾਲੀ ਲਕੜੀ ਹੋਤੀ ਹੈ ਤੈਸੇ ਮੈਂ ਅਗਜਾਨੀ ਕੋ ਤੇਰਾ ਨਾਮ ਹੀ ਆਸਰਾ ਹੈ ਸੋ ਹੇ ਸਾਹਿਬ ਜੋ ਮੈਂ ਆਪਕੀ ਟੇਕ ਭਾਵ ਤੇਰੇ ਆਸਰੇ ਰਹੋਂ ਤਉ (ਮੋਹਨੀ) ਮਾਯਾ ਮੁਝੇ ਨਹੀਂ ਮੋਹੇਗੀ॥੧॥

ਜਹ ਦੇਖਉ ਤਹ ਨਾਲਿ ਗੁਰਿ ਦੇਖਾਲਿਆ ॥
ਅੰਤਰਿ ਬਾਹਰਿ ਭਾਲਿ ਸਬਦਿ ਨਿਹਾਲਿਆ ॥੨॥

ਜਹਾਂ ਦੇਖਤਾ ਹੂੰ ਤੂੰ ਸਾਥ ਹੀ ਹੈਂ ਗੁਰੋਂ ਨੇ ਤੇਰਾ ਸਰੂਪ ਦਿਖਾਯਾ ਹੈ ਪਹਲੇ ਤੋ ਅਗਜਾਨ ਦਸਾ ਮੈਂ ਬਾਹਰ ਹੀ ਖੋਜਤਾ ਥਾ ਅਬ ਗੁਰੋਂ ਕੇ ਉਪਦੇਸ਼ ਕਰਕੇ ਅੰਦਰ ਹੀ ਦੇਖ ਲੀਆ ਹੈ॥੨॥

ਸੇਵੀ ਸਤਿਗੁਰ ਭਾਇ ਨਾਮੁ ਨਿਰੰਜਨਾ ॥
ਤੁਧੁ ਭਾਵੈ ਤਿਵੈ ਰਜਾਇ ਭਰਮੁ ਭਉ ਭੰਜਨਾ ॥੩॥

ਹੇ ਪਰਮੇਸਰ ਮੈਂ ਤਿਨ ਸਤਗੁਰੋਂ ਕੋ ਪ੍ਰੇਮ ਕਰਕੇ (ਸੇਵੀ) ਸੇਵਨ ਕਰਦਾ ਹਾਂ ਜਿਨੋਂ ਨੇ ਤੇਰਾ ਨਾਮ ਦੀਆ ਹੈ ਹੇ ਭ੍ਰਮ ਔ ਭੈਕੇ ਭੰਨਣੇ ਨਸਟ ਕਰਤਾ ਵਾਹਿਗੁਰੂ ਜੈਸੇ ਤੁਝਕੋ ਭਾਵੈ ਤੇਰੀ ਤੈਸੀ ਹੀ ਰਜਾ ਮਾਨੀਏ ਵਾ ਜੈਸੇ ਭਾਵੇ ਤੈਸੇ ਤ੍ਰਿਪਤ ਕਰ॥੩॥

ਜਨਮਤ ਹੀ ਦੁਖੁ ਲਾਗੈ ਮਰਣਾ ਆਇ ਕੈ ॥
ਜਨਮੁ ਮਰਣੁ ਪਰਵਾਣੁ ਹਰਿ ਗੁਣ ਗਾਇ ਕੈ ॥੪॥

ਜੀਵ ਕੇ ਜਨਮਤੇ ਹੀ ਮਰਣ ਕਾ ਦੁਖ ਆਇਕੇ ਲਗੇ ਹੈਂ ਹੇ ਹਰੀ ਆਪਕੇ ਗੁਨਾਂ ਕੋ ਗਾਯਨ ਕਰਕੇ ਜਨਮ ਮਰਨ ਪਰਵਾਨ ਹੋਤਾ ਹੈ॥ਭਾਵ ਸਫਲ ਹੋਤਾ ਹੈ॥੪॥

ਹਉ ਨਾਹੀ ਤੂ ਹੋਵਹਿ ਤੁਧ ਹੀ ਸਾਜਿਆ ॥

ਪੰਨਾ ੭੫੩

ਆਪੇ ਥਾਪਿ ਉਥਾਪਿ ਸਬਦਿ ਨਿਵਾਜਿਆ ॥੫॥

ਜਹਾਂ ਹੰਕਾਰ ਨਹੀਂ ਤਹਾਂ ਤੂੰ ਪ੍ਰਾਪਤਿ ਹੋਤਾ ਹੈਂ ਏਹ ਪ੍ਰਕਾਰ ਭੀ ਤੈਨੇ ਹੀ (ਸਾਜਿਆ) ਬਨਾਯਾ ਹੈ ਆਪ ਹੀ ਜਗਤ ਕੋ ਥਾਪਤਾ ਹੈਂ ਅਰ ਆਪ ਹੀ ਉਠਾਵਤਾ ਹੈਂ ਐਸੇ ਸੰਸਾਰ ਮੈਂ (ਸਬਦਿ) ਗੁਰ ਉਪਦੇਸ਼ ਵਾਲਿਆਂ ਕੋ ਤੈਨੇ (ਨਿਵਾਜਿਆ) ਵਡਿਆਇਆ ਹੈ॥੫॥

ਦੇਹੀ ਭਸਮ ਰੁਲਾਇ ਨ ਜਾਪੀ ਕਹ ਗਇਆ ॥
ਆਪੇ ਰਹਿਆ ਸਮਾਇ ਸੋ ਵਿਸਮਾਦੁ ਭਇਆ ॥੬॥

ਦੇਹੀ ਭਸਮ ਮੈਂ ਰੁਲਾਈਤੀ ਹੈ ਫੇਰ ਨਹੀਂ ਜਾਣੀਤਾ ਜੋ ਜੀਵ ਕਹਾਂ ਗਯਾ ਹੈ ਤੂੰ ਆਪ ਹੀ ਅਕਾਸ ਵਤ ਸਮਾਇ ਰਹਾ ਹੈਂ ਔਰ ਆਪ ਹੀ ਅਸਚਰਜ ਰੂਪ ਹੋ ਰਹਾ ਹੈਂ ਜਿਸਕੋ ਬੇਦ ਭੀ ਨੇਤ ੨ ਕਹਤੇ ਥਕਤ ਹੋ ਰਹੇ ਹੈਂ॥੬॥

ਤੂੰ ਨਾਹੀ ਪ੍ਰਭ ਦੂਰਿ ਜਾਣਹਿ ਸਭ ਤੂ ਹੈ ॥
ਗੁਰਮੁਖਿ ਵੇਖਿ ਹਦੂਰਿ ਅੰਤਰਿ ਭੀ ਤੂ ਹੈ ॥੭॥

ਹੇ ਪ੍ਰਭੂ ਦੂਰ ਨਹੀਂ ਅਰ ਸਭ ਕੋ ਤੂੰ ਜਾਣਤਾ ਹੈਂ ਗੁਰਮੁਖ ਬਾਹਰ ਭੀ ਤੈਨੂੰ ਦੇਖਤੇ ਹੈਂ (ਭੀ) ਬਹੁੜੋ ਤਿਨ ਕੇ ਰਿਦੇ ਅੰਦਰ ਭੀ ਤੂੰ (ਹਦੂਰਿ) ਪ੍ਰਤੱਖ ਹੈਂ॥੭॥

ਮੈ ਦੀਜੈ ਨਾਮ ਨਿਵਾਸੁ ਅੰਤਰਿ ਸਾਂਤਿ ਹੋਇ ॥
ਗੁਣ ਗਾਵੈ ਨਾਨਕ ਦਾਸੁ ਸਤਿਗੁਰੁ ਮਤਿ ਦੇਇ ॥੮॥੩॥੫॥

ਇਹ ਮੇਰੀ ਬੇਨਤੀ ਹੈ ਮੁਝੇ ਨਾਮ ਮੈਂ ਨਿਵਾਸ ਦੀਜੀਏ ਇਸੀ ਤੇ ਅੰਤਰ ਸਾਂਤਿ ਹੋਤੀ ਹੈ ਤਾਂ ਤੇ ਸਤਿਗੁਰੋਂ ਦੁਆਰਾ ਗੁਣ ਹੀ ਗਾਉਂਦਾ ਰਹੂੰ॥ ਸ੍ਰੀ ਗੁਰੂ ਜੀ ਕਹਿਤੇ ਹੈਂ ਮੇਰੇ ਕੋ ਦਾਸਾ ਭਾਵ ਕੀ ਹੀ ਬੁਧੀ ਵਾ ਸਿਖਿਆ ਦੇਹੁ॥੮॥੩॥੫॥

## ਰਾਗੁ ਸੂਹੀ ਮਹਲਾ ੩ ਘਰੁ ੧ ਅਸਟਪਦੀਆ

ੴ ਸਤਿਗੁਰ ਪ੍ਰਸਾਦਿ ॥

ਨਾਮੈ ਹੀ ਤੇ ਸਭੁ ਕਿਛੁ ਹੋਆ ਬਿਨੁ ਸਤਿਗੁਰ ਨਾਮੁ ਨ ਜਾਪੈ ॥
ਗੁਰ ਕਾ ਸਬਦੁ ਮਹਾ ਰਸੁ ਮੀਠਾ ਬਿਨੁ ਚਾਖੇ ਸਾਦੁ ਨ ਜਾਪੈ ॥
ਕਉਡੀ ਬਦਲੈ ਜਨਮੁ ਗਵਾਇਆ ਚੀਨਸਿ ਨਾਹੀ ਆਪੈ ॥
ਗੁਰਮੁਖਿ ਹੋਵੈ ਤਾ ਏਕੋ ਜਾਣੈ ਹਉਮੈ ਦੁਖੁ ਨ ਸੰਤਾਪੈ ॥੧॥

ਮੈਨੂੰ ਇਹ ਸਮਝ ਹੂਈ ਕਿ ਨਾਮ ਹੀ ਸੇ ਸਭ ਕੁਛ ਹੋਆ ਹੈ ਭਾਵ ਗਿਆਨ ਵੈਰਾਗ ਇਹ ਸਭ ਨਾਮ ਕਰਕੇ ਹੀ ਹੋਤੇ ਹੈਂ ਬਿਨਾਂ ਸਤਿਗੁਰੋਂ ਕੀ ਕਿਰਪਾ ਸੇ ਨਾਮ ਕਾ ਮਹਾਤਮ ਨਹੀਂ (ਜਾਪੈ) ਜਾਣੀਤਾ ਅਰ ਗੁਰੋਂ ਕੇ ਉਪਦੇਸ਼ ਕਾ ਰਸ ਬਹੁਤ ਮੀਠਾ ਹੈ ਬਿਨਾਂ ਪਾਨ ਕੀਏ ਸੇ ਨਹੀਂ ਜਾਣੀਤੇ ਏਹੁ ਜੀਵ ਕੈਸੇ ਪਾਨ ਕਰੈ ਅਪਨੇ ਆਪ ਕੋ ਜੋ ਪਛਾਨਤੇ ਨਹੀਂ ਤਿਨੋਂ ਨੇ ਮਾਇਆ ਵਾਸਤੇ ਅਮੋਲਕ ਜਨਮ ਖੋਇ ਲੀਆ ਹੈ। ਜੋ ਗੁਰਮਖਿ ਹੋਵੈ ਸੋ ਇਕ ਕੋ ਜਾਣੈ ਫੇਰ ਫਲ ਏਹ ਹੋਵੈ ਹਉਮੈ ਸੇ ਜੋ ਦੁਖ ਉਤਪਤਿ ਹੋਤਾ ਹੈ ਸੋ ਇਨਕੋ ਫਿਰ ਨਾ ਦੁਖੀ ਕਰੇਗਾ॥੧॥

ਬਲਿਹਾਰੀ ਗੁਰ ਅਪਣੇ ਵਿਟਹੁ ਜਿਨਿ ਸਾਚੇ ਸਿਉ ਲਿਵ ਲਾਈ ॥
ਸਬਦੁ ਚੀਨਿ੍ ਆਤਮੁ ਪਰਗਾਸਿਆ ਸਹਜੇ ਰਹਿਆ ਸਮਾਈ ॥੧॥ ਰਹਾਉ ॥

ਤਿਨ ਅਪਨੇ ਗੁਰੋਂ ਪਰ ਸੇ ਮੈਂ ਬਲਿਹਾਰ ਜਾਤਾ ਹੂੰ ਜਿਨ ਗੁਰੋਂ ਨੇ ਸਾਚੇ ਵਾਹਿਗੁਰੂ ਸਾਥ ਪ੍ਰੀਤਿ ਲਾਈ ਹੈ ਅਰ ਜਬ ਗੁਰੋਂ ਨੇ ਉਪਦੇਸ਼ ਕੋ ਵੀਚਾਰਿਆ ਤੇ ਅਪਣਾ ਸਰੂਪ ਪ੍ਰਕਾਸ਼ਿਆ ਹੈ ਫੇਰ ਮਨ ਮੈਂ ਸਾਂਤਿ ਸਮਾਈ ਹੈ॥

ਗੁਰਮੁਖਿ ਗਾਵੈ ਗੁਰਮੁਖਿ ਬੂਝੈ ਗੁਰਮੁਖਿ ਸਬਦੁ ਬੀਚਾਰੇ ॥
ਜੀਉ ਪਿੰਡੁ ਸਭੁ ਗੁਰ ਤੇ ਉਪਜੈ ਗੁਰਮੁਖਿ ਕਾਰਜ ਸਵਾਰੇ ॥
ਮਨਮੁਖਿ ਅੰਧਾ ਅੰਧੁ ਕਮਾਵੈ ਬਿਖੁ ਖਟੇ ਸੰਸਾਰੇ ॥
ਮਾਇਆ ਮੋਹਿ ਸਦਾ ਦੁਖੁ ਪਾਏ ਬਿਨੁ ਗੁਰ ਅਤਿ ਪਿਆਰੇ ॥੨॥

ਗੁਰਮੁਖ ਹੀ ਗਾਵਤੇ ਹੈਂ ਗੁਰਮੁਖ ਹੀ ਸਮਝਤੇ ਹੈਂ ਗੁਰਮੁਖ ਹੀ ਬ੍ਰਹਮ ਕੋ ਬਿਚਾਰਤੇ ਹੈਂ ਜੀਉ ਤੇ ਸਰੀਰ ਸਭ ਗੁਰਾਂ ਕੇ ਉਪਦੇਸ਼ ਤੇ (ਉਪਜੈ) ਉਭਰਤਾ ਭਾਵ ਸਫਲਾ ਹੋਤਾ ਹੈ ਗੁਰੋਂ ਦੁਆਰਾ ਹੀ ਸਭ ਕਾਮ ਬਨਤੇ ਹੈਂ ਜੋ ਮਨਮੁਖ ਅਗਿਆਨੀ ਅੰਧੇ ਹੈਂ ਸੋ (ਅੰਧੁ) ਮੰਦ ਕਰਮੋਂ ਕੋ ਹੀ ਕਮਾਵਤੇ ਹੈਂ ਪੁਨਾ ਸੰਸਾਰ ਮੈਂ ਬਿਸ਼ਿਆਂ ਕੋ ਹੀ ਕਮਾਉਤੇ ਹੈਂ ਔਰ ਸਤਿਗੁਰੋਂ ਕੇ ਵਿਖੇ ਅਤੀ ਪ੍ਰੇਮ ਕੀਏ ਬਿਨਾਂ ਮਾਇਆ ਕੇ ਮੋਹ ਕਰਕੇ ਸਦਾ ਦੁਖ ਪਾਵਤੇ ਹੈਂ॥੨॥

ਸੋਈ ਸੇਵਕੁ ਜੇ ਸਤਿਗੁਰ ਸੇਵੇ ਚਾਲੈ ਸਤਿਗੁਰ ਭਾਏ ॥
ਸਾਚਾ ਸਬਦੁ ਸਿਫਤਿ ਹੈ ਸਾਚੀ ਸਾਚਾ ਮੰਨਿ ਵਸਾਏ ॥
ਸਚੀ ਬਾਣੀ ਗੁਰਮੁਖਿ ਆਖੈ ਹਉਮੈ ਵਿਚਹੁ ਜਾਏ ॥
ਆਪੇ ਦਾਤਾ ਕਰਮੁ ਹੈ ਸਾਚਾ ਸਾਚਾ ਸਬਦੁ ਸੁਣਾਏ ॥੩॥

ਸੇਵਕ ਤੋ ਸੋਈ ਕਹਾਵਤਾ ਹੈ ਔਰ ਸੋਈ ਸਤਿਗੁਰੋਂ ਕੋ ਸੇਵਤਾ ਹੈ ਜੋ ਸਤਿਗੁਰੋਂ ਕੇ ਅਨੁਸਾਰ ਚਲਤਾ ਹੈ ਸਚ ਜੋ (ਸਬਦੁ) ਬ੍ਰਹਮ ਹੈ ਉਸ ਕੀ (ਸਿਫਤਿ) ਭੀ ਸੱਚੀ ਹੈ ਜਿਨੋਂ ਨੇ ਸੋ ਸੱਚਾ ਵਾਹਿਗੁਰੂ ਮਨ ਮੈ ਵਸਾਯਾ ਹੈ ਔਰ ਤਿਨੋਂ ਕੇ ਬੀਚ ਸੇ ਹਉਮੈਂ ਗਈ ਹੈ ਵਹੁ ਗੁਰਮੁਖ ਸਚੀ ਬਾਣੀ

ਕਹਤੇ ਹੈਂ ਆਪੇ ਹੀ ਉਹੁ ਵਾਹਿਗੁਰੂ ਦਾਤਾ ਹੈ ਜਿਸਕਾ ਕਰਤੱਤ ਭੀ ਸਭ ਸੱਚਾ ਹੈ ਇਹ ਕੌਣ ਜਾਨਤਾ ਹੈ ਜਿਸਕੋ ਗੁਰੂ ਸੱਚਾ ਉਪਦੇਸ਼ ਸੁਣਾਇ ਦੇਵੈ॥੩॥

ਗੁਰਮੁਖਿ ਘਾਲੇ ਗੁਰਮੁਖਿ ਖਟੇ ਗੁਰਮੁਖਿ ਨਾਮੁ ਜਪਾਏ ॥
ਸਦਾ ਅਲਿਪਤੁ ਸਾਚੈ ਰੰਗਿ ਰਾਤਾ ਗੁਰ ਕੈ ਸਹਜਿ ਸੁਭਾਏ ॥
ਮਨਮੁਖੁ ਸਦ ਹੀ ਕੂੜੋ ਬੋਲੈ ਬਿਖੁ ਬੀਜੈ ਬਿਖੁ ਖਾਏ ॥
ਜਮਕਾਲਿ ਬਾਧਾ ਤ੍ਰਿਸਨਾ ਦਾਧਾ ਬਿਨੁ ਗੁਰ ਕਵਣੁ ਛਡਾਏ ॥੪॥

ਗੁਰਮੁਖ ਹੀ ਗੁਰ ਸੇਵਾ ਕੀ ਘਾਲਤੇ ਹੈਂ ਗੁਰਮੁਖ ਹੀ ਨਾਮ ਧਨ ਖਟਤੇ ਹੈ ਔਰੋਂ ਕੋ ਭੀ ਗੁਰਮੁਖਿ ਹੀ ਨਾਮ ਜਪਾਤੇ ਹੈਂ ਅਰ ਗੁਰੋਂ ਕੇ ਉਪਦੇਸ਼ ਕਰਕੇ ਹੀ ਯਹਿ ਜਗਜਾਸੂ ਸਚੇ ਕੇ ਰੰਗ ਮੈਂ ਰੰਗਜਾ ਜਾਤਾ ਹੈ॥ ਪੁਨ: ਸਹਜੇ ਹੀ ਸਦਾ ਅਲੇਪ ਰਹਤਾ ਹੈ ਭਾਵ ਕਿਸੀ ਬਿਵਹਾਰ ਮੈਂ ਵਿਖੇਪ ਨਹੀਂ ਮਾਨਤਾ ਔ ਮਨਮੁਖ ਤੌ ਸਦਾ ਹੀ ਝੂਠ ਬੋਲਤੇ ਹੈਂ ਅਰ ਬਿਸਜੋਂ ਕੋ ਹੀ ਬੀਜਤੇ ਹੈਂ ਭਾਵ ਜੀਵਾਂ ਕੋ ਭੀ ਪ੍ਰਵਿਰਤੀ ਹੀ ਦ੍ਰਿੜਾਉਤੇ ਹੈਂ ਆਪ ਤੋ ਬਿਸਜੋਂ ਕੋ (ਖਾਏ) ਭਲੀ ਪ੍ਰਕਾਰ ਭੋਗਤੇ ਹੈਂ ਭਾਵ ਰਾਤ ਦਿਨ ਬਿਸੇ ਪਰਾਯਨ ਹੈਂ ਤ੍ਰਿਸ਼ਾ ਕਰਕੇ ਜੋ ਮਨਮੁਖ ਜਲਿਆ ਹੈ ਇਸੀ ਤੇ ਜਨਮ ਅਰ (ਕਾਲਿ) ਮਰਨ ਮੈ ਬਾਂਧਾ ਹੂਆ ਹੈ ਬਿਨਾਂ ਸਤਿਗੁਰੋਂ ਸੇ ਐਸਾ ਕੌਨ ਸਮਰੱਥ ਹੈ ਜੋ ਉਸਕੋ ਛੁਡਾਏ॥੪॥

ਸਚਾ ਤੀਰਥੁ ਜਿਤੁ ਸਤ ਸਰਿ ਨਾਵਣੁ ਗੁਰਮੁਖਿ ਆਪਿ ਬੁਝਾਏ ॥
ਅਠਸਠਿ ਤੀਰਥ ਗੁਰ ਸਬਦਿ ਦਿਖਾਏ ਤਿਤੁ ਨਾਤੈ ਮਲੁ ਜਾਏ ॥
ਸਚਾ ਸਬਦੁ ਸਚਾ ਹੈ ਨਿਰਮਲੁ ਨਾ ਮਲੁ ਲਗੈ ਨ ਲਾਏ ॥
ਸਚੀ ਸਿਫਤਿ ਸਚੀ ਸਾਲਾਹ ਪੂਰੇ ਗੁਰ ਤੇ ਪਾਏ ॥੫॥

ਸਚਾ ਤੀਰਥ ਜੋ ਸਤਸੰਗ ਹੈ (ਜਿਤੁ) ਜਿਸ ਸ੍ਰੇਸਟ ਤਲਾਵ ਮੈਂ ਇਸਨਾਨ ਕਰਨੇ ਤੇ ਪਰਮੇਸ੍ਵਰ ਗੁਰਦੁਆਰੇ ਆਪਣਾ ਆਪ ਪੁਰਸ ਕੋ ਜਣਾਇ ਦੇਤਾ ਹੈ ਅਠਾਹਠ, ੬੮ ਤੀਰਥ ਜੋ ਮੁਖ ਹੈਂ ਗੁਰੋਂ ਨੇ ਉਪਦੇਸ਼ ਵਿਖੇ ਸਿਖਾਂ ਕੋ ਦਿਖਾਏ ਹੈਂ ਤਿਸ ਮੈਂ ਨਾਵਣੇ ਕਰਕੇ ਮਲ ਪਾਪ ਚਲੇ ਜਾਤੇ ਹੈਂ ਸੱਚਾ ਬ੍ਰਹਮ ਸਦਾ ਹੀ ਨਿਰਮਲ ਹੈ ਨਾਂ ਉਸਕੋ ਮੈਲ ਲਗਤੀ ਨਾ ਕਿਸੀ ਕੋ ਲਾਵਤਾ ਹੀ ਹੈ ਅਰ ਸਚੀ ਉਸ ਕੀ ਸਿਫਤ ਹੈ ਅਰ ਜੋ (ਸਾਲਾਹ) ਮਸਲਤ ਹੈ ਸੋ ਭੀ ਸਚੀ ਹੈ ਸੋ ਪੂਰੇ ਗੁਰੋਂ ਸੇ ਪਾਈਤੀ ਹੈ॥੫॥

ਤਨੁ ਮਨੁ ਸਭੁ ਕਿਛੁ ਹਰਿ ਤਿਸੁ ਕੇਰਾ ਦੁਰਮਤਿ ਕਹਣੁ ਨ ਜਾਏ ॥
ਹੁਕਮੁ ਹੋਵੈ ਤਾ ਨਿਰਮਲੁ ਹੋਵੈ ਹਉਮੈ ਵਿਚਹੁ ਜਾਏ ॥
ਗੁਰ ਕੀ ਸਾਖੀ ਸਹਜੇ ਚਾਖੀ ਤ੍ਰਿਸਨਾ ਅਗਨਿ ਬੁਝਾਏ ॥
ਗੁਰ ਕੈ ਸਬਦਿ ਰਾਤਾ ਸਹਜੇ ਮਾਤਾ ਸਹਜੇ ਰਹਿਆ ਸਮਾਏ ॥੬॥

ਤਨ ਤੇ ਮਨ ਯਹਿ ਸਭ ਵਾਹਿਗੁਰੂ ਕਾ ਹੈ ਪਰੰਤੂ ਦੁਰਮਤਿ ਕਰਕੇ ਕਹਿਆ ਨਹੀਂ ਜਾਤਾ ਭਾਵ ਯਹਿ ਅਪਨੇ ਜਾਨ ਬੈਠਾ ਹੈ ਜੋ ਸਤਿਗੁਰੋਂ ਕੇ ਹੁਕਮ ਮੈਂ ਹੋਵੇ ਤੌ ਇਸ ਜੀਵ ਕਾ ਅੰਤਸਕਰਨ ਨਿਰਮਲ ਹੋਵੈ ਅੰਤਸਕਰਨ ਸੇ ਮਲ ਚਲੀ ਜਾਤੀ ਹੈ ਅਰ ਜਿਨੋਂ ਨੇ ਗੁਰੋਂ ਕੀ (ਸਾਖੀ) ਸਿਖਯਾ ਸਾਂਤਿ ਕਰਕੇ ਪਾਨ ਕਰੀ ਹੈ ਭਾਵ ਜਿਨੋਂ ਨੇ ਸਾਂਤਿ ਆਦਿ ਗੁਣੋਂ ਕੋ ਧਾਰ ਕਰ ਗੁਰੋਂ ਕੇ ਉਪਦੇਸ਼ ਕੌ ਧਾਰਿਆ ਹੈ ਉਨੋਂ ਨੇ ਤ੍ਰਿਸਨਾ ਅਗਨੀ ਬੁਝਾਈ ਹੈ ਅਰ ਜੋ ਗੁਰੋਂ ਕੇ ਉਪਦੇਸ਼ ਮੈਂ ਰੰਗਿਆ ਹੈ ਵਹੁ ਗਯਾਨ ਕਰਕੇ ਮਸਤ ਹੂਆ ਹੈ ਜੋ ਉਨਕੋ ਮਿਲਾ ਹੈ ਵਹੁ ਭੀ ਗਯਾਨ ਮੈਂ ਸਮਾਇ ਰਹਾ ਹੈ॥੬॥

ਪੰਨਾ ੭੫੪

ਹਰਿ ਕਾ ਨਾਮੁ ਸਤਿ ਕਰਿ ਜਾਣੈ ਗੁਰ ਕੈ ਭਾਇ ਪਿਆਰੇ ॥
ਸਚੀ ਵਡਿਆਈ ਗੁਰ ਤੇ ਪਾਈ ਸਚੈ ਨਾਇ ਪਿਆਰੇ ॥
ਏਕੋ ਸਚਾ ਸਭ ਮਹਿ ਵਰਤੈ ਵਿਰਲਾ ਕੋ ਵੀਚਾਰੇ ॥

ਆਪੇ ਮੇਲਿ ਲਏ ਤਾ ਬਖਸੇ ਸਚੀ ਭਗਤਿ ਸਵਾਰੇ ॥੭॥

ਜੋ ਗੁਰੋਂ ਕੇ ਪ੍ਰੇਮ ਕੇ ਪਜਾਰੇ ਹੈਂ ਸੋ ਹਰੀ ਕੇ ਨਾਮ ਕੋ ਹੀ ਸਰਬ ਸੁਖ ਦਾਤਾ ਨਿਸਚੇ ਕਰਕੇ ਜਾਨਤੇ ਹੈਂ ਅਰ ਜੋ ਸਚੇ ਨਾਉਂ ਕੇ ਪਿਆਰੇ ਹੋਏ ਹੈਂ ਉਨੋਂ ਨੇ ਸੱਚੀ (ਵਡਿਆਈ) ਸੋਭਾ ਗੁਰੋਂ ਤੇ ਪਾਈ ਹੈ ਇਕੋ ਹੀ ਸੱਚਾ ਸਭ ਮੈਂ ਵਰਤਤਾ ਹੈ ਇਸ ਬਾਤ ਕੋ ਕੋਈ ਵਿਰਲਾ ਹੀ ਬੀਚਾਰਤਾ ਹੈ ਜਿਨਾਂ ਕੋ ਆਪ ਸਾਧ ਸੰਗਤ ਮੈਂ ਮੇਲਤਾ ਹੈ ਤਿਨੋਂ ਕੋ ਸਚੀ ਭਗਤੀ ਕਰ ਸਵਾਰਤਾ ਹੈ॥ ਪੁਨਾ ਵਹੁ ਜਨਮ ਮਰਨ ਕੇ ਦੁਖੋਂ ਸੇ ਬਖਸੇ ਜਾਤੇ ਹੈਂ॥੭॥

ਸਭੋ ਸਚੁ ਸਚੁ ਸਚੁ ਵਰਤੈ ਗੁਰਮੁਖਿ ਕੋਈ ਜਾਣੈ ॥
ਜੰਮਣ ਮਰਣਾ ਹੁਕਮੋ ਵਰਤੈ ਗੁਰਮੁਖਿ ਆਪੁ ਪਛਾਣੈ ॥
ਨਾਮੁ ਧਿਆਏ ਤਾ ਸਤਿਗੁਰੁ ਭਾਏ ਜੋ ਇਛੈ ਸੋ ਫਲੁ ਪਾਏ ॥
ਨਾਨਕ ਤਿਸ ਦਾ ਸਭੁ ਕਿਛੁ ਹੋਵੈ ਜਿ ਵਿਚਹੁ ਆਪੁ ਗਵਾਏ ॥੮॥੧॥

ਤੀਨੋਂ ਕਾਲੋਂ ਮੇਂ ਸਭ ਸਚ ਸਰੂਪ ਵਾਹਿਗੁਰੂ ਵਰਤਤਾ ਹੈ ਗੁਰੋਂ ਦੁਆਰੇ ਕੋਈ ਗੁਰਮੁਖ ਜਾਨਤਾ ਹੈ ਜਨਮਨਾ ਮਰਨਾ ਉਸ ਕੇ ਹੁਕਮ ਮੇਂ ਵਰਤਤਾ ਹੈ ਤਿਸ ਹੁਕਮੀ ਕੋ ਕੋਈ ਗੁਰੋਂ ਦੁਆਰਾ ਆਪਣਾ ਆਪ ਰੂਪ ਕਰਕੇ ਪਛਾਨਤਾ ਹੈ ਜੋ ਨਾਮ ਕੋ ਧਜਾਵਤਾ ਹੈ ਤੋ ਸਤਿਗੁਰੋਂ ਕੋ ਭਾਵਤਾ ਹੈ ਜਬ ਭਾਯਾ ਪੁਨਾ ਜੋ ਮਨ ਮੈਂ ਇਛੇ ਸੋਈ ਫਲ ਪਾਵਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕਾ ਹੀ ਸਭ ਕੁਛ ਪਦਾਰਥ ਹੋ ਜਾਤਾ ਹੈ ਜੋ ਆਪਾ ਭਾਵ ਕੋ ਗਵਾਜ਼ ਦੇਤਾ ਹੈ॥੮॥੧॥ ਸਮਸਟੀ ਬਿਜਸਟੀ ਕੀ ਏਕਤਾ ਹੋਣ ਤੇ ਸਰੀਰ ਕੇ ਭੀਤਰ ਹੀ ਬ੍ਰਹਮੰਡ ਕੀ ਰਚਨਾ ਦਿਖਾਵਤੇ ਹੈਂ॥

ਸੂਹੀ ਮਹਲਾ ੩ ॥

ਕਾਇਆ ਕਾਮਣਿ ਅਤਿ ਸੁਆਲਿ੍ਉ ਪਿਰੁ ਵਸੈ ਜਿਸੁ ਨਾਲੇ ॥
ਪਿਰ ਸਚੇ ਤੇ ਸਦਾ ਸੁਹਾਗਣਿ ਗੁਰ ਕਾ ਸਬਦੁ ਸਮ੍ਾਲੇ ॥
ਹਰਿ ਕੀ ਭਗਤਿ ਸਦਾ ਰੰਗਿ ਰਾਤਾ ਹਉਮੈ ਵਿਚਹੁ ਜਾਲੇ ॥੧॥

ਸੋ ਕਾਯਾ ਵਾ ਬੁਧੀ ਰੂਪ ਇਸਤ੍ਰੀ ਅਤਜੰਤ ਹੀ ਸੁੰਦਰ ਹੈ ਜਿਸਕੇ ਸਾਥ (ਪਿਰੁ) ਵਾਹਿਗੁਰੂ ਵਸਤਾ ਭਾਵ ਸਾਖਛ੍ਾਤ ਹੈ ਅਰ ਜੋ ਗੁਰੋਂ ਕੇ ਉਪਦੇਸ਼ ਕਰਕੇ ਸਦਾ ਹੀ ਵਾਹਿਗੁਰੂ ਕੋ ਸੰਭਾਲਤੀ ਹੈ ਸੋ ਵਾਹਿਗੁਰੂ ਕੀ ਪ੍ਰਾਪਤੀ ਸੇ ਸਦਾ ਹੀ ਸੁਹਾਗਨ ਹੈ ਪੁਨਾ ਹਰਿ ਕੀ ਭਗਤੀ ਮੈਂ ਸਦਾ ਉਸ ਕਾ ਮਨ ਰੰਗਾ ਹੂਆ ਹੈ ਔਰ ਹਉਮੈ ਆਦਿ ਖੋਟ ਉਸਨੇ ਅਪਨੇ ਮੇਂ ਸੇ ਜਲਾਇ ਦੀਏ ਹੈਂ॥੧॥

ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥
ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥੧॥ ਰਹਾਉ ॥

(ਵਾਹੁ) ਅਸਚਰਜ ਰੂਪ ਗੁਰ ਪੂਰੇ ਹੈਂ ਔ ਅਸਚਰਜ ਰੂਪ ਹੀ ਗੁਰੋਂ ਕੀ ਬਾਣੀ ਭਾਵ ਉਪਦੇਸ਼ ਹੈ ਪੂਰੇ ਗੁਰੋਂ ਤੇ ਜਿਸਕੋ ਪਰਮੇਸਰ ਕੀ ਪ੍ਰੀਤੀ ਉਤਪਤਿ ਹੂਈ ਹੈ ਤਿਸ ਕੀ ਬੁਧੀ (ਸਾਚਿ) ਪਰਮੇਸਰ ਮੈਂ ਸਮਾਣੀ ਹੈ ਭਾਵ ਅਭੇਦ ਹੁਈ ਹੈ॥੧॥

ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ ਪਾਤਾਲਾ ॥
ਕਾਇਆ ਅੰਦਰਿ ਜਗਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ ॥
ਕਾਇਆ ਕਾਮਣਿ ਸਦਾ ਸੁਹੇਲੀ ਗੁਰਮੁਖਿ ਨਾਮੁ ਸਮ੍ਾਲਾ ॥੨॥

ਯਹਿ ਉਸਕੋ ਨਿਸਚਾ ਹੂਆ ਹੈ ਜੋ ਸਰੀਰ ਦੇ ਅੰਦਰ ਹੀ ਸਭ ਕੁਛ ਬਸਤਾ ਹੈ ਕਿਆ ਪ੍ਰਿਥਵੀ ਮੰਡਲ ਕੇ ਜਿਤਨੇ ਭਾਗ ਔ ਜਿਤਨੇ ਪਾਤਾਲ ਹੈਂ ਔਰ ਜੀਓਂ ਕਾ ਦਾਤਾ ਪਰਮਾਤਮਾਂ ਭੀ ਸਰੀਰ ਕੇ ਅੰਦਰ ਵਸਤਾ ਹੈ ਜੋ ਸਭਨੋਂ ਕੀ ਪ੍ਰਤਿਪਾਲਾ ਕਰਤਾ ਹੈ ਜਿਸਨੇ ਗੁਰੋਂ ਦੁਆਰੇ ਨਾਮ ਕੋ ਸੰਭਾਲਾ ਹੈ ਸੋ ਉਸਦੀ (ਕਾਇਆ) ਬੁਧੀ ਰੂਪ ਇਸਤ੍ਰੀ ਸਦਾ ਸੁਖੀ ਹੈ॥੨॥

ਕਾਇਆ ਅੰਦਰਿ ਆਪੇ ਵਸੈ ਅਲਖੁ ਨ ਲਖਿਆ ਜਾਈ ॥

ਮਨਮੁਖੁ ਮੁਗਧੁ ਬੂਝੈ ਨਾਹੀ ਬਾਹਰਿ ਭਾਲਣਿ ਜਾਈ ॥
ਸਤਿਗੁਰੁ ਸੇਵੇ ਸਦਾ ਸੁਖੁ ਪਾਏ ਸਤਿਗੁਰਿ ਅਲਖੁ ਦਿਤਾ ਲਖਾਈ ॥੩॥

ਸਰੀਰ ਕੇ ਅੰਦਰ ਆਪੇ ਪਰਮੇਸਰ ਵਸਤਾ ਹੈ ਪਰੰਤੂ ਐਸਾ ਗੁਪਤ ਹੋ ਰਹਾ ਹੈ ਜੋ ਕਿਸੀ ਸੇ ਲਖਿਆ ਨਹੀਂ ਜਾਤਾ ਮਨਮੁਖਤਾ ਕਰਕੇ ਜੋ ਮੂਰਖ ਹੈਂ ਵਹੁ ਸਮਝਤੇ ਨਹੀਂ ਬਾਹਰ ਭੀ ਢੂੰਢਣੇ ਕੋ ਜਾਤੇ ਹੈਂ ਜਿਨੋਂ ਕੋ ਐਸਾ ਗੁਪਤ ਪਰਮੇਸਰ ਸਤਿਗੁਰੋਂ ਨੇ ਲਖਾ ਦੀਆ ਹੈ ਵਹੁ ਸਤਿਗੁਰੋਂ ਕੋ ਸੇਵਤੇ ਹੈਂ ਔ ਅਚੁਤ ਸੁਖ ਕੋ ਪਾਵਤੇ ਹੈਂ॥੩॥

ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ ॥
ਇਸੁ ਕਾਇਆ ਅੰਦਰਿ ਨਉਖੰਡ ਪ੍ਰਿਥਮੀ ਹਾਟ ਪਟਣ ਬਾਜਾਰਾ ॥
ਇਸੁ ਕਾਇਆ ਅੰਦਰਿ ਨਾਮੁ ਨਉ ਨਿਧਿ ਪਾਈਐ ਗੁਰ ਕੈ ਸਬਦਿ ਵੀਚਾਰਾ ॥੪॥

ਕਾਇਆਂ ਕੇ ਅੰਦਰ ਹੀ (ਰਤਨ) ਵੈਰਾਗ ਆਦਿ ਦੈਵੀ ਗੁਣ ਅਰ ਅਮੋਲਕ ਪਦਾਰਥ ਹੈਂ ਭਗਤੀ ਕੇ ਭੰਡਾਰ ਭੀ ਭਰੇ ਹੂਏ ਹੈਂ ਇਸ ਕਾਇਆ ਕੇ ਅੰਦਰ ਹੀ ਨਉਖੰਡ ਸਰੂਪ ਪ੍ਰਿਥਵੀ ਹੈ ਔਰ ਬਡੇ ਨਗਰ ਬਜਾਰਾਂ ਕੇ ਹਟ ਭੀ ਅੰਦਰ ਹੀ ਹੈ 'ਜੋ ਬ੍ਰਹਮੰਡੇ ਸੋਈ ਪਿੰਡੇ' ਭਾਵ ਜਿਸ ਅਕਾਲ ਪੁਰਖ ਕੇ ਰੋਮ ਰੋਮ ਮੈਂ ਕੋਟਾਨ ਕੋਟ ਬ੍ਰਹਮੰਡ ਹੈਂ ਵਹੁ ਜੋ ਸਰੀਰ ਕੇ ਬੀਚ ਹੂਆ ਤੋ ਇਸ ਮੈਂ ਸਭੀ ਹੂਏ ਔਰ ਇਸ ਕਾਇਆਂ ਕੇ ਅੰਦਰ ਹੀ ਨਾਮ ਨਉਨਿਧ ਰੂਪ ਹੈ ਸੋ ਗੁਰੋਂ ਕੇ ਉਪਦੇਸ਼ ਬਿਚਾਰਨੇ ਸੇ ਪਾਈਤਾ ਹੈ॥੪॥

ਕਾਇਆ ਅੰਦਰਿ ਤੋਲਿ ਤੁਲਾਵੈ ਆਪੇ ਤੋਲਣਹਾਰਾ ॥
ਇਹੁ ਮਨੁ ਰਤਨੁ ਜਵਾਹਰ ਮਾਣਕੁ ਤਿਸ ਕਾ ਮੋਲੁ ਅਫਾਰਾ ॥
ਮੋਲਿ ਕਿਤ ਹੀ ਨਾਮੁ ਪਾਈਐ ਨਾਹੀ ਨਾਮੁ ਪਾਈਐ ਗੁਰ ਬੀਚਾਰਾ ॥੫॥

ਕਾਇਆਂ ਕੇ ਅੰਦਰ ਹੀ ਸਭ ਕੇ ਵਿਚਾਰ ਕੋ ਆਪ ਵਿਚਾਰਣੇ ਵਾਲਾ ਪਰਮੇਸਰ ਵਿਚਾਰ ਕਰਾਵਤਾ ਹੈ ਇਸ ਮਨ ਮੈਂ ਵੈਰਾਗ ਬਿਬੇਕ ਔ ਗਿਆਨ ਹੈ ਤਿਨੋਂ ਕਾ ਮੋਲ ਭਾਰਾ ਹੈ ਭਾਵ ਜਿਸਕੋ ਨਾਮ ਮੈਂ ਸਰਧਾ ਹੋਤੀ ਹੈ ਤਿਸ ਕੋ ਇਹ ਸਾਧਨ ਪ੍ਰਾਪਤਿ ਹੋਤੇ ਹੈਂ॥ ਜੇ ਕਹੇ ਨਾਮ ਕੈਸੇ ਪ੍ਰਾਪਤਿ ਹੋਵੈ? ਤਿਸ ਪਰ ਕਹਤੇ ਹੈਂ॥ ਕਿਸੇ ਮੋਲ ਕਰਕੇ ਨਾਮ ਪਾਇਆ ਨਹੀਂ ਜਾਤਾ ਗੁਰੋਂ ਦੁਆਰੇ ਬੀਚਾਰ ਪ੍ਰਾਪਤਿ ਹੋਣੇ ਕਰ ਨਾਮ ਪਾਈਤਾ ਹੈ॥੫॥

ਗੁਰਮੁਖਿ ਹੋਵੈ ਸੁ ਕਾਇਆ ਖੋਜੈ ਹੋਰ ਸਭ ਭਰਮਿ ਭੁਲਾਈ ॥
ਜਿਸ ਨੋ ਦੇਇ ਸੋਈ ਜਨੁ ਪਾਵੈ ਹੋਰ ਕਿਆ ਕੋ ਕਰੇ ਚਤੁਰਾਈ ॥
ਕਾਇਆ ਅੰਦਰਿ ਭਉ ਭਾਉ ਵਸੈ ਗੁਰ ਪਰਸਾਦੀ ਪਾਈ ॥੬॥

ਜੋ ਗੁਰਮੁਖ ਹੋਤਾ ਹੈ ਸੋ ਕਾਇਆ ਕੋ ਖੋਜਤਾ ਹੈ ਔਰ ਸਭ ਸ੍ਰਿਸ਼ਟੀ ਭਰਮ ਨੇ ਭੁਲਾਈ ਹੂਈ ਹੈ ਭਾਵ ਦੇਹਾਦਿਕੋਂ ਕੋ ਹੀ ਆਤਮਾ ਮਾਨ ਰਹੀ ਹੈ ਜਿਸਨੋ ਵਾਹਿਗੁਰੂ ਬੀਚਾਰ ਦੇਤਾ ਹੈ ਸੋਈ ਪੁਰਖ ਪਾਵਤਾ ਹੈ ਔਰ ਕੋਈ ਚਤਰਾਈ ਕਿਆ ਕਰੇਗਾ ਅਰ ਇਸ ਕਾਇਆਂ ਕੇ ਅੰਦਰ ਹੀ ਭਉ ਤੇ ਪ੍ਰੇਮ ਵਸਤਾ ਹੈ ਪਰੰਤੂ ਗੁਰੋਂ ਕੀ ਕਿਰਪਾ ਤੇ ਪਾਈਤਾ ਹੈ॥੬॥

ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ ਸਭ ਓਪਤਿ ਜਿਤੁ ਸੰਸਾਰਾ ॥
ਸਚੈ ਆਪਣਾ ਖੇਲੁ ਰਚਾਇਆ ਆਵਾ ਗਉਣੁ ਪਾਸਾਰਾ ॥
ਪੂਰੈ ਸਤਿਗੁਰਿ ਆਪਿ ਦਿਖਾਇਆ ਸਚਿ ਨਾਮਿ ਨਿਸਤਾਰਾ ॥੭॥

ਕਾਇਆਂ ਕੇ ਅੰਦਰ ਹੀ ਬ੍ਰਹਮਾ ਬਿਸਨੁ (ਮਹੇਸਾ) ਸ਼ਿਵ ਹੈਂ ਜਿਨੋਂ ਨੇ ਸਭ ਸੰਸਾਰ ਕਾ ਉਤਪਤਿ ਔ ਪਾਲਣਾ ਪੁਨਾ ਸੰਘਾਰ ਹੋਤਾ ਹੈ ਏਹੁ ਜੋ ਆਵਣ ਜਾਣ ਰੂਪ ਸੰਸਾਰ ਹੈ ਸੋ ਸਚੇ ਨੇ ਆਪਣਾ ਖੇਲ ਰਚਾਇਆ ਹੈ ਔਰ ਜਿਨ ਕੋ ਪੂਰੇ ਸਤਿਗੁਰੂ ਮਿਲੇ ਹੈਂ ਔ ਅਪਨਾ ਸਰੂਪ ਦਿਖਾਇਆ ਹੈ ਤਿਨੋਂ ਕਾ ਸਚੇ ਨਾਮੀ ਕੋ ਪਾ ਕਰ ਨਿਸਤਾਰਾ ਹੂਆ ਹੈ॥੭॥

ਸਾ ਕਾਇਆ ਜੋ ਸਤਿਗੁਰੁ ਸੇਵੈ ਸਚੈ ਆਪਿ ਸਵਾਰੀ ॥
ਵਿਣੁ ਨਾਵੈ ਦਰਿ ਢੋਈ ਨਾਹੀ ਤਾ ਜਮੁ ਕਰੇ ਖੁਆਰੀ ॥
ਨਾਨਕ ਸਚੁ ਵਡਿਆਈ ਪਾਏ ਜਿਸ ਨੋ ਹਰਿ ਕਿਰਪਾ ਧਾਰੀ ॥੮॥੨॥

(ਸਾ) ਵਹੁ ਕਾਇਆਂ ਸਫਲ ਹੈ ਜੋ (ਸਚੈ) ਵਾਹਿਗੁਰੂ ਕੋ ਸੇਵਤੀ ਹੈ ਅਰ ਸੋ ਆਪ ਸਚੇ ਵਾਹਿਗੁਰੂ ਕੀ ਹੀ ਸਵਾਰੀ ਹੂਈ ਹੈ ਬਿਨਾਂ ਨਾਮ ਤੋਂ ਦਰਗਾਹ ਮੈਂ ਕਿਸੇ ਕੋ ਢੋਈ ਨਹੀਂ ਮਿਲਤੀ ਇਸੀ ਸੇ ਪ੍ਰਲੋਕ ਮੇਂ ਜਮ ਖੁਆਰੀ ਕਰਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਸਚੀ ਸੋਭਾ ਵਹੀ ਪਾਵਤਾ ਹੈ ਜਿਸਕੋ ਹਰੀ ਨੇ ਕਿਰਪਾ ਧਾਰੀ ਹੈ॥੮॥੨॥

ਮਨਮੁਖੋਂ ਕੀ ਨਿਖੇਧੀ ਗੁਰਮੁਖੋਂ ਕੀ ਉਸਤਤੀ ਕਰਤੇ ਹੈਂ॥

ਪੰਨਾ ੭੫੫

ਰਾਗੁ ਸੂਹੀ ਮਹਲਾ ੩ ਘਰੁ ੧੦

ੴ ਸਤਿਗੁਰ ਪ੍ਰਸਾਦਿ ॥

ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ ॥
ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ ॥੧॥

ਹੇ ਭਾਈ ਇਸ ਜਗਾ ਕੀ (ਦੁਨੀਆ) ਸ੍ਰਿਸ਼ਟੀ ਕੋ ਨਾ ਸਾਲਾਹ ਜੋ ਮਰ ਕਰ ਚਲੀ ਜਾਏਗੀ ਔਰ ਉਪਰਲੇ ਲੋਕਾਂ ਕੋ ਭੀ ਨਾ ਸਾਲਾਹੁ ਜੋ ਮਰ ਕਰ ਖਾਕ ਹੋ ਜਾਏਂਗੇ॥੧॥

ਵਾਹੁ ਮੇਰੇ ਸਾਹਿਬਾ ਵਾਹੁ ॥
ਗੁਰਮੁਖਿ ਸਦਾ ਸਲਾਹੀਐ ਸਚਾ ਵੇਪਰਵਾਹੁ ॥੧॥ ਰਹਾਉ ॥

ਹੇ ਭਾਈ ਗੁਰਮੁਖ ਐਸੇ ਹਰੀ ਨੂੰ ਸਲਾਹੁਤੇ ਹੈਂ ਵਾਹੁ ਮੇਰੇ ਸਾਹਿਬਾ ਤੂੰ ਅਸਚਰਜ ਰੂਪ ਹੈਂ ਅਰ ਸਚਾ ਹੈਂ ਪੁਨਾ ਵੇਪਰਵਾਹੁ ਹੈਂ॥

ਦੁਨੀਆ ਕੇਰੀ ਦੋਸਤੀ ਮਨਮੁਖ ਦਝਿ ਮਰੰਨਿ ॥
ਜਮ ਪੁਰਿ ਬਧੇ ਮਾਰੀਅਹਿ ਵੇਲਾ ਨ ਲਾਹੰਨਿ ॥੨॥

ਜੋ ਮਨਮੁਖ ਹੈਂ ਵਹੁ ਮਾਇਆ ਕੀ ਦੋਸਤੀ ਮੇਂ ਹੀ ਪੜੇ ਜਲ ਮਰਤੇ ਹੈਂ ਆਗੇ ਪਰਲੋਕ ਮੇਂ ਬੰਧੇ ਹੂਏ ਮਾਰੀਤੇ ਹੈਂ ਫਿਰ ਵਹੁ ਮਾਨੁਖ ਜਨਮ ਕਾ ਵੇਲਾ (ਨ ਲਾਹਿੰਨ) ਪ੍ਰਾਪਤ ਨਹੀਂ ਕਰ ਸਕਤੇ॥੨॥

ਗੁਰਮੁਖਿ ਜਨਮੁ ਸਕਾਰਥਾ ਸਚੈ ਸਬਦਿ ਲਗੰਨਿ ॥
ਆਤਮ ਰਾਮੁ ਪ੍ਰਗਾਸਿਆ ਸਹਜੇ ਸੁਖਿ ਰਹੰਨਿ ॥੩॥

ਗੁਰਮੁਖੋਂ ਕਾ ਜਨਮ ਕ੍ਰਿਤਾਰਥ ਹੂਆ ਹੈ ਵਹੁ ਸਚੇ ਸਬਦ ਮੇਂ ਲਗਤੇ ਹੈਂ ਅਪਨਾ ਆਪ ਰੂਪ ਕਰਕੇ ਰਾਮ ਉਨਕੋ ਪ੍ਰਗਟ ਹੂਆ ਹੈ ਵਹੁ ਸੁਭਾਵਕ ਹੀ ਸੁਖ ਮੇਂ ਰਹਿਤੇ ਹੈਂ॥੩॥

ਗੁਰ ਕਾ ਸਬਦੁ ਵਿਸਾਰਿਆ ਦੂਜੈ ਭਾਇ ਰਚੰਨਿ ॥
ਤਿਸਨਾ ਭੁਖ ਨ ਉਤਰੈ ਅਨਦਿਨੁ ਜਲਤ ਫਿਰੰਨਿ ॥੪॥

ਅਰ ਮਨਮੁਖੋਂ ਨੇ ਗੁਰੋਂ ਕਾ ਉਪਦੇਸ਼ ਵਿਸਾਰਿਆ ਹੈ (ਦੂਜੈ) ਦ੍ਵੈਤ ਭਾਵ ਮੇਂ ਰਚੇ ਹੈਂ ਤਿਨੋਂ ਕੀ ਤ੍ਰਿਸ਼ਨਾ ਕਰਕੇ ਪਦਾਰਥੋਂ ਕੀ ਭੁਖ ਨਹੀਂ ਉਤਰਤੀ ਇਸੀ ਤੇ ਰਾਤ ਦਿਨ ਜਲਤੇ ਫਿਰਤੇ ਹੈਂ॥੪॥

ਦੁਸਟਾ ਨਾਲਿ ਦੋਸਤੀ ਨਾਲਿ ਸੰਤਾ ਵੈਰੁ ਕਰੰਨਿ ॥
ਆਪਿ ਡੁਬੇ ਕੁਟੰਬ ਸਿਉ ਸਗਲੇ ਕੁਲ ਡੋਬੰਨਿ ॥੫॥

ਤਿਨੋਂ ਕੀ ਦੁਸਟੋਂ ਕੇ ਸਾਥ ਦੋਸਤੀ ਹੈ ਅਰ ਸੰਤੋਂ ਕੇ ਸਾਥ ਵੈਰ ਕਰਤੇ ਹੈਂ ਸੋ ਆਪ ਕੁਟੰਬ ਸਮੇਤ ਡੁਬੇ ਹੈਂ ਜੋ ਸੰਗੀ ਹੈਂ ਉਨਕੇ ਭੀ ਸੰਪੂਰਨ ਕੁਲ ਡੋਬਤੇ ਹੈਂ॥੫॥

ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥
ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥੬॥

ਨਿੰਦਾ ਤੋ ਕਰਨੀ ਕਿਸੇ ਕੀ ਭੀ ਭਲੀ ਨਹੀਂ ਮਨਮੁਖਤਾ ਕਰਕੇ ਜੋ ਮੂਰਖ ਹੈਂ ਸੋਈ ਨਿੰਦਾ ਕਰਤੇ ਹੈਂ ਮੁਹ ਕਾਲੇ ਹੈਂ ਤਿਨਾਂ ਨਿੰਦਕਾਂ ਕੇ ਸੋ ਘੋਰ ਨਰਕ ਮੈਂ ਪੜਤੇ ਹੈਂ॥੬॥

ਏ ਮਨ ਜੈਸਾ ਸੇਵਹਿ ਤੈਸਾ ਹੋਵਹਿ ਤੇਹੇ ਕਰਮ ਕਮਾਇ ॥
ਆਪਿ ਬੀਜਿ ਆਪੇ ਹੀ ਖਾਵਣਾ ਕਹਣਾ ਕਿਛੂ ਨ ਜਾਇ ॥੭॥

(ਏ) ਹੇ ਮਨ ਜੈਸਾ ਸੇਵੇਂਗਾ ਤੈਸਾ ਹੀ ਸਰੂਪ ਹੋ ਜਾਵੇਂਗਾ ਤਾਂ ਤੇ ਤੈਸੇ ਕਰਮ ਕਮਾਉ ਜਿਸ ਕਰ ਪਰਮੇਸਰ ਰੂਪ ਹੋ ਜਾਵੇਂ ਅਪਣਾ ਬੀਜਿਆ ਹੋਇਆ ਜੋ ਹੈ ਸੋ ਤਿਸੇ ਫਲ ਕੋ ਜੀਉ ਆਪੇ ਹੀ ਖਾਵਨਾ ਕਰਤਾ ਹੈ ਇਸ ਮੇਂ ਤੋ ਕੁਛ ਕਹਾ ਨਹੀਂ ਜਾਤਾ॥੭॥

ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ ॥
ਓਇ ਅੰਮ੍ਰਿਤ ਭਰੇ ਭਰਪੂਰ ਹਹਿ ਓਨਾ ਤਿਲੁ ਨ ਤਮਾਇ ॥੮॥

ਮਹਾ ਪੁਰਖਾ ਕਾ ਬੋਲਣਾ ਕਿਸੇ ਪ੍ਰਸੰਗ ਪਰ ਹੀ ਹੋਤਾ ਹੈ ਐਸੇ ਬਿਅਰਥ ਨਹੀਂ ਬੋਲਤੇ ਵਹੁ ਨਾਮ ਅੰਮ੍ਰਿਤ ਕਰਕੇ ਭਰੇ ਹੂਏ ਅਤੀ ਪੂਰਣ ਹੈਂ ਉਨਕੋ ਤਿਲ ਮਾਤਰ ਭੀ ਕਿਸੇ ਕੀ (ਤਮਾਇ) ਇਛਾ ਵਾ ਲੋਭ ਨਹੀਂ॥੮॥

ਗੁਣਕਾਰੀ ਗੁਣ ਸੰਘਰੈ ਅਵਰਾ ਉਪਦੇਸੇਨਿ ॥
ਸੇ ਵਡਭਾਗੀ ਜਿ ਓਨਾ ਮਿਲਿ ਰਹੇ ਅਨਦਿਨੁ ਨਾਮੁ ਲਏਨਿ ॥੯॥

ਵਹੁ ਮਹਾਂ ਪੁਰਖ ਕੈਸੇ ਹੈਂ ਉਪਕਾਰ ਕਰਨੇ ਵਾਲੇ ਹੈਂ ਔਰ ਗੁਣੋਂ ਕੋ ਹੀ ਇਕਤ੍ਰ ਕਰਤੇ ਹੈਂ ਕਿਸੀ ਕੇ ਔਗਣ ਨਹੀਂ ਲੇਤੇ ਔਰ ਏਹੀ ਉਪਦੇਸ਼ ਦੇਤੇ ਹੈਂ ਵਹੁ ਭੀ ਵਡਭਾਗੀ ਹੈਂ ਜੋ ਉਨ ਕੋ ਮਿਲ ਰਹੇ ਹੈਂ ਔ ਮੁਖ ਕਰਕੇ ਰਾਤ ਦਿਨ ਨਾਮ ਕੋ ਉਚਾਰਤੇ ਹੈਂ॥੯॥

ਦੇਸੀ ਰਿਜਕੁ ਸੰਬਾਹਿ ਜਿਨਿ ਉਪਾਈ ਮੇਦਨੀ ॥
ਏਕੋ ਹੈ ਦਾਤਾਰੁ ਸਚਾ ਆਪਿ ਧਣੀ ॥੧੦॥

ਇਹ ਗੁਰਮੁਖੋਂ ਕਾ ਨਿਸਚਾ ਹੈ ਜਿਸਨੇ ਇਹ (ਮੇਦਨੀ) ਸ੍ਰਿਸ਼ਟੀ ਉਤਪਤਿ ਕੀਤੀ ਹੈ ਵਹੀ ਏਕ ਹੀ ਦਾਤਾ ਸਚਾ ਆਪ ਧਨੀ ਹੈ ਅਰ ਸੋਈ ਰਿਜਕ ਪਹੁੰਚਾਵਤਾ ਹੈ॥੧੦॥

ਸੋ ਸਚੁ ਤੇਰੈ ਨਾਲਿ ਹੈ ਗੁਰਮੁਖਿ ਨਦਰਿ ਨਿਹਾਲਿ ॥
ਆਪੇ ਬਖਸੇ ਮੇਲਿ ਲਏ ਸੋ ਪ੍ਰਭੁ ਸਦਾ ਸਮਾਲਿ ॥੧੧॥

ਸੋ ਸਚ ਸਰੂਪ ਤੇਰੇ ਨਾਲ ਹੈ ਗੁਰੋਂ ਦੁਆਰਾ ਨਦਰ ਕਰਕੇ ਦੇਖ ਸੋ ਐਸਾ ਪ੍ਰਭੂ ਤੂੰ ਸਦਾ ਸਮਾਲ ਜੋ ਆਪ ਹੀ ਔਗਣਾਂ ਕੋ ਬਖਸ਼ ਕੇ ਮੇਲ ਲੇਤਾ ਹੈ॥੧੧॥

ਮਨੁ ਮੈਲਾ ਸਚੁ ਨਿਰਮਲਾ ਕਿਉ ਕਰਿ ਮਿਲਿਆ ਜਾਇ ॥
ਪ੍ਰਭੁ ਮੇਲੇ ਤਾ ਮਿਲਿ ਰਹੈ ਹਉਮੈ ਸਬਦਿ ਜਲਾਇ ॥੧੨॥

ਪ੍ਰਸ਼ਨ: ਮਨ ਤੋ ਮੈਲਾ ਹੈ ਵਹੁ ਸਚਾ ਵਾਹਿਗੁਰੂ ਨਿਰਮਲ ਹੈ ਤਾਂ ਤੇ ਉਸ ਸਾਥ ਕੈਸੇ ਮਿਲਾ ਜਾਏਗਾ?

ਉੱਤਰ: ਜੇ ਪ੍ਰਭੂ ਮੇਲੇ ਤਾਂ ਗੁਰ ਉਪਦੇਸ਼ ਕਰ ਹੰਤਾ ਮਮਤਾ ਕੋ ਜਲਾਇ ਕਰ ਜੀਵ ਮਿਲ ਰਹਿਤਾ ਹੈ॥੧੨॥

ਸੋ ਸਹੁ ਸਚਾ ਵੀਸਰੈ ਧ੍ਰਿਗੁ ਜੀਵਣੁ ਸੰਸਾਰਿ ॥
ਨਦਰਿ ਕਰੇ ਨਾ ਵੀਸਰੈ ਗੁਰਮਤੀ ਵੀਚਾਰਿ ॥੧੩॥

ਜੇ ਸੋ ਸਚਾ (ਸਹੁ) ਪਤੀ ਵਿਸਰ ਜਾਇ ਤਾਂ ਸੰਸਾਰ ਮੈਂ ਜੀਵਣੇ ਕੋ ਧਿਕਾਰ ਹੈ ਜੇ ਪਰਮੇਸਰ ਕਿਰਪਾ ਦ੍ਰਿਸ਼ਟ ਕਰੇ ਅਰ ਗੁਰੋਂ ਕੀ ਮਤਿ ਦੁਆਰਾ ਬੀਚਾਰ ਪ੍ਰਾਪਤਿ ਹੋਵੈ ਤੌ ਵਾਹਿਗੁਰੂ ਨਹੀਂ ਵਿਸਰਤਾ॥੧੩॥

ਸਤਿਗੁਰੁ ਮੇਲੇ ਤਾ ਮਿਲਿ ਰਹਾ ਸਾਚੁ ਰਖਾ ਉਰ ਧਾਰਿ ॥
ਮਿਲਿਆ ਹੋਇ ਨ ਵੀਛੁੜੈ ਗੁਰ ਕੈ ਹੇਤਿ ਪਿਆਰਿ ॥੧੪॥

ਜੇ ਸਤਿਗੁਰ ਮੇਲੇ ਤਾਂ ਸਤਸੰਗ ਮੇਂ ਮਿਲ ਰਹਾਂ ਤੌ ਹੀ ਸਚ ਕੋ ਰਿਦੇ ਮੈਂ ਧਾਰ ਰਖਾਂ ਜੋ ਗੁਰੋਂ ਕੇ ਹੇਤ ਮੇਂ ਪਿਆਰ ਕਰਕੇ ਜੀਵ ਮਿਲਿਆ ਹੋਵੈ ਤੌ ਫਿਰ ਵੀਛੜਤਾ ਨਹੀਂ॥੧੪॥

ਪਿਰੁ ਸਾਲਾਹੀ ਆਪਣਾ ਗੁਰ ਕੈ ਸਬਦਿ ਵੀਚਾਰਿ ॥
ਮਿਲਿ ਪ੍ਰੀਤਮ ਸੁਖੁ ਪਾਇਆ ਸੋਭਾਵੰਤੀ ਨਾਰਿ ॥੧੫॥

ਤਾਂਤੇ ਗੁਰੋਂ ਕੇ ਉਪਦੇਸ਼ ਕੇ ਬੀਚਾਰ ਦੁਆਰਾ ਆਪਣੇ (ਪਿਰੁ) ਪਤੀ ਪਰਮੇਸਰ ਕੋ ਸਲਾਹੀਏ ਜਿਨੋਂ ਨੇ ਵੀਚਾਰਿਆ ਹੈ ਉਨੋਂ ਨੇ ਪਰਮੇਸਰ ਕੇ ਸਾਥ ਮਿਲ ਕੇ ਸੁਖ ਪਾਇਆ ਹੈ ਅਰ ਵਹੁ ਜਗਿਆਸੂ ਰੂਪ ਇਸਤ੍ਰੀ ਸੋਭਾ ਵਾਲੀ ਹੈ॥੧੫॥

ਮਨਮੁਖ ਮਨੁ ਨ ਭਿਜਈ ਅਤਿ ਮੈਲੇ ਚਿਤਿ ਕਠੋਰ ॥
ਸਪੈ ਦੁਧੁ ਪੀਆਈਐ ਅੰਦਰਿ ਵਿਸੁ ਨਿਕੋਰ ॥੧੬॥

ਮਨਮੁਖੋਂ ਕਾ ਮਨ ਨਹੀਂ ਭੀਜਤਾ ਪਾਪਾਂ ਕਰਕੇ ਅਤੀ ਮੈਲੇ ਹੈਂ ਔ ਚਿਤ ਜਿਨੋਂ ਕਾ ਪਥਰ ਵਤ ਕਠੋਰ ਹੈ ਚਾਹੋ ਕਿਤਨਾ ਹੀ ਮਨਮੁਖੋਂ ਕਾ ਭਲਾ ਕਰੋ ਵਹੁ ਬੁਰਾ ਹੀ ਕਰਤੇ ਹੈਂ ਇਸ ਪਰ ਦ੍ਰਿਸ਼ਟਾਂਤ ਹੈ ਜੇਸੇ ਸਰਪ ਕੋ ਚਾਹੋ ਕਿਤਨਾ ਹੀ ਦੂਧ ਪਿਲਾਈਏ ਅੰਦਰ ਉਨਕੇ (ਨਿਕੋਰ) ਕੇਵਲ ਵਿਸ ਹੋਤੀ ਜਾਏਗੀ॥੧੬॥

ਆਪਿ ਕਰੇ ਕਿਸੁ ਆਖੀਐ ਆਪੇ ਬਖਸਣਹਾਰੁ ॥
ਗੁਰ ਸਬਦੀ ਮੈਲੁ ਉਤਰੈ ਤਾ ਸਚੁ ਬਣਿਆ ਸੀਗਾਰੁ ॥੧੭॥

ਗੁਰਮੁਖ ਔ ਮਨਮੁਖ ਪਰਮੇਸਰ ਨੇ ਆਪ ਹੀ ਕੀਏ ਹੈਂ ਤਾਂ ਤੇ ਬੁਰਾ ਅਰ ਭਲਾ ਕਿਸਕੋ ਕਹੀਏ ਆਪ ਹੀ ਵਹੁ ਬਖਸਨਹਾਰਾ ਗੁਰੋਂ ਕੇ ਉਪਦੇਸ਼ ਕਰ ਜਬ ਪਾਪ ਰੂਪ ਮੈਲ ਉਤਰ ਜਾਵੈ ਤਬ ਸਚ ਰੂਪ ਸੀਂਗਾਰ ਬਣਿਆ ਹੈ ਭਾਵ ਸਭ ਸਾਧਨ ਸਫਲ ਹੂਏ ਹੈਂ॥੧੭॥

ਪੰਨਾ ੭੫੬

ਸਚਾ ਸਾਹੁ ਸਚੇ ਵਣਜਾਰੇ ਓਥੈ ਕੂੜੇ ਨ ਟਿਕੰਨਿ ॥
ਓਨਾ ਸਚੁ ਨ ਭਾਵਈ ਦੁਖ ਹੀ ਮਾਹਿ ਪਚੰਨਿ ॥੧੮॥

ਵਾਹਿਗੁਰੂ ਸੱਚਾ ਸ਼ਾਹੁ ਹੈ ਉਸ ਕੇ (ਵਣਜਾਰੇ) ਸੰਤ ਭੀ ਸੱਚੇ ਹੀ ਹੈਂ ਵਾ ਗੁਰੂ ਸ਼ਾਹ ਸਿੱਖ ਵਣਜਾਰੇ (ਓਥੈ) ਉਸ ਕੀ ਦਰਗਾਹ ਪ੍ਰਲੋਕ ਵਾ ਸਤਸੰਗ ਮੈਂ ਝੂਠੇ ਤੋ ਠਹਰਤੇ ਨਹੀਂ ਕਿਉਂਕਿ ਓਨਾਂਕੋ ਸੱਚ ਤੋ ਭਾਵਤਾ ਹੀ ਨਹੀਂ ਇਸ ਸੇ ਦੁਖੋਂ ਹੀ ਮੇਂ ਜਲਤੇ ਹੈਂ॥੧੮॥

ਹਉਮੈ ਮੈਲਾ ਜਗੁ ਫਿਰੈ ਮਰਿ ਜੰਮੈ ਵਾਰੋ ਵਾਰ ॥
ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰ ॥੧੯॥

ਹੰਤਾ ਮਮਤਾ ਮੈਲ ਕਰਕੇ ਇਹ ਜੀਵ ਮੈਲਾ ਫਿਰਤਾ ਹੈ ਇਸੀ ਸੇ ਬਾਰੰਬਾਰ ਜਨਮਤਾ ਮਰਤਾ ਹੈ ਜੈਸੇ ਪੂਰਬਲੇ ਕਰਮ ਕਰਕੇ ਮਸਤਕ ਪਰ ਲੇਖ ਪਏ ਹੈਂ ਤੈਸੇ ਹੀ ਏਹ ਕਮਾਵਣਾ ਕਰਤਾ ਹੈ ਉਨ ਕਰਮੋਂ ਕੀ ਗਤੀ ਕੋ ਕੋਈ ਭੀ ਮੇਟਣਹਾਰਾ ਨਹੀਂ ਹੈ॥੧੯॥

ਸੰਤਾ ਸੰਗਤਿ ਮਿਲਿ ਰਹੈ ਤਾ ਸਚਿ ਲਗੈ ਪਿਆਰੁ ॥
ਸਚੁ ਸਲਾਹੀ ਸਚੁ ਮਨਿ ਦਰਿ ਸਚੈ ਸਚਿਆਰੁ ॥੨੦॥

ਜੀਵ ਦਾ ਜੇ ਕੋਈ ਪੂਰਾ ਅਦ੍ਰਿਸ੍ਟ ਸ੍ਰੇਸਟ ਹੋ ਤੌ ਸੰਤੋਂ ਕੀ ਸੰਗਤ ਮੈਂ ਮਿਲ ਰਹਿਤਾ ਹੈ ਅਰ ਤੌ ਹੀ ਸੱਚ ਮੇਂ ਪਜਾਰ ਲਗਤਾ ਹੈ ਅਰ ਸੱਚ ਕਾ ਹੀ ਸਲਾਹੀ ਹੋਤਾ ਹੈ ਔਰ ਸੱਚ ਹੀ ਮਨ ਮੈਂ ਧਾਰਤਾ ਹੈ॥ ਪੁਨਾ ਸਚੇ ਕੀ ਦਰਗਾਹ ਮੈਂ ਸਚਿਆਰ ਹੋਤਾ ਹੈ॥੨੦॥

ਗੁਰ ਪੂਰੇ ਪੂਰੀ ਮਤਿ ਹੈ ਅਹਿਨਿਸਿ ਨਾਮੁ ਧਿਆਇ ॥
ਹਉਮੈ ਮੇਰਾ ਵਡ ਰੋਗੁ ਹੈ ਵਿਚਹੁ ਠਾਕਿ ਰਹਾਇ ॥੨੧॥

ਗੁਰੂ ਪੂਰੇ ਕੀ ਤੋ ਏਹੀ ਪੂਰੀ ਸਿਖੵਾ ਹੈ ਹੇ ਜਗਜਾਸੂ ਤੂੰ ਰਾਤ ਦਿਨ ਨਾਮ ਕੋ ਧਜਾਉ ਹਉਮੈਂ ਔ ਮੇਰਾ ਏਹ ਬਡਾ ਰੋਗ ਹੈ ਇਸਕੋ ਅੰਤਸਕਰਨ ਵਿਚੋਂ ਰੋਕ ਰਖੋ॥੨੧॥

ਗੁਰੁ ਸਾਲਾਹੀ ਆਪਣਾ ਨਿਵਿ ਨਿਵਿ ਲਾਗਾ ਪਾਇ ॥
ਤਨੁ ਮਨੁ ਸਉਪੀ ਆਗੈ ਧਰੀ ਵਿਚਹੁ ਆਪੁ ਗਵਾਇ ॥੨੨॥

ਆਪਣੇ ਜੋ ਗੁਰੂ ਹੈਂ ਤਿਸ ਕਾ (ਸਾਲਾਹੀ) ਸਾਲਾਹੁਣ ਵਾਲਾ ਹੋਵਾਂ ਅਰ ਨਿਵ ਨਿਵ ਕੇ ਮੈਂ ਤਿਨਕੀ ਹਰਣੀ ਲਗਾਂ ਅਰ ਮਨ ਸੌਂਪੂ ਤਨ ਕੋ ਆਗੇ ਰੱਖੂੰ ਭਾਵ ਸੇਵਾ ਮੇਂ ਤਤਪਰ ਹੋਵਾਂ ਔਰ ਬੀਚ ਸੇ ਆਪਾ ਭਾਉ ਕੋ ਗਵਾਇ ਦੇਊਂ॥੨੨॥

ਖਿੰਚੋਤਾਣਿ ਵਿਗੁਚੀਐ ਏਕਸੁ ਸਿਉ ਲਿਵ ਲਾਇ ॥
ਹਉਮੈ ਮੇਰਾ ਛਡਿ ਤੂ ਤਾ ਸਚਿ ਰਹੈ ਸਮਾਇ ॥੨੩॥

ਬਲਾਤਕਾਰ ਸੇ ਜੋ (ਖਿੰਚੋਤਾਣਿ) ਸੰਕਲਪ ਖੈਂਚਤੇ ਹੈਂ ਇਨ ਕਰ ਤੌ ਖਰਾਬ ਹੀ ਹੋਈਤਾ ਹੈ ਤਾਂ ਤੇ ਏਕ ਪਰਮਾਤਮਾਂ ਕੇ ਸਾਥ ਬ੍ਰਿਤੀ ਲਗਾਊਂ ਜੌ (ਹਉ) ਮੈਂ ਅਰ ਏਹ ਮੇਰਾ ਪਦਾਰਥ ਹੈ ਇਨ ਸੰਕਲਪੋਂ ਕੋ ਤੂੰ ਛੋਡੇਂ ਤੌ ਸੱਚ ਸਰੂਪ ਮੈਂ ਸਮਾਇ ਰਹੇਗਾ॥੨੩॥

ਸਤਿਗੁਰ ਨੋ ਮਿਲੇ ਸਿ ਭਾਇਰਾ ਸਚੈ ਸਬਦਿ ਲਗੰਨਿ ॥
ਸਚਿ ਮਿਲੇ ਸੇ ਨ ਵਿਛੁੜਹਿ ਦਰਿ ਸਚੈ ਦਿਸੰਨਿ ॥੨੪॥

(ਭਾਇਰਾ) ਹੇ ਭਾਈਓ ਜੋ ਸਤਗੁਰੋਂ ਕੋ ਮਿਲੇ ਹੈਂ ਸੇ ਪੁਰਸ ਸਚੇ ਉਪਦੇਸ਼ ਮੈਂ (ਲਗੰਨਿ) ਲਗੇ ਵ ਲਗਤੇ ਹੈਂ ਜੋ ਸੱਚੇ ਸਾਥ ਮਿਲੇ ਹੈਂ ਸੋ ਨਹੀਂ ਵੀਛੜਤੇ॥ ਪੁਨਾ ਸਚੇ ਕੇ ਦਰ ਮੈਂ ਵਹੀ ਸੁਰਖਰੂ ਦਿਖਲਾਈ ਪੜਤੇ ਹੈਂ ਵ ਪਰਮੇਸਰ ਕੇ ਦਰ ਮੈਂ ਸਚੇ ਦੇਖੀਤੇ ਹੈਂ॥੨੪॥

ਸੇ ਭਾਈ ਸੇ ਸਜਣਾ ਜੋ ਸਚਾ ਸੇਵੰਨਿ ॥
ਅਵਗਣ ਵਿਕਣਿ ਪਲ੍ਰਨਿ ਗੁਣ ਕੀ ਸਾਝ ਕਰੰਨ੍ਹਿ ॥੨੫॥

ਸੋਈ ਹਮਾਰੇ ਭਾਈ ਹੈਂ॥ ਪੁਨਾ ਸੇਈ ਸੱਜਣ ਹੈਂ ਜੋ ਸੱਚਾ ਵਾਹਿਗੁਰੂ ਸੇਵਤੇ ਹੈਂ ਔ ਅਵਗੁਣੋਂ ਕੋ ਖਾਲੀ ਜਾਨਕੇ ਤਜਾਗ ਦੇਤੇ ਹੈਂ॥ ਪੁਨਾ ਗੁਣੋਂ ਕੀ ਸਾਂਝ ਕਰਤੇ ਹੈਂ॥੨੫॥

ਗੁਣ ਕੀ ਸਾਝ ਸੁਖੁ ਊਪਜੈ ਸਚੀ ਭਗਤਿ ਕਰੇਨਿ ॥
ਸਚੁ ਵਣੰਜਹਿ ਗੁਰ ਸਬਦ ਸਿਉ ਲਾਹਾ ਨਾਮੁ ਲਏਨਿ ॥੨੬॥

ਗੁਣੋਂ ਕੀ ਸਾਂਝ ਕਰਕੇ ਸੁਖ ਉਤਪੰਨ ਹੋਤਾ ਹੈ ਔ ਗੁਰੋਂ ਕੇ ਉਪਦੇਸ਼ ਕਰਕੇ ਸਚੀ ਭਗਤੀ ਕਰਤੇ ਹੈਂ॥ ਪੁਨਾ ਸੱਚ ਕੋ ਹੀ ਵਣਜਤੇ ਹੈਂ ਭਾਵ ਜਗਜਾਸੂਆਂ ਕੋ ਭੀ ਸੱਚ ਕਾ ਹੀ ਉਪਦੇਸ਼ ਕਰਤੇ ਹੈਂ ਵਹੁ ਨਾਮ ਕਾ ਹੀ ਲਾਭ ਲੇਤੇ ਹੈਂ॥੨੬॥

ਸੁਇਨਾ ਰੁਪਾ ਪਾਪ ਕਰਿ ਕਰਿ ਸੰਚੀਐ ਚਲੈ ਨ ਚਲਦਿਆ ਨਾਲਿ ॥
ਵਿਣੁ ਨਾਵੈ ਨਾਲਿ ਨ ਚਲਸੀ ਸਭ ਮੁਠੀ ਜਮਕਾਲਿ ॥੨੭॥

(ਸੁਇਨਾ ਰੁਪਾ) ਪਦਾਰਥਾਂ ਕੋ ਪਾਪ ਕਰ ਕਰ ਕੇ ਇਕੱਤ੍ਰ ਕਰੀਤਾ ਹੈ ਵਹੁ ਪਰਲੋਕ ਮੇਂ ਜੀਵੋਂ ਕੇ ਸਾਥ ਨਹੀਂ ਚਲਤੇ ਬਿਨਾਂ ਨਾਮ ਤੋ ਕੋਈ ਪਦਾਰਥ ਤੀਨੋਂ ਕਾਲ ਮੈਂ ਸਾਥ ਨਹੀਂ ਚਲਤਾ ਹੈ ਅਰ ਸਭ ਸ੍ਰਿਸਟੀ ਜਮਕਾਲ ਕਰ ਠਗੀ ਹੈ ਅਰਥਾਤ ਮਾਰਨੇ ਵਾਲੇ ਨੇ (ਮੁਠੀ) ਲੁਟੀ ਹੈ ਅਰਥਾਤ ਪ੍ਰਾਣੋਂ ਕੋ ਨਿਕਾਲ ਕਰ ਲੈ ਜਾਤਾ ਹੈ॥੨੭॥

ਮਨ ਕਾ ਤੋਸਾ ਹਰਿ ਨਾਮੁ ਹੈ ਹਿਰਦੈ ਰਖਹੁ ਸਮ੍ਾਲਿ ॥
ਏਹੁ ਖਰਚੁ ਅਖੁਟੁ ਹੈ ਗੁਰਮੁਖਿ ਨਿਬਹੈ ਨਾਲਿ ॥੨੮॥

ਇਸ ਜੀਵ ਕਾ ਖਰਚ ਤੋ ਹਰਿ ਨਾਮ ਹੈ ਤਾਂ ਤੇ ਹੇ ਭਾਈ ਹਿਰਦੇ ਮੇਂ ਸੰਭਾਲ ਕਰ ਰਖੋ ਭਾਵ ਵਿਸੇ ਰੂਪ ਚੋਰੋਂ ਕਾ ਵਿਸ੍ਵਾਸ ਨ ਕਰੋ॥ ਏਹ ਖਰਚ ਅਖੁਟ ਹੈ ਜੇ ਗੁਰੋਂ ਦ੍ਵਾਰੇ ਲੇਵੋਗੇ ਤੌ ਤੁਮਾਰੇ ਸਾਥ ਨਿਭੇਗਾ॥੨੮॥

ਏ ਮਨ ਮੂਲਹੁ ਭੁਲਿਆ ਜਾਸਹਿ ਪਤਿ ਗਵਾਇ ॥
ਇਹੁ ਜਗਤੁ ਮੋਹਿ ਦੂਜੈ ਵਿਆਪਿਆ ਗੁਰਮਤੀ ਸਚੁ ਧਿਆਇ ॥੨੯॥

ਹੇ ਜੀਵ ਅਪਨੇ ਮੂਲ ਤੋਂ ਭੁਲਿਆ ਹੋਇਆ ਤੂੰ ਅਮੋਲਕ ਜਨਮ ਕੋ ਵਜਰਥ ਹੀ ਖੋਇ ਜਾਇਗਾ॥ ਭਾਵ ਅਪਨੇ ਸਰੂਪ ਕੋ ਜਾਨ ਯਹਿ ਜਗਤ ਤੋ ਮੋਹ ਕਰਕੇ ਦੂਜੇ ਭਾਵ ਮੈਂ ਬਿਆਪਿਆ ਹੂਆ ਹੈ ਔਰ ਤੂੰ ਗੁਰੋਂ ਕੀ ਸਿਖ੍ਯਾ ਲੈ ਕੇ (ਸਚੁ) ਸਰੂਪ ਕਾ ਧ੍ਯਾਨ ਕਰ॥੨੯॥

ਹਰਿ ਕੀ ਕੀਮਤਿ ਨ ਪਵੈ ਹਰਿ ਜਸੁ ਲਿਖਣੁ ਨ ਜਾਇ ॥
ਗੁਰ ਕੈ ਸਬਦਿ ਮਨੁ ਤਨੁ ਰਪੈ ਹਰਿ ਸਿਉ ਰਹੈ ਸਮਾਇ ॥੩੦॥

ਪਰਮੇਸਰ ਕੀ ਕੀਮਤਿ ਪੜਤੀ ਨਹੀਂ ਭਾਵ ਇਦੰਤਾਕੇ ਬਿਸੇ ਨਹੀਂ ਹੋ ਸਕਤਾ ਪੁਨਾ ਹਰੀਕਾ ਜੋ ਜਸ ਹੈ ਸੋ ਸਮਗ੍ਰ ਲਖਾ ਨਹੀਂ ਜਾਤਾ ਪਰੰਤੂ ਗੁਰੋਂ ਕੇ ਉਪਦੇਸ਼ ਮੇਂ ਜੋ ਮਨ ਤਨ ਕਰਕੇ ਰੰਗੇ ਗਏ ਹੈਂ ਵਹੁ ਹਰੀ ਕੇ ਸਾਥ ਅਭੇਦ ਹੋ ਰਹੇ ਹੈਂ॥੩੦॥

ਸੋ ਸਹੁ ਮੇਰਾ ਰੰਗੁਲਾ ਰੰਗੇ ਸਹਜਿ ਸੁਭਾਇ ॥
ਕਾਮਣਿ ਰੰਗੁ ਤਾ ਚੜੈ ਜਾ ਪਿਰ ਕੈ ਅੰਕਿ ਸਮਾਇ ॥੩੧॥

ਵਹੁ ਜੋ ਮੇਰਾ ਪਤੀ ਹੈ ਆਪ ਬਡਾ ਰੰਗੀਲਾ ਹੈ ਜੋ ਉਨਕੀ ਸਰਣ ਹੋਵੈ ਉਸਕੋ ਸਾਂਤਿ ਸੁਭਾਜ ਮੇਂ ਰੰਗਤਾ ਹੈ ਔਰ ਜੀਵ ਇਸਤ੍ਰੀ ਕੋ ਰੰਗ ਤੌ ਚੜਤਾ ਹੈ ਜੋ ਅਪਨੇ ਪਤੀ ਕੇ (ਅੰਕਿ) ਸਰੂਪ ਮੇਂ ਸਮਾਵੇ॥੩੧॥

ਚਿਰੀ ਵਿਛੁੰਨੇ ਭੀ ਮਿਲਨਿ ਜੋ ਸਤਿਗੁਰੁ ਸੇਵੰਨਿ ॥
ਅੰਤਰਿ ਨਵ ਨਿਧਿ ਨਾਮੁ ਹੈ ਖਾਨਿ ਖਰਚਨਿ ਨ ਨਿਖੁਟਈ ਹਰਿ ਗੁਣ ਸਹਜਿ ਰਵੰਨਿ ॥੩੨॥

ਜੋ ਸਤਿਗੁਰੋਂ ਕੋ ਸੇਵਤੇ ਹੈਂ ਸੋ ਬਹੁਤ ਕਾਲ ਕੇ ਵਿਛੁੜੇ ਹੂਏ ਭੀ ਪਰਮੇਸਰ ਕੋ ਮਿਲ ਜਾਤੇ ਹੈਂ ਅੰਦਰ ਹੀ ਨੌ ਨਿਧ ਰੂਪ ਵਾਹਿਗੁਰੂ ਕਾ ਨਾਮ ਹੈ ਆਪ (ਖਾਨਿ) ਜਪਨਾ ਚਾਹੋ ਔਰ ਜਗ੍ਯਾਸੂ ਕੋ ਦੇਨ ਤੋ ਭੀ (ਨ ਨਿਖੁਟਈ) ਕਮ ਨਹੀਂ ਹੋਤਾ ਸਾਂਤਿਕੋ ਧਾਰ ਕਰਕੇ ਹਰੀ ਕੇ ਗੁਣੋਂ ਕੋ (ਰਵੰਨਿ) ਉਚਾਰਤੇ ਹੈਂ॥੩੨॥

ਨਾ ਓਇ ਜਨਮਹਿ ਨਾ ਮਰਹਿ ਨਾ ਓਇ ਦੁਖ ਸਹੰਨਿ ॥
ਗੁਰਿ ਰਾਖੇ ਸੇ ਉਬਰੇ ਹਰਿ ਸਿਉ ਕੇਲ ਕਰੰਨਿ ॥੩੩॥

ਨਾ ਵਹੁ ਜਨਮਤੇ ਹੈਂ ਅਰ ਨਾ ਮਰਤੇ ਹੈਂ ਨਾ ਵਹੁ ਕਿਸੀ ਪ੍ਰਕਾਰ ਦੁਖ ਹੀ ਸਹਾਰਤੇ ਹੈਂ ਜੋ ਗੁਰੋਂ ਨੇ ਰਖ ਲਏ ਹੈਂ ਸੋ ਸੰਸਾਰ ਸਮੁੰਦ੍ਰ ਸੇ ਬਚੇ ਹੈਂ ਔਰ ਹਰੀ ਕੇ ਸਾਥ ਅਭੇਦ ਹੋ ਕਰ (ਕੇਲ) ਬਿਲਾਸ ਭਾਵ ਆਨੰਦ ਕਰਤੇ ਹੈਂ॥੩੩॥

ਸਜਣ ਮਿਲੇ ਨ ਵਿਛੁੜਹਿ ਜਿ ਅਨਦਿਨੁ ਮਿਲੇ ਰਹੰਨਿ ॥
ਇਸੁ ਜਗ ਮਹਿ ਵਿਰਲੇ ਜਾਣੀਅਹਿ ਨਾਨਕ ਸਚੁ ਲਹੰਨਿ ॥੩੪॥੧॥੩॥

ਜੋ ਸਜਣ ਪਰਮੇਸ੍ਵਰ ਸਾਥ ਮਿਲੇ ਹੈਂ ਵਹੁ ਵਿਛੜਤੇ ਨਹੀਂ ਸੋ ਕੌਣ ਹੈਂ ਜੋ ਰਾਤ ਦਿਨ ਮਿਲੇ ਰਹਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਜੋ ਸਚੇ ਵਾਹਿਗੁਰੂ ਕੋ ਪ੍ਰਾਪਤਿ ਹੋਤੇ ਹੈਂ ਪਰੰਤੂ ਸੋ ਇਸ ਜਗ ਮਹਿ ਵਿਰਲੇ ਹੀ ਜਾਣੀਤੇ ਹੈਂ॥੩੪॥੧॥੩॥

ਗੁਰਮੁਖੋਂ ਕੀ ਉਸਤਤੀ ਕਰਤੇ ਹੈਂ॥

ਸੂਹੀ ਮਹਲਾ ੩ ॥
ਹਰਿ ਜੀ ਸੂਖਮੁ ਅਗਮੁ ਹੈ ਕਿਤੁ ਬਿਧਿ ਮਿਲਿਆ ਜਾਇ ॥
ਗੁਰ ਕੈ ਸਬਦਿ ਭ੍ਰਮੁ ਕਟੀਐ ਅਚਿੰਤੁ ਵਸੈ ਮਨਿ ਆਇ ॥੧॥

ਪ੍ਰਸ਼ਨ: ਵਾਹਿਗੁਰੂ ਬਹੁਤ ਸੂਖਮ ਹੈ ਇਸੀ ਤੇ ਉਸ ਕਾ ਪਾਵਨਾ ਕਠਨ ਹੈ ਕਿਸ ਪ੍ਰਕਾਰ ਮਿਲਿਆ ਜਾਏ?

ਉੱਤਰ: ਜੋ ਗੁਰੋਂ ਕੇ ਉਪਦੇਸ਼ ਕਰਕੇ ਭ੍ਰਮ ਕੱਟਿਆ ਜਾਏ ਤੌ ਅਕਸਮਾਤ੍ਰ ਮੇਂ ਹੀ ਮਨ ਮੇਂ ਆਇ ਵਸਤਾ ਹੈ॥੧॥

ਗੁਰਮੁਖਿ ਹਰਿ ਹਰਿ ਨਾਮੁ ਜਪੰਨਿ ॥

ਪੰਨਾ ੭੫੭

ਹਉ ਤਿਨ ਕੈ ਬਲਿਹਾਰਣੈ ਮਨਿ ਹਰਿ ਗੁਣ ਸਦਾ ਰਵੰਨਿ ॥੧॥ ਰਹਾਉ ॥

ਜੋ ਗੁਰਮੁਖ ਹਰਿ ਹਰਿ ਨਾਮ ਜਪਤੇ ਹੈਂ ਅਰ ਜੋ ਮਨ ਕਰਕੇ ਹਰਿ ਗੁਣ ਸਦਾ ਹੀ ਉਚਾਰਤੇ ਹੈਂ ਮੈਂ ਤਿਨੋਂ ਕੇ ਬਲਿਹਾਰ ਜਾਤਾ ਹੂੰ॥

ਗੁਰੁ ਸਰਵਰੁ ਮਾਨ ਸਰੋਵਰੁ ਹੈ ਵਡਭਾਗੀ ਪੁਰਖ ਲਹੰਨ੍ਹਿ ॥
ਸੇਵਕ ਗੁਰਮੁਖਿ ਖੋਜਿਆ ਸੇ ਹੰਸੁਲੇ ਨਾਮੁ ਲਹੰਨਿ ॥੨॥

ਸਰੋਵਰੋਂ ਮੇਂ ਸੇ ਗੁਰੂ ਜੋ ਮਾਨ ਸਰੋਵਰ ਹੈ ਵਡਭਾਗੀ ਪੁਰਸ ਤਿਸ ਕੋ ਪਾਵਤੇ ਹੈਂ ਜਿਨੋਂ ਨੇ ਸੇਵਕ ਹੋ ਕਰ ਗੁਰੋਂ ਦ੍ਵਾਰਾ ਅਪਨੇ ਆਪਕੋ ਖੋਜਿਆ ਹੈ ਵਹੁ ਹੰਸ ਨਾਮੀ ਕੋ ਲਖਤੇ ਹੈਂ ਵਾ ਨਾਮ ਕਰਕੇ ਸਰੂਪ ਕੋ ਲਖਤੇ ਹੈਂ॥੨॥

ਨਾਮੁ ਧਿਆਇਨਿ੍ ਰੰਗ ਸਿਉ ਗੁਰਮੁਖਿ ਨਾਮਿ ਲਗੰਨਿ੍ ॥
ਧੁਰਿ ਪੂਰਬਿ ਹੋਵੈ ਲਿਖਿਆ ਗੁਰ ਭਾਣਾ ਮੰਨਿ ਲਏਨਿ੍ ॥੩॥

ਜੌ ਗੁਰੋਂ ਦ੍ਵਾਰਾ ਨਾਮ ਜਪਨ ਮੈਂ ਲਗੇ ਹੈਂ ਵਹੁ ਆਨੰਦ ਸੇ ਨਾਮ ਕੋ ਧਿਆਵਤੇ ਹੈਂ ਪਰੰਤੂ ਆਦ ਸੇ ਹੀ ਜਿਨਕੇ ਮਸਤਕ ਪਰ ਪੂਰਬਲਾ ਕਰਮ ਲਿਖਾ ਹੈ ਵਹੁ ਗੁਰੋਂ ਕੇ ਭਾਣੇ ਕੋ ਮਾਨ ਲੇਤੇ ਹੈਂ ਭਾਵ ਗੁਰੋਂ ਕੀ ਆਗਯਾਨੁਸਾਰ ਚਲਤੇ ਹੈਂ॥੩॥

ਵਡਭਾਗੀ ਘਰੁ ਖੋਜਿਆ ਪਾਇਆ ਨਾਮੁ ਨਿਧਾਨੁ ॥
ਗੁਰਿ ਪੂਰੈ ਵੇਖਾਲਿਆ ਪ੍ਰਭੁ ਆਤਮ ਰਾਮੁ ਪਛਾਨੁ ॥੪॥

ਵਡਭਾਗੀਓਂ ਨੇ ਅੰਤਸਕਰਨ ਕੋ ਖੋਜਿਆ ਹੈ ਉਹਾਂ ਸੇ ਨਾਮ ਖਜ਼ਾਨਾ ਪਾਯਾ ਹੈ ਪਰੰਤੂ ਗੁਰੋਂ ਪੂਰਜੋਂ ਨੇ ਦੇਖਾਲਿਆ ਹੈ ਕੈਸੇ ਪ੍ਰਭੂ ਮੇਂ ਅਪਨੇ ਆਪ ਕੋ ਰਮਿਆ ਹੂਆ ਪਛਾਨਿਆ ਹੈ ਵਾ ਆਤਮਾ ਕੋ ਔ ਰਾਮ ਬਿਆਪ ਕਈ ਸਰ ਕੋ ਏਕ ਰੂਪ ਪਛਾਨਿਆ ਹੈ॥੪॥

ਸਭਨਾ ਕਾ ਪ੍ਰਭੁ ਏਕੁ ਹੈ ਦੂਜਾ ਅਵਰੁ ਨ ਕੋਇ ॥
ਗੁਰ ਪਰਸਾਦੀ ਮਨਿ ਵਸੈ ਤਿਤੁ ਘਟਿ ਪਰਗਟੁ ਹੋਇ ॥੫॥

ਸਭਨੋਂ ਕਾ ਪ੍ਰਭ ਏਕ ਹੈ ਪ੍ਰਭੂ ਬਿਨਾਂ ਦੂਸਰਾ ਔਰ ਕੋਈ ਨਹੀਂ ਹੈ ਜਿਸਕੇ ਮਨ ਮੈਂ ਗੁਰੋਂ ਕੀ ਕ੍ਰਿਪਾ ਕਰਕੇ ਇਹ ਨਿਸਚਾ ਵਸੇ ਤਿਸ ਕੇ (ਘਟਿ) ਅੰਤਸਕਰਨ ਮੇਂ ਹੀ ਪ੍ਰਗਟ ਹੋ ਆਵਤਾ ਹੈ॥੫॥

ਸਭੁ ਅੰਤਰਜਾਮੀ ਬ੍ਰਹਮੁ ਹੈ ਬ੍ਰਹਮੁ ਵਸੈ ਸਭ ਥਾਇ ॥
ਮੰਦਾ ਕਿਸ ਨੋ ਆਖੀਐ ਸਬਦਿ ਵੇਖਹੁ ਲਿਵ ਲਾਇ ॥੬॥

ਸਭਕੇ ਅੰਤਰ ਹੋ ਕਰ ਪ੍ਰੇਰਕ ਏਕ ਬ੍ਰਹਮ ਹੀ ਹੈ ਔ ਸਰਬ ਸਥਾਨੋਂ ਮੇਂ ਬ੍ਰਹਮ ਹੀ ਵਸਤਾ ਹੈ ਪੁਨ ਬ੍ਰਹਮ ਮੈਂ ਲਿਵ ਲਾਕੇ ਅਪਨੇ ਅਨਭਵ ਮੇਂ ਵੇਖੋ॥ ਜਬ ਦੇਖਾ ਤੌ ਫਿਰ ਮੰਦਾ ਕਿਸਨੂੰ ਕਹੀਏ ਅਰਥਾਤ ਸਭ ਹਰੀ ਰੂਪ ਹੈ॥੬॥

ਬੁਰਾ ਭਲਾ ਤਿਚਰੁ ਆਖਦਾ ਜਿਚਰੁ ਹੈ ਦੁਹੁ ਮਾਹਿ ॥
ਗੁਰਮੁਖਿ ਏਕੋ ਬੁਝਿਆ ਏਕਸੁ ਮਾਹਿ ਸਮਾਇ ॥੭॥

ਜਬ ਤਕ ਦ੍ਵੈਤ ਮੇਂ ਹੈ ਬੁਰਾ ਭਲਾ ਤੋ ਤਬ ਤਕ ਹੀ ਕਹਤਾ ਹੈ ਅਰ ਜਿਨ ਗੁਰਮੁਖੋਂ ਨੇ ਏਕ ਪਰਮਾਤਮਾ ਹੀ ਜਾਣਿਆਂ ਹੈ ਸੋ ਏਕ ਕੇ ਬੀਚ ਹੀ ਸਮਾਇ ਗਏ ਹੈਂ॥੭॥

ਸੇਵਾ ਸਾ ਪ੍ਰਭ ਭਾਵਸੀ ਜੋ ਪ੍ਰਭੁ ਪਾਏ ਥਾਇ ॥
ਜਨ ਨਾਨਕ ਹਰਿ ਆਰਾਧਿਆ ਗੁਰ ਚਰਣੀ ਚਿਤੁ ਲਾਇ ॥੮॥੨॥੪॥੯॥

ਸੇਵਾ ਭੀ ਵੁਹੀ ਹੈ ਜੋ ਸ੍ਵਾਮੀ ਕੋ ਭਾਵੈ ਔ ਫਲਦਾਯਕ ਭੀ ਵੁਹੀ ਸੇਵਾ ਹੈ ਜਿਸਕੋ ਪਰਮੇਸਰ ਪਾਇ (ਥਾਇ) ਪ੍ਰਮਾਣ ਕਰੇ ਸ੍ਰੀ ਗੁਰੂ ਜੀ ਕਹਿਤੇ ਹੈਂ ਗੁਰੋਂ ਕੇ ਚਰਨੋਂ ਮੈਂ ਚਿਤ ਲਗਾਇ ਕਰ ਦਾਸੋਂ ਨੇ ਹਰੀ ਆਰਾਧਿਆ ਹੈ॥੮॥੨॥੪॥੯॥

## ਰਾਗੁ ਸੂਹੀ ਅਸਟਪਦੀਆ ਮਹਲਾ ੪ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਗੁਰੋਂ ਕੋ ਪ੍ਰੀਤਮ ਰੂਪ ਕਰ ਪਰਮੇਸਰ ਕੇ ਸਨਮੁਖ ਪ੍ਰੇਮ ਮਈ ਬੇਨਤੀ ਕਰਤੇ ਹੈਂ॥

ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ ॥੧॥
ਦਰਸਨੁ ਹਰਿ ਦੇਖਣ ਕੈ ਤਾਈ ॥
ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ ॥੧॥ ਰਹਾਉ ॥

ਵਾਹਿਗੁਰੂ ਕਾ ਪਜਾਰਾ ਮੇਰਾ ਪ੍ਰੀਤਮ ਜੋ ਗੁਰੂ ਹੈ ਕੋਈ ਆਣ ਕੇ ਮਿਲਾਵੈ ਮੈਂ ਤਿਸ ਪਾਸ ਆਪਨਾ ਆਪ ਵੇਚ ਦੇਊਂ॥ ਭਾਵ ਉਸ ਕੇ ਬਚਨੋਂ ਪਰ ਚਲਣਾ ਕਰੂੰ॥ ਜੇ ਕਹੈ ਅਪਨਾ ਪ੍ਰਯੋਜਨ ਕਹੋ? ਤਿਸ ਪਰ ਕਹਤੇ ਹੈਂ ਹਰੀ ਕੋ ਦਰਸਨ ਦੇਖਨੇ ਵਾਸਤੇ ਜੋ ਕੋਈ ਮੇਰੇ ਪਰ ਕਿਰਪਾ ਕਰੇ ਤੋ ਸਤਗੁਰੋਂ ਕੋ ਮੁਝੇ ਮੇਲੇ ਹੇ ਹਰੀ ਫੇਰ ਮੈਂ ਤੇਰੇ ਨਾਮ ਕਾ (ਧਿਆਈ) ਧਯਾਵਨੇ ਵਾਲਾ ਹੋਊਂ॥੧॥

ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥੨॥

ਜੇ ਕਰਮਾਨੁਸਾਰ ਸੁਖ ਦੇਵੇਂ ਤੌ ਭੀ ਤੁਝ ਕੋ ਅਰਾਧੂੰ ਜੇ ਕਰਮਾਨੁਸਾਰ ਦੁਖ ਆਵੇ ਤੌ ਭੀ ਤੁਝਕੋ ਹੀ ਧਿਆਊਂ॥੨॥

ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ ॥੩॥

ਜੋ ਭੁਖ ਦੇਹ ਤਾ (ਇਤ ਹੀ) ਇਸੀ ਮੇਂ ਹੀ (ਰਾਜਾ) ਸਤੁੰਸ੍ਰ ਰਹੂੰ ਜੇ ਦੁਖ ਦੇਹਿ ਤੋ ਦੁਖ ਮੇਂ ਭੀ ਸੁਖੁ ਮਨਾਈ ਜਾਊਂ॥੩॥

ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥੪॥

ਤਨੁ ਕੋ ਕਾਟ ਕੇ ਭਾਵ ਅਵਰ ਓਰ ਸੇ ਤੋੜ ਕਰਕੇ ਪੁਨਾ ਸਭ ਪਦਾਰਥੋਂ ਕੋ ਭੀ ਅਰਪਨ ਕਰ ਦੇਊਂ ਔ ਬ੍ਰਹਮ ਵੀਚਾਰ ਰੂਪੁ ਅਗਨੀ ਕੇ ਵੀਚ ਆਪਾ ਭਾਵ ਦੇਹਾਭਿਮਾਨ ਕੋ ਜਲਾਊਂ॥੪॥

ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ ॥੫॥

ਤੇਰੀ ਸਾਧ ਸੰਗਤ ਮੈਂ ਪਖਾ ਫੇਰੂੰ ਤੇ ਪਾਨੀ ਢੋਊਂ ਜੋ ਸੰਤ ਆਪ ਦੇਵੇਂਗੇ ਸੋ ਪਾਊਂ॥੫॥

ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ ॥੬॥

ਹੇ ਵਾਹਗੁਰੂ ਮੈਂ ਗਰੀਬ ਤੇਰੇ ਦੁਆਰੇ ਆਗੇ (ਢਹਿ ਪਇਆ) ਗਿਰ ਪੜਾ ਹੂੰ ਮੇਰੇ ਕੋ ਮੇਲ ਲੇਹੁ ਇਹੁ ਆਪਕੀ ਸੋਭਾ ਹੈ॥੬॥

ਅਖੀ ਕਾਢਿ ਧਰੀ ਚਰਣਾ ਤਲਿ ਸਭ ਧਰਤੀ ਫਿਰਿ ਮਤ ਪਾਈ ॥੭॥

ਆਪਨੀ ਸਰਧਾ ਦਿਖਾਵਤੇ ਹੈਂ ਅਖੀ ਕਾਢ ਕਰ ਚਰਨੋਂ ਕੇ ਤਲੇ ਧਰੂੰ ਸਾਰੀ ਧਰਤੀ ਫਿਰਕੇ ਏਹੁ ਸਿਖਯਾ ਗੁਰੋਂ ਸੇ ਪਾਈ ਹੈ॥੭॥

ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ ॥੮॥

ਜੇ ਪਾਸ ਬਹਾਲੇ ਤੌ ਭੀ ਤੁਝੇਹੀ ਅਰਾਧੂੰਗਾ ਜੇ ਮਾਰ ਕਰ ਅਪਨੀ ਪਾਸੋਂ ਨਿਕਾਲ ਦੇਹਿ ਅਰਥਾਤ ਨਰਾਦਰੁ ਕਰੇ ਤੌ ਭੀ ਤੇਰਾ ਹੀ (ਧਿਆਈ) ਧਿਆਵਨੇ ਵਾਲਾ ਹੋਊਂਗਾ॥੮॥

ਜੇ ਲੋਕੁ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ ॥੯॥

ਜੋ ਲੋਕ ਮੁਝੇ ਸਲਾਹੇ ਤੋ ਵਹੁ ਤੇਰੀ ਹੀ ਉਪਮਾ ਹੈ ਵਾ ਤੇਰੀ ਉਸਤਤੀ ਕਰਤਾ ਰਹੂੰਗਾ ਜੋ ਨਿੰਦੇਂਗੇ ਤੌ ਭੀ ਤੁਝੇ ਛੋਡ ਨਹੀਂ ਜਾਊਂਗਾ॥੯॥

ਜੇ ਤੁਧੁ ਵਲਿ ਰਹੈ ਤਾ ਕੋਈ ਕਿਹੁ ਆਖਉ ਤੁਧੁ ਵਿਸਰਿਐ ਮਰਿ ਜਾਈ ॥੧੦॥

ਜੇ ਤੇਰੀ ਓਰ ਪ੍ਰੀਤੀ ਬਨੀ ਰਹੇ ਤੌ ਕੋਈ ਕਿਛੁ ਕਹੇ ਅਰਥਾਤ ਤਿਨ ਕੇ ਕਹਨੇ ਸੇਂ ਕੁਛ ਨਹੀਂ ਹੋਤਾ ਪ੍ਰੰਤੂ ਤੇਰੇ ਵਿਸਰਨੇ ਸੇ ਮਰ ਜਾਈਤਾ ਹੈ॥੧੦॥

ਵਾਰਿ ਵਾਰਿ ਜਾਈ ਗੁਰ ਊਪਰਿ ਪੈ ਪੈਰੀ ਸੰਤ ਮਨਾਈ ॥੧੧॥

ਅਰ ਮੈਂ ਸਾਂਤਿ ਰੂਪ ਗੁਰੋਂ ਕੇ ਊਪਰੋਂ ਵਾਰ ਵਾਰ ਬਲਿਹਾਰ ਜਾਤਾ ਹੂੰ ਪੈਰੀ ਪੈ ਕਰ ਤਿਨ ਕੋ ਮਨਾਵਤਾ ਹੂੰ॥੧੧॥

ਨਾਨਕੁ ਵਿਚਾਰਾ ਭਇਆ ਦਿਵਾਨਾ ਹਰਿ ਤਉ ਦਰਸਨ ਕੈ ਤਾਈ ॥੧੨॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਤੇਰੇ ਦਰਸਨ ਕੇ ਵਾਸਤੇ ਮੈਂ ਵਿਚਾਰਾ ਬਾਵਰਾ ਹੋ ਰਹਾ ਹੂੰ॥੧੨॥

ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥੧੩॥

(ਝਖੜ) ਅੰਧੇਰੀ (ਝਾਗੀ) ਲੰਘਾਂ ਮੀਂਹ ਭੀ ਵਰਸਤਾ ਹੈ ਤੌ ਭੀ ਗੁਰੋਂ ਕੇ ਦਰਸਨ ਕੋ ਜਾਊਂ ਭਾਵ ਐਸੇ ਪ੍ਰਤੱਖਜ ਬਿਘਨੋਂ ਕੋ ਭੀ ਕਛੂ ਨਾ ਗਿਨੂੰ ਵ ਯਦਜਪੀ (ਝਖੜ) ਲੋਭ (ਮੀਹੁ) ਪਦਾਰਥਾਂ ਕੀ ਬਹੁਲਤਾ ਹੋ ਤੌ ਭੀ ਇਨਕੋ ਤਜਾਗ ਕੇ ਗੁਰੋਂ ਕੇ ਦਰਸਨ ਕੋ ਜਾਵੋਂ॥੧੩॥

ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ ॥੧੪॥

ਸਮੁੰਦ੍ਰ (ਸਾਗਰ) ਸਹਿਤ ਜਹਿਰ ਕੇ ਹੋਵੇ ਔ ਖਾਰਾ ਭੀ ਹੋਵੇ ਜੋ ਗੁਰੂ ਕੇ ਸਿੱਖੁ ਸਿਦਕੀ ਹੈਂ ਇਨ ਵਿਘਨੋਂ ਕੋ ਲਾਂਘ ਕੇ ਭੀ ਗੁਰੋਂ ਪਾਸ ਜਾਤਾ ਹੈ॥੧੪॥

ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ ॥੧੫॥

ਜੈਸੇ ਪ੍ਰਾਣੀ ਜਲ ਸੇ ਬਿਨਾਂ ਮਰਤਾ ਹੈ ਤਿਸੀ ਪ੍ਰਕਾਰ ਗੁਰੋਂ ਸੇ ਬਿਨਾਂ ਸਿਖੁ ਮਰ ਜਾਤਾ ਹੈ ਭਾਵ ਦੁਖੀ ਹੋਤਾ ਹੈ॥੧੫॥

ਪੰਨਾ ੭੫੮

ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ ॥੧੬॥

ਜੈਸੇ ਧਰਤੀ ਜਲ ਕੇ ਬਰਸਨੇ ਸੇ ਸੋਭਾ ਕੋ ਧਾਰਨ ਕਰਤੀ ਹੈ ਤਿਸੀ ਪ੍ਰਕਾਰ ਜਬ ਗੁਰੋਂ ਕੋ ਸਿਖੁ ਮਿਲੇ ਤੌ ਪ੍ਰਸੰਨ ਹੋਤਾ ਹੈ॥੧੬॥

ਸੇਵਕ ਕਾ ਹੋਇ ਸੇਵਕੁ ਵਰਤਾ ਕਰਿ ਕਰਿ ਬਿਨਉ ਬੁਲਾਈ ॥੧੭॥

ਏਹ ਕਿਰਪਾ ਕਰ ਤੇਰੇ ਕਾ ਸੇਵਕੋਂ ਕਾ ਸੇਵਕ ਹੋਕੇ ਵਰਤੂੰ ਅਰ ਬੇਨਤੀ ਕਰ ਕਰਕੇ ਬੁਲਾਊਂ॥੧੭॥

ਨਾਨਕ ਕੀ ਬੇਨੰਤੀ ਹਰਿ ਪਹਿ ਗੁਰ ਮਿਲਿ ਗੁਰ ਸੁਖੁ ਪਾਈ ॥੧੮॥

ਗੁਰੂ ਜੀ ਕਹਿਤੇ ਹੈਂ ਹੇ ਹਰੀ ਆਪ ਪਾਸ ਮੇਰੀ ਬੇਨਤੀ ਹੈ ਜੋ ਮੈਂ ਗੁਰੋਂ ਕੋ ਮਿਲ ਕਰ (ਗੁਰ ਸੁਖੁ) ਵੱਡਾ ਭਾਵ ਆਤਮ ਸੁਖੁ ਕੋ ਪਾਵੋਂ॥੧੮॥

ਤੂ ਆਪੇ ਗੁਰੁ ਚੇਲਾ ਹੈ ਆਪੇ ਗੁਰ ਵਿਚੁ ਦੇ ਤੁਝਹਿ ਧਿਆਈ ॥੧੯॥

ਤੂੰ ਆਪੇ ਗੁਰੂ ਹੈਂ ਔਰ ਚੇਲਾ ਭੀ ਤੂੰ ਆਪ ਹੀ ਹੈਂ ਮੈਂ ਤੋ ਗੁਰੋਂ ਦ੍ਵਾਰਾ ਤੇਰੇ ਕੋ ਧਜਾਵਤਾ ਹੂੰ॥੧੯॥

ਜੋ ਤੁਧੁ ਸੇਵਹਿ ਸੋ ਤੂਹੈ ਹੋਵਹਿ ਤੁਧੁ ਸੇਵਕ ਪੈਜ ਰਖਾਈ ॥੨੦॥

ਜੋ ਤੁਝ ਕੋ ਸੇਵਤੇ ਹੈਂ ਸੋ ਤੂੰ ਉਨੋਂ ਪਰ ਕਿਰਪਾਲ ਹੋਤਾ ਹੈਂ ਵਾ ਵਹੁ ਤੇਰਾ ਸ੍ਵਰੂਪ ਹੋ ਜਾਤੇ ਹੈਂ ਤੈਨੇ ਸੇਵਕੋਂ ਕੀ (ਪੈਜ) ਪ੍ਰਤਗਜਾ ਵ ਪਤ ਜਹਾਂ ਤਹਾਂ ਗੁਰੋਂ ਸੇ ਰਖਵਾਈ ਹੈ॥੨੦॥

ਭੰਡਾਰ ਭਰੇ ਭਗਤੀ ਹਰਿ ਤੇਰੇ ਜਿਸੁ ਭਾਵੈ ਤਿਸੁ ਦੇਵਾਈ ॥੨੧॥

ਹੇ ਹਰਿ ਤੇਰੇ ਸੰਤ ਭਗਤੀ ਕੇ ਭੰਡਾਰ ਭਰੇ ਹੂਏ ਹੈਂ ਜਿਸਕੋ ਤੂੰ ਚਾਹਤਾ ਹੈਂ ਤਿਸ ਕੋ ਤੂੰ ਸੰਤਾਂ ਪਾਸੋਂ ਭਗਤੀ ਦਿਵਾਵਤਾ ਹੈਂ॥੨੧॥

ਜਿਸੁ ਤੂੰ ਦੇਹਿ ਸੋਈ ਜਨੁ ਪਾਏ ਹੋਰ ਨਿਹਫਲ ਸਭ ਚਤੁਰਾਈ ॥੨੨॥

ਜਿਸਕੋ ਤੂੰ ਕਿਰਪਾ ਕਰਤੇ ਦੇਤਾ ਹੈਂ ਸੋਈ ਪੁਰਸ਼ ਪਾਵਤਾ ਹੈ ਔਰ ਸਭ ਚਤਰਾਈਆਂ ਨਿਸਫਲ ਹੈਂ ਭਾਵ ਜਪ ਵਹੀ ਹੈ ਜੋ ਤੁਝਕੋ ਭਾਵੇ॥੨੨॥

ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ ॥੨੩॥

ਮਨ ਤਨ ਬਾਣੀ ਸੇ ਗੁਰੋਂ ਦੁਆਰਾ ਸਿਮਰ ਕਰਕੇ ਅਪਨਾ ਮਨ ਸੋਇਆ ਹੂਆ ਜੋ ਹੈ ਤਿਸ ਕੇ (ਜਾਗਾਈ) ਜਗਾਵਤਾ ਹੂੰ ਭਾਵ ਵਿਸ਼ਿਓਂ ਸੇ ਹਟਾਇ ਕੇ ਤੇਰੇ ਸਨਮੁਖ ਕਰਤਾ ਹੂੰ॥੨੩॥

ਇਕੁ ਦਾਨੁ ਮੰਗੈ ਨਾਨਕੁ ਵੇਚਾਰਾ ਹਰਿ ਦਾਸਨਿ ਦਾਸੁ ਕਰਾਈ ॥੨੪॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਬਿਚਾਰਾ ਇਹੀ ਇਕ ਦਾਨ ਮਾਂਗਤਾ ਹੂੰ ਹੇ ਹਰੀ ਜੋ ਤੇਰੇ ਦਾਸ ਹੈਂ ਉਨ ਕਾ ਮੁਝੇ ਦਾਸਾਂ ਕਾ ਦਾਸ ਕਰ॥੨੪॥

ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ ॥੨੫॥

ਜੇ ਕਿਸੀ ਕਾਮ ਬਿਗੜੇ ਪਰ ਗੁਰੂ ਜੀ (ਝਿੜਕੇ) ਤਾੜੇ ਤੋਂ ਉਨ ਕਾ ਬਚਨ ਮੁਝੇ ਮਿਠਾ ਹੀ ਲਗੇ ਜੇ ਉਸ ਗੁਨਾਹ ਕੋ ਬਖਸ਼ ਲਏ ਤੋਂ ਭੀ ਗਰੂ ਜੀ ਕੀ ਹੀ ਸੋਭਾ ਹੈ ਭਾਵ ਜੋ ਸਭੀ ਕਹੇਂਗੇ ਗੁਰੂ ਜੀ ਬਡੇ ਧੀਰਜੀ ਹੈਂ॥੨੫॥

ਗੁਰਮੁਖਿ ਬੋਲਹਿ ਸੋ ਥਾਇ ਪਾਏ ਮਨਮੁਖਿ ਕਿਛੁ ਥਾਇ ਨ ਪਾਈ ॥੨੬॥

ਜੋ ਗੁਰਮੁਖ ਬੋਲਤੇ ਹੈਂ ਸੋ ਉਨ ਕਾ ਬੋਲਣਾ ਪਰਮੇਸਰ ਸਭ ਥਾਉਂ ਪਾਵਤਾ ਹੈ ਭਾਵ ਸਫਲਾ ਕਰਤਾ ਹੈ ਔ ਮਨਮੁਖੋਂ ਕਾ ਬੋਲਿਆ ਕੁਛ ਥਾਇ ਨਹੀਂ ਪੜਤਾ ਭਾਵ ਬਿਅਰਥ ਹੈ॥੨੬॥

ਪਾਲਾ ਕਕਰੁ ਵਰਫ ਵਰਸੈ ਗੁਰਸਿਖੁ ਗੁਰ ਦੇਖਣ ਜਾਈ ॥੨੭॥

(ਪਾਲਾ) ਸਮਾਨ ਸਰਦੀ (ਕਕਰੁ) ਬਹੁਤ ਸਰਦੀ ਕਰ ਸੁਪੇਦੀ ਹੋ ਜਾਣੀ ਵਾ ਪਾਣੀ ਪਟਣ ਬਝ ਜਾਣਾ ਅਰ ਵਰਫ ਪ੍ਰਸਿਧ ਹੈ ਸੋ ਭੀ ਵਰਸਤੀ ਹੋਵੇ ਪਰੰਤੂ ਜੋ ਗੁਰੋਂ ਕਾ ਸਿਖ ਹੈ ਸੋ ਗੁਰੋਂ ਕੋ ਦੇਖਨ ਜਾਤਾ ਹੈ॥੨੭॥

ਸਭੁ ਦਿਨਸੁ ਰੈਣਿ ਦੇਖਉ ਗੁਰੁ ਅਪੁਨਾ ਵਿਚਿ ਅਖੀ ਗੁਰ ਪੈਰ ਧਰਾਈ ॥੨੮॥

ਏਹੀ ਸਰਧਾ ਮੁਝ ਕੋ ਦੇਹ ਅਪਨੇ ਜੋ ਗੁਰੂ ਹੈਂ ਤਿਨ ਕੋ ਸਭ ਦਿਨ ਰਾਤ ਦੇਖੋਂ ਜੇ ਗੁਰੂ ਜੀ ਕਹੀਂ ਜਾਤ੍ਰਾ ਕਰੇ ਤੋਂ ਅਪਨੀ ਅਖੀਓਂ ਮੇਂ ਗੁਰੋਂ ਕੇ ਚਰਣੋਂ ਕੋ ਧਾਰਨ ਕਰਵਾਉ ਭਾਵ ਚਰਣੋਂ ਕਾ ਦਰਸ਼ਨ ਕਰਤਾ ਹੂਆ ਸਾਥ ਹੀ ਚਲੂੰ॥੨੮॥

ਅਨੇਕ ਉਪਾਵ ਕਰੀ ਗੁਰ ਕਾਰਣਿ ਗੁਰ ਭਾਵੈ ਸੋ ਥਾਇ ਪਾਈ ॥੨੯॥

ਗੁਰੋਂ ਕੀ ਪ੍ਰਸੰਨਤਾ ਵਾਸਤੇ ਅਨੇਕ ਉਪਾਵ ਕਰੋਂ ਪਰੰਤੂ ਜੋ ਗੁਰੋਂ ਕੋ ਭਾਵੇ ਸੋ ਥਾਇ ਪੜਤਾ ਹੈ ਭਾਵ ਸੋ ਕਰਤਬ ਸਫਲਾ ਹੋਤਾ ਹੈ॥੨੯॥

ਰੈਣਿ ਦਿਨਸੁ ਗੁਰ ਚਰਣ ਅਰਾਧੀ ਦਇਆ ਕਰਹੁ ਮੇਰੇ ਸਾਈ ॥੩੦॥

ਹੇ ਮੇਰੇ ਸੁਆਮੀ ਇਹ ਮੇਰੇ ਪਰ ਦਇਆ ਕਰੋ ਜੋ ਰਾਤ ਦਿਨ ਗੁਰੋਂ ਕੇ ਚਰਣੋਂ ਕੋ ਅਰਾਧਨੇ ਵਾਲਾ ਹੋਵੋਂ॥੩੦॥

ਨਾਨਕ ਕਾ ਜੀਉ ਪਿੰਡੁ ਗੁਰੂ ਹੈ ਗੁਰ ਮਿਲਿ ਤ੍ਰਿਪਤਿ ਅਘਾਈ ॥੩੧॥

ਮੇਰਾ ਜੀਉ ਔ ਸਰੀਰ ਸਭ ਗੁਰੂ ਕਾ ਹੀ ਹੈ ਅਰ ਗੁਰੋਂ ਸਾਥ ਮਿਲ ਕੇ ਅਤੀ ਤ੍ਰਿਪਤਿ ਹੋਇਆ ਹੂੰ ਭਾਵ ਅਬ ਕੋਈ ਕਾਮਨਾਂ ਨਹੀਂ ਰਹੀ॥੩੧॥

ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ ਜਤ ਕਤ ਤਤ ਗੋਸਾਈ ॥੩੨॥੧॥

ਏਹੁ ਦ੍ਰਿਸ਼ਟੀ ਹੁਈ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਮੇਰਾ ਪ੍ਰਭੂ ਸੁਆਮੀ ਹੀ ਜਹਾਂ ਕਹਾਂ ਤਹਾਂ ਭਰਪੂਰ ਹੋ ਰਹਾ ਹੈ॥੩੨॥੧॥

ਰਾਗੁ ਸੂਹੀ ਮਹਲਾ ੪ ਅਸਟਪਦੀਆ ਘਰੁ ੧੦

ੴ ਸਤਿਗੁਰ ਪ੍ਰਸਾਦਿ ॥

ਆਪਨਾ ਭਰੋਸਾ ਦਿਖਾਵਤੇ ਹੈਂ॥

ਅੰਦਰਿ ਸਚਾ ਨੇਹੁ ਲਾਇਆ ਪ੍ਰੀਤਮ ਆਪਣੈ ॥
ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਣੇ ॥੧॥

ਹੇ ਭਾਈ ਮੈਨੇ ਅੰਦਰ ਆਪਨੇ ਅਰਥਾਤ ਰਿਦੇ ਮੈਂ ਪ੍ਰੀਤਮ ਕੇ ਨਾਲ ਸਚਾ (ਨੇਹੁ) ਪ੍ਰੇਮ ਲਾਇਆ ਹੈ ਅਰ ਮੇਰਾ ਤਨ ਅਰ ਮਨ ਤਬ ਨਿਹਾਲ ਭਾਵ ਸੁਖੀ ਹੋਵੈ ਜਬ ਮੈਂ (ਗੁਰੂ) ਪੂਜਯ ਪਰਮੇਸ੍ਵਰ ਕੋ ਦੇਖਾਂਗਾ॥੧॥

ਮੈ ਹਰਿ ਹਰਿ ਨਾਮੁ ਵਿਸਾਹੁ ॥
ਗੁਰ ਪੂਰੇ ਤੇ ਪਾਇਆ ਅੰਮ੍ਰਿਤੁ ਅਗਮ ਅਥਾਹੁ ॥੧॥ ਰਹਾਉ ॥

ਗੁਰੂ ਪੂਰੇ ਤੇ ਮੈਂ ਹਰਿ ਹਰਿ ਨਾਮ ਖਰੀਦਿਆ ਹੈ ਪੁਨਾ (ਅਗਮ ਅਥਾਹੁ) ਜੋ ਮਨਿ ਤੇ ਅਵਿਖੇ ਅਰ ਬੇਅੰਤ ਹਰੀ ਹੈ ਤਿਸ ਅਬਿਨਾਸੀ ਕੋ ਮੈਂਨੇ ਪਾਇਆ ਹੈ॥੧॥

ਹਉ ਸਤਿਗੁਰੁ ਵੇਖਿ ਵਿਗਸੀਆ ਹਰਿ ਨਾਮੇ ਲਗਾ ਪਿਆਰੁ ॥
ਕਿਰਪਾ ਕਰਿ ਕੈ ਮੇਲਿਅਨੁ ਪਾਇਆ ਮੋਖ ਦੁਆਰੁ ॥੨॥

ਮੈਂ ਸਤਿਗੁਰੋਂ ਕੇ ਦੇਖ ਕਰਕੇ ਪ੍ਰਸੰਨ ਹੋਇਆ ਹੂੰ ਔ ਹਰੀ ਨਾਮ ਮੈਂ ਪਿਆਰ ਲੱਗਾ ਹੈ ਅਰ ਮੋਖ ਕਾ ਦੁਆਰਾ ਗਯਾਨ ਪਾਇਆ ਹੈ ਔਰ ਇਸੀ ਤੇ ਵਾਹਿਗੁਰੂ ਨੇ ਕ੍ਰਿਪਾ ਕਰਕੇ ਮਿਲਾਏ ਹੈਂ॥੨॥

ਸਤਿਗੁਰੁ ਬਿਰਹੀ ਨਾਮ ਕਾ ਜੇ ਮਿਲੈ ਤ ਤਨੁ ਮਨੁ ਦੇਉ ॥
ਜੇ ਪੂਰਬਿ ਹੋਵੈ ਲਿਖਿਆ ਤਾ ਅੰਮ੍ਰਿਤੁ ਸਹਜਿ ਪੀਏਉ ॥੩॥

ਨਾਮ ਕਾ ਪ੍ਰੇਮੀ ਜੋ ਸਤਿਗੁਰੂ ਹੈ ਜੇਕਰ ਮੈਨੂੰ ਮਿਲ ਜਾਵੈ ਤਾਂ ਮੈਂ ਉਸਕੋ ਤਨ ਮਨ ਦੇ ਦੇਵੋਂ ਪਰੰਤੂ ਜੇ ਪੂਰਬ ਸੁਭ ਲਿਖਿਆ ਹੋਵੈ ਤੋ (ਸਹਜਿ) ਗਯਾਨ ਅੰਮ੍ਰਿਤ ਪੀਵਉ॥੩॥

ਸੁਤਿਆ ਗੁਰੁ ਸਾਲਾਹੀਐ ਉਠਦਿਆ ਭੀ ਗੁਰੁ ਆਲਾਉ ॥
ਕੋਈ ਐਸਾ ਗੁਰਮੁਖਿ ਜੇ ਮਿਲੈ ਹਉ ਤਾ ਕੇ ਧੋਵਾ ਪਾਉ ॥੪॥

ਸੁਤਿਆਂ ਭੀ ਗੁਰੁ ਕੋ ਸਾਲਾਹੀਏ ਉਠਤਿਆਂ ਭੀ ਗੁਰੋਂ ਕੀ ਉਸਤਤੀ ਕਰੂੰ ਅਰਥਾਤ ਉਸਤਤੀ ਕਰਨੇ ਵਾਲਾ ਜੇ ਕੋਈ ਐਸਾ ਪਰੰਤੂ ਪ੍ਰੇਮੀ ਗੁਰਮੁਖਿ ਮਿਲੇ ਤੋ ਤਿਸ ਕੇ ਪੈਰ ਧੋਵੂੰ॥੪॥

ਕੋਈ ਐਸਾ ਸਜਣੁ ਲੋੜਿ ਲਹੁ ਮੈ ਪ੍ਰੀਤਮੁ ਦੇਇ ਮਿਲਾਇ ॥
ਸਤਿਗੁਰਿ ਮਿਲਿਐ ਹਰਿ ਪਾਇਆ ਮਿਲਿਆ ਸਹਜਿ ਸੁਭਾਇ ॥੫॥

ਕੋਈ ਐਸਾ ਮਿਤ੍ਰ ਚਾਹ ਕਰਕੇ (ਲਹੁ) ਲਵਾਂ ਜੋ ਮੈਨੂੰ ਪ੍ਰੀਤਮ ਮਿਲਾ ਦੇਵੇ ਸਤਿਗੁਰ ਜਿਨੋਂ ਕੋ ਮਿਲਯਾ ਹੈ ਤਿਨੋਂ ਨੇ ਹਰੀ ਪਾਯਾ ਹੈ॥

ਪ੍ਰਸ਼ਨ: ਕੁਛ ਜਤਨ ਕੀਆ ਹੋਗਾ? ਉੱਤਰੁ॥ ਉਨਕੋ (ਸਹਜਿ ਸੁਭਾਇ) ਨਿਰਜਤਨ ਹੀ ਮਿਲਾ ਹੈ॥੫॥

ਪੰਨਾ ੭੫੯

ਸਤਿਗੁਰੁ ਸਾਗਰੁ ਗੁਣ ਨਾਮ ਕਾ ਮੈ ਤਿਸੁ ਦੇਖਣ ਕਾ ਚਾਉ ॥
ਹਉ ਤਿਸੁ ਬਿਨੁ ਘੜੀ ਨ ਜੀਵਊ ਬਿਨੁ ਦੇਖੇ ਮਰਿ ਜਾਉ ॥੬॥

ਸਤਗੁਰੂ ਨਾਮ ਆਦੀ ਦੈਵੀ ਗੁਣੋਂ ਕਾ ਸਮੁੰਦ੍ਰ ਹੈ ਮੇਰੇ ਕੋ ਤਿਸੁ ਗੁਰੂ ਜੀ ਕੇ ਦੇਖਨੇ ਕਾ ਚਾਉ ਹੈ ਤਾਂ ਤੇ ਮੈਂ ਤਿਸ ਗੁਰੂ ਬਿਨਾਂ ਏਕ ਘੜੀ ਭੀ ਨਹੀਂ ਜੀਵਤਾ ਬਿਨ ਦੇਖੇ ਮਰ ਜਾਤਾ ਹੂੰ ਭਾਵ ਅਤੀ ਦੁਖਤ ਹੋਤਾ ਹੂੰ॥੬॥

ਜਿਉ ਮਛੁਲੀ ਵਿਣੁ ਪਾਣੀਐ ਰਹੈ ਨ ਕਿਤੈ ਉਪਾਇ ॥
ਤਿਉ ਹਰਿ ਬਿਨੁ ਸੰਤੁ ਨ ਜੀਵਈ ਬਿਨੁ ਹਰਿ ਨਾਮੈ ਮਰਿ ਜਾਇ ॥੭॥

ਜਿਉਂ ਮਛਲੀ ਬਿਨਾਂ ਪਾਣੀ ਸੇ ਦੁਖੀ ਹੋਤੀ ਹੈ ਅਰ ਕਿਸੇ ਉਪਾਜ ਕਰਕੇ (ਰਹੈ) ਬਚਤੀ ਨਹੀਂ ਤਿਸੀ ਪ੍ਰਕਾਰ ਹਰੀ ਬਿਨਾਂ ਸੰਤ ਨਹੀਂ ਜੀਵਤਾ ਬਿਨਾਂ ਹਰਿ ਨਾਮ ਤੋ ਮਰ ਜਾਤਾ ਹੈ॥੭॥

ਮੈ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨੁ ਜੀਵਾ ਮਾਉ ॥
ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ ॥੮॥

ਹੇ ਮੇਰੀ ਸਖੀ ਮੇਰੀ ਤੋ ਸਤਗੁਰੋਂ ਸਾਥ ਹੀ ਪ੍ਰੀਤੀ ਹੈ ਕਿਸ ਪ੍ਰਕਾਰ ਗੁਰੋਂ ਬਿਨਾਂ ਜੀਵਾਂ ਹੇ ਭਾਈ ਮੇਰੇ ਕੋ ਤੋ ਗੁਰੋਂ ਕੀ ਬਾਣੀ ਕਾ ਹੀ ਆਸਰਾ ਹੈ ਇਸੀਤੇ ਗੁਰੋਂ ਕੀ ਬਾਣੀ ਮੇਂ ਹੀ ਲਗਾ ਰਹਿਤਾ ਹੂੰ॥੮॥

ਹਰਿ ਹਰਿ ਨਾਮੁ ਰਤੰਨੁ ਹੈ ਗੁਰੁ ਤੁਠਾ ਦੇਵੈ ਮਾਇ ॥
ਮੈ ਧਰ ਸਚੇ ਨਾਮ ਕੀ ਹਰਿ ਨਾਮਿ ਰਹਾ ਲਿਵ ਲਾਇ ॥੯॥

ਹੇ ਭਾਈ ਹਰਿ ਹਰਿ ਨਾਮ ਅਮੋਲਕ ਹੈ ਅਰ ਗੁਰ (ਤੁਠਾ) ਪ੍ਰਸਿੰਨ ਹੂਆ ਹੂਆ ਨਾਮ ਦੇਤਾ ਹੈ ਮੈਨੂੰ ਸੱਚੇ ਨਾਮ ਕੀ ਓਟ ਹੈ ਇਸਤੇ ਹਰੀ ਕੇ ਨਾਮ ਮੇਂ ਹੀ ਲਿਵ ਕੋ ਲਾਏ ਰਹਾ ਹੂੰ॥੯॥

ਗੁਰ ਗਿਆਨੁ ਪਦਾਰਥੁ ਨਾਮੁ ਹੈ ਹਰਿ ਨਾਮੋ ਦੇਇ ਦ੍ਰਿੜਾਇ ॥
ਜਿਸੁ ਪਰਾਪਤਿ ਸੋ ਲਹੈ ਗੁਰ ਚਰਣੀ ਲਾਗੈ ਆਇ ॥੧੦॥

ਗੁਰੂ ਪਾਸ ਗਜ਼ਾਨ ਕੇ ਦੇਣੇ ਵਾਲਾ ਨਾਮ ਪਦਾਰਥ ਹੈ ਜਗਜਾਸੀਓਂ ਕੋ ਸੋ ਹਰਿ ਨਾਮ ਹੀ ਦ੍ਰਿੜਾ ਦੇਤਾ ਹੈ ਜਿਸਕੋ ਪੂਰਬ ਭਾਗ ਦ੍ਵਾਰਾ ਪ੍ਰਾਪਤਿ ਹੋਣਾ ਲਿਖਾ ਹੈ ਸੋ ਗੁਰ ਕੀ ਚਰਨੀ ਆ ਲਾਗਤਾ ਹੈ॥ ਪੁਨਾ ਵਹੀ ਲੇਤਾ ਹੈ॥੧੦॥

ਅਕਥ ਕਹਾਣੀ ਪ੍ਰੇਮ ਕੀ ਕੋ ਪ੍ਰੀਤਮੁ ਆਖੈ ਆਇ ॥
ਤਿਸੁ ਦੇਵਾ ਮਨੁ ਆਪਣਾ ਨਿਵਿ ਨਿਵਿ ਲਾਗਾ ਪਾਇ ॥੧੧॥

ਪ੍ਰੇਮ ਕੀ ਕਹਾਣੀ ਅਕਥ ਹੈ ਜੋ ਕੋਈ ਪ੍ਰੀਤਮ ਆਕਰ ਮੇਰੇ ਕੋ ਕਹੈ ਤਿਸ ਕੋ ਮੈਂ ਅਪਨਾ ਮਨ ਦੇਵਾਂ ਔ ਨਿਵ ਨਿਵ ਕੇ ਉਸ ਕੇ ਪਾਵੋਂ ਕੋ ਲਾਗੂੰ॥੧੧॥

ਸਜਣੁ ਮੇਰਾ ਏਕੁ ਤੂੰ ਕਰਤਾ ਪੁਰਖੁ ਸੁਜਾਣੁ ॥
ਸਤਿਗੁਰਿ ਮੀਤਿ ਮਿਲਾਇਆ ਮੈ ਸਦਾ ਸਦਾ ਤੇਰਾ ਤਾਣੁ ॥੧੨॥

ਹੇ ਕਰਤਾ ਪੁਰਖ ਮੇਰਾ ਸੱਜਨ ਤੋ ਏਕ ਤੂੰ ਹੀ ਹੈਂ ਸੋ ਤੁਝਕੋ ਹੀ ਮੈਂ ਜਾਨਤਾ ਹੂੰ ਸਤਿਗੁਰ ਮਿਤ੍ਰ ਨੇ ਮੁਝੇ ਤੇਰੇ ਸਾਥ ਮਿਲਾਯਾ ਹੈ ਮੈਨੂੰ ਮਨ ਤਨ ਕਰਕੇ ਸਦਾ ਤੇਰਾ ਹੀ (ਤਾਣੁ) ਬਲ ਹੈ॥੧੨॥

ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥੧੩॥

ਮੇਰਾ ਸਤਿਗੁਰ ਸਦਾ ਸਦਾ ਨਿਤਜ ਹੈ ਪੁਨਾ ਵਹ ਪੁਰਸ ਪਰਮਾਤਮਾਂ ਨਾਸ ਤੇ ਰਹਿਤ ਹੈ॥ ਪੁਨਾ ਸਭ ਮੈਂ ਸਮਾਇ ਰਹਾ ਹੈ॥੧੩॥

ਰਾਮ ਨਾਮ ਧਨੁ ਸੰਚਿਆ ਸਾਬਤੁ ਪੂੰਜੀ ਰਾਸਿ ॥
ਨਾਨਕ ਦਰਗਹ ਮੰਨਿਆ ਗੁਰ ਪੂਰੇ ਸਾਬਾਸਿ ॥੧੪॥੧॥੨॥੧੧॥

ਜਿਨੋਂ ਨੇ ਰਾਮ ਨਾਮ ਧਨ ਇਕੱਤ੍ਰ ਕੀਆ ਹੈ ਉਨਕੀ ਸ੍ਵਾਸਾਂ ਰੂਪ ਪੂੰਜੀ ਸਾਬਤ ਰਹੀ ਹੈ ਔ (ਰਾਸਿ) ਸੱਚੀ ਭਾਵ ਸਫਲੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਵਹੀ ਦਰਗਾਹ ਮੇਂ ਮੰਨੇ ਹੈਂ ਜਿਨੋਂ ਕੋ ਗੁਰੂ ਪੂਰਿਆਂ ਨੇ ਸਾਬਾਸੀ ਦਈ ਹੈ॥੧੪॥੧॥੨॥੧੧॥

ਰਾਗੁ ਸੂਹੀ ਅਸਟਪਦੀਆ ਮਹਲਾ ੫ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਜੀਵ ਕੀ ਦਸਾ ਕਹਿਤੇ ਹੂਏ ਉਪਦੇਸ਼ ਕਰਤੇ ਹੈਂ॥

ਉਰਝਿ ਰਹਿਓ ਬਿਖਿਆ ਕੈ ਸੰਗਾ ॥
ਮਨਹਿ ਬਿਆਪਤ ਅਨਿਕ ਤਰੰਗਾ ॥੧॥

ਇਹ ਜੀਵ ਬਿਸਜੋਂ ਕੇ ਸਾਥ ਫਸ ਰਹਾ ਹੈ ਮਨ ਮੇਂ ਅਨੇਕ ਸੰਕਲਪ ਵਿਕਲਪ ਬਿਆਪ ਰਹੇ ਹੈਂ॥੧॥

ਮੇਰੇ ਮਨ ਅਗਮ ਅਗੋਚਰ ॥
ਕਤ ਪਾਈਐ ਪੂਰਨ ਪਰਮੇਸਰ ॥੧॥ ਰਹਾਉ ॥

ਹੇ ਮੇਰੇ ਮਨ ਪਰੀ ਪੂਰਨ ਜੋ ਪਰਮੇਸ੍ਵਰ ਹੈ ਔਰ ਇੰਦ੍ਰਜੋਂ ਅਰ ਮਨ ਕੇ ਪ੍ਰਤਖਜ ਨਹੀਂ ਹੈ ਉਸਕੋ ਕੈਸੇ ਪਾਈਏ॥੧॥

ਮੋਹ ਮਗਨ ਮਹਿ ਰਹਿਆ ਬਿਆਪੇ ॥
ਅਤਿ ਤ੍ਰਿਸਨਾ ਕਬਹੂ ਨਹੀ ਧ੍ਰਾਪੇ ॥੨॥

ਮੋਹ ਮੇਂ ਮਗਨ ਹੋਕੇ ਮਿਲ ਰਹਾ ਹੈ ਅਰ ਪਦਾਰਥੋਂ ਕੀ ਤ੍ਰਿਸਨਾ ਅਤਜੰਤ ਹੈ ਜਿਸ ਕਰ ਜੀਵ ਕਬੀ ਭੀ ਨਹੀਂ ਤ੍ਰਿਪਤ ਹੋਤਾ॥੨॥

ਬਸਇ ਕਰੋਧੁ ਸਰੀਰਿ ਚੰਡਾਰਾ ॥
ਅਗਿਆਨਿ ਨ ਸੂਝੈ ਮਹਾ ਗੁਬਾਰਾ ॥੩॥

ਅਰ ਕਰੋਧ ਚੰਡਾਲ ਸਰੀਰ ਮੇਂ ਬਸਤਾ ਹੈ ਅਰ ਅਗਜਾਨ ਰੂਪ ਮਹਾਂ ਅੰਧਕਾਰ ਮੇਂ ਕੁਛ ਦ੍ਰਿਸਟ ਨਹੀਂ ਆਵਤਾ ਹੈ॥੩॥

ਭ੍ਰਮਤ ਬਿਆਪਤ ਜਰੇ ਕਿਵਾਰਾ ॥
ਜਾਣੁ ਨ ਪਾਈਐ ਪ੍ਰਭ ਦਰਬਾਰਾ ॥੪॥

ਭ੍ਰਮ ਮੇਂ ਅਤੀ ਲਗਾ ਹੂਆ ਹੈ ਇਹੀ (ਕਿਵਾਰਾ) ਤਖਤੇ ਲਗੇ ਹੂਏ ਹੈਂ ਇਸੀਤੇ (ਪ੍ਰਭ ਦਰਬਾਰਾ) ਸਭਾ ਸਾਧ ਸੰਗਤ ਮੇਂ ਜਾਣਾ ਨਹੀਂ ਪਾਵਤਾ॥੪॥

ਆਸਾ ਅੰਦੇਸਾ ਬੰਧਿ ਪਰਾਨਾ ॥
ਮਹਲੁ ਨ ਪਾਵੈ ਫਿਰਤ ਬਿਗਾਨਾ ॥੫॥

ਜੀਵ ਪ੍ਰਾਣਾਂ ਪਰਯੰਤ ਆਸਾ ਤੇ ਸੰਸਿਓਂ ਮੇਂ ਬੰਧਿਆ ਹੂਆ ਹੈ ਸਰੂਪ ਕੋ ਨਹੀਂ ਪਾਵਤਾ ਅਰ ਭੂਤਨਾ ਹੂਆ ਹੂਆ ਜਮੋਂ ਕਾ ਭੱਛ ਹੂਆ ਫਿਰਤਾ ਹੈ॥੫॥

ਸਗਲ ਬਿਆਧਿ ਕੈ ਵਸਿ ਕਰਿ ਦੀਨਾ ॥
ਫਿਰਤ ਪਿਆਸ ਜਿਉ ਜਲ ਬਿਨੁ ਮੀਨਾ ॥੬॥

ਕਰਮੋਂ ਨੇ ਸਰਬ ਰੋਗੋਂ ਕੇ ਬਸ ਕਰ ਦੀਆ ਹੈ ਅਰ ਪਦਾਰਥੋਂ ਕੀ (ਪਿਆਸਾ) ਤ੍ਰਿਸਨਾ ਕਰ ਐਸੇ ਦੁਖੀ ਹੂਆ ਫਿਰਤਾ ਹੈ ਜੈਸੇ ਜਲ ਬਿਨਾਂ ਮਛ ਦੁਖੀ ਹੋਤਾ ਹੈ॥੬॥

ਕਛੂ ਸਿਆਨਪ ਉਕਤਿ ਨ ਮੋਰੀ ॥
ਏਕ ਆਸ ਠਾਕੁਰ ਪ੍ਰਭ ਤੋਰੀ ॥੭॥

ਤਾਂਤੇ ਐਸੀ ਬੇਨਤੀ ਕਰ ਹੇ ਹਰੀ ਮੇਰੀ ਕੁਛ ਸਿਆਨਪ ਅਰ ਕਥਨੀ ਨਹੀਂ ਹੈ ਹੇ ਠਾਕੁਰ ਪ੍ਰਭੂ ਏਕ ਤੇਰੀ ਹੀ ਆਸ ਹੈ॥੭॥

ਕਰਉ ਬੇਨਤੀ ਸੰਤਨ ਪਾਸੇ ॥

ਮੇਲਿ ਲੈਹੁ ਨਾਨਕ ਅਰਦਾਸੇ ॥੮॥

ਮੈਂ ਸੰਤੋਂ ਕੇ ਪਾਸ ਬੇਨਤੀ ਕਰਤਾ ਹੂੰ ਗੁਰੂ ਜੀ ਕਹਤੇ ਹੈਂ ਏਹ ਮੇਰੀ ਬੇਨਤੀ ਹੈ ਮੇਰੇ ਕੋ ਹੇ ਸੰਤੋ ਅਪਨੇ ਮੈਂ ਮੇਲ ਲੇਹੁ॥੮॥

ਭਇਓ ਕ੍ਰਿਪਾਲੁ ਸਾਧਸੰਗੁ ਪਾਇਆ ॥

ਨਾਨਕ ਤ੍ਰਿਪਤੇ ਪੂਰਾ ਪਾਇਆ ॥੧॥ ਰਹਾਉ ਦੂਜਾ ॥੧॥

ਜਬ ਪਰਮੇਸਰ ਕਿਰਪਾਲ ਹੂਆ ਤੋ ਸੰਤੋਂ ਕਾ ਸੰਗ ਪਾਯਾ ਗੁਰੂ ਜੀ ਕਹਤੇ ਹੈਂ ਸੰਤੋਂ ਦ੍ਵਾਰੇ ਜਬ (ਪੂਰਾ) ਯਥਾਰਥ ਗਿਆਨ ਪਾਯਾ ਤੋ (ਤ੍ਰਿਪਤੇ) ਪੂਰਨ ਹੁਏ॥੧॥

ਪੰਨਾ ੭੬੦

ਰਾਗੁ ਸੂਹੀ ਮਹਲਾ ੫ ਘਰੁ ੩

ੴ ਸਤਿਗੁਰ ਪ੍ਰਸਾਦਿ ॥

ਹਿਤ ਉਪਦੇਸ ਕਰਤੇ ਹੈਂ॥

ਮਿਥਨ ਮੋਹ ਅਗਨਿ ਸੋਕ ਸਾਗਰ ॥

ਕਰਿ ਕਿਰਪਾ ਉਧਰੁ ਹਰਿ ਨਾਗਰ ॥੧॥

ਹੇ ਭਾਈ ਐਸੇ ਪ੍ਰਾਰਥਨਾ ਕਰੋ ਮਿਥ੍ਯਾ ਰੂਪ ਮੋਹ ਤ੍ਰਿਸਨਾ ਸ਼ੋਕ ਕਾ ਸਮੁੰਦ੍ਰ ਸੰਸਾਰ ਜੋ ਹੈ ਹੇ ਹਰੀ (ਨਾਗਰ) ਚਤੁਰ ਕ੍ਰਿਪਾ ਕਰ ਕੇ ਤਿਸ ਕੇ ਬੀਚ ਸੇ ਮੁਝ ਕੋ ਨਿਕਾਲ॥੧॥

ਚਰਣ ਕਮਲ ਸਰਣਾਇ ਨਰਾਇਣ ॥

ਦੀਨਾ ਨਾਥ ਭਗਤ ਪਰਾਇਣ ॥੧॥ ਰਹਾਉ ॥

ਹੇ ਜੀਵ ਤਿਸ ਨਾਰਾਯਨ ਕੇ ਚਰਣ ਕਮਲੋਂ ਕੀ ਸਰਨ ਲਹੋ ਜੋ ਗਰੀਬੋਂ ਕਾ ਸ੍ਵਾਮੀ ਹੈ ਅਰੁ ਭਗਤ ਜਨ ਜਿਸਮੈਂ (ਪਰਾਇਣ) ਤਤਪਰ ਹੈਂ॥੧॥

ਅਨਾਥਾ ਨਾਥ ਭਗਤ ਭੈ ਮੇਟਨ ॥

ਸਾਧਸੰਗਿ ਜਮਦੂਤ ਨ ਭੇਟਨ ॥੨॥

ਹੇ ਅਨਾਥੋਂ ਕੇ ਸ੍ਵਾਮੀ ਹੇ ਭਗਤੋਂ ਕੇ ਭੈ ਮੇਟਨ ਹਾਰੇ ਹੇ ਸੰਤੋਂ ਕੇ ਸੰਗੀ ਇਹੁ ਕਿਰਪਾ ਕਰ ਜੋ ਜਮਕੇ ਦੂਤ ਮੁਝ ਕੋ ਨ (ਭੇਟਨ) ਮਿਲੈਂ॥੨॥

ਜੀਵਨ ਰੂਪ ਅਨੂਪ ਦਇਆਲਾ ॥

ਰਵਣ ਗੁਣਾ ਕਟੀਐ ਜਮ ਜਾਲਾ ॥੩॥

ਹੇ ਜੀਵਨ ਰੂਪ ਹੇ ਅਨੂਪ ਦਿਆਲ ਤੇਰੇ ਗੁਣੋਂ ਕੋ ਉਚਾਰਨੇ ਕਰਕੇ ਜਮ ਕੇ ਜਾਲ ਕਟੇ ਜਾਤੇ ਹੈਂ॥੩॥

ਅੰਮ੍ਰਿਤ ਨਾਮੁ ਰਸਨ ਨਿਤ ਜਾਪੈ ॥

ਰੋਗ ਰੂਪ ਮਾਇਆ ਨ ਬਿਆਪੈ ॥੪॥

ਇਹੁ ਕਿਰਪਾ ਕਰ ਤੇਰਾ ਨਾਮੁ ਅੰਮ੍ਰਿਤੁ ਮੇਰੀ ਰਸਨਾਂ ਨਿਤ ਹੀ ਜਪੇ ਅਰ ਰੋਗ ਰੂਪ ਜੋ ਮਾਯਾ ਹੈ ਇਹੁ ਮੁਝ ਕੋ ਨਾ ਬਿਆਪੇ॥੪॥

ਜਪਿ ਗੋਬਿੰਦ ਸੰਗੀ ਸਭਿ ਤਾਰੇ ॥

ਪੋਹਤ ਨਾਹੀ ਪੰਚ ਬਟਵਾਰੇ ॥੫॥

ਜਿਨੋਂ ਨੇ ਗੋਬਿੰਦ ਜਪਿਆ ਹੈ ਉਨੋਂ ਨੇ ਸੰਗੀ ਅਪਨੇ ਸਭ ਤਾਰ ਲੀਏ ਹੈਂ ਪੰਚ ਜੋ ਰਹਮਾਰ ਹੈਂ ਉਨ ਕੋ ਵਹੁ ਛੂਹਤੇ ਨਹੀਂ ਭਾਵ ਕਾਮਾਦੀ ਬਿਕਾਰ ਉਨ ਕੋ ਨਹੀਂ ਲਾਗਤੇ॥੫॥

ਮਨ ਬਚ ਕ੍ਰਮ ਪ੍ਰਭੁ ਏਕੁ ਧਿਆਏ ॥
ਸਰਬ ਫਲਾ ਸੋਈ ਜਨੁ ਪਾਏ ॥੬॥

ਜੋ ਮਨ ਬਾਣੀ ਸਰੀਰ ਕਰ ਏਕ ਪ੍ਰਭੂ ਕਾ ਹੀ ਧਿਆਨੁ ਕਰਤਾ ਹੈ ਸਭ ਫਲਾਂ ਨੂੰ ਸੋਈ ਪੁਰਸ਼ ਪਾਵਤਾ ਹੈ॥੬॥

ਧਾਰਿ ਅਨੁਗ੍ਰਹੁ ਅਪਨਾ ਪ੍ਰਭਿ ਕੀਨਾ ॥
ਕੇਵਲ ਨਾਮੁ ਭਗਤਿ ਰਸੁ ਦੀਨਾ ॥੭॥

ਜਿਨਕੋ ਕ੍ਰਿਪਾ ਧਾਰ ਕੇ ਪ੍ਰਭੂ ਨੇ ਅਪਨਾ ਦਾਸ ਕੀਆ ਹੈ ਤਿਨ ਕੋ ਕੇਵਲ (ਨਾਮੁ) ਪ੍ਰਸਿਧ ਭਗਤੀ ਕਾ ਹੀ ਰਸ ਦੀਆ ਹੈ॥੭॥

ਆਦਿ ਮਧਿ ਅੰਤਿ ਪ੍ਰਭੁ ਸੋਈ ॥
ਨਾਨਕ ਤਿਸੁ ਬਿਨੁ ਅਵਰੁ ਨ ਕੋਈ ॥੮॥੧॥੨॥

ਇਹ ਉਸ ਕੀ ਦ੍ਰਿਸ਼ਟੀ ਹੁਈ ਹੈ ਆਦਿ ਮਧ ਅੰਤ ਸੋ ਪ੍ਰਭੂ ਹੀ ਬਿਆਪਕ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਉਸਕੋ ਤਿਸ ਬਿਨਾਂ ਹੋਰ ਕੋਈ ਨਜਰ ਨਹੀਂ ਆਵਤਾ॥੮॥੧॥੨॥

ਪਰਮੇਸਰ ਸੇ ਸੰਤੋਂ ਕਾ ਸੰਗ ਔਰ ਗੁਣ ਮਾਂਗਤੇ ਹੈਂ॥

ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੯

ੴ ਸਤਿਗੁਰ ਪ੍ਰਸਾਦਿ ॥

ਜਿਨ ਡਿਠਿਆ ਮਨੁ ਰਹਸੀਐ ਕਿਉ ਪਾਈਐ ਤਿਨ੍ ਸੰਗੁ ਜੀਉ ॥
ਸੰਤ ਸਜਨ ਮਨ ਮਿਤ੍ਰ ਸੇ ਲਾਇਨਿ ਪ੍ਰਭ ਸਿਉ ਰੰਗੁ ਜੀਉ ॥
ਤਿਨ੍ ਸਿਉ ਪ੍ਰੀਤਿ ਨ ਤੁਟਈ ਕਬਹੁ ਨ ਹੋਵੈ ਭੰਗੁ ਜੀਉ ॥੧॥

ਹੇ ਭਾਈ ਜਿਨੋਂ ਕੇ ਦੇਖਿਆਂ ਮਨ ਪ੍ਰਸੰਨ ਹੋਵੈ ਤਿਨੋਂ ਸੰਤੋਂ ਕਾ ਸੰਗ ਕੈਸੇ ਪਾਈਏ (ਸੰਤ) ਸਾਂਤਿ ਰੂਪ ਸਜਨ ਇਸ ਲੋਕ ਕੇ ਔ ਪਰਲੋਕ ਕੇ (ਮਿਤ੍ਰ) ਸਹਾਈ ਸੋਈ ਹੈਂ ਜੋ ਪ੍ਰਭੂ ਸਾਥ ਪ੍ਰੀਤਿ ਲਗਾਵਤੇ ਹੈਂ ਜੋ ਤਿਨੋਂ ਕੇ ਸਾਥ ਪ੍ਰੀਤ ਨਾ ਤੂਟੇ ਤੌਂ ਫੇਰ ਕਬੀ ਭੀ ਕਿਸੀ ਕਾਰਜ ਮੈਂ ਬਿਘਨ ਨਹੀਂ ਹੋਤਾ॥੧॥

ਪਾਰਬ੍ਰਹਮ ਪ੍ਰਭ ਕਰਿ ਦਇਆ ਗੁਣ ਗਾਵਾ ਤੇਰੇ ਨਿਤ ਜੀਉ ॥
ਆਇ ਮਿਲਹੁ ਸੰਤ ਸਜਣਾ ਨਾਮੁ ਜਪਹ ਮਨ ਮਿਤ ਜੀਉ ॥੧॥ ਰਹਾਉ ॥

ਹੇ ਪਾਰਬ੍ਰਹਮ ਪ੍ਰਭੂ ਤੂੰ ਐਸੀ ਦਇਆ ਕਰ ਜੋ ਤੇਰੇ ਨਿਤ ਹੀ ਗੁਣ ਗਾਵਤਾ ਰਹਾਂ ਅਰ ਮੈਨੂੰ ਸੰਤ ਸਜਣ ਮਨ ਦੇ ਮਿਤ੍ਰ ਆਇ ਕਰ ਮਿਲਹਿ ਤਿਨਾਂ ਦੁਆਰੇ ਹਮ ਤੇਰਾ ਨਾਮ ਜਪਤੇ ਰਹੇਂ॥

ਦੇਖੈ ਸੁਣੇ ਨ ਜਾਣਈ ਮਾਇਆ ਮੋਹਿਆ ਅੰਧੁ ਜੀਉ ॥
ਕਾਚੀ ਦੇਹਾ ਵਿਣਸਣੀ ਕੂੜੁ ਕਮਾਵੈ ਧੰਧੁ ਜੀਉ ॥
ਨਾਮੁ ਧਿਆਵਹਿ ਸੇ ਜਿਣਿ ਚਲੇ ਗੁਰ ਪੂਰੇ ਸਨਬੰਧੁ ਜੀਉ ॥੨॥

ਏਹ ਅਗਿਆਨੀ ਜੀਵ ਮਾਇਆ ਕਰਕੇ ਐਸਾ ਠਗਿਆ ਹੋਇਆ ਹੈ ਸਰੀਰਾਦੀ ਪਦਾਰਥ ਕੋ ਨਾਸ ਹੋਤੇ ਦੇਖਤਾ ਔਰ ਸੁਨਤਾ ਹੈ ਪਰੰਤੂ ਜਾਨਤਾ ਨਹੀਂ ਭਾਵ ਮਨ ਮੈਂ ਧਾਰਨ ਨਹੀਂ ਕਰਤਾ ਅਰ ਕਚੀ ਦੇਹ ਜੋ ਜੀਵ ਹੈ ਸੋ ਤੇ ਵਿਣਸਣੀ ਹੈ ਧੰਧਿਆਂ ਮੈਂ ਲਾਗ ਕੈ ਝੂਠ ਹੀ ਕਮਾਵਤਾ ਹੈ ਵਾ ਝੂਠੇ ਧੰਧੇ ਕਰਤਾ ਹੈ ਅਰ ਗੁਰੋਂ ਪੂਰਿਓਂ ਕੇ ਮੇਲ ਕਰਕੇ ਜੋ ਨਾਮ ਕੋ ਧਿਆਵਤੇ ਹੈਂ ਸੋ ਜਨਮ ਕੋ ਜੀਤ ਚਲੇ ਹੈਂ ਭਾਵ ਸਫਲ ਕਰ ਲੇਤੇ ਹੈਂ॥੨॥

ਹੁਕਮੇ ਜੁਗ ਮਹਿ ਆਇਆ ਚਲਣੁ ਹੁਕਮਿ ਸੰਜੋਗਿ ਜੀਉ ॥
ਹੁਕਮੇ ਪਰਪੰਚੁ ਪਸਰਿਆ ਹੁਕਮਿ ਕਰੇ ਰਸ ਭੋਗ ਜੀਉ ॥
ਜਿਸ ਨੋ ਕਰਤਾ ਵਿਸਰੈ ਤਿਸਹਿ ਵਿਛੋੜਾ ਸੋਗੁ ਜੀਉ ॥੩॥

ਇਹ ਜੀਵ ਹੁਕਮ ਸਾਥ ਹੀ ਇਸ ਸੰਸਾਰ ਮੇਂ ਆਇਆ ਹੈ ਚਲਨਾ ਭੀ ਹੁਕਮ ਕੇ ਸੰਜੋਗ ਸਾਥ ਹੀ ਹੋਣਾ ਹੈ ਹੁਕਮ ਮੇਂ ਹੀ ਸੰਸਾਰ ਪਸਰਿਆ ਹੈ ਅਰ ਹੁਕਮ ਮੇਂ ਹੀ ਜੀਵ ਰਸੋਂ ਕਾ ਭੋਗਣਾ ਕਰਤਾ ਹੈ ਜਿਸਕੋ ਪਰਮੇਸਰ ਵਿਸਰਤਾ ਹੈ ਤਿਸ ਕੋ ਵਿਛੋੜਾ ਅਰ ਸ਼ੋਕ ਹੋਤਾ ਹੈ॥੩॥

ਆਪਨੜੇ ਪ੍ਰਭ ਭਾਣਿਆ ਦਰਗਹ ਪੈਧਾ ਜਾਇ ਜੀਉ ॥
ਐਥੈ ਸੁਖੁ ਮੁਖੁ ਉਜਲਾ ਇਕੋ ਨਾਮੁ ਧਿਆਇ ਜੀਉ ॥
ਆਦਰੁ ਦਿਤਾ ਪਾਰਬ੍ਰਹਮਿ ਗੁਰੁ ਸੇਵਿਆ ਸਤ ਭਾਇ ਜੀਉ ॥੪॥

ਹੇ ਭਾਈ ਜੀਉ ਜੋ ਆਪਣੇ ਪ੍ਰਭੂ ਕੋ ਭਾਇਆ ਹੈ ਵਹੁ ਦਰਗਾਹ ਮੈਂ ਪਤ ਯੁਕਤ ਜਾਤਾ ਹੈ ਅਰ ਜੋ ਏਕ ਨਾਮ ਕੋ ਧਿਆਵਤਾ ਹੈ ਤਿਸ ਕੋ ਇਸ ਲੋਕ ਮੈਂ ਸੁਖ ਕੀ ਪ੍ਰਾਪਤੀ ਔ ਪਰਲੋਕ ਮੈਂ ਮੁਖ ਉਜਲਾ ਹੋਤਾ ਹੈ ਨਿਸਚੇ ਕਰਕੇ ਜਿਨੋਂ ਨੇ ਗੁਰੋਂ ਕੋ ਸੇਵਿਆ ਹੈ ਉਨਕੋ ਪਾਰਬ੍ਰਹਮ ਨੇ ਆਦਰ ਦੀਆ ਹੈ ਜੀਉ ਸੰਬੋਧਨ ਹੈ॥੪॥

ਥਾਨ ਥਨੰਤਰਿ ਰਵਿ ਰਹਿਆ ਸਰਬ ਜੀਆ ਪ੍ਰਤਿਪਾਲ ਜੀਉ ॥
ਸਚੁ ਖਜਾਨਾ ਸੰਚਿਆ ਏਕੁ ਨਾਮੁ ਧਨੁ ਮਾਲ ਜੀਉ ॥
ਮਨ ਤੇ ਕਬਹੁ ਨ ਵੀਸਰੈ ਜਾ ਆਪੇ ਹੋਇ ਦਇਆਲ ਜੀਉ ॥੫॥

ਹੇ ਭਾਈ ਵਹੁ ਪਾਰਬ੍ਰਹਮ ਕੈਸਾ ਹੈ ਥਾਨੋਂ ਮੇਂ (ਥਨੰਤਰਿ) ਔਰ ਜੋ ਅਸਥਾਨ ਹੈਂ ਤਿਨੋਂ ਮੇਂ ਰਮ ਰਿਹਾ ਹੈ ਔ ਸਰਬ ਜੀਵੋਂ ਕੀ ਪ੍ਰਤਿਪਾਲਾ ਕਰਤਾ ਹੈ ਜਿਨੋਂ ਨੇ ਇਕ ਨਾਮ ਹੀ ਸਚਾ ਖਜਾਨਾ ਇਕਤਰ ਕੀਆ ਹੈ ਉਨਾਂ ਪਾਸ ਮਾਲ ਧਨ ਭਾਵ ਹਾਥੀ ਘੋੜੇ ਗਊ ਭੈਂਸ ਸਭ ਨਾਮ ਹੀ ਹੈ ਔਰ ਜਿਨ ਪਰ ਆਪ ਦਇਆਲ ਹੋਤਾ ਹੈ ਉਨਕੇ ਮਨ ਸੇ ਕਬੀ ਭੀ ਵਿਸਰਤਾ ਨਹੀਂ॥੫॥

ਪੰਨਾ ੭੬੧

ਆਵਣੁ ਜਾਣਾ ਰਹਿ ਗਏ ਮਨਿ ਵੁਠਾ ਨਿਰੰਕਾਰੁ ਜੀਉ ॥
ਤਾ ਕਾ ਅੰਤੁ ਨ ਪਾਈਐ ਊਚਾ ਅਗਮ ਅਪਾਰੁ ਜੀਉ ॥
ਜਿਸੁ ਪ੍ਰਭੁ ਅਪਣਾ ਵਿਸਰੈ ਸੋ ਮਰਿ ਜੰਮੈ ਲਖ ਵਾਰ ਜੀਉ ॥੬॥

ਜਿਨਕੋ ਮਨ ਮੈਂ ਨਿਰੰਕਾਰ ਵਸਿਆ ਹੈ ਸੋ ਆਵਣ ਜਾਨਾ ਜੋ ਜਨਮ ਮਰਣ ਹੈ ਇਸਤੇ ਰਹਿ ਗਏ ਹੈਂ ਸੋ ਕੈਸਾ ਹੈ ਤਿਸ ਕਾ ਅੰਤ ਨਹੀਂ ਪਾਇਆ ਜਾਤਾ ਸੋ ਊਚਾ ਹੈ ਔ ਅਗਮ ਅਪਾਰ ਹੈ ਅਰ ਜਿਸਕੋ ਅਪਨਾ ਸੁਆਮੀ ਵਿਸਰੇ ਸੋ ਲਾਖੋਂ ਹੀ ਵਾਰੀ ਜਨਮਤਾ ਮਰਤਾ ਹੈ॥੬॥

ਸਾਚੁ ਨੇਹੁ ਤਿਨ ਪ੍ਰੀਤਮਾ ਜਿਨ ਮਨਿ ਵੁਠਾ ਆਪਿ ਜੀਉ ॥
ਗੁਣ ਸਾਝੀ ਤਿਨ ਸੰਗਿ ਬਸੇ ਆਠ ਪਹਰ ਪ੍ਰਭ ਜਾਪਿ ਜੀਉ ॥
ਰੰਗਿ ਰਤੇ ਪਰਮੇਸਰੈ ਬਿਨਸੇ ਸਗਲ ਸੰਤਾਪ ਜੀਉ ॥੭॥

ਤਿਨ ਪ੍ਰੀਤਮੋਂ ਕਾ ਸਚਾ ਨੇਹੁ ਹੈ ਜਿਨੋਂ ਕੇ ਮਨ ਮੇਂ ਆਪ ਵਸਿਆ ਹੈ ਅਰ ਜੋ ਗੁਣੋ ਕੇ ਸਾਂਝੀ ਹੋਕੇ ਤਿਨੋਂ ਕੇ ਸੰਗ ਬਸੇ ਹੈਂ ਵਹੁ ਆਠੋਂ ਪਹਰ ਪ੍ਰਭੂ ਕਾ ਹੀ ਜਾਪ ਕਰਤੇ ਹੈਂ ਅਰ ਵਹੁ ਪਰਮੇਸਰ ਕੇ ਰੰਗ ਮੈਂ ਰੰਗ ਗਏ ਹੈਂ ਉਨਕੇ ਸਭ ਦੂਖ ਬਿਨਸ ਗਏ ਹੈਂ॥੭॥

ਪੁਨਾ ਵਹੁ ਐਸੇ ਬੇਨਤੀ ਕਰਤੇ ਹੈਂ॥

ਤੂੰ ਕਰਤਾ ਤੂੰ ਕਰਣਹਾਰੁ ਤੂਹੈ ਏਕੁ ਅਨੇਕ ਜੀਉ ॥
ਤੂ ਸਮਰਥੁ ਤੂ ਸਰਬ ਮੈ ਤੂਹੈ ਬੁਧਿ ਬਿਬੇਕ ਜੀਉ ॥
ਨਾਨਕ ਨਾਮੁ ਸਦਾ ਜਪੀ ਭਗਤ ਜਨਾ ਕੀ ਟੇਕ ਜੀਉ ॥੮॥੧॥੩॥

ਤੂੰਹੀ ਪੀਛੇ ਕਰਤਾ ਹੈਂ ਤੂਹੀ ਅਬ ਕਰਣ ਹਾਰ ਹੈਂ ਅਰ ਤੂੰਹੀ ਏਕ ਰੂਪ ਹੈਂ ਤੂੰਹੀ ਅਨੇਕ ਰੂਪ ਹੈਂ ਤੂੰ ਹੀ ਸਭ ਕੁਛ ਰਚਣੇ ਕੋ ਸਮ੍ਰਥ ਹੈਂ ਤੂੰਹੀ ਸਰਬ ਮੈਂ ਬਿਆਪਕ ਹੈਂ ਤੂਹੀ ਬੁਧੀ ਰੂਪ ਹੈਂ ਤੂਹੀ ਬਬੇਕ ਰੂਪ ਹੈਂ ਵਾ ਤੂਹੀ ਬੁਧੀ ਮੈਂ ਵੀਚਾਰ ਦੇਣੇ ਵਾਲਾ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਤੇਰਾ ਨਾਮ ਜੋ ਭਗਤ ਜਨੋਂ ਕੀ ਟੇਕ ਰੂਪ ਹੈ ਤਿਸ ਕੋ ਸਦਾ ਜਪਤਾ ਰਹਾਂ॥੮॥੧॥੩॥

## ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੧੦ ਕਾਫੀ

## ੴ ਸਤਿਗੁਰ ਪ੍ਰਸਾਦਿ ॥

ਲੰਮੇ ਦੇਸਕੀ ਬੋਲੀ ਮੇਂ ਪਰਮੇਸਰ ਕੇ ਸਨਮੁਖ ਸਖੀ ਭਾਵ ਧਾਰ ਕਰ ਬੇਨਤੀ ਕਰਤੇ ਹੈਂ॥

ਜੇ ਭੁਲੀ ਜੇ ਚੁਕੀ ਸਾਈਂ ਭੀ ਤਹਿੰਜੀ ਕਾਢੀਆ ॥
ਜਿਨ੍ਾ ਨੇਹੁ ਦੂਜਾਣੇ ਲਗਾ ਝੂਰਿ ਮਰਹੁ ਸੇ ਵਾਢੀਆ ॥੧॥

ਹੇ ਮਾਲਕ ਜੇ ਮੈਂ ਤੇਰੇ ਸਰੂਪ ਤੇ ਭੂਲੀ ਹੂੰ ਅਰ ਜੇ ਤੇਰੇ ਭਜਨ ਸੇ ਚੂਕ ਗਈ ਹੂੰ ਤੌ ਭੀ ਤੇਰੀ ਕਹਾਵਤੀ ਹੂੰ ਅਰ ਜਿਨੋਂ ਕਾ ਨੇਹੁ ਦੂਜੇ ਭਾਵ ਮੈਂ ਲਗਾ ਹੈ ਵਹੁ ਵਿਛੜੀ ਹੁਈ ਝੂਰਕੇ ਮਰੇਂਗੀ॥੧॥

ਹਉ ਨਾ ਛੋਡਉ ਕੰਤ ਪਾਸਰਾ ॥
ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ ॥੧॥ ਰਹਾਉ ॥

ਹੇ ਕੰਤ ਮੈਂ ਤੇਰਾ (ਪਾਸਰਾ) ਅਸਥਾਨ ਵਾ ਪਾਸਾ ਨਹੀਂ ਛੋਡਤੀ ਹੂੰ ਕਿਉਂਕਿ ਤੂੰ ਸਦਾ ਅਨੰਦ ਰੂਪ ਅਰ ਅਮੋਲਕ ਮੇਰਾ ਪਿਆਰਾ ਹੈਂ ਐਸਾ ਜੋ ਤੇਰਾ ਚਿੰਤਨ ਹੈ ਏਹੁ ਮੇਰਾ ਆਸਰਾ ਹੈ॥

ਸਜਣੁ ਤੂਹੈ ਸੈਣੁ ਤੂ ਮੈ ਤੁਝ ਉਪਰਿ ਬਹੁ ਮਾਣੀਆ ॥
ਜਾ ਤੂ ਅੰਦਰਿ ਤਾ ਸੁਖੇ ਤੂੰ ਨਿਮਾਣੀ ਮਾਣੀਆ ॥੨॥

(ਸਜਣੁ) ਅਕਿਰਤਮ ਉਪਕਾਰੀ ਭੀ ਤੂੰਹੀ ਹੈਂ (ਸੈਣ) ਸਾਥੀ ਭੀ ਮੇਰਾ ਤੂਹੀ ਹੈਂ ਮੇਰਾ ਤੇਰੇ ਊਪਰ ਹੀ ਬਹੁਤ ਮਾਣ ਹੈ ਭਾਵ ਭਰੋਸਾ ਹੈ ਜੇ ਤੂੰ ਮਨਕੇ ਅੰਦਰ ਯਾਦ ਹੈਂ ਤੌ ਹੀ ਹਮ (ਸੁਖੇ) ਸੁਖ ਮੈ ਹੈ ਤੂਹੀ ਮੈ ਨਿਮਾਣੀ ਕਾ ਮਾਣੁ ਹੈਂ॥੨॥

ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ ॥
ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ ॥੩॥

ਹੇ ਕ੍ਰਿਪਾ ਨਿਧਾਨ ਜੇ ਤੂੰ ਮੁਝ ਮੇਰੇ ਪਰ ਪ੍ਰਸੰਨ ਹੈਂ ਤੌ ਅਪਨੇ ਬਿਨਾਂ ਮੁਝੇ ਦੂਸਰਾ ਨਾ ਕੋਈ ਦਿਖਾਲੁ ਇਹੁ ਦਾਤਾ ਮੈਂ ਤੇਰੀ ਪਾਊਂ ਜੋ ਹਿਰਦੇ ਮੈਂ ਤੇਰੀ ਨਿਤ ਸੰਭਾਲ ਯਾਦਗੀਰੀ ਰਖੂੰ॥੩॥

ਪਾਵ ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ ॥
ਸ੍ਰਵਣੀ ਸੁਣੀ ਕਹਾਣੀਆ ਜੇ ਗੁਰੁ ਥੀਵੈ ਕਿਰਪਾਲਿ ॥੪॥

ਪੈਰੋਂ ਕਰਕੇ ਤੇਰੇ ਰਸਤੇ ਚਲੂੰ ਔ ਮੇਰੇ ਨੇਤ੍ਰੋਂ ਕੋ ਅਪਨਾ ਦਰਸਨੁ ਦਿਖਾਉ ਕੰਨੋਂ ਕਰਕੇ ਤੇਰੀਆਂ ਕਥਾ ਸੁਨੂੰ ਜੋ ਗੁਰੂ ਕਿਪਾਲ (ਥੀਵੇ) ਹੋਵੇ ਏਹ ਬਾਤਾਂ ਤੌ ਹੀ ਬਣਤੀਆਂ ਹੈਂ॥੪॥

ਕਿਤੀ ਲਖ ਕਰੋੜਿ ਪਿਰੀਏ ਰੋਮ ਨ ਪੁਜਨਿ ਤੇਰਿਆ ॥
ਤੂ ਸਾਹੀ ਹੂ ਸਾਹੁ ਹਉ ਕਹਿ ਨ ਸਕਾ ਗੁਣ ਤੇਰਿਆ ॥੫॥

ਹੇ ਪਤੀ ਕਿਤਨੇ ਲਾਖੋਂ ਕਰੋੜੋਂ ਪਦਾਰਥ ਤੇਰੇ ਰੋਮ ਕੇ ਬਰਾਬਰ ਭੀ ਨਹੀਂ (ਪੁਜਨਿ) ਹੋਤੇ ਅਰੁ ਤੂੰ ਬਾਦਸ਼ਾਹੋਂ ਕਾ ਭੀ ਬਾਦਸਾਹੁ ਹੈਂ ਮੈਂ ਤੇਰੇ ਗੁਣੋਂ ਕੋ ਕਹਿ ਨਹੀਂ ਸਕਤੀ ਹੂੰ॥੫॥

ਸਹੀਆ ਤਊ ਅਸੰਖ ਮੰਞਹੁ ਹਭਿ ਵਧਾਣੀਆ ॥
ਹਿਕ ਭੋਰੀ ਨਦਰਿ ਨਿਹਾਲਿ ਦੇਹਿ ਦਰਸੁ ਰੰਗੁ ਮਾਣੀਆ ॥੬॥

ਤੇਰੀਆਂ ਸਖੀਆਂ ਭਾਵ ਤੇਰੇ ਸੰਤ ਜਨ ਬਹੁਤ ਹੈਂ ਔ ਮੇਰੇ ਸੇ ਸਭ ਭਾਵ ਗੁਣੋਂ ਕਰ ਕੇ ਉਤਮ ਹੈਂ ਪਰੰਤੂ ਜੇ ਥੋੜੀ ਭੀ ਸੁਭ ਦ੍ਰਿਸ੍ਟੀ ਕਰਕੇ ਦੇਖੇ ਔਰ ਦਰਸਨ ਅਪਨਾ ਦੇਵੇਂ ਤੌ ਮੈਂ ਭੀ ਤੇਰੇ ਆਨੰਦ ਕੋ ਭੋਗੂੰ॥੬॥

ਜੈ ਡਿਠੇ ਮਨੁ ਧੀਰੀਐ ਕਿਲਵਿਖ ਵੰਞਨ੍ਹਿ ਦੂਰੇ ॥
ਸੋ ਕਿਉ ਵਿਸਰੈ ਮਾਉ ਮੈ ਜੋ ਰਹਿਆ ਭਰਪੂਰੇ ॥੭॥

ਜਿਸ ਤੇਰੇ ਦੇਖਣੇ ਸੇ ਮਨ ਧੀਰਜ ਕੋ ਪ੍ਰਾਪਤਿ ਹੋਵੈ ਔਰ ਪਾਪ ਸਭ ਦੂਰ ਹੋਵੈਂ ਹੇ (ਮਾਉ) ਮਾਇਆ ਪਤੀ ਈਸਰ ਜੋ ਤੂੰ ਸਰਬ ਅਸਥਾਨ ਮੈਂ ਭਰਪੂਰ ਹੋ ਰਹਾ ਹੈਂ ਸੋ ਕਿਉਂ ਬਿਸਰੇ ਭਾਵ ਬਿਸਰਤਾ ਨਹੀਂ ਹੈ॥੭॥

ਹੋਇ ਨਿਮਾਣੀ ਢਹਿ ਪਈ ਮਿਲਿਆ ਸਹਜਿ ਸੁਭਾਇ ॥
ਪੂਰਬਿ ਲਿਖਿਆ ਪਾਇਆ ਨਾਨਕ ਸੰਤ ਸਹਾਇ ॥੮॥੧॥੪॥

ਜਬ ਮੈਂ ਨਿਮਾਨੀ ਹੋਕੇ ਸਰਨ ਮੈ ਗਿਰਪੜੀ ਤਬ ਨਿਰਜਤਨ ਹੀ ਤੂੰ ਮਿਲਿਆ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਪੂਰਬ ਕਾ ਜੋ ਪੁੰਨ ਰੂਪੁ ਲੇਖ ਲਿਖਾ ਹੂਆ ਥਾ ਸੋ ਜਬ ਪ੍ਰਗਟ ਹੂਆ ਅਰ ਸੰਤੋਂ ਕੀ ਸਹਾਇਤਾ ਹੂਈ ਹੇ ਵਾਹਗੁਰੂ ਤੌਂ ਤੇਰੇ ਕੋ ਪਾਯਾ ਹੈ॥੮॥੧॥੪॥

ਸੂਹੀ ਮਹਲਾ ੫ ॥

ਬੇਨਤੀ ਕਰਤੇ ਹੈਂ॥

ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥
ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ ॥੧॥

ਇਸੀ ਬਾਤ ਕੋ ੨੭ ਸਿੰਮ੍ਰਤੀਆਂ ੪ ਬੇਦ ੧੮ ਪੁਰਾਣ ਪੋਥੀਆਂ ਭੀ ਅਗਣਤ ਪੁਕਾਰਤੀਆਂ ਹੈਂ ਨਾਮ ਬਿਨਾਂ ਜਿਤਨੀਆਂ ਬਾਤਾਂ ਹੈਂ ਸੋ ਕੂੜੀਆਂ ਔ ਤੁਛ ਹੈਂ॥੧॥

ਨਾਮੁ ਨਿਧਾਨੁ ਅਪਾਰੁ ਭਗਤਾ ਮਨਿ ਵਸੈ ॥
ਜਨਮ ਮਰਣ ਮੋਹੁ ਦੁਖੁ ਸਾਧੂ ਸੰਗਿ ਨਸੈ ॥੧॥ ਰਹਾਉ ॥

ਜੋ ਨਾਮੁ ਅਪਾਰ ਨਿਧੋਂ ਕਾ ਘਰੁ ਹੈ ਸੋ ਜਿਨ ਭਗਤੋਂ ਕੇ ਮਨ ਮੇਂ ਬਸਤਾ ਹੈ ਜਨਮ ਮਰਣ ਪੁਨ:ਮੋਹ ਕਾ ਜੋ ਦੁਖੁ ਹੈ ਸੋ ਤਿਨਾਂ ਸਾਧੂਓਂ ਕੇ ਸੰਗ ਕਰਕੇ ਨਸ੍ਟ ਹੋਤਾ ਹੈ॥੧॥

ਮੋਹਿ ਬਾਦਿ ਅਹੰਕਾਰਿ ਸਰਪਰ ਰੁੰਨਿਆ ॥
ਸੁਖੁ ਨ ਪਾਇਨਿ੍ ਮੂਲਿ ਨਾਮ ਵਿਛੁੰਨਿਆ ॥੨॥

ਮੋਹ ਔਰ ਝਗੜੇ ਔ ਹੰਕਾਰ ਇਨ ਕੇ ਧਾਰਨੇ ਵਾਲੇ (ਸਰਪਰ) ਨਿਸਚੇ ਕਰਕੇ ਰੋਤੇ ਹੈਂ ਜੋ ਨਾਮ ਸੇ ਵਿਛੁੜੇ ਹੈਂ ਇਸੀ ਤੇ ਸੋ ਕਭੀ ਭੀ ਸੁਖ ਨਹੀਂ ਪਾਵੇਂਗੇ॥੨॥

ਮੇਰੀ ਮੇਰੀ ਧਾਰਿ ਬੰਧਨਿ ਬੰਧਿਆ ॥
ਨਰਕਿ ਸੁਰਗਿ ਅਵਤਾਰ ਮਾਇਆ ਧੰਧਿਆ ॥੩॥

ਜਿਨੋਂ ਨੇ ਮੇਰੀ ਮੇਰੀ ਏਹ ਬਿਰਤੀ ਧਾਰੀ ਹੈ ਉਨਕੋ ਜਮ ਨੇ ਪਰਲੋਕ ਮੇਂ ਬੰਧਨੋਂ ਕਰਕੇ ਬੰਧਿਆ ਹੈ ਮਾਇਆ ਕੇ ਧੰਧਿਓਂ ਮੇਂ ਫਸਕੇ ਨਰਕ ਔ ਸ੍ਵਰਗ ਮੈਂ ਅਵਤਾਰ ਧਾਰਤੇ ਹੈਂ॥੩॥

ਸੋਧਤ ਸੋਧਤ ਸੋਧਿ ਤਤੁ ਬੀਚਾਰਿਆ ॥
ਨਾਮ ਬਿਨਾ ਸੁਖੁ ਨਾਹਿ ਸਰਪਰ ਹਾਰਿਆ ॥੪॥

ਬੇਦ ਪੁਰਾਨ ਸ਼ਾਸਤਰ ਸੋਧ ਕੇ ਇਹੁ ਸਾਰ ਵੀਚਾਰਿਆ ਹੈ ਨਾਮ ਬਿਨਾਂ ਸੁਖ ਨਹੀਂ ਹੈ ਜਿਨੋਂ ਨੇ ਇਹ ਬਾਤ ਮੰਨੀ ਨਹੀਂ ਉਨ ਕਾ ਸਮੁਦਾਇ ਨਿਸਚੇ ਕਰਕੇ ਹਾਰਾ ਹੈ॥੪॥

ਪੰਨਾ ੭੬੨

ਆਵਹਿ ਜਾਹਿ ਅਨੇਕ ਮਰਿ ਮਰਿ ਜਨਮਤੇ ॥

ਬਿਨੁ ਬੂਝੇ ਸਭੁ ਵਾਦਿ ਜੋਨੀ ਭਰਮਤੇ ॥੫॥

ਉਨਕੋ ਫਲ ਇਹ ਹੂਆ ਕਬੀ ਆਇ ਸੰਸਾਰ ਮੈਂ ਜਨਮਤੇ ਹੈਂ ਕਬੀ (ਮਰਿ) ਜਮ ਪੁਰੀ ਕੋ ਜਾਤੇ ਹੈਂ ਅਨਿਕ ਕਲਪੋਂ ਪ੍ਰਜੰਤ ਉਨਕੀ ਇਹੀ ਦਸ਼ਾ ਰਹਿਤੀ ਹੈ ਬਿਨਾਂ ਸਮਝ ਸਭ ਸਾਧਨ ਵਿਅਰਥ ਹੀ ਹੈਂ ਇਸੀ ਤੇ ਸੋ ਜੋਨੀਓਂ ਮੇਂ ਫਿਰਤੇ ਹੈਂ॥੫॥

ਜਿਨ੍ ਕਉ ਭਏ ਦਇਆਲ ਤਿਨ੍ ਸਾਧੂ ਸੰਗੁ ਭਇਆ ॥
ਅੰਮ੍ਰਿਤੁ ਹਰਿ ਕਾ ਨਾਮੁ ਤਿਨ੍ੀ ਜਨੀ ਜਪਿ ਲਇਆ ॥੬॥

ਜਿਨੋਂ ਪਰ ਪਰਮੇਸਰ ਜੀ ਦਇਆਲ ਹੂਏ ਹੈਂ ਤਿਨੋਂ ਕੋ ਸੰਤੋਂ ਕਾ ਸੰਗ ਹੂਆ ਹੈ ਹਰਿ ਕਾ ਨਾਮ ਅੰਮ੍ਰਿਤ ਤਿਨ ਜਨੋਂ ਨੇ ਜਪ ਲੀਆ ਹੈ॥੬॥

ਖੋਜਹਿ ਕੋਟਿ ਅਸੰਖ ਬਹੁਤੁ ਅਨੰਤ ਕੇ ॥
ਜਿਸੁ ਬੁਝਾਏ ਆਪਿ ਨੇੜਾ ਤਿਸੁ ਹੇ ॥੭॥

(ਅਸੰਖ) ਕਰੋੜ ਅਗਿਣਤ ਜੀਵ ਪਰਮੇਸਰ ਕੋ ਬਹੁਤ ਪ੍ਰਕਾਰਾਂ ਕਰਕੇ ਖੋਜਤੇ ਹੈਂ ਹੇ ਭਾਈ ਜਿਸ ਕੋ ਆਪ ਸਮਝਾਵੇ ਤਿਸ ਕੋ ਪਰਮੇਸਰ ਕੀ (ਨੇੜਾ) ਸਮੀਪਤਾ ਹੈ॥੭॥

ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ ॥
ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ ॥੮॥੨॥੫॥੧੬॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਦਾਤੇ ਤੂੰ ਆਪਨਾ ਨਾਮ ਦੇਹੁ ਔ ਤੇਰੇ ਗੁਣੋਂ ਕੋ ਰਾਤ ਦਿਨ ਗਾਵਤਾ ਰਹੂੰ ਏਕ ਪਲ ਭੀ ਨਾਂ ਵਿਸਰ ਮੇਰੇ ਕੋ ਤੋ ਏਹੁ ਚਾਉ ਹੈ॥੮॥੨॥੫॥੧੬॥

(ਕੁਚਜੀ) ਸੁਭ ਅਚਾਰ ਰਹਿਤ ਕਾ ਨਾਮ ਹੈ ਅਰਥਾਤ ਮੰਦ ਅਧਿਕਾਰੀ॥

ਰਾਗੁ ਸੂਹੀ ਮਹਲਾ ੧ ਕੁਚਜੀ

ੴ ਸਤਿਗੁਰ ਪ੍ਰਸਾਦਿ ॥

ਤਿਰੀਆ ਰਾਜ ਮੈਂ ਜਹਾਂ ਭਾਈ ਮਰਦਾਨੇ ਕੋ ਮੇਂਢਾ ਬਣਾਇਆ ਹੈ ਤਹਾਂ ਅਪਨੇ ਪਰਥਾਇ ਕਰ ਪਰਮੇਸਰ ਸੇ ਬੇਮੁਖੋਂ ਕਾ ਅਚਾਰ ਦਿਖਾਵਤੇ ਹੈਂ॥

ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ ॥

ਮਧਮ ਸਖੀ ਉਤਮ ਪਾਸ ਹਾਲ ਕਹਿਤੀ ਹੈ ਮੈਂ ਕੁਚਜੀ ਹੂੰ ਭਾਵ ਮੈਂ ਸੁਭ ਕਰਮੋਂ ਸੇ ਰਹਿਤ ਹੂੰ (ਅੰਮਾਵਣਿ) ਇਤਨੇ ਦੋਸ਼ ਮੇਰੇ ਮੇਂ ਹੈਂ ਅਰਥਾਤ ਬਹੁਤ ਹੈਂ ਜੋ ਸਮਝਾਇ ਨਹੀਂ ਜਾ ਸਕਤੇ ਮੈਂ ਕਿਸ ਪ੍ਰਕਾਰ ਪਤੀ ਕੇ ਆਨੰਦ ਕੋ ਭੋਗਣੇ ਜਾਊਂ ਭਾਵ ਅੰਤਰਮੁਖ ਹੋਕੇ ਆਨੰਦ ਕੈਸੇ ਭੋਗੂੰ॥

ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ ॥

ਪਰਮੇਸਰ ਕੇ ਪਾਸ ਤੋ ਏਕ ਸੇ ਏਕ ਸ੍ਰੇਸ਼ਟ ਹੈ ਊਹਾਂ ਮੇਰਾ ਨਾਮ ਕੌਨ ਜਾਨਤਾ ਹੈ ਭਾਵ ਮੈਂ ਕਿਸ ਗਿਣਤੀ ਮੈਂ ਹੂੰ॥

ਜਿਨ੍ਹੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹਿ ਜੀਉ ॥

ਜਿਨ ਸਖੀਓਂ ਨੇ ਪਤੀ (ਰਾਵਿਆ) ਭੋਗਿਆ ਭਾਵ ਪਾਇਆ ਹੈ ਵਹੁ ਅੰਬੋਂ ਕੀ ਛਾਊਂ ਹੇਠ ਬੈਠੀਆਂ ਹੈਂ ਅਰਥਾਤ ਵਹੁ ਸਤਿ ਸੰਗਤਿ ਵਾ ਸ਼ੁਭ ਗੁਣੋਂ ਕੇ ਆਸਰੇ ਸ਼ਾਂਤੀ ਮੈਂ ਹੋ ਰਹੀ ਹੈਂ॥

ਸੇ ਗੁਣ ਮੰਞੁ ਨ ਆਵਨੀ ਹਉ ਕੈ ਜੀ ਦੋਸ ਧਰੇਉ ਜੀਉ ॥

ਵਹੁ ਗੁਣ ਮੇਰੇ ਮੈਂ ਨਹੀਂ ਆਵਤੇ ਇਸੀਸੇ ਮੇਰੇ ਕੋ ਸਾਂਤੀ ਨਹੀਂ ਮੈਂ ਕਿਸ ਪਰ ਦੋਸ ਧਰੂੰ ਭਾਵ ਸਭ ਦੋਸ ਤੋ ਮੇਰੇ ਮੇਂ ਹੀ ਹੈਂ॥

ਕਿਆ ਗੁਣ ਤੇਰੇ ਵਿਥਰਾ ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ ॥

ਹੇ ਹਰੀ ਮੈ ਕਯਾ ਕਹਿ ਕਰ ਤੇਰੇ ਗੁਣੋਂ ਕੋ ਵਿਸਥਾਰੂੰ ਹੇ ਪਰਮੇਸਰ ਜੀ ਮੈਂ ਕਿਆ ਕਿਆ ਤੇਰਾ ਨਾਮ ਲੇਊਂ॥

ਇਕਤੁ ਟੋਲਿ ਨ ਅੰਬੜਾ ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ॥

ਤੇਰੇ ਏਕ ਉਪਕਾਰ ਵਾ ਪਦਾਰਥ ਦੀਏ ਕੋ ਮੈਂ ਨਹੀਂ ਪਹੁੰਚਤੀ ਭਾਵ ਬਦਲਾ ਨਹੀਂ ਦੇ ਸਕਤੀ ਇਸੀ ਤੇ ਮੈਂ ਸਦਾ ਤੇਰੇ ਸੇ ਕੁਰਬਾਨ ਜਾਤੀ ਹੂੰ॥

ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ ॥
ਸੇ ਵਸਤੂ ਸਹਿ ਦਿਤੀਆ ਮੈ ਤਿਨ੍ ਸਿਉ ਲਾਇਆ ਚਿਤੁ ਜੀਉ ॥

ਜੋ ਸੁਵਰਣ ਔ ਚਾਂਦੀ ਮੋਤੀ ਤਥਾ ਮਾਣਕ (ਰੰਗੁਲਾ) ਅਨੰਦ ਕੇ ਦੇਣੇ ਵਾਲੀ ਵਸਤੂ ਹੈਂ ਹੇ ਸਾਹਬ ਜੋ ਤੈਨੇ ਦੀਆ ਹੈਂ ਮੈਂ ਤਿਨੋਂ ਸੇ ਚਿਤੁ ਲਾਯਾ ਹੈ॥

ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ ॥
ਹਉ ਏਨੀ ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ ॥

ਮਿਟੀ ਕੇ ਔ ਪੱਥਰੋਂ ਕੇ ਬਨਾਏ ਜੋ ਮੰਦਰ ਹੈਂ ਮੈਂ ਇਨ ਪਦਾਰਥੋਂ ਮੇਂ ਹੀ ਭੂਲ ਗਈ ਹੂੰ ਅਪਨਾ ਜੋ ਤੂੰ ਸੁਆਮੀ ਹੈਂ (ਤਿਸ) ਤੇਰੇ ਪਾਸ ਨਾ ਬੈਠੀ ਭਾਵ ਤੇਰੇ ਸਰੂਪ ਚਿੰਤਨ ਕਾ ਅਨੰਦ ਨਾ ਲੀਆ॥

ਅੰਬਰਿ ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ ॥
ਸਾ ਧਨ ਚਲੀ ਸਾਹੁਰੈ ਕਿਆ ਮੁਹੁ ਦੇਸੀ ਅਗੈ ਜਾਇ ਜੀਉ ॥

ਅੰਬਰਿ ਕੂੰਜਾ ਕੁਰਲੀਆ ਭਾਵ ਕੂਜਾਂ ਜਾਨੇ ਲਗੀ ਸਿਰਤੋਂ ਕਾਲੇ ਕੇਸ ਜਾਤੇ ਰਹੇ ਅਰੁ ਬਗੁਲੇ ਭਾਵ ਸੁਫੈਦ ਕੇਸ ਆ ਬੈਠੇ ਜਬ ਸਾਧਨ ਜੀਵ ਇਸਤ੍ਰੀ (ਸਾਹੁਰੈ) ਪਰਲੋਕ ਕੋ ਚਲੀ ਤਬ ਆਗੇ ਜਾਇ ਕਰਕੇ ਕਿਆ ਮੁਖੁ ਦਿਖਾਵੈਗੀ ਭਾਵ ਸ਼ਰਮਿੰਦੀ ਹੀ ਹੋਊ॥

ਸੁਤੀ ਸੁਤੀ ਝਾਲੁ ਥੀਆ ਭੁਲੀ ਵਾਟੜੀਆਸੁ ਜੀਉ ॥
ਤੈ ਸਹ ਨਾਲਹੁ ਮੁਤੀਅਸੁ ਦੁਖਾ ਕੂੰ ਧਰੀਆਸੁ ਜੀਉ ॥

ਅਵਿਦਜਾ ਨੀਂਦ ਮੈਂ ਸੁਤੀ ਕੋ ਜਬ ਕਾਲ ਕੀ ਸਮੀਪਤਾ ਰੂਪ (ਝਾਲੁ) ਪ੍ਰਾਤਾਕਾਲ ਹੂਆ ਅਰੁ ਤੇਰੀ ਭਗਤੀ ਰੂਪੁ (ਵਾਟੜੀ) ਡੰਡੀ ਭੂਲ ਗਈ ਸੋ ਹੇ (ਸਹ) ਪਤੀ ਤੇਰੇ ਸਾਥ ਸੇ ਵਿਛੜ ਗਈ ਇਸੀ ਸੇ ਦੁਖੋਂ ਕੋ ਧਾਰਤੀ ਭਈ ਹੈ॥

ਤੁਧੁ ਗੁਣ ਮੈ ਸਭਿ ਅਵਗਣਾ ਇਕ ਨਾਨਕ ਕੀ ਅਰਦਾਸਿ ਜੀਉ ॥

ਹੇ ਪਰਮੇਸਰ ਤੇਰੇ ਮੇਂ ਤੋ ਗੁਣ ਹੈਂ ਮੇਰੇ ਮੈ ਅਵਗੁਨਾਂ ਕੇ ਸਮਦਾਯ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਮੇਰੀ ਏਕ ਏਹੀ ਬੇਨਤੀ ਹੈ॥

ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ ਕਾਈ ਰਾਤਿ ਜੀਉ ॥੧॥

ਸਭ ਰਾਤਾਂ ਅਵਸਥਾ ਸੁਹਾਗਣੀਓਂ ਕੀਆਂ ਸਫਲ ਹੈਂ ਹੇ ਸ੍ਵਾਮੀ ਜੀ ਮੈਂ ਜੋ (ਡੁਹਾਗਣੀ) ਛੁਟੜ ਹੂੰ ਮੁਝ ਕੀ ਭੀ ਕੋਈ ਰਾਤ ਸਫਲੀ ਕਰੋ ਭਾਵ ਜਿਸ ਸਮੇਂ ਪਰਮੇਸ੍ਵਰ ਪ੍ਰਾਪਤਿ ਹੋਵੈ ਸੋ ਸਫਲ ਹੈ॥੧॥

ਸੂਹੀ ਮਹਲਾ ੧ ਸੁਚਜੀ ॥

(ਸੁਚਜੀ) ਸ੍ਰੇਸਟ ਆਚਾਰ ਵਾਲੀ ਅਰਥਾਤ ਉਤਮੁ ਅਧਕਾਰੀ ਬੇਨਤੀ ਸਹਿਤ ਪਰਮੇਸਰ ਕੇ ਸਨਮੁਖ ਅਪਨਾ ਹਾਲ ਕਹਤੀ ਹੈ॥

ਜਾ ਤੂ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ ਜੀਉ ॥
ਤੁਧੁ ਅੰਤਰਿ ਹਉ ਸੁਖਿ ਵਸਾ ਤੂੰ ਅੰਤਰਿ ਸਾਬਾਸਿ ਜੀਉ ॥

ਹੇ ਪਰਮੇਸਰ ਜਾਂ ਤੂੰ ਮੇਰਾ ਰਖਕ ਹੈ ਤਾਂ ਮੇਰਾ ਸਭੁ ਕੋਈ ਹਿਤੂ ਹੀ ਹੈ ਅਰ ਤੂੰ ਹੀ ਮੇਰਾ ਸਹਿਬ ਹੈਂ ਅਰੁ ਮੇਰੀ ਪੂੰਜੀ ਭੀ ਤੂੰਹੀ ਹੈਂ ਤੇਰੇ ਅੰਤਰ ਪ੍ਰਾਪਤਿ ਹੋਣੇ ਸੇ ਮੈਂ ਸੁਖ ਮੈਂ ਵਸੂੰਗੀ ਅਰ ਹੇ ਪਰਮੇਸ੍ਵਰ ਤੂੰ ਅੰਤਰ ਹੋਵੇ ਤਾਂ ਸਬਾਸੀ ਹੋਵੇ ਹੈ॥

ਭਾਣੈ ਤਖਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ ॥
ਭਾਣੈ ਥਲ ਸਿਰਿ ਸਰੁ ਵਹੈ ਕਮਲੁ ਫੁਲੈ ਆਕਾਸਿ ਜੀਉ ॥

ਤੇਰੇ ਭਾਣੇ ਕਰਕੇ ਹੀ ਵਡਿਆਈਓਂ ਕੇ ਸਹਿਤ ਰਾਜ ਕਾ ਤਖਤੁ ਮਿਲਤਾ ਹੈ ਔ ਤੇਰੇ ਭਾਣੇ ਕਰ ਜੀਵ ਉਦਾਸੀਨ ਹੁਏ ਭੀਖ ਮਾਂਗਤੇ ਹੈਂ ਔਰੁ ਤੇਰੇ ਭਾਣੇ ਕਰ ਹੀ ਹੰਕਾਰੀਓਂ ਮੇਂ ਪ੍ਰੇਮਾ ਭਗਤੀ ਕਾ ਪ੍ਰਵਾਹ ਚਲ ਪੜਤਾ ਹੈ ਤਿਨ ਕੇ ਰਿਦੇ ਅਕਾਸ ਮੇਂ ਦੈਵੀ ਗੁਣ ਰੂਪ ਕਵਲ ਪ੍ਰਫੁਲਤ ਹੋ ਰਹਿਤੇ ਹੈਂ॥

ਭਾਣੈ ਭਵਜਲੁ ਲੰਘੀਐ ਭਾਣੈ ਮੰਝਿ ਭਰੀਆਸਿ ਜੀਉ ॥
ਭਾਣੈ ਸੋ ਸਹੁ ਰੰਗੁਲਾ ਸਿਫਤਿ ਰਤਾ ਗੁਣਤਾਸਿ ਜੀਉ ॥

ਤੇਰੇ ਭਾਣੇ ਕਰ ਸੰਸਾਰ ਸਮੁੰਦ੍ਰ ਸੇ ਲੰਘੀਤਾ ਹੈ ਔ ਭਾਣੇ ਕਰ ਹੀ (ਮੰਝਿ) ਬੀਚ ਸੰਸਾਰ ਸਮੁੰਦ੍ਰ ਕੇ (ਭਰੀਆਸਿ) ਭਰ ਕਰ ਪਾਪੋਂ ਸੇ ਰਿਦਾ ਡੂਬ ਜਾਤਾ ਹੈ ਹੇ ਸਾਮੀ ਗੁਨੋਂ ਕੇ (ਤਾਸਿ) ਪਾਤ੍ਰ ਭਾਣੇ ਕਰਕੇ ਹੀ ਤਿਸ ਕੋ ਆਨੰਦ ਮੈਂ ਲਾਵਤਾ ਹੈ ਜੋ ਤੇਰੀ ਸਿਫਤ ਮੈਂ ਰਤਾ ਹੈ॥

ਭਾਣੈ ਸਹੁ ਭੀਹਾਵਲਾ ਹਉ ਆਵਣਿ ਜਾਣਿ ਮੁਈਆਸਿ ਜੀਉ ॥

ਹੇ ਸ੍ਵਾਮੀ ਭਾਣੇ ਕਰਕੇ ਹੀ ਤੂੰ ਭੈ ਦੇ ਦੇਣੇ ਵਾਲਾ ਹੋਤਾ ਹੈਂ ਮੈਂ ਤੋ ਆਵਣ ਜਾਣ ਮੈ ਹੀ ਮਰ ਰਹੀ ਹੂੰ ਭਾਵ ਜੰਮਣ ਮਰਨ ਮੇਂ ਆਕਰ ਅਤਜੰਤ ਦੁਖੀ ਹੋਈ ਹੂੰ॥

ਤੂ ਸਹੁ ਅਗਮੁ ਅਤੋਲਵਾ ਹਉ ਕਹਿ ਕਹਿ ਢਹਿ ਪਈਆਸਿ ਜੀਉ ॥

ਹੇ ਸ੍ਵਾਮੀ ਤੂੰ ਅਗਮ ਔਰ ਤੋਲ ਸੇ ਰਹਤ ਹੈਂ ਮੈਂ ਤੇਰੇ ਗੁਣੋਂ ਕੋ ਕਹਿ ਕਹਿ ਕਰ ਤੇਰੀ ਸ਼ਰਣ ਮੈਂ ਗਿਰ ਪੜੀ ਹੂੰ॥

ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸਿ ਜੀਉ ॥

ਤੇਰੇ ਜਸ ਸੇ ਬਿਨਾਂ ਕਿਆ ਮੈਂ ਮਾਂਗੂੰ ਔਰ ਕਿਆ ਕਹੂੰ ਔਰ ਕਿਆ ਸੁਣੂੰ ਮੇਰੇ ਕੋ ਤੇਰੇ ਦਰਸ਼ਨ ਕੀ ਭੁਖ ਔਰ ਪਿਆਸ ਹੈ॥

ਗੁਰ ਸਬਦੀ ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ ਜੀਉ ॥੨॥

ਜਬ ਐਸੀ ਬੇਨਤੀ ਕਰੀ ਗੁਰੂ ਜੀ ਕਹਤੇ ਹੈਂ ਮੇਰੀ ਬੇਨਤੀ ਸਚੀ ਤੈਨੇਂ ਸੁਨੀ ਤਬ ਗੁਰੋਂ ਕੇ ਉਪਦੇਸ ਕਰਕੇ ਹੇ ਸਾਚੇ ਸਹੁ ਤੇਰੇ ਕੋ ਪਾਯਾ ਹੈ॥੨॥ (ਗੁਣਵੰਤੀ) ਪ੍ਰੇਮ ਗੁਨ ਵਾਲੀ ਉਤਮ ਜਗਜਾਸੀ ਕਹਤੀ ਹੈ॥

ਪੰਨਾ ੭੬੩

ਸੂਹੀ ਮਹਲਾ ੫ ਗੁਣਵੰਤੀ ॥

ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥

ਜੋ ਗੁਰੂ ਸਿਖ੍ਯਾ ਕੇ ਲੇਣੇ ਵਾਲਾ ਦੇਖੂੰ ਤਿਸ ਕੇ ਜੀਉ ਮਨ ਕਰ ਕੇ ਚਰਨੋਂ ਮੇਂ ਨਿਉਂ ਨਿਉਂ ਕਰ ਲਗੂੰ॥

ਆਖਾ ਬਿਰਥਾ ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ ॥

ਔਰ ਮੈਂ ਅਪਨੇ ਜੀ ਕੀ ਏਹੁ ਬਿਰਥਾ ਕਹੂੰ ਗੁਰੂ ਜੀ ਜੋ ਸੱਜਣ ਹੈ ਸੋ ਮੁਝੇ ਮਿਲਾ ਦੇਵੋ॥

ਸੋਈ ਦਸਿ ਉਪਦੇਸੜਾ ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ ॥

ਮੇਰੇ ਕੋ ਵਹੁ ਉਪਦੇਸ ਕਹੋ ਜਿਸ ਕਰਕੇ ਪਰਮੇਸਰ ਕੋ ਛੋਡ ਕਰ ਮੇਰਾ ਮਨ ਔਰ ਕਿਸੇ ਪਦਾਰਥ ਕੀ ਇੱਛਾ ਕਰਨੇ ਨਾ ਜਾਏ।

ਇਹੁ ਮਨੁ ਤੈ ਕੂੰ ਡੇਵਸਾ ਮੈ ਮਾਰਗੁ ਦੇਹੁ ਬਤਾਇ ਜੀਉ ॥

ਯਹਿ ਮਨ ਤੁਝ ਕੋ ਮੈਂ ਦੇਵੋਂਗਾ ਹੇ ਸਤਿਗੁਰੋਂ ਕੇ ਸਿਖ ਮੇਰੇ ਕੋ ਰਸਤਾ ਬਤਾਇ ਦੇਵੋ॥

ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ ॥

ਮੈਂ ਦੂਰ ਸੇ ਚਲ ਕਰ ਆਯਾ ਹੂੰ ਅਰਥਾਤ ਅਨੇਕ ਜੂਨੋਂ ਮੈਂ ਭ੍ਰਮਤਾ ਆਪਕੀ ਸਰਣ ਆਯਾ ਹੂੰ ਮੈਂ ਨੇ ਤੇਰੀ ਹੀ ਸਰਨ ਤਕੀ ਹੈ॥

ਮੈ ਆਸਾ ਰਖੀ ਚਿਤਿ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ ॥

ਮੈਂਨੇ ਚਿਤ ਮੈਂ ਏਹੀ ਆਸਾ ਰਖੀ ਹੈ ਕਿ ਤੁਮ ਹੀ ਤਾਰੋਗੇ ਇਸਤੇ ਮੇਰਾ ਸਭ ਦੁਖ ਗਵਾਈਏ ਜੀਉ॥ ਆਗੇ ਤੇ ਗੁਰਸਿਖ ਕਹਿਤਾ ਹੈ॥

ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ ॥

ਹੇ ਭਾਈ ਤੂੰ ਜੋ ਇਸ ਮਾਰਗ ਮੇਂ ਚਲੇਂ ਤੋ ਜੋ ਕਾਰ ਗੁਰੂ ਕਹੇ ਸੋ ਕਮਾਓ॥

ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ ॥

ਜੌਂ ਤੂੰ ਮਨ ਕੀ ਮੱਤ ਕੋ ਤਿਆਗੇਂ ਔ ਦ੍ਵੈਤ ਭਾਵ ਕੋ ਵਿਸਾਰ ਦੇਵੈਂ॥

ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ ॥

ਇਉਂ ਹਰੀ ਕਾ ਦਰਸਨ ਪਾਵੇਂਗਾ ਫੇਰ ਤੇਰੇ ਕੋ ਤੱਤੀ ਪਉਨ ਨ ਲਗੇਗੀ ਭਾਵ ਕੋਈ ਦੁਖ ਕੀ ਲੇਸ ਭੀ ਨਾ ਰਹੇਗੀ॥

ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥

ਮੈਂ ਆਪ ਤੋ ਬੋਲਣ ਭੀ ਨਹੀਂ ਜਾਣਤਾ ਜਿਤਨਾ ਕਹਾ ਹੈ ਸਭ ਉਸ ਕਾ ਹੁਕਮ ਹੀ ਕਹਾ ਹੈ ਭਾਵ ਜੋ ਬੇਦ ਸਾਸਤ੍ਰ ਹੈਂ ਸਭ ਉਸੀਕਾ ਹੁਕਮ ਹੈ॥

ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ ॥

ਸ੍ਰੀ ਗੁਰੂ ਅਰਜਨ ਦੇਵ ਜੀ ਕਹਤੇ ਹੈਂ ਜਬ ਗੁਰੋਂ ਨੇ ਮੇਰੇ ਕੋ ਉਪਦੇਸ਼ ਰੂਪ (ਪਸਾਉ) ਦਾਨ ਕੀਆ ਹੈ ਤਬ ਹਰੀ ਨੇ ਮੁਝੇ ਭਗਤੀ ਕਾ ਖ਼ਜ਼ਾਨਾ ਹੀ ਬਖ਼ਸ ਦੀਆ ਹੈ॥

ਮੈ ਬਹੁੜਿ ਨ ਤ੍ਰਿਸਨਾ ਭੁਖੜੀ ਹਉ ਰਜਾ ਤ੍ਰਿਪਤਿ ਅਘਾਇ ਜੀਉ ॥

ਪੁਨਾ ਅਬ ਮੇਰੇ ਕੋ ਪਦਾਰਥ ਕੀ ਤ੍ਰਿਸਨਾ ਰੂਪ ਭੁਖ ਨਹੀਂ ਰਹੀ ਹੈ ਕਿਉਂਕਿ ਮੈਂ ਐਸਾ ਰਜਿਆ ਹੂੰ ਕਿ ਤੀਨੋਂ ਲੋਕੋਂ ਕੇ ਪਦਾਰਥੋਂ ਸੇ ਅਘਾਇ ਕਰਕੇ ਜੋ ਔਰੋਂ ਕੋ ਭੀ ਤ੍ਰਿਪਤਿ ਕੀਆ ਹੈ ਵਾ ਮਨ ਬਾਣੀ ਸਰੀਰ ਕਰ ਤ੍ਰਿਪਤੀ ਹੋਈ ਹੈ॥

ਜੋ ਗੁਰ ਦੀਸੈ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥੩॥

ਜੋ ਗੁਰੋਂ ਕਾ ਸਿੱਖ ਦੇਖਾਂ ਤਿਸ ਕੇ ਨਿਵ ਨਿਵ ਕੇ ਪਾਉਂ ਲਗਾਂ॥

ਰਾਗੁ ਸੂਹੀ ਛੰਤ ਮਹਲਾ ੧ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਸਖੀ ਭਾਵ ਕਰ ਜੀਵ ਕੇ ਔਗਣ ਪ੍ਰਗਟਾਵਤੇ ਹੈਂ॥

ਭਰਿ ਜੋਬਨਿ ਮੈ ਮਤ ਪੇਈਅੜੈ ਘਰਿ ਪਾਹੁਣੀ ਬਲਿ ਰਾਮ ਜੀਉ ॥

ਹੇ ਭਾਈ ਜ੍ਵਾਨੀ ਜਬ ਭਰੀ ਉਸੀ ਮਦਰਾ ਕਰਕੇ ਮਸਤ ਹੋ ਗਈ ਇਸ ਲੋਕ ਮੇਂ ਕੋਈ ਦਿਨ ਕੀ ਪਰਾਹੁਣੀ ਹੈ ਮੈਂ ਬਲਿਹਾਰੇ ਜਾਵਾਂ ਅਪਨੇ ਰਾਮ ਜੀ ਕੇ॥

ਮੈਲੀ ਅਵਗਣਿ ਚਿਤਿ ਬਿਨੁ ਗੁਰ ਗੁਣ ਨ ਸਮਾਵਨੀ ਬਲਿ ਰਾਮ ਜੀਉ ॥

ਹੇ ਭਾਈ ਜੀ ਚਿਤ ਮੈਂ ਔਗਣੋਂ ਕੋ ਧਾਰ ਕਰਕੇ ਮੈਲੀ ਹੋਈ ਹੈ ਬਿਨਾਂ ਗੁਰੋਂ ਕੇ ਮਿਲਿਆਂ ਗੁਣ ਮਨ ਮੈਂ ਨਹੀਂ ਪ੍ਰਵੇਸ ਕਰਤੇ ਮੈਂ ਬਲਿਹਾਰੇ ਜਾਵਾਂ ਰਾਮ ਜੀ ਕੇ॥

ਗੁਣ ਸਾਰ ਨ ਜਾਣੀ ਭਰਮਿ ਭੁਲਾਣੀ ਜੋਬਨੁ ਬਾਦਿ ਗਵਾਇਆ ॥

ਗੁਣੋਂ ਕੀ ਖਬਰ ਨਹੀਂ ਜਾਣੀ ਭਰਮ ਮੈਂ ਬੁਧੀ ਭੁਲ ਗਈ ਹੈ ਔਰ ਮਨੁਖ ਜਨਮ ਰੂਪ ਜੋਬਨ ਬਿਜਰਥ ਹੀ ਵਿਸਜਾਂ ਮੇਂ ਗਵਾਇ ਲੀਆ ਹੈ॥

ਵਰੁ ਘਰੁ ਦਰੁ ਦਰਸਨੁ ਨਹੀ ਜਾਤਾ ਪਿਰ ਕਾ ਸਹਜੁ ਨ ਭਾਇਆ ॥

(ਵਰੁ) ਪਤੀ ਕਾ ਦਰਸਨ ਸਰੂਪ ਅੰਦਰ ਸਰੀਰ ਕੇ ਨਹੀਂ ਜਾਣਿਆਂ ਕਿਉਂਕਿ ਪਿਰੀ ਕਾ ਗਜਾਨ ਜੋ ਮਨ ਕੋ ਅੱਛਾ ਨ ਲਗਾ॥

ਸਤਿਗੁਰ ਪੂਛਿ ਨ ਮਾਰਗਿ ਚਾਲੀ ਸੂਤੀ ਰੈਣਿ ਵਿਹਾਣੀ ॥

ਸਤਿਗੁਰੋਂ ਕੋ ਪੂਛਕੇ ਸਤਸੰਗ ਕੇ ਰਸਤੇ ਜੋ ਨਾ ਚਲੀ ਇਸੀਤੇ ਅਗਜਾਤਤਾ ਮੇਂ ਹੀ ਅਵਸਥਾ ਬੀਤ ਗਈ॥

ਨਾਨਕ ਬਾਲਤਣਿ ਰਾਡੇਪਾ ਬਿਨੁ ਪਿਰ ਧਨ ਕੁਮਲਾਣੀ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ (ਬਾਲਤਣਿ) ਆਦਿ ਸੇ ਹੀ (ਰਾਡੇਪਾ) ਬਿਛੋੜਾ ਰਹਾ ਹੈ ਬਿਨਾਂ ਅਪਨੇ ਸ੍ਵਾਮੀ ਕੇ ਮਿਲਾਪ ਸੇ (ਧਨ) ਇਸਤ੍ਰੀ ਕੁਮਲਾਈ ਰਹਿਤੀ ਹੈ ਭਾਵ ਸੋਕ ਕਰ ਜੀਵ ਦੁਖੀ ਰਹਿਤਾ ਹੈ॥੧॥

ਬਾਬਾ ਮੈ ਵਰੁ ਦੇਹਿ ਮੈ ਹਰਿ ਵਰੁ ਭਾਵੈ ਤਿਸ ਕੀ ਬਲਿ ਰਾਮ ਜੀਉ ॥

ਜਗਜਾਸੂ ਰੂਪ ਇਸਤ੍ਰੀ ਕਹਤੀ ਹੈਂ (ਬਾਬਾ) ਹੇ ਗੁਰੋ ਮੇਰੇ ਕੋ ਪਤੀ ਮਿਲਾਇ ਦੇਹੁ ਜੇ ਕਹੋ ਕੌਨਸਾ? ਤਿਸ ਪਰ ਕਹਤੇ ਹੈਂ ਕਿ ਮੇਰੇ ਕੋ ਹਰੀ ਰੂਪ ਵਰ ਭਾਵਤਾ ਹੈ ਤਿਸ ਕੀ ਇੱਛਾ ਲਾਗ ਰਹੀ ਹੈ ਬਲਿਹਾਰੇ ਜਾਵਾਂ ਅਪਨੇ ਰਾਮ ਜੀ ਕੇ॥

ਰਵਿ ਰਹਿਆ ਜੁਗ ਚਾਰਿ ਤ੍ਰਿਭਵਣ ਬਾਣੀ ਜਿਸ ਕੀ ਬਲਿ ਰਾਮ ਜੀਉ ॥

ਜੋ ਰਵ ਰਿਹਾ ਹੈ ਚਾਰ ਜੁਗੋਂ ਮੇਂ ਤੀਨੋਂ ਲੋਕ ਜਿਸਕੀ ਬਨਾਵਟ ਹੈ ਤਿਸ ਰਾਮ ਕੇ ਮੈਂ ਬਲਿਹਾਰ ਜਾਤਾ ਹੂੰ॥

ਤ੍ਰਿਭਵਣ ਕੰਤੁ ਰਵੈ ਸੋਹਾਗਣਿ ਅਵਗਣਵੰਤੀ ਦੂਰੇ ॥

ਤੀਨੋਂ ਭਵਨੋਂ ਮੈਂ ਸੁਹਾਗਣ ਕੰਤ ਕੋ ਰਾਵਤੀ ਹੈ ਭਾਵ ਜਗਜਾਸੂ ਅਪਨੇ ਪਰਮਾਤਮਾਂ ਮੇਂ ਅਭੇਦ ਹੋਤੇ ਹੈਂ ਔਗਨ ਵਾਲੀ ਸੇ ਸ੍ਵਾਮੀ ਦੂਰ ਹੈ॥

ਜੈਸੀ ਆਸਾ ਤੈਸੀ ਮਨਸਾ ਪੂਰਿ ਰਹਿਆ ਭਰਪੂਰੇ ॥

ਜੈਸੀ ਆਸਾ ਕਰਤੀ ਹੈ ਤੈਸੀ ਮਨਸਾ ਸ੍ਵਾਮੀ ਪੂਰੀ ਕਰਤਾ ਹੈ ਵਹੁ ਸ੍ਵਾਮੀ ਕੈਸਾ ਹੈ (ਪੂਰਿ) ਸੰਬ੍ਰਹਾ ਮੇਂ ਭਰਪੂਰ ਹੋ ਰਹਾ ਹੈ ਭਾਵ ਵਹੁ ਘਟ ਘਟ ਮੈਂ ਵਿਆਪਕ ਹੈ॥

ਹਰਿ ਕੀ ਨਾਰਿ ਸੁ ਸਰਬ ਸੁਹਾਗਣਿ ਰਾਂਡ ਨ ਮੈਲੈ ਵੇਸੇ ॥

ਹਰੀ ਕੀ ਜੋ ਇਸਤ੍ਰੀ ਭਗਤੀਵਾਨ ਹੈ ਸੋ ਸਰਬ ਸਮਿਓਂ ਮੇਂ ਸੁਹਾਗਨ ਹੈ ਨਾ ਵਹੁ ਰਾਂਡ ਹੀ ਹੋਤੀ ਹੈ ਭਾਵ ਉਨਕੇ ਵਿਯੋਗ ਨਹੀਂ ਹੋਤਾ ਔਰ (ਮੈਲੈ ਵੇਸੇ) ਨ ਔਗਣੋ ਯੁਕ੍ਤ ਹੋਵੈ॥

ਨਾਨਕ ਮੈ ਵਰੁ ਸਾਚਾ ਭਾਵੈ ਜੁਗਿ ਜੁਗਿ ਪ੍ਰੀਤਮ ਤੈਸੇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਮੇਰੇ ਕੋ ਤੌ ਸੱਚਾ ਵਰ ਹੀ ਭਾਵਤਾ ਹੈ ਜੋ ਜੁਗੋਂ ਜੁਗੋ ਮੈਂ ਪ੍ਰੀਤਮ ਹੈ ਜੈਸਾ ਓਹ ਹੈ ਉਸ ਕੇ ਪ੍ਰੀਤਮ ਭੀ ਤੈਸੇ ਹੀ ਹੋ ਜਾਤੇ ਹੈਂ ਵਾ ਜੈਸੇ ਪ੍ਰੀਤਮ ਕੋ ਪ੍ਰੀਤਮ ਭਾਵਤਾ ਹੈ ਤੈਸੇ ਮੇਰੇ ਕੋ ਭਾਵਤਾ ਹੈ॥੨॥

ਬਾਬਾ ਲਗਨੁ ਗਣਾਇ ਹੰ ਭੀ ਵੰਞਾ ਸਾਹੁਰੈ ਬਲਿ ਰਾਮ ਜੀਉ ॥

ਹੇ (ਬਾਬਾ) ਗੁਰੋ ਸਾਹੇ ਦਾ ਲਗਨ ਏਹੀ ਗਿਣਾਵੋ ਜੋ ਮੈਨੂੰ ਸ੍ਵਾਮੀ ਕੀ ਪ੍ਰੀਤੀ ਲਗੇ ਔ ਮੈਂ ਸਾਹੁਰੇ (ਵੰਞਾ) ਜਾਉਂ ਅਰ ਪਤੀ ਅਪਨੇ ਕੋ ਮਿਲੂੰ ਬਲਿਹਾਰ ਜਾਵਾਂ ਤਿਸ ਰਾਮ ਜੀ ਕੇ॥

ਸਾਹਾ ਹੁਕਮੁ ਰਜਾਇ ਸੋ ਨ ਟਲੈ ਜੋ ਪ੍ਰਭੁ ਕਰੈ ਬਲਿ ਰਾਮ ਜੀਉ ॥

ਸਾਹਾ ਏਹੀ ਸੋਧੋ ਜੋ ਹੁਕਮ ਰਜਾਈ ਕਾ ਮਨਾਵੋ ਸੋ ਹੁਕਮ ਹਟਤਾ ਨਹੀਂ ਜੋ ਪ੍ਰਭੂ ਕਰਤਾ ਹੈ ਸੋ ਮੈਂ ਤਿਸ ਰਾਮ ਜੀ ਕੇ ਬਲਿਹਾਰੇ ਜਾਤਾ ਹੂੰ॥

ਕਿਰਤੁ ਪਇਆ ਕਰਤੈ ਕਰਿ ਪਾਇਆ ਮੇਟਿ ਨ ਸਕੈ ਕੋਈ ॥

ਜੀਵੋਂ ਕੇ ਮਸ੍ਤਕ ਪਰ ਜੋ ਕਰਮ ਕਰਤੇ ਨੇ ਸੰਕਲਪ ਕਰਕੇ ਪਾਯਾ ਹੈ ਉਸ ਅਨੁਸਾਰ ਜੀਵ ਨੇ ਫਲ ਪਾਯਾ ਹੈ ਤਿਸ ਕੋ ਕੋਈ ਮੇਟ ਨਹੀਂ ਸਕਤਾ॥

ਜਾਞੀ ਨਾਉ ਨਰਹ ਨਿਹਕੇਵਲੁ ਰਵਿ ਰਹਿਆ ਤਿਹੁ ਲੋਈ ॥

ਸੁੱਧ ਹਰੀ ਕਾ ਜੋ ਨਾਉਂ ਹੈ ਨਰਾਂ ਕੋ ਹਰੇ ਕਰਨੇ ਵਾਲਾ ਏਹ ਜਾਪ ਹੀ ਜਾਂਞੀ ਹੈ। ਕੈਸਾ ਹਰੀ ਹੈ? (ਤਿਹੁ ਲੋਈ) ਤੀਨੋਂ ਲੋਕੋਂ ਮੈਂ ਜੋ ਵਯਾਪ ਰਹਾ ਹੈ॥

ਮਾਇ ਨਿਰਾਸੀ ਰੋਇ ਵਿਛੁੰਨੀ ਬਾਲੀ ਬਾਲੈ ਹੇਤੇ ॥

ਜਬ ਜੀਵ ਰੂਪ (ਬਾਲੀ) ਇਸਤ੍ਰੀ ਕਾ (ਬਾਲੈ) ਸ੍ਵਾਮੀ ਸਾਥ ਪ੍ਰੇਮ ਹੂਆ ਤਾ ਵਿਛੜ ਕਰ ਨਿਰਾਸ ਹੋਕੇ ਮਾਯਾ ਰੋਈ ਭਾਵ ਫੇਰ ਮਾਯਾ ਰਹਿਤ ਹੋਕੇ ਸੁਧ ਸਰੂਪ ਹੂਆ ਔਰ ਮਾਇਆ ਤਿਸ ਕੋ ਅਨਰਥਕਾਰੀ ਨਹੀਂ ਹੋਤੀ॥

ਨਾਨਕ ਸਾਚ ਸਬਦਿ ਸੁਖ ਮਹਲੀ ਗੁਰ ਚਰਣੀ ਪ੍ਰਭੁ ਚੇਤੇ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਸੱਚੇ ਉਪਦੇਸ਼ ਕਰਕੇ ਜਬ ਮਹਲੀ ਜਗਜਾਸੀ ਗੁਰੋਂ ਕੇ (ਚਰਣੀ) ਆਸਰੇ ਹੋ ਕਰ ਵਾਹਿਗੁਰੂ ਕੇ ਨਾਮ ਕੋ ਚੇਤੇ ਤਬ ਸਰੂਪ ਕਾ ਸੁਖ ਪ੍ਰਾਪਤਿ ਹੋਤਾ ਹੈ॥੩॥

ਪੰਨਾ ੭੬੪

ਬਾਬੁਲਿ ਦਿਤੜੀ ਦੂਰਿ ਨਾ ਆਵੈ ਘਰਿ ਪੇਈਐ ਬਲਿ ਰਾਮ ਜੀਉ ॥

ਹੇ ਭਾਈ ਜਬ ਗੁਰੋਂ ਨੇ ਪਰਮੇਸਰ ਕੇ ਸਰੂਪ ਸਾਥ ਮਿਲਾਇ ਦਈ ਤਬ ਫੇਰ ਜਨਮ ਮਰਨ ਮੈਂ ਨਹੀਂ ਆਉਤੀ॥

ਰਹਸੀ ਵੇਖਿ ਹਦੂਰਿ ਪਿਰਿ ਰਾਵੀ ਘਰਿ ਸੋਹੀਐ ਬਲਿ ਰਾਮ ਜੀਉ ॥

ਪ੍ਰਤਖ੍ਯ ਦੇਖ ਕੇ ਪ੍ਰਸੰਨ ਹੋਈ (ਪਿਰਿ) ਰਾਵੀ ਭਾਵ ਸ੍ਵਾਮੀ ਮਿਲਾ ਹੈ ਔਰ (ਘਰਿ) ਸਰੀਰ ਮੈਂ ਸੁਭਾਏਮਾਨ ਹੁਈ ਹੈ ਔ ਬਲਿਹਾਰੇ ਜਾਤੀ ਹੈ ਰਾਮ ਜੀ ਕੇ॥

ਸਾਚੇ ਪਿਰ ਲੋੜੀ ਪ੍ਰੀਤਮ ਜੋੜੀ ਮਤਿ ਪੂਰੀ ਪਰਧਾਨੇ ॥

ਜੋ ਸਚੇ ਸੁਆਮੀ ਨੇਂ ਚਾਹੀ ਹੈ ਤਿਸ ਕੀ ਮਤੀ ਪੂਰੀ ਹੈ ਔਰ ਗੁਣੋਂ ਕਰਕੇ ਪ੍ਰੀਤਮ ਨੇ ਅਪਨੇ ਸਾਥ (ਜੋੜੀ) ਮਿਲਾਈ ਹੈ ਸੋਈ (ਪਰਧਾਨੇ) ਮੁਖ ਹੂਈ ਹੈ॥

ਸੰਜੋਗੀ ਮੇਲਾ ਥਾਨਿ ਸੁਹੇਲਾ ਗੁਣਵੰਤੀ ਗੁਰ ਗਿਆਨੇ ॥

ਜਬ ਸੁਖ ਰੂਪ ਸਤਸੰਗ ਅਸਥਾਂਨ ਕਾ ਪੁੰਨੋਂ ਕੇ ਸੰਜੋਗ ਕਰਕੇ ਮੇਲਾ ਹੂਆ ਤਬ ਸੋ ਗੁਰੋਂ ਕੇ ਗ੍ਯਾਨ ਦੇਣੇਂ ਕਰਕੇ ਗੁਣ ਵਾਲੀ ਹੋਈ ਹੈ॥

ਸਤੁ ਸੰਤੋਖੁ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ ॥

ਸਤਿ ਸੰਤੋਖ ਆਦੀ ਗੁਣ (ਸਚੁ) ਨਿਹਚੇ ਕਰਕੇ ਉਸ ਕੇ ਰਿਦੇ ਰੂਪ (ਪਲੈ) ਬਸਤ੍ਰ ਮੇਂ ਹੂਏ ਹੈਂ ਕਿਉਂਕਿ ਸੱਚ ਕੋ ਜੋ ਬੋਲੇ ਸੋਈ ਵਾਹਿਗੁਰੂ ਪਤੀ ਕੋ ਭਾਵਤੀ ਹੈ॥

ਨਾਨਕ ਵਿਛੁੜਿ ਨਾ ਦੁਖੁ ਪਾਏ ਗੁਰਮਤਿ ਅੰਕਿ ਸਮਾਏ ॥੪॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਗੁਰੋਂ ਕੀ ਸਿਖ੍ਯਾ ਲੇ ਕਰ ਨਿਜ ਸਰੂਪ ਮੈਂ ਸਮਾਉਤੀ ਹੈ ਵਹੁ ਪਰਮੇਸਰ ਤੋਂ ਵਿਛੜ ਕੇ ਜਨਮਾਦਿ ਦੁਖੋਂ ਕੋ ਨਹੀਂ ਪਾਵਤੀ॥੪॥੧॥

ਰਾਗੁ ਸੂਹੀ ਮਹਲਾ ੧ ਛੰਤੁ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਹਮ ਘਰਿ ਸਾਜਨ ਆਏ ॥
ਸਾਚੈ ਮੇਲਿ ਮਿਲਾਏ ॥
ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ ॥
ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ ॥
ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ ॥
ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥੧॥

ਹਮਾਰੇ ਘਰ ਮੈਂ ਸੰਤ ਆਏ ਹੈਂ ਪਰੰਤੂ ਸਚੇ ਪਰਮੇਸਰ ਨੇ ਸੰਤੋਂ ਕੇ ਮੇਲ ਮਿਲਾਏ ਹੈਂ ਔਰ ਜਬ ਪਰਮੇਸਰ ਕੇ ਮਨ ਮੈਂ ਭਾਏ ਗਏ ਤਬ ਸ਼ਾਂਤੀ ਦੇ ਕਰ ਮਿਲਾਏ ਹਾਂ ਔਰ ਜਬ ਸ੍ਰੇਸ੍ਟ ਸੰਤ ਮਿਲੇ ਤਬ ਸੁਖ ਪਾਯਾ ਪੁਨਾ ਵਹੀ ਆਤਮ ਵਸਤੂ ਪ੍ਰਾਪਤ ਹੋਈ ਹੈ ਜਿਸਕੇ ਸਾਥ ਮਨ ਲਾਇਆ ਹੂਆ ਥਾ ਰਾਤ ਦਿਨ ਜਬ ਸਤਸੰਗ ਮੇਂ ਮੇਲ ਹੂਆ ਤੌ ਮਨ ਮੰਨਿਆਂ ਘਰ ਮੰਦਰ ਪਰਤਖ੍ਯ ਹੀ ਸੰਤੋਂ ਕੇ ਨਿਵਾਸ ਕਰਕੇ ਸੁਭਾਏਮਾਂਨ ਹੂਏ ਵਾ (ਘਰ) ਸਰੀਰ ਕੇ ਅੰਦਰ ਹੀ ਸੁਹਾਏ ਹੈਂ ਸੰਤੋਂ ਕੇ ਉਪਦੇਸ ਕਰ ਅਦ੍ਵੈਤ ਚਿੰਤਨੀ ਬ੍ਰਿਤੀ ਇਕ ਰਸ ਪਰਗਟੀ ਹੈ ਭਾਵ ਹਮਾਰੇ ਅੰਤਸਕਰਨ ਮੈਂ ਸਾਖ੍ਯਾਤਕਾਰ ਹੂਏ ਹੈਂ॥੧॥

ਆਵਹੁ ਮੀਤ ਪਿਆਰੇ ॥
ਮੰਗਲ ਗਾਵਹੁ ਨਾਰੇ ॥
ਸਚੁ ਮੰਗਲੁ ਗਾਵਹੁ ਤਾ ਪ੍ਰਭ ਭਾਵਹੁ ਸੋਹਿਲੜਾ ਜੁਗ ਚਾਰੇ ॥
ਅਪਨੈ ਘਰਿ ਆਇਆ ਥਾਨਿ ਸੁਹਾਇਆ ਕਾਰਜ ਸਬਦਿ ਸਵਾਰੇ ॥
ਗਿਆਨ ਮਹਾ ਰਸੁ ਨੇਤ੍ਰੀ ਅੰਜਨੁ ਤ੍ਰਿਭਵਣ ਰੂਪੁ ਦਿਖਾਇਆ ॥
ਸਖੀ ਮਿਲਹੁ ਰਸਿ ਮੰਗਲੁ ਗਾਵਹੁ ਹਮ ਘਰਿ ਸਾਜਨੁ ਆਇਆ ॥੨॥

ਹੇ ਜਗ੍ਯਾਸੂ ਰੂਪ ਇਸਤ੍ਰੀਓ ਆਵਹੁ ਪਿਆਰੇ (ਮੀਤ) ਪਰਮੇਸਰ ਕੇ ਮੰਗਲ ਗਾਵੀਏ ਜੋ ਸੱਚੇ ਕੇ ਮੰਗਲੋਂ ਕੋ ਗਾਵੋਗੇ ਤੌ ਪਰਮੇਸਰ ਕੋ ਭਾਵੋਗੇ ਇਸੀ ਤੇ ਤੁਮਾਰਾ ਜਸ ਚਾਰ ਜੁਗੋਂ ਮੇਂ ਰਹੇਗਾ ਭਾਵ

ਕਬੀਰ ਆਦਿਕੋਂ ਵਤ ਸਦੀਵ ਕਾਲ ਤੁਮਾਰਾ ਨਾਮ ਰਹੇਗਾ ਔਰ ਅਪਨੇ ਸਰੂਪ ਸੈਂ ਵਹੁ ਆਇਆ ਹੈ ਜਿਸਕੋ ਸੋਭਨੀਕ ਸਤੰਸਗ ਅਸਥਾਨ ਪ੍ਰਾਪਤ ਹੋਇਆ ਹੈ ਔਰ ਗੁਰੋਂ ਕੇ ਉਪਦੇਸ ਨੇ ਤਿਸ ਕੇ ਸਭ ਕਾਰਜ ਸਵਾਰ ਦੀਏ ਹੈਂ ਔਰ ਗਿਆਨ ਬਹੁਤ ਅਨੰਦ ਦਾਇਕ ਜੋ ਹੈ ਏਹੀ ਬੁਧੀ ਰੂਪੀ ਨੇਤ੍ਰੋਂ ਮੇਂ ਗੁਰੋਂ ਨੇ ਜਿਸਕੇ ਅੰਜਨ ਪਾਯਾ ਹੈ ਤਿਨ ਕੋ ਤਿੰਨਾਂ ਭਵਨੋਂ ਮੇਂ ਭਗਵਤ ਕਾ ਰੂਪ ਹੀ ਦ੍ਰਿਸਟੀ ਆਯਾ ਹੈ ਹੇ ਜਗਜਾਸੀਓ ਤੁਮ ਭੀ ਸਤਸੰਗ ਮੈਂ ਮਿਲੋ ਔਰ ਆਨੰਦ ਰੂਪ ਮੰਗਲ ਗਾਵਹੁ ਜੈਸੇ ਹਮਾਰੇ ਘਰ ਮੈਂ ਪਰਮੇਸਰ ਆਇਆ ਹੈ ਤੈਸੇ ਤੁਮ ਕੋ ਭੀ ਪ੍ਰਾਪਤ ਹੋਵੇਗਾ॥੨॥

ਮਨੁ ਤਨੁ ਅੰਮ੍ਰਿਤਿ ਭਿੰਨਾ ॥
ਅੰਤਰਿ ਪ੍ਰੇਮੁ ਰਤੰਨਾ ॥
ਅੰਤਰਿ ਰਤਨੁ ਪਦਾਰਥੁ ਮੇਰੈ ਪਰਮ ਤਤੁ ਵੀਚਾਰੋ ॥
ਜੰਤ ਭੇਖ ਤੂ ਸਫਲਿਓ ਦਾਤਾ ਸਿਰਿ ਸਿਰਿ ਦੇਵਣਹਾਰੋ ॥
ਤੂ ਜਾਨੁ ਗਿਆਨੀ ਅੰਤਰਜਾਮੀ ਆਪੇ ਕਾਰਣੁ ਕੀਨਾ ॥
ਸੁਨਹੁ ਸਖੀ ਮਨੁ ਮੋਹਨਿ ਮੋਹਿਆ ਤਨੁ ਮਨੁ ਅੰਮ੍ਰਿਤਿ ਭੀਨਾ ॥੩॥

ਐਸੇ ਬੇਨਤੀ ਕਰ ਹੇ ਪਰਮੇਸਰ ਅੰਮ੍ਰਿਤ ਰੂਪ ਜੋ ਤੂੰ ਹੈਂ ਤੇਰੇ ਸੈਂ ਹਮਾਰਾ ਮਨੁ ਤਨੁ ਭਿੰਨਾ ਹੈ ਮੇਰੇ ਮਨੁ ਬੀਚੁ ਪ੍ਰੇਮ ਰੂਪੀ ਰਤਨ ਹੈ ਔਰ ਪਰਮ ਸਾਰ ਰੂਪ ਜੋ ਤੇਰਾ ਬੀਚਾਰੁ ਹੈ ਇਹੀ ਮੇਰੇ ਮਨ ਅੰਤਰ (ਰਤੰਨਾ) ਅਮੋਲਕ ਪਦਾਰਥ ਹੈ ਯਹਿ ਜੀਵ ਤੇਰੇ (ਭੇਖ) ਭਿਖਾਰੀ ਹੈਂ ਤੂੰ ਸਫਲ ਦਾਤਾ ਹੈਂ ਭਾਵ ਮਨ ਬਾਂਛਤ ਦਾਤਾ ਹੈਂ ਸਿਰ ਸਿਰ ਪੈਦਾ ਕਰਕੇ ਹਰੇਕ ਕੋ ਦੇਨੇ ਵਾਲਾ ਹੈ ਹੇ ਬਬੇਕੀ ਤੂੰ ਐਸੇ ਜਾਨ ਓਸ ਅੰਤਰਜਾਮੀ ਨੇ (ਕਾਰਣ) ਬ੍ਰਹਮਾਂ ਆਦਿ ਕਾਰਣੋਂ ਕੋ ਔਰ ਕਾਰਜ ਰੂਪ ਜੋ ਸੰਸਾਰ ਹੈ ਏਹ ਸਭ ਆਪ ਹੀ ਕੀਆ ਹੈ ਸੁਨੋ ਹੇ (ਸਖੀ) ਭਾਈ ਮੇਰਾ ਮਨ ਮੋਹਨ ਨੇ ਮੋਹ ਲਿਆ ਹੈ ਔਰ ਮੇਰਾ ਤਨ ਮਨ ਉਸ ਅੰਮ੍ਰਿਤ ਸਰੂਪ ਮੈਂ ਭਿਜ ਗਿਆ ਹੈ ਭਾਵ ਅਭੇਦ ਹੋ ਗਯਾ ਹੈ॥੩॥

ਆਤਮ ਰਾਮੁ ਸੰਸਾਰਾ ॥
ਸਾਚਾ ਖੇਲੁ ਤੁਮ੍ਾਰਾ ॥
ਸਚੁ ਖੇਲੁ ਤੁਮ੍ਾਰਾ ਅਗਮ ਅਪਾਰਾ ਤੁਧੁ ਬਿਨੁ ਕਉਣੁ ਬੁਝਾਏ ॥
ਸਿਧ ਸਾਧਿਕ ਸਿਆਣੇ ਕੇਤੇ ਤੁਝ ਬਿਨੁ ਕਵਣੁ ਕਹਾਏ ॥
ਕਾਲੁ ਬਿਕਾਲੁ ਭਏ ਦੇਵਾਨੇ ਮਨੁ ਰਾਖਿਆ ਗੁਰਿ ਠਾਏ ॥
ਨਾਨਕ ਅਵਗਣ ਸਬਦਿ ਜਲਾਏ ਗੁਣ ਸੰਗਮਿ ਪ੍ਰਭੁ ਪਾਏ ॥੪॥੧॥੨॥

ਤਾਂਤੇ ਐਸੇ ਬੇਨਤੀ ਕਰ ਹੇ ਰਾਮ ਏਹੁ ਸੰਸਾਰ ਖੇਲ ਤੇਰਾ ਅਪਨਾਂ ਆਪ ਹੈ ਇਸੀ ਤੇ ਸਾਚਾ ਹੈ ਇਹ ਸੰਸਾਰ ਖੇਲ ਤੁਮਾਰਾ ਸਚਾ ਹੈ ਹੇ ਇੰਦ੍ਰਿਯੋਂ ਸੇ ਜਾਨਨੇ ਸੇ (ਅਗਮ) ਕਠਨ ਔਰ ਬ੍ਰਹਮਾਦਿਕੋਂ ਸੇ ਪਰੇ ਬਿਅੰਤ ਏਹੁ ਤੁਮਾਰੇ ਬਿਨਾਂ ਕੌਨ ਸਮਝਾਏ ਔਰ ਸਿਧੀ ਵਾਲੇ ਔਰ ਜੋ (ਸਾਧਿਕ) ਸਾਧਨਾਂ ਕਰਨੇ ਵਾਲੇ ਜਗਜਾਸੂ ਔਰ ਸਿਆਣੇਂ ਕਈ ਹੈਂ ਤੁਮਾਰੇ ਬਿਨਾਂ ਕੌਨ ਕਹ ਕਹਾਇ ਸਕਤਾ ਹੈ ਕਿ ਕੁਛ ਮੈ ਭੀ ਹੂੰ ਭਾਵ ਤੇਰੀ ਸਤਾ ਬਿਨਾਂ ਪੱਤਾ ਭੀ ਨਹੀਂ ਹਿਲ ਸਕਤਾ ਅਰ ਜਿਨਕਾ ਮਨ ਗੁਰੋਂ ਨੇ ਇਸਥਤ ਕੀਆ ਹੈ ਤਿਨ ਕੇ ਜਨਮ ਮਰਨ (ਦੇਵਾਨੇ) ਕਮਲੇ ਹੋ ਗਏ ਭਾਵ ਜਨਮ ਮਰਨ ਉਨਕੇ ਦੂਰ ਹੁਏ ਸ੍ਰੀ ਗੁਰੂ ਜੀ ਕਹਤੇ ਹੈਂ (ਅਵਗੁਣ) ਜਬ ਆਸੁਰੀ ਗੁਣ ਗੁਰੋਂ ਨੇ ਉਪਦੇਸ ਦੇਕੇ ਜਲਾਏ ਤਬ ਦੈਵੀ ਗੁਣੋਂ ਕਾ ਮਿਲਾਪ ਹੁਆ ਤੌ ਹੀ ਪ੍ਰਭੂ ਪਾਏ ਹੈਂ॥੪॥੧॥੨॥

ਰਾਗੁ ਸੂਹੀ ਮਹਲਾ ੧ ਘਰੁ ੩

ੴ ਸਤਿਗੁਰ ਪ੍ਰਸਾਦਿ ॥

ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ ॥

ਘਰਿ ਆਪਨੜੈ ਖੜੀ ਤਕਾ ਮੈ ਮਨਿ ਚਾਉ ਘਨੇਰਾ ਰਾਮ ॥
ਮਨਿ ਚਾਉ ਘਨੇਰਾ ਸੁਣਿ ਪ੍ਰਭ ਮੇਰਾ ਮੈ ਤੇਰਾ ਭਰਵਾਸਾ ॥
ਦਰਸਨੁ ਦੇਖਿ ਭਈ ਨਿਹਕੇਵਲ ਜਨਮ ਮਰਣ ਦੁਖੁ ਨਾਸਾ ॥

ਪੰਨਾ ੭੬੫

ਸਗਲੀ ਜੋਤਿ ਜਾਤਾ ਤੂ ਸੋਈ ਮਿਲਿਆ ਭਾਇ ਸੁਭਾਏ ॥
ਨਾਨਕ ਸਾਜਨ ਕਉ ਬਲਿ ਜਾਈਐ ਸਾਚਿ ਮਿਲੇ ਘਰਿ ਆਏ ॥੧॥

ਹੇ ਪਰਮੇਸਰ ਸਜਣਾ ਮੈਂ ਤੇਰਾ ਦਰਸ ਦੇਖੋਂ ਤੂੰ ਮੇਰੇ ਪਾਸ ਆਉ ਔਰ ਮੈਂ (ਘਰਿ) ਆਪਨੇ ਅੰਤਸਕਰਣ ਮੇਂ (ਖੜੀ ਤਕਾ) ਸਵਾਧਾਨ ਹੋਕੇ ਦੇਖ ਰਹੀ ਭਾਵ ਵਿਚਾਰ ਕਰ ਰਹੀ ਹੂੰ ਹੇ ਰਾਮ ਮੇਰੇ ਮਨ ਮੈਂ ਬਹੁਤ ਚਾਉ ਹੈ ਸੁਣ ਹੇ ਮੇਰਾ ਪ੍ਰਭੂ ਤੇਰੇ ਦੇਖਣੇ ਕਾ ਮੇਰੇ ਮਨ ਮੇਂ ਬਹੁਤ ਚਾਉ ਹੈ ਪੁਨ: ਮੇਰੇ ਕੋ ਤੇਰਾ ਹੀ (ਭਰਵਾਸਾ) ਨਿਹਚਾ ਭਾਵ ਆਸਰਾ ਹੈ॥ ਜਿਸਨੇ ਤੇਰਾ ਦਰਸਨ ਦੇਖਾ ਹੈ ਉਸੀਕੀ ਬੁਧੀ ਨਿਹਚਲ ਹੋਈ ਹੈ ਅਰ ਤਿਸ ਕਾ ਜਨਮ ਮਰਨ ਆਦਿ ਦੁਖ (ਨਾਸਾ) ਦੂਰ ਹੂਆ ਹੈ ਸੋ ਪੂਰਨ ਸ੍ਰਿਸ੍ਰਟੀ ਮੈਂ ਜਿਸ ਤੁਮਾਰੀ ਜੋਤਿ ਹੈ ਸੋਈ ਤੂੰ ਜਾਣਿਆ ਹੈ ਅਰ ਪ੍ਰੇਮ ਕਰਕੇ ਤੂੰ ਸ੍ਵਭਾਵਕ ਹੀ ਮਿਲਿਆ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਹੇ (ਸਾਜਨ) ਪਰਮੇਸਰ ਤੇਰੇ ਕੋ ਬਲਿਹਾਰੇ ਜਾਈਏ ਹੇ ਸਾਚੇ ਤੂੰ ਨਾਮ ਕਰਕੇ ਸਰੀਰ ਮੈਂ ਹੀ ਆਇ ਮਿਲਤਾ ਹੈਂ॥੧॥

ਘਰਿ ਆਇਅੜੇ ਸਾਜਨਾ ਤਾ ਧਨ ਖਰੀ ਸਰਸੀ ਰਾਮ ॥
ਹਰਿ ਮੋਹਿਅੜੀ ਸਾਚ ਸਬਦਿ ਠਾਕੁਰ ਦੇਖਿ ਰਹੰਸੀ ਰਾਮ ॥
ਗੁਣ ਸੰਗਿ ਰਹੰਸੀ ਖਰੀ ਸਰਸੀ ਜਾ ਰਾਵੀ ਰੰਗਿ ਰਾਤੈ ॥
ਅਵਗਣ ਮਾਰਿ ਗੁਣੀ ਘਰੁ ਛਾਇਆ ਪੂਰੈ ਪੁਰਖਿ ਬਿਧਾਤੈ ॥
ਤਸਕਰ ਮਾਰਿ ਵਸੀ ਪੰਚਾਇਣਿ ਅਦਲੁ ਕਰੇ ਵੀਚਾਰੇ ॥
ਨਾਨਕ ਰਾਮ ਨਾਮਿ ਨਿਸਤਾਰਾ ਗੁਰਮਤਿ ਮਿਲਹਿ ਪਿਆਰੇ ॥੨॥

ਹੇ ਰਾਮ ਜਬ ਤੂੰ ਅੰਤਸਕਰਣ ਮੈਂ ਆਇਆ ਤਾਂ ਮੈਂ ਇਸਤ੍ਰੀ ਬਹੁਤ ਰਸ ਸਹਿਤ ਹੋਈ ਹੇ ਰਮਣ ਰੂਪ ਹਰੀ ਤੇਰੇ ਸਚੇ ਉਪਦੇਸ ਨਾਮ ਵਾ ਬੇਦ ਕਰਕੇ ਤੇਰੇ ਸਰੂਪ ਕੇ ਵਿਖੇ ਮੋਹੀ ਗਈ ਹੇ ਠਾਕੁਰ ਜਬ ਤੇਰੇ ਕੋ ਦੇਖਾ ਤੌ ਪ੍ਰਸੰਨ ਹੁਈ ਪਰੰਤੂ ਜਬ ਸੁਭ ਗੁਣੋਂ ਕਾ ਸੰਗ ਹੂਆ ਤਿਸ ਦਵਾਰਾ ਮੈਂ ਜਗਜਾਸੂ ਰੂਪ ਇਸਤ੍ਰੀ ਪ੍ਰਸੰਨ ਹੋਈ ਔਰੁ ਜਬਤੇ ਰੰਗ ਰਾਤੇ ਨੇ ਰਾਵੀ ਤੌ ਬਹੁਤ ਹੀ ਪ੍ਰਸੰਨ ਹੋਈ ਅਉਗੁਣੋਂ ਕੋ ਮਾਰਕੇ (ਗੁਣੀ) ਸੰਤੋਂ ਮੇਂ ਰਿਦਾ ਲਾਯਾ ਹੈ॥ ਵਹੁ ਸੰਤ ਕੈਸੇ ਹੈਂ? ਪੂਰਨ ਪੁਰਖ ਬਿਧਾਤੇ ਕੇ ਸਰੂਪ ਹੈਂ॥ ਔਰ (ਤਸਕਰ) ਕਾਮਾਦਿ ਚੋਰੋਂ ਕੋ ਮਾਰਕੇ ਹੇ ਪਰਮੇਸਰ ਤੇਰੇ ਗੁਣ ਬੀਚਾਰੇ ਔਰ (ਅਦਲੁ ਕਰੇ) ਜਗਜਾਸੂਓਂ ਕਾ ਅਨਸਾਫੁ ਕਰਤਾ ਹੈ (ਨਾਰਾਇਣ) ਸੰਤੋਂ ਕਾ ਘਰੁ ਜੋ ਸਰੂਪੁ ਹੈ ਤਿਸ ਮੈਂ ਵਹੁ ਜਗਜਾਸੂ ਰੂਪ ਇਸਤ੍ਰੀ ਵਸੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਰਾਮ ਤੇਰੇ ਨਾਮ ਕਰਕੇ ਤਰਨਾ ਹੋਤਾ ਹੈ ਪਰੰਤੂ ਹੇ ਪਜਾਰੇ ਤੇਰਾ ਨਾਮ ਗੁਰਮਤ ਕਰਕੇ ਮਿਲਤਾ ਹੈ॥੨॥

ਵਰੁ ਪਾਇਅੜਾ ਬਾਲੜੀਏ ਆਸਾ ਮਨਸਾ ਪੂਰੀ ਰਾਮ ॥
ਪਿਰਿ ਰਾਵਿਅੜੀ ਸਬਦਿ ਰਲੀ ਰਵਿ ਰਹਿਆ ਨਹ ਦੂਰੀ ਰਾਮ ॥
ਪ੍ਰਭੁ ਦੂਰਿ ਨ ਹੋਈ ਘਟਿ ਘਟਿ ਸੋਈ ਤਿਸ ਕੀ ਨਾਰਿ ਸਬਾਈ ॥
ਆਪੇ ਰਸੀਆ ਆਪੇ ਰਾਵੇ ਜਿਉ ਤਿਸ ਦੀ ਵਡਿਆਈ ॥
ਅਮਰ ਅਡੋਲੁ ਅਮੋਲੁ ਅਪਾਰਾ ਗੁਰਿ ਪੂਰੈ ਸਚੁ ਪਾਈਐ ॥
ਨਾਨਕ ਆਪੇ ਜੋਗ ਸਜੋਗੀ ਨਦਰਿ ਕਰੇ ਲਿਵ ਲਾਈਐ ॥੩॥

ਹੇ ਰਾਮ ਜਬਤੂੰ ਵਰ ਪਾਯਾ ਤਬ ਮੁਝ ਇਸਤ੍ਰੀ ਕੀ ਬੁਧੀ ਮੈਂ ਜੋ ਆਸਾ ਥੀ ਸੋ ਪੂਰੀ ਹੂਈ ਜਬ ਤੈਂ ਪਿਰੀਨੇ ਰਾਵੀ ਤਾਂ ਤੇਰੇ ਬ੍ਰਹਮ ਸਰੂਪ ਮੈਂ (ਰਲੀ) ਆਭੇਦ ਹੁਈ ਏਹੁ ਦ੍ਰਿਸ੍ਰਟੀ ਹੋਈ ਜੋ ਤੂੰ

ਪਿਰੀ ਰਾਮੁ ਹੈ। ਸੰਪੂਰਨ ਅਸਥਾਨ ਮੈਂ ਰਵ ਰਹਿਆ ਹੈ ਤੂੰ ਦੂਰ ਨਹੀਂ ਤਿਸ ਕੀ ਦ੍ਰਿਸਟੀ ਜਬ ਤੁਝੇ ਪ੍ਰਭੂ ਤੇ ਦੂਰ ਨਾ ਹੁਈ ਤਾਂ ਘਟਾਂ ਘਟਾਂ ਮੈਂ ਸੋਈ ਤੂੰ ਦੇਖਜਾ ਇਹ ਜਾਨਜਾ ਕਿ ਯਹ ਸਭ ਤੇਰੀਆਂ ਨਾਰੀਆਂ ਹੈ ਭਾਵ ਹੇ ਪਤੀ ਤੇਰੇ ਸਭ ਅਧੀਨ ਹੈ ਆਪ ਹੀ ਤੂੰ ਰਸੀਆ ਹੋ ਕੇ ਜੈਸੇ ਤੇਰੀ ਇਛਾ ਹੈ ਤੈਸੇ ਤੂੰ ਆਪ ਹੀ ਰਾਵਤਾ ਹੈ ਔਰ ਅਮਰ ਹੈ ਔਰ ਅਡੋਲੁ ਹੈਂ ਅਮੋਲਕੁ ਹੈਂ ਔ ਪਾਰਸੇ ਰਹਿਤ ਹੈਂ ਗੁਰੁ ਪੂਰਿਆਂ ਦ੍ਵਾਰਾ ਐਸਾ ਤੂੰ ਨਿਸਚੇ ਕਰਕੇ ਪਾਈਤਾ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਤੂੰ ਆਪੇ ਹੀ (ਸੰਜੋਗੀ) ਸੰਤੋਂ ਮੇਂ ਜੋੜਤਾ ਹੈਂ ਜੇ ਸੰਤ ਕ੍ਰਿਪਾ ਕਰਨ ਤਾਂ ਹੇ ਪਰਮੇਸਰ ਤੇਰੇ ਮੈਂ ਲਿਵ ਲਾਈਤੀ ਹੈ॥੩॥

ਪਿਰੁ ਉਚੜੀਐ ਮਾੜੜੀਐ ਤਿਹੁ ਲੋਆ ਸਿਰਤਾਜਾ ਰਾਮ ॥
ਹਉ ਬਿਸਮ ਭਈ ਦੇਖਿ ਗੁਣਾ ਅਨਹਦ ਸਬਦ ਅਗਾਜਾ ਰਾਮ ॥
ਸਬਦੁ ਵੀਚਾਰੀ ਕਰਣੀ ਸਾਰੀ ਰਾਮ ਨਾਮੁ ਨੀਸਾਣੋ ॥
ਨਾਮ ਬਿਨਾ ਖੋਟੇ ਨਹੀ ਠਾਹਰ ਨਾਮੁ ਰਤਨੁ ਪਰਵਾਣੋ ॥
ਪਤਿ ਮਤਿ ਪੂਰੀ ਪੂਰਾ ਪਰਵਾਨਾ ਨਾ ਆਵੈ ਨਾ ਜਾਸੀ ॥
ਨਾਨਕ ਗੁਰਮੁਖਿ ਆਪੁ ਪਛਾਣੈ ਪ੍ਰਭ ਜੈਸੇ ਅਵਿਨਾਸੀ ॥੪॥੧॥੩॥

ਹੇ ਪਰਮੇਸਰ ਤੇਰੀ ਉਚੜੀ ਮਾੜੀ ਵੈਕੁੰਠ ਵਾ ਸਤਸੰਗ ਹੈ ਔਰ ਹੇ ਪਰਮੇਸਰ ਤੂੰ ਤੀਨੋਂ ਲੋਕੋਂ ਕੇ ਸਿਰ ਕਾ ਛੱਤ੍ਰ ਹੈਂ ਮੈਂ ਤੇਰੇ ਗੁਣੋਂ ਕੋ ਦੇਖ ਕਰ ਅਸਚਰਜ ਹੋਈ ਹਾਂ ਜੋ ਤੂੰ ਏਕ ਰਸ ਬ੍ਰਹਮ ਰਮਿਆ ਹੂਆ (ਅਗਾਜਾ) ਪ੍ਰਗਟ ਹੈਂ ਜਬ ਉਪਦੇਸ਼ ਕੇ ਬੀਚਾਰੀ ਹੂਏ ਤੌ ਕਰਣੀ ਸ੍ਰੇਸਟ ਹੋਈ ਹੇ ਰਾਮ ਤੇਰੇ ਨਾਮ ਰੂਪੀ (ਨੀਸਾਣੋ) ਪ੍ਰਵਾਨ ਪ੍ਰਾਪਤ ਹੁਆ ਕਯੋਂਕਿ ਨਾਮ ਬਿਨਾਂ ਖੋਟਿਆਂ ਕੋ ਠਹਰਣੇ ਕੋ ਜਗਾ ਨਹੀਂ ਤੇਰੇ ਨਾਮ ਕਰਕੇ ਜੋ ਵੈਰਾਗਵਾਨ ਹੂਏ ਹੈਂ ਸੋ ਸੰਸਾਰ ਮੇਂ ਪ੍ਰਵਾਨ ਹੂਏ ਹੈਂ ਵਹੁ ਨਾ ਆਵਤੇ ਹੈਂ ਨਾ ਜਾਵਤੇ ਹੈਂ ਜਿਨਕੇ ਪਾਸ ਗੁਰੋਂ ਕਾ ਉਪਦੇਸ਼ ਰੂਪੀ ਪੂਰਾ ਪ੍ਰਵਾਨਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਜੋ ਗੁਰੋਂ ਦੁਆਰੇ ਅਪਨੇ ਆਪਕੋ ਪਛਾਨਤੇ ਹੈਂ ਤਿਨਾਂਕੀ ਪਤਿ ਔਰ ਮਤਿ ਪੂਰੀ ਹੈ ਸੋ ਹੇ ਪ੍ਰਭੂ ਅਬਿਨਾਸੀ ਵਹੁ ਤੇਰੇ ਜੈਸੇ ਹੋ ਜਾਤੇ ਹੈਂ॥

ਯਥਾ "ਜਿਨਿ ਜਾਤਾ ਸੋ ਤਿਸ ਹੀ ਜੇਹਾ"॥੪॥੧॥੩॥

ੴ ਸਤਿਗੁਰ ਪ੍ਰਸਾਦਿ ॥

ਰਾਗੁ ਸੂਹੀ ਛੰਤ ਮਹਲਾ ੧ ਘਰੁ ੪ ॥
ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ ॥
ਦਾਨਿ ਤੇਰੈ ਘਟਿ ਚਾਨਣਾ ਤਨਿ ਚੰਦੁ ਦੀਪਾਇਆ ॥
ਚੰਦੋ ਦੀਪਾਇਆ ਦਾਨਿ ਹਰਿ ਕੈ ਦੁਖੁ ਅੰਧੇਰਾ ਉਠਿ ਗਇਆ ॥
ਗੁਣ ਜੰਞ ਲਾੜੇ ਨਾਲਿ ਸੋਹੈ ਪਰਖਿ ਮੋਹਣੀਐ ਲਇਆ ॥
ਵੀਵਾਹੁ ਹੋਆ ਸੋਭ ਸੇਤੀ ਪੰਚ ਸਬਦੀ ਆਇਆ ॥
ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ ॥੧॥

ਹੇ ਭਾਈ ਜਿਸਨੇ ਏਹ ਜਗਤ ਉਤਪਤਿ ਕੀਆ ਹੈ ਤਿਸਨੇ ਹੀ ਦੇਖਿਆ ਹੈ ਭਾਵ ਪਾਲਨਾ ਕਰੀ ਹੈ ਔਰ ਧੰਧਿਆਂ ਮੈਂ ਲਾਯਾ ਹੈ ਜਿਸ ਪਰਮੇਸਰ ਕੇ ਸੱਤਾ ਸਫੁਰਤੀ ਦੇਣੇ ਸੇ ਤੇਰੇ ਘਟ ਮੇਂ ਪ੍ਰਕਾਸ ਹੋ ਰਹਾ ਹੈ ਮਾਨੋ ਸਰੀਰ ਮੈਂ ਚੰਦ ਪ੍ਰਕਾਸਿਆ ਹੈ ਜਿਨੋਂ ਨੇ ਐਸੇ ਜਾਣਿਆਂ ਹੈ ਕਿ ਹਰੀ ਕੇ ਦਾਂਨ ਸੇ ਚੰਦ੍ਰਮਾਂ ਵਤ (ਦੀਪਾਇਆ) ਪ੍ਰਕਾਸ ਹੋਇਆ ਹੈ ਤਿਨਕਾ ਅਗਜਾਨ ਜੋ ਦੁਖਦਾਈ ਅੰਧੇਰਾ ਥਾ ਸੋ ਚਲਾ ਗਿਆ ਹੈ ਗੁਣੋ ਰੂਪ ਜੰਞ (ਲਾੜੇ) ਪਤੀ ਕੇ ਸਾਥ ਸੋਭਤੀ ਹੈ ਭਾਵ ਸੁਭ ਗੁਣੋਂ ਸੰਯੁਕਤ ਜਿਨਕੇ ਰਿਦੇ ਮੇਂ ਪਰਮੇਸਰ ਕਾ ਧਿਆਨ ਹੈ ਤਿਨ ਜਗਜਾਸੂਆਂ ਰੂਪ ਇਸਤ੍ਰੀਓਂ ਨੇ ਜਥਾਰਥ ਰੂਪ ਕੋ

ਜਾਨ ਲੀਆ ਹੈ ਔ ਤਿਨੋਂ ਕਾ ਵੀਆਹੁ ਸੋਭਾ ਯੁਕਤ ਹੂਆ ਹੈ ਭਾਵ ਪਰਮੇਸਰ ਕੇ ਸਾਥ ਅਭੇਦਤਾ ਹੁਈ ਹੈ॥ ਅਭੇਦਤਾ ਕੈਸੇ ਹੁਈ ਹੈ? ਉੱਤ੍ਰ॥ ਜਬ ਸੰਤੋਂ ਕੇ ਉਪਦੇਸ਼ ਮੇਂ ਆਇਆ ਹੈ ਜਿਸ ਮੇਂ ਉਤਪੰਨ ਕਰਕੇ ਸੰਸਾਰ ਧੰਧਜੋਂ ਮੇਂ ਲਾਯਾ ਹੈ॥ ਪੁਨਾ ਦੇਖਿਆ ਭਾਵ ਪਾਲਨਾ ਭੀ ਵਹੀ ਕਰ ਰਹਾ ਹੈ॥੧॥

ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ ॥

ਇਹੁ ਤਨੁ ਜਿਨ ਸਿਉ ਗਾਡਿਆ ਮਨੁ ਲੀਅੜਾ ਦੀਤਾ ॥

ਤਾਂਤੇ ਐਸੇ ਸੰਤੋਂ ਕੇ ਮੈਂ ਬਲਿਹਾਰ ਹੂੰ ਜਿਨ ਸੰਤੋਂ ਕੀਆਂ ਸੰਸਾਰ ਤੇ ਭਿੰਨ ਅਵਰ ਹੀ ਰੀਤਾਂ ਹੈਂ ਇਸੀ ਤੇ ਇਹੁ ਤਨ ਤਿਨ ਸੰਤੋਂ ਸੇ ਮਿਲਾਇਆ ਹੈ ਜਿਨ ਸੰਤੋਂ ਕੋ ਮਨ ਦੀਆ ਹੈ ਅਰ ਨਾਮ ਲੀਆ ਹੈ॥੧॥

ਲੀਆ ਤ ਦੀਆ ਮਾਨੁ ਜਿਨ੍ ਸਿਉ ਸੇ ਸਜਨ ਕਿਉ ਵੀਸਰਹਿ ॥

ਜਿਨ ਸੰਤੋਂ ਕਾ ਦੀਆ ਹੂਆ ਮਾਨ ਲੀਆ ਹੈ (ਸੇ) ਵਹੁ ਸਜਨ ਕਿਉਂ ਵਿਸਰ ਜਾਏ ਭਾਵ ਬਿਸਰਤੇ ਨਹੀਂ॥

ਜਿਨ੍ ਦਿਸਿ ਆਇਆ ਹੋਹਿ ਰਲੀਆ ਜੀਅ ਸੇਤੀ ਗਹਿ ਰਹਹਿ ॥

ਜਿਨ ਸੰਤੋਂ ਕੀ ਤਰਫ ਆਇਆ ਪ੍ਰਾਪਤ ਹੋਹਿ ਉਨ ਕਾ ਧਿਆਨ ਹ੍ਰਿਦੇ ਕੇ ਸਾਥ ਪਕੜ ਰਖੀਏ ਭਾਵ ਉਨ ਕਾ ਧਜਾਨ ਅੰਤ ਪ੍ਰਯੰਤ ਨਿਬਾਹੀਏ॥

ਸਗਲ ਗੁਣ ਅਵਗਣੁ ਨ ਕੋਈ ਹੋਹਿ ਨੀਤਾ ਨੀਤਾ ॥

ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ ॥੨॥

ਉਨ ਸੰਤੋਂ ਮੈਂ ਸਭ ਗੁਣ ਹੀ ਹੈਂ ਔਰ ਔਗੁਣ ਕੋਈ ਨਹੀਂ ਐਸੇ ਮਹਾਤਮਾ ਪੁਰਸੋਂ ਮੈਂ ਗੁਣ ਨਿਤਪ੍ਰਤੀ ਹੋਤੇ ਹੈਂ ਮੈਂ ਐਸੇ ਸੰਤ ਮਿਤ੍ਰੋਂ ਪਰ ਬਲਿਹਾਰ ਜਾਵਾਂ ਜਿਨਕੀ ਸੰਸਾਰ ਸੇ ਭਿੰਨ ਹੀ ਰੀਤੀ ਹੈ॥੨॥

ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥

ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ ॥

ਜੇਕਰ ਕਿਸੀ ਮਹਾਤਮਾ ਕਾ ਅੰਤਸਕਰਣ ਗੁਣੋਂ ਕਾ (ਵਾਸੁਲਾ) ਡਬਾ ਹੋਵੇ ਤਿਸ ਮੈਂ ਸੇ ਨਿਕਾਲ ਕਰ ਸੁਭ ਗੁਣੋਂ ਕੀ ਸੁਗੰਧੀ ਲਈਏ ਭਾਵ ਤਿਨਕਰ ਵਸਨਾਂ ਸਹਤ ਹੋਈਏ ਜੇਕਰ ਆਪ ਪਾਸ ਸ੍ਰਧਾ ਆਦਕ ਗੁਨ ਹੋਵੈ ਤਉ ਸੰਤੋਂ ਸਾਥ ਮਿਲਕਰ ਸਾਂਝ ਕਰੀਏ॥

ਪੰਨਾ ੭੬੬

ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥

ਗੁਣੋਂ ਕੀ ਸਾਂਝ ਕਰੀਏ ਅਰ ਅਵਗੁਣੋਂ ਕੋ ਛੋਡ ਕੇ ਪਰਮੇਸਰ ਕੇ ਰਸਤੇ ਚਲੀਏ॥

ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ ॥

(ਪਹਿਰੇ ਪਟੰਬਰ) ਗਜਾਨ ਰੂਪ ਪਟ ਕੇ ਬਸਤ੍ਰ ਪਹਿਰੀਏ ਔ ਉਪਸਮ ਭਾਵ ਵੈਰਾਗ ਆਦਿ ਗੁਣੋਂ ਕਾ ਅਰੰਭ ਕਰਕੇ ਆਪਣਾ (ਪਿੜੁ) ਅਸਥਾਨੁ ਭਾਵ ਅਪਨਾ ਸਰੂਪੁ ਮਲੀਏ ਤਿਸ ਮੈਂ ਇਸਥਿਤ ਹੋਈਏ॥

ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ ॥

ਜਹਾਂ ਜਾਇਕਰ ਬੈਠੀਏ ਭਲਾ ਬਚਨ ਕਹੀਏ ਔ ਵਾਸਨਾ ਰੂਪ ਬੂਰ ਕੋ ਹਟਾਇਕਰ ਆਤਮ ਆਨੰਦ ਅੰਮ੍ਰਿਤ ਕੋ ਪੀਵੀਏ॥

ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥੩॥

ਜੋ ਸੰਤ ਸੁਭ ਗੁਨੋਂ ਕਾ (ਵਾਸੁਲਾ) ਡੱਬਾ ਭਾਵ ਗੁਣ ਧਾਰਨੇ ਵਾਲਾ ਹੋਵੇ ਤਉ ਤਿਸ ਮੈਂ ਸੇ ਨਿਕਾਲੁ ਕਰ ਗੁਨ ਰੂਪੁ ਸੁਗੰਧੀ ਲਈਏ ਭਾਵ ਗਣੋਂ ਕਰ ਜਸੁ ਪ੍ਰਾਪਤਿ ਕਰ ਲਈਏ॥

ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ ॥

ਸਭ ਕੁਛ ਆਪ ਹੀ ਕਰਤਾ ਹੈ ਹੋਰ ਕਿਸਨੂੰ ਆਖੀਏ ਜੋ ਕਛੁ ਕਰ ਦੇਵੇ ਔਰ ਐਸਾ ਕੋਈ ਕਰਨੇ ਕਉ ਸਮ੍ਰਥ ਨਹੀਂ॥

ਆਖਣ ਤਾ ਕਉ ਜਾਈਐ ਜੇ ਭੂਲੜਾ ਹੋਈ ॥

ਆਖਣ ਤੌ ਉਸਕੋ ਜਾਈਤਾ ਹੈ ਜੋ ਭੂਲਾ ਹੂਆ ਹੋਵੇ॥

ਜੇ ਹੋਇ ਭੂਲਾ ਜਾਇ ਕਹੀਐ ਆਪਿ ਕਰਤਾ ਕਿਉ ਭੁਲੈ ॥

ਜੋ ਕੋਈ ਭੁਲਾ ਹੋਇ ਤੋ ਜਾਕੇ ਕਹੀਏ ਭੀ ਵਹੁ ਤੋ ਆਪ ਸੰਸਾਰ ਕਾ ਕਰਣੇ ਵਾਲਾ ਹੈ ਸੋ ਕਿਉਂ ਭੂਲਤਾ ਹੈ॥

ਸੁਣੇ ਦੇਖੇ ਬਾਝੁ ਕਹਿਐ ਦਾਨੁ ਅਣਮੰਗਿਆ ਦਿਵੈ ॥

ਸੁਨਨੇ ਸੇ ਦੇਖਨੇ ਸੇ ਔ ਕਹਿਨੇ ਸੇ ਬਿਨਾਂ ਹੈ ਭਾਵ ਸ੍ਰਵਣਾਦਿ ਇੰਦ੍ਰਯੋਂ ਕੇ ਵਿਸ਼ੇ ਬਿਨਾਂ ਹੈ ਔਰ ਅਣਮੰਗਿਆ ਹੀ ਦਾਨ (ਦਿਵੈ) ਦੇਤਾ ਹੈ॥

ਦਾਨੁ ਦੇਇ ਦਾਤਾ ਜਗਿ ਬਿਧਾਤਾ ਨਾਨਕਾ ਸਚੁ ਸੋਈ ॥

ਸਭ ਜੀਵੋਂ ਕੋ ਦਾਨ ਦੇਤਾ ਹੈ ਇਸੀ ਸੇ ਜਗਤ ਕਾ (ਬਿਧਾਤਾ) ਕਰਮ ਫਲ ਪ੍ਰਦਾਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਸੋਈ ਸਚਾ ਹੈ॥

ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ ॥੪॥੧॥੪॥

ਆਪ ਹੀ ਉਤਪਤੀ ਆਦਿ ਬਿਵਹਾਰ ਕਰਤਾ ਹੈ ਕਿਸਕੋ ਇਹ ਬਾਤ ਕਹੀਏ ਕਿ ਅਮਕਾ ਇਸ ਬਿਵਹਾਰ ਕੋ ਕਰ ਸਕਤਾ ਹੈ ਇਹੁ ਗੁਰੂ ਔਰ ਸਾਸਤਰ ਦੁਆਰਾ ਨਿਸਚੇ ਕੀਆ ਹੈ ਕਿ ਇਸ ਬਿਵਹਾਰ ਕੇ ਔਰ ਕਰਨੇ ਲਾਇਕ ਕੋਈ ਨਹੀਂ ਹੈ॥੪॥੧॥੪॥

ਸੂਹੀ ਮਹਲਾ ੧ ॥

ਮੇਰਾ ਮਨੁ ਰਾਤਾ ਗੁਣ ਰਵੈ ਮਨਿ ਭਾਵੈ ਸੋਈ ॥
ਗੁਰ ਕੀ ਪਉੜੀ ਸਾਚ ਕੀ ਸਾਚਾ ਸੁਖੁ ਹੋਈ ॥

ਮੇਰਾ ਮਨ ਗੁਰ ਉਪਦੇਸ਼ ਮੈਂ ਰਾਤਾ ਹੂਆ ਪਰਮੇਸਰ ਕੇ ਗੁਣੋਂ ਕੋ ਉਚਾਰਤਾ ਹੈ ਔਰ ਸੋਈ ਵਾਹਿਗੁਰੂ ਮਨ ਕੋ ਭਾਵਤਾ ਹੈ ਔਰ ਗੁਰ ਉਪਦੇਸ਼ ਰੂਪ ਜੋ ਸਚ ਪ੍ਰਾਪਤੀ ਕੀ ਪੌੜੀ ਹੈ ਤਿਸ ਕਰ ਸਾਚਾ ਸੁਖ ਹੋਤਾ ਹੈ॥

ਸੁਖਿ ਸਹਜਿ ਆਵੈ ਸਾਚ ਭਾਵੈ ਸਾਚ ਕੀ ਮਤਿ ਕਿਉ ਟਲੈ ॥

ਜੇ ਜੀਵ ਕੋ ਸਾਚਾ ਨਾਮ ਭਾਵੈ ਤੌ ਸਹਿਜੇ ਹੀ ਸੁਖ ਆਵਤਾ ਹੈ ਭਾਵ ਨਿਰਜਤਨ ਹੀ ਸੁਖ ਪ੍ਰਾਪਤਿ ਹੋਤਾ ਹੈ ਸਚ ਪ੍ਰਾਪਤੀ ਕੀ ਜੋ ਸਿਖਿਆ ਹੈ ਸੋ ਅਪਨੇ ਫਲ ਦੇਨੇ ਸੇ ਕੈਸੇ ਹਟੇ ਭਾਵ ਨਿਸਚੇ ਕਰਕੇ ਸਚ ਕੀ ਪ੍ਰਾਪਤੀ ਕਰਾਇ ਹੀ ਦੇਤੀ ਹੈ॥

ਇਸਨਾਨੁ ਦਾਨੁ ਸੁਗਿਆਨੁ ਮਜਨੁ ਆਪਿ ਅਛਲਿਓ ਕਿਉ ਛਲੈ ॥

ਤੀਰਥੋਂ ਮੈਂ (ਮਜਨੁ) ਪੁਰਬੋਂ ਕੇ ਇਸ਼ਨਾਨ ਕਰਕੇ ਪੁਨਾ ਦਾਨ ਕਰਨਾ ਔ ਸੁਸਟੂ ਗਿਆਨ ਭੀ ਮੁਖ ਸੇ ਕਥਨ ਕਰਣਾ ਇਸ ਸੇ ਹਰੀ ਕਿਸ ਪਰਕਾਰ ਛਲਿਆ ਜਾਵੇ॥

ਪਰਪੰਚ ਮੋਹ ਬਿਕਾਰ ਥਾਕੇ ਕੂੜੁ ਕਪਟੁ ਨ ਦੋਈ ॥

ਜੋ ਮੋਹ ਆਦਿ ਪੰਚ ਬਿਕਾਰ ਹੈਂ ਸੋ ਹਮਾਰੇ ਰਿਦੇ ਸੇ (ਪਰ) ਵਿਸ਼ੇਸ਼ ਕਰਕੇ (ਥਾਕੇ) ਰਹਿ ਗਏ ਹੈਂ ਪੁਨਾ ਝੂਠ ਅਰ ਕਪਟ ਇਹ ਦੋਨੋਂ ਹੀ ਨਹੀਂ ਰਹੇ॥

ਮੇਰਾ ਮਨੁ ਰਾਤਾ ਗੁਣ ਰਵੈ ਮਨਿ ਭਾਵੈ ਸੋਈ ॥੧॥

ਮੇਰਾ ਮਨ ਰੰਗਿਆ ਹੂਆ ਗੁਣੋਂ ਕੋ ਉਚਾਰਤਾ ਹੈ ਅਰ ਸੋਈ ਵਾਹਿਗੁਰੂ ਮਨ ਮੈਂ (ਭਾਵੈ) ਭਾਵਤਾ ਹੈ॥੧॥

ਸਾਹਿਬੁ ਸੋ ਸਾਲਾਹੀਐ ਜਿਨਿ ਕਾਰਣੁ ਕੀਆ ॥

ਮਾਇਆ ਮਹਿਤਵ ਆਦਿਕ ਜਗਤ ਕੇ ਕਾਰਣੋਂ ਕੋ ਜਿਸਨੇ ਉਤਪੰਨ ਕੀਆ ਹੈ ਤਿਸ (ਸਾਹਿਬ) ਸੁਆਮੀ ਪਰਮੇਸਰ ਕੋ ਸਲਾਹੀਏ॥

ਮੈਲੁ ਲਾਗੀ ਮਨਿ ਮੈਲਿਐ ਕਿਨੈ ਅੰਮ੍ਰਿਤੁ ਪੀਆ ॥

ਜਿਨੋਂ ਕਾ ਮਨ ਰਾਗ ਦ੍ਵੈਸਾ ਦੀ ਮੈਲ ਕਰਕੇ ਮੈਲਾ ਹੈ ਤਿਨੋਂ ਕੋ ਪਾਪੋਂ ਕੀ ਮੈਲ ਲਗੀ ਹੈ ਔਰ ਨਾਮ ਅੰਮ੍ਰਿਤ ਕੋ ਕਿਸੇ ਵਿਰਲੇ ਨੇ ਹੀ ਪੀਆ ਹੈ॥

ਮਥਿ ਅੰਮ੍ਰਿਤੁ ਪੀਆ ਇਹੁ ਮਨੁ ਦੀਆ ਗੁਰ ਪਹਿ ਮੋਲੁ ਕਰਾਇਆ ॥

ਜੋ ਪਾਪ ਰਹਿਤ ਹੈ ਤਿਨੋਂ ਨੇ (ਮਥਿ) ਵੀਚਾਰ ਕੇ ਨਾਮ ਰੂਪ ਅੰਮ੍ਰਤ ਪਾਨ ਕੀਆ ਹੈ ਪਰੰਤੂ ਜਿਸ ਕਿਸੀ ਨੇ ਇਹ ਮਨ ਗੁਰੋਂ ਕੀ ਸੇਵਾ ਮੇਂ ਦੀਆ ਹੈ ਤਿਸਨੇ ਆਤਮ ਅਨੰਦ ਕਾ ਗੁਰਾਂ ਪਾਸੋਂ ਮੋਲ ਕਰਾਯਾ ਹੈ॥ ਭਾਵ ਗੁਰਾਂ ਨੇ ਕਹਾ ਹੇ ਸਿਖ ਤਨ ਮਨ ਪਰਮੇਸਰ ਕੋ ਦੇਕਰ ਇਹੁ ਅੰਮ੍ਰਿਤੁ ਪਾਈਤਾ ਹੈ॥

ਆਪਨੜਾ ਪ੍ਰਭੁ ਸਹਜਿ ਪਛਾਤਾ ਜਾ ਮਨੁ ਸਾਚੈ ਲਾਇਆ ॥

ਜਿਨੋਂ ਨੇ ਮਨ ਸਚੇ ਨਾਮ ਮੇਂ ਲਗਾਯਾ ਹੈ ਤਿਨੋਂ ਨੇ ਅਪਨਾ ਪ੍ਰਭੂ ਸਹਜੇ ਹੀ ਪਛਾਣਿਆ ਹੈ॥

ਤਿਸੁ ਨਾਲਿ ਗੁਣ ਗਾਵਾ ਜੇ ਤਿਸੁ ਭਾਵਾ ਕਿਉ ਮਿਲੈ ਹੋਇ ਪਰਾਇਆ ॥

ਤਿਸ ਮੋਲ ਕਰਨੇ ਵਾਲੇ ਗੁਰੋਂ ਕੇ ਸਾਥ ਮਿਲ ਕੇ ਤੌਂ ਪਰਮੇਸਰ ਕੇ ਗੁਣ ਗਾਵਾਂ ਜੇਕਰ ਤਿਸੁ ਗੁਰੂ ਕੋ ਭਾਵਾਂ ਪੁਨਾ ਤਿਨ ਕੋ ਏਹ ਪੂਛਾਂ ਜੋ ਪਰਾਯਾ ਹੋ ਰਿਹਾ ਹੈ ਗੁਰੋਂ ਸੇ ਮੇਰੇ ਕੋ ਮਿਲੇਗਾ ਭਾਵ ਜੋ ਆਪ ਤੇ ਭਿੰਨ ਜਾਣਿਆ ਹੈ ਤਿਸੁ ਸੇ ਅਭੇਦਤਾ ਕੈਸੇ ਹੋਗੀ?

ਸਾਹਿਬੁ ਸੋ ਸਾਲਾਹੀਐ ਜਿਨਿ ਜਗਤੁ ਉਪਾਇਆ ॥੨॥

ਗੁਰੋਂ ਨੇ ਕਹਾ ਹੇ ਭਾਈ ਸੋ ਸਾਹਿਬ ਸਲਾਹੀਏ ਜਿਸਨੇ ਜਗਤ ਕੋ ਉਤਪੰਨ ਕੀਆ ਹੈ ਭਾਵ ਉਸ ਕੇ ਭਜਨ ਸੇ ਅਭੇਦ ਹੋਵੇਗਾ॥੨॥

ਆਇ ਗਇਆ ਕੀ ਨ ਆਇਓ ਕਿਉ ਆਵੈ ਜਾਤਾ ॥

ਜਬ ਪਰਮੇਸਰ ਰਿਦੇ ਮੇਂ ਪ੍ਰਾਪਤ ਹੋ ਗਆ ਹੈ ਤਬ ਕਯਾ ਨਹੀਂ ਆਯਾ ਭਾਵ ਸਭ ਕੁਛ ਪ੍ਰਾਪਤ ਹੋ ਗਯਾ ਹੈ ਪੁਨਾ ਜਬ ਆਵੈ ਹੈ ਤਬ ਕਯੋਂ ਜਾਤਾ ਹੈ ਵਾ ਗਯਾਨੁ ਆਯਾ ਅਹੁ ਅਗਯਾਨ ਗਯਾ ਰਹੇ ਕੇਹੜਾ ਸਾਧਨੁ ਨਹੀਂ ਆਯਾ ਭਾਵ ਸਭ ਗੁਨ ਆ ਗਏ (ਕਿਉ ਆਵੈ ਜਾਤਾ) ਪੁਨਾ ਅਗਯਾਨੁ ਕੈਸੇ ਆਵੇ ਅਰੁ ਗਯਾਨੁ ਕਿਉਂ ਜਾਤਾ ਹੈ ਭਾਵ ਨਹੀਂ ਜਾਤਾ॥

ਪ੍ਰੀਤਮ ਸਿਉ ਮਨੁ ਮਾਨਿਆ ਹਰਿ ਸੇਤੀ ਰਾਤਾ ॥

ਜਿਸਕਾ ਗੁਰੂ ਪ੍ਰੀਤਮ ਸਾਥ ਮਨ ਮੰਨਿਆ ਹੈ ਤਿਸ ਕਾ ਮਨ ਹਰੀ ਕੇ ਪ੍ਰੇਮ ਸਾਥ ਰਤਾ ਹੈ॥

ਸਾਹਿਬ ਰੰਗਿ ਰਾਤਾ ਸਚ ਕੀ ਬਾਤਾ ਜਿਨਿ ਬਿੰਬ ਕਾ ਕੋਟੁ ਉਸਾਰਿਆ ॥

ਸਾਹਿਬ ਕੇ ਰੰਗ ਮੈਂ ਰਾਤਾ ਹੂਆ ਸਚੇ ਸਾਹਿਬ ਕੀ ਪ੍ਰਾਪਤੀ ਕੀਆਂ ਬਾਤਾਂ ਕਰਤਾ ਹੈ ਕੈਸਾ ਸਾਹਿਬ ਹੈ ਜਿਸਨੇ ਇਹੁ ਸਰੀਰ (ਬਿੰਬ) ਪਾਂਨੀ ਕਾ ਕੋਟੁ ਉਸਾਰਿਆ ਹੈ ਭਾਵ ਰਕਤ ਬਿੰਦ ਸੇ ਉਪਜਾਇਆ ਹੈ॥

ਪੰਚ ਭੂ ਨਾਇਕੋ ਆਪਿ ਸਿਰੰਦਾ ਜਿਨਿ ਸਚ ਕਾ ਪਿੰਡੁ ਸਵਾਰਿਆ ॥

ਪੁਨਾ ਕੈਸਾ ਹੈ ਪੰਚ (ਭੂ) ਪ੍ਰਿਥ੍ਵੀ ਆਦ ਤਤੋਂ ਕਾ ਪਤੀ ਹੈ ਔ ਆਪ ਹੀ ਉਤਪਤਿ ਕਰਤਾ ਹੈ ਜਿਸ ਸਚੇ ਨੇ ਸਰੀਰ ਕਾ ਬਨਵਨਾ ਕੀਆ ਹੈ॥

ਹਮ ਅਵਗਣਿਆਰੇ ਤੂ ਸੁਣਿ ਪਿਆਰੇ ਤੁਧੁ ਭਾਵੈ ਸਚੁ ਸੋਈ ॥

ਤਿਸਕੇ ਸਨਮੁਖ ਐਸੇ ਬੇਨਤੀ ਕਰੁ ਹੇ ਪਯਾਰੇ ਤੂੰ ਸੁਣ ਹਮ ਅਵਗਣਹਾਰੇ ਹੈਂ ਜੋ ਤੇਰੇ ਕੋ ਭਾਵਤਾ ਹੈ ਸੋਈ ਸਚਾ ਹੈ॥

ਆਵਣ ਜਾਣਾ ਨਾ ਥੀਐ ਸਾਚੀ ਮਤਿ ਹੋਈ ॥੩॥

ਤਿਸਕਾ ਆਵਣਾ ਜਾਣਾ ਨਹੀਂ ਹੋਤਾ ਜਿਸਕੋ ਗੁਰੋਂ ਕੀ ਸਾਚੀ ਸਿਖ੍ਯਾ ਪ੍ਰਾਪਤਿ ਹੋਈ ਹੈ॥੩॥

ਅੰਜਨੁ ਤੈਸਾ ਅੰਜੀਐ ਜੈਸਾ ਪਿਰ ਭਾਵੈ ॥

ਹੇ ਭਾਈ ਸੁਰਮਾਂ ਤੈਸਾ ਪਾਈਏ ਜੈਸਾ ਸ੍ਵਾਮੀ ਕੋ ਭਾਵੈ ਭਾਵ ਤੈਸਾ ਗ੍ਯਾਨ ਧਾਰੀਏ ਜੋ ਪਰਮੇਸਰ ਕੋ ਭਾਵੈ ਭਾਵ ਧਾਰਨਾ ਸਹਤ ਗ੍ਯਾਨੁ ਭਾਵਤਾ ਹੈ ਕਥਨੀ ਮਾਤ੍ਰ ਨਹੀਂ ਭਾਵਤਾ॥

ਸਮਝੈ ਸੂਝੈ ਜਾਣੀਐ ਜੇ ਆਪਿ ਜਾਣਾਵੈ ॥

ਸਮਝੇ ਹੋਏ ਜੋ ਸੰਤ ਹੈਂ ਜੋ ਤਿਨਕਾ ਸੰਗ ਸ੍ਰੇਸ੍ਟ ਸੂਝੇ ਤੋ ਪਰਮੇਸਰ ਕੋ ਜਾਨੀਤਾ ਹੈ ਪਰੰਤੂ ਜੇ ਪਰਮੇਸਰ ਕ੍ਰਿਪਾ ਕਰਕੇ ਜਣਾਏ ਤਬ ਜਾਨੀਤਾ ਹੈ ਵਾ ਜੇ ਇਹ ਆਪ ਜਨਾਵੇ ਤਬ (ਸਮਝੈ) ਤਤ ਪਦ ਕੇ ਅਰਥੋਂ ਕੋ ਜਾਣੇਂ (ਸੂਝੈ) ਤ੍ਵੰ ਪਦ ਕੇ ਅਰਥ ਕੋ ਜਾਣੇ ਪੁਨਾ (ਜਾਣੀਐ) ਦੋਨੋਂ ਕੀ ਏਕਤਾ ਕੋ ਜਾਨਤਾ ਹੈ॥

ਆਪਿ ਜਾਣਾਵੈ ਮਾਰਗਿ ਪਾਵੈ ਆਪੇ ਮਨੂਆ ਲੇਵਏ ॥

ਜਿਸ ਕੋ ਆਪ ਜਨਾਵਤਾ ਹੈ ਤਿਸ ਕੋ ਸੁਭ ਮਾਰਗ ਮੈ ਪਾਵਤਾ ਹੈ ਪੁਨ: ਤਿਸ ਕਾ ਮਨ ਆਪ ਪਰਮੇਸਰ ਕੇ ਅਨੰਦ ਕੋ ਲੇਵਤਾ ਹੈ ਵਾ ਪਰਮੇਸਰ ਤਿਸ ਕਾ ਮਨੁ ਆਪ ਅਪਨੀ ਤਰਫ ਪ੍ਰੇਰ ਲੇਤਾ ਹੈ॥

ਕਰਮ ਸੁਕਰਮ ਕਰਾਏ ਆਪੇ ਕੀਮਤਿ ਕਉਣ ਅਭੇਵਏ ॥

ਮੰਦ ਕਰਮ ਔ ਸ੍ਰੇਸ੍ਟ ਕਰਮ ਆਪ ਹੀ ਪਰਮੇਸਰ ਕਰਾਵਤਾ ਹੈ ਇਸੀ ਸੇ ਤਿਸ ਬਿਅੰਤ ਵਾਹਿਗੁਰੂ ਕੀ ਕੀਮਤ ਕੌਨ ਜਾਨਤਾ ਹੈ॥

ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ ॥

ਜੇ ਤੇਰੇ ਕੋ ਪ੍ਰਾਪਤੀ ਕੀ ਇਛਾ ਹੈ ਤੌ ਐਸੇ ਪ੍ਰਾਰਥਨਾਂ ਕਰੁ ਹੇ ਗੁਰੋ ਮੈ ਤੰਤ੍ਰ[1] ਔ ਮੰਤ੍ਰ[2] ਪਾਖੰਡ ਕਰਣੇ ਨਹੀਂ ਜਾਨਤਾ ਜਿਨਕੇ ਰਿਦੇ ਮੈਂ ਰਾਮ ਹੈ ਭਾਵ ਜੋ ਵਾਹਿਗੁਰੂ ਕੇ ਪਿਆਰੇ ਹੈਂ ਤਿਨ ਪਰ ਹੀ ਮੇਰਾ ਮਨ ਮਾਨਿਆਂ ਹੈ॥

ਅੰਜਨੁ ਨਾਮੁ ਤਿਸੈ ਤੇ ਸੂਝੈ ਗੁਰ ਸਬਦੀ ਸਚੁ ਜਾਨਿਆ ॥੪॥

ਜੋ ਗੁਰੂ ਸਬਦੀ ਹੁਏ ਹੈਂ ਭਾਵ ਜੋ ਪ੍ਰਾਪਤੀ ਵਾਲੇ ਗੁਰੋਂ ਕੇ ਉਪਦੇਸੀ ਹੁਏ ਹੈ ਤਿਨੋਂ ਨੇ ਹੀ ਸਚ ਸਰੂਪ ਜਾਨਿਆਂ ਹੈ ਅਰੁ ਨਾਮ ਅੰਜਨ ਤਿਸੀ ਸੇਂ ਬੁਧੀ ਰੂਪੀ ਨੇਤ੍ਰੋਂ ਮੇਂ ਪੜੇ ਤੋ ਨਿਜ ਸਰੂਪ ਸੂਝਤਾ ਹੈ॥

ਸਾਜਨ ਹੋਵਨਿ ਆਪਣੇ ਕਿਉ ਪਰ ਘਰ ਜਾਹੀ ॥

ਸਾਜਨ ਰਾਤੇ ਸਚ ਕੇ ਸੰਗੇ ਮਨ ਮਾਹੀ ॥

ਜਬ ਸੰਤ ਜਨ ਆਪਨੇ ਸਜਨ ਹੋਵੈਂ ਤਬ ਮੁਕਤੀ ਲੀਏ (ਪਰ ਘਰ) ਦੇਵੀ ਦੇਵਤਿਓਂ ਕੀ ਸਰਨ ਕਿਉਂ ਜਾਣਾਂ ਹੈ ਔਰ ਸੰਤ ਜਨ ਸਜਨ ਸੱਚ ਕੇ (ਸੰਗੇ) ਸਾਥ ਮਨ ਮੇਂ ਹੀ ਰੰਗੇ ਹੋਏ ਹੈਂ ਭਾਵ ਤਦਾਕਾਰ ਹੁਏ ਹੈਂ॥

ਮਨ ਮਾਹਿ ਸਾਜਨ ਕਰਹਿ ਰਲੀਆ ਕਰਮ ਧਰਮ ਸਬਾਇਆ ॥

ਇਸੀ ਸੇ ਸੰਤ ਜਨ ਪਰਮੇਸਰ ਕੋ ਮਨ ਕੇ ਬੀਚ ਹੀ ਜਾਨ ਕਰ ਖੁਸੀਆਂ ਕਰਤੇ ਹੈਂ ਇਸ ਤੇ ਕਰਮ ਧਰਮ ਉਨ ਕਾ ਸਦਾ ਹੀ (ਸਬਾਇਆ) ਅਧਕ ਸੇਂ ਅਧਕ ਹੈ ਵਾ ਸਭੀ ਕਰਮ ਧਰਮ ਉਨ ਕਾ ਸਫਲਾ ਹੈ ਵਾ ਜਿਤਨਾਂ ਧਰਮ ਸਬੰਧੀ ਕਰਮ ਹੈ ਸਭ ਉਨ ਮੈਂ ਆਯਾ ਹੂਆ ਹੀ ਜਾਨੋਂ ਭਾਵ ਵਹੁ ਸਭ ਕੁਛ ਕਰ ਚੁਕੇ ਹੈਂ ॥

ਪੰਨਾ ੭੬੭

ਅਠਸਠਿ ਤੀਰਥ ਪੁੰਨ ਪੂਜਾ ਨਾਮੁ ਸਾਚਾ ਭਾਇਆ ॥

[1] ਜੋ ਬਹੁਤ ਚੀਜਾਂ ਮਿਲਾਕੇ ਕਾਰਜ ਸਿਧ ਕਰੀਏ ਸੋ ਤੰਤ੍ਰ ਕਹਾਵਤਾ ਹੈ।

[2] ਅਰੁ ਜੋ ਅਖਰ ਰੂਪ ਪਾਠ ਹੋਵੇ ਵਹੁ ਮੰਤ੍ਰ ਕਹਾਵਤੇ ਹੈਂ।

ਜਿਸ ਝੂਠੀ ਸਮਗ੍ਰੀ ਕੋ ਦੇਖ ਕਰ ਭੁਲਾ ਹੈਂ ਇਨ ਵਿਸ਼ਯੋਂ ਕਾ (ਅਢੁ) ਕੌਡੀ ਭੀ ਮੁਲੁ ਨ ਲਏਗਾ ਔ ਗੋਵਿੰਦ ਕਾ ਨਾਮ ਮਜੀਠਾ ਹੈ ਭਾਵ ਸੋ ਸੱਚਾ ਹੈ॥

ਥੀਵਹਿ ਲਾਲਾ ਅਤਿ ਗੁਲਾਲਾ ਸਬਦੁ ਚੀਨਿ ਗੁਰ ਮੀਠਾ ॥

ਜਬ ਗੁਰੋਂ ਕਾ ਮੀਠਾ ਉਪਦੇਸ਼ ਪਹਿਚਾਨੇਂਗਾ ਭਾਵ ਜਬ ਗੁਰ ਉਪਦੇਸ਼ ਮੈਂ ਮਨ ਲਗਾਵੇਂਗਾ ਤਬ ਅਤੀ ਸਘਨ ਪ੍ਰੇਮ ਔ ਅਨੰਦਵਾਨ ਹੋਵੈਂਗਾ॥

ਮਿਥਿਆ ਮੋਹਿ ਮਗਨੁ ਥੀ ਰਹਿਆ ਝੂਠ ਸੰਗਿ ਲਪਟਾਨਾ ॥

ਅਬ ਤੋ ਤੂੰ ਮਿਥ੍ਯਾ ਸੰਸਾਰ ਮੈਂ ਮੋਹ ਕਰਕੇ ਮਗਨ ਹੋ ਰਹਾ ਹੈਂ ਭਾਵ ਮੋਹ ਸਮੁੰਦ੍ਰ ਮੇਂ ਡੂਬ ਰਹਾ ਹੈਂ ਝੂਠ ਜੋ ਪਦਾਰਥ ਹੈ ਇਨ ਮੇਂ ਲਪਟ ਰਹਾ ਹੈਂ॥

ਨਾਨਕ ਦੀਨ ਸਰਣਿ ਕਿਰਪਾ ਨਿਧਿ ਰਾਖੁ ਲਾਜ ਭਗਤਾਨਾ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਐਸੇ ਪ੍ਰਾਰਥਨਾ ਕਰ ਤਬ ਸੰਸਾਰ ਮੋਹ ਤੇ ਛੂਟਨਾ ਹੋਵੇਗਾ ਮੈਂ ਦੀਨ ਹੋਕੇ ਸਰਨ ਆਯਾ ਹੂੰ ਹੇ ਕ੍ਰਿਪਾਨਿਧ ਤੂੰ ਲੱਜਾ ਰੱਖ ਲੈ ਜੈਸੇ ਭਗਤਾਂ ਕੀ ਲੱਜਾ ਰੱਖਤਾ ਆਯਾ ਹੈਂ॥

ਸੁਣਿ ਬਾਵਰੇ ਸੇਵਿ ਠਾਕੁਰੁ ਨਾਥੁ ਪਰਾਣਾ ॥

ਸੁਣਿ ਬਾਵਰੇ ਜੋ ਆਇਆ ਤਿਸੁ ਜਾਣਾ ॥

ਸੁਨ ਹੇ ਕਮਲੇ ਤਿਸ ਠਾਕੁਰ ਕੀ ਸੇਵਾ ਕਰ ਪ੍ਰਾਣੋਂ ਕਾ ਜੋ ਸ੍ਵਾਮੀ ਹੈ ਸੁਣ ਕਮਲੇ ਜੋ ਆਯਾ ਹੈ ਤਿਸਨੇ ਤੋ ਜਾਣਾ ਹੀ ਹੈ॥

ਨਿਹਚਲੁ ਹਭ ਵੈਸੀ ਸੁਣਿ ਪਰਦੇਸੀ ਸੰਤਸੰਗਿ ਮਿਲਿ ਰਹੀਐ ॥

ਹੇ ਪਰਦੇਸੀ ਜਿਸਕੋ ਤੈਂ ਨਿਹਚਲ ਮਾਨਾ ਹੈ ਸੋ ਸਭ ਚਲਾ ਜਾਏਗਾ ਹਮਾਰੀ ਸਿਖ੍ਯਾ ਕੋ ਸੁਣ॥ ਜੇ ਕਹੇਂ ਕੌਨਸੀ ਸਿਖ੍ਯਾ ਹੈ? ਤਿਸ ਪਰ ਕਹਤੇ ਹੈਂ ਸੰਤੋਂ ਕੇ ਸੰਗ ਮਿਲ ਕਰ ਸੰਸਾਰ ਮੇਂ ਰਹੀਏ ਭਾਵ ਜਿਤਨਾ ਚਿਰ ਸ੍ਵਾਸ ਹੈ ਸਤਸੰਗ ਕਰ॥

ਹਰਿ ਪਾਈਐ ਭਾਗੀ ਸੁਣਿ ਬੈਰਾਗੀ ਚਰਣ ਪ੍ਰਭੂ ਗਹਿ ਰਹੀਐ ॥

ਹੇ ਵੈਰਾਗਵਾਨ ਸੁਨ ਹਰੀ ਕੋ ਵੱਡੇ ਭਾਗੋਂ ਕਰਕੇ ਪਾਈਤਾ ਹੈ ਤਾਂ ਤੇ ਪਰਮੇਸਰ ਕੇ ਚਰਨ ਪਕੜ ਰਹੀਏ॥

ਏਹੁ ਮਨੁ ਦੀਜੈ ਸੰਕ ਨ ਕੀਜੈ ਗੁਰਮੁਖਿ ਤਜਿ ਬਹੁ ਮਾਣਾ ॥

ਪੁਨਾ ਏਹ ਮਨ ਦੇ ਦੇਈਏ ਅਰ ਸੰਕਾ ਨ ਕਰੀਏ ਔ ਜੋ ਧਨ ਆਦਿਕ ਹੈ ਸੋ ਤਿਨੋਂ ਕਾ ਜੋ ਬਹੁਤ ਮਾਨ ਹੈ ਸੋ ਗੁਰੋਂ ਦ੍ਵਾਰਾ ਤਜ ਦੇਹੁ॥

ਨਾਨਕ ਦੀਨ ਭਗਤ ਭਵ ਤਾਰਣ ਤੇਰੇ ਕਿਆ ਗੁਣ ਆਖਿ ਵਖਾਣਾ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਐਸੇ ਪ੍ਰਾਰਥਨਾ ਭੀ ਕਰੋਂ ਹੇ ਦੀਨ ਭਗਤੋਂ ਕੋ ਸੰਸਾਰ ਸੇ ਤਾਰਨੇ ਵਾਲੇ ਮੈਂ ਤੇਰੇ ਕਯਾ ਗੁਣੋਂ ਕੋ (ਆਖਿ) ਮੁਖ ਕਰ ਵਖ੍ਯਾਨ ਕਰਾਂ॥

ਸੁਣਿ ਬਾਵਰੇ ਕਿਆ ਕੀਚੈ ਕੂੜਾ ਮਾਨੋ ॥

ਸੁਣਿ ਬਾਵਰੇ ਹਭੁ ਵੈਸੀ ਗਰਬੁ ਗੁਮਾਨੋ ॥

ਸੁਣ ਹੇ ਬਾਵਰੇ ਕਯਾ ਝੂਠਾ ਮਾਨ ਕਰ ਰਹਾ ਹੈਂ ਸੁਣ ਹੇ ਕਮਲੇ ਗਰਬ ਧਨ ਕਾ ਔ ਗੁਮਾਨ ਬਿਦ੍ਯਾ ਆਦਕਾ ਸਭ ਚਲਾ ਜਾਵੇਗਾ॥

ਨਿਹਚਲੁ ਹਭ ਜਾਣਾ ਮਿਥਿਆ ਮਾਣਾ ਸੰਤ ਪ੍ਰਭੂ ਹੋਇ ਦਾਸਾ ॥

ਔ ਜਿਸਕੋ ਨਿਹਚਲ ਮੰਨਿਆਂ ਹੈ ਏਹ ਸਭ ਜਾਣਾ ਹੈ ਤਾਂ ਤੇ ਮਨ ਮਿਥਿਆ ਹੈ ਤਾਂ ਤੇ ਸਾਂਤਾਤਮਾਂ ਪ੍ਰਭੂ ਕੇ ਸੰਤੋਂ ਕਾ ਦਾਸ ਹੋ॥

ਜੀਵਤ ਮਰੀਐ ਭਉਜਲੁ ਤਰੀਐ ਜੇ ਥੀਵੈ ਕਰਮਿ ਲਿਖਿਆਸਾ ॥

ਜੇ ਕਰਮੋਂ ਮੇਂ ਲਿਖਿਆ ਹੂਆ ਹੋਵੈ ਤਉ ਜੀਵ ਭਾਵ ਤੋਂ ਮਰਕੇ ਸੰਸਾਰ ਸੇ ਤਰੀਤਾ ਹੈ॥

ਗੁਰੁ ਸੇਵੀਜੈ ਅੰਮ੍ਰਿਤੁ ਪੀਜੈ ਜਿਸੁ ਲਾਵਹਿ ਸਹਜਿ ਧਿਆਨੋ ॥

ਗੁਰੋਂ ਕੇ ਸੇਵੀਏ ਪੁਨਾ ਨਾਮ ਅੰਮ੍ਰਿਤ ਕੋ ਪਾਂਨ ਕਰੀਏ ਜਿਸਕਾ ਪਰਮੇਸਰ ਧਯਾਨ ਲਗਾਵਤਾ ਹੈ ਤਿਸ ਕਾ ਲਗਤਾ ਹੈ॥

ਨਾਨਕੁ ਸਰਣਿ ਪਇਆ ਹਰਿ ਦੁਆਰੈ ਹਉ ਬਲਿ ਬਲਿ ਸਦ ਕੁਰਬਾਨੋ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਹਰੀ ਕੇ ਦੁਆਰੇ ਸਤਸੰਗ ਕੀ ਸਰਣੀ ਪਿਆ ਹੈ ਮੈਂ ਤਿਸ ਕੇ ਮਨ ਤਨ ਬਾਣੀ ਕਰਕੇ ਸਦਾ ਕੁਰਬਾਨ ਜਾਤਾ ਹੂੰ॥੩॥

ਸੁਣਿ ਬਾਵਰੇ ਮਤੁ ਜਾਣਹਿ ਪ੍ਰਭੁ ਮੈ ਪਾਇਆ ॥

ਸੁਣੁ ਹੇ ਬਾਵਰੇ ਏਹ ਭੀ ਮਤ ਜਾਣਤਾ ਹੋਵੈਂ ਜੋ ਮੈਂ ਪ੍ਰਭੂ ਪਾਇਆ ਹੈ॥

ਸੁਣਿ ਬਾਵਰੇ ਥੀਉ ਰੇਣੁ ਜਿਨੀ ਪ੍ਰਭੁ ਧਿਆਇਆ ॥

ਸੁਣ ਹੇ ਬਾਵਰੇ ਤਿਨਾਂ ਕੀ ਧੂੜੀ ਹੋਹੁ ਜਿਨਾਂ ਨੇ ਪ੍ਰਭੂ ਕੋ ਧਯਾਯਾ ਹੈ॥

ਜਿਨਿ ਪ੍ਰਭੁ ਧਿਆਇਆ ਤਿਨਿ ਸੁਖੁ ਪਾਇਆ ਵਡਭਾਗੀ ਦਰਸਨੁ ਪਾਈਐ ॥

ਜਿਨਾਂ ਨੇ ਪ੍ਰਭੂ ਕੋ ਧਯਾਯਾ ਹੈ ਤਿਨੋਂ ਨੇ ਸੁਖ ਪਾਯਾ ਹੈ ਔਰ ਤਿਨ ਕਾ ਦਰਸਨ ਵੱਡੇ ਭਾਗੋਂ ਕਰਕੇ ਪਾਈਤਾ ਹੈ॥

ਥੀਉ ਨਿਮਾਣਾ ਸਦ ਕੁਰਬਾਣਾ ਸਗਲਾ ਆਪੁ ਮਿਟਾਈਐ ॥

ਹੋਹੁ ਨੀਵਾਂ ਔ ਸਦਾ ਬਲਿਹਾਰ ਜਾਹੁ ਮਹਾਤਮਾ ਕੇ ਉਨਕੀ ਸੇਵਾ ਮੈਂ ਲਗ ਕੇ ਸਗਲਾ ਜੋ (ਆਪੁ) ਅਹੰਕਾਰ ਹੈ ਸੋ ਮਿਟਾਯ ਦਈਏ॥

ਓਹੁ ਧਨੁ ਭਾਗ ਸੁਧਾ ਜਿਨਿ ਪ੍ਰਭੁ ਲਧਾ ਹਮ ਤਿਸੁ ਪਹਿ ਆਪੁ ਵੇਚਾਇਆ ॥

ਵੋਹੀ ਉਤਮ ਭਾਗੋਂ ਵਾਲਾ ਹੈ ਔਰੁ (ਸੁਧਾ) ਅੰਮ੍ਰਿਤ ਹੂਆ ਹੈ ਅਰੁ ਧੰਨਤਾ ਜੋਗ ਹੈ ਜਿਸਨੇ ਪ੍ਰਭੂ ਕੋ (ਲਧਾ) ਪਾਯਾ ਹੈ ਗੁਰੂ ਜੀ ਕਹਤੇ ਹੈਂ ਹਮਨੇ ਤਿਸ ਪਾਸ ਅਪਨਾ ਆਪ ਆਇ ਬੇਚਿਆ ਹੈ ਅਰ ਮੈਂ ਐਸੇ ਬੇਨਤੀ ਕਰਤਾ ਹੂੰ॥

ਨਾਨਕ ਦੀਨ ਸਰਣਿ ਸੁਖ ਸਾਗਰ ਰਾਖੁ ਲਾਜ ਅਪਨਾਇਆ ॥੪॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹਮ ਦੀਨ ਹੋ ਕਰ ਸਰਣ ਆਏ ਹੈਂ ਇਸੀਤੇ ਹੇ (ਸੁਖਸਾਗਰ) ਵਾਹਗੁਰੂ (ਅਪਨਾਇਆ) ਅਪਨਾ ਜਾਨ ਕੇ ਮੇਰੀ ਲਜਾ ਰਖੁ॥੧॥

ਸੂਹੀ ਮਹਲਾ ੫ ॥

ਹਰਿ ਚਰਣ ਕਮਲ ਕੀ ਟੇਕ ਸਤਿਗੁਰਿ ਦਿਤੀ ਤੁਸਿ ਕੈ ਬਲਿ ਰਾਮ ਜੀਉ ॥

ਹੇ ਭਾਈ ਹਰੀ ਕੇ ਚਰਨ ਕਮਲੋਂ ਕੀ ਸਰਣ ਮੇਰੇ ਕੋ ਪ੍ਰਸੰਨ ਹੋਕੇ ਸਤਿਗੁਰੋਂ ਨੇ ਦਈ ਹੈ॥

ਪੰਨਾ ੭੭੮

ਹਰਿ ਅੰਮ੍ਰਿਤਿ ਭਰੇ ਭੰਡਾਰ ਸਭੁ ਕਿਛੁ ਹੈ ਘਰਿ ਤਿਸ ਕੈ ਬਲਿ ਰਾਮ ਜੀਉ ॥

ਹੇ ਭਾਈ ਹਰੀ ਕੇ ਜੋ (ਭੰਡਾਰ) ਸੰਤ ਹੈਂ ਸੋ ਨਾਮ ਅੰਮ੍ਰਤ ਸੇ ਭਰੇ ਹੂਏ ਹੈਂ ਔ ਤਿਸ ਕੇ ਘਰ ਮੇਂ ਹੋਰ ਭੀ ਸਭ ਕੁਛ ਹੈ॥

ਬਾਬੁਲੁ ਮੇਰਾ ਵਡ ਸਮਰਥਾ ਕਰਣ ਕਾਰਣ ਪ੍ਰਭੁ ਹਾਰਾ ॥

ਪਿਤਾ ਮੇਰਾ ਵਾਹਗੁਰੂ ਜੋ ਹੈ ਵਹੁ ਵਡਾ ਸਾਮ੍ਰਥੁ ਹੈ ਵਹੁ ਪ੍ਰਭੂ ਕਾਰਣ ਜੋ ਮਹਿਤਤ੍ਵਾਦਿ ਹੈਂ ਸੋ ਸਭ ਕੇ ਕਰਣੇ ਹਾਰਾ ਹੈ॥

ਜਿਸੁ ਸਿਮਰਤ ਦੁਖੁ ਕੋਈ ਨ ਲਾਗੈ ਭਉਜਲੁ ਪਾਰਿ ਉਤਾਰਾ ॥

ਜਿਸਕੇ ਸਿਮਰਣੇ ਕਰਕੇ ਦੁਖ ਕੋਈ ਨਹੀਂ ਲਗਤਾ ਔਰ ਸਰੀਰ ਸੇ ਭੀ ਪਾਰ ਉਤਾਰਾ ਹੋਤਾ ਹੈ ਭਾਵ ਪਰਮਾਤਮਾ ਮੈਂ ਨਿਵਾਸੁ ਹੋਤਾ ਹੈ॥

ਆਦਿ ਜੁਗਾਦਿ ਭਗਤਨ ਕਾ ਰਾਖਾ ਉਸਤਤਿ ਕਰਿ ਕਰਿ ਜੀਵਾ ॥

ਸਦਾ ਸਦਾ ਵਹੁ ਭਗਤਾਂ ਕਾ ਰਾਖਾ ਹੈ ਮੈਂ ਉਸਤਤੀ ਕਰ ਕਰ ਕੇ ਜੀਵਤਾ ਹੂੰ॥

ਨਾਨਕ ਨਾਮੁ ਮਹਾ ਰਸੁ ਮੀਠਾ ਅਨਦਿਨੁ ਮਨਿ ਤਨਿ ਪੀਵਾ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕੇ ਨਾਮ ਕਾ ਜੋ ਰਸ ਹੈ ਸੋ (ਮਹਾ) ਬਹੁਤੁ ਹੀ ਮੀਠਾ ਹੈ ਸੋ ਮੈਂ ਰਾਤ ਦਿਨੇ ਸੰਤਾਂ ਨਾਲ ਮਿਲ ਕੇ ਮਨ ਤਨ ਕਰਕੇ ਪੀਵਤਾ ਰਹਾਂ॥੧॥ ਪੁਨਾ ਸਨਮੁਖ ਬੇਨਤੀ॥

ਹਰਿ ਆਪੇ ਲਏ ਮਿਲਾਇ ਕਿਉ ਵੇਛੋੜਾ ਥੀਵਈ ਬਲਿ ਰਾਮ ਜੀਉ ॥

ਹੇ ਹਰੀ ਜਿਸਕੋ ਤੂੰ ਆਪ ਮਿਲਾ ਲੇਵੇਂ ਤਿਸ ਕਾ ਵਿਛੋੜਾ ਕਿਉਂ ਹੋਵੈਗਾ ਬਲਿਹਾਰੇ ਜਾਵਾਂ ਤੇਰੇ ਹੇ ਰਾਮ॥

ਜਿਸ ਨੋ ਤੇਰੀ ਟੇਕ ਸੋ ਸਦਾ ਸਦ ਜੀਵਈ ਬਲਿ ਰਾਮ ਜੀਉ ॥

ਜਿਸਕੋ ਤੇਰੀ ਸਰਣ ਹੈ ਸੋ ਸਦਾ ਸਦਾ ਜੀਵਤਾ ਹੈ ਇਸਤੇ ਤੇਰੇ ਪਰ ਬਲਿਹਾਰੇ ਜਾਈਏ ਹੇ ਰਾਮ॥

ਤੇਰੀ ਟੇਕ ਤੁਝੈ ਤੇ ਪਾਈ ਸਾਚੇ ਸਿਰਜਣਹਾਰਾ ॥

ਪਰੰਤੂ ਹੇ ਸਚੇ ਸਿਰਜਨਹਾਰ ਤੇਰੀ ਸਰਨ ਵੀ ਤੁਝ ਸੇ ਹੀ ਪਾਈ ਹੈ॥

ਜਿਸ ਤੇ ਖਾਲੀ ਕੋਈ ਨਾਹੀ ਐਸਾ ਪ੍ਰਭੂ ਹਮਾਰਾ ॥

ਜਿਸ ਤੇਰੇ ਸੇਂ ਖਾਲੀ ਕੋਈ ਨਹੀਂ ਜਾਤਾ ਤੂੰ ਐਸਾ ਹਮਾਰਾ ਸਮਰਥ ਸ੍ਵਾਮੀ ਹੈਂ॥

ਸੰਤ ਜਨਾ ਮਿਲਿ ਮੰਗਲੁ ਗਾਇਆ ਦਿਨੁ ਰੈਨਿ ਆਸ ਤੁਮ੍ਾਰੀ ॥

ਸੰਤ ਜਨੋਂ ਸਾਥ ਮਿਲ ਕੇ ਮੈਨੇਂ ਤੇਰਾ ਮੰਗਲ ਰੂਪ ਜਸੁ ਗਾਇਆ ਹੈ ਔਰੁ ਦਿਨ ਰਾਤ ਤੁਮਾਰੀ ਹੀ ਆਸ ਹੈ॥

ਸਫਲੁ ਦਰਸੁ ਭੇਟਿਆ ਗੁਰੁ ਪੂਰਾ ਨਾਨਕ ਸਦ ਬਲਿਹਾਰੀ ॥੨॥

ਜਬ ਗੁਰੂ ਪੂਰਾ ਭੇਟਿਆ ਤਬ ਤੇਰਾ ਜੋ ਸਫਲ ਦਰਸਨ ਹੈ ਸੋ ਮਿਲਾ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਤੇਰੇ ਤੋਂ ਔ ਸਤਗੁਰੋਂ ਤੋਂ ਸਦਾ ਬਲਿਹਾਰ ਜਾਤਾ ਹੂੰ॥੨॥

ਸੰਮ੍ਲਿਆ ਸਚੁ ਥਾਨੁ ਮਾਨੁ ਮਹਤੁ ਸਚੁ ਪਾਇਆ ਬਲਿ ਰਾਮ ਜੀਉ ॥

ਜਬ ਸਚੇ ਅਸਥਾਨ ਸਤਸੰਗ ਕੋ ਸੰਭਾਲਿਆ ਤਬ ਆਦਰ ਔ (ਮਹਤੁ) ਵਡ ਪੁਨੁ ਨਿਸਚੇ ਕਰਕੇ ਪਾਯਾ ਹੈ ਇਸੀ ਸੇ ਬਲਿਹਾਰੇ ਹਾਂ ਰਾਮ ਕੇ॥

ਸਤਿਗੁਰੁ ਮਿਲਿਆ ਦਇਆਲੁ ਗੁਣ ਅਬਿਨਾਸੀ ਗਾਇਆ ਬਲਿ ਰਾਮ ਜੀਉ ॥

ਦਇਆ ਕਾ ਘਰੁ ਜੋ ਸਤਗੁਰੂ ਹੈ ਸੋ ਜਬ ਮਿਲਿਆ ਤਬ ਅਬਨਾਸੀ ਕੇ ਗੁਣੋਂ ਕੋ ਗਾਯਾ ਹੈ ਇਸੀ ਤੇ ਬਲਿਹਾਰ ਜਾਈਏ ਰਾਮ ਜੀ ਕੇ ਭਾਵ ਜਿਸਨੇ ਐਸਾ ਸੰਜੋਗ ਬਨਾਯਾ ਹੈ॥

ਗੁਣ ਗੋਵਿੰਦ ਗਾਉ ਨਿਤ ਨਿਤ ਪ੍ਰਾਣ ਪ੍ਰੀਤਮ ਸੁਆਮੀਆ ॥

ਪ੍ਰਾਣੋਂ ਕਾ ਪ੍ਰੀਤਮ ਜੋ ਸ੍ਵਾਮੀ ਇੰਦ੍ਰਜੋਂ ਕਾ ਗਜਾਤ ਹੈ ਜਬ ਤਿਸ ਕੇ ਗੁਣ ਨਿਤਜੰਪ੍ਰਤਿ ਗਾਉਣੇ ਕਰੇ॥

ਸੁਭ ਦਿਵਸ ਆਏ ਗਹਿ ਕੰਠਿ ਲਾਏ ਮਿਲੇ ਅੰਤਰਜਾਮੀਆ ॥

ਤਬ ਸੁਭ ਦਿਨ ਆਏ ਔ ਪਕੜ ਕੇ ਕੰਠ ਨਾਲ ਲਾਏ ਭਾਵ ਅੰਤਸਕਰਨ ਆਪਣੇ ਪ੍ਰੇਮ ਮੈਂ ਲਾ ਲਏ ਫੇਰ (ਆ) ਵਸੇਸ ਕਰ ਅੰਤਰਜਾਮੀ ਕੋ ਮਿਲੇ ਅਰਥਾਤ ਅਭੇਦ ਹੂਏ॥

ਸਤੁ ਸੰਤੋਖੁ ਵਜਹਿ ਵਾਜੇ ਅਨਹਦਾ ਝੁਣਕਾਰੇ ॥

ਸਤ ਸੰਤੋਖ ਜੋ ਧਾਰਨ ਕੀਏ ਹੈਂ ਇਸੀ ਸੇ ਪਰਮੇਸਰ ਕੇ ਜਸ ਰੂਪ ਇਕ ਰਸ ਵਾਜੇ ਵਜੇ ਕੈਸੇ ਵਹੁ ਵਾਜੇ ਅਨੰਦ ਕੇ ਕਰਨੇ ਵਾਲੇ ਹੈਂ॥

ਸੁਣਿ ਭੈ ਬਿਨਾਸੇ ਸਗਲ ਨਾਨਕ ਪ੍ਰਭ ਪੁਰਖ ਕਰਣੈਹਾਰੇ ॥੩॥

ਪ੍ਰਭੂ ਪੁਰਖ ਕਰਣੇਹਾਰ ਕੇ ਜਸ ਰੂਪ ਵਾਜੇ ਸੁਣ ਕੇ ਸ੍ਰੀ ਗੁਰੂ ਜੀ ਕਹਤੇ ਹੈਂ ਸਾਰੇ ਹੀ ਭੈ ਦੂਰ ਹੂਏ ਹੈਂ॥੩॥

ਉਪਜਿਆ ਤਤੁ ਗਿਆਨੁ ਸਾਹੁਰੈ ਪੇਈਐ ਇਕੁ ਹਰਿ ਬਲਿ ਰਾਮ ਜੀਉ ॥

ਜਬ ਜਥਾਰਥ ਸਰੂਪ ਕਾ ਗਯਾਨ ਪ੍ਰਗਟਿਆ ਤਬ ਇਸ ਲੋਕ ਮੈਂ ਔ ਪਰਲੋਕ ਮੈਂ ਏਕ ਹਰੀ ਕੋ ਹੀ ਵਯਾਪਕ ਜਾਣਿਆ ਹੈ ਔਰੁ ਬਲਿਹਾਰੇ ਜਾਤੇ ਹੈਂ ਰਾਮ ਜੀ ਕੇ॥

ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ ਭਿੰਨ ਕਰਿ ਬਲਿ ਰਾਮ ਜੀਉ ॥

ਹੇ ਭਾਈ ਤਬ (ਬ੍ਰਹਮੈ) ਈਸਰ ਮੈਂ (ਬ੍ਰਹਮੁ) ਜੀਵ ਮਿਲਿਆ ਜੈਸੇ ਘਟਾਕਾਸ ਮਠਾਕਾਸ ਮੈਂ ਮਿਲੈ ਵਾ ਮਹਾ ਕਾਸ ਮੈ ਮਠਾ ਅਕਾਸ ਮਿਲੇ ਤਬ ਜੁਦਾ ਕੋਈ ਨਹੀਂ ਕਰ ਸਕਤਾ॥

ਬਿਸਮੁ ਪੇਖੈ ਬਿਸਮੁ ਸੁਣੀਐ ਬਿਸਮਾਦੁ ਨਦਰੀ ਆਇਆ ॥

ਜਿਸਕੋ (ਬਿਸਮਾਦੁ) ਬ੍ਰਹਮ ਨਜਰ ਮੈਂ ਆਯਾ ਹੈ ਸੋ ਅਸਚਰਜ ਰੂਪ ਹੀ ਦੇਖਤਾ ਹੈ ਅਰੁ ਅਸਚਰਜ ਰੂਪ ਹੀ ਸੁਨਤਾ ਹੈ॥

ਜਲਿ ਥਲਿ ਮਹੀਅਲਿ ਪੂਰਨ ਸੁਆਮੀ ਘਟਿ ਘਟਿ ਰਹਿਆ ਸਮਾਇਆ ॥

ਜਲ ਅਰ ਥਲੋਂ ਮੇਂ ਪ੍ਰਿਥਵੀ ਔ ਅਕਾਸ ਮੇਂ ਸਵਾਮੀ ਪੂਰਨ ਹੈ ਜੈਸੇ ਏਕ ਹੀ ਸੂਰਜ ਅਨੇਕੋਂ ਘਟੋਂ ਮੇਂ ਹੈ ਇਸੀ ਪ੍ਰਕਾਰ ਸਰਬ ਘਟੋਂ ਮੇਂ ਏਕ ਹੀ ਸਮਾਇਆ ਹੈ॥

ਜਿਸ ਤੇ ਉਪਜਿਆ ਤਿਸੁ ਮਾਹਿ ਸਮਾਇਆ ਕੀਮਤਿ ਕਹਣੁ ਨ ਜਾਏ ॥

ਜਿਸਕੇ ਅਗਯਾਨ ਤੇ ਉਤਪਨ ਹੂਆ ਭਾਵ ਜੀਵ ਭਾਵ ਮਾਨਾਂ ਥਾ ਤਿਸੀਕੇ ਗਿਆਨ ਸੇ ਤਿਸੀ ਮੈਂ ਅਭੇਦ ਹੂਆ ਪੁਨਾ ਤਿਸੀ ਕੇ ਚਰਿਤ੍ਰੋਂ ਕੀ ਕੀਮਤ ਕਹੀ ਨਹੀਂ ਜਾਤੀ ਭਾਵ ਅਮੋਲਕ ਹੈ॥

ਜਿਸ ਕੇ ਚਲਤ ਨ ਜਾਹੀ ਲਖਣੇ ਨਾਨਕ ਤਿਸਹਿ ਧਿਆਏ ॥੪॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸਕੇ ਚਰਿਤ੍ਰ ਲਖੇ ਨਹੀਂ ਜਾਤੇ ਭਾਵ ਬਿਅੰਤ ਹੈਂ ਤਿਸੀ ਕਾ ਹੀ ਹਮ ਧਿਆਨ ਕਰਤੇ ਹੈਂ॥੪॥੨॥

ਰਾਗੁ ਸੂਹੀ ਛੰਤ ਮਹਲਾ ੫ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਗੋਬਿੰਦ ਗੁਣ ਗਾਵਣ ਲਾਗੇ ॥
ਹਰਿ ਰੰਗਿ ਅਨਦਿਨੁ ਜਾਗੇ ॥

ਹੇ ਭਾਈ ਸੋ ਗੋਬਿੰਦ ਕੇ ਗੁਣੋਂ ਕੋ ਗਾਵਨੇ ਲਗੇ ਜੋ ਹਰੀ ਕੀ ਪ੍ਰੀਤੀ ਮੇਂ ਰਾਤ ਦਿਨ ਜਾਗੇ ਹੈਂ॥

ਹਰਿ ਰੰਗਿ ਜਾਗੇ ਪਾਪ ਭਾਗੇ ਮਿਲੇ ਸੰਤ ਪਿਆਰਿਆ ॥

ਹੇ ਪਿਆਰਿਆ ਜਬ ਸੰਤੋਂ ਕੋ ਮਿਲੇ ਤਬ ਹਰੀ ਕੀ ਪ੍ਰੀਤੀ ਮੇਂ ਜਾਗੇ ਅਰ ਪਾਪ ਭਾਗੇ ਹੈਂ॥

ਗੁਰ ਚਰਣ ਲਾਗੇ ਭਰਮ ਭਾਗੇ ਕਾਜ ਸਗਲ ਸਵਾਰਿਆ ॥

ਜਬ ਗੁਰੋਂ ਕੀ ਚਰਨੀਂ ਲਗੇ ਤਬ ਸਭ ਭ੍ਰਮ ਨਠ ਗਏ ਹੈਂ ਔਰ ਗੁਰੋਂ ਨੇ ਸਭ ਕਾਰਜਾਂ ਨੂੰ ਸਵਾਰ ਦੀਆ ਹੈ॥

ਸੁਣਿ ਸ੍ਰਵਣ ਬਾਣੀ ਸਹਜਿ ਜਾਣੀ ਹਰਿ ਨਾਮੁ ਜਪਿ ਵਡਭਾਗੈ ॥

ਕਾਨੋਂ ਸੇ ਗੁਰਬਾਣੀ ਸੁਨ ਕੇ ਏਹੁ ਬਾਤ ਸੁਭਾਵਕ ਹੀ ਜਾਣੀ ਹੈ ਪ੍ਰੰਤੂ ਵੱਡੇ ਪੁਨੋਂ ਵਾਲੇ ਹਰੀ ਨਾਮ ਕੋ ਜਪਤੇ ਹੈਂ॥

ਬਿਨਵੰਤਿ ਨਾਨਕ ਸਰਣਿ ਸੁਆਮੀ ਜੀਉ ਪਿੰਡੁ ਪ੍ਰਭ ਆਗੈ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਮ ਤੋ ਸੁਆਮੀ ਕੀ ਸਰਣ ਹੈਂ ਔਰ ਹਮਾਰਾ ਜੀਵ ਔ ਸਰੀਰ ਸਭ ਹਰੀ ਕੇ ਹੀ ਆਗੇ ਹੈ ਭਾਵ ਵਾਹਿਗੁਰੂ ਕੀ ਆਗਿਆ ਮੇਂ ਹੀ ਹੈ॥੧॥

ਅਨਹਤ ਸਬਦੁ ਸੁਹਾਵਾ ॥

ਸਚੁ ਮੰਗਲੁ ਹਰਿ ਜਸੁ ਗਾਵਾ ॥

ਏਕ ਰਸ ਬ੍ਰਹਮ ਹੀ ਸੋਭਨੀਕ ਹੈ ਸਚਾ ਮੰਗਲ ਰੂਪ ਹਰੀ ਕਾ ਜਸ ਗਾਵਿਆ ਹੈ॥

ਗੁਣ ਗਾਇ ਹਰਿ ਹਰਿ ਦੂਖ ਨਾਸੇ ਰਹਸੁ ਉਪਜੈ ਮਨਿ ਘਣਾ ॥

ਹਰਿ ਹਰਿ ਕੇ ਗੁਣ ਗਾਵਣੇ ਤੇ ਹੀ ਦੂਖ ਨਾਸੇ ਹੈਂ ਔ ਮਨ ਮੈਂ ਆਨੰਦ ਬਹੁਤ ਪ੍ਰਗਟਤਾ ਹੈ॥

ਮਨੁ ਤੰਨੁ ਨਿਰਮਲੁ ਦੇਖਿ ਦਰਸਨੁ ਨਾਮੁ ਪ੍ਰਭ ਕਾ ਮੁਖਿ ਭਣਾ ॥

ਦਰਸਨ ਦੇਖ ਕੈ ਮਨ ਤਨ ਨਿਰਮਲ ਹੂਆ ਹੈ ਔ ਨਾਮ ਪ੍ਰਭ ਕਾ ਮੁਖ ਤੇ ਉਚਾਰਨ ਕੀਤਾ॥

ਪੰਨਾ ੭੭੯

ਹੋਇ ਰੇਣ ਸਾਧੂ ਪ੍ਰਭ ਅਰਾਧੂ ਆਪਣੇ ਪ੍ਰਭ ਭਾਵਾ ॥

ਔ ਐਸੇ ਨਿਸਚੇ ਹੈਂ ਜੋ ਪ੍ਰਭੂ ਕੇ (ਅਰਾਧੂ) ਅਰਾਧਨੇ ਵਾਲੇ ਸੰਤ ਹੈਂ ਜੋ ਉਨ ਕੀ ਧੂੜ ਹੋਈਐ ਤੌ ਆਪਣੇ ਪ੍ਰਭੂ ਕੋ ਭਾਵਾਂ॥

ਬਿਨਵੰਤਿ ਨਾਨਕ ਦਇਆ ਧਾਰਹੁ ਸਦਾ ਹਰਿ ਗੁਣ ਗਾਵਾ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਹਰੀ ਮੇਰੇ ਪਰ ਦਯਾ ਧਾਰੋ ਮੈਂ ਸਦਾ ਹੀ ਤੇਰੇ ਗੁਣ ਗਾਵਤਾ ਰਹੂੰ॥

ਗੁਰ ਮਿਲਿ ਸਾਗਰੁ ਤਰਿਆ ॥

ਹਰਿ ਚਰਣ ਜਪਤ ਨਿਸਤਰਿਆ ॥

ਜੋ ਗੁਰੋਂ ਸਾਥ ਮਿਲੇ ਤੌ ਸੰਸਾਰ ਸਾਗਰ ਤਰਿਆ ਹੈਂ ਪਰੰਤੂ ਹਰਿ ਕੇ ਚਰਣ ਜਪਤਿਆਂ ਤਰਿਆ ਹੂੰ॥

ਹਰਿ ਚਰਣ ਧਿਆਏ ਸਭਿ ਫਲ ਪਾਏ ਮਿਟੇ ਆਵਣ ਜਾਣਾ ॥

ਹਰੀ ਕੇ ਚਰਣ ਧਿਆਉਣੇ ਸੇ ਸਭ ਫਲ ਪਾਏ ਹੈਂ ਅਰ ਆਵਣ ਜਾਣਾ ਮਿਟ ਗਇਆ ਹੈ॥

ਭਾਇ ਭਗਤਿ ਸੁਭਾਇ ਹਰਿ ਜਪਿ ਆਪਣੇ ਪ੍ਰਭ ਭਾਵਾ ॥

ਪ੍ਰੇਮਾ ਭਗਤੀ ਕਰਕੇ ਸੁਭਾਵਕ ਹੀ ਹਰੀ ਕੋ ਜਪਤਿਆਂ ਹੀ ਮੈਂ ਆਪਨੇ ਪ੍ਰਭੂ ਕੋ ਭਾਵਾਂਗਾ ਵਾ ਭਾਵਤਾ ਹਾਂ॥

ਜਪਿ ਏਕੁ ਅਲਖ ਅਪਾਰ ਪੂਰਨ ਤਿਸੁ ਬਿਨਾ ਨਹੀ ਕੋਈ ॥

ਜਪਿਆ ਹੈ ਏਕ ਅਲਖ ਅਪਾਰ ਜੋ ਪਰੀ ਪੂਰਨ ਪਰਮਾਤਮਾਂ ਹੈ ਤਿਸ ਬਿਨਾ ਔਰ ਕੋਈ ਦੂਜਾ ਨਹੀਂ ਹੈਂ॥

ਬਿਨਵੰਤਿ ਨਾਨਕ ਗੁਰਿ ਭਰਮੁ ਖੋਇਆ ਜਤ ਦੇਖਾ ਤਤ ਸੋਈ ॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਬ ਗੁਰੋਂ ਨੇ ਭਰਮ ਖੋਇ ਦੀਆ ਹੇ ਭਾਈ ਜਬ ਜਹਾਂ ਦੇਖਾ ਤਹਾਂ ਸੋਈ ਵਾਹਿਗੁਰੂ ਹੀ ਨਜਰ ਆਯਾ ਹੈ॥੩॥

ਪਤਿਤ ਪਾਵਨ ਹਰਿ ਨਾਮਾ ॥

ਪੂਰਨ ਸੰਤ ਜਨਾ ਕੇ ਕਾਮਾ ॥

ਪਾਪੀਓਂ ਕੋ ਪਵਿਤ੍ਰ ਕਰਨੇ ਕੋ ਏਕ ਹਰੀ ਕਾ ਨਾਂਮ ਹੀ ਸਾਮ੍ਰਥ ਹੈ ਇਸੀ ਨੇ ਸੰਤ ਜਨੋਂ ਕੇ ਨਾਮ ਪੂਰਨ ਕੀਏ ਹੈ॥

ਗੁਰੁ ਸੰਤੁ ਪਾਇਆ ਪ੍ਰਭੁ ਧਿਆਇਆ ਸਗਲ ਇਛਾ ਪੁੰਨੀਆ ॥

ਜਿਨੋਂ ਨੇ ਸੰਤ ਸਤਗੁਰੋਂ ਕੋ ਪਾਯਾ ਹੈ ਔਰ ਮਨ ਕਰਕੇ ਹਰਿ ਨਾਂਮ ਧਜਾਯਾ ਹੈ ਤਿਨਕੀ ਲੋਕ ਪ੍ਰਲੋਕ ਕੀਆਂ ਸਭ ਇਛਾ ਪੂਰਨ ਹੋ ਗਈਆਂ ਹੈਂ॥

ਹਉ ਤਾਪ ਬਿਨਸੇ ਸਦਾ ਸਰਸੇ ਪ੍ਰਭ ਮਿਲੇ ਚਿਰੀ ਵਿਛੁੰਨਿਆ ॥

ਤਿਨਾਂਕੇ ਹੌਮੈਂ ਔਰਤਾਪ ਬਿਨਸ ਗਏ ਹੈਂ ਔਰ ਸਦਾ ਹੀ ਪ੍ਰੇਮ ਕੇ ਸਹਿਤ ਹੂਏ ਹੈਂ ਔਰ ਚਿਰੰਕਾਲ ਕੇ ਵਿਛੜਿਆਂ ਹੋਇਆਂ ਕੋ ਪ੍ਰਭੂ ਜੀ ਮਿਲੇ ਹੈਂ॥

ਮਨਿ ਸਾਤਿ ਆਈ ਵਜੀ ਵਧਾਈ ਮਨਹੁ ਕਦੇ ਨ ਵੀਸਰੈ ॥

ਜਿਨਕੇ ਮਨ ਸੇ ਵਾਹਿਗੁਰੂ ਕਬੀ ਭੀ ਨਹੀਂ ਵਿਸਰਤਾ ਉਨ ਕੇ ਮਨ ਮੈਂ ਸਾਂਤ ਆਈ ਹੈ ਔ ਵਧਾਈ ਪ੍ਰਗਟ ਹੋਈ ਹੈ॥

ਬਿਨਵੰਤਿ ਨਾਨਕ ਸਤਿਗੁਰਿ ਦ੍ਰਿੜਾਇਆ ਸਦਾ ਭਜੁ ਜਗਦੀਸਰੈ ॥੪॥੧॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਸਤਿਗੁਰੋਂ ਨੇ ਏਹੀ ਮੰਤਰ ਦ੍ਰਿੜ ਕਰਾਇਆ ਹੈ ਕਿ ਜਗਤ ਕੇ ਈਸ਼ਰ ਕੋ ਸਦਾ ਹੀ ਭਜੋ॥੪॥੧॥੩॥

ਸਨਮੁਖ ਬੇਨਤੀ॥

ਰਾਗੁ ਸੂਹੀ ਛੰਤ ਮਹਲਾ ੫ ਘਰੁ ੩

ੴ ਸਤਿਗੁਰ ਪ੍ਰਸਾਦਿ ॥

ਤੂ ਠਾਕੁਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ ॥

ਹੇ ਠਾਕੁਰ ਤੂੰ (ਬੈਰਾਗਰੋ) ਹੀਰਿਓਂ ਕਾ ਪਰਬਤ ਭਾਵ ਗਿਆਨਾਦਿ ਗੁਣੋਂ ਕਾ ਆਸਰਾ ਹੈਂ ਮੇਰੇ ਜੈਸੀਆਂ ਬਹੁਤ ਤੇਰੀਆਂ ਦਾਸੀਆਂ ਹੈਂ॥

ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ ॥

ਤੂੰ ਗੁਣੋਂ ਕਾ ਸਮੁੰਦਰ ਹੈਂ ਵੈਰਾਗਾਦਿ ਸਾਧਨੋਂ ਕੀ ਖਾਣ ਹੈਂ ਹੇ ਰਾਮ ਮੈਂ ਤੇਰੀ ਸਾਰ ਨਹੀਂ ਜਾਣਤੀ॥

ਸਾਰ ਨ ਜਾਣਾ ਤੂ ਵਡ ਦਾਣਾ ਕਰਿ ਮਿਹਰੰਮਤਿ ਸਾਂਈ ॥

ਮੈਂ ਸਾਰ ਨਹੀਂ ਜਾਨਤਾ ਹੂੰ ਤੂੰ ਸਭ ਸੇ ਬਡਾ ਔ ਦਾਂਨਾ ਰਿਦੇ ਕੇ ਸੰਕਲਪ ਜਾਨਤਾ ਹੈਂ॥ ਜੇ ਕਹੇ ਕਿ ਤੁਮਾਰਾ ਕਿਆ ਪ੍ਰਜੋਜਨ ਹੈ? ਤਿਸ ਪਰ ਕਹਿਤੇ ਹੈਂ॥ ਹੇ ਸਾਈਂ ਮੇਰੇ ਪਰ ਅਤੀ ਕਿਰਪਾ ਕਰ॥

ਕਿਰਪਾ ਕੀਜੈ ਸਾ ਮਤਿ ਦੀਜੈ ਆਠ ਪਹਰ ਤੁਧੁ ਧਿਆਈ ॥

ਕਿਰਪਾ ਕਰੋ ਅਰ ਓਹ ਮਤ ਦੇਹੁ ਜਿਸ ਕਰਕੇ ਅਠੇ ਪਹਿਰ ਤੇਰੇ ਕੋ ਹੀ ਧਿਆਵਾਂ॥

ਗਰਬੁ ਨ ਕੀਜੈ ਰੇਣ ਹੋਵੀਜੈ ਤਾ ਗਤਿ ਜੀਅਰੇ ਤੇਰੀ ॥

ਗਰਬ ਨ ਕਰੀਏ ਔ ਸਭ ਕੀ ਰੇਣ ਹੋਵੀਏ ਤੌ ਤੁਮਾਰੀ (ਗਤਿ) ਪ੍ਰਾਪਤੀ ਜੀਵ ਕੇ ਤਾਈਂ ਹੋਤੀ ਹੈ॥

ਸਭ ਊਪਰਿ ਨਾਨਕ ਕਾ ਠਾਕੁਰੁ ਮੈ ਜੇਹੀ ਘਣ ਚੇਰੀ ਰਾਮ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਨਾਨਕ ਕਾ ਠਾਕੁਰ ਰਾਮ ਤੂੰ ਐਸਾ ਹੈਂ ਜੋ ਸਭ ਤੇ ਸ੍ਰੇਸ਼ਟ ਹੈਂ ਮੇਰੇ ਜੈਸੀਆਂ ਬਹੁਤ ਹੀ ਤੇਰੀਆਂ ਦਾਸੀਆਂ ਹੈਂ॥੧॥

ਤੁਮ੍ ਗਉਹਰ ਅਤਿ ਗਹਿਰ ਗੰਭੀਰਾ ਤੁਮ ਪਿਰ ਹਮ ਬਹੁਰੀਆ ਰਾਮ ॥

ਤੁਮ ਭਾਵ ਮੋਤੀ ਰੂਪ (ਗਉਹਰ) ਸੁਧ ਹੋ ਔਰ ਅਤੀ ਡੂੰਘੇ ਔ ਨਿਰਹਲ ਹੋ ਹੇ ਰਾਮ ਤੁਮ ਪਤੀ ਹੋ ਹਮ ਜੀਵ ਤੇਰੀ ਇਸਤ੍ਰੀਆਂ ਹੈਂ ਭਾਵ ਹਮ ਸਭ ਤੇਰੇ ਅਧੀਨ ਹੈਂ॥

ਤੁਮ ਵਡੇ ਵਡੇ ਵਡ ਊਚੇ ਹਉ ਇਤਨੀਕ ਲਹੁਰੀਆ ਰਾਮ ॥

ਹੇ ਰਾਮ ਜੀਵੋਂ ਸੇ ਊਚੇ ਦੇਵਤੇ ਦੇਵਤੋਂ ਸੇ ਊਚੇ ਇੰਦ੍ਰਾਦਿ ਇੰਦ੍ਰਾਦਿਕੋਂ ਤੇ ਬ੍ਰਹਮਾਦ ਤਿਨੋਂ ਤੇ ਤੁਮ ਊਚੇ ਹੋ ਮੈਂ ਤੁਛ ਮਾਤਰ ਛੋਟੀ ਸੀ ਹੂੰ॥

ਹਉ ਕਿਛੁ ਨਾਹੀ ਏਕੋ ਤੂਹੈ ਆਪੇ ਆਪਿ ਸੁਜਾਨਾ ॥

ਹੇ ਚਤਰ ਮੈਂ ਤੋ ਕੁਛ ਭੀ ਨਹੀਂ ਹੂੰ ਏਕ ਤੂਹੀ ਹੈਂ ਆਪ ਹੀ ਤੂੰ ਪੀਛੇ ਥਾ ਆਗੇ ਭੀ ਤੂੰ ਆਪ ਹੀ ਹੋਵੇਂਗਾ॥

ਅੰਮ੍ਰਿਤ ਦ੍ਰਿਸਟਿ ਨਿਮਖ ਪ੍ਰਭ ਜੀਵਾ ਸਰਬ ਰੰਗ ਰਸ ਮਾਨਾ ॥

ਹੇ ਪ੍ਰਭੂ ਜੇ ਅੰਮ੍ਰਿਤ ਭਾਵ ਕਿਰਪਾ ਕੀ ਨਿਗਾਹ ਨਿਮਖ ਮਾਤਰ ਭੀ ਮੇਰੇ ਪੁਰ ਤੁਮ ਕਰੋ ਤੌ ਮੈਂ ਜੀਵਤੀ ਹੋ ਜਾਵੋਂ ਔ ਸਰਬ ਆਨੰਦੋਂ ਕਾ ਆਸਰਾ ਰੂਪ ਜੋ ਆਤਮਾਨੰਦ ਹੈ ਤਿਸ ਕੋ ਮੈਂ (ਮਾਨਾ) ਭੋਗੂੰ॥

ਚਰਣਹ ਸਰਨੀ ਦਾਸਹ ਦਾਸੀ ਮਨਿ ਮਉਲੈ ਤਨੁ ਹਰੀਆ ॥

ਤੇਰੇ ਚਰਣੋਂ ਕੀ ਸਰਣ ਲੇ ਕਰ ਤੇਰੇ ਦਾਸੋਂ ਕੀ ਜਬ ਦਾਸੀ ਹੂਈ ਤੌ ਮਨ ਆਦਿ ਇੰਦ੍ਰੇ ਪਰਫੁਲਤ ਹੂਏ ਔ ਤਨ ਭੀ ਹਰਿਆ ਹੂਆ ਭਾਵ ਸਫਲ ਹੂਆ॥

ਨਾਨਕ ਠਾਕੁਰੁ ਸਰਬ ਸਮਾਣਾ ਆਪਨ ਭਾਵਨ ਕਰੀਆ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਠਾਕੁਰ ਤੂੰ ਸਾਰੇ ਹੀ ਸਮਾਇਆ ਹੂਆ ਹੈਂ ਔਰ ਜੋ ਤੇਰੀ ਇਛਾ ਹੋਤੀ ਹੈ ਸੋ ਤੂੰ ਕਰਤਾ ਹੈਂ॥੨॥

ਤੁਝੁ ਊਪਰਿ ਮੇਰਾ ਹੈ ਮਾਣਾ ਤੂਹੈ ਮੇਰਾ ਤਾਣਾ ਰਾਮ ॥

ਤੇਰੇ ਉਪਰ ਹੀ ਮੇਰਾ ਮਾਣੁ ਹੈ ਹੇ ਰਾਮ ਤੂੰ ਹੀ ਮੇਰਾ ਤਨ ਕਾ ਬਲ ਹੈ॥

ਸੁਰਤਿ ਮਤਿ ਚਤੁਰਾਈ ਤੇਰੀ ਤੂ ਜਾਣਾਇਹਿ ਜਾਣਾ ਰਾਮ ॥

ਗਜਾਤ ਬਿਵਹਾਰੋਂ ਕੀ ਔ ਆਤਮ ਵਿਸੈਣੀ ਮੱਤ ਔ ਸਾਸਤ੍ਰ ਬਿਚਾਰ ਮੈਂ ਚਤੁਰਾਈ ਏਹ ਸਭ ਤੇਰੀ ਹੀ ਬਖਸਿਸ ਹੈ ਜਿਸ ਬਿਵਹਾਰ ਕੋ ਜਨਾਵਤਾ ਹੈਂ ਹੇ ਰਾਮ ਸੋਈ ਮੈਂ ਜਾਨਤਾ ਹੂੰ॥

ਸੋਈ ਜਾਣੈ ਸੋਈ ਪਛਾਣੈ ਜਾ ਕਉ ਨਦਰਿ ਸਿਰੰਦੇ ॥

ਹੇ ਸੰਸਾਰ ਕੇ ਉਤਪੰਨ ਕਰਨੇ ਹਾਰੇ ਜਿਸਕੋ ਤੇਰੀ ਕ੍ਰਿਪਾ ਹੋਤੀ ਹੈ ਸੋਈ ਪ੍ਰੋਖ ਅਪ੍ਰੋਖ ਕਰ ਤੇਰੇ ਕੋ ਪਹਚਾਨਤਾ ਹੈ॥

ਮਨਮੁਖਿ ਭੂਲੀ ਬਹੁਤੀ ਰਾਹੀ ਫਾਥੀ ਮਾਇਆ ਫੰਦੇ ॥

ਮਨਮੁਖ ਕੀ ਬੁਧੀ ਬਹੁਤੇ ਰਾਹੋਂ ਵਿਚ ਭੂਲੀ ਹੂਈ ਹੈ ਔਰ ਮਾਯਾ ਕੇ ਜਾਲ ਮੇਂ ਫਸੀ ਹੂਈ ਹੈ॥

ਠਾਕੁਰ ਭਾਣੀ ਸਾ ਗੁਣਵੰਤੀ ਤਿਨ ਹੀ ਸਭ ਰੰਗ ਮਾਣਾ ॥

ਹੇ ਠਾਕੁਰ ਜੋ ਤੇਰੇ ਕੋ ਭਾਣੀ ਹੈ ਸੋਈ ਗੁਣੋਂ ਵਾਲੀ ਹੈ ਔਰ ਤਿਸੀ ਨੇ ਹੀ ਸਭ ਅਨੰਦ ਕੋ ਮਾਨਿਆ ਹੈ ਭਾਵ ਆਤਮਾਨੰਦ ਮੈਂ ਸਭ ਆਨੰਦ ਹੈਂ॥

ਨਾਨਕ ਕੀ ਧਰ ਤੂਹੈ ਠਾਕੁਰ ਤੂ ਨਾਨਕ ਕਾ ਮਾਣਾ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਠਾਕੁਰ ਮੇਰੀ ਤੋ ਧਿਰ ਤੂੰਹੀ ਹੈਂ ਔ ਤੂੰਹੀ ਮੇਰਾ ਮਾਨੁ ਹੈ॥੩॥

ਹਉ ਵਾਰੀ ਵੰਞਾ ਘੋਲੀ ਵੰਞਾ ਤੂ ਪਰਬਤੁ ਮੇਰਾ ਓਲ੍ਹਾ ਰਾਮ ॥

ਹੇ ਰਾਮ ਮੈਂ ਵਾਰੀ ਜਾਵਾਂ ਮੈਂ ਸਦਕੇ ਜਾਵਾਂ ਤੂੰ ਮੇਰਾ (ਪਰਬਤੁ) ਪਹਾੜ ਵੱਡਾ ਆਸਰਾ ਹੈ॥

ਹਉ ਬਲਿ ਜਾਈ ਲਖ ਲਖ ਲਖ ਬਰੀਆ ਜਿਨਿ ਭ੍ਰਮੁ ਪਰਦਾ ਖੋਲ੍ਹਾ ਰਾਮ ॥

ਹੇ ਲਖ ਰੂਪ ਰਾਮ ਤੁਝ ਕੋ ਲਖਕੇ ਮੈਂ ਲਖਾਂ ਵਾਰੀ ਬਲਿਹਾਰੇ ਜਾਤਾ ਹੂੰ ਜਿਸ ਤੈਂਨੇ ਭ੍ਰਮ ਰੂਪ ਮੇਰਾ ਪੜਦਾ ਖੋਲਿਆ ਹੈ॥

ਪੰਨਾ ੭੮੦

ਮਿਟੇ ਅੰਧਾਰੇ ਤਜੇ ਬਿਕਾਰੇ ਠਾਕੁਰ ਸਿਉ ਮਨੁ ਮਾਨਾ ॥

ਹੇ ਠਾਕੁਰ ਜਬ ਤੇਰੇ ਸਾਥ ਮਨ ਮਾਨਿਆਂ ਹੈ ਅਰ ਬਿਕਾਰ ਤਜਾਗੇ ਹੈਂ ਤੌ ਭਰਮ ਆਦਿਕ ਅੰਧੇਰੇ ਮਿਟ ਗਏ ਹੈਂ॥

ਪ੍ਰਭ ਜੀ ਭਾਣੀ ਭਈ ਨਿਕਾਣੀ ਸਫਲ ਜਨਮੁ ਪਰਵਾਨਾ ॥

ਹੇ ਪ੍ਰਭ ਜੀ ਜਬ ਤੇਰੇ ਕੋ ਮੈਂ ਭਾਣੀ ਅਰ ਪਰਵਾਨ ਭਈ ਤਬ ਹੀ ਔਰ ਜੀਵੋਂ ਕੀ ਕਨੌਡ ਤੇ ਰਹਿਤ ਭਈ ਔ ਸਫਲ ਜਨਮ ਵਾਲੀ ਭਈ॥

ਭਈ ਅਮੋਲੀ ਭਾਰਾ ਤੋਲੀ ਮੁਕਤਿ ਜੁਗਤਿ ਦਰੁ ਖੋਲ੍ਹਾ ॥

ਅਰ ਅਮੋਲਕ ਹੋ ਗਈ ਔ ਗੁਣੋਂ ਕਰ ਅਤੋਲ ਹੋ ਗਈ ਤਬ ਤੈਨੇ ਗਜ਼ਾਨ ਰੂਪ ਜੁਗਤੀ ਦੇਕਰ ਮੁਕਤੀ ਕਾ ਦਰਵਾਜਾ ਖੋਲ ਦੀਆ ਹੈ॥

ਕਹੁ ਨਾਨਕ ਹਉ ਨਿਰਭਉ ਹੋਈ ਸੋ ਪ੍ਰਭੁ ਮੇਰਾ ਓਲ੍ਹਾ ॥੪॥੧॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਇਸੀ ਤੇ ਨਿਰਭਉ ਹੋਈ ਭਾਵ ਜਨਮ ਮਰਨ ਕਾ ਭਉ ਚਲਾ ਗਿਆ ਹੈ ਹੇ ਪ੍ਰਭੂ ਸੋ ਤੂੰਹੀ ਮੇਰਾ ਆਸਰਾ ਹੈਂ ਭਾਵ ਸੇ ਅਧਿਸਠਾਨ ਆਪਕੋ ਹੀ ਜਾਣਿਆਂ ਹੈ॥੪॥੧॥੪॥

ਸੂਹੀ ਮਹਲਾ ੫ ॥

ਸਾਜਨੁ ਪੁਰਖੁ ਸਤਿਗੁਰੁ ਮੇਰਾ ਪੂਰਾ ਤਿਸੁ ਬਿਨੁ ਅਵਰੁ ਨ ਜਾਣਾ ਰਾਮ ॥

ਹੇ ਭਾਈ ਸਤਿਗੁਰ ਪੁਰਖ ਪੂਰਾ ਜੋ ਮੇਰਾ ਸੱਜਨ ਹੈ ਮੈਂ ਤਿਨ ਬਿਨਾਂ ਔਰ ਨਹੀਂ ਜਾਨਤਾ ਹੂੰ॥

ਮਾਤ ਪਿਤਾ ਭਾਈ ਸੁਤ ਬੰਧਪ ਜੀਅ ਪ੍ਰਾਣ ਮਨਿ ਭਾਣਾ ਰਾਮ ॥

ਹੇ ਭਾਈ ਮਾਤ ਪਿਤਾ ਭ੍ਰਾਤਾ ਪੁਤ੍ਰ ਸੰਬੰਧੀ ਜੀ ਪ੍ਰਾਂਣ ਹੋਰ ਸਰਬ ਰੂਪ ਹੋ ਕਰ ਸਤਿਗੁਰੂ ਹੀ ਮਨ ਮੈਂ ਭਾਣਾ ਹੈ॥

ਜੀਉ ਪਿੰਡੁ ਸਭੁ ਤਿਸ ਕਾ ਦੀਆ ਸਰਬ ਗੁਣਾ ਭਰਪੂਰੇ ॥

ਜੀਉ ਅਰ ਸਰੀਰ ਏਹ ਸਭ ਤਿਸ ਕਾ ਦੀਆ ਹੂਆ ਹੈ ਜੋ ਪਰਮੇਸਰ ਸਰਬ ਗੁਣੋਂ ਕਰਕੇ ਭਰਪੂਰ ਹੈ॥

ਅੰਤਰਜਾਮੀ ਸੋ ਪ੍ਰਭੁ ਮੇਰਾ ਸਰਬ ਰਹਿਆ ਭਰਪੂਰੇ ॥

ਅੰਤਰਜਾਮੀ ਜੋ ਹੈ ਸੋ ਮੇਰਾ (ਪ੍ਰਭੂ) ਸ੍ਵਾਮੀ ਹੈ ਸੋ ਸਰਬਤ੍ਰ ਭਰਪੂਰ ਹੋ ਰਹਾ ਹੈ॥

ਤਾ ਕੀ ਸਰਣਿ ਸਰਬ ਸੁਖ ਪਾਏ ਹੋਏ ਸਰਬ ਕਲਿਆਣਾ ॥

ਤਿਸਕੀ ਸਰਣ ਹੋਣੇ ਤੇ ਮੈਂ ਸਰਬ ਸੁਖ ਪਾਏ ਹੈਂ ਔ ਮੇਰੇ ਸੰਬੰਧੀ ਭੀ ਸਰਬ ਕਲਜ਼ਾਨ ਕੋ ਪ੍ਰਾਪਤਿ ਹੂਏ ਹੈਂ॥

ਸਦਾ ਸਦਾ ਪ੍ਰਭ ਕਉ ਬਲਿਹਾਰੈ ਨਾਨਕ ਸਦ ਕੁਰਬਾਣਾ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਐਸੇ ਪਭੂ ਕੋ ਮਨ ਬਾਣੀ ਸਰੀਰ ਕਰਕੇ ਮੈਂ ਬਲਿਹਾਰ ਜਾਤਾ ਹੂੰ॥੧॥

ਐਸਾ ਗੁਰੁ ਵਡਭਾਗੀ ਪਾਈਐ ਜਿਤੁ ਮਿਲਿਐ ਪ੍ਰਭੁ ਜਾਪੈ ਰਾਮ ॥

ਹੇ ਭਾਈ ਐਸਾ ਗੁਰੂ ਵੱਡੇ ਭਾਗੋਂ ਕਰਕੇ ਪ੍ਰਾਪਤਿ ਹੋਤਾ ਹੈ ਜਿਸਕੇ ਮਿਲਨੇ ਸੇ ਪ੍ਰਭੂ ਰਾਮ ਕੋ ਜਪੀਐ ਹੈ॥

ਜਨਮ ਜਨਮ ਕੇ ਕਿਲਵਿਖ ਉਤਰਹਿ ਹਰਿ ਸੰਤ ਧੂੜੀ ਨਿਤ ਨਾਪੈ ਰਾਮ ॥

ਜੋ ਹਰਿ ਕੇ ਸੰਤ ਹੈਂ ਤਿਨ ਕੇ ਚਰਣੋਂ ਕੀ ਧੂੜੀ ਮੈਂ ਨਿਤ ਨਾਵੀਏ ਤੌ ਜਨਮ ਜਨਮਾਂਤ੍ਰਾਂ ਕੇ ਪਾਪ ਉੱਤਰ ਜਾਤੇ ਹੈਂ॥

ਹਰਿ ਧੂੜੀ ਨਾਈਐ ਪ੍ਰਭੂ ਧਿਆਈਐ ਬਾਹੁੜਿ ਜੋਨਿ ਨ ਆਈਐ ॥

ਪਾਪਾਂ ਕੇ ਹਰਨੇ ਵਾਲੀ ਜੋ ਸੰਤੋਂ ਕੀ ਧੂੜੀ ਹੈ ਤਿਸ ਮੈਂ ਨਾਈਏ ਅਰ ਸਾਮ੍ਰੱਥ ਰਾਮ ਕੋ ਧਜ਼ਾਈਏ ਤਬ ਫੇਰ ਜੋਨੀਓਂ ਮੈਂ ਨਹੀਂ ਆਈਤਾ॥

ਗੁਰ ਚਰਣੀ ਲਾਗੇ ਭ੍ਰਮ ਭਉ ਭਾਗੇ ਮਨਿ ਚਿੰਦਿਆ ਫਲੁ ਪਾਈਐ ॥

ਜੋ ਗੁਰੋਂ ਕੀ ਚਰਣੀ ਲਾਗੇ ਹੈਂ ਭ੍ਰਮਣਾ ਔਰ ਜਨਮਾਦਿਕੋਂ ਕੇ ਭੈ ਤਿਨ ਕੇ ਭਾਗੇ ਹੈਂ ਅਰ ਜੇਕਰ ਹਮ ਤੁਮ ਭੀ ਗੁਰ ਚਰਨੀ ਲਗੀਏ ਤੋ ਮਨ ਇੱਛਤ ਫਲ ਪਾਇ ਲੀਜੀਏ॥

ਹਰਿ ਗੁਣ ਨਿਤ ਗਾਏ ਨਾਮੁ ਧਿਆਏ ਫਿਰਿ ਸੋਗੁ ਨਾਹੀ ਸੰਤਾਪੈ ॥

ਜਿਨੋਂ ਨੇ ਹਰੀ ਕੇ ਗੁਣ ਨਿਤਜ ਗਾਏ ਹੈਂ ਔਰ ਨਾਮ ਧਜਾਏ ਹੈਂ ਫੇਰ ਉਨਕੋ ਸੋਗ ਔ ਸੰਤਾਪ ਨਹੀਂ ਹੋਤਾ॥

ਨਾਨਕ ਸੋ ਪ੍ਰਭੁ ਜੀਅ ਕਾ ਦਾਤਾ ਪੂਰਾ ਜਿਸੁ ਪਰਤਾਪੈ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਪ੍ਰਭੂ ਕਾ ਪੂਰਾ ਪ੍ਰਤਾਪੁ ਹੈ ਸੋਈ ਸੰਪੂਰਨ ਜੀਆਂ ਕਾ ਦਾਤਾ ਹੈ॥੨॥

ਹਰਿ ਹਰੇ ਹਰਿ ਗੁਣ ਨਿਧੇ ਹਰਿ ਸੰਤਨ ਕੈ ਵਸਿ ਆਏ ਰਾਮ ॥

ਹਰੀ ਜੋ ਗੁਣੋਂ ਕੀ ਨਿਧੀ ਰੂਪ ਹੈ ਤਿਸ ਕੇ ਹਰੇਕ ਨਾਮੋਂ ਵਿਖੇ ਕੋਈ ਨਾਮ ਭੀ ਜਿਨੋਂ ਨੇ ਜਪਿਆ ਹੈ ਸੋ ਆਨੰਦ ਰੂਪ ਹੈਂ ਉਨ ਸੰਤੋਂ ਕੇ ਹਰੀ ਰਾਮ ਵਸ ਆਏ ਹੈਂ॥

ਸੰਤ ਚਰਣ ਗੁਰ ਸੇਵਾ ਲਾਗੇ ਤਿਨੀ ਪਰਮ ਪਦ ਪਾਏ ਰਾਮ ॥

ਹੇ ਭਾਈ ਜੋ ਗੁਰੋਂ ਸੰਤੋਂ ਕੀ ਚਰਨੀ ਲਾਗੇ ਹੈ ਪੁਨਾ ਤਿਨਕੀ ਸੇਵਾ ਮੇਂ ਲਾਗੇ ਹੈਂ ਤਿਨੋਂ ਨੇ (ਪਰਮਪਦ) ਰੂਪ ਹਰੀ ਪਾਏ ਹੈਂ॥

ਪਰਮ ਪਦੁ ਪਾਇਆ ਆਪੁ ਮਿਟਾਇਆ ਹਰਿ ਪੂਰਨ ਕਿਰਪਾ ਧਾਰੀ ॥

ਪੁਨਾ ਜਿਨੋਂ ਨੇ ਸੇਵਾ ਕਰਤਿਆਂ ਆਪਾ ਭਾਵ ਮਿਟਾਇਆ ਹੈ ਤਿਨੋਂ ਨੇ ਮੋਖ ਕੋ ਪਾਯਾ ਹੈ ਪਰੰਤੂ ਆਪਾ ਭਾਉ ਤਿਨਕਾ ਮਿਟਾ ਹੈ ਜਿਨ ਪਰ ਵਾਹਗੁਰੂ ਨੇ ਕ੍ਰਿਪਾ ਧਾਰੀ ਹੈ॥

ਸਫਲ ਜਨਮੁ ਹੋਆ ਭਉ ਭਾਗਾ ਹਰਿ ਭੇਟਿਆ ਏਕੁ ਮੁਰਾਰੀ ॥

ਤਿਨਕਾ ਜਨਮ ਸਫਲ ਹੂਆ ਹੈ ਔਰੁ ਜਮਾਦਿਕੋਂ ਕਾ ਭੌ ਭਾਗਾ ਹੈ ਅਰ ਹਰੀ ਜੋ ਏਕ ਹੈ ਮੁਰ ਦੈਂਤ ਕਾ ਅਰੀ ਸੋ ਮਿਲਾ ਹੈ॥

ਜਿਸ ਕਾ ਸਾ ਤਿਨ ਹੀ ਮੇਲਿ ਲੀਆ ਜੋਤੀ ਜੋਤਿ ਸਮਾਇਆ ॥

ਇਹ ਜੀਵ ਜਿਸਕਾ ਪਹਿਲੇ ਸ੍ਵਰੂਪ ਥਾ ਤਿਸੀ ਨੇ ਅਬ ਅਪਨੇ ਮੇਂ ਮੇਲ ਲੀਆ ਹੈ ਸੋ (ਜੋਤੀ) ਵਾਹਿਗੁਰੂ ਕੀ ਜੋਤ ਮੈਂ ਸਮਾ ਗਿਆ ਹੈ॥

ਨਾਨਕ ਨਾਮੁ ਨਿਰੰਜਨ ਜਪੀਐ ਮਿਲਿ ਸਤਿਗੁਰ ਸੁਖੁ ਪਾਇਆ ॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ (ਨਿਰੰਜਨ) ਵਾਹਿਗੁਰੂ ਹੈ ਤਿਨ ਕੇ ਨਾਮ ਕੋ ਜਪੀਏ ਕਿਉਂਕਿ ਜਿਨੋਂ ਨੇ ਗੁਰੋਂ ਸਾਥ ਮਿਲ ਕੇ ਜਪਿਆ ਹੈ ਤਿਨੋਂ ਨੇ ਸੁਖੁ ਪਾਯਾ ਹੈ॥੩॥

ਗਾਉ ਮੰਗਲੋ ਨਿਤ ਹਰਿ ਜਨਹੁ ਪੁੰਨੀ ਇਛ ਸਬਾਈ ਰਾਮ ॥

ਹੇ ਹਰੀ ਦੇ ਪਿਆਰੇ ਜਨੋ ਸੋ ਜਸ ਹਰੀ ਰਾਮ ਕਾ ਨਿਤਜ ਤੁਮ ਭੀ ਗਾਵੋ ਜਿਸ ਜਿਸ ਕੋ ਗਾਜ ਕੇ ਹਮਾਰੀ ਸਭ ਇਛਾ ਪੂਰੀ ਹੋਈ ਹੈ॥

ਰੰਗਿ ਰਤੇ ਅਪੁਨੇ ਸੁਆਮੀ ਸੇਤੀ ਮਰੈ ਨ ਆਵੈ ਜਾਈ ਰਾਮ ॥

ਹੇ ਭਾਈ ਜੋ ਅਪਨੇ ਸ੍ਵਾਮੀ ਕੇ ਆਨੰਦ ਸਾਥ ਰਤੇ ਹੈਂ ਨਾ ਵਹੁ ਜਨਮਤੇ ਹੈਂ ਨਾ ਵਹਿ ਮਰਤੇ ਹੀ ਹੈਂ॥

ਅਬਿਨਾਸੀ ਪਾਇਆ ਨਾਮੁ ਧਿਆਇਆ ਸਗਲ ਮਨੋਰਥ ਪਾਏ ॥

ਉਨੋਂ ਨੇ ਜਬ ਨਾਮ ਕੋ ਧਜਾਯਾ ਹੈ ਤਬ ਅਬਨਾਸੀ ਹਰੀ ਪਾਯਾ ਹੈ ਔਰ ਸਭ ਮਨੋਰਥ ਉਨੋਂ ਨੇ ਪਾ ਲੀਏ ਹੈਂ ਭਾਵ ਪੂਰਨ ਭਏ ਹੈਂ॥

ਸਾਂਤਿ ਸਹਜ ਆਨੰਦ ਘਨੇਰੇ ਗੁਰ ਚਰਣੀ ਮਨੁ ਲਾਏ ॥

ਸਹਿਜੇ ਹੀ ਸਾਂਤਿ ਆਦਿਕ ਗੁਣੋਂ ਕੇ ਆਨੰਦ ਬੁਹਤ ਹੀ ਹੋਏ ਹੈਂ ਜਿਨੋਂ ਨੇ ਮਨ ਆਦਿ ਇੰਦ੍ਰੈ ਗੁਰੋਂ ਕੇ ਚਰਨੋਂ ਮੈਂ ਲਾਏ ਹੈਂ ॥

ਪੂਰਿ ਰਹਿਆ ਘਟਿ ਘਟਿ ਅਬਿਨਾਸੀ ਥਾਨ ਥਨੰਤਰਿ ਸਾਈ ॥

ਉਨਕਾ ਇਹੁ ਨਿਸਚਾ ਹੈ (ਅਬਿਨਾਸੀ) ਵਾਹਗੁਰੂ ਘਟੋਂ ਘਟੋਂ ਮੈਂ ਜੋ ਪੂਰਨ ਹੋ ਰਹਾ ਹੈ ਪੁਨਾ ਸੋਈ (ਸਾਂਈ) ਮਾਲਕ ਬਾਹਰ ਥਾਨੋਂ ਔਰੁ ਥਨੰਤ੍ਰੋਂ ਮੈਂ ਭੀ ਪੂਰਨ ਹੋ ਰਹਾ ਹੈ॥

ਕਹੁ ਨਾਨਕ ਕਾਰਜ ਸਗਲੇ ਪੂਰੇ ਗੁਰ ਚਰਣੀ ਮਨੁ ਲਾਈ ॥੪॥੨॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਇਸ ਦ੍ਰਿਸ੍ਟੀ ਕਰਕੇ ਕਾਰਜ ਸਭ ਪੂਰੇ ਹੋਏ ਪਰੰਤੂ ਏਹ ਦ੍ਰਿਸ੍ਟੀ ਕਬ ਆਈ ਜਬ ਗੁਰੋਂ ਕੇ ਚਰਨੋਂ ਮੇਂ ਮਨ ਬ੍ਰਿਤੀ ਲਾਈ ਹੈ॥੪॥੨॥੫॥ ਪਰਮੇਸਰ ਤੋਂ ਪ੍ਰਿਥੂ ਰਾਜਾ ਸਮ ਵਰ ਮਾਂਗਤੇ ਹੁਏ ਕਹਤੇ ਹੈਂ॥

ਸੂਹੀ ਮਹਲਾ ੫ ॥

ਕਰਿ ਕਿਰਪਾ ਮੇਰੇ ਪ੍ਰੀਤਮ ਸੁਆਮੀ ਨੇਤ੍ਰ ਦੇਖਹਿ ਦਰਸੁ ਤੇਰਾ ਰਾਮ ॥

ਹੇ ਮੇਰੇ ਪ੍ਰੀਤਮ ਸ੍ਵਾਮੀ ਰਾਮ ਮੇਰੇ ਪਰ ਕ੍ਰਿਪਾ ਕਰ ਜੋ ਮੇਰੇ ਨੇਤ੍ਰ ਤੇਰਾ ਦਰਸਨ ਦੇਖੇਂ ਭਾਵ ਤੇਰੇ ਬਿਨਾਂ ਮੁਝ ਕੋ ਦੂਸਰਾ ਕੋਈ ਨਾ ਪਰਤੀਤ ਹੋਵੈ॥

ਲਾਖ ਜਿਹਵਾ ਦੇਹੁ ਮੇਰੇ ਪਿਆਰੇ ਮੁਖੁ ਹਰਿ ਆਰਾਧੇ ਮੇਰਾ ਰਾਮ ॥

ਹੇ ਮੇਰੇ ਪਜਾਰੇ ਰਾਮ ਲਾਖ ਜਿਹਵਾ ਮੇਰੇ ਮੁਖ ਮੈਂ ਕਰ ਦੇਹੁ ਜਿਸਤੇ ਇਹ ਮੇਰਾ ਮੁਖ ਹਰੀ ਰਾਮਾਦਿ ਨਾਮੋਂ ਕੋ ਬਹੁਤ ਅਰਾਧੇ॥

ਹਰਿ ਆਰਾਧੇ ਜਮ ਪੰਥੁ ਸਾਧੇ ਦੂਖੁ ਨ ਵਿਆਪੈ ਕੋਈ ॥

ਹੇ ਹਰੀ ਤੇਰੇ ਨਾਮ ਕੇ ਅਰਾਧਨੇ ਤੇ ਹੀ ਜਮ ਕੇ ਰਸਤੇ ਸਾਧੇ ਜਾਤੇ ਹੈਂ ਔ ਕੋਈ ਦੂਖ ਨਹੀਂ ਬਿਆਪਤਾ॥

ਜਲਿ ਥਲਿ ਮਹੀਅਲਿ ਪੂਰਨ ਸੁਆਮੀ ਜਤ ਦੇਖਾ ਤਤ ਸੋਈ ॥

ਜਲ ਸਥਲੋਂ ਮੇਂ ਔ ਪ੍ਰਿਥਵੀ ਅਕਾਸ ਮੈਂ ਪੂਰਣ ਹੋ ਰਹਾ ਹੈ ਹੇ ਸੁਆਮੀ ਜਹਾਂ ਦੇਖੀਤਾ ਹੈਂ ਤਹਾਂ ਸੋ ਤੂੰਹੀ ਹੈਂ॥

ਭਰਮ ਮੋਹ ਬਿਕਾਰ ਨਾਠੇ ਪ੍ਰਭੁ ਨੇਰ ਹੂ ਤੇ ਨੇਰਾ ॥

ਹੇ ਪ੍ਰਭੂ ਜਬ ਤੁਝਕੋ ਨੇਰੇ ਹੂੰ ਤੇ ਨੇਰੇ ਦੇਖਾ ਤਬ ਭਰਮ ਅਰ ਮੋਹ ਜਨਤ ਜੋ ਬਿਕਾਰ ਥੇ ਸੋ (ਨਾਠੇ) ਦੂਰ ਹੁਏ ॥

ਪੰਨਾ ੭੮੧

ਨਾਨਕ ਕਉ ਪ੍ਰਭ ਕਿਰਪਾ ਕੀਜੈ ਨੇਤ੍ਰ ਦੇਖਹਿ ਦਰਸੁ ਤੇਰਾ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪ੍ਰਭੂ ਹਮਕੋ ਇਹ ਕਿਰਪਾ ਕਰੋ ਜੋ ਮੇਰੇ ਨੇਤ੍ਰ ਤੇਰਾ ਦਰਸਨ ਦੇਖੇਂ॥੧॥

ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ ॥

ਹੇ ਸਾਮ੍ਰਥ ਪ੍ਰੀਤਮ ਕ੍ਰੋੜੋਂ ਹੀ ਕਾਨ ਦੇਹੁ ਹਮਕੋ ਹੇ ਹਰੀ ਅਬਿਨਾਸੀ ਤੇਰੇ ਗੁਣੋਂ ਕੋ ਕ੍ਰੋੜ ਕਾਨੋਂ ਕਰਕੇ ਸੁਣੀਏ॥

ਸੁਣਿ ਸੁਣਿ ਇਹੁ ਮਨੁ ਨਿਰਮਲੁ ਹੋਵੈ ਕਟੀਐ ਕਾਲ ਕੀ ਫਾਸੀ ਰਾਮ ॥

ਹੇ ਰਾਮ ਤੁਮਾਰੇ ਗੁਣ ਸੁਨ ਸੁਨ ਕੇ ਏਹ ਮਨ ਨਿਰਮਲ ਹੋਵੈਗਾ ਔ ਕਾਲ ਕੀ ਫਾਸੀ ਕਟੀ ਜਾਵੇਗੀ॥

ਕਟੀਐ ਜਮ ਫਾਸੀ ਸਿਮਰਿ ਅਬਿਨਾਸੀ ਸਗਲ ਮੰਗਲ ਸੁਗਿਆਨਾ ॥

ਹੇ ਪ੍ਰਭੂ ਅਬਿਨਾਸੀ ਤੇਰੇ ਗੁਣੋਂ ਕੇ ਸਿਮਰਨ ਤੇ ਸਭ ਮੰਗਲਦਾਇਕ ਸੁਭ ਵਸਤੁ ਅਰ ਗਿਆਨ ਸ੍ਰੇਸ਼ਟ ਹੋ ਕਰ ਕੇ ਜਮ ਕੀ ਫਾਸੀ ਭੀ ਕਟੀ ਜਾਵੇ ਹੈ॥

ਹਰਿ ਹਰਿ ਜਪੁ ਜਪੀਐ ਦਿਨੁ ਰਾਤੀ ਲਾਗੈ ਸਹਜਿ ਧਿਆਨਾ ॥

ਤਾਂਤੇ ਹੇ ਹਰੀ ਤੇਰੇ ਜਾਪ ਕੋ ਹਰ ਦਿਨ ਰਾਤ ਮੈਂ ਜਪੀਐ ਜਿਸ ਕਰਕੇ (ਸਹਿਜ) ਸਾਂਤ ਸੂਰਪ ਮੈਂ ਧਿਆਨ ਲਗ ਜਾਤਾ ਹੈ॥

ਕਲਮਲ ਦੁਖ ਜਾਰੇ ਪ੍ਰਭੁ ਚਿਤਾਰੇ ਮਨ ਕੀ ਦੁਰਮਤਿ ਨਾਸੀ ॥

ਹੇ ਪ੍ਰਭੂ ਜਿਨੋਂ ਨੇ ਆਪ ਕੇ ਗੁਨ ਯਾਦ ਕੀਏ ਹੈਂ ਤਿਨ ਕੇ ਮਨ ਕੀ ਸਭ ਦੁਰਮਤਿ (ਨਾਸੀ) ਦੂਰ ਹੋਈ ਹੈ ਅਰ ਜਾਪ ਅਰ ਦੁਖ ਭੀ ਜਲਾਇ ਦੀਏ ਹੈਂ॥

ਕਹੁ ਨਾਨਕ ਪ੍ਰਭ ਕਿਰਪਾ ਕੀਜੈ ਹਰਿ ਗੁਣ ਸੁਣੀਅਹਿ ਅਵਿਨਾਸੀ ॥੨॥

ਸ੍ਰੀ ਗਰੂ ਜੀ ਕਹਿਤੇ ਹੈਂ ਹੇ ਪ੍ਰਭੂ ਅਬਿਨਾਸੀ ਐਸੀ ਕ੍ਰਿਪਾ ਕਰ ਹਰ ਵੇਲੇ ਤੇਰੇ ਗੁਨ ਹੀ ਸੁਨਤੇ ਰਹੀਏ॥੨॥

ਕਰੋੜਿ ਹਸਤ ਤੇਰੀ ਟਹਲ ਕਮਾਵਹਿ ਚਰਣ ਚਲਹਿ ਪ੍ਰਭ ਮਾਰਗਿ ਰਾਮ ॥

ਹੇ ਰਾਮ ਸਾਮ੍ਰਥ ਕ੍ਰੋੜਾਂ ਹੀ ਹਮਾਰੇ ਹਾਥ ਹੋ ਜਾਵੇਂ ਤਿਨੋਂ ਕਰਕੇ ਤੁਮਾਰੀ ਟਹਿਲ ਕੁਰੰ ਔਰ ਚਰਣੋਂ ਕਰਕੇ ਹੇ ਪ੍ਰਭੂ ਤੇਰੇ ਰਸਤੇ ਮੈਂ ਚਲਾਂ॥

ਭਵ ਸਾਗਰ ਨਾਵ ਹਰਿ ਸੇਵਾ ਜੋ ਚੜੈ ਤਿਸੁ ਤਾਰਗਿ ਰਾਮ ॥

ਹੇ ਹਰੀ ਰਾਮ ਤੇਰੀ ਜੋ ਸੇਵਾ ਹੈ ਸੋ ਸੰਸਾਰ ਸਮੁੰਦਰ ਤੇ ਪਾਰ ਕਰਨੇ ਕੋ ਨਉਕਾ ਹੈ ਜੋ ਇਸ ਨਉਕਾ ਪਰ ਚੜੇਗਾ ਤਿਸ ਕੋ ਤਾਰੈਗਾ॥

ਭਵਜਲੁ ਤਰਿਆ ਹਰਿ ਹਰਿ ਸਿਮਰਿਆ ਸਗਲ ਮਨੋਰਥ ਪੂਰੇ ॥

ਜਿਨੋਂ ਨੇ ਹੇ ਹਰੀ ਤੇਰਾ ਹਰਿਨਾਮ ਸਿਮਰਿਆ ਹੈ ਤਿਨੋਂ ਨੇ ਸੰਸਾਰ ਸਮੁੰਦਰ ਤਰਿਆ ਹੈ ਪੁਨਾ ਤਿਨ ਕੇ ਸਭ ਮਨੋਰਥ ਪੂਰੇ ਹੁਏ ਹੈਂ॥

ਮਹਾ ਬਿਕਾਰ ਗਏ ਸੁਖ ਉਪਜੇ ਬਾਜੇ ਅਨਹਦ ਤੂਰੇ ॥

(ਮਹਾ ਬਿਕਾਰ) ਬਡੇ ਦੁਖ ਰੂਪ ਜੋ ਵਿਸ਼ੇ ਥੇ ਸੋ ਗਏ ਔ ਸੁਖ ਪ੍ਰਗਟ ਹੁਏ ਹੈਂ ਔ ਜਸ ਰੂਪ ਇਕ ਰਸ ਵਾਜੇ ਵਜੇ ਹੈਂ॥

ਮਨ ਬਾਂਛਤ ਫਲ ਪਾਏ ਸਗਲੇ ਕੁਦਰਤਿ ਕੀਮ ਅਪਾਰਗਿ ॥

ਸਭ ਮਨ ਇਛਤ ਫਲ ਪਾ ਲੀਏ ਹੈਂ ਹੇ ਕੁਦਰਤ ਤੇਰੀ ਕੀਮਤ ਅਪਾਰ ਹੈ॥

ਕਹੁ ਨਾਨਕ ਪ੍ਰਭ ਕਿਰਪਾ ਕੀਜੈ ਮਨੁ ਸਦਾ ਚਲੈ ਤੇਰੈ ਮਾਰਗਿ ॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪ੍ਰਭੂ ਇਹ ਕਿਰਪਾ ਕਰੋ ਜੋ ਸਦਾ ਹੀ ਤੇਰੇ ਰਸਤੇ ਮੈਂ ਮਨ ਚਲੇ॥੩॥

ਏਹੋ ਵਰੁ ਏਹਾ ਵਡਿਆਈ ਇਹੁ ਧਨੁ ਹੋਇ ਵਡਭਾਗਾ ਰਾਮ ॥

ਹੇ ਰਾਮ ਹਰੀ ਜੋ ਤੇਰੇ ਚਰਣੋਂ ਮੈਂ ਮਨ ਲਾਗਾ ਰਹੇ ਤੌ ਇਹੀ ਵਰ ਪਰਾਪਤਿ ਹੋਵੈ ਇਹੀ ਵਡਿਆਈ ਹੈ ਇਹੀ ਧਨ ਹੈ ਇਹੀ ਵੱਡੇ ਭਾਗੋਂ ਕਾ ਪਰਾਪਤਿ ਹੋਣਾ ਹੈ॥

ਏਹੋ ਰੰਗੁ ਏਹੋ ਰਸ ਭੋਗਾ ਹਰਿ ਚਰਣੀ ਮਨੁ ਲਾਗਾ ਰਾਮ ॥

ਇਹੀ ਆਨੰਦ ਹੈ ਅਰ ਇਹੀ ਰਸੋਂ ਕਾ ਭੋਗਣਾ ਹੈ ਜੋ ਹੇ (ਰਾਮੁ) ਬਿਆਪਕ ਹਰਿ ਤੇਰੇ ਚਰਣੋਂ ਮੈਂ ਮਨ ਲਾਗਾ ਰਹੈ॥

ਮਨੁ ਲਾਗਾ ਚਰਣੇ ਪ੍ਰਭ ਕੀ ਸਰਣੇ ਕਰਣ ਕਾਰਣ ਗੋਪਾਲਾ ॥

ਹੇ ਕਾਰਣੋਂ ਕੇ ਕਰਣ ਹਾਰੇ ਪ੍ਰਿਥੀਪਾਲ ਸਾਮ੍ਰਥ ਇਹ ਕਿਰਪਾ ਕਰ ਜੋ ਮੇਰਾ ਮਨ ਤੇਰੀ ਸਰਣ ਹੋਕੇ ਚਰਨੀ ਲਾਗਾ ਰਹੈ॥

ਸਭੁ ਕਿਛੁ ਤੇਰਾ ਤੂ ਪ੍ਰਭੁ ਮੇਰਾ ਮੇਰੇ ਠਾਕੁਰ ਦੀਨ ਦਇਆਲਾ ॥

ਹੇ ਮੇਰੇ ਸੁਆਮੀ ਦੀਨ ਦਇਆਲ ਮੈਂ ਸਭ ਕੁਛ ਤੇਰਾ ਹੀ ਜਾਣਿਆਂ ਹੈ ਔਰ ਤੂਹੀ ਸਾਮ੍ਰਥ ਮਾਲਕ ਮੇਰਾ ਰਾਖਾ ਹੈਂ॥

ਮੋਹਿ ਨਿਰਗੁਣ ਪ੍ਰੀਤਮ ਸੁਖ ਸਾਗਰ ਸੰਤਸੰਗਿ ਮਨੁ ਜਾਗਾ ॥

ਹੇ ਮੇਰੇ ਪ੍ਰੀਤਮ ਸੁਖੋਂ ਕੇ ਸਮੁੰਦ੍ਰ ਮੈਂ ਨਿਰਗੁਣ ਜਬ ਤੇਰੇ ਸੰਤੋਂ ਕੇ ਸੰਗ ਮੈਂ ਮਿਲਾ ਤਬ ਤੇਰੇ ਭਜਨ ਮੈਂ ਮੇਰਾ ਮਨ ਜਾਗਤਾ ਹੈ॥

ਕਹੁ ਨਾਨਕ ਪ੍ਰਭਿ ਕਿਰਪਾ ਕੀਨ੍ਹੀ ਚਰਣ ਕਮਲ ਮਨੁ ਲਾਗਾ ॥੪॥੩॥੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪ੍ਰਭੂ ਆਪਨੇ ਐਸੀ ਕਿਰਪਾ ਕੀਨੀ ਹੈ ਜੋ ਆਪ ਕੇ ਚਰਣ ਕਮਲੋਂ ਸੇ ਮੇਰਾ ਮਨ ਲਗਾ ਰਹਿਤਾ ਹੈ॥੪॥੩॥੬॥ ਸ੍ਰੀ ਅੰਮ੍ਰਿਤਸਰ ਜੀ ਵਾ ਸਤਿਸੰਗ ਕੀ ਮਹਿਮਾ ਉਚਾਰਤੇ ਹੈਂ॥

ਸੂਹੀ ਮਹਲਾ ੫ ॥

ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ ॥

ਹਰੀ ਨਾਮ ਜਪਣੇ ਵਾਸਤੇ ਮੰਦਰ ਸਤਸੰਗ ਵਾ ਪ੍ਰਤਖ (ਹਰਿ) ਹਰੀ ਨੇ ਵਾ ਗੁਰੂ ਰਾਮਦਾਸ ਜੀ ਨੇ ਰਚਾ ਹੈ ਤਿਸ ਮੈਂ ਸੰਤ ਭਗਤਿ ਗੁਣ ਗਾਵਤੇ ਹੈਂ॥

ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸਗਲੇ ਪਾਪ ਤਜਾਵਹਿ ਰਾਮ ॥

ਜੋ ਅਪਨਾ ਸੁਆਮੀ ਰਾਮ ਹੈ ਤਿਸ ਕੋ ਸਿਮਰ ਸਿਮਰ ਕੇ ਸੰਪੂਰਨ ਪਾਪੋਂ ਕੋ (ਤਜਾਵਹਿ) ਦੂਰ ਕਰਤੇ ਹੈਂ॥

ਹਰਿ ਗੁਣ ਗਾਇ ਪਰਮ ਪਦੁ ਪਾਇਆ ਪ੍ਰਭ ਕੀ ਊਤਮ ਬਾਣੀ ॥

ਪ੍ਰਭੂ ਕੀ ਬੇਦ ਰੂਪ ਐਸੀ ਉਤਮ ਬਾਣੀ ਹੈ ਜਿਸ ਦੁਆਰਾ ਸੰਤੋਂ ਕੇ ਉਪਦੇਸ਼ ਕਰ ਹਰਿ ਨੇ ਗੁਣੋਂ ਕੋ ਗਾਇ ਕੇ ਪਰਮ ਪਦ ਕੋ ਪਾਇਆ ਹੈ॥

ਸਹਜ ਕਥਾ ਪ੍ਰਭ ਕੀ ਅਤਿ ਮੀਠੀ ਕਥੀ ਅਕਥ ਕਹਾਣੀ ॥

ਸਾਂਤ ਰੂਪ ਜੋ ਕਥਾ ਪ੍ਰਭੂ ਕੀ ਅਤੀ ਮੀਠੀ ਹੈ ਐਸੀ ਅਕਥ ਕਹਾਣੀ ਹਰਿਮੰਦਰਿ ਵਾ ਸਤਿਸੰਗ ਮੈਂ ਕਥੀਤੀ ਹੈ॥

ਭਲਾ ਸੰਜੋਗੁ ਮੂਰਤੁ ਪਲੁ ਸਾਚਾ ਅਬਿਚਲ ਨੀਵ ਰਖਾਈ ॥

ਵਹੁ ਮਹੂਰਤ ਕਾ ਭਲਾ ਸੰਜੋਗ ਥਾ ਵਹੁ ਪਲ ਭੀ ਸਾਚਾ ਥਾ ਜਿਸ ਪਲ ਮਹੂਰਤ ਮੈਂ ਅਬਚਲ ਹਰਮੰਦਰ ਵਾ ਸਤਿਸੰਗ ਕੀ ਨੀਵ ਰਖਾਈ ਹੈ॥

ਜਨ ਨਾਨਕ ਪ੍ਰਭ ਭਏ ਦਇਆਲਾ ਸਰਬ ਕਲਾ ਬਣਿ ਆਈ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਪ੍ਰਭੂ ਦਜਾਲ ਹੂਏ ਹੈਂ ਤਬ ਸਭ ਸਕਤੀ ਬਨ ਆਈ ਹੈ॥੧॥

ਆਨੰਦਾ ਵਜਹਿ ਨਿਤ ਵਾਜੇ ਪਾਰਬ੍ਰਹਮੁ ਮਨਿ ਵੂਠਾ ਰਾਮ ॥

ਆਨੰਦ ਕੇ ਦੇਨੇ ਵਾਲੇ ਬਾਜੇ ਨਿਤ ਹੀ ਬਜਤੇ ਹੈਂ ਅਰ ਪਾਰਬ੍ਰਹਮ ਰਾਮ ਮਨ ਮੈਂ ਬਸਿਆ ਹੈ॥

ਗੁਰਮੁਖੇ ਸਚੁ ਕਰਣੀ ਸਾਰੀ ਬਿਨਸੇ ਭ੍ਰਮ ਭੈ ਝੂਠਾ ਰਾਮ ॥

ਹੇ ਭਾਈ ਗੁਰੋਂ ਦ੍ਵਾਰੇ ਸਚ ਰੂਪ ਦੀ (ਕਰਣੀ) ਭਗਤੀ ਸਮਾਲੀ ਹੈ ਤਿਸ ਕਰ ਭ੍ਰਮ ਔ ਭੈ ਬਿਨਸ ਗਏ ਹੈਂ ਅਰ ਝੂਠਾ ਸੁਭਾਉ ਭੀ ਦੂਰ ਹੂਆ ਹੈ॥

ਅਨਹਦ ਬਾਣੀ ਗੁਰਮੁਖਿ ਵਖਾਣੀ ਜਸੁ ਸੁਣਿ ਸੁਣਿ ਮਨੁ ਤਨੁ ਹਰਿਆ ॥

ਇਕ ਰਸ ਜੋ ਵਾਹਿਗੁਰੂ ਹੈ ਤਿਸ ਸਨਬੰਧੀ ਬਾਣੀ ਗੁਰਮੁਖਾਂ ਨੇ ਕਥਨ ਕਰੀ ਹੈ ਤਿਸ ਦੁਆਰੇ ਪਰਮੇਸਰ ਕਾ ਜਸ ਸੁਣ ਸੁਣ ਕੇ ਮਨ ਤਨ ਹਰਿਆ ਹੂਆ ਹੈ॥

ਸਰਬ ਸੁਖਾ ਤਿਸ ਹੀ ਬਣਿ ਆਏ ਜੋ ਪ੍ਰਭਿ ਅਪਨਾ ਕਰਿਆ ॥

ਸਭ ਸੁਖ ਤਿਸ ਕੋ ਹੀ ਬਣਿ ਆਏ ਹੈਂ ਜੋ ਪ੍ਰਭੂ ਨੇ ਅਪਨਾ ਦਾਸ ਕਰਿਆ ਹੈ॥

ਘਰ ਮਹਿ ਨਵ ਨਿਧਿ ਭਰੇ ਭੰਡਾਰਾ ਰਾਮ ਨਾਮਿ ਰੰਗੁ ਲਾਗਾ ॥

ਜਿਨਕਾ ਰਾਮ ਨਾਮ ਮੈਂ ਪ੍ਰੇਮ ਲਾਗਾ ਹੈ ਉਨਕੇ ਰਿਦੇ ਮੈਂ ਨਵਨਿਧਿ ਰੂਪ ਭਗਤੀ ਕੇ ਭੰਡਾਰ ਭਰੇ ਹੂਏ ਹੈਂ॥

ਨਾਨਕ ਜਨ ਪ੍ਰਭੁ ਕਦੇ ਨ ਵਿਸਰੈ ਪੂਰਨ ਜਾ ਕੇ ਭਾਗਾ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕੇ ਪੂਰਨ ਭਾਗ ਹੈਂ ਤਿਸ ਜਨ ਕੋ ਪ੍ਰਭੂ ਕਬੀ ਨਹੀਂ ਬਿਸਰਤਾ ਹੈ॥੨॥

ਛਾਇਆ ਪ੍ਰਭਿ ਛਤ੍ਰਪਤਿ ਕੀਨ੍ਹੀ ਸਗਲੀ ਤਪਤਿ ਬਿਨਾਸੀ ਰਾਮ ॥

ਹੇ ਭਾਈ ਚਕ੍ਰਵਰਤੀ ਪ੍ਰਭੂ ਨੇ ਛਾਇਆ ਕਰੀ ਭਾਵ ਆਸਰਾ ਦੀਆ ਹੈ ਸਾਂਤੀ ਰੂਪ ਛਾਯਾ ਕਰੀ ਹੈ ਤਿਸ ਕਰ ਸਗਲੀ ਤਪਤ ਦੂਰ ਹੂਈ ਹੈ॥

ਦੂਖ ਪਾਪ ਕਾ ਡੇਰਾ ਢਾਠਾ ਕਾਰਜੁ ਆਇਆ ਰਾਸੀ ਰਾਮ ॥

ਦੂਖ ਪਾਪ ਕਾ ਡੇਰਾ ਜੋ ਅਗਜਾਨ ਥਾ ਸੋ (ਢਾਠਾ) ਦੂਰ ਹੂਆ ਔ ਰਾਮ ਪ੍ਰਾਪਤੀ ਰੂਪ ਕਾਰਜ (ਰਾਸੀ) ਸੂਤ ਆਯਾ ਹੈ॥

ਹਰਿ ਪ੍ਰਭਿ ਫੁਰਮਾਇਆ ਮਿਟੀ ਬਲਾਇਆ ਸਾਚੁ ਧਰਮੁ ਪੁੰਨੁ ਫਲਿਆ ॥

ਹਰਿ ਪ੍ਰਭੂ ਕਾ ਫੁਰਮਾਇਆ ਹੂਆ ਹੁਕਮ ਜਬ ਮਾਂਨਾ ਤਬ ਹੀ ਅਵਿਦਜਾ ਮਿਟ ਗਈ॥ ਪੁਨਾ: ਜੋ ਸਾਚ ਬੋਲਾ ਹੂਆ ਔ ਧਰਮ ਕੀਆ ਹੂਆ ਥਾ ਸੋ ਪੁੰਨ ਫਲਿਆ ਹੈ॥

ਪੰਨਾ ੭੮੨

ਸੋ ਪ੍ਰਭੁ ਅਪੁਨਾ ਸਦਾ ਧਿਆਈਐ ਸੋਵਤ ਬੈਸਤ ਖਲਿਆ ॥

ਤਾਂਤੇ ਸੋ ਐਸਾ ਜੋ ਅਪਨਾ ਪ੍ਰਭੂ ਹੁਕਮ ਕਰਨੇ ਵਾਲਾ ਹੈ ਤਿਸ ਕੋ ਸਦਾ ਹੀ ਸੋਤੇ ਬੈਠੇ ਖੜੇ ਹੂਏ ਧਜਾਈਐ॥

ਗੁਣ ਨਿਧਾਨ ਸੁਖ ਸਾਗਰ ਸੁਆਮੀ ਜਲਿ ਥਲਿ ਮਹੀਅਲਿ ਸੋਈ ॥

ਗੁਣੋਂ ਕਾ ਖਜਾਨਾ ਔ ਸੁਖੋਂ ਕਾ ਸਮੁੰਦ੍ਰ ਜੋ ਸ੍ਵਾਮੀ ਹੈ ਜਲ ਅਸਥਲੋਂ ਮੈਂ ਅਰ ਪ੍ਰਿਥਵੀ ਅਕਾਸ਼ ਮੈਂ ਸੋਈ ਪੂਰਨ ਹੈ॥

ਜਨ ਨਾਨਕ ਪ੍ਰਭ ਕੀ ਸਰਣਾਈ ਤਿਸੁ ਬਿਨੁ ਅਵਰੁ ਨ ਕੋਈ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਐਸੇ ਪ੍ਰਭੂ ਕੀ ਹਮਨੇ ਸਰਣ ਲਈ ਹੈ ਤਿਸ ਬਿਨਾਂ ਅਵਰ ਕੋਈ ਰੱਛਕ ਨਹੀਂ ਜਾਨਿਆਂ ਹੈ॥੩॥

ਮੇਰਾ ਘਰੁ ਬਨਿਆ ਬਨੁ ਤਾਲੁ ਬਨਿਆ ਪ੍ਰਭ ਪਰਸੇ ਹਰਿ ਰਾਇਆ ਰਾਮ ॥

ਮੇਰਾ ਸਰੀਰ ਰੂਪ ਘਰ ਬਨਿਆਂ ਹੈ ਅਰ ਗੁਣਾਂ ਰੂਪ ਬਨ ਬਣਿਆਂ ਹੈ ਅਰ ਹਿਰਦੇ ਰੂਪ ਤਾਲ ਬਨਿਆਂ ਹੈ ਭਾਵ ਰਿਦੇ ਮੇਂ ਪ੍ਰੇਮ ਯੁਕ੍ਤ ਹੋਇਕੈ ਸੁਭਜਮਾਨ ਹੂਆ ਹੂੰ ਕਬ ਬਨਾ ਹੈ ਕਿ ਜਬ ਸਾਮ੍ਰਥ ਔ ਪਾਪੋਂ ਕੇ ਹਰਨੇ ਹਾਰੇ ਰਾਮ ਰਾਜਾ ਮਿਲੇ ਹੈਂ ਵਾ ਪ੍ਰਤੱਖ ਘਰ ਵਾ ਹਰਿ ਮੰਦਰ (ਬਨੁ) ਗੁਰੂ ਕਾ ਬਾਗ਼ ਤਾਲ ਸ੍ਰੀ ਅੰਮ੍ਰਿਤਸਰ ਸਭ ਠਾਟ੍ ਸੋਭਤਾ ਭਜਾ ਹੈ॥

ਮੇਰਾ ਮਨੁ ਸੋਹਿਆ ਮੀਤ ਸਾਜਨ ਸਰਸੇ ਗੁਣ ਮੰਗਲ ਹਰਿ ਗਾਇਆ ਰਾਮ ॥

ਜਬ ਹਰੀ ਰਾਮ ਕੇ ਮੰਗਲ ਰੂਪ ਗੁਣੋਂ ਕੋ ਗਾਯਾ ਤਬ ਮੇਰਾ ਮਨ ਸੋਭਤਾ ਭਜਾ ਹੈ ਔ ਸੁਭ ਗੁਣ ਰੂਪ ਵਾ ਪ੍ਰਤੱਖ ਮਿਤ੍ਰ ਭੀ ਮੇਰੇ ਅਧਿਕ ਹੂਏ ਹੈਂ॥

ਗੁਣ ਗਾਇ ਪ੍ਰਭੂ ਧਿਆਇ ਸਾਚਾ ਸਗਲ ਇਛਾ ਪਾਈਆ ॥

ਜਬ ਰਸਨਾ ਕਰਕੇ ਗੁਣ ਗਾਏ ਅਰ ਸਾਚਾ ਪ੍ਰਭੂ ਮਨ ਕਰਕੇ ਧਜਾਯਾ ਤਬ ਸੰਪੂਰਨ ਕਾਮਨਾਂ ਪ੍ਰਾਪਤਿ ਹੂਈਆਂ ਹੈਂ॥

ਗੁਰ ਚਰਣ ਲਾਗੇ ਸਦਾ ਜਾਗੇ ਮਨਿ ਵਜੀਆ ਵਾਧਾਈਆ ॥

ਜੋ ਗੁਰੋਂ ਕੇ ਚਰਨੀ ਲਾਗੇ ਤੌਂ ਮਨ ਮੈਂ ਸਦਾ ਜਾਗੇ ਔ (ਵਾਧਾਈਆ) ਖੁਸ਼ੀਆਂ ਪ੍ਰਗਟ ਹੋਈਆਂ॥

ਕਰੀ ਨਦਰਿ ਸੁਆਮੀ ਸੁਖਹ ਗਾਮੀ ਹਲਤੁ ਪਲਤੁ ਸਵਾਰਿਆ ॥

ਜਿਸਕੀ ਸੁਖ ਮੈਂ ਹੀ ਪ੍ਰਾਪਤੀ ਹੈ ਭਾਵ ਕੇਵਲ ਸੁਖ ਸਰੂਪ ਹੀ ਹੈ ਤਿਸ ਸ੍ਵਾਮੀ ਨੇ ਕ੍ਰਿਪਾ ਦ੍ਰਿਸਟੀ ਕਰੀ ਤਿਸ ਕ੍ਰਿਪਾ ਨੇ ਮੇਰਾ ਲੋਕ ਪ੍ਰਲੋਕ ਸਵਾਰਾ ਹੈ॥

ਬਿਨਵੰਤਿ ਨਾਨਕ ਨਿਤ ਨਾਮੁ ਜਪੀਐ ਜੀਉ ਪਿੰਡੁ ਜਿਨਿ ਧਾਰਿਆ ॥੪॥੪॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਹੇ ਭਾਈ ਪਜਾਰਿਓ ਨਿਤ ਨਾਮ ਕੋ ਹੀ ਜਪੀਏ॥ ਜੇ ਕਹੋ ਕਿਸਕੇ ਨਾਮ ਕੋ? ਤਿਸ ਪਰ ਕਹਿਤੇ ਹੈਂ॥ ਜਿਸਨੇ ਜੀਵ ਕਾ ਸਰੀਰ ਅਪਨੀ ਸਤਾ ਕੇ ਆਸਰੇ ਧਾਰਿਆ ਹੈ॥੪॥੪॥੭॥

ਸੂਹੀ ਮਹਲਾ ੫ ॥

ਭੈ ਸਾਗਰੋ ਭੈ ਸਾਗਰੁ ਤਰਿਆ ਹਰਿ ਹਰਿ ਨਾਮੁ ਧਿਆਏ ਰਾਮ ॥

ਜੈਸੇ ਪ੍ਰਤੱਖਜ ਭੈ ਦਾਯਕ ਸਮੁੰਦ੍ਰ ਹੈ ਤੈਸੇ ਭੈਦਾਇਕ ਸੰਸਾਰ ਸਮੁੰਦ੍ਰ ਕੌ ਹਰੀ ਰਾਮ ਕੇ ਹਰੇਕ ਨਾਮੋਂ ਕੋ ਧਜਾਯ ਕਰ ਮੈਂਨੇ ਤਰਯਾ ਹੈ॥

ਬੋਹਿਥੜਾ ਹਰਿ ਚਰਣ ਅਰਾਧੇ ਮਿਲਿ ਸਤਿਗੁਰ ਪਾਰਿ ਲਘਾਏ ਰਾਮ ॥

ਜਹਾਜ ਰੂਪ ਹਰੀ ਕੇ ਚਰਨ ਅਰਾਧੇ ਹੈਂ ਇਸੀ ਸੇ ਰਾਮ ਨੇ ਸਤਿਗੁਰੋਂ ਕੇ ਸਾਥ ਮਿਲਾਜ ਕਰ ਪਾਰ ਲੰਘਾਏ ਹੈਂ॥

ਗੁਰ ਸਬਦੀ ਤਰੀਐ ਬਹੁੜਿ ਨ ਮਰੀਐ ਚੂਕੈ ਆਵਣ ਜਾਣਾ ॥

ਗੁਰੋਂ ਕੇ ਸਬਦ ਕਰਕੇ ਤਰੀਤਾ ਹੈ ਫੇਰ ਨਹੀਂ ਮਰੀਤਾ ਅਰ (ਆਵਣ ਜਾਣਾ) ਜਨਮ ਔ ਮਰਣ ਹੀ ਚੂਕ ਜਾਤਾ ਹੈ॥

ਜੋ ਕਿਛੁ ਕਰੈ ਸੋਈ ਭਲ ਮਾਨਉ ਤਾ ਮਨੁ ਸਹਜਿ ਸਮਾਣਾ ॥

ਵਾਹਿਗੁਰੂ ਜੋ ਕੁਛ ਕਰਤਾ ਹੈ ਸੋਈ ਮੈਂ ਭਲਾ ਕਰਕੇ ਮਾਨਤਾ ਹੂੰ ਤਿਸੀ ਤੇ ਮੇਰਾ ਮਨ ਸਾਂਤਿ ਪਦ ਮੈਂ ਸਮਾਣਾ ਹੈ॥

ਦੂਖ ਨ ਭੂਖ ਨ ਰੋਗੁ ਨ ਬਿਆਪੈ ਸੁਖ ਸਾਗਰ ਸਰਣੀ ਪਾਏ ॥

ਜਬ ਸੁਖੋਂ ਕੇ (ਸਾਗਰ) ਵਾਹਿਗੁਰੂ ਕੀ ਸਰਨੀ ਹਮ ਗੁਰਾਂ ਨੇ ਪਾਏ ਹੈਂ ਤਬ ਸੇ ਅਗਜਾਨ ਜੰਨ (ਦੂਖਨ) ਮਨ ਕੀ ਪੀੜਾ (ਭੂਖਨ) ਮਨ ਕਰ ਪਦਾਰਥੋਂ ਕੀ ਭੂਖ ਅਰ ਸਰੀਰ ਕਰਕੇ ਰੋਗ ਨਹੀਂ ਬਜਾਪਤੇ ਹੈਂ॥

ਹਰਿ ਸਿਮਰਿ ਸਿਮਰਿ ਨਾਨਕ ਰੰਗਿ ਰਾਤਾ ਮਨ ਕੀ ਚਿੰਤ ਮਿਟਾਏ ॥੧॥

ਹਰੀ ਕੋ ਮਨ ਬਾਣੀ ਕਰ ਸਿਮਰ ਸਿਮਰ ਕੇ ਆਨੰਦ ਮੈਂ ਰਾਤਾ ਹੂੰ ਸ੍ਰੀ ਗੁਰੂ ਜੀ ਕਹਤੇ ਹੈਂ ਮਨ ਕੀ ਚਿੰਤਾ ਮਿਟਾਇ ਦੀਨੀ ਹੈ॥੧॥

ਸੰਤ ਜਨਾ ਹਰਿ ਮੰਤ੍ਰੁ ਦ੍ਰਿੜਾਇਆ ਹਰਿ ਸਾਜਨ ਵਸਗਤਿ ਕੀਨੇ ਰਾਮ ॥

ਹੇ ਭਾਈ ਸੰਤ ਜਨੋਂ ਨੇ ਹਰੀ ਨਾਮ ਮੰਤਰ ਦ੍ਰਿੜ ਕਰਾਇਆ ਹੈ ਤਿਸੀ ਕਰ ਹਰੀ ਸਾਜਨ ਵਸੀਕਾਰ ਕੀਏ ਹੈਂ॥

ਆਪਨੜਾ ਮਨੁ ਆਗੈ ਧਰਿਆ ਸਰਬਸੁ ਠਾਕੁਰਿ ਦੀਨੇ ਰਾਮ ॥

ਹੇ ਭਾਈ ਸੰਤੋਂ ਕੇ ਆਗੇ ਅਪਨਾ ਮਨ ਧਰਾ ਹੈ ਔ ਸਭੀ ਰਸ ਅਰ ਪਦਾਰਥ ਠਾਕਰ ਜੀ ਕੋ ਅਰਪਨ ਕੀਏ ਹੈਂ॥

ਕਰਿ ਅਪੁਨੀ ਦਾਸੀ ਮਿਟੀ ਉਦਾਸੀ ਹਰਿ ਮੰਦਰਿ ਥਿਤਿ ਪਾਈ ॥

ਇਸੀ ਤੇ ਹਰੀ ਨੇ ਅਪਨੀ ਦਾਸੀ ਕਰੀ ਹੂੰ ਮਨ ਕੀ ਉਦਾਸੀ ਮਿਟ ਗਈ ਹੈ ਹਰੀ ਰੂਪ ਮੰਦਰ ਵਾ ਹਰੀ ਕੇ ਮੰਦਰ ਮੈਂਨੇ ਇਸਥਤੀ ਪਾਈ ਹੈ॥

ਅਨਦ ਬਿਨੋਦ ਸਿਮਰਹੁ ਪ੍ਰਭੁ ਸਾਚਾ ਵਿਛੁੜਿ ਕਬਹੂ ਨ ਜਾਈ ॥

ਸਾਚਾ ਜੋ ਪ੍ਰਭੂ ਹੈ ਤਿਸ ਕੋ ਸਿਮਰਤਾ ਹਾਂ ਤਿਸ ਕਰ ਅਨੰਦ ਔ ਬਿਲਾਸ ਹੋ ਰਹਾ ਹੈ ਅਰ ਤਿਸ ਤੇ ਵਿਛੜ ਕੇ ਮਨ ਕਹੀਂ ਜਾਤਾ ਨਹੀਂ ਹੈ॥

ਸਾ ਵਡਭਾਗਣਿ ਸਦਾ ਸੋਹਾਗਣਿ ਰਾਮ ਨਾਮ ਗੁਣ ਚੀਨੑੇ ॥

ਸੋ ਵਡਭਾਗਣੀ ਹੈ ਸੋਈ ਸਦਾ ਸੁਹਾਗਨੀ ਹੈ ਜਿਸਨੇ ਰਾਮ ਨਾਮ ਕੇ ਗੁਣ ਪਛਾਣੇ ਹੈਂ॥

ਕਹੁ ਨਾਨਕ ਰਵਹਿ ਰੰਗਿ ਰਾਤੇ ਪ੍ਰੇਮ ਮਹਾ ਰਸਿ ਭੀਨੇ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਅਨੰਦ ਮੈਂ ਰਾਤੇ ਹੁਏ ਨਾਮ ਜਪਤੇ ਹੈਂ ਔਰ ਪ੍ਰੇਮ ਜੋ ਮਹਾਂ ਰਸ ਹੈ ਤਿਸ ਮੈਂ ਭੀਜੇ ਹੁਏ ਹੈਂ॥੨॥

ਅਨਦ ਬਿਨੋਦ ਭਏ ਨਿਤ ਸਖੀਏ ਮੰਗਲ ਸਦਾ ਹਮਾਰੈ ਰਾਮ ॥

ਹੇ ਸਖੀਏ ਨਿਤ ਹੀ ਆਨੰਦ ਔ ਬਿਲਾਸ ਹੁਏ ਹੈਂ ਕਿਉਂਕਿ ਮੰਗਲ ਰੂਪ ਰਾਮ ਹਮਾਰੇ ਮਨ ਮੈਂ ਸਦਾ ਹੀ ਬਸਿਆ ਹੈ॥

ਆਪਨੜੈ ਪ੍ਰਭਿ ਆਪਿ ਸੀਗਾਰੀ ਸੋਭਾਵੰਤੀ ਨਾਰੇ ਰਾਮ ॥

ਹੇ ਭਾਈ ਜੋ ਅਪਨੇ ਪ੍ਰਭੂ ਨੇ ਆਪ ਹੀ ਸੀਂਗਾਰੀ ਹੈ ਵਹੁ ਇਸਤ੍ਰੀ ਸੋਭਾ ਸੰਯੁਕਤ ਹੋਈ ਹੈ॥

ਸਹਜ ਸੁਭਾਇ ਭਏ ਕਿਰਪਾਲਾ ਗੁਣ ਅਵਗਣ ਨ ਬੀਚਾਰਿਆ ॥

ਨਿਰਯਤਨ ਹੀ ਕ੍ਰਿਪਾਲ ਮਿਲੇ ਹੈਂ ਗੁਣ ਅਰ ਔਗੁਣੋਂ ਕੋ ਬੀਚਾਰਿਆ ਨਹੀਂ॥

ਕੰਠਿ ਲਗਾਇ ਲੀਏ ਜਨ ਅਪੁਨੇ ਰਾਮ ਨਾਮ ਉਰਿ ਧਾਰਿਆ ॥

ਜਿਨੋਂ ਨੇ ਰਾਮ ਕਾ ਨਾਮ ਰਿਦੇ ਮੇਂ ਧਾਰਿਆ ਹੈ ਸੋ ਦਾਸ ਅਪਨੇ ਜਾਨਕੇ ਕੰਠ ਸਾਥ ਲਗਾਇ ਲੀਏ ਹੈਂ॥

ਮਾਨ ਮੋਹ ਮਦ ਸਗਲ ਬਿਆਪੀ ਕਰਿ ਕਿਰਪਾ ਆਪਿ ਨਿਵਾਰੇ ॥

ਮਾਨ ਮੋਹ ਔ ਹੰਕਾਰ ਮੈਂ ਸਗਲ ਸ੍ਰਿਸ਼ਟੀ ਵਜਾਪੀ ਹੁਈ ਹੈ ਕ੍ਰਿਪਾ ਕਰਕੇ ਹਮਾਰੇ ਮਾਨ ਮੋਹ ਆਪ ਵਾਹਿਗੁਰੂ ਨੇ ਨਿਵਾਰੇ ਹੈਂ॥

ਕਹੁ ਨਾਨਕ ਭੈ ਸਾਗਰੁ ਤਰਿਆ ਪੂਰਨ ਕਾਜ ਹਮਾਰੇ ॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਭੈਦਾਇਕ ਜੋ ਸੰਸਾਰ ਸਮੁੰਦਰ ਹੈ ਸੋ ਤਰਿਆ ਹੈ ਇਸੀ ਤੇ ਹਮਾਰੇ ਕਾਰਜ ਸਭ ਪੂਰਨ ਹੁਏ ਹੈਂ॥੩॥

ਗੁਣ ਗੋਪਾਲ ਗਾਵਹੁ ਨਿਤ ਸਖੀਹੋ ਸਗਲ ਮਨੋਰਥ ਪਾਏ ਰਾਮ ॥

ਹੇ ਸਖੀਓ ਨਿਤ ਗੋਪਾਲ ਕੇ ਗੁਣ ਗਾਵੋ ਅਰ ਜਿਨਾਂ ਨੇ ਗਾਏ ਹੈਂ ਤਿਨਾਂ ਨੇ ਸਭ ਮਨੋਰਥ ਰਾਮ ਤੇ ਪਾਏ ਹੈਂ॥

ਸਫਲ ਜਨਮੁ ਹੋਆ ਮਿਲਿ ਸਾਧੂ ਏਕੰਕਾਰੁ ਧਿਆਏ ਰਾਮ ॥

ਸਾਧੂਆਂ ਕੋ ਮਿਲਕੈ ਜਨਮ ਸਫਲ ਹੂਆ ਹੈ ਅਰ ਏਕ ਸ੍ਵਰੂਪ ਰਾਮ ਜੀ ਧਿਆਏ ਹੈਂ॥

ਜਪਿ ਏਕ ਪ੍ਰਭੂ ਅਨੇਕ ਰਵਿਆ ਸਰਬ ਮੰਡਲਿ ਛਾਇਆ ॥

ਏਕ ਪ੍ਰਭੂ ਕੋ ਜਪਿਆ ਹੈ ਜੋ ਅਨੇਕ ਨਾਮ ਰੂਪ ਮੈਂ ਰਵਿਆ ਹੂਆ ਹੈ ਅਰ ਜਿਸਕਾ ਜਸ ਸਰਬ (ਮੰਗਲ) ਦੇਸੋਂ ਮੈਂ ਛਾਇਆ ਹੂਆ ਹੈ॥

ਬ੍ਰਹਮੋ ਪਸਾਰਾ ਬ੍ਰਹਮੁ ਪਸਰਿਆ ਸਭੁ ਬ੍ਰਹਮੁ ਦ੍ਰਿਸਟੀ ਆਇਆ ॥

ਪਸਾਰਾ ਰੂਪ ਭੀ ਬ੍ਰਹਮ ਹੈ ਤਿਸ ਪਸਾਰੇ ਮੈਂ ਬ੍ਰਹਮ ਹੀ ਵਿਯਾਪਕ ਹੈ ਔ ਬ੍ਰਹਮ ਹੀ ਸਾਰੇ ਦ੍ਰਿਸਟੀ ਮੈਂ ਪੂਰਨ ਆਯਾ ਹੈ॥

ਜਲਿ ਥਲਿ ਮਹੀਅਲਿ ਪੂਰਿ ਪੂਰਨ ਤਿਸੁ ਬਿਨਾ ਨਹੀ ਜਾਏ ॥

ਜਲ ਅਸਥਲੋਂ ਮੇਂ ਪ੍ਰਿਥਵੀ ਔ ਅਕਾਸ ਆਦਿ (ਪੂਰਿ) ਸਮੂਹ ਮੈ ਹਰੀ ਪੂਰਨ ਹੈ ਤਿਸ ਬਿਨਾਂ ਕੋਈ ਅਸਥਾਨ ਨਹੀਂ ਹੈ॥

ਪੰਨਾ ੭੮੩

ਪੇਖਿ ਦਰਸਨੁ ਨਾਨਕ ਬਿਗਸੇ ਆਪਿ ਲਏ ਮਿਲਾਏ ॥੪॥੫॥੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਐਸੇ ਦਰਸਨ ਕੋ ਦੇਖਕੈ ਹਮ ਪ੍ਰਸੰਨ ਹੁਏ ਹੈਂ ਪਾਰਬ੍ਰਹਮ ਨੇ ਆਪਨੇ ਮੈ ਮਿਲਾਇ ਲੀਏ ਹੈਂ॥੪॥੫॥੮॥

ਸੂਹੀ ਮਹਲਾ ੫ ॥

ਸਤਸੰਗ ਕੀ ਵਾ ਸ੍ਰੀ ਅੰਮ੍ਰਿਤਸਰ ਜੀ ਕੀ ਮਹਿਮਾਂ ਉਚਾਰਤੇ ਹੈਂ॥

ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ ॥

ਹੇ ਭਾਈ ਇਸਥਤ ਰੂਪ ਸ੍ਰੀ ਅੰਮ੍ਰਤਸਰਜੀ ਮੇਂ ਗੋਬਿੰਦ ਰੂਪ ਜੋ ਗੁਰੂ ਰਾਮਦਾਸ ਜੀ ਹੈਂ ਤਿਨੋਂ ਕਾ ਵਾ ਪੂਜ ਗੋਬਿੰਦ ਕਾ ਸਤਸੰਗ ਨਗਰ ਹੈ ਤਿਸ ਮੈਂ ਜੋ ਨਾਮ ਜਪਤੇ ਹੈਂ ਤਿਨੋਂ ਨੇ ਸੁਖ ਪਾਯਾ ਹੈ॥

ਮਨ ਇਛੇ ਸੇਈ ਫਲ ਪਾਏ ਕਰਤੈ ਆਪਿ ਵਸਾਇਆ ਰਾਮ ॥

ਹੇ ਭਾਈ ਜੋ ਮਨ ਮੈ ਇੱਛੇ ਹੈਂ ਸੋਈ ਫਲ ਪਾਏ ਹੈਂ ਅਹੁ (ਕਰਤੈ) ਪ੍ਰਮੇਸਰ ਨੇ ਆਪ ਵਸਾਯਾ ਹੈ॥

ਕਰਤੈ ਆਪਿ ਵਸਾਇਆ ਸਰਬ ਸੁਖ ਪਾਇਆ ਪੁਤ ਭਾਈ ਸਿਖ ਬਿਗਾਸੇ ॥

ਆਪ ਜੋ ਕਰਤੇ ਨੇ ਵਸਾਯਾ ਹੈ ਇਸੀ ਤੇ ਸਰਬ ਸੁਖੋਂ ਕੋ ਪਾਯਾ ਹੈ ਗੁਰੂ ਕੇ ਪੁਤ ਔ ਭਾਈ ਔ ਸਿਖ ਜੋ ਸ੍ਰੀ ਅੰਮ੍ਰਤਸਰ ਜੀ ਕੇ ਨਿਵਾਸੀ ਹੈਂ ਵਾ (ਪੁਤ) ਪਵਿਤ੍ਰ (ਭਾਈ) ਪ੍ਰੇਮੀ ਸਿਖ ਸਤਸੰਗ ਮੈਂ ਸਭ ਪ੍ਰਸੰਨ ਹੂਏ ਹੈਂ॥

ਗੁਣ ਗਾਵਹਿ ਪੂਰਨ ਪਰਮੇਸੁਰ ਕਾਰਜੁ ਆਇਆ ਰਾਸੇ ॥

ਪੂਰਨ ਪਰਮੇਸ੍ਵਰ ਕੇ ਗੁਣ ਗਾਵਤੇ ਹੈਂ ਇਸੀ ਤੇ ਤਿਨੋਂ ਕਾ ਕਾਰਜ ਰਾਸ ਆਯਾ ਹੈ॥

ਪ੍ਰਭੁ ਆਪਿ ਸੁਆਮੀ ਆਪੇ ਰਖਾ ਆਪਿ ਪਿਤਾ ਆਪਿ ਮਾਇਆ ॥

ਪ੍ਰਭੂ ਆਪ ਹੀ ਤਹਾਂ ਕਾ ਰਾਜਾ ਹੈ ਔ ਆਪ ਹੀ ਰਾਖਾ ਹੂਆ ਹੂਆ ਹੈ ਆਪ ਹੀ ਪਿਤਾ ਰੂਪ ਹੋਕੇ ਪਾਲਤਾ ਹੈ ਅਰੁ ਆਪ ਹੀ ਮਾਤਾ ਰੂਪ ਹੋ ਕਰ ਬਿਸਜਾਗਨੀ ਤੇ ਰਾਖਤਾ ਹੈ॥

ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਏਹੁ ਥਾਨੁ ਸੁਹਾਇਆ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨ ਸਤਗੁਰੋਂ ਪਰ ਬਲਿਹਾਰੀ ਹੌਂ ਜਿਨੋਂ ਨੇ ਏਹੁ ਥਾਨ ਸ੍ਰੀ ਅੰਮ੍ਰਤਸਰ ਜੀ ਵਾ ਸਤਸੰਗ ਸੁਭਾਇਮਾਂਨ ਕੀਆ ਹੈ ਭਾਵ ਸ੍ਰੀ ਗੁਰੂ ਅਮਰਦਾਸ ਜੀ ਪਹਿਲੇ ਨਿਉਂ ਰਾਖੀ ਹੈ ਔ ਸ੍ਰੀ ਗੁਰੂ ਰਾਮ ਦਾਸ ਜੀ ਨੇ ਸੁਭਾਇਮਾਂਨ ਕੀਆ ਹੈ॥੧॥

ਘਰ ਮੰਦਰ ਹਟਨਾਲੇ ਸੋਹੇ ਜਿਸੁ ਵਿਚਿ ਨਾਮੁ ਨਿਵਾਸੀ ਰਾਮ ॥

ਹੇ ਭਾਈ ਘਰ ਏਕ ਛੱਤੇ ਮੰਦਰ ਬੁਹ ਛੱਤੇ ਵਾ (ਘਰ) ਗੁਰੂ ਕੇ ਮਹਿਲ ਅਰ (ਮੰਦਰ) ਹਰ ਮੰਦਰ ਜੀ (ਹਟਨਾਲੇ) ਬਾਜਾਰ ਸਭ ਸੋਭਤੇ ਹੈਂ ਜਿਸ ਅੰਮ੍ਰਤਸਰ ਮੈਂ ਨਾਮ ਕੇ ਜਪਨੇ ਵਾਲੇ ਬਸਤੇ ਹੈਂ ਵਾ ਜਿਸ ਸਤਸੰਗ ਮੈਂ ਨਾਮ ਕੇ ਨਿਵਾਸੀ ਰਹਿਤੇ ਹੈਂ ਤਿਨ ਕੇ (ਘਰ) ਸਰੀਰ (ਮੰਦਰ) ਰਿਦੇ (ਹਟਨਾਲੇ) ਇੰਦ੍ਰਿਓਂ ਕੇ ਸਮੂਹ ਸੋਭਤੇ ਹੈਂ॥

ਸੰਤ ਭਗਤ ਹਰਿ ਨਾਮੁ ਅਰਾਧਹਿ ਕਟੀਐ ਜਮ ਕੀ ਫਾਸੀ ਰਾਮ ॥

ਹੇ ਭਾਈ ਸੰਤ ਔ ਭਗਤ ਹਰੀ ਕਾ ਨਾਮ ਅਰਾਧਤੇ ਹੈਂ ਸ੍ਰੀ ਅੰਮ੍ਰਤਸਰ ਵਾ ਸਤਸੰਗ ਕੇ ਨਿਵਾਸੀਓਂ ਕੀ ਜਮ ਕੀ ਫਾਸੀ ਕਾਟੀ ਜਾਤੀ ਹੈ॥

ਕਾਟੀ ਜਮ ਫਾਸੀ ਪ੍ਰਭਿ ਅਬਿਨਾਸੀ ਹਰਿ ਹਰਿ ਨਾਮੁ ਧਿਆਏ ॥

ਪ੍ਰਭੂ ਅਬਿਨਾਸੀ ਨੇ ਜਮ ਕੀ ਫਾਸੀ ਕਟ ਦਈ ਹੈ ਜੋ ਪੁਰੀ ਕੇ ਵਾ ਸਤਸੰਗ ਕੇ ਨਿਵਾਸੀ ਹੈਂ ਜੋ ਹਰਿ ਵਕਤ ਹਰੀ ਕੇ ਨਾਮ ਕੋ ਧਜਾਵਤੇ ਹੈਂ॥

ਸਗਲ ਸਮਗ੍ਰੀ ਪੂਰਨ ਹੋਈ ਮਨ ਇਛੇ ਫਲ ਪਾਏ ॥

ਸਭ ਸਮੱਗ੍ਰੀ ਕਰਕੇ ਪੂਰਨ ਹੋਈ ਹੋਈ ਪੁਰੀ ਹੈ ਵਾ ਸਤਸੰਗੀਓ ਮੈਂ ਸਾਧਨਾ ਰੂਪ ਸਭ ਸਮੱਗ੍ਰੀ ਪੂਰੀ ਹੁਈ ਹੈ ਅਰੁ ਤਿਨ ਮੈਂ ਨਿਵਾਸੀਓਂ ਨੇ ਮਨ ਇਛਤ ਫਲ ਪਾਏ ਹੈਂ॥

ਸੰਤ ਸਜਨ ਸੁਖਿ ਮਾਣਹਿ ਰਲੀਆ ਦੂਖ ਦਰਦ ਭ੍ਰਮ ਨਾਸੀ ॥

ਸੰਤ ਸਜਨ ਸੁਖ ਪੂਰਬਕ ਖੁਸੀਆਂ ਭੋਗਤੇ ਹੈਂ (ਦੁਖ) ਜਨਮ ਮਰਣ (ਦਰਦ) ਈਰਖਾ ਅਰੁ ਭ੍ਰਮ ਏਹ ਆਸਰੀ ਗੁਨੋਂ ਕੀ ਪੰਕਤੀ ਹੀ ਨਸਟ ਹੁਈ ਹੈ॥

ਸਬਦਿ ਸਵਾਰੇ ਸਤਿਗੁਰਿ ਪੂਰੈ ਨਾਨਕ ਸਦ ਬਲਿ ਜਾਸੀ ॥੨॥

ਸਤਗੁਰੂ ਪੂਰਿਆਂ ਨੇ ਉਪਦੇਸ ਦੇਕਰ ਸਭੀ ਸਵਾਰੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਐਸੇ ਗੁਰੂ ਰਾਮਦਾਸ ਜੀ ਵਾ ਸਤਸੰਗ ਪਰ ਹਮ ਸਦਾ ਸਦਾ ਬਲਿਹਾਰ ਜਾਤੇ ਹੈਂ॥੨॥

ਦਾਤਿ ਖਸਮ ਕੀ ਪੂਰੀ ਹੋਈ ਨਿਤ ਨਿਤ ਚੜੈ ਸਵਾਈ ਰਾਮ ॥

ਹੇ ਭਾਈ ਪਰਮੇਸਰ ਕੀ ਦਾਤ ਪੂਰੀ ਪ੍ਰਾਪਤਿ ਹੁਈ ਹੈ ਨਿਤਸੰਪ੍ਰਤਿ ਸਵਾਈ ਚੜਤੀ ਹੈ॥

ਪਾਰਬ੍ਰਹਮਿ ਖਸਮਾਨਾ ਕੀਆ ਜਿਸ ਦੀ ਵਡੀ ਵਡਿਆਈ ਰਾਮ ॥

ਪਾਰਬ੍ਰਹਮ ਨੇ ਆਪ ਹੀ (ਖਸਮਾਨਾ) ਪਖੁ ਕੀਆ ਹੈ॥ ਕੈਸਾ ਪਾਰਬ੍ਰਹਮ ਹੈ? ਜਿਸ ਰਾਮ ਕੀ ਵਡੀ ਵਡਿਆਈ ਹੈ॥

ਆਦਿ ਜੁਗਾਦਿ ਭਗਤਨ ਕਾ ਰਾਖਾ ਸੋ ਪ੍ਰਭੁ ਭਇਆ ਦਇਆਲਾ ॥

ਸਦਾ ਸਦਾ ਜੋ ਭਗਤੋਂ ਕਾ ਰਾਖਾ ਹੈ ਸੋ ਪ੍ਰਭੂ ਦਇਆਲੁ ਹੂਆ ਹੈ॥

ਜੀਅ ਜੰਤ ਸਭਿ ਸੁਖੀ ਵਸਾਏ ਪ੍ਰਭਿ ਆਪੇ ਕਰਿ ਪ੍ਰਤਿਪਾਲਾ ॥

ਸ੍ਰੀ ਅੰਮ੍ਰਿਤਸਰ ਕੇ ਨਿਵਾਸੀ ਜੋ ਸੂਖਮ ਅਸਥੂਲ ਜੀਵ ਹੈਂ ਸਤਸੰਗ ਮੈਂ ਉਤਮ ਮਧਮ ਜਗਜਾਸੂ ਸੋ ਸਭ ਸੁਖੀ ਵਸਾਏ ਹੈਂ ਪੁਨਾ ਆਪੇ ਹੀ ਪ੍ਰਭੂ ਪ੍ਰਤਿਪਾਲਾ ਕਰਤਾ ਹੈ॥

ਦਹ ਦਿਸ ਪੂਰਿ ਰਹਿਆ ਜਸੁ ਸੁਆਮੀ ਕੀਮਤਿ ਕਹਣੁ ਨ ਜਾਈ ॥

ਦਸੋਂ ਦਿਸਾਂ ਮੈਂ ਸ੍ਵਾਮੀ ਕਾ ਜਸੁ ਪੂਰ ਰਹਾ ਹੈ ਤਿਸ ਕੀ ਕੀਮਤਿ ਕਹੀਂ ਨਹੀਂ ਜਾਤੀ ਹੈ॥

ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਅਬਿਚਲ ਨੀਵ ਰਖਾਈ ॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਸਤਗੁਰ ਪੈ ਹਮ ਬਲਿਹਾਰ ਜਾਤੇ ਹੈਂ ਜਿਸਨੇ ਸ੍ਰੀ ਅੰਮ੍ਰਿਤਸਰ ਜੀ ਕੀ ਵਾ ਸਤਸੰਗ ਮੈਂ ਭਗਤੀ ਰੂਪੁ ਅਬਚਲ ਨੀਵ ਰਖਾਈ ਹੈ॥੩॥

ਗਿਆਨ ਧਿਆਨ ਪੂਰਨ ਪਰਮੇਸੁਰ ਹਰਿ ਹਰਿ ਕਥਾ ਨਿਤ ਸੁਣੀਐ ਰਾਮ ॥

ਪਰਮੇਸਰ ਕੇ ਗ੍ਯਾਨ ਧਿਆਨ ਕਰਕੇ ਪੂਰੀ ਵਾ ਸੰਤ ਹਰ ਪ੍ਰਕਾਰ ਪੂਰਨ ਹੈਂ ਹਰੀ ਰਾਮ ਕੀ ਕਥਾ ਤਹਾਂ ਨਿਤ ਹੀ ਸੁਨੀਤੀ ਹੈ॥

ਅਨਹਦ ਚੋਜ ਭਗਤ ਭਵ ਭੰਜਨ ਅਨਹਦ ਵਾਜੇ ਧੁਨੀਐ ਰਾਮ ॥

ਸ੍ਰੀ ਅੰਮ੍ਰਿਤਸਰ ਮੈਂ (ਭਵਭੰਜਨ) ਪਰਮੇਸਰ ਕੇ ਭਗਤ ਏਕ ਰਸ ਬਿਲਾਸ ਕਰ ਰਹੇ ਹੈਂ ਅਰ ਇਕ ਰਸ ਬਾਜੇ ਰਾਮ ਕੀ ਧੁਨੀ ਕੇ ਜੋੜੀਓਂ ਸਰੰਦਿਓਂ ਕੇ ਬਜ ਰਹੇ ਹੈਂ ਵਾ ਸਤਸੰਗ ਮੈਂ ਏਕ ਰਸ ਜੋ ਪ੍ਰਮਾਤਮਾ ਹੈ ਤਿਸ ਕੋ (ਵਾਜੇ) ਪਰਗਟ ਹੀ (ਧੁਨੀਐ) ਉਚਾਰਨ ਕਰਤੇ ਹੈਂ ਤਿਸ ਕਰ ਭਗਤ ਭੈ ਕੋ ਨਾਸ ਕਰਕੇ ਬਿਲਾਸ ਕਰ ਰਹੇ ਹੈਂ॥

ਅਨਹਦ ਝੁਣਕਾਰੇ ਤਤੁ ਬੀਚਾਰੇ ਸੰਤ ਗੋਸਟਿ ਨਿਤ ਹੋਵੈ ॥

ਜੋਗ ਦਸਮ ਦੁਆਰ ਮੈਂ ਹਦ ਥੀਂ ਰਹਤ ਵਾਜੇ (ਝੁਣਕਾਰੇ) ਬਾਜਤੇ ਹੂਏ ਸੁਨਤੇ ਹੈਂ ਔ ਤੱਤੂ ਕੇ ਬਿਚਾਰਨੇ ਵਾਲੇ ਜੋ ਸੰਤ ਹੈਂ ਤਿਨਕੀ ਗੋਸਟ ਨਿਤਹੀ ਹੋਤੀ ਭਾਵ ਗ੍ਯਾਨ ਗੋਦੜੀਆਂ ਲਗਤੀਆਂ ਹੈ ਅੰਮ੍ਰਿਤਸਰ ਵਾ ਸਤਸੰਗ ਮੈਂ॥

ਹਰਿ ਨਾਮੁ ਅਰਾਧਹਿ ਮੈਲੁ ਸਭ ਕਾਟਹਿ ਕਿਲਵਿਖ ਸਗਲੇ ਖੋਵੈ ॥

ਹਰੀ ਨਾਮ ਕੋ ਜਪ ਕੇ ਰਾਗ ਦ੍ਵੈਸ ਰੂਪ ਸਭ ਮੈਲ ਕੋ ਕਾਟਤੇ ਹੈਂ ਪੁਨਾ ਮਹਾ ਪਾਪ ਸਗਲੇ ਜਨਮੋਂ ਕੇ ਖੋਵੈ ਹੈ॥

ਤਹ ਜਨਮ ਨ ਮਰਣਾ ਆਵਣ ਜਾਣਾ ਬਹੁੜਿ ਨ ਪਾਈਐ ਜੋੁਨੀਐ ॥

(ਤਹ) ਤਿਥੈ ਅਰਥਾਤ ਸ੍ਰੀ ਅੰਮ੍ਰਿਤਸਰ ਜੀ ਵਾ ਸਤਸੰਗ ਮੈਂ ਜਨਮ ਕੇ ਆਵਣਾ ਔ ਮਰਕੇ ਜਾਣਾਂ ਨਹੀਂ ਹੈ ਅਰ ਜੂਨੀਓਂ ਮੈਂ ਫੇਰ ਨਹੀਂ ਪਾਈਤੇ॥

ਨਾਨਕ ਗੁਰੁ ਪਰਮੇਸਰੁ ਪਾਇਆ ਜਿਸੁ ਪ੍ਰਸਾਦਿ ਇਛ ਪੁਨੀਐ ॥੪॥੬॥੯॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂਨੇ ਗੁਰੋਂ ਦ੍ਵਾਰਾ ਪਰਮੇਸਰੁ ਪਾਜਾ ਹੈ ਜਿਸਕੀ ਕ੍ਰਿਪਾ ਕਰਕੇ ਸਭ ਇਛਾ ਪੂਰੀ ਹੋਈ ਹੈਂ॥੪॥੬॥੯॥

ਸੂਹੀ ਮਹਲਾ ੫ ॥

ਸ੍ਰੀ ਅੰਮ੍ਰਿਤਸਰ ਜੀ ਕੀ ਕਾਰ ਨਿਕਾਸਣੇ ਕੋ ਸ੍ਰੀ ਵਿਸ੍ਨ ਦੇਵ ਜੀਨੇ ਦੇਵਤਿਓਂ ਸਹਤ ਆਪ ਆਕਰ ਟੋਕਰੀ ਉਠਾਈ ਤਿਸੁ ਪਰਥਾਇ ਸ੍ਰੀ ਅੰਮ੍ਰਿਤਸਰ ਜੀ ਕੀ ਵਾ ਸਤਸੰਗਿ ਮਹਿਮਾ ਉਚਾਰਤੇ ਹੈਂ॥

ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥

ਸੰਤੋਂ ਕੇ ਕਾਰਜ ਕਰਨੇ ਮੈ ਹਰੀ ਆਪ ਆਇ ਖਲੋਇਆ ਹੈ ਤਾਲ ਕੀ ਕਾਰ ਨਿਕਾਸਨੇ ਕਾ ਜੋ ਕਾਮ ਥਾ ਸੋ ਕਰਨੇ ਲੀਏ (ਰਾਮ) ਵਿਸਨੂੰ ਦੇਵਤਜੋਂ ਕੋ ਸੰਗ ਲੈ ਕੇ ਆਯਾ ਹੈ ਵਾ ਸਤਸੰਗ ਮੈਂ ਸਾਧਨਾ ਰੂਪੁ ਕੰਮੁ ਕਰਾਵਨੇ ਕੋ ਗੁਰੂ ਹੋਕੇ ਆਇਆ ਹੈ॥

ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥

ਚਾਰੋਂ ਓਰ ਸ੍ਰੀ ਅੰਮ੍ਰਿਤਸਰ ਜੀ ਕੀ ਧਰਤੀ ਸਾਰੀ ਹੀ ਸੋਭਨੀਕ ਭਈ ਵਾ ਸਤਿਸੰਗ ਕੀ ਧਰਤੀ ਔ ਤਾਲ ਐਸਾ ਸੁੰਦ੍ਰ ਹੂਆ ਹੈ ਜਿਸਕੇ ਬੀਚ ਅੰਮ੍ਰਿਤ ਹੀ ਜਲ ਰੂਪ ਹੋਇਕੇ ਛਾਯਾ ਹੈ ਭਾਵ ਫੈਲ ਰਹਾ ਹੈ ਵਾ ਵਿਚ ਆਕਰ ਅੰਮ੍ਰਿਤ (ਛਾਇਆ) ਬਨਾ ਹੈ ਵਾ ਸਤਸੰਗ ਮੈਂ ਸੰਤੋਂ ਕਾ ਸਰੀਰੁ ਧਰਤੀ (ਤਾਲੁ) ਰਿਦਾ (ਅੰਮ੍ਰਿਤੁ) ਨਾਮੁ ਪੂਰਨੁ ਹੂਆ ਸੋਭਤਾ ਹੈ॥

ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥

(ਅੰਮ੍ਰਿਤ ਜਲੁ) ਮ੍ਰਿਤੁ ਰਹਿਤ ਕਰਨੇ ਕੀ ਸਕ੍ਤਿ ਸੰਜੁਕ੍ਤ ਜਿਸ ਮੈਂ ਜਲ ਛਾਯਾ ਹੂਆ ਹੈ ਅਰ ਵਿਸਨੁ ਜੀ ਨੇ ਪੂਰਨ (ਸਾਜੁ) ਪਦਾਰਥੋਂ ਕਰਕੇ ਬਨਾਵਨਾ ਕਰਾਜਾ ਹੈ ਭਾਵ ਵਿਸਨੁਕੀ ਆਗਜਾਨੁਸਾਰ ਸਭ ਦੇਵਤਿਓਂ ਨੇ ਆਪੋ ਅਪਨੀ ਸਕਤੀ ਦਿਤੀ ਹੈ ਵਾ ਸੰਤੋਂ ਮੇਂ ਨਾਮੁ ਅਰੁ ਸਾਧਨ ਸਮਗ੍ਰੀ ਰੂਪ ਪੂਰਨੁ ਸਾਜੁ ਬਨਾਜਾ ਹੈ॥

ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥

ਅੰਮ੍ਰਿਤਸਰ ਵਾ ਸਤਸੰਗ ਕਾ ਜੈ ਜੈ ਕਾਰ ਉਸਤਤੀ ਰੂਪ ਸਬਦੁ ਹੋ ਰਹਾ ਹੈ ਅਰੁ ਸੰਤੋਂ ਕੇ ਵਾ ਪੁਰੀ ਨਿਵਾਸੀਓਂ ਕੇ ਝੋਰੇ ਸਭੁ ਲਹਿ ਗਏ ਹੈਂ॥

ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥

ਸੋ ਪੂਰਨ ਪੁਰਖ ਅਚੁਤ ਅਬਿਨਾਸੀ ਹੈ ਜਿਸਕਾ ਜਸੁ ਬੇਦ ਪੁਰਾਨੋਂ ਨੇ ਅਨੇਕ ਪ੍ਰਕਾਰ ਕਰ ਗਾਜਾ ਹੈ॥

ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸੀ ਕਾ ਨਾਮੁ ਧਜਾਜਾ ਹੈ ਜਿਸ ਪਰਮੇਸਰ ਨੇ ਅਪਨਾ ਜਾਨ ਕਰ ਸੰਤੋਂ ਕਾ ਵਾ ਪੁਰੀ ਨਿਵਾਸੀਓਂ ਕਾ ਬਿਰਦ ਰਖ ਲੀਆ ਹੈ॥੧॥

ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ ॥

ਨੌ ਨਿਧਾਂ ਔ ਅਠਾਰਾਂ ਸਿਧਾਂ ਔ ਰਿਧੀਆਂ ਇਹੁ ਪਦਾਰਥ ਕਰਤੇ ਨੇ ਦੀਏ ਹੈਂ ਹੇ ਭਾਈ ਜਿਸ ਕਰਕੇ ਅਬ ਕਿਸੀ ਪਦਾਰਥ ਕੀ ਤੋਟ ਨਹੀਂ ਆਵਤੀ॥

ਪੰਨਾ ੭੮੪

ਖਾਤ ਖਰਚਤ ਬਿਲਛਤ ਸੁਖੁ ਪਾਇਆ ਕਰਤੇ ਕੀ ਦਾਤਿ ਸਵਾਈ ਰਾਮ ॥

ਖਾਤਿਆਂ ਖਰਚਤਿਆਂ ਬਿਲਾਸ ਬਖਸ਼ਸ਼ ਕਰਤਿਆਂ ਸੁਖ ਪਾਇਆ ਹੈ ਹੇ ਭਾਈ ਕਰਤੇ ਕੀ ਦਿਨ ਦਿਨ ਦਾਤ ਅਧਕ ਹੀ ਹੋਤੀ ਗਈ ਹੈ॥

ਦਾਤਿ ਸਵਾਈ ਨਿਖੁਟਿ ਨ ਜਾਈ ਅੰਤਰਜਾਮੀ ਪਾਇਆ ॥

ਕੈਸੀ ਦਾਤ ਅਧਕ ਹੋਈ ਹੈ ਜੋ ਮੁਕਤੀ ਨਹੀਂ ਔਰ ਅੰਤਰਜਾਮੀ ਪਰਮੇਸਰ ਕੋ ਪਾਇ ਲੀਆ ਹੈ॥

ਕੋਟਿ ਬਿਘਨ ਸਗਲੇ ਉਠਿ ਨਾਠੇ ਦੂਖੁ ਨ ਨੇੜੈ ਆਇਆ ॥

ਕੋਟ ਬਿਘਨ ਕਰਨ ਹਾਰ ਜੋ ਬਿਸ਼ੇ ਥੇ ਸੋ ਸਭ ਉਠਕੇ ਭਾਗ ਗਏ ਭਾਵ ਐਸੇ ਅੰਤਸਕਰਣ ਮੇਂ ਸੇ ਉਠੇ ਹੈਂ ਜੋ ਕਭੀ ਸੰਕਲਪ ਨਹੀਂ ਹੋਤਾ ਔਰ ਕਭੀ ਦੂਖ ਨੇੜੇ ਨਹੀਂ ਆਇਆ ਹੈ॥

ਸਾਂਤਿ ਸਹਜ ਆਨੰਦ ਘਨੇਰੇ ਬਿਨਸੀ ਭੂਖ ਸਬਾਈ ॥

ਸ਼ਾਂਤੀ ਸਹਿਜੇ ਪ੍ਰਾਪਤ ਹੋਈ ਹੈ ਜਿਸਤੇ ਬਹੁਤ ਹੀ ਆਨੰਦ ਹੋਏ ਹੈਂ ਔ ਭੂਖ ਪਦਾਰਥੋਂ ਕੀ ਸਾਰੀ ਹੀ ਦੂਰ ਹੋਈ ਭਾਵ ਲੋਕ ਪ੍ਰਲੋਕ ਕੇ ਪਦਾਰਥੋਂ ਕੀ ਇਛਾ ਨਵਿਰਤ ਭਈ ਹੈ॥

ਨਾਨਕ ਗੁਣ ਗਾਵਹਿ ਸੁਆਮੀ ਕੇ ਅਚਰਜੁ ਜਿਸੁ ਵਡਿਆਈ ਰਾਮ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਕੀ (ਵਡਿਆਈ) ਮਹਿਮਾਂ ਆਸਚਰਜ ਹੈ ਤਿਸ ਸੁਆਮੀ ਕੇ ਗੁਣ ਗਾਵਤੇ ਹੈਂ॥੨॥

ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ॥

ਜਿਸਕਾ ਕਾਰਜ ਥਾ ਤਿਨਹੀ ਕੀਆ ਹੈ ਹੇ ਭਾਈ ਮਾਨੁਖ ਬਿਚਾਰਾ ਕਯਾ ਹੈ ਜੋ ਕੁਛ ਕਰ ਸਕੇ ਭਾਵ ਅੰਮ੍ਰਿਤਸਰਜੀ ਵਾ ਸਤਸੰਗ ਕਾ ਸਾਜੁ ਔਰ ਮਾਹਤਮ ਸਭ ਪੂਰਾ ਕੀਆ ਹੈ॥

ਭਗਤ ਸੋਹਨਿ ਹਰਿ ਕੇ ਗੁਣ ਗਾਵਹਿ ਸਦਾ ਕਰਹਿ ਜੈਕਾਰਾ ਰਾਮ ॥

ਅਬ ਸ੍ਰੀ ਸੁਧਾਸਰ ਵਾ ਸਤਸੰਗ ਮੇਂ ਭਗਤ ਸੋਭ ਰਹੈ ਹੈਂ ਅਰ ਸਦਾ ਹਰੀ ਕੇ ਗੁਣ ਗਾਵਤੇ ਹੈਂ ਪੁਨ: ਜੈ ਜੈ ਕਾਰ ਕਰਤੇ ਹੈਂ ਭਾਵ ਜਸ ਕਰਤੇ ਹੈਂ॥

ਗੁਣ ਗਾਇ ਗੋਬਿੰਦ ਅਨਦ ਉਪਜੇ ਸਾਧਸੰਗਤਿ ਸੰਗਿ ਬਨੀ ॥

ਗੋਬਿੰਦ ਕੇ ਗੁਨ ਗਾਇ ਕੇ ਭਗਤੋਂ ਕੋ ਆਨੰਦ ਉਤਪਤ ਹੋਤਾ ਹੈ ਔ ਸ੍ਰੀ ਸੁਧਾਸਰ ਮੇਂ ਵਾ ਸਤਸੰਗ ਮੇਂ ਸਾਧ ਸੰਗਤ ਸਾਥ ਸਭ ਅਧਕਾਰੀਓਂ ਕੀ ਪ੍ਰੀਤ ਬਨੀ ਹੈ॥

ਜਿਨਿ ਉਦਮੁ ਕੀਆ ਤਾਲ ਕੇਰਾ ਤਿਸ ਕੀ ਉਪਮਾ ਕਿਆ ਗਨੀ ॥

ਜਿਸਨੇ ਤਾਲ ਕੇ ਬਨਾਵਨੇ ਕਾ ਵਾ ਸੰਤੋਂ ਕੇ ਰਿਦਾ ਤਾਲ ਸੁਧ ਕਰਨੇ ਕਾ ਉਦਮ ਕਰਾ ਹੈ ਤਿਸ ਗੁਰੂ ਰਾਮਦਾਸ ਜੀ ਕੀ ਵਾ ਹਰੀ ਦੀ ਉਪਮਾਂ ਕਿਯਾ ਗਿਨੀਏ ਭਾਵ ਗਿਨਤੀ ਮੇਂ ਨਹੀਂ ਆਵਤੀ॥

ਅਠਸਠਿ ਤੀਰਥ ਪੁੰਨ ਕਿਰਿਆ ਮਹਾ ਨਿਰਮਲ ਚਾਰਾ ॥

ਅਠਾਹਠ ਤੀਰਥੋਂ ਕੇ ਇਸਨਾਂਨ ਕਾ ਜੋ ਪੁਨ ਹੈ ਕਿਰਿਆ ਜੋ ਪ੍ਰਾਣਾਂਯਾਮ ਕਾ ਸਾਧਨ ਰੂਪ ਨੇਤੀ ਧੋਤੀ ਹੈ ਅਰ ਜੋ ਨਿਰਮਲ ਕਰਮ ਹੈ ਤਿਸਨੇ ਸਭੀ ਕਰ ਲੀਆ ਹੈ ਜਿਸਨੇ ਸਤਸੰਗ ਕੀਆ ਹੈ ਵਾ ਜਿਸ ਨੇ ਸਨਾਂਨ ਕੀਆ ਹੈ ਵਾ ਉਸ ਸਥਾਨ ਮੇਂ ਪੂਰਬਕਤ ਗੁਨ ਸਭੀ ਹੈਂ॥

ਪਤਿਤ ਪਾਵਨੁ ਬਿਰਦੁ ਸੁਆਮੀ ਨਾਨਕ ਸਬਦ ਅਧਾਰਾ ॥੩॥

ਪਾਪੀਓਂ ਕੇ ਪਵਿਤ੍ਰ ਕਰਨੇ ਕਾ ਜਿਸ ਸੁਆਮੀ ਕਾ ਬਿਰਦ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਗੁਰੂ ਉਪਦੇਸ ਕਰਕੇ ਤਿਸ ਕੇ ਨਾਮ ਕਾ ਆਧਾਰ ਕੀਆ ਹੈ॥੩॥

ਗੁਣ ਨਿਧਾਨ ਮੇਰਾ ਪ੍ਰਭੁ ਕਰਤਾ ਉਸਤਤਿ ਕਉਨੁ ਕਰੀਜੈ ਰਾਮ ॥

ਹੇ ਰਾਮ ਗੁਣੋਂ ਕਾ ਖਜਾਨਾਂ ਜੌ ਤੂੰ ਮੇਰਾ ਸਾਮਰਥ ਕਰਤਾ ਹੈਂ ਤੇਰੀ ਉਸਤਤੀ ਕੌਨ ਪ੍ਰਕਾਰ ਸੇ ਕਰੀਏ॥

ਸੰਤਾ ਕੀ ਬੇਨੰਤੀ ਸੁਆਮੀ ਨਾਮੁ ਮਹਾ ਰਸੁ ਦੀਜੈ ਰਾਮ ॥

ਹੇ ਸੁਆਮੀ ਤੁਮ ਸੰਤੋਂ ਕੀ ਬੇਨਤੀ ਮਾਨਤੇ ਹੋ ਇਸਤੇ ਹੇ ਰਾਮ ਨਾਮ ਕਾ ਜੋ ਮਹਾਂ ਰਸ ਹੈ ਸੋ ਮੇਰੇ ਕੋ ਭੀ ਦੀਜੀਏ॥

ਨਾਮੁ ਦੀਜੈ ਦਾਨੁ ਕੀਜੈ ਬਿਸਰੁ ਨਾਹੀ ਇਕ ਖਿਨੋ ॥

ਨਾਮ ਦੇਵੋ ਪਰੰਤੂ ਦਾਨ ਕਰੋ ਕਿਉਂਕਿ ਮੇਰੇ ਸੇ ਕੋਈ ਸਾਧਨ ਨਹੀਂ ਹੋ ਸਕਤਾ ਕੈਸਾ ਦਾਨ ਕਰੋ ਜੋ ਏਕ ਖਿਨਭੀ ਨਾ ਬਿਸਰੋ॥

ਗੁਣ ਗੋਪਾਲ ਉਚਰੁ ਰਸਨਾ ਸਦਾ ਗਾਈਐ ਅਨਦਿਨੋ ॥

ਹੇ ਗੋਪਾਲ ਤੇਰੇ ਗੁਣੋਂ ਕੋ ਰਸਨਾ ਉਚਾਰੇ ਰਾਤ ਦਿਨ ਸਦਾ ਹੀ ਰਾਗ ਮੈਂ ਗਾਵਤੇ ਰਹੀਏ॥

ਜਿਸੁ ਪ੍ਰੀਤਿ ਲਾਗੀ ਨਾਮ ਸੇਤੀ ਮਨੁ ਤਨੁ ਅੰਮ੍ਰਿਤ ਭੀਜੈ ॥

ਜਿਨਕੀ ਤੇਰੇ ਨਾਮ ਨਾਲ ਪ੍ਰੀਤ ਲਾਗੀ ਹੈ ਸੋ ਮਨ ਤਨ ਕਰਕੇ ਆਤਮ ਅਨੰਦ ਰੂਪ ਅੰਮ੍ਰਿਤ ਭੀਜੇ ਹੈਂ॥

ਬਿਨਵੰਤਿ ਨਾਨਕ ਇਛ ਪੁੰਨੀ ਪੇਖਿ ਦਰਸਨੁ ਜੀਜੈ ॥੪॥੭॥੧੦॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੇਰੀ ਇਛਾ ਪੂਰਨ ਹੋਈ ਹੈ ਮੈਂ ਆਪ ਕਾ ਦਰਸ਼ਨ ਦੇਖਕੇ ਜੀਵਤਾ ਹੂੰ॥੪॥੭॥੧੦॥

## ਰਾਗੁ ਸੂਹੀ ਮਹਲਾ ੫ ਛੰਤ

## ੴ ਸਤਿਗੁਰ ਪ੍ਰਸਾਦਿ ॥

ਜੀਵ ਕੋ ਪਰਮੇਸਰ ਕੀ ਮਹਿਮਾ ਜਨਾਵਤੇ ਹੈਂ॥

ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥

ਹਰੀ ਜੋ ਮੇਰਾ ਸਜਣ ਸੁਆਮੀ ਹੈ ਸੋ ਮੀਠੀ ਬਾਣੀ ਕੇ ਬੋਲਣੇ ਵਾਲਾ ਹੈ॥

ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ ॥

ਮੈਂ ਤੋ ਸੰਭਾਲ ਕੇ ਦੇਖ ਦੇਖ ਕਰ ਥਕ ਰਹੀ ਹੂੰ ਵਹੁ ਕਬੀ ਭੀ ਕੌੜਾ ਨਹੀਂ ਬੋਲਤਾ॥

ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗਣੁ ਕੋ ਨ ਚਿਤਾਰੇ ॥

ਪੂਰਨ ਰੂਪ ਜੋ ਭਗਵਾਨ ਹੈ ਸੋ ਕੌੜਾ ਤੋ ਬੋਲ ਹੀ ਨਹੀਂ ਜਾਨਤਾ ਪੁਨਾ ਦਾਸੋਂ ਕਾ ਕੋਈ ਅਵਗੁਣ ਭੀ ਨਹੀਂ ਯਾਦ ਕਰਤਾ॥

ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ ॥

ਹਰਿ ਅਪਨਾ ਪਤਿਤ ਪਾਵਨ ਬਿਰਦ ਕਹਾਵਤਾ ਹੈ ਅਰ ਏਕ ਤਿਲ ਮਾਤਰ ਕੀ ਕਮਾਈ ਕੋ ਨਹੀਂ ਤੋੜਤਾ ਭਾਵ ਸਭ ਕੇ ਸਾਧਨੋਂ ਕੋ ਜਾਨਤਾ ਹੈ ਅਰ ਫਲ ਦੇਤਾ ਹੈ॥

ਘਟ ਘਟ ਵਾਸੀ ਸਰਬ ਨਿਵਾਸੀ ਨੇਰੈ ਹੀ ਤੇ ਨੇਰਾ ॥

(ਘਟ ਘਟ ਵਾਸੀ) ਜੋ ਸਰਬ ਨਿਆਰੇ ਨਿਆਰੇ ਜੀਵ ਹੈਂ ਤਿਨ ਸਭ ਮੈਂ ਵਾਹਿਗੁਰੂ ਨਿਵਾਸੀ ਹੈ ਅਰ ਨੇਰੇ ਤੇ ਨੇਰਾ ਅਰਥਾਤ ਇੰਦ੍ਰੀਓਂ ਤੇ ਭੀ ਨਿਕਟ ਭਾਵ ਸਭ ਕਾ ਅਪਨਾ ਆਪ ਹੈ॥

ਨਾਨਕ ਦਾਸੁ ਸਦਾ ਸਰਣਾਗਤਿ ਹਰਿ ਅੰਮ੍ਰਿਤ ਸਜਣੁ ਮੇਰਾ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਰਿ ਅੰਮ੍ਰਿਤ ਰੂਪ ਜੋ ਮੇਰਾ ਸਜਨ ਹੈ ਮੈਂ ਦਾਸ ਤਿਸ ਕੀ ਸਦਾ ਸਰਣ ਮੈਂ ਪਰਾਪਤਿ ਹੂੰ॥੧॥

ਹਉ ਬਿਸਮੁ ਭਈ ਜੀ ਹਰਿ ਦਰਸਨੁ ਦੇਖਿ ਅਪਾਰਾ ॥

ਹਰੀ ਅਪਾਰ ਜੀ ਕਾ ਦਰਸਨ ਦੇਖ ਕਰ ਮੈਂ ਅਸਚਰਯ ਭਈ ਹੂੰ॥

ਮੇਰਾ ਸੁੰਦਰੁ ਸੁਆਮੀ ਜੀ ਹਉ ਚਰਨ ਕਮਲ ਪਗ ਛਾਰਾ ॥

ਮੇਰਾ ਸੁਆਮੀ ਅਤੀ ਸੁੰਦਰ ਹੈ ਮੈਂ ਤਿਸ ਕੇ ਚਰਣ ਕਮਲੋਂ ਕੀ ਛਾਰ ਵਿਖੇ (ਪਗ) ਖਚਤ ਹੋਈ ਹੂੰ॥

ਪ੍ਰਭ ਪੇਖਤ ਜੀਵਾ ਠੰਢੀ ਥੀਵਾ ਤਿਸੁ ਜੇਵਡੁ ਅਵਰੁ ਨ ਕੋਈ ॥

ਮੈਂ ਪ੍ਰਭੂ ਕੋ ਦੇਖਕੇ ਜੀਵਤੀ ਹੂੰ ਔਰ ਠੰਢੀ ਹੋਤੀ ਹੂੰ ਤਿਸ ਕੇ ਬਰਾਬਰ ਬਡਾ ਔਰ ਕੋਈ ਨਹੀਂ ਹੈ।

ਆਦਿ ਅੰਤਿ ਮਧਿ ਪ੍ਰਭੁ ਰਵਿਆ ਜਲਿ ਥਲਿ ਮਹੀਅਲਿ ਸੋਈ ॥

ਸ੍ਰਿਸ਼ਟੀ ਕੇ ਆਦਿ ਅੰਤ ਔਰ ਮਧ ਮੈਂ ਸੋਈ ਪ੍ਰਭੂ ਜਲ ਅਸਥਲ ਔ ਪ੍ਰਿਥਵੀ ਅਕਾਸ ਮੈਂ ਬਿਆਪਿਆ ਹੂਆ ਹੈ॥

ਚਰਨ ਕਮਲ ਜਪਿ ਸਾਗਰੁ ਤਰਿਆ ਭਵਜਲ ਉਤਰੇ ਪਾਰਾ ॥

ਜਿਸਕੇ ਚਰਨ ਕਮਲ ਹ੍ਰਿਦੇ ਮੈਂ ਜਪਕੇ ਭਾਵ ਆਸਰਾ ਕਰਕੇ ਜਿਨੋਂ ਨੇ ਸੰਸਾਰ ਸਾਗਰ ਤਰਿਆ ਹੈ ਜੋ ਤਿਸ ਕੇ ਦਾਸੋਂ ਕੇ ਦਾਸ ਹੁਏ ਹੈਂ ਵਹੁ ਭੀ ਸੰਸਾਰ ਸਮੁੰਦ੍ਰ ਤੇ ਪਾਰ ਉਤਰੇ ਹੈਂ॥

ਨਾਨਕ ਸਰਣਿ ਪੂਰਨ ਪਰਮੇਸੁਰ ਤੇਰਾ ਅੰਤੁ ਨ ਪਾਰਾਵਾਰਾ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਜੀਵ ਤੂੰ ਪੂਰਨ ਪਰਮੇਸਰ ਕੀ ਸਰਨ ਹੋਹੁ ਜਿਸਕੇ ਪਾਰ ਉਰਾਰ ਕਾ ਅੰਤ ਨਹੀਂ ਵਹੁ ਤੇਰਾ ਰੱਖਯਕ ਹੈ॥੨॥

ਹਉ ਨਿਮਖ ਨ ਛੋਡਾ ਜੀ ਹਰਿ ਪ੍ਰੀਤਮ ਪ੍ਰਾਨ ਅਧਾਰੋ ॥

ਹਰੀ ਜੋ ਪ੍ਰੀਤਮ ਪ੍ਰਾਣੋਂ ਕਾ ਅਧਾਰ ਹੈ ਮੈਂ ਤਿਸ ਕੋ ਨਿਮਖ ਮਾਤ੍ਰ ਭੀ ਨਹੀਂ ਛੋਡਤਾ ਹੂੰ॥

ਗੁਰਿ ਸਤਿਗੁਰ ਕਹਿਆ ਜੀ ਸਾਚਾ ਅਗਮ ਬੀਚਾਰੋ ॥

ਪੂਜ ਜੋ ਸਤਿਗੁਰੂ ਜੀ ਹੈਂ ਤਿਨੋਂ ਨੇ ਸਾਚ ਜੋ ਅਗਮ ਹੈ ਤਿਸ ਕਾ ਬੀਚਾਰ ਕਹਾ ਹੈ॥

ਮਿਲਿ ਸਾਧੂ ਦੀਨਾ ਤਾ ਨਾਮੁ ਲੀਨਾ ਜਨਮ ਮਰਣ ਦੁਖ ਨਾਠੇ ॥

ਸਾਧੂਆਂ ਕੋ ਮਿਲਕਰ ਜੋ ਮਨ ਦੀਨਾ ਤੌ ਨਾਮ ਲੀਨਾ ਹੈ ਇਸਤੇ ਇਹ ਫਲ ਹੂਆ ਜੋ ਜਨਮ ਮਰਣ ਕੇ ਦੁਖ ਥੇ ਸੋ (ਨਾਠੇ) ਦੂਰ ਹੂਏ ਹੈਂ॥

ਸਹਜ ਸੂਖ ਆਨੰਦ ਘਨੇਰੇ ਹਉਮੈ ਬਿਨਠੀ ਗਾਠੇ ॥

ਅਚੁਤ ਸੁਖ ਪੁਨਾ ਵਿਵਹਾਰਕ ਬਹੁਤ ਆਨੰਦ ਪ੍ਰਾਪਤਿ ਹੁਏ ਹੈਂ ਔ ਹਉਮੈ ਕੀ ਗੰਠ (ਬਿਨਠੀ) ਦੂਰ ਹੂਈ ਹੈ॥

ਪੰਨਾ ੭੮੫

ਸਭ ਕੈ ਮਧਿ ਸਭ ਹੂ ਤੇ ਬਾਹਰਿ ਰਾਗ ਦੋਖ ਤੇ ਨਿਆਰੋ ॥

ਜੋ ਹਰੀ ਸਭ ਕੇ ਬੀਚ ਔਰ ਸਭ ਤੇ ਬਾਹਰ ਅਸੰਗ ਹੈ ਸੋ ਪੁਨਾ ਰਾਗ ਔ ਦ੍ਵੈਸ਼ ਤੇ ਭੀ ਨਿਆਰੋ ਹੈ॥

ਨਾਨਕ ਦਾਸ ਗੋਬਿੰਦ ਸਰਣਾਈ ਹਰਿ ਪ੍ਰੀਤਮੁ ਮਨਹਿ ਸਧਾਰੋ ॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਗੋਬਿੰਦ ਕੀ ਸਰਣ ਮੈਂ ਦਾਸ ਹੂੰ। ਅਰ ਜੋ ਹਰੀ ਪ੍ਰੀਤਮ ਨੇ ਮੇਰੇ ਮਨ ਕੋ ਅਧਾਰ ਕੇ ਸਹਿਤ ਕੀਆ ਹੈ॥੩॥

ਮੈ ਖੋਜਤ ਖੋਜਤ ਜੀ ਹਰਿ ਨਿਹਚਲੁ ਸੁ ਘਰੁ ਪਾਇਆ ॥

ਮੈਂ ਖੋਜਤਿਆਂ ਖੋਜਤਿਆਂ ਹਰੀ ਜੋ ਨਿਸਚਲ ਘਰ ਹੈ ਸੋ ਪਾਇਆ ਹੈ॥

ਸਭਿ ਅਧ੍ਰੁਵ ਡਿਠੇ ਜੀਉ ਤਾ ਚਰਨ ਕਮਲ ਚਿਤੁ ਲਾਇਆ ॥

ਜਬ ਸਭ ਪਦਾਰਥ (ਅਧ੍ਰੁਵ) ਚਲ ਰੂਪ ਦੇਖੇ ਤਬ ਵਾਹਿਗੁਰੂ ਕੇ ਚਰਣ ਕਮਲੋਂ ਮੈਂ ਚਿਤ ਲਗਾਇਆ ਹੈ॥

ਪ੍ਰਭੁ ਅਬਿਨਾਸੀ ਹਉ ਤਿਸ ਕੀ ਦਾਸੀ ਮਰੈ ਨ ਆਵੈ ਜਾਏ ॥

ਪ੍ਰਭੂ ਜੋ ਅਬਿਨਾਸੀ ਹੈ ਮੈਂ ਤਿਸ ਕੀ ਦਾਸੀ ਹੂੰ ਸੋ ਕੈਸਾ ਪ੍ਰਭੂ ਹੈ ਜੋ ਮਰਤਾ ਔਰ ਆਵਤਾ ਜਾਤਾ ਨਹੀਂ ਹੈ॥

ਧਰਮ ਅਰਥ ਕਾਮ ਸਭਿ ਪੂਰਨ ਮਨਿ ਚਿੰਦੀ ਇਛ ਪੁਜਾਏ ॥

ਧਰਮ ਅਰਥ ਕਾਮ ਮੋਖ ਸਭ ਪਦਾਰਥੋਂ ਕਰ ਪੂਰਨ ਹੈ ਅਰ ਮਨ ਮੈਂ ਚਿੰਤਨ ਕਰੀ ਹੁਈ ਇਛਾ ਪੁਜਾਵਤਾ ਹੈ ਭਾਵ ਪੂਰਨ ਕਰਤਾ ਹੈ॥

ਸ੍ਰੁਤਿ ਸਿਮ੍ਰਿਤਿ ਗੁਨ ਗਾਵਹਿ ਕਰਤੇ ਸਿਧ ਸਾਧਿਕ ਮੁਨਿ ਜਨ ਧਿਆਇਆ ॥

ਸ੍ਰੂਤੀਆਂ ਔ ਸਿੰਮ੍ਰਤੀਆਂ ਕਰਤੇ ਕੇ ਗੁਨ ਗਾਵਤੀਆਂ ਹੈਂ ਸਿਧੋਂ ਔ ਸਾਧਿਕੋਂ ਅਰ ਮੁਨੀ ਜਨੋਂ ਆਦਿ ਸਭਨੇ ਧਿਆਇਆ ਹੈ॥

ਨਾਨਕ ਸਰਨਿ ਕ੍ਰਿਪਾ ਨਿਧਿ ਸੁਆਮੀ ਵਡਭਾਗੀ ਹਰਿ ਹਰਿ ਗਾਇਆ ॥੪॥੧॥੧੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਕਿਰਪਾ ਨਿਧਿ ਸੁਆਮੀ ਕੀ ਸਰਣਿ ਹੋਇ ਕੈ ਵਡਭਾਗੀਓਂ ਨੇ ਹਰਿ ਹਰਿ ਨਾਮ ਕੋ ਗਾਇਆ ਹੈ॥੪॥੧॥੧੧॥

ੴ ਸਤਿਗੁਰ ਪ੍ਰਸਾਦਿ ॥

ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩ ॥

ਵਾਹਿਗੁਰੂ ਸੇ ਜੀਵ ਕਾ ਵਿਛੋੜੇ ਅਰੁ ਮਿਲਾਪ ਕਾ ਪ੍ਰਕਾਰੁ ਦੇਖਾਵਤੇ ਹੂਏ ਵਾਰ ਉਚਾਰਨ ਕਰਤੇ ਹੈਂ॥

ਸਲੋਕੁ ਮਃ ੩ ॥

ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ ॥

ਛੁਟੜ ਇਸਤ੍ਰੀ ਕੀ ਨਿਆਈ ਜੋ ਪ੍ਰਮੇਸਰ ਸੇ ਬੇਮੁਖ ਹੈਂ ਸੂਹੇ ਵੇਸ ਵਿਸਜੋਂ ਮੇਂ ਪ੍ਰੀਤਿ ਕਰਕੇ (ਪਰੁ ਪਿਰ ਰਾਵਣ ਜਾਇ) ਦੇਵੀ ਦੇਵਤਜੋਂ ਕੀ ਸੇਵਾ ਕਰਨੇਂ ਜਾਤਾ ਹੈ॥

ਪਿਰੁ ਛੋਡਿਆ ਘਰਿ ਆਪਣੈ ਮੋਹੀ ਦੂਜੈ ਭਾਇ ॥

(ਪਿਰੁ) ਪਤੀ ਜੋ ਵਾਹਿਗੁਰੂ ਹੈ ਸੋ (ਘਰਿ) ਅਪਨੇ ਰਿਦੈ ਮੈਂ ਛੋਡਿਆ ਹੈ ਅਰੁ ਦੂਜੇ ਭਾਵ ਮੈਂ ਬੁਧੀ ਮੋਹੀ ਗਈ ਹੈ॥

ਮਿਠਾ ਕਰਿ ਕੈ ਖਾਇਆ ਬਹੁ ਸਾਦਹੁ ਵਧਿਆ ਰੋਗੁ ॥

(ਮਿਠਾ) ਭਾਵ ਸੁਖ ਰੂਪ ਕਰਕੈ ਬਿਸਜੋਂ ਕੋ ਭੋਗਾ ਥਾ ਬਿਸੇ ਰਸੋਂ ਸੇ ਬਹੁਤ ਰੋਗੁ ਵਧ ਗਿਆ॥

ਸੁਧੁ ਭਤਾਰੁ ਹਰਿ ਛੋਡਿਆ ਫਿਰਿ ਲਗਾ ਜਾਇ ਵਿਜੋਗੁ ॥

ਸੁਧ ਭਰਤਾ ਜੋ ਹਰੀ ਹੈ ਸੋ ਛੋਡਿਆ ਹੈ ਫਿਰ ਜਨਮ ਕਰ ਵਿਛੋੜਾ ਹੀ ਲਾਗ ਜਾਤਾ ਹੈ॥

ਗੁਰਮੁਖਿ ਹੋਵੈ ਸੁ ਪਲਟਿਆ ਹਰਿ ਰਾਤੀ ਸਾਜਿ ਸੀਗਾਰਿ ॥

ਜੋ ਗੁਰੋਂ ਕੇ ਸਨਮੁਖ ਹੋਈ ਹੈ ਤਿਸਨੇ ਸੂਹਾ ਵੇਸ ਉਤਾਰ ਕੇ ਮਜੀਠਾ ਵੇਸੁ ਬਦਲਿਆ ਹੈ ਭਾਵ ਵਾਹਗੁਰੂ ਕੀ ਭਗਤੀ ਕਰੀ ਹੈ ਔ ਸਾਧਨ ਰੂਪ ਸਿੰਗਾਰੁ (ਸਾਜਿ) ਬਨਾ ਕਰ ਹਰੀ ਮੈਂ ਰਾਤੀ ਹੈ॥

ਸਹਜਿ ਸਚੁ ਪਿਰੁ ਰਾਵਿਆ ਹਰਿ ਨਾਮਾ ਉਰ ਧਾਰਿ ॥

ਹਰੀ ਕੇ ਨਾਮ ਕੋ ਰਿਦੇ ਮੈਂ ਧਾਰ ਕੇ ਸੁਖ ਰੂਪੁ ਪਜਾਰੇ ਕੇ ਆਨੰਦ ਕੋ ਸੁਭਾਵਕ ਹੀ ਭੋਗਾ ਹੈ॥

ਆਗਿਆਕਾਰੀ ਸਦਾ ਸੋੁਹਾਗਣਿ ਆਪਿ ਮੇਲੀ ਕਰਤਾਰਿ ॥

ਸੋ ਆਗਜਾਕਾਰੀ ਹੈ ਅਰ ਵਹੁ ਆਪ ਕਰਤਾਰ ਨੇ ਮੇਲ ਲਈ ਹੈ ਇਸ ਤੇ ਓਹੁ ਸਦਾ ਸੁਹਾਗਣਿ ਹੈ॥

ਨਾਨਕ ਪਿਰੁ ਪਾਇਆ ਹਰਿ ਸਾਚਾ ਸਦਾ ਸੋੁਹਾਗਣਿ ਨਾਰਿ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਨੇ ਹਰੀ ਰੂਪ ਸੱਚਾ ਭਰਤਾ ਪਾਯਾ ਹੈ ਸੋ ਜੀਵ ਰੂਪ ਇਸਤ੍ਰੀ ਸਦਾ ਹੀ ਸੁਹਾਗਣਿ ਹੈ॥੧॥

ਮਃ ੩ ॥

ਸੂਹਵੀਏ ਨਿਮਾਣੀਏ ਸੋ ਸਹੁ ਸਦਾ ਸਮੑਾਲਿ ॥

ਹੇ ਸੂਹੇ ਵੇਸ ਵਾਲੀਏ ਮਨ ਰਹਿਤ ਜੋ ਗੁਰਮੁਖ ਇਸਤ੍ਰੀਓਂ ਨੇ ਸੰਭਾਰਿਆ ਹੈ ਸੋ ਸਚਾ ਪਤੀ ਤੂੰ ਭੀ ਸਦਾ ਸੰਭਾਲੁ॥

ਨਾਨਕ ਜਨਮੁ ਸਵਾਰਹਿ ਆਪਣਾ ਕੁਲੁ ਭੀ ਛੁਟੀ ਨਾਲਿ ॥੨॥

ਜਬ ਸੰਭਾਲੇਗੀ ਤਬ ਅਪਨਾ ਜਨਮ ਸਫਲ ਕਰੇਂਗੀ ਸ੍ਰੀ ਗੁਰੂ ਜੀ ਕਹਤੇ ਹੈਂ ਤੇਰੇ ਸਾਥ ਕੁਲ ਭੀ ਛੂਟ ਜਾਏਗੀ॥੨॥

ਪਉੜੀ ॥

ਆਪੇ ਤਖਤੁ ਰਚਾਇਓਨੁ ਆਕਾਸ ਪਤਾਲਾ ॥

ਹੇ ਭਗਵੰਤ ਆਪ ਹੀ ਤੈਂਨੇ ਹੁਕਮ ਕਰਕੇ (ਤਖਤੁ) ਬ੍ਰਹਮੰਡ ਰਚਾ ਹੈ ਸੋ ਕੈਸਾ ਬ੍ਰਹਿਮੰਡ ਹੈ ਸੋ ਤਿਸ ਮੈਂ ਅਕਾਸੋਂ ਪਤਾਲ ਸਹਿਤ ਹੈ॥

ਹੁਕਮੇ ਧਰਤੀ ਸਾਜੀਅਨੁ ਸਚੀ ਧਰਮ ਸਾਲਾ ॥

ਤੈਨੇ ਅਪਨੇ ਹੁਕਮ ਕਰਕੇ ਹੀ ਧਰਤੀ ਰਚੀ ਹੈ ਤਿਸ ਮੈਂ ਸਚੀ ਧਰਮਸਾਲਾ ਰੂਪ ਭਰਤ ਭੂਮੀ ਹੈ॥

ਆਪਿ ਉਪਾਇ ਖਪਾਇਦਾ ਸਚੇ ਦੀਨ ਦਇਆਲਾ ॥

ਹੇ ਸਚੇ ਦੀਨ ਦਯਾਲਾ ਤੂੰ ਆਪੇ ਹੀ ਉਪਾਇ ਕਰ ਜੀਵੋਂ ਕੋ ਖਪਾਵਤਾ ਹੈਂ॥

ਸਭਨਾ ਰਿਜਕੁ ਸੰਬਾਹਿਦਾ ਤੇਰਾ ਹੁਕਮੁ ਨਿਰਾਲਾ ॥

ਪੁਨ: ਸਭਨੋਂ ਕੋ ਰਿਜਕ ਪਹੁੰਚਾਵਤਾ ਹੈਂ ਤੇਰਾ ਹੁਕਮੁ (ਨਿਰਾਲਾ) ਹੋਰੋਂ ਸੇ ਭਿੰਨ ਹੈ ਭਾਵ ਅਮਿਟ ਹੈ॥

ਆਪੇ ਆਪਿ ਵਰਤਦਾ ਆਪੇ ਪ੍ਰਤਿਪਾਲਾ ॥੧॥

ਸਰਬ ਰੂਪ ਹੋ ਕਰ ਆਪ ਹੀ ਆਪ ਵਰਤਤਾ ਹੈ ਔ ਆਪ ਹੀ ਸਭ ਕੀ ਪ੍ਰਤਿਪਾਲਾ ਕਰਤਾ ਹੈਂ॥੧॥

ਸਲੋਕੁ ਮਃ ੩ ॥

ਸੂਹਬ ਤਾ ਸੋਹਾਗਣੀ ਜਾ ਮੰਨਿ ਲੈਹਿ ਸਚੁ ਨਾਉ ॥

ਹੇ ਸੂਹੇ ਵੇਸ ਭਾਵ ਸਕਾਮ ਕਰਮਾਂ ਵਾਲੀਏ ਮਨਮੁਖੇ ਤਾਂਤੂੰ ਸੋਹਾਗਣੀ ਹੋਵੇਂਗੀ ਜਾਂ ਸਚੇ ਨਾਉਂ ਕੋ ਮੋਖ ਦਾਤਾ ਮੰਨੇਗੀ॥

ਸਤਿਗੁਰੁ ਅਪਣਾ ਮਨਾਇ ਲੈ ਰੂਪੁ ਚੜੀ ਤਾ ਅਗਲਾ ਦੂਜਾ ਨਾਹੀ ਥਾਉ ॥

ਅਪਨੇ ਜੋ ਸਤਿਗੁਰੂ ਹੈਂ ਤਿਸ ਕੋ ਪੂਜ ਲੈ ਤਉ ਸਫਾਈ ਰੂਪੀ ਰੂਪ ਬਹੁਤ ਚੜ੍ਹੇਗਾ ਕਿਉਂਕਿ ਮੁਕਤੀ ਕੇ ਦੇਨੇ ਕੋ ਗੁਰੂ ਬਿਨਾਂ ਦੂਜਾ ਥਾਉਂ ਔਰ ਕੋਈ ਨਹੀਂ ਹੈ॥

ਐਸਾ ਸੀਗਾਰੁ ਬਣਾਇ ਤੂ ਮੈਲਾ ਕਦੇ ਨ ਹੋਵਈ ਅਹਿਨਿਸਿ ਲਾਗੈ ਭਾਉ ॥

ਤੂੰ ਐਸਾ ਸੀਂਗਾਰ ਬਨਾਉ ਜੋ ਕਬੀ ਮੈਲਾ ਨ ਹੋਗਾ ਸੋ ਕਿਆ ਹੈ ਜੋ ਰਾਤ ਦਿਨ ਪ੍ਰੇਮ ਹੀ ਲਾਗਾ ਰਹੇ॥

ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ ॥੧॥

ਪ੍ਰਸ਼ਨ: ਹੇ ਸੁਆਮੀ ਸੁਹਾਗਣੀਓਂ ਕਾ ਕਿਆ ਚਿੰਨ ਹੈ ਜਿਸਕੋ ਮੈਂ ਜਾਨ ਕਰ ਪ੍ਰੇਮ ਲਗਾਉਂ?

ਉੱਤਰ: ਤਿਸ ਪਰ ਸ੍ਰੀ ਗੁਰੂ ਜੀ ਕਹਿਤੇ ਹੈਂ ਉਨਕੇ ਮਨ ਅੰਦਰ ਤੌ ਸਚ ਹੈ ਭਾਵ ਇਕ ਸਚੇ ਵਾਹਿਗੁਰੂ ਮੈਂ ਮਨ ਹੈ ਔ ਮੁਖ ਉਨ ਕਾ ਉਜਲ ਹੈ ਭਾਵ ਜੋ ਆਇ ਬਣੇ ਤਿਸੀ ਮੈਂ ਸਦਾ ਪ੍ਰਸੰਨ ਮੁਖ ਹੈਂ ਔ ਸਰੀਰ ਕਰਕੇ ਭੀ ਆਪਨੇ (ਖਸਮੈ) ਮਾਲਕ ਕੀ ਸੇਵਾ ਮੇਂ ਹੀ ਸਮਾਏ ਹੁਏ ਹੈਂ ਭਾਵ ਮਨ ਬਾਣੀ ਤਨ ਸੇ ਵਾਹਿਗੁਰੂ ਕੀ ਸੇਵਾ ਮੈਂ ਤਤਪਰ ਹੈਂ॥੧॥

ਮਃ ੩ ॥

ਲੋਕਾ ਵੇ ਹਉ ਸੂਹਵੀ ਸੂਹਾ ਵੇਸੁ ਕਰੀ ॥

ਵੇਸੀ ਸਹੁ ਨ ਪਾਈਐ ਕਰਿ ਕਰਿ ਵੇਸ ਰਹੀ ॥

ਹੇ ਲੋਕੋ ਹੰਕਾਰ ਕਰਕੇ ਸ੍ਰਿਸ਼ਟੀ ਰੰਗੀ ਹੁਈ ਹੈ ਅਰ ਵਿਸਿਓਂ ਕੇ ਵਾਸਤੇ (ਸੂਹਾ) ਸਕਾਮ ਕਰਮ ਰੂਪ ਵੇਸ ਕਰਤੀ ਹੈ ਪਰੰਤੂ ਇਨ ਵੇਸੋਂ ਸੇ ਪਤੀ ਨਹੀਂ ਪਾਈਤਾ॥

ਨਾਨਕ ਤਿਨੀ ਸਹੁ ਪਾਇਆ ਜਿਨੀ ਗੁਰ ਕੀ ਸਿਖ ਸੁਣੀ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨੋਂ ਨੇ ਗੁਰੋਂ ਕੀ ਸਿਖਿਆ ਸੁਣੀ ਹੈ ਤਿਨੋਂ ਨੇ ਪਤੀ ਕੋ ਪਾਇਆ ਹੈ ਜੇ ਕਹੋ ਵਹੁ ਸਿਖਿਆ ਕੌਣ ਹੈ? ਤਿਸ ਪਰ ਕਹਿਤੇ ਹੈਂ॥

ਜੋ ਤਿਸੁ ਭਾਵੈ ਸੋ ਥੀਐ ਇਨ ਬਿਧਿ ਕੰਤ ਮਿਲੀ ॥੨॥

ਜੋ ਤਿਸ ਕੋ ਭਾਵਤਾ ਹੈ ਸੋ (ਥੀਐ) ਹੋਤਾ ਹੈ ਐਸੇ ਨਿਸਚੇ ਕੌ ਧਾਰ ਕੈ ਆਪਣੀ ਚਤਰਾਈ ਕੋ ਛੋਡੈ ਭਾਵ ਵਾਹਿਗੁਰੂ ਕਾ ਹੁਕਮ ਮੰਨੇ ਇਨ ਬਿਧ ਸੇ ਪਤੀ ਕੋ ਮਿਲੀਤਾ ਹੈ॥੨॥

ਪੰਨਾ ੭੯੬

ਪਉੜੀ ॥

ਹੁਕਮੀ ਸ੍ਰਿਸਟਿ ਸਾਜੀਅਨੁ ਬਹੁ ਭਿਤਿ ਸੰਸਾਰਾ ॥

ਪੁਨਾ ਸਨਮੁਖ ਬੇਨਤੀ ਕਰਤੇ ਹੈਂ॥ ਹੇ ਹੁਕਮੀ ਤੈਂਨੇ ਅਪਨੇ ਹੁਕਮ ਕਰ ਸਭ ਸ੍ਰਿਸ਼ਟੀ ਰਚੀ ਹੈ ਔਰ ਸੰਸਾਰ ਕੋ (ਬਹੁ ਭਿਤਿ) ਚੋਗ ਦੇ ਰਹਾ ਹੈ॥

ਤੇਰਾ ਹੁਕਮੁ ਨ ਜਾਪੀ ਕੇਤੜਾ ਸਚੇ ਅਲਖ ਅਪਾਰਾ ॥

ਹੇ ਸਚੇ ਅਲਖ ਅਪਾਰਾ ਤੇਰਾ ਹੁਕਮ ਨਹੀਂ ਜਾਣਿਆਂ ਜਾਤਾ ਜੋ ਕਿਤਨਾ ਹੈ॥

ਇਕਨਾ ਨੋ ਤੂ ਮੇਲਿ ਲੈਹਿ ਗੁਰ ਸਬਦਿ ਬੀਚਾਰਾ ॥

ਤਿਨ ਇਕਨੋਂ ਕੋ ਤੂੰ ਮੇਲ ਲੇਤਾ ਹੈਂ ਜਿਨੋਂ ਨੇ ਗੁਰ ਉਪਦੇਸ਼ ਬੀਚਾਰਾ ਹੈ॥

ਸਚਿ ਰਤੇ ਸੇ ਨਿਰਮਲੇ ਹਉਮੈ ਤਜਿ ਵਿਕਾਰਾ ॥

ਜਿਸੁ ਤੂ ਮੇਲਹਿ ਸੋ ਤੁਧੁ ਮਿਲੈ ਸੋਈ ਸਚਿਆਰਾ ॥੨॥

ਪੁਨਾ ਜਿਨੋਂ ਨੇ ਹਉਮੈਂ ਆਦੀ ਬਿਕਾਰੋਂ ਕੋ ਤਜਾ ਹੈ ਸੇ ਨਿਰਮਲ ਹੋ ਕਰ ਹੇ ਸਚੇ ਤੇਰੇ ਮੈਂ ਰਤੇ ਹੈਂ ਜਿਸਕੋ ਤੂੰ ਮੇਲੇਂ ਸੋ ਤੁਝਕੋ ਮਿਲਤਾ ਹੈ ਔ ਸੋਈ ਸਚਾ ਹੈ॥੨॥

ਸਲੋਕੁ ਮਃ ੩ ॥

ਸੂਹਵੀਏ ਸੂਹਾ ਸਭੁ ਸੰਸਾਰੁ ਹੈ ਜਿਨ ਦੁਰਮਤਿ ਦੂਜਾ ਭਾਉ ॥

ਹੇ ਜੀਵ ਰੂਪ ਇਸਤ੍ਰੀ ਤੁਛ ਵਿਖੇ ਪਰਾਇਣ ਸਾਰਾ ਸੰਸਾਰ ਹੀ ਸੂਹਾ ਭਾਵ ਤੁਛ ਵਿਖੇ ਪਰਾਇਣ ਹੈ ਸੋ ਕਉਨ ਹੈ ਦੁਰਮਤਿ ਕਰਕੇ ਜਿਨਕੇ ਰਿਦੇ ਮੈਂ ਦ੍ਵੈਤ ਭਾਵਨਾਂ ਹੈ॥

ਖਿਨ ਮਹਿ ਝੂਠੁ ਸਭੁ ਬਿਨਸਿ ਜਾਇ ਜਿਉ ਟਿਕੈ ਨ ਬਿਰਖ ਕੀ ਛਾਉ ॥

ਪਰੰਤੂ ਏਹੁ ਝੂਠ ਵਿਖੇ ਅਨੰਦ ਹੈ। ਸੋ ਖਿਨ ਮਾਤਰ ਮੈਂ ਸਭ ਬਿਨਸ ਜਾਵੇਗਾ॥ ਦ੍ਰਿਸ਼ਟਾਂਤ॥ ਜੈਸੇ ਬਿਰਖ ਕੀ ਛਾਇਆ (ਟਿਕੈ) ਠਹਿਰਤੀ ਨਹੀਂ॥

ਗੁਰਮੁਖਿ ਲਾਲੋ ਲਾਲੁ ਹੈ ਜਿਉ ਰੰਗਿ ਮਜੀਠ ਸਚੜਾਉ ॥

ਗੁਰਮੁਖ ਆਨੰਦ ਰੂਪ ਕੋ ਪਾਇਕੈ ਆਨੰਦ ਰੂਪ ਹੂਏ ਹੈਂ ਤਿਨੋਂ ਕਾ (ਰੰਗਿ) ਆਨੰਦ ਕੈਸਾ ਹੈ ਜੈਸਾ ਮਜੀਠ ਕਾ ਰੰਗ (ਸਚੜਾਉ) ਸਚਾ ਹੋਤਾ ਹੈ ਓਹ ਸਭ ਸੇ ਚੜਦਾ ਅਧਕ ਹੋਤਾ ਹੈ॥

ਉਲਟੀ ਸਕਤਿ ਸਿਵੈ ਘਰਿ ਆਈ ਮਨਿ ਵਸਿਆ ਹਰਿ ਅੰਮ੍ਰਿਤ ਨਾਉ ॥

(ਸਕਤਿ) ਮਾਇਆ ਕੀ ਤਰਫ ਸੇ ਬੁਧੀ ਉਲਟੀ ਹੈ ਔ (ਸਿਵੈ) ਈਸ਼੍ਵਰ ਕੇ ਸਰੂਪ ਮੈਂ ਆਨ ਪ੍ਰਾਪਤਿ ਹੋਈ ਹੈ ਕਿਉਂਕਿ ਗੁਰੋਂ ਦੁਆਰੇ ਮਨ ਮੈਂ ਅੰਮ੍ਰਿਤ ਰੂਪ ਹਰੀ ਕਾ ਨਾਮ ਜੋ ਵਸਿਆ ਹੈ॥

ਨਾਨਕ ਬਲਿਹਾਰੀ ਗੁਰ ਆਪਣੇ ਜਿਤੁ ਮਿਲਿਐ ਹਰਿ ਗੁਣ ਗਾਉ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਮ ਅਪਨੇ ਗੁਰੂ ਊਪਰ ਸੇ ਬਲਿਹਾਰ ਜਾਤੇ ਹੈਂ ਜਿਸਕੇ ਮਿਲਨੇ ਸੇ ਹਰੀ ਕੇ ਗੁਣੋਂ ਕੋ ਗਾਵਤੇ ਹੈਂ॥੧॥

ਮਃ ੩ ॥

ਸੂਹਾ ਰੰਗੁ ਵਿਕਾਰੁ ਹੈ ਕੰਤੁ ਨ ਪਾਇਆ ਜਾਇ ॥

ਇਹ ਵਿਸ਼ਿਆਨੰਦ (ਵਿਕਾਰੁ) ਵਿਅਰਥ ਭਾਵ ਨਕੰਮਾ ਹੈ ਇਸ ਵਿਖੇ ਆਨੰਦ ਮੈਂ ਲਗਨੇ ਕਰ ਪਤੀ ਨਹੀਂ ਪਾਯਾ ਜਾਤਾ॥

ਇਸੁ ਲਹਦੇ ਬਿਲਮ ਨ ਹੋਵਈ ਰੰਡ ਬੈਠੀ ਦੂਜੈ ਭਾਇ ॥

ਇਸ ਵਿਖੇ ਅਨੰਦ ਕੇ ਦੂਰ ਹੋਤਿਆਂ ਦੇਰੀ ਨਹੀਂ ਹੋਤੀ ਅਰ ਇਸ ਅਨੰਦ ਮੈਂ ਲਗਣੇ ਵਾਲੀ ਦ੍ਵੈਤ ਭਾਵਨਾ ਕਰਕੇ ਹਰੀ ਪਤੀ ਕੇ ਵਯੋਗ ਵਾਲੀ ਹੋ ਬੈਠੀ ਹੈ॥

ਮੁੰਧ ਇਆਣੀ ਦੁੰਮਣੀ ਸੂਹੈ ਵੇਸਿ ਲੋੁਭਾਇ ॥

ਜੀਵ ਰੂਪ ਇਸਤ੍ਰੀ ਜੋ ਅਗਿਆਤ ਦੁਚਿਤੀ ਹੈ ਸੋ (ਸੂਹੈ ਵੇਸਿ) ਭਾਵ ਬਿਸ਼ਿਓਂ ਕੇ ਵੇਸ ਮੈਂ ਲੁਭਾਇ ਰਹੀ ਹੈ॥

ਸਬਦਿ ਸਚੈ ਰੰਗੁ ਲਾਲੁ ਕਰਿ ਭੈ ਭਾਇ ਸੀਗਾਰੁ ਬਣਾਇ ॥

ਜਿਨੋਂ ਨੇ ਭੈ ਪੁਨਾ ਪ੍ਰੇਮ ਕਾ ਹੀ ਸ਼ੀਂਗਾਰ ਬਣਾਇਆ ਹੈ ਤਿਨੋਂ ਨੇ ਅਰ ਗੁਰੋਂ ਕੇ ਉਪਦੇਸ਼ ਸੇ ਸਚੇ ਰੰਗ ਸਾਥ ਅੰਤਸ਼ਕਰਣ ਲਾਲ ਅਨੰਦ ਵਾਲਾ ਕੀਆ ਹੈ॥

ਨਾਨਕ ਸਦਾ ਸੋਹਾਗਣੀ ਜਿ ਚਲਨਿ ਸਤਿਗੁਰ ਭਾਇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਸਦਾ ਸੁਹਾਗਣੀਆਂ ਹੈਂ ਸੋ ਸਤਿਗੁਰੋਂ ਕੇ ਅਨਸਾਰ ਚਲਤੀ ਹੈ ਭਾਵ ਪਰਮੇਸਰ ਕਾ ਪ੍ਰੇਮੀ ਹੈ॥੨॥

ਪਉੜੀ ॥

ਆਪੇ ਆਪਿ ਉਪਾਇਅਨੁ ਆਪਿ ਕੀਮਤਿ ਪਾਈ ॥

(ਆਪੇ) ਵਾਹਿਗੁਰੂ ਨੇ ਅਪਨੇ ਤੇ ਹੀ ਸ੍ਰਿਸ਼ਟੀ ਉਪਾਈ ਹੈ ਆਪ ਹੀ ਇਸਕੀ ਕੀਮਤਿ ਪਾਈ ਹੈ ਭਾਵ ਇਸ ਸ੍ਰਿਸ਼ਟੀ ਕੇ ਕਰਮੋਂ ਕੋ ਜਾਨ ਰਹਾ ਹੈ॥

ਤਿਸ ਦਾ ਅੰਤੁ ਨ ਜਾਪਈ ਗੁਰ ਸਬਦਿ ਬੁਝਾਈ ॥

ਤਿਸਕਾ ਅੰਤ ਨਹੀਂ ਜਾਣੀਤਾ ਗੁਰੋਂ ਕੇ ਉਪਦੇਸ਼ ਸੇ ਇਹ ਬੂਝ ਆਈ ਹੈ॥

ਮਾਇਆ ਮੋਹੁ ਗੁਬਾਰੁ ਹੈ ਦੂਜੈ ਭਰਮਾਈ ॥

ਮਾਇਆ ਕਾ ਮੋਹ (ਗੁਬਾਰੁ) ਅੰਧਕਾਰ ਰੂਪ ਹੈ ਤਿਸਮੇਂ ਦ੍ਵੈਤ ਨੇ ਸ੍ਰਿਸ਼ਟੀ ਭਰਮਾਈ ਹੈ॥

ਮਨਮੁਖ ਠਉਰ ਨ ਪਾਇਨੀ ਫਿਰਿ ਆਵੈ ਜਾਈ ॥

ਇਸੀ ਤੇ ਮਨਮੁਖ ਠਹਿਰਨਾ ਨਹੀਂ ਪਾਵਤੇ ਅਰ (ਆਵੈ ਜਾਈ) ਜਨਮ ਮਰਣ ਮੈਂ ਫਿਰ ਰਹੇ ਹੈਂ॥

ਜੋ ਤਿਸੁ ਭਾਵੈ ਸੋ ਥੀਐ ਸਭ ਚਲੈ ਰਜਾਈ ॥੩॥

ਜੋ ਤਿਸ ਵਾਹਿਗੁਰੂ ਕੋ ਭਾਵਤਾ ਹੈ ਸੋਈ ਹੋਤਾ ਹੈ ਸਭ (ਰਜਾਈ) ਵਾਹਿਗੁਰੂ ਕੇ ਹੁਕਮ ਮੈਂ ਚਲਤੇ ਹੈਂ॥੩॥

ਸਲੋਕੁ ਮਃ ੩ ॥

ਸੂਹੈ ਵੇਸਿ ਕਾਮਣਿ ਕੁਲਖਣੀ ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰੁ ॥

ਵਿਸੇ ਪਰਾਯਣ ਜੋ ਜੀਵ ਰੂਪ ਇਸਤ੍ਰੀ ਖੋਟੇ ਲਖਣਾਂ ਵਾਲੀ ਹੈ ਸੋ ਪ੍ਰਭੂ ਰੂਪ ਭਰਤੇ ਕੋ ਛੋਡ ਕਰ (ਪਰ ਪੁਰਖੁ) ਦੇਵਤਿਓਂ ਮੈਂ ਪਯਾਰ ਕੋ ਧਾਰਤੀ ਹੈ॥

ਓਸੁ ਸੀਲੁ ਨ ਸੰਜਮੁ ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰੁ ॥

ਓਸਕਾ ਨਾ (ਸੀਲੁ) ਸਾਂਤ ਸੁਭਾਵ ਹੈ ਨਾ ਕੋਈ (ਸੰਜਮੁ) ਇੰਦ੍ਰੀਓਂ ਕਾ ਹੈ ਇਸੀਤੇ ਸੋ ਸਦਾ ਝੂਠ ਹੀ ਬੋਲਤੀ ਹੈਂ ਤਿਸਦੇ ਸਭ ਕਰਮ ਮਨਮੁਖਤਾ ਕੇ ਹੀ ਹੈਂ ਇਸੀ ਤੇ ਸੋ ਜਨਮ ਮਰਨ ਮੈਂ (ਖੁਆਰੁ) ਖਰਾਬ ਭਾਵ ਦੁਖੀ ਹੋਤੀ ਹੈ॥

ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਭਤਾਰੁ ॥

ਜਿਸਕੇ ਮਸਤਕ ਪਰ ਪੂਰਬਲਾ ਲੇਖ ਲਿਖਿਆ ਹੋਵੇ ਹੈ ਤਿਸ ਕੋ ਸਤਗੁਰੋਂ ਦ੍ਵਾਰਾ ਪਰਮੇਸਰ ਭਰਤਾ ਮਿਲਤਾ ਹੈ॥

ਸੂਹਾ ਵੇਸੁ ਸਭੁ ਉਤਾਰਿ ਧਰੇ ਗਲਿ ਪਹਿਰੈ ਖਿਮਾ ਸੀਗਾਰੁ ॥

ਸੋ ਜੀਵ ਰੂਪ ਇਸਤ੍ਰੀ (ਸੂਹਾ ਵੇਸੁ) ਵਿਸਯੋਂ ਕੀ ਬ੍ਰਿਤੀ ਸਭ ਉਤਾਰ ਧਰਤੀ ਹੈ ਅਰੁ ਗਲ ਮੈਂ ਖਿਮਾਂ ਕਾ ਸੀਗਾਰ ਪਹਿਰਤੀ ਹੈ ਭਾਵ ਰਿਦੇ ਮੈਂ ਸਹਨਸੀਲਤਾ ਆਦੀ ਸਾਧਨੋਂ ਕੋ ਧਾਰਤੀ ਹੈ॥

ਪੇਈਐ ਸਾਹੁਰੈ ਬਹੁ ਸੋਭਾ ਪਾਏ ਤਿਸੁ ਪੂਜ ਕਰੇ ਸਭੁ ਸੈਸਾਰੁ ॥

ਇਸ ਲੋਕ ਔ ਪਰਲੋਕ ਮੈਂ ਬਹੁਤ ਸੋਭਾ ਕੋ ਪਾਵਤੀ ਹੈ ਤਿਸ ਕਾ ਸਭ ਸੰਸਾਰ ਪੂਜਨ ਕਰਤਾ ਹੈ ਭਾਵ ਤਿਸ ਕੋ ਸਭ ਮਾਨਤੇ ਹੈਂ॥

ਓਹ ਰਲਾਈ ਕਿਸੈ ਦੀ ਨਾ ਰਲੈ ਜਿਸੁ ਰਾਵੇ ਸਿਰਜਨਹਾਰੁ ॥

ਜਿਸਕੋ (ਸਿਰਜਨਹਾਰੁ) ਪਰਮੇਸ੍ਵਰ ਪਤੀ (ਰਾਵੈ) ਭੋਗਤਾ ਭਾਵ ਅਪਨੇ ਸਾਥ ਅਭੇਦ ਕਰਤਾ ਹੈ ਵਹੁ ਕਿਸੀ ਕੀ ਮਿਲਾਈ ਹੁਈ ਸੰਸਾਰ ਮੈਂ ਨਹੀਂ ਮਿਲਤੀ ਹੈ ਭਾਵ ਉਸਦੀ ਰਹਤ ਸੰਸਾਰੀ ਲੋਕਾਂ ਤੇ ਭਿੰਨ ਰਹਤੀ ਹੈ॥

ਨਾਨਕ ਗੁਰਮੁਖਿ ਸਦਾ ਸੁਹਾਗਣੀ ਜਿਸੁ ਅਵਿਨਾਸੀ ਪੁਰਖੁ ਭਰਤਾਰੁ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕੋ ਗੁਰੋਂ ਦ੍ਵਾਰਾ ਅਵਨਾਸੀ ਪੁਰਖੁ ਭਰਤਾ ਮਿਲਾ ਹੈ ਸੋ ਸਦਾ ਸੁਹਾਗਣੀ ਹੈ ॥੧॥

ਮਃ ੧ ॥

ਸੂਹਾ ਰੰਗੁ ਸੁਪਨੈ ਨਿਸੀ ਬਿਨੁ ਤਾਗੇ ਗਲਿ ਹਾਰੁ ॥

ਉਪਦੇਸ ਕਰਤੇ ਹੈਂ॥ ਹੇ ਭਾਈ (ਸੂਹਾ ਰੰਗੁ) ਕਸੁੰਭੇ ਦਾ ਰੰਗੁ ਭਾਵ ਵਿਸਯੋਂ ਕਾ ਅਨੰਦੁ ਐਸੇ ਝੂਠੇ ਹੈਂ ਜੈਸੇ ਰਾਤ੍ਰੀ ਕੇ ਸੁਪਨੇ ਝੂਠੇ ਹੈਂ ਔਰੁ ਦ੍ਰਿਸ੍ਟਾਂਤ ਜੈਸੇ ਫੂਲ ਮੈ ਫੂਲ ਫਸਾਯ ਬਿਨਾਂ ਤਾਗੇਹਾਰ ਬਨਾਯ ਕਰ ਗਲ ਮੈਂ ਕੋਈ ਪਹਿਰ ਲੇਵੇ ਵਹ ਨਹੀਂ ਠਹਰਤਾ ਪੌਣ ਕਰ ਬਿਖਰ ਜਾਤਾ ਹੈ ਤੈਸੇ ਬਿਖਯੋਂ ਕਾ ਸੁਖੁ ਹੈ॥

ਸਚਾ ਰੰਗੁ ਮਜੀਠ ਕਾ ਗੁਰਮੁਖਿ ਬ੍ਰਹਮ ਬੀਚਾਰੁ ॥

ਸਾਚਾ ਰੰਗੁ ਜੋ ਆਤਮਾਨੰਦ ਹੈ ਸੋ ਮਜੀਠੀ ਰੰਗ ਕੇ ਸਮ ਹੈ ॥

ਪ੍ਰਸ਼ਨ: ਉਸ ਆਨੰਦ ਕੋ ਕੌਨ ਭੋਗਤੇ ਹੈਂ? ਉਤ੍ਰ॥ ਜੋ ਗੁਰਮੁਖ ਬ੍ਰਹਮ ਕੋ ਬੀਚਾਰਤੇ ਹੈਂ ਸੋ ਭੋਗਤੇ ਹੈਂ॥

ਨਾਨਕ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ ਛਾਰੁ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਗੁਰਮੁਖ ਇਸਤ੍ਰੀ ਪ੍ਰੇਮ ਕਰ ਅਤੀ ਆਨੰਦਤ ਹੋ ਗਈ ਹੈ ਤਿਸ ਕੀਆਂ ਬੁਰਿਆਈਆ ਸਭ ਛਾਰ ਹੋ ਗਈਆਂ ਹੈ॥੨॥

ਪਉੜੀ ॥

ਇਹੁ ਜਗੁ ਆਪਿ ਉਪਾਇਓਨੁ ਕਰਿ ਚੋਜ ਵਿਡਾਨੁ ॥

ਇਹ ਸੰਸਾਰ ਆਪਹੀ ਪਰਮੇਸਰ ਨੇ ਉਪਾਇਆ ਹੈ ਅਰੁ ਆਸਚਰਜ ਰੂਪ ਤਮਾਸਾ ਕਰਿਆ ਹੈ॥

ਪੰਚ ਧਾਤੁ ਵਿਚਿ ਪਾਈਅਨੁ ਮੋਹੁ ਝੂਠੁ ਗੁਮਾਨੁ ॥

ਪੰਚ (ਧਾਤੁ) ਤੱਤ ਆਕਾਸਾਦਿਕ ਸਰੀਰ ਮੈਂ ਪਾਏ ਹੈਂ ਮੋਹ ਔਰੁ ਝੂਠੁ ਬੋਲਨਾ ਔਰੁ ਹੰਕਾਰ ਇਹ ਭੀ ਬੀਚ ਹੈ॥

ਆਵੈ ਜਾਇ ਭਵਾਈਐ ਮਨਮੁਖੁ ਅਗਿਆਨੁ ॥

ਇਨ ਬਿਕਾਰੋਂ ਮੈਂ ਜੋ ਮਨਮੁਖਤਾ ਕਰਕੇ ਅਗਯਾਨੀ ਪੜੇ ਹੈਂ ਸੋ ਆਵਣੇ ਜਾਣੇ ਮੈਂ ਭਵਾਈਤੇ ਹੈਂ॥

ਇਕਨਾ ਆਪਿ ਬੁਝਾਇਓਨੁ ਗੁਰਮੁਖਿ ਹਰਿ ਗਿਆਨੁ ॥

ਇਕਨਾਂ ਕੋ ਆਪ ਹਰੀ ਨੇ ਗੁਰੋਂ ਦੁਆਰੇ ਸਮਝਾਇਆ ਹੈ॥

ਭਗਤਿ ਖਜਾਨਾ ਬਖਸਿਓਨੁ ਹਰਿ ਨਾਮੁ ਨਿਧਾਨੁ ॥੪॥

ਤਿਨੋਂ ਕੋ ਭਗਤੀ ਰੂਪ ਖਜਾਨਾ ਬਖਸ਼ਿਆ ਹੈ॥

ਪ੍ਰਸ਼ਨ: ਉਨਕੋ ਫਲ ਕਿਆ ਹੂਆ?

ਉੱਤਰ: ਹਰੀ ਨਾਮ ਰੂਪ ਭਗਤੀ ਸੇ ਵਹੁ ਨਿਧੋਂ ਕਾ ਘਰ ਹੂਏ ਹੈਂ॥੪॥

ਸਲੋਕੁ ਮਃ ੩ ॥

ਸੂਹਵੀਏ ਸੂਹਾ ਵੇਸੁ ਛਡਿ ਤੂ ਤਾ ਪਿਰ ਲਗੀ ਪਿਆਰੁ ॥

ਉਪਦੇਸ਼ ਕਰਤੇ ਹੈਂ ॥ ਹੇ ਵਿਸ਼ੇ ਪਰਾਇਣੇ ਵਿਸ਼ਿਯੋਂ ਕਾ ਭੇਖ ਦੰਭ ਔ ਸਕਾਮਤਾ ਤੂੰ ਛੋਡ ਦੇਵੇਗੀ ਤੌ ਤੇਰਾ ਪਿਆਰ ਪਤੀ ਮੈਂ ਲਗੇਗਾ।

ਪੰਨਾ ੭੮੭

ਸੂਹੈ ਵੇਸਿ ਪਿਰੁ ਕਿਨੈ ਨ ਪਾਇਓ ਮਨਮੁਖਿ ਦਝਿ ਮੁਈ ਗਾਵਾਰਿ ॥

ਵਿਸ਼ੈ ਪਰਾਇਣ ਹੋ ਕਰ ਪਤੀ ਕੋ ਕਿਸੇ ਨਹੀਂ ਪਾਇਆ ਹੈ ਮਨਮੁਖ ਇਸਤ੍ਰੀ ਮੂਰਖਤਾ ਕਰਕੇ ਵਿਸੇ ਅਗਨੀ ਮੇਂ ਜਲ ਮੂਈ ਹੈ॥

ਸਤਿਗੁਰਿ ਮਿਲਿਐ ਸੂਹਾ ਵੇਸੁ ਗਇਆ ਹਉਮੈ ਵਿਚਹੁ ਮਾਰਿ ॥

ਸਤਿਗੁਰੋਂ ਕੇ ਮਿਲਣੇ ਸੇ ਜਿਨਕਾ (ਸੂਹਾ ਵੇਸੁ) ਦੰਭਾਦਿ ਗਿਆ ਹੈ ਔ ਤਿਨਾਂ ਨੇ ਹੰਤਾ ਮਮਤਾ ਕੋ ਮਾਰਿਆ ਹੈ॥

ਮਨੁ ਤਨੁ ਰਤਾ ਲਾਲੁ ਹੋਆ ਰਸਨਾ ਰਤੀ ਗੁਣ ਸਾਰਿ ॥

ਉਨਕਾ ਮਨ ਤਨ ਪ੍ਰੇਮ ਸੇ (ਰਤਾ ਲਾਲੁ) ਆਨੰਦ ਹੂਆ ਹੈ ਔ ਰਸਨਾ ਪਰਮੇਸਰ ਕੇ ਗੁਣ ਸਮਾਂਲਣੇ ਮੈਂ ਰਤੀ ਹੈ॥

ਸਦਾ ਸੋਹਾਗਣਿ ਸਬਦੁ ਮਨਿ ਭੈ ਭਾਇ ਕਰੇ ਸੀਗਾਰੁ ॥

ਜਿਸਕੇ ਮਨ ਮੇਂ ਗੁਰੋਂ ਕਾ ਉਪਦੇਸ਼ ਹੈ ਅਰ ਪਰਮੇਸਰ ਕਾ ਭੈ ਹੈ ਔ ਪ੍ਰੇਮ ਕਾ ਸ਼ੀਂਗਾਰ ਕਰਤੀ ਹੈਂ ਸੋ ਜੀਵ ਰੂਪ ਇਸਤ੍ਰੀ ਸੁਹਾਗਣੀ ਹੈ॥

ਨਾਨਕ ਕਰਮੀ ਮਹਲੁ ਪਾਇਆ ਪਿਰੁ ਰਾਖਿਆ ਉਰ ਧਾਰਿ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਉਤਮ ਕਰਮੋਂ ਕਰਕੇ ਜਿਸਨੇ ਪਿਰੀ ਕੇ ਸਰੂਪ ਕੋ ਪਾਇਆ ਹੈ ਤਿਸਨੇ ਰਿਦੇ ਮੇਂ ਧਾਰ ਰਖਾ ਹੈ ਭਾਵ ਏਕ ਪਲ ਭੀ ਨਹੀਂ ਭੂਲਤੀ ਹੈ॥੧॥

ਮਃ ੩ ॥

ਮੁੰਧੇ ਸੂਹਾ ਪਰਹਰਹੁ ਲਾਲੁ ਕਰਹੁ ਸੀਗਾਰੁ ॥

ਹੇ ਜਗਿਆਸੂ ਰੂਪ ਇਸਤ੍ਰੀਏ ਵਿਸਿਓਂ ਕੋ ਤਿਆਗ ਅਰ ਸਾਧਨ ਰੂਪ ਲਾਲ ਪ੍ਰੇਮ ਕਾ ਸ਼ੀਂਗਾਰ ਕਰ॥

ਆਵਣ ਜਾਣਾ ਵੀਸਰੈ ਗੁਰ ਸਬਦੀ ਵੀਚਾਰੁ ॥

ਜੋ ਗੁਰਾਂ ਕੇ ਉਪਦੇਸ਼ ਕਰਕੇ ਬੀਚਾਰ ਕਰੇ ਤੌ ਜਨਮ ਮਰਣ (ਵੀਸਰੈ) ਦੂਰ ਹੋਵੇਗਾ॥

ਮੁੰਧ ਸੁਹਾਵੀ ਸੋਹਣੀ ਜਿਸੁ ਘਰਿ ਸਹਜਿ ਭਤਾਰੁ ॥

ਵਹੁ ਇਸਤ੍ਰੀ ਸੋਭਾ ਯੁਕਤ ਹੈ ਭਾਵ ਸਭ ਮੈਂ ਉਸਤਤੀ ਹੈ ਔ ਗੁਣੋਂ ਕਰਕੇ ਸੁੰਦਰ ਹੈ ਜਿਸਕੇ (ਘਰਿ) ਰਿਦੇ ਮੈਂ ਸਾਂਤ ਸਰੂਪ ਪਰਮੇਸਰ ਪਤੀ ਹੈ॥

ਨਾਨਕ ਸਾ ਧਨ ਰਾਵੀਐ ਰਾਵੇ ਰਾਵਣਹਾਰੁ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ॥ਵਹੁ ਜੀਵ ਰੂਪ ਇਸਤ੍ਰੀ ਅਭੇਦ ਕਰੀਤੀ ਹੈ ਜੋ (ਰਾਵਣਹਾਰ) ਵਾਹਿਗੁਰੂ ਕੇ ਨਾਮ ਕੋ ਜਪਤੀ ਹੈ॥੨॥

ਪਉੜੀ ॥

ਮੋਹੁ ਕੂੜੁ ਕੁਟੰਬੁ ਹੈ ਮਨਮੁਖੁ ਮੁਗਧੁ ਰਤਾ ॥

ਪੁਨਾ ਉਪਦੇਸ ਕਰਤੇ ਹੈਂ ॥ ਕੁਟੰਬ ਕਾ ਮੋਹ ਕੂੜਾ ਹੈ ਜਿਸ ਮੈਂ ਮਨਮੁਖ ਮੂਰਖ ਰੰਗਿਆ ਰਹਿਤਾ ਹੈ॥

ਹਉਮੈ ਮੇਰਾ ਕਰਿ ਮੁਏ ਕਿਛੁ ਸਾਥਿ ਨ ਲਿਤਾ ॥

ਹਉਮੈਂ ਕਰਕੇ ਮੇਰਾ ਤੇਰਾ ਹੀ ਕਰਤੇ ਮਰ ਗਏ ਕਛੁ ਭੀ ਪਦਾਰਥ ਅੰਤ ਕੋ ਸਾਥ ਨਹੀਂ ਲੀਆ॥

ਸਿਰ ਉਪਰਿ ਜਮਕਾਲੁ ਨ ਸੁਝਈ ਦੂਜੈ ਭਰਮਿਤਾ ॥

ਇਹ ਜੀਵ ਦੂਜੇ ਭਾਉ ਨੇ ਐਸਾ ਭਰਮਾਇਆ ਹੈ ਕਿ ਸਿਰ ਪਰ ਤੋ ਜਮ ਕਾਲ ਖੜਾ ਹੈ ਅਰ ਇਸਕੋ ਨਹੀਂ ਸੂਝਤਾ॥

ਫਿਰਿ ਵੇਲਾ ਹਥਿ ਨ ਆਵਈ ਜਮਕਾਲਿ ਵਸਿ ਕਿਤਾ ॥

ਜਮਕਾਲ ਕਰਤਾ ਨੇ ਜਬ ਜੀਵ ਕੋ ਅਪਣੇ ਵਸ ਕੀਆ ਫੇਰ ਇਸਕੋ ਏਹੁ (ਵੇਲਾ) ਮਾਨੁਖ ਜਨਮ ਕਾ ਸਮਾਂ ਹਾਥ ਨਹੀਂ ਆਵੇਗਾ॥

ਜੇਹਾ ਧੁਰਿ ਲਿਖਿ ਪਾਇਓਨੁ ਸੇ ਕਰਮ ਕਮਿਤਾ ॥੫॥

ਜੈਸਾ ਧੁਰ ਸੇ ਲਿਖਿ ਪਾਇਆ ਹੈ (ਸੇ) ਓਹੁ ਭਾਵ ਤਿਸ ਅਨਸਾਰ ਕਰਮ ਕਮਾਏ ਹੈਂ ਕਰਮਾਨੁਸਾਰ ਹੀ ਭਵਾਈਤਾ ਹੈ॥੫॥

ਸਲੋਕੁ ਮਃ ੩ ॥

ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ ॥

ਕਿਸੀ ਕੀ ਇਸਤ੍ਰੀ ਸਤੀ ਹੁਈ ਥੀ ਕਿਸੀ ਨੇ ਸ੍ਰੀ ਗੁਰੂ ਅਮਰਦਾਸ ਜੀ ਪਾਸ ਤਿਸ ਕੀ ਉਸਤਤੀ ਕਰੀ ਤਿਸ ਪ੍ਰਥਾਇ ਸ੍ਰੀ ਮੁਖਵਾਕ ਹੂਆ॥ (ਮੜਿਆ) ਮੁਰਦਿਓਂ ਕੇ ਸਾਥ ਜੋ ਚਿਤਾਗਨੀ ਮੈਂ ਜਲਤੀ ਹੈਂ ਇਹੁ ਉਤਮ ਸਤੀਆਂ ਨਹੀਂ ਕਹੀਤੀਆਂ ਭਾਵ ਵਹੁ ਅਧਮ ਸਤੀ ਹੈਂ॥

ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਜੋ ਬਿਛੋੜੇ ਕੀ ਚੋਟ ਸੇ ਹੀ ਮਰ ਜਾਨ ਭਾਵ ਜੋ ਪਤੀ ਕਾ ਮਰਣਾ ਸੁਨਤੇ ਹੀ ਬਿਰਹ ਅਗਨਿ ਮੈਂ ਜਲ ਮਰੈ ਸੋ ਸਤੀਆਂ ਊਤਮ ਜਾਣੀਤੀਆਂ ਹੈਂ॥੧॥

ਮਃ ੩ ॥

ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ ॥

ਫੇਰ ਵਹਿ ਸਤੀਆਂ ਜਾਣੀਤੀਆਂ ਹੈਂ ਜੋ (ਸੀਲ) ਜਤ ਅਰ ਸੰਤੋਖ ਮੈਂ ਰਹਿਤੀ ਹੈਂ॥

ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲੰਨ੍ਹਿ ॥੨॥

ਔ ਅਪਣਾ ਜੋ ਸੁਆਮੀ ਹੈ ਤਿਸ ਕਾ ਸੇਵਨ ਕਰਤੀ ਹੈਂ ਨਿਤਯ ਹੀ ਉਠਤਿਆਂ ਬੈਠਤਿਆਂ ਪਤੀ ਕੋ ਸੰਭਾਲਤੀ ਹੈਂ ਸੋ ਸਤੀਆਂ ਜਾਣੀਆਂ ਹੈਂ॥੨॥

ਮਃ ੩ ॥

ਕੰਤਾ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ ॥

ਜੇ ਜਾਣਹਿ ਪਿਰੁ ਆਪਣਾ ਤਾ ਤਨਿ ਦੁਖ ਸਹਾਹਿ ॥

ਹੇ ਭਾਈ ਜੋ ਇਸਤ੍ਰੀਆਂ ਪਤੀਆਂ ਸਾਥ ਅਗਨੀ ਸੇਤੀ ਜਲਤੀ ਹੈਂ ਜਬ ਅਪਨੇ ਪਿਰ ਕੋ ਜਾਨਤੀ ਹੈ ਤਬੀ ਤੌਂ ਜਲਣੇ ਕਾ ਦੁਖ ਸਹਾਰਤੀ ਹੈਂ ਸੋ ਅਧਮ ਹੈਂ॥

ਨਾਨਕ ਕੰਤ ਨ ਜਾਣਨੀ ਸੇ ਕਿਉ ਅਗਿ ਜਲਾਹਿ ॥
ਭਾਵੈ ਜੀਵਉ ਕੈ ਮਰਉ ਦੂਰਹੁ ਹੀ ਭਜਿ ਜਾਹਿ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਜੋ ਪਤੀ ਪਿਆਰੇ ਕੋ ਨਹੀਂ ਜਾਨਤੀ ਵਹਿ ਬਿਭਚਾਰਣੀ ਹੈਂ ਉਨ ਕਾ ਪਤੀ ਜੀਵੋਂ ਵਾ ਮਰਜਾਊ ਦੂਰੋਂ ਹੀ ਭਾਜ ਜਾਤੀ ਹੈਂ ਭਾਵ ਜੋ ਪਹਿਲੇ ਹੀ ਪਤੀ ਸੇ ਬਿਮੁਖ ਹੈਂ ਸੇ ਅਗਨੀ ਮੈਂ ਕਿਉਂ ਜਲੰਤੀ ਹੈਂ ਓਹ ਸਤੀਆਂ ਨਹੀਂ ਹੈਂ ਵਹੁ ਚੌਥੀ ਨੀਚ ਹੈਂ ੪ ਦਾਸ਼ਟਾਂਤ ਉਪਦੇ ਸਾਰਬ ਐਸੇ ਕਰਨਾ ਕਿ ਜਿਨੋਂ ਨੇ ਭਗਵੰਤ ਸੁਆਮੀ ਮੇਂ ਪ੍ਰੇਮ ਕੀਆ ਹੈ ਵਹਿ ਸਤੀਆਂ ਹੈਂ ਤਿਨੋਂ ਕੇ ਤੀਨ ਭੇਦ ਹੈਂ॥ ਜੋ ਪ੍ਰੇਮ ਕਰਕੇ ਦੇਹ ਅਧਿਆਸ ਕੋ ਤਿਆਗਤੇ ਹੈਂ ਸੋ ਸੰਤਉਤਮ ਹੈਂ ੧ ਪੁਨਾ ਜੋ ਸੀਲ ਸੰਤੋਖਾਦਿ ਗੁਣੋਂ ਮੈਂ ਰਹਿ ਕਰ ਅਪਨੇ ਸੁਆਮੀ ਕਾ ਸਿਮਰਨ ਸੇਵਨ ਕਰਤੇ ਹੈਂ ਸੋ ਮਧਮ ਸਤੀਆਂ ਵਤ ਸੰਤ ਹੈਂ ੨ ਔਰ ਜੋ ਸੰਤ ਵਾਹਿਗੁਰੂ ਕੰਤ ਕੇ ਸਾਥ ਪ੍ਰੇਮ ਕਰਕੇ ਪੂਰਬ ਉਕਤਿ ਪਾਖੰਡ ਰਹਿਤ ਪੰਚਾਗਨਿ ਆਦਿਕ ਤਪ ਕਰਕੇ ਸਰੀਰ ਕੋ ਜਲਾਤੇ ਹੈਂ ਜੇਕਰ ਉਨਕੇ ਅੰਤਰ ਅਪਨੇ ਸੁਆਮੀ ਮੈਂ ਆਸਤਕ ਭਾਵਨਾ ਨ ਹੋ ਤੌਂ ਕਿਉਂ ਦੁਖ ਸਹਾਰੇਂ ਅਰ ਸੋ ਸਹਾਰਤੇ ਹੈਂ ਇਸ ਵਾਸਤੇ ਸੋ ਕਨਿਸ਼ਟ ਅਧਿਕਾਰੀ ਹੈਂ ਚੌਥੇ ਜੋ ਕੰਤ ਕੋ ਜਾਨਤੇ ਹੀ ਨਹੀਂ ਸੋ ਇਨ ਤੀਨੋਂ ਬਿਵਸਥਾ ਮੈਂ ਨਹੀਂ ਹੈਂ ਕੁਲਟਾ ਇਸਤ੍ਰੀ ਵਤ ਚਾਹੋ (ਜੀਵਉ) ਗਰਸਤੀ ਰਹੋ ਭਾਵੇਂ ਮਰੋ ਤਿਆਗੀ ਹੋਵੇ ਦੂਰੋਂ ਭਾਗਨਾਂ ਭਾਵ ਪਰਮੇਸਰ ਦੇ ਹੁਕਮ ਤੇ ਬਿਮੁਖ ਹੈਂ ਵਹੁ ਚੌਥੇ ਪਾਂਬਰ ਪੁਰਸ਼ ਹੈਂ ਸਤਿਗੁਰ ਜੀ ਕਹਤੇ ਹੈਂ ਤਿਨਕੀ ਹਮ ਗਿਣਤੀ ਨਹੀਂ ਕਰਤੇ ਕਿਉਂਕਿ ਵਹੁ ਕਿਸੀ ਗਿਣਤੀ ਮੈਂ ਨਹੀਂ ਸਤੀਓਂ ਕੇ ਨਮਿਤ ਕਰ ਗੁਰੂ ਜੀ ਨੇ ਚਾਰ ਪ੍ਰਕਾਰ ਕੇ ਪੁਰਖ ਬਰਨਨ ਕੀਏ ਹੈਂ ॥੩॥

ਪਉੜੀ ॥

ਤੁਧੁ ਦੁਖੁ ਸੁਖੁ ਨਾਲਿ ਉਪਾਇਆ ਲੇਖੁ ਕਰਤੈ ਲਿਖਿਆ ॥

ਹੇ ਕਰਤੇ ਤੁਧਨੇ ਜੀਵੋਂ ਕੋ ਉਪਾਇਆ ਹੈ ਭਾਵ ਕਿ ਸਰੀਰ ਕਾ ਸੰਬੰਧੀ ਕੀਆ ਹੈ ਅਰ ਦੁਖ ਸੁਖ ਭੋਗਣੇ ਕਾ ਲੇਖ ਸਾਥ ਹੀ ਲਿਖ ਦੀਆ ਹੈ॥

ਨਾਵੈ ਜੇਵਡ ਹੋਰ ਦਾਤਿ ਨਾਹੀ ਤਿਸੁ ਰੂਪੁ ਨ ਰਿਖਿਆ ॥

ਹੇ ਭਗਵਨ ਤੇਰੇ ਨਾਮ ਕੇ ਬਰਾਬਰ ਹੋਰੁ ਕੋਈ ਭੀ ਵਡੀ ਦਾਤ ਨਹੀਂ ਜਿਸ ਤੈਨੇ ਉਤਪਤੀ ਕਰੀ ਹੈ ਤਿਸ ਤੇਰਾ ਰੂਪੁ ਰੇਖਾ ਨਹੀਂ ਹੈ ਭਾਵ ਤੂੰ ਨਿਰਗੁਨ ਸੁਧ ਸਰੂਪ ਹੈਂ॥

ਨਾਮੁ ਅਖੁਟੁ ਨਿਧਾਨੁ ਹੈ ਗੁਰਮੁਖਿ ਮਨਿ ਵਸਿਆ ॥

ਤੇਰਾ ਨਾਮੁ ਅਟੁਟ ਨਿਧਾਂ ਕਾ ਘਰੁ ਹੈ ਸੋ ਗੁਰਮੁਖੋਂ ਕੇ ਮਨ ਮੈਂ ਬਸਿਆ ਹੈ॥

ਕਰਿ ਕਿਰਪਾ ਨਾਮੁ ਦੇਵਸੀ ਫਿਰਿ ਲੇਖੁ ਨ ਲਿਖਿਆ ॥

ਜਿਸਕੋ ਤੂੰ ਕ੍ਰਿਪਾ ਕਰਕੇ ਨਾਮੁ ਦੇਵੇਂਗਾ ਫੇਰ ਉਸ ਕੇ ਕਰਮਾਂ ਕਾ ਲੇਖਾ ਨਹੀਂ ਲਿਖਿਆ ਜਾਵੇਗਾ॥

ਸੇਵਕ ਭਾਇ ਸੇ ਜਨ ਮਿਲੇ ਜਿਨ ਹਰਿ ਜਪੁ ਜਪਿਆ ॥੬॥

ਹੇ ਹਰੀ ਸੇਵਕ ਭਾਵ ਧਾਰਕੇ ਜਿਨੋਂ ਨੇ ਤੇਰੇ ਨਾਮਕੇ ਜਾਪ ਕੋ ਜਪਾ ਹੈ ਸੋ ਪੁਰਖ ਤੇਰੇ ਮੈਂ ਮਿਲੇ ਹੈਂ ਭਾਵ ਅਭੇਦ ਹੂਏ ਹੈਂ॥੬॥

ਸਲੋਕੁ ਮਃ ੨ ॥

ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ ॥

ਵੈਰਾਗ ਮੈਂ ਸ੍ਰੀ ਗੁਰੂ ਅੰਗਦ ਜੀ ਕਹਤੇ ਹੈਂ ਜਿਨੋਂ ਨੇ ਚਲਣਾ ਜਾਣਾ ਹੈ ਸੋ ਕਿਉਂ ਧੰਧਿਓਂ ਕਾ ਬਿਸਥਾਰ ਕਰਤੇ ਹੈਂ ਭਾਵ ਨਹੀਂ ਕਰਤੇ॥

ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ ॥੧॥

ਜੋ ਚਲਣੇ ਕੀ ਖਬਰ ਨਹੀਂ ਜਾਣਤੇ ਸੋ ਮਰਣਾ ਬਿਸਾਰਕੇ ਘਰ ਕੇ ਕਾਰਜ ਸਵਾਰਣੇ ਵਾਲੇ ਹੋ ਰਹੇ ਹੈਂ॥੧॥

ਮਃ ੨ ॥

ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ ॥

ਜੈਸੇ ਏਕ ਰਾਤ ਰਹਣਾ ਹੈ ਉਸ ਵਾਸਤੇ ਬਹੁਤ ਸਾ ਧਨੁ ਇਕੱਠਾ ਕਰੀਏ ਔਰੁ ਅਗਲੇ ਦਿਨ ਚਲਨਾ ਹੋ ਜਾਇ॥

ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੇ ਵੁਹ ਨਾਲ ਨ ਗਿਆ ਤੌ ਪਛਤਾਵਾ ਹੀ ਹੋਗਾ ਤੈਸੇ ਥੋੜੇ ਜੀਵਨੇ ਮੈਂ ਫੈਲਾਵੇ ਕਰੀਤੇ ਹੈਂ ਸਾਥ ਕਿਸੇ ਨੇ ਨਹੀਂ ਜਾਣਾ ਹੈ॥੨॥

ਮਃ ੨ ॥

ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ ॥

ਮੋਹ ਕਰ ਬੰਧਾ ਹੂਆ ਸੰਬੰਧੀਆਂ ਕੋ ਪਾਲਤਾ ਹੈ ਏਹ ਚੱਟੀ ਕਰਤਾ ਹੈ ਨਾ ਇਹੁ ਕੁਛ ਗੁਣ ਜਾਣਤੇ ਹੈਂ ਨਾ ਉਨ ਪਰ ਇਸ ਕਾ ਕਛੁ ਉਪਕਾਰ ਹੈ॥

ਵਾ (ਬਧਾ) ਕਿਸੀ ਕਸਟ ਕਰ ਗ੍ਰਸਾ ਹੂਆ ਜੋ ਦਾਨ ਕਰਤਾ ਹੈ ਜਾਣੋਂ ਚਟੀ ਭਰਤਾ ਹੈ ਭਾਵ ਉਸਦਾ ਫਲ ਥੋੜਾ ਹੈ ਨਿਸਕਾਮ ਪੁੰਨ ਕੇ ਸਮ ਨਹੀਂ ਹੈ ਅਰੁ ਉਸ ਪੁੱਨ ਕੇ ਲੇਨੇ ਵਾਲਾ ਉਪਕਾਰ ਭੀ ਨਹੀਂ ਮਾਨਤਾ ਜੋ (ਖੁਸੀ) ਨਿਸਕਾਮਤਾ ਸੇ ਕਰਮ ਕਰੀਏ ਤਉ ਮੋਖ ਰੂਪੁ ਕਾਰਜੁ ਸਵਾਰ ਲਈਤਾ ਹੈ॥

ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ ॥੩॥

ਜੋ ਪ੍ਰਸੰਨਤਾ ਪੂਰਬਕ ਪਰਮੇਸਰ ਨਮਿੱਤ ਪਦਾਰਥ ਲਗਾਵਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਮੋਖ ਰੂਪ ਅਪਨਾਂ ਕਾਰਜਸਾਰ ਚਲਤੇ ਹੈਂ ਭਾਵ ਉਨੋਂ ਨੇ ਸਭ ਕਾਮ ਅਪਨੇ ਪੂਰੇ ਕਰ ਲੀਏ ਹੈਂ॥੩॥੧॥

ਮਃ ੨ ॥

ਮਨਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ ॥

ਜੇਕਰ ਮਨ ਕੇ ਹਠ ਕਰਕੇ ਅਤੀ ਤਪ ਕਰੇ ਤੋ ਆਸੁਰੀ ਸੰਪਤੀ ਕੀ ਤਰਫ ਜੋ ਹੈ ਸੋ ਨਹੀਂ ਜੀਤੀ ਜਾਤੀ॥

ਤਰਫ ਜਿਣੈ ਸਤ ਭਾਉ ਦੇ ਜਨ ਨਾਨਕ ਸਬਦੁ ਵੀਚਾਰੇ ॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਆਸਰੀ ਗੁਨੋਂ ਕੀ ਤਰਫ ਕੋ ਸੋ ਪੁਰਸ਼ ਜੀਤਤਾ ਹੈ ਜੋ (ਸਬਦੁ) ਗੁਰ ਉਪਦੇਸ ਕੋ ਬੀਚਾਰੇ ਸ੍ਰੇਸਟ ਪ੍ਰੇਮ ਦੀ ਓਟ ਦੇਵੇ ਪੁਨਾ ਦੇ ਸਕੇ॥

ਪਉੜੀ ॥

ਕਰਤੈ ਕਾਰਣੁ ਜਿਨਿ ਕੀਆ ਸੋ ਜਾਣੈ ਸੋਈ ॥

ਜਿਸ ਕਰਤੇ ਨੇ ਕਰਣ ਰੂਪ ਮਾਯਾ ਦ੍ਵਾਰੇ ਜਗਤ ਕੋ ਕੀਆ ਹੈ ਸੋਈ ਜਾਨਤਾ ਹੈ॥

ਆਪੇ ਸ੍ਰਿਸਟਿ ਉਪਾਈਅਨੁ ਆਪੇ ਫੁਨਿ ਗੋਈ ॥

ਕਾਰਣੋਂ ਦ੍ਵਾਰੇ ਆਪੇ ਸ੍ਰਿਸਟੀ ਉਪਾਈ ਹੈ ਪੁਨਾ ਆਪੇ ਹੀ ਅੰਤ ਕੋ ਕਾਰਣੋਂ ਮੈਂ (ਗੋਈ) ਮਿਲਾਈ ਹੈ॥

ਪੰਨਾ ੭੮੮

ਜੁਗ ਚਾਰੇ ਸਭ ਭਵਿ ਥਕੀ ਕਿਨਿ ਕੀਮਤਿ ਹੋਈ ॥

ਚਹੁ ਜੁਗੋਂ ਮੈਂ ਪਰਮੇਸਰ ਕੇ ਜਾਨਣੇ ਲਈ ਸਭ ਸ੍ਰਿਸਟੀ ਭ੍ਰਮ ਥਕੀ ਹੈ ਕਿਸੀ ਸੇ ਕੀਮਤਿ ਹੁਈ ਹੈ ਅਰਥਾਤ ਇਦੰਤਾ ਕਰ ਨਹੀਂ ਹੁਈ॥

ਸਤਿਗੁਰਿ ਏਕੁ ਵਿਖਾਲਿਆ ਮਨਿ ਤਨਿ ਸੁਖੁ ਹੋਈ ॥

ਜਿਨਕੋ ਸਤਿਗੁਰੋਂ ਨੇ ਸਰਬ ਮੈਂ ਏਕ ਪਰਮੇਸਰ ਦਿਖਾਯਾ ਹੈ ਤਿਨ ਕੇ ਮਨ ਤਨ ਮੇਂ ਸੁਖ ਪ੍ਰਾਪਤੀ ਹੋਈ ਹੈ ਭਾਵ ਬ੍ਰਹਮਾਨੰਦ ਮੈਂ ਮਗਨ ਭਏ ਹੈਂ॥

ਗੁਰਮੁਖਿ ਸਦਾ ਸਲਾਹੀਐ ਕਰਤਾ ਕਰੇ ਸੁ ਹੋਈ ॥੭॥

ਤਾਂਤੇ ਗੁਰੋਂ ਦ੍ਵਾਰੇ ਪਰਮੇਸਰ ਕੋ ਸਦਾ ਸਾਲਾਹੀਏ ਤਿਸ ਕੇ ਸਲਾਹੁਨੇ ਸੇ ਯਹ ਨਿਸਚਾ ਪ੍ਰਾਪਤ ਹੋਤਾ ਹੈ ਕਿ ਜੋ ਕਰਤਾ ਪੁਰਖ ਕਰੇਗਾ ਸੋ ਹੋਗਾ॥੭॥

ਸਲੋਕ ਮਹਲਾ ੨ ॥

ਜਿਨਾ ਭਉ ਤਿਨ੍ ਨਾਹਿ ਭਉ ਮੁਚੁ ਭਉ ਨਿਭਵਿਆਹ ॥

ਜਿਨਾਂ ਕੋ ਪਰਮੇਸਰ ਕਾ ਭਉ ਹੂਆ ਹੈ ਤਿਨ ਕੋ ਜਮ ਕਾ ਭਉ ਨਹੀਂ ਹੈ ਨਿਰਭੈ ਜਨੋਂ ਕੋ (ਮੁਚੁ) ਬਹੁਤਾ ਭੈ ਹੈ॥

ਨਾਨਕ ਏਹੁ ਪਟੰਤਰਾ ਤਿਤੁ ਦੀਬਾਣਿ ਗਇਆਹ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਪਰਮੇਸਰ ਕੇ ਦਰਬਾਰ ਮੈਂ ਗਜਾ ਤੇ ਯਹ (ਪਟੰਤਰਾ) ਨਿਰਨਾ ਹੋਗਾ ਭਾਵ ਪਰਮੇਸਰ ਦਾ ਭੌ ਧਾਰਨੇ ਵਾਲੇ ਪ੍ਰਲੋਕ ਮੈਂ ਸੁਖੀ ਹੋਵੇਂਗੇ ਔਰ ਜੋ ਭੈ ਤੇ ਬਿਨਾ ਹੈ ਸੋ ਦੁਖੀ ਹੋਵੈਂਗੇ ਕਿਸੀ ਗੋਬਿੰਦ ਲੋਕ ਕਾ ਪ੍ਰਸ਼ਨ ਹੈ ਹੇ ਸਤਗੁਰੋ ਗਜਾਨਵਾਂਨ ਕੀ ਦੇਹ ਤਿਆਗ ਪੀਛੇ ਕਜਾ ਬਿਵਸਥਾ ਹੋਤੀ ਹੈ? ਤਿਸ ਪ੍ਰਤਿ ਉੱਤਰ ਕਹਿਤੇ ਹੈ॥੧॥

ਮਃ ੨ ॥

ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ ॥

ਜੀਵਤੇ ਕਉ ਜੀਵਤਾ ਮਿਲੈ ਮੂਏ ਕਉ ਮੂਆ ॥

ਹੇ ਭਾਈ (ਤੁਰਦੇ) ਜਲ ਤੱਤ ਕੋ ਜਲ ਮਿਲਤਾ ਹੈ (ਉਡਤੇ) ਪਵਨ ਤਤ ਕੋ ਪਵਨ ਮਿਲ ਜਾਤਾ ਹੈ (ਜੀਵਤੇ) ਅਗਨ ਤਤ ਕੋ ਅਗਨੀ ਮਿਲ ਜਾਤਾ ਹੈ (ਮੂਏ) ਪਿਰਥਵੀ ਤਤ ਕੋ ਪ੍ਰਿਥਵੀ ਤੱਤ ਮਿਲ ਜਾਤਾ ਹੈ ਅਕਾਸ ਇਨ ਉਪਲਖੱਤ ਜਾਣ ਲੈਣਾਂ ਗਜਾਨੀ ਕੇ ਪ੍ਰਾਨ ਤਹਾਂ ਹੀ ਲੀਨ ਹੋ ਜਾਤੇ ਹੈਂ॥੧੭॥

ਵਾ ਤੁਰਨ ਵਾਲੋ ਕਉ ਤੁਰਨ ਵਾਲਾ ਮਿਲਤਾ ਹੈ। ਯਥਾ-ਪੁਰਖ ਕੋ ਪੁਰਖ ਮਿਲਤਾ ਹੈ ਅਰੁ ਉਡਨੇ ਵਾਲੇ ਕੋ ਉਡਨੇ ਵਾਲਾ ਮਿਲਤਾ ਹੈ ਯਥਾ ਪੰਛੀਓ ਕੋ ਪੰਛੀ ਜੀਵਤੇ ਕਉ ਜੀਵਤਾ ਹੁਆ ਪ੍ਰਦੇਸੀ ਸੰਬੰਧ ਮਿਲਤਾ ਹੈ ਅਰੁ ਮੂਏ ਹੁਏ ਕੋ ਮੂਆ ਹੂਆ ਮਿਲਤਾ ਹੈ। ਯਥਾ ਪਸਾਚਾਦਿਕ ਹੈਂ ਜਿਸ ਪਰਮੇਸ਼ਰ ਨੇ ਯਹ ਕਾਰਣ ਪ੍ਰਪੰਚ ਕੀਆ ਹੈ ਸੋ ਸਾਲਾਹੀਏ॥

ਨਾਨਕ ਸੋ ਸਾਲਾਹੀਐ ਜਿਨਿ ਕਾਰਣੁ ਕੀਆ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਸੋ ਗਯਾਨੀ ਸਾਸਤ੍ਰੋਂ ਮੇਂ ਸਲਾਹੀਤਾ ਹੈ ਜਿਸਨੇ ਕਾਰਣਰੂਪ ਬ੍ਰਹਮ ਵਿਖੇ ਅਭੇਦ ਨਿਸਚਾ ਕੀਆ ਹੈ॥

ਪਉੜੀ ॥

ਸਚੁ ਧਿਆਇਨਿ ਸੇ ਸਚੇ ਗੁਰ ਸਬਦਿ ਵੀਚਾਰੀ ॥

ਪਰਮੇਸਰ ਕੇ ਸਨਮੁਖ ਜੀਵ ਕੋ ਪਤੰਤਰ ਜਨਾਵਤੇ ਹੁਏ ਬੇਨਤੀ ਕਰਤੇ ਹੈਂ ਗੁਰ ਸਬਦ ਕੇ ਜੋ ਬਿਚਾਰੀ ਹੈਂ ਸੋ ਸਚੇ ਤੁਧ ਸਚ ਰੂਪ ਕੋ ਧਿਆਵਤੇ ਹੈਂ॥

ਹਉਮੈ ਮਾਰਿ ਮਨੁ ਨਿਰਮਲਾ ਹਰਿ ਨਾਮੁ ਉਰਿ ਧਾਰੀ ॥

ਹੇ ਹਰੀ ਤਿਨੋਂ ਨੇ ਤੇਰੇ ਨਾਮ ਕੀ ਪ੍ਰੀਤੀ (ਉਰਿ) ਹਿਰਦੇ ਮੇਂ ਧਾਰੀ ਹੈ ਅਰ ਹੌਮੈ ਮਾਰ ਕੇ ਮਨ ਨਿਰਮਲ ਕੀਆ ਹੈ॥

ਕੋਠੇ ਮੰਡਪ ਮਾੜੀਆ ਲਗਿ ਪਏ ਗਾਵਾਰੀ ॥

ਔ ਜੋ (ਗਵਾਰੀ) ਮੂਰਖ ਭਾਵ ਮਨਮੁਖ ਹੈਂ ਸੋ ਕੋਠੇ ਮੰਡਪ ਮਾੜੀਓਂ ਮੇਂ ਲਾਗ ਕੇ ਜਨਮ ਮਰਨ ਮੇਂ ਪੜੇ ਹੈਂ॥

ਜਿਨਿ ਕੀਏ ਤਿਸਹਿ ਨ ਜਾਣਨੀ ਮਨਮੁਖਿ ਗੁਬਾਰੀ ॥

ਹੇ ਵਾਹਿਗੁਰੂ ਜਿਸ ਤੈਨੇ ਉਤਪਤ ਕੀਏ ਹੈਂ (ਤਿਸਹਿ) ਤੇਰੇ ਕੋ ਨਹੀਂ ਜਾਨਤੇ ਮਨਮੁਖਤਾ ਕਰਕੇ (ਗਵਾਰੀ) ਸਘਨ ਅਵਿਦਜਾ ਅੰਧੇਰੀ ਮੇਂ ਪੜੇ ਹੈਂ॥

ਜਿਸੁ ਬੁਝਾਇਹਿ ਸੋ ਬੁਝਸੀ ਸਚਿਆ ਕਿਆ ਜੰਤ ਵਿਚਾਰੀ ॥੮॥

ਹੇ ਸੱਚਿਆ ਜਿਸ ਕੋ ਤੂੰ ਅਪਨਾ ਸਰੂਪ ਬੁਝਾਵੈ ਸੋਈ ਬੁਝੇਗਾ ਇਸ ਜੰਤ ਕੀ ਵਿਚਾਰੀ ਬੁਧ ਕਜਾ ਤੁਛ ਹੈ॥੮॥

ਸਲੋਕ ਮਃ ੩ ॥

ਕਾਮਣਿ ਤਉ ਸੀਗਾਰੁ ਕਰਿ ਜਾ ਪਹਿਲਾਂ ਕੰਤੁ ਮਨਾਇ ॥

ਹੇ ਜੀਵ ਇਸਤ੍ਰੀ ਜੌਂ ਪਹਿਲੇ ਕੰਤ ਕੋ ਮਨਾਜ ਲੇਵੇ ਭਾਵ ਪਹਿਲੇ ਆਸਤਕ ਭਾਵਨਾ ਕਰੁ ਤਉ ਸਾਧਨ ਰੂਪੁ ਸੀਗਾਰੁ ਕਰੁ॥

ਮਤੁ ਸੇਜੈ ਕੰਤੁ ਨ ਆਵਈ ਏਵੈ ਬਿਰਥਾ ਜਾਇ ॥

ਅੰਤਸਕਰਣ ਰੂਪ ਸੇਜਾ ਮੈ ਕੰਤ ਨਾ ਆਵੈ ਭਾਵ ਸਾਖਜਾਤਕਾਰ ਨਾ ਹੋਵੇ ਤੌ ਸਾਧਨ ਰੂਪ ਸਿੰਗਾਰ ਐਵੇਂ ਹੀ ਬਿਜਰਥ ਜਾਵੈ॥

ਕਾਮਣਿ ਪਿਰ ਮਨੁ ਮਾਨਿਆ ਤਉ ਬਣਿਆ ਸੀਗਾਰੁ ॥

ਜਿਸ ਕਾਮਨੀ ਕਾ ਪਹਿਲੇ ਮਨ ਪਿਰੀ ਮੈਂ ਮਾਨਿਆ ਹੈ ਭਾਵ ਪਹਿਲੇ ਆਸਤਕ ਭਾਵਨਾ ਹੋਈ ਹੈ ਤੌ ਸਾਧਨ ਰੂਪ ਸੀਗਾਰ (ਬਣਿਆ) ਸੋਭਤਾ ਭਯਾ ਹੈ॥

ਕੀਆ ਤਉ ਪਰਵਾਣੁ ਹੈ ਜਾ ਸਹੁ ਧਰੇ ਪਿਆਰੁ ॥

ਪੁਨਾ ਕੀਆ ਹੂਆ ਸੀਗਾਰ ਤੋ ਪਰਵਾਣੁ ਹੈ ਜੋ ਸ੍ਵਾਮੀ ਜੀਵ ਰੂਪ ਇਸਤ੍ਰੀ ਮੈਂ ਪਜਾਰੁ ਧਾਰੇ॥

ਭਉ ਸੀਗਾਰੁ ਤਬੋਲ ਰਸੁ ਭੋਜਨੁ ਭਾਉ ਕਰੇਇ ॥

ਜਉ ਭਉ ਕਾ ਸੀਗਾਰ ਕਰੇ (ਰਸੁ) ਪ੍ਰੇਮ ਰੂਪ ਪਾਨ ਖਾਏ ਗਜਾਨ ਕਾ ਭੋਜਨ ਕਰੇ॥

ਤਨੁ ਮਨੁ ਸਉਪੇ ਕੰਤ ਕਉ ਤਉ ਨਾਨਕ ਭੋਗੁ ਕਰੇਇ ॥੧॥

ਤਨ ਔਰ ਮਨ ਕੰਤ ਕੋ ਅਰਪਨ ਕਰੇ ਸ੍ਰੀ ਗੁਰੂ ਜੀ ਕਹਤੇ ਹੈਂ ਤਉ ਭੋਗ ਕਰਤਾ ਹੈ ਭਾਵ ਪਰਮੇਸਰ ਅਪਨੇ ਮੈਂ ਜੀਵ ਰੂਪ ਇਸਤ੍ਰੀ ਕੋ ਅਭੇਦ ਕਰ ਲੇਤਾ ਹੈ॥

ਮਃ ੩ ॥

ਕਾਜਲ ਫੂਲ ਤੰਬੋਲ ਰਸੁ ਲੇ ਧਨ ਕੀਆ ਸੀਗਾਰੁ ॥

(ਕਾਜਲ) ਕੱਜਲ ਸਮਾਧੀ ਲਗਾਵਨੀ (ਫੂਲ) ਪ੍ਰਫੁਲਤ ਹੋ ਕਰ ਗੁਣ ਗਾਉਣੇ (ਤੰਬੋਲ ਰਸੁ) ਪਾਨਾ ਕਾ ਬੀੜਾ ਪ੍ਰੇਮੁ ਕਰਨਾ ਪਰੰਤੂ ਏਹ ਸਭ ਦਿਖਾਵੇ ਮਾਤ੍ਰ ਲੋਕ ਵਾਸਨਾ ਕਰ ਕੀਏ ਹੈਂ ਇਨ ਕੋ ਲੇ ਕਰ ਜੋ ਧਨ ਨੇ ਸੀਗਾਰ ਕੀਆ ਹੈ॥

ਸੇਜੈ ਕੰਤੁ ਨ ਆਇਓ ਏਵੈ ਭਇਆ ਵਿਕਾਰੁ ॥੨॥

ਅੰਤਸਕਰਣ ਮੈਂ ਜੋ ਕੰਤ ਨਾ ਆਇਆ ਭਾਵ ਸਾਖਜਾਤਕਾਰ ਜੋ ਨਾ ਹੂਆ ਤਉ ਸੀਗਾਰ ਬਿਕਾਰ ਰੂਪ ਅਰੁ ਬਿਅਰਥ ਹੋਤਾ ਭਇਆ॥੨॥

ਮਃ ੩ ॥

ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ॥

ਇਸ ਪ੍ਰਸੰਗ ਮੇਂ ਇਸਤ੍ਰੀ ਪੁਰਖੁ ਏਹ ਨਹੀਂ ਕਹੀਤੇ ਜੋ ਇਕਠੇ ਹੋਇ ਬੈਠਤੇ ਹੈਂ॥

ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥੩॥

ਏਕ ਜੋਤਿ ਹੈ ਸਤ ਚਿਤ ਆਨੰਦ ਰੂਪ ਔਰੁ ਦੋ ਮੂਰਤੀਆਂ ਹੈਂ ਜੀਵ ਈਸਰ ਇਸਤ੍ਰੀ ਪਤੀ ਸੋ ਸਾਸਤ੍ਰੋਂ ਮੈਂ ਕਹਤੇ ਹੈਂ॥੩॥

ਪਉੜੀ ॥

ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥

ਪਰਮੇਸ੍ਵਰ ਕੇ ਭੈ ਧਾਰੇ ਬਿਨਾਂ ਸ੍ਰੁਧਾ ਰੂਪੁ ਭਗਤੀ ਕੀ ਪ੍ਰਾਪਤੀ ਨਹੀਂ ਹੋਤੀ ਅਰੁ ਭਗਤੀ ਬਿਨਾਂ (ਨਾਮਿ) ਪਰਮੇਸਰ ਮੈ ਪਜਾਰੁ ਨਹੀਂ ਲਾਗਤਾ॥ ਪ੍ਰਸ੍ਨ॥ ਭਉ ਕਿਸ ਤੇ ਪ੍ਰਾਪਤਿ ਹੋਵੈ ॥ ਉੱਤ੍ਰ॥

ਸਤਿਗੁਰਿ ਮਿਲਿਐ ਭਉ ਊਪਜੈ ਭੈ ਭਾਇ ਰੰਗੁ ਸਵਾਰਿ ॥

ਸਤਿਗੁਰੋਂ ਕੇ ਮਿਲਨੇ ਸੇ ਭੈ ਉਤਪਤਿ ਹੋਤਾ ਹੈ ਜਬ ਗੁਰੋਂ ਦ੍ਵਾਰਾ ਭੈ ਔ (ਭਾਇ) ਪ੍ਰੇਮ ਹੋਇਆ ਤੋ ਰੰਗੁਆਨੰਦ ਕੋ (ਸਵਾਰਿ) ਬਨਾ ਲੇਤਾ ਹੈ॥

ਤਨੁ ਮਨੁ ਰਤਾ ਰੰਗ ਸਿਉ ਹਉਮੈ ਤ੍ਰਿਸਨਾ ਮਾਰਿ ॥

ਤਨ ਮਨੁ ਅਨੰਦ ਸਿਉ ਰੰਗਿਆ ਜਾਤਾ ਹੈ ਪੁਨ: ਹਉਮੈਂ ਅਰੁ ਤ੍ਰਿਸਨਾ ਕੋ ਮਾਰ ਦੇਤਾ ਹੈ॥

ਮਨੁ ਤਨੁ ਨਿਰਮਲੁ ਅਤਿ ਸੋਹਣਾ ਭੇਟਿਆ ਕ੍ਰਿਸਨ ਮੁਰਾਰਿ ॥

ਮਨੁ ਤਨਾ ਜਬ ਅਤਯੰਤ (ਨਿਰਮਲੁ) ਸੁਧ ਹੂਆ ਹੈ ਤਬ ਕ੍ਰਿਸਨ ਮੁਰਾਰੀ ਜੋ ਸੁੰਦ੍ਰ ਸਰੂਪ ਹੈ ਸੋ (ਭੇਟਿਆ) ਮਿਲਾ ਹੈ॥

ਭਉ ਭਾਉ ਸਭੁ ਤਿਸ ਦਾ ਸੋ ਸਚੁ ਵਰਤੈ ਸੰਸਾਰਿ ॥੯॥

ਭੈ ਔ ਪ੍ਰੇਮ ਹਰੀ ਹੈ ਅਰੁ ਸੋ ਸਚੁ ਸਰੂਪੁ ਸੰਸਾਰ ਮੈਂ ਵਰਤਤਾ ਹੈ॥੯ ॥

ਸਲੋਕ ਮਃ ੧ ॥

ਵਾਹੁ ਖਸਮ ਤੂ ਵਾਹੁ ਜਿਨਿ ਰਚਿ ਰਚਨਾ ਹਮ ਕੀਏ ॥

ਤੂੰ ਧੰਨ ਹੈਂ ਹੇ ਖਸਮ ਤੂੰ ਧੰਨ ਹੈਂ ਜਿਸ ਤੈਂਨੇ ਰਚਨਾ ਰਚਕੇ ਅਸਮਦਾਦਿ ਜੀਵ ਕੀਏ ਹੈਂ ਸੋਈ ਆਗੇ ਖੋਲ ਕਰ ਕਹਤੇ ਹੈਂ॥

ਸਾਗਰ ਲਹਰਿ ਸਮੁੰਦ ਸਰ ਵੇਲਿ ਵਰਸ ਵਰਾਹੁ ॥

ਸਗਰ ਕੇ ਪੁਤ੍ਰੋਂ ਕਾ ਕੀਆ ਹੂਆ ਜੋ ਹੋਵੇ ਉਸਕੋ ਸਾਗਰ ਕਹਤੇ ਹੈਂ ਅਰ ਸਮੁੰਦਰ ਕੀ ਏ ਲਹਿਰਾਂ ਕਰੀਆਂ ਅਰ (ਸਰ) ਮਾਨਸਰੋਵਰ ਕੀਆ (ਵੇਲਿ) ਕਨਾਰੇ ਕੀਏ ਵਰਸ ਕੀਏ (ਵਰਾਹੁ) ਵਾ ਪਰਬਤ ਕੀਏ ਵਾ ਪ੍ਰਿਥਵੀ ਕੇ ਉਬਾਰਣੇ ਵਾਸਤੇ ਤੈਨੇ ਵਰਾਹੁ ਅਵਤਾਰ ਧਾਰਨ ਕੀਆ॥

ਆਪਿ ਖੜੋਵਹਿ ਆਪਿ ਕਰਿ ਆਪੀਣੈ ਆਪਾਹੁ ॥

ਆਪ ਜਗਤ ਕੋ ਉਤਪਤਿ ਕੀਆ ਹੈ ਅਰ ਆਪ ਤਿਸਮੈਂ ਇਸਥਿਤ ਹੋ ਰਹਾ ਹੈਂ ਭਾਵ ਪਾਲਨਾ ਕਰਤਾ ਹੈ (ਆਪਣੈ) ਅਪਣੈ ਸਰੂਪ ਕਰਕੈ ਤੂੰ (ਆਪਾਹੁ) ਅਸੰਗ ਹੈ॥

ਗੁਰਮੁਖਿ ਸੇਵਾ ਥਾਇ ਪਵੈ ਉਨਮਨਿ ਤਤੁ ਕਮਾਹੁ ॥

ਗੁਰੋਂ ਦੁਆਰੇ ਸੇਵਾ ਕਰੀ ਹੁਈ (ਥਾਇ ਪਵੈ) ਸਫਲ ਹੋਤੀ ਹੈ (ਉਨਮਨਿ) ਤੁਰੀਆ ਸਰੂਪ ਜੋ ਤੂੰ ਤਤ ਹੈਂ ਸੋ ਕਮਾਵਤੇ ਹੈਂ ਭਾਵ ਤੇਰੀ ਪ੍ਰਾਪਤੀ ਕੇ ਵਾਸਤੇ ਕਰਮ ਕਰਤੇ ਹੈਂ॥

ਮਸਕਤਿ ਲਹਹੁ ਮਜੂਰੀਆ ਮੰਗਿ ਮੰਗਿ ਖਸਮ ਦਰਾਹੁ ॥

ਹੇ ਖਸਮ ਜਪ ਤਪ ਰੂਪ (ਮਸਕਤਿ) ਮੇਹਨਤ ਕਰਕੇ ਪੁਨਾ ਤੇਰੇ ਦੁਆਰੇ ਤੇ ਮੰਗ ਮੰਗ ਕੇ ਮਜੂਰੀਆਂ ਕਾ ਫਲ ਲੇਤੇ ਹੈਂ।

ਨਾਨਕ ਪੁਰ ਦਰ ਵੇਪਰਵਾਹ ਤਉ ਦਰਿ ਊਣਾ ਨਾਹਿ ਕੋ ਸਚਾ ਵੇਪਰਵਾਹੁ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪੂਰਣ ਤੇਰੇ ਦਰਵਾਜੇ ਬੇਪਰਵਾਹੀ ਹੈਂ ਤੇਰੇ ਦ੍ਵਾਰੇ ਘਾਟਾ ਕੋਈ ਨਹੀਂ ਅਰ ਤੂੰ ਸਚਾ ਅਚਾਹੁ ਹੈਂ॥੧॥

ਮਹਲਾ ੧ ॥

ਉਜਲ ਮੋਤੀ ਸੋਹਣੇ ਰਤਨਾ ਨਾਲਿ ਜੁੜੰਨਿ ॥

ਤਿਨ ਜਰੁ ਵੈਰੀ ਨਾਨਕਾ ਜਿ ਬੁਢੇ ਥੀਇ ਮਰੰਨਿ ॥੨॥

ਪੁਰਸ਼ੋਂ ਕੇ ਪਾਸ ਸੋਹਣੇ ਭੂਖਨ ਉਜਲ ਮੋਤੀਆਂ ਅਰ ਹੀਰੇ ਆਦਿ ਰਤਨਾਂ ਨਾਲ ਜੜੇ ਹੂਏ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਜੋ ਪੁਰਸ਼ (ਬੁਢੇ ਥੀਇ) ਹੰਕਾਰੀ ਹੋ ਕੇ ਮਰਤੇ ਹੈਂ ਭਾਵ ਹੰਕਾਰੀ ਹੋ ਜਾਣੇ ਤੇ ਮਾਇਆ ਦੁਖਦਾਈ ਹੋਤੀ ਹੈ ਵਾ ਉਜਲ ਸੋਤੀ ਸ੍ਵੇਤ ਦੰਦ ਅਰ ਰਤਨੋਂ ਸਮ ਨੇਤਰ ਇਹੁ ਸਰੀਰ ਕੇ ਸਾਥ ਜੜੇ ਹੂਏ ਸੋਭਤੇ ਹੈਂ ਤਿਨੋਂ ਕੇ ਨੇਤ੍ਰਾਦਿ ਇੰਦ੍ਰੀਓਂ ਕਾ (ਜਰੁ) ਬੁਢੇਪਾ ਵੈਰੀ ਹੈ ਜੋ ਬੁਢੇ ਹੋ ਕਰ ਮਰਤੇ ਹੈਂ ਭਾਵ ਬੁਢੇਪੇ ਮੈਂ ਦੰਦ ਨਿਕਸ ਜਾਤੇ ਹੈਂ ਅਰ ਨੇਤਰ ਜੋਤ ਤੇ ਰਹਿਤ ਜੋ ਜਾਤੇ ਹੈਂ॥੨॥

ਪੰਨਾ ੭੮੯

ਪਉੜੀ ॥

ਹਰਿ ਸਾਲਾਹੀ ਸਦਾ ਸਦਾ ਤਨੁ ਮਨੁ ਸਉਪਿ ਸਰੀਰੁ ॥

(ਤਨੁ) ਸੂਖਮ ਜੋ ਮਨ ਹੈ ਔ ਜੋ ਅਸਥੂਲ ਸਰੀਰ ਹੈ ਇਹ ਗੁਰੋਂ ਕੋ ਸੌਂਪ ਕਰਕੇ ਹਰਿ ਕੋ ਸਦਾ ਸਦਾ ਸਲਾਹੀਏ॥

ਗੁਰ ਸਬਦੀ ਸਚੁ ਪਾਇਆ ਸਚਾ ਗਹਿਰ ਗੰਭੀਰੁ ॥

ਜਿਨੋਂ ਨੇ ਸਲਾਹਿਆ ਹੈ ਤਿਨ ਗੁਰ ਸਬਦੀਓਂ ਨੇ ਸਚਾ ਜੋ (ਗਹਿਰ ਗੰਭੀਰੁ) ਵਾਹਿਗੁਰੂ ਹੈ ਸੋ ਨਿਸਚੇ ਕਰਕੇ ਪਾਇਆ ਹੈ॥

ਮਨਿ ਤਨਿ ਹਿਰਦੈ ਰਵਿ ਰਹਿਆ ਹਰਿ ਹੀਰਾ ਹੀਰੁ ॥

ਹੀਰਿਓਂ ਕਾ ਹੀਰਾ ਭਾਵ ਅਤੀ ਸੁਧ ਰੂਪ ਜੋ ਹਰੀ ਹੈ ਸੋ ਤਿਨ ਕੇ ਮਨ ਤਨ ਅਰ ਹਿਰਦੇ ਵਿਖੇ ਰਵਿ ਰਹਿਆ ਹੈ ॥

ਜਨਮ ਮਰਣ ਕਾ ਦੁਖੁ ਗਇਆ ਫਿਰਿ ਪਵੈ ਨ ਫੀਰੁ ॥

ਤਿਨੋਂ ਕਾ ਜਨਮ ਮਰਣ ਦਾ ਦੁਖ ਚਲਾ ਗਿਆ ਹੈ ਫਿਰ ਚੌਰਾਸੀ ਲਖ ਜੋਨੀ ਕਾ ਫੇਰ ਨਹੀਂ ਪੜਤਾ॥

ਨਾਨਕ ਨਾਮੁ ਸਲਾਹਿ ਤੂ ਹਰਿ ਗੁਣੀ ਗਹੀਰੁ ॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪੁਰਖ ਜੋ ਹਰੀ ਗੁਣੋਂ ਕਾ ਸਮੁੰਦਰ ਵਾ ਗੁਣੋਂ ਕੋ ਗ੍ਰਹਣ ਕਰਨੇ ਵਾਲਾ ਹੈ ਤੂੰ ਭੀ ਤਿਸ ਕੇ ਨਾਮ ਕੋ ਸਲਾਹੁ॥੧੦॥

ਸਲੋਕ ਮਃ ੧ ॥

ਨਾਨਕ ਇਹੁ ਤਨੁ ਜਾਲਿ ਜਿਨਿ ਜਲਿਐ ਨਾਮੁ ਵਿਸਾਰਿਆ ॥

ਸ੍ਰੀ ਗੁਰੂ ਜੀ ਕਹਤੇ ਹੈਂ ਇਸ ਸਰੀਰ ਅਭਿਮਾਨ ਕੋ ਗਿਆਨ ਅਗਨੀ ਸੇ ਜਲਾਇ ਦੇਹੁ ਵਾ ਏਹੁ ਸਰੀਰ ਇੰਦਰ ਜਾਲ ਕੇ ਪਦਾਰਥੋਂ ਵਤ ਝੂਠਾ ਹੈ ਜਿਨ ਤ੍ਰਿਸ਼ਨਾਂ ਕਰਕੇ ਜਲੇ ਹੂਏ ਨੇ ਨਾਮ ਵਿਸਾਰਿਆ ਹੈ॥੧॥

ਪਉਦੀ ਜਾਇ ਪਰਾਲਿ ਪਿਛੈ ਹਥੁ ਨ ਅੰਬੜੈ ਤਿਤੁ ਨਿਵੰਧੈ ਤਾਲਿ ॥੧॥

ਤਿਸ ਰਿਦੇ ਰੂਪੀ ਨੀਵੇਂ ਤਾਲ ਮੈਂ ਪਾਪੋਂ ਰੂਪ ਪਰਾਲੀ ਅਰਥਾਤ ਮਲੁ ਪੜਤੀ ਜਾਤੀ ਹੈ ਤਾਂ ਤੇ ਪਹਿਲੇ ਹੀ ਆਤਮ ਵਸਤੂ ਕੋ ਨਿਕਾਲ ਲੈ ਭਾਵ ਜਾਣ ਲੈ ਜਬ ਰਿਦਾ ਪਾਪੋਂ ਕਰਕੇ ਅਟਿਆ ਗਇਆ ਫੇਰ ਪਿਛੇ ਬੁਧੀ ਰੂਪ ਹਥ ਨਹੀਂ ਪਹੁਚੇਗਾ॥੧॥

ਮਃ ੧ ॥

ਨਾਨਕ ਮਨ ਕੇ ਕੰਮ ਫਿਟਿਆ ਗਣਤ ਨ ਆਵਹੀ ॥

ਕਿਤੀ ਲਹਾ ਸਹੰਮ ਜਾ ਬਖਸੇ ਤਾ ਧਕਾ ਨਹੀ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਮਨ ਕੇ ਇਤਨੇ ਕੰਮ ਵਿਗੜੇ ਹੂਏ ਹੈਂ ਜੋ ਗਿਣਤੀ ਨਹੀਂ ਆਵਤੀ ਤਿਨੋਂ ਕਾਮੋਂ ਕੀ ਕਿਤਨੀ ਭਾਵ ਬਹੁਤ ਹੀ (ਸਹੰਮ) ਪੀੜਾ ਵਾ ਗਮੀ ਪਾਵਾਂਗਾ ਜਬ ਪਰਮੇਸਰ ਬਖਸੇਗਾ ਤੌ ਕਈ ਧਕਾ ਨਹੀਂ ਲਗੇਗਾ॥੨॥

ਪਉੜੀ ॥

ਸਚਾ ਅਮਰੁ ਚਲਾਇਓਨੁ ਕਰਿ ਸਚੁ ਫੁਰਮਾਣੁ ॥

ਪਰਮੇਸਰ ਨੇ ਬੇਦ ਰੂਪ ਸਚਾ ਪਰਵਾਨਾ ਕਰਕੇ ਸਚਾ ਹੁਕਮੁ ਚਲਾਯਾ ਹੈ॥

ਸਦਾ ਨਿਹਚਲੁ ਰਵਿ ਰਹਿਆ ਸੋ ਪੁਰਖੁ ਸੁਜਾਣੁ ॥

ਗੁਰ ਪਰਸਾਦੀ ਸੇਵੀਐ ਸਚੁ ਸਬਦਿ ਨੀਸਾਣੁ ॥

ਸਦਾ ਹੀ ਸੋ ਪੁਰਖ ਨਿਸਚਲ ਚਤੁਰ ਰਵਿ ਰਹਿਆ ਹੈ ਸਚਾ ਬ੍ਰਹਮ ਜੋ ਪ੍ਰਗਟ ਹੈ ਸੋ ਗੁਰੋਂ ਕੀ ਕ੍ਰਿਪਾ ਕਰਕੇ ਸੇਵੀਤਾ ਹੈ॥

ਪੂਰਾ ਥਾਟੁ ਬਣਾਇਆ ਰੰਗੁ ਗੁਰਮਤਿ ਮਾਣੁ ॥

ਜਗਤ ਰੂਪ (ਥਾਟੁ) ਬਨਾਉ ਜਿਸਨੇ ਪੂਰਾ ਬਨਾਇਆ ਹੈ ਤਿਸ ਕਾ ਆਨੰਦ ਗੁਰਮਤ ਲੈਕਰਿ (ਮਾਣੁ) ਭੋਗੁ॥

ਅਗਮ ਅਗੋਚਰੁ ਅਲਖੁ ਹੈ ਗੁਰਮੁਖਿ ਹਰਿ ਜਾਣੁ ॥੧੧॥

(ਅਗੋਚਰੁ) ਇੰਦ੍ਰਜੋਂ ਕੇ ਅਵਿਸੇ ਅਰੁ (ਅਲਖੁ) ਮਨ ਸੇ ਲਖਿਆ ਨਹੀਂ ਜਾਤਾ ਜਿਸਕਾ ਪ੍ਰਵਾਨਾ (ਅਗਮ) ਬਾਣੀ ਤੇ ਪਰੇ ਹੈ ਐਸੇ ਹਰੀ ਕੋ ਗੁਰੋਂ ਦ੍ਵਾਰੇ ਜਾਨੁ॥੧੧॥

ਸਲੋਕ ਮਃ ੧ ॥

ਨਾਨਕ ਬਦਰਾ ਮਾਲ ਕਾ ਭੀਤਰਿ ਧਰਿਆ ਆਣਿ ॥

ਸ੍ਰੀ ਗੁਰੂ ਜੀ ਕਹਤੇ ਹੈਂ (ਬਦਰਾ ਮਾਲ ਕਾ) ਜੋ ਪੁੰਨੀ ਪਾਪੀ ਜੀਵ ਹੈਂ ਧਰਮਰਾਇ ਕੀ ਸਭਾ ਕੇ ਬੀਚ ਜਮਦੂਤੋਂ ਨੇ ਲਿਆ ਧਰਿਆ ਹੈ ਅਰੁ ਹਜਾਰ ਰੁਪਜੀਏ ਕੀ ਥੈਲੀ ਹੋਤੀ ਹੈ ਦਸ ਥੈਲੀ ਦਾ ਇਕ ਬਦਰਾ ਹੋਤਾ ਹੈ॥

ਖੋਟੇ ਖਰੇ ਪਰਖੀਅਨਿ ਸਾਹਿਬ ਕੈ ਦੀਬਾਣਿ ॥੧॥

ਪਰਮੇਸਰ ਕੇ ਦਰਬਾਰ ਮੈਂ ਖੋਟੇ ਖਰੇ ਜੀਵ ਪਰਖੀਤੇ ਹੈਂ॥੧॥

ਮਃ ੧ ॥

ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥

ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥

ਮਨ ਕਰਕੇ ਖੋਟੇ ਔ ਤਨ ਕਰਕੇ ਜੋ ਚੋਰ ਹੈਂ ਸੋ ਤੀਰਥੋਂ ਮੈਂ ਇਸਨਾਨ ਕੋ ਚਲੇ ਏਕ ਹਿੱਸਾ ਤੌ ਤੀਰਥੋਂ ਕੇ ਨਾਉਣੇ ਕਰਕੇ ਪਾਪ ਰੂਪ ਮੈਲ ਲਥੀ ਔਰ ਦੋ ਹਿਸਾ ਔਰ ਪਾਪ ਹੋ ਗਏ॥ ਪ੍ਰਮਾਣ॥ ਭਾਈ ਗੁਰਦਾਸ ਜੀ ਕਾਂ ਬੱਜ੍ਰ ਪਾਪ ਨਾ ਉਤਰੈ ਜਾ ਕੀਚੇ ਗੰਗੇ॥ਦ੍ਰਿਸ੍ਟਾਂਤ॥

ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥

ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ ॥੨॥

ਜੈਸੇ ਤੁੰਬੀ ਬਾਹਿਰ ਸੇ ਧੋਤੀ ਭੀ ਹੋਵੈ ਅੰਤਰ ਤਿਸ ਕੇ ਨਿਰੀ (ਵਿਸੁ) ਜਹਰ ਕਉੜਤਣ ਰਹਿਤੀ ਹੈ ਦ੍ਰਾਸ੍ਟਾਂਤ ਤੈਸੇ ਬਾਹਰ ਸਰੀਰ ਧੋਨੇ ਸੇ ਰਿਦੇ ਕੀ ਖੁਟਿਆਈ ਦੂਰ ਨਹੀਂ ਹੋਤੀ ਅਰੁ ਸਾਧੂ ਤੋ ਅਣਨਾਤੇ ਭੀ ਚਲੇ ਹੈਂ ਪੁਨਾ ਜੋ ਚੋਰ ਹੈਂ ਸੋ ਮਨ ਤਨ ਕਰਕੇ ਚੋਰ ਹੀ ਹੈਂ ਚਾਹੋ ਕਿਤਨੇ ਹੀ ਤੀਰਥੋਂ ਮੈਂ ਫਿਰੈ ਤਹਾਂ ਭੀ ਚੋਰ ਹੀ ਕਮਾਵੇਂਗੇ॥੨॥

ਪਉੜੀ ॥

ਆਪੇ ਹੁਕਮੁ ਚਲਾਇਦਾ ਜਗੁ ਧੰਧੈ ਲਾਇਆ ॥

ਜਿਸ ਨੇ ਜਗਤ ਕੋ ਰਚ ਕੇ ਧੰਧਿਓਂ ਮੈਂ ਲਾਯਾ ਹੈ ਵਹੁ ਆਪੇ ਹੀ ਆਪਨੇ ਹੁਕਮ ਮੈਂ ਚਲਾਵਤਾ ਹੈ॥

ਇਕਿ ਆਪੇ ਹੀ ਆਪਿ ਲਾਇਅਨੁ ਗੁਰ ਤੇ ਸੁਖੁ ਪਾਇਆ ॥

ਇਕਨਾਂ ਕੋ ਗੁਰੋਂਦ੍ਵਾਰਾ ਅਪਨੇ ਮੈਂ ਆਪ ਲਾਇਆ ਹੈ ਤਿਨੋਂ ਗੁਰਾਂ ਦੇ ਮਿਲਾਪ ਸੇ ਸੁਖ ਪਾਇਆ ਹੈ॥

ਦਹ ਦਿਸ ਇਹੁ ਮਨੁ ਧਾਵਦਾ ਗੁਰਿ ਠਾਕਿ ਰਹਾਇਆ ॥

ਦਸਾਂ ਦਿਸਾਂ ਮੈਂ ਏਹ ਮਨ ਧਾਵਤਾ ਥਾ ਗੁਰੋਂ ਦ੍ਵਾਰੇ ਰੋਕ ਕਰ ਰਖਾ ਹੈ॥

ਨਾਵੈ ਨੋ ਸਭ ਲੋਚਦੀ ਗੁਰਮਤੀ ਪਾਇਆ ॥

ਧੁਰਿ ਲਿਖਿਆ ਮੇਟਿ ਨ ਸਕੀਐ ਜੋ ਹਰਿ ਲਿਖਿ ਪਾਇਆ ॥੧੨॥

ਨਾਮ ਕੋ ਸਭ ਸ੍ਰਿਸ੍ਰੀ ਚਾਹਤੀ ਹੈ ਪਰੰਤੂ ਗੁਰੋਂ ਕੀ ਸਿਖ੍ਯਾ ਕਰਕੇ ਪਾਯਾ ਜਾਤਾ ਹੈ ਅਰੁ ਹਰੀ ਨੇ ਆਦ ਸੇ ਜੋ ਮਸਤਕ ਪਰ ਲੇਖ ਲਿਖ ਪਾਯਾ ਹੈ ਸੋ ਮੇਟ ਨਹੀਂ ਸਕੀਤਾ॥੧੨॥

ਸਲੋਕ ਮਃ ੧ ॥

ਦੁਇ ਦੀਵੇ ਚਉਦਹ ਹਟਨਾਲੇ ॥

ਜੇਤੇ ਜੀਅ ਤੇਤੇ ਵਣਜਾਰੇ ॥

ਬ੍ਰਹਮੰਡ ਮੈਂ ਚੰਦ ਸੂਰਜ ਰੂਪ ਦ੍ਵੈ ਦੀਵੇ ਹੈਂ ਅਰ (ਚਉਦਹ) ਲੋਕ (ਹਟਨਾਲੇ) ਬਾਜਾਰ ਹੈ ਚੌਦਾਂ ਲੋਕੋਂ ਮੈਂ ਜੇਤੇ ਜੀਵ ਹੈਂ ਤੇਤੇ ਕਰਮੋਂ ਕੇ ਕਰਨੇ ਹਾਰੇ ਵਨਜਾਰੇ ਹੈਂ॥

ਖੁਲ੍ਹੇ ਹਟ ਹੋਆ ਵਾਪਾਰੁ ॥

ਜੋ ਪਹੁਚੈ ਸੋ ਚਲਣਹਾਰੁ ॥

ਲੋਕ ਰੂਪ ਹੱਟ ਖੁਲੇ ਹੂਏ ਹੈਂ ਕਰਮਾਂ ਰੂਪ ਬਪਾਰ ਹੂਆ ਜਾਤਾ ਹੈਂ ਜੋ ਇਨ ਲੋਕੋਂ ਮੈਂ ਪਹੁੰਚਤਾ ਹੈ (ਸੋ ਚਲਣਹਾਰੁ) ਮਰਣ ਵਾਲਾ ਹੈ॥

ਧਰਮੁ ਦਲਾਲੁ ਪਾਏ ਨੀਸਾਣੁ ॥

ਨਾਨਕ ਨਾਮੁ ਲਾਹਾ ਪਰਵਾਣੁ ॥

ਧਰਮ ਔ ਅਧਰਮ ਏਹ ਦੋਨੋਂ ਦਲਾਲ ਹੈਂ ਭਾਵ ਪੂਰਬ ਧਰਮ ਅਧਰਮ ਅਨੁਸਾਰ ਜੀਵੋਂ ਕੀ ਕਰਮੋਂ ਮੈਂ ਪ੍ਰਵਿਰਤੀ ਹੋਤੀ ਹੈ ਸੋ ਤਿਨ ਕੇ ਅਨੁਸਾਰ ਬ੍ਰਹਮਾ ਜੀ (ਪਾਏ ਨੀਸਾਣੁ) ਮਸ੍ਤਕ ਮੈਂ ਲੇਖ ਲਿਖ ਦੇਤਾ ਹੈ ਵਾ ਧਰਮ ਰਾਜਾ ਦਲਾਲੁ ਹੈ ਜੈਸਾ ਸ੍ਰੇਸ੍ਟ ਵਾ ਮੰਦ ਕਰਮ ਹੈ ਤਿਸ ਤਰਾਂ ਕਾ ਸੁਖ ਦੁਖ ਰੂਪ ਸੌਦਾ ਦੂਤਾਂ ਸੇ ਦਵਾਵਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਨਾਮ ਕਾ ਲਾਭ ਜਿਨੋਂ ਨੇ ਲੀਆ ਹੈ ਸੋ ਪ੍ਰਵਾਨ ਹੂਏ ਹੈਂ॥

ਘਰਿ ਆਏ ਵਜੀ ਵਾਧਾਈ ॥

ਸਚ ਨਾਮ ਕੀ ਮਿਲੀ ਵਡਿਆਈ ॥੧॥

ਸੋ (ਘਰਿ) ਸਰੂਪ ਮੇਂ ਆਏ ਹੈਂ ਪੁਨਾ (ਵਜੀ ਵਾਧਾਈ) ਖੁਸੀ ਹੋਈ ਹੈ ਜਿਨ ਕੋ (ਸਚ) ਕਰਕੇ ਨਾਮ ਕੀ ਵਡਿਆਈ ਮਿਲੀ ਹੈ॥੧॥

ਮਃ ੧ ॥

ਰਾਤੀ ਹੋਵਨਿ ਕਾਲੀਆ ਸੁਪੇਦਾ ਸੇ ਵੰਨ ॥

ਦਿਹੁ ਬਗਾ ਤਪੈ ਘਣਾ ਕਾਲਿਆ ਕਾਲੇ ਵੰਨ ॥

ਦ੍ਰਿਸ੍ਟਾਂਤ ਕਰ ਸੰਤੋਂ ਕੀ ਅਸੰਗਤਾ ਔ ਕੁਸੰਗੀਓਂ ਕਾ ਕਠੋਰ ਪੁਨਾ ਦਿਖਾਵਤੇ ਹੈਂ॥ ਅੰਧੇਰੀਆਂ ਰਾਤ੍ਰੀਆਂ ਭਾਵੇਂ ਕਿਤਨੀਆਂ (ਕਾਲੀਆਂ) ਹੋਨ ਤਿਨ ਮੈਂ ਸੁਫੇਦ ਵਸਤੂਓਂ ਕੇ (ਸੇਵੰਨ) ਓਹੀ ਚਿਟੇ ਰੰਗ ਰਹਤੇ ਹੈਂ ਔ ਦਿਨ (ਬਗਾ) ਚਿਟਾ ਹੋਤਾ ਹੈ (ਤਪੈ ਘਣਾ) ਬਹੁਤ ਤਪਤਾ ਹੈ ਪਰੰਤੂ ਕਾਲਿਆਂ ਪਦਾਰਥੋਂ ਕੇ ਕਾਲੇ ਹੀ ਰੰਗ ਰਹਿਤੇ ਹੈਂ ਤੈਸੇ ਕਾਲੀਆਂ ਰਾਤੀ ਸਮ ਜੋ ਕੁਸੰਗਤ ਹੈ ਤਿਸ ਕੇ ਸੰਗ ਕਰ ਉਜਲ ਜੋ ਮਹਾਤਮਾ ਹੈਂ ਤਿਨ ਕੇ ਪਾਪੋਂ ਕਾ ਸਪਰਸ ਨਹੀਂ ਹੋਤਾ ਅਰੁ ਦਿਨ ਸਮ ਉਜਲ ਜੋ ਸਤਸੰਗੁ ਹੈ ਤਿਸ ਕੇ ਸਾਥ ਮਿਲ ਕੇ ਦੁਸਟਾਂ ਕੀ ਬੁਧੀ ਉਜਲ ਨਹੀਂ ਹੋਤੀ ਭਾਵ ਕਾਲੀ ਪਾਪ ਰੂਪ ਹੀ ਰਹਤੀ ਹੈ॥

ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ ॥
ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ ॥੨॥

ਅੰਧੇ ਜੀਵ ਅਕਲ ਤੋਂ ਬਾਹਰ ਹੈਂ ਸੋ ਮੂਰਖ ਅਗਿਆਨੀ ਅੰਧਾ ਹੈ ਰਿਦਾ ਕਜਾ ਤਿਨੋਂ ਨੇ ਦੇਹ ਕੋ ਹੀ ਆਤਮ ਰੂਪ ਨਿਸਚੇ ਕੀਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਨਦਰੀ ਕੀ ਨਦਰ ਤੇ ਬਿਨਾਂ ਹੈ ਸੋ ਮਾਨ ਕਬੀ ਨਹੀਂ ਪਾਵਤੇ॥੨॥

ਪਉੜੀ ॥
ਕਾਇਆ ਕੋਟੁ ਰਚਾਇਆ ਹਰਿ ਸਚੈ ਆਪੇ ॥

ਹਰੀ ਸੱਚੇ ਨੇ ਸਰੀਰ ਰੂਪ ਕੋਟ ਆਪ ਹੀ (ਰਚਾਇਆ) ਬਨਾਇਆ ਹੈ॥

ਇਕਿ ਦੂਜੈ ਭਾਇ ਖੁਆਇਅਨੁ ਹਉਮੈ ਵਿਚਿ ਵਿਆਪੇ ॥

ਇਕ ਦੂਜੇ ਭਾਇ ਮੈਂ ਲਾਇਕੇ ਭੁਲਾਏ ਹੈਂ ਵਹੁ ਹਉਮੈ ਕੇ ਬੀਚ ਬਿਆਪੇ ਹੈਂ॥

ਇਹੁ ਮਾਨਸ ਜਨਮੁ ਦੁਲੰਭੁ ਸਾ ਮਨਮੁਖ ਸੰਤਾਪੇ ॥

ਇਹ ਮਾਨੁਖ ਜਨਮ ਬਹੁਤ ਦੁਰਲੰਭ ਪ੍ਰਾਪਤਿ ਹੂਆ ਥਾ ਪਰੰਤੂ ਮਨਮੁਖਤਾ ਮੈਂ ਪੜਕੇ (ਸੰਤਾਪੇ) ਭਲੀ ਪ੍ਰਕਾਰ ਤਪਦੇ ਹੈਂ॥

ਜਿਸੁ ਆਪਿ ਬੁਝਾਏ ਸੋ ਬੁਝਸੀ ਜਿਸੁ ਸਤਿਗੁਰੁ ਥਾਪੇ ॥

ਜਿਸਕੋ ਵਾਹਗੁਰੂ ਆਪ ਸਮਝਾਏ ਸੋ ਸਮਝਤਾ ਹੈ ਪਰੰਤੂ ਸੋ ਸਮਝਤਾ ਹੈ ਜਿਸਕੋ ਸਤਿਗੁਰੂ ਥਾਪ ਦੇਵੇ ਭਾਵ ਜਿਸਕੋ ਸਤਿਗੁਰੂ ਸਮਝ ਮੇਂ ਅਸਥਾਪਨ ਕਰੇ॥

ਸਭੁ ਜਗੁ ਖੇਲੁ ਰਚਾਇਓਨੁ ਸਭ ਵਰਤੈ ਆਪੇ ॥੧੩॥

ਸਭ ਜਗਤ ਅਪਨਾ ਖੇਲ ਮਾਤਰ ਹੀ ਰਚਾਇਆ ਹੈ ਅਰ ਸਭ ਮੈਂ ਆਪ ਹੀ ਵਰਤਦਾ ਹੈ॥੧੩॥

ਪੰਨਾ ੨੯੦

ਸਲੋਕ ਮਃ ੧ ॥
ਚੋਰਾ ਜਾਰਾ ਰੰਡੀਆ ਕੁਟਣੀਆ ਦੀਬਾਣੁ ॥

ਕਲਜੁਗ ਕੇ ਜੀਵੋਂ ਕੀ ਕਰਤੂਤ ਦਿਖਾਵਤੇ ਹੈਂ॥ ਕਲੀਕਾਲ ਮੈਂ ਚੋਰਾਂ ਔ ਯਾਰਾਂ ਪੁਨ: (ਰੰਡੀਆ) ਵੇਸਵਾ ਵਾ ਬਿਭਚਾਰਣੀਆਂ ਇਸਤ੍ਰੀਆਂ ਔ (ਕੁਟਣੀਆਂ) ਜੋ ਇਸਤ੍ਰੀਓਂ ਕੋ ਪ੍ਰਬੋਧ ਕਰ ਬਿਭਚਾਰ ਕਰਮ ਕਰਾਵਣ ਵਾਲੀਆਂ ਹੈਂ ਇਨਕਾ (ਦੀਬਾਣੁ) ਦਰਬਾਰੁ ਲਾਗਤਾ ਹੈ ਭਾਵ ਇਹੁ ਆਪਕੋ ਚਤਰੁ ਜਾਨ ਕਰ ਮੰਦਹੀ ਸਲਾਹਾਂ ਕਰਤੇ ਹੈਂ॥ ਦਾਸਟਾਂਤ ਕਹਤੇ ਹੈਂ (ਚੋਰਾ) ਗੁਰਾਂਸੇ ਬੇਮੁਖ (ਜਾਰਾ) ਦੇਵਤਯੋਂ ਕੇ ਉਪਾਸਕ (ਰੰਡੀਆ) ਨਾਸਤਕ (ਕੁਟਣੀਆ) ਜੋ ਪਰਮੇਸਰ ਕੀ ਤ੍ਰਫੋਂ ਰੁਚੀ ਹਟਾਇ ਕਰ ਔਰ ਤ੍ਰਫ ਲਗਾਇ ਦੇਣੇ ਵਾਲੇ ਹੈਂ ਇਨਕੀ ਅਧ੍ਰਮ ਦੀ ਸਭਾ ਲਗਤੀ ਹੈ॥

ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ ॥

ਏਨਾ (ਵੇਦੀਨਾ ਕੀ) ਅਧਰਮੀ ਜੀਵੋਂ ਕੀ ਜੋ ਦੋਸਤੀ ਕਰਤੇ ਹੈਂ ਔ ਅਧਰਮੀਆਂ ਕਾ ਹੀ ਭੋਜਨੁ ਖਾਤੇ ਹੈਂ॥

ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥
ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ ॥

ਸੋ ਪਰਮੇਸਰ ਕੀ ਖਬਰ ਭੀ ਨਹੀਂ ਜਾਨਤੇ ਤਿਨ ਕੇ ਮਨ ਮੈਂ ਸਦੀਵ ਕਾਮ ਵਸਤਾ ਹੈ ਅਰੁ ਜੈਸੇ ਗਧੇ ਕੋ ਚੰਦਨੁ (ਖਉਲੀਐ) ਰਗੜ ਕੇ ਲਾਈਏ ਬਹੁੜੋ ਤਿਸ ਕਾ ਸੁਭਾਵ ਹੀ ਹੈ ਜੋ ਭਸਮ ਹੀ ਮੈਂ ਲੇਟ ਪੜਨਾ॥

ਨਾਨਕ ਕੂੜੈ ਕਤਿਐ ਕੂੜਾ ਤਣੀਐ ਤਾਣੁ ॥

ਕੂੜਾ ਕਪੜੁ ਕਛੀਐ ਕੂੜਾ ਪੈਨਣੁ ਮਾਣੁ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਝੂਠੇ ਕਤਣੇ ਸੇ ਭਾਵ ਝੂਠੇ ਸ੍ਰਵਣ ਸੇ ਝੂਠਾ ਮਨਨੁ ਰੂਪੁ ਤਾਣਾ ਤਣਦੇ ਹੈਂ ਪੁਨਾ ਝੂਠਾ ਕਪੜਾ ਮਿਣਦੇ ਭਾਵ ਝੂਠਾ ਨਿਧਿਆਸਨੁ ਕਰਤੇ ਹੈਂ ਪੈਨਣਾ ਝੂਠਾ ਭਾਵ ਉਨ ਕਾ ਜੋ ਸਾਛਾਤ ਹੋਣੇ ਕਾ ਅਨੰਦੁ ਹੈ ਸੋ ਝੂਠਾ ਮੰਨੋ ਵਾ ਉਨੋਂ ਦਾ ਮਾਣੁ ਝੂਠਾ ਹੈ ਵਾ ਕਰਮ ਉਪਾਸਨਾ ਅਰੁ ਗਜਾਨੁ ਅਰੁ ਤਿਨ ਸੇ ਜੋ ਅਨੰਦੁ ਭੋਗਨਾ ਹੈ ਸੋ ਝੂਠਾ ਹੈ ਇਸ ਪਰ ਰਾਜਾ ਕੋ ਝੂਠੀ ਰਗ ਪਹਰਾਵਨੇ ਵਾਲੇ ਰਾਜੇ ਜੁਲਾਹੇ ਕਾ ਦ੍ਰਿਸਟਾਂਤੁ ਹੈ ਵਾ ਪਾਨੀ ਪਰ ਬਹੁਤੁ ਛੇਤੀ ਇਧਰ ਉਧਰ ਫਿਰਨੇ ਵਾਲੇ ਜੁਲਾਹੇ ਨਾਮ ਜਲ ਕੇ ਜੀਵ ਕਾ ਦ੍ਰਿਸਟਾਂਤ ਹੈ॥੧॥

ਮਃ ੧ ॥

ਬਾਂਗਾ ਬੁਰਗੂ ਸਿੰਙੀਆ ਨਾਲੇ ਮਿਲੀ ਕਲਾਣ ॥

ਪਰਮੇਸਰ ਕੇ ਸਨਮੁਖ ਨਾਮ ਕੀ ਮਹਿਮਾ ਉਚਾਰਤੇ ਹੈਂ (ਬੁਰਗੂ) ਕਾਜੀ ਕਾ ਨਾਮੁ ਹੈ ਕਾਜੀ ਬਾਂਗਾ ਦੇਤੇ ਹੈਂ ਅਰੁ ਜੋਗੀ ਸਿੰਙੀਆਂ ਬਜਾਵਤੇ ਹੈਂ (ਨਾਲੇ ਮਿਲੀ ਕਲਾਣ) ਨਾਲੇ ਬਹੁੜੇ ਡੂਮ ਭੱਟ ਰਾਜਿਓਂ ਕੇ ਦੁਆਰੇ ਕਲਿਆਣ ਕਰਤੇ ਹੈਂ ਭਾਵ ਤਿਨੋਂ ਕੇ ਬਡਿਓਂ ਕੀ ਉਸਤਤੀ ਕਰਤੇ ਹੈਂ॥

ਇਕਿ ਦਾਤੇ ਇਕਿ ਮੰਗਤੇ ਨਾਮੁ ਤੇਰਾ ਪਰਵਾਣੁ ॥

ਏਕ ਦਾਤੇ ਹੋ ਰਹੇ ਹੈਂ ਏਕ ਮੰਗਤੇ ਹੈਂ ਜਿਨੋਂ ਨੇ ਤੇਰਾ ਨਾਮ ਜਪਿਆ ਹੈ ਵਹੁ ਪਰਵਾਨ ਹੁਏ ਹੈਂ॥

ਨਾਨਕ ਜਿਨ੍ਹੀ ਸੁਣਿ ਕੈ ਮੰਨਿਆ ਹਉ ਤਿਨਾ ਵਿਟਹੁ ਕੁਰਬਾਣੁ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਨੇ ਨਾਮ ਕੋ ਸੁਣ ਕੇ ਮੰਨਿਆਂ ਹੈਂ ਮੈਂ ਤਿਨੋਂ ਕੇ ਊਪਰੋਂ ਕੁਰਬਾਣ ਜਾਤਾ ਹੂੰ॥੨॥

ਪਉੜੀ ॥

ਮਾਇਆ ਮੋਹੁ ਸਭੁ ਕੂੜੁ ਹੈ ਕੂੜੋ ਹੋਇ ਗਇਆ ॥

ਮਾਇਆ ਕਾ ਮੋਹ ਜਿਤਨਾ ਹੈ ਸਭ ਝੂਠਾ ਹੈ ਅੰਤ ਕੋ ਭੀ ਕੂੜ ਹੀ ਹੋ ਗਿਆ ਹੈ॥

ਹਉਮੈ ਝਗੜਾ ਪਾਇਓਨੁ ਝਗੜੈ ਜਗੁ ਮੁਇਆ ॥

ਹਉਮੈਂ ਕਰਕੇ ਝਗੜਾ ਪਾਇਆ ਹੈ ਤਿਨ ਝਗੜਿਓਂ ਮੈਂ ਹੀ ਜਗ ਮਰ ਗਿਆ ਹੈ॥

ਗੁਰਮੁਖਿ ਝਗੜੁ ਚੁਕਾਇਓਨੁ ਇਕੋ ਰਵਿ ਰਹਿਆ ॥

ਗੁਰਮੁਖੋਂ ਨੇ ਝਗੜਾ ਚੁਕਾਇਆ ਹੈ ਅਰ ਸਾਰੇ ਇਕੋ ਹੀ ਰਵ ਰਹਿਆ ਜਾਣਿਆ ਹੈ॥

ਸਭੁ ਆਤਮ ਰਾਮੁ ਪਛਾਣਿਆ ਭਉਜਲੁ ਤਰਿ ਗਇਆ ॥

ਸਾਰੇ ਹੀ ਆਪਣਾ ਆਪ ਹੀ ਪਛਾਣਿਆ ਹੈ ਇਸੀ ਤੇ ਗੁਰਮੁਖ (ਭਉਜਲੁ) ਸੰਸਾਰ ਸਮੁੰਦਰ ਸੇ ਤਰ ਗਿਆ ਹੈ॥

ਜੋਤਿ ਸਮਾਣੀ ਜੋਤਿ ਵਿਚਿ ਹਰਿ ਨਾਮਿ ਸਮਇਆ ॥੧੪॥

ਜਿਨਕਾ ਮਨ ਹਰੀ ਨਾਮ ਮੇਂ ਸਮਾਇਆ ਹੈ ਤਿਨਕੀ ਜੋਤੀ ਮੈਂ (ਜੋਤਿ) ਸਤਾ ਸਮਾਈ ਹੈ॥੧੪॥

ਸਲੋਕ ਮਃ ੧ ॥

ਸਤਿਗੁਰ ਭੀਖਿਆ ਦੇਹਿ ਮੈ ਤੂੰ ਸੰਮ੍ਰਥੁ ਦਾਤਾਰੁ ॥

ਹੇ ਸਤਿਗੁਰੋ ਤੂੰ ਸਮ੍ਰਥ ਦਾਤਾ ਹੈਂ ਮੇਰੇ ਕੋ ਭੀਖਿਆ ਦੇਹੁ ਭਾਵ ਮੇਰੇ ਕੋ ਨਾਮ ਉਪਦੇਸ ਦੇਹੁ॥

ਹਉਮੈ ਗਰਬੁ ਨਿਵਾਰੀਐ ਕਾਮੁ ਕ੍ਰੋਧੁ ਅਹੰਕਾਰੁ ॥

ਜਿਸ ਕਰਕੇ ਹਉਮੈਂ ਦੇਹਾਭਿਮਾਨ ਔ ਪਦਾਰਥਾਂ ਕਾ ਗਰਬ ਔਰ ਕਾਮ ਕ੍ਰੋਧ ਹੰਕਾਰ ਨਿਵਰਤ ਕਰੀਏ॥

ਲਬੁ ਲੋਭੁ ਪਰਜਾਲੀਐ ਨਾਮੁ ਮਿਲੈ ਆਧਾਰੁ ॥

ਅਰ ਜਬ ਨਾਮ ਕਾ ਆਸਰਾ ਮਿਲਤੇ ਤਬ ਲਬ ਲੋਭ ਕੋ ਜਲਾਇ ਦੇਈਏ॥

ਅਹਿਨਿਸਿ ਨਵਤਨ ਨਿਰਮਲਾ ਮੈਲਾ ਕਬਹੂੰ ਨ ਹੋਇ ॥

ਦਿਨ ਰਾਤ ਮੇਰਾ ਮਨ ਨਵੀਨ ਨਿਰਮਲ ਰਹੇ ਅਰ ਮੈਲਾ ਕਬੀ ਨਾ ਹੋਵੈ॥

ਨਾਨਕ ਇਹ ਬਿਧਿ ਛੁਟੀਐ ਨਦਰਿ ਤੇਰੀ ਸੁਖੁ ਹੋਇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਇਸ ਪ੍ਰਕਾਰ ਹੰਕਾਰ ਤੇ ਛੂਟੀਤਾ ਹੈ ਹੇ ਗੁਰੂ ਤੇਰੀ ਕਿਰਪਾ ਦ੍ਰਿਸ਼ਟ ਕਰਕੇ ਸੁਖ ਹੋਤਾ ਹੈ॥੧॥

ਮਃ ੧ ॥

ਇਕੋ ਕੰਤੁ ਸਬਾਈਆ ਜਿਤੀ ਦਰਿ ਖੜੀਆਹ ॥

ਜਿਤਨੀਆਂ (ਦਰਿ) ਸਤਸੰਗ ਵਾ ਸੰਸਾਰ ਮੇਂ ਖੜੀਆਂ ਹੈਂ ਤਿਨ ਸਭ ਜੀਵ ਰੂਪ ਇਸਤ੍ਰੀਓਂ ਕਾ ਏਕ ਪਰਮੇਸਰ ਪਤੀ ਹੈ॥

ਨਾਨਕ ਕੰਤੈ ਰਤੀਆ ਪੁਛਹਿ ਬਾਤੜੀਆਹ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਪਤੀ ਪਰਮੇਸਰ ਮੈਂ ਰਤੀਆਂ ਹੈਂ ਭਾਵ ਜੋ ਗਿਆਨਵਾਨ ਹੈਂ ਤਿਨੋਂ ਤੇ ਜਗਿਆਸੂ ਰੂਪ ਇਸਤ੍ਰੀਆਂ ਪਰਮੇਸਰ ਕੀਆਂ ਬਾਤਾਂ ਪੂਛਤੀਆਂ ਹੈਂ॥੨॥

ਮਃ ੧ ॥

ਸਭੇ ਕੰਤੈ ਰਤੀਆ ਮੈ ਦੋਹਾਗਣਿ ਕਿਤੁ ॥

ਮੈ ਤਨਿ ਅਵਗਣ ਏਤੜੇ ਖਸਮੁ ਨ ਫੇਰੇ ਚਿਤੁ ॥੩॥

ਸਭ ਗਿਆਨਵਾਨ ਰੂਪ ਇਸਤ੍ਰੀਆਂ ਕੰਤ ਮੈਂ ਰਤੀਆਂ ਹੋਈਆਂ ਹੈਂ ਮੈਂ ਛੁਟੜ ਕਿਸ ਗਿਨਤੀ ਮੈਂ ਹੂੰ ਅਰ ਮੇਰੇ ਸਰੀਰ ਮੇਂ ਔਗਣ ਇਤਨੇ ਬੜੇ ਹੈਂ ਜਿਨੋਂ ਕੋ ਦੇਖ ਕੇ ਮੇਰੀ ਓਰ ਕੰਤ ਚਿਤ ਨਹੀਂ ਫੇਰਤਾ ਭਾਵ ਮੇਰੀ ਤਰਫ ਕਿਰਪਾ ਕੀ ਨਿਗਾਹ ਨਹੀਂ ਕਰਤਾ ਹੈਂ॥੩॥

ਮਃ ੧ ॥

ਹਉ ਬਲਿਹਾਰੀ ਤਿਨ ਕਉ ਸਿਫਤਿ ਜਿਨਾ ਦੈ ਵਾਤਿ ॥

ਜਿਨਕੇ ਮੁਖੋਂ ਉਸਤਤੀ ਉਚਾਰਣ ਹੋਤੀ ਹੈ ਤਿਨ ਕੇ ਮੈਂ ਬਲਿਹਾਰ ਜਾਤਾ ਹੂੰ॥

ਸਭਿ ਰਾਤੀ ਸੋਹਾਗਣੀ ਇਕ ਮੈ ਦੋਹਾਗਣਿ ਰਾਤਿ ॥੪॥

ਸਭ ਸੁਹਾਗਣੀਓਂ ਕੀ (ਰਾਤੀ) ਰਾਤ੍ਰ ਅਵਸਥਾ ਸਫਲ ਹੈ ਅਰ ਇਕ ਮੈਂ ਦੁਹਾਗਣੀ ਕੀ ਭੀ ਮਾਨੁਖ ਜਨਮ ਅਵਸਥਾ ਸਫਲ ਕਰੋ॥੪॥

ਪਉੜੀ ॥

ਦਰਿ ਮੰਗਤੁ ਜਾਚੈ ਦਾਨੁ ਹਰਿ ਦੀਜੈ ਕ੍ਰਿਪਾ ਕਰਿ ॥

ਹੇ ਹਰੀ ਤੇਰੇ ਦਰ ਪਰ ਮੈਂ ਜਾਚਕ ਹੋ ਕਰ ਦਾਨੁ ਮਾਂਗਤਾ ਹੂੰ ਕ੍ਰਿਪਾ ਕਰਕੇ ਦੀਜੀਏ ਜੇਕਰ ਕਹੋ ਕਯਾ ਦਾਨ ਮਾਂਗਤਾ ਹੈ? ਤਿਸ ਪਰ ਕਹਤੇ ਹੈਂ॥

ਗੁਰਮੁਖਿ ਲੇਹੁ ਮਿਲਾਇ ਜਨੁ ਪਾਵੈ ਨਾਮੁ ਹਰਿ ॥

ਗੁਰੂ ਜੋ ਮੁਖ ਹੈ ਤਿਨੋਂ ਕੇ ਸਾਥ ਮਿਲਾਇ ਲੇਹੁ ਜਿਨ ਸੇ ਹੇ ਹਰੀ ਮੈਂ ਦਾਸ ਤੇਰੇ ਨਾਮ ਕੋ ਪਾਵੋਂ॥

ਅਨਹਦ ਸਬਦੁ ਵਜਾਇ ਜੋਤੀ ਜੋਤਿ ਧਰਿ ॥

ਵਹੁ ਕੈਸੇ ਗੁਰੂ ਹੈਂ ਜਿਨੋਂ ਨੇ ਇਕ ਰਸ ਗੁਰੁ ਉਪਦੇਸ ਜਪ ਕਰ ਹੇ ਜੋਤੀ ਤੇਰੇ ਸਰੂਪ ਮੇਂ ਅਪਨੀ ਜੋਤਿ ਧਾਰੀ ਹੈ॥

ਹਿਰਦੈ ਹਰਿ ਗੁਣ ਗਾਇ ਜੈ ਜੈ ਸਬਦੁ ਹਰਿ ॥

ਹੇ ਹਰੀ ਬਾਣੀ ਕਰਕੇ ਤੇਰੇ ਗੁਨ ਗਾਵਤੇ ਹੈਂ ਅਰੁ ਹਿਰਦੇ ਕਰਕੇ ਹਰ ਪ੍ਰਕਾਰ ਜੈ ਜੈ ਸਬਦੁ ਚਿਤਵਤੇ ਹੈਂ ਤੇਰੇ ਕੌ ਅਸੀਸ ਦੇਤੇ ਹੈਂ ਕਿ ਧੰਨ ਹੈਂ ਤੂੰ॥

ਜਗ ਮਹਿ ਵਰਤੈ ਆਪਿ ਹਰਿ ਸੇਤੀ ਪ੍ਰੀਤਿ ਕਰਿ ॥੧੫॥

ਅਰੁ ਐਸਾ ਨਿਸਚਾ ਹੁਆ ਹੈ ਜੋ ਜਗਤ ਮੈਂ ਆਪ ਹੀ ਵਾਹਿਗੁਰੂ ਪੂਰਨ ਹੋਕੇ ਵਰਤ ਰਹਾ ਹੈ ਇਸੀਤੇ ਹੇ ਹਰੀ ਆਪਕੇ ਸਾਥ ਪਰੀਤਿ ਕਰਤੇ ਹੈਂ ਹੇ ਵਾਹਿਗੁਰੂ ਐਸੇ ਗੁਰੂ ਹਮਾਰੇ ਕੋ ਮਿਲਾਉ॥੧੫॥

ਸਲੋਕ ਮਃ ੧ ॥

ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ ॥

ਜਿਨੋਂ ਨੇ ਪ੍ਰੇਮ ਰਸ ਨਹੀਂ ਪਾਇਆ ਅਰੁ (ਕੰਤੁ) ਪਤੀ ਕਾ ਲਾਭੁ ਵਾ ਸੁਆਦ ਨਹੀਂ ਪਾਇਆ॥

ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ ॥੧॥

ਵਹੁ (ਸੁੰਞੇ) ਖਾਲੀ ਘਰ ਕਾ ਪਰਾਹੁਣਾ ਹੈ ਜੈਸੇ ਆਯਾ ਥਾ ਤੈਸੇ ਹੀ ਜਾਤਾ ਹੈ ਭਾਵ ਤਿਸ ਕਾ ਸੰਸਾਰ ਮੈਂ ਆਵਨਾ ਨਿਸਫਲ ਹੈ॥੧॥

ਮਃ ੧ ॥

ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨ੍ਹਿ ਸਹੰਸ ॥

ਇਸ ਜੀਵ ਕੋ ਪਰਲੋਕ ਮੈਂ ਸੈਂਕੜੇ ਉਲਾਂਮੇ ਦਿਨ ਕੇ ਮਿਲੇਂਗੇ ਔ ਰਾਤ ਕੇ ਹਜਾਰਾਂ ਮਿਲਨਗੇ ਭਾਵ ਵਾਹਿਗੁਰੂ ਨੇ ਦਿਨ ਕ੍ਰਿਤ ਕਰਨੇ ਕੋ ਦੀਆ ਥਾ ਅਰੁ ਰਾਤ੍ਰੀ ਕੇਵਲ ਭਜਨ ਵਾਸਤੇ ਕਰੀ ਥੀ ਇਸ ਜੀਵ ਨੇ ਦੋਊ ਵਿਰਥ ਗਵਾਏ ਵਾ ਦਿਨ ਬੁਢੇਪੇ ਕੇ ਥੋੜੇ ਉਲਾਮੇਂ ਮਿਲਨਗੇ ਕਿਉਂ ਜੋ ਤਿਸ ਅਵਸਥਾ ਮੈਂ ਤਪ ਭਜਨ ਕਰਨੇ ਕਾ ਜੋਰ ਨਹੀਂ ਰਹਿਤਾ ਔ ਜਵਾਨੀ ਮੈਂ ਤਪ ਭਜਨ ਕਰਨੇ ਕਾ ਬਲ ਹੋਤਾ ਹੈ ਇਸਤੇ ਹਜਾਰ ਉਲਾਮੇ ਮਿਲਨਗੇ॥

ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ ॥

ਵਾਹਿਗੁਰੂ ਕੀ ਸਿਫਤ ਕਾ ਸਲਾਹਣਾ ਜੋ ਮੋਤੀਓਂ ਸਮ ਥਾ ਤਿਸ ਕੋ ਛੋਡ ਕਰ ਜੀਵ ਵਿਖੇ ਰੂਪ (ਕਰੰਗੀ) ਹਾਡ ਚੂਸਨੇ ਲਗਾ ਹੈ ਭਾਵ ਪਰਮੇਸੁਰ ਕੋ ਛੋਡਕੇ ਵਿਖੇ ਪਰਾਇਣੁ ਹੋਆ ਹੈ॥

ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ ॥

(ਇਵੇਹਾ) ਐਸਾ ਜੀਵਿਆ ਜੋ ਹੈ ਤਿਸਕੌ (ਫਿਟੁ) ਲਖ ਲਾਨਤ ਹੈ (ਜਿਤੁ) ਜਿਸ ਕਰਕੇ ਪਦਾਰਥੋਂ ਕੋ ਖਾਇ ਕਰ ਪੇਟ ਵਧਾਇਆ ਭਾਵ ਵਾਹਗੁਰੂ ਕੋ ਭੁਲਾਯਾ ਕੋਈ ਉਪਕਾਰ ਭੀ ਨਾ ਕੀਆ॥

ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਸਚੇ ਵਾਹਿਗੁਰੂ ਕੇ ਨਾਮ ਬਿਨਾਂ ਔਰ ਜੋ ਕਰਤੱਬਯ ਹੈਂ ਸਭ ਦੁਸਮਨ ਤਾਂਕਾ (ਹੇਤੁ) ਕਾਰਣ ਹੈ॥੨॥

ਪਉੜੀ ॥

ਢਾਢੀ ਗੁਣ ਗਾਵੈ ਨਿਤ ਜਨਮੁ ਸਵਾਰਿਆ ॥

(ਢਾਢੀ) ਜਸ ਕਰਨੇ ਵਾਲਾ ਨਿਤਜ ਹੀ ਗੁਣੋਂ ਕੋ (ਗਾਵੈ) ਗਾਵਤਾ ਹੈ ਅਰ ਤਿਸ ਨੇ ਅਪਨਾ ਜਨਮੁ ਸਵਾਰਿਆ ਹੈ॥

ਗੁਰਮੁਖਿ ਸੇਵਿ ਸਲਾਹਿ ਸਚਾ ਉਰ ਧਾਰਿਆ ॥

ਗੁਰਮੁਖੋਂ ਕੀ ਸੇਵਾ ਕਰਕੇ ਪਰਮੇਸਰ ਕੋ ਸਲਾਹਿਆ ਹੈ ਪੁਨਾ ਸੱਚਾ ਹੀ (ਉਰ) ਰਿਦੇ ਮੈਂ ਧਾਰਨ ਕੀਆ ਹੈ ॥

ਪੰਨਾ ੭੯੧

ਘਰੁ ਦਰੁ ਪਾਵੈ ਮਹਲੁ ਨਾਮੁ ਪਿਆਰਿਆ ॥

ਜੋ ਵਸੇਸ ਕਰ ਨਾਮ ਕੇ ਪਿਆਰੇ ਹੈਂ ਸੋ ਸਰੀਰ ਕੇ ਅੰਦਰੋਂ ਹੀ ਸਰੂਪ ਕੋ ਪਾਵਤੇ ਹੈਂ॥

ਗੁਰਮੁਖਿ ਪਾਇਆ ਨਾਮੁ ਹਉ ਗੁਰ ਕਉ ਵਾਰਿਆ ॥

ਗੁਰੂ ਜੋ ਮੁਖ ਹੈਂ ਮੈਂ ਤਿਨੋਂ ਸੇ ਨਾਮ ਪਾਯਾ ਹੈ ਇਸੀ ਤੇ ਮੈਂ ਗੁਰੂ ਉਪਰੋਂ ਵਾਰਿਆ ਅਰਥਾਤ ਬਲਿਹਾਰ ਜਾਤਾ ਹੂੰ॥

ਤੂ ਆਪਿ ਸਵਾਰਹਿ ਆਪਿ ਸਿਰਜਨਹਾਰਿਆ ॥੧੯॥

ਹੇ ਜੀਵ ਜੇ ਤੂੰ ਪ੍ਰਾਪਤੀ ਕੀ ਇਛਾ ਕਰਤਾ ਹੈਂ ਤੌ ਐਸੇ ਪ੍ਰਾਰਥਨਾ ਕਰੁ ਹੇ ਵਾਹਿਗੁਰੂ ਤੂੰ ਆਪ ਹੀ ਸੁਭ ਸਾਧਨ ਦੇਕੇ ਜੀਵ ਕੋ ਸਵਾਰ ਲੇਤਾ ਹੈਂ ਪੁਨਾ ਤੂੰ ਆਪ ਹੀ ਜਗਤ ਕਾ (ਸਿਰਜਨਹਾਰਿਆ) ਉਤਪਤ ਕਰਨੇਹਾਰਾ ਹੈਂ ਭਾਵ ਸਭ ਕੁਛ ਤੇਰੇ ਵਸ ਹੈ॥੧੯॥

ਸਲੋਕ ਮਃ ੧ ॥

ਦੀਵਾ ਬਲੈ ਅੰਧੇਰਾ ਜਾਇ ॥

ਬੇਦ ਪਾਠ ਮਤਿ ਪਾਪਾ ਖਾਇ ॥

ਅਬ ਤੀਨ ਦ੍ਰਿਸ੍ਟਾਂਤੋਂ ਕਰ ਗਿਆਨੀ ਕੀ ਮਹਿਮਾ ਕਹਤੇ ਹੈਂ ਜੈਸੇ ਦੀਵਾ ਬਲੇ ਸੇ ਅੰਧੇਰਾ ਜਾਤਾ ਹੈ ਜੈਸੇ ਬੇਦ ਕਾ ਪਾਠ (ਮਤਿ) ਬੁਧੀ ਕੇ ਪਾਪੋਂ ਕੋ ਖਾਜ ਲੇਤਾ ਹੈ॥

ਉਗਵੈ ਸੂਰੁ ਨ ਜਾਪੈ ਚੰਦੁ ॥

ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ ॥

ਪੁਨਾ ਜੈਸੇ ਸੂਰਜ ਕੇ ਉਦੇ ਹੋਣੇ ਤੇ ਨਹੀਂ ਜਾਣੀਤਾ ਜੋ ਚੰਦ ਕਾ ਪ੍ਰਕਾਸ ਕਹਾਂ ਗਿਆ ਹੈ ਤੈਸੇ ਜਿਸ ਅੰਤਸਕਰਨ ਮੇਂ ਗਜਾਨ ਕਾ ਪ੍ਰਕਾਸ ਹੋਤਾ ਹੈ ਤਹਾਂ ਸੇ ਗਿਆਨ ਮਿਟ ਜਾਤਾ ਹੈ॥

ਬੇਦ ਪਾਠ ਸੰਸਾਰ ਕੀ ਕਾਰ ॥

ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ ॥

ਐਸਾ ਜੋ ਬੇਦ ਪਾਠ ਥਾ ਜਿਸ ਕਰ ਬੁਧੀ ਕੇ ਪਾਪ ਦੂਰ ਹੋਵੇਂ ਸੋ ਬੇਦ ਪਾਠ ਸੰਸਾਰ ਕੀ ਏਕ ਕਾਰ ਸਮਝੀ ਹੂਈ ਹੈ ਪੰਡਤ ਬੇਦਾਂ ਕੌ ਪੜ ਪੜ ਕੇ ਉਪਜੀਵਕਾ ਕਾ ਵੀਚਾਰੁ ਕਰਤੇ ਹੈਂ ਵਾ ਯਹ ਜੋ ਵੇਦ ਪਾਠ ਹੈਂ ਸੋ ਕਿਆ ਸੰਸਾਰ ਕੀ ਕਾਰ ਹੈ ਕਿੰਤੂ ਨਹੀਂ ਜੋ ਪੜ ਪੜ ਕੇ ਬੇਦ ਕੇ ਸਿਧਾਂਤ ਕੋ ਵਿਚਾਰਤੇ ਹੈਂ ਸੋ ਪੰਡਿਤ ਹੈਂ ਭਾਵ ਵਿਚਾਰ ਦ੍ਵਾਰਾ ਤ੍ਰਿਗੁਨਾ ਅਤੀਤ ਹੋ ਜਾਤੇ ਹੈਂ॥

ਬਿਨੁ ਬੂਝੇ ਸਭ ਹੋਇ ਖੁਆਰ ॥

ਨਾਨਕ ਗੁਰਮੁਖਿ ਉਤਰਸਿ ਪਾਰਿ ॥੧॥

ਬਿਨਾਂ ਪਰਮੇਸਰ ਕੇ ਜਾਣੇ ਸਭ ਖੁਆਰ ਹੋਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਜੋ ਗੁਰਮੁਖ ਹੈ ਸੋ ਵਾਹਗੁਰੂ ਕੋ ਜਾਣ ਕੇ ਸੰਸਾਰ ਸਮੁੰਦ੍ਰ ਸੇ ਪਾਰ ਉਤਰਤੇ ਹੈਂ ॥੧॥

ਮਃ ੧ ॥

ਸਬਦੈ ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ ॥

ਅਬ ਮਨਮੁਖੋਂ ਕੀ ਰਹਿਤ ਕਹਤੇ ਹੈਂ ਮਨਮੁਖੋਂ ਕੋ ਗੁਰ ਉਪਦੇਸ ਕਾ ਸ੍ਵਾਦ ਨਹੀਂ ਆਯਾ ਇਸੀ ਤੇ (ਨਾਮਿ) ਵਾਹਿਗੁਰੂ ਮੈਂ ਤਿਨੋਂ ਕਾ ਪਿਆਰੁ ਨਹੀਂ ਲਾਗਾ॥

ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ ॥

ਰਸਨਾ ਦ੍ਵਾਰਾ ਫਿਕਾ ਬੋਲਣਾ ਕਰਤੇ ਹੈਂ ਇਸੀ ਤੇ ਨਿਤਯ ੨ ਖੁਆਰ ਹੋਤੇ ਹੈਂ ਭਾਵ ਜਨਮਤੇ ਮਰਤੇ ਹੈਂ॥

ਨਾਨਕ ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰੁ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੇਸੇ ਕਰਮੋਂ ਕੇ ਲੇਖ ਮਸਤਕ ਪਰ ਪੜੇ ਹੈਂ ਉਨਕੇ ਅਨੁਸਾਰ ਕਰਮੋਂ ਕਾ ਕਮਾਉਣਾ ਕਰਤੇ ਹੈਂ ਉਨਕੇ ਲੇਖ ਕੋ ਮੇਟਣ ਹਾਰ ਕੋਈ ਨਹੀਂ ਹੋ ਸਕਤਾ॥੨॥

ਪਉੜੀ ॥

ਜਿ ਪ੍ਰਭੁ ਸਾਲਾਹੇ ਆਪਣਾ ਸੋ ਸੋਭਾ ਪਾਏ ॥

ਹਉਮੈ ਵਿਚਹੁ ਦੂਰਿ ਕਰਿ ਸਚੁ ਮੰਨਿ ਵਸਾਏ ॥

ਜੌਨਸੇ ਆਪਣੇ ਪ੍ਰਭੂ ਕੋ ਸਲਾਹਤੇ ਹੈਂ ਸੋ ਪੁਰਸ ਸੋਭਾ ਕੋ ਪਾਵਤੇ ਹੈਂ ਹਉਮੈਂ ਮਨ ਸੇ ਦੂਰ ਕਰਕੇ ਔਰ ਸਚ ਕੋ ਮਨ ਮੈਂ ਵਸਾਵਤੇ ਹੈਂ॥

ਸਚੁ ਬਾਣੀ ਗੁਣ ਉਚਰੈ ਸਚਾ ਸੁਖੁ ਪਾਏ ॥

ਮੇਲੁ ਭਇਆ ਚਿਰੀ ਵਿਛੁੰਨਿਆ ਗੁਰ ਪੁਰਖਿ ਮਿਲਾਏ ॥

ਨਿਸਚੇ ਕਰਕੇ ਬਾਨੀ ਦ੍ਵਾਰਾ ਪਰਮੇਸਰ ਕੇ ਗੁਣ ਉਚਾਰਤੇ ਹੈਂ ਅਰ ਵਹੁ (ਸਚਾ ਸੁਖੁ) ਅਚੁਤ ਸੁਖ ਕੌ ਪਾਵਤੇ ਹੈਂ ਉਨ ਬਹੁਤ ਕਾਲ ਕੇ ਬਿਛੁੜਿਓਂ ਕਾ ਅਬ ਮੇਲੁ ਭਇਆ ਹੈ॥

ਪ੍ਰਸ਼ਨ: ਕਿਸਨੇ ਸਾਥ ਮਿਲਾਏ ਹੈਂ? ਉੱਤ੍ਰ॥ ਗੁਰੋਂ ਨੇ (ਪੁਰਖੁ) ਵਾਹਗੁਰੂ ਕੇ ਸਾਥ ਮਿਲਾਏ ਹੈਂ॥

ਪ੍ਰਸ਼ਨ॥ਕਉਨ ਉਪਾਇ ਕਰ? ਉੱਤ੍ਰ॥

ਮਨੁ ਮੈਲਾ ਇਵ ਸੁਧੁ ਹੈ ਹਰਿ ਨਾਮੁ ਧਿਆਏ ॥੧੭॥

ਜੋ ਮਨ ਮੈਲਾ ਥਾ ਹਰੀ ਕੇ ਨਾਮ ਧਜਾਵਨੇ ਕਰ (ਇਵ) ਇਸ ਪ੍ਰਕਾਰ ਸੁਧੁ ਹੂਆ ਹੈ ਇਸ ਉਪਾਵ ਸੇ ਵਾਹਗੁਰੂ ਸਾਖ ਮਿਲੇ ਹੈਂ॥੧੭॥

ਜੇ ਸਿਖ ਪੂਛੇ ਕਿ ਕਿਸ ਪੂਜਾ ਕਰ ਪਰਮੇਸਰ ਜੀ ਪ੍ਰਸੰਨ ਹੋਤੇ ਹੈਂ? ਤਿਸ ਪਰ ਕਹਤੇ ਹੈਂ॥

ਸਲੋਕ ਮਃ ੧ ॥

ਕਾਇਆ ਕੂਮਲ ਫੁਲ ਗੁਣ ਨਾਨਕ ਗੁਪਸਿ ਮਾਲ ॥

ਕਾਇਆਂ ਮੇ ਇੰਦ੍ਰੇ ਡਾਲ ਹੈਂ (ਕੂਮਲ) ਨਿਮ੍ਰਤਾ ਆਦੀ ਗੁਣ ਫੁਲ ਹੈਂ ਗੁਰੂ ਜੀ ਕਹੇ ਏਹੁ ਮਾਲਾ ਬਨਾਵੋ॥

ਏਨੀ ਫੁਲੀ ਰਉ ਕਰੇ ਅਵਰ ਕਿ ਚੁਣੀਅਹਿ ਡਾਲ ॥੧॥

ਏਨੇ ਫੁਲੀ ਰੁਕ ਭਾਵ ਕ੍ਰਿਪਾ ਕਰਤਾ ਹੈ ਅਵਰ ਬਿਰਛਾਂ ਕੀਆਂ ਡਾਲੀਆਂ ਤੇ ਕਿਆ ਫੂਲ ਚੁਗਣੇਂ ਹੈਂ॥੧॥

ਮਹਲਾ ੨ ॥

ਨਾਨਕ ਤਿਨਾ ਬਸੰਤੁ ਹੈ ਜਿਨ੍ ਘਰਿ ਵਸਿਆ ਕੰਤੁ ॥

ਕੋਈ ਬਸੰਤ ਰੁਤ ਕੀ ਉਸਤਤੀ ਕਰਤਾ ਥਾ ਤਿਸ ਪਰ ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਕੇ ਰਿਦੇ ਮੈਂ ਪਰਮੇਸਰ ਸਾਖ੍ਯਾਤ ਹੂਆ ਹੈ ਤਿਨ ਕੋ (ਬਸੰਤੁ) ਆਨੰਦ ਹੈ॥

ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ ॥੨॥

ਔਰ ਜਿਨੋਂ ਕੇ ਪਤੀ ਔਰ ਦੇਸੋਂ ਪੁਰੀਓਂ ਮੇਂ ਹੈਂ ਭਾਵ ਜਿਨੋਂ ਨੇ ਪਰਮੇਸਰ ਦੂਰ ਜਾਨਿਆ ਹੈ ਅਰੁ ਸਰਬ ਮੈਂ ਪੂਰਣ ਨਹੀਂ ਜਾਨਿਆ ਸੋ ਦਿਨ ਰਾਤ ਜਲਤੇ ਫਿਰਤੇ ਹੈਂ॥੨॥

ਪਉੜੀ ॥

ਆਪੇ ਬਖਸੇ ਦਇਆ ਕਰਿ ਗੁਰ ਸਤਿਗੁਰ ਬਚਨੀ ॥

ਪੂਜਜ ਜੋ ਸਤਿਗੁਰੂ ਹੈਂ ਤਿਨ ਕੇ ਬਚਨੋਂ ਕਰ ਦਯਾ ਕਰ ਆਪੇ ਹਰੀ ਬਖਸ਼ਤਾ ਹੈ॥

ਅਨਦਿਨੁ ਸੇਵੀ ਗੁਣ ਰਵਾ ਮਨੁ ਸਚੈ ਰਚਨੀ ॥

ਸਰੀਰ ਸੇਂ ਰਾਤ ਦਿਨ ਸੇਵਾ ਕਰਾਂ ਅਰ ਰਸਨਾਂ ਕਰਕੇ ਔਰ ਮਨ ਕਰਕੇ ਭੀ ਸਚੇ ਮੈਂ (ਰਚਨੀ) ਗੁਣੋਂ ਕੋ ਉਚਾਰੋਂ॥

ਪ੍ਰਭੁ ਮੇਰਾ ਬੇਅੰਤੁ ਹੈ ਅੰਤੁ ਕਿਨੈ ਨ ਲਖਨੀ ॥

ਸਤਿਗੁਰ ਚਰਣੀ ਲਗਿਆ ਹਰਿ ਨਾਮੁ ਨਿਤ ਜਪਨੀ ॥

ਮੇਰਾ ਸੁਆਮੀ ਤੋ ਬਿਅੰਤ ਹੈ ਅੰਤ ਕਿਸੇ ਨੇ ਨਹੀਂ ਲਖਿਆ ਸਤਗੁਰੋਂ ਕੇ ਚਰਨੋਂ ਮੇਂ ਲਗਨੇ ਸੇ ਹਰਿ ਨਾਮ ਕੋ ਨਿਤ ਜਪੀਤਾ ਹੈ॥

ਜੋ ਇਛੈ ਸੋ ਫਲੁ ਪਾਇਸੀ ਸਭਿ ਘਰੈ ਵਿਚਿ ਜਚਨੀ ॥੧੮॥

ਜੋ ਇਛੇ ਸੋਈ ਫਲ ਪਾਇ ਲੇਤਾ ਹੈ ਸਭ ਜਾਚਨਾਂ ਘਰ ਹੀ ਮੈਂ ਪੂਰੀਆਂ ਹੋ ਜਾਤੀਆਂ ਹੈਂ॥੧੮॥

ਸਲੋਕ ਮਃ ੧ ॥

ਪਹਿਲ ਬਸੰਤੈ ਆਗਮਨਿ ਪਹਿਲਾ ਮਉਲਿਓ ਸੋਇ ॥

ਕੋਈ ਬਸੰਤ ਰੁਤ ਮੈਂ ਬਿਰਛੋਂ ਕੇ ਮੌਲਣੇ ਕੀ ਸੋਭਾ ਕਰ ਰਹੇ ਥੇ ਤਿਸ ਪਰ ਕਹਤੇ ਹੈਂ ਸਰਬ ਰੁਤੋਂ ਸੇ ਪਹਿਲੇ ਬਸੰਤ ਕਾ ਆਗਮਨ ਹੋਤਾ ਹੈ ਤਿਸ ਸੇ ਭੀ ਪਹਿਲੇ ਵਾਹਿਗੁਰੂ ਪਰਫੁਲਤ ਹੋ ਰਹਾ ਹੈ ॥

ਜਿਤੁ ਮਉਲਿਐ ਸਭ ਮਉਲੀਐ ਤਿਸਹਿ ਨ ਮਉਲਿਹੁ ਕੋਇ ॥੧॥

ਜਿਸਕੇ ਮਉਲਨੇ ਸੇ ਸਭ ਪਰਫੁਲਤ ਹੋਤੇ ਹੈਂ ਤਿਸ ਕੋ ਕੋਈ ਪਰਫੁਲਤ ਨਹੀਂ ਕਰ ਸਕਤਾ ਭਾਵ ਸੇ ਵਹੁ ਸਦਾ ਸੁਤੰਤ੍ਰ ਅਨੰਦ ਰੂਪ ਹੈਂ॥੧॥

ਮਃ ੨ ॥

ਪਹਿਲ ਬਸੰਤੈ ਆਗਮਨਿ ਤਿਸ ਕਾ ਕਰਹੁ ਬੀਚਾਰੁ ॥

ਜੋ ਬਸੰਤ ਕੇ ਆਵਣੇ ਸੇ ਪਹਿਲੇ ਵਾਹਿਗੁਰੂ ਸਰਬ ਕੀ ਆਦਿ ਹੈ ਤਿਸ ਕਾ ਬੀਚਾਰ ਕਰੋ॥

ਨਾਨਕ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ (ਸੋ) ਉਸ ਕੋ ਸਲਾਹੀਏ ਜੋ ਸਭ ਕੋ (ਆਧਾਰ) ਆਸਰਾ ਦੇਤਾ ਹੈ॥੨॥

ਮਃ ੨ ॥

ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ ॥

ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ ॥੩॥

ਜੋ ਪਦਾਰਥੋ ਮੇਂ ਮਿਲੇ ਹੂਏ ਹੈਂ ਤਿਨ ਕੇ ਸਾਥ ਜੋ ਮਿਲਿਆ ਹੈ ਸੋ ਪ੍ਰਮੇਸਰ ਕੋ ਨਹੀਂ ਮਿਲਤਾ ਵਾ ਜੋ ਆਪ ਕੋ ਮਿਲਿਆ ੨ ਕਹਿਤਾ ਹੈ ਸੇ ਨਹੀਂ ਮਿਲਤਾ ਹੈ ਜੇ ਕਹੇ ਕੈਸੇ ਮਿਲੇ ਤਿਸ ਪਰ ਕਹਤੇ ਹੈਂ ਜੋ ਸਰਬ ਮੇਂ ਮਿਲਿਆ ਹੂਆ ਪਰਮਾਤਮਾਂ ਹੈ ਤਿਸ ਸਾਥ ਜੋ ਮਿਲੇ ਹੂਏ ਸੰਤ ਹੈਂ ਤਿਨ ਸੰਤੋਂ ਕੇ ਸਾਥ ਅੰਦਰੋਂ ਮਨ ਕਰਕੇ ਜੋ ਮਿਲੇ ਸੋ ਪਰਮੇਸਰ ਸਾਥ ਮਿਲਿਆ ਕਹੀਤਾ ਹੈ॥੩॥

ਪਉੜੀ ॥

ਹਰਿ ਹਰਿ ਨਾਮੁ ਸਲਾਹੀਐ ਸਚੁ ਕਾਰ ਕਮਾਵੈ ॥

ਦੂਜੀ ਕਾਰੈ ਲਗਿਆ ਫਿਰਿ ਜੋਨੀ ਪਾਵੈ ॥

ਹੇ ਭਾਈ ਹਰਿ ਹਰਿ ਨਾਮ ਕੋ ਸਲਾਹੀਏ ਇਹੁ ਸਚੀ ਕਾਰ ਕਮਾਵੇ ਇਸਤੇ ਦੂਜੀ ਕਾਰ ਮੈਂ ਲਗਿਆਂ ਹੋਇਆਂ ਬਾਰ ਬਾਰ ਜੋਨੀਓਂ ਕੋ ਪਾਵਤਾ ਹੈ॥

ਨਾਮਿ ਰਤਿਆ ਨਾਮੁ ਪਾਈਐ ਨਾਮੇ ਗੁਣ ਗਾਵੈ ॥
ਗੁਰ ਕੈ ਸਬਦਿ ਸਲਾਹੀਐ ਹਰਿ ਨਾਮਿ ਸਮਾਵੈ ॥

ਨਾਮ ਮੇਂ ਰਤਿਆਂ ਨਾਮੀ ਪਾਈਤਾ ਹੈ ਇਸਤੇ ਨਾਮ ਕੇ ਹੀ ਗੁਣੋਂ ਕੋ ਗਾਵੇ ਪਰੰਤੂ ਜੇ ਗੁਰੋਂ ਕੇ ਉਪਦੇਸ਼ ਕਰਕੇ ਸਲਾਹਣਾ ਕਰੀਐ ਤਉ ਜੀਉ ਹਰੀ ਨਾਮ ਮੈਂ ਸਮਾਵਤਾ ਹੈ॥

ਸਤਿਗੁਰ ਸੇਵਾ ਸਫਲ ਹੈ ਸੇਵਿਐ ਫਲ ਪਾਵੈ ॥੧੯॥

ਸਤਿਗੁਰੋਂ ਕੀ ਸੇਵਾ ਸਫਲ ਹੈ ਸੇਵਣੇ ਸੇ ਸਭ ਫਲ ਪਾਵਤਾ ਹੈ॥੧੯॥

ਪ੍ਰਾਰਥਨਾ॥

ਸਲੋਕ ਮः ੨ ॥
ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ ॥

ਕਿਸੀ ਕਾ ਕੋਈ ਕਿਸੀ ਕਾ ਕੋਈ ਆਸਰਾ ਹੈ ਮੁਝ ਨਿਮਾਣੀ ਕਾ ਆਸਰਾ ਏਕ ਤੂਹੀਂ ਹੈਂ॥

ਪੰਨਾ ੭੯੨

ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ ॥੧॥

ਫਿਰ ਕਿਉਂ ਨਾ ਰੋਇ ਕੇ ਮਰੀਏ (ਜਾ ਲਗੁ) ਜਬ ਤਕ ਤੂੰ ਯਾਦ ਨਾ ਆਵੇਂ॥੧॥

ਮः ੨ ॥
ਜਾਂ ਸੁਖੁ ਤਾ ਸਹੁ ਰਾਵਿਓ ਦੁਖਿ ਭੀ ਸੰਮ੍ਹਾਲਿਓਇ ॥

ਉਪਦੇਸ਼॥ ਜੌ ਸੁਖ ਪ੍ਰਾਪਤਿ ਹੋਵੈ ਤੌ ਭੀ ਪਤੀ ਕੋ ਜਪਤੇ ਰਹੋ ਔਰ ਦੁਖ ਮੇਂ ਭੀ ਤਿਸ ਕੋ ਸਮਾਲੋ॥

ਨਾਨਕੁ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸਿਆਣੀਏ ਇਉਂ ਕਰਨੇ ਕਰ ਕੰਤ ਕਾ ਮਿਲਾਪ ਹੋਤਾ ਹੈ॥੨॥

ਪਉੜੀ ॥
ਹਉ ਕਿਆ ਸਾਲਾਹੀ ਕਿਰਮ ਜੰਤੁ ਵਡੀ ਤੇਰੀ ਵਡਿਆਈ ॥

ਪਰਮੇਸਰ ਕੇ ਸਨਮੁਖ ਉਸਤਤੀ ਕਰਤੇ ਹੂਏ ਵਾਰ ਕੀ ਸਮਾਪਤੀ ਕਰਤੇ ਹੈਂ॥ ਹੇ ਵਾਹਿਗੁਰੂ ਸਭਤੇ ਵੱਡੀ ਤੇਰੀ ਵਡਿਆਈ ਕੋ ਕਿਆ ਕਿਰਮ ਜੰਤ ਸਲਾਹਾਂ ਭਾਵ ਮੈਂ ਤੁਛ ਜੀਵ ਕਿਆ ਉਸਤਤੀ ਕਰ ਸਕਤਾ ਹੂੰ॥

ਤੂ ਅਗਮ ਦਇਆਲੁ ਅਗੰਮੁ ਹੈ ਆਪਿ ਲੈਹਿ ਮਿਲਾਈ ॥

ਹੇ ਦਿਆਲ ਤੂੰ ਮਨ ਬਾਣੀ ਤੇ ਅਗਮ ਹੈਂ ਔਰ ਆਪ ਹੀ ਮਿਲਾਇ ਲੇਵੇਂਗਾ॥

ਮੈ ਤੁਝ ਬਿਨੁ ਬੇਲੀ ਕੋ ਨਹੀ ਤੂ ਅੰਤਿ ਸਖਾਈ ॥

ਹਮਾਰਾ ਤੁਧ ਬਿਨਾਂ (ਬੇਲੀ) ਹਿਤੂ ਕੋਈ ਨਹੀਂ ਤੂੰ ਅੰਤ ਕੋ ਸਹਾਈ ਹੋਤਾ ਹੈਂ॥

ਜੋ ਤੇਰੀ ਸਰਣਾਗਤੀ ਤਿਨ ਲੈਹਿ ਛਡਾਈ ॥

ਜੋ ਤੇਰੀ ਸ਼ਰਣ ਕੋ ਪ੍ਰਾਪਤਿ ਹੂਏ ਹੈਂ ਤਿਨ ਕੋ ਤੂੰ ਜਨਮ ਮਰਣ ਤੇ ਛੁਡਾਇ ਲੇਤਾ ਹੈਂ॥

ਨਾਨਕ ਵੇਪਰਵਾਹੁ ਹੈ ਤਿਸੁ ਤਿਲੁ ਨ ਤਮਾਈ ॥੨੦॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਤੂੰ ਬੇਪਰਵਾਹੁ ਹੈਂ (ਤਿਸੁ) ਤੁਝਕੋ (ਤਮਾਈ) ਇਛਾ ਤਿਲ ਮਾਤ੍ਰ ਭੀ ਨਹੀਂ ਹੈ॥੨੦॥੧॥

ਰਾਗੁ ਸੂਹੀ ਬਾਣੀ ਸ੍ਰੀ ਕਬੀਰ ਜੀਉ ਤਥਾ ਸਭਨਾ ਭਗਤਾ ਕੀ ॥
ਕਬੀਰ ਕੇ

ਸਰਬ ਕੋ ਸਾਂਝਾ ਉਪਦੇਸ਼ ਕਰਤੇ ਹੈਂ॥

ੴ ਸਤਿਗੁਰ ਪ੍ਰਸਾਦਿ ॥

ਅਵਤਰਿ ਆਇ ਕਹਾ ਤੁਮ ਕੀਨਾ ॥
ਰਾਮ ਕੋ ਨਾਮੁ ਨ ਕਬਹੂ ਲੀਨਾ ॥੧॥

ਹੇ ਜੀਵ (ਅਵਤਰਿ) ਅਵਤਾਰ ਰੂਪ ਮਾਨੁਖ ਜਨਮ ਮੈਂ ਆਇ ਕਰ ਤੁਮਨੇ ਕਿਆ ਕੀਆ ਭਾਵ ਕੁਛ ਸੁਭ ਕਰਮ ਨਾ ਕਰ ਲੀਆ ਪੁਨਾ ਰਾਮ ਕੇ ਨਾਮ ਕੋ ਭੀ ਕਬੀ ਨਹੀਂ ਜਪਾ॥

ਰਾਮ ਨ ਜਪਹੁ ਕਵਨ ਮਤਿ ਲਾਗੇ ॥
ਮਰਿ ਜਇਬੇ ਕਉ ਕਿਆ ਕਰਹੁ ਅਭਾਗੇ ॥੧॥ ਰਹਾਉ ॥

ਹੇ ਅਭਾਗੇ ਜੀਵ ਰਾਮ ਨਹੀਂ ਜਪਤੇ ਕਿਸ ਖੋਟੀ ਸਿਖਿਆ ਮੇਂ ਲਾਗੇ ਹੋ ਜਿਨ ਕਰਮੋਂ ਕਰ ਜਨਮ ਮਰਣ ਹੋਵੈ ਤਿਨੋਂ ਕਰਮੋਂ ਕੋ ਕਿਆ ਕਰਤੇ ਹੋ॥

ਦੁਖ ਸੁਖ ਕਰਿ ਕੈ ਕੁਟੰਬੁ ਜੀਵਾਇਆ ॥
ਮਰਤੀ ਬਾਰ ਇਕਸਰ ਦੁਖੁ ਪਾਇਆ ॥੨॥

ਦੁਖ ਸੁਖ ਕਰਕੇ ਭਾਵ ਜਿਸ ਕਿਸ ਪ੍ਰਕਾਰ ਸੇ ਅਪਨੇ ਕੁਟੰਬ ਕੋ (ਜੀਵਾਇਆ) ਪਾਲਿਆ ਮਰਨ ਕਾਲ ਮੈਂ (ਇਕਸਰ) ਇਕ ਰਸ ਵਾ ਏਕਤਾ ਵਾ ਏਕ ਅਪਨੇ ਸਿਰ ਪਰ ਤੈਂਨੇ ਦੁਖ ਪਾਇਆ ਹੈ॥੨॥

ਕੰਠ ਗਹਨ ਤਬ ਕਰਨ ਪੁਕਾਰਾ ॥
ਕਹਿ ਕਬੀਰ ਆਗੇ ਤੇ ਨ ਸੰਮ੍ਹਾਰਾ ॥੩॥੧॥

ਜਬ ਜਮਦੂਤ ਤੁਮਾਰਾ ਗਲਾ ਪਕੜੇਗਾ ਤਬ ਫਰਿਆਦਿ ਨਹੀਂ ਕਰੀ ਜਾਵੇਗੀ ਵਾ ਪੁਕਾਰ ਕਰੈਗਾ ਕਬੀਰ ਜੀ ਕਹਤੇ ਹੈਂ ਮਰਨ ਕਾਲ ਸੇ ਆਗੇ ਪਰਮੇਸਰ ਕੋ (ਨ ਸੰਮ੍ਹਾਰਾ) ਯਾਦ ਨਾ ਕੀਆ ਤੌ ਇਹ ਚਿੰਤਾ ਰਹਿ ਜਾਏਗੀ ਜੋ ਪਹਿਲੇ ਮੈਂ ਨਾਮ ਸਿਮਰਨ ਕਿਉਂ ਨ ਕੀਆ ਭਾਵ ਜੋ ਨਾਮ ਸਿਮਰਨ ਹੈ ਸੋ ਸੁਆਸ ਸੁਆਸ ਕਰਹੁ॥੩॥ ਵੈਰਾਗ ਸੂਚਨ ਕਰਾਉਤੇ ਹੈਂ॥

ਸੂਹੀ ਕਬੀਰ ਜੀ ॥
ਥਰਹਰ ਕੰਪੈ ਬਾਲਾ ਜੀਉ ॥
ਨਾ ਜਾਨਉ ਕਿਆ ਕਰਸੀ ਪੀਉ ॥੧॥

ਮੇਰਾ ਜੀਉ ਅਸਮਝ ਅਤੀ ਕਾਂਪਤਾ ਹੈ ਨਹੀਂ ਜਾਨਤਾ ਕਿ ਪੀਆ ਮੇਰਾ ਕਿਆ ਹਾਲ ਕਰੇਗਾ॥੧॥

ਰੈਨਿ ਗਈ ਮਤ ਦਿਨੁ ਭੀ ਜਾਇ ॥
ਭਵਰ ਗਏ ਬਗ ਬੈਠੇ ਆਇ ॥੧॥ ਰਹਾਉ ॥

ਪ੍ਰਤਖ ਰਾਤ ਚਲੀ ਗਈ ਹੈ ਮਤ ਭਜਨ ਬਿਨਾਂ ਦਿਨ ਭੀ ਚਲਾ ਜਾਵੈ (ਭਵਰ) ਰਾਤੀ ਕੇ ਪਹਰ ਕਾਲੇ ਚਲੇ ਗਏ (ਬਗ) ਚਿਟੇ ਦਿਨ ਕੇ ਪਹਿਰਿ ਆਇ ਇਸਥਿਤ ਹੁਏ ਹੈਂ। ਵਾ (ਰੈਨਿ) ਭਾਵ ਜੁਆਨੀ ਚਲੀ ਗਈ ਹੈ ਮਤ (ਦਿਨੁ) ਭਾਵ ਬੁਢੇਪਾ ਭੀ ਬਿਅਰਥ ਜਾਤਾ ਹੋਵੇ (ਭਵਰ) ਕਾਲੇ ਕੇਸ ਚਲੇ ਗਏ ਹੈਂ ਜੋ (ਬਗ) ਧੌਲੇ ਕੇਸ ਹੈਂ ਸੋ ਆਨ ਇਸਥਿਤ ਹੁਏ ਹੈਂ॥੧॥

ਕਾਚੈ ਕਰਵੈ ਰਹੈ ਨ ਪਾਨੀ ॥
ਹੰਸੁ ਚਲਿਆ ਕਾਇਆ ਕੁਮਲਾਨੀ ॥੨॥

ਜੈਸੇ ਕਾਚੇ ਕਰਵੇ ਮੈਂ ਪਾਨੀ ਨਹੀਂ ਠਹਿਰਤਾ ਤੈਸੇ ਦੇਹ ਰੂਪ ਕਾਚੇ ਘੜੇ ਤੇ ਸੁਆਸ ਰੂਪ ਪਾਨੀ ਸ੍ਰਵਤਾ ਜਾਤਾ ਹੈ॥ ਜਬ ਜੀਵ ਰੂਪ ਹੰਸ ਚਲਿਆ ਜਾਤਾ ਹੈ ਤਬ ਕਾਇਆਂ ਕੁਮਲਾਇ ਜਾਤੀ ਹੈ॥੨॥

ਕੁਆਰ ਕੰਨਿਆ ਜੈਸੇ ਕਰਤ ਸੀਗਾਰਾ ॥
ਕਿਉ ਰਲੀਆ ਮਾਨੈ ਬਾਝੁ ਭਤਾਰਾ ॥੩॥

ਜੈਸੀ ਕੁਆਰੀ ਕੰਨਿਆਂ ਸ਼ੀਂਗਾਰ ਕਰਤੀ ਹੈ ਪਰੰਤੂ ਬਿਨਾਂ ਪਤੀ ਤੇ ਕਿਸਤਰਾਂ (ਰਲੀਆ) ਖੁਸੀਆਂ ਮਾਣੇ ਭਾਵ ਮਾਣ ਨਹੀਂ ਸਕਤੀ ਤੈਸੇ ਅਗਿਆਤਪਣੇ ਸੰਜੁਗਤ ਜੀਵ ਕਰਮ ਕਰ ਆਤਮ ਅਨੰਦ ਕੋ ਨਹੀਂ ਪ੍ਰਾਪਤਿ ਹੋਤਾ ਹੈ॥੩॥

ਕਾਗ ਉਡਾਵਤ ਭੁਜਾ ਪਿਰਾਨੀ ॥
ਕਹਿ ਕਬੀਰ ਇਹ ਕਥਾ ਸਿਰਾਨੀ ॥੪॥੨॥

ਹੇ ਪਤੀ ਪਾਪਾਂ ਰੂਪ ਕਾਗ ਉਡਾਵਤੇ ਹੂਏ ਮੇਰੀ ਬੁਧੀ ਰੂਪ (ਭੁਜਾ) ਬਾਹੁ ਪੀੜਤ ਹੋਈ ਹੈ ਸ੍ਰੀ ਕਬੀਰ ਜੀ ਕਹਤੇ ਹੈਂ ਏਹੁ ਕਥਾ ਤੁਮਾਰੇ ਪਾਸ (ਸਿਰਾਨੀ) ਕਹੀ ਹੈ ਵਾ ਸਿਰੇ ਦੀ ਹੈ ਅਰਥਾਤ ਸਮਾਪਤ ਹੋ ਚੁਕੀ ਹੈ॥੪॥੨॥

ਸੂਹੀ ਕਬੀਰ ਜੀਉ ॥

ਜੈਸੇ ਕਿਸੀ ਸੂਬੇ ਪਰ ਪਾਤਸ਼ਾਹ ਕੀ ਖਪਕੀ ਹੋਵੈ ਤਿਸ ਕੋ ਪਕੜਨੇ ਵਾਸਤੇ ਰਾਜ ਦੂਤ ਆਵੈ ਤਿਸ ਕੇ ਦ੍ਰਿਸ਼ਟਾਂਤ ਕਰ ਜੀਵ ਪਰ ਕੋਪ ਦਿਖਾਵਤੇ ਹੈਂ॥

ਅਮਲੁ ਸਿਰਾਨੋ ਲੇਖਾ ਦੇਨਾ ॥
ਆਏ ਕਠਿਨ ਦੂਤ ਜਮ ਲੇਨਾ ॥

ਜੋ (ਅਮਲੁ) ਕਰਮਾਨੁਸਾਰ ਜੀਵ ਨੇ ਲੇਖਾ ਦੇਨਾ ਹੈ ਇਸੀਤੇ ਕਠਨ ਜਮਦੂਤ ਲੇਨੇ ਵਾਸਤੇ ਆਏ ਹੈਂ॥

ਕਿਆ ਤੈ ਖਟਿਆ ਕਹਾ ਗਵਾਇਆ ॥
ਚਲਹੁ ਸਿਤਾਬ ਦੀਬਾਨਿ ਬੁਲਾਇਆ ॥੧॥

ਪੁਨਾ ਵਹੁ ਪੂਛੇਂਗੇ ਤੈਨੇ ਕਿਆ ਖਟਿਆ ਹੈ ਔਂ ਕਿਆ ਗਵਾਇਆ ਹੈ ਭਾਵ ਮਨੁਖ ਜਨਮ ਕਿਆ ਚੰਗਾ ਤੈਨੇ ਖਟਿਆ ਪਾਯਾ ਥਾ ਕਹਾਂ ਵਿਖਿਓਂ ਮੈਂ ਗਵਾਇਆ ਹੈ ਵਾ ਕਿਆ ਖਟਿਆ ਪਾਪ ਕਮਾਏ ਅਰ ਮਨੁਖ ਜਨਮ ਕੈਸਾ ਦੁਰਲਭ ਥਾ ਸੋ ਤੈਨੇ ਗਵਾਇਆ ਹੈ ਪੁਨਾ ਕਹਤੇ ਹੈਂ ਚਲ ਸ਼ਿਤਾਬੀ ਤੇਰੇ ਕੋ ਕਚਹਿਰੀ ਮੇਂ ਬੁਲਾਇਆ ਹੈ॥੧॥

ਚਲੁ ਦਰਹਾਲੁ ਦੀਵਾਨਿ ਬੁਲਾਇਆ ॥
ਹਰਿ ਫੁਰਮਾਨੁ ਦਰਗਹ ਕਾ ਆਇਆ ॥੧॥ ਰਹਾਉ ॥

ਇਸੀ ਹਾਲ ਅੰਦਰ ਚਲੁ ਭਾਵ ਜਮਦੂਤ ਐਸੇ ਕਹੇਂਗੇ ਧਰਮ ਰਾਇ ਕੇ ਦੀਵਾਨ ਮੈਂ ਤੁਮ ਕੋ ਬੁਲਾਇਆ ਹੈ ਧਰਮ ਰਾਇ ਕੋ ਭੀ ਹਰੀ ਕੀ ਦਰਗਾਹ ਕਾ ਹੁਕਮ ਆਇਆ ਹੈ॥੧॥

ਕਰਉ ਅਰਦਾਸਿ ਗਾਵ ਕਿਛੁ ਬਾਕੀ ॥
ਲੇਉ ਨਿਬੇਰਿ ਆਜੁ ਕੀ ਰਾਤੀ ॥

ਜੀਵ ਤਿਨ ਜਮਦੂਤੋਂ ਕੋ ਕਹਤਾ ਹੈ ਤੁਮਾਰੇ ਪਾਸ ਮੈਂ ਅਰਜ ਕਰਤਾ ਹੂੰ ਘਰ ਰੂਪ ਗ੍ਰਾਮ ਮੈਂ ਮੇਰੀ ਕੁਛ ਬਾਕੀ ਰਹਤੀ ਹੈ ਆਜ ਕੀ ਰਾਤ ਵਿਖੇ ਨਿਬੇੜ ਲੇਵੋਂਗਾ ਭਾਵ ਇਸਤ੍ਰੀ ਪੁਤ੍ਰ ਕੋ ਬਿਵਹਾਰ ਕੀ ਬਾਤ ਕੁਛ ਸਮਝਾਇ ਦੇਵੋਂਗਾ॥

ਕਿਛੁ ਭੀ ਖਰਚੁ ਤੁਮ੍ਾਰਾ ਸਾਰਉ ॥
ਸੁਬਹ ਨਿਵਾਜ ਸਰਾਇ ਗੁਜਾਰਉ ॥੨॥

ਕਛੁਕ ਖਰਚੁ ਤੁਮਾਰੇ ਕੋ ਭੀ ਪ੍ਰਾਪਤਿ ਕਰੋਂਗਾ ਭਾਵ ਕੁਛ ਪੁੰਨ ਦਾਨ ਭੀ ਕਰ ਲੇਵੋਂਗਾ ਜਿਸ ਕਰ ਤੁਮ ਪ੍ਰਸੰਨ ਹੋ ਕਰ ਕਰੜਾਈ ਨਾ ਕਰੋਗੇ ਸੁਵੇਰ ਕੀ ਨਿਵਾਜ (ਸਰਾਇ) ਜੋ ਪ੍ਰਲੋਕ ਕੇ ਰਸਤੇ ਮੈਂ ਪਹਿਲੀ ਮਜਲ ਹੈ ਤਿਸ ਮੈਂ ਗੁਜਾਰੋਂਗਾ ਐਸੇ ਬੇਨਤੀ ਕਰਤਾ ਹੈ ਪਰੰਤੂ ਜਮਦੂਤ ਏਕ ਘੜੀ ਨਹੀਂ ਰਹਿਨੇ ਦੇਤੇ॥੨॥

ਸਾਧਸੰਗਿ ਜਾ ਕਉ ਹਰਿ ਰੰਗੁ ਲਾਗਾ ॥

ਧਨੁ ਧਨੁ ਸੋ ਜਨੁ ਪੁਰਖੁ ਸਭਾਗਾ ॥

ਸਾਧਸੰਗ ਮੈਂ ਪ੍ਰਾਪਤਿ ਹੋ ਕਰ ਜਾਂਕੋ ਹਰੀ ਮੈਂ ਪ੍ਰੇਮ ਲਾਗਾ ਹੈ ਸੋ ਪੁਰਖ ਭਾਗੋਂ ਸਹਿਤ ਹੈ ਅਰ ਧੰਨੁ ਧੰਨ ਕਰਨੇ ਜੋਗੁ ਹੈ॥

ਈਤ ਊਤ ਜਨ ਸਦਾ ਸੁਹੇਲੇ ॥

ਜਨਮੁ ਪਦਾਰਥੁ ਜੀਤਿ ਅਮੋਲੇ ॥੩॥

(ਈਤ ਊਤ) ਲੋਕ ਪ੍ਰਲੋਕ ਮੈਂ ਵਹੁ ਜਨ ਸਦਾ ਹੀ ਸੁਖੀ ਹੈਂ ਅਮੋਲਕ ਪਦਾਰਥ ਰੂਪ ਜਨਮ ਕੋ ਤਿਨੋਂ ਨੇ ਜੀਤ ਲੀਆ ਹੈ॥੩॥

ਜਾਗਤੁ ਸੋਇਆ ਜਨਮੁ ਗਵਾਇਆ ॥

ਮਾਲੁ ਧਨੁ ਜੋਰਿਆ ਭਇਆ ਪਰਾਇਆ ॥

ਔਰ ਜੋ ਅਵਿਦਿਆ ਰੂਪ ਨਿਦ੍ਰਾ ਮੈਂ ਜੀਵ ਜਾਗਤਾ ਹੀ ਸੋਇਆ ਹੈ ਜੈਸੇ ਸ੍ਵਪਨੇ ਮੈਂ ਜਾਗਣੇ ਕਰ ਕਾਰਜ ਕੋਈ ਨਹੀਂ ਸਿਧ ਹੋਤਾ ਵਾ ਜਾਗਦਿਆਂ ਸੌਂਦਿਆਂ ਇਸੀ ਪ੍ਰਕਾਰ ਜਨਮ ਇਸ ਜੀਵ ਨੇ ਗਵਾਯਾ ਹੈ ਜੋ (ਮਾਲੁ) ਹਸਤੀ ਘੋੜੇ (ਧਨੁ) ਰੋਕੜੀ ਜੋੜਾ ਥਾ ਸੋ ਮਰਨ ਉਪਰਾਂਤ ਪਰਾਯਾ ਹੋ ਗਯਾ॥

ਕਹੁ ਕਬੀਰ ਤੇਈ ਨਰ ਭੂਲੇ ॥

ਖਸਮੁ ਬਿਸਾਰਿ ਮਾਟੀ ਸੰਗਿ ਰੂਲੇ ॥੪॥੩॥

ਕਬੀਰ ਜੀ ਕਹਤੇ ਹੈਂ ਸੋ ਜਿਨਕੀ ਬਾਤ ਪੀਛੇ ਕਥਨ ਕਰੀ ਹੈ ਨਰ ਭੂਲੇ ਹੈਂ ਜਿਨੋਂ ਨੇ ਪਰਮੇਸਰ ਬਿਸਾਰਾ ਹੈ ਪੁਨ: (ਮਾਟੀ) ਮਿਟੀ ਸੰਗ ਰੁਲੇ ਹੈਂ ਭਾਵ ਅਤਿਅੰਤ ਨੀਚ ਭਾਵ ਕੋ ਪ੍ਰਾਪਤਿ ਹੁਏ ਹੈਂ॥੪॥੩॥

ਪੰਨਾ ੭੯੩

ਸੂਹੀ ਕਬੀਰ ਜੀਉ ਲਲਿਤ ॥

ਲਲਿਤ ਕੇ ਸਾਥਿ ਮਿਲੀ ਹੁਈ ਅਵਸਥਾ ਕੇ ਦੁਖ ਜਨਾਵਤੇ ਹੁਏ ਉਪਦੇਸ ਕਰਤੇ ਹੈਂ॥

ਥਾਕੇ ਨੈਨ ਸ੍ਰਵਨ ਸੁਨਿ ਥਾਕੇ ਥਾਕੀ ਸੁੰਦਰਿ ਕਾਇਆ ॥

ਜੇ ਜੀਵ ਬ੍ਰਿਧ ਅਵਸਥਾ ਮੈਂ ਨੇਤ੍ਰ ਦੇਖਨੇ ਸੇ ਥਕ ਗਏ ਹੈਂ ਭਾਵ ਦ੍ਰਿਸ੍ਟੀ ਮੰਦ ਹੋ ਜਾਤੀ ਹੈ ਔ ਕਾਨ ਸੁਨਣੇ ਤੇ ਥਕ ਗਏ ਭਾਵ ਸਕਤਹੀਣ ਹੋ ਗਏ ਹੈਂ ਅਰੁ ਸੁੰਦ੍ਰ ਦੇਹੀ ਥਾਕੀ ਹੈ ਵਾ ਦੇਹ ਕੀ ਸੁੰਦ੍ਰਤਾ ਥਕ ਗਈ ਹੈ॥

ਜਰਾ ਹਾਕ ਦੀ ਸਭ ਮਤਿ ਥਾਕੀ ਏਕ ਨ ਥਾਕਸਿ ਮਾਇਆ ॥੧॥

ਬੁਢੇਪੇ ਨੇ ਜਬ ਅਵਾਜ ਦਈ ਹੈ ਭਾਵ ਜਬ ਕਾਨੋਂ ਕੇ ਪਾਸ ਧੌਲਾ ਕੇਸ ਹੋਤਾ ਹੈ ਤਬ ਬੁਢੇਪਾ ਮਾਨੋਂ ਸਬਦ ਕਰਤਾ ਹੈ ਕਿ ਮੌਤ ਆਈ ਖਬਰਦਾਰ ਹੋਹੁ ਵਾ ਜਰਾ ਕੋ ਹਾਕ ਦੀ ਭਾਵ ਕਿਸੀਤਰਾਂ ਬੁਢਾਪਾ ਆਗੇ ਜੋ ਜਾਵੇ ਕਲਫ ਲਗਾਉਣੀ ਧਾਤੂਆਂ ਖਾਣੀਆਂ ਐਸੇ ਕਰਤੀ ਸਭ ਬੁਧੀ ਥਕਤ ਹੋ ਗਈ ਹੈ ਪਰੰਤੂ ਏਕ ਮਾਯਾ ਕੀ ਬਾਸਨਾ ਨਾ ਥਾਕੀ॥੧॥

ਬਾਵਰੇ ਤੈ ਗਿਆਨ ਬੀਚਾਰੁ ਨ ਪਾਇਆ ॥

ਬਿਰਥਾ ਜਨਮੁ ਗਵਾਇਆ ॥੧॥ ਰਹਾਉ ॥

ਹੇ ਬਾਵਰੇ ਤੈਂਨੇ ਗਯਾਨ ਦਾ ਜਨਕੁ ਬੀਚਾਰੁ ਨਹੀਂ ਪਾਯਾ ਇਸੀ ਤੇ ਬਿਯਰਥ ਹੀ ਜਨਮੁ ਗਵਾਇ ਲੀਆ ਹੈ॥੧॥

ਤਬ ਲਗੁ ਪ੍ਰਾਨੀ ਤਿਸੈ ਸਰੇਵਹੁ ਜਬ ਲਗੁ ਘਟ ਮਹਿ ਸਾਸਾ ॥

ਹੇ ਪ੍ਰਾਣੀ ਜਿਤਨਾਂ ਪ੍ਰਯੰਤ ਘਟ ਮੈਂ ਸਾਸ ਹੈ ਤਬ ਪਰਯੰਤ ਤਿਸ ਵਾਹਿਗੁਰੂ ਕੋ ਸੇਵਹੁ ॥

ਜੇ ਘਟੁ ਜਾਇ ਤ ਭਾਉ ਨ ਜਾਸੀ ਹਰਿ ਕੇ ਚਰਨ ਨਿਵਾਸਾ ॥੨॥

ਜੇ ਸਰੀਰ ਭੀ ਚਲਾ ਜਾਤਾ ਜਾਣੋਂ ਤੋ ਪ੍ਰੇਮ ਨਾ ਜਾਏ ਐਸੇ ਹੋ ਕਰ ਹਰੀ ਕੇ ਚਰਣੋਂ ਮੈਂ ਨਿਵਾਸੁ ਕਰੋ॥੨॥

ਜਿਸ ਕਉ ਸਬਦੁ ਬਸਾਵੈ ਅੰਤਰਿ ਚੂਕੈ ਤਿਸਹਿ ਪਿਆਸਾ ॥

ਗੁਰੋਂ ਕੇ ਉਪਦੇਸ ਕਉ ਪਰਮੇਸਰ ਜਿਸਕੇ ਅੰਤਰ ਵਸਾਵੈ ਤਿਸ ਕੀ ਤ੍ਰਿਸ੍ਨਾ ਚੂਕ ਜਾਤੀ ਹੈ ॥

ਹੁਕਮੈ ਬੂਝੈ ਚਉਪੜਿ ਖੇਲੈ ਮਨੁ ਜਿਣਿ ਢਾਲੇ ਪਾਸਾ ॥੩॥

ਤਿਨ ਪਰਮੇਸਰ ਕੇ ਹੁਕਮ ਬੂਝਨੇ ਕਾ ਚੌਪੜੁ ਖੇਲੇ ਔ ਮਨ ਕੋ ਜੀਤੇ ਏਹੀ ਪਾਸਾ ਢਾਲੇ॥੩॥

ਜੋ ਜਨ ਜਾਨਿ ਭਜਹਿ ਅਬਿਗਤ ਕਉ ਤਿਨ ਕਾ ਕਛੂ ਨ ਨਾਸਾ ॥

ਜੋ ਪਰਮੇਸਰ ਕੋ ਅਵਗਤ ਜਾਨ ਕਰ ਭਜਤੇ ਹੈਂ (ਤਿਨ ਕਾ ਕਛੂ ਨ ਨਾਸਾ) ਉਨ ਕਾ ਕਛੁ ਬਿਗੜਾ ਨਹੀਂ ਭਾਵ ਉਨ ਕਾ ਸਰੀਰ ਆਦਿ ਸਭ ਸਫਲਾ ਹੂਆ ਹੈ॥

ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ ਢਾਲਿ ਜੁ ਜਾਨਹਿ ਪਾਸਾ ॥੪॥੪॥

ਕਬੀਰ ਜੀ ਕਹਤੇ ਹੈਂ ਤੇ ਪੁਰਸ ਕਬੀ ਨਹੀਂ ਹਾਰਤੇ ਜੋ ਇਸ ਪੂਰਬੋਕਤਿ ਪ੍ਰਕਾਰ ਕਾ ਭਾਵ ਮਨ ਜੀਤਨ ਰੂਪ ਪਾਸਾ ਢਾਲ ਜਾਨਤੇ ਹੈਂ॥੪॥੪॥

ਸੂਹੀ ਲਲਿਤ ਕਬੀਰ ਜੀਉ ॥

ਪਟਵਾਰੀ ਕੇ ਰੂਪਕ ਕਰਕੇ ਕਹਤੇ ਹੈਂ॥

ਏਕੁ ਕੋਟੁ ਪੰਚ ਸਿਕਦਾਰਾ ਪੰਚੇ ਮਾਗਹਿ ਹਾਲਾ ॥

ਜਿਮੀ ਨਾਹੀ ਮੈ ਕਿਸੀ ਕੀ ਬੋਈ ਐਸਾ ਦੇਨੁ ਦੁਖਾਲਾ ॥੧॥

ਸਰੀਰ ਰੂਪ ਏਕ ਕੋਟ ਹੈ ਇਸ ਮੇਂ ਪੰਚ (ਸਿਕਦਾਰਾ) ਸਰਦਾਰ ਹੈਂ ਕਾਮ ਕ੍ਰੋਧ ਲੋਭ ਮੋਹ ਹੰਕਾਰ ਪੰਚੇਹਾਲਾ ਮਾਂਗਤੇ ਹੈਂ ਭਾਵ ਅਪਨੀ ਅਪਨੀ ਤਰਫ ਖੈਂਚਤੇ ਹੈਂ ਮੈਂ ਜਿਮੀ ਕਿਸੇਕੀ ਨਹੀਂ ਬੀਜੀ ਭਾਵ ਕਿਸੇ ਕੀ ਇਛਾ ਭੀ ਨਹੀਂ ਕਰੀ ਐਸਾ ਮਾਮਲਾ ਦੇਨਾ (ਦੁਖਾਲਾ) ਕਠਨ ਹੈ ਭਾਵ ਦੁਖਦਾਯਕ ਹੈ॥੧॥

ਹਰਿ ਕੇ ਲੋਗਾ ਮੋ ਕਉ ਨੀਤਿ ਡਸੈ ਪਟਵਾਰੀ ॥

ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ ਤਿਨਿ ਹਉ ਲੀਆ ਉਬਾਰੀ ॥੧॥ ਰਹਾਉ ॥

ਹੇ ਹਰੀ ਕੇ ਪਜਾਰੇ ਸੰਤੋ ਮੇਰੇ ਕੋ ਧਰਮਰਾਇ ਪਟਵਾਰੀ ਨਿਤਯ ਹੀ ਸਿਮਰਨ ਦੂਾਰੇ ਦੁਖ ਦੇਤਾ ਥਾ (ਊਪਰਿ ਭੁਜਾ ਕਰਿ) ਬੁਧੀ ਕੋ ਬਿਸਯਾਂ ਤੇ ਉਪਰਾਂਮ ਕਰਕੇ ਜਬ ਮੈਂ ਗੁਰੋਂ ਕੇ ਪਾਸ ਪੁਕਾਰ ਕਰੀ ਤਬ ਹਮਕੋ ਤਿਸ ਸੇ (ਉਬਾਰੀ) ਬਚਾਇ ਲੀਆ ਹੈ॥੧॥

ਨਉ ਡਾਡੀ ਦਸ ਮੁੰਸਫ ਧਾਵਹਿ ਰਈਅਤਿ ਬਸਨ ਨ ਦੇਹੀ ॥

ਨਉ ਗੋਲਕ ਰੂਪ (ਡਾਡੀ) ਡੰਡਿਆਂ ਵਾਲੇ ਭਾਵ ਚਪਰਾਸੀ ਧਾਵਤੇ ਹੈਂ ਇੰਦ੍ਰਿਯਾਂ ਰੂਪ ਦਸ ਮੁਨਸਿਫ ਦੌੜਤੇ ਹੈਂ ਸਰੀਰ ਮੈਂ ਸੁਭ ਗੁਨੋਂ ਰੂਪ ਰਈਯਤ ਕੋ ਬਸਨੇ ਨਹੀਂ ਦੇਤੇ॥

ਡੋਰੀ ਪੂਰੀ ਮਾਪਹਿ ਨਾਹੀ ਬਹੁ ਬਿਸਟਾਲਾ ਲੇਹੀ ॥੨॥

(ਡੋਰੀ) ਜਰੀਬ ਪੂਰੀ ਨਹੀਂ ਮਿਣਤੇ ਮਾਪ ਕੀ ਸੰਗਲੀ ਕੋ ਜਰੀਬ ਕਹਤੇ ਹੈਂ ਭਾਵ ਪ੍ਰਾਰਬਧ ਪਰ ਪ੍ਰਸੰਨ ਨਹੀਂ ਰਹਨੇ ਦੇਤੇ ਬਹੁਤ ਬਿਸੈ ਰੂਪ (ਬਿਸਟਾਲਾ) ਭੇਟਾ ਭਾਵ ਵਢੀ ਲੇਤੇ ਹੈਂ॥੨॥

ਬਹਤਰਿ ਘਰ ਇਕੁ ਪੁਰਖੁ ਸਮਾਇਆ ਉਨਿ ਦੀਆ ਨਾਮੁ ਲਿਖਾਈ ॥

ਧਰਮ ਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨ ਕਾਈ ॥੩॥

ਬਹਤਰ ਕੋਠੜੀਆਂ ਵਾਲਾ ਜੋ (ਘਰ) ਸਰੀਰੁ ਹੈ ਇਸ ਮੈਂ ਹੀ ਇਕ ਪੁਰਖ ਸਮਾਇਆ ਹੂਆ ਹੈ ਐਸੇ ਕਹਿ ਕਰ ਉਨ ਗੁਰੋਂ ਨੇ ਉਸ ਕਾ ਨਾਮ (ਲਿਖਾਈ) ਸਮਝਾਇ ਦੀਆ ਤਬ ਉਸ ਕੇ ਜਾਨਨੇ ਸੇ ਉਪਰਾਂਤ ਜਬ ਧਰਮ ਰਾਇ ਕਾ ਦਫਤਰੁ ਸੋਧਾਂ ਤਬ ਕੋਈ ਭੀ ਬਾਕੀ (ਰਿਜਮ) ਅਤੀ ਤੁਛ ਮਾਤ੍ਰ ਨਾ ਦੇਖੀ ਭਾਵ ਗ੍ਯਾਨੀ ਸ੍ਵਰਗ ਨਰਕ ਕਾ ਅਧਿਕਾਰੀ ਨਹੀਂ ਯਹ ਨਿਸਚੇ ਹੋਤਾ ਹੈ॥੩॥

ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋੁ ॥
ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ ਬਿਬੇਕੋੁ ॥੪॥੫॥

ਜਿਨੋਂ ਦ੍ਵਾਰੇ ਐਸਾ ਲਾਭ ਹੋਤਾ ਹੈ ਤਿਨ ਸੰਤੋਂ ਕੋ ਮਤ ਕੋਈ ਨਿੰਦੋ ਸੰਤ ਔ ਰਾਮੁ ਏਕੁ ਰੂਪ ਹੀ ਹੈਂ ਕਬੀਰ ਜੀ ਕਹਤੇ ਹੈਂ ਹਮਨੇ ਸੰਤਾਂ ਦ੍ਵਾਰੇ (ਸੋ ਗੁਰੁ) ਬਡਾ ਪਰਮੇਸਰ ਪਾਯਾ ਹੈ ਜਾਂਕਾ ਨਾਮੁ ਜਪਨੇ ਤੇ (ਬਿਬੇਕੋੁ) ਜੋ ਦੋ ਜੀਵ ਈਸਰ ਵਾ ਜੋ ਗੁਰੂ ਵਡਾ ਸਾਧਨ ਹੈ ਸੋ ਮੈਂਨੇ ਪਾਇਆ ਹੈ ਸੋ ਕੌਨ ਹੈ ਜਿਸਕਾ ਨਾਮੁ ਬਬੇਕ ਹੈ ਭਾਵ ਦੈਵੀ ਸੰਪਤੀ ਵਿਖੇ ਮੁਖ ਸਾਧਨ ਬਬੇਕੁ ਹੈ ਇਨਤੇ ਏਕ ਕਰ ਦੇਤਾ ਹੈ ਜੋ ਪਾਯਾ ਹੈ॥੪॥੫॥

## ਰਾਗੁ ਸੂਹੀ ਬਾਣੀ ਸ੍ਰੀ ਰਵਿਦਾਸ ਜੀਉ ਕੀ

ੴ ਸਤਿਗੁਰ ਪ੍ਰਸਾਦਿ ॥

ਪਰਮੇਸਰ ਆਗੇ ਬੇਨਤੀ ਕਰਤੇ ਗ੍ਯਾਨੀਓਂ ਕੀ ਮਹਿਮਾ ਕਹਤੇ ਹੈਂ॥

ਸਹ ਕੀ ਸਾਰ ਸੁਹਾਗਨਿ ਜਾਨੈ ॥
ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥

ਹੇ ਪਤੀ ਤੇਰੀ ਖਬਰ ਸੁਹਾਗਾਣੀਆਂ ਜਾਨਤੀਆਂ ਹੈਂ ਔਰ ਅਭਿਮਾਨੁ ਕੋ ਤ੍ਯਾਗ ਕਰ ਸੁਖ ਪੂਰਬਕ ਖੁਸੀਆਂ ਮਾਣਤੀਆਂ ਹੈਂ॥

ਤਨੁ ਮਨੁ ਦੇਇ ਨ ਅੰਤਰੁ ਰਾਖੈ ॥
ਅਵਰਾ ਦੇਖਿ ਨ ਸੁਨੈ ਅਭਾਖੈ ॥੧॥

ਤਨ ਮਨ ਤੁਮਾਰੇ ਕੋ ਦੇਕੇ ਭੇਦ ਨਹੀਂ ਰਾਖਤੀਆਂ (ਅਵਰਾ) ਅਗ੍ਯਾਨ ਸੇ ਅਵਰੋਂ ਔਰੁ ਅਵਿਦਿਆ ਕਰ ਔਰੁ ਤਿਨੋਂ ਸੇ ਹੂਏ ਜੀਵੋਂ ਕੋ ਦੇਖ ਕਰ ਤਿਨੋਂ ਕੇ ਬਚਨ ਨਹੀਂ ਸੁਨਤੀਆਂ (ਅਭਾਖੈ) ਬੋਲਤੀਆਂ ਭੀ ਨਹੀਂ ਭਾਵ ਮਹਾਤਮ ਪੁਰਸ ਅਗਿਆਨੀ ਜੀਵੋਂ ਕੀ ਅਪੇਛਾ ਕਰ ਦੇਤੇ ਹੈਂ ॥

ਸੋ ਕਤ ਜਾਨੈ ਪੀਰ ਪਰਾਈ ॥
ਜਾ ਕੈ ਅੰਤਰਿ ਦਰਦੁ ਨ ਪਾਈ ॥੧॥ ਰਹਾਉ ॥

ਜਿਸਕੇ (ਅੰਤਰਿ) ਅੰਤਸਕਰਨ ਮੇਂ ਦਰਦ ਨਹੀਂ (ਪਾਈ) ਪਾਈਤਾ ਅਰਥਾਤ ਪ੍ਰਾਪਤ ਹੋਤਾ ਭਾਵ ਜਿਸਕੋ ਦ੍ਯਾ ਨਹੀਂ ਸੋ ਪੁਰਖੁ ਪਰਾਈ ਪੀੜਾ ਕੋ (ਕਤ) ਕਿਆ ਜਾਨਤਾ ਹੈ ਅਰਥਾਤ ਨਹੀਂ ਜਾਨਤਾ ਵਾ ਜਿਸਦੇ ਅੰਤਰ ਦਰਦੁ ਨਹੀਂ ਪਾਈਦਾ ਭਾਵ ਜੋ ਗ੍ਯਾਨਵਾਨ ਨਿਰਦੁਖੁ ਹੈ ਸੋ ਪਰਾਈ ਦੇਹਾਦਿਕੋਂ ਦਾ ਦੁਖੁ ਅਪਨੇ ਮੈਂ ਨਹੀਂ ਮਾਨਤਾ ਹੈ॥

ਦੁਖੀ ਦੁਹਾਗਨਿ ਦੁਇ ਪਖ ਹੀਨੀ ॥
ਜਿਨਿ ਨਾਹ ਨਿਰੰਤਰਿ ਭਗਤਿ ਨ ਕੀਨੀ ॥

ਅਗ੍ਯਾਨੀ ਰੂਪ ਛੁਟੜ ਦੁਖੀ ਰਹਤੀ ਹੈ ਔਰ (ਦੁਇ ਪਖ) ਜੋ ਲੋਕ ਪਰਲੋਕ ਕਾ ਸੁਖੁ ਹੈ ਇਸਤੇ ਹੀਨ ਹੈ ਵ ਵੈਰਾਗ ਬਬੇਕ ਇਸਤੇ ਰਹਿਤ ਹੈ ਭਾਵ ਸੰਸੇ ਆਤਮਕ ਕੋ ਲੋਕ ਕਾ ਸੁਖ ਨਹੀਂ ਹੋਤਾ ਸੋ ਕੌਣ ਹੈ ਜਿਸਨੇ (ਨਾਹਿ) ਭਰਤਾ ਕੀ ਨਿਰਤ੍ਰੰ ਭਗਤੀ ਨਹੀਂ ਕਰੀ ਵਹੀ ਦੁਹਾਗਣੀ ਹੈ॥

ਪੁਰ ਸਲਾਤ ਕਾ ਪੰਥੁ ਦੁਹੇਲਾ ॥
ਸੰਗਿ ਨ ਸਾਥੀ ਗਵਨੁ ਇਕੇਲਾ ॥੨॥

(ਪੁਰ ਸਲਾਤ ਕਾ ਪੰਥੁ) ਮੁਸਲਮਾਨੋਂ ਕੇ ਮਤ ਮੈਂ ਪੁਲ ਦਾ ਨਾਮ ਸਲਾਤਲ ਮੁਸਤਕੀਮੁ ਹੈ ਉਸ ਪਰ ਲੰਘਨਾ ਪੜਤਾ ਹੈ ਜੋ ਜਮ ਕਾ ਮਾਰਗੁ ਹੈ ਉਸਕੋ (ਦੁਹੇਲਾ) ਦੁਖਦਾਈ ਹੋਵੈਗਾ ਤਿਸ ਰਸਤੇ ਮੈਂ ਜੀਵ ਕਾ ਸਾਥੀ ਕੋਈ ਭੀ ਸੰਗ ਨਹੀਂ ਹੋਵੈਗਾ ਔਰੁ ਜੀਵ ਇਕੇਲਾ ਗਵਨ ਕਰੇਗਾ॥

ਦੁਖੀਆ ਦਰਦਵੰਦੁ ਦਰਿ ਆਇਆ ॥

ਬਹੁਤੁ ਪਿਆਸ ਜਬਾਬੁ ਨ ਪਾਇਆ ॥

ਐ (ਦਰਦਵੰਦੁ) ਦਿਆਲ ਪਰਮੇਸਰ ਮੈਂ ਦੁਖੀ ਹੋ ਕਰ ਤੇਰੇ (ਦਰਿ) ਸਤਸੰਗ ਮੈਂ ਆਯਾ ਹੂੰ ਔਰ ਤੇਰੇ ਮਿਲਨੇ ਕੀ ਬਹੁਤੁ (ਪਿਆਸ) ਚਾਹ ਲਗ ਰਹੀ ਹੈ ਅਬ ਤਕ ਕੋਈ ਜਬਾਬੁ ਨਹੀਂ ਪਾਇਆ॥

ਕਹਿ ਰਵਿਦਾਸ ਸਰਨਿ ਪ੍ਰਭ ਤੇਰੀ ॥

ਜਿਉ ਜਾਨਹੁ ਤਿਉ ਕਰੁ ਗਤਿ ਮੇਰੀ ॥੩॥੧॥

ਰਵਿਦਾਸ ਜੀ ਕਹਤੇ ਹੈਂ ਹੇ ਪ੍ਰਭੂ ਤੇਰੀ ਸਰਨ ਲਈ ਹੈ ਜਿਉ ਜਾਨੋਂ (ਤਿਉ) ਤਿਸੀ ਪ੍ਰਕਾਰ ਮੇਰੀ ਮੁਕਤੀ ਕਰੀਏ॥੩॥੧॥

ਵੈਰਾਗ ਸੂਚਨ ਕਰਾਵਤੇ ਹੈਂ॥

ਸੂਹੀ ॥

ਜੋ ਦਿਨ ਆਵਹਿ ਸੋ ਦਿਨ ਜਾਹੀ ॥

ਜੋ ਦਿਨ ਆਵਤੇ ਹੈਂ ਸੋ ਦਿਨ ਅਵਸਥਾ ਮੈਂ ਸੇ (ਜਾਈ) ਜਾਤੇ ਭਾਵ ਘਟਤੇ ਹੈਂ॥

ਕਰਨਾ ਕੂਚੁ ਰਹਨੁ ਥਿਰੁ ਨਾਹੀ ॥

ਸੋ ਏਹੁ ਨਿਸਚੇ ਹੈ ਜੋ ਏਕ ਦਿਨ ਕੂਚ ਕਰ ਜਾਨਾ ਹੈ ਥਿਰ ਨਹੀਂ ਰਹਿਨਾ ਹੋਗਾ॥

ਸੰਗੁ ਚਲਤ ਹੈ ਹਮ ਭੀ ਚਲਨਾ ॥

ਸੰਬੂਹ ਸੰਸਾਰ ਜੋ ਚਲਾ ਜਾਤਾ ਹੈ ਹਮ ਨੇ ਭੀ ਇਕ ਦਿਨ ਚਲਨਾ ਹੈ॥

ਦੂਰਿ ਗਵਨੁ ਸਿਰ ਊਪਰਿ ਮਰਨਾ ॥੧॥

ਜਿਸ ਗਮਨ ਕਿ ਭਾਵ ਮਰ ਜਾਣਾ ਦੂਰ ਸਮਝਿਆ ਹੈ ਸੋ ਮਰਨਾ ਸਿਰ ਪਰ ਖੜਾ ਹੈ ਵਾ ਮਰਨਾਂ ਤੋ ਸਿਰ ਪਰ ਖੜਾ ਹੈ ਔਰ ਜੀਵ ਮਨ ਕੇ ਸੰਕਲਪੋਂ ਕਰਕੇ ਦੂਰ ਤਕ ਗਵਨੁ ਕਰਤਾ ਹੈ ਭਾਵ ਵੱਡੇ ਵੱਡੇ ਸੰਕਲਪ ਕਰਤਾ ਹੈ॥੧॥

ਪੰਨਾ ੭੯੪

ਕਿਆ ਤੂ ਸੋਇਆ ਜਾਗੁ ਇਆਨਾ ॥

ਤੈ ਜੀਵਨੁ ਜਗਿ ਸਚੁ ਕਰਿ ਜਾਨਾ ॥੧॥ ਰਹਾਉ ॥

ਹੇ ਇਆਨਾ ਜਾਗੁ ਤੂੰ ਕਿਆ ਸੋਇਆ ਹੈਂ ਤੈਂਨੇ ਜੀਵਨਾਂ ਜਗਤ ਮੇਂ ਸਚ ਕਰਕੇ ਜਾਨਿਆਂ ਹੈ॥

ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ ॥

ਸਭ ਘਟ ਭੀਤਰਿ ਹਾਟੁ ਚਲਾਵੈ ॥

ਜਿਸਨੇ (ਜੀਉ) ਜੀਵਣਾ ਦੀਆ ਹੈ ਜੀਵ ਕੋ ਦੇਹ ਮੈਂ ਪ੍ਰਾਪਤਿ ਕਰ ਦੀਆ ਹੈ (ਸੁ) ਓਹੀ ਰਿਜਕ ਪਹੁੰਚਾਵਤਾ ਹੈ ਔਰ ਸਭ ਘਟੋਂ ਕੇ ਭੀਤਰ ਜੋ ਹੈ ਸੋ ਪ੍ਰੇਰਕ (ਹਾਟੁ) ਦੁਕਾਨ ਚਲਾਇ ਰਹਾ ਹੈ ਭਾਵ ਜਹਾਂ ਤੇ ਚਾਹੇਗਾ ਤਹਾਂ ਤੇ ਤੇਰੇ ਕੋ ਖਾਂਨ ਪਾਨ ਦਿਵਾਇ ਦੇਵੇਗਾ॥

ਕਰਿ ਬੰਦਿਗੀ ਛਾਡਿ ਮੈ ਮੇਰਾ ॥

ਹਿਰਦੈ ਨਾਮੁ ਸਮ੍ਾਰਿ ਸਵੇਰਾ ॥੨॥

ਤੂੰ ਬੰਦਗੀ ਕਰੁ ਏਹੁ ਮੈਂ ਹਾਂ ਏਹੁ ਮੇਰਾ ਪਦਾਰਥੁ ਹੈ ਏਹ ਸੁਭਾਉ ਛਾਡ ਦੇਹੁ ਹਿਰਦੇ ਮੈਂ ਨਾਮ ਕੋ ਸੰਭਾਰੁ (ਸਵੇਰਾ) ਸੁਵਖਤ ਭਾਵ ਛੇਤੀ ਨਾਮੁ ਸਿਮਰੁ॥੨॥

ਜਨਮੁ ਸਿਰਾਨੋ ਪੰਥੁ ਨ ਸਵਾਰਾ ॥

ਜਨਮ ਚਲਾ ਗਿਆ ਪਰਮੇਸਰ ਕਾ ਰਸਤਾ ਤੈਂਨੇ ਨਾ ਸਵਾਰ ਲਿਆ ਭਾਵ ਪ੍ਰਲੋਕ ਕੇ ਸੁਖ ਵਾਸਤੇ ਜਪੁ ਤਪੁ ਨ ਕੀਆ॥

ਸਾਂਝ ਪਰੀ ਦਹ ਦਿਸ ਅੰਧਿਆਰਾ ॥

ਜਬ ਮ੍ਰਿਤੁ ਰੂਪੁ ਸੰਧਿਆ ਪੜੀ ਤਬ (ਦਹਦਿਸ) ਪ੍ਰਤੱਖ ਵਾ ਦਸੋ ਇੰਦ੍ਰੀਆਂ ਮੈਂ ਅੰਧੇਰਾ ਹੋ ਜਾਵੇਗਾ। ਭਾਵ ਇੰਦ੍ਰੀਆਂ ਸਿਥਲ ਹੋ ਜਾਇਗੀਆਂ॥

ਕਹਿ ਰਵਿਦਾਸ ਨਿਦਾਨਿ ਦਿਵਾਨੇ ॥

ਚੇਤਸਿ ਨਾਹੀ ਦੁਨੀਆ ਫਨ ਖਾਨੇ ॥੩॥੨॥

ਰਵਿਦਾਸ ਜੀ ਕਹਤੇ ਹੈਂ ਹੇ (ਨਿਦਾਨਿ) ਮੂਰਖ ਬਾਵਰੇ (ਦੁਨੀਆ ਫਨ ਖਾਨੇ) ਸੰਸਾਰ ਰੂਪ ਘਰ ਨਾਮ ਰੂਪ ਮੈਂ ਰਹਕੇ ਪਰਮੇਸਰ ਕੋ ਕਿਉਂ ਨਹੀਂ ਚੇਤਤਾ॥੩॥੨॥

ਜੀਵ ਕਾ ਅਭਿਮਾਨ ਅਰ ਕਥਨ ਦਿਖਾਵਤੇ ਹੈਂ॥

ਸੂਹੀ ॥

ਊਚੇ ਮੰਦਰ ਸਾਲ ਰਸੋਈ ॥

ਏਕ ਘਰੀ ਫੁਨਿ ਰਹਨੁ ਨ ਹੋਈ ॥੧॥

ਜਿਨਕੋ ਜਾਨਤਾ ਔਰ ਕਹਿਤਾ ਹੈ ਏਹੁ ਮੇਰੇ ਊਚੇ ਮੰਦਰ ਹੈਂ ਏਹੁ (ਸਾਲ ਰਸੋਈ) ਭੋਜਨ ਕਰਨੇ ਕੀ ਜਾਗਾ ਹੈ ਪੁਨ:ਮਰਨੇ ਕੇ ਪੀਛੇ ਏਕ ਘੜੀ ਭੀ ਤਿਨ ਮੈਂ ਰਹਿਣਾ ਨਹੀਂ ਹੋਤਾ ਹੈ॥੧॥

ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ ॥

ਜਲਿ ਗਇਓ ਘਾਸੁ ਰਲਿ ਗਇਓ ਮਾਟੀ ॥੧॥ ਰਹਾਉ ॥

ਏਹੁ ਤਨ ਐਸਾ ਹੈ ਜੈਸੇ ਘਾਸ ਕੀ ਟਾਟੀ ਬਾਂਧੀ ਹੋਈ ਹੋਤੀ ਹੈ ਭਾਵ ਜੈਸੇ ਘਾਸ ਕੀ ਖਿੜਕੀ ਹੋਵੈ ਜਬ ਘਾਸ ਜਲ ਜਾਤਾ ਹੈ ਤਬ ਮਾਟੀ ਮੈਂ ਮਿਲ ਜਾਤਾ ਹੈ॥

ਪ੍ਰਸ਼ਨ: ਜਲਨੇ ਕੇ ਬਾਦ ਸਭੀ ਮਾਟੀ ਮੈਂ ਮਿਲਤੇ ਹੈਂ ਇਸ ਦ੍ਰਿਸ੍ਟਾਂਤ ਮੈਂ ਕਉਨ ਸੀ ਬਸੇਸਤਾ ਹੈ?

ਉੱਤਰ: ਜੈਸੇ ਕਾਸਟ ਕੋ ਭਸਮ ਹੋਤੇ ਦੇਰੀ ਹੈ ਤਿਸ ਕੀ ਅਪੇਖਯਾ ਕਰ ਘਾਸ ਬਹੁਤ ਹੀ ਜਲਦੀ ਮਾਟੀ ਰੂਪ ਹੋ ਜਾਤਾ ਹੈ ਸਰੀਰ ਕੇ ਸੀਘ੍ਰ ਹੀ ਨਸ੍ਟ ਹੋਨੇ ਪਰ ਘਾਸ ਕੀ ਟਾਟੀ ਕਾ ਦ੍ਰਿਸਟਾਂਤੁ ਹੈ॥

ਭਾਈ ਬੰਧ ਕੁਟੰਬ ਸਹੇਰਾ ॥

ਓਇ ਭੀ ਲਾਗੇ ਕਾਢੁ ਸਵੇਰਾ ॥੨॥

ਭਾਈ ਸਕੇ ਔਰ ਜੋ (ਬੰਧ) ਸੰਬੰਧੀ ਥੇ ਔਰ ਜੋ ਕੁਟੰਬ ਕੇ ਲੋਗ ਤਥਾ ਜੋ (ਸਹੇਰਾ) ਮਿਤ੍ਰ ਓਇ ਭੀ ਕਹਨੇ ਲਾਗੇ (ਕਾਢੁ ਸਵੇਰਾ) ਮੁਰਦੇ ਕੋ ਘਰ ਤੇ ਕਾਢੋ ਸੀਘ੍ਰਤਾ ਕਰੋ ਅਬ ਵਖਤ ਹੈ॥

ਘਰ ਕੀ ਨਾਰਿ ਉਰਹਿ ਤਨ ਲਾਗੀ ॥

ਉਹ ਤਉ ਭੂਤੁ ਭੂਤੁ ਕਰਿ ਭਾਗੀ ॥੩॥

ਘਰ ਕੀ ਜੋ ਇਸਤ੍ਰੀ ਰਿਦੇ ਸਾਥ ਲਗੀ ਰਹਿਤੀ ਥੀ ਵਹ ਤੌ ਭੂਤ ਭੂਤ ਕਹ ਕਰ ਭਾਗ ਗਈ ਭਾਵ ਉਸੀ ਪਤੀ ਪਾਸ ਏਕਲੀ ਰਾਤ੍ਰ ਭਰ ਭੀ ਨ ਰਹਿ ਸਕੀ ਕਹਿਤੀ ਹੈ ਮੇਰੇ ਕੋ ਭੈ ਆਵਤਾ ਹੈ॥੩॥

ਕਹਿ ਰਵਿਦਾਸ ਸਭੈ ਜਗੁ ਲੂਟਿਆ ॥

ਹਮ ਤਉ ਏਕ ਰਾਮੁ ਕਹਿ ਛੂਟਿਆ ॥੪॥੩॥

ਰਵਿਦਾਸ ਜੀ ਕਹਤੇ ਹੈਂ ਸਭ ਜਗਤ ਸਬੰਧੀ ਵਾ ਬਿਕਾਰੋਂ ਰੂਪੀ ਲੁਟੇਰਿਓਂ ਨੇ ਲੂਟਿਆ ਹੈ ਮੈਂ ਤੋ ਏਕ ਰਾਮ ਨਾਮ ਕਹਕੇ ਛੂਟਿਆ ਹੂੰ॥੪॥੩॥

ੴ ਸਤਿਗੁਰ ਪ੍ਰਸਾਦਿ ॥

ਰਾਗੁ ਸੂਹੀ ਬਾਣੀ ਸੇਖ ਫਰੀਦ ਜੀ ਕੀ ॥

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥

ਤਪ ਤੋ ਤਪਤੀ ਹੂਈ ਲੋਹੇ ਸਮ (ਲੁਹਿ) ਜਲਤੀ ਹੂਈ ਵਾ ਤਪ ਤਪ ਜਲ ਜਲ ਹਾਥ ਮਰੋੜਤੀ ਹੂੰ ਭਾਵ ਅਤੀ ਕਸ੍ਰ ਪਾਵਤੀ ਹੂੰ॥

ਬਾਵਲਿ ਹੋਈ ਸੋ ਸਹੁ ਲੋਰਉ ॥

ਬਾਵਲੀ ਹੂਈ ਹੂਈ ਸੋ (ਸਹੁ) ਪਤੀ ਪਰਮਾਤਮਾ ਕੋ ਚਾਹਤੀ ਹੂੰ॥

ਤੈ ਸਹਿ ਮਨ ਮਹਿ ਕੀਆ ਰੋਸੁ ॥

ਮੁਝੁ ਅਵਗਨ ਸਹ ਨਾਹੀ ਦੋਸੁ ॥੧॥

(ਤੈ) ਤਿਸ ਸਹੁ ਨੇ ਮਨ ਮੈਂ ਕ੍ਰੋਧ ਕੀਆ ਹੈ ਮੇਰੇ ਮੈਂ ਅਉਗਣ ਹੈਂ ਪਤੀ ਮੈਂ ਦੋਸ ਨਹੀਂ ਹੈ॥੧॥

ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥

ਜੋਬਨੁ ਖੋਇ ਪਾਛੈ ਪਛੁਤਾਨੀ ॥੧॥ ਰਹਾਉ ॥

(ਤੈ) ਤਿਸ ਸਾਹਿਬ ਕੀ ਮੈਂਨੇ ਖਬਰ ਨਹੀਂ ਜਾਨੀ ਔਰੁ ਮਾਨੁਖ ਜਨਮ ਰੂਪ ਵਾ ਪ੍ਰੇਮ ਰੂਪ ਜੋਬਨ ਕੋ ਗਵਾਇ ਕਰ ਪੀਛੇ ਸੇ ਪਸਚਾਤਾਪ ਕਰਤੀ ਰਹੀ ਹੂੰ॥੧॥

ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥

ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥

ਪ੍ਰਸ਼ਨ: ਹੇ (ਕਾਲੀ ਕੋਇਲ) ਵੈਰਾਗਵਾਨ ਜਗਜਾਸੂ ਤੂੰ ਦੁਖੀ ਕੈਸੇ ਹੈਂ? ਉੱਤ੍ਰ॥ ਅਪਨੇ ਪ੍ਰੀਤਮ ਕੇ ਬਿਯੋਗ ਨੇ ਮੈਂ ਜਾਲੀ ਹੂੰ ਭਾਵ ਮੇਰੇ ਕੋ ਪਤੀ ਕਾ ਵਿਛੋੜਾ ਹੈ॥

ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥

ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ ॥੨॥

ਪਿਰੀ ਸੇ (ਬਿਹੂਨ) ਬਿਨਾਂ ਕੈਸੇ ਸੁਖ ਕੋ ਪਾਊਂ ਜੌ ਗੁਰੂ ਕ੍ਰਿਪਾਲ ਹੋਹਿ ਤੌ ਪ੍ਰਭੂ ਕੋ ਮਿਲਾਵੇਗਾ॥੨॥

ਵਿਧਣ ਖੂਹੀ ਮੁੰਧ ਇਕੇਲੀ ॥

ਨਾ ਕੋ ਸਾਥੀ ਨਾ ਕੋ ਬੇਲੀ ॥

(ਵਿਧਣ) ਦੁਖ ਰੂਪ ਸੰਸਾਰ ਵਿਖੇ ਮੈਂ (ਮੁੰਧ) ਇਸਤ੍ਰੀ ਇਕੇਲੀ ਔਰ ਨਾ ਕੋਈ ਇਸ ਲੋਕ ਕਾ ਸਾਥੀ ਹੈ ਅਰੁ ਨ ਕਈ ਪ੍ਰਲੋਕ ਕਾ ਹੀ ਬੇਲੀ ਹੈ॥

ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ ॥

ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥੩॥

ਜਬ ਪ੍ਰਭੂ ਨੇ ਕ੍ਰਿਪਾ ਕਰਕੇ ਮੈਂ ਸੰਤੋਂ ਕੇ ਸੰਗ ਮੇਲੀ ਹੂੰ ਜੋ ਸੰਸਾਰ ਕੀ ਤਰਫੋਂ ਫਿਰ ਕੇ ਅੰਤਰ ਮੁਖ ਹੋ ਕਰ ਦੇਖਿਆ ਹੈ ਤੌ ਹਮ ਕੋ (ਅਲਹੁ) ਪਰਮੇਸਰ ਹੀ (ਬੇਲੀ) ਮਿਤ੍ਰ ਭਾਵ ਰੱਖਕ ਨਜਰ ਆਇਆ ਹੈ॥੩॥

ਵਾਟ ਹਮਾਰੀ ਖਰੀ ਉਡੀਣੀ ॥

ਖੰਨਿਅਹੁ ਤਿਖੀ ਬਹੁਤੁ ਪਿਈਣੀ ॥

ਜਿਸ ਜਮ ਮਾਰਗ ਮੈਂ ਚਲਨਾ ਹੈ ਸੋ ਹਮਾਰੀ ਵਾਟ (ਖਰੀ ਉਡੀਣੀ) ਅਤੀ ਉਦਾਸ ਭਾਵ ਦੁਖਦਾਈ ਹੈ ਵਾ ਮੌਤ ਹਮਾਰੀ ਵਾਟ (ਉਡੀਣੀ) ਉਡੀਕਤੀ ਹੈ ਵਹੁ ਕੈਸੀ ਹੈ (ਖੰਨਿਅਹੁ) ਖੰਡੇ ਤੇ ਤਿੱਖੀ ਹੈ ਔਰ ਬਹੁਤ ਹੀ (ਪਿਈਣੀ) ਪਤਲੀ ਹੈ॥

ਉਸੁ ਊਪਰਿ ਹੈ ਮਾਰਗੁ ਮੇਰਾ ॥

ਉਸ ਉਪਰ ਮੇਰਾ ਮਾਰਗੁ ਹੈ ਭਾਵ ਉਸ ਰਸਤੇ ਅਸਮਦਾਦਿ ਜੀਵੋਂ ਕਾ ਚਲਨਾ ਹੋਵੈਗਾ॥

ਸੇਖ ਫਰੀਦਾ ਪੰਥੁ ਸਮ੍ਾਰਿ ਸਵੇਰਾ ॥੪॥੧॥

ਸੇਖ ਫਰੀਦ ਜੀ ਕਹਤੇ ਹੈਂ ਵਹੁ ਰਸਤਾ ਵਾ ਪਰਮੇਸਰ ਕੋ ਯਾਦੁ ਕਰੁ ਅਜੇ (ਸਵੇਰਾ) ਸਵਖਤਾ ਭਾਵ ਸਮਾਂ ਹੈ॥੪॥੧॥

ਸੂਹੀ ਲਲਿਤ ॥

ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥

ਹੇ ਜੀਵ ਜਪ ਤਪ ਕਾ ਬੇੜਾ ਬੰਧਨੇ ਕੋ ਤਬ ਸਾਮਰਥ ਨਹੀਂ ਹੋਇਆ ਜਬ ਬੰਨਣੇ ਕਾ ਵੇਲਾ ਥਾ ਭਾਵ ਜਬ ਜੁਬਾ ਅਵਸਥਾ ਥੀ ਤਬ ਸਾਧਨ ਨ ਕੀਏ॥

ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥੧॥

ਜਬ ਇੰਦ੍ਰੇ ਰੂਪ ਸਰੋਵਰ ਭਰਕੇ ਉਛਲੇ ਭਾਵ ਜਬ ਬ੍ਰਿਧ ਅਵਸਥਾ ਮੈਂ ਇੰਦ੍ਰੇ ਸਿਥਲ ਹੋ ਗਏ ਵਾ ਬ੍ਰਿਧਤਾ ਰੂਪ ਸਮੁੰਦ੍ਰ ਭਰ ਕੇ ਜਬ ਰੋਗੋਂ ਰੂਪ ਤਰੰਗ ਉਛਲੇਂਗੇ ਤਬ ਬਿਕਾਰੋਂ ਰੂਪ ਨਦੀ ਕਾ ਤਰਣਾਂ ਕਠਨ ਹੋ ਜਾਵੇਗਾ ਭਾਵ ਤਬ ਜਪ ਤਪ ਨਾ ਹੋ ਸਕੇਗਾ॥੧॥

ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥੧॥ ਰਹਾਉ ॥

ਹੇ ਪਜਾਰੇ ਵਿਖਯੋਂ ਰੂਪ ਕਸੁੰਭੇ ਕੋ ਮਨ ਰੂਪ ਹੱਥ ਨਾ ਲਗਾਉ ਪੁਨੋਂ ਕੀ ਖੀਣਤਾ ਰੂਪ ਜਲ ਕਰਕੇ ਵਿਸੇ ਭੋਗ ਚਲੇ ਜਾਵੇਂਗੇ ਵਾ ਕਿਸੀ ਦੇਸ ਮੈਂ ਅਗਨੀ ਕੋ ਕਸੁੰਭਾ ਕਹਤੇ ਹੈਂ ਜੋ ਇਨ ਮੈਂ ਮਨ ਲਗਾਵੇਂਗਾ ਤਬ ਦਗਧ ਹੋ ਜਾਵੇਂਗਾ॥੧ ॥

ਇਕ ਆਪੀਨ੍ਹੈ ਪਤਲੀ ਸਹ ਕੇਰੇ ਬੋਲਾ ॥

ਹੇ ਭਾਈ ਸਹਾਰਕੇ ਗੁਰੋਂ ਕੇ ਬੋਲੋਂ ਕੋ ਭਾਵ ਗੁਰ ਉਪਦੇਸ਼ ਕੋ ਧਾਰਕੇ ਏਕ ਪੁਰਖੋਂ ਨੇ ਅਪਨੀ ਇਜਤ ਰਖ ਲਈ ਹੈ॥

ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ ॥੨॥

ਜੈਸੇ ਗਊ ਆਦਿਕੋਂ ਕਾ ਦੂਧ ਜਿਨ ਛੇਕੋਂ ਦੁਆਰੇ ਚੋਇਆ ਹੈ ਵਹੁ ਦੂਧ ਉਨ ਅਸਥਨੋਂ ਮੇਂ ਉਨ ਛੇਕੋਂ ਦੁਆਰੇ ਫੇਰ ਉਲਟਾ ਹੋ ਕਰ ਨਹੀਂ ਆਵਤਾ ਤੈਸੇ ਹੀ ਫੇਰ ਇਸ ਸਰੀਰ ਮੇਂ ਜੁਬਾ ਅਵਸਥਾ ਕਾ ਮੇਲਾ ਨਹੀਂ ਹੋਤਾ ਵਾ ਏਕ ਵਾਰ ਜੁਦਾ ਹੋ ਕਰ ਜੀਉ ਇਸ ਦੇਹ ਮੈਂ ਨਹੀਂ ਆਵਤਾ ਹੈ॥੨॥

ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ ॥

ਫਰੀਦ ਜੀ ਕਹਤੇ ਹੈਂ ਹੇ ਜਗਜਾਸੂ ਰੂਪ ਸਖੀਓ ਸਹੁ ਜਬ ਬੁਲਾਵੇਗਾ॥

ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ॥੩॥੨॥

ਤਬ ਜੋ (ਹੰਸ) ਜੀਵ ਹੈ ਸੋ (ਡੁੰਮਣਾ) ਦੁਮਨਾ ਵਾ ਦੁਖੀ ਹੋਕੇ ਚਲੇਗਾ ਤਬ ਏਹ ਸਰੀਰ ਖਾਕ ਕੀ ਢੇਰੀ ਹੋ ਜਾਵੇਗਾ ਵਾ ਸਹੁ ਨੂੰ (ਅਲਾਏਸੀ) ਜਪੋ ਕਿਉਂਕਿ ਜਬ ਸਰੀਰੁ ਖਾਕੁ ਕੀ ਢੇਰੀ ਹੋ ਜਾਵੇਗਾ ਤਬ ਜੀਵ ਦੁਖੀ ਹੋ ਕਰ ਪਰਲੋਕ ਕੋ ਚਲਾ ਜਾਵੇਗਾ॥੩॥੨॥

ਪੰਨਾ ੭੯੫

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਗੁ ਬਿਲਾਵਲੁ ਮਹਲਾ ੧ ਚਉਪਦੇ ਘਰੁ ੧ ॥

ਸ੍ਰੀ ਅਕਾਲ ਪੁਰਖ ਜੀ ਕੇ ਸਨਮੁਖ ਬੇਨਤੀ ਉਚਾਰਣ ਕਰਤੇ ਹੈਂ॥

ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ ॥

ਹੇ ਵਾਹਿਗੁਰੂ ਤੂੰ ਜੋ ਸਰਬ ਕਾ ਪਾਤਿਸ਼ਾਹੁ ਹੈਂ ਅਰ ਮੈਂ ਤੇਰੇ ਕੋ ਮੀਆਂ ਕਰਕੇ ਉਚਾਰਣ ਕਰਉਂ ਤਉ ਤੇਰੀ ਕੌਨਸੀ ਵਡਿਆਈ ਹੈ॥ਦ੍ਰਿਸ਼ਟਾਂਤ ਦੇਤੇ ਹੈਂ॥ ਜੈਸੇ ਕਿਸੀ ਵਡੇ ਪਾਤਸ਼ਾਹ ਕੋ ਮੀਆਂ ਕਹਣੇ ਸੇ ਵਡਿਆਈ ਨਹੀਂ ਹੋਤੀ ਔਰ ਸੁਨ ਕਰ ਵਹੁ ਪ੍ਰਸੰਨ ਭੀ ਨਹੀਂ ਹੋਤਾ ਤੈਸੇ ਹੇ ਨਿਰੰਕਾਰ ਰਾਵਣਾਰੀ ਮਧਸੂਦਨ ਮੁਰਾਰੀ ਆਦੀ ਕਹਿਣੇ ਸੇ ਤੇਰੀ ਕੁਛ ਪੂਰਣ ਵਡਿਆਈ ਨਹੀਂ ਹੈ ਅਰਥਾਤ ਤੂੰ ਅਕ੍ਰੈ ਅਬਿਨਾਸੀ ਸਰੂਪ ਹੈਂ ਵਾ (ਕਹਾ) ਕਿਥੇ ਤੂੰ (ਸੁਲਤਾਨੁ) ਪਾਤਿਸ਼ਾਹੁ ਅਰ ਕਹਾਂ ਮੈਂ (ਮੀਆ) ਛੋਟਾ ਸਰਦਾਰ ਭਾਵ ਤੂੰ ਈਸ਼ਰ ਮੈਂ ਤੁਛ ਜੀਵ ਹੂੰ ਮੈਂ ਕੌਣ ਹਾਂ ਜੋ ਤੇਰੀ ਬਿਅੰਤ ਵਡਿਆਈ ਕੋ ਕਹਿ ਸਕਾਂ॥

ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ ॥੧॥

ਤਾਂਤੇ ਹੇ ਸੁਆਮੀ ਜੋ ਤੂੰ ਕਹਿਣਾ ਦੇਤਾ ਹੈਂ ਸੋ ਮੈਂ ਉਚਾਰਨ ਕਰਤਾ ਹੂੰ ਤੇਰੀ ਕਿਰਪਾ ਸੇ ਬਿਨਾਂ ਮੈਂ ਮੂਰਖ ਪਾਸੋਂ ਤੇਰੀ ਵਡਿਆਈ ਅਧਕ ਕਥਨ ਨਹੀਂ ਕਰੀ ਜਾਤੀ ਹੈ॥੧॥

ਤੇਰੇ ਗੁਣ ਗਾਵਾ ਦੇਹਿ ਬੁਝਾਈ ॥

ਜੈਸੇ ਸਚ ਮਹਿ ਰਹਉ ਰਜਾਈ ॥੧॥ ਰਹਾਉ ॥

ਹੇ ਵਾਹਿਗੁਰੂ ਮੇਰੇ ਤਾਈਂ ਐਸੀ ਸਮਝ ਦੇਵੋ ਜਿਸ ਕਰਕੇ ਤੇਰੇ ਗੁਣੋਂ ਕੋ ਗਾਇਨ ਕਰੋਂ ਪੁਨਾ ਹੇ (ਰਜਾਈ) ਹੁਕਮ ਕਰਨੇ ਵਾਲੇ ਪਾਤਸ਼ਾਹ ਐਸੀ ਕਿਰਪਾ ਕਰੋ ਜਿਸਤੇ ਤੇਰੇ ਸਚ ਸਰੂਪ ਮੈਂ ਸਦਾ ਹੀ ਇਸਥਿਤ ਰਹੂੰ ਜੇਕਰ ਆਪ ਕਹੋ ਆਗੇ ਕੀ ਤਾਂ ਤੂੰ ਮੇਰੇ ਗੁਣਾਂ ਕੋ ਗਾਇਨ ਕਰਤਾ ਹੀ ਹੈਂ ਤਿਸ ਪਰ ਕਹਤੇ ਹੈਂ॥

ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ ॥

ਜੋ ਇਹ ਸਭ ਕੁਛ ਪ੍ਰਪੰਚ ਭਯਾ ਹੈ ਸੋ ਸਭ ਕੁਛ ਤੇਰੇ ਹੀ ਫੁਰਨੇ ਸੇ ਹੂਆ ਹੈ ਪੁਨਾ ਤੇਰੀ ਸਰਬ ਵਿਖੇ (ਅਸਨਾਈ) ਪ੍ਰੀਤੀ ਹੈ॥

ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ ਮੈ ਅੰਧੁਲੇ ਕਿਆ ਚਤੁਰਾਈ ॥੨॥

ਹੇ ਮੇਰੇ ਸਾਹਿਬਾ ਮੈਂ ਤੇਰਾ ਅੰਤ ਨਹੀਂ ਜਾਣਤਾ ਹਾਂ ਮੈਂ ਅੰਧਲੇ ਕੀ ਕੋਈ ਚਤੁਰਾਈ ਨਹੀਂ ਹੈ ਭਾਵ ਇਹ ਕਿ ਤੇਰੀ ਕਿਰਪਾ ਹੀ ਸੇ ਤੇਰਾ ਸਰੂਪ ਜਾਣ ਸਕੀਤਾ ਹੈ ਭਾਵ ਜੋ ਕਿਛ ਪਹਿਲੇ ਮੈਨੇ ਕਹਾ ਹੈ ਸੋ ਸਭ ਤੇਰੀ ਕਿਰਪਾ ਸੇ ਹੀ ਕਹਾ ਹੈ॥੨॥

ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ ॥

(ਕਥੀ) ਤੇਰੇ ਜਸ ਕੇ ਕਥਨ ਕਰਨੇ ਵਾਰਿਓਂ ਕੇ ਕਥਨ ਕਰੇ ਹੋਏ ਜੋ ਸ਼ਾਸਤਰ ਹੈਂ ਤਿਨ ਕੋ ਮੈਂ ਕਿਆ ਉਚਾਰਣ ਕਰਕੇ ਦੇਖੋਂ ਵਾ ਕਥਨ ਵਾਲਾ ਹੋਕੇ ਤੇਰੀਆਂ ਕਥਾ ਕੋ ਮੈਂ ਕਥਨ ਕਰਕੇ ਦੇਖਾ ਹੈ ਹੇ (ਅਕਥੁ) ਵਾਹਿਗੁਰੂ ਤੇਰਾ ਸਮੱਗਰ ਜਸ ਮੇਰੇ ਸੇ ਕਥਨ ਨਹੀਂ ਕਰਿਆ ਜਾਤਾ॥

ਜੋ ਤੁਧੁ ਭਾਵੈ ਸੋਈ ਆਖਾ ਤਿਲੁ ਤੇਰੀ ਵਡਿਆਈ ॥੩॥

ਤਿਸੀ ਤੇ ਹੇ ਕਰਤਾਰ ਜੋ ਤੈਨੂੰ ਭਾਵਤੀ ਹੈ ਸੋਈ (ਤਿਲੁ) ਥੋੜੇ ਮਾਤਰ ਤੇਰੀ ਵਡਿਆਈ ਕੋ ਮੈਂ ਉਚਾਰਨ ਕਰਤਾ ਹੂੰ॥੩॥

ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ ॥

ਹੇ ਵਾਹਿਗੁਰੂ ਮੈਂ ਜੇਕਰ (ਏਤੇ ਕੂ) ਇਸ ਅਭਿਮਾਨ ਕੌ ਬੇਗਾਨਾ ਕਰੂੰ ਅਰਥਾਤ ਤਿਆਗੂੰ ਕੌਨ ਅਭਿਮਾਨ ਜੋ ਮੈਂ ਕਹਤਾ ਹਾਂ ਕਿ ਤੇਰੀ ਤਿਲ ਮਾਤਰ ਭੀ ਵਡਿਆਈ ਕਰਤਾ ਹਾਂ ਤੌ ਇਸ ਤਨ ਭਾਵ ਸੂਖਮ ਸਰੀਰ ਉਪਲਖਤ ਮਨ ਕੋ ਕਿਆ ਡਰ ਹੈ ਭਾਵ ਅਵਸ਼ ਨਿਰਭੈ ਹੋਵੇਗਾ ਵਾ (ਏਤੇ) ਭਾਵ ਬਿਆਸਾਦਿਕ ਜੋ ਤੇਰੇ ਜਸ ਕੋ (ਕੂਕਰ) ਕੂਕਦੇ ਭਾਵ ਉਚਾਰਤੇ ਹੈਂ ਔਰ ਜੇਕਰ (ਹਉ) ਮੈਂ ਭੀ ਗਾਵਾਂ ਤਉ ਇਸ ਮੇਰੇ ਤਨ ਕੋ ਕਿਆ ਡਰ ਹੈ॥

ਭਗਤਿ ਹੀਣੁ ਨਾਨਕੁ ਜੇ ਹੋਇਗਾ ਤਾ ਖਸਮੈ ਨਾਉ ਨ ਜਾਈ ॥੪॥੧॥

ਜੇ ਮੈਂ ਭਗਤੀ ਸੇ ਰਹਿਤ ਹੋਵੋਂਗਾ ਤੌ ਭੀ ਮੈਂ ਆਪ ਕਾ ਹੀ ਦਾਸ ਹਾਂ ਆਪ ਮੇਰੇ ਸੁਆਮੀ ਹੈਂ ਇਹ ਨਾਮ ਤੋ ਕਬੀ ਨਹੀਂ ਜਾਏਗਾ ਭਾਵ ਤੂੰ ਆਪ ਹੀ ਅਪਨੇ ਦਾਸੋਂ ਕੀ ਲਜਾ ਰਾਖ ਕਰ ਅਪਨੇ ਸਰੂਪ ਮੈਂ ਅਭੇਦ ਕਰ ਲੇਵੇਂਗਾ॥੪॥੧॥

ਪੁਨਾ ਸਨਮੁਖ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੧ ॥

ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ ॥

ਹੇ ਹਰੀ ਮਨ ਰੂਪੀ (ਮੰਦਰ) ਬਾਂਦਰ ਕੋ ਵਸ ਕਰਨੇ ਵਾਸਤੇ ਸਰੀਰ ਪਰ (ਕਲੰਦਰ) ਵਰਕਤ ਫਕੀਰੋਂ ਕਾ ਭੇਖ ਮੈਂਨੇ ਧਾਰਨ ਕੀਆ ਹੈ ਵਾ ਤਨ ਕੇ ਮੰਦਰ ਅੰਦਰ ਮਨ ਕੋ ਕੀਆ ਹੈ ਅਰਥਾਤ ਅੰਤਰ ਮੁਖੀ ਕੀਆ ਹੈ ਇਹੀ (ਕਲੰਦਰੁ) ਸੰਤ ਕਾ ਭੇਖ ਕੀਆ ਹੈ ਔਰ ਵਹੁ ਕਲੰਦਰੀ ਭੇਖ ਵਾਲੇ ਸੰਤ ਤੀਰਥੋਂ ਕੀ ਜਾਤ੍ਰਾ ਕੋ ਜਾਤੇ ਈਹਾਂ ਅੰਤਸ਼ਕਰਣ ਰੂਪੀ ਘਟ ਮੈਂ ਜੋ ਤੇਰੇ ਸਰੂਪ ਕਾ ਨਿਸਚੇ ਕਰਨਾ ਹੈ ਤਿਸੀ ਪਵਿਤਰ ਤੀਰਥ ਬੀਚ ਇਸ਼ਨਾਨ ਕਰਤਾ ਹੂੰ ਵਾ ਮਨ ਦੇ ਅੰਦਰ ਤਨ ਦੇ ਵੇਸ ਹੈਂ ਅਰ ਕਲ ਕਲੇਸ਼ ਭੀ ਮਨ ਕੇ ਅੰਦਰ ਹੈਂ ਜੇ ਇਸ ਮਨ ਕੋ ਵਸ ਕਰ ਲੇਵਾਂ ਤੌ (ਘਟ) ਸਰੀਰ ਕੇ ਬੀਚ ਹੀ ਆਤਮ ਤੀਰਥ ਮੈਂ ਇਸ਼ਨਾਨ ਕਰਾਂ ਭਾਵ ਆਤਮ ਅਨੰਦੀ ਹੋਵਾਂ॥

ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ ॥੧॥

ਹੇ (ਏਕੁ) ਅਦੁਤੀ (ਸਬਦੁ) ਬ੍ਰਹਮ ਮੇਰੇ ਪ੍ਰਾਣੋਂ ਕਾ ਅਧਾਰ ਭਾਵ ਜੀਵਣ ਰੂਪ ਜੋ ਤੂੰ ਹੈਂ ਮੇਰੇ ਰਿਦੇ ਵਿਖੇ ਸਦਾ ਬਸਤਾ ਹੈਂ ਤਾਂ ਤੇ ਤੇਰੇ ਸਰੂਪ ਮੈਂ ਲੀਨ ਹੋ ਕਰ ਪੁਨਾ ਜਨਮ ਮ੍ਰਿਤ ਬੀਚ ਮੈਂ ਨਹੀਂ ਆਵੋਂਗਾ॥੧॥

ਮਨੁ ਬੇਧਿਆ ਦਇਆਲ ਸੇਤੀ ਮੇਰੀ ਮਾਈ ॥

ਕਉਣੁ ਜਾਣੈ ਪੀਰ ਪਰਾਈ ॥

ਹਮ ਨਾਹੀ ਚਿੰਤ ਪਰਾਈ ॥੧॥ ਰਹਾਉ ॥

ਹੇ (ਮਾਈ) ਮਾਇਆ ਪਤੀ ਦੀਨ ਦਿਆਲ ਵਾਹਿਗੁਰੂ ਤੇਰੇ ਚਰਨੋਂ ਮੈਂ ਮੇਰੀ ਪ੍ਰੀਤਿ ਐਸੇ ਭਈ ਹੈ ਜਿਸ ਸੇ ਮੇਰਾ ਮਨ ਤੇਰੇ ਸਰੂਪ ਮੈਂ ਮਿਲ ਕਰ (ਬੇਧਿਆ) ਅਭੇਦ ਹੋ ਗਿਆ ਹੈ ਅਬ (ਪਰਾਈ) ਸਨਬੰਧੀ ਆਦਿਕੋਂ ਕੇ ਦੁਖੋਂ ਕੋ ਕੌਣ ਜਾਣੇ ਕਿਉਂਕਿ ਹਮਕੋ ਤੋ ਪਰਾਈ ਚਿੰਤਾ ਹੀ ਨਹੀਂ ਹੈ॥

ਅਗਮ ਅਗੋਚਰ ਅਲਖ ਅਪਾਰਾ ਚਿੰਤਾ ਕਰਹੁ ਹਮਾਰੀ ॥

ਤਾਂਤੇ ਹੇ ਮਨ ਕਰ (ਅਗਮ) ਨੇਤ੍ਰੋਂ ਸੇ (ਅਗੋਚਰ) ਬਾਣੀ ਸੇ ਅਲਖ ਬਿਅੰਤ ਸਰੂਪ ਵਾਲੇ ਵਾਹਿਗੁਰੂ ਹਮਾਰੀ ਅਰਥਾਤ ਅਸਮਦਾਦਿਕ ਜੀਵੋਂ ਕੀ ਖਾਨ ਪਾਨ ਆਦੀ ਪਾਲਨਾ ਕਰਨੇ ਕੀ ਚਿੰਤਾ ਸਭ ਤੁਮ ਹੀ ਕਰਤੇ ਹੋ॥

ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਘਟਿ ਘਟਿ ਜੋਤਿ ਤੁਮ੍ਾਰੀ ॥੨॥

ਬਾਹਰ ਤੂੰ ਜਲੋਂ ਥਲੋਂ (ਮਹੀ) ਪ੍ਰਿਥਵੀ (ਅਲਿ) ਅਕਾਸ ਸੰਪੂਰਣ ਬ੍ਰਹਮੰਡ ਮੈਂ ਭਰਪੂਰ ਹੋ ਕੇ ਸਮਾਇ ਰਹਾ ਹੈਂ ਅਰ ਅੰਤਰ ਘਟ ਘਟ ਮੈਂ ਭੀ ਤੁਮਾਰੀ (ਜੋਤਿ) ਚੇਤਨ ਸਤਾ ਹੀ ਪ੍ਰਕਾਸ਼ ਰਹੀ ਹੈ॥੨ ॥

ਸਿਖ ਮਤਿ ਸਭ ਬੁਧਿ ਤੁਮ੍ਾਰੀ ਮੰਦਿਰ ਛਾਵਾ ਤੇਰੇ ॥

(ਸਿਖ) ਸਾਸਤ੍ਰ (ਮਤ) ਬਿਵਹਾਰ ਕੀ ਮਤ ਔਰ ਆਤਮ ਵਿਸੈਣੀ ਬੁਧੀ ਇਹ ਸੰਪੂਰਨ ਤੁਮਾਰੀ ਹੀ ਦਈ ਹੁਈ ਹੈ ਹੇ ਮੇਰੇ (ਮੰਦਰ) ਆਸਰਾ ਰੂਪ ਵਾਹਿਗੁਰੂ ਤੇਰੇ ਸ੍ਵਰੂਪ ਵਿਖੇ ਮੈਂ ਸਦਾ ਅਪਨੇ ਮਨ ਕੋ (ਛਾਵਾ) ਇਸਥਿਤ ਕਰਤਾ ਹੂੰ॥

ਤੁਝ ਬਿਨੁ ਅਵਰੁ ਨ ਜਾਣਾ ਮੇਰੇ ਸਾਹਿਬਾ ਗੁਣ ਗਾਵਾ ਨਿਤ ਤੇਰੇ ॥੩॥

ਤਾਂਤੇ ਹੇ ਮੇਰੇ ਸਾਹਿਬ ਤੇਰੇ ਬਿਨਾਂ ਮੈਂ ਔਰ ਕਿਸੀ ਕੋ ਨਹੀਂ ਜਾਨਤਾ ਹੂੰ ਤਾਂ ਤੇ ਤੇਰੇ ਹੀ ਗੁਣਾਂ ਕੋ ਨਿਤ ਗਾਇਨ ਕਰਤਾ ਹੂੰ॥੩॥

ਜੀਅ ਜੰਤ ਸਭਿ ਸਰਣਿ ਤੁਮ੍ਾਰੀ ਸਰਬ ਚਿੰਤ ਤੁਧੁ ਪਾਸੇ ॥

ਏਹ ਜੀਵ (ਜੰਤ) ਸੂਖਮ ਅਸਥੂਲ ਜੀਵ ਸਭ ਤੇਰੀ ਸਰਣਿ ਮੈਂ ਪ੍ਰਾਪਤਿ ਹੈਂ ਔ ਸਰਬ ਕੇ ਪਾਲਣੇ ਕੀ ਚਿੰਤਾ ਤੇਰੇ ਹੀ ਪਾਸ ਹੈ ਅਰਥਾਤ ਸਭ ਕੀ ਪਾਲਨਾ ਤੂੰ ਹੀ ਕਰਨਹਾਰ ਹੈਂ॥

ਜੋ ਤੁਧੁ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ ॥੪॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਅਕਾਲਪੁਰਖ ਜੋ ਤੁਝ ਕੋ ਭਾਵੈ ਤਿਸੀਕੋ ਮੈਂ ਰਿਦੇ ਬੀਚ ਚੰਗਾ ਜਾਨੋਂ ਏਕ ਏਹੀ ਮੇਰੀ ਆਪਕੇ ਆਗੇ (ਅਰਦਾਸੇ) ਬੇਨਤੀ ਹੈ॥੪॥੨॥

ਵਾਹਿਗੁਰੂ ਕੋ ਸਰਬ ਰੂਪ ਦਿਖਾਵਤੇ ਹੁਏ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੧ ॥

ਆਪੇ ਸਬਦੁ ਆਪੇ ਨੀਸਾਨੁ ॥

ਤੂੰ ਆਪ ਹੀ ਆਪ ਬ੍ਰਹਮ ਸਦਾ (ਨੀਸਾਨੁ) ਪ੍ਰਗਟ ਸ੍ਵਰੂਪ ਹੈਂ॥

ਆਪੇ ਸੁਰਤਾ ਆਪੇ ਜਾਨੁ ॥

ਤੂੰ ਆਪ ਹੀ (ਸੁਰਤਾ) ਸ੍ਰੋਤਾ ਜਗਜਾਸੂ ਰੂਪ ਹੈਂ ਅਰੁ ਤੂੰ ਆਪ ਹੀ ਸ੍ਵੈਸਰੂਪ ਕੇ ਜਾਨਣੇ ਵਾਲਾ ਗਜਾਨੀ ਰੂਪ ਹੈਂ॥

ਆਪੇ ਕਰਿ ਕਰਿ ਵੇਖੈ ਤਾਣੁ ॥

ਤੂੰ ਆਪੇ ਅਪਨੇ ਬਲ ਕਰ ਸੰਸਾਰ ਕੋ (ਕਰਿ ਕਰਿ) ਰਚ ਰਚ ਕਰ ਦੇਖਤਾ ਹੈਂ॥

ਤੂ ਦਾਤਾ ਨਾਮੁ ਪਰਵਾਣੁ ॥੧॥

ਤੂੰ ਆਪ ਹੀ ਨਾਮ ਕਾ ਦਾਤਾ ਹੈਂ ਜਿਨ ਕੋ ਨਾਮਦਾਨ ਤੈਂਨੇ ਦੀਆ ਹੈ ਸੋ ਸੰਤ ਜਨ ਤੇਰੀ ਦਰਗਾਹ ਮੈਂ ਪ੍ਰਵਾਨ ਭਏ ਹੈਂ॥੧॥

ਪੰਨਾ ੭੯੬

ਐਸਾ ਨਾਮੁ ਨਿਰੰਜਨ ਦੇਉ ॥

ਹਉ ਜਾਚਿਕੁ ਤੂ ਅਲਖ ਅਭੇਉ ॥੧॥ ਰਹਾਉ ॥

ਹੇ (ਨਿਰੰਜਨ) ਮਾਇਆ ਸੇ ਅਲੇਪ ਪ੍ਰਕਾਸ ਰੂਪ ਤੇਰਾ ਨਾਮ ਐਸਾ ਹੈ ਜੋ ਜਾਪਕ ਕੌ ਮੁਕਤੀ ਦੇਨੇਹਾਰਾ ਹੈ ਔਰ ਤੂੰ ਅਲਖ ਅਭੇਵ ਸ੍ਵਰੂਪ ਹੈਂ ਮੈਂ ਤਿਸ ਤੇਰੇ ਨਾਮ ਕਾ ਜਾਚਕ ਮਾਗਣੇਹਾਰਾ ਹੂੰ॥੧॥

ਮਾਇਆ ਮੋਹੁ ਧਰਕਟੀ ਨਾਰਿ ॥

ਤੇਰੀ ਜੋ ਮਾਯਾ ਹੈ ਸੋ ਜੀਵੋਂ ਕੋ ਮੋਹਣੇ ਵਾਲੀ (ਧਰਕਟੀ) ਬਿਭਚਾਰਨੀ ਇਸਤ੍ਰੀ ਸਮ ਹੈ॥

ਭੂੰਡੀ ਕਾਮਣਿ ਕਾਮਣਿਆਰਿ ॥

ਸੋ (ਭੂੰਡੀ) ਭੈੜੀ ਕਜਾ ਖੋਟੀ (ਕਾਮਣਿ) ਇਸਤ੍ਰੀ (ਕਾਮਣਿਆਰਿ) ਟੂਣੇ ਕਰਨੇ ਵਾਲੀ ਹੈ ਭਾਵ ਸੇ ਛਲ ਰੂਪ ਸਰਬ ਕੋ ਆਪਣੇ ਵਸਿ ਕਰ ਲੇਤੀ ਹੈ॥੨॥

ਰਾਜੁ ਰੂਪੁ ਝੂਠਾ ਦਿਨ ਚਾਰਿ ॥

ਇਹੁ ਤਿਸ ਕੇ ਕੀਏ ਹੂਏ ਪਦਾਰਥ ਰਾਜ ਔਰ ਰੂਪਾਦੀ ਸਭ ਚਾਰ ਦਿਨਕੇ ਦਿਖਾਈ ਦੇਤੇ ਹੈਂ ਤਾਂ ਤੇ ਇਨਕਾ ਅਭਿਮਾਨ ਭੀ ਝੂਠਾ ਹੈ॥

ਨਾਮੁ ਮਿਲੈ ਚਾਨਣੁ ਅੰਧਿਆਰਿ ॥੨॥

ਤਾਂਤੇ ਮੈਨੂੰ ਤੇਰਾ ਜੋ ਨਾਮੁ ਪ੍ਰਾਪਤਿ ਹੋਵੈ ਜਿਸਤੇ ਅਗਜ੍ਞਾਨ ਸਹਤ ਜੋ ਮਨ ਹੈ ਤਿਸ ਮੈਂ ਗ੍ਯਾਨ ਰੂਪ ਪ੍ਰਕਾਸ ਹੋ ਜਾਵੇ॥੨॥

ਚਖਿ ਛੋਡੀ ਸਹਸਾ ਨਹੀ ਕੋਇ ॥

ਮਾਇਆ ਦੇਖ ਛਡੀ ਹੈ ਇਸ ਬਾਤ ਮੇਂ ਕੋਈ ਸੰਸਾ ਨਹੀਂ ਹੈ ਭਾਵ ਜੈਸੀ ਹੈ ਤੈਸੀ ਜਾਣੀ ਹੈ ਅਨਰਵਚਨੀ ਹੈ॥

ਬਾਪੁ ਦਿਸੈ ਵੇਜਾਤਿ ਨ ਹੋਇ ॥

ਦ੍ਰਿਸ੍ਟਾਂਤ॥ ਜਿਸ ਕਾ ਪਿਤਾ ਦੇਖੀਤਾ ਹੈ ਵਹੁ ਪੁਰਸ ਹੋਰ ਜਾਤੀ ਨਹੀਂ ਹੋਤਾ ਹੈ ਤੈਸੇ ਹੀ ਜਿਸ ਕਾ ਸੁਆਮੀ ਤੂੰ ਹੈ ਓਹ ਤੇਰਾ ਕਹਾਵਤਾ ਹੈ॥

ਏਕੋ ਕਉ ਨਾਹੀ ਭਉ ਕੋਇ ॥

ਏਕ ਅਦੁਤੀ ਸਰੂਪ ਜੋ ਤੂੰ ਹੈਂ ਤਿਸ ਤੇਰੇ ਪਛਾਨਣੇ ਵਾਲੇ ਕੋ ਕੋਈ ਭੈ ਨਹੀਂ ਰਹਿਤਾ ਹੈ॥

ਕਰਤਾ ਕਰੇ ਕਰਾਵੈ ਸੋਇ ॥੩॥

ਜੋ ਆਪ ਕੋ ਕਰਤਾ ਮਾਨ ਕਰ ਕਰਮ ਕਰਤਾ ਕਰਾਵਤਾ ਥਾ ਸੋ ਅਬ ਅਪਨੇ ਕੋ ਅਕਰਤਾ ਰੂਪ ਜਾਨਤਾ ਭਯਾ ਹੈ ਵਾ ਹੇ ਕਰਤਾ ਪੁਰਖ ਸੋ ਤੂੰ ਹੀ ਸਭ ਕੁਛ ਕਰਾਵਤਾ ਹੈਂ ਏਹੁ ਜਾਨਾ ਹੈ॥

ਸਬਦਿ ਮੁਏ ਮਨੁ ਮਨ ਤੇ ਮਾਰਿਆ ॥

ਐਸੇ ਜੋ ਪੁਰਖ ਸਤਗੁਰੋਂ ਕੇ (ਸਬਦਿ) ਉਪਦੇਸ ਕਰ ਜੀਵ ਭਾਵ ਸੇ ਮਰੇ ਹੈਂ ਤਿਨੋਂ ਨੇ ਅਪਨੇ ਮਨ ਕੌ ਮੈਂ ਮੇਰੀ ਮਨੌਤ ਤੇ ਮਾਰਿਆ ਹੈ॥

ਠਾਕਿ ਰਹੇ ਮਨੁ ਸਾਚੈ ਧਾਰਿਆ ॥

ਪੁਨਾ ਔਰ ਮਨ ਕੋ ਸੰਕਲਪੋਂ ਮੈਂ ਧਾਵਣੇ ਤੇ ਰੋਕ ਰਹੇ ਹੈਂ ਅਰਥਾਤ ਇਸਥਤ ਕੀਆ ਹੈ ਔ ਸੱਚ ਸਰੂਪ ਮੈਂ ਧਾਰਨ ਕੀਆ ਹੈ॥

ਅਵਰੁ ਨ ਸੂਝੈ ਗੁਰ ਕਉ ਵਾਰਿਆ ॥

ਹੇ ਵਾਹਿਗੁਰੂ ਤੇਰੇ ਬਿਨਾਂ ਔਰ ਕੋਈ ਨਹੀਂ (ਸੂਝੈ) ਦ੍ਰਿਸ੍ਟ ਆਵਤਾ ਹੈ ਜਿਨਾਂ ਸਤਗੁਰਾਂ ਨੇ ਏਹ ਦਾਤ ਕਰੀ ਹੈ ਤਿਨ ਪਰ ਮੈਂ ਵਾਰਨੇ ਜਾਤਾ ਹੂੰ॥

ਨਾਨਕ ਨਾਮਿ ਰਤੇ ਨਿਸਤਾਰਿਆ ॥੪॥੩॥

ਤਾਂਤੇ ਹੇ (ਨਾਮ) ਅਕਾਲ ਪੁਰਖ ਤੇਰੇ ਵਿਖੇ ਜੋ ਇਸ ਪ੍ਰਕਾਰ (ਰਤੇ) ਪ੍ਰੀਤਵਾਂਨ ਭਏ ਹੈਂ ਤਿਨਾਂ ਸੰਤ ਜਨਾਂ ਕੋ ਤੈਂਨੇ ਸੰਸਾਰ ਸਮੁੰਦਰ ਤੇ ਨਿਸਤਾਰਿਆ ਹੈ॥੪॥੩॥

ਬਿਲਾਵਲੁ ਮਹਲਾ ੧ ॥

ਅਬ ਅਪਨੀ ਦਸਾ ਸੂਚਨ ਕਰਤੇ ਹੂਏ ਸਰਬ ਪ੍ਰਤੀ ਉਪਦੇਸ਼ ਰੂਪ ਸਬਦ ਉਚਾਰਨ ਕਰਤੇ ਹੈਂ॥

ਗੁਰ ਬਚਨੀ ਮਨੁ ਸਹਜ ਧਿਆਨੇ ॥

ਗੁਰੋਂ ਕੇ ਬਚਨਾਂ ਦ੍ਵਾਰਾ ਮੇਰਾ ਮਨ (ਸਹਿਜ) ਸਾਂਤ ਪਦ ਕੇ ਧਿਆਨ ਮੈਂ ਇਸਥਤ ਹੂਆ ਹੈ॥

ਹਰਿ ਕੈ ਰੰਗਿ ਰਤਾ ਮਨੁ ਮਾਨੇ ॥

ਹਰੀ ਕੇ (ਰੰਗਿ) ਪ੍ਰੇਮ ਮੈਂ ਰਤਾ ਹੂਆ ਮੇਰਾ ਮਨੁ ਅਰ ਇੰਦ੍ਰੇ ਪਤੀਆਇ ਗਏ ਹੈਂ॥

ਮਨਮੁਖ ਭਰਮਿ ਭੁਲੇ ਬਉਰਾਨੇ ॥

ਔਰ ਜੋ ਮਨਮੁਖ ਪੁਰਸ ਹੈਂ ਸੋ ਗੁਰਾਂ ਤੇ ਬਿਨਾਂ ਭਰਮ ਮੈਂ ਭੂਲੇ ਹੂਏ ਬਾਵਰੇ ਹੋਇ ਰਹੇ ਹੈਂ॥

ਹਰਿ ਬਿਨੁ ਕਿਉ ਰਹੀਐ ਗੁਰ ਸਬਦਿ ਪਛਾਨੇ ॥੧॥

ਗੁਰ ਸਬਦ ਦ੍ਵਾਰਾ ਤਿਸ ਹਰੀ ਕੀ ਪਛਾਣ ਬਿਨਾਂ ਕੈਸੇ ਰਹਿਆ ਜਾਵੇ ॥੧॥

ਬਿਨੁ ਦਰਸਨ ਕੈਸੇ ਜੀਵਉ ਮੇਰੀ ਮਾਈ ॥

ਹਰਿ ਬਿਨੁ ਜੀਅਰਾ ਰਹਿ ਨ ਸਕੈ ਖਿਨੁ ਸਤਿਗੁਰਿ ਬੂਝ ਬੁਝਾਈ ॥੧॥ ਰਹਾਉ ॥

ਹੇ ਭਾਈ ਸੰਤ ਜਨੋਂ ਵਾਹਿਗੁਰੂ ਕੇ ਦਰਸ਼ਨ ਦੇਖਨੇ ਸੇ ਬਿਨਾਂ ਮੈਂ ਕਿਸ ਪ੍ਰਕਾਰ ਜੀਵਾਂ ਤਿਸ ਹਰੀ ਬਿਨਾਂ ਮੇਰਾ ਜੀਉ ਖਿਨ ਮਾਤ੍ਰ ਭੀ ਰਹਿ ਨਹੀਂ ਸਕਤਾ ਹੈ ਅਬ ਸਤਗੁਰਾਂ ਨੇ ਤਿਸ ਕੇ ਮਿਲਨੇ ਕੀ (ਬੂਝ) ਸਮਝ ਮੈਨੂੰ (ਬੁਝਾਈ) ਸਮਝਾਇ ਦਈ ਹੈ॥

ਮੇਰਾ ਪ੍ਰਭੁ ਬਿਸਰੈ ਹਉ ਮਰਉ ਦੁਖਾਲੀ ॥

ਜਬ ਛਿਨ ਮੈਂ ਮੇਰਾ (ਪ੍ਰਭੂ) ਸੁਆਮੀ ਬਿਸਰੇ ਤਬ ਮੈਂ ਦੁਖੀ ਹੋ ਕਰ ਫਿਰਤੀ ਹੂੰ॥

ਸਾਸਿ ਗਿਰਾਸਿ ਜਪਉ ਅਪੁਨੇ ਹਰਿ ਭਾਲੀ ॥

ਤਾਂਤੇ ਗ੍ਰਾਸ ਲੇਤੇ ਹੂਏ ਭੀ ਜੋ ਸ੍ਵਾਸ ਆਵਤੇ ਹੈਂ ਅਰਥਾਤ ਸਰਬ ਸਮੇਂ ਸ੍ਵਾਸ ਸ੍ਵਾਸ ਸਾਥ ਅਪਨੇ ਹਰੀ ਸੁਆਮੀ ਕੋ ਖੋਜ ਕਰ ਸਦਾ ਜਪਤੀ ਹੂੰ॥

ਸਦ ਬੈਰਾਗਨਿ ਹਰਿ ਨਾਮੁ ਨਿਹਾਲੀ ॥

ਤਿਸ ਕਰ ਸਦਾ (ਬੈਰਾਗਨਿ) ਵੈਰਾਗਵਾਨ ਵਾ ਪ੍ਰੇਮਵਾਂਨ ਮੇਰੀ ਬੁਧੀ ਭਈ ਹੈ ਔ ਹਰੀ ਨਾਮ ਕੋ ਮੁਕਤੀ ਕਾ ਦਾਤਾ ਜਾਨ ਕਰ ਤਿਸਹੀ ਕੌ ਸਦਾ (ਨਿਹਾਲੀ) ਦੇਖਤੀ ਹੈ॥

ਅਬ ਜਾਨੇ ਗੁਰਮੁਖਿ ਹਰਿ ਨਾਲੀ ॥੨॥

ਅਬ ਸਤਿਗੁਰਾਂ ਦੁਆਰਾ ਹਰਿ ਜੀ ਆਪਨੇ ਸਾਥ ਹੀ ਜਾਨੇ ਹੈਂ॥੨॥

ਅਕਥ ਕਥਾ ਕਹੀਐ ਗੁਰ ਭਾਇ ॥

ਤਿਨ ਸਤਿਗੁਰਾਂ ਮੈਂ (ਭਾਇ) ਪ੍ਰੇਮ ਕਰਕੇ (ਅਕਥ) ਵਾਹਿਗੁਰੂ ਕੀ ਹੀ ਕਥਾ ਕੌ ਸਦਾ ਉਚਾਰਨ ਕਰੀਏ। ਕਿਆ ਹਰੀ ਗੁਰ ਅਵਤਾਰੋਂ ਕੀ ਲੀਲਾ ਕੋ ਬਰਨਨ ਕਰਨਾਂ॥

ਪ੍ਰਭੁ ਅਗਮ ਅਗੋਚਰੁ ਦੇਇ ਦਿਖਾਇ ॥

ਸੋ ਸਤਿਗੁਰ ਅਗਮ ਅਗੋਚਰ ਸੁਆਮੀ ਕੋ ਦਿਖਾਇ ਦੇਤੇ ਹੈਂ॥

ਬਿਨੁ ਗੁਰ ਕਰਣੀ ਕਿਆ ਕਾਰ ਕਮਾਇ ॥

ਬਿਨਾਂ ਸਤਿਗੁਰਾਂ ਤੇ (ਕਰਣੀ) ਭਗਤੀ ਕੀ ਕਾਰ ਕਿਆ ਕਮਾਵੇਗਾ। ਭਾਵ ਸੇ ਸਿਤਗੁਰਾਂ ਤੇ ਬਿਨਾਂ ਜੀਵ ਕੋ ਪੂਰਬੋਕਤ ਸੁਭ ਗੁਣ ਪ੍ਰਾਪਤਿ ਨਹੀਂ ਹੋਤੇ॥

ਹਉਮੈ ਮੇਟਿ ਚਲੈ ਗੁਰ ਸਬਦਿ ਸਮਾਇ ॥੩॥

ਜੋ ਪੁਰਸ਼ ਸਤਿਗੁਰਾਂ ਦੁਆਰੇ ਤਿਸ ਭਗਤੀ ਮਾਰਗ ਮੈਂ ਚਲੇ ਹੈਂ ਸੋ ਹੌਮੈ ਕੋ ਮਿਟਾਇ ਕਰ (ਸਬਦਿ) ਬ੍ਰਹਮ ਮੈਂ ਸਮਾਇ ਗਏ ਹੈਂ॥੩॥

ਮਨਮੁਖੁ ਵਿਛੁੜੈ ਖੋਟੀ ਰਾਸਿ ॥

ਔਰ ਜੋ ਮਨਮੁਖ ਮੰਦਕਰਮੋਂ ਰੂਪੀ ਖੋਟੀ (ਰਾਸਿ) ਪੂੰਜੀ ਵਾਲੇ ਹੈਂ ਸੋ ਤਿਸ ਵਾਹਿਗੁਰੂ ਕੇ ਸਦਾ ਵਿਯੋਗੀ ਰਹਿਤੇ ਹੈਂ॥

ਗੁਰਮੁਖਿ ਨਾਮਿ ਮਿਲੈ ਸਾਬਾਸਿ ॥

ਜੋ ਗੁਰਮੁਖ ਸਰਧਾ ਪੂੰਜੀ ਸੰਜੁਗਤਿ ਹੈਂ ਸੋ ਤਿਸ (ਨਾਮਿ) ਵਾਹਿਗੁਰੂ ਮੈਂ ਮਿਲ ਗਏ ਹੈਂ ਤਾਂ ਤੇ ਤਿਨਾਂ ਕੋ ਹੀ (ਸਾਬਾਸਿ) ਧੰਨਜਤਾ ਪ੍ਰਾਪਤਿ ਭਈ ਹੈ॥

ਹਰਿ ਕਿਰਪਾ ਧਾਰੀ ਦਾਸਨਿ ਦਾਸ ॥

ਜੋ ਦਾਸੋਂ ਕੇ ਦਾਸ ਭਏ ਹੈਂ ਤਿਨਾ ਪੁਰ ਤਿਸ ਹਰੀ ਨੇ ਅਪਣੀ ਕਿਰਪਾ (ਧਾਰੀ) ਕੀਤੀ ਹੈ॥

ਜਨ ਨਾਨਕ ਹਰਿ ਨਾਮ ਧਨੁ ਰਾਸਿ ॥੪॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਦਾਸੋਂ ਕੋ (ਰਾਸਿ) ਸਚਾ ਹਰੀ ਨਾਮ ਧਨ ਪ੍ਰਾਪਤਿ ਭਇਆ ਹੈ॥੪॥੪॥

ਬਿਲਾਵਲੁ ਮਹਲਾ ੩ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਵਾਹਿਗੁਰੂ ਕੇ ਨਾਮ ਸੇ ਬਿਨਾਂ ਸਰਬ ਪਦਾਰਥਾਂ ਕੇ ਭੋਗੋਂ ਕੋ ਧ੍ਰਿਕਾਰਤੇ ਹੂਏ ਸਨਮੁਖ ਬੇਨਤੀ ਕਰ ਸਬਦ ਉਚਾਰਨ ਕਰਤੇ ਹੈਂ॥

ਧ੍ਰਿਗੁ ਧ੍ਰਿਗੁ ਖਾਇਆ ਧ੍ਰਿਗੁ ਧ੍ਰਿਗੁ ਸੋਇਆ ਧ੍ਰਿਗੁ ਧ੍ਰਿਗੁ ਕਾਪੜੁ ਅੰਗਿ ਚੜਾਇਆ ॥

ਤਾਂਤੇ ਹੇ ਕਰਤਾਰ ਤੇਰੇ ਸਿਮਰਨ ਬਿਨਾਂ ਕੁਟੰਬ ਕੇ ਸਹਿਤ ਪਦਾਰਥੋਂ ਕੇ ਖਾਣੇ ਕੋ ਭੀ ਮਨ ਬਾਣੀ ਕਰ ਧ੍ਰਿਕਾਰ ਹੈ ਅਰ ਸੁਖ ਮਾਨ ਕਰ ਸਿਹਜਾ ਪਰ ਸੋਣੇ ਕੋ ਭੀ ਮਨ ਬਾਣੀ ਕਰ ਧ੍ਰਿਕਾਰ ਹੈ ਔ ਅੰਗੋਂ ਵਿਖੇ ਅਨੇਕ ਤਰਹ ਕੇ ਬਸਤਰ ਪਹਿਰਣੇ ਕੋ ਭੀ ਸਦਾ ਧ੍ਰਿਕਾਰ ਹੈ॥

ਧ੍ਰਿਗੁ ਸਰੀਰੁ ਕੁਟੰਬ ਸਹਿਤ ਸਿਉ ਜਿਤੁ ਹੁਣਿ ਖਸਮੁ ਨ ਪਾਇਆ ॥

ਸੂਬਤ ਕੁਟੰਬ ਸਨਬੰਧੀਓਂ ਸੰਜੁਗਤ ਇਸ ਸਰੀਰ ਕੋ ਭੀ ਧ੍ਰਿਕਾਰ ਹੈ ਜਿਸਤੇ ਇਸ ਮਾਨੁਖ ਦੇਹ ਸਿਉਂ (ਹੁਣਿ) ਅਬ ਹੇ (ਖਸਮੁ) ਵਾਹਿਗੁਰੂ ਸੁਆਮੀ ਤੇਰੇ ਅਪਨੇ ਆਪ ਸ੍ਵਰੂਪ ਕੋ ਨਹੀਂ ਪਾਇਆ ਭਾਵ ਇਹ ਧਨ ਪਦਾਰਥ ਸੰਪਦਾ ਖਾਨ ਪਾਨ ਪਹਿਰਨਾਦੀ ਭਜਨ ਤੇ ਬਿਨਾਂ ਸਭ ਵਿਅਰਥ ਹੈ॥

ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ ॥੧॥

ਤਾਂਤੇ ਹੇ ਪਰਮੇਸਰ ਤੇਰੇ ਮੈਂ ਪ੍ਰਾਪਤਿ ਹੋਣੇ ਕੀ ਇਹ ਮਾਨੁਖ ਦੇਹ ਰੂਪ ਪਉੜੀ ਹੈ ਸੋ ਜਬ ਹਾਥ ਸੇ ਛੁਟ ਗਈ ਤਬ ਫੇਰ ਹਾਥ ਨਹੀਂ ਆਵੇਗੀ ਔਰ ਤੇਰੇ ਭਜਨ ਸੇ ਬਿਨਾਂ ਇਸ ਜੀਵ ਨੇ (ਅਹਿਲਾ) ਸੁੰਦਰ ਵਾ ਬਿਅਰਥ ਜਨਮ ਗਵਾਇ ਲੀਆ ਹੈ ਯਥਾ 'ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੰਬਾਰ'॥੧॥

ਦੂਜਾ ਭਾਉ ਨ ਦੇਈ ਲਿਵ ਲਾਗਣਿ ਜਿਨਿ ਹਰਿ ਕੇ ਚਰਣ ਵਿਸਾਰੇ ॥

ਜਗਜੀਵਨ ਦਾਤਾ ਜਨ ਸੇਵਕ ਤੇਰੇ ਤਿਨ ਕੇ ਤੈ ਦੂਖ ਨਿਵਾਰੇ ॥੧॥ ਰਹਾਉ ॥

ਹੇ ਹਰੀ ਜਿਨਾਂ ਨੇ ਤੇਰੇ ਚਰਣਾਰਵਿੰਦ ਮਨ ਤੇ ਵਿਸਾਰੇ ਹੈਂ ਤਿਨਾਂ ਕੋ ਦ੍ਵੈਤ ਭਾਵ ਤੇਰੇ ਮੈਂ ਚਿਤ ਕੀ ਬ੍ਰਿਤੀ ਨਹੀਂ ਲਾਗਣੇ ਦੇਤਾ ਭਾਵ ਯਿਹ ਦ੍ਵੈਤ ਭਾਵ ਮੈਂ ਲਗੇ ਹੂਏ ਹੈਂ ਹੇ ਜੀਵਨ ਦਾਤਾ ਤੇਰੇ ਜੋ ਸੇਵਕ ਸੰਤ ਜਨ ਹੈਂ ਤਿਨਾਂ ਕੇ ਤੈਂਨੇ ਸਰਬ ਅਗਜਾਨ ਜਨਜ ਜਨਮ ਮਰਨ ਆਦੀ ਦੁਖ ਨਿਬ੍ਰਿਤ ਕਰ ਦੀਏ ਹੈਂ॥

ਤੂ ਦਇਆਲੁ ਦਇਆਪਤਿ ਦਾਤਾ ਕਿਆ ਏਹਿ ਜੰਤ ਵਿਚਾਰੇ ॥

ਤੂੰ ਪ੍ਰਮ ਦਜਾਲ ਦਜਾ ਕੇ ਕਰਨੇਹਾਰਾ ਦਾਤਾਰੁ ਹੈਂ ਔ ਸਰਬ ਕਾ (ਪਤਿ) ਮਾਲਕ ਹੈਂ ਏਹ ਵਿਚਾਰੇ ਜੰਤ ਅਨਾਥ ਕਜਾ ਕਰ ਸਕਤੇ ਹੈਂ॥

ਮੁਕਤ ਬੰਧ ਸਭਿ ਤੁਝ ਤੇ ਹੋਏ ਐਸਾ ਆਖਿ ਵਖਾਣੇ ॥

ਏਹ ਜੀਵ ਤੇਰੇ ਰਚੇ ਹੂਏ ਬੰਧਨੋਂ ਸੇ ਮੁਕਤਿ ਭੀ ਤੇਰੀ ਹੀ ਕ੍ਰਿਪਾ ਤੇ ਹੋਵੈਂਗੇ ਵਾ ਬੰਧਨ ਔ ਮੁਕਤਿ ਸਹਿਤ ਸਭ ਜੀਵ ਤੇਰੇ ਤੇ ਹੂਏ ਹੂਏ ਹੈਂ ਐਸਾ ਤੇਰਾ ਜਸ ਬੇਦ (ਵਖਾਣੇ) ਬਿਸਤਾਰ ਸਹਿਤ ਉਚਾਰਨ ਕਰਤੇ ਹੈਂ॥

ਗੁਰਮੁਖਿ ਹੋਵੈ ਸੋ ਮੁਕਤੁ ਕਹੀਐ ਮਨਮੁਖ ਬੰਧ ਵਿਚਾਰੇ ॥੨॥

ਜੋ ਗੁਰਮੁਖ ਹੈਂ ਸੋ ਮੁਕਤ ਰੂਪ ਕਹੀਤੇ ਹੈਂ ਔਰ ਜੋ ਮਨਮੁਖ ਹੈਂ ਸੋ ਬੀਚਾਰੇ ਬੰਧੇ ਹੂਏ ਹੈਂ॥

ਸੋ ਜਨੁ ਮੁਕਤੁ ਜਿਸੁ ਏਕ ਲਿਵ ਲਾਗੀ ਸਦਾ ਰਹੈ ਹਰਿ ਨਾਲੇ ॥

ਜਿਸ ਕੀ ਏਕ ਤੇਰੇ ਸ੍ਵਰੂਪ ਮੈਂ ਬ੍ਰਿਤੀ ਲਾਗ ਰਹੀ ਹੈ ਸੋਈ ਗੁਰਮੁਖ ਜਨ ਮੁਕਤ ਰੂਪ ਹੈ ਔਰ ਹੇ ਹਰੀ ਵਹੁ ਸਦਹੀ ਤੇਰੇ ਸਾਥ ਰਹਤਾ ਹੈ ਕਯਾ ਅਭੇਦ ਰੂਪ ਹੂਆ ਹੈ॥

ਤਿਨ ਕੀ ਗਹਣ ਗਤਿ ਕਹੀ ਨ ਜਾਈ ਸਚੈ ਆਪਿ ਸਵਾਰੇ ॥

ਹੇ ਸਚੇ ਸੁਆਮੀ ਸੋ ਤੈਂਨੇ ਆਪ ਸਵਾਰੇ ਹੈਂ ਤਿਨਕੀ (ਗਹਣ) ਗੁਹਯ ਗਤੀ ਕਹੀ ਨਹੀਂ ਜਾਤੀ॥

ਪੰਨਾ ੭੯੭

ਭਰਮਿ ਭੁਲਾਣੇ ਸਿ ਮਨਮੁਖ ਕਹੀਅਹਿ ਨਾ ਉਰਵਾਰਿ ਨ ਪਾਰੇ ॥੩॥

ਔਰ ਜੋ ਅਗਯਾਨ ਕਰ ਭਰਮ ਮੈਂ ਲਗ ਕਰ ਤੇਰੇ ਸੇ ਭੂਲੇ ਹੁਏ ਹੈਂ ਸੋ ਮਨਮੁਖ ਕਹੀਤੇ ਹੈਂ ਔਰ ਵਹੁ ਸੰਸਾਰ ਸਮੁਦ੍ਰ ਤੇ ਨਾ ਉਰਾਰ ਨਾ ਪਾਰ ਹੋਤੇ ਭਏ ਬੀਚ ਹੀ ਜਨਮ ਮ੍ਰਿਤੁ ਕੋ ਪਾਵਤੇ ਹੈਂ॥੧॥

ਜਿਸ ਨੋ ਨਦਰਿ ਕਰੇ ਸੋਈ ਜਨੁ ਪਾਏ ਗੁਰ ਕਾ ਸਬਦੁ ਸਮ੍ਹਾਲੇ ॥

ਜਿਸ ਨੂੰ ਹੇ ਵਾਹਿਗੁਰੂ ਤੂੰ ਆਪਣੀ ਕ੍ਰਿਪਾ ਦ੍ਰਿਸਟਿ ਕਰੇਂ ਸੋ ਜਨ ਸਤਿਗੁਰੋਂ ਕੇ ਸਬਦ ਕੋ ਸਮਾਲ ਕਰ ਤੇਰੇ ਸਰੂਪ ਕੋ ਪ੍ਰਾਪਤਿ ਹੋਤਾ ਹੈ॥

ਹਰਿ ਜਨ ਮਾਇਆ ਮਾਹਿ ਨਿਸਤਾਰੇ ॥

ਹੇ ਹਰੀ ਵਾਹਿਗੁਰੂ ਸੋ ਨਿਜ ਦਾਸ ਮਾਇਆ ਕੇ ਬੀਚ ਹੀ ਬਿਵਹਾਰ ਕਰਤੇ ਤੈਂਨੇ ਨਿਸਤਾਰ ਦੀਏ ਹੈਂ ਅਰਥਾਤ ਮਾਯਾਵੀ ਪਦਾਰਥੋਂ ਕੇ ਬੀਚ ਹੋਕੇ ਅਸੰਗ ਰਹਿਤੇ ਹੈਂ॥

ਨਾਨਕ ਭਾਗੁ ਹੋਵੈ ਜਿਸੁ ਮਸਤਕਿ ਕਾਲਹਿ ਮਾਰਿ ਬਿਦਾਰੇ ॥੪॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਅਕਾਲ ਪੁਰਖ ਤੇਰੀ ਕ੍ਰਿਪਾ ਤੇ ਜਿਸਕੇ ਮਸਤਕ ਮੈਂ ਐਸੇ ਭਾਗ ਹੋਵੇਂ ਸੋ (ਕਾਲਹਿ) ਜਮਕੋ ਮਾਰ ਕਰ ਦੂਰ ਕਰ ਦੇਤੇ ਹੈਂ ਭਾਵ ਯਹਿ ਕਿ ਜਨਮ ਮ੍ਰਿਤ ਸੇ ਰਹਿਤ ਹੋ ਜਾਤੇ ਹੈਂ॥੪॥੧॥

ਏਕ ਵਾਹਗੁਰੂ ਕੋ ਸਰਬ ਰੂਪ ਕਰ ਬਰਨਨ ਕਰਤੇ ਹੈਂ॥

ਬਿਲਾਵਲੁ ਮਹਲਾ ੩ ॥

ਅਤੁਲੁ ਕਿਉ ਤੋਲਿਆ ਜਾਇ ॥

ਸੋ ਅਤੁਲ ਵਾਹਿਗੁਰੂ ਕੈਸੇ ਤੋਲਿਆ ਜਾਵੇ॥

ਦੂਜਾ ਹੋਇ ਤ ਸੋਝੀ ਪਾਇ ॥

ਜੇਕਰ ਤਿਸ ਬਿਨਾਂ ਹੋਰ ਕੋਈ ਦੂਸਰਾ ਹੋਵੈ ਤਬ ਤਿਸ ਕੀ ਸੋਝੀ ਪਾਵੈ॥

ਤਿਸ ਤੇ ਦੂਜਾ ਨਾਹੀ ਕੋਇ ॥

ਜਬ ਤਿਸ ਬਿਨਾਂ ਹੋਰੁ ਦੂਜੋ ਕੋਈ ਨਹੀਂ ਹੈ॥

ਤਿਸ ਦੀ ਕੀਮਤਿ ਕਿਕੂ ਹੋਇ ॥੧॥

ਤਬ ਤਿਸ ਕੀ ਕੀਮਤਿ ਕਿਸ ਪਰਕਾਰ ਸੇ ਹੋ ਸਕਤੀ ਹੈ॥੧॥

ਗੁਰ ਪਰਸਾਦਿ ਵਸੈ ਮਨਿ ਆਇ ॥

ਤਾ ਕੋ ਜਾਣੈ ਦੁਬਿਧਾ ਜਾਇ ॥੧॥ ਰਹਾਉ ॥

ਗੁਰੋਂ ਕੀ ਕ੍ਰਿਪਾ ਤੇ ਜਿਸਕੇ ਮਨ ਮੈਂ ਉਪਦੇਸ਼ ਆਇ ਵਸੇ ਹੈ ਔ ਤਿਸ ਕੀ ਦੁਬਿਧਾ ਦੂਰ ਜੋ ਜਾਤੀ ਹੈ ਤਬ ਤਿਸ ਕੋ ਵਹੁ ਜਾਣ ਲੇਤਾ ਹੈ॥

ਆਪਿ ਸਰਾਫੁ ਕਸਵਟੀ ਲਾਏ ॥

ਤਾਂਤੇ ਵਹੁ ਆਪ ਹੀ ਗੁਰ ਰੂਪੀ ਸਰਾਫ ਹੋ ਕਰ ਜਗਿਆਸੀ ਰੂਪੀ ਸੋਇਨੇ ਕੋ ਤਾੜਨਾਂ ਰੂਪੀ ਕਸਵਟੀ ਲਗਾਵਤਾ ਹੈ॥

ਆਪੇ ਪਰਖੇ ਆਪਿ ਚਲਾਏ ॥

ਆਪ ਹੀ ਅਧਕਾਰੀ ਕੀ ਪ੍ਰੀਖਿਆ ਕਰਤਾ ਹੈ ਪੁਨਾ ਆਪ ਹੀ ਤਿਸ ਕੋ ਗਿਆਨ ਮਾਰਗ ਮੈਂ ਚਲਾਵਤਾ ਹੈ॥

ਆਪੇ ਤੋਲੇ ਪੂਰਾ ਹੋਇ ॥

ਆਪ ਹੀ ਗੁਰੂ ਪੂਰਾ ਹੋ ਕਰ ਤੋਲਤਾ ਹੈ ਭਾਵ ਸਾਧਨਾ ਸੰਪੰਨ ਜਗਿਆਸੀ ਕੋ ਦੇਖਤਾ ਹੈ॥

ਆਪੇ ਜਾਣੈ ਏਕੋ ਸੋਇ ॥੨॥

ਪੁਨਾ ਆਪ ਹੀ ਸੋ ਏਕ ਸਰੂਪ ਕੋ ਜਾਣ ਲੇਤਾ ਹੈ॥੨॥

ਮਾਇਆ ਕਾ ਰੂਪੁ ਸਭੁ ਤਿਸ ਤੇ ਹੋਇ ॥

ਮਾਇਆ ਕਾ ਕਾਰਜ ਨਾਮ ਰੂਪ ਜਗਤ ਸਭ ਤਿਸੀ ਵਾਹਿਗੁਰੂ ਹੀ ਤੇ ਹੋਤਾ ਹੈ॥

ਜਿਸ ਨੋ ਮੇਲੇ ਸੁ ਨਿਰਮਲੁ ਹੋਇ ॥

ਜਿਸਕੋ ਸਤਿਗੁਰੂ ਮੇਲੇ ਹੈਂ ਸੋ ਜਨ ਨਿਰਮਲ ਹੋਇ ਜਾਤਾ ਹੈ॥

ਜਿਸ ਨੋ ਲਾਏ ਲਗੈ ਤਿਸੁ ਆਇ ॥

ਪਰਮੇਸਰ ਜਿਸਕੋ ਪ੍ਰੇਮ ਲਗਾਵਤਾ ਹੈ ਤਿਸੀ ਕੋ ਆਇ ਲਗਤਾ ਹੈ॥

ਸਭੁ ਸਚੁ ਦਿਖਾਲੇ ਤਾ ਸਚਿ ਸਮਾਇ ॥੩॥

ਜੇਕਰ ਸਤਿਗੁਰ ਸਭ ਨਾਮ ਰੂਪ ਮੈਂ ਸਚੇ ਕੀ ਜੋਤਿ ਕੋ ਦਿਖਲਾਵੇ ਤਬ ਇਹ ਜੀਵ ਸਚ ਸ੍ਵਰੂਪ ਮੈਂ ਸਮਾਇ ਜਾਤਾ ਹੈ॥੩॥

ਆਪੇ ਲਿਵ ਧਾਤੁ ਹੈ ਆਪੇ ॥

ਆਪ ਹੀ (ਲਿਵ) ਬਿਰਤੀ ਕਾ ਪ੍ਰਕਾਸਕ ਹੈ ਪੁਨਾ (ਧਾਤੁ) ਮਾਇਆ ਬਿਰਤੀ ਰੂਪ ਭੀ ਆਪ ਹੀ ਹੈ॥

ਆਪਿ ਬੁਝਾਏ ਆਪੇ ਜਾਪੇ ॥

ਔਰ ਆਪੇ ਹੀ ਗੁਰੂ ਰੂਪ ਹੋਕੇ ਆਪ ਹੀ ਜਨਾਵਤਾ ਹੈ ਅਰ ਸਿਖ ਰੂਪ ਹੋਕੇ ਆਪ ਹੀ ਹਰੀ ਕੋ ਮਾਨਤਾ ਹੈ॥

ਆਪੇ ਸਤਿਗੁਰੁ ਸਬਦੁ ਹੈ ਆਪੇ ॥

ਆਪ ਹੀ ਸਤਿਗੁਰੂ ਰੂਪ ਹੈ ਪੁਨਾ ਆਪ ਹੀ (ਸਬਦੁ) ਉਪਦੇਸ ਰੂਪ ਹੈ॥

ਨਾਨਕ ਆਖਿ ਸੁਣਾਏ ਆਪੇ ॥੪॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਆਪ ਹੀ ਆਪਨੇ ਆਪ ਕੋ ਪੂਰਬੋਕਤ ਉਪਦੇਸ਼ (ਆਖਿ) ਕਹਿ ਕਰ ਸੁਨਾਵਤਾ ਹੈ॥੪॥੨॥

ਸਨਮੁਖ ਉਸਤਤੀ ਕਰਤੇ ਹੁਏ ਕਹਤੇ ਹੈਂ॥

ਬਿਲਾਵਲੁ ਮਹਲਾ ੩ ॥

ਸਾਹਿਬ ਤੇ ਸੇਵਕੁ ਸੇਵ ਸਾਹਿਬ ਤੇ ਕਿਆ ਕੋ ਕਹੈ ਬਹਾਨਾ ॥

ਸਾਹਿਬ ਕੀ ਸੇਵਾ ਤੇ ਸੇਵਕ ਕਹੀਦਾ ਹੈ ਔਰ ਸਾਹਿਬ ਕੀ ਕਿਰਪਾ ਤੇ ਓਹੀ ਸੇਵਕ (ਸੇਵ) ਪੂਜਨੇ ਜੋਗ ਹੋ ਜਾਤਾ ਹੈ ਇਸ ਮੈਂ ਕੋਈ ਕਿਆ (ਬਹਾਨਾ) ਤਰਕ ਕਰਕੇ ਕਹਿ ਸਕਤਾ ਹੈ॥

ਐਸਾ ਇਕੁ ਤੇਰਾ ਖੇਲੁ ਬਨਿਆ ਹੈ ਸਭ ਮਹਿ ਏਕੁ ਸਮਾਨਾ ॥੧॥

ਪਰੰਤੂ ਐਸਾ ਤੇਰਾ ਏਕ ਖੇਲ ਹੀ ਬਨਿਆ ਹੁਆ ਹੈ ਵਾਸਤਵ ਤੇ ਤੂੰ ਏਕ ਹੈਂ ਸਰਬ ਮੈਂ ਸਮਾਇ ਰਹਾ ਹੈ ਭਾਵ ਇਹ ਸਰਬ ਰੂਪ ਹੋ ਕਰ ਆਪ ਹੀ ਵਰਤ ਰਹਾ ਹੈ॥੧॥

ਸਤਿਗੁਰਿ ਪਰਚੈ ਹਰਿ ਨਾਮਿ ਸਮਾਨਾ ॥

ਜਿਸੁ ਕਰਮੁ ਹੋਵੈ ਸੋ ਸਤਿਗੁਰੁ ਪਾਏ ਅਨਦਿਨੁ ਲਾਗੈ ਸਹਜ ਧਿਆਨਾ ॥੧॥ ਰਹਾਉ ॥

ਹੇ (ਹਰੀ) ਸਤਿਗਰਾਂ ਕੇ ਉਪਦੇਸ ਮੈਂ ਜੋ ਪਰਚੇ ਹੈਂ ਤਿਨ ਕਾ ਚਿਤ ਤੇਰੇ ਨਾਮ ਮੈਂ (ਸਮਾਨਾ) ਸਮਾਇਆ ਹੈ ਜਿਸਕੇ (ਕਰਮੁ) ਭਾਗੋਂ ਮੈਂ ਸਤਿਗੁਰਾਂ ਕਾ ਮਿਲਾਪੁ ਹੋਵੈ ਹੈ ਸੋ ਸਤਿਗੁਰਾਂ ਕੋ ਪਾਇਕਰ ਦਿਨੇ ਰਾਤ (ਸਹਿਜ) ਸੁਭਾਵਕ ਹੀ ਤੇਰੇ ਸ੍ਵਰੂਪ ਕੇ ਧਯਾਨ ਮੈਂ ਲਗੇ ਰਹਿਤੇ ਹੈਂ ਭਾਵ ਯਹਿ ਤਿਨ ਕੀ ਅਭੇਦ ਵਿਸੈਕ ਦ੍ਰਿਸਟੀ ਹੋ ਜਾਤੀ ਹੈ॥੧॥

ਕਿਆ ਕੋਈ ਤੇਰੀ ਸੇਵਾ ਕਰੇ ਕਿਆ ਕੋ ਕਰੇ ਅਭਿਮਾਨਾ ॥

ਹੇ ਸ੍ਵਾਮੀ ਤੇਰੇ ਬਿਨਾਂ ਕਿਆ ਕੋਈ ਤੇਰੀ ਸੇਵਾ ਕਰੇ ਔਰ ਕਿਆ ਕੋਈ ਸੇਵਾ ਕਾ ਅਭਿਮਾਨ ਕਰੇ॥

ਜਬ ਅਪੁਨੀ ਜੋਤਿ ਖਿੰਚਹਿ ਤੂ ਸੁਆਮੀ ਤਬ ਕੋਈ ਕਰਉ ਦਿਖਾ ਵਖਿਆਨਾ ॥੨॥

ਹੇ ਸ੍ਵਾਮੀ ਜਬ ਤੂੰ ਅਪਨੀ (ਜੋਤਿ) ਚੇਤਨਸਤਾ ਖੈਂਚ ਲੇਵੇਂ ਤਬ ਕੋਈ ਕਿਸੀ ਪ੍ਰਕਾਰ ਕਾ ਵਖ੍ਯਾਨ ਕਰਕੇ ਤੋ ਦਿਖਲਾਵੈ ਭਾਵ ਯਹਿ ਤੇਰੇ ਬਿਨਾਂ ਕੋਈ ਕੁਛ ਭੀ ਨਹੀਂ ਕਰ ਸਕਤਾ ਹੈ॥੨॥

ਆਪੇ ਗੁਰੁ ਚੇਲਾ ਹੈ ਆਪੇ ਆਪੇ ਗੁਣੀ ਨਿਧਾਨਾ ॥

ਹੇ (ਗੁਣੀ ਨਿਧਾਨਾਂ) ਗੁਣੋਂ ਕੇ ਸਮੁੰਦ੍ਰ ਤੂੰ ਆਪੇ ਹੀ ਗੁਰੂ ਸਰੂਪ ਹੈਂ ਔਰ ਚੇਲਾ ਭੀ ਆਪੇ ਹੀ ਹੈਂ॥

ਜਿਉ ਆਪਿ ਚਲਾਏ ਤਿਵੈ ਕੋਈ ਚਾਲੈ ਜਿਉ ਹਰਿ ਭਾਵੈ ਭਗਵਾਨਾ ॥੩॥

ਹੇ (ਹਰਿ) ਸਰਬ ਦੁਖੋਂ ਕੇ ਹਰਨੇ ਵਾਲੇ ਭਗਵਾਨ ਜਿਸ ਪ੍ਰਕਾਰ ਤੂੰ ਆਪ ਚਲਾਵਨਾ (ਭਾਵੈ) ਚਾਹਤਾ ਹੈਂ ਤਿਸੀ ਪ੍ਰਕਾਰ ਸਭ ਕੋਈ (ਚਾਲੈ) ਚਲਤਾ ਹੈ॥੩॥

ਕਹਤ ਨਾਨਕੁ ਤੂ ਸਾਚਾ ਸਾਹਿਬੁ ਕਉਣੁ ਜਾਣੈ ਤੇਰੇ ਕਾਮਾਂ ॥

ਸ੍ਰੀ ਗੁਰੂ ਜੀ ਕਹਤੇ ਹੈਂ ਤੂੰ ਸਾਚਾ ਸਾਹਿਬੁ ਹੈਂ ਤੇਰੇ (ਕਾਮਾਂ) ਕਰਤਬੋਂ ਕੋ ਕੌਣ ਜਾਣ ਸਕਤਾ ਹੈ ਭਾਵ ਯਹਿ ਆਪ ਹੀ ਕਰਤਾ ਹੈ ਆਪ ਜੀ ਜਾਨਤਾ ਹੈ॥

ਇਕਨਾ ਘਰ ਮਹਿ ਦੇ ਵਡਿਆਈ ਇਕਿ ਭਰਮਿ ਭਵਹਿ ਅਭਿਮਾਨਾ ॥੪॥੩॥

ਇਕਨਾ ਗੁਰਮੁਖਾਂ ਕੋ ਘਰ ਭਾਵ ਰਿਦੇ ਮੈਂ ਅਪਨੇ ਨਾਮ ਕੀ ਵਡਿਆਈ ਦੇਤਾ ਹੈਂ ਔਰ ਏਕ ਅਭਿਮਾਨ ਕੇ ਧਾਰਨੇ ਵਾਲੇ ਮਨਮੁਖ ਤੇਰੇ ਸੇ ਸਦਾ ਭੂਲੇ ਹੋਏ ਜੂਨੀਓਂ ਮੈਂ ਭ੍ਰਮਤੇ ਫਿਰਤੇ ਹੈਂ॥੪॥੩॥

ਬਿਲਾਵਲੁ ਮਹਲਾ ੩ ॥

ਅਬ ਕਲਜੁਗ ਕਾ ਧਰਮ ਨਿਰੂਪਣ ਕਰਤੇ ਹੂਏ ਗੁਰੋਂ ਕੀ ਮਹਿਮਾਂ ਰੂਪੁ ਉਪਦੇਸ ਉਚਾਰਨ ਕਰਤੇ ਹੈਂ॥

ਪੂਰਾ ਥਾਟੁ ਬਣਾਇਆ ਪੂਰੈ ਵੇਖਹੁ ਏਕ ਸਮਾਨਾ ॥

ਹੇ ਭਾਈ ਪੂਰੇ ਵਾਹਿਗੁਰੂ ਨੇ ਜੋ ਇਸ ਪ੍ਰਪੰਚ ਕਾ ਪੂਰਨ (ਥਾਟੁ) ਬਣਾਉ ਬਨਾਇਆ ਹੈ ਤਿਸ ਵਿਖੇ ਹੇ ਗੁਰਮੁਖ ਜਨੋਂ ਜੋ ਏਕ ਸ੍ਵਾਮੀ ਵ੍ਯਾਪਕ ਹੋ ਰਹਾ ਹੈ ਤਿਸ ਕੋ ਹੀ ਸਦਾ ਦੇਖੋ॥

ਇਸੁ ਪਰਪੰਚ ਮਹਿ ਸਾਚੇ ਨਾਮ ਕੀ ਵਡਿਆਈ ਮਤੁ ਕੋ ਧਰਹੁ ਗੁਮਾਨਾ ॥੧॥

ਇਸ ਸੰਸਾਰ ਮੈਂ ਸਾਚੇ ਨਾਮ ਕੀ ਹੀ ਵਡਿਆਈ ਹੈ ਤਾਂ ਤੇ ਮਤ ਕੋਈ ਧਨ ਰੂਪਾਦੀ ਕਾ ਹੰਕਾਰ ਕਰੋ॥੧॥

ਸਤਿਗੁਰ ਕੀ ਜਿਸ ਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ ॥

ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ ॥੧॥ ਰਹਾਉ ॥

ਜਿਸ ਨੂੰ ਸਤਿਗੁਰਾਂ ਕੀ ਮਤ ਆਇ ਪ੍ਰਾਪਤਿ ਭਈ ਹੈ ਤਿਨਕਾ ਚਿਤੁ ਸਤਿਗੁਰਾਂ ਕੇ ਉਪਦੇਸ ਮੈਂ ਸਮਾਇਆ ਹੈ ਇਸ ਉਪਦੇਸ ਰੂਪ ਬਾਣੀ ਕੋ ਜੋ ਰਿਦੇ ਕਰਕੇ ਜਾਣ ਲੇਵੇ ਤਿਸ ਕੇ ਅੰਤਰਿ ਹਰਿਨਾਮ (ਰਵੈ) ਰਮਨ ਕਰਤਾ ਹੈ ਭਾਵ ਯਹਿ ਕਿ ਸੋ ਸਦਾ ਹਰਿਨਾਮ ਕੋ ਜਪਤੇ ਰਹਿਤੇ ਹੈਂ॥

ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ ॥

ਚਾਰੋਂ ਜੁਗਾਂ ਕਾ (ਹੁਣ) ਅਬ (ਨਿਬੇੜਾ) ਮੁਕਾਉ ਵਾ ਅੰਤੁ ਹੈ ਭਾਵ ਯਹਿ ਕਿ ਔਰ ਜੁਗੋਂ ਮੈਂ ਜਨਮ ਧਾਰਤੇ ਰਹੇ ਅਬ ਇਸ ਕਲਿਜੁਗ ਮੈਂ ਨਾਮ ਕੇ ਜਪਨੇ ਸੇ ਜਨਮੋਂ ਕਾ ਅਭਾਵ ਹੋ ਜਾਏਗਾ ਕਿਉਂਕਿ (ਨਰ ਮਨੁਖਾ) ਮਰਦ ਮਨੁਖੋਂ ਭਾਵ ਉੱਤਮ ਪ੍ਰੇਮੀ ਜਨੋਂ ਕੋ ਏਕ ਨਾਮ ਨਿਧਾਨ ਹੀ ਸੰਸਾਰ ਤੇ ਤਾਰਨੇ ਹਾਰਾ ਹੈ॥

ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ ਕਲਿ ਮਹਿ ਕੀਰਤਿ ਹਰਿ ਨਾਮਾ ॥੨॥

ਜਤ ਧਾਰਨਾ ਔਰ ਸਤ ਬੋਲਨਾ (ਸੰਜਮੁ) ਬਹੁਤ ਤੀਰਥਾਦਿ ਸਤਿਜੁਗ ਤ੍ਰੇਤਾ ਦ੍ਵਾਪੁਰ ਆਦੀ ਜੁਗਾਂ ਕਾ ਧਰਮ ਥਾ ਕਲਜੁਗ ਮੈਂ ਹਰੀ ਨਾਮ ਕੋ ਜਪਨਾ ਔ ਕੀਰਤੀ ਕਰਨੀ ਵਾ ਹਰੀ ਨਾਮ ਕਾ ਕੀਰਤਨ ਹੀ ਮੁਖ੍ਯ ਧਰਮ ਹੈ-ਯਥਾ'ਸਤਿਜਗਿ ਸੁਤ ਤੇਤਾ ਜਗੀ ਦੁਾਪੁਰਿ ਪੂਜਾ ਚਾਰ॥ ਤੀਨੌ ਜੁਗ ਤੀਨੌ ਦ੍ਰਿੜੇ ਕਲਿਕੇਵਲ ਨਾਮ ਅਧਾਰ॥ ਪੁਨਾ-ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥ ਅਨ ਰੂਤਿ ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ''॥੨॥

ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਨਾ ॥

ਤਾਂਤੇ ਜੁਗਾਂ ਜੁਗਾਂ ਵਿਖੇ ਪੂਰਬੋਕਤ ਆਪੋ ਆਪਣਾ ਧਰਮ ਕਲਜਾਣ ਕਰਤਾ ਹੈ ਬੇਦੋਂ ਔਰ ਪੁਰਾਨੋਂ ਕੋ ਭੀ ਵੀਚਾਰ ਕਰਕੇ ਦੇਖ ਲੇਵਹੁ ਭਾਵ ਯਹਿ ਕਿ ਵਹੁ ਸਭੀ ਨਾਮ ਕਾ ਹੀ ਮਹਾਤਮ ਉਚਾਰਨ ਕਰਤੇ ਹੈਂ॥

ਗੁਰਮੁਖਿ ਜਿਨੀ ਧਿਆਇਆ ਹਰਿ ਹਰਿ ਜਗਿ ਤੇ ਪੂਰੇ ਪਰਵਾਨਾ ॥੩॥

ਤਾਂਤੇ ਜਿਨਾਂ ਨੇ ਗੁਰਾਂ ਕੇ ਮੁਖ ਦ੍ਵਾਰਾ ਉਪਦੇਸ ਸ੍ਰਵਣ ਕਰ ਹਰਿ ਹਰਿ ਨਾਮਕੋ ਧਿਆਵਨਾ ਕੀਆ ਹੈ ਓਹੀ ਪੂਰੇ ਸੰਤ ਜਗਤ ਮੈਂ ਸਚੇ ਵਾਹਿਗੁਰੂ ਕੇ ਪ੍ਰਵਾਨ ਕੀਏ ਹੈਂ॥੩॥

ਪੰਨਾ ੭੯੮

ਕਹਤ ਨਾਨਕੁ ਸਚੇ ਸਿਉ ਪ੍ਰੀਤਿ ਲਾਏ ਚੂਕੈ ਮਨਿ ਅਭਿਮਾਨਾ ॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਪੁਰਸ ਸਚੇ ਨਾਮ ਸੇ ਪ੍ਰੀਤ ਲਗਾਵੈ ਤਬ ਮਨ ਸੇ ਦੇਹ ਆਦਕੋਂ ਕਾ ਅਭਿਮਾਨ ਦੂਰ ਹੋਤਾ ਹੈ॥

ਕਹਤ ਸੁਣਤ ਸਭੇ ਸੁਖ ਪਾਵਹਿ ਮਾਨਤ ਪਾਹਿ ਨਿਧਾਨਾ ॥੪॥੪॥

ਤਾਂਤੇ ਤਿਸ ਵਾਹਿਗੁਰੂ ਕੇ ਨਾਮ ਕੋ ਕਹਤੇ ਸੁਣਤੇ ਸੰਪੂਰਣ (ਸੁਖ) ਆਨੰਦ ਕੋ ਪਾਵਤੇ ਹੈਂ ਔ ਤਿਸ ਨਾਮ ਕੇ ਮਨਨ ਕਰਨ ਹਾਰੇ ਸਰਬ ਨਿਧੋਂ ਕੇ ਘਰ ਮੋਖ ਪਦ ਕੋ ਪ੍ਰਾਪਤ ਹੋ ਜਾਤੇ ਹੈਂ॥੪॥੪॥

ਬਿਲਾਵਲੁ ਮਹਲਾ ੩ ॥

ਪੁਨਾ ਹਰੀ ਨਾਮ ਮਨਨ ਕਰਨੇਹਾਰੇ ਹਰਿਜਨੋਂ ਕੀ ਉਸਤਤੀ ਉਚਾਰਨ ਕਰਤੇ ਹੈਂ॥

ਗੁਰਮੁਖਿ ਪ੍ਰੀਤਿ ਜਿਸ ਨੋ ਆਪੇ ਲਾਏ ॥

ਸਤਗੁਰਾਂ ਦ੍ਵਾਰੇ ਆਪੇ ਹੀ ਵਾਹਿਗੁਰੂ ਜਿਸਕੇ ਮਨ ਮੇਂ ਹਰੀ ਨਾਮ ਕੀ ਪ੍ਰੀਤ ਲਗਾਵੇ॥

ਤਿਤੁ ਘਰਿ ਬਿਲਾਵਲੁ ਗੁਰ ਸਬਦਿ ਸੁਹਾਏ ॥

ਤਿਸਹੀ ਕੇ (ਘਰਿ) ਭਾਵ ਰਿਦੇ ਮੈਂ (ਬਿਲਾਵਲੁ) ਆਨੰਦ ਹੋ ਜਾਤਾ ਹੈ ਔ ਸੋਈ ਗੁਰ ਉਪਦੇਸ ਸੇ ਸੁਭਾਇਵਾਨ ਹੋਤਾ ਹੈ॥

ਮੰਗਲੁ ਨਾਰੀ ਗਾਵਹਿ ਆਏ ॥

ਸੰਤ ਜਨ ਰੂਪੀ ਇਸਤ੍ਰੀਆਂ ਵਾਹਗੁਰੂ ਕਾ ਜਸ ਰੂਪੀ ਮੰਗਲ ਗੁਰਾਂ ਪਾਸ ਆਇਕਰ ਗਾਇਨ ਕਰਤੀਆਂ ਹੈਂ॥

ਮਿਲਿ ਪ੍ਰੀਤਮ ਸਦਾ ਸੁਖੁ ਪਾਏ ॥੧॥

ਓਹ ਗੁਰਮੁਖਿ ਸਖੀਆਂ ਤਿਸ ਸਚ ਸ੍ਵਰੂਪ ਪ੍ਰੀਤਮ ਕੋ ਮਿਲ ਕਰ ਸਦਾ ਸੁਖ ਕੌ ਪਾਵਤੀਆਂ ਹੈਂ॥੧॥

ਹਉ ਤਿਨ ਬਲਿਹਾਰੈ ਜਿਨ੍ ਹਰਿ ਮੰਨਿ ਵਸਾਏ ॥

ਹਰਿ ਜਨ ਕਉ ਮਿਲਿਆ ਸੁਖੁ ਪਾਈਐ ਹਰਿ ਗੁਣ ਗਾਵੈ ਸਹਜਿ ਸੁਭਾਏ ॥੧॥ ਰਹਾਉ ॥

ਜਿਨੋਂ ਨੇ ਹਰੀ ਕੇ ਨਾਮ ਮਨ ਵਿਖੇ ਬਸਾਏ ਹੈਂ ਤਿਨ ਸੰਤ ਜਨਾ ਪਰ ਮੈਂ ਬਲਿਹਾਰ ਜਾਤਾ ਹੂੰ ਤਿਨ ਹਰਿ ਜਨੋਂ ਕੇ ਮਿਲਾਪ ਸੇ ਅਨੰਦ ਕੀ ਪ੍ਰਾਪਤੀ ਹੋਤੀ ਹੈ ਕਯੋਂਕਿ ਓਹ ਹਰਿਜਨ ਹਰੀ ਕੋ ਸਹਿਜ ਸੁਭਾਵਕ ਹੀ ਸਦਾ ਗਾਵਤੇ ਰਹਿਤੇ ਹੈਂ॥੧॥

ਸਦਾ ਰੰਗਿ ਰਾਤੇ ਤੇਰੈ ਚਾਏ ॥

ਤੇ ਪੁਰਸ਼ ਸਦਾ ਤਿਸੀ ਕੇ (ਰੰਗਿ) ਪ੍ਰੇਮ ਮੈਂ (ਰਾਤੇ) ਮਸਤ ਹੂਏ ਹੈਂ ਤਾਂ ਤੇ (ਰੇ) ਹੇ ਜੀਵ ਤੂੰ ਭੀ ਅਪਨੇ ਮਨ ਮੈਂ ਤਿਸ ਕੇ ਨਾਮਕੋ ਜਪਨੇ ਕਾ ਚਾਉ ਧਾਰਨ ਕਰੁ॥

ਹਰਿ ਜੀਉ ਆਪਿ ਵਸੈ ਮਨਿ ਆਏ ॥

ਤਬ ਹਰਿ ਜੀ ਨਾਮ ਕੇ ਪ੍ਰਤਾਪ ਕਰ ਤੇਰੇ ਮਨ ਮੈਂ ਆਇ ਕਰ ਨਿਵਾਸ ਕਰੇਗਾ॥

ਆਪੇ ਸੋਭਾ ਸਦ ਹੀ ਪਾਏ ॥

ਤਬ ਤੂੰ ਆਪ ਤੇ ਹੀ ਸਦਾ ਸੋਭਾ ਕੋ ਪ੍ਰਾਪਤਿ ਹੋਵੇਂਗਾ॥

ਗੁਰਮੁਖਿ ਮੇਲੈ ਮੇਲਿ ਮਿਲਾਏ ॥੨॥

ਐਸੇ ਗੁਰਮੁਖਾਂ ਕੇ (ਮੇਲਿ) ਸਤਸੰਗ ਮੈਂ ਜੋ ਜਨ ਤਿਸ ਸੁਆਮੀ ਨੇ ਮੇਲੇ ਹੈਂ ਤਿਨਾਂਕੋ ਅਪਨੇ ਸਾਥ ਹੀ ਮਿਲਾਇ ਲੀਆ ਹੈ॥੨॥

ਗੁਰਮੁਖਿ ਰਾਤੇ ਸਬਦਿ ਰੰਗਾਏ ॥

ਜੋ ਗੁਰਮੁਖਿ ਤਿਸ ਵਾਹਿਗੁਰੂ ਮੈਂ ਰਾਤੇ ਹੈਂ ਤਿਨੋਂ ਨੇ ਔਰ ਜੀਵ ਭੀ ਗੁਰ ਉਪਦੇਸ ਮੈਂ ਰੰਗਾਇ ਦੀਏ ਹੈਂ॥

ਨਿਜ ਘਰਿ ਵਾਸਾ ਹਰਿ ਗੁਣ ਗਾਏ ॥

ਤਿਨ ਕੋ ਮਿਲ ਕਰ ਜਿਨੋਂ ਨੇ ਹਰੀ ਕੇ ਗੁਣ ਗਾਏ ਹੈਂ ਤਿਨਕਾ (ਨਿਜ ਘਰਿ) ਸ੍ਵੈ ਸ੍ਵਰੂਪ ਮੈਂ ਨਿਵਾਸ ਭਇਆ ਹੈ॥

ਰੰਗਿ ਚਲੂਲੈ ਹਰਿ ਰਸਿ ਭਾਏ ॥

ਜੋ ਪੁਰਸ ਹਰਿ ਰਸ ਕੋ ਪ੍ਰਾਪਤਿ ਭਏ ਹੈ ਅਰ (ਚਲੂਲੈ) ਸੰਘਨੇ ਰੰਗ ਵਾਲੇ ਭਾਵ ਆਤਮ ਅਨੰਦੀ ਹੋਤੇ ਭਏ ਹੈਂ॥

ਇਹੁ ਰੰਗੁ ਕਦੇ ਨ ਉਤਰੈ ਸਾਚਿ ਸਮਾਏ ॥੩॥

ਐਸੇ ਜੋ ਸਚ ਸ੍ਵਰੂਪ ਮੈਂ ਸਮਾਏ ਹੈਂ ਤਿਨ ਕੇ ਰਿਦੇ ਤੇ ਇਹੁ ਰੰਗੁ ਕਬੀ ਨਹੀਂ ਉਤਰਤਾ ਹੈ॥੩॥

ਅੰਤਰਿ ਸਬਦੁ ਮਿਟਿਆ ਅਗਿਆਨੁ ਅੰਧੇਰਾ ॥

ਤਿਨਾਂ ਕੇ ਰਿਦੇ ਬੀਚ ਗੁਰੋਂ ਕਾ (ਸਬਦੁ) ਉਪਦੇਸ ਹੈ ਤਿਸਕਰ ਤਿਨਕਾ ਅਗਜਾਨ ਰੂਪੀ ਅੰਧੇਰਾ ਦੂਰ ਹੋ ਗਿਆ ਹੈ॥

ਸਤਿਗੁਰ ਗਿਆਨੁ ਮਿਲਿਆ ਪ੍ਰੀਤਮੁ ਮੇਰਾ ॥

ਜਬ ਸਤਿਗੁਰਾਂ ਨੇ ਗਜਾਨੁ ਦੀਆ ਤਬ ਮੇਰਾ (ਪ੍ਰੀਤਮ) ਹਰੀ ਮਿਲਾ ਹੈ॥

ਜੋ ਸਚਿ ਰਾਤੇ ਤਿਨ ਬਹੁੜਿ ਨ ਫੇਰਾ ॥

ਜੋ ਸੱਚ ਸ੍ਵਰੂਪ ਮੈਂ ਰਾਤੇ ਹੈਂ ਤਿਨ ਕੋ ਜਨਮੋਂ ਮੈਂ ਪੁਨਾ ਫੇਰਾ ਨਹੀਂ ਹੋਤਾ॥

ਨਾਨਕ ਨਾਮੁ ਦ੍ਰਿੜਾਏ ਪੂਰਾ ਗੁਰੁ ਮੇਰਾ ॥੪॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਐਸੇ ਨਾਮ ਕੇ ਦ੍ਰਿੜਾਵਨੇ ਵਾਲਾ ਮੇਰਾ ਸਤਿਗੁਰੂ ਹੀ ਹੈ॥੪॥੫॥

ਨਾਮ ਦਾਨ ਮਾਂਗਤੇ ਹੂਏ ਸ੍ਰੀ ਅਕਾਲ ਪੁਰਖ ਜੀ ਪੈ ਬੇਨਤੀ ਉਚਾਰਨ ਕਰਤੇ ਹੈਂ॥

ਬਿਲਾਵਲੁ ਮਹਲਾ ੩ ॥

ਪੂਰੇ ਗੁਰ ਤੇ ਵਡਿਆਈ ਪਾਈ ॥

(ਪੂਰੇ) ਬ੍ਰਹਮ ਸੋਤ੍ਰੀ ਬ੍ਰਹਮ ਨੇਸਟੀ ਸਤਿਗੁਰੋਂ ਸੇ ਵਡਿਆਈ ਪਾਈ ਹੈ॥

ਅਚਿੰਤ ਨਾਮੁ ਵਸਿਆ ਮਨਿ ਆਈ ॥

ਸਰਬ ਚਿੰਤਾ ਕੇ ਦੂਰ ਕਰਨੇਹਾਰਾ ਤੇਰਾ ਨਾਮੁ ਤਿਨਾਂ ਕੇ ਮਨ ਮੈਂ ਆਇ ਵਸਿਆ ਹੈ॥

ਹਉਮੈ ਮਾਇਆ ਸਬਦਿ ਜਲਾਈ ॥

ਮਾਇਆ ਕਰ ਜੋ (ਹਉਮੈ) ਹੰਤਾ ਮਮਤਾ ਸੀ ਸੋ ਤਿਨੋਂ ਨੇ ਸਤਿਗੁਰੋਂ ਕੇ ਉਪਦੇਸ ਦ੍ਵਾਰਾ ਜਲਾਇ ਦਈ ਹੈ॥

ਦਰਿ ਸਾਚੈ ਗੁਰ ਤੇ ਸੋਭਾ ਪਾਈ ॥੧॥

ਤਿਸੀ ਤੇ ਸਚੇ ਗੁਰੋਂ ਕੀ ਕ੍ਰਿਪਾ ਤੇ ਤੇਰੇ ਦਰ ਮੈਂ ਤਿਨੋਂ ਨੇ ਸੋਭਾ ਪਾਈ ਹੈ॥੧॥

ਜਗਦੀਸ ਸੇਵਉ ਮੈ ਅਵਰੁ ਨ ਕਾਜਾ ॥

ਅਨਦਿਨੁ ਅਨਦੁ ਹੋਵੈ ਮਨਿ ਮੇਰੈ ਗੁਰਮੁਖਿ ਮਾਗਉ ਤੇਰਾ ਨਾਮੁ ਨਿਵਾਜਾ ॥੧॥ ਰਹਾਉ ॥

ਹੇ ਜਗਤ ਕੇ ਈਸ੍ਵਰ ਮੇਰੇ ਸ੍ਵਾਮੀ ਮੈਂ ਸਦਾ ਤੇਰਾ ਹੀ ਸੇਵਨ ਕਰੋਂ ਔਰ ਮੇਰਾ ਕਾਰਜ ਕੋਈ ਨਹੀਂ ਹੈ ਦਿਨੇ ਰਾਤ ਮੇਰੇ ਮਨ ਮੈਂ ਸਦਾ ਆਨੰਦ ਬਨਾ ਰਹੇ ਯਾਂ ਤੇ ਗੁਰੋਂ ਦ੍ਵਾਰੇ ਤੇਰਾ ਨਾਮੁ (ਨਿਵਾਜਾ) ਵਡਿਆਈ ਦੇਨੇ ਵਾਲਾ ਮਾਂਗਤਾ ਰਹੂੰ॥੧॥

ਮਨ ਕੀ ਪਰਤੀਤਿ ਮਨ ਤੇ ਪਾਈ ॥

ਮਨ ਭਾਵ ਆਤਮਾ ਕੀ ਪ੍ਰਤੀਤੀ ਨਿਸਚਾ ਵਾ ਗ੍ਯਾਨ ਮਨ ਤੇ ਹੀ ਪਾਈ ਹੈ ਯਥਾ-ਮਨ ਸਾ ਮਿਲਿਆ ਨ ਕੋਇ॥ ਮਨ ਜੈਸਾ ਹੋਰ ਕੋਈ ਗੁਰੂ ਨਹੀਂ ਮਿਲਿਆ॥

ਪੂਰੇ ਗੁਰ ਤੇ ਸਬਦਿ ਬੁਝਾਈ ॥

ਪਰੰਤੂ ਪੂਰੇ ਗੁਰਾਂ ਕੇ ਉਪਦੇਸ ਤੇ ਸਮਝ ਆਈ ਹੈ॥

ਜੀਵਣ ਮਰਣੁ ਕੋ ਸਮਸਰਿ ਵੇਖੈ ॥

ਜੋ ਜੀਵਣ ਔ ਮਰਨੇ ਕੋ ਸਮਾਨ ਦੇਖਤਾ ਹੈ "ਯਥਾ ਮਰਣ ਜੀਵਣ ਕੀ ਸੰਕਾ ਨਾਸੀ"॥

ਬਹੁੜਿ ਨ ਮਰੈ ਨਾ ਜਮੁ ਪੇਖੈ ॥੨॥

ਵਹੁ ਫੇਰ ਮ੍ਰਿਤੁ ਕੋ ਪ੍ਰਾਪਤਿ ਨਹੀਂ ਹੋਤਾ ਹੈ ਇਸੀ ਤੇ ਜਮ ਕੋ ਨਹੀਂ ਦੇਖਤਾ ਹੈ॥੨॥

ਘਰ ਹੀ ਮਹਿ ਸਭਿ ਕੋਟ ਨਿਧਾਨ ॥

ਕੋਟਾਨ ਕੋਟ ਖਜਾਨੇ ਸਰਬ ਰਿਦੇ ਰੂਪੀ ਘਰ ਮੈਂ ਹੀ ਹੈਂ ਭਾਵ ਯਹਿ ਕਿ ਜਿਸਕੇ ਆਸਰੇ ਸਰਬ ਪਦਾਰਥ ਹੈਂ ਸੋ ਸਾਖੀ ਸਰੂਪ ਮੇਰੇ ਰਿਦੇ ਮੈਂ ਇਸਥਿਤ ਹੈਂ॥

ਸਤਿਗੁਰਿ ਦਿਖਾਏ ਗਇਆ ਅਭਿਮਾਨੁ ॥

ਜਬ ਵਹੁ ਸਤਿਗੁਰੋਂ ਨੇ ਦਿਖਾਏ ਹੈਂ ਤਬ ਅਭਿਮਾਨ ਜਾਤਾ ਰਹਾ ਹੈ॥

ਸਦ ਹੀ ਲਾਗਾ ਸਹਜਿ ਧਿਆਨ ॥

ਸਦਾ ਹੀ ਬ੍ਰਹਮ ਸ੍ਵਰੂਪ ਮੈ ਧ੍ਯਾਨ ਲਾਗਾ ਹੈ॥

ਅਨਦਿਨੁ ਗਾਵੈ ਏਕੋ ਨਾਮ ॥੩॥

ਅਬ ਤੋ ਦਿਨੇ ਰਾਤ ਹਮ ਤੇਰੇ ਏਕ ਨਾਮ ਕੋ ਹੀ ਗਾਵਤੇ ਹੈਂ॥੩॥

ਇਸੁ ਜੁਗ ਮਹਿ ਵਡਿਆਈ ਪਾਈ ॥

ਇਸ ਕਲਜੁਗ ਮੈਂ ਤੇਰਾ ਨਾਮੁ ਜਪਨੇ ਤੇ ਹੀ ਸੰਪੂਰਨ ਵਡਿਆਈ ਪ੍ਰਾਪਤਿ ਭਈ ਹੈ॥੩॥

ਪੂਰੇ ਗੁਰ ਤੇ ਨਾਮੁ ਧਿਆਈ ॥

ਹਮ ਪੂਰੇ ਗੁਰੋਂ ਤੇ ਤੇਰਾ ਨਾਮ ਕੋ ਧਿਆਵਨੇ ਵਾਲੇ ਹੂਏ ਹੈਂ॥

ਜਹ ਦੇਖਾ ਤਹ ਰਹਿਆ ਸਮਾਈ ॥

ਜਹਾਂ ਦੇਖਾ ਹੈ ਤਹਾਂ ਹੀ ਸਮਾਇ ਰਹਿਆ ਦੇਖਾ ਹੈ ਭਾਵ ਯਹਿ ਸਰਬ ਵਿਸ੍ਵ ਕੋ ਤੇਰਾ ਹੀ ਸ੍ਵਰੂਪ ਦੇਖਤਾ ਹੂੰ॥

ਸਦਾ ਸੁਖਦਾਤਾ ਕੀਮਤਿ ਨਹੀ ਪਾਈ ॥੪॥

ਜੋ ਤੂੰ ਸਦਾ ਸੁਖਾਂ ਕੇ ਦੇਨੇ ਵਾਲਾ ਹੈਂ ਤਿਸ ਤੇਰੀ (ਕੀਮਤਿ) ਮਿਰਯਾਦਾ ਕਿਸੀ ਨੇ ਨਹੀਂ ਪਾਈ ਹੈ॥੪॥

ਪੂਰੈ ਭਾਗਿ ਗੁਰੁ ਪੂਰਾ ਪਾਇਆ ॥

ਪੂਰੇ ਭਾਗੋਂ ਕਰ ਪੂਰੇ ਸਤਿਗੁਰੋਂ ਕੋ ਹਮ ਨੇ ਪਾਇ ਲੀਆ ਹੈ॥

ਅੰਤਰਿ ਨਾਮੁ ਨਿਧਾਨੁ ਦਿਖਾਇਆ ॥

ਤਿਨਾਂ ਸਤਿਗੁਰਾਂ ਨੇ ਅਪਨੀ ਕ੍ਰਿਪਾ ਕਰ ਤੇਰਾ ਨਾਮ ਜੋ ਨਿਧੀਓਂ ਕਾ ਘਰੁ ਹੈ ਸੋ ਹਮਾਰੇ ਮਨ ਮੈਂ ਦਿਖਾਇ ਦੀਆ ਹੈ॥

ਗੁਰ ਕਾ ਸਬਦੁ ਅਤਿ ਮੀਠਾ ਲਾਇਆ ॥

ਗੁਰੋਂ ਕਾ ਜੋ (ਸਬਦੁ) ਉਪਦੇਸ ਅਤਿ ਮੀਠਾ ਹੈ ਤਿਸ ਵਿਖੇ ਮੈਂਨੇ ਅਪਨੇ ਮਨ ਕੋ ਲਗਾਇਆ ਹੈ॥

ਨਾਨਕ ਤ੍ਰਿਸਨ ਬੁਝੀ ਮਨਿ ਤਨਿ ਸੁਖੁ ਪਾਇਆ ॥੫॥੬॥੪॥੬॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕਰ ਹਮਾਰੀ ਤ੍ਰਿਸਨਾ ਰੂਪੀ ਅਗਨ ਨਿਬ੍ਰਿਤ ਭਈ ਹੈ ਅਰੁ ਮਨ ਤਨ ਸੇ ਸੁਖ ਕੋ ਪਾਇ ਲੀਆ ਹੈ॥੫॥੬॥੧੦॥

ਰਾਗੁ ਬਿਲਾਵਲੁ ਮਹਲਾ ੪ ਘਰੁ ੩

ੴ ਸਤਿਗੁਰ ਪ੍ਰਸਾਦਿ ॥

ਅਬ ਸ੍ਰੀ ਗੁਰੂ ਰਾਮ ਦਾਸ ਜੀ ਚੌਥੀ ਪਾਤਿਸ਼ਾਹੀ ਸ੍ਰੀ ਅਕਾਲ ਪੁਰਖ ਜੀ ਆਗੇ ਬੇਨਤੀ ਉਚਾਰਨ ਕਰਤੇ ਹੈਂ॥

ਉਦਮ ਮਤਿ ਪ੍ਰਭ ਅੰਤਰਜਾਮੀ ਜਿਉ ਪ੍ਰੇਰੇ ਤਿਉ ਕਰਨਾ ॥

ਹੇ ਸਰਬ ਕੇ ਰਿਦਿਓਂ ਕੀ ਜਾਨਣੇ ਹਾਰੇ ਮੇਰੇ ਸੁਆਮੀ ਤੂੰ ਆਪਣਾ ਸਿਮਰਣ ਕਰਨ ਲਈ ਉਦਮ ਵਾਲੀ ਬੁਧੀ ਮੈਨੂੰ ਦੇਹੁ ਕਿਉਂਕਿ ਜਿਸ ਪ੍ਰਕਾਰ ਕਰ ਤੂੰ ਹਮ ਜੀਵੋਂ ਕੋ ਪ੍ਰੇਰਤਾ ਹੈਂ ਤਿਸੀ ਪ੍ਰਕਾਰ ਹਮ ਨੇ ਕਰਨਾ ਹੈ॥ ਦ੍ਰਿਸਟਾਂਤੁ॥

ਜਿਉ ਨਟੂਆ ਤੰਤੁ ਵਜਾਏ ਤੰਤੀ ਤਿਉ ਵਾਜਹਿ ਜੰਤ ਜਨਾ ॥੧॥

ਜੈਸੇ ਨਟੂਆ (ਤੰਤੀ) ਪੁਤਲੀ ਨਚਾਉਣੇ ਵਾਲਾ ਜੋ ਨਟੁ ਹੈ (ਤੰਤ ਵਜਾਏ) ਜੈਸੇ ਤਾਰ ਕਉ ਹਿਲਾਵਤਾ ਹੈ ਤੈਸੇ ਪੁਤਲੀ ਵਾਜਹਿ ਭਾਵ ਨਾਚਤੀ ਹੈ ਤਿਸੀ ਪ੍ਰਕਾਰ ਜੋ (ਜਨਾ) ਪੁਰਸਾਂ ਰੂਪ (ਜੰਤ) ਪੁਤਲੀਆਂ ਹੈਂ ਤਿਨ ਕੋ ਅਪਨੀ ਮਾਯਾ ਰੂਪ ਤਾਰ ਸੇ ਜਿਸ ਜਿਸ ਪ੍ਰਕਾਰ (ਵਜਾਏ) ਪ੍ਰੇਰਤਾ ਹੈ ਤੈਸੇ ਸਭ ਕਰਤੀ ਹੈਂ॥੧॥

ਪੰਨਾ ੭੯੯

ਜਪਿ ਮਨ ਰਾਮ ਨਾਮੁ ਰਸਨਾ ॥

ਮਸਤਕਿ ਲਿਖਤ ਲਿਖੇ ਗੁਰੁ ਪਾਇਆ ਹਰਿ ਹਿਰਦੈ ਹਰਿ ਬਸਨਾ ॥੧॥ ਰਹਾਉ ॥

ਹੇ ਵਾਹਿਗੁਰੂ ਮੈਂ ਮਨ ਔ ਰਸਨਾ ਕਰਕੇ ਸਦਾ ਤੇਰੇ ਰਾਮ ਨਾਮ ਜਾਪ ਕੋ ਜਪਣਾ ਕਰਤਾ ਹੂੰ ਮਸਤਕ ਕੇ ਲੇਖ ਲਿਖੇ ਅਨੁਸਾਰ ਅਰਥਾਤ ਪੂਰਨ ਭਾਗੋਂ ਕਰ ਸ੍ਰੀ ਗੁਰੂ ਅਮਰਦਾਸ ਸਾਹਿਬ ਕੀ

ਪ੍ਰਾਪਤੀ ਭਈ ਹੈ ਤਿਨੋਂ ਕੀ ਕ੍ਰਿਪਾ ਸੇ ਹੇ ਦੁਖ ਹਰਤਾ ਹਰੀ ਤੇਰੇ ਹਰਿਨਾਮ ਕਾ ਮੇਰੇ ਰਿਦੇ ਬੀਚ ਨਿਵਾਸ ਹੂਆ ਹੈ॥੧॥

ਮਾਇਆ ਗਿਰਸਤਿ ਭ੍ਰਮਤੁ ਹੈ ਪ੍ਰਾਨੀ ਰਖਿ ਲੇਵਹੁ ਜਨੁ ਅਪਨਾ ॥

ਤੇਰੀ ਮਾਇਆ ਕਰਕੇ ਗ੍ਰਸਿਆ ਹੂਆ ਜੀਵ ਜਨਮੋਂ ਮੇਂ ਪੜ ਕਰ ਭ੍ਰਮਤਾ ਹੈ ਤਾਂ ਤੇ ਹੇ ਵਾਹਿਗੁਰੂ ਮੈਨੂੰ ਆਪਨਾ ਦਾਸ ਜਾਨ ਕਰ ਅਪਨੀ ਮਾਯਾ ਤੇ ਰਾਖ ਲੀਜੀਏ॥ਦ੍ਰਿਸਟਾਂਤੁ॥

ਜਿਉ ਪ੍ਰਹਿਲਾਦੁ ਹਰਣਾਖਸਿ ਗ੍ਰਸਿਓ ਹਰਿ ਰਾਖਿਓ ਹਰਿ ਸਰਨਾ ॥੨॥

ਜੈਸੇ ਪ੍ਰਹਿਲਾਦੁ ਜਨ ਕੋ ਹਰਨਾਖਸ ਨੇ ਗ੍ਰਸਿ ਲੀਆ ਥਾ ਅਪਨੀ ਸਰਣ ਹੂਆ ਜਾਨ ਕਰ ਤਿਸ ਕੀ ਹੇ ਹਰੀ ਨਰ ਹਰਿ ਰੂਪ ਧਾਰ ਕਰ ਰਖ੍ਯਾ ਕਰੀ ਹੈ ਤੈਸੇ ਮੁਝ ਕੋ ਅਪਨਾ ਦਾਸ ਜਾਨ ਕਰ ਮਾਯਾ ਤੇ ਰਾਖ ਲੀਜੀਏ॥੨॥

ਕਵਨ ਕਵਨ ਕੀ ਗਤਿ ਮਿਤਿ ਕਹੀਐ ਹਰਿ ਕੀਏ ਪਤਿਤ ਪਵੰਨਾ ॥

ਤਾਂਤੇ ਤੇਰਾ ਨਾਮ ਜਪਨੇ ਸੇ ਕਿਸ ਕਿਸ ਕੀ ਮੁਕਤਿ ਹੋ ਜਾਣੇ ਕੀ ਮ੍ਰਿਜਾਦਾ ਉਚਾਰਨ ਕਰੀਏ ਹੇ ਹਰੀ ਤੈਨੇ ਅਨੇਕ ਹੀ ਪਾਪੀਓਂ ਕੋ ਪਵਿਤ੍ਰ ਕੀਆ ਹੈ ਭਾਵ ਯਹਿ ਜੋ ਜੋ ਤੇਰੇ ਨਾਮ ਕੋ ਜਪ ਕਰ ਮੋਖ ਹੁਏ ਹੈਂ ਤਿਨ ਕੀ ਗਿਣਤੀ ਨਹੀਂ ਆਵਤੀ॥

ਓਹੁ ਢੋਵੈ ਢੋਰ ਹਾਥਿ ਚਮੁ ਚਮਰੇ ਹਰਿ ਉਧਰਿਓ ਪਰਿਓ ਸਰਨਾ ॥੩॥

ਪੁਨਾ ਤੇਰਾ ਭਗਤ ਰਵਿਦਾਸ ਜੋ ਮ੍ਰਿਤੂ ਹੂਏ ਪਸੂਓਂ ਕੋ ਢੋਵਤਾ ਥਾ ਅਰਥਾਤ ਮੁਰਦੇ ਪਸੂ ਢੋਣੇ ਵਾਲੀ ਜਾਤੀ ਮੈਂ ਥਾ ਜਿਸਕੇ ਹਾਥ ਸਦਾ ਚੰਮ ਕੇ ਸਾਥ (ਚਮਰੇ) ਲਗੇ ਰਹਿਤੇ ਥੇ ਭਾਵ ਯਹ ਜੱਦਪ ਜੁਤੀਆਂ ਗੰਢਨੇ ਹਾਰਾ ਭੀ ਥਾ ਤਥਾਪਿ ਹੇ ਹੀਰ ਓਹ ਤੇਰੀ ਸਰਣਾਗਿਤ ਹੋਣੇ ਸੇ ਨਾਮ ਜਪ ਕਰ ਇਸ ਸੰਸਾਰ ਸਮੁੰਦ੍ਰ ਸੇ ਪਾਰ ਹੋ ਜਾਤਾ ਭਯਾ॥੩॥

ਪ੍ਰਭ ਦੀਨ ਦਇਆਲ ਭਗਤ ਭਵ ਤਾਰਨ ਹਮ ਪਾਪੀ ਰਾਖੁ ਪਪਨਾ ॥

ਤਾਂਤੇ ਹੇ ਦੀਨ ਦਇਆਲ ਮੇਰੇ ਸ੍ਵਾਮੀ ਵਾਹਿਗੁਰੂ ਭਗਤੋਂ ਕੋ ਸੰਸਾਰ ਤੇ ਤਾਰਨੇ ਹਾਰੇ ਹਮ ਪਾਪੀਓਂ ਕੇ ਤਾਂਈ ਪਾਪ ਕਰਮੋਂ ਸੇ ਰਾਖ ਲੀਜੀਏ॥

ਹਰਿ ਦਾਸਨ ਦਾਸ ਦਾਸ ਹਮ ਕਰੀਅਹੁ ਜਨ ਨਾਨਕ ਦਾਸ ਦਾਸੰਨਾ ॥੪॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਤੇਰੇ ਸਰੂਪ ਦੇ ਦਸਨੇ ਵਾ ਦਿਖਾਵਣੇ ਹਾਰੇ ਜੋ ਤੇਰੇ ਦਾਸ ਹੈਂ ਮੈਂ ਜਨ ਕੇ ਤਾਂਈ ਤਿਨ ਅਪਨੇ ਦਾਸੋਂ ਕੇ ਦਾਸੋਂ ਕਾ ਹਮ ਕੋ ਭੀ ਦਾਸ ਕੀਜੀਏ॥੪॥੧॥

ਬਿਲਾਵਲੁ ਮਹਲਾ ੪ ॥

ਹਮ ਮੂਰਖ ਮੁਗਧ ਅਗਿਆਨ ਮਤੀ ਸਰਣਾਗਤਿ ਪੁਰਖ ਅਜਨਮਾ ॥

ਹੇ ਅਜਨਮ ਪੁਰਖ ਹਮ ਅਤੀ ਮੂਰਖ ਅਗਿਆਤ ਬੁਧਿ ਤੇਰੀ ਸ਼ਰਣ ਕੋ ਪ੍ਰਾਪਤਿ ਭਏ ਹੈਂ॥

ਕਰਿ ਕਿਰਪਾ ਰਖਿ ਲੇਵਹੁ ਮੇਰੇ ਠਾਕੁਰ ਹਮ ਪਾਥਰ ਹੀਨ ਅਕਰਮਾ ॥੧॥

ਤਿਸੀ ਤੇ ਹੇ ਮੇਰੇ ਸੁਆਮੀ ਹਮ (ਅਕਰਮਾ) ਅਭਾਗੀ ਸ਼ੁਭ ਗੁਣੋਂ ਸੇ ਹੀਨ ਪਾਥਰ ਵਤ ਜੜੋਂ ਕੇ ਤਾਈਂ ਸਰਣ ਆਏ ਜਾਣ ਕਰ ਅਰ ਕਿਰਪਾ ਕਰਕੇ ਸੰਸਾਰ ਸਮੁੰਦਰ ਤੇ ਰਾਖ ਲੀਜੀਏ॥੧॥

ਮੇਰੇ ਮਨ ਭਜੁ ਰਾਮ ਨਾਮੈ ਰਾਮਾ ॥

ਗੁਰਮਤਿ ਹਰਿ ਰਸੁ ਪਾਈਐ ਹੋਰਿ ਤਿਆਗਹੁ ਨਿਹਫਲ ਕਾਮਾ ॥੧॥ ਰਹਾਉ ॥

ਮੇਰੇ ਮਨ ਨੇ ਹੇ (ਰਾਮ) ਵਿਆਪਕ ਤੇਰੇ ਰਾਮ ਨਾਮ ਕੋ ਭਜਿਆ ਹੈ ਮੈਂਨੇ ਗੁਰਾਂ ਕੀ ਮਤ ਦੁਆਰਾ ਹੇ ਹਰਿ ਤੇਰਾ ਰਸ ਪਾਯਾ ਹੈ ਔਰ ਨਿਸਫਲ ਕਾਮ ਸਭ ਤਿਆਗ ਦੀਏ ਹੈਂ॥

ਹਰਿ ਜਨ ਸੇਵਕ ਸੇ ਹਰਿ ਤਾਰੇ ਹਮ ਨਿਰਗੁਨ ਰਾਖੁ ਉਪਮਾ ॥

ਹੇ ਹਰੀ ਤੇਰੇ ਸੰਤ ਜਨਾਂ ਕੇ ਸੋ ਸੇਵਕ ਹੁਏ ਹੈਂ (ਸੇ ਹਰਿ) ਸੋ ਹਰ ਪ੍ਰਾਕਰ ਸੇ ਤੈਂਨੇ ਸੰਸਾਰ ਸਮੁੰਦਰ ਸੇ ਤਾਰ ਦੀਏ ਹੈਂ ਅਬ ਹਮ ਨਿਰਗੁਣੋਂ ਕੀ ਰਖਿਆ ਕਰੀਏ ਆਪ ਕੀ ਵਡਿਆਈ ਹੈ॥

ਤੁਝ ਬਿਨੁ ਅਵਰੁ ਨ ਕੋਈ ਮੇਰੇ ਠਾਕੁਰ ਹਰਿ ਜਪੀਐ ਵਡੇ ਕਰੰਮਾ ॥੨॥

ਹੇ ਹਰੀ ਮੇਰੇ ਠਾਕਰ ਤੇਰੇ ਬਿਨਾਂ ਹੋਰ ਕੋਈ ਰਖਕ ਨਹੀਂ ਹੈ ਤੇਰੇ ਨਾਮ ਕੋ ਵੱਡੇ ਭਾਗੋਂ ਕਰ ਜਪੀਤਾ ਹੈ॥੨॥

ਨਾਮਹੀਨ ਧ੍ਰਿਗੁ ਜੀਵਤੇ ਤਿਨ ਵਡ ਦੂਖ ਸਹੰਮਾ ॥

ਜੋ ਪੁਰਸ਼ ਤੇਰੇ ਨਾਮ ਤੇ ਹੀਨ ਜੀਵਤੇ ਹੈਂ ਤਿਨ ਕੇ ਧ੍ਰਿਕਾਰ ਹੈ ਅਰ ਤਿਨੋਂ ਨੇ ਬਡਾ ਜਮ ਆਦਿਕੋਂ ਕਾ ਦੁਖ ਸਹਾਰਨਾ ਹੈ॥

ਓਇ ਫਿਰਿ ਫਿਰਿ ਜੋਨਿ ਭਵਾਈਅਹਿ ਮੰਦਭਾਗੀ ਮੂੜ ਅਕਰਮਾ ॥੩॥

ਤਿਨ ਮਨਮੁਖੋਂ ਕੋ ਪੁਨਾ ਪੁਨਾ ਅਨੇਕ ਜੋਨੀਓਂ ਵਿਖੇ ਭਰਮਾਈਏਗਾ ਕਿਉਂਕਿ ਵਹੁ ਖੋਟੇ ਭਾਗੋਂ ਵਾਲੇ ਮੂਰਖ ਸੁਭ ਕਰਮਾਂ ਸੇ ਹੀਨ ਹੈਂ॥੩॥

ਹਰਿ ਜਨ ਨਾਮੁ ਅਧਾਰੁ ਹੈ ਧੁਰਿ ਪੂਰਬਿ ਲਿਖੇ ਵਡ ਕਰਮਾ ॥

ਹੇ ਹਰੀ ਜਿਨਾਂ ਸੰਤ ਜਨਾਂ ਕੋ ਤੇਰੇ ਨਾਮ ਕਾ ਹੀ ਆਸਰਾ ਹੈ ਤਿਨਾਂ ਕੇ (ਧੁਰਿ) ਆਦਿ ਸੇ ਹੀ ਤੈਂਨੇ ਵੱਡੇ ਭਾਗ ਲਿਖ ਦੀਏ ਹੈਂ ਇਸੀ ਤੇ ਓਹ ਸੁਭ ਕਰਮ ਕਰਤੇ ਹੈਂ॥

ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਜਨ ਨਾਨਕ ਸਫਲੁ ਜਨੰਮਾ ॥੪॥੨॥

ਤਾਂਤੇ ਸ੍ਰੀ ਗੁਰੂ ਜੀ ਕਹਤੇ ਹੈਂ ਹਮਾਰੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ ਤੇਰਾ ਨਾਮ ਰਿਦੇ ਮੈਂ ਦ੍ਰਿੜ ਕਰਾ ਦੀਆ ਹੈ ਤਿਸ ਕਰ ਹਮਾਰਾ ਜਨਮ ਸਫਲ ਭਇਆ ਹੈ॥੪॥੨॥ ਪੁਨਾ ਤਿਸੀ ਪ੍ਰਕਾਰ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੪ ॥

ਹਮਰਾ ਚਿਤੁ ਲੁਭਤ ਮੋਹਿ ਬਿਖਿਆ ਬਹੁ ਦੁਰਮਤਿ ਮੈਲੁ ਭਰਾ ॥

ਹੇ ਵਾਹਿਗੁਰੂ ਹਮਾਰਾ ਚਿਤ ਮੋਹ ਆਦੀ ਵਿਖਿਓਂ ਮੈਂ ਲੁਭਾਇਵਾਨ ਹੋਇ ਰਹਾ ਹੈ ਇਸੀ ਤੇ ਬਹੁਤਾ ਹੀ ਖੋਟੀ ਮਤਿ ਰੂਪੀ ਮਲ ਸਾਥ ਭਰਾ ਹੂਆ ਹੈ॥

ਤੁਮ੍ਰੀ ਸੇਵਾ ਕਰਿ ਨ ਸਕਹ ਪ੍ਰਭ ਹਮ ਕਿਉ ਕਰਿ ਮੁਗਧ ਤਰਾ ॥੧॥

ਹੇ ਪ੍ਰਭੂ ਤਿਸੀ ਤੇ ਹਮ ਤੁਮਾਰੀ ਸੇਵਾ ਨਹੀਂ ਕਰ ਸਕਤੇ ਹੈਂ ਤਬ ਮੈਂ (ਮੁਗਧ) ਮੂਰਖ ਜਨ ਕੈਸੇ ਤਰੋਂਗਾ॥੧॥

ਮੇਰੇ ਮਨ ਜਪਿ ਨਰਹਰ ਨਾਮੁ ਨਰਹਰਾ ॥

ਜਨ ਊਪਰਿ ਕਿਰਪਾ ਪ੍ਰਭਿ ਧਾਰੀ ਮਿਲਿ ਸਤਿਗੁਰ ਪਾਰਿ ਪਰਾ ॥੧॥ ਰਹਾਉ ॥

ਹੇ ਮੇਰੇ (ਮਨ) ਪਿਆਰੇ (ਨਰਹਰ) ਨਰ ਸਿੰਘਾਦੀ ਅਵਤਾਰ ਧਾਰਨੇ ਹਾਰੇ ਤੇਰਾ ਸਦਾ (ਜਪਿ) ਜਪਿਆ ਹੈ॥ ਸੋ ਨਾਮ ਕੈਸਾ ਹੈ? ਜਾਪਕ ਨਰ ਕੋ ਹਰਾ ਕਰਤਾ ਹੈ ਹੇ ਸੁਆਮੀ ਮੁਝਦਾਸ ਪਰ ਜਬ ਤੈਨੇ ਕਿਰਪਾ ਦ੍ਰਿਸ਼ਟੀ ਪਾਈ ਤਬ ਅਪਨੇ ਸਤਗੁਰੋਂ ਕੋ ਮਿਲ ਕਰ ਇਸ ਸੰਸਾਰ ਸਮੁੰਦਰ ਸੇ ਪਾਰ ਪੜਾ ਹੂੰ॥

ਹਮਰੇ ਪਿਤਾ ਠਾਕੁਰ ਪ੍ਰਭ ਸੁਆਮੀ ਹਰਿ ਦੇਹੁ ਮਤੀ ਜਸੁ ਕਰਾ ॥

ਹੇ ਹਮਾਰੇ ਪਿਤਾ ਠਾਕਰ ਪ੍ਰਭੂ ਸੁਆਮੀ ਹਰੀ ਮੈਨੂੰ ਅਪਣੀ ਕਿਰਪਾ ਕਰ ਐਸੀ ਬੁਧੀ ਦੇਵੋ ਜਿਸਤੇ ਤੁਮਾਰਾ ਜਸ ਹੀ ਉਚਾਰਣ ਕਰਤਾ ਰਹੂੰ॥

ਤੁਮ੍ਰੈ ਸੰਗਿ ਲਗੇ ਸੇ ਉਧਰੇ ਜਿਉ ਸੰਗਿ ਕਾਸਟ ਲੋਹ ਤਰਾ ॥੨॥

ਜੋ ਗੁਰਮੁਖ ਜਨ ਤੁਮਾਰੇ ਨਾਮ ਸਾਥ ਲਗੇ ਹੈਂ ਸੋ ਸੰਸਾਰ ਤੇ ਪਾਰ ਭਏ ਹੈਂ॥ ਦ੍ਰਿਸ਼ਟਾਂਤ॥ ਜੈਸੇ ਕਾਸਟ ਕੇ ਸਾਥ ਲੋਹਾ ਤਰਾ ਹੈ॥੨॥

ਸਾਕਤ ਨਰ ਹੋਛੀ ਮਤਿ ਮਧਿਮ ਜਿਨ੍ ਹਰਿ ਹਰਿ ਸੇਵ ਨ ਕਰਾ ॥

ਔਰ ਜੋ ਸਾਕਤ ਪੁਰਸ਼ (ਮਧਿਮ) ਸਮਾਨ ਕਰਮਾਂ ਵਾਲੇ ਅਰ (ਹੋਛੀ ਮਤਿ) ਤੁਛ ਬੁਧੀ ਹੈ ਔਰ ਹੇ ਹਰੀ ਜਿਨਾਂ ਨੇ ਤੇਰੇ ਹਰਿ ਹਰਿ ਨਾਮ ਕਾ ਸਿਮਰਨ ਨਹੀਂ ਕਰਾ ਹੈ॥

ਤੇ ਨਰ ਭਾਗਹੀਨ ਦੁਹਚਾਰੀ ਓਇ ਜਨਮਿ ਮੁਏ ਫਿਰਿ ਮਰਾ ॥੩॥

ਤੇ ਨਰ ਭਾਗੋਂ ਤੇ ਹੀਨ ਖੋਟੇ ਅਚਾਰੋਂ ਵਾਲੇ ਹੈਂ ਅਰ ਵਹੁ ਬਾਰੰਬਾਰ ਜਨਮਤੇ ਮਰਤੇ ਰਹਤੇ ਹੈਂ॥੩॥

ਜਿਨ ਕਉ ਤੁਮ੍ ਹਰਿ ਮੇਲਹੁ ਸੁਆਮੀ ਤੇ ਨ੍ਹਾਏ ਸੰਤੋਖ ਗੁਰ ਸਰਾ ॥

ਹੇ ਹਰੀ ਸੁਆਮੀ ਜਿਨਾਂ ਕੋ ਤੁਮ ਗੁਰਾਂ ਸਾਥ ਮਿਲਾਇ ਲੇਤੇ ਹੋ (ਤੇ) ਸੋਈ ਜਨ ਸੰਤੋਖ ਰੂਪੀ ਸਰੋਵਰ ਵਾ ਗੁਰੂ ਰੂਪੀ ਸੰਤੋਖ ਕੇ ਸਰੋਵਰ ਮੈਂ ਨ੍ਹਾਏ ਹੈਂ॥

ਦੁਰਮਤਿ ਮੈਲੁ ਗਈ ਹਰਿ ਭਜਿਆ ਜਨ ਨਾਨਕ ਪਾਰਿ ਪਰਾ ॥੪॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਨਕੀ ਖੋਟੀ ਮਤਿ ਰੂਪ ਮਲ ਦੂਰ ਹੋਈ ਹੈ ਹੇ ਹਰੀ ਜਿਨੋਂ ਨੇ ਤੇਰਾ ਨਾਮ (ਭਜਿਆ) ਜਪਾ ਹੈ ਵਹੁ ਸੰਸਾਰ ਸਮੁੰਦਰ ਤੇ ਪਾਰ ਹੂਏ ਹੈਂ॥੪॥੩॥ ਸਰਬ ਪ੍ਰਤੀ ਉਪਦੇਸ਼ ਕਰਤੇ ਹੈਂ॥

ਬਿਲਾਵਲੁ ਮਹਲਾ ੪ ॥

ਆਵਹੁ ਸੰਤ ਮਿਲਹੁ ਮੇਰੇ ਭਾਈ ਮਿਲਿ ਹਰਿ ਹਰਿ ਕਥਾ ਕਰਹੁ ॥

ਹੇ ਸੰਤ ਜਨੋਂ ਮੇਰੇ ਭਾਈਓ ਮੇਰੇ ਪਾਸ ਆਵੋ ਇਕਤ੍ਰ ਹੋਕੇ ਹਰੀ ਕੀਆਂ ਹਰ ਪ੍ਰਕਾਰ ਕੀਆਂ ਕਥਾ ਉਚਾਰਨ ਕਰੋ॥

ਹਰਿ ਹਰਿ ਨਾਮੁ ਬੋਹਿਥੁ ਹੈ ਕਲਜੁਗਿ ਖੇਵਟੁ ਗੁਰ ਸਬਦਿ ਤਰਹੁ ॥੧॥

ਹਰੀ ਕੇ (ਹਰਿ) ਸੰਪੂਰਣ ਨਾਮ ਕਲਿਜੁਗ ਮੈਂ (ਬੋਹਿਥੁ) ਜਹਾਜ ਵਤ ਹੈਂ ਪਰੰਤੂ (ਖੇਵਟੁ) ਮਲਾਹ ਰੂਪੀ ਸਤਿਗੁਰਾਂ ਕੇ (ਸਬਦਿ) ਉਪਦੇਸ ਦੁਆਰਾ ਨਾਮ ਕੇ ਜਹਾਜ ਕਰ ਸੰਸਾਰ ਤੇ ਤਰਨਾਂ ਕਰੋ॥੧॥

ਮੇਰੇ ਮਨ ਹਰਿ ਗੁਣ ਹਰਿ ਉਚਰਹੁ ॥

ਮਸਤਕਿ ਲਿਖਤ ਲਿਖੇ ਗੁਨ ਗਾਏ ਮਿਲਿ ਸੰਗਤਿ ਪਾਰਿ ਪਰਹੁ ॥੧॥ ਰਹਾਉ ॥

ਹੇ ਮੇਰੇ ਪਿਆਰੇ ਵਾ ਹੇ ਮਨ ਹਰੀ ਕੇ ਗੁਣਾਂ ਕੋ ਹਰ ਪ੍ਰਕਾਰ ਕਰ ਉਚਾਰਨ ਕਰੋ ਜਿਨਾਂ ਕੇ ਮਸਤਕ ਮੈਂ ਸੁਭ ਲੇਖ ਲਿਖੇ ਹੂਏ ਹੈਂ ਤਿਨਾਂ ਨੇ ਹਰੀ ਕੇ ਗੁਣ ਗਾਏ ਹੈਂ ਤਿਨਕੀ ਸੰਗਤ ਮੈਂ ਮਿਲ ਕਰ ਤੁਮ ਭੀ ਇਸ ਸੰਸਾਰ ਤੇ ਪਾਰ ਪਰੋਗੇ॥

ਪੰਨਾ ੮੦੦

ਕਾਇਆ ਨਗਰ ਮਹਿ ਰਾਮ ਰਸੁ ਊਤਮੁ ਕਿਉ ਪਾਈਐ ਉਪਦੇਸੁ ਜਨ ਕਰਹੁ ॥

ਇਸ ਸਰੀਰ ਰੂਪੀ ਨਗਰ ਅਰਥਾਤ ਮਾਨੁਖ ਦੇਹਿ ਮੈਂ ਰਾਮ ਨਾਮ ਕਾ ਹੀ ਰਸ ਲੈਣਾ ਉਤਮਤਾਈ ਹੈ ਤਾਂ ਤੇ ਹੇ ਸੰਤ ਜਨੋਂ ਸੋ ਨਾਮ ਕੈਸੇ ਪਾਈਏ? ਐਸਾ ਉਪਦੇਸ਼ ਕਰੋ ਜਿਸ ਕਰ ਪਾਈਏ॥

ਸਤਿਗੁਰੁ ਸੇਵਿ ਸਫਲ ਹਰਿ ਦਰਸਨੁ ਮਿਲਿ ਅੰਮ੍ਰਿਤੁ ਹਰਿ ਰਸੁ ਪੀਅਹੁ ॥੨॥

ਹਰੀ ਰੂਪ ਸਫਲ ਦਰਸਨ ਸਤਿਗੁਰਾਂ ਕੇ ਸੇਵਨ ਕਰੋ ਪੁਨਾ ਤਿਨ ਸਤਿਗੁਰੋਂ ਸਾਥ ਮਿਲ ਕਰ ਅੰਮ੍ਰਿਤ ਰੂਪ ਹਰਿ ਨਾਮ ਰਸ ਕੋ ਪਾਨ ਕਰੋ॥੨॥

ਹਰਿ ਹਰਿ ਨਾਮੁ ਅੰਮ੍ਰਿਤੁ ਹਰਿ ਮੀਠਾ ਹਰਿ ਸੰਤਹੁ ਚਾਖਿ ਦਿਖਹੁ ॥

ਹਰੀ ਕਾ ਹਰਿ ਹਰਿ ਨਾਮ ਅੰਮ੍ਰਿਤ ਕੀ ਨਿਆਈ ਮੀਠਾ ਹੈ ਹੇ ਸੰਤ ਜਨੋਂ ਤਿਸ ਨਾਮ ਰਸ ਕਾ ਸ੍ਵਾਦ (ਚਾਖਿ) ਭਾਵ ਲੇ ਕਰਦੇ ਖੋ॥

ਗੁਰਮਤਿ ਹਰਿ ਰਸੁ ਮੀਠਾ ਲਾਗਾ ਤਿਨ ਬਿਸਰੇ ਸਭਿ ਬਿਖ ਰਸਹੁ ॥੩॥

ਗੁਰਾਂ ਕੀ ਮਤੀ ਸੇ ਜਿਨ ਗੁਰਮੁਖਾਂ ਕੋ ਹਰਿ ਨਾਮ ਕਾ ਰਸ ਮੀਠਾ ਲਾਗਾ ਹੈ ਤਿਨ ਕੋ ਸੰਪੂਰਨ ਵਿਸ਼ੇ ਰਸ ਬਿਸਰੇ ਹੈਂ॥੩॥

ਰਾਮ ਨਾਮੁ ਰਸੁ ਰਾਮ ਰਸਾਇਣੁ ਹਰਿ ਸੇਵਹੁ ਸੰਤ ਜਨਹੁ ॥

(ਰਾਮ) ਸਰਬ ਬਿਆਪੀ ਰਾਮ ਕਾ ਜੋ ਰਾਮ ਰੂਪੀ (ਰਸਾਇਣੁ) ਅੰਮ੍ਰਿਤ ਹੈ ਹੇ ਹਰੀ ਕੇ ਸੰਤ ਜਨੋਂ ਤਿਸੀ ਨਾਮ ਕੇ ਰਸ ਕੋ ਸਦਾ ਸੇਵਨ ਕਰੋ॥

ਚਾਰਿ ਪਦਾਰਥ ਚਾਰੇ ਪਾਏ ਗੁਰਮਤਿ ਨਾਨਕ ਹਰਿ ਭਜਹੁ ॥੪॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਚਾਰੋਂ ਪਦਾਰਥ ਹੈਂ ਤਿਨਸੇ ਚਾਰੋਂ ਹੀ ਜੋ ਪਾਏ ਚਾਹਤੇ ਹੋ ਤਉ ਗੁਰਾਂ ਦੀ ਸਿਖਿਆ ਲੇ ਕਰ ਹਰੀ ਕਾ ਨਾਮ ਸਿਮਰਨ ਕਰੋ॥੪॥੪॥

ਗੁਰਾਂ ਕੀ ਮਹਿਮਾ ਉਚਾਰਨ ਕਰਤੇ ਹੁਏ ਸ੍ਰੀ ਅਕਾਲ ਪੁਰਖ ਜੀ ਪਾਸ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੪ ॥

ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਕੋ ਜਾਪੈ ਹਰਿ ਮੰਤ੍ਰੁ ਜਪੈਨੀ ॥

ਖਤ੍ਰੀ ਬ੍ਰਾਹਮਣ ਸੂਦਰ ਔ ਬਸ ਚਾਰੋਂ ਵਰਨੋਂ ਮੈਂ ਕੋਈ ਭੀ ਹਰਿ ਨਾਮ ਮੰਤ੍ਰ (ਜਪੈਨੀ) ਜਪਨੇ ਜੋਗ ਕਾ ਜਾਪ ਕਰੈ ਸੋਈ ਕਲਿਆਨ ਕੋ ਪਾਵਤਾ ਹੈ॥

ਗੁਰੁ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ ਨਿਤ ਸੇਵਹੁ ਦਿਨਸੁ ਸਭ ਰੈਨੀ ॥੧॥

ਤਾਂਤੇ ਹੇ ਸੰਤ ਜਨੋਂ ਹਰਿਨਾਮ ਦਾ ਦਾਤਾ ਜੋ ਪੂਜਜ ਸਤਿਗੁਰ ਹੈ ਤਿਸ ਕੋ ਪਾਰਬ੍ਰਹਮ ਸਰੂਪ ਜਾਨ ਕਰ ਪੂਜਨ ਕਰੋ ਪੁਨਾ ਨਿਤ ਸਰਬ ਦਿਨ ਰਾਤ੍ਰ ਮੈਂ ਤਿਨ ਕੇ ਚਰਣਾਰਬਿੰਦ ਕਾ ਸੇਵਨ ਕਰੋਂ॥੧॥

ਹਰਿ ਜਨ ਦੇਖਹੁ ਸਤਿਗੁਰੁ ਨੈਨੀ ॥

ਜੋ ਇਛਹੁ ਸੋਈ ਫਲੁ ਪਾਵਹੁ ਹਰਿ ਬੋਲਹੁ ਗੁਰਮਤਿ ਬੈਨੀ ॥੧॥ ਰਹਾਉ ॥

ਹੇ ਹਰੀ ਕੇ ਜਨੋਂ ਸਤਿਗੁਰਾਂ ਕਾ ਨੇਤਰੋਂ ਸੇ ਦਰਸਨ ਕਰੋ ਪੁਨਾ ਗੁਰਾਂ ਕੀ ਮਤਿ ਦੁਆਰਾ ਬਾਣੀ ਕਰ ਹਰੀ ਨਾਮ ਕੋ ਉਚਾਰਣ ਕਰ ਤਬ ਜੋ ਰਿਦੇ ਮੈਂ ਚਾਹੋਗੇ ਤਿਸੀ ਫਲ ਕੀ ਪ੍ਰਾਪਤੀ ਹੋਵੇਗੀ॥

ਅਨਿਕ ਉਪਾਵ ਚਿਤਵੀਅਹਿ ਬਹੁਤੇਰੇ ਸਾ ਹੋਵੈ ਜਿ ਬਾਤ ਹੋਵੈਨੀ ॥

ਅਨੇਕ ਉਪਾਵੋਂ ਕੋ ਬਹੁਤੇਰਾ ਹੀ ਚਿਤਵਨ ਕਰੀਏ ਤੌ ਭੀ (ਹੋਵੈਨੀ) ਹੋਣੇ ਵਾਲੀ ਜੋ ਹੈ ਸੋਈ ਬਾਤ ਹੋਤੀ ਹੈ॥

ਅਪਨਾ ਭਲਾ ਸਭੁ ਕੋਈ ਬਾਛੈ ਸੋ ਕਰੇ ਜਿ ਮੇਰੈ ਚਿਤਿ ਨ ਚਿਤੈਨੀ ॥੨॥

ਕਿਉਂਕਿ ਅਪਨਾ ਭਲਾ ਸਭ ਕੋਈ ਚਾਹਿਤਾ ਹੈ ਪਰੰਤੂ ਸੋ ਅਕਾਲ ਪੁਰਖ ਓਹ ਬਾਤ ਕਰ ਦੇਤਾ ਹੈ ਜੋ ਹਮਾਰੇ ਚਿਤ ਕੀ ਚਿਤਵਨੀ ਮੈਂ ਕਦਾਚਿਤ ਨਹੀਂ ਹੋਤੀ ਯਥਾ-''ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ''॥੨॥

ਮਨ ਕੀ ਮਤਿ ਤਿਆਗਹੁ ਹਰਿ ਜਨ ਏਹਾ ਬਾਤ ਕਠੈਨੀ ॥

ਤਾਂਤੇ ਹੇ ਹਰੀ ਕੇ ਸੰਤ ਜਨੋਂ ਮਨ ਕੀ ਮਤ ਕੋ ਤਿਆਗੋ ਪਰੰਤੂ ਇਹੀ ਬਾਤ ਕਠਨ ਹੈ॥

ਅਨਦਿਨੁ ਹਰਿ ਹਰਿ ਨਾਮੁ ਧਿਆਵਹੁ ਗੁਰ ਸਤਿਗੁਰ ਕੀ ਮਤਿ ਲੈਨੀ ॥੩॥

ਸਰਬ ਤੇ ਬਡੇ ਜੋ ਸਤਿਗੁਰੂ ਹੈਂ ਤਿਨੋਂ ਕੀ ਸਿਖਿਆ ਲੈਣ ਕਰਕੇ ਦਿਨੇ ਰਾਤ੍ਰੀ ਮੈਂ ਸਦਾ ਹੀ ਹਰਿ ਹਰਿ ਨਾਮ ਕਾ ਧਿਆਵਣਾ ਕਰੋ॥੩॥

ਮਤਿ ਸੁਮਤਿ ਤੇਰੈ ਵਸਿ ਸੁਆਮੀ ਹਮ ਜੰਤ ਤੂ ਪੁਰਖੁ ਜੰਤੈਨੀ ॥

ਪੁਨਾ ਤਿਸ ਵਾਹਿਗੁਰੂ ਕੇ ਆਗੇ ਐਸੇ ਬੇਨਤੀ ਕਰੋ (ਮਤਿ) ਬਿਵਹਾਰਕ ਔ ਸੁਮਤਿ ਆਤਮ ਵਿਸੈਣੀ ਏਹੁ ਹੈ ਹੇ ਸੁਆਮੀ ਤੇਰੇ ਹੀ ਅਧੀਨ ਹੈ ਤਾਂ ਤੇ ਹਮ (ਜੰਤ) ਵਾਜੇ ਹੈਂ ਔਰ ਤੂੰ ਤਿਨ ਕੇ ਬਜਾਵਨ ਹਾਰਾ (ਜੰਤੈਨੀ) ਵਜੰਤ੍ਰੀ ਪੁਰਖ ਹੈਂ ਭਾਵ ਇਹ ਜੈਸੇ ਤੂੰ ਪ੍ਰੇਰਤਾ ਹੈਂ ਤੈਸੇ ਹਮ ਕਰਤੇ ਹੈਂ॥

ਜਨ ਨਾਨਕ ਕੇ ਪ੍ਰਭ ਕਰਤੇ ਸੁਆਮੀ ਜਿਉ ਭਾਵੈ ਤਿਵੈ ਬੁਲੈਨੀ ॥੪॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮੇਰੇ ਪ੍ਰਭੂ ਸਰਬ ਜਗਤ ਕੇ ਕਰਤੇ ਸਭ ਕੇ ਸੁਆਮੀ ਵਾਹਿਗੁਰੂ ਜੈਸੇ ਤੈਨੂੰ ਭਾਵਤਾ ਹੈ ਤੈਸੇ ਹੀ ਹਮ ਬੋਲਤੇ ਹੈਂ॥੪॥੫॥ ਪੁਨਾ ਨਿਜ ਮਨ ਪ੍ਰਤੀ ਉਪਦੇਸ ਕਰਤੇ ਹੈਂ॥

ਬਿਲਾਵਲੁ ਮਹਲਾ ੪ ॥

ਅਨਦ ਮੂਲੁ ਧਿਆਇਓ ਪੁਰਖੋਤਮੁ ਅਨਦਿਨੁ ਅਨਦ ਅਨੰਦੇ ॥

ਸਰਬ ਅਨੰਦੋਂ ਕਾ (ਮੂਲੁ) ਕਾਰਣ (ਪੁਰਖੋਤਮੁ) ਜੋ ਉਤਮ ਪੁਰਸ ਹਰੀ ਹੈ ਸੋ ਧਿਆਇਆ ਹੈ ਤਿਸ ਕੇ ਅਨੰਦ ਕੋ ਪਾਇ ਕਰ ਰਾਤ੍ਰ ਦਿਨ ਅਨੰਦ ਹੋ ਰਹੇ ਹਾਂ॥

ਧਰਮ ਰਾਇ ਕੀ ਕਾਣਿ ਚੁਕਾਈ ਸਭਿ ਚੂਕੇ ਜਮ ਕੇ ਛੰਦੇ ॥੧॥

ਹਮਨੇ ਧਰਮ ਰਾਜਾ ਕੀ ਕਣੌਡ (ਚੁਕਾਈ) ਉਠਾ ਦਿਤੀ ਹੈ ਔਰ ਜਮਦੂਤੋਂ ਕੇ ਆਗੇ ਜੋ (ਛੰਦੇ) ਦੀਨਤਾ ਕੇ ਬਚਨ ਸੇ ਸੋ ਸਭ (ਚੂਕੇ) ਦੂਰ ਹੋ ਗਏ ਹੈਂ ਭਾਵ ਇਹ ਜਨਮ ਮ੍ਰਿਤਕੇ ਭੈ ਸੇ ਰਹਿਤ ਹੂਏ ਹੈਂ॥

ਜਪਿ ਮਨ ਹਰਿ ਹਰਿ ਨਾਮੁ ਗੋੁਬਿੰਦੇ ॥

ਵਡਭਾਗੀ ਗੁਰੁ ਸਤਿਗੁਰੁ ਪਾਇਆ ਗੁਣ ਗਾਏ ਪਰਮਾਨੰਦੇ ॥੧॥ ਰਹਾਉ ॥

ਹੇ ਮਨ ਗੋਬਿੰਦ ਕੇ ਹਰਿ ਹਰਿ ਨਾਮ ਕੋ ਸਦਾ ਹੀ ਬਾਣੀ ਸੇ ਜਪਨਾ ਕਰ। ਸਰਬ ਕੇ (ਗੁਰੁ) ਪੂਜਨੀਯ ਸਤਿਗੁਰੋਂ ਕੋ ਬਡੇ ਭਾਗੋਂ ਕਰ ਪਾਇਆ ਹੈ ਤਿਨਕੀ ਕਿਰਪਾ ਤੇ ਅਬ ਤਿਸ ਪਰਮਾਨੰਦ ਹਰੀ ਕੇ ਗੁਣ ਗਾਇਨ ਕਰੇ ਹੈਂ॥

ਸਾਕਤ ਮੂੜ ਮਾਇਆ ਕੇ ਬਧਿਕ ਵਿਚਿ ਮਾਇਆ ਫਿਰਹਿ ਫਿਰੰਦੇ ॥

ਔਰ ਜੋ ਗੁਰਾਂ ਤੇ ਬੇਮੁਖ (ਸਾਕਤ) ਮੂਰਖ ਪੁਰਸ਼ ਹੈਂ ਸੋ ਮਾਇਆ ਮੈਂ ਲਾਗ ਕੇ (ਬਧਿਕ) ਜੀਵੋਂ ਕੇ ਮਾਰਨੇ ਵਾਲੇ ਪਾਪੀ ਹੋ ਰਹੇ ਹੈਂ ਸੋ ਮਾਇਆ ਕੇ ਹੇਤ ਜਤਨ ਕਰਤੇ ਹੂਏ ਪਾਪ ਕਰਮੋਂ ਮੈਂ ਆਪ ਫਿਰਤੇ ਹੈਂ ਔ ਅਪਨੇ ਸੰਗੀ ਜਨੋਂ ਕੋ ਭੀ ਤਿਨਮੈਂ ਭਰਮਾਵਤੇ ਹੈਂ॥

ਤ੍ਰਿਸਨਾ ਜਲਤ ਕਿਰਤ ਕੇ ਬਾਧੇ ਜਿਉ ਤੇਲੀ ਬਲਦ ਭਵੰਦੇ ॥੨॥

ਸੋ ਤਿਨ ਕਰਮੋਂ ਕੇ (ਬਾਧੇ) ਅਧੀਨ ਹੂਏ ਤ੍ਰਿਸ਼ਨਾ ਕੀ ਅਗਨੀ ਮੈਂ ਸਦਾ ਜਲਤੇ ਹੈਂ॥ ਦ੍ਰਿਸ਼ਟਾਂਤ॥ ਜੈਸੇ ਤੇਲੀ ਕੇ ਬਲਦ ਕੋਹਲੂ ਕੇ ਚਉਫੇਰੇ ਭਰਮਤੇ ਰਹਿਤੇ ਹੈਂ ਭਾਵ ਇਹ ਸੋ ਸਾਕਤ ਕੁਕਰਮੋਂ ਕੇ ਅਧੀਨ ਹੋ ਕਰ ਅਨੇਕ ਜੋਨੀਓਂ ਮੈਂ ਦੁਖ ਪਾਵਤੇ ਹੈਂ॥੨॥

ਗੁਰਮੁਖਿ ਸੇਵ ਲਗੇ ਸੇ ਉਧਰੇ ਵਡਭਾਗੀ ਸੇਵ ਕਰੰਦੇ ॥

ਔਰ ਜੋ ਗੁਰਮੁਖ ਪੁਰਸ਼ ਗੁਰਾਂ ਕੀ ਸੇਵਾ ਮੈਂ ਲਗੇ ਹੈਂ ਸੋ ਸੰਸਾਰ ਸਮੁੰਦਰ ਸੇ (ਉਧਰੇ) ਤਰ ਗਏ ਹੈਂ ਤਾਂ ਤੇ ਓਹੀ ਵਡਿਆਂ ਭਾਗਾਂ ਵਾਲੇ ਹੈਂ ਜੋ ਸਤਿਗੁਰਾਂ ਕੀ ਸੇਵਾ ਕਰਤੇ ਹੈਂ॥

ਜਿਨ ਹਰਿ ਜਪਿਆ ਤਿਨ ਫਲੁ ਪਾਇਆ ਸਭਿ ਤੂਟੇ ਮਾਇਆ ਫੰਦੇ ॥੩॥

ਜਿਨਾਂ ਨੇ ਗੁਰਾਂ ਦੁਆਰੇ ਹਰਿ ਨਾਮ ਕੋ ਜਪਿਆ ਹੈ ਤਿਨਾਂ ਨੇ ਮੋਖਸ਼ ਰੂਪੀ ਫਲ ਕੌ ਪਾਇ ਲੀਆ ਹੈ। ਅਰ ਤਿਨ ਕੇ ਰਿਦੇ ਤੇ ਸੰਪੂਰਨ ਮਾਇਆ ਕੇ ਬਿਵਹਾਰ ਰੂਪੀ (ਫੰਦੇ) ਫਾਹੇ ਟੂਟ ਗਏ ਹੈਂ॥੩ ॥

ਆਪੇ ਠਾਕੁਰੁ ਆਪੇ ਸੇਵਕੁ ਸਭੁ ਆਪੇ ਆਪਿ ਗੋਵਿੰਦੇ ॥

ਤਬ ਤਿਨਕੀ ਐਸੀ ਦ੍ਰਿਸ਼ਟੀ ਭਈ ਆਪ ਹੀ ਵਾਹਿਗੁਰੂ (ਠਾਕਰੁ) ਸੁਆਮੀ ਰੂਪ ਹੋ ਕਰ ਆਗਿਆ ਦੇਤਾ ਹੈ ਔਰ ਆਪ ਹੀ ਸੇਵਕ ਰੂਪ ਹੋ ਕਰ ਸੇਵਾ ਕਰਤਾ ਹੈ ਸਰਬ ਸੰਸਾਰ ਮੈਂ ਸਭ ਆਪ ਗੋਬਿੰਦ ਹੀ ਹੈ। ਯਥਾ "ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ ਨਹੀਂ ਕੋਈ"॥

ਜਨ ਨਾਨਕ ਆਪੇ ਆਪਿ ਸਭੁ ਵਰਤੈ ਜਿਉ ਰਾਖੈ ਤਿਵੈ ਰਹੰਦੇ ॥੪॥੬॥

ਸ੍ਰੀ ਗੁਰੂ ਜੀ ਕਹਤੇ ਹੈਂ ਸੋਈ ਆਪ ਸਰਬ ਵਿਸ੍ਵ ਮੈਂ (ਵਰਤੈ) ਵਿਆਪਕ ਹੋ ਰਹਾ ਹੈ ਤਿਸੀ ਤੇ ਜਿਸ ਪ੍ਰਕਾਰ ਓਹ ਰਾਖਤਾ ਹੈ ਤਿਸੀ ਪ੍ਰਕਾਰ ਜੀਵ ਰਹਤੇ ਹੈਂ॥੪॥੬॥

ੴ ਸਤਿਗੁਰ ਪ੍ਰਸਾਦਿ ॥

ਰਾਗੁ ਬਿਲਾਵਲੁ ਮਹਲਾ ੪

ਪੜਤਾਲ ਘਰੁ ੧੩ ॥

ਪੁਨਾ ਨਾਮ ਕੀ ਮਹਿਮਾ ਦਿਖਾਵਤੇ ਹੂਏ ਉਪਦੇਸ਼ ਉਚਾਰਨ ਕਰਤੇ ਹੈਂ॥

ਬੋਲਹੁ ਭਈਆ ਰਾਮ ਨਾਮੁ ਪਤਿਤ ਪਾਵਨੋ ॥

ਹੇ ਭਾਈ ਪਾਪੀਓਂ ਕੇ ਪਵਿਤਰ ਕਰਨੇ ਹਾਰਾ ਜੋ ਰਾਮ ਨਾਮ ਹੈ ਤਿਸ ਕੋ ਸਦਾ ਹੀ ਉਚਾਰਨ ਕਰੋ॥

ਹਰਿ ਸੰਤ ਭਗਤ ਤਾਰਨੋ ॥

ਸੰਤਾਂ ਭਗਤਾਂ ਕੋ ਹਰਿ ਨਾਮ ਹੀ ਸੰਸਾਰ ਸਮੁੰਦਰ ਤੇ ਤਾਰਨੇ ਹਾਰਾ ਹੈ॥

ਪੰਨਾ ੮੦੧

ਹਰਿ ਭਰਿਪੁਰੇ ਰਹਿਆ ॥

ਜਲਿ ਥਲੇ ਰਾਮ ਨਾਮੁ ॥

ਨਿਤ ਗਾਈਐ ਹਰਿ ਦੂਖ ਬਿਸਾਰਨੋ ॥੧॥ ਰਹਾਉ ॥

ਜੋ ਹਰੀ ਜਲ ਥਲ ਆਦਿ ਸਰਬ ਮੈਂ (ਭਰਿਪੁਰੇ) ਵਿਆਪਕ ਹੋ ਰਹਾ ਹੈ ਤਿਸ ਕਾ ਰਾਮ ਨਾਮ ਹਰੇਕ ਦੁਖ ਦੂਰ ਕਰਨਹਾਰੇ ਕੋ ਨਿਤ ਹੀ ਗਾਇਨ ਕਰੀਏ॥

ਹਰਿ ਕੀਆ ਹੈ ਸਫਲ ਜਨਮੁ ਹਮਾਰਾ ॥

ਤਿਸ ਹਰੀ ਨੇ ਹੀ ਹਮਾਰਾ ਜਨਮ ਸਫਲ ਕਰ ਦੀਆ ਹੈ॥

ਹਰਿ ਜਪਿਆ ਹਰਿ ਦੂਖ ਬਿਸਾਰਨਹਾਰਾ ॥

ਕਿਉਂਕਿ ਦੁਖਾਂ ਕੇ ਦੂਰ ਕਰਨਹਾਰਾ ਹਰਿ ਨਾਮ ਜਪਿਆ ਹੈ॥

ਗੁਰੁ ਭੇਟਿਆ ਹੈ ਮੁਕਤਿ ਦਾਤਾ ॥

ਹਰਿ ਕੀਈ ਹਮਾਰੀ ਸਫਲ ਜਾਤਾ ॥

ਮਿਲਿ ਸੰਗਤੀ ਗੁਨ ਗਾਵਨੋ ॥੧॥

ਮੁਕਤੀ ਕੇ ਦੇਨਹਾਰਾ ਸਤਗੁਰੂ ਹਮ ਕੋ ਮਿਲਿਆ ਹੈ ਤਿਨ ਕੇ ਉਪਦੇਸ਼ ਦ੍ਵਾਰਾ ਹਰੀ ਨਾਮ ਕੇ ਜਾਪ ਨੇ ਹਮਾਰੀ ਜਾਤ੍ਰਾ ਭਾਵ ਆਵਣਾ ਸਫਲ ਕਰ ਦੀਆ ਹੈ ਅਰ ਸਾਧ ਸੰਗਤ ਮੈਂ ਤਿਸ ਵਾਹਿਗੁਰੂ ਕੇ ਗੁਣ ਗਾਇਨ ਕਰੇ ਹੈਂ॥੧॥

ਮਨ ਰਾਮ ਨਾਮ ਕਰਿ ਆਸਾ ॥

ਤਾਂਤੇ ਹੇ ਮਨ ਰਾਮ ਨਾਮ ਜਪਨੇ ਕੀ ਸਦਾ (ਆਸਾ) ਇਛਾ ਧਾਰਨ ਕਰ॥

ਭਾਉ ਦੂਜਾ ਬਿਨਸਿ ਬਿਨਾਸਾ ॥

ਵਾ ਜਬ ਔਰ ਧਨਾਦੀ ਦੂਜੇ ਭਾਉ ਕੀ (ਬਿਨਾਸਾ) ਅਸਾ ਸੇ ਬਿਨਾਂ ਹੋਇਗਾ ਤਬ ਦ੍ਵੈਤਭਾਵ ਸੰਪੂਰਨ (ਬਿਨਾਸਾ) ਨਾਸ ਹੋ ਜਾਵੇਗਾ॥

ਵਿਚਿ ਆਸਾ ਹੋਇ ਨਿਰਾਸੀ ॥

ਸੋ ਜਨੁ ਮਿਲਿਆ ਹਰਿ ਪਾਸੀ ॥

ਤਾਂਤੇ ਜੋ ਪੁਰਸ ਨਾਮ ਕੇ ਜਪਨੇ ਕੀ ਆਸ ਬੀਚ ਹੋਇ ਕੈ ਔਰ ਪਦਾਰਥੋਂ ਕੀ ਆਸਾ ਸੇ ਨਿਰਾਸੀ ਅਰਥਾਤ ਤਜਾਗੀ ਹੈ ਸੋਈ ਸੰਤ ਜਨ ਜੋ (ਪਾਸੀ) ਨਿਕਟ ਹੀ ਥੀ ਤਿਸ ਹਰੀ ਕੇ ਸਰੂਪ ਮੈਂ ਮਿਲਿਆ ਹੈ॥

ਕੋਈ ਰਾਮ ਨਾਮ ਗੁਨ ਗਾਵਨੋ ॥

ਜੋ ਕੋਈ ਰਾਮ ਨਾਂਮ ਕੇ ਗੁਣੋਂ ਕੋ ਗਾਇਨ ਕਰੇ॥

ਜਨੁ ਨਾਨਕੁ ਤਿਸੁ ਪਗਿ ਲਾਵਨੋ ॥੨॥੧॥੭॥੪॥੬॥੭॥੧੭॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕੋ ਹਰੀ ਅਪਨੇ ਚਰਨੋਂ ਮੈਂ ਲਾ ਲੇਤਾ ਹੈ॥੨॥੧॥੭॥੧੭॥

ਰਾਗੁ ਬਿਲਾਵਲੁ ਮਹਲਾ ੫ ਚਉਪਦੇ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਰਜਨ ਸਾਹਿਬ ਜੀ ਅਪਨੀ ਦਸਾਂ ਸੂਚਨ ਕਰ ਗੁਰ ਮਹਿਮਾਂ ਕੋ ਪ੍ਰਗਟ ਕਰਤੇ ਹੁਏ ਸ੍ਰੀ ਅਕਾਲ ਪੁਰਖ ਜੀ ਪੈ ਬੇਨਤੀ ਕਰਤੇ ਹੈਂ॥

ਨਦਰੀ ਆਵੈ ਤਿਸੁ ਸਿਉ ਮੋਹੁ ॥

ਜੋ ਨਾਮ ਰੂਪ ਦ੍ਰਿਸਟ ਆਵਤਾ ਹੈ ਤਿਸ ਕੇ ਸਾਥ ਚਿਤ ਕਾ ਮੋਹਿ ਲਾਗ ਰਹਾ ਹੈ॥

ਕਿਉ ਮਿਲੀਐ ਪ੍ਰਭ ਅਬਿਨਾਸੀ ਤੋਹਿ ॥

ਹੇ ਪ੍ਰਭ ਅਬਨਾਸੀ ਤੁਝ ਕੋ ਕਿਸ ਪ੍ਰਕਾਰ ਮਿਲੀਐ॥

ਕਰਿ ਕਿਰਪਾ ਮੋਹਿ ਮਾਰਗਿ ਪਾਵਹੁ ॥

ਤਾਂਤੇ ਹੇ ਵਾਹਿਗੁਰੂ ਤੂੰ ਅਪਨੀ ਕ੍ਰਿਪਾ ਕਰਕੇ ਸਤਗੁਰਾਂ ਕੇ ਉਪਦੇਸ ਰੂਪੀ ਮਾਰਗ ਮੈਂ ਮੈਨੂੰ ਪਾਵਣਾ ਕਰੋ॥

ਸਾਧਸੰਗਤਿ ਕੈ ਅੰਚਲਿ ਲਾਵਹੁ ॥੧॥

ਪੁਨਾ ਸਾਧ ਸੰਗਤ ਕੇ (ਅੰਚਲਿ) ਲੜ ਭਾਵ ਆਸਰੇ ਮੈਨੂੰ ਲਗਾਵਣਾ ਕਰੋ॥੧॥

ਕਿਉ ਤਰੀਐ ਬਿਖਿਆ ਸੰਸਾਰੁ ॥

ਸਤਿਗੁਰੁ ਬੋਹਿਥੁ ਪਾਵੈ ਪਾਰਿ ॥੧॥ ਰਹਾਉ ॥

ਔਰ ਉਪਾਉ ਸੇ ਹੇ ਵਾਹਿਗੁਰੂ ਇਸ ਵਿਖ ਰੂਪ ਸੰਸਾਰ ਸਮੁੰਦ੍ਰ ਸੇ (ਕਿਉ) ਕਿਸ ਪ੍ਰਕਾਰ ਤਰੀਐ ਜੇਕਰ ਸਤਗੁਰੁ ਗਿਆਨ ਰੂਪੀ (ਬੋਹਿਥੁ) ਜਹਾਜ ਦੇਵੈ ਤੌ ਤਿਸ ਕਉ ਪਾਇ ਕਰ ਸੰਸਾਰ ਸਿੰਧ ਸੇ ਪਾਰ ਹੋ ਜਾਈਤਾ ਹੈ॥

ਪਵਨ ਝੁਲਾਰੇ ਮਾਇਆ ਦੇਇ ॥

ਤੇਰੀ ਮਾਯਾ ਪੂਰੀ ਪਵਨ ਛਲ ਰੂਪ ਝੁਲਾਰੇ ਦੇਤੀ ਹੈ ਅਰਥਾਤ ਅਨੇਕ ਤਰਹਿ ਕੇ ਛਲ ਦਿਖਲਾਇ ਕਰ ਮੋਹਿਤ ਕਰਤੀ ਹੈ ਭਾਵ ਚਿਤ ਕੋ ਥਿਰ ਰਹਿਨੇ ਨਹੀਂ ਦੇਤੀ॥

ਹਰਿ ਕੇ ਭਗਤ ਸਦਾ ਥਿਰੁ ਸੇਇ ॥

ਪਰੰਤੂ ਹੇ ਹਰੀ ਜੋ ਤੇਰੇ (ਭਗਤ) ਸੰਤ ਜਨ ਹੈਂ ਸੋ ਸਦਾ ਹੀ (ਥਿਰੁ) ਅਡੋਲ ਰਹਤੇ ਹੈਂ॥

ਹਰਖ ਸੋਗ ਤੇ ਰਹਹਿ ਨਿਰਾਰਾ ॥

ਤਿਨੋਂ ਕਾ ਮਨੁ ਹਰਖ ਸੋਕ ਤੇ (ਨਿਰਾਰਾ) ਅਲੇਪ ਰਹਿਤਾ ਹੈ॥

ਸਿਰ ਊਪਰਿ ਆਪਿ ਗੁਰੂ ਰਖਵਾਰਾ ॥੨॥

ਕਿਉਂਕਿ ਤਿਨ ਕੇ ਸਿਰ ਊਪਰ ਰਖਯਾ ਕਰਨੇ ਹਾਰਾ ਸਤਗੁਰ ਆਪ ਇਸਥਤ ਹੋ ਰਹਾ ਹੈ ਭਾਵ ਯਹਿ ਸਤਗੁਰਾਂ ਕਾ ਉਪਦੇਸ ਰਿਦੇ ਮੈਂ ਧਾਰ ਕਰ ਹਰਖ ਸੋਕ ਸੇ ਰਹਿਤ ਹੋ ਜਾਤੇ ਹੈਂ॥੨॥

ਪਾਇਆ ਵੇੜੁ ਮਾਇਆ ਸਰਬ ਭੁਇਅੰਗਾ ॥

ਤੇਰੀ ਮਾਯਾ ਰੂਪੀ (ਭੁਇਅੰਗਾ) ਸਰਪਨੀ ਨੇ ਸਰਬ ਜੀਵੋਂ ਕੋ (ਵੇੜੁ) ਘੇਰਾ ਪਾਯਾ ਹੂਆ ਹੈ ਅਰਥਾਤ ਤੇਰੀ ਭਗਤੀ ਬਿਨਾਂ ਸਰਬ ਜੀਵ ਮਾਯਾ ਕਰ ਗ੍ਰਸੇ ਹੂਏ ਹੈਂ॥

ਹਉਮੈ ਪਚੇ ਦੀਪਕ ਦੇਖਿ ਪਤੰਗਾ ॥

ਦ੍ਰਿਸ੍ਟਾਂਤ ਜੈਸੇ ਦੀਪਕ ਕੋ ਪਤੰਗ ਦੇਖਕਰ ਜਲ ਜਾਤਾ ਹੈ ਤੈਸੇ ਮਾਯਾਵੀ ਪਦਾਰਥੋਂ ਮੈਂ ਹੰਤਾ ਮਮਤਾ ਕਰ ਇਹ ਜੀਵ ਜਲ ਜਾਤੇ ਹੈਂ॥

ਸਗਲ ਸੀਗਾਰ ਕਰੇ ਨਹੀ ਪਾਵੈ ॥

ਤਾਂਤੇ ਗੁਰਾਂ ਕੇ ਬਿਨਾਂ ਸੰਪੂਰਣ ਸਾਧਨ ਰੂਪੀ ਸੀਗਾਰ ਭੀ ਜਗਜਾਸੂ ਕਰੇ ਤਉ ਭੀ ਤੇਰੇ ਸਰੂਪ ਕੋ ਨਹੀਂ ਪਾਵਤਾ ਹੈ॥

ਜਾ ਹੋਇ ਕ੍ਰਿਪਾਲੁ ਤਾ ਗੁਰੂ ਮਿਲਾਵੈ ॥੩॥

ਜਬ ਤੂੰ ਆਪ ਹੀ ਜਿਨ ਗੁਰਮਖਾਂ ਪਰ ਕ੍ਰਿਪਾਲ ਹੋਵੈ ਤਬ ਤਿਨ ਕੋ ਸਤਿਗੁਰਾਂ ਕਾ ਮਿਲਾਪ ਕਰਵਾਇ ਦੇਤਾ ਹੈਂ ਵਾ ਜਬ ਗੁਰੂ ਕ੍ਰਿਪਾਲ ਹੋਵੈਂ ਤਬ ਤੇਰੇ ਸਰੂਪ ਮੈਂ ਮਿਲਾਇ ਦੇਤੇ ਹੈਂ॥੩॥

ਹਉ ਫਿਰਉ ਉਦਾਸੀ ਮੈ ਇਕੁ ਰਤਨੁ ਦਸਾਇਆ ॥

ਮੈ ਉਦਾਸੀ ਹੋਈ ਫਿਰਤੀ ਨੇ (ਇਕੁ) ਅਦੁਤੀ ਬ੍ਰਹਮ ਰੂਪ ਰਤਨ (ਦਸਾਇਆ) ਪੂਛਾ ਹੈ॥

ਨਿਰਮੋਲਕੁ ਹੀਰਾ ਮਿਲੈ ਨ ਉਪਾਇਆ ॥

ਵਹੁ ਅਮੋਲਕ ਹੀਰਾ ਸਤਿਗੁਰਾਂ ਸੇ ਬਿਨਾਂ ਹੋਰ ਕਿਸੀ ਉਪਾਵ ਕਰ ਨਹੀਂ ਮਿਲਤਾ ਹੈ॥

ਹਰਿ ਕਾ ਮੰਦਰੁ ਤਿਸੁ ਮਹਿ ਲਾਲੁ ॥

ਇਹੁ ਸਰੀਰ ਰੂਪੀ ਜੋ ਹਰੀ ਕਾ ਮੰਦਰ ਹੈ ਤਿਸੀ ਮੈਂ ਹੀ ਤੂੰ (ਲਾਲੁ) ਪਿਆਰਾ ਹੈਂ॥

ਗੁਰਿ ਖੋਲਿਆ ਪੜਦਾ ਦੇਖਿ ਭਈ ਨਿਹਾਲੁ ॥੪॥

ਤਾਂਤੇ ਜਬ ਗੁਰਾਂ ਨੇ ਅਗਿਆਨ ਰੂਪੀ ਪੜਦਾ ਖੋਲਿਆ ਅਰਥਾਤ ਦੂਰ ਕੀਆ ਤਬ ਤਿਸ ਕੌ ਦੇਖ ਕਰ ਮੇਰੀ ਬੁਧੀ ਨਿਹਾਲ ਹੋ ਜਾਤੀ ਭਈ॥੪॥

ਜਿਨਿ ਚਾਖਿਆ ਤਿਸੁ ਆਇਆ ਸਾਦੁ ॥

ਜਿਨਾਂ ਨੇ ਤੇਰੇ ਸਰੂਪ ਜਾਣਨੇ ਕਾ ਰਸ ਚਾਖਿਆ ਹੈ ਤਿਨਾਂ ਕੋ ਇਸ ਰਸ ਕਾ ਸੁਆਦ ਆਯਾ ਹੈ॥

ਜਿਉ ਗੂੰਗਾ ਮਨ ਮਹਿ ਬਿਸਮਾਦੁ ॥

ਜਿਸ ਪ੍ਰਕਾਰ ਗੁੰਗਾ ਮਿਠਾਈ ਕੇ ਸ੍ਵਾਦ ਕੋ ਲੇ ਕਰ ਮਨ ਮੈਂ ਹੀ ਅਸਚਰਜ ਹੋ ਰਹਿਤਾ ਹੈ ਮੁਖ ਸੇ ਕੁਛ ਕਹ ਨਹੀਂ ਸਕਤਾ ਤੈਸੇ ਇਸ ਰਸਕੋ ਸੰਤ ਜਨ ਲੇ ਕਰ ਅਪਨੇ ਮਨ ਮੈਂ ਹੀ ਪਰਮਾਨੰਦ ਕੋ ਪਾਵਤੇ ਹੈਂ॥

ਆਨਦ ਰੂਪੁ ਸਭੁ ਨਦਰੀ ਆਇਆ ॥

ਤਿਨਕੋ ਸਰਬ ਅਸਥਾਨੋਂ ਮੈਂ ਏਕ ਤੁਹੀ ਅਨੰਦ ਸਰੂਪ ਦ੍ਰਿਸਟਿ ਆਇਆ ਹੈਂ॥

ਜਨ ਨਾਨਕ ਹਰਿ ਗੁਣ ਆਖਿ ਸਮਾਇਆ ॥੫॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਤੇਰੇ ਗੁਣਾਂ ਕੋ ਉਚਾਰਨ ਕਰਕੇ ਤੇਰੇ ਹੀ ਸਰੂਪ ਮੈਂ ਤਿਨਕਾ ਚਿਤੁ ਸਮਾਇ ਰਹਾ ਹੈ॥੫॥੧॥

ਬਿਲਾਵਲੁ ਮਹਲਾ ੫ ॥

ਪੁਨਾ ਗੁਰ ਪਰਮੇਸਰ ਹਰਿ ਜਨੋਂ ਕੀ ਉਸਤਤੀ ਉਚਾਰਨ ਕਰਤੇ ਹੈਂ॥

ਸਰਬ ਕਲਿਆਣ ਕੀਏ ਗੁਰਦੇਵ ॥

ਸੇਵਕੁ ਅਪਨੀ ਲਾਇਓ ਸੇਵ ॥

ਜਿਸ ਸੇਵਕ ਕਾ ਚਿਤ ਅਪਨੀ ਸੇਵਾ ਮੈਂ ਲਗਾਇ ਲੀਆ ਹੈ ਤਿਸ ਜਨ ਕੋ ਸ੍ਰੀ ਗੁਰਦੇਵ ਜੀ ਨੇ ਸਭ (ਕਲਿਆਣ) ਸੁਖ ਪ੍ਰਾਪਤਿ ਕਰ ਦੀਏ ਹੈਂ॥

ਬਿਘਨੁ ਨ ਲਾਗੈ ਜਪਿ ਅਲਖ ਅਭੇਵ ॥੧॥

ਤਿਸਕੋ ਕੋਈ ਵਿਘਨ ਨਹੀਂ ਲਾਗਤਾ ਹੈ ਕਿਉਂਕਿ ਸੋ ਅਲਖ ਸਰੂਪ ਕੋ ਜਪ ਕਰ ਅਭੇਵ ਪਦ ਮੈਂ ਪ੍ਰਾਪਤਿ ਹੋਇ ਗਇਆ ਹੈ॥੧॥

ਧਰਤਿ ਪੁਨੀਤ ਭਈ ਗੁਨ ਗਾਏ ॥

ਦੁਰਤੁ ਗਇਆ ਹਰਿ ਨਾਮੁ ਧਿਆਏ ॥੧॥ ਰਹਾਉ ॥

ਹੇ ਭਾਈ ਸੋ ਧਰਤੀ ਪਵਿਤ੍ਰ ਭਈ ਹੈ ਜਿਥੇ ਬੈਠ ਕਰ ਸੰਤ ਜਨੋਂ ਨੇ ਹਰੀ ਕੇ ਗੁਣ ਗਾਯਨ ਕਰੇ ਹੈਂ ਔਰ ਤਿਸ ਕੇ (ਦੁਰਤੁ) ਪਾਪੋਂ ਕਾ ਸੰਬੂਹ ਦੂਰ ਹੋ ਗਯਾ ਹੈ ਜਿਸਨੇ ਹਰੀ ਕੇ ਨਾਮ ਧਿਆਏ ਹੈਂ॥

ਸਭਨੀ ਥਾਂਈ ਰਵਿਆ ਆਪਿ ॥

ਆਦਿ ਜੁਗਾਦਿ ਜਾ ਕਾ ਵਡ ਪਰਤਾਪੁ ॥

ਸੋ ਸਰਬ ਅਸਥਾਨੋਂ ਮੈਂ ਆਪ ਵਿਆਪਕ ਹੈ ਜਿਸ ਹਰੀ ਕਾ ਸਦਾ ਸਦਾ ਪ੍ਰਤਾਪ ਵੱਡਾ ਹੈ॥

ਗੁਰ ਪਰਸਾਦਿ ਨ ਹੋਇ ਸੰਤਾਪੁ ॥੨॥

ਸਤੁਗਰੋਂ ਕੀ (ਪਰਸਾਦਿ) ਕ੍ਰਿਪਾ ਕਰਕੇ ਤਿਸ ਅਕਾਲ ਪੁਰਖ ਸਰੂਪਕੇ ਜਾਨਣੇ ਸੇ ਤਿਸ ਜਨਕੋ ਜਨਮ ਮ੍ਰਿਤ ਆਦੀ ਸੰਤਾਪ ਕਬੀ ਨਹੀਂ ਹੋਤਾ ਹੈ ਭਾਵ ਯੇਹਿ ਸੋ ਜਨਮ ਮਰਨ ਸੇ ਰਹਤ ਭਏ ਹੈਂ॥

ਗੁਰ ਕੇ ਚਰਨ ਲਗੇ ਮਨਿ ਮੀਠੇ ॥

ਨਿਰਬਿਘਨ ਹੋਇ ਸਭ ਥਾਂਈ ਵੂਠੇ ॥

ਗੁਰਾਂ ਕੇ ਚਰਨ ਕਮਲ ਜਿਸਕੇ ਮਨ ਮੈਂ (ਮੀਠੇ) ਪਿਆਰੇ ਲਾਗੇ ਹੈਂ ਜੋ ਜਨ ਸਰਬ ਅਸਥਾਨੋਂ ਵਿਖੇ ਨਿਰਵਿਘਨ ਹੋਏ ਕਰ ਵਸੇ ਹੈਂ॥

ਸਭਿ ਸੁਖ ਪਾਏ ਸਤਿਗੁਰ ਤੂਠੇ ॥੩॥

ਜਿਨ ਪਰ ਸਤਿਗੁਰੂ (ਤੂਠੇ) ਪ੍ਰਸੰਨ ਭਏ ਹੈਂ ਤਿਨੋਂ ਨੇ ਸਰਬ ਸੁਖ ਪਾਇ ਲੀਏ ਹੈਂ॥੩॥

ਪਾਰਬ੍ਰਹਮ ਪ੍ਰਭ ਭਏ ਰਖਵਾਲੇ ॥

ਜਿਥੈ ਕਿਥੈ ਦੀਸਹਿ ਨਾਲੇ ॥

ਤਿਨਾ ਸੰਤ ਜਨਾਂ ਕੇ ਪਾਰਬ੍ਰਹਮ ਪ੍ਰਭੂ ਆਪ ਹੀ ਰਖ੍ਯਾ ਕਰਨ ਵਾਲੇ ਭਏ ਹੈਂ ਪੁਨਾ ਤਿਨ ਕੋ ਜਹਾਂ ਕਹਾਂ ਸੋ ਸੁਆਮੀ ਹੀ ਅੰਗ ਸੰਗ ਸਾਥ ਦ੍ਰਿਸਟ ਆ ਰਹੇ ਹੈਂ॥

ਨਾਨਕ ਦਾਸ ਖਸਮਿ ਪ੍ਰਤਿਪਾਲੇ ॥੪॥੨॥

ਸ੍ਰੀ ਗੁਰੂ ਜੀ ਕਹਤੇ ਹੈਂ (ਖਸਮੁ) ਮਾਲਕ ਨੇ ਅਪਨੇ ਦਾਸ ਪ੍ਰਤਿਪਾਲੇ ਹੈਂ ਭਾਵ ਪਰਮੇਸੁਰ ਅਪਨੇ ਦਾਸੋਂ ਕੀ ਹਰ ਪ੍ਰਕਾਰ ਰਖ੍ਯਾ ਕਰਤੇ ਹੈਂ॥੪॥੨॥

ਬਿਲਾਵਲੁ ਮਹਲਾ ੫ ॥

ਪੁਨਾ ਬੇਨਤੀ ਉਚਾਰਨ ਕਰਤੇ ਹੈਂ॥

ਸੁਖ ਨਿਧਾਨ ਪ੍ਰੀਤਮ ਪ੍ਰਭ ਮੇਰੇ ॥

ਪੰਨਾ ੮੦੨

ਅਗਨਤ ਗੁਣ ਠਾਕੁਰ ਪ੍ਰਭ ਤੇਰੇ ॥

ਹੇ ਸੁਖਾਂ ਕੇ ਸਮੁੰਦਰ ਪ੍ਰੀਤਮ ਮੇਰੇ (ਪ੍ਰਭ) ਸੁਆਮੀ ਹੇ ਠਾਕੁਰ ਤੇਰੇ ਗੁਣੋਂ ਕਾ ਅੰਤ ਨਹੀਂ॥

ਮੋਹਿ ਅਨਾਥ ਤੁਮਰੀ ਸਰਣਾਈ ॥

ਕਰਿ ਕਿਰਪਾ ਹਰਿ ਚਰਨ ਧਿਆਈ ॥੧॥

ਮੈਂ ਜੋ ਅਨਾਥ ਹੂੰ ਅਬ ਤੁਮਾਰੀ ਸਰਨ ਕੋ ਪ੍ਰਾਪਤ ਭਯਾ ਹੂੰ ਹੇ ਹਰੀ ਮੇਰੇ ਤੇ ਕ੍ਰਿਪਾ ਕਰੋ ਜੋ ਮੈਂ ਆਪ ਕੇ ਚਰਨਾਂ ਕੋ ਧਿਆਵਾਂ॥੧॥

ਦਇਆ ਕਰਹੁ ਬਸਹੁ ਮਨਿ ਆਇ ॥

ਮੋਹਿ ਨਿਰਗੁਨ ਲੀਜੈ ਲੜਿ ਲਾਇ ॥ ਰਹਾਉ ॥

ਹੇ ਵਾਹਗੁਰੂ ਮੇਰੇ ਪਰ ਐਸੀ ਦਯਾ ਕਰੋ ਜਿਸ ਕਰ ਮੇਰੇ ਰਿਦੇ ਮੈਂ ਹੀ ਆਇ ਬਸੋ ਔਰੁ ਮੈਂ ਨਿਰਗੁਨ ਕੋ ਅਪਨੇ ਲੜ ਲਗਾਇ ਲੀਜੀਏ॥

ਪ੍ਰਭੁ ਚਿਤਿ ਆਵੈ ਤਾ ਕੈਸੀ ਭੀੜ ॥
ਹਰਿ ਸੇਵਕ ਨਾਹੀ ਜਮ ਪੀੜ ॥

ਹੇ ਪ੍ਰਭੂ ਜਿਨਾਂਕੇ ਚਿਤਿ ਮੈਂ ਤੇਰਾ ਸਿਮਰਨ ਆਵੈ ਤਿਨਾਂਕੋ (ਭੀੜ) ਅਪਦਾ ਕੈਸੀ ਹੋਵੈ ਭਾਵ ਯਹਿ ਤਿਨ ਕੋ ਕੋਈ ਅਪਦਾ ਨਹੀਂ ਹੋਤੀ ਹੈ ਹਰੀ ਤੇਰੇ ਸੇਵਕਾਂ ਕੋ ਜਮ ਕੀ ਪੀੜਾ ਭੀ ਨਹੀਂ ਵਿਆਪਤੀ ਹੈ॥

ਸਰਬ ਦੂਖ ਹਰਿ ਸਿਮਰਤ ਨਸੇ ॥
ਜਾ ਕੈ ਸੰਗਿ ਸਦਾ ਪ੍ਰਭੁ ਬਸੈ ॥੨॥

ਹੇ ਸੁਆਮੀ ਜਿਨ ਸੰਤ ਜਨੋਂ ਕੇ ਸਾਥ ਤੂੰ ਸਦਾ ਹੀ ਬਸਤਾ ਹੈਂ ਤੇਰੇ ਸਿਮਰਨ ਕਰਨੇ ਤੇ ਤਿਨ ਕੇ ਸਰਬ ਦੁਖ ਦੂਰ ਹੋਇ ਜਾਤੇ ਹੈਂ॥੨॥

ਪ੍ਰਭ ਕਾ ਨਾਮੁ ਮਨਿ ਤਨਿ ਆਧਾਰੁ ॥
ਬਿਸਰਤ ਨਾਮੁ ਹੋਵਤ ਤਨੁ ਛਾਰੁ ॥

ਹੇ ਪ੍ਰਭ ਤੇਰੇ ਹੀ ਨਾਮ ਕਾ ਤਿਨ ਕੇ ਮਨ ਤਨ ਮੈਂ ਆਸਰਾ ਹੈ ਇਹੁ ਤਿਨਕਾ ਨਿਸਚਾ ਹੈ ਤੇਰਾ ਨਾਮ ਬਿਸਰਨੇ ਤੇ (ਤਨੁ) ਸਰੀਰ (ਛਾਰੁ) ਖਾਕ ਵਤ ਹੈ ਭਾਵ ਨਿਸਫਲ ਹੋਤਾ ਹੈ॥

ਪ੍ਰਭ ਚਿਤਿ ਆਏ ਪੂਰਨ ਸਭ ਕਾਜ ॥
ਹਰਿ ਬਿਸਰਤ ਸਭ ਕਾ ਮੁਹਤਾਜ ॥੩॥

ਹੇ ਪ੍ਰਭੂ ਤੇਰੇ ਗੁਣ ਜਿਨ ਕੋ ਯਾਦ ਆਏ ਹੈਂ ਤਿਨ ਕੇ ਸਰਬ ਕਾਰਜ ਪੂਰਨ ਭਏ ਹੈਂ ਹੇ ਹਰੀ ਤੇਰਾ ਨਾਮ ਜਿਨਕੇ ਚਿਤ ਤੇ ਬਿਸਰਤਾ ਹੈ ਸੋ ਸਭ ਕਾ (ਮੁਹਤਾਜ) ਅਧੀਨ ਹੋਤਾ ਹੈ॥੩॥

ਚਰਨ ਕਮਲ ਸੰਗਿ ਲਾਗੀ ਪ੍ਰੀਤਿ ॥
ਬਿਸਰਿ ਗਈ ਸਭ ਦੁਰਮਤਿ ਰੀਤਿ ॥

ਜਿਨ ਕੇ ਚਿਤ ਕੀ ਤੇਰੇ ਚਰਨ ਕਮਲੋਂ ਸਾਥ ਪ੍ਰੀਤ ਲਾਗੀ ਹੈ ਤਿਨ ਕੇ ਚਿਤ ਤੇ ਖੋਟੀ ਮਤਿ ਕੀ ਰੀਤਿ ਬਿਸਰ ਗਈ ਹੈ॥

ਮਨ ਤਨ ਅੰਤਰਿ ਹਰਿ ਹਰਿ ਮੰਤ ॥
ਨਾਨਕ ਭਗਤਨ ਕੈ ਘਰਿ ਸਦਾ ਅਨੰਦ ॥੪॥੩॥

ਤਿਨ ਕੇ ਮਨ ਤਨ ਕੇ ਅੰਦਰ ਹੇ ਹਰੀ ਤੇਰਾ ਹਰਿਨਾਮ ਹੀ ਮੰਤ੍ਰ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਐਸੇ ਤੇਰੇ ਭਗਤੋਂ ਕੇ (ਘਰਿ) ਰਿਦੇ ਮੈਂ ਸਦਾ ਹੀ ਅਨੰਦ ਹੈ॥੪॥੩॥

ਰਾਗੁ ਬਿਲਾਵਲੁ ਮਹਲਾ ੫ ਘਰੁ ੨ ਯਾਨੜੀਏ ਕੈ ਘਰਿ ਗਾਵਣਾ

ਯਾਨੜੀ ਛੰਤਾਂ ਕੀ ਜਾਤ ਹੈ ਵਾ ਜਾਨੀਅੜਾ ਮੇਰਾ ਜਾਨੀਅੜਾਂ ਇਸ ਸਬਦ ਕੌ ਇਸ ਰੀਤੀ ਸੇ ਗਾਵਤੇ ਹੈਂ ਉਸੀ ਪ੍ਰਕਾਰ ਇਸ ਕੋ ਗਾਯਨ ਕਰਨਾ॥ ਬੇਨਤੀ ਕਰਤੇ ਹੈਂ॥

ੴ ਸਤਿਗੁਰ ਪ੍ਰਸਾਦਿ ॥

ਮੈ ਮਨਿ ਤੇਰੀ ਟੇਕ ਮੇਰੇ ਪਿਆਰੇ ਮੈ ਮਨਿ ਤੇਰੀ ਟੇਕ ॥

ਹੇ ਮੇਰੇ ਪਿਆਰੇ ਵਾਹਗੁਰੂ ਮੇਰੇ ਮਨ ਮੈਂ ਭੂਤ ਭਵਿਖਤ ਵਰਤਮਾਨ ਤੀਨ ਕਾਲ ਮੈਂ ਸਦਾ ਤੇਰੀ ਹੀ ਟੇਕ ਅਰਥਾਤ ਆਸਰਾ ਹੈ॥

ਅਵਰ ਸਿਆਣਪਾ ਬਿਰਥੀਆ ਪਿਆਰੇ ਰਾਖਨ ਕਉ ਤੁਮ ਏਕ ॥੧॥ ਰਹਾਉ ॥

ਕਯੋਂਕਿ ਤੇਰੇ ਆਸਰੇ ਬਿਨਾਂ ਔਰ ਚਤਰਾਈਆਂ ਵਿਅਰਥ ਹੈਂ ਹੇ ਪਜਾਰੇ ਸਰਬ ਭੈ ਤੇ ਰਖਿਆ ਕਰਨੇ ਕਉ ਏਕ ਤੂੰ ਸਮਰਥੁ ਹੈਂ॥

ਸਤਿਗੁਰੁ ਪੂਰਾ ਜੇ ਮਿਲੈ ਪਿਆਰੇ ਸੋ ਜਨੁ ਹੋਤ ਨਿਹਾਲਾ ॥

ਹੇ ਹਰੀ ਮੇਰੇ ਪ੍ਰੀਤਮ ਪੂਰਾ ਸਤਗੁਰੂ ਜਿਸ ਜਨ ਕੋ ਮਿਲੈ ਤਬ ਸੋ ਜਨ ਨਿਹਾਲ ਹੋ ਜਾਤਾ ਹੈ॥

ਗੁਰ ਕੀ ਸੇਵਾ ਸੋ ਕਰੇ ਪਿਆਰੇ ਜਿਸ ਨੋ ਹੋਇ ਦਇਆਲਾ ॥

ਤਿਨ ਸਤਿਗੁਰਾਂ ਕੀ ਸੇਵਾ ਸੋਈ ਜਨ ਕਰਤਾ ਹੈ ਹੇ ਮੇਰੇ ਪਿਆਰੇ ਜਿਸ ਜਨ ਪਰ ਤੂੰ ਆਪ ਦਇਆਲੂ ਹੋਤਾ ਹੈਂ॥

ਸਫਲ ਮੂਰਤਿ ਗੁਰਦੇਉ ਸੁਆਮੀ ਸਰਬ ਕਲਾ ਭਰਪੂਰੇ ॥

ਹੇ ਮੇਰੇ ਸੁਆਮੀ ਸਰਬ ਕਲਾ ਕਰਕੇ ਪੂਰਨ ਐਸੇ ਸਤਿਗੁਰ ਦੇਵ ਕੀ ਸਫਲ ਮੂਰਤੀ ਰੂਪ ਆਪ ਹੋ॥

ਨਾਨਕ ਗੁਰੁ ਪਾਰਬ੍ਰਹਮੁ ਪਰਮੇਸਰੁ ਸਦਾ ਸਦਾ ਹਜੂਰੇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪਾਰਬ੍ਰਹਮ ਪਰਮੇਸਰ ਐਸੇ ਸਤਿਗੁਰ ਤੇਰੇ (ਸਦਾ) ਨਿਤ ਸਰੂਪ ਕੌ ਸਦਾ ਹਾਜਰ ਹਜੂਰ ਦਿਖਾਇ ਦੇਤੇ ਹੈਂ॥

ਸੁਣਿ ਸੁਣਿ ਜੀਵਾ ਸੋਇ ਤਿਨਾ ਕੀ ਜਿਨ੍ ਅਪੁਨਾ ਪ੍ਰਭੁ ਜਾਤਾ ॥

ਜਿਨਾਂ ਨੇ ਤੈਨੂੰ ਅਪਨਾ ਪ੍ਰਭੂ ਜਾਣਿਆ ਹੈ ਤਿਨ ਸੰਤ ਜਨੋਂ ਕੀ (ਸੋਇ) ਸੋਭਾ ਸੁਣ ਸੁਣ ਕਰ ਮੈਂ ਸਦਾ ਜੀਵਤਾ ਹੂੰ॥

ਹਰਿ ਨਾਮੁ ਅਰਾਧਹਿ ਨਾਮੁ ਵਖਾਣਹਿ ਹਰਿ ਨਾਮੇ ਹੀ ਮਨੁ ਰਾਤਾ ॥

ਸੋ ਸੰਤ ਜਨ ਹੇ ਹਰੀ ਤੇਰੇ ਨਾਮ ਕੋ ਹੀ ਰਿਦੇ ਕਰ ਅਰਾਧਤੇ ਹੈਂ ਔਰ ਤੇਰੇ ਹਰਿ ਨਾਮ ਕੌ ਹੀ ਸਦਾ ਬਾਣੀ ਕਰ ਉਚਾਰਨ ਕਰਤੇ ਹੈਂ ਹੇ ਹਰੀ ਤੇਰੇ ਨਾਮ ਵਿਖੇ ਤਿਨ ਕਾ ਮਨੁ (ਰਾਤਾ) ਰੰਗਿਆ ਹੂਆ ਹੈ ਭਾਵ ਯਹਿ ਮਨ ਤਨ ਬਾਣੀ ਕਰ ਤੇਰੇ ਨਾਮ ਵਿਖੇ ਹੀ ਲੀਨ ਹੈ॥

ਸੇਵਕੁ ਜਨ ਕੀ ਸੇਵਾ ਮਾਗੈ ਪੂਰੈ ਕਰਮਿ ਕਮਾਵਾ ॥

ਤਾਂਤੇ ਮੈਂ ਤੇਰਾ ਸੇਵਕ ਤਿਨ ਤੇਰੇ (ਜਨ) ਦਾਸੋਂ ਕੀ ਸੇਵਾ ਕੋ ਮਾਂਗਤਾ ਹੂੰ ਪੂਰਨ ਭਾਗੋਂ ਕਰ ਤੇਰੇ ਜਨੋਂ ਕੀ ਸੇਵਾ ਕਮਾਵਣਾ ਕਰੋਂ॥

ਨਾਨਕ ਕੀ ਬੇਨੰਤੀ ਸੁਆਮੀ ਤੇਰੇ ਜਨ ਦੇਖਣੁ ਪਾਵਾ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮੇਰੇ ਸੁਆਮੀ ਤੇਰੇ ਪਾਸ ਮੇਰੀ ਇਹ ਬੇਨਤੀ ਹੈ ਤੇਰੇ ਜਨੋਂ ਕਾ ਦਰਸਨ ਸਰਬ ਸਮੇਂ ਮੈਂ ਪਾਵਣਾ ਕਰੋ॥੨॥

ਵਡਭਾਗੀ ਸੇ ਕਾਢੀਅਹਿ ਪਿਆਰੇ ਸੰਤਸੰਗਤਿ ਜਿਨਾ ਵਾਸੋ ॥

ਹੇ ਪਯਾਰੇ ਪ੍ਰਭੂ ਸੋਈ ਵਡਿਆਂ ਭਾਗਾਂ ਵਾਲੇ ਕਹੀਤੇ ਹੈਂ ਜਿਨੋਂ ਕਾ ਸੰਤ ਜਨੋਂ ਕੀ ਸੰਗਤਿ ਮੈਂ ਨਿਵਾਸ ਭਯਾ ਹੈ॥

ਅੰਮ੍ਰਿਤ ਨਾਮੁ ਅਰਾਧੀਐ ਨਿਰਮਲੁ ਮਨੈ ਹੋਵੈ ਪਰਗਾਸੋ ॥

ਤਿਸ ਸਤਸੰਗ ਮੈਂ ਮਿਲਕਰ ਜਬ ਤੇਰੇ ਨਾਮ ਰੂਪੀ ਅੰਮ੍ਰਿਤ ਕਾ ਅਰਾਧਨਾ ਕਰੀਏ ਤਬ ਮਨ ਵਿਖੇ ਤੇਰੇ ਸਰੂਪ ਕਾ ਪ੍ਰਕਾਸੁ ਹੋ ਜਾਤਾ ਹੈ॥

ਜਨਮ ਮਰਣ ਦੁਖੁ ਕਾਟੀਐ ਪਿਆਰੇ ਚੂਕੈ ਜਮ ਕੀ ਕਾਣੇ ॥

ਹੇ ਪਯਾਰੇ ਤਬ ਜਨਮ ਮਰਨ ਰੂਪੀ ਦੁਖ (ਕਾਟੀਐ) ਦੂਰ ਹੋ ਜਾਤਾ ਹੈ ਔਰ ਜਮ ਕੀ ਕਾਣ ਦੀਨਤਾ ਭੀ ਉਠ ਜਾਤੀ ਹੈ॥

ਤਿਨਾ ਪਰਾਪਤਿ ਦਰਸਨੁ ਨਾਨਕ ਜੋ ਪ੍ਰਭ ਅਪਣੇ ਭਾਣੇ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਜੋ ਤੇਰੇ ਅਪਨੇ ਮਨ ਵਿਖੇ ਭਾਏ ਹੈਂ ਤਿਨਾਂ ਕੌ ਹੀ ਤੇਰਾ ਦਰਸਨੁ ਪ੍ਰਾਪਤਿ ਹੂਆ ਹੈ॥੩॥

ਊਚ ਅਪਾਰ ਬੇਅੰਤ ਸੁਆਮੀ ਕਉਣੁ ਜਾਣੈ ਗੁਣ ਤੇਰੇ ॥

ਹੇ ਸਰਬ ਤੇ ਊਚਾ ਔ ਅਪਾਰ ਸਰੂਪ ਹੈਂ ਹੇ ਬਿਅੰਤ ਗੁਣਾਂ ਵਾਲੇ ਮੇਰੇ ਸੁਆਮੀ ਤੇਰੇ ਗੁਣ ਕਉਣ ਜਾਣ ਸਕਤਾ ਹੈ ਭਾਵ ਯੇਹਿ ਸੰਪੂਰਨ ਤੇਰੇ ਗੁਣਾਂ ਕੌ ਕੋਈ ਨਹੀਂ ਜਾਨ ਸਕਤਾ॥

ਗਾਵਤੇ ਉਧਰਹਿ ਸੁਣਤੇ ਉਧਰਹਿ ਬਿਨਸਹਿ ਪਾਪ ਘਨੇਰੇ ॥

ਪਰੰਤੂ ਤੇਰੇ ਗੁਣਾਂ ਕੇ ਗਾਵਣੇਹਾਰੇ ਕਲਜ਼ਾਨ ਰੂਪ ਹੋ ਜਾਤੇ ਹੈਂ ਔਰ ਸਰਵਨ ਕਰਨ ਵਾਲੇ ਭੀ ਸੰਸਾਰ ਤੇ ਪਾਰ ਹੋ ਜਾਤੇ ਹੈਂ ਤਾਂ ਤੇ ਤੇਰੇ ਗੁਣਾਂ ਕੇ ਕਹਣੇ ਤੇ ਅਨੇਕਾ ਜਨਮੋਂ ਕੇ ਬਹੁਤੇ ਪਾਪ ਦੂਰ ਹੋ ਜਾਤੇ ਹੈਂ॥

ਪਸੂ ਪਰੇਤ ਮੁਗਧ ਕਉ ਤਾਰੇ ਪਾਹਨ ਪਾਰਿ ਉਤਾਰੈ ॥

ਔ ਉਤਮ ਜਨੋਂ ਕੀ ਤੋ ਕਿਆ ਗਿਣਤੀ ਹੈ ਪਸੂ ਔ ਪ੍ਰੇਤ ਔਰ ਜੋ ਮੂਰਖ ਹੈਂ ਸੋ ਭੀ ਤੇਰੇ ਨਾਮ ਨੇ ਸੰਸਾਰ ਤੇ ਤਾਰ ਦੀਏ ਹੈਂ ਪਾਥਰ ਭੀ ਸਮੁੰਦ੍ਰ ਤੇ ਤਾਰੇ ਹੈਂ ਜਬ ਰਾਮ ਅਵਤਾਰ ਧਾਰ ਕਰ ਸਮੁੰਦ੍ਰ ਪਰ ਪੁਲ ਬਾਂਧਨੇ ਸਮੈਂ ਪਥਰੋਂ ਪਰ ਰਾਮ ਨਾਮ ਲਿਖ ਕਰ ਸਮੁੰਦ੍ਰ ਤੇ ਸਭ ਬ੍ਰਿਛ ਪਾਥਰ ਭੀ ਤਾਰੇ ਹੈਂ॥ ਸੋ ਕੇਵਲ ਨਾਮ ਕਾ ਪ੍ਰਤਾਪ ਹੀ ਦਿਖਾਯਾ ਹੈ॥

ਨਾਨਕ ਦਾਸ ਤੇਰੀ ਸਰਣਾਈ ਸਦਾ ਸਦਾ ਬਲਿਹਾਰੈ ॥੪॥੧॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਹਮ ਤੇਰੇ ਨਾਮ ਪਰ ਸਦਾ ਤੇਰੀ ਸਰਨਿ ਕੋ ਪ੍ਰਾਪਤਿ ਹੂਏ ਹੈਂ ਤਾਂ ਤੇ ਤੇਰੇ ਨਾਮ ਪਰ ਸਦਾ ਸਰਬ ਸਬ ਸਮੈਂ ਮਨ ਤਨ ਕਰ ਬਲਿਹਾਰਨੇ ਜਾਤੇ ਹੈਂ॥੪॥੧॥੪॥ ਅਬ ਸੰਸਾਰ ਕੀ ਅਸਤਤਾ ਦਿਖਾਵਤੇ ਹੂਏ ਉਪਦੇਸ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾ ਰਸੁ ਪੀਓ ॥

ਹੇ ਸਖੀਅਹੁ ਸੰਤ ਜਨੋਂ ਇਹੁ ਵਿਸਹੁ ਕਾ ਰਸ ਰੁਪੀ (ਬਨੁ) ਫੀਕਾ ਹੈ ਤਾਂ ਤੇ ਇਸ ਰਸ ਕੋ ਤਿਆਗ ਕਰ ਨਾਮੁ (ਮਹਾਰਸ) ਅੰਮ੍ਰਿਤ ਰਸ ਕੋ ਪਾਨ ਕਰੋ॥

ਬਿਨੁ ਰਸ ਚਾਖੇ ਬੁਡਿ ਗਈ ਸਗਲੀ ਸੁਖੀ ਨ ਹੋਵਤ ਜੀਓ ॥

ਇਸ ਨਾਮ ਰਸ ਚਾਖੇ ਬਿਨਾਂ ਸਾਰੀ ਸ੍ਰਿਸਟੀ ਜਨਮ ਮਰਨ ਰੂਪੀ ਦੁਖ ਸਮੁੰਦ੍ਰ ਮੈਂ ਡੂਬ ਗਈ ਹੈ ਇਸ ਤੇ ਕੋਈ ਜੀਵ ਸੁਖੀ ਨਹੀਂ ਹੋਤਾ ਹੈ॥

ਮਾਨੁ ਮਹਤੁ ਨ ਸਕਤਿ ਹੀ ਕਾਈ ਸਾਧਾ ਦਾਸੀ ਥੀਓ ॥

ਤਾਂਤੇ ਮਾਨ ਔ (ਮਹਤੁ) ਵਡਿਆਈ ਔ (ਸਕਤ) ਸਮਰਥਤਾ ਕਾ ਗੁਮਾਂਨ (ਹੀ) ਨਿਸਚੇ ਕਰਕੇ ਕੋਈ ਨ ਕਰੋ ਔਰ ਸੰਤ ਜਨੋਂ ਕੀ ਦਾਸੀ ਹੋਵੋ॥

ਪੰਨਾ ੮੦੩

ਨਾਨਕ ਸੇ ਦਰਿ ਸੋਭਾਵੰਤੇ ਜੋ ਪ੍ਰਭਿ ਅਪੁਨੈ ਕੀਓ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਸੋਈ ਜਨ ਵਾਹਿਗੁਰੂ ਕੀ ਦਰਗਾਹਿ ਮੈਂ ਵਾ ਸਤਸੰਗ ਮੈਂ ਸੋਭਾ ਵਾਲੇ ਹੂਏ ਹੈਂ ਤਿਸ ਪ੍ਰਭੂ ਨੇ ਅਪਨੇ ਚਰਨਾਂ ਕੇ ਦਾਸ ਕਰ ਲੀਏ ਹੈਂ॥੧॥

ਹਰਿਚੰਦਉਰੀ ਚਿਤ ਭ੍ਰਮੁ ਸਖੀਏ ਮ੍ਰਿਗ ਤ੍ਰਿਸਨਾ ਦ੍ਰੁਮ ਛਾਇਆ ॥

ਤਾਂਤੇ ਹੇ ਸਖੀ ਸੰਤ ਜਨੋਂ ਇਹ ਜੋ ਸੰਸਾਰ ਕੇ ਪਦਾਰਥ ਹੈਂ ਸੋ ਜੈਸੇ ਅਕਾਸ ਮੈਂ (ਹਰਿਚੰਦਉਰੀ) ਗੰਧ੍ਰਬ ਨਗਰੀ ਅਨਹੋਤੀ ਦਿਖਾਈ ਦੇਤੀ ਹੈ ਔਰੁ ਨੇਤ੍ਰੋਂ ਕੇ ਭ੍ਰਮ ਕਰ ਜੈਸੇ ਬਾਲਕ ਪਰਛਾਵੇਂ ਕੋ ਚਿਤ ਕੇ ਭ੍ਰਮ ਕਰ ਬੈ ਤਾਲ ਦੇਖਤਾ ਹੈ ਪੁਨਾ ਮ੍ਰਿਗ ਤ੍ਰਿਸਨਾ ਕਾ ਜਲ ਹੈ ਵਾਸਤਵ ਸੇ ਹੋਤੇ ਨਹੀਂ ਹੈ ਤੈਸੇ ਚਿਤ ਕੇ ਭ੍ਰਮ ਕਰ ਅਨਹੋਤੇ ਪਦਾਰਥ ਸਭ ਭਾਸ ਰਹੇ ਹੈਂ ਵਾਸਤਵ ਸੇ ਅਸਤ ਰੂਪ ਹੈਂ ਪੁਨਾ ਜੈਸੇ ਬ੍ਰਿਛ ਕੀ ਛਾਯਾ ਭੀ ਅਨਿਸਥਰ ਰੂਪ ਹੈ॥

ਚੰਚਲਿ ਸੰਗਿ ਨ ਚਾਲਤੀ ਸਖੀਏ ਅੰਤਿ ਤਜਿ ਜਾਵਤ ਮਾਇਆ ॥

ਹੇ ਸਖੀ ਇਹ ਮਾਯਾ ਪਰਮ ਚੰਚਲ ਸਰੂਪ ਹੈ ਸਾਥ ਨਹੀਂ ਚਲਤੀ ਹੈ ਏਹ ਜੀਉ ਭੀ ਅੰਤ ਸਮੈਂ ਤਿਆਗ ਕਰ ਚਲਾ ਜਾਤਾ ਹੈ॥

ਰਸਿ ਭੋਗਣ ਅਤਿ ਰੂਪ ਰਸ ਮਾਤੇ ਇਨ ਸੰਗਿ ਸੂਖੁ ਨ ਪਾਇਆ ॥

ਰੂਪ ਰਸਾਦੀ ਰਸੋਂ ਕੇ ਭੋਗਣੇ ਮੈਂ ਜੋ (ਮਾਤੇ) ਮਸਤ ਹੂਏ ਹੈਂ ਸੋ ਸਦਾ ਅਤੀ ਦੁਖੀ ਰਹਿਤੇ ਹੈਂ ਔਰ ਇਨ ਪਦਾਰਥੋਂ ਕਰ ਕਿਸੀ ਨੇ ਕਬੀ ਸੁਖ ਨਹੀਂ ਪਾਇਆ ਹੈ॥

ਧੰਨਿ ਧੰਨਿ ਹਰਿ ਸਾਧ ਜਨ ਸਖੀਏ ਨਾਨਕ ਜਿਨੀ ਨਾਮੁ ਧਿਆਇਆ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਜੋ ਹਰੀ ਕੇ ਸੰਤ ਹੈਂ ਜਿਨੋਂ ਨੇ ਨਾਮ ਕਾ ਧਿਆਵਨਾ ਕੀਆ ਹੈ ਸੋ ਮਨ ਬਾਣੀ ਸੇ ਧੰਨਤਾ ਜੋਗਜ ਹੈਂ॥੨॥

ਜਾਇ ਬਸਹੁ ਵਡਭਾਗਣੀ ਸਖੀਏ ਸੰਤਾ ਸੰਗਿ ਸਮਾਈਐ ॥

ਤਾਂਤੇ ਹੇ ਵੱਡੇ ਭਾਗੋਂ ਵਾਲੀ ਸਖੀਓ ਤਿਨ ਸੰਤੋਂ ਕੀ ਸੰਗਤਿ ਮੈਂ ਜਾਇ ਕਰ ਵਸਣਾ ਕਰੋ ਜਿਸਤੇ ਤਿਸ ਵਾਹਿਗੁਰੂ ਕੇ ਸਰੂਪ ਮੈਂ ਸਮਾਇ ਜਾਵੀਏ॥੨॥

ਤਹ ਦੂਖ ਨ ਭੂਖ ਨ ਰੋਗੁ ਬਿਆਪੈ ਚਰਨ ਕਮਲ ਲਿਵ ਲਾਈਐ ॥

ਤਹਾਂ ਜਨਮ ਮਰਣਾਦੀ ਦੁਖ ਔ ਪਦਾਰਥੋਂ ਕੀ ਤ੍ਰਿਸ਼ਨਾ ਰੂਪੀ ਭੂਖ ਔ ਆਧ ਵਜਾਯ ਉਪਾਧ ਆਦੀ ਰੋਗ ਕੋਈ ਨਹੀਂ ਵਿਆਪਤਾ ਤਾਂ ਤੇ ਸੰਤੋਂ ਕੇ ਚਰਨ ਕਮਲੋਂ ਮੈਂ ਚਿਤ ਕੀ ਬ੍ਰਿਤੀ ਕੋ ਲਗਾਵਣਾ ਕਰੀਏ॥

ਤਹ ਜਨਮ ਨ ਮਰਣੁ ਨ ਆਵਣ ਜਾਣਾ ਨਿਹਚਲੁ ਸਰਣੀ ਪਾਈਐ ॥

ਤਹਾਂ ਜਨਮ ਕਰ ਆਵਣਾ ਨਹੀਂ ਹੈ ਔਰ ਮਰ ਕਰ ਜਾਣਾ ਨਹੀਂ ਹੋਤਾ ਤਾਂ ਤੇ ਮਨ ਕੋ ਨਿਹਚਲ ਕਰਕੇ ਸੰਤਾਂ ਕੀ ਸਰਣਿ ਮੈਂ ਪ੍ਰਾਪਤ ਕਰੀਐ॥

ਪ੍ਰੇਮ ਬਿਛੋਹੁ ਨ ਮੋਹੁ ਬਿਆਪੈ ਨਾਨਕ ਹਰਿ ਏਕੁ ਧਿਆਈਐ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਸੰਤੋਂ ਸੇ ਪ੍ਰੇਮ ਕਰਨੇ ਤੇ ਨ ਵਿਛੋੜਾ ਹੋਤਾ ਹੈ ਅਰ ਨ ਮੋਹ ਵਿਆਪਤਾ ਹੈ ਤਹਾਂ ਏਕ ਹਰੀ ਕਾ ਹੀ ਧਿਆਵਣਾ ਕਰੀਤਾ ਹੈ॥੩॥

ਦ੍ਰਿਸਟਿ ਧਾਰਿ ਮਨੁ ਬੇਧਿਆ ਪਿਆਰੇ ਰਤੜੇ ਸਹਜਿ ਸੁਭਾਏ ॥

ਜਿਨਾਂ ਪਰ ਤਿਸ ਵਾਹਿਗੁਰੂ ਨੇ ਕ੍ਰਿਪਾ ਦ੍ਰਿਸਟੀ ਧਾਰਨ ਕਰੀ ਹੈ ਹੇ ਪਿਆਰੇ ਤਿਨੋਂ ਕਾ ਮਨ ਗੁਰ ਉਪੇਦਸ਼ ਮੈਂ ਮਿਲ ਗਿਆ ਹੈ ਔਰ ਸੋ ਜਨ ਸਹਜ ਸੁਭਾਵਕ ਹੀ ਤਿਸ ਕੇ ਪ੍ਰੇਮ ਰੰਗ ਮੈਂ ਰੰਗੇ ਹੂਏ ਲਾਲ ਭਏ ਹੈਂ॥

ਸੇਜ ਸੁਹਾਵੀ ਸੰਗਿ ਮਿਲਿ ਪ੍ਰੀਤਮ ਅਨਦ ਮੰਗਲ ਗੁਣ ਗਾਏ ॥

ਅਪਨੇ ਪ੍ਰੀਤਮ ਕੇ ਸੰਗ ਮਿਲ ਕਰ ਤਿਨਕੀ ਅੰਤਹਕਰਣ ਰੂਪੀ ਸੇਜਾ ਸੁਹਾਵੀ ਭਈ ਹੈ ਅਰ ਤਿਸ ਕੇ ਮੰਗਲ ਰੂਪ ਗੁਣਾਂ ਕੌ ਚਾਇਨ ਕਰਕੇ ਪਰਮ ਅਨੰਦ ਰੂਪ ਭਏ ਹੈਂ॥

ਸਖੀ ਸਹੇਲੀ ਰਾਮ ਰੰਗਿ ਰਾਤੀ ਮਨ ਤਨ ਇਛ ਪੁਜਾਏ ॥

ਸੋ ਤਿਸ ਹਰੀ ਕੀ ਪਰਮ (ਸਹੇਲੀ) ਪਿਆਰੀ ਗਿਆਨਵਾਨ ਰੂਪੀ ਵਾ ਉਤਮ ਮਧਮ ਜਗਜਾਸੂ ਰੂਪ ਸਖੀ ਹੈ ਜੋ ਰਾਮ ਕੇ (ਰੰਗਿ) ਪ੍ਰੇਮ ਮੈਂ (ਰਾਤੀ) ਮਸਤ ਹੋਈ ਹੋਈ ਹੈ ਤਿਸ ਕੇ ਮਨ ਤਨ ਕੀ ਸਰਬ ਇੱਛਾਂ ਪੂਰਨ ਹੋ ਗਈਆਂ ਹੈਂ ॥

ਨਾਨਕ ਅਚਰਜੁ ਅਚਰਜ ਸਿਉ ਮਿਲਿਆ ਕਹਣਾ ਕਛੂ ਨ ਜਾਏ ॥੪॥੨॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਇਸ ਪ੍ਰਕਾਰ ਅਸਚਰਜ ਰੂਪ ਹੋ ਕਰ (ਅਚਰਜ) ਵਾਹਗੁਰੂ ਸਾਥ ਗਿਆਨਵਾਨ (ਮਿਲਿਆ) ਅਭੇਦ ਹੂਆ ਹੈ ਕਿਉਂਕਿ ਬ੍ਰਹਮ ਕੋ ਮਨ ਬਾਣੀ ਕਾ ਅਵਿਖੇ ਹੋਣ ਤੇ ਤਿਸ ਕਾ (ਕਹਣਾ) ਕੁਛ ਕਹਾ ਨਹੀਂ ਜਾਤਾ॥੪॥੨॥੫॥

ਰਾਗੁ ਬਿਲਾਵਲੁ ਮਹਲਾ ੫ ਘਰੁ ੪

ੴ ਸਤਿਗੁਰ ਪ੍ਰਸਾਦਿ ॥

ਸ੍ਰੀ ਅਕਾਲ ਪੁਰਖ ਜੀ ਕੋ ਸਰਬ ਰੂਪ ਕਹ ਕਰ ਪੁਨਾ ਅਸੰਗ ਉਚਾਰਨ ਕਰਤੇ ਹੈਂ॥

ਏਕ ਰੂਪ ਸਗਲੋ ਪਾਸਾਰਾ ॥
ਆਪੇ ਬਨਜੁ ਆਪਿ ਬਿਉਹਾਰਾ ॥੧॥

ਸਰਬ ਵਿਸ੍ਵ ਕਾ ਪਸਾਰਾ ਏਕ ਹਰੀ ਸਰੂਪ ਹੈ ਆਪ ਹੀ ਵਣਜ ਸਰੂਪ ਹੈ ਔਰ ਆਪ ਹੀ ਬਿਵਹਾਰ ਕਰਨ ਹਾਰਾ ਹੈ॥੧॥

ਐਸੋ ਗਿਆਨੁ ਬਿਰਲੋ ਈ ਪਾਏ ॥
ਜਤ ਜਤ ਜਾਈਐ ਤਤ ਦ੍ਰਿਸਟਾਏ ॥੧॥ ਰਹਾਉ ॥

ਐਸਾ ਗਿਆਨ ਕੋਈ ਵਿਰਲਾ ਹੀ ਪਾਵਤਾ ਹੈ ਜਹਾਂ ਜਹਾਂ ਜਾਈਏ ਤਹਾਂ ਤਹਾਂ ਸਾਰੇ ਹਰੀ ਹੀ ਦ੍ਰਿਸਟਿ ਆਵਤਾ ਹੈ॥

ਅਨਿਕ ਰੰਗ ਨਿਰਗੁਨ ਇਕ ਰੰਗਾ ॥
ਆਪੇ ਜਲੁ ਆਪ ਹੀ ਤਰੰਗਾ ॥੨॥

ਸਰਗੁਣ ਸਰੂਪ ਕਰ ਅਨੇਕ ਰੰਗੋਂ ਮੈਂ ਭੀ ਆਪ ਹੈ ਔ ਨਿਰਗੁਣ ਸਰੂਪ ਕਰ ਏਕ ਰੰਗ ਭੀ ਆਪ ਹੀ ਹੈ। ਔਰ ਆਪ ਹੀ ਜਲ ਸਰੂਪ ਭਾਵ ਸਰਬ ਕਾ ਕਾਰਣ ਹੈ ਔ ਆਪ ਹੀ ਤਰੰਗ ਸਰਬ ਜੀਵ ਰੂਪ ਹੋ ਰਹਾ ਹੈ॥੨॥

ਆਪ ਹੀ ਮੰਦਰੁ ਆਪਹਿ ਸੇਵਾ ॥
ਆਪ ਹੀ ਪੂਜਾਰੀ ਆਪ ਹੀ ਦੇਵਾ ॥੩॥

ਆਪ ਹੀ ਮੰਦਰ ਰੂਪ ਹੈ ਔ ਆਪ ਹੀ ਸੇਵਾ ਰੂਪ ਹੈ ਔ ਆਪ ਹੀ ਪੂਜਾ ਕਰਨੇ ਵਾਲਾ ਪੁਜਾਰੀ ਰੂਪ ਹੈ ਔ ਆਪ ਹੀ (ਦੇਵਾ) ਜੋ ਮੰਦਰ ਕਾ ਸ਼ਿਵ ਵਿਸ਼ਨਾਦ ਦੇਵਤਾ ਹੈ॥੩॥

ਆਪਹਿ ਜੋਗ ਆਪ ਹੀ ਜੁਗਤਾ ॥
ਨਾਨਕ ਕੇ ਪ੍ਰਭ ਸਦ ਹੀ ਮੁਕਤਾ ॥੪॥੧॥੬॥

ਆਪ ਹੀ ਜੋਗ ਸਰੂਪ ਔ ਆਪ ਹੀ (ਜੁਗਤਾ) ਤਿਸ ਵਿਖੇ ਜੁੜਨੇ ਹਾਰਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਕੇ (ਪ੍ਰਭ) ਸੁਆਮੀ ਸਦਾ ਮੁਕਤ ਸਰੂਪ ਹੈਂ॥੪॥੧॥੬॥

ਬਿਲਾਵਲੁ ਮਹਲਾ ੫ ॥
ਆਪਿ ਉਪਾਵਨ ਆਪਿ ਸਧਰਨਾ ॥
ਆਪਿ ਕਰਾਵਨ ਦੋਸੁ ਨ ਲੈਨਾ ॥੧॥

ਪੁਨਾ॥ ਵਾਹਗੁਰੂ ਆਪ ਹੀ ਸਰਬ ਸੰਸਾਰ ਕੋ ਉਤਪਤ ਕਰਕੇ ਆਪ ਹੀ (ਸਧਰਨਾ) ਸੁਵਾਰਤਾ ਹੈ ਵਾ ਸਹਿਤ ਆਸਰੇ ਕੇ ਕਰਤਾ ਹੈ ਭਾਵ ਯੇਹਿ ਸਰਬ ਕੋ ਰਚ ਕਰ ਆਪ ਹੀ ਪਾਲਨਾ ਕਰਤਾ ਹੈ ਆਪ ਹੀ ਕਰਮਾਂ ਕੋ ਕਰਾਵਨੇਹਾਰਾ ਹੈ ਅਰ ਅਪਨੇ ਸਿਰ ਪਰ ਦੋਸ ਨਹੀਂ ਲੇਤਾ ਭਾਵ ਅਸੰਗ ਹੈ॥੧॥

ਆਪਨ ਬਚਨੁ ਆਪ ਹੀ ਕਰਨਾ ॥
ਆਪਨ ਬਿਭਉ ਆਪ ਹੀ ਜਰਨਾ ॥੧॥ ਰਹਾਉ ॥

ਆਪ ਹੀ (ਬਚਨੁ) ਬੇਦ ਸਰੂਪ ਹੈ ਔਰ ਆਪ ਹੀ ਤਿਨਕਾ ਕਰਤਾ ਸਰੂਪ ਹੈ ਆਪ ਹੀ (ਬਿਭਉ) ਰਿਧੀ ਸਿਧੀ ਸਮਰਥ ਅਰਥਾਤ ਈਸ੍ਵਰਜ ਵਾਲਾ ਹੈ ਔਰ ਆਪ ਹੀ (ਜਰਨਾ) ਤਿਸ ਕੋ ਸਹਾਰਨੇ ਹਾਰਾ ਭਾਵ ਨਿਰਅਭਿਮਾਨ ਹੈ॥

ਆਪ ਹੀ ਮਸਟਿ ਆਪ ਹੀ ਬੁਲਨਾ ॥
ਆਪ ਹੀ ਅਛਲੁ ਨ ਜਾਈ ਛਲਨਾ ॥੨॥

ਆਪ ਹੀ ਮੋਨੀ ਰੂਪ ਹੋ ਕਰ ਚੁਪ ਕਰ ਰਹਾ ਹੈ ਔਰ ਆਪ ਹੀ ਅਨੇਕ ਤਰਹਾਂ ਕੇ ਬਚਨ ਬੋਲ ਰਹਾ ਹੈ॥ ਪੁਨ: ਆਪ ਹੀ ਅਛਲ ਸਰੂਪ ਹੈ ਕਿਸੀ ਪ੍ਰਕਾਰ ਮਾਯਾ ਕੇ ਛਲੋਂ ਸੇ ਛਲਿਆ ਨਹੀਂ ਜਾਤਾ ਹੈ॥੨॥

ਆਪ ਹੀ ਗੁਪਤ ਆਪਿ ਪਰਗਟਨਾ ॥
ਆਪ ਹੀ ਘਟਿ ਘਟਿ ਆਪਿ ਅਲਿਪਨਾ ॥੩॥

ਆਪ ਹੀ ਗੁਪਤ ਸਰੂਪ ਹੈ ਅਰਥਾਤ ਮਨ ਬਾਣੀ ਤੇ ਅਵਿਸੇ ਹੈ ਔਰ ਆਪ ਹੀ ਪ੍ਰਗਟ ਸਰਗੁਣ ਸਰੂਪ ਹੈ॥ ਆਪ ਹੀ ਘਟਿ ਘਟਿ ਮੈਂ ਵਿਆਪਕ ਸਰੂਪ ਹੈ ਔਰ ਆਪ ਹੀ ਸਰਬ ਤੇ ਅਲੇਪ ਹੋ ਕਰ ਅਸੰਗ ਰੂਪ ਹੈ॥੩॥

ਆਪੇ ਅਵਿਗਤੁ ਆਪ ਸੰਗਿ ਰਚਨਾ ॥
ਕਹੁ ਨਾਨਕ ਪ੍ਰਭ ਕੇ ਸਭਿ ਜਚਨਾ ॥੪॥੨॥੭॥

ਔਰ ਆਪ ਹੀ ਅਬਿਗਤ ਸਰੂਪ ਹੈ ਆਪ ਹੀ (ਰਚਨਾ) ਸੰਸਾਰ ਕੇ ਸਾਥ ਮਿਲ ਰਹਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਇਹ ਸੰਸਾਰ ਕੇ ਸਭ ਜੀਵ ਪ੍ਰਭੂ ਕੇ (ਜਚਨਾ) ਜਾਚਕ ਹੈਂ॥੪॥੨॥੭॥ ਅਬ ਸਤਿਗੁਰਾਂ ਕੀ ਮਹਿਮਾਂ ਦਿਖਾਵਤੇ ਹੂਏ ਨਿਜ ਮਨ ਪਰਥਾਇ ਉਚਾਰਨ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥
ਭੂਲੇ ਮਾਰਗੁ ਜਿਨਹਿ ਬਤਾਇਆ ॥
ਐਸਾ ਗੁਰੁ ਵਡਭਾਗੀ ਪਾਇਆ ॥੧॥

ਸ੍ਵੈ ਸਰੂਪ ਤੇ ਭੂਲੇ ਹੋਇਆਂ ਕੋ ਜਿਨਾਂ ਗੁਰਾਂ ਨੇ ਉਪਦੇਸ਼ ਦ੍ਵਾਰਾ ਗਜਾਨ ਮਾਰਗ ਬਤਲਾਯਾ ਹੈ ਐਸਾ ਗੁਰੂ ਹਮਨੇ ਵੱਡੇ ਭਾਗੋਂ ਕਰ ਪਾਯਾ ਹੈ॥੧॥

ਸਿਮਰਿ ਮਨਾ ਰਾਮ ਨਾਮੁ ਚਿਤਾਰੇ ॥
ਬਸਿ ਰਹੇ ਹਿਰਦੈ ਗੁਰ ਚਰਨ ਪਿਆਰੇ ॥੧॥ ਰਹਾਉ ॥

ਜਿਸ ਰਾਮ ਨਾਮ ਕੋ ਮਹਾਤਮਾ ਸੰਤ ਜਨ ਸਤਿਗੁਰਾਂ ਕੇ ਪਿਆਰੇ ਚਰਨ ਰਿਦੇ ਵਿਖੇ ਵਸਾਇ ਕਰਕੇ ਚਿੰਤਨ ਕਰ ਰਹੇ ਹੈਂ ਤਿਸ ਰਾਮ ਨਾਮ ਕੋ ਹੇ ਮਨ ਤੂੰ ਭੀ ਸਤਿਗੁਰਾਂ ਦੁਆਰੇ ਸਦਾ ਸਿਮਰਨ ਕਰ। ਸੇ ਸਤਿਗੁਰ ਕੈਸੇ ਹੈਂ?

ਪੰਨਾ ੮੦੪

ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ ॥
ਬੰਧਨ ਕਾਟਿ ਮੁਕਤਿ ਗੁਰਿ ਕੀਨਾ ॥੨॥

ਕਾਮ ਕ੍ਰੋਧ ਲੋਭ ਮੋਹਾਦੀ ਵਿਕਾਰੋਂ ਨੇ ਜੋ ਮੇਰਾ ਮਨ ਵਸੀ ਕਰ ਲੀਆ ਹੂਆ ਥਾ। ਸੋ ਸਤਿਗੁਰਾਂ ਨੇ ਤਿਨ ਵਿਕਾਰੋਂ ਰੂਪ ਬੰਧਨੋਂ ਕੋ ਕਾਟ ਕਰਕੇ ਮੁਕਤ ਰੂਪ ਕਰ ਦੀਆ ਹੈ॥੨॥

ਦੁਖ ਸੁਖ ਕਰਤ ਜਨਮਿ ਫੁਨਿ ਮੂਆ ॥
ਚਰਨ ਕਮਲ ਗੁਰਿ ਆਸ੍ਰਮੁ ਦੀਆ ॥੩॥

ਜਿਨ ਕਰਮੋਂ ਅਨਸਾਰ ਦੁਖ ਸੁਖ ਕੌ ਭੋਗਨ ਕਰਤਾ ਹੂਆ ਜਨਮਤਾ ਮਰਤਾ ਥਾ ਇਹ ਚੌਰਾਸੀ ਮੈਂ ਜੋ ਭਰਮ ਰਹਾ ਥਾ ਸੋ ਅਬ ਸਤਿਗੁਰਾਂ ਅਪਨੇ ਚਰਨ ਕਮਲ ਕਾ ਵਾ ਹਰੀ ਕੇ ਚਰਨਾਬਿੰਦਾਂ ਕੇ ਧਿਆਨ ਕਾ (ਆਸ੍ਰਮੁ) ਅਸਥਾਨ ਇਸਥਿਤੀ ਕੌ ਦੀਆ ਹੈ॥੩॥

ਅਗਨਿ ਸਾਗਰ ਬੂਡਤ ਸੰਸਾਰਾ ॥
ਨਾਨਕ ਬਾਹ ਪਕਰਿ ਸਤਿਗੁਰਿ ਨਿਸਤਾਰਾ ॥੪॥੩॥੮॥

ਤ੍ਰਿਸ਼ਨਾ ਰੂਪੀ ਬੜਵਾਅਗਨੀ ਸੰਯੁਕਤ ਜੋ ਸੰਸਾਰ ਰੂਪੀ ਸਮੁੰਦਰ ਹੈ ਤਿਸ ਮੈਂ ਡੂਬਤੇ ਹੁਏ ਕੋ ਸ੍ਰੀ ਗੁਰੂ ਜੀ ਕਹਤੇ ਹੈਂ ਸਤਿਗੁਰਾਂ ਨੇ ਭੁਜਾ ਤੇ ਪਕੜ ਕਰ ਤਾਰ ਦੀਆ ਹੂੰ ਭਾਵ ਇਹ ਮੁਝ ਕੋ ਜਨਮ ਮ੍ਰਿਤ ਸੇ ਰਹਿਤ ਕਰ ਦੀਆ ਹੈ॥੪॥੩॥੮॥

ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਤਨੁ ਮਨੁ ਧਨੁ ਅਰਪਉ ਸਭੁ ਅਪਨਾ ॥
ਕਵਨ ਸੁ ਮਤਿ ਜਿਤੁ ਹਰਿ ਹਰਿ ਜਪਨਾ ॥੧॥

ਹੇ ਪ੍ਰਭੂ ਮੈਂ ਅਪਨਾ ਮਨ ਤਨ ਧਨ ਸੰਪੂਰਨ ਤੇਰੇ ਹੀ ਚਰਣੋਂ ਵਿਖੇ ਅਰਪਨ ਕਰਤਾ ਹਾਂ। ਔਰ ਓਹ (ਸੁਮਤਿ) ਸ੍ਰੇਸ਼ਟ ਬੁਧੀ ਕੌਨ ਹੈ ਜਿਸ ਕਰ ਤੇਰੇ ਹਰਿ ਹਰਿ ਨਾਮ ਕਾ ਹੀ ਜਾਪ ਜਪਨਾ ਕਰੋ॥੧॥

ਕਰਿ ਆਸਾ ਆਇਓ ਪ੍ਰਭ ਮਾਗਨਿ ॥
ਤੁਮ੍ ਪੇਖਤ ਸੋਭਾ ਮੇਰੈ ਆਗਨਿ ॥੧॥ ਰਹਾਉ ॥

ਹੇ ਮੇਰੇ (ਪ੍ਰਭ) ਸੁਆਮੀ ਮੈਂ ਜਨ ਆਸਾ ਧਾਰ ਕਰ ਮਾਂਗਨੇ ਕੌ ਤੇਰੇ ਦੁਆਰੇ ਆਇਆ ਹੂੰ। ਸੋ ਤੁਮਾਰਾ ਸਰੂਪ ਦੇਖਤੇ ਹੀ ਮੇਰਾ ਰਿਦਾ ਜੋ (ਆਗਨਿ) ਵੇਹੜੇ ਵਤ ਹੈ ਤਿਸਮੈਂ ਸੋਭਾ ਹੋਵੈਗੀ॥

ਅਨਿਕ ਜੁਗਤਿ ਕਰਿ ਬਹੁਤੁ ਬੀਚਾਰਉ ॥
ਸਾਧਸੰਗਿ ਇਸੁ ਮਨਹਿ ਉਧਾਰਉ ॥੨॥

ਅਨੇਕ ਜੁਗਤੀਆਂ ਬਹੁਤ ਬੀਚਾਰੋਂ ਕੋ ਕਰਕੇ ਅਬ ਤੇਰੀ ਕਿਰਪਾ ਤੇ ਐਸਾ ਜਾਨਿਆ ਹੈ ਕਿ ਸੰਤਾਂ ਕੀ ਸੰਗਤ ਕਰ ਨਾਮ ਕੇ ਜਾਪ ਸੇ ਇਸ ਮਨ ਕਾ ਉਧਾਰ ਕਰੂੰ॥੨ ॥

ਮਤਿ ਬੁਧਿ ਸੁਰਤਿ ਨਾਹੀ ਚਤੁਰਾਈ ॥
ਤਾ ਮਿਲੀਐ ਜਾ ਲਏ ਮਿਲਾਈ ॥੩॥

ਤਾਂਤੇ ਹੇ ਵਾਹਿਗੁਰੂ ਮਤਿ ਬਿਵਹਾਰਕ ਔ ਬੁਧੀ ਆਤਮ ਵਿਸੈਣੀ ਔ ਸੁਮਤਿ ਸਾਸਤਰ ਕੀ ਸਮਝ ਔਰ ਚਤਰਾਈ ਪ੍ਰਸੰਨ ਕਰਨੇ ਕੀ ਸੋ ਮੇਰੇ ਮੈਂ ਕੋਈ ਨਹੀਂ ਹੈ ਤੈਨੂੰ ਤਬ ਮਿਲੀਤਾ ਹੈ ਜਬ ਤੂੰ ਆਪ ਹੀ ਕਿਰਪਾ ਕਰਕੇ ਮਿਲਾਇ ਲੇਵੈਂ ॥੩॥

ਨੈਨ ਸੰਤੋਖੇ ਪ੍ਰਭ ਦਰਸਨੁ ਪਾਇਆ ॥
ਕਹੁ ਨਾਨਕ ਸਫਲੁ ਸੋ ਆਇਆ ॥੪॥੪॥੯॥

ਜਿਸਨੇ ਹੇ ਪ੍ਰਭੂ ਆਪਕਾ ਦਰਸਨ ਪਾਇਆ ਹੈ ਤਿਸ ਕੇ ਨੇਤਰ ਸੰਤੋਖ ਕਉ ਪ੍ਰਾਪਤਿ ਭਏ ਹੈਂ। ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਪੁਰਸ਼ ਸੰਸਾਰ ਮੈਂ ਆਇਆ ਸਫਲ ਭਇਆ ਹੈ॥੪॥੪॥੯॥ ਨਾਮ ਕੇ ਜਾਪ ਕਾ ਲਾਭ ਦਿਖਾਵਤੇ ਹੂਏ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥
ਮਾਤ ਪਿਤਾ ਸੁਤ ਸਾਥਿ ਨ ਮਾਇਆ ॥
ਸਾਧਸੰਗਿ ਸਭੁ ਦੂਖੁ ਮਿਟਾਇਆ ॥੧॥

ਤੇਰੇ ਨਾਮ ਤੇ ਬਿਨਾਂ ਮਾਤਾ ਪਿਤਾ ਪੁਤਰ ਆਦਿ ਸੰਪੂਰਨ ਮਾਇਆ ਕੇ ਪਦਾਰਥ ਵਾ (ਮਾਇਆ) ਧਨ ਆਦਿ ਕੋਈ ਸਾਧ ਨਹੀਂ ਹੈ ਔਰ ਤੇਰੇ ਸੰਤੋਂ ਕੀ ਸੰਗਤ ਮੈਂ ਮਿਲ ਕਰ ਸਭ ਦੁਖ ਮਿਟਾਇਆ ਹੈ॥੧ ॥

ਰਵਿ ਰਹਿਆ ਪ੍ਰਭੁ ਸਭ ਮਹਿ ਆਪੇ ॥
ਹਰਿ ਜਪੁ ਰਸਨਾ ਦੁਖੁ ਨ ਵਿਆਪੇ ॥੧॥ ਰਹਾਉ ॥

ਹੇ ਮੇਰੇ ਪ੍ਰਭੂ ਵਾਹਿਗੁਰੂ ਤੂੰ ਆਪ ਹੀ ਸਰਬ ਵਿਖੇ ਪੂਰਨ ਹੋਇ ਰਹਿਆ ਹੈਂ। ਹੇ ਹਰੀ ਤੇਰੇ ਨਾਮ ਕੋ ਰਸਨਾ ਕਰਕੇ ਜਪਨੇ ਸੇ ਫੇਰ ਕੋਈ ਦੁਖ ਨਹੀਂ ਵਿਆਪਤਾ ਹੈ॥

ਤਿਖਾ ਭੂਖ ਬਹੁ ਤਪਤਿ ਵਿਆਪਿਆ ॥
ਸੀਤਲ ਭਏ ਹਰਿ ਹਰਿ ਜਸੁ ਜਾਪਿਆ ॥੨॥

ਮੇਰਾ ਮਨ ਤ੍ਰਿਸ਼ਨਾ ਰੂਪੀ ਤ੍ਰਿਖਾ ਭੂਖ ਕਰ ਆਧ ਵਿਆਧ ਪਰਮ ਤਪਤ ਕਰਕੇ (ਵਿਆਪਿਆ) ਸੰਯੁਕਤ ਹੋ ਰਹਾ ਥਾ ਹੇ ਹਰੀ ਜਬ ਤੇਰੇ ਹਰਿ ਨਾਮ ਕੇ ਜਸ ਕੋ ਜਪਨਾ ਕੀਆ ਹੈ ਤਬ ਮੇਰੇ ਅੰਤਸਕਰਣ ਸੀਤਲ ਭਏ ਹੈਂ॥੨॥

ਕੋਟਿ ਜਤਨ ਸੰਤੋਖੁ ਨ ਪਾਇਆ ॥

ਮਨੁ ਤ੍ਰਿਪਤਾਨਾ ਹਰਿ ਗੁਣ ਗਾਇਆ ॥੩॥

ਕ੍ਰੋੜੋਂ ਉਪਾਵ ਕਰਨੇ ਤੇ ਇਸ ਮਨ ਨੇ ਸੰਤੋਖ ਨਹੀਂ ਪਾਇਆ। ਔਰ ਹੇ ਹਰੀ ਤੇਰੇ ਗੁਣੋਂ ਕੋ ਜਬ ਗਾਇਆ ਤਬ ਮਨ ਤ੍ਰਿਪਤਿ ਹੋ ਗਇਆ ਹੈ॥੩॥

ਦੇਹੁ ਭਗਤਿ ਪ੍ਰਭ ਅੰਤਰਜਾਮੀ ॥

ਨਾਨਕ ਕੀ ਬੇਨੰਤੀ ਸੁਆਮੀ ॥੪॥੫॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ (ਸੁਆਮੀ) ਵਾਹਿਗੁਰੂ ਤੇਰੇ ਆਗੇ ਹਮਾਰੀ ਇਹੀ ਬੇਨਤੀ ਹੈ ਤਾਂ ਤੇ ਹੇ ਪ੍ਰਭੂ ਅੰਤਰ ਕੀ ਜਾਨਣੇ ਹਾਰੇ ਆਪਨੀ ਭਗਤੀ ਕਿਰਪਾ ਕਰ ਮੈਨੂੰ ਦੀਜੀਏ॥੪॥੫॥੧੦॥ ਪੁਨਾ ਤਿਸੀ ਪ੍ਰਕਾਰ ਬੇਨਤੀ ਉਚਾਰਣ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਗੁਰੁ ਪੂਰਾ ਵਡਭਾਗੀ ਪਾਈਐ ॥

ਮਿਲਿ ਸਾਧੂ ਹਰਿ ਨਾਮੁ ਧਿਆਈਐ ॥੧॥

ਐਸਾ ਪੂਰਾ ਸਤਿਗੁਰ ਵੱਡੇ ਭਾਗੋਂ ਕਰ ਪਾਈਤਾ ਹੈ ਜਿਨਕੀ ਕਿਰਪਾ ਸੇ ਸੰਤ ਜਨਾ ਸਾਥ ਮਿਲ ਕਰ ਹੇ ਹਰੀ ਤੇਰੇ ਨਾਮ ਕੋ ਨਿਤ ਧਿਆਈਤਾ ਹੈ॥੧॥

ਪਾਰਬ੍ਰਹਮ ਪ੍ਰਭ ਤੇਰੀ ਸਰਨਾ ॥

ਕਿਲਬਿਖ ਕਾਟੈ ਭਜੁ ਗੁਰ ਕੇ ਚਰਨਾ ॥੧॥ ਰਹਾਉ ॥

ਹੇ ਪਾਰਬ੍ਰਹਮ ਪ੍ਰਭ ਹਮ ਤੇਰੀ ਸਰਨ ਕਉ ਪ੍ਰਾਪਤਿ ਭਏ ਹੈਂ। ਗੁਰੋਂ ਕੇ ਚਰਣਾਰਬਿੰਦ (ਭਜੁ) ਸੇਵਨ ਕਰਨੇ ਸੇ ਪਾਪ ਕਾਟੇ ਗਏ ਹੈਂ॥

ਅਵਰਿ ਕਰਮ ਸਭਿ ਲੋਕਾਚਾਰ ॥

ਮਿਲਿ ਸਾਧੂ ਸੰਗਿ ਹੋਇ ਉਧਾਰ ॥੨॥

ਤੇਰੇ ਨਾਮ ਬਿਨਾਂ ਔਰ ਜੇਤੇ ਕਰਮ ਕਰਨੇ ਹੈਂ ਸੋ ਸੰਪੂਰਨ ਲੋਕਾਚਾਰ ਭਾਵ ਲੋਕਾਂ ਕਾ ਦਿਖਲਾਵਾ ਹੈ। ਔ ਤੇਰੇ ਸੰਤਾਂ ਕੇ ਸੰਗ ਮਿਲਨੇ ਕਰ ਹੀ ਇਸ ਸੰਸਾਰ ਤੇ ਉਧਾਰ ਹੋ ਜਾਤਾ ਹੈ॥੨॥

ਸਿੰਮ੍ਰਿਤਿ ਸਾਸਤ ਬੇਦ ਬੀਚਾਰੇ ॥

ਜਪੀਐ ਨਾਮੁ ਜਿਤੁ ਪਾਰਿ ਉਤਾਰੇ ॥੩॥

ਸਤਾਈ ਸਿੰਮ੍ਰਤੀਆਂ ਔ ਛੇ ਸਾਸਤਰ ਚਾਰ ਬੇਦ ਇਹ ਸਭ ਬੀਚਾਰ ਕਰ ਦੇਖ ਲੀਏ ਹੈਂ ਇਹ ਭੀ ਐਸੇ ਹੀ ਕਹਤੇ ਹੈਂ ਜਿਸ ਨਾਮ ਨੇ ਅਨੇਕ ਭਗਤ ਪਾਰ ਉਤਾਰੇ ਹੈਂ ਤਿਸੀ ਨਾਮ ਕਾ ਜਪਨਾ ਕਰੀਐ॥੩॥

ਜਨ ਨਾਨਕ ਕਉ ਪ੍ਰਭ ਕਿਰਪਾ ਕਰੀਐ ॥

ਸਾਧੂ ਧੂਰਿ ਮਿਲੈ ਨਿਸਤਰੀਐ ॥੪॥੬॥੧੧॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਆਪ ਕਾ (ਜਨ) ਦਾਸ ਹੂੰ ਸੋ ਹੇ ਮੇਰੇ ਪ੍ਰਭੋ ਇਹੀ ਮੇਰੇ ਪਰ ਕਿਰਪਾ ਕਰੀਏ। ਤੇਰੇ ਸੰਤ ਜਨਾਂ ਕੀ ਚਰਨ ਧੂੜੀ ਪ੍ਰਾਪਤਿ ਹੋਵੈ ਜਿਸਕੇ ਪਰਤਾਪ ਸੇ ਸੰਸਾਰ ਕੋ ਤਰ ਜਾਈਤਾ ਹੈ॥੪॥੬॥੧੧॥ ਪੁਨਾ ਸੰਤੋਂ ਕੀ ਮਹਿਮਾ ਕੋ ਜਨਾਵਤੇ ਹੁਏ ਵਾਹਿਗੁਰੂ ਕੀ ਉਸਤਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਗੁਰ ਕਾ ਸਬਦੁ ਰਿਦੇ ਮਹਿ ਚੀਨਾ ॥
ਸਗਲ ਮਨੋਰਥ ਪੂਰਨ ਆਸੀਨਾ ॥੧॥

ਹੇ ਭਾਈ ਜਿਨੋਂ ਨੇ ਸਤਿਗੁਰੋਂ ਕਾ (ਸਬਦੁ) ਉਪਦੇਸ਼ ਰਿਦੇ ਮੈਂ ਮੁਕਤੀ ਦਾਤਾ (ਚੀਨਾ) ਜਾਣਿਆ ਭਾਵ ਵਿਚਾਰਿਆ ਹੈ ਸਰੂਪ ਮੈਂ (ਆਸੀਨਾ) ਇਸਥਿਤ ਹੋ ਕਰ ਤਿਨਾਂ ਕੇ ਸਰਬ ਮਨੋਰਥ ਪੂਰਨ ਹੋ ਗਏ ਹੈਂ॥੧॥

ਸੰਤ ਜਨਾ ਕਾ ਮੁਖੁ ਊਜਲੁ ਕੀਨਾ ॥
ਕਰਿ ਕਿਰਪਾ ਅਪੁਨਾ ਨਾਮੁ ਦੀਨਾ ॥੧॥ ਰਹਾਉ ॥

ਹਰੀ ਨੇ ਤਿਨ ਸੰਤ ਜਨੋਂ ਕਾ ਮੁਖ ਉਜਲਾ ਕੀਆ ਹੈ। ਜਿਨੋਂ ਪਰ ਕਿਰਪਾ ਕਰਕੇ ਆਪਨਾ ਨਾਮ ਦੀਆ ਹੈ॥

ਅੰਧ ਕੂਪ ਤੇ ਕਰੁ ਗਹਿ ਲੀਨਾ ॥
ਜੈ ਜੈ ਕਾਰੁ ਜਗਤਿ ਪ੍ਰਗਟੀਨਾ ॥੨॥

ਔਰ ਸੰਸਾਰ ਰੂਪੀ ਅੰਧੇਰੇ ਕੂਏਂ ਸੇ ਗਿਰਤੇ ਤਿਨੋਂ ਕਾ ਹਾਥ ਭਾਵ ਰਿਦਾ ਪਕੜ ਲੀਆ ਹੈ ਭਾਵ ਯਹਿ ਕਾਢ ਲੀਆ ਹੈ ਔਰ ਸਰਬ ਜਗਤ ਬੀਚ ਤਿਨੋਂ ਕਾ ਪ੍ਰਗਟ ਹੀ ਜੈ ਜੈ ਕਾਰ ਹੋ ਰਹਾ ਹੈ॥੨॥

ਨੀਚਾ ਤੇ ਊਚ ਊਨ ਪੂਰੀਨਾ ॥
ਅੰਮ੍ਰਿਤ ਨਾਮੁ ਮਹਾ ਰਸੁ ਲੀਨਾ ॥੩॥

ਸੋ ਨੀਚੋਂ ਸੇ ਉਤਮ ਹੋਤੇ ਭਏ ਹੈਂ ਔ ਖਾਲੀ ਰਿਦੇ ਤਿਨ ਕੇ ਨਾਮ ਸੇ ਪੂਰਨ ਹੋਤੇ ਭਏ ਹੈਂ ਯਥਾਂ ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ" (ਸੂ:ਮ:੪) ਪੁਨ:"ਜਿਸੁ ਨੀਚ ਕਉ ਕੋਈ ਨ ਜਾਨੈ॥ ਨਾਮੁ ਜਪਤ ਉਹੁ ਚਹੁਕੁੰਟ ਮਾਨੈ (ਅ:ਮ:੫)॥ ਔਰ ਤਿਨਕਾ ਮਨ ਨਾਂਮ ਰੂਪੀ ਅੰਮ੍ਰਿਤ ਮਹਾਰਸ ਮੇਂ ਲੀਨ ਹੂਆ ਹੈ॥੩॥

ਮਨ ਤਨ ਨਿਰਮਲ ਪਾਪ ਜਲਿ ਖੀਨਾ ॥
ਕਹੁ ਨਾਨਕ ਪ੍ਰਭ ਭਏ ਪ੍ਰਸੀਨਾ ॥੪॥੭॥੧੨॥

ਨਾਮ ਰੂਪੀ ਅੰਮ੍ਰਿਤ ਜਲ ਸੇ ਮਨ ਤਨ ਨਿਰਮਲ ਭਯਾ ਹੈ ਔਰ ਸਰਬ ਪਾਪ ਜਲ ਕੇ ਵਾ ਨਾਮ ਜਲ ਕਰਕੇ (ਖੀਨਾ) ਦੂਰ ਹੋ ਗਏ ਹੈਂ ਸ੍ਰੀ ਗੁਰੂ ਜੀ ਕਹਤੇ ਹੈ ਤਿਨੋਂ ਪਰ ਪ੍ਰਭੂ ਜੀ (ਪ੍ਰਸੀਨਾ) ਪ੍ਰਸੰਨ ਭਏ ਹੈਂ॥੪॥੭॥੧੨॥ ਪੁਨ: ਬੇਨਤੀ॥

ਬਿਲਾਵਲੁ ਮਹਲਾ ੫ ॥
ਸਗਲ ਮਨੋਰਥ ਪਾਈਅਹਿ ਮੀਤਾ ॥

ਪੰਨਾ ੮੦੫

ਚਰਨ ਕਮਲ ਸਿਉ ਲਾਈਐ ਚੀਤਾ ॥੧॥

ਹੇ ਪ੍ਯਾਰੇ ਜਬ ਤੇਰੇ ਚਰਨ ਕਮਲੋਂ ਸਿਉਂ ਚਿਤ ਕਉ ਲਗਾਈਤਾ ਹੈ ਤਬ ਸਗਲ ਮਨੋਰਥ ਪ੍ਰਾਪਤ ਹੋਤੇ ਹੈਂ॥੧॥

ਹਉ ਬਲਿਹਾਰੀ ਜੋ ਪ੍ਰਭੂ ਧਿਆਵਤ ॥
ਜਲਨਿ ਬੁਝੈ ਹਰਿ ਹਰਿ ਗੁਨ ਗਾਵਤ ॥੧॥ ਰਹਾਉ ॥

ਹੇ ਪ੍ਰਭੂ ਜੋ ਤੇਰੇ ਨਾਮ ਕੋ ਧਿਆਵਤੇ ਹੈਂ ਤਿਨਾਂ ਪਰ ਮੈਂ ਬਲਿਹਾਰਨੇ ਜਾਤਾ ਹੂੰ। ਹੇ ਹਰੀ ਜੋ ਤੇਰੇ ਗੁਣਾਂ ਕੋ ਹਰ ਪ੍ਰਕਾਰ ਸੇ ਗਾਯਨ ਕਰਤੇ ਹੈਂ ਤਿਨ ਕੀ ਸੰਪੂਰਨ ਜਲਨਤਾ ਬੁਝ ਜਾਤੀ ਹੈਂ॥੧॥

ਸਫਲ ਜਨਮੁ ਹੋਵਤ ਵਡਭਾਗੀ ॥
ਸਾਧਸੰਗਿ ਰਾਮਹਿ ਲਿਵ ਲਾਗੀ ॥੨॥

ਹੇ ਰਾਮ ਜਿਨੋਂ ਕੀ ਸਤਿਸੰਗ ਦ੍ਵਾਰੇ ਤੇਰੇ ਮੈਂ ਬ੍ਰਿਤੀ ਲਾਗੀ ਹੈ ਤਿਨ ਬਡਭਾਗੀਓਂ ਕਾ ਜਨਮ ਸਫਲ ਹੋਤਾ ਹੈ॥੨॥

ਮਤਿ ਪਤਿ ਧਨੁ ਸੁਖ ਸਹਜ ਅਨੰਦਾ ॥
ਇਕ ਨਿਮਖ ਨ ਵਿਸਰਹੁ ਪਰਮਾਨੰਦਾ ॥੩॥

(ਪਤਿ) ਪ੍ਰਤਿਸਟਾ (ਮਤਿ) ਬੁਧੀ (ਧਨੁ) ਈਸ੍ਵਰਜ ਸੁਖ ਇਸਤ੍ਰੀ ਪੁਤ੍ਰਾਦਿਕੋਂ ਕੇ (ਸਹਜ) ਸਰੂਪ ਕਾ ਆਨੰਦ ਵਾ ਸੁਭਾਵਕ ਹੀ ਸੰਪੂਰਨ ਸੁਖ ਆਨੰਦ ਪ੍ਰਾਪਤ ਇਹੀ ਹੈ ਹੇ ਪਰਮਾਨੰਦ ਸਰੂਪ ਜੋ ਤੇਰਾ ਨਾਮੁ ਇਕ ਖਿਨ ਮਾਤ੍ਰ ਭੀ ਰਿਦੇ ਸੇ ਨ ਵਿਸਰੇ॥੩॥

ਹਰਿ ਦਰਸਨ ਕੀ ਮਨਿ ਪਿਆਸ ਘਨੇਰੀ ॥
ਭਨਤਿ ਨਾਨਕ ਸਰਣਿ ਪ੍ਰਭ ਤੇਰੀ ॥੪॥੮॥੧੩॥

ਹੇ ਹਰਿ ਤੇਰੇ ਦਰਸਨ ਕਰਨੇ ਕੀ (ਪਿਆਸ) ਇਛਾ ਮੇਰੇ ਰਿਦੇ ਮੈਂ ਬਹੁਤ ਹੀ ਲਾਗ ਰਹੀ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਮੈਂ ਤੇਰੀ ਸਰਨ ਕੋ ਪ੍ਰਾਪਤ ਭਯਾ ਹੂੰ॥੮॥੧੩॥ ਪਨਾ: ਬੇਨਤੀ ਸਹਤ ਗੁਣ ਬਰਨਨ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥
ਮੋਹਿ ਨਿਰਗੁਨ ਸਭ ਗੁਣਹ ਬਿਹੂਨਾ ॥
ਦਇਆ ਧਾਰਿ ਅਪੁਨਾ ਕਰਿ ਲੀਨਾ ॥੧॥

ਹੇ ਹਰੀ ਮੁਝ ਸਤ ਸੰਤੋਖ ਆਦਿ ਸਰਬ ਗੁਣਾਂ ਤੇ ਬਿਹੀਨ ਨਿਰਗੁਣ ਕੋ ਤੈਨੇਂ ਦਯਾ ਧਾਰ ਕਰਕੇ ਅਪਨਾ ਦਾਸੁ ਕਰ ਲੀਆ ਹੈ॥੧॥

ਮੇਰਾ ਮਨੁ ਤਨੁ ਹਰਿ ਗੋਪਾਲਿ ਸੁਹਾਇਆ ॥
ਕਰਿ ਕਿਰਪਾ ਪ੍ਰਭੁ ਘਰ ਮਹਿ ਆਇਆ ॥੧॥ ਰਹਾਉ ॥

ਹੇ ਹਰੀ (ਗੋ) ਪ੍ਰਿਥਵੀ ਕੀ ਪਾਲਨਾ ਕਰਨ ਵਾਲੇ ਮੇਰਾ ਮਨੁ ਤਨੁ ਤੇਰੇ ਚਰਨਾਂ ਮੇਂ ਸਦਾ ਸੁਹਾਵਤਾ ਭਯਾ ਹੈ। ਪ੍ਰਭੋ ਤੁਮਾਰੀ ਕਿਰਪਾ ਕਰਨੇ ਕਰਕੇ ਮੇਰੇ ਰਿਦੇ ਘਰ ਮੈਂ ਤੇਰੇ ਸਰੂਪ ਕਾ ਗਿਆਨ ਆਇ ਪ੍ਰਾਪਤ ਭਯਾ ਹੈ॥

ਭਗਤਿ ਵਛਲ ਭੈ ਕਾਟਨਹਾਰੇ ॥
ਸੰਸਾਰ ਸਾਗਰ ਅਬ ਉਤਰੇ ਪਾਰੇ ॥੨॥

ਹੇ ਭਗਤਾਂ ਕੇ (ਵਛਲ) ਵਤਸਲ ਪਿਆਰੇ ਹੇ ਸਰਬ ਭੈ ਕੇ ਨਾਮ ਕਰਨੇ ਹਾਰੇ ਅਬ ਹਮ ਤੇਰੇ ਨਾਮ ਕੋ ਜਪ ਕਰਕੇ ਸੰਸਾਰ ਸਮੁੰਦਰ ਤੇ ਪਾਰ ਉਤਰਤੇ ਭਏ ਹੈਂ॥੨॥

ਪਤਿਤ ਪਾਵਨ ਪ੍ਰਭ ਬਿਰਦੁ ਬੇਦਿ ਲੇਖਿਆ ॥
ਪਾਰਬ੍ਰਹਮੁ ਸੋ ਨੈਨਹੁ ਪੇਖਿਆ ॥੩॥

ਹੇ ਪ੍ਰਭੂ ਪਾਪੀਆਂ ਕੋ ਪਵਿਤ੍ਰ ਕਰਨੇ ਹਾਰਾ ਤੇਰਾ (ਬਿਰਦੁ) ਪ੍ਰਣ ਵਾ ਸੁਭਾਵ ਬੇਦ ਮੈਂ ਲਿਖਾ ਹੂਆ ਥਾ ਹੇ ਪਾਰਬ੍ਰਹਮ ਸੋ ਹਮ ਨੇ ਨੇਤ੍ਰੋਂ ਕਰ ਪ੍ਰਤਖ੍ਯ ਦੇਖ ਲੀਆ ਹੈ॥

ਸਾਧਸੰਗਿ ਪ੍ਰਗਟੇ ਨਾਰਾਇਣ ॥
ਨਾਨਕ ਦਾਸ ਸਭਿ ਦੂਖ ਪਲਾਇਣ ॥੪॥੯॥੧੪॥

ਹੇ ਨਾਰਾਇਣ ਸਾਧ ਸੰਗ ਦ੍ਵਾਰਾ ਜਿਸਕੇ ਰਿਦੇ ਮੇਂ ਆਪ ਪ੍ਰਤੱਖ੍ਯ ਭਏ ਹੋ॥ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਤੇਰੇ ਦਾਸੋਂ ਕੇ ਜਨਮ ਮਰਣਾਦੀ ਦੁਖ ਸਰਬ ਭਾਗ ਜਾਤੇ ਭਏ ਹੈਂ॥੪॥੯॥੧੪॥ ਪਨਾ: ਬੇਨਤੀ ਉਚਾਰਨ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥
ਕਵਨੁ ਜਾਨੈ ਪ੍ਰਭ ਤੁਮ੍ਰੀ ਸੇਵਾ ॥

ਪ੍ਰਭ ਅਵਿਨਾਸੀ ਅਲਖ ਅਭੇਵਾ ॥੧॥

ਹੇ ਪ੍ਰਭੂ ਤੇਰੀ ਸੇਵਾ ਕੋ ਕਉਨ ਜਾਨ ਸਕਤਾ ਹੈ ਤੂੰ ਕੈਸਾ ਅਬਿਨਾਸੀ ਹੈਂ ਪ੍ਰਭੂ ਜੋ ਤੀਨੋ ਕਾਲ ਮੈਂ ਅਲਖ ਅਭੇਵ ਸਰੂਪ ਹੈ॥੧॥

ਗੁਣ ਬੇਅੰਤ ਪ੍ਰਭ ਗਹਿਰ ਗੰਭੀਰੇ ॥
ਊਚ ਮਹਲ ਸੁਆਮੀ ਪ੍ਰਭ ਮੇਰੇ ॥
ਤੂ ਅਪਰੰਪਰ ਠਾਕੁਰ ਮੇਰੇ ॥੧॥ ਰਹਾਉ ॥

ਹੇ ਬੇਅੰਤ ਗੁਣ ਵਾਲੇ ਮੇਰੇ ਪ੍ਰਭੂ ਮਨ ਬਾਣੀ ਸੇ ਅਗੰਮ ਅਥਾਹ ਸਰੂਪ ਔਰ ਹੇ ਸਮਰਥ ਮੇਰੇ ਸੁਆਮੀ ਸਰਬ ਤੇ ਊਚ ਤੇਰੇ (ਮਹਲ) ਮੰਦਰ ਬੈਕੁੰਠ ਵਾ ਸਤਸੰਗ ਰੂਪ ਹੈਂ ਪਨਾ ਹੇ ਮੇਰੇ ਠਾਕਰ ਤੂੰ ਅਪਰ ਅਪਾਰ ਸਰੂਪ ਹੈਂ॥੧॥

ਏਕਸ ਬਿਨੁ ਨਾਹੀ ਕੋ ਦੂਜਾ ॥
ਤੁਮ੍ ਹੀ ਜਾਨਹੁ ਅਪਨੀ ਪੂਜਾ ॥੨॥

ਏਕ ਤੇਰੇ ਬਿਨਾਂ ਔਰ ਦੂਸਰਾ ਕੋਈ ਨਹੀਂ॥ ਇਸੀ ਤੇ ਤੁਮ ਆਪ ਹੀ ਅਪਨੀ ਪੂਜਾ ਕਉ ਜਾਨਤੇ ਹੋ॥੨॥ ਔ ਹਮ ਤੋ ਐਸੇ ਉਪਦੇਸ਼ ਕਰਤੇ ਹੈਂ॥

ਆਪਹੁ ਕਛੂ ਨ ਹੋਵਤ ਭਾਈ ॥
ਜਿਸੁ ਪ੍ਰਭੁ ਦੇਵੈ ਸੋ ਨਾਮੁ ਪਾਈ ॥੩॥

ਹੇ ਭਾਈ ਅਪਨੇ ਆਪ ਸੇ ਇਨ ਜੀਵੋਂ ਸੇ ਕਛੁ ਨਹੀਂ ਹੋ ਸਕਤਾ ਹੈ॥ ਪ੍ਰਭੂ ਜਿਸ ਜਨ ਕੋ ਅਪਨੀ ਕ੍ਰਿਪਾ ਕਰ ਨਾਮ ਦਾਨ ਦੇਵੈ ਸੋ ਪਾਵਤਾ ਹੈ॥੩॥

ਕਹੁ ਨਾਨਕ ਜੋ ਜਨੁ ਪ੍ਰਭ ਭਾਇਆ ॥
ਗੁਣ ਨਿਧਾਨ ਪ੍ਰਭੁ ਤਿਨ ਹੀ ਪਾਇਆ ॥੪॥੧੦॥੧੫॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਦਾਸ ਪ੍ਰਭੂ ਕੋ ਭਾਇਆ ਹੈ ਗੁਣਾਂ ਕੇ ਸਮੁੰਦਰ ਪ੍ਰਭੂ ਤਿਸਨੇ ਹੀ ਪਾਇਆ ਹੈ॥੪॥੧੦॥੧੫॥

ਬਿਲਾਵਲੁ ਮਹਲਾ ੫ ॥

ਗੋਬਿੰਦ ਗੁਰੂ ਕਾ ਇਸ ਜੀਵ ਪਰ ਉਪਕਾਰ ਦਿਖਲਾਵਤੇ ਹੈਂ॥

ਮਾਤ ਗਰਭ ਮਹਿ ਹਾਥ ਦੇ ਰਾਖਿਆ ॥
ਹਰਿ ਰਸੁ ਛੋਡਿ ਬਿਖਿਆ ਫਲੁ ਚਾਖਿਆ ॥੧॥

ਹੇ ਜੀਵ ਜਿਸ ਵਾਹਿਗੁਰੂ ਨੇ ਤੁਝਕੋ ਮਾਤਾ ਕੇ ਗਰਭ ਕੀ ਅਗਨੀ ਮੈਂ ਸੈ ਹਾਥ ਦੇਕਰ ਜਲਨ ਸੇ ਰਾਖ ਲੀਆ ਹੈ ਤਿਸ ਹਰੀ ਨਾਮ ਰਸ ਕੋ ਛੋਡ ਕਰ ਤੈਨੇ ਵਿਸਅਹੁ ਰੂਪੀ ਫਲੋਂ ਕੇ ਰਸ ਕੋ ਚਾਖਨਾ ਕੀਆ ਹੈ॥੧॥

ਭਜੁ ਗੋਬਿਦ ਸਭ ਛੋਡਿ ਜੰਜਾਲ ॥
ਜਬ ਜਮੁ ਆਇ ਸੰਘਾਰੈ ਮੂੜੇ ਤਬ ਤਨੁ ਬਿਨਸਿ ਜਾਇ ਬੇਹਾਲ ॥੧॥ ਰਹਾਉ ॥

ਹੇ ਭਾਈ ਗੋਬਿੰਦ ਕੇ ਨਾਮ ਕਾ ਸਿਮਰਨ ਕਰ ਔਰ ਸਰਬ ਜੰਜਾਲੋਂ ਕੋ ਛੋਡਹੁ ਮੂਰਖ ਬੁਧੀ ਵਾਲੇ ਜਿਸ ਸਮੇਂ ਮੈਂ ਜਮ ਕਾ ਦੂਤ ਆਇ ਕਰ ਤੇਰੇ ਸਰੀਰ ਕਾ ਸੰਘਾਰ ਕਰਨੇ ਵਾਸਤੇ ਆਵੇਗਾ ਤਬ ਤੇਰਾ ਤਨ ਬਿਨਸ ਜਾਇਗਾ ਤਿਸ ਸਮੇਂ ਤੂੰ (ਬੇਹਾਲ) ਵਿਆਕਲ ਹੋਵੈਂਗਾ ਕਿਆ ਦੁਖੀ ਹੋਵੈਂਗਾ॥੧॥

ਤਨੁ ਮਨੁ ਧਨੁ ਅਪਨਾ ਕਰਿ ਥਾਪਿਆ ॥
ਕਰਨਹਾਰੁ ਇਕ ਨਿਮਖ ਨ ਜਾਪਿਆ ॥੨॥

ਇਸ ਤਨ ਮਨ ਧਨ ਕੋ ਤੈਂਨੇ ਅਪਨਾ ਕਰਕੇ ਜਾਨਿਆ ਹੈ। ਔਰ ਜੋ ਤੇਰੀ ਉਤਪਤੀ ਕਰਣਹਾਰਾ ਹਰੀ ਹੈ ਤਿਸ ਕੇ ਨਾਮ ਕੌ ਏਕ ਨਿਮਖ ਮਾਤ੍ਰ ਭੀ ਨ ਜਪਤਾ ਭਯਾ॥੨॥

ਮਹਾ ਮੋਹ ਅੰਧ ਕੂਪ ਪਰਿਆ ॥
ਪਾਰਬ੍ਰਹਮੁ ਮਾਇਆ ਪਟਲਿ ਬਿਸਰਿਆ ॥੩॥

ਅਗਜਾਨ ਰੂਪੀ ਤੂੰ (ਮਹਾ ਮੋਹ) ਮਹਾਂ ਅੰਧੇਰੇ ਖੂਹ ਬੀਚ ਪੜ ਗਿਆ ਹੈਂ। ਮਾਇਆ ਰੂਪੀ ਪੜਦੇ ਕਰ ਪਾਰਬ੍ਰਹਮ ਕੇ ਨਾਮ ਕੋ ਤੈਨੇ ਰਿਦੇ ਸੇ ਵਿਸਾਰ ਦੀਆ ਹੈ॥

ਵਡੈ ਭਾਗਿ ਪ੍ਰਭ ਕੀਰਤਨੁ ਗਾਇਆ ॥
ਸੰਤਸੰਗਿ ਨਾਨਕ ਪ੍ਰਭੁ ਪਾਇਆ ॥੪॥੧੧॥੧੬॥

ਵੱਡੇ ਭਾਗੋਂ ਕਰ ਜਿਨ ਪੁਰਸੋਂ ਨੇ ਤਿਸ ਪ੍ਰਭੂ ਕਾ (ਕੀਰਤਨੁ) ਜਸ ਗਾਇਨ ਕੀਆ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਤਿਨਾਂ ਨੇ ਸਤਸੰਗ ਦ੍ਵਾਰੇ ਨਾਮ ਜਪ ਕਰ ਤਿਸ ਪ੍ਰਭੂ ਕੇ ਸਰੂਪ ਕੋ ਪਾਇ ਲੀਆ ਹੈ ॥੪॥੧੧॥੧੬॥

ਬਿਲਾਵਲੁ ਮਹਲਾ ੫ ॥

ਗੁਰੋਂ ਕੀ ਮਹਿਮਾ ਸੰਜੁਗਤ ਗੋਬਿੰਦ ਕਾ ਜਸ ਉਚਾਰਨ ਕਰਤੇ ਹੈਂ॥੧॥

ਮਾਤ ਪਿਤਾ ਸੁਤ ਬੰਧਪ ਭਾਈ ॥
ਨਾਨਕ ਹੋਆ ਪਾਰਬ੍ਰਹਮੁ ਸਹਾਈ ॥੧॥

ਮਾਤਾ ਪਿਤਾ ਪੁਤ੍ਰ (ਬੰਧਪ) ਸੰਬੰਧੀ ਔ ਭਾਈ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਸਤਿਗੁਰਾਂ ਕੀ ਕ੍ਰਿਪਾ ਤੇ ਹਮਾਰਾ ਸਰਬ ਸਨਬੰਧੀ ਰੂਪ ਹੋ ਕਰ ਪਾਰਬ੍ਰਹਮ ਹੀ ਸਹਾਯਕ ਭਯਾ ਹੈ॥੧॥

ਸੂਖ ਸਹਜ ਆਨੰਦ ਘਣੇ ॥
ਗੁਰੁ ਪੂਰਾ ਪੂਰੀ ਜਾ ਕੀ ਬਾਣੀ ਅਨਿਕ ਗੁਣਾ ਜਾ ਕੇ ਜਾਹਿ ਨ ਗਣੇ ॥੧॥ ਰਹਾਉ ॥

ਸਤਿਗੁਰੋਂ ਕੀ ਕ੍ਰਿਪਾ ਤੇ ਅਨੇਕ ਪ੍ਰਕਾਰ ਕੇ ਸੁਖ ਵਾ (ਸਹਜ) ਆਤਮ ਸੁਖ ਔ ਵਿਵਹਾਰਕ ਅਨੰਦ (ਘਣੇ) ਬਹੁਤ ਹੀ ਪ੍ਰਾਪਤਿ ਭਏ ਹੈਂ ਸਰਬ ਸਮਰਥਤਾ ਕਰਕੇ ਸਤਿਗੁਰ ਪੂਰਨ ਹੈਂ ਔਰ ਪੂਰੀ ਜਿਨੋਂ ਕੀ ਬਾਣੀ ਹੈ ਭਾਵ ਉਪਦੇਸੁ ਹੈਂ ਔ ਕ੍ਰਿਪਾਲਤਾ ਆਦੀ ਅਨੇਕ ਗੁਣੋਂ ਕੇ ਸੰਮੂਹ ਜਿਨਕੇ ਗਿਣੇ ਨਹੀਂ ਜਾਤੇ ਹੈਂ॥

ਸਗਲ ਸਰੰਜਾਮ ਕਰੇ ਪ੍ਰਭੁ ਆਪੇ ॥
ਭਏ ਮਨੋਰਥ ਸੋ ਪ੍ਰਭੁ ਜਾਪੇ ॥੨॥

ਹਮਾਰੇ ਸੁਖ ਕੇ (ਸਰੰਜਾਮ) ਉਪਾਵ ਆਪ ਹੀ ਪ੍ਰਭੂ ਨੇ ਕਰ ਦੀਏ ਹੈਂ। ਸੋ ਗੁਰਾਂ ਦ੍ਵਾਰੇ ਵਾਹਿਗੁਰੂ ਕਾ ਨਾਮ ਜਪ ਕਰਕੇ ਸਰਬ ਮਨੋਰਥ ਪੂਰਨ ਭਏ ਹੈਂ॥੨॥

ਅਰਥ ਧਰਮ ਕਾਮ ਮੋਖ ਕਾ ਦਾਤਾ ॥

ਪੰਨਾ ੮੦੬

ਪੂਰੀ ਭਈ ਸਿਮਰਿ ਸਿਮਰਿ ਬਿਧਾਤਾ ॥੩॥

ਧਰਮ ਅਰਥ ਕਾਮ ਮੋਖਜ ਚਾਰੋਂ ਫਲੋਂ ਕਾ ਦੇਨਹਾਰਾ ਜੋ ਦਾਤਾ ਹੈ ਤਿਸ ਬਿਧਾਤਾ ਪੁਰਖ ਕੇ ਸਿਮਰਨ ਕੋ ਸਿਮਰਤਿਆਂ ਹੋਇਆਂ ਹਮਾਰੀ ਅਵਸਥਾ ਵਾ ਸੇਵਾ ਪੂਰਨ ਭਈ ਹੈ। ਵਾ ਸਰਬ ਪ੍ਰਕਾਰ ਪੂਰੀ ਪੜੀ ਹੈ॥੩॥

ਸਾਧਸੰਗਿ ਨਾਨਕਿ ਰੰਗੁ ਮਾਣਿਆ ॥
ਘਰਿ ਆਇਆ ਪੂਰੈ ਗੁਰਿ ਆਣਿਆ ॥੪॥੧੨॥੧੭॥

ਸ੍ਰੀ ਗੁਰੂ ਜੀ ਕਹਤੇ ਹੈਂ ਸਾਧ ਸੰਗਤਿ ਮੈਂ ਮਿਲਕਰ ਤਿਸ ਕੇ ਨਾਮ ਕਾ (ਰੰਗੁ) ਅਨੰਦ (ਮਾਣਿਆ) ਭੋਗਿਆ ਹੈ। ਤਿਸੀ ਤੇ ਪੂਰੇ ਗੁਰੋਂ ਕੇ ਉਪਦੇਸ ਕਾ ਲਿਆਇਆ ਹੂਆ ਹਮਾਰਾ ਮਨੁ ਅਪਨੇ (ਘਰ) ਸਰੂਪ ਮੈਂ ਆਇ ਪ੍ਰਾਪਤਿ ਭਯਾ ਹੈ॥੪॥੧੨ ॥੧੭॥

ਬਿਲਾਵਲੁ ਮਹਲਾ ੫ ॥

ਅਬ ਗੁਰਮੁਖੋਂ ਕੀ ਉਸਤਤੀ ਔ ਮਨਮੁਖਾਂ ਕੀ ਨਖੇਧੀ ਕਰਤੇ ਹੈਂ॥

ਸ੍ਰਬ ਨਿਧਾਨ ਪੂਰਨ ਗੁਰਦੇਵ ॥੧॥ ਰਹਾਉ ॥

ਸਰਬ ਨਿਧੀਓਂ ਕੇ ਸਮੁੰਦ੍ਰ ਰੂਪ ਪੂਰਨ ਸਤਿਗੁਰ ਦੇਵ ਹੈਂ॥

ਹਰਿ ਹਰਿ ਨਾਮੁ ਜਪਤ ਨਰ ਜੀਵੇ ॥
ਮਰਿ ਖੁਆਰੁ ਸਾਕਤ ਨਰ ਥੀਵੇ ॥੧॥

ਜੋ ਪੁਰਸ ਐਸੇ ਗੁਰਾਂ ਦ੍ਵਾਰੇ ਹਰਿ ਹਰਿ ਨਾਮ ਕੋ ਜਪਤੇ ਹੈਂ ਸੋਈ ਗੁਰਮੁਖ ਸੰਸਾਰ ਮੈਂ ਜੀਵਤੇ ਹੈਂ। ਔਰ ਜੋ ਮਨਮੁਖ ਸਾਕਤ ਪੁਰਸ ਹੈਂ ਸੋ ਨਾਮ ਸੇ ਬਿਨਾਂ ਖੁਆਰ ਹੋ ਕਰ ਮਰਤੇ ਹੈਂ॥੧॥

ਰਾਮ ਨਾਮੁ ਹੋਆ ਰਖਵਾਰਾ ॥
ਝਖ ਮਾਰਉ ਸਾਕਤੁ ਵੇਚਾਰਾ ॥੨॥

ਗੁਰਮੁਖਾਂ ਕਾ ਰਾਮ ਨਾਮ ਹੀ ਸਦਾ ਰਖ੍ਯਾ ਕਰਨੇ ਵਾਲਾ ਹੂਆ ਹੈ। ਜੋ ਬਿਨਾਂ ਨਾਮ ਤੇ ਸਾਕਤ ਵੇਚਾਰਾ ਹੈ ਸੋ ਕਿਤਨਾ ਹੀ (ਝਖ ਮਾਰਉ) ਖਿਝਨਾ ਕਰੋ ਉਨ ਕਾ ਕੁਛ ਬਸ ਨਹੀਂ ਚਲਤਾ ਹੈ॥੨॥

ਨਿੰਦਾ ਕਰਿ ਕਰਿ ਪਚਹਿ ਘਨੇਰੇ ॥
ਮਿਰਤਕ ਫਾਸ ਗਲੈ ਸਿਰਿ ਪੈਰੇ ॥੩॥

ਐਸੇ ਬੇਮੁਖ ਪੁਰਸ਼ ਸੰਤ ਜਨੋਂ ਕੀ ਨਿੰਦਾ ਕਰਨੇ ਸੇ ਅਤਯੰਤ ਕਰ ਨਿੰਦਿਆ ਕੀ ਅਗਨਿ ਮੇਂ (ਪਚਹਿ) ਜਲਤੇ ਹੈਂ॥ ਤਿਨ ਕੋ ਮ੍ਰਿਤਕ ਹੋਏ ਤੇ ਜਮ ਕੇ ਦੂਤ ਗਲ ਮੈਂ ਫਾਸੀ ਪਾਵਤੇ ਹੈਂ ਔਰ ਸਿਰ ਕੇ (ਪੈ) ਉਪਰ ਡੰਡ ਲਗਾਵਤੇ ਹੈਂ ਵਾ ਪੈਰਾਂ ਮੈਂ ਬੇੜੀ ਪਾਵਤੇ ਹੈਂ॥ ਰੇ ਸਬਦ ਕਹ ਕਰ ਤਾੜਨਾ ਕਰਤੇ ਹੈਂ॥੩॥

ਕਹੁ ਨਾਨਕ ਜਪਹਿ ਜਨ ਨਾਮ ॥
ਤਾ ਕੇ ਨਿਕਟਿ ਨ ਆਵੈ ਜਾਮ ॥੪॥੧੩॥੧੮॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਨਾਮ ਕੋ ਜਪਤੇ ਹੈਂ ਤਿਨਾਂ ਕੇ ਨਜੀਕ ਜਮ ਕੇ ਦੂਤ ਨਹੀਂ ਆ ਸਕਤੇ ਹੈਂ ਭਾਵ ਏਹ ਜਨਮ ਮ੍ਰਿਤਾਦੀ ਦੁਖੋਂ ਸੇ ਜੋ ਸੰਤ ਜਨ ਰਹਿਤ ਹੋ ਜਾਤੇ ਹੈਂ॥੪॥੧੩॥੧੮॥

## ਰਾਗੁ ਬਿਲਾਵਲੁ ਮਹਲਾ ੫ ਘਰੁ ੪ ਦੁਪਦੇ

ੴ ਸਤਿਗੁਰ ਪ੍ਰਸਾਦਿ ॥

ਸਤਗੁਰੋਂ ਆਗੇ ਪ੍ਰਸ਼ਨ ਉੱਤਰ ਰੂਪ ਕਰਕੇ ਬੇਨਤੀ ਕਰਤੇ ਹੈਂ॥

ਕਵਨ ਸੰਜੋਗ ਮਿਲਉ ਪ੍ਰਭ ਅਪਨੇ ॥
ਪਲੁ ਪਲੁ ਨਿਮਖ ਸਦਾ ਹਰਿ ਜਪਨੇ ॥੧॥

ਪ੍ਰਸ਼ਨ: ਹੇ ਗੁਰੋ ਅਪਨੇ ਪ੍ਰਭੂ ਕੋ ਕਵਨ ਸੰਜੋਗ ਸੇ ਮਿਲਨਾ ਕਰੂੰ?

ਉੱਤਰ: (ਪਲੁ ਪਲੁ ਨਿਮਖ) ਸਰਬ ਦਾ ਕਾਲ ਹਰਿ ਕੇ ਜਾਪ ਕਰਨੇ ਸੇ ਮਿਲੇਗਾ॥੧॥

ਚਰਨ ਕਮਲ ਪ੍ਰਭ ਕੇ ਨਿਤ ਧਿਆਵਉ ॥
ਕਵਨ ਸੁ ਮਤਿ ਜਿਤੁ ਪ੍ਰੀਤਮੁ ਪਾਵਉ ॥੧॥ ਰਹਾਉ ॥

ਪ੍ਰਸ਼ਨ: ਸੋ ਸ੍ਰੇਸਟ ਬੁਧੀ ਕੌਨਸੀ ਹੈ ਜਿਸ ਕਰਕੇ ਹੇ ਮੇਰੇ ਸਤਿਗੁਰੂ ਮੈਂ ਪ੍ਰੀਤਮ ਵਾਹਿਗੁਰੂ ਕੋ ਪਾਵਣਾ ਕਰੋ?

ਉੱਤਰ: ਪ੍ਰਭ ਕੇ ਚਰਨ ਕਮਲੋਂ ਕੋ ਜੋ ਹਿਰਦੇ ਮੈਂ ਨਿਤਪ੍ਰਤਿ ਧਿਆਵਣਾ ਕਰੋਗੇ ਤਬ ਪ੍ਰੀਤਮ ਕੋ ਪਾਵੋਗੇ॥੧॥

ਐਸੀ ਕ੍ਰਿਪਾ ਕਰਹੁ ਪ੍ਰਭ ਮੇਰੇ ॥
ਹਰਿ ਨਾਨਕ ਬਿਸਰੁ ਨ ਕਾਹੂ ਬੇਰੇ ॥੨॥੧॥੧੯॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਸਤਿਗੁਰੋ ਮੇਰੇ ਪਰ ਐਸੀ ਕ੍ਰਿਪਾ ਕਰੋ ਜੋ ਹਰਿ ਨਾਮ ਕਿਸੀ ਵੇਲੇ ਭੀ ਮੁਝ ਸੇ ਨਾ ਬਿਸਰੈ॥ ਭਾਵ ਯੇਹਿ ਕਿ ਸਰਬਦਾ ਕਾਲ ਮੇਰੀ ਬ੍ਰਿਤੀ ਨਾਮ ਸੇ ਲਗੀ ਰਹੇ॥੨॥੧॥੧੯॥

ਬਿਲਾਵਲੁ ਮਹਲਾ ੫ ॥

ਸਤਿਗੁਰਾਂ ਕੇ ਉਪਦੇਸ਼ ਦ੍ਵਾਰੇ ਲਾਭ ਦਿਖਾਵਤੇ ਹੂਏ ਬੇਨਤੀ ਕਰਤੇ ਹੈਂ॥

ਚਰਨ ਕਮਲ ਪ੍ਰਭ ਹਿਰਦੈ ਧਿਆਏ ॥

ਰੋਗ ਗਏ ਸਗਲੇ ਸੁਖ ਪਾਏ ॥੧॥

ਹੇ ਪ੍ਰਭ ਤੇਰੇ ਚਰਨ ਕਮਲ ਰਿਦੇ ਵਿਖੇ ਜਬ ਤੇ ਧਿਆਏ ਹੈਂ ਤਬ ਤੇ ਤਨ ਮਨ ਕੇ ਰੋਗ ਸਭੀ ਦੂਰ ਭਏ ਔ ਸੰਪੂਰਨ ਸੁਖ ਪਾਇ ਲੀਏ ਹੈਂ॥੧॥

ਗੁਰਿ ਦੁਖੁ ਕਾਟਿਆ ਦੀਨੋ ਦਾਨੁ ॥

ਸਫਲ ਜਨਮੁ ਜੀਵਨ ਪਰਵਾਨੁ ॥੧॥ ਰਹਾਉ ॥

ਹੇ ਵਾਹਗੁਰੂ ਤੇਰੇ ਨਾਮ ਕਾ ਦਾਨ ਮੁਝ ਕੋ ਸਤਿਗੁਰਾਂ ਨੇ ਦੇਕਰ ਜਨਮ ਮ੍ਰਿਤਆਦੀ ਦੁਖ ਮੇਰੇ ਮਨ ਕਾ ਕਾਟ ਦੀਆ ਹੈ ਤਿਸੀ ਤੇ ਮੇਰਾ ਜਨਮ ਸਫਲ ਔ ਜੀਵਣਾ ਭੀ ਪਰਵਾਨ ਭਯਾ ਹੈ॥੧॥

ਅਕਥ ਕਥਾ ਅੰਮ੍ਰਿਤ ਪ੍ਰਭ ਬਾਨੀ ॥

ਕਹੁ ਨਾਨਕ ਜਪਿ ਜੀਵੇ ਗਿਆਨੀ ॥੨॥੨॥੨੦॥

ਹੇ (ਅਕਥ) ਮਨ ਬਾਣੀ ਤੇ ਪਰਾ ਰੂਪ (ਪ੍ਰਭ) ਸ੍ਵਾਮੀ ਤੇਰੀ ਜੋ ਅੰਮ੍ਰਿਤ ਸਮ ਕਥਾ ਹੈ ਤਿਸ ਕੋ ਅਪਨੀ ਬਾਣੀ ਦ੍ਵਾਰਾ ਸ੍ਰੀ ਗੁਰੂ ਜੀ ਕਹਤੇ ਹੈਂ (ਜਪਿ) ਕਥਨ ਕਰਕੇ ਗਿਆਨੀ ਜਨ ਸਦਾ ਜੀਵਤੇ ਹੈਂ॥੨॥੨॥੨੦॥

ਸਤਿਗੁਰ ਕੀ ਮਹਿਮਾ ਜਨਾਵਤੇ ਹੂਏ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ ॥

ਸੁਖ ਉਪਜੇ ਬਾਜੇ ਅਨਹਦ ਤੂਰੇ ॥੧॥ ਰਹਾਉ ॥

ਜੋ ਪੂਜਨੀਯ ਪੂਰੇ ਸਤਿਗੁਰੂ ਹੈਂ ਤਿਨੋਂ ਨੇ ਅਬ ਹਮਾਰੇ ਰਿਦੈ ਮੈਂ ਸ਼ਾਂਤੀ ਪਾਈ ਹੈ ਜਿਸ ਤੇ ਅਨੇਕ ਪ੍ਰਕਾਰ ਕੇ ਸੁਖ ਉਤਪਤ ਭਏ ਹੈਂ ਔ ਅਨਹਦ ਏਕ ਰਸ ਅਹੰਬ੍ਰਹਮਾਸਮੀ ਆਦੀ (ਤੂਰੇ) ਸਬਦ ਬਾਜਤੇ ਭਏ ਹੈਂ॥

ਤਾਪ ਪਾਪ ਸੰਤਾਪ ਬਿਨਾਸੇ ॥

ਹਰਿ ਸਿਮਰਤ ਕਿਲਵਿਖ ਸਭਿ ਨਾਸੇ ॥੧॥

ਜੋ (ਸੰ) ਭਲੀ ਪ੍ਰਕਾਰ (ਤਪ) ਤਪਾਵਤੇ ਥੇ ਸੇ ਤਨ ਕੇ ਸਰਬ ਤਾਪ ਔ ਮਨ ਕੇ ਪਾਪ ਸਰਬ ਨਾਸ ਹੋ ਜਾਤੇ ਭਏ ਹੈਂ ਸਿਮਰਨ ਕਰ ਜਨਮ ਜਨਮਾਤ੍ਰੋਂ ਕੇ (ਕਿਲਵਿਖ) ਮਹਾਂ ਪਾਪ ਸਭ ਨਸ ਗਏ ਹੈਂ ਸੋ ਇਹੁ ਹੈ ੧ ਸੋਨਾ ਚੁਰਾਵਨਾ, ੨ ਗੁਰ ਸਿਹਜਾਪਰ ਗਵਨ, ੩ ਬ੍ਰਹਮ ਹਤਿਆ, ੪ ਮਦਰਾ ਪਾਨ॥

ਅਨਦੁ ਕਰਹੁ ਮਿਲਿ ਸੁੰਦਰ ਨਾਰੀ ॥

ਗੁਰਿ ਨਾਨਕਿ ਮੇਰੀ ਪੈਜ ਸਵਾਰੀ ॥੨॥੩॥੨੧॥

ਮੈਂ ਸੁੰਦਰ (ਨਾਰੀ) ਇਸਤ੍ਰੀ ਰੂਪ ਸੰਤ ਜਨੋਂ ਮੈਂ ਮਿਲ ਕਰ ਸਦਾ ਅਨੰਦ ਕੋ ਕਰਤਾ ਹੂੰ॥ ਸ੍ਰੀ ਗੁਰੂ ਅਰਜਨ ਸਾਹਿਬ ਜੀ ਕਹਤੇ ਹੈਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਕਿਰਪਾ ਕਰ ਹਮਾਰੀ ਪੈਜ ਸਵਾਰ ਦਈ ਹੈ॥੨॥੩॥੨੧॥

ਜੀਵਾਂ ਕੇ ਅਵਗੁਣ ਜਨਾਵਤੇ ਹੂਏ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਮਮਤਾ ਮੋਹ ਧ੍ਰੋਹ ਮਦਿ ਮਾਤਾ ਬੰਧਨਿ ਬਾਧਿਆ ਅਤਿ ਬਿਕਰਾਲ ॥

ਹੰਤਾ ਮਮਤਾ ਕਰ ਮੋਹਿ ਕੇ ਅਧੀਨ ਹੂਆ ਇਹ ਜੀਵ (ਧ੍ਰੋਹ) ਛਲ ਔ (ਮਦਿ) ਅਹੰਕਾਰ ਆਦੀ ਵਿਕਾਰੋਂ ਮੈਂ ਮਸਤ ਹੂਆ ਹੂਆ ਅਤੀ (ਬਿਕਰਾਲ) ਭਿਆਨਕ ਭਰਮ ਰੂਪੀ ਬੰਧਨੋਂ ਕਰ ਬਾਂਧਿਆ ਹੈ॥

ਦਿਨੁ ਦਿਨੁ ਛਿਜਤ ਬਿਕਾਰ ਕਰਤ ਅਉਧ ਫਾਹੀ ਫਾਥਾ ਜਮ ਕੈ ਜਾਲ ॥੧॥

ਦਿਨ ਦਿਨ ਮੈਂ ਸਮਾਂ ਬੀਤਨੇ ਸੇ ਆਰਬਲਾ ਇਸਕੀ ਬਿਕਾਰ ਕਰਤੇ ਹੂਏ (ਛਿਜਤ) ਘਟਤੀ ਜਾਤੀ ਹੈ ਔਰ ਵਾਸ਼ਨਾ ਕੀ ਫਾਸੀ ਮੈਂ ਫਾਸਾ ਹੂਆ ਜਮੋਂ ਕੇ ਜਾਲ ਮੈਂ ਪੜਤਾ ਹੈ॥

ਤੇਰੀ ਸਰਣਿ ਪ੍ਰਭ ਦੀਨ ਦਇਆਲਾ ॥

ਮਹਾ ਬਿਖਮ ਸਾਗਰੁ ਅਤਿ ਭਾਰੀ ਉਧਰਹੁ ਸਾਧੂ ਸੰਗਿ ਰਵਾਲਾ ॥੧॥ ਰਹਾਉ ॥

ਹੇ ਪ੍ਰਭੂ ਦੀਨ ਦਇਆਲ ਹਮ ਤੇਰੀ ਸਰਣ ਕੋ ਪ੍ਰਾਪਤਿ ਭਏ ਹੈਂ ਮਹਾਂ (ਬਿਖਮ) ਕਠਨ ਸੰਸਾਰ ਰੂਪੀ ਸਮੁੰਦਰ ਜੋ ਅਤਿਸੈ ਕਰ ਭਾਰੀ ਹੈ ਆਪਨੇ ਸਾਧ ਸੰਗਤਿ ਕੀ ਚਰਨ ਧੂੜੀ ਦੇਕਰ ਤਿਸਤੇ (ਉਧਰਹੁ) ਪਾਰ ਕਰੋ॥੧॥

ਪ੍ਰਭ ਸੁਖਦਾਤੇ ਸਮਰਥ ਸੁਆਮੀ ਜੀਉ ਪਿੰਡੁ ਸਭੁ ਤੁਮਰਾ ਮਾਲ ॥

ਤਾਂਤੇ ਹੇ ਪ੍ਰਭੂ ਸਾਮਰਥ ਔ ਸਰਬ ਕੇ ਸੁਆਮੀ ਸੁਖਾਂ ਕੇ ਦਾਤੇ ਜੀਵ ਔਰ (ਪਿੰਡੁ) ਸਰੀਰ ਔਰ ਮਾਲ ਸਭ ਤੁਮਾਰਾ ਹੀ ਦੀਆ ਹੂਆ ਹੈ॥

ਭ੍ਰਮ ਕੇ ਬੰਧਨ ਕਾਟਹੁ ਪਰਮੇਸਰ ਨਾਨਕ ਕੇ ਪ੍ਰਭ ਸਦਾ ਕ੍ਰਿਪਾਲ ॥੨॥੪॥੨੨॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਸਦਾ ਕਿਰਪਾਲ ਪਰਮੇਸਰ ਅਪਨੇ ਦਾਸੋਂ ਕੇ ਭਰਮ ਉਪਜਾਏ ਹੂਏ ਬੰਧਨ ਕਾਟੋ॥੨॥੪॥੨੨॥

ਜਿਸ ਸਮੇਂ ਸ੍ਰੀ ਗੁਰੂ ਹਰਿਗੋਬਿੰਦ ਜੀ ਕੋ ਬਾਲ ਅਵਸਥਾ ਮੈਂ ਏਕ ਦਿਨ ਤਾਪ ਨੇ ਸਰੀਰ ਮੈਂ ਪਰਵੇਸ ਕਰ ਕਛਕ ਵਿਖੇਜਪ ਦੀਆ ਪੁਨਾ ਅਲਪ ਕਾਲ ਮੈਂ ਜੂਰ ਦੂਰ ਹੋ ਗਇਆ ਤਿਸ ਸਮੈਂ ਸ੍ਰੀ ਗੁਰੂ ਅਰਜਨ ਸਾਹਿਬ ਜੀ ਤਿਨ ਕੇ ਪਰਥਾਇ ਕਈ ਸਬਦ ਉਚਾਰਨ ਕਰਤੇ ਭਏ। ਜਿਸ ਮੈਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਕੀ ਅਪਨੇ ਪਰ ਖੁਸ਼ੀ ਦਿਖਲਾਵਤੇ ਹੂਏ ਬੇਨਤੀ ਕਰਤੇ ਭਏ। ਸੋ ਇਹ ਸਬਦ ਏਕ ਜਗਹ ਇਕਤ੍ਰ ਨਹੀਂ ਲਿਖੇ ਕੁਛ ਸੋਰਠਿ ਰਾਗ ਮੈਂ ਅਰ ਕੁਛ ਬਿਲਾਵਲੁ ਮੈਂ ਹੈਂ। ਸੋਈ ਅਬ ਉਚਰਨ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਸਗਲ ਅਨੰਦੁ ਕੀਆ ਪਰਮੇਸਰਿ ਅਪਣਾ ਬਿਰਦੁ ਸਮ੍ਹਾਰਿਆ ॥

ਪਰਮੇਸਰ ਨੇ ਸਰਬ ਪ੍ਰਕਾਰ ਅਨੰਦ ਕੀਆ ਹੈ ਔ ਅਪਨਾ ਭਗਤ ਵਤਸਲ (ਬਿਰਦੁ) ਪ੍ਰਣ ਸੰਭਾਲਿਆ ਹੈ॥

ਸਾਧ ਜਨਾ ਹੋਏ ਕਿਰਪਾਲਾ ਬਿਗਸੇ ਸਭਿ ਪਰਵਾਰਿਆ ॥੧॥

(ਸਾਧ ਜਨਾ) ਜੋ ਭਾਈ ਬੁਢਾ ਸਾਹਿਬ ਜੀ ਆਦਿ ਸੰਤ ਜਨ ਹੈਂ ਸੋ ਦਇਆਲ ਭਏ ਹੈਂ ਤਿਸ ਕਰ ਸਰਬ ਪਰਵਾਰ ਕੇ ਲੋਕ ਪ੍ਰਸੰਨ ਭਏ ਹੈਂ॥੧॥

ਕਾਰਜੁ ਸਤਿਗੁਰਿ ਆਪਿ ਸਵਾਰਿਆ ॥

ਪੰਨਾ ੮੦੨

ਵਡੀ ਆਰਜਾ ਹਰਿ ਗੋਬਿੰਦ ਕੀ ਸੂਖ ਮੰਗਲ ਕਲਿਆਣ ਬੀਚਾਰਿਆ ॥੧॥ ਰਹਾਉ ॥

ਹਮਾਰਾ ਕਾਰਜ ਸਤਿਗੁਰ ਨਾਨਕ ਜੀ ਨੇ ਆਪ ਹੀ ਸਵਾਰਿਆ ਹੈ। ਜਿਨ ਸਤਿਗੁਰੋਂ ਨੇ ਕਿਰਪਾ ਕਰ ਹਰਿਗੋਬਿੰਦ ਜੀ ਕੀ ਬਡੀ ਆਰਬਲਾ ਕਰੀ ਹੈ॥ ਸਰਬ ਸੂਖ ਮੰਗਲ ਕਾ ਦੇਨ ਹਾਰ ਕਲਿਆਣ ਰੂਪ ਨਾਮੁ ਹਮ ਨੇ ਬੀਚਾਰਿਆ ਹੈ॥੧॥

ਵਣ ਤ੍ਰਿਣ ਤ੍ਰਿਭਵਣ ਹਰਿਆ ਹੋਏ ਸਗਲੇ ਜੀਅ ਸਾਧਾਰਿਆ ॥

ਬਨ ਤ੍ਰਿਨਆਦੀ ਤ੍ਰਿਲੋਕੀ ਮੈਂ ਸਿਖ ਸੇਵਕ ਵੱਡੇ ਛੋਟੇ ਸਭ ਜੀਵ ਪਰਫੁਲਤ ਭਾਵ ਅਨੰਦ ਕੇ ਸੰਯੁਗਤ ਹੋਏ ਹੈਂ ਅਰ ਤਿਨ ਕਾ ਮਨੁ ਸਹਤ ਅਧਾਰ ਕੇ ਹੂਆ ਹੈ॥

ਮਨ ਇਛੇ ਨਾਨਕ ਫਲ ਪਾਏ ਪੂਰਨ ਇਛ ਪੁਜਾਰਿਆ ॥੨॥੫॥੨੩॥

ਸ੍ਰੀ ਗੁਰੂ ਜੀ ਕਹਤੇ ਹੈਂ ਮਨ ਇਛਤ ਸਭ ਫਲ ਪਾਇ ਲੀਏ ਹੈਂ ਪਰੰਤੂ ਪੂਰਨ ਪਰਮੇਸਰ ਨੇ ਹਮਾਰੀ ਇਛਾ ਕੋ ਪੁਜਾਇਆ ਹੈ॥੨॥੫॥੨੩॥ ਪੁਨਾ ਬੇਨਤੀ॥

ਬਿਲਾਵਲੁ ਮਹਲਾ ੫ ॥

ਜਿਸੁ ਊਪਰਿ ਹੋਵਤ ਦਇਆਲੁ ॥

ਹਰਿ ਸਿਮਰਤ ਕਾਟੈ ਸੋ ਕਾਲੁ ॥੧॥ ਰਹਾਉ ॥

ਹੇ ਭਾਈ ਜਿਸ ਜਨ ਊਪਰ ਹਰੀ ਦਯਾਲੂ ਹੋਤਾ ਹੈ ਸੋ ਹਰੀ ਕੋ ਸਿਮਰਤਿਆਂ ਹੋਇਆਂ ਸਮਾਂ ਬਤੀਤ ਕਰਤਾ ਹੈ ਵਾ ਜਨਮ ਮ੍ਰਿਤ ਕੋ ਕਾਟ ਦੇਤਾ ਹੈ। ਭਾਵ ਅਮਰ ਰੂਪ ਹੋ ਜਾਤੇ ਹੈਂ॥

ਸਾਧਸੰਗਿ ਭਜੀਐ ਗੋਪਾਲੁ ॥

ਗੁਨ ਗਾਵਤ ਤੂਟੈ ਜਮ ਜਾਲੁ ॥੧॥

ਤਾਂਤੇ ਸਾਧ ਸੰਗਤਿ ਕਰਕੇ ਨਾਮ ਸਦਾ ਹੀ (ਭਜੀਐ) ਸਿਮਰੀਏ ਗੋਪਾਲ ਦੇ ਗੁਣਾਂ ਕੌ ਗਾਯਨ ਕਰਤਿਆਂ ਹੋਇਆਂ ਜਿਤਨੇ ਜਮ ਕੇ (ਜਾਲੁ) ਬੰਧਨ ਹੈਂ ਸੋ ਸਭ ਟੂਟ ਜਾਤੇ ਹੈਂ॥੧॥

ਆਪੇ ਸਤਿਗੁਰੁ ਆਪੇ ਪ੍ਰਤਿਪਾਲ ॥

ਨਾਨਕੁ ਜਾਚੈ ਸਾਧ ਰਵਾਲ ॥੨॥੬॥੨੪॥

ਹੇ ਭਾਈ ਵਾਹਿਗੁਰੂ ਆਪ ਹੀ ਈਸ੍ਵਰ ਰੂਪ ਹੋ ਕਰ ਜੀਵੋਂ ਕੀ ਪ੍ਰਤਿਪਾਲ ਕਰਤੇ ਹੈਂ ਆਪ ਹੀ ਸਤਿਗੁਰੂ ਰੂਪ ਹੋ ਕਰ ਜੀਵੋਂ ਕੋ ਮੋਖਜ ਦੇਤਾ ਹੈਂ ਸ੍ਰੀ ਗੁਰ ਜੀ ਕਹਤੇ ਹੈਂ ਹਮ ਤਿਸ ਸੰਤੋਂ ਕੇ ਚਰਨੋਂ ਕੀ (ਰਵਾਲ) ਧੂੜੀ (ਜਾਚੈ) ਮਾਂਗਤੇ ਹੈਂ॥੨॥੬॥੨੪॥

ਬਿਲਾਵਲੁ ਮਹਲਾ ੫ ॥

ਨਿਜ ਮਨ ਪਰਥਾਇ ਉਚਾਰਨ ਕਰਤੇ ਹੈਂ॥

ਮਨ ਮਹਿ ਸਿੰਚਹੁ ਹਰਿ ਹਰਿ ਨਾਮ ॥

ਅਨਦਿਨੁ ਕੀਰਤਨੁ ਹਰਿ ਗੁਣ ਗਾਮ ॥੧॥

ਹੇ ਭਾਈ ਅਪਨੇ ਅੰਤਸਕਰਨ ਮੈ ਹਰਿ ਹਰਿ ਨਾਮੋਂ ਕਾ ਹੀ ਸਿੰਚਨਾਂ ਕਰ ਕਯਾ ਨਾਮ ਜਪਨੇ ਕੀ ਤਰਾਵਤ ਵਾਲਾ ਹੋ ਅਰੁ ਦਿਨੇ ਰਾਤਰ ਹਰੀ ਕੇ ਗੁਣੋਂ ਕਾ ਕੀਰਤਨ ਗਾਉ॥੧॥

ਐਸੀ ਪ੍ਰੀਤਿ ਕਰਹੁ ਮਨ ਮੇਰੇ ॥

ਆਠ ਪਹਰ ਪ੍ਰਭ ਜਾਨਹੁ ਨੇਰੇ ॥੧॥ ਰਹਾਉ ॥

ਹੇ ਮੇਰੇ ਮਨ ਪਿਆਰੇ ਤਿਸ ਵਾਹਿਗੁਰੂ ਕੇ ਚਰਨਾਂ ਮੈਂ ਐਸੀ ਪ੍ਰੀਤਿ ਕਰ ਆਠ ਪਹਰ ਤਿਸ ਪ੍ਰਭੂ ਕੌ ਸਦਾ ਆਪਨੇ (ਨੇਰੇ) ਨਜੀਕ ਹੀ ਜਾਣ॥੧॥

ਕਹੁ ਨਾਨਕ ਜਾ ਕੇ ਨਿਰਮਲ ਭਾਗ ॥

ਹਰਿ ਚਰਨੀ ਤਾ ਕਾ ਮਨੁ ਲਾਗ ॥੨॥੭॥੨੫॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨਾਂ ਪੁਰਸਾਂ ਕੇ (ਨਿਰਮਲ) ਉਜਲ ਭਾਗ ਹੈਂ ਹਰੀ ਕੇ ਚਰਨ ਕਮਲਾਂ ਮੈਂ ਤਿਨੋਂ ਕਾ ਹੀ ਮਨ ਲਾਗਤਾ ਹੈ॥੨॥੭॥੨੫॥

ਬਿਲਾਵਲੁ ਮਹਲਾ ੫ ॥

ਪੁਨ: ਤਾਪ ਹਟੇ ਤੇ ਵਾ ਸਧਾਰਣ ਉਪਦੇਸ਼ ਸਿਖੋਂ ਪ੍ਰਤੀ ਕਹਤੇ ਹੈਂ॥

ਰੋਗੁ ਗਇਆ ਪ੍ਰਭਿ ਆਪਿ ਗਵਾਇਆ ॥

ਨੀਦ ਪਈ ਸੁਖ ਸਹਜ ਘਰੁ ਆਇਆ ॥੧॥ ਰਹਾਉ ॥

(ਰੋਗ) ਤਾਪ ਰੂਪ ਵਾ ਹੰਤਾ ਮਮਤਾ ਕਾ ਦੂਰ ਭਯਾ ਹੈ ਪ੍ਰਭੂ ਜੋ ਹੈ ਤਿਸਨੇ ਆਪ ਹੀ ਕ੍ਰਿਪਾ ਕਰਕੇ ਗਨਾਇਆ ਹੈ ਭਾਵ ਸੇ ਦੂਰ ਕੀਆ ਹੈ ਅਬ (ਸਹਜ ਸੁਖ) ਆਤਮ ਸੁਖ (ਘਰੁ) ਰਿਦੈ ਮੈਂ (ਆਇਆ) ਪ੍ਰਾਪਤਿ ਭਯਾ ਹੈ ਤਿਸੀ ਤੇ ਪ੍ਰਤਖ ਨੀਦ ਪਈ ਵਾ ਸਾਂਤੀ ਭਈ ਹੈ॥੧॥

ਰਜਿ ਰਜਿ ਭੋਜਨੁ ਖਾਵਹੁ ਮੇਰੇ ਭਾਈ ॥

ਅੰਮ੍ਰਿਤ ਨਾਮੁ ਰਿਦ ਮਾਹਿ ਧਿਆਈ ॥੧॥

ਤਾਂਤੇ ਹੇ ਭਾਈ ਅਬ ਮਨਬਾਨੀ ਸੇ ਤ੍ਰਿਪਤਿ ਹੋ ਕਰਕੇ ਪਰਤਖ ਵਾ ਗਿਆਨ ਰੂਪੀ ਭੋਜਨ ਕੋ ਛਕੋ ਔਰ ਰਿਦੇ ਮੈਂ ਨਾਮ ਰੂਪੀ ਅੰਮ੍ਰਤ ਕੇ ਧਿਆਵਣੇ ਵਾਲਾ ਹੋਵੋ॥੧॥

ਨਾਨਕ ਗੁਰ ਪੂਰੇ ਸਰਨਾਈ ॥

ਜਿਨਿ ਅਪਨੇ ਨਾਮ ਕੀ ਪੈਜ ਰਖਾਈ ॥੨॥੮॥੨੬॥

ਸ੍ਰੀ ਗੁਰੂ ਜੀ ਕਹਤੇ ਹੈਂ ਐਸੇ ਪੂਰੇ ਸਤਿਗੁਰ ਨਾਨਕ ਦੇਵ ਜੀ ਕੀ ਮੈਂ ਸਰਣਾਗਤਿ ਹੂੰ ਜਿਨੋਂ ਨੇ ਅਪਨੇ ਨਾਂਮ ਕੀ ਆਪ (ਪੈਜ) ਪ੍ਰਤਗਿਆ ਰਾਖੀ ਹੈ॥੨॥੮॥੨੬॥

ਜਿਸ ਸਮੈਂ ਮੈਂ ਪ੍ਰਿਥੀਚੰਦ ਕੀ ਪ੍ਰੇਰਨਾ ਸੇ ਸੁਲਹੀ ਕਾ ਆਵਣਾ ਹੂਆ ਤਿਸ ਸਮੇਂ ਸ੍ਰੀ ਗੁਰੂ ਸਾਹਿਬ ਜੀ ਬਾਬੇ ਬੁਢੇ ਕਾ ਬਚਨ ਸਤਿ ਕਰਨੇ ਨਮਿਤ ਵਡਾਲੀ ਸਾਹਿਬ ਚਲੇ ਗਏ ਵਡਾਲੀ ਮੈਂ ਤੀਨ ਬਰਸ ਨਿਵਾਸ ਕਰਕੇ ਫੇਰ ਜਬ ਸ੍ਰੀ ਅੰਮ੍ਰਿਤਸਰ ਜੀ ਮੈਂ ਆਏ ਤਬ ਸ੍ਰੀ ਗੁਰੂ ਜੀ ਉਚਾਰਨ ਕਰਤੇ ਭਏ॥

ਬਿਲਾਵਲੁ ਮਹਲਾ ੫ ॥

ਸਤਿਗੁਰ ਕਰਿ ਦੀਨੇ ਅਸਥਿਰ ਘਰ ਬਾਰ ॥ ਰਹਾਉ ॥

ਜੋ ਜੋ ਨਿੰਦ ਕਰੈ ਇਨ ਗ੍ਰਿਹਨ ਕੀ ਤਿਸੁ ਆਗੈ ਹੀ ਮਾਰੈ ਕਰਤਾਰ ॥੧॥

ਅਬ ਸਤਿਗੁਰੋਂ ਨੇ ਹਮਾਰੇ ਘਰ ਬਾਰ ਇਸਥਿਤ ਕਰ ਦੀਏ ਹੈਂ। ਜੋ ਕੋਈ ਪੁਰਸ ਇਨ ਮੰਦਰੋਂ ਕੀ ਅਰਥਾਤ ਗੁਰ ਘਰ ਕੀ ਨਿੰਦਾ ਕਰਤਾ ਹੈ ਤਿਸ ਕੋ ਆਗੇ ਹੀ ਕਰਤਾਰ ਮਾਰ ਦੇਤਾ ਹੈ॥

ਨਾਨਕ ਦਾਸ ਤਾ ਕੀ ਸਰਨਾਈ ਜਾ ਕੋ ਸਬਦੁ ਅਖੰਡ ਅਪਾਰ ॥੨॥੯॥੨੭॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਤਿਸ ਵਾਹਿਗੁਰੂ ਕੇ ਚਰਨਾਂ ਕੀ ਸਰਣ ਲਈ ਹੈਂ। ਜਿਸ ਅਪਾਰ ਹਰੀ ਕਾ (ਸਬਦੁ) ਹੁਕਮ ਅਖੰਡ ਨਿਰੰਤ੍ਰ ਹੈ ਭਾਵ ਸੇ ਏਕ ਰਸ ਹੈ ਦੂਰ ਨਹੀਂ ਹੋਤਾ ਭਾਵ ਸੋਈ ਹਮਾਰੀ ਸਦਾ ਰਖ੍ਯਾ ਕਰਨੇ ਹਾਰਾ ਹੈ॥੨॥੯॥੨੭॥

ਬਿਲਾਵਲੁ ਮਹਲਾ ੫ ॥

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕੇ ਜ੍ਵਰ ਉਤਰਨੇ ਸੇ ਤਿਨ ਕੇ ਪਰਥਾਇ ਵਰ ਦੇਤੇ ਹੂਏ ਉਚਾਰਨ ਕਰਤੇ ਹੈਂ॥

ਤਾਪ ਸੰਤਾਪ ਸਗਲੇ ਗਏ ਬਿਨਸੇ ਤੇ ਰੋਗ ॥

ਪਾਰਬ੍ਰਹਮਿ ਤੂ ਬਖਸਿਆ ਸੰਤਨ ਰਸ ਭੋਗ ॥ ਰਹਾਉ ॥

ਤੁਮਾਰੇ ਤਨ ਮੈਂ ਤਾਪ ਹੋਨੇ ਤੇ ਜੋ ਸਿਖਾਂ ਕੇ ਮਨ ਮੈਂ ਸੰਤਾਪ ਸੇ ਸੋ ਸੰਪੂਰਣ ਅਬ ਦੂਰ ਹੋ ਗਏ ਹੈਂ ਕ੍ਯੋਂਕਿ ਸੋ ਸੰਤਾਪ ਕੇ ਦੇਨ ਹਾਰੇ ਜੋ ਤਾਪ ਸੀਤਲਾ ਆਦੀ ਰੋਗ ਥੇ ਸੋ ਸਰਬ ਬਿਨਸ ਜਾਤੇ ਭਏ ਹੈਂ ਪਾਰਬ੍ਰਹਮ ਨੇ ਤੁਝ ਕੋ ਬਖਸਿਆ ਹੈ ਤਾਂ ਤੇ ਅਬ ਸੰਤਾਂ ਮੈਂ ਮਿਲ ਕਰਕੇ ਨਾਮ ਰਸ ਕੋ ਭੋਗ ਅਰਥਾਤ ਨਾਮ ਜਪੋ॥

ਸਰਬ ਸੁਖਾ ਤੇਰੀ ਮੰਡਲੀ ਤੇਰਾ ਮਨੁ ਤਨੁ ਆਰੋਗ ॥

ਤੁਮਾਰਾ ਸਰੀਰੁ ਅਰੁ ਮਨ ਅਰੋਗ ਹੋਣੇ ਤੇ ਅਬ ਤੁਮਾਰੀ (ਮੰਡਲੀ) ਸਿਖ ਸੰਗਤਿ ਕੇ ਮਨ ਮੈਂ ਸਰਬ ਸੁਖਾਂ ਕੇ ਸਮਦਾਇ ਪ੍ਰਾਪਤਿ ਭਏ ਹੈਂ॥

ਗੁਨ ਗਾਵਹੁ ਨਿਤ ਰਾਮ ਕੇ ਇਹ ਅਵਖਦ ਜੋਗ ॥੧॥

ਤਾਂਤੇ ਰਾਮ ਕੇ ਗੁਣੋਂ ਕੋ ਅਬ ਨਿਤ ਹੀ ਗਾਵੋ ਇਹੀ ਨਾਮ ਰੂਪੀ ਅਉਸ਼ਧੀ ਸਦਾ ਤੁਮਾਰੇ ਯੋਗਜ ਹੈ। ਯਥਾ "ਸਰਬ ਰੋਗ ਕਾ ਅਉਖਧੁ ਨਾਮੁ। ਕਲਿਆਣ ਰੂਪ ਮੰਗਲ ਗੁਣ ਗਾਮ " (ਗ: ਸੁ: ਮ: ੫)॥੧॥

ਆਇ ਬਸਹੁ ਘਰ ਦੇਸ ਮਹਿ ਇਹ ਭਲੇ ਸੰਜੋਗ ॥

ਅਬ ਬਾਹਰ ਵਡਾਲੀ ਤੇ ਆਇ ਕਰ ਅਪਨੇ ਘਰ ਮੈਂ ਇਸ ਸੁੰਦਰ ਦੇਸ ਸ੍ਰੀ ਅੰਮ੍ਰਿਤਸਰ ਜੀ ਮੈਂ ਬਸਹੁ ਇਹੁ ਸੰਜੋਗ ਈਹਾਂ ਨਿਵਾਸ ਕਰਨੇ ਕੇ ਤਿਸ ਵਾਹਿਗੁਰੂ ਨੇ ਭਲੇ ਹੀ ਰਚ ਦੀਏ ਹੈਂ॥

ਨਾਨਕ ਪ੍ਰਭ ਸੁਪ੍ਰਸੰਨ ਭਏ ਲਹਿ ਗਏ ਬਿਓਗ ॥੨॥੧੦॥੨੮॥

ਸ੍ਰੀ ਗੁਰੂ ਜੀ ਕਹਤੇ ਹੈਂ ਹਮਾਰੇ (ਪ੍ਰਭ) ਸੁਆਮੀ ਵਾਹਿਗੁਰੂ ਸੋ ਪ੍ਰਸੰਨ ਹੋਏ ਹੈਂ ਤਿਸਤੇ ਵਿਜੋਗ ਆਦੀ ਦੁਖ ਸਰਬ ਲਹਿ ਗਏ ਅਰਥਾਤ ਦੂਰ ਭਏ ਹੈਂ॥੨॥੧੦॥੨੮॥ ਮਾਇਆ ਕੀ ਚੰਚਲਤਾ ਦਿਖਾਵਤੇ ਹੂਏ ਉਪਦੇਸ਼ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਕਾਹੂ ਸੰਗਿ ਨ ਚਾਲਹੀ ਮਾਇਆ ਜੰਜਾਲ ॥

ਊਠਿ ਸਿਧਾਰੇ ਛਤ੍ਰਪਤਿ ਸੰਤਨ ਕੈ ਖਿਆਲ ॥ ਰਹਾਉ ॥

ਹੇ ਭਾਈ ਬੰਧਨ ਰੂਪ ਮਾਇਆ ਕਿਸੀ ਕੇ ਸਾਥ ਨਹੀਂ ਚਲੀ ਹੈ। ਕਿਉਂਕਿ ਬਡੇ ਬਡੇ ਛਤਰਪਤੀ ਚਕ੍ਰਵਰਤੀ ਰਾਜੇ ਭੀ ਇਸ ਸੰਸਾਰ ਸੇ ਉਠ ਕਰ ਖਾਲੀ ਚਲੇ ਗਏ ਹੈਂ ਵਹੁ ਕੈਸੇ ਥੇ ਜੋ ਰਾਜੇ (ਸੰ) ਭਲੀ ਪਰਕਾਰ ਤਨ ਕੇ ਹੀ ਖਿਆਲ ਮੈਂ ਲਗ ਰਹੇ ਥੇ॥

ਵਾ ਇਹ ਬਾਤ ਸੰਤੋਂ ਕੇ ਧਿਆਨ ਮੇਂ ਹੈ॥

ਅਹੰਬੁਧਿ ਕਉ ਬਿਨਸਨਾ ਇਹ ਧੁਰ ਕੀ ਢਾਲ ॥

ਅਹੰ ਮਮਤਾ ਕੀ ਬੁਧ ਵਾਲੇ ਕਉ ਇਸੀ ਪਰਕਾਰ ਬਾਰ ਬਾਰ ਮ੍ਰਿਤ ਹੋਣਾ ਔ ਜਨਮਣਾ ਹੈ ਇਹ (ਧੁਰ) ਆਦਿ ਕੀ (ਢਾਲ) ਮ੍ਰਿਜਾਦਾ ਚਲੀ ਆਵਤੀ ਹੈ॥੧॥

ਬਹੁ ਜੋਨੀ ਜਨਮਹਿ ਮਰਹਿ ਬਿਖਿਆ ਬਿਕਰਾਲ ॥੧॥

ਵਹੁ ਵਿਖਿਅਹੁ ਮੇਂ ਬਿਕਰਾਲ ਹੂਏ ਹੂਏ ਬੁਹਤ ਜੋਨੀਓਂ ਮੈਂ ਜਨਮਤੇ ਮਰਤੇ ਰਹਿਤੇ ਹੈਂ॥੧॥

ਸਤਿ ਬਚਨ ਸਾਧੂ ਕਹਹਿ ਨਿਤ ਜਪਹਿ ਗੁਪਾਲ ॥

ਤਾਂਤੇ ਮਿਰਤ ਕੋ ਯਾਦ ਰਖ ਕੇ ਸੰਤ ਜਨ ਸਦਾ ਸਚੇ ਬਚਨ ਉਚਾਰਣ ਕਰਤੇ ਹੈਂ ਔਰ ਨਿਤ ਗੋਪਾਲ ਕੇ ਨਾਮ ਕੋ ਜਪਤੇ ਰਹਿਤੇ ਹੈਂ॥

ਸਿਮਰਿ ਸਿਮਰਿ ਨਾਨਕ ਤਰੇ ਹਰਿ ਕੇ ਰੰਗ ਲਾਲ ॥੨॥੧੧॥੨੯॥

ਸ੍ਰੀ ਗੁਰੂ ਜੀ ਕਹਤੇ ਹੈਂ ਸੋ ਸੰਤ ਜਨ ਵਾਹਿਗੁਰੂ ਕੇ ਨਾਮ ਕੌ ਮਨ ਤਨ ਸੇ ਸਿਮਰਨ ਕਰਕੇ ਸੰਸਾਰ ਸਮੁੰਦਰ ਸੇ ਤਰ ਗਏ ਹੈਂ ਔਰ ਪ੍ਰੇਮ ਸੇ ਲਾਲ ਭਏ ਹੈਂ॥੨॥੧੧॥੨੯॥ ਅਬ ਅਪਨੇ ਪਰ ਵਾਹਿਗੁਰੂ ਕੇ ਉਪਕਾਰ ਦਿਖਾਵਤੇ ਹੈਂ॥

ਬਿਲਾਵਲੁ ਮਹਲਾ ੫ ॥

ਸਹਜ ਸਮਾਧਿ ਅਨੰਦ ਸੂਖ ਪੂਰੇ ਗੁਰਿ ਦੀਨ ॥

ਸਦਾ ਸਹਾਈ ਸੰਗਿ ਪ੍ਰਭ ਅੰਮ੍ਰਿਤ ਗੁਣ ਚੀਨ ॥ ਰਹਾਉ ॥

(ਸਹਜ) ਸਾਂਤਿ ਪਦ ਮੈਂ (ਸਮਾਧਿ) ਇਸਥਿਤੀ ਹੋਨੇ ਕਾ ਅਨੰਦ ਵਾ ਵਿਵਹਾਰਕ ਸੁਖ ਹਮਾਰੇ ਕੋ ਪੂਰੇ ਸਤਿਗੁਰੋਂ ਨੇ ਦੀਆ ਹੈ॥ ਪੁਨਾ॥ ਸਦਾ ਸਹਾਇਕ ਅੰਗ ਸੰਗ ਜੋ ਪ੍ਰਭੂ ਸੁਆਮੀ ਹੈ ਤਿਸ ਕੇ ਅੰਮ੍ਰਿਤ ਰੂਪ ਗੁਣੋਂ ਕੌ ਚਿਤ ਮੈਂ (ਚੀਨ) ਜਾਨ ਲੀਆ ਹੈ॥

ਪੰਨਾ ੮੦੮

ਜੈ ਜੈ ਕਾਰੁ ਜਗਤ੍ਰ ਮਹਿ ਲੋਚਹਿ ਸਭਿ ਜੀਆ ॥

ਸੁਪ੍ਰਸੰਨ ਭਏ ਸਤਿਗੁਰ ਪ੍ਰਭੂ ਕਛੁ ਬਿਘਨੁ ਨ ਥੀਆ ॥੧॥

ਤਿਸੀ ਤੇ ਸਰਬ ਜਗਤ ਮੈਂ ਹਮਾਰੇ ਜੈ ਜੈ ਕਾਰ ਹੋ ਰਹੇ ਹੈਂ ਅਰ ਸਰਬ ਜੀਵਾਂ ਕੇ ਮਨ ਹਮਾਰੇ ਦਰਸਨ ਕੋ (ਲੋਚਹਿ) ਚਾਹਿਤੇ ਹੈਂ। ਸੋ ਸਤਿਗੁਰ ਹਮਾਰੇ ਪਰ ਪ੍ਰਸੰਨ ਭਏ ਹੈਂ ਅਰ ਤਿਸ ਪ੍ਰਭੂ ਕੀ ਪ੍ਰਸੰਨਤਾ ਸੇ ਕੋਈ ਵਿਘਨ ਨਹੀਂ ਹੂਆ ਹੈ॥੧॥

ਜਾ ਕਾ ਅੰਗੁ ਦਇਆਲ ਪ੍ਰਭ ਤਾ ਕੇ ਸਭ ਦਾਸ ॥
ਸਦਾ ਸਦਾ ਵਡਿਆਈਆ ਨਾਨਕ ਗੁਰ ਪਾਸਿ ॥੨॥੧੨॥੩੦॥

ਜਿਨੋਂ ਕਾ (ਅੰਗੁ) ਪਖ੍ਯ ਸੋ ਦੀਨ ਦਇਆਲ ਪ੍ਰਭੂ ਕਰਤਾ ਹੈ ਤਿਸ ਕੇ ਸਭ ਦਾਸ ਹੋ ਜਾਤੇ ਹੈਂ। ਤਾਂ ਤੇ ਭੂਤ ਭਵਿਖ੍ਯਤਾਦੀ ਸਰਬ ਸਮੇਂ ਮੈਂ ਵਡਿਆਈਆਂ ਸਤਿਗੁਰਾਂ ਕੇ ਹੀ ਪਾਸ ਹੈਂ ਭਾਵ ਜਿਨ ਪਰ ਸਤਿਗੁਰ ਕਿਰਪਾ ਕਰੈ ਤਿਨਾਂ ਕੋ ਹੀ ਐਸੀਆਂ ਵਡਿਆਈਆਂ ਮਿਲਤੀਆਂ ਹੈਂ॥੨॥੧੨॥੩੦॥

ਰਾਗੁ ਬਿਲਾਵਲੁ ਮਹਲਾ ੫ ਘਰੁ ੫ ਚਉਪਦੇ

ੴ ਸਤਿਗੁਰ ਪ੍ਰਸਾਦਿ ॥

ਜਗਤ ਕੀ ਅਸਤਤਾ ਦਿਖਲਾਵਤੇ ਹੂਏ ਉਪਦੇਸ਼ ਕਰਤੇ ਹੈਂ॥

ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰ ॥
ਬਿਨਸਤ ਬਾਰ ਨ ਲਾਗਈ ਜਿਉ ਕਾਗਦ ਬੂੰਦਾਰ ॥੧॥

ਇਹ ਜੋ ਜਗਤ (ਮੰਡਲ) ਮੰਡਲਾਕਾਰ ਪਾਂਚ ਤਤੋਂ ਕਰ ਕੇ ਰਚਿਆ ਹੂਆ ਹੈ ਸੋ ਕੈਸਾ ਹੈ ਸੀਘ੍ਰ ਹੀ (ਮ੍ਰਿਤ) ਨਾਸ ਹੋ ਜਾਣੇ ਵਾਲਾ ਹੈ॥ ਦ੍ਰਿਸਟਾਂਤ ਦੇਤੇ ਹੈਂ॥ ਜੈਸੇ (ਬਾਲੂ) ਮੋਟੇ ਰੇਤੇ ਕਾ ਘਰੁ (ਬਾਰ) ਜਲ ਮੈਂ ਬਾਲਕੇ ਬਨਾਵਤੇ ਹੈਂ ਜਿਸ ਪ੍ਰਕਾਰ ਤਿਸ ਰੇਤੇ ਕੇ ਘਰ ਕੋ ਨਾਸ ਹੋਤਿਆਂ (ਬਾਰ) ਦੇਰੀ ਨਹੀਂ ਲਗਤੀ ਹੈ ਤੈਸੇ ਇਸ ਸੰਸਾਰ ਕੀ ਗਤੀ ਹੈ॥ ਪੁਨਾ ਔਰ ਦ੍ਰਿਸਟਾਂਤ॥ ਜੈਸੇ ਕਾਗਦ ਪਰ ਜਲ ਕੀ ਬੂੰਦ ਕਾਗਦ ਕੀ ਵੈਰੀ ਰੂਪ ਹੈ ਭਾਵ ਯੇਹ ਜਲ ਪੜਤੇ ਹੀ ਕਾਗਦ ਸੀਘ੍ਰ ਹੀ ਗਲ ਜਾਤਾ ਹੈ ਤੈਸੇ ਇਸ ਸੰਸਾਰ ਕੇ ਨਾਸ ਹੋਣੇ ਮੈਂ ਦੇਰੀ ਨਹੀਂ ਹੈ ਭਾਵ ਯੇਹ ਹੈ ਕਿ ਇਹ ਜਗਤ ਨਾਸ ਰੂਪੀ ਹੀ ਹੈ॥੧॥

ਸੁਨਿ ਮੇਰੀ ਮਨਸਾ ਮਨੈ ਮਾਹਿ ਸਤਿ ਦੇਖੁ ਬੀਚਾਰਿ ॥
ਸਿਧ ਸਾਧਿਕ ਗਿਰਹੀ ਜੋਗੀ ਤਜਿ ਗਏ ਘਰ ਬਾਰ ॥੧॥ ਰਹਾਉ ॥

ਹੇ ਭਾਈ ਹਮਾਰੀ ਮਨਸਾ ਸਿਖ੍ਯਾ ਕੋ ਸ੍ਰਵਨ ਕਰ ਔ ਮਨ ਮੈ ਬੀਚਾਰ ਕਰਕੇ ਸਤਿ ਕੋ ਦੇਖ ਅਰ ਮਿਥਿਆ ਤੋ ਤਿਆਗ ਜਗਤ ਕੀ ਮਿਥ੍ਯਤਾ ਦੇਖਾਵਤੇ ਹੈਂ॥ ਸਿਧ ਸਿਧੀਆਂ ਵਾਲੇ (ਸਾਧਿਕ) ਸਾਧਨਾ ਕਰਨੇ ਵਾਲੇ ਪੁਨਾ ਜੋਗੀ ਔ ਗ੍ਰਿਹਸਤੀ ਜੇਤੇ ਜਗ ਮੈਂ ਦੇਹ ਧਾਰੀ ਪੁਰਸ਼ ਥੇ ਸੋ ਸਬ ਮ੍ਰਿਤ ਹੋ ਕਰ ਘਰ ਕੋ ਤਿਆਗ ਕਰ (ਬਾਰ) ਉਜਾੜ ਮੈਂ ਚਲੇ ਗਏ ਹੈਂ ਭਾਵ ਏਹ ਕਿ ਸਮਸਾਨੋਂ ਕੋ ਪ੍ਰਾਪਤ ਭਏ ਹੈਂ॥

ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ ॥
ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ ॥੨॥

ਪੁਨਾ: ਜੈਸੇ ਰਾਤ੍ਰੀ ਮੈਂ ਸੁਪਨੇ ਕਾ ਬਿਵਹਾਰ ਸਤਿ ਦ੍ਰਿਸਟ ਆਵਤਾ ਹੈ ਪਰੰਤੂ ਦੇਖਨੇ ਹੀ ਮਾਤ੍ਰ ਹੋਤਾ ਹੈ ਤੈਸੇ ਹੀ ਇਹੁ ਸੰਸਾਰ ਅਸਤ ਹੈ ਵਾਸਤਵ ਤੇ ਕੁਛ ਨਹੀਂ। ਤਾਂ ਤੇ ਜੋ ਦ੍ਰਿਸਟਮਾਨ ਪਦਾਰਥ ਹੈਂ ਸੋ ਸਭ ਨਾਸ ਹੋ ਜਾਣੇ ਵਾਲੇ ਹੈਂ ਹੇ ਗਵਾਰ ਤਿਨ ਝੂਠੇ ਪਦਾਰਥੋਂ ਮੈਂ ਕਿਉਂ ਲਾਗ ਰਹਾ ਹੈਂ॥੨॥

ਕਹਾ ਸੁ ਭਾਈ ਮੀਤ ਹੈ ਦੇਖੁ ਨੈਨ ਪਸਾਰਿ ॥
ਇਕਿ ਚਾਲੇ ਇਕਿ ਚਾਲਸਹਿ ਸਭਿ ਅਪਨੀ ਵਾਰ ॥੩॥

ਸੋ ਤੇਰੇ ਭ੍ਰਾਤਾ ਔ ਬਾਲਸਖਾਈ ਮ੍ਰਿਤ ਕਹਾਂ ਹੈਂ ਅਪਨੇ ਵੀਚਾਰ ਰੂਪੀ ਨੇਤ੍ਰੋਂ ਕੋ (ਪਸਾਰਿ) ਖੋਲਕੇ ਦੇਖ ਏਕ ਭੂਤਕਾਲ ਮੈਂ ਚਲੇ ਗਏ ਹੈਂ ਏਕ ਅਬ ਵਰਤਮਾਨ ਮੈਂ ਚਲਣੇ ਕੋ ਤਿਆਰ ਭਏ ਹੈਂ ਏਕ ਭਵਿਖਤ ਆਗੇ ਕੋ ਸਭ ਆਪੋ ਅਪਨੀ ਵਾਰੀ ਸੇ ਚਲੇ ਜਾਵੈਂਗੇ। ਭਾਵ ਏਹ ਹੈ ਕਿ ਸੰਸਾਰ ਅਸਤ ਰੂਪ ਹੈ ਇਸ ਮੈਂ ਕੋਈ ਇਸਥਿਤ ਨਹੀਂ ਹੈ॥ ਯਥਾ-'ਰਾਮ ਗਇਓ ਰਾਵਨ ਗਇਓ ਜਾਕਉ ਬਹੁ ਪਰਵਾਰ। ਕਹੁ ਨਾਨਕ ਥਿਰੁ ਕਛੁ ਨਹੀਂ ਸੁਪਨੇ ਜਿਉ ਸੰਸਾਰਿ' (ਸ: ਮ: ੯)॥ ਤਾਂ ਤੇ ਇਸ ਸੰਸਾਰ ਕੇ ਅਸਤ ਪਦਾਰਥੋਂ ਕੀ ਪ੍ਰੀਤਿ ਤਿਆਗ ਕਰ ਕੇਵਲ ਸਤਿਗੁਰਾਂ ਕੀ ਸਰਣਿ ਕੋ ਪ੍ਰਾਪਤਿ ਹੋਵੋ॥

ਪ੍ਰਸ਼ਨ: ਜੋ ਕਹੈ ਸਤਿਗੁਰਾਂ ਕੇ ਮਿਲਨੇ ਕਾ ਕਿਆ ਲਾਭ ਹੈ? ਤਿਸ ਪਰ ਕਹਤੇ ਹੈਂ॥੩॥

ਜਿਨ ਪੂਰਾ ਸਤਿਗੁਰੁ ਸੇਵਿਆ ਸੇ ਅਸਥਿਰੁ ਹਰਿ ਦੁਆਰਿ ॥

ਹੇ ਭਾਈ ਜਿਨਾਂ ਗੁਰਮੁਖਾਂ ਨੇ ਪੂਰੇ ਸਤਿਗੁਰੂ ਕੋ ਸੇਵਨ ਕੀਆ ਹੈ ਸੋ ਪੁਰਸ਼ ਹਰੀ ਕੇ ਦੁਆਰੇ ਭਾਵ ਸਰੂਪ ਮੈਂ (ਅਸਥਿਰੁ) ਅਚਲ ਹੂਏ ਹੈਂ॥

ਜਨੁ ਨਾਨਕੁ ਹਰਿ ਕਾ ਦਾਸੁ ਹੈ ਰਾਖੁ ਪੈਜ ਮੁਰਾਰਿ ॥੪॥੧॥੩੧॥

ਸ੍ਰੀ ਗੁਰੂ ਜੀ ਕਹਤੇ ਹੈਂ ਇਸ ਪ੍ਰਕਾਰ ਜੋ ਗੁਰਮੁਖ ਜਨ ਹਰੀ ਕਾ ਦਾਸ ਹੈ ਤਿਸ ਕੀ (ਪੈਜ) ਪਤਿਸਟਾ (ਮੁਰਾਰਿ) ਮੁਰ ਦੈਤ ਕਾ ਸਿੰਘਾਰਕ ਵਾਹਿਗੁਰੂ ਆਪ ਹੀ ਰਾਖਤਾ ਹੈ॥੪॥੧॥੩੧॥

ਬਿਲਾਵਲੁ ਮਹਲਾ ੫ ॥

ਵਾਹਿਗੁਰੂ ਕੋ ਪਤੀ ਰੂਪ ਕਰਕੇ ਤਿਸ ਕੇ ਮਿਲਾਪ ਕਾ ਅਨੰਦ ਜਨਾਵਤੇ ਹੂਏ ਬੇਨਤੀ ਕਰਤੇ ਹੈਂ॥

ਲੋਕਨ ਕੀਆ ਵਡਿਆਈਆ ਬੈਸੰਤਰਿ ਪਾਗਉ ॥
ਜਿਉ ਮਿਲੈ ਪਿਆਰਾ ਆਪਨਾ ਤੇ ਬੋਲ ਕਰਾਗਉ ॥੧॥

ਲੋਕਾਂ ਕੀਆਂ ਵਡਿਆਈਆਂ (ਬੈਸੰਤਰਿ) ਅਗਨਿ ਬੀਚ ਪਾਵਣਾ ਕਰੋ ਭਾਵ ਏਹ ਹੈ ਇਨ ਸੰਸਾਰੀ ਪਦਾਰਥੋਂ ਕੋ ਅਸਤ ਜਾਨ ਕਰ ਇਨ ਮੈਂ ਪ੍ਰੀਤੀ ਨ ਕਰੋ ਜਿਸ ਪ੍ਰਕਾਰ ਕਰ ਤੁਝ ਕੋ ਅਪਨਾ ਪ੍ਰੀਤਮ ਜਾਨ ਕਰ ਇਹ ਮੇਰਾ ਮਨੁ ਤੇਰੇ ਸਰੂਪ ਮੈਂ (ਮਿਲੇ) ਅਭੇਦ ਹੋਵੈ ਤੇ (ਬੋਲ) ਬਚਨ ਮੁਖ ਤੇ ਮੈਂ ਉਚਾਰਨ (ਕਰਾਗਉ) ਕਰੋ॥੧॥

ਜਉ ਪ੍ਰਭ ਜੀਉ ਦਇਆਲ ਹੋਇ ਤਉ ਭਗਤੀ ਲਾਗਉ ॥
ਲਪਟਿ ਰਹਿਓ ਮਨੁ ਬਾਸਨਾ ਗੁਰ ਮਿਲਿ ਇਹ ਤਿਆਗਉ ॥੧॥ ਰਹਾਉ ॥

ਜੋ ਹੇ ਪ੍ਰਭ ਜੀ ਤੂੰ ਆਪ ਹੀ ਦਯਾਲੂ ਹੋਵੈ ਤਬ ਮੈਂ ਤੇਰੀ ਭਗਤੀ ਵਿਖੇ ਲਾਗਣਾ ਕਰੋ। ਇਹ ਜੋ ਅਨੇਕ ਵਾਸਨਾ ਸੇ ਮਨ ਲਪਟਿ ਰਹਾ ਹੈ ਸੋ ਸਤਿਗੁਰਾਂ ਕੌ ਮਿਲਿ ਕਰ ਇਨਾਂ ਵਾਸਨਾਂ ਕੋ ਤਿਆਗਨ ਕਰੋ॥

ਕਰਉ ਬੇਨਤੀ ਅਤਿ ਘਨੀ ਇਹੁ ਜੀਉ ਹੋਮਾਗਉ ॥
ਅਰਥ ਆਨ ਸਭਿ ਵਾਰਿਆ ਪ੍ਰਿਅ ਨਿਮਖ ਸੋਹਾਗਉ ॥੨॥

ਪੁਨ: ਤੇਰੇ ਆਗੇ ਵਾ ਤਿਸ ਸਤਿਗੁਰ ਸੰਤ ਆਗੇ ਅਤਿਸੈ ਕਰਕੇ ਪ੍ਰੇਮ ਸੇ (ਘਨੀ) ਬਹੁਤ ਬੇਨਤੀ ਕਰੋ ਔਰ ਇਸ ਜੀਵ ਭਾਵ ਕੋ ਤਿਸ ਬ੍ਰਹਮ ਅਗਨੀ ਵਿਖੇ (ਹੋਮਾਗਉ) ਹੋਮ ਕਰ ਦੇਵੋ (ਅਰਥ) ਯਤਨ ਆਦੀ (ਆਨ) ਔਰ ਮਨ ਭੀ ਸੰਪੂਰਨ ਹੇ (ਪ੍ਰਿਅ) ਪਤੀ ਵਾਹਿਗੁਰੂ ਤੇਰੇ ਨਿਮਖ ਮਾਤ੍ਰ ਸੁਹਾਗ ਕੇ ਸੁਖ ਤੇ ਵਾਰਨੇ ਕਰ ਦੀਆ ਹੈ॥੧॥

ਪੰਚ ਸੰਗੁ ਗੁਰ ਤੇ ਛੁਟੇ ਦੋਖ ਅਰੁ ਰਾਗਉ ॥
ਰਿਦੈ ਪ੍ਰਗਾਸੁ ਪ੍ਰਗਟ ਭਇਆ ਨਿਸਿ ਬਾਸੁਰ ਜਾਗਉ ॥੩॥

ਗੁਰੋਂ ਕੇ ਬਚਨੋਂ ਦ੍ਵਾਰਾ ਕਾਮ ਕ੍ਰੋਧ ਆਦੀ ਪੰਚੋਂ ਕਾ ਸੰਗ ਔਰ ਰਾਗ ਦ੍ਵੈਖਜਾਦੀ ਵਿਕਾਰ ਸਭ ਛੂਟੇ ਹੈਂ ਤਾਂ ਤੇ ਰਿਦੇ ਮੈਂ ਅਗਿਆਨ ਰੂਪ ਦੀਪਕ ਕੇ ਪ੍ਰਗਾਸ ਤੇ ਤੇਰਾ ਸਰੂਪ (ਪ੍ਰਗਟ) ਪ੍ਰਤੱਖ ਹੋਤਾ ਭਯਾ ਹੈ। ਜਿਸਤੇ ਅਬ ਮੈਂ ਸਦਾ ਅਪਨੇ ਸਰੂਪ ਜਾਗ੍ਰਤ ਮੈਂ ਦਿਨ ਰਾਤ ਜਾਗਦਾ ਰਹਿਤਾ ਹੂੰ॥

ਸਰਣਿ ਸੋਹਾਗਨਿ ਆਇਆ ਜਿਸੁ ਮਸਤਕਿ ਭਾਗਉ ॥
ਕਹੁ ਨਾਨਕ ਤਿਨਿ ਪਾਇਆ ਤਨੁ ਮਨੁ ਸੀਤਲਾਗਉ ॥੪॥੨॥੩੨॥

ਹੇ ਸ੍ਵਾਮੀ ਤੇਰੀਆਂ (ਸੋਹਾਗਨਿ) ਸੰਤ ਜਨ ਗਿਆਨਵਾਨੋਂ ਕੀ ਸਰਨ ਵਿਖੇ ਸੋ ਆਇਆ ਹੈ ਜਿਸ ਕੇ ਮਸਤਕਿ ਮੈਂ ਪੂਰਨ ਭਾਗ ਹੋਵੈ॥ ਸ੍ਰੀ ਗੁਰੂ ਜੀ ਕਹਤੇ ਹੈਂ ਤਿਨੋਂ ਗੁਰਮੁਖੋਂ ਨੇ ਹੀ ਤੇਰੇ ਸਰੂਪ ਕੋ ਪਾਯਾ ਹੈ ਔਰ ਆਤਮ ਸਰੂਪ ਮੈਂ ਲਾਗ ਕਰਕੇ ਤਿਨ ਕੇ ਮਨ ਤਨ ਸਭੀ ਸੀਤਲ ਹੋ ਜਾਤੇ ਭਏ ਹੈ॥੪॥੨॥੩੨॥ ਪੁਨਾ: ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥
ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ ॥
ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ ॥੧॥

ਹੇ ਮੇਰੇ (ਲਾਲ) ਪਿਆਰੇ ਵਾ ਪ੍ਰੇਮ ਕਾ ਰੰਗੁ ਕਵੀ ਲਾਲ ਲਿਖਤੇ ਹੈਂ ਜਿਸਕੇ ਵੱਡੇ ਭਾਗ ਹੈਂ ਤਿਸ ਕੌ ਐਸਾ ਤੇਰੇ ਪ੍ਰੇਮ ਕਾ ਰੰਗੁ ਲਾਗਤਾ ਭਇਆ ਹੈ ਪੁਨਾ ਤਿਨਕਾ ਚਿਤ ਕਾਮਾਦਕੋਂ ਕਰ ਵਾ ਹੰਤਾ ਮਮਤਾ ਕਰਕੇ ਮਲੀਨ ਕਬੀ ਨਹੀਂ ਹੋਤਾ ਔਰ ਉਨਕੋ ਕਿਸੀ ਕਰਮ ਕਾ (ਦਾਗਾ) ਕਲੰਕ ਭੀ ਨਹੀਂ ਲਾਗਤਾ ਹੈ ਭਾਵ ਯਹਿ ਹੈ ਕਿ ਜੋ ਤੇਰੇ ਸੁਰਪ ਮੈਂ ਗਿਆਨਵਾਨ ਅਭੇਦ ਹੁਏ ਹੈਂ ਸੋ ਸੁਭ ਅਸੁਭ ਕਰਮੋਂ ਕੇ ਫਲ ਕੇ ਭਾਗੀ ਕਦਾਚਿਤ ਨਹੀਂ ਹੋਤੇ ਹੈਂ॥੧॥

ਪ੍ਰਭੁ ਪਾਇਆ ਸੁਖਦਾਈਆ ਮਿਲਿਆ ਸੁਖ ਭਾਇ ॥
ਸਹਜਿ ਸਮਾਨਾ ਭੀਤਰੇ ਛੋਡਿਆ ਨਹ ਜਾਇ ॥੧॥ ਰਹਾਉ ॥

ਹ ਸੁਖਦਾਯਕ ਪ੍ਰਭੂ ਜਿਨ ਕੋ ਸੁਖੈਨ ਪੂਰਾ ਸਤਿਗੁਰੂ ਆਨ ਮਿਲਿਆ ਹੈ ਤਿਨੋਂ ਕਾ ਮਨੁ (ਸਹਜਿ ਸਮਾਨਾ ਭੀਤਰੇ) ਸੁਭਾਵਕ ਹੀ ਤੇਰੇ ਸਰੂਪ ਮੈਂ ਸਮਾਇ ਗਯਾ ਹੈ ਔਰ ਤਿਨ ਸੇ ਤੇਰੇ ਮਿਲਾਪ ਕਾ ਅਨੰਦ ਖਿਨ ਮਾਤ੍ਰ ਭੀ ਛੋਡਿਆ ਨਹੀਂ ਜਾਤਾ ਹੈ॥੧॥

ਜਰਾ ਮਰਾ ਨਹ ਵਿਆਪਈ ਫਿਰਿ ਦੂਖੁ ਨ ਪਾਇਆ ॥
ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ ॥੨॥

ਤਿਸਕੋ (ਜਰਾ) ਬ੍ਰਿਧ ਅਵਸਥਾ ਔ (ਮਰਾ) ਮਰਨ ਆਦੀ ਖਟਿ ਵਿਕਾਰੋਂ ਕਾ ਵਖੇਪ ਕੋਈ ਨਹੀਂ ਵਿਆਪਤਾ ਤਿਸਨੇ ਕੋਈ ਔਰੁ ਦੁਖੁ ਭੀ ਨਹੀਂ ਪਾਇਆ ਹੈ। ਨਾਮ ਰੂਪੀ ਅੰਮ੍ਰਿਤ ਕੋ ਪਾਨ ਕਰਕੇ ਸੋ ਜਨੁ (ਆਘਾਨਿਆ) ਤ੍ਰਿਪਤ ਹੋ ਗਯਾ ਹੈ ਸਤਿਗੁਰਾਂ ਨੇ ਉਪਦੇਸ ਕਰਕੇ ਤਿਸ ਕੋ (ਅਮਰ) ਜਨਮ ਮਰਣ ਤੇ ਰਹਿਤ ਕਰਾਇਆ ਹੈ॥੨॥

ਸੋ ਜਾਨੈ ਜਿਨਿ ਚਾਖਿਆ ਹਰਿ ਨਾਮੁ ਅਮੋਲਾ ॥
ਕੀਮਤਿ ਕਹੀ ਨ ਜਾਈਐ ਕਿਆ ਕਹਿ ਮੁਖਿ ਬੋਲਾ ॥੩॥

ਐਸਾ ਅਮੋਲਕ ਹਰਿਨਾਮ ਅੰਮ੍ਰਿਤ ਰਸ ਜਿਨੋਂ ਨੇ ਸਤਿਗੁਰਾਂ ਤੇ ਲੇ ਕਰ ਚਾਖਿਆ ਭਾਵ ਜਪਾ ਹੈ ਸੋਈ ਜਨ ਇਸ ਤੇਰੇ ਨਾਮ ਰਸ ਕੋ ਜਾਨਤੇ ਹੈਂ ਤਿਸ ਤੇਰੇ ਨਾਮ ਅੰਮ੍ਰਿਤ ਰਸ ਕੀ ਕੀਮਤਿ ਕਹੀ ਨਹੀਂ ਜਾਤੀ ਹੈ ਮੈਂ ਕਿਆ ਮੁਖੋਂ ਕਹਿ ਕਰਕੇ ਤਿਸ ਕੇ ਜਸ ਕੋ ਬੋਲੂੰ॥੩॥

ਸਫਲ ਦਰਸੁ ਤੇਰਾ ਪਾਰਬ੍ਰਹਮ ਗੁਣ ਨਿਧਿ ਤੇਰੀ ਬਾਣੀ ॥

ਪੰਨਾ ੮੦੯

ਪਾਵਉ ਧੂਰਿ ਤੇਰੇ ਦਾਸ ਕੀ ਨਾਨਕ ਕੁਰਬਾਣੀ ॥੪॥੩॥੩੩॥

ਤਾਂਤੇ ਹੇ ਪਾਰਬ੍ਰਹਮ ਤੇਰਾ ਦਰਸਨ ਸਫਲ ਰੂਪ ਹੈ ਔ ਗੁਣਾਂ ਕਾ ਸਮੁੰਦਰ ਤੇਰੀ ਬੇਦ ਰੂਪ ਬਾਣੀ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਤੇਰੇ ਪਾਸੋਂ ਇਹੀ ਦਾਨ ਮਾਂਗਤਾ ਹੂੰ ਜੋ ਐਸੇ ਤੇਰੇ ਦਾਸੋਂ ਕੀ ਚਰਨ ਧੂੜੀ ਕੋ ਪਾਵੋਂ ਔ ਤੇਰੇ ਦਾਸੋਂ ਪਰ ਸਦਾ ਬਲਿਹਾਰ ਜਾਊਂ॥੪॥੩॥੩੩॥

ਪੁਨਾ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥
ਰਾਖਹੁ ਅਪਨੀ ਸਰਣਿ ਪ੍ਰਭ ਮੋਹਿ ਕਿਰਪਾ ਧਾਰੇ ॥
ਸੇਵਾ ਕਛੂ ਨ ਜਾਨਊ ਨੀਚੁ ਮੂਰਖਾਰੇ ॥੧॥

ਤਾਂਤੇ ਹੇ ਬਖਸ਼ਿੰਦ ਪ੍ਰਭੂ ਮੇਰੇ ਪਰ ਅਪਣੀ ਕਿਰਪਾ ਧਾਰ ਕਰ ਆਪਣੇ ਚਰਨਾਰਬਿੰਦ ਕੀ ਸਰਣ ਮੈਂ ਹੀ ਰਾਖੋ। ਮੈਂ ਆਪ ਕੀ ਸੇਵਾ ਕਰਨੀ ਕਛੂ ਭੀ ਨਹੀਂ ਜਾਨਤਾ ਹੂੰ ਪੁਨਾ ਮੈਂ ਮੂਰਖੋਂ ਤੇ ਭੀ ਨੀਚ ਮੂਰਖ ਹੂੰ। ਭਾਵ ਸੇਵਾ ਤੇ ਅਗਿਆਤ ਹੂੰ॥੧॥

ਮਾਨੁ ਕਰਉ ਤੁਧੁ ਊਪਰੇ ਮੇਰੇ ਪ੍ਰੀਤਮ ਪਿਆਰੇ ॥
ਹਮ ਅਪਰਾਧੀ ਸਦ ਭੂਲਤੇ ਤੁਮ੍ ਬਖਸਨਹਾਰੇ ॥੧॥ ਰਹਾਉ ॥

ਹੇ ਮੇਰੇ ਪਰਮ ਪਿਆਰੇ ਪ੍ਰੀਤਮ ਮੈਂ ਸਰਬ ਤਰਹ ਕਾ ਮਾਨੁ ਤੇਰੇ ਊਪਰ ਹੀ ਕਰ ਰਹਾ ਹੂੰ। ਹਮ ਤੋ ਸਦਾ ਅਪਰਾਧੀ ਭੂਲਣ ਹਾਰੇ ਹੀ ਹੈਂ। ਪਰੰਤੂ ਤੁਮ ਹਮਾਰੇ ਅਪਰਾਧੋਂ ਕੋ ਬਖਸ਼ਨੇ ਹਾਰੇ ਹੋ॥

ਹਮ ਅਵਗਨ ਕਰਹ ਅਸੰਖ ਨੀਤਿ ਤੁਮ੍ ਨਿਰਗੁਨ ਦਾਤਾਰੇ ॥
ਦਾਸੀ ਸੰਗਤਿ ਪ੍ਰਭੂ ਤਿਆਗਿ ਏ ਕਰਮ ਹਮਾਰੇ ॥੨॥

ਹਮ ਤੋ ਨਿਤ ਹੀ (ਅਸੰਖ) ਅਨਗਿਣਤ ਔਗਣਾਂ ਕੇ ਕਰਨ ਵਾਲੇ ਹੈਂ ਔਰ ਤੁਮ ਐਸੇ ਨਿਰਗੁਣੋਂ ਕੇ ਦਾਤਾਰ ਅਪਣੀ ਦਾਤ ਦੇਨ ਹਾਰੇ ਹੋ। ਹੇ ਪ੍ਰਭੂ ਤੇਰੇ ਭਜਨ ਕੌ ਤਿਆਗ ਕਰਕੇ ਤੇਰੀ ਦਾਸੀ ਜੋ ਮਾਇਆ ਹੈ ਹਮ ਤਿਸ ਕੀ ਸੰਗਤ ਕਰ ਰਹੇ ਹੈਂ॥ਭਾਵ ਮਾਇਕ ਪਦਾਰਥੋਂ ਮੈਂ ਪਰਚੇ ਹੂਏ ਹੈਂ ਐਸੇ ਹਮਾਰੇ ਕਰਮ ਹੈਂ॥੨॥

ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ ਅਕਿਰਤਘਨਾਰੇ ॥
ਲਾਗਿ ਪਰੇ ਤੇਰੇ ਦਾਨ ਸਿਉ ਨਹ ਚਿਤਿ ਖਸਮਾਰੇ ॥੩॥

ਤੁਮ ਅਪਨੀ ਦਇਆ ਧਾਰ ਕਰ ਸਰਬ ਸੁਖ ਦੇ ਰਹੇ ਹੋ ਪਰੰਤੂ ਹਮ ਕ੍ਰਿਤਘਨ ਹੈਂ। ਔਰ ਤੇਰੇ ਦਾਨ ਦੀਏ ਹੂਏ ਮੈਂ ਪ੍ਰੀਤੀ ਕੋ ਪੜੇ ਲਗਾਵਤੇ ਹੈਂ ਔਰ ਤੂੰ ਜੋ (ਖਸਮਾਰੇ) ਮਾਲਕ ਦਾਨ ਦੇਨੇ ਵਾਲਾ ਹੈਂ ਤੇਰੇ ਨਾਮ ਕੋ ਚਿਤ ਮੈਂ ਸਿਮਰਨ ਨਹੀਂ ਕਰਤੇ ਯਥਾ-'ਦਾਤਿ ਪਿਆਰੀ ਵਿਸਰਿਆ ਦਾਤਾਰਾ' (ਧ: ਮ: ੫)॥੩॥

ਤੁਝ ਤੇ ਬਾਹਰਿ ਕਿਛੁ ਨਹੀ ਭਵ ਕਾਟਨਹਾਰੇ ॥
ਕਹੁ ਨਾਨਕ ਸਰਣਿ ਦਇਆਲ ਗੁਰ ਲੇਹੁ ਮੁਗਧ ਉਧਾਰੇ ॥੪॥੪॥੩੪॥

ਤਾਂਤੇ ਹੇ ਪ੍ਰਭੂ ਤੇਰੇ ਤੇ (ਬਾਹਰਿ) ਬਿਨਾਂ ਕੁਛ ਨਹੀਂ ਹੋਤਾ ਤੂਹੀਂ ਅਨੇਕ (ਭਵਿ) ਜਨਮੋਂ ਕੇ ਕਾਟਨੇ ਹਾਰੇ ਹੋ। ਸ੍ਰੀ ਗੁਰੂ ਜੀ ਕਹਤੇ ਹੈਂ ਹੇ ਦੀਨ ਦਇਆਲ (ਸਰਬ) ਤੇ (ਗੁਰ) ਬਡੇ ਵਾਹਿਗੁਰੂ ਮੈਂ ਤੇਰੀ ਸ਼ਰਣ ਕੋ ਪ੍ਰਾਪਤਿ ਭਇਆ ਹੂੰ ਤਾਂ ਤੇ ਮੈਂ ਮੁਗਧ ਕੋ ਆਪਣੀ ਕਿਰਪਾ ਕਰ ਉਧਾਰ ਲੀਜੀਏ॥੪॥੪॥੩੪॥

ਸ੍ਰੀ ਅਕਾਲ ਪੁਰਖ ਜੀ ਕੇ ਸਨਮੁਖ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥
ਦੋਸੁ ਨ ਕਾਹੂ ਦੀਜੀਐ ਪ੍ਰਭੁ ਅਪਨਾ ਧਿਆਈਐ ॥
ਜਿਤੁ ਸੇਵਿਐ ਸੁਖੁ ਹੋਇ ਘਨਾ ਮਨ ਸੋਈ ਗਾਈਐ ॥੧॥

ਤਾਂਤੇ ਹੇ ਵਾਹਿਗੁਰੂ ਐਸੀ ਦਇਆ ਕਰ ਦੋਸ ਕਿਸੀ ਕੌ ਨ ਦੇਵੀਏ ਔ ਅਪਨਾ ਸੁਆਮੀ ਜੋ ਤੂੰ ਹੈਂ ਤੇਰਾ ਹੀ ਨਿਤੰਪ੍ਰਤੀ ਧਿਆਵਨਾ ਕਰੀਏ। ਯਥਾ-'ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ।' (ਅ: ਪਟੀ: ੧)॥ ਜਿਸ ਤੇਰੇ ਚਰਣੋਂ ਕੇ ਸੇਵਨੇ ਤੇ ਘਨਾ ਸੁਖ ਹੋਤਾ ਹੈ ਸੋ ਤੇਰਾ ਹੀ ਮਨਨ ਕਰਨਾ ਔ ਤੇਰੇ ਜਸ ਕੋ ਗਾਇਨ ਕਰੀਏ॥੧॥

ਕਹੀਐ ਕਾਇ ਪਿਆਰੇ ਤੁਝੁ ਬਿਨਾ ॥

ਤੁਮ੍ ਦਇਆਲ ਸੁਆਮੀ ਸਭ ਅਵਗਨ ਹਮਾ ॥੧॥ ਰਹਾਉ ॥

ਹੇ ਮੇਰੇ ਪਿਆਰੇ ਵਾਹਿਗੁਰੂ ਤੇਰੇ ਬਿਨਾਂ ਔਰ ਕਿਸ ਪਾਸ ਹਮ ਅਪਨਾ ਹਾਲ ਉਚਾਰਨ ਕਰੀਏ ਤੁਮ ਤੋ ਦੀਨ ਦਯਾਲ ਮੇਰੇ ਸੁਆਮੀ ਹੋ ਔ ਹਮਾਰੇ ਮੈਂ ਸੰਪੂਰਨ ਅਵਗੁਣ ਹੈਂ॥

ਜਿਉ ਤੁਮ੍ ਰਾਖਹੁ ਤਿਉ ਰਹਾ ਅਵਰੁ ਨਹੀ ਚਾਰਾ ॥
ਨੀਧਰਿਆ ਧਰ ਤੇਰੀਆ ਇਕ ਨਾਮ ਅਧਾਰਾ ॥੨॥

ਤਾਂਤੇ ਹੇ ਸ੍ਵਾਮੀ ਜਿਸ ਪ੍ਰਕਾਰ ਤੁਮ ਰਾਖੋ ਤਿਸੀ ਪ੍ਰਕਾਰ ਮੈਂ ਰਹਿਤਾ ਹਾਂ ਔਰ ਕੋਈ ਮੇਰਾ ਚਾਰਾ ਬਲੁ ਨਹੀਂ ਹੈਂ। ਹੇ ਨਿਆਸਰਿਓਂ ਕੇ ਆਸਰਾ ਸਰੂਪ ਹਰੀ ਮੈਂ ਤੇਰੀ ਸਰਣਿ ਕੋ ਆਇ ਪ੍ਰਾਪਤਿ ਭਯਾ ਹੂੰ ਤਾਂ ਤੇ ਏਕ ਤੇਰੇ ਨਾਮ ਕਾ ਹੀ ਮੁਝ ਕੋ (ਅਧਾਰਾ) ਆਸਰਾ ਹੈ॥੨॥

ਜੋ ਤੁਮ੍ ਕਰਹੁ ਸੋਈ ਭਲਾ ਮਨਿ ਲੇਤਾ ਮੁਕਤਾ ॥
ਸਗਲ ਸਮਗ੍ਰੀ ਤੇਰੀਆ ਸਭ ਤੇਰੀ ਜੁਗਤਾ ॥੩॥

ਜੋ ਤੁਮ ਕਰੋ ਤਿਸ ਤੇਰੇ ਕੀਏ ਹੁਏ ਕੋ ਜੋ ਭਲਾ ਮਾਨ ਲੇਤਾ ਹੈ ਸੋਈ ਜਨ ਮੁਕਤ ਰੂਪ ਹੋ ਜਾਤਾ ਹੈ॥ ਪੁਨ: ਸੋ ਜਨ ਇਸ ਸੰਸਾਰ ਸਮਗ੍ਰੀ ਕੋ ਤੇਰੀ ਹੀ ਕਰੀ ਹੋਈ ਜਾਨਤਾ ਹੈ ਔ ਸਰਬ ਓਰ ਸੇ ਤੇਰੀ ਸਤਾ ਸਰਬ ਵਿਖੇ (ਜਗਤਾ) ਮਿਲੀ ਹੋਈ ਪਛਾਨਤਾ ਹੈ ਵਾ ਸਭ ਤੇਰੀਆਂ ਹੀ ਜੁਗਤਾਂ ਹੈਂ॥੩॥

ਚਰਨ ਪਖਾਰਉ ਕਰਿ ਸੇਵਾ ਜੇ ਠਾਕੁਰ ਭਾਵੈ ॥
ਹੋਹੁ ਕ੍ਰਿਪਾਲ ਦਇਆਲ ਪ੍ਰਭ ਨਾਨਕੁ ਗੁਣ ਗਾਵੈ ॥੪॥੫॥੩੫॥

ਸੰਤ ਗੁਰੂ ਜੋ ਤੇਰੇ ਸ੍ਵਰੂਪ ਹੈਂ ਤਿਨ ਕੇ ਚਰਨਾਂ ਕਉ (ਪਖਾਰਉ) ਧੋਵੋਂ ਪੁਨਾ ਅਵਰ ਸੇਵਾ ਕਰੋ ਪਰੰਤੂ ਹੇ ਠਾਕਰ ਜੇਕਰ ਤੇਰੇ ਚਿਤ ਬੀਚ ਮੇਰੀ ਸੇਵਾ ਭਾਇ ਜਾਵੈ ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਹੇ ਮੇਰੇ ਦੀਨ ਦਯਾਲ ਮੇਰੇ ਪਰ ਕ੍ਰਿਪਾਲ ਹੂਜੀਏ ਜਿਸਤੇ ਮੈਂ ਤੇਰਾ ਜਨੁ ਤੇਰੇ ਜਸੁ ਕੌ ਹੀ ਸਦਾ ਗਾਵਤਾ ਰਹੋਂ॥੪॥੫॥੩੫॥ ਅਬ ਵੈਰਾਗ ਜਨਕ ਉਪਦੇਸ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥
ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ ॥
ਬਾਦ ਸਾਦ ਅਹੰਕਾਰ ਮਹਿ ਮਰਣਾ ਨਹੀ ਸੂਝੈ ॥੧॥

ਹੇ ਜੀਵ ਮ੍ਰਿਤੂ ਸਿਰ ਊਪਰ ਖੜੀ ਹੋ ਕਰ ਤੇਰੇ ਕੋ ਹਸ ਰਹੀ ਹੈ ਪ੍ਰੰਤੂ ਐਸਾ ਪਸੂ ਹੋਇ ਰਹਿਆ ਹੈਂ ਜੋ ਤਿਸ ਮਰਨੇ ਕੋ ਕਦਾਚਿਤ ਨਹੀਂ (ਬੂਝੈ) ਸਮਝਤਾ ਹੈਂ॥ ਵਿਸਅਹੁ ਕੇ ਸ੍ਵਾਦ ਔ ਹੰਕਾਰ (ਬਾਦ) ਝਗੜਿਹੁ ਮੈਂ ਲਾਗ ਕਰ ਤੇਰੇ ਕੋ ਆਪਣਾ ਮ੍ਰਿਤ ਹੋਣਾ ਨਹੀਂ (ਸੂਝੈ) ਦ੍ਰਿਸਟ ਆਵਤਾ ਹੈ॥੧॥

ਸਤਿਗੁਰੁ ਸੇਵਹੁ ਆਪਨਾ ਕਾਹੇ ਫਿਰਹੁ ਅਭਾਗੇ ॥
ਦੇਖਿ ਕਸੁੰਭਾ ਰੰਗੁਲਾ ਕਾਹੇ ਭੂਲਿ ਲਾਗੇ ॥੧॥ ਰਹਾਉ ॥

ਹੇ ਅਭਾਗੀ ਪੁਰਸੋ ਕਿਉਂ ਜਨਮਾਤ੍ਰੋਂ ਮੈਂ ਫਿਰ ਰਹੇ ਹੋ ਸਤਿਗੁਰੋਂ ਕੇ ਚਰਨੋਂ ਕੌ ਸੇਵਨ ਕਰੋ ਕਸੁੰਭੇ ਰੰਗ ਕੋ (ਰੰਗੁਲਾ) ਸੁੰਦਰ ਦੇਖ ਕਰ ਕਿਉਂ ਭੂਲ ਕਰ ਉਸ ਰੰਗਿ ਮੈਂ ਲਗੇ ਹੋ ਭਾਵ ਯੇਹ ਕਿ ਵਿਸਜ ਰੂਪ ਝੂਠੇ ਪਦਾਰਥੋਂ ਕੋ ਤਜਾਗੋ॥੧॥

ਕਰਿ ਕਰਿ ਪਾਪ ਦਰਬੁ ਕੀਆ ਵਰਤਣ ਕੈ ਤਾਈ ॥
ਮਾਟੀ ਸਿਉ ਮਾਟੀ ਰਲੀ ਨਾਗਾ ਉਠਿ ਜਾਈ ॥੨॥

ਅਪਨੇ (ਵਰਤਣ) ਭੋਗਣੇ ਕੇ (ਤਾਈ) ਵਾਸਤੇ ਤੈਨੇ ਪਾਪੋਂ ਕੋ ਕਰਿ ਕਰਕੇ (ਦਰਬ) ਧਨ ਕੌ ਇਕਤ੍ਰਤਾ ਕਰਨੇ ਹੀ ਮੇਂ ਪ੍ਰਾਨ ਨਿਕਸ ਜਾਤੇ ਹੈਂ ਤਬ ਇਹ ਮਿਟੀ ਕੀ ਦੇਹ ਮਾਟੀ ਮੈਂ ਹੀ ਰਲ ਜਾਤੀ ਹੈ ਔਰ ਉਸ ਮਾਯਾ ਕੋ ਛੋਡਕਰ ਨਗਨ ਹੀ ਉਠ ਕਰ ਚਲਾ ਜਾਤਾ ਹੈ। ਜਥਾ "ਕਰਿ ਅਨਰਥ ਦਰਬੁ ਸੰਚਿਆ ਸੋ ਕਾਰਜਿ ਕੇਤੁ" (ਜੈ: ਵ: ਮ: ੫)॥੨॥

ਜਾ ਕੈ ਕੀਐ ਸ੍ਰਮੁ ਕਰੈ ਤੇ ਬੈਰ ਬਿਰੋਧੀ ॥

ਅੰਤ ਕਾਲਿ ਭਜਿ ਜਾਹਿਗੇ ਕਾਹੇ ਜਲਹੁ ਕਰੋਧੀ ॥੩॥

ਹੇ ਜੀਵ ਤੂੰ ਜਿਨ ਇੰਦ੍ਰੀਆਂ ਵਾ ਸਨਬੰਧੀਆਂ ਕੀ ਪਾਲਨਾ ਕਰਨੇ (ਕੀਐ) ਵਾਸਤੇ (ਸ੍ਰਮੁ) ਕਸਟੁ ਕਰ ਥਕਤ ਹੋਤਾ ਹੈ ਤੇ ਸਨਬੰਧੀ (ਅੰਤਕਾਲਿ) ਬ੍ਰਿਧ ਅਵਸਥਾ ਮੈਂ ਤੇਰੇ ਸਾਥ ਵਿਰੋਧੀ ਹੂਏ ਵੈਰੀ ਹੋਇ ਜਾਤੇ ਹੈਂ ਔਰ ਅੰਤ ਸਮੇਂ ਦੁਖੀ ਦੇਖੁ ਭਾਗ ਜਾਵੇਂਗੇ ਭਾਵ ਪ੍ਰੀਤ ਤਜਾਗ ਦੇਵੇਂਗੇ ਹੇ ਜੀਵ ਤਿਨਾਂ ਦੇ ਵਾਸਤੇ ਕ੍ਰੋਧੀ ਹੋ ਕਰਕੇ ਕਿਉਂ ਜਲਤਾ ਹੈਂ॥੩॥

ਦਾਸ ਰੇਣੁ ਸੋਈ ਹੋਆ ਜਿਸੁ ਮਸਤਕਿ ਕਰਮਾ ॥

ਕਹੁ ਨਾਨਕ ਬੰਧਨ ਛੁਟੇ ਸਤਿਗੁਰ ਕੀ ਸਰਨਾ ॥੪॥੬॥੩੬॥

ਦਾਸ ਸੰਤਜਨੋਂ ਕੇ ਚਰਣੋਂ ਕੀ ਧੂੜੀ ਸੋਈ ਪੁਰਸ ਹੂਆ ਹੈ ਜਿਸਕੇ ਮਸਤਕ ਮੈਂ (ਕਰਮਾ) ਬਡੇ ਭਾਗ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਸਤਿਗੁਰੂ ਕੀ ਸਰਨ ਹੋਨੇ ਤੇ ਤਿਸ ਕੇ ਬੰਧਨ ਨਿਵਿਰਤ ਹੂਏ ਹੈਂ॥੪॥੬॥੩੬॥

ਬਿਲਾਵਲੁ ਮਹਲਾ ੫ ॥

ਅਬ ਸਤਸੰਗ ਕੀ ਮਹਿਮਾਂ ਕਹਤੇ ਹੂਏ ਉਪਦੇਸੁ ਕਰਤੇ ਹੈਂ॥

ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ ॥

ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ ॥੧॥

ਜੋ ਨਿਸਕਾਂਮ ਕਰਮ ਰੂਪੀ ਚਰਨੋਂ ਸੇ ਹੀਨ ਥੇ ਐਸੇ ਪਿੰਗਲ ਸੰਸਾਰ ਪਰਬਤ ਸੇ ਪਾਰ ਹੂਏ ਹੈਂ ਔਰ ਜੋ (ਖਲ) ਮਹਾਂ ਮੂਰਖ ਥੇ ਸਤਸੰਗ ਨੇ ਸੋ ਚਤੁਰਬ ਅਰਥਾਤ ਸਹਬ ਸਾਸਤ੍ਰੋਂ ਕੇ ਬਕਤਾ ਕਰ ਦੀਏ ਹੈਂ ਔਰ ਅੰਧਲੇ ਅਗਯਾਨੀਓਂ ਕੋ ਪਵਿਤ੍ਰ ਗੁਰੂ ਕੇ ਮਿਲਣੇ ਤੇ ਮਿਥਿਆ ਰੂਪ ਵਾ ਪਾਰਬ੍ਰਹਮ ਰੂਪਤਾ ਕਰਕੇ ਤ੍ਰਿਲੋਕੀ ਕਾ ਗਜਾਨ ਹੂਆ ਹੈ॥੧॥

ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ॥

ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ ॥੧॥ ਰਹਾਉ ॥

ਹੇ ਮੇਰੇ ਮਿਤ੍ਰ ਜਨੋਂ ਸੰਤਾਂ ਕੀ ਸੰਗਤ ਕੀ ਮਹਿਮਾਂ ਸ੍ਰਵਨ ਕਰੋ ਕੋਟਾਨਕੋਟ (ਅਘ) ਪਾਪ ਤਿਨਾਂ ਨੇ ਦੂਰ ਕਰੇ ਹੈਂ ਅਰ ਰਾਗ ਦਵੈਖ ਰੂਪੁ ਮਲ ਭੀ ਖੋਈ ਹੈ ਜਿਨੋਂ ਨੇ ਸਤਸੰਗ ਕੀਆ ਹੈ ਪੁਨਾ ਸਤਸੰਗੀਆਂ ਤੇ ਚਿਤ ਨਿਰਮਲ ਹੂਏ ਹੈਂ॥੧॥

ਐਸੀ ਭਗਤਿ ਗੋਵਿੰਦ ਕੀ ਕੀਟਿ ਹਸਤੀ ਜੀਤਾ ॥

ਜੋ ਜੋ ਕੀਨੋ ਆਪਨੋ ਤਿਸੁ ਅਭੈ ਦਾਨੁ ਦੀਤਾ ॥੨॥

ਗੋਬਿੰਦ ਕੀ ਐਸੀ ਭਗਤੀ ਪ੍ਰਾਪਤ ਭਈ ਹੈ ਜਿਸਤੇ ਨਿਮ੍ਰਤਾ ਵਾ ਵਿਚਾਰ ਰੂਪੀ ਕੀੜੀ ਨੇ ਮਨਰੂਪੀ ਹਸਤੀ ਕੌ ਜੀਤ ਲੀਆ ਹੈ ਜਿਸ ਜਿਸ ਕੌ ਅਪਨਾ ਦਾਸ ਕਰ ਲੀਆ ਹੈ ਤਿਸ ਤਿਸ ਕੌ ਸੰਤਾਂ ਨੇ ਅਭੈ ਪਦ ਕਾ ਦਾਨ ਦੇ ਦੀਆ ਹੈ॥੨॥

ਸਿੰਘੁ ਬਿਲਾਈ ਹੋਇ ਗਇਓ ਤ੍ਰਿਣੁ ਮੇਰੁ ਦਿਖੀਤਾ ॥

ਪੰਨਾ ੮੧੦

ਸ੍ਰਮੁ ਕਰਤੇ ਦਮ ਆਢ ਕਉ ਤੇ ਗਨੀ ਧਨੀਤਾ ॥੩॥

ਔਰ ਕ੍ਰੋਧ ਵਾ ਹੰਕਾਰ ਰੂਪੀ ਸੇਰ (ਬਿਲਾਈ) ਬਿਲੀ ਵਤ ਤੁਛ ਹੋ ਜਾਤਾ ਭਯਾ ਵਾ ਬਿਲੀ ਤੋਂ ਸ਼ੇਰ ਹੋ ਗਯਾ ਭਾਵ ਜੀਵ ਤੇ ਬ੍ਰਹਮ ਹੋ ਗਯਾ ਹੈ (ਮੇਰੁ) ਸੁਮੇਰ ਪਰਬਤ ਸਮ ਜੋ ਸੰਸਾਰ ਦਿਖਾਈ ਦੇਤਾ ਥਾ ਸੋ (ਤ੍ਰਿਣੁ) ਕਖ ਸਮਾਨ ਤੁਛ ਦਿਖਲਾਈ ਦੇਤਾ ਭਯਾ ਹੈ ਵਾ ਜੋ ਤ੍ਰਿਣ ਸਮ ਡੋਲਤਾ ਫਿਰਤਾ ਥਾ ਸੋ ਜੀਓ ਸਮੇਰ ਪਰਬਤ ਸਮੁ ਅਚਲ ਹੋ ਗਯਾ ਹੈ ਜੋ (ਸ੍ਰਮੁ) ਕਸਟ ਕਰਤੇ ਥੇ ਆਧੇ ਦਮ ਵਾਸਤੇ (ਦਮ) ਪੈਸੇ ਕਾ ਅਠਤਾਲੀਵਾਂ ਹਿਸਾ ਭਾਵ ਸੇ ਇਹ ਜੋ ਕੌਡੀ ਕੌਡੀ ਕੇ ਵਾਸਤੇ ਕਸਟ ਕਰਤੇ ਥੇ ਸੋ ਪੁਰਸ ਸੰਤਾਂਕੀ ਸੰਗਤ ਕਰਨੇ ਸੇ ਬਡੇ ਧਨੀ ਸਾਹੁ ਗਿਣੇ ਜਾਤੇ ਹੈਂ॥੩॥

ਕਵਨ ਵਡਾਈ ਕਹਿ ਸਕਉ ਬੇਅੰਤ ਗੁਨੀਤਾ ॥

ਕਰਿ ਕਿਰਪਾ ਮੋਹਿ ਨਾਮੁ ਦੇਹੁ ਨਾਨਕ ਦਰ ਸਰੀਤਾ ॥੪॥੭॥੩੭॥

ਤਾਂਤੇ ਸੰਤਾਂ ਕੀ ਵਡਿਆਈ ਕਿਸ ਪ੍ਰਕਾਰ ਮੈਂ ਕਥਨ ਕਰ ਸਕੌਂ ਅਰਥਾਤ ਕਹੀ ਨਹੀਂ ਜਾਤੀ (ਤਾ) ਸੋ ਸੰਤ ਬੇਅੰਤ ਗੁਣੋਂ ਵਾਲੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਸੰਤਾਂ ਪਾਸ ਐਸੀ ਬੇਨਤੀ ਕਰੇ ਹੇ ਸੰਤੋ ਕ੍ਰਿਪਾ ਕਰਕੇ ਮੇਰੇ ਕੋ ਨਾਮ ਦੇਵੋ ਇਹੀ ਆਪ ਕੇ ਦਰਸਨ ਕਰੇ ਕੀ ਰਹੁ ਰੀਤੀ ਹੈ। ਭਾਵ ਇਹ ਹੈ ਪੂਰਬੋਕਤ ਗੁਨ ਆਪ ਸੇ ਪ੍ਰਾਪਤ ਹੋਤੇ ਹੈਂ ਵਾ ਦਰਸਨ ਤੇ (ਰੀਤਾ) ਖਾਲੀ ਹੂੰ॥੪॥੭ ॥੩੭॥

ਉਪਦੇਸ਼ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਅਹੰਬੁਧਿ ਪਰਬਾਦ ਨੀਤ ਲੋਭ ਰਸਨਾ ਸਾਦਿ ॥

ਲਪਟਿ ਕਪਟਿ ਗ੍ਰਿਹਿ ਬੇਧਿਆ ਮਿਥਿਆ ਬਿਖਿਆਦਿ ॥੧॥

ਤਿਸ ਨਾਮ ਤੇ ਬਿਨਾਂ ਇਹ ਜੀਵ ਬੁਧੀ ਮੈਂ ਅਹੰਕਾਰ ਕੌ ਧਾਰ ਕਰ (ਪਰਬਾਦ) ਔਰ ਲੋਕੋਂ ਸਾਥ ਝਗੜ ਰਹੇ ਹੈਂ ਪੁਨਾ ਨਿਤਹੀ ਲੋਭ ਕੇ ਭਟਕਾਏ ਹੂਏ ਰਸਨਾ ਕੇ ਸ੍ਵਾਦੋਂ ਹੇਤ ਅਨੇਕ ਉਦਮ ਕਰ ਭਰਮ ਰਹੇ ਹੈਂ। ਇਹ ਕਪਟੀ ਜੀਵ ਵਾਸਨਾ ਮੈਂ ਲੰਪਟ ਹੋ ਕਰ (ਗ੍ਰਿਹਿ) ਘਰ ਕੇ ਧੰਧਿਓਂ ਮੈਂ (ਬੇਧਿਆ) ਮਿਲ ਰਹਾ ਹੈ ਜਿਨ ਵਿਸਿਅਹੁ ਕੇ ਸ੍ਵਾਦ ਲੇਨੇ ਹੇਤ ਯਤਨ ਕਰਤਾ ਹੈ ਸੋ ਸਭੀ ਆਦਿ ਸੇ ਹੀ (ਮਿਥਿਆ) ਝੂਠੇ ਹੈਂ॥੧॥

ਐਸੀ ਪੇਖੀ ਨੇਤ੍ਰ ਮਹਿ ਪੂਰੇ ਗੁਰ ਪਰਸਾਦਿ ॥

ਰਾਜ ਮਿਲਖ ਧਨ ਜੋਬਨਾ ਨਾਮੈ ਬਿਨੁ ਬਾਦਿ ॥੧॥ ਰਹਾਉ ॥

ਪੂਰੇ ਸਤਿਗੁਰਾਂ ਕੀ (ਪਰਸਾਦਿ) ਕ੍ਰਿਪਾ ਕਰਕੇ ਵਿਚਾਰ ਵੈਰਾਗ ਰੂਪੀ ਨੇਤ੍ਰੋਂ ਦ੍ਵਾਰਾ ਐਸੀ ਦ੍ਰਿਸ਼ਟੀ ਦੇਖੀ ਹੈ (ਰਾਜ) ਹੁਕਮ ਔ ਮਿਲਖ ਜਗੀਰ ਮਕਾਨ ਜਮੀਨ ਆਦੀ (ਧਨ) ਰੋਕੜੀ ਔ ਜੋਬਨ ਅਵਸਥਾ ਮੈਂ ਇਤਯਾਦੀ ਬਿਭੂਤੀ ਸੇ ਜੋ ਸੁਖੋਂ ਕਾ ਭੋਗਣਾਂ ਹੈ ਸੋ ਵਾਹਿਗੁਰੂ ਕੇ ਨਾਮ ਜਪੇ ਤੇ ਬਿਨਾਂ ਸੰਪੂਰਣ (ਬਾਦਿ) ਵਿਅਰਥ ਹੈਂ॥ ਵਿਸਿਓਂ ਕੀ ਮਲੀਨਤਾ ਦਿਖਾਵਤੇ ਹੈਂ॥

ਰੂਪ ਧੂਪ ਸੋਗੰਧਤਾ ਕਾਪਰ ਭੋਗਾਦਿ ॥

ਮਿਲਤ ਸੰਗਿ ਪਾਪਿਸਟ ਤਨ ਹੋਏ ਦੁਰਗਾਦਿ ॥੨॥

ਰੂਪ ਭਾਵ ਸਾਵੇ ਚਿਟੇ ਬਸਤ੍ਰੋਂ ਕਾ ਪਹਰਨਾ (ਧੂਪ) ਅਤਰ ਸੁਗੰਧ (ਭੋਗ) ਭੋਜਨ ਇਤਆਦਿ ਅਨੇਕ ਪਦਾਰਥ ਜੋ ਹੈਂ ਵਾ ਪੂਰਬੋਕਤ ਪਦਾਰਥ (ਪਾਪਿਸਟ) ਪਾਪੀ ਸ਼ਰੀਰ ਕੋ ਮਿਲ ਕੇ ਦੁਰਗੰਧ ਰੂਪ ਹੋਏ ਹੈਂ॥੨॥

ਫਿਰਤ ਫਿਰਤ ਮਾਨੁਖੁ ਭਇਆ ਖਿਨ ਭੰਗਨ ਦੇਹਾਦਿ ॥

ਇਹ ਅਉਸਰ ਤੇ ਚੂਕਿਆ ਬਹੁ ਜੋਨਿ ਭ੍ਰਮਾਦਿ ॥੩॥

ਚੌਰਾਸੀ ਲਾਖ ਜੋਨੀ ਮੈਂ ਫਿਰਤੇ ਫਿਰਤੇ ਕੌ ਇਹ ਮਨੁਖ ਜਨਮ ਦੁਰਲਭ ਪ੍ਰਾਪਤ ਭਯਾ ਹੈ ਪੁਨਾ ਇਹੁ ਦੇਹੁ ਆਦੀ ਸਭ ਪਦਾਰਥ ਖਿਨ ਭੰਗਰ ਹੈਂ ਕਯਾ ਅਸਤ ਰੂਪ ਹੈਂ। ਇਸ ਮਨੁਖ ਦੇਹ ਰੂਪੀ ਸਮੇਂ ਸੇ ਜੇਕਰ ਨਾਮ ਤੇ ਭੂਲ ਗਿਆ ਤਬ ਓਹੀ ਸੂਕਰ ਕੂਕਰਾਦਿ ਚੌਰਾਸੀ ਲਾਖ ਜੋਨੀਓਂ ਮੈਂ ਫੇਰ ਭਰਮੇਂਗਾ॥੩॥

ਪ੍ਰਭ ਕਿਰਪਾ ਤੇ ਗੁਰ ਮਿਲੇ ਹਰਿ ਹਰਿ ਬਿਸਮਾਦ ॥

ਸੂਖ ਸਹਜ ਨਾਨਕ ਅਨੰਦ ਤਾ ਕੈ ਪੂਰਨ ਨਾਦ ॥੪॥੮॥੩੮॥

ਜਿਨਕੋ ਪ੍ਰਭੂ ਕੀ ਕ੍ਰਿਪਾ ਤੇ ਸਤਗੁਰ ਮਿਲੇ ਹੈਂ ਸੋ ਜਨ ਹਰਿ ਹਰਿ ਨਾਮ ਕੋ ਜਪ ਕੇ (ਬਿਸਮਾਦਿ) ਅਚਰਜ ਸਰੂਪ ਹਰੀ ਕੌ ਪ੍ਰਾਪਤਿ ਭਏ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਤਿਨਾਂ ਕੋ (ਸਹਜ ਸੁਖ) ਆਤਮ ਸੁਖ ਔ ਵਿਵਹਾਰਕ ਅਨੰਦ ਪ੍ਰਾਪਤ ਭਏ ਹੈਂ ਔ ਤਿਨੋਂ ਕੇ (ਪੂਰਨ ਨਾਦ) ਪੂਰਨ ਜਸ ਕੇ ਵਾਜੇ ਬਜਤੇ ਭਏ ਹੈਂ॥੪॥੮॥੩੮॥

ਬਿਲਾਵਲੁ ਮਹਲਾ ੫ ॥

ਪ੍ਰਸ਼ਨ: ਸਤਿਗੁਰਾਂ ਕੇ ਮਿਲਾਪ ਤੇ ਐਸਾ ਅਨੰਦ ਤਿਨਾਂ ਸੰਤ ਜਨਾਂ ਨੇ ਕਿਸ ਕਰਮ ਕਰਨੇ ਸੇ ਪਾਯਾ ਹੈ? ਤਿਸ ਪਰ ਕਹਤੇ ਹੈਂ॥

ਚਰਨ ਭਏ ਸੰਤ ਬੋਹਿਥਾ ਤਰੇ ਸਾਗਰੁ ਜੇਤ ॥
ਮਾਰਗ ਪਾਏ ਉਦਿਆਨ ਮਹਿ ਗੁਰਿ ਦਸੇ ਭੇਤ ॥੧॥

ਜਿਨਕੇ ਆਸਰੇ ਸੰਸਾਰ ਸਾਗਰ ਤੇ ਤਰੇ ਹੈਂ ਐਸੇ ਸੰਤ ਜਨਾਂ ਕੇ ਚਰਨ (ਬੋਹਿਥਾ) ਜਹਾਜ ਵਤ ਭਏ ਹੈਂ ਔ ਕਾਮ ਕ੍ਰੋਧਾਦੀ ਵਿਕਾਰੋਂ ਤੇ ਜੀਤੇ ਹੁਏ ਹੈਂ ਸੰਸਾਰ ਰੂਪੀ ਉਜਾੜ ਵਿਖੇ ਗਿਆਨ ਔ ਭਗਤੀ ਕੇ (ਮਾਰਗ) ਰਸਤੇ ਤਿਨਾਂ ਨੇ ਪਾਏ ਹੈਂ ਜਿਨ ਕੋ ਸਤਿਗੁਰਾਂ ਨੇ ਭੇਤ ਦਸੇ ਹੈਂ॥੧॥

ਹਰਿ ਹਰਿ ਹਰਿ ਹਰਿ ਹਰਿ ਹਰੇ ਹਰਿ ਹਰਿ ਹਰਿ ਹੇਤ ॥
ਊਠਤ ਬੈਠਤ ਸੋਵਤੇ ਹਰਿ ਹਰਿ ਹਰਿ ਚੇਤ ॥੧॥ ਰਹਾਉ ॥

ਮਨ ਤਨ ਬਾਣੀ ਕਰਕੇ ਹਰੀ ਦੇ ਹਰਿ ਹਰਿ ਨਾਮੋਂ ਵਿਖੇ ਹਰ ਪ੍ਰਕਾਰ ਸੇਂ (ਹੇਤ) ਪ੍ਰੇਮ ਕੀਆ ਹੈ। ਕੈਸੇ? ਉਠਤੇ ਬੀ ਹਰੀ ਬੈਠਤੇ ਬੀ ਹਰੀ ਸੋਵਤੇ ਬੀ ਹਰੀ ਨਾਮ ਕੋ ਸੋ (ਚੇਤ) ਸਿਮਰਨ ਕਰਤੇ ਹੈਂ ਯਥਾ "ਊਠਤ ਬੈਠਤ ਸੋਵਤ ਨਾਮ॥ ਕਹੁ ਨਾਨਕ ਜਨ ਕੈ ਸਦ ਕਾਮ" (ਗ: ਸੁ: ਮ:੫)॥੧॥

ਪੰਚ ਚੋਰ ਆਗੈ ਭਗੇ ਜਬ ਸਾਧਸੰਗੇਤ ॥
ਪੂੰਜੀ ਸਾਬਤੁ ਘਣੋ ਲਾਭੁ ਗ੍ਰਿਹਿ ਸੋਭਾ ਸੇਤ ॥੨॥

ਜਬ ਐਸੇ ਸੰਤ ਜਨੋਂ ਕਾ ਸੰਗ ਪ੍ਰਾਪਤਿ ਹੂਆ ਤਬ ਕਾਮ ਕ੍ਰੋਧਾਦੀ ਪੰਚ ਚੋਰ ਆਗੇ ਹੀ ਭਾਗ ਗਏ ਹੈਂ। ਤਿਸ ਸਤਿਸੰਗ ਕਰਕੇ ਸ੍ਵਾਸਿ ਰੂਪੀ ਪੂੰਜੀ ਰਾਸ ਸਬੂਤ ਰਹਾ ਹੈ ਭਾਵ ਸਫਲ ਹੋਆ ਹੈ ਅਰ ਨਾਮ ਧਨ ਕਾ ਬਡਾ ਲਾਭ ਹੂਆ ਹੈ ਸ੍ਵੈ ਸਰੂਪ ਕੌ ਪਾਇਕਰ ਸਦਾ ਤਿਨ ਕੀ (ਸੇਤ) ਉਜਲ ਸੋਭਾ ਹੋਈ ਹੈ। ਵਾ ਸੋਭਾ ਕੇ (ਸੇਤ) ਸਹਤ ਹੂਏ ਹੈਂ॥੨॥

ਨਿਹਚਲ ਆਸਣੁ ਮਿਟੀ ਚਿੰਤ ਨਾਹੀ ਡੋਲੇਤ ॥
ਭਰਮੁ ਭੁਲਾਵਾ ਮਿਟਿ ਗਇਆ ਪ੍ਰਭ ਪੇਖਤ ਨੇਤ ॥੩॥

ਤਿਨੋਂ ਕੀ ਅਚਲ ਸਰੂਪ ਮੈਂ ਇਸਥਿਤੀ ਹੋਇਕਰ ਸਰਬ ਚਿੰਤਾ ਮਿਟ ਜਾਤੀ ਭਈ ਹੈ ਪੁਨਾ ਉਨ ਕਾ ਮਨ ਕਬੀ ਡੁਲਾਇਵਾਨ ਨਹੀਂ ਹੋਤਾ ਹੈ ਤਿਨੋਂ ਕਾ ਭਰਮ ਜੰਨ ਭੁਲਾਵਾ ਮਿਟ ਗਯਾ ਹੈ ਕਯੋਂਕਿ ਤਿਸ ਪ੍ਰਭੂ ਕੌ ਅਪਨੇ ਨੇਤ੍ਰੂੰ ਸੇ ਤਿਨੋਂ ਨੇ ਦੇਖ ਲੀਆ ਹੈ॥

ਗੁਣ ਗਭੀਰ ਗੁਨ ਨਾਇਕਾ ਗੁਣ ਕਹੀਅਹਿ ਕੇਤ ॥
ਨਾਨਕ ਪਾਇਆ ਸਾਧਸੰਗਿ ਹਰਿ ਹਰਿ ਅੰਮ੍ਰੇਤ ॥੪॥੯॥੩੯॥

ਗੰਭੀਰਤਾ ਆਦਿ ਗੁਣੋਂ ਕੇ ਸਹਤ ਓਹ ਸੰਤ ਜਨ ਸਰਬ ਗੁਣਾਂ ਕੇ (ਨਾਇਕ) ਪਤੀ ਹੈ ਤਾਂ ਤੇ ਤਿਨ ਕੇ ਗੁਣ ਕਿਤਨੇਕ ਉਚਾਰਨ ਕਰੀਏ ਭਾਵ ਸੇ ਸੋ ਸੰਤ ਜਨ ਬਿਅੰਤ ਗੁਣੋਂ ਵਾਲੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਜਿਨਾਂ ਨੇ ਤਿਸ ਸਾਧ ਸੰਗ ਕਰ ਹਰਿ ਹਰਿ ਨਾਮ ਕੇ ਜਾਪ ਕੋ ਜਪਯਾ ਹੈ ਤਿਨੋਂ ਨੇ ਹੀ ਆਤਮ ਅਨੰਦ ਰੂਪੀ ਅੰਮ੍ਰਿਤ ਕੋ ਪਾਇ ਲੀਆ ਹੈ॥੪॥੯॥੩॥੯॥ ਪੁਨਾ: ਸਤਿਸੰਗ ਕੀ ਮਹਿਮਾਂ ਉਚਾਰਨ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥
ਬਿਨੁ ਸਾਧੂ ਜੋ ਜੀਵਨਾ ਤੇਤੋ ਬਿਰਥਾਰੀ ॥
ਮਿਲਤ ਸੰਗਿ ਸਭਿ ਭ੍ਰਮ ਮਿਟੇ ਗਤਿ ਭਈ ਹਮਾਰੀ ॥੧॥

ਤਿਨ ਸੰਤੋਂ ਕੀ ਸੰਗਤ ਬਿਨਾਂ ਜੋ ਜਗਤ ਮੈਂ ਜੀਵਣਾ ਹੈ ਸੋ ਸੰਪੂਰਣ ਵਿਅਰਥ ਹੈ ਸੰਤੋਂ ਕੇ ਸਾਥ ਮਿਲਨੇ ਕਰ ਹਮਾਰੇ ਸੰਪੂਰਣ ਭ੍ਰਮ ਮਿਟ ਗਏ ਹੈਂ ਔ ਸਰਬ ਪ੍ਰਕਾਰ ਸੇ ਹਮਾਰੀ (ਗਤਿ) ਕਲਯਾਨ ਭਈ ਹੈ॥੧॥

ਜਾ ਦਿਨ ਭੇਟੇ ਸਾਧ ਮੋਹਿ ਉਆ ਦਿਨ ਬਲਿਹਾਰੀ ॥

ਤਨੁ ਮਨੁ ਅਪਨੋ ਜੀਅਰਾ ਫਿਰਿ ਫਿਰਿ ਹਉ ਵਾਰੀ ॥੧॥ ਰਹਾਉ ॥

ਜਿਸ ਦਿਨ ਮੈਂ ਸੰਤੋਂ ਕਾ ਮੇਰੇ ਕੋ ਮਿਲਾਪ ਹੋਵੈ ਉਸ ਦਿਨ ਪਰ ਮੈਂ ਬਲਿਹਾਰਨੇ ਜਾਤਾ ਹੂੰ। ਪੁਨਾ ਤਿਨ ਸੰਤ ਜਨਾਂ ਪਰ ਮੈਂ ਬਲਿਹਾਰਨੇ ਜਾਤਾ ਹੂੰ। ਪੁਨਾ ਤਿਨ ਸੰਤ ਜਨਾਂ ਪਰ ਅਪਨੇ ਤਨ ਮਨ ਸਹਤ ਜੀਅ ਕੇ ਮੈਂ ਵਾਰਨੇ ਕਰਤਾ ਹੂੰ॥

ਏਤ ਛਡਾਈ ਮੋਹਿ ਤੇ ਇਤਨੀ ਦ੍ਰਿੜਤਾਰੀ ॥

ਸਗਲ ਰੇਨ ਇਹੁ ਮਨੁ ਭਇਆ ਬਿਨਸੀ ਅਪਧਾਰੀ ॥੨॥

ਇਤਨੀ ਬਾਤ ਮੇਰੇ ਤੇ ਛੁਡਾਈ ਹੈ ਔਰ ਏਤੀ ਦ੍ਰਿੜ ਕਰਵਾਈ ਹੈ ਸੋ ਸਰਬ ਕੇ ਚਰਨਾਂ ਕੀ (ਰੇਣ) ਧੂੜੀ ਇਹ ਮਨ ਹੋਆ ਹੈ ਇਹੁ ਨਿਮ੍ਰਤਾ ਦ੍ਰਿੜ ਕਰਾਈ ਹੈ ਔਰ (ਅਪਰਾਧੀ) ਜੋ ਆਪਾ ਭਾਵ ਰੂਪ ਮੈਂ ਬ੍ਰਿਤੀ ਧਾਰੀ ਹੋਈ ਥੀ ਸੋ ਸਭ ਬਿਨਸ ਜਾਤੀ ਭਈ ਇਹ ਛੁਡਾਈ ਹੈ॥੩॥

ਨਿੰਦ ਚਿੰਦ ਪਰ ਦੂਖਨਾ ਏ ਖਿਨ ਮਹਿ ਜਾਰੀ ॥

ਦਇਆ ਮਇਆ ਅਰੁ ਨਿਕਟਿ ਪੇਖੁ ਨਾਹੀ ਦੂਰਾਰੀ ॥੩॥

ਪਰਾਈ ਜੋ (ਨਿੰਦ ਚਿੰਦ) ਨਿੰਦਾ ਉਸਤਤੀ ਅਰ ਪਰ ਮੈਂ ਦੋਖ ਅਰੋਪਣ ਕਰਨੇ ਕੀ ਬੁਧੀ ਐਸੇ ਅਵਗੁਣੋਂ ਕੀ ਪੰਗਤੀ ਇਹ ਖਿਨ ਵਿਖੇ ਜਲਾਇ ਦਈ ਹੈ। ਦਇਆ ਸਰੂਪ ਵਾਹਿਗੁਰੂ ਕੋ ਅਪਨੇ ਸਦਾ (ਨਿਕਟਿ) ਨਜੀਕ ਦੇਖ ਕਰ ਸਰਬ ਪਰ ਦਇਆ ਦ੍ਰਿਸ਼ਟੀ ਕਰਕੇ ਇਹੀ ਉਪਦੇਸ ਦੇਨਾ ਸੋ ਪਰਮਾਤਮਾ ਸਰੂਪ ਦੂਰ ਨਹੀਂ ਹੈ ਸਰਬ ਮੈਂ ਵਿਆਪਕ ਹੈ ਇਹੁ ਸੰਤਾਂ ਨੇ ਦ੍ਰਿੜ ਕਰਵਾਈ ਹੈ॥੩॥

ਤਨ ਮਨ ਸੀਤਲ ਭਏ ਅਬ ਮੁਕਤੇ ਸੰਸਾਰੀ ॥

ਹੀਤ ਚੀਤ ਸਭ ਪ੍ਰਾਨ ਧਨ ਨਾਨਕ ਦਰਸਾਰੀ ॥੪॥੧੦॥੪੦॥

ਤਿਸੀ ਤੇ ਅਬ ਤਨ ਮਨ ਸੀਤਲ ਹੋ ਗਏ ਮੈਂ ਪੁਨਾ ਸੰਸਾਰੀ ਬੰਧਨਾਂ ਤੇ (ਮੁਕਤੇ) ਛੂਟਤੇ ਭਏ ਹੈਂ ਐਸੇ ਸੰਤ ਜਨੋਂ ਕਾ ਜੋ (ਦਰਸਾਰੀ) ਦਰਸਨ ਹੈ ਸੋਈ ਹਮਾਰੇ ਪ੍ਰਾਨ ਅਰ ਧਨ ਸਭ ਹੈਂ ਤਿਸੀ ਮੈਂ ਹਮਾਰੇ ਚਿਤ ਕਾ (ਹੀਤ) ਪ੍ਰੇਮ ਲਾਗ ਰਹਾ ਹੈ॥੪॥੧੦॥੪੦॥ ਸ੍ਰੀ ਅਕਾਲ ਪੁਰਖ ਤੇ ਨਾਮ ਦਾਨ ਮਾਂਗਤੇ ਹੁਏ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਟਹਲ ਕਰਉ ਤੇਰੇ ਦਾਸ ਕੀ ਪਗ ਝਾਰਉ ਬਾਲ ॥

ਮਸਤਕੁ ਅਪਨਾ ਭੇਟ ਦੇਉ ਗੁਨ ਸੁਨਉ ਰਸਾਲ ॥੧॥

ਤੇਰੇ ਦਾਸ ਸੰਤ ਜਨੋਂ ਕੀ (ਟਹਲ) ਸੇਵਾ ਕਰੋਂ ਔ ਤਿਨਾਂ ਕੇ ਚਰਨਾਂ ਕੀ ਧੂੜੀ ਕੋ (ਬਾਲ) ਕੇਸੋਂ ਕਰ ਝਾੜਨਾਂ ਕਰੂੰ ਅਪਨਾ (ਮਸਤਕੁ) ਸੀਸ ਤਿਨਕੀ ਭੇਟਾ ਕਰ ਦੇਵੋਂ ਔ ਤਿਨ ਕੇ ਮੁਖ ਤੇ ਤੇਰੇ ਗੁਣਾਨਵਾਦ (ਰਸਾਲ) ਰਸੋਂ ਕਾ ਘਰ ਸਦਾ ਸ੍ਰਵਣ ਕਰੂੰ॥੧॥

ਤੁਮ੍ ਮਿਲਤੇ ਮੇਰਾ ਮਨੁ ਜੀਓ ਤੁਮ੍ ਮਿਲਹੁ ਦਇਆਲ ॥

ਨਿਸਿ ਬਾਸੁਰ ਮਨਿ ਅਨਦੁ ਹੋਤ ਚਿਤਵਤ ਕਿਰਪਾਲ ॥੧॥ ਰਹਾਉ ॥

ਹੇ ਵਾਹਿਗੁਰੂ ਤੁਮਾਰੇ ਮਿਲਾਪ ਤੇ ਮੇਰਾ ਮਨ ਜੀਵਤਾ ਹੋਵੈਗਾ ਤਾਂ ਤੇ ਤੁਮ ਮੈਨੂੰ ਮਿਲੋ। ਹੇ ਕ੍ਰਿਪਾਲ ਸਰੂਪ ਤੇਰੇ ਨਾਮ ਕੌ (ਚਿਤਵਤ) ਸਿਮਰਨ ਕਰਤੇ ਹੁਏ ਦਿਨੇ ਰਾਤ੍ਰੀ ਮੈਂ ਮੇਰਾ ਮਨ ਸਦਾ ਅਨੰਦ ਹੋਤਾ ਹੈ॥

ਪੰਨਾ ੮੧੧

ਜਗਤ ਉਧਾਰਨ ਸਾਧ ਪ੍ਰਭ ਤਿਨ੍ ਲਾਗਹੁ ਪਾਲ ॥

ਮੋ ਕਉ ਦੀਜੈ ਦਾਨੁ ਪ੍ਰਭ ਸੰਤਨ ਪਗ ਰਾਲ ॥੨॥

ਇਸ ਸੰਸਾਰ ਸਮੁੰਦਰ ਤੇ (ਉਧਾਰਣ) ਤਾਰਨੇ ਹਾਰੇ ਜੋ ਸੰਤ ਜਨ ਹੈਂ ਹੇ ਪ੍ਰਭੂ ਮੈਂ ਤਿਨ ਕੇ (ਪਾਲ) ਲੜ ਲਾਗੋਂ ਭਾਵ ਤੇ ਤਿਨਕਾ ਆਸਰਾ ਗ੍ਰਹਣ ਕਰੂੰ। ਤਾਂ ਤੇ ਹੇ ਪ੍ਰਭੋ ਮੇਰੇ ਕੋ ਤਿਨ ਸੰਤ ਜਨੋਂ ਕੇ ਚਰਨਾਂ ਕੀ (ਰਾਲ) ਧੂੜੀ ਕਾ ਦਾਨ ਕਰੋ॥੨॥

ਉਕਤਿ ਸਿਆਨਪ ਕਛੁ ਨਹੀ ਨਾਹੀ ਕਛੁ ਘਾਲ ॥
ਭ੍ਰਮ ਭੈ ਰਾਖਹੁ ਮੋਹ ਤੇ ਕਾਟਹੁ ਜਮ ਜਾਲ ॥੩॥

ਤਾਂਤੇ (ਉਕਤਿ) ਬਾਣੀ ਕੀ ਚਤਰਾਈ ਸਹਿਤ ਕਥਨ ਔ ਬੁਧੀ ਕੀ ਸਿਆਣਪ ਨਹੀਂ ਹੈ ਅਰ ਸਰੀਰ ਕਰ ਸਾਧਨੋਂ ਰੂਪੀ (ਘਾਲ) ਕਮਾਈ ਕੀ ਸਾਮ੍ਰਥਤਾ ਭੀ ਮੇਰੇ ਵਿਖੇ (ਕਛੁ) ਰੰਚਕ ਮਾਤਰ ਨਹੀਂ ਹੈ। ਭਰਮ ਔ ਭੈ ਜਨਮ ਮ੍ਰਿਤਾਦਿਕੋਂ ਕਾ ਅਰ ਮੋਹਾਦੀ ਵਿਕਾਰੋਂ ਤੇ ਆਪ ਹੀ ਰਖਿਆ ਕਰ ਲੀਜੀਏ ਪੁਨਾ ਜਮ ਕੇ (ਜਾਲ) ਬੰਧਨ ਕੋ ਕਾਟ ਦੀਜੀਏ॥੩॥

ਬਿਨਉ ਕਰਉ ਕਰੁਣਾਪਤੇ ਪਿਤਾ ਪ੍ਰਤਿਪਾਲ ॥
ਗੁਣ ਗਾਵਉ ਤੇਰੇ ਸਾਧਸੰਗਿ ਨਾਨਕ ਸੁਖ ਸਾਲ ॥੪॥੧੧॥੪੧॥

ਹੇ (ਕਰੁਣਾਪਤੇ) ਕ੍ਰਿਪਾਲ ਸ੍ਵਰੂਪ ਮੇਰੇ ਮਾਲਕ ਪੁਨਾ ਸਰਬ ਕੇ ਪਿਤਾ ਰੂਪ ਹੋ ਕਰ ਜੀਵਾਂ ਕੀ ਪਾਲਣਾ ਕਰਨਹਾਰੇ ਵਾਹਿਗੁਰੂ ਮੈਂ ਤੇਰੇ ਆਗੇ ਬੇਨਤੀ ਕਰਤਾ ਹੂੰ। ਹੇ ਅਕਾਲ ਪੁਰਖ ਜੀ (ਸੁਖ ਸਾਲ) ਸਰਬ ਸੁਖਾਂ ਕਾ ਘਰ ਜੋ ਸਤਿਸੰਗ ਹੈ ਤਿਸ ਵਿਖੇ ਮਿਲ ਕਰ ਮੈਂ ਸਦਾ ਤੇਰੇ ਗੁਣਾਂ ਕੋ ਗਾਇਨ ਕਰਤਾ ਰਹੂੰ ਮੁਝ ਕੋ ਕਿਰਪਾ ਕਰ ਇਹੀ ਦਾਨ ਦੀਜੀਏ॥੪॥੧੧॥੪੧॥

ਬਿਲਾਵਲੁ ਮਹਲਾ ੫ ॥
ਕੀਤਾ ਲੋੜਹਿ ਸੋ ਕਰਹਿ ਤੁਝ ਬਿਨੁ ਕਛੁ ਨਾਹਿ ॥
ਪਰਤਾਪੁ ਤੁਮ੍ਾਰਾ ਦੇਖਿ ਕੈ ਜਮਦੂਤ ਛਡਿ ਜਾਹਿ ॥੧॥

ਹੇ ਵਾਹਿਗੁਰੂ ਤੁਮ ਜੋ ਕੀਆ ਚਾਹਤੇ ਹੋ ਸੋ ਕਰ ਦੇਤੇ ਹੋ ਤੁਮਾਰੇ ਬਿਨਾਂ ਕਿਛ ਨਹੀਂ ਹੋ ਸਕਤਾ ਔਰ ਤੁਮਾਰਾ ਪ੍ਰਤਾਪ ਦੇਖ ਕਰ ਭਾਵ ਪੁਰਸ ਮੈਂ ਤੁਮਾਰਾ ਭਜਨ ਦੇਖ ਕਰ ਯਮਦੂਤ ਭੀ ਛੋਡ ਜਾਤੇ ਹੈਂ॥੧॥

ਤੁਮ੍ਰੀ ਕ੍ਰਿਪਾ ਤੇ ਛੂਟੀਐ ਬਿਨਸੈ ਅਹੰਮੇਵ ॥
ਸਰਬ ਕਲਾ ਸਮਰਥ ਪ੍ਰਭ ਪੂਰੇ ਗੁਰਦੇਵ ॥੧॥ ਰਹਾਉ ॥

ਹੇ ਪੂਰਨ ਗੁਰਦੇਵ ਪ੍ਰਭੋ ਸਰਬ ਕਲਾ ਸਾਮਰਥ ਤੁਮਾਰੀ ਕ੍ਰਿਪਾ ਤੇ ਮੋਹਾਦੀ ਬੰਧਨੋਂ ਸੇ ਛੂਟ ਜਾਈਤਾ ਹੈ ਔ ਝੂਠੇ ਪਦਾਰਥੋਂ ਕੀ ਹੰਤਾ ਮਮਤਾ ਸੰਪੂਰਨ ਦੂਰ ਹੋ ਜਾਤੀ ਹੈ॥੧॥

ਖੋਜਤ ਖੋਜਤ ਖੋਜਿਆ ਨਾਮੈ ਬਿਨੁ ਕੂਰੁ ॥
ਜੀਵਨ ਸੁਖੁ ਸਭੁ ਸਾਧਸੰਗਿ ਪ੍ਰਭ ਮਨਸਾ ਪੂਰੁ ॥੨॥

ਮਨ ਬਾਣੀ ਤਨ ਕਰ ਖੋਜਿਆ ਹੈ ਤਬ ਕਯਾ ਜਾਨਾ ਹੈ ਜੋ ਵਾਹਿਗੁਰੂ ਕੇ ਨਾਮ ਬਿਨਾ ਸਭ ਸੰਸਾਰ ਅਸਤਯ ਰੂਪ ਹੈ ਅਰੁ ਜੀਵਨ ਰੂਪ ਅਰ ਸੁਖ ਰੂਪ ਸੰਤੋਂ ਕਾ ਸੰਗੁ ਹੈ ਸੋ ਹੇ ਪ੍ਰਭੂ ਹਮਾਰੀ ਮਨਸਾ ਜੋ ਸਤਸੰਗ ਕਰਨੇ ਕੀ ਹੈ ਤਿਸ ਕੋ ਕ੍ਰਿਪਾ ਕਰ ਪੂਰਨ ਕਰੀਏ॥੨॥

ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ ਸਿਆਨਪ ਸਭ ਜਾਲੀ ॥
ਜਤ ਕਤ ਤੁਮ੍ ਭਰਪੂਰ ਹਹੁ ਮੇਰੇ ਦੀਨ ਦਇਆਲੀ ॥੩॥

ਜਿਧਰ ਜਿਧਰ ਆਪ ਹਮ ਕੋ ਲਗਾਵਤੇ ਹੋ ਤਿਸੀ ਤਿਸੀ ਪਾਸੇ ਹਮ ਲਗਤੇ ਹੈਂ ਔਰ ਅਪਨੇ ਮਨ ਕੀ ਚਤਰਾਈ ਸੰਪੂਰਣ ਜਲਾਇ ਦਈ ਹੈ। ਜਹਾਂ ਕਹਾਂ ਤੁਮ (ਭਰਪੂਰ) ਪੂਰਨ ਹੋ ਰਹੇ ਹੋ ਮੇਰੇ ਦੀਨ ਦਯਾਲ॥ ਦਇਆਲੀ ਪਦ ਤੁਕਾਂਤ ਹੈ॥੩॥

ਸਭੁ ਕਿਛੁ ਤੁਮ ਤੇ ਮਾਗਨਾ ਵਡਭਾਗੀ ਪਾਏ ॥
ਨਾਨਕ ਕੀ ਅਰਦਾਸਿ ਪ੍ਰਭ ਜੀਵਾ ਗੁਨ ਗਾਏ ॥੪॥੧੨॥੪੨॥

ਤਾਂਤੇ ਸਭ ਕਿਛ ਤੁਮਾਰੇ ਪਾਸ ਸੇ ਮਾਂਗਨਾ ਹੈ ਹੇ ਪ੍ਰਭੂ ਤੇਰਾ ਦਰਸਨ ਬਡੇ ਭਾਗੋਂ ਕਰ ਪਾਈਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੋ ਹਮਾਰੀ ਏਹੀ (ਅਰਦਾਸਿ) ਬੇਨਤੀ ਹੈ ਤੇਰੇ ਹੀ ਗੁਨਾਂ ਕੋ ਗਾਇਨ ਕਰ ਜੀਵਨਾ ਕਰੂੰ॥੪॥੧੨॥੪੨॥

ਸਤਸੰਗ ਕਾ ਲਾਭ ਦਿਖਾਵਤੇ ਹੂਏ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਸਾਧਸੰਗਤਿ ਕੈ ਬਾਸਬੈ ਕਲਮਲ ਸਭਿ ਨਸਨਾ ॥
ਪ੍ਰਭ ਸੇਤੀ ਰੰਗਿ ਰਾਤਿਆ ਤਾ ਤੇ ਗਰਭਿ ਨ ਗ੍ਰਸਨਾ ॥੧॥

ਤੇਰੇ ਸੰਤਾਂ ਕੀ ਸੰਗਤਿ ਮੈਂ (ਬਾਸਬੈ) ਨਿਵਾਸ ਕਰਨੇ ਸੇ (ਕਲਮਲ) ਪਾਪ ਸੰਪੂਰਨ ਨਸਟ ਹੋ ਜਾਤੇ ਹੈਂ ਹੇ ਪ੍ਰਭੂ ਤੇਰੇ ਨਾਮ ਕੇ (ਰੰਗ) ਪ੍ਰੇਮ ਸਾਥ ਰਾਤਿਆਂ ਹੋਇਆਂ ਪੁਨਾ ਤਿਸਤੇ ਗਰਭ ਮੈਂ ਗ੍ਰਸਨਾ ਨਹੀਂ ਹੋਤਾ ਹੈ ਭਾਵ ਜਨਮ ਮ੍ਰਿਤ ਤੇ ਰਹਤ ਹੋ ਜਾਈਤਾ ਹੈ॥੧॥

ਨਾਮੁ ਕਹਤ ਗੋਵਿੰਦ ਕਾ ਸੂਚੀ ਭਈ ਰਸਨਾ ॥
ਮਨ ਤਨ ਨਿਰਮਲ ਹੋਈ ਹੈ ਗੁਰ ਕਾ ਜਪੁ ਜਪਨਾ ॥੧॥ ਰਹਾਉ ॥

ਹੇ ਗੋਬਿੰਦ ਤੇਰੇ ਨਾਮ ਕਾ ਉਚਾਰਣ ਕਰਨੇ ਤੇ ਹਮਾਰੀ ਰਸਨਾ (ਸੂਚੀ) ਪਵਿਤ੍ਰ ਭਈ ਹੈ। ਮਨ ਤਨ ਔਰ ਹਮਾਰੀ ਬੁਧੀ ਨਿਰਮਲ ਭਈ ਹੈ ਕਿਉਂਕਿ ਗੁਰਾਂ ਕੇ ਉਪਦੇਸ ਰੂਪ ਜਪ ਕਾ ਜਪਨਾ ਕੀਆ ਹੈ॥

ਹਰਿ ਰਸੁ ਚਾਖਤ ਧ੍ਰਾਪਿਆ ਮਨਿ ਰਸੁ ਲੈ ਹਸਨਾ ॥
ਬੁਧਿ ਪ੍ਰਗਾਸ ਪ੍ਰਗਟ ਭਈ ਉਲਟਿ ਕਮਲੁ ਬਿਗਸਨਾ ॥੨॥

ਤੇਰੇ ਹਰਿਨਾਮ ਕੇ ਰਸ ਕੋ ਚਾਖਤੇ ਹੀ ਹਮਾਰਾ ਮਨ (ਧ੍ਰਾਪਿਆ) ਤ੍ਰਿਪਤ ਹੋਇਆ ਹੈ ਜਨ ਨਾਮ ਰਸ ਮੈਂ ਲੀਨ ਹੋ ਕਰ ਮਨ (ਹਸਨਾ) ਪਰਮ ਪ੍ਰਸੰਨ ਹੋ ਰਹਾ ਹੈ। ਪੁਨ: ਪ੍ਰਕਾਸ ਰੂਪ ਗਿਆਨ ਵਾਲੀ ਬੁਧੀ ਪ੍ਰਗਟ ਹੋ ਆਈ ਹੈ ਔਰ ਰਿਦਾ ਕਮਲ ਸੰਸਾਰ ਕੀ ਤ੍ਰਫੋਂ ਉਲਟ ਕਰ (ਬਿਗਸਨਾ) ਖਿੜ ਆਵਤਾ ਭਯਾ॥੨॥

ਸੀਤਲ ਸਾਂਤਿ ਸੰਤੋਖੁ ਹੋਇ ਸਭ ਬੂਝੀ ਤ੍ਰਿਸਨਾ ॥
ਦਹ ਦਿਸ ਧਾਵਤ ਮਿਟਿ ਗਏ ਨਿਰਮਲ ਥਾਨਿ ਬਸਨਾ ॥੩॥

ਇਸੀ ਤੇ ਸਾਂਤੀ ਆਦਿਕ ਗੁਣੋਂ ਕੋ ਪਾਇਕਰ ਇਹੁ ਮਨ ਸੀਤਲ ਹੋ ਕਰ ਸੰਤੋਖ ਕੋ ਪਾਵਤਾ ਭਯਾ ਹੈ ਤਾਂ ਤੇ ਸੰਪੂਰਨ ਤ੍ਰਿਸਨਾ ਰੂਪ ਅਗਨੀ (ਬੂਝੀ) ਦੂਰ ਹੋ ਜਾਤੀ ਭਈ ਹੈ ਅਰ ਜਬ ਨਿਰਮਲ ਤੇਰੇ (ਥਾਨਿ) ਸਰੂਪ ਮੈਂ ਨਿਵਾਸ ਹੂਆ ਤਬ ਦਸੋਂ ਦਿਸਾਂ ਕੋ (ਧਾਵਣੇ) ਭਾਵ ਫੁਰਨੇ ਸੰਕਲਪ ਵਿਕਲਪਾਦੀ ਮਿਟ ਜਾਤੇ ਭਏ॥੩॥

ਰਾਖਨਹਾਰੈ ਰਾਖਿਆ ਭਏ ਭ੍ਰਮ ਭਸਨਾ ॥
ਨਾਮੁ ਨਿਧਾਨ ਨਾਨਕ ਸੁਖੀ ਪੇਖਿ ਸਾਧ ਦਰਸਨਾ ॥੪॥੧੩॥੪੩॥

ਹੇ ਰਾਖਨ ਹਾਰੇ ਵਾਹਿਗੁਰੂ ਤੈਨੇ ਆਪਣੀ ਕਿਰਪਾ ਕਰ ਇਸ ਸੰਸਾਰ ਦੁਖ ਸੇ ਮੈਨੂੰ ਰਾਖ ਲੀਆ ਹੈ ਤਿਸੀ ਤੇ ਸੰਪੂਰਨ ਭਰਮ (ਭਸਨਾ) ਭਸਮ ਵਤ ਹੋ ਗਏ ਹੈਂ। ਭਾਵ ਸੇ ਸਭ ਭਰਮ ਜਲ ਗਏ ਹੈਂ। ਸ੍ਰੀ ਗੁਰੂ ਜੀ ਕਹਿਤੇ ਹੈਂ ਤੇਰੇ ਸੰਤੋਂ ਕੇ ਦਰਸਨ ਕੋ ਦੇਖ ਕਰ ਨਾਮ ਨਿਧਾਨ ਪਾਇ ਕਰ ਹਮ ਸਖੀ ਹੋ ਗਏ ਹੈਂ॥੪॥੧੩॥੪੩॥

ਅਪਨੇ ਮਨ ਕਾ ਪ੍ਰੇਮ ਜਨਾਵਤੇ ਹੂਏ ਸ੍ਰੀ ਅਕਾਲ ਪੁਰਖ ਜੀ ਪੈ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ ॥
ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ ॥੧॥

ਜਪ ਪਾਣੀ ਢੋਵਣਾ ਔ ਪਖਾ ਕਰਨਾ ਚਕੀ ਪੀਸਣ ਆਦੀ ਤੇਰੇ ਦਾਸੋਂ ਕੀ ਸੇਵਾ ਕਰੀਏ ਤਬ ਨਿਹਾਲ ਹੋ ਜਾਈਤਾ ਹੈ। (ਰਾਜ) ਹੁਕਮ ਔ (ਮਿਲਖ) ਜਗੀਰਾਂ ਜਮੀਨ ਆਦਿਕੋਂ ਸੰਯੁਗਤ ਔਰ ਜੋ ਸਰਦਾਰੀਆਂ ਹੈਂ ਸੋ ਤੇਰੇ ਨਾਮ ਸੇ ਬਿਨਾਂ ਅਗਨੀ ਮੈਂ ਜਲਾਈਏ॥੧॥

ਸੰਤ ਜਨਾ ਕਾ ਛੋਹਰਾ ਤਿਸੁ ਚਰਣੀ ਲਾਗਿ ॥
ਮਾਇਆਧਾਰੀ ਛਤ੍ਰਪਤਿ ਤਿਨ੍ ਛੋਡਉ ਤਿਆਗਿ ॥੧॥ ਰਹਾਉ ॥

ਹੇ ਵਾਹਿਗੁਰੂ ਤੇਰੇ ਸੰਤ ਜਨਾਂ ਕਾ (ਛੋਹਰਾ) ਬਾਲਕ ਭਾਵ ਛੋਟੇ ਸੇਵਕ ਜੋ ਹੈਂ ਤਿਸ ਕੇ ਚਰਣੀ ਲਾਗੋਂ ਅਰ ਮਾਇਆਧਾਰੀ (ਛਤ੍ਰਪਤਿ) ਚਕ੍ਰਵਰਤੀ ਰਾਜਾ ਭੀ ਹੋਵੇ ਪਰੰਤੂ ਤੇਰੇ ਨਾਮ ਸੇ ਬਿਨਾਂ ਜਾਨ ਕਰ ਤਿਸ ਕੋ ਤਿਆਗ ਛੋਡੂੰ॥

ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ ॥
ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ ॥੨॥

ਐਸੇ ਤੇਰੇ ਸੰਤ ਜਨੋਂ ਕਾ (ਦਾਨਾ ਰੂਖਾ) ਰੁਖਾ ਅੰਨ ਜੋ ਹੈ ਸੋ ਸਰਬ (ਨਿਧਾਨ) ਨਿਧੀਓਂ ਕਾ ਘਰ ਹੈ ਭਾਵ ਇਹ ਤਿਸ ਅੰਮ੍ਰਿਤ ਭੋਜਨ ਕੇ ਛਕਨੇ ਸੇ ਤੇਰੇ ਚਰਣੋਂ ਮੇਂ ਚਿਤ ਲਾਗਤਾ ਹੈ ਔਰ ਜੋ ਤੇਰੇ ਤੇ ਬੇਮੁਖ ਪੁਰਖ ਹੈਂ ਤਿਸ ਕੇ ਘਰ ਕੇ ਛਤੀਹ ਪ੍ਰਕਾਰ ਕੇ ਭੋਜਨ ਜਹਰ ਕੇ ਸਮਾਨ ਹੈਂ। ਭਾਵ ਇਹ ਤਿਸ ਮਨਮੁਖ ਕੇ ਭੋਜਨ ਸੇ ਮਨ ਕੁਕਰਮੋਂ ਮੈਂ ਪ੍ਰਵਿਰਤ ਹੋ ਕਰ ਦੁਖ ਪਾਵਤਾ ਹੈ। ਸਾਖੀ ਏਮਨਾਵਾਦ ਕੀ ਭਾਈ ਲਾਲੋ ਕੇ ਭੋਜਨ ਸੇ ਦੂਧ ਔ ਭਾਗੋ ਖਤ੍ਰੀ ਕੇ ਭੋਜਨ ਸੇ ਰਕਤ ਦਿਖਲਾਈ॥੨॥

ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ ॥
ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ ॥੩॥

ਪੁਨਾ॥ ਤੇਰੇ ਭਗਤ ਜਨਾਂ ਕਾ (ਲੂਗਰਾ) ਜੋ ਕੰਮਲੀ ਆਦੀ ਮੋਟਾ ਬਸਤਰ ਫਟਿਆ ਹੂਆ ਕੰਨੀਆਂ ਸੇ ਰਹਿਤ ਭੀ ਹੋਵੇ ਤਿਸ ਕੇ ਓਢਨੇ ਕਰਕੇ ਦੋਨੋਂ ਲੋਕੋਂ ਵਿਖੇ ਨਗਨ ਨਹੀਂ ਹੋਈਤਾ ਹੈ ਭਾਵ ਇਹ ਤਿਸ ਕੋ ਪਹਰ ਕਰ ਤੇਰੇ ਵਿਖੇ ਮਨ ਲਾਗਤਾ ਹੈ ਪੁਨਾਂ॥ ਜਿਸਤੇ ਦੋ ਲੋਕਨ ਮੇਂ ਪਤਿਸ਼ਟਾ ਕੋ ਪਾਈਤਾ ਹੈ ਔ ਤੇਰੇ ਬੇਮੁਖ ਸਾਕਤ ਪੁਰਸੋਂ ਕਾ ਰੇਸ਼ਮੀ ਸਿਰੋਪਾਉ ਭੀ ਹੋਵੇ ਪਰੰਤੂ ਤਿਸ ਕੇ ਪਹਿਰਣੇ ਸੇ ਦੋ ਲੋਕਨ ਮੈਂ ਪਤਿ ਖੋਈਤੀ ਹੈ।ਭਾਵ ਇਹ ਤਿਸ ਕੋ ਪਹਰ ਕਰ ਮਨ ਤੇਰੇ ਸੇ ਭੂਲ ਕਰ ਵਿਕਾਰੀ ਹੋ ਜਾਤਾ ਹੈ॥੩॥

ਸਾਕਤ ਸਿਉ ਮੁਖਿ ਜੋਰਿਐ ਅਧ ਵੀਚਹੁ ਟੂਟੈ ॥
ਹਰਿ ਜਨ ਕੀ ਸੇਵਾ ਜੋ ਕਰੇ ਇਤ ਊਤਹਿ ਛੂਟੈ ॥੪॥

ਪੁਨਾ॥ ਸਾਕਤੋਂ ਕੇ ਸਾਥ ਮੁਖ ਜੋੜਨੇ ਸੇ ਅਰਥਾਤ ਤਿਨਕੀ ਸੰਗਤ ਕਰਨੇ ਸੇ ਤਿਨਕਾ ਪ੍ਰੇਮ ਅਧਬੀਚ ਤੇ ਹੀ ਟੂਟ ਜਾਤਾ ਹੈ ਔ ਜੋ ਪੁਰਸ਼ ਤੇਰੇ (ਹਰਿਜਨ) ਸੰਤ ਜਨੋਂ ਕੀ ਸੇਵਾ ਕਰਤਾ ਹੈ ਸੋ ਲੋਕ ਪਰਲੋਕ ਮੈਂ ਸਰਬ ਦੁਖੋਂ ਔ ਬੰਧਨੋਂ ਸੇ ਛੂਟ ਜਾਤਾ ਹੈ॥੪॥

ਸਭ ਕਿਛੁ ਤੁਮ੍ ਹੀ ਤੇ ਹੋਆ ਆਪਿ ਬਣਤ ਬਣਾਈ ॥
ਦਰਸਨੁ ਭੇਟਤ ਸਾਧ ਕਾ ਨਾਨਕ ਗੁਣ ਗਾਈ ॥੫॥੧੪॥੪੪॥

ਤਾਂਤੇ ਹੇ ਵਾਹਿਗੁਰੂ ਸਭ ਕਿਛ ਤੁਮਾਰੇ ਤੇ ਹੀ ਹੂਆ ਹੈ ਔ ਆਪ ਹੀ ਤੈਂਨੇ ਸਰਬ ਪ੍ਰਕਾਰ ਤੇ ਸੰਸਾਰ ਕੀ ਬਨਾਵਟ ਬਨਾਈ ਹੈ ਭਾਵ ਸੇ ਸਰਬ ਕਾ ਸੁਆਮੀ ਤੂਹੀਂ ਹੈਂ। ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਹਮਾਰੀ ਤੇਰੇ ਪਾਸ ਇਹੀ ਬੇਨਤੀ ਹੈ ਸੋ ਐਸੇ ਤੇਰੇ ਸੰਤ ਜਨੋਂ ਕੇ ਦਰਸਨ ਕਾ (ਭੇਟਤ) ਮਿਲਾਪ ਕਰ ਤੇਰੇ ਗੁਣਾਂ ਕੋ ਮੈਂ ਨਿਤ ਗਾਇਨ ਕਰਤਾ ਰਹੂੰ॥੫॥੧੪॥੪੪॥

ਪੁਨਾ ਤਿਸ ਸੁਆਮੀ ਪਾਸੋਂ ਗੁਨ ਜਾਚਤੇ ਹੁਏ ਬੇਨਤੀ ਕਰਤੇ ਹੈਂ॥

ਪੰਨਾ ੮੧੨

ਬਿਲਾਵਲੁ ਮਹਲਾ ੫ ॥
ਸ੍ਰਵਨੀ ਸੁਨਉ ਹਰਿ ਹਰਿ ਹਰੇ ਠਾਕੁਰ ਜਸੁ ਗਾਵਉ ॥

ਸੰਤ ਚਰਣ ਕਰ ਸੀਸੁ ਧਰਿ ਹਰਿ ਨਾਮੁ ਧਿਆਵਉ ॥੧॥

ਪੁਨਾ॥ ਹੇ ਮੇਰੇ ਠਾਕਰ ਹਰੀ ਜੀ ਕੰਨਾਂ ਕਰਕੇ ਤੇਰੇ ਹਰਿ ਹਰਿ ਨਾਮ ਕੋ ਸ੍ਰਵਣ ਕਰੂੰ ਔ ਬਾਣੀ ਦੁਆਰਾ ਸਦਾ ਤੇਰੇ ਜਸ ਕੋ ਗਾਇਨ ਕਰਤਾ ਹੂੰ। ਪੁਨਾ ਤੇਰੇ ਸੰਤ ਜਨੋਂ ਕੇ ਚਰਨੋਂ ਪਰ ਸੀਸ ਧਾਰ ਕਰਕੇ ਹੇ ਹਰੀ ਤੇਰੇ ਹਰਿ ਨਾਮ ਕੋ ਹੀ ਧਿਆਵਣਾ ਕਰੂੰ॥੧॥

ਕਰਿ ਕਿਰਪਾ ਦਇਆਲ ਪ੍ਰਭ ਇਹ ਨਿਧਿ ਸਿਧਿ ਪਾਵਉ ॥
ਸੰਤ ਜਨਾ ਕੀ ਰੇਣੁਕਾ ਲੈ ਮਾਥੈ ਲਾਵਉ ॥੧॥ ਰਹਾਉ ॥

ਹੇ ਦਿਆਲ ਪ੍ਰਭੋ ਮੇਰੇ ਪਰ ਕਿਰਪਾ ਕਰੋ ਜਿਸਤੇ ਮੈਂ ਇਹੁ ਨਿਧੀਆਂ ਸਿਧੀਆਂ ਪਾਇ ਲੇਵੋਂ। ਕੌਨ ਸੀਆਂ? ਜੋ ਤੇਰੇ ਸੰਤ ਜਨੋਂ ਕੀ ਚਰਨ ਧੂੜੀ ਲੇ ਕਰ ਅਪਨੇ ਮਸਤਕ ਪਰ ਲਗਾਵਣਾ ਕਰੋਂ॥

ਨੀਚ ਤੇ ਨੀਚੁ ਅਤਿ ਨੀਚੁ ਹੋਇ ਕਰਿ ਬਿਨਉ ਬੁਲਾਵਉ ॥
ਪਾਵ ਮਲੋਵਾ ਆਪੁ ਤਿਆਗਿ ਸੰਤਸੰਗਿ ਸਮਾਵਉ ॥੨॥

ਨੀਵੇਂ ਤੇ ਨੀਵਾਂ ਅਤਿ ਨੀਵਾਂ ਹੋ ਕਰ ਸੰਤਜਨੋਂ ਕੋ ਬੇਨਤੀ ਕਰਕੇ ਬੁਲਾਵੋ ਪੁਨ: ਤਿਨ ਕੇ ਚਰਨੋਂ ਕੋ (ਮਲੋਵਾ) ਪਲੋਸਣਾ ਕਰੂੰ ਅਪਨੇ ਆਪਕਾ ਹੰਕਾਰ ਤਿਆਗ ਕਰ ਇਸ ਪ੍ਰਕਾਰ ਤੇਰੇ ਸੰਤੋਂ ਕੀ ਸੰਗਤਿ ਮੈਂ ਸਮਾਵੋਂ॥੨॥

ਸਾਸਿ ਸਾਸਿ ਨਹ ਵੀਸਰੈ ਅਨ ਕਤਹਿ ਨ ਧਾਵਉ ॥
ਸਫਲ ਦਰਸਨ ਗੁਰੁ ਭੇਟੀਐ ਮਾਨੁ ਮੋਹੁ ਮਿਟਾਵਉ ॥੩॥

ਤਿਸ ਸਤਸੰਗ ਕੇ ਮਿਲਾਪ ਮੇਂ ਸ੍ਵਾਸ ਸ੍ਵਾਸ ਤੇਰਾ ਨਾਮ ਮੁਝ ਕੋ ਨਹੀਂ ਬੀਸਰੈ ਪੁਨਾ ਹੇ ਪ੍ਰਭੂ ਤੇਰੇ ਕੋ ਛੋਡਕਰ ਔਰ ਕਿਸੀ ਤਰਫ ਕੋ ਨਾ ਦੌੜਾਂ ਭਾਵ ਯਹਿ ਤੇਰੇ ਸਰੂਪ ਮੈਂ ਲੀਨ ਹੋ ਕਰ ਸੰਕਲਪ ਵਿਕਲਪ ਸੇਂ ਰਹਤ ਹੋ ਜਾਵੋਂ॥ ਐਸੇ ਸਤਿਗੁਰੋਂ ਕੇ ਸਫਲ ਦਰਸਨ ਕੇ ਮਿਲਾਪ ਤੇ ਮਾਨ ਮੋਹਾਦੀ ਵਿਕਾਰੋਂ ਕੋ ਮਿਟਾਵੋਂ॥੩॥

ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਬਨਾਵਉ ॥
ਸਫਲ ਸੁਹਾਗਣਿ ਨਾਨਕਾ ਅਪੁਨੇ ਪ੍ਰਭ ਭਾਵਉ ॥੪॥੧੫॥੪੫॥

ਸਤ ਔ ਸੰਤੋਖ ਦਯਾ ਧਰਮ ਆਦੀ ਗੁਣੋਂ ਕੇ ਧਾਰਨੇ ਕਾ ਸੀਗਾਰ ਬਣਾਵੋਂ॥ ਸ੍ਰੀ ਗੁਰ ਜੀ ਕਹਤੇ ਹੈਂ ਹੇ ਸ੍ਵਾਮੀ ਵਾਹਿਗੁਰੂ ਤੇਰੇ ਕੋ ਭਾਵੋਂ ਅਰਥਾਤ ਪਸਿੰਦ ਆਉਂ ਇਸ ਪ੍ਰਕਾਰ ਮੈਂ ਸਫਲ ਸੁਹਾਗਣ ਹੋਊਂ॥੪॥੧੫॥੪੫॥

ਬਿਲਾਵਲੁ ਮਹਲਾ ੫ ॥

ਅਪਨੇ ਕੋ ਸਤਿਸੰਗ ਦ੍ਵਾਰਾ ਲਾਭ ਦਿਖਾਵਤੇ ਹੂਏ ਉਪਦੇਸ ਕਰਤੇ ਹੈਂ॥

ਅਟਲ ਬਚਨ ਸਾਧੂ ਜਨਾ ਸਭ ਮਹਿ ਪ੍ਰਗਟਾਇਆ ॥
ਜਿਸੁ ਜਨ ਹੋਆ ਸਾਧਸੰਗੁ ਤਿਸੁ ਭੇਟੈ ਹਰਿ ਰਾਇਆ ॥੧॥

ਸੰਤ ਜਨਾ ਕਾ ਅਟਲ ਬਚਨੁ ਸਭ ਸਾਸਤ੍ਰੋਂ ਮੈਂ ਪ੍ਰਗਟਾਇਆ ਹੈ ਜਿਸ ਜਨੋਂ ਕੋ ਸੰਤ ਜਨੋਂ ਕਾ ਸੰਗ ਹੂਆ ਹੈ ਤਿਸ ਕੋ ਹਰੀ ਰਾਜਾ ਜੀ (ਭੇਟੈ) ਮਿਲੇ ਹੈਂ॥੧॥

ਇਹ ਪਰਤੀਤਿ ਗੋਵਿੰਦ ਕੀ ਜਪਿ ਹਰਿ ਸੁਖੁ ਪਾਇਆ ॥
ਅਨਿਕ ਬਾਤਾ ਸਭਿ ਕਰਿ ਰਹੇ ਗੁਰੁ ਘਰਿ ਲੈ ਆਇਆ ॥੧॥ ਰਹਾਉ ॥

ਇਹ ਜੋ ਸੰਤ ਜਨ ਗੋਬਿੰਦ ਕੀ ਪ੍ਰਤੀਤੀ ਕਰਾਵਨ ਵਾਲੇ ਹੈਂ ਤਿਨ ਕੇ ਮਿਲਾਪ ਸੇ ਹਰਿਨਾਮ ਕੋ ਜਪ ਕਰ ਹਮਨੇ ਸਰਬ ਸੁਖ ਪਾਇ ਲੀਆ ਹੈ॥ ਔਰ ਅਨੇਕ ਪ੍ਰਕਾਰ ਕੀਆਂ ਵਾਹਯ ਸਾਧਨ ਰੂਪੀ ਜੋ ਬਾਤਾਂ ਕਰ ਰਹੇ ਥੇ ਵਹੁ ਗੁਰਾਂਤੇ ਬਿਨਾਂ ਸਰੂਪ ਘਰ ਮੈਂ ਨਹੀਂ ਆਏ ਥੇ ਸੋ ਅਬ ਮੁਝ ਕੋ ਸਤਿਗੁਰ (ਘਰਿ) ਸਰੂਪ ਮੈਂ ਲੈ ਆਯਾ ਹੈ॥

ਸਰਣਿ ਪਰੇ ਕੀ ਰਾਖਤਾ ਨਾਹੀ ਸਹਸਾਇਆ ॥

ਕਰਮ ਭੂਮਿ ਹਰਿ ਨਾਮੁ ਬੋਇ ਅਉਸਰੁ ਦੁਲਭਾਇਆ ॥੨॥

ਸੋ ਵਾਹਿਗੁਰੂ ਸਰਿਣ ਪਏ ਕੀ ਲੱਜਾ ਰਾਖਤਾ ਹੈ ਇਸ ਬਾਤ ਮੈਂ ਕੋਈ (ਸਹਸਾਇਆ) ਸੰਸਾ ਨਹੀਂ ਹੈ॥ ਤਾਂ ਤੇ (ਕਰਮ ਭੂਮਿ) ਜੋ ਮਨੁਖ ਸਰੀਰ ਵਾ ਭਾਰਥ ਖੰਡੁ ਹੈ ਇਸ ਮੈਂ ਹਰੀ ਕੇ ਨਾਮ ਕਾ ਬੀਜਣਾ ਕਜਾ ਜਪਣਾ ਕਰੋਂ ਕਿਉਂਕਿ ਇਹੁ (ਅਉਸਰੁ) ਸਮਾਂ ਦੁਰਲਭਤ ਹੈ॥੨॥

ਅੰਤਰਜਾਮੀ ਆਪਿ ਪ੍ਰਭੁ ਸਭ ਕਰੇ ਕਰਾਇਆ ॥

ਪਤਿਤ ਪੁਨੀਤ ਘਣੇ ਕਰੇ ਠਾਕੁਰ ਬਿਰਦਾਇਆ ॥੩॥

ਸੋ ਸਰਬ ਕੇ ਅੰਤਰਿ ਕੀ ਜਾਨਣੇ ਹਾਰਾ ਆਪ ਪ੍ਰਭੂ ਹੈ ਸਰਬ ਜੀਵ ਤਿਸੀ ਕਾ ਕਰਾਯਾ ਹੂਆ ਕਰਤੇ ਹੈਂ ਤਿਸ ਸੁਆਮੀ ਨੇ (ਘਣੇ) ਅਨੰਦ ਪਾਪੀ ਪਵਿਤ ਕਰ ਦੀਏ ਹੈਂ ਇਹੁ ਤਿਸ ਹਮਾਰੇ ਠਾਕੁਰ ਕਾ ਪ੍ਰਣ ਕੀਆ ਹੂਆ ਹੈ ਭਾਵ ਸੇ ਪਤਿਤ ਪਾਵਨ ਸਰੂਪ ਹੈ॥੩॥

ਮਤ ਭੂਲਹੁ ਮਾਨੁਖ ਜਨ ਮਾਇਆ ਭਰਮਾਇਆ ॥

ਨਾਨਕ ਤਿਸੁ ਪਤਿ ਰਾਖਸੀ ਜੋ ਪ੍ਰਭਿ ਪਹਿਰਾਇਆ ॥੪॥੧੯॥੪੯॥

ਹੇ ਮਨੁਖ ਜਨੋ ਮਾਇਆ ਕੇ ਭ੍ਰਮਾਏ ਹੂਏ ਮਤ ਹਰੀ ਕੇ ਨਾਮ ਸੇ ਭੂਲੋ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਜਨ ਕੀ ਸੋ ਵਾਹਿਗੁਰੂ ਪਤ ਰਾਖੇਗਾ ਜੋ ਤਿਸ ਪ੍ਰਭੂ ਕੀ ਭਗਤੀ ਵਾ ਨਾਮ ਕੇ ਸਿਰੇਪਾਉ ਸੇ ਪਹਰਾਯਾ ਹੂਆ ਸੋਭਤਾ ਹੈ॥੪॥੧੯॥੪੯॥

ਅਬ ਵਾਹਿਗੁਰੂ ਕੇ ਉਪਕਾਰ ਜਨਾਵਤੇ ਹੂਏ ਉਪਦੇਸ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਮਾਟੀ ਤੇ ਜਿਨਿ ਸਾਜਿਆ ਕਰਿ ਦੁਰਲਭ ਦੇਹ ॥

ਅਨਿਕ ਛਿਦ੍ਰ ਮਨ ਮਹਿ ਢਕੇ ਨਿਰਮਲ ਦ੍ਰਿਸਟੇਹ ॥੧॥

ਜਿਸ ਵਾਹਿਗੁਰੂ ਨੇ (ਮਾਟੀ) ਪ੍ਰਿਥਵੀ ਉਪਲਖਤ ਪਾਂਚ ਤਤੋਂ ਤੇ ਇਸ ਦੁਰਲਭ ਮਨੁਖ ਦੇਹ ਕੋ (ਸਾਜਿਆ) ਸਾਜਣਾ ਕੀਆ ਹੈ ਪੁਨ: ਅਨੇਕ (ਛਿਦ੍ਰ) ਵਿਕਾਰ ਕਾਮਾਦੀ ਮਨ ਕੇ ਬੀਚ ਹੀ (ਢਕੇ) ਗੁਪਤ ਕਰ ਛੋਡੇ ਹੈਂ ਅਰੁ ਬਾਹਰਿ ਤੇ ਸਰੀਰ ਨਿਰਮਲ ਦ੍ਰਿਸਟ ਆਵਤਾ ਹੈ॥੧॥

ਕਿਉ ਬਿਸਰੈ ਪ੍ਰਭੁ ਮਨੈ ਤੇ ਜਿਸ ਕੇ ਗੁਣ ਏਹ ॥

ਪ੍ਰਭ ਤਜਿ ਰਚੇ ਜਿ ਆਨ ਸਿਉ ਸੋ ਰਲੀਐ ਖੇਹ ॥੧॥ ਰਹਾਉ ॥

ਹੇ ਭਾਈ ਸੋ ਪ੍ਰਭੂ ਮਨ ਤੇ ਕਿਉਂ ਵੀਸਰੈ ਜਿਸਕੇ ਗੁਣ ਏਹੁ ਹੈਂ ਤਿਸ ਪ੍ਰਭੂ ਕੇ ਨਾਮ ਕੋ ਤਿਆਗ ਕਰ ਜੋ ਔਰ ਦ੍ਵੈਤਭਾਵ ਮੈ ਰਚੇ ਹੂਏ ਹੈਂ ਸੋ ਜਨ ਖੇਹ ਮੈਂ ਰਲਾਈਐਂਗੇ ਭਾਵ ਸੇ ਅਨੇਕ ਜਨਮੋਂ ਮੈਂ ਦੁਖ ਪਾਵਤੇ ਫਿਰੈਂਗੇ॥

ਸਿਮਰਹੁ ਸਿਮਰਹੁ ਸਾਸਿ ਸਾਸਿ ਮਤ ਬਿਲਮ ਕਰੇਹ ॥

ਛੋਡਿ ਪ੍ਰਪੰਚੁ ਪ੍ਰਭ ਸਿਉ ਰਚਹੁ ਤਜਿ ਕੂੜੇ ਨੇਹ ॥੨॥

ਤਾਂਤੇ ਤਿਸੀ ਕੇ ਨਾਮ ਕਉ ਮਨ ਤਨ ਕਰ ਸ੍ਵਾਸ ਸ੍ਵਾਸ ਸਿਮਰੋ ਹੇ ਭਾਈ ਦੇਰੀ ਨ ਕਰੋ ਤਾਂ ਤੇ ਸਰਬ (ਪਰਪੰਚੁ) ਛਲੋਂ ਕੋ ਛੋਡਕਰ ਤਿਸ ਪ੍ਰਭੂ ਕੇ ਨਾਮ ਸੇ (ਰਚਹੁ) ਪ੍ਰੀਤੀ ਕਰੋ ਔਰ ਝੂਠੇ ਪਦਾਰਥੋਂ ਕੇ (ਨੇਹ) ਪ੍ਰੇਮ ਕੋ ਤਿਆਗੋ॥੨॥

ਜਿਨਿ ਅਨਿਕ ਏਕ ਬਹੁ ਰੰਗ ਕੀਏ ਹੈ ਹੋਸੀ ਏਹ ॥

ਕਰਿ ਸੇਵਾ ਤਿਸੁ ਪਾਰਬ੍ਰਹਮ ਗੁਰ ਤੇ ਮਤਿ ਲੇਹ ॥੩॥

ਜਿਨ ਏਕ ਅਕਾਲ ਪੁਰਖ ਨੇ ਅਨੇਕ ਪ੍ਰਕਾਰ ਸੇ ਜੀਵੋਂ ਕੇ ਬਹੁਤ ਰੰਗ ਕਰ ਦੀਏ ਹੈਂ ਸੋ ਸਤਜ ਸਰੂਪ ਅਬ ਹੈ ਔਰ ਪੀਛੇ ਥਾ ਔ ਆਗੇ ਬੀ ਸਦਾ ਹੋਵੇਗਾ ਇਹੁ ਪ੍ਰਤਖਜ ਹੈ ਭਾਵ ਬ੍ਰਹਮ ਜੀਵ ਰੂਪ ਹੋ ਰਹਾ ਹੈ ਤਾਂ ਤੇ ਹੇ ਭਾਈ ਤਿਸ ਪਾਰਬ੍ਰਹਮ ਕੀ ਸਦਾ ਸੇਵਾ ਕਰੋ ਪਰੰਤੂ ਸਤਿਗੁਰਾਂ ਕੇ ਉਪਦੇਸ ਦ੍ਵਾਰਾ (ਮਤਿ) ਬੁਧ ਲੇ ਕਰ ਤਿਸ ਕੇ ਨਾਮ ਕੋ ਜਾਪੇ॥੩॥

ਊਚੇ ਤੇ ਊਚਾ ਵਡਾ ਸਭ ਸੰਗਿ ਬਰਨੇਹ ॥
ਦਾਸ ਦਾਸ ਕੋ ਦਾਸਰਾ ਨਾਨਕ ਕਰਿ ਲੇਹ ॥੪॥੧੭॥੪੭॥

ਸੋ ਸਰਬ ਊਚਿਓਂ ਤੇ ਬਡਾ ਊਚਾ ਸ੍ਵਾਮੀ ਹੈ ਔਰ ਸਰਬ ਕੇ ਅੰਗ ਸੰਗ ਸਹਾਈ ਹੈ ਐਸੇ ਤਿਸ ਕੇ ਜਸ ਕੌ ਸਤਿਗੁਰ ਔ ਸਤ ਸਾਸਤ੍ਰ ਬਰਣਨ ਕਰਤੇ ਹੈਂ। ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਹੇ ਜੀਵ ਤਿਸ ਵਾਹਿਗੁਰੂ ਕੇ ਦਾਸਾਂ ਕਾ ਅਪਨੇ ਮਨ ਕੋ (ਦਾਸਰਾ) ਦਾਸ ਕਰ ਲੇਹੁ ਤਬ ਤੇਰੀ ਕਲਜਾਨ ਹੋਇਗੀ ਵਾ ਪਰਮੇਸਰ ਆਗੇ ਐਸੇ ਪੂਰਬਉਕਤ ਬੇਨਤੀ ਕਰੁ॥

ਸੰਤ ਜਨਾਂ ਕਾ ਤਿਸ ਵਾਹਿਗੁਰੂ ਪੈ ਭਰੋਸਾ ਉਚਾਰਨ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥
ਏਕ ਟੇਕ ਗੋਵਿੰਦ ਕੀ ਤਿਆਗੀ ਅਨ ਆਸ ॥
ਸਭ ਊਪਰਿ ਸਮਰਥ ਪ੍ਰਭ ਪੂਰਨ ਗੁਣਤਾਸ ॥੧॥

ਸੰਤਾਂ ਨੇ ਏਕ ਗੋਬਿੰਦ ਹੀ ਕੀ ਟੇਕ ਮਨ ਮੈਂ ਧਾਰ ਕਰ ਅਰ ਆਸਾ ਸਰਬ ਤਿਆਗੀ ਹੈ ਜਿਸਕੀ ਆਸਾ ਹੈ ਵਹੁ ਕੈਸਾ ਹੈ ਸੋ (ਪ੍ਰਭ) ਸੁਆਮੀ ਸਰਬ ਕੇ ਊਪਰ ਹੈ ਅਰੁ ਸਮਰਥ ਔਰ ਸਰਬ ਮੈਂ ਪਰੀ ਪੂਰਣ ਗੁਣੋਂ ਕਾ (ਤਾਸ) ਪਾਤ੍ਰ ਭਾਵ ਸਮੁੰਦ੍ਰ ਰੂਪ ਹੈ॥੧॥

ਜਨ ਕਾ ਨਾਮੁ ਅਧਾਰੁ ਹੈ ਪ੍ਰਭ ਸਰਣੀ ਪਾਹਿ ॥
ਪਰਮੇਸਰ ਕਾ ਆਸਰਾ ਸੰਤਨ ਮਨ ਮਾਹਿ ॥੧॥ ਰਹਾਉ ॥

ਹੇ ਭਾਈ ਜਿਨ ਜਨੋਂ ਕੋ ਤਿਸ ਕੇ ਨਾਮ ਕਾ ਆਸਰਾ ਹੈ ਸੋ ਸਦਾ ਤਿਸ ਪ੍ਰਭੂ ਕੀ ਸਰਣ ਪੜਤੇ ਹੈਂ ਤਿਸ ਕੋ ਸਪਸਟ ਕਰਤੇ ਹੈਂ ਤਿਨ ਸੰਤ ਜਨੋਂ ਕੇ ਮਨ ਮੈਂ ਤਿਸ ਪਰਮੇਸ੍ਵਰ ਕਾ ਹੀ ਆਸਰਾ ਸਦਾ ਰਹਿਤਾ ਹੈ॥

ਆਪਿ ਰਖੈ ਆਪਿ ਦੇਵਸੀ ਆਪੇ ਪ੍ਰਤਿਪਾਰੈ ॥

ਪੰਨਾ ੮੧੩

ਦੀਨ ਦਇਆਲ ਕ੍ਰਿਪਾ ਨਿਧੇ ਸਾਸਿ ਸਾਸਿ ਸਮ੍ਾਰੈ ॥੨॥

ਤਿਨ ਸੰਤੋਂ ਕੀ ਆਪ ਹੀ ਆਪ ਓਹੁ ਰਖਜਾ ਕਰਤਾ ਹੈ ਔ ਆਪ ਹੀ ਅਪਨੀ ਦਾਤ ਦੇਤਾ ਹੈ ਔਰ (ਦੇਵਸੀ) ਆਪ ਹੀ ਭਵਿਖਤ ਮੈਂ ਭੀ ਦੇਵੇਗਾ ਅਰੁ ਸਰਬ ਪ੍ਰਕਾਰ ਕਰ ਪ੍ਰਤਿਪਾਲਤਾ ਹੈ ਕਯੋਂ ਜੋ ਓਹੁ ਸੰਤ ਤਿਸ ਦੀਨਦਯਾਲੁ ਕ੍ਰਿਪਾ ਨਿਧਾਨ ਕੋ ਨਾਮ ਕੋ ਸ੍ਵਾਸ ਸ੍ਵਾਸ ਸਿਮਰਨ ਕਰਤੇ ਹੈਂ॥੨॥

ਕਰਣਹਾਰੁ ਜੋ ਕਰਿ ਰਹਿਆ ਸਾਈ ਵਡਿਆਈ ॥
ਗੁਰਿ ਪੂਰੈ ਉਪਦੇਸਿਆ ਸੁਖੁ ਖਸਮ ਰਜਾਈ ॥੩॥

ਪੁਨ: ਜੋ ਓਹ ਕਰਨਹਾਰ ਸ੍ਵਾਮੀ ਕਰ ਰਿਹਾ ਹੈ ਸੋ ਸੰਤ ਤਿਸੀ ਕੀ ਸਰਬ ਵਡਿਆਈ ਜਾਨਤੇ ਹੈਂ। ਜਿਨੋਂ ਕੋ ਪੂਰੇ ਸਤਿਗੁਰਾਂ ਨੇ ਉਪਦੇਸ ਦੀਆ ਹੈ ਸੋ ਤਿਸ ਖਸਮ ਕੀ ਆਗਯਾ ਮੈਂ ਚਲਕਰ ਸੁਖੀ ਭਏ ਹੈਂ॥੩॥

ਚਿੰਤ ਅੰਦੇਸਾ ਗਣਤ ਤਜਿ ਜਨਿ ਹੁਕਮੁ ਪਛਾਤਾ ॥
ਨਹ ਬਿਨਸੈ ਨਹ ਛੋਡਿ ਜਾਇ ਨਾਨਕ ਰੰਗਿ ਰਾਤਾ ॥੪॥੧੮॥੪੮॥

ਤਿਨ ਜਨੋਂ ਨੇ ਸਰਬ ਚਿੰਤਾ ਔ (ਅੰਦੇਸਾ) ਸੰਸਾ ਔਰ ਗਿਣਤੀ ਤਿਆਗ ਕਰ ਤਿਸ ਕੇ ਹੁਕਮ ਕੋ ਪਛਾਣ ਲੀਆ ਹੈ ਅਰਥਾਤ ਸਭ ਤਿਸ ਕੇ ਹੁਕਮ ਮੈਂ ਜਾਨਤੇ ਹੈਂ। ਸ੍ਰੀ ਗੁਰੂ ਜੀ ਕਹਤੇ ਹੈਂ ਨਾ ਓਹੁ ਵਾਹਿਗੁਰੂ ਬਿਨਸਤਾ ਹੈ ਨਾ ਕਹੀਂ ਛੋਡ ਜਾਤਾ ਹੈ ਐਸੇ ਅਬਿਨਾਸੀ ਕੇ ਪ੍ਰੇਮੁ ਮੈਂ ਤਿਨਕਾ ਮਨ ਸਦਾ ਰੱਤਾ ਹੂਆ ਹੈ॥੪॥੧੮॥੪੮॥

ਬਿਲਾਵਲੁ ਮਹਲਾ ੫ ॥

ਸੰਤੋਂ ਕੀ ਮਹਿਮਾਂ ਉਚਾਰਤੇ ਹੂਏ ਹਰੀ ਪੈ ਬੇਨਤੀ ਕਰਤੇ ਹੈਂ॥

ਮਹਾ ਤਪਤਿ ਤੇ ਭਈ ਸਾਂਤਿ ਪਰਸਤ ਪਾਪ ਨਾਠੇ ॥
ਅੰਧ ਕੂਪ ਮਹਿ ਗਲਤ ਥੇ ਕਾਢੇ ਦੇ ਹਾਥੇ ॥੧॥

ਪੁਨ: ਸੋ ਸੰਤ ਜਨ ਕੈਸੇ ਹੈਂ ਜਿਨਕੇ ਦਰਸ਼ਨ ਸੇ (ਮਹਾਂ ਤਪਤਿ) ਵਿਸਹੁ ਕੀ ਤ੍ਰਿਸਨਾ ਜਲਨਤਾ ਰੂਪੀ ਅਗਨ ਵਾ ਹਰੀ ਕੇ ਵਯੋਗ ਰੂਪੀ ਅਗਨੀ ਕੀ ਅਤੀ ਤਪਤ ਸਾਂਤਿ ਭਈ ਹੈ ਔਰ ਸੰਤਾਂ ਕੇ ਚਰਨ ਸਪਰਸ ਕਰਨੇ ਤੇ ਸੰਪੂਰਨ ਪਾਪ ਨਸਟ ਹੋ ਜਾਤੇ ਭਏ ਹੈਂ ਪੁਨ: ਪਾਪੋਂ ਰੂਪੀ ਅੰਧੇਰੇ ਕੂਏ ਮੈਂ ਪੜੇ (ਗਲਤ) ਗਲਿ ਰਹੇ ਥੇ ਸੋ ਤਿਨਹੀ ਸੰਤ ਜਨੋਂ ਨੇ ਹਾਥ ਦੇਕਰ ਕਾਢ ਲੀਏ ਹੈਂ॥੧॥

ਓਇ ਹਮਾਰੇ ਸਾਜਨਾ ਹਮ ਉਨ ਕੀ ਰੇਨ ॥
ਜਿਨ ਭੇਟਤ ਹੋਵਤ ਸੁਖੀ ਜੀਅ ਦਾਨੁ ਦੇਨ ॥੧॥ ਰਹਾਉ ॥

ਓਹੀ ਸੰਤ ਜਨ ਹਮਾਰੇ ਸਾਜਨ ਹੈਂ ਔ ਉਨ ਹੀ ਕੇ ਚਰਨਾਂ ਕੀ ਹਮ (ਰੇਨ) ਧੂੜੀ ਹੈਂ ਜਿਨਕੇ (ਭੇਟਤ) ਮਿਲਾਪ ਤੇ (ਜੀਅ) ਜੀਵ ਸੁਖੀ ਹੋਤਾ ਹੈ ਸੋ ਸੰਤ ਜਨ ਦਾਨ ਕੇ ਦੇਨੇ ਹਾਰੇ ਹੈਂ। ਭਾਵ ਚੌਰਾਸੀ ਤੇ ਛੁਡਾਵਤੇ ਹੈਂ॥

ਪਰਾ ਪੂਰਬਲਾ ਲੀਖਿਆ ਮਿਲਿਆ ਅਬ ਆਇ ॥
ਬਸਤ ਸੰਗਿ ਹਰਿ ਸਾਧ ਕੈ ਪੂਰਨ ਆਸਾਇ ॥੨॥

ਤਾਂਤੇ (ਪਰਾ) ਸਰਬ ਤੇ ਪਰਾ ਰੂਪ ਹੇ ਵਾਹਿਗੁਰੂ ਤੇਰਾ ਜੋ ਪੂਰਬ ਕਾ ਲੇਖ ਲਿਖਿਆ ਹੂਆ ਹੈ ਤਿਸ ਕਰਕੇ ਹਮਕੋ ਤੇਰੇ ਸੰਤੋਂ ਕਾ ਸੰਗ ਅਬ ਆਇ ਮਿਲਿਆ ਹੈ। ਹੇ ਹਰੀ ਤੇਰੇ ਸੰਤੋਂ ਕੇ ਸੰਗ ਮੈਂ ਨਿਵਾਸ ਕਰਨੇ ਤੇ ਸਰਬ ਆਸਾਂ ਹਮਾਰੀਆਂ ਪੂਰਨ ਹੋ ਗਈਆਂ ਹੈਂ॥੨॥

ਭੈ ਬਿਨਸੇ ਤਿਹੁ ਲੋਕ ਕੇ ਪਾਏ ਸੁਖ ਥਾਨ ॥
ਦਇਆ ਕਰੀ ਸਮਰਥ ਗੁਰਿ ਬਸਿਆ ਮਨਿ ਨਾਮ ॥੩॥

ਤਿਸ ਸਤਸੰਗ ਰੂਪ ਅਸਥਾਨ ਮੈਂ ਵਸਣੇ ਤੇ ਤੀਨ ਲੋਕ ਕੇ ਜਨਮ ਮ੍ਰਿਤੂ ਆਦੀ ਭੈ ਦੂਰ ਹੋ ਗਏ ਹੈਂ ਔ ਸਰਬ ਪ੍ਰਕਾਰ ਕੇ ਸੁਖ ਅਸਥਾਨ ਹਮਨੇ ਪਾਇ ਲੀਏ ਹੈਂ। ਸਰਬ ਪ੍ਰਕਾਰ ਸਮਰਥ ਜੋ ਹਮਾਰੇ ਸਤਿਗੁਰੂ ਹੈਂ ਤਿਨਾਂ ਨੇ ਦਯਾ ਕਰੀ ਤਿਸਤੇ ਹਮਾਰੇ ਮਨ ਮੈਂ ਤੇਰਾ ਨਾਮੁ ਆਨ ਬਸਾ ਹੈ॥੩॥

ਨਾਨਕ ਕੀ ਤੂ ਟੇਕ ਪ੍ਰਭ ਤੇਰਾ ਆਧਾਰ ॥
ਕਰਣ ਕਾਰਣ ਸਮਰਥ ਪ੍ਰਭ ਹਰਿ ਅਗਮ ਅਪਾਰ ॥੪॥੧੯॥੪੯॥

ਸ੍ਰੀ ਗੁਰੂ ਜੀ ਕਹਤੇ ਹੈਂ ਹਮਾਰੀ ਮਨ ਕਰਕੇ ਤੂੰਹੀ ਟੇਕ ਹੈਂ ਔਰ ਤੇਰਾ ਹੀ ਹਮਕੋ ਤਨ ਕਰਕੇ (ਆਧਾਰ) ਆਸਰਾ ਹੈ ਹੇ ਕਰਨ ਕਰਾਵਨ ਸਮਰਥ ਹਰੀ ਮੇਰੇ (ਪ੍ਰਭ) ਸ੍ਵਾਮੀ ਤੂੰ ਕੈਸਾ ਹੈਂ ਮਨ ਬਾਣੀ ਤੇ ਅਗਮ ਹੈਂ ਔ (ਅਪਾਰ) ਬਿਅੰਤ ਸਰੂਪ ਹੈਂ॥੪॥੧੯॥੪੯॥

ਬਿਲਾਵਲੁ ਮਹਲਾ ੫ ॥

ਸੰਤੋਂ ਕੀ ਮਹਿਮਾਂ ਔ ਬੇਮੁਖੋਂ ਕੀ ਨਸੇਧੀ ਪੂਰਬਕ ਬੇਨਤੀ ਕਰਤੇ ਹੈਂ॥

ਸੋਈ ਮਲੀਨੁ ਦੀਨੁ ਹੀਨੁ ਜਿਸੁ ਪ੍ਰਭੁ ਬਿਸਰਾਨਾ ॥
ਕਰਨੈਹਾਰੁ ਨ ਬੂਝਈ ਆਪੁ ਗਨੈ ਬਿਗਾਨਾ ॥੧॥

ਹੇ ਪ੍ਰਭੂ ਸੋਈ ਪੁਰਸ਼ ਮਲੀਨ ਔ ਦੀਨ ਸੋਭਾ ਤੇ ਹੀਨ ਹੈ ਜਿਸਕੋ ਤੇਰਾ ਨਾਮ ਚਿਤ ਤੇ ਵਿਸਰ ਗਯਾ ਹੈ ਅਰ ਸਰਬ ਕੇ ਕਰਨੇ ਹਾਰ ਜੋ ਤੂੰ ਹੈਂ ਸੋ ਮਨਮੁਖ ਤੇਰੇ ਪ੍ਰਤਾਪ ਕੋ ਨਹੀਂ ਪਛਾਣਤਾ ਦੇਹ ਅਧਯਾਸ ਕਰ ਅਪਨੇ ਆਪ ਹੀ ਕੋ ਕਰਤਾ ਗਿਨੈ ਹੈ ਸੋ (ਬਿਗਾਨਾ) ਮੂਰਖ ਹੈ ਵਾ ਤੇਰੇ ਸੇ ਬਿਗਾਨਾ ਹੂਆ ਹੈ ਵਾ ਜਮੋਂ ਕਾ ਅਰ ਦੇਵਤਾ ਕਾ ਪਸੂ ਦਾਸੁ ਹੈ॥੧॥

ਦੂਖੁ ਤਦੇ ਜਦਿ ਵੀਸਰੈ ਸੁਖੁ ਪ੍ਰਭ ਚਿਤਿ ਆਏ ॥
ਸੰਤਨ ਕੈ ਆਨੰਦੁ ਏਹੁ ਨਿਤ ਹਰਿ ਗੁਣ ਗਾਏ ॥੧॥ ਰਹਾਉ ॥

ਹੇ ਪ੍ਰਭੂ ਜਬ ਤੂੰ ਵਿਸਰ ਜਾਤਾ ਹੈਂ ਤਬ ਪਰਮ ਦੁਖੀ ਹੋਵੀਤਾ ਹੈ ਔਰ ਜਬ ਤੂੰ ਚਿਤ ਆਵੇਂ ਤਬ ਪਰਮ ਸੁਖ ਪ੍ਰਾਪਤਿ ਹੋਤਾ ਹੈ। ਤੇਰੇ ਸੰਤਾਂ ਕੋ ਇਹੀ ਆਨੰਦ ਨਿਤ ਬਨਿਆ ਰਹਿਤਾ ਹੈ ਜੋ ਓਹੁ ਸਰਬ ਸਮੇਂ ਮੈਂ ਹੇ ਹਰੀ ਤੇਰੇ ਹੀ ਗੁਣਾਂ ਕੋ ਗਾਵਤੇ ਹੈਂ॥

ਊਚੇ ਤੇ ਨੀਚਾ ਕਰੈ ਨੀਚ ਖਿਨ ਮਹਿ ਥਾਪੈ ॥
ਕੀਮਤਿ ਕਹੀ ਨ ਜਾਈਐ ਠਾਕੁਰ ਪਰਤਾਪੈ ॥੨॥

ਤੂੰ ਊਚੇ ਤੇ ਨੀਚ ਕਰ ਦੇਤਾ ਹੈਂ ਔ ਨੀਚ ਕਉ ਅਪਨੀ ਕ੍ਰਿਪਾ ਸੇ ਊਚ ਪਦ ਮੈਂ ਇਕ ਖਿਨ ਮੈਂ ਅਸਥਾਪਨ ਕਰ ਦੇਤਾ ਹੈਂ ਤਾਂ ਤੇ ਹੇ (ਠਾਕੁਰ) ਸਰਬ ਕੇ ਸ੍ਵਾਮੀ ਤੇਰੇ ਪ੍ਰਤਾਪ ਕੀ ਕੀਮਤਿ ਕਹੀ ਨਹੀਂ ਜਾਤੀ ਹੈ॥੨॥

ਪੇਖਤ ਲੀਲਾ ਰੰਗ ਰੂਪ ਚਲਨੈ ਦਿਨੁ ਆਇਆ ॥
ਸੁਪਨੇ ਕਾ ਸੁਪਨਾ ਭਇਆ ਸੰਗਿ ਚਲਿਆ ਕਮਾਇਆ ॥੩॥

ਰੰਗ ਰੂਪੋਂ ਕੀ ਲੀਲਾ ਦੇਖਤਿਆਂ ੨ ਮਨਮੁਖੋਂ ਕੋ (ਚਲਨੇ) ਮ੍ਰਿਤਯ ਹੋਣੇ ਕਾ ਦਿਨ ਜਬ ਆਇ ਪ੍ਰਾਪਤ ਭਯਾ ਤਿਸ ਸਮੇਂ ਮੈਂ ਸ੍ਵਪਨ ਸਮ ਜੋ ਅਸਤਯ ਪਰਪੰਚ ਥਾ ਸੋ ਸੁਪਨਾ ਰੂਪ ਹੀ ਹੋ ਗਯਾ ਅਰਥਾਤ ਕੋਈ ਪਦਾਰਥ ਸੰਗੀ ਨ ਭਯਾ ਜੋ ਕਰਮ ਕੀਆ ਹੂਆ ਥਾ ਸੋਈ ਸਾਥ ਚਲਤਾ ਭਯਾ॥੩॥

ਕਰਣ ਕਾਰਣ ਸਮਰਥ ਪ੍ਰਭ ਤੇਰੀ ਸਰਣਾਈ ॥
ਹਰਿ ਦਿਨਸੁ ਰੈਣਿ ਨਾਨਕੁ ਜਪੈ ਸਦ ਸਦ ਬਲਿ ਜਾਈ ॥੪॥੨੦॥੫੦॥

ਤਾਂਤੇ ਹੇ ਸਰਬ ਜਗਤ ਰੂਪ ਕਾਰਜ ਕੇ ਕਰਣੇ ਕੋ ਸਮਰਥ ਪ੍ਰਭ ਹਮ ਤੋ ਸਦਾ ਤੇਰੀ ਹੀ ਸਰਣ ਕੋ ਪ੍ਰਾਪਤ ਭਏ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਮੈਂ ਤੇਰੇ ਨਾਮ ਕੋ ਦਿਨੇ ਰਾਤ੍ਰ ਜਪਤਾ ਹੂੰ ਪੁਨਾ ਸਰਬ ਸਮੇਂ ਮੈਂ ਬਲਿਹਾਰਨੇ ਜਾਤਾ ਹੂੰ॥੪॥੨੦॥੫੦॥

ਅਬ ਸੰਤੋਂ ਕੀ ਸੇਵਾ ਮਾਂਗਤੇ ਹੁਏ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥
ਜਲੁ ਢੋਵਉ ਇਹ ਸੀਸ ਕਰਿ ਕਰ ਪਗ ਪਖਲਾਵਉ ॥
ਬਾਰਿ ਜਾਉ ਲਖ ਬੇਰੀਆ ਦਰਸੁ ਪੇਖਿ ਜੀਵਾਵਉ ॥੧॥

ਹੇ ਹਰੀ ਇਸ ਸੀਸ ਕਰਕੇ ਜਲ ਢੋਵੋਂ ਔਰੁ ਹਾਥੋਂ ਕਰ ਤਿਨ ਕੇ ਚਰਨਾਂ ਕੋ (ਪਖਲਾਵਉ) ਧੋਵੂੰ ਪੁਨਾ ਤਿਸ ਸੰਤੋਂ ਪਰ ਲਾਖੋਂ ਬੇਰ ਬਲਿਹਾਰਨੇ ਜਾਊਂ ਤਿਨ ਕੇ ਦਰਸਨ ਕੋ ਦੇਖਕਰ ਅਪਨੇ ਮਨ ਮ੍ਰਿਤ ਹੁਏ ਕੋ ਤੇਰੇ ਨਾਮ ਸੇ ਹੀ ਜੀਵਾਵੂੰ॥੧॥

ਕਰਉ ਮਨੋਰਥ ਮਨੈ ਮਾਹਿ ਅਪਨੇ ਪ੍ਰਭ ਤੇ ਪਾਵਉ ॥
ਦੇਉ ਸੂਹਨੀ ਸਾਧ ਕੈ ਬੀਜਨੁ ਢੋਲਾਵਉ ॥੧॥ ਰਹਾਉ ॥

ਹੇ ਪ੍ਰਭੂ ਮੈਂ ਅਪਨੇ ਮੈਂ ਜੋ ਇਹੁ ਮਨੋਰਥ ਕਰਤਾ ਹੂੰ ਸੋ ਤੇਰੇ ਪਾਸੋਂ ਹੀ ਪਾਵੂੰ ਸੋ ਕਯਾ ਹੈ ਤੇਰੇ ਸੰਤ ਜਨਾਂ ਕੇ ਅਸਥਾਨ ਮੈਂ (ਸੂਹਨੀ) ਬਹਾਰੂ ਵਾ ਝਾੜੂ ਦੇਊਂ ਔ (ਬੀਜਨੁ) ਪੱਖਾ ਝੁਲਾਊਂ॥

ਅੰਮ੍ਰਿਤ ਗੁਣ ਸੰਤ ਬੋਲਤੇ ਸੁਣਿ ਮਨਹਿ ਪੀਲਾਵਉ ॥
ਉਆ ਰਸ ਮਹਿ ਸਾਂਤਿ ਤ੍ਰਿਪਤਿ ਹੋਇ ਬਿਖੈ ਜਲਨਿ ਬੁਝਾਵਉ ॥੨॥

ਅਉਰ ਜੋ ਤੇਰੇ ਸੰਤਜਨ ਤੇਰੇ ਗੁਣਾਂ ਰੂਪੀ ਅੰਮ੍ਰਿਤ ਕੋ ਮੁਖ ਤੇ ਉਚਾਰਨ ਕਰਤੇ ਹੈਂ ਤਿਨ ਕੋ ਸ੍ਰਵਨ ਕਰ ਨਿਜ ਮਨ ਕੋ ਪੀਲਾਵੂੰ ਉਸੀ ਰਸ ਮੈਂ ਲੀਨ ਹੋ ਕਰ ਤ੍ਰਿਪਤੀ ਔ ਸਾਂਤੀ ਕੋ ਪਾਇਕਰ ਵਿਸਿਅਹੁ ਰੂਪੀ ਅਗਨੀ ਕੀ ਜਲਨਤਾ ਕੋ ਬੁਝਾਵੂੰ॥੨॥

ਜਬ ਭਗਤਿ ਕਰਹਿ ਸੰਤ ਮੰਡਲੀ ਤਿਨ੍ ਮਿਲਿ ਹਰਿ ਗਾਵਉ ॥
ਕਰਉ ਨਮਸਕਾਰ ਭਗਤ ਜਨ ਧੂਰਿ ਮੁਖਿ ਲਾਵਉ ॥੩॥

ਜਿਸ ਸਮੇਂ ਐਸੇ ਤੇਰੇ ਸੰਤੋਂ ਕੀ ਮੰਡਲੀ ਤੇਰੀ ਭਗਤੀ ਕਰੈ ਤਬ ਤਿਨ ਕੇ ਵਿਖੇ ਮਿਲਕਰ ਹੇ ਹਰੀ ਮੈਂ ਭੀ ਤੇਰੇ ਗੁਣਾਂ ਕੋ ਗਾਯਨ ਕਰੂੰ ਪੁਨਾ ਐਸੇ ਤੇਰੇ ਭਗਤਿ ਜਨੋਂ ਕੋ ਨਮਸਕਾਰ ਕਰਕੇ ਤਿਨ੍ਹਾਂ ਕੇ ਚਰਨਾਂ ਕੀ ਧੂੜੀ ਅਪਨੇ ਮੁਖ ਪਰ ਲਗਾਵੂੰ॥੩॥

ਊਠਤ ਬੈਠਤ ਜਪਉ ਨਾਮੁ ਇਹੁ ਕਰਮੁ ਕਮਾਵਉ ॥
ਨਾਨਕ ਕੀ ਪ੍ਰਭ ਬੇਨਤੀ ਹਰਿ ਸਰਨਿ ਸਮਾਵਉ ॥੪॥੨੧॥੫੧॥

ਪੁਨਾ ਉਠਤਿਆਂ ਬੈਠਤਿਆਂ ਤੇਰੇ ਨਾਮ ਕਾ ਹੀ ਜਾਪ ਕਰੂੰ ਇਸ ਕਰਮ ਕੋ ਕਮਾਊਂ। ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਸਰਬ ਕੇ ਪ੍ਰਭੂ ਹਮਾਰੀ ਤੇਰੇ ਆਗੇ ਇਹੀ ਬੇਨਤੀ ਹੈ ਜੋ ਤੇਰੀ ਸਰਨ ਮੈਂ ਅਪਨੇ ਚਿਤ ਕਾ ਸਮਾਵਣਾ ਕਰੂੰ॥੪॥੨੧॥੫੧॥

ਸੰਤਾਂ ਕੀ ਮਹਿਮਾਂ ਦਿਖਾਵਤੇ ਹੂਏ ਉਪਦੇਸ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਇਹੁ ਸਾਗਰੁ ਸੋਈ ਤਰੈ ਜੋ ਹਰਿ ਗੁਣ ਗਾਏ ॥
ਸਾਧਸੰਗਤਿ ਕੈ ਸੰਗਿ ਵਸੈ ਵਡਭਾਗੀ ਪਾਏ ॥੧॥

ਹੇ ਭਾਈ ਇਸ ਸੰਸਾਰ ਸਮੁੰਦ੍ਰ ਕੋ ਸੋਈ ਸੰਤ ਜਨ ਤਰੇ ਹੈਂ ਜਿਨੋਂ ਨੇ ਤਿਸ ਹਰੀ ਕੇ ਗੁਣਾਂ ਕੋ ਗਾਯਨ ਕੀਆ ਹੈ ਔ ਸਾਧ ਸੰਗਤ ਕੇ ਸੰਗ ਵਿਖੇ (ਵਸੈ) ਵਾਸ ਕੋ ਵਡਭਾਗੀ ਪਾਵਤੇ ਹੈਂ॥੧॥

ਪੰਨਾ ੮੧੪

ਸੁਣਿ ਸੁਣਿ ਜੀਵੈ ਦਾਸੁ ਤੁਮ੍ ਬਾਣੀ ਜਨ ਆਖੀ ॥
ਪ੍ਰਗਟ ਭਈ ਸਭ ਲੋਅ ਮਹਿ ਸੇਵਕ ਕੀ ਰਾਖੀ ॥੧॥ ਰਹਾਉ ॥

ਜੋ ਪੂਰਬਲੇ ਤੁਮਾਰੇ ਭਗਤ ਜਨੋਂ ਕੀ ਬਾਣੀ (ਆਖੀ) ਉਚਾਰਨ ਕਰੀ ਹੋਈ ਹੈ ਤਿਸ ਕੋ ਸ੍ਰਵਣ ਕਰ ਕਰ ਹਮ ਦਾਸ ਜੀਵਤੇ ਹੈਂ ਪੁਨਾ ਇਹ ਬਾਤ ਸਰਬ ਲੋਕਾਂ ਮੈਂ ਪ੍ਰਗਟ ਹੂਈ ਹੈ ਕਿ ਜਹਾਂ ਜਹਾਂ ਜਿਸ ਪ੍ਰਕਾਰ ਸੇਵਕੋਂ ਕੀ ਵਾਹਿਗੁਰੂ ਨੇ ਲਜਾ ਵਾ ਪਰਤਸਿਜਾ ਪਤ ਰਾਖੀ ਹੈ ਜੈਸੇ ਨਾਮ ਦੇਵ ਜੀ ਕੇ ਕਹੇ ਗਊ ਜਿਵਾਈ ਔ ਸਧਨੇ ਆਪਕੋਂ ਕੀ ਰਖ੍ਯਾ ਕਰੀ ਹੈ॥

ਅਗਨਿ ਸਾਗਰ ਤੇ ਕਾਢਿਆ ਪ੍ਰਭਿ ਜਲਨਿ ਬੁਝਾਈ ॥
ਅੰਮ੍ਰਿਤ ਨਾਮੁ ਜਲੁ ਸੰਚਿਆ ਗੁਰ ਭਏ ਸਹਾਈ ॥੨॥

ਜਿਨ ਪਰ ਸਤਿਗੁਰ ਸਹਾਈ ਹੋਏ ਹੈਂ ਪੁਨਾ ਤਿਨੋਂ ਨੇ ਨਾਮ ਰੂਪੀ ਅੰਮ੍ਰਿਤ ਜਲ ਕੋ ਸਿੰਚਨ ਕੀਆ ਹੈ ਪੁਨਾ ਤਿਨਾਂ ਕੋ ਸੰਸਾਰ ਅਗਨੀ ਕੇ ਸਮੁੰਦ੍ਰ ਤੇ ਕਢ ਲੀਆ ਹੈ॥ ਅਰ ਤਿਨੋਂ ਕੀ ਵਿਸਿਅਹੁੰ ਕੀ ਤ੍ਰਿਸਨਾ ਰੂਪੀ ਅਗਨੀ ਕੀ ਜਲਨਤਾ ਤੈਂਨੇ ਬੁਝਾਈ ਭਾਵ ਦੂਰ ਕਰ ਦਿਤੀ ਹੈ॥੨॥

ਜਨਮ ਮਰਣ ਦੁਖ ਕਾਟਿਆ ਸੁਖ ਕਾ ਥਾਨੁ ਪਾਇਆ ॥
ਕਾਟੀ ਸਿਲਕ ਭ੍ਰਮ ਮੋਹ ਕੀ ਅਪਨੇ ਪ੍ਰਭ ਭਾਇਆ ॥੩॥

ਸਰਬ ਸੁਖਾਂ ਕਾ ਅਸਥਾਨ ਤੇਰੇ ਸੰਤੋਂ ਕਾ ਸੰਗ ਜਿਨੋਂ ਨੇ ਪਾਇਆ ਹੈ ਤਿਨ ਕੇ ਜਨਮ ਮਰਨ ਕਾ ਦੁਖ ਕਾਟ ਦੀਆ ਹੈ। ਪੁਨਾ ਤਿਨਕੀ ਭ੍ਰਮ ਔਰ ਮੋਹ ਰੂਪ (ਸਿਲਕ) ਲੜੀ ਅਰਥਾਤ ਫਾਸੀ ਬੇੜੀ ਕਾਟ ਦਈ ਹੈ ਔਰ ਅਪਨੇ ਪ੍ਰਭੂ ਕੋ ਤਿਨਕਾ ਕਰਮੁ ਭਾਯਾ ਹੈ॥੩॥

ਮਤ ਕੋਈ ਜਾਣਹੁ ਅਵਰੁ ਕਛੁ ਸਭ ਪ੍ਰਭ ਕੈ ਹਾਥਿ ॥
ਸਰਬ ਸੂਖ ਨਾਨਕ ਪਾਏ ਸੰਗਿ ਸੰਤਨ ਸਾਥਿ ॥੪॥੨੨॥੫੨॥

ਤਾਂਤੇ ਹੇ ਭਾਈ ਮਤ ਔਰ ਕੁਛ ਕਿਸੀ ਕੀ ਸਾਮਰਥ ਜਾਣੋਂ ਸਭ ਕੁਛ ਤਿਸ ਪ੍ਰਭ ਕੇ ਹੀ ਹਾਥ ਮੈਂ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਹਮਨੇ ਤਿਸ ਪਰਮੇਸਰ ਕੋ ਸੰਤਾਂ ਕੀ ਸੰਗਤ ਸਾਥ ਮਿਲਕਰ ਸਰਬ ਸੁਖ ਪਾਏ ਹੈਂ॥੪॥੨੨॥੫੨॥

ਬਿਲਾਵਲੁ ਮਹਲਾ ੫ ॥

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕੇ ਸਰੀਰ ਕੋ ਅਰੋਗ ਹੋਨੇ ਕੇ ਸਮੈਂ ਵਾ ਸਧਾਰਨ ਉਪਦੇਸ ਕਰਤੇ ਹੁਏ ਵਾਹਿਗੁਰੂ ਕੀ ਸੋਭਾ ਕਹਤੇ ਹੈਂ॥

ਬੰਧਨ ਕਾਟੇ ਆਪਿ ਪ੍ਰਭਿ ਹੋਆ ਕਿਰਪਾਲ ॥
ਦੀਨ ਦਇਆਲ ਪ੍ਰਭ ਪਾਰਬ੍ਰਹਮ ਤਾ ਕੀ ਨਦਰਿ ਨਿਹਾਲ ॥੧॥

ਸਰਬ ਬੰਧਨ ਆਪ (ਪ੍ਰਭਿ) ਸ੍ਵਾਮੀ ਨੇ ਕਾਟ ਦੀਏ ਹੈਂ ਅਰ ਹਮਾਰੇ ਪਰ ਕ੍ਰਿਪਾਲ ਹੂਆ ਹੈ ਦੀਨੋਂ ਪਰ ਦਿਆਲ ਸਰਬ ਕਾ ਸ੍ਵਾਮੀ ਜੋ ਪਾਰਬ੍ਰਹਮ ਹੈ ਤਿਸ ਕੀ (ਨਦਰਿ) ਕ੍ਰਿਪਾ ਦ੍ਰਿਸਟੀ ਤੇ ਹਮ ਨਿਹਾਲ ਹੁਏ ਹੈਂ॥੧॥

ਗੁਰਿ ਪੂਰੈ ਕਿਰਪਾ ਕਰੀ ਕਾਟਿਆ ਦੁਖੁ ਰੋਗੁ ॥
ਮਨੁ ਤਨੁ ਸੀਤਲੁ ਸੁਖੀ ਭਇਆ ਪ੍ਰਭ ਧਿਆਵਨ ਜੋਗੁ ॥੧॥ ਰਹਾਉ ॥

ਪੂਰੇ ਸਤਿਗੁਰ ਨਾਨਕ ਦੇਵ ਜੀ ਨੇ ਅਬ ਕ੍ਰਿਪਾ ਕਰੀ ਹੈ ਜੋ ਅਤੀ ਰੋਗ ਵਾ ਰੋਗ ਜੰਨਜ ਦੁਖ ਕਾਟ ਦੀਆ ਹੈ॥ ਵਾ ਤਨ ਕੇ ਸੁਖੀ ਹੋਣੇ ਤੇ ਮਨ ਸੀਤਲ ਭਯਾ ਹੈ ਪ੍ਰਭੂ ਧਿਆਵਣੇ ਯੋਗ ਕੋ ਮਨ ਮੈਂ ਧਯਾਯਾ ਹੈ॥

ਅਉਖਧੁ ਹਰਿ ਕਾ ਨਾਮੁ ਹੈ ਜਿਤੁ ਰੋਗੁ ਨ ਵਿਆਪੈ ॥
ਸਾਧਸੰਗਿ ਮਨਿ ਤਨਿ ਹਿਤੈ ਫਿਰਿ ਦੂਖੁ ਨ ਜਾਪੈ ॥੨॥

ਤਾਂਤੇ ਹਰੀ ਕਾ ਨਾਮ ਹੀ ਪਰਮ ਔਸਧੀ ਹੈ ਜਿਸਕੇ ਜਪਣੇ ਸੇ ਕੋਈ ਰੋਗ ਨਹੀਂ ਵਿਆਪਤਾ ਹੈ। ਸੰਤਾਂ ਕੀ ਸੰਗਤ ਮੈਂ ਮਿਲ ਕਰ ਮਨ ਤਨ ਸੇ ਹਿਤ ਕਰ ਨਾਮ ਕੋ ਜੋ ਜਪੈ ਤੋ ਪੁਨਾ ਕੋਈ ਦੁਖ ਨ (ਜਾਪੈ) ਜਾਣੀਤਾ॥੨॥

ਹਰਿ ਹਰਿ ਹਰਿ ਹਰਿ ਜਾਪੀਐ ਅੰਤਰਿ ਲਿਵ ਲਾਈ ॥
ਕਿਲਵਿਖ ਉਤਰਹਿ ਸੁਧੁ ਹੋਇ ਸਾਧੂ ਸਰਣਾਈ ॥੩॥

ਅੰਤ੍ਰੀਵ (ਲਿਵ) ਬ੍ਰਿਤੀ ਕੋ ਲਗਾਇ ਕਰਕੇ ਜਬ ਹਰਿ ਹਰਿ ਨਾਮ ਕੋ ਹੀ ਜਪੀਐ॥ ਤਬ ਸੰਪੂਰਨ (ਕਿਲਵਿਖ) ਪਾਪ ਉਤਰ ਜਾਤੇ ਹੈਂ ਔਰ ਸੰਤ ਜਨਾ ਕੀ ਸਰਣ ਹੋਣੇ ਤੇ ਮਨੁ ਸੁਧ ਹੋ ਜਾਤਾ ਹੈ॥੩॥

ਸੁਨਤ ਜਪਤ ਹਰਿ ਨਾਮ ਜਸੁ ਤਾ ਕੀ ਦੂਰਿ ਬਲਾਈ ॥
ਮਹਾ ਮੰਤ੍ਰੁ ਨਾਨਕੁ ਕਥੈ ਹਰਿ ਕੇ ਗੁਣ ਗਾਈ ॥੪॥੨੩॥੫੩॥

ਜੋ ਜਨ ਹਰੀ ਕੇ ਨਾਮ ਕਾ ਜਸੁ ਸ੍ਰਵਣੋਂ ਦ੍ਵਾਰਾ ਸੁਣਤੇ ਹੈਂ ਔ ਮੁਖ ਸੇ ਜਪਤੇ ਹੈਂ ਤਿਨੋਂ ਕੀ ਅਵਿਦ੍ਯਾਰੂਪੀ ਬਲਾਈ ਦੂਰ ਹੋ ਜਾਤੀ ਹੈ ਮਹਾ ਮੰਤ੍ਰ ਰੂਪੀ ਨਾਮ ਕੋ ਕਥਨ ਕਰਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਹਮ ਸਦਾ ਹਰੀ ਕੇ ਗੁਣਾਂ ਕੋ ਗਾਵਤੇ ਹੈਂ॥੪॥੨੩॥੫੩॥ ਉਪਦੇਸ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥
ਭੈ ਤੇ ਉਪਜੈ ਭਗਤਿ ਪ੍ਰਭ ਅੰਤਰਿ ਹੋਇ ਸਾਂਤਿ ॥
ਨਾਮੁ ਜਪਤ ਗੋਵਿੰਦ ਕਾ ਬਿਨਸੈ ਭ੍ਰਮ ਭ੍ਰਾਂਤਿ ॥੧॥

ਪ੍ਰਭੂ ਕੇ ਭੈ ਸੇ ਹੀ ਭਗਤੀ ਉਪਜਤੀ ਹੈ ਔ ਤਿਸ ਭਗਤੀ ਕਰਕੇ ਮਨ ਕੇ ਅੰਤਰ ਸਾਂਤੀ ਹੋਤੀ ਹੈ॥ ਪੁਨਾ ਗੋਬਿੰਦ ਕਾ ਨਾਮ ਜਪਨੇ ਸੇ ਹੀ ਭ੍ਰਾਂਤੀ ਕਰ ਜੋ ਜਨਮਾਦਿਕੋਂ ਮੈਂ ਭ੍ਰਮਣਾਂ ਹੈ ਸੋ ਦੂਰ ਹੋ ਜਾਤਾ ਹੈ॥੧॥

ਗੁਰੁ ਪੂਰਾ ਜਿਸੁ ਭੇਟਿਆ ਤਾ ਕੈ ਸੁਖਿ ਪਰਵੇਸੁ ॥
ਮਨ ਕੀ ਮਤਿ ਤਿਆਗੀਐ ਸੁਣੀਐ ਉਪਦੇਸੁ ॥੧॥ ਰਹਾਉ ॥

ਪੂਰਾ ਸਤਿਗੁਰੂ ਜਿਨਾਂ ਕੋ (ਭੇਟਿਆ) ਮਿਲਿਆ ਹੈ ਤਿਨ ਕੇ ਮਨ ਮੈਂ ਸੁਖ ਸਰੂਪ ਵਾਹਿਗੁਰੂ ਕਾ ਪ੍ਰਵੇਸ਼ ਭਯਾ ਹੈ ਤਾਂ ਤੇ ਹੇ ਭਾਈ ਮਨ ਕੀ ਮਤ ਤਿਆਗੀਏ ਔਰ ਸਤਿਗੁਰਾਂ ਕੇ ਉਪਦੇਸ਼ ਕੋ ਸ੍ਰਵਨ ਕਰੀਏ॥

ਸਿਮਰਤ ਸਿਮਰਤ ਸਿਮਰੀਐ ਸੋ ਪੁਰਖੁ ਦਾਤਾਰੁ ॥
ਮਨ ਤੇ ਕਬਹੁ ਨ ਵੀਸਰੈ ਸੋ ਪੁਰਖੁ ਅਪਾਰੁ ॥੨॥

ਤਾਂਤੇ ਹੇ ਭਾਈ ਸਿੰਮ੍ਰਤੀਆਂ ਕਰ ਸਿਮਰਨ ਕਰਨੇ ਯੋਗ ਹੈ ਸਰਬ ਕਾ ਦਾਤਾਰੁ ਪਰਮਾਤਮਾ ਪੁਰਖੁ ਜੋ ਹੈ ਸੋ ਤਿਸੀ ਕਾ ਸਿਮਰਨ ਕਰੀਏ ਸੋ ਅਪਾਰ ਪੁਰਖ ਮਨ ਤੇ ਕਬੀ ਨ ਬੀਸਰੇ॥੨॥

ਚਰਨ ਕਮਲ ਸਿਉ ਰੰਗੁ ਲਗਾ ਅਚਰਜ ਗੁਰਦੇਵ ॥
ਜਾ ਕਉ ਕਿਰਪਾ ਕਰਹੁ ਪ੍ਰਭ ਤਾ ਕਉ ਲਾਵਹੁ ਸੇਵ ॥੩॥

ਅਸਚਰਜ ਰੂਪ ਜੋ ਸਤਿਗੁਰ ਦੇਵ ਹੈਂ ਤਿਨ ਕੀ ਕ੍ਰਿਪਾ ਸੇ ਹਮਾਰਾ ਪ੍ਰੇਮ ਤਿਸੁ ਵਾਹਿਗੁਰੂ ਕੇ ਚਰਨ ਕਮਲੋਂ ਮੈਂ ਲਾਗ ਰਹਾ ਹੈ ਪੁਨਾ ਹਮ ਐਸੇ ਬੇਨਤੀ ਕਰਤੇ ਹੈਂ ਹੇ ਸਤਗੁਰੋ ਜਿਨੋਂ ਪਰ ਆਪ ਕ੍ਰਿਪਾ ਕਰਤੇ ਹੋ ਤਿਨੋਂ ਕੋ ਪ੍ਰਭ ਕੀ ਸੇਵਾ ਮੈਂ ਲਗਾਇ ਲੇਤੇ ਹੋ॥

ਨਿਧਿ ਨਿਧਾਨ ਅੰਮ੍ਰਿਤੁ ਪੀਆ ਮਨਿ ਤਨਿ ਆਨੰਦ ॥
ਨਾਨਕ ਕਬਹੁ ਨ ਵੀਸਰੈ ਪ੍ਰਭ ਪਰਮਾਨੰਦ ॥੪॥੨੪॥੫੪॥

ਔਰ ਸਰਬ ਨਿਧੀਓਂ ਕਾ (ਨਿਧਾਨ) ਖਜਾਨਾ ਨਾਮ ਰੂਪੀ ਅੰਮ੍ਰਿਤ ਤਿਨੋਂ ਨੇ ਪੀਆ ਹੈ ਤਿਸ ਤੇ ਸੋ ਮਨ ਤਨ ਅਨੰਦ ਭਏ ਹੈਂ॥ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਕੇ ਮਨ ਸੇ ਪ੍ਰਭੂ ਕਦੇ ਨਹੀਂ ਵਿਸਰਤਾ ਇਸੀ ਤੇ ਸੋ (ਪਰਮਾਨੰਦ) ਅਤੀ ਅਨੰਦ ਰਹਤੇ ਹੈਂ॥੪॥੨੪॥੫੪॥ ਸਤਿਗੁਰਾਂ ਕੀ ਮਹਿਮਾਂ ਉਚਾਰਨ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥
ਤ੍ਰਿਸਨ ਬੁਝੀ ਮਮਤਾ ਗਈ ਨਾਠੇ ਭੈ ਭਰਮਾ ॥
ਥਿਤਿ ਪਾਈ ਆਨਦੁ ਭਇਆ ਗੁਰਿ ਕੀਨੇ ਧਰਮਾ ॥੧॥

ਹੇ ਭਾਈ ਤਿਸਨਾ ਰੂਪੀ ਅਗਨੀ ਬੁਝ ਗਈ ਹੈ ਔਰੁ ਹੰਤਾ ਮਮਤਾ ਭੀ ਦੂਰ ਭਈ ਹੈ ਪੁਨ: ਜਨਮ ਮ੍ਰਿਤੁ ਕਾ ਭੈ ਔਰ ਸ੍ਵਰੂਪ ਕੇ ਵਿਖੇ ਭੇਦਾਦੀ ਭ੍ਰਮ ਦੂਰ ਭਏ ਹੈਂ॥ ਅਰੁ ਸ੍ਵੈ ਸਰੂਪ ਮੈਂ ਇਸਥਿਤੀ ਪਾਇ ਲਈ ਹੈ ਔ ਅਨੰਦ ਭਯਾ ਹੈ ਸਤਿਗੁਰੂ ਨੇ ਹਮ ਧਰਮਾਤਮਾ ਕੀਏ ਹਾਂ॥੧॥

ਗੁਰੁ ਪੂਰਾ ਆਰਾਧਿਆ ਬਿਨਸੀ ਮੇਰੀ ਪੀਰ ॥
ਤਨੁ ਮਨੁ ਸਭੁ ਸੀਤਲੁ ਭਇਆ ਪਾਇਆ ਸੁਖੁ ਬੀਰ ॥੧॥ ਰਹਾਉ ॥

ਹਮਨੇ ਪੂਰਾ ਸਤਿਗੁਰੂ ਅਰਾਧਿਆ ਹੈ ਤਿਸੀ ਤੇ ਮੇਰੇ ਰਿਦੇ ਮੈਂ ਜੋ ਹਰੀ ਕੇ ਵਜੋਗ ਕੀ ਪੀੜਾ ਥੀ ਸੋ ਸਰਬ ਦੂਰ ਹੋ ਜਾਤੀ ਭਈ॥ (ਬੀਰ) ਹੇ ਭਾਈ ਤਿਸੀ ਸਮੇਂ ਹਮਾਰਾ ਤਨੁ ਮਨੁ ਸਰਬ ਸੀਤਲੁ ਭਯਾ ਹੈ ਅਰੁ ਸੁਖ ਕੋ ਪਾਇ ਲੀਆ ਹੈ॥

ਸੋਵਤ ਹਰਿ ਜਪਿ ਜਾਗਿਆ ਪੇਖਿਆ ਬਿਸਮਾਦੁ ॥
ਪੀ ਅੰਮ੍ਰਿਤੁ ਤ੍ਰਿਪਤਾਸਿਆ ਤਾ ਕਾ ਅਚਰਜ ਸੁਆਦੁ ॥੨॥

ਤਿਨ ਸਤਿਗੁਰੋਂ ਕੀ ਕ੍ਰਿਪਾ ਤੇ ਅਗਿਆਨ ਨਿੰਦ੍ਰਾ ਸੇ ਸੋਵਤੇ ਹਰੀ ਨਾਮ ਕੋ ਜਪ ਕੇ ਜਬ ਹਮਾਰਾ ਮਨੁ ਜਾਗਿਆ ਤੋ ਅਸਚਰਜ ਸਰੂਪ ਬ੍ਰਹਮ ਕੋ ਹੀ ਦੇਖਿਆ ਹੈ ਤਿਸ ਕੇ ਅੰਮ੍ਰਤ ਰੂਪ ਨਾਮ ਕੋ ਪਾਂਨ ਕਰ ਤ੍ਰਿਪਤ ਹੋ ਗਏ ਹੈਂ ਤਿਸ ਕਾ ਅਸਚਰਜ ਹੀ ਸ੍ਵਾਦ ਆਵਤਾ ਭਯਾ ਹੈ ਭਾਵ ਸਭ ਸੇ ਸੇਸਟ ਸ੍ਵਾਦ ਹੈ॥੨॥

ਆਪਿ ਮੁਕਤੁ ਸੰਗੀ ਤਰੇ ਕੁਲ ਕੁਟੰਬ ਉਧਾਰੇ ॥
ਸਫਲ ਸੇਵਾ ਗੁਰਦੇਵ ਕੀ ਨਿਰਮਲ ਦਰਬਾਰੇ ॥੩॥

ਆਪ ਭੀ ਮੁਕਤ ਰੂਪ ਭਏ ਹੈਂ ਔ ਜੋ ਤਿਨਕੀ ਸੰਗਤ ਕਰਨੇ ਵਾਲੇ ਥੇ ਸੋ ਭੀ ਤਰੇ ਹੈਂ ਕੁਟੰਬ ਸੰਯੁਗਤ ਔ ਸੰਪੂਰਨ ਕੁਲਾਂ ਕੇ ਲੋਕ ਭੀ ਉਧਾਰੇ ਹੈਂ॥ ਤਾਂ ਤੇ ਐਸੇ ਸਤਿਗੁਰ ਦੇਵ ਕੀ ਸੇਵਾ ਪਰਮ ਸਫਲ ਰੂਪ ਹੈ ਜਿਸਕੇ ਕਰਨੇ ਸੇ ਵਾਹਿਗੁਰੂ ਕੇ ਦਰਬਾਰ ਮੇਂ ਨਿਰਮਲ ਭਏ ਹੈਂ॥੩॥

ਨੀਚੁ ਅਨਾਥੁ ਅਜਾਨੁ ਮੈ ਨਿਰਗੁਨੁ ਗੁਣਹੀਨੁ ॥

ਪੰਨਾ ੮੧੫

ਨਾਨਕ ਕਉ ਕਿਰਪਾ ਭਈ ਦਾਸੁ ਅਪਨਾ ਕੀਨੁ ॥੪॥੨੫॥੫੫॥

ਜੋ ਮੈਂ ਨੀਚੁ ਅਨਾਥੁ ਔ (ਅਜਾਨੁ) ਅਗਜਾਤ ਔ ਨਿਰਗੁਨ ਸੁਭ ਗੁਣ ਤੇ ਹੀਨ ਥਾ॥ ਸ੍ਰੀ ਗੁਰੂ ਜੀ ਕਹਤੇ ਹੈਂ ਜਬ ਮੇਰੇ ਪਰ ਤਿਸ ਵਾਹਿਗੁਰੂ ਕੀ ਕਿਰਪਾ ਭਈ ਤਬ ਮੁਝ ਕੋ ਅਪਨਾ ਦਾਸ ਕਰ ਲੀਆ ਹੈ ਭਾਵ ਯਹਿ ਯਦਪ ਕੈਸਾ ਨੀਚ ਪੁਰਸ ਭੀ ਹੋਵੇ ਤਦਪ ਜਬ ਅਪਨੀ ਕ੍ਰਿਪਾ ਕਰਤਾ ਹੈ ਤਬ ਤਿਸ ਕੇ ਅਵਗੁਣ ਨਹੀਂ ਦੇਖਤਾ ਹੈ॥੪॥੨੫॥੫੫॥ ਹਰੀ ਕੇ ਭਗਤਾਂ ਕਾ ਪ੍ਰਤਾਪ ਜਨਾਵਤੇ ਹੂਏ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਹਰਿ ਭਗਤਾ ਕਾ ਆਸਰਾ ਅਨ ਨਾਹੀ ਠਾਉ ॥

ਤਾਣੁ ਦੀਬਾਣੁ ਪਰਵਾਰ ਧਨੁ ਪ੍ਰਭ ਤੇਰਾ ਨਾਉ ॥੧॥

ਹੇ ਹਰੀ ਤੇਰੇ ਭਗਤ ਜਨਾ ਕੋ ਤੇਰਾ ਹੀ ਆਸਰਾ ਹੈ ਤੇਰੇ ਬਿਨਾਂ ਔਰ ਅਸਥਾਨ ਕੋਈ ਨਹੀਂ ਹੈ ਤਿਨਕਾ (ਤਾਣੁ) ਬਲ ਔ ਦੀਵਾਨ ਅਰੁ ਪਰਵਾਰ ਪੁਨਾ ਧਨਾਦੀ ਈਸ੍ਵਰਜ ਸੰਪੂਰਣ ਤੇਰਾ ਨਾਮ ਹੀ ਹੈ॥੧॥

ਕਰਿ ਕਿਰਪਾ ਪ੍ਰਭਿ ਆਪਣੀ ਅਪਨੇ ਦਾਸ ਰਖਿ ਲੀਏ ॥

ਨਿੰਦਕ ਨਿੰਦਾ ਕਰਿ ਪਚੇ ਜਮਕਾਲਿ ਗ੍ਰਸੀਏ ॥੧॥ ਰਹਾਉ ॥

ਹੇ ਪ੍ਰਭੂ ਤੈਂਨੇ ਆਪਣੀ ਕ੍ਰਿਪਾ ਕਰਕੇ ਆਪਣੇ ਦਾਸ ਸਰਬ ਦੁਖੋਂ ਤੇ ਵਾ ਸਤ੍ਰੂਓਂ ਤੇ ਰਾਖ ਲੀਏ ਹੈਂ॥ ਅਰੁ ਜੋ ਜਨ ਤੇਰੇ ਦਾਸਾਂ ਕੇ ਨਿੰਦਕ ਹੈਂ ਸੋ ਨਿੰਦਾ ਕਰਤੇ (ਪਚੇ) ਜਲ ਗਏ ਹੈਂ ਪੁਨਾ ਜਮ ਕਾਲ ਨੇ ਗ੍ਰਸ ਲੀਏ ਹੈਂ॥

ਸੰਤਾ ਏਕੁ ਧਿਆਵਨਾ ਦੂਸਰ ਕੋ ਨਾਹਿ ॥

ਏਕਸੁ ਆਗੈ ਬੇਨਤੀ ਰਵਿਆ ਸ੍ਰਬ ਥਾਇ ॥੨॥

ਤਿਨ ਸੰਤੋਂ ਨੇ ਏਕ ਤੇਰੇ ਨਾਂਮ ਕਾ ਹੀ ਧਿਆਵਨਾ ਕੀਆ ਹੈ ਤੇਰੇ ਬਿਨਾਂ ਔਰ ਦੂਸਰਾ ਉਨ ਕਾ ਕੋਈ ਨਹੀਂ ਹੈ ਤਿਨਾਂਕੀ ਏਕ ਤੇਰੇ ਆਗੇ ਹੀ ਬੇਨਤੀ ਹੈ ਤੂੰ ਕੈਸਾ ਹੈਂ ਸਰਬ ਅਸਥਾਨੋਂ ਮੈਂ (ਰਵਿਆ) ਵਿਆਪਕ ਸਰੂਪ ਹੈਂ॥੨॥

ਕਥਾ ਪੁਰਾਤਨ ਇਉ ਸੁਣੀ ਭਗਤਨ ਕੀ ਬਾਨੀ ॥

ਸਗਲ ਦੁਸਟ ਖੰਡ ਖੰਡ ਕੀਏ ਜਨ ਲੀਏ ਮਾਨੀ ॥੩॥

ਤੇਰੀ ਪੁਰਾਤਨ ਕਥਾ ਮੈਂ ਐਸੀ ਰੀਤ ਸ੍ਰਵਨ ਕਰੀ ਹੈ ਕਿ ਅਪਨੇ ਭਗਤਾਂ ਕੀ ਬਾਨੀ ਸੁਣ ਕੇ ਆਪ ਸਹਾਯਕ ਭਏ ਹੈਂ॥ ਵਾ ਭਗਤੋਂ ਕੀ ਤੇਰੇ ਸਾਥ (ਬਾਨੀ) ਬਣੀ ਹੈ ਵਾ ਤਿਨਕੀ ਬਾਣੀ ਦ੍ਵਾਰਾ ਭੀ ਤੇਰੀ ਸੋਭਾ ਐਸੇ ਸੁਣੀ ਹੈ॥ ਤੇਰੇ ਦਾਸੋਂ ਕੋ ਦੁਖ ਦੇਣੇ ਵਾਲੇ ਦੁਸਟ ਤੈਂਨੇ ਕੁਟਕੇ (ਖੰਡ ਖੰਡ) ਟੁਕੜੇ ਟੁਕੜੇ ਕੀਏ ਹੈਂ ਔ ਅਪਨੇ (ਜਨ) ਭਗਤ ਮਾਨ ਲੀਏ ਹੈਂ॥ ਜੈਸੇ ਭਗਤ ਪ੍ਰਹਿਲਾਦ ਆਦਿਕੋਂ ਕੇ ਸ਼ਤ੍ਰੂ ਮਾਰ ਕਰ ਸਹਾਈ ਹੋਤੇ ਭਏ ਹੋ॥੩॥

ਸਤਿ ਬਚਨ ਨਾਨਕੁ ਕਹੈ ਪਰਗਟ ਸਭ ਮਾਹਿ ॥

ਪ੍ਰਭ ਕੇ ਸੇਵਕ ਸਰਣਿ ਪ੍ਰਭ ਤਿਨ ਕਉ ਭਉ ਨਾਹਿ ॥੪॥੨੬॥੫੬॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਵਾਹਿਗੁਰੂ ਮੈਂ ਤੇਰੇ ਆਗੇ ਸਚੇ ਬਚਨ ਕਹਿਤਾ ਹੂੰ ਇਹ ਕਥਾ ਸਰਬ ਵਿਖੇ ਪ੍ਰਗਟ ਹੈ ਜੋ ਪ੍ਰਭੂ ਕੇ ਸੇਵਕ ਪ੍ਰਭੂ ਕੀ ਸਰਣ ਕੋ ਪ੍ਰਾਪਤ ਭਏ ਹੈਂ ਤਿਨਾਂ ਕੋ ਕੋਈ ਭੈ ਨਹੀਂ ਰਹਿਤਾ॥੪॥੨੬॥੫੬॥ ਪੁਨਾ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਬੰਧਨ ਕਾਟੈ ਸੋ ਪ੍ਰਭੂ ਜਾ ਕੈ ਕਲ ਹਾਥ ॥
ਅਵਰ ਕਰਮ ਨਹੀ ਛੂਟੀਐ ਰਾਖਹੁ ਹਰਿ ਨਾਥ ॥੧॥

ਹੇ ਪ੍ਰਭੂ ਸਰਬ (ਕਲ) ਸਕਤੀਆਂ ਜਿਸ ਤੇਰੇ ਹਾਥ ਮੇਂ ਹੈਂ ਸੋਈ ਤੂੰ ਜਨਮ ਮਰਨਾਦੀ ਬੰਧਨ ਕਾਟਤਾ ਹੈਂ ਔਰ ਕਿਸੀ ਕਰਮ ਕਰ ਬੰਧਨੋਂ ਤੇ ਨਹੀਂ ਛੂਟੀਤਾ ਤਿਸੀ ਤੇ ਹੇ ਹਰੀ ਸਰਬ ਕੇ ਨਾਥ ਆਪ ਹੀ ਰਖ੍ਯਾ ਕਰ ਲੇਵੋ॥੧॥

ਤਉ ਸਰਣਾਗਤਿ ਮਾਧਵੇ ਪੂਰਨ ਦਇਆਲ ॥
ਛੂਟਿ ਜਾਇ ਸੰਸਾਰ ਤੇ ਰਾਖੈ ਗੋਪਾਲ ॥੧॥ ਰਹਾਉ ॥

ਹੇ ਸਰਬ ਮੈਂ ਪੂਰਨ ਦੀਨ ਦਿਆਲ ਮਾਧਵ ਮੈਂ ਤੇਰੀ ਸਰਨ ਕੋ ਪ੍ਰਾਪਤ ਭਯਾ ਹੂੰ ਹੇ ਗੋਪਾਲ ਜਿਸਨੋਂ ਤੂੰ ਰਾਖ ਲੇਵੈਂ ਸੋ ਇਸ ਸੰਸਾਰ ਸੇ ਛੂਟ ਜਾਤਾ ਹੈ॥੧॥

ਆਸਾ ਭਰਮ ਬਿਕਾਰ ਮੋਹ ਇਨ ਮਹਿ ਲੋਭਾਨਾ ॥
ਝੂਠੁ ਸਮਗ੍ਰੀ ਮਨਿ ਵਸੀ ਪਾਰਬ੍ਰਹਮੁ ਨ ਜਾਨਾ ॥੨॥

ਮੈਂ ਭ੍ਰਮ ਕਰ ਇਨ ਆਸਾ ਮੋਹਾਦੀ ਵਿਕਾਰੋਂ ਮੈਂ ਲੋਭਾਏਵਾਂਨ ਹੋ ਰਹਾ ਹੂੰ ਔਰ ਝੂਠੇ ਸੰਸਾਰ ਕੀ (ਸਮਗਰੀ) ਬਿਭੂਤੀ ਮਨ ਵਿਖੇ ਵਸ ਰਹੀ ਹੈ ਹੇ ਪਾਰਬ੍ਰਹਮ ਤੇਰੇ ਸਰੂਪ ਕੋ ਨਹੀਂ ਜਾਣਿਆ ਹੈ॥੨॥

ਪਰਮ ਜੋਤਿ ਪੂਰਨ ਪੁਰਖ ਸਭਿ ਜੀਅ ਤੁਮ੍ਾਰੇ ॥
ਜਿਉ ਤੂ ਰਾਖਹਿ ਤਿਉ ਰਹਾ ਪ੍ਰਭ ਅਗਮ ਅਪਾਰੇ ॥੩॥

ਹੇ ਪਰਮਜੋਤ ਪੂਰਨ ਪੁਰਖ ਵਾਹਿਗੁਰੂ ਇਹੁ ਸਭ ਜੀਵ ਤੁਮਾਰੇ ਹੀ ਹੈਂ ਤਾਂ ਤੇ ਹੇ ਮਨ ਬਾਣੀ ਤੇ ਅਗਮ ਅਪਾਰ ਸੁਆਮੀ ਜਿਸ ਪ੍ਰਕਾਰ ਤੂੰ ਮੈਨੂੰ ਰਖੈਂ ਤਿਸੀ ਪਰਕਾਰ ਮੈਂ ਪ੍ਰਸੰਨ ਰਹਿਤਾ ਹੂੰ॥੩॥

ਕਰਣ ਕਾਰਣ ਸਮਰਥ ਪ੍ਰਭ ਦੇਹਿ ਅਪਨਾ ਨਾਉ ॥
ਨਾਨਕ ਤਰੀਐ ਸਾਧਸੰਗਿ ਹਰਿ ਹਰਿ ਗੁਣ ਗਾਉ ॥੪॥੨੭॥੫੭॥

ਹੇ ਕਰਨ ਕਾਰਨ ਸਮਰਥ ਪ੍ਰਭੂ ਅਪਨਾ ਨਾਮ ਮੇਰੇ ਕੋ ਦੀਜੀਏ॥ ਸ੍ਰੀ ਗੁਰੂ ਜੀ ਕਹਤੇ ਹੈਂ ਤੇਰੇ ਸਾਧੋਂ ਕੇ ਸੰਗ ਤੇ ਸੰਸਾਰ ਸਮੁੰਦ੍ਰ ਤਰ ਜਾਈਤਾ ਹੈ ਹੇ ਹਰੀ ਹਰ ਪ੍ਰਕਾਰ ਤੇਰੇ ਗੁਣੋਂ ਕੋ ਸਦਾ ਗਾਵਤਾ ਰਹੂੰ॥੪॥੨੭॥੫੭॥

ਮਨ ਕੋ ਉਪਾਲੰਬ ਦੇਤੇ ਹੂਏ ਉਪਦੇਸ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਕਵਨੁ ਕਵਨੁ ਨਹੀ ਪਤਰਿਆ ਤੁਮ੍ਰੀ ਪਰਤੀਤਿ ॥
ਮਹਾ ਮੋਹਨੀ ਮੋਹਿਆ ਨਰਕ ਕੀ ਰੀਤਿ ॥੧॥

ਤਾਂਤੇ ਹੇ ਮਨ ਤੁਮਾਰੇ ਪਰ ਪ੍ਰਤੀਤ ਕਰਨੇ ਸੇ ਭਜਨ ਜਪ ਕਰਨ ਤੇ ਕੌਨ ਕੌਨ ਨਹੀਂ (ਪਤਰਿਆ) ਗਿਰਿਆ ਭਾਵ ਯਹ ਬਹੁਤ ਗਿਰੇ ਹੈਂ (ਮਹਾ ਮੋਹਨੀ) ਮਾਯਾ ਕਾ ਮੋਹਿਆ ਹੂਆ ਤੂੰ ਨਰਕ ਪ੍ਰਾਪਤ ਹੋਣੇ ਕੀ ਰੀਤ ਵਿਖੇ ਵਰਤਤਾ ਹੈਂ॥੧॥

ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ ॥
ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ ॥੧॥ ਰਹਾਉ ॥

ਹੇ ਮਨ (ਖੁਟਹਰ) ਖੋਟੇ ਤੇਰਾ ਕਿਸੀ ਪ੍ਰਕਾਰ ਵਿਸਾਹੁ ਨਹੀਂ ਹੈ ਤੂੰ ਵਿਸੇ ਰਸ ਮੈਂ (ਮਹਾ ਉਦਮਾਦਾ) ਅਤੀ ਉਨਮਤ ਹੋ ਰਹਾ ਹੈ ਭਾਵ ਯਹਿ ਕਿ ਭਜਨ ਸੇ ਗਫਲ ਰਹਿਤਾ ਹੈਂ ਜੈਸੇ ਗਧੇ ਕੇ ਪੈਰਾਂ ਕਾ (ਪੈਖਰੁ) ਬੰਧਨ ਤਬ ਛੋੜਤਾ ਹੈ ਜਬ ਤਿਸ ਕੇ ਊਪਰ ਭਾਰ ਲਦ ਦੇਈਦਾ ਹੈ॥ ਸੋ ਸਮਾਧੀ ਰੂਪੀ ਪੈਖੜ ਤਬ ਛੋੜੀਏ ਜਬ ਕਥਾ ਕੀਰਤਨ ਸਰਵਨ ਕਰਨ ਰੂਪੀ ਲਾਦਾ ਤੇਰੇ ਪਰ ਪਾਇ ਲਈਏ ਭਾਵ ਯਹ ਕੇ ਤੇਰੇ ਕੋ ਵੇਹਲਾ ਨਾ ਰਹਿਣ ਦੇਈਏ ਸਮਾਧੀ ਵਾ ਕਥਾ ਕੀਰਤਨ ਮੈਂ ਲਗਾਈ ਰਖੀਏ॥

ਜਪ ਤਪ ਸੰਜਮ ਤੁਮ੍ ਖੰਡੇ ਜਮ ਕੇ ਦੁਖ ਡਾਂਡ ॥
ਸਿਮਰਹਿ ਨਾਹੀ ਜੋਨਿ ਦੁਖ ਨਿਰਲਜੇ ਭਾਂਡ ॥੨॥

ਜਪ ਤਪ (ਸੰਜਮ) ਜਿਦ ਦ੍ਰਿੜਤਾਦੀ ਗੁਣ ਤੈਂਨੇ (ਖੰਡੇ) ਕਟੇ ਹੈਂ ਭਾਵ ਦੂਰ ਕੀਏ ਹੈਂ ਤਿਸਕਰ ਇਹ ਜੀਵ ਜਮਡੰਡ ਕੇ ਦੁਖਾਂ ਕੋ ਪਾਵਤੇ ਹੈਂ ਪੁਨਾ ਹੇ ਨਿਰਲਜ (ਭਾਂਡ) ਮਸਕਰੇ ਮਨ ਤਿਨ ਕਰਮੋਂ ਕੇ ਅਨਸਾਰ ਉਨ ਤ੍ਰਿਜਕ ਜੋਨੀਆਂ ਕੇ ਦੁਖਾਂ ਕੋ ਬੀ ਤੂੰ ਯਾਦ ਨਹੀਂ ਕਰਤਾ ਹੈਂ॥੨॥

ਹਰਿ ਸੰਗਿ ਸਹਾਈ ਮਹਾ ਮੀਤੁ ਤਿਸ ਸਿਉ ਤੇਰਾ ਭੇਦੁ ॥
ਬੀਧਾ ਪੰਚ ਬਟਵਾਰਈ ਉਪਜਿਓ ਮਹਾ ਖੇਦੁ ॥੩॥

ਹਰੀ ਜੋ ਸਦਾ ਅੰਗ ਅੰਗ ਸਹਾਯਕ ਪਰਮ ਮਿਤਰ ਰੂਪ ਹੈ ਤਿਸ ਕੇ ਸਾਥ ਤੇਰਾ (ਭੇਦ) ਫਰਕ ਹੋ ਰਹਾ ਹੈ ਤੂੰ ਪੰਜ ਕਾਮ ਕ੍ਰੋਧਾਦੀ (ਬਟਵਾਰਈ) ਵਾਟ ਮਾਰਣ ਵਾਲਿਓਂ ਸਾਥ (ਬੀਧਾ) ਮਿਲਿਆ ਹੈਂ ਤਿਸਤੇ ਜਨਮ ਮ੍ਰਿਤਆਦੀ (ਮਹਾ) ਅਤੀ (ਖੇਦੁ) ਦੁਖ ਤੇਰੇ ਕੌ ਆਨ ਉਤਪਤ ਭਇਆ ਹੈ॥੩॥

ਨਾਨਕ ਤਿਨ ਸੰਤਨ ਸਰਣਾਗਤੀ ਜਿਨ ਮਨੁ ਵਸਿ ਕੀਨਾ ॥
ਤਨੁ ਧਨੁ ਸਰਬਸੁ ਆਪਣਾ ਪ੍ਰਭਿ ਜਨ ਕਉ ਦੀਨ੍ਾ ॥੪॥੨੮॥੫੮॥

ਸ੍ਰੀ ਗੁਰੂ ਜੀ ਕਹਤੇ ਹੈਂ ਹਮ ਤਿਨ ਸੰਤ ਜਨੋਂ ਕੀ ਸਰਨ ਮੈਂ ਪ੍ਰਾਪਤਿ ਭਏ ਹੈਂ ਜਿਨਾਂ ਨੇ ਹੇ ਮਨ ਤੇਰੇ ਕੋ ਅਪਨੇ ਅਧੀਨ ਕਰ ਲੀਆ ਹੈ ਔਰ ਤਨ ਧਨ ਆਦੀ ਸਰਬੰਸ (ਪ੍ਰਭਿ) ਵਾਹਿਗੁਰੂ ਨੇ ਤਿਨ ਸੰਤ ਜਨਾਂ ਕੋ ਦੇ ਦੀਆ ਹੈ ਔ ਤਿਨ ਜਨੋਂ ਨੇ ਅਪਨੇ ਪ੍ਰਭੂ ਕੋ ਦੀਆ ਹੈ॥੪॥੨੮॥੫੮॥

ਵਾਹਿਗੁਰੂ ਕੀ ਉਸਤਤੀ ਕਰ ਉਪਦੇਸ਼ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥
ਉਦਮੁ ਕਰਤ ਆਨਦੁ ਭਇਆ ਸਿਮਰਤ ਸੁਖ ਸਾਰੁ ॥
ਜਪਿ ਜਪਿ ਨਾਮੁ ਗੋਬਿੰਦ ਕਾ ਪੂਰਨ ਬੀਚਾਰੁ ॥੧॥

ਨਾਮ ਕੇ ਸਿਮਰਨ ਕਾ ਉਦਮ ਕਰਤੇ ਹੀ ਬਿਵਹਾਰਕ ਅਨੰਦ ਹੋਤਾ ਭਇਆ ਔ ਸਿਮਰਨ ਕਰਕੇ ਹੀ ਸ੍ਰੇਸਟ ਸੁਖ ਕੀ ਅਰਥਾਤ ਆਤਮ ਸੁਖ ਕੀ ਪ੍ਰਾਪਤੀ ਭਈ ਹੈ ਔ ਗੋਬਿੰਦ ਕਾ ਨਾਮੁ ਜਪ ਜਪ ਕਰ (ਪੂਰਨ) ਯਥਾਰਥ ਵਾ ਸਰਬ ਵਿਆਪਕ ਸਰੂਪ ਕਾ ਵੀਚਾਰ ਪ੍ਰਾਪਤਿ ਭਇਆ ਹੈ॥੧॥

ਚਰਨ ਕਮਲ ਗੁਰ ਕੇ ਜਪਤ ਹਰਿ ਜਪਿ ਹਉ ਜੀਵਾ ॥
ਪਾਰਬ੍ਰਹਮੁ ਆਰਾਧਤੇ ਮੁਖਿ ਅੰਮ੍ਰਿਤੁ ਪੀਵਾ ॥੧॥ ਰਹਾਉ ॥

ਮੈਂ ਸਤਿਗੁਰਾਂ ਕੇ ਚਰਨ ਕਮਲੋਂ ਕੇ ਆਸਰੇ ਹੋ ਕਰਕੇ ਮਨ ਬਾਨੀ ਕਰਕੇ ਹਰੀ ਕੋ ਜਪਤਾ ਹੂਆ ਜੀਵਤਾ ਹੂੰ॥ ਔਰ ਇਸ ਰੀਤੀ ਸੇ ਪਾਰਬ੍ਰਹਮ ਕੀ ਅਰਾਧਨਾ ਕਰਤਾ ਹੂਆ ਨਾਮ ਰੂਪੀ ਅੰਮ੍ਰਿਤੁ ਕੋ ਮੁਖ ਤੇ ਵਾਰ ਵਾਰ ਪਾਨ ਕਰਤਾ ਹਾਂ॥

ਜੀਅ ਜੰਤ ਸਭਿ ਸੁਖਿ ਬਸੇ ਸਭ ਕੈ ਮਨਿ ਲੋਚ ॥
ਪਰਉਪਕਾਰੁ ਨਿਤ ਚਿਤਵਤੇ ਨਾਹੀ ਕਛੁ ਪੋਚ ॥੨॥

ਸੰਪੂਰਨ ਸੁਖਜਮ ਅਸਥੂਲ ਜੀਵ ਜੰਤ ਸੁਖੀ ਹੋ ਕਰ ਨਿਵਾਸ ਕਰੈਂ ਸਰਬ ਸੰਤਾਂ ਕੇ ਮਨ ਮੈਂ ਇਹੀ (ਲੋਚ) ਇਛਾ ਰਹਿਤੀ ਹੈ॥ ਪੁਨਾ ਸੰਤ ਜਨ ਸਦਾ ਪਰਉਪਕਾਰ ਕਰਨਾ ਹੀ ਨਿਤ ਚਿਤ ਮੈਂ ਚਿਤਵਤੇ ਰਹਿਤੇ ਹੈਂ ਔਰ ਤਿਨੋਂ ਵਿਖੇ ਕੋਈ (ਪੋਚ) ਨੀਚਤਾ ਭਾਵ ਮਲੀਣਤਾ ਨਹੀਂ ਹੈ॥੨॥

ਪੰਨਾ ੮੧੯

ਧੰਨੁ ਸੁ ਥਾਨੁ ਬਸੰਤ ਧੰਨੁ ਜਹ ਜਪੀਐ ਨਾਮੁ ॥
ਕਥਾ ਕੀਰਤਨੁ ਹਰਿ ਅਤਿ ਘਨਾ ਸੁਖ ਸਹਜ ਬਿਸ੍ਰਾਮੁ ॥੩॥

ਜਹਾਂ ਨਾਮ ਜਪੀਤਾ ਹੈ ਸੋ ਅਸਥਾਨ ਭੀ ਧੰਨਜ ਹੈ ਔਰ ਜੋ ਸਤਸੰਗ ਮੈਂ ਵਸਤੇ ਹੈਂ ਸੋ ਜਨਭੀ ਧੰਨਜ ਹੈਂ ਜਹਾਂ ਹਰਿ ਕੇ ਨਾਮ ਕਾ ਜਾਪ ਜਪੀਤਾ ਹੈ॥ ਤਹਾਂ ਕਥਾ ਪੁਨ: ਹਰੀ ਕਾ ਕੀਰਤਨ (ਘਨਾ) ਬਹੁਤਾ ਹੋਤਾ ਰਹਿਤਾ ਹੈ ਤਿਸ ਕਾ ਫਲ ਏਹ ਹੈ ਜੋ (ਸੁਖ ਸਹਜ) ਆਤਮ ਅਨੰਦ ਮੈਂ ਪੁਰਸੋਂ ਕਾ ਬਿਸਰਾਮ ਭਾਵ ਇਸਥਿਤੀ ਹੋਤੀ ਹੈ॥੩॥

ਮਨ ਤੇ ਕਦੇ ਨ ਵੀਸਰੈ ਅਨਾਥ ਕੋ ਨਾਥ ॥
ਨਾਨਕ ਪ੍ਰਭ ਸਰਣਾਗਤੀ ਜਾ ਕੈ ਸਭੁ ਕਿਛੁ ਹਾਥ ॥੪॥੨੯॥੫੯॥

ਜਿਸ ਕੇ ਨਾਮ ਦੀ ਮਹਿਮਾ ਸਤਸੰਗ ਮੈਂ ਕਥਨ ਕਰੀਤੀ ਹੈ ਸੋ ਹਰੀ ਅਨਾਥੋਂ ਕਾ (ਨਾਥੁ) ਮਾਲਕੁ ਹਮਾਰੇ ਮਨ ਤੇ ਕਦੀ ਨਹੀਂ ਬਿਸਰਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਤਿਸ ਕੀ ਸਰਣ ਕੋ ਸਦਾ ਪ੍ਰਾਪਤ ਹੂੰ। ਕੈਸਾ ਹੈ? ਜਿਸਕੇ ਸਭ ਕੁਛ ਹਾਥ ਮੈਂ ਹੈ॥੪॥੨੯॥੫੯॥ ਵਾਹਿਗੁਰੂ ਕੇ ਉਪਕਾਰ ਜਨਾਇ ਕਰ ਉਪਦੇਸ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥
ਜਿਨਿ ਤੂ ਬੰਧਿ ਕਰਿ ਛੋਡਿਆ ਫੁਨਿ ਸੁਖ ਮਹਿ ਪਾਇਆ ॥
ਸਦਾ ਸਿਮਰਿ ਚਰਣਾਰਬਿੰਦ ਸੀਤਲ ਹੋਤਾਇਆ ॥੧॥

ਤਾਂਤੇ ਜਿਸ ਹਰੀ ਨੇ ਤੇਰੇ ਕੋ ਮਾਤ ਗਰਭ ਮੈਂ ਬਾਂਧਕਰ ਪੁਨਾ ਛੋਡ ਦੀਆ ਹੈ ਪੁਨਾ ਅਨੇਕ ਸੁਖੋਂ ਮੈ ਤੈਨੂੰ ਪਾਇਆ ਹੈ ਤਿਸ ਵਾਹਿਗੁਰੂ ਚਰਣਾਬਿੰਦੋਂ ਕਾ ਸਦਾ ਹੀ ਸਿਮਰਨ ਕਰ ਜਿਸਤੇ ਤ੍ਰਿਸ਼ਨਾਂ ਅਗਨੀ ਕਾ (ਹੋਤਾਇਆ) ਤਪਤ ਕਰ ਤਪਜਾ ਹੋਇਆ ਤੂੰ ਸੀਤਲ ਹੋ ਜਾਵੇਂਗਾ॥੧॥

ਜੀਵਤਿਆ ਅਥਵਾ ਮੁਇਆ ਕਿਛੁ ਕਾਮਿ ਨ ਆਵੈ ॥
ਜਿਨਿ ਏਹੁ ਰਚਨੁ ਰਚਾਇਆ ਕੋਊ ਤਿਸ ਸਿਉ ਰੰਗੁ ਲਾਵੈ ॥੧॥ ਰਹਾਉ ॥

ਹੇ ਭਾਈ ਇਥੇ ਜੀਵਤਿਆਂ ਅਥਵਾ ਮ੍ਰਿਤ ਭਏ ਤੇ ਇਹ ਸੰਸਾਰ ਕੁਛ ਕੰਮ ਨਹੀਂ ਆਵਤੇ ਹੈਂ ਇਉਂ ਜਾਣਕੇ ਜਿਸ ਅਕਾਲ ਪੁਰਖ ਨੇ ਇਹ (ਰਚਨੁ) ਸੰਸਾਰ ਕੋ (ਰਚਾਇਆ) ਉਤਪਤ ਕੀਆ ਹੈ ਤਿਸ ਕੇ ਸਾਥ ਕੋਈ (ਰੰਗੁ) ਪ੍ਰੇਮ ਲਗਾਵਤਾ ਹੈ॥

ਰੇ ਪ੍ਰਾਣੀ ਉਸਨ ਸੀਤ ਕਰਤਾ ਕਰੈ ਘਾਮ ਤੇ ਕਾਢੈ ॥
ਕੀਰੀ ਤੇ ਹਸਤੀ ਕਰੈ ਟੂਟਾ ਲੇ ਗਾਢੈ ॥੨॥

ਹੇ ਪ੍ਰਾਣੀ (ਉਸਨ) ਗਰਮੀ ਔ ਸੀਤਲਤਾ ਕਰਤੇ ਨੇ ਹੀ ਰਚੀ ਹੈ ਅਰਥਾਤ ਦੁਖ ਸੁਖ ਕਰਤਾ ਪੁਰਖ ਹੀ ਕਰਤਾ ਹੈ ਪੁਨਾ ਦੁਖ ਰੂਪੀ (ਘਾਮ) ਤਪਤ ਤੇ ਅਪਨੇ ਭਗਤੋਂ ਕੋ ਕਾਢ ਲੇਤਾ ਹੈ। ਔਰ ਕੀੜੀ ਤੋਂ ਹਾਥੀ ਬਨਾਇ ਦੇਤਾ ਹੈ ਭਾਵ ਛੋਟੇ ਤੋਂ ਵੱਡਾ ਕਰ ਦੇਤਾ ਹੈ ਪੁਨਾ ਵਿਛੜੇ ਹੂਏ ਮੇਲਾਇ ਲੇਤਾ ਹੈ॥੨॥

ਅੰਡਜ ਜੇਰਜ ਸੇਤਜ ਉਤਭੁਜਾ ਪ੍ਰਭ ਕੀ ਇਹ ਕਿਰਤਿ ॥
ਕਿਰਤ ਕਮਾਵਨ ਸਰਬ ਫਲ ਰਵੀਐ ਹਰਿ ਨਿਰਤਿ ॥੩॥

ਅੰਡਜ ਜੇਰਜ ਸੇਤਜ ਉਤਭੁਜ ਚਾਰੋਂ ਖਾਣੀਓਂ ਕੇ ਜੋ ਜੀਵ ਹੈਂ ਸੋ ਸਭੀ ਤਿਸ ਪ੍ਰਭੂ ਕੇ ਹੀ (ਕਿਰਤ) ਕੀਏ ਹੂਏ ਹੈਂ ਸਰਬ ਜੀਵੋਂ ਕੀ ਕਿਰਤ ਕਮਾਵਨੀ ਯੇਹੀ ਸਫਲ ਹੈ ਜੋ ਪਰਮੇਸ੍ਵਰ ਕੀ ਨਿਰਤਿਕਾਰੀ ਹੈਂ ਪਰਵਿਰਤ ਹੋਣਾ ਹੈ॥੩॥ਔਰ ਇਸ ਪ੍ਰਕਾਰ ਤਿਸ ਸ੍ਵਾਮੀ ਆਗੇ ਬੇਨਤੀ ਕਰੀਏ॥

ਹਮ ਤੇ ਕਛੂ ਨ ਹੋਵਨਾ ਸਰਣਿ ਪ੍ਰਭ ਸਾਧ ॥
ਮੋਹ ਮਗਨ ਕੂਪ ਅੰਧ ਤੇ ਨਾਨਕ ਗੁਰ ਕਾਢ ॥੪॥੩੦॥੬੦॥

ਹੇ ਪ੍ਰਭੂ ਹਮਾਰੇ ਪਾਸੋਂ ਪਿਛੇ ਹੂਆ ਨਹੀਂ ਹੈ ਅਰ ਆਗੇ ਕੁਛ ਹੋਣਾ ਨਹੀਂ ਪਰੰਤੂ ਤੇਰੇ ਸਾਧੋਂ ਕੇ ਚਰਨੋਂ ਕੀ ਹਮ ਸਰਣ ਭਏ ਹੈਂ॥ ਸ੍ਰੀ ਗੁਰੂ ਜੀ ਕਹਤੇ ਹੈਂ (ਮੋਹ) ਮੈਂ (ਮਗਨ) ਗਲਤਾਨਤਾ ਰੂਪੀ ਅੰਧੇਰੇ ਕੂਏ ਮੈਂ ਪਰੇ ਹੂਏ ਕੋ ਸਤਿਗੁਰਾਂ ਦ੍ਵਾਰੇ ਕਾਢ ਲੀਜੀਏ॥੪॥੩੦॥੬੦॥

ਜਗਜਾਸੀ ਕਾ ਕਥਨ ਉਚਾਰਨ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥
ਖੋਜਤ ਖੋਜਤ ਮੈ ਫਿਰਾ ਖੋਜਉ ਬਨ ਥਾਨ ॥
ਅਛਲ ਅਛੇਦ ਅਭੇਦ ਪ੍ਰਭ ਐਸੇ ਭਗਵਾਨ ॥੧॥

ਸ੍ਵਾਮੀ ਕੋ ਖੋਜਤੀ ਖੋਜਤੀ ਮੈਂ ਫਿਰਤੀ ਹੂੰ ਔ ਬਨ ਆਦੀ ਅਸਥਾਨੋਂ ਮੇਂ ਭੀ ਬਹੁਤ ਖੋਜਤੀ ਹੋਂ ਪਰੰਤੂ ਸੋ ਪ੍ਰਭੂ ਛਲੋਂ ਸੇ ਰਹਿਤ ਔ (ਅਛੇਦ) ਜੋ ਕਾਟਾ ਨ ਜਾਇ ਭਾਵ ਅਬਿਨਾਸੀ ਰੂਪ (ਭੇਦ) ਸਜਾਤੀ ਵਿਜਾਤੀ ਸੁਗਤ ਤ੍ਰਿਧਾ ਭੇਦੋਂ ਸੇ ਰਹਿਤ ਐਸਾ ਮੇਰਾ ਸ੍ਵਾਮੀ ਭਗਵਾਨ ਹੈ॥੧॥

ਕਬ ਦੇਖਉ ਪ੍ਰਭੁ ਆਪਨਾ ਆਤਮ ਕੈ ਰੰਗਿ ॥
ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ ॥੧॥ ਰਹਾਉ ॥

ਮੈਂ ਅਪਨੇ (ਪ੍ਰਭੁ) ਸ੍ਵਾਮੀ ਕੌ (ਆਤਮ) ਅਪਨੇ ਰਿਦੇ ਕੇ (ਰੰਗਿ) ਪ੍ਰੇਮ ਸਾਥ ਕਬ ਦੇਖਣਾ ਕਰੂੰ ? ਤਿਸ ਜਾਗਣੇ ਤੇ ਸੁਪਨਾ ਹੀ ਭਲਾ ਹੈ ਜਿਸ ਕਰ ਤਿਸ ਪ੍ਰਭੂ ਕੇ ਸਾਥ ਨਿਵਾਸ ਕਰੀਏ॥

ਬਰਨ ਆਸ੍ਰਮ ਸਾਸਤ੍ਰ ਸੁਨਉ ਦਰਸਨ ਕੀ ਪਿਆਸ ॥
ਰੂਪੁ ਨ ਰੇਖ ਨ ਪੰਚ ਤਤ ਠਾਕੁਰ ਅਬਿਨਾਸ ॥੨॥

ਸਭ ਵਰਨੋਂ ਆਸਰਮੋਂ ਮੈਂ ਨਿਵਾਸ ਕਰ ਸਾਸਤ੍ਰ ਸੁਨਤਾ ਹੂੰ ਵਾ ਇਨ ਸਭ ਤੇ ਸੁਨਤਾ ਹੂੰ॥ ਕਿਉਂਕਿ ਦਰਸਨ ਕੀ ਪਿਆਸ ਲਗ ਰਹੀ ਹੈ ਜਿਸ ਕਾ ਨ ਰੂਪ ਹੈ ਨਾ ਰੇਖ ਹੈ ਨ ਪਾਂਚ ਤਤੋਂ ਕਰ ਰਚਤ ਹੈ ਭਾਵ ਸਰੀਰ ਤੋਂ ਰਹਤ ਹੈ ਐਸਾ ਅਬਿਨਾਸੀ ਠਾਕਰ ਹੈ॥੨ ॥

ਓਹੁ ਸਰੂਪੁ ਸੰਤਨ ਕਹਹਿ ਵਿਰਲੇ ਜੋਗੀਸੁਰ ॥
ਕਰਿ ਕਿਰਪਾ ਜਾ ਕਉ ਮਿਲੇ ਧਨਿ ਧਨਿ ਤੇ ਈਸੁਰ ॥੩॥

ਓਹ ਸਤ ਚਿਤ ਅਨੰਦ ਰੂਪ ਕੋ ਵਿਰਲੇ ਜੋਗੀਸੁਰ ਸੰਤ ਜਨ ਕਹਤੇ ਹੈਂ ਐਸੇ ਸੰਤ ਜਿਨ ਕੋ ਕਿਰਪਾ ਕਰਕੇ ਮਿਲੇ ਹੈਂ (ਤੇ) ਓਹ ਈਸਰ ਰੂਪ ਮਨ ਬਾਣੀ ਕਰ ਧੰਨਤਾ ਜੋਗ ਭਏ ਹੈਂ॥੩॥

ਸੋ ਅੰਤਰਿ ਸੋ ਬਾਹਰੇ ਬਿਨਸੇ ਤਹ ਭਰਮਾ ॥
ਨਾਨਕ ਤਿਸੁ ਪ੍ਰਭੁ ਭੇਟਿਆ ਜਾ ਕੇ ਪੂਰਨ ਕਰਮਾ ॥੪॥੩੧॥੬੧॥

ਤਿਨ ਸੰਤ ਜਨਾਂ ਕੋ ਸੋਈ ਸਰੂਪ ਅੰਤਰ ਔ ਬਾਹਰਿ ਭੀ ਸੋਈ ਦ੍ਰਿਸਟ ਆਵਤਾ ਹੈ। ਤਿਨ ਕੇ ਮਨ ਤੇ ਸੰਪੂਰਨ ਭਰਮ ਕਾ ਨਾਸ ਭਇਆ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਤਿਸਕੌ ਸੋ ਪ੍ਰਭੂ (ਭੇਟਿਆ) ਮਿਲਿਆ ਹੈ ਜਿਸਕੇ ਮਸਤਕ ਮੈਂ ਪੂਰਨ (ਕਰਮਾ) ਭਾਗ ਹੈਂ ਭਾਵ ਨਿਸਕਾਮ ਕਰਮ ਕੀਏ ਹੈਂ॥੪॥੩੧॥੬੧॥

ਗੁਰੋਂ ਕੀ ਬਖਸੀਸ ਜਨਾਵਤੇ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥
ਜੀਅ ਜੰਤ ਸੁਪ੍ਰਸੰਨ ਭਏ ਦੇਖਿ ਪ੍ਰਭ ਪਰਤਾਪ ॥
ਕਰਜੁ ਉਤਾਰਿਆ ਸਤਿਗੁਰੂ ਕਰਿ ਆਹਰੁ ਆਪ ॥੧॥

ਤਿਸ ਪ੍ਰਭੂ ਕੇ ਪ੍ਰਤਾਪ ਕੋ ਦੇਖਕਰ ਸੂਖਮ ਅਸਥੂਲ ਸਰਬ ਜੀਵ ਹਮਾਰੇ ਪਰ ਪ੍ਰਸੰਨ ਹੋਤ ਭਏ ਹੈਂ ਸਤਿਗੁਰਾਂ ਨੇ ਆਪ (ਆਹਰੁ) ਉਦਮ ਕਰਕੇ ਹਮਾਰਾ ਕਰਜ ਜੋ ਸੰਸਾਰ ਬੰਧਨ ਰੂਪੀ ਥਾ ਸੋ ਉਤਾਰਿਆ ਹੈ॥੧॥

ਖਾਤ ਖਰਚਤ ਨਿਬਹਤ ਰਹੈ ਗੁਰ ਸਬਦੁ ਅਖੂਟ ॥

ਪੂਰਨ ਭਈ ਸਮਗਰੀ ਕਬਹੂ ਨਹੀ ਤੂਟ ॥੧॥ ਰਹਾਉ ॥

ਹਮਾਰੇ ਕਉ ਗੁਰ ਸਬਦ ਅਖੁਟ ਭਇਆ ਹੈ ਜਿਸ ਕੌ (ਖਾਤ) ਖਾਵਤੇ ਭਾਵ ਜਪਤੇ ਰਹਿਤੇ ਹੈਂ (ਖਰਚਤ) ਖਰਚਤੇ ਭਾਵ ਔਰੋਂ ਕੋ ਉਪਦੇਸ ਦੇਕਰ ਜਪਾਵਤੇ ਹੈਂ ਪੁਨਾ ਸਦਾ ਤਿਸੀ ਸਾਥ ਨਿਰਬਾਹ ਹੋਤਾ ਰਹਿਤਾ ਹੈ। ਤਿਸ ਗੁਰ ਸਬਦ ਕਰ ਸਤ ਸੰਤੋਖਾਦੀ ਗੁਣਾਂ ਕੀ ਸਮਗ੍ਰੀ ਸੰਪੂਰਨ ਪ੍ਰਾਪਤਿ ਭਈ ਹੈ ਜੋ ਕਬੀ ਭੀ ਨਹੀਂ (ਤੂਟ) ਟਟ ਸਕਦੀ ਕਿਆ ਕਛ ਕਮਤੀ ਨਹੀਂ ਹੋਤੀ॥

ਸਾਧਸੰਗਿ ਆਰਾਧਨਾ ਹਰਿ ਨਿਧਿ ਆਪਾਰ ॥

ਧਰਮ ਅਰਥ ਅਰੁ ਕਾਮ ਮੋਖ ਦੇਤੇ ਨਹੀ ਬਾਰ ॥੨॥

ਸੰਤਾਂ ਕੀ ਸੰਗਤਿ ਮੈਂ ਮਿਲਿ ਕਰ ਹਰੀ ਅਪਾਰ ਨਿਧ ਰੂਪ ਕੋ ਅਰਾਧਨਾ ਕੀਆ ਹੈ॥ ਤਿਨਾਂ ਕੌ ਧਰਮ ਅਰ ਕਾਮ ਮੋਖਜ ਚਾਰੋਂ ਫਲ ਦੇਤਿਆਂ ਹੋਇਆਂ (ਬਾਰ) ਦੇਰੀ ਨਹੀਂ ਲਗਾਵਤਾ ਹੈ॥੨॥

ਭਗਤ ਅਰਾਧਹਿ ਏਕ ਰੰਗਿ ਗੋਬਿੰਦ ਗੁਪਾਲ ॥

ਰਾਮ ਨਾਮ ਧਨੁ ਸੰਚਿਆ ਜਾ ਕਾ ਨਹੀ ਸੁਮਾਰੁ ॥੩॥

ਗੋਬਿੰਦ ਗੋਪਾਲ ਕੋ ਭਗਤ ਜਨ ਏਕ (ਰੰਗ) ਪ੍ਰੇਮ ਮੈਂ ਹੋ ਕਰ ਅਰਾਧਨਾ ਕਰਤੇ ਹੈਂ॥ ਤਿਨੋਂ ਨੇ ਰਾਮ ਨਾਮ ਰੂਪੀ ਧਨ ਕਾ ਸੰਚਨਾ ਕੀਆ ਹੈ ਜਿਸਕਾ (ਸੁਮਾਰ) ਕੋਈ ਹਿਸਾਬ ਭਾਵ ਅੰਤ ਨਹੀਂ ਹੈ॥ ੩॥ ਤਾਂ ਤੇ ਐਸੇ ਭਗਤ ਜਨ ਪਰਮੇਸਰ ਆਗੇ ਇਉਂ ਬੇਨਤੀ ਕਰਤੇ ਹੈਂ॥

ਸਰਨਿ ਪਰੇ ਪ੍ਰਭ ਤੇਰੀਆ ਪ੍ਰਭ ਕੀ ਵਡਿਆਈ ॥

ਨਾਨਕ ਅੰਤੁ ਨ ਪਾਈਐ ਬੇਅੰਤ ਗੁਸਾਈ ॥੪॥੩੨॥੬੨॥

ਹੇ ਪ੍ਰਭੂ ਹਮ ਤੇਰੀ ਸਰਨ ਮੈਂ ਆਇ ਪਰੇ ਹੈਂ ਔਰ (ਪ੍ਰਭੁ) ਸਮਰਥ ਜਾਨ ਕਰ ਆਪ ਕੀ ਵਡਿਆਈ ਕਰਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਤੇਰਾ ਕਿਸੀ ਪ੍ਰਕਾਰ ਅੰਤੁ ਨਹੀਂ ਪਾਈਤਾ ਹੈ ਤੂੰ ਬੇਅੰਤ ਰੂਪ ਸਰਬ ਕਾ (ਗੁਸਾਈ) ਸੁਆਮੀ ਹੈਂ॥੪॥੩੨॥੬੨॥

ਸੰਤੋਂ ਕੀ ਮਹਿਮਾ ਉਚਾਰਨ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਸਿਮਰਿ ਸਿਮਰਿ ਪੂਰਨ ਪ੍ਰਭੂ ਕਾਰਜ ਭਏ ਰਾਸਿ ॥

ਕਰਤਾਰ ਪੁਰਿ ਕਰਤਾ ਵਸੈ ਸੰਤਨ ਕੈ ਪਾਸਿ ॥੧॥ ਰਹਾਉ ॥

ਪੂਰਨ ਪ੍ਰਭੂ ਕੌ ਮਨ ਬਾਣੀ ਸੇ ਸਿਮਰਨ ਕਰਨੇ ਸੇ ਭਗਤੋਂ ਕੇ ਸਰਬ ਕਾਰਜ ਰਾਸ ਹੋਏ ਹੈਂ॥ ਪੁਨਾ ਤਿਨ ਸੰਤ ਜਨਾ ਕੇ (ਪਾਸਿ) ਨਿਕਟ ਸਤਿਸੰਗ ਰੂਪੀ ਕਰਤਾਰ ਪੁਰ ਮੈਂ ਸੋ ਕਰਤਾ ਪੁਰਖ ਸਦਾ ਨਿਵਾਸ ਕਰਤਾ ਹੈ॥

ਬਿਘਨੁ ਨ ਕੋਊ ਲਾਗਤਾ ਗੁਰ ਪਹਿ ਅਰਦਾਸਿ ॥

ਰਖਵਾਲਾ ਗੋਬਿੰਦ ਰਾਇ ਭਗਤਨ ਕੀ ਰਾਸਿ ॥੧॥

ਜਿਨੋਂ ਨੇ ਗੁਰੋਂ ਕੇ ਪਾਸ ਬੇਨਤੀ ਕਰੀ ਹੈ ਤਿਨਾਂ ਕੋ ਕੋਈ ਬਿਘਨ ਨਹੀਂ ਲਾਗਤਾ ਹੈ। ਤਿਨ ਭਗਤੋਂ ਕੀ (ਰਾਸਿ) ਪੂੰਜੀ ਹਰੀ ਨਾਮ ਹੈ ਔ ਤਿਨੋਂ ਕੀ ਰਖਿਆ ਕਰਨ ਵਾਲਾ ਆਪ ਗੋਬਿੰਦ ਰਾਇ ਹੀ ਹੈ॥੧॥

ਪੰਨਾ ੮੧੭

ਤੋਟਿ ਨ ਆਵੈ ਕਦੇ ਮੂਲਿ ਪੂਰਨ ਭੰਡਾਰ ॥

ਚਰਨ ਕਮਲ ਮਨਿ ਤਨਿ ਬਸੇ ਪ੍ਰਭ ਅਗਮ ਅਪਾਰ ॥੨॥

ਸੰਤੋਂ ਕੇ ਗੁਣਾਂ ਕੀ (ਮੂਲਿ) ਕਬੀ ਤੋਟਿ ਨਹੀਂ ਆਵਤੀ ਹੈ ਕਿਉਂਕਿ ਤਿਨ ਕੇ ਅੰਤਸਕਰਨ ਰੂਪ ਭੰਡਾਰੇ ਪੂਰਨ ਹੁਏ ਹੈਂ॥ ਅਰ ਅਗਮ ਅਪਾਰ ਪ੍ਰਭੂ ਕੇ ਚਰਨ ਕਮਲ ਤਿਨ ਕੇ ਮਨ ਤਨ ਮੈਂ ਆਨ ਬਸੇ ਹੈਂ॥੨॥

ਬਸਤ ਕਮਾਵਤ ਸਭਿ ਸੁਖੀ ਕਿਛੁ ਊਨ ਨ ਦੀਸੈ ॥
ਸੰਤ ਪ੍ਰਸਾਦਿ ਭੇਟੇ ਪ੍ਰਭੂ ਪੂਰਨ ਜਗਦੀਸੈ ॥੩॥

ਜੋ ਔਰ ਭੀ ਤਿਸ ਸੰਤਸੰਗ ਮੈਂ ਬਸਤੇ ਹੁਏ ਭਗਤੀ ਕਮਾਵਤੇ ਹੈਂ ਸੋ ਸਭ ਸੁਖੀ ਹੋ ਜਾਤੇ ਹੈਂ ਪੁਨਾ ਤਿਨਾਂ ਕੇ ਕੁਛ ਊਨਤਾ ਨਹੀਂ ਦੇਖੀਤੀ ਹੈ ਕਿਉਂਕਿ ਸੰਤੋਂ ਕੀ (ਪ੍ਰਸਾਦਿ) ਕ੍ਰਿਪਾ ਤੇ ਤਿਨ ਕੋ ਪੂਰਨ ਪ੍ਰਭੂ ਜਗਤ ਕੇ ਈਸਰ (ਭੇਟੇ) ਮਿਲੇ ਹੈਂ॥੩॥

ਜੈ ਜੈ ਕਾਰੁ ਸਭੈ ਕਰਹਿ ਸਚੁ ਥਾਨੁ ਸੁਹਾਇਆ ॥
ਜਪਿ ਨਾਨਕ ਨਾਮੁ ਨਿਧਾਨ ਸੁਖ ਪੂਰਾ ਗੁਰੁ ਪਾਇਆ ॥੪॥੩੩॥੬੩॥

ਐਸਾ ਜੋ (ਸਚੁ ਥਾਨੁ) ਸਤਿਸੰਗ ਸੁਹਾਇਆ ਹੂਆ ਹੈ ਸਭ ਤਿਸ ਕੀ (ਜੈ ਜੈ ਕਾਰ) ਉਸਤਤੀ ਕਰਤੇ ਹੈਂ॥ ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕੋ ਪੂਰਾ ਗੁਰੂ ਮਿਲਿਆ ਹੈ ਤਿਸਨੇ ਨਾਮ ਨਿਧਾਨ ਕੋ ਜਪਕੇ ਸੁਖ ਪਾਇਆ ਹੈ॥੪॥੩੩॥੬੩॥ ਵਾਹਿਗੁਰੂ ਕੀ ਔ ਸੰਤਾਂ ਕੀ ਮਹਿਮਾ ਉਚਾਰਨ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥
ਹਰਿ ਹਰਿ ਹਰਿ ਆਰਾਧੀਐ ਹੋਈਐ ਆਰੋਗ ॥
ਰਾਮਚੰਦ ਕੀ ਲਸਟਿਕਾ ਜਿਨਿ ਮਾਰਿਆ ਰੋਗੁ ॥੧॥ ਰਹਾਉ ॥

ਮਨ ਤਨ ਬਾਣੀ ਕਰਕੇ ਹਰਿ ਹਰਿ ਨਾਮ ਕੋ ਸਦਾ ਅਰਾਧੀਐ ਜਿਸ ਤੇ ਅਗ੍ਯਾਨ ਵਾ ਹੰਕਾਰ ਰੂਪੀ ਰੋਗ ਸੇ ਰਹਿਤ ਹੋਈਏ ਰਾਮ ਚੰਦ ਕੀ ਭਗਤੀ ਰੂਪੀ ਲਾਠੀ ਐਸੀ ਹੈ ਜਿਸਨੇ ਹੰਕਾਰ ਰੂਪੀ ਰੋਗ ਕੋ ਮਾਰਿਆ ਹੈ॥ ਜੈਸੇ ਜਬ ਹਰੀ ਨੇ ਨਰਸਿੰਘ ਰੂਪ ਹੋ ਕਰ ਹਰਿਨਾਖਸ ਕੋ ਮਾਰ ਕਰ ਭਗਤਿ ਪ੍ਰਹਿਲਾਦ ਕੀ ਰਖਿਆ ਕਰ ਰਾਜ ਗਦੀ ਦਈ ਤਬ ਕੋਈ ਕਾਲ ਪਾਇ ਕਰ ਕੁਸੰਗ ਸੇ ਭਗਤਿ ਪ੍ਰਹਲਾਦ ਕੌ ਰਾਜ ਮਦ ਕਰ ਹੰਕਾਰ ਆਨ ਪ੍ਰਾਪਤਿ ਭਇਆ ਅਪਨੇ ਪਿਤਾ ਕਾ ਵੈਰ ਲੈਨੇ ਕੋ ਪਰਮੇਸਰ ਸਾਥ ਯੁਧ ਕਰਨੇ ਹੇਤ ਸਭ ਫੌਜ ਤਿਆਰ ਕਰੀ ਤਬ ਹਰੀ ਨੇ ਬ੍ਰਿਧ ਬ੍ਰਹਮਣ ਕਾ ਰੂਪ ਧਾਰ ਕਰ ਪ੍ਰਹਿਲਾਦ ਕੌ ਆਨਕਰ ਕਹਾ ਕੇ ਤੂੰ ਕਿਸਕੇ ਸਾਥ ਲੜਨੇ ਕੋ ਦਲ ਤਿਆਰ ਕੀਆ ਹੈ ਪ੍ਰਹਲਾਦ ਨੇ ਕਹਾ ਪਰਮੇਸਰ ਨੇ ਮੇਰਾ ਪਿਤਾ ਮਾਰਿਆ ਹੈ ਅਬ ਮੈਂ ਉਸਕੋ ਮਾਰਿ ਕਰ ਬਦਲਾ ਲੇਵਾਂਗਾ ਤਬ ਬ੍ਰਹਮਣ ਨੇ ਕਹਾ ਤੁਮਨੇ ਅਛਾ ਕੀਆ ਹੈ ਮੇਰਾ ਬੀ ਪਿਤਾ ਪਿਤਾਮਾ ਤਿਸਨੇ ਮਾਰਿਆ ਹੋਇਆ ਹੈ ਮੈਂ ਬੀ ਵੈਰ ਲੀਆ ਚਾਹਿਤਾ ਥਾ ਤੇਰੀ ਸਹਾਯਤਾ ਤੇ ਮੈਂ ਬੀ ਵੈਰ ਲੇਵੋਂਗਾ ਪਰੰਤੂ ਉਹ ਰਹਿਤਾ ਕਹਾਂ ਹੈ ਤਬ ਪ੍ਰਹਿਲਾਦ ਨੇ ਕਹਾ ਉਸ ਕੇ ਰਹਿਣੇ ਕਾ ਅਸਥਾਨ ਤੌਂ ਮੈਂ ਬੀ ਨਹੀਂ ਜਾਨਤਾ ਜਹਾਂ ਮਿਲੇਗਾ ਤਹਾਂ ਮਾਰ ਲੇਵੇਂਗੇ ਇਤਨੇ ਬਚਨ ਕਰਤੇ ਬ੍ਰਹਮਣ ਕੀ ਲਾਠੀ ਗਿਰ ਪੜੀ ਤਬ ਬ੍ਰਹਮਣ ਨੇ ਕਹਾ ਇਹ ਲਾਠੀ ਮੈਨੂੰ ਪਕੜਾ ਦੇਹ ਮੈਂ ਬੂਢਾ ਹੂੰ ਮੇਰੇ ਸੇ ਉਠਾਈ ਨਹੀਂ ਜਾਤੀ ਤਬ ਪ੍ਰਹਲਾਦ ਨੇ ਤਿਸ ਲਾਠੀ ਕੇ ਉਠਾਵਣੇ ਵਾਸਤੇ ਬਹੁਤ ਬਲ ਲਗਾਇਆ ਪਰੰਤੂ ਲਾਠੀ ਉਠਾਈ ਨਾ ਗਈ ਤਬ ਬ੍ਰਹਮਣ ਨੇ ਕਹਾ ਇਸੀ ਬਲ ਕੇ ਭਰੋਸੇ ਪਰਮੇਸਰ ਸਾਥ ਲੜਿਆ ਚਾਹਿਤਾ ਹੈਂ ਇਤਨਾ ਬਚਨ ਸੁਨਤੇ ਹੀ ਪ੍ਰਹਲਾਦ ਕਾ ਹੰਕਾਰ ਦੂਰ ਭਇਆ ਚਰਨਾ ਪਰ ਗਿਰ ਪੜਾ ਤਬ ਭਗਵਾਨ ਨੇ ਦਰਸਨ ਦੀਆ ਤਿਸ ਸਮੈਂ ਪ੍ਰਹਲਾਦ ਨੇ ਬੇਨਤੀ ਕਰੀ ਆਗੇ ਨਰਸਿੰਘ ਰੂਪ ਹੋ ਕਰ ਮੇਰੀ ਆਪਨੇ ਰਖਿਆ ਕਰੀ ਥੀ ਅਬ ਪੁਨਾ ਇਸ ਲਾਠੀ ਉਠਾਵਨੇ ਕੇ ਨਿਮਿਤ ਸੇ ਮੇਰੇ ਹੰਕਾਰ ਰੂਪੀ ਸਤ੍ਰੂ ਕੋ ਮਾਰਿਆ ਹੈ॥ ਸੋ ਇਸ ਪ੍ਰਸੰਗ ਕੌ ਸੂਚਨ ਕਰਤੇ ਹੂਏ ਗੁਰੂ ਜੀ ਕਹਤੇ ਹੈਂ ਐਸੀ ਰਾਮ ਚੰਦ ਕੀ (ਲਸਟਿਕਾ) ਲਾਠੀ ਹੈ ਜਿਸਨੇ ਭਗਤ ਪ੍ਰਹਿਲਾਦ ਦੇ ਹੰਕਾਰ ਰੂਪੀ ਰੋਗ ਕੋ ਮਾਰਿਆ ਹੈ॥

ਗੁਰੁ ਪੂਰਾ ਹਰਿ ਜਾਪੀਐ ਨਿਤ ਕੀਚੈ ਭੋਗੁ ॥
ਸਾਧਸੰਗਤਿ ਕੈ ਵਾਰਣੈ ਮਿਲਿਆ ਸੰਜੋਗੁ ॥੧॥

ਜਬ ਬ੍ਰਹਮ ਸ੍ਰੋਤ੍ਰੀ ਨੇਸਟੀ ਗੁਰੂ ਮਿਲੇ ਅਰ ਹਰੀ ਕਾ ਜਾਪ ਕਰੀਏ ਤਬ ਨਿਤ ਹੀ ਬ੍ਰਹਮਾ ਨੰਦ ਕਾ ਭੋਗਣਾ ਕਰੀਤਾ ਹੈ॥ ਤਾਂ ਤੇ ਸਤਿਸੰਗਤਿ ਕੇ ਬਲਿਹਾਰਨੇ ਜਾਈਏ ਜਿਸਕੇ ਸੰਜੋਗ ਅਰਥਾਤ ਮਿਲਾਪ ਸੇ ਪਰਮੇਸ੍ਵਰੁ ਮਿਲਿਆ ਹੈ॥੨॥੩੪॥੬੪॥

ਜਿਸੁ ਸਿਮਰਤ ਸੁਖੁ ਪਾਈਐ ਬਿਨਸੈ ਬਿਓਗੁ ॥
ਨਾਨਕ ਪ੍ਰਭ ਸਰਣਾਗਤੀ ਕਰਣ ਕਾਰਣ ਜੋਗੁ ॥੨॥੩੪॥੬੪॥

ਜਿਸ ਨਾਮ ਕੇ ਸਿਮਰਨੇ ਤੇ ਮਿਲਾਪ ਕਾ ਸੁਖ ਪਾਈਏ ਔ ਵਿਯੋਗ ਕਾ ਦੁਖ ਸਭ ਬਿਨਸ ਜਾਵੈ॥ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕਰਣ ਕਾਰਣ ਯੋਗ ਪ੍ਰਭੂ ਕੀ ਹਮ ਸਰਣਾਗਤਿ ਭਏ ਹੈਂ॥੨॥੩੪॥੬੪॥

## ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੫

ੴ ਸਤਿਗੁਰ ਪ੍ਰਸਾਦਿ ॥

ਗੁਰਾਂ ਕੇ ਮਿਲਾਪ ਕੀ ਔ ਨਾਮ ਕੀ ਮਹਿਮਾ ਉਚਾਰਨ ਕਰਤੇ ਹੈਂ॥

ਅਵਰਿ ਉਪਾਵ ਸਭਿ ਤਿਆਗਿਆ ਦਾਰੂ ਨਾਮੁ ਲਇਆ ॥
ਤਾਪ ਪਾਪ ਸਭਿ ਮਿਟੇ ਰੋਗ ਸੀਤਲ ਮਨੁ ਭਇਆ ॥੧॥

ਨਾਮ ਜਪਨੇ ਕਾ ਹੀ ਦਾਰੂ ਹਮ ਨੇ ਲੀਆ ਹੈ ਭਾਵ ਸੇ ਜਪਿਆ ਹੈ ਔਰ ਉਪਾਵੋਂ ਕੋ ਹਮਨੇ ਤਿਆਗ ਦੀਆ ਹੈ॥ ਤਾਪ ਅਧਆਤਮ ਆਦੀ ਪਾਪ ਜਨਮੋਂ ਕੇ ਰੋਗ ਹੰਕਾਰ ਅਗਿਆਨ ਸਰਬ ਮਿਟ ਗਏ ਹੈਂ ਔ ਮਨ ਹਮਾਰਾ ਸਾਂਤੀ ਕੋ ਪ੍ਰਾਪਤਿ ਭਇਆ ਹੈ॥੧॥

ਗੁਰੁ ਪੂਰਾ ਆਰਾਧਿਆ ਸਗਲਾ ਦੁਖੁ ਗਇਆ ॥
ਰਾਖਨਹਾਰੈ ਰਾਖਿਆ ਅਪਨੀ ਕਰਿ ਮਇਆ ॥੧॥ ਰਹਾਉ ॥

ਹਮਨੇ ਗੁਰ ਉਪਦੇਸ ਸੇ (ਪੂਰਾ) ਪੂਰਨ ਹਰੀ ਕਾ ਨਾਮ ਆਰਾਧਿਆ ਹੈ ਤਿਸਤੇ ਸੰਪੂਰਨ ਦੁਖ ਹਮਾਰਾ ਚਲਾ ਗਇਆ ਹੈ॥ ਰਾਖਨ ਹਾਰੇ ਵਾਹਿਗੁਰੂ ਨੇ ਅਪਨੀ (ਮਇਆ) ਕ੍ਰਿਪਾ ਕਰਕੇ ਮੁਝ ਕੋ ਦੁਖੋਂ ਸੇ ਰਾਖ ਲੀਆ ਹੈ॥

ਬਾਹ ਪਕੜਿ ਪ੍ਰਭਿ ਕਾਢਿਆ ਕੀਨਾ ਅਪਨਇਆ ॥
ਸਿਮਰਿ ਸਿਮਰਿ ਮਨ ਤਨ ਸੁਖੀ ਨਾਨਕ ਨਿਰਭਇਆ ॥੨॥੧॥੬੫॥

ਬੁਧੀ ਰੂਪ ਬਾਂਹ ਪਕੜ ਕਰਕੇ (ਪ੍ਰਭਿ) ਸਤਿਗੁਰਾਂ ਨੇ ਦੁਖੋਂ ਸੇ ਕਾਢ ਲੀਆ ਹੈ ਔ (ਅਪਨਇਆ) ਅਪਨਾ ਦਾਸ ਕਰ ਲੀਆ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਅਬ ਤਿਸ ਵਾਹਿਗੁਰੂ ਕਾ ਨਾਮ ਮਨ ਤਨ ਸੇ ਸਿਮਰਨ ਕਰਕੇ ਸੁਖੀ ਹੋਇਕਰ (ਨਿਰਭਇਆ) ਨਿਰਭੈ ਭਇਆ ਹੂੰ ਭਾਵ ਏਹਿ ਜਨਮ ਮ੍ਰਿਤ ਕੇ ਭੈ ਸੇ ਰਹਿਤ ਹੂਆ ਹੂੰ॥੨॥੧॥੬੫॥ ਭਗਤਾਂ ਕੀ ਵਡਿਆਈ ਉਚਾਰਨ ਕਰਤੇ ਹੈਂ॥

## ਬਿਲਾਵਲੁ ਮਹਲਾ ੫ ॥

ਕਰੁ ਧਰਿ ਮਸਤਕਿ ਥਾਪਿਆ ਨਾਮੁ ਦੀਨੋ ਦਾਨਿ ॥
ਸਫਲ ਸੇਵਾ ਪਾਰਬ੍ਰਹਮ ਕੀ ਤਾ ਕੀ ਨਹੀ ਹਾਨਿ ॥੧॥

ਜਿਨਾਂ ਕੇ ਮਸਤਕ ਪਰ ਹਥ ਕਰਕੇ ਸਤਸੰਗ ਮੈਂ (ਥਾਪਿਆ) ਇਸਥਿਤ ਕੀਆ ਹੈ ਔ ਨਾਮ ਦਾਨ ਦੀਆ ਹੈ ਤਿਸ ਪਾਰਬ੍ਰਹਮ ਕੀ ਸਫਲ ਰੂਪ ਸੇਵਾ ਕਰੀ ਹੈ ਤਿਨ ਭਗਤੋਂ ਕੀ ਕਬੀ ਹਾਨੀ ਨਹੀਂ ਹੈ॥੧॥

ਆਪੇ ਹੀ ਪ੍ਰਭੁ ਰਾਖਤਾ ਭਗਤਨ ਕੀ ਆਨਿ ॥
ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ ॥੧॥ ਰਹਾਉ ॥

ਅਪਨੇ ਭਗਤਾਂ ਕੀ (ਆਨਿ) ਪ੍ਰਤਗਜ਼ਾ ਵਾ ਵਡਿਆਈ ਵਾ ਇਜਤ ਆਪੇ ਹੀ ਪ੍ਰਭੂ ਰਾਖਤਾ ਹੈ॥ ਜੋ ਜੋ ਸਾਧ ਜਨ ਚਿਤਵਤੇ ਹੈਂ ਸੋ ਸਭ ਵਾਹਿਗੁਰੂ ਮਾਣ ਲੇਤਾ ਹੈ॥

ਸਰਣਿ ਪਰੇ ਚਰਣਾਰਬਿੰਦ ਜਨ ਪ੍ਰਭ ਕੇ ਪ੍ਰਾਨ ॥
ਸਹਜਿ ਸੁਭਾਇ ਨਾਨਕ ਮਿਲੇ ਜੋਤੀ ਜੋਤਿ ਸਮਾਨ ॥੨॥੨॥੬੬॥

ਔਰ ਤਿਸ ਕੇ ਚਰਨ ਕਮਲੋਂ ਕੀ ਸਰਣਿ ਪੜੇ ਹੈਂ ਸੋ ਜਨ ਪ੍ਰਭੂ ਕੇ ਪ੍ਰਾਣ ਰੂਪ ਭਾਵ ਪਿਆਰੇ ਹੈਂ॥ ਸ੍ਰੀ ਗੁਰੂ ਜੀ ਕਹਤੇ ਹੈਂ ਪੁਨਾ ਸੋ ਜਨ (ਸਹਜਿ ਸੁਭਾਇ) ਨਿਰਜਤਨ ਹੀ ਪਰਮੇਸ੍ਵਰ ਕੋ ਮਿਲੇ ਹੈਂ ਔਰ ਜੋਤੀ ਸਰੂਪ ਮੈਂ ਤਿਨਕੀ ਜੋਤਿ ਸਮਾਇ ਗਈ ਹੈ॥੨॥੨॥੬੬॥

ਸ੍ਰੀ ਅੰਮ੍ਰਿਤਸਰ ਕੀ ਔ ਸਤਸੰਗ ਕੀ ਮਹਿਮਾ ਉਚਾਰਨ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥
ਚਰਣ ਕਮਲ ਕਾ ਆਸਰਾ ਦੀਨੋ ਪ੍ਰਭਿ ਆਪਿ ॥
ਪ੍ਰਭ ਸਰਣਾਗਤਿ ਜਨ ਪਰੇ ਤਾ ਕਾ ਸਦ ਪਰਤਾਪੁ ॥੧॥

ਸੰਤੋਂ ਕੋ ਅਪਨੇ ਚਰਨ ਕਮਲੋਂ ਕਾ ਆਸਰਾ ਆਪ ਹੀ ਪ੍ਰਭੂ ਨੇ ਦੀਆ ਹੈ ਐਸੇ ਜੋ ਜਨ ਪ੍ਰਭੂ ਕੀ ਸਰਣਿ ਮੈਂ ਆਇ ਪੜੇ ਹੈਂ ਤਿਨਕਾ (ਸਦ) ਸ੍ਰੇਸਟ ਪਰਤਾਪ ਹੈ॥੧॥

ਰਾਖਨਹਾਰ ਅਪਾਰ ਪ੍ਰਭ ਤਾ ਕੀ ਨਿਰਮਲ ਸੇਵ ॥
ਰਾਮ ਰਾਜ ਰਾਮਦਾਸ ਪੁਰਿ ਕੀਨ੍ਹੇ ਗੁਰਦੇਵ ॥੧॥ ਰਹਾਉ ॥

ਸਰਬ ਦੁਖੋਂ ਤੇ ਰਾਖਨੇ ਹਾਰਾ ਜੋ (ਅਪਾਰ) ਬਿਅੰਤ ਪ੍ਰਭੂ ਹੈ ਤਿਸ ਕੀ ਸੇਵਾ ਨਿਰਮਲ ਹੈ॥ ਤਿਸਤੇ (ਰਾਮਦਾਸ ਪੁਰਿ) ਸ੍ਰੀ ਅੰਮ੍ਰਿਤਸਰ ਜੀ ਵਿਖੇ (ਰਾਮ ਰਾਜ) ਰਾਮ ਕਾ ਹੀ ਰਾਜੁ ਹੁਕਮ ਮੰਨਣੇ ਵਾਲੇ ਦਾਸ ਕੀਏ ਹੈਂ ਵਾ ਰਾਮ ਕੇ ਦਾਸਾਂ ਕੀ ਪੁਰੀ ਸਤਸੰਗ ਮੈਂ ਰਾਮਕੇ (ਰਾਜ) ਪਰਕਾਸ ਭਾਵ ਗਿਆਨ ਵਾਲੇ ਗੁਰਾਂ ਨੇ ਸੰਤ (ਕੀਨੇ) ਕਰੇ ਹੈਂ॥੧॥

ਸਦਾ ਸਦਾ ਹਰਿ ਧਿਆਈਐ ਕਿਛੁ ਬਿਘਨੁ ਨ ਲਾਗੈ ॥
ਨਾਨਕ ਨਾਮੁ ਸਲਾਹੀਐ ਭਇ ਦੁਸਮਨ ਭਾਗੈ ॥੨॥੩॥੬੭॥

ਤਾਂਤੇ (ਸਦਾ ਸਦਾ) ਸਰਬ ਸਮੇਂ ਮੈਂ ਤਿਸ ਹਰੀ ਕੋ ਹੀ ਰਿਦੇ ਮੈਂ ਧਿਆਈਐ ਜਿਸਕੇ ਧਿਆਵਣੇ ਸੇ ਕੋਈ ਬਿਘਨ ਨਹੀਂ ਲਾਗਤਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਨਾਮ ਕਉ ਸਦਾ ਸਲਾਹੀਐ ਜਿਸ ਕੇ ਸਲਾਹੁਣੇ ਸੇ ਸਰਬ ਭੈ ਔ ਦੁਸਮਨ ਭਾਗ ਜਾਤੇ ਹੈਂ॥੨॥੩॥੬੭॥

ਪੁਨਾ ਨਾਮ ਕੇ ਜਪਨ ਹਾਰੇ ਜਨੋਂ ਕੀ ਸੋਭਾ ਕਹਤੇ ਹੈਂ॥

ਬਿਲਾਵਲੁ ਮਹਲਾ ੫ ॥
ਮਨਿ ਤਨਿ ਪ੍ਰਭੁ ਆਰਾਧੀਐ ਮਿਲਿ ਸਾਧ ਸਮਾਗੈ ॥
ਉਚਰਤ ਗੁਨ ਗੋਪਾਲ ਜਸੁ ਦੂਰ ਤੇ ਜਮੁ ਭਾਗੈ ॥੧॥

ਸੰਤ ਸਮਾਗਮ ਮੈਂ ਮਿਲਕਰ ਹੇ ਭਾਈ ਮਨ ਤਨ ਸੇ ਤਿਸ ਪ੍ਰਭੂ ਕੋ ਹੀ ਅਰਾਧੀਐ॥ ਗੋਪਾਲ ਕੇ ਗੁਣ ਔਰ ਜਸ ਕੋ ਉਚਾਰਤੇ ਹੋਇਆਂ ਦੂਰ ਤੇ ਹੀ ਜਮ ਭਾਗ ਜਾਤਾ ਹੈ॥੧॥

ਰਾਮ ਨਾਮੁ ਜੋ ਜਨੁ ਜਪੈ ਅਨਦਿਨੁ ਸਦ ਜਾਗੈ ॥

ਪੰਨਾ ੮੧੮

ਤੰਤੁ ਮੰਤੁ ਨਹ ਜੋਹਈ ਤਿਤੁ ਚਾਖੁ ਨ ਲਾਗੈ ॥੧॥ ਰਹਾਉ ॥

ਜੋ ਜਨ ਰਾਮ ਨਾਮ ਕੋ ਜਪਤੇ ਹੈਂ ਸੋ ਸੰਤਜਨ ਦਿਨੇ ਰਾਤ ਸਦਾ ਜਾਗਤੇ ਹੈਂ ਭਾਵ ਯੇਹਿ ਹੈ ਸਰਬ ਵਿਕਾਰੋਂ ਤੇ ਸੋ ਜਨ ਸਾਵਧਾਨ ਰਹਿਤੇ ਹੈਂ॥ ਪੁਨਾ ਤਿਸ ਕੇ ਬੁਰਾ ਕਰਨੇ ਕੋ ਤੰਤਰ ਮੰਤਰ ਕਰਨੇਹਾਰਾ ਬੀ ਨਹੀਂ (ਜੋਹਈ) ਦੇਖ ਵਾ ਦਬਾ ਸਕਤਾ ਹੈ ਤਿਸ ਕੋ (ਚਾਖੁ) ਖੋਟੀ ਦ੍ਰਿਸਟ ਬੀ ਨਹੀਂ ਲਾਗਤੀ ਹੈ ਵਾ ਆਸਾ ਤ੍ਰਿਸਨਾ ਰੂਪ ਵਾ ਪ੍ਰਤਖ ਡਾਇਨ ਨਹੀਂ ਲਾਗਤੀ॥

ਕਾਮ ਕ੍ਰੋਧ ਮਦ ਮਾਨ ਮੋਹ ਬਿਨਸੇ ਅਨਰਾਗੈ ॥
ਆਨੰਦ ਮਗਨ ਰਸਿ ਰਾਮ ਰੰਗਿ ਨਾਨਕ ਸਰਨਾਗੈ ॥੨॥੪॥੬੮॥

ਵਾਹਗੁਰੂ ਕੇ ਨਾਮ ਮੈਂ ਜੋ ਜਨ (ਅਨਰਾਗੈ) ਪ੍ਰੇਮਵਾਨ ਭਏ ਹੈਂ ਤਿਨ ਕੇ ਕਾਮ ਕ੍ਰੋਧ ਮਦ (ਮਾਨ) ਹੰਕਾਰ ਮੋਹ ਸਰਬ ਵਿਕਾਰ (ਬਿਨਸੈ) ਨਾਸ ਹੋਏ ਹੈਂ॥ ਸ੍ਰੀ ਗੁਰੂ ਜੀ ਕਹਤੇ ਹੈਂ ਜੋ ਇਸ ਪ੍ਰਕਾਰ ਪ੍ਰਭੂ ਕੀ (ਸਰਨਾਗੈ) ਸਰਣਾਗਿਤ ਭਏ ਹੈਂ ਸੋ ਜਨ ਰਾਮ ਕੇ (ਰੰਗਿ) ਪ੍ਰੇਮ ਰਸ ਮੈਂ ਰਸੇ ਹੂਏ ਅਨੰਦ ਮੈਂ ਮਗਨ ਰਹਿਤੇ ਹੈਂ॥੨॥੪॥੬੮॥ ਉਪਦੇਸ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥
ਜੀਅ ਜੁਗਤਿ ਵਸਿ ਪ੍ਰਭੂ ਕੈ ਜੋ ਕਹੈ ਸੁ ਕਰਨਾ ॥
ਭਏ ਪ੍ਰਸੰਨ ਗੋਪਾਲ ਰਾਇ ਭਉ ਕਿਛੁ ਨਹੀ ਕਰਨਾ ॥੧॥

ਇਨ ਜੀਵੋਂ ਕੀ ਖਾਨ ਪਾਨ ਆਦੀ ਜੁਗਤੀ ਜੋ ਗਤੀ ਹੈ ਸੋ ਪ੍ਰਭੂ ਕੇ ਹੀ (ਵਸ) ਅਧੀਨ ਹੈ ਪਰੰਤੂ ਹੇ ਭਾਈ ਜੋ ਪ੍ਰਭੂ ਕਹੇ ਸੋਈ ਕਰਨਾ ਪ੍ਰਭੂ ਕੌ ਭਾਵਤਾ ਹੈ ਭਾਵ ਯੇਹਿ ਹੈ ਬੇਦ ਮ੍ਰਿਜਾਦਾ ਮੈਂ ਰਹਿਣਾ ਚਾਹੀਏ। ਜਿਨੋਂ ਪੁਰਸੋਂ ਪਰ ਗੋਪਾਲ ਰਾਇ ਪ੍ਰਸੰਨ ਭਏ ਹੈਂ ਤਿਨੋਂ ਨੇ ਫੇਰ ਕਿਸੀ ਕਾ ਕੁਛ ਭੈ ਨਹੀਂ ਕਰਨਾ ਹੈ ਭਾਵ ਯਹਿ ਵਾਹਿਗੁਰੂ ਕਾ ਭੈ ਕਰਨੇ ਸੇ ਔਰ ਭੈ ਸੇ ਨਿਰਭੈ ਹੋਤਾ ਹੈ॥੧॥

ਦੂਖੁ ਨ ਲਾਗੈ ਕਦੇ ਤੁਧੁ ਪਾਰਬ੍ਰਹਮੁ ਚਿਤਾਰੇ ॥
ਜਮਕੰਕਰੁ ਨੇੜਿ ਨ ਆਵਈ ਗੁਰਸਿਖ ਪਿਆਰੇ ॥੧॥ ਰਹਾਉ ॥

ਹੇ ਭਾਈ ਜੇ ਤੂੰ ਪਾਰਬ੍ਰਹਮ ਕੌ (ਚਿਤਾਰੇ) ਸਿਮਰਨ ਕਰੇਂ ਤਬ ਤੁਝਕੋ ਦੁਖ ਕੋਈ ਨਹੀਂ ਲਾਗੇਗਾ॥ ਹੇ ਗੁਰੋਂ ਕੀ ਸਿਖ੍ਯਾ ਧਾਰਨ ਹਾਰੇ ਹਮਾਰੇ ਪਿਆਰੇ ਤਿਸ ਕਾ ਸਿਮਰਨ ਕਰੇ ਤੇ ਜਮ ਕਿੰਕਰ ਤੇਰੇ ਨਿਕਟ ਨਹੀਂ ਆਵੇਗਾ ਭਾਵ ਯੇਹਿ ਕੇ ਜਮ ਕੇ ਭੈ ਸੇ ਰਹਿਤ ਹੋਵੇਂਗਾ॥

ਕਰਣ ਕਾਰਣ ਸਮਰਥੁ ਹੈ ਤਿਸੁ ਬਿਨੁ ਨਹੀ ਹੋਰੁ ॥
ਨਾਨਕ ਪ੍ਰਭ ਸਰਣਾਗਤੀ ਸਾਚਾ ਮਨਿ ਜੋਰੁ ॥੨॥੫॥੬੯॥

ਜਿਨੋਂ ਨੇ ਕਰਣ ਕਾਰਣ ਸਮਰਥ ਪ੍ਰਭੂ ਕੋ ਪਹਿਚਾਨ ਕਰ ਤਿਸਤੇ ਬਿਨਾਂ ਹੋਰ ਕੋਈ ਨਹੀਂ ਜਾਣਿਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਸੋ ਜਨ ਤਿਸ ਪ੍ਰਭੂ ਕੀ ਸਰਣਾਗਤੀ ਭਏ ਹੈਂ॥੨॥੫॥੬੯॥ ਗੁਰਾਂ ਤੇ ਅਪਨੇ ਕੋ ਲਾਭ ਹੂਆ ਜਨਾਵਤੇ ਹੂਏ ਗੁਰ ਮਹਿਮਾਂ ਉਚਾਰਨ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥
ਸਿਮਰਿ ਸਿਮਰਿ ਪ੍ਰਭੁ ਆਪਨਾ ਨਾਠਾ ਦੁਖ ਠਾਉ ॥

ਤਿਨ ਗੁਰੋਂ ਦ੍ਵਾਰੇ ਅਪਨਾ ਪ੍ਰਭੂ ਮਨ ਬਾਣੀ ਸਾਥ ਸਿਮਰਨ ਕਰਕੇ ਹਮਾਰਾ ਦੁਖੋਂ ਕਾ (ਠਾਉ) ਅਸਥਾਨ ਅਗ੍ਯਾਨ ਨਸ਼ਟ ਹੋ ਗਇਆ ਹੈ॥

ਬਿਸ੍ਰਾਮ ਪਾਏ ਮਿਲਿ ਸਾਧਸੰਗਿ ਤਾ ਤੇ ਬਹੁੜਿ ਨ ਧਾਉ ॥੧॥

ਸਾਧ ਸੰਗਤਿ ਮੈਂ ਮਿਲਕਰ ਸਚ ਸਰੂਪ ਮੈਂ (ਬਿਸ੍ਰਾਮ) ਇਸਥਿਤ ਹੋਕੇ ਮੈਨੇ ਸਰਬ ਸੁਖ ਪਾਏ ਹੈਂ ਤਿਸਤੇ ਬਹੁੜ ਨਹੀਂ ਧਾਵੋਂਗਾ ਭਾਵ ਯੇਹਿ ਹੈ ਤਿਸੀ ਸਰੂਪ ਮੈਂ ਇਸਥਿਤ ਹੋ ਕਰ ਸੰਕਲਪ ਵਿਕਲਪ ਤੇ ਰਹਿਤ ਹੂਆ ਹਾਂ॥੧॥

ਬਲਿਹਾਰੀ ਗੁਰ ਆਪਨੇ ਚਰਨਨ੍ਹ ਬਲਿ ਜਾਉ ॥
ਅਨਦ ਸੂਖ ਮੰਗਲ ਬਨੇ ਪੇਖਤ ਗੁਨ ਗਾਉ ॥੧॥ ਰਹਾਉ ॥

ਮੈਂ ਅਪਨੇ ਸਤਿਗੁਰੋਂ ਕੇ ਚਰਨ ਕਮਲੋਂ ਪਰ ਮਨ ਤਨ ਕਰ ਬਲਿਹਾਰਨੇ ਜਾਤਾ ਹੂੰ ਔਰ ਸਤਿਗੁਰੋਂ ਕੋ (ਪੇਖਤ) ਦੇਖਤਿਆਂ ਹੀ ਗੁਣਾਂ ਕੌ ਗਾਵਣਾ ਕਰਤਾ ਹੂੰ ਪੁਨਾ ਸਰਬ ਸੁਖ ਬਿਵਹਾਰਕ ਅਰੁ ਆਤਮ ਸੁਖ ਪੁਨਾ ਮੰਗਲ ਉਤਸਾਹ ਏਹ ਸਭ ਹਮਕੋ (ਬਨੇ) ਪਰਾਪਤਿ ਹੂਏ ਹੈਂ॥

ਕਥਾ ਕੀਰਤਨੁ ਰਾਗ ਨਾਦ ਧੁਨਿ ਇਹੁ ਬਨਿਓ ਸੁਆਉ ॥

ਅਬ ਹਮਕੋ ਕਥਾ ਕੀਰਤਨ ਰਾਗ ਪ੍ਰੇਮ ਕਰ ਵਾ ਗਗੋਂ ਮੈਂ ਕੀਰਤਨ (ਨਾਦ) ਵਾਜੇ ਵਜਾ ਕਰ ਧੁਨੀ ਕਾ ਹੋਣਾ ਇਹੁ (ਸੁਆਉ) ਲਾਭ ਬਣਿਆ ਹੂਆ ਹੈ॥

ਨਾਨਕ ਪ੍ਰਭ ਸੁਪ੍ਰਸੰਨ ਭਏ ਬਾਂਛਤ ਫਲ ਪਾਉ ॥੨॥੬॥੭੦॥

ਸ੍ਰੀ ਗੁਰੂ ਜੀ ਕਹਤੇ ਹੈਂ ਹਮਾਰੇ ਪਰ ਸੋ ਪ੍ਰਭੂ ਪ੍ਰਸੰਨ ਭਏ ਹੈਂ ਜਿਸਤੇ ਮਨ ਬਾਂਛਤ ਫਲੋਂ ਕੋ ਹਮ ਪਾਵਤੇ ਹੈਂ॥੨॥੬॥੭੦॥

ਵਾਹਿਗੁਰੂ ਤੇ ਜਾਚਨਾਂ ਕਰ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਦਾਸ ਤੇਰੇ ਕੀ ਬੇਨਤੀ ਰਿਦ ਕਰਿ ਪਰਗਾਸੁ ॥

ਮੁਝ ਤੇਰੇ ਦਾਸ ਕੀ ਇਹੀ ਬੇਨਤੀ ਹੈ ਜੋ ਮੇਰੇ ਰਿਦੇ ਮੈਂ ਅਪਨੇ ਸਰੂਪ ਕਾ ਪ੍ਰਕਾਸ ਕਰੋ॥

ਤੁਮ੍ਰੀ ਕ੍ਰਿਪਾ ਤੇ ਪਾਰਬ੍ਰਹਮ ਦੋਖਨ ਕੋ ਨਾਸੁ ॥੧॥

ਹੇ ਪਾਰਬ੍ਰਹਮ ਤੁਮਾਰੀ ਕ੍ਰਿਪਾ ਤੇ ਸਰਬ ਦੋਖਾਂ ਕਾ ਨਾਸ ਹੋ ਜਾਤਾ ਹੈ॥੧॥

ਚਰਨ ਕਮਲ ਕਾ ਆਸਰਾ ਪ੍ਰਭ ਪੁਰਖ ਗੁਣਤਾਸੁ ॥

ਕੀਰਤਨ ਨਾਮੁ ਸਿਮਰਤ ਰਹਉ ਜਬ ਲਗੁ ਘਟਿ ਸਾਸੁ ॥੧॥ ਰਹਾਉ ॥

ਹੇ ਗੁਣੋਂ ਕੇ ਤਾਸ ਭਾਵ ਸਮੁੰਦ੍ਰ ਪੁਰਖ ਪ੍ਰਭੂ ਤੇਰੇ ਚਰਨੋਂ ਕਮਲੋਂ ਕਾ ਹੀ ਮੈਨੂੰ ਆਸਰਾ ਹੈ॥ ਤਾਂ ਤੇ ਤੇਰੇ ਪਾਸੋਂ ਇਹ ਦਾਨ ਮਾਂਗਤਾ ਹੂੰ ਕੀਰਤਨ ਕਰਕੇ ਤੇਰੇ ਨਾਮ ਕਉ ਸਦਾ ਸਿਮਰਨ ਕਰਤਾ ਰਹੂੰ ਜਬ ਤਕ (ਘਟਿ) ਸਰੀਰ ਮੈ ਸ੍ਵਾਸ ਹੋਵੇ। ਭਾਵ ਯੇਹਿ ਸ੍ਵਾਸ ਸ੍ਵਾਸ ਸਦਾ ਤੇਰਾ ਸਿਮਰਨ ਕਰਤਾ ਰਹੂੰ॥

ਮਾਤ ਪਿਤਾ ਬੰਧਪ ਤੂਹੈ ਤੂ ਸਰਬ ਨਿਵਾਸੁ ॥

ਮਾਤ ਪਿਤਾ (ਬੰਧਪ) ਸਬੰਧੀ ਭਾਈ ਸਭ ਹਮਾਰਾ ਤੂੰ ਹੀ ਹੈਂ ਔ ਸਰਬ ਵਿਖੇ ਤੂੰ ਹੀ ਨਿਵਾਸ ਕਰਤਾ ਹੈਂ॥

ਨਾਨਕ ਪ੍ਰਭ ਸਰਣਾਗਤੀ ਜਾ ਕੋ ਨਿਰਮਲ ਜਾਸੁ ॥੨॥੭॥੭੧॥

ਸ੍ਰੀ ਗੁਰੂ ਜੀ ਕਹਤੇ ਹੈਂ ਪ੍ਰਭੂ ਮੈਂ ਤੇਰੀ ਸਰਣਾਗਤੀ ਹੂੰ ਸੋ ਤੂੰ ਕੈਸਾ ਹੈਂ ਜਿਸਕਾ ਨਿਰਮਲ ਜਸੁ ਹੈ॥੨॥੭॥੭੧॥ ਹਰਿਨਾਮ ਜਪਨੇ ਤੇ ਲਾਭ ਜਨਾਵਤੇ ਹੈਂ॥

ਬਿਲਾਵਲੁ ਮਹਲਾ ੫ ॥

ਸਰਬ ਸਿਧਿ ਹਰਿ ਗਾਈਐ ਸਭਿ ਭਲਾ ਮਨਾਵਹਿ ॥

ਤਿਸ ਹਰਿ ਨਾਮ ਕੋ ਗਾਈਐ ਤਬ ਸਰਬ ਸਿਧੀਆਂ ਪ੍ਰਾਪਤਿ ਹੋਤੀਆਂ ਹੈ॥ ਔਰ ਤਿਸ ਗਾਵਣ ਵਾਲੇ ਕਾ ਸਭ ਲੋਕ ਭਲਾ ਮਨਾਵਤੇ ਹੈਂ॥

ਸਾਧੁ ਸਾਧੁ ਮੁਖ ਤੇ ਕਹਹਿ ਸੁਣਿ ਦਾਸ ਮਿਲਾਵਹਿ ॥੧॥

ਪੁਨਾ ਤਿਸ ਨਾਮ ਜਪਨੇ ਵਾਲੇ ਕੋ ਸਭੀ ਲੋਕ (ਸਾਧੁ) ਸ੍ਰੇਸਟ ਔ ਮੁਖ ਤੇ ਸਾਬਾਸ ਕਹਤੇ ਹੈਂ ਤਿਨਕਾ ਜਸ ਸੁਣ ਕੇ ਦਾਸ ਮਿਲ ਕਰ ਕਲਯਾਣ ਵਾਸਤੇ ਤਿਨਕੀ ਸਰਣ ਆਵਤੇ ਹੈਂ॥੧॥

ਸੂਖ ਸਹਜ ਕਲਿਆਣ ਰਸ ਪੂਰੈ ਗੁਰਿ ਕੀਨ੍ ॥

ਜੀਅ ਸਗਲ ਦਇਆਲ ਭਏ ਹਰਿ ਹਰਿ ਨਾਮੁ ਚੀਨ੍ ॥੧॥ ਰਹਾਉ ॥

ਹੇ ਭਾਈ (ਸੂਖ ਸਹਜ) ਆਤਮ ਅਨੰਦ ਔ (ਕਲਿਆਣ) ਮੋਖ ਪੁਨਾਂ (ਰਸ) ਪ੍ਰੇਮ ਹਮਾਰੇ ਤਾਂਈ ਏਹੁ ਗੁਣ ਪੂਰੇ ਸਤਿਗੁਰੋਂ ਨੇ ਪ੍ਰਾਪਤਿ ਕੀਏ ਹੈਂ ਔਰ ਸਰਬ ਜੀਵ ਹਮਾਰੇ ਪਰ ਦਇਆਲ ਭਏ ਹੈਂ ਔ ਹਰਿ ਹਰਿ ਨਾਮੁ ਪੁਨਾਂ ਸੋ ਹਰਿ ਨਾਂਮੀ ਕੈਸਾ ਹੈ? ਮੁਕਤੀ ਕਾ ਦਾਤਾ ਜਾਨਿਆਂ ਹੈ॥੧॥

ਪੂਰਿ ਰਹਿਓ ਸਰਬਤ੍ਰ ਮਹਿ ਪ੍ਰਭ ਗੁਣੀ ਗਹੀਰ ॥

ਸੋ ਪ੍ਰਭੂ ਗੁਣੋਂ ਕਾ (ਗਹੀਰ) ਸਮੁੰਦਰ ਵਾ ਗੁਣ ਗ੍ਰਾਹੀ ਸਭ ਮੈਂ ਪੂਰਨ ਹੋ ਰਹਾ ਹੈ॥

ਨਾਨਕ ਭਗਤ ਆਨੰਦ ਮੈ ਪੇਖਿ ਪ੍ਰਭ ਕੀ ਧੀਰ ॥੨॥੮॥੭੨॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਪ੍ਰਭੂ ਕੀ ਧੀਰਜਤਾ ਦੇਖ ਕਰਕੇ ਤਿਸ ਕੇ ਭਗਤ ਸਦਾ ਅਨੰਦ (ਮੈ) ਸਰੂਪ ਰਹਿਤੇ ਹੈਂ ਜੈਸੇ ਭ੍ਰਿਗਲਤਾ ਆਦੀ ਕਾ ਸਹਾਰਨ ਕੀਆ ਸੋ ਧੀਰਜ ਹੈ॥੨॥੮॥੭੨॥

ਜਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕੋ ਪਿਰਥੀ ਚੰਦ ਨੇ ਬ੍ਰਹਮਣ ਤੇ ਜਹਿਰ ਦਿਵਾਈ ਪਰੰਤੂ ਵਾਹਿਗੁਰੂ ਨੇ ਰਖਯਾ ਕਰੀ ਤਿਸ ਸਮੈਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕੇ ਪਰਥਾਇ ਸ੍ਰੀ ਗੁਰੂ ਜੀ ਉਚਾਰਨ ਕਰਤੇ ਭਏ॥

ਬਿਲਾਵਲੁ ਮਹਲਾ ੫ ॥

ਅਰਦਾਸਿ ਸੁਣੀ ਦਾਤਾਰਿ ਪ੍ਰਭਿ ਹੋਏ ਕਿਰਪਾਲ ॥

ਦਾਤਾਰ ਪ੍ਰਭੂ ਨੇ ਹਮਾਰੀ (ਅਰਦਾਸਿ) ਬੇਨਤੀ ਸੁਣੀ ਹੈ ਤਾਂ ਤੇ ਹਮਾਰੇ ਪਰ ਕਿਰਪਾਲ ਹੋਤੇ ਭਏ ਹੈਂ॥

ਰਾਖਿ ਲੀਆ ਅਪਨਾ ਸੇਵਕੋ ਮੁਖਿ ਨਿੰਦਕ ਛਾਰੁ ॥੧॥

ਤਿਸੀ ਤੇ ਅਪਨੇ ਸੇਵਕ ਕੋ ਰਾਖ ਲੀਆ ਹੈ ਔ ਨਿੰਦਕੋਂ ਕੇ ਮੁਖ ਮੈਂ ਧਿਕਾਰ ਰੂਪੀ (ਛਾਰੁ) ਸਵਾਹ ਪੜੀ ਹੈ॥੧॥

ਤੁਝਹਿ ਨ ਜੋਹੈ ਕੋ ਮੀਤ ਜਨ ਤੂੰ ਗੁਰ ਕਾ ਦਾਸ ॥

ਪਾਰਬ੍ਰਹਮਿ ਤੂ ਰਾਖਿਆ ਦੇ ਅਪਨੇ ਹਾਥ ॥੧॥ ਰਹਾਉ ॥

ਹੇ ਮੀਤ ਜਨ ਵਾ ਜਨੋਂ ਕੇ ਮਿਤ੍ਰ ਜੋ ਸਤਿਗੁਰੂ ਹੈਂ ਤਿਨਾਂ ਕਾ ਤੂੰ ਦਾਸ ਹੈਂ ਤਾਂ ਤੇ ਤੁਝ ਕੋ ਕੋਈ (ਜੋਹੈ) ਦੇਖ ਵਾ ਦਬਾਇ ਨਹੀਂ ਸਕਤਾ ਹੈ ਪਾਰਬ੍ਰਹਮ ਨੇ ਆਪ ਹੀ ਤੇਰੇ ਕੋ ਹਾਥ ਦੇਕਰ ਰਾਖ ਲੀਆ ਹੈ॥

ਜੀਅਨ ਕਾ ਦਾਤਾ ਏਕੁ ਹੈ ਬੀਆ ਨਹੀ ਹੋਰੁ ॥

ਸਰਬ ਜੀਵੋਂ ਕਾ ਦਾਤਾ ਏਕ ਵਾਹਿਗੁਰੂ ਹੈ ਤਿਸ ਤੇ ਬਿਨਾਂ ਹੋਰ (ਬੀਆ) ਦੂਸਰਾ ਕੋਈ ਨਹੀਂ ਹੈ॥

ਨਾਨਕ ਕੀ ਬੇਨੰਤੀਆ ਮੈ ਤੇਰਾ ਜੋਰੁ ॥੨॥੯॥੭੩॥

ਸ੍ਰੀ ਗੁਰੂ ਜੀ ਕਹਤੇ ਹੈਂ ਐਸੇ ਬੇਨਤੀ ਕਰੋ॥ ਹੇ ਪਰਮੇਸਰ (ਮੈ) ਮੈਨੂੰ ਤੇਰਾ ਹੀ ਬਲ ਹੈ॥੨॥੯॥੭੩॥

ਪੁਨਾ॥ ਤਿਸੀ ਪਰਸੰਗ ਕੋ ਜਨਾਵਤੇ ਹੂਏ ਜੋ ਜਨ ਤਿਸ ਉਪਦਰਵ ਕੋ ਦੇਖ ਕਰ ਚਿੰਤਾਵਾਂਨ ਹੋ ਰਹੇ ਥੇ ਤਿਨ ਕੇ ਪਰਥਾਇ ਉਚਾਰਨ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਮੀਤ ਹਮਾਰੇ ਸਾਜਨਾ ਰਾਖੇ ਗੋਵਿੰਦ ॥

ਹੇ ਸਾਜਨ ਪਿਆਰਿਓ ਹਮਰੇ ਮਿਤ੍ਰ ਵਾਹਿਗੁਰੂ ਨੇ ਹਰਿ ਗੋਬਿੰਦ ਜੀ ਰਾਖ ਲੀਏ ਹੈਂ॥

ਨਿੰਦਕ ਮਿਰਤਕ ਹੋਇ ਗਏ ਤੁਮ੍ਹ ਹੋਹੁ ਨਿਚਿੰਦ ॥੧॥ ਰਹਾਉ ॥

ਔਰ ਨਿੰਦਕ ਅਪਨੇ ਆਪ ਜਸ ਕੋ ਸੁਣ ਕਰਕੇ ਅਬ ਮਾਨੋ ਮ੍ਰਿਤਕ ਹੋ ਗਏ ਹੈਂ ਤਾਂ ਤੇ ਅਬ ਤੁਮ ਨਿਚਿੰਦਿ ਹੋਵੋ। ਸਾਸਤ੍ਰ ਮੈਂ ਜਿਸਕਾ ਅਪਜਸ ਹੋ ਸੋ ਮ੍ਰਿਤੂ ਤੁਲ ਲਿਖਾ ਹੈ॥

ਸਗਲ ਮਨੋਰਥ ਪ੍ਰਭਿ ਕੀਏ ਭੇਟੇ ਗੁਰਦੇਵ ॥

ਸੰਪੂਰਨ ਮਨੋਰਥ ਹਮਾਰੇ ਪ੍ਰਭੂ ਨੇ ਪੂਰਨ ਕੀਏ ਹੈਂ ਕਿਉਂਕਿ ਸਤਿਗੁਰ ਦੇਵ ਹਮ ਕੌ (ਭੇਟੇ) ਮਿਲੇ ਹੈਂ॥

ਪੰਨਾ ੮੧੯

ਜੈ ਜੈ ਕਾਰੁ ਜਗਤ ਮਹਿ ਸਫਲ ਜਾ ਕੀ ਸੇਵ ॥੧॥

ਤਿਸ ਵਾਹਿਗੁਰੂ ਨੇ ਜਗਤ ਮੈਂ ਹਮਾਰਾ ਜੈ ਜੈ ਕਾਰ ਕਰਾਇਆ ਹੈ ਜਾਂਕੀ ਸੇਵਾ ਸਫਲ ਹੈ ਉਨਕੀ ਭਗਤੀ ਫਲਹੀਨ ਨਹੀਂ ਹੋਤੀ॥੧॥

ਊਚ ਅਪਾਰ ਅਗਨਤ ਹਰਿ ਸਭਿ ਜੀਅ ਜਿਸੁ ਹਾਥਿ ॥

ਸਰਬ ਤੇ ਊਚ ਔ (ਅਪਾਰ) ਬਿਅੰਤ ਅਗਿਣਤ ਗੁਣੋਂ ਵਾਲਾ ਹਰੀ ਹੈ ਔਰ ਸੰਪੂਰਨ ਜੀਵ ਜਿਸਕੇ ਹਾਥ ਮੈਂ ਹੈਂ ਭਾਵ ਯੇਹਿ ਸਭ ਜੀਵ ਜਿਸਕੇ ਅਧੀਨ ਹੈਂ ਐਸਾ ਸਾਮਰਥ ਹਰੀ ਹੈ॥

ਨਾਨਕ ਪ੍ਰਭ ਸਰਣਾਗਤੀ ਜਤ ਕਤ ਮੇਰੈ ਸਾਥਿ ॥੨॥੧੦॥੭੪॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਪ੍ਰਭੂ ਕੀ ਸਰਣ ਕੋ ਪ੍ਰਾਪਤਿ ਭਇਆ ਹੂੰ ਸੋਈ ਵਾਹਿਗੁਰੂ (ਜਤ ਕਤ) ਜਹਾਂ ਕਹਾਂ ਮੇਰੇ ਸਾਥ ਸਹਾਇਕ ਹੈ॥੨॥੧੦॥੭੪॥ ਪੁਨਾ ਤਿਸੀ ਪ੍ਰਥਾਇ ਕਹਤੇ ਹੈਂ॥

ਬਿਲਾਵਲੁ ਮਹਲਾ ੫ ॥

ਗੁਰੁ ਪੂਰਾ ਆਰਾਧਿਆ ਹੋਏ ਕਿਰਪਾਲ ॥

ਜਬ ਪੂਰਾ ਸਤਿਗੁਰ ਹਮਨੇ ਅਰਾਧਿਆ ਤਬ ਵਾਹਿਗੁਰੂ ਹਮਾਰੇ ਪਰ ਕ੍ਰਿਪਾਲ ਭਏ ਹੈਂ॥

ਮਾਰਗੁ ਸੰਤਿ ਬਤਾਇਆ ਤੂਟੇ ਜਮ ਜਾਲ ॥੧॥

ਸੰਤੋਂ ਨੇ (ਮਾਰਗੁ) ਰਸਤਾ ਦਸਿਆ ਹੈ ਤਿਸ ਕਰ ਜਮ ਕੈ ਜਾਲ ਸਭ ਟੂਟ ਗਏ ਹੈਂ॥

ਦੂਖ ਭੂਖ ਸੰਸਾ ਮਿਟਿਆ ਗਾਵਤ ਪ੍ਰਭ ਨਾਮ ॥

ਸਹਜ ਸੂਖ ਆਨੰਦ ਰਸ ਪੂਰਨ ਸਭਿ ਕਾਮ ॥੧॥ ਰਹਾਉ ॥

ਤਿਸ ਪ੍ਰਭੂ ਕਾ ਨਾਮ ਗਾਵਤਿਆਂ ਹੋਇਆਂ ਸਰਬ ਦੂਖ ਭੂਖ ਔਰ ਸੰਸਾ ਮਿਟ ਗਇਆ ਹੈ ਪੁਨਾ (ਰਸ) ਪ੍ਰੇਮ ਔਰ ਅਨੰਦ ਮੈਂ ਮਗਨ ਹੋਇਕਰ (ਸਹਜ ਸੂਖ) ਆਤਮ ਸੁਖ ਹਮ ਨੇ ਪਾਇਆ ਹੈ ਤਿਸੀ ਸੇ ਸਰਬ ਕਾਮ ਹਮਾਰੇ ਪੂਰਨ ਭਏ ਹੈਂ॥

ਜਲਨਿ ਬੁਝੀ ਸੀਤਲ ਭਏ ਰਾਖੇ ਪ੍ਰਭਿ ਆਪ ॥

ਆਪ ਪ੍ਰਭੂ ਹਮਾਰੇ ਰਾਖੇ ਭਏ ਹੈਂ ਤਿਸੀਤੇ ਸਭ ਜਲਨਤਾ ਹਮਾਰੀ ਬੁਝ ਗਈ ਹੈ ਔ ਹਮ ਸੀਤਲ ਰੂਪ ਭਏ ਹੈਂ॥

ਨਾਨਕ ਪ੍ਰਭ ਸਰਣਾਗਤੀ ਜਾ ਕਾ ਵਡ ਪਰਤਾਪ ॥੨॥੧੧॥੭੫॥

ਸ੍ਰੀ ਗੁਰੂ ਜੀ ਕਹਤੇ ਹੈਂ ਹਮ ਤਿਸ ਪ੍ਰਭੂ ਕੀ ਸਰਣ ਮੈਂ ਪ੍ਰਾਪਤਿ ਭਏ ਹੈਂ ਜਿਸਕਾ ਪ੍ਰਤਾਪ ਸਰਬ ਤੇ ਬਡਾ ਹੈ॥੨॥੧੧॥੭੫॥ ਸਤਸੰਗ ਔ ਨਾਮ ਕਾ ਲਾਭ ਉਚਾਰਨ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਧਰਤਿ ਸੁਹਾਵੀ ਸਫਲ ਥਾਨੁ ਪੂਰਨ ਭਏ ਕਾਮ ॥

ਨਾਮ ਸਿਮਰਨ ਤੇ ਦੇਹ ਰੂਪੀ ਧਰਤੀ ਸੋਭਨੀਕ ਭਈ ਹੈ ਔ ਇੰਦ੍ਰੇਯ ਅਸਥਾਨ ਭੀ ਹਮਾਰੇ ਸਫਲ ਹੋਏ ਹੈਂ ਪੁਨਾ ਸਰਬ (ਕਾਮ) ਸੰਕਲਪ ਪੂਰਨ ਭਏ ਹੈਂ॥

ਭਉ ਨਾਠਾ ਭ੍ਰਮੁ ਮਿਟਿ ਗਇਆ ਰਵਿਆ ਨਿਤ ਰਾਮ ॥੧॥

ਜਮਾਦਿਕੋਂ ਕਾ ਡਰੁ ਹਮਾਰਾ ਭਾਗ ਗਯਾ ਹੈ ਪੁਨ: ਭ੍ਰਮ ਭੀ ਦੂਰ ਹੋ ਗਿਆ ਹੈ ਕਯੋਂਕਿ ਨਿਤਯ ਰਾਮ ਕੋ ਹਮ ਨੇ (ਰਵਿਆ) ਜਪਿਆ ਹੈ॥੧॥

ਸਾਧ ਜਨਾ ਕੈ ਸੰਗਿ ਬਸਤ ਸੁਖ ਸਹਜ ਬਿਸ੍ਰਾਮ ॥

ਸਾਈ ਘੜੀ ਸੁਲਖਣੀ ਸਿਮਰਤ ਹਰਿ ਨਾਮ ॥੧॥ ਰਹਾਉ ॥

ਸਾਧ ਜਨਾਂ ਕੇ ਸੰਗ ਬਸਨੇ ਤੇ ਹਮ ਕੋ (ਸਹਜ) ਆਤਮ ਸੁਖ ਮੈਂ ਬਿਸ੍ਰਾਮ ਭਇਆ ਹੈ ਤਾਂ ਤੇ ਸੋਈ ਘੜੀ ਸ੍ਰੇਸ਼ਟ ਲਖਣੋਂ ਵਾਲੀ ਅਰਥਾਤ ਸਫਲ ਹੈ ਜਿਸ ਮੇਂ ਹਰਿਨਾਮ ਕੌ ਸਿਮਰਤੇ ਰਹੀਏ॥

ਪ੍ਰਗਟ ਭਏ ਸੰਸਾਰ ਮਹਿ ਫਿਰਤੇ ਪਹਨਾਮ ॥

ਸੋ (ਪਹਨਾਮ) ਛਿਪੇ ਹੁਏ ਫਿਰਤੇ ਥੇ ਸੋ ਨਾਮ ਕੇ ਪ੍ਰਤਾਪ ਸੇ ਸੰਸਾਰ ਮੈਂ ਪ੍ਰਗਟ ਹੈਂ॥

ਨਾਨਕ ਤਿਸੁ ਸਰਣਾਗਤੀ ਘਟ ਘਟ ਸਭ ਜਾਨ ॥੨॥੧੨॥੭੬॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ (ਘਟ ਘਟ) ਸਰਬ ਕੇ ਰਿਦੇਂ ਕਾ ਜਾਣੀ ਜਾਣ ਵਾਹਿਗੁਰੂ ਹੈ ਤਿਸ ਕੀ ਹਮ ਸਰਣਾਗਤੀ ਹੈਂ॥੨॥੧੨॥੭੬॥ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਕਾ ਰੋਗ ਨਿਵਿਰਤ ਹੋਏ ਤੇ ਉਚਾਰਨ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਰੋਗੁ ਮਿਟਾਇਆ ਆਪਿ ਪ੍ਰਭਿ ਉਪਜਿਆ ਸੁਖੁ ਸਾਂਤਿ ॥

ਆਪ ਪ੍ਰਭੂ ਨੇ ਰੋਗ ਮਿਟਾਇਆ ਹੈ ਸਾਂਤ ਸੁਖ ਆਨ ਉਪਜਤਾ ਭਇਆ ਹੈ॥

ਵਡ ਪਰਤਾਪੁ ਅਚਰਜ ਰੂਪੁ ਹਰਿ ਕੀਨ੍ਹੀ ਦਾਤਿ ॥੧॥

ਵੱਡਾ ਜਿਸ ਕਾ ਪ੍ਰਤਾਪ ਹੈ ਤਿਸ ਅਸਚਰਜ ਰੂਪ ਹਰੀ ਨੇ ਹਮ ਕੋ ਦਾਤ ਕਰੀ ਹੈ॥੧॥

ਗੁਰਿ ਗੋਵਿੰਦਿ ਕ੍ਰਿਪਾ ਕਰੀ ਰਾਖਿਆ ਮੇਰਾ ਭਾਈ ॥

ਹਮ ਤਿਸ ਕੀ ਸਰਣਾਗਤੀ ਜੋ ਸਦਾ ਸਹਾਈ ॥੧॥ ਰਹਾਉ ॥

ਜਬ ਗੁਰੋਂ ਨੇ ਕ੍ਰਿਪਾ ਕਰੀ ਹੈ ਤਬ ਮੇਰਾ (ਭਾਈ) ਭਾਵਨੇ ਵਾਲਾ ਅਰਥਾਤ ਪਿਆਰਾ ਹਰਿ ਗੋਬਿੰਦ ਜੀ ਰਾਖ ਲੀਆ ਹੈ ਹਮ ਸਦਾ ਤਿਸ ਵਾਹਿਗੁਰੂ ਕੀ ਸਰਣਾਗਤੀ ਹੈਂ ਜੋ ਹਮਾਰਾ ਸਦਾ ਸਹਾਇਕ ਹੈ॥

ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥

ਮੈਂ ਜਨ ਕੀ ਅਰਦਾਸ ਬਿਅਰਥ ਕਬੀ ਨਹੀਂ ਹੋਵਤੀ ਹੈ॥

ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ ॥੨॥੧੩॥੭੭॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਪੂਰਣ ਗੁਣੋਂ ਕੇ (ਤਾਸਿ) ਸਮੁੰਦਰ ਗੋਬਿੰਦ ਕਾ ਹੀ ਹਮ ਕੌ ਜੋਰ ਹੈ॥੨॥੧੩॥੭੭॥

ਪੁਨਾ ਸਤਸੰਗ ਔ ਪਰਮੇਸਰ ਕੀ ਮਹਿਮਾਂ ਉਚਾਰਨ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਮਰਿ ਮਰਿ ਜਨਮੇ ਜਿਨ ਬਿਸਰਿਆ ਜੀਵਨ ਕਾ ਦਾਤਾ ॥

ਸੋ ਪੁਰਸ ਵਾਰੰਵਾਰ ਮ੍ਰਿਤਕ ਹੋ ਕਰਕੇ ਜਨਮੋਂ ਮੇਂ ਜਾਤੇ ਹੈਂ ਜਿਨ ਕੋ ਜੀਵੋਂ ਕਾ ਦਾਤਾ ਵਾਹਿਗੁਰੂ ਵਿਸਰ ਗਿਆ ਹੈ॥

ਪਾਰਬ੍ਰਹਮੁ ਜਨਿ ਸੇਵਿਆ ਅਨਦਿਨੁ ਰੰਗਿ ਰਾਤਾ ॥੧॥

ਔ ਜਿਸ ਜਨ ਨੇ ਪਾਰਬ੍ਰਹਮ ਕੋ ਸੇਵਿਆ ਹੈ ਸੋ ਜਨ ਤਿਸ ਕੇ (ਰੰਗਿ) ਪ੍ਰੇਮ ਮੈਂ ਰਾਤ ਦਿਨ ਰਤਾ ਹੂਆ ਹੈ॥੧॥

ਸਾਂਤਿ ਸਹਜੁ ਆਨਦੁ ਘਨਾ ਪੂਰਨ ਭਈ ਆਸ ॥

ਸੁਖੁ ਪਾਇਆ ਹਰਿ ਸਾਧਸੰਗਿ ਸਿਮਰਤ ਗੁਣਤਾਸ ॥੧॥ ਰਹਾਉ ॥

ਸਾਂਤੀ ਕੇ ਪ੍ਰਾਪਤ ਕਰਣੇ ਵਾਲਾ (ਸਹਜੁ) ਸੁਭਾਵਕ ਹੀ (ਘਨਾ) ਬਡਾ ਅਨੰਦ ਅਰਥਾਤ ਬ੍ਰਹਮਾਂਨੰਦ ਪ੍ਰਾਪਤ ਹੂਆ ਹੈ ਔ ਹਮਾਰੀ ਸਭੀ ਆਸਾ ਪੂਰਨ ਭਈ ਹੈ॥ ਸਾਧ ਸੰਗ ਮੈਂ ਮਿਲ ਕਰ ਗੁਣੋਂ ਕੇ (ਤਾਸਿ) ਸਮੁੰਦਰ ਹਰੀ ਕੇ ਨਾਮ ਕੋ ਸਿਮਰਤਿਆਂ ਹੋਇਆਂ ਪਰਮ ਸੁਖ ਕੋ ਪਾਇ ਲੀਆ ਹੈ॥ ਔਰ ਐਸੇ ਬੇਨਤੀ ਕਰਤੇ ਹਾਂ॥

ਸੁਣਿ ਸੁਆਮੀ ਅਰਦਾਸਿ ਜਨ ਤੁਮ੍ ਅੰਤਰਜਾਮੀ ॥

ਹੇ ਅੰਤਰਜਾਮੀ ਸਰਬ ਕੇ ਸੁਆਮੀ ਵਾਹਿਗੁਰੂ ਮੈਂ ਜਨ ਕੀ ਅਰਦਾਸ ਤੋ ਸੁਣੋਂ॥

ਥਾਨ ਥਨੰਤਰਿ ਰਵਿ ਰਹੇ ਨਾਨਕ ਕੇ ਸੁਆਮੀ ॥੨॥੧੪॥੭੮॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮੈਂ ਜਨ ਕੇ ਸੁਆਮੀ ਆਪ ਸਰਬ ਅਸਥਾਨੋਂ ਕੇ ਅੰਤਰ ਬਾਹਰ (ਰਵਿ ਰਹੇ) ਪੂਰਨ ਹੋ ਰਹੇ ਹੈਂ॥੨॥੧੪॥੭੮॥ ਸਤਿਗੁਰੋਂ ਕੀ ਔ ਹਰੀ ਕੀ ਮਹਿਮਾਂ ਉਚਾਰਨ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥

ਪਾਰਬ੍ਰਹਮ ਕੀ ਸਰਣਾਈ ਹੋਣੇ ਸੇ ਪੁਨਾ ਤਾਤੀ ਵਾਉ ਨਹੀਂ ਲਾਗਤੀ ਹੈ॥

ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ ॥੧॥

ਹੇ ਭਾਈ ਤਿਸਤੇ ਹਮਾਰੇ ਚੌਗਿਰਦ ਰਾਮ ਕੀ ਭਗਤੀ ਰੂਪ (ਕਾਰ) ਰਖੵਾ ਹੋ ਗਈ ਹੈ ਪੁਨਾ ਦੁਖ ਨਹੀਂ ਲਾਗਤੇ ਹੈਂ॥੧॥

ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ ॥

ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ ॥੧॥ ਰਹਾਉ ॥

ਹਮ ਕੋ ਪੂਰਾ ਸਤਿਗੁਰ (ਭੇਟਿਆ) ਮਿਲਿਆ ਹੈ ਜਿਨੋਂ ਨੇ ਕਿਰਪਾ ਕਰ ਹਮਾਰੀ ਇਹੁ (ਬਣਤ) ਬਣਾਵਟ ਬਣਾਈ ਹੈ ਰਾਮ ਨਾਮ ਰੂਪੀ (ਅਉਖਧੁ) ਦਾਰੂ ਦੀਆ ਹੈ ਔ ਏਕ ਅਦੁਤੀ ਵਿਖੇ ਹਮਾਰੀ (ਲਿਵ) ਬ੍ਰਿਤੀ ਲਗਾਈ ਹੈ॥੧॥

ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ ॥

ਤਿਸ ਰਾਖਨ ਹਾਰ ਵਾਹਿਗੁਰੂ ਨੇ ਹਮ ਰਾਖ ਲੀਏ ਹੈਂ ਔ ਸੰਪੂਰਨ (ਬਿਆਧਿ) ਰੋਗ ਜਿਨ ਪੀੜਾ ਮਿਟਾਇ ਦਈ ਹੈ॥

ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ ॥੨॥੧੫॥੭੯॥

ਸ੍ਰੀ ਗੁਰੂ ਜੀ ਕਹਤੇ ਹੈਂ ਹਮਾਰੇ ਪਰ ਤਿਸ ਪਰਮੇਸਰ ਕੀ ਪਰਮ ਕ੍ਰਿਪਾ ਭਈ ਹੈ ਤਿਸਤੇ ਆਪ ਪ੍ਰਭੂ ਹਮਾਰੇ ਸਹਾਈ ਭਏ ਹੈਂ॥੨॥੧੫॥੭੯॥ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਕੇ ਪਰਥਾਇ ਕਹਤੇ ਹੈਂ॥

ਬਿਲਾਵਲੁ ਮਹਲਾ ੫ ॥

ਅਪਣੇ ਬਾਲਕ ਆਪਿ ਰਖਿਅਨੁ ਪਾਰਬ੍ਰਹਮ ਗੁਰਦੇਵ ॥

ਪਾਰਬ੍ਰਹਮ ਗੁਰਦੇਵ ਜੀ ਨੇ ਅਪਨੇ ਬਾਲਕ ਗੁਰੂ ਹਰਿਗੋਬਿੰਦ ਜੀ ਆਪ ਹੀ ਰਾਖ ਲੀਏ ਹੈਂ॥

ਸੁਖ ਸਾਂਤਿ ਸਹਜ ਆਨਦ ਭਏ ਪੂਰਨ ਭਈ ਸੇਵ ॥੧॥ ਰਹਾਉ ॥

ਮਨ ਕਰ ਸਾਂਤੀ ਔ ਤਨ ਕਰ ਸੁਖ ਪੁਨਾ (ਸਹਜ ਆਨਦ) ਆਤਮ ਅਨੰਦ ਇਹੁ ਪ੍ਰਾਪਤਿ ਭਏ ਹੈਂ ਔ ਸੇਵਾ ਪੂਰਨ ਹੋਤੀ ਭਈ ਹੈ ਭਾਵ ਆਗੇ ਕੋ ਕਰਤਬਜ ਨਹੀਂ ਰਹਾ ਹੈ॥

ਪੰਨਾ ੮੨੦

ਭਗਤ ਜਨਾ ਕੀ ਬੇਨਤੀ ਸੁਣੀ ਪ੍ਰਭਿ ਆਪਿ ॥

ਭਗਤ ਜਨਾਂ ਕੀ ਬੇਨਤੀ ਆਪ ਪ੍ਰਭੂ ਨੇ ਸੁਣੀ ਹੈ॥

ਰੋਗ ਮਿਟਾਇ ਜੀਵਾਲਿਅਨੁ ਜਾ ਕਾ ਵਡ ਪਰਤਾਪੁ ॥੧॥

ਤਿਸਨੇ ਰੋਗ ਤਾਪ ਰੂਪੀ ਮਿਟਾਇ ਕਰ ਜਿਵਾਇ ਲੀਏ ਹੈਂ ਜਿਸ ਕਾ ਬਡਾ ਪ੍ਰਤਾਪ ਹੈ॥੧॥

ਦੋਖ ਹਮਾਰੇ ਬਖਸਿਅਨੁ ਅਪਣੀ ਕਲ ਧਾਰੀ ॥

ਅਪਨੀ (ਕਲ) ਸਕਤੀ ਧਾਰ ਕਰਕੇ ਹਮਾਰੇ ਦੋਖ ਬਖਸੇ ਹੈਂ॥

ਮਨ ਬਾਂਛਤ ਫਲ ਦਿਤਿਅਨੁ ਨਾਨਕ ਬਲਿਹਾਰੀ ॥੨॥੧੬॥੮੦॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਵਾਹਿਗੁਰੂ ਨੇ ਮਨ ਇਛਤ ਫਲ ਹਮ ਕੋ ਦਿਤੇ ਹੈਂ ਹਮ ਤਿਸ ਪਰ ਬਲਿਹਾਰਨੇ ਜਾਤੇ ਹੈਂ॥੨॥੧੬॥੮੦॥

ਰਾਗੁ ਬਿਲਾਵਲੁ ਮਹਲਾ ੫ ਚਉਪਦੇ ਦੁਪਦੇ ਘਰੁ ੬

ੴ ਸਤਿਗੁਰ ਪ੍ਰਸਾਦਿ ॥

ਅਬ ਅਭੈ ਦਾਨ ਮਾਂਗਤੇ ਹੂਏ ਸ੍ਰੀ ਅਕਾਲ ਪੁਰਖ ਜੀ ਪਾਸ ਬੇਨਤੀ ਕਰਤੇ ਹੈਂ॥

ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ ॥

ਹੇ (ਮੋਹਨ) ਵਾਹਿਗੁਰੂ ਮੇਰੇ ਸ੍ਰਵਣੋਂ ਮੈਂ ਇਹੁ ਨਾ ਸੁਣਾਏ ਜਾਵੈ॥ ਸੋ ਕਿਆ ਹੈ?

ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ ॥੧॥ ਰਹਾਉ ॥

ਸਾਕਤ ਪੁਰਸ (ਨਾਦ) ਬਾਜੇ ਬਜਵਾਇ ਕਰ ਧੁਨ ਉਠਾਇ ਕਰ ਗੀਤ ਗਾਵਤੇ ਹੈਂ ਔਰੁ ਅਨੇਕ ਬੋਲੋਂ ਕੋ ਬੋਲਤੇ ਹੈਂ ਸੋ ਸਭੀ (ਅਜਾਏ) ਵਿਅਰਥ ਹੈਂ ਭਾਵ ਯਹਿ ਕਿ ਤਿਨ ਕੇ ਸ੍ਰਵਨ ਕਰਨੇ ਤੇ ਮਨ ਵਿਸਜੋਂ ਮੈਂ ਲੰਪਟਿ ਹੋ ਜਾਤਾ ਹੈ॥

ਸੇਵਤ ਸੇਵਿ ਸੇਵਿ ਸਾਧ ਸੇਵਉ ਸਦਾ ਕਰਉ ਕਿਰਤਾਏ ॥

ਅਸਮਦਾਦਿਕ ਜੀਵੋਂ ਕੇ ਸੇਵਨੇ ਯੋਗ ਇੰਦ੍ਰਾਦਿਕ ਤਿਨ ਕਰ ਸੇਵਨੇ ਯੋਗ ਬ੍ਰਹਮਾਦਿਕ ਤਿਨ ਕਰ ਸੇਵਨੇ ਯੋਗ ਸਾਧ ਤਿਨ ਸਾਧੋਂ ਕੋ ਮੈਂ ਸੇਵੋਂ ਸੰਸਾਰ ਮੈਂ ਆਇਕਰ ਮੈਂ ਸਦਾ ਇਹੀ ਕਿਰਤ ਕਰੋਂ। ਵਾ ਹੇ ਸੇਵਜ ਰੂਪ ਹਰੀ ਤੁਝ ਕਉ ਜੋ ਸੰਤ ਜਨ ਸੇਵਤੇ ਹੈਂ ਤਿਨਕੀ ਸੇਵਾ ਮੈਂ ਤਤਪਰ ਹੋ ਕਰ ਮੈਂ ਤੇਰੇ ਨਾਮ ਕੋ ਸੇਵੋਂ ਅਰਥਾਤ ਜਪੋਂ ਇਸੀ ਕਿਰਤ ਕਾ ਸਦਾ ਕਮਾਵਣਾ ਕਰੋਂ। ਜੇ ਕਹੇ ਤਿਸ ਸੇਵਾ ਤੇ ਤੁਝ ਕੋ ਕਿਆ ਲਾਭ ਹੋਵੇਗਾ? ਤਿਸ ਪਰ ਕਹਤੇ ਹੈਂ॥

ਅਭੈ ਦਾਨੁ ਪਾਵਉ ਪੁਰਖ ਦਾਤੇ ਮਿਲਿ ਸੰਗਤਿ ਹਰਿ ਗੁਣ ਗਾਏ ॥੧॥

ਹੇ ਦਾਤੇ ਪੁਰਖ ਹਰੀ ਜਬ ਸੰਤ ਕੀ ਸੰਗਤਿ ਮੈਂ ਮਿਲਕਰ ਮੈਂ ਤੇਰੇ ਗੁਣ ਗਾਇਨ ਕਰੂੰ ਤਬ ਮੈਂ ਤੁਝ ਤੇ ਅਭੈ ਦਾਨ ਪਾਵਉਂਗਾ॥੧॥

ਰਸਨਾ ਅਗਹ ਅਗਹ ਗੁਨ ਰਾਤੀ ਨੈਨ ਦਰਸ ਰੰਗੁ ਲਾਏ ॥

ਹੇ (ਅਗਹ) ਪਕੜਨੇ ਤੇ ਰਹਿਤ ਕਿਆ ਇੰਦ੍ਰੀਓਂ ਸੇ ਪਰੇ ਵਾਹਿਗੁਰੂ ਤੇਰੇ (ਅਗਹ) ਬਿਅੰਤ ਗੁਣੋਂ ਮੈਂ ਮੇਰੀ ਰਸਨਾ ਰਾਤੀ ਰਹੇ ਭਾਵ ਯਹਿ ਗੁਣ ਉਚਾਰਨ ਕਰਤੀ ਰਹੇ ਔਰੁ ਨੇਤ੍ਰ ਤੇਰੇ ਦਰਸਨ ਕੇ ਪ੍ਰੇਮ ਮੈਂ ਹਮ ਲਗਾਵਤੇ ਰਹੈਂ॥

ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਮੋਹਿ ਚਰਣ ਰਿਦੈ ਵਸਾਏ ॥੨॥

ਹੇ ਦੀਨ ਦੁਖ ਭੰਜਨ ਵਾਹਿਗੁਰੂ ਮੇਰੇ ਪਰ ਕ੍ਰਿਪਾਲ ਹੋਵੋ ਮੇਰੇ ਹਿਰਦੇ ਮੈਂ ਆਪਨੇ ਚਰਨ ਕਮਲ ਬਸਾਏ ਰਖੀਏ॥੨॥

ਸਭਹੂ ਤਲੈ ਤਲੈ ਸਭ ਊਪਰਿ ਏਹ ਦ੍ਰਿਸਟਿ ਦ੍ਰਿਸਟਾਏ ॥

ਸਰਬ ਅੰਗੋਂ ਕੇ ਹੇਠ ਜੋ ਚਰਨ ਹੈਂ ਤਿਨ ਕੇ ਹੇਠ ਜੋ ਖਾਕ ਹੈ ਸੋ ਮਰਨੇ ਤੇ ਬਾਦ ਵਾ ਜੀਵਤਿਆਂ ਹੀ ਸਭ ਕੋ ਊਪਰ ਹੋ ਜਾਤੀ ਹੈ ਤਿਸ ਖਾਕ ਜੈਸੀ ਦ੍ਰਿਸਟੀ ਦੇਖਾਓ ਭਾਵ ਪ੍ਰਾਪਤ ਕਰੋ ਮੇਰੇ ਕੋ ਵਾ ਸਭ ਨੀਵਿਆਂ ਤੇ ਨੀਵਾਂ ਹੋਵਾਂ ਔਰ ਸਭ ਕੋ ਅਪਨੇ ਊਪਰ ਜਾਨੋਂ ਭਾਵ ਯਹਿ ਕਿ ਮੈਂ ਐਸੇ ਨਿਮ੍ਰਤਾ ਭਾਵ ਕੋ ਧਾਰਨ ਕਰੋਂ॥

ਅਭਿਮਾਨੁ ਖੋਇ ਖੋਇ ਖੋਇ ਖੋਈ ਹਉ ਮੋ ਕਉ ਸਤਿਗੁਰ ਮੰਤ੍ਰ ਦ੍ਰਿੜਾਏ ॥੩॥

ਜਬ ਸਤਿਗੁਰ ਮੁਝ ਕੋ ਨਾਮ ਮੰਤ੍ਰ ਦ੍ਰਿੜਾਇ ਦੇਵੈ ਤਬ ਸੁਧ ਖੋਇ ਖੋਇ ਦੇਣੇ ਵਾਲੀ ਜੋ ਅਭਿਮਾਨ ਕੀ ਖੋਇ ਹੈ ਤਿਸ ਕੋ ਮੈਂ (ਖੋਈ) ਗਵਾਇ ਦੇਵਾਂ॥੩॥

ਅਤੁਲੁ ਅਤੁਲੁ ਅਤੁਲੁ ਨਹ ਤੁਲੀਐ ਭਗਤਿ ਵਛਲੁ ਕਿਰਪਾਏ ॥

ਤੀਨੋਂ ਕਾਲ ਮੈਂ ਵਾ ਮਨ ਬਾਣੀ ਤਨ ਤੇ ਜੋ ਅਤੁਲ ਹੈ ਅਰਥਾਤ ਜਿਸਕੋ ਮਨ ਬਾਣੀ ਆਦਿ ਵਿਸ਼ੈ ਨਹੀਂ ਕਰ ਸਕਤੇ ਸੋ ਤੂੰ ਮੇਰੇ ਸੇ ਕਿਉਂ ਕਰ ਤੋਲਿਆ ਜਾਵੈ ਪੁਨਾ ਤੂੰ ਕੈਸਾ ਹੈਂ ਭਗਤੋਂ ਕਾ ਪਿਆਰਾ ਕਿਰਪਾਲ ਸਰੂਪ ਹੈਂ॥

ਜੋ ਜੋ ਸਰਣਿ ਪਰਿਓ ਗੁਰ ਨਾਨਕ ਅਭੈ ਦਾਨੁ ਸੁਖ ਪਾਏ ॥੪॥੧॥੯੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ (ਗੁਰ) ਵੱਡੇ ਵਾਹਿਗੁਰੂ ਜੋ ਜੋ ਤੇਰੀ ਸਰਣ ਪਰਿਓ ਹੈ ਤਿਸ ਕੋ ਤੈਨੇ ਅਭੈ ਦਾਨ ਦੀਆ ਹੈ ਪੁਨਾ ਤਿਸਨੇ ਸਰਬ ਸੁਖ ਪਾਏ ਹੈਂ॥੪॥੧॥੯੧॥

ਪੁਨਾ ਸਨਮੁਖ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ ॥

ਹੇ ਪ੍ਰਭੂ ਜੀ ਤੂੰ ਮੇਰੇ ਪ੍ਰਾਣੋਂ ਕਾ (ਅਧਾਰੈ) ਆਸਰਾ ਰੂਪ ਹੈਂ॥

ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ ॥੧॥ ਰਹਾਉ ॥

ਤਾਂਤੇ ਮੈਂ ਤੁਝਕੋ ਮਨ ਕਰ ਨਮਸਕਾਰ ਔ ਤਨ ਕਰ ਡੰਡਉਤ ਔ ਬਾਣੀ ਕਰ ਬੰਦਨਾ ਕਰਤਾ ਹੂੰ ਪੁਨਾ ਅਨੇਕ ਵਾਰ ਤੇਰੇ ਪਰ ਬਲਿਹਾਰੇ ਜਾਤਾ ਹੂੰ॥

ਊਠਤ ਬੈਠਤ ਸੋਵਤ ਜਾਗਤ ਇਹੁ ਮਨੁ ਤੁਝਹਿ ਚਿਤਾਰੈ ॥

ਉਠਤਿਆਂ ਬੈਠਤਿਆਂ ਸੋਵਤਿਆਂ ਜਾਗਤਿਆਂ ਸਰਬ ਸਮੈਂ ਇਹੁ ਮੇਰਾ ਮਨੁ ਤੁਝਕੋ ਹੀ ਚਿਤਾਰਤਾ ਰਹੈ॥

ਸੂਖ ਦੂਖ ਇਸੁ ਮਨ ਕੀ ਬਿਰਥਾ ਤੁਝ ਹੀ ਆਗੈ ਸਾਰੈ ॥੧॥

ਸੁਖ ਦੁਖ ਔ ਇਸ ਮਨ ਕੀ (ਬ੍ਰਿਥਾ) ਪੀੜਾ ਸੰਪੂਰਨ ਤੇਰੇ ਆਗੇ ਹੀ ਹਮ (ਸਾਰੈ) ਕਹੇਂ॥

ਤੂ ਮੇਰੀ ਓਟ ਬਲ ਬੁਧਿ ਧਨੁ ਤੁਮ ਹੀ ਤੁਮਹਿ ਮੇਰੈ ਪਰਵਾਰੈ ॥

ਤੂੰਹੀ ਮੇਰੀ ਓਟ ਹੈਂ ਔ ਬਲਿ ਬੁਧੀ ਧਨ ਸਭ ਤੁਮ ਹੀ ਹੈਂ ਔ ਤੁਮ ਹੀ ਮੇਰਾ ਪਰਵਾਰ ਰੂਪ ਹੈਂ॥

ਜੋ ਤੁਮ ਕਰਹੁ ਸੋਈ ਭਲ ਹਮਰੈ ਪੇਖਿ ਨਾਨਕ ਸੁਖ ਚਰਨਾਰੈ ॥੨॥੨॥੯੨॥

ਤਾਂਤੇ ਜੋ ਤੁਮ ਕਰਤੇ ਹੋ ਸੋਈ ਹਮਾਰੇ ਕੋ ਭਲਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤੇਰੇ ਚਰਨਾਰ ਬਿੰਦ ਕੋ ਦੇਖ ਕਰ ਸਰਬ ਸੁਖ ਪ੍ਰਾਪਤਿ ਹੋਤੇ ਹੈਂ॥੨॥੨ ॥੯੨॥

ਪੁਨਾ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਸੁਨੀਅਤ ਪ੍ਰਭ ਤਉ ਸਗਲ ਉਧਾਰਨ ॥

ਹੇ ਪ੍ਰਭ ਸਾਸਤ੍ਰੋਂ ਦ੍ਵਾਰੇ ਤੁਝਕੋ ਐਸੇ ਸੁਣੀਤਾ ਹੈ ਜੋ ਤੂੰ ਸਭ ਕੇ ਉਧਾਰ ਕਰਨਹਾਰਾ ਹੈਂ॥

ਮੋਹ ਮਗਨ ਪਤਿਤ ਸੰਗਿ ਪ੍ਰਾਨੀ ਐਸੇ ਮਨਹਿ ਬਿਸਾਰਨ ॥੧॥ ਰਹਾਉ ॥

ਮੋਹਿ ਕਰ ਗ੍ਰਸਤ (ਪਤਿਤ) ਜੋ ਇਹੁ ਪ੍ਰਾਣੀ ਹੈ ਵਿਖਯੋਂ ਕੇ ਸੰਗਿ ਮਿਲ ਕੇ (ਮਗਨ) ਮਸਤ ਹੋਇ ਰਹਿਆ ਹੈ ਔ ਐਸੇ ਜੋ ਤੁਮ ਉਧਾਰਨ ਵਾਲੇ ਹੋ ਤੁਮਕੋ ਇਸਨੇ ਅਪਨੇ ਮਨ ਤੇ ਵਿਸਾਰਨਾ ਕੀਆ ਹੈ॥

ਸੰਚਿ ਬਿਖਿਆ ਲੇ ਗ੍ਰਾਹਜੁ ਕੀਨੀ ਅੰਮ੍ਰਿਤੁ ਮਨ ਤੇ ਡਾਰਨ ॥

ਵਿਖਯੋਂ ਰੂਪੀ ਜ਼ਹਰ ਇਸ ਜੀਵ ਨੇ (ਸੰਚਿ) ਇਕਤ੍ਰ ਕਰਕੇ (ਗ੍ਰਾਹਜੁ) ਗ੍ਰਹਨ ਕਰ ਲੀਨੀ ਹੈ ਭਾਵ ਯਹਿ ਤਿਨ ਵਿਖਯੋਂ ਕੋ ਕਦਾਚਿਤ ਤਿਆਗਤਾ ਨਹੀਂ ਹੈ ਔ ਅੰਮ੍ਰਿਤਰੂਪੀ ਨਾਮ ਮਨ ਤੇ ਡਾਰਨਾ ਕੀਆ ਹੈ ਭਾਵ ਨਾਮ ਕੀ ਪ੍ਰੀਤ ਤਿਆਗਨੀ ਕਰੀ ਹੈ॥

ਕਾਮ ਕ੍ਰੋਧ ਲੋਭ ਰਤੁ ਨਿੰਦਾ ਸਤੁ ਸੰਤੋਖੁ ਬਿਦਾਰਨ ॥੧॥

ਕਾਮ ਕ੍ਰੋਧ ਲੋਭ ਨਿੰਦਾ ਮੈਂ (ਰਤ) ਪ੍ਰੀਤੀ ਕਰੀ ਹੈ ਪੁਨਾ ਇਸ ਜੀਵ ਨੇ ਸਤ ਸੰਤੋਖ ਕੋ (ਬਿਦਾਰਨ) ਨਸ਼ਟ ਕੀਆ ਹੈ॥

ਇਨ ਤੇ ਕਾਢਿ ਲੇਹੁ ਮੇਰੇ ਸੁਆਮੀ ਹਾਰਿ ਪਰੇ ਤੁਮ੍ ਸਾਰਨ ॥

ਤਾਂਤੇ ਹੇ ਮੇਰੇ ਸੁਆਮੀ ਇਨ ਪੂਰਬੋਕਤ ਵਿਕਾਰੋਂ ਤੇ ਮੁਝ ਕੋ ਕਾਢ ਲੀਜੀਏ ਕਿਉਂਕਿ ਹਮ ਹਾਰ ਕਰ ਤੁਮਾਰੀ ਸਰਨ ਮੈਂ ਆਇ ਪਰੇ ਹੈਂ॥

ਨਾਨਕ ਕੀ ਬੇਨੰਤੀ ਪ੍ਰਭ ਪਹਿ ਸਾਧਸੰਗਿ ਰੰਕ ਤਾਰਨ ॥੨॥੩॥੯੩॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਕੀ ਹੇ ਪ੍ਰਭੂ ਤੇਰੇ ਪਾਸ ਇਹੀ ਬਿਨਤੀ ਹੈ ਸਾਧ ਸੰਗਿ ਕਰ ਮੈਂ ਰੰਕ ਕੋ ਤਾਰਨਾ ਕਰੋ॥੨॥੩॥੯੩॥ ਸਤਸੰਗ ਕੀ ਮਹਿਮਾਂ ਜਨਾਇ ਕਰ ਸੰਤਾਂ ਕੀ ਸੰਗਤ ਕਾ ਦਾਨ ਮਾਂਗਤੇ ਹੁਏ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਸੰਤਨ ਕੈ ਸੁਨੀਅਤ ਪ੍ਰਭ ਕੀ ਬਾਤ ॥

ਹੇ ਪ੍ਰਭ ਜੀ ਤੇਰੇ ਜਸ ਕੀ ਬਾਤ ਸੰਤੋਂ ਕੇ ਸੰਗ ਮੈਂ ਸੁਣੀਤੀ ਹੈ॥

ਕਥਾ ਕੀਰਤਨੁ ਆਨੰਦ ਮੰਗਲ ਧੁਨਿ ਪੂਰਿ ਰਹੀ ਦਿਨਸੁ ਅਰੁ ਰਾਤਿ ॥੧॥ ਰਹਾਉ ॥

ਜਿਸ ਸਤਸੰਗ ਮੈਂ ਆਨੰਦ ਮੰਗਲ ਰੂਪ ਤੇਰੀ ਕਥਾ ਅਰ ਕੀਰਤਨ ਕੀ ਧੁਨੀ ਦਿਨੇ ਰਾਤ੍ਰ ਪੂਰਨ ਹੋਇ ਰਹੀ ਹੈ॥੧॥

ਕਰਿ ਕਿਰਪਾ ਅਪਨੇ ਪ੍ਰਭਿ ਕੀਨੇ ਨਾਮ ਅਪੁਨੇ ਕੀ ਕੀਨੀ ਦਾਤਿ ॥

ਹੇ ਪ੍ਰਭੂ ਤੈਂਨੇ ਕ੍ਰਿਪਾ ਕਰ ਸੋ ਸੰਤ ਅਪਨੇ ਸਾਸ ਕੀਨੇ ਹੈਂ ਕਿਉਂਕਿ ਤਿਨ ਕੋ ਅਪਨੇ ਨਾਮ ਕੀ ਤੈਨੇ ਦਾਤ ਕੀਨੀ ਹੈ॥

ਆਠ ਪਹਰ ਗੁਨ ਗਾਵਤ ਪ੍ਰਭ ਕੇ ਕਾਮ ਕ੍ਰੋਧ ਇਸੁ ਤਨ ਤੇ ਜਾਤ ॥੧॥

ਪੁਨਾ ਹੇ ਪ੍ਰਭ ਜੀ ਆਠੋ ਪਹਰ ਵਹੁ ਆਪਕੇ ਗੁਣ ਗਾਵਤੇ ਹੈਂ ਜਿਨਕੇ ਸ੍ਰਵਨ ਕਰਨੇ ਤੇ ਇਸ ਤਨ ਤੇ ਕਾਮ ਕ੍ਰੋਧ ਆਦੀ ਵਿਕਾਰ ਚਲੇ ਜਾਤੇ ਹੈਂ॥੧॥

ਪੰਨਾ ੮੨੧

ਤ੍ਰਿਪਤਿ ਅਘਾਏ ਪੇਖਿ ਪ੍ਰਭ ਦਰਸਨੁ ਅੰਮ੍ਰਿਤ ਹਰਿ ਰਸੁ ਭੋਜਨੁ ਖਾਤ ॥

ਹੇ ਪ੍ਰਭ ਜੀ ਤੇਰਾ ਦਰਸਨੁ ਦੇਖ ਕਰ ਸੋ ਸੰਤ ਜਨ ਮਨ ਤਨ ਤ੍ਰਿਪਤਿ ਹੋ ਗਏ ਹੈਂ ਔਰੁ ਵਹੁ ਸਰਬ ਸਮੇਂ ਤੇਰੇ ਹਰਿ ਹਰਿ ਨਾਮ ਰੂਪੀ ਅੰਮ੍ਰਿਤ ਰਸ ਭੋਜਨੁ ਕੋ ਖਾਤੇ ਹੈਂ॥

ਚਰਨ ਸਰਨ ਨਾਨਕ ਪ੍ਰਭ ਤੇਰੀ ਕਰਿ ਕਿਰਪਾ ਸੰਤਸੰਗਿ ਮਿਲਾਤ ॥੨॥੪॥੯੪॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਹਮ ਨੇ ਭੀ ਤੇਰੇ ਚਰਨਾਂ ਕੀ ਸਰਣ ਗ੍ਰਹਣ ਕਰੀ ਹੈ ਤਾਂ ਤੇ ਹਮਾਰੇ ਪਰ ਕਿਰਪਾ ਕਰਕੇ ਤਿਸ ਸੰਤੋਂ ਕੇ ਸੰਗ ਮੇਂ ਮਿਲਾਵਣਾ ਕਰੁ ਵਾ ਤੂੰ ਕੈਸਾ ਹੈਂ ਕ੍ਰਿਪਾ ਕਰਕੇ ਸਤਿਸੰਗ ਮੈਂ ਮਿਲਾਵਤਾ ਹੈਂ॥੨॥੪॥੯੪॥ ਵਾਹਿਗੁਰੂ ਕਾ ਪ੍ਰਤਾਪ ਔ ਅਪਨਾ ਲਾਭ ਉਚਾਰਨ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਰਾਖਿ ਲੀਏ ਅਪਨੇ ਜਨ ਆਪ ॥

ਵਾਹਿਗੁਰੂ ਨੇ ਅਪਨੇ ਜਨ ਆਪ ਹੀ ਰਾਖਿ ਲੀਏ ਹੈਂ॥

ਕਰਿ ਕਿਰਪਾ ਹਰਿ ਹਰਿ ਨਾਮੁ ਦੀਨੋ ਬਿਨਸਿ ਗਏ ਸਭ ਸੋਗ ਸੰਤਾਪ ॥੧॥ ਰਹਾਉ ॥

ਜਿਨਕੋ ਕ੍ਰਿਪਾ ਕਰਕੇ ਅਪਨਾ ਹਰਿ ਹਰਿ ਨਾਮ ਦੀਆ ਹੈ ਤਿਸੀਤੇ ਤਿਨ ਜਨੋਂ ਕੇ ਸੋਕ ਸੰਤਾਪ ਸਭੀ ਨਾਸ ਭਾਵ ਦੂਰ ਹੋ ਗਏ ਹੈਂ॥

ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ ਰਾਗ ਰਤਨ ਰਸਨਾ ਆਲਾਪ ॥

ਰਤਨ ਰੂਪ ਜੋ ਰਾਗ ਹੈ ਤਿਸ ਕੋ ਰਸਨਾ ਸੇ ਅਲਾਪ ਕਰ ਹੇ ਹਰੀ ਕੇ ਦਾਸੋ ਤੁਮ ਸਭ ਗੁਬਿੰਦ ਕੇ ਗੁਣ ਗਾਇਨ ਕਰੋ॥

ਕੋਟਿ ਜਨਮ ਕੀ ਤ੍ਰਿਸਨਾ ਨਿਵਰੀ ਰਾਮ ਰਸਾਇਣਿ ਆਤਮ ਧ੍ਰਾਪ ॥੧॥

ਤਿਨਕੀ ਕੋਟਾਨਕੋਟ ਜਨਮੋ ਕੀ ਤ੍ਰਿਸਨਾ ਤਿਸ ਹਰਿ ਜਾਪ ਸੇ ਨਿਵਰੀ ਹੈ ਔ ਰਾਮ ਕਾ ਨਾਮ ਜੋ (ਰਸਾਇਣਿ) ਅੰਮ੍ਰਿਤੁ ਰਸੋਂ ਕਾ ਘਰੁ ਹੈ ਤਿਸ ਕੋ ਜਪਨੇ ਸੋ ਤਿਨੋਂ ਕਾ (ਆਤਮ) ਮਨ ਤ੍ਰਿਪਤਿ ਹੂਆ ਹੈ॥੧॥

ਚਰਣ ਗਹੇ ਸਰਣਿ ਸੁਖਦਾਤੇ ਗੁਰ ਕੈ ਬਚਨਿ ਜਪੇ ਹਰਿ ਜਾਪ ॥

ਤਾਂਤੇ ਹਮ ਨੇ ਭੀ ਤਿਸ ਸਰਣ ਸੁਖ ਦਾਤੇ ਵਾਹਿਗੁਰੂ ਕੇ ਚਰਣ ਗ੍ਰਹਣ ਕਰੇ ਹੈਂ ਔ ਗੁਰੋਂ ਕੇ (ਬਚਨਿ) ਉਪਦੇਸ ਦ੍ਵਾਰਾ ਹਰਿ ਨਾਮੋਂ ਕੇ ਜਾਪ ਜਪੇ ਹੈਂ॥

ਸਾਗਰ ਤਰੇ ਭਰਮ ਭੈ ਬਿਨਸੇ ਕਹੁ ਨਾਨਕ ਠਾਕੁਰ ਪਰਤਾਪ ॥੨॥੫॥੮੫॥

ਤਿਸੀ ਤੇ ਸੰਸਾਰ ਸਾਗਰ ਕੇ ਦੁਖੋਂ ਤੇ ਤਰੇ ਹੈਂ ਔ ਭ੍ਰਮ ਭੈ ਸਭ ਨਸਟ ਹੋ ਗਏ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਠਾਕੁਰ ਕਾ ਐਸਾ ਪ੍ਰਤਾਪੁ ਹੈ॥੨॥੫॥੮੫ ॥ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਕੇ ਤਾਪ ਨਿਵਰਤ ਹੋਏ ਤੇ ਉਚਾਰਨ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਤਾਪੁ ਲਾਹਿਆ ਗੁਰ ਸਿਰਜਨਹਾਰਿ ॥

ਜਿਸ ਸਤਿਗੁਰ ਸਿਰਜਨਹਾਰ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕਾ ਤਾਪੁ (ਲਾਹਿਆ) ਉਤਾਰ ਦੀਆ ਹੈ॥

ਸਤਿਗੁਰ ਅਪਨੇ ਕਉ ਬਲਿ ਜਾਈ ਜਿਨਿ ਪੈਜ ਰਖੀ ਸਾਰੈ ਸੰਸਾਰਿ ॥੧॥ ਰਹਾਉ ॥

ਤਿਸ ਅਪਨੇ ਸਤਿਗੁਰ ਕੋ ਸਦਾ ਬਲਿਹਾਰਨੇ ਜਾਤਾ ਹੂੰ ਪੁਨਾ ਜਿਸਨੇ ਸਾਰੇ ਸੰਸਾਰ ਮੈਂ ਹਮਾਰੀ ਪੈਜ ਰਾਖੀ ਹੈ॥

ਕਰੁ ਮਸਤਕਿ ਧਾਰਿ ਬਾਲਿਕੁ ਰਖਿ ਲੀਨੋ ॥

ਮਸਤਕਿ ਪਰ ਹਾਥ ਧਰ ਕੇ ਅਪਨਾ ਬਾਲਕ ਰਾਖਿ ਲੀਆ ਹੈ॥

ਪ੍ਰਭਿ ਅੰਮ੍ਰਿਤ ਨਾਮੁ ਮਹਾ ਰਸੁ ਦੀਨੋ ॥੧॥

ਪ੍ਰਭੂ ਨੇ ਨਾਮ ਰੂਪੀ ਅੰਮ੍ਰਿਤ ਮਹਾ ਰਸ ਹਮ ਕੋ ਦੀਆ ਹੈ॥੧॥

ਦਾਸ ਕੀ ਲਾਜ ਰਖੈ ਮਿਹਰਵਾਨੁ ॥

ਅਪਨੇ ਦਾਸ ਕੀ ਲਜਾ ਕੋ ਵਹੁ (ਮਿਹਰਵਾਨੁ) ਵਾਹਿਗੁਰੂ ਆਪ ਹੀ ਰਾਖਤਾ ਹੈ॥

ਗੁਰੁ ਨਾਨਕੁ ਬੋਲੈ ਦਰਗਹ ਪਰਵਾਨੁ ॥੨॥੬॥੮੬॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਗੁਰੋਂ ਦ੍ਵਾਰੇ ਤਿਸ ਕੇ ਜਸ ਕੋ (ਬੋਲੈ) ਉਚਾਰਤੇ ਹੈਂ ਸੋ (ਦਰਗਾਹ) ਸਤਸੰਗ ਵਾ ਸਚਖੰਡ ਮੈਂ ਪ੍ਰਵਾਨ ਹੋਤੇ ਹੈਂ॥੨॥੬॥੮੬॥

ਰਾਗੁ ਬਿਲਾਵਲੁ ਮਹਲਾ ੫ ਚਉਪਦੇ ਦੁਪਦੇ ਘਰੁ ੭

ੴ ਸਤਿਗੁਰ ਪ੍ਰਸਾਦਿ ॥

ਸਤਿਗੁਰ ਸਬਦਿ ਉਜਾਰੋ ਦੀਪਾ ॥

ਜਹਾਂ ਸਤਿਗੁਰੋਂ ਕੇ (ਸਬਦਿ) ਉਪਦੇਸ ਰੂਪੀ ਦੀਪਕ ਕਾ (ਉਜਾਰੋ) ਪ੍ਰਕਾਸ਼ ਹੂਆ ਹੈ॥

ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ ॥੧॥ ਰਹਾਉ ॥

ਤਿਸ ਰਿਦੇ ਰੂਪੀ ਮੰਦਰ ਕਾ ਅਗਜਾਨੁ ਅੰਧਕਾਰ ਬਿਨਸ ਗਿਆ ਹੈ ਔ (ਰਤਨ) ਵੈਰਾਗ ਆਦਿ ਅਨੂਪ ਗੁਣੋਂ ਕੀ ਕੋਠੜੀ ਗੁਰ ਸਿਖ੍ਯਾ ਰੂਪੁ ਵਾ ਆਤਮ ਵਸਤੂ ਰੂਪ ਖੁਲ ਪਈ ਹੈ ਭਾਵ ਸੇ ਸੁਭ ਗੁਣ ਪ੍ਰਾਪਤਿ ਭਏ ਹੈਂ॥

ਬਿਸਮਨ ਬਿਸਮ ਭਏ ਜਉ ਪੇਖਿਓ ਕਹਨੁ ਨ ਜਾਇ ਵਡਿਆਈ ॥

ਹੇ ਵਾਹਗੁਰੂ ਪੁਨਾ ਵਿਸਜਾਂ ਵਾਲਾ ਜੋ ਮਨੁ ਥਾ ਤਿਸਨੇ ਜਬ ਤੇਰੇ ਸਰੂਪ ਕੋ ਦੇਖਿਆ ਤਬ ਤਿਸ ਕੇ ਵਿਸੇ ਮਨੋਰਥ ਥਕਤ ਰਹ ਗਏ ਭਾਵ ਮਨੁ ਇਸਥਿਤ ਹੂਆ ਵਾ ਦੇਖ ਕਰ ਅਤੀ ਅਸਚਰਜ ਹੋ ਗਏ ਹੈਂ ਤਾਂ ਤੇ ਹੇ ਪਰਮੇਸ੍ਵਰ ਤੇਰੀ ਵਡਿਆਈ ਕਹੀ ਨਹੀਂ ਜਾਤੀ ਹੈ॥

ਮਗਨ ਭਏ ਊਹਾ ਸੰਗਿ ਮਾਤੇ ਓਤਿ ਪੋਤਿ ਲਪਟਾਈ ॥੧॥

ਊਹਾਂ ਤੇਰੇ ਸਰੂਪ ਸਾਥ ਮਾਤੇ ਹੂਏ ਤਿਸ ਅਨੰਦ ਮੈਂ ਹਮ ਮਗਨ ਭਏ ਹੈਂ ਸੋ ਤੂੰ ਕੈਸਾ ਹੈਂ ਤਾਣੇ ਪੇਟੇ ਵਤ ਜਿਸਕੀ ਸੱਤਾ ਸਭ ਮੈਂ ਵਿਆਪ ਰਹੀ ਹੈ॥੧॥

ਆਲ ਜਾਲ ਨਹੀ ਕਛੂ ਜੰਜਾਰਾ ਅਹੰਬੁਧਿ ਨਹੀ ਭੋਰਾ ॥

(ਆਲ) ਘਰ ਕੇ ਜੋ (ਜੰਜਾਰਾ) ਧੰਧਿਓਂ ਕੇ (ਜਾਲ) ਸੰਮੂਹ ਥੇ ਸੋ ਅਬ ਕੁਛ ਨਹੀਂ ਹੈ ਕਿਉਂਕਿ ਹੰਕਾਰ ਵਾਲੀ ਬੁਧੀ ਅਬ (ਭੋਰਾ) ਰੰਚਕ ਮਾਤ੍ਰ ਭੀ ਨਹੀਂ ਰਹੀ ਹੈ॥

ਊਚਨ ਊਚਾ ਬੀਚੁ ਨ ਖੀਚਾ ਹਉ ਤੇਰਾ ਤੂੰ ਮੋਰਾ ॥੨॥

ਪੁਨਾ ਤੂੰ ਬਡਿਓਂ ਤੇ ਬਡਾ ਹੈਂ ਔ ਤੇਰੇ ਮੈਂ ਕਿਸੀ ਤਰਹ ਕੀ ਖੈਂਚ ਨਹੀਂ ਹੈ ਵਾ ਤੇਰੇ ਮੇਰੇ ਮੈਂ (ਬੀਚ) ਪੜਦਾ ਕੋਈ (ਖੀਚਾ) ਤਾਣਿਆਂ ਹੂਆ ਨਹੀਂ ਹੈ ਤਾਂ ਤੇ ਹੇ ਹਰੀ ਮੈਂ ਤੇਰਾ ਦਾਸ ਹੂੰ ਤੂੰ ਮੇਰਾ ਸੁਆਮੀ ਹੈਂ॥੨॥

ਏਕੰਕਾਰੁ ਏਕੁ ਪਾਸਾਰਾ ਏਕੈ ਅਪਰ ਅਪਾਰਾ ॥

(ਏਕੰਕਾਰੁ) ਤੂੰ ਏਕ ਸਰੂਪ ਹੈਂ ਔ ਇਹੁ ਸੰਸਾਰ ਪਸਾਰਾ ਭੀ ਤੈਨੇ ਹੀ ਕੀਆ ਹੈ ਪੁਨਾ ਤੂੰ ਏਕ (ਅਪਰ ਅਪਾਰਾ) ਬਿਅੰਤ ਸੇ ਬਿਅੰਤ ਰੂਪ ਹੈਂ॥

ਏਕੁ ਬਿਸਥੀਰਨੁ ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ ॥੩॥

ਤੂੰ ਏਕ ਹੀ (ਬਿਸਥੀਰਨੁ) ਵਿਸਤਾਰ ਕਰਤਾ ਹੈਂ ਭਾਵ ਉਤਪਤੀ ਕਰਨ ਹਾਰਾ ਹੈਂ ਪੁਨਾ ਤੂੰ ਏਕ ਹੀ (ਸੰ) ਭਲੀ ਪ੍ਰਕਾਰ ਪੂਰਨ ਹੋ ਰਹਾ ਹੈਂ ਔ ਤੂੰ ਏਕ ਹੀ ਸੱਤਾ ਸਫੁਰਤੀ ਕਰਕੇ ਪ੍ਰਾਣੋਂ ਕਾ (ਅਧਾਰਾ) ਆਸਰਾ ਹੈਂ॥੩॥

ਨਿਰਮਲ ਨਿਰਮਲ ਸੂਚਾ ਸੂਚੋ ਸੂਚਾ ਸੂਚੋ ਸੂਚਾ ॥

ਪੁਨਾ ਤੂੰ ਨਿਰਮਲ ਤੇ ਨਿਰਮਲ ਹੈਂ ਔ ਮਨ ਕਰ ਸੂਚਿਓਂ ਤੇ ਸੂਚਾ ਹੈਂ ਔ ਤਨ ਕਰ ਸੂਚਿਓਂ ਤੇ ਸੂਚਾ ਹੈ ਬਾਣੀ ਕਰ ਭੀ ਤੂੰ (ਸੂਚਾ) ਪਵਿਤ੍ਰ ਰੂਪ ਹੈਂ॥

ਅੰਤ ਨ ਅੰਤਾ ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ ॥੪॥੧॥੮੭॥

ਭੂਤ ਕਾਲ ਮੈਂ ਤੇਰਾ ਅੰਤ ਕਿਸੀਨੇ ਨਹੀਂ ਲੀਆ ਅਰ ਅਬ ਬਰਤਮਾਨ ਕਾਲ ਮੈਂ ਭੀ ਤੇਰਾ ਅੰਤ ਨਹੀਂ ਹੈ ਪੁਨਾ ਆਗੇ ਭਵਿਖਤ ਕਾਲ ਮੈਂ ਭੀ ਤੂੰ ਸਦਾ ਬਿਅੰਤ ਹੀ ਹੋਵੇਗਾ ਸ੍ਰੀ ਗੁਰੂ ਜੀ ਕਹਤੇ ਹੈਂ ਤੂੰ ਬ੍ਰਹਮਾਦਿਕ ਉਚਿਓਂ ਤੇ ਊਚਾ ਹੈਂ॥੪॥੧॥੮੭॥ ਉਪਦੇਸ਼ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਬਿਨੁ ਹਰਿ ਕਾਮਿ ਨ ਆਵਤ ਹੇ ॥

ਜਾ ਸਿਉ ਰਾਚਿ ਮਾਚਿ ਤੁਮ੍ ਲਾਗੇ ਓਹ ਮੋਹਨੀ ਮੋਹਾਵਤ ਹੇ ॥੧॥ ਰਹਾਉ ॥

ਹੇ ਭਾਈ ਹਰਿਨਾਮ ਸੇ ਬਿਨਾਂ ਕੋਈ ਪਦਾਰਥ ਕੰਮ ਨਹੀਂ ਆਵਤਾ ਹੈ ਜਿਸ ਮਾਯਾ ਕੇ ਸਾਥ ਰਚ ਕੇ (ਮਾਚਿ) ਪ੍ਰਸੰਨ ਹੋ ਕਰ ਤੁਮ ਲਾਗੇ ਹੋ ਵਹੁ ਮਾਯਾ ਮੋਹਨੀ ਸਰਬ ਜੀਵੋਂ ਕੋ (ਮੋਹਾਵਤ) ਲੁਟਾਵਤੀ ਵਾ ਠਗਤੀ ਹੈ ਸੋਈ ਮੁਹਾਵਣਾਂ ਦਿਖਾਵਤੇ ਹੈਂ॥੧॥

ਕਨਿਕ ਕਾਮਿਨੀ ਸੇਜ ਸੋਹਨੀ ਛੋਡਿ ਖਿਨੈ ਮਹਿ ਜਾਵਤ ਹੇ ॥

ਹੇ ਭਾਈ (ਕਨਿਕ) ਸ੍ਵਰਨ (ਕਾਮਨੀ) ਇਸਤ੍ਰੀ ਸੁੰਦਰ ਸਿਹਜਾ ਏਕ ਛਿਨ ਮੈਂ ਛੋਡ ਕਰ ਜੀਵ ਚਲਾ ਜਾਤਾ ਹੈ॥

ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ ਬਿਖੈ ਠਗਉਰੀ ਖਾਵਤ ਹੇ ॥੧॥

ਇੰਦਰੀਓਂ ਕੇ ਰਸ ਕਾ ਪ੍ਰੇਰਿਆ ਹੋਇਆ ਤਨ ਵਿਸਿਓਂ ਮੈਂ ਉਰਝ ਪਰਿਆ ਹੈ ਸੋਈ ਵਿਸਜੋਂ ਰੂਪੀ (ਠਗਉਰੀ) ਠਗ ਬੂਟੀ ਇਹ ਜੀਵ ਖਾਵਤਾ ਹੈ ਜੈਸੇ ਠਗ ਧਤੂਰਾ ਆਦੀ ਖੁਆਇ ਕਰ ਮੁਸਾਫਰੋਂ ਕੋ ਲੂਟ ਲੇਤੇ ਹੈਂ ਤੈਸੇ ਵਿਸੇ ਰੂਪੀ ਠਗੋਂ ਸੇ ਮੁਹਾਇਆ ਜਾਤਾ ਹੈ॥੧॥

ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ ਜਰਾਵਤ ਹੇ ॥

ਦ੍ਰਿਸਟਾਂਤ॥ ਜੈਸੇ ਕਿਸੀ ਨੇ (ਤ੍ਰਿਣ) ਘਾਸ ਕਾ ਮੰਦਰ (ਸਾਜਿ) ਰਚਕੇ ਸਵਾਰਿਆ ਹੈ ਔਰ ਤਿਸ ਕੇ ਨੀਚੇ ਅਗਨੀ ਜਲਾਇ ਦੇਵੇ ਹੇ ਭਾਈ ਤੈਸੇ ਸਰੀਰ ਰੂਪੀ ਤ੍ਰਿਣੋਂ ਕੇ ਮੰਦਰ ਮੈਂ ਇਹ ਜੀਵ ਵਿਸੇ ਰੂਪੀ ਅਗਨੀ ਜਲਾਵਤਾ ਹੈ॥

ਐਸੇ ਗੜ ਮਹਿ ਐਠਿ ਹਠੀਲੋ ਫੂਲਿ ਫੂਲਿ ਕਿਆ ਪਾਵਤ ਹੇ ॥੨॥

ਹੇ (ਹਠੀਲੋ) ਹਠੀਏ ਜੀਵ ਐਸੇ ਪੂਰਬਉਕਤ (ਗੜ) ਕਿਸੇ ਮੈਂ ਵਸ ਕਰ (ਐਠਿ) ਆਕੜ ਕੇ ਫੂਲ ਫੂਲ ਕਰ ਕਿਆ ਪਾਵਤਾ ਹੈਂ ਭਾਵ ਯਹਿ ਇਸਮੈਂ ਤੁਮ ਕੋ ਲਾਭ ਕਛ ਨਹੀਂ ਹੈ ਵਾ ਹਸ ਹਸ ਕੀ (ਪਾਵਤ) ਪੈਂਦਾ ਹੈਂ॥੨॥

ਪੰਚ ਦੂਤ ਮੂਡ ਪਰਿ ਠਾਢੇ ਕੇਸ ਗਹੇ ਫੇਰਾਵਤ ਹੇ ॥

ਔਰ ਕਾਮ ਯੋਧਾਦੀ ਪਾਂਚੋ ਵਿਕਾਰ ਰੂਪੀ ਦੂਤ ਤੇਰੇ ਸਿਰ ਪਰ ਖੜੇ ਹੈਂ ਸੰਕਲਪੋਂ ਰੂਪੀ ਵਾਲ ਪਕੜ ਕਰ ਤੁਝਕੋ ਫਿਰਾਵਤੇ ਹੈਂ ਕਬੀ ਕਾਮ ਖੈਂਚਤਾ ਹੈ ਕਬੀ ਕ੍ਰੋਧ ਖੈਂਚਤਾ ਹੈ॥

ਪੰਨਾ ੮੨੨

ਦ੍ਰਿਸਟਿ ਨ ਆਵਹਿ ਅੰਧ ਅਗਿਆਨੀ ਸੋਇ ਰਹਿਓ ਮਦ ਮਾਵਤ ਹੇ ॥੩॥

ਹੇ ਅਗਜਾਨ ਕਰ ਅੰਧੇ ਜੀਵ ਸੋ ਦੂਤ ਤੇਰੇ ਕੋ ਦ੍ਰਿਸਟ ਨਹੀਂ ਆਵਤੇ ਹੈਂ ਭਾਵ ਤਿਨ ਕੋ ਤੈਨੇ ਵਿਸਾਰ ਦੀਆ ਹੈ ਕਿਉਂਕਿ ਤੂੰ ਮਦ ਮੈਂ ਮਾਤਾ ਹੋਇ ਕਰ ਸੋ ਰਿਹਾ ਹੈਂ॥੩॥

ਜਾਲੁ ਪਸਾਰਿ ਚੋਗ ਬਿਸਥਾਰੀ ਪੰਖੀ ਜਿਉ ਫਾਹਾਵਤ ਹੇ ॥

ਤਿਸ ਮਾਯਾ ਨੇ ਮੋਹ ਰੂਪੀ ਜਾਲ ਪਸਾਰ ਕਰ ਵਿਖੇ ਰੂਪੀ ਚੋਗ ਵਿਸਥਾਰੀ ਹੈ ਜਿਸ ਤੇ ਜੀਵੋਂ ਕੋ ਮਾਇਆ ਪੰਛੀ ਕੀ ਤਰਾਂ ਫਹਾਵਤੀ ਹੈ॥

ਕਹੁ ਨਾਨਕ ਬੰਧਨ ਕਾਟਨ ਕਉ ਮੈ ਸਤਿਗੁਰੁ ਪੁਰਖੁ ਧਿਆਵਤ ਹੇ ॥੪॥੨॥੮੮॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਮਾਇਆ ਕੇ ਬੰਧਨੋਂ ਕੋ ਕਾਟਨੇ ਹੇਤ ਮੈਂ ਸਤਿਗੁਰ ਪੁਰਖ ਕੋ ਧਿਆਵਤਾ ਹੂੰ॥ ਤਾਂ ਤੇ ਹੇ ਭਾਈ ਤੁਮ ਭੀ ਸਤਿਗੁਰ ਪੁਰਖ ਕੋ ਧਿਆਵੋ॥੪॥੨॥੮੮॥ ਆਪਨੇ ਕੌ ਸੁਹਾਗਣ ਰੂਪ ਬਰਨਨ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਹਰਿ ਹਰਿ ਨਾਮੁ ਅਪਾਰ ਅਮੋਲੀ ॥

ਹਰਿ ਹਰਿ ਨਾਮ ਅਪਾਰ ਬਿਅੰਤ ਹੈ ਔ (ਅਮੋਲੀ) ਅਮੋਲਕ ਹੈ॥

ਪ੍ਰਾਨ ਪਿਆਰੋ ਮਨਹਿ ਅਧਾਰੋ ਚੀਤਿ ਚਿਤਵਉ ਜੈਸੇ ਪਾਨ ਤੰਬੋਲੀ ॥੧॥ ਰਹਾਉ ॥

ਤਿਸ ਨਾਮ ਕੋ ਮੈਂ ਚਿਤ ਵਿਕੇ ਐਸੇ ਚਿਤਵਤਾ ਹਾਂ ਜੈਸੇ ਪਾਨੋਂ ਕੋ ਤੰਬੋਲੀ ਚਿਤਵਤਾ ਹੈ ਭਾਵ ਪਾਨਾਂ ਕੇ ਗਲ ਜਾਣਕੇ ਭੈ ਕਰ ਯਾਦ ਰਖਦਾ ਹੈ ਭਾਵ ਉਨਕੋ ਸਦਾ ਹਲਾਵਤਾ ਹੈ ਤੈਸੇ ਸਦਾ ਨਾਮ ਕਾ ਅਭਿਆਸੁ ਹੈ ਕਿਉਂਕਿ ਮੇਰੇ ਕੇ ਪ੍ਰਾਣੋਂ ਸਮ ਪਿਆਰਾ ਔ ਮਨ ਕਾ ਅਧਾਰ ਰੂਪ ਹੈ॥੧॥

ਸਹਜਿ ਸਮਾਇਓ ਗੁਰਹਿ ਬਤਾਇਓ ਰੰਗਿ ਰੰਗੀ ਮੇਰੇ ਤਨ ਕੀ ਚੋਲੀ ॥

ਜਬ ਐਸਾ ਨਾਮ ਕਾ ਪ੍ਰੇਮ ਗੁਰੋਂ ਨੇ ਮੁਝ ਕੋ ਬਤਾਯਾ ਹੈ ਤਬ ਮੇਰਾ ਮਨੁ (ਸਹਜਿ) ਸਾਂਤੀ ਮੈਂ ਸਮਾਯਾ ਹੈ ਤਿਸੀ ਤੇ ਮੇਰੇ (ਤਨ) ਸੂਖਮ ਸਰੀਰ ਕੀ ਦੇਹ ਅਸਥੂਲ ਰੂਪੀ ਚੋਲੀ (ਰੰਗਿ) ਅਨੰਦ ਮੈ ਰੰਗੀ ਗਈ ਹੈ॥

ਪ੍ਰਿਅ ਮੁਖਿ ਲਾਗੋ ਜਉ ਵਡਭਾਗੋ ਸੁਹਾਗੁ ਹਮਾਰੋ ਕਤਹੁ ਨ ਡੋਲੀ ॥੧॥

ਜੋ ਮੈਂ ਵੱਡੇ ਭਾਗੋਂ ਵਾਲਾ ਥਾ ਤੋ ਤਿਸ ਪਤੀ ਕਾ (ਮੁਖਿ ਲਾਗੋ) ਦਰਸਨ ਸਾਖ੍ਯਾਤਕਾਰ ਹੂਆ ਹੈ ਤਾਂ ਤੇ ਅਬ ਹਮਾਰਾ ਸੁਹਾਗ ਕਬੀ ਨਹੀਂ ਡੋਲੈਗਾ। ਭਾਵ ਕਿ ਕਬੀ ਬਯੋਗ ਨਹੀਂ ਹੋਵੇਗਾ॥

ਰੂਪ ਨ ਧੂਪ ਨ ਗੰਧ ਨ ਦੀਪਾ ਓਤਿ ਪੋਤਿ ਅੰਗ ਅੰਗ ਸੰਗਿ ਮਉਲੀ ॥

ਨਾ ਮੇਰੇ ਮੈਂ (ਰੂਪ) ਸਫਾਈ ਹੈ ਨ ਤੇਰਾ (ਧੂਪ) ਜਸ ਹੀ ਕੀਆ ਹੈ ਪੁਨਾ ਸੁਭ ਵਾਸਨਾ ਰੂਪੀ ਸੁਗੰਧੀ ਭੀ ਮੇਰੇ ਮੈਂ ਨਹੀਂ ਹੈ ਔਰ ਬਿਬੇਕ ਰੂਪੀ ਦੀਪਕ ਭੀ ਨਹੀਂ ਹੈ ਪਰੰਤੂ ਗੁਰੋਂ ਕੀ ਕ੍ਰਿਪਾ ਸੇ ਤਿਸ ਕੀ ਚੇਤਨਸੱਤਾ (ਓਤਿ ਪੋਤਿ) ਤਾਣੇ ਪੇਟੇਵਤ ਅੰਗ ਅੰਗਕੇ ਸਾਰ (ਮਉਲੀ) ਮਿਲ ਰਹੀ ਜਾਣੀ ਹੈ॥

ਕਹੁ ਨਾਨਕ ਪ੍ਰਿਅ ਰਵੀ ਸੁਹਾਗਨਿ ਅਤਿ ਨੀਕੀ ਮੇਰੀ ਬਨੀ ਖਟੋਲੀ ॥੨॥੩॥੮੯॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਤਿਸ (ਪ੍ਰਿਅ) ਪਤੀ ਹਰੀ ਨੇ (ਰਵੀ) ਅਭੇਦ ਕਰੀ ਹਾਂ ਤਬ ਮੈਂ ਸੋਹਾਗਨ ਹੋਈ ਹੂੰ ਭਾਵ ਨਿਤ ਸੁਖ ਕੀ ਪ੍ਰਾਪਤੀ ਅਤਸੇ ਕਰ ਚੰਗੀ ਮੇਰੀ ਸਰਧਾ ਵਾ ਅੰਤਹਕਰਣ ਰੂਪ (ਖਟੋਲੀ) ਮੰਜੀ ਬਣੀ ਹੈ ਭਾਵ ਯਹਿ ਕਿ ਸਰਧਾ ਆਦਿ ਸੰਜੁਗਤ ਹੋ ਕਰ ਤਿਸ ਮੈਂ ਅਭੇਦ ਹੂਏ ਹੂੰ॥੨॥੩॥੮੯॥

ਪੁਨਾ ਸੋਈ ਪ੍ਰਕਾਰ ਕਹਤੇ ਹੈਂ॥

ਬਿਲਾਵਲੁ ਮਹਲਾ ੫ ॥

ਗੋਬਿੰਦ ਗੋਬਿੰਦ ਗੋਬਿੰਦ ਮਈ ॥

ਜਬ ਤੇ ਭੇਟੇ ਸਾਧ ਦਇਆਰਾ ਤਬ ਤੇ ਦੁਰਮਤਿ ਦੂਰਿ ਭਈ ॥੧॥ ਰਹਾਉ ॥

ਅਬ ਮਨ ਤਨ ਬਾਣੀ ਕਰਿ ਗੋਬਿੰਦ ਸਰੂਪ ਭਏ ਹੈਂ ਸੰਤ ਜਨ ਦਿਆਲੂ ਮਿਲੇ ਹੈਂ ਤਬਤੇ ਮਭ ਖੋਟੀ ਮਤਿ ਦੂਰ ਭਈ ਹੈ॥੧॥

ਪੂਰਨ ਪੂਰਿ ਰਹਿਓ ਸੰਪੂਰਨ ਸੀਤਲ ਸਾਂਤਿ ਦਇਆਲ ਦਈ ॥

ਸੰਪੂਰਨ ਸੰਸਾਰ ਮੈਂ ਜੋ (ਪੂਰਨ) ਵਾਹਿਗੁਰੂ ਹੋ ਰਹਿਆ ਹੈ ਤਿਸ ਦਇਆਲੂ ਨੇ ਸਾਂਤੀ ਰੂਪੀ ਸੀਤਲਤਾ ਹਮਕੋ ਦਈ ਹੈ॥

ਕਾਮ ਕ੍ਰੋਧ ਤ੍ਰਿਸਨਾ ਅਹੰਕਾਰਾ ਤਨ ਤੇ ਹੋਏ ਸਗਲ ਖਈ ॥੧॥

ਕਾਮ ਕ੍ਰੋਧ ਤ੍ਰਿਸਨਾ ਹੰਕਾਰ ਆਦਿ ਸਭ ਵਿਕਾਰ ਤਨ ਤੇ (ਖਈ) ਨਸ੍ਰ ਹੋ ਗਏ ਹੈਂ॥੧॥

ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ ਲਈ ॥

ਸਤ ਸੰਤੋਖ ਦਇਆ ਧਰਮੁ (ਸੁਚਿ) ਪਵਿਤ੍ਰਤਾ ਆਦੀ ਸੰਤ ਜਨੋਂ ਕੇ ਮੰਤ੍ਰ ਤੇ ਇਹ ਗੁਣੋਂ ਕੀ ਪੰਗਤੀ ਲਈ ਹੈ ਭਾਵ ਸਿਖ੍ਯਾ ਕਰ ਗੁਨ ਧਾਰੇ ਹੈਂ॥

ਕਹੁ ਨਾਨਕ ਜਿਨਿ ਮਨਹੁ ਪਛਾਨਿਆ ਤਿਨ ਕਉ ਸਗਲੀ ਸੋਝ ਪਈ ॥੨॥੪॥੯੦॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਨੇ ਇਸ ਪ੍ਰਕਾਰ ਵਾਹਿਗੁਰੂ ਕੇ ਸਰੂਪ ਕੋ ਵਾ ਮਨ ਕਰਕੇ ਪਛਾਨਿਆ ਹੈ ਤਿਸ ਕੋ ਸੰਪੂਰਨ ਸੋਝੀ ਪਈ ਹੈ॥੨॥੪॥੯੦॥ ਵਾਹਿਗੁਰੂ ਕੀ ਬਿਅੰਤਤਾ ਜਨਾਵਤੇ ਹੂਏ ਸਨਮੁਖ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਕਿਆ ਹਮ ਜੀਅ ਜੰਤ ਬੇਚਾਰੇ ਬਰਨਿ ਨ ਸਾਕਹ ਏਕ ਰੋਮਾਈ ॥

ਹਮ ਜੀਵ ਵਿਚਾਰੇ ਕਿਆ (ਜੰਤ) ਕਿਰਮ ਸਮ ਤੁਛ ਹੈਂ ਤੇਰਾ ਏਕ ਰੋਮ ਭੀ ਬਰਨਨ ਨਹੀਂ ਕਰ ਸਕਤੇ ਹੈਂ ਕਿਉਂਕਿ ਤੇਰੇ ਏਕ ਏਕ ਰੋਮ ਵਿਖੇ ਕੋਟਾਨਕੋਟ ਬ੍ਰਹਮਾਂਡ ਲਿਖੇ ਹੈਂ॥

ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਬੇਅੰਤ ਠਾਕੁਰ ਤੇਰੀ ਗਤਿ ਨਹੀ ਪਾਈ ॥੧॥

ਬ੍ਰਹਮਾ ਸਿਵਜੀ ਸਿਧ ਮੁਨੀ ਇੰਦ੍ਰ ਆਦਿਕੋਂ ਨੇ ਭੀ ਹੇ ਬਿਅੰਤ ਠਾਕੁਰ ਤੇਰੀ ਗਤੀ ਨਹੀਂ ਪਾਈ ਹੈ॥੧॥

ਕਿਆ ਕਥੀਐ ਕਿਛੁ ਕਥਨੁ ਨ ਜਾਈ ॥

ਜਹ ਜਹ ਦੇਖਾ ਤਹ ਰਹਿਆ ਸਮਾਈ ॥੧॥ ਰਹਾਉ ॥

ਕਿਆ ਕਥਨ ਕਰੀਏ ਤੇਰਾ ਸਰੂਪ ਬਾਣੀ ਕਰ ਕਛ ਕਥਨ ਕਰਿਆ ਨਹੀਂ ਜਾਤਾ ਔਰ ਜਹਾਂ ਜਹਾਂ ਮੈਂ ਤੁਝਕੋ ਦੇਖਤਾ ਹੂੰ ਤਹਾਂ ਤਹਾਂ ਤੂੰ ਸਰਬ ਮੈਂ ਸਮਾਇ ਰਹਿਆ ਹੈਂ॥੧॥

ਜਹ ਮਹਾ ਭਇਆਨ ਦੂਖ ਜਮ ਸੁਨੀਐ ਤਹ ਮੇਰੇ ਪ੍ਰਭ ਤੂਹੈ ਸਹਾਈ ॥

ਜਹਾਂ ਮਹਾਂ ਭਇਆਨਕ ਜਮ ਕਾ ਦੁਖ ਸੁਨੀਤਾ ਹੈ ਹੇ ਮੇਰੇ ਪ੍ਰਭੂ ਤਹਾਂ ਤੂੰ ਹੀ ਸਹਾਈ ਹੈਂ॥

ਸਰਨਿ ਪਰਿਓ ਹਰਿ ਚਰਨ ਗਹੇ ਪ੍ਰਭ ਗੁਰਿ ਨਾਨਕ ਕਉ ਬੂਝ ਬੁਝਾਈ ॥੨॥੫॥੯੧॥

ਹੇ ਹਰੀ ਪ੍ਰਭੂ ਜਬ ਮੈਂ ਗੁਰੋਂ ਕੀ ਸਰਨ ਪਰਿਆ ਹੂੰ ਸ੍ਰੀ ਗੁਰੂ ਜੀ ਕਹਤੇ ਹੈਂ ਤਬ ਸਤਿਗੁਰੋਂ ਨੇ ਮੁਝ ਕੋ (ਬੂਝ) ਗਿਆਤ (ਬੁਝਾਈ) ਸਮਝਾਈ ਹੈ ਔਰ ਤਬ ਤੇ ਹੀ ਮੈਂਨੇ ਤੇਰੇ ਚਰਣ ਗ੍ਰਹਣ ਕਰੇ ਹੈਂ॥੨॥੫॥੯੧॥ ਪੁਨਾ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਅਗਮ ਰੂਪ ਅਬਿਨਾਸੀ ਕਰਤਾ ਪਤਿਤ ਪਵਿਤ ਇਕ ਨਿਮਖ ਜਪਾਈਐ ॥

ਤਾਂਤੇ ਹੇ ਅਗੰਮ ਰੂਪ ਅਬਿਨਾਸੀ ਕਰਤਾ ਪੁਰਖ ਪਾਪੀਓਂ ਕੋ ਪਵਿਤ੍ਰ ਕਰਨੇ ਹਾਰੇ ਵਾਹਿਗੁਰੂ ਮੈਨੂੰ ਏਕ ਨਿਮਖ ਨਿਮਖ ਅਪਨਾ ਨਾਮ ਹੀ ਜਪਾਈਐ। ਭਾਵ ਯਹ ਤੇਰੇ ਨਾਮ ਜਪਨੇ ਸੇ ਹੀ ਕਲਜਾਨ ਹੋਇਗੀ॥

ਅਚਰਜੁ ਸੁਨਿਓ ਪਰਾਪਤਿ ਭੇਟੁਲੇ ਸੰਤ ਚਰਨ ਚਰਨ ਮਨੁ ਲਾਈਐ ॥੧॥

ਹੇ ਅਸਚਰਜ ਰੂਪ ਮੈਂਨੇ ਸੁਣਿਆਂ ਹੈ ਜੋ ਤੂੰ ਸੰਤੋਂ ਸੇ ਪ੍ਰਾਪਤਿ ਹੋਤਾ ਹੈਂ ਤਾਂ ਤੇ ਜੋ ਸੰਤ ਤੇਰੇ ਸਾਥ (ਭੇਟੁਲੇ) ਮਿਲਨੇ ਵਾਲੇ ਹੈਂ ਤਿਨ ਕੇ ਚਰਨ ਜੋ (ਚਰਨ) ਪਵਿਤ੍ਰ ਵਾ ਪੂਜ ਹੈਂ ਤਿਨਾਂ ਬੀਚ ਮੇਰੇ ਮਨ ਕੋ ਲਗਾਈਐ॥੧॥

ਕਿਤੁ ਬਿਧੀਐ ਕਿਤੁ ਸੰਜਮਿ ਪਾਈਐ ॥

ਕਹੁ ਸੁਰਜਨ ਕਿਤੁ ਜੁਗਤੀ ਧਿਆਈਐ ॥੧॥ ਰਹਾਉ ॥

ਕਿਸ ਵਿਧੀ ਸੇ ਔ ਕਿਸ (ਸੰਜਮਿ) ਉਪਾਵ ਸੇ ਵਾਹਿਗੁਰੂ ਤੇਰੇ ਕੋ ਪਾਈਏ ਹੇ ਪਰਮੇਸਰ ਜੀ (ਜਨ) ਦਾਸ ਕੋ ਸਰ ਦੇਵਤਾ ਰੂਪ ਕਰਨ ਹਾਰੇ ਕਹੁ ਤੈਨੂੰ ਕਿਸ ਜੁਗਤੀ ਸੇ ਧਿਆਈਐ?

ਜੋ ਮਾਨੁਖੁ ਮਾਨੁਖ ਕੀ ਸੇਵਾ ਓਹੁ ਤਿਸ ਕੀ ਲਈ ਲਈ ਫੁਨਿ ਜਾਈਐ ॥

ਜੋ ਮਨੁਖ ਕਿਸੀ ਮਾਨੁਖ ਕੀ ਸੇਵਾ ਕਰਤਾ ਹੈ ਵਹੁ ਮਨੁਖ ਤਿਸ ਕੀ ਸੇਵਾ ਕੋ ਪੁਨਾ ਲਈ ਲਈ ਜਾਤਾ ਹੈ ਭਾਵ ਯਹਿ ਕਿ ਯਾਦਗੀਰੀ ਨਹੀਂ ਭੁਲਾਵਤੇ ਜੋ ਉਤਮ ਕ੍ਰਿਤਗ ਪੁਰਸ ਹੈਂ ਕਿ ਅਮਕੇ ਕਾਲ ਇਸਨੇ ਮੇਰੀ ਸੇਵਾ ਕਰੀ ਥੀ ਤਾਂ ਤੇ ਹੇ ਵਾਹਿਗੁਰੂ ਤੂੰ ਇਸ ਜੀਵ ਕੀ ਸੇਵਾ ਕਰੀ ਕਾ ਫਲੁ ਕਿਉਂ ਨਹੀਂ ਦੇਵੈਂਗਾ ਅਰਥਾਤ ਦੇਵੈਂਗਾ॥

ਨਾਨਕ ਸਰਨਿ ਸਰਣਿ ਸੁਖ ਸਾਗਰ ਮੋਹਿ ਟੇਕ ਤੇਰੋ ਇਕ ਨਾਈਐ ॥੨॥੬॥੯੨॥

ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਹੇ (ਸੁਖ ਸਾਗਰ) ਵਾਹਿਗੁਰੂ ਮੈਂਨੇ ਸਰਣਾਂ ਵਿਚੋਂ ਤੇਰੀ ਸਰਣ ਸ੍ਰੇਸਟ ਜਾਨਕੇ ਏਕ ਤੇਰੇ ਨਾਮ ਹੀ ਕੀ ਟੇਕ ਲਈ ਹੈ॥੨॥੬॥੯੨॥ ਸੰਤੋਂ ਕੀ ਸੇਵਾ ਸੇ ਅਪਨੇ ਲਾਭ ਕੋ ਕਹਤੇ ਹੈਂ॥

ਬਿਲਾਵਲੁ ਮਹਲਾ ੫ ॥

ਸੰਤ ਸਰਣਿ ਸੰਤ ਟਹਲ ਕਰੀ ॥

ਸੰਤੋਂ ਕੀ ਸਰਨ ਹੋ ਕਰ ਮੈਨੇ ਸੰਤੋਂ ਕੀ ਹੀ ਟਹਲ ਕਰੀ ਹੈ॥

ਧੰਧੁ ਬੰਧੁ ਅਰੁ ਸਗਲ ਜੰਜਾਰੋ ਅਵਰ ਕਾਜ ਤੇ ਛੂਟਿ ਪਰੀ ॥੧॥ ਰਹਾਉ ॥

ਤਿਸੀ ਤੇ ਧੰਧਿਓਂ ਕਾ ਬੰਧਨ ਔਰ ਸੰਪੂਰਨ ਜੰਜਾਲੋਂ ਕੇ ਸਮਦਾਇ ਪੁਨਾ ਔਰ ਕਾਰਜੋਂ ਤੇ ਮੈਂ ਛੂਟ ਪਰੀ ਹੂੰ ਭਾਵ ਯਹਿ ਕਿ ਸਰਬ ਦੁਖਦਾਯਕ ਬਿਵਹਾਰੋਂ ਕੋ ਤਿਆਗ ਦੀਆ ਹੈ॥

ਸਾਚੀ ਦਰਗਹ ਪੂਛ ਨ ਹੋਇ ॥
ਮਾਨੇ ਹੁਕਮੁ ਸੀਝੈ ਦਰਿ ਸੋਇ ॥੬॥

ਤਿਸ ਕੋ ਫੇਰ ਸਾਚੀ ਦਰਗਹਿ ਭਾਵ ਪ੍ਰਲੋਕ ਮੈਂ ਪੂਛ ਨਹੀਂ ਹੋਤੀ ਹੈ॥ ਜੋ ਗੁਰੋਂ ਕਾ ਹੁਕਮ ਮਾਂਨਤੇ ਹੈਂ ਸੋਈ ਦਰਗਹਿ ਮੈਂ ਸੀਝਤੇ ਅਰਥਾਤ ਕਲਜਾਣ ਹੋਤੇ ਹੈਂ॥੬॥

ਸਤਿਗੁਰੁ ਮਿਲੈ ਤ ਤਿਸ ਕਉ ਜਾਣੈ ॥
ਰਹੈ ਰਜਾਈ ਹੁਕਮੁ ਪਛਾਣੈ ॥

ਜੋ ਸਤਿਗੁਰੁ ਮਿਲੈਂ ਔ ਰਜਾਈ ਕੇ ਹੁਕਮ ਕੋ ਪਛਾਣੇ ਤੌ ਇਹ ਜੀਵ ਤਿਸ ਵਾਹਿਗੁਰੂ ਕੇ ਸਰੂਪ ਕੋ ਜਾਨਤਾ ਹੈ॥

ਹੁਕਮੁ ਪਛਾਣਿ ਸਚੈ ਦਰਿ ਵਾਸੁ ॥
ਕਾਲ ਬਿਕਾਲ ਸਬਦਿ ਭਏ ਨਾਸੁ ॥੭॥

ਜਿਨੋਂ ਨੇ ਤਿਸ ਕੇ ਹੁਕਮ ਕੋ ਪਛਾਣਿਆਂ ਹੈ ਤਿਨਕਾ ਸਚੇ ਕੇ (ਦਰਿ) ਅੰਦਰ ਵਾਸੁ ਹੂਆ ਹੈ ਗੁਰੋਂ ਕੇ ਸਬਦ ਕਰ ਤਿਨ ਕੇ (ਬਿਕਾਲ) ਜਨਮ (ਕਾਲ) ਮਰਨ ਨਾਸ ਹੋ ਗਏ ਹੈਂ॥੭॥

ਰਹੈ ਅਤੀਤੁ ਜਾਣੈ ਸਭੁ ਤਿਸ ਕਾ ॥
ਤਨੁ ਮਨੁ ਅਰਪੈ ਹੈ ਇਹੁ ਜਿਸ ਕਾ ॥

ਸੰਪੂਰਨ ਪਦਾਰਥ ਤਿਸ ਕਾ ਜਾਣ ਕਰਕੇ ਆਪ ਅਤੀਤ ਰਹਿਤਾ ਹੈ॥ ਜਿਸ ਕਾ ਇਹ ਤਨ ਮਨ ਹੈ ਤਿਸੀ ਕੋ ਅਰਪਣ ਕਰ ਦੇਤਾ ਹੈ॥

ਨਾ ਓਹੁ ਆਵੈ ਨਾ ਓਹੁ ਜਾਇ ॥
ਨਾਨਕ ਸਾਚੇ ਸਾਚਿ ਸਮਾਇ ॥੮॥੨॥

ਨਾ ਓਹ ਆਵਤਾ ਹੈ ਨਾ ਕਹੀਂ ਜਾਤਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਸੋ ਗੁਰਮੁਖ ਸਚ ਸਰੂਪ ਹੋ ਕਰ ਤਿਸ ਸਚੇ ਵਾਹਿਗੁਰੂ ਮੈਂ ਸਮਾਇ ਜਾਤਾ ਹੈ॥੮॥੨॥ ਉਪਦੇਸ਼ ਕਰਤੇ ਹੈਂ॥

ਬਿਲਾਵਲੁ ਮਹਲਾ ੩ ਅਸਟਪਦੀ ਘਰੁ ੧੦

ੴ ਸਤਿਗੁਰ ਪ੍ਰਸਾਦਿ ॥

ਜਗੁ ਕਊਆ ਮੁਖਿ ਚੁੰਚ ਗਿਆਨੁ ॥
ਅੰਤਰਿ ਲੋਭੁ ਝੂਠੁ ਅਭਿਮਾਨੁ ॥

ਇਹੁ (ਜਗੁ) ਜੀਵ ਕਾਗ ਕੇ ਸਮਾਂਨ ਪਾਪੋਂ ਕਰ ਕਾਲਾ ਹੋਇ ਰਹਿਆ ਹੈ ਔਰ ਮੁਖਤੇ ਜੋ ਗਜਾਨ ਕਰਤਾ ਹੈ ਸੋ ਚੁੰਚ ਹੈ। ਭਾਵ ਯਹ ਹੈ ਧਾਰਨਾਂ ਸੇ ਬਿਨਾਂ ਜੀਵੋਂ ਮੈਂ ਗਿਆਨ ਹੈ॥ ਰਿਦੇ ਅੰਤਰ ਲੋਭ ਝੂਠ ਔ ਹੰਕਾਰ ਆਦੀ ਵਿਕਾਰ ਵਰਤ ਰਹੇ ਹੈਂ॥

ਬਿਨੁ ਨਾਵੈ ਪਾਜੁ ਲਹਗੁ ਨਿਦਾਨਿ ॥੧॥

ਬਿਨਾਂ ਨਾਮ ਸੇ (ਨਿਦਾਨਿ) ਅੰਤ ਕੋ ਇਸ ਜੀਵ ਕਾ (ਪਾਜੁ) ਦਿਖਲਾਵਾ ਦੂਰ ਹੋ ਜਾਵੇਗਾ ਜੈਸੇ ਪਾਤ੍ਰ ਕਾ ਪਾਜ ਕੋਈ ਦਿਨ ਮੈਂ ਉਤਰ ਜਾਤਾ ਹੈ॥੧॥

ਸਤਿਗੁਰ ਸੇਵਿ ਨਾਮੁ ਵਸੈ ਮਨਿ ਚੀਤਿ ॥
ਗੁਰੁ ਭੇਟੇ ਹਰਿ ਨਾਮੁ ਚੇਤਾਵੈ ਬਿਨੁ ਨਾਵੈ ਹੋਰ ਝੂਠੁ ਪਰੀਤਿ ॥੧॥ ਰਹਾਉ ॥

ਹੇ ਭਾਈ ਚਿਤ ਲਗਾਏ ਕਰ ਸਤਿਗੁਰੋਂ ਕੇ ਚਰਨੋਂ ਕੋ ਸੇਵਣੇ ਤੇ ਵਾਹਿਗੁਰੂ ਕਾ ਨਾਮ ਤੇਰੇ ਮਨ ਮੈਂ ਆਨ ਬਸੇਗਾ ਕਿਉਂਕਿ ਸਤਿਗੁਰੋਂ ਕੇ ਮਿਲਨੇ ਸੇ ਹਰਿ ਨਾਮ ਚਿਤ ਮੈਂ ਆਵਤਾ ਹੈ ਵਾ ਜਬ ਸਤਗੁਰੂ ਮਿਲੇ ਤਬ ਨਾਮ ਸਿਮਰਾਵਤਾ ਹੈ ਤਾਂ ਤੇ ਤਿਸ ਨਾਂਮ ਸੇ ਬਿਨਾਂ ਔਰ ਪਦਾਰਥੋਂ ਕੀ ਪ੍ਰੀਤ ਝੂਠੀ ਹੈ॥੧॥

ਗੁਰਿ ਕਹਿਆ ਸਾ ਕਾਰ ਕਮਾਵਹੁ ॥
ਸਬਦੁ ਚੀਨਿ੍ ਸਹਜ ਘਰਿ ਆਵਹੁ ॥
ਸਾਚੈ ਨਾਇ ਵਡਾਈ ਪਾਵਹੁ ॥੨॥

ਤਾਂਤੇ ਹੇ ਭਾਈ ਜੋ ਸਤਿਗੁਰੋਂ ਨੇ ਕਹਿਆ ਹੈ ਸੋਈ ਕਾਰ ਕਮਾਵੋ॥ ਗੁਰੋਂ ਕੇ (ਸਬਦੁ) ਉਪਦੇਸ ਦ੍ਵਾਰਾ ਵਾਹਿਗੁਰੂ ਕੋ (ਚੀਨਿ) ਜਾਣ ਕਰ (ਸਹਜ) ਸੁਭਾਵਕ ਸ੍ਵੈ ਸਰੂਪ ਘਰ ਮੈਂ ਆਵੋਗੇ ਤਿਸ ਸਾਚੇ ਕੇ ਨਾਮ ਜਪਣੇ ਤੇ ਵਡਿਆਈ ਕੋ ਪਾਵੋ॥੨॥

ਆਪਿ ਨ ਬੂਝੈ ਲੋਕ ਬੁਝਾਵੈ ॥
ਮਨ ਕਾ ਅੰਧਾ ਅੰਧੁ ਕਮਾਵੈ ॥
ਦਰੁ ਘਰੁ ਮਹਲੁ ਠਉਰੁ ਕੈਸੇ ਪਾਵੈ ॥੩॥

ਔਰ ਜੋ ਪੁਰਸ ਆਪ ਨਹੀਂ ਸਮਝਤਾ ਔਰ ਲੋਕੋਂ ਕੋ ਉਪਦੇਸ ਦੇਕਰ ਸਮਝਾਵਤਾ ਹੈ ਸੋ ਮਨ ਕਾ ਅੰਧਾ ਅੰਧ ਕਰਮੋਂ ਕੋ ਕਮਾਵਤਾ ਹੈ ਭਾਵ ਯਹ ਅਗਜਾਨ ਸਹਿਤ ਹੋ ਕਰ ਮਨ ਕੇ ਅਨੁਸਾਰ ਕਰਮੋਂ ਕੋ ਕਮਾਵਤਾ ਹੈ॥ ਸੋ ਪੁਰਸ ਸਰੀਰ ਰੂਪੀ ਘਰ ਕੇ (ਦਰੁ) ਅੰਦਰ ਆਪਨਾ ਆਪ ਜੋ ਵਾਹਿਗੁਰੂ (ਮਹਲੁ) ਸਰੂਪ ਹੈ ਤਿਸ ਮੈਂ (ਠਉਰੁ) ਠਹਿਰਾਨਾਂ ਕਿਸ ਪ੍ਰਕਾਰ ਪਾਵੈ॥੩॥ ਭਾਵ ਸੇ ਨਹੀਂ ਪਾਵਤਾ॥

ਹਰਿ ਜੀਉ ਸੇਵੀਐ ਅੰਤਰਜਾਮੀ ॥
ਘਟ ਘਟ ਅੰਤਰਿ ਜਿਸ ਕੀ ਜੋਤਿ ਸਮਾਨੀ ॥
ਤਿਸੁ ਨਾਲਿ ਕਿਆ ਚਲੈ ਪਹਨਾਮੀ ॥੪॥

ਤਾਂਤੇ ਹੇ ਜੀਵ ਤਿਸੀ ਹਰੀ ਅੰਤਰਯਾਂਮੀ ਕੋ ਹੀ ਸੇਵਨ ਕਰੀਏ ਜਿਸ ਵਾਹਿਗੁਰੂ ਕੇ ਘਟੋਂ ਘਟੋਂ ਮੈਂ ਜੋਤ ਸਮਾਇ ਰਹੀ ਹੈ ਤਾਂ ਤੇ ਤਿਸ ਕੇ ਸਾਥ ਕਿਆ (ਪਹਿਨਾਮੀ) ਛਿਪਾਉ ਕੀ ਬਾਤ ਚਲਤੀ ਹੈ॥ ਭਾਵ ਯਹਿ ਤਿਸ ਅੰਤਰਯਾਮੀ ਸੇ ਕਿਸੀ ਬਾਤ ਕਾ ਲੁਕਾਉ ਨਹੀਂ ਹੋਤਾ ਹੈ ॥੪॥

ਪੰਨਾ ੮੩੩

ਸਾਚਾ ਨਾਮੁ ਸਾਚੈ ਸਬਦਿ ਜਾਨੈ ॥
ਆਪੈ ਆਪੁ ਮਿਲੈ ਚੂਕੈ ਅਭਿਮਾਨੈ ॥
ਗੁਰਮੁਖਿ ਨਾਮੁ ਸਦਾ ਸਦਾ ਵਖਾਨੈ ॥੫॥

ਸਾਚੇ ਸਤਿਗੁਰੋਂ ਕੇ ਉਪਦੇਸ ਸੇ ਸਾਚੇ ਨਾਮ ਕੋ ਜਬ ਇਹ ਜੀਵ ਜਾਨੈਂ ਤਬ ਸੋ ਜੀਵ ਅਪਨੇ ਆਪ ਸਰੂਪ ਮੈਂ ਮਿਲ ਕੇ ਦੇਹ ਅਭਿਮਾਨ ਕੋ ਦੂਰ ਕਰ ਦੇਤਾ ਹੈ ਔਰ ਸੋ ਗੁਰਮੁਖ ਹਰੀ ਕੇ ਨਾਮ ਕੋ ਮਨ ਬਾਂਣੀ ਸੇ ਸਦਾ (ਵਖਾਨੈ) ਉਚਾਰਨ ਕਰਤਾ ਹੈ॥੫॥

ਸਤਿਗੁਰਿ ਸੇਵਿਐ ਦੂਜੀ ਦੁਰਮਤਿ ਜਾਈ ॥
ਅਉਗਣ ਕਾਟਿ ਪਾਪਾ ਮਤਿ ਖਾਈ ॥
ਕੰਚਨ ਕਾਇਆ ਜੋਤੀ ਜੋਤਿ ਸਮਾਈ ॥੬॥

ਸਤਿਗੁਰੋਂ ਕੇ ਸੇਵਣੇ ਸੇ (ਦੂਜੀ) ਦਵੈਤ ਭਾਵ ਸੇਂ ਖੋਟੀ ਮਤ ਹੋ ਰਹੀ ਹੈ ਸੋ ਦੂਰ ਹੋ ਜਾਤੀ ਹੈ ਪੁਨਾ ਸੋ ਗੁਰੋਂ ਕੀ ਸੇਵਾ ਸਰਬ ਅਵਗੁਣੋਂ ਕੋ ਕਾਟ ਕਰ ਪਾਪੋਂ ਵਾਲੀ ਬੁਧੀ ਕੋ ਖਾਇ ਲੇਤੀ ਹੈ ਭਾਵ ਸੇ ਪਾਪ ਬੁਧੀ ਦੂਰ ਹੋ ਜਾਤੀ ਹੈ ਤਿਨਕੀ ਕਾਂਇਆ ਸੂਖਮ ਦੇਹੀ ਅਰਥਾਤ ਬੁਧੀ ਸਵਰਨ ਵਤ ਸੁਧ ਭਈ ਹੈ ਔਰ (ਜੋਤੀ) ਵਾਹਿਗੁਰੂ ਮੈਂ ਤਿਨ ਕੀ ਜੋਤ ਸਮਾਇ ਗਈ ਹੈ॥੬॥

ਸਤਿਗੁਰਿ ਮਿਲਿਐ ਵਡੀ ਵਡਿਆਈ ॥
ਦੁਖੁ ਕਾਟੈ ਹਿਰਦੈ ਨਾਮੁ ਵਸਾਈ ॥
ਨਾਮਿ ਰਤੇ ਸਦਾ ਸੁਖੁ ਪਾਈ ॥੭॥

ਜਿਨੋਂ ਕੋ ਸਤਿਗੁਰੂ ਮਿਲਾ ਹੈ ਤਿਨਕੀ ਵਡਿਆਈ ਵਡੀ ਹੋਈ ਹੈ ਜਨਮ ਮਰਨ ਆਦੀ ਦੁਖ ਤਿਨ ਕੇ ਕਾਟੇ ਗਏ ਹੈਂ ਕਿਉਂਕਿ ਤਿਨੋਂ ਨੇ ਹਰੀ ਕੇ ਨਾਮ ਕੀ ਪ੍ਰੀਤੀ ਅਪਨੇ ਹਿਰਦੇ ਮੈਂ ਵਸਾਈ ਹੈ (ਨਾਮਿ) ਵਾਹਿਗੁਰੂ ਕੇ ਪ੍ਰੇਮ ਰੰਗ ਮੈਂ ਸੋ ਸਦਾ (ਰਤੇ) ਲਾਲ ਹੂਏ ਹੈਂ ਤਿਨੋਂ ਨੇ ਸਰਬ ਸੁਖੋਂ ਕੀ ਪੰਗਤੀ ਪਾਇ ਲਈ ਹੈ ਭਾਵ ਯਹਿ ਕਿ ਵਿਵਹਾਰ ਪ੍ਰਮਾਰਥ ਕਰ ਸਰਬ ਪ੍ਰਕਾਰ ਸੁਖੀ ਭਏ ਹੈਂ॥੭॥

ਗੁਰਮਤਿ ਮਾਨਿਆ ਕਰਣੀ ਸਾਰੁ ॥

ਗੁਰਮਤਿ ਮਾਨਿਆ ਮੋਖ ਦੁਆਰੁ ॥

ਨਾਨਕ ਗੁਰਮਤਿ ਮਾਨਿਆ ਪਰਵਾਰੈ ਸਾਧਾਰੁ ॥੮॥੧॥੩॥

ਜਿਨੋਂ ਨੇ ਗੁਰੋਂ ਕੀ (ਮਤਿ) ਸਿਖ੍ਯਾ ਕੋ ਮਾਨਿਆ ਹੈ ਤਿਨੋਂ ਕੀ ਕਰਣੀ (ਸਾਰੁ) ਸ੍ਰੇਸਟ ਹੈ ਪੁਨਾ ਜਿਨੋਂ ਨੇ ਗੁਰ ਸਿਖ੍ਯਾ ਕੋ ਮਾਨਾ ਹੈ ਤਿਨ ਕੋ (ਮੋਖ ਦੁਆਰੁ) ਆਤਮ ਗਿਆਨ ਪ੍ਰਾਪਤ ਹੂਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਇਸ ਪ੍ਰਕਾਰ ਜਿਨੋਂ ਨੇ ਗੁਰੋਂ ਕੀ (ਮਤਿ) ਸਿਖ੍ਯਾ ਕੋ ਮਾਨਾਂ ਹੈ ਸੋ ਸਹਿਤ ਪਰਵਾਰ ਕੇ ਉਦਾਰ ਕੋ ਪ੍ਰਾਪਤ ਹੂਏ ਹੈਂ ਵਾ ਪਰਵਾਰ ਸੰਯੁਗਤਿ ਸਹਿਤ ਅਧਾਰ ਕੇ ਹੂਏ ਹੈਂ॥੮॥੧॥੩॥

ਪ੍ਰੇਮ ਕਰ ਨਿਜ ਮਨ ਕੀ ਉਮੰਗਤਾ ਸੇ ਨਾਮ ਕੀ ਮਹਿਮਾ ਉਚਾਰਨ ਕਰਤੇ ਹੈਂ॥

ਬਿਲਾਵਲੁ ਮਹਲਾ ੪ ਅਸਟਪਦੀਆ ਘਰੁ ੧੧

ੴ ਸਤਿਗੁਰ ਪ੍ਰਸਾਦਿ ॥

ਆਪੈ ਆਪੁ ਖਾਇ ਹਉ ਮੇਟੈ ਅਨਦਿਨੁ ਹਰਿ ਰਸ ਗੀਤ ਗਵਈਆ ॥

ਹੇ ਭਾਈ ਜੋ ਹਉਮੈ ਮੇਟ ਦੇਵੈ ਔਰ ਦਿਨੇ ਰਾਤਰ ਸਦਾ (ਰਸ) ਪ੍ਰੇਮ ਕਰਕੇ ਹਰੀ ਕੇ ਗੀਤ ਗਾਇਨ ਕਰੇ ਤਉ ਜੋ ਆਪ ਹੀ ਅਪਨੇ ਸਰੂਪ ਅਨੰਦ ਕੋ (ਖਾਇ) ਖਾਤਾ ਭਾਵ ਅਨਭਵ ਕਰਤਾ ਹੈ॥

ਗੁਰਮੁਖਿ ਪਰਚੈ ਕੰਚਨ ਕਾਇਆ ਨਿਰਭਉ ਜੋਤੀ ਜੋਤਿ ਮਿਲਈਆ ॥੧॥

ਇਸ ਪ੍ਰਕਾਰ ਜੋ ਗੁਰੋਂ ਦ੍ਵਾਰੇ ਨਾਮ ਮੈਂ ਪਰਚੇ ਹੈਂ ਤਿਨੋਂ ਕੀ (ਕਾਇਆ) ਬੁਧੀ ਸਵਰਨ ਵਤ ਸੁਧ ਹੋਈ ਹੈ ਔ ਸੋ ਨਿਰਭੈ ਹੂਏ ਹੈਂ ਤਿਸੀ ਸੇ ਤਿਨੋਂ ਕੀ (ਜੋਤੀ) ਵਾਹਿਗੁਰੂ ਮੈਂ ਜੋਤ ਮਿਲ ਗਈ ਹੈ॥ ਸਰਬ ਤੁਕਾਂ ਕੇ ਅੰਤ ਮੈਂ ਆਕਰ ਵਸੇਸ ਕਾ ਵਾਚਕ ਹੈ ਵਾ ਕਾਫੀਆਂ ਹੈ॥੧॥

ਮੈ ਹਰਿ ਹਰਿ ਨਾਮੁ ਅਧਾਰੁ ਰਮਈਆ ॥

ਖਿਨੁ ਪਲੁ ਰਹਿ ਨ ਸਕਉ ਬਿਨੁ ਨਾਵੈ ਗੁਰਮੁਖਿ ਹਰਿ ਹਰਿ ਪਾਠ ਪੜਈਆ ॥੧॥ ਰਹਾਉ ॥

ਸਰਬ ਮੈਂ (ਰਮਈਆ) ਵਿਆਪਕ ਸਰੂਪ ਦੁਖੋਂ ਕੇ ਹਰਨੇ ਹਾਰਾ ਜੋ ਹਰੀ ਹੈ ਮੈਨੇ ਤਿਸ ਕੇ ਹਰਿਨਾਮ ਕਾ ਹੀ ਆਸਰਾ ਕੀਆ ਹੈ॥ ਤਿਸ ਨਾਮ ਸੇ ਬਿਨਾਂ ਅਬ ਮੈਂ ਖਿਨ ਪਲ ਮਾਤ੍ਰ ਭੀ ਰਹਿ ਨਹੀਂ ਸਕਤਾ ਹੂੰ ਔਰ ਗੁਰੋਂਦ੍ਵਾਰੇ ਹਰਿ ਹਰਿ ਨਾਮ ਕਾ ਪਾਠ ਪੜ੍ਹਿਆ ਹੈ॥

ਏਕੁ ਗਿਰਹੁ ਦਸ ਦੁਆਰ ਹੈ ਜਾ ਕੇ ਅਹਿਨਿਸਿ ਤਸਕਰ ਪੰਚ ਚੋਰ ਲਗਈਆ ॥

ਏਕ ਸਰੀਰ ਰੂਪੀ ਘਰ ਹੈ ਜਿਸਕੇ ਦਸ ਇੰਦ੍ਰੇ ਰੂਪੀ ਦਸ ਦਵਾਰੇ ਹੈਂ ਤਿਸ ਘਰ ਕੋ ਦਿਨੇ ਰਾਤ੍ਰ ਸਦਾ ਕਾਮ ਕ੍ਰੋਧ ਆਦੀ ਪੰਜ ਚੋਰੀ ਕਰਨੇ ਵਾਲੇ ਚੋਰੋਂ ਸਮ ਲਗੇ ਰਹਿਤੇ ਹੈਂ॥

ਧਰਮੁ ਅਰਥੁ ਸਭੁ ਹਿਰਿ ਲੇ ਜਾਵਹਿ ਮਨਮੁਖ ਅੰਧੁਲੇ ਖਬਰਿ ਨ ਪਈਆ ॥੨॥

ਸੋ ਚੋਰ ਇਸ ਕਾ ਧਰਮ ਰੂਪੀ (ਅਰਥੁ) ਧਨ ਵਾ ਧਰਮ ਅਰਥ ਆਦੀ ਚਾਰੋਂ ਫਲ (ਹਿਰਿ) ਚੁਰਾਇ ਲੇ ਜਾਤੇ ਹੈ ਪਰੰਤੂ ਮਨਮੁਖ ਅਗਜਾਨੀ ਜੀਵ ਕੋ ਕੁਛ ਖਬਰ ਨਹੀਂ ਪੜਤੀ॥੨॥

ਕੰਚਨ ਕੋਟੁ ਬਹੁ ਮਾਣਕਿ ਭਰਿਆ ਜਾਗੇ ਗਿਆਨ ਤਤਿ ਲਿਵ ਲਈਆ ॥

ਪੁਨਾ ਸਵਰਨ ਕਾ ਕੋਟ ਜੋ ਇਹੁ ਸੂਖਮ ਸਰੀਰ ਹੈ ਭਾਵ ਅਮੋਲਕ ਔਰ ਦੁਰਲਭ ਹੈ ਸੋ ਮੰਨਨ ਆਦੀ ਸੁਭ ਗੁਣ ਰੂਪੀ ਮਾਣਕੋਂ ਸੇ ਭਰਿਆ ਹੂਆ ਹੈ ਜੋ ਇਸ ਕੋਟ ਮੈਂ ਗਿਆਨ ਜਾਗ੍ਰਤ ਮੈਂ ਜਾਗੇ ਹੈਂ ਤਿਨੋਂ ਨੇ ਤਿਸ ਚੇਤਨ ਤਤ ਸਰੂਪ ਮੈਂ ਅਪਨੀ ਬ੍ਰਿਤੀ ਲਗਾਈ ਹੈ॥

ਤਸਕਰ ਹੇਰੂ ਆਇ ਲੁਕਾਨੇ ਗੁਰ ਕੈ ਸਬਦਿ ਪਕੜਿ ਬੰਧਿ ਪਈਆ ॥੩॥

ਕਾਮ ਕ੍ਰੋਧ ਆਦੀ ਜੋ ਚੋਰ ਧਰਮ ਰੂਪੀ ਧਨ ਕੇ (ਹੇਰੂ) ਹਰਨੇ ਵਾ ਦੇਖਨੇ ਵਾਲੇ ਸੇ ਆਇ ਕਰ ਸਰੀਰ ਮੈਂ ਲੁਕੇ ਹੂਏ ਥੇ ਤਿਨ ਚੋਰੋਂ ਕੋ ਸਤਿਗੁਰੋਂ ਕੇ ਸਬਦ ਕਰ ਪਕੜਕੇ ਬੰਧਨ ਮੈਂ ਪਾਇ ਲੀਆ ਹੈ ਭਾਵ ਯਹਿ ਕਾਮ ਕ੍ਰੋਧ ਆਦੀ ਵਿਕਾਰ ਦੂਰ ਭਏ ਹੈਂ॥੩॥

ਹਰਿ ਹਰਿ ਨਾਮੁ ਪੋਤੁ ਬੋਹਿਥਾ ਖੇਵਟੁ ਸਬਦੁ ਗੁਰੁ ਪਾਰਿ ਲੰਘਈਆ ॥

ਹਰੀ ਕਾ ਨਾਮ ਹੀ ਸਰਬ ਸੁਖੋਂ ਕਾ (ਪੋਤੁ) ਖਜਾਨਾ ਹੈ ਹਰੀ ਕਾ ਨਾਮ ਹੀ ਸੰਸਾਰ ਸਮੁੰਦਰ ਕੇ ਤਾਰਨੇ ਕੌ (ਬੋਹਥਾ) ਜਹਾਜ ਰੂਪ ਹੈ ਸਤਿਗੁਰ ਜੋ (ਖੇਵਟੁ) ਮਲਾਹ ਰੂਪ ਹੈਂ ਸੋ ਅਪਨਾ (ਸਬਦੁ) ਉਪਦੇਸ ਦੇਕਰ ਤਿਸ ਭਵਸਾਗਰ ਸੇ ਪਾਰ ਕਰ ਦੇਤੇ ਹੈਂ॥

ਜਮੁ ਜਾਗਾਤੀ ਨੇੜਿ ਨ ਆਵੈ ਨਾ ਕੋ ਤਸਕਰੁ ਚੋਰੁ ਲਗਈਆ ॥੪॥

ਪੁਨਾ ਜਮ ਰੂਪੀ ਜਗਾਤੀਆ ਤਿਨ ਕੇ ਨਿਕਟ ਨਹੀਂ ਆਵਤਾ ਹੈ ਨਾ ਫੇਰ ਕੋਈ ਕਾਮ ਕ੍ਰੋਧ ਆਦੀ ਧਾੜਵੀ ਚੋਰ ਲਗਤਾ ਹੈ॥੪॥

ਹਰਿ ਗੁਣ ਗਾਵੈ ਸਦਾ ਦਿਨੁ ਰਾਤੀ ਮੈ ਹਰਿ ਜਸੁ ਕਹਤੇ ਅੰਤੁ ਨ ਲਹੀਆ ॥

ਐਸੇ ਹਰੀ ਕੇ ਗੁਣੋਂ ਕੋ ਹਮ ਦਿਨੇ ਰਾਤੀ ਸਦਾ ਗਾਵਤੇ ਹੈਂ ਪਰੰਤੂ ਮੈਂ ਤਿਸ ਹਰੀ ਜਸ ਕੋ ਕਹਤੇ ਹੂਏ ਨੇ ਤਿਸ ਕਾ ਅੰਤ ਨਹੀਂ ਲਖਜਾ ਹੈ ਭਾਵ ਸੇ ਤਿਸ ਕਾ ਜਸ ਬਿਅੰਤ ਹੈ॥

ਗੁਰਮੁਖਿ ਮਨੂਆ ਇਕਤੁ ਘਰਿ ਆਵੈ ਮਿਲਉ ਗੋੁਪਾਲ ਨੀਸਾਨੁ ਬਜਈਆ ॥੫॥

ਗੁਰੋਂ ਦ੍ਵਾਰੇ ਉਪਦੇਸ਼ ਲੇ ਕਰ ਜਬ ਮੇਰਾ ਮਨ ਤਿਸ ਇਕਾਗ੍ਰਤਾ ਕੇ ਘਰ ਮੈਂ ਆਵੇ ਤਬ ਨਾਮ ਉਚਾਰਨ ਰੂਪੀ (ਨੀਸਾਨੁ) ਨਗਾਰੇ ਕੋ ਬਜਾਇ ਕਰ ਤਿਸ ਗੋਪਾਲ ਕੋ ਮੈਂ ਮਿਲੂੰ ॥੫॥

ਨੈਨੀ ਦੇਖਿ ਦਰਸੁ ਮਨੁ ਤ੍ਰਿਪਤੈ ਸ੍ਰਵਨ ਬਾਣੀ ਗੁਰ ਸਬਦੁ ਸੁਣਈਆ ॥

ਨੇਤ੍ਰੋਂ ਸੇ ਸਤਿਗੁਰੋਂ ਕਾ ਦਰਸ਼ਨ ਦੇਖ ਕਰ ਮੇਰਾ ਮਨ ਤ੍ਰਿਪਤ ਹੋ ਜਾਵੈ ਔ ਸ੍ਰਵਣੋਂ ਕਰ ਗੁਰੋਂ ਕੇ ਸਬਦ ਰੂਪੀ ਬਾਣੀ ਕੋ ਮੈਂ ਸੁਨਨਾ ਕਰੋਂ॥

ਸੁਨਿ ਸੁਨਿ ਆਤਮ ਦੇਵ ਹੈ ਭੀਨੇ ਰਸਿ ਰਸਿ ਰਾਮ ਗੋਪਾਲ ਰਵਈਆ ॥੬॥

ਤਿਸ ਗੁਰ ਬਾਣੀ ਕੋ ਸੁਣ ਸੁਣ ਕਰਕੇ ਆਤਮ ਦੇਵ ਮੈਂ ਹਮ ਭੀਨੇ ਹੈਂ ਤਿਸੀ ਕਰ (ਰਸਿ) ਪ੍ਰੇਮ ਮੈਂ (ਰਸਿ) ਤਦਾਕਾਰ ਹੋਇ ਕਰ (ਰਾਮ) ਵਿਆਪਕ ਸਰੂਪ ਗੋਪਾਲ ਕੋ ਸਦਾ ਰਾਵਤੇ ਹੈਂ॥

ਤ੍ਰੈ ਗੁਣ ਮਾਇਆ ਮੋਹਿ ਵਿਆਪੇ ਤੁਰੀਆ ਗੁਣੁ ਹੈ ਗੁਰਮੁਖਿ ਲਹੀਆ ॥

ਔਰ ਤ੍ਰਿਗੁਣੀ ਜੀਵ ਸਭ ਮਾਯਾ ਕੇ ਮੋਹਿ ਮੈਂ ਵਿਆਪੇ ਹੂਏ ਹੈਂ (ਤੁਰੀਆ) ਚੋਥਾ ਗੁਣ ਜੋ ਆਤਮ ਪਦ ਹੈ ਸੋ ਗੁਰਮੁਖੋਂ ਨੇ ਹੀ (ਲਹੀਆ) ਪਾਇਆ ਹੈ॥

ਏਕ ਦ੍ਰਿਸਟਿ ਸਭ ਸਮ ਕਰਿ ਜਾਣੈ ਨਦਰੀ ਆਵੈ ਸਭੁ ਬ੍ਰਹਮੁ ਪਸਰਈਆ ॥੭॥

ਵੋਹ ਏਕਤਾ ਕੀ ਦ੍ਰਿਸਟ ਕਰ ਸਭ ਕੋ ਸਮਾਨ ਹੀ ਜਾਣਤੇ ਹੈਂ ਸਰਬ ਪਸਾਰੇ ਮੈਂ ਏਕ ਬ੍ਰਹਮ ਸਰੂਪ ਹੀ ਪਸਰਿਆ ਹੋਇਆ ਤਿਨ ਕੋ (ਨਦਰੀ) ਦ੍ਰਿਸਟੀ ਆਵਤਾ ਹੈ॥੭॥

ਰਾਮ ਨਾਮੁ ਹੈ ਜੋਤਿ ਸਬਾਈ ਗੁਰਮੁਖਿ ਆਪੇ ਅਲਖੁ ਲਖਈਆ ॥

ਜਿਸ ਵਾਹਿਗੁਰੂ ਕਾ ਨਾਮ ਰਾਮ ਹੈ ਤਿਸੀ ਕੀ ਜੋਤ ਸਭ ਮੈਂ ਆਈ ਹੋਈ ਹੈ ਸੋ ਤਿਸ ਅਲਖ ਸਰੂਪ ਕੋ ਗੁਰਮੁਖੋਂ ਨੇ ਆਪਨਾ ਆਪ ਜਾਨ ਕਰ ਲਖ ਲੀਆ ਹੈ॥

ਨਾਨਕ ਦੀਨ ਦਇਆਲ ਭਏ ਹੈ ਭਗਤਿ ਭਾਇ ਹਰਿ ਨਾਮਿ ਸਮਈਆ ॥੮॥੧॥੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਵਾਹਿਗੁਰੂ ਕੇ ਆਗੇ ਦੀਨਤਾ ਸੰਯੁਕਤ ਹੂਆ ਹੈ ਤਿਸ ਪਰ ਸੋ ਹਰੀ ਦਿਆਲ ਭਏ ਹੈਂ॥ ਸੋ ਪੁਰਸ਼ ਪ੍ਰੇਮ ਭਗਤੀ ਕਰ ਤਿਸ (ਨਾਮੁ) ਵਾਹਿਗੁਰੂ ਮੇਂ ਸਮਾਇਆ ਹੈ॥੮॥੧॥

## ਬਿਲਾਵਲੁ ਮਹਲਾ ੪ ॥

ਨਾਮ ਸੇ ਅਪਨਾ ਲਾਭ ਦਿਖਾਇ ਕਰ ਭਗਤੋਂ ਕੋ ਪ੍ਰਮਾਣੋਂ ਸਹਤ ਉਪਦੇਸ਼ ਕਰਤੇ ਹੈਂ॥

**ਹਰਿ ਹਰਿ ਨਾਮੁ ਸੀਤਲ ਜਲੁ ਧਿਆਵਹੁ ਹਰਿ ਚੰਦਨ ਵਾਸੁ ਸੁਗੰਧ ਗੰਧਈਆ ॥**

ਹਰਿ ਹਰਿ ਨਾਮ ਰੂਪੀ ਜਲ ਜੋ ਅੰਤਹਕਰਨ ਕੋ ਸੀਤਲ ਕਰਨੇ ਹਾਰਾ ਹੈ ਹੇ ਭਾਈ ਤਿਸੀ ਕਾ ਧਿਆਵਣਾ ਕਰੋ ਪੁਨਾ ਸੋ ਹਰੀ ਜੋ ਗੰਧ (ਗੰਧਈਆ) ਗੰਧਾਂ ਮੈਂ ਉਤਮ ਗੰਧੀ ਵਾਲਾ ਚੰਦਨ ਰੂਪ ਹੈ ਤਿਸੀ ਕੀ ਸੁਸਟੂਗੰਧ ਵਾ ਸੁਜਸੁ ਭਗਤੀ ਕੋ ਲੀਜੀਏ॥

ਪੰਨਾ ੮੩੪

**ਮਿਲਿ ਸਤਸੰਗਤਿ ਪਰਮ ਪਦੁ ਪਾਇਆ ਮੈ ਹਿਰਡ ਪਲਾਸ ਸੰਗਿ ਹਰਿ ਬੁਹੀਆ ॥੧॥**

ਸਤਿਸੰਗਤਿ ਮੈਂ ਮਿਲ ਕਰ ਮੈਨੇ ਪਰਮ ਪਦ ਪਾਇਆ ਹੈ ਜਦਪਿ ਮੈ ਇਰੰਡ ਔ (ਪਲਾਸ) ਢਕ ਕੇ ਬ੍ਰਿਛ ਸਮ ਤੁਛ ਥਾ ਯਦਪਿ ਮੈਂ ਹਰੀ ਚੰਦਨ ਸਾਥ ਮਿਲ ਕਰ (ਬੁਹੀਆ) ਸੁਗੰਧੀ ਵਾਲਾ ਅਰਥਾਤ ਜਸ ਵਾਲਾ ਹੋਇ ਗਇਆ ਹੂੰ॥੧॥

**ਜਪਿ ਜਗੰਨਾਥ ਜਗਦੀਸ ਗੁਸਈਆ ॥**

**ਸਰਣਿ ਪਰੇ ਸੇਈ ਜਨ ਉਬਰੇ ਜਿਉ ਪ੍ਰਹਿਲਾਦ ਉਧਾਰਿ ਸਮਈਆ ॥੧॥ ਰਹਾਉ ॥**

ਹੇ ਭਾਈ ਜਗਤ ਕੌ ਨਾਥ ਜਗਦੀਸਰ ਸਰਬ ਕਾ ਈਸ੍ਵਰ (ਗੁਸਈਆ) ਪ੍ਰਿਥੀ ਕਾ ਮਾਲਕ ਗੁਸਾਈਂ ਜੋ ਵਾਹਿਗੁਰੂ ਹੈ ਤਿਸ ਕੇ ਨਾਮ ਕੋ ਮਨ ਤਨ ਬਾਣੀ ਸੇ (ਜਪ) ਸਿਮਰਨ ਕਰੋ ਜੋ ਤਿਸ ਕੀ ਸਰਣ ਪਰੇ ਹੈਂ ਸੋਈ ਜਨ ਇਸ ਸੰਸਾਰ ਦੁਖੋਂ ਸੇ (ਉਬਰੇ) ਬਚੇ ਹੈਂ॥ ਸੋ ਕੈਸੇ? ਜਿਸ ਪ੍ਰਕਾਰ ਪ੍ਰਾਲਾਦ ਕੋ ਦੁਖੋਂ ਸੇ (ਉਧਾਰ) ਕਾਢ ਕਰ ਅਪਨੇ ਸਰੂਪ ਮੈਂ ਸਮਾਇ ਲੀਆ ਹੈ॥੧॥

**ਭਾਰ ਅਠਾਰਹ ਮਹਿ ਚੰਦਨੁ ਊਤਮ ਚੰਦਨ ਨਿਕਟਿ ਸਭ ਚੰਦਨੁ ਹੁਈਆ ॥**

ਸਰਬ ਬਨਾਸਪਤੀ ਕਾ ਨਾਮ ਅਠਾਰਹ ਭਾਰ ਹੈ ਸੋ ਐਸੇਹੈ ਬਤੀ ਸੌ ਸਾਠ ਤੋਲੇ ਕਾ ਏਕ ਭਾਰ ਕਹੀਤਾ ਹੈ ਏਕ ਏਕ ਜਾਤੀ ਕੇ ਬ੍ਰਿਛੋਂ ਕਾ ਏਕ ਏਕ ਪਤਾ ਲੇ ਕਰ ਇਕੱਤ੍ਰ ਕਰ ਤੋਲਨੇ ਸੇ ਐਸੇ ਅਹਾਰਹ ਭਾਰ ਬਨੇ ਇਤਨੀ ਬਨਾਸਪਤੀ ਹੈ ਦ੍ਰਿਸਟਾਂਤ ਦੇਤੇ ਹੈਂ ਸੋ ਐਸੀ ਅਹਾਰਹ ਭਾਰ ਬਨਾਸਪਤੀ ਮੈਂ ਸੇ ਏਕ ਚੰਦਨ ਹੀ ਉਤਮ ਹੈ ਕਿਉਂਕਿ ਜੋ ਚੰਦਨ ਕੇ ਨਿਕਟ ਬ੍ਰਿਛ ਹੋਤੇ ਹੈਂ ਸੋ ਏਕ ਬਾਂਸ ਤੇ ਬਿਨਾ ਸਰਬ ਬ੍ਰਿਛ ਚੰਦਨ ਰੂਪ ਹੀ ਹੋਇ ਜਾਤੇ ਹੈਂ ਤੈਸੇ ਨਾਮ ਰੂਪ ਸਰਬ ਜਗਤ ਮੈਂ ਸੇ ਸੰਤ ਜਨ ਚੰਦਨਵਤ ਪਰਮ ਉਤਮ ਹੈਂ ਜੋ ਤਿਨ ਸੰਤੋਂ ਕੀ ਸੰਗਤਿ ਕਰਤੇ ਹੈਂ ਸੋ ਤਿਨੋਂ ਕਾ ਸਰੂਪ ਹੀ ਹੋਇ ਜਾਤੇ ਹੈਂ॥

**ਸਾਕਤ ਕੂੜੇ ਊਭ ਸੁਕ ਹੂਏ ਮਨਿ ਅਭਿਮਾਨੁ ਵਿਛੁੜਿ ਦੂਰਿ ਗਈਆ ॥੨॥**

ਬੇਮੁਖ ਪੁਰਸ ਖੜ ਸੁਕ ਬ੍ਰਿਛ ਸਮ ਸਭ ਗੁਨੋਂ ਰੂਪੁ ਸਬਜੀ ਤੇ ਰਹਤ ਹੋ ਗਏ ਹੈਂ ਭਾਵ ਯਹਿ ਹੈ ਕਿ ਸੋ ਅਸੁਧ ਕਠੋਰ ਹੈਂ ਚੰਦਨ ਰੂਪ ਨਹੀਂ ਹੋਤੇ ਨਰਕੋਂ ਮੈਂ ਜਲਾਵਣੇ ਯੋਗ ਹੈਂ ਮਨ ਮੈਂ ਅਭਿਮਾਨ ਕਰਨੇ ਸੇ ਵਾਹਿਗੁਰੂ ਤੇ ਬਿਛੜ ਕਰ ਦੂਰ ਗਏ ਹੈਂ ਭਾਵ ਯਹਿ ਹੈ ਸੋ ਜਨ ਚਉਰਾਸੀ ਮੈਂ ਭ੍ਰਮਤੇ ਫਿਰਤੇ ਹੈਂ॥੨॥

**ਹਰਿ ਗਤਿ ਮਿਤਿ ਕਰਤਾ ਆਪੇ ਜਾਣੈ ਸਭ ਬਿਧਿ ਹਰਿ ਹਰਿ ਆਪਿ ਬਨਈਆ ॥**

ਸੋ ਹਰੀ ਕਰਤਾ ਸਰਬ ਜੀਵੋਂ ਕੀ ਗਤੀ ਔਰ (ਮਿਤਿ) ਮ੍ਰਿਯਾਦਾ ਆਪ ਹੀ ਜਾਨਤਾ ਹੈ ਕਿਉਂਕਿ ਸਰਬ ਸੰਸਾਰ ਕੀ ਬਿਧੀ ਹਰ ਪ੍ਰਕਾਰ ਕਰ ਤਿਸ ਹਰੀ ਨੇ ਆਪ ਹੀ ਬਨਾਈ ਹੈ॥

**ਜਿਸੁ ਸਤਿਗੁਰੁ ਭੇਟੇ ਸੁ ਕੰਚਨੁ ਹੋਵੈ ਜੋ ਧੁਰਿ ਲਿਖਿਆ ਸੁ ਮਿਟੈ ਨ ਮਿਟਈਆ ॥੩॥**

ਜਿਸ ਜਨ ਕੋ ਸਤਿਗੁਰੂ ਮਿਲੇ ਹੈਂ ਸੋ ਜਨ ਸ੍ਵਰਨ ਵਤ ਸੁਧ ਹੋ ਜਾਤਾ ਹੈ ਜੋ ਵਾਹਿਗੁਰੂ ਨੇ (ਧੁਰਿ) ਆਦ ਤੇ ਲੇਖ ਲਿਖਯਾ ਹੈ ਸੋ ਕਿਸੀ ਕਾ ਮਿਟਾਯਾ ਹੂਆ ਮਿਟਤਾ ਨਹੀਂ ਹੈ॥੩॥

ਰਤਨ ਪਦਾਰਥ ਗੁਰਮਤਿ ਪਾਵੈ ਸਾਗਰ ਭਗਤਿ ਭੰਡਾਰ ਖੁਲ੍ਹਈਆ ॥

ਸੰਸਾਰ ਰੂਪੀ ਸਮੁੰਦ੍ਰ ਮੈਂ ਸਤਸੰਗ ਰੂਪ ਭਗਤੀ ਕਾ (ਭੰਡਾਰ) ਖਜਾਨਾ ਖੁਲਾ ਹੂਆ ਹੈ ਪਰੰਤੂ ਜੀਵ (ਰਤਨ) ਵੈਰਾਗ ਆਦੀ ਪਦਾਰਥ ਗੁਰੋਂ ਕੀ (ਮਤਿ) ਸਿਖ੍ਯਾ ਤੇ ਪਾਵਤਾ ਹੈ॥

ਗੁਰ ਚਰਣੀ ਇਕ ਸਰਧਾ ਉਪਜੀ ਮੈ ਹਰਿ ਗੁਣ ਕਹਤੇ ਤ੍ਰਿਪਤਿ ਨ ਭਈਆ ॥੪॥

ਤਿਨ ਸਤਿਗੁਰੋਂ ਕੇ ਚਰਨੋਂ ਤੇ ਮੁਝ ਕੋ ਇਕ ਇਹੁ ਸਰਧਾ ਉਪਜੀ ਹੈ ਕਿ ਮੈਂ ਹਰੀ ਕੇ ਗੁਣੋਂ ਕੋ ਉਚਾਰਨ ਕਰਤਿਆਂ ਤ੍ਰਿਪਤ ਨਹੀਂ ਹੋਤੀ ਹੂੰ॥੪॥

ਪਰਮ ਬੈਰਾਗੁ ਨਿਤ ਨਿਤ ਹਰਿ ਧਿਆਏ ਮੈ ਹਰਿ ਗੁਣ ਕਹਤੇ ਭਾਵਨੀ ਕਹੀਆ ॥

ਜਿਨੋਂ ਨੇ ਪਰਮ ਵੈਰਾਗਵਾਨ ਹੋ ਕਰ ਨਿਤੰਪ੍ਰਤੀ ਸਦਾ ਹਰੀ ਧਿਆਏ ਹੈਂ ਐਸੇ ਜੋ ਸਤ ਹਰੀ ਕੇ ਗੁਣ ਕਹਤੇ ਹੈਂ ਮੈਨੂੰ ਤਿਨ ਬੀਚ ਗੁਰਾਂ ਨੇ (ਭਾਵਨੀ) ਸਰਧਾ ਕਰਨੀ ਹੀ ਕਰੀ ਹੈ ਵਾ ਹਰੀ ਕੇ ਗੁਣ ਕਹਤੇ ਹੂਏ ਵਾ (ਮੈ) ਮੇਰਾ (ਹੀਆ) ਰਿਦਾ (ਭਾਵਨੀਕ) ਸੋਭਨੀਕ ਹੂਆ ਹੈ॥

ਬਾਰ ਬਾਰ ਖਿਨੁ ਖਿਨੁ ਪਲੁ ਕਹੀਐ ਹਰਿ ਪਾਰੁ ਨ ਪਾਵੈ ਪਰੈ ਪਰਈਆ ॥੫॥

ਖਿਨ ਖਿਨ ਪਲ ਪਲ ਮੈਂ ਸਦਾ ਹੀ ਹਰੀ ਨਾਮ ਕੋ ਵਾਰੰਵਾਰ ਉਚਾਰਨ ਕਰੀਐ ਤੌ ਭੀ ਹਰੀ ਕੇ ਗੁਣੋਂ ਕਾ ਕੋਈ ਪਾਰ ਨਹੀਂ ਪਾਵਤਾ ਹੈ ਕਿਉਂਕਿ ਸੋ ਹਰੀ ਸਰਬ ਤੇ ਪਰੇ ਜੋ ਬ੍ਰਹਮਾਦਿਕ ਹੈਂ ਤਿਨੋਂ ਤੇ ਭੀ (ਪਰੈ) ਬਿਅੰਤੁ ਰੂਪ ਹੈ॥੫॥

ਸਾਸਤ ਬੇਦ ਪੁਰਾਣ ਪੁਕਾਰਹਿ ਧਰਮੁ ਕਰਹੁ ਖਟੁ ਕਰਮ ਦ੍ਰਿੜਈਆ ॥

ਛੇ ਸਾਸਤ੍ਰ ਔ ਅਠਾਰਹ ਪੁਰਾਨ ਚਾਰ ਬੇਦ ਐਸੇ ਪੁਕਾਰਤੇ ਹੈਂ ਹੇ ਭਾਈ ਧਰਮ ਕੋ ਕਰੋ ਔ ਖਟ ਕਰਮ ਜਪ ੧ ਹੋਮ ੨ ਸੰਧਿਆ ੩ ਇਸਨਾਨ ੪ ਦੇਵ ਅਰਚਨ ੫ ਅਥਿਤ ਪੂਜਨਾ ਇਹ ੬ ਜੋ ਹੈਂ ਇਨਕੋ ਚਿਤ ਮੈਂ ਨਿਸਚੇ ਕਰੋ॥

ਮਨਮੁਖ ਪਾਖੰਡਿ ਭਰਮਿ ਵਿਗੂਤੇ ਲੋਭ ਲਹਰਿ ਨਾਵ ਭਾਰਿ ਬੁਡਈਆ ॥੬॥

ਪਰੰਤੂ ਮਨਮੁਖ ਪਾਖੰਡੀ ਲੋਕ ਭਰਮ ਕਰ ਵਿਗੁਤੇ ਹੈਂ ਲੋਭ ਲਹਿਰ ਮੈਂ ਪਾਪੋਂ ਕੇ ਭਾਰ ਕਰ ਤਿਨੋਂ ਕੀ ਬੁਧ ਰੂਪੀ (ਨਾਵ) ਬੇੜੀ (ਬੁਡਈਆ) ਡੁਬ ਗਈ ਹੈ॥੬॥

ਨਾਮੁ ਜਪਹੁ ਨਾਮੇ ਗਤਿ ਪਾਵਹੁ ਸਿਮ੍ਰਿਤਿ ਸਾਸਤ੍ਰ ਨਾਮੁ ਦ੍ਰਿੜਈਆ ॥

ਤਾਂਤੇ ਹੇ ਭਾਈ ਤਿਸ ਵਾਹਿਗੁਰੂ ਕੇ ਨਾਮ ਕੋ ਜਪੋ ਤਿਸ ਨਾਂਮ ਤੇ ਹੀ (ਗਤਿ) ਕਲਿਆਣ ਪਾਵੋਗੇ ਸਾਸਤ੍ਰ ਔ ਸਿਮ੍ਰਤੀਆਂ ਸਭ ਨਾਮ ਕੋ ਹੀ ਦ੍ਰਿੜਾਵਤੀਆਂ ਹੈਂ॥

ਹਉਮੈ ਜਾਇ ਤ ਨਿਰਮਲੁ ਹੋਵੈ ਗੁਰਮੁਖਿ ਪਰਚੈ ਪਰਮ ਪਦੁ ਪਈਆ ॥੭॥

ਜਬ ਇਸ ਜੀਵ ਕੀ ਹਉਮੈਂ ਮੈਲ ਜਾਵੈ ਤਬ ਇਹੁ ਨਿਰਮਲ ਹੋਤਾ ਹੈ ਪੁਨਾ ਜਬ ਗੁਰੋਂ ਦ੍ਵਾਰੇ ਉਪਦੇਸ ਲੇ ਕਰ ਤਿਸ ਵਾਹਿਗੁਰੂ ਕੇ ਨਾਮ ਮੈਂ ਪਰਚਣਾ ਕਰੇ ਤਬ ਪਰਮਪਦ ਕੋ ਪਾਇ ਲੇਤਾ ਹੈ॥੭॥ ਤਾਂ ਤੇ ਹੇ ਭਾਈ ਤਿਸ ਵਾਹਿਗੁਰੂ ਅਗੇ ਐਸੇ ਬੇਨਤੀ ਕਰੋ।

ਇਹੁ ਜਗੁ ਵਰਨੁ ਰੂਪੁ ਸਭੁ ਤੇਰਾ ਜਿਤੁ ਲਾਵਹਿ ਸੇ ਕਰਮ ਕਮਈਆ ॥

ਇਹੁ ਜਗਤ (ਵਰਨੁ) ਬ੍ਰਹਿਮਣ ਖਤ੍ਰੀ ਆਦੀ ਅਰੁ (ਰੂਪੁ) ਅਕਾਰ ਜੋ ਹੈਂ ਸੋ ਸਭ ਤੇਰਾ ਹੀ ਕੀਤਾ ਹੂਆ ਹੈ ਇਨ ਜੀਵੋਂ ਕੋ ਜਿਸ ਤਰਫ ਤੂੰ ਲਗਾਵਤਾ ਹੈਂ ਸੋਈ ਕਰਮ (ਕਮਈਆ) ਕਮਾਵਤੇ ਹੈਂ॥

ਨਾਨਕ ਜੰਤ ਵਜਾਏ ਵਾਜਹਿ ਜਿਤੁ ਭਾਵੈ ਤਿਤੁ ਰਾਹਿ ਚਲਈਆ ॥੮॥੨॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਜੈਸੇ ਸਭ ਵਾਜੰਤ੍ਰ ਵਾਜੰਤ੍ਰੀ ਕੇ ਵਜਾਏ ਹੂਏ ਬਾਜਤੇ ਹੈਂ ਤੈਸੇ ਹੇ ਹਰੀ ਜਿਸ ਤਰਹਿ ਤੁਝਕੋ ਭਾਵਤਾ ਹੈ ਤਿਸੀ ਰਸਤੇ ਇਹ ਜੀਵ (ਚਲਈਆ) ਚਲਤੇ ਹੈਂ ਭਾਵ ਕਿ ਇਹ

ਜੀਵ ਸੁਤੰਤ੍ਰ ਨਹੀਂ ਹੈ ਸਰਬ ਪ੍ਰਕਾਰ ਤੇਰੇ ਅਧੀਨ ਹੈਂ ਤੂੰ ਆਪ ਹੀ ਇਨਹੁ ਪਰ ਕ੍ਰਿਪਾ ਕਰ॥੮॥੨॥ ਪੁਨਾਂ ਆਪਨੀ ਦਸਾ ਦਿਖਾਵਤੇ ਹੁਏ ਉਪਦੇਸ ਕਰਤੇ ਹੈਂ॥

ਬਿਲਾਵਲੁ ਮਹਲਾ ੪ ॥

ਗੁਰਮੁਖਿ ਅਗਮ ਅਗੋਚਰੁ ਧਿਆਇਆ ਹਉ ਬਲਿ ਬਲਿ ਸਤਿਗੁਰ ਸਤਿ ਪੁਰਖਈਆ ॥

ਸਤਿਗੁਰੋਂ ਦ੍ਵਾਰੇ ਮਨ ਬਾਣੀ ਇੰਦ੍ਰੀਓਂ ਸੇ ਅਗਮ ਅਗੋਚਰ ਵਾਹਿਗੁਰੂ ਕੋ ਧਿਆਯਾ ਹੈ ਤਾਂ ਤੇ ਤਿਨ ਸਤਿਗੁਰੋਂ (ਸਤਿ) ਸ੍ਰੇਸਟ ਪੁਰਖੋਂ ਤੇ ਮੈਂ ਮਨ ਬਾਣੀ ਕਰ ਬਲਿਹਾਰਨੇ ਜਾਤਾ ਹੂੰ॥

ਰਾਮ ਨਾਮੁ ਮੇਰੈ ਪ੍ਰਾਣਿ ਵਸਾਏ ਸਤਿਗੁਰ ਪਰਸਿ ਹਰਿ ਨਾਮਿ ਸਮਈਆ ॥੧॥

ਜਿਨੋਂ ਨੇ ਰਾਮ ਨਾਮ ਦੇਕਰ ਮੇਰੇ ਪ੍ਰਾਨ ਬਸਾਏ ਹੈਂ ਭਾਵ ਵਿਜੋਗ ਕਰ ਨਿਕਲਤੇ ਰਾਖੇ ਹੈਂ ਵਾ ਵਸ ਆਏ ਹੈਂ ਭਾਵ ਰੋਕ ਕਰ ਸ੍ਵਾਸ ਸ੍ਵਾਸ ਭਜਨ ਕਰਤਾ ਹੂੰ ਤਿਨ ਸਤਿਗੁਰੋਂ ਕੌ (ਪਰਸਿ) ਮਿਲ ਕਰ ਮੈਂ ਹਰੀ ਕੇ ਨਾਮ ਮੈਂ ਸਮਾਇਆ ਹੂੰ॥੧॥

ਜਨ ਕੀ ਟੇਕ ਹਰਿ ਨਾਮੁ ਟਿਕਈਆ ॥

ਸਤਿਗੁਰ ਕੀ ਧਰ ਲਾਗਾ ਜਾਵਾ ਗੁਰ ਕਿਰਪਾ ਤੇ ਹਰਿ ਦਰੁ ਲਹੀਆ ॥੧॥ ਰਹਾਉ ॥

ਮੈਂ ਦਾਸ ਨੇ ਹਰਿਨਾਮ ਕੀ (ਟੇਕ) ਸਰਣ (ਟਿਕਈਆ) ਟਿਕਾਈ ਭਾਵ ਲਈ ਹੈ ਸਤਿਗੁਰੋਂ ਕੀ (ਧਰ) ਟੇਕ ਸਰਣ ਵਿਖੇ ਲਗਾ ਜਾਤਾ ਹੂੰ ਗੁਰੋਂ ਕੀ ਕ੍ਰਿਪਾ ਸੇ ਹਰੀ ਕਾ ਦਰਵਾਜਾ ਮੈਨੇ (ਲਹੀਆ) ਪਾਇਆ ਹੈ॥

ਇਹੁ ਸਰੀਰੁ ਕਰਮ ਕੀ ਧਰਤੀ ਗੁਰਮੁਖਿ ਮਥਿ ਮਥਿ ਤਤੁ ਕਢਈਆ ॥

ਇਹੁ ਸਰੀਰ ਕਰਮੋਂ ਰੂਪੀ ਬੀਜ ਕੇ ਬੀਜਣੇ ਕੀ ਧਰਤੀ ਹੈ ਪਰੰਤੂ ਗੁਰਮੁਖ ਜਨ ਇਸ ਸਰੀਰ ਕੋ ਪਾਇ ਕਰ (ਮਥਿ ਮਥਿ) ਵਾਹ ਵਾਹ ਭਾਵ ਪੁਨਾ ਪੁਨਾ ਅਭ੍ਯਾਸ ਵਿਚਾਰ ਕਰ ਸਾਰ ਜੋ ਅਨਾਜੁ ਹੈ ਕੌਨ ਆਤਮੁ ਤਤੁ ਸੋ ਨਿਕਾਲ ਲੀਆ ਵਾ ਇਸ ਤੁਕ ਮੈਂ ਦ੍ਰਿਸ਼ਟਾਂਤ ਹੈਂ ਖੇਤੀ ਔਰ ਦੂਧ ਕਾ ਸੋ ਵਿਚਾਰ ਰੂਪੀ ਮਥਨੀ ਸੇ ਮਥ ਕਰ ਤਤ ਸਰੂਪ ਮਾਖਨ ਕੋ ਕਢ ਲੇਤੇ ਹੈਂ॥

ਲਾਲੁ ਜਵੇਹਰ ਨਾਮੁ ਪ੍ਰਗਾਸਿਆ ਭਾਂਡੈ ਭਾਉ ਪਵੈ ਤਿਤੁ ਅਈਆ ॥੨॥

ਜੋ ਵਾਹਿਗੁਰੂ ਕਾ ਨਾਮ ਲਾਲ ਜਵਾਹਰ ਵਤ ਪ੍ਰਕਾਸ ਰਹਿਆ ਹੈ ਸੋ ਜਿਸ ਅੰਤਸਕਰਨ ਰੂਪੀ ਭਾਂਡੇ ਬੀਚ (ਭਾਉ) ਪ੍ਰੇਮ ਹੋਤਾ ਹੈ ਤਿਸ ਮੈਂ ਨਾਮੁ ਆਇ ਪੜਤਾ ਹੈ ਭਾਵ ਸੇ ਇਸਥਿਤ ਹੋਤਾ ਹੈ॥

ਦਾਸਨਿ ਦਾਸ ਦਾਸ ਹੋਇ ਰਹੀਐ ਜੋ ਜਨ ਰਾਮ ਭਗਤ ਨਿਜ ਭਈਆ ॥

ਤਾਂਤੇ ਹੇ (ਭਈਆ) ਭਾਈ ਜੋ ਜਨ ਰਾਮ ਕੇ ਨਿਜ ਭਗਤ ਹੈਂ ਤਿਨੋਂ ਕੇ ਮਨ ਤਨ ਬਾਣੀ ਕਰ ਦਾਸੋਂ ਕੇ ਦਾਸ ਹੋ ਰਹੀਏ॥

ਮਨੁ ਬੁਧਿ ਅਰਪਿ ਧਰਉ ਗੁਰ ਆਗੈ ਗੁਰ ਪਰਸਾਦੀ ਮੈ ਅਕਥੁ ਕਥਈਆ ॥੩॥

ਮਨ ਤਨ ਬੁਧੀ ਸੰਪੂਰਨ ਅਰਪਣ ਕਰ ਤਿਨ ਸਤਿਗੁਰ ਕੇ ਆਗੇ ਧਰ ਦੇਵੋ ਜਿਨ ਸਤਿਗੁਰੋਂ ਕੀ ਕ੍ਰਿਪਾ ਤੇ ਮੈਂ (ਅਕਥੁ) ਵਾਹਿਗੁਰੂ ਕੇ ਜਸ ਕੋ ਕਥਨ ਕੀਆ ਹੈ॥੩॥

ਮਨਮੁਖ ਮਾਇਆ ਮੋਹਿ ਵਿਆਪੇ ਇਹੁ ਮਨੁ ਤ੍ਰਿਸਨਾ ਜਲਤ ਤਿਖਈਆ ॥

ਮਨਮੁਖ ਮਾਯਾ ਕੇ ਮੋਹ ਮੈਂ ਵਿਆਪੇ ਹੈਂ ਤਾਂ ਤੇ ਇਹ ਮਨੁ ਤਿਨੋਂ ਕਾ ਤ੍ਰਿਸ਼ਨਾ ਸੇ ਜਲਤਾ ਹੂਆ ਤ੍ਰਿਖਾਤ੍ਰ ਹੋ ਰਹਾ ਹੈ ਭਾਵ ਤ੍ਰਿਸ਼ਨਾ ਕਰ ਦੀਨ ਹੋ ਰਹਾ ਹੈ॥

ਗੁਰਮਤਿ ਨਾਮੁ ਅੰਮ੍ਰਿਤ ਜਲੁ ਪਾਇਆ ਅਗਨਿ ਬੁਝੀ ਗੁਰ ਸਬਦਿ ਬੁਝਈਆ ॥੪॥

ਜਿਨੋਂ ਨੇ ਗੁਰਮਤਿ ਲੇ ਕਰ ਨਾਮ ਰੂਪੀ ਅੰਮ੍ਰਿਤ ਜਲ ਪਾਯਾ ਹੈ ਤਿਨੋਂ ਕੀ ਅਗਨੀ ਗੁਰ ਸਬਦ ਕਰ ਬੁਝਾਈ ਹੋਈ ਬੁਝ ਗਈ ਹੈ॥੪॥

ਇਹੁ ਮਨੁ ਨਾਚੈ ਸਤਿਗੁਰ ਆਗੈ ਅਨਹਦ ਸਬਦ ਧੁਨਿ ਤੂਰ ਵਜਈਆ ॥

ਜਬ ਇਹੁ ਮਨ ਸਤਿਗੁਰੋਂ ਆਗੇ ਭਗਤੀ ਰੂਪੀ ਨਿਰਤ ਕਰਤਾ ਹੈ ਤਬ (ਅਨਹਾਦ) ਏਕ ਰਸ ਗੁਰੋਂ ਕੇ ਸਬਦ ਮੈਂ (ਧੁਨਿ) ਬਿਰਤੀ ਕੋ ਲਗਾਵਨ ਵਾ ਉਚਾਰਨ ਰੂਪ ਹਰੀ ਜਸ ਕਾ (ਤੂਰ) ਵਾਜਾ ਬਜਤਾ ਹੈ॥

ਪੰਨਾ ੮੩੫

ਹਰਿ ਹਰਿ ਉਸਤਤਿ ਕਰੈ ਦਿਨੁ ਰਾਤੀ ਰਖਿ ਰਖਿ ਚਰਣ ਹਰਿ ਤਾਲ ਪੂਰਈਆ ॥੫॥

ਔਰ ਹਰ ਪ੍ਰਕਾਰ ਸੇ ਹਰੀ ਕੀ ਉਸਤਤੀ ਦਿਨ ਰਾਤ੍ਰੀ ਕਰਤੇ ਹੈਂ ਚਰਨਾਂ ਕੋ ਰਖ ਰਖ ਭਾਵ ਇੰਦ੍ਰਿਓਂ ਕੋ ਰੋਕ ਰੋਕ ਕਰ ਹਰੀ ਕੇ ਆਗੇ ਤਾਲ ਪੂਰਤੇ ਹੈਂ ਭਾਵ ਮਨ ਕੋ ਸਰੂਪ ਮੈਂ ਠਹਰਾਵਤੇ ਹੈਂ॥੫॥

ਹਰਿ ਕੈ ਰੰਗਿ ਰਤਾ ਮਨੁ ਗਾਵੈ ਰਸਿ ਰਸਾਲ ਰਸਿ ਸਬਦੁ ਰਵਈਆ ॥

ਹਰੀ ਕੇ (ਰੰਗਿ) ਪ੍ਰੇਮ ਮੈਂ ਰਤਾ ਹੂਆ ਮਨ ਤਿਸ ਵਾਹਿਗੁਰੂ ਕੇ ਗੁਣੋਂ ਕੋ ਗਾਵਤਾ ਹੈ ਰਸੋਂ ਵਿਖੇ ਜੋ (ਰਸਾਲ) ਸ੍ਰੇਸਟ ਰਸ ਹੈ ਸੋ ਅਬ ਹਮ ਗੁਰੋਂ ਕੇ (ਸਬਦੁ) ਉਪਦੇਸ਼ ਕਰ ਤਿਸ ਕੋ ਰਾਵਤੇ ਹੈਂ ਭਾਵ ਤਿਸ ਅਨੰਦ ਮੈਂ ਮਗਨ ਹੈਂ॥

ਨਿਜ ਘਰਿ ਧਾਰ ਚੁਐ ਅਤਿ ਨਿਰਮਲ ਜਿਨਿ ਪੀਆ ਤਿਨ ਹੀ ਸੁਖੁ ਲਹੀਆ ॥੬॥

ਅਪਣੇ ਅੰਤਸਕਰਣ ਰੂਪੀ ਘਰ ਮੈਂ ਆਤਮ ਅਨੰਦ ਕੀ ਅੰਮ੍ਰਿਤ ਰੂਪ ਧਾਰਾ ਅਤੀ ਨਿਰਮਲ ਹਮਕੋ (ਚੁਐ) ਪ੍ਰਾਪਤਿ ਭਈ ਹੈ ਔਰ ਹੋਰ ਭੀ ਜਿਨੋਂ ਨੇ ਇਸ ਆਤਮ ਅਨੰਦ ਰੂਪੀ ਅੰਮ੍ਰਤ ਕੋ ਪਾਨ ਕੀਆ ਹੈ ਤਿਨੋਂ ਨੇ ਹੀ ਸਬਕੋ (ਲਹੀਆ) ਲਹਿਆ ਭਾਵ ਪਾਇਆ ਹੈ॥੬॥

ਮਨਹਠਿ ਕਰਮ ਕਰੈ ਅਭਿਮਾਨੀ ਜਿਉ ਬਾਲਕ ਬਾਲੂ ਘਰ ਉਸਰਈਆ ॥

ਗੁਰੋਂ ਤੇ ਬਿਨਾਂ ਮਨ ਹਠ ਕਰ ਜੋ ਇਹ ਅਭਿਮਾਨੀ ਜੀਵ ਕਰਮੋਂ ਕੋ ਕਰਤਾ ਹੈ ਸੋ ਐਸੇ ਹੈ ਜੈਸੇ ਸਮੁੰਦਰ ਕੇ ਕਨਾਰੇ ਪਰ ਕੋਈ ਬਾਲਕ (ਬਾਲੂ) ਰੇਤੇ ਕਾ ਘਰ ਉਸਾਰਤਾ ਹੈ॥

ਆਵੈ ਲਹਰਿ ਸਮੁੰਦ ਸਾਗਰ ਕੀ ਖਿਨ ਮਹਿ ਭਿੰਨ ਭਿੰਨ ਢਹਿ ਪਈਆ ॥੭॥

ਜਬ (ਸਾਗਰ) ਸਗਰ ਕੇ ਪੁਤ੍ਰ ਕਰ ਰਚਤ ਸਮੁੰਦਰ ਸੇ ਜਲ ਕੀ ਲਹਰ ਆਵਤੀ ਹੈ ਤਿਸੀ ਖਿਨ ਮੈਂ ਭਿੰਨ ਭਿੰਨ ਹੋ ਕਰ ਰੇਤੇ ਕਾ ਘਰ ਗਿਰ ਪੜਤਾ ਹੈ ਤੈਸੇ ਹੀ ਪੁੰਨੋਂ ਕੀ ਨਾਸਤਾ ਰੂਪੀ ਲਹਰ ਕਰ ਸਕਾਮੀ ਕਰਮੋਂ ਕੇ ਫਲ ਰੂਪ ਸੁਖ ਨਾਸ ਹੋ ਜਾਤੇ ਹੈਂ॥੭॥ ਅਬ ਲਹਰੋਂ ਕੇ ਦ੍ਰਿਸ਼ਟਾਂਤ ਕਰ ਜਗਤ ਕੋ ਬ੍ਰਹਮ ਸਾਥ ਅਭੇਦਤਾ ਦਿਖਲਾਵਤੇ ਹੈਂ॥

ਹਰਿ ਸਰੁ ਸਾਗਰੁ ਹਰਿ ਹੈ ਆਪੇ ਇਹੁ ਜਗੁ ਹੈ ਸਭੁ ਖੇਲੁ ਖੇਲਈਆ ॥

ਹਰੀ ਆਪ ਹੀ ਹਰ ਪ੍ਰਕਾਰ ਸੇ ਸਮੁੰਦ੍ਰ ਕੇ (ਸਰੁ) ਸਮਾਨ ਹੈ ਇਹ ਜਗਤ ਜੋ ਹੈ ਸੋ ਸਭ ਤਿਸ ਕਾ ਖੇਲ ਖੇਲਿਆ ਹੂਆ ਵਾ ਖਿਲਾਰਿਆ ਹੂਆ ਤਰੰਗ ਰੂਪ ਹੈ॥

ਜਿਉ ਜਲ ਤਰੰਗ ਜਲੁ ਜਲਹਿ ਸਮਾਵਹਿ ਨਾਨਕ ਆਪੇ ਆਪਿ ਰਮਈਆ ॥੮॥੩॥੬॥

ਜੈਸੇ ਜਬ ਜਲ ਕੇ ਤਰੰਗ ਜਲ ਵਿਖੇ ਭਿੰਨ ਪ੍ਰਤੀਤ ਹੋਤੇ ਹੈਂ ਓਹ ਤਬ ਭੀ ਜਲ ਕਾ ਹੀ ਸਰੂਪ ਹੈਂ ਔਰ ਜਬ ਜਲ ਮੈਂ ਓਹ ਤਰੰਗ (ਸਮਾਵਹਿ) ਅਭਾਵ ਹੋ ਜਾਤੇ ਹੈਂ ਤਬ ਭੀ ਜਲ ਮੈਂ ਹੀ ਸਮਾਇ ਕਰ ਜਲ ਰੂਪ ਹੋ ਜਾਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਤੈਸੇ ਅਬ ਭੀ ਸਰਬ ਰੂਪੁ ਆਪੇ ਆਪ ਰਮਈਆ ਹੀ ਹੈ ਔਰੁ ਜਬ ਦੇਹੋਂ ਰੂਪੀ ਤਰੰਗੋਂ ਕਾ ਅਭਾਵ ਹੋਵੇਗਾ ਤਬ ਭੀ ਬ੍ਰਹਮ ਹੀ ਸੇਸ ਰਹੇਗਾ ਭਾਵ ਅਕਾਰ ਕਲਪਤ ਹੈ ਕਲਪ ਵਸਤੂ ਕੀ ਸਤਾ ਅਧਸਠਾਨ ਸੇ ਭਿੰਨ ਨਹੀਂ ਹੋਤੀ॥੮॥੩॥

ਸਚੇ ਕੀ ਪ੍ਰੀਤੀ ਬਿਨਾਂ ਪਾਖੰਡ ਕੀ ਨਖੇਧੀ ਕਰਤੇ ਹੁਏ ਨਿਜ ਮਨ ਪ੍ਰਤੀ ਉਪਦੇਸ਼ ਉਚਾਰਨ ਕਰਤੇ ਹੈਂ॥

ਬਿਲਾਵਲੁ ਮਹਲਾ ੪ ॥

ਸਤਿਗੁਰੁ ਪਰਚੈ ਮਨਿ ਮੁੰਦ੍ਰਾ ਪਾਈ ਗੁਰ ਕਾ ਸਬਦੁ ਤਨਿ ਭਸਮ ਦ੍ਰਿੜਈਆ ॥

ਹੇ ਮਨ ਜਿਨੋਂ ਨੇ ਸਤਿਗੁਰੋਂ ਕੇ ਉਪਦੇਸ ਮੈਂ ਪਰਚਣੇ ਕੀ ਮੁੰਦ੍ਰਾਂ ਕੀ ਜੋੜੀ ਪਾਈ ਹੈ ਔ ਗੁਰੋਂ ਕੇ ਸਬਦ ਕੀ ਹੀ ਤਨ ਮੈਂ (ਭਸਮ) ਬਿਭੂਤ ਲਗਾਇ ਕਰ ਦ੍ਰਿੜ ਕਰੀ ਹੈ॥

ਅਮਰ ਪਿੰਡ ਭਏ ਸਾਧੂ ਸੰਗਿ ਜਨਮ ਮਰਣ ਦੋਊ ਮਿਟਿ ਗਈਆ ॥੧॥

ਸੋ ਜਨ ਸੰਤੋਂ ਕੇ ਸੰਗ ਕਰਕੇ (ਅਮਰ ਪਿੰਡ) ਅਮਰ ਸਰੂਪ ਹੋ ਗਏ ਹੈਂ ਔ ਤਿਨ ਕੇ ਜਨਮ ਮਰਨ ਦੋਨੋਂ ਮਿਟ ਗਏ ਹੈਂ॥੧॥

ਮੇਰੇ ਮਨ ਸਾਧਸੰਗਤਿ ਮਿਲਿ ਰਹੀਆ ॥

ਕ੍ਰਿਪਾ ਕਰਹੁ ਮਧਸੂਦਨ ਮਾਧਉ ਮੈ ਖਿਨੁ ਖਿਨੁ ਸਾਧੂ ਚਰਣ ਪਖਈਆ ॥੧॥ ਰਹਾਉ ॥

ਹੇ ਮੇਰੇ ਮਨ ਸੰਤੋਂ ਕੀ ਸੰਗਤ ਮੈਂ ਮਿਲ ਰਹੋ ਔਰ ਐਸੇ ਬੇਨਤੀ ਕਰੋ ਹੇ ਮਧ ਕੈਟਭ ਆਦੀ ਦੈਤਾਂ ਕੇ (ਸੂਦਨ) ਨਾਸ ਕਰਤਾ ਮਾਧੋ ਮੇਰੇ ਪਰ ਐਸੀ ਕਿਰਪਾ ਕਰੋ ਜੋ ਮੈਂ ਖਿਨ ਖਿਨ ਵਿਖੇ ਸੰਤ ਜਨੋਂ ਕੇ ਚਰਨੋਂ ਕੋ (ਪਖਈਆ) ਧੋਵੋਂ ਵਾ ਪੇਖਤਾ ਰਹੂੰ॥ ਜੋ ਸਤਿਗੁਰੋਂ ਕੇ ਸਬਦ ਮੈਂ ਪਰਚੇ ਨਹੀਂ ਹੈਂ ਅਬ ਤਿਨਕੀ ਬਿਵਸਥਾ ਕਹਤੇ ਹੈਂ॥੧॥

ਤਜੈ ਗਿਰਸਤੁ ਭਇਆ ਬਨ ਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆ ॥

ਜੋ ਜਨ ਨਾਮ ਕੀ ਪ੍ਰੀਤੀ ਬਿਨਾਂ ਗ੍ਰਿਹਸਤ ਕੋ ਤਿਆਗ ਕਰ ਬਨੋਂ ਮੈਂ ਨਿਵਾਸ ਕਰਨੇ ਵਾਲਾ ਭੀ ਭਯਾ ਹੈ ਪਰੰਤੂ ਤਿਸ ਕਾ ਮਨੁ ਟਿਕਾਯਾ ਹੂਆ ਇਕ ਖਿਨ ਭੀ ਟਿਕਤਾ ਨਹੀਂ ਹੈ॥

ਧਾਵਤੁ ਧਾਇ ਤਦੇ ਘਰਿ ਆਵੈ ਹਰਿ ਹਰਿ ਸਾਧੂ ਸਰਣਿ ਪਵਈਆ ॥੨॥

ਇਹ ਮਨ ਜੋ (ਧਾਵਤ) ਧਾਵਣੇ ਅਰਥਾਤ ਨਾਸ ਹੋ ਜਾਣੇ ਵਾਲੇ ਪਦਾਰਥੋਂ ਮੈਂ ਧਾਇ ਰਹਿਆ ਹੈ ਸੋ ਤਬ ਹੀ (ਘਰਿ) ਸਰੂਪ ਮੈਂ ਆਇਕਰ ਇਕਾਗਰ ਹੋਵੈ ਜਬ ਸੰਤੋਂ ਕੀ ਸਰਣਿ ਪੜਕੇ ਹਰਿ ਹਰਿ ਨਾਮ ਕਾ ਜਾਪ ਕਰੇ॥੨॥

ਧੀਆ ਪੂਤ ਛੋਡਿ ਸੰਨਿਆਸੀ ਆਸਾ ਆਸ ਮਨਿ ਬਹੁਤੁ ਕਰਈਆ ॥

ਧੀਆਂ ਪੁਤ੍ਰੋਂ ਕੋ ਛੋਡ ਕਰ ਯਦਪਿ ਸੰਨਿਆਸ ਭੀ ਹੂਆ ਤਦਪਿ ਮਨੁ ਤਿਸ ਕਾ ਬਹੁਤ ਆਸਾ ਹੀ ਆਸਾ ਕਰਤਾ ਰਹਿਆ॥

ਆਸਾ ਆਸ ਕਰੈ ਨਹੀ ਬੂਝੈ ਗੁਰ ਕੈ ਸਬਦਿ ਨਿਰਾਸ ਸੁਖੁ ਲਹੀਆ ॥੩॥

ਆਸਾ ਹੀ ਆਸਾ ਕਰਤਾ ਹੂਆ ਫਿਰਤਾ ਹੈ ਇਹ ਜੀਵ ਗੁਰੋਂ ਕੇ ਸਬਦ ਕੋ (ਨਹੀਂ ਬੂਝੈ) ਨਹੀਂ ਸਮਝਤਾ ਜਿਸ ਸਬਦ ਕੇ ਆਸਰੇ ਨਿਰਾਸ ਸੁਖ (ਲਹੀਆ) ਪਾਈਤਾ ਹੈ ਭਾਵ ਬ੍ਰਹਮਾਨੰਦ ਪਾਈਤਾ ਹੈ॥੩॥

ਉਪਜੀ ਤਰਕ ਦਿਗੰਬਰੁ ਹੋਆ ਮਨੁ ਦਹ ਦਿਸ ਚਲਿ ਚਲਿ ਗਵਨੁ ਕਰਈਆ ॥

ਇਸਤ੍ਰੀ ਪੁਤ੍ਰ ਆਦਿਕੋਂ ਨੇ ਵਿਯੋਗ ਤੇ ਜਬ ਰਿਦੇ ਮੈਂ ਤਰਕ ਉਪਜੀ ਤਬ ਗ੍ਰਿਹਸਤ ਕੋ ਤਿਆਗ ਕਰ (ਦਿਗੰਬਰ) ਨਗਨ ਹੋ ਗਿਆ ਐਸਾ ਭੇਖ ਭੀ ਕੀਆ ਪਰੰਤੂ ਮਨ ਤਿਸ ਕਾ (ਚਲਿ) ਭੰਬੀਰੀ ਸਮ (ਚਲਿ) ਚੰਚਲ ਹੋਇਕਰ ਦਸੋ ਦਿਸਾ ਮੈਂ ਗਵਨ ਕਰਤਾ ਹੈ ਭਾਵ ਯਹਿ ਹੈ ਦਸੋ ਦਿਸਾ ਕੇ ਪਦਾਰਥ ਪਾਵਨੇ ਕੇ ਸੰਕਲਪ ਕਰਤਾ ਹੈ॥

ਪ੍ਰਭਵਨੁ ਕਰੈ ਬੂਝੈ ਨਹੀ ਤ੍ਰਿਸਨਾ ਮਿਲਿ ਸੰਗਿ ਸਾਧ ਦਇਆ ਘਰੁ ਲਹੀਆ ॥੪॥

ਇਸ ਪ੍ਰਕਾਰ (ਪ੍ਰਭਵਨੁ) ਵਿਸੇਸ ਕਰ ਭਰਮਣਾ ਕਰਤਾ ਹੈ ਪਰੰਤੂ ਤ੍ਰਿਸਨਾ ਅਗਨੀ ਬੁਝਤੀ ਨਹੀਂ ਹੈ ਤਾਂ ਤੇ ਸੰਤੋਂ ਕੀ ਸੰਗਤਿ ਮੈਂ ਮਿਲੇ ਤਬ ਤਿਨੋਂ ਕੀ ਦਯਾ ਸੇ (ਘਰੁ) ਸ੍ਵੈ ਸਰੂਪ ਕੋ ਲਖੀਤਾ ਹੈ॥੪॥

ਆਸਣ ਸਿਧ ਸਿਖਹਿ ਬਹੁਤੇਰੇ ਮਨਿ ਮਾਗਹਿ ਰਿਧਿ ਸਿਧਿ ਚੇਟਕ ਚੇਟਕਈਆ ॥

ਸਿਧੋਂ ਕੇ ਬਹੁਤੇਰੇ ਹੀ ਆਸਨਾ ਕੋ ਸਿਖਤੇ ਹੈਂ ਐਸੇ ਜੋ (ਚੇਟਕਈਆ) ਮੰਤ੍ਰੀ ਹੋ ਕਰ ਸੋ ਮਨ ਮੈਂ ਚੇਟਕੋਂ ਕੇ ਵਾਸਤੇ ਯਾ ਲੋਕੋਂ ਕੋ ਵਸੀ ਕਰਣੇ ਕੇ ਵਾਸਤੇ ਰਿਧੀਆਂ ਸਿਧੀਆਂ ਕੋ ਮਾਂਗਤੇ ਹੈਂ॥

ਤ੍ਰਿਪਤਿ ਸੰਤੋਖੁ ਮਨਿ ਸਾਂਤਿ ਨ ਆਵੈ ਮਿਲਿ ਸਾਧੂ ਤ੍ਰਿਪਤਿ ਹਰਿ ਨਾਮਿ ਸਿਧਿ ਪਈਆ ॥੫॥

ਸੰਤੋਖ ਕਰਕੇ ਤ੍ਰਿਪਤੀ ਤੇ ਜੋ ਸਾਂਤ ਹੋਣੀ ਥੀ ਸੋ ਮਨ ਮੈਂ ਨਹੀਂ ਆਵਤੀ ਹੈ॥ ਜਿਨੋਂ ਨੇ ਸੰਤੋਂ ਕੋ ਮਿਲ ਕਰ ਹਰਿ ਨਾਮ ਕੀ ਸਿਧੀ ਪ੍ਰਾਪਤੀ ਵਾ ਅੰਤਹਿਕਰਣ ਕੀ ਸੁਧੀ ਵਾ ਮੋਖ (ਪਈਆ) ਪਾਈ ਹੈ ਤਿਨੋਂ ਕੋ ਹੀ ਤ੍ਰਿਪਤੀ ਹੋਣੇ ਤੇ ਸਾਂਤੀ ਭਈ ਹੈ॥੫॥ ਸੰਤੋਂ ਕੀ ਸੰਗਤ ਔਰ ਪਰਮੇਸਰ ਕੀ ਸਰਣ ਕੀ ਮਹਿਮਾ ਕਹਤੇ ਹੈਂ॥

ਅੰਡਜ ਜੇਰਜ ਸੇਤਜ ਉਤਭੁਜ ਸਭਿ ਵਰਨ ਰੂਪ ਜੀਅ ਜੰਤ ਉਪਈਆ ॥

ਅੰਡਿਓਂ ਸੇ ਔ ਜੇਰ ਸੇ ਪ੍ਰਸੀਨੇ ਤੇ ਔ ਧਰਤੀ ਸੇ ਇਨ ਚਾਰੋਂ ਖਾਣੀਓਂ ਮੈਂ ਜੋ ਰੰਗ ਸਰੀਰ ਅਸਥੂਲ ਰੂਪ ਜੀਵ ਅਰੁ ਸੂਖਮ ਜੰਤ ਸੰਪੂਰਨ ਵਾਹਿਗੁਰੂ ਨੇ ਉਤਪਤ ਕਰੇ ਹੈਂ॥

ਸਾਧੂ ਸਰਣਿ ਪਰੈ ਸੋ ਉਬਰੈ ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਚੰਡਾਲੁ ਚੰਡਈਆ ॥੬॥

ਇਨਮੈਂ ਸੇ ਜੋ ਕੋਈ ਸੰਤਜਨੋਂ ਕੀ ਸਰਣ ਪਰੇ ਸੋਈ ਦੁਖੋਂ ਤੇ ਬਚਤਾ ਹੈ ਖਤਰੀ ਬਰਹਿਮਣ ਸੂਦਰ ਵੈਸ ਚਾਰੋਂ ਵਰਨ ਔ ਚੰਡਾਲ ਪੁਨਾ (ਚੰਡਈਆ) ਚੰਡਾਲੋ ਮੈਂ ਅਤੀ ਨੀਚ ਕਰਮ ਕਰਣੇ ਵਾਲਾ ਭਾਵ ਯਹਿ ਹੈ ਜਿਤਨੇ ਉਤਮ ਹੈਂ ਔ ਨੀਚੋਂ ਤੇ ਬੀ ਮਹਾਂ ਨੀਚ ਹੈਂ ਸੋ ਸਭੀ ਸੰਤ ਜਨੋਂ ਕੀ ਸਰਣ ਪੜਣੇ ਤੇ ਉਬਰਤੇ ਹੈਂ॥੬॥ ਜੇ ਕੋਈ ਪੂਛੈ ਕਿ ਕੌਨ ਕੌਨ ਤਰੇ ਹੈਂ? ਤਿਸ ਪਰ ਕਹਤੇ ਹੈਂ॥

ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ ਚਮਈਆ ॥

ਨਾਮ ਦੇਉ ਜੀ ਔ ਜੈ ਦੇਵ ਜੀ ਕਬੀਰ ਪੁਨਾ ਤ੍ਰਿਲੋਚਨ ਜੀ ਔ ਜਾਤ ਕੇ ਚਮਿਆਰ ਰਵਿਦਾਸ ਜੀ ਪੁਨਾ (ਚਮਈਆ) ਚਮਕੀ ਕਾਰ ਕਰਨੇ ਵਾਲਾ॥

ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ ॥੭॥

ਇਤਆਦੀ ਉਚ ਨੀਚ ਮੈਂ ਤੇ ਜੋ ਜੋ ਸੰਤ ਜਨੋਂ ਕੀ ਸੰਗਤ ਮੈਂ ਮਿਲੇ ਹੈਂ ਸੋ ਸੋ ਕਲਿਆਣ ਰੂਪ ਭਏ ਹੈਂ ਪੁਨਾ ਧੰਨ ਹੈ ਧੰਨਾ ਭਗਤ ਜੋ ਜਾਤੀ ਕਾ ਜਟ ਭਇਆ ਹੈ ਪੁਨਾ ਸੈਣ ਭਗਤ ਇਨ ਸਰਬ ਕੋ ਸਤਿਸੰਗ ਕਰਨੇ ਸੇ ਹਰੀ ਜੋ ਸਰਬ ਕਾ ਪ੍ਰੇਰਕ ਹੈ ਸੋ ਆਨ ਮਿਲਾ ਹੈ॥੭॥

ਸੰਤ ਜਨਾ ਕੀ ਹਰਿ ਪੈਜ ਰਖਾਈ ਭਗਤਿ ਵਛਲੁ ਅੰਗੀਕਾਰੁ ਕਰਈਆ ॥

ਤਿਸ ਹਰੀ ਨੇ ਐਸੇ ਅਪਨੇ ਸੰਤ ਜਨੋਂ ਕੀ (ਪੈਜ) ਪ੍ਰਤਗਯਾ ਵਾ ਪਤਿ ਭਗਤੀ ਦੁਆਰਾ ਆਪ ਹੀ ਰਖ ਲਈ ਹੈ ਸੋ ਵਾਹਿਗੁਰੂ ਭਗਤੋਂ ਕਾ (ਵਛਲੁ) ਪਿਆਰਾ ਅਪਨੇ ਦਾਸੋਂ ਕਾ (ਅੰਗੀਕਾਰੁ) ਪਖਯ ਕਰਤਾ ਹੈ॥

ਨਾਨਕ ਸਰਣਿ ਪਰੇ ਜਗਜੀਵਨ ਹਰਿ ਹਰਿ ਕਿਰਪਾ ਧਾਰਿ ਰਖਈਆ ॥੮॥੪॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਇਸ ਪ੍ਰਕਾਰ ਜਗਤ ਕੇ ਜੀਵਨ ਰੂਪ ਭਾਵ ਜੋ ਸਤਾ ਸਫੁਰਤੀ ਦੇਣੇ ਵਾਲਾ ਵਾਹਿਗੁਰੂ ਹੈ ਤਿਸ ਕੀ ਸਰਨ ਮੇ ਪੜੇ ਹੈਂ ਤਿਨ ਕੋ ਤਿਸ ਹਰੀ ਨੇ ਕ੍ਰਿਪਾ ਧਾਰ ਕਰਕੇ ਅਪਨਾ ਹਰਿਨਾਮ ਦੇਕਰ ਸੰਸਾਰ ਸਮੁੰਦ੍ਰ ਤੇ ਰਾਖ ਲੀਆ ਹੈ॥੮॥੪॥ ਅਪਨੇ ਮਨ ਕਾ ਪ੍ਰੇਮ ਪ੍ਰਗਟਾਵਤੇ ਹੁਏ ਅਪਨੀ ਦਸਾ ਉਚਾਰਨ ਕਰਤੇ ਹੈਂ॥

ਬਿਲਾਵਲੁ ਮਹਲਾ ੪ ॥

ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨਿ ਤੀਰ ਲਗਈਆ ॥

ਜਬ ਗੁਰੋਂ ਕੇ ਬਚਨੋਂ ਕੋ ਸਰਵਣ ਕਰ ਮਨ ਮੈਂ ਤੀਰ ਜੈਸੇ ਪ੍ਰੇਮ ਕਾ ਤੀਰ ਲਾਗਾ ਤਬ ਮੇਰੇ ਅੰਤ੍ਰ ਪ੍ਰਭੂ ਕੇ ਦਰਸਨ ਕੀ ਪਿਆਸ ਉਠੀ ਹੈ॥

ਪੰਨਾ ੮੩੬

ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ ॥੧॥

ਤਿਸ ਮਨ ਕੀ (ਬਿਰਥਾ) ਪੀੜਾ ਕੋ ਮਨੁ ਹੀ ਜਾਨਤਾ ਹੈ ਔਰੁ ਕੌਨ ਪਰਾਈ ਪੀੜਾ ਨੂੰ ਜਾਨ ਸਕਤਾ ਹੈ ਅਰਥਾਤ ਔਰੁ ਕੋਈ ਨਹੀਂ ਜਾਨ ਸਕਤਾ ਹੈ॥੧॥

ਰਾਮ ਗੁਰਿ ਮੋਹਨਿ ਮੋਹਿ ਮਨੁ ਲਈਆ ॥
ਹਉ ਆਕਲ ਬਿਕਲ ਭਈ ਗੁਰ ਦੇਖੇ ਹਉ ਲੋਟ ਪੋਟ ਹੋਇ ਪਈਆ ॥੧॥ ਰਹਾਉ ॥

(ਰਾਮ) ਹੇ ਭਾਈ ਮੋਹਿਨ ਰੂਪ ਸਤਿਗੁਰੋਂ ਨੇ ਮੇਰਾ ਮਨ ਮੋਹਿ ਲੀਆ ਹੈ। ਮੈਂ ਜੋ ਅਕਲ ਵਾਲੀ ਥੀ ਸੇ ਗੁਰੋਂ ਕੋ ਦੇਖਨੇ ਕਰ (ਬਿਕਲ) ਬੇਸੁਧ ਹੋ ਗਈ ਹੂੰ ਤਿਸੀ ਕਰ ਮੈਂ ਸੰਸਾਰ ਕੀ ਤਰਫੋਂ ਲੋਟ ਪੋਟ ਪ੍ਰੇਮ ਕਰ ਬਿਸੁਧ ਭਈ ਹੂੰ॥੧॥

ਹਉ ਨਿਰਖਤ ਫਿਰਉ ਸਭਿ ਦੇਸ ਦਿਸੰਤਰ ਮੈ ਪ੍ਰਭ ਦੇਖਨ ਕੋ ਬਹੁਤੁ ਮਨਿ ਚਈਆ ॥

ਤਿਸੀ ਤੇ ਮੈਂ ਸਭ ਦੇਸ ਦੇਸਤ੍ਰੋਂ ਮੈਂ ਦੇਖਤੀ ਫਿਰਤੀ ਹੋਂ ਕਿਉਂਕਿ ਮੇਰੇ ਮਨ ਮੈਂ ਪ੍ਰਭੂ ਕੇ ਦੇਖਨੇ ਕਾ ਬਹੁਤ ਹੀ (ਚਈਆ) ਚਾਉ ਭਯਾ ਹੈ॥

ਮਨੁ ਤਨੁ ਕਾਟਿ ਦੇਉ ਗੁਰ ਆਗੈ ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਈਆ ॥੨॥

ਜਿਨੋਂ ਨੇ ਸੰਸਾਰ ਮਾਰਗ ਮੈਂ ਸੇ ਹਰਿ ਪ੍ਰਭ ਕਾ ਪੰਥ ਮੁਝ ਕੋ ਦਿਖਾਇਆ ਮੈਂ ਤਿਨ ਸਤਿਗੁਰੋਂ ਕੇ ਆਗੇ ਅਪਨਾ ਮਨ ਤਨ ਕਾਟ ਕਰ ਭਾਵ ਸੰਸਾਰ ਸੇ ਤੋੜ ਕਰ ਵਾ ਅਭਿਮਾਨ ਤਜਾਗ ਕਰ ਦੇ ਦੇਵੋਂ॥੨॥

ਕੋਈ ਆਣਿ ਸਦੇਸਾ ਦੇਇ ਪ੍ਰਭ ਕੇਰਾ ਰਿਦ ਅੰਤਰਿ ਮਨਿ ਤਨਿ ਮੀਠ ਲਗਈਆ ॥

ਜੇ ਕੋਈ ਪ੍ਰਭੂ ਕਾ ਸੰਦੇਸਾ ਭੀ ਆਇ ਕਰ ਮੁਝ ਕੋ ਦੇਤਾ ਹੈ ਭਾਵ ਪ੍ਰਮੇਸਰ ਪਤੀ ਕੇ ਬੇਦ ਰੂਪ ਵਾਕਜ ਜੋ ਪ੍ਰਾਪਤ ਕਰਨੇ ਵਾਲੇ ਹੈਂ ਸੋ ਸੁਨਾਵੈ ਸੋ ਮਰੇ ਰਿਦੇ ਮੈਂ ਮਨ ਤਨ ਸੇ ਪਰਮ ਮੀਠਾ ਲਾਗਤਾ ਹੈ॥

ਮਸਤਕੁ ਕਾਟਿ ਦੇਉ ਚਰਣਾ ਤਲਿ ਜੋ ਹਰਿ ਪ੍ਰਭੁ ਮੇਲੇ ਮੇਲਿ ਮਿਲਈਆ ॥੩॥

ਅਪਨੇ ਮਸਤਕ ਕੋ ਕਾਟ ਕਰ ਤਿੰਨ ਗੁਰੋਂ ਕੇ ਚਰਨੋਂ ਤਲੇ ਦੇਵੋਂ ਭਾਵ ਹੰਕਾਰ ਕੋ ਤਿਆਗ ਦੇਵੋਂ ਜੋ ਸਤਸੰਗਤ ਕੇ ਮੇਲ ਮੈਂ ਮਿਲਾਇਕਰ ਹਰਿ ਪ੍ਰਭੂ ਕੋ ਮੇਰੇ ਸਾਥ ਮਿਲਾਇ ਦੇਵੈ॥੩॥

ਚਲੁ ਚਲੁ ਸਖੀ ਹਮ ਪ੍ਰਭੁ ਪਰਬੋਧਹ ਗੁਣ ਕਾਮਣ ਕਰਿ ਹਰਿ ਪ੍ਰਭੁ ਲਹੀਆ ॥

ਹੇ ਸੰਤ ਜਨ ਰੂਪ ਸਖੀ ਮਨ ਬਾਣੀ ਸੇ ਤਿਸ ਕੇ ਮਾਰਗ ਮੈਂ ਚਲ ਕਰ ਹਮ ਔਰ ਤੂੰ ਪ੍ਰਭੂ ਕੇ ਸਰੂਪ ਕੋ (ਪ੍ਰਬੋਧਹ) ਵਿਸੇਸ ਕਰ ਜਾਣੀਐ ਵਾ (ਪ੍ਰਬੋਧਹ) ਵਸ ਕਰ ਲੇਵੇਂ ਭਾਵ ਪ੍ਰਸੰਨ ਕਰ ਲੇਵੇਂ ਕਿਉਂਕਿ ਗੁਣੋਂ ਕੇ ਧਾਰਨ ਰੂਪੀ (ਕਾਮਣਿ) ਜਾਦੂ ਕਰ ਤਿਸ ਹਰਿ ਪ੍ਰਭ ਕੋ ਲਹੀਤਾ ਹੈ॥

ਭਗਤਿ ਵਛਲੁ ਉਆ ਕੋ ਨਾਮੁ ਕਹੀਅਤੁ ਹੈ ਸਰਣਿ ਪ੍ਰਭੂ ਤਿਸੁ ਪਾਛੈ ਪਈਆ ॥੪॥

ਔਰ ਭਗਤੋਂ ਕਾ ਪਿਆਰਾ ਉਸ ਵਾਹਿਗੁਰੂ ਕਾ ਨਾਮ ਕਹੀਤਾ ਹੈ ਤਾਂ ਤੇ ਜੋ ਸੰਤ ਜਨ ਤਿਸ ਪ੍ਰਭੂ ਕੀ ਸਰਣਿ ਪੜੇ ਹੈਂ ਮੈਂ ਭੀ ਤਿਸ ਕੇ ਪਿਛੇ ਪੜੀ ਹੂੰ ਭਾਵ ਯਹਿ ਹੈ ਕਿ ਤਿਸੀ ਸਤਸੰਗ ਕਾ ਆਸਰਾ ਲਈਏ॥੪॥

ਖਿਮਾ ਸੀਗਾਰ ਕਰੇ ਪ੍ਰਭ ਖੁਸੀਆ ਮਨਿ ਦੀਪਕ ਗੁਰ ਗਿਆਨੁ ਬਲਈਆ ॥

ਤਾਂਤੇ ਜਬ ਜਗਜਾਸੀ ਰੂਪ ਇਸਤ੍ਰੀ ਖਿਮਾਂ ਕਾ ਸੀਗਾਰ ਧਾਰਨਾ ਕਰੇ ਤਬ (ਆ) ਵਿਸੇਸ ਕਰ ਪ੍ਰਭੂ ਕੀ ਖੁਸੀ ਹੋਤੀ ਹੈ ਔਰ ਗੁਰੋਂ ਦ੍ਵਾਰਾ ਮਨ ਬੀਚ ਗਿਆਨ ਰੂਪੀ ਦੀਪਕ (ਬਲਈਆ) ਪ੍ਰਕਾਸਤਾ ਹੈ॥

ਰਸਿ ਰਸਿ ਭੋਗ ਕਰੇ ਪ੍ਰਭੁ ਮੇਰਾ ਹਮ ਤਿਸੁ ਆਗੈ ਜੀਉ ਕਟਿ ਕਟਿ ਪਈਆ ॥੫॥

ਔਰ ਮੇਰਾ ਪ੍ਰਭੂ (ਰਸਿ) ਪ੍ਰੇਮ ਮੈਂ (ਰਸਿ) ਤਦਾਕਾਰ ਹੋਕੇ ਜਿਨਕੇ ਸਾਥ ਭੋਗ ਕਰਤਾ ਹੈ ਭਾਵ ਯਹਿ ਕਿ ਅਭੇਦ ਕਰਤਾ ਹੈ ਤਿਸ ਪੁਰਸ ਕੇ ਆਗੇ ਹਮ ਅਪਨਾ ਜੀਉ ਕਾਟ ਕਾਟ ਕਰ ਪਾਵਤੇ ਹੈਂ॥੫॥

ਹਰਿ ਹਰਿ ਹਾਰੁ ਕੰਠਿ ਹੈ ਬਨਿਆ ਮਨੁ ਮੋਤੀਚੂਰੁ ਵਡ ਗਹਨ ਗਹਨਈਆ ॥

ਤਿਨਕੇ ਕੰਠ ਮੈਂ ਹਰਿ ਹਰਿ ਨਾਮ ਕਾ ਹਾਰ ਬਨਿਆ ਹੂਆ ਸੋਭਤਾ ਹੈ ਪੁਨਾ ਮਨ ਕੋ (ਗਹਨ) ਪਕੜ ਕੇ ਤਿਸ ਕਾ ਖੋਟਾ ਸਭਾਵ (ਚੂਰੁ) ਚੂਰਨ ਕਰਕੇ ਮੋਤੀ ਸਮ ਸੁਧ ਕੀਆ ਹੈ ਏਹੀ ਸੁਧ ਹੂਆ ਹੂਆ ਮਨ ਵਡਾ ਭਾਰਾ ਗਹਣਾ ਹੈ ਭਾਵ ਜੋ ਮਨ ਕੋ ਬਸ ਕੀਆ ਹੈ ਏ ਬਡਾ ਭੂਖਨ ਪਹਰਿਆ ਹੈ॥

ਹਰਿ ਹਰਿ ਸਰਧਾ ਸੇਜ ਵਿਛਾਈ ਪ੍ਰਭੁ ਛੋਡਿ ਨ ਸਕੈ ਬਹੁਤੁ ਮਨਿ ਭਈਆ ॥੬॥

ਤਿਸ ਹਰਿ ਪ੍ਰਭੂ ਕੀ ਪ੍ਰਾਪਤੀ ਵਾਸਤੇ ਹਰ ਪ੍ਰਕਾਰ ਸੇ ਮਨ ਅੰਤਸਕਰਣ ਮੈਂ ਸਰਧਾ ਰੂਪੀ ਸਿਹਜਾ ਵਿਛਾਈ ਹੈ ਤਬ ਪ੍ਰਭੂ ਕੇ ਵਹੁ ਸੇਹਜਾ ਭਾਵਤੀ ਹੈ ਤਾਂ ਤੇ ਤਿਸ ਕੋ ਛੋਡ ਨਹੀਂ ਸਕਤਾ ਹੈ॥੬॥

ਕਹੈ ਪ੍ਰਭੁ ਅਵਰੁ ਅਵਰੁ ਕਿਛੁ ਕੀਜੈ ਸਭੁ ਬਾਦਿ ਸੀਗਾਰੁ ਫੋਕਟ ਫੋਕਟਈਆ ॥

ਜੋ ਪ੍ਰਭੂ ਕਛੁ ਔਰ ਕਹੇ ਅਰ ਔਰ ਹੀ ਕਰੀਏ ਭਾਵ ਸੇ ਵਾਹਿਗੁਰੂ ਕੇ ਹੁਕਮ ਕੋ ਨਾ ਮਾਨੀਏ ਤਬ ਸੁਭ ਗੁਣ ਰੂਪੀ ਜਿਤਨਾ ਸੀਗਾਰ ਹੈ ਸੋ ਸਭ ਬਿਅਰਥ ਔਰ (ਫੋਕਟ ਫੋਕਟਈਆ) ਅਤੀ ਨਿਸਫਲ ਰੂਪ ਹੈ॥

ਕੀਓ ਸੀਗਾਰੁ ਮਿਲਣ ਕੈ ਤਾਈ ਪ੍ਰਭੁ ਲੀਓ ਸੁਹਾਗਨਿ ਥੂਕ ਮੁਖਿ ਪਈਆ ॥੭॥

ਜਿਨੋਂ ਸੁਹਾਗਨੀਓਂ ਨੇ ਸਭ ਗੁਣੋਂ ਕਾ ਸੀਗਾਰ ਪ੍ਰਭੂ ਕੇ ਮਿਲਨੇ ਵਾਸਤੇ ਕੀਆ ਹੈ ਤਿਨੋਂ ਨੇ ਪ੍ਰਭੁ ਕੋ ਪਾਇ ਲੀਆ ਹੈ ਔਰ ਜੋ ਹੁਕਮ ਨ ਮਾਨਣੇ ਵਾਲੀਆਂ ਦੁਹਾਗਣੀਆਂ ਹੈਂ ਤਿਨ ਕੇ ਮੁਖ ਮੈਂ ਥੁਕ ਪੜਤੀ ਹੈ ਭਾਵ ਯਹਿ ਤਿਨ ਕੋ ਧ੍ਰਿਕਾਰ ਹੀ ਹੋਤੀ ਰਹਿਤੀ ਹੈ॥੭॥

ਹਮ ਚੇਰੀ ਤੂ ਅਗਮ ਗੁਸਾਈ ਕਿਆ ਹਮ ਕਰਹ ਤੇਰੈ ਵਸਿ ਪਈਆ ॥

ਤਾਂਤੇ ਤਿਸ ਵਾਹਿਗੁਰੂ ਕੇ ਆਗੇ ਜਗਿਆਸੀ ਜਨ ਐਸੇ ਬੇਨਤੀ ਕਰੇ॥ ਹੇ ਮਨ ਬਾਣੀ ਸੇ ਅਗਮ ਤੂੰ ਮੇਰਾ ਗੁਸਾਂਈ ਹੈਂ ਔ ਮੈਂ ਤੇਰੀ (ਚੇਰੀ) ਦਾਸੀ ਹੂੰ ਤੇਰੇ ਵਸ ਮੈਂ ਪਈ ਹੂੰ ਤਾਂ ਤੇ ਮੈਂ ਤੇਰੇ ਬਿਨਾਂ ਕਿਆ ਕਰ ਸਕਤੀ ਹੂੰ ਅਰਥਾਤ ਕੁਛ ਨਹੀਂ ਕਰ ਸਕਤੀ ਹੂੰ॥

ਦਇਆ ਦੀਨ ਕਰਹੁ ਰਖਿ ਲੇਵਹੁ ਨਾਨਕ ਹਰਿ ਗੁਰ ਸਰਣਿ ਸਮਈਆ ॥੮॥੫॥੮॥

ਤਾਂਤੇ ਹੇ ਪ੍ਰਭੂ ਮੈਂ ਦੀਨ ਪਰ ਦਇਆ ਕਰ ਸੰਸਾਰ ਕੇ ਦੁਖੋਂ ਸੇ ਰਾਖ ਲੇਵੋ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸਰਬ ਸੇ (ਗੁਰ) ਬਡੇ ਹਰੀ ਹਮ ਜੀਵੋਂ ਕੀ ਤੇਰੀ ਸਰਣਿ ਵਿਖੇ ਹੀ ਸਮਾਈ ਹੈ॥੮॥੫॥

ਪੁਨਾ ਉਮੰਗ ਸਹਤ ਅਪਨੇ ਦੁਆਰਾ ਉਪਦੇਸ ਕਰਤੇ ਹੈਂ॥

ਬਿਲਾਵਲੁ ਮਹਲਾ ੪ ॥

ਮੈ ਮਨਿ ਤਨਿ ਪ੍ਰੇਮੁ ਅਗਮ ਠਾਕੁਰ ਕਾ ਖਿਨੁ ਖਿਨੁ ਸਰਧਾ ਮਨਿ ਬਹੁਤੁ ਉਠਈਆ ॥

ਤਿਸ ਅਗਮ ਠਾਕੁਰ ਕਾ ਮੇਰੇ ਮਨ ਤਨ ਮੈਂ ਪ੍ਰੇਮ ਭਯਾ ਹੈ ਤਿਸਤੇ ਖਿਨ ੨ ਮੈਂ ਮੇਰੇ ਮਨ ਬੀਚ ਅਧਕ ਹੀ ਸਰਧਾ ਉਠਤੀ ਹੈ॥

ਗੁਰ ਦੇਖੇ ਸਰਧਾ ਮਨ ਪੂਰੀ ਜਿਉ ਚਾਤ੍ਰਿਕ ਪ੍ਰਿਉ ਪ੍ਰਿਉ ਬੂੰਦ ਮੁਖਿ ਪਈਆ ॥੧॥

ਸਤਿਗੁਰੋਂ ਕੋ ਦੇਖਨੇ ਸੇ ਮੇਰੀ ਮਨ ਕੀ ਸਰਧਾ ਪੂਰਨ ਭਈ ਹੈ॥ ਜਿਸ ਪ੍ਰਕਾਰ (ਚਾਤ੍ਰਿਕ) ਪਾਪੀਹਾ ਸ੍ਵਾਤੀ ਬੂੰਦ ਵਾਸਤੇ ਪ੍ਰਿਉ ਪ੍ਰਿਉ ਕਰਤਾ ਹੈ ਜਬ ਤਿਸ ਕੇ ਮੁਖ ਮੈਂ ਸ੍ਵਾਂਤ ਬੂੰਦ ਆਇ ਪੜੀ ਤਬ ਤਿਸ ਕੋ ਸ਼ਾਂਤੀ ਆਇ ਜਾਤੀ ਹੈ ਤੈਸੇ ਮੈਂ ਚਾਤ੍ਰਕ ਵਤ ਉਪਦੇਸ਼ ਬੂੰਦ ਕੋ ਚਾਹਤਾ ਥਾ ਜਬ ਸਤਿਗੁਰੋਂ ਨੇ ਨਾਮ ਉਪਦੇਸ਼ ਅੰਮ੍ਰਿਤ ਬੂੰਦ ਦਈ ਤਬ ਮੇਰਾ ਮਨ ਸ਼ਾਂਤਿ ਕੋ ਪ੍ਰਾਪਤਿ ਭਯਾ ਹੈ॥੧॥

ਮਿਲੁ ਮਿਲੁ ਸਖੀ ਹਰਿ ਕਥਾ ਸੁਨਈਆ ॥

ਸਤਿਗੁਰੁ ਦਇਆ ਕਰੇ ਪ੍ਰਭੁ ਮੇਲੇ ਮੈ ਤਿਸੁ ਆਗੈ ਸਿਰੁ ਕਟਿ ਕਟਿ ਪਈਆ ॥੧॥ ਰਹਾਉ ॥

ਹੇ ਭਾਈ ਸੰਤ ਜਨ ਸਖੀਓਂ ਕੋ ਮਿਲ ਮਿਲ ਕਰ ਤਿਸ ਹਰੀ ਕੀ ਕਥਾ ਕੋ ਹਮ ਸ੍ਰਵਨ ਕਰਤੇ ਹੈਂ ਜਬ ਤਿਨ ਕੇ ਆਗੇ ਮੈਂ ਅਪਨਾ ਸਿਰ ਕਾਟ ਕਰ ਪਾਇ ਦੇਵੋਂਗਾ ਤਬ ਸਤਗੁਰੂ ਦਇਆ ਕਰਕੇ ਮੁਝ ਕੋ ਪ੍ਰਭੂ ਸਾਥ ਮਿਲਾਇ ਦੇਵੇਂਗੇ॥੧॥

ਰੋਮਿ ਰੋਮਿ ਮਨਿ ਤਨਿ ਇਕ ਬੇਦਨ ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ ॥

ਮੇਰੇ ਮਨ ਤਨ ਰੋਮ ਰੋਮ ਮੈਂ ਏਕ ਵਾਹਿਗੁਰੂ ਕੇ ਵਿਯੋਗ ਕੀ (ਬੇਦਨ) ਪੀੜਾ ਹੈ ਤਿਸੀ ਤੇ ਪ੍ਰਭੂ ਕੇ ਦੇਖੇ ਬਿਨਾ ਮੁਝ ਕੋ ਨਿਦ੍ਰਾ ਨਹੀਂ ਪੜਤੀ ਹੈ॥

ਬੈਦਕ ਨਾਟਿਕ ਦੇਖਿ ਭੁਲਾਨੇ ਮੈ ਹਿਰਦੈ ਮਨਿ ਤਨਿ ਪ੍ਰੇਮ ਪੀਰ ਲਗਈਆ ॥੨॥

ਵੈਦਕ ਗ੍ਰੰਥ ਪੜਨੇ ਵਾਲੇ ਜੋ ਵੈਦ ਹੈਂ (ਨਾਟਿਕ) ਨਾੜੀ ਕੋ ਦੇਖ ਕਰ ਭੂਲੇ ਹੈਂ ਭਾਵ ਇਸ ਪ੍ਰੇਮ ਕੀ ਪੀੜਾ ਕੋ ਜਾਨ ਨਹੀਂ ਸਕਤੇ ਹੈਂ ਕਹਤੇ ਹੈਂ ਰੋਗ ਕਾ ਪਤਾ ਨਹੀਂ ਲਗਤਾ ਮੇਰੇ ਹਿਰਦੇ ਬੀਚ ਮਨ ਤਨ ਕਰਕੇ ਤਿਸ ਸ੍ਵਾਮੀ ਕੇ ਪ੍ਰੇਮ ਕੀ ਪੀੜਾ ਲਾਗ ਰਹੀ ਹੈ॥੨॥

ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ ਜਿਉ ਬਿਨੁ ਅਮਲੈ ਅਮਲੀ ਮਰਿ ਗਈਆ ॥

ਮੈਂ ਤਿਸ ਪਿਆਰੇ ਤੇ ਬਿਨਾਂ ਏਕ ਖਿਨ ਪਲ ਮਾਤ੍ਰ ਬੀ ਨਹੀਂ ਰਹਿ ਸਕਤੀ ਹੂੰ ਜਿਸ ਪ੍ਰਕਾਰ ਬਿਨਾ ਅਮਲ ਖਾਏ ਤੇ ਅਮਲੀ ਮ੍ਰਿਤ ਹੋ ਜਾਤਾ ਹੈ॥

ਜਿਨ ਕਉ ਪਿਆਸ ਹੋਇ ਪ੍ਰਭ ਕੇਰੀ ਤਿਨ੍ ਅਵਰੁ ਨ ਭਾਵੈ ਬਿਨੁ ਹਰਿ ਕੋ ਦੁਈਆ ॥੩॥

ਜਿਨਾਂ ਕੋ ਪ੍ਰਭੂ ਕੇ ਦਰਸਨ ਕੀ ਪਿਆਸ ਹੋਤੀ ਹੈ ਤਿਨ ਕੋ ਹਰੀ ਸੇ ਬਿਨਾਂ ਔਰ ਦੂਸਰਾ ਕੋਈ ਨਹੀਂ ਭਾਵਤਾ ਹੈ॥੩॥

ਕੋਈ ਆਨਿ ਆਨਿ ਮੇਰਾ ਪ੍ਰਭੂ ਮਿਲਾਵੈ ਹਉ ਤਿਸੁ ਵਿਟਹੁ ਬਲਿ ਬਲਿ ਘੁਮਿ ਗਈਆ ॥

ਜੋ ਕੋਈ (ਆਨਿ) ਔਰ (ਆਨਿ) ਲਿਆਇਕਰ ਵਾ ਸੰਸਾਰ ਦ੍ਵੈਤ ਰੂਪ ਤਿਸ ਕੀ ਤਰਫੋਂ ਮੋੜ ਕਰ ਮੇਰੇ ਸ੍ਵਾਮੀ ਕੋ ਮਿਲਾਇ ਦੇਵੈ ਮੈਂ ਤਿਸ ਕੇ (ਵਿਟਹੁ) ਉਪਰ ਸੇ ਮਨ ਤਨ ਬਾਣੀ ਕਰ ਬਲਿਹਾਰ ਜਾਤਾ ਹੂੰ॥

ਅਨੇਕ ਜਨਮ ਕੇ ਵਿਛੁੜੇ ਜਨ ਮੇਲੇ ਜਾ ਸਤਿ ਸਤਿ ਸਤਿਗੁਰ ਸਰਣਿ ਪਵਈਆ ॥੪॥

ਜਬ (ਸਤਿ) ਨਿਸਚੇ ਕਰਕੇ ਸਤਿਨਾਮ ਕੇ ਦੇਣੇ ਵਾਲੇ ਸਤਿਗੁਰੋਂ ਕੀ ਸਰਨ ਮੇਂ ਆਇ ਪੜੇ ਹੈਂ ਤਬ ਅਨੇਕ ਜਨਮ ਕੇ ਵਿਛੜੇ ਹੂਏ (ਜਨ) ਸਤਿਗੁਰੂ ਨੇ ਹਰੀ ਦੇ ਸਰੂਪ ਮੈਂ ਮੇਲ ਲੀਏ ਹੈਂ॥੪॥

ਪੰਨਾ ੮੩੭

ਸੇਜ ਏਕ ਏਕੋ ਪ੍ਰਭੁ ਠਾਕੁਰੁ ਮਹਲੁ ਨ ਪਾਵੈ ਮਨਮੁਖ ਭਰਮਈਆ ॥

ਏਕ ਅੰਤਸਕਰਨ ਰੂਪੀ ਸਿਹਜਾ ਹੈ ਔਰ ਏਕ ਠਾਕਰ (ਪ੍ਰਭੂ) ਸਮਰਥ ਤਿਸ ਪਰ ਬਿਰਾਜਵਾਨ ਹੈਂ ਪਰੰਤੂ ਇਹ ਮਨਮੁਖ ਜੀਵ (ਮਹਲੁ) ਸਰੂਪ ਕੋ ਨਹੀਂ ਪਾਵਤਾ ਔਰ ਚੌਰਾਸੀ ਮੈਂ ਭਰਮਤਾ ਰਹਿਤਾ ਹੈ॥

ਗੁਰੁ ਗੁਰੁ ਕਰਤ ਸਰਣਿ ਜੇ ਆਵੈ ਪ੍ਰਭੁ ਆਇ ਮਿਲੈ ਖਿਨੁ ਢੀਲ ਨ ਪਈਆ ॥੫॥

ਜੇਕਰ ਗੁਰੋਂ ਕੇ ਨਾਮ ਉਚਾਰਨ ਕਰਤਾ ਹੂਆ ਸਤਿਗੁਰੋਂ ਕੀ ਸਰਨ ਆਇ ਜਾਵੈ ਤਬ ਤਿਸ ਪ੍ਰਭੂ ਕੌ ਆਇ ਮਿਲਤਾ ਹੈ ਤਿਸ ਕੇ ਮਿਲਨੇ ਮੈ ਕਛੁ (ਢੀਲ) ਦੇਰੀ ਨਹੀਂ ਪੜਤੀ ਹੈ॥੫॥

ਕਰਿ ਕਰਿ ਕਿਰਿਆਚਾਰ ਵਧਾਏ ਮਨਿ ਪਾਖੰਡ ਕਰਮੁ ਕਪਟ ਲੋਭਈਆ ॥

ਕਿਰਿਆ ਕਰ ਕਰਕੇ (ਆਚਾਰ) ਕਰਮ ਵਧਾਏ ਹੈਂ ਔਰ ਮਨ ਮੈਂ ਪਖੰਡ ਹੈ ਤਿਸ ਕਰ ਲੋਭ ਸੇ ਕਪਟ ਕਰਮੋਂ ਕੋ ਕਰਤਾ ਹੈ॥

ਬੇਸੁਆ ਕੈ ਘਰਿ ਬੇਟਾ ਜਨਮਿਆ ਪਿਤਾ ਤਾਹਿ ਕਿਆ ਨਾਮੁ ਸਦਈਆ ॥੬॥

ਜੈਸੇ ਵੇਸਵਾ ਕੇ ਘਰ ਮੈਂ ਜੋ ਬੇਟਾ ਜਨਮਿਆ ਹੈ ਤਿਸ ਕੇ ਪਿਤਾ ਕਾ ਕਿਆ ਨਾਮ ਕਹਾ ਜਾਵੇਗਾ ਅਰਥਾਤ ਕੋਈ ਨਹੀਂ। ਤੈਸੇ ਤਿਸ ਪਖੰਡੀ ਕਪਟੀ ਲੋਭੀ ਕਾ ਕੋਈ ਗੁਰ ਪੀਰ ਨਹੀਂ ਹੈ॥੬॥

ਪੂਰਬ ਜਨਮਿ ਭਗਤਿ ਕਰਿ ਆਏ ਗੁਰਿ ਹਰਿ ਹਰਿ ਹਰਿ ਹਰਿ ਭਗਤਿ ਜਮਈਆ ॥

ਜੋ ਜਨ ਪੂਰਬਲੇ ਜਨਮੋਂ ਮੈਂ ਹਰੀ ਕੀ ਭਗਤੀ ਕਰਕੇ ਆਏ ਹੈਂ ਤਿਨ ਕੋ ਅਬ ਭੀ ਸਤਿਗੁਰੋਂ ਨੇ ਹਰਿ ਹਰਿ ਨਾਮ ਦੇਕਰ ਦੁਖੋਂ ਕੇ ਹਰਨੇ ਵਾਲੀ ਭਗਤੀ ਤਿਨ ਕੇ ਰਿਦੇ ਮੈਂ ਸਮਾਇ ਦਈ ਹੈ। ਭਾਵ ਉਤਪਤਿ ਕਰੀ ਹੈ॥

ਭਗਤਿ ਭਗਤਿ ਕਰਤੇ ਹਰਿ ਪਾਇਆ ਜਾ ਹਰਿ ਹਰਿ ਹਰਿ ਹਰਿ ਨਾਮਿ ਸਮਈਆ ॥੭॥

ਜਬ ਭਗਤੋਂ ਕੀ ਵਾ ਮਨ ਬਾਣੀ ਕਰ ਭਗਤਿ ਸੇਵ ਕਰਤੇ ਹੂਏ ਹਰੀ ਕੇ ਨਾਮ ਕੋ ਪਾਯਾ ਤਬ ਹਰੀ ਕਾ ਹਰਿ ਹਰਿ ਨਾਮ ਜਪਕੇ ਤਿਸ ਹਰੀ ਨਾਮੀ ਮੈਂ ਸਮਾਇਆ ਅਰਥਾਤ ਅਭੇਦਤਾ ਹੋਤੀ ਭਈ॥੭॥

ਪ੍ਰਭਿ ਆਣਿ ਆਣਿ ਮਹਿੰਦੀ ਪੀਸਾਈ ਆਪੇ ਘੋਲਿ ਘੋਲਿ ਅੰਗਿ ਲਈਆ ॥

ਜੋ ਇਸ ਮਨਕੋ ਪ੍ਰਭ ਕੀ ਤਰਫ ਦ੍ਵੈਤ ਕੀ ਤ੍ਰਫੋਂ (ਆਣਿ) ਲਿਆਵਨਾ ਹੈ। ਵਾ (ਆਣਿ ਆਣਿ) ਮੋੜ ਮੋੜ ਮਨ ਕੋ ਸਾਧਨੋ ਕਰ ਸੂਖਮ ਕੀਆ ਹੈ ਏਹੁ ਮਹਿੰਦੀ ਪੀਸਾਈ ਹੈ ਜੋ ਪੁਨਾ ਪੁਨਾ ਅਭ੍ਯਾਸ ਕਰਨਾ ਹੈ ਏਹ ਘੋਲ ਘੋਲ ਕਰ (ਅੰਗਿ) ਰਿਦੇ ਮੈਂ ਆਪੇ ਲਗਾਈ ਹੈ ਭਾਵ ਸਾਧਨ ਸਪੰਨ ਮਨ ਕੋ ਰਿਦੇ ਮੈਂ ਠਹਰਾਯਾ ਹੈ॥

ਜਿਨ ਕਉ ਠਾਕੁਰਿ ਕਿਰਪਾ ਧਾਰੀ ਬਾਹ ਪਕਰਿ ਨਾਨਕ ਕਢਿ ਲਈਆ ॥੮॥੬॥੨॥੧॥੬॥੯॥

ਜਿਨੋਂ ਪਰ ਠਾਕੁਰਿ ਜੀ ਨੇ ਕਿਰਪਾ ਧਾਰੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਕੋ ਬੁਧ ਰੂਪੀ ਭੁਜਾ ਤੇ ਪਕੜ ਕਰਕੇ ਸੰਸਾਰ ਕੇ ਦੁਖੋਂ ਤੇ ਕਾਢ ਲੀਆ ਹੈ॥੮॥੬॥੯॥

ਰਾਗੁ ਬਿਲਾਵਲੁ ਮਹਲਾ ੫ ਅਸਟਪਦੀ ਘਰੁ ੧੨

ੴ ਸਤਿਗੁਰ ਪ੍ਰਸਾਦਿ ॥

ਵਾਹਿਗੁਰੂ ਕੇ ਗੁਣ ਔਰ ਨਾਮ ਕੀ ਮਹਿਮਾ ਉਚਾਰਨ ਕਰਤੇ ਹੈਂ॥

ਉਪਮਾ ਜਾਤ ਨ ਕਹੀ ਮੇਰੇ ਪ੍ਰਭ ਕੀ ਉਪਮਾ ਜਾਤ ਨ ਕਹੀ ॥
ਤਜਿ ਆਨ ਸਰਣਿ ਗਹੀ ॥੧॥ ਰਹਾਉ ॥

ਹੇ ਭਾਈ ਮੇਰੇ ਪ੍ਰਭੂ ਕੀ ਉਪਮਾਂ ਮਨ ਕਰ ਬੀ ਨਹੀਂ ਕਹੀ ਜਾਤੀ ਅਰੁ ਨਾ ਬਾਣੀ ਕਰ ਉਚਾਰਨ ਕਰੀ ਜਾਤੀ ਹੈ ਤਿਸਤੇ ਔਰ ਸਰਬ ਕੋ ਤਿਆਗ ਕਰ ਤਿਸੀ ਵਾਹਿਗੁਰੂ ਕੀ ਸਰਣ ਗ੍ਰਹਣ ਕਰੀ ਹੈ॥੧॥

ਪ੍ਰਭ ਚਰਨ ਕਮਲ ਅਪਾਰ ॥
ਹਉ ਜਾਉ ਸਦ ਬਲਿਹਾਰ ॥

ਪ੍ਰਭੂ ਅਪਾਰ ਕੇ ਜੋ ਚਰਨ ਕਮਲ ਹੈ ਮੈਂ ਤਿਨ ਕੇ ਊਪਰ ਸਦਾ ਬਲਿਹਾਰਨੇ ਜਾਤਾ ਹੂੰ॥

ਮਨਿ ਪ੍ਰੀਤਿ ਲਾਗੀ ਤਾਹਿ ॥
ਤਜਿ ਆਨ ਕਤਹਿ ਨ ਜਾਹਿ ॥੧॥

ਮੇਰੇ ਮਨ ਕੀ ਪ੍ਰੀਤੀ ਤਿਨ ਚਰਨੋਂ ਮੈਂ ਲਗ ਰਹੀ ਹੈ॥ ਅਬ ਤਿਨ ਕੋ ਤਿਆਗ ਕਰ ਮੇਰਾ ਮਨ ਔਰ ਕਹੀਂ ਨਹੀਂ ਜਾਤਾ ਹੈ॥੧॥

ਹਰਿ ਨਾਮ ਰਸਨਾ ਕਹਨ ॥
ਮਲ ਪਾਪ ਕਲਮਲ ਦਹਨ ॥

ਪੁਨਾ ਤਿਸ ਹਰੀ ਕਾ ਨਾਮ ਜੋ ਰਸਨਾ ਸੇ ਉਚਾਰਨ ਕਰਤੇ ਹੈਂ॥ ਸੋ ਜਨ ਰਾਗ ਦ੍ਵੈਸ ਰੂਪੀ ਮੈਲ ਔ ਪਾਪ ਰੂਪੀ ਮਲ ਪੁਨਾ (ਕਲ) ਕਲਪਨਾ ਕੋ ਵ (ਕਲਮਲ) ਵਡੇ ਪਾਪ ਤਿਨ ਸਭ ਕੋ (ਦਹਨ) ਜਲਾਇ ਦੇਤੇ ਹੈਂ॥

ਚੜਿ ਨਾਵ ਸੰਤ ਉਧਾਰਿ ॥
ਭੈ ਤਰੇ ਸਾਗਰ ਪਾਰਿ ॥੨॥

ਸਤਿਸੰਗ ਰੂਪੀ ਨੌਕਾ ਉਧਾਰ ਕਰਨ ਹਾਰੀ ਪਰ ਜੋ ਚੜੇ ਹੈਂ॥ ਭਾਵ ਸੰਤੋਂ ਕੀ ਸਰਨ ਪੜੇ ਹੈਂ ਸੋ ਜਨ ਭੈ ਸਾਗਰ ਸੇ ਤਰ ਕੇ ਪਾਰ ਕੇ ਕਿਨਾਰੇ ਬ੍ਰਹਮ ਸਰੂਪ ਕੋ ਪ੍ਰਾਪਤਿ ਹੁਏ ਹੈਂ॥੨॥

ਮਨਿ ਡੋਰਿ ਪ੍ਰੇਮ ਪਰੀਤਿ ॥
ਇਹ ਸੰਤ ਨਿਰਮਲ ਰੀਤਿ ॥

ਉਨਕੇ ਤਨ ਦਾ ਪ੍ਰੇਮ ਔ ਮਨ ਕੀ ਪ੍ਰੀਤੀ ਰੂਪੀ ਡੋਰੀ ਤਿਸ ਵਾਹਿਗੁਰੂ ਮੇਂ ਲਾਗ ਰਹੀ ਹੈ॥ ਤਿਨ ਸੰਤੋਂ ਕੀ ਇਹੁ ਨਿਰਮਲ ਰੀਤੀ ਹੈ॥

ਤਜਿ ਗਏ ਪਾਪ ਬਿਕਾਰ ॥
ਹਰਿ ਮਿਲੇ ਪ੍ਰਭ ਨਿਰੰਕਾਰ ॥੩॥

ਪੁਨਾ ਸੰਪੂਰਨ ਪਾਪ ਔ ਵਿਕਾਰ ਤਿਨ ਸੰਤੋਂ ਕੋ ਤਿਆਗ ਗਏ ਹੈਂ॥ ਸੋਈ ਸੰਤ ਹਰਿ ਪ੍ਰਭੂ ਨਿਰੰਕਾਰ ਕੋ ਮਿਲੇ ਹੈਂ॥੩॥

ਪ੍ਰਭ ਪੇਖੀਐ ਬਿਸਮਾਦ ॥
ਚਖਿ ਅਨਦ ਪੂਰਨ ਸਾਦ ॥

ਇਸ ਪ੍ਰਕਾਰ ਤਿਸ (ਬਿਸਮਾਦ) ਅਸਚਰਜ ਰੂਪ ਪ੍ਰਭੂ ਕੋ ਜਬ ਦੇਖਣਾ ਕਰੀਏ॥ ਤਿਸ ਪੂਰਨ ਸਰੂਪ ਕੇ ਸ੍ਵਾਦ ਕੋ ਚਾਖ ਕਰ ਤਬ ਸਦਾ ਅਨੰਦ ਰਹੀਤਾ ਹੈ॥

ਨਹ ਡੋਲੀਐ ਇਤ ਊਤ ॥
ਪ੍ਰਭ ਬਸੇ ਹਰਿ ਹਰਿ ਚੀਤ ॥੪॥

ਜਿਸਕੇ ਚਿਤ ਮੈਂ ਹਰ ਪ੍ਰਕਾਰ ਸੇ ਹਰਿ ਪ੍ਰਭੂ ਆਇ ਬਸੇ ਹੈਂ ਸੋ ਇਦਰ ਉਧਰ ਭਾਵ ਚੌਰਾਸੀ ਮੈਂ ਨਹੀਂ ਡੋਲਤੇ ਹੈਂ॥੪॥

ਤਿਨ੍ ਨਾਹਿ ਨਰਕ ਨਿਵਾਸੁ ॥
ਨਿਤ ਸਿਮਰਿ ਪ੍ਰਭ ਗੁਣਤਾਸੁ ॥

ਜਿਨੋਂ ਨੇ ਗੁਣੋਂ ਕੇ (ਤਾਸੁ) ਸਮੁੰਦ੍ਰ ਪ੍ਰਭੁ ਕੋ ਨਿਤ ਸਿਮਰਨ ਕੀਆ ਹੈ॥ ਤਿਨੋਂ ਕਾ ਕਬੀ ਨਰਕ ਮੈਂ ਨਿਵਾਸ ਨਹੀਂ ਹੋਤਾ ਹੈ॥

ਤੇ ਜਮੁ ਨ ਪੇਖਹਿ ਨੈਨ ॥
ਸੁਨਿ ਮੋਹੇ ਅਨਹਤ ਬੈਨ ॥੫॥

ਤੇ ਜਨ ਨੇਤ੍ਰੋਂ ਸੇ ਜਮ ਕੋ ਨਹੀਂ ਦੇਖਤੇ ਹੈਂ॥ ਜੋ (ਅਨਹਤ) ਨਾਸ ਤੇ ਰਹਤ ਪਰਮੇਸਰੁ ਹੈ ਜੋ ਤਿਸ ਸਬੰਧੀ ਬਚਨੋਂ ਕੋ ਸੁਣ ਕਰ ਮੋਹਤ ਹੋ ਗਏ ਹੈਂ॥੫॥

ਹਰਿ ਸਰਣਿ ਸੂਰ ਗੁਪਾਲ ॥
ਪ੍ਰਭ ਭਗਤ ਵਸਿ ਦਇਆਲ ॥

ਸੋ ਹਰੀ ਗੁਪਾਲ ਸਰਨ ਆਏ ਕੀ ਰਖਸ਼ਾ ਕਰਨੇ ਵਾਲਾ ਸੂਰਮਾ ਹੈ॥ ਪੁਨਾ ਪ੍ਰਭ ਦਇਆਲ ਭਗਤੀ ਕੇ (ਵਸਿ) ਅਧੀਨ ਹੈ॥

ਹਰਿ ਨਿਗਮ ਲਹਹਿ ਨ ਭੇਵ ॥
ਨਿਤ ਕਰਹਿ ਮੁਨਿ ਜਨ ਸੇਵ ॥੬॥

ਜਿਸ ਹਰੀ ਕਾ ਭੇਦ (ਨਿਗਮ) ਬੇਦ ਨਹੀਂ ਲਖ ਸਕਤੇ ਹੈਂ ਤਿਸ ਹਰੀ ਕੀ ਸੇਵਾ ਮੁਨੀ ਜਨ ਨਿਤ ਹੀ ਕਰਤੇ ਹੈਂ॥੬॥

ਦੁਖ ਦੀਨ ਦਰਦ ਨਿਵਾਰ ॥

ਜਾ ਕੀ ਮਹਾ ਬਿਖੜੀ ਕਾਰ ॥

ਦੀਨ ਜਨੋਂ ਕੇ ਦੁਖ ਦਰਦ ਕੋ ਨਿਵਾਰਨ ਕਰਤਾ ਹੈ॥ ਜਿਸਕੀ ਭਗਤੀ ਰੂਪੀ ਕਾਰ ਕਰਨੀ (ਮਹਾ ਬਿਖੜੀ) ਅਤੀ ਕਠਨੁ ਹੈ॥

ਤਾ ਕੀ ਮਿਤਿ ਨ ਜਾਨੈ ਕੋਇ ॥

ਜਲਿ ਥਲਿ ਮਹੀਅਲਿ ਸੋਇ ॥੭॥

ਪੁਨਾ ਤਿਸ ਕੀ (ਮਿਤਿ) ਮ੍ਰਿਜਾਦਾ ਕੋ ਕੋਈ ਨਹੀਂ ਜਾਨਤਾ ਹੈ॥ ਜਲ ਥਲ (ਮਹੀ) ਪ੍ਰਿਥਵੀ (ਅਲਿ) ਅਕਾਸ ਸਰਬ ਮੈਂ ਸੋ ਵਾਹਿਗੁਰੂ ਵਿਆਪਕ ਹੈ॥੭॥

ਕਰਿ ਬੰਦਨਾ ਲਖ ਬਾਰ ॥

ਥਕਿ ਪਰਿਓ ਪ੍ਰਭ ਦਰਬਾਰ ॥

ਤਾਂਤੇ ਹੇ ਪ੍ਰਭੂ ਲਾਖੋਂ ਵਾਰ ਮੈਂ ਤੁਝ ਕੋ ਨਮਸਕਾਰ ਕਰਤਾ ਹੂੰ ਅਬ ਥਕਤ ਹੋ ਕਰ ਤੇਰੇ ਦਰਬਾਰ ਮੈਂ ਆਇ ਪੜਾ ਹੂੰ॥

ਪ੍ਰਭ ਕਰਹੁ ਸਾਧੂ ਧੂਰਿ ॥

ਨਾਨਕ ਮਨਸਾ ਪੂਰਿ ॥੮॥੧॥

ਹੇ ਪ੍ਰਭੂ ਹਮ ਕੋ ਅਪਨੇ ਸੰਤ ਜਨੋਂ ਕੀ ਧੂੜੀ ਪ੍ਰਾਪਤ ਕਰੋ ਵਾ ਚਰਨਾਂ ਕਾ ਦਾਸ ਕਰੋ ਸ੍ਰੀ ਗੁਰੂ ਜੀ ਕਹਤੇ ਹੈਂ ਹਮਾਰੀ ਇਹ ਮਨਸਾ ਪੂਰਨ ਕਰੋ॥੮॥੧॥ ਵਾਗਿਰੂ ਆਗੇ ਬੇਨਤੀ ਕਰਤੇ ਹੈਂ॥

ਬਿਲਾਵਲੁ ਮਹਲਾ ੫ ॥

ਪ੍ਰਭ ਜਨਮ ਮਰਨ ਨਿਵਾਰਿ ॥

ਹਾਰਿ ਪਰਿਓ ਦੁਆਰਿ ॥

ਹੇ ਪ੍ਰਭੂ ਮੇਰੇ ਜਨਮ ਮਰਨ ਕੇ ਦੁਖੋਂ ਕੋ ਨਵਾਰ ਦੇਵੋ ਕਿਉਂਕਿ ਮੈਂ ਤੇਰੇ ਦੁਆਰੇ ਪਰ ਹਾਰ ਕੇ ਆਇ ਪੜਾ ਹੂੰ॥

ਗਹਿ ਚਰਨ ਸਾਧੂ ਸੰਗ ॥

ਮਨ ਮਿਸਟ ਹਰਿ ਹਰਿ ਰੰਗ ॥

ਸੰਤੋਂ ਕਾ ਸੰਗ ਕਰਕੇ ਮੈਂ ਤੇਰੇ ਚਰਨੋਂ ਕੋ ਗ੍ਰਹਿਣ ਕਰੂੰ॥ ਹੇ ਹਰੀ ਜਿਸ ਕਰਕੇ ਤੇਰੇ ਹਰਿ ਨਾਮ ਕਾ (ਰੰਗ) ਪ੍ਰੇਮ ਮੇਰੇ ਮਨ ਮੈਂ ਮੀਠਾ ਲਾਗੇ॥

ਪੰਨਾ ੮੩੮

ਕਰਿ ਦਇਆ ਲੇਹੁ ਲੜਿ ਲਾਇ ॥

ਨਾਨਕਾ ਨਾਮੁ ਧਿਆਇ ॥੧॥

ਦਯਾ ਕਰਕੇ ਮੁਝ ਕੋ ਅਪਨੇ ਲੜ ਲਗਾਇ ਲੇਵਹੁ॥ ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਕਰਕੇ ਤੇਰਾ ਨਾਮ ਹੀ ਧਿਆਵਤਾ ਰਹੂੰ॥੧॥

ਦੀਨਾ ਨਾਥ ਦਇਆਲ ਮੇਰੇ ਸੁਆਮੀ ਦੀਨਾ ਨਾਥ ਦਇਆਲ ॥

ਜਾਚਉ ਸੰਤ ਰਵਾਲ ॥੧॥ ਰਹਾਉ ॥

ਹੇ ਦੀਨਾਨਾਥ ਦਿਆਲੂ ਮੇਰਾ ਸੁਆਮੀ ਪੀਛੇ ਬੀ ਤੂੰਹੀ ਥਾ ਔ ਅਬ ਭੀ ਦੀਨੋਂ ਕਾ ਨਾਥ ਦਿਆਲ ਸਰੂਪ ਮੇਰਾ ਸੁਆਮੀ ਤੂੰ ਹੀ ਹੈਂ ਮੈਂ ਤੇਰੇ ਪਾਸੋਂ ਸੰਤਾਂ ਕੇ ਚਰਨੋਂ ਕੀ (ਰਵਾਲ) ਧੂੜੀ ਕੋ (ਜਾਚਹੁ) ਮਾਂਗਤਾ ਹੂੰ॥

ਸੰਸਾਰੁ ਬਿਖਿਆ ਕੂਪ ॥

ਤਮ ਅਗਿਆਨ ਮੋਹਤ ਘੂਪ ॥

ਇਹੁ ਸੰਸਾਰ ਵਿਖਿਓਂ ਕਾ ਕੂਆ ਹੈ॥ ਔਰ ਅਗਜਾਨ ਰੂਪੀ ਤਮ (ਧੂਪ) ਗਾਹੜਾ ਤਿਸਮੈਂ ਮੋਹਿਤ ਹੂਆ ਮੂਰਛਾ ਭਾਵ ਅਪਨੇ ਸਰੂਪ ਤੇ ਜੀਉ ਭੂਲ ਰਹਾ ਹੈ॥

ਗਹਿ ਭੁਜਾ ਪ੍ਰਭ ਜੀ ਲੇਹੁ ॥

ਹਰਿ ਨਾਮੁ ਅਪੁਨਾ ਦੇਹੁ ॥

ਤਾਂਤੇ ਹੇ ਪ੍ਰਭ ਜੀ ਐਸੇ ਅੰਧੇਰੇ ਵਿਚੋਂ ਭੁਜਾ ਪਕੜ ਲੀਜੀਏ ਹੇ ਹਰੀ ਅਪਨਾ ਨਾਮ ਮੁਝ ਕੋ ਦੇਵੋ॥

ਪ੍ਰਭ ਤੁਝ ਬਿਨਾ ਨਹੀ ਠਾਉ ॥

ਨਾਨਕਾ ਬਲਿ ਬਲਿ ਜਾਉ ॥੨॥

ਕਿਉਂਕਿ ਹੇ ਪ੍ਰਭ ਜੀ ਮੁਝ ਕੋ ਤੇਰੇ ਬਿਨਾਂ ਕੋਈ ਥਾਉਂ ਨਹੀਂ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਇਸੀ ਤੇ ਮੈਂ ਤੇਰੇ ਪਰ ਮਨ ਬਾਣੀ ਸੇ ਬਲਿਹਾਰਨੇ ਜਾਤਾ ਹੂੰ॥੨॥

ਲੋਭਿ ਮੋਹਿ ਬਾਧੀ ਦੇਹ ॥

ਬਿਨੁ ਭਜਨ ਹੋਵਤ ਖੇਹ ॥

ਲੋਭ ਔ ਮੋਹ ਕੀ ਇਹੁ ਦੇਹੁ ਬਾਂਦੀ ਹੋਈ ਹੈ ਸੋ ਤੇਰੇ ਭਜਨ ਤੇ ਬਿਨਾਂ ਖੇਹ ਰੂਪ ਹੋ ਜਾਤੀ ਹੈ ਭਾਵ ਨਿਸਫਲ ਹੋ ਜਾਤੀ ਹੈ॥

ਜਮਦੂਤ ਮਹਾ ਭਇਆਨ ॥

ਚਿਤ ਗੁਪਤ ਕਰਮਹਿ ਜਾਨ ॥

ਜਮ ਦੂਤ ਮਹਾਂ ਭਿਆਨਕ ਰੂਪ ਹੈ ਪੁਨਾਂ ਇਸ ਜੀਵ ਕੇ ਕਰਮੋਂ ਕੋ ਚਿਤ੍ਰ ਗੁਪਤ ਜਾਂਨਤੇ ਹੈਂ॥

ਦਿਨੁ ਰੈਨਿ ਸਾਖਿ ਸੁਨਾਇ ॥

ਨਾਨਕਾ ਹਰਿ ਸਰਨਾਇ ॥੩॥

ਦਿਨ ਔਰ ਰਾਤ ਗਵਾਹੀ ਸੁਨਾਵਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਯਾਂ ਤੇ ਹਮ ਤੇਰੀ ਸਰਨ ਆਇ ਪ੍ਰਾਪਤ ਭਏ ਹੈਂ॥੩॥

ਭੈ ਭੰਜਨਾ ਮੁਰਾਰਿ ॥

ਕਰਿ ਦਇਆ ਪਤਿਤ ਉਧਾਰਿ ॥

ਹੇ ਸਰਬ ਭੈ ਕੇ ਨਾਸ ਕਰਕੇ ਹਾਰੇ ਮੁਰਾਰੀ ਦਯਾ ਕਰਕੇ ਮੈਂ (ਪਤਿਤ) ਪਾਪੀ ਕਾ ਉਧਾਰ ਕਰ ਲੇਵੋ॥

ਮੇਰੇ ਦੋਖ ਗਨੇ ਨ ਜਾਹਿ ॥

ਹਰਿ ਬਿਨਾ ਕਤਹਿ ਸਮਾਹਿ ॥

ਹੇ ਪ੍ਰਭੂ ਮੇਰੇ ਦੋਖ ਤੌਂ ਗਿਣੇ ਨਹੀਂ ਜਾਤੇ ਹੈਂ ਹੇ ਹਰੀ ਤੇਰੇ ਬਿਨਾਂ ਹਮਾਰੀ ਕਹਾਂ ਸਮਾਈ ਹੈ ਭਾਵ ਪਤਤ ਪਾਵਨ ਤੂੰਹੀ ਹੈਂ॥

ਗਹਿ ਓਟ ਚਿਤਵੀ ਨਾਥ ॥

ਨਾਨਕਾ ਦੇ ਰਖੁ ਹਾਥ ॥੪॥

ਹੇ ਨਾਥ ਤੇਰੀ ਹੀ ਓਟ ਗ੍ਰਹਿਣ ਕਰਕੇ ਤੇਰੇ ਕੋ ਮੈਂ ਚਿਤਵਤਾ ਹੂੰ ਸ੍ਰੀ ਗੁਰੂ ਜੀ ਕਹਤੇ ਹੈਂ ਹਮਕੋ ਹਾਥ ਦੇ ਕਰ ਸਰਬ ਭੈ ਤੇ ਰਾਖ ਲੇਵੋ॥੪॥

ਹਰਿ ਗੁਣ ਨਿਧੇ ਗੋਪਾਲ ॥

ਸਰਬ ਘਟ ਪ੍ਰਤਿਪਾਲ ॥

ਹੇ ਹਰੀ ਗੋਪਾਲ ਸਰਬ ਗੁਣੋਂ ਕੀ ਨਿਧੀ ਰੂਪ ਸਰਬ (ਘਟ) ਸਰੀਰ ਧਾਰੀਓਂ ਕੀ ਪਾਲਨਾਂ ਕਰਨ ਹਾਰੇ॥

ਮਨਿ ਪ੍ਰੀਤਿ ਦਰਸਨ ਪਿਆਸ ॥
ਗੋਬਿੰਦ ਪੂਰਨ ਆਸ ॥

ਮੇਰੇ ਮਨ ਮੈਂ ਤੇਰੇ ਦਰਸਨ ਕੀ ਪਿਆਸ ਔ ਤੇਰੇ ਚਰਨੋਂ ਕੀ ਪ੍ਰੀਤੀ ਲਾਗ ਰਹੀ ਹੈ ਹੇ ਗੋਬਿੰਦ ਮੇਰੀ ਇਹੁ ਆਸ ਪੂਰਨ ਕਰੋ॥

ਇਕ ਨਿਮਖ ਰਹਨੁ ਨ ਜਾਇ ॥
ਵਡ ਭਾਗਿ ਨਾਨਕ ਪਾਇ ॥੫॥

ਤੇਰੇ ਬਿਨਾਂ ਏਕ ਨਿਮਖ ਮਾਤ੍ਰ ਮੇਰੇ ਪਾਸੋਂ ਰਹਿਆ ਨਹੀਂ ਜਾਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਵਡਭਾਗੀਓਂ ਨੇ ਹੇ ਪ੍ਰਭੂ ਤੇਰੇ ਕੌ ਪਾਇਆ ਹੈ ਅਬ ਦ੍ਰਿਸਟਾਂਤੋਂ ਕਰ ਅਪਨੀ ਪ੍ਰੀਤ ਕਹਤੇ ਹੈਂ॥੫॥

ਪ੍ਰਭ ਤੁਝ ਬਿਨਾ ਨਹੀ ਹੋਰ ॥
ਮਨਿ ਪ੍ਰੀਤਿ ਚੰਦ ਚਕੋਰ ॥

ਹੇ ਪ੍ਰਭੂ ਮੁਝ ਕੋ ਤੇਰੇ ਬਿਨਾ ਔਰ ਪਿਆਰਾ ਕੋਈ ਨਹੀਂ ਹੈ॥ ਜੈਸੇ ਚਕੋਰ ਕੇ ਮਨ ਮੈਂ ਚੰਦ੍ਰਮਾਂ ਕੀ ਪ੍ਰੀਤ ਰਹਿਤੀ ਹੈ॥

ਜਿਉ ਮੀਨ ਜਲ ਸਿਉ ਹੇਤੁ ॥
ਅਲਿ ਕਮਲ ਭਿੰਨੁ ਨ ਭੇਤੁ ॥

ਪੁਨਾਂ ਜੈਸੇ ਮਛੀ ਕਾ ਜਲ ਕੇ ਸਾਥ ਪ੍ਰੇਮ ਹੈ ਪੁਨਾਂ ਜੈਸੇ (ਅਲਿ) ਭੌਰੇ ਕਾ ਕਵਲ ਸੇ ਭਿੰਨ ਭੇਦ ਕੋਈ ਨਹੀਂ॥

ਜਿਉ ਚਕਵੀ ਸੂਰਜ ਆਸ ॥
ਨਾਨਕ ਚਰਨ ਪਿਆਸ ॥੬॥

ਜੈਸੇ ਚਕਵੀ ਕੋ ਸੂਰਜ ਕੇ ਦਰਸਨ ਕੀ ਆਸ ਲਗੀ ਰਹਿਤੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਵਾਹਿਗੁਰੂ ਤੈਸੇ ਤੇਰੇ ਚਰਨੋਂ ਕੀ ਹਮਕੋ ਪਿਆਸਾ ਹੈ॥੬॥ ਪੁਨਾ ਸਿਮਰਨ ਕਰਨੇ ਕੀ ਪ੍ਰੀਤੀ ਮੈਂ ਦ੍ਰਿਸ਼ਟਾਂਤ ਕਹਤੇ ਹੈਂ॥

ਜਿਉ ਤਰੁਨਿ ਭਰਤ ਪਰਾਨ ॥
ਜਿਉ ਲੋਭੀਐ ਧਨੁ ਦਾਨੁ ॥

ਜੈਸੇ ਪਤਿਬਰਤਾ (ਤਰੁਨਿ) ਇਸਤ੍ਰੀ ਕੋ ਤਿਸ ਕਾ (ਭਰਤ) ਪਤੀ ਪ੍ਰਾਂਣ ਰੂਪ ਹੋਤਾ ਹੈ ਜੈਸੇ ਲੋਭੀ ਨਟ ਧਨ ਕੋ ਹੀ ਪ੍ਰਾਣ ਰੂਪ (ਦਾਨੁ) ਜਾਨਤਾ ਹੈ॥

ਜਿਉ ਦੂਧ ਜਲਹਿ ਸੰਜੋਗੁ ॥
ਜਿਉ ਮਹਾ ਖੁਧਿਆਰਥ ਭੋਗੁ ॥

ਜੈਸੇ ਦੂਧ ਕੇ ਸਾਥ ਜਲ ਕੀ ਪ੍ਰੀਤ ਪੂਰਬਕ ਸੰਜੋਗ ਹੈ ਜੈਸੇ ਮਹਾਂ ਖੁਧਿਆਰਥੀ ਕੋ ਅੰਨ ਕੋ ਭੋਗਣੇ ਸਾਥ ਪ੍ਰੀਤ ਹੈ॥

ਜਿਉ ਮਾਤ ਪੂਤਹਿ ਹੇਤੁ ॥
ਹਰਿ ਸਿਮਰਿ ਨਾਨਕ ਨੇਤ ॥੭॥

ਜੈਸੇ ਮਾਤਾ ਕਾ ਅਪਨੇ ਪੁਤ੍ਰ ਮੈਂ ਹਿਤ ਹੋਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਇਨ ਕੇ ਸਮਾਂਨ ਮੈਂ ਤੇਰੇ ਸਾਥ ਪਰੀਤੀ ਕਰਕੇ ਨਿਤ ਹੀ ਸਿਮਰਨ ਕਰਤਾ ਹੂੰ॥੭॥

ਜਿਉ ਦੀਪ ਪਤਨ ਪਤੰਗ ॥
ਜਿਉ ਚੋਰੁ ਹਿਰਤ ਨਿਸੰਗ ॥

ਜੈਸੇ ਪਤੰਗ ਦੀਪਕ ਮੈਂ ਪਰੀਤੀ ਕਰ (ਪਤਨ) ਪੜਤਾ ਹੈ ਵਾ (ਪਤਨ) ਨਸਟ ਹੋ ਜਾਤਾ ਹੈ ਤਦਪ ਪੀਛੇ ਮੁੜਤਾ ਨਹੀਂ ਹੈ ਜੈਸੇ ਚੋਰ ਪਰ ਧਨ ਕੋ ਨਿਸੰਕ ਹੋਇ ਕਰ ਹਰਤਾ ਹੈ ਭਾਵ ਯਹਿ ਹੈ ਤਿਸ ਧਨ ਕੇ ਹਰਨੇ ਮੈਂ ਅਪਨੇ ਬਚਾਉ ਕਾ ਭੈ ਭੀ ਨਹੀਂ ਕਰਤਾ ਹੈ॥

ਮੈਗਲਹਿ ਕਾਮੈ ਬੰਧੁ ॥

ਜਿਉ ਗ੍ਰਸਤ ਬਿਖਈ ਧੰਧੁ ॥

ਜੈਸੇ (ਮੈਗਲਹਿ) ਹਸਤੀ ਕਾਗਜ ਕੀ ਪੁਤਲੀ ਬਨੀ ਹੋਈ ਹਸਤਨੀ ਕੋ ਦੇਖ ਕਰ ਕਾਮ ਕਰ ਆਤਰ ਹੂਆ ਗਰਤ ਮੈਂ ਗਿਰ ਕਰ ਬੰਧਨੋਂ ਮੈਂ ਪੜਤਾ ਹੈ ਔਰ ਜੈਸੇ ਗ੍ਰਸਤੀ ਵਿਸਈ ਧੰਧਿਓਂ ਮੈਂ ਗਲਤਾਨ ਰਹਿਤਾ ਹੈ॥

ਜਿਉ ਜੂਆਰ ਬਿਸਨੁ ਨ ਜਾਇ ॥

ਹਰਿ ਨਾਨਕ ਇਹੁ ਮਨੁ ਲਾਇ ॥੮॥

ਜੈਸੇ ਜੁਆਰੀਏ ਕਾ ਜੂਆ ਖੇਲਣੇ ਕਾ (ਬਿਸਨੁ) ਅਤੀ ਪਰਵਾਹ ਰੂਪ ਸੁਭਾਵ ਨਹੀਂ ਜਾਤਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਤੈਸੇ ਮੈਨੇ ਤੇਰੇ ਬੀਚ ਇਸ ਮਨਕੋ ਲਗਾਇਆ ਹੈ॥੮॥

ਕੁਰੰਕ ਨਾਦੈ ਨੇਹੁ ॥

ਚਾਤ੍ਰਿਕੁ ਚਾਹਤ ਮੇਹੁ ॥

ਜੈਸੇ (ਕੁਰੰਕ) ਮ੍ਰਿਗ ਕਾ ਘੰਡਾਹੇੜੇ ਕੇ (ਨਾਦੈ) ਸਬਦ ਸੁਣਨੇ ਮੈਂ (ਨੇਹੁ) ਪ੍ਰੇਮੁ ਹੋਤਾ ਹੈ ਔ ਜੈਸੇ ਚਾਤ੍ਰਿਕ ਸ੍ਵਾਂਤਿ ਬੂੰਦ ਕੇ ਲੀਏ ਬ੍ਰਖਾ ਕੋ ਚਾਹਿਤਾ ਹੈ॥

ਜਨ ਜੀਵਨਾ ਸਤਸੰਗਿ ॥

ਗੋਬਿਦੁ ਭਜਨਾ ਰੰਗਿ ॥

ਤੈਸੇ ਤੇਰੇ (ਜਨਿ) ਦਾਸੋਂ ਕਾ ਜੀਵਨਾ ਸਤਿਸੰਗ ਕਰਕੇ ਹੈਂ। ਹੇ ਗੋਬਿੰਦ ਵਹੁ ਸੰਤ ਜਨ (ਰੰਗਿ) ਪ੍ਰੇਮ ਕਰਕੇ ਤੇਰੇ ਭਜਨਾਨੰਦ ਮੈਂ ਮਗਨ ਰਹਤੇ ਹੈਂ॥

ਰਸਨਾ ਬਖਾਨੈ ਨਾਮੁ ॥

ਨਾਨਕ ਦਰਸਨ ਦਾਨੁ ॥੯॥

ਤਾਂਤੇ ਹਮਾਰੀ ਰਸਨਾ ਤੇਰੇ ਨਾਮ ਕੋ ਸਦਾ ਉਚਾਰਨ ਕਰੈ। ਸ੍ਰੀ ਗੁਰੂ ਜੀ ਕਹਤੇ ਹੈਂ ਮੇਰੇ ਨੇਤ੍ਰ ਤੇਰੇ ਦਰਸਨ ਕੋ ਦੇਖੈਂ ਹੇ ਵਾਹਿਗੁਰੂ ਯਹੀ ਦਾਨ ਮੁਝ ਕੋ ਦੀਜੀਏ॥੮॥

ਅਬ ਵਾਹਿਗੁਰੂ ਕੇ ਗੁਣੋਂ ਕਾ ਮਹਾਤਮ ਕਹਤੇ ਹੈਂ॥

ਗੁਨ ਗਾਇ ਸੁਨਿ ਲਿਖਿ ਦੇਇ ॥

ਸੋ ਸਰਬ ਫਲ ਹਰਿ ਲੇਇ ॥

ਜੋ ਵਾਹਿਗੁਰੂ ਕੇ ਗੁਣੋਂ ਕੋ ਗਾਵੈ ਅਥਵਾ ਸ੍ਰਵਨ ਕਰੇ ਵਾ ਕਿਸੀ ਕਉ ਲਿਖ ਕਰ ਦੇਵੈ ਸੋ ਜਨ ਹਰੀ ਤੇ ਧਰਮ ਅਰਥ ਕਾਮ ਮੋਖ ਸਰਬ ਫਲੋਂ ਕੋ ਲੇਤਾ ਹੈ॥

ਕੁਲ ਸਮੂਹ ਕਰਤ ਉਧਾਰੁ ॥

ਸੰਸਾਰੁ ਉਤਰਸਿ ਪਾਰਿ ॥

ਪੁਨਾਂ ਸੋ ਕੁਲਾਂ ਕੇ ਸਮੂਹ ਕਾ ਉਧਾਰ ਕਰ ਲੇਤਾ ਹੈ ਔਰ ਸੰਸਾਰ ਸਮੁੰਦ੍ਰ ਤੇ ਪਾਰ ਉਤਰ ਜਾਤਾ ਹੈ॥

ਹਰਿ ਚਰਨ ਬੋਹਿਥ ਤਾਹਿ ॥

ਮਿਲਿ ਸਾਧਸੰਗਿ ਜਸੁ ਗਾਹਿ ॥

ਹਰੀ ਕੇ ਚਰਨ ਜਹਾਜ ਵਤ ਤਿਸ ਕੋ ਪ੍ਰਾਪਤਿ ਹੋਤੇ ਹੈਂ। ਜੋ ਜਨ ਸੰਤੋਂ ਕੀ ਸੰਗਤ ਮੈਂ ਮਿਲ ਕਰ ਹਰੀ ਕੇ ਜਸ ਕੋ ਗਾਵਤੇ ਹੈਂ॥

ਹਰਿ ਪੈਜ ਰਖੈ ਮੁਰਾਰਿ ॥
ਹਰਿ ਨਾਨਕ ਸਰਨਿ ਦੁਆਰਿ ॥੧੦॥੨॥

ਤਿਸ ਸੰਤ ਜਨੋਂ ਕੀ ਹਰੀ ਮੁਰਾਰੀ (ਪੈਜ) ਪਤਿ ਰਾਖਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਇਸੀ ਤੇ ਤਿਸ ਹਰੀ ਕੇ (ਦੁਆਰਿ) ਸਤਸੰਗ ਕੀ ਮੈਨੇ ਸਰਨ ਲਈ ਹੈ॥੧੦॥੨॥

## ਬਿਲਾਵਲੁ ਮਹਲਾ ੧ ਥਿਤੀ ਘਰੁ ੧੦ ਜਤਿ

### ੴ ਸਤਿਗੁਰ ਪ੍ਰਸਾਦਿ ॥

ਥਿਤੋਂ ਕੇ ਸੰਬੂਹ ਕਾ ਨਾਮ ਜਤਿ ਕਹੀਤਾ ਹੈ ਵਾ ਛੰਦ ਕੀ ਚਾਲ ਵਸੇਸ ਹੈ ਵੈਸੇ ਪੰਦ੍ਰਹ ਵਾ ਸੋਲਹਿ ਥਿਤੋਂ ਕੋ ਭਿੰਨ ਭਿੰਨ ਲੋਕ ਪੂਜਨ ਕਰਤੇ ਹੈਂ। ਤੈਸੇ ਇਨ ਥਿਤੋਂ ਦ੍ਵਾਰੇ ਵਾਹਿਗੁਰੂ ਕੀ ਪਹਿਚਾਨ ਔ ਪੂਜਨ ਕਰਨੇ ਕਾ ਸ੍ਰੀ ਗੁਰੂ ਨਾਨਕ ਦੇਵ ਜੀ ਉਪਦੇਸ਼ ਕਰਤੇ ਹੈਂ॥

ਏਕਮ ਏਕੰਕਾਰੁ ਨਿਰਾਲਾ ॥
ਅਮਰੁ ਅਜੋਨੀ ਜਾਤਿ ਨ ਜਾਲਾ ॥

ਏਕਮ ਥਿਤ ਦ੍ਵਾਰੇ ਕਹਤੇ ਹੈਂ ਏਕ ਸਰੂਪ ਸਰਬ ਤੇ ਨਿਰਾਲਾ ਹੈ ਮ੍ਰਿਤ ਸੇ ਰਹਿਤ ਅਰੁ (ਅਜੋਨੀ) ਜਨਮ ਸੇ ਰਹਤ ਹੈ ਔ ਤਿਸ ਕੋ ਕੋਈ ਜਾਤੀ ਕਾ ਬੰਧਨੁ ਭੀ ਨਹੀਂ ਹੈ॥

ਅਗਮ ਅਗੋਚਰੁ ਰੂਪੁ ਨ ਰੇਖਿਆ ॥
ਖੋਜਤ ਖੋਜਤ ਘਟਿ ਘਟਿ ਦੇਖਿਆ ॥

ਪੁਨਾ ਜਿਸਕਾ ਕੋਈ ਰੂਪ ਰੇਖਿਆ ਨਹੀਂ ਹੈ (ਅਗਮ) ਮਨ ਕਾ ਅਵਿਖੇ ਔ (ਅਗੋਚਰੁ) ਇੰਦ੍ਰਿਓਂ ਤੇ ਅਵਿਖੇ ਹੈ ਸਰਬ ਘਟ ਘਟ ਮੈਂ ਬਜਾਪਕ ਦੇਖਿਆ ਹੈ ਭਾਵ ਜਾਣਿਆ ਹੈ॥

ਪੰਨਾ ੮੩੯

ਜੋ ਦੇਖਿ ਦਿਖਾਵੈ ਤਿਸ ਕਉ ਬਲਿ ਜਾਈ ॥
ਗੁਰ ਪਰਸਾਦਿ ਪਰਮ ਪਦੁ ਪਾਈ ॥੧॥

ਜੋ ਆਪ ਦੇਖ ਕਰ ਜਗਜਾਸੀ ਕੋ ਦਿਖਾਵੈ ਤਿਸ ਕੇ ਊਪਰੋਂ ਮੈਂ ਬਲਿਹਾਰਨੇ ਜਾਤਾ ਹੂੰ ਗੁਰੋਂ ਕੀ ਕ੍ਰਿਪਾ ਤੇ ਧਰਮ ਪਦ ਕੋ ਪਾਈਤਾ ਹੈ॥੧॥

ਕਿਆ ਜਪੁ ਜਾਪਉ ਬਿਨੁ ਜਗਦੀਸੈ ॥
ਗੁਰ ਕੈ ਸਬਦਿ ਮਹਲੁ ਘਰੁ ਦੀਸੈ ॥੧॥ ਰਹਾਉ ॥

ਹੇ ਭਾਈ ਏਕ ਜਗਦੀਸ੍ਵਰ ਤੇ ਬਿਨਾਂ ਔਰ ਕਯਾ ਜਪਕੋ ਜਪੀਏ ਔਰੁ ਸਤਿਗੁਰੋਂ ਕੇ (ਸਬਦਿ) ਉਪਦੇਸ ਕਰ (ਘਰੁ) ਰਿਦੇ ਮੈਂ ਹੀ ਜਗਦੀਸ ਵਾਹਿਗੁਰੂ ਕਾ (ਮਹਲੁ) ਸਰੂਪ ਦ੍ਰਿਸਟ ਆ ਜਾਤਾ ਹੈ॥੧॥

ਦੂਜੈ ਭਾਇ ਲਗੇ ਪਛੁਤਾਣੇ ॥
ਜਮ ਦਰਿ ਬਾਧੇ ਆਵਣ ਜਾਣੇ ॥

ਦੁਤੀਆ ਦੁਵਾਰਾ ਕਹਤੇ ਹੈਂ ਜੋ ਦ੍ਵੈਤ ਭਾਵ ਮੈਂ ਲਗੇ ਰਹਤੇ ਹੈਂ ਸੋ ਜਮ ਕੇ ਦਰ ਮੈਂ ਬਾਂਧੇ ਹੂਏ ਸਦਾ ਜਨਮਤੇ ਮਰਤੇ ਰਹਤੇ ਹੈਂ।

ਕਿਆ ਲੈ ਆਵਹਿ ਕਿਆ ਲੇ ਜਾਹਿ ॥
ਸਿਰਿ ਜਮਕਾਲੁ ਸਿ ਚੋਟਾ ਖਾਹਿ ॥

ਵੋਹ ਕਿਆ ਲੈ ਆਵਤੇ ਹੈਂ ਔਰ ਕਿਆ ਲੇ ਕਰ ਜਾਵੈਂਗੇ। ਭਾਵ ਯਹਿ ਪੁੰਨ ਕਰਮੋਂ ਸੇ ਰਹਿਤ ਹੂਏ ਹੂਏ ਖਾਲੀ ਹੀ ਆਵਤੇ ਹੈਂ ਔਰ ਖਾਲੀ ਹੀ ਚਲੇ ਜਾਤੇ ਹੈਂ॥ ਵਹੁ ਭਾਗ ਹੀਨ ਅਪਨੇ ਸਿਰ ਪਰ ਜਮਕਾਲ ਕੀਆਂ ਚੋਟਾਂ ਖਾਤੇ ਹੈਂ॥

ਬਿਨੁ ਗੁਰ ਸਬਦ ਨ ਛੂਟਸਿ ਕੋਇ ॥
ਪਾਖੰਡਿ ਕੀਨੈ ਮੁਕਤਿ ਨ ਹੋਇ ॥੨॥

ਗੁਰੋਂ ਕੇ ਉਪਦੇਸ ਸੇ ਬਿਨਾ ਜਮ ਕੀ ਚੋਟੋਂ ਸੇ ਕੋਈ ਨਹੀਂ ਛੂਟ ਸਕਤਾ ਹੈ॥ ਔਰ ਅਨੇਕ ਪਾਖੰਡ ਸਹਿਤ ਕਰਮੋਂ ਕੇ ਕਰਤੇ ਮੁਕਤੀ ਪ੍ਰਾਪਤਿ ਨਹੀਂ ਹੋਤੀ ਹੈ॥੨॥ ਅਬ ਸੰਸਾਰ ਕੀ ਉਤਪਤੀ ਕਹਤੇ ਹੈਂ॥

ਆਪੇ ਸਚੁ ਕੀਆ ਕਰ ਜੋੜਿ ॥

ਅੰਡਜ ਫੋੜਿ ਜੋੜਿ ਵਿਛੋੜਿ ॥

ਸ਼ਚ ਸਰੂਪ ਵਾਹਿਗੁਰੂ ਨੇ ਅਪਨੇ (ਜੋੜਿ) ਜੋਰ ਬਲ ਕਰ ਐਸੇ ਬ੍ਰਹਮਾਂਡ ਕੀਆ ਹੈ ਜੈਸੇ ਅੰਡਾ ਜੋ ਹੈ ਤਿਸ ਕੋ ਜੋੜਨਾ ਕਰਕੇ ਪੁਨਾ ਅੰਡੇਕੋ ਫੋੜ ਕਰ ਵਿਛੋੜ ਦੀਆ ਹੈ॥ ਜੇ ਕਹੈ ਕੈਸੇ ਹੂਆ? ਤਿਸ ਪਰ ਕਹਤੇ ਹੈਂ॥

ਧਰਤਿ ਅਕਾਸੁ ਕੀਏ ਬੈਸਣ ਕਉ ਥਾਉ ॥

ਰਾਤਿ ਦਿਨੰਤੁ ਕੀਏ ਭਉ ਭਾਉ ॥

ਧਰਤੀ ਔਰ ਅਕਾਸ ਆਦਿ ਜੀਵੋਂ ਕੇ ਬੈਠਨੇ ਹੇਤ ਭਿੰਨ ਭਿੰਨ ਚੌਦਹ ਲੋਕ ਰੂਪੀ ਅਸਥਾਨ ਕੀਏ ਹੈਂ॥ ਪੁਨਾ॥ ਜੀਵੋਂ ਕੇ ਬਿਵਹਾਰ ਹੇਤ ਦਿਨ ਰਾਤ੍ਰ ਕਰਕੇ ਭੈ ਔ ਪ੍ਰੇਮ ਕੀਆ ਹੈ॥

ਜਿਨਿ ਕੀਏ ਕਰਿ ਵੇਖਣਹਾਰਾ ॥

ਅਵਰੁ ਨ ਦੂਜਾ ਸਿਰਜਣਹਾਰਾ ॥੩॥

ਜਿਸਨੇ ਇਹ ਜੀਵ ਕੀਏ ਹੈਂ ਵਹੀ ਇਨਕੋ (ਕਰਿ) ਰਚਕੇ ਆਪ ਦੇਖਣਹਾਰਾ ਹੋ ਰਿਹਾ ਹੈ॥ ਤਿਸਤੇ ਬਿਨਾ ਔਰ ਕੋਈ ਸਿਰਜਣ ਹਾਰਾ ਨਹੀਂ ਹੈ॥੩॥

ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ ॥

ਦੇਵੀ ਦੇਵ ਉਪਾਏ ਵੇਸਾ ॥

ਤ੍ਰਿਤੀਆ ਦੁਆਰੇ ਕਹਤੇ ਹੈਂ ਬ੍ਰਹਮਾ ਔ ਵਿਸਨੂ ਪੁਨਾ (ਮਹੇਸਾ) ਸਿਵਜੀ ਇਹ ਤ੍ਰਿਧਾ ਮੂਰਤੀ ਔਰ ਦੇਵੀ ਔ ਦੇਵਤੇ ਆਦਿ ਭਿੰਨ ਭਿੰਨ ਸਰੂਪ ਉਤਪਤਿ ਕੀਏ ਹੈਂ॥

ਜੋਤੀ ਜਾਤੀ ਗਣਤ ਨ ਆਵੈ ॥

ਜਿਨਿ ਸਾਜੀ ਸੋ ਕੀਮਤਿ ਪਾਵੈ ॥

ਜੋ (ਜੋਤੀ) ਵਾਹਿਗੁਰੂ ਨੇ ਜਾਤੀ ਉਤਪਤ ਕਰੀਆਂ ਹੈਂ ਤਿਨੋਂ ਕੀ ਗਿਣਤੀ ਨਹੀਂ ਆਵਤੀ ਹੈ॥ ਜਿਸਨੇ ਇਹ ਸ੍ਰਿਸਟੀ ਸਾਜੀ ਹੈ ਸੋਈ ਇਸਕੀ (ਕੀਮਤਿ) ਮੋਲੁ ਕੌ ਪਾਵਤਾ ਹੈ ਭਾਵ ਯਹਿ ਕਿ ਸੁਭ ਅਸੁਭ ਕਰਮੋਂ ਕੋ ਅਰੁ ਤਿਨ ਕੇ ਫਲੋਂ ਕੋ ਸੋਈ ਜਾਨਤਾ ਹੈ॥

ਕੀਮਤਿ ਪਾਇ ਰਹਿਆ ਭਰਪੂਰਿ ॥

ਕਿਸੁ ਨੇੜੈ ਕਿਸੁ ਆਖਾ ਦੂਰਿ ॥੪॥

ਔਰ ਕੀਮਤ ਪਾਇਕਰ ਵਹੁ ਸੁਆਮੀ ਸਰਬ ਮੈਂ (ਭਰਪੂਰਿ) ਪਰੀ ਪੂਰਨ ਹੋਇ ਰਹਿਆ ਹੈ॥ ਤਾਂ ਤੇ ਤਿਸ ਪਰਮੇਸੁਰ ਕੋ ਨਿਕਟ ਕਿਸ ਪ੍ਰਕਾਰ ਕਹੋ ਔ ਦੂਰ ਕਿਸ ਪ੍ਰਕਾਰ ਕਹੋ ਵਾ ਕਿਸ ਵਸਤੂ ਤੇ ਨੇੜੇ ਕਹੋ ਅਰ ਦੂਰ ਕਿਸ ਤੇ ਕਹੋ ਭਾਵ ਯਹਿ ਸੋ ਸ੍ਵਾਮੀ ਸਭ ਕਾ ਅਪਣਾ ਆਪ ਸਰੂਪ ਹੈ॥੪॥

ਚਉਥਿ ਉਪਾਏ ਚਾਰੇ ਬੇਦਾ ॥

ਖਾਣੀ ਚਾਰੇ ਬਾਣੀ ਭੇਦਾ ॥

ਚਉਥ ਦ੍ਵਾਰੇ ਕਹਤੇ ਹੈਂ ਤਿਸਨੇ ਆਪ ਹੀ ਪੁਨਾ ਚਾਰੋਂ ਬੇਦ ਉਤਪਤ ਕਰੇ ਹੈਂ॥ ਅੰਡਜ ਜੇਰਜ ਸੇਤਜ ਉਤਭੁਜ ਚਾਰੋਂ ਖਾਣੀ ਕਰੀ ਹੈਂ ਔ ਪਰਾ ਪਸੰਤੀ ਮਧਮਾ ਬੈਖਰੀ ਚਾਰੋਂ ਖਾਣੀਆਂ ਕੇ ਭੇਦ ਵਾ ਅਨੁਸਟਪ ਆਈ ਛੰਦੋਂ ਕੋ ਭੇਦ ਕਰੇ ਹੈਂ॥

ਅਸਟ ਦਸਾ ਖਟੁ ਤੀਨਿ ਉਪਾਏ ॥

ਸੋ ਬੂਝੈ ਜਿਸੁ ਆਪਿ ਬੁਝਾਏ ॥

ਪੁਨਾ ਅਠਾਰਹ ਪੁਰਾਨ ਖਟ ਸਾਸਤ੍ਰ ਔ ਤੀਨ ਗੁਣੋਂ ਸੇ ਆਦਿ ਲੇ ਕਰ ਸੰਪੂਰਨ ਉਪਾਏ ਹੈਂ॥ ਪਰੰਤੂ ਤਿਸ ਕਰਨੇ ਵਾਲੇ ਕੋ ਸੋ (ਬੂਝੈ) ਸਮਝਤਾ ਹੈ ਜਿਸ ਕੋ ਵਹੁ ਆਪ ਸਮਝਾਵਤਾ ਹੈ॥

ਤੀਨਿ ਸਮਾਵੈ ਚਉਥੈ ਵਾਸਾ ॥

ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ ॥੫॥

ਜੋ ਤੀਨੋਂ ਗੁਣੋਂ ਕੋ ਸਮਾਇ ਕਰਕੇ ਚਉਥੇ ਸਾਖੀ ਮੈਂ ਵਾਸ ਕਰੇ॥ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਪੁਰਸ਼ ਕੇ ਹਮ ਦਾਸ ਹੈਂ॥੫॥ ਅਬ ਉਤਪਤੀ ਕਹ ਕਰ ਸ੍ਰਿਸਟੀ ਕੀ ਅਨੇਕ ਪ੍ਰਕਾਰਤਾ ਦਿਖਾਵਤੇ ਹੈਂ॥

ਪੰਚਮੀ ਪੰਚ ਭੂਤ ਬੇਤਾਲਾ ॥

ਆਪਿ ਅਗੋਚਰੁ ਪੁਰਖੁ ਨਿਰਾਲਾ ॥

ਪੰਚਮੀ ਦ੍ਵਾਰੇ ਕਹਤੇ ਹੈਂ ਪਾਂਚ (ਭੂਤ) ਭੂਤਨੇ ਕਾਮਾਦਿਕੋਂ ਕੇ ਸਬੰਧ ਕਰ ਇਹ ਜੀਵ ਸਰੂਪ ਤਾਲ ਤੇ ਭੁਲ ਗਿਆ ਹੈ ਆਪ ਵਹੁ ਅਗੋਚਰ ਔ ਸਰਬ ਸੇ ਨਿਰਾਲਮ ਪੁਰਖ ਹੈ ਭਾਵ ਅਲੇਪ ਹੈ॥

ਇਕਿ ਭ੍ਰਮਿ ਭੂਖੇ ਮੋਹ ਪਿਆਸੇ ॥

ਇਕਿ ਰਸੁ ਚਾਖਿ ਸਬਦਿ ਤ੍ਰਿਪਤਾਸੇ ॥

ਏਕ ਭਰਮ ਕਰਕੇ ਮੋਹੇ ਹੁਏ ਤ੍ਰਿਸ਼ਨਾ ਭੁਖ ਕਰ ਪਦਾਰਥੋਂ ਕੇ ਪਿਆਸੇ ਹੋ ਰਹੇ ਹੈਂ॥ ਏਕ ਗੁਰੋਂ ਕੇ ਸਬਦ ਰਸ ਕੋ ਚਾਖ ਕਰ ਸਰਬ ਪਦਾਰਥੋਂ ਸੇ ਤ੍ਰਿਪਤ ਹੁਏ ਹੈਂ॥

ਇਕਿ ਰੰਗਿ ਰਾਤੇ ਇਕਿ ਮਰਿ ਧੂਰਿ ॥

ਇਕਿ ਦਰਿ ਘਰਿ ਸਾਚੈ ਦੇਖਿ ਹਦੂਰਿ ॥੬॥

ਏਕ ਵਾਹਿਗੁਰੂ ਕੇ ਰੰਗ ਪ੍ਰੇਮ ਮੇਂ ਰਾਤੇ ਹੈਂ ਔਰ ਏਕ ਨਾਮ ਸੇ ਬਿਨਾਂ ਮਰ ਕਰ ਖਾਕ ਹੋ ਜਾਤੇ ਹੈਂ ਭਾਵ ਯਹਿ ਜਨਮਤੇ ਮਰਤੇ ਹੈਂ॥ ਇਕਿ ਰਿਦੇ ਰੂਪੀ ਘਰ ਕੇ ਅੰਤਰ ਹੀ ਸਾਚੇ ਹਰੀ ਕੋ (ਹਦੂਰਿ) ਪ੍ਰਤਖ੍ਯ ਦੇਖਤੇ ਹੈਂ॥੬॥

ਝੂਠੇ ਕਉ ਨਾਹੀ ਪਤਿ ਨਾਉ ॥

ਕਬਹੁ ਨ ਸੂਚਾ ਕਾਲਾ ਕਾਉ ॥

ਝੂਠੇ ਪੁਰਸ਼ ਕੋ ਇਜ਼ਤ ਔਰ ਨਾਮ ਨਹੀਂ ਪ੍ਰਾਪਤ ਹੋਤਾ ਜੈਸੇ ਕਾਲਾ ਕਾਂਉ ਕਬੀ ਸੂਚਾ ਨਹੀਂ ਹੋਤਾ ਹੈ॥

ਪਿੰਜਰਿ ਪੰਖੀ ਬੰਧਿਆ ਕੋਇ ॥

ਛੇਰੀਂ ਭਰਮੈ ਮੁਕਤਿ ਨ ਹੋਇ ॥

ਦ੍ਰਿਸਟਾਂਤ॥ ਜੈਸੇ ਕੋਈ ਪੰਛੀ ਪਿੰਜਰੇ ਮੈਂ ਬਾਂਧਿਆ ਹੂਆ ਹੋਵੇ (ਛੇਰੀ) ਛੇਕੋਂ ਮੈਂ ਭਰਮਣੇ ਕਰ ਤਿਸ ਪਿੰਜਰੇ ਸੇ (ਮੁਕਤਿ) ਛੂਟਣਾ ਨਹੀਂ ਹੋਤਾ ਹੈ॥ ਤਿਸ ਕਾ ਦ੍ਰਾਸਟਾਂਤ ਯਹਿ ਹੈ ਤੈਸੇ ਅਗਿਆਨ ਰੂਪੀ ਪਿੰਜਰੇ ਮੈਂ ਜੀਵ ਰੂਪੀ ਪੰਛੀ ਬਾਂਧਾ ਹੂਆ ਆਨ ਦੇਵ ਕੀ ਮਨੌਤ ਰੂਪੀ ਛਿਦ੍ਰੋਂ ਸੇ ਸਿਰ ਨਿਕਾਲਤਾ ਹੈ ਪਰੰਤੂ ਗੁਰੋਂ ਬਿਨਾਂ ਇਹ ਮੁਕਤ ਨਹੀਂ ਹੋਤਾ॥

ਤਉ ਛੂਟੈ ਜਾ ਖਸਮੁ ਛਡਾਏ ॥

ਗੁਰਮਤਿ ਮੇਲੇ ਭਗਤਿ ਦ੍ਰਿੜਾਏ ॥੭॥

ਤਬ ਇਹ ਜੀਵ ਬੰਧਨੋਂ ਸੇ ਛੂਟਤਾ ਹੈ ਜਬ ਆਪ (ਖਸਮੁ) ਵਾਹਿਗੁਰੂ ਇਸਕੋ ਛੁਡਾਵਤਾ ਹੈ॥ ਗੁਰੋਂ ਕੀ ਸਿਖ੍ਯਾ ਤੇ ਭਗਤੀ ਦ੍ਰਿੜ ਕਰਾਇ ਕਰ ਅਪਨੇ ਸਾਥ ਮੇਲ ਲੇਤਾ ਹੈ॥੭॥

ਖਸਟੀ ਖਟੁ ਦਰਸਨ ਪ੍ਰਭ ਸਾਜੇ ॥

ਅਨਹਦ ਸਬਦੁ ਨਿਰਾਲਾ ਵਾਜੇ ॥

ਛਟ ਦ੍ਵਾਰੇ ਕਹਤੇ ਹੈਂ ਤਿਸ ਪ੍ਰਭੂ ਨੇ ਜੋਗੀ ਜੰਗਮ ਆਦਿ ਖਟ ਦਰਸਨ ਭੇਖ ਸਾਜੇ ਹੈਂ ਪਰੰਤੂ ਵਹੁ (ਸਬਦੁ) ਬ੍ਰਹਮ ਅਨਹਦ ਏਕ ਰਸ ਸਭਤੇ (ਨਿਰਾਲਾ) ਅਸੰਗ (ਵਾਜੇ) ਪ੍ਰਗਟ ਕਹੀਦਾ ਹੈ॥

ਜੇ ਪ੍ਰਭ ਭਾਵੈ ਤਾ ਮਹਲਿ ਬੁਲਾਵੈ ॥
ਸਬਦੇ ਭੇਦੇ ਤਉ ਪਤਿ ਪਾਵੈ ॥

ਜੇਕਰ ਤਿਸ ਪ੍ਰਭੁ ਕਉ ਭਾਵੈ ਤਬ ਇਸ ਜੀਵ ਕੋ (ਮਹਲਿ) ਸਰੂਪ ਮੈਂ ਬੁਲਾਇ ਲੇਤਾ ਹੈ॥ ਪਰੰਤੂ ਜਬ ਗੁਰ ਸਬਦੀ ਕੋ ਮਿਲੇ ਤਉ ਪਤੀ ਕੋ ਪਾਵਤਾ ਹੈ॥

ਕਰਿ ਕਰਿ ਵੇਸ ਖਪਹਿ ਜਲਿ ਜਾਵਹਿ ॥
ਸਾਚੈ ਸਾਚੇ ਸਾਚਿ ਸਮਾਵਹਿ ॥੮॥

ਤਿਸ ਸਬਦ ਸੇ ਬਿਨਾਂ ਅਨੇਕ ਭੇਖੋਂ ਕੋ ਕਰਕੇ ਖਪਤੇ ਹੈਂ ਔ ਤਿਨ ਭੇਖੋਂ ਕੇ ਅਭਿਮਾਨ ਰੂਪੀ ਅਗਨੀ ਮੈਂ ਜਲ ਜਾਤੇ ਹੈਂ ਔਰ ਸਾਚੇ ਨਾਮ ਕੋ ਪਾਇ ਕਰ ਜੋ ਸਾਚੇ ਗੁਣੋਂ ਵਾਲੇ ਹੂਏ ਹੈਂ ਸੋਈ ਸਚ ਸਰੂਪ ਮੇਂ ਸਮਾਵਤੇ ਹੈਂ॥੮॥

ਸਪਤਮੀ ਸਤੁ ਸੰਤੋਖੁ ਸਰੀਰਿ ॥
ਸਾਤ ਸਮੁੰਦ ਭਰੇ ਨਿਰਮਲ ਨੀਰਿ ॥

ਸਪਤਮੀ ਦ੍ਵਾਰੇ ਕਹਤੇ ਹੈਂ ਜਿਨੋਂ ਨੇ ਸਤ ਸੰਤੋਖ ਆਦੀ ਗੁਣ ਸਰੀਰ ਮੈਂ ਧਾਰਨ ਕੀਏ ਹੈਂ ਤਿਨੋਂ ਕੇ ਪਾਂਚ ਗਿਆਨ ਇੰਦ੍ਰਜ ਔ ਮਨ ਬੁਧੀ ਯੇਹ ਸਾਤੋਂ ਸਰ ਵਾਹਿਗੁਰੂ ਕੇ ਜਸ ਰੂਪੀ ਨਿਰਮਲ ਜਲ ਸੇ ਭਰੇ ਰਹਤੇ ਹੈਂ॥

ਮਜਨੁ ਸੀਲੁ ਸਚੁ ਰਿਦੈ ਵੀਚਾਰਿ ॥
ਗੁਰ ਕੈ ਸਬਦਿ ਪਾਵੈ ਸਭਿ ਪਾਰਿ ॥

ਪੁਨਾ (ਸੀਲੁ) ਜਲ ਮੈਂ ਇਸਨਾਨ ਕਰਤੇ ਹੈਂ ਔ ਸਚ ਸਰੂਪ ਕਾ ਤਿਨੋਂ ਕੇ ਹਿਰਦੇ ਮੈਂ ਬੀਚਾਰ ਰਹਤਾ ਹੈ॥ ਗੁਰੋਂ ਕੇ ਸਬਦ ਕਰਕੇ ਸਰਬ ਤੇ ਪਰੇ ਜੋ ਵਾਹਿਗੁਰੂ ਹੈ ਤਿਸ ਕੋ ਪਾਇ ਲੇਤੇ ਹੈਂ॥

ਮਨਿ ਸਾਚਾ ਮੁਖਿ ਸਾਚਉ ਭਾਇ ॥
ਸਚੁ ਨੀਸਾਣੈ ਠਾਕ ਨ ਪਾਇ ॥੯॥

ਤਿਨੋਂ ਕਾ ਮਨ ਭੀ ਸਾਚਾ ਹੈ ਔਰ ਮੁਖ ਕਰ ਭੀ ਸਾਚਾ ਨਾਮ ਉਚਾਰਨ ਕਰਨਾ ਤਿਨ ਕੋ ਭਾਵਤਾ ਹੈ। ਸੋ ਪੁਰਸ਼ ਨਾਮ ਰੂਪੀ ਸਚੇ (ਨੀਸਾਣੈ) ਪਰਵਾਨੇ ਸਹਤ ਹੂਏ ਹੈਂ ਤਿਨੋਂ ਕੋ ਪਰਮੇਸੁਰ ਕੀ ਤਰਫ ਸੇ ਕੋਈ ਰੋਕ ਨਹੀਂ ਪੜੀ॥ ਵਾ ਪ੍ਰਲੋਕ ਮੈਂ ਕਈ ਜਮ ਆਦੀ ਨਹੀਂ ਰੋਕਤੇ ॥੯॥

ਅਸਟਮੀ ਅਸਟ ਸਿਧਿ ਬੁਧਿ ਸਾਧੈ ॥
ਸਚੁ ਨਿਹਕੇਵਲੁ ਕਰਮਿ ਅਰਾਧੈ ॥

ਅਸਟਮੀ ਦ੍ਵਾਰੇ ਕਹਤੇ ਹੈਂ ਜੋ ਬੁਧੀ ਕੋ ਸਾਧਤੇ ਅਰਥਾਤ ਸੁਧ ਕਰਤੇ ਹੈਂ ਤਿਨੋਂ ਕੋ ਅਣਿਮਾ ਮਹਿਮਾ ਆਠ ਸਿਧੀਆਂ ਪ੍ਰਾਪਤਿ ਹੋਤੀਆਂ ਹੈਂ। ਵਾ ਅਸਟ ਪ੍ਰਕਾਰ ਕੇ ਕਾਮ ਕੋ ਸਾਧ ਕਰ ਬੁਧੀ ਕੋ ਸਿਧਿ ਕਿਆ ਸੁਧ ਕਰਤੇ ਹੈਂ॥ ਸੋ ਸਚ ਸੁਧਕੇ ਅਰਾਧਨ ਰੂਪੀ ਕਰਮ ਕੋ ਕਰਤੇ ਹੈਂ॥

ਪਉਣ ਪਾਣੀ ਅਗਨੀ ਬਿਸਰਾਉ ॥
ਤਹੀ ਨਿਰੰਜਨੁ ਸਾਚੋ ਨਾਉ ॥

ਪੁਨਾ ਜਿਨੋਂ ਪੁਰਸੋਂ ਨੇ (ਪਉਣ ਪਾਣੀ ਅਗਨੀ) ਤਮੋ ਰਜੋ ਸਤੋ ਇਨ ਗੁਣੋਂ ਕੇ ਸੁਭਾਵ ਕੋ ਵਿਸਾਰ ਦੀਆ ਹੈ ਭਾਵ ਯਹਿ ਤ੍ਰਿਗੁਣ ਅਤੀਤ ਭਏ ਹੈਂ ਵਾ ਇਨ ਪੌਣ ਪਾਣੀ ਆਦੀ ਤਤੋਂ ਕਰ ਰਚਤ ਸਰੀਰ ਕੇ ਅਭਿਮਾਨ ਕੋ ਵਿਸਾਰ ਦੀਆ ਹੈ (ਤਹੀ) ਤਿਨ ਪੁਰਸੋਂ ਕੇ ਅੰਤਸਕਰਣ ਮੈਂ ਨਿਰੰਜਨ ਕਾ ਸਾਚਾ ਨਾਮ ਇਸਥਿਤ ਹੂਆ ਹੈ॥

ਤਿਸੁ ਮਹਿ ਮਨੂਆ ਰਹਿਆ ਲਿਵ ਲਾਇ ॥

ਪ੍ਰਣਵਤਿ ਨਾਨਕੁ ਕਾਲੁ ਨ ਖਾਇ ॥੧੦॥

ਤਿਸ ਨਾਮ ਮੈਂ ਤਿਨਕਾ ਮਨ (ਲਿਵ) ਬਿਰਤੀ ਕੋ ਲਗਾਇ ਰਹਿਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਨੋ ਕੋ ਕਾਲ ਨਹੀਂ ਖਾਤਾ ਹੈ ਭਾਵ ਯਹਿ ਜੋ ਜਨਮ ਮ੍ਰਿਤ ਸੇ ਰਹਿਤ ਹੋਇ ਜਾਤੇ ਹੈਂ॥੧੦॥

ਨਾਉ ਨਉਮੀ ਨਵੇ ਨਾਥ ਨਵ ਖੰਡਾ ॥

ਘਟਿ ਘਟਿ ਨਾਥੁ ਮਹਾ ਬਲਵੰਡਾ ॥

ਨੌਵੀ ਦ੍ਵਾਰੇ ਕਹਤੇ ਹੈਂ ਜੋ ਨੌ ਨਾਥੋਂ ਔ ਨਵਾਂ ਖੰਡਾਂ ਕੋ ਘਟੋਂ ਘਟੋਂ ਕਾ (ਨਾਥ) ਮਾਲਕ ਹੈ ਤਿਸ ਵਾਹਿਗੁਰੂ ਕਾ ਨਾਮ ਮਹਾਂ ਬਲਵੰਤ ਹੈ॥

ਪੰਨਾ ੮੪੦

ਆਈ ਪੂਤਾ ਇਹੁ ਜਗੁ ਸਾਰਾ ॥

ਪ੍ਰਭ ਆਦੇਸੁ ਆਦਿ ਰਖਵਾਰਾ ॥

ਇਸ ਸੰਪੂਰਨ ਜਗਤ ਮੈਂ ਜਿਸਕੀ (ਪੂਤਾ) ਪਵਿਤ੍ਰਤਾ ਆਈ ਹੋਈ ਹੈ॥ ਸਰਬ ਕੀ ਆਦਿ ਹੈ ਜੋ ਰਖ੍ਯਾ ਕਰਨੇ ਵਾਲਾ ਹੈ ਤਿਸ ਪ੍ਰਭੂ ਕੋ ਹਮਾਰੀ (ਆਦੇਸੁ) ਨਮਸਕਾਰ ਹੈ॥

ਆਦਿ ਜੁਗਾਦੀ ਹੈ ਭੀ ਹੋਗੁ ॥

ਓਹੁ ਅਪਰੰਪਰੁ ਕਰਣੈ ਜੋਗੁ ॥੧੧॥

ਪੀਛੇ ਭੀ ਥਾ ਜੁਗੋਂ ਕੀ ਆਦਿ ਮੈਂ ਥਾ ਔ ਅਬ ਭੀ ਹੈ ਪੁਨਾ ਆਗੇ ਭੀ ਸਤ ਸਰੂਪ ਹੋਵੇਗਾ। ਵਹੁ ਅਪਰ ਅਪਾਰ ਵਾਹਿਗੁਰੂ ਸਭ ਕਿਛ ਕਰਨੇ ਯੋਗ ਹੈ॥੧੧॥

ਦਸਮੀ ਨਾਮੁ ਦਾਨੁ ਇਸਨਾਨੁ ॥

ਅਨਦਿਨੁ ਮਜਨੁ ਸਚਾ ਗੁਣ ਗਿਆਨੁ ॥

ਦਸਮੀ ਦ੍ਵਾਰੇ ਕਹਤੇ ਹੈਂ ਹੇ ਭਾਈ ਨਾਮ ਜਪੋ ਦਾਨ ਔ ਇਸਨਾਨ ਕਰੋ ਔਰ ਗਿਆਨ ਆਦਿ ਗੁਣੋਂ ਕੇ ਵੀਚਾਰ ਮੈਂ ਦਿਨੇ ਰਾਤ ਰਹਣਾ ਇਹੀ ਨਿਰੰਤਰ ਸਚਾ ਮਜਨ ਕਰੋ॥ ਜੇ ਕਹੇ ਹਮਕੋ ਇਸ ਮਜਨ ਕਰਨੇ ਸੇ ਕਿਆ ਫਲ ਹੋਵੇਗਾ? ਤਿਸ ਪਰ ਕਹਤੇ ਹੈਂ॥

ਸਚਿ ਮੈਲੁ ਨ ਲਾਗੈ ਭ੍ਰਮੁ ਭਉ ਭਾਗੈ ॥

ਬਿਲਮੁ ਨ ਤੂਟਸਿ ਕਾਚੈ ਤਾਗੈ ॥

ਸਚੇ ਬੀਚਾਰ ਕਰ ਰਾਗ ਦ੍ਵੈਸ ਰੂਪੀ ਮੈਲ ਨਹੀਂ ਲਗਤੀ ਹੈ ਔ ਭਰਮ ਪੁਨਾ ਭੈ ਭਾਗ ਜਾਤਾ ਹੈ ਜੇ ਕਹੇ ਸਰੀਰ ਕੀ ਅਵਸਥਾ ਤੋ ਵਡੀ ਹੈ ਕਦੀ ਵਿਚਾਰ ਕਰ ਲੇਵੇਂਗੇ ਤਿਸ ਪਰ ਕਹਤੇ ਹੈਂ॥ ਜੈਸੇ ਕਾਚੇ ਤਾਗੇ ਕੇ ਟੂਟਣੇਂ ਮੈਂ (ਬਿਲਮੁ) ਦੇਰੀ ਨਹੀਂ ਹੋਤੀ ਹੈ॥

ਜਿਉ ਤਾਗਾ ਜਗੁ ਏਵੈ ਜਾਣਹੁ ॥

ਅਸਥਿਰੁ ਚੀਤੁ ਸਾਚਿ ਰੰਗੁ ਮਾਣਹੁ ॥੧੨॥

ਜੈਸੇ ਕੱਚਾ ਤਾਗਾ ਹੈ ਇਸੀ ਪ੍ਰਕਾਰ ਜਗਤ ਕੋ ਜਾਣੋ ਭਾਵ ਕਚੇ ਤਾਗੇ ਵਤ ਛਿਨ ਭੰਗਰ ਰੂਪ ਹੈ ਚਿਤਕੋ ਇਸਥਿਤ ਕਰਕੇ ਤਿਸ ਸਚੇ ਸਰੂਪ ਕੇ (ਰੰਗੁ) ਅਨੰਦ ਕੋ (ਮਾਣਹੁ) ਭੋਗੋ॥੧੨॥

ਏਕਾਦਸੀ ਇਕੁ ਰਿਦੈ ਵਸਾਵੈ ॥

ਹਿੰਸਾ ਮਮਤਾ ਮੋਹੁ ਚੁਕਾਵੈ ॥

ਇਕਾਦਸੀ ਕਾ ਬ੍ਰਤ ਇਹੀ ਰਾਖੇ ਜੋ ਏਕ ਵਾਹਿਗੁਰੂ ਕੋ ਰਿਦੇ ਮੈਂ ਵਸਾਵੈ॥ ਪੁਨਾ (ਹਿੰਸਾ) ਜੀਵ ਘਾਤ ਕੋ ਤਿਆਗ ਕਰ ਮਮਤਾ ਔਰ ਮੋਹ ਕੋ ਰਿਦੇ ਤੇ ਉਠਾਇ ਦੇਵੈ॥

ਫਲੁ ਪਾਵੈ ਬ੍ਰਤੁ ਆਤਮ ਚੀਨੈ ॥

ਪਾਖੰਡਿ ਰਾਚਿ ਤਤੁ ਨਹੀ ਬੀਨੈ ॥

ਜੋ ਆਪਨੇ ਆਪ ਸਰੂਪ ਕੋ ਜਾਣੇ ਇਸ ਬ੍ਰਤ ਕਾ ਇਹੀ ਫਲੁ ਹੈ ਸੋ ਪਾਇ ਲੇਤਾ ਹੈ। ਪਰੰਤੂ ਇਹ ਜੀਵ ਪਖੰਡੋਂ ਮੈਂ ਰਾਚ ਰਹੇ ਹੈਂ (ਤਤੁ) ਸਾਰ ਵਸਤੂ ਸ੍ਵੈ ਸਰੂਪ ਕੋ ਨਹੀਂ (ਬੀਨੈ) ਦੇਖਤੇ ਹੈਂ॥

ਨਿਰਮਲੁ ਨਿਰਾਹਾਰੁ ਨਿਹਕੇਵਲੁ ॥
ਸੂਚੈ ਸਾਚੇ ਨਾ ਲਾਗੈ ਮਲੁ ॥੧੩॥

ਜੋ ਹਰੀ ਨਿਹਕੇਵਲੁ ਸੁਧੁ ਸਰੂਪੁ (ਨਿਰਾਹਾਰ) ਅਭੋਗਤਾ ਹੈ ਔ (ਨਿਹਕੇਵਲ) ਅਦੁਤੀਯ ਹੈ ਜੋ ਐਸੇ ਸਚੇ ਵਾਹਿਗੁਰੂ ਕੋ ਜਾਣ ਕਰ ਸੁਚੇ ਹੂਏ ਹੈਂ ਤਿਨੋਂ ਕੋ ਅਵਿਦਿਆ ਰੂਪੀ ਮੈਲ ਲਾਗਤੀ ਨਹੀਂ ਹੈ॥੧੩॥

ਅਬ ਅਪਨੇ ਸਿਧਾਂਤ ਕੋ ਦਿਖਾਵਤੇ ਹੈਂ॥

ਜਹ ਦੇਖਉ ਤਹ ਏਕੋ ਏਕਾ ॥
ਹੋਰਿ ਜੀਅ ਉਪਾਏ ਵੇਕੋ ਵੇਕਾ ॥

ਜਹਾਂ ਮੈਂ ਦੇਖਤਾ ਹੂੰ ਤਹਾਂ ਏਕੋ ਏਕ ਸੋਈ ਦ੍ਰਿਸ਼ਟ ਆਵਤਾ ਹੈ ਔਰ ਜੀਵ ਅਨੇਕ ਤ੍ਰਹ ਕੇ (ਵੇਕੋ ਵੇਕਾ) ਭਿੰਨ ਭਿੰਨ ਉਪਾਏ ਹੈਂ॥

ਫਲੋਹਾਰ ਕੀਏ ਫਲੁ ਜਾਇ ॥
ਰਸ ਕਸ ਖਾਏ ਸਾਦੁ ਗਵਾਇ ॥

ਵਿਸਿਓਂ ਕੇ ਭੋਗ ਰੂਪੀ ਫਲੋਹਾਰ ਕਰਨੇ ਸੇ ਵਾ ਕਰਮ ਫਲ ਕੀ ਇਛਾ ਕਰਨੇ ਸੇ ਗਜਾਨੁ ਫਲੁ ਜਾਤਾ ਰਹਤਾ ਹੈ ਮਧਰ ਆਦੀ ਖਟ ਰਸ ਜੋ ਮਨਕੋ (ਕਸ) ਖੈਚਨੇਹਾਰੇ ਹੈਂ ਤਿਨੋਂ ਕੋ ਮਨਮੁਖੋਂ ਨੇ ਖਾਇਕਰ (ਸਾਦ) ਆਤਮ ਅਨੰਦ ਕੋ ਗਵਾਇ ਲੀਆ ਹੈ॥

ਕੂੜੈ ਲਾਲਚਿ ਲਪਟੈ ਲਪਟਾਇ ॥
ਛੂਟੈ ਗੁਰਮੁਖਿ ਸਾਚੁ ਕਮਾਇ ॥੧੪॥

ਝੂਠੇ ਵਿਸਿਓਂ ਕੇ ਲਾਲਚ ਮੈਂ ਆਪ ਲਪਟੇ ਹੂਏ ਹੈਂ ਪੁਨਾ ਔਰੋਂ ਕੋ ਲਪਟਾਇ ਰਹੇ ਹੈਂ ਗੁਰਮੁਖ ਪੁਰਸ ਸਾਚੁ ਕਮਾਇ ਕਰ ਵਿਸਿਓਂ ਕੇ ਲਾਲਚ ਸੇ ਛੂਟ ਗਏ ਹੈਂ॥੧੪॥

ਦੁਆਦਸਿ ਮੁਦ੍ਰਾ ਮਨੁ ਅਉਧੂਤਾ ॥
ਅਹਿਨਿਸਿ ਜਾਗਹਿ ਕਬਹਿ ਨ ਸੂਤਾ ॥

ਦਸ ਇੰਦ੍ਰੀਆਂ ਔਰ ਮਨ ਬੁਧ ਇਨ ਦ੍ਵਾਦਸੋਂ ਕੋ ਜਿਨੋਂ ਨੇ (ਮੁਦ੍ਰਾ) ਰੋਕਿਆ ਹੈ ਸੋ ਤਿਸ ਕਾ ਮਨੁ (ਅਉਧੂਤਾ) ਸੁਧ ਹੂਆ ਹੈ ਸੋ ਜਨ ਗਿਆਨ ਰੂਪੀ ਜਾਗ੍ਰਤ ਮੈਂ ਦਿਨੇ ਰਾਤ ਜਾਗਤੇ ਹੈਂ ਅਵਿਦਿਆ ਰੂਪੀ ਨਿੰਦ੍ਰਾ ਮੈਂ ਤਿਨਕਾ ਮਨੁ ਕਬੀ ਸੁਤਾ ਨਹੀਂ ਹੈ॥

ਜਾਗਤੁ ਜਾਗਿ ਰਹੈ ਲਿਵ ਲਾਇ ॥
ਗੁਰ ਪਰਚੈ ਤਿਸੁ ਕਾਲੁ ਨ ਖਾਇ ॥

ਗਜਾਨ ਰੂਪੀ (ਜਾਗਤੁ) ਅਵਸਥਾ ਮੈਂ ਵਾ ਜਗਤ ਕੀ ਤ੍ਰਫੋਂ ਸੇ ਜਨ (ਜਾਗਿ ਰਹੈ) ਸਾਵਧਾਨ ਰਹਤੇ ਹੈਂ ਕਿਉਂਕਿ ਤਿਨੋਂ ਨੇ ਬ੍ਰਹਮ ਮੈਂ (ਸਿਵ) ਬਿਰਤੀ ਲਗਾਈ ਹੈ ਜਿਨਕੇ ਅੰਤਸਕਰਨ ਗੁਰੋਂ ਕੇ ਉਪਦੇਸ ਮੈਂ ਪਰਚੇ ਹੈਂ ਤਿਨ ਕੋ ਕਾਲ ਨਹੀਂ ਖਾਤਾ ਹੈ॥

ਅਤੀਤ ਭਏ ਮਾਰੇ ਬੈਰਾਈ ॥
ਪ੍ਰਣਵਤਿ ਨਾਨਕ ਤਹ ਲਿਵ ਲਾਈ ॥੧੫॥

ਜੋ ਜਨ ਸੰਸਾਰ ਤੇ (ਅਤੀਤ) ਅਸੰਗ ਹੂਏ ਹੈਂ ਤਿਨੋਂ ਨੇ ਕਾਮ ਕ੍ਰੋਧ ਆਦੀ ਵੈਰੀ ਮਾਰ ਲਏ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਤਿਨੋਂ ਨੇ ਵਾਹਿਗੁਰੂ ਕੇ ਸਰੂਪ ਮੈਂ (ਲਿਵ) ਬਿਰਤੀ ਲਗਾਈ ਹੈ॥੧੫॥

ਦੁਆਦਸੀ ਦਇਆ ਦਾਨੁ ਕਰਿ ਜਾਣੈ ॥
ਬਾਹਰਿ ਜਾਤੋ ਭੀਤਰਿ ਆਣੈ ॥

ਦ੍ਵਾਦਸੀ ਦ੍ਵਾਰਾ ਕਹਤੇ ਹੈਂ ਦਇਆ ਔ ਦਾਨ ਕਰ ਜਾਣੈ ਔਰ ਮਨ ਵਾਹਯ ਮੁਖ ਜਾਤੇ ਹੁਏ ਕਉ ਅੰਤਰ ਲਿਆਵੇ ਭਾਵ ਯਹਿ ਸੰਕਲਪ ਵਿਕਲਪ ਸੇ ਰਹਿਤ ਕਰੈ॥

ਬਰਤੀ ਬਰਤ ਰਹੈ ਨਿਹਕਾਮ ॥
ਅਜਪਾ ਜਾਪੁ ਜਪੈ ਮੁਖਿ ਨਾਮ ॥

ਬ੍ਰਤੀ ਪੁਰਸ ਨਿਸਕਾਮਤਾ ਰੂਪੀ ਬ੍ਰਹਮ ਮੈਂ ਸਦਾ ਰਹਣਾ ਕਰੈ ਔ ਮੁਖ ਜੋ ਅਜਪਾ ਜਾਪ ਨਾਮੁ ਹੈ ਤਿਸ ਕੋ ਜਪਤਾ ਰਹੈ ਵਾ ਮਨ ਕਰ ਅਜਪਾ ਜਾਪੁ ਕਿਆ ਸੋਹੰ ਐਸੇ ਚਿੰਤਨ ਕਰੇ ਅਰੁਚਿਤ ਉਥਾਨ ਹੁਏ ਮੁਖ ਤੇ ਨਾਮ ਉਚਾਰਨ ਕਰੇ ਮੁਖ ਸੇ ਜਪੇ ਬਿਨਾ ਜੋ ਜਾਪ ਹੋਵੇ ਸੋ ਅਜਪਾ ਜਾਪ ਹੈ ਭਾਵ ਯਹਿ ਸ੍ਵਾਸੋਂ ਕੇ ਅੰਤਰ ਔ ਵਾਰਯ ਜਾਨੇ ਸਮੇਂ ਏਕ ਏਕ ਸ੍ਵਾਸ ਸਾਥ ਨਾਮ ਮਿਲਾਇ ਕਰ ਚਿੰਤਨ ਕਰਨਾ॥

ਤੀਨਿ ਭਵਣ ਮਹਿ ਏਕੋ ਜਾਣੈ ॥
ਸਭਿ ਸੁਚਿ ਸੰਜਮ ਸਾਚੁ ਪਛਾਣੈ ॥੧੬॥

ਤੀਨ ਲੋਕ ਮੈਂ ਏਕ ਵਾਹਿਗੁਰੂ ਹੀ ਕੋ ਪੂਰਨਜਾਣੇ ਸਚ ਸਰੂਪ ਕੋ ਪਛਾਣੇ ਸੇ ਸਭੀ ਸੁਚ ਸੰਜਮ ਪ੍ਰਾਪਤਿ ਹੋ ਜਾਤੇ ਹੈਂ॥੧੬॥

ਤੇਰਸਿ ਤਰਵਰ ਸਮੁਦ ਕਨਾਰੈ ॥
ਅੰਮ੍ਰਿਤੁ ਮੂਲੁ ਸਿਖਰਿ ਲਿਵ ਤਾਰੈ ॥

ਤ੍ਰਿਦੋਸੀ ਦ੍ਵਾਰੇ ਕਹਤੇ ਹੈਂ ਜੈਸੇ ਬ੍ਰਿਛ ਸਮੁੰਦ੍ਰ ਕੇ ਕਨਾਰੇ ਹੋਤਾ ਹੈ ਤਬ ਤਿਸ ਕੋ ਰਹਣੇ ਕਾ ਭਰੋਸਾ ਨਹੀਂ ਹੋਤਾ ਤੈਸੇ ਹੀ ਇਸ ਸਰੀਰ ਕੋ ਛਿਨ ਭੰਗਰ ਜਾਣੋ ਔਰ ਸਰਬ ਕੀ ਮੂਲ ਆਦਿ ਔ ਸਭ ਕਾ (ਸਿਖਰਿ) ਸਿਰੋਮਣੀ ਅੰਮ੍ਰਿਤ ਰੂਪ ਜੋ ਵਾਹਿਗੁਰੂ ਹੈ ਤਿਸ ਮੈਂ ਬਿਰਤੀ ਕੋ ਲਗਾਇ ਕਰ ਆਪਨੇ ਕੋ ਸੰਸਾਰ ਸਿੰਧ ਤੇ ਤਾਰ ਲੇਵੈ॥

ਡਰ ਡਰਿ ਮਰੈ ਨ ਬੂਡੈ ਕੋਇ ॥
ਨਿਡਰੁ ਬੂਡਿ ਮਰੈ ਪਤਿ ਖੋਇ ॥

ਜੋ ਸੰਤ ਜਨ ਪਰਮੇਸ੍ਰ ਕੇ (ਡਰਿ) ਭੈ ਸੇ ਡਰਿਕੈ ਜੀਵ ਭਾਵ ਸੇ ਮਰੇ ਹੈਂ ਤਿਨੋਂ ਮੈਂ ਸੇ ਕੋਈ ਸੰਸਾਰ ਸਮੁੰਦ੍ਰ ਮੈਂ ਡੁਬਤਾ ਨਹੀਂ ਹੈ॥ ਜੋ ਵਾਹਿਗੁਰੂ ਕੇ ਭੈ ਸੇ ਨਿਡਰ ਹੈਂ ਸੋ ਅਪਨੀ ਪਤਿ ਕੋ ਖੋਇ ਕਰ ਸੰਸਾਰ ਸਮੁੰਦ੍ਰ ਮੈਂ ਡੂਬ ਮਰਤੇ ਹੈਂ॥

ਡਰ ਮਹਿ ਘਰੁ ਘਰ ਮਹਿ ਡਰੁ ਜਾਣੈ ॥
ਤਖਤਿ ਨਿਵਾਸੁ ਸਚੁ ਮਨਿ ਭਾਣੈ ॥੧੭॥

ਜੋ ਪੁਰਸ ਹਰੀ ਕੋ ਭੈ ਮੈਂ ਸਰੀਰ ਕੇ ਰਖਤੇ ਹੈਂ ਔ (ਘਰੁ) ਅੰਤਸਕਰਣ ਮੈਂ ਡਰ ਕੋ ਜਾਣਤੇ ਹੈਂ ਭਾਵ ਯਹਿ ਵਾਹਿਗੁਰੂ ਕੇ ਭੈ ਕਰ ਕਿਸੀ ਇੰਦ੍ਰੇ ਕੋ ਕੁਮਾਰਗ ਮੈਂ ਨਹੀਂ ਲਗਾਵਤੇ ਹੈ॥ ਸੋ ਪੁਰਸ਼ ਸਚੇ ਕੇ ਮਨ ਮੈਂ (ਭਾਣੈ) ਭਾਇ ਗਏ ਹੈਂ ਇਸੀਤੇ ਤਿਨੋਂ ਕਾ ਤਖਤ ਪਰ ਨਿਵਾਸ ਹੂਆ ਹੈ ਭਾਵ ਸ੍ਵੈ ਸਰੂਪ ਮੈਂ ਇਸਥਿਤੀ ਹੋਈ ਹੈ॥੧੮॥

ਚਉਦਸਿ ਚਉਥੇ ਥਾਵਹਿ ਲਹਿ ਪਾਵੈ ॥
ਰਾਜਸ ਤਾਮਸ ਸਤ ਕਾਲ ਸਮਾਵੈ ॥

ਚੌਦਸ ਦ੍ਵਾਰੇ ਕਹਤੇ ਹੈਂ ਜਿਸ ਜਨ ਨੇ ਚਉਥੇ ਤੁਰੀਆ ਸਰੂਪ ਕੋ ਰਿਦੇ ਅਸਥਾਨ ਮੈਂ ਲਖ ਕਰ ਪਾਇਆ ਹੈ ਔਰ ਰਜੋ ਸਤੋ ਤਮੋ ਤੀਨੋਂ ਗੁਣ ਔਰ ਤੀਨੋਂ ਕਾਲੋਂ ਕੋ (ਸਮਾਵੈ) ਲਯ ਕਰ ਲੇਤਾ ਭਾਵ ਮਿਥਯਾ ਜਾਨਤਾ ਹੈ॥

ਸਸੀਅਰ ਕੈ ਘਰਿ ਸੂਰੁ ਸਮਾਵੈ ॥
ਜੋਗ ਜੁਗਤਿ ਕੀ ਕੀਮਤਿ ਪਾਵੈ ॥

(ਸਸੀਅਰ) ਚੰਦ੍ਰਮਾਂ ਰੂਪ ਸਤੋ ਗੁਣ ਸਹਤ ਜੋ (ਘਰਿ) ਅੰਤਸਕਰਣ ਹੈ ਤਿਸ ਮੈ ਵਾ ਚੰਦ ਕਾ ਘਰੁ ਰਾਤ੍ਰੀ ਕੌਨ ਅਵਿਦ੍ਯਾ ਤਿਸਮੈਂ ਗਿਆਨ ਰੂਪੀ ਸੂਰਜ ਕੋ (ਸਮਾਵੈ) ਇਸਥਿਤ ਕਰਤਾ ਹੈ॥ ਭਾਵ ਅਗ੍ਯਾਨ ਕਰ ਅਵਿਦਿਆ ਕਾ ਅਭਾਵ ਕਰਤਾ ਹੈ ਤੌ (ਜੋਗ) ਜੁੜਨੇ ਕੀ ਜੁਗਤੀ ਕੀ ਕੀਮਤ ਪਾਵਤਾ ਹੈ॥

ਚਉਦਸਿ ਭਵਨ ਪਾਤਾਲ ਸਮਾਏ ॥
ਖੰਡ ਬ੍ਰਹਮੰਡ ਰਹਿਆ ਲਿਵ ਲਾਏ ॥੧੮॥

ਪਤਾਲੋਂ ਸਹਤ ਜੋ ਚੌਦਾਂ ਭਵਣ ਹੈਂ ਤਿਨੋਂ ਵਿਖੇ ਜੋ ਵਾਹਿਗੁਰੁ ਸਮਾਇ ਰਹਿਆ ਹੈ॥ ਪੁਨਾਂ ਖੰਡੋਂ ਵਿਖੇ ਜੋ ਪੂਰਨ ਹੋ ਰਹਿਆ ਹੈ ਤਿਸਮੈਂ ਬਿਰਤੀ ਕੋ ਲਗਾਵਤੇ ਹੈਂ॥੧੮॥

ਅਮਾਵਸਿਆ ਚੰਦੁ ਗੁਪਤੁ ਗੈਣਾਰਿ ॥
ਬੂਝਹੁ ਗਿਆਨੀ ਸਬਦੁ ਬੀਚਾਰਿ ॥

ਅਮਾਵਸ ਦ੍ਵਾਰੇ ਕਹਤੇ ਹੈਂ ਪ੍ਰਮਾਤਮਾ ਰੂਪੀ ਚੰਦ੍ਰਮਾ ਜੋ ਰਿਦੇ ਰੂਪੀ (ਗੈਣਾਰਿ) ਅਕਾਸ ਮੈਂ ਗੁਪਤਿ ਹੋਇ ਰਹਿਆ ਹੈ ਗੁਰੋਂ ਕੇ (ਸਬਦੁ) ਉਪਦੇਸ ਕਾ ਬੀਚਾਰ ਕਰਕੇ ਹੇ ਗਿਆਨੀ ਜਨੋਂ ਤਿਸ ਕੋ ਸਮਝ ਲੇਵੋ॥

ਸਸੀਅਰੁ ਗਗਨਿ ਜੋਤਿ ਤਿਹੁ ਲੋਈ ॥
ਕਰਿ ਕਰਿ ਵੇਖੈ ਕਰਤਾ ਸੋਈ ॥

ਔਰ ਤਿਸ ਚੇਤਨ ਸਰੂਪ (ਸਸੀਅਰੁ) ਚੰਦ੍ਰਮਾ ਕੀ ਚੇਤਨਸਤਾ ਰੂਪੀ ਜੋਤਿ ਅਕਾਸ ਵਤ ਤੀਨ ਲੋਕੋਂ ਮੈਂ ਬ੍ਯਾਪ ਰਹੀ ਹੈ ਵਾ ਜਿਸਕੀ ਜੋਤਿ ਤ੍ਰਿਲੋਕੀ ਮੈਂ ਸੋ ਬ੍ਰਹਮ ਚੰਦ੍ਰਮਾ ਰਿਦੇ ਅਕਾਸ ਮੈਂ ਇਸਥਿਤ ਹੈ ਸੋ ਕਰਤਾ ਸਰਬ ਕੋ ਰਚਿ ਰਚਿ ਕਰ ਆਪ ਹੀ ਦੇਖ ਰਹਿਆ ਹੈ॥

ਗੁਰ ਤੇ ਦੀਸੈ ਸੋ ਤਿਸ ਹੀ ਮਾਹਿ ॥
ਮਨਮੁਖਿ ਭੂਲੇ ਆਵਹਿ ਜਾਹਿ ॥੧੯॥

ਜਿਨਕੋ ਗੁਰ ਉਪਦੇਸ ਸੇ ਸਾਖ੍ਯਾਤਕਾਰ ਹੂਆ ਹੈ ਮੈਂ ਤਿਸੀ ਵਾਹਿਗੁਰੂ ਮੈਂ ਸਮਾਏ ਹੈਂ॥ ਔ ਮਨਮੁਖ ਸ੍ਵੈ ਸਰੂਪ ਤੇ ਭੂਲੇ ਹੁਏ ਆਵਤੇ ਜਾਵਤੇ ਹੈਂ॥੧੯॥

ਘਰੁ ਦਰੁ ਥਾਪਿ ਥਿਰੁ ਥਾਨਿ ਸੁਹਾਵੈ ॥
ਆਪੁ ਪਛਾਣੈ ਜਾ ਸਤਿਗੁਰੁ ਪਾਵੈ ॥

ਜਿਸ ਨੇ ਇਸ (ਘਰੁ) ਸਰੀਰ ਕੇ (ਦਰੁ) ਅੰਤਰ ਹੀ ਮਨ ਕੋ (ਥਾਪਿ) ਇਸਥਿਤ ਕੀਆ ਹੈ ਸੋ (ਥਿਰੁ ਥਾਨਿ) ਅਚਲ ਅਸਥਾਨ ਸਰੂਪ ਮੈਂ ਪ੍ਰਾਪਤਿ ਹੋ ਕਰ (ਸੁਹਾਵੈ) ਸੋਭਾ ਪਾਵਤਾ ਹੈ ਪਰੰਤੂ ਜਬ ਸਤਿਗੁਰੋਂ ਕੋ ਪਾਵਤਾ ਹੈ ਤਬ ਹੀ ਅਪਨੇ ਆਪ ਸਰੂਪ ਕੋ ਪਛਾਣਤਾ ਹੈ॥

ਜਹ ਆਸਾ ਤਹ ਬਿਨਸਿ ਬਿਨਾਸਾ ॥
ਫੂਟੈ ਖਪਰੁ ਦੁਬਿਧਾ ਮਨਸਾ ॥

ਜਿਸ ਰਿਦੇ ਅਸਥਾਨ ਮੈਂ ਆਸਾ ਥੀ ਸੋ ਜਬ ਬਿਨਸ ਗਈ ਤਬ ਬਿਨਾ ਆਸਾ ਤੇ ਹੂਆ ਔਰੁ ਤਬ ਬੁਧੀ ਕੇ ਬੀਚ ਤੇ ਦੁਬਿਧਾ ਰੂਪੀ ਖਪਰ ਫੂਰ ਜਾਤਾ ਭਯਾ ਭਾਵ ਯਹਿ ਦ੍ਵੈਤ ਭਾਵ ਦੂਰ ਹੋ ਜਾਤਾ ਹੈ॥

ਮਮਤਾ ਜਾਲ ਤੇ ਰਹੈ ਉਦਾਸਾ ॥
ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ ॥੨੦॥੧॥

ਐਸੇ ਸੰਤ ਜਨ ਜੋ ਮਮਤਾ ਰੂਪੀ ਜਾਲ ਤੇ ਉਦਾਸ ਰਹਤਾ ਹੈ ਭਾਵ ਯਹਿ ਕਿਸੀ ਵਸਤੂ ਮੈਂ ਜਿਸਕੀ ਮਮਤਾ ਨਹੀਂ ਰਹਿਤੀ ਸ੍ਰੀ ਗੁਰੂ ਜੀ ਕਹਤੇ ਹੈਂ ਹਮ ਤਾਕੇ ਦਾਸ ਹੈਂ॥੨੦॥੧॥

ਪੰਨਾ ੮੪੧

ਬਿਲਾਵਲੁ ਮਹਲਾ ੩ ਵਾਰ ਸਤ ਘਰੁ ੧੦

ੴ ਸਤਿਗੁਰ ਪ੍ਰਸਾਦਿ ॥

ਸਪਤ ਵਾਰੋਂ ਦ੍ਵਾਰੇ ਉਪਦੇਸ਼ ਕਰਤੇ ਹੈਂ॥

ਆਦਿਤ ਵਾਰਿ ਆਦਿ ਪੁਰਖੁ ਹੈ ਸੋਈ ॥
ਆਪੇ ਵਰਤੈ ਅਵਰੁ ਨ ਕੋਈ ॥

(ਆਦਿਤ) ਸੂਰਜ ਕਾ ਜੋ ਵਾਰ ਐਤਵਾਰ ਹੈ ਤਿਸ ਦ੍ਵਾਰੇ ਕਹਤੇ ਹੈਂ ਸੋਈ ਪੁਰਖ ਸਰਬ ਕੀ ਆਦਿ ਸਰੁਪੁ ਹੈ ਸਰਬ ਰੂਪ ਆਪ ਹੀ ਵਰਤਤਾ ਹੈ ਤਿਸਤੇ ਬਿਨਾ ਔਰ ਕੋਈ ਨਹੀਂ ਹੈ॥

ਓਤਿ ਪੋਤਿ ਜਗੁ ਰਹਿਆ ਪਰੋਈ ॥
ਆਪੇ ਕਰਤਾ ਕਰੈ ਸੁ ਹੋਈ ॥

ਤਾਂਣੇ ਪੇਟੇ ਵਤ ਹੋ ਕਰ ਜਗਤ ਮੇ ਪਰੋਇ ਰਹਿਆ ਅਰਥਾਤ ਵਿਆਪ ਰਹਿਆ ਹੈ ਆਪ ਹੀ ਸਰਬ ਕਾ ਕਰਤਾ ਹੈ ਪੁਨਾ ਜੋ ਕਰਤਾ ਹੈ ਸੋਈ ਹੋਤਾ ਹੈ॥

ਨਾਮਿ ਰਤੇ ਸਦਾ ਸੁਖੁ ਹੋਈ ॥
ਗੁਰਮੁਖਿ ਵਿਰਲਾ ਬੂਝੈ ਕੋਈ ॥੧॥

ਤਾਂਤੇ ਜੋ ਤਿਸ ਨਾਮੀ ਮੈਂ (ਰਤੇ) ਪ੍ਰੀਤਵਾਨ ਭਏ ਹੈਂ ਤਿਨੋਂ ਕੋ ਸਦਾ ਸੁਖ ਕੀ ਪ੍ਰਾਪਤੀ ਹੋਈ ਹੈ॥ ਪਰੰਤੂ ਕੋਈ ਗੁਰਮੁਖ ਵਿਰਲਾ ਹੀ ਇਸ ਪ੍ਰਕਾਰ ਤਿਸ ਕੇ ਸਰੂਪ ਕੋ (ਬੁਝੈ) ਸਮਝਤਾ ਹੈ॥੧॥

ਹਿਰਦੈ ਜਪਨੀ ਜਪਉ ਗੁਣਤਾਸਾ ॥
ਹਰਿ ਅਗਮ ਅਗੋਚਰੁ ਅਪਰੰਪਰ ਸੁਆਮੀ ਜਨ ਪਗਿ ਲਗਿ ਧਿਆਵਉ ਹੋਇ ਦਾਸਨਿ ਦਾਸਾ ॥੧॥ ਰਹਾਉ ॥

ਹੇ ਭਾਈ ਤਿਸ ਵਾਹਿਗੁਰੂ ਕੇ ਗੁਣੋਂ ਕੋ ਧਾਰਨ ਰੂਪੀ (ਜਪਨੀ) ਮਾਲਾ ਲੇ ਕਰ ਸਦਾ ਹੀ ਤਿਸ ਕੇ ਹਿਰਦੇ ਮੈਂ ਜਪਣਾ ਕਰੋ ਵਾ ਹਿਰਦੇ ਰੂਪੀ (ਜਪਨੀ) ਮਾਲਾ ਕਰਕੇ ਤਿਸ ਕੇ ਗੁਣਾਂ ਕੋ ਜਪੋ ਭਾਵ ਗੁਣ ਚਿੰਤਨ ਕਰੋ। ਔਰ ਹਰਿ ਅਗਮ ਅਗੋਚਰ ਅਪਰੰਪਰ ਜੋ ਸ੍ਵਾਮੀ ਹੈ ਤਿਸ ਕੇ (ਜਨ) ਦਾਸੋਂ ਕੇ ਚਰਨੀ ਲਾਗ ਕੇ ਦਾਸਨ ਕੇ ਦਾਸ ਹੋਇ ਕਰਿ ਤਿਸ ਕੇ ਨਾਮ ਕੋ ਧਿਆਵੋ।

ਸੋਮਵਾਰਿ ਸਚਿ ਰਹਿਆ ਸਮਾਇ ॥
ਤਿਸ ਕੀ ਕੀਮਤਿ ਕਹੀ ਨ ਜਾਇ ॥

ਸੋਮਵਾਰ ਦ੍ਵਾਰੇ ਕਹਤੇ ਹੈਂ ਸੋ ਸਚ ਸਰੂਪ ਸਭ ਮੈਂ ਸਮਾਇ ਰਹਿਆ ਹੈ ਤਿਸ ਕੀ ਕੀਮਤਿ ਕਹੀ ਨਹੀਂ ਜਾਤੀ ਹੈ ਭਾਵ ਮਹਤਤਾ ਨਹੀਂ ਕਹੀ ਜਾਤੀ॥

ਆਖਿ ਆਖਿ ਰਹੇ ਸਭਿ ਲਿਵ ਲਾਇ ॥
ਜਿਸੁ ਦੇਵੈ ਤਿਸੁ ਪਲੈ ਪਾਇ ॥

ਤਿਸਕੇ ਜਸ ਕੋ ਮਨ ਬਾਣੀ ਸੇ ਆਪ ਆਖ ਕੇ ਸੰਪੂਰਨ ਬਿਰਤੀ ਕੋ ਲਗਾਇ ਰਹੇ ਹੈਂ ਪਰੰਤੂ ਜਿਸਕੋ ਸਤਿਗੁਰ ਉਪਦੇਸ ਦੇਤੇ ਹੈਂ ਤਿਸ ਕੇ ਰਿਦੇ ਰੂਪ ਪਲੇ ਮੈਂ ਪੈਂਦਾ ਹੈ॥

ਅਗਮ ਅਗੋਚਰੁ ਲਖਿਆ ਨ ਜਾਇ ॥
ਗੁਰ ਕੈ ਸਬਦਿ ਹਰਿ ਰਹਿਆ ਸਮਾਇ ॥੨॥

ਜੋ ਵਾਹਿਗੁਰੂ ਮਨ ਬਾਣੀ ਸੇ ਪਰੇ ਹੈ ਗੁਰਾਂ ਤੇ ਬਿਨਾ ਲਖਿਆ ਨਹੀਂ ਜਾਤਾ ਹੈ ਗੁਰੋਂ ਕੇ ਉਪਦੇਸ ਵਾਲਿਓਂ ਨੇ ਤਿਸ ਹਰੀ ਕੋ ਸਰਬ ਮੈਂ ਸਮਾਇ ਰਹਿਆ ਜਾਣਿਆਂ ਹੈ॥੨॥

ਮੰਗਲਿ ਮਾਇਆ ਮੋਹੁ ਉਪਾਇਆ ॥

ਇਹ ਆਸ ਪਰਮਿਤ੍ਰੀ ਭਾਉ ਦੂਜਾ ਹੈ ਖਿਨ ਮਹਿ ਝੂਠੁ ਬਿਨਸਿ ਸਭ ਜਾਈ ॥

ਇਹ ਮਾਇਆ ਕੀ ਜੋ ਆਸ ਹੈ ਜੋ ਦੂਜਾ ਭਾਵ ਹੈ ਅਰਥਾਤ ਝੂਠ ਹੈ ਸੋ ਸਭ ਝੂਠ ਖਿਨ ਮੈਂ ਬਿਨਸ ਹੀ ਜਾਤਾ ਹੈ ਭਾਵ ਇਨ ਕੀ ਆਸ ਹੀ ਛੋਡ॥

ਮੇਰੇ ਮਨ ਆਸਾ ਕਰਿ ਹਰਿ ਪ੍ਰੀਤਮ ਸਾਚੇ ਕੀ ਜੋ ਤੇਰਾ ਘਾਲਿਆ ਸਭੁ ਥਾਇ ਪਾਈ ॥੩॥

ਇਸੀ ਤੇ ਹੇ ਮੇਰੇ ਮਨ ਆਸਾ ਕਰ ਹਰੀ ਪ੍ਰੀਤਮ ਸਚੇ ਕੀ ਜੋ ਤੇਰਾ ਕਰਮ ਕੀਆ ਹੂਆ ਸਭ ਥਾਇ ਪਾਵੇ ਅਰਥਾਤ ਲੇਖੇ ਲਾਵੇ॥੩॥ ਪੁਨਾ ਐਸੇ ਪ੍ਰਾਰਥਨਾ ਕਰ॥

ਆਸਾ ਮਨਸਾ ਸਭ ਤੇਰੀ ਮੇਰੇ ਸੁਆਮੀ ਜੈਸੀ ਤੂ ਆਸ ਕਰਾਵਹਿ ਤੈਸੀ ਕੋ ਆਸ ਕਰਾਈ ॥

ਹੇ ਮੇਰੇ ਸੁਆਮੀ ਆਸਾ ਮਨਸਾ ਸਭ ਤੇਰੀ ਕਰਾਈ ਹੁਈ ਏਹੁ ਜੀਵ ਕਰੇਗਾ ਐਸੀ ਆਸਾ ਕੋ ਤੂੰ ਕਰਾਵਤਾ ਹੈਂ ਤੈਸੀ ਹੀ ਜੀਵ ਆਸ ਅਬ ਕਰਤਾ ਹੈ॥

ਪੰਨਾ ੮੬੦

ਕਿਛੁ ਕਿਸੀ ਕੈ ਹਥਿ ਨਾਹੀ ਮੇਰੇ ਸੁਆਮੀ ਐਸੀ ਮੇਰੈ ਸਤਿਗੁਰਿ ਬੂਝ ਬੁਝਾਈ ॥

ਹੇ ਮੇਰੇ ਸੁਆਮੀ ਕੁਛ ਭੀ ਕਿਸੇ ਕੇ (ਹਥਿ) ਵਸ ਮੈਂ ਨਹੀਂ ਹੈਂ ਪਰੰਤੂ ਇਹੁ ਐਸੀ ਸਮਝ ਸਤਿਗੁਰੋਂ ਕੇ (ਬੂਝ) ਸਿਖ੍ਯਾ ਸਮਝਾਵਨੇ ਸੇ ਮੇਰੇ ਕੋ ਆਈ ਹੈ॥

ਜਨ ਨਾਨਕ ਕੀ ਆਸ ਤੂ ਜਾਣਹਿ ਹਰਿ ਦਰਸਨੁ ਦੇਖਿ ਹਰਿ ਦਰਸਨਿ ਤ੍ਰਿਪਤਾਈ ॥੪॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਜਨਕੀ ਆਸ ਤੂੰ ਜਾਨਤਾ ਹੈਂ ਹੇ ਹਰੀ ਤੇਰੇ ਦਰਸਨ ਕੋ ਦੇਖਕੇ ਔਰ (ਹਰਿ) ਸਭ ਦਰਸਨੋਂ ਕੇ ਦੇਖਨੇ ਕੀ ਤ੍ਰਫੋਂ ਬਿਰਤੀ ਮੈਂ ਤ੍ਰਿਪਤੀ ਆਈ ਹੈ ਭਾਵ ਕੋਈ ਆਸਾ ਬਾਕੀ ਨਹੀਂ ਹੈ॥੪॥੧॥

ਗੋਂਡ ਮਹਲਾ ੪ ॥

ਐਸਾ ਹਰਿ ਸੇਵੀਐ ਨਿਤ ਧਿਆਈਐ ਜੋ ਖਿਨ ਮਹਿ ਕਿਲਵਿਖ ਸਭਿ ਕਰੇ ਬਿਨਾਸਾ ॥

ਜੋ ਹਰੀ ਖਿਨ ਮੈਂ ਸਭ ਪਾਪੋਂ ਕੋ ਨਾਸ ਕਰਤਾ ਹੈ ਸੋ ਐਸਾ ਹਰਿ ਸੇਵੀਐ ਨਿਤ ਸਰੀਰ ਕਰ ਔ ਧਿਆਨ ਕਰੀਏ ਮਨ ਕਰ॥

ਜੇ ਹਰਿ ਤਿਆਗਿ ਅਵਰ ਕੀ ਆਸ ਕੀਜੈ ਤਾ ਹਰਿ ਨਿਹਫਲ ਸਭ ਘਾਲ ਗਵਾਸਾ ॥

ਜੇ ਹਰੀ ਕੋ ਤਿਆਗ ਔਰ ਕੀ ਆਸ ਕਰੇਂਗਾ ਤੌ ਹਰੀ ਸਭ ਕਮਾਈ ਤੇਰੀ ਨਿਸਫਲ ਗਵਾਵੇਗਾ ਭਾਵ ਨਾਸ ਹੋਨੇ ਵਾਲਾ ਫਲ ਦੇਵੇਗਾ॥

ਮੇਰੇ ਮਨ ਹਰਿ ਸੇਵਿਹੁ ਸੁਖਦਾਤਾ ਸੁਆਮੀ ਜਿਸੁ ਸੇਵਿਐ ਸਭ ਭੁਖ ਲਹਾਸਾ ॥੧॥

ਹੇ ਮੇਰੇ ਮਨ ਤਿਸ ਕੋ ਸੇਵਹੁ ਜੋ ਹਰੀ ਸੁਆਮੀ ਸੁਖ ਦਾਤਾ ਹੈ ਜਿਸਕੇ ਸੇਵਨੇ ਸੇ ਸਭ ਆਸ ਰੂਪ ਭੂਖ ਲਹ ਜਾਤੀ ਹੈ॥੧॥

ਮੇਰੇ ਮਨ ਹਰਿ ਊਪਰਿ ਕੀਜੈ ਭਰਵਾਸਾ ॥

ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ਹਰਿ ਅਪਨੀ ਪੈਜ ਰਖੈ ਜਨ ਦਾਸਾ ॥੧॥ ਰਹਾਉ ॥

ਹੇ ਮੇਰੇ ਮਨ ਹਰੀਕੇ ਉਪਰ ਭਰਵਾਸਾ ਕਰ ਔਰ ਐਸੇ ਜਾਨ ਜਹਾਂ ਜਾਈਐ ਤਹਾਂ ਹੀ ਸ੍ਵਾਮੀ ਮੇਰਾ ਸਾਥ ਹੈ ਪੁਨਾ ਸੇਵਕ ਜਨੋਂ ਕੀ ਪ੍ਰਤਗ੍ਯਾ ਪਤਿ ਕੋ ਆਪਨੀ ਜਾਨ ਕੇ ਰਾਖਤਾ ਹੈ॥

ਜੇ ਅਪਨੀ ਬਿਰਥਾ ਕਹਹੁ ਅਵਰਾ ਪਹਿ ਤਾ ਆਗੈ ਅਪਨੀ ਬਿਰਥਾ ਬਹੁ ਬਹੁਤੁ ਕਢਾਸਾ ॥

ਜੇ ਤੂੰ ਅਪਨੀ ਬਿਰਥਾ ਔਰੋਂ ਪੈ ਕਹੇਂਗਾ ਤੌ ਆਪਨੀ ਬਿਰਥਾ ਵਹੁ ਤੇਰੇ ਆਗੇ ਬਹੁਤ ਕਾਢੇਂਗੇ ਭਾਵ ਵਹੁ ਆਪਨੇ ਦੁਖ ਦੂਨੇ ਸੁਨਾਵਤੇ ਹੈਂ॥

ਅਪਨੀ ਬਿਰਥਾ ਕਹਹੁ ਹਰਿ ਅਪੁਨੇ ਸੁਆਮੀ ਪਹਿ ਜੋ ਤੁਮ੍ਰੇ ਦੂਖ ਤਤਕਾਲ ਕਟਾਸਾ ॥

ਤਾਂਤੇ ਤੂੰ ਅਪਨੀ ਬਿਰਥਾ ਆਪਨੇ ਹਰੀ ਸੁਆਮੀ ਪੈ ਹੀ ਕਹੁ ਜੋ ਤੁਮਾਰੇ ਦੁਖ ਤਤਕਾਲ ਹੀ ਕਾਟੇ॥

ਸੋ ਐਸਾ ਪ੍ਰਭੁ ਛੋਡਿ ਅਪਨੀ ਬਿਰਥਾ ਅਵਰਾ ਪਹਿ ਕਹੀਐ ਅਵਰਾ ਪਹਿ ਕਹਿ ਮਨ ਲਾਜ ਮਰਾਸਾ ॥੨॥

ਐਸਾ ਜੋ ਪ੍ਰਭੂ ਹੈ (ਸੋ) ਤਿਸ ਕੋ ਛੋਡਕੇ ਆਪਨੀ ਬਿਰਥਾ ਔਰੋਂ ਪੈ ਕਹੀਐ ਤੌ ਹੋਰਨਾਂ ਪਾਸ ਕਹਤੇ ਹੂਏ ਹੇ ਮਨ ਲਾਜ ਮੈਂ ਮਰਨਾ ਹੋਤਾ ਹੈ॥੨॥

ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭਿ ਅਪਨੈ ਸੁਆਇ ਮਿਲਾਸਾ ॥

ਹੇ ਮੇਰੇ ਮਨ ਜੋ ਸੰਸਾਰ ਕੇ ਕੁਟੰਬੀ ਮਿਤ੍ਰ ਭਾਈ ਦੇਖੀਤੇ ਹੈਂ ਤੇ ਸਭ ਅਪਨੇ ਪ੍ਰਯੋਜਨ ਲੀਏ ਮਿਲਤੇ ਹੈਂ॥

ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ॥

ਜਿਸ ਦਿਨ ਕੋਈ ਉਨ ਕਾ (ਸੁਆਉ) ਪ੍ਰਯੋਜਨ ਪੂਰਾ ਨ ਬਨ ਆਵੈਗਾ ਤਿਸ ਦਿਨ ਤੇਰੇ ਨੇੜੇ ਕੋਈ ਨਹੀਂ (ਢੁਕਾਸਾ) ਆਵੈਗਾ॥

ਮਨ ਮੇਰੇ ਅਪਨਾ ਹਰਿ ਸੇਵਿ ਦਿਨੁ ਰਾਤੀ ਜੋ ਤੁਧੁ ਉਪਕਰੈ ਦੂਖਿ ਸੁਖਾਸਾ ॥੩॥

ਹੇ ਮੇਰੇ ਮਨ ਅਪਨਾ ਸਹਾਇਕ ਜਾਨਕੇ ਹਰੀ ਕੋ ਸੇਵ ਦਿਨ ਰਾਤ ਜੋ ਤੇਰੇ ਪੈ ਦੁਖ ਸੁਖ ਮੈਂ (ਉਪਕਰੈ) ਸਹਾਇਤਾ ਵਾ ਸਮੀਪਤਾ ਕਰੇ॥੩॥

ਤਿਸ ਕਾ ਭਰਵਾਸਾ ਕਿਉ ਕੀਜੈ ਮਨ ਮੇਰੇ ਜੋ ਅੰਤੀ ਅਉਸਰਿ ਰਖਿ ਨ ਸਕਾਸਾ ॥

ਹੇ ਮੇਰੇ ਮਨ ਤਿਸ ਕਾ ਕਿਉਂ ਭਰਵਾਸਾ ਕਰੀਏ ਜੋ ਅੰਤ ਕੇ ਸਮੇਂ ਰਖ ਨ ਸਕੇ॥

ਹਰਿ ਜਪੁ ਮੰਤੁ ਗੁਰ ਉਪਦੇਸੁ ਲੈ ਜਾਪਹੁ ਤਿਨ੍ ਅੰਤਿ ਛਡਾਏ ਜਿਨ੍ ਹਰਿ ਪ੍ਰੀਤਿ ਚਿਤਾਸਾ ॥

ਗੁਰ ਉਪਦੇਸ ਲੈ ਹਰੀ ਮੰਤਰ ਕੋ ਜਪ ਜਿਨ ਹਰੀ ਮੈਂ ਪ੍ਰੀਤ ਲਗਾਇ ਕੈ ਚਿਤ ਸੇ ਜਪਿਆ ਹੈ ਤਿਨ ਕੋ ਅੰਤ ਸਮੇਂ ਮੇਂ ਹਰੀ ਮੰਤ੍ਰ ਛੁਡਾਇ ਲੇਤਾ ਹੈ॥

ਜਨ ਨਾਨਕ ਅਨਦਿਨੁ ਨਾਮੁ ਜਪਹੁ ਹਰਿ ਸੰਤਹੁ ਇਹੁ ਛੂਟਣ ਕਾ ਸਾਚਾ ਭਰਵਾਸਾ ॥੪॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸੰਤ ਜਨੋਂ ਰਾਤ ਦਿਨ ਹਰੀ ਨਾਮਕੋ ਜਪੋ ਇਹ ਸੰਸਾਰ ਬੰਧਨੋਂ ਸੇ ਛੂਟਨੇ ਕਾ ਸਚਾ (ਭਰਵਾਸਾ) ਨਿਸਚਾ ਜਾਣੋ॥੪॥੨॥

ਗੋਂਡ ਮਹਲਾ ੪ ॥

ਹਰਿ ਸਿਮਰਤ ਸਦਾ ਹੋਇ ਅਨੰਦੁ ਸੁਖੁ ਅੰਤਰਿ ਸਾਂਤਿ ਸੀਤਲ ਮਨੁ ਅਪਨਾ ॥

ਜੇ ਕਹੇ ਹਰਿ ਸਿਮਰਨੇ ਤੇ ਮੇਰੇ ਕੋ ਕਿਆ ਲਾਭ ਹੋਵੇਗਾ? ਉਤ੍ਰ॥ ਹਰੀ ਸਿਮਰਨੇ ਕਰ ਸਦਾ ਵਾਹਜਿ ਸਾਂਤਿ ਆਨੰਦ ਹੋਵੈਗਾ ਪੁਨਾ ਅੰਤਰ ਸਾਂਤਿ ਸੁਖ ਹੋਵੈਗਾ ਇਸੀ ਤੇ ਤੂੰ ਅਪਨਾ ਆਪ ਸੀਤਲ ਮਾਨੁ॥

ਜੈਸੇ ਸਕਤਿ ਸੂਰੁ ਬਹੁ ਜਲਤਾ ਗੁਰ ਸਸਿ ਦੇਖੇ ਲਹਿ ਜਾਇ ਸਭ ਤਪਨਾ ॥੧॥

ਜੈਸੇ ਸੂਰਜ ਦੇ (ਸਕਤਿ) ਬਲ ਕਰ ਸਿਕਤਾ ਭਾਵ ਰੇਤਾ ਆਦਿ ਬਹੁਤ ਜਲਤਾ ਹੈ ਚੰਦ੍ਰਮਾਂ ਕੋ ਦੇਖੇ ਤੋ ਸਭ ਤਪਤ ਲੈਹ ਜਾਤੀ ਹੈ ਤੈਸੇ ਹੀ ਹੰਕਾਰ ਵਾ ਅਗਯਾਨ ਸੂਰਜ ਕਰ ਜਲਤੇ ਜੀਵ ਕੀ ਗੁਰੂ ਰੂਪ ਚੰਦ੍ਰਮਾਂ ਦੇਖਨੇ ਸੇ ਈਰਖਾ ਰੂਪ ਤਪਤ ਮਿਟ ਜਾਤੀ ਹੈ॥੧॥

ਮੇਰੇ ਮਨ ਅਨਦਿਨੁ ਧਿਆਇ ਨਾਮੁ ਹਰਿ ਜਪਨਾ ॥
ਜਹਾ ਕਹਾ ਤੁਝੁ ਰਾਖੈ ਸਭ ਠਾਈ ਸੋ ਐਸਾ ਪ੍ਰਭੁ ਸੇਵਿ ਸਦਾ ਤੂ ਅਪਨਾ ॥੧॥ ਰਹਾਉ ॥

ਹੇ ਮੇਰੇ ਮਨ ਰਾਤ ਦਿਨ ਧਿਆਨ ਕਰਕੇ ਹਰੀ ਕਾ ਜਪਣਾ ਕਰੋ ਭਾਵ ਸੰਕਲਪੋਂ ਕੋ ਛੋਡ ਕੇ ਜਪੁ ਕਿਉਂਕਿ ਜੈਸੇ ਤੈਸੇ ਤੁਝਕੋ ਸਭ ਜਗਾ ਮੈਂ (ਰਾਖੈ) ਰਖ੍ਯਾ ਕਰੇਗਾ ਸੋ ਐਸਾ ਪ੍ਰਭੂ ਅਪਨਾ ਜਾਨਕੇ ਤੂੰ ਸਦਾ ਸੇਵ॥

ਜਾ ਮਹਿ ਸਭਿ ਨਿਧਾਨ ਸੋ ਹਰਿ ਜਪਿ ਮਨ ਮੇਰੇ ਗੁਰਮੁਖਿ ਖੋਜਿ ਲਹਹੁ ਹਰਿ ਰਤਨਾ ॥

ਹੇ ਮੇਰੇ ਮਨ ਜਿਸ ਮਹਿ ਸਭ ਪਦਾਰਥ ਹੈਂ (ਸੋ) ਤਿਸ ਹਰੀ ਕੋ ਜਪ ਪੁਨਹ ਹਰੀ (ਰਤਨਾ) ਅਮੋਲਕ ਰੂਪ ਕੋ ਗੁਰੋਂ ਦ੍ਵਾਰੇ ਖੋਜ ਲੈ॥

ਜਿਨ ਹਰਿ ਧਿਆਇਆ ਤਿਨ ਹਰਿ ਪਾਇਆ ਮੇਰਾ ਸੁਆਮੀ ਤਿਨ ਕੇ ਚਰਣ ਮਲਹੁ ਹਰਿ ਦਸਨਾ ॥੨॥

ਜਿਨੋਂ ਨੇ ਹਰੀ ਮੈਂ ਧਿਆਨ ਲਾਇਆ ਹੈ ਤਿਨੋਂ ਨੇ ਸ੍ਵਾਮੀ ਹਰੀ ਪਾਇਆ ਹੈ ਤਿਨ ਹਰੀ ਕੇ (ਦਸਨਾ) ਦਾਸੋਂ ਕੇ ਚਰਨ (ਮਲਹੁ) ਪੁਲੋਸੋਂ ਵਾ ਜਿਨੋਂ ਨੇ ਹਰੀ ਦਾਸ ਦਾਨ ਕੀਆ ਭਾਵ ਉਪਦੇਸ ਦੀਆ ਹੈ ਤਿਨ ਕੇ ਚਰਨ ਮਲੋਂ ॥੪॥

ਸਬਦੁ ਪਛਾਣਿ ਰਾਮ ਰਸੁ ਪਾਵਹੁ ਓਹੁ ਊਤਮੁ ਸੰਤੁ ਭਇਓ ਬਡ ਬਡਨਾ ॥

ਗੁਰ ਉਪਦੇਸ ਕੋ ਪਛਾਨ ਕੇ ਰਾਮ ਰਸ ਕੋ ਭਲੀ ਪ੍ਰਕਾਰ (ਪਾਵਹੁ) ਪ੍ਰਾਪਤਿ ਕਰ ਲੇਵੋ ਜਿਸ ਨੇ ਪਾਇਆ ਹੈ (ਓਹੁ) ਊਤਮ ਸੰਤ ਬਡਿਓਂ ਤੇ ਬਡਾ ਭਇਆ ਹੈ॥

ਤਿਸੁ ਜਨ ਕੀ ਵਡਿਆਈ ਹਰਿ ਆਪਿ ਵਧਾਈ ਓਹੁ ਘਟੈ ਨ ਕਿਸੈ ਕੀ ਘਟਾਈ ਇਕੁ ਤਿਲੁ ਤਿਲੁ ਤਿਲਨਾ ॥੩॥

ਤਿਨ ਜਨੋਂ ਕੀ ਵਡਿਆਈ ਹਰੀ ਨੇ ਆਪ ਵਧਾਈ ਹੈ ਵਹੁ ਮਨ ਬਾਣੀ ਕਰਕੇ ਕਿਸੇ ਕੀ ਘਟਾਈ ਹੂਈ ਤਿਲ ਭਰ ਭੀ ਘਟਤੀ ਨਹੀਂ ਹੈ॥੩॥

ਪੰਨਾ ੮੬੧

ਜਿਸ ਤੇ ਸੁਖ ਪਾਵਹਿ ਮਨ ਮੇਰੇ ਸੋ ਸਦਾ ਧਿਆਇ ਨਿਤ ਕਰ ਜੁਰਨਾ ॥

ਹੇ ਮੇਰੇ ਮਨ ਜਿਸ ਤੇ ਤੂੰ ਸਦਾ ਸੁਖ ਪਾਵਹਿ ਨਿਤ ਹੀ ਤਿਸ ਕੇ ਧਿਆਨ ਮੈਂ ਜੁੜਨਾ ਕਰਿ ਵਾ ਹਥ ਜੋੜ ਕਰਕੇ ਪ੍ਰਾਰਥਨਾ ਕਰੋ ਔਰ ਐਸੇ ਬੇਨਤੀ ਕਰੁ॥

ਜਨ ਨਾਨਕ ਕਉ ਹਰਿ ਦਾਨੁ ਇਕੁ ਦੀਜੈ ਨਿਤ ਬਸਹਿ ਰਿਦੈ ਹਰੀ ਮੋਹਿ ਚਰਨਾ ॥੪॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਮੈਂ ਜਨਕੋ ਏਕ ਦਾਨ ਦੀਜੀਏ ਮੇਰੇ ਰਿਦੇ ਮੈਂ ਹਰ ਵਕਤ ਤੇਰੇ ਚਰਨ ਨਿਤ ਬਸੇਂ॥੪॥੩॥ ਅਬ ਤਿਸੀ ਕੋ ਪੁਸਟ ਕਰਤੇ ਹੈਂ॥

ਗੋਂਡ ਮਹਲਾ ੪ ॥

ਜਿਤਨੇ ਸਾਹ ਪਾਤਿਸਾਹ ਉਮਰਾਵ ਸਿਕਦਾਰ ਚਉਧਰੀ ਸਭਿ ਮਿਥਿਆ ਝੂਠੁ ਭਾਉ ਦੂਜਾ ਜਾਣੁ ॥

ਜਿਤਨੇ ਸਾਹ ਪਾਤਸਾਹਿ ਪੁਨਹ ਉਮਰਾਵ ਔ ਠਾਣੇਦਾਰ ਤਥਾ ਚੌਧਰੀ ਕਹਾਵਤੇ ਹੈਂ ਏਹੁ ਦ੍ਵੈਤ ਭਾਵ ਸਭ ਸਿਖਿਆ ਹੋਣ ਤੇ ਝੂਠਾ ਜਾਣ॥

ਹਰਿ ਅਬਿਨਾਸੀ ਸਦਾ ਥਿਰੁ ਨਿਹਚਲੁ ਤਿਸੁ ਮੇਰੇ ਮਨ ਭਜੁ ਪਰਵਾਣੁ ॥੧॥

ਹੇ ਮੇਰੇ ਮਨ ਹਰੀ ਜੋ ਹੈ ਅਬਿਨਾਸੀ ਔ ਸਦਾ ਇਸਥਿਤ ਤਿਸ ਕੋ ਤੂੰ ਭਜ ਜਿਸ ਕਰ ਤੂੰ ਪਰਵਾਨ ਔ ਨਿਸਚਲ ਹੋਵੈ॥੧॥

ਮੇਰੇ ਮਨ ਨਾਮੁ ਹਰੀ ਭਜੁ ਸਦਾ ਦੀਬਾਣੁ ॥

ਜੋ ਹਰਿ ਮਹਲੁ ਪਾਵੈ ਗੁਰ ਬਚਨੀ ਤਿਸੁ ਜੇਵਡੁ ਅਵਰੁ ਨਾਹੀ ਕਿਸੈ ਦਾ ਤਾਣੁ ॥੧॥ ਰਹਾਉ ॥

ਹੇ ਮੇਰੇ ਮਨ ਸਦਾ ਹਰੀ ਨਾਮ ਜੋ ਆਸਰਾ ਰੂਪ ਹੈ ਤਿਸ ਕੋ ਭਜੁ ਜੋ ਗੁਰੋਂ ਕੇ ਉਪਦੇਸ ਦੁਆਰੇ ਹਰੀਕੇ ਸਰੂਪ ਕੋ ਪਾਵਤਾ ਹੈ ਤਿਸ ਜੈਸਾ ਵਡਾ ਹੋਰ ਕਿਸੇ ਕਾ ਬਲ ਨਹੀਂ ਹੈ ਭਾਵ ਜੋ ਬਲੀ ਕੇ ਆਸ੍ਰਤ ਹੋਤਾ ਹੈ ਤਿਸ ਕੇ ਸਭ ਅਨਸਾਰੀ ਹੋ ਜਾਤੇ ਹੈਂ॥੧॥

ਜਿਤਨੇ ਧਨਵੰਤ ਕੁਲਵੰਤ ਮਿਲਖਵੰਤ ਦੀਸਹਿ ਮਨ ਮੇਰੇ ਸਭਿ ਬਿਨਸਿ ਜਾਹਿ ਜਿਉ ਰੰਗੁ ਕਸੁੰਭ ਕਚਾਣੁ ॥

ਹੇ ਮੇਰੇ ਮਨ ਜਿਤਨੇ ਧਨਵੰਤ ਪੁਨਹ ਮਿਲਖਵੰਤ ਦੇਖਤਾ ਹੈਂ ਸਭ ਬਿਨਸ ਜਾਹਿੰਗੇ ਜੈਸੇ ਰੰਗ ਕੁਸੰਭੇ ਕਾ ਕਚਾ ਹੈ ਭਾਵ ਸੇ ਥੋੜੇ ਦਿਨ ਰਹਣੇ ਵਾਲੇ ਹੈਂ॥

ਹਰਿ ਸਤਿ ਨਿਰੰਜਨੁ ਸਦਾ ਸੇਵਿ ਮਨ ਮੇਰੇ ਜਿਤੁ ਹਰਿ ਦਰਗਹ ਪਾਵਹਿ ਤੂ ਮਾਣੁ ॥੨॥

ਹੇ ਮੇਰੇ ਮਨ ਹਰੀ ਸਤ ਨਿਰੰਜਨ ਕੋ ਸਦਾ ਹੀ ਸੇਵ ਜਿਸ ਕਰਕੇ ਹਰੀ ਕੀ ਦਰਗਾਹਿ ਮੈਂ ਤੂੰ ਮਾਨ ਪਾਵੈਂ॥

ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ ਜੋ ਹਰਿ ਧਿਆਵੈ ਸੋ ਪਰਧਾਨੁ ॥

ਬ੍ਰਾਹਮਣ ਖਤ੍ਰੀ ਪੁਨਹ ਸੂਦ੍ਰ ਤਥਾ ਵੈਸ ਇਹੁ ਜੋ ਚਾਰ ਵਰਣ ਔ ਜੋ ਚਾਰ ਗ੍ਰਸਤਾਦਿ ਆਸ੍ਰਮ ਹੈ ਇਨ ਮੈਂ ਸੇ ਜੋ ਹਰੀ ਕੋ ਧਿਆਵੇ ਸੋ ਪ੍ਰਧਾਨ ਅਰਥਾਤ ਮੁਖ ਹੈ॥

ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ ॥੩॥

ਜੈਸੇ ਚੰਦਨ ਕੇ ਨਿਕਟ ਇਰੰਡ ਬਿਚਾਰਾ ਬਸੈ ਤੌ ਚੰਦਨ ਹੋਤਾ ਹੈ ਤੈਸੇ ਹੀ ਸਤਸੰਗਤ ਸਾਥ ਮਿਲ ਕੇ ਪਾਪੀ ਬੀ ਹਰੀ ਕੀ ਦਰਗਾਹਿ ਮੈਂ ਪਰਵਾਨ ਹੋਤਾ ਹੈ ਭਾਵ ਸਤਸੰਗ ਸੇ ਪਾਪ ਨਸਟ ਹੋ ਜਾਤੇ ਹੈਂ॥੩॥

ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੈ ਹਿਰਦੈ ਵਸਿਆ ਭਗਵਾਨੁ ॥

ਜਿਸਕੇ ਹਿਰਦੇ ਮੈਂ ਭਗਵਾਨ ਵਸਿਆ ਹੈ ਵਹੁ ਸਭ ਤੇ ਊਚਾ ਹੈ ਔਰ ਸਭ ਤੇ ਸੂਚਾ ਹੈ॥

ਜਨ ਨਾਨਕੁ ਤਿਸ ਕੇ ਚਰਨ ਪਖਾਲੈ ਜੋ ਹਰਿ ਜਨੁ ਨੀਚੁ ਜਾਤਿ ਸੇਵਕਾਣੁ ॥੪॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮੇਰੇ ਮਨ ਜੋ ਹਰਿ ਜਨ ਨੀਚ ਜਾਤ ਮੈਂ ਹੈਂ ਤਿਨਕਾ ਸੇਵਕ ਹੋਇਕੇ ਚਰਨੋਂ ਕੋ ਧੋਇ॥੪॥੪॥

ਗੋਂਡ ਮਹਲਾ ੪ ॥

ਹਰਿ ਅੰਤਰਜਾਮੀ ਸਭਤੈ ਵਰਤੈ ਜੇਹਾ ਹਰਿ ਕਰਾਏ ਤੇਹਾ ਕੋ ਕਰਈਐ ॥

ਹਰੀ ਅੰਤਰ ਕਾ ਪ੍ਰੇਰਕ ਸਭ ਜਗਾ ਵਰਤਤਾ ਹੈ ਇਸਤੇ ਜੈਸਾ ਹਰੀ ਜਿਸ ਸੇ ਕਹਾਵਤਾ ਹੈ (ਤੇਰਾ) ਤੈਸਾ ਹੀ (ਕੋ) ਉਹ ਕੋਈ ਕਰਤਾ ਹੈ॥

ਸੋ ਐਸਾ ਹਰਿ ਸੇਵਿ ਸਦਾ ਮਨ ਮੇਰੇ ਜੋ ਤੁਧਨੋ ਸਭ ਦੂ ਰਖਿ ਲਈਐ ॥੧॥

ਹੇ ਮੇਰੇ ਮਨ ਜੋ ਤੁਝ ਕੋ ਸਭ ਵਿਘਨਾ (ਦੂ) ਥੀਂ ਰਖ ਲੇਵੈ ਸੋ ਐਸਾ ਹਰੀ ਸਦੀਵ ਸੇਵ॥੧॥

ਮੇਰੇ ਮਨ ਹਰਿ ਜਪਿ ਹਰਿ ਨਿਤ ਪੜਈਐ ॥

ਹਰਿ ਬਿਨੁ ਕੋ ਮਾਰਿ ਜੀਵਾਲਿ ਨ ਸਾਕੈ ਤਾ ਮੇਰੇ ਮਨ ਕਾਇਤੁ ਕੜਈਐ ॥੧॥ ਰਹਾਉ ॥

ਹੇ ਮੇਰੇ ਮਨ ਹਰਿ ਹਰਿ ਜਪ ਨਿਤ ਹੀ (ਪੜਈਐ) ਜਪੀਏ ਹੇ ਮੇਰੇ ਮਨ ਜਬ ਹਰੀ ਸੇ ਬਿਨਾ ਕੋਈ ਮਾਰ ਜੀਵਾਇ ਨਹੀਂ ਸਕਤਾ ਤਾਂ ਕਿਸ ਵਾਸਤੇ ਝੂਰੀਏ॥

ਹਰਿ ਪਰਪੰਚੁ ਕੀਆ ਸਭੁ ਕਰਤੈ ਵਿਚਿ ਆਪੇ ਆਪਣੀ ਜੋਤਿ ਧਰਈਐ ॥

ਪੁਨਹ ਹਰੀ ਕਰਤੇ ਨੇ ਸਭੁ (ਪਰਪੰਚੁ) ਸੰਸਾਰੁ ਉਤਪੰਨ ਕੀਆ ਹੈ ਤਿਸ ਕੇ ਬੀਚ ਅਪਨੀ ਜੋਤ ਸ਼ਕਤੀ ਆਪ ਹੀ ਧਾਰੀ ਹੈ॥

ਹਰਿ ਏਕੋ ਬੋਲੈ ਹਰਿ ਏਕੁ ਬੁਲਾਏ ਗੁਰਿ ਪੂਰੈ ਹਰਿ ਏਕੁ ਦਿਖਈਐ ॥੨॥

ਔ ਏਕ ਹਰੀ ਹੀ ਬੋਲਤਾ ਹੈ ਪੁਨਹ ਹਰੀ ਏਕ ਹੀ ਜੀਵਾਂ ਕੋ ਬੁਲਾਵਤਾ ਹੈ ਪਰੰਤੂ ਗੁਰੂ ਪੂਰਿਓਂ ਨੇ ਹਰੀ ਏਕ ਦਿਖਾਇਆ ਹੈ ਭਾਵ ਸੇ ਤੁਮ ਭੀ ਗੁਰੋਂ ਕੋ ਮਿਲੋ॥੨॥

ਹਰਿ ਅੰਤਰਿ ਨਾਲੇ ਬਾਹਰਿ ਨਾਲੇ ਕਹੁ ਤਿਸੁ ਪਾਸਹੁ ਮਨ ਕਿਆ ਚੋਰਈਐ ॥

ਹਰੀ ਅੰਤਸਕਰਣ ਮੈਂ ਭੀ ਸਾਖੀ ਰੂਪ ਹੂਆ ਸਾਥ ਹੈ ਪੁਨਹ ਬਾਹਰ ਬ੍ਰਹਮੰਡ ਮੈਂ ਭੀ ਵਿਆਪਕ ਰੂਪ ਹੂਆ ਹੂਆ ਨਾਲ ਹੀ ਹੈ ਹੇ ਮਨ ਕਹੋ ਤਿਸ ਪਾਸੋਂ ਕਿਆ ਕਰਮ ਚੁਰਾਈਏ ਭਾਵ ਛਪਾਉ ਕਯਾ ਕਰੀਏ॥

ਨਿਹਕਪਟ ਸੇਵਾ ਕੀਜੈ ਹਰਿ ਕੇਰੀ ਤਾਂ ਮੇਰੇ ਮਨ ਸਰਬ ਸੁਖ ਪਈਐ ॥੩॥

ਤਾਂਤੇ ਹੇ ਮੇਰੇ ਮਨ ਨਿਸਕਪਟ ਹੋਇਕੇ ਸੇਵਾ ਹਰੀ ਕੀ ਕਰ ਇਸੀ ਤੇ ਸਰਬ ਸੁਖੋਂ ਕੋ ਪਾਵੈਗਾ ਵਾ ਸੁਖ ਪ੍ਰਾਪਤ ਹੋਤੇ ਹੈਂ॥੩॥

ਜਿਸ ਦੈ ਵਸਿ ਸਭੁ ਕਿਛੁ ਸੋ ਸਭ ਦੂ ਵਡਾ ਸੋ ਮੇਰੇ ਮਨ ਸਦਾ ਧਿਅਈਐ ॥

ਹੇ ਮੇਰੇ ਮਨ ਜਿਸਕੇ ਵਸ ਮੈਂ ਸਭ ਕੁਛ ਹੈ ਸੋ ਸਭ (ਦੂ) ਸੇ ਬਡਾ ਹੈ ਅਰਥਾਤ ਹਰੀ ਸੇ ਕੋਈ ਬਡਾ ਨਹੀਂ ਇਸਤੇ (ਸੋ) ਤਿਸੀ ਵਾਹਿਗੁਰੂ ਕਾ ਧਿਆਨ ਕਰ॥

ਪ੍ਰਸ਼ਨ: ਵਹੁ ਕਹਾਂ ਹੈ? ਉਤ੍ਰ॥

ਜਨ ਨਾਨਕ ਸੋ ਹਰਿ ਨਾਲਿ ਹੈ ਤੇਰੈ ਹਰਿ ਸਦਾ ਧਿਆਇ ਤੂ ਤੁਧੁ ਲਏ ਛਡਈਐ ॥੪॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਹਰੀ ਤੇਰੇ ਸਾਥ ਹੀ ਹੈ ਤਾਂ ਤੇ ਤਿਸ ਹਰੀ ਕੋ ਸਦਾ ਹੀ ਤੂੰ ਦਾਸ ਹੋਇ ਕੈ (ਧਿਆਇ) ॥ਪ੍ਰਸਨ॥ ਧਯਾਨ ਸੇ ਕਯਾ ਲਾਭ ਹੋਵੇਗਾ? ਉਤ੍ਰ॥ ਤੇਰੇ ਕੋ ਕਾਮਾਂਦਿ ਦੁਸਟੋਂ ਸੇ ਛੁਡਾਇ ਲੇਵੇਗਾ॥੪॥੫॥

ਗੋਂਡ ਮਹਲਾ ੪ ॥

ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ ॥੧॥

ਹਰੀ ਕੇ ਦਰਸਨ ਕਰਨੇ ਕੌ ਮੇਰਾ ਮਨ ਬਹੁਤ (ਤਪਤੈ) ਜਲਤਾ ਭਾਵ ਦੁਖੀ ਹੋਤਾ ਹੈ ਜੈਸੇ ਤ੍ਰਿਖਾਤੂ ਜਲ ਸੇ ਬਿਨਾ ਤਪਤਾ ਹੈ॥੧॥

ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥

ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ ॥੧॥ ਰਹਾਉ ॥

ਮੇਰੇ ਮਨ ਕੋ ਹਰੀ ਕੋ ਪ੍ਰੇਮ ਕਾ ਤੀਰ ਲਾਗਾ ਹੈ। ਹਮਾਰੀ ਪੀੜਾ ਕੋ ਹਰੀ ਸਮਰਥ ਜਾਨਤੇ ਹੈਂ॥

ਪ੍ਰਸ਼ਨ: ਕੌਨ ਸੀ ਪੀੜ? (ਉਤ੍ਰ) ਜੋ ਮੇਰੇ ਮਨ ਕੇ ਅੰਤਰਿ ਕੀ ਬਿਰਹਿ ਪੀੜਾ ਹੈ॥

ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਮੇਰਾ ਬੀਰ ॥੨॥

ਜੋ ਕੋਈ ਮੇਰੇ ਪ੍ਰੀਤਮ ਹਰੀ ਕੀ ਬਾਤ ਸੁਨਾਵੈ ਅਰਥਾਤ ਗੁਨ ਕਥਨ ਸੁਨਾਵੈ ਸੋਈ ਹਮਾਰਾ ਪ੍ਰੇਮੀ ਔ ਸੋਭਾ ਸੰਯੁਗਤ ਭਰਾਤਾ ਹੈ॥੨॥

ਪੰਨਾ ੮੬੨

ਮਿਲੁ ਮਿਲੁ ਸਖੀ ਗੁਣ ਕਹੁ ਮੇਰੇ ਪ੍ਰਭ ਕੇ ਲੇ ਸਤਿਗੁਰ ਕੀ ਮਤਿ ਧੀਰ ॥੩॥

(ਸਖੀ) ਹੇ ਸੰਤ ਜਨੋਂ ਤਾਂ ਤੇ ਮਿਲ ਕੇ ਆਪਸ ਮੈਂ ਮੇਰੇ ਪ੍ਰਭੂ ਕੇ (ਮਿਲੁ) ਮਿਲਾਪ ਕੇ ਗੁਣ ਕਹੋ ਪਰੰਤੂ ਜੋ ਸਤਿਗੁਰੂ ਧੀਰਜ ਸਹਿਤ ਹੈਂ ਤਿਨ ਧੀ (ਮਤਿ) ਸਿਖ੍ਯਾ ਲੈਕੇ ਕਹੋ॥੩॥

ਜਨ ਨਾਨਕ ਕੀ ਹਰਿ ਆਸ ਪੁਜਾਵਹੁ ਹਰਿ ਦਰਸਨਿ ਸਾਂਤਿ ਸਰੀਰ ॥੪॥੬॥

ਛਕਾ ੧ ॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਮੈਂ ਜਨ ਕੀ ਆਸ ਜੋ ਆਪਕੇ ਮਿਲਾਪ ਕੀ ਹੈ ਸੋ ਪੂਰੀ ਕਰੀਏ ਕਿਉਂਕਿ ਹੇ ਹਰੀ ਆਪਕੇ ਦਰਸਨ ਸੇ ਸਰੀਰ ਆਦਿਕੋਂ ਮੈਂ ਸਾਂਤਿ ਹੋਤੀ ਹੈ॥੪॥੬॥ ਛਕਾ ੧॥

ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਰਜਨ ਸਾਹਿਬ ਜੀ ਵੇਦਾਂਤ ਮਤ ਕੋ ਲੇ ਕਰ ਅਸਲ ਜੋ ਸਿਧਾਂਤ ਹੈ ਤਿਸ ਕੋ ਪ੍ਰਗਟ ਕਰਤੇ ਹੈਂ॥

ਸਭੁ ਕਰਤਾ ਸਭੁ ਭੁਗਤਾ ॥੧॥ ਰਹਾਉ ॥

ਸਭ ਚੌਰਾਸੀ ਕਾ ਕਰਤਾ ਪੁਨਹ ਸਭ ਰਸੋਂ ਕਾ ਭੋਗਤਾ ਪਰਮੇਸਰ ਹੀ ਹੈ॥

ਸੁਨਤੋ ਕਰਤਾ ਪੇਖਤ ਕਰਤਾ ॥
ਅਦ੍ਰਿਸਟੋ ਕਰਤਾ ਦ੍ਰਿਸਟੋ ਕਰਤਾ ॥

ਸ੍ਰਵਨ ਰੂਪ ਭੀ ਆਪ ਹੈ ਔ ਸੁਨਤਾ ਭੀ (ਕਰਤਾ) ਪਰਮੇਸਰੁ ਹੈ ਪੁਨਹ ਦੇਖਤਾ ਭੀ ਪਰਮੇਸ੍ਵਰ ਹੈ ਜੋ ਦ੍ਰਿਸ਼ਟ ਸੇ ਬਾਹਰ ਹੈ ਵਹੁ ਵੀ (ਕਰਤਾ) ਹੈ ਪੁਨਾ ਜੋ ਦ੍ਰਿਸਟੀ ਮੈਂ ਹੈ ਵਹੁ ਭੀ ਕਰਤਾ ਹੈ॥

ਓਪਤਿ ਕਰਤਾ ਪਰਲਉ ਕਰਤਾ ॥
ਬਿਆਪਤ ਕਰਤਾ ਅਲਿਪਤੋ ਕਰਤਾ ॥੧॥

ਉਤਪਤੀ ਕਾ ਕਰਤਾ ਪਰਮੇਸ੍ਵਰ ਹੈ ਪੁਨਹ ਪਰਲੋ ਕਾ ਕਰਤਾ ਭੀ ਪਰਮੇਸ੍ਵਰ ਹੈ ਬਿਆਪਕ ਪਰਮੇਸ੍ਵਰ ਹੈ ਪੁਨਹ ਅਲੇਪ ਭੀ ਪਰਮੇਸ੍ਵਰ ਹੈ॥੧॥

ਬਕਤੋ ਕਰਤਾ ਬੂਝਤ ਕਰਤਾ ॥
ਆਵਤੁ ਕਰਤਾ ਜਾਤੁ ਭੀ ਕਰਤਾ ॥

ਕਹਿਣੇ ਵਾਲਾ ਪਰਮੇਸ੍ਵਰ ਹੈ ਔ ਸਮਝਨੇ ਵਾਲਾ ਭੀ ਪਰਮੇਸ੍ਵਰ ਹੈ। ਆਵਤਾ ਭੀ ਕਰਤਾ ਹੈ ਪੁਨਹ ਕਹੀਂ ਜਾਤਾ ਹੈ ਤੋ ਵਹੁ ਭੀ ਕਰਤਾ ਹੈ॥

ਨਿਰਗੁਨ ਕਰਤਾ ਸਰਗੁਨ ਕਰਤਾ ॥
ਗੁਰ ਪ੍ਰਸਾਦਿ ਨਾਨਕ ਸਮਦ੍ਰਿਸਟਾ ॥੨॥੧॥

ਕਰਤਾ ਹੀ ਨਿਰਗੁਨ ਹੈ ਪੁਨਹ ਕਰਤਾ ਹੀ ਸਰਗੁਨ ਹੈ ਪ੍ਰੰਤੂ ਗੁਰੋਂ ਕੀ ਕ੍ਰਿਪਾ ਤੇ ਏਕ ਸਮ ਦੇਖਿਆ ਹੈ ਅਰਥਾਤ ਸਰਬ ਰੂਪ ਜਾਨਿਆਂ ਹੈ॥੨॥੧॥ ਅਪਨੇ ਮਨਕੇ ਪ੍ਰਥਾਇ ਕਰ ਉਪਦੇਸ ਕਰਤੇ ਹੈਂ॥

ਗੋਂਡ ਮਹਲਾ ੫ ॥

ਫਾਕਿਓ ਮੀਨ ਕਪਿਕ ਕੀ ਨਿਆਈ ਤੂ ਉਰਝਿ ਰਹਿਓ ਕਸੁੰਭਾਇਲੇ ॥

ਫਸਿਆ ਹੈ ਮਛੀ ਔ (ਕਪਕਿ) ਬਾਂਦਰ ਕੀ ਨਿਆਈ ਵਹੁ ਤੋ ਮਾਸ ਔ ਚਨਿਓਂ ਕੀ ਖੀਲੋਂ ਮੈਂ ਉਰਝਤੇ ਹੈਂ ਪੁਨਹ ਤੂੰ (ਉਰਝਿ) ਫਸ ਰਿਹਾ ਹੈਂ ਕਸੁੰਭੇ ਮੈਂ ਅਰਥਾਤ ਖਿਨ ਭੰਗਰ ਵਿਸ਼ਯੋਂ ਮੈਂ॥

ਪਗ ਧਾਰਹਿ ਸਾਸੁ ਲੇਖੈ ਲੈ ਤਉ ਉਧਰਹਿ ਹਰਿ ਗੁਣ ਗਾਇਲੇ ॥੧॥

ਜੌ ਪੈਰ ਉਠਾਵਤਾ ਹੈ ਵਹੁ ਭੀ ਲੇਖੇ ਮੈਂ ਹੈ ਪੁਨਹ ਜੋ ਸੁਵਾਸ ਲੇਤਾ ਹੈ ਵਹੁ ਭੀ ਲੇਖੇ ਮੇਂ ਹੈ ਭਾਵ ਸਭ ਜੋ ਸ੍ਵਾਸ ਅਰੁ ਸਭ ਕਰਮ ਹਿਸਾਬ ਮੈਂ ਹੈਂ ਤੂੰ ਗਾਫਲ ਮਤ ਹੋਹੁ ਪਰੰਤੂ ਤੌਂ (ਉਧਰੇ) ਛੁਟੇਂਗਾ ਜੌ ਹਰੀ ਕੇ ਗੁਨੋਂ ਕੋ ਗਾਇ ਲੇਵੇਂਗਾ॥੧॥

ਮਨ ਸਮਝੁ ਛੋਡਿ ਆਵਾਇਲੇ ॥

ਅਪਨੇ ਰਹਨ ਕਉ ਠਉਰੁ ਨ ਪਾਵਹਿ ਕਾਏ ਪਰ ਕੈ ਜਾਇਲੇ ॥੧॥ ਰਹਾਉ ॥

ਹੇ ਮਨ ਅਪਣੇ ਸਰੂਪ ਕੋ ਸਮਝ ਕਰ ਤੂੰ ਅਵੈੜ ਪੁਨੇ ਭਾਵ ਅਵਿਤਹ ਕਰਮ ਛੋਡ ਦੇਹ ਭਾਵ ਸੇ ਅਮੋੜ ਨਾ ਹੋ ਜੋ ਗੁਰ ਸਾਸਤਰ ਉਪਦੇਸ ਕਰਤੇ ਹੈਂ ਤਿਸ ਕੋ ਮਾਂਨ ਅਪਨੇ ਕਹਨੇ ਕੀ ਠੌਰ ਜੋ ਪਰਮੇਸ੍ਵਰ ਹੈ ਉਸਕੋ ਤੋ ਤੂੰ ਪਾਵਤਾ ਨਹੀਂ ਔ ਕਿਸ ਵਾਸਤੇ ਪਰਾਇਓਂ ਕੀ ਓਰ ਜਾਤਾ ਹੈਂ ਭਾਵ ਔਰੋਂ ਕੋ ਉਪਦੇਸੁ ਵਾਸਤੇ ਕਿਉਂ ਜਾਤਾ ਹੈਂ॥

ਜਿਉ ਮੈਗਲੁ ਇੰਦ੍ਰੀ ਰਸਿ ਪ੍ਰੇਰਿਓ ਤੂ ਲਾਗਿ ਪਰਿਓ ਕੁਟੰਬਾਇਲੇ ॥

ਜੈਸੇ ਹਸਤੀ ਇੰਦ੍ਰੇ ਰਸ ਦਾ ਪ੍ਰੇਰਿਆ ਹੂਆ ਫਸਤਾ ਹੈ ਤੈਸੇ ਤੂੰ ਭੀ ਕੁਟੰਬ ਕੇ ਬੀਚ ਲਗ ਪਯਾ ਭਾਵ ਫਸ ਗਯਾ ਹੈਂ॥

ਜਿਉ ਪੰਖੀ ਇਕਤ੍ਰ ਹੋਇ ਫਿਰਿ ਬਿਛੁਰੈ ਥਿਰੁ ਸੰਗਤਿ ਹਰਿ ਹਰਿ ਧਿਆਇਲੇ ॥੨॥

ਜਿਨ ਕੁਟੰਬੀਓਂ ਮੈਂ ਫਸਿਆ ਹੈਂ ਤਿਨਕੀ ਇਹ ਦਸਾ ਹੈ ਜੈਸੇ ਪੰਖੀ ਇਕੱਤਰ ਹੋਇ ਇਕ ਬ੍ਰਿਛ ਮੈਂ ਬਸਕੇ ਫੇਰ ਪਰਭਾਤ ਕੋ ਬਿਛੜ ਜਾਤੇ ਹੈਂ ਤੈਸੇ ਹੀ ਗਰਸਤੀ ਬਰਿਛ ਮੈਂ ਸੰਬੰਧੀ ਪੰਛੀ ਇਕਤਰ ਹੋਏ ਜਾਤੇ ਹੈਂ ਪਰੰਤੂ ਅਪਨੇ ਅਪਨੇ ਕਰਮੋਂ ਕੇ ਅਨਸਾਰ ਕਹੀਂ ਕੇ ਕਹੀਂ ਜੋਨੀਓਂ ਮੈਂ ਚਲੇ ਜਾਤੇ ਹੈਂ ਜੇਕਰ ਤੈਂਨੇ ਜੋਨੀਓਂ ਸੇ ਬਚਨਾ ਹੈ ਤੌਂ ਥਿਰ ਰਹਿਨੇ ਵਾਲੀ ਜੋ ਸਾਧ ਸੰਗਤ ਹੈ ਤਿਨ ਮੈਂ ਮਿਲ ਕੇ ਹਰੀ ਹਰਿ ਧਿਆਇ ਲੈ॥੨॥

ਜੈਸੇ ਮੀਨੁ ਰਸਨ ਸਾਦਿ ਬਿਨਸਿਓ ਓਹੁ ਮੂਠੌ ਮੂੜ ਲੋਭਾਇਲੇ ॥

ਜੈਸੇ ਏਕ ਰਸਨਾ ਕੇ ਸ੍ਵਾਦ ਕਰ ਮਛ ਨਸਟ ਹੂਆ ਹੈ ਉਹ ਮੂਰਖ ਮਾਸ ਵਾ ਆਟੇ ਕੇ ਲੋਭ ਮੈਂ ਭਾਵ ਏਕ ਵੈਰੀ ਨੇ ਮਾਰ ਲੀਆ ਹੈ॥

ਤੂ ਹੋਆ ਪੰਚ ਵਾਸਿ ਵੈਰੀ ਕੈ ਛੂਟਹਿ ਪਰੁ ਸਰਨਾਇਲੇ ॥੩॥

ਤੂੰ ਤੋ ਪਾਂਚ ਵਿਸੇ ਵੈਰੀਓਂ ਕੇ ਬਸ ਮੈਂ ਹੂਆ ਹੈਂ ਛੂਟੇਂਗਾ ਤੌਂ ਜੇ ਭਗਵਤ ਕੀ ਭਲੀ ਪਰਕਾਰ ਸਰਨ ਲੇਵੇਂਗਾ ਭਾਵ ਸੇ ਮਨ ਬਾਣੀ ਸਰੀਰ ਕਰ ਸਰਣ ਪੜ ਪੁਨਹ ਪਰਮੇਸਵਰ ਆਗੇ ਐਸੀ ਬੇਨਤੀ ਕਰੁ॥੩॥

ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਸਭਿ ਤੁਮ੍ਰੇ ਜੀਅ ਜੰਤਾਇਲੇ ॥

ਹੇ ਦੀਨੋਂ ਕੇ ਦੁਖੋਂ ਕੋ ਨਸਟ ਕਰਨੇ ਹਾਰੇ ਤੁਮ ਹਮਾਰੇ ਪੁਰ ਕਿਰਪਾਲ ਹੋਵਹੁ ਏਕ ਸੁਖਮ ਅਸਥੂਲ ਜੇਤੇ ਜੀਵ ਜੰਤ ਹੈਂ ਸਭ ਤੁਮਾਰੇ ਹੀ ਕੀਏ ਹੈਂ॥

ਪਾਵਉ ਦਾਨੁ ਸਦਾ ਦਰਸੁ ਪੇਖਾ ਮਿਲੁ ਨਾਨਕ ਦਾਸ ਦਸਾਇਲੇ ॥੪॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਮਿਲ ਕੇ ਦਾਸੋਂ ਸੰਤੋਂ ਮੈਂ ਦਾਸ ਭੀ ਏਹੁ ਦਾਨ ਪਾਵੇ ਜੋ ਸਦਾ ਹੀ ਆਪਕੇ (ਦਰਸੁ) ਸਰੂਪ ਕੋ (ਪੇਖਾ) ਦੇਖੋਂ॥੪॥੨॥

ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਪਰਮੇਸ੍ਵਰ ਕੇ ਉਪਕਾਰ ਦਿਖਾਇ ਕਰ ਅਪਨੇ ਮਨਕੇ ਪ੍ਰਤੀ ਉਪਦੇਸ ਕਰਤੇ ਹੈਂ॥

ਜੀਅ ਪ੍ਰਾਨ ਕੀਏ ਜਿਨਿ ਸਾਜਿ ॥
ਮਾਟੀ ਮਹਿ ਜੋਤਿ ਰਖੀ ਨਿਵਾਜਿ ॥

ਜਿਸ ਨੇ ਜੀਅ ਔ ਪ੍ਰਾਨਾਦਿ ਸਾਜਨੇ ਕੀਏ ਹੈਂ ਪੁਨਹ ਮਾਟੀ ਕੇ ਬੀਚ ਅਪਨੀ ਜੋਤ ਦੇਕੇ ਵਡਿਆਈ ਰਖੀ ਹੈ ਭਾਵ ਸਰੀਰ ਜੜ ਕੋ ਪ੍ਰਗਾਸਿਆ ਹੈ॥

ਬਰਤਨ ਕਉ ਸਭੁ ਕਿਛੁ ਭੋਜਨ ਭੋਗਾਇ ॥
ਸੋ ਪ੍ਰਭੁ ਤਜਿ ਮੂੜੇ ਕਤ ਜਾਇ ॥੧॥

ਪੁਨਾ ਬਰਤਨੇ ਕੋ ਸਭ ਕੁਛ ਪੈਦਾ ਕੀਆ ਹੈ ਔਰ ਭੋਜਨ ਸਭ ਪ੍ਰਕਾਰ ਕੇ ਭੁਗਾਏ ਹੈਂ ਹੇ ਮੂਰਖ ਐਸੇ ਪ੍ਰਭੂ ਕੋ ਛੋਡ ਕੇ ਤੁਮ ਕਹਾਂ ਜਾਤੇ ਹੋ॥੧॥

ਪਾਰਬ੍ਰਹਮ ਕੀ ਲਾਗਉ ਸੇਵ ॥
ਗੁਰ ਤੇ ਸੁਝੈ ਨਿਰੰਜਨ ਦੇਵ ॥੧॥ ਰਹਾਉ ॥

ਹੇ ਪਜਾਰਯੋ ਪਾਰਬ੍ਰਹਮ ਕੀ ਸੇਵਾ ਮੈਂ ਲਾਗੋ (ਨਿਰੰਜਨ ਦੇਵ) ਨਿਰਉਪਾਧ ਪ੍ਰਕਾਸ ਰੂਪ ਪਰਮੇਸਰ ਗੁਰੋਂ ਤੇ ਸੂਝਤਾ ਹੈਂ॥੧॥

ਜਿਨਿ ਕੀਏ ਰੰਗ ਅਨਿਕ ਪਰਕਾਰ ॥
ਓਪਤਿ ਪਰਲਉ ਨਿਮਖ ਮਝਾਰ ॥

ਜਿਸਨੇ ਅਨੇਕ ਪ੍ਰਕਾਰ ਕੇ ਰੰਗ ਪੈਦਾ ਕੀਏ ਹੈਂ ਪੁਨਹ ਸਮਰਥ ਐਸਾ ਹੈ ਕਿ ਉਤਪਤੀ ਔ ਪ੍ਰਲੋ ਚਾਹੇ ਤੌਂ ਏਕ ਨਿਮਖ ਮੈਂ ਕਰ ਦੇਤਾ ਹੈ॥

ਜਾ ਕੀ ਗਤਿ ਮਿਤਿ ਕਹੀ ਨ ਜਾਇ ॥
ਸੋ ਪ੍ਰਭੁ ਮਨ ਮੇਰੇ ਸਦਾ ਧਿਆਇ ॥੨॥

ਜਿਸ ਕੀ ਮਿਰਜਾਦਾ ਕੀ ਗਤੀ ਕਹੀ ਨਹੀਂ ਜਾਤੀ ਸੋ ਹੇ ਮੇਰੇ ਪਜਾਰੇ ਤੂੰ ਐਸੇ ਪ੍ਰਭੂ ਕਾ ਸਦਾ ਧਿਆਨ ਕਰ॥੨॥

ਆਇ ਨ ਜਾਵੈ ਨਿਹਚਲੁ ਧਨੀ ॥
ਬੇਅੰਤ ਗੁਨਾ ਤਾ ਕੇ ਕੇਤਕ ਗਨੀ ॥

ਨਾ ਕਹੀਂ ਆਵਤਾ ਹੈ ਨਾ ਕਹੀਂ ਜਾਤਾ ਹੈ ਪੁਨਹ ਵਹੁ ਨਿਸਚਲ ਧਨੀ ਹੈ॥ ਤਿਸ ਕੇ ਬੇਅੰਤ ਗੁਣ ਹੈਂ ਕਿਤਨੇ ਕੁ ਗਨੀਏ॥

ਪੰਨਾ ੮੬੩

ਲਾਲ ਨਾਮ ਜਾ ਕੈ ਭਰੇ ਭੰਡਾਰ ॥
ਸਗਲ ਘਟਾ ਦੇਵੈ ਆਧਾਰ ॥੩॥

ਨਾਮ ਰੂਪ ਲਾਲੋਂ ਸੇ ਤਿਸ ਕੇ ਭੰਡਾਰ ਭਰੇ ਹੂਏ ਹੈਂ ਅਰਥਾਤ ਸੰਤੋਂ ਕੇ ਰਿਦੇ ਖਜਾਨੇ ਹੈਂ ਸਗਲ ਸਰੀਰਾਂ ਕੋ ਆਸਰਾ ਦੇ ਰਹਿਆ ਹੈ॥੩॥

ਸਤਿ ਪੁਰਖੁ ਜਾ ਕੋ ਹੈ ਨਾਉ ॥
ਮਿਟਹਿ ਕੋਟਿ ਅਘ ਨਿਮਖ ਜਸੁ ਗਾਉ ॥

ਸਤਿ ਪੁਰਖ ਜਿਸ ਕਾ ਨਾਮ ਹੈ ਤਿਸ ਕੇ ਨਿਮਖ ਮਾਤ੍ਰ ਜਸ ਗਾਵਨੇ ਸੇ ਕੋਟ ਜਨਮੋਂ ਕੇ ਪਾਪ ਮਿਟ ਜਾਤੇ ਹੈਂ॥

ਬਾਲ ਸਖਾਈ ਭਗਤਨ ਕੋ ਮੀਤ ॥
ਪ੍ਰਾਨ ਅਧਾਰ ਨਾਨਕ ਹਿਤ ਚੀਤ ॥੪॥੧॥੩॥

ਭਗਤੋਂ ਕਾ ਤੋ ਆਦ ਕਾ ਹੀ (ਸਖਾਈ) ਮਿਤ੍ਰ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਪ੍ਰਾਨੋਂ ਕਾ ਆਸਰਾ ਹੈ ਪੁਨਹ (ਚੀਤ) ਅੰਤਸਕਰਣ ਕਾ ਹਿਤੂ ਹੈ ਭਾਵ ਸੇ ਸਾਖੀ ਰੂਪੁ ਹੋਕੇ ਸੱਤਾ ਦੇਤਾ ਹੈ॥੪॥੧॥੩॥

ਨਾਮ ਪਰ ਭਰੋਸਾ ਔ ਨਾਮ ਕਰ ਸਰਬ ਕਾਰਜ ਕੀ ਸਿਧੀ ਜਨਾਵਤੇ ਹੈਂ॥

ਗੋਂਡ ਮਹਲਾ ੫ ॥

ਨਾਮ ਸੰਗਿ ਕੀਨੋ ਬਿਉਹਾਰੁ ॥
ਨਾਮੋੁ ਹੀ ਇਸੁ ਮਨ ਕਾ ਅਧਾਰੁ ॥

ਨਾਮ ਕੇ ਸਾਥ ਹੀ ਬਿਵਹਾਰ ਕੀਆ ਹੈ ਭਾਵ ਜਪਨਾ ਜਪਾਵਨਾ ਨਾਮ ਕਾ ਹੀ ਹੈ ਔ ਨਾਮ ਹੀ ਇਸ ਮਨ ਕਾ ਆਸਰਾ ਜਾਨਿਆ ਹੈ॥

ਨਾਮੋ ਹੀ ਚਿਤਿ ਕੀਨੀ ਓਟ ॥
ਨਾਮੁ ਜਪਤ ਮਿਟਹਿ ਪਾਪ ਕੋਟਿ ॥੧॥

ਹਮਾਰੇ ਚਿਤ ਨੇ ਨਾਮ ਕੀ ਹੀ ਓਟ ਕੀਨੀ ਹੈ॥ ਭਾਵ ਸਰਣ ਲਈ ਹੈ ਔ ਨਿਸਚਾ ਭੀ ਏਹੀ ਹੈ ਕਿ ਨਾਮ ਜਪਨੇ ਤੇ ਹੀ ਕੋਟੋਂ ਜਨਮੋਂ ਕੇ ਪਾਪ (ਮਿਟਹਿ) ਦੂਰ ਹੋਤੇ ਹੈਂ॥੧॥

ਰਾਸਿ ਦੀਈ ਹਰਿ ਏਕੋ ਨਾਮੁ ॥
ਮਨ ਕਾ ਇਸਟੁ ਗੁਰ ਸੰਗਿ ਧਿਆਨੁ ॥੧॥ ਰਹਾਉ ॥

ਹਰੀ ਨੇ ਹਮ ਕੋ ਏਕ ਨਾਮ ਕੀ ਹੀ ਪੂੰਜੀ ਦਈ ਹੈ ॥ ਹਮ ਭੀ ਮਨ ਕਾ ਇਸਟ ਜਾਨਕੇ ਗੁਰ ਉਪਦੇਸ ਕੇ ਸੰਗ ਨਾਮ ਕਾ ਹੀ ਧਿਆਨ ਕਰਤੇ ਹੈਂ॥

ਨਾਮੁ ਹਮਾਰੇ ਜੀਅ ਕੀ ਰਾਸਿ ॥
ਨਾਮੋ ਸੰਗੀ ਜਤ ਕਤ ਜਾਤ ॥

ਨਾਮ ਹਮਾਰੇ ਜੀ ਕੀ (ਰਾਸਿ) ਪੂੰਜੀ ਹੈ ਭਾਵ ਸੇ ਨਾਮ ਜਪਨੇ ਸੇ ਮਨ ਠਹਿਰਤਾ ਹੈ॥ ਨਾਮ ਕੋ ਹੀ ਜਹਾਂ ਕਹਾਂ ਸੰਗੀ (ਜਾਤ) ਜਾਣਿਆ ਹੈ ਵਾ ਜਾਤਾ ਹੈ॥

ਨਾਮੋ ਹੀ ਮਨਿ ਲਾਗਾ ਮੀਠਾ ॥
ਜਲਿ ਥਲਿ ਸਭ ਮਹਿ ਨਾਮੋ ਡੀਠਾ ॥੨॥

ਨਾਮ ਹੀ ਮਨ ਕੋ ਮੀਠਾ ਲਾਗਾ ਹੈ॥ ਸਭ ਜਲੋਂ ਥਲੋਂ ਮੈਂ ਨਾਮ ਕਾ ਹੀ ਮਹਾਤਮੁ ਦੇਖਿਆ ਹੈ ਵਾ ਨਾਮ ਅਰ ਨਾਮੀ ਅਭੇਦ ਰੂਪ ਕਰਕੇ ਕਥਨ ਕੀਆ ਹੈ॥੨॥

ਨਾਮੇ ਦਰਗਹ ਮੁਖ ਉਜਲੇ ॥
ਨਾਮੇ ਸਗਲੇ ਕੁਲ ਉਧਰੇ ॥

ਨਾਮ ਕਰਕੇ ਹੀ ਦਰਗਾਹ ਅਰਥਾਤ ਪ੍ਰਲੋਕ ਮੈਂ ਮੁਖ ਉਜਲੇ ਹੋਤੇ ਹੈਂ ਨਾਮ ਜਪਨੇ ਕਰਕੇ ਹੀ ਭਗਤੋਂ ਕੇ ਸਭ ਕੁਲ ਉਦਰੇ ਹੈਂ॥

ਨਾਮਿ ਹਮਾਰੇ ਕਾਰਜ ਸੀਧ ॥
ਨਾਮ ਸੰਗਿ ਇਹੁ ਮਨੂਆ ਗੀਧ ॥੩॥

ਨਾਮ ਨੇ ਹੀ ਹਮਾਰੇ ਕਾਰਜ (ਸੀਧ) ਪੂਰੇ ਕੀਏ ਹੈਂ ਇਸੀ ਤੇ ਨਾਮ ਕੇ ਸੰਗ ਹੀ ਇਹ ਹਮਾਰਾ ਮਨ ਰੀਝਿਆ ਹੈ ਅਰਥਾਤ ਮੋਹੁ ਕਰਤਾ ਹੈ॥੩॥

ਨਾਮੇ ਹੀ ਹਮ ਨਿਰਭਉ ਭਏ ॥
ਨਾਮੇ ਆਵਨ ਜਾਵਨ ਰਹੇ ॥

ਨਾਮ ਕਰਕੇ ਹੀ ਹਮ ਨਿਰਭਉ ਹੂਏ ਹੈਂ ਭਾਵ ਸੇ ਜਮਾਦਿਕੋਂ ਕੇ ਭੈ ਸੇ ਰਹਿਤ ਹੂਏ ਹੈਂ॥ ਆਵਨ ਜਾਵਨ ਅਰਥਾਤ ਜਨਮ ਮਰਨ ਭੀ ਹਮਾਰੇ ਨਾਮ ਕੇ ਪ੍ਰਤਾਪ ਸੇਂ ਹੀ ਰਹੇ ਹੈਂ॥

ਗੁਰਿ ਪੂਰੈ ਮੇਲੇ ਗੁਣਤਾਸ ॥
ਕਹੁ ਨਾਨਕ ਸੁਖਿ ਸਹਜਿ ਨਿਵਾਸੁ ॥੪॥੨॥੪॥

ਪੂਰੇ ਗੁਰੋਂ ਨੇ ਨਾਮ ਦੇਕੇ (ਗੁਣਤਾਸ) ਪਰਮੇਸੂਰ ਸਾਥ ਮੇਲ ਦੀਏ ਹੈਂ। ਸ੍ਰੀ ਗੁਰੂ ਜੀ ਕਹਤੇ ਹੈਂ ਇਸੀ ਤੇ ਅਚੁਤ ਸੁਖ ਮੈ ਨਿਵਾਸ ਹੋਇਆ ਹੈ॥੪॥੨॥੪॥ ਪਰਮੇਸੂਰ ਕੇ ਉਪਕਾਰ ਜਨਾਇਕੇ ਉਪਦੇਸ ਕਰਤੇ ਹੈਂ॥

ਗੋਂਡ ਮਹਲਾ ੫ ॥

ਨਿਮਾਨੇ ਕਉ ਜੋ ਦੇਤੋ ਮਾਨੁ ॥

ਸਗਲ ਭੂਖੇ ਕਉ ਕਰਤਾ ਦਾਨੁ ॥

ਨਿਮਾਨਿਆਂ ਕੋ ਜੋ ਮਾਨ ਦੇਤਾ ਹੈ ਸਕਲ ਪ੍ਰਕਾਰ ਕੇ ਭੂਖੋਂ ਕੋ ਵਹੁ ਦਾਨ ਕਰਤਾ ਹੈ ਭਾਵ ਸੇ ਛਾਦਨ ਭੋਜਨ ਇਸਤ੍ਰੀ ਪੁਤ੍ਰਾਦਿ ਭੁਖ ਸਭ ਵਹੀ ਨਿਵਰਤ ਕਰਤਾ ਹੈ॥

ਗਰਭ ਘੋਰ ਮਹਿ ਰਾਖਨਹਾਰੁ ॥

ਤਿਸੁ ਠਾਕੁਰ ਕਉ ਸਦਾ ਨਮਸਕਾਰੁ ॥੧॥

ਪੁਨਾ ਗਰਭ ਜੋ (ਘੋਰ) ਭਇਆਨਕ ਨਰਕ ਹੈ ਤਿਸ ਮੈਂ ਸੇ ਭੀ ਵਹੁ ਰਖਿਆ ਕਰਨੇਹਾਰਾ ਹੈ ਤਿਸ ਸੁਆਮੀ ਕੋ ਤੂੰ ਸਦਾ ਨਿਮਸਕਾਰ ਕਰ॥੧॥

ਐਸੋ ਪ੍ਰਭੁ ਮਨ ਮਾਹਿ ਧਿਆਇ ॥

ਘਟਿ ਅਵਘਟਿ ਜਤ ਕਤਹਿ ਸਹਾਇ ॥੧॥ ਰਹਾਉ ॥

ਹੇ ਜੀਵ ਐਸਾ ਜੋ ਪ੍ਰਭੂ ਹੈ ਤੂੰ ਤਿਸ ਕਾ ਮਨ ਮੈਂ ਧ੍ਯਾਨ ਕਰ (ਘਟਿ) ਸੌਖੇ ਅਸਥਾਨ ਮੈਂ ਪੁਨਹ (ਅਵਿਘਟਿ) ਔਖੇ ਅਸਥਾਨ ਮੈਂ ਜਹਾਂ ਕਹਾਂ ਜੋ ਸਹਾਈ ਹੈ॥

ਰੰਕੁ ਰਾਉ ਜਾ ਕੈ ਏਕ ਸਮਾਨਿ ॥

ਕੀਟ ਹਸਤਿ ਸਗਲ ਪੂਰਾਨ ॥

ਪੁਨਹ ਕੰਗਾਲ ਔ ਰਾਜੇ ਜਿਸਕੋ ਏਕ ਸਮਾਨ ਹੈਂ ਭਾਵ ਕਰਮ ਫਲ ਪ੍ਰਦਾਤਾ ਹੈ॥ ਕੀੜੀ ਤੋਂ ਲੈ ਹਸਤੀ ਪ੍ਰਯੰਤ ਸਭ ਕੋ ਭੋਜਨ ਕਰ ਪੂਰਨ ਕਰਤਾ ਹੈ॥

ਬੀਓ ਪੂਛਿ ਨ ਮਸਲਤਿ ਧਰੈ ॥

ਜੋ ਕਿਛੁ ਕਰੈ ਸੁ ਆਪਹਿ ਕਰੈ ॥੨॥

ਦੂਸਰੇ ਕੀ ਸਲਾਹ ਪੂਛਕੇ ਨਹੀਂ ਰਿਦੇ ਮੈਂ ਧਾਰਤਾ ਜੋ ਕਿਛ ਕਾਮ ਕਰਤਾ ਹੈ ਸੋ ਆਪੇ ਹੀ ਕਰਤਾ ਹੈ ਅਰਥਾਤ ਬੇਵਜੀਰ ਹੈ॥੨॥

ਜਾ ਕਾ ਅੰਤੁ ਨ ਜਾਨਸਿ ਕੋਇ ॥

ਆਪੇ ਆਪਿ ਨਿਰੰਜਨੁ ਸੋਇ ॥

ਜਿਸਕਾ ਕੋਈ ਅੰਤ ਨਹੀਂ ਜਾਨਤਾ ਆਪ ਹੀ ਆਪ ਸੋ (ਨਿਰੰਜਨੁ) ਸੁਧ ਸਰੂਪ ਹੈ॥

ਆਪਿ ਅਕਾਰੁ ਆਪਿ ਨਿਰੰਕਾਰੁ ॥

ਘਟ ਘਟ ਘਟਿ ਸਭ ਘਟ ਆਧਾਰੁ ॥੩॥

ਆਪ ਹੀ ਅਕਾਰ ਰੂਪ ਹੈ ਪੁਨਹ ਆਪ ਹੀ ਅਕਾਰ ਰਹਿਤ ਹੈ॥ ਤੀਨ ਕਾਲ ਮੈਂ ਸਭ ਸਰੀਰੋਂ ਕਾ ਆਸਰਾ ਹੈ॥੩॥

ਨਾਮ ਰੰਗਿ ਭਗਤ ਭਏ ਲਾਲ ॥

ਜਸੁ ਕਰਤੇ ਸੰਤ ਸਦਾ ਨਿਹਾਲ ॥

ਨਾਮ ਕੇ ਰੰਗ ਕਰ ਭਗਤ ਲਾਲ ਹੂਏ ਹੈਂ ਭਾਵ ਪਜਾਰੇ ਵਾ ਸਘਨ ਅਨੰਦ ਵਾਲੇ ਹੂਏ ਹੈਂ ਔਰ ਜਸ ਕਰਤੇ ਹੂਏ ਸੋ ਸੰਤ ਸਦਾ (ਨਿਹਾਲੁ) ਜਨਮ ਮਰਨ ਕੇ ਦੁਖ ਸੇ ਰਹਤ ਹੂਏ ਹੈਂ॥

ਨਾਮ ਰੰਗਿ ਜਨ ਰਹੇ ਅਘਾਇ ॥

ਨਾਨਕ ਤਿਨ ਜਨ ਲਾਗੈ ਪਾਇ ॥੪॥੩॥੫॥

ਜੋ ਨਾਮ ਕੇ ਅਨੰਦ ਕਰਕੇ ਸੰਤ ਜਨ ਤ੍ਰਿਪਤ ਹੋ ਰਹੇ ਹੈਂ॥ ਸ੍ਰੀ ਗੁਰੂ ਜੀ ਕਹਤੇ ਹੈਂ ਹਮ ਤਿਨ ਜਨੋਂ ਕੇ ਪਾਇ ਲਾਗਤੇ ਹੈਂ॥੪॥੩॥੫॥ ਸੰਤੋਂ ਕੀ ਮਹਿਮਾ ਉਚਾਰਨ ਕਰਤੇ ਹੈਂ॥

ਗੋਂਡ ਮਹਲਾ ੫ ॥

ਜਾ ਕੈ ਸੰਗਿ ਇਹੁ ਮਨੁ ਨਿਰਮਲੁ ॥
ਜਾ ਕੈ ਸੰਗਿ ਹਰਿ ਹਰਿ ਸਿਮਰਨੁ ॥

ਜਿਨਕੇ ਸੰਗ ਕਰਕੇ ਇਹ ਮਨ ਨਿਰਮਲ ਹੋ ਜਾਤਾ ਹੈ ਜਿਨਕੀ ਸੰਗਤ ਸੇ ਹਰੀ ਹਰਿ ਕਾ ਸਿਮਰਨ ਪ੍ਰਾਪਤ ਹੋਤਾ ਹੈ॥

ਜਾ ਕੈ ਸੰਗਿ ਕਿਲਬਿਖ ਹੋਹਿ ਨਾਸ ॥
ਜਾ ਕੈ ਸੰਗਿ ਰਿਦੈ ਪਰਗਾਸ ॥੧॥

ਜਿਨਕੇ ਸੰਗ ਤੇ ਬਿਖ ਰੂਪ ਕਲੇਸੋਂ ਕਾ ਨਾਸ ਹੋਤਾ ਹੈ ਔਰ ਜਿਨਕੇ ਸੰਗ ਹੋਨੇ ਤੇ ਹਿਰਦੇ ਮੇਂ ਨਾਸ ਕਾ ਪ੍ਰਕਾਸ ਹੋਤਾ ਹੈ॥

ਸੇ ਸੰਤਨ ਹਰਿ ਕੇ ਮੇਰੇ ਮੀਤ ॥
ਕੇਵਲ ਨਾਮੁ ਗਾਈਐ ਜਾ ਕੈ ਨੀਤ ॥੧॥ ਰਹਾਉ ॥

ਜੋ ਸੰਤ ਹਰੀ ਕੇ ਪਜਾਰੇ ਹੈਂ ਸੋ ਮੇਰੇ ਮੀਤ ਹੈਂ ਸੁਧ ਨਾਮ ਜਿਨਕੇ (ਨੀਤ) ਸਦਾ ਗਾਈਤੇ ਹੈਂ॥

ਜਾ ਕੈ ਮੰਤ੍ਰਿ ਹਰਿ ਹਰਿ ਮਨਿ ਵਸੈ ॥
ਜਾ ਕੈ ਉਪਦੇਸਿ ਭਰਮੁ ਭਉ ਨਸੈ ॥

ਜਿਨਕੇ ਮੰਤ੍ਰ ਕਰਕੇ ਹਰੀ ਹਰਿ ਮਨ ਮੈਂ ਵਸਤਾ ਹੈ ਜਿਨਕੇ ਉਪਦੇਸ ਕਰਕੇ ਭ੍ਰਮ ਔ ਭੈ ਜਮੋਂ ਕਾ ਨਾਸ ਹੋ ਜਾਤਾ ਹੈ॥

ਜਾ ਕੈ ਕੀਰਤਿ ਨਿਰਮਲ ਸਾਰ ॥
ਜਾ ਕੀ ਰੇਨੁ ਬਾਂਛੈ ਸੰਸਾਰ ॥੨॥

ਜਿਨ ਕੇ ਸਥਾਨੋਂ ਮੈਂ ਨਿਰਮਲ ਔ ਸ੍ਰੇਸ਼ਟ ਭਗਤ ਕਾ ਕੀਰਤਨ ਹੋਤਾ ਹੈ। ਜਿਨ ਸੰਤੋਂ ਕੇ ਚਰਨੋਂ ਕੀ ਧੂੜੀ ਸੰਸਾਰ ਚਾਹਿਤਾ ਹੈ॥੨॥

ਕੋਟਿ ਪਤਿਤ ਜਾ ਕੈ ਸੰਗਿ ਉਧਾਰ ॥
ਏਕੁ ਨਿਰੰਕਾਰੁ ਜਾ ਕੈ ਨਾਮ ਅਧਾਰ ॥

ਕ੍ਰੋੜ ਪਾਪੀਓਂ ਕਾ ਜਿਨਕੇ ਸੰਗ ਤੇ ਉਧਾਰ ਹੋਤਾ ਹੈ। ਜਿਨ ਕੇ ਮਨ ਮੈਂ ਏਕ ਪਰਮੇਸ੍ਵਰ ਕਾ ਨਾਮੁ ਕਾ ਹੀ ਆਸਰਾ ਹੈ॥ ਪ੍ਰਸਨ॥ ਵਹੁ ਕੌਨ ਪਰਮੇਸ੍ਵਰ ਹੈ? ਉਤ੍ਰ॥

ਸਰਬ ਜੀਆਂ ਕਾ ਜਾਨੈ ਭੇਉ ॥
ਕ੍ਰਿਪਾ ਨਿਧਾਨ ਨਿਰੰਜਨ ਦੇਉ ॥੩॥

ਸਭ ਜੀਵੋਂ ਕਾ ਜੋ ਭੇਤ ਜਾਨਤਾ ਹੈ ਭਾਵ ਸੇ ਜੋ ਸਭ ਕਾ ਅੰਤਰਜਾਮੀ ਹੈ ਵੁਹ ਕ੍ਰਿਪਾ ਨਿਧਾਨ ਸੁਖੁ ਅਰ ਪ੍ਰਕਾਸ ਰੂਪ ਹੈ॥੩॥

ਪਾਰਬ੍ਰਹਮ ਜਬ ਭਏ ਕ੍ਰਿਪਾਲ ॥
ਤਬ ਭੇਟੇ ਗੁਰ ਸਾਧ ਦਇਆਲ ॥

ਜਬ ਪਾਰਬ੍ਰਹਮ ਕ੍ਰਿਪਾਲ ਭਏ ਹੈਂ ਪੂਜ ਦਜਾਲ ਜੋ ਸਾਧੂ ਹੈਂ ਤਬ ਮਿਲੇ ਹੈਂ॥

ਪੰਨਾ ੮੬੪

ਦਿਨੁ ਰੈਣਿ ਨਾਨਕੁ ਨਾਮੁ ਧਿਆਏ ॥
ਸੂਖ ਸਹਜ ਆਨੰਦ ਹਰਿ ਨਾਏ ॥੪॥੪॥੬॥

ਤਿਨ ਸਾਥ ਮਿਲ ਕੇ ਸ੍ਰੀ ਗੁਰੂ ਜੀ ਕਹਤੇ ਹੈਂ ਜਬ ਹਮ ਨੇ ਦਿਨ ਰਾਤ ਹਰੀਕੇ ਨਾਮ ਧਿਆਇ ਅਰਥਾਤ ਜਪੇ ਹੈਂ ਤੋ ਹਰੀਕੇ ਨਾਮ ਕਰਕੇ ਸੁਖ ਸਰੀਰ ਪੁਨਹ ਮਨ ਮੈਂ ਅਨੰਦ ਵਾ (ਸਹਜ) ਅਚੁਤ ਸੁਖ ਪਾਇਆ ਹੈ॥੪॥੪॥੬॥ ਤੀਨ ਸਬਦੋਂ ਕਰ ਗੁਰੋਂ ਕੀ ਮਹਿਮਾ ਉਚਾਰਤੇ ਹੂਏ ਉਪਦੇਸ ਕਰਤੇ ਹੈਂ॥

ਗੋਂਡ ਮਹਲਾ ੫ ॥

ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥

ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥

ਹੇ ਭਾਈ ਗੁਰੋਂ ਕੀ ਮੂਰਤੀ ਕਾ ਮਨ ਮੈਂ ਧਿਆਨ ਕਰੋ। ਔ ਗੁਰੋਂ ਕੇ (ਸਬਦਿ) ਉਪਦੇਸ ਕਾ ਮੰਤ੍ਰ ਰਾਮ ਵਾ ਓਅੰ ਵਾ ਸੋਹੰ ਮੈਂ ਮਨੁ (ਮਾਨ) ਪਤੀਆਵਤਾ ਹੈ॥

ਗੁਰ ਕੇ ਚਰਨ ਰਿਦੈ ਲੈ ਧਾਰਉ ॥

ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ ॥੧॥

ਗੁਰੋਂ ਕੇ ਚਰਨੋਂ ਕਾ ਧਿਆਨ ਰਿਦੇ ਮੈਂ ਧਾਰਨ ਕਰ ਲੇਵੋਂ ਪੁਨਹ ਗੁਰੂ ਕੋ ਪਾਰਬ੍ਰਹਮ ਜਾਨ ਕੈ ਸਦਾ ਨਮਸਕਾਰ ਕਰੋ॥੧॥

ਮਤ ਕੋ ਭਰਮਿ ਭੁਲੈ ਸੰਸਾਰਿ ॥

ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥੧॥ ਰਹਾਉ ॥

ਹੇ ਸੰਸਾਰੀ ਜੀਵੋ ਭਰਮ ਕਰ ਮਤੁ ਕੋਈ ਭੂਲ ਜਾਵੋ ਕਿ ਮੈਂ ਗੁਰਉਪਦੇਸ ਸੇ ਬਿਨਾਂ ਹੀ ਸੰਸਾਰ ਸਮੁੰਦਰ ਕੋ ਤਰ ਜਾਊਂਗਾ ਇਹੁ ਨਿਸਚੇ ਕਰਕੇ ਜਾਨ ਲੌ ਕਿ ਬਿਨਾ ਗੁਰ ਉਪਦੇਸ ਸੇ ਕੋਈ ਪਾਰ ਨਾ ਉਤਰੇਗਾ॥

ਭੂਲੇ ਕਉ ਗੁਰਿ ਮਾਰਗਿ ਪਾਇਆ ॥

ਅਵਰ ਤਿਆਗਿ ਹਰਿ ਭਗਤੀ ਲਾਇਆ ॥

ਕਿਉਂਕਿ ਇਸ ਮਨ ਭੂਲੇ ਹੂਏ ਕੋ ਗੁਰੋਂ ਨੇ ਸੀਧੇ ਰਸਤੇ ਪਾਇਆ ਹੈ ਹੋਰ ਸਕਾਮ ਕਰਮਾਦਿਕੋਂ ਕੋ ਤਿਆਗ ਕਰ ਹਰੀ ਕੀ ਭਗਤੀ ਮੈਂ ਲਾਇਆ ਹੈ॥

ਜਨਮ ਮਰਨ ਕੀ ਤ੍ਰਾਸ ਮਿਟਾਈ ॥

ਗੁਰ ਪੂਰੇ ਕੀ ਬੇਅੰਤ ਵਡਾਈ ॥੨॥

ਪੁਨਾ ਜਨਮ ਮਰਨ ਕੀ (ਤ੍ਰਾਸ) ਭੈ ਔ ਪੀੜਾ ਮਿਟਾਈ ਹੈ। ਇਸੀ ਤੇ ਗੁਰੂ ਪੂਰਿਓਂ ਕੀ ਬੇਅੰਤ ਵਡਿਆਈ ਹੈ॥੨॥

ਗੁਰ ਪ੍ਰਸਾਦਿ ਊਰਧ ਕਮਲ ਬਿਗਾਸ ॥

ਅੰਧਕਾਰ ਮਹਿ ਭਇਆ ਪ੍ਰਗਾਸ ॥

ਜਿਨ ਗੁਰੋਂ ਕੀ ਕ੍ਰਿਪਾ ਸੇ ਊਪਰ ਹੋਇਕੇ ਰਿਦਾ ਕਮਲ ਖਿੜਿਆ ਹੈ॥ ਭਾਵ ਜੋ ਰਿਦਾ ਪਰਮੇਸਰ ਤੇ ਬੇਮੁਖ ਹੋ ਕਰ ਸੋਕ ਕਰ ਮੂੰਦਾ ਹੂਆ ਥਾ ਸੋ ਪਰਮੇਸਰ ਕੇ ਸਨਮੁਖ ਹੋ ਕਰ ਖਿੜ ਆਇਆ ਅਨੰਦਤ ਹੂਆ ਹੈ ਜਿਨਕੀ ਕ੍ਰਿਪਾ ਸੇ ਅਗਜਾਨ ਕਰ ਅੰਧੇਰੇ ਰੂਪ ਅੰਤਸਕਰਨ ਮੈਂ ਗਿਆਨ ਰੂਪ ਪ੍ਰਕਾਸ਼ ਹੂਆ ਹੈ॥

ਜਿਨਿ ਕੀਆ ਸੋ ਗੁਰ ਤੇ ਜਾਨਿਆ ॥

ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ ॥੩॥

ਜਿਸਨੇ ਇਸ ਸੰਸਾਰ ਕੋ ਰਚਨਾ ਕੀਆ ਹੈ ਸੋ ਪਰਮੇਸਰ ਗੁਰੋਂ ਤੇ ਜਾਨਿਆ ਹੈ। ਗੁਰੋਂ ਕੀ ਕ੍ਰਿਪਾ ਤੇ ਏਹ ਮੂਰਖ ਮਨ ਜੀਵ ਜਹਾਂ ਕਹਾਂ ਮਾਨਿਆ ਹੈ ਅਰਥਾਤ ਪ੍ਰਤਿਸਟਾ ਯੁਕਤ ਹੂਆ ਹੈ ਵਾ ਮੁਗਧ ਕਾ ਮਨ ਕਰਤਾਰ ਮੈਂ ਮਾਨਿਆ ਹੈ॥੩॥

ਗੁਰੁ ਕਰਤਾ ਗੁਰੁ ਕਰਣੈ ਜੋਗੁ ॥
ਗੁਰੁ ਪਰਮੇਸਰੁ ਹੈ ਭੀ ਹੋਗੁ ॥

ਗੁਰੂ ਹੀ ਪੀਛੇ ਬੋਧ ਕਾ ਕਰਤਾ ਥਾ ਅਬ ਭੀ ਗੁਰੂ ਹੀ ਗਯਾਨ ਕੇ ਕਰਨੇ ਯੋਗ ਹੈ। ਪੁਨਾ ਗੁਰੂ ਹੀ ਪਰਮੇਸਰ ਅਬ ਹੈ (ਭੀ) ਭਵਿਖਤ ਮੈਂ ਗੁਰੂ ਹੀ ਪ੍ਰਮੇਸਰ ਹੋਵੈਂਗੇ॥ ਭਾਵ ਪ੍ਰਥਮ ਜਗਜਾਸੀ ਪ੍ਰਮੇਸਰ ਜਾਨਕੇ ਹੀ ਪੂਜਾ ਕਰੇਗਾ॥ ਪਸਚਾਤ ਗੁਰ ਉਪਦੇਸ ਸੇ ਜਬ ਬੋਧ ਹੋਗਾ ਤਬ ਤੋ ਨਿਸਚੇ ਕਰਕੇ ਜਾਨੇਗਾ ਕਿ ਇਹੀ ਪਰਮੇਸਰ ਹੈ ਕਿਉਂਕਿ ਜਬ ਬੋਧ ਨੇ ਸਾਰੇ ਹੀ ਵਾਹਿਗੁਰੂ ਦਿਖਾਵਨਾ ਹੈ ਤੌ ਗੁਰੂ ਕੇ ਸਰੀਰ ਮੈਂ ਕੈਸੇ ਦ੍ਵੈਤ ਭਾਵ ਹੋ ਸਕੇਗਾ।

ਕਹੁ ਨਾਨਕ ਪ੍ਰਭਿ ਇਹੈ ਜਨਾਈ ॥
ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥੪॥੫॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਪ੍ਰਭੂ ਨੇ ਇਹ ਬਾਤ ਜਨਾਈ ਹੈ ਕਿ ਹੇ ਭਾਈ ਗੁਰੋਂ ਤੇ ਬਿਨਾਂ ਮੁਕਤੀ ਨਹੀਂ ਪ੍ਰਾਪਤ ਹੁੰਦੀ॥੪॥੫॥੭॥

ਗੋਂਡ ਮਹਲਾ ੫ ॥

ਗੁਰੂ ਗੁਰੂ ਗੁਰੁ ਕਰਿ ਮਨ ਮੋਰ ॥
ਗੁਰੂ ਬਿਨਾ ਮੈ ਨਾਹੀ ਹੋਰ ॥

ਹੇ ਮੇਰੇ ਮਨ ਗੁਰੂ ਗੁਰੂ ਮਨ ਬਾਣੀ ਕਰਕੇ ਭਜਨ ਕਰ ਕਿਉਂਕਿ ਗੁਰੋਂ ਬਿਨਾਂ ਮੁਝ ਕੋ ਕੋਈ ਔਰ ਸਹਾਇਕ ਪ੍ਰਤੀਤ ਨਹੀਂ ਹੋਤਾ॥

ਗੁਰ ਕੀ ਟੇਕ ਰਹਹੁ ਦਿਨੁ ਰਾਤਿ ॥
ਜਾ ਕੀ ਕੋਇ ਨ ਮੇਟੈ ਦਾਤਿ ॥੧॥

ਇਸ ਤੇ ਗੁਰੋਂ ਕੀ ਟੇਕ ਮੈਂ ਰਾਤ ਦਿਨ ਰਹੁ। ਜਿਨ ਗੁਰੋਂ ਕੀ ਨਾਮੁ ਦਾਤ ਦਈ ਹੂਈ ਕੋ ਕੋਈ ਨਹੀਂ ਮੇਟ ਸਕਤਾ॥੧॥

ਗੁਰੁ ਪਰਮੇਸਰੁ ਏਕੋ ਜਾਣੁ ॥
ਜੋ ਤਿਸੁ ਭਾਵੈ ਸੋ ਪਰਵਾਣੁ ॥੧॥ ਰਹਾਉ ॥

ਹੇ ਮੇਰੇ ਪਯਾਰੇ ਗੁਰੂ ਔ ਪਰਮੇਸਰ ਕੋ ਏਕ ਕਰਕੇ ਜਾਨ ਜੋ ਤਿਸ ਗੁਰੂ ਕੋ ਭਾਵੈ ਸੋਈ ਪਰਵਾਨ ਨਿਹਚੇ ਕਰ॥

ਗੁਰ ਚਰਣੀ ਜਾ ਕਾ ਮਨੁ ਲਾਗੈ ॥
ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ ॥

ਜਿਨੋਂ ਕਾ ਗੁਰੋਂ ਕੀ ਚਰਣੀ ਮੇਂ ਮਨ ਲਾਗਾ ਹੈ ਤਿਨਕਾ ਜਨਮ ਮਰਨ ਰੂਪ ਦੁਖ ਔ (ਦਰਦੁ) ਦੁਖ ਜੰਨ ਪੀੜਾ ਵਾ ਦ੍ਰਿਦ੍ਰ ਅਰਥਾਤ ਆਲਸ ਦੂਰ ਹੋਤਾ ਹੈ ਕਿਉਂਕਿ ਪਿਛਲੀ ਰਾਤ ਉਠਕੇ ਨਾਮ ਜਪਤੇ ਹੈਂ ਪੁਨਹ ਭ੍ਰਮ ਭੀ ਭਾਗ ਜਾਤਾ ਹੈ॥

ਗੁਰ ਕੀ ਸੇਵਾ ਪਾਏ ਮਾਨੁ ॥
ਗੁਰ ਊਪਰਿ ਸਦਾ ਕੁਰਬਾਨੁ ॥੨॥

ਗੁਰੋਂ ਕੀ ਸੇਵਾ ਤੇ ਮਾਨ ਪਾਵਤਾ ਹੈ॥ ਇਸੀ ਤੇ ਗੁਰੋਂ ਕੇ ਉਪਰ ਸੇ ਹਮ ਸਦਾ ਕੁਰਬਾਨ ਜਾਤੇ ਹੈਂ॥੨॥

ਗੁਰ ਕਾ ਦਰਸਨੁ ਦੇਖਿ ਨਿਹਾਲ ॥
ਗੁਰ ਕੇ ਸੇਵਕ ਕੀ ਪੂਰਨ ਘਾਲ ॥

ਗੁਰੋਂ ਕਾ ਦਰਸਨ ਦੇਖ ਕੇ ਨਿਹਾਲ ਹੋਈਤਾ ਹੈ ਗੁਰੋਂ ਕੇ ਸੇਵਕ ਕੀ ਪੂਰਨ ਕਮਾਈ ਹੈ॥

ਗੁਰ ਕੇ ਸੇਵਕ ਕਉ ਦੁਖੁ ਨ ਬਿਆਪੈ ॥

ਗੁਰ ਕਾ ਸੇਵਕੁ ਦਹ ਦਿਸਿ ਜਾਪੈ ॥੩॥

ਗੁਰੋਂ ਕੇ ਸੇਵਕ ਕੋ ਦੁਖ ਨਹੀਂ ਬਿਆਪਤਾ। ਗੁਰੋਂ ਕਾ ਸੇਵਕ ਦਸਾਂ ਦਿਸਾਂ ਮੈਂ (ਜਾਪੈ) ਜਾਣਿਆ ਜਾਤਾ ਹੈ॥

ਗੁਰ ਕੀ ਮਹਿਮਾ ਕਥਨੁ ਨ ਜਾਇ ॥

ਪਾਰਬ੍ਰਹਮੁ ਗੁਰੁ ਰਹਿਆ ਸਮਾਇ ॥

ਗੁਰੋਂ ਕੀ ਮਹਿਮਾ ਕਥੀ ਨਹੀਂ ਜਾਤੀ। ਗੁਰੂ ਪਾਰਬ੍ਰਹਮ ਕੇ ਬੀਚ ਸਮਾਇ ਰਹਿਆ ਹੈ ਭਾਵ ਸੇ ਜੈਸੇ ਪਾਰਬ੍ਰਹਮ ਬਿਅੰਤ ਹੈ ਤਿਸੀਕਾ ਸਰੂਪ ਹੋਨੇ ਤੇ ਗੁਰੂ ਭੀ ਬਿਅੰਤ ਹੈ ਇਸੀ ਤੇ ਗਉੜੀ ਸੁਖਮਨੀ ਵਿਚ ਲਿਖਾ ਹੈ ਕਿ 'ਸਾਧਕੀ ਮਹਿਮਾ ਬੇਦ ਨ ਜਾਨਹਿ॥'

ਕਹੁ ਨਾਨਕ ਜਾ ਕੇ ਪੂਰੇ ਭਾਗ ॥

ਗੁਰ ਚਰਣੀ ਤਾ ਕਾ ਮਨੁ ਲਾਗ ॥੪॥੬॥੮॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨਕੇ ਪੂਰੇ ਭਾਗ ਹੈਂ ਤਿਨਕਾ ਮਨ ਗੁਰੋਂ ਕੀ ਚਰਨੀ ਲਾਗਤਾ ਹੈ॥੪॥੬॥੮॥

ਗੋਂਡ ਮਹਲਾ ੫ ॥

ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ ॥

ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ ॥

ਯਾਂਤੇ ਗੁਰੂ ਕਾ ਨਾਮ ਜਪਨਾਂ ਹੀ ਮੇਰੀ ਪੂਜਾ ਹੈ ਪੁਨਹ ਗੁਰੂ ਹੀ ਮੇਰਾ (ਗੋਬਿੰਦੁ) ਪਰਮੇਸ੍ਵਰ ਹੈ ਗੁਰੂ ਹੀ ਮੇਰਾ ਪਾਰਬ੍ਰਹਮ ਹੈ ਗੁਰੂ ਹੀ ਮੇਰਾ ਭਗਵੰਤ ਹੈ॥

ਗੁਰੁ ਮੇਰਾ ਦੇਉ ਅਲਖ ਅਭੇਉ ॥

ਸਰਬ ਪੂਜ ਚਰਨ ਗੁਰ ਸੇਉ ॥੧॥

ਗੁਰੂ ਅਲਖ ਅਭੇਦ ਰੂਪ ਮੇਰਾ ਪ੍ਰਕਾਸਕ ਹੈ ਸਰਬ ਕੀ ਪੂਜਾ ਹੋ ਜਾਤੀ ਹੈ ਜੇ ਗੁਰਾਂ ਕੇ ਚਰਨੋਂ ਕੀ ਸੇਵਾ ਕਰੀਏ॥੧॥

ਗੁਰ ਬਿਨੁ ਅਵਰੁ ਨਾਹੀ ਮੈ ਥਾਉ ॥

ਅਨਦਿਨੁ ਜਪਉ ਗੁਰੂ ਗੁਰ ਨਾਉ ॥੧॥ ਰਹਾਉ ॥

ਗੁਰੋਂ ਸੇ ਬਿਨਾ ਮੇਰਾ ਥਾਉਂ ਔਰ ਨਹੀਂ ਹੈ ਭਾਵ ਕੋਈ ਮੇਰਾ ਆਸਰਾ ਨਹੀਂ ਹੈ॥ ਇਸ ਤੇ ਰਾਤ ਦਿਨ ਗੁਰੂ ਗੁਰੂ ਨਾਮ ਜਪਤਾ ਹੂੰ॥

ਗੁਰੁ ਮੇਰਾ ਗਿਆਨੁ ਗੁਰੁ ਰਿਦੈ ਧਿਆਨੁ ॥

ਗੁਰੁ ਗੋਪਾਲੁ ਪੁਰਖੁ ਭਗਵਾਨੁ ॥

ਗੁਰੂ ਹੀ ਮੇਰਾ ਗਜਾਨ ਰੂਪ ਹੈ ਇਸੀਤੇ ਮੈਂ ਗੁਰੋਂ ਕਾ ਹੀ ਰਿਦੇ ਬੀਚ ਧਜਾਨ ਕਰਤਾ ਹੂੰ ਪ੍ਰਿਥੀਪਾਲਕ ਜੋ ਭਗਵਨ ਹੈ ਸੋਈ ਪੁਰਖ ਰੂਪ ਗੁਰੂ ਹੈ॥

ਗੁਰ ਕੀ ਸਰਣਿ ਰਹਉ ਕਰ ਜੋਰਿ ॥

ਗੁਰੂ ਬਿਨਾ ਮੈ ਨਾਹੀ ਹੋਰੁ ॥੨॥

ਇਸੀਤੇ ਮੈਂ ਦੋਵੇਂ ਹਾਥ ਜੋੜਕੇ ਭਾਵ ਨਿਮ੍ਰ ਹੂਆ ਹੂਆ ਗੁਰੋਂ ਕੀ ਸਰਨ ਰਹਿਤਾ ਹੂੰ ਕਿਉਂਕਿ ਗੁਰੋਂ ਸੇ ਬਿਨਾ ਮੇਰਾ ਔਰ ਆਸਰਾ ਨਹੀਂ ਹੈ॥੨॥

ਗੁਰੁ ਬੋਹਿਥੁ ਤਾਰੇ ਭਵ ਪਾਰਿ ॥

ਗੁਰ ਸੇਵਾ ਜਮ ਤੇ ਛੁਟਕਾਰਿ ॥

ਸੰਸਾਰ ਰੂਪ ਸਮੁੰਦ੍ਰ ਕੇ ਪਾਰ ਉਤਾਰਨੇ ਕੋ ਗੁਰ ਉਪਦੇਸ ਜਹਾਜ ਹੈ ਗੁਰੋਂ ਕੀ ਸੇਵਾ ਸੇ ਹੀ ਜਮ ਸੇ ਛੁਟਕਾਰਾ ਹੋਤਾ ਹੈ॥

ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ ॥
ਗੁਰ ਕੈ ਸੰਗਿ ਸਗਲ ਨਿਸਤਾਰਾ ॥੩॥

ਪ੍ਰਲੋਕ ਕੇ ਅੰਧੇਰੇ ਮੈਂ ਗੁਰੋਂ ਕੇ ਉਪਦੇਸ ਕਾ ਹੀ ਚਾਨਣਾ ਹੈ। ਗੁਰੋਂ ਕੇ ਸੰਗ ਕਰਕੇ ਸਕਲ ਜਾਤੀ ਕਾ ਨਿਸਤਾਰਾ ਹੋਤਾ ਹੈ॥੩॥

ਗੁਰੁ ਪੂਰਾ ਪਾਈਐ ਵਡਭਾਗੀ ॥
ਗੁਰ ਕੀ ਸੇਵਾ ਦੂਖੁ ਨ ਲਾਗੀ ॥

ਪਰੰਤੂ ਗੁਰ ਪੂਰਾ ਵਡੇ ਭਾਗੋਂ ਕਰਕੇ ਪਾਈਤਾ ਹੈ। ਗੁਰੋਂ ਕੀ ਸੇਵਾ ਮੈਂ ਦੁਖ ਨਹੀਂ ਲਾਗਤਾ॥

ਗੁਰ ਕਾ ਸਬਦੁ ਨ ਮੇਟੈ ਕੋਇ ॥
ਗੁਰੁ ਨਾਨਕੁ ਨਾਨਕੁ ਹਰਿ ਸੋਇ ॥੪॥੭॥੯॥

ਗੁਰੋਂ ਕਾ (ਸਬਦੁ) ਉਪਦੇਸ ਵਾ ਹੁਕਮ ਕੋਈ ਨਹੀਂ ਮੇਟਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਗੁਰੂ ਤੋ ਹਰੀ ਅਦੁਤੀ ਕਾ ਸਰੂਪ ਹੈਂ ਪੁਨਹ (ਨਾਨਕੁ) ਅਦੁਤੀ ਹਰੀ ਗੁਰੂ ਰੁਪ ਹੈ ਭਾਵ ਸੇ ਅਭੇਦ ਹੈ ਜੈਸੇ ਹਰੀ ਕਾ ਹੁਕਮ ਤੈਸੇ ਗੁਰੋਂ ਕਾ ਹੁਕਮ ਅਮੇਟ ਹੈ॥੪॥੭॥੯॥

ਪੰਨਾ ੮੬੫

ਗੋਂਡ ਮਹਲਾ ੫ ॥

ਰਾਮ ਨਾਮ ਕੀ ਉਪਾਸਨਾ ਕਾ ਉਪਦੇਸ ਕਰਤੇ ਹੈਂ॥

ਰਾਮ ਰਾਮ ਸੰਗਿ ਕਰਿ ਬਿਉਹਾਰ ॥
ਰਾਮ ਰਾਮ ਰਾਮ ਪ੍ਰਾਨ ਅਧਾਰ ॥

ਹੇ ਭਾਈ ਰਾਮ ਰਾਮ ਕੇ ਸਾਥ ਹੀ ਤੂੰ ਸਭ ਬਿਵਹਾਰ ਕਰ ਭਾਵ ਸੇ ਉਠਤ ਬੈਠਤ ਸੋਵਤ ਨਾਮੁ ਹੀ ਜਪੁ ਰਾਮ ਰਾਮ ਹੀ ਮਨ ਬਾਣੀ ਔ ਪ੍ਰਾਨੋ ਕਾ ਅਧਾਰ ਜਾਨ॥

ਰਾਮ ਰਾਮ ਰਾਮ ਕੀਰਤਨੁ ਗਾਇ ॥
ਰਮਤ ਰਾਮੁ ਸਭ ਰਹਿਓ ਸਮਾਇ ॥੧॥

ਰਾਮ ਰਾਮ ਕਾ ਹੀ ਤੀਨੋਂ ਕਾਲ (ਕੀਰਤਨੁ) ਜਸ ਗਾਏ। ਜੋ ਰਾਮ ਸਭ ਮੈ ਸਮਾਇ ਰਹਿਆ ਹੈ ਤਿਸ ਕੋ (ਰਮਤ) ਉਚਾਰਤਾ ਰਹੁ॥੭॥

ਸੰਤ ਜਨਾ ਮਿਲਿ ਬੋਲਹੁ ਰਾਮ ॥
ਸਭ ਤੇ ਨਿਰਮਲ ਪੂਰਨ ਕਾਮ ॥੧॥ ਰਹਾਉ ॥

ਸੰਤ ਜਨਾਂ ਸਾਥ ਮਿਲ ਕੇ ਰਾਮ ਨਾਮ ਬੋਲੋ। ਸਭ ਕਾਮੋਂ ਸੇ ਸੁਧ ਔ ਪੂਰਨ ਏਹੀ ਕਾਮ ਹੈ॥

ਰਾਮ ਰਾਮ ਧਨੁ ਸੰਚਿ ਭੰਡਾਰ ॥
ਰਾਮ ਰਾਮ ਰਾਮ ਕਰਿ ਆਹਾਰ ॥

ਰਾਮ ਰਾਮ ਧਨ ਕਾ ਹੀ ਭੰਡਾਰਾ (ਸੰਚਿ) ਇਕਤ੍ਰ ਕਰ ਮਨ ਬਾਨੀ ਕਰਕੇ ਰਾਮ ਕਾ ਹੀ (ਆਹਾਰ) ਭੋਜਨ ਭਾਵ ਅਧਾਰ ਕਰੁ॥

ਰਾਮ ਰਾਮ ਵੀਸਰਿ ਨਹੀ ਜਾਇ ॥
ਕਰਿ ਕਿਰਪਾ ਗੁਰਿ ਦੀਆ ਬਤਾਇ ॥੨॥

ਰਾਮ ਨਾਮ ਜਪਨਾਂ ਵਿਸਰ ਨਾ ਜਾਏ। ਜੋ ਗੁਰੋਂ ਨੇ ਕ੍ਰਿਪਾ ਕਰਕੇ ਬਤਾਇ ਦੀਆ ਹੈ॥੨॥

ਰਾਮ ਰਾਮ ਰਾਮ ਸਦਾ ਸਹਾਇ ॥
ਰਾਮ ਰਾਮ ਰਾਮ ਲਿਵ ਲਾਇ ॥

ਰਾਮ ਰਾਮ ਮਨ ਤਨ ਬਾਣੀ ਕਰਕੇ ਸਦਾ ਸਹਾਈ ਜਾਨ। ਔਰ ਰਾਮ ਰਾਮ ਰਮਿਆ ਜਾਣ ਕੇ ਬਿਰਤੀ ਕੋ ਲਗਾਇ॥

ਰਾਮ ਰਾਮ ਜਪਿ ਨਿਰਮਲ ਭਏ ॥
ਜਨਮ ਜਨਮ ਕੇ ਕਿਲਬਿਖ ਗਏ ॥੩॥

ਜਿਨੋਂ ਨੇ ਰਾਮ ਰਾਮ ਜਪਿਆ ਹੈ ਸੋ ਨਿਰਮਲ ਹੂਏ ਹੈਂ ਅਰੁ ਤਿਨ ਕੇ ਜਨਮੋਂ ਜਨਮੋਂ ਕੇ ਪਾਪ ਸਭ ਦੂਰ ਹੋ ਗਏ ਹੈਂ॥੩॥

ਰਮਤ ਰਾਮ ਜਨਮ ਮਰਣੁ ਨਿਵਾਰੈ ॥
ਉਚਰਤ ਰਾਮ ਭੈ ਪਾਰਿ ਉਤਾਰੈ ॥

ਜੋ ਮਨ ਕਰਕੇ ਰਾਮ ਨਾਮ ਕੋ (ਰਮਤ) ਚਿੰਤਨ ਕਰਤੇ ਹੈਂ ਸੋ ਅਪਨੇ ਜਨਮ ਮਰਨ ਕੋ ਨਵਿਰਤ ਕਰ ਲੇਤੇ ਹੈਂ ਔਰ ਜੋ ਬਾਣੀ ਕਰ ਰਾਮ ਉਚਾਰਤੇ ਹੈਂ ਤਿਨ ਕੋ ਭੀ ਰਾਮੁ ਸੰਸਾਰ ਕੇ ਭੈ ਸੇ ਪਾਰ ਉਤਾਰਤਾ ਹੈ॥

ਸਭ ਤੇ ਊਚ ਰਾਮ ਪਰਗਾਸ ॥
ਨਿਸਿ ਬਾਸੁਰ ਜਪਿ ਨਾਨਕ ਦਾਸ ॥੪॥੮॥੧੦॥

ਵਾ ਪ੍ਰਕਾਸ ਰੂਪ ਰਾਮ ਸਭਤੇ ਊਚਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਦਾਸ ਹੋਇਕੇ ਰਾਤਿ ਦਿਨ ਤਿਸ ਕੇ ਨਾਮ ਕੋ ਜਪ॥੪॥੮॥੧੦॥

ਗੋਂਡ ਮਹਲਾ ੫ ॥

ਕਾਮਾਦਿਕੋਂ ਬਿਕਾਰੋਂ ਕੀ ਜਗਤ ਪਰ ਪ੍ਰਬਲਤਾ ਔ ਭਗਤੋਂ ਪਰ ਨਿਰਬਲਤਾ ਦਿਖਾਵਤੇ ਹੈਂ॥

ਉਨ ਕਉ ਖਸਮਿ ਕੀਨੀ ਠਾਕਹਾਰੇ ॥
ਦਾਸ ਸੰਗ ਤੇ ਮਾਰਿ ਬਿਦਾਰੇ ॥

ਉਨ ਪੰਚ ਕਾਮਾਦਿਕੋਂ ਕੋ (ਖਸਮਿ) ਪਰਮੇਸ੍ਵਰ ਨੇ ਭਗਤੋਂ ਕੀ ਓਰ ਸੇ ਰੋਕ ਕਰੀ ਹੈ। ਇਸੀ ਸੇ ਵਹੁ ਭਗਤੋਂ ਸੇ ਹਾਰੇ ਹੈਂ ਭਾਵ ਅਧੀਨ ਹੂਏ ਹੈਂ ਪੁਨਹ ਜੋ ਭਗਤੋਂ ਕੇ ਸੰਗੀ ਹੂਏ ਹੈਂ ਤਿਨ (ਤੇ) ਭੀ ਸੋ ਮਾਰਕੇ ਦੂਰ ਕੀਏ ਹੈਂ॥

ਗੋਬਿੰਦ ਭਗਤ ਕਾ ਮਹਲੁ ਨ ਪਾਇਆ ॥
ਰਾਮ ਜਨਾ ਮਿਲਿ ਮੰਗਲੁ ਗਾਇਆ ॥੧॥

ਜੋ ਗੋਬਿੰਦ ਕਾ ਭਗਤ ਹੈ ਤਿਸ ਕਾ ਬਿਕਾਰੋਂ ਨੇ (ਮਹਲ) ਅਸਥਾਨ ਅੰਤਹਕਰਣ ਰੂਪ (ਮਹਲੁ) ਅਸਥਾਨ ਨਹੀਂ ਪਾਇਆ ਹੈ॥੧॥ ਕਿਉਂਕਿ ਰਾਮ ਕੇ ਭਗਤ ਜਨੋਂ ਨੇ ਮਿਲ ਕੇ ਸੰਤੋਂ ਸਾਥ ਭਗਵਤ ਕੇ ਜਸ ਰੂਪ ਮੰਗਲ ਕੋ ਗਾਇਆ ਹੈ ਅੰਤਸਕਰਣ ਤਿਨ ਕੇ ਭਜਨ ਸੇ ਕਬੀ ਖਾਲੀ ਨਹੀਂ ਹੈ ਬਿਕਾਰ ਕਹਾਂ ਵਸੇ॥

ਸਗਲ ਸ੍ਰਿਸਟਿ ਕੇ ਪੰਚ ਸਿਕਦਾਰ ॥
ਰਾਮ ਭਗਤ ਕੇ ਪਾਨੀਹਾਰ ॥੧॥ ਰਹਾਉ ॥

ਸਾਰੀ ਸ੍ਰਿਸਟੀ ਕੇ ਪੰਚ ਕਾਮਾਦਿ (ਸਿਕਦਾਰ) ਠਾਣੇਦਾਰ ਹੈਂ ਪਰੰਤੂ ਰਾਮ ਜੀ ਕੇ ਭਗਤੋਂ ਕੇ ਤੋ ਨੌਕਰ ਹੋਇ ਕੇ ਪਾਨੀ ਭਰਨੇ ਹਾਰ ਹੈਂ ਭਾਵ ਸੇ ਅਧੀਨ ਰਹਿਤੇ ਹੈਂ॥

ਜਗਤ ਪਾਸ ਤੇ ਲੇਤੇ ਦਾਨੁ ॥
ਗੋਬਿੰਦ ਭਗਤ ਕਉ ਕਰਹਿ ਸਲਾਮੁ ॥

ਔਰ ਜੋ ਜਗਤ ਹੈ ਤਿਸ ਸੇ ਵਹੁ (ਦਾਨੁ) ਡੰਨ ਲੇਤੇ ਹੈਂ ਭਾਵ ਸੁਭ ਗੁਨੋਂ ਕੋ ਖੋਸ ਲੇਤੇ ਹੈਂ॥ ਪਰੰਤੂ ਜੋ ਗੋਬਿੰਦ ਭਗਤ ਹੈਂ ਤਿਨ ਕੋ ਤੋ (ਸਲਾਮੁ) ਨਮਸਕਾਰ ਕਰਤੇ ਹੈਂ॥

ਲੂਟਿ ਲੇਹਿ ਸਾਕਤ ਪਤਿ ਖੋਵਹਿ ॥
ਸਾਧ ਜਨਾ ਪਗ ਮਲਿ ਮਲਿ ਧੋਵਹਿ ॥੨॥

ਪੁਨਹ ਜੋ (ਸਾਕਤੁ) ਭੂਲੇ ਹੂਏ ਹੈਂ ਤਿਨਕੀ ਤੋ ਇਜਤ ਖੋਇਕੇ ਲੂਟ ਲੇਤੇ ਹੈਂ। ਭਾਵ ਜੋ ਯਦਿ ਕਿੰਚਤ ਕੋਈ ਸੁਭ ਕਰਮ ਪੂਰਬ ਜਨਮ ਕੇ ਹੈਂ ਸੋ ਖੋਹ ਲੇਤੇ ਹੈਂ॥ ਔ ਸੰਤ ਜਨੋਂ ਕੇ ਪੈਰ ਮਲ ਮਲ ਕੇ ਧੋਵਤੇ ਹੈਂ ਭਾਵ ਅਧੀਨ ਰਹਤੇ ਹੈਂ॥੨॥

ਪੰਚ ਪੂਤ ਜਣੇ ਇਕ ਮਾਇ ॥

ਉਤਭੁਜ ਖੇਲੁ ਕਰਿ ਜਗਤ ਵਿਆਇ ॥

ਏਕ ਮਾਇਆ ਨੇ (ਵਿਆਇ) ਪਰਸੂਤ ਹੋਇਕੇ ਪੰਚ ਭੂਤ ਭਾਵ ਪੰਚ ਤਤ ਜਣੇ ਹੈਂ ਪੁਨਾ ਉਸ ਸੇ ਉਤਭੁਜ ਆਦੀ ਚਾਰ ਖਾਣੀ ਰੂਪ ਖੇਲ ਜਗਤ ਕੋ ਉਪਾਵਨਾ ਕਰਾ ਹੈ। ਵਾ ਕਾਮਾਦੀ ਪੰਚ ਪੂਤ ਏਕ ਮਾਯਾ ਨੇ ਉਤਪਤਿ ਕੀਏ ਹੈਂ ਜੇ ਕਹੇ ਵਹੁ ਮਾਯਾ ਕੌਨ ਹੈ ਤਬ ਕਹਤੇ ਹੈਂ (ਉਤਭੁਜ) ਉਤਕ੍ਰਿਸਟ ਹੈ ਭੁਜਾਂ ਜਿਸ ਕੀਆਂ ਭਾਵ ਪਰਮੇਸਰ ਦੀ ਸਤਾ ਪਾਇਕਰ (ਵਿਆਇ) ਪਰਸੂਤ ਭਾਵ ਪ੍ਰਾਣੰਮ ਕਰ ਜਿਸਨੇ ਜਗਤ ਰੂਪ ਖੇਲ ਕੋ ਪ੍ਰਗਟ ਕੀਆ ਹੈ॥

ਤੀਨਿ ਗੁਣਾ ਕੈ ਸੰਗਿ ਰਚਿ ਰਸੇ ॥

ਇਨ ਕਉ ਛੋਡਿ ਊਪਰਿ ਜਨ ਬਸੇ ॥੩॥

ਪੁਰਸ ਤ੍ਰਿਗੁਣਾਤਮਕ ਜੋ ਜੀਵ ਹੈਂ ਤਿਨੋਂ ਗੁਣੋਂ ਵਾ ਵਿਕਾਰੋਂ ਕੇ ਸੰਗ (ਰਚਿ) ਮਿਲ ਕੇ ਤਦਾਕਾਰ ਹੋ ਰਹੇ ਹੈਂ ਸੰਤ ਜਨ ਇਨਪੰਚੋਂ ਵਿਕਾਰੋਂ ਕੋ ਛੋਡ ਕਰ ਉਪਰਾਮ ਹੋਇਕੈ ਜਗਤ ਮੇਂ ਬਸੇ ਹੈਂ॥੩॥

ਕਰਿ ਕਿਰਪਾ ਜਨ ਲੀਏ ਛਡਾਇ ॥

ਜਿਸ ਕੇ ਸੇ ਤਿਨਿ ਰਖੇ ਹਟਾਇ ॥

ਕਿਰਪਾ ਕਰਕੇ ਵਾਹਿਗੁਰੂ ਨੇ ਸੰਤ ਜਨ ਛਡਾਇ ਲੀਏ ਹੈਂ ਜਿਸ ਕੀ ਆਗਿਆ ਸੇ ਵਿਕਾਰ ਉਤਪਤਿ ਹੁਏ ਥੇ ਤਿਸੀ ਹਰੀ ਨੇ ਸੰਤੋਂ ਕੀ ਤਰਫ ਜਾਨੇ ਸੇ ਹਟਾਇ ਰਖੇ ਹੈਂ ਭਾਵ ਪਰਮੇਸਰ ਕੀ ਆਗਿਆ ਸੇ ਬਿਕਾਰ ਭਗਤੋਂ ਕੋ ਥਲੁ ਨਹੀਂ ਪਾਵਤੇ॥

ਕਹੁ ਨਾਨਕ ਭਗਤਿ ਪ੍ਰਭ ਸਾਰੁ ॥

ਬਿਨੁ ਭਗਤੀ ਸਭ ਹੋਇ ਖੁਆਰੁ ॥੪॥੯॥੧੧॥

ਸ੍ਰੀ ਗੁਰੂ ਜੀ ਕਹਤੇ ਹੈਂ ਭਗਤੀ ਪ੍ਰਭੂ ਕੀ ਸ੍ਰੇਸ੍ਰ ਹੈ॥ ਬਿਨਾ ਭਗਵਤ ਕੀ ਭਗਤੀ ਸੇ ਸਭ ਖੁਆਰ ਹੋਤੇ ਹੈਂ॥੪॥੯॥੧੧॥

ਗੋਂਡ ਮਹਲਾ ੫ ॥

ਪੁਨਹ ਰਾਮ ਕੀ ਉਪਾਸਨਾ ਕੋ ਬੂਨੀ ਖਨਨ ਨਯਾਇ ਸੇ ਦ੍ਰਿੜ ਕਰਾਵਤੇ ਹੈਂ॥

ਕਲਿ ਕਲੇਸ ਮਿਟੇ ਹਰਿ ਨਾਇ ॥

ਦੁਖ ਬਿਨਸੇ ਸੁਖ ਕੀਨੋ ਠਾਉ ॥

ਹੇ ਭਾਈ ਹਰੀ ਨਾਮ ਕੇ ਜਪਨੇ ਕਰ ਸੰਤੋਂ ਕੇ ਕਲਪਨਾ ਔ ਕਲੇਸ ਸਭ ਮਿਟੇ ਹੈਂ॥ ਦੁਖ ਭੀ ਬਿਨਸ ਗਏ ਹੈਂ ਪੁਨਹ ਸੁਖ ਨੇ ਥਾਉ ਕੀਆ ਹੈ ਭਾਵ ਸੇ ਸੁਖ ਤਿਨ ਮੈਂ ਆਏ ਹੈਂ॥

ਜਪਿ ਜਪਿ ਅੰਮ੍ਰਿਤ ਨਾਮੁ ਅਘਾਏ ॥

ਸੰਤ ਪ੍ਰਸਾਦਿ ਸਗਲ ਫਲ ਪਾਏ ॥੧॥

ਨਾਮ ਅੰਮ੍ਰਿਤ ਕੋ ਜਪ ਜਪ ਕੇ ਤ੍ਰਿਪਤਿ ਹੁਏ ਹੈਂ ਸੰਤੋਂ ਕੀ ਕ੍ਰਿਪਾ ਸੇ ਤਿਨੋਂ ਨੇ ਸਗਲ ਫਲ ਪਾਏ ਹੈਂ॥੧॥

ਰਾਮ ਜਪਤ ਜਨ ਪਾਰਿ ਪਰੇ ॥

ਜਨਮ ਜਨਮ ਕੇ ਪਾਪ ਹਰੇ ॥੧॥ ਰਹਾਉ ॥

ਜਨ ਰਾਮ ਕੋ ਜਪਤੇ ਹੂਏ ਸੰਸਾਰ ਸਾਗਰ ਸੇ ਪਾਰ ਪਏ ਹੈਂ॥ ਪੁਨਾ ਜਨਮ ਜਨਮਾਤ੍ਰਾਂ ਕੇ ਪਾਪ ਤਿਨ ਕੇ ਹਰੇ ਗਏ ਹੈਂ॥

ਗੁਰ ਕੇ ਚਰਨ ਰਿਦੈ ਉਰਿ ਧਾਰੇ ॥
ਅਗਨਿ ਸਾਗਰ ਤੇ ਉਤਰੇ ਪਾਰੇ ॥

ਕਿਉਂਕਿ ਤਿਨੋਂ ਨੇ ਗੁਰੋਂ ਕੇ ਚਰਨ ਰਿਦੇ (ਉਰਿ) ਬੀਚ ਧਾਰੇ ਹੈਂ ਇਸੀ ਤੇ ਸੰਸਾਰ ਅਗਨਿ ਸਾਗਰ ਸੇ ਸੰਤ ਪਾਰ ਉਤਰੇ ਹੈਂ॥

ਜਨਮ ਮਰਣ ਸਭ ਮਿਟੀ ਉਪਾਧਿ ॥
ਪ੍ਰਭ ਸਿਉ ਲਾਗੀ ਸਹਜਿ ਸਮਾਧਿ ॥੨॥

ਤਿਨ ਕੀ ਜਨਮ ਜਨਮ ਕੀ ਉਪਾਧਿ ਸਭ ਮਿਟੀ ਹੈ॥ ਔ ਪ੍ਰਭੂ ਕੇ ਸਾਥ ਸੁਤੇ ਹੀ ਤਿਨ ਕੀ ਸਮਾਧੀ ਲਾਗੀ ਹੈ॥੨॥

ਥਾਨ ਥਨੰਤਰਿ ਏਕੋ ਸੁਆਮੀ ॥
ਸਗਲ ਘਟਾ ਕਾ ਅੰਤਰਜਾਮੀ ॥

ਜੋ ਸਗਲ ਘਟਾਂ ਕੇ ਅੰਤਰਿ ਹੋਕੇ ਪ੍ਰੇਰ ਰਹਾ ਹੈ॥ ਸੋ ਥਾਨੋਂ ਥਨੰਤਰੋਂ ਮੈਂ ਏਕ ਹੀ ਸੁਆਮੀ ਤਿਨੋਂ ਨੇ ਜਾਨਿਆ ਹੈ॥

ਕਰਿ ਕਿਰਪਾ ਜਾ ਕਉ ਮਤਿ ਦੇਇ ॥
ਆਠ ਪਹਰ ਪ੍ਰਭ ਕਾ ਨਾਉ ਲੇਇ ॥੩॥

ਜਿਸਕੋ ਕ੍ਰਿਪਾ ਕਰਕੇ ਪਰਮੇਸ੍ਵਰ ਅਪਨੀ ਭਗਤੀ ਕੀ ਬੁਧੀ ਦੇਤਾ ਹੈ ਸੋ ਅਠੇ ਪਹਿਰ ਪਰਮੇਸ੍ਵਰ ਕਾ ਨਾਮੁ ਲੇਤਾ ਹੈ॥੩॥

ਜਾ ਕੈ ਅੰਤਰਿ ਵਸੈ ਪ੍ਰਭੁ ਆਪਿ ॥
ਤਾ ਕੈ ਹਿਰਦੈ ਹੋਇ ਪ੍ਰਗਾਸੁ ॥

ਪੁਨਹ ਜਿਸਕੇ ਅੰਤਰਿ ਆਪ ਪ੍ਰਭੂ ਨਿਵਾਸ ਕਰਤਾ ਹੈ॥ ਤਿਸ ਕੇ ਰਿਦੇ ਮੈਂ ਪ੍ਰਕਾਸ ਹੋਤਾ ਹੈ॥

ਭਗਤਿ ਭਾਇ ਹਰਿ ਕੀਰਤਨੁ ਕਰੀਐ ॥
ਜਪਿ ਪਾਰਬ੍ਰਹਮੁ ਨਾਨਕ ਨਿਸਤਰੀਐ ॥੪॥੧੦॥੧੨॥

ਤਾਂਤੇ ਪ੍ਰੇਮਾ ਭਗਤੀ ਕਰਕੇ ਹਰੀ ਕਾ ਕੀਰਤਨ ਕਰਤੇ ਰਹੀਏ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਪਾਰਬ੍ਰਹਮ ਕੋ ਜਪ ਕਰ ਤਰੀਤਾ ਹੈ॥੪॥੧੦॥੧੨॥ ਉਪਦੇਸ ਕਰਤੇ ਹੈਂ॥

ਗੋਂਡ ਮਹਲਾ ੫ ॥

ਪੰਨਾ ੮੬੬

ਗੁਰ ਕੇ ਚਰਨ ਕਮਲ ਨਮਸਕਾਰਿ ॥
ਕਾਮੁ ਕ੍ਰੋਧੁ ਇਸੁ ਤਨ ਤੇ ਮਾਰਿ ॥

ਹੇ ਭਾਈ ਗੁਰੂ ਜੀ ਕੇ ਚਰਨ ਕਮਲੋਂ ਪੈ ਨਮਸਕਾਰ ਕਰ ਔ ਕਾਮ ਕ੍ਰੋਧਾਦਿਕ ਬਿਕਾਰ ਇਸ ਤਨ ਤੇ ਮਾਰ॥

ਹੋਇ ਰਹੀਐ ਸਗਲ ਕੀ ਰੀਨਾ ॥
ਘਟਿ ਘਟਿ ਰਮਈਆ ਸਭ ਮਹਿ ਚੀਨਾ ॥੧॥

ਪੁਨਹ ਸਭ ਕੀ ਧੂੜ ਹੋਕੇ ਰਹੋ ਭਾਵ ਅਤੀ ਨਿਮ੍ਰ ਹੋ ਔ ਸਭ ਘਟੋਂ ਘਟੋਂ ਮੈਂ (ਰਮਈਆ) ਪਰਮੇਸ੍ਵਰ ਕੋ ਜਾਣੋ॥੧॥

ਇਨ ਬਿਧਿ ਰਮਹੁ ਗੋਪਾਲ ਗੋ੍ਬਿੰਦੁ ॥

ਤਨੁ ਧਨੁ ਪ੍ਰਭ ਕਾ ਪ੍ਰਭ ਕੀ ਜਿੰਦੁ ॥੧॥ ਰਹਾਉ ॥

ਇਸ ਬਿਧੀ ਪ੍ਰਿਥਵੀ ਪਾਲ ਪਰਮੇਸ੍ਵਰ ਕੋ ਉਚਾਰ॥ ਏਹ ਸਭ ਤਨ ਪੁਨਹ ਧਨ ਪ੍ਰਭੂ ਕਾ ਹੈ ਔ ਜਿੰਦ ਭੀ ਹਮਾਰੀ ਪ੍ਰਭੂ ਕੀ ਹੈ ਐਸੇ ਜਾਣੋ॥

ਆਠ ਪਹਰ ਹਰਿ ਕੇ ਗੁਣ ਗਾਉ ॥
ਜੀਅ ਪ੍ਰਾਨ ਕੋ ਇਹੈ ਸੁਆਉ ॥

ਅਠੇ ਪਹਰ ਹਰੀ ਕੇ ਗੁਨੋਂ ਕੋ ਗਾਉ ਅਪਨੇ ਜੀ ਮੈਂ ਜਾਣ ਕਿ ਗੁਨੋਂ ਕਾ ਗਾਇਨ ਹੀ ਪ੍ਰਾਣੋਂ ਕੇ ਧਾਰਨੇ ਕਾ ਲਾਭੁ ਹੈ॥

ਤਜਿ ਅਭਿਮਾਨੁ ਜਾਨੁ ਪ੍ਰਭੁ ਸੰਗਿ ॥
ਸਾਧ ਪ੍ਰਸਾਦਿ ਹਰਿ ਸਿਉ ਮਨੁ ਰੰਗਿ ॥੨॥

ਅਭਿਮਾਨ ਕੋ ਤਿਆਗ ਕੇ ਪ੍ਰਭੂ ਕੋ ਸਾਥ ਜਾਣ ਔਰ ਸੰਤੋਂ ਕੀ ਕ੍ਰਿਪਾ ਸੇ ਹਰੀ ਨਾਮਿ ਸਾਥ ਮਨ ਕੋ ਰੰਗੁ॥

ਜਿਨਿ ਤੂੰ ਕੀਆ ਤਿਸ ਕਉ ਜਾਨੁ ॥
ਆਗੈ ਦਰਗਹ ਪਾਵੈ ਮਾਨੁ ॥

ਜਿਸਨੇ ਤੁਮਕੋ ਪੈਦਾ ਕੀਆ ਹੈ ਤਿਸ ਕੋ ਤੂੰ ਜਾਣੁ ਇਸੀ ਤੇ ਆਗੇ ਦਰਗਾਹਿ ਮੈਂ ਮਾਨ ਪਾਵੇਂਗਾ॥

ਮਨੁ ਤਨੁ ਨਿਰਮਲ ਹੋਇ ਨਿਹਾਲੁ ॥
ਰਸਨਾ ਨਾਮੁ ਜਪਤ ਗੋਪਾਲ ॥੩॥

ਗੋਪਾਲ ਕਾ ਨਾਮ ਰਸਨਾ ਦੁਆਰੇ ਜਪਤਿਆਂ ਮਨ ਕਰਕੇ ਨਿਰਮਲ ਔ ਤਨ ਕਰ (ਨਿਹਾਲੁ) ਦੁਖੋਂ ਸੇ ਰਹਿਤ ਹੋਵੈਗਾ॥ ਔ ਐਸੇ ਬੇਨਤੀ ਕਰੋ॥੩॥

ਕਰਿ ਕਿਰਪਾ ਮੇਰੇ ਦੀਨ ਦਇਆਲਾ ॥
ਸਾਧੂ ਕੀ ਮਨੁ ਮੰਗੈ ਰਵਾਲਾ ॥

ਹੇ (ਦੀਨ ਦਇਆਲਾ) ਪਰਮੇਸ੍ਵਰ ਮੇਰੇ ਪਰ ਕ੍ਰਿਪਾ ਕਰਿ। ਮੇਰਾ ਮਨ ਸੰਤੋਂ ਕੀ ਧੂੜ ਹੀ ਮਾਂਗੈ ਭਾਵ ਸੰਤੋਂ ਮੈਂ ਸਰਧਾ ਬਨੀ ਰਹੈ॥

ਹੋਹੁ ਦਇਆਲ ਦੇਹੁ ਪ੍ਰਭ ਦਾਨੁ ॥
ਨਾਨਕੁ ਜਪਿ ਜੀਵੈ ਪ੍ਰਭ ਨਾਮੁ ॥੪॥੧੧॥੧੩॥

ਪੁਨਹ ਦਿਆਲ ਹੋਇਕੈ ਮੇਰੇ ਕੋ ਏਹੁ ਦਾਨੁ ਦੇਹੁ॥ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਮੈਂ ਤੇਰੇ ਨਾਮ ਕੋ ਜਪੁ ਕੇ ਜੀਵਾਂ ॥੪॥੧੧॥੧੩॥ ਅਪਨਾ ਅਨੁਭਵ ਪਰਗਟ ਕਰਤੇ ਹੈਂ॥

ਗੋਂਡ ਮਹਲਾ ੫ ॥

ਧੂਪ ਦੀਪ ਸੇਵਾ ਗੋਪਾਲ ॥
ਅਨਿਕ ਬਾਰ ਬੰਦਨ ਕਰਤਾਰ ॥

ਧੂਪ ਦੀਪਾਦੀ ਸੇ ਜੋ ਗੋਪਾਲ ਕੀ ਸੇਵਾ ਹੈ ਹਮਨੇ ਸੋਈ ਹੀ ਕਰੀ ਹੈ ਜੋ ਕਰਤਾਰ ਕੋ ਅਨੇਕ ਵਾਰ ਨਮਸਕਾਰ ਕਰਤੇ ਹੈਂ॥

ਪ੍ਰਭ ਕੀ ਸਰਣਿ ਗਹੀ ਸਭ ਤਿਆਗਿ ॥
ਗੁਰ ਸੁਪ੍ਰਸੰਨ ਭਏ ਵਡ ਭਾਗਿ ॥੧॥

ਹਮ ਨੇ ਤੋ ਸਭ ਕੁਛ ਤਿਆਗ ਕੇ ਪ੍ਰਭ ਕੀ ਸਰਨ ਪਕੜੀ ਹੈ। ਇਸੀ ਤੇ ਵਡਭਾਗੀ ਗੁਰੂ ਹਮਾਰੇ ਪਰ ਪਰਸੰਨ ਹੁਏ ਹੈਂ॥੧॥

ਆਠ ਪਹਰ ਗਾਈਐ ਗੋਬਿੰਦੁ ॥

ਤਨੁ ਧਨੁ ਪ੍ਰਭ ਕਾ ਪ੍ਰਭ ਕੀ ਜਿੰਦੁ ॥੧॥ ਰਹਾਉ ॥

ਹਮ ਆਠ ਪਹਰ ਗੋਬਿੰਦ ਕੇ ਗੁਨ ਗਾਵਤੇ ਹੈਂ। ਤਨ ਪੁਨਹ ਧਨ ਏਹ ਪ੍ਰਭ ਕਾ ਜਾਨਿਆ ਹੈ ਤਥਾ (ਜਿੰਦ) ਬੁਧੀ ਵਾ ਚੇਤਨ ਕਲਾ ਭੀ ਪ੍ਰਭੂ ਕੀ ਹੈ॥

ਹਰਿ ਗੁਣ ਰਮਤ ਭਏ ਆਨੰਦ ॥

ਹਰੀ ਕੇ ਗੁਨ ਉਚਾਰਤੇ ਅਨੰਦ ਰੂਪ ਹੂਏ ਹੈਂ॥

ਪਾਰਬ੍ਰਹਮ ਪੂਰਨ ਬਖਸੰਦ ॥

ਕਰਿ ਕਿਰਪਾ ਜਨ ਸੇਵਾ ਲਾਏ ॥

ਜਨਮ ਮਰਣ ਦੁਖ ਮੇਟਿ ਮਿਲਾਏ ॥੨॥

ਕਿਉਂਕਿ ਪਾਰਬ੍ਰਹਮ ਜੋ ਸਭ ਮੈਂ ਪੂਰਨ ਹੈ ਪੁਨਹ ਦਾਸੋਂ ਕੇ ਔਗਨੇਂ ਕੋ ਬਖਸਨੇ ਵਾਲਾ ਹੈ ਉਸੀ ਨੇ ਕਿਰਪਾ ਕਰਕੇ (ਜਨ) ਸੰਤ ਜਨੋਂ ਕੀ ਹਮ ਸੇਵਾ ਮੈਂ ਲਾਏ ਹੈਂ ਪੁਨਹ ਜਨਮ ਮਰਨ ਰੂਪ ਦੁਖ ਹਮਾਰੇ ਮੇਟ ਕੇ ਆਪਨੇ ਮੈਂ ਮਿਲਾਇ ਲਏ ਹੈਂ॥੨॥

ਕਰਮ ਧਰਮ ਇਹੁ ਤਤੁ ਗਿਆਨੁ ॥

ਸਾਧਸੰਗਿ ਜਪੀਐ ਹਰਿ ਨਾਮੁ ॥

ਅਬ ਤੋ ਏਹੀ ਕਰਮੁ ਔ ਏਹੀ ਧਰਮ ਪੁਨਹ ਏਹੀ ਸਾਰ ਰੂਪ ਗਿਆਨ ਜਾਨਿਆ ਹੈ। ਜੋ ਸੰਤੋਂ ਕਾ ਸੰਗ ਕਰਨਾ ਪੁਨਹ ਹਰੀ ਕਾ ਨਾਮ ਜਪਨਾ॥

ਸਾਗਰ ਤਰਿ ਬੋਹਿਥ ਪ੍ਰਭ ਚਰਣ ॥

ਅੰਤਰਜਾਮੀ ਪ੍ਰਭ ਕਾਰਣ ਕਰਣ ॥੩॥

ਔ ਸੰਸਾਰ ਸਾਗਰ ਕੇ ਤਰਨੇ ਕੋ ਹਰੀ ਕੇ ਚਰਨ ਜਹਾਜ ਰੂਪ ਜਾਨੇ ਹੈਂ ਪੁਨਹ ਅੰਤਰਜਾਮੀ ਪ੍ਰਭੁ ਸਭ ਕਾਰਨੋਂ ਕੇ ਕਰਨਹਾਰ ਜਾਨਿਆ ਹੈ॥੩॥

ਰਾਖਿ ਲੀਏ ਅਪਨੀ ਕਿਰਪਾ ਧਾਰਿ ॥

ਪੰਚ ਦੂਤ ਭਾਗੇ ਬਿਕਰਾਲ ॥

ਇਸੀ ਤੇ ਪ੍ਰਭੂ ਨੇ ਅਪਨੀ ਕਿਰਪਾ ਧਾਰਕੇ ਹਮ ਰਾਖ ਲੀਏ ਹੈਂ ਪੁਨਹ ਪੰਚ ਦੂਤ ਜੋ ਕਾਮਾਦਿ ਬਿਕਰਾਲ ਸੇ ਵਹੁ ਹਮਾਰੇ ਸੇ ਡਰਕੇ ਭਾਗ ਗਏ ਹੈਂ॥

ਜੂਐ ਜਨਮੁ ਨ ਕਬਹੂ ਹਾਰਿ ॥

ਨਾਨਕ ਕਾ ਅੰਗੁ ਕੀਆ ਕਰਤਾਰਿ ॥੪॥੧੨॥੧੪॥

ਅਬ ਸੰਸਾਰ ਕੇ ਵਿਸੇ ਰੂਪ ਜੂਏ ਮੈਂ ਜਨਮ ਕਬੀ ਨਾ ਹਾਰੂੰਗਾ ਕਿਉਂਕਿ ਸ੍ਰੀ ਗੁਰੂ ਜੀ ਕਹਤੇ ਹੈਂ ਕਰਤਾਰ ਨੇ ਮੇਰਾ ਪੱਖ ਕੀਤਾ ਹੈ॥੪॥੧੨॥੧੪॥ ਪਰਮੇਸਰ ਕੇ ਸਨਮੁਖ ਬੇਨਤੀ ਕਰਤੇ ਹੈਂ॥

ਗੋਂਡ ਮਹਲਾ ੫ ॥

ਕਰਿ ਕਿਰਪਾ ਸੁਖ ਅਨਦ ਕਰੇਇ ॥

ਬਾਲਕ ਰਾਖਿ ਲੀਏ ਗੁਰਦੇਵਿ ॥

ਤੈਨੇ ਹੀ ਕ੍ਰਿਪਾ ਕਰਕੇ ਸੁਖ ਅਨੰਦ ਮੈਂ ਪ੍ਰਾਪਤ ਕੀਤੇ ਹੈਂ ਹੇ (ਦੇਵਿ) ਪਰਕਾਸ ਰੂਪ ਤੈਨੇ ਅਪਨੇ ਬਾਲਕ ਜਾਨ ਕੇ ਰਾਖ ਲੀਏ ਹੈਂ॥

ਪ੍ਰਭ ਕਿਰਪਾਲ ਦਇਆਲ ਗੋੁਬਿੰਦ ॥

ਜੀਅ ਜੰਤ ਸਗਲੇ ਬਖਸਿੰਦ ॥੧॥

ਹੇ ਦਇਆਲ ਸਮਰਥ ਬੇਦੋਂ ਕੋ ਗਯਾਤਾ ਪੁਨਹ ਕਿਰਪਾ ਕੇ ਘਰ ਹੇ ਸੂਖਮ ਅਸਥੂਲ ਜੀਵੋਂ ਕੇ ਬਖਸਨੇਹਾਰਾ॥੧॥

ਤੇਰੀ ਸਰਣਿ ਪ੍ਰਭ ਦੀਨ ਦਇਆਲ ॥

ਪਾਰਬ੍ਰਹਮ ਜਪਿ ਸਦਾ ਨਿਹਾਲ ॥੧॥ ਰਹਾਉ ॥

ਹੇ ਪ੍ਰਭੂ ਦੀਨ ਦਇਆਲ ਹਮ ਤੇਰੀ ਸਰਨ ਹੈਂ॥ ਭਾਵ ਤੇਰੇ ਆਸਰੇ ਹੈਂ ਹੇ ਪਾਰਬ੍ਰਹਮ ਤੇਰੇ ਕੋ ਜਪਕੇ ਹਮ ਸਦਾ ਸੁਖੀ ਹੂਏ ਹੈਂ॥੧॥

ਪ੍ਰਭ ਦਇਆਲ ਦੂਸਰ ਕੋਈ ਨਾਹੀ ॥
ਘਟ ਘਟ ਅੰਤਰਿ ਸਰਬ ਸਮਾਹੀ ॥

ਹੇ ਪ੍ਰਭੂ ਐਸਾ ਦਯਾਲ ਕੋਈ ਦੂਸਰਾ ਨਹੀਂ ਹੈ ਪੁਨਹ ਸੋ ਤੂੰ ਸਭ ਕੇ ਘਟ ਘਟ ਮੈਂ ਸਮਾਇਆ ਹੈਂ॥

ਅਪਨੇ ਦਾਸ ਕਾ ਹਲਤੁ ਪਲਤੁ ਸਵਾਰੈ ॥
ਪਤਿਤ ਪਾਵਨ ਪ੍ਰਭ ਬਿਰਦੁ ਤੁਮ੍ਾਰੈ ॥੨॥

ਪੁਨਹ ਅਪਨੇ ਦਾਸ ਕਾ ਲੋਕ ਪ੍ਰਲੋਕ ਸਵਾਰਤਾ ਹੈ ਹੇ ਪਾਪੀਓਂ ਕੇ ਪਵਿਤ ਕਰਤਾ ਇਹ (ਬਿਰਦੁ) ਬਾਂਨ ਵਾ ਸੁਭਾਵ ਬਖਸਨੇ ਕਾ ਤੁਮਾਰੇ ਮੈਂ ਹੀ ਹੈ॥੨॥

ਅਉਖਧ ਕੋਟਿ ਸਿਮਰਿ ਗੋਬਿੰਦ ॥
ਤੰਤੁ ਮੰਤੁ ਭਜੀਐ ਭਗਵੰਤ ॥

ਹੇ ਗੋਬਿੰਦ ਜੋ ਤੇਰਾ ਸਿਮਰਨ ਹੈ ਏਹ ਕੋਟ ਪਰਕਾਰ ਕੇ ਔਖਧ ਕੀਏ ਹੈਂ ਔ ਤੰਤ੍ਰ ਮੰਤ੍ਰ ਭੀ ਇਹੀ ਹੈਂ ਜੋ ਹੇ ਭਗਵੰਤ ਤੇਰੇ ਕੋ ਭਜਨਾ ਹੈ॥ ਜੋ ਬਹੁਤ ਵਸਤੂ ਮਿਲਾਇਕੇ ਕਾਰਜ ਕਰੀਏ ਸੋ ਤੰਤ੍ਰ ਪੁਨਹ ਜੋ ਮੁਖ ਸੇ ਪੜਕੇ ਕਾਰਜ ਕਰਨਾ ਹੈ ਸੋ ਮੰਤ੍ਰ॥

ਰੋਗ ਸੋਗ ਮਿਟੇ ਪ੍ਰਭ ਧਿਆਏ ॥
ਮਨ ਬਾਂਛਤ ਪੂਰਨ ਫਲ ਪਾਏ ॥੩॥

ਹੇ ਪ੍ਰਭੂ ਤੇਰੇ (ਧਿਆਏ) ਧਿਆਨ ਸੇ ਰੋਗ ਸੋਗ ਸਭ ਮਿਟ ਜਾਤੇ ਹੈਂ। ਪੁਨਹ ਮਨ ਇਛੇ ਸੰਪੂਰਨ ਫਲ ਪਾਇ ਲਈਤੇ ਹੈਂ॥੩॥

ਕਰਨ ਕਾਰਨ ਸਮਰਥ ਦਇਆਰ ॥
ਸਰਬ ਨਿਧਾਨ ਮਹਾ ਬੀਚਾਰ ॥

ਹੇ ਦਯਾਲ ਸਭ ਕਾਰਨ ਜੋ ਬ੍ਰਹਮਾਦਿ ਹੈਂ ਤਿਨ ਕੇ ਕਰਨੇ ਕੋ ਤੂੰ ਸਮਰਥ ਹੈਂ। ਤੇਰੇ (ਮਹਾ) ਬਹੁਤ ਬੀਚਾਰ ਕਰਨੇ ਮੈਂ ਸਭ ਖਜਾਨੇ ਪ੍ਰਾਪਤਿ ਹੋਤੇ ਹੈਂ ਭਾਵ ਸੇ ਦੈਵੀ ਸੰਪਤੀ ਧ੍ਰਾਪਤਿ ਹੋਤੀ ਹੈ॥

ਨਾਨਕ ਬਖਸਿ ਲੀਏ ਪ੍ਰਭਿ ਆਪਿ ॥
ਸਦਾ ਸਦਾ ਏਕੋ ਹਰਿ ਜਾਪਿ ॥੪॥੧੩॥੧੫॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਤੈਨੇ ਆਪ ਹੀ ਅਸਮਾਦਿਕ ਦਾਸ ਬਖਸ ਲੀਏ ਹੈਂ ਇਸੀ ਤੇ ਹੇ ਹਰੀ ਹਮ (ਸਦਾ ਸਦਾ) ਨਿਤਯੰਪ੍ਰਤੀ ਏਕ ਤੇਰਾ ਹੀ ਜਾਪੁ ਕਰਤੇ ਹੈਂ॥੪॥੧੩॥੧੫॥ ਉਪਦੇਸ ਕਰਤੇ ਹੈਂ॥

ਗੋਂਡ ਮਹਲਾ ੫ ॥
ਹਰਿ ਹਰਿ ਨਾਮੁ ਜਪਹੁ ਮੇਰੇ ਮੀਤ ॥

ਪੰਨਾ ੮੬੭

ਨਿਰਮਲ ਹੋਇ ਤੁਮ੍ਾਰਾ ਚੀਤ ॥

ਹੇ ਮੇਰੇ ਮਿਤ੍ਰੋ ਹਰਿ ਹਰਿ ਨਾਮ ਜਪੋ ਇਸਤੇ ਤੁਮਾਰਾ (ਚੀਤ) ਅੰਤਸਕਰਣ ਨਿਰਮਲ ਹੋਵੈਗਾ॥

ਮਨ ਤਨ ਕੀ ਸਭ ਮਿਟੈ ਬਲਾਇ ॥
ਦੂਖੁ ਅੰਧੇਰਾ ਸਗਲਾ ਜਾਇ ॥੧॥

ਪੁਨਾ ਮਨ ਤਨ ਕੀ (ਬਲਾਇ) ਆਸਾ ਤ੍ਰਿਸਨਾ ਮਿਟ ਜਾਵੈਗੀ ਪੁਨਹ ਜਨਮ ਮਰਨ ਰੂਪ ਦੁਖ ਤਥਾ ਅਗਿਆਨ ਰੂਪ ਅੰਧੇਰਾ ਸਭ ਮਿਟ ਜਾਵੇਗਾ॥

ਹਰਿ ਗੁਣ ਗਾਵਤ ਤਰੀਐ ਸੰਸਾਰੁ ॥
ਵਡ ਭਾਗੀ ਪਾਈਐ ਪੁਰਖੁ ਅਪਾਰੁ ॥੧॥ ਰਹਾਉ ॥

ਹਰਿ ਗੁਨ ਗਾਵਨ ਤੇ ਸੰਸਾਰੁ ਸਾਗਰੁ ਸੇ ਤਰੀਤਾ ਹੈ॥ ਪੁਨਾ ਅਪਾਰ ਪੁਰਖ ਹਰੀ ਵਡੇ ਪੁੰਨੋਂ ਕਰਕੇ ਪਾਈਤਾ ਹੈ॥

ਜੋ ਜਨੁ ਕਰੈ ਕੀਰਤਨੁ ਗੋਪਾਲ ॥
ਤਿਸ ਕਉ ਪੋਹਿ ਨ ਸਕੈ ਜਮਕਾਲੁ ॥

ਜੋ ਪੁਰਖ ਗੋਪਾਲ ਕੇ ਕੀਰਤਨ ਕਰੇ ਤਿਸ ਪੁਰਸ ਕੋ ਜਮ ਕਾਲ ਕਰਨੇ ਵਾਲਾ (ਪੋਹਿ) ਲਾਗ ਨਹੀਂ ਸਕਤਾ ਹੈ॥

ਜਗ ਮਹਿ ਆਇਆ ਸੋ ਪਰਵਾਣੁ ॥
ਗੁਰਮੁਖਿ ਅਪਨਾ ਖਸਮੁ ਪਛਾਣੁ ॥੨॥

ਪੁਨਹ ਜਗ ਬੀਚ ਆਇਆ ਸੋਈ ਪਰਵਾਨੁ ਹੈ ਜਿਸਨੇ ਗੁਰੋਂ ਦਵਾਰੇ ਅਪਨਾ (ਖਸਮ) ਮਾਲਕ ਪਛਾਨਿਆ ਹੈ॥

ਹਰਿ ਗੁਣ ਗਾਵੈ ਸੰਤ ਪ੍ਰਸਾਦਿ ॥
ਕਾਮ ਕ੍ਰੋਧ ਮਿਟਹਿ ਉਨਮਾਦ ॥

ਪੁਨਾ ਸੰਤੋਂ ਕੀ ਕਿਰਪਾ ਸੇ ਜੋ ਹਰੀ ਕੇ ਗੁਨ ਗਾਵਤਾ ਹੈ ਤਿਸ ਕੇ ਕਾਮ ਕ੍ਰੋਧ ਜੋ ਉਨਮਾਦਾਦਿ ਰੋਗ ਭਾਵ ਉਨਮਤਤਾ ਹੈ ਸੋ ਸਭੀ ਮਿਟ ਜਾਤੇ ਹੈਂ॥

ਸਦਾ ਹਜੂਰਿ ਜਾਣੁ ਭਗਵੰਤ ॥
ਪੂਰੇ ਗੁਰ ਕਾ ਪੂਰਨ ਮੰਤ ॥੩॥

ਹੇ ਭਾਈ ਪੂਰਨ ਗੁਰਾਂ ਦਾ ਪੂਰਨ ਉਪਦੇਸ਼ ਲੈ ਕਰਕੇ ਤੂੰ ਭਗਵੰਤ ਕੋ ਸਦਾ ਹਜੂਰ ਹੀ ਜਾਨ॥੩॥

ਹਰਿ ਧਨੁ ਖਾਟਿ ਕੀਏ ਭੰਡਾਰ ॥
ਮਿਲਿ ਸਤਿਗੁਰ ਸਭਿ ਕਾਜ ਸਵਾਰ ॥

ਜਿਨੋਂ ਨੇ ਹਰੀ ਰੂਪ ਧਨ ਕੋ ਕਮਾਇਕੇ (ਭੰਡਾਰ) ਅੰਤਸਕਰਣ ਪੂਰਣ ਕੀਏ ਹੈਂ ਤਿਨੋਂ ਨੇ ਗੁਰੂ ਪੂਰੇ ਸਾਥ ਮਿਲ ਕੇ ਸਭ ਕਾਮ ਸਵਾਰ ਲੀਏ ਹੈਂ॥

ਹਰਿ ਕੇ ਨਾਮ ਰੰਗ ਸੰਗਿ ਜਾਗਾ ॥
ਹਰਿ ਚਰਣੀ ਨਾਨਕ ਮਨੁ ਲਾਗਾ ॥੪॥੧੪॥੧੬॥

ਔ ਜਿਨਕਾ ਮਨ ਹਰੀ ਨਾਮ ਕੇ ਪ੍ਰੇਮ ਸਾਥ ਜਾਗਿਆ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਤਿਨਕਾ ਮਨ ਹਰੀ ਕੇ ਚਰਨੋਂ ਮੈਂ ਲਾਗਾ ਹੈ॥੪॥੧੪॥੧੬॥

ਗੋਂਡ ਮਹਲਾ ੫ ॥

ਬ੍ਰਹਮਾਦਿ ਸਭ ਸੇ ਅਗਾਧ ਗਤੀ ਕਹ ਕਰ ਪਰਮੇਸਰ ਕੇ ਸਨਮੁਖ ਬੇਨਤੀ ਕਰਤੇ ਹੈਂ॥

ਭਵ ਸਾਗਰ ਬੋਹਿਥ ਹਰਿ ਚਰਣ ॥
ਸਿਮਰਤ ਨਾਮੁ ਨਾਹੀ ਫਿਰਿ ਮਰਣ ॥

ਹੇ ਹਰੀ ਇਸ ਸੰਸਾਰ ਸਾਗਰ ਕੇ ਪਾਰ ਕਰਨੇ ਕੋ ਤੇਰੇ ਚਰਨ ਹੀ ਜਹਾਜ ਹੈਂ ਔ ਤੇਰੇ ਨਾਮ ਸਿਮਰਨੇ ਕਰ ਪੁਨਹ ਮਰਨ ਨਹੀਂ ਹੋਤਾ॥

ਹਰਿ ਗੁਣ ਰਮਤ ਨਾਹੀ ਜਮ ਪੰਥ ॥

ਮਹਾ ਬੀਚਾਰ ਪੰਚ ਦੂਤਹ ਮੰਥ ॥੧॥

ਹੇ ਹਰੀ ਤੇਰੇ ਗੁਣ ਉਚਾਰਤਿਆਂ ਜਮ ਮਾਰਗ ਨਹੀਂ ਪ੍ਰਾਪਤ ਹੋਤਾ॥ ਤੇਰਾ ਜੋ ਭਜਨ ਹੈ ਸੋ ਬਡਾ ਬੀਚਾਰ ਹੈ ਇਸੀ ਸੇ ਪੰਚ ਕਾਮਾਦਿ ਦੂਤ ਮਥਨ ਕਰੀਤੇ ਹੈਂ ਭਾਵ ਸਿਥਲ ਕਰੀਤੇ ਹੈਂ॥

ਤਉ ਸਰਣਾਈ ਪੂਰਨ ਨਾਥ ॥
ਜੰਤ ਅਪਨੇ ਕਉ ਦੀਜਹਿ ਹਾਥ ॥੧॥ ਰਹਾਉ ॥

ਹੇ ਪੂਰਨ ਸੁਆਮੀ ਹਮ ਤੇਰੀ ਸਰਣ ਹੈਂ। ਹਮ ਜੋ ਆਪਕੇ (ਜੰਤ) ਦਾਸ ਹੈਂ ਸੋ ਹਮ ਕੌ ਹਾਥ ਦੀਜੀਏ ਭਾਵ ਸੇ ਆਸਰਾ ਦੇਵੋ॥

ਸਿਮ੍ਰਿਤਿ ਸਾਸਤ੍ਰ ਬੇਦ ਪੁਰਾਣ ॥
ਪਾਰਬ੍ਰਹਮ ਕਾ ਕਰਹਿ ਵਖਿਆਣ ॥

ਸਿਮ੍ਰਤੀਆਂ ਜੋ ਸਾਸਤ੍ਰ ਪੁਨਹ ਬੇਦ ਤਥਾ ਪੁਰਾਣ। ਹੇ ਪਾਰਬ੍ਰਹਮ ਏਹ ਸਭ ਮਿਲ ਕੇ ਆਪਕਾ ਵਖਿਆਨ ਕਰਤੇ ਹੈਂ॥

ਜੋਗੀ ਜਤੀ ਬੈਸਨੋ ਰਾਮਦਾਸ ॥
ਮਿਤਿ ਨਾਹੀ ਬ੍ਰਹਮ ਅਬਿਨਾਸ ॥੨॥

ਜੋਗੀ ਪੁਨਹ ਜਤੀ ਔ ਬੈਸਨੋ ਤਥਾ ਰਮਦਾਸੀਏ ਅਰਥਾਤ ਜੋ ਰਾਮ ਕੇ ਭਗਤ ਹੈਂ। ਹੇ ਬ੍ਰਹਮ ਅਬਿਨਾਸੀ ਤੁਮਾਰੀ ਏਹ ਸਭ ਮ੍ਰਿਯਾਦਾ ਨਹੀਂ ਪਾਇ ਸਕਤੇ ਹੈਂ॥੨॥

ਕਰਣ ਪਲਾਹ ਕਰਹਿ ਸਿਵ ਦੇਵ ॥
ਤਿਲੁ ਨਹੀ ਬੂਝਹਿ ਅਲਖ ਅਭੇਵ ॥

ਪੁਨਹ ਸਿਵ ਆਦਿ ਜੋ ਦੇਵਤਾ ਹੈਂ ਵਹੁ ਭੀ (ਕਰਣ ਪਲਾਹ) ਰੁਦਨ ਕਰਤੇ ਹੈਂ। ਹੇ ਅਲਖ ਅਭੇਵ ਸਰੂਪ ਤੇਰੀ ਗਤੀ ਕੋ ਤਿਲ ਮਾਤ੍ਰ ਭੀ ਨਹੀਂ ਸਮਝ ਸਕਤੇ ਹੈਂ॥

ਪ੍ਰੇਮ ਭਗਤਿ ਜਿਸੁ ਆਪੇ ਦੇਇ ॥
ਜਗ ਮਹਿ ਵਿਰਲੇ ਕੇਈ ਕੇਇ ॥੩॥

ਜਿਸਕੋ ਤੁਮ ਅਪਨੀ ਪ੍ਰੇਮਾਭਗਤੀ ਦੇਤੇ ਹੋ। ਐਸੇ ਜਗਤ ਮੈਂ ਕੋਈ ਵਿਰਲੇ ਹੀ (ਕੇਇ) ਏਕ ਹੈਂ॥੩॥

ਮੋਹਿ ਨਿਰਗੁਣ ਗੁਣੁ ਕਿਛਹੂ ਨਾਹਿ ॥
ਸਰਬ ਨਿਧਾਨ ਤੇਰੀ ਦ੍ਰਿਸਟੀ ਮਾਹਿ ॥

ਔ ਮੈਂ ਤੋ ਨਿਰਗੁਣ ਹੂੰ ਮੇਰੇ ਮੈਂ ਗੁਨ ਤੌਂ ਕੋਈ ਭੀ ਨਹੀਂ ਹੈ। ਸਭ ਸੁਖ ਤੇਰੀ ਦ੍ਰਿਸਟੀ ਮੈਂ ਹੈਂ॥

ਨਾਨਕੁ ਦੀਨੁ ਜਾਚੈ ਤੇਰੀ ਸੇਵ ॥
ਕਰਿ ਕਿਰਪਾ ਦੀਜੈ ਗੁਰਦੇਵ ॥੪॥੧੫॥੧੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਦੀਨ ਹੋਇ ਕੈ ਤੇਰੀ ਸੇਵਾ ਹੀ ਮਾਂਗਤਾ ਹੂੰ॥ ਹੇ ਬਡੇ ਪ੍ਰਕਾਸ ਸਰੂਪ ਕ੍ਰਿਪਾ ਕਰਕੇ ਤਾਂ ਤੇ ਸੇਵਾ ਮੁਝ ਕੋ ਦੇਹੁ॥੪॥੧੫॥੧੭॥

ਗੋਂਡ ਮਹਲਾ ੫ ॥

ਪਰਮੇਸ੍ਵਰ ਸੰਤ ਕਾ ਪਖੀ ਔ ਸੰਤ ਕੇ ਨਿੰਦਕ ਕਾ ਨਾਸਕ ਹੈ ਐਸੇ ਪ੍ਰਗਟ ਕਰਤੇ ਤਿਨ ਸੰਤੋਂ ਕੇ ਵਾਸਤੇ ਪਰਮੇਸ੍ਵਰ ਜੀ ਐਸੇ ਕਹਤੇ ਹੈਂ॥

ਸੰਤ ਕਾ ਲੀਆ ਧਰਤਿ ਬਿਦਾਰਉ ॥
ਸੰਤ ਕਾ ਨਿੰਦਕੁ ਅਕਾਸ ਤੇ ਟਾਰਉ ॥

ਜੋ ਸੰਤੋਂ ਕਾ ਨਿੰਦਕ ਹੈ ਤਿਸ ਕੋ ਮੈਂ (ਲੀਆ) ਸੰਤੋਂ ਕੇ ਵਾਸਤੇ ਧਰਤੀ ਸੇ ਬਿਦਾਰ ਦੇਤਾ ਹੂੰ ਭਾਵ ਉਸਕੋ ਧਰਤੀ ਪਰ ਮੈਂ ਨਹੀਂ ਰਹਨ ਦੇਤਾ। ਜੋ ਸੰਤੋਂ ਕਾ ਨਿੰਦਕ ਹੈ ਤਿਸ ਕੋ ਮੈਂ ਅਕਾਸ ਤੇ ਭੀ ਟਾਰ ਦੇਤਾ ਹੂੰ ਭਾਵ ਕੇਤਾ ਬਡਾ ਵਾ ਇੰਦ੍ਰ ਸਰੀਖਾ ਭੀ ਹੋ ਤਿਸ ਕੋ ਭੀ ਨਸਟ ਕਰਤਾ ਹੂੰ॥

ਸੰਤ ਕਉ ਰਾਖਉ ਅਪਨੇ ਜੀਅ ਨਾਲਿ ॥
ਸੰਤ ਉਧਾਰਉ ਤਤਖਿਣ ਤਾਲਿ ॥੧॥

ਸੰਤ ਕੋ ਤੌ ਮੈਂ ਅਪਨੇ ਜੀ ਕੇ ਸਾਥ ਲਾਇਕੇ ਰਾਖਤਾ ਹੂੰ ਭਾਵ ਸੇ ਸੰਤ ਤੋ ਮੇਰੇ ਪ੍ਰਾਨ ਹੈਂ॥ ਸੰਤੋਂ ਕੋ (ਤਤਖਿਣ) ਤਤਕਾਲ ਹੀ ਸੰਸਾਰ ਤਾਲ ਸੇ ਉਧਾਰ ਲੇਤਾ ਹੂੰ॥੧॥

ਸੋਈ ਸੰਤੁ ਜਿ ਭਾਵੈ ਰਾਮ ॥
ਸੰਤ ਗੋਬਿੰਦ ਕੈ ਏਕੈ ਕਾਮ ॥੧॥ ਰਹਾਉ ॥

ਸੰਤ ਸੋਈ ਹੈ ਜੋ ਰਾਮ ਕੋ ਭਾਵਤਾ ਹੈ ਅਰੁ ਸੰਤ ਏਕ ਗੋਬਿੰਦ ਕੇ ਕਾਮ ਮੈਂ ਹੀ ਰਹਤੇ ਹੈਂ ਭਾਵ ਸਿਮਰਨ ਮੈਂ ਹੀ ਅਸਟ ਪਹਰ ਰਹਿਤੇ ਹੈਂ॥

ਸੰਤ ਕੈ ਊਪਰਿ ਦੇਇ ਪ੍ਰਭੁ ਹਾਥ ॥
ਸੰਤ ਕੈ ਸੰਗਿ ਬਸੈ ਦਿਨੁ ਰਾਤਿ ॥

ਸੰਤੋਂ ਕੇ ਊਪਰ ਪ੍ਰਭੂ ਹਾਥ ਦੇਤਾ ਹੈ ਪੁਨਹ ਸੰਤੋਂ ਕੇ ਸੰਗ ਰਾਤ ਦਿਨ ਬਸਤਾ ਹੈ॥

ਸਾਸਿ ਸਾਸਿ ਸੰਤਹ ਪ੍ਰਤਿਪਾਲਿ ॥
ਸੰਤ ਕਾ ਦੋਖੀ ਰਾਜ ਤੇ ਟਾਲਿ ॥੨॥

ਸੰਤੋਂ ਕੀ ਸ੍ਵਾਸ-ਸ੍ਵਾਸ ਪ੍ਰਤਿਪਾਲਾ ਕਰਤਾ ਹੈ ਸੰਤੋਂ ਕਾ ਦੋਖੀ ਜੋ ਹੋਇ ਤਿਸ ਕੋ ਰਾਜ ਤੇ ਟਾਲ ਦੇਤਾ ਹੈ॥੨॥

ਸੰਤ ਕੀ ਨਿੰਦਾ ਕਰਹੁ ਨ ਕੋਇ ॥
ਜੋ ਨਿੰਦੈ ਤਿਸ ਕਾ ਪਤਨੁ ਹੋਇ ॥

ਤਾਂਤੇ ਸੰਤੋਂ ਕੀ ਨਿੰਦਾ ਕੋਈ ਨਾ ਕਰੋ। ਕਿਉਂ ਜੋ ਨਿੰਦੇਗਾ ਤਿਸ ਕਾ (ਪਤਨੁ) ਨਾਸ ਹੀ ਹੋਵੇਗਾ॥

ਜਿਸ ਕਉ ਰਾਖੈ ਸਿਰਜਨਹਾਰੁ ॥
ਝਖ ਮਾਰਉ ਸਗਲ ਸੰਸਾਰੁ ॥੩॥

ਜਿਸਕੋ (ਸਿਰਜਨਹਾਰ) ਪ੍ਰਮੇਸ੍ਵਰ ਰਖੇ ਉਸ ਪਰ ਸਾਰਾ ਸੰਸਾਰ ਹੀ ਝਖ ਮਾਰੇ ਅਰਥਾਤ ਬੁਰਾ ਕਰੇ ਪ੍ਰੰਤੂ ਤਿਸ ਕਾ ਕੁਛ ਬਿਗੜਤਾ ਨਹੀਂ॥੩॥

ਪ੍ਰਭ ਅਪਨੇ ਕਾ ਭਇਆ ਬਿਸਾਸੁ ॥
ਜੀਉ ਪਿੰਡੁ ਸਭੁ ਤਿਸ ਕੀ ਰਾਸਿ ॥

ਕਿਉਂਕਿ ਤਿਨ ਸੰਤੋਂ ਕੋ ਆਪਣੇ ਪ੍ਰਭੂ ਕਾ ਭਰੋਸਾ ਭਇਆ ਹੈ। ਪੁਨਾ ਜੀਉ ਸਰੀਰ ਆਦਿ ਸਭ ਤਿਸ ਕੀ ਰਾਮ ਜਾਨੀ ਹੈ।

ਨਾਨਕ ਕਉ ਉਪਜੀ ਪਰਤੀਤਿ ॥
ਮਨਮੁਖ ਹਾਰ ਗੁਰਮੁਖ ਸਦ ਜੀਤਿ ॥੪॥੧੬॥੧੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੇਰੇ ਕੋ ਏਹ ਪਰਤੀਤ ਉਤਪਤ ਭਈ ਹੈ। ਭਾਵ ਇਹ ਮਨਮੁਖੋਂ ਕੀ ਹਾਰ ਔ ਗੁਰਮੁਖੋਂ ਕੀ ਜੀਤ ਸਦਾ ਹੀ ਹੋਤੀ ਆਈ ਹੈ॥੪॥੧੬॥੧੮॥ ਨਾਰਾਇਣ ਨਾਮ ਕੀ ਉਸਤਤੀ ਕਰਤੇ ਹੈਂ॥

ਗੋਂਡ ਮਹਲਾ ੫ ॥
ਨਾਮੁ ਨਿਰੰਜਨੁ ਨੀਰਿ ਨਰਾਇਣ ॥

ਰਸਨਾ ਸਿਮਰਤ ਪਾਪ ਬਿਲਾਇਣ ॥੧॥ ਰਹਾਉ ॥

ਜੋ ਮਾਇਆ ਸੇ ਰਹਿਤ ਪਰਮੇਸ਼ਰ ਹੈ ਤਿਸ ਕਾ ਨਾਰਾਇਣ ਨਾਮੁ ਜਲ ਵਤ ਹੈ॥ ਪੁਨਾ ਰਸਨਾ ਦੁਆਰਾ ਸਿਮਰਤਿਆਂ ਹੀ ਪਾਪ (ਬਿਲਾਇਣ) ਚਲੇ ਜਾਤੇ ਹੈਂ॥

ਪ੍ਰਸ਼ਨ: ਜਿਨ ਨਾਰਾਇਣ ਕਾ ਨਾਮ ਜਲ ਵਤ ਕਹਾ ਹੈ ਸੋ ਕਹਾਂ ਹੈ? ਉਤ੍ਰ॥

ਪੰਨਾ ੮੬੮

ਨਾਰਾਇਣ ਸਭ ਮਾਹਿ ਨਿਵਾਸ ॥

ਨਾਰਾਇਣ ਘਟਿ ਘਟਿ ਪਰਗਾਸ ॥

ਨਾਰਾਇਣ ਕਾ ਸਭ ਮਹਿ ਨਿਵਾਸੁ ਹੈ ਨਾਰਾਇਣ ਕਾ ਘਟੋਂ ਘਟੋਂ ਮੈਂ ਪਰਕਾਸ਼ ਹੈ॥

ਨਾਰਾਇਣ ਕਹਤੇ ਨਰਕਿ ਨ ਜਾਹਿ ॥

ਨਾਰਾਇਣ ਸੇਵਿ ਸਗਲ ਫਲ ਪਾਹਿ ॥੧॥

ਜੋ ਨਾਰਾਇਣ ਕਾ ਨਾਮ ਕਹਤੇ ਹੈਂ ਸੋ ਨਰਕ ਮੈਂ ਨਹੀਂ ਜਾਤੇ। ਪੁਨਾ ਨਾਰਾਇਣ ਕੀ ਸੇਵਾ ਕਰਨੇ ਵਾਲੇ ਸਭ ਫਲੋਂ ਕੋਂ ਪਾਵਤੇ ਹੈਂ॥੧॥

ਨਾਰਾਇਣ ਮਨ ਮਾਹਿ ਅਧਾਰ ॥

ਨਾਰਾਇਣ ਬੋਹਿਥ ਸੰਸਾਰ ॥

ਹਮਾਰੇ ਤੋ ਮਨ ਮੈਂ ਨਾਰਾਇਣ ਕਾ ਹੀ ਆਸਰਾ ਹੈ॥ ਔ ਨਾਰਾਇਣ ਕੋ ਹੀ ਸੰਸਾਰ ਸਾਗਰ ਤਾਰਨੇ ਕੋ ਜਹਾਜ ਜਾਨਿਆ ਹੈ॥

ਨਾਰਾਇਣ ਕਹਤ ਜਮੁ ਭਾਗਿ ਪਲਾਇਣ ॥

ਨਾਰਾਇਣ ਦੰਤ ਭਾਨੇ ਡਾਇਣ ॥੨॥

ਪੁਨਾ ਨਾਰਾਇਣ ਕੇ ਕਹਿਣੇ ਕਰ ਜਮ (ਭਾਗਿ) ਭਗੌੜਾ ਅਰਥਾਤ ਕਾਇਰ ਹੋਇਕੈ (ਪਲਾਇਣ) ਭਾਗ ਜਾਤਾ ਹੈ ਨਾਰਾਇਣ ਨਾਮ ਨੇ ਮਾਇਆ ਡਾਇਣ ਕੇ ਦੰਦ ਤੋੜ ਦੀਏ ਹੈਂ ਵਾ ਪਰਤਖ ਡਾਇਣ ਕੇ ਦੰਤ ਤੋੜ ਦੀਏ ਹੈਂ ਭਾਵ ਨਾਮ ਜਪਨੇ ਤੇ ਬਲ ਨਹੀਂ ਪਾ ਸਕਤੀ ਹੈ॥੨॥

ਨਾਰਾਇਣ ਸਦ ਸਦ ਬਖਸਿੰਦ ॥

ਨਾਰਾਇਣ ਕੀਨੇ ਸੂਖ ਅਨੰਦ ॥

ਨਾਰਾਇਣ ਤੋ (ਸਦ ਸਦ) ਨਿਤਯੰਪ੍ਰਤਿ ਬਖਸ਼ੰਦ ਹੈ। ਨਾਰਾਇਣ ਨੇ ਹੀ ਹਮਕੋ ਸੁਖ ਅਨੰਦ ਪ੍ਰਾਪਤਿ ਕੀਏ ਹੈਂ॥

ਨਾਰਾਇਣ ਪ੍ਰਗਟ ਕੀਨੋ ਪਰਤਾਪ ॥

ਨਾਰਾਇਣ ਸੰਤ ਕੋ ਮਾਈ ਬਾਪ ॥੩॥

ਨਾਰਾਇਣ ਨੇ ਹੀ ਹਮਾਰਾ ਪਰਤਾਪ ਪਰਗਟ ਕੀਆ ਹੈ ਕਿਉਂਕੇ ਨਾਰਾਇਣ ਹੀ ਸੰਤੋਂ ਕਾ ਮਾਈ ਬਾਪ ਹੈ॥੩॥

ਨਾਰਾਇਣ ਸਾਧਸੰਗਿ ਨਰਾਇਣ ॥

ਬਾਰੰ ਬਾਰ ਨਰਾਇਣ ਗਾਇਣ ॥

ਨਾਰਾਇਣ ਸਾਧ ਸੰਗੁ ਰੂਪ ਹੈ ਔਰ ਸਾਧ ਸੰਗਤ ਨਰਾਇਣ ਰੂਪੁ ਹੈ ਕਿਉਂਕਿ ਵਹੁ ਸੰਤ ਜਨ ਵਾਰੰਵਾਰ ਨਾਰਾਇਣ ਕਾ ਹੀ ਜਸੁ ਗਾਇਨ ਕਰਤੇ ਹੈਂ॥

ਬਸਤੁ ਅਗੋਚਰ ਗੁਰ ਮਿਲਿ ਲਹੀ ॥

ਨਾਰਾਇਣ ਓਟ ਨਾਨਕ ਦਾਸ ਗਹੀ ॥੪॥੧੭॥੧੯॥

ਜੋ ਆਤਮ ਬਸਤੂ ਇੰਦ੍ਰਯੋਂ ਕੇ ਅਬਿਸੇ ਹੈ ਸੋ ਗੁਰੋਂ ਸਾਥ ਮਿਲ ਕੇ ਲਈ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਹਮਨੇ ਦਾਸ ਹੋਇ ਕੇ ਨਾਰਾਇਣ ਕੀ ਓਟ (ਗਹੀ) ਪਕੜੀ ਹੈ॥੪॥੧੭॥੧੯॥

ਗੋਂਡ ਮਹਲਾ ੫ ॥

ਜਾ ਕਉ ਰਾਖੈ ਰਾਖਣਹਾਰੁ ॥
ਤਿਸ ਕਾ ਅੰਗੁ ਕਰੇ ਨਿਰੰਕਾਰੁ ॥੧॥ ਰਹਾਉ ॥

ਰਾਖਨਹਾਰ ਜਿਸਕੋ ਰਾਖਤਾ ਹੈ (ਨਿਰੰਕਾਰੁ) ਪਰਮੇਸ੍ਵਰ ਤਿਸ ਕਾ ਪਖੁ ਕਰਤਾ ਹੈ॥

ਮਾਤ ਗਰਭ ਮਹਿ ਅਗਨਿ ਨ ਜੋਹੈ ॥
ਕਾਮੁ ਕ੍ਰੋਧੁ ਲੋਭੁ ਮੋਹੁ ਨ ਪੋਹੈ ॥

ਪੁਨਾ ਤਿਸ ਕੋ ਮਾਤਾ ਕੇ ਗਰਭ ਮੈਂ ਅਗਨੀ ਨਹੀਂ (ਜੋਹੈ) ਦਬਾਵਤੀ ਔ ਕਾਮ ਕ੍ਰੋਧ ਲੋਭ ਮੋਹ ਨਹੀਂ ਬਿਆਪਤੇ॥

ਸਾਧਸੰਗਿ ਜਪੈ ਨਿਰੰਕਾਰੁ ॥
ਨਿੰਦਕ ਕੈ ਮੁਹਿ ਲਾਗੈ ਛਾਰੁ ॥੧॥

ਜੋ ਸਾਧ ਸੰਗ ਦੁਆਰੇ ਪਰਮੇਸ੍ਵਰ ਕੋ ਜਪਤਾ ਹੈ॥ ਤਿਸ ਕੇ ਨਿੰਦਕ ਕੇ ਮੁਖ ਪਰ ਪਾਪੋਂ ਰੂਪ ਸੁਆਹ ਲਾਗਤੀ ਹੈ॥੧॥

ਰਾਮ ਕਵਚੁ ਦਾਸ ਕਾ ਸੰਨਾਹੁ ॥
ਦੂਤ ਦੁਸਟ ਤਿਸੁ ਪੋਹਤ ਨਾਹਿ ॥

ਰਾਮ ਕਾ ਨਾਮ ਦਾਸ ਕਾ ਕਵਚ ਅਰੁ ਸੰਜੋਇ ਕੇ ਸਮਾਨ ਰਖਯਾ ਕਰਨੇ ਵਾਲਾ ਹੈ ਤਿਸ ਕਰਕੇ ਖੋਟੇ ਦੁਸਮਨ ਦਾਸੋਂ ਕੋ ਸਪਰਸੁ ਨਹੀਂ ਕਰ ਸਕਤੇ ਹੈਂ॥

ਜੋ ਜੋ ਗਰਬੁ ਕਰੇ ਸੋ ਜਾਇ ॥
ਗਰੀਬ ਦਾਸ ਕੀ ਪ੍ਰਭੁ ਸਰਣਾਇ ॥੨॥

ਜੋ ਜੋ (ਗਰਬੁ) ਹੰਕਾਰ ਕਰਤਾ ਹੈ ਸੋ (ਜਾਇ) ਨਸਟ ਹੋ ਜਾਤਾ ਹੈ॥ ਜੋ ਗਰੀਬ ਸੰਤ ਹੈਂ ਤਿਨ ਕੋ ਤੋ ਪ੍ਰਭੂ ਕੀ ਸਰਣਾਇ ਭਾਵ ਆਸਰਾ ਹੈ॥੨॥

ਜੋ ਜੋ ਸਰਣਿ ਪਇਆ ਹਰਿ ਰਾਇ ॥
ਸੋ ਦਾਸੁ ਰਖਿਆ ਅਪਣੈ ਕੰਠਿ ਲਾਇ ॥

ਜੋ ਜੋ ਹਰੀ ਰਾਜਾ ਕੀ ਸਰਣ ਪਾਇਆ ਹੈ ਸੋ ਦਾਸ ਅਪਨੇ ਕੰਠ ਨਾਲ ਲਾਇ ਕੇ ਰਖ ਲੀਆ ਹੈ॥

ਜੇ ਕੋ ਬਹੁਤੁ ਕਰੇ ਅਹੰਕਾਰੁ ॥
ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ ॥੩॥

ਜੋ ਕੋਈ ਬਹੁਤ ਹੰਕਾਰ ਕਰੇ॥ ਵਹੁ ਖਿਨ ਮਾਤ੍ਰ ਮੈਂ ਖਾਕ ਨਾਲ (ਰੁਲਤਾ) ਮਿਲ ਜਾਤਾ ਹੈ॥੩॥

ਹੈ ਭੀ ਸਾਚਾ ਹੋਵਣਹਾਰੁ ॥
ਸਦਾ ਸਦਾ ਜਾਂਈ ਬਲਿਹਾਰ ॥

ਜੋ ਅਬ ਸਾਚਾ ਹੈ ਔ ਆਗੇ ਭੀ ਹੋਵਨੇ ਹਾਰ ਹੈ॥ ਤਿਸ ਉਪਰੋਂ ਨਿਤਯੰਪ੍ਰਤੀ ਬਲਿਹਾਰ ਜਾਤਾ ਹੂੰ॥

ਅਪਣੇ ਦਾਸ ਰਖੇ ਕਿਰਪਾ ਧਾਰਿ ॥
ਨਾਨਕ ਕੇ ਪ੍ਰਭ ਪ੍ਰਾਣ ਅਧਾਰ ॥੪॥੧੮॥੨੦॥

ਕਿਉਂਕਿ ਤਿਸਨੇ ਅਪਨੇ ਦਾਸ ਸਭ ਵਿਘਨਾ ਸੇ ਕ੍ਰਿਪਾ ਧਾਰਕੇ ਰਖ ਲੀਏ ਹੈਂ॥ ਸ੍ਰੀ ਗੁਰੂ ਜੀ ਕਹਿਤੇ ਹੈਂ ਹਮਾਰੇ ਤੋ ਪ੍ਰਾਣੋਂ ਕਾ ਹੀ ਅਧਾਰ ਪ੍ਰਭੂ ਹੈ॥੪॥੧੮॥੨੦॥

ਗੋਂਡ ਮਹਲਾ ੫ ॥

ਜੀਵ ਕੋ ਬ੍ਰਹਮ ਰੂਪ ਸਿਧ ਹੋਣੇ ਤੇ ਵਾਸਤਵ ਸਰੂਪ ਮੈਂ ਦ੍ਵੰਦੋਂ ਕਾ ਅਭਾਵ ਦਿਖਾਵਤੇ ਹੈਂ॥

ਅਚਰਜ ਕਥਾ ਮਹਾ ਅਨੂਪ ॥
ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥ ਰਹਾਉ ॥

ਹੇ ਭਾਈ ਜੀਵਾਤਮਾ ਜੋ (ਪ੍ਰ) ਵਸੇਸ ਕਰ ਪਾਰਬ੍ਰਹਮ ਕਾ ਰੂਪ ਹੈ ਇਸ ਦੀ ਕਥਾ ਅਤੀ ਅਨੂਪਮ ਅਰ ਅਸਚਰਜ ਰੂਪ੍ਰ ਹੈ॥

ਨਾ ਇਹੁ ਬੂਢਾ ਨਾ ਇਹੁ ਬਾਲਾ ॥
ਨਾ ਇਸੁ ਦੂਖੁ ਨਹੀ ਜਮ ਜਾਲਾ ॥

ਕਿਉਂਕਿ ਨਾ ਇਹ ਬੁਢਾ ਹੀ ਹੋਤਾ ਹੈ ਨਾ ਏਹੁ ਬਾਲਕਾ ਹੀ ਕਹਾ ਜਾਤਾ ਹੈ॥ ਨਹੀਂ ਇਸਕੋ ਕੋਈ ਦੁਖ ਹੈ ਔ ਨਾ ਕੋਈ ਜਮ ਕਾ ਹੀ ਜਾਲੁ ਹੈ॥

ਨਾ ਇਹੁ ਬਿਨਸੈ ਨਾ ਇਹੁ ਜਾਇ ॥
ਆਦਿ ਜੁਗਾਦੀ ਰਹਿਆ ਸਮਾਇ ॥੧॥

ਨਾ ਇਹੁ ਮਰਤਾ ਹੈ ਨ ਜਨਮਤਾ ਹੀ ਹੈ ਸਦਾ ਸਦਾ ਇਹ ਸਮਾਇ ਰਹਿਆ ਹੈ॥੧॥

ਨਾ ਇਸੁ ਉਸਨੁ ਨਹੀ ਇਸੁ ਸੀਤੁ ॥
ਨਾ ਇਸੁ ਦੁਸਮਨੁ ਨਾ ਇਸੁ ਮੀਤੁ ॥

ਨਹੀਂ ਇਸਕੋ ਗਰਮੀ ਨਹੀਂ ਇਸਕੋ ਸਰਦੀ॥ ਨਹੀਂ ਇਸ ਕਾ ਕੋਈ ਦੁਸਮਨ ਔ ਕੋਈ ਇਸ ਕਾ ਮੀਤ ਭੀ ਨਹੀਂ ਹੈ॥

ਨਾ ਇਸੁ ਹਰਖੁ ਨਹੀ ਇਸੁ ਸੋਗੁ ॥
ਸਭੁ ਕਿਛੁ ਇਸ ਕਾ ਇਹੁ ਕਰਨੈ ਜੋਗੁ ॥੨॥

ਨਹੀਂ ਇਸਕੋ ਹਰਖ ਪੁਨਹ ਇਸਕੋ ਸੋਕ ਭੀ ਨਹੀਂ ਹੈ॥ ਸਭ ਕੁਛ ਇਸੀਕਾ ਪਸਾਰਾ ਹੈ ਅਰੁ ਇਹੀ ਕਰਨ ਜੋਗ ਹੈ॥੨॥

ਨਾ ਇਸੁ ਬਾਪੁ ਨਹੀ ਇਸੁ ਮਾਇਆ ॥
ਇਹੁ ਅਪਰੰਪਰੁ ਹੋਤਾ ਆਇਆ ॥

ਇਸਕਾ ਬਾਪ ਭੀ ਨਹੀਂ ਪੁਨਹ ਮਾਤਾ ਭੀ ਇਸਕੀ ਨਹੀਂ ਹੈ ਇਹ ਅਪਰੰਪਰ ਬ੍ਰਹਮਾਦਿਕੋਂ ਸੇ ਪਰੇ ਹੈ ਔ ਹੋਤਾ ਹੀ ਚਲਾ ਆਇਆ ਹੈ ਭਾਵ ਤੀਨੋਂ ਕਾਲੋਂ ਮੈਂ ਅਬਾਧ ਰੂਪ ਹੈ॥

ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥
ਘਟ ਘਟ ਅੰਤਰਿ ਸਦ ਹੀ ਜਾਗੈ ॥੩॥

ਪਾਪੋਂ ਔ ਪੁਨੋਂ ਕਾ ਤੌ ਇਸਕੋ ਲੇਪ ਲਾਗਤਾ ਹੀ ਨਹੀਂ ਸਰਬ ਕੇ ਘਟੋਂ ਘਟੋਂ ਕੇ ਅੰਤਰ ਬਿਆਪਕ ਹੈ ਪੁਨਹ ਸਦੀਵ (ਜਾਗੈ) ਪ੍ਰਕਾਸਤਾ ਹੈ॥ ਜੇ ਕਹੇ ਐਸੇ ਪ੍ਰਮਾਤਮਾ ਵਿਖੇ ਜੀਵ ਈਸਰ ਕਾ ਭੇਦ ਕੈਸੇ ਹੂਆ ਹੈ? ਤਿਸ ਪਰ ਕਹਿਤੇ ਹੈਂ॥੩॥

ਤੀਨਿ ਗੁਣਾ ਇਕ ਸਕਤਿ ਉਪਾਇਆ ॥
ਮਹਾ ਮਾਇਆ ਤਾ ਕੀ ਹੈ ਛਾਇਆ ॥

ਤੀਨ ਗੁਣਾਤਮਕ ਜੋ ਮਹਾ ਮਾਇਆ ਇਕ ਸਕਤੀ ਹੈ ਤਿਸ ਮੈ (ਤਾ ਕੀ) ਤਿਸੁ ਸੁਧ ਬ੍ਰਹਮ ਕੀ ਛਾਇਆ ਪੜੀ ਹੈ ਤਿਸ ਕਰ ਸੁਧ ਮਲਨ ਉਪਾਧੀਓਂ ਕੇ ਭੇਦ ਤੇ ਜੀਵ ਅਰੁ ਈਸਰ ਕੋ ਮਾਯਾ ਨੇ ਉਤਪੰਨ ਕੀਆ ਭਾਵ ਦੋ ਸੰਗਿਆ ਕਰ ਦਈ ਹੈ? ਪੁਨਾ ਈਸਰ ਕੈਸਾ ਹੈ?

ਅਛਲ ਅਛੇਦ ਅਭੇਦ ਦਇਆਲ ॥
ਦੀਨ ਦਇਆਲ ਸਦਾ ਕਿਰਪਾਲ ॥

ਦਜਾਲੂ ਅਛਲੁ ਔ ਅਛੇਦ ਪੁਨਹ ਅਭੇਦ ਹੈ॥ ਦੀਨੋਂ ਪੈ ਦਿਆਲ ਔ ਸਦਾ ਹੀ ਕ੍ਰਿਪਾਲ ਹੈ॥

ਤਾ ਕੀ ਗਤਿ ਮਿਤਿ ਕਛੂ ਨ ਪਾਇ ॥

ਨਾਨਕ ਤਾ ਕੈ ਬਲਿ ਬਲਿ ਜਾਇ ॥੪॥੧੯॥੨੧॥

ਜਿਸਕੀ ਮਿਰਜਾਦਾ ਕੀ ਗਤੀ ਕਛੁ ਨਹੀਂ ਪਾਈ ਜਾਤੀ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਕੇ ਹਮ ਮਨ ਬਾਣੀ ਕਰਕੇ ਬਲਿਹਾਰ ਜਾਤੇ ਹੈਂ ਭਾਵ ਸੇ ਸਿਖ ਆਤਮਾ ਪ੍ਰਮਾਤਮਾ ਇਕ ਸਰੂਪ ਹੀ ਹੈ ਉਪਾਧੀ ਭੇਦ ਕਰ ਨਾਮ ਭਿੰਨ ਹੈ॥੪॥੧੯॥੨੧॥

ਪੰਨਾ ੮੯੯

ਗੋਂਡ ਮਹਲਾ ੫ ॥

ਜਿਨ ਗੁਰੋਂ ਸੰਤੋਂ ਦੁਆਰੇ ਰਾਮ ਕਾ ਜਪ ਕਰੀਤਾ ਹੈ ਤਿਨਕੀ ਮਹਿਮਾ ਉਚਾਰਤੇ ਹੈਂ॥

ਸੰਤਨ ਕੈ ਬਲਿਹਾਰੈ ਜਾਉ ॥

ਸੰਤਨ ਕੈ ਸੰਗਿ ਰਾਮ ਗੁਨ ਗਾਉ ॥

ਮੈਂ ਸੰਤੋਂ ਕੇ ਬਲਿਹਾਰ ਜਾਤਾ ਹੂੰ ਕਿਉਂਕਿ ਸੰਤੋਂ ਕੇ ਸੰਗ ਕਰ ਰਾਮ ਕੇ ਗੁਣ ਗਾਈਤੇ ਹੈਂ॥

ਸੰਤ ਪ੍ਰਸਾਦਿ ਕਿਲਵਿਖ ਸਭਿ ਗਏ ॥

ਸੰਤ ਸਰਣਿ ਵਡਭਾਗੀ ਪਏ ॥੧॥

ਸੰਤੋਂ ਕੀ ਕ੍ਰਿਪਾ ਸੇ ਸਭ ਪਾਪ ਚਲੇ ਗਏ ਹੈਂ ਵਡਭਾਗੀ ਪੁਰਸ ਸੰਤੋਂ ਕੀ ਸਰਣ ਪਏ ਹੈਂ॥੧॥

ਰਾਮੁ ਜਪਤ ਕਛੁ ਬਿਘਨੁ ਨ ਵਿਆਪੈ ॥

ਗੁਰ ਪ੍ਰਸਾਦਿ ਅਪੁਨਾ ਪ੍ਰਭੁ ਜਾਪੈ ॥੧॥ ਰਹਾਉ ॥

ਰਾਮ ਕੋ ਜਪਤਿਆਂ ਕੋਈ ਬਿਘਨ ਨਹੀਂ ਬਜਾਪਤਾ ਪ੍ਰੰਤੂ ਗੁਰੋਂ ਕੀ ਕ੍ਰਿਪਾ ਸੇ ਅਪਨਾ ਪ੍ਰਭੂ ਜਪੀਦਾ ਹੈ॥

ਪਾਰਬ੍ਰਹਮੁ ਜਬ ਹੋਇ ਦਇਆਲ ॥

ਸਾਧੂ ਜਨ ਕੀ ਕਰੈ ਰਵਾਲ ॥

ਜਬ ਪਾਰਬ੍ਰਹਮ ਦਿਆਲ ਹੋਤੇ ਹੈਂ ਤਬ ਪਰਮ ਨਿੰਮ੍ਰਤਾ ਦੇ ਕੇ ਸੰਤ ਜਨੋਂ ਕੀ ਧੂੜ ਕਰ ਦੇਤੇ ਹੈਂ॥

ਕਾਮੁ ਕ੍ਰੋਧੁ ਇਸੁ ਤਨ ਤੇ ਜਾਇ ॥

ਰਾਮ ਰਤਨੁ ਵਸੈ ਮਨਿ ਆਇ ॥੨॥

ਪੁਨਹ ਕਾਮ ਕ੍ਰੋਧਾਦਿ ਬਿਕਾਰ ਭੀ ਇਸ ਸਰੀਰ ਕੇ ਚਲੇ ਜਾਤੇ ਹੈਂ ਔ ਰਾਮ (ਰਤਨੁ) ਅਮਲੋਕ ਮਨ ਮੈ ਆਇ ਬਸਤਾ ਹੈ॥੨॥

ਸਫਲੁ ਜਨਮੁ ਤਾਂ ਕਾ ਪਰਵਾਣੁ ॥

ਪਾਰਬ੍ਰਹਮੁ ਨਿਕਟਿ ਕਰਿ ਜਾਣੁ ॥

ਸਫਲ ਜਨਮ ਹੈ ਪੁਨਹ ਆਇਆ ਭੀ ਤਿਸੀ ਕਾ ਪਰਵਾਨ ਹੈ ਜੋ ਪਾਰਬ੍ਰਹਮ ਕੋ ਨਿਕਟ ਕਰਿ ਜਾਨਤਾ ਹੈ॥

ਭਾਇ ਭਗਤਿ ਪ੍ਰਭ ਕੀਰਤਨਿ ਲਾਗੈ ॥

ਜਨਮ ਜਨਮ ਕਾ ਸੋਇਆ ਜਾਗੈ ॥੩॥

ਜੋ ਪ੍ਰੇਮਾਭਗਤੀ ਕਰ ਹਰੀ ਕੇ (ਕੀਰਤਨਿ) ਜਸ ਮੈਂ ਲਾਗੇ ਹੈ ਤਿਨਕਾ ਮਨੁ ਜਨਮਾਂ ਜਨਮਾਂ ਕਾ ਸੋਇਆ ਹੂਆ ਲਾਗਤਾ ਹੈ॥੩॥

ਚਰਨ ਕਮਲ ਜਨ ਕਾ ਆਧਾਰੁ ॥

ਗੁਣ ਗੋਵਿੰਦ ਰਉਂ ਸਚੁ ਵਾਪਾਰੁ ॥

ਚਰਨ ਕਮਲ ਹੀ ਤਿਸ ਜਨ ਕਾ ਆਸਰਾ ਹੈ ਜੋ ਗੋਬਿੰਦ ਕੇ ਗੁਣ ਉਚਾਰਤਾ ਹੈ ਤਿਸ ਕਾ ਸਚਾ ਹੀ ਸਭ ਵਾਪਾਰੁ ਹੈ ਅਰਥਾਤ ਜੋ ਉਸ ਕਾ ਲੈਨ ਦੇਨ ਹੈ ਸਭ ਸਚਾ ਹੈ॥

ਦਾਸ ਜਨਾ ਕੀ ਮਨਸਾ ਪੂਰਿ ॥
ਨਾਨਕ ਸੁਖੁ ਪਾਵੈ ਜਨ ਧੂਰਿ ॥੪॥੨੦॥੨੨॥੬॥੨੮॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਅਸਮਦਾਦਿਕ ਦਾਸ ਜਨੋਂ ਕੀ ਭੀ ਸ੍ਰਧਾ ਪੂਰਨ ਕਰਿ ਹਮ ਸੰਤ ਜਨੋਂ ਕੀ ਧਰ ਪਾਵੈਂ॥੪॥੨੦॥੨੨॥੬॥੨੮॥

## ਰਾਗੁ ਗੋਂਡ ਅਸਟਪਦੀਆ ਮਹਲਾ ੫ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਗੁਰ ਸੇਵਾ ਕਾ ਉਪਦੇਸੁ ਕਰਤੇ ਹੈਂ ਪੁਨਹ ਪਰਗਟ ਭਾਵ ਇਸ ਅਸਟਪਦੀ ਕਾ ਸ੍ਰੀ ਗੁਰੂ ਜੀ ਕੀ ਉਸਤਤੀ ਔ ਮਰਵਾਹਿਓਂ ਕੀ ਨਿੰਦਾ ਪਰ ਹੈ॥

ਕਰਿ ਨਮਸਕਾਰ ਪੂਰੇ ਗੁਰਦੇਵ ॥
ਸਫਲ ਮੂਰਤਿ ਸਫਲ ਜਾ ਕੀ ਸੇਵ ॥

ਹੇ ਭਾਈ ਪੂਰੇ ਗੁਰੋਂ ਕੋ ਨਮਸਕਾਰ ਕਰ ਕਿਉਂਕਿ ਸਫਲ ਮੂਰਤਿ ਗੁਰੂ ਹੈਂ ਪੁਨਾ ਕੈਸੇ ਹੈਂ ਜਿਨੋਂ ਕੀ ਸੇਵਾ ਫਲ ਕੇ ਸਹਿਤ ਹੈ॥

ਅੰਤਰਜਾਮੀ ਪੁਰਖੁ ਬਿਧਾਤਾ ॥
ਆਠ ਪਹਰ ਨਾਮ ਰੰਗਿ ਰਾਤਾ ॥੧॥

ਪੁਨਹ ਅੰਤਰਜਾਮੀ ਜੋ ਪੁਰਖ ਕਰਮ ਫਲ ਪਰਦਾਤਾ ਹੈ ਤਿਸ ਕੇ ਨਾਮ ਰੰਗ ਕੇ ਮੈਂ ਤਿਨ ਗੁਰੋਂ ਕਾ ਮਨ ਆਠ ਪਹਰ ਹੀ ਰਤਾ ਰਹਿਤਾ ਹੈ॥੧॥

ਗੁਰੁ ਗੋਬਿੰਦ ਗੁਰੂ ਗੋਪਾਲ ॥
ਅਪਨੇ ਦਾਸ ਕਉ ਰਾਖਨਹਾਰ ॥੧॥ ਰਹਾਉ ॥

ਗੁਰੂ ਗੋਬਿੰਦ ਰੂਪ ਹੈਂ ਪੁਨਾ ਬੇਦੋਂ ਕੀ ਮ੍ਰਿਜਾਦਾ ਕੇ ਪਾਲਨੇ ਵਾਲੇ ਗੁਰੂ ਹੈਂ ਔ ਅਪਨੇ ਦਾਸ ਕੇ ਅਨੇਕ ਬਿਘਨੋਂ ਤੇ ਰਾਖਨੇ ਹਾਰ ਗੁਰੂ ਹੈਂ॥

ਪਾਤਿਸਾਹ ਸਾਹ ਉਮਰਾਉ ਪਤੀਆਏ ॥
ਦੁਸਟ ਅਹੰਕਾਰੀ ਮਾਰਿ ਪਚਾਏ ॥

ਪਾਤਿਸਾਹੁ ਪੁਨਾ ਸਾਹਿ ਤਥਾ ਉਮਰਾਉ ਸਭ ਪਤੀਆਏ ਹੈਂ ਭਾਵ ਸੇ ਸਭ ਗੁਰੋਂ ਪਰ ਪਰਤੀਤ ਕਰਤੇ ਹੈਂ ਔ ਦੁਸਟ ਜੋ ਹੰਕਾਰੀ ਹੈਂ ਵਹੁ ਮਾਰਕੇ ਨਰਕ ਅਗਨੀ ਮੈਂ (ਪਚਾਏ) ਜਲਾਏ ਹੈਂ॥

ਨਿੰਦਕ ਕੈ ਮੁਖਿ ਕੀਨੋ ਰੋਗੁ ॥
ਜੈ ਜੈ ਕਾਰੁ ਕਰੈ ਸਭੁ ਲੋਗੁ ॥੨॥

ਪੁਨਾ ਨਿੰਦਕ ਕੇ ਸੁਖ ਮੈਂ ਰੋਗ ਕੀਆ ਹੈ ਇਸੀ ਤੇ ਸਭ ਲਗ ਗੁਰੋਂ ਕਾ ਜੈਕਾਰ ਕਹਤੇ ਹੈਂ ਅਰਥਾਤ ਧੰਨਵਾਦ ਕਰਤੇ ਹੈਂ॥੨॥

ਸੰਤਨ ਕੈ ਮਨਿ ਮਹਾ ਅਨੰਦੁ ॥
ਸੰਤ ਜਪਹਿ ਗੁਰਦੇਉ ਭਗਵੰਤੁ ॥

ਸੰਤੋਂ ਕੇ ਮਨ ਮੈਂ ਤੌ ਬਹੁਤ ਅਨੰਦ ਹੂਆ ਹੈ ਗੁਰਦੇਵ ਕੋ ਭਗਵੰਤ ਰੂਪ ਜਾਨਕੇ ਸੰਤ ਜਪਤੇ ਹੈਂ॥

ਸੰਗਤਿ ਕੇ ਮੁਖ ਊਜਲ ਭਏ ॥
ਸਗਲ ਥਾਨ ਨਿੰਦਕ ਕੇ ਗਏ ॥੩॥

ਸਭ ਸੰਗਤ ਕੇ ਮੁਖ ਉਜਲੇ ਹੂਏ ਹੈਂ ਔ ਨਿੰਦਕ ਕੇ ਸਗਲ ਥਾਨ ਗਏ ਹੈਂ ਭਾਵ ਲੋਕ ਪ੍ਰਲੋਕ ਵਿਗੜ ਗਏ ਹੈਂ॥੩॥

ਸਾਸਿ ਸਾਸਿ ਜਨੁ ਸਦਾ ਸਲਾਹੇ ॥
ਪਾਰਬ੍ਰਹਮ ਗੁਰ ਬੇਪਰਵਾਹੇ ॥

ਸ੍ਵਾਸ ਸ੍ਵਾਸ ਸੰਤ ਜਨ ਸਦਾ ਸਲਾਹਤੇ ਹੈਂ ਗੁਰੂ ਬੇਪਰਵਾਹਿ ਪਾਰਬ੍ਰਹਮ ਸਰੂਪ ਹੈ॥

ਸਗਲ ਭੈ ਮਿਟੇ ਜਾ ਕੀ ਸਰਨਿ ॥
ਨਿੰਦਕ ਮਾਰਿ ਪਾਏ ਸਭਿ ਧਰਨਿ ॥੪॥

ਜਿਨ ਸਤਿਗੁਰੋਂ ਕੀ ਸਰਨ ਲੇਨੇ ਸੇ ਸਗਲ ਭੈ ਮਿਟੇ ਹੈਂ ਸਭ ਨਿੰਦਕ ਮਾਰ ਕਰ ਧਰਤੀ ਪਰ ਪਾਏ ਹੈਂ ਭਾਵ ਮੰਦੇ ਹਾਲ ਕਰ ਦੀਏ ਹੈਂ॥੪॥

ਜਨ ਕੀ ਨਿੰਦਾ ਕਰੈ ਨ ਕੋਇ ॥
ਜੋ ਕਰੈ ਸੋ ਦੁਖੀਆ ਹੋਇ ॥

ਤਾਂਤੇ ਗੁਰੂ ਜੋ ਸੰਤ ਜਨ ਹੈਂ ਤਿਨਕੀ ਕੋਈ ਨਿੰਦਾ ਨਾ ਕਰੋ ਜੋ ਕੋਈ ਨਿੰਦਾ ਕਰੇਗਾ ਸੋ ਲੋਕ ਪਰਲੋਕ ਮੈਂ ਦੁਖੀ ਹੋਇਗਾ॥

ਆਠ ਪਹਰ ਜਨੁ ਏਕੁ ਧਿਆਏ ॥
ਜਮੂਆ ਤਾ ਕੈ ਨਿਕਟਿ ਨ ਜਾਏ ॥੫॥

ਜੋ ਜਨ ਅਠੇ ਪਹਰ ਏਕ ਸਤਿਗੁਰੋਂ ਕਾ ਧਿਆਨ ਕਰਤਾ ਹੈ ਤਿਸ ਪੁਰਸ ਕੇ ਜਮ ਨਿਕਟ ਨਹੀਂ ਜਾਤਾ॥੫॥

ਜਨ ਨਿਰਵੈਰ ਨਿੰਦਕ ਅਹੰਕਾਰੀ ॥
ਜਨ ਭਲ ਮਾਨਹਿ ਨਿੰਦਕ ਵੇਕਾਰੀ ॥

ਸੰਤ ਜਨ ਤੋ ਨਿਰਵੈਰ ਹੈਂ ਔ ਨਿੰਦਕ ਅਹੰਕਾਰੀ ਹੈਂ ਸੰਤ ਜਨ ਉਨ ਕਾ (ਭਲ ਮਾਨਹਿ) ਭਲਾ ਮਨਾਵਤੇ ਹੈਂ ਅਰੁ ਨਿੰਦਕ ਵੇਕਾਰੀ ਸੰਤ ਜਨੋਂ ਕਾ ਬੁਰਾ ਮਨਾਵਤੇ ਭਾਵ ਚਿਤਵਤੇ ਹੈਂ॥

ਗੁਰ ਕੈ ਸਿਖਿ ਸਤਿਗੁਰੂ ਧਿਆਇਆ ॥
ਜਨ ਉਬਰੇ ਨਿੰਦਕ ਨਰਕਿ ਪਾਇਆ ॥੬॥

ਜੋ ਗੁਰੋਂ ਕੇ ਸਿਖ ਹੈਂ ਤਿਨੋਂ ਨੇ ਸਤਿਗੁਰੂ ਕਾ ਧਿਆਨੁ ਕੀਆ ਹੈ ਇਸੀ ਤੇ ਸੰਤ ਜਨ ਤੋ ਨਿੰਦਾ ਕੇ ਕਲੰਕ ਤੋਂ (ਉਬਰੇ) ਬਚੇ ਹੈਂ ਔ ਨਿੰਦਕ ਕੋ ਪ੍ਰਲੋਕ ਮੈਂ ਨਰਕ ਬੀਚ ਪਾਇਆ ਹੈ॥੬॥

ਸੁਣਿ ਸਾਜਨ ਮੇਰੇ ਮੀਤ ਪਿਆਰੇ ॥
ਸਤਿ ਬਚਨ ਵਰਤਹਿ ਹਰਿ ਦੁਆਰੇ ॥

ਹੇ ਮੇਰੇ ਸਜਣੋਂ ਮਿਤ੍ਰ ਪਿਆਰਿਓ ਤੁਸੀਂ ਸਚ ਬਚਨ ਸੁਣੋਂ ਜੋ ਹਰੀ ਕੇ ਦੁਆਰੇ ਮੈਂ ਵਰਤਤੇ ਹੈਂ॥

ਜੈਸਾ ਕਰੇ ਸੁ ਤੈਸਾ ਪਾਏ ॥
ਅਭਿਮਾਨੀ ਕੀ ਜੜ ਸਰਪਰ ਜਾਏ ॥੭॥

ਜੈਸਾ ਕਰਤਾ ਹੈ ਸੋ ਤੈਸਾ ਹੀ ਫਲ ਪਾਵਤਾ ਹੈ ਅਭਿਮਾਨੀ ਜੋ ਪੁਰਸ ਹੈ ਤਿਸ ਕੀ ਜੜ ਤੋ ਨਿਸਚੇ ਕਰਿ ਜਾਤੀ ਹੈ॥੭॥ ਸ੍ਰੀ ਗੁਰੂ ਜੀ ਬੇਨਤੀ ਕਰਨੇ ਕਾ ਪ੍ਰਕਾਰ ਦਿਖਾਵਤੇ ਹੈਂ॥

ਨੀਧਰਿਆ ਸਤਿਗੁਰ ਧਰ ਤੇਰੀ ॥
ਕਰਿ ਕਿਰਪਾ ਰਾਖਹੁ ਜਨ ਕੇਰੀ ॥

ਹੇ ਸਤਿਗੁਰੋ ਨਿਰਾਸਰਿਆਂ ਕੋ ਤੇਰੀ ਹੀ (ਧਰ) ਟੇਕ ਹੈ ਭਾਵ ਤੇਰਾ ਹੀ ਆਸਰਾ ਹੈ ਤਾਂ ਤੇ ਕ੍ਰਿਪਾ ਕਰਕੇ ਮੈਂ ਦਾਸ ਕੀ ਲਜਿਆ ਰਾਖੀਏ॥

ਕਹੁ ਨਾਨਕ ਤਿਸੁ ਗੁਰ ਬਲਿਹਾਰੀ ॥
ਜਾ ਕੈ ਸਿਮਰਨਿ ਪੈਜ ਸਵਾਰੀ ॥੮॥੧॥੨੯॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਗੁਰੂ ਕੇ ਬਲਿਹਾਰ ਜਾਤਾ ਹੂੰ ਜਿਸ ਸਤਿਗੁਰੋਂ ਕੇ (ਸਿਮਰਨਿ) ਭਜਨ ਨੇ ਮੇਰੀ (ਪੈਜ) ਪ੍ਰਤਗਜਾ ਸਵਾਰੀ ਹੈ॥੮॥੧॥੨੯॥

ਪੰਨਾ ੮੭੦

ਰਾਗੁ ਗੋਂਡ ਬਾਣੀ ਭਗਤਾ ਕੀ ॥
ਕਬੀਰ ਜੀ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਕੋਈ ਚੁੰਚ ਗਿਆਨੀ ਚਰਚਾ ਹੇਤ ਆਇਆ ਕਬੀਰ ਜੀ ਚੁਪ ਰਹੇ ਸਿਖਾਂ ਪੂਛਾ ਜੀ ਉਸ ਨਾਲ ਕਿਉਂ ਨਾ ਬੋਲੇ ਤਿਸ ਕੇ ਪ੍ਰਥਾਇ ਉਪਦੇਸੁ ਕਰਤੇ ਹੈਂ॥

ਸੰਤੁ ਮਿਲੈ ਕਿਛੁ ਸੁਨੀਐ ਕਹੀਐ ॥
ਮਿਲੈ ਅਸੰਤੁ ਮਸਟਿ ਕਰਿ ਰਹੀਐ ॥੧॥

ਹੇ ਭਾਈ ਜੇ ਸੰਤ ਮਿਲ ਜਾਏ ਤੋ ਕੁਛ ਉਸ ਸੇ ਸੁਣੀਏ ਜੇ ਕਹੇ ਤੁਮ ਕੁਛ ਸੁਣਾਵੋ ਤੌ ਉਸ ਕੇ ਪਾਸ ਰਾਮ ਨਾਮ ਸਾਥ ਮਿਲੀ ਹੁਈ ਬਾਣੀ ਕਹੀਏ ਜੇ ਕੋਈ ਅਸੰਤ ਅਰਥਾਤ ਕ੍ਰੋਧੀ ਮਿਲ ਜਾਏ ਤੌ ਚੁਪ ਕਰ ਰਹੀਏ॥੧॥

ਬਾਬਾ ਬੋਲਨਾ ਕਿਆ ਕਹੀਐ ॥
ਜੈਸੇ ਰਾਮ ਨਾਮ ਰਵਿ ਰਹੀਐ ॥੧॥ ਰਹਾਉ ॥

ਹੇ ਭਾਈ ਬੋਲਣਾ ਬਾਣੀ ਕਾ ਤੋ (ਕਿਆ) ਕੈਸਾ ਵਾ ਵਹੁ ਸ੍ਰੇਸਟ ਕਹੀਤਾ ਹੈ ਜਿਸ ਬਾਣੀ ਸੇ ਰਾਮ ਕਾ ਨਾਮ (ਰਵਿ) ਉਚਾਰਣਿ ਕਰਤੇ ਰਹੀਏ॥੧॥

ਸੰਤਨ ਸਿਉ ਬੋਲੇ ਉਪਕਾਰੀ ॥
ਮੂਰਖ ਸਿਉ ਬੋਲੇ ਝਖ ਮਾਰੀ ॥੨॥

ਜੋ ਸੰਤੋਂ ਸੇ ਬੋਲਤਾ ਹੈ ਸੋ ਉਪਕਾਰੀ ਜਨ ਹੈ ਜੋ ਏਕ ਕੇ ਪੂਛਨੇ ਕਰ ਔਰ ਅਨਜਾਨੋਂ ਕੋ ਭੀ ਖਬਰ ਹੋ ਜਾਤੀ ਹੈ ਮੂਰਖ ਸਾਥ ਬੋਲਨਾ ਤੌ (ਝਖ ਮਾਰੀ) ਖਪਣਾ ਹੀ ਹੈ ਭਾਵ ਸੇ ਉਨਕੀ ਬਿਸਮਝੀ ਪਰ ਖਿਝਣਾ ਹੋਤਾ ਹੈ॥੨॥

ਬੋਲਤ ਬੋਲਤ ਬਢਹਿ ਬਿਕਾਰਾ ॥
ਬਿਨੁ ਬੋਲੇ ਕਿਆ ਕਰਹਿ ਬੀਚਾਰਾ ॥੩॥

ਕਿਉਂਕਿ ਮੂਰਖ ਸਾਥ ਬੋਲਤੇ ਬੋਲਤੇ ਕ੍ਰੋਧ ਰੂਪ ਬਿਕਾਰ ਮਨ ਮੈਂ ਬਢ ਜਾਤਾ ਹੈ ਜੇ ਨਾ ਬੋਲੋਗੇ ਤੌ ਵਹੁ ਬਿਚਾਰਾ ਮੂਰਖ ਸਾਸਤ੍ਰ ਹੀਨ ਕਿਆ ਕਰੇਗਾ ਅਰਥਾਤ ਆਪ ਹੀ ਚੁਪ ਕਰ ਜਾਏਗਾ॥੩॥

ਕਹੁ ਕਬੀਰ ਛੂਛਾ ਘਟੁ ਬੋਲੈ ॥
ਭਰਿਆ ਹੋਇ ਸੁ ਕਬਹੁ ਨ ਡੋਲੈ ॥੪॥੧॥

ਸ੍ਰੀ ਕਬੀਰ ਜੀ ਕਹਤੇ ਹੈਂ ਜੋ ਧਾਰਨਾ ਤੇ ਖਾਲੀ ਅੰਤਸਕਰਣ ਹੈ ਸੋ ਬਿਅਰਥ ਬੋਲੇਗਾ ਜੋ ਧਾਰਨਾ ਕਰ ਭਰਿਆ ਹੂਆ ਹੈ ਸੋ ਭਰੇ ਘਟਿ ਵਤ ਕਬੀ ਨਹੀਂ ਡੋਲਤਾ॥੪॥੧॥

ਨਾਮ ਬਿਨਾ ਮਾਨੁਖ ਸਰੀਰ ਕੀ ਪਸ਼ੂਆਂ ਤੇ ਭੀ ਨੀਚਤਾ ਔਰ ਕਰਮਗਤੀ ਕੀ ਕਠਿਨਤਾ ਪੁਨਹ ਵੈਰਾਗ ਜਨਾਵਤੇ ਹੈਂ॥

ਗੋਂਡ ॥
ਨਰੂ ਮਰੈ ਨਰੁ ਕਾਮਿ ਨ ਆਵੈ ॥
ਪਸੂ ਮਰੈ ਦਸ ਕਾਜ ਸਵਾਰੈ ॥੧॥

ਜਬ ਨਰ ਮਰਤਾ ਹੈ ਤੌ ਨਰੋਂ ਕੇ ਕਾਮ ਨਹੀਂ ਆਵਤਾ ਪੁਨਹ ਜਬ ਪਸ਼ੂ ਮਰਤਾ ਹੈ (ਦਸ) ਬਹੁਤ ਜੀਵੋਂ ਕੇ ਕਾਮ ਸਵਾਰਤਾ ਹੈ ਭਾਵ ਸੇ ਚੰਡਾਲਾਦਿ ਮਾਸ ਭਖਤੇ ਹੈਂ ਪੁਨਹ ਕੋਊ ਚਾਮ ਲੈਕੇ ਜੁਤੇ ਨਾੜੇ ਆਦਿ ਬਨਾਵਤੇ ਹੈਂ॥੧॥

ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ ॥

ਮੈ ਕਿਆ ਜਾਨਉ ਬਾਬਾ ਰੇ ॥੧॥ ਰਹਾਉ ॥

ਹੇ ਭਾਈ ਮੈਂ ਅਪਨੇ ਕਰਮੋਂ ਕੀ ਗਤੀ ਕੋ ਕਿਆ ਜਾਨਤਾ ਹੂੰ ਤੀਨੋਂ ਕਾਲੋਂ ਮੈਂ ਭੀ ਕਰਮ ਗਤੀ ਨਹੀਂ ਜਾਨੀ ਜਾਤੀ ਭਾਵ ਸੇ ਅਤੀ ਕਠਨ ਹੈ॥

ਹਾਡ ਜਲੇ ਜੈਸੇ ਲਕਰੀ ਕਾ ਤੂਲਾ ॥

ਕੇਸ ਜਲੇ ਜੈਸੇ ਘਾਸ ਕਾ ਪੂਲਾ ॥੨॥

ਜਬ ਪੁਰਸ਼ ਮਰਤਾ ਹੈ ਤੌ ਜਾਲਤੇ ਹੈਂ ਹਾਡ ਤੌ ਐਸੇ ਜਲਤੇ ਹੈਂ ਜੈਸੇ ਲਕਰੀ ਕੀ (ਤੂਲਾ) ਭਰੀ ਔ ਕੇਸ ਐਸੇ ਜਲਤੇ ਹੈਂ ਜੈਸੇ ਸੁਕੇ ਘਾਸ ਕਾ ਪੂਲਾ ਜਲਤਾ ਹੈ ਅਰਥਾਤ ਸੀਘਰ ਜਲਤੇ ਹੈਂ॥੨॥

ਕਹੁ ਕਬੀਰ ਤਬ ਹੀ ਨਰੁ ਜਾਗੈ ॥

ਜਮ ਕਾ ਡੰਡੁ ਮੂੰਡ ਮਹਿ ਲਾਗੈ ॥੩॥੨॥

ਸ੍ਰੀ ਕਬੀਰ ਜੀ ਕਹਿਤੇ ਹੈਂ ਤਬ ਹੀ ਇਹ ਪੁਰਸ਼ ਜਾਗੇਗਾ ਭਾਵ ਤਬ ਹੀ ਇਸਕੋ ਖਬਰ ਹੋਵੇਗਾ ਕਿ ਮੈਨੇ ਅਮੋਲਕ ਮਨੁਖ ਜਨਮ ਬਜਰਥ ਗਵਾਯਾ ਹੈ॥ ਜਬ ਜਮ ਕਾ ਡੰਡਾ (ਮੂੰਡ) ਸਿਰ ਪੈ ਲਾਗੇਗਾ॥੩॥੨॥

ਸਿਖ ਕਾ ਪ੍ਰਸ਼ਨ ਹੈ। ਹੇ ਗੁਰੋ ਮੈਨੂੰ ਵੈਰਾਗ ਉਤਪਤਿ ਹੂਆ ਹੈ ਸੋ ਆਪ ਕਿਰਪਾ ਕਰਕੇ ਏਹ ਬਤਾਓ ਕਿ ਏਹ ਜੀਵ ਚੈਤੰਨ ਕਹਾਂ ਤੇ ਆਇਆ ਹੈ ਅਰ ਸਰੀਰ ਕਰਕੇ ਛੂਟ ਜਾਣੇ ਤੇ ਪੀਛੇ ਕਹਾਂ ਕੋ ਗਇਆ ਹੈ? ਐਸੇ ਪ੍ਰਸ਼ਨ ਕਾ ਉੱਤਰ ਆਕਾਸ ਕੇ ਦ੍ਰਿਸ੍ਰਾਂਤ ਦੁਆਰਾ ਕਹਤੇ ਹੈਂ॥

ਗੋਂਡ ॥

ਆਕਾਸਿ ਗਗਨੁ ਪਾਤਾਲਿ ਗਗਨੁ ਹੈ ਚਹੁ ਦਿਸਿ ਗਗਨੁ ਰਹਾਇਲੇ ॥

(ਆਕਾਸਿ) ਊਪਰਲੇ ਲੋਕੋਂ ਮੈਂ ਭੀ ਚਿਦਾਕਾਸ ਹੈ ਔਰ ਪਾਤਾਲੋਂ ਮੈਂ ਭੀ (ਗਗਨੁ) ਚਿਦਾਕਾਸ ਹੈ ਪੁਨਹ ਚਹੁ ਦਿਸੋਂ ਮੈਂ ਭੀ ਚਿਦਾਕਾਸ ਹੀ ਵਿਆਪਕ ਹੋ ਰਹਾ ਹੈ॥

ਆਨਦ ਮੂਲੁ ਸਦਾ ਪੁਰਖੋਤਮੁ ਘਟੁ ਬਿਨਸੈ ਗਗਨੁ ਨ ਜਾਇਲੇ ॥੧॥

ਅਨੰਦੋਂ ਕਾ ਮੂਲੁ ਪੁਨਹ ਨਰਕ ਤੇ ਰਖਜਕ ਔਰ ਉਤਮ ਸਰਬ ਸੇ ਤ੍ਰਿਕਾਲਾਬਾਧ ਹੈ ਜੇ ਸਰੀਰ ਬਿਨਸ ਭੀ ਜਾਏ ਤੌ ਭੀ ਵਹੁ ਚਿਦਾਕਾਸ ਨਹੀਂ ਜਾਤਾ ਹੈ॥

ਮੋਹਿ ਬੈਰਾਗੁ ਭਇਓ ॥

ਇਹੁ ਜੀਉ ਆਇ ਕਹਾ ਗਇਓ ॥੧॥ ਰਹਾਉ ॥

ਇਸ ਰਹਾਉ ਦੀਆਂ ਤੁਕਾਂ ਦਾ ਅਰਥ ਪਹਿਲੇ ਹੋ ਚੁਕਾ ਹੈ॥

ਪੰਚ ਤਤੁ ਮਿਲਿ ਕਾਇਆ ਕੀਨ੍ਹੀ ਤਤੁ ਕਹਾ ਤੇ ਕੀਨੁ ਰੇ ॥

ਤਬ ਕਹੇ ਹੈ ਹੇ ਭਾਈ ਜੋ ਪੰਚ ਤਤੋਂ ਕੋ ਮਿਲਾਇ ਕਰ ਦੇਹੀ ਕੀ ਰਚਨਾ ਕਰੀ ਹੈ ਤੋ ਏਹ ਕਹੋ ਵਹੁ ਤਤ ਕਹਾਂ ਸੇ ਕੀਏ ਹੈ ਭਾਵ ਸੇ ਬਿਨਾ ਚੇਤਨ ਕੀ ਸਕਤੀ ਸੇ ਤਤ ਭੀ ਨਹੀਂ ਮਿਲ ਸਕਤੇ ਹੈਂ॥

ਕਰਮ ਬਧ ਤੁਮ ਜੀਉ ਕਹਤ ਹੌ ਕਰਮਹਿ ਕਿਨਿ ਜੀਉ ਦੀਨੁ ਰੇ ॥੨॥

ਜੇ ਕਰਮੋਂ ਕਰ ਬਧਾ ਹੂਆ ਤੁਮ ਜੀਵ ਕੇ ਕਹਤੇ ਹੋ ਹਮ ਤੁਮਾਰੇ ਸੇ ਪੂਛਤੇ ਹੈਂ ਕਿ ਕਰਮਾਂ ਕੋ ਕਿਸਨੇ ਜੀਵ ਦੀਆ ਹੈ ਭਾਵ ਜੋ ਜੜ ਕਰਮੋਂ ਕੇ ਬੰਧਨੇ ਕੀ ਸਕਤੀ ਕਿਸਨੇ ਦਈ ਹੈ ਭਾਵ ਇਹ ਹੈ

'ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ ਨਹੀ ਕਛੁ ਭਰਮ' ਇਸ ਗੁਰੂ ਵਾਕ ਸਿਧਿ ਜੀਵ ਈਸਰ ਕੀ ਏਕਤਾ ਬਨੇ ਹੈ ਪਰੰਤੂ ਇਸ ਸਿਧਾਂਤ ਕੋ ਕੌਨ ਬੂਝੈ ਹੈ ਯਹਿ ਪ੍ਰਸ਼ਨ ਕਰਿ ਉਤਰ ਕਹੇ ਹੈਂ ਜੋ ਪੁਰਸ ਪੂਰਬੋਕਤ ਲਛਨਾਂ ਬ੍ਰਿਤੀ ਕੀ ਬਿਧੀ ਕੋ ਜਾਣੈ ਹੈ ਸੋਈ ਬੂਝੈ ਹੈ॥ ਨਨੁ॥ ਜਬ ਔਰ ਅਨੰਤ ਪ੍ਰਕਾਰ ਕੇ ਪ੍ਰਪੰਚ ਰਚਨਾ ਕੇ ਭੇਦ ਨਾ ਹੋਵੈਂ ਤਬ ਜੀਵ ਔ ਈਸ ਕੀ ਅਭੇਦਤਾ ਹੋ ਯਹਿ ਅਸੰਕਾ ਕਰਿ ਕਹੇ ਹੈਂ॥

ਉਤਭੁਜ ਚਲਤ ਆਪਿ ਕਰਿ ਚੀਨੈ ਆਪੇ ਤਤੁ ਪਛਾਣੈ ॥੧॥

ਉਤਭੁਜ ਸਬਦ ਚਾਰੇ ਖਾਣੀ ਉਪਲਖਤ ਸੂਖਮ ਅਸਥੂਲ ਸਰਬ ਸ੍ਰਿਸਟ ਪਰ ਹੈ (ਚਲਤ) ਰੂਪੇ ਮਾਇਕ ਪ੍ਰਪੰਚ ਕੋ ਆਪ ਬੀਚਾਰ ਕਰਕੇ ਦੇਖੇ॥ ਨਨੁ॥ ਦੇਖਤਾ ਹੂਆ ਕਿਆ ਕਰੇ? ਤਿਸ ਪਰ ਕਹਿਤੇ ਹੈਂ ਕਿ ਗੁਰਉਪਦੇਸ ਕਰਿ ਲਭਧ ਯਥਾਰਥ ਗਿਆਨ ਸੇ ਅਪਨੇ ਯਥਾਰਥ ਸਰੂਪ ਭੈ ਕਲਪਤ ਪਹਿਚਾਨੈ ਸੁਪਨਾ ਵੀ ਪਰਮਾਤਮਾਂ ਮੈਂ ਸ੍ਵਰਨ ਸ੍ਰਿਸਟੀ ਵਤ॥੧॥

ਪੰਨਾ ੮੭੯

ਐਸਾ ਗਿਆਨੁ ਬੀਚਾਰੈ ਕੋਈ ॥
ਤਿਸ ਤੇ ਮੁਕਤਿ ਪਰਮ ਗਤਿ ਹੋਈ ॥੧॥ ਰਹਾਉ ॥

ਸੋ ਐਸਾ ਗਿਆਨੁ ਜੋ ਕੋਈ ਪੁਰਸੁ ਬੀਚਾਰੇ ਤਿਸੀ ਗਿਆਨ ਤੇ ਸੰਸਾਰ ਦੁਖ ਕੀ ਨਿਵਰਤੀ ਔ ਪਰਮਾਨੰਦ ਕੀ ਪ੍ਰਾਪਤੀ ਰੂਪ ਕੈਵਲਜ ਮੁਕਤੀ ਕੀ (ਗਤਿ) ਪ੍ਰਾਪਤੀ ਹੋਤੀ ਹੈ॥੧॥

ਪ੍ਰਸ਼ਨ: ਕੈਸਾ ਗਜਾਨ? ਉਤ੍ਰ॥

ਦਿਨ ਮਹਿ ਰੈਣਿ ਰੈਣਿ ਮਹਿ ਦਿਨੀਅਰੁ ਉਸਨ ਸੀਤ ਬਿਧਿ ਸੋਈ ॥

ਪੂਰਬੋਕਤ ਜੀਵ ਈਸ ਕੀ ਸਰੂਪ ਮੈਂ ਏਕ ਰੂਪਤਾ ਔਰ ਨਨਤਜ ਪਰਪੰਚ ਕੋ ਬ੍ਰਹਮਾਤਮਾ ਮੈਂ ਸਮਾਨਜ ਸੇ ਅਧਿਸ੍ਰਤਾ ਦਿਖਾਇ ਕਰਿ ਅਬ ਬਿਸੇਸ ਸੇ ਦਿਖਾਵਨ ਹਿਤ ਥੂਨੀ ਖਨਨ ਨਿਆਇ ਕਰਕੇ ਓਤਿਪੋਤਿ ਰਵਿਆ ਰੂਪ ਰੰਗੁ॥ ਬਣ ਤਿਣ ਪਰਬਤ ਹੈ ਪਾਰਬ੍ਰਹਮ॥ ਇਤਜਾਦੀ ਗੁਰੂ ਵਾਕ ਸਿਧ ਚੇਤਨ ਆਤਮਾ ਮੈਂ ਕਾਰਜ ਰੂਪ ਪ੍ਰਪੰਚ ਕੀ ਅਧਿਜਸ੍ਤਤਾ ਦਿਖਾਵਤੇ ਹੈਂ ਜੈਸੇ ਪਰਮ ਪ੍ਰਕਾਸ ਰੂਪ ਸੂਰਜ ਮੰਡਲ ਮੈਂ ਉਲੂਓਂ ਕਰਕੇ ਕਲਿਪਤ ਤਮ ਹੈ ਔਰ ਤਮ ਮੈਂ ਅਧਿਸ੍ਰਾਨਤਾ ਰੂਪਸੈ ਸੂਰਜ ਕਾ ਪ੍ਰਕਾਸੁ ਇਸਥਿਤ ਹੈ ਤੈਸੇ ਸ੍ਵੈ ਪ੍ਰਕਾਸ ਰੂਪ ਚੇਤਨ ਮੈਂ ਅਵਿਦਿਆ ਰੂਪ ਰਾਤ੍ਰੀ ਕਲਿਪਤ ਹੈ ਔਰ ਅਵਿਦਿਆ ਮੈਂ ਅਧਿਸਠਾਨਤਾ ਚੇਤਨ ਕੀ ਹੈ ਯਹਿ ਦ੍ਰਿਸ੍ਟਾਂਤ ਸਿਧ ਕਾਰਨੋਂ ਮੈਂ ਪਰਸਪਰ ਅਧਯਾਸਤਾ ਦਿਖਾ ਕਰ ਅਬ ਕਾਰਜੋਂ ਮੈਂ ਦਿਖਾਵਤੇ ਹੈਂ॥ ਉਸਨੁ ਸੀਤ ਪਦ ਭੀ ਸਰਬ ਸੂਖਮ ਅਸਤੂਲ ਕਾ ਉਪਲਖਣ ਹੈ ਯਾਂ ਤੇ ਉਸਨੇ ਸੀਤੋਪਲਖਤ ਸੰਪੂਰਨ ਜਗਤ ਮੈਂ ਭੀ (ਸੋਈ) ਪੂਰਬਕ ਹੀ ਜੋ ਅਧਿਜਾਸਤਤਾ ਹੈ॥

ਤਾ ਕੀ ਗਤਿ ਮਿਤਿ ਅਵਰੁ ਨ ਜਾਣੈ ਗੁਰ ਬਿਨੁ ਸਮਝ ਨ ਹੋਈ ॥੨॥

ਜੋ ਇਸ ਪੂਰਬ ਕਹੇ ਬੀਚਾਰ ਕੀ ਪ੍ਰਾਪਤੀ ਕੀ ਮ੍ਰਿਯਾਦਾ ਤਤ ਬੇਤਾ ਤੋਂ ਬਿਨਾ (ਅਵਰੁ ਨ) ਔਰ ਨਹੀਂ ਜਾਨਤਾ॥

ਪ੍ਰਸ਼ਨ: ਕਾਹੇ ਤੇ? ਉਤਰ॥ ਬ੍ਰਹਮ ਨੇਸਟੀ ਔ ਬ੍ਰਹਮ ਸੋਤ੍ਰੀ ਗੁਰੋਂ ਕੇ ਉਪਦੇਸ ਤੇ ਬਿਨਾਂ ਪੂਰਬੋਕਤ ਗਿਆਨ ਕੀ ਸਮਝ ਨਹੀਂ ਹੋਤੀ॥ ਭਾਵ ਇਹ ਹੈ ਆਤਮਾ ਮੈਂ ਅਸਤ ਪ੍ਰਪੰਚ ਕੀ ਅਧਿਜਸਤਾ ਔਰ ਅਨਾਤਮਾ ਮੈਂ ਆਤਮ ਕੀ ਅਧਿਸ੍ਰਾਨਤਾ ਕੀ ਗਿਆਤ ਬਿਨਾਂ ਗੁਰ ਉਪਦੇਸ ਤੇ ਨਹੀਂ ਹੋਤੀ ਕਿੰਤੂ ਗੁਰ ਉਪਦੇਸ ਸੇ ਹੀ ਹੋਤੀ ਹੈ॥ ਪੂਰਬ ਕਹੇ ਅਰਥ ਕੀ ਪ੍ਰੌਢਤਾ ਕੇ ਹੇਤ ਠਾਕੁਰ ਏਕ ਸਬਾਈ ਨਾਰਿ ਇਸ ਵਾਕ ਸੇ ਸਰਬ ਕੇ ਨਿਅੰਤਾ ਹੋਣੇ ਤੇ ਪਰਮੇਸਰ ਪਤੀ ਮੈਂ ਜੀਵ ਰੂਪੀ ਇਸਤ੍ਰੀਓਂ ਕੀ ਅਦੇਜਤਾ ਔ ਜੀਵ ਮੈਂ ਈਸਰ ਕੀ ਅਧਾਰਤਾ ਦਿਖਾਵਤੇ ਹੈਂ॥੨॥

ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ ॥

ਬ੍ਰਹਮ ਮੈਂ ਕਲਪਤ ਤਦਾਤਮਾ ਸੇ ਮਾਯਾ ਕਾ ਔਰ (ਨਾਰਿ) ਮਾਇਆ ਮੈਂ ਕਲਪਤ ਤਦਾਤਮਾ ਸੇ ਬ੍ਰਹਮ ਕੇ ਸੰਸਾਰ ਕਾ ਅਧਜਾਸ ਹੋਤਾ ਹੈ॥ ਨਨੁ॥ ਹਮ ਕੈਸੇ ਜਾਣੇ? ਤਿਸ ਪਰ ਕਹਤੇ ਹੈਂ॥ ਬ੍ਰਹਮ

ਬੇਤਾ ਮਹਾਤਮਾ ਸੇ ਪੂਰਬ ਕਹੇ ਯੁਕਤੀ ਸਿਧ ਬ੍ਰਹਮ ਗਿਆਨ ਕੋ (ਬੂਝਹੁ) ਪੂਛੋ ਔ ਪੂਛ ਕਰ ਸੰਸੇ ਬਿਪਰਜੇ ਸੇ ਰਹਿਤ ਹੋਇਕਰ ਨਿਸਚੈ ਕਰੋ ਪੁਨਹ ਪੂਛਨੇ ਕਾ ਪ੍ਰਕਾਰ ਦਿਖਾਵਤੇ ਹੈਂ॥

ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥੩॥

ਉਨ ਮਹਾਤਮੋਂ ਕੇ ਉਪਦੇਸ ਰੂਪ ਬਾਣੀ ਵਿਖੇ ਧਿਆਨ ਕਰਨੇ ਸੇ ਉਸ ਧਿਆਨ ਤੱਤ ਕਥਨ ਤੱਤ ਚਿੰਤਨ ਤੱਤ ਪ੍ਰਬੋਧ ਰੂਪ ਧਿਆਨ ਮੈਂ ਜਾਨਿਆ ਜਾਤਾ ਹੈਂ ਕਿਉਂਕਿ ਉਨ ਗੁਰਮੁਖੋਂ ਕੀ (ਕਹਾਨੀ) ਬਾਣੀ ਕੇ ਕਹਣੇ ਤੇ ਪਰੇ ਹੈ ਅਰਥਾਤ ਅਵਿਸੇ ਬ੍ਰਹਮ ਕੇ ਵਿਸੇ ਕਰਾਵਨੇ ਵਾਲੀ ਹੈ ਭਾਵ ਅਮੋਲਕ ਕਥਾ ਹੈ॥੩॥

ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ ॥

ਕਾਹੇ ਤੇ ਉਨਕੇ ਮਨ ਮੈਂ (ਜੋਤਿ) ਬ੍ਰਹਮ ਕਾ ਸਾਖਜ਼ਾਤਕਾਰ ਹੈ ਇਸੀ ਤੇ ਉਸ (ਜੋਤੀ) ਬ੍ਰਹਮ ਮੈਂ ਉਨ ਕਾ ਮਨ ਲੀਨ ਰਹਿਤਾ ਹੈ ਤਾਂ ਤੇ ਹੇ ਭਾਈ ਐਸੇ ਸ੍ਰੇਸਟ ਪੁਰਖੋਂ ਕੋ ਜੋ ਮਮੁਖੂ ਗੁਰ ਭਾਵਨਾ ਕਰਿ ਮਿਲੇ ਹੈਂ॥

ਨਾਨਕ ਤਿਨ ਕੈ ਸਦ ਬਲਿਹਾਰੀ ਜਿਨ ਏਕ ਸਬਦਿ ਲਿਵ ਲਾਈ ॥੪॥੯॥

ਇਸੀ ਤੇ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਤਿਨ ਕੇ ਸਦੀਵ ਬਲਿਹਾਰੇ ਜਾਤਾ ਹੂੰ ਭਾਵ ਸੇ ਜਿਨ ਸਿਖੋਂ ਨੇ ਗੁਰੋਂ ਕੋ ਤਨੁ ਮਨ ਧਨ ਅਰਪਨ ਕਰਕੇ ਗੁਰ ਉਪਦੇਸ ਦੁਆਰਾ ਬ੍ਰਹਮ ਕੋ ਆਤਮ ਰੂਪ ਜਾਨ ਕਰਿ ਬ੍ਰਿਤੀ ਲਗਾਈ ਹੈ ਵਹੁ ਧੰਨਜ਼ਤਾ ਜੋਗ ਹੂਏ ਹੈਂ॥੪॥੯॥ ਉਪਦੇਸ ਕਰਤੇ ਹੂਏ ਹਰਿ ਜਨੋਂ ਕੀ ਮਹਿਮਾ ਉਚਾਰਤੇ ਹੈਂ॥

ਰਾਮਕਲੀ ਮਹਲਾ ੧ ॥

ਜਾ ਹਰਿ ਪ੍ਰਭਿ ਕਿਰਪਾ ਧਾਰੀ ॥

ਤਾ ਹਉਮੈ ਵਿਚਹੁ ਮਾਰੀ ॥

ਜਬ ਜਿਸ ਪਰ ਹਰੀ ਸਮਰਥ ਨੇ ਕ੍ਰਿਪਾ (ਧਾਰੀ) ਕਰੀ ਹੈ॥ ਤਿਸ ਨੇ ਮਨ ਵਿਚੋਂ ਹੰਤਾ ਮਾਰੀ ਹੈ॥

ਸੋ ਸੇਵਕਿ ਰਾਮ ਪਿਆਰੀ ॥

ਜੋ ਗੁਰ ਸਬਦੀ ਬੀਚਾਰੀ ॥੧॥

ਜੋ ਭਗਤਿ ਗੁਰੋਂ ਕੇ ਉਪਦੇਸ ਸੇ ਵਿਚਾਰਵਾਨ ਹੂਆ ਹੈ ਸੋ ਸੇਵਕ ਕੀ ਸੇਵਾ ਰਾਮ ਕੋ ਪਿਆਰੀ ਲਾਗੀ ਹੈ॥੧॥

ਸੋ ਹਰਿ ਜਨੁ ਹਰਿ ਪ੍ਰਭ ਭਾਵੈ ॥

ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਲਾਜ ਛੋਡਿ ਹਰਿ ਕੇ ਗੁਣ ਗਾਵੈ ॥੧॥ ਰਹਾਉ ॥

ਸ਼ੋ (ਹਰਿਜਨੁ) ਭਗਤੁ ਹਰੀ ਸਾਮਰਥ ਕੋ ਭਾਵਤਾ ਹੈ ਜੋ ਰਾਤ ਦਿਨ (ਦਿਨ ਰਾਤੀ) ਇਕ ਰਸ ਭਗਤੀ ਕਰਤਾ ਹੈ ਕੈਸੇ ਭਗਤੀ ਕਰਤਾ ਹੈ? ਲੋਕ ਲਾਜ ਛੋਡਕੈ ਭਗਵਤ ਕੇ ਗੁਨ ਗਾਵਤਾ ਹੈ॥

ਧੁਨਿ ਵਾਜੇ ਅਨਹਦ ਘੋਰਾ ॥

ਮਨੁ ਮਾਨਿਆ ਹਰਿ ਰਸਿ ਮੋਰਾ ॥

ਇਸੀ ਤੇ ਨਾਮ ਜਪਨੇ ਕੀ ਧੁਨੀ ਏਕ ਰਸ (ਘੋਰਾ) ਗੰਭੀਰ ਤਿਸ ਭਗਤ ਕੀ (ਵਾਜੇ) ਪ੍ਰਗਟ ਹੋ ਰਹੀ ਹੈ ਭਾਵ ਰਾਤ ਦਿਨ ਨਾਮ ਉਚਾਰਨ ਕਰਤੇ ਹੈਂ ਤਿਸ ਹਰੀ ਕੇ ਨਾਮ ਰਸ ਮੈਂ ਮੇਰਾ ਭੀ ਮਨ ਮਾਨਿਆ ਹੈ॥

ਗੁਰ ਪੂਰੈ ਸਚੁ ਸਮਾਇਆ ॥

ਗੁਰੁ ਆਦਿ ਪੁਰਖੁ ਹਰਿ ਪਾਇਆ ॥੨॥

ਕਿਉਂਕਿ ਗੁਰ ਪੂਰੇ ਦੁਆਰੇ ਮੇਰੇ ਮਨ ਮੈਂ ਸਚ ਸਮਾਇਆ ਹੈ ਇਸੀ ਤੇ ਆਦ ਪੁਰਖ ਜੋ ਸਭ ਸੇ (ਗੁਰ) ਬਡਾ ਹਰੀ ਹੈ ਸੋ ਹਮਨੇ ਪਾਇਆ ਹੈ॥੨॥

ਸਭਿ ਨਾਦ ਬੇਦ ਗੁਰਬਾਣੀ ॥
ਮਨੁ ਰਾਤਾ ਸਾਰਿਗਪਾਣੀ ॥

ਸਭ ਬੇਦੋਂ ਕਾ (ਨਾਦ) ਉਪਦੇਸ ਸਤਿਗੁਰੋਂ ਕੀ ਬਾਣੀ ਮੈਂ ਹੈ ਤਿਸ ਗੁਰਬਾਣੀ ਦੁਆਰੇ ਹਮਾਰਾ ਮਨ ਪਰਮੇਸ੍ਵਰ ਮੈਂ ਰੰਗਿਆ ਹੈ॥

ਤਹ ਤੀਰਥ ਵਰਤ ਤਪ ਸਾਰੇ ॥
ਗੁਰ ਮਿਲਿਆ ਹਰਿ ਨਿਸਤਾਰੇ ॥੩॥

ਤਿਸ ਬਾਣੀ ਮੈਂ ਤੀਰਥ ਔ ਵਰਤ ਪੁਨਹ ਤਪ ਭੀ ਸਾਰੇ ਪ੍ਰਾਪਤਿ ਹੈਂ॥ ਭਾਵ ਜਿਨੋਂ ਪੁਰਸ਼ੋਂ ਨੇ ਗੁਰੂ ਬਾਣੀ ਬੀਚਾਰੀ ਹੈ ਤਿਨੋਂ ਨੇ ਸਭ ਸਾਧਨ ਕਰ ਲੀਏ ਹੈਂ ਗੁਰੋਂ ਕੇ ਮਿਲਨੇ ਸੇ ਸਿਖ ਹਰੀ ਨੇ ਵਿਸੇਸ ਕਰਕੇ ਤਾਰੇ ਹੈਂ॥ ਭਾਵ ਸੇ ਜਨਮ ਮਰਨ ਤੇ ਰਹਿਤ ਕਰ ਦੀਏ ਹੈਂ॥੩॥

ਜਹ ਆਪੁ ਗਇਆ ਭਉ ਭਾਗਾ ॥
ਗੁਰ ਚਰਣੀ ਸੇਵਕੁ ਲਾਗਾ ॥

ਜਿਸਕਾ ਆਪਾ ਭਾਵ ਗਿਆ ਹੈ ਗੁਰੋਂ ਕੀ ਚਰਣੀ ਸੇਵਕ ਹੋਇਕੈ ਲਾਗਾ ਹੈ॥ ਤਿਸ ਕਾ ਜਨਮ ਮਰਨ ਕਾ ਭਉ (ਭਾਗਾ) ਦੂਰ ਹੂਆ ਹੈ॥

ਗੁਰਿ ਸਤਿਗੁਰਿ ਭਰਮੁ ਚੁਕਾਇਆ ॥
ਕਹੁ ਨਾਨਕ ਸਬਦਿ ਮਿਲਾਇਆ ॥੪॥੧੦॥

ਗੁਰ ਪੂਜਜ ਅਰਥਾਤ ਬ੍ਰਹਮ ਨੇਸਟੀ ਬ੍ਰਹਮ ਸ੍ਰੋਤ੍ਰੀ ਸਤਿਗੁਰੋਂ ਨੇ ਉਪਦੇਸ ਕਰ ਜਿਸ ਜਗਜਾਸੀ ਕਾ ਭਰਮ ਚੁਕਾਇਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਜਗਜਾਸੀ ਕੋ ਗੁਰਾਂ ਨੇ ਸਬਦ ਬ੍ਰਹਮ ਮੈਂ (ਮਿਲਾਇਆ) ਅਭੇਦ ਕੀਆ ਹੈ॥੪॥੧੦॥ ਪਾਖੰਡੀ ਜੋਗੀ ਕੇ ਪ੍ਰਤੀ ਰਾਮ ਭਗਤੀ ਕਾ ਉਪਦੇਸ਼ ਕਰਤੇ ਹੈਂ॥

ਰਾਮਕਲੀ ਮਹਲਾ ੧ ॥
ਛਾਦਨੁ ਭੋਜਨੁ ਮਾਗਤੁ ਭਾਗੈ ॥
ਖੁਧਿਆ ਦੁਸਟ ਜਲੈ ਦੁਖੁ ਆਗੈ ॥

ਜੋ ਕਪੜਾ ਤਥਾ ਭੋਜਨ ਕਾ ਮੰਗਤਾ ਭਿਖਕ ਹੂਆ ਹੂਆ ਭਾਗਤਾ ਫਿਰਤਾ ਹੈ ਵਹੁ ਦੁਸਟ ਭੁਖ ਕਰਕੇ ਅਰਥਾਤ ਤ੍ਰਿਸਨਾ ਅਗਨੀ ਕਰਕੇ ਤੋ ਇਸ ਲੋਕ ਮੈਂ ਜਲਤਾ ਹੈ॥ ਪੁਨਹ (ਆਗੈ) ਪ੍ਰਲੋਕ ਮੈਂ ਜਮੋਂ ਸੇ ਦੁਖ ਪਾਵੇ ਹੈ॥

ਗੁਰਮਤਿ ਨਹੀ ਲੀਨੀ ਦੁਰਮਤਿ ਪਤਿ ਖੋਈ ॥
ਗੁਰਮਤਿ ਭਗਤਿ ਪਾਵੈ ਜਨੁ ਕੋਈ ॥੧॥

ਪੁਰਸੋਂ ਨੇ ਗੁਰ ਸਿਖ੍ਯਾ ਤੇ ਲੀ ਨਹੀਂ ਪੁਨਹ ਖੋਟੀ ਬੁਧੀ ਕਰ ਅਪਨੀ ਪਤਿ ਖੋਇ ਲਈ ਹੈ ਔਰ ਗੁਰੋਂ ਕੀ ਸਿਖ੍ਯਾ ਦ੍ਵਾਰਾ ਕੋਈ ਜਨ ਭਗਤੀ ਕੋ ਪਾਵਤਾ ਹੈ॥੧॥

ਜੋਗੀ ਜੁਗਤਿ ਸਹਜ ਘਰਿ ਵਾਸੈ ॥
ਏਕ ਦ੍ਰਿਸਟਿ ਏਕੋ ਕਰਿ ਦੇਖਿਆ ਭੀਖਿਆ ਭਾਇ ਸਬਦਿ ਤ੍ਰਿਪਤਾਸੈ ॥੧॥ ਰਹਾਉ ॥

ਜੋਗੀ ਤੌਂ ਵਹੁ ਹੈ ਜੋ ਪਰਮੇਸ੍ਵਰ ਕੇ ਭਜਨ ਮੈਂ ਜੁੜਿਆ ਹੋ ਔਰ ਸਾਂਤੀ ਕੇ ਘਰ ਮੈਂ (ਵਾਸੇ) ਨਿਵਾਸ ਕਰੇ॥ ਪੁਨਹ ਅਦ੍ਵੈਤ ਦ੍ਰਿਸਟੀ ਕਰ ਜਿਸਨੇ ਏਕ ਬ੍ਰਹਮ ਕਾ ਦੇਖਨਾ ਕੀਆ ਹੈ ਔਰ ਪ੍ਰੇਮ ਰੂਪ ਭਿਛਾ ਕੋ ਲੇ ਕਰ ਤ੍ਰਿਪਤਿ ਹੋ ਕਰ ਸਰਬ ਕੋ (ਸਬਦਿ) ਬ੍ਰਹਮ ਰੂਪ ਜਾਣੈ ਹੈ॥੧॥

ਪੰਚ ਬੈਲ ਗਡੀਆ ਦੇਹ ਧਾਰੀ ॥

ਰਾਮ ਕਲਾ ਨਿਬਹੈ ਪਤਿ ਸਾਰੀ ॥

ਗਜ਼ਾਨ ਇੰਦ੍ਰੇ ਰੂਪ ਪੰਚ ਬੈਲੋਂ ਨੇ ਦੇਹ ਰੂਪ ਗਾਡੀ ਧਾਰੀ ਅਰਥਾਤ ਉਠਾਈ ਹੈ॥ ਪੁਨਹ ਪਰਮੇਸ੍ਵਰ ਕੀ ਸੱਤਾ ਕਰਕੇ ਇਸ ਦੇਹ ਕੀ ਸਾਰੀ (ਪਤਿ) ਪਤਿਸਟਾ ਨਿਭ ਰਹੀ ਹੈ॥

ਧਰ ਤੂਟੀ ਗਾਡੋ ਸਿਰ ਭਾਰਿ ॥

ਲਕਰੀ ਬਿਖਰਿ ਜਰੀ ਮੰਝ ਭਾਰਿ ॥੨॥

ਜਬ ਪ੍ਰਾਣ ਰੂਪ ਧੁਰ ਟੂਟ ਪੜੀ ਤਬ ਗਾਡੀ ਸਿਰਭਾਰ ਅਰਥਾਤ ਉਹਾਂ ਹੀ ਪੜੀ ਰਹਿਤੀ ਹੈ ਪੁਨਹ ਜਬ ਦੇਹ ਜਰਤੀ ਹੈ ਬੀਚ (ਭਾਰ) ਚਿਖਾ ਕੇ ਤਬ ਜੋ ਹਡੀਆਂ ਰੂਪ ਲਕੜੀਆਂ ਹੈਂ ਸੋ (ਬਿਖਰਿ) ਖਿੰਡ ਜਾਤੀ ਹੈਂ॥੨॥

ਗੁਰ ਕਾ ਸਬਦੁ ਵੀਚਾਰਿ ਜੋਗੀ ॥

ਦੁਖੁ ਸੁਖੁ ਸਮ ਕਰਣਾ ਸੋਗ ਬਿਓਗੀ ॥

ਤਾਂਤੇ ਹੇ ਜੋਗੀ ਤੂੰ ਗੁਰੋਂ ਕਾ ਉਪਦੇਸ਼ ਲੈਕੇ ਪੁਨਹ ਤਿਸ ਕੋ ਭਲੀ ਪ੍ਰਕਾਰ (ਵੀਚਾਰਿ) ਅਭਿਆਸ ਕਰ ਔਰ ਦੁਖ ਸੁਖ ਤਥਾ ਕਿਸੀ ਪਦਾਰਥ ਸੇ ਬਜੋਗ ਹੋਣੇ ਕਰ ਸੋਗ ਪੁਨਹ ਪ੍ਰਾਪਤੀ ਸੇ ਹਰਖ ਜੋ ਹੈ ਇਨ ਦੁੰਦੋਂ ਮੈਂ ਮਨ ਕੋ ਸਮ ਕਰਨਾ ਚਾਹੀਏ॥

ਭੁਗਤਿ ਨਾਮੁ ਗੁਰ ਸਬਦਿ ਬੀਚਾਰੀ ॥

ਅਸਥਿਰੁ ਕੰਧੁ ਜਪੈ ਨਿਰੰਕਾਰੀ ॥੩॥

ਗੁਰ ਉਪਦੇਸ ਸੇ ਨੰਮ ਕਾ ਬੀਚਾਰੀ ਜੋ ਹੋਨਾ ਹੈ ਏਹੀ ਭੁਗਤਿ ਅਰਥਾਤ ਭੋਜਨ ਲੇਹੁ॥

ਪ੍ਰਸ਼ਨ: ਮੇਰੇ ਕੋ ਕਿਆ ਲਾਭ ਹੋਵੈਗਾ? ਉਤ੍ਰ॥ ਜੇ ਤੂੰ ਏਹ ਸਾਧਨ ਕਰੇਂਗਾ ਤੋ ਤੂੰ (ਨਿਰੰਕਾਰੀ) ਪਰਮੇਸ੍ਵਰ ਕੇ ਨਾਮ ਕੋ ਜਪਕੇ ਸਰੀਰ ਕੇ ਹੋਤੇ ਹੀ ਬ੍ਰਹਮ ਰੂਪ ਮੈਂ ਹੋਵੇਗਾ ਭਾਵ ਜੀਵਨ ਮੁਕਤਿ ਹੋਵੇਗਾ॥੩॥

ਸਹਜ ਜਗੋਟਾ ਬੰਧਨ ਤੇ ਛੂਟਾ ॥

ਕਾਮੁ ਕ੍ਰੋਧੁ ਗੁਰ ਸਬਦੀ ਲੂਟਾ ॥

ਜਿਸਨੇ ਗਜ਼ਾਨ ਰੂਪ ਜਗੋਟਾ ਪਾਇਆ ਹੈ ਸੋ ਜੋਗੀ ਬੰਧਨੋਂ ਤੇ ਛੂਟਾ ਹੈ। ਕਾਲੀ ਸੇਲੀ ਜੋ ਬਹੁਤ ਤਾਰਉ ਕਰਕੇ ਛਾਤੀ ਉਪਰ ਲਪੇਟਤੇ ਹੈਂ ਤਿਸ ਕਾ ਨਾਮ ਜਗੋਟਾ ਹੈ। ਪੁਨਹੁ ਕਾਮ ਕ੍ਰੋਧਾਦਿਕੋਂ ਕੋ ਤਿਸਨੇ ਗੁਰ ਉਪਦੇਸ ਸੇ ਲੂਟਾ ਅਰਥਾਤ ਅਭਾਵ ਕੀਆ ਹੈ॥

ਮਨ ਮਹਿ ਮੁੰਦ੍ਰਾ ਹਰਿ ਗੁਰ ਸਰਣਾ ॥

ਨਾਨਕ ਰਾਮ ਭਗਤਿ ਜਨ ਤਰਣਾ ॥੪॥੧੧॥

ਤਥਾ ਮਨ ਮਹਿ ਹਰੀ ਔ ਗੁਰੋਂ ਕਾ ਜੋ (ਸਰਣਾ) ਆਸਰਾ ਲੀਆ ਹੈ ਏਹੀ ਦੋ ਮੁੰਦ੍ਰਾਂ ਪਹਿਰੀਆਂ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਸਿਧਾਂਤ ਇਹੁ ਹੈ ਕਿ ਰਾਮ ਕੀ ਭਗਤੀ ਕਰਕੇ ਜਨੋਂ ਕਾ ਤਰਣਾ ਹੋਤਾ ਹੈ॥੪॥੧੧॥

ਪੰਨਾ ੯੯੦

ੴ ਸਤਿਗੁਰ ਪ੍ਰਸਾਦਿ ॥

ਰਾਮਕਲੀ ਮਹਲਾ ੩ ਘਰੁ ੧ ॥

ਚਾਰੋਂ ਜੁਗੋਂ ਮੈਂ ਗੁਰੋਂ ਤੇ ਬਿਨਾਂ ਮੁਕਤੀ ਨਹੀਂ ਹੋਤੀ। ਪੁਨਹ ਧਰਮ ਕੇ ਚਰਨ ਔ ਜੀਵੋਂ ਕੇ ਸੁਭ ਅਚਾਰ ਜੁਗ ਜੁਗ ਪ੍ਰਤੀ ਕਮ ਹੋਤੇ ਜਾਤੇ ਹੈਂ ਇਸ ਬਾਤ ਕੋ ਦਿਖਾਵਤੇ ਹੈਂ॥

ਸਤਜੁਗਿ ਸਚੁ ਕਹੈ ਸਭੁ ਕੋਈ ॥

ਘਰਿ ਘਰਿ ਭਗਤਿ ਗੁਰਮੁਖਿ ਹੋਈ ॥

ਸਤਜੁਗਿ ਮੈਂ ਸਭੁ ਕੋਈ ਸਚ ਹੀ ਕਹਿਤਾ ਥਾ ਗੁਰੋਂ ਦੁਆਰੇ ਘਰ ਘਰ ਮੈਂ ਭਗਤੀ ਹੋਤੀ ਥੀ॥

ਸਤਜੁਗਿ ਧਰਮੁ ਪੈਰ ਹੈ ਚਾਰਿ ॥
ਗੁਰਮੁਖਿ ਬੂਝੈ ਕੋ ਬੀਚਾਰਿ ॥੧॥

ਸਤਜੁਗਿ ਮੈਂ ਧਰਮ ਕੇ ਚਾਰ ਪੈਰ ਹੈਸਨ ਸਤ ਤਪ ਸੋਚ ਵਾ ਦਯਾ ਦਾਨ ਪਰੰਤੂ ਗੁਰੋਂ ਦੁਆਰੇ ਇਹ ਬੀਚਾਰ ਕੋ ਕੋਈ ਸਮਝਤਾ ਹੈ॥੧॥

ਜੁਗ ਚਾਰੇ ਨਾਮਿ ਵਡਿਆਈ ਹੋਈ ॥
ਜਿ ਨਾਮਿ ਲਾਗੈ ਸੋ ਮੁਕਤਿ ਹੋਵੈ ਗੁਰ ਬਿਨੁ ਨਾਮੁ ਨ ਪਾਵੈ ਕੋਈ ॥੧॥ ਰਹਾਉ ॥

ਚਹੁ ਜੁਗੋਂ ਮੈਂ ਨਾਮ ਕਰਕੇ ਵਡਿਆਈ ਪ੍ਰਾਪਤ ਹੋਤੀ ਹੈ ਜੋ ਨਾਮ ਮੈਂ ਲਾਗੇ ਹੈਂ ਸੋ ਚਾਰੋ ਜੁਗੋਂ ਮੈਂ ਮੁਕਤਿ ਹੁਏ ਹੈਂ ਪਰੰਤੂ ਗੁਰੋਂ ਬਿਨਾਂ ਨਾਮ ਕੋਈ ਨਹੀਂ ਪਾਵਤਾ॥

ਤ੍ਰੇਤੈ ਇਕ ਕਲ ਕੀਨੀ ਦੂਰਿ ॥
ਪਾਖੰਡੁ ਵਰਤਿਆ ਹਰਿ ਜਾਣਨਿ ਦੂਰਿ ॥

ਪੁਨਹ ਤ੍ਰੇਤੇ ਮੈਂ ਧਰਮ ਕੀ ਇਕ ਸ਼ਕਤੀ ਦੂਰ ਕੀਨੀ ਹੈ ਪਾਖੰਡ ਹੀ ਵਰਤਤਾ ਭਯਾ ਤਬ ਹਰੀ ਕੋ ਦੂਰ ਜਾਨਣੇ ਲਗੇ॥

ਗੁਰਮੁਖਿ ਬੂਝੈ ਸੋਝੀ ਹੋਈ ॥
ਅੰਤਰਿ ਨਾਮੁ ਵਸੈ ਸੁਖੁ ਹੋਈ ॥੨॥

ਤਬ ਭੀ ਗੁਰੋਂ ਦੁਆਰੇ ਜਿਨੋਂ ਨੇ ਉਪਦੇਸ (ਬੁਝੈ) ਪੂਛਿਆ ਥਾ ਤਿਨ ਕੋ ਭਗਵੰਤ ਕੀ ਸੋਝੀ ਥੀ ਪਰੰਤੂ ਜਿਸਕੇ ਅੰਤਰ ਨਾਮ ਵਸਿਆ ਥਾ ਤਿਸ ਕੋ ਸੁਖ ਸਰੂਪ ਕੀ ਪ੍ਰਾਪਤੀ ਥੀ॥੨॥

ਦੁਆਪੁਰਿ ਦੂਜੈ ਦੁਬਿਧਾ ਹੋਇ ॥
ਭਰਮਿ ਭੁਲਾਨੇ ਜਾਣਹਿ ਦੋਇ ॥

ਦੁਆਪਰ ਮੈਂ ਦ੍ਵੈਤ ਕਰਕੇ ਦੂਸਰੀ ਬਿਧਿ ਹੋਈ ਐਸੇ ਭਰਮ ਮੈਂ ਭੂਲੇ ਕਿ ਦੋਇ ਜਾਨਤੇ ਭਏ ਭਾਵ ਪਰਸਪਰ ਵੈਰੁ ਅਧਕ ਹੋ ਗਯਾ ਸੰਮਤੀ ਨਾ ਰਹੀ॥

ਦੁਆਪੁਰਿ ਧਰਮਿ ਦੁਇ ਪੈਰ ਰਖਾਏ ॥
ਗੁਰਮੁਖਿ ਹੋਵੈ ਤ ਨਾਮੁ ਦ੍ਰਿੜਾਏ ॥੩॥

ਦੁਆਪੁਰ ਜੁਗ ਮੈਂ ਧਰਮ ਕੇ ਦੋਇ ਪੈਰ ਜੀਵਾਂ ਪਾਸੋਂ ਪਰਮੇਸੁਰ ਨੇ ਰਖਾਏ ਤਬ ਭੀ ਜੋ ਗੁਰਮੁਖ (ਹੋਵੈ) ਹੁਏ ਹੈਂ (ਤ) ਤਿਨ ਕੋ ਗੁਰਾਂ ਨੇ ਨਾਮ ਦ੍ਰਿੜ ਕਰਾਏ ਥੇ॥੩॥

ਕਲਜੁਗਿ ਧਰਮ ਕਲਾ ਇਕ ਰਹਾਏ ॥
ਇਕ ਪੈਰਿ ਚਲੈ ਮਾਇਆ ਮੋਹੁ ਵਧਾਏ ॥

ਕਲਜੁਗ ਮੈਂ ਧਰਮ ਕੀ ਕਲਾ ਏਕ ਰਹੀ ਮਾਯਾ ਨੇ ਮੋਹ (ਵਧਾਏ) ਅਧਿਕ ਕੀਏ ਭਾਵ ਅਨੇਕ ਪਦਾਰਥੋਂ ਮੈਂ ਅਧਕ ਪ੍ਰੀਤੀ ਭਈ ਸਤ ਤਪ ਸੋਚ ਦਾਨ ਇਨਕਾ ਚੌਥਾ ਚੌਥਾ ਭਾਗ ਰਹ ਗਇਆ ਅਰੁ ਏਕ ਪੈਰ ਸੇ ਧਰਮ ਚਲਾ॥

ਮਾਇਆ ਮੋਹੁ ਅਤਿ ਗੁਬਾਰੁ ॥
ਸਤਗੁਰੁ ਭੇਟੈ ਨਾਮਿ ਉਧਾਰੁ ॥੪॥

ਮਾਯਾ ਕੇ ਮੋਹ ਕਾ ਬਹੁਤ ਅੰਧੇਰਾ ਹੂਆ ਹੈ ਜਿਸਕੋ ਸਤਿਗੁਰੋਂ ਦੁਆਰੇ ਨਾਮੀ (ਭੇਟੈ) ਮਿਲੇ ਤਿਸ ਕਾ ਉਧਾਰ ਹੂਆ ਹੈ॥ ਵਾ ਜਿਨ ਕੋ ਸਤਿਗੁਰੁ ਮਿਲਤਾ ਹੈ ਨਾਮ ਜਪ ਕਰ ਤਿਨਕਾ ਉਧਾਰ ਹੋਤਾ ਹੈ॥੪॥

ਸਭ ਜੁਗ ਮਹਿ ਸਾਚਾ ਏਕੋ ਸੋਈ ॥
ਸਭ ਮਹਿ ਸਚੁ ਦੂਜਾ ਨਹੀ ਕੋਈ ॥

ਸਭ ਜੁਗੋਂ ਮੈਂ ਏਕ ਸੋਈ ਸਚਾ ਪੂਰਨ ਹੈ ਵਹੁ ਸਚ ਸਰੂਪ ਸਭ ਮੈਂ ਸਤਾ ਸਫੁਰਤੀ ਦੇਣੇ ਵਾਲਾ ਹੈ ਤਿਸ ਕੇ ਸਮਾਨ ਦੂਜਾ ਕੋਈ ਨਹੀਂ॥

ਸਾਚੀ ਕੀਰਤਿ ਸਚੁ ਸੁਖੁ ਹੋਈ ॥
ਗੁਰਮੁਖਿ ਨਾਮੁ ਵਖਾਣੈ ਕੋਈ ॥੫॥

ਜੋ ਸਾਚ ਕੀਰਤੀ ਕਰਤੇ ਹੈਂ ਤਿਨ ਕੋ ਨਿਸਚੈ ਕਰਿ ਸੁਖ ਹੋਤਾ ਹੈ॥ ਪਰੰਤੂ ਕੋਈ ਗੁਰੋਂ ਦੁਆਰੇ ਨਾਮ ਕੋ (ਵਖਾਣੈ) ਉਚਾਰਤਾ ਹੈ॥੫॥

ਸਭ ਜੁਗ ਮਹਿ ਨਾਮੁ ਊਤਮੁ ਹੋਈ ॥
ਗੁਰਮੁਖਿ ਵਿਰਲਾ ਬੂਝੈ ਕੋਈ ॥

ਸਭ ਜੁਗੋਂ ਮੈਂ ਨਾਮ ਕਰਕੇ ਹੀ ਉਤਮਤਾ ਪ੍ਰਾਪਤ ਹੋਤੀ ਹੈ॥ ਪਰੰਤੂ ਕੋਈ ਵਿਰਲਾ ਗੁਰਮੁਖਿ ਇਸ ਬਾਤ ਕੋ ਸਮਝਤਾ ਹੈ॥

ਹਰਿ ਨਾਮੁ ਧਿਆਏ ਭਗਤੁ ਜਨੁ ਸੋਈ ॥
ਨਾਨਕ ਜੁਗਿ ਜੁਗਿ ਨਾਮਿ ਵਡਿਆਈ ਹੋਈ ॥੬॥੧॥

ਜੋ ਹਰੀ ਨਾਮ ਕੋ ਧਿਆਵੇ ਸੋਈ ਭਗਤ ਜਨ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਸਦਾ ਸਦਾ ਨਾਮ ਕਰਕੇ ਹੀ ਵਡਿਆਈ ਪ੍ਰਾਪਤ ਹੋਤੀ ਹੈ॥੬॥੧॥

## ਰਾਮਕਲੀ ਮਹਲਾ ੪ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਭਗਤੀ ਕਾ ਉਪਦੇਸੁ ਕਰਤੇ ਹੈਂ॥

ਜੇ ਵਡ ਭਾਗ ਹੋਵਹਿ ਵਡਭਾਗੀ ਤਾ ਹਰਿ ਹਰਿ ਨਾਮੁ ਧਿਆਵੈ ॥

ਜੇ ਜੀਵ ਕੇ ਵਡੇ ਭਾਗ ਹੋਵਨ ਤਉ ਵਡਭਾਗੀ ਜੋ ਸੰਤ ਜਨ ਹੈਂ ਤਿਨੋਂ ਦੁਆਰਾ ਹਰਿ ਹਰਿ ਨਾਮ ਕਾ ਧਜਾਵਨਾ ਕਰੇ॥

ਨਾਮੁ ਜਪਤ ਨਾਮੇ ਸੁਖੁ ਪਾਵੈ ਹਰਿ ਨਾਮੇ ਨਾਮਿ ਸਮਾਵੈ ॥੧॥

ਜੇਕਰ ਨਾਮ ਕੋ ਜਪਤਾ ਰਹੇ ਤਉ ਨਾਮ ਕਰਕੇ ਸੁਖ ਪਾਵੈ ਔ ਨਾਮ ਜਪ ਕਰਕੇ ਹੀ ਹਰੀ ਨਾਮੀ ਮੈਂ ਅਭੇਦ ਹੋ ਜਾਵੇ॥੧॥

ਗੁਰਮੁਖਿ ਭਗਤਿ ਕਰਹੁ ਸਦ ਪ੍ਰਾਣੀ ॥
ਹਿਰਦੈ ਪ੍ਰਗਾਸੁ ਹੋਵੈ ਲਿਵ ਲਾਗੈ ਗੁਰਮਤਿ ਹਰਿ ਹਰਿ ਨਾਮਿ ਸਮਾਣੀ ॥੧॥ ਰਹਾਉ ॥

ਹੇ ਪ੍ਰਾਣੀ ਗੁਰੋਂ ਦੁਆਰੇ ਸਦਾ ਭਗਤੀ ਕਰੋ॥

ਪ੍ਰਸ਼ਨ: ਭਗਤੀ ਸੇ ਕਿਆ ਲਾਭ ਹੋਵੇਗਾ? ਉਤ੍ਰ॥ ਜਬ ਗੁਰੋਂ ਦੁਆਰੇ ਹਰਿ ਹਰਿ ਨਾਮ ਮੈਂ (ਲਿਵ) ਬ੍ਰਿਤੀ ਲਾਗੇ ਅਰੁ ਨਾਮ ਮੈਂ ਤੁਮਾਰੀ ਬੁਧੀ ਸਮਾਈ ਤਬ ਹਿਰਦੇ ਮੈਂ ਗਿਆਨ ਕਾ ਪ੍ਰਕਾਸ਼ ਹੋਵੈਗਾ॥੧॥

ਹੀਰਾ ਰਤਨ ਜਵੇਹਰ ਮਾਣਕ ਬਹੁ ਸਾਗਰ ਭਰਪੂਰੁ ਕੀਆ ॥

(ਹੀਰਾ) ਪ੍ਰੋਖ ਗਜਾਨ ਔ (ਰਤਨ) ਵੈਰਾਗ (ਜਵੇਹਰ) ਸਾਖਜਾਤਕਾਰਤਾ ਤਥਾ (ਮਾਣਕ) ਮਨਨ ਇਤਜਾਦੀ ਬਹੁਤ ਗੁਣੋਂ ਕਰ ਗੁਰੂ ਰੂਪ ਸਮੁੰਦ੍ਰ (ਭਰਪੂਰੁ) ਲਬਾਲਬ ਪਰਮੇਸ੍ਰਰ ਨੇ ਸੰਸਾਰ ਮੈਂ ਪਰਾਪਤਿ ਕੀਆ ਹੈ॥

ਜਿਸੁ ਵਡ ਭਾਗੁ ਹੋਵੈ ਵਡ ਮਸਤਕਿ ਤਿਨਿ ਗੁਰਮਤਿ ਕਢਿ ਕਢਿ ਲੀਆ ॥੨॥

ਜਿਸਕੇ ਮਸਤਕ ਪਰ ਬਡੇ ਤੇ ਬਡਾ ਨਿਸਕਾਮਤਾ ਰੂਪ ਭਾਗ ਹੂਆ ਹੈ ਤਿਸਨੇ ਗੁਰਮਤ ਕੋ ਪਾਇਕੈ ਗੁਰੂ ਚੂਪ (ਕਢਿ) ਖਾਨ ਤੇ ਵਾ ਕਰਨੇ ਵਾਲੋਂ ਨੇ ਇਨ ਗੁਣੋਂ ਕੋ ਕਾਢ ਲੀਆ ਹੈ॥੨॥

ਰਤਨੁ ਜਵੇਹਰੁ ਲਾਲੁ ਹਰਿ ਨਾਮਾ ਗੁਰਿ ਕਾਢਿ ਤਲੀ ਦਿਖਲਾਇਆ ॥

ਵੈਰਾਗ ਔ ਸਾਖਸ਼ਾਤ ਪੁਨਹ ਪ੍ਰੇਮ ਗੁਰੋਂ ਨੇ ਹਰੀ ਕੇ ਨਾਮ ਕੋ ਦੇਕੇ ਤਲੀ ਹਿਰਦੇ ਅਸਥਲੀ ਮੈਂ (ਕਾਢਿ) ਸਾਖਸ਼ਾਤ ਕਰਕੈ ਦਿਖਾਏ ਦੀਆ ਹੈ ਭਾਵ ਪ੍ਰਗਟ ਗੁਨ ਦਿਖਾਏ ਹੈਂ॥

ਭਾਗਹੀਣ ਮਨਮੁਖਿ ਨਹੀ ਲੀਆ ਤ੍ਰਿਣ ਓਲੈ ਲਾਖੁ ਛਪਾਇਆ ॥੩॥

ਜੋ ਭਾਗ ਹੀਨ ਮਨਮੁਖ ਹੈਂ ਤਿਸਨੇ ਇਨ ਪਦਾਰਥੋਂ ਕੋ ਨਹੀਂ ਲੀਆ ਹੈ ਕਿਉਂਕਿ (ਤ੍ਰਿਣ) ਘਾਸ ਭਾਵ ਵਿਸਿਓਂ ਕੇ ਦੇਹ ਅਭਿਮਾਨ ਕੇ ਓਲੇ ਨੇ ਲਾਖੋਂ ਕੀ ਕੀਮਤਿ ਕਾ ਪਦਾਰਥੁ ਛਪਾਇਆ ਹੈ ਭਾਵ ਆਮੋਲਕ ਨਾਮ ਕੋ ਨ ਪ੍ਰਾਪਤਿ ਹੋਨ ਦੀਆ॥੬॥

ਮਸਤਕਿ ਭਾਗੁ ਹੋਵੈ ਧੁਰਿ ਲਿਖਿਆ ਤਾ ਸਤਗੁਰੁ ਸੇਵਾ ਲਾਏ ॥

ਜਿਸ ਕੇ ਧੁਰੋਂ ਹੀ ਮਸਤਕ ਪਰ ਭਾਗ ਲਿਖਿਆ ਹੋਤਾ ਹੈ ਤਾਂ ਸਤਿਗੁਰੋਂ ਕੀ ਸੇਵਾ ਮੈਂ ਭਗਵੰਤ ਲਾਵਤਾ ਹੈ॥

ਨਾਨਕ ਰਤਨ ਜਵੇਹਰ ਪਾਵੈ ਧਨੁ ਧਨੁ ਗੁਰਮਤਿ ਹਰਿ ਪਾਏ ॥੪॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਤੋ ਵਹੁ ਪੁਰਸ ਪੂਰਬੋਕਤ ਜੋ ਰਤਨ ਜਵੇਹਰ ਹੈਂ ਸੋ ਪਾਵਤਾ ਹੈ ਗੁਰਮਤੀ ਕਰਕੇ ਜੋ ਹਰੀ ਕੋ ਪਾਵੈ ਪੁਨਾ ਵਹੁ ਪੁਰਸੁ ਮਨ ਬਾਨੀ ਕਰ ਧੰਨਜਤਾ ਯੋਗ ਹੋਤਾ ਹੈ॥੪॥੧॥

ਰਾਮਕਲੀ ਮਹਲਾ ੪ ॥

ਪਰਮੇਸੂਰ ਕੇ ਆਗੇ ਬੇਨਤੀ ਕਰ ਸਤਸੰਗਿ ਮਾਂਗਨੇ ਸਹਿਤ ਸਤਸੰਗ ਕੀ ਮਹਿਮਾ ਕਹਿਤੇ ਹੈਂ॥

ਰਾਮ ਜਨਾ ਮਿਲਿ ਭਇਆ ਅਨੰਦਾ ਹਰਿ ਨੀਕੀ ਕਥਾ ਸੁਨਾਇ ॥

ਤਿਨਕੋ (ਰਾਮ ਜਨਾ) ਸੰਤੋਂ ਸਾਥ ਮਿਲ ਕੇ ਅਨੰਦ ਹੂਆ ਹੈ ਕਿਉਂਕਿ ਸੰਤ ਹਰੀ ਕੀ ਸੁੰਦਰ ਕਥਾ ਸੁਨਾਵਤੇ ਹੈਂ॥

ਦੁਰਮਤਿ ਮੈਲੁ ਗਈ ਸਭ ਨੀਕਲਿ ਸਤਸੰਗਤਿ ਮਿਲਿ ਬੁਧਿ ਪਾਇ ॥੧॥

ਇਸੀਤੇ ਜੋ ਖੋਟੀ ਮਤਿ ਰੂਪ ਮੈਲ ਸੀ ਸੋ ਸਭ ਨਿਕਲ ਗਈ ਹੈ ਔ ਸਤਸੰਗਤ ਮੈਂ ਮਿਲ ਕੇ ਸ੍ਰੇਸਟ ਬੁਧਿ ਪਾਈ ਹੈ॥੧॥

ਪੰਨਾ ੮੮੧

ਰਾਮ ਜਨ ਗੁਰਮਤਿ ਰਾਮੁ ਬੋਲਾਇ ॥

ਜੋ ਜੋ ਸੁਣੈ ਕਹੈ ਸੋ ਮੁਕਤਾ ਰਾਮ ਜਪਤ ਸੋਹਾਇ ॥੧॥ ਰਹਾਉ ॥

ਜੋ ਸੰਤ ਗੁਰਮਤੀਏ ਹੈਂ ਸੋ ਰਾਮ ਕੋ ਬੁਲਾਵਤੇ ਹੈਂ ਭਾਵ ਜਗਜਾਸੂਓਂ ਕੋ ਜਪਾਵਤੇ ਹੈਂ ਤਿਨ ਦੁਆਰੇ ਜੋ ਸੁਨੀਤਾ ਹੈ ਔਰ ਕਹਤਾ ਹੈ ਸੋ ਮੁਕਤਾ ਅਰਥਾਤ ਮੁਕਤ ਕੋ ਪ੍ਰਾਪਤਿ ਹੋਤਾ ਹੈ ਕਿਉਂਕਿ ਵਹੁ ਨਾਮ ਕੋ ਜਪਤੇ ਹੀ ਸੋਭਤੇ ਹੈਂ॥

ਜੇ ਵਡ ਭਾਗ ਹੋਵਹਿ ਮੁਖਿ ਮਸਤਕਿ ਹਰਿ ਰਾਮ ਜਨਾ ਭੇਟਾਇ ॥

ਜੇ (ਵਡੇ) ਮੁਖ ਸ੍ਰੇਸਟ ਭਾਗ ਮਾਥੇ ਪੈ ਹੋਵੈਂ ਤੋ ਹਰੀ ਰਾਮ ਕੇ ਜੋ ਜਨੁ ਹੈਂ ਤਿਨ ਕੇ ਸਾਥ (ਭੇਟਾਇ) ਮੇਲਾਪ ਹੋਤਾ ਹੈ॥

ਦਰਸਨੁ ਸੰਤ ਦੇਹੁ ਕਰਿ ਕਿਰਪਾ ਸਭੁ ਦਾਲਦੁ ਦੁਖੁ ਲਹਿ ਜਾਇ ॥੨॥

ਤਾਂਤੇ ਹੇ ਹਰੀ ਕ੍ਰਿਪਾ ਕਰਕੇ ਸੰਤੋਂ ਕਾ ਦਰਸਨ ਦੇਹੁ ਜਿਸ ਦਰਸਨ ਸੇ ਦਰਿਦ੍ਰ ਅਰ ਦੁਖ ਸਭ ਲਹਿ ਜਾਵੈਂ॥੨॥

ਹਰਿ ਕੇ ਲੋਗ ਰਾਮ ਜਨ ਨੀਕੇ ਭਾਗਹੀਣ ਨ ਸੁਖਾਇ ॥

ਜੋ ਹਰੀ ਰਾਮ ਕੇ ਲੋਗ ਰਾਮ ਜਨ ਸੰਤ (ਨੀਕੇ) ਸ੍ਰੇਸਟ ਹੈਂ ਸੋ ਭਾਗ ਹੀਣ ਮਨਮੁਖੋਂ ਕੋ ਨਹੀਂ ਸੁਖਾਵਤੇ ਹੈਂ॥

ਜਿਉ ਜਿਉ ਰਾਮ ਕਹਹਿ ਜਨ ਊਚੇ ਨਰ ਨਿੰਦਕ ਡੰਸੁ ਲਗਾਇ ॥੩॥

ਜਿਉਂ ਜਿਉਂ ਸੰਤ ਜਨ ਰਾਮ ਕਾ ਨਾਮ ਊਚੀ ਸੁਰ ਸਾਥ ਕਹਤੇ ਹੈਂ ਜੋ ਨਿੰਦਕ ਨਰ ਹੈਂ ਤਿਨ ਕੋ ਤੋ ਸਰਬ ਕਾ (ਡੰਸੁ) ਡੰਗ ਅਰਥਾਤ ਕਾਟਨਾ ਲਾਗਤਾ ਹੈ ਭਾਵ ਬਹੁਤ ਦੁਖੀ ਹੋਤੇ ਹੈਂ॥੩॥

ਧ੍ਰਿਗੁ ਧ੍ਰਿਗੁ ਨਰ ਨਿੰਦਕ ਜਿਨ ਜਨ ਨਹੀ ਭਾਏ ਹਰਿ ਕੇ ਸਖਾ ਸਖਾਇ ॥

ਤਿਨ ਨਰੋਂ ਕੋ ਮਨ ਬਾਣੀ ਕਰ ਧਿਕਾਰ ਹੈ ਜਿਨੋਂ ਕੋ ਸੰਤ ਜਨ ਨਹੀਂ ਭਾਏ ਹੈਂ ਕੈਸੇ ਸੰਤ ਜਨ ਜੋ ਹਰੀ ਕੇ ਮਿਤ੍ਰ ਹੈਂ ਔ ਦਾਸੋਂ ਕੇ (ਸਖਾਇ) ਸਹਾਈ ਹੈਂ॥

ਸੇ ਹਰਿ ਕੇ ਚੋਰ ਵੇਮੁਖ ਮੁਖ ਕਾਲੇ ਜਿਨ ਗੁਰ ਕੀ ਪੈਜ ਨ ਭਾਇ ॥੪॥

ਵੁਹ ਜੋ ਵੇਮੁਖ ਹੈਂ ਕਾਲੇ ਮੂੰਹ ਵਾਲੇ ਹੈਂ ਸੋ ਹਰੀ ਕੇ ਚੋਰ ਹੈਂ ਜਿਨ ਕੋ ਗੁਰੋਂ ਕੀ ਪ੍ਰਤਿਗਜਾ ਜੋ ਨਾਮ ਉਚਾਰਨੇ ਕੀ ਹੈ ਵਾ ਪ੍ਰਤਿਸਟਾ ਨਹੀਂ ਭਾਵਤੀ॥੪॥

ਦਇਆ ਦਇਆ ਕਰਿ ਰਾਖਹੁ ਹਰਿ ਜੀਉ ਹਮ ਦੀਨ ਤੇਰੀ ਸਰਣਾਇ ॥

ਹੇ (ਦਇਆ) ਦਯਾ ਕੀ ਖਾਨ ਹਰਿ ਜੀਉ ਹਮ ਦੀਨ ਹੋਇਕੇ ਤੇਰੀ ਸਰਨ ਕੋ ਪ੍ਰਾਪਤਿ ਹੂਏ ਹੈਂ ਹਮਾਰੇ ਪਰ ਦਯਾ ਕਰਿ ਭਾਵ ਹਮਾਰੀ ਰਖਿਆ ਕਰੋ॥

ਹਮ ਬਾਰਿਕ ਤੁਮ ਪਿਤਾ ਪ੍ਰਭ ਮੇਰੇ ਜਨ ਨਾਨਕ ਬਖਸਿ ਮਿਲਾਇ ॥੫॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮੇਰੇ ਪਿਤਾ ਪ੍ਰਭੂ ਹਮ ਤੇਰੇ ਬਾਰਕ ਅਰਥਾਤ ਪੁਤ੍ਰ ਹੈਂ ਤਾਂ ਤੇ ਹਮ ਦਾਸੋਂ ਕੋ ਬਖਸ਼ ਕੇ ਸਤਸੰਗਤਿ ਵਾ ਅਪਨੇ ਮੈਂ ਮਿਲਾਇ ਲੈ॥੫॥੨॥ ਅਤੀ ਉਮੰਗ ਕਰ ਪੁਨਹ ਵਹੀ ਸਤਸੰਗ ਮਾਂਗਤੇ ਹੈਂ॥

## ਰਾਮਕਲੀ ਮਹਲਾ ੪ ॥

ਹਰਿ ਕੇ ਸਖਾ ਸਾਧ ਜਨ ਨੀਕੇ ਤਿਨ ਊਪਰਿ ਹਾਥੁ ਵਤਾਵੈ ॥

ਹਰੀ ਕੇ ਮਿਤ੍ਰ ਸੰਤ ਜਨ ਹੀ ਹੈਂ (ਨੀਕੇ) ਭਲੀ ਪ੍ਰਕਾਰ ਸੇ ਤਿਨ ਕੇ ਊਪਰ ਹਾਥ (ਵਤਾਵੈ) ਫੇਰਤਾ ਹੈ ਭਾਵ ਸੇ ਪਿਆਰੇ ਪੁਤ੍ਰ ਸਮ ਜਾਨਕੇ ਰਖਿਆ ਕਰਤਾ ਹੈ॥

ਗੁਰਮੁਖਿ ਸਾਧ ਸੇਈ ਪ੍ਰਭ ਭਾਏ ਕਰਿ ਕਿਰਪਾ ਆਪਿ ਮਿਲਾਵੈ ॥੧॥

ਜੋ ਗੁਰਮੁਖਿ ਸਾਧ ਹੈਂ ਸੋਈ ਪ੍ਰਭੂ ਕੋ ਭਾਵਤੇ ਹੈਂ ਤਿਨ ਪਰ ਕ੍ਰਿਪਾ ਕਰਕੇ ਅਪਨੇ ਮੈਂ ਮਿਲਾਵਤਾ ਹੈ॥੧॥

ਰਾਮ ਮੋ ਕਉ ਹਰਿ ਜਨ ਮੇਲਿ ਮਨਿ ਭਾਵੈ ॥
ਅਮਿਉ ਅਮਿਉ ਹਰਿ ਰਸੁ ਹੈ ਮੀਠਾ ਮਿਲਿ ਸੰਤ ਜਨਾ ਮੁਖਿ ਪਾਵੈ ॥੧॥ ਰਹਾਉ ॥

ਹੇ ਰਾਮ ਮੇਰੇ ਕਉ (ਹਰਿ ਜਨ) ਸੰਤ ਮੇਲ ਉਨ ਕਾ ਮੇਲ ਹੀ ਮੇਰੇ ਮਨ ਕੋ ਭਾਵਤਾ ਹੈ ਹੇ ਹਰੀ ਤੇਰੇ ਨਾਮ ਕਾ ਰਸ ਅੰਮ੍ਰਤ ਸੇ ਭੀ ਅੰਮ੍ਰਿਤੁ ਮੀਠਾ ਹੈ ਪਰੰਤੂ ਸੰਤ ਜਨੋਂ ਕੋ ਜੋ ਮਿਲਤਾ ਹੈ ਸੋ ਇਸ ਰਸ ਕੋ ਮੁਖ ਮੈਂ ਪਾਵਤਾ ਹੈ ਵਾ ਹਮ ਪਾਵੈਂ॥੧॥

ਹਰਿ ਕੇ ਲੋਗ ਰਾਮ ਜਨ ਊਤਮ ਮਿਲਿ ਊਤਮ ਪਦਵੀ ਪਾਵੈ ॥

ਹਰੀ ਕੇ ਲੋਗ (ਰਾਮ ਜਨ) ਸੰਤ ਹੈਂ ਸੋ ਬਹੁਤ ਊਤਮ ਹੈਂ ਜੋ ਤਿਨ ਕੋ ਮਿਲਤਾ ਹੈ ਸੋ ਭੀ ਊਤਮ ਪਦਵੀ ਕੋ ਪਾਵਤਾ ਹੈ॥

ਹਮ ਹੋਵਤ ਚੇਰੀ ਦਾਸ ਦਾਸਨ ਕੀ ਮੇਰਾ ਠਾਕੁਰੁ ਖੁਸੀ ਕਰਾਵੈ ॥੨॥

ਤਿਨ ਸੰਤੋਂ ਕੇ ਦਾਸੋਂ ਕੀ ਮੈਂ ਦਾਸੀ ਹੋਤੀ ਹੂੰ ਹੇ ਮੇਰੇ ਠਾਕੁਰ ਜੇ ਤੂੰ ਮੇਰੇ ਪਰ ਖੁਸੀ ਕਰਾਵੈਂ ਭਾਵ ਗੁਰੋਂ ਕੋ ਮੇਰੇ ਪਰ ਪ੍ਰਸੰਨ ਰਾਖੇਂ॥੨॥

ਸੇਵਕ ਜਨ ਸੇਵਹਿ ਸੇ ਵਡਭਾਗੀ ਰਿਦ ਮਨਿ ਤਨਿ ਪ੍ਰੀਤਿ ਲਗਾਵੈ ॥

ਜੋ ਰਿਦਿਓਂ ਵਾ ਮਨ ਤਨ ਸੇ ਪ੍ਰੀਤਿ ਲਗਾਇਕੈ (ਸੇਵਕ ਜਨ) ਸੰਤ ਜਨੋਂ ਕੋ ਸੇਵਤੇ ਹੈਂ ਸੋ ਵਡਭਾਗੀ ਹੈਂ॥

ਬਿਨੁ ਪ੍ਰੀਤੀ ਕਰਹਿ ਬਹੁ ਬਾਤਾ ਕੂੜੁ ਬੋਲਿ ਕੂੜੋ ਫਲੁ ਪਾਵੈ ॥੩॥

ਜੋ ਬਿਨਾ ਪ੍ਰੀਤੀ ਸੇ ਬਹੁਤ ਬਾਤਾਂ ਕਰਤੇ ਹੈਂ ਪੁਨਹ ਝੂਠ ਬੋਲਤੇ ਹੈਂ ਵਹੁ ਝੂਠੇ ਹੀ ਫਲ ਪਾਵੇਂਗੇ॥੩॥

ਮੋ ਕਉ ਧਾਰਿ ਕ੍ਰਿਪਾ ਜਗਜੀਵਨ ਦਾਤੇ ਹਰਿ ਸੰਤ ਪਗੀ ਲੇ ਪਾਵੈ ॥

ਹੇ ਹਰੀ ਜਗ ਜੀਵਨ ਦਾਤੇ ਮੇਰੇ ਕੋ ਕ੍ਰਿਪਾ ਕਰਿ ਜੋ ਸੰਤ ਹੈਂ ਤਿਨਕੀ ਚਰਣੀ ਲੈਕੇ ਪਾਉ॥

ਹਉ ਕਾਟਉ ਕਾਟਿ ਬਾਢਿ ਸਿਰੁ ਰਾਖਉ ਜਿਤੁ ਨਾਨਕ ਸੰਤੁ ਚੜਿ ਆਵੈ ॥੪॥੩॥

ਕਾਟਨੇ ਵਾਲਾ ਹੋ ਕਰ ਮੈਂ ਤਲਵਾਰ ਕੋ ਬਾਢ ਚੜਾਇਕਰ ਸਿਰਕੋ ਕਾਟਿ ਕਰਿ ਬਿਖੜੇ ਰਸਤੇ ਮੈਂ ਰਾਖ ਦੇਵੋਂ ਸ੍ਰੀ ਗੁਰੂ ਜੀ ਕਹਤੇ ਹੈਂ (ਜਿਤੁ) ਜਿਸ ਪਰ ਚੜ੍ਹਕੈ ਸੁਖੈਨ ਹੀ ਸੰਤ ਜਨ ਆ ਜਾਵੇ ਭਾਵ ਸੰਤਾਂ ਮੈਂ ਅਤੀ ਸ੍ਰਧਾ ਕਰਨੀ ਚਾਹੀਏ॥ ਪੁਨਹ ਵਹੀ ਉਥਾਨਕਾ॥

ਰਾਮਕਲੀ ਮਹਲਾ ੪ ॥

ਜੇ ਵਡ ਭਾਗ ਹੋਵਹਿ ਵਡ ਮੇਰੇ ਜਨ ਮਿਲਦਿਆ ਢਿਲ ਨ ਲਾਈਐ ॥

ਜੇ ਵਡਿਓਂ ਸੇ ਵਡੇ ਭਾਗ ਮੇਰੇ ਹੋਵੈਂ ਤੌਂ ਸੰਤ ਜਨੋਂ ਸੇ ਮਿਲਦਿਆਂ (ਢਿਲ) ਦੇਰੀ ਨ ਲਾਈਏ॥

ਹਰਿ ਜਨ ਅੰਮ੍ਰਿਤ ਕੁੰਟ ਸਰ ਨੀਕੇ ਵਡਭਾਗੀ ਤਿਤੁ ਨਾਵਾਈਐ ॥੧॥

ਜੋ ਸੰਤ ਜਨ ਹੈਂ ਸੋ ਅੰਮ੍ਰਿਤ ਕੇ (ਕੁੰਟ) ਤਲਾਵੌਂ ਕੇ ਸਾਦਸ (ਨੀਕੇ) ਸ੍ਰੇਸਟ ਹੈਂ ਜੋ ਵਡਭਾਗੀ ਹੈਂ ਸੋ ਤਿਨ ਮੈਂ ਨ੍ਹਾਵਤੇ ਹੈਂ ਭਾਵ ਸੇ ਸੋ ਸਤਿਸੰਗ ਕਰਤੇ ਹੈਂ ਐਸੇ ਪ੍ਰਾਰਥਨਾ ਕਰੀਏ॥੧॥

ਰਾਮ ਮੋ ਕਉ ਹਰਿ ਜਨ ਕਾਰੈ ਲਾਈਐ ॥

ਹਉ ਪਾਣੀ ਪਖਾ ਪੀਸਉ ਸੰਤ ਆਗੈ ਪਗ ਮਲਿ ਮਲਿ ਧੂਰਿ ਮੁਖਿ ਲਾਈਐ ॥੧॥ ਰਹਾਉ ॥

ਹੇ ਰਾਮ ਮੇਰੇ ਕੋ (ਹਰਿ ਜਨ) ਸੰਤੋਂ ਕੀ ਕਾਰ ਅਰਥਾਤ ਸੇਵਾ ਮੈਂ ਲਾਈਐ ਮੈਂ ਪੰਖਾ ਕਰੂੰ ਔ ਪਾਣੀ ਢੋਵਾਂ ਪੁਨਹ ਸੰਤੋਂ ਕੇ ਆਗੇ ਪੀਸਉਂਗਾ ਤਥਾ ਚਰਨੋਂ ਕੀ ਧੂੜੀ ਕੋ ਮਲ ਮਲ ਕੇ ਅੰਗੋਂ ਕੋ ਲਗਾਵੋਂਗਾ॥

ਹਰਿ ਜਨ ਵਡੇ ਵਡੇ ਵਡ ਊਚੇ ਜੋ ਸਤਗੁਰ ਮੇਲਿ ਮਿਲਾਈਐ ॥

ਸੰਤ ਜਨ ਜੋ ਹੈਂ ਮਨ ਤਨ ਬਾਣੀ ਕਰਿ ਵਡੇ ਊਚੇ ਹੈਂ ਜੋ ਸਤਿਗੁਰੂ ਕੇ ਮੇਲ ਮੈਂ ਮਿਲਾਵਤੇ ਹੈਂ॥

ਸਤਗੁਰ ਜੇਵਡੁ ਅਵਰੁ ਨ ਕੋਈ ਮਿਲਿ ਸਤਗੁਰ ਪੁਰਖ ਧਿਆਈਐ ॥੨॥

ਸਤਿਗੁਰੋਂ ਜੈਸਾ ਵਡਾ ਹੋਰ ਕੋਈ ਨਹੀਂ ਹੈ ਕਿਉਂਕਿ ਸਤਿਗੁਰੋਂ ਸੇ ਮਿਲ ਕੇ ਪੁਰਖ ਪਰਮੇਸ੍ਰਰ ਕਾ ਧਿਆਨ ਕਰਤਾ ਹੈ॥੨॥

ਸਤਗੁਰ ਸਰਣਿ ਪਰੇ ਤਿਨ ਪਾਇਆ ਮੇਰੇ ਠਾਕੁਰ ਲਾਜ ਰਖਾਈਐ ॥

ਜੋ ਸਤਿਗੁਰੋਂ ਕੀ ਸਰਣ ਪਏ ਹੈਂ ਤਿਨੋਂ ਨੇ ਸਰੂਪ ਕਾ ਗਿਆਨੁ ਪਾਇਆ ਹੈ ਔਰ ਤਿਨੋਂ ਕੀ ਮੇਰੇ ਸ੍ਵਾਮੀ ਨੇ ਲਾਜ ਰਖੀ ਹੈ॥

ਇਕਿ ਅਪਣੈ ਸੁਆਇ ਆਇ ਬਹਹਿ ਗੁਰ ਆਗੈ ਜਿਉ ਬਗੁਲ ਸਮਾਧਿ ਲਗਾਈਐ ॥੩॥

ਇਕੁ ਅਪਨੇ ਸੰਸਾਰਕ ਪ੍ਰਜੋਜਨ ਲੀਏ ਕੇ ਸਤਿਗੁਰੋਂ ਕੇ ਆਗੇ ਬਗੁਲੇ ਕੀ (ਜਿਉ) ਨਿਆਈ ਸਮਾਧੀ ਲਾਇਕੈ ਆਇ ਬੈਠਤੇ ਹੈਂ॥

ਬਗੁਲਾ ਕਾਗ ਨੀਚ ਕੀ ਸੰਗਤਿ ਜਾਇ ਕਰੰਗ ਬਿਖੁ ਮੁਖਿ ਲਾਈਐ ॥

ਬਗਲਾ ਔ ਕਾਗਵਤ ਨੀਚੋਂ ਕੀ ਸੰਗਤਿ ਹੈ ਕਿਉਂਕਿ ਬਗਲੇ ਔ ਕਾਗ ਤੇ ਕਰੰਗ ਔ ਮਾਸ ਪਰ ਜਾਤੇ ਹੈਂ ਸੋ ਬਿਸਿਆਂ ਕੋ ਮੁਖ ਲਗਾਵਤੇ ਹੈਂ ਅਰਥਾਤ ਪਿਆਰ ਕਰਤੇ ਹੈਂ॥

ਨਾਨਕ ਮੇਲਿ ਮੇਲਿ ਪ੍ਰਭ ਸੰਗਤਿ ਮਿਲਿ ਸੰਗਤਿ ਹੰਸੁ ਕਰਾਈਐ ॥੪॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਹਮ ਕੋ ਸਤਿਸੰਗਤ ਕੇ ਮੇਲ ਮੈਂ ਮਿਲਾਉ ਮਿਲ ਕੇ ਸਤਸੰਗਤ ਮੈਂ ਅਪਨੇ ਆਪਕੋ ਹੰਸ ਕਰਾਈਐ ਭਾਵ ਸੇ ਤਤ ਸਿਖਿਆ ਕੇ ਬਿਬੇਚਨ ਵਾਲੇ ਹੋਈਏ॥੪॥੪॥

ਪੰਨਾ ੮੮੨

ਰਾਮਕਲੀ ਮਹਲਾ ੪ ॥

ਸਤਗੁਰ ਦਇਆ ਕਰਹੁ ਹਰਿ ਮੇਲਹੁ ਮੇਰੇ ਪ੍ਰੀਤਮ ਪ੍ਰਾਣ ਹਰਿ ਰਾਇਆ ॥

ਤਾਂਤੇ ਹੇ ਸਤਿਗੁਰੋ ਦਇਆ ਕਰਕੇ ਹਰੀ ਕੋ ਮਿਲੇ ਕਿਉਂਕਿ ਮੇਰੇ ਪ੍ਰਾਣੋਂ ਕਾ ਪ੍ਰੀਤਮ ਹਰੀ ਰਾਜਾ ਹੈ॥

ਹਮ ਚੇਰੀ ਹੋਇ ਲਗਹ ਗੁਰ ਚਰਣੀ ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਾਇਆ ॥੧॥

ਜਿਨ ਸਤਿਗੁਰੋਂ ਨੇ ਸੁਭ ਮਾਰਗੋਂ ਮੈਂ ਹਰੀ ਕਾ ਪੰਥ ਦਿਖਾਯਾ ਹੈ ਤਿਨ ਆਪ ਕੀ ਹਉ ਦਾਸੀ ਹੋਇਕੈ ਚਰਨੀ ਲਾਗਤੀ ਹੂੰ॥੧॥

ਰਾਮ ਮੈ ਹਰਿ ਹਰਿ ਨਾਮੁ ਮਨਿ ਭਾਇਆ ॥

ਮੈ ਹਰਿ ਬਿਨੁ ਅਵਰੁ ਨ ਕੋਈ ਬੇਲੀ ਮੇਰਾ ਪਿਤਾ ਮਾਤਾ ਹਰਿ ਸਖਾਇਆ ॥੧॥ ਰਹਾਉ ॥

ਹੇ ਭਾਈ ਮੇਰੇ ਮਨ ਮੈਂ ਹਰਿ ਹਰਿ ਨਾਮ ਹੀ ਭਾਯਾ ਹੈ ਹਰੀ ਬਿਨਾ (ਮੈ) ਮੇਰਾ ਔਰ ਕੋਈ (ਬੇਲੀ) ਮਿਤ੍ਰ ਨਹੀਂ ਪੁਨਹ ਪਿਤਾ ਮਾਤਾ ਔ ਬਾਲ ਸਖਾ ਸਭ ਹਰੀ ਹੀ ਹੈ॥੧॥

ਮੇਰੇ ਇਕੁ ਖਿਨੁ ਪ੍ਰਾਨ ਨ ਰਹਹਿ ਬਿਨੁ ਪ੍ਰੀਤਮ ਬਿਨੁ ਦੇਖੇ ਮਰਹਿ ਮੇਰੀ ਮਾਇਆ ॥

ਹੇ ਭਾਈ ਜਨੋਂ ਮੇਰੇ ਪ੍ਰਾਣ ਬਿਨਾ ਪ੍ਰੀਤਮ ਸੇ ਇਕ ਖਿਨ ਮਾਤ੍ਰ ਭੀ ਨਹੀਂ ਰਹਿਤੇ ਸੋ ਬਿਨਾ ਦਰਸਨ ਥੀਂ ਮਰਤੇ ਥੇ॥

ਧਨੁ ਧਨੁ ਵਡ ਭਾਗ ਗੁਰ ਸਰਣੀ ਆਏ ਹਰਿ ਗੁਰ ਮਿਲਿ ਦਰਸਨੁ ਪਾਇਆ ॥੨॥

ਬਡਭਾਗੀ ਜੋ ਮਨ ਬਾਣੀ ਕਰਿ ਧੰਨਜਤਾ ਜੋਗ ਗੁਰੂ ਹੈਂ ਜਬ ਤਿਨ ਗੁਰੋਂ ਕੀ ਸਰਨੀ ਆਇ ਮਿਲੇ ਤਬ ਹਰੀ ਕਾ ਦਰਸ਼ਨ ਪਾਇ ਲੀਆ॥੨॥

ਮੈ ਅਵਰੁ ਨ ਕੋਈ ਸੂਝੈ ਬੂਝੈ ਮਨਿ ਹਰਿ ਜਪੁ ਜਪਉ ਜਪਾਇਆ ॥

ਨਾਮਹੀਣ ਫਿਰਹਿ ਸੇ ਨਕਟੇ ਤਿਨ ਘਸਿ ਘਸਿ ਨਕ ਵਢਾਇਆ ॥੩॥

ਮੇਰੇ ਕੋ ਔਰ ਕੋਈ ਨਹੀਂ (ਸੂਝੈ) ਨਿਗਾਹ ਆਵਤਾ ਜਿਸਕੋ ਹਮ (ਬੂਝੈ) ਪੂਛਉ ਹਮ ਤੋ ਮਨ ਕਰਕੇ ਗੁਰੋਂ ਕਾ ਜਪਾਇਆ ਹੂਆ ਹਰੀ ਕਾ ਜਾਪ ਜਪਤੇ ਹੈਂ॥ ਜੋ ਨਾਮੁ ਤੇ ਹੀਣ ਰਹਿਤੇ ਹੈਂ ਸੋ ਨਕ ਕਟੇ ਫਿਰਤੇ ਹੈਂ ਭਾਵ ਸੇ ਵਹੁ ਇਸ ਲੋਗ ਮੈਂ ਜਸ ਰਹਿਤ ਹੈਂ ਪੁਨਹ ਪ੍ਰਲੋਕ ਮੈਂ ਤਿਨਕਾ ਨਕ ਰਗੜ ਰਗੜ ਕੇ ਧਰਮ ਰਾਇ ਨੇ ਅਪੁਨੇ ਦੂਤੋਂ ਸੇ (ਵਢਾਇਆ) ਕਟਾਇਆ ਹੈ ਭਾਵ ਤਿਨ ਕੋ ਬਹੁਤ ਸ਼ਰਮਿੰਦਾ ਕੀਆ ਹੈ॥੩॥

ਮੋ ਕਉ ਜਗਜੀਵਨ ਜੀਵਾਲਿ ਲੈ ਸੁਆਮੀ ਰਿਦ ਅੰਤਰਿ ਨਾਮੁ ਵਸਾਇਆ ॥

ਹੇ ਜਗਤ ਕੇ ਜੀਵਨ ਰੂਪ ਸ੍ਵਾਮੀ ਮੇਰੇ ਕੋ ਜੀਵਾਲ ਲੈ ਮੇਰੇ ਰਿਦੇ ਮੈਂ ਨਾਮ ਕੋ ਆਪਨੇ ਵਸਾਇਆ ਹੈ ਭਾਵ ਸੇ ਅਬ ਉਸ ਮੈਂ ਮੇਰੇ ਕੋ ਪ੍ਰੇਮ ਦੇਕੇ ਜਨਮ ਮਰਨ ਰਹਿਤ ਕਰ ਲੈ॥

ਨਾਨਕ ਗੁਰੂ ਗੁਰੂ ਹੈ ਪੂਰਾ ਮਿਲਿ ਸਤਿਗੁਰ ਨਾਮੁ ਧਿਆਇਆ ॥੪॥੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨੋਂ ਨੇ ਮਿਲ ਕੇ ਸਤਿਗੁਰੋਂ ਸੇ ਨਾਮ ਕੋ ਧਿਆਇਆ ਹੈ ਵਹੁ ਬਡਿਓਂ ਸੇ ਬਡੇ ਔਰ ਸਰਬ ਗੁਣੋਂ ਕਰ ਪੂਰਨ ਹੈਂ॥੪॥੫॥ ਗੁਰ ਮਹਿਮਾ ਉਚਾਰਨ ਕਰਤੇ ਹੈਂ॥

ਰਾਮਕਲੀ ਮਹਲਾ ੪ ॥

ਸਤਗੁਰੁ ਦਾਤਾ ਵਡਾ ਵਡ ਪੁਰਖੁ ਹੈ ਜਿਤੁ ਮਿਲਿਐ ਹਰਿ ਉਰ ਧਾਰੇ ॥

ਸਤਿਗੁਰੂ ਬਡਾ ਮਹਾਤਮਾ ਪੁਰਸ ਹੈ ਪੁਨਹ ਬਡਾ ਦਾਤਾ ਹੈ ਕਿਉਂਕਿ ਜਿਸਕੇ ਮਿਲਨੇ ਸੇ ਹਰੀ ਕੇ ਨਾਮ ਮਨ ਮੈਂ ਧਾਰੇ ਹੈਂ॥

ਜੀਅ ਦਾਨੁ ਗੁਰਿ ਪੂਰੈ ਦੀਆ ਹਰਿ ਅੰਮ੍ਰਿਤ ਨਾਮੁ ਸਮਾਰੇ ॥੧॥

ਪੁਨਹ ਸਦੀਵ ਜੀਵਨੇ ਕਾ ਦਾਨੁ ਭਾਵ ਮੁਕਤਿ ਰੂਪੁ ਦਾਨੁ ਗੁਰੋਂ ਪੂਰਿਓਂ ਨੇ ਦੀਆ ਹੈ॥ ਕਬ? ਜਬ ਹਰੀ ਨਾਮ ਅੰਮ੍ਰਿਤ ਰੂਪ ਸੰਭਾਰੇ ਹੈਂ॥੧॥

ਰਾਮ ਗੁਰਿ ਹਰਿ ਹਰਿ ਨਾਮੁ ਕੰਠਿ ਧਾਰੇ ॥

ਗੁਰਮੁਖਿ ਕਥਾ ਸੁਣੀ ਮਨਿ ਭਾਈ ਧਨੁ ਧਨੁ ਵਡ ਭਾਗ ਹਮਾਰੇ ॥੧॥ ਰਹਾਉ ॥

ਹੇ ਭਾਈ ਹਮਨੇ ਗੁਰੋਂ ਸੇ ਹਰਿ ਹਰਿ ਨਾਮ ਕੰਠ ਮੈਂ ਧਾਰੇ ਹੈਂ ਜਬ ਗੁਰੋਂ ਦੁਆਰੇ ਨਾਮ ਕੀ ਕਥਾ ਸੁਨੀ ਤੌ ਹਮਾਰੇ ਮਨ ਮੈਂ ਭਾਇ ਗਈ ਇਸਤੇ ਹਮਨੇ ਜਾਨਾ ਕਿ ਹਮਾਰੇ ਭਾਗੁ ਮਨ ਬਾਣੀ ਕਰ ਬਡੇ ਧੰਨ ਹੈਂ॥੧॥

ਕੋਟਿ ਕੋਟਿ ਤੇਤੀਸ ਧਿਆਵਹਿ ਤਾ ਕਾ ਅੰਤੁ ਨ ਪਾਵਹਿ ਪਾਰੇ ॥

ਵਹੁ ਕੈਸਾ ਹਰੀ ਹੈ ਜਿਸਕੋ ਤੇਤੀਸ ਕ੍ਰੋੜ ਦੇਵਤਾ ਕੋਟ ਬਰਸੋਂ ਪਰਯੰਤ ਵਾ ਕੋਟ ਬਿਧੀਓਂ ਕਰ ਧਿਆਨ ਕਰਤੇ ਹੈਂ ਤੌ ਭੀ ਤਿਸ ਕੇ ਪਾਰ ਉਰਾਰ ਕਾ ਅੰਤ ਨਹੀਂ ਪਾਵਤੇ ਹੈਂ॥

ਹਿਰਦੈ ਕਾਮ ਕਾਮਨੀ ਮਾਗਹਿ ਰਿਧਿ ਮਾਗਹਿ ਹਾਥੁ ਪਸਾਰੇ ॥੨॥

ਜਿਨਕੇ ਰਿਦੇ ਮੈਂ (ਕਾਮ) ਇਛਾ ਹੈ ਸੋ (ਕਾਮਨੀ) ਇਸਤ੍ਰੀ ਆਦਿ ਪਦਾਰਥੋਂ ਕੇ ਭੋਗ ਔਰ ਰਿਧੀਆਂ ਹਾਥੁ ਪਸਾਰ ਕਰ ਮਾਂਗਤੇ ਹੈਂ॥੨॥

ਹਰਿ ਜਸੁ ਜਪਿ ਜਪੁ ਵਡਾ ਵਡੇਰਾ ਗੁਰਮੁਖਿ ਰਖਉ ਉਰਿ ਧਾਰੇ ॥

ਜੋ ਕੋਈ ਹਰੀ ਕੇ ਜਸ ਕਾ ਜਾਪ ਜਪਤਾ ਹੈ ਵਹੀ ਵਡਿਓਂ ਸੇ ਬਡਾ ਹੈ ਇਸਤੇ ਗੁਰੋਂ ਦੁਆਰੇ ਤੂੰ ਭੀ ਰਿਦੇ ਮੈਂ ਧਾਰ ਰਖ॥

ਜੇ ਵਡ ਭਾਗ ਹੋਵਹਿ ਤਾ ਜਪੀਐ ਹਰਿ ਭਉਜਲੁ ਪਾਰਿ ਉਤਾਰੇ ॥੩॥

ਜੇ ਵਡੇ ਭਾਗ ਹੋਵੈਂ ਤਾਂ ਹਰੀ ਜਾਪਕੋ ਜਪੀਤਾ ਹੈ ਜੋ ਸੰਸਾਰ ਸਮੁੰਦਰ ਸੇ ਪਾਰ ਉਤਾਰਤਾ ਹੈ॥੩॥

ਹਰਿ ਜਨ ਨਿਕਟਿ ਨਿਕਟਿ ਹਰਿ ਜਨ ਹੈ ਹਰਿ ਰਾਖੈ ਕੰਠਿ ਜਨ ਧਾਰੇ ॥

ਸੰਤੋਂ ਕੇ ਸਮੀਪ ਹੋਇਕੇ ਜਿਨੋਂ ਜਨੋਂ ਨੇ ਹਰੀ ਕੋ ਜਾਨਿਆ ਹੈ ਤਿਨ ਜਨੋਂ ਕੋ ਹਰੀ ਕੰਠ ਸਾਥ ਲਾਇਕੇ ਅਪਨੇ ਨਿਕਟ ਰਾਖਤਾ ਹੈ ਭਾਵ ਸੇ ਉਨਕੋ ਦੁਖ ਨਹੀਂ ਹੋਨ ਦੇਤਾ॥

ਨਾਨਕ ਪਿਤਾ ਮਾਤਾ ਹੈ ਹਰਿ ਪ੍ਰਭੁ ਹਮ ਬਾਰਿਕ ਹਰਿ ਪ੍ਰਤਿਪਾਰੇ ॥੪॥੬॥੧੮॥

ਸ੍ਰੀ ਗੁਰੂ ਜੀ ਕਹਤੇ ਹੈਂ ਹਮਾਰਾ ਤੋ ਪਿਤਾ ਮਾਤਾ ਔ ਸ੍ਵਾਮੀ ਹਰੀ ਹੈ ਇਸੀ ਤੇ ਅਸਮਦਾਦਿ ਦਾਸ ਬਾਰਕੇ ਜਾਨ ਕਰ ਹਰਿ ਪ੍ਰਤਿਪਾਰੇ ਹੈਂ॥੪॥੬॥੧੮॥

ਪਰਮੇਸ੍ਵਰ ਕੇ ਆਗੇ ਬੇਨਤੀ ਔਰ ਮਨ ਅਪਨੇ ਕੋ ਉਪਦੇਸ਼ ਕਰਤੇ ਹੈਂ॥

## ਰਾਗੁ ਰਾਮਕਲੀ ਮਹਲਾ ੫ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ ॥

ਐਸੇ ਪ੍ਰਾਰਥਨਾ ਕਰ ਕਿ ਹੇ ਦੀਨੋਂ ਕੇ ਦਾਤੇ ਸਤਿਗੁਰੋ ਮੈਂ ਦੀਨ ਪਰ ਕ੍ਰਿਪਾ ਕਰੋ ਪੁਨਹ ਮੇਰਾ ਗੁਨ ਤਥਾ ਔਗਨ ਕੋਈ ਨਾ ਬੀਚਾਰੋ ਭਾਵ ਸੇ ਮੈਂ ਬਹੁਤ ਅਸੁੱਧ ਹੂੰ॥

ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ ॥੧॥

ਹੇ ਸੁਆਮੀ ਜੈਸੇ ਮਾਟੀ ਕਾ ਕਿਆ ਧੋਤਾ ਜਾਤਾ ਹੈ ਭਾਵ ਸੇ ਅਸੁਧ ਕਰ ਮੈਲੀ ਰਹਿਤੀ ਹੈ ਐਸੇ ਮਾਨਸ ਸਰੀਰ ਕੀ ਗਤੀ ਹੈ ਭਾਵ ਸੇ ਇਹ ਨਾਮ ਬਿਨਾਂ ਧੋਣੇ ਮਾਂਜਨੇ ਸੇ ਕਬੀ ਸੁਧ ਨਹੀਂ ਹੋਤਾ॥੧॥

ਮੇਰੇ ਮਨ ਸਤਿਗੁਰੁ ਸੇਵਿ ਸੁਖੁ ਹੋਈ ॥

ਜੋ ਇਛਹੁ ਸੋਈ ਫਲੁ ਪਾਵਹੁ ਫਿਰਿ ਦੂਖੁ ਨ ਵਿਆਪੈ ਕੋਈ ॥੧॥ ਰਹਾਉ ॥

ਹੇ ਮੇਰੇ ਮਨ ਸਤਿਗੁਰੋਂ ਕੋ ਸੇਵ ਜਿਸਕੀ ਸੇਵਾ ਤੇ ਤੇਰੇ ਕੋ ਸੁਖ ਹੋਵੈ॥

ਪ੍ਰਸ਼ਨ: ਕੀ ਸੁਖ ਹੋਵੇਗਾ? ਉਤਰ॥ ਜੋ ਇਛਾ ਕਰੋਗੇ ਸੋਈ ਫਲ ਪਾਵੋਗੇ ਪੁਨਹ ਤੇਰੇ ਕੋ ਕੋਈ ਦੂਖ ਨ ਵਿਆਪੇਗਾ॥

ਕਾਚੇ ਭਾਡੇ ਸਾਜਿ ਨਿਵਾਜੇ ਅੰਤਰਿ ਜੋਤਿ ਸਮਾਈ ॥

ਇਹ ਸਰੀਰ ਕਚੇ ਭਾਂਡੇ ਸਾਜਕੇ ਅੰਤਰ ਅਪਨੀ ਜੋਤ ਕੀ ਸਮਾਈ ਕਰਕੇ ਇਹ ਵਡਿਆਏ ਹੈਂ॥

ਜੈਸਾ ਲਿਖਤੁ ਲਿਖਿਆ ਧੁਰਿ ਕਰਤੈ ਹਮ ਤੈਸੀ ਕਿਰਤਿ ਕਮਾਈ ॥੨॥

ਹੇ ਕਰਤੇ ਤੈਨੇ ਜੈਸਾ ਆਦੋਂ ਲੇਖ ਲਿਖਿਆ ਹੈ ਹਮ ਲੋਕੋਂ ਨੇ ਤੈਸੀ ਹੀ ਕਿਰਤ ਕਮਾਈ ਹੈ॥੨॥

ਮਨੁ ਤਨੁ ਥਾਪਿ ਕੀਆ ਸਭੁ ਅਪਨਾ ਏਹੋ ਆਵਣ ਜਾਣਾ ॥

ਇਸ ਜੀਵ ਨੇ ਤਨ ਆਦਿਕ ਪਦਾਰਥ ਸਭ ਮਨ ਕਰਕੇ ਅਪਨਾ ਥਾਪੁ ਕਰ ਰਖਿਆ ਹੈ (ਏਹੋ) ਮਾਰਗ ਕਾ ਹੇਤੂ ਹੈ ਜਿਸ ਕਰਕੇ ਇਸ ਕਾ ਆਵਨ ਜਾਨਾ ਬਨਾ ਹੂਆ ਹੈ॥

ਜਿਨਿ ਦੀਆ ਸੋ ਚਿਤਿ ਨ ਆਵੈ ਮੋਹਿ ਅੰਧੁ ਲਪਟਾਣਾ ॥੩॥

ਜਿਨ ਇਹ ਪਦਾਰਥ ਦੀਆ ਹੈ ਸੋ ਯਾਦ ਨਹੀਂ ਆਵਤਾ ਇਸੀ ਤੇ ਨ ਯਾਦ ਆਉਣ ਤੇ ਪਦਾਰਥੋਂ ਕੇ ਮੋਹ ਮੈਂ ਅਗਜਾਨੀ ਲਪਟਿਆ ਹੈ॥੩॥

ਪੰਨਾ ੮੮੩

ਜਿਨਿ ਕੀਆ ਸੋਈ ਪ੍ਰਭੁ ਜਾਣੈ ਹਰਿ ਕਾ ਮਹਲੁ ਅਪਾਰਾ ॥

ਜਿਸ ਤੈਨੇ ਇਹ ਸੰਸਾਰ ਕੀਆ ਹੈ ਸੋਈ ਪ੍ਰਭੂ ਤੂੰ ਇਸਕੋ ਜਾਣਤਾ ਹੈਂ ਹੇ ਹਰੀ ਆਪ ਕਾ ਸਰੂਪ ਅਪਾਰ ਹੈ॥

ਭਗਤਿ ਕਰੀ ਹਰਿ ਕੇ ਗੁਣ ਗਾਵਾ ਨਾਨਕ ਦਾਸੁ ਤੁਮਾਰਾ ॥੪॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਹਰੀ ਏਹ ਕਿਰਪਾ ਕਰ ਮੈਂ ਤੇਰੀ ਰਿਦੇ ਸੇ ਭਗਤੀ ਕਰਾਂ ਪੁਨਾ ਬਾਣੀ ਕਰਕੇ ਭੀ ਆਪਕੇ ਗੁਣ ਗਾਇਨ ਕਰੂੰ ਮੈਂ ਤੁਮਾਰਾ ਦਾਸ ਹਾਂ॥੪॥੧॥ ਉਪਦੇਸ਼ ਕਰਤੇ ਹੈਂ॥

ਰਾਮਕਲੀ ਮਹਲਾ ੫ ॥

ਪਵਹੁ ਚਰਣਾ ਤਲਿ ਊਪਰਿ ਆਵਹੁ ਐਸੀ ਸੇਵ ਕਮਾਵਹੁ ॥

ਆਪਸ ਤੇ ਊਪਰਿ ਸਭ ਜਾਣਹੁ ਤਉ ਦਰਗਹ ਸੁਖੁ ਪਾਵਹੁ ॥੧॥

ਤਬ ਸੰਤ ਕਹਤੇ ਹੈਂ ਹੇ ਪਜਾਰਿਓ ਚਰਨੋਂ ਕੇ ਤਲੇ ਪਵੋ ਤਬ ਸਭ ਕੇ ਊਪਰ ਆਵੋਗੇ ਭਾਵ ਅਤਜੰਤ ਨਿਮ੍ਰਤਾ ਧਾਰ ਤੋਂ ਸਭ ਸੇ ਊਪਰ ਹੋਵੋਗੇ ਪੁਨਾ ਐਸੀ ਸੇਵਾ ਕਰੋ ਐਸੀ ਕੈਸੀ ਜੋ ਸਭ ਕੋ ਆਪਣੇ ਸੇ ਊਪਰ ਜਾਣੋ ਇਸ ਸੇ ਦਰਗਾਹਿ ਮੈਂ ਸੁਖ ਪਾਵੋਗੇ॥

ਸੰਤਹੁ ਐਸੀ ਕਥਹੁ ਕਹਾਣੀ ॥

ਸੁਰ ਪਵਿਤ੍ਰ ਨਰ ਦੇਵ ਪਵਿਤ੍ਰਾ ਖਿਨੁ ਬੋਲਹੁ ਗੁਰਮੁਖਿ ਬਾਣੀ ॥੧॥ ਰਹਾਉ ॥

ਹੇ ਸੰਤੋ ਐਸੀ ਕਹਾਣੀ ਕਥਾ ਕਰੋ ਕਿਸ ਕਥਾ ਸੇ ਖਿਨ ਮਾਤ੍ਰ ਮੈਂ ਦੇਖਤੇ ਪਵਿਤ੍ਰ ਹੋਤੇ ਹੈਂ ਪੁਨਾ ਨਰ ਦੇਵ ਰਾਜੇ ਭੀ ਪਵਿਤ੍ਰ ਹੋਤੇ ਹੈਂ ਹੇ ਗੁਰਮੁਖੋ ਐਸੀ ਬਾਣੀ ਬੋਲਹੁ॥

ਪਰਪੰਚੁ ਛੋਡਿ ਸਹਜ ਘਰਿ ਬੈਸਹੁ ਝੂਠਾ ਕਹਹੁ ਨ ਕੋਈ ॥
ਸਤਿਗੁਰ ਮਿਲਹੁ ਨਵੈ ਨਿਧਿ ਪਾਵਹੁ ਇਨ ਬਿਧਿ ਤਤੁ ਬਿਲੋਈ ॥੨॥

ਪੁਨਾ ਛਲ ਕੋ ਛੋਡਕੇ (ਸਹਜ) ਸਾਂਤੀ ਘਰ ਮੈਂ ਇਸਥਤ ਹੋਵੋ ਔਰ ਝੂਠਾ ਬਚਨ ਕੋਈ ਨਾ ਕਹੋ ਪੁਨਹ ਸਤਿਗੁਰੋਂ ਕੋ ਮਿਲ ਕੇ ਨੌ ਨਿਧਾਂ ਕੋ ਪਾਵੋ ਇਸ ਪ੍ਰਕਾਰ ਤਤ ਮਿਥ੍ਯਾ ਬਿਚਾਰਨੇ ਵਾਲੇ ਹੋਵਹੁ॥੨॥

ਭਰਮੁ ਚੁਕਾਵਹੁ ਗੁਰਮੁਖਿ ਲਿਵ ਲਾਵਹੁ ਆਤਮੁ ਚੀਨਹੁ ਭਾਈ ॥

ਹੇ ਭਾਈ ਗੁਰੋਂ ਦ੍ਵਾਰੇ ਲਿਵ ਲਾਵੋ ਭਰਮ ਕੋ ਦੂਰ ਕਰੋ ਪੁਨਹ ਆਤਮ ਕੋ ਪਛਾਨੋ॥

ਨਿਕਟਿ ਕਰਿ ਜਾਣਹੁ ਸਦਾ ਪ੍ਰਭੁ ਹਾਜਰੁ ਕਿਸੁ ਸਿਉ ਕਰਹੁ ਬੁਰਾਈ ॥੩॥

ਜੋ ਸਦਾ ਹਾਜਰ ਹੈ ਤਿਸ ਪ੍ਰਭੂ ਕੋ ਅਪਨੇ ਨਿਕਟ ਕਰ ਜਾਣੋ ਕਿਸ ਸਿਉਂ ਬੁਰਾਈ ਕਰਤੇ ਹੋ ਅਰਥਾਤ ਨ ਕਰੋ॥੧॥

ਸਤਿਗੁਰਿ ਮਿਲਿਐ ਮਾਰਗੁ ਮੁਕਤਾ ਸਹਜੇ ਮਿਲੇ ਸੁਆਮੀ ॥

ਜਿਨਕੋ ਸਤਿਗੁਰ ਮਿਲਿਆ ਹੈ ਤਿਨ ਕੋ ਪਰਮੇਸ੍ਵਰ ਕਾ ਰਸਤਾ ਖੁਲਿਆ ਹੈ॥ ਭਾਵ ਸੇ ਰਸਤਾ ਪ੍ਰਾਪਤਿ ਹੁਆ ਹੈ ਵਹੀ ਸੁਆਮੀ ਕੋ (ਸਹਜੇ) ਸੁਤੇ ਹੀ ਮਿਲੇ ਹੈਂ॥

ਧਨੁ ਧਨੁ ਸੇ ਜਨ ਜਿਨੀ ਕਲਿ ਮਹਿ ਹਰਿ ਪਾਇਆ ਜਨ ਨਾਨਕ ਸਦ ਕੁਰਬਾਨੀ ॥੪॥੨॥

ਸੋ ਜਨ ਮਨ ਬਾਣੀ ਕਰਕੇ ਧੰਨ ਹੈਂ ਜਿਨੋਂ ਨੇ ਕਲਿਯੁਗ ਮੈਂ ਹਰੀ ਕੋ ਪਾਇਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਜਨੋਂ ਪੈ ਹਮ ਸਦੀਵ ਕੁਰਬਾਨ ਜਾਤੇ ਹੈਂ॥੪॥੨॥

ਸਤਿਗੁਰੋਂ ਕੀ ਔ ਸਤਿਗੁਰ ਪ੍ਰਾਪਤੀ ਵਾਲਿਓਂ ਹਰਿ ਜਨੋਂ ਕੀ ਮਹਿਮਾ ਪੁਨਹ ਤਿਨੋਂ ਕੀ ਰਹਿਤ ਉਚਾਰਤੇ ਹੈਂ॥

ਰਾਮਕਲੀ ਮਹਲਾ ੫ ॥

ਆਵਤ ਹਰਖ ਨ ਜਾਵਤ ਦੂਖਾ ਨਹ ਬਿਆਪੈ ਮਨ ਰੋਗਨੀ ॥

ਜੋ ਕੁਛ ਪਦਾਰਥ ਆਇ ਜਾਇ ਤੌ ਹਰਖ ਨਹੀਂ ਔ ਜੇ ਚਲਾ ਜਾਏ ਤੌ ਦੁਖ ਨਹੀਂ ਹੈ ਕਿਸੀ ਪ੍ਰਕਾਰ ਕੀ ਭੀ ਮਨ ਕੋ (ਰੋਗਨੀ) ਚਿੰਤਾ ਨਹੀਂ ਬਿਆਪਤੀ॥

ਸਦਾ ਅਨੰਦੁ ਗੁਰੁ ਪੂਰਾ ਪਾਇਆ ਤਉ ਉਤਰੀ ਸਗਲ ਬਿਓਗਨੀ ॥੧॥

ਕਿਉਂਕਿ ਗੁਰੂ ਜੋ ਪੂਰਾ ਪਾਇਆ ਹੈ ਇਸਤੇ ਸਦਾ ਹੀ ਤਿਨ ਕੋ ਅਨੰਦ ਰਹਤਾ ਪੁਨਹ ਤਿਨਕੀ ਸਭ (ਬਿਓਗਨੀ) ਪੀੜਾ ਉਤਰ ਗਈ ਹੈ॥੧॥

ਇਹ ਬਿਧਿ ਹੈ ਮਨੁ ਜੋਗਨੀ ॥
ਮੋਹੁ ਸੋਗੁ ਰੋਗੁ ਲੋਗੁ ਨ ਬਿਆਪੈ ਤਹ ਹਰਿ ਹਰਿ ਹਰਿ ਰਸ ਭੋਗਨੀ ॥੧॥ ਰਹਾਉ ॥

ਤਿਨ ਮਹਾਤਮੋਂ ਨੇ ਮਨ ਮੈਂ ਇਸ ਪ੍ਰਕਾਰ ਕੀ ਬਿਧੀ (ਜੋਗਨੀ) ਜੋਗ ਜਾਣੀ ਹੈ ਤਿਨ ਲੋਗੋਂ ਕੋ ਮੋਹ ਸੋਗ ਰੋਗ ਨਹੀਂ ਬਿਆਪਤਾ (ਤਹ) ਤਿਨੋਂ ਨੇ ਹਰੀ ਰਸ ਕੀ ਮਨ ਬਾਣੀ ਸਰੀਰ ਕਰਕੇ ਪ੍ਰਸੰਨਤਾ (ਭੋਗਨੀ) ਕਰੀ ਹੈ॥

ਸੁਰਗ ਪਵਿਤ੍ਰਾ ਮਿਰਤ ਪਵਿਤ੍ਰਾ ਪਇਆਲ ਪਵਿਤ੍ਰ ਅਲੋਗਨੀ ॥

ਵਹੁ ਤੀਨੋਂ ਲੋਕ ਪਵਿਤ੍ਰ ਹੈ ਕਿਉਂਕਿ ਵਹੁ ਲੋਕੋਂ ਸੇ ਅਸੰਗ ਰਹਤੇ ਹੈਂ॥

ਆਗਿਆਕਾਰੀ ਸਦਾ ਸੁਖੁ ਭੁੰਚੈ ਜਤ ਕਤ ਪੇਖਉ ਹਰਿ ਗੁਨੀ ॥੨॥

ਭਗਵਤ ਕੇ ਆਗ੍ਯਾਕਾਰੀ ਹੋਇਕੈ ਸਦਾ ਅਚੁਤ ਸੁਖ ਕੋ ਭੋਗਤੇ ਹੈਂ ਕਿਉਂਕਿ ਜਹਾਂ ਕਹਾਂ ਹਰੀ ਕੋ ਹੀ ਦੇਖਤੇ ਹੈਂ ਐਸੇ ਵਹੁ ਗੁਨੀ ਹੈਂ॥੨॥

ਨਹ ਸਿਵ ਸਕਤੀ ਜਲੁ ਨਹੀ ਪਵਨਾ ਤਹ ਅਕਾਰੁ ਨਹੀ ਮੇਦਨੀ ॥

ਜਿਸ ਬ੍ਰਹਮ ਸਰੂਪ ਮੈਂ ਈਸਰ ਪੁਨਹ ਮਾਇਆ ਔ ਜਲ ਤਥਾ ਉਨਚਾਸ ਪਵਨ ਭੀ ਨਹੀਂ ਹੈ ਪੁਨਹ (ਮੇਦਨੀ) ਪ੍ਰਿਥ੍ਵੀ ਕਾ ਆਕਾਰ ਭੀ ਨਹੀਂ ਹੈ॥

ਸਤਿਗੁਰ ਜੋਗ ਕਾ ਤਹਾ ਨਿਵਾਸਾ ਜਹ ਅਵਿਗਤ ਨਾਥੁ ਅਗਮ ਧਨੀ ॥੩॥

ਜਹ ਅਵਗਤਿ ਨਾਥ ਅਗਮ (ਧਨੀ) ਸੁਆਮੀ ਹੈਂ ਜੋਗ ਧਾਰੀ ਸਤਿਗੁਰੂ ਕਾ ਤਹਾਂ ਨਿਵਾਸ ਹੈ॥੩॥

ਤਨੁ ਮਨੁ ਹਰਿ ਕਾ ਧਨੁ ਸਭੁ ਹਰਿ ਕਾ ਹਰਿ ਕੇ ਗੁਣ ਹਉ ਕਿਆ ਗਨੀ ॥

ਸਰੀਰ ਔ ਮਨ ਸਭ ਹਰੀ ਕਾ ਹੀ ਹੈ ਪੁਨਹ ਧਨ ਭੀ ਹਰੀ ਕਾ ਹੀ ਦੀਆ ਹੂਆ ਹੈ ਹਰੀਕੇ ਗੁਨ ਉਪਕਾਰ ਮੈਂ ਕਿਆ ਗਨੋਂ॥

ਕਹੁ ਨਾਨਕ ਹਮ ਤੁਮ ਗੁਰਿ ਖੋਈ ਹੈ ਅੰਭੈ ਅੰਭੁ ਮਿਲੋਗਨੀ ॥੪॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨਕੀ ਹੰਤਾ ਔ ਮਮਤਾ ਗੁਰੋਂ ਨੇ ਦੂਰ ਕਰੀ ਹੈ ਵਹੁ ਹਰੀ ਮੈਂ ਮਿਲੇ ਹੈਂ ਅਰਥਾਤ ਅਭੇਦ ਹੁਏ ਹੈਂ॥ ਦ੍ਰਿਸ੍ਟਾਂਤ ਜੈਸੇ ਜਲ ਮੇਂ ਜਲ ਮਿਲਤਾ ਹੈ॥੪॥੩॥

ਸਿਖਨੇ ਪੂਛਾ ਹੇ ਭਗਵਨ ਆਤਮ ਵਸਤੁ ਕੈਸੀ ਹੈ ਅਰੁ ਕਹਾਂ ਰਹਤੀ ਹੈ? ਤਿਸ ਪਰ ਕਹਤੇ ਹੈਂ॥

ਰਾਮਕਲੀ ਮਹਲਾ ੫ ॥

ਤ੍ਰੈ ਗੁਣ ਰਹਤ ਰਹੈ ਨਿਰਾਰੀ ਸਾਧਿਕ ਸਿਧ ਨ ਜਾਨੈ ॥

ਤ੍ਰਿਗੁਣੋਂ ਕੀ ਰਹਿਤ ਸੇ ਏਹ ਵਸਤੂ ਨਿਆਰੀ ਰਹਿਤੀ ਹੈ ਇਸਕੋ ਸਾਧਨੋਂ ਕੇ ਕਰਤਾ ਜੋ ਸਿਧ ਹੈਂ ਵਹੁ ਭੀ ਨਹੀਂ ਜਾਨਤੇ॥

ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ ॥੧॥

ਰਤਨ ਵੈਰਾਗਾਦਿਕ ਕੀ ਕੋਠੜੀ ਆਤਮ ਵਸਤੁ ਬ੍ਰਹਮਾਨੰਦ ਅੰਮ੍ਰਿਤ ਕਰਕੇ (ਸੰ) ਭਲੀ ਪ੍ਰਕਾਰ ਪੂਰਨ ਹੈ ਐਸੀ ਵਸਤੂ ਸਤਿਗੁਰੂ ਕੇ ਰਿਦੇ ਰੂਪ ਖਜਾਨੇ ਮੈਂ ਹੈਂ॥੧॥

ਅਚਰਜੁ ਕਿਛੁ ਕਹਣੁ ਨ ਜਾਈ ॥

ਬਸਤੁ ਅਗੋਚਰ ਭਾਈ ॥੧॥ ਰਹਾਉ ॥

ਏਹ ਕਹਣਾ ਅਸਚਰਜ ਹੈ ਕਛੁ ਕਹਿਆ ਨਹੀਂ ਜਾਤਾ ਕਿਉਂਕਿ ਹੇ ਭਾਈ ਇਹ ਵਸਤੂ ਇੰਦ੍ਰਯੋਂ ਕਾ ਅਵਿਸੇ ਹੈ॥੩॥

ਮੋਲੁ ਨਾਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ ॥

ਪੁਨਹ ਮੋਲ ਭੀ ਕੁਛ ਕਰਨੇ ਜੋਗਾ ਨਹੀਂ ਹੈ ਤਿਸ ਕੇ ਮੋਲ ਕੋ ਕਹਕੇ ਕਿਆ ਕੋਈ ਸੁਨਾਵੇ॥

ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥੨॥

ਉਨਕੀ ਕਥਾ ਮਾਤ੍ਰ ਕਹਨੇ ਕੋ (ਸੋਝੀ) ਗਿਆਤ ਨਹੀਂ ਭਾਵ ਤਿਸ ਕੇ ਸਰੂਪ ਵਾ ਗੁਣ ਕਹਣੇ ਮੈਂ ਬੁਧੀ ਚਕਰਤ ਹੋਤੀ ਹੈ ਜੋ ਦੇਖਤਾ ਹੈ ਤਿਸ ਕੋ ਬਨ ਆਵਤੀ ਹੈ ਭਾਵ ਸੇ ਤਿਸ ਕੇ ਅਨੰਦ ਕੋ ਭੋਗਤਾ ਹੈ॥੨॥

ਸੋਈ ਜਾਣੈ ਕਰਣੈਹਾਰਾ ਕੀਤਾ ਕਿਆ ਬੇਚਾਰਾ ॥

ਵਹੁ ਜੇ ਕੋਰਣਹਾਰ ਪਰਮਾਤਮਾ ਹੈ ਸੋਈ ਅਪਨੇ ਸਰੂਪ ਕੋ ਜਾਨਤਾ ਹੈ ਇਹ ਜੀਵ ਜੋ (ਕੀਤਾ) ਕਾਰਜ ਰੂਪ ਗਰੀਬ ਕਿਆ ਜਾਨਤਾ ਹੈ ਭਾਵ ਸੇ ਅਲਪਗ ਹੈ॥

ਆਪਣੀ ਗਤਿ ਮਿਤਿ ਆਪੇ ਜਾਣੈ ਹਰਿ ਆਪੇ ਪੂਰ ਭੰਡਾਰਾ ॥੩॥

ਆਪਣੀ ਗਤੀ ਕੀ ਮਿਰਜਾਦਾ ਆਪ ਹੀ ਜਾਨਤਾ ਹੈ ਸੋ ਹਰੀ ਆਪ ਹੀ (ਪੂਰ) ਪੂਰਨ ਭੰਡਾਰੇ ਵਾਲਾ ਹੈ ਭਾਵ ਸੇ ਤਿਸ ਕੇ ਘਰ ਮੈਂ ਸਭ ਵਸਤੂ ਕੀ ਬਿਅੰਤਤਾ ਹੈ॥ ਜੇ ਕਹੇ ਤੁਮ ਅਪਨਾ ਸਿਧਾਂਤ ਕਹੋ ਤਿਸ ਪਰ ਕਹਤੇ ਹੈਂ॥੩॥

ਐਸਾ ਰਸੁ ਅੰਮ੍ਰਿਤੁ ਮਨਿ ਚਾਖਿਆ ਤ੍ਰਿਪਤਿ ਰਹੇ ਆਘਾਈ ॥

ਐਸਾ ਅੰਮ੍ਰਿਤ ਰਸ ਹਮਾਰੇ ਮਨ ਨੇ ਚਾਖਿਆ ਹੈ ਜੋ ਇਸ ਲੋਕ ਕੇ ਪਦਾਰਥੋਂ ਸੇ ਤ੍ਰਿਪਤਿ ਪੁਨਹ ਪ੍ਰਲੋਕ ਕੇ ਸੁਖੋਂ ਸੇ ਭੀ (ਆਘਾਈ) ਰਜ ਗਏ ਹੈਂ॥

ਕਹੁ ਨਾਨਕ ਮੇਰੀ ਆਸਾ ਪੂਰੀ ਸਤਿਗੁਰ ਕੀ ਸਰਣਾਈ ॥੪॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਸਤਿਗੁਰੋਂ ਕੀ ਸਰਣ ਮੈਂਨੇ ਲਈ ਤਬ ਮੇਰੀ ਆਸਾ ਪੂਰਨ ਹੋਈ॥੪॥੪॥

ਪੰਨਾ ੮੯੪

ਰਾਮਕਲੀ ਮਹਲਾ ੫ ॥

ਅੰਗੀਕਾਰੁ ਕੀਆ ਪ੍ਰਭਿ ਅਪਨੈ ਬੈਰੀ ਸਗਲੇ ਸਾਧੇ ॥

ਹੇ ਪ੍ਰਭੂ ਤੈਨੇ ਅਪਨੇ ਜਾਨਕੈ (ਅੰਗੀਕਾਰੁ) ਪਖੁ ਕੀਆ ਹੈ ਔ ਬੈਰੀ ਸਗਲੇ ਸਾਧੇ ਹੈਂ॥

ਜਿਨਿ ਬੈਰੀ ਹੈ ਇਹੁ ਜਗੁ ਲੂਟਿਆ ਤੇ ਬੈਰੀ ਲੈ ਬਾਧੇ ॥੧॥

ਜਿਨੋਂ ਕਾਮਾਦੀ ਬੈਰੀਓਂ ਨੇ ਇਹ ਜਗਤ ਸਭ ਲੂਟਿਆ ਹੂਆ ਹੈ ਤੇ ਬੈਰੀ ਲੈਕੇ ਬਾਂਧੇ ਹੈਂ॥੧॥

ਸਤਿਗੁਰੁ ਪਰਮੇਸਰੁ ਮੇਰਾ ॥

ਅਨਿਕ ਰਾਜ ਭੋਗ ਰਸ ਮਾਣੀ ਨਾਉ ਜਪੀ ਭਰਵਾਸਾ ਤੇਰਾ ॥੧॥ ਰਹਾਉ ॥

ਹੇ ਪਰਮੇਸ੍ਵਰ ਸਤਿਗੁਰੂ ਹੀ ਮੇਰਾ ਸੁਖਦਾਈ ਹੈ ਜਿਨਕੀ ਕ੍ਰਿਪਾ ਕਰਿ ਤੇਰੇ ਨਾਮ ਕੋ ਜਪਾ ਹੈ ਅਰੁ ਤੇਰਾ ਭਰਵਾਸਾ ਧਾਰਿਆ ਹੈ ਤਿਸ ਕਰ ਰਾਜਆਦਿ ਅਨੇਕ ਭੋਗੋਂ ਕੇ ਰਸ ਕੋ ਮਾਣਤੇ ਹੈਂ ਭਾਵ ਆਤਮ ਅਨੰਦ ਕੇ ਅੰਤਰ ਸਰਬ ਸੁਖ ਹੈਂ॥

ਚੀਤਿ ਨ ਆਵਸਿ ਦੂਜੀ ਬਾਤਾ ਸਿਰ ਊਪਰਿ ਰਖਵਾਰਾ ॥

ਅਬ ਤੋ ਦੂਸਰੀ ਬਾਤ ਭੀ ਯਾਦ ਨਹੀਂ ਆਵਤੀ ਕਿਉਂਕਿ ਹਮਾਰੇ ਸਿਰਕੇ ਊਪਰ ਜੋ ਸਤਿਗੁਰੂ ਰਾਖਾ ਹੈ॥

ਬੇਪਰਵਾਹੁ ਰਹਤ ਹੈ ਸੁਆਮੀ ਇਕ ਨਾਮ ਕੈ ਆਧਾਰਾ ॥੨॥

ਹੇ ਸ੍ਵਾਮੀ ਇਸੀ ਤੇ ਹਮ ਬੇਪਰਵਾਹ ਰਹਿਤੇ ਹੈਂ ਔਰ ਏਕ ਨਾਮ ਕੇ ਹੀ ਆਸਰੇ ਹੈਂ॥੨॥

ਪੂਰਨ ਹੋਇ ਮਿਲਿਓ ਸੁਖਦਾਈ ਊਨ ਨ ਕਾਈ ਬਾਤਾ ॥

ਹਮ ਤੋ ਪੂਰਨ ਹੋਏ ਹੈਂ ਕਿਉਂਕਿ ਸੁਖ ਦਾਤਾ ਤੂੰ ਮਿਲਿਆ ਹੈਂ ਇਸੀ ਤੇ ਅਬ ਕਿਸੀ ਬਾਤ ਸੇ ਹਮ (ਊਨ) ਖਾਲੀ ਨਹੀਂ ਹੈ॥

ਤਤੁ ਸਾਰੁ ਪਰਮ ਪਦੁ ਪਾਇਆ ਛੋਡਿ ਨ ਕਤਹੂ ਜਾਤਾ ॥੩॥

ਸ੍ਰੇਸ੍ਰ ਸੇ ਸ੍ਰੇਸਟ ਜੋ ਪਰਮਪਦੁ ਹੈ ਸੋ ਹਮਨੇ ਪਾਇ ਲੀਆ ਹੈ ਅਬ ਤਿਸ ਕੋ ਛੋਡ ਕਰ ਹਮਾਰਾ ਮਨ ਕਹੀਂ ਨਹੀਂ ਜਾਤਾ ਹੈ॥੩॥

ਬਰਨਿ ਨ ਸਾਕਉ ਜੈਸਾ ਤੂ ਹੈ ਸਾਚੇ ਅਲਖ ਅਪਾਰਾ ॥

ਹੇ ਸਾਚੇ ਅਲਖ ਅਪਾਰ ਜੈਸਾ ਤੂੰ ਹੈਂ ਤੈਸਾ ਮੈਂ ਬਰਨਨ ਨਹੀਂ ਕਰ ਸਕਤਾ ਹਾਂ॥

ਅਤੁਲ ਅਥਾਹ ਅਡੋਲ ਸੁਆਮੀ ਨਾਨਕ ਖਸਮੁ ਹਮਾਰਾ ॥੪॥੫॥

(ਅਤੁਲ) ਕੋਈ ਤੇਰੇ ਸਮ ਨਹੀਂ ਵਾ ਬਿਚਾਰ ਸੇ ਪਰੇ ਅਥਾਹ ਔ ਅਡੋਲ ਹੈਂ ਤੂੰ ਹੇ ਸੁਆਮੀ ਸ੍ਰੀ ਗੁਰੂ ਜੀ ਕਹਤੇ ਹੈਂ ਔ ਤੂੰ ਐਸਾ ਹਮਾਰਾ ਖਸਮ ਹੈਂ॥੪॥੫॥ ਪਰਮੇਸ੍ਵਰ ਕੇ ਸਨਮੁਖ ਬੇਨਤੀ ਕਰਤੇ ਹੈਂ॥

ਰਾਮਕਲੀ ਮਹਲਾ ੫ ॥

ਤੂ ਦਾਨਾ ਤੂ ਅਬਿਚਲੁ ਤੂਹੀ ਤੂ ਜਾਤਿ ਮੇਰੀ ਪਾਤੀ ॥

ਹੇ ਹਰਿ ਤੂੰ ਦਨਾਇ ਹੈਂ ਔ ਤੂੰ ਅਬਚਲ ਹੈਂ ਪੁਨਹ ਤੂੰ ਹੀ ਮੇਰੀ ਜਾਤ ਹੈਂ ਤਥਾ ਤੂੰ ਹੀ ਮੇਰੀ ਪੰਗਤੀ ਹੈਂ ਵਾ ਪਤਿ ਹੈਂ॥

ਤੂ ਅਡੋਲੁ ਕਦੇ ਡੋਲਹਿ ਨਾਹੀ ਤਾ ਹਮ ਕੈਸੀ ਤਾਤੀ ॥੧॥

ਤੂੰ ਅਡੋਲ ਹੈਂ ਇਸੀ ਤੇ ਕਿਸੇ ਬਿਸੇ ਕਰਕੇ ਕਦੇ ਡੋਲਤਾ ਨਹੀਂ ਤਾਂ ਹਮ ਕੋ ਕੈਸੀ ਕਿਸੇ ਕੀ (ਤਾਤੀ) ਇਛਾ ਹੈ॥੧॥

ਏਕੈ ਏਕੈ ਏਕ ਤੂਹੀ ॥
ਏਕੈ ਏਕੈ ਤੂ ਰਾਇਆ ॥
ਤਉ ਕਿਰਪਾ ਤੇ ਸੁਖੁ ਪਾਇਆ ॥੧॥ ਰਹਾਉ ॥

ਤੀਨੋਂ ਕਾਲੋਂ ਮੈਂ ਏਕ ਤੂੰ ਹੀ ਬਿਆਪਕ ਹੈਂ॥ ਹੇ ਰਾਜਨ ਤੂੰ ਏਕ ਅਦੁਤੀ ਹੈਂ ਹਮਨੇ ਤੋ (ਤਉ) ਤੇਰੀ ਕ੍ਰਿਪਾ ਸੇ ਹੀ ਸੁਖੁ ਪਾਇਆ ਹੈ॥੧॥

ਤੂ ਸਾਗਰੁ ਹਮ ਹੰਸ ਤੁਮਾਰੇ ਤੁਮ ਮਹਿ ਮਾਣਕ ਲਾਲਾ ॥

ਹੇ ਪਰਮੇਸ੍ਵਰ ਤੂੰ ਤੋ ਸਾਗਰ ਉਪਲਖਤ ਮਾਨ ਸਰੋਵਰ ਹੈਂ ਵਾ ਸਮੁੰਦ੍ਰ ਮਹਿ ਭੀ ਹੀਰੇ ਲਾਲੋਂ ਕੀ ਖਾਨ ਹੈਂ ਔ ਹਮ ਤੁਮਾਰੇ ਮੈਂ ਰਹਿਨੇਹਾਰੇ ਹੰਸ ਹੈਂ ਪੁਨਹ ਤੁਮਾਰੇ ਮੈਂ ਹੀ ਮਾਣਕ ਤਥਾ ਲਾਲ ਅਰਥਾਤ ਗਿਆਨ ਵੈਰਾਗ ਹੈਂ॥

ਤੁਮ ਦੇਵਹੁ ਤਿਲੁ ਸੰਕ ਨ ਮਾਨਹੁ ਹਮ ਭੁੰਚਹ ਸਦਾ ਨਿਹਾਲਾ ॥੨॥

ਜਿਸਕੋ ਤੁਮ ਗਿਆਨ ਵੈਰਾਗ ਦੇਤੇ ਹੋ ਤਿਸ ਕੋ ਸੁਖੁ ਆਦਿ ਪਦਾਰਥ ਦੇਤੇ ਹੂਏ ਤਿਲ ਮਾਤ੍ਰ ਸੰਕਾ ਨਹੀਂ ਮਾਨਤੇ ਹੋ ਔ (ਹਮ) ਦਾਸ ਸੁਖੋਂ ਕੋ ਭੋਗਤੇ ਹੂਏ ਸਦਾ ਦੁਖ ਰਹਿਤ ਹੋਤੇ ਹੈਂ॥੨॥

ਹਮ ਬਾਰਿਕ ਤੁਮ ਪਿਤਾ ਹਮਾਰੇ ਤੁਮ ਮੁਖਿ ਦੇਵਹੁ ਖੀਰਾ ॥

ਹਮ ਤੋ ਆਪਕੇ ਬਾਲਕ ਹੈਂ ਔ ਤੁਮ ਹਮਾਰੇ ਪਿਤਾ ਹੋ ਪੁਨਹ ਤੁਮ ਹੀ ਹਮਾਰੇ ਮੁਖ ਮੈਂ ਦੂਧ ਵਾ (ਖੀਰਾ) ਥਣ ਮਾਤਾ ਕਾ ਦੇਤੇ ਹੋ ਭਾਵ ਸੇ ਤੁਮਹੀ ਹਮਾਰੇ ਸੁਖ ਮੈਂ ਨਾਮ ਰੂਪ ਦੂਧ ਔ ਸਾਸਤ੍ਰ ਰੂਪ ਥਣ ਦੇਕੇ ਪਾਲਤੇ ਹੋ॥

ਹਮ ਖੇਲਹ ਸਭਿ ਲਾਡ ਲਡਾਵਹ ਤੁਮ ਸਦ ਗੁਣੀ ਗਹੀਰਾ ॥੩॥

ਹਮ ਖੇਲਤੇ ਹੂਏ ਸਭ ਲਾਡੋਂ ਕੋ (ਲਡਾਵਹ) ਕਰਤੇ ਹੈਂ ਵਾ ਤੁਸੀਂ ਲਾਡ ਕਰਾਵਤੇ ਹੋ ਪੁਨਹ ਤੁਮ ਹੀ ਸਦਾ ਗੁਨੋਂ ਕੋ (ਗਹੀਰਾ) ਸਮੁੰਦ੍ਰ ਹੋ ਭਾਵ ਸੁਭ ਗੁਨ ਦੇਨੇ ਹਾਰੇ ਹੋ॥੩॥

ਤੁਮ ਪੂਰਨ ਪੂਰਿ ਰਹੇ ਸੰਪੂਰਨ ਹਮ ਭੀ ਸੰਗਿ ਅਘਾਏ ॥

ਹੇ (ਪੂਰਨ) ਪਰਮੇਸ੍ਵਰ ਸੰਪੂਰਨ ਜਗਤ ਮੈਂ ਤੁਮ ਪੂਰ ਰਹੇ ਹੋ ਪੁਨਹ ਹਮ ਭੀ ਤੁਮਾਰੀ (ਸੰਗਿ) ਸੰਗਤ ਕਰਿ ਤ੍ਰਿਪਤਿ ਹੂਏ ਹੈਂ ਭਾਵ ਲੋਕ ਆਦਿ ਈਖਣਾ ਰਹਿਤ ਹੂਏ ਹੈਂ॥

ਮਿਲਤ ਮਿਲਤ ਮਿਲਤ ਮਿਲਿ ਰਹਿਆ ਨਾਨਕ ਕਹਣੁ ਨ ਜਾਏ ॥੪॥੬॥

ਜਬ ਹਮ ਨੇ ਸਰਵਣ ਸਾਧਨ ਸੇ ਮਿਲਤ ਕਰੀ ਪੁਨਹ ਮਨਨ ਸੇ ਕਰੀ ਔ ਨਿਧਿਆਸਨ ਸੇ ਮਿਲਤ ਕਰੀ ਤਬ ਹੀ ਤੂੰ (ਮਿਲਿ) ਸਾਖਜਾਤਕਾਰ ਹੋ ਰਹਾ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਅਬ ਤੂੰ ਭਿੰਨ ਨਹੀਂ ਕਹਾ ਜਾਤਾ ਅਰਥਾਤ ਤੁਮ ਹਮ ਅਬ ਅਭੇਦ ਹੂਏ ਹੈਂ॥੪॥੬॥

ਸ੍ਰੀ ਅੰਮ੍ਰਿਤਸਰ ਬੀਚ ਕੋਈਕ ਨਿਰਤਕਾਰੀਓਂ ਨੇ ਰਾਸਕੇ ਨਮਿੱਤ ਅਨੇਕ ਬਾਜੇ ਬਜਾਇਕੇ ਨਿਰਤ ਕਰੀ ਤਬ ਕਿਸੀ ਨੇ ਕਹਾ ਕਿ ਆਪ ਭੀ ਦੇਖੀਏ ਤਿਸ ਪਰ ਦੋ ਪ੍ਰਕਾਰ ਕੀ ਰਾਸ ਕਹਿਤੇ ਹੈਂ॥੪॥

ਰਾਮਕਲੀ ਮਹਲਾ ੫ ॥

ਕਰ ਕਰਿ ਤਾਲ ਪਖਾਵਜੁ ਨੈਨਹੁ ਮਾਥੈ ਵਜਹਿ ਰਬਾਬਾ ॥

(ਕਰ) ਹਾਥੋਂ ਕਰ ਜੋ ਕਾਮ ਕਰਤੇ ਹੈਂ ਇਹੀ ਤਾਲ ਕੰਸੀਆਂ ਬਜ ਰਹੀਆਂ ਹੈਂ ਔ ਨੇਤ੍ਰੋਂ ਕਰਿ ਜੋ ਰੂਪ ਦੇਖਤੇ ਹੈਂ ਏਹੀ (ਪਖਾਵਜੁ) ਜੋੜੀ ਬਾਜ ਰਹੀ ਹੈ॥ ਪੁਨਹ ਅਤੀ ਹੰਕਾਰੀ ਹੋਕਰਿ ਜੋ ਕਰਮ ਕਰਤੇ ਹੈਂ ਇਹ ਮਨਮੁਖੋਂ ਕਾ ਰਬਾਬ ਬਾਜਤਾ ਹੈ॥

ਕਰਨਹੁ ਮਧੁ ਬਾਸੁਰੀ ਬਾਜੈ ਜਿਹਵਾ ਧੁਨਿ ਆਗਾਜਾ ॥

ਔ ਜਿਹਬਾ ਕਰਿ ਜੋ ਬੋਲਤੇ ਹੈਂ ਏਹ ਮਧੁਰ ਧੁਨੀ ਬਾਂਸੁਰੀ ਕੀ ਕਾਨੋਂ ਮੈਂ (ਆਗਾਜਾ) ਪਰਗਟ ਹੋਤੀ ਹੈ॥

ਨਿਰਤਿ ਕਰੇ ਕਰਿ ਮਨੂਆ ਨਾਚੈ ਆਣੇ ਘੂਘਰ ਸਾਜਾ ॥੧॥

ਪੁਨਹ ਜੋ ਮਨ ਮੇਂ ਨਿਰਨਾ ਕਰਨਾ ਹੈ ਵਿਵਹਾਰੋਂ ਕਾ ਏਹ ਨਾਚਨਾ ਕਰਤੇ ਹੈਂ ਔ ਅਨੇਕ ਜੁਗਤੀਆਂ ਜੋ ਵਿਵਹਾਰੋਂ ਮੈਂ ਲਿਆਵਣੀਆਂ ਹੈਂ ਏਹੁ ਘੁੰਘਰੂਓਂ ਕਾ ਸਾਜੁ ਹੈ॥੧॥

ਰਾਮ ਕੋ ਨਿਰਤਿਕਾਰੀ ॥

ਪੇਖੈ ਪੇਖਨਹਾਰੁ ਦਇਆਲਾ ਜੇਤਾ ਸਾਜੁ ਸੀਗਾਰੀ ॥੧॥ ਰਹਾਉ ॥

ਹੇ ਭਾਈ ਰਾਮ ਕਾ ਰਚਾ ਹੂਆ ਜੋ ਸੰਸਾਰੁ ਹੈ ਏਹੀ ਨਿਰਤਕਾਰੀ ਹੋ ਰਹੀ ਹੈ॥ ਪੁਨਹ ਜੇਤਾ ਸਾਜ ਹੈ ਤਿਸ ਕਰਿ ਸੀਗਾਰੀ ਹੂਈ ਸ੍ਰਿਸ੍ਰੀ ਕੋ ਦੇਖਨ ਹਾਰ ਦਿਆਲੁ ਦੇਖ ਰਹਾ ਹੈ॥

ਆਖਾਰ ਮੰਡਲੀ ਧਰਣਿ ਸਬਾਈ ਊਪਰਿ ਗਗਨੁ ਚੰਦੋਆ ॥

ਪਵਨੁ ਵਿਚੋਲਾ ਕਰਤ ਇਕੇਲਾ ਜਲ ਤੇ ਓਪਤਿ ਹੋਆ ॥

ਪੁਨਹ ਜੋ ਸਭ ਧਰਤੀ ਹੈ ਏਹੀ ਅਖਾੜੇ ਕਾ ਸਥਾਨ ਹੈ ਔ ਊਪਰ ਅਕਾਸ ਰੂਪ ਚੰਦੋਆ ਤਾਣਿਆ ਹੂਆ ਹੈ ਨਿਰਤ ਬਿਖੇ ਪ੍ਰਾਣ ਪਵਣ ਵਿਚੋਲਾ ਹੈ॥ ਜੋ ਪਵਣ ਸਭ ਕੋ (ਇਕੇਲਾ) ਇਕਤ੍ਰ ਕਰਤਾ ਹੈ ਭਾਵ ਪ੍ਰਾਣਾ ਕਰ ਹੀ ਸਭ ਕਾ ਮਿਲਾਪੁ ਹੈ ਵਾ ਇਕੇਲਾ ਹੀ ਸਭ ਕੋ ਮੇਲਣਾ ਕਰਤਾ ਹੈ ਪੁਨਹ ਨਿਰਤ ਕਾ ਸਾਜ ਸਭ ਜਲ ਤੇ ਉਤਪੰਨ ਹੂਆ ਹੈ ਪ੍ਰਮਾਣ ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥ਪ੍ਰਸਨ॥ ਕੇਵਲ ਜਲ ਤੇ ਹੀ ਉਤਪੰਨ ਹੂਆ ਹੈ ਕਿ ਔਰ ਸੰਜੋਗ ਤੇ? ਉਤ੍ਰ॥

ਪੰਚ ਤਤੁ ਕਰਿ ਪੁਤਰਾ ਕੀਨਾ ਕਿਰਤ ਮਿਲਾਵਾ ਹੋਆ ॥੨॥

ਇਹ ਸਰੀਰ ਰੂਪ ਪੁਤਲਾ ਪੰਚ ਤਤੋਂ ਕਰ ਪਰਮੇਸ੍ਵਰ ਨੇ ਕਰਿਆ ਹੈ ਪੁਨਹ ਕਰਮੋਂ ਕਰਕੇ ਇਸ ਸਰੀਰ ਕੇ ਸਾਥ ਜੀਵ ਕਾ ਮਿਲਾਪ ਹੂਆ ਹੈ॥੨॥

ਚੰਦੁ ਸੂਰਜੁ ਦੁਇ ਜਰੇ ਚਰਾਗਾ ਚਹੁ ਕੁੰਟ ਭੀਤਰਿ ਰਾਖੇ ॥

ਪਰਮੇਸ੍ਵਰ ਨੇ ਪੁਨਾ ਚੰਦ ਔ ਸੂਰਜ ਏਹੁ ਦੇਵੋਂ ਦੀਵੇ (ਜਰੇ) ਜਲਤੇ ਹੂਏ ਪ੍ਰਕਾਸ਼ ਕਰਨੇ ਕੇ ਲੀਏ ਚਹੁ ਕੁੰਟੋਂ ਮੈਂ ਰਾਖੇ ਹੈਂ॥

ਦਸ ਪਾਤਉ ਪੰਚ ਸੰਗੀਤਾ ਏਕੈ ਭੀਤਰਿ ਸਾਥੇ ॥

ਜੋ ਦਸ ਇੰਦ੍ਰੀਆਂ ਹੈਂ ਏਹੀ (ਪਾਤਉ) ਵੇਸਿਆ ਭਾਵ ਗੋਪੀਆਂ ਹੈਂ ਔ ਪਾਂਚ ਕਾਮਾਦੀ ਜੋ ਸੰਗੀਤਾ ਹੈਂ ਤਿਨ ਇੰਦ੍ਰੀਓਂ ਰੂਪ ਮਾਤ੍ਰੋਂ ਕੇ ਵਹੁ ਡੂਮ ਪੀਛੇ ਤਾਲ ਦੇਨੇ ਵਾਲੇ ਹੈਂ ਪਰੰਤੂ ਏਕ ਕੇ ਬੀਚ ਹੀ ਸਾਥ ਹੈ ਭਾਵ ਸੇ ਏਕ ਅਗਜਾਨ ਵਾ ਮਨ ਕੇ ਬੀਚ ਹੀ ਸਭ ਸਾਥ ਹੈਂ॥

ਭਿੰਨ ਭਿੰਨ ਹੋਇ ਭਾਵ ਦਿਖਾਵਹਿ ਸਭਹੁ ਨਿਰਾਰੀ ਭਾਖੇ ॥੩॥

ਇਹ ਇੰਦ੍ਰੇ ਜੁਦੇ ਜੁਦੇ ਹੋਇਕੈ ਭਾਵ ਦਿਖਾਵਤੇ ਹੈਂ ਭਾਵ ਅਪਨੇ ਅਪਨੇ ਬਿਖਯੋਂ ਕੀ ਤਰਫ ਖੈਂਚਤੇ ਹੈਂ ਔ ਸਭ ਕੀ ਨਿਆਰੀ ਨਿਆਰੀ ਬੋਲੀ ਹੈ ਭਾਵ ਸਭ ਕਾ ਜੁਦਾ ਜੁਦਾ ਰਸੁ ਹੈ॥੩॥

ਘਰਿ ਘਰਿ ਨਿਰਤਿ ਹੋਵੈ ਦਿਨੁ ਰਾਤੀ ਘਟਿ ਘਟਿ ਵਾਜੈ ਤੂਰਾ ॥

ਸਰੀਰ ਸਰੀਰ ਮੈਂ ਰਾਤ ਦਿਨ ਨਿਰਤ ਹੋ ਰਹੀ ਔ ਘਟੋਂ ਘਟੋਂ ਮੈਂ ਸੰਕਲਪ ਰੂਪ ਵਾਜਾ ਵਜ ਰਹਾ ਹੈ॥

ਏਕਿ ਨਚਾਵਹਿ ਏਕਿ ਭਵਾਵਹਿ ਇਕਿ ਆਇ ਜਾਇ ਹੋਇ ਧੂਰਾ ॥

ਵਹੁ ਪਰਮੇਸਰ ਕਰਮੋਂ ਕੇ ਅਨੁਸਾਰ ਇਕਨਾ ਕੋ ਚੌਰਾਸੀ ਮੈਂ ਨਚਾਵਤਾ ਹੈ ਔਰ ਇਕਨਾ ਕੋ ਅਪਨੀ ਤਰਫ ਭਵਾਇ ਲੇਤਾ ਹੈ ਸੋ ਭਜਨ ਮੇਂ ਲਾਏ ਹੈਂ ਔਰ ਜੋ ਨਾਚਤੇ ਹੈਂ ਸੋ ਜਨਮਤੇ ਮਰਤੇ ਗਰਦ ਮੈਂ ਮਿਲਤੇ ਹੈਂ॥

ਕਹੁ ਨਾਨਕ ਸੋ ਬਹੁਰਿ ਨ ਨਾਚੈ ਜਿਸੁ ਗੁਰੁ ਭੇਟੈ ਪੂਰਾ ॥੪॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਸੋ ਫੇਰ ਇਸ ਰਾਸ ਮੈਂ ਨਹੀਂ ਨਚਤੇ ਜਿਨ ਕੋ ਗੁਰੂ ਪੂਰਾ ਮਿਲਿਆ ਹੈ ॥੪॥੭॥

ਅਬ ਗੁਰਮੁਖੋਂ ਕੀ ਰਾਸ ਕਹਿਤੇ ਹੈਂ॥

ਪੰਨਾ ੮੮੫

ਰਾਮਕਲੀ ਮਹਲਾ ੫ ॥

ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ ॥

ਏਕੋ ਏਕ ਜੋ ਓਅੰਕਾਰ ਨਾਮ ਕੀ ਧੁਨੀ ਮੁਖ ਤੇ ਨਿਕਾਸਤੇ ਹੈਂ ਏਹੀ ਏਕ ਰਾਗ ਅਲਾਪਤੇ ਹੈਂ॥

ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ ॥

ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ ॥੧॥

ਜੋ ਗੁਰਮੁਖਿ ਏਕ ਬ੍ਰਹਮ ਕੇ ਦੇਸੀ ਹੈਂ ਵਹੁ ਜਗਜਾਸੂਓਂ ਕੋ ਭੀ ਏਕ ਬ੍ਰਹਮ ਹੀ ਦਿਖਾਵਤੇ ਹੈਂ॥ ਪ੍ਰਸ਼ਨ ਵਹੁ ਬ੍ਰਹਮ ਕਹਾਂ ਹੈ? ਉਤਰ॥ ਵਹੁ ਬ੍ਰਹਮ ਸਰਬ ਹੈਂ ਵਿਆਪ ਰਹਿਆ ਹੈ॥ ਜਿਸ ਏਕ ਕੀ ਹੀ (ਸੁਰਤਿ) ਸੁਸਟ੍ਰ ਪ੍ਰੀਤੀ ਹੈ ਤਿਸ ਏਕ ਕੀ ਵੀ ਵਹੁ ਸੇਵਾ ਕਰਤੇ ਹੈਂ॥

ਪ੍ਰਸ਼ਨ: ਵਹੁ ਏਕ ਕਿਸਤੇ ਜਾਣੀਤਾ ਹੈ? ਉਤਰ॥ ਵਹੁ ਏਕ ਬ੍ਰਹਮ ਗੁਰੋਂ ਤੇ ਜਾਣੀਤਾ ਹੈ॥੧॥

ਭਲੋ ਭਲੋ ਰੇ ਕੀਰਤਨੀਆ ॥

ਰਾਮ ਰਮਾ ਰਾਮਾ ਗੁਨ ਗਾਉ ॥

ਛੋਡਿ ਮਾਇਆ ਕੇ ਧੰਧ ਸੁਆਉ ॥੧॥ ਰਹਾਉ ॥

(ਰਾਮਾ) ਹੇ ਭਾਈ ਜੋ (ਰਾਮ) ਲਛਮੀ ਪਤੀ ਰਾਮ ਕੇ ਗੁਨ ਗਾਵਤਾ ਹੈ ਔਰ ਮਾਇਆ ਕੇ ਧੰਧਿਆਂ ਕਾ (ਸੁਆਉ) ਸੁਆਦ ਵਾ ਲਾਭ ਛੋਡ ਦੀਆ ਹੈ ਵਹੁ ਕੀਰਤਨੀਆਂ ਅਰਥਾਤ ਕੀਰਤਨ ਕਰਨੇ ਹਾਰਾ ਮਨ ਬਾਣੀ ਕਰਕੇ ਭਲਾ ਹੈ। ਹੇ ਜੀਵ ਰਾਮ ਮੇਂ (ਰਮਾ) ਰਮ ਕਰਕੇ ਰਾਮ ਕੇ ਗੁਨ ਗਾਉ॥

ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ ॥

ਪੁਨਹ ਪੰਚ ਸੰਤੋਖਾਦਿ ਗੁਣ ਏਹ ਪੰਚ ਵਾਜੇ ਕਰੇ ਹੈਂ ਔ ਸਾਤ ਸੁਰ ਅਰਥਾਤ ਕਰਣਾ ਮੈਤ੍ਰੀ ਮੁਦਤਾ ਅਪੇਖਿਆ ਸ਼ਾਂਤੀ ਸ੍ਰਧਾ ਖਿਮਾ ਇਨਕੀ (ਲੈ) ਪ੍ਰੀਤੀ ਮੈਂ ਚਲਤੇ ਹੈਂ॥

ਬਾਜਾ ਮਾਣੁ ਤਾਣੁ ਤਜਿ ਤਾਨਾ ਪਾਉ ਨ ਬੀਗਾ ਘਾਲੈ ॥

ਫੇਰੀ ਫੇਰੁ ਨ ਹੋਵੈ ਕਬ ਹੀ ਏਕੁ ਸਬਦੁ ਬੰਧਿ ਪਾਲੈ ॥੨॥

ਬਾਜਾ ਇਹ ਹੈ ਜੋ ਮਾਣ ਤਜਾਗਜਾ ਹੈ ਔ ਸੰਸਾਰ ਕਾ ਬਲੁ ਤਿਆਗਿਆ ਹੈ ਏਹੀ ਤਾਨਾ ਕਾ ਲਜਾਉਣਾ ਹੈ ਪੁਨਹ ਜੋ (ਪਾਉ) ਬੁਧੀ ਕੋ ਕੁਮਾਰਗ ਮੈਂ ਨਹੀਂ ਪਾਉਤੇ ਏਹ ਨਿਰਾਕਾਰੀ ਹੈ॥ ਔ ਫੇਰੀ ਏਹੀ ਲੇਤੇ ਹੈਂ ਜੋ ਚੌਰਾਸੀ ਮੈਂ ਤਿਨਕਾ ਕਬੀ ਫੇਰਾ ਨਹੀਂ ਹੋਤਾ ਭਾਵ ਚੁਰਾਸੀ ਤੇ ਰਹਤ ਹੋ ਜਾਤਾ ਹੈ॥ ਪੁਨਹ ਗੁਰ ਉਪਦੇਸ਼ ਰੂਪ ਹੀ ਖਰਚ ਪਲੇ ਮੈਂ ਬਾਂਧਿਆ ਹੈ॥੨॥

ਨਾਰਦੀ ਨਰਹਰ ਜਾਣਿ ਹਦੂਰੇ ॥

ਨਾਰਦ ਕੀ ਨਿਰਤ ਏਹ ਹੈ ਜੋ ਪਰਮੇਸ੍ਵਰ ਕੋ ਹਜੂਰ ਅਰਥਾਤ ਪਾਸ ਹੀ ਜਾਣਿਆ ਹੈ॥

ਘੂੰਘਰ ਖੜਕੁ ਤਿਆਗਿ ਵਿਸੂਰੇ ॥

ਘੁੰਘਰੂਆਂ ਕਾ (ਖੜਕੁ) ਸਬਦ ਏਹੀ ਹੈ ਜੋ ਝੋਰਿਆਂ ਕੋ ਤਿਆਗਿਆ ਹੈ॥

ਸਹਜ ਅਨੰਦ ਦਿਖਾਵੈ ਭਾਵੈ ॥

ਏਹੁ ਨਿਰਤਿਕਾਰੀ ਜਨਮਿ ਨ ਆਵੈ ॥੩॥

ਜੋ ਆਤਮਾਨੰਦ ਪ੍ਰਾਪਤਿ ਹੈ ਤਿਸ ਕਾ ਨਿਰੂਪਨ ਇਹ ਭਾਵ ਦਿਖਾਵਤੇ ਹੈਂ॥ ਇਸ ਨਿਰਤ ਕੇ ਕਰਨੇ ਵਾਲੇ ਜਨਮ ਮੈਂ ਨਹੀਂ ਆਵਤੇ ਹੈਂ॥੩॥

ਜੇ ਕੋ ਅਪਨੇ ਠਾਕੁਰ ਭਾਵੈ ॥

ਕੋਟਿ ਮਧਿ ਏਹੁ ਕੀਰਤਨੁ ਗਾਵੈ ॥

(ਜੇ) ਜੋ ਕੋਈ ਪੁਰਸ਼ ਅਪਨੇ ਠਾਕੁਰ ਕੋ ਭਾਇ ਜਾਵੇ ਸੋ ਕੋਈ ਕ੍ਰੋੜੋਂ ਮੈਂ ਸੇ ਏਕ ਇਸ ਕੀਰਤਨ ਕੋ ਗਾਵਤਾ ਹੈ॥

ਸਾਧਸੰਗਤਿ ਕੀ ਜਾਵਉ ਟੇਕ ॥

ਕਹੁ ਨਾਨਕ ਤਿਸੁ ਕੀਰਤਨੁ ਏਕ ॥੪॥੮॥

ਐਸੇ ਜੋ (ਸਾਧ) ਸ੍ਰੇਸਟ ਹੈਂ ਤਿਨਕੀ ਸੰਗਤ ਕੇ (ਟੇਕ) ਆਸਰੇ ਜਾਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਇਸਕੋ ਏਕ ਬ੍ਰਹਮ ਕੀ ਪ੍ਰਾਪਤੀ ਕਾ ਹੇਤੁ ਪੂਰਬਉਕਤ ਕੀਰਤਨੁ ਮਿਲਤਾ ਹੈ॥੪॥੮॥

ਜਹਾਂਗੀਰ ਬਾਦਸ਼ਾਹ ਨੇ ਗੁਰੂ ਜੀ ਸੇ ਪੂਛਾ ਕਿ ਹਿੰਦੂਆਂ ਕਾ ਪੱਖ ਅਧਕ ਹੈ ਵਾ ਮੁਸਲਮਾਨੋਂ ਕਾ ਤਥਾ ਪ੍ਰਭੂ ਸਾਹਿਬ ਏਕ ਵਾ ਦੋ ਹੈਂ ਤਿਸ ਪ੍ਰਤੀ ਪਖੋਂ ਕੇ ਬਰਾਬਰ ਰਖ ਕਰ ਹੁਕਮ ਮੰਨਣੇ ਵਾਲੇ ਕੀ ਅਧਿਕਤਾ ਦਿਖਾਵਤੇ ਹੈਂ॥

ਰਾਮਕਲੀ ਮਹਲਾ ੫ ॥

ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥

ਕੋਈ ਸੇਵੈ ਗੁਸਈਆ ਕੋਈ ਅਲਾਹਿ ॥੧॥

ਕੋਈ ਹਿੰਦੂ ਤੋ ਰਾਮ ਰਾਮ ਬੋਲਤੇ ਹੈਂ (ਕੋਈ) ਮੁਸਲਮੀਨ ਉਸਕੋ ਖੁਦਾਇ ਕਹਤੇ ਹੈਂ॥ ਤਿਸੀ ਕੋ ਹਿੰਦੂ ਗੁਸਾਈਆਂ ਕਰ ਸੇਵਤੇ ਹੈਂ ਔਰ ਮੁਸਲਮਾਨ ਅਲਾਹਿ ਕਹਤੇ ਹੈਂ॥੧॥

ਕਾਰਣ ਕਰਣ ਕਰੀਮ ॥

ਕਿਰਪਾ ਧਾਰਿ ਰਹੀਮ ॥੧॥ ਰਹਾਉ ॥

ਹਿੰਦੂ ਕਾਰਣ ਕਰਣ ਕਹਿਤੇ ਹੈਂ ਔ ਮੁਸਲਮੀਨ ਉਸੀ ਕੋ ਕਰੀਮ ਕਹਤੇ ਹੈਂ ਉਸੀ ਕੋ ਹਿੰਦੂ ਕ੍ਰਿਪਾ ਧਾਰ ਕਹਿਤੇ ਹੈਂ ਤਿਸੀ ਕੋ ਮੁਸਲਮੀਨ ਰਹੀਮ ਕਹਿਤੇ ਹੈਂ॥੨॥

ਕੋਈ ਨਾਵੈ ਤੀਰਥਿ ਕੋਈ ਹਜ ਜਾਇ ॥

ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ ॥੨॥

ਹਿੰਦੂ ਤੀਰਥ ਨਾਵਤੇ ਹੈਂ ਮੁਸਲਮੀਨ ਹਜ ਕਰਨੇ ਜਾਤੇ ਹੈਂ ਹਿੰਦੂ ਪੂਜਾ ਕਰਤੇ ਹੈਂ ਮੁਸਲਮੀਨ ਸਿਰ ਨਿਵਾਵਤੇ ਹੈਂ ਅਰਥਾਤ ਨਿਵਾਜ ਪੜਤੇ ਹੈਂ॥੨॥

ਕੋਈ ਪੜੈ ਬੇਦ ਕੋਈ ਕਤੇਬ ॥

ਕੋਈ ਓਢੈ ਨੀਲ ਕੋਈ ਸੁਪੇਦ ॥੩॥

ਹਿੰਦੂ ਬੇਦ ਪੜਤੇ ਹੈਂ ਮੁਸਲਮੀਨ ਕਤੇਬ ਪੜਤੇ ਹੈਂ ਮੁਸਲਮੀਨ ਨੀਲ ਓਢਤੇ ਹੈਂ ਹਿੰਦੂ ਸੁਫੈਦ ਓਢਤੇ ਹੈਂ॥੩॥

ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ ॥

ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ ॥੪॥

ਕੋਈ ਅਪਨੇ ਆਪਕੋ ਤੁਰਕ ਕਹਿਤੇ ਹੈਂ ਕੋਈ ਕਹਤੇ ਹੈਂ ਹਮ ਹਿੰਦੂ ਹੈਂ। ਮੁਸਲਮੀਨ ਭਿਸਤ ਚਾਹੁਤੇ ਹੈਂ ਹਿੰਦੂ ਸੁਰਗ ਚਾਹੁਤੇ ਹੈਂ ਵਾ ਸੁਰਗ ਦੇ ਪਤੀ ਹੋਣਾ ਚਾਹੁਤੇ ਹੈਂ ਅਰਥਾਤ ਇੰਦ੍ਰ ਕੀ ਪਦਵੀ ਬਾਂਛਤੇ ਹੈਂ॥੪॥

ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥

ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥੫॥੯॥

ਸ੍ਰੀ ਗੁਰੂ ਜੀ ਕਹਤੇ ਹੈਂ ਇਨ ਦੋਊ ਮੈਂ ਜਿਨੋਂ ਨੇ ਭਗਵਤ ਕਾ ਹੁਕਮ ਪਛਾਨਿਆ ਹੈ ਤਿਨੋਂ ਨੇ ਪਰਮੇਸ੍ਵਰ ਔ ਸਾਹਿਬ ਕਾ ਭੇਦ ਜਾਨਿਆ ਹੈ ਭਾਵ ਤਿਨੋਂ ਨੇ ਏਕਤਾ ਜਾਨੀ ਹੈ॥੫॥੯॥

ਕੋਈ ਗੁਰੂ ਜੀ ਕਾ ਗਜਾਨਵਾਨ ਪ੍ਰੇਮੀ ਸਿਖ ਥਾ ਪਿਤਾ ਕੇ ਮਰਨੇ ਸੇ ਅਤੀ ਰੁਦਨ ਕਰਨੇ ਲਗਾ। ਤਿਸ ਪ੍ਰਤੀ ਗੁਰੂ ਜੀ ਅਦ੍ਵੈਤ ਉਪਦੇਸ ਕਰ ਸੋਕ ਨਵਿਰਤ ਕਰਤੇ ਭਏ॥

ਰਾਮਕਲੀ ਮਹਲਾ ੫ ॥

ਪਵਨੈ ਮਹਿ ਪਵਨੁ ਸਮਾਇਆ ॥

ਜੋਤੀ ਮਹਿ ਜੋਤਿ ਰਲਿ ਜਾਇਆ ॥

ਪਵਨ ਮੈਂ ਤੋ ਪਵਨ ਸਮਾਇ ਗਿਆ ਹੈ ਔ (ਜੋਤੀ) ਅਗਨੀ ਮੈਂ ਅਗਨ ਤਤ ਮਿਲਾ ਹੈ॥

ਮਾਟੀ ਮਾਟੀ ਹੋਈ ਏਕ ॥

ਰੋਵਨਹਾਰੇ ਕੀ ਕਵਨ ਟੇਕ ॥੧॥

ਪ੍ਰਿਥਵੀ ਤਤ ਕੀ ਪ੍ਰਿਥਵੀ ਸੇ ਮਿਲ ਏਕਤਾ ਹੁਈ ਹੈ ਰੋਵਨ ਹਾਰੇ ਕੌ ਕਿਸਕੀ ਟੇਕ ਹੈ ਭਾਵ ਮੂਆ ਤੋ ਕੋਈ ਨਾ ਜੀਵ ਚੇਤਨ ਹੈ ਤੱਤ ਭੀ ਤਤੋਂ ਸੇ ਮਿਲ ਕੇ ਇਸਥਿਤ ਹੈ॥੧॥

ਕਉਨੁ ਮੂਆ ਰੇ ਕਉਨੁ ਮੂਆ ॥

ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ਇਹੁ ਤਉ ਚਲਤੁ ਭਇਆ ॥੧॥ ਰਹਾਉ ॥

ਹੇ ਭਾਈ ਕੌਨ ਮੂਆ ਹੈ॥ ਦ੍ਰਿੜਤਾ ਕੇ ਲੀਏ ਦੂਸਰੀ ਬੇਰ ਕਹਿਤੇ ਹੈਂ ਨਹੀਂ ਮੂਆ ਹੈ ਭਾਵ ਦੇਹ ਮਰੀ ਹੈ ਵਾ ਆਤਮਾ ਮਰਾ ਹੈ ਗੁਰੂ ਜੋ ਬ੍ਰਹਮ ਕੇ ਜਾਨਨੇ ਹਾਰੇ ਹੈਂ ਤਿਨ ਕੇ ਸਾਥ ਮਿਲ ਕੇ ਬੀਚਾਰ ਕਰੋ ਸੋ ਤੋ ਏਹ ਕਹੇਂਗੇ ਏਹ ਤੌ ਏਕ ਚਲਿਤ੍ਰ ਹੂਆ ਹੈ॥੧੪

ਅਗਲੀ ਕਿਛੁ ਖਬਰਿ ਨ ਪਾਈ ॥

ਰੋਵਨਹਾਰੁ ਭਿ ਊਠਿ ਸਿਧਾਈ ॥

ਜਹਾਂ ਜਾਤਾ ਹੈ ਉਸ ਅਗਲੀ ਠੌਰ ਕੀ ਕਿਸੇ ਖਬਰ ਨਹੀਂ ਪਾਈ ਹੈ ਵਾ ਅਪਨੀ ਕੇ ਆਗੇ ਕੋ ਮੇਰਾ ਕੀ ਹਾਲ ਹੋਨਾ ਹੈ ਇਸੀ ਪ੍ਰਕਾਰ ਰੋਵਨ ਹਾਰ ਭੀ ਉਠਕੇ ਸਿਧਾਇ ਜਾਏਗਾ।

ਭਰਮ ਮੋਹ ਕੇ ਬਾਂਧੇ ਬੰਧ ॥

ਸੁਪਨੁ ਭਇਆ ਭਖਲਾਏ ਅੰਧ ॥੨॥

ਭਰਮ ਔ ਮੋਹ ਕੇ ਬੰਧਨ ਮੈਂ ਜੀਵ ਬਾਂਧੇ ਹੂਏ ਹੈਂ ਇਹ ਏਕ ਅਵਿਦਿਆ ਨਿੰਦ੍ਰਾ ਕਰਕੇ ਸੁਪਨਾ ਆਵਤਾ ਭਯਾ ਹੈ ਤਿਸ ਸੁਪਨੇ ਕੇ ਪਦਾਰਥੋਂ ਕੋ ਦੇਖਕੇ ਅੰਧੇ ਜੀਵ (ਭਖਲਾਏ) ਭ੍ਰਮਤੇ ਵਾ ਬ੍ਰਿੜਾਵਤੇ ਵਾ ਤਪਤੇ ਹੈਂ॥੨॥

ਇਹੁ ਤਉ ਰਚਨੁ ਰਚਿਆ ਕਰਤਾਰਿ ॥

ਆਵਤ ਜਾਵਤ ਹੁਕਮਿ ਅਪਾਰਿ ॥

ਇਹ ਸੰਸਾਰ ਤੋ ਕਰਤਾਰ ਨੇ ਏਕ (ਰਚਨੁ) ਤਮਾਸ਼ਾ ਰਚਿਆ ਹੈ ਏਹ ਸਭ (ਅਪਾਰਿ) ਪਰਮੇਸਰ ਕੇ ਹੁਕਮ ਸੇ ਆਵਤੇ ਜਾਤੇ ਹੈਂ॥

ਨਹ ਕੋ ਮੂਆ ਨ ਮਰਣੈ ਜੋਗੁ ॥

ਨਹ ਬਿਨਸੈ ਅਬਿਨਾਸੀ ਹੋਗੁ ॥੩॥

ਕੋਈ ਪੀਛੇ ਭੀ ਮੂਆ ਨਹੀਂ ਕੌਈ ਆਗੇ ਮਰਨੇ (ਜੋਗੁ) ਲਾਇਕ ਨਹੀਂ ਅਬ ਭੀ ਕੋਈ ਨਹੀਂ (ਬਿਨਸੈ) ਮਰਤਾ ਤੀਨ ਕਾਲ ਮੈਂ ਅਬਨਾਸੀ ਪਰਮੇਸਰ ਹੀ ਹੈ॥੩॥

ਜੋ ਇਹੁ ਜਾਣਹੁ ਸੋ ਇਹੁ ਨਾਹਿ ॥

ਜਾਨਣਹਾਰੇ ਕਉ ਬਲਿ ਜਾਉ ॥

ਜੋ ਇਹ ਸੰਸਾਰ ਇਸ ਜੀਵ ਮੈਂ ਜਾਨਤੇ ਹੋ ਸੋ ਏਹ ਨਹੀਂ ਹੈ ਭਾਵ ਏਹੁ ਆਤਮਾ ਕਾ ਸਰੂਪ ਹੈ ਜਿਸਨੇ ਐਸੇ ਜਥਾਰਥ ਸਰੂਪ ਕੋ ਜਾਣਿਆ ਹੈ ਤਿਸ ਕੇ ਹਮ ਬਲਿਹਾਰ ਜਾਤੇ ਹੈਂ॥

ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥

ਨਾ ਕੋਈ ਮਰੈ ਨ ਆਵੈ ਜਾਇਆ ॥੪॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਕਾ ਗੁਰੋਂ ਨੇ ਭਰਮੁ (ਚੁਕਾਇਆ) ਦੂਰ ਕੀਆ ਹੈ॥ ਤਿਸ ਕੇ ਨਿਸਚੇ ਮੈਂ ਨਾ ਕੋਈ ਆਵਤਾ ਅਰਥਾਤ ਜਨਮਤਾ ਹੈ ਔਰੁ ਨ ਕੋਈ ਮਰਕੇ ਕਹੀਂ ਜਾਤਾ ਹੈ ਭਾਵ ਸੇ ਏਕ ਰਸ ਹੀ ਪ੍ਰਮਾਤਮਾ ਹੈ॥੪॥੧੦॥

ਗੁਰੂ ਜੀ ਉਪਾਸਨਾ ਕਾ ਉਪਦੇਸ਼ ਕਰਤੇ ਹੈਂ॥

ਰਾਮਕਲੀ ਮਹਲਾ ੫ ॥

ਜਪਿ ਗੋਬਿੰਦੁ ਗੋਪਾਲ ਲਾਲੁ ॥

ਰਾਮ ਨਾਮ ਸਿਮਰਿ ਤੂ ਜੀਵਹਿ ਫਿਰਿ ਨ ਖਾਈ ਮਹਾ ਕਾਲੁ ॥੧॥ ਰਹਾਉ ॥

ਹੇ ਭਾਈ ਜਪ ਗੋਬਿੰਦ ਔ ਪ੍ਰਿਥਵੀ ਕੇ ਪਾਲਨੇ ਹਾਰੇ (ਲਾਲੁ) ਪਿਆਰੇ ਰਾਮ ਨਾਮ ਕੋ ਸਿਮਰੁ ਇਸ ਤੇ ਤੂੰ ਸਦੀਵ ਜੀਵੈਗਾ ਫੇਰ ਤੁਮ ਕੋ ਮਹਾਕਾਲ ਨਹੀਂ ਖਾਏਗਾ॥੧॥

ਕੋਟਿ ਜਨਮ ਭ੍ਰਮਿ ਭ੍ਰਮਿ ਭ੍ਰਮਿ ਆਇਓ ॥

ਪੰਨਾ ੮੯੬

ਬਡੈ ਭਾਗਿ ਸਾਧਸੰਗੁ ਪਾਇਓ ॥੧॥

ਅਨੰਤ ਜਨਮੋਂ ਮੈਂ ਭ੍ਰਮੋਂ ਕਾ ਭਰਮਾਇਆ ਹੂਆ ਭਰਮਤਾ ਤੂੰ ਆਇਆ ਹੈਂ ਅਬ ਬਡੇ ਭਾਗੋਂ ਕਰਕੇ ਸਾਧ ਸੰਗਤਿ ਕੋ ਤੁਮਨੇ ਪਾਇਆ ਹੈ॥੧॥

ਬਿਨੁ ਗੁਰ ਪੂਰੇ ਨਾਹੀ ਉਧਾਰੁ ॥

ਬਾਬਾ ਨਾਨਕੁ ਆਖੈ ਏਹੁ ਬੀਚਾਰੁ ॥੨॥੧੧॥

ਪਰੰਤੂ ਬਿਨਾ ਗੁਰੂ ਪੂਰਿਓਂ ਸੇ ਉਧਾਰ ਨਹੀਂ ਹੋਵੈਗਾ॥ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਹਮਾਰਾ ਕਹਿਆ ਹੂਆ ਏਹੁ ਉਪਦੇਸ਼ ਬੀਚਾਰ ਲੈ ਭਾਵ ਗੁਰੋਂ ਕੀ ਸਰਨ ਹੋਇਕੈ ਨਾਮ ਜਪੁ॥੨॥੧੧॥

ਰਾਗੁ ਰਾਮਕਲੀ ਮਹਲਾ ੫ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਏਕ ਜੋਗੀ ਕਿਸੀ ਟਾਪੂ ਕੋ ਜਹਾਜ ਪਰ ਚੜ ਕੇ ਗਿਆ ਥਾ ਤੋ ਜਹਾਜ ਸਮੁੰਦਰ ਮੈਂ ਅਟਕ ਗਿਆ ਤਬ ਲੋਕੋਂ ਨੇ ਕਹਿਆ ਏਕ ਆਦਮੀ ਸਮੁਦ੍ਰ ਕੋ ਭੇਟਾ ਦੇਵੇਂ ਤੋ ਸਭ ਨੇ ਸਲਾਹ ਕਰ ਜੋਗੀ ਕਉ ਸਮੁੰਦ੍ਰ ਮੈਂ ਗਿਰਾਇ ਦੀਆ ਪੁਨਹ ਤਿਸ ਕੋ ਮਛ ਨਿਗਲ ਗਿਆ ਔ ਏਕ ਕਾਨ ਕਾਟਕੇ ਮੱਛ ਨੇ ਪਾਰਲੇ ਕਨਾਰੇ ਪਰ ਉਗਲ ਦੀਆ ਪੁਨਹ ਵਹੀ ਜੋਗੀ ਦੁਆਬੇ ਦੇਸ ਮੈਂ ਸ੍ਰੀਂ ਹਸ਼ਾਂਕਰ ਨਾਮ ਨਗਰ ਬੀਚ ਰਹਿਣੇ ਲਗਾ ਬਹੁਤ ਰੋਜ ਗੁਫਾ ਮੈਂ ਰਹਿ ਕਰਿ ਬਾਹਰ ਨਿਕਸਿਆ ਤਬ ਜੋਗੀ ਨੇ ਕਹਿਆ ਜੋ ਏਕ ਬਾਰ ਮੇਰਾ ਦਰਸਨ ਕਰੇਗਾ ਸੋ ਏਕ ਬਰਸ ਸ੍ਵਰਗ ਮੈਂ ਰਹੇਗਾ ਤਬ ਲੋਗ ਸਭੀ ਦਰਸਨ ਕੋ ਆਏ ਏਕ ਗੁਰੂ ਕਾ ਸਿਖ ਸੰਕਰ ਨਾਮੈਂ ਨਗਰ ਮੇਂ ਰਹਿਤਾ ਥਾ ਸੋ ਨਾ ਗਿਆ ਤਬ ਜੋਗੀ ਨੇ ਪੂਛਾ ਸਭ ਆ ਗਏ ਕਿ ਨਹੀਂ ਤੋ ਏਕਨੇ ਕਹਿਆ ਕਿ ਏਕ ਸਿਖ ਨਹੀਂ ਆਇਆ ਤਬ ਜੋਗੀ ਨੇ ਬੁਲਾਇਆ ਤਉ ਭੀ ਨ ਆਇਆ ਤਬ ਜੋਗੀ ਆਪ ਗਿਆ ਸੁਨ ਕੇ ਜੋਗੀ ਕਾ ਆਉਣਾ ਸਿਖ ਨੇ ਕਿਵਾੜ ਲਗਾਇ ਲੀਏ ਤਬ ਜੋਗੀ ਨੇ ਕਹਾ ਕਿ ਕਿਵਾੜ ਖੋਲ ਅਤੇ ਮੇਰਾ ਦਰਸਨ ਕਰਿ ਤੇਰੇ ਕੋ ਸ੍ਵਰਗ ਪ੍ਰਾਪਤਿ ਹੋਵੈਗਾ ਤੋ ਸਿਖ ਨੇ ਕਹਾ ਕਿ ਮੈਂ ਸ੍ਵਰਗ ਕੀ ਚਾਹਿ ਨਹੀਂ ਰਾਖਤਾ ਮੈਂ ਗੁਰੂ ਕੇ ਲੋਕ ਕੀ ਇਛਾ ਰਾਖਤਾ ਹੂੰ ਤਬ ਜੋਗੀ ਨੇ ਕਹਾ ਜਿਸ ਗੁਰੂ ਕੇ ਉਪਦੇਸ ਕਰ ਤੈਨੇ ਸ੍ਵਰਗ ਕੀ ਚਾਹਿ ਤਿਆਗੀ ਹੈ ਤਿਸ ਕਾ ਦਰਸਨ ਮੇਰੇ ਕੋ ਭੀ ਕਰਾਉ॥ ਤਬ ਜੋਗੀ ਕੋ ਸਿਖ ਸਾਥ ਲੈਕਰਿ ਸ੍ਰੀ ਅੰਮ੍ਰਿਤਸਰ ਜੀ ਮੈਂ ਗੁਰੂ ਅਰਜਨ ਜੀ ਪੈ

ਆਇਆ ਤਬ ਜੋਗੀ ਨੇ ਗੁਰੂ ਜੀ ਕੀ ਉਮਰ ਪੂਛੀ ਤੋ ਸਿਖ ਸੇ ਚਾਲੀ ਬਰਸ ਵਾ ਕੁਛ ਕਮ ਜਾਦਾ ਸੁਨਕਰਿ ਚਿਤ ਮੈਂ ਸੰਕਾ ਕਰੀ ਕਿ ਮੈਂ ਪੰਜ ਸੈਂ ਬਰਸ ਕੀ ਉਮਰ ਵਾਲਾ ਇਨਸੇ ਕਿਆ ਉਪਦੇਸ਼ ਲਊਂ ਐਸੀਆਂ ਸੰਕਾ ਕਰਿ ਪੀਛੇ ਕੋ ਮੁੜਿਆ ਤਬ ਗੁਰੂ ਜੀ ਨੇ ਅੰਤਰਿਜਾਮਤਾ ਤਿਸ ਕੇ ਸੰਕਲਪ ਕੋ ਜਾਨਾ ਪੁਨਹ ਉਸਕੋ ਬੁਲਾਇ ਕਰਿ ਤੰਬੂ ਸੇ ਹਾਥ ਬਾਹਰ ਨਿਕਾਲ ਜੋਗੀ ਕਉ ਵਹੀ ਕਾਂਨ ਸਹਿਤ ਮੁਦ੍ਰਾ ਦੀਆਂ ਤਿਸ ਕੋ ਪਛਾਨ ਕਰਿ ਜੋਗੀ ਹੈਰਾਨ ਹੂਆ ਅਰ ਗੁਰੂ ਜੀ ਕੋ ਈਸਰ ਜਾਨ ਕਰਿ ਸਰਣ ਪੜਿਆ ਔ ਉਪਦੇਸ ਕੀ ਸਰਧਾ ਕਰੀ ਤਬ ਗੁਰੂ ਜੀ ਕਹਤੇ ਭਏ॥

ਚਾਰਿ ਪੁਕਾਰਹਿ ਨਾ ਤੂ ਮਾਨਹਿ ॥
ਖਟੁ ਭੀ ਏਕਾ ਬਾਤ ਵਖਾਨਹਿ ॥

ਹੇ ਜੋਗੀ ਚਾਰ ਬੇਦ ਜਿਸ ਸਿਧਾਂਤ ਕੋ ਪੁਕਾਰਤੇ ਹੈਂ ਵਹੁ ਤੂੰ ਨਹੀਂ ਮਾਨਤਾ ਹੈਂ॥ ਛੇ ਸ਼ਾਸਤ੍ਰ ਭੀ ਏਕ ਹੀ ਬਾਤ ਕੋ ਕਥਨ ਕਰਤੇ ਹੈਂ ਅਰਥਾਤ ਜੋ ਜੀਵ ਹੈਂ ਬ੍ਰਹਮ ਰੂਪ ਹੈਂ ਔ ਜਗਤ ਸਭ ਮਿਥਿਆ ਹੈ॥

ਦਸ ਅਸਟੀ ਮਿਲਿ ਏਕੋ ਕਹਿਆ ॥
ਤਾ ਭੀ ਜੋਗੀ ਭੇਦੁ ਨ ਲਹਿਆ ॥੧॥

ਪੁਨਹ ਅਠਾਰੋਂ ਪੁਰਾਣੋਂ ਨੇ ਭੀ ਮਿਲ ਕੇ ਏਕ ਪਰਮੇਸ੍ਵਰ ਕੋ ਹੀ ਸਰਬ ਮੈਂ ਪੂਰਨ ਕਹਿਆ ਹੈ ਹੇ ਜੋਗੀ ਤੋ ਭੀ ਤੈਨੇ ਭੇਦ ਨਹੀਂ (ਲਹਿਆ) ਸਮਝਿਆ ਹੈ ਭਾਵ ਤੈਨੇ ਅਪਨੇ ਸਰੂਪ ਕੋ ਨਹੀਂ ਜਾਨਿਆ ਹੈ॥੧॥

ਕਿੰਕੁਰੀ ਅਨੂਪ ਵਾਜੈ ॥
ਜੋਗੀਆ ਮਤਵਾਰੋ ਰੇ ॥੧॥ ਰਹਾਉ ॥

ਹੇ ਜੋਗੀ ਜੋ ਬਾਹਰ ਸੁੰਦਰ ਕਿੰਗਰੀ ਵਜ ਰਹੀ ਹੈ ਤੂੰ ਇਸ ਮੈਂ ਮਸਤੁ ਹੋ ਰਹਾ ਹੈਂ ਵਾ ਚੇਤਨਸਤਾ ਰੂਪ ਜੋ ਕਿੰਗਰੀ ਪ੍ਰਗਟ ਹੋ ਰਹੀ ਹੈ ਉਸਤੋਂ ਤੂੰ (ਮਤਵਾਰੋ) ਕਮਲਾ ਭਾਵ ਭੁਲ ਰਹਾ ਹੈਂ॥੧॥

ਪ੍ਰਥਮੇ ਵਸਿਆ ਸਤ ਕਾ ਖੇੜਾ ॥
ਤ੍ਰਿਤੀਏ ਮਹਿ ਕਿਛੁ ਭਇਆ ਦੁਤੇੜਾ ॥

ਪਹਲੇ ਭਾਵ ਸਤਜੁਗ ਮੈਂ[1] ਸੱਤ ਕਾ ਨਗਰੁ ਬਸਾ ਥਾ ਭਾਵ ਸਭ ਕੋਈ ਸਚ ਬੋਲਤਾ ਥਾ ॥ ਅਰ ਧਰਮ ਕੇ ਚਾਰ ਚਰਨ ਥੇ ਤ੍ਰੇਤੇ ਮੈਂ ਕੁਛ ਦੁਤੇੜਾ ਭਾਵ ਕਛੁ ਝੂਠ ਬੋਲਨੇ ਲਗੇ ਅਰੁ ਕਲੇਸ ਹੋਤਾ ਭਜਾ ਦੋ ਚਰਨ ਰਹੇ॥

ਦੁਤੀਆ ਅਰਧੋ ਅਰਧਿ ਸਮਾਇਆ ॥
ਏਕੁ ਰਹਿਆ ਤਾ ਏਕੁ ਦਿਖਾਇਆ ॥੨॥

ਅਰ ਦੁਆਪਰ ਮੈਂ ਧਰਮ ਕੇ ਚਾਰ ਚਰਨੋਂ ਮੈਂ ਸੇ ਆਧੋ ਭਾਵ ਰਹਾ ਅਰੁ ਆਧਾ (ਸਮਾਇਆ) ਲੀਨ ਹੋ ਗਿਆ ਜਬ ਪਰਮੇਸ੍ਵਰ ਨੇ ਏਕੁ ਕਲਜੁਗੁ ਦੇਖਾਇਆ ਭਾਵ ਵਰਤਾਇਆ ਤਬ ਏਕ ਚਰਨੁ ਹੀ ਰਹਾ॥੨॥

ਏਕੈ ਸੂਤਿ ਪਰੋਏ ਮਣੀਏ ॥
ਗਾਠੀ ਭਿਨਿ ਭਿਨਿ ਭਿਨਿ ਭਿਨਿ ਤਣੀਏ ॥

ਏਕ ਚੇਤਨ ਸੱਤਾ ਰੂਪੀ ਸੂਤ੍ਰ ਮੈਂ ਸਰੀਰ ਮਣਕੇ ਪਰੋਏ ਹੂਏ ਹੈਂ ਵਰਣ ਆਸ੍ਰਮ ਰੂਪ ਗੰਢਾਂ ਚਹੁੰ ਜੁਗੋਂ ਮੈਂ ਜੁਦੀਆਂ ਜੁਦੀਆਂ ਬਿਸਥਾਰਤੀਆਂ ਹੈਂ॥

[1] ਪੁਨਾ ਪ੍ਰਿਥਮ ਕਾਲ ਮੈਂ ਜਬ ਸਿਖ ਗੁਰੂ ਕੋ ਮਿਲਿਆ ਤਬ ਸਤ ਆਦਕ ਗੁਣੋਂ ਕਾ ਸੰਬੂਹ ਰਿਦੇ ਮੈਂ ਵਸਿਆ ਹੈ ਸੋ ਮਾਨੋਂ ਨਗਰ ਵਸਿਆ ਹੋ ਤੋ ਤ੍ਰਿਗੁਣੀਂ ਸੰਸਾਰ ਮੈਂ ਕਛੁ (ਦੁਤੇਕਾ) ਦ੍ਵੈਸ ਹੂਆ ਅਰਥਾਤ ਸੱਤ ਕੋ ਬੀਚਾਰਨੇ ਲਾਗਾ॥

ਫਿਰਤੀ ਮਾਲਾ ਬਹੁ ਬਿਧਿ ਭਾਇ ॥
ਖਿੰਚਿਆ ਸੂਤੁ ਤ ਆਈ ਥਾਇ ॥੩॥

ਬਹੁਤ ਪ੍ਰਕਾਰ ਕੀ ਜੀਵੋਂ ਰੂਪ (ਮਾਲਾ) ਪੰਕਤੀ ਬਹੁਤ ਪ੍ਰਕਾਰ ਸੇ ਫਿਰਤੀ ਹੈ ਜਬ ਚੇਤਨਸਤਾ ਰੂਪ ਸੂਤ ਕੋ ਖੈਂਚ ਲੀਆ ਤਬ (ਆਈ ਥਾਇ) ਅਭਾਵ ਹੋ ਜਾਤੀ ਹੈ॥੩॥

ਚਹੁ ਮਹਿ ਏਕੈ ਮਟੁ ਹੈ ਕੀਆ ॥
ਤਹ ਬਿਖੜੇ ਥਾਨ ਅਨਿਕ ਖਿੜਕੀਆ ॥

ਚਹੁ ਜੁਗੋਂ ਕੋ ਵਾ ਚਾਰ ਤਤ ਸਰੀਰੋਂ ਕੋ ਮਟ ਬਨਾਇ ਕਰ ਇਨ ਮੈਂ ਏਕ ਪ੍ਰਮੇਸ੍ਵਰ ਨੇ ਇਸਥਤੀ ਕੋ ਕੀਆ ਹੈ (ਤਹ) ਤਿਸ ਕੀ ਪ੍ਰਾਪਤੀ ਮੈਂ ਕਠਨ ਸਥਾਨ ਪਾਂਚ ਕੋਸ ਵਾ ਕਾਮਾਦਿਕ ਬਿਕਾਰ ਹੈਂ ਜੋ ਲੰਘਨੇ ਔਖੇ ਹੈਂ ਔ ਅਨੇਕ ਵਾਸਨਾ ਰੂਪ ਖਿੜਕੀਆਂ ਹੈਂ॥

ਖੋਜਤ ਖੋਜਤ ਦੁਆਰੇ ਆਇਆ ॥
ਤਾ ਨਾਨਕ ਜੋਗੀ ਮਹਲੁ ਘਰੁ ਪਾਇਆ ॥੪॥

ਜਬ ਖੋਜ ਕੋ ਖੋਜਤਾ ਹੂਆ ਗੁਰੋਂ ਕੇ ਦੁਆਰੇ ਮੈਂ ਆਇਆ। ਸ੍ਰੀ ਗੁਰੂ ਜੀ ਕਹਤੇ ਹੈਂ ਤਬ ਜੋਗੀ ਜੁੜਨ ਵਾਲੇ ਨੇ ਅਪਨਾ ਸਰੂਪ ਘਰ ਸਰੀਰ ਮੈਂ ਹੀ ਪਾਇਆ ਹੈ॥੪॥

ਇਉ ਕਿੰਕੁਰੀ ਆਨੂਪ ਵਾਜੈ ॥
ਸੁਣਿ ਜੋਗੀ ਕੈ ਮਨਿ ਮੀਠੀ ਲਾਗੈ ॥੧॥ ਰਹਾਉ ਦੂਜਾ ॥੧॥੧੨॥

ਪੂਰਬੋਕਤ ਪ੍ਰਕਾਰ ਸੇ ਚੇਤਨ ਸਤਾ ਰੂਪ ਕਿੰਗੁਰੀ ਜੋ ਅਨੂਪ ਹੈ ਸੋ (ਬਾਜੈ) ਪ੍ਰਗਟ ਹੋਤੀ ਹੈ। ਹੇ ਜੋਗੀ ਤੂੰ ਹਮਾਰਾ ਉਪਦੇਸ ਧਿਆਨ ਦੇਕੈ ਸੁਣਿ ਇਹੁ ਕਿੰਗੁਰੀ ਜੁੜਨੇ ਵਾਲੇ ਪੁਰਸ ਕੇ ਮਨ ਮੈਂ ਮੀਠੀ ਲਾਗਤੀ ਹੈ ਭਾਵ ਇਹ ਹੈ ਤਿਸ ਕੋ ਅਨੰਦ ਉਤਪਤ ਕਰਤੀ ਹੈ॥੧॥੧੨॥

ਰਾਮਕਲੀ ਮਹਲਾ ੫ ॥

ਪ੍ਰਕਾਰਾਂਤ੍ਰ ਕਰਕੈ ਪੁਨਹ ਜੋਗੀ ਕੋ ਉਪਦੇਸ ਕਰਤੇ ਹੈਂ॥

ਤਾਗਾ ਕਰਿ ਕੈ ਲਾਈ ਥਿਗਲੀ ॥
ਲਉ ਨਾੜੀ ਸੂਆ ਹੈ ਅਸਤੀ ॥

ਹੇ ਜੋਗੀ ਏਹੁ (ਥਿਗਲੀ) ਟਾਕੀ ਤੁਚਾਤਾਗਾ ਲੈ ਕਰਕੇ ਲਾਈ ਹੁਈ ਹੈ॥

ਪ੍ਰਸ਼ਨ: ਤਾਗਾ ਕੌਨ ਹੈ? ਉਤ੍ਰ (ਲਉ) ਲਵੀਆ ਵਾ ਸੰਬੂਹ ਨਾੜੀਆਂ ਤਾਗਾਂ ਹੈਂ ਹਡੀਆਂ ਜੋ ਹੈਂ ਸੋ ਸੀਵਨੇ ਕਾ ਸਾਧਨ ਸੂਆ ਹੈ॥

ਅੰਭੈ ਕਾ ਕਰਿ ਡੰਡਾ ਧਰਿਆ ॥
ਕਿਆ ਤੂ ਜੋਗੀ ਗਰਬਹਿ ਪਰਿਆ ॥੧॥

ਔ ਪ੍ਰਕਾਰ ਕਰ ਕਹਤੇ ਹੈਂ ਜਲ ਕਾ ਅਰਥਾਤ ਰਕਤਬਿੰਦ ਕਾ ਸਰੀਰ ਰੂਪ ਡੰਡਾ ਪਰਮੇਸ੍ਰਰ ਨੇ ਬਨਾ ਕਰ ਧਰਿਆ ਹੈ ਹੇ ਜੋਗੀ ਤੂੰ ਕਿਆ ਹੰਕਾਰ ਮੈਂ ਧਰਿਆ ਹੈਂ ਵਾ ਤੂੰ ਕਿਆ ਪਿਆ ਗਰਬਤਾ ਹੈਂ॥

ਜਪਿ ਨਾਥੁ ਦਿਨੁ ਰੈਨਾਈ ॥
ਤੇਰੀ ਖਿੰਥਾ ਦੋ ਦਿਹਾਈ ॥੧॥ ਰਹਾਉ ॥

ਹੇ ਜੋਗੀ ਤੂੰ (ਨਾਥੁ) ਪਰਮੇਸ੍ਰਰ ਕੋ ਦਿਨੇ ਰਾਤ ਜਪੁ ਏਹ ਤੇਰੀ ਦੇਹ ਰੂਪ ਖਿੰਥਾ ਦੋ ਦਿਨ ਹੀ ਹੈ ਭਾਵ ਥੋੜੇ ਦਿਨ ਹੀ ਰਹਿਨ ਹਾਰੀ ਹੈ॥੧॥

ਗਹਰੀ ਬਿਭੂਤ ਲਾਇ ਬੈਠਾ ਤਾੜੀ ॥
ਮੇਰੀ ਤੇਰੀ ਮੁੰਦ੍ਰਾ ਧਾਰੀ ॥

ਗਾੜੀ ਬਿਭੂਤ ਲਾਈ ਹੈ ਔ ਤਾੜੀ ਲਾਇ ਬੈਠਾ ਹੈ ਤੇਰੇ ਰਿਦੇ ਥੀਂ ਮੇਰੀ ਤੇਰੀ ਕਲਪਨਾ ਤੋ ਉਠੀ ਨਹੀਂ ਹੈ ਔ ਮੁੰਦ੍ਰਾ ਕਾਨੋ ਮੈਂ ਪਹਿਰੀ ਹੁਈ ਹੈ॥

ਮਾਗਹਿ ਟੂਕਾ ਤ੍ਰਿਪਤਿ ਨ ਪਾਵੈ ॥
ਨਾਥੁ ਛੋਡਿ ਜਾਚਹਿ ਲਾਜ ਨ ਆਵੈ ॥੨॥

ਪੁਨਹ ਟੁਕੜੇ ਮੰਗਤਾ ਹੈ ਔ ਤ੍ਰਿਪਤੀ ਕੋ ਨਹੀਂ ਪਾਵਤਾ। ਪਰਮੇਸ੍ਵਰ ਸ੍ਵਾਮੀ ਕੋ ਛੋੜਕੈ ਔਰਨ ਸੇ ਜੋ ਮਾਂਗਤਾ ਹੈ ਤੇਰੇ ਕੋ ਸ਼ਰਮ ਨਹੀਂ ਆਵਤੀ॥੨॥

ਚਲ ਚਿਤ ਜੋਗੀ ਆਸਣੁ ਤੇਰਾ ॥
ਸਿੰਙੀ ਵਾਜੈ ਨਿਤ ਉਦਾਸੇਰਾ ॥

ਹੇ ਜੋਗੀ ਤੇਰਾ ਚਿਤ ਤੋ ਚੰਚਲ ਹੈ ਔ ਆਸਣੁ ਲਗਾਇ ਲਗਾਇ ਬੈਠਤਾ ਹੈਂ। ਚੇਤਨਸੱਤਾ ਰੂਪ ਸਿੰਙੀ ਜੋ ਬਾਜ ਰਹੀ ਹੈ ਤਿਸਤੇ ਨਿਤ ਹੀ ਤੂੰ ਉਦਾਸ ਰਹਿਤਾ ਹੈਂ॥

ਗੁਰ ਗੋਰਖ ਕੀ ਤੈ ਬੂਝ ਨ ਪਾਈ ॥
ਫਿਰਿ ਫਿਰਿ ਜੋਗੀ ਆਵੈ ਜਾਈ ॥੩॥

ਵਡਾ ਜੋ ਪਰਮੇਸ੍ਵਰ ਹੈ ਪ੍ਰਿਥੀ ਕੀ ਰਛਿਆ ਕੇ ਕਰਨੇ ਵਾਲਾ ਤਿਸ ਕੀ ਤੈਨੇ ਸਮਝ ਨਹੀਂ ਪਾਈ। ਹੇ ਜੋਗੀ ਤੂੰ ਇਸੀ ਤੇ ਬਾਰੰਬਾਰ ਜਨਮਤਾ ਮਰਤਾ ਹੈਂ॥੩॥

ਜਿਸ ਨੋ ਹੋਆ ਨਾਥੁ ਕ੍ਰਿਪਾਲਾ ॥
ਰਹਰਾਸਿ ਹਮਾਰੀ ਗੁਰ ਗੋਪਾਲਾ ॥

ਜਿਸਨੋ ਪਰਮੇਸ੍ਵਰ ਕਿਰਪਾਲ ਹੁਆ ਹੈ ਉਸਨੇ ਏਹ ਜਾਨਿਆ ਹੈ ਕਿ ਤਿਸ ਗੁਪਾਲ ਰੂਪ ਗੁਰੂ ਪਾਸ ਹਮਾਰੀ (ਰਹਰਾਸਿ) ਬੇਨਤੀ ਹੈ॥

ਨਾਮੈ ਖਿੰਥਾ ਨਾਮੈ ਬਸਤਰੁ ॥
ਜਨ ਨਾਨਕ ਜੋਗੀ ਹੋਆ ਅਸਥਿਰੁ ॥੪॥

ਜਿਸਨੇ ਨਾਮ ਕੀ ਖਿੰਥਾ ਪਹਿਰੀ ਹੈ ਔ ਨਾਮਕਾ ਹੀ ਹੋਰੁ ਬਸਤ੍ਰ ਕੀਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਵਹੁ ਜੋਗੀ ਬ੍ਰਹਮ ਮੈਂ ਇਸਥਤ ਹੁਆ ਹੈ॥੪॥

ਇਉ ਜਪਿਆ ਨਾਥੁ ਦਿਨੁ ਰੈਨਾਈ ॥
ਹੁਣਿ ਪਾਇਆ ਗੁਰੁ ਗੋਸਾਈ ॥੧॥ ਰਹਾਉ ਦੂਜਾ ॥੨॥੧੩॥

ਜਿਸਨੇ ਪਰਮੇਸ੍ਵਰ ਦਿਨ ਰਾਤ ਇਉਂ ਜਪਿਆ ਹੈ ਤਿਸਨੇ ਹੁਣ ਭਾਵ ਇਸ ਮਾਨੁਖ ਜਨਮ ਮੈਂ ਹੀ ਬਡਾ ਪਰਮੇਸ੍ਵਰ ਪਾ ਲੀਆ ਹੈ॥੨॥੧੩॥

ਰਾਮਕਲੀ ਮਹਲਾ ੫ ॥
ਕਰਨ ਕਰਾਵਨ ਸੋਈ ॥
ਆਨ ਨ ਦੀਸੈ ਕੋਈ ॥

ਕਰਨੇ ਔ ਕਰਾਵਨ ਕੋ ਵਹੀ ਸਮਰਥ ਹੈ ਤਿਸਤੇ ਬਿਨਾ ਹੋਰ ਕੋਈ ਭੀ ਨਹੀਂ ਦੇਖੀਤਾ॥

ਠਾਕੁਰੁ ਮੇਰਾ ਸੁਘੜੁ ਸੁਜਾਨਾ ॥
ਗੁਰਮੁਖਿ ਮਿਲਿਆ ਰੰਗੁ ਮਾਨਾ ॥੧॥

ਮੇਰਾ ਠਾਕਰ ਜੋ ਉਤਮ ਘਾੜਤ ਵਾਲਾ ਹੈ ਵਹੁ ਵਡਾ ਚਤਰ ਹੈ ਸੋ ਜਿਨ ਕੋ ਗੁਰੋਂ ਦੁਆਰਾ ਮਿਲਿਆ ਹੈ ਤਿਨ੍ਹੋਂ ਨੇ ਅਨੰਦ ਕੋ ਮਾਣਿਆ ਹੈ॥੧॥

ਐਸੋ ਰੇ ਹਰਿ ਰਸੁ ਮੀਠਾ ॥
ਗੁਰਮੁਖਿ ਕਿਨੈ ਵਿਰਲੈ ਡੀਠਾ ॥੧॥ ਰਹਾਉ ॥

ਭਾਈ ਐਸਾ ਜੋ ਹਰੀ ਹੈ ਤਿਸ ਕਾ ਆਨੰਦ ਮੀਠਾ ਹੈ ਪਰੰਤੂ ਕਿਸੇ ਵਿਰਲੇ ਗੁਰਮੁਖ ਨੇ ਚਖਕੇ ਦੇਖਿਆ ਹੈ॥

ਨਿਰਮਲ ਜੋਤਿ ਅੰਮ੍ਰਿਤੁ ਹਰਿ ਨਾਮ ॥

ਪੰਨਾ ੮੯੭

ਪੀਵਤ ਅਮਰ ਭਏ ਨਿਹਕਾਮ ॥

ਜਿਸ ਹਰੀ ਕੀ ਨਿਰਮਲ ਜੋਤ ਹੈ ਤਿਸ ਕੇ ਨਾਮ ਭੀ ਅੰਮ੍ਰਿਤ ਰੂਪ ਹੈਂ ਜਿਨੋਂ ਨੇ ਨਿਸਕਾਮ ਹੋਇਕੇ ਨਾਮ ਅੰਮ੍ਰਿਤ ਕੋ ਪੀਆ ਹੈ ਸੋ ਅਮਰ ਭਏ ਹੈਂ॥

ਤਨੁ ਮਨੁ ਸੀਤਲੁ ਅਗਨਿ ਨਿਵਾਰੀ ॥

ਅਨਦ ਰੂਪ ਪ੍ਰਗਟੇ ਸੰਸਾਰੀ ॥੨॥

ਵਹੁ ਤਨ ਮਨ ਕਰਕੇ ਸੀਤਲ ਹੁਏ ਹੈਂ ਅਰੁ ਤਿਨੋਂ ਨੇ ਹੀ ਤ੍ਰਿਸਨਾ ਅਗਨੀ ਨਿਵਰਤ ਕਰੀ ਹੈ ਔਰੁ ਸੰਸਾਰੀ ਕਿਰਿਆ ਕਰਤਿਆਂ ਕੋ ਹੀ ਅਨੰਦ ਰੂਪ ਪ੍ਰਮੇਸ੍ਵਰ ਜੀ ਪ੍ਰਗਟੇ ਹੈਂ॥੨॥

ਕਿਆ ਦੇਵਉ ਜਾ ਸਭੁ ਕਿਛੁ ਤੇਰਾ ॥

ਸਦ ਬਲਿਹਾਰਿ ਜਾਉ ਲਖ ਬੇਰਾ ॥

ਐਂ ਕਹਤੇ ਹੈਂ ਕਿਆ ਹਮ ਆਪ ਕੋ ਭੇਟਾ ਦੇਵੀਏ ਜਾਂ ਸਭ ਕੁਛ ਆਗੇ ਹੀ ਤੇਰਾ ਮਾਨਿਆ ਹੂਆ ਹੈ। ਹੇ ਪ੍ਰਮੇਸ੍ਵਰ ਤੇਰੇ ਊਪਰ ਸੇ ਹਮ ਲਾਖੋਂ ਬੇਰ ਸਦਾ ਬਲਿਹਾਰ ਜਾਤੇ ਹੈਂ॥

ਤਨੁ ਮਨੁ ਜੀਉ ਪਿੰਡੁ ਦੇ ਸਾਜਿਆ ॥

ਗੁਰ ਕਿਰਪਾ ਤੇ ਨੀਚੁ ਨਿਵਾਜਿਆ ॥੩॥

ਅਸਥੂਲ ਪਿੰਡੁ ਸਰੀਰ ਤੈਨੇ ਸਾਜਿਆ ਹੈ ਪੁਨਾ ਤੈਨੇ ਤਿਸ ਮੈਂ (ਤਨੁ) ਸੂਖਮ ਮਨ ਔਰੁ ਜੀਉ ਦੀਆ ਹੈ ਪੁਨਹ ਗੁਰੋਂ ਕੀ ਕ੍ਰਿਪਾ ਤੇ ਮੈਂ ਨੀਚ ਕੋ ਆਪ ਨੇ ਵਡਿਆਯਾ ਹੈ॥੩॥

ਖੋਲਿ ਕਿਵਾਰਾ ਮਹਲਿ ਬੁਲਾਇਆ ॥

ਜੈਸਾ ਸਾ ਤੈਸਾ ਦਿਖਲਾਇਆ ॥

ਅਗਜਾਨ ਰੂਪ ਤਖਤਾ ਖੋਲ ਕੈ ਅਪਨੇ ਸਰੂਪ ਵਿਖੇ ਬੁਲਾਇ ਲੀਆ ਹੈ। ਜੈਸਾ ਨਿਜ ਸਰੂਪ ਥਾ ਆਪ ਨੇ ਤੈਸਾ ਹੀ ਦਿਖਾਇਆ ਹੈ॥

ਕਹੁ ਨਾਨਕ ਸਭੁ ਪੜਦਾ ਤੂਟਾ ॥

ਹਉ ਤੇਰਾ ਤੂ ਮੈ ਮਨਿ ਵੂਠਾ ॥੪॥੩॥੧੪॥

ਸ੍ਰੀ ਗੁਰੂ ਜੀ ਕਹਤੇ ਹੈਂ ਅਵਰਨ ਰੂਪ ਸਭ ਪੜਦਾ ਟੂਟ ਗਿਆ ਹੈ ਜਬ ਤੂੰ ਮੇਰੇ ਮਨ ਮੈਂ ਵਸਿਆ ਤਬ ਮੈਂ ਤੇਰਾ ਸਰੂਪ ਹੀ ਹੂਆ ਹੂੰ॥੪॥੩॥੧੪॥ ਸਤਿਗੁਰੋਂ ਕੀ ਮਹਿਮਾ ਉਚਾਰਤੇ ਹੈਂ॥

ਰਾਮਕਲੀ ਮਹਲਾ ੫ ॥

ਸੇਵਕੁ ਲਾਇਓ ਅਪੁਨੀ ਸੇਵ ॥

ਅੰਮ੍ਰਿਤੁ ਨਾਮੁ ਦੀਓ ਮੁਖਿ ਦੇਵ ॥

ਮੈਂ ਸੇਵਕ ਕੋ ਅਪਨੀ ਸੇਵਾ ਮੈਂ ਲਾਇਆ ਹੈ ਅੰਮ੍ਰਿਤ ਵਤ ਜੋ ਭਗਵਤ ਕਾ ਨਾਮ ਹੈ ਸੋ ਮੇਰੇ ਮੁਖ ਮੈਂ (ਦੇਵ) ਗੁਰਦੇਵ ਜੀ ਨੇ ਜਪਨੇ ਕੋ ਦੀਆ ਹੈ॥

ਸਗਲੀ ਚਿੰਤਾ ਆਪਿ ਨਿਵਾਰੀ ॥

ਤਿਸੁ ਗੁਰ ਕਉ ਹਉ ਸਦ ਬਲਿਹਾਰੀ ॥੧॥

ਜਿਸ ਸਤਿਗੁਰੋਂ ਨੇ ਮੇਰੀ ਸਭ ਚਿੰਤਾ ਆਪ ਨਿਵਰਤ ਕਰੀ ਹੈ ਤਿਸ ਸਤਿਗੁਰ ਪੈ ਮੈਂ ਸਦਾ ਬਲਿਹਾਰ ਜਾਤਾ ਹੂੰ॥੧॥

ਕਾਜ ਹਮਾਰੇ ਪੂਰੇ ਸਤਗੁਰ ॥

ਬਾਜੇ ਅਨਹਦ ਤੂਰੇ ਸਤਗੁਰ ॥੧॥ ਰਹਾਉ ॥

ਜਬ ਸਤਿਗੁਰੋਂ ਕੀ ਕ੍ਰਿਪਾ ਸੇ ਨਾਮ ਜਾਪ ਰੂਪ ਅਨਹਦ ਬਾਜੇ ਬਜੇ ਹੈਂ ਤੋ ਸਤਿਗੁਰੋਂ ਨੇ ਹਮਾਰੇ ਸਭ ਕੰਮ ਪੂਰੇ ਕਰ ਦੀਏ ਹੈਂ॥

ਮਹਿਮਾ ਜਾ ਕੀ ਗਹਿਰ ਗੰਭੀਰ ॥
ਹੋਇ ਨਿਹਾਲੁ ਦੇਇ ਜਿਸੁ ਧੀਰ ॥

ਜਿਨ ਗੁਰੋਂ ਕੀ ਮਹਿਮਾ ਡੂੰਘੀ ਅਰਥਾਤ ਬਿਅੰਤ ਔ ਨਿਰਹਲ ਹੈ ਭਾਵ ਕਿਸੇ ਸੇ ਦੂਰ ਨਹੀਂ ਹੋ ਸਕਤੀ॥ ਜਿਸਕੋ ਗੁਰੂ ਧੀਰਜ ਦੇਤੇ ਹੈਂ ਸੋ ਨਿਹਾਲ ਹੋ ਜਾਤਾ ਹੈ॥

ਜਾ ਕੇ ਬੰਧਨ ਕਾਟੇ ਰਾਇ ॥
ਸੋ ਨਰੁ ਬਹੁਰਿ ਨ ਜੋਨੀ ਪਾਇ ॥੨॥

ਜਿਸਕੇ ਬੰਧਨਾਂ ਕੋ (ਰਾਇ) ਗੁਰੂ ਰਾਜੇ ਕਾਟ ਦੇਤੇ ਹੈਂ ਸੋ ਪੁਰਸ ਫੇਰ ਨਹੀਂ ਜੋਨੀਆਂ ਕੋ ਪ੍ਰਾਪਤਿ ਹੋਤਾ ਹੈ॥੨॥

ਜਾ ਕੈ ਅੰਤਰਿ ਪ੍ਰਗਟਿਓ ਆਪ ॥
ਤਾ ਕਉ ਨਾਹੀ ਦੂਖ ਸੰਤਾਪ ॥

ਜਿਸਕੇ ਅੰਤਸਕਰਣ ਮੈਂ ਆਪ ਸਾਖੀ ਰੂਪ ਗੁਰੋਂ ਦੁਆਰੇ ਪ੍ਰਗਟਿਆ ਹੈ ਤਿਸ ਕੋ ਕੋਈ ਦੁਖ ਭਲੀ ਪ੍ਰਕਾਰ ਸੇ ਤਪਾਵਤਾ ਨਹੀਂ॥

ਲਾਲੁ ਰਤਨੁ ਤਿਸੁ ਪਾਲੈ ਪਰਿਆ ॥
ਸਗਲ ਕੁਟੰਬ ਓਹੁ ਜਨੁ ਲੈ ਤਰਿਆ ॥੩॥

ਪਿਆਰਾ ਅਮੋਲਕ ਪਰਮੇਸ੍ਵਰ ਤਿਸ ਕੇ (ਪਾਲੈ) ਅੰਤਸਕਰਣ ਮੈਂ ਪੜਿਆ ਅਰਥਾਤ ਸਾਖਯਾਤਕਾਰ ਹੂਆ ਹੈ ਵਹੁ ਜਨ ਸਭ ਕੁਟੰਬ ਕੋ ਅਪਨੇ ਸਾਥ ਹੀ ਲੈਕੇ ਤਰ ਗਿਆ ਹੈ॥੩॥

ਨਾ ਕਿਛੁ ਭਰਮੁ ਨ ਦੁਬਿਧਾ ਦੂਜਾ ॥
ਏਕੋ ਏਕੁ ਨਿਰੰਜਨ ਪੂਜਾ ॥

ਜਿਸ ਨੇ ਏਕ ਹੀ ਅਦੁਤੀ ਮਾਇਆ ਰਹਿਤ ਕੋ ਪੂਜਿਆ ਹੈ ਤਿਸ ਕੋ ਨ ਕੁਛ ਭਰਮ ਹੈ ਔ ਨਾ ਚਿੰਤਾ ਹੈ ਔ ਨ ਕੁਛ ਦੂਜਾ ਦਿਖਾਈ ਦੇਤਾ ਹੈ॥

ਜਤ ਕਤ ਦੇਖਉ ਆਪਿ ਦਇਆਲ ॥
ਕਹੁ ਨਾਨਕ ਪ੍ਰਭ ਮਿਲੇ ਰਸਾਲ ॥੪॥੪॥੧੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸਕੋ ਪ੍ਰਭੂ ਰਸੋਂ ਕੇ ਘਰ ਮਿਲੇ ਹੈਂ ਵਹੁ ਜਹਾਂ ਕਹਾਂ ਆਪ (ਦਇਆਲ) ਪਰਮੇਸ੍ਵਰ ਕੋ ਹੀ ਦੇਖਤਾ ਹੈ ਔ ਉਪਦੇਸ ਭੀ ਏਹੀ ਕਰਤਾ ਹੈ ਕਿ ਤੁਮ ਸਭ ਦਿਆਲ ਹੀ ਪੂਰਨ ਦੇਖੋ॥੪॥੪॥੧੫॥

ਰਾਮਕਲੀ ਮਹਲਾ ੫ ॥
ਤਨ ਤੇ ਛੁਟਕੀ ਅਪਨੀ ਧਾਰੀ ॥
ਪ੍ਰਭ ਕੀ ਆਗਿਆ ਲਗੀ ਪਿਆਰੀ ॥

ਹੇ ਭਾਈ ਸਰੀਰ ਮੈਂ ਜੋ ਹੰਤਾ ਥੀ ਸੋ ਤਨ ਤੇ ਛੂਟ ਗਈ ਹੈ। ਔ ਪ੍ਰਭੂ ਕੀ ਆਗਿਆ ਮੁਝ ਕੋ ਪਿਆਰੀ ਲਾਗੀ ਹੈ॥

ਜੋ ਕਿਛੁ ਕਰੈ ਸੁ ਮਨਿ ਮੇਰੈ ਮੀਠਾ ॥
ਤਾ ਇਹੁ ਅਚਰਜੁ ਨੈਨਹੁ ਡੀਠਾ ॥੧॥

ਜੋ ਕੁਛ ਭਗਵੰਤ ਕਰਮੋਂ ਅਨੁਸਾਰ ਕਰਤਾ ਹੈ ਸੋ ਮੇਰੇ ਮਨ ਮੈਂ ਜਬ ਮੀਠਾ ਲਾਗਾ ਹੈ ਤਬ ਹੀ ਏਹ ਅਸਚਰਜ ਰੂਪ ਵਾਹਿਗੁਰੂ ਅਪਨੀ ਨੇਤ੍ਰੀਂ ਦੇਖਿਆ ਹੈ॥੧॥

ਅਬ ਮੋਹਿ ਜਾਨੀ ਰੇ ਮੇਰੀ ਗਈ ਬਲਾਇ ॥
ਬੁਝਿ ਗਈ ਤ੍ਰਿਸਨ ਨਿਵਾਰੀ ਮਮਤਾ ਗੁਰਿ ਪੂਰੈ ਲੀਓ ਸਮਝਾਇ ॥੧॥ ਰਹਾਉ ॥

ਹੇ ਭਾਈ ਅਬ ਮੈਂ ਏਹ ਬਾਤ ਜਾਨੀ ਹੈ ਕਿ ਮੇਰੀ ਬਲਾਇ ਭਾਵ ਅਵਿਦਿਆ ਗਈ ਹੈ ਕਿਉਂਕਿ ਤ੍ਰਿਸਨਾ ਅਗਨੀ ਜੋ ਜਲਤੀ ਥੀ ਸੋ ਤੋ ਬੁਝ ਗਈ ਹੈ ਇਸੀ ਤੇ ਮਮਤਾ ਭੀ ਨਿਵਰਤ ਹੁਈ ਹੈ ਕਿਉਂਕਿ ਗੁਰ ਪੂਰਿਓਂ ਨੇ ਮੇਰੇ ਮਨ ਕੋ ਸਮਝਾਇ ਲੀਆ ਹੈ॥

ਕਰਿ ਕਿਰਪਾ ਰਾਖਿਓ ਗੁਰਿ ਸਰਨਾ ॥
ਗੁਰਿ ਪਕਰਾਏ ਹਰਿ ਕੇ ਚਰਨਾ ॥

ਪਰਮੇਸੂਰ ਨੇ ਕ੍ਰਿਪਾ ਕਰਕੇ ਮੇਰੇ ਕੋ ਗੁਰੋਂ ਕੀ ਸਰਣ ਰਾਖਿਆ ਹੈ। ਪੁਨਾ ਗੁਰੋਂ ਨੇ ਮੇਰੇ ਕੋ ਹਰੀ ਕੇ ਚਰਣ ਪਕੜਾਏ ਹੈਂ॥

ਬੀਸ ਬਿਸੁਏ ਜਾ ਮਨ ਠਹਰਾਨੇ ॥
ਗੁਰ ਪਾਰਬ੍ਰਹਮ ਏਕੈ ਹੀ ਜਾਨੇ ॥੨॥

ਨਿਸਚੇ ਕਰਿ ਜਬ ਅੰਤਸਕਰਣ ਠਹਿਰੇ॥ ਤਬ ਗੁਰੂ ਔ ਪਾਰਬ੍ਰਹਮ ਏਕ ਰੂਪ ਹੀ ਕਰਕੇ ਜਾਨਿਆ ਹੈ॥

ਜੋ ਜੋ ਕੀਨੋ ਹਮ ਤਿਸ ਕੇ ਦਾਸ ॥
ਪ੍ਰਭ ਮੇਰੇ ਕੋ ਸਗਲ ਨਿਵਾਸ ॥

ਜੋ ਜੋ ਉਤਪਤਿ ਕੀਆ ਹੈ ਹਮ ਤਿਨ ਕੇ ਦਾਸ ਹੈਂ ਕਿਉਂਕਿ ਪ੍ਰਭੂ ਮੇਰੇ ਕਾ ਸਾਰੇ ਹੀ ਨਿਵਾਸ ਹੈ ਅਰਥਾਤ ਪੂਰਨ ਜਾਨਿਆ ਹੈ।

ਨਾ ਕੋ ਦੂਤੁ ਨਹੀ ਬੈਰਾਈ ॥
ਗਲਿ ਮਿਲਿ ਚਾਲੇ ਏਕੈ ਭਾਈ ॥੩॥

ਇਸੀ ਤੇ ਨਾ ਕੋਈ ਹਮਾਰੀ ਚੁਗਲੀ ਕਰਨੇ ਹਾਰਾ ਹੈ ਨਾ ਕੋਈ ਬੈਰੀ ਹੈ ਹੇ ਭਾਈ ਅਬ ਤੋ (ਗਲਿ ਮਿਲਿ) ਅਭੇਦ ਹੋਕੇ ਏਕਤਾ ਕੇ ਸਾਥ ਹੀ ਚਾਲੇ ਹੈਂ ਵਾ ਏਕਤਾ ਹੀ ਭਾਵਤੀ ਹੈ॥੩॥

ਜਾ ਕਉ ਗੁਰਿ ਹਰਿ ਦੀਏ ਸੂਖਾ ॥
ਤਾ ਕਉ ਬਹੁਰਿ ਨ ਲਾਗਹਿ ਦੂਖਾ ॥

ਜਿਸਕੋ ਗੁਰੋਂ ਦੁਆਰੇ ਹਰੀ ਨੇ ਸੁਖ ਦੀਏ ਹੈਂ ਤਿਸ ਕੋ ਫੇਰ ਦੂਖ ਨਹੀਂ ਲਾਗਤੇ॥ ਕਿਉਂ ਵਹੁ ਜਾਨਤਾ ਹੈ ਕਿ॥

ਆਪੇ ਆਪਿ ਸਰਬ ਪ੍ਰਤਿਪਾਲ ॥
ਨਾਨਕ ਰਾਤਉ ਰੰਗਿ ਗੋਪਾਲ ॥੪॥੫॥੧੬॥

ਆਪ ਹੀ ਆਪ ਵਹੁ ਪਰਮੇਸੂਰ ਸਰਬ ਕੀ ਪ੍ਰਤਿਪਾਲਨਾ ਕਰਤਾ ਹੈ॥ ਇਸੀ ਤੇ ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਗੋਪਾਲ ਕੇ ਪ੍ਰੇਮ ਮੈਂ ਰਾਤਾ ਰਹਿਤਾ ਹੈ॥੪॥੫॥੧੬॥

ਏਕ ਪੰਡਿਤ ਸ੍ਰੀ ਅੰਮ੍ਰਿਤਸਰ ਜੀ ਕੀ ਬਾਹਰਲੀ ਪ੍ਰਕ੍ਰਮਾ ਵਿਖੇ ਉਤਰ ਕੀ ਬਾਹੀ ਬਾਬੇ ਬੁਢੇ ਕੀ ਬੇਰ ਪਾਸ ਬੈਠਾ ਥਾ ਗੁਰੂ ਜੀ ਪਾਸ ਹੋ ਕਰ ਪਰਕਰਮਾ ਕੋ ਚਲੇ ਗਏ ਜਬ ਦੂਸਰੀ ਪਰਕਰਮਾ ਕਰਤੇ ਹੂਏ ਆਏ ਤਬ ਬ੍ਰਹਮਣ ਕ੍ਰੋਧ ਕਰਿ ਕਹਿਤਾ ਭਯਾ ਕਿ ਤੁਮ ਛਤ੍ਰੀ ਹੋਕਰਿ ਅਭਿਮਾਨੀ ਹੂਏ ਹੂਏ ਹਮ ਪੰਡਤ ਲੋਕੋਂ ਕਾ ਨਿਰਾਦਰ ਕਰਤੇ ਹੋ ਤੁਮ ਨੇ ਹਮ ਕੋ ਨਮਸਕਾਰ ਭੀ ਨਹੀਂ ਕਰੀ ਤਬ ਗੁਰੂ ਜੀ ਕਹਤੇ ਭਏ॥

ਰਾਮਕਲੀ ਮਹਲਾ ੫ ॥
ਮੁਖ ਤੇ ਪੜਤਾ ਟੀਕਾ ਸਹਿਤ ॥
ਹਿਰਦੈ ਰਾਮੁ ਨਹੀ ਪੂਰਨ ਰਹਤ ॥

ਤੂੰ ਮੁਖ ਤੇ ਤੋ ਟੀਕਾ ਸਹਿਤ ਬੇਦੋਂ ਕੋ ਪੜਤਾ ਹੈਂ॥ ਔਰ ਤੇਰੇ ਹਿਰਦੇ ਮੈਂ ਰਾਮ ਕੀ ਪ੍ਰਾਪਤੀ ਕੀ ਪੂਰਨ (ਰਹਤ) ਧਾਰਨਾ ਨਹੀਂ।

ਉਪਦੇਸੁ ਕਰੇ ਕਰਿ ਲੋਕ ਦ੍ਰਿੜਾਵੈ ॥
ਅਪਨਾ ਕਹਿਆ ਆਪਿ ਨ ਕਮਾਵੈ ॥੧॥

ਤੂੰ ਉਪਦੇਸ ਕਰਿ ਕਰਿ ਕੇ ਲੋਕੋਂ ਕੋ ਦ੍ਰਿੜ ਕਰਾਵਤਾ ਹੈਂ ਔ ਅਪਨਾ ਕਹਿਆ ਹੂਆ ਉਪਦੇਸ ਆਪ ਨਹੀਂ ਕਮਾਵਤਾ ਹੈਂ॥੧॥

ਪੰਡਿਤ ਬੇਦੁ ਬੀਚਾਰਿ ਪੰਡਿਤ ॥
ਮਨ ਕਾ ਕ੍ਰੋਧੁ ਨਿਵਾਰਿ ਪੰਡਿਤ ॥੧॥ ਰਹਾਉ ॥

ਹੇ ਪੰਡਿਤ ਤੂੰ ਪੰਡਿਤ ਹੋ ਕਰ ਭਾਵ ਬਬੇਕ ਵਤੀ ਬੁਧੀ ਕਰਕੇ ਜੁਗਤ ਬੇਦੋਂ ਕੋ ਬੀਚਾਰ ਹੇ ਪੰਡਿਤ ਤੂੰ ਮਨ ਕਾ ਕ੍ਰੋਧ ਨਿਵਰਤ ਕਰਿ॥

ਆਗੈ ਰਾਖਿਓ ਸਾਲ ਗਿਰਾਮੁ ॥

ਪੰਨਾ ੮੮੮

ਮਨੁ ਕੀਨੋ ਦਹ ਦਿਸ ਬਿਸ੍ਰਾਮੁ ॥

ਤੈਨੇ ਅਪਨੇ ਆਗੇ ਤੋ ਸਾਲਗਰਾਮ ਰਾਖਿਆ ਹੂਆ ਹੈ। ਪਰੰਤੂ ਤੇਰੇ ਮਨ ਨੇ ਦਸੋਂ ਦਿਸਾ ਮੈਂ ਬਿਸਰਾਮ ਕੀਆ ਭਾਵ ਤੁਮਾਰਾ ਮਨ ਇਸਥਿਤ ਨਹੀਂ ਹੈ॥

ਤਿਲਕੁ ਚਰਾਵੈ ਪਾਈ ਪਾਇ ॥
ਲੋਕ ਪਚਾਰਾ ਅੰਧੁ ਕਮਾਇ ॥੨॥

ਤਿਲਕ ਚੜਾਉਂਦਾ ਹੈ ਤੇ ਬਾਰੰਬਾਰ ਪੈਰੀ ਪੜਤਾ ਹੈਂ॥ ਤੂੰ ਲੋਕ ਦਿਖਲਾਵੇ ਮਾਤ੍ਰ ਅਗਜਾਨੀ ਹੂਆ ਹੂਆ ਕਰਮ ਕਮਾਵਤਾ ਹੈਂ॥੨॥

ਖਟੁ ਕਰਮਾ ਅਰੁ ਆਸਣੁ ਧੋਤੀ ॥
ਭਾਗਠਿ ਗ੍ਰਿਹਿ ਪੜੈ ਨਿਤ ਪੋਥੀ ॥

ਖਟ ਕਰਮੋਂ ਕੋ ਕਰਤਾ ਹੈਂ ਔਰ ਆਸਣ ਬਿਛਾਇ ਕਰ ਬੈਠਤਾ ਹੈਂ ਪੁਨਹ ਧੋਤੀ ਪਹਿਰਤਾ ਹੈਂ ਔ ਧਨੀਆਂ ਕੇ ਘਰੋਂ ਮੈਂ ਜਾਇਕੇ ਨਿਤ ਪੋਥੀ ਕੋ ਪੜਤਾ ਹੈਂ॥

ਮਾਲਾ ਫੇਰੈ ਮੰਗੈ ਬਿਭੂਤ ॥
ਇਹ ਬਿਧਿ ਕੋਇ ਨ ਤਰਿਓ ਮੀਤ ॥੩॥

ਮਾਲਾ ਫੇਰਤਾ ਹੈਂ ਔ ਮਾਇਆ ਕੋ ਮਾਂਗਤਾ ਹੈਂ ਹੇ ਮਿਤ੍ਰ ਇਸ ਬਿਧਿ ਕਰਿ ਕੋਈ ਨਹੀਂ ਤਰਿਆ ਹੈ॥੩॥

ਸੋ ਪੰਡਿਤੁ ਗੁਰ ਸਬਦੁ ਕਮਾਇ ॥
ਤ੍ਰੈ ਗੁਣ ਕੀ ਓਸੁ ਉਤਰੀ ਮਾਇ ॥

ਪੰਡਿਤ ਤੋ ਵਹੁ ਹੈ ਜੋ ਗੁਰੋਂ ਕਾ ਉਪਦੇਸ ਕਮਾਵਤਾ ਹੈ ਉਸੀ ਪੰਡਤ ਕੀ ਤ੍ਰਿਗੁਣੀ ਮਾਇਆ ਉਤਰੀ ਹੈ ਭਾਵ ਸਤੋ ਰਜੋ ਤਮੋ ਸੇ ਓਹੀ ਰਹਿਤ ਹੂਆ ਹੈ॥

ਚਤੁਰ ਬੇਦ ਪੂਰਨ ਹਰਿ ਨਾਇ ॥
ਨਾਨਕ ਤਿਸ ਕੀ ਸਰਣੀ ਪਾਇ ॥੪॥੬॥੧੭॥

ਜਿਸ ਹਰੀ ਕੇ ਨਾਮ ਕਰ ਚਾਰ ਬੇਦ ਪੂਰਨ ਹੈਂ ਭਾਵ ਨਾਮ ਕੀ ਮਹਿਮਾ ਉਚਾਰਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਪਰਮੇਸਰ ਕੀ ਸਰਨੀ ਮਨ ਅਪਨੇ ਕੋ ਪਾਉ॥੪॥੬॥੧੭॥ ਪਰਮੇਸੂਰ ਕੀ ਕ੍ਰਿਪਾ ਕਾ ਫਲ ਦਿਖਾਵਤੇ ਹੈਂ॥

ਰਾਮਕਲੀ ਮਹਲਾ ੫ ॥

ਕੋਟਿ ਬਿਘਨ ਨਹੀ ਆਵਹਿ ਨੇਰਿ ॥
ਅਨਿਕ ਮਾਇਆ ਹੈ ਤਾ ਕੀ ਚੇਰਿ ॥

ਉਸਕੇ ਨਿਕਟ ਅਨੇਕ ਬਿਘਨ ਨਹੀਂ ਆਵਤੇ ਔ ਅਨੇਕ ਤਰੋਂ ਕੀ ਮਾਇਆ ਤਿਸ ਕੀ ਦਾਸੀ ਹੈ॥

ਅਨਿਕ ਪਾਪ ਤਾ ਕੇ ਪਾਨੀਹਾਰ ॥
ਜਾ ਕਉ ਮਇਆ ਭਈ ਕਰਤਾਰ ॥੧॥

ਅਨੇਕ ਪਾਪ ਤਾਕੇ ਪਾਨੀ ਕੋ ਭਰਤੇ ਹੈਂ॥ ਹੇ ਭਾਈ ਜਿਸਕੋ ਕਰਤਾਰ ਕੀ ਕਿਰਪਾ ਹੋਈ ਹੈ॥

ਜਿਸਹਿ ਸਹਾਈ ਹੋਇ ਭਗਵਾਨ ॥
ਅਨਿਕ ਜਤਨ ਉਆ ਕੈ ਸਰੰਜਾਮ ॥੧॥ ਰਹਾਉ ॥

ਜਿਸਕਾ ਭਗਵਾਨ ਸਹਾਈ ਹੋਇਆ ਹੈ॥ ਉਸ ਕੇ ਕ੍ਰੋੜੋਂ ਜਤਨੋਂ ਕੇ (ਸਰੰਜਾਮ) ਉਦਮ ਹੋ ਗਏ ਹੈਂ॥

ਕਰਤਾ ਰਾਖੈ ਕੀਤਾ ਕਉਨੁ ॥
ਕੀਰੀ ਜੀਤੋ ਸਗਲਾ ਭਵਨੁ ॥

ਜਿਸ ਕਉ ਕਰਤਾ ਪੁਰਖ ਰਾਖਤਾ ਹੈ ਤਿਸਕੌ ਕੀਤਾ ਹੂਆ ਜੀਉ ਕਉਣ ਤੁਛ ਹੈ ਜੋ ਮਾਰੋ ਤਿਸ ਕੀੜੀ ਭਾਵ ਨਿਮ੍ਰਤ ਵਾਲੇ ਨੇ ਤੌ ਸਗਲਾ ਭੌਨ ਹੀ ਜੀਤ ਲੀਆ ਹੈ॥

ਬੇਅੰਤ ਮਹਿਮਾ ਤਾ ਕੀ ਕੇਤਕ ਬਰਨ ॥
ਬਲਿ ਬਲਿ ਜਾਈਐ ਤਾ ਕੇ ਚਰਨ ॥੨॥

ਤਿਸਕੀ ਤੋ ਬਿਅੰਤ ਮਹਿਮਾ ਹੈ ਕਿਤਨੀਕੁ ਬਰਨਨ ਕਰੀਏ ਤਿਸ ਕੇ ਚਰਨੋਂ ਪੈ ਮਨ ਬਾਣੀ ਕਰਕੇ ਬਲਿਹਾਰਨੇ ਜਾਈਏ॥੨॥

ਤਿਨ ਹੀ ਕੀਆ ਜਪੁ ਤਪੁ ਧਿਆਨੁ ॥
ਅਨਿਕ ਪ੍ਰਕਾਰ ਕੀਆ ਤਿਨਿ ਦਾਨੁ ॥

ਤਿਸੀ ਨੇ ਜਪ ਤਪ ਧਿਆਨ ਸਭ ਕਰ ਲੀਆ ਹੈ॥ ਤਿਸੀ ਨੇ ਅਨੇਕ ਪ੍ਰਕਾਰ ਕਾ ਦਾਨ ਕਰ ਲੀਆ ਹੈ॥

ਭਗਤੁ ਸੋਈ ਕਲਿ ਮਹਿ ਪਰਵਾਨੁ ॥
ਜਾ ਕਉ ਠਾਕੁਰਿ ਦੀਆ ਮਾਨੁ ॥੩॥

ਸੋਈ ਕਲਯੁਗ ਮੈਂ ਭਗਤ ਪ੍ਰਮਾਨੀਕ ਹੈ ਜਿਸਕੋ ਠਾਕਰ ਜੀ ਨੇ ਮਾਨ ਦੀਆ ਹੈ॥੩॥

ਸਾਧਸੰਗਿ ਮਿਲਿ ਭਏ ਪ੍ਰਗਾਸ ॥
ਸਹਜ ਸੂਖ ਆਸ ਨਿਵਾਸ ॥

ਸਾਧ ਸੰਗਤ ਮੈਂ ਮਿਲ ਕੇ (ਪ੍ਰਗਾਸ) ਗਜਾਨ ਵਾਲੇ ਭਏ ਹੈਂ ਆਤਮ ਆਨੰਦ ਭਯਾ ਔ ਸੰਪੂਰਨ ਆਸਾ ਕਾ ਅਸਥਾਨ ਹੂਆ ਹੈ ਭਾਵ ਸਭਕੀ ਆਸਾ ਪੂਰਨੇ ਕੌ ਸਮਰਥ ਹੂਆ ਹੈ ਵਾ ਆਸਾ ਤੇ ਨਿਰਵਾਸ ਹੂਆ ਹੈ॥

ਪੂਰੈ ਸਤਿਗੁਰਿ ਦੀਆ ਬਿਸਾਸ ॥
ਨਾਨਕ ਹੋਏ ਦਾਸਨਿ ਦਾਸ ॥੪॥੭॥੧੮॥

ਜਿਸਕੋ ਪੂਰੇ ਸਤਿਗੁਰੋਂ ਨੇ ਨਿਸਚਾ ਦੀਆ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਹਮ ਤਿਸ ਕੇ ਦਾਸੋਂ ਕੇ ਦਾਸ ਹੁਏ ਹੈਂ॥੪॥੭॥੧੮॥

ਰਾਮਕਲੀ ਮਹਲਾ ੫ ॥

ਦੋਸੁ ਨ ਦੀਜੈ ਕਾਹੂ ਲੋਗ ॥
ਜੋ ਕਮਾਵਨੁ ਸੋਈ ਭੋਗ ॥

ਹੇ ਭਾਈ ਕਿਸੇ ਲੋਗ ਕੋ ਦੋਸ ਨਾਹੀ ਦੇਈਏ ਜੀਵ ਜੋ ਕਮਾਵਨਾ ਕਰਤੇ ਹੈਂ ਸੋਈ ਭੋਗਤੇ ਹੈਂ॥

ਆਪਨ ਕਰਮ ਆਪੇ ਹੀ ਬੰਧ ॥
ਆਵਨੁ ਜਾਵਨੁ ਮਾਇਆ ਧੰਧ ॥੧॥

ਕਿਉਂਕਿ ਅਪਨੇ ਕਰਮ ਮੈਂ ਆਪ ਹੀ ਬੰਧੇ ਜਾਤੇ ਹੈਂ॥ ਆਵਨਾ ਪੁਨਹ ਜਾਵਨਾ ਇਹ ਸਭ ਮਾਯਾ ਕਾ ਹੀ ਧੰਧ ਹੈ॥੧॥

ਐਸੀ ਜਾਨੀ ਸੰਤ ਜਨੀ ॥
ਪਰਗਾਸੁ ਭਇਆ ਪੂਰੇ ਗੁਰ ਬਚਨੀ ॥੧॥ ਰਹਾਉ ॥

ਜਿਨ ਸੰਤ ਜਨੋਂ ਕੋ ਪੂਰੇ ਗੁਰ ਬਚਨੋਂ ਕਰਕੇ (ਪਰਗਾਸੁ) ਗਜਾਨ ਭਯਾ ਹੈ ਤਿਨ ਸੰਤ ਜਨੋਂ ਨੇ ਐਸੀ ਜਾਨੀ ਹੈ॥

ਤਨੁ ਧਨੁ ਕਲਤੁ ਮਿਥਿਆ ਬਿਸਥਾਰ ॥
ਹੈਵਰ ਗੈਵਰ ਚਾਲਨਹਾਰ ॥

ਸਰੀਰ ਔ ਧਨ ਤਥਾ ਇਸਤ੍ਰੀ ਏਹ ਸਭ ਬਿਸਥਾਰ ਮਿਥਿਆ ਜਾਨਤੇ ਹੈਂ॥ ਔ ਘੋੜੇ ਜੋ ਸ੍ਰੇਸਟ ਹੈਂ ਪੁਨਾ ਹਾਥੀ ਜੋ ਸ੍ਰੇਸਟ ਹੈਂ ਏਹ ਸਭ ਚਾਲਨੇ ਹਾਰੇ ਹੀ ਜਾਨੇ ਹੈਂ॥

ਰਾਜ ਰੰਗ ਰੂਪ ਸਭਿ ਕੂਰ ॥
ਨਾਮ ਬਿਨਾ ਹੋਇ ਜਾਸੀ ਧੂਰ ॥੨॥

ਰਾਜ ਕਾ ਅਨੰਦ ਔ ਰੂਪ ਭੀ ਸਭ ਝੂਠਾ ਹੈ॥ ਸਭ ਨਾਮ ਤੇ ਬਿਨਾਂ ਧੂਰ ਹੋ ਜਾਨੇ ਵਾਲੇ ਹੈਂ॥੨॥

ਭਰਮਿ ਭੂਲੇ ਬਾਦਿ ਅਹੰਕਾਰੀ ॥
ਸੰਗਿ ਨਾਹੀ ਰੇ ਸਗਲ ਪਸਾਰੀ ॥

ਜੋ ਭਰਮ ਮੈਂ ਭੂਲੇ ਹੈਂ ਸੋ ਵਿਅਰਥ ਹੀ ਹੰਕਾਰੀ ਹੋ ਰਹੇ ਹੈਂ॥ ਹੇ ਭਾਈ ਏਹ ਜੋ ਸਭ ਮਾਇਆ ਪਸਰੀ ਹੋਈ ਹੈ ਸੋ ਸੰਗ ਨਹੀਂ ਚਲਤੀ॥

ਸੋਗ ਹਰਖ ਮਹਿ ਦੇਹ ਬਿਰਧਾਨੀ ॥
ਸਾਕਤ ਇਵ ਹੀ ਕਰਤ ਬਿਹਾਨੀ ॥੩॥

ਮਨਮੁਖੋਂ ਕੀ ਦੇਹੀ ਸੋਗ ਔ ਹਰਖ ਮੈਂ ਹੀ ਬ੍ਰਿਧ ਹੋ ਗਈ ਹੈ ਜੋ ਸਾਕਤ ਹੈਂ ਏਹ ਮੇਰੀ ਹੈ ਏਹ ਤੇਰੀ ਵਸਤੂ ਹੈ ਇਸ ਪ੍ਰਕਾਰ ਕਰਤਿਆਂ ਹੀ ਤਿਨਕੀ ਅਵਸਥਾ ਬਿਤੀਤ ਹੂਈ ਹੈ॥੩॥

ਹਰਿ ਕਾ ਨਾਮੁ ਅੰਮ੍ਰਿਤੁ ਕਲਿ ਮਾਹਿ ॥
ਏਹੁ ਨਿਧਾਨਾ ਸਾਧੂ ਪਾਹਿ ॥

ਕਲਜੁਗ ਕੇ ਬੀਚ ਹਰਿ ਕਾ ਨਾਮ ਹੀ ਅੰਮ੍ਰਿਤ ਰੂਪ ਹੈ ਇਹ ਨਾਮ ਅੰਮ੍ਰਿਤ ਕਾ ਖਜਾਨਾ ਸਾਧੂਓਂ ਕੇ ਪਾਸ ਹੈ॥

ਨਾਨਕ ਗੁਰੁ ਗੋਵਿਦੁ ਜਿਸੁ ਤੂਠਾ ॥
ਘਟਿ ਘਟਿ ਰਮਈਆ ਤਿਨ ਹੀ ਡੀਠਾ ॥੪॥੮॥੧੯॥

ਸ੍ਰੀ ਗੁਰੂ ਜੀ ਕਹਤੇ ਹੈਂ ਗੋਬਿੰਦ ਰੂਪ ਗੁਰੂ ਜਿਸ ਪਰ ਪਰਸੰਨ ਹੂਆ ਹੈ ਤਿਸਨੇ ਹੀ ਘਟੋਂ ਘਟੋਂ ਮੈਂ ਰਸਿਆ ਹੂਆ ਪ੍ਰਮਾਤਮਾ ਦੇਖਿਆ ਹੈ॥੪॥੮॥੧੯॥ ਸਤਸੰਗ ਕੀ ਮਹਿਮਾ ਕਹਤੇ ਹੈਂ॥

ਰਾਮਕਲੀ ਮਹਲਾ ੫ ॥

ਪੰਚ ਸਬਦ ਤਹ ਪੂਰਨ ਨਾਦ ॥

ਅਨਹਦ ਬਾਜੇ ਅਚਰਜ ਬਿਸਮਾਦ ॥

ਸਤਸੰਗ ਮੈਂ ਪੰਚ ਸਬਦੋਂ ਕਾ ਪੂਰਨ ਨਾਦ ਹੋ ਰਹਾ ਹੈ ਭਾਵ ਸੰਤ ਸੰਤੋਖਾਦਿ ਗੁਨੋਂ ਕਾ ਉਪਦੇਸ਼ ਕਰਤੇ ਹੈਂ॥ ਵਾ (ਪੰਚ) ਸੰਤ ਤਹਾਂ ਪੂਰਨ (ਸਬਦ) ਬ੍ਰਹਮ ਕਾ (ਨਾਦ) ਸਬਦ ਭਾਵ ਉਪਦੇਸ਼ ਕਰਤੇ ਹੈਂ ਔਰ ਉਪਦੇਸ਼ ਰੂਪ ਬਾਜੇ ਇਕ ਰਸ ਵਜ ਰਹੇ ਹੈਂ ਔ ਅਸਚਰਜ ਸੇ ਅਸਚਰਜ ਅਨੰਦੁ ਰਹਿਤਾ ਹੈ॥

ਕੇਲ ਕਰਹਿ ਸੰਤ ਹਰਿ ਲੋਗ ॥

ਪਾਰਬ੍ਰਹਮ ਪੂਰਨ ਨਿਰਜੋਗ ॥੧॥

ਸੰਤ ਜੋ ਹਰੀ ਕੇ ਲੋਗ ਹੈਂ ਸੋ ਅਨੰਦ ਕੀ ਲੀਲਾ ਕਰਤੇ ਹੈਂ॥ ਪਾਰਬ੍ਰਹਮ ਪੂਰਨ ਕੇ ਸਾਥ ਤਿਨਕਾ ਵਿਸੇਸ ਕਰਕੇ (ਜੋਗ) ਮਿਲਾਪ ਹੂਆ ਹੈ॥੧॥

ਸੂਖ ਸਹਜ ਆਨੰਦ ਭਵਨ ॥

ਸਾਧਸੰਗਿ ਬੈਸਿ ਗੁਣ ਗਾਵਹਿ ਤਹ ਰੋਗ ਸੋਗ ਨਹੀ ਜਨਮ ਮਰਨ ॥੧॥ ਰਹਾਉ ॥

ਸੁਖ ਸਹਜ ਆਤਮ ਅਨੰਦ ਅਰ ਬਿਵਹਾਰਕ ਸੁਖ ਕਾ ਸਤ ਸੰਗਤਿ ਘਰੁ ਹੈ ਐਸੀ ਸਾਧ ਸੰਗਤ ਮੈਂ ਜੋ ਬੈਠਕੇ ਗੁਨ ਗਾਵਤੇ ਹੈਂ ਤਿਨ ਪੁਰਸੋਂ ਕੋ ਸਰੀਰ ਕਰਕੇ ਰੋਗ ਮਨ ਕਰ ਸੋਗ ਨਹੀਂ ਹੋਤਾ ਪੁਨਹ ਜਨਮ ਮਰਣ ਭੀ ਨਹੀਂ ਹੈ॥

ਊਹਾ ਸਿਮਰਹਿ ਕੇਵਲ ਨਾਮੁ ॥

ਬਿਰਲੇ ਪਾਵਹਿ ਓਹੁ ਬਿਸ੍ਰਾਮੁ ॥

ਉਸ ਅਸਥਾਨ ਮੈਂ ਕੇਵਲ ਨਾਮ ਹੀ ਸਿਮਰਣ ਹੋਤਾ ਹੈ ਕੋਈ ਬਿਰਲੇ ਹੀ ਉਸ ਅਸਥਾਨ ਮੈਂ ਬਿਸਰਾਮ ਪਾਵਤੇ ਹੈਂ॥

ਭੋਜਨੁ ਭਾਉ ਕੀਰਤਨ ਆਧਾਰੁ ॥

ਪੰਨਾ ੮੯੯

ਨਿਹਚਲ ਆਸਨੁ ਬੇਸੁਮਾਰੁ ॥੨॥

ਊਹਾਂ ਵਹੁ ਸੰਤ ਗਿਆਨ ਕਾ ਭੋਜਨ ਕਰਤੇ ਹੈਂ ਔ ਕੀਰਤਨ ਕੇ ਆਸਰੇ ਰਹਿਤੇ ਹੈਂ (ਬੇਸੁਮਾਰੁ) ਪਰਮੇਸ੍ਵਰ ਮੈ ਤਿਨਕਾ ਆਸਣ ਨਿਹਚਲਤਾ ਵਾ ਇਸਥਿਤੀ ਹੈ॥੨॥

ਡਿਗਿ ਨ ਡੋਲੈ ਕਤਹੂ ਨ ਧਾਵੈ ॥

ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ ॥

ਔ (ਡਿਗਿ) ਗਿਰਤੇ ਨਹੀਂ ਭਾਵ ਵਿੰਗਿਆਂ ਰਸਤਿਆਂ ਮੈਂ ਤਿਨਕਾ ਮਨ ਨਹੀਂ ਡੋਲਤਾ ਔ ਨਾ ਕਹੀਂ ਧਾਵਤੇ ਹੈਂ॥ ਕੋਈ ਬਿਰਲਾ ਹੀ ਗੁਰੋਂ ਕੀ ਕ੍ਰਿਪਾ ਸੇ ਇਹ ਅਸਥਾਨ ਪਾਵਤਾ ਹੈ॥

ਭ੍ਰਮ ਭੈ ਮੋਹ ਨ ਮਾਇਆ ਜਾਲ ॥

ਸੁੰਨ ਸਮਾਧਿ ਪ੍ਰਭੂ ਕਿਰਪਾਲ ॥੩॥

ਤਿਸਕਾ ਸੰਸਾਰ ਮੈਂ ਭ੍ਰਮਨਾ ਨਹੀਂ ਹੈ ਔ ਮੋਹ ਕਰਕੇ ਮਾਇਆ ਕਾ ਜਾਲ ਭੀ ਤਿਸ ਕੋ ਨਹੀਂ ਹੈ ਪ੍ਰਭੂ ਕ੍ਰਿਪਾਲ ਕੀ ਅਫੁਰ ਸਮਾਧੀ ਮੈਂ ਵਹੁ ਰਹਤੇ ਹੈਂ॥੩॥

ਤਾ ਕਾ ਅੰਤੁ ਨ ਪਾਰਾਵਾਰੁ ॥

ਆਪੇ ਗੁਪਤੁ ਆਪੇ ਪਾਸਾਰੁ ॥

ਕੈਸਾ ਵਹੁ ਪ੍ਰਭੂ ਹੈ ਤਿਸ ਕੇ ਪਾਰਾਵਾਰ ਕਾ ਅੰਤ ਨਹੀਂ ਹੈ॥ ਆਪ ਹੀ ਵਹੁ ਗੁਪਤ ਰੂਪ ਅਰਥਾਤ ਨਿਰਗੁਣ ਹੈ ਔ ਆਪ ਹੀ ਪਸਾਰੇ ਵਾਲਾ ਅਰਥਾਤ ਸਰਗੁਣ ਰੂਪ ਹੈ॥

ਜਾ ਕੈ ਅੰਤਰਿ ਹਰਿ ਹਰਿ ਸੁਆਦੁ ॥

ਕਹਨੁ ਨ ਜਾਈ ਨਾਨਕ ਬਿਸਮਾਦੁ ॥੪॥੯॥੨੦॥

ਜਿਨਕੇ ਅੰਤਰਿ ਸਰਬ ਪਾਪੋਂ ਕੇ ਹਰਨ ਹਾਰੇ ਹਰੀ ਕੇ ਭਜਨ ਕਾ ਸ੍ਵਾਦ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਅਸਚਰਜ ਰੂਪ ਹੈਂ ਔਰ ਤਿਸ ਕੀ ਮਹਿਮਾ ਕਹੀ ਨਹੀ ਜਾਤੀ॥੪॥੯॥੨੦॥

ਰਾਮਕਲੀ ਮਹਲਾ ੫ ॥

ਭੇਟਤ ਸੰਗਿ ਪਾਰਬ੍ਰਹਮੁ ਚਿਤਿ ਆਇਆ ॥
ਸੰਗਤਿ ਕਰਤ ਸੰਤੋਖੁ ਮਨਿ ਪਾਇਆ ॥

ਜਿਨਕੇ ਸੰਗ ਮਿਲਨੇ ਸੇ ਸਰਬ ਕਾ ਪਰਾ ਜੋ ਬ੍ਰਹਮ ਹੈ ਸੋ ਅੰਤਸਕਰਣ ਮੈਂ ਯਾਦ ਆਇਆ ਅਰ ਸੰਗਤਿ ਕਰਤਿਆਂ ਹੀ ਮਨ ਨੇ ਸੰਤੋਖ ਪਾਇ ਲੀਆ ਹੈ॥

ਸੰਤਹ ਚਰਨ ਮਾਥਾ ਮੇਰੋ ਪਉਤ ॥
ਅਨਿਕ ਬਾਰ ਸੰਤਹ ਡੰਡਉਤ ॥੧॥

ਤਿਨ ਸੰਤੋਂ ਕੇ ਚਰਨੋਂ ਪਰ ਮੇਰਾ ਮਾਥਾ ਪੜਤਾ ਹੈ ਔ ਅਨੇਕ ਬੇਰ ਹਮ ਸੰਤੋਂ ਕੋ ਡੰਡਵਤ ਕਰਤੇ ਹੈਂ॥੧॥

ਇਹੁ ਮਨੁ ਸੰਤਨ ਕੈ ਬਲਿਹਾਰੀ ॥
ਜਾ ਕੀ ਓਟ ਗਹੀ ਸੁਖੁ ਪਾਇਆ ਰਾਖੇ ਕਿਰਪਾ ਧਾਰੀ ॥੧॥ ਰਹਾਉ ॥

ਹਮ ਨੇ ਤੋ ਇਹ ਅਪਨਾ ਮਨ ਸੰਤੋਂ ਕੇ ਊਪਰ ਸੇ ਬਲਿਹਾਰ ਕੀਆ ਹੈ॥ ਜਿਨ ਸੰਤੋਂ ਕੀ (ਓਟ) ਸਰਨ ਗ੍ਰਹਿਨ ਕਰਨੇ ਤੇ ਸੁਖ ਪਾਇਆ ਹੈ ਤਿਨੋਂ ਨੇ ਕ੍ਰਿਪਾ ਧਾਰਕੇ ਸੰਸਾਰ ਥੀਂ ਹਮ ਕੋ ਰਖਿਆ ਹੈ॥੧॥

ਸੰਤਹ ਚਰਣ ਧੋਇ ਧੋਇ ਪੀਵਾ ॥
ਸੰਤਹ ਦਰਸੁ ਪੇਖਿ ਪੇਖਿ ਜੀਵਾ ॥

ਸੰਤੋਂ ਕੇ ਚਰਣ ਹਮ ਧੋਇ ਧੋਇ ਕੇ ਪੀਵਤੇ ਹੈਂ॥ ਸੰਤੋਂ ਕਾ ਦਰਸਨ ਹਮ ਦੇਖ ਦੇਖ ਕੇ ਜੀਵਤੇ ਹੈਂ॥

ਸੰਤਹ ਕੀ ਮੇਰੈ ਮਨਿ ਆਸ ॥
ਸੰਤ ਹਮਾਰੀ ਨਿਰਮਲ ਰਾਸਿ ॥੨॥

ਸੰਤੋਂ ਕੀ ਹੀ ਮੇਰੇ ਮਨ ਮੈਂ ਆਸ ਹੈ ਔ ਸੰਤ ਹੀ ਹਮਾਰੀ ਨਿਰਮਲ ਪੂੰਜੀ ਹੈ॥੨॥

ਸੰਤ ਹਮਾਰਾ ਰਾਖਿਆ ਪੜਦਾ ॥
ਸੰਤ ਪ੍ਰਸਾਦਿ ਮੋਹਿ ਕਬਹੂ ਨ ਕੜਦਾ ॥

ਸੰਤੋਂ ਨੇ ਹਮਾਰਾ ਪੜਦਾ ਰਾਖਿਆ ਹੈ ਸੰਤੋਂ ਕੀ ਕ੍ਰਿਪਾ ਸੇ ਮੈਂ ਕਬੀ ਨਹੀਂ ਝੂਰਤਾ ਹੂੰ॥

ਸੰਤਹ ਸੰਗੁ ਦੀਆ ਕਿਰਪਾਲ ॥
ਸੰਤ ਸਹਾਈ ਭਏ ਦਇਆਲ ॥੩॥

ਹਮਾਰੇ ਕੋ (ਕਿਰਪਾਲ) ਭਗਵੰਤ ਨੇ ਸੰਤੋਂ ਕਾ ਸੰਗ ਦੀਆ ਹੈ ਸੰਤ ਦਿਆਲੂ ਮੇਰੇ ਸਹਾਈ ਹੁਏ ਹੈਂ॥੩॥

ਸੁਰਤਿ ਮਤਿ ਬੁਧਿ ਪਰਗਾਸੁ ॥
ਗਹਿਰ ਗੰਭੀਰ ਅਪਾਰ ਗੁਣਤਾਸੁ ॥

ਸੰਤ ਹੀ ਸੁਸਟੂ ਪ੍ਰੀਤੀ ਔ ਵਿਹਾਰਕ ਬੁਧੀ ਪੁਨਹ ਆਤਮ ਵਿਸੈਣੀ ਮਤੀ ਕੇ ਪ੍ਰਕਾਸ਼ਕ ਹੈਂ ਪੁਨਹ ਸੰਤ ਕੈਸੇ ਹੈਂ? ਡੂੰਘੇ ਔ ਨਿਰਹਲ ਹੈਂ ਔ ਗੁਣੋਂ ਕੇ ਅਪਾਰ ਸਮੁੰਦਰ ਹੈਂ॥

ਜੀਅ ਜੰਤ ਸਗਲੇ ਪ੍ਰਤਿਪਾਲ ॥

ਨਾਨਕ ਸੰਤਹ ਦੇਖਿ ਨਿਹਾਲ ॥੪॥੧੦॥੨੧॥

ਪੁਨਹ ਸੂਖਮ ਅਸਥੂਲ ਜੀਵੋਂ ਕੇ ਪ੍ਰਤਿਪਾਲਕ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਹਮ ਸੰਤੋਂ ਕੋ ਦੇਖਕੇ ਅਗਜਾਨ ਕੇ ਦੁਖ ਥੀਂ ਰਹਿਤ ਹੂਏ ਹੈਂ॥੪॥੧੦॥੨੧॥ ਜੀਵੋਂ ਕੋ ਉਪਦੇਸ ਔ ਸੰਤੋਂ ਕੀ ਮਹਿਮਾ ਉਚਾਰਤੇ ਹੈਂ॥

ਰਾਮਕਲੀ ਮਹਲਾ ੫ ॥

ਤੇਰੈ ਕਾਜਿ ਨ ਗ੍ਰਿਹੁ ਰਾਜੁ ਮਾਲੁ ॥
ਤੇਰੈ ਕਾਜਿ ਨ ਬਿਖੈ ਜੰਜਾਲੁ ॥

ਰਾਮ ਮਾਲ ਔ ਗ੍ਰਹ ਤੇਰੇ ਕਿਸੇ ਅਰਥ ਨਹੀਂ ਹੈ॥ ਔਰ ਬਿਖੇ ਜੰਜਾਲ ਭੀ ਤੇਰੇ ਹੇ ਭਾਈ ਕਾਮ ਨਹੀਂ ਆਵੇਂਗੇ॥

ਇਸਟ ਮੀਤ ਜਾਣੁ ਸਭ ਛਲੈ ॥
ਹਰਿ ਹਰਿ ਨਾਮੁ ਸੰਗਿ ਤੇਰੈ ਚਲੈ ॥੧॥

ਪਿਆਰੇ ਮਿਤ੍ਰ ਭੀ ਸਭ ਛਲ ਰੂਪ ਹੀ ਜਾਨ ਹਰਿ ਹਰਿ ਕਾ ਨਾਮ ਹੀ ਤੇਰੇ ਸੰਗ ਚਾਲਨੇ ਵਾਲਾ ਹੈ॥੧॥

ਰਾਮ ਨਾਮ ਗੁਣ ਗਾਇ ਲੇ ਮੀਤਾ ਹਰਿ ਸਿਮਰਤ ਤੇਰੀ ਲਾਜ ਰਹੈ ॥
ਹਰਿ ਸਿਮਰਤ ਜਮੁ ਕਛੁ ਨ ਕਹੈ ॥੧॥ ਰਹਾਉ ॥

ਹੇ ਮਿਤ੍ਰ ਰਾਮ ਨਾਮ ਕੇ ਗੁਣੋਂ ਕੋ ਗਾਇ ਲੈ। ਕਿਉਂਕਿ ਹਰੀ ਕੇ ਸਿਮਰਨ ਤੇ ਤੇਰੀ ਲਜਿਆ ਅਰਥਾਤ ਪਤਿ ਰਹਿਣੀ ਹੈ। ਪੁਨਹ ਹਰੀ ਕੇ ਸਿਮਰਨੇ ਸੇ ਜਮ ਕਛੂ ਨਹੀਂ ਕਹਿਤਾ॥

ਬਿਨੁ ਹਰਿ ਸਗਲ ਨਿਰਾਰਥ ਕਾਮ ॥
ਸੁਇਨਾ ਰੁਪਾ ਮਾਟੀ ਦਾਮ ॥

ਬਿਨਾ ਹਰੀ ਕੇ ਭਜਨ ਸੇ ਸਭ ਕੰਮ ਵਿਅਰਥ ਹੈਂ॥ ਸੋਇਨਾ ਔ ਚਾਂਦੀ ਆਦਿਕ ਦਾਮ ਰੁਪਯੇ ਸਭ ਮਾਟੀ ਸਰੂਪ ਹੈਂ ਭਾਵ ਮਿਥਯਾ ਹੈਂ॥੨॥

ਗੁਰ ਕਾ ਸਬਦੁ ਜਾਪਿ ਮਨ ਸੁਖਾ ॥
ਈਹਾ ਊਹਾ ਤੇਰੋ ਊਜਲ ਮੁਖਾ ॥੨॥

ਗੁਰੋਂ ਕਾ ਉਪਦੇਸੁ ਜਾਪੁ ਇਸਤੇ ਤੇਰੇ ਮਨ ਮੈਂ ਸੁਖੁ ਹੋਵੇਗਾ ਇਸੀ ਤੇ (ਈਹਾ) ਇਸ ਲੋਕ (ਊਹਾ) ਪ੍ਰਲੋਕ ਮੈਂ ਤੇਰਾ ਮੁਖ ਊਜਲ ਹੋਣਾ ਹੈ॥੨॥

ਕਰਿ ਕਰਿ ਥਾਕੇ ਵਡੇ ਵਡੇਰੇ ॥
ਕਿਨ ਹੀ ਨ ਕੀਏ ਕਾਜ ਮਾਇਆ ਪੂਰੇ ॥

ਬਡਿਓਂ ਸੇ ਬਡੇ ਜੋ ਥੇ ਸੋ ਸਭ ਉਪਾਵ ਕਰ ਕਰ ਕੇ ਥਕ ਗਏ ਹੈਂ ਪਰੰਤੂ ਮਾਇਆ ਕੇ ਕੰਮ ਕਿਸੇ ਨੇ ਪੂਰੇ ਨਹੀਂ ਕੀਤੇ॥

ਹਰਿ ਹਰਿ ਨਾਮੁ ਜਪੈ ਜਨੁ ਕੋਇ ॥
ਤਾ ਕੀ ਆਸਾ ਪੂਰਨ ਹੋਇ ॥੩॥

ਜੋ ਕੋਈ ਹਰਿ ਹਰਿ ਨਾਮ ਕੇ ਜਾਪ ਕੋ ਜਪੇ ਹੈ ਤਿਸ ਪੁਰਸ਼ ਕੀ ਸਭ ਆਸ ਪੂਰਨ ਹੋਤੀ ਹੈ॥੩॥

ਹਰਿ ਭਗਤਨ ਕੋ ਨਾਮੁ ਅਧਾਰੁ ॥
ਸੰਤੀ ਜੀਤਾ ਜਨਮੁ ਅਪਾਰੁ ॥

ਹਰੀ ਕੇ ਭਗਤੋਂ ਕੋ ਨਾਮ ਕਾ ਹੀ ਆਸਰਾ ਹੈ। ਸੰਤੋਂ ਨੇ ਅਪਾਰ ਅਰਥਾਤ ਅਮੋਲਕ ਜੋ ਮਨੁਖ ਜਨਮ ਹੈ ਸੋ ਜੀਤਾ ਹੈ ਭਾਵ ਸਫਲ ਕੀਆ ਹੈ॥

ਹਰਿ ਸੰਤੁ ਕਰੇ ਸੋਈ ਪਰਵਾਣੁ ॥

ਨਾਨਕ ਦਾਸੁ ਤਾ ਕੈ ਕੁਰਬਾਣੁ ॥੪॥੧੧॥੨੨॥

ਜੋ ਹਰੀ ਕੇ ਸੰਤ ਕਰਮ ਕਰਤੇ ਹੈਂ ਸੋਈ ਪਰਵਾਨੁ ਹੋਤਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਸੰਤੋਂ ਕੇ ਹਮ ਕੁਰਬਾਨ ਜਾਤੇ ਹੈਂ॥੪॥੧੧॥੨੨॥

ਵਹੀ ਪ੍ਰਕਾਰ ਦਿਖਾਵਤੇ ਹੈਂ॥

ਰਾਮਕਲੀ ਮਹਲਾ ੫ ॥

ਸਿੰਚਹਿ ਦਰਬੁ ਦੇਹਿ ਦੁਖੁ ਲੋਗ ॥

ਤੇਰੈ ਕਾਜਿ ਨ ਅਵਰਾ ਜੋਗ ॥

ਹੇ ਪੁਰਸ ਤੂੰ ਪਦਾਰਥੋਂ ਕੋ ਇਕਤ੍ਰ ਕਰਤਾ ਹੈਂ ਪੁਨਹ ਲੋਕੋਂ ਕੋ ਦੁਖ ਦੇਤਾ ਹੈਂ ਤੇਰੇ ਕੰਮ ਨਹੀਂ ਆਵਣਾ ਹੈ ਸੋ ਹੋਰਨਾਂ ਕੇ ਕੰਮ ਆਵੈਗਾ॥

ਕਰਿ ਅਹੰਕਾਰੁ ਹੋਇ ਵਰਤਹਿ ਅੰਧ ॥

ਜਮ ਕੀ ਜੇਵੜੀ ਤੂ ਆਗੈ ਬੰਧ ॥੧॥

ਹੰਕਾਰ ਕਰਕੇ ਅੰਧਾ ਹੋਇ ਵਰਤਤਾ ਹੈ (ਤੂ) ਆਗੇ ਪ੍ਰਲੋਕ ਮੈਂ ਜਮ ਕੀ ਰਸੀ ਕਰਕੇ ਬਾਂਧਿਆ ਜਾਏਗਾ॥੧॥

ਛਾਡਿ ਵਿਡਾਣੀ ਤਾਤਿ ਮੂੜੇ ॥

ਈਹਾ ਬਸਨਾ ਰਾਤਿ ਮੂੜੇ ॥

ਮਾਇਆ ਕੇ ਮਾਤੇ ਤੈ ਉਠਿ ਚਲਨਾ ॥

ਰਾਚਿ ਰਹਿਓ ਤੂ ਸੰਗਿ ਸੁਪਨਾ ॥੧॥ ਰਹਾਉ ॥

ਹੇ ਮੂੜ ਬੇਗਾਨੀ ਆਸ ਛੋਡ ਦੇਹ॥ ਇਸ ਲੋਕ ਮੈਂ ਤੋ ਕੋਈ ਰਾਤ ਕਾ ਹੀ ਵਸਨਾ ਹੈ ਅਰਥਾਤ ਥੋੜਾ ਕਾਲ ਰਹਿਣਾ ਹੈ॥ ਹੇ ਮਾਇਆ ਕੇ ਬੀਚ ਮਸਤ ਹੁਏ ਹੁਏ ਤੈਂਤੋ ਥੋੜੇ ਹੀ ਕਾਲ ਮੈਂ ਉਠ ਚਲਨਾ ਹੈ ਤੂੰ ਤੋ ਸੁਪਨੇ ਸਮ ਥੋੜਾ ਕਾਲੁ ਰਹਨੇ ਵਾਲੇ ਪਦਾਰਥੋਂ ਮੈਂ ਰਚਿ ਰਹਿਆ ਹੈ॥

ਬਾਲ ਬਿਵਸਥਾ ਬਾਰਿਕੁ ਅੰਧ ॥

ਭਰਿ ਜੋਬਨਿ ਲਾਗਾ ਦੁਰਗੰਧ ॥

ਬਾਲ ਅਵਸਥਾ ਮੈਂ ਤੋ (ਬਾਰਿਕੁ) ਅੰਧੁ ਰਹਤਾ ਹੈ ਔ ਜਬ (ਜੋਬਨਿ) ਜੁਆਨੀ ਭਰੀ ਤੋ ਵਿਸੈ ਰੂਪ ਦੁਰਗੰਧ ਮੈਂ ਲਾਗਾ ਰਹਤਾ ਹੈਂ॥

ਪੰਨਾ ੮੯੦

ਤ੍ਰਿਤੀਅ ਬਿਵਸਥਾ ਸਿੰਚੇ ਮਾਇ ॥

ਬਿਰਧਿ ਭਇਆ ਛੋਡਿ ਚਲਿਓ ਪਛੁਤਾਇ ॥੨॥

ਤੀਸਰੀ ਅਰਥਾਤ ਮਧਕੀ ਅਵਸਥਾ ਮੈਂ ਮਾਯਾ ਕੋ ਸਿੰਚਤਾ ਰਹਤਾ ਹੈ ਜਬ ਬ੍ਰਿਧ ਅਵਸਥਾ ਕੋ ਪ੍ਰਾਪਤਿ ਭਇਆ ਤਬ ਪਸਚਾਤਾਪੁ ਕਰਤਾ ਹੂਆ ਛੋਡਕੇ ਚਲਿਆ ਜਾਤਾ ਹੈ॥੨॥

ਚਿਰੰਕਾਲ ਪਾਈ ਦ੍ਰੁਲਭ ਦੇਹ ॥

ਨਾਮ ਬਿਹੂਣੀ ਹੋਈ ਖੇਹ ॥

ਏਹ ਦੁਲਭ ਮਨੁਖ ਦੇਹ ਚਿਰੰਕਾਲ ਪੀਛੇ ਪਾਈ ਥੀ ਭਾਵ ਚੌਰਾਸੀ ਲਖ ਜੋਨ ਮੈਂ ਫਿਰਤੇ ਹੁਏ ਕੋ ਮਿਲੀ ਥੀ॥ ਨਾਮ ਕੇ ਬਿਨਾ ਏਹੁ ਖੇਹ ਭਾਵ ਨਿਸਫਲ ਹੋਈ ਹੈ॥

ਪਸੂ ਪਰੇਤ ਮੁਗਧ ਤੇ ਬੁਰੀ ॥

ਤਿਸਹਿ ਨ ਬੂਝੈ ਜਿਨਿ ਏਹ ਸਿਰੀ ॥੩॥

ਹੇ ਮੂਰਖ ਏਹ ਦੇਹੀ ਪਸੂ ਔ ਪ੍ਰੇਤ ਤੇ ਭੀ ਬੁਰੀ ਭਾਵ ਅਤੀ ਅਪਾਵਨ ਹੈ॥ ਕਿਉਂਕਿ ਜਿਸਨੇ ਏਹ ਦੇਹੀ (ਸਿਰੀ) ਬਨਾਈ ਹੈ ਤਿਸ ਕੋ ਤੂੰ (ਬੂਝੈ) ਸਮਝਤਾ ਨਹੀਂ ਹੈਂ॥੩॥ ਭਾਵ ਐਸੇ ਬੇਨਤੀ ਕਰ॥

ਸੁਣਿ ਕਰਤਾਰ ਗੋਵਿੰਦ ਗੋਪਾਲ ॥
ਦੀਨ ਦਇਆਲ ਸਦਾ ਕਿਰਪਾਲ ॥

ਹੇ ਕਰਤਾਰ ਗੋਬਿੰਦ ਗੋਪਾਲ ਹੇ ਦੀਨ ਦਇਆਲ ਹੇ ਸਦੈਵ ਕ੍ਰਿਪਾਲ ਤੂੰ ਹਮਾਰੀ ਬੇਨਤੀ ਸੁਣ॥

ਤੁਮਹਿ ਛਡਾਵਹੁ ਛੁਟਕਹਿ ਬੰਧ ॥
ਬਖਸਿ ਮਿਲਾਵਹੁ ਨਾਨਕ ਜਗ ਅੰਧ ॥੪॥੧੨॥੨੩॥

ਜੇ ਤੁਮ ਹੀ ਛੁਡਾਵੋਗੇ ਤੋ ਬੰਧਨ ਸੇ ਛੂਟੇਂਗੇ॥ ਸ੍ਰੀ ਗੁਰੂ ਜੀ ਕਹਤੇ ਹੈਂ ਪਿਛਲੇ ਔਗੁਣੋਂ ਕੋ ਬਖਸ ਕੇ ਆਪਨੇ ਪੈ ਹਮ ਅੰਧ ਜੀਵੋਂ ਕੋ ਮਿਲਾਵੋਂ॥੪॥੧੨॥੨੩॥ ਦੇਹ ਆਦਿਕ ਪਦਾਰਥੋਂ ਕੋ ਮਿਥਯਾ ਜਨਾਵਤੇ ਹੈਂ॥

ਰਾਮਕਲੀ ਮਹਲਾ ੫ ॥
ਕਰਿ ਸੰਜੋਗੁ ਬਨਾਈ ਕਾਛਿ ॥
ਤਿਸੁ ਸੰਗਿ ਰਹਿਓ ਇਆਨਾ ਰਾਚਿ ॥

ਮਾਤਾ ਪਿਤਾ ਕੇ ਮਿਲਾਪ ਹੋਨੇ ਤੇ ਇਸ ਦੇਹੀ ਕੀ (ਕਾਛਿ) ਬਨਾਵਟ ਬਨਾਈ ਹੈ॥ ਵਾ ਮਿਣਕੇ ਸਾਢੇ ਤੀਨ ਹਾਥ ਕੀ ਬਣਾਈ ਹੈ॥ ਤਿਸ ਦੇਹੀ ਕੇ ਸਾਥ ਇਹੁ ਮੂਰਖ ਜੀਵ ਰਾਚ ਰਹਿਆ ਹੈ॥

ਪ੍ਰਤਿਪਾਰੈ ਨਿਤ ਸਾਰਿ ਸਮਾਰੈ ॥
ਅੰਤ ਕੀ ਬਾਰ ਊਠਿ ਸਿਧਾਰੈ ॥੧॥

ਇਸ ਦੇਹ ਕੋ ਪ੍ਰਤਿਪਾਲਤਾ ਹੈ ਔ ਇਸਕੀ ਨਿਤ ਹੀ ਖਬਰ ਸੰਭਾਲਤਾ ਹੈ॥ ਜਬ ਅੰਤ ਕੀ ਬਾਰ ਆਵਤੀ ਹੈ ਤਬ ਜੀਵ ਉਠਕੇ ਇਕੇਲਾ ਹੀ ਚਲਾ ਜਾਤਾ ਹੈ॥੧॥

ਨਾਮ ਬਿਨਾ ਸਭੁ ਝੂਠੁ ਪਰਾਨੀ ॥
ਗੋਵਿਦ ਭਜਨ ਬਿਨੁ ਅਵਰ ਸੰਗਿ ਰਾਤੇ ਤੇ ਸਭਿ ਮਾਇਆ ਮੂਠੁ ਪਰਾਨੀ ॥੧॥ ਰਹਾਉ ॥

ਹੇ ਪ੍ਰਾਨੀ ਨਾਂਮ ਤੋਂ ਬਿਨਾਂ ਸਭ ਪਦਾਰਥ ਝੂਠ ਹੀ ਜਾਨ॥ ਗੋਬਿੰਦ ਭਜਨ ਸੇ ਬਿਨ ਜੋ ਔਰ ਪਦਾਰਥੋਂ ਸੇ ਰੰਗੇ ਹੈਂ ਤੇ ਪ੍ਰਾਨੀ ਸਭ ਮਾਇਆ ਨੇ ਮੋਹਿ ਲੀਏ ਹੈਂ॥

ਤੀਰਥ ਨਾਇ ਨ ਉਤਰਸਿ ਮੈਲੁ ॥
ਕਰਮ ਧਰਮ ਸਭਿ ਹਉਮੈ ਫੈਲੁ ॥

ਤੀਰਥੋਂ ਮੈਂ ਨ੍ਹਾਵਨੇ ਤੇ ਇਸ ਜੀਵ ਕੀ ਮੈਲ ਨਹੀਂ ਉਤਰਤੀ ਯਗਜਾਦਿ ਕਰਮ ਔ ਵਰਣਾਸ੍ਰਮੋਂ ਕੇ ਧਰਮ ਹੰਕਾਰ ਕਰਕੇ (ਫੈਲੁ) ਬਿਸਥਾਰ ਕਰਿ ਰਹਿਆ ਹੈ॥

ਲੋਕ ਪਚਾਰੈ ਗਤਿ ਨਹੀ ਹੋਇ ॥
ਨਾਮ ਬਿਹੂਣੇ ਚਲਸਹਿ ਰੋਇ ॥੨॥

ਏਹੁ ਕਰਮ ਜੋ ਲੋਕੋਂ ਕੇ (ਪਚਾਰੈ) ਦਿਖਾਵਣੇ ਵਾਸਤੇ ਕਰਤਾ ਹੈ ਇਸਤੇ ਇਸ ਜੀਵ ਕੀ (ਗਤਿ) ਮੁਕਤੀ ਨਹੀਂ ਹੋਵੈਗੀ॥ ਜੋ ਜੀਵ ਨਾਮ ਬਿਨਾ ਹੈ ਵਹੁ ਰੋਇਕੇ ਚਲੇ ਜਾਇੰਗੇ ਅਰਥਾਤ ਦੁਖ ਪਾਇਕੇ ਪ੍ਰਲੋਕ ਮੈਂ ਜਾਏਂਗੇ॥੨॥

ਬਿਨੁ ਹਰਿ ਨਾਮ ਨ ਟੂਟਸਿ ਪਟਲ ॥
ਸੋਧੇ ਸਾਸਤ੍ਰ ਸਿਮ੍ਰਿਤਿ ਸਗਲ ॥

ਹਰੀ ਨਾਮ ਕੇ ਭਜਨ ਬਿਨਾਂ ਪੰਚ ਕੋਸੋਂ ਰੂਪ ਪੜਦੇ ਨਹੀਂ ਟੂਟਦੇ। ਸਭ ਸਾਸਤ੍ਰ ਔ ਸਿੰਮ੍ਰਤੀਆਂ ਕੋ ਸੋਧਕੈ ਦੇਖਿਆ ਹੈ ਵਹੁ ਭੀ ਇਹੀ ਕਹਤੇ ਹੈਂ ਕਿ ਨਾਮ ਬਿਨਾ ਕਬੀ ਇਹ ਜੀਵ ਨਾ ਛੂਟੇਗਾ॥

ਸੋ ਨਾਮੁ ਜਪੈ ਜਿਸੁ ਆਪਿ ਜਪਾਏ ॥

ਸਗਲ ਫਲਾ ਸੇ ਸੂਖਿ ਸਮਾਏ ॥੩॥

ਪਰੰਤੂ ਨਾਮ ਸੋ ਜਪਤਾ ਹੈ ਜਿਸਕੋ ਵਾਹਿਗੁਰੂ ਆਪ ਜਪਾਵਤਾ ਹੈ। ਸੋ ਨਾਮ ਜਪਨੇ ਵਾਲੇ ਹੈਂ ਸੇ ਪੁਰਸ ਸਭ ਜੋ ਚਾਰ ਫਲ ਹੈਂ ਪੁਨਹ ਲੋਕ ਪ੍ਰਲੋਕ ਕੇ ਸਭ ਸੁਖ ਹੈਂ ਤਿਸ ਮੈਂ ਸਮਾਇ ਜਾਤੇ ਹੈਂ ਅਰਥਾਤ ਕ੍ਰਿਤਾਰਥ ਹੋਇ ਜਾਤੇ ਹੈਂ। ਐਸੇ ਵਹੁ ਬੇਨਤੀ ਕਰਤੇ ਹੈਂ॥

ਰਾਖਨਹਾਰੇ ਰਾਖਹੁ ਆਪਿ ॥

ਸਗਲ ਸੁਖਾ ਪ੍ਰਭ ਤੁਮਰੈ ਹਾਥਿ ॥

ਹੇ ਰਾਖਨਹਾਰੇ ਵਾਹਿਗੁਰੂ ਹਮਕੋ ਸੰਸਾਰ ਸੇ ਆਪ ਹੀ ਰਾਖ ਲੇਵੋ ਕਿਉਂਕਿ ਹੇ ਪ੍ਰਭੂ ਸਭ ਸੁਖ ਤੇਰੇ ਹੀ ਹਾਥ ਮੈਂ ਹੈ॥

ਜਿਤੁ ਲਾਵਹਿ ਤਿਤੁ ਲਾਗਹ ਸੁਆਮੀ ॥

ਨਾਨਕ ਸਾਹਿਬੁ ਅੰਤਰਜਾਮੀ ॥੪॥੧੩॥੨੪॥

ਹੇ ਸ੍ਵਾਮੀ ਹਮ ਜੀਵੋਂ ਕੋ ਜਹਾਂ ਲਗਾਵਤਾ ਹੈਂ ਤਹਾਂ ਹੀ ਲਾਗਤੇ ਹੈਂ। ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸਾਹਿਬ ਤੂੰ ਸਭ ਕੈ ਅੰਤਰਿ ਹੋਇਕੈ (ਜਾਮੀ) ਪ੍ਰੇਰਕ ਹੋਇ ਰਹਾ ਹੈਂ॥੪॥੧੩॥੨੪॥

ਮਹਾਂ ਪੁਰਖੋਂ ਔ ਗੁਰੋਂ ਕੇ ਸੰਗ ਕੀ ਪੁਨਹ ਪਰਮੇਸ੍ਵਰ ਆਗਿਆ ਮਾਨਨ ਕੀ ਮਹਿਮਾਂ ਉਚਾਰ ਕਰਿ ਸ੍ਵੈ ਅਨੁਭਵ ਪ੍ਰਗਟ ਕਰਤੇ ਹੈਂ॥

ਰਾਮਕਲੀ ਮਹਲਾ ੫ ॥

ਜੋ ਕਿਛੁ ਕਰੈ ਸੋਈ ਸੁਖੁ ਜਾਨਾ ॥

ਮਨੁ ਅਸਮਝੁ ਸਾਧਸੰਗਿ ਪਤੀਆਨਾ ॥

ਜੋ ਕੁਛ ਭਗਵੰਤ ਕਰਤਾ ਹੈ ਸੋਈ ਸੁਖ ਰੂਪ ਕਰਕੇ ਜਾਨਿਆ ਹੈ॥ ਇਹੁ ਹਮਾਰਾ ਮਨ ਤੇ ਬਹੁਤਾ (ਅਨਸਮਝੁ) ਮੂਰਖ ਥਾ ਪਰੰਤੂ ਸਾਧ ਸੰਗਤ ਦੁਆਰਾ ਅਬ ਪਤੀਆਯਾ ਹੈ॥

ਡੋਲਨ ਤੇ ਚੂਕਾ ਠਹਰਾਇਆ ॥

ਸਤਿ ਮਾਹਿ ਲੇ ਸਤਿ ਸਮਾਇਆ ॥੧॥

ਅਬ ਇਹ ਮਨ ਡੋਲਨੇ ਤੇ ਹਟਿਆ ਹੈ ਔ ਪਰਮੇਸ੍ਵਰ ਕੇ ਭਾਣੇ ਮੈਂ ਠਹਿਰਾਇਆ ਹੈ (ਸਤਿ) ਪਰਮੇਸ੍ਵਰ ਮੈਂ ਸਤਿਗੁਰੋਂ ਕੋ ਸਤਿ ਉਪਦੇਸ਼ ਨੇ ਲੈਕੇ ਮਿਲਾਯਾ ਹੈ॥੧॥

ਦੂਖੁ ਗਇਆ ਸਭੁ ਰੋਗੁ ਗਇਆ ॥

ਪ੍ਰਭ ਕੀ ਆਗਿਆ ਮਨ ਮਹਿ ਮਾਨੀ ਮਹਾ ਪੁਰਖ ਕਾ ਸੰਗੁ ਭਇਆ ॥੧॥ ਰਹਾਉ ॥

ਜਬ ਅਗਜਾਨ ਰੂਪ ਰੋਗ ਹਮਾਰਾ ਗਿਆ ਤੋ ਜਨਮ ਮਰਨ ਰੂਪ (ਦੁਖ) ਕਲੇਸ਼ ਜੋ ਸੀ ਸੋ ਭੀ ਸਭ ਚਲਾ ਗਿਆ ਹੈ।

ਪ੍ਰਸ਼ਨ: ਕਬ ਗਿਆ? ਉਤਰ ਜਬ ਮਹਾਂ ਪੁਰਖ ਜੋ ਗੁਰੂ ਹੈਂ ਤਿਨਕਾ ਸੰਗ ਭਯਾ ਹੈ ਔ ਪ੍ਰਭੂ ਕੀ ਆਗਿਆ ਮਨ ਮੈਂ ਭਲੀ ਪ੍ਰਕਾਰ ਮਾਨੀ ਹੈ॥

ਸਗਲ ਪਵਿਤ੍ਰ ਸਰਬ ਨਿਰਮਲਾ ॥

ਜੋ ਵਰਤਾਏ ਸੋਈ ਭਲਾ ॥

ਸਭ ਪੁਰਸ਼ੋਂ ਮੈਂ ਪਵਿਤ੍ਰ ਹੂਏ ਹੈਂ ਔ ਸਰਬ ਪ੍ਰਕਾਰ ਇਹ ਮਨ ਪਾਪ ਮਲ ਰਹਿਤ ਹੂਆ ਹੈ ਜੋ ਪਰਮੇਸਰ ਵਰਤਾਵਤਾ ਹੈ ਅਬ ਸੋਈ ਭਲਾ ਕਰਕੇ ਮਾਨਤਾ ਹੈ॥

ਜਹ ਰਾਖੈ ਸੋਈ ਮੁਕਤਿ ਥਾਨੁ ॥
ਜੋ ਜਪਾਏ ਸੋਈ ਨਾਮੁ ॥੨॥

ਜਹਾਂ ਪਰਮੇਸਰ ਰਾਖੇ ਸੋਈ ਮੁਕਤੀ ਕਾ ਸਥਾਨ ਅਰਥਾਤ ਵੈਕੁੰਠ ਹੈ ਜੋ ਪਰਮੇਸਰ ਜਪਾਵਤਾ ਹੈ ਸੋਈ ਇਹੁ ਮਨ ਨਾਮ ਹੀ ਜਾਨਤਾ ਹੈ॥੨॥

ਅਠਸਠਿ ਤੀਰਥ ਜਹ ਸਾਧ ਪਗ ਧਰਹਿ ॥
ਤਹ ਬੈਕੁੰਠੁ ਜਹ ਨਾਮੁ ਉਚਰਹਿ ॥

ਜਹਾਂ ਸੰਤ ਚਰਨ ਧਾਰਤੇ ਹੈਂ ਸੋ ਅਠਾਹਠ ਤੀਰਥ ਹੈਂ॥ ਬੈਕੁੰਠ ਤਹਾਂ ਹੈ ਜਹਾਂ ਸੰਤ ਨਾਮ ਉਚਾਰਤੇ ਹੈਂ॥

ਸਰਬ ਅਨੰਦ ਜਬ ਦਰਸਨੁ ਪਾਈਐ ॥
ਰਾਮ ਗੁਣਾ ਨਿਤ ਨਿਤ ਹਰਿ ਗਾਈਐ ॥੩॥

ਜਬ ਐਸੇ ਪੁਰਸ਼ੋਂ ਕਾ ਦਰਸ਼ਨ ਪਾਈਐ ਤੋ ਸਰਬ ਅਨੰਦ ਪ੍ਰਾਪਤਿ ਹੋਤੇ ਹੈਂ॥ ਕਿਉਂਕਿ ਤਿਨਕੀ ਸੰਗਤ ਕਰਕੇ ਰਾਮ ਹਰੀ ਕੇ ਗੁਣ ਨਿਤਜੰਪ੍ਰਤੀ ਗਾਈਤੇ ਹੈਂ॥੩॥

ਆਪੇ ਘਟਿ ਘਟਿ ਰਹਿਆ ਬਿਆਪਿ ॥
ਦਇਆਲ ਪੁਰਖ ਪਰਗਟ ਪਰਤਾਪ ॥

ਵਹੁ ਕੈਸਾ ਰਾਮ ਹਰੀ ਹੈ ਆਪ ਹੀ ਘਟੋਂ ਘਟੋਂ ਮੈਂ ਬਿਆਪ ਰਹਿਆ ਹੈ ਵਹੁ ਦਯਾ ਕਾ ਘਰ ਹੈ ਔਰ ਤਿਸ ਕਾ ਪ੍ਰਤਾਪ ਪ੍ਰਗਟ ਹੈ।

ਕਪਟ ਖੁਲਾਨੇ ਭ੍ਰਮ ਨਾਠੇ ਦੂਰੇ ॥
ਨਾਨਕ ਕਉ ਗੁਰ ਭੇਟੇ ਪੂਰੇ ॥੪॥੧੪॥੨੫॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਪੂਰੇ ਗੁਰੂ ਮੈਨੂੰ ਮਿਲੇ ਹੈਂ ਤਬ ਰਿਦੇ ਕੇ ਕਪਟ ਖੁਲ ਗਏ ਹੈਂ ਔ ਭ੍ਰਮ ਦੂਖ ਭਾਗ ਗਏ ਹੈਂ॥੪॥੧੪॥੨੫॥

ਨਾਮ ਕੀ ਮਹਿਮਾ ਉਚਾਰਤੇ ਹੈਂ॥

ਰਾਮਕਲੀ ਮਹਲਾ ੫ ॥
ਕੋਟਿ ਜਾਪ ਤਾਪ ਬਿਸ੍ਰਾਮ ॥
ਰਿਧਿ ਬੁਧਿ ਸਿਧਿ ਸੁਰ ਗਿਆਨ ॥
ਅਨਿਕ ਰੂਪ ਰੰਗ ਭੋਗ ਰਸੈ ॥

ਜਿਸਕੇ ਰਿਦੇ ਮੈਂ ਕ੍ਰੋੜੋਂ ਜਾਪ ਔ ਸਭ ਤਪ ਬਿਸ੍ਰਾਮ ਕਰ ਗਏ ਹੈਂ॥ ਰਿਧੀ ਔ ਬੁਧ ਪੁਨਹ ਸਿਧੀ ਤਥਾ (ਸੁਰ) ਦਿਬ੍ਯ ਗ੍ਯਾਨ ਅਨੇਕ ਰੂਪ ਅਕਾਰ (ਰੰਗ) ਆਦੀ ਔ ਸਰਬ ਭੋਗੋਂ ਕੇ ਰਸ ਤਿਸ ਕੋ ਪ੍ਰਾਪਤ ਹੋਏ ਹੈਂ॥ ਭਾਵ ਇਨ ਸਭ ਕੀ ਤਰਫੋਂ ਮਨੁ ਤ੍ਰਿਪਤ ਹੂਆ ਹੈ॥

ਗੁਰਮੁਖਿ ਨਾਮੁ ਨਿਮਖ ਰਿਦੈ ਵਸੈ ॥੧॥

ਜਿਸਕੇ ਰਿਦੇ ਮੈਂ ਗੁਰੋਂ ਦ੍ਵਾਰੇ ਏਕ ਨਿਮਖ ਮਾਤ੍ਰ ਭੀ ਭਗਵਤ ਕੇ ਨਾਮ ਵਸੇ ਹੈਂ॥

ਹਰਿ ਕੇ ਨਾਮ ਕੀ ਵਡਿਆਈ ॥
ਕੀਮਤਿ ਕਹਣੁ ਨ ਜਾਈ ॥੧॥ ਰਹਾਉ ॥

ਹਰੀ ਕੇ ਨਾਮ ਕੀ ਐਸੀ ਵਡਿਆਈ ਹੈ ਕਿ ਜਿਸ ਕੀ ਕੀਮਤ ਕਹੀ ਨਹੀਂ ਜਾਤੀ॥੧॥

ਸੂਰਬੀਰ ਧੀਰਜ ਮਤਿ ਪੂਰਾ ॥

ਪੰਨਾ ੮੯੧

ਸਹਜ ਸਮਾਧਿ ਧੁਨਿ ਗਹਿਰ ਗੰਭੀਰਾ ॥

ਵਹੀ ਸੁਰਮਿਓਂ ਮੇਂ ਬਡਾ (ਬੀਰ) ਸੂਰਮਾ ਹੈ ਔਰ ਵਹੀ ਧੀਰਜਮਾਨ ਪੁਨਹ ਬੁਧੀ ਕਾ ਪੂਰਾ ਹੈ॥ ਸੁਤੇ ਹੀ ਵਹੁ ਸਮਾਧੀ ਮੈਂ ਇਸਥਿਤ ਹੈ ਔ ਤਿਸੀ ਕੀ (ਧੁਨੀ) ਬਾਨੀ ਗਹਿਰ ਗੰਭੀਰ ਹੈ ਭਾਵ ਨਾਮ ਕੋ ਜਪਤੀ ਹੈ॥

ਸਦਾ ਮੁਕਤੁ ਤਾ ਕੇ ਪੂਰੇ ਕਾਮ ॥
ਜਾ ਕੈ ਰਿਦੈ ਵਸੈ ਹਰਿ ਨਾਮ ॥੨॥

ਵਹੁ ਸਦਾ ਮੁਕਤ ਸਰੂਪ ਹੈ ਪੁਨਹ ਤਿਸ ਕੇ ਸਭ ਕੰਮ ਪੂਰੇ ਹੂਏ ਹੈਂ ਜਿਸ ਕੇ ਰਿਦੇ ਮੈਂ ਹਰੀ ਕੇ ਨਾਮ ਕਾ ਨਿਵਾਸੁ ਹੈ॥੨॥

ਸਗਲ ਸੂਖ ਆਨੰਦ ਅਰੋਗ ॥
ਸਮਦਰਸੀ ਪੂਰਨ ਨਿਰਜੋਗ ॥

ਸਭ ਪ੍ਰਕਾਰ ਕੇ ਸੁਖ ਔ ਅਰੋਗਤਾ ਕਾ ਅਨੰਦੁ ਤਿਸ ਕੋ ਪ੍ਰਾਪਤਿ ਹੂਆ ਹੈ ਵਹੁ ਸਮਦਰਸੀ ਔ (ਪੂਰਨ) ਪਰਮੇਸਰ ਮੈਂ ਵਸੇ ਕਰ ਜੁੜਨੇ ਵਾਲਾ ਹੂਆ ਹੈ।

ਆਇ ਨ ਜਾਇ ਡੋਲੈ ਕਤ ਨਾਹੀ ॥
ਜਾ ਕੈ ਨਾਮੁ ਬਸੈ ਮਨ ਮਾਹੀ ॥੩॥

ਵਹੁ ਜਨਮਤਾ ਮਰਤਾ ਨਹੀਂ ਪੁਨਹ ਕਦੀ ਡੋਲਤਾ ਨਹੀਂ ਹੈ ਜਿਸ ਕੇ ਮਨ ਮੈਂ ਨਾਮ ਬਸਤਾ ਹੈ॥੩॥

ਦੀਨ ਦਇਆਲ ਗੁੋਪਾਲ ਗੋਵਿੰਦ ॥
ਗੁਰਮੁਖਿ ਜਪੀਐ ਉਤਰੈ ਚਿੰਦ ॥

ਦੀਨੋਂ ਪਰ ਜੋ ਦਜਾਲੁ ਔ ਪ੍ਰਿਥੀ ਕੇ ਪਾਲਨੇਹਾਰੇ ਗੋਬਿੰਦ ਕਾ ਨਾਮ ਗੁਰੋਂ ਦ੍ਵਾਰਾ ਜਪੀਐ ਤੋ ਸਭ ਚਿੰਤਾ ਉਤਰ ਜਾਤੀ ਹੈ॥

ਨਾਨਕ ਕਉ ਗੁਰਿ ਦੀਆ ਨਾਮੁ ॥
ਸੰਤਨ ਕੀ ਟਹਲ ਸੰਤ ਕਾ ਕਾਮੁ ॥੪॥੧੫॥੨੬॥

ਸ੍ਰੀ ਗੁਰੂ ਜੀ ਕਹਤੇ ਹੈਂ ਹਮ ਕੋ ਤੋ ਗੁਰੋਂ ਨੇ ਨਾਮ ਦੀਆ ਹੈ ਅਬ ਇਸੀ ਤੇ ਸੰਤੋਂ ਕੀ ਟਹਿਲ ਭਾਵਤੀ ਹੈ ਔਰ ਸੰਤੋਂ ਕਾ ਹੀ ਕਾਮ ਕਰਤੇ ਹੈਂ॥੪॥੧੫॥੨੬॥

ਮਨ ਕੇ ਪ੍ਰਥਾਇ ਕਰਿ ਉਪਦੇਸ਼ ਕਰਤੇ ਹੈਂ॥

ਰਾਮਕਲੀ ਮਹਲਾ ੫ ॥
ਬੀਜ ਮੰਤ੍ਰੁ ਹਰਿ ਕੀਰਤਨੁ ਗਾਉ ॥
ਆਗੈ ਮਿਲੀ ਨਿਥਾਵੇ ਥਾਉ ॥

ਸਰਬ ਸੁਖੋਂ ਕਾ ਮੂਲ ਰੂਪ ਮੰਤ੍ਰ ਜੋ ਗੁਰ ਉਪਦੇਸ ਹੈ ਤਿਸ ਕੋ ਲੇ ਕਰ ਹਰੀ ਕੀ ਕੀਰਤੀ ਕੋ ਗਾਉ। ਹੇ ਨਿਥਾਵੇ ਤੇਰੇ ਕੋ ਆਗੇ ਥਾਉਂ ਮਿਲੇਗਾ ਭਾਵ ਪ੍ਰਲੋਕ ਮੈਂ ਆਦਰ ਹੋਵੇਗਾ॥੧॥

ਗੁਰ ਪੂਰੇ ਕੀ ਚਰਣੀ ਲਾਗੁ ॥
ਜਨਮ ਜਨਮ ਕਾ ਸੋਇਆ ਜਾਗੁ ॥੧॥

ਤਾਂਤੇ ਤੂੰ ਗੁਰੂ ਪੂਰਿਆਂ ਕੀ ਚਰਨੀ ਲਾਗੁ। ਤੂੰ ਜਨਮੋਂ ਜਨਮੋਂ ਕਾ ਸੂਤਾ ਹੂਆ ਹੈਂ ਅਬ ਮਨੁਖ ਜਨਮ ਮੈਂ ਤੋ ਜਾਗੁ॥੧॥

ਹਰਿ ਹਰਿ ਜਾਪੁ ਜਪਲਾ ॥
ਗੁਰ ਕਿਰਪਾ ਤੇ ਹਿਰਦੈ ਵਾਸੈ ਭਉਜਲੁ ਪਾਰਿ ਪਰਲਾ ॥੧॥ ਰਹਾਉ ॥

ਹੇ ਮਨ ਹਰਿ ਹਰਿ ਨਾਮ ਕੇ ਜਾਪ ਕੋ ਜਪ ਲੈ ਜੇ ਨਾਮ ਗੁਰੋਂ ਕੀ ਕ੍ਰਿਪਾ ਤੇ ਹਿਰਦੈ ਮੈ ਵਸ ਜਾਏ ਤੋ ਸੰਸਾਰ ਥੀਂ ਪਾਰ (ਪਰਲਾ) ਪੜੈਗਾ॥

ਨਾਮੁ ਨਿਧਾਨੁ ਧਿਆਇ ਮਨ ਅਟਲ ॥
ਤਾ ਛੂਟਹਿ ਮਾਇਆ ਕੇ ਪਟਲ ॥

ਹੇ ਮਨ ਤੂੰ ਨਾਮ ਜੋ ਨਿਧੋਂ ਕਾ ਘਰੁ ਹੈ ਤਿਸ ਕੋ ਧਿਆਉ ਇਸ ਤੇ ਤੂੰ ਅਟਲ ਹੋਵੈਂਗਾ ਤੋ ਹੀ ਮਾਯਾ ਕੇ ਪੜਦੇ ਸੇ ਛੂਟੇਗਾ॥

ਗੁਰ ਕਾ ਸਬਦੁ ਅੰਮ੍ਰਿਤ ਰਸੁ ਪੀਉ ॥
ਤਾ ਤੇਰਾ ਹੋਇ ਨਿਰਮਲ ਜੀਉ ॥੨॥

ਗੁਰੋਂ ਕਾ ਉਪਦੇਸ ਜੋ ਅੰਮ੍ਰਿਤ ਰੂਪ (ਰਸ) ਹੈ ਤਿਸ ਕੋ ਪਾਨ ਕਰਿ ਤਾਂ ਤੇਰਾ (ਜੀਉ) ਅੰਤਹਕਰਣੁ ਨਿਰਮਲ ਹੋਵੈਗਾ॥੨॥

ਸੋਧਤ ਸੋਧਤ ਸੋਧਿ ਬੀਚਾਰਾ ॥
ਬਿਨੁ ਹਰਿ ਭਗਤਿ ਨਹੀ ਛੁਟਕਾਰਾ ॥

ਮਨ ਬਾਣੀ ਸਰੀਰ ਕਰਕੇ ਵਾ ਬੇਦ ਸਾਸਤ੍ਰ ਸਿਮਰਤੀਆਂ ਕੋ ਸੋਧਕੈ ਬੀਚਾਰਿਆ ਹੈ ਸਭ ਏਹੀ ਕਰਤੇ ਹੈਂ ਕਿ ਹਰੀ ਭਗਤਿ ਬਿਨਾਂ ਛੁਟਕਾਰਾ ਨਹੀਂ ਹੈ॥

ਸੋ ਹਰਿ ਭਜਨੁ ਸਾਧ ਕੈ ਸੰਗਿ ॥
ਮਨੁ ਤਨੁ ਰਾਪੈ ਹਰਿ ਕੈ ਰੰਗਿ ॥੩॥

ਸੋ ਹਰੀ ਕਾ ਭਜਨ ਸੰਤੋਂ ਕੇ ਸੰਗ ਦੁਆਰਾ ਪ੍ਰਾਪਤਿ ਹੋਤਾ ਹੈ ਸਤਿਸੰਗਿ ਦੁਆਰਾ ਮਨ ਤਨ ਹਰੀ ਕੈ ਰੰਗਿ ਮੇਂ ਰੰਗਿਆ ਜਾਤਾ ਹੈ॥੩॥

ਛੋਡਿ ਸਿਆਣਪ ਬਹੁ ਚਤੁਰਾਈ ॥
ਮਨ ਬਿਨੁ ਹਰਿ ਨਾਵੈ ਜਾਇ ਨ ਕਾਈ ॥

ਤਾਂਤੇ ਸਭ ਚਤਰਾਈਆਂ ਕੀ ਸਿਆਨਪਾਂ ਛੋਡੁ ਦੇਹੁ॥ ਏਹ ਮਨ ਹਰੀ ਨਾਮ ਬਿਨ ਕੋਈ ਜਾਗਾ ਸੁਖਦਾਈ ਨਹੀਂ ਹੈ॥

ਦਇਆ ਧਾਰੀ ਗੋਵਿਦ ਗੋੁਸਾਈ ॥
ਹਰਿ ਹਰਿ ਨਾਨਕ ਟੇਕ ਟਿਕਾਈ ॥੪॥੧੯॥੩੦॥

ਜਿਨ ਪਰ ਗੋਵਿੰਦ ਸ੍ਵਾਮੀ ਨੇ ਕਿਰਪਾ ਧਾਰੀ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਹਰਿ ਹਰਿ ਨਾਮ ਕੀ ਤਿਨ ਪੁਰਸੋਂ ਨੇ ਟੇਕ ਟਿਕਾਈ ਹੈ॥ ਭਾਵ ਸੇ ਨਾਮ ਕੀ ਸਰਣ ਦਈ ਹੈ॥੪॥੧੯॥੩੦॥

ਏਕ ਪੰਡਤ ਕਰਮ ਕਾਂਡੀ ਹੰਕਾਰੀ ਕੋ ਰਾਮ ਨਾਮ ਕਾ ਉਪਦੇਸ਼ ਕਰਤੇ ਹੈਂ॥

ਰਾਮਕਲੀ ਮਹਲਾ ੫ ॥
ਸੰਤ ਕੈ ਸੰਗਿ ਰਾਮ ਰੰਗ ਕੇਲ ॥
ਆਗੈ ਜਮ ਸਿਉ ਹੋਇ ਨ ਮੇਲ ॥

ਸੰਤੋਂ ਕੇ ਸੰਗ ਕਰਕੈ ਰਾਮਕੇ ਆਨੰਦ ਮੈਂ ਕੇਲ ਕਰਿ ਵਾ ਰਾਮ (ਕੇਲ) ਲੀਲਾ ਕਾ ਅਨੰਦ ਲੈ॥ ਜਿਸ ਕਰਕੇ ਪ੍ਰਲੋਕ ਮੈਂ ਤੇਰਾ ਜਮ ਸਾਥ ਮੇਲ ਨ ਹੋਵੈ॥

ਅਹੰਬੁਧਿ ਕਾ ਭਇਆ ਬਿਨਾਸ ॥
ਦੁਰਮਤਿ ਹੋਈ ਸਗਲੀ ਨਾਸ ॥੧॥

ਜਿਨੋਂ ਨੇ ਸਤਿਸੰਗ ਕੀਆ ਹੈ ਤਿਨਕੀ ਅਹੰਬੁਧੀ ਕਾ ਬਿਨਾਸ ਹੁਆ ਹੈ ਔ ਤਿਨਕੀ ਖੋਟੀ (ਮਤਿ) ਸਿਖਯਾ ਭੀ ਸਭ ਨਾਸ ਹੋ ਗਈ ਹੈ॥੧॥

ਰਾਮ ਨਾਮ ਗੁਣ ਗਾਇ ਪੰਡਿਤ ॥
ਕਰਮ ਕਾਂਡ ਅਹੰਕਾਰੁ ਨ ਕਾਜੈ ਕੁਸਲ ਸੇਤੀ ਘਰਿ ਜਾਹਿ ਪੰਡਿਤ ॥੧॥ ਰਹਾਉ ॥

ਹੇ ਪੰਡਿਤ ਤੂੰ ਰਾਮ ਨਾਮਕੇ ਗੁਣੋਂ ਕੋ ਗਾਉ॥ ਹੇ ਪੰਡਿਤ ਕਰਮ ਕਾਂਡ ਕਾ ਜੋ ਹੰਕਾਰ ਕਰਤਾ ਹੈਂ ਸੋ ਕਿਸੇ ਕਾਜ ਨਹੀਂ ਆਵਣਾ ਤਾਂ ਤੇ ਤੂੰ ਐਸਾ ਕਰਮ ਕਰਿ ਜਿਸ ਕਰਮ ਸੇ ਅਨੰਦ ਸਹਿਤ ਹੋਇਕੈ ਸਰੂਪ ਮੈਂ ਜਾਇ ਪ੍ਰਾਪਤਿ ਹੋਵੈਂ॥੧॥

ਹਰਿ ਕਾ ਜਸੁ ਨਿਧਿ ਲੀਆ ਲਾਭ ॥
ਪੂਰਨ ਭਏ ਮਨੋਰਥ ਸਾਭ ॥

ਜਿਨੋਂ ਨੇ ਹਰਿ ਕਾ ਜਸ ਨਿਧੀ ਰੂਪੁ ਲਾਭ ਲੀਆ ਹੈ ਸਭ ਮਨੋਰਥ ਤਿਨੋਂ ਕੇ ਪੂਰਨ ਭਏ ਹੈਂ॥

ਦੁਖੁ ਨਾਠਾ ਸੁਖੁ ਘਰ ਮਹਿ ਆਇਆ ॥
ਸੰਤ ਪ੍ਰਸਾਦਿ ਕਮਲੁ ਬਿਗਸਾਇਆ ॥੨॥

ਦੁਖ ਤਿਸ ਕਾ ਨਸ ਗਿਆ ਹੈ ਔ ਸੁਖ ਤਿਸ ਕੇ ਰਿਦੇ ਮੈਂ ਆਇਆ ਹੈ ਸੰਤੋਂ ਕੀ ਕ੍ਰਿਪਾ ਕਰਕੇ ਤਿਨਕਾ ਰਿਦਾ ਕਮਲੁ ਖਿੜਿਆ ਹੈ॥੨॥

ਨਾਮ ਰਤਨੁ ਜਿਨਿ ਪਾਇਆ ਦਾਨੁ ॥
ਤਿਸੁ ਜਨ ਹੋਏ ਸਗਲ ਨਿਧਾਨ ॥

ਜਿਸ ਨੇ ਸਤਿਗੁਰੋਂ ਦ੍ਵਾਰਾ ਰਾਮ ਅਮੋਲਕ ਦਾਨ ਪਾਇਆ ਹੈ॥ ਤਿਸ ਪੁਰਸ ਕੋ ਸਭ (ਨਿਧਾਨ) ਸੁਖ ਪ੍ਰਾਪਤਿ ਭਏ ਹੈਂ॥

ਸੰਤੋਖੁ ਆਇਆ ਮਨਿ ਪੂਰਾ ਪਾਇ ॥
ਫਿਰਿ ਫਿਰਿ ਮਾਗਨ ਕਾਹੇ ਜਾਇ ॥੩॥

ਮਨ ਮੈਂ ਪੂਰਾ ਗਯਾਨ ਪਾਇਕੇ ਸੰਤੋਖ ਹੋਇਆ ਹੈ॥ ਫੇਰ ਫੇਰ ਵਹੁ ਮਾਂਗਨੇ ਕੋ ਕਿਸ ਲੀਏ ਜਾਤਾ ਹੈ ਅਰਥਾਤ ਨਹੀਂ ਜਾਤਾ॥੩॥

ਹਰਿ ਕੀ ਕਥਾ ਸੁਨਤ ਪਵਿਤ ॥
ਜਿਹਵਾ ਬਕਤ ਪਾਈ ਗਤਿ ਮਤਿ ॥

ਵਹੁ ਹਰੀ ਕੀ ਕਥਾ ਸੁਨਤਾ ਹੂਆ ਪਵਿਤ੍ਰ ਹੂਆ ਹੈ॥ ਜਿਹਬਾ ਦੁਆਰੇ ਨਾਮ ਕੋ (ਬਕਤ) ਕਹਿਤੇ ਹੂਏ ਨੇ ਮੁਕਤੀ ਕੀ ਬੁਧੀ ਪਾਈ ਹੈ॥

ਸੋ ਪਰਵਾਣੁ ਜਿਸੁ ਰਿਦੈ ਵਸਾਈ ॥
ਨਾਨਕ ਤੇ ਜਨ ਊਤਮ ਭਾਈ ॥੪॥੧੭॥੨੮॥

ਸੋਈ ਪਰਵਾਣੁ ਹੂਏਂ ਜਿਨੋਂ ਨੇ ਭਗਤੀ ਰਿਦੇ ਮੈਂ ਵਸਾਈ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਤੇ ਪੁਰਸ ਉਤਮ ਹੈਂ॥੪॥੧੭॥੨੮॥ ਮਾਇਆ ਕੋ ਚੰਚਲ ਰੂਪ ਦਿਖਾਵਤੇ ਸੰਤੋਂ ਕੋ ਉਪਦੇਸ ਕਹਤੇ ਹੈਂ॥

ਰਾਮਕਲੀ ਮਹਲਾ ੫ ॥
ਗਹੁ ਕਰਿ ਪਕਰੀ ਨ ਆਈ ਹਾਥਿ ॥
ਪ੍ਰੀਤਿ ਕਰੀ ਚਾਲੀ ਨਹੀ ਸਾਥਿ ॥

ਜਿਨੋਂ ਨੇ ਮੋਹਿ ਕਰਕੇ ਮਾਇਆ ਪਕਰੀ ਹੈ ਤਿਨ ਕੇ ਤੋ ਹਾਥ ਨਹੀਂ ਆਈ॥ ਔ ਜਿਨੋਂ ਨੇ ਮਨ ਤਨ ਕਰਕੇ ਪ੍ਰੀਤੀ ਕਰੀ ਹੈ ਤਿਨ ਕੇ ਸਾਥ ਨਹੀਂ ਚਾਲੀ॥

ਕਹੁ ਨਾਨਕ ਜਉ ਤਿਆਗਿ ਦਈ ॥
ਤਬ ਓਹ ਚਰਣੀ ਆਇ ਪਈ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਬ ਇਹ ਮਾਇਆ ਤਿਆਗ ਦਈ ਹੈ ਤਬ ਵਹੁ ਮਾਇਆ ਤਿਨਕੀ ਚਰਨੀ ਆਇ ਪਈ ਹੈ॥੧॥

ਸੁਣਿ ਸੰਤਹੁ ਨਿਰਮਲ ਬੀਚਾਰ ॥
ਰਾਮ ਨਾਮ ਬਿਨੁ ਗਤਿ ਨਹੀ ਕਾਈ ਗੁਰੁ ਪੂਰਾ ਭੇਟਤ ਉਧਾਰ ॥੧॥ ਰਹਾਉ ॥

ਹੇ ਸੰਤੋਂ ਨਿਰਮਲ ਬੀਚਾਰ ਸੁਣੋਂ ਰਾਮ ਨਾਮ ਤੇ ਬਿਨਾ ਕੋਈ ਮੁਕਤੀ ਨਹੀਂ ਹੋਤੀ॥ ਭਾਵ ਸਭ ਮੁਕਤੀਆਂ ਨਾਮ ਕੇ ਅਧੀਨ ਹੈਂ ਪਰੰਤੂ ਜੇ ਗੁਰੂ ਪੂਰਾ ਮਿਲ ਜਾਏ ਤੋ ਸੰਸਾਰ ਥੀਂ ਤਰਨਾ ਹੋਤਾ ਹੈ॥੧॥

ਪੰਨਾ ੯੯੨

ਜਬ ਉਸ ਕਉ ਕੋਈ ਦੇਵੈ ਮਾਨੁ ॥
ਤਬ ਆਪਸ ਊਪਰਿ ਰਖੈ ਗੁਮਾਨੁ ॥

ਜਬ ਉਸ ਮਾਇਆ ਕੋ ਕੋਈ ਮਾਨ ਦੇਤਾ ਹੈ ਤਬ ਵਹੁ ਮਾਇਆ ਅਪਨੇ ਉਪਰ ਗੁਮਾਨੁ ਰਖਤੀ ਹੈ॥

ਜਬ ਉਸ ਕਉ ਕੋਈ ਮਨਿ ਪਰਹਰੈ ॥
ਤਬ ਓਹ ਸੇਵਕਿ ਸੇਵਾ ਕਰੈ ॥੨॥

ਜਬ ਉਸ ਮਾਇਆ ਕੋ ਕੋਈ ਮਨ ਸੇ ਤਿਆਗਤਾ ਹੈ ਤਬ ਵੁਹ ਮਾਇਆ ਸੇਵਕ ਹੋਕੇ ਸੇਵਾ ਕਰਤੀ ਹੈ॥੨॥

ਮੁਖਿ ਬੇਰਾਵੈ ਅੰਤਿ ਠਗਾਵੈ ॥
ਇਕਤੁ ਠਉਰ ਓਹ ਕਹੀ ਨ ਸਮਾਵੈ ॥

ਮੁਖਤਾ ਕਰਕੇ ਅਪਨੇ ਮੇਂ (ਬੇਰਾਵੈ) ਪਰਚਾਇ ਲੇਤੀ ਹੈ ਵਾ ਮੁਖ ਸੇ ਪੁਰਸ਼ੋਂ ਕੋ ਪਰਚਾਉਤੀ ਰਹਿਤੀ ਹੈ ਭਾਵ ਰਿਦੇ ਕਰ ਕਿਸੇ ਕੀ ਨਹੀਂ ਬਨਤੀ ਬਾਹਰ ਸੇ ਐਸੀ ਪਰਤੀਤ ਕਰਾਵਤੀ ਹੈ ਕਿ ਮੈਂ ਤੇਰੀ ਹੂੰ ਔ ਅੰਤ ਕੋ ਠਗੀ ਕਰਤੀ ਹੈ ਇਕ ਸਥਾਨ ਮੈਂ ਵਹੁ ਕਹੀਂ ਨਹੀਂ ਸਮਾਵਤੀ।

ਉਨਿ ਮੋਹੇ ਬਹੁਤੇ ਬ੍ਰਹਮੰਡ ॥
ਰਾਮ ਜਨੀ ਕੀਨੀ ਖੰਡ ਖੰਡ ॥੩॥

ਉਸ ਮਾਯਾ ਨੇ ਤੋ ਬਹੁਤੇ ਬ੍ਰਹਮੰਡ ਮੋਹ ਲੀਏ ਹੈਂ॥ ਸੰਤ ਜਨੋਂ ਨੇ ਟੁਕੜੇ ਟੁਕੜੇ ਕਰੀ ਹੈ ਭਾਵ ਇਹ ਕਿ ਉਦਾਰਤਾ ਕਰ ਗੋਬਿੰਦ ਅਰਥ ਲਾਇ ਦਈ ਹੈ॥੩॥

ਜੋ ਮਾਗੈ ਸੋ ਭੂਖਾ ਰਹੈ ॥
ਇਸੁ ਸੰਗਿ ਰਾਚੈ ਸੁ ਕਛੂ ਨ ਲਹੈ ॥

ਜੋ (ਮਾਗੈ) ਮਾਇਆ ਕੀ ਇਛਾ ਕਰਤੇ ਹੈਂ ਸੋ ਤ੍ਰਿਸ਼ਨਾ ਕਰਕੇ ਭੂਖਾ ਹੀ ਰਹਿਤਾ ਹੈ॥ ਜੋ ਇਸ ਮਾਇਆ ਕੇ ਸਾਥ ਰਚਤਾ ਸੋ ਕੁਛ ਨਹੀਂ ਲੇਤਾ ਭਾਵ ਦੈਵੀ ਗੁਣੋਂ ਤੇ ਔ ਭਜਨ ਤੇ ਖਾਲੀ ਰਹਤਾ ਹੈ ਉਸਕੋ ਸੁਖ ਨਹੀਂ॥

ਇਸਹਿ ਤਿਆਗਿ ਸਤਸੰਗਤਿ ਕਰੈ ॥
ਵਡਭਾਗੀ ਨਾਨਕ ਓਹੁ ਤਰੈ ॥੪॥੧੮॥੨੯॥

ਜੋ ਇਸ ਮਾਯਾ ਕੋ ਤਿਆਗ ਕੇ ਸਤਸੰਗਤ ਕਰਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਪੁਰਸ ਵਡਭਾਗੀ ਹੈ ਪੁਨਹ ਵਹੀ ਸੰਸਾਰ ਸਮੁੰਦ੍ਰ ਸੇ ਤਰੇ ਹੈਂ॥੪॥੧੮॥੨੯॥

ਸਿਖ ਕਾ ਪ੍ਰਸ਼ਨ ਹੈ ਕਿ ਹੇ ਭਗਵਨ ਆਤਮ ਕੋ ਕਹਾਂ ਦੇਖੂੰ ਔ ਤਿਸ ਕੇ ਅਨੰਦ ਕੋ ਕੈਸੇ ਪਾਊਂ ਪੁਨਹ ਜਮਕੀ ਸਾਸਨਾ ਤੇ ਕੈਸੇ ਰਹੂੰ? ਉਤਰ॥

ਰਾਮਕਲੀ ਮਹਲਾ ੫ ॥
ਆਤਮ ਰਾਮੁ ਸਰਬ ਮਹਿ ਪੇਖੁ ॥
ਪੂਰਨ ਪੂਰਿ ਰਹਿਆ ਪ੍ਰਭ ਏਕੁ ॥

ਆਤਮਾ ਬਿਆਪਕ ਹੋ ਕਰ ਇਸਥਿਤ ਹੂਆ ਹੂਆ ਸਭ ਮੈਂ ਦੇਖ॥ ਏਕ ਪ੍ਰਭ ਸਭ ਮੈਂ ਪੂਰਨ ਹੋਇਕੈ ਬਿਆਪ ਰਹਿਆ ਹੈ॥

ਰਤਨੁ ਅਮੋਲੁ ਰਿਦੇ ਮਹਿ ਜਾਨੁ ॥
ਅਪਨੀ ਵਸਤੁ ਤੂ ਆਪਿ ਪਛਾਨੁ ॥੧॥

ਅਮੋਲਕ ਰਤਨ ਰੂਪ ਤੂੰ ਰਿਦੇ ਮੈਂ ਹੀ ਜਾਨ॥ ਤੇਰੀ ਅਪਨੀ ਵਸਤੂ ਹੈ ਭਾਵ ਤੇਰਾ ਅਪਨਾ ਆਪ ਹੈ॥ ਇਸਤੇ ਤੂੰ ਅਪਨੇ ਸਰੂਪ ਕੋ ਪਛਾਨ॥੧॥

ਪੀ ਅੰਮ੍ਰਿਤੁ ਸੰਤਨ ਪਰਸਾਦਿ ॥
ਵਡੇ ਭਾਗ ਹੋਵਹਿ ਤਉ ਪਾਈਐ ਬਿਨੁ ਜਿਹਵਾ ਕਿਆ ਜਾਣੈ ਸੁਆਦੁ ॥੧॥ ਰਹਾਉ ॥

ਆਤਮਾਨੰਦ ਅੰਮ੍ਰਿਤ ਕੋ ਸੰਤੋਂ ਕੀ ਕ੍ਰਿਪਾ ਕਰਕੇ ਪਾਨ ਕਰ ਜੋ ਬਡੇ ਭਾਗ ਹੋਤੇ ਹੈਂ ਤੋ ਆਤਮਾਨੰਦ ਪਾਈਤਾ ਹੈ ਜੋ ਬਿਨਾ ਜਿਹਬਾ ਤੋਂ ਹੈ ਸੋ ਰਸੋਂ ਕੇ ਸੁਆਦ ਕੋ ਕਿਆ ਜਾਨਤਾ ਹੈ ਐਸੇ ਹੀ ਪ੍ਰੀਤੀ ਵਾ ਚਿਤ ਬ੍ਰਿਤੀ ਕੀ ਇਕਾਗ੍ਰਤਾ ਜਿਸਕੀ ਨਹੀਂ ਸੋ ਆਤਮਾਨੰਦ ਕੋ ਕੈਸੇ ਜਾਨਤਾ ਹੈ॥

ਅਠ ਦਸ ਬੇਦ ਸੁਨੇ ਕਹ ਡੋਰਾ ॥
ਕੋਟਿ ਪ੍ਰਗਾਸ ਨ ਦਿਸੈ ਅੰਧੇਰਾ ॥

ਅਠਾਰਾਂ ਪੁਰਾਣ ਔ ਚਾਰ ਬੇਦ ਏਹ ਬੋਲਾ ਕਬ ਸੁਨਤਾ ਹੈ ਭਾਵ ਸਰਧਾ ਵਿਚਾਰ ਕਾਨੋਂ ਤੇ ਰਹਿਤ ਜੀਵ ਇਨ ਸਭ ਕੇ ਸਿਧਾਂਤ ਕੋ ਨਹੀਂ ਜਾਨ ਸਕਤਾ ਔਰ ਕ੍ਰੋੜੋਂ ਹੀ ਚੰਦ ਸੂਰਜ ਆਦਿਕੋਂ ਕਾ ਜੋ ਪ੍ਰਕਾਸ਼ ਭੀ ਹੋਵੇ ਪਰੰਤੂ ਅੰਧੇ ਕੋ ਕੁਛ ਦਿਖਾਈ ਨਹੀਂ ਦੇਤਾ ਭਾਵ ਕ੍ਰੋੜੋਂ ਸੁਰਤੀਓਂ ਕੇ ਪ੍ਰਕਾਸ ਹੋਤੇ ਅਗਜਾਨੀ ਪੁਰਸ਼ ਕੋ ਸਿਧਾਂਤ ਨਹੀਂ ਦਿਖਾਈ ਦੇਤਾ॥

ਪਸੂ ਪਰੀਤਿ ਘਾਸ ਸੰਗਿ ਰਚੈ ॥
ਜਿਸੁ ਨਹੀ ਬੁਝਾਵੈ ਸੋ ਕਿਤੁ ਬਿਧਿ ਬੁਝੈ ॥੨॥

ਜੈਸੇ ਪਸ਼ੂ ਕੀ ਪ੍ਰੀਤੀ ਘਾਸ ਕੇ ਸੰਗ ਹੋਤੀ ਹੈ ਜੇ ਉਸ ਆਗੇ ਸੁਇਨਾ ਮਿਲਾਇਕੇ ਪਾਈਏ ਤੋ ਵਹੁ ਪਸ਼ੂ ਘਾਸ ਕੇ ਸੰਗ ਹੀ ਪ੍ਰਸੰਨ ਹੋ ਕਰ ਮਿਲਤਾ ਹੈ ਤੈਸੇ ਹੀ ਮਨੁਖ ਗੁਣੋਂ ਕੋ ਤਿਆਗਕੇ ਔਗੁਣੋਂ ਸੇ ਹੀ ਪ੍ਰੀਤੀ ਕਰਤਾ ਹੈ। ਜਿਸਕੋ ਵਾਹਿਗੁਰੂ ਨਹੀਂ ਸਮਝਾਵਤਾ ਹੈ ਸੋ ਕਿਸ ਪ੍ਰਕਾਰ ਸਮਝੇ॥੨॥

ਜਾਨਣਹਾਰੁ ਰਹਿਆ ਪ੍ਰਭੁ ਜਾਨਿ ॥
ਓਤਿ ਪੋਤਿ ਭਗਤਨ ਸੰਗਾਨਿ ॥

ਜਾਨਨਹਾਰ ਪ੍ਰਭੂ ਸਭ ਕੇ ਮਨ ਕੀ ਜਾਨ ਰਹਿਆ ਹੈ ਤਾਣੇ ਪੇਟੇ ਵਤ ਭਗਤੋਂ ਕਾ ਸੰਗੀ ਹੈ॥

ਬਿਗਸਿ ਬਿਗਸਿ ਅਪੁਨਾ ਪ੍ਰਭੁ ਗਾਵਹਿ ॥
ਨਾਨਕ ਤਿਨ ਜਮ ਨੇੜਿ ਨ ਆਵਹਿ ॥੩॥੧੯॥੩੦॥

ਇਸੀ ਸੇ ਭਗਤ ਮਨ ਬਾਣੀ ਕਰਕੇ ਪ੍ਰਸੰਨ ਹੂਏ ਅਪਨੇ ਜੋ ਪ੍ਰਭੂ ਹੈਂ ਜਿਸਕੇ ਗੁਣੋਂ ਕੋ ਗਾਵਤੇ ਹੈਂ। ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨ ਭਗਤੋਂ ਕੇ ਨਿਕਟ ਜਮ ਨਹੀਂ ਆਵਤਾ॥੩॥੧੯॥੩੦॥

ਰਾਮਕਲੀ ਮਹਲਾ ੫ ॥
ਦੀਨੋ ਨਾਮੁ ਕੀਓ ਪਵਿਤੁ ॥
ਹਰਿ ਧਨੁ ਰਾਸਿ ਨਿਰਾਸ ਇਹ ਬਿਤੁ ॥

ਹੇ ਭਾਈ ਗੁਰਾਂ ਨੇ ਨਾਮ ਦੇਕੇ ਭਗਤੋਂ ਕਾ ਅੰਤਸਕਰਣ ਪਵਿਤ੍ਰ ਕੀਆ ਹੈ ਪੁਨਹ ਹਰੀ ਰੂਪ ਧਨ ਕੀ ਤਿਨੋਂ ਕੋ ਪੂੰਜੀ ਦਈ ਹੈ ਇਸੀ ਤੇ ਏਹ ਸੰਸਾਰੀ ਪਦਾਰਥ ਸੇ ਨਿਰਾਸ ਹੂਏ ਹੈਂ ਵਾ ਹਰੀ ਨਾਮ ਧਨ (ਰਾਸਿ) ਸਚਾ ਹੈ ਪਰੰਤੂ ਇਹ ਨਿਰਾਸੋਂ ਕਾ ਧਨ ਹੈ ਭਾਵ ਜਿਨ੍ਹੋਂ ਨੇ ਸਰਬ ਵਾਸ਼ਨਾਂ ਤਿਆਗੀਆਂ ਹੈਂ ਤਿਨ ਕੋ ਪ੍ਰਾਪਤਿ ਹੈਂ॥੧॥

ਕਾਟੀ ਬੰਧਿ ਹਰਿ ਸੇਵਾ ਲਾਏ ॥

ਹਰਿ ਹਰਿ ਭਗਤਿ ਰਾਮ ਗੁਣ ਗਾਏ ॥੧॥

ਇਸ ਪ੍ਰਕਾਰ ਹਰੀ ਕੀ ਸੇਵਾ ਮੈਂ ਲਾਇਕੇ ਮਾਯਾ ਕੀ ਫਾਸੀ ਕਾਟੀ ਹੈ ਹਰ ਪ੍ਰਕਾਰ ਤਿਨੋਂ ਨੇ ਹਰੀ ਕੀ ਭਗਤੀ ਮਨ ਕਰਕੇ ਕਰੀ ਹੈ ਪੁਨਹ ਮੁਖ ਕਰਕੇ ਰਾਮ ਕੇ ਹੀ ਗੁਨ ਗਾਏ ਹੈਂ॥੧॥

ਬਾਜੇ ਅਨਹਦ ਬਾਜਾ ॥

ਰਸਕਿ ਰਸਕਿ ਗੁਣ ਗਾਵਹਿ ਹਰਿ ਜਨ ਅਪਨੈ ਗੁਰਦੇਵਿ ਨਿਵਾਜਾ ॥੧॥ ਰਹਾਉ ॥

ਤਿਨਕੇ ਅੰਤਸਕਰਣ ਮੈਂ ਏਕ ਰਸ ਨਾਮ ਕਾ ਬਾਜਾ ਬਜੇ ਹੈ ਜੋ ਸੰਤ ਜਨ ਮਨ ਬਾਣੀ ਕੇ ਪ੍ਰੇਮ ਸੇ ਗੁਣ ਗਾਵਤੇ ਹੈਂ ਕਿਉਂਕਿ ਉਨਕੇ ਗੁਰੂ ਜੋ ਪ੍ਰਕਾਸ ਰੂਪ ਹੈ ਤਿਨੋਂ ਨੇ ਵਡਿਆਯਾ ਹੈ॥

ਪ੍ਰਸ਼ਨ: ਕਿਸ ਪ੍ਰਕਾਰ ਨਿਵਾਜਿਆ ਹੈ? ਉਤਰ॥

ਆਇ ਬਨਿਓ ਪੂਰਬਲਾ ਭਾਗੁ ॥

ਜਨਮ ਜਨਮ ਕਾ ਸੋਇਆ ਜਾਗੁ ॥

ਕੋਈ ਉਨ ਕਾ ਪੂਰਬ ਜਨਮ ਕਾ (ਭਾਗੁ) ਪੁੰਨ ਫਲ ਦੇਣੇ ਕੋ ਆਣ ਉਦੇ ਹੂਆ ਹੈ। ਜਨਮ ਜਨਮਾਂਤ੍ਰਾਂ ਕਾ ਸੋਯਾ ਹੂਆ ਤਿਨਕਾ ਮਨੁ ਜਾਗਿਆ ਭਾਵ ਅਵਰਣ ਸੇ ਰਹਤ ਹੂਆ ਹੈ॥

ਗਈ ਗਿਲਾਨਿ ਸਾਧ ਕੈ ਸੰਗਿ ॥

ਮਨੁ ਤਨੁ ਰਾਤੋ ਹਰਿ ਕੈ ਰੰਗਿ ॥੨॥

ਸੰਤੋਂ ਕੇ ਦੁਆਰਾ ਉਨਕੇ ਮਨ ਕੀ ਗਿਲਾਨੀ ਚਲੀ ਗਈ ਹੈ ਭਾਵ ਲੋਕ ਲੱਜਾ ਰੂਪ ਗਿਲਾਨੀ ਚਲੀ ਗਈ ਹੈ ਉਨ ਕਾ ਮਨ ਤਥਾ ਤਨ ਹਰੀ ਕੇ ਆਨੰਦ ਮੈਂ ਰੰਗਿਆ ਗਿਆ ਹੈ॥੨॥

ਰਾਖੇ ਰਾਖਨਹਾਰ ਦਇਆਲ ॥

ਨਾ ਕਿਛੁ ਸੇਵਾ ਨਾ ਕਿਛੁ ਘਾਲ ॥

(ਰਾਖਨਹਾਰ) ਪਰਮੇਸ੍ਵਰ ਦਿਆਲੁ ਨੇ ਵਹੁ ਸੰਸਾਰ ਸੇ ਰਾਖ ਲੀਏ ਹੈਂ ਨਾ ਕੁਛ ਉਨ੍ਹੋਂ ਨੇ ਸਰੀਰ ਕਰਕੇ ਸੇਵਾ ਕਰੀ ਹੈ ਔਰ ਨਾ ਕੁਛ ਉਨ੍ਹੋਂ ਨੇ ਮਨ ਕਰਕੇ (ਘਾਲ) ਕਮਾਈ ਕਰੀ ਹੈ॥

ਕਰਿ ਕਿਰਪਾ ਪ੍ਰਭਿ ਕੀਨੀ ਦਇਆ ॥

ਬੂਡਤ ਦੁਖ ਮਹਿ ਕਾਢਿ ਲਇਆ ॥੩॥

ਪ੍ਰਭੂ ਨੇ ਕ੍ਰਿਪਾ ਕਰਕੇ ਉਨ ਪਰ ਦਇਆ ਹੀ ਕਰੀ ਹੈ ਜੋ ਉਨਕੇ ਦੁਖ ਸਮੁੰਦ੍ਰ ਮੈਂ ਡੂਬਤਿਆਂ ਕੋ ਕਾਢ ਲੀਆ ਹੈ॥੩॥

ਸੁਣਿ ਸੁਣਿ ਉਪਜਿਓ ਮਨ ਮਹਿ ਚਾਉ ॥

ਆਠ ਪਹਰ ਹਰਿ ਕੇ ਗੁਣ ਗਾਉ ॥

ਗੁਰਾਂ ਦੇ ਵਾਕ ਸੁਣ ਸੁਣ ਕੇ ਮਨ ਮੈਂ ਭਜਨ ਕਾ ਚਾਉ ਉਪਜਿਆ ਹੈ ਵਹੁ ਅਠੇ ਪਹਰ ਹਰੀ ਕੇ ਗੁਣੋਂ ਕੋ ਗਾਵਤੇ ਹੈਂ॥

ਗਾਵਤ ਗਾਵਤ ਪਰਮ ਗਤਿ ਪਾਈ ॥

ਗੁਰ ਪ੍ਰਸਾਦਿ ਨਾਨਕ ਲਿਵ ਲਾਈ ॥੪॥੨੦॥੩੧॥

ਤਿਨੋਂ ਨੇ ਗਾਵਤਿਆਂ ਗਾਵਤਿਆਂ ਪਰਮ ਗਤੀ ਪਾਈ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਗੁਰੋਂ ਕੀ ਕ੍ਰਿਪਾ ਸੇ ਪਰਮੇਸਰ ਕੇ ਚਰਨੋਂ ਮੈਂ ਬ੍ਰਿਤੀ ਲਗਾਈ ਹੈ॥੪॥੨੦॥੩੧॥

ਜੀਵ ਕੀ ਮੂਰਖਤਾ ਜਣਾਉਂਦੇ ਹੋਏ ਉਪਦੇਸ ਕਰਤੇ ਹੈਂ॥

ਰਾਮਕਲੀ ਮਹਲਾ ੫ ॥

ਕਉਡੀ ਬਦਲੈ ਤਿਆਗੈ ਰਤਨੁ ॥

ਛੋਡਿ ਜਾਇ ਤਾਹੂ ਕਾ ਜਤਨੁ ॥

ਤੁਛ ਰੂਪੁ ਹੇ ਜੀਵ ਮਾਇਆ ਦੇ ਵਾਸਤੇ ਤੈਨੇ ਅਮੋਲਕ ਰਤਨ ਵੈਰਾਗ ਵਾ ਭਗਵੰਤ ਭਜਨ ਕੋ ਤਿਆਗ ਦੀਆ ਹੈ। ਪੁਨਹ ਜੋ ਛੋਡ ਜਾਨੇ ਵਾਲੇ ਪਦਾਰਥ ਵਾ ਸਬੰਧੀ ਹੈਂ ਤਿਨਕਾ ਤੂੰ ਜਤਨ ਕਰਤਾ ਹੈਂ॥

ਸੋ ਸੰਚੈ ਜੋ ਹੋਛੀ ਬਾਤ ॥

ਮਾਇਆ ਮੋਹਿਆ ਟੇਢਉ ਜਾਤ ॥੧॥

ਔ ਸੋ ਤੂੰ ਇਕਤ੍ਰ ਕਰਤਾ ਹੈਂ ਜੋ (ਹੋਛੀ) ਤੁਛ ਭਾਵ ਦੂਰ ਹੋਣੇ ਵਾਲੀ ਬਾਤ ਹੈ ਹੇ ਮਾਯਾ ਕੇ ਮੋਹੇ ਹੁਏ ਤੂੰ ਗੁਰੂ ਸਾਸਤ੍ਰ ਸੇ ਟੇਢਾ ਹੀ ਜਾਤਾ ਹੈਂ॥੧॥

ਅਭਾਗੇ ਤੈ ਲਾਜ ਨਾਹੀ ॥

ਸੁਖ ਸਾਗਰ ਪੂਰਨ ਪਰਮੇਸਰੁ ਹਰਿ ਨ ਚੇਤਿਓ ਮਨ ਮਾਹੀ ॥੧॥ ਰਹਾਉ ॥

ਹੇ ਖੋਟੇ ਭਾਗੋਂ ਵਾਲੇ ਤੇਰੇ ਕੋ ਲਾਜ ਨਹੀਂ ਆਵਤੀ ਸੁਖੋਂ ਕਾ ਸਮੁੰਦ੍ਰ ਔ ਜਹਾਂ ਤਹਾਂ ਪੂਰਨ ਹੂਆ ਹੂਆ ਪਰਮੇਸ੍ਵਰ ਹਰੀ ਦੁਖੋਂ ਕੇ ਦੂਰ ਕਰਨੇ ਵਾਲਾ ਹੈ ਸੋ ਤੈਨੇ ਮਨਕੇ ਬੀਚ ਯਾਦ ਨਹੀਂ ਕੀਆ॥

ਅੰਮ੍ਰਿਤੁ ਕਉਰਾ ਬਿਖਿਆ ਮੀਠੀ ॥

ਸਾਕਤ ਕੀ ਬਿਧਿ ਨੈਨਹੁ ਡੀਠੀ ॥

ਨਾਮ ਅੰਮ੍ਰਿਤ ਤੇਰੇ ਕੋ ਕੌੜਾ ਹੈ ਔ ਬਿਖਿਆਂ ਕੀ ਪ੍ਰੀਤਿ ਤੈਨੇ ਮੀਠੀ ਜਾਨੀ ਹੈ ਸਾਕਤ ਕੀ ਏਹੁ ਦਸ਼ਾ ਹਮਨੇ ਨੇਤ੍ਰੀਂ ਦੇਖੀ ਹੈ॥

ਕੂੜਿ ਕਪਟਿ ਅਹੰਕਾਰਿ ਰੀਝਾਨਾ ॥

ਪੰਨਾ ੮੯੩

ਨਾਮੁ ਸੁਨਤ ਜਨੁ ਬਿਛੂਅ ਡਸਾਨਾ ॥੨॥

ਹੇ ਝੂਠੇ ਤੂੰ ਕਪਟ ਔ ਹੰਕਾਰ ਮੈਂ ਹੀ ਰੀਝਿਆ ਹੈਂ ਨਾਮ ਕੇ ਸੁਨਨੇ ਸਮੇਂ ਤੇਰੇ ਕੋ ਮਾਨੋ ਕਾਲਾ ਜਹਿਰੀ ਬਿੱਛੂ ਡਸ ਜਾਤਾ ਹੈ ਭਾਵ ਸੇ ਨਾਮ ਸੁਨਤਾ ਨਿੰਦ੍ਾ ਯੁਗਤ ਮੂਰਛਤ ਵਾ ਦੁਖੀ ਹੋਤਾ ਹੈ॥੨॥

ਮਾਇਆ ਕਾਰਣਿ ਸਦ ਹੀ ਝੂਰੈ ॥

ਮਨਿ ਮੁਖਿ ਕਬਹਿ ਨ ਉਸਤਤਿ ਕਰੈ ॥

ਔ ਮਾਯਾ ਕੇ ਵਾਸਤੇ ਤੂੰ ਸਦਾ ਹੀ ਝੂਰਤਾ ਹੈਂ ਹੇ ਮਨਮੁਖ ਤੂੰ ਕਬੀ ਭੀ ਭਗਵੰਤ ਕੀ ਉਸਤਤੀ ਨਹੀਂ ਕਰਤਾ ਹੈਂ॥

ਨਿਰਭਉ ਨਿਰੰਕਾਰ ਦਾਤਾਰੁ ॥

ਤਿਸੁ ਸਿਉ ਪ੍ਰੀਤਿ ਨ ਕਰੈ ਗਵਾਰੁ ॥੩॥

ਨਿਰੰਕਾਰ ਜੋ ਦਾਤਾ ਹੈਂ ਵਹੀ ਤੇਰੇ ਕੋ ਨਿਰਭਉ ਕਰਨਹਾਰਾ ਹੈ ਹੇ ਗਵਾਰ ਤੂੰ ਤਿਸ ਸਾਥ ਪ੍ਰੀਤੀ ਨਹੀਂ ਕਰਤਾ ਹੈਂ॥੩॥

ਸਭ ਸਾਹਾ ਸਿਰਿ ਸਾਚਾ ਸਾਹੁ ॥

ਵੇਮੁਹਤਾਜੁ ਪੂਰਾ ਪਾਤਿਸਾਹੁ ॥

ਸਭ ਸਾਹਾਂ ਕੇ ਸਿਰ ਉਪਰ ਵਹੀ ਸਾਚਾ ਸਾਹੁ ਹੈ ਬੇਪਰਵਾਹੁ ਅਰੁ ਵਹੀ ਪੂਰਾ ਪਾਤਸਾਹੁ ਹੈ॥

ਮੋਹ ਮਗਨ ਲਪਟਿਓ ਭ੍ਰਮ ਗਿਰਹ ॥

ਨਾਨਕ ਤਰੀਐ ਤੇਰੀ ਮਿਹਰ ॥੪॥੨੧॥੩੨॥

ਤੂੰ ਮੋਹ ਮੈਂ ਡੁਬਕੇ ਬਰਣ ਆਸ੍ਰਮੋਂ ਕੀ (ਗਿਰਹ) ਗੰਠੋਂ ਕੇ ਭਰਮ ਮੈਂ ਲਪਟਿ ਰਹਿਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਤੂੰ ਐਸੀ ਪ੍ਰਾਰਥਨਾ ਕਰ ਕਿ ਹੇ ਭਗਵੰਤ ਤੇਰੀ ਮਿਹਰ ਕਰਕੇ ਹੀ ਹਮਾਰਾ ਤਰਨਾ ਹੋਵੇਗਾ॥੪॥੨੧॥੩੨॥ ਪ੍ਰਾਨੀਓਂ ਕੋ ਉਪਦੇਸ ਔ ਪਰਮੇਸ੍ਵਰ ਕੇ ਆਗੇ ਬੇਨਤੀ ਕਰਤੇ ਹੈਂ॥

ਰਾਮਕਲੀ ਮਹਲਾ ੫ ॥
ਰੈਣਿ ਦਿਨਸੁ ਜਪਉ ਹਰਿ ਨਾਉ ॥
ਆਗੈ ਦਰਗਹ ਪਾਵਉ ਥਾਉ ॥

ਹੇ ਭਾਈ ਰਾਤ ਦਿਨ ਹਰੀ ਕੇ ਨਾਮ ਕੋ ਜਪੋ॥
ਪ੍ਰਸ਼ਨ: ਫਲ ਕਿਆ ਹੋਗਾ?
ਉੱਤਰ: ਅਗੇ ਦਰਗਾਹਿ ਮੈਂ ਥਾਉਂ ਪਾਵੋਗੇ ਭਾਵ ਪਰਲੋਕ ਮੈਂ ਤੁਮਾਰਾ ਆਦਰ ਹੋਗਾ॥

ਸਦਾ ਅਨੰਦੁ ਨ ਹੋਵੀ ਸੋਗੁ ॥
ਕਬਹੂ ਨ ਬਿਆਪੈ ਹਉਮੈ ਰੋਗੁ ॥੧॥

ਔ ਅਚੁਤ ਸੁਖ ਪ੍ਰਾਪਤ ਹੋਵੇਗਾ ਪੁਨਹ ਸੋਗ ਨਹੀਂ ਹੋਵੇਗਾ॥ ਤਥਾ ਕਬੀ ਭੀ ਹਉਮੈ ਆਦਿ ਰੋਗ ਨਾ ਬਿਆਪੇਗਾ॥੧॥

ਖੋਜਹੁ ਸੰਤਹੁ ਹਰਿ ਬ੍ਰਹਮ ਗਿਆਨੀ ॥
ਬਿਸਮਨ ਬਿਸਮ ਭਏ ਬਿਸਮਾਦਾ ਪਰਮ ਗਤਿ ਪਾਵਹਿ ਹਰਿ ਸਿਮਰਿ ਪਰਾਨੀ ॥੧॥ ਰਹਾਉ ॥

ਹੇ ਸੰਤੋ ਹਰੀ ਜੋ ਬਿਆਪਕ ਹੈ ਤਿਸ ਕੇ ਜਾਨਨਹਾਰ ਕੋ ਖੋਜੋ ਵਿਸੈ ਰੂਪ ਜ਼ਹਿਰ ਵਾਲਾ ਜੋ ਮਨ ਹੈ ਸੋ ਜਿਨੋਂ ਕਾ ਠਹਿਰਿਆ ਹੈ ਵਹੁ (ਬਿਸਮਾਦਾ) ਅਸਚਰਜ ਬ੍ਰਹਮ ਰੂਪ ਹੂਏ ਹੈਂ ਹੇ ਪ੍ਰਾਨੀਓਂ ਉਨੋਂ ਦੁਆਰੇ ਜੋ ਤੁਮ ਭੀ ਹਰੀ ਕੋ ਸਿਮਰੋਗੇ ਤੌ ਕੇਵਲ ਮੋਖ ਕੋ ਪਾਵੋਗੇ॥

ਗਨਿ ਮਿਨਿ ਦੇਖਹੁ ਸਗਲ ਬੀਚਾਰਿ ॥
ਨਾਮ ਬਿਨਾ ਕੋ ਸਕੈ ਨ ਤਾਰਿ ॥

ਕੋਈ ਵਸਤੂ ਗਿਨ ਲਈਤੀ ਹੈ ਔ ਕੋਈ (ਬੀਚਾਰਿ) ਅਨੁਮਾਨ ਕਰ ਜਾਨੀਤੀ ਹੈ ਤਿਸੀ ਪ੍ਰਕਾਰ ਤੁਮ ਸਭ ਤਰਾਂ ਸੇ ਬੀਚਾਰ ਕੇ ਦੇਖੋਗੇ ਤੇ ਏਹੀ ਬੀਚਾਰ ਨਿਕਸੇਗਾ ਕਿ ਨਾਮ ਤੋਂ ਬਿਨਾਂ ਤਾਰਨੇ ਕੋ ਸਾਮਰਥ ਕੋਈ ਸਾਧਨ ਨਹੀਂ ਹੈ॥

ਸਗਲ ਉਪਾਵ ਨ ਚਾਲਹਿ ਸੰਗਿ ॥
ਭਵਜਲੁ ਤਰੀਐ ਪ੍ਰਭ ਕੈ ਰੰਗਿ ॥੨॥

ਸਾਰੇ ਉਪਾਵ ਜੋ ਜਗ ਆਦਿਕ ਹੈਂ ਸੋ ਸੰਗ ਨਹੀਂ ਚਲਤੇ॥ ਇਹ ਸੰਸਾਰ ਸਮੁੰਦਰ ਸੇ ਤੋ ਤਰਨਾ ਹੋਤਾ ਹੈ ਜੋ ਪ੍ਰਭੂ ਮੈਂ ਪ੍ਰੀਤੀ ਹੋਵੇ॥੨॥

ਦੇਹੀ ਧੋਇ ਨ ਉਤਰੈ ਮੈਲੁ ॥
ਹਉਮੈ ਬਿਆਪੈ ਦੁਬਿਧਾ ਫੈਲੁ ॥

ਅਸਥੂਲ ਦੇਹੀ ਕੇ ਧੋਨੇ ਸੇ ਰਿਦੇ ਕੀ ਰਾਗ ਦ੍ਵੈਸ ਰੂਪ ਮੈਲ ਨਹੀਂ ਉਤਰਤੀ। ਕਿਉਂਕਿ ਹਉਮੈ ਸਹਤ (ਫੈਲੁ) ਕਰਮ ਕਮਾਵਣੇ ਕਰਕੇ ਦ੍ਵੈਤ ਕਰਮ ਵਿਆਪਤੇ ਹੈਂ॥

ਹਰਿ ਹਰਿ ਅਉਖਧੁ ਜੋ ਜਨੁ ਖਾਇ ॥
ਤਾ ਕਾ ਰੋਗੁ ਸਗਲ ਮਿਟਿ ਜਾਇ ॥੩॥

ਹਰਿ ਹਰਿ ਨਾਮ ਔਸਧ ਜੋ ਪੁਰਸ ਖਾਤਾ ਹੈ। ਤਿਸ ਕਾ ਜਨਮ ਮਰਨ ਰੂਪ ਰੋਗ ਸਕਲ ਮਿਟ ਜਾਤਾ ਹੈ ਤਾਂ ਤੇ ਐਸੇ ਪ੍ਰਾਰਥਨਾ ਕਰੋ॥੩॥

ਕਰਿ ਕਿਰਪਾ ਪਾਰਬ੍ਰਹਮ ਦਇਆਲ ॥
ਮਨ ਤੇ ਕਬਹੁ ਨ ਬਿਸਰੁ ਗੁੋਪਾਲ ॥

ਹੇ ਪਾਰਬ੍ਰਹਮ ਦਿਆਲੁ ਹਮਾਰੇ ਪਰ ਕਿਰਪਾ ਕਰੁ। ਹੇ ਪ੍ਰਿਥ੍ਵੀਪਾਲ ਹਮਾਰੇ ਮਨ ਤੇ ਤੂੰ ਕਬੀ ਨ ਵਿਸਰ ਔ ਇਹ ਬੀ ਕ੍ਰਿਪਾ ਕਰ॥

ਤੇਰੇ ਦਾਸ ਕੀ ਹੋਵਾ ਧੂਰਿ ॥
ਨਾਨਕ ਕੀ ਪ੍ਰਭ ਸਰਧਾ ਪੂਰਿ ॥੪॥੨੨॥੩੩॥

ਕਿ ਤੇਰੇ ਜੋ ਦਾਸ ਹੈਂ ਤਿਨ ਕੇ ਚਰਨੋਂ ਕੀ ਮੈਂ ਧੂਰ ਹੋਵਾਂ। ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਮੇਰੀ ਇਹ ਸਰਧਾ ਪੂਰੀ ਕਰ ॥੪॥੨੨॥੩੨॥

ਪਰਮੇਸ੍ਵਰ ਆਗੇ ਬੇਨਤੀ ਕਰਤੇ ਹੈਂ॥

ਰਾਮਕਲੀ ਮਹਲਾ ੫ ॥
ਤੇਰੀ ਸਰਣਿ ਪੂਰੇ ਗੁਰਦੇਵ ॥
ਤੁਧੁ ਬਿਨੁ ਦੂਜਾ ਨਾਹੀ ਕੋਇ ॥

ਹੇ ਪੂਰਨ ਪੁਰਖ ਪੁਨਹ ਸਰਬ ਕਰਕੇ ਪੂਜਜ ਪ੍ਰਕਾਸ ਸਰੂਪ ਤੇਰੇ ਬਿਨਾਂ ਤਾਰਨੇ ਕੋ ਸਮਰਥ ਦੂਜਾ ਕੋਈ ਨਹੀਂ ਹੈ ਇਸਤੇ ਮੈਨੇ ਤੇਰੀ ਸਰਨ ਲਈ ਹੈ॥

ਤੂ ਸਮਰਥੁ ਪੂਰਨ ਪਾਰਬ੍ਰਹਮੁ ॥
ਸੋ ਧਿਆਏ ਪੂਰਾ ਜਿਸੁ ਕਰਮੁ ॥੧॥

ਹੇ ਪੂਰਨ ਪਾਰਬ੍ਰਹਮ ਤੂੰ ਹੀ ਸਭ ਬਾਤ ਮੈਂ ਸਾਮਰਥ ਹੈਂ ਪਰੰਤੂ ਤੇਰਾ ਧਿਆਨੁ ਸੋ ਕਰਤਾ ਹੈ ਜਿਸਕੇ ਮਸਤਕ ਪਰ ਪੂਰਾ ਕਰਮ ਹੈ॥੧॥

ਤਰਣ ਤਾਰਣ ਪ੍ਰਭ ਤੇਰੋ ਨਾਉ ॥
ਏਕਾ ਸਰਣਿ ਗਹੀ ਮਨ ਮੇਰੈ ਤੁਧੁ ਬਿਨੁ ਦੂਜਾ ਨਾਹੀ ਠਾਉ ॥੧॥ ਰਹਾਉ ॥

ਹੇ ਪ੍ਰਭੂ ਤੇਰਾ ਨਾਮ ਹੀ ਸੰਸਾਰ ਸਮੁੰਦਰ ਕੇ ਤਾਰਣੇ ਕੋ ਜਹਾਜ ਹੈ ਇਸੀ ਤੇ ਮੇਰੇ ਮਨ ਨੇ ਏਕ ਤੇਰੀ ਹੀ ਸਰਨ ਗਹੀ ਹੈ॥ ਤੇਰੇ ਬਿਨਾ ਮੇਰੇ ਕੋ ਹੋਰ ਕੋਈ ਦੂਜਾ ਥਾਉਂ ਨਹੀਂ ਹੈ॥੧॥

ਜਪਿ ਜਪਿ ਜੀਵਾ ਤੇਰਾ ਨਾਉ ॥
ਆਗੈ ਦਰਗਹ ਪਾਵਉ ਠਾਉ ॥

ਇਹ ਕ੍ਰਿਪਾ ਕਰ ਕਿ ਮੈਂ ਤੇਰਾ ਹੀ ਨਾਮ ਜਪ ਜਪਕੇ ਜੀਵਾਂ। ਇਸੀ ਤੇ ਆਗੇ ਦਰਗਾਹਿ ਵਿਖੇ ਮੈਂ ਥਾਉਂ ਕੋ ਪਾਵੋਂਗਾ॥

ਦੂਖੁ ਅੰਧੇਰਾ ਮਨ ਤੇ ਜਾਇ ॥
ਦੁਰਮਤਿ ਬਿਨਸੈ ਰਾਚੈ ਹਰਿ ਨਾਇ ॥੨॥

ਔ (ਅੰਧੇਰਾ) ਅਗਿਆਨ ਪੁਨਾ ਦੁਖ ਭੀ ਮੇਰੇ ਮਨ ਤੇ ਚਲਾ ਜਾਏ। ਖੋਟੀ ਵਾਸ਼ਨਾ ਮੇਰੀ ਬੁਧੀ ਮੈਂ ਸੇ ਦੂਰ ਹੋਇਕੈ ਹੇ ਹਰੀ ਤੇਰੇ ਨਾਮ ਮੈਂ ਬੁਧੀ ਲਾਗੈ॥੨॥

ਚਰਨ ਕਮਲ ਸਿਉ ਲਾਗੀ ਪ੍ਰੀਤਿ ॥
ਗੁਰ ਪੂਰੇ ਕੀ ਨਿਰਮਲ ਰੀਤਿ ॥

ਜਬ ਗੁਰੂ ਪੂਰਿਓਂ ਕੀ ਨਿਰਮਲ ਰੀਤ ਧਾਰੀ ਹੈ ਭਾਵ ਸੁਭ ਅਚਾਰ ਕਰੇ ਹੈਂ ਤਬ ਤੇਰੇ ਚਰਨ ਕਮਲੋਂ ਸੇ ਪ੍ਰੀਤੀ ਲਾਗੀ ਹੈ॥

ਭਉ ਭਾਗਾ ਨਿਰਭਉ ਮਨਿ ਬਸੈ ॥
ਅੰਮ੍ਰਿਤ ਨਾਮੁ ਰਸਨਾ ਨਿਤ ਜਪੈ ॥੩॥

ਹੇ (ਨਿਰਭਉ) ਪਰਮੇਸ੍ਵਰ ਮੇਰੇ ਮਨ ਮੈਂ ਜਬ ਤੇ ਤੁਮ ਬਸੇ ਹੋ ਤਬ ਜਮਾਦਿਕੋਂ ਕਾ ਭੈ ਭਾਗ ਗਿਆ ਹੈ। ਤੇਰੇ ਨਾਮ ਅੰਮ੍ਰਤ ਕੋ ਹਮ ਰਸਨਾ ਦੁਆਰੇ ਨਿਤ ਜਪਤੇ ਹੈਂ॥੩॥

ਕੋਟਿ ਜਨਮ ਕੇ ਕਾਟੇ ਫਾਹੇ ॥
ਪਾਇਆ ਲਾਭੁ ਸਚਾ ਧਨੁ ਲਾਹੇ ॥

ਇਸੀ ਤੇ ਕ੍ਰੋੜੋਂ ਜਨਮੋਂ ਕੋ ਅਬ ਵਾਸ਼ਨਾ ਰੂਪ ਫਾਹੇ ਕਾਟੇ ਹੈਂ ਸਚੇ ਨਾਮ ਧਨ ਕਾ ਲਾਭ ਹਮਨੇ ਪਾਇਆ ਹੈ ਜਿਸ ਕਰ ਅਨੇਕ (ਲਾਹੇ) ਲਾਭ ਪ੍ਰਾਪਤਿ ਹੁਏ ਹੈਂ॥

ਤੋਟਿ ਨ ਆਵੈ ਅਖੁਟ ਭੰਡਾਰ ॥

ਨਾਨਕ ਭਗਤ ਸੋਹਹਿ ਹਰਿ ਦੁਆਰ ॥੪॥੨੩॥੩੪॥

ਤਿਸ ਨਾਮ ਅਖੁਟ ਭੰਡਾਰੇ ਕੀ ਤੋਟ ਨਹੀਂ ਆਵਤੀ। ਸ੍ਰੀ ਗੁਰੂ ਜੀ ਕਹਤੇ ਹੈਂ ਐਸੇ ਨਾਮ ਧਨ ਕੇ ਭੰਡਾਰੇ ਵਾਲੇ ਭਗਤ ਹੇ ਪਰਮੇਸ੍ਵਰ ਆਪ ਕੇ ਦੁਆਰੇ ਪਰ ਸੋਭਤੇ ਹੈਂ॥੪॥੨੩॥੩੪॥

ਰਾਮਕਲੀ ਮਹਲਾ ੫ ॥

ਰਤਨ ਜਵੇਹਰ ਨਾਮ ॥

ਸਤੁ ਸੰਤੋਖੁ ਗਿਆਨ ॥

ਸੂਖ ਸਹਜ ਦਇਆ ਕਾ ਪੋਤਾ ॥

ਹਰਿ ਭਗਤਾ ਹਵਾਲੈ ਹੋਤਾ ॥੧॥

ਵਹੁ ਹਰੀ ਕੇ ਭਗਤੋਂ ਕੇ ਨਾਮ ਅਰ (ਰਤਨ) ਵੈਰਾਗ (ਜਵੇਹਰ) ਸਾਛਾਤਤਾ ਔ ਸਤਿ ਬੋਲਣਾ ਪੁਨਹ ਜਥਾ ਲਾਭ ਸੰਤੋਖ ਤਥਾ ਸ਼ਾਸਤ੍ਰ ਗਿਆਨ ਜੋ ਹੈ ਪੁਨਾ ਗਿਆਨ ਕਾ ਸੁਖ ਦਯਾ ਅਰ ਪੂਰਬਉਕਤ ਸਭ ਗੁਣੋਂ ਕਾ ਖਜਾਨਾ ਜੋ ਨਾਮ ਹੈ ਇਹ ਪੂਰਬ ਕਥਨ ਕੀਏ ਪਦਾਰਥ ਸਭੀ ਰਾਮ ਕੇ ਭੰਡਾਰ ਮੈਂ ਜਮਾ ਹੈਂ॥

ਮੇਰੇ ਰਾਮ ਕੋ ਭੰਡਾਰੁ ॥

ਖਾਤ ਖਰਚਿ ਕਛੁ ਤੋਟਿ ਨ ਆਵੈ ਅੰਤੁ ਨਹੀ ਹਰਿ ਪਾਰਾਵਾਰੁ ॥੧॥ ਰਹਾਉ ॥

ਮੇਰੇ ਰਾਮ ਕਾ ਐਸਾ ਭੰਡਾਰਾ ਹੈ॥ ਖਾਤਿਆਂ ਔ ਖਰਚਤਿਆਂ ਕੁਛ ਤੋਟ ਨਹੀਂ ਆਵਤੀ ਭਾਵ ਸੇ ਆਪ ਜਪਤਿਆਂ ਔ ਉਪਦੇਸ਼ ਦੇਤਿਆਂ ਕੋਈ ਕਮੀ ਨਹੀਂ ਹੈ ਕਿਉਂਕਿ ਹਰੀ ਜੋ ਨਾਮ ਹੈ ਤਿਸ ਕੇ ਪਾਰ ਉਰਾਰ ਕਾ ਅੰਤ ਨਹੀਂ ਹੈ॥੧॥

ਕੀਰਤਨੁ ਨਿਰਮੋਲਕ ਹੀਰਾ ॥

ਆਨੰਦ ਗੁਣੀ ਗਹੀਰਾ ॥

ਕੀਰਤਨ ਰੂਪ ਜੋ ਨਿਰਮੋਲਕ ਹੀਰਾ ਹੈ ਅਰ ਆਤਮ ਆਨੰਦ ਜੋ ਗੁਣੋਂ ਕਾ ਸਮੁੰਦ੍ਰ ਹੈ॥

ਅਨਹਦ ਬਾਣੀ ਪੂੰਜੀ ॥

ਸੰਤਨ ਹਥਿ ਰਾਖੀ ਕੂੰਜੀ ॥੨॥

ਪੁਨਾ ਏਕ ਰਸ ਨਾਮ ਬਾਣੀ ਰੂਪ ਜੋ ਪੂੰਜੀ ਹੈ ਇਨ ਸਭ ਪਦਾਰਥੋਂ ਕੀ ਸੰਤੋਂ ਕੇ ਹਾਥ ਮੈਂ ਕੁੰਜੀ ਰਾਖੀ ਹੈ॥ ਭਾਵ ਸੇ ਇਹ ਪਦਾਰਥ ਸੰਤੋਂ ਦੁਆਰੇ ਮਿਲਤੇ ਹੈਂ॥੨॥

ਪ੍ਰਸ਼ਨ: ਵਹੁ ਸੰਤ ਕਹਾਂ ਹੈਂ? ਉੱਤਰ:

ਪੰਨਾ ੮੯੪

ਸੁੰਨ ਸਮਾਧਿ ਗੁਫਾ ਤਹ ਆਸਨੁ ॥

ਕੇਵਲ ਬ੍ਰਹਮ ਪੂਰਨ ਤਹ ਬਾਸਨੁ ॥

ਅਫੁਰ ਸਮਾਧੀ ਰੂਪ ਗੁਫਾ ਜੋ ਹੈ ਤਿਸਮੈਂ ਸੰਤੋਂ ਕਾ ਆਸਨ ਹੈ (ਕੇਵਲ) ਸੁਧ ਬ੍ਰਹਮ ਜੋ ਪੂਰਨ ਹੈ ਤਿਸ ਮੈਂ ਵਸਤੇ ਹੈਂ॥

ਭਗਤ ਸੰਗਿ ਪ੍ਰਭੁ ਗੋਸਟਿ ਕਰਤ ॥

ਤਹ ਹਰਖ ਨ ਸੋਗ ਨ ਜਨਮ ਨ ਮਰਤ ॥੩॥

ਤਿਨ ਭਗਤੋਂ ਕੇ ਸਾਥ ਪ੍ਰਭੂ ਗੋਸਟ ਕਰਤਾ ਹੈ ਅਰਥਾਤ ਸਾਖਜਾਤ ਹੋਤਾ ਹੈ (ਤਹ) ਸੰਤੋਂ ਮੈਂ ਨ ਹਰਖ ਹੈ ਨ ਸੋਕ ਹੈ ਅਰ ਉਹ ਸੰਤ ਨ ਜਨਮਤੇ ਹੈਂ ਨਾ ਮਰਤੇ ਹੈਂ॥੩॥

ਕਰਿ ਕਿਰਪਾ ਜਿਸੁ ਆਪਿ ਦਿਵਾਇਆ ॥
ਸਾਧਸੰਗਿ ਤਿਨਿ ਹਰਿ ਧਨੁ ਪਾਇਆ ॥

ਪਰਮੇਸ੍ਵਰ ਨੇ ਕ੍ਰਿਪਾ ਕਰਕੇ ਜਿਸਕੋ ਆਪ ਦਿਵਾਇਆ ਹੈ ਸੰਤੋਂ ਕੇ (ਸੰਗਿ) ਦ੍ਵਾਰਾ ਤਿਸਨੇ ਹਰਿਨਾਮ ਰੂਪ ਖਜਾਨੇ ਵਿਚੋਂ ਪੂਰਬੋਕਤ ਗੁਣਾ ਰੂਪੀ ਧਨੁ ਪਾਇਆ ਹੈ॥

ਦਇਆਲ ਪੁਰਖ ਨਾਨਕ ਅਰਦਾਸਿ ॥
ਹਰਿ ਮੇਰੀ ਵਰਤਣਿ ਹਰਿ ਮੇਰੀ ਰਾਸਿ ॥੪॥੨੪॥੩੫॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਦਇਆਲ ਪੁਰਖ ਤੇਰੇ ਆਗੇ ਹਮਾਰੀ ਏਹੀ ਅਰਦਾਸ ਹੈ ਹੇ ਹਰੀ ਤੇਰੇ ਸਾਥ ਹੀ ਮੇਰੀ ਵਰਤਨ ਹੋਵੈ ਔ ਹੇ ਹਰੀ ਮੇਰੀ ਪੂੰਜੀ ਭੀ ਤੂੰ ਹੀ ਹੋਵੈਂ॥੪॥੨੪॥੩੫॥

ਪਾਰਬ੍ਰਹਮ ਕੀ ਬੇਅੰਤਤਾ ਦਿਖਾਵਤੇ ਹੈਂ॥

ਰਾਮਕਲੀ ਮਹਲਾ ੫ ॥
ਮਹਿਮਾ ਨ ਜਾਨਹਿ ਬੇਦ ॥
ਬ੍ਰਹਮੇ ਨਹੀ ਜਾਨਹਿ ਭੇਦ ॥

ਜਿਸਕੀ ਬੇਦ ਭੀ ਮਹਿਮਾ ਕੋ ਨਹੀਂ ਜਾਨਤੇ ਹੈਂ ਔ ਬ੍ਰਹਮੇ ਭੀ ਭੇਦ ਕੋ ਨਹੀਂ ਜਾਨਤੇ ਹੈਂ॥

ਅਵਤਾਰ ਨ ਜਾਨਹਿ ਅੰਤੁ ॥
ਪਰਮੇਸਰੁ ਪਾਰਬ੍ਰਹਮ ਬੇਅੰਤੁ ॥੧॥

ਪੁਨਹ ਰਾਮ ਕ੍ਰਿਸ਼ਨ ਆਦੀ ਅਵਤਾਰ ਭੀ ਅੰਤ ਨਹੀਂ ਜਾਨਤੇ ਇਸੀ ਤੇ ਸਰਬ ਕਾ ਪਰਾ ਜੋ ਈਸਰੁ ਪ੍ਰੇਰਕ ਪਾਰਬ੍ਰਹਮ ਹੈ ਸੋ ਸਦਾ ਹੀ ਬੇਅੰਤੁ ਹੈ॥੧॥

ਅਪਨੀ ਗਤਿ ਆਪਿ ਜਾਨੈ ॥
ਸੁਣਿ ਸੁਣਿ ਅਵਰ ਵਖਾਨੈ ॥੧॥ ਰਹਾਉ ॥

ਪਰਮੇਸ੍ਵਰ ਅਪਨੀ ਗਤੀ ਆਪ ਹੀ ਜਾਨਤਾ ਹੈ। ਹੋਰ ਤੋ ਬੇਦ ਸਾਸਤ੍ਰੋਂ ਸੇ ਸੁਣ ਸੁਣ ਕੇ ਬਖਾਨਤੇ ਹੈਂ॥੧॥

ਸੰਕਰਾ ਨਹੀ ਜਾਨਹਿ ਭੇਵ ॥
ਖੋਜਤ ਹਾਰੇ ਦੇਵ ॥

ਸ਼ਿਵਜੀ ਭੇਦ ਕੋ ਨਹੀਂ ਜਾਨਤੇ ਹੈਂ ਦੇਵਤਾ ਭੀ ਤਿਸ ਕੇ ਖੋਜਕੇ ਖੋਜਤੇ ਹੂਏ ਹਾਰੇ ਹੈਂ॥

ਦੇਵੀਆ ਨਹੀ ਜਾਨੈ ਮਰਮ ॥
ਸਭ ਊਪਰਿ ਅਲਖ ਪਾਰਬ੍ਰਹਮ ॥੨॥

ਦੇਵੀਆਂ ਜੋ ਸਰਬ ਸਕਤੀਆਂ ਹੈਂ ਵਹੁ ਭੀ ਭੇਦ ਕੋ ਨਹੀਂ ਜਾਨਤੀਆਂ ਕਿਉਂਕਿ ਸਭਕੇ ਊਪਰਿ ਪਾਰਬ੍ਰਹਮੁ ਹੈ ਇਸੀ ਤੇ ਵਹੁ ਅਲਖ ਹੈ ਅਰਥਾਤ ਤਿਸ ਕਾ ਭੇਦੁ ਜਾਨਿਆ ਨਹੀਂ ਜਾਤਾ॥੨॥

ਅਪਨੈ ਰੰਗਿ ਕਰਤਾ ਕੇਲ ॥
ਆਪਿ ਬਿਛੋਰੈ ਆਪੇ ਮੇਲ ॥

ਵਹੁ ਪ੍ਰਮਾਤਮਾ ਅਪਨੇ (ਰੰਗਿ) ਅਨੰਦ ਮੈਂ ਹੀ ਸਭ ਲੀਲਾ ਕਰਤਾ ਹੈ ਆਪ ਹੀ ਮਨਮੁਖੋਂ ਕੋ ਬਿਛੋੜਤਾ ਹੈ ਅਰੁ ਵਹੁ ਆਪ ਹੀ ਗੁਰਮੁਖੋਂ ਕੋ ਮੇਲ ਲੇਤਾ ਹੈ॥

ਇਕਿ ਭਰਮੇ ਇਕਿ ਭਗਤੀ ਲਾਏ ॥
ਅਪਣਾ ਕੀਆ ਆਪਿ ਜਣਾਏ ॥੩॥

ਇਕ ਮਨਮੁਖ ਸੰਸਾਰ ਮੈਂ ਭਰਮ ਗਏ ਹੈਂ ਔ ਏਕ ਜੋ ਗੁਰਮੁਖਿ ਹੈਂ ਸੋ ਭਗਤੀ ਮੈਂ ਲਾਏ ਹੈਂ ਇਹ ਜੋ ਸੰਸਾਰ ਅਪਨਾ ਕੀਆ ਹੂਆ ਹੈ ਆਪ ਹੀ ਗੁਰਮੁਖੋਂ ਕੋ ਝੂਠਾ ਜਨਾਇ ਦੇਤਾ ਹੈ॥੩॥

ਸੰਤਨ ਕੀ ਸੁਣਿ ਸਾਚੀ ਸਾਖੀ ॥
ਸੋ ਬੋਲਹਿ ਜੋ ਪੇਖਹਿ ਆਖੀ ॥

ਹੇ ਭਾਈ ਸੰਤੋਂ ਕੀ ਜੋ ਸਚੀ ਕਹਾਣੀ ਹੈ ਸੋ ਤੂੰ ਸੁਣ ਸੰਤ ਜਨ ਸੇ ਬੋਲਤੇ ਹੈਂ ਜੋ ਨੇਤ੍ਰੋਂ ਸੇ ਦੇਖਤੇ ਹੈਂ ਵਾ ਜੋ ਸੰਤ ਪਰਮੇਸਰ ਕੇ ਗ੍ਯਾਨ ਨੇਤ੍ਰੋਂ ਕਰਿ ਸਰਬ ਮੈਂ ਪੂਰਨ ਦੇਖਤੇ ਹੈਂ ਤਿਸੀ ਕੇ ਜਸ ਕੋ ਬੋਲਤੇ ਹੈਂ॥ ਜੇ ਕਹੇ ਜਿਸਕੇ ਜਸ ਕੋ ਸੰਤ ਬੋਲਤੇ ਹੈਂ ਸੋ ਕੈਸਾ ਹੈ? ਤਿਸ ਪਰ ਕਹਤੇ ਹੈਂ॥

ਨਹੀ ਲੇਪੁ ਤਿਸੁ ਪੁੰਨਿ ਨ ਪਾਪਿ ॥
ਨਾਨਕ ਕਾ ਪ੍ਰਭੁ ਆਪੇ ਆਪਿ ॥੪॥੨੫॥੩੬॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਕਾ ਸ੍ਵਾਮੀ ਹਰੀ (ਆਪੇ ਆਪਿ) ਸੁਤੇ ਪ੍ਰਕਾਸੁ ਹੈ ਅਰੁ ਤਿਸ ਕੋ ਪੁੰਨ ਪਾਪ ਕਾ ਸਪਰਸ ਨਹੀਂ ਹੈ ਭਾਵ ਅਸੰਗ ਹੈ॥੪॥੨੫॥੩੬॥

ਪਰਮੇਸ੍ਵਰ ਕੇ ਪਾਸ ਆਪਨੀ ਬੇਨਤੀ ਕਰਤੇ ਹੈਂ॥

ਰਾਮਕਲੀ ਮਹਲਾ ੫ ॥
ਕਿਛਹੂ ਕਾਜੁ ਨ ਕੀਓ ਜਾਨਿ ॥
ਸੁਰਤਿ ਮਤਿ ਨਾਹੀ ਕਿਛੁ ਗਿਆਨਿ ॥

ਹੇ ਹਰਿ ਤੇਰੇ ਜਾਨਣੇ ਵਾਸਤੇ ਮੈਨੇ ਕੋਈ ਭੀ (ਕਿਛਹੂ) ਥੋੜੇ ਮਾਤ੍ਰ ਭੀ ਕਾਮੁ ਨਹੀਂ ਕਰਾ ਹੈ ਭਾਵ ਸੁਭ ਸਾਧਨ ਹੀਨ ਹਾਂ ਇਸੀ ਤੇ ਸੁਸਟੂ ਪ੍ਰੀਤੀ ਅਰੁ ਆਤਮੁ ਵਿਸੈਣੀ ਮਤੀ ਪੁਨਹ ਸਾਸਤ੍ਰ ਕਾ ਗਿਆਨ ਭੀ ਮੇਰੇ ਕੋ ਕੁਛ ਨਹੀਂ ਹੈ॥

ਜਾਪ ਤਾਪ ਸੀਲ ਨਹੀ ਧਰਮ ॥
ਕਿਛੂ ਨ ਜਾਨਉ ਕੈਸਾ ਕਰਮ ॥੧॥

ਜਪੁ ਔ ਤਪੁ ਪੁਨਹ (ਸੀਲ) ਜਤੁ ਵਾ ਉਤਮੁ ਸੁਭਾਉ ਧਰਮੁ ਭੀ ਨਹੀਂ ਹੈ ਕੁਛ ਭੀ ਨਹੀਂ ਜਾਨਤਾ ਹੂੰ ਕਿ ਸੁਖਦਾਈ ਕੈਸਾ ਕਰਮੁ ਹੈ॥੧॥

ਠਾਕੁਰ ਪ੍ਰੀਤਮ ਪ੍ਰਭ ਮੇਰੇ ॥
ਤੁਝ ਬਿਨੁ ਦੂਜਾ ਅਵਰੁ ਨ ਕੋਈ ਭੂਲਹ ਚੂਕਹ ਪ੍ਰਭ ਤੇਰੇ ॥੧॥ ਰਹਾਉ ॥

ਹੇ ਮੇਰੇ ਪ੍ਰੀਤਮ ਠਾਕੁਰ ਸਾਮਰਥ ਤੇਰੇ ਬਿਨਾਂ ਮੇਰਾ ਹੋਰ ਕੋਈ ਨਹੀਂ ਹੈ ਜੋ ਸੰਤ ਸੇਵਾ ਤੇ ਭੂਲ ਜਾਵੇ ਔ ਤੇਰੇ ਭਜਨ ਸੇ ਚੂਕ ਹੋ ਜਾਏ ਤੌ ਭੀ ਤੇਰੇ ਹੀ ਦਾਸ ਕਹਾਵੇਂਗੇ॥੧॥

ਰਿਧਿ ਨ ਬੁਧਿ ਨ ਸਿਧਿ ਪ੍ਰਗਾਸੁ ॥
ਬਿਖੈ ਬਿਆਧਿ ਕੇ ਗਾਵ ਮਹਿ ਬਾਸੁ ॥

ਮੇਰੇ ਮੈਂ ਰਿਧੀ ਭੀ ਨਹੀਂ ਹੈ ਔ ਕਿਸੀ ਪ੍ਰਕਾਰ ਕੀ ਅਕਲ ਭੀ ਨਹੀਂ ਪੁਨਹ ਕਿਸੀ ਸਿਧੀ ਕਾ ਪ੍ਰਗਟ ਹੋਨਾ ਨਹੀਂ ਹੈ ਬਿਖੇ ਰੂਪ ਜੋ ਬਿਆਪੀ ਰੋਗ ਹੈਂ ਤਿਸੀ ਗਾਉਂ ਮੈਂ ਮੇਰਾ ਬਾਸਾ ਹੈ ਭਾਵ ਰੋਗਾਂ ਦੀ ਖਾਣ ਸਰੀਰ ਮੈਂ ਮੇਰਾ ਰਹਿਣਾ ਹੈ॥

ਕਰਣਹਾਰ ਮੇਰੇ ਪ੍ਰਭ ਏਕ ॥
ਨਾਮ ਤੇਰੇ ਕੀ ਮਨ ਮਹਿ ਟੇਕ ॥੨॥

ਹੇ ਮੇਰੇ ਪ੍ਰਭੂ ਕਰਣਹਾਰ ਏਕ ਤੇਰੇ ਨਾਮ ਕੀ ਹੀ ਮੇਰੇ ਮਨ ਕੋ ਸਰਨ ਹੈ ਭਾਵ ਤੇਰੇ ਨਾਮ ਕਾ ਹੀ ਆਸਰਾ ਲੀਆ ਹੈ॥੨॥

ਸੁਣਿ ਸੁਣਿ ਜੀਵਉ ਮਨਿ ਇਹੁ ਬਿਸ੍ਰਾਮੁ ॥
ਪਾਪ ਖੰਡਨ ਪ੍ਰਭ ਤੇਰੋ ਨਾਮੁ ॥

ਤੇਰੇ ਨਾਮ ਕੋ ਸੁਣ ਸੁਣ ਕੇ ਜੀਵਤਾ ਹੂੰ ਮੇਰੇ ਮਨ ਨੇ (ਇਹੁ) ਇਸੀ ਸੇ ਇਹੀ ਬਿਸਰਾਮ ਪਾਇਆ ਹੈ ਭਾਵ ਨਾਮ ਵਿਖੇ ਮੇਰਾ ਮਨ ਇਸਥਿਤ ਹੋ ਰਹਾ ਹੈ ਹੇ ਪ੍ਰਭੂ ਤੇਰਾ ਨਾਮ ਹੀ ਸਰਬ ਪਾਪੋਂ ਕੋ ਖੰਡਨਹਾਰਾ ਹੈ॥

ਤੂ ਅਗਨਤੁ ਜੀਅ ਕਾ ਦਾਤਾ ॥
ਜਿਸਹਿ ਜਣਾਵਹਿ ਤਿਨਿ ਤੂ ਜਾਤਾ ॥੩॥

ਤੂੰ ਹੀ ਬਿਅੰਤ ਜੀਵੋਂ ਕਾ ਦਾਤਾ ਹੈਂ॥ ਜਿਸ ਅਪਨੇ ਪਿਆਰੇ ਕੋ ਤੂੰ ਜਨਾਵਤਾ ਹੈਂ (ਤੂੰ) ਤਿਸੀ ਨੇ ਜਾਨਿਆ ਹੈਂ॥੩॥

ਜੋ ਉਪਾਇਓ ਤਿਸੁ ਤੇਰੀ ਆਸ ॥
ਸਗਲ ਅਰਾਧਹਿ ਪ੍ਰਭ ਗੁਣਤਾਸ ॥

ਜੋ ਸੰਸਾਰ ਮੈਂ ਜੀਵ ਉਤਪੰਨ ਕੀਆ ਹੈ ਤਿਸ ਕੋ ਤੇਰੀ ਹੀ ਆਸ ਹੈ॥ ਹੇ ਪ੍ਰਭੂ ਗੁਣੋਂ ਕੇ ਸਮੁੰਦਰ ਸਭ ਤੇਰੇ ਕੋ ਹੀ ਖਾਨ ਪਾਨ ਆਦਿਕੋਂ ਕੇ ਲੀਏ ਅਰਾਧਤੇ ਹੈਂ॥

ਨਾਨਕ ਦਾਸ ਤੇਰੈ ਕੁਰਬਾਣੁ ॥
ਬੇਅੰਤ ਸਾਹਿਬੁ ਮੇਰਾ ਮਿਹਰਵਾਣੁ ॥੪॥੨੬॥੩੭॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮਿਹਰਵਾਨ ਬੇਅੰਤ ਤੂੰ ਮੇਰਾ ਸਾਹਿਬ ਹੈਂ ਮੈਂ ਦਾਸ ਤੇਰੇ ਊਪਰ ਕੁਰਬਾਨ ਜਾਤਾ ਹੂੰ॥੪॥੨੬॥੩੭॥ ਪਰਮੇਸ੍ਵਰ ਕੇ ਗੁਨ ਸੂਚਨ ਕਰਾਇ ਕਰ ਉਪਦੇਸ ਕਰਤੇ ਹੈਂ॥

ਰਾਮਕਲੀ ਮਹਲਾ ੫ ॥
ਰਾਖਨਹਾਰ ਦਇਆਲ ॥
ਕੋਟਿ ਭਵ ਖੰਡੇ ਨਿਮਖ ਖਿਆਲ ॥

ਦਿਆਲ ਹਰੀ ਸਭ ਕੀ ਰਖਸ਼ਾ ਕਰਨਹਾਰਾ ਹੈ ਏਕ ਨਿਮਖ ਭਾਵ ਥੋੜੇ ਹੀ ਧਿਆਨ ਸੇ ਕ੍ਰੋੜੋਂ ਜਨਮ ਖੰਡਨ ਕਰ ਦੇਤਾ ਹੈ॥ ਭਾਵ ਆਗੇ ਜਨਮ ਨਹੀਂ ਹੋਤਾ ਹੈ॥ ਪ੍ਰਮਾਨ॥ ਏਕ ਚਿਤ ਜਿਨ ਇਕ ਛਿਨ ਧਿਆਇਓ॥ ਕਾਲ ਫਾਸ ਕੇ ਬੀਚ ਨ ਆਇਓਂ (ਅ: ਉ: ਪਾ: ੧੦)

ਸਗਲ ਅਰਾਧਹਿ ਜੰਤ ॥
ਮਿਲੀਐ ਪ੍ਰਭ ਗੁਰ ਮਿਲਿ ਮੰਤ ॥੧॥

ਸਭ ਜੀਵ ਅਰਾਧਤੇ ਤੋ ਹੈਂ ਪਰੰਤੂ ਪ੍ਰਭੂ ਕੋ ਗੁਰੋਂ ਕੇ ਉਪਦੇਸ਼ ਸੇ ਮਿਲੀਤਾ ਹੈ॥੧॥

ਜੀਅਨ ਕੋ ਦਾਤਾ ਮੇਰਾ ਪ੍ਰਭੁ ॥
ਪੂਰਨ ਪਰਮੇਸੁਰ ਸੁਆਮੀ ਘਟਿ ਘਟਿ ਰਾਤਾ ਮੇਰਾ ਪ੍ਰਭੁ ॥੧॥ ਰਹਾਉ ॥

ਸਰਬ ਜੀਵੋਂ ਕਾ ਦਾਤਾ ਮੇਰਾ ਸੁਆਮੀ ਸਮਰਥ ਹੈ ਸਰਬ ਕਾ ਪਰਾ ਜੋ ਈਸਰ ਹੈ ਐਸਾ ਮੇਰਾ ਸ੍ਵਾਮੀ ਪੂਰਨ ਹੋਇ ਕਰ ਸਰਬ ਘਟੋਂ ਮੈਂ (ਰਾਤਾ) ਮਿਲ ਰਹਾ ਹੈ॥

ਤਾ ਕੀ ਗਹੀ ਮਨ ਓਟ ॥
ਬੰਧਨ ਤੇ ਹੋਈ ਛੋਟ ॥

ਤਿਸਕੀ ਹੀ ਮਨ ਕਰਕੇ ਸੁਰਨ ਗ੍ਰਹਨ ਕਰੀ ਹੈ ਇਸਤੇ ਹਮਾਰੀ ਸੰਸਾਰ ਬੰਧਨੋਂ ਤੇ ਛੋਟ ਹੋਈ ਹੈ॥

ਹਿਰਦੈ ਜਪਿ ਪਰਮਾਨੰਦ ॥
ਮਨ ਮਾਹਿ ਭਏ ਅਨੰਦ ॥੨॥

ਅੰਤਸਕਰਣ ਮੈਂ (ਪਰਮਾਨੰਦ) ਪਰਮੇਸ੍ਵਰ ਕੋ ਜਪ ਕੇ ਹਮ ਮਨ ਕੇ ਬੀਚ ਆਨੰਦ ਭਏ ਹੈਂ॥੨॥

ਤਾਰਣ ਤਰਣ ਹਰਿ ਸਰਣ ॥

ਜੀਵਨ ਰੂਪ ਹਰਿ ਚਰਣ ॥

ਹਰੀ ਕੀ ਜੋ ਸਰਣਿ ਹੈ ਸੋ ਤਾਰਣੇ ਕੋ (ਤਰਣ) ਜਹਾਜ ਰੂਪ ਹੈ। ਪੁਨਹ ਹਰੀ ਕੇ ਜੋ ਚਰਨ ਹੈਂ ਸੋ ਸੰਤੋਂ ਕੇ (ਜੀਵਣ) ਪ੍ਰਾਣ ਰੂਪ ਹੈਂ॥

ਪੰਨਾ ੮੯੫

ਸੰਤਨ ਕੇ ਪ੍ਰਾਣ ਅਧਾਰ ॥
ਊਚੇ ਤੇ ਊਚ ਅਪਾਰ ॥੩॥

ਸੰਤੋਂ ਕੇ ਪ੍ਰਾਣ ਕਾ ਭਗਵਤ ਅਧਾਰ ਹੈ (ਅਪਾਰ) ਪਰਮੇਸ੍ਰ ਊਚੇ ਤੇ ਊਚਾ ਹੈ॥੩॥

ਸੁ ਮਤਿ ਸਾਰੁ ਜਿਤੁ ਹਰਿ ਸਿਮਰੀਜੈ ॥
ਕਰਿ ਕਿਰਪਾ ਜਿਸੁ ਆਪੇ ਦੀਜੈ ॥

ਸੋਈ ਬੁਧੀ ਸ੍ਰੇਸਟ ਹੈ ਜਿਸ ਬੁਧੀ ਕਰਕੇ ਹਰੀ ਕੋ ਸਿਮਰੀਤਾ ਹੈ ਪੁਨਹ ਵਹੁ ਬੁਧੀ ਤਿਸ ਕੋ ਪ੍ਰਾਪਤ ਹੋਤੀ ਹੈ ਜਿਸਕੋ ਕ੍ਰਿਪਾ ਕਰਕੇ ਆਪ ਪਰਮੇਸਰ ਦੇਵੇ॥

ਸੂਖ ਸਹਜ ਆਨੰਦ ਹਰਿ ਨਾਉ ॥
ਨਾਨਕ ਜਪਿਆ ਗੁਰ ਮਿਲਿ ਨਾਉ ॥੪॥੨੭॥੩੮॥

ਹਰੀ ਕੇ ਨਾਮ ਸਿਮਰਨੇ ਸੇ ਸਹਜੇ ਹੀ ਬਿਵਹਾਰਕ ਸੁਖ ਅਰ ਆਤਮਾਨੰਦ ਹੋਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨੋਂ ਨੇ ਗੁਰੋਂ ਕੇ ਸਾਥ ਮਿਲ ਕੇ ਨਾਮ ਕੋ ਜਪਿਆ ਹੈ ਤਿਨ ਕੋ ਹੂਆ ਹੈ॥੪॥੨੭॥੩੮॥

ਸਤਿਗੁਰੋਂ ਕੀ ਮਹਿਮਾ ਜਨਾਵਤੇ ਹੂਏ ਉਪਦੇਸ ਕਰਤੇ ਹੈਂ॥

ਰਾਮਕਲੀ ਮਹਲਾ ੫ ॥
ਸਗਲ ਸਿਆਨਪ ਛਾਡਿ ॥
ਕਰਿ ਸੇਵਾ ਸੇਵਕ ਸਾਜਿ ॥

ਹੇ ਭਾਈ ਸਭ ਸਿਆਨਪਾਂ ਕੋ ਛੋਡ ਦੇਹ। ਸੇਵਕੋਂ ਕਾ ਸਾਜ ਸਾਜਕੇ ਤੂੰ ਸਤਿਗੁਰੋਂ ਕੀ ਸੇਵਾ ਕਰ ਭਾਵ ਅਤੀ ਨਿਮ੍ਰ ਹੋਇ॥

ਅਪਨਾ ਆਪੁ ਸਗਲ ਮਿਟਾਇ ॥
ਮਨ ਚਿੰਦੇ ਸੇਈ ਫਲ ਪਾਇ ॥੧॥

(ਅਪਨਾ ਆਪੁ) ਹੰਕਾਰ ਸਭ ਮਿਟਾਇ ਦੇਹੁ ਜੇ ਐਸੇ ਕਰੇਂ ਤੋ ਜੋ ਮਨ ਮੈਂ (ਚਿੰਦੇ) ਚਿਤਵੇਂ ਸੋਈ ਫਲ ਤੂੰ ਪਾਇ ਲੇਵੋ॥

ਹੋਹੁ ਸਾਵਧਾਨ ਅਪੁਨੇ ਗੁਰ ਸਿਉ ॥
ਆਸਾ ਮਨਸਾ ਪੂਰਨ ਹੋਵੈ ਪਾਵਹਿ ਸਗਲ ਨਿਧਾਨ ਗੁਰ ਸਿਉ ॥੧॥ ਰਹਾਉ ॥

ਹੇ ਜੀਵ ਅਪਨੇ ਗੁਰੋਂ ਸੇ ਮਿਲ ਕੇ ਤੂੰ ਸਾਵਧਾਨ ਹੋ॥

ਪ੍ਰਸ਼ਨ: ਕਿਆ ਪ੍ਰਾਪਤ ਹੋਗਾ॥ ਉਤਰ॥ ਮਨ ਮੈਂ ਜੋ ਆਸਾ ਹੈ (ਸਾ) ਸੋ ਤੇਰੀ ਸਭ ਪੂਰਨ ਹੋਵੇਗੀ ਔ ਸਤਿਗੁਰੋਂ ਸੇ ਸਭ ਸੁਖ ਪਾਵੈਂਗਾ॥੧॥

ਦੂਜਾ ਨਹੀ ਜਾਨੈ ਕੋਇ ॥
ਸਤਗੁਰੁ ਨਿਰੰਜਨੁ ਸੋਇ ॥

ਤੈਨੂੰ ਇਹ ਚਾਹੀਏ ਗੁਰਾਂ ਨੂੰ ਕੋਈ ਦੂਜਾ ਕਰਕੇ ਨਾ ਜਾਨੈ ਸੋ ਸਤਗੁਰੂ ਨਿਰੰਜਨ ਪੁਰਖ ਕਾ ਰੂਪੁ ਹੈ॥

ਮਾਨੁਖ ਕਾ ਕਰਿ ਰੂਪੁ ਨ ਜਾਨੁ ॥
ਮਿਲੀ ਨਿਮਾਨੇ ਮਾਨੁ ॥੨॥

ਸਤਿਗੁਰੋਂ ਕੋ ਮਾਨੁਖ ਕਾ ਰੂਪ ਕਰਕੇ ਨਾ ਜਾਨ ਭਾਵ ਸੇ ਪਰਮੇਸਰ ਰੂਪ ਜਾਨ ਨਿਮਾਣੇ ਹੋਣੇ ਸੇ ਹੀ ਸਤਿਗੁਰੋਂ ਸੇ ਮਾਨ ਮਿਲੇਗਾ॥੨॥

ਗੁਰ ਕੀ ਹਰਿ ਟੇਕ ਟਿਕਾਇ ॥
ਅਵਰ ਆਸਾ ਸਭ ਲਾਹਿ ॥

ਹਰੀ ਰੂਪ ਗੁਰੋਂ ਕੀ ਟੇਕ ਕੋ ਅਪਨੇ ਮਨ ਮੈਂ ਰਖ ਹੋਰ ਇੱਛਾ ਸਭ ਲਾਹਿਦੇ॥

ਹਰਿ ਕਾ ਨਾਮੁ ਮਾਗੁ ਨਿਧਾਨੁ ॥
ਤਾ ਦਰਗਹ ਪਾਵਹਿ ਮਾਨੁ ॥੩॥

ਹਰੀ ਕਾ ਨਾਮ ਜੋ ਨਿਧੋਂ ਕਾ ਘਰ ਹੈ ਤਿਸ ਕੋ ਗੁਰੋਂ ਸੇ ਮਾਗੁ ਤੋ ਤੂੰ ਦਰਗਾਹਿ ਮੈਂ ਮਾਨੁ ਪਾਵੈਂਗਾ॥੩॥

ਗੁਰ ਕਾ ਬਚਨੁ ਜਪਿ ਮੰਤੁ ॥
ਏਹਾ ਭਗਤਿ ਸਾਰ ਤਤੁ ॥

ਗੁਰੋਂ ਕਾ ਜੋ ਉਪਦੇਸ ਰੂਪ ਬਚਨ ਹੈ ਤਿਸ ਮੰਤ੍ਰ ਕੋ ਭਲੀ ਪ੍ਰਕਾਰ ਜਪੁ ਏਹੀ ਭਗਤੀ ਕਾ ਸ੍ਰੇਸਟ ਤਤੁ ਹੈ॥

ਸਤਿਗੁਰ ਭਏ ਦਇਆਲ ॥
ਨਾਨਕ ਦਾਸ ਨਿਹਾਲ ॥੪॥੨੮॥੩੯॥

ਜਿਸ ਪਰ ਸਤਿਗੁਰੂ ਦਿਆਲ ਹੁਏ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਸੋਈ ਦਾਸ ਨਿਹਾਲ ਹੁਆ ਹੈ॥੪॥੨੮॥੩੯॥ ਪੁਨ:ਵਹੀ ਪ੍ਰਕਾਰ ਹੈ॥

ਰਾਮਕਲੀ ਮਹਲਾ ੫ ॥
ਹੋਵੈ ਸੋਈ ਭਲ ਮਾਨੁ ॥
ਆਪਨਾ ਤਜਿ ਅਭਿਮਾਨੁ ॥

ਹੇ ਭਾਈ ਜੋ ਹੋਵੈ ਉਸੀ ਕੋ ਭਲਾ ਮਾਨੁ ਅਪਨਾ ਅਭਿਮਾਨ ਤੂੰ ਸਭ ਤਿਆਗ॥

ਦਿਨੁ ਰੈਨਿ ਸਦਾ ਗੁਨ ਗਾਉ ॥
ਪੂਰਨ ਏਹੀ ਸੁਆਉ ॥੧॥

ਤੂੰ ਦਿਨ ਰਾਤ ਸਦਾ ਪਰਮੇਸੁਰ ਕੇ ਗੁਣੋਂ ਕੋ ਹੀ ਗਾਵਤਾ ਰਹੁ ਪੂਰਨ (ਸੁਆਉ) ਲਾਭ ਏਹੀ ਹੈ॥੧॥

ਆਨੰਦ ਕਰਿ ਸੰਤ ਹਰਿ ਜਪਿ ॥
ਛਾਡਿ ਸਿਆਨਪ ਬਹੁ ਚਤੁਰਾਈ ਗੁਰ ਕਾ ਜਪਿ ਮੰਤੁ ਨਿਰਮਲ ॥੧॥ ਰਹਾਉ ॥

ਸੰਤੋਂ ਦੁਆਰਾ ਹਰੀ ਜਾਪ ਕੋ ਜਪਕੇ ਆਨੰਦ ਕਰਿ॥ ਸਿਆਨਪਾਂ ਬਹੁਤ ਚਾਤੁਰੀਆਂ ਛੋਡ ਦੇਹ ਗੁਰੋਂ ਕਾ ਜੋ ਨਿਰਮਲ ਮੰਤ੍ਰ ਹੈ ਤਿਸ ਕੋ ਤੂੰ ਜਪ ਭਾਵ ਨਾਮ ਕੋ ਜਪੁ॥

ਏਕ ਕੀ ਕਰਿ ਆਸ ਭੀਤਰਿ ॥
ਨਿਰਮਲ ਜਪਿ ਨਾਮੁ ਹਰਿ ਹਰਿ ॥

ਅਪਨੇ ਮਨ ਕੇ ਭੀਤਰ ਏਕ ਵਾਹਿਗੁਰੂ ਕੀ ਹੀ ਆਸ ਕਰ ਅਰ ਨਿਰਮਲ ਜੋ ਹਰੀ ਹਰਿ ਨਾਮ ਹੈ ਤਿਸ ਕੋ ਜਪ॥

ਗੁਰ ਕੇ ਚਰਨ ਨਮਸਕਾਰਿ ॥
ਭਵਜਲੁ ਉਤਰਹਿ ਪਾਰਿ ॥੨॥

ਪੁਨਾ ਗੁਰੂ ਕੇ ਚਰਨੋਂ ਕੋ ਨਮਸਕਾਰ ਕਰ॥ ਇਸੀ ਕਰਮ ਸੇ ਸੰਸਾਰ ਥੀਂ ਪਾਰ ਉਤਰੇਂਗਾ॥੨॥

ਦੇਵਨਹਾਰ ਦਾਤਾਰ ॥
ਅੰਤੁ ਨ ਪਾਰਾਵਾਰ ॥

ਜਿਸਕੇ ਪਾਰ ਉਰਾਰ ਕਾ ਅੰਤ ਨਹੀਂ ਹੈ ਸੋ ਪਰਮੇਸਰ ਦੇਵਨਹਾਰ ਦਾਤਾ ਹੈ॥

ਜਾ ਕੈ ਘਰਿ ਸਰਬ ਨਿਧਾਨ ॥
ਰਾਖਨਹਾਰ ਨਿਦਾਨ ॥੩॥

ਜਿਸ ਵਾਹਿਗੁਰੂ ਕੇ ਘਰ ਮੈਂ ਸਭ ਨਿਧਾਂ ਹੈਂ ਵਹੀ ਅੰਤ ਕੋ ਰਾਖਨਹਾਰਾ ਹੈ॥੩॥

ਨਾਨਕ ਪਾਇਆ ਏਹੁ ਨਿਧਾਨ ॥
ਹਰੇ ਹਰਿ ਨਿਰਮਲ ਨਾਮ ॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਹਰਿ ਹਰਿ ਨਾਮ ਨਿਰਮਲ ਜਾਪ ਹੈ ਇਹ ਖਜਾਨਾ ਹਮਨੇ ਪਾਯਾ ਹੈ॥

ਜੋ ਜਪੈ ਤਿਸ ਕੀ ਗਤਿ ਹੋਇ ॥
ਨਾਨਕ ਕਰਮਿ ਪਰਾਪਤਿ ਹੋਇ ॥੪॥੨੯॥੪੦॥

ਜੋ ਇਸ ਜਾਪ ਕੋ ਜਪਤਾ ਹੈ ਤਿਸੀ ਕੀ ਮੁਕਤੀ ਹੋਤੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਇਹ ਜਾਪ ਸ਼ੁਭ ਕਰਮੋਂ ਵਾ ਭਗਵਤ ਕੀ ਕ੍ਰਿਪਾ ਕਰਕੇ ਪ੍ਰਾਪਤ ਹੋਤਾ ਹੈ॥੪॥੨੯॥੪੦॥ ਪੁਨ: ਉਪਦੇਸ਼ ਕਰਤੇ ਹੈਂ॥

ਰਾਮਕਲੀ ਮਹਲਾ ੫ ॥
ਦੁਲਭ ਦੇਹ ਸਵਾਰਿ ॥
ਜਾਹਿ ਨ ਦਰਗਹ ਹਾਰਿ ॥

ਗੁਨ ਗਾਇ ਕੇ ਦੁਰਲਭ ਜੋ ਮਾਨੁਖ ਦੇਹੀ ਪ੍ਰਾਪਤ ਹੋਈ ਹੈ ਇਸਕੋ ਸਵਾਰ ਅਰਥਾਤ ਸਫਲੀ ਕਰ ਜਿਸਤੇ ਏਥੇ ਹਾਰ ਕੇ ਨਾ ਜਾਵੈ ਭਾਵ ਜਨਮ ਨਿਸਫਲ ਨ ਹੋਇ ਜਾਵੈ॥

ਹਲਤਿ ਪਲਤਿ ਤੁਧੁ ਹੋਇ ਵਡਿਆਈ ॥
ਅੰਤ ਕੀ ਬੇਲਾ ਲਏ ਛਡਾਈ ॥੧॥

ਲੋਕ ਪਰਲੋਕ ਮੈਂ ਤੇਰੀ ਵਡਿਆਈ ਹੋਵੈ ਪੁਨਾ ਪ੍ਰਾਣ ਅੰਤ ਕੀ (ਬੇਲਾ) ਬੇਰ ਤੇਰੇ ਕੋ ਜਮਾਂ ਤੇ ਛੁਡਾਈ ਲਏ॥

ਰਾਮ ਕੇ ਗੁਨ ਗਾਉ ॥
ਹਲਤੁ ਪਲਤੁ ਹੋਹਿ ਦੋਵੈ ਸੁਹੇਲੇ ਅਚਰਜ ਪੁਰਖੁ ਧਿਆਉ ॥੧॥ ਰਹਾਉ ॥

ਹੇ ਪਿਆਰਿਆ ਤੂੰ ਰਾਮ ਕੇ ਗੁਨ ਗਾਉ ਤੇਰੇ ਕੋ ਲੋਕ ਪਰਲੋਕ ਦੋਵੇਂ (ਸੁਹੇਲੇ) ਸੁਖਦਾਈ ਹੋਵੈਂਗੇ ਇਸਤੇ ਤੂੰ (ਅਚਰਜ) ਪੁਰਖ ਪਰਮੇਸੁਰ ਕੋ ਧਿਆਉ॥

ਊਠਤ ਬੈਠਤ ਹਰਿ ਜਾਪੁ ॥
ਬਿਨਸੈ ਸਗਲ ਸੰਤਾਪੁ ॥

ਤਾਂਤੇ ਤੂੰ ਉਠਤਿਆਂ ਬੈਠਤਿਆਂ ਹਰੀ ਨਾਮ ਕੋ ਹੀ ਜਪ॥ ਇਸਤੇ ਸਾਰੇ ਹੀ ਦੁਖ ਬਿਨਸ ਜਾਇੰਗੇ॥

ਬੈਰੀ ਸਭਿ ਹੋਵਹਿ ਮੀਤ ॥
ਨਿਰਮਲੁ ਤੇਰਾ ਹੋਵੈ ਚੀਤ ॥੨॥

ਪੁਨਾ ਬੈਰੀ ਭੀ ਸਭ ਮੀਤ ਹੋ ਜਾਵੇਂਗੇ॥ ਔ ਤੇਰਾ (ਚੀਤ) ਮਨ ਭੀ ਨਿਰਮਲ ਹੋ ਜਾਵੇਗਾ॥੨॥

ਸਭ ਤੇ ਊਤਮ ਇਹੁ ਕਰਮੁ ॥

ਸਗਲ ਧਰਮ ਮਹਿ ਸ੍ਰੇਸਟ ਧਰਮੁ ॥

ਸਭ ਕਰਮੋਂ ਤੇ ਊਤਮ ਇਹ ਨਾਮ ਜਪਨੇ ਰੂਪ ਕਰਮ ਹੈ॥ ਸੰਪੂਰਨ ਧਰਮੋਂ ਮੈਂ ਏਹੀ ਸ੍ਰੇਸਟ ਧਰਮ ਹੈ॥

ਹਰਿ ਸਿਮਰਨਿ ਤੇਰਾ ਹੋਇ ਉਧਾਰੁ ॥
ਜਨਮ ਜਨਮ ਕਾ ਉਤਰੈ ਭਾਰੁ ॥੩॥

ਹਰੀ ਕੇ ਸਿਮਰਨੇ ਕਰਕੇ ਤੇਰਾ ਉਧਾਰ ਹੋਵੇਗਾ॥ ਜਨਮੋਂ ਜਨਮੋਂ ਕਾ ਪਾਪ ਰੂਪ ਭਾਰ ਉਤਰ ਜਾਏਗਾ॥੩॥

ਪੂਰਨ ਤੇਰੀ ਹੋਵੈ ਆਸ ॥
ਜਮ ਕੀ ਕਟੀਐ ਤੇਰੀ ਫਾਸ ॥

ਤੇਰੀ ਸਭ ਆਸ ਪੂਰਨ ਹੋਵੈਗੀ ਤੇਰੀ ਗ੍ਰੀਵਾਂ ਸੇ ਜਮਕੀ ਫਾਸੀ ਭੀ ਕਟੀ ਜਾਏਗੀ॥

ਗੁਰ ਕਾ ਉਪਦੇਸੁ ਸੁਨੀਜੈ ॥
ਨਾਨਕ ਸੁਖਿ ਸਹਜਿ ਸਮੀਜੈ ॥੪॥੩੦॥੪੧॥

ਗੁਰੋਂ ਕਾ ਉਪਦੇਸ ਤੂੰ ਸੁਣ ਸ੍ਰੀ ਗੁਰੂ ਜੀ ਕਹਿਤੇ ਹੈਂ ਸਹਿਜੇ ਹੀ ਸੁਖ ਮੈਂ ਸਮਾਇ ਜਾਏਂਗਾ ਵਾ ਸਵੇਂਗਾ॥੪॥੩੦॥੪੧॥

ਭਾਣਾ ਮਾਨਨੇ ਕਾ ਉਪਦੇਸ ਕਰਤੇ ਹੈਂ॥

ਪੰਨਾ ੮੯੬

ਰਾਮਕਲੀ ਮਹਲਾ ੫ ॥
ਜਿਸ ਕੀ ਤਿਸ ਕੀ ਕਰਿ ਮਾਨੁ ॥
ਆਪਨ ਲਾਹਿ ਗੁਮਾਨੁ ॥

ਜਿਸਕੀ ਏਹ ਵਸਤੂ ਦਈ ਹੂਈ ਹੈ ਤੂੰ ਤਿਸੀ ਕੀ ਕਰਕੇ ਮੰਨ ਅਪਨਾ ਤੂੰ ਅਭਮਾਨ ਹੀ (ਲਾਹਿ) ਉਤਾਰ ਦੇਹ॥

ਜਿਸ ਕਾ ਤੂ ਤਿਸ ਕਾ ਸਭੁ ਕੋਇ ॥
ਤਿਸਹਿ ਅਰਾਧਿ ਸਦਾ ਸੁਖੁ ਹੋਇ ॥੧॥

ਜਿਸ ਪਰਮੇਸ੍ਰਰ ਕਾ ਤੂੰ ਕੀਆ ਹੂਆ ਹੈਂ ਤਿਸੀ ਕਾ ਸਭ ਕੋਈ ਕੀਆ ਹੂਆ ਹੈ ਤਿਸ ਕੋ ਹੀ ਤੂੰ ਯਾਦ ਕਰਿ ਇਸਤੇ ਤੇਰੇ ਕੋ ਅਚੁਤ ਸੁਖ ਹੋਵੈ॥੧॥

ਕਾਹੇ ਭ੍ਰਮਿ ਭ੍ਰਮਹਿ ਬਿਗਾਨੇ ॥
ਨਾਮ ਬਿਨਾ ਕਿਛੁ ਕਾਮਿ ਨ ਆਵੈ ਮੇਰਾ ਮੇਰਾ ਕਰਿ ਬਹੁਤੁ ਪਛੁਤਾਨੇ ॥੧॥ ਰਹਾਉ ॥

ਹੇ (ਬਿਗਾਨੇ) ਮੂਰਖ ਵਾ (ਬਿਗਾਨੇ) ਸੰਬੰਧੀ ਆਦਿਕੋਂ ਕੇ ਦਾਸ ਭ੍ਰਮ ਮੇਂ ਕਿਉਂ ਭ੍ਰਮਤਾ ਹੈਂ ਨਾਮ ਬਿਨਾ ਤੇਰੇ ਕੁਛ ਕਾਮ ਨਹੀਂ ਆਵੇਗਾ ਇਹ ਪਦਾਰਥ ਮੇਰਾ ਹੈ ਏਹੁ ਕੁਟੰਬ ਮੇਰਾ ਹੈ ਐਸੇ ਕਰਕੇ ਬਹੁਤ ਹੀ ਪਛਤਾਏ ਹੈ॥੧॥

ਜੋ ਜੋ ਕਰੈ ਸੋਈ ਮਾਨਿ ਲੇਹੁ ॥
ਬਿਨੁ ਮਾਨੇ ਰਲਿ ਹੋਵਹਿ ਖੇਹ ॥

ਜੋ ਜੋ ਕਰੇ ਤਿਸ ਕੋ ਭਲਾ ਜਾਨਕੈ ਤੂੰ ਮੰਨ ਲੈ ਇਸ ਭਾਣੇ ਦੇ ਮੰਨਣੇ ਸੇ ਬਿਨਾ ਖੇਹ ਹੋਇਕੈ ਧੂਰੀ ਮੈਂ ਮਿਲ ਜਾਏਗਾ ਭਾਵ ਮਨੁਖ ਸਰੀਰ ਬਿਅਰਥ ਹੋ ਜਾਵੈਗਾ॥

ਤਿਸ ਕਾ ਭਾਣਾ ਲਾਗੈ ਮੀਠਾ ॥
ਗੁਰ ਪ੍ਰਸਾਦਿ ਵਿਰਲੇ ਮਨਿ ਵੂਠਾ ॥੨॥

ਤਿਸ ਵਾਹਿਗੁਰੂ ਕਾ ਭਾਣਾ ਜੋ ਮੀਠਾ ਲਾਗੈ ਤੋ ਸੁਖੁ ਹੋਤਾ ਹੈ ਪ੍ਰੰਤੂ ਸੋ ਗੁਰੋਂ ਕੀ ਕ੍ਰਿਪਾ ਕਰਕੇ ਭਾਣਾ ਮੰਨਣਾ ਕਿਸੇ ਵਿਰਲੇ ਕੇ ਹੀ ਮਨ ਮੈਂ ਵਸਿਆ ਹੈ॥੨॥

ਵੇਪਰਵਾਹੁ ਅਗੋਚਰੁ ਆਪਿ ॥
ਆਠ ਪਹਰ ਮਨ ਤਾ ਕਉ ਜਾਪਿ ॥

ਇੰਦ੍ਰਯੋਂ ਕਾ ਅਵਿਸੇ ਔ ਵੇਪਰਵਾਹ ਜੋ ਆਪ ਹੈ ਤਿਸ ਕੋ ਆਠ ਪਹਿਰ ਮਨ ਕਰਕੇ ਜਪਤਾ ਰਹੁ॥

ਜਿਸੁ ਚਿਤਿ ਆਏ ਬਿਨਸਹਿ ਦੁਖਾ ॥
ਹਲਤਿ ਪਲਤਿ ਤੇਰਾ ਊਜਲ ਮੁਖਾ ॥੩॥

ਜਿਸਕੇ ਚਿਤ ਆਯਾਂ ਸਭ ਦੁਖ ਦੂਰ ਹੋਵੈਂ ਅਰ ਲੋਕ ਪ੍ਰਲੋਕ ਮੈਂ ਤੇਰਾ ਮੁਖੁ ਉਜਲਾ ਹੋਵੈ ਸੋ ਸਿਮਰੁ॥੩॥

ਕਉਨ ਕਉਨ ਉਧਰੇ ਗੁਨ ਗਾਇ ॥
ਗਨਣੁ ਨ ਜਾਈ ਕੀਮ ਨ ਪਾਇ ॥

ਗੁਨੋਂ ਕੋ ਗਾਇਕੇ ਕੌਨ ਕੌਨ ਪੁਰਸ ਉਧਰੇ ਹੈਂ ਸੋ ਗਿਨਤੀ ਨਹੀਂ ਕਰੀ ਜਾਤੀ ਔ ਤਿਨਕੀ ਕੀਮਤ ਭੀ ਨਹੀਂ ਪਾਈ ਜਾਤੀ ਭਾਵ ਬਹੁਤ ਉਧਰੇ ਹੈਂ ਅਰੁ ਤਿਨਕੀ ਮਹਤਤਾ ਕਹੀ ਨਹੀਂ ਜਾਤੀ॥

ਬੂਡਤ ਲੋਹ ਸਾਧਸੰਗਿ ਤਰੈ ॥
ਨਾਨਕ ਜਿਸਹਿ ਪਰਾਪਤਿ ਕਰੈ ॥੪॥੩੧॥੪੨॥

ਜੋ ਲੋਹੇ ਵਤ ਪਾਪੋਂ ਕਰਕੇ ਭਾਰੇ ਸੰਸਾਰ ਸਮੁੰਦ੍ਰ ਮੈਂ ਡੂਬਤੇ ਸੇ ਸੋ ਸਾਧ ਸੰਗ ਰੂਪ ਨੌਕਾ ਕਰਕੇ ਤਰ ਗਏ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਸਤਸੰਗ ਰੂਪ ਨੌਕਾ ਜਿਸਕੋ ਪਰਮੇਸ੍ਵਰ ਪ੍ਰਾਪਤਿ ਕਰੇ ਤਿਸ ਕੋ ਮਿਲਤੀ ਹੈ॥੪॥੩੧॥੪੨॥

ਗੁਰ ਸੇਵਾ ਕੀ ਸਫਲਤਾ ਅਰੁ ਪਰਮੇਸ੍ਵਰ ਕੀ ਬਿਅੰਤਤਾ ਕਾ ਉਪਦੇਸੁ ਕਰਤੇ ਹੈਂ॥

ਰਾਮਕਲੀ ਮਹਲਾ ੫ ॥
ਮਨ ਮਾਹਿ ਜਾਪਿ ਭਗਵੰਤੁ ॥
ਗੁਰਿ ਪੂਰੈ ਇਹੁ ਦੀਨੋ ਮੰਤੁ ॥

ਹੇ ਭਾਈ ਭਗਵੰਤ ਕੇ ਨਾਮ ਕੋ ਮਨਕੇ ਬੀਚ ਜਪਤੇ ਹੈਂ ਹਮਕੋ ਏਹੀ ਉਪਦੇਸੁ ਗੁਰੂ ਪੂਰਿਓਂ ਨੇ ਦੀਆ ਹੈ॥

ਮਿਟੇ ਸਗਲ ਭੈ ਤ੍ਰਾਸ ॥
ਪੂਰਨ ਹੋਈ ਆਸ ॥੧॥

ਇਸੀ ਤੇ ਸਭੀ ਸੰਸਾਰੀ ਭੈ ਔ ਜਮੋਂ ਕੇ ਤ੍ਰਾਸ ਮਿਟ ਗਏ ਹੈਂ ਔ ਸਭ ਆਸ ਭੀ ਪੂਰਨ ਹੋਈ ਹੈ॥੧॥

ਸਫਲ ਸੇਵਾ ਗੁਰਦੇਵਾ ॥
ਕੀਮਤਿ ਕਿਛੁ ਕਹਣੁ ਨ ਜਾਈ ਸਾਚੇ ਸਚੁ ਅਲਖ ਅਭੇਵਾ ॥੧॥ ਰਹਾਉ ॥

ਗੁਰੂ ਜੋ ਪ੍ਰਕਾਸ ਰੂਪ ਹੈਂ ਤਿਨਕੀ ਸੇਵਾ ਸਫਲੁ ਹੈ ਭਾਵ ਸੇ ਚਾਰ ਪਦਾਰਥ ਰੂਪ ਫਲ ਕੀ ਦੇਨੇਹਾਰੀ ਹੈ॥ ਸਾਚੇ ਅਲਖ ਅਭੇਵ ਕੀ ਨਿਸਚੇ ਕਰਕੇ ਕੁਛ ਕੀਮਤਿ ਨਹੀਂ ਕਹੀ ਜਾਤੀ॥੧॥

ਕਰਨ ਕਰਾਵਨ ਆਪਿ ॥
ਤਿਸ ਕਉ ਸਦਾ ਮਨ ਜਾਪਿ ॥

ਵਹੁ ਪਰਮੇਸ੍ਵਰ ਆਪ ਹੀ ਇਨ ਜੀਵੋਂ ਕਾ ਕਰਨੇਹਾਰਾ ਹੈ ਔ ਕਰਮ ਭੀ ਆਪ ਹੀ ਕਰਾਵਤਾ ਹੈ॥ ਤਾਂ ਤੇ ਹੇ ਜੀਵ ਤਿਸ ਕੋ ਸਦਾ ਮਨ ਕਰਕੇ ਜਪੁ॥

ਤਿਸ ਕੀ ਸੇਵਾ ਕਰਿ ਨੀਤ ॥

ਸਚੁ ਸਹਜੁ ਸੁਖੁ ਪਾਵਹਿ ਮੀਤ ॥੨॥

ਪੁਨਹ ਤਿਸ ਕੀ ਸੇਵਾ ਨਿਤ ਹੀ ਕਰਿ॥ ਹੇ ਮਿਤ੍ਰ ਨਿਸਚੇ ਕਰਕੇ ਆਤਮ ਸੁਖ ਕੌ ਪਾਵੈਂਗਾ॥੨॥

ਸਾਹਿਬੁ ਮੇਰਾ ਅਤਿ ਭਾਰਾ ॥

ਖਿਨ ਮਹਿ ਥਾਪਿ ਉਥਾਪਨਹਾਰਾ ॥

ਕਿਉਂਕਿ ਵਹੁ ਸਾਹਿਬ ਮੇਰਾ ਅਤੀ (ਭਾਰਾ) ਬਡਾ ਹੈ ਜੋ ਖਿਨ ਮਾਤ੍ਰ ਮੈਂ ਬਣਾਇਕੇ ਪੁਨ: ਉਠਾਇ ਦੇਨੇ ਵਾਲਾ ਹੈ ਭਾਵ ਬਡਾ ਸਾਮਰਥੁ ਹੈ॥

ਤਿਸੁ ਬਿਨੁ ਅਵਰੁ ਨ ਕੋਈ ॥

ਜਨ ਕਾ ਰਾਖਾ ਸੋਈ ॥੩॥

ਤਿਸ ਵਾਹਿਗੁਰੂ ਸੇ ਬਿਨਾਂ ਔਰ ਸਾਮਰਥ ਕੋਈ ਨਹੀਂ ਹੈ ਅਪਨੇ ਦਾਸੋਂ ਕਾ ਰਾਖਾ ਵਹੀ ਹੈ॥੩॥ ਤਿਸ ਕੇ ਆਗੇ ਐਸੀ ਬੇਨਤੀ ਕਰਨੀ ਚਾਹੀਏ॥

ਕਰਿ ਕਿਰਪਾ ਅਰਦਾਸਿ ਸੁਣੀਜੈ ॥

ਅਪਣੇ ਸੇਵਕ ਕਉ ਦਰਸਨੁ ਦੀਜੈ ॥

ਹੇ ਪਰਮੇਸ੍ਵਰ ਕਿਰਪਾ ਕਰਕੇ ਮੇਰੀ ਬੇਨਤੀ ਸੁਨੀਏ॥ ਅਪਨੇ ਦਾਸ ਕੋ ਦਰਸਨ ਦੀਜੀਏ॥

ਨਾਨਕ ਜਾਪੀ ਜਪੁ ਜਾਪੁ ॥

ਸਭ ਤੇ ਊਚ ਜਾ ਕਾ ਪਰਤਾਪੁ ॥੪॥੩੨॥੪੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਕੇ ਜਪਕੋ ਜਾਪ ਕਰਿਕੇ ਤੂੰ ਜਾਪੀ ਅਰਥਾਤ ਜਾਨਨੇਹਾਰਾ ਹੋ ਵਾ (ਜਾਪੀ) ਜਪਨੇ ਜੋਗੁ ਜੋ ਹੈ ਤਿਸ ਕੇ ਜਪਕੋ ਜਪ ਵਾ (ਜਾਪੀ) ਜਾਪਕ ਹੋਇਕੈ ਜਾਪਿ ਕੋ ਜਾਪੁ ਸੌ ਕੌਣ ਹੈ ਜਿਸਕਾ ਸਭ ਤੇ (ਊਚਾ) ਬਡਾ ਪ੍ਰਤਾਪੁ ਹੈ॥੪॥੨॥੪੩॥

ਅਪਨੇ ਮਨ ਪ੍ਰਤੀ ਉਪਦੇਸ ਕਰਤੇ ਹੈਂ॥

ਰਾਮਕਲੀ ਮਹਲਾ ੫ ॥

ਬਿਰਥਾ ਭਰਵਾਸਾ ਲੋਕ ॥

ਠਾਕੁਰ ਪ੍ਰਭ ਤੇਰੀ ਟੇਕ ॥

ਔਰ ਲੋਕੋਂ ਕਾ ਭਰਵਾਸਾ ਸਭ ਬਿਅਰਥ ਹੈ॥ ਸਾਮਰਥ ਜੋ ਠਾਕੁਰ ਹੈ ਸੋ ਤੇਰੀ (ਟੇਕ) ਧਿਰ ਹੈ॥

ਅਵਰ ਛੂਟੀ ਸਭ ਆਸ ॥

ਅਚਿੰਤ ਠਾਕੁਰ ਭੇਟੇ ਗੁਣਤਾਸ ॥੧॥

ਜਿਸਕੀ ਔਰ ਆਸ ਸਭ ਛੂਟੀ ਹੈ॥ ਤਿਸ ਕੋ ਗੁਨੋ ਕੇ ਸਮੁੰਦ੍ਰ ਰੂਪ ਠਾਕੁਰ (ਅਚਿੰਤ) ਸੁਭਾਵਕ ਹੀ ਮਿਲ ਗਏ ਹੈਂ॥੧॥

ਏਕੋ ਨਾਮੁ ਧਿਆਇ ਮਨ ਮੇਰੇ ॥

ਕਾਰਜੁ ਤੇਰਾ ਹੋਵੈ ਪੂਰਾ ਹਰਿ ਹਰਿ ਹਰਿ ਗੁਣ ਗਾਇ ਮਨ ਮੇਰੇ ॥੧॥ ਰਹਾਉ ॥

ਹੇ ਮੇਰੇ ਮਨ ਏਕ ਪਰਮੇਸ੍ਵਰ ਕੇ ਨਾਮ ਕੋ ਤੂੰ ਧਿਆਇ॥ ਹੇ ਮੇਰੇ ਮਨ ਜੋ ਬਾਣੀ ਔ ਸਰੀਰ ਕਰਕੇ ਭਗਵਤ ਕੇ ਗੁਣ ਗਾਇ ਲੇਂ ਤਉ ਤੇਰਾ ਸਭ ਕੰਮ ਪੂਰਾ ਹੋ ਜਾਵੇਗਾ॥

ਤੁਮ ਹੀ ਕਾਰਨ ਕਰਨ ॥

ਚਰਨ ਕਮਲ ਹਰਿ ਸਰਨ ॥

ਕਾਰਨੋਂ ਕੋ ਕਰਨਹਾਰ ਜੋ ਹਰੀ ਹੈ॥ ਤਿਸ ਕੇ ਚਰਨ ਕਮਲੋਂ ਕੀ ਤੁਮ (ਹੀ) ਨਿਸਚੇ ਕਰਕੇ ਸਰਨ ਲੈ॥

ਮਨਿ ਤਨਿ ਹਰਿ ਓਹੀ ਧਿਆਇਆ ॥

ਆਨੰਦ ਹਰਿ ਰੂਪ ਦਿਖਾਇਆ ॥੨॥

ਜਿਸਨੇ ਮਨ ਤਨ ਕਰਕੇ ਵਹੀ ਹਰੀ ਧਿਆਇਆ ਹੈ॥ ਤਿਸ ਕੋ ਅਨੰਦ ਰੂਪ ਹਰੀ ਨੇ ਅਪਨਾ ਸਰੂਪ ਦਿਖਾਇਆ ਹੈ॥੨॥

ਤਿਸ ਹੀ ਕੀ ਓਟ ਸਦੀਵ ॥

ਜਾ ਕੇ ਕੀਨੇ ਹੈ ਜੀਵ ॥

ਜਿਸਕੇ ਸਭ ਜੀਵ ਕੀਏ ਹੂਏ ਹੈਂ ਤੂੰ ਸਦਾ ਤਿਸੀ ਕੀ ਸਰਨ ਲੈ॥

ਸਿਮਰਤ ਹਰਿ ਕਰਤ ਨਿਧਾਨ ॥

ਰਾਖਨਹਾਰ ਨਿਦਾਨ ॥੩॥

ਹਰੀ ਸਿਮਰਤਿਆਂ ਹੀ ਸੁਖੋਂ ਕਾ ਖਜਾਨਾ ਪ੍ਰਾਪਤ ਕਰ ਦੇਤਾ ਹੈ॥ ਔਰ ਅੰਤ ਸਮੇਂ ਭੀ ਰਖ੍ਯਾ ਕਰਨ ਹਾਰਾ ਹੋਤਾ ਹੈ॥੩॥

ਸਰਬ ਕੀ ਰੇਣ ਹੋਵੀਜੈ ॥

ਆਪੁ ਮਿਟਾਇ ਮਿਲੀਜੈ ॥

ਤਾਂਤੇ ਸਭ ਕੀ ਧੂੜ ਹੋਈਏ ਅਰ ਆਪਾ ਭਾਵ ਕੋ ਮਿਟਾਇ ਕੇ ਸਤਿਸੰਗ ਮੈਂ ਮਿਲੇ ਰਹੀਏ॥

ਅਨਦਿਨੁ ਧਿਆਈਐ ਨਾਮੁ ॥

ਸਫਲ ਨਾਨਕ ਇਹੁ ਕਾਮੁ ॥੪॥੩੩॥੪੪॥

ਰਾਤ ਦਿਨ ਨਾਮ ਕੋ ਧਿਆਈਐ॥ ਸ੍ਰੀ ਗੁਰੂ ਜੀ ਕਹਤੇ ਹੈਂ ਏਹੀ ਸਫਲ ਕਾਮ ਹੈ॥੪॥੩੩॥੪੪॥

ਜਬ ਲਾਹੌਰ ਗੁਰੂ ਜੀ ਕੋ ਜਹਾਂਗੀਰ ਮਿਲਾ ਹੈ ਤਬ ਤਿਸਨੇ ਪੂਛਾ ਹਿੰਦੂ ਜਿਸਕੋ ਪਾਰਬ੍ਰਹਮ ਮਾਨਤੇ ਹੈਂ ਔਰ ਮੁਸਲਮਾਨ ਜਿਸ ਕੋ ਅਲਾਹ ਮਾਨਤੇ ਹੈਂ ਸੋ ਦੋ ਹੈਂ ਕਿ ਏਕ ਹੈ ਔਰ ਤਿਨ ਕੇ ਜਾਪ ਕੇ ਭੇਦ ਕੈਸੇ ਕੈਸੇ ਹੈਂ ਕ੍ਰਿਪਾ ਕਰਕੇ ਸੰਖੇਪ ਤੇ ਸੁਨਾਵੋ? ਤਿਸ ਪ੍ਰਤੀ ਉੱਤਰ ਕਹਿਤੇ ਹੈਂ॥

ਰਾਮਕਲੀ ਮਹਲਾ ੫ ॥

ਕਾਰਨ ਕਰਨ ਕਰੀਮ ॥

ਸਰਬ ਪ੍ਰਤਿਪਾਲ ਰਹੀਮ ॥

ਹਿੰਦੂ ਕਾਰਨੋਂ ਕੇ ਕਰਨ ਹਾਰਾ ਔ ਮੁਸਲਮਾਨ ਕਰੀਮ ਕਹਿਤੇ ਹੈਂ ਹਿੰਦੂ ਕਹਤੇ ਹੈਂ ਤੂੰ ਸਰਬ ਕਾ ਪ੍ਰਤਿਪਾਲਕ ਹੈਂ ਔ ਮੁਸਲਮਾਨ ਰਹੀਮ ਕਹਿਤੇ ਹੈਂ॥

ਅਲਹ ਅਲਖ ਅਪਾਰ ॥

ਖੁਦਿ ਖੁਦਾਇ ਵਡ ਬੇਸੁਮਾਰ ॥੧॥

ਹਿੰਦੂ ਅਗਮੁ ਅਲਖ ਅਪਾਰ ਕਹਿਤੇ ਹੈਂ॥ ਔ ਮੁਸਲਮਾਨ ਆਪ ਖੁਦਾਇ ਬਡਾ ਬੇਸ਼ੁਮਾਰ ਹੈ ਐਸੇ ਕਹਿਤੇ ਹੈਂ॥੧॥

ਪੰਨਾ ੮੯੭

ਓਂ ਨਮੋ ਭਗਵੰਤ ਗੁਸਾਈ ॥

ਖਾਲਕੁ ਰਵਿ ਰਹਿਆ ਸਰਬ ਠਾਈ ॥੧॥ ਰਹਾਉ ॥

ਓਂ ਰੂਪ ਪ੍ਰਿਥਵੀ ਕਾ ਸ੍ਵਾਮੀ ਤੂੰ ਭਗਵੰਤ ਹੈਂ ਤੇਰੇ ਕੋ ਨਮਸਕਾਰ ਹੋਵੇ ਐਸੇ ਹਿੰਦੂ ਕਹਿਤੇ ਹੈਂ ਪੁਨਾ ਮੁਸਲਮਾਨ ਕਹਤੇ ਹੈਂ ਜੋ ਤੂੰ ਹੀ ਖਲਕਤ ਕਰਨ ਹਾਰ ਖੁਦਾਇ ਹੈਂ ਸੋ ਤੂੰ ਹੀਂ ਸਰਬ ਜਗਹ ਮੈਂ ਰਵ ਰਹਿਆ ਹੈਂ॥

ਜਗੰਨਾਥ ਜਗਜੀਵਨ ਮਾਧੋ ॥

ਭਉ ਭੰਜਨ ਰਿਦ ਮਾਹਿ ਅਰਾਧੋ ॥

ਹਿੰਦੂ ਜਗਤ ਕਾ ਸ੍ਵਾਮੀ ਔ ਜਗਤ ਕਾ ਜੀਵਨ ਰੂਪ ਮਾਇਆ ਕਾ ਪਤੀ ਸੰਸਾਰ ਕੇ ਭੰਨਨੇ ਹਾਰੇ ਕੋ ਮਨ ਮੈਂ ਯਾਦ ਕਰੋ॥

ਰਿਖੀਕੇਸ ਗੋਪਾਲ ਗੋੁਵਿੰਦ ॥

ਪੂਰਨ ਸਰਬਤ੍ਰ ਮੁਕੰਦ ॥੨॥

ਇੰਦ੍ਰੀਓਂ ਕਾ ਸ੍ਵਾਮੀ ਅਰਥਾਤ ਪ੍ਰੇਰਕ ਪ੍ਰਿਥੀਵਾਲ ਔ ਬੇਦੋਂ ਕਰਕੇ ਜਾਨਨੇ ਜੋਗ ਔਰ ਸਾਰੇ ਹੀ ਪੂਰਨ ਮੁਕਤੀ ਕੇ ਦੇਨੇ ਹਾਰਾ ਕਹਤੇ ਹੈਂ॥੨॥

ਮਿਹਰਵਾਨ ਮਉਲਾ ਤੂਹੀ ਏਕ ॥

ਪੀਰ ਪੈਕਾਂਬਰ ਸੇਖ ॥

ਮੇਹਰਬਾਨ ਔ ਮੌਲਾ ਤੂਹੀ ਏਕ ਹੈਂ ਪੀਰ ਔ ਪੈਕੰਬਰ ਪੁਨਾ ਸੇਖ ਭੀ ਤੂੰ ਹੀ ਹੈਂ॥

ਦਿਲਾ ਕਾ ਮਾਲਕੁ ਕਰੇ ਹਾਕੁ ॥

ਕੁਰਾਨ ਕਤੇਬ ਤੇ ਪਾਕੁ ॥੩॥

ਸਰਬ ਦਿਲੋਂ ਕਾ ਮਾਲਕ ਹੈਂ ਪੁਨਹ (ਕਰੇ ਹਾਕੁ) ਕਰਤਾ ਹੈ ਤੂ ਹੀ ਪ੍ਰੇਰਨਾ ਵਾ ਬੰਦਿਆਂ ਕੋ ਤੂੰ ਅਪਨਾ ਹੱਕ ਸਚ ਰੂਪ ਪ੍ਰਾਪਤਿ ਕਰਤਾ ਹੈਂ ਔ ਕੁਰਾਨਾਦਿ ਜੋ ਕਿਤਾਬਾਂ ਹੈਂ ਤਿਨ ਕੇ ਤੂੰ ਜਾਨੀਤਾ ਹੈਂ ਵਾ ਇਨਤੇ ਪਰੇ ਹੈਂ ਅਰ ਪਵਿਤ੍ਰ ਸਰੂਪ ਹੈਂ ਐਸੇ ਕਹਤੇ ਹੈਂ॥

ਨਾਰਾਇਣ ਨਰਹਰ ਦਇਆਲ ॥

ਰਮਤ ਰਾਮ ਘਟ ਘਟ ਆਧਾਰ ॥

ਔਰ ਹਿੰਦੂ ਐਸੇ ਕਹਿਤੇ ਹੈਂ ਨਰੋਂ ਮੈਂ ਤੇਰਾ ਘਰ ਹੈ ਔ ਨਰਸਿੰਘ ਰੂਪ ਹੋਇਕੇ ਪ੍ਰਹਿਲਾਦ ਕੀ ਰਖ੍ਯਾ ਕਰੀ ਹੈ ਐਸਾ ਤੂੰ ਦਿਆਲ ਹੈਂ ਘਟੋਂ ਘਟੋਂ ਮੈਂ ਰਾਮ ਦਿਆਲ ਰਮਨ ਕਰ ਰਹਾ ਹੈ ਔ ਸਭ ਕਾ ਆਸਰਾ ਰੂਪ ਹੈਂ॥

ਬਾਸੁਦੇਵ ਬਸਤ ਸਭ ਠਾਇ ॥

ਲੀਲਾ ਕਿਛੁ ਲਖੀ ਨ ਜਾਇ ॥੪॥

ਇਸੀ ਤੇ ਤੇਰਾ ਨਾਮ ਬਾਸਦੇਵ ਹੈ ਅਰ ਜੋ ਤੂੰ ਸਰਬ ਥਾਵੋਂ ਮੈਂ ਬਸਤਾ ਹੈਂ ਵਾ ਸਭ ਕੋ ਅਪਨੇ ਮੈਂ ਬਾਸਾ ਦੇ ਰਹਾ ਹੈਂ ਤੁਮਾਰੀ ਲੀਲਾ ਕੁਛ ਲਖੀ ਨਹੀਂ ਜਾਤੀ ਐਸੇ ਕਹਿਤੇ ਹੈਂ॥੪॥

ਮਿਹਰ ਦਇਆ ਕਰਿ ਕਰਨੈਹਾਰ ॥

ਭਗਤਿ ਬੰਦਗੀ ਦੇਹਿ ਸਿਰਜਣਹਾਰ ॥

ਮੁਸਲਮਾਨ ਕਹਿਤੇ ਹੈਂ ਮੇਹਰ ਕਰ ਔਰ ਹਿੰਦੂ ਕਹਿਤੇ ਹੈਂ ਦਇਆ ਕਰ ਹੇ ਸੰਸਾਰ ਕੇ ਕਰਨੇ ਹਾਰ ਹਿੰਦੂ ਕਹਿਤੇ ਹੈਂ ਭਗਤੀ ਦੇਹ ਔ ਮੁਸਲਮਾਨ ਕਹਿਤੇ ਹੈਂ ਹੇ ਉਤਪੰਨ ਕਰਨੇ ਹਾਰ ਹਮਕੋ ਬੰਦਗੀ ਦੇਹੁ॥

ਕਹੁ ਨਾਨਕ ਗੁਰਿ ਖੋਏ ਭਰਮ ॥

ਏਕੋ ਅਲਹੁ ਪਾਰਬ੍ਰਹਮ ॥੫॥੩੪॥੪੫॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਕੋ ਗੁਰੋਂ ਨੇ ਭਰਮ ਦੂਰ ਕੀਏ ਹੈਂ ਤਿਨ ਕੋ ਅਲਹੁ ਔ ਪਾਰਬ੍ਰਹਮ ਏਕ ਹੀ ਹੈ॥੫॥੩੪॥੪੫॥

ਉਪਦੇਸੁ ਕਰਤੇ ਹੈਂ॥

ਰਾਮਕਲੀ ਮਹਲਾ ੫ ॥
ਕੋਟਿ ਜਨਮ ਕੇ ਬਿਨਸੇ ਪਾਪ ॥
ਹਰਿ ਹਰਿ ਜਪਤ ਨਾਹੀ ਸੰਤਾਪ ॥

ਹੇ ਭਾਈ ਜਸੁ ਗਾਵਨੇ ਸੇ ਕੋਟ ਜਨਮੋਂ ਕੇ ਪਾਪ ਬਿਨਸ ਗਏ ਹੈਂ ਔ ਹਰਿ ਹਰਿ ਕੇ ਜਾਪ ਜਪਤਿਆਂ ਦੁਖ ਨਹੀਂ ਪ੍ਰਾਪਤਿ ਹੋਤਾ ਹੈ॥

ਗੁਰ ਕੇ ਚਰਨ ਕਮਲ ਮਨਿ ਵਸੇ ॥
ਮਹਾ ਬਿਕਾਰ ਤਨ ਤੇ ਸਭਿ ਨਸੇ ॥੧॥

ਜਿਸਕੇ ਮਨ ਮੈਂ ਗੁਰੋਂ ਕੇ ਚਰਨ ਕਮਲ ਵਸੇ ਹੈਂ ਤਿਸ ਕੇ ਸਰੀਰ ਤੇ ਬਿਸੇ ਬਡੇ ਬਿਕਾਰ ਰੂਪ ਸਭ ਦੂਰ ਹੂਏ ਹੈਂ॥੧॥

ਗੋਪਾਲ ਕੋ ਜਸੁ ਗਾਉ ਪ੍ਰਾਣੀ ॥
ਅਕਥ ਕਥਾ ਸਾਚੀ ਪ੍ਰਭ ਪੂਰਨ ਜੋਤੀ ਜੋਤਿ ਸਮਾਣੀ ॥੧॥ ਰਹਾਉ ॥

ਹੇ ਪ੍ਰਾਣੀ ਤਾਂ ਤੇ ਤੂੰ ਤਿਸ ਪਰਮੇਸ੍ਵਰ ਕਾ ਜਸੁ ਗਾਉ ਜਿਸਕੀ ਕਥਾ ਅਕਥ ਪੁਨਾ ਸਾਚੀ ਹੈ ਪੁਨਾ ਜਿਸ ਪ੍ਰਭੁ ਪੂਰਨ ਕੀ (ਜੋਤਿ) ਸੱਤਾ ਸਰਬ ਮੈਂ ਸਮਾਈ ਹੁਈ ਹੈ॥੧॥

ਤ੍ਰਿਸਨਾ ਭੂਖ ਸਭ ਨਾਸੀ ॥
ਸੰਤ ਪ੍ਰਸਾਦਿ ਜਪਿਆ ਅਬਿਨਾਸੀ ॥

ਜਿਸਨੇ ਸੰਤੋਂ ਕੀ ਕ੍ਰਿਪਾ ਸੇ (ਅਬਿਨਾਸੀ) ਵਾਹਿਗੁਰੂ ਕੋ ਜਾਪਿਆ ਹੈ ਤਿਸ ਕੀ ਤ੍ਰਿਸਨਾ ਰੂਪੁ ਭੁਖ ਸਭ ਦੂਰ ਹੋਈ ਹੈ॥

ਰੈਨਿ ਦਿਨਸੁ ਪ੍ਰਭ ਸੇਵ ਕਮਾਨੀ ॥
ਹਰਿ ਮਿਲਣੈ ਕੀ ਏਹ ਨੀਸਾਨੀ ॥੨॥

ਔਰੁ ਤਿਸਨੇ ਰਾਤ ਦਿਨ ਆਪਨੇ ਸ੍ਵਾਮੀ ਕੀ ਸੇਵਾ ਕਮਾਈ ਹੈ ਹਰੀਕੇ ਮਿਲਨੇ ਕੀ ਏਹੀ ਨਿਸਾਨੀ ਹੈ ਭਾਵ ਸੋ ਪ੍ਰਮੇਸ੍ਵਰ ਕੋ ਮਿਲਿਆ ਹੈ॥੨॥

ਮਿਟੇ ਜੰਜਾਲ ਹੋਏ ਪ੍ਰਭ ਦਇਆਲ ॥
ਗੁਰ ਕਾ ਦਰਸਨੁ ਦੇਖਿ ਨਿਹਾਲ ॥

ਤਿਨਕੇ ਜੰਜਾਲ ਮਿਟ ਗਏ ਹੈਂ ਜਿਸ ਪਰ ਪ੍ਰਭੁ ਦਿਆਲ ਭਏ ਹੈਂ ਵਹੁ ਗੁਰੋਂ ਕਾ ਦਰਸਨ ਦੇਖ ਕੇ ਨਿਹਾਲੁ ਹੂਏ ਹੈਂ॥

ਪਰਾ ਪੂਰਬਲਾ ਕਰਮੁ ਬਣਿ ਆਇਆ ॥
ਹਰਿ ਕੇ ਗੁਣ ਨਿਤ ਰਸਨਾ ਗਾਇਆ ॥੩॥

ਜਿਨੋਂ ਨੇ ਹਰੀ ਕੇ ਗੁਨੋਂ ਕੋ ਨਿਤ ਰਸਨਾ ਦੁਆਰੇ ਗਾਇਆ ਹੈ ਤਿਨ ਕੋ ਪਰਾ ਪੂਰਬਲਾ ਜਨਮਾਂਤ੍ਰੋਂ ਕਾ ਕਰਮ ਬਨ ਆਇਆ ਹੈ ਭਾਵ ਫਲੀ ਭੂਤ ਹੂਆ ਹੈ॥੩॥

ਹਰਿ ਕੇ ਸੰਤ ਸਦਾ ਪਰਵਾਣੁ ॥
ਸੰਤ ਜਨਾ ਮਸਤਕਿ ਨੀਸਾਣੁ ॥

ਵਹੁ ਹਰੀ ਕੇ ਸੰਤ ਸਦਾ ਪਰਵਾਨ ਹੈਂ ਔ ਤਿਨ ਸੰਤ ਜਨੋਂ ਕੇ ਮਸਤਕ ਪਰ ਹੀ ਸੁਭ (ਨੀਸਾਣ) ਲੇਖੁ ਹੈ॥

ਦਾਸ ਕੀ ਰੇਣੁ ਪਾਏ ਜੇ ਕੋਇ ॥
ਨਾਨਕ ਤਿਸ ਕੀ ਪਰਮ ਗਤਿ ਹੋਇ ॥੪॥੩੫॥੪੬॥

ਐਸੇ ਸੰਤੋਂ ਕੇ ਚਰਨੋਂ ਕੀ ਧੂੜ ਜੋ ਕੋਈ ਜਨ ਪਾਵੇ। ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਕੀ ਪਰਮਗਤੀ ਹੋ ਜਾਏ ਭਾਵ ਸੇ ਜਨਮ ਮਰਨ ਰਹਿਤ ਹੋ ਜਾਏ॥੪॥੩੫॥੪੬॥ ਗੁਰੋਂ ਕੀ ਮਹਿਮਾ ਉਚਾਰਤੇ ਉਪਦੇਸ ਕਰਤੇ ਹੈਂ॥

ਰਾਮਕਲੀ ਮਹਲਾ ੫ ॥

ਦਰਸਨ ਕਉ ਜਾਈਐ ਕੁਰਬਾਨੁ ॥

ਚਰਨ ਕਮਲ ਹਿਰਦੈ ਧਰਿ ਧਿਆਨੁ ॥

ਹੇ ਭਾਈ ਗੁਰੋਂ ਕੇ ਦਰਸਨ ਉਪਰੋਂ ਕੁਰਬਾਨੁ ਜਾਈਐ ਔ ਤਿਨ ਕੇ ਚਰਨ ਕਮਲੋਂ ਕਾ ਰਿਦੇ ਮੈਂ ਧਿਆਨ ਧਾਰੀਐ॥

ਧੂਰਿ ਸੰਤਨ ਕੀ ਮਸਤਕਿ ਲਾਇ ॥

ਜਨਮ ਜਨਮ ਕੀ ਦੁਰਮਤਿ ਮਲੁ ਜਾਇ ॥੧॥

ਐਸੇ ਸੰਤੋਂ ਕੀ ਧੂਰੀ ਕੋ ਮਸਤਕ ਪਰ ਲਗਾਈਏ ਤੌ ਜਨਮੋਂ ਜਨਮੋਂ ਕੀ ਦੁਰਮਤੀ ਰੂਪ ਮੈਲੁ ਚਲੀ ਜਾਤੀ ਹੈ॥੧॥

ਜਿਸੁ ਭੇਟਤ ਮਿਟੈ ਅਭਿਮਾਨੁ ॥

ਪਾਰਬ੍ਰਹਮੁ ਸਭੁ ਨਦਰੀ ਆਵੈ ਕਰਿ ਕਿਰਪਾ ਪੂਰਨ ਭਗਵਾਨ ॥੧॥ ਰਹਾਉ ॥

ਜਿਸਕੇ ਮਿਲਨੇ ਸੇ ਅਭਿਮਾਨ ਮਿਟ ਜਾਏ॥ ਔ ਸਾਰੇ ਹੀ ਪਾਰਬ੍ਰਹਮ ਦ੍ਰਿਸਟੀ ਮੈਂ ਆਵੇ ਪੁਨਹ ਪੂਰਨ ਰੂਪ ਜੋ ਭਗਵਾਨ ਹੈ ਵਹੁ ਭੀ ਕ੍ਰਿਪਾ ਕਰੇ॥੧॥

ਗੁਰ ਕੀ ਕੀਰਤਿ ਜਪੀਐ ਹਰਿ ਨਾਉ ॥

ਗੁਰ ਕੀ ਭਗਤਿ ਸਦਾ ਗੁਣ ਗਾਉ ॥

ਗੁਰੋਂ ਕੇ ਜਸ ਕਰਨੇ ਸੇ ਹਰੀ ਨਾਮ ਜਪੀਤਾ ਹੈ ਅਰੁ ਗੁਰੋਂ ਕੀ ਭਗਤੀ ਕਰਨੇ ਸੇ ਸਦਾ ਭਗਵੰਤ ਕੇ ਗੁਨੋਂ ਕੋ ਗਾਈਤਾ ਹੈ॥

ਗੁਰ ਕੀ ਸੁਰਤਿ ਨਿਕਟਿ ਕਰਿ ਜਾਨੁ ॥

ਗੁਰ ਕਾ ਸਬਦੁ ਸਤਿ ਕਰਿ ਮਾਨੁ ॥੨॥

ਗੁਰੋਂ ਮੈਂ ਸੁਸਟੂ ਪ੍ਰੀਤੀ (ਕੀ) ਕਰਨੇ ਸੇ ਭਗਵੰਤ ਕੋ ਨੇੜੇ ਕਰਕੇ ਜਾਨੀਤਾ ਹੈ॥ ਇਸੀ ਤੇ ਗੁਰੋਂ ਕਾ ਉਪਦੇਸ ਨਿਸਚੇ ਕਰਕੇ ਮੰਨੁ॥੨॥

ਗੁਰ ਬਚਨੀ ਸਮਸਰਿ ਸੁਖ ਦੂਖ ॥

ਕਦੇ ਨ ਬਿਆਪੈ ਤ੍ਰਿਸਨਾ ਭੂਖ ॥

ਗੁਰੋਂ ਕੇ ਉਪਦੇਸ ਦੁਆਰਾ ਸੁਖ ਔ ਦੁਖ ਬਰਾਬਰ ਪ੍ਰਤੀਤ ਹੋਤੇ ਹੈਂ॥ ਅਰੁ ਤ੍ਰਿਸਨਾ ਰੂਪੁ ਭੂਖ ਕਬੀ ਨਹੀਂ ਬਿਆਪਤੀ॥

ਮਨਿ ਸੰਤੋਖੁ ਸਬਦਿ ਗੁਰ ਰਾਜੇ ॥

ਜਪਿ ਗੋਬਿੰਦੁ ਪੜਦੇ ਸਭਿ ਕਾਜੇ ॥੩॥

ਜੋ ਗੁਰੋਂ ਕੇ ਉਪਦੇਸ ਕੋ ਲੈ ਕਰ ਤ੍ਰਿਪਤਿ ਹੁਏ ਹੈਂ ਤਿਨ ਕੇ ਮਨ ਮੈਂ ਸੰਤੋਖ ਹੂਆ ਹੈ ਅਰੁ ਤਿਨੋਂ ਨੇ ਗੋਬਿੰਦ ਜਪਕੇ ਸਭ ਪੜਦੇ ਅਪਨੇ ਕਜ ਲੀਏ ਹੈਂ ਭਾਵ ਪਾਪ ਪੁੰਨ ਦੋਨੋਂ ਸੇ ਰਹਿਤ ਹੁਏ ਹੈਂ॥੩॥

ਗੁਰੁ ਪਰਮੇਸਰੁ ਗੁਰੁ ਗੋਵਿੰਦੁ ॥

ਗੁਰੁ ਦਾਤਾ ਦਇਆਲ ਬਖਸਿੰਦੁ ॥

ਇਸੀ ਤੇ ਗੁਰੂ ਹੀ ਬਡੇ ਪਰਮ ਈਸਰ ਸਮਰਥ ਔ ਗੁਰੂ ਹੀ ਗੋਬਿੰਦ ਰੂਪ ਹੈਂ ਪੁਨਹ ਗੁਰੂ ਹੀ ਸਭ ਪਦਾਰਥੋਂ ਕੇ ਦਾਤਾ ਹੈਂ ਔ ਦਇਆ ਦੇ ਘਰ ਔ ਅਵਗੁਨੋਂ ਕੋ ਬਖਸਨੇਹਾਰੇ ਹੈਂ॥

ਗੁਰ ਚਰਨੀ ਜਾ ਕਾ ਮਨੁ ਲਾਗਾ ॥
ਨਾਨਕ ਦਾਸ ਤਿਸੁ ਪੂਰਨ ਭਾਗਾ ॥੪॥੩੬॥੪੭॥

ਜਿਸਕਾ ਗੁਰੋਂ ਕੇ ਚਰਨੋਂ ਮੈਂ ਮਨ ਲਾਗਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਦਾਸ ਕੇ ਪੂਰਨ ਭਾਗ ਹੈਂ॥੪॥੩੬॥੪੭॥ ਇਸਕੀ ਤੀਨ ਪੌੜੀ ਮੈਂ ਉਪਦੇਸ਼ ਕਰ ਚੌਥੀ ਪੌੜੀ ਮੈਂ ਪਰਮੇਸਰ ਕੇ ਸਨਮੁਖ ਬੇਨਤੀ ਕਰਨੇ ਕਾ ਪ੍ਰਕਾਰ ਦਿਖਾਵਤੇ ਹੈਂ॥

ਪੰਨਾ ੮੯੮

ਰਾਮਕਲੀ ਮਹਲਾ ੫ ॥
ਕਿਸੁ ਭਰਵਾਸੈ ਬਿਚਰਹਿ ਭਵਨ ॥
ਮੂੜ ਮੁਗਧ ਤੇਰਾ ਸੰਗੀ ਕਵਨ ॥

ਹੇ ਭਾਈ ਕਿਸਕੇ ਆਸਰੇ ਤੂੰ ਇਸ ਲੋਕ ਮੈਂ ਫਿਰਤਾ ਹੈਂ। ਹੇ ਅਤੀ ਮੂਰਖ ਕਹੁ ਤੇਰਾ ਕੌਨ ਸੰਗੀ ਹੈ ਭਾਵ ਕੋਈ ਸੰਗੀ ਨਹੀਂ॥

ਰਾਮੁ ਸੰਗੀ ਤਿਸੁ ਗਤਿ ਨਹੀ ਜਾਨਹਿ ॥
ਪੰਚ ਬਟਵਾਰੇ ਸੇ ਮੀਤ ਕਰਿ ਮਾਨਹਿ ॥੧॥

ਏਕ ਤੇਰਾ ਰਾਮ ਹੀ ਸੰਗੀ ਹੈ ਤਿਸ ਕੀ ਤੂੰ ਪ੍ਰਾਪਤੀ ਨਹੀਂ ਜਾਨਤਾ ਔ ਕਾਮਾਦਿ ਜੋ ਪੰਚ ਰਾਹਮਾਰ ਹੈਂ ਤਿਨ ਕੋ ਤੂੰ ਮੀਤ ਕਰਕੇ ਮਾਨਤਾ ਹੈਂ॥੧॥

ਸੋ ਘਰੁ ਸੇਵਿ ਜਿਤੁ ਉਧਰਹਿ ਮੀਤ ॥
ਗੁਣ ਗੋਵਿੰਦ ਰਵੀਅਹਿ ਦਿਨੁ ਰਾਤੀ ਸਾਧਸੰਗਿ ਕਰਿ ਮਨ ਕੀ ਪ੍ਰੀਤਿ ॥੧॥ ਰਹਾਉ ॥

ਹੇ ਮੀਤ ਸੋ ਘਰ ਸੇਵ ਜਿਸੁ ਕਰਕੇ ਤੂੰ ਉਧਰੇਂ ਪੁਨਹ ਗੋਬਿੰਦ ਕੇ ਗੁਨ ਦਿਨ ਰਾਤ ਉਚਾਰੁ ਔਰੁ ਸੰਤੋਂ ਕੇ ਸੰਗ ਮੈਂ ਮਨ ਕੀ ਪ੍ਰੀਤੀ ਕਰਿ॥੧॥

ਜਨਮੁ ਬਿਹਾਨੋ ਅਹੰਕਾਰਿ ਅਰੁ ਵਾਦਿ ॥
ਤ੍ਰਿਪਤਿ ਨ ਆਵੈ ਬਿਖਿਆ ਸਾਦਿ ॥

ਹੰਕਾਰ ਔ ਝਗੜਿਓਂ ਮੈਂ ਹੀ ਜਨਮੁ ਬੀਤਿਆ ਹੈ ਬਿਸਿਆਂ ਕੇ ਸੁਆਦ ਤੇ ਤ੍ਰਿਪਤੀ ਨਹੀਂ ਆਵਤੀ ਹੈ॥

ਭਰਮਤ ਭਰਮਤ ਮਹਾ ਦੁਖੁ ਪਾਇਆ ॥
ਤਰੀ ਨ ਜਾਈ ਦੁਤਰ ਮਾਇਆ ॥੨॥

ਜੋਨੀਓਂ ਮੈਂ ਭ੍ਰਮਤਿਆਂ ਭ੍ਰਮਤਿਆਂ ਬਡਾ ਦੁਖੁ ਪਾਇਆ ਹੈ ਦੁਸਤਰ ਜੋ ਮਾਇਆ ਹੈ ਸੋ ਤਰੀ ਨਹੀਂ ਜਾਤੀ ਹੈ॥੨॥

ਕਾਮਿ ਨ ਆਵੈ ਸੁ ਕਾਰ ਕਮਾਵੈ ॥
ਆਪਿ ਬੀਜਿ ਆਪੇ ਹੀ ਖਾਵੈ ॥

ਜੋ ਕੰਮ ਨਾ ਆਵੇ ਸੋ ਤੂੰ ਕਾਰ ਕਮਾਉਤਾ ਹੈ ਇਹ ਜੋ ਪਾਪੋਂ ਕਾ ਤੂੰ ਆਪ ਬੀਜ ਬੀਜਤਾ ਹੈਂ ਸੋ ਪਰਲੋਕ ਮੈਂ ਇਨਕਾ ਫਲ ਤੂੰ ਆਪ ਹੀ ਖਾਵੇਂਗਾ॥

ਰਾਖਨ ਕਉ ਦੂਸਰ ਨਹੀ ਕੋਇ ॥
ਤਉ ਨਿਸਤਰੈ ਜਉ ਕਿਰਪਾ ਹੋਇ ॥੩॥

ਹੇ ਭਾਈ ਪਰਲੋਕ ਮੇਂ ਰਖਜਾ ਕਰਨੇ ਕੋ ਸਾਮਰਥ ਦੂਸਰਾ ਕੋਈ ਨਹੀਂ ਹੈ। ਜਉ ਪਰਮੇਸ੍ਵਰ ਕੀ ਕ੍ਰਿਪਾ ਹੋਵੇਗੀ ਤੌ ਤੇਰਾ ਨਿਸਤਾਰਾ ਹੋਵੇਗਾ॥੩॥

ਪਤਿਤ ਪੁਨੀਤ ਪ੍ਰਭ ਤੇਰੋ ਨਾਮੁ ॥
ਅਪਨੇ ਦਾਸ ਕਉ ਕੀਜੈ ਦਾਨੁ ॥

ਹੇ ਪ੍ਰਭ ਤੇਰਾ ਨਾਮੁ ਪਾਪੀਓਂ ਕੋ ਪਵਿਤ੍ਰ ਕਰਨੇਹਾਰਾ ਹੈ ਤਾਂ ਤੇ ਤੂੰ ਅਪਨੇ ਦਾਸ ਕੋ ਦਾਨੁ ਕਰ ਭਾਵ ਮੇਰੇ ਕੋ ਨਾਮ ਦੇਹੁ॥

ਕਰਿ ਕਿਰਪਾ ਪ੍ਰਭ ਗਤਿ ਕਰਿ ਮੇਰੀ ॥
ਸਰਣਿ ਗਹੀ ਨਾਨਕ ਪ੍ਰਭ ਤੇਰੀ ॥੪॥੩੭॥੪੮॥

ਹੇ ਪ੍ਰਭੂ ਕ੍ਰਿਪਾ ਕਰਕੇ ਮੇਰੀ ਮੁਕਤਿ ਕਰਿ॥ ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪ੍ਰਭੂ ਮੈਂ ਤੇਰੀ ਸਰਨ ਪਕੜੀ ਹੈ॥੪॥੩੭॥੪੮॥ ਸੰਤੋਂ ਸਾਥ ਪਰੀਤੀ ਕਰਨੇ ਕਾ ਫਲੁ ਦਿਖਾਵਤੇ ਹੈਂ॥

ਰਾਮਕਲੀ ਮਹਲਾ ੫ ॥
ਇਹ ਲੋਕੇ ਸੁਖੁ ਪਾਇਆ ॥
ਨਹੀ ਭੇਟਤ ਧਰਮ ਰਾਇਆ ॥

ਸੰਤੋਂ ਕੇ ਮਿਲਾਪ ਸੇ ਇਸ ਲੋਕ ਮੇਂ ਸੁਖ ਪਾਇਆ ਹੈ॥ ਪੁਨਹ ਪਰਲੋਕ ਮੇਂ ਧਰਮਰਾਇ ਨਹੀਂ ਮਿਲੇਗਾ॥

ਹਰਿ ਦਰਗਹ ਸੋਭਾਵੰਤ ॥
ਫੁਨਿ ਗਰਭਿ ਨਾਹੀ ਬਸੰਤ ॥੧॥

ਹਰੀ ਦਰਗਾਹਿ ਮੇਂ ਹਮ ਸੋਭਾਵਾਨ ਹੋਵੇਂਗੇ॥ ਪੁਨਾ ਗਰਭ ਮੈਂ ਨਹੀਂ ਵਾਸਾ ਹੋਵੇਗਾ॥੧॥

ਜਾਨੀ ਸੰਤ ਕੀ ਮਿਤ੍ਰਾਈ ॥
ਕਰਿ ਕਿਰਪਾ ਦੀਨੋ ਹਰਿ ਨਾਮਾ ਪੂਰਬਿ ਸੰਜੋਗਿ ਮਿਲਾਈ ॥੧॥ ਰਹਾਉ ॥

ਹਮਨੇ ਸੰਤੋਂ ਕੀ ਮਿਤ੍ਰਤਾਈ ਜਾਨੀ ਹੈ॥ ਭਾਵ ਲੋਕ ਪ੍ਰਲੋਕ ਮੈਂ ਸੰਤੋਂ ਕੀ ਕ੍ਰਿਪਾ ਤੇ ਹੀ ਜੀਵ ਕੋ ਸੁਖ ਹੋਤਾ ਹੈ ਸੋ ਕੌਨ ਹੈਂ ਜਿਨੋਂ ਨੇ ਕ੍ਰਿਪਾ ਕਰਕੇ ਹਰੀ ਨਾਮ ਜਪਨੇ ਕਾ ਉਪਦੇਸ਼ ਦੀਆ ਹੈ ਪਰੰਤੂ ਪੂਰਬਲੇ ਭਾਗੋਂ ਕੇ ਸੰਜੋਗ ਕਰਕੇ ਸੰਤੋਂ ਕੀ ਸੰਗਤਿ (ਮਿਲਾਈ) ਪ੍ਰਾਪਤਿ ਕਰੀ ਹੈ॥੧॥

ਗੁਰ ਕੈ ਚਰਣਿ ਚਿਤੁ ਲਾਗਾ ॥
ਧੰਨਿ ਧੰਨਿ ਸੰਜੋਗੁ ਸਭਾਗਾ ॥

ਸਤਿਸੰਗ ਕੇ ਪ੍ਰਤਾਪ ਸੇ ਹੀ ਗੁਰੋਂ ਕੇ ਚਰਨੋਂ ਮੇਂ ਹਮਾਰਾ ਮਨੁ ਲਾਗਾ ਹੈ॥ ਜਿਸ ਕਰ ਮੈਂ ਧੰਨਜਤਾ ਜੋਗ ਸਭਾਗਾ ਹੂਆ ਹੂੰ॥

ਸੰਤ ਕੀ ਧੂਰਿ ਲਾਗੀ ਮੇਰੈ ਮਾਥੇ ॥
ਕਿਲਵਿਖ ਦੁਖ ਸਗਲੇ ਮੇਰੇ ਲਾਥੇ ॥੨॥

ਕਿਉਂਕਿ ਸੰਤੋਂ ਕੀ ਧੂਰਿ ਮੇਰੇ ਮਾਥੇ ਲਾਗੀ ਹੈ। ਪਾਪ ਔ ਦੁਖ ਸਭੀ ਮੇਰੇ ਲਹਿ ਗਏ ਹੈਂ॥੨॥

ਸਾਧ ਕੀ ਸਚੁ ਟਹਲ ਕਮਾਨੀ ॥
ਤਬ ਹੋਏ ਮਨ ਸੁਧ ਪਰਾਨੀ ॥

ਹੇ (ਪਰਾਨੀ) ਜੀਵ ਜਬ ਨਿਸਚੇ ਕਰਕੇ ਸੰਤੋਂ ਕੀ ਟਹਿਲ ਕਮਾਈ ਹੈ। ਤਬ ਹਮਾਰੇ ਅੰਤਸਕਰਣ ਸੁਧ ਹੁਏ ਹੈਂ॥

ਜਨ ਕਾ ਸਫਲ ਦਰਸੁ ਡੀਠਾ ॥
ਨਾਮੁ ਪ੍ਰਭੂ ਕਾ ਘਟਿ ਘਟਿ ਵੂਠਾ ॥੩॥

ਸੰਤੋਂ ਕਾ ਦਰਸ਼ਨ ਜੋ ਸਹਿਤ ਫਲੋਂ ਕੇ ਹੈ ਸੋ ਹਮਨੇ ਦੇਖਿਆ ਹੈ ਜੋ ਪ੍ਰਭੂ ਘਟੋਂ ਘਟੋਂ ਮੇਂ ਮਿਲਾ ਹੂਆ ਹੈ ਤਿਸ ਕਾ ਨਾਮੁ ਪ੍ਰਾਪਤਿ ਹੂਆ ਹੈ॥੩॥

ਮਿਟਾਨੇ ਸਭਿ ਕਲਿ ਕਲੇਸ ॥
ਜਿਸ ਤੇ ਉਪਜੇ ਤਿਸੁ ਮਹਿ ਪਰਵੇਸ ॥

ਇਸੀ ਤੇ ਕਲਪਨਾ ਦੇਨੇ ਵਾਲੇ ਪੰਚ ਕਲੇਸ ਸਭ ਮਿਟ ਗਏ ਹੈਂ॥ ਅਬ ਤੋ ਇਹ ਨਿਸਚਾ ਹੂਆ ਹੈ ਸੁਧ ਬ੍ਰਹਮ ਸੇ ਉਪਜੇ ਸੇ ਅਬ ਤਿਸੀ ਮੈਂ ਲੈ ਚਿੰਤਨ ਕਰਨੇ ਸੇ ਪ੍ਰਵੇਸ ਹੂਆ ਹੈ॥

ਪ੍ਰਗਟੇ ਆਨੂਪ ਗੋੁਵਿੰਦ ॥

ਪ੍ਰਭ ਪੂਰੇ ਨਾਨਕ ਬਖਸਿੰਦ ॥੪॥੩੮॥੪੯॥

ਉਪਮਾ ਸੇ ਰਹਿਤ ਜੋ ਗੋਬਿੰਦ ਔਰ ਪੂਰਨ ਸਮਰਥ ਬਖਸ਼ਨੇ ਜੋਗ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਅਬ ਸੋ ਹਮਾਰੇ ਕੋ ਪਰਗਟ ਹੋ ਆਏ ਹੈਂ॥੪॥੩੮॥੪੯॥

ਅਪਨਾ ਲਾਭ ਦਿਖਾਵਤੇ ਹੂਏ ਸਨਮੁਖ ਬੇਨਤੀ ਕਰਤੇ ਹੈਂ॥

ਰਾਮਕਲੀ ਮਹਲਾ ੫ ॥

ਗਊ ਕਉ ਚਾਰੇ ਸਾਰਦੂਲੁ ॥

ਕਉਡੀ ਕਾ ਲਖ ਹੂਆ ਮੂਲੁ ॥

ਤਮੇ ਹੰਕਾਰ ਸਹਤ ਜੋ ਜੀਵ ਰੂਪ (ਸਾਰਦੂਲੁ) ਸੇਰ ਥਾ ਸੋ ਇੰਦ੍ਰੀਆਂ ਰੂਪ ਗਊਆਂ ਕੋ ਸਤੋ ਸਹਤ ਹੂਆ ਹੂਆ ਸ਼ੁਭ ਗੁਣੋਂ ਰੂਪੀ ਘਾਸ ਸਤਸੰਗ ਰੂਪੀ ਬਨ ਮੈਂ ਜਾਕਰ (ਚਾਰੇ) ਗ੍ਰਹਣ ਕਰਵਾਵਤਾ ਹੈ ਜੋ ਇਹ ਜੀਉ ਕਉਡੀ ਕਾਲ ਅਤੀ ਤੁਛਤਾ ਕੋ ਪ੍ਰਾਪਤਿ ਥਾ ਸੋ ਮੂਲ ਰੂਪ ਤੇਰੇ ਕੋ ਲਖ ਕੇ ਔ ਵਾਚ ਕੋ ਤਿਆਗ ਕੇ ਲਖ ਰੂਪ ਹੋ ਗਿਆ ਹੈ॥

ਬਕਰੀ ਕਉ ਹਸਤੀ ਪ੍ਰਤਿਪਾਲੇ ॥

ਅਪਨਾ ਪ੍ਰਭੁ ਨਦਰਿ ਨਿਹਾਲੇ ॥੧॥

ਬਕਰੀ ਰੂਪ ਜੋ ਬਿਬੇਕ ਰੂਪ ਬ੍ਰਿਤੀ ਅਤੀ ਨਿਰਬਲ ਥੀ ਤਿਸ ਕੋ ਹਸਤੀ ਵਤ ਜੋ ਮਨ ਅਸਥੂਲ ਥਾ ਸੋ ਅਬ ਪ੍ਰਤਿਪਾਲਤ ਹੈ ਭਾਵ ਸੇ ਬਿਬੇਕ ਕੋ ਵਧਾਵਤਾ ਹੈ॥ ਜਬ ਅਪਨਾ ਸ੍ਵਾਮੀ ਜੋ ਤੂੰ ਹੈਂ ਤੈਨੇ ਕ੍ਰਿਪਾ ਦ੍ਰਿਸਟ ਕਰਕੇ ਅਪਨੇ ਦਾਸ ਨਿਹਾਲ ਕੀਏ ਤੋ ਇਹ ਪ੍ਰਕਾਰ ਸਭ ਹੂਏ ਹੈਂ॥੧॥

ਕ੍ਰਿਪਾ ਨਿਧਾਨ ਪ੍ਰੀਤਮ ਪ੍ਰਭ ਮੇਰੇ ॥

ਬਰਨਿ ਨ ਸਾਕਉ ਬਹੁ ਗੁਨ ਤੇਰੇ ॥੧॥ ਰਹਾਉ ॥

ਹੇ ਕ੍ਰਿਪਾ ਨਿਧਾਨ ਪ੍ਰਭੂ ਹਮਾਰੇ ਪ੍ਰੀਤਮ ਤੇਰੇ ਮੈਂ ਬਹੁਤ ਹੀ ਗੁਣ ਹੈਂ ਮੈਂ ਏਕ ਭੀ ਨਹੀਂ ਕਹਿ ਸਕਤਾ ਹੂੰ॥

ਦੀਸਤ ਮਾਸੁ ਨ ਖਾਇ ਬਿਲਾਈ ॥

ਮਹਾ ਕਸਾਬਿ ਛੁਰੀ ਸਟਿ ਪਾਈ ॥

ਜੋ ਸ਼ਬਦ ਸਪਰਸ ਰੂਪ ਰਸ ਗੰਧ ਇਹ ਵਿਸੇ ਦਿਖਾਈ ਦੇਤੇ ਹੈਂ ਤਿਨ ਕੋ ਬੁਧੀ ਰੂਪ ਜੋ ਬਿਲੀ ਹੈ ਸੋ ਭੋਗ ਬ੍ਰਿਤੀ ਕਰ ਗ੍ਰਹਿਨ ਨਹੀਂ ਕਰਤੀ ਹੈ॥ ਔ ਕ੍ਰੋਧ ਰੂਪ ਜੋ ਅਤੀ ਕਸਾਈ ਥਾ ਤਿਸਨੇ ਹਿੰਸਾ ਰੂਪ ਛੁਰੀ ਸੁਟ ਪਾਈ ਹੈ॥

ਕਰਣਹਾਰ ਪ੍ਰਭੁ ਹਿਰਦੈ ਵੂਠਾ ॥

ਫਾਥੀ ਮਛੁਲੀ ਕਾ ਜਾਲਾ ਤੂਟਾ ॥੨॥

ਏਹ ਸਭ ਪ੍ਰਕਾਰ ਤੌਂ ਹੂਏ ਹੈਂ ਕਰਣਹਾਰ ਪ੍ਰਭੂ ਜਬ ਤੂੰ ਹਿਰਦੇ ਮੈਂ ਕਿਰਪਾਲ ਹੋਕੇ ਵਸਿਆ ਹੈਂ ਜਿੰਦ ਰੂਪ ਮਛੀ ਜੋ ਫਾਸੀ ਹੁਈ ਥੀ ਮੋਹ ਰੂਪ ਜਾਲਾ ਤਿਸ ਕਾ ਤੂਟ ਗਿਆ ਹੈ॥੨॥

ਸੂਕੇ ਕਾਸਟ ਹਰੇ ਚਲੂਲ ॥

ਊਚੈ ਥਲਿ ਫੂਲੇ ਕਮਲ ਅਨੂਪ ॥

ਜੋ ਮਨ ਬੁਧੀ ਆਦਿ ਸੂਕੇ ਕਾਸਟ ਸਮ ਭਗਤੀ ਰਸ ਸੇ ਹੀਨ ਥੇ ਸੋ ਗਾੜੇ ਹਰੇ ਹੂਏ ਭਾਵ ਭਗਤੀ ਕਰਕੇ ਆਨੰਦਮਾਨ ਹੂਏ ਹੈਂ ਔਰ ਹੰਕਾਰ ਸਹਿਤ ਜੋ ਹਿਰਦੇ ਥਾ ਅਬ ਤਿਸ ਮੈਂ ਸ਼ੁਭ ਗੁਣ ਰੂਪ ਸੁੰਦਰ ਕਮਲ ਫੂਲ ਆਏ ਹੈਂ॥

ਅਗਨਿ ਨਿਵਾਰੀ ਸਤਿਗੁਰ ਦੇਵ ॥
ਸੇਵਕੁ ਅਪਨੀ ਲਾਇਓ ਸੇਵ ॥੩॥

ਹੇ ਸਤਿ ਸਰੂਪ ਬਡੇ ਪੁਨ: ਪ੍ਰਕਾਸ਼ ਰੂਪ ਤੁਮਨੇ ਤ੍ਰਿਸ਼ਨਾ ਅਗਨੀ ਨਿਵਾਰੀ ਹੈ ਔ ਮੈਂ ਸੇਵਕ ਕੋ ਅਪਨੀ ਸੇਵਾ ਮੈਂ ਲਾਇਆ ਹੈ॥੩॥

ਅਕਿਰਤਘਣਾ ਕਾ ਕਰੇ ਉਧਾਰੁ ॥
ਪ੍ਰਭੁ ਮੇਰਾ ਹੈ ਸਦਾ ਦਇਆਰੁ ॥

ਤੁਮ ਹੀ ਕ੍ਰਿਤਘਨੋਂ ਕਾ ਉਧਾਰ ਕਰਤੇ ਹੈਂ॥ ਹੇ ਪ੍ਰਭੂ ਤੂੰ ਮੇਰਾ ਸ੍ਵਾਮੀ ਹੈਂ ਔ ਸਦਾ ਦੀਨੋਂ ਪੈ ਦਿਆਲ ਹੈਂ॥

ਸੰਤ ਜਨਾ ਕਾ ਸਦਾ ਸਹਾਈ ॥
ਚਰਨ ਕਮਲ ਨਾਨਕ ਸਰਣਾਈ ॥੪॥੩੯॥੫੦॥

ਤੂੰ ਸੰਤ ਜਨੋਂ ਕਾ ਸਦਾ ਸਹਾਈ ਹੈਂ। ਸ੍ਰੀ ਗੁਰੂ ਜੀ ਕਹਿਤੇ ਹੈਂ ਏਹੀ ਜਾਨ ਕੇ ਹਮ ਤੁਮਾਰੇ ਚਰਨ ਕਮਲੋਂ ਕੀ ਸਰਨ ਆਏ ਹੈਂ॥੪॥੩੯॥੫੦॥ ਬੇਨਤੀ ਕਰਤੇ ਹੈਂ॥

ਰਾਮਕਲੀ ਮਹਲਾ ੫ ॥

ਪੰਨਾ ੮੯੯

ਪੰਚ ਸਿੰਘ ਰਾਖੇ ਪ੍ਰਭਿ ਮਾਰਿ ॥
ਦਸ ਬਿਘਿਆੜੀ ਲਈ ਨਿਵਾਰਿ ॥

ਪੰਚ ਕਾਮਾਦਿ ਜੋ ਬਿਕਾਰ ਹਮਕੋ ਭੈ ਦੇਨੇ ਲੀਏ ਸ਼ੇਰ ਥੇ ਸੋਈ ਪ੍ਰਭੂ ਨੇ ਮਾਰ ਰਾਖੇ ਹੈਂ॥ ਔ ਦਸ ਇੰਦ੍ਰੀਆਂ ਜੋ ਬਘਿਆੜੀ ਵਤ ਕਾਟਨੇ ਹਾਰੀਆਂ ਥੀ ਵਹੁ ਭੀ ਨਿਵਾਰ ਲਈਆਂ ਹੈਂ॥

ਤੀਨਿ ਆਵਰਤ ਕੀ ਚੂਕੀ ਘੇਰ ॥
ਸਾਧਸੰਗਿ ਚੂਕੇ ਭੈ ਫੇਰ ॥੧॥

ਜੋ ਤੀਨ ਗੁਨੋਂ ਰੂਪ (ਆਵਰਤ) ਭੌਰੀਆਂ ਥੀ ਤਿਨਕੀ (ਘੇਰ) ਜੋ ਰੋਕ ਥੀ ਸੋ ਭੀ ਰਿਦੇ ਸੇ ਉਠ ਗਈ ਹੈ ਔ ਸਾਧੂਆਂ ਕੇ ਸੰਗ ਕਰਕੇ ਭੈਦਾਇਕ ਚੌਰਾਸੀ ਕੇ ਫੇਰੇ ਭੀ (ਚੂਕੇ) ਦੂਰ ਹੂਏ ਹੈਂ॥੧॥

ਸਿਮਰਿ ਸਿਮਰਿ ਜੀਵਾ ਗੋਵਿੰਦ ॥
ਕਰਿ ਕਿਰਪਾ ਰਾਖਿਓ ਦਾਸੁ ਅਪਨਾ ਸਦਾ ਸਦਾ ਸਾਚਾ ਬਖਸਿੰਦ ॥੧॥ ਰਹਾਉ ॥

ਹਮ ਤੋ ਗੋਬਿੰਦ ਕੋ ਸਿਮਰ ਸਿਮਰ ਕੇ ਜੀਵਤੇ ਹੈਂ ਕ੍ਰਿਪਾ ਕਰਕੇ ਭਗਵੰਤ ਨੇ ਅਪਨਾ ਦਾਸੁ ਜਨਮ ਮਰਨ ਤੇ ਰਾਖ ਲੀਆ ਹੈ ਸੋ ਸਚਾ ਸਦਾ ਸਦਾ ਬਖਸੰਦ ਹੈ॥

ਦਾਝਿ ਗਏ ਤ੍ਰਿਣ ਪਾਪ ਸੁਮੇਰ ॥
ਜਪਿ ਜਪਿ ਨਾਮੁ ਪੂਜੇ ਪ੍ਰਭ ਪੈਰ ॥

ਜੋ ਸੁਮੇਰ ਸਮ ਬਡੇ ਪਾਪ ਥੇ ਸੋ ਘਾਸ ਕੇ ਸਮ ਦਗਧ ਹੋ ਗਏ ਹੈਂ॥

ਪ੍ਰਸ਼ਨ: ਕਬ? ਜਬ ਮਨ ਬਾਣੀ ਕਰਕੇ ਨਾਮੁ ਕੋ ਜਪਿਆ ਤਥਾ ਪ੍ਰਭੂ ਵਾ ਗੁਰੋਂ ਕੇ ਚਰਨ ਪੂਜੇ॥

ਅਨਦ ਰੂਪ ਪ੍ਰਗਟਿਓ ਸਭ ਥਾਨਿ ॥
ਪ੍ਰੇਮ ਭਗਤਿ ਜੋਰੀ ਸੁਖ ਮਾਨਿ ॥੨॥

ਸਭ ਥਾਵੋਂ ਮੇਂ ਆਨੰਦ ਰੂਪੁ ਪ੍ਰਮਾਤਮਾਂ ਹੀ ਪ੍ਰਗਟ ਹੋਇਆ ਭਾਵ ਪੂਰਨ ਜਾਨਿਆ ਹੈ ਪ੍ਰੇਮਾ ਭਗਤੀ ਮੈਂ ਜਬ ਬੁਧੀ ਜੋੜੀ ਤੌ ਐਸੇ ਸੁਖ ਕੋ (ਮਾਨਿ) ਭੋਗਿਆ ਹੈ॥੨॥

ਸਾਗਰੁ ਤਰਿਓ ਬਾਛਰ ਖੋਜ ॥
ਖੇਦੁ ਨ ਪਾਇਓ ਨਹ ਫੁਨਿ ਰੋਜ ॥

ਪੁਨਾ ਸੰਸਾਰ ਸਮੁੰਦ੍ਰ ਐਸੇ ਤਰਿਆ ਹੈ ਜੈਸੇ ਬਛੇ ਕੇ (ਖੋਜ) ਪੈੜ ਮੈਂ ਜਲ ਭਰਿਆ ਹੂਆ ਹੋਤਾ ਹੈ ਤਿਸ ਕੋ ਸ੍ਰਮ ਬਿਨਾ ਹੀ ਲੰਘੀਤਾ ਹੈ ਐਸੇ ਹੀ ਸੰਸਾਰ ਪਾਰ ਹੋਨੇ ਮੈਂ ਕੋਈ ਖੇਦ ਨਹੀਂ ਪਾਯਾ ਹੈ ਇਸਤੇ ਪੁਨਹ ਰੋਤੇ ਭੀ ਨਹੀਂ ਭਾਵ ਜਨਮ ਮਰਨ ਰਹਿਤ ਹੁਏ ਹੈਂ॥

ਸਿੰਧੁ ਸਮਾਇਓ ਘਟੁਕੇ ਮਾਹਿ ॥
ਕਰਣਹਾਰ ਕਉ ਕਿਛੁ ਅਚਰਜੁ ਨਾਹਿ ॥੩॥

ਸਮੁੰਦ੍ਰ ਰੂਪ ਪ੍ਰਮਾਤਮਾਂ ਕਾ ਗਿਆਨੁ ਹਮਾਰੇ ਰਿਦੇ ਮੈਂ ਸਮਾਇਆ ਹੈ ਇਹੁ ਕੁਛ (ਕਰਣਹਾਰ) ਪਰਮੇਸ੍ਰਰ ਕੋ ਅਸਚਰਜ ਨਹੀਂ ਹੈ ਭਾਵ ਕਠਨਤਾ ਸੇ ਸੁਗਮਤਾ ਹੋਨੀ ਕੁਛ ਅਸਚਰਜੁ ਨਹੀਂ ਹੈ॥੩॥

ਜਉ ਛੂਟਉ ਤਉ ਜਾਇ ਪਇਆਲ ॥
ਜਉ ਕਾਢਿਓ ਤਉ ਨਦਰਿ ਨਿਹਾਲ ॥

ਜਬ ਇਹ ਜੀਵ ਪਰਮੇਸਰ ਸੇ ਬਿਛੜਿਆ ਥਾ ਤੋ ਪਤਾਲ ਮੈਂ ਜਾਤਾ ਤਾ ਜਬ ਕ੍ਰਿਪਾ ਦ੍ਰਿਸ੍ਟ ਸੇ ਨੀਚ ਗਤੀ ਤੋਂ ਕਾਢਿਆ ਤਬ (ਨਿਹਾਲ) ਦੁਖ ਰਹਿਤ ਹੂਆ ਭਾਵ ਅਗਯਾਨ ਦੂਰ ਹੂਆ॥

ਪਾਪ ਪੁੰਨ ਹਮਰੈ ਵਸਿ ਨਾਹਿ ॥
ਰਸਕਿ ਰਸਕਿ ਨਾਨਕ ਗੁਣ ਗਾਹਿ ॥੪॥੪੦॥੫੧॥

ਪਾਪ ਔਰ ਪੁੰਨ ਕਰਨਾ ਹਮਾਰੇ ਕੁਛ ਵਸ ਨਹੀਂ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਹਮ ਭੀ ਪ੍ਰੇਮ ਕਰਕੇ ਪਰਮੇਸ੍ਰਰ ਕੇ ਗੁਣ ਗਾਵਤੇ ਹੈਂ॥੪॥੪੦॥੫੧॥ ਅਪਨੇ ਮਨ ਕੇ ਪ੍ਰਥਾਇ ਉਪਦੇਸੁ ਕਰਤੇ ਹੈਂ॥

ਰਾਮਕਲੀ ਮਹਲਾ ੫ ॥
ਨਾ ਤਨੁ ਤੇਰਾ ਨਾ ਮਨੁ ਤੋਹਿ ॥
ਮਾਇਆ ਮੋਹਿ ਬਿਆਪਿਆ ਧੋਹਿ ॥

ਹੇ ਮਨ ਤੇਰਾ ਤੋ ਇਹੁ ਅਸਥੂਲ ਸਰੀਰ ਭੀ ਨਹੀਂ ਔ ਸੂਖਮ ਸਰੀਰ ਭੀ ਤੇਰਾ ਨਹੀਂ ਹੈ ਤੂੰ ਤੋ ਮਾਇਆ ਕੇ ਮੋਹਿ ਕਰ ਛਲ ਮੈਂ (ਬਿਆਪਿਆ) ਡੂਬਿਆ ਹੈਂ॥

ਕੁਦਮ ਕਰੈ ਗਾਡਰ ਜਿਉ ਛੇਲ ॥
ਅਚਿੰਤੁ ਜਾਲੁ ਕਾਲੁ ਚਕ੍ਰੁ ਪੇਲ ॥੧॥

ਜੀਵ ਤੈਸੇ ਕੁਦਨਾ ਕਰਤਾ ਹੈ ਜੈਸੇ ਭੇਡੋ ਮੈਂ ਛਤ੍ਰਾ ਔ ਬਕਰੀਓਂ ਮੈਂ (ਛੇਲ) ਬਕਰਾ ਕਲੋਲ ਕਰਤਾ ਹੈ ਕਾਲ ਜੋ ਚਕ੍ਰ ਵਤ ਸਰਬ ਓਰ ਤੇ ਭ੍ਰਮ ਰਹਿਆ ਹੈ ਤਿਸ ਕਾ (ਪੇਲ) ਪ੍ਰੇਰਿਆ ਹੂਆ ਅਕਸ ਮਾਤ੍ਰ ਜਮ ਕਾ ਜਾਲ ਸਰਬ ਪਰ ਆਇ ਪੜਤਾ ਹੈ॥੧॥

ਹਰਿ ਚਰਨ ਕਮਲ ਸਰਨਾਇ ਮਨਾ ॥
ਰਾਮ ਨਾਮੁ ਜਪਿ ਸੰਗਿ ਸਹਾਈ ਗੁਰਮੁਖਿ ਪਾਵਹਿ ਸਾਚੁ ਧਨਾ ॥੧॥ ਰਹਾਉ ॥

ਹੇ ਮਨ ਹਰੀਕੇ ਚਰਨ ਕਮਲੋਂ ਕੀ ਸਰਨ ਪੜਾ ਪੁਨ: ਜੋ ਰਾਮ ਤੇਰੇ ਸੰਗ ਸਹਾਈ ਹੋ ਰਹਾ ਹੈ ਜੇ ਤੂੰ ਗੁਰੋਂ ਦੁਆਰੇ ਇਸਕੇ ਨਾਮ ਕੋ ਜਪੇਂ ਤੋ ਸਚਾ ਧਨੁ ਪਾਵੇਂ॥੧॥

ਊਨੇ ਕਾਜ ਨ ਹੋਵਤ ਪੂਰੇ ॥
ਕਾਮਿ ਕ੍ਰੋਧਿ ਮਦਿ ਸਦ ਹੀ ਝੂਰੇ ॥

ਘਟ ਤੇ ਹੀ ਰਹਿਤੇ ਹੈਂ ਕਾਰਜ ਕਿਸੀ ਕੇ ਭੀ ਪੂਰੇ ਨਹੀਂ ਹੋਤੇ ਹੈਂ॥ ਕਾਮ ਕ੍ਰੋਧ ਅਹੰਕਾਰ ਇਨ ਕਰਕੇ ਸਦਾ ਹੀ ਇਹ ਜੀਵ ਝੂਰਤਾ ਰਹਿਤਾ ਹੈ॥

ਕਰੈ ਬਿਕਾਰ ਜੀਅਰੇ ਕੈ ਤਾਈ ॥
ਗਾਫਲ ਸੰਗਿ ਨ ਤਸੂਆ ਜਾਈ ॥੨॥

ਇਹ ਜੀਵ ਜੋ ਪਾਪ ਕਰਤਾ ਹੈ ਸੋ ਅਪਨੇ ਇਸਕੇ ਜੀ ਤਾਈਂ ਪ੍ਰਲੋਕ ਮੈਂ ਦੁਖ ਰੂਪ ਹੋ ਜਾਨੇ ਹੈਂ ਵਾ ਜੀਵਨੇ ਕੇ ਤਾਈਂ ਬਿਕਾਰ ਕਰਤਾ ਹੈ॥ ਏਹ ਜੋ ਜੀਵ ਭੂਲਾ ਹੂਆ ਹੈ ਇਸ ਕੇ ਸਾਥ ਤੋ (ਤਸੂਆ) ਦੋ ਫੂਲ ਜਿਸਕੋ ਐਂਚੀ ਕਹਿਤੇ ਹੈਂ ਇਤਨਾ ਭੀ ਕੁਛ ਜਾਨਾ ਨਹੀਂ ਹੈ॥੨॥

ਧਰਤ ਧੋਹ ਅਨਿਕ ਛਲ ਜਾਨੈ ॥

ਕਉਡੀ ਕਉਡੀ ਕਉ ਖਾਕੁ ਸਿਰਿ ਛਾਨੈ ॥

(ਧੋਹ) ਦਗੇਬਾਜ਼ੀਆਂ ਕੋ ਧਾਰਨ ਕਰਤਾ ਹੈ ਪੁਨ: ਅਨੇਕ ਛਲੋਂ ਕਾ ਕਰਨਾ ਜਾਨਤਾ ਹੈ॥ ਕਉਡੀ ਕਉਡੀ ਕੇ ਵਾਸਤੇ ਸਿਰ ਪਰ ਖਾਕ ਛਾਨਤਾ ਫਿਰਤਾ ਹੈ॥

ਜਿਨਿ ਦੀਆ ਤਿਸੈ ਨ ਚੇਤੈ ਮੂਲਿ ॥

ਮਿਥਿਆ ਲੋਭੁ ਨ ਉਤਰੈ ਸੂਲੁ ॥੩॥

ਜਿਸਨੇ ਖਾਨ ਪਹਿਰਨਾਦਿ ਸੁਖ ਦੀਆ ਹੈ ਤਿਸ ਕੋ ਤੋ ਕਦਾਚਿਤ ਯਾਦ ਨਹੀਂ ਕਰਤਾ॥ ਔ ਝੂਠੇ ਪਦਾਰਥੋਂ ਕੇ ਲੋਭ ਕੀ ਪੀੜਾ ਤੋ ਮਨ ਤੇ ਉਤਰਤੀ ਹੀ ਨਹੀਂ॥ ਭਾਵ ਸੇ ਸਦਾ ਦੁਖੀ ਰਹਿਤਾ ਹੈ॥੩॥

ਪਾਰਬ੍ਰਹਮ ਜਬ ਭਏ ਦਇਆਲ ॥

ਇਹੁ ਮਨੁ ਹੋਆ ਸਾਧ ਰਵਾਲ ॥

ਜਬ ਪਰਮੇਸ੍ਰ ਦਿਆਲ ਹੁਏ ਹੈਂ ਤਬ ਇਹ ਮਨੁ ਸੰਤੋਂ ਕੀ ਧੂੜ ਹੂਆ ਹੈ॥

ਹਸਤ ਕਮਲ ਲੜਿ ਲੀਨੋ ਲਾਇ ॥

ਨਾਨਕ ਸਾਚੈ ਸਾਚਿ ਸਮਾਇ ॥੪॥੪੧॥੫੨॥

ਤਿਸਕੇ ਸਿਰ ਪਰ ਪਰਮੇਸ੍ਰ ਨੇ ਹਾਥ ਕਵਲ ਰਾਖਕੇ ਅਪਨੇ (ਲੜ) ਆਸਰੇ ਲਾਇ ਲਿਆ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਪੁਰਸ਼ ਸਾਚਾ ਰੂਪ ਹੋਇਕੈ ਸਾਚੇ ਪਰਮੇਸ੍ਰ ਕੇ ਬੀਚ ਸਮਾਇ ਰਹਿਆ ਹੈ॥੪॥੪੧॥੫੨॥

ਰਾਮਕਲੀ ਮਹਲਾ ੫ ॥

ਰਾਜਾ ਰਾਮ ਕੀ ਸਰਣਾਇ ॥

ਨਿਰਭਉ ਭਏ ਗੋਬਿੰਦ ਗੁਨ ਗਾਵਤ ਸਾਧਸੰਗਿ ਦੁਖੁ ਜਾਇ ॥੧॥ ਰਹਾਉ ॥

ਜੋ ਰਾਜਾ ਰਾਮ ਕੀ ਸਰਨ ਹੁਏ ਹੈਂ॥ ਜੋ ਗੋਬਿੰਦ ਕੇ ਗੁਨ ਗਾਵਤੇ ਜਮ ਸੇ ਨਿਰਭਉ ਹੁਏ ਹੈਂ ਤਿਨਕਾ ਸੰਤੋਂ ਕੇ ਸੰਗ ਕਰਕੇ ਅਗਯਾਨ ਦੁਖ ਚਲਾ ਗਿਆ ਹੈ॥

ਜਾ ਕੈ ਰਾਮੁ ਬਸੈ ਮਨ ਮਾਹੀ ॥

ਸੋ ਜਨੁ ਦੁਤਰੁ ਪੇਖਤ ਨਾਹੀ ॥

ਜਿਸਕੇ ਮਨ ਮੈਂ ਰਾਮ ਬਸਤਾ ਹੈ ਸੋ ਪੁਰਸ ਇਹ ਸੰਸਾਰ ਸਮੁੰਦ੍ਰ ਕੋ ਦੁਸਤਰ ਨਹੀਂ ਦੇਖਤਾ ਹੈ ਭਾਵ ਸੁਗਮੁ ਹੋ ਜਾਤਾ ਹੈ॥

ਸਗਲੇ ਕਾਜ ਸਵਾਰੇ ਅਪਨੇ ॥

ਹਰਿ ਹਰਿ ਨਾਮੁ ਰਸਨ ਨਿਤ ਜਪਨੇ ॥੧॥

ਤਿਸਨੇ ਅਪਨੇ ਸਭ ਕੰਮ ਸਵਾਰੇ ਹੈਂ॥ ਪਰਮੇਸ੍ਰ ਕੇ ਨਾਮ ਹਰ ਵੇਲੇ ਰਸਨਾ ਦੁਆਰੇ ਵਹੁ ਨਿਤ ਜਪਨੇ ਕਰਤਾ ਹੈ॥੧॥

ਜਿਸ ਕੈ ਮਸਤਕਿ ਹਾਥੁ ਗੁਰੁ ਧਰੈ ॥

ਸੋ ਦਾਸੁ ਅਦੇਸਾ ਕਾਹੇ ਕਰੈ ॥

ਜਿਸਕੇ ਸਿਰ ਪਰ ਗੁਰੂ ਹਾਥ ਧਰ ਦੇਵੈਂ॥ ਸੋ ਦਾਸ ਸੰਸਾ ਕਿਉਂ ਕਰੇ ਭਾਵ ਨਹੀਂ ਕਰਤਾ ਹੈ॥

ਜਨਮ ਮਰਣ ਕੀ ਚੂਕੀ ਕਾਣਿ ॥

ਪੂਰੈ ਗੁਰ ਊਪਰਿ ਕੁਰਬਾਣ ॥੨॥

ਜਿਨਕੀ ਕ੍ਰਿਪਾ ਤੇ ਜਨਮ ਮਰਨ ਕੀ ਕਨੌੜ ਦੂਰ ਹੋਈ ਹੈ ਤਿਨ ਪੂਰੇ ਗੁਰੋਂ ਸੇ ਕੁਰਬਾਣ ਜਾਤੇ ਹੈਂ॥੨॥

ਗੁਰੁ ਪਰਮੇਸਰੁ ਭੇਟਿ ਨਿਹਾਲ ॥
ਸੋ ਦਰਸਨੁ ਪਾਏ ਜਿਸੁ ਹੋਇ ਦਇਆਲੁ ॥

ਗੁਰੋਂ ਦੁਆਰੇ ਪਰਮੇਸ੍ਵਰ ਕੋ ਮਿਲ ਕੇ ਅਗਜਾਨ ਦੁਖ ਥੀਂ ਰਹਿਤ ਹੋਈਦਾ ਹੈ॥ ਪਰੰਤੂ ਗੁਰੋਂ ਕਾ ਦਰਸਨ ਵਹੁ ਪਾਵਤਾ ਹੈ ਜਿਸ ਪਰ ਪਰਮੇਸ੍ਵਰੁ ਦਿਆਲ ਹੋਤਾ ਹੈ॥

ਪਾਰਬ੍ਰਹਮੁ ਜਿਸੁ ਕਿਰਪਾ ਕਰੈ ॥
ਸਾਧਸੰਗਿ ਸੋ ਭਵਜਲੁ ਤਰੈ ॥੩॥

ਜਿਸਕੇ ਊਪਰ ਪਰਮੇਸ੍ਵਰ ਕ੍ਰਿਪਾ ਕਰਤਾ ਹੈ॥ ਸੋਈ ਸਾਧ ਸੰਗ ਦੁਆਰਾ ਸੰਸਾਰ ਸਮੁੰਦਰ ਸੇ ਤਰਤਾ ਹੈ॥੩॥

ਅੰਮ੍ਰਿਤੁ ਪੀਵਹੁ ਸਾਧ ਪਿਆਰੇ ॥
ਮੁਖ ਊਜਲ ਸਾਚੈ ਦਰਬਾਰੇ ॥

ਤਾਂਤੇ ਹੇ ਪਿਆਰਿਓ ਸੰਤੋਂ ਸਾਥ ਮਿਲ ਕੇ ਨਾਮ ਅੰਮ੍ਰਿਤ ਕੋ ਪੀਵੋ ਇਸਤੇ ਸਾਚੇ ਦਰਬਾਰ ਮੇਂ ਮੁਖ ਉਜਲ ਹੋਵੇਗੇ॥ ਭਾਵ ਸੁਰਖਰੂ ਹੋਵੋਗੇ॥੧॥

ਅਨਦ ਕਰਹੁ ਤਜਿ ਸਗਲ ਬਿਕਾਰ ॥
ਨਾਨਕ ਹਰਿ ਜਪਿ ਉਤਰਹੁ ਪਾਰਿ ॥੪॥੪੨॥੫੩॥

ਸੰਪੂਰਨ ਵਿਸ਼ਿਓਂ ਕੋ ਤਿਆਗੋ ਆਨੰਦ ਕਾ ਭੋਗਨਾ ਕਰੋ ਭਾਵ ਸੇ ਅਤਜੰਤ ਸੁਖ ਪਾਵੋ ਸ੍ਰੀ ਗੁਰੂ ਜੀ ਕਹਿਤੇ ਹੈਂ ਔਰ ਹਰੀ ਕੋ ਜਪ ਕਰ ਸੰਸਾਰ ਸੇ ਪਾਰ ਉਤਰੋ॥੪॥੪੨॥੫੩॥ ਪਰਮੇਸ੍ਵਰ ਕੀ ਸਾਮ੍ਰਥਤਾ ਦਿਖਾਵਤੇ ਹੈਂ॥

ਪੰਨਾ ੯੦੦

ਰਾਮਕਲੀ ਮਹਲਾ ੫ ॥
ਈਂਧਨ ਤੇ ਬੈਸੰਤਰੁ ਭਾਗੈ ॥
ਮਾਟੀ ਕਉ ਜਲੁ ਦਹ ਦਿਸ ਤਿਆਗੈ ॥

ਲਕੜੀਓਂ ਮੈਂ ਅਗਨੀ ਹੈ ਪਰੰਤੂ ਜਿਸਕੇ ਭੈ ਕਰ ਤਿਨ ਕੇ ਜਲਾਵਨੇ ਸੇ ਭਾਗਤਾ ਹੈ ਭਾਵ ਜਲਾਵਤਾ ਨਹੀਂ ਮਾਟੀ ਰੂਪ ਜੋ ਪ੍ਰਿਥਵੀ ਹੈ ਤਿਸ ਕੇ ਦਸੋ ਦਿਸਾ ਮੈਂ ਜਲ ਦਸ ਹਿਸੇ ਜਿਆਦਾ ਹੈ ਪਰੰਤੂ ਤਿਸ ਕੋ ਛੋਡ ਰਹਿਆ ਅਰਥਾਤ ਗਾਲਤਾ ਨਹੀਂ ਹੈ॥

ਊਪਰਿ ਚਰਨ ਤਲੈ ਆਕਾਸੁ ॥
ਘਟ ਮਹਿ ਸਿੰਧੁ ਕੀਓ ਪਰਗਾਸੁ ॥੧॥

ਜੋ ਬ੍ਰਿਛ ਕੇ ਡਾਲੇ ਰੂਪ ਚਰਨ ਹੈਂ ਸੋ ਊਪਰ ਰਹਿਤੇ ਹੈਂ ਔ (ਆਕਾਸੁ) ਊਪਰ ਰਹਿਨੇ ਵਾਲਾ ਸਿਰ ਰੂਪ ਜੋ ਮੁਢ ਹੈ ਸੋ (ਤਲੈ) ਨੀਚੇ ਰਹਿਤਾ ਹੈ ਪੁਨਾ ਘਟ ਜੋਨੀ ਅਗਸਤ ਰਿਖੀ ਨੇ ਘਟ ਮਹਿ ਸਰੀਰ ਮੈਂ ਸਮੁਦ੍ਰ ਕਾ ਪ੍ਰਕਾਸ਼ ਕੀਆ ਹੈ ਭਾਵ ਪਾਨ ਕਰ ਲੀਆ॥੧॥ ਵਾ (ਈਂਧਨ) ਬਾਲਣ ਰੂਪ ਗਰਭ ਨਿਵਾਸੀ ਬਾਲਕੋਂ ਕੀਆਂ ਅਸਤੀਆਂ ਤੇ ਜਠਰਾਗਨਿ ਰੂਪ ਬੈਸੰਤਰ ਭਾਗਤਾ ਹੈ ਅਰਥਾਤ ਜਲਾਇ ਨਹੀਂ ਸਕਤਾ ਹੈ ਔ ਮਾਣੀ ਰੂਪ ਕਮਲ ਸਰੀਰ ਕੋ ਗਰਭ ਮੈਂ ਜਲ ਗਾਲ ਨਹੀਂ ਸਕਤਾ ਤਿਸ ਬਾਲਕੇ ਕੇ ਊਪਰ ਚਰਨ ਹੋਤੇ ਹੈਂ ਔ ਤਲੇ (ਆਕਾਸੁ) ਸੀਸ ਹੋਤਾ ਹੈ ਤਿਸ ਬਾਲਕ ਕੇ (ਘਟ) ਰਿਦੇ ਮੈਂ ਕਿਰਪਾ (ਸਿੰਧੁ) ਬ੍ਰਹਮ ਨੇ ਪ੍ਰਕਾਸ਼ ਕੀਆ ਹੂਆ ਹੈ ਭਾਵ ਪਿਛਲੇ ਜੋ ਜਨਮ ਕੀ ਖਬਰ ਦਿਤੀ ਹੈ॥ ਇਹ ਸਭ ਸਮਰਥਤਾ ਪਰਮੇਸਰ ਕੀ ਜਾਨ ਲੇਵੋ॥

ਐਸਾ ਸੰਮ੍ਰਥੁ ਹਰਿ ਜੀਉ ਆਪਿ ॥
ਨਿਮਖ ਨ ਬਿਸਰੈ ਜੀਅ ਭਗਤਨ ਕੈ ਆਠ ਪਹਰ ਮਨ ਤਾ ਕਉ ਜਾਪਿ ॥੧॥ ਰਹਾਉ ॥

ਹਰਿ ਜੀਉ ਜੋ ਆਪ ਹੈ ਸੋ ਐਸਾ ਸਾਮਰਥ ਹੈ॥ ਸੋ ਭਗਤੋਂ ਕੇ ਮਨ ਸੇ ਏਕ ਨਿਮਖ ਮਾਤ੍ਰ ਭੀ ਨਹੀਂ ਬਿਸਰਤਾ ਹੈ ਹੇ ਪਿਆਰੇ ਤੂੰ ਅਠੇ ਪਹਿਰ ਤਿਸ ਕੋ ਜਪ॥

ਪ੍ਰਥਮੇ ਮਾਖਨੁ ਪਾਛੈ ਦੂਧੁ ॥
ਮੈਲੁ ਕੀਨੋ ਸਾਬੁਨੁ ਸੂਧੁ ॥

ਬਾਲਕੇ ਕੇ ਜਨਮ ਸੇ ਪਹਿਲੇ ਮਾਖਨ ਸਮ ਜੋ ਗਾੜਾ ਦੂਧ ਥਾ ਬਾਲਕ ਦੇ ਜਨਮਣੇ ਸੇ (ਪਾਛੈ) ਮਗਰੋਂ ਸੋ ਮਾਤਾ ਕੇ ਥਣੋਂ ਸੇ ਪਤਲਾ ਹੋਕੇ ਅਸਲ ਦੂਧ ਰੂਪ ਹੋਕੇ ਨਿਕਸਨੇ ਲਾਗਤਾ ਹੈ॥ ਮੂਤ੍ਰ ਪੁਰੀਖ ਮੈਂ (ਮੈਲੁ) ਮੈਲਾ ਰਹਿਤਾ ਥਾ ਸੋ ਜੈਸੇ ਸਾਬਣ ਸੇ ਕਪੜਾ ਸੁਧ ਹੋਤਾ ਹੈ ਐਸੇ ਸੁਧ ਕਰਿਆ ਜਾਤਾ ਹੈ ਭਾਵ ਨਵਾਇ ਲਈਤਾ ਹੈ॥

ਭੈ ਤੇ ਨਿਰਭਉ ਡਰਤਾ ਫਿਰੈ ॥
ਹੋਂਦੀ ਕਉ ਅਣਹੋਂਦੀ ਹਿਰੈ ॥੨॥

ਜਿਸਕੇ ਭੈ ਕਰ ਗਰਭ ਮੈਂ ਡਰਤਾ ਥਾ ਅਬ ਜਨਮ ਕੇ ਤਿਸਤੇ ਨਿਰਭੈ ਫਿਰਤਾ ਹੈ॥ ਪੁਨਾ ਹੋਂਦੀ ਜੋ ਹੈ ਮ੍ਰਿਤੂ ਤਿਸ ਕੋ ਅਣਹੋਂਦੀ ਦੇਖਤਾ ਹੈ॥ ਵਾ ਹੋਤੀ ਜੋ ਥੀ ਗਿਆਤ ਮਾਤਾ ਕੇ ਗਰਭ ਮੈਂ ਤਿਸ ਕੋ ਅਣਹੋਂਦੀ ਦੇਖਤਾ ਹੈ ਭਾਵ ਤਿਸ ਕੋ ਭੂਲਾ ਦੇਤਾ ਹੈ॥

ਦੇਹੀ ਗੁਪਤ ਬਿਦੇਹੀ ਦੀਸੈ ॥
ਸਗਲੇ ਸਾਜਿ ਕਰਤ ਜਗਦੀਸੈ ॥

ਜੋ (ਦੇਹੀ) ਜੀਵ ਕਾ ਵਾਸਤਵ ਰੂਪ ਹੈ ਸੋ ਤੋ ਗੁਪਤ ਹੋ ਰਿਹਾ ਹੈ ਭਾਵ ਤਿਸ ਕੋ ਤੋ ਜਾਨਤਾ ਹੀ ਨਹੀਂ, ਬਿਦੇਹੀ ਬਿਸੇਸ ਕਰ ਜੋ ਦੇਹ ਭਾਵ ਹੈ ਸੋ ਅਪਨੇ ਆਪ ਮੈਂ ਦੇਖਤਾ ਹੈ ਭਾਵ ਆਪਕੋ ਸਰੀਰ ਮਾਨਤਾ ਹੈ ਸਰਬ ਸਾਜ ਕਰਤਾ ਈਸਰ ਹੈ ਅਭਿਮਾਨੀ ਹੋਇਕੈ ਅਪਨੇ ਕੀਏ ਹੂਏ ਮਾਨਤਾ ਹੈ॥

ਠਗਣਹਾਰ ਅਣਠਗਦਾ ਠਾਗੈ ॥
ਬਿਨੁ ਵਖਰ ਫਿਰਿ ਫਿਰਿ ਉਠਿ ਲਾਗੈ ॥੩॥

ਵਾਸਤਵ ਤੇ ਤੋ ਇਹ ਠਗਣੇ ਥੀਂ ਰਹਿਤ ਥਾ ਪਰੰਤੂ ਠਗਣਹਾਰ ਕਾਮਾਦਿਕ ਬਿਕਾਰੋਂ ਨੇ ਠਗ ਲੀਆ ਹੈ ਔਰ ਜੋ ਸਾਰ ਤੇ ਰਹਿਤ ਸੰਸਾਰ ਹੈ ਤਿਸ ਮੈਂ ਬਾਰ ਬਾਰ (ਉਠਿ) ਲਾਗੈ ਸੰਸਾਰ ਕੇ ਬਿਉਹਾਰੋਂ ਮੈਂ ਲਗਦਾ ਭਾਵ ਉਦਮ ਕਰਦਾ ਹੈ॥੩॥

ਸੰਤ ਸਭਾ ਮਿਲਿ ਕਰਹੁ ਬਖਿਆਣ ॥
ਸਿੰਮ੍ਰਿਤਿ ਸਾਸਤ ਬੇਦ ਪੁਰਾਣ ॥

ਸੰਤੋਂ ਕੀ ਸਭਾ ਮੈਂ ਮਿਲ ਕੇ ਬ੍ਰਹਮ ਕੇ ਸਰੂਪ ਕੋ (ਬਖਿਆਣ) ਕਥਨ ਕਰੋ ਪੁਨਹ ਸਿਮ੍ਰਤੀਆਂ ੨੭ ਔ ਸਾਸਤ ੬ ਬੇਦ ੪ ਪੁਰਾਣ ੧੮ ਸਭ ਏਹੀ ਕਹਿਤੇ ਹੈਂ ਕਿ ਵਾਸਤਵ ਮੇਂ ਜੀਵ ਬ੍ਰਹਮ ਸਰੂਪ ਹੀ ਹੈ॥

ਬ੍ਰਹਮ ਬੀਚਾਰੁ ਬੀਚਾਰੇ ਕੋਇ ॥
ਨਾਨਕ ਤਾ ਕੀ ਪਰਮ ਗਤਿ ਹੋਇ ॥੪॥੪੩॥੫੪॥

ਜੋ ਕੋਈ ਬ੍ਰਹਮ ਬੀਚਾਰ ਕਰਕੇ ਅਪਨੇ ਸਰੂਪ ਕੋ (ਬੀਚਾਰੇ) ਨਿਸਚਤ ਕਰੇ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨਕੀ ਪਰਮਗਤੀ ਅਰਥਾਤ ਕੈਵਲਜ ਮੁਕਤੀ ਹੋਤੀ ਹੈ॥੪॥ ਵਾ ਐਸਾ ਸਾਮ੍ਰਥ ਹਰਿ ਜੀਉ ਆਪ ਹੈ ਜੋ ਭਗਤੋਂ ਕੇ ਮਨ ਤੇ ਨਿਮਖ ਮਾਤ੍ਰ ਭੀ ਵਿਸਰਤਾ ਨਹੀਂ ਹੈ ਤਿਸ ਕਾ ਜਾਪ ਮਨ ਆਠ ਪਹਰ ਕਰ ਰਹਾ ਹੈ ਜਬ ਤਿਸ ਸਾਮ੍ਰਥ ਨੇ ਅਪਨੀ ਕ੍ਰਿਪਾ ਕਰੀ ਈਧਨ ਸਮ ਜੋ ਮਨ ਜਲਤਾ ਥਾ ਤਿਸਤੇ ਤ੍ਰਿਸਨਾ ਰੂਪ ਅਗਨੀ ਭਾਗ ਗਈ ਮਾਟੀ ਸਮ ਬੁਧੀ ਕੋ ਵਿਖੇ ਵਾਸਨਾ ਰੂਪ ਜਲ ਦਸੋ ਦਿਸਾਂ ਤੇ

ਤਿਆਗ ਗਿਆ ਹੈ ਔ ਜੋ ਸਭ ਕੇ ਚਰਨੋਂ ਕੇ ਨੀਚੇ ਥਾ ਭਾਵ ਜੀਵ ਭਾਵ ਕਰ ਸਭ ਆਗੇ ਦੀਨ ਹੋਤਾ ਥਾ ਸੋ ਅਕਾਸਵਤ ਸਭ ਕੇ ਊਪਰ ਹੋ ਗਿਆ ਭਾਵ ਪੂਜਯ ਭਾਵ ਕੋ ਪ੍ਰਾਪਤਿ ਹੋਇ ਗਿਆ ਪੁਨਹ ਘਟ ਮੈਂ ਸਿੰਧ ਰੂਪ ਬ੍ਰਹਮ ਨੇ ਅਪਨਾ ਗਯਾਨ ਕੀਆ ਹੈ॥੧॥ ਔ (ਮਾਖਨੁ) ਗਯਾਨ (ਪ੍ਰਥਮੈ) ਮੁਖਯ ਹੋ ਗਿਆ ਔਰ (ਦੂਧੁ) ਕਰਮ ਪੀਛੇ ਹੋਇ ਗਏ ਹੈਂ ਜੈਸੇ ਸਾਬਨ ਕਰ ਕਪੜੇ ਕੋ ਸੁਧ ਕਰੀਤਾ ਹੈ ਤੈਸੇ ਮਾਯਾ ਅਵਿਦਿਆ ਮੈਲ ਤੇ ਰਹਿਤ ਗਯਾਨ ਨੇ ਜੀਵ ਕੋ ਕਰ ਲੀਆ ਹੈ ਪਹਿਲੇ ਜੋ ਜਮ ਆਦਿਕੋਂ ਕੇ ਭੈ ਸੇ ਡਰਤਾ ਫਿਰਤਾ ਥਾ ਸੋ ਅਬ ਨਿਰਭੈ ਫਿਰਦਾ ਹੈ ਔ ਸ੍ਰਿਸਟੀ ਅਗਯਾਨ ਮੈਂ ਹੋਈ ਭਾਵ ਸਤ ਭਾਸਤੀ ਥੀ ਅਬ ਗਯਾਨ ਕੇ ਅਨੰਤਾਰੇ ਤਿਸ ਕੋ ਅਨ ਹੋਈ ਦੇਖਤਾ ਹੈ॥ (ਦੇਹੀ) ਜੋ ਜੀਵ ਭਾਵ ਆਪ ਮੈਂ ਮਾਨਿਆ ਥਾ ਸੋ ਗੁਪਤ ਹੋ ਗਯਾ (ਬਿਦੇਹੀ) ਜੋ ਪ੍ਰਮਾਤਮਾਂ ਬਿਨਾ ਦੇਹ ਨਿਰੰਕਾਰ ਹੈ ਸੋਈ ਜਹਾਂ ਕਹਾਂ ਦਿਖਾਈ ਦੇਤਾ ਹੈ ਅਰ ਏਹੁ ਨਿਸਚਾ ਹੋ ਰਹਾ ਹੈ ਕਿ ਸਭ ਸਾਜ ਜਗਦੀਸ ਹੀ ਕਰਿ ਰਹਿਆ ਹੈ ਪੁਨਾ ਠਗਣਹਾਰ ਜੋ ਕਾਮਾਦਿਕ ਹੈਂ ਤਿਨਕਾ ਇਹ ਠਗਿਆ ਹੂਆ ਥਾ ਅਬ ਅਣਠਗਿਆ ਹੈ ਔ ਨਾਮ ਰੂਪ (ਵਖਰ) ਵਸਤੂ ਤੇ ਰਹਿਤ ਜੋ ਬ੍ਰਹਮ ਹੈ ਤਿਸ ਵਿਖੇ ਬਾਰ ਬਾਰ ਬ੍ਰਿਤੀ ਕੋ ਲਗਾਵਤਾ ਹੈ ਵਾ ਜਿਸ ਸੰਸਾਰ ਮੈਂ ਵਾਰ ਵਾਰ ਲਾਗਤਾ ਥਾ ਤਿਸ ਕੋ ਬਿਨ (ਵਖਰ) ਸਾਰ ਤੇ ਰਹਿਤ ਅਰਥਾਤ ਅਸਾਰ ਜਾਨਿਆ ਹੈ ਸੰਤ ਸਭਾ ਇਤੀ ਇਨ ਦੋ ਤੁਕਾਂ ਦਾ ਅਰਥ ਉਪਰ ਕੀਆ ਹੈ ਈਹਾਂ ਭੀ ਓਹੀ ਜਾਣ ਲੈਣਾ॥੪॥੪੩॥੫੪॥

ਮਨਮੁਖੋਂ ਕੀ ਨਿਸੇਧੀ ਔ ਗੁਰਮੁਖੋਂ ਕੀ ਬਡਿਆਈ ਕਰਤੇ ਹੈਂ॥

ਰਾਮਕਲੀ ਮਹਲਾ ੫ ॥

ਜੋ ਤਿਸੁ ਭਾਵੈ ਸੋ ਥੀਆ ॥

ਸਦਾ ਸਦਾ ਹਰਿ ਕੀ ਸਰਣਾਈ ਪ੍ਰਭ ਬਿਨੁ ਨਾਹੀ ਆਨ ਬੀਆ ॥੧॥ ਰਹਾਉ ॥

ਜੋ ਤਿਸ ਵਾਹਿਗੁਰੂ ਕੋ ਭਾਵਤਾ ਹੈ ਸੋਈ ਤੀਨ ਕਾਲੋਂ ਮੈਂ ਹੋਤਾ ਹੈ ਇਸਤੋ ਜੋ ਗੁਰਮੁਖ ਹੈਂ ਸੋ ਤੋ ਨਿਤਯੰਪ੍ਰਤੀ ਹਰੀ ਕੀ ਸਰਣ ਰਹਿਤੇ ਹੈਂ ਕਿਉਂਕਿ ਇਹ ਜਾਨਤੇ ਹੈਂ ਕਿ ਪ੍ਰਭੂ ਬਿਨਾ ਹੋਰ ਦੂਸਰਾ ਰਖਕ ਨਹੀਂ॥

ਪੁਤੁ ਕਲਤ੍ਰੁ ਲਖਿਮੀ ਦੀਸੈ ਇਨ ਮਹਿ ਕਿਛੂ ਨ ਸੰਗਿ ਲੀਆ ॥

ਪੁਤ੍ਰ ਔ (ਕਲਤ੍ਰ) ਇਸਤ੍ਰੀ ਪੁਨਹ ਮਾਇਆ ਜੋ ਦੇਖੀਤੇ ਹੈਂ ਇਨ ਮੈਂ ਸੇ ਕਿਛੂ ਭੀ ਕਿਸੀ ਨੇ ਪਰਲੋਕ ਜਾਤੇ ਸਾਥ ਨਹੀਂ ਲੀਆ ਹੈ॥

ਬਿਖੈ ਠਗਉਰੀ ਖਾਇ ਭੁਲਾਨਾ ਮਾਇਆ ਮੰਦਰੁ ਤਿਆਗਿ ਗਇਆ ॥੧॥

ਇਹ ਸਨਮੁਖ ਸਿਖਿਓਂ ਰੂਪ ਠਗ ਬੂਟੀ ਖਾਇ ਕਰ ਪਰਮੇਸਰ ਕੋ ਭੂਲ ਗਿਆ ਹੈ ਪੁਨਹ ਚਲਤੀ ਬੇਰ ਮਾਇਆ ਤਥਾ ਪੱਕੇ ਮੰਦਰ ਭੀ ਛੋਡਕੇ ਚਲਾ ਗਿਆ ਹੈ॥੧॥

ਨਿੰਦਾ ਕਰਿ ਕਰਿ ਬਹੁਤੁ ਵਿਗੂਤਾ ਗਰਭ ਜੋਨਿ ਮਹਿ ਕਿਰਤਿ ਪਇਆ ॥

ਔ ਨਿੰਦਾ ਕਰ ਕਰਕੇ ਬਹੁਤ ਹੀ ਖਰਾਬ ਹੂਆ ਪੁਨਾ ਕਰਮੋਂ ਕਰਕੇ ਗਰਭ ਜੋਨੀਓਂ ਮੈਂ ਪੜਾ ਹੈ॥

ਪੁਰਬ ਕਮਾਣੇ ਛੋਡਹਿ ਨਾਹੀ ਜਮਦੂਤਿ ਗ੍ਰਾਸਿਓ ਮਹਾ ਭਇਆ ॥੨॥

ਜੋ ਪੂਰਬ ਜਨਮ ਮੈਂ ਕਰਮ ਕਮਾਏ ਹੂਏ ਹੈਂ ਸੋ ਛਡਤੇ ਨਹੀਂ ਹੈਂ ਅੰਤ ਕੋ ਮਹਾਂ ਭਇਆਨ ਜੋ ਜਮ ਕੇ ਦੂਤ ਹੈਂ ਤਿਨੋਂ ਨੇ ਗ੍ਰਸ ਲੀਆ ਹੈ॥੨॥

ਬੋਲੈ ਝੂਠੁ ਕਮਾਵੈ ਅਵਰਾ ਤ੍ਰਿਸਨ ਨ ਬੂਝੈ ਬਹੁਤੁ ਹਇਆ ॥

ਝੂਠ ਬੋਲਤਾ ਹੈ ਔ ਔਰ ਹੀ ਕਰਮੋਂ ਕੋ ਅਰਥਾਤ ਜੋ ਪਰਮੇਸ੍ਵਰ ਤੋਂ ਬੇਮੁਖ ਕਰਨੇ ਵਾਲੇ ਹੈਂ ਤਿਨ ਕੋ (ਕਮਾਵੈ) ਕਰਤਾ ਹੈ ਔਰ ਪਦਾਰਥੋਂ ਕੀ ਤ੍ਰਿਸ਼ਨਾਗਨੀ ਨਹੀਂ ਸ਼ਾਂਤ ਹੋਤੀ ਇਸੀ ਸੇ ਬਹੁਤ ਬੇਰ (ਹੋਇਆ) ਰਤ ਹੋਤਾ ਅਰਥਾਤ ਜਨਮਤਾ ਮਰਤਾ ਹੈ॥

ਅਸਾਧ ਰੋਗੁ ਉਪਜਿਆ ਸੰਤ ਦੂਖਨਿ ਦੇਹ ਬਿਨਾਸੀ ਮਹਾ ਖਇਆ ॥੩॥

ਸੰਤੋਂ ਕੇ ਵਿਖੇ ਦੂਖਣ ਅਰੋਪਣੇ ਸੇ (ਅਸਾਧ) ਜੋ ਨਾ ਸਾਧਿਆ ਜਾਏ ਐਸਾ ਅਗਜਾਨ ਰੂਪ ਰੋਗ ਪ੍ਰਗਟ ਹੂਆ ਹੈ ਜਿਸ ਸੇ ਏਹ ਮਨੁਖ ਦੇਹੀ ਬਿਨਾਸ ਹੁਈ ਭਾਵ ਨਿਸਫਲ ਹੁਈ ਔ ਪਰਲੋਕ ਮੈਂ ਅਤਯੰਤ ਨਸ਼ਟ ਹੂਆ ਭਾਵ ਅਨੇਕ ਨਰਕ ਭੋਗਨੇ ਵਾਲਾ ਹੂਆ॥੩॥

ਜਿਨਹਿ ਨਿਵਾਜੇ ਤਿਨ ਹੀ ਸਾਜੇ ਆਪੇ ਕੀਨੇ ਸੰਤ ਜਇਆ ॥

ਜਿਸ ਪਰਮੇਸ੍ਵਰ ਨੇ ਸਰਬ ਸਰੀਰ ਸਾਜੇ ਹੈਂ ਤਿਸਨੇ ਹੀ ਵਡਿਆਏ ਹੈਂ ਪੁਨਹ ਤਿਸਨੇ ਆਪ ਹੀ ਸੰਤ (ਜਇਆ) ਜੀਤ ਵਾਲੇ ਕਰੇ ਹੈਂ॥

ਨਾਨਕ ਦਾਸ ਕੰਠਿ ਲਾਇ ਰਾਖੇ ਕਰਿ ਕਿਰਪਾ ਪਾਰਬ੍ਰਹਮ ਮਇਆ ॥੪॥੪੪॥੫੫॥

ਸ੍ਰੀ ਗੁਰੂ ਜੀ ਕਹਤੇ ਹੈਂ ਪਾਰਬ੍ਰਹਮ (ਮਇਆ) ਦਇਆ ਕੇ ਰੂਪ ਨੇ ਕ੍ਰਿਪਾ ਕਰਕੇ ਅਪਨੇ ਸੰਤ ਕੰਠ ਸਾਥ ਲਾਇ ਰਖੇ ਹੈਂ॥੪॥੪੪॥੫੫॥ ਰੂਹ ਔ ਪਰਮੇਸ੍ਵਰ ਕੀ ਮਿਲੀ ਹੁਈ ਉਸਤਤੀ ਕਰਤੇ ਹੈਂ॥

ਰਾਮਕਲੀ ਮਹਲਾ ੫ ॥

ਐਸਾ ਪੂਰਾ ਗੁਰਦੇਉ ਸਹਾਈ ॥

ਜਾ ਕਾ ਸਿਮਰਨੁ ਬਿਰਥਾ ਨ ਜਾਈ ॥੧॥ ਰਹਾਉ ॥

ਪੂਰਾ ਗੁਰੂ ਪਰਕਾਸ਼ ਸਰੂਪ ਐਸਾ ਸਹਾਈ ਹੈ॥ ਜਿਸਕਾ ਸਿਮਰਨ ਕੀਆ ਹੂਆ ਬਿਅਰਥ ਨਹੀਂ ਜਾਤਾ ਹੈ॥

ਦਰਸਨੁ ਪੇਖਤ ਹੋਇ ਨਿਹਾਲੁ ॥

ਜਾ ਕੀ ਧੂਰਿ ਕਾਟੈ ਜਮ ਜਾਲੁ ॥

ਪੁਨਾ ਜਿਨਕੇ ਦਰਸਨ ਦੇਖਤੇ ਹੀ ਨਿਹਾਲ ਹੋਈਤਾ ਹੈ ਔਰ ਤਿਨ ਕੇ ਚਰਨੋਂ ਕੀ ਧੂੜ ਜਮ ਕੇ ਜਾਲ ਕਾਟ ਦੇਤੀ ਹੈ॥

ਚਰਨ ਕਮਲ ਬਸੇ ਮੇਰੇ ਮਨ ਕੇ ॥

ਕਾਰਜ ਸਵਾਰੇ ਸਗਲੇ ਤਨ ਕੇ ॥੧॥

ਜਬ ਮੇਰੇ ਮਨਕੇ ਬੀਚ ਸਤਿਗੁਰੋਂ ਕੇ ਚਰਨ ਕਮਲ ਬਸੇ ਹੈਂ ਤਬ ਮੇਰੇ ਸਰੀਰ ਕੇ ਸਭ ਕਾਰਜ ਸਵਾਰ ਦੀਏ ਹੈਂ॥੧॥

ਜਾ ਕੈ ਮਸਤਕਿ ਰਾਖੈ ਹਾਥੁ ॥

ਪ੍ਰਭੁ ਮੇਰੋ ਅਨਾਥ ਕੋ ਨਾਥੁ ॥

ਮੇਰਾ ਸੁਆਮੀ ਗਰੀਬਾਂ ਕਾ ਜੋ ਮਾਲਕ ਹੈ ਸੋ ਜਿਸਕੇ ਮਸਤਕ ਪਰ ਹਥ ਰਖਦਾ ਹੈ ਭਾਵ ਜਿਸ ਪਰ ਕਿਰਪਾ ਕਰਦਾ ਹੈ ਸੋ ਮੁਕਤ ਹੋ ਜਾਂਦਾ ਹੈ॥

ਪਤਿਤ ਉਧਾਰਣੁ ਕ੍ਰਿਪਾ ਨਿਧਾਨੁ ॥

ਸਦਾ ਸਦਾ ਜਾਈਐ ਕੁਰਬਾਨੁ ॥੨॥

(ਕ੍ਰਿਪਾ ਨਿਧਾਨੁ) ਗੁਰੂ ਪਰਮੇਸ੍ਵਰ ਪਾਪੀਓਂ ਕੇ ਉਧਾਰਨੇ ਹਾਰੇ ਹੈਂ ਤਾਂ ਤੇ ਨਿਤਯੰਪ੍ਰਤੀ ਤਿਸ ਊਪਰ ਸੇ ਕੁਰਬਾਨ ਜਾਈਏ॥੨॥

ਨਿਰਮਲ ਮੰਤੁ ਦੇਇ ਜਿਸੁ ਦਾਨੁ ॥

ਤਜਹਿ ਬਿਕਾਰ ਬਿਨਸੈ ਅਭਿਮਾਨੁ ॥

ਜਿਸਕੇ ਨਿਰਮਲ ਉਪਦੇਸ ਕਾ ਦਾਨ ਸਤਿਗੁਰੂ ਦੇਤੇ ਹੈਂ ਵਹ ਪੁਰਸੁ ਬਿਕਾਰੋਂ ਕੋ ਤਿਆਗਤੇ ਹੈਂ ਔ ਤਿਸ ਕੇ ਰਿਦੇ ਥੀਂ ਅਭਿਮਾਨੁ ਭੀ ਬਿਨਸ ਜਾਤਾ ਹੈ॥

ਏਕੁ ਧਿਆਈਐ ਸਾਧ ਕੈ ਸੰਗਿ ॥

ਪਾਪ ਬਿਨਾਸੇ ਨਾਮ ਕੈ ਰੰਗਿ ॥੩॥

ਤਾਂਤੇ ਸਾਧਸੰਗ ਦੁਆਰਾ ਏਕ ਵਾਹਿਗੁਰੂ ਕਾ ਹੀ ਧਿਆਨ ਕਰੀਏ ਤਿਸ ਕੇ ਨਾਮ ਮੈਂ ਪ੍ਰੇਮ ਕਰਨੇ ਸੇ ਸਭ ਪਾਪ ਦੂਰ ਹੋਤੇ ਹੈਂ॥੩॥

ਗੁਰ ਪਰਮੇਸੁਰ ਸਗਲ ਨਿਵਾਸ ॥
ਘਟਿ ਘਟਿ ਰਵਿ ਰਹਿਆ ਗੁਣਤਾਸ ॥

ਪੂਜਜ ਪਰਮੇਸ੍ਵਰ ਕਾ ਸਾਰੇ ਹੀ ਨਿਵਾਸ ਹੈ ਵਹੁ ਗੁਨੋਂ ਕਾ ਸਮੁੰਦ੍ਰ ਘਟੋਂ ਘਟੋਂ ਮੈਂ ਬਿਆਪ ਰਹਿਆ ਹੈ॥

ਦਰਸੁ ਦੇਹਿ ਧਾਰਉ ਪ੍ਰਭ ਆਸ ॥
ਨਿਤ ਨਾਨਕੁ ਚਿਤਵੈ ਸਚੁ ਅਰਦਾਸਿ ॥੪॥੪੫॥੫੬॥

ਮੈਂ ਏਹੀ ਆਸ ਨਿਤ ਧਾਰਤਾ ਹੂੰ ਕਿ ਮੇਰੇ ਕੋ ਪ੍ਰਭੂ ਦਰਸਨ ਦੇਵੇ। ਸ੍ਰੀ ਗੁਰੂ ਜੀ ਕਹਿਤੇ ਹੈਂ ਨਿਤ ਹੀ ਮਨ ਮੈਂ ਦਰਸਨ ਕੇ ਚਿਤਵਤਾ ਹੂੰ ਔ ਨਿਸਚੇ ਕਰਕੇ ਬੇਨਤੀ ਭੀ ਮੁਖ ਸੇ ਏਹੀ ਕਰਤਾ ਹੂੰ ਭਾਵ ਦਰਸਨ ਹੀ ਮਾਂਗਤਾ ਹੂੰ॥੪॥੪੫॥੫੬॥ ਉਪਦੇਸ ਕਰਤੇ ਹੈਂ॥

ਪੰਨਾ ੯੦੧

ਰਾਗੁ ਰਾਮਕਲੀ ਮਹਲਾ ੫ ਘਰੁ ੨ ਦੁਪਦੇ

ੴ ਸਤਿਗੁਰ ਪ੍ਰਸਾਦਿ ॥

ਗਾਵਹੁ ਰਾਮ ਕੇ ਗੁਣ ਗੀਤ ॥
ਨਾਮੁ ਜਪਤ ਪਰਮ ਸੁਖੁ ਪਾਈਐ ਆਵਾ ਗਉਣੁ ਮਿਟੈ ਮੇਰੇ ਮੀਤ ॥੧॥ ਰਹਾਉ ॥

ਹੇ ਭਾਈ ਰਾਮ ਕੇ ਗੁਣੋਂ ਕੇ ਗੀਤ ਗਾਵੋ ਹੇ ਮੇਰੇ ਮਿਤ੍ਰੋ ਨਾਮ ਜਪਨੇ ਸੇ (ਪਰਮ) ਬਡਾ ਸੁਖ ਅਰਥਾਤ ਸਰੂਪਾਨੰਦ ਪਾਈਤਾ ਹੈ ਔ ਜਨਮ ਮਰਨ ਮਿਟ ਜਾਤਾ ਹੈ॥੧॥

ਗੁਣ ਗਾਵਤ ਹੋਵਤ ਪਰਗਾਸੁ ॥
ਚਰਨ ਕਮਲ ਮਹਿ ਹੋਇ ਨਿਵਾਸੁ ॥੧॥

ਗੁਣੋਂ ਕੋ ਗਾਵਣੇ ਕਰ (ਪ੍ਰਕਾਸ) ਗਯਾਨ ਹੋਤਾ ਹੈ ਪੁਨਾ ਪਰਮੇਸ਼੍ਵਰ ਕੇ ਚਰਨ ਕਮਲੋਂ ਮੈਂ ਮਨ ਕਾ ਨਿਵਾਸੁ ਹੋਤਾ ਹੈ॥੧॥

ਸੰਤਸੰਗਤਿ ਮਹਿ ਹੋਇ ਉਧਾਰੁ ॥
ਨਾਨਕ ਭਵਜਲੁ ਉਤਰਸਿ ਪਾਰਿ ॥੨॥੧॥੫੭॥

ਔ ਸੰਤੋਂ ਕੀ ਸੰਗਤ ਮੈਂ ਉਧਾਰ ਹੋਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਇਸੀ ਕਰ ਸੰਸਾਰ ਸੇ ਪਾਰ ਉਤਾਰੀਤਾ ਹੈ॥੨॥੧॥੫੭॥

ਰਾਮਕਲੀ ਮਹਲਾ ੫ ॥

ਗੁਰੁ ਪੂਰਾ ਮੇਰਾ ਗੁਰੁ ਪੂਰਾ ॥
ਰਾਮ ਨਾਮੁ ਜਪਿ ਸਦਾ ਸੁਹੇਲੇ ਸਗਲ ਬਿਨਾਸੇ ਰੋਗ ਕੂਰਾ ॥੧॥ ਰਹਾਉ ॥

ਤੀਨੋਂ ਕਾਲੋਂ ਮੇਂ ਮੇਰਾ ਗੁਰੂ ਸਭ ਕਾਮ ਮੈਂ ਪੂਰਾ ਹੈ ਤਿਨ੍ਹੋਂ ਗੁਰੋਂ ਦੁਆਰੇ ਨਾਮ ਕੋ ਜਪਕੇ ਹਮ ਸਦਾ ਸੁਖੀ ਹੂਏ ਹੈਂ ਔ ਸਗਲ ਰੋਗ ਦੂਰ ਹੂਏ ਹੈਂ ਔ (ਕੂਰਾ) ਮੂਰਖਪੁਣਾ ਦੂਰ ਭਯਾ ਹੈ॥੧॥

ਏਕੁ ਅਰਾਧਹੁ ਸਾਚਾ ਸੋਇ ॥
ਜਾ ਕੀ ਸਰਨਿ ਸਦਾ ਸੁਖੁ ਹੋਇ ॥੧॥

ਹੇ ਭਾਈ ਤਾਂ ਤੇ ਏਕ ਜੋ ਸਾਚਾ ਹੈ (ਸੋਇ) ਤਿਸ ਕੋ ਅਰਾਧੋ ਜਿਸਕੀ ਸਰਨ ਲੈਨੇ ਸੇ ਅਚੁਤ ਸੁਖੁ ਪ੍ਰਾਪਤਿ ਹੋਵੈ॥੧॥

ਨੀਦ ਸੁਹੇਲੀ ਨਾਮ ਕੀ ਲਾਗੀ ਭੂਖ ॥

ਹਰਿ ਸਿਮਰਤ ਬਿਨਸੇ ਸਭ ਦੂਖ ॥੨॥

ਜਬ ਸੇ ਨਾਮ ਕੀ (ਭੂਖ) ਚਾਹ ਲਗੀ ਹੈ ਤਬ ਸੇ ਸੁਖ ਕੇ ਦੇਣੇ ਵਾਲੀ ਸਾਂਤੀ ਰੂਪ ਨਿੰਦ੍ਰਾ ਪ੍ਰਾਪਤਿ ਭਈ ਹੈ ਔ ਹਰੀ ਕੇ ਸਿਮਰਨੇ ਸੇ ਸਭ ਦੁਖ ਦੂਰ ਹੁਏ ਹੈਂ॥੨॥

ਸਹਜਿ ਅਨੰਦ ਕਰਹੁ ਮੇਰੇ ਭਾਈ ॥

ਗੁਰਿ ਪੂਰੈ ਸਭ ਚਿੰਤ ਮਿਟਾਈ ॥੩॥

ਤਾਂਤੇ ਹੇ ਮੇਰੇ ਭਾਈ ਨਾਮ ਕੋ ਜਪਕੇ ਅਬ ਹਮ ਸੁਭਾਵਕ ਹੀ ਅਨੰਦ ਕਾ ਧਾਰਨਾ ਕਰਤੇ ਹੈਂ ਕਿਉਂਕਿ ਗੁਰ ਪੂਰਿਓਂ ਨੇ ਸਭ ਚਿੰਤਾ ਮਿਟਾਈ ਹੈਂ॥੩॥

ਆਠ ਪਹਰ ਪ੍ਰਭ ਕਾ ਜਪੁ ਜਾਪਿ ॥

ਨਾਨਕ ਰਾਖਾ ਹੋਆ ਆਪਿ ॥੪॥੨॥੫੮॥

ਹਮ ਤੋ ਆਠੋਂ ਪਹਿਰ ਹਰੀ ਕਾ ਜਾਪ ਜਪਤੇ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਇਸੀ ਸੇ ਹਮਾਰਾ ਤੋ ਰਾਖਾ ਆਪ ਸਤਿਗੁਰੂ ਹੂਆ ਹੈ ਭਾਵ ਭਜਨ ਮੈਂ ਹਮਕੋ ਬਿਘਨ ਨਹੀਂ ਹੋਤਾ॥੪॥੨॥੫੮॥

ਰਾਗੁ ਰਾਮਕਲੀ ਮਹਲਾ ੫ ਪੜਤਾਲ ਘਰੁ ੩

ੴ ਸਤਿਗੁਰ ਪ੍ਰਸਾਦਿ ॥

ਨਰਨਰਹ ਨਮਸਕਾਰੰ ॥

ਜਲਨ ਥਲਨ ਬਸੁਧ ਗਗਨ ਏਕ ਏਕੰਕਾਰੰ ॥੧॥ ਰਹਾਉ ॥

ਨਰੋਂ ਮੈਂ ਜੋ (ਨਰਹ) ਸ੍ਰੇਸਟ ਵਾ ਨਿਅੰਤਾ ਪਰਮੇਸ੍ਵਰ ਹੈ ਤਿਸ ਕੋ ਹਮਾਰੀ ਨਮਸਕਾਰ ਹੈ॥ ਵਹੁ ਕੈਸਾ ਹੈ? ਜਲੋਂ ਮੈਂ ਥਲੋਂ ਮੈਂ ਅਰਥਾਤ ਮਾਰੂ ਅਸਥਲੋਂ ਮੈਂ ਔ ਪ੍ਰਿਥਵੀ ਮੈਂ ਪੁਨਹ ਅਕਾਸ ਮੈਂ ਜੋ ਏਕੋ ਏਕ ਸਰੂਪ ਹੈ ਪੁਨਹ ਵਹੁ ਕੈਸਾ ਹੈ? ਸਾਮਰਥ ਹੈ॥੧॥

ਹਰਨ ਧਰਨ ਪੁਨ ਪੁਨਹ ਕਰਨ ॥

ਨਹ ਗਿਰਹ ਨਿਰੰਹਾਰੰ ॥੧॥

ਬਾਰੰਬਾਰ ਸੰਸਾਰ ਕੋ ਕਰਕੇ (ਧਰਨ) ਪਾਲਨਾ ਕਰਤਾ ਹੈ ਪੁਨਹ (ਹਰਨ) ਨਾਸ ਭੀ ਕਰ ਦੇਤਾ ਹੈ ਪੁਨਹ ਜਿਸਕਾ ਘਰ ਨਹੀਂ ਹੈ ਔ ਭੋਜਨ ਭੀ ਨਹੀਂ ਖਾਤਾ॥੧॥

ਗੰਭੀਰ ਧੀਰ ਨਾਮ ਹੀਰ ਊਚ ਮੂਚ ਅਪਾਰੰ ॥

ਕਰਨ ਕੇਲ ਗੁਣ ਅਮੋਲ ਨਾਨਕ ਬਲਿਹਾਰੰ ॥੨॥੧॥੫੯॥

ਨਿਹਚਲ ਔ ਧੀਰਜਵਾਨ ਹੈ ਪੁਨਾ ਨਾਮ ਜਿਸਕਾ (ਹੀਰ) ਸੁਧ ਅਮੋਲਕ ਔ ਊਚਾ ਹੈ ਵਾ ਬਹੁਤ ਊਚਾ ਹੈ॥ ਤਥਾ ਪਾਰ ਉਰਾਰ ਤੇ ਰਹਿਤ ਬਿਲਾਸੋਂ ਕੇ ਕਰਨੇ ਹਾਰਾ ਹੈ ਔਰ ਗੁਣ ਜਿਸਕੇ ਅਮੋਲ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਐਸੇ ਵਾਹਿਗੁਰੂ ਸੇ ਹਮ ਬਲਿਹਾਰਨੇ ਜਾਤੇ ਹੈਂ॥੨॥੧॥੫੯॥ ਮਾਯਾ ਕੋ ਛਲ ਰੂਪ ਔ ਸੰਤੋਂ ਮੈਂ ਭਾਵਨੀ ਕਰਨੇ ਸੇ ਸੁਖ ਕੀ ਪ੍ਰਾਪਤੀ ਦਿਖਾਵਤੇ ਹੈਂ॥

ਰਾਮਕਲੀ ਮਹਲਾ ੫ ॥

ਰੂਪ ਰੰਗ ਸੁਗੰਧ ਭੋਗ ਤਿਆਗਿ ਚਲੇ ਮਾਇਆ ਛਲੇ ਕਨਿਕ ਕਾਮਿਨੀ ॥੧॥ ਰਹਾਉ ॥

ਰੂਪ ਔਰ ਇਸਤ੍ਰੀ ਔਰ ਰੰਗ ਪੁਨਾ ਸੁਗੰਧ ਔਰ ਜੋ ਭੋਗ ਹੈਂ ਅਰ ਸੁਇਨਾ ਔਰ ਇਸਤ੍ਰੀ ਇਹ ਸਭ ਮਾਯਾ ਕੇ ਫਲ ਹੈਂ॥ ਇਨਕੋ ਸਭ ਤਿਆਗ ਕੇ ਚਲੇ ਜਾਤੇ ਹੈਂ॥੧॥

ਭੰਡਾਰ ਦਰਬ ਅਰਬ ਖਰਬ ਪੇਖਿ ਲੀਲਾ ਮਨੁ ਸਧਾਰੈ ॥

ਨਹ ਸੰਗਿ ਗਾਮਨੀ ॥੧॥

ਅਰਬ ਔਰ ਖਰਬ ਗਿਨਤੀ ਹੈ ਭਾਵ ਬਹੁਤ ਧਨ ਕੇ (ਭੰਡਾਰ) ਖਜਾਨਿਓਂ ਕੀ (ਲੀਲਾ) ਖੇਡ ਦੇਖਕੇ ਮਨ ਸਹਿਤ ਅਧਾਰ ਕੇ ਹੋਤਾ ਹੈ ਅਰਥਾਤ ਪ੍ਰਸੰਨ ਹੋਤਾ ਹੈ ਵਾ (ਸਧਾਰੈ) ਤਿਸ ਤਰਫ ਜਾਤਾ ਭਾਵ ਅਤੀ ਪ੍ਰੀਤੀ ਕਰਤਾ ਹੈ ਪਰੰਤੂ ਇਨ ਪਦਾਰਥੋਂ ਕਾ ਪਰਲੋਕ ਮੈਂ ਸਾਥ ਜਾਨਾ ਨਹੀਂ ਹੋਤਾ ਹੈ॥੧॥

ਸੁਤ ਕਲਤ੍ਰ ਭ੍ਰਾਤ ਮੀਤ ਉਰਝਿ ਪਰਿਓ ਭਰਮਿ ਮੋਹਿਓ ਇਹ ਬਿਰਖ ਛਾਮਨੀ ॥

ਇਸਤ੍ਰੀ ਤਥਾ ਭਾਈ ਔ ਮਿਤ੍ਰੋਂ ਕੋ ਦੇਖਕੇ ਇਨ ਕੇ ਬੀਚ ਭਰਮ ਕਰਕੇ ਮੋਹਿਆ ਹੂਆ ਫਸ ਰਹਾ ਹੈ॥ ਏਹ ਕੈਸੇ ਹੈਂ ਜੈਸੇ ਬ੍ਰਿਛ ਕੀ (ਛਾਮਨੀ) ਛਾਇਆ ਹੈ ਭਾਵ ਸੇ ਇਸਥਿਰ ਨਹੀਂ ਹੈਂ॥੧॥

ਚਰਨ ਕਮਲ ਸਰਨ ਨਾਨਕ ਸੁਖੁ ਸੰਤ ਭਾਵਨੀ ॥੨॥੨॥੬੦॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਸੰਤੋਂ ਕੇ ਚਰਨ ਕਮਲੋਂ ਕੀ ਸਰਨ ਹੋਇਕੇ ਵਾਹਗੁਰੂ ਕੀ (ਭਾਵਨੀ) ਸਰਧਾ ਮੈਂ ਲਗੇ ਹੈਂ ਸੋ ਸੁਖ ਰੂਪ ਹੁਏ ਹੈਂ॥੨॥੨॥੬੦॥

ੴ ਸਤਿਗੁਰ ਪ੍ਰਸਾਦਿ ॥

ਰਾਗੁ ਰਾਮਕਲੀ ਮਹਲਾ ੯ ਤਿਪਦੇ ॥

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸ੍ਵੈਮਨ ਕੇ ਪਰਥਾਇ ਕਰ ਸਰਬ ਕੋ ਹਰੀ ਨਾਮ ਕਾ ਉਪਦੇਸ਼ ਕਰਤੇ ਹੈਂ॥

ਰੇ ਮਨ ਓਟ ਲੇਹੁ ਹਰਿ ਨਾਮਾ ॥

ਜਾ ਕੈ ਸਿਮਰਨਿ ਦੁਰਮਤਿ ਨਾਸੈ ਪਾਵਹਿ ਪਦੁ ਨਿਰਬਾਨਾ ॥੧॥ ਰਹਾਉ ॥

ਹੇ ਮਨ ਤੂੰ ਹਰੀ ਕੇ ਨਾਮ ਕੀ ਓਟ ਲੇਹੁ ਜਿਸਕੇ ਸਿਮਰਨੇ ਸੇ ਦੁਰਮਤੀ ਦੂਰ ਹੋਵੇ ਔ ਨਿਰਬਾਣ ਪਦ ਕੋ ਪਾਵੇਂ॥

ਬਡਭਾਗੀ ਤਿਹ ਜਨ ਕਉ ਜਾਨਹੁ ਜੋ ਹਰਿ ਕੇ ਗੁਨ ਗਾਵੈ ॥

ਤਿਸ ਜਨ ਕੋ ਬਡੇ ਭਾਗੋਂ ਵਾਲਾ ਜਾਨੋ ਜੋ ਪਰਮੇਸੂਰ ਕੇ ਗੁਨੋਂ ਕੋ ਗਾਵਤਾ ਹੈ॥

ਜਨਮ ਜਨਮ ਕੇ ਪਾਪ ਖੋਇ ਕੈ ਫੁਨਿ ਬੈਕੁੰਠਿ ਸਿਧਾਵੈ ॥੧॥

ਵਹੁ ਜਨਮਾਂਤ੍ਰੋਂ ਕੇ ਪਾਪੋਂ ਕੋ ਦੂਰ ਕਰਕੇ ਪੁਨਹ (ਬੈਕੁੰਠਿ) ਅਬਚਲ ਸਰੂਪ ਮੇਂ ਜਾਤਾ ਹੈ॥੧॥

ਪੰਨਾ ੯੦੨

ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ ॥

ਅਜਾਮਲ ਕਉ ਅੰਤ ਸਮੇਂ ਮੈਂ ਪੁਤ ਕੇ ਮੋਹ ਕਰ ਨਾਰਾਇਣ ਕੀ ਗਿਆਤ ਆਈ ਹੈ॥

ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ ॥੨॥

ਜਿਸ ਗਤੀ ਕੋ ਜੋਗੀਓਂ ਕੇ ਬਡੇ ਜੋ (ਈਸਰੁ) ਸਿਵਜੀ ਆਦਿਕ ਹੈਂ ਸੋ ਚਾਹੁਤੇ ਹੈਂ ਸੋ ਗਤੀ ਛਿਨ ਮਾਤ੍ਰ ਮੈਂ ਪਾਈ ਹੈ॥੨॥

ਨਾਹਿਨ ਗੁਨੁ ਨਾਹਿਨ ਕਛੁ ਬਿਦਿਆ ਧਰਮੁ ਕਉਨੁ ਗਜਿ ਕੀਨਾ ॥

ਨਾਹੀ ਥਾ ਗੁਨ ਔ ਕੁਛ ਬਿਦਿਆ ਭੀ ਨਹੀਂ ਥੀ ਕਹੁ ਹੇ ਮਨ ਕਉਨ ਸਾ ਧਰਮ ਹਾਥੀ ਨੇ ਕੀਆ ਥਾ॥

ਨਾਨਕ ਬਿਰਦੁ ਰਾਮ ਕਾ ਦੇਖਹੁ ਅਭੈ ਦਾਨੁ ਤਿਹ ਦੀਨਾ ॥੩॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਤੁਮ ਰਾਮ ਕਾ (ਬਿਰਦੁ) ਪ੍ਰਣ ਦੇਖੋ ਜਿਸਨੇ ਅਭੈਤਾ ਕਾ ਦਾਨ ਤਿਸ ਹਾਥੀ ਕੋ ਦੇ ਦੀਆ ਹੈ ਤਾਂ ਤੇ ਐਸੇ ਹਰੀ ਨਾਮ ਕੀ ਸਰਨ ਲੇਵੋ॥੩॥੧॥

ਸੰਤੋਂ ਕੇ ਆਗੇ ਜਗਜਾਸੂ ਕੀ ਬੇਨਤੀ ਦਿਖਾਵਤੇ ਹੈਂ ਕਿ ਐਸੇ ਬੇਨਤੀ ਕਰੇ॥

ਰਾਮਕਲੀ ਮਹਲਾ ੯ ॥

ਸਾਧੋ ਕਉਨ ਜੁਗਤਿ ਅਬ ਕੀਜੈ ॥

ਜਾ ਤੇ ਦੁਰਮਤਿ ਸਗਲ ਬਿਨਾਸੈ ਰਾਮ ਭਗਤਿ ਮਨੁ ਭੀਜੈ ॥੧॥ ਰਹਾਉ ॥

ਹੇ ਸੰਤੋਂ ਅਬ ਕੌਨ ਦ੍ਰਿਸਟਾਂਤ ਕਰ ਬੀਚਾਰਨ ਕਰੀਏ ਜਿਸ ਜੁਗਤੀ ਸੇ ਖੋਟੀ ਮਤੀ ਜੋ ਵਿਸ਼ਯੋਂ ਮੈਂ ਹਿਤ ਕਰਨੇ ਹਾਰੀ ਹੈ ਸਾਰੀ ਹੀ (ਬਿਨਾਸੈ) ਨਸ਼ਟ ਹੋਵੈ ਔਰ ਰਾਮ ਕੀ ਭਗਤੀ ਮੈਂ ਮਨ ਹਮਾਰਾ (ਭੀਜੈ) ਤਤਪਰ ਹੋਵੈ॥੯॥

ਮਨੁ ਮਾਇਆ ਮਹਿ ਉਰਝਿ ਰਹਿਓ ਹੈ ਬੂਝੈ ਨਹ ਕਛੁ ਗਿਆਨਾ ॥

ਹੇ ਸੰਤੋਂ ਮਨ ਤੌ ਹਮਾਰਾ ਮਾਇਆ ਮੈਂ ਫਸ ਰਹਿਆ ਹੈ ਸਾਸਤ੍ਰੋਂ ਵਾ ਗੁਰੋਂ ਦੁਆਰੇ ਇਹ (ਕਛੁ) ਥੋੜਾ ਭੀ ਪਰਮੇਸ੍ਰਰ ਕਾ ਜਾਨਣਾ ਨਹੀਂ ਕਰਤਾ ਹੈ॥

ਕਉਨੁ ਨਾਮੁ ਜਗੁ ਜਾ ਕੈ ਸਿਮਰੈ ਪਾਵੈ ਪਦੁ ਨਿਰਬਾਨਾ ॥੧॥

ਇਸਤੇ ਏਹ ਕਹੀਏ ਵਹੁ ਕੌਨ ਨਾਮੁ ਹੈ ਜਿਸਕੇ ਸਿਮਰਨੇ ਕਰਿ ਏਹੁ (ਜਗ) ਜੀਵ ਨਿਰਬਾਣ ਪਦ ਕੋ ਪਾਵੇ॥੧॥ ਐਸੇ ਜਬ ਬੇਨਤੀ ਕਰੀ॥੧॥

ਭਏ ਦਇਆਲ ਕ੍ਰਿਪਾਲ ਸੰਤ ਜਨ ਤਬ ਇਹ ਬਾਤ ਬਤਾਈ ॥

ਦਯਾ ਕੇ ਘਰ ਜੋ ਸੰਤ ਜਨ ਹੈਂ ਜਬ ਕ੍ਰਿਪਾਲ ਹੁਏ ਤਬ ਤਿਨ੍ਹੋਂ ਨੇ ਏਹੁ ਬਾਤ ਬਤਾਇ ਦਈ ਹੈ॥

ਸਰਬ ਧਰਮ ਮਾਨੋ ਤਿਹ ਕੀਏ ਜਿਹ ਪ੍ਰਭ ਕੀਰਤਿ ਗਾਈ ॥੨॥

ਹੇ ਭਾਈ ਜਿਸਨੇ ਪ੍ਰਭੂ ਕੀ ਕੀਰਤੀ ਗਾਈ ਹੈ ਤਿਸੀ ਨੇ ਸਰਬ ਧਰਮ ਕਰਿ ਲੀਏ ਹੈਂ ਇਹ ਤੁਮ ਮਾਨ ਲੇਵੋ॥੨॥

ਰਾਮ ਨਾਮੁ ਨਰੁ ਨਿਸਿ ਬਾਸੁਰ ਮਹਿ ਨਿਮਖ ਏਕ ਉਰਿ ਧਾਰੈ ॥

ਜੋ ਪੁਰਸੁ ਰਾਮ ਨਾਮ ਕੋ ਦਿਨ ਰਾਤ ਮੈਂ ਏਕ ਨਿਮਖ ਮਾਤ੍ਰ ਅਰਥਾਤ ਅਲਪ ਕਾਲ ਭੀ ਰਿਦੈ ਮੈਂ ਧਾਰਨ ਕਰੇ॥੨॥

ਜਮ ਕੋ ਤ੍ਰਾਸੁ ਮਿਟੈ ਨਾਨਕ ਤਿਹ ਅਪੁਨੋ ਜਨਮੁ ਸਵਾਰੈ ॥੩॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਪੁਰਸ ਕੇ ਮਨ ਵਿਚੋਂ ਜਮ ਕਾ ਤ੍ਰਾਸ ਮਿਟ ਜਾਤਾ ਹੈ ਅਉਰ ਅਪਨੇ ਜਨਮ ਕੋ ਸਵਾਰ ਲੇਤਾ ਹੈ॥੩॥੨॥

ਰਾਮਕਲੀ ਮਹਲਾ ੯ ॥

ਪ੍ਰਾਨੀ ਨਾਰਾਇਨ ਸੁਧਿ ਲੇਹਿ ॥

ਛਿਨੁ ਛਿਨੁ ਅਉਧ ਘਟੈ ਨਿਸਿ ਬਾਸੁਰ ਬ੍ਰਿਥਾ ਜਾਤੁ ਹੈ ਦੇਹ ॥੧॥ ਰਹਾਉ ॥

ਹੇ ਪ੍ਰਾਨੀ ਤੂੰ ਨਾਰਾਇਣ ਕੀ ਸੁਧ ਲੈ ਭਾਵ ਯਾਦ ਕਰੁ ਕਿਉਂਕਿ ਪਲ ਪਲ ਮੈਂ ਅਵਸਥਾ ਰਾਤ ਦਿਨ ਘਟਤੀ ਜਾਤੀ ਹੈ ਔ ਐਸਾ ਮਨੁਖ ਸਰੀਰ ਜੋ ਦੇਵਤਿਆਂ ਕੋ ਭੀ ਦੁਰਲਭ ਹੈ ਸੋ ਬਿਅਰਥ ਜਾਤਾ ਹੈ॥੧॥

ਤਰਨਾਪੋ ਬਿਖਿਅਨ ਸਿਉ ਖੋਇਓ ਬਾਲਪਨੁ ਅਗਿਆਨਾ ॥

ਬਾਲਪਨ ਤੋ ਅਗਯਾਤ ਮੈਂ ਗਿਆ ਹੀ ਥਾ ਪਰੰਤੂ ਜਵਾਨੀ ਕਾ ਵਕਤ ਭੀ ਬਿਸਯੋਂ ਮੇਂ ਖੋਇ ਦੀਆ ਹੈ॥

ਬਿਰਧਿ ਭਇਓ ਅਜਹੂ ਨਹੀ ਸਮਝੈ ਕਉਨ ਕੁਮਤਿ ਉਰਝਾਨਾ ॥੧॥

ਬੁਢਾ ਭੀ ਹੂਆ ਅਜੇ ਭੀ ਨਹੀਂ ਸਮਝਤਾ ਹੈ ਤੂੰ ਕੌਨ ਸੀ ਖੋਟੀ (ਮਤਿ) ਸਿਖਿਆ ਮੇਂ ਫਸਿਆ ਹੈਂ॥੧॥

ਮਾਨਸ ਜਨਮੁ ਦੀਓ ਜਿਹ ਠਾਕੁਰਿ ਸੋ ਤੈ ਕਿਉ ਬਿਸਰਾਇਓ ॥

ਜਿਸ ਠਾਕੁਰ ਜੀ ਨੇ ਤੇਰੇ ਕੋ ਮਾਨੁਖ ਜਨਮ ਅਮੋਲਕ ਦੀਆ ਹੈ ਹੇ ਮੂਢ ਸੋ ਤੈਨੇ ਕਿਉਂ ਭੁਲਾਇਆ ਹੈ॥

ਮੁਕਤੁ ਹੋਤ ਨਰ ਜਾ ਕੈ ਸਿਮਰੈ ਨਿਮਖ ਨ ਤਾ ਕਉ ਗਾਇਓ ॥੨॥

ਜਿਸਕੇ ਯਾਦ ਕਰਨੇ ਸੇ ਪੁਰਸ ਮੁਕਤ ਹੋ ਜਾਤਾ ਹੈ ਹੇ ਭਾਈ ਤੈਨੇ ਤਿਸ ਕੋ ਨਿਮਖ ਮਾਤ੍ਰ ਭੀ ਨਹੀਂ ਗਾਇਆ॥੨॥

ਮਾਇਆ ਕੋ ਮਦੁ ਕਹਾ ਕਰਤੁ ਹੈ ਸੰਗਿ ਨ ਕਾਹੂ ਜਾਈ ॥

ਮਾਯਾ ਕਾ ਹੰਕਾਰ ਤੂੰ ਕਿਆ ਕਰਤਾ ਹੈਂ ਸੋ ਕਿਸੇ ਕੇ ਸੰਗ ਨਹੀਂ ਜਾਤੀ॥

ਨਾਨਕੁ ਕਹਤੁ ਚੇਤਿ ਚਿੰਤਾਮਨਿ ਹੋਇ ਹੈ ਅੰਤਿ ਸਹਾਈ ॥੩॥੩॥੮੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਚਿੰਤਾਮਨੀ ਸਰੂਪ ਜੋ ਨਾਰਾਇਣੁ ਹੈ ਤਿਸ ਕੋ ਤੂੰ ਯਾਦ ਕਰਿ ਸੋ ਅੰਤਕਾਲ ਕੋ ਤੇਰਾ ਸਹਾਈ ਹੋਵੈਗਾ॥੩॥੩॥੮੧॥

ਸ੍ਰੀ ਗੁਰੂ ਜੀ ਬ੍ਰਿੰਦਾਬਨ ਗੁਵਰਧਨ ਪਰਬਤ ਪਰ ਗਏ ਤਹਾਂ ਬ੍ਰਿਜਬਾਸੀ ਲੋਕ ਮਿਲਨੇ ਆਏ ਤਿਨੋਂ ਨੇ ਕਲਯੁਗ ਕਾ ਰੂਪ ਅਰੁ ਥਾਉਂ ਪੂਛਾ ਤਬ ਗੁਰੂ ਜੀ ਕਹਿਤੇ ਭਏ॥

## ਰਾਮਕਲੀ ਮਹਲਾ ੧ ਅਸਟਪਦੀਆ

ੴ ਸਤਿਗੁਰ ਪ੍ਰਸਾਦਿ ॥

ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ ॥

ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ ॥੧॥

ਜੋ ਚੰਦ ਸਤਿਜੁਗ ਤ੍ਰੇਤਾ ਦੁਆਪਰ ਮੈਂ ਚੜਤਾ ਥਾ ਸੋਈ ਅਬ ਕਲਯੁਗਿ ਮੈਂ ਚੜਤਾ ਹੈ ਅਰ ਸੋਈ ਤਾਰੇ ਹੈਂ ਸੋਈ ਸੂਰਜ ਭੀ ਤਪਤਾ ਅਰਥਾਤ ਪ੍ਰਕਾਸ ਕਰਤਾ ਹੈ ਸੋਈ ਧਰਤੀ ਹੈ ਪੁਨ: ਪੌਨ ਭੀ ਵਹੀ ਝੁਲਾਰੇ ਦੇਤਾ ਹੈ ਸੋ ਜੀਵ ਹੈਂ ਤਿਨੋਂ ਮੇਂ ਕਲਿਜੁਗ ਖੇਲਤਾ ਹੈ ਔਰ ਥਾਉਂ ਕਲਯੁਗਿ ਕਾ ਕੈਸੇ ਕਹੀਏ ਭਾਵ ਜੀਵੋਂ ਕੇ ਮਨ ਮੇਂ ਹੀ ਨਿਵਾਸੁ ਹੈ॥ ਵਾ ਕਲਜੁਗ ਕੇ ਜੀਵ ਇਸਕੇ ਅਨੁਸਾਰ ਖੇਲਤੇ ਭਾਵ ਚੇਸਟਾ ਕਰਤੇ ਹੈਂ ਕੈਸੇ ਹੋਰ ਥਾਉਂ ਕਹੀਏ॥੧॥

ਜੀਵਨ ਤਲਬ ਨਿਵਾਰਿ ॥

ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ ॥੧॥ ਰਹਾਉ ॥

ਹੇ ਭਾਈ ਜੀਵਨੇ ਕੀ ਜੋ (ਤਲਬ) ਇਛਾ ਤਿਸ ਕੋ ਨਿਵਰਤ ਕਰੋ ਯੁਗ ਕੇ ਐਸੇ ਲਛਨ ਬੀਚਾਰ ਜੋ ਪੁਰਸ ਜੋਰਾਵਰੀ ਕਰਤੇ ਹੈਂ ਸੋ ਲੋਕੋਂ ਮੇਂ ਪਰਵਾਣ ਹੋਤਾ ਹੈ॥

ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ ॥

ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ ॥੨॥

ਔ ਕਿਸੇ ਦੇਸ ਮੈਂ ਭੀ ਕਲਯੁਗ ਆਇਆ ਹੂਆ ਨਹੀਂ ਸੁਨੀਤਾ ਕਿ ਅਮਕੇ ਦੇਸ ਮੈਂ ਰਹਿਤਾ ਹੈ ਔ ਕਿਸੇ ਤੀਰਥ ਕੇ ਪਾਸ ਬੈਠਾ ਭੀ ਨਹੀਂ ਸੁਨੀਤਾ ਜੇ ਕਿਤੇ ਦਾਤਾ ਦਾਨ ਕਰਤਾ ਹੈ ਤਹਾਂ ਭੀ ਨਹੀਂ ਹੈ॥ ਹੋਰ ਕਿਤੇ ਮਹਲ ਉਸਾਰ ਕੇ ਭੀ ਬੈਠਾ ਹੂਆ ਨਹੀਂ ਹੈ॥੨॥

ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ ॥

ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ ॥੩॥

ਏਹ ਲਛਨ ਦੇਖਨੇ ਮੈਂ ਜਰੂਰ ਆਵਤੇ ਹੈਂ ਜੋ ਕੋਈ ਸਤ ਬੋਲਣੇ ਦੀ ਪ੍ਰਤਗਯਾ ਕਰਤਾ ਹੈ ਤਿਸ ਕਾ ਵਹੁ ਪ੍ਰਣ ਨਸ਼ਟ ਹੋ ਜਾਤਾ ਹੈ ਔ ਤਪ ਘਰ ਮੈਂ ਇਸਥਿਤ ਹੁਏ ਪੁਰਸ ਕਾ ਤਪੁ ਭੀ ਪੂਰਾ ਨਹੀਂ ਹੋਤਾ ਹੈ॥ ਜੋ ਕੋਈ ਨਾਮ ਕੋ ਜਪਤਾ ਹੈ ਤਿਸ ਕੀ ਬਦਨਾਮੀ ਹੋਤੀ ਹੈ ਭਾਵ ਸੇ ਉਸਕੋ ਕਲਿਜੁਗ ਕੋਈ ਬਿਘਨ ਕਰਿ ਦੇਂਦਾ ਹੈ ਏਹੀ ਕਲਿਯੁਗ ਕੇ ਲਖਣ ਹੈਂ॥੩॥

ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ॥
ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ ॥੪॥

ਜਿਸਕੋ ਸਰਦਾਰੀ ਪ੍ਰਾਪਤ ਹੋਤੀ ਹੈ ਤਿਸ ਕੋ ਖੁਆਰੀ ਭੀ ਹੋਤੀ ਹੈ ਔ ਚਾਕਰੋਂ ਕੋ ਕੋਈ ਡਰੁ ਨਹੀਂ ਹੋਤਾ ਹੈ ਜਬ ਸਰਦਾਰ ਕੋ ਜੰਜੀਰ ਪੜਤੇ ਹੈਂ ਭਾਵ ਜਬ ਪਾਤਸਾਹਿ ਕੈਦ ਕਰਤੇ ਹੈਂ ਤਬ ਚਾਕਰੋਂ ਕੇ ਹਾਥੋਂ ਸੇ ਤਿਨ ਕਾ ਮਰਨਾ ਹੋਤਾ ਹੈ॥੪॥

ਪੰਨਾ ੯੦੩

ਆਖੁ ਗੁਣਾ ਕਲਿ ਆਈਐ ॥
ਤਿਹੁ ਜੁਗ ਕੇਰਾ ਰਹਿਆ ਤਪਾਵਸੁ ਜੇ ਗੁਣ ਦੇਹਿ ਤ ਪਾਈਐ ॥੧॥ ਰਹਾਉ ॥

ਹੇ ਭਾਈ ਅਬ ਪਰਮੇਸ੍ਰਰ ਕੇ ਗੁਣ ਕਹੋ ਕਿਉਂਕਿ ਕਲਿਯੁਗ ਆਇ ਗਇਆ ਹੈ ਔ ਤੀਨ ਜੁਗ ਪਿਛਲਿਓਂ ਕਾ ਜੋ ਨਿਆਉਂ ਥਾ ਸਤ ਬੋਲਣਾ ਔ ਯਗ ਕਰਨੇ ਪੁਨ: ਪੂਜਾ ਕਰਨੀ ਇਹ ਦੂਰ ਹੂਆ ਹੈ ਅਬ ਪਰਮੇਸ੍ਰਰ ਅਪਣੇ ਗੁਣਾਨਵਾਦ ਦੇਵੈ ਤੋ ਮੋਖ ਕੋ ਪਾਈਤਾ ਹੈ॥੧॥

ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ ॥
ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ ॥੫॥

ਕਲਜੁਗ ਮੈਂ ਕਲੇਸ ਵਾਲੀ ਸਰਾ ਨਿਬੇੜੀ ਹੈ ਭਾਵ ਸੇ ਵੱਢੀ ਲੈਕੇ ਬੇਇਨਸਾਫੀ ਕਰਤੇ ਹੈਂ ਇਸੀ ਸੇ ਕਾਜੀ ਭਾਵ ਅਦਾਲਤੀ ਪਾਪੋਂ ਕਰਕੇ ਕਾਲੇ ਹੋ ਰਹੇ ਹੈਂ ਬ੍ਰਹਮਾ ਜੀ ਕਰਕੇ ਪ੍ਰਕਾਸ਼ਤ ਅਥਰਬਣ ਆਦਿ ਬੇਦ ਬਾਨੀ ਕਾ ਜੋ ਬਿਸਥਾਰ ਹੈ ਤਿਸ ਮੈਂ ਸੇ ਪਰਮੇਸ੍ਰਰ ਕੀ ਕੀਰਤੀ ਰੂਪ ਜੋ ਕਰਣੀ ਹੈ ਤਿਸ ਕੋ ਸੰਤ ਜਨੋਂ ਨੇ ਪਾਇਆ ਹੈ॥੫॥

ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ ॥
ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ ॥੬॥

ਜੇ ਪੂਜਾ ਕਰੀ ਔ ਪਤਿ ਨ ਰਹੀ ਤੋ ਕਿਆ ਹੈ ਭਾਵ ਉਤਮ ਕਰਮ ਤੇ ਹੀ ਪਤਿ ਮਿਲਤੀ ਹੈ ਪੁਨ: ਸਚ ਤੋ ਬੋਲਤਾ ਨਹੀਂ ਔ ਇੰਦ੍ਰਜੋਂ ਕਾ ਸੰਜਮ ਵਾਲਾ ਹੂਆ ਤੋ ਕਿਆ ਹੂਆ ਤਥਾ ਜਤ ਤੋ ਧਾਰਿਆ ਨਹੀਂ ਔ ਪਹਿਰਿਆ ਜਨੇਊ ਤੋ ਕਿਆ ਹੈ॥ ਨਾਵਤੇ ਭੀ ਹੋ ਔ ਬਸਤ੍ਰੋਂ ਕੋ ਧੋਤੇ ਭੀ ਹੋ ਪੁਨਹ ਤਿਲਕ ਭੀ ਮਸਤਕ ਪਰ ਚੜ੍ਹਾਵਤੇ ਹੋ ਪਰੰਤੂ ਬਿਚਾਰ ਬਿਨਾ ਪਵਿਤ੍ਰਤਾ ਨਹੀਂ ਹੋਤੀ ਭਾਵ ਜੀਵ ਕੋ ਵੀਚਾਰੁ ਕਰਨਾ ਮੁਖ ਕਰਤਬੁ ਹੈ॥੬॥

ਕਲਿ ਪਰਵਾਣੁ ਕਤੇਬ ਕੁਰਾਣੁ ॥
ਪੋਥੀ ਪੰਡਿਤ ਰਹੇ ਪੁਰਾਣ ॥

ਕਲਯੁਗ ਮੈਂ ਮੁਸਲਮਾਨੋਂ ਕਾ ਤੇਜੁ ਹੈ ਔ ਹਿੰਦੂਓਂ ਕਾ ਪ੍ਰਤਾਪ ਕਮ ਹੈ ਇਸੀ ਸੇ ਪੋਥੀਆਂ ਸਧਾਰਨ ਪੁਸਤਕ ਔ ਪੁਰਾਨ ਅਰ ਤਿਨ ਕੇ ਸਿਧਾਂਤ ਕੇ ਜਾਨਣੇਹਾਰੇ ਪੰਡਿਤ ਭੀ ਰਹਿ ਚੁਕੇ ਹੈਂ॥

ਨਾਨਕ ਨਾਉ ਭਇਆ ਰਹਮਾਣੁ ॥
ਕਰਿ ਕਰਤਾ ਤੂ ਏਕੋ ਜਾਣੁ ॥੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਅਬ ਮੁਸਲਮਾਨੀ ਬੋਲੀ ਮੈਂ ਭਗਵੰਤ ਕਾ ਨਾਮ ਰਹਿਮਾਨ ਭਇਆ ਹੈ॥ ਹੇ ਭਾਈ (ਕਰਤਾ) ਪਰਮੇਸਰ ਜੋ ਹਿੰਦੂ ਅਰ ਮੁਸਲਮਾਨ ਦੋਊ ਕੇ ਕਰਨੇਹਾਰਾ ਹੈ ਸੋ ਤੂੰ ਏਕੋ ਹੀ ਜਾਨੁ॥੭॥

ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਨਾਮ ਕਰਕੇ ਕਲਿਜੁਗ ਮੈਂ ਵਡਿਆਈ ਮਿਲਤੀ ਹੈ ਇਸ ਨਾਮ ਜਾਪ ਕੇ ਊਪਰ ਹੋਰ ਕੋਈ ਕਰਮ ਨਹੀਂ ਹੈ॥

ਜੇ ਘਰਿ ਹੋਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ ਤਹੀ ॥੮॥੧॥

ਜੇ ਘਰ ਮੈਂ ਪਦਾਰਥੋਂ ਕੇ ਹੋਤੇ ਔਰ ਸੇ ਮੰਗਣੇ ਕੋ ਜਾਈਐ ਤੌਂ (ਤਹੀ) ਤਿਸੁ ਮੰਗਣੇ ਵਾਲੇ ਕੋ ਉਲਾਂਭਾ ਹੀ ਮਿਲਤਾ ਹੈ ਕਿ ਲੋਕ ਕਹਿਤੇ ਹੈਂ ਤੂੰ ਬਡਾ ਬੇਸ਼ਰਮ ਹੈਂ ਭਾਵ ਕਲਿਯੁਗ ਮੈਂ ਨਾਮ ਕੀ ਮੁਖਤਾ ਹੈਂ ਇਸਕੋ ਛੋਡਕੈ ਜੋ ਯਗਜਾਦਿਕ ਕਰਤੇ ਹੈਂ ਤਿਸ ਕੋ ਧਰਮਰਾਇ ਤਾੜਕੇ ਕਹੇਗਾ ਨਾਮ ਕੋ ਛੋਡਕਰ ਔਰ ਕਰਮੋਂ ਮੈਂ ਲਾਗਕੇ ਤੈਨੇ ਜਨਮ ਵਿਅਰਥ ਕਿਉਂ ਗਵਾਇਆ ਹੈ॥੮॥੧॥ ਕਿਸੀ ਜੋਗੀ ਕੇ ਉਪਦੇਸ਼ ਕਰਤੇ ਹੁਏ ਗੁਰੂ ਜੀ ਨੇ ਇਹ ਅਸਟਪਦੀ ਉਚਾਰੀ ਹੈ॥

ਰਾਮਕਲੀ ਮਹਲਾ ੧ ॥

ਜਗੁ ਪਰਬੋਧਹਿ ਮੜੀ ਬਧਾਵਹਿ ॥

ਆਸਣੁ ਤਿਆਗਿ ਕਾਹੇ ਸਚੁ ਪਾਵਹਿ ॥

ਤੂੰ ਜਗਤ ਕੋ ਤੋ ਉਪਦੇਸ਼ ਕਰਤਾ ਹੈਂ ਕਿ ਘਰ ਤਜਾਗੋ ਔ ਆਪ (ਮੜੀ) ਮਠ ਬਨਾਵਤਾ ਹੈਂ॥ ਜਹਾਂ ਜੋਗੀ ਰਹਿਤੇ ਹੈਂ ਉਸ ਸਥਾਨ ਕਾ ਨਾਮ ਮਠ ਕਹਿਤੇ ਹੈਂ ਔ ਆਸਣ ਕੋ ਤਿਆਗ ਕੈ (ਕਾਹੇ) ਕਿਆ ਸੁਖ ਪਾਵੇਂਗਾ ਭਾਵ ਨਹੀਂ ਪਾਵੈਗਾ ਚੰਚਲਤਾ ਕਰ ਦੁਖੀ ਰਹੇਗਾ॥

ਮਮਤਾ ਮੋਹੁ ਕਾਮਣਿ ਹਿਤਕਾਰੀ ॥

ਨਾ ਅਉਧੂਤੀ ਨਾ ਸੰਸਾਰੀ ॥੧॥

ਚੇਲਿਓਂ ਮੈਂ ਮਮਤਾ ਹੈ ਔ ਸਰੀਰ ਮੈਂ ਮੋਹ ਹੈ ਪੁਨਾ ਇਸਤ੍ਰੀਓਂ ਕਾ (ਹਿਤਕਾਰੀ) ਪ੍ਰੇਮੀ ਹੋਇ ਰਿਹਾ ਹੈਂ ਇਸੀ ਸੇ ਤੂੰ ਨਾ ਅਵਧੂਤ ਹੂਆ ਨਾ ਸੰਸਾਰੀ ਹੂਆ ਹੈਂ॥੧॥

ਜੋਗੀ ਬੈਸਿ ਰਹਹੁ ਦੁਬਿਧਾ ਦੁਖੁ ਭਾਗੈ ॥

ਘਰਿ ਘਰਿ ਮਾਗਤ ਲਾਜ ਨ ਲਾਗੈ ॥੧॥ ਰਹਾਉ ॥

ਹੇ ਜੋਗੀ ਤੂੰ ਪਰਮੇਸਰ ਕਾ ਭਰੋਸਾ ਕਰਕੇ ਬੈਠ ਰਹੁ ਅਰ ਆਤਮ ਬੀਚਾਰ ਕਰ ਇਸ ਸੇ ਦ੍ਵੈਤ ਕਰਕੇ ਜੋ ਦੁਖ ਹੈਂ ਸੋ ਸਭ ਭਾਗ ਜਾਏਗਾ। ਹੇ ਜੋਗੀ ਤੇਰੇ ਕੋ ਘਰ ਘਰ ਮਾਂਗਣੇ ਸੇ ਲੱਜਾ ਨਹੀਂ ਲਾਗਤੀ ਹੈ॥੧॥

ਗਾਵਹਿ ਗੀਤ ਨ ਚੀਨਹਿ ਆਪੁ ॥

ਕਿਉ ਲਾਗੀ ਨਿਵਰੈ ਪਰਤਾਪੁ ॥

ਹੇ ਜੋਗੀ ਤੂੰ ਗੀਤ ਗਾਵਤਾ ਹੈਂ ਔਰ ਅਪਨੇ ਸਰੂਪ ਕੋ ਜਾਨਤਾ ਨਹੀਂ ਹੈ ਪੁਨਾ ਵਿਸ਼ਯੋਂ ਕੀ ਜੋ ਵਿਸੇਸ ਕਰ ਤੇਰੇ ਕੋ ਤਪਤ ਲਾਗ ਰਹੀ ਹੈ ਸੋ ਕਿਸ ਪ੍ਰਕਾਰ ਸੇ ਦੂਰ ਹੋਵੈ॥

ਗੁਰ ਕੈ ਸਬਦਿ ਰਚੈ ਮਨ ਭਾਇ ॥

ਭਿਖਿਆ ਸਹਜ ਵੀਚਾਰੀ ਖਾਇ ॥੨॥

ਜੋ ਗੁਰੋਂ ਕੇ ਉਪਦੇਸ ਮੈਂ ਮਨ ਕੇ ਪ੍ਰੇਮ ਕਰਕੇ ਰਾਚ ਰਹੇ। ਔ (ਗਿਆਨ) ਬਿਚਾਰ ਰੂਪ ਭਿਖਿਆ ਕੋ ਖਾਵੇਂ ਤਬ ਤਪਤ ਕੀ ਨਿਬਰਤੀ ਹੋਤੀ ਹੈ॥੨॥

ਭਸਮ ਚੜਾਇ ਕਰਹਿ ਪਾਖੰਡੁ ॥

ਮਾਇਆ ਮੋਹਿ ਸਹਹਿ ਜਮ ਡੰਡੁ ॥

ਔਰ ਜੋ ਭਸਮ ਚੜਾਇ ਕੇ ਪਾਖੰਡ ਕਰਤਾ ਹੈ ਸੋ ਮਾਯਾ ਕੇ ਮੋਹ ਸੇ ਜਮ ਕਾ ਦੰਡ ਸਹਾਰਤਾ ਹੈ॥

ਫੂਟੈ ਖਾਪਰੁ ਭੀਖ ਨ ਭਾਇ ॥

ਬੰਧਨਿ ਬਾਧਿਆ ਆਵੈ ਜਾਇ ॥੩॥

ਔ ਪ੍ਰੇਮ ਰੂਪ ਖਪਰ ਜਿਸਕਾ ਛੂਟ ਗਿਆ ਹੈ ਭਾਵ ਅਸੁਧ ਰਿਦਾ ਹੈ ਇਸੀ ਸੇ ਗੁਰ ਉਪਦੇਸ਼ ਰੂਪ ਵਾ ਵਿਚਾਰ ਰੂਪ ਭਿਖਯਾ ਤਿਸ ਕੋ ਨਹੀਂ ਭਾਵਤੀ ਹੈ। ਪੁਨਾ ਬੰਧਨੋਂ ਮੈਂ ਬਾਧਿਆ ਹੂਆ ਆਵਤਾ ਜਾਤਾ ਅਰਥਾਤ ਜਨਮਤਾ ਮਰਤਾ ਹੈ॥੩॥

ਬਿੰਦੁ ਨ ਰਾਖਹਿ ਜਤੀ ਕਹਾਵਹਿ ॥
ਮਾਈ ਮਾਗਤ ਤ੍ਰੈ ਲੋਭਾਵਹਿ ॥

ਹੇ ਜੋਗੀ ਤੂੰ ਜਤੀ ਕਹਾਵਤਾ ਹੈਂ ਅਰ ਬਿੰਦ ਕੋ ਰਾਖਤਾ ਨਹੀਂ ਹੈਂ॥ ਮਾਈ ਕਰਕੇ ਭਿਛਾ ਕੋ ਮਾਂਗਤਾ ਹੈਂ ਔ ਇਸਤ੍ਰੀ ਭਾਵਨਾ ਕਰਕੇ ਲੁਭਾਇਮਾਨ ਹੋਤਾ ਹੈਂ ਵਾ (ਤ੍ਰੈ) ਦੋਵੇਂ ਨੇਤ੍ਰ ਔ ਏਕ ਮਨ ਦੇਹ ਤੀਨ ਤੇਰੇ ਲੁਭਾਇਮਾਨ ਹੋਤੇ ਹੈਂ॥

ਨਿਰਦਇਆ ਨਹੀ ਜੋਤਿ ਉਜਾਲਾ ॥
ਬੂਡਤ ਬੂਡੇ ਸਰਬ ਜੰਜਾਲਾ ॥੪॥

ਤੂੰ ਦਇਆ ਤੇ ਰਹਿਤ ਹੈਂ ਇਸੀ ਤੇ ਤੇਰੇ ਕੋ ਜੋਤ ਕਾ ਪ੍ਰਕਾਸ਼ ਨਹੀਂ ਹੋਤਾ ਹੈ। ਸਰਬ ਪ੍ਰਕਾਰ ਕਰਕੇ ਤੂੰ (ਜੰਜਾਲ ਧੰਧਿਓਂ ਮੇਂ ਡੂਬਤਾ ਹੀ ਡੂਬਤਾ ਹੈਂ॥੪॥

ਭੇਖ ਕਰਹਿ ਖਿੰਥਾ ਬਹੁ ਥਟੂਆ ॥
ਝੂਠੋ ਖੇਲੁ ਖੇਲੈ ਬਹੁ ਨਟੂਆ ॥

ਨਾਨਾ ਭੇਖ ਕਰਤਾ ਹੈਂ ਔ ਖਿੰਥਾ ਕੋ ਬਹੁਤ (ਥਟੂਆ) ਬਨਾਉ ਬਨਾਵਤਾ ਹੈਂ। ਔ ਨਟ ਕੀ ਨਿਆਈਂ ਪੇਟ ਭਰਨੇ ਕਾ ਹੀ ਤੂੰ ਬਹੁਤ ਝੂਠਾ ਖੇਲ ਖੇਲ ਰਹਾ ਹੈਂ॥

ਅੰਤਰਿ ਅਗਨਿ ਚਿੰਤਾ ਬਹੁ ਜਾਰੇ ॥
ਵਿਣੁ ਕਰਮਾ ਕੈਸੇ ਉਤਰਸਿ ਪਾਰੇ ॥੫॥

ਤੇਰੇ ਰਿਦੇ ਅੰਤਰ ਕੋ ਮਾਇਆ ਕੀ ਚਿੰਤਾ ਰੂਪ ਅਗਨੀ ਬਹੁਤ ਸਾੜ ਰਹੀ ਹੈ ਬਿਨਾਂ ਸਤਿਗੁਰੋਂ ਕੀ ਕ੍ਰਿਪਾ ਵਾ ਸੁਭ ਕਰਮ ਸੇ ਤੂੰ ਕਿਸ ਪ੍ਰਕਾਰ ਸੰਸਾਰ ਸੇ ਪਾਰ ਉਤਰੇਂਗਾ॥੫॥

ਮੁੰਦ੍ਰਾ ਫਟਕ ਬਨਾਈ ਕਾਨਿ ॥
ਮੁਕਤਿ ਨਹੀ ਬਿਦਿਆ ਬਿਗਿਆਨਿ ॥

ਬਿਲੌਰ ਕੀਆਂ ਮੁੰਦ੍ਰਾਂ ਭੀ ਬਨਾਇਕੈ ਕਾਨੋਂ ਮੈਂ ਪਹਿਰੀਆਂ ਹੈਂ ਪਰੰਤੂ ਬਿਗਜਾਨ ਬਿਦਜਾ ਸੇ ਬਿਨਾ ਮੁਕਤੀ ਪ੍ਰਾਪਤਿ ਨਹੀਂ ਹੋਤੀ॥

ਜਿਹਵਾ ਇੰਦ੍ਰੀ ਸਾਦਿ ਲੋੁਭਾਨਾ ॥
ਪਸੂ ਭਏ ਨਹੀ ਮਿਟੈ ਨੀਸਾਨਾ ॥੬॥

ਜਿਹਬਾ ਆਦਿ ਜੋ ਇੰਦ੍ਰੀਆਂ ਹੈਂ ਇਨ ਕੇ ਸ੍ਵਾਦ ਮੈਂ ਤੂੰ ਲੁਭਾਇਆ ਹੂਆ ਹੈਂ ਅਰੁ ਪਸੂਆਂ ਕੇ ਸਮਾਨ ਹੂਏ ਹੋ ਤੁਮਾਰਾ ਪੂਰਬਲਾ (ਨੀਸਾਨਾ) ਲੇਖ ਨਹੀਂ ਮਿਟਤਾ ਹੈ॥੬॥

ਤ੍ਰਿਬਿਧਿ ਲੋਗਾ ਤ੍ਰਿਬਿਧਿ ਜੋਗਾ ॥
ਸਬਦੁ ਵੀਚਾਰੈ ਚੂਕਸਿ ਸੋਗਾ ॥

ਉਤਮ ਮੱਧਮ ਅਧਮ ਤੀਨ ਪ੍ਰਕਾਰ ਕੇ ਲੋਗ (ਤ੍ਰਿਬਿਧਿ) ਤੀਨ ਬਿਧਿ ਕੇ ਅਰਥਾਤ ਸਤ, ਰਜ, ਤਮ, ਕਰਮੋਂ ਮੈਂ (ਜੋਗਾ) ਜੁੜ ਰਹੇ ਹੈਂ॥ ਇਨ ਮੈਂ ਸੇ ਜੋ ਬ੍ਰਹਮ ਕੋ ਬੀਚਾਰਤੇ ਹੈਂ ਤਿਨ ਕੇ ਸੋਗ (ਚੂਕਸਿ) ਦੂਰ ਹੋਤੇ ਹੈਂ॥

ਊਜਲੁ ਸਾਚੁ ਸੁ ਸਬਦੁ ਹੋਇ ॥
ਜੋਗੀ ਜੁਗਤਿ ਵੀਚਾਰੇ ਸੋਇ ॥੭॥

ਜੋ ਸਾਚੇ ਗੁਰੋਂ ਕੋ ਉਪਦੇਸ਼ ਕੋ ਧਾਰਤਾ ਹੈ (ਸੋਇ) ਉਸ ਜੀਵ ਕਾ ਅੰਤਸਕਰਣ ਉਜਲ ਸ੍ਰੇਸ੍ਟ ਹੋਤਾ ਹੈ ਸੋਈ ਪੁਰਸ ਬ੍ਰਹਮ ਮੇਂ ਜੁੜਨੇ ਕੀ ਜੁਗਤੀ ਬੀਚਾਰਤਾ ਹੈ ਭਾਵ ਸੇ ਦ੍ਰਿਸ੍ਟਾਂਤੋਂ ਸੇ ਜੀਵ ਬ੍ਰਹਮ ਕੀ ਏਕਤਾ ਕਰਤਾ ਹੈ॥੭॥

ਪ੍ਰਸ਼ਨ: ਵਹੁ ਬ੍ਰਹਮ ਕਹਾਂ ਹੈ। ਉਤਰ॥

ਤੁਝ ਪਹਿ ਨਉ ਨਿਧਿ ਤੂ ਕਰਣੈ ਜੋਗੁ ॥

ਥਾਪਿ ਉਥਾਪੇ ਕਰੇ ਸੁ ਹੋਗੁ ॥

ਹੇ ਜੋਗੀ ਨੌਨਿਧੋਂ ਕੇ ਦੇਨੇਹਾਰਾ ਬ੍ਰਹਮ ਤੇਰੇ ਪਾਸ ਹੀ ਹੈ ਇਸੀ ਸੇ ਤੂੰ ਉਸ ਸਾਮ੍ਰਥ ਕਰਣੇ ਜੋਗ ਕੋ ਜਾਣੁ ਚਾਹੇ ਤੌ ਥਾਪ ਦੇਤਾ ਹੈ ਜੇ ਚਾਹੇ ਤੌ ਉਠਾਇ ਦੇਤਾ ਹੈ ਜੋ ਕਰਿਆ ਚਾਹਿਤਾ ਹੈ ਸੋ ਤੀਨ ਕਾਲ ਮੇਂ ਹੋਤਾ ਹੈ॥

ਜਤੁ ਸਤੁ ਸੰਜਮੁ ਸਚੁ ਸੁਚੀਤੁ ॥
ਨਾਨਕ ਜੋਗੀ ਤ੍ਰਿਭਵਣ ਮੀਤੁ ॥੮॥੨॥

ਜਤੁ ਅਰੁ ਸਤੁ ਔ (ਸੰਜਮੁ) ਇੰਦ੍ਰੀਓਂ ਕਾ ਜੋ ਰੋਕਨਾ ਹੈ ਇਨ ਗੁਨੋਂ ਕੋ ਧਾਰਕੇ ਜਿਸਨੇ (ਸਚੁ) ਬ੍ਰਹਮ ਕੋ ਚਿੰਤਨ ਕੀਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਵਹੁ ਜੋਗੀ ਤਿਨਾਂ ਭਵਨਾਂ ਕਾ ਹੀ ਮਿਤ੍ਰ ਹੈ ਭਾਵ ਵਹੁ ਸਭ ਕੋ ਅਪਨਾ ਆਪ ਹੀ ਦੇਖਤਾ ਹੈ॥੮॥੨॥

ਜੇ ਕਹੇ ਆਪ ਜੋਗ ਕੀ ਨਿਸੇਧੀ ਕਰਤੇ ਹੋ ਤੁਮ ਕੈਸੇ ਜੋਗੀ ਹੋ ਔ ਕਿਸ ਕਰਿ ਆਪ ਸੁਖ ਮਾਨਤੇ ਹੋ ਤਾਂ ਤੇ ਨਿਜ ਸਿਧਾਂਤ ਕਹੋ? ਤਿਸ ਪਰ ਕਹਿਤੇ ਹੈਂ॥

ਰਾਮਕਲੀ ਮਹਲਾ ੧ ॥

ਖਟੁ ਮਟੁ ਦੇਹੀ ਮਨੁ ਬੈਰਾਗੀ ॥
ਸੁਰਤਿ ਸਬਦੁ ਧੁਨਿ ਅੰਤਰਿ ਜਾਗੀ ॥

ਖਟ ਚਕ੍ਰੋਂ ਵਾਲਾ (ਦੇਹੀ) ਸਰੀਰੁ ਜੋ ਹੈ ਏਹ ਮਨੁ ਹੈ ਔ ਮਨ ਇਸ ਮੈਂ ਰਹਿਣੇ ਵਾਲਾ ਵਿਰਕਤ ਜੋਗੀ ਹੈ ਸੁਸਟੂ ਪ੍ਰੀਤੀ ਕਰਕੇ ਬ੍ਰਹਮ ਕੇ ਅੰਤਰਿ ਹਮਾਰੀ (ਧੁਨਿ) ਬ੍ਰਿਤਿ ਜਾਗੀ ਹੈ॥

ਵਾਜੈ ਅਨਹਦੁ ਮੇਰਾ ਮਨੁ ਲੀਣਾ ॥
ਗੁਰ ਬਚਨੀ ਸਚਿ ਨਾਮਿ ਪਤੀਣਾ ॥੧॥

ਏਕ ਰਸ ਵਾਜੇ ਜੋ ਅੰਸਗੋਹੰ ਆਦਿ ਚਿੰਤਨ ਹੈਂ ਤਿਨਮੈਂ ਮੇਰਾ ਮਨੁ ਲੀਨ ਹੋ ਰਹਾ ਹੈ ਔ ਗੁਰੋਂ ਕੇ ਵਾਕ ਧਾਰਨ ਕਰਕੇ ਸਚੇ ਨਾਮੀ ਮੈਂ ਮੇਰਾ ਮਨ ਪਤੀਆਯਾ ਹੈ॥੧॥

ਪ੍ਰਾਣੀ ਰਾਮ ਭਗਤਿ ਸੁਖੁ ਪਾਈਐ ॥
ਗੁਰਮੁਖਿ ਹਰਿ ਹਰਿ ਮੀਠਾ ਲਾਗੈ ਹਰਿ ਹਰਿ ਨਾਮਿ ਸਮਾਈਐ ॥੧॥ ਰਹਾਉ ॥

(ਪ੍ਰਾਣੀ) ਹੇ ਜੀਵ ਭਾਵ ਹੇ ਜੋਗੀ ਜੋ ਰਾਮ ਕੀ ਭਗਤੀ ਕਰੀਏ ਤੋ ਸੁਖ ਸਰੂਪ ਪ੍ਰਮਾਤਮਾ ਕੋ ਪਾਈਤਾ ਹੈ ਪਰੰਤੂ ਗੁਰੋਂ ਦੁਵਾਰੇ ਹਰਿ ਹਰਿ ਕਾ ਨਾਮੁ ਮੀਠਾ ਲਾਗਤਾ ਹੈ ਪੁਨਾ ਹਰਿ ਹਰਿ ਜੋ ਨਾਮੀ ਹੈ ਤਿਸ ਮੈਂ ਸਮਾਈਤਾ ਹੈ॥੧॥

ਪੰਨਾ ੯੦੪

ਮਾਇਆ ਮੋਹੁ ਬਿਵਰਜਿ ਸਮਾਏ ॥
ਸਤਿਗੁਰੁ ਭੇਟੈ ਮੇਲਿ ਮਿਲਾਏ ॥

ਪੁਨ: ਮਾਇਆ ਕੇ ਮੋਹ ਕੋ ਬਰਜ ਕਰਕੇ ਬ੍ਰਹਮ ਮੇਂ ਹਮਾਰੇ ਅੰਤਹਕਰਣ ਸਮਾਏ ਹੈਂ ਪਰੰਤੂ ਜਬ ਸਤਿਗੁਰੂ ਮਿਲੇ ਹੈਂ ਤਬ ਬ੍ਰਹਮ ਕੇ ਮੇਲ ਮੈਂ ਹਮ ਮਿਲਾਏ ਹੈਂ॥

ਨਾਮੁ ਰਤਨੁ ਨਿਰਮੋਲਕੁ ਹੀਰਾ ॥
ਤਿਤੁ ਰਾਤਾ ਮੇਰਾ ਮਨੁ ਧੀਰਾ ॥੨॥

ਪਰਮੇਸ੍ਵਰ ਕਾ ਨਾਮ ਜੋ ਅਮੋਲਕ ਰਤਨ ਹੀਰਾ ਹੈ ਜਬ ਤਿਸ ਮੈਂ ਮੇਰਾ ਮਨ ਰਤਾ ਤਬ (ਧੀਰਾ) ਠਹਰਿਆ ਹੈ॥੨॥

ਹਉਮੈ ਮਮਤਾ ਰੋਗੁ ਨ ਲਾਗੈ ॥
ਰਾਮ ਭਗਤਿ ਜਮ ਕਾ ਭਉ ਭਾਗੈ ॥

ਨਾਮ ਵਿਖੇ ਪ੍ਰੀਤੀ ਕਰਨੇ ਸੇ ਹਉਮੈਂ ਔਰੁ ਮਮਤਾ ਆਦਿਕ ਰੋਗ ਨਹੀਂ ਲਾਗਤੇ ਹੈਂ ਪੁਨਹ ਰਾਮ ਕੀ ਭਗਤੀ ਕਰਨੇ ਕਰਿ ਜਮ ਕਾ ਭੌ ਭੀ ਭਾਗ ਜਾਤਾ ਹੈ॥

ਜਮੁ ਜੰਦਾਰੁ ਨ ਲਾਗੈ ਮੋਹਿ ॥
ਨਿਰਮਲ ਨਾਮੁ ਰਿਦੈ ਹਰਿ ਸੋਹਿ ॥੩॥

ਮੇਰੇ ਕੋ ਅਬ ਇਹ ਨਿਸਚਾ ਹੂਆ ਹੈ ਕਿ ਜਮ ਕਾ ਡੰਡੁ ਮੈਨੂੰ ਨਹੀਂ ਲਾਗੇਗਾ ਕਿਉਂਕਿ ਹਰੀ ਕਾ ਨਿਰਮਲੁ ਨਾਮੁ ਹੈ ਸੋ ਮੇਰੇ ਰਿਦੇ ਮੈਂ ਸੋਭ ਰਹਾ ਹੈ॥੩॥

ਸਬਦੁ ਬੀਚਾਰਿ ਭਏ ਨਿਰੰਕਾਰੀ ॥
ਗੁਰਮਤਿ ਜਾਗੇ ਦੁਰਮਤਿ ਪਰਹਾਰੀ ॥

ਔਰ ਬ੍ਰਹਮ ਕੋ ਬੀਚਾਰ ਕੇ ਨਿਰੰਕਾਰ ਕਾ ਸਰੂਪ ਹੁਏ ਹੈਂ ਗੁਰੋਂ ਕੀ ਸਿਖ੍ਯਾ ਮੈਂ ਜਬ ਜਾਗੇ ਤਬ ਹੀ ਖੋਟੀ ਸਿਖ੍ਯਾ (ਪਰਹਾਰੀ) ਦੂਰ ਕਰੀ ਹੈ॥

ਅਨਦਿਨੁ ਜਾਗਿ ਰਹੇ ਲਿਵ ਲਾਈ ॥
ਜੀਵਨ ਮੁਕਤਿ ਗਤਿ ਅੰਤਰਿ ਪਾਈ ॥੪॥

ਰਾਤ ਦਿਨੁ ਜਾਗ ਕੇ ਲਿਵ ਕੋ ਲਾਇ ਰਹੇ ਹੈਂ ਜੋ ਜੀਵਨ ਮੁਕਤੀ ਕੀ (ਗਤਿ) ਤਰਾਂ ਥੀ ਸੋ ਅੰਦਰੋਂ ਹੀ ਪਾਈ ਹੈ॥੪॥

ਅਲਿਪਤ ਗੁਫਾ ਮਹਿ ਰਹਹਿ ਨਿਰਾਰੇ ॥
ਤਸਕਰ ਪੰਚ ਸਬਦਿ ਸੰਘਾਰੇ ॥

ਨਿਰਲੇਪਤਾ ਰੂਪ ਗੁਫਾ ਮੈਂ ਸੰਸਾਰ ਥੀਂ ਨਿਆਰੇ ਹੋਇਕੈ ਰਹਿਤੇ ਹੈਂ ਪੰਚ ਚੋਰ ਕਾਮਾਦਿ ਗੁਰ ਉਪਦੇਸ ਕਰ ਮਾਰੇ ਹੈਂ॥

ਪਰ ਘਰ ਜਾਇ ਨ ਮਨੁ ਡੋਲਾਏ ॥
ਸਹਜ ਨਿਰੰਤਰਿ ਰਹਉ ਸਮਾਏ ॥੫॥

ਪਰਾਏ ਘਰੋਂ ਮੈਂ ਜਾਇਕੇ ਹਮ ਮਨ ਕੋ ਨਹੀਂ ਡੁਲਾਵਤੇ ਹੈਂ ਭਾਵ ਸੇ ਕਿਸੇ ਮਤਿ ਕਰਕੇ ਭ੍ਰਮਤੇ ਨਹੀਂ ਹੈਂ ਬ੍ਰਹਮ ਮੈਂ ਇਕ ਰਸ ਹਮ ਸਮਾਇ ਰਹੇ ਹੈਂ॥੫॥

ਗੁਰਮੁਖਿ ਜਾਗਿ ਰਹੇ ਅਉਧੂਤਾ ॥
ਸਦ ਬੈਰਾਗੀ ਤਤੁ ਪਰੋਤਾ ॥

ਗੁਰੋਂ ਦੁਆਰੇ ਅਪਨੇ ਸਰੂਪ ਮੈਂ ਸੁਧ ਹੋਇਕੈ ਜਾਗ ਰਹੇ ਹੈਂ ਸਦਾ ਹੀ ਬਿਰਕਤ ਹੋਇਕੈ ਹਮਨੇ ਤਤ ਸਰੂਪ ਬੀਚ ਮਨ ਕੋ ਪਰੋਤਾ ਭਾਵ ਅਭੇਦੁ ਕੀਆ ਹੈ॥

ਜਗੁ ਸੂਤਾ ਮਰਿ ਆਵੈ ਜਾਇ ॥
ਬਿਨੁ ਗੁਰ ਸਬਦ ਨ ਸੋਝੀ ਪਾਇ ॥੬॥

ਇਹ ਜੀਵ ਤੋ ਸੂਤਾ ਹੂਆ ਹੈ ਇਸੀ ਤੇ ਮਰ ਕਰ ਜੋਨੀਓਂ ਮੈਂ ਆਵਤਾ ਜਾਤਾ ਹੈ ਪਰੰਤੂ ਗੁਰ ਉਪਦੇਸ ਬਿਨਾ ਇਹ ਜੀਵ ਗਿਆਤ ਨਹੀਂ ਪਾਵਤਾ ਹੈ॥੬॥

ਅਨਹਦ ਸਬਦੁ ਵਜੈ ਦਿਨੁ ਰਾਤੀ ॥
ਅਵਿਗਤ ਕੀ ਗਤਿ ਗੁਰਮੁਖਿ ਜਾਤੀ ॥

ਪਰਮੇਸ੍ਵਰ ਪ੍ਰਾਪਤੀ ਕੀ ਗਤੀ ਜਿਨ ਗੁਰਮੁਖੋਂ ਨੇ ਜਾਣੀ ਹੈ ਤਿਨ ਕੋ ਏਕ ਰਸ ਦਿਨ ਰਾਤ (ਸਬਦੁ) ਬ੍ਰਹਮੁ ਵਜੈ ਪ੍ਰਗਟ ਹੋ ਰਹਾ ਹੈ॥

ਤਉ ਜਾਨੀ ਜਾ ਸਬਦਿ ਪਛਾਨੀ ॥
ਏਕੋ ਰਵਿ ਰਹਿਆ ਨਿਰਬਾਨੀ ॥੭॥

ਜਬ ਗੁਰ ਉਪਦੇਸ ਕੇ ਪਛਾਨੀ ਹੂਏ ਹੈਂ ਤਬ ਏਹੁ ਬਾਤ ਜਾਨੀ ਹੈ ਕਿ ਏਕ ਹੀ ਨਿਰਬਾਨ ਰਵਿ ਰਿਹਾ ਹੈ॥੨॥

ਸੁੰਨ ਸਮਾਧਿ ਸਹਜਿ ਮਨੁ ਰਾਤਾ ॥
ਤਜਿ ਹਉ ਲੋਭਾ ਏਕੋ ਜਾਤਾ ॥

ਤਬ ਅਫੁਰ ਸਮਾਧੀ ਹੁਈ ਹੈ ਜਬ ਗਜਾਨ ਕਰਕੇ ਮਨ ਭਜਨ ਮੈਂ ਰਾਤਾ ਹੈ ਹੰਤਾ ਔ ਲੋਭ ਕੋ ਤਿਆਗ ਕਰਿ ਏਕ ਪਰਮੇਸ੍ਵਰ ਕੋ ਹੀ ਜਾਣਿਆ ਹੈ॥

ਗੁਰ ਚੇਲੇ ਅਪਨਾ ਮਨੁ ਮਾਨਿਆ ॥
ਨਾਨਕ ਦੂਜਾ ਮੇਟਿ ਸਮਾਨਿਆ ॥੮॥੩॥

ਅਪਨਾ ਜੋ ਗੁਰੂ ਹੈ ਤਿਸ ਕੇ ਉਪਦੇਸ ਮੈਂ ਜਬ ਚੇਲੇ ਕਾ ਮਨੁ ਮਾਨਿਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਦੂਜਾ ਭਾਵ ਮੇਟਕੈ ਤਬ ਇਹੁ ਹਮਾਰਾ ਮਨੁ ਏਕਤਾ ਮੈਂ ਸਮਾਇਆ ਹੈ॥੮॥੩॥

ਪੰਡਤ ਕੋ ਉਪਦੇਸੁ ਕਰਤੇ ਹੈਂ॥

ਰਾਮਕਲੀ ਮਹਲਾ ੧ ॥
ਸਾਹਾ ਗਣਹਿ ਨ ਕਰਹਿ ਬੀਚਾਰੁ ॥
ਸਾਹੇ ਊਪਰਿ ਏਕੰਕਾਰੁ ॥

ਲੜਕੇ ਲੜਕੀਓਂ ਕੇ ਸੰਜੋਗ ਕਾ (ਸਾਹਾ) ਦਿਨ ਗਿਣਤਾ ਹੈ ਔ ਬ੍ਰਹਮ ਬੀਚਾਰ ਕੋ ਤੂੰ ਨਹੀਂ ਅੰਗੀਕਾਰ ਕਰਤਾ ਇਸ ਸਾਹੇ ਕੇ ਗਿਣਨੇ ਸੇ ਉਪਰਾਮ ਹੋਣੇ ਤੇ ਏਕ ਸਰੂਪ ਕੀ ਪ੍ਰਾਪਤੀ ਹੋਤੀ ਹੈ ਭਾਵ ਜੋ ਕਛੁ ਹੈ ਸਭ ਪਰਮੇਸਰ ਕੇ ਹੁਕਮ ਮੈਂ ਹੈਂ॥

ਜਿਸੁ ਗੁਰੁ ਮਿਲੈ ਸੋਈ ਬਿਧਿ ਜਾਣੈ ॥
ਗੁਰਮਤਿ ਹੋਇ ਤ ਹੁਕਮੁ ਪਛਾਣੈ ॥੧॥

ਪਰੰਤੂ ਜਿਸਕੋ ਗੁਰੂ ਮਿਲਤਾ ਹੈ ਸੋਈ ਉਪਰਾਮ ਹੋਣੇ ਕੀ ਬਿਧੀ ਕੋ ਜਾਨਤਾ ਹੈ ਜਾਂ ਗੁਰੋਂ ਕੀ ਸਿਖ੍ਯਾ ਪ੍ਰਾਪਤਿ ਹੋਇ ਤਾਂ ਹੁਕਮ ਕੋ ਪਛਾਨਤਾ ਹੈ॥੧॥

ਝੂਠੁ ਨ ਬੋਲਿ ਪਾਡੇ ਸਚੁ ਕਹੀਐ ॥
ਹਉਮੈ ਜਾਇ ਸਬਦਿ ਘਰੁ ਲਹੀਐ ॥੧॥ ਰਹਾਉ ॥

ਹੇ ਪੰਡਤ ਤੂੰ ਝੂਠ ਨਾ ਬੋਲ ਸਚੇ ਬਚਨਾਂ ਕੋ ਕਹਿਆ ਚਾਹੀਏ॥ ਜੋ ਹਉਮੈ ਚਲੀ ਜਾਇ ਤੌ ਬ੍ਰਹਮ ਕੋ (ਘਰੁ) ਰਿਦੇ ਮੈਂ ਪਾਇ ਲਈਦਾ ਹੈ॥

ਗਣਿ ਗਣਿ ਜੋਤਕੁ ਕਾਂਡੀ ਕੀਨੀ ॥
ਪੜੈ ਸੁਣਾਵੈ ਤਤੁ ਨ ਚੀਨੀ ॥

ਗਿਣ ਗਿਣ ਕੇ ਜੋਤਸ ਸ਼ਾਸਤ੍ਰੋਂ ਕੋ (ਕਾਂਡੀ) ਪਤ੍ਰੀ ਬਨਾਈ॥ ਆਪ ਪੜਤਾ ਔ ਲੋਕੋਂ ਕੋ ਸੁਨਾਵਤਾ ਭੀ ਤੂੰ ਸਾਰ ਵਸਤੂ ਕੋ ਨਹੀਂ ਪਛਾਨਤਾ ਹੈਂ॥

ਸਭਸੈ ਊਪਰਿ ਗੁਰ ਸਬਦੁ ਬੀਚਾਰੁ ॥
ਹੋਰ ਕਥਨੀ ਬਦਉ ਨ ਸਗਲੀ ਛਾਰੁ ॥੨॥

ਸਭ ਸਾਧਨੋਂ ਸੇ ਉਪਰ ਗੁਰ ਉਪਦੇਸ਼ ਕਾ ਬੀਚਾਰ ਹੈ॥ ਹੋਰ ਕਹਾਣੀਆਂ ਕੋ ਮੈਂ ਨਹੀਂ (ਬਦੋ) ਗਿਣਤਾ ਏਹ ਸਭ ਛਾਰ ਰੂਪ ਹੈਂ ਭਾਵ ਵਿਅਰਥ ਹੈਂ॥

ਨਾਵਹਿ ਧੋਵਹਿ ਪੂਜਹਿ ਸੈਲਾ ॥
ਬਿਨੁ ਹਰਿ ਰਾਤੇ ਮੈਲੋ ਮੈਲਾ ॥

ਸਰੀਰ ਕਰਕੇ ਸਨਾਨ ਕਰਤਾ ਹੈ ਅਰ ਬਸਤ੍ਰੋਂ ਕੋ ਧੋਂਦਾ ਹੈ ਪੁਨਹ ਪੱਥਰਾਂ ਕੋ ਪੂਜਤਾ ਹੈਂ॥ ਪਰੰਤੂ ਹਰੀ ਕੇ ਭਜਨ ਮੈਂ ਮਨ ਰੰਗੇ ਬਿਨਾਂ ਮਨ ਤਨ ਸੇ ਤੂੰ ਮੈਲਾ ਹੀ ਹੈਂ॥

ਗਰਬੁ ਨਿਵਾਰਿ ਮਿਲੈ ਪ੍ਰਭੁ ਸਾਰਥਿ ॥
ਮੁਕਤਿ ਪ੍ਰਾਨ ਜਪਿ ਹਰਿ ਕਿਰਤਾਰਥਿ ॥੩॥

ਤਾਂਤੇ ਤੂੰ ਹੰਕਾਰ ਕੋ ਨਿਵਾਰ ਇਸ ਸੇ ਤੇਰੇ ਕੋ ਸਹਿਤ ਅਰਥ ਕੇ ਪ੍ਰਭੂ ਮਿਲੇਗਾ ਭਾਵ ਸੇ ਧਰਮ ਅਰਥ ਕਾਮ ਮੋਖ ਸਭ ਤੇਰੇ ਕੋ ਪ੍ਰਾਪਤਿ ਹੋਂਵੇਗੇ ਵਾ ਜੋ ਪ੍ਰਭੂ ਅਰਜਨ ਕਾ ਰਥਵਾਹੀ ਹੂਆ ਹੈ ਸੋ ਮਿਲੇਗਾ ਅਰ ਜੋ ਪ੍ਰਾਣ ਪ੍ਰਾਨਾ ਉਪਲਖਤ ਲਿੰਗ ਸਰੀਰ ਸੇ ਮੁਕਤ ਹੂਆ ਚਾਹਤਾ ਹੈਂ ਤੋ ਹਰੀ ਜੋ ਕ੍ਰਿਤਾਰਥ ਸਰੂਪ ਹੈ ਤਿਸ ਕੋ ਜਪ॥੩॥

ਵਾਚੈ ਵਾਦੁ ਨ ਬੇਦੁ ਬੀਚਾਰੈ ॥
ਆਪਿ ਡੁਬੈ ਕਿਉ ਪਿਤਰਾ ਤਾਰੈ ॥

ਤੂੰ ਝਗੜਿਓਂ ਕੋ ਵਾਚਤਾ ਹੈਂ ਔ ਬੇਦੋਂ ਕਾ ਬੀਚਾਰ ਨਹੀਂ ਕਰਤਾ ਹੈਂ॥ ਜੋ ਆਪ ਹੀ ਡੂਬਤਾ ਹੋਵੈ ਸੋ ਪਿਤਰਾਂ ਕੋ ਕੈਸੇ ਤਾਰੇਗਾ॥ ਭਾਵ ਜੋ ਆਪ ਮੁਕਤ ਨਹੀਂ ਹੂਆ ਓਹ ਔਰੋਂ ਕੋ ਉਪਦੇਸ਼ ਦੇਕਰ ਕੈਸੇ ਮੁਕਤਿ ਕਰੇਗਾ॥

ਘਟਿ ਘਟਿ ਬ੍ਰਹਮੁ ਚੀਨੈ ਜਨੁ ਕੋਇ ॥
ਸਤਿਗੁਰੁ ਮਿਲੈ ਤ ਸੋਝੀ ਹੋਇ ॥੪॥

ਘਟੋਂ ਘਟੋਂ ਮੈਂ ਪੂਰਨ ਬ੍ਰਹਮ ਹੈ ਪਰੰਤੂ ਸੋਈ ਪੁਰਸ਼ ਪਹਿਚਾਨਤਾ ਹੈ ਜੋ ਸਤਿਗੁਰ ਮਿਲ ਜਾਏ ਤੌ ਬ੍ਰਹਮ ਕੀ ਗਜਾਤ ਹੋਤੀ ਹੈ॥੪॥

ਗਣਤ ਗਣੀਐ ਸਹਸਾ ਦੁਖੁ ਜੀਐ ॥
ਗੁਰ ਕੀ ਸਰਣਿ ਪਵੈ ਸੁਖੁ ਥੀਐ ॥

ਜੋ ਗਿਣਤੀਆਂ ਗਿਣੀਐ ਤੋ ਜੀਉ ਕੋ ਸੰਸਿਆਂ ਕਾ ਦੁਖੁ ਹੀ ਹੋਤਾ ਹੈ॥ ਜੋ ਗੁਰੋਂ ਕੀ ਸਰਣ ਇਹ ਜੀਵ ਪੜੇ ਤੋ ਸੁਖੁ ਹੋਤਾ ਹੈ ਤਾਂ ਤੇ ਪਰਮੇਸ੍ਵਰ ਪਾਸ ਬੇਨਤੀ ਕਰੇ॥

ਕਰਿ ਅਪਰਾਧ ਸਰਣਿ ਹਮ ਆਇਆ ॥
ਗੁਰ ਹਰਿ ਭੇਟੇ ਪੁਰਬਿ ਕਮਾਇਆ ॥੫॥

ਹੇ ਹਰੀ ਮੈਂ ਅਨੇਕ ਪਾਪ ਕਰਤਾ ਹੂਆ ਆਪ ਕੀ ਸਰਣੀ ਆਇਆ ਹੂੰ॥ ਹੇ ਭਾਈ ਪੂਰਬ ਜਨਮ ਮੈਂ ਕੋਈ ਅਤੀ ਉਤਮ ਕਰਮ ਕਮਾਇਆ ਹੂਆ ਹੋਵੇ ਤਉ ਪੁਰਸ਼ ਕੋ ਗੁਰੋਂ ਦੁਆਰੇ ਹਰੀ ਮਿਲਤਾ ਹੈ॥੫॥

ਗੁਰ ਸਰਣਿ ਨ ਆਈਐ ਬ੍ਰਹਮੁ ਨ ਪਾਈਐ ॥
ਭਰਮਿ ਭੁਲਾਈਐ ਜਨਮਿ ਮਰਿ ਆਈਐ ॥

ਅਰ ਜਿਤਨਾ ਚਿਰ ਗੁਰੋਂ ਕੀ ਸਰਣ ਨਹੀਂ ਆਈਤਾ ਤਿਤਨਾ ਚਿਰ ਬ੍ਰਹਮ ਕੋ ਨਹੀਂ ਪਈਤਾ॥ ਔ ਭਰਮ ਮੈਂ ਹੀ ਭੂਲੀਤਾ ਹੈ ਪੁਨਾ ਜਨਮ ਅਰ ਮਰਨ ਮੈਂ ਆਈਤਾ ਹੈ॥

ਜਮ ਦਰਿ ਬਾਧਉ ਮਰੈ ਬਿਕਾਰੁ ॥
ਨਾ ਰਿਦੈ ਨਾਮੁ ਨ ਸਬਦੁ ਅਚਾਰੁ ॥੬॥

ਬਿਸੇ ਬਿਕਾਰੋਂ ਮੈਂ ਫਸਿਆ ਹੂਆ ਏਹੁ ਜੀਵ ਜਮ ਦਰ ਮੈਂ ਬਾਧਾ ਹੂਆ ਮਾਰੀਤਾ ਹੈ ਕਿਉਂਕਿ ਰਿਦੇ ਮੈਂ ਨਾਮ ਨਹੀਂ ਜਾਪਿਆ ਔ ਨਾ ਬ੍ਰਹਮ ਕੇ ਪਾਵਨੇ ਕਾ ਕੋਈ ਔਰ (ਅਚਾਰੁ) ਸਾਧਨ ਸੀਖਿਆ ਹੈ॥੬॥

ਇਕਿ ਪਾਧੇ ਪੰਡਿਤ ਮਿਸਰ ਕਹਾਵਹਿ ॥
ਦੁਬਿਧਾ ਰਾਤੇ ਮਹਲੁ ਨ ਪਾਵਹਿ ॥

ਵਿਆਹ ਮੈਂ ਚੌਕ ਪੂਰਨਾਦਿ ਕਾਰ ਦੇਵਨੇ ਹਾਰੇ ਪਾਂਧੇ ਔ ਵਜਾਕਰਨੀ ਪੰਡਿਤ ਪੁਨਾ ਜਾਤੀ ਮਾਤ੍ਰ ਬ੍ਰਹਮਣ ਮਿਸਰ ਕਹਾਵਤੇ ਹੈਂ ਜੋ ਇਨ ਮੈਂ ਸੇ ਦ੍ਵੈਤ ਮੈਂ ਰੰਗੇ ਹੈਂ ਸੋ ਸਰੂਪ ਕੋ ਨਹੀਂ ਪਾਵਤੇ ਹੈਂ॥

ਪੰਨਾ ੯੦੫

ਜਿਸੁ ਗੁਰ ਪਰਸਾਦੀ ਨਾਮੁ ਅਧਾਰੁ ॥
ਕੋਟਿ ਮਧੇ ਕੋ ਜਨੁ ਆਪਾਰੁ ॥੭॥

ਜਿਸਕੋ ਗੁਰੋਂ ਕੀ ਕ੍ਰਿਪਾ ਸੇ ਨਾਮ ਕਾ ਅਧਾਰ ਹੂਆ ਹੈ (ਅਪਾਰੁ) ਕ੍ਰੋੜੋਂ ਮੈਂ ਸੇ ਵਹੁ ਕੋਈ ਏਕ ਜਨੁ ਹੈ॥੭॥

ਏਕੁ ਬੁਰਾ ਭਲਾ ਸਚੁ ਏਕੈ ॥
ਬੂਝੁ ਗਿਆਨੀ ਸਤਗੁਰ ਕੀ ਟੇਕੈ ॥

ਅਸੁਭ ਸੁਭ ਏਕ ਹੀ ਏਕ ਸਚਾ ਹੋ ਰਹਿਆ ਸੋ ਸਮਝਤੇ ਹੈਂ ਜਿਨ ਕੋ ਗਯਾਨੀਓਂ ਸਤਿਗੁਰੋਂ ਕੀ ਟੇਕ ਹੈ॥

ਗੁਰਮੁਖਿ ਵਿਰਲੀ ਏਕੋ ਜਾਣਿਆ ॥
ਆਵਣੁ ਜਾਣਾ ਮੇਟਿ ਸਮਾਣਿਆ ॥੮॥

ਗੁਰੋਂ ਦੁਆਰੇ (ਵਿਰਲੀ) ਥੋੜਿਓਂ ਨੇ ਏਕ ਵਾਹਿਗੁਰੂ ਕੋ ਜਾਣਿਆ ਹੈ ਤਿਸੀ ਨੇ ਆਵਣਾ ਜਾਣਾ ਮੇਟਕੈ ਬ੍ਰਹਮ ਮੈਂ ਮਨ ਕੋ ਸਮਾਇਆ ਹੈ॥੮॥

ਜਿਨ ਕੈ ਹਿਰਦੈ ਏਕੰਕਾਰੁ ॥
ਸਰਬ ਗੁਣੀ ਸਾਚਾ ਬੀਚਾਰੁ ॥

ਜਿਨਕੇ ਰਿਦੇ ਮੈਂ ਏਕ ਵਾਹਿਗੁਰੂ ਕਾ ਸਰੂਪ ਹੈ ਵਹੁ ਸਰਬ ਗੁਣੋਂ ਕਰਿਕੇ ਗੁਣੀ ਹੈ ਔ ਸਾਚਾ ਬੀਚਾਰ ਭੀ ਤਿਸ ਕੋ ਪ੍ਰਾਪਤਿ ਹੂਆ ਹੈ॥੮॥

ਗੁਰ ਕੈ ਭਾਣੈ ਕਰਮ ਕਮਾਵੈ ॥
ਨਾਨਕ ਸਾਚੇ ਸਾਚਿ ਸਮਾਵੈ ॥੯॥੪॥

ਜੋ ਗੁਰੋਂ ਕੇ ਭਾਣੇ ਅਨੁਸਾਰ ਕਰਮ ਕਰਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਵਹੁ ਨਿਸਚੇ ਕਰਿਕੇ ਬ੍ਰਹਮ ਮੈਂ ਸਮਾਇਆ ਅਰਥਾਤ ਅਭੇਦ ਹੋ ਜਾਤਾ ਹੈ॥੯॥੪॥ ਸ੍ਰੈਮਨ ਕੇ ਪ੍ਰਥਾਇ ਉਪਦੇਸੁ ਕਰਤੇ ਹੈਂ॥

ਰਾਮਕਲੀ ਮਹਲਾ ੧ ॥
ਹਠੁ ਨਿਗ੍ਰਹੁ ਕਰਿ ਕਾਇਆ ਛੀਜੈ ॥
ਵਰਤੁ ਤਪਨੁ ਕਰਿ ਮਨੁ ਨਹੀ ਭੀਜੈ ॥
ਰਾਮ ਨਾਮ ਸਰਿ ਅਵਰੁ ਨ ਪੂਜੈ ॥੧॥

ਹਠ ਕੇ ਵਿਸੇਸ ਗ੍ਰਹਣ ਕਰਨੇ ਸੇ ਦੇਹੀ ਛੀਜਤੀ ਅਰਥਾਤ ਸਿਥਲ ਹੋਤੀ ਹੈ ਵਰਤ ਰਖਨੇ ਸੇ ਔ ਤਪੋਂ ਕੇ ਕਰਨੇ ਸੇ ਮਨ ਭਗਵੰਤ ਮੈਂ ਨਹੀਂ ਭੀਜਤਾ ਹੈ ਭਾਵ ਸੇ ਤਾਮਸੀ ਬ੍ਰਿਤੀ ਹੋ ਜਾਤੀ ਹੈ ਇਸੀ ਕਰਿ ਰਾਮ ਨਾਮ ਕੇ ਬਰਾਬਰ ਔਰ ਕੋਈ ਸਾਧਨ ਨਹੀਂ ਪਹੁੰਚਤਾ ਹੈ॥੧॥

ਗੁਰੁ ਸੇਵਿ ਮਨਾ ਹਰਿ ਜਨ ਸੰਗੁ ਕੀਜੈ ॥
ਜਮੁ ਜੰਦਾਰੁ ਜੋਹਿ ਨਹੀ ਸਾਕੈ ਸਰਪਨਿ ਡਸਿ ਨ ਸਕੈ ਹਰਿ ਕਾ ਰਸੁ ਪੀਜੈ ॥੧॥
ਰਹਾਉ ॥

ਹੇ ਮਨ ਗੁਰੋਂ ਕੋ ਸੇਵ ਔ ਭਗਤ ਜਨੋਂ ਕੀ ਸੰਗਤਿ ਕਰਿ ਇਸ ਸੇ ਜਮਕੇ ਦੂਤ ਦੇਖ ਨਹੀਂ ਸਕੇਂਗੇ ਔ ਮਾਇਆ ਰੂਪ ਸਰਪਨੀ ਦੁਖ ਨਹੀਂ ਦੇਵੇਗੀ ਇਸੀ ਤੇ ਤੂੰ ਹਰੀ ਨਾਮ ਕਾ ਰਸੁ ਪਾਨ ਕਰ ਲੈ॥੧॥

ਵਾਦੁ ਪੜੈ ਰਾਗੀ ਜਗੁ ਭੀਜੈ ॥

ਤ੍ਰੈ ਗੁਣ ਬਿਖਿਆ ਜਨਮਿ ਮਰੀਜੈ ॥

ਪੁਨਾ (ਵਾਦੁ) ਚਰਚਾ ਕੇ ਨਮਿਤ ਪੜਤਾ ਹੈਂ ਔ (ਰਾਗੀ) ਗਾਨਾ ਸੀਖਤਾ ਹੈ ਕਿ ਜਗਤ ਹਮਾਰੀ ਚਰਚਾ ਅਰ ਰਾਗ ਪਰ (ਭੀਜੈ) ਪ੍ਰਸੰਨ ਹੋਵੈ ਤਿਸੀ ਪ੍ਰਕਾਰ ਕਾਮਨਾ ਕਰਕੇ ਤ੍ਰਿਗੁਣੀ ਜੀਵ ਵਿਸਜੋਂ ਮੈਂ ਲਾਗਕੈ ਜਨਮਤੇ ਮਰਤੇ ਹੈਂ॥

ਰਾਮ ਨਾਮ ਬਿਨੁ ਦੂਖੁ ਸਹੀਜੈ ॥੨॥

ਰਾਮ ਨਾਮ ਕੇ ਜਾਪ ਬਿਨਾ ਜਨਮ ਮਰਨ ਕੇ ਦੂਖ ਸਹਾਰਤੇ ਹੈਂ॥੨॥

ਚਾੜਸਿ ਪਵਨੁ ਸਿੰਘਾਸਨੁ ਭੀਜੈ ॥

ਨਿਉਲੀ ਕਰਮ ਖਟੁ ਕਰਮ ਕਰੀਜੈ ॥

ਰਾਮ ਨਾਮ ਬਿਨੁ ਬਿਰਥਾ ਸਾਸੁ ਲੀਜੈ ॥੩॥

ਔ ਸ੍ਵਾਸੋਂ ਕੋ (ਸਿੰਘਾਸਨੁ) ਦਸਮੇਂ ਦੁਆਰ ਮੈਂ ਚਾੜਤੇ ਹੈਂ ਵਾ ਸਿੰਘ ਆਦਿ ਆਸਨੋਂ ਕੋ ਕਰਕੇ ਪਵਨ ਚਾੜਿ ਦਸਵੇਂ ਦਵਾਰ ਮੈਂ (ਭੀਜੈ) ਤਦਾਕਾਰ ਭਾਵ ਮਿਲ ਜਾਤੇ ਹੈਂ॥ ਨੇਤੀ ਧੋਤੀ ਜੋ ਜੋਗ ਕੀ ਕਿਰਿਆ ਹੈ ਔ ਅਸਟ ਕਰਮ ਜੋ ਜਪ ਹੋਮ ਸੰਧਿਆ ਇਸਨਾਨ ਦੇਵ ਅਰਚਨ ਅਥਿਤ ਪੂਜਾ ਏਹ ਸਭ ਕਰਨੇ ਸੇ ਕਲਿਆਣ ਨਹੀਂ ਹੈ॥ ਕਿਉਂਕਿ ਰਾਮ ਨਾਮ ਸੇ ਬਿਨਾ ਸਭ ਬਿਅਰਥ ਹੀ ਸਾਸ ਲਈਤੇ ਹੈਂ॥੩॥

ਅੰਤਰਿ ਪੰਚ ਅਗਨਿ ਕਿਉ ਧੀਰਜੁ ਧੀਜੈ ॥

ਅੰਤਰਿ ਚੋਰੁ ਕਿਉ ਸਾਦੁ ਲਹੀਜੈ ॥

ਜਬ ਤਕ ਅੰਤਰ ਅਗਨੀ ਸਮ ਜਲਾਵਣੇ ਹਾਰੇ ਪੰਚ ਕਾਮਾਦਿ ਹੈਂ ਤਬ ਤਕ ਕੈਸੇ ਧੀਰਜ ਕੋ ਧਾਰ ਕਰ ਪਰਮੇਸ੍ਵਰ ਮੈਂ ਇਹ ਮਨ ਪਤੀਆਵੇ॥ ਜਬ ਤਕ ਅੰਤਰ ਅਸੁਧ ਮਨ ਹੀ ਚੋਰ ਬੈਠਾ ਹੈ ਤਬ ਤਕ ਕੈਸੇ ਪਰਮੇਸ੍ਵਰ ਕਾ ਸੁਆਦ ਲੀਆ ਜਾਵੇ॥

ਗੁਰਮੁਖਿ ਹੋਇ ਕਾਇਆ ਗੜੁ ਲੀਜੈ ॥੪॥

ਜੋ ਗੁਰੋਂ ਦੁਆਰੇ ਸਰੀਰ ਰੂਪ ਗੜ ਕੋ ਜੀਤੇ ਤੋ ਪਰਮੇਸਰ ਕਾ ਸੁਆਦ ਲੀਆ ਜਾਵੇ॥

ਅੰਤਰਿ ਮੈਲੁ ਤੀਰਥ ਭਰਮੀਜੈ ॥

ਅੰਤਸਕਰਣ ਮੈਂ ਰਾਗ ਦ੍ਵੈਸ ਰੂਪ ਮੇਲ ਹੈ ਅਰ ਤੀਰਥੋਂ ਮੈਂ ਇਸਨਾਨ ਕਰਤਾ ਫਿਰਤਾ ਹੈ॥

ਮਨੁ ਨਹੀ ਸੂਚਾ ਕਿਆ ਸੋਚ ਕਰੀਜੈ ॥

ਕਿਰਤੁ ਪਇਆ ਦੋਸੁ ਕਾ ਕਉ ਦੀਜੈ ॥੫॥

ਜੋ ਨਾਮ ਕਰਕੇ ਮਨੁ ਪਵਿਤ੍ਰ ਨਹੀਂ ਹੂਆ ਹੈ ਤੋ ਔਰ ਸਰੀਰ ਕੀ ਪਵਿਤ੍ਰਤਾ ਕਿਆ ਕਰਨੀ ਹੈ ਭਾਵ ਸਰੀਰ ਤੋ ਸਦੀਵ ਹੀ ਅਸੁਧ ਹੈ॥ ਜੋ ਪੂਰਬਲਾ ਕਰਮ ਹੀ ਐਸੇ ਮਥੇ ਮੇਂ ਪੜਾ ਹੈ ਤੇ ਦੋਸ ਕਿਸ ਕੋ ਦੇਣਾ ਹੈ॥ ਭਾਵ ਸ਼ੁਭ ਕਰਮ ਕਰੋ॥੫॥

ਅੰਨੁ ਨ ਖਾਹਿ ਦੇਹੀ ਦੁਖੁ ਦੀਜੈ ॥

ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ ॥

ਮਨਮੁਖਿ ਜਨਮੈ ਜਨਮਿ ਮਰੀਜੈ ॥੬॥

ਅੰਨ ਕੋ ਨਾ ਖਾਇਆ ਔ ਦੇਹੀ ਕੋ ਦੁਖ ਦੇਤਾ ਹੈ ਗੁਰੋਂ ਕੇ ਗਿਆਨ ਦੀਏ ਬਿਨਾ ਤ੍ਰਿਪਤਿ ਨਹੀਂ ਹੋਤਾ॥ ਮਨਮੁਖਤਾ ਮੈਂ ਹੀ ਪ੍ਰਥਮੇ ਜਨਮੇਂ ਹੈਂ ਪੁਨਾ ਜਨਮਤੇ ਮਰਤੇ ਰਹਤੇ ਹੈਂ॥

ਸਤਿਗੁਰ ਪੂਛਿ ਸੰਗਤਿ ਜਨ ਕੀਜੈ ॥
ਮਨੁ ਹਰਿ ਰਾਚੈ ਨਹੀ ਜਨਮਿ ਮਰੀਜੈ ॥
ਰਾਮ ਨਾਮ ਬਿਨੁ ਕਿਆ ਕਰਮੁ ਕੀਜੈ ॥੭॥

ਹੇ ਭਾਈ ਸਤਿਗੁਰੋਂ ਸੇ ਪੂਛਕੇ (ਜਨ) ਸੰਤ ਜਨੋਂ ਕੀ ਸੰਗਤ ਕਰੀਏ ਤਿਸ ਕਰਕੇ ਮਨ ਹਰੀ ਮੈਂ ਤਤਪਰ ਹੋਤਾ ਹੈ ਪੁਨਹ ਜਨਮਤਾ ਮਰਤਾ ਨਹੀਂ॥ ਤਾਂ ਤੇ ਹੇ ਭਾਈ ਰਾਮ ਨਾਮ ਜਪਨੇ ਸੇ ਬਿਨਾਂ ਔਰ ਕਿਆ ਕਰਮ ਕਰਨਾ ਹੈ ਭਾਵ ਸੰਸਾਰ ਕੇ ਤਾਰਨੇ ਕੋ ਏਹੀ ਸ੍ਰੇਸਟ ਕਰਮ ਹੈ॥੭॥

ਊਂਦਰ ਦੂੰਦਰ ਪਾਸਿ ਧਰੀਜੈ ॥
ਧੁਰ ਕੀ ਸੇਵਾ ਰਾਮੁ ਰਵੀਜੈ ॥
ਨਾਨਕ ਨਾਮੁ ਮਿਲੈ ਕਿਰਪਾ ਪ੍ਰਭ ਕੀਜੈ ॥੮॥੫॥

ਊਂਦਰ ਮੂਸਾ ਜੋ ਹੰਕਾਰ ਰੂਪ ਦੁੰਦ ਮਚਾਵਨੇ ਵਾਲਾ ਹੈ ਤਿਸ ਕੋ ਰਿਦੇ ਤੇ ਨਿਕਾਸ ਕੇ (ਪਾਸਿ) ਅਰਥਾਤ ਬਾਹਰ ਧਰੀਐ ਵਾ ਉਦਰ ਰਿਦੇ ਸੇ (ਦੂੰਦਰ) ਦੁੰਦ ਰਾਗ ਦ੍ਵੈਖਾਦਿ ਨਿਕਾਸ ਦੇਈਏ॥ ਆਦਿ ਰੂਪ ਪਰਮੇਸ੍ਵਰ ਕੀ ਏਹੀ ਸੇਵਾ ਹੈ ਜੋ ਤਿਸ ਰਾਮ ਕੇ ਨਾਮ ਕੋ ਉਚਾਰੀਏ॥ ਸ੍ਰੀ ਗੁਰੂ ਜੀ ਕਹਤੇ ਹੈਂ ਇਸ ਜੀਵ ਕੋ ਨਾਮ ਜਪਣਾ ਤੌਂ ਮਿਲਤਾ ਹੈ ਜੋ ਪ੍ਰਭੂ ਕ੍ਰਿਪਾ ਕਰਤਾ ਹੈ॥੮॥੫॥

ਪਰਮੇਸਰ ਕੇ ਨਾਮ ਸੇ ਬਿਨਾਂ ਕਰਮੋਂ ਕੀ ਨਿਸਫਲਤਾ ਦਿਖਾਵਤੇ ਹੈਂ॥

ਰਾਮਕਲੀ ਮਹਲਾ ੧ ॥
ਅੰਤਰਿ ਉਤਭੁਜੁ ਅਵਰੁ ਨ ਕੋਈ ॥
ਜੋ ਕਹੀਐ ਸੋ ਪ੍ਰਭ ਤੇ ਹੋਈ ॥

ਉਤਭੁਜ ਆਦਿ ਜੋ ਚਾਰਿ ਖਾਣੀਓਂ ਕੇ ਜੀਵ ਹੈਂ ਇਨ ਕੇ ਅੰਤਰ ਹੋਰ ਕੋਈ ਨਹੀਂ ਹੈ ਭਾਵ ਪ੍ਰਭੂ ਸਰਬ ਮੈਂ ਬਿਆਪਕ ਹੈ॥ ਜੋ ਕਹਿਨੇ ਔ ਸੁਨਨੇ ਮੈਂ ਆਤਾ ਹੈ ਸੋ ਸਭ ਪਰਮੇਸਰ ਤੇ ਹੋਤਾ ਹੈ॥

ਜੁਗਹ ਜੁਗੰਤਰਿ ਸਾਹਿਬੁ ਸਚੁ ਸੋਈ ॥
ਉਤਪਤਿ ਪਰਲਉ ਅਵਰੁ ਨ ਕੋਈ ॥੧॥

ਜੁਗੋਂ ਜੁਗੋਂ ਕੇ ਅੰਤਰ ਸੋਈ ਸਚਾ ਸਾਹਿਬ ਬਿਆਪਕ ਹੋ ਰਹਾ ਹੈ॥ ਉਤਪਤੀ ਔ ਪਾਲਨਾ ਤਥਾ ਪ੍ਰਲੋਕ ਕਾ ਕਰਤਾ ਅਵਰ ਕੋਈ ਨਹੀਂ ਹੈ॥੧॥

ਐਸਾ ਮੇਰਾ ਠਾਕੁਰੁ ਗਹਿਰ ਗੰਭੀਰੁ ॥
ਜਿਨਿ ਜਪਿਆ ਤਿਨ ਹੀ ਸੁਖੁ ਪਾਇਆ ਹਰਿ ਕੈ ਨਾਮਿ ਨ ਲਗੈ ਜਮ ਤੀਰੁ ॥੧॥
ਰਹਾਉ ॥

ਐਸਾ ਮੇਰਾ ਸ੍ਵਾਮੀ ਡੂੰਘਾ ਔਰ ਨਿਰਹਲ ਹੈ ਜਿਸਨੇ ਜਪਿਆ ਹੈ ਤਿਸੀ ਨੇ ਸੁਖ ਕੋ ਪਾਇਆ ਹੈ ਔਰ ਹਰਿ ਕੇ ਨਾਮ ਜਪਨੇ ਸੇ ਜਮਕਾ ਮੌਤ ਰੂਪ ਤੀਰ ਨਹੀਂ ਲਾਗਤਾ ਹੈ ਵਾ ਜਮੁ (ਤੀਰੁ) ਪਾਸ ਨਹੀਂ ਆਵਤਾ॥

ਨਾਮੁ ਰਤਨੁ ਹੀਰਾ ਨਿਰਮੋਲੁ ॥
ਸਾਚਾ ਸਾਹਿਬੁ ਅਮਰੁ ਅਤੋਲੁ ॥

ਭਗਵੰਤ ਕਾ ਨਾਮ ਰਤਨੋਂ ਔ ਹੀਰਿਓਂ ਸੇ ਭੀ ਅਮੋਲਕ ਹੈ ਕਿਉਂਕਿ ਵਹੁ ਸਾਚਾ ਸਾਹਿਬ ਜੋ ਅਮਰ ਹੈ ਇਸੀ ਤੇ ਉਸ ਕਾ ਨਾਮ ਭੀ (ਅਤੋਲੁ) ਬੇਅੰਤ ਹੈ॥

ਜਿਹਵਾ ਸੂਚੀ ਸਾਚਾ ਬੋਲੁ ॥
ਘਰਿ ਦਰਿ ਸਾਚਾ ਨਾਹੀ ਰੋਲੁ ॥੨॥

ਸਾਚਾ ਨਾਮ ਕਾ ਬੋਲੁ ਬੋਲਨੇ ਸੇ ਜਿਹਵਾ ਸੂਚੀ ਹੋ ਜਾਤੀ ਹੈ ਅੰਤਸਕਰਣ ਕੇ ਅੰਦਰ ਹੀ ਵਹੁ ਸਾਚਾ ਸਾਹਿਬ ਵਾਹਿਗੁਰੂ ਹੈ ਇਸ ਮੈਂ ਕੁਛ (ਰੋਲੁ) ਝੂਠੁ ਨਹੀਂ ਹੈ॥੨੧॥

ਇਕਿ ਬਨ ਮਹਿ ਬੈਸਹਿ ਡੂਗਰਿ ਅਸਥਾਨੁ ॥
ਨਾਮੁ ਬਿਸਾਰਿ ਪਚਹਿ ਅਭਿਮਾਨੁ ॥

ਏਕ ਥਨ ਮੈਂ ਬੈਸਤੇ ਹੈਂ ਔ ਏਕ ਘਰ ਕੇ ਤਿਆਗ ਕੈ ਪਰਬਤੋਂ ਕੇ ਅਸਥਾਨੋਂ ਅਰਥਾਤ ਕੰਦਰਾ ਮੈਂ ਜਾਇ ਬੈਠਤੇ ਹੈਂ ਪਰੰਤੂ ਜੋ ਨਾਮ ਕੋ ਬਿਸਾਰ ਕੇ ਏਹ ਸਾਧਨ ਕਰਤੇ ਹੈਂ ਸੋ ਤੋ ਅਭਮਾਨ ਮੈਂ ਹੀ ਜਲਤੇ ਹੈਂ॥

ਨਾਮ ਬਿਨਾ ਕਿਆ ਗਿਆਨ ਧਿਆਨੁ ॥
ਗੁਰਮੁਖਿ ਪਾਵਹਿ ਦਰਗਹਿ ਮਾਨੁ ॥੩॥

ਜੋ ਨਾਮ ਤੇ ਬਿਨਾਂ ਕੋਈ ਗਿਆਨ ਕਰੇ ਯਾ ਧਿਆਨ ਲਾਇ ਬੈਠੇ ਤੋ ਤਿਸ ਕੋ ਕਯਾ ਪ੍ਰਾਪਤਿ ਹੋਨਾ ਹੈ ਅਰਥਾਤ ਕੁਛ ਨਹੀਂ ਹੋਨਾ ਜੋ ਗੁਰਮੁਖ ਹੈਂ ਅਰਥਾਤ ਜੋ ਨਾਮ ਜਪਤੇ ਹੈਂ ਸੋ ਦਰਗਹਿ ਮੈਂ ਮਾਨੁ ਪਾਵਤੇ ਹੈਂ॥੩॥

ਹਠੁ ਅਹੰਕਾਰੁ ਕਰੈ ਨਹੀ ਪਾਵੈ ॥
ਪਾਠ ਪੜੈ ਲੇ ਲੋਕ ਸੁਣਾਵੈ ॥

ਹਠ ਔ ਅਹੰਕਾਰ ਕਰਨੇ ਸੇ ਜੀਉ ਪਰਮੇਸੁਰ ਕੋ ਨਹੀਂ ਪਾਵਤਾ ਹੈ ਗੀਤਾ ਆਦਿਕੋਂ ਕੇ ਪਾਠ ਪੜਕੇ ਲੋਗੋਂ ਕੋ ਸੁਨਾਇ ਵਡਿਆਈ ਕੋ (ਲੇ) ਲੇਤਾ ਹੈ॥

ਪੰਨਾ ੯੦੬

ਤੀਰਥਿ ਭਰਮਸਿ ਬਿਆਧਿ ਨ ਜਾਵੈ ॥
ਨਾਮ ਬਿਨਾ ਕੈਸੇ ਸੁਖੁ ਪਾਵੈ ॥੪॥

ਤੀਰਥੋਂ ਮੈਂ ਭਰਮਤਾ ਹੈ ਇਸਸੇ ਭੀ (ਬਿਆਧਿ) ਤੀਨ ਤਾਪ ਵਾ ਜਨਮ ਮਰਨ ਰੂਪ ਪੀੜਾ ਨਹੀਂ ਜਾਤੀ ਹੈ ਨਾਮ ਸੇ ਬਿਨਾ ਇਹ ਜੀਵ ਕੈਸੇ ਸੁਖ ਸਰੂਪ ਪਰਮਾਤਮਾ ਕੋ ਪਾਵੈਗਾ॥੪॥

ਜਤਨ ਕਰੈ ਬਿੰਦੁ ਕਿਵੈ ਨ ਰਹਾਈ ॥
ਮਨੂਆ ਡੋਲੈ ਨਰਕੇ ਪਾਈ ॥

ਇਹ ਜੀਵ ਅਨੇਕ ਉਪਾਵ ਕਰਤਾ ਹੈ ਬੀਰਜ ਕੋ ਕਿਸੇ ਪ੍ਰਕਾਰ ਨਹੀਂ ਰੋਕ ਸਕਤਾ ਹੈ ਵਾ (ਬਿੰਦੁ) ਥੋੜਾ ਕਾਲ ਭੀ ਮਨ ਕੋ ਕਿਸੇ ਪ੍ਰਕਾਰ ਠਹਿਰਾਵਤਾ ਨਹੀਂ ਮਨ ਡੋਲਨੇ ਸੇ ਹੀ ਏਹ ਜੀਵ ਨਰਕ ਮੈਂ ਪਾਈਤਾ ਹੈ॥

ਜਮ ਪੁਰਿ ਬਾਧੋ ਲਹੈ ਸਜਾਈ ॥
ਬਿਨੁ ਨਾਵੈ ਜੀਉ ਜਲਿ ਬਲਿ ਜਾਈ ॥੫॥

ਪੁਨਾ ਪੁਨਾ ਜਮਪੁਰ ਮੈਂ ਬਾਂਧਾ ਹੂਆ ਅਨੇਕ ਸਜਾ ਲੇਤਾ ਔ ਪਰਮੇਸੁਰ ਕੇ ਨਾਮ ਬਿਨਾ ਇਹ ਜੀਵ ਜਲਬਲ ਜਾਤਾ ਹੈ॥੫॥

ਸਿਧ ਸਾਧਿਕ ਕੇਤੇ ਮੁਨਿ ਦੇਵਾ ॥
ਹਠਿ ਨਿਗ੍ਰਹਿ ਨ ਤ੍ਰਿਪਤਾਵਹਿ ਭੇਵਾ ॥

ਸਿਧ ਔ ਸਾਧਨੋਂ ਕੇ ਕਰਨੇ ਹਾਰੇ ਪੁਨਾ ਮੁਨੀਸੁਰ ਤਥਾ ਦੇਵਤੇ ਜੋ ਹੈਂ ਜੋ ਹਠ ਕਰਕੇ ਇੰਦ੍ਰਯੋਂ ਕੋ ਰੋਕਤੇ ਹੈਂ ਇਸ ਸੇ ਭੇਦ ਭਾਵ ਮੈਂ ਹੀ ਰਹਿਤੇ ਹੈਂ ਕਬੀ ਪਰਮੇਸੁਰ ਕੋ ਪਾਇਕੇ ਤ੍ਰਿਪਤਿ ਨਹੀਂ ਹੋਤੇ ਹੈਂ॥

ਸਬਦੁ ਵੀਚਾਰਿ ਗਹਹਿ ਗੁਰ ਸੇਵਾ ॥
ਮਨਿ ਤਨਿ ਨਿਰਮਲ ਅਭਿਮਾਨ ਅਭੇਵਾ ॥੬॥

ਜੋ ਗੁਰੋਂ ਕੀ ਸੇਵਾ ਗ੍ਰਹਣ ਕਰਕੇ ਉਪਦੇਸ ਕਾ ਬੀਚਾਰੁ ਕਰਤੇ ਹੈਂ ਤਿਨ ਕੋ ਹਰੀ ਦੀ ਪ੍ਰਾਪਤੀ ਹੋਤੀ ਹੈ ਵਹੁ ਮਨ ਤਨ ਕਰਕੇ ਨਿਰਮਲ ਹੈਂ ਔ ਅਭਿਮਾਨ ਸੇ (ਅਭੇਵਾ) ਅਭਿਜ ਰਹਿਤੇ ਹੈਂ ਵਾ ਅਭੇਦ ਸ੍ਵਰੂਪ ਪ੍ਰਮੇਸਰ ਕੋ (ਅਭਿ) ਰਿਦੇ ਮੈਂ ਮਾਨਤੇ ਹੈਂ॥੬॥

ਕਰਮਿ ਮਿਲੈ ਪਾਵੈ ਸਚੁ ਨਾਉ ॥
ਤੁਮ ਸਰਣਾਗਤਿ ਰਹਉ ਸੁਭਾਉ ॥

ਜੋ ਪਰਮੇਸ੍ਵਰ ਕੀ (ਕਰਮਿ) ਕਿਰਪਾ ਤੇ ਮਿਲਤਾ ਹੈ॥ ਤਉ ਸਚਾ ਨਾਮ ਜੀਵ ਪਾਵਤਾ ਹੈ ਹੇ ਜੀਵ ਤਾਂ ਤੇ ਤੂੰ ਸੁਭਾਵਕ ਹੀ ਤਿਸਦੀ ਸਰਨਿ ਕੋ ਪ੍ਰਾਪਤਿ ਹੋ ਰਹੁ॥

ਤੁਮ ਤੇ ਉਪਜਿਓ ਭਗਤੀ ਭਾਉ ॥
ਜਪੁ ਜਾਪਉ ਗੁਰਮੁਖਿ ਹਰਿ ਨਾਉ ॥੭॥

ਜਬ ਤੁਮਾਰੇ ਮਨ ਤੇ ਭਗਤੀ ਮੈਂ ਪ੍ਰੇਮ ਕਰਨਾ ਪਰਗਟਿਆ ਹੈ ਤਬ ਗੁਰੋਂ ਦੁਵਾਰੇ ਹਰੀ ਕੇ ਨਾਮ ਕਾ ਜੋ ਜਪੁ ਹੈ ਤਿਸ ਕੋ ਤੁਮ ਜਪੋ॥੭॥

ਹਉਮੈ ਗਰਬੁ ਜਾਇ ਮਨ ਭੀਨੈ ॥
ਝੂਠਿ ਨ ਪਾਵਸਿ ਪਾਖੰਡਿ ਕੀਨੈ ॥

ਜਬ ਅੰਤਸਕਰਨ ਪਰਮੇਸ੍ਰਰ ਕੇ ਪ੍ਰੇਮ ਮੇਂ ਭੀਨੇ ਤਬ ਹੰਕਾਰੁ ਦੇਹਾਦਿਕਾਂ ਅਰੁ ਗ੍ਰਬੁ ਪਦਾਰਥ ਇਹੁ ਜਾਤੇ ਰਹਤੇ ਹੈਂ ਝੂਠ ਬੋਲਨੇ ਸੇ ਪੁਨਾ ਪਾਖੰਡ ਕਰਨੇ ਸੇ ਪਰਮੇਸ੍ਰਰ ਕੋ ਜੀਵ ਨਹੀਂ ਪਾਵਤਾ ਹੈ॥

ਬਿਨੁ ਗੁਰ ਸਬਦ ਨਹੀ ਘਰੁ ਬਾਰੁ ॥
ਨਾਨਕ ਗੁਰਮੁਖਿ ਤਤੁ ਬੀਚਾਰੁ ॥੮॥੬॥

ਗੁਰ ਉਪਦੇਸ ਬਿਨਾ ਅਪਨੇ (ਘਰੁ) ਸਰੂਪ ਕਾ (ਬਾਰੁ) ਦਰਵਾਜਾ ਜੋ ਗਜ੍ਯਾਨ ਹੈ ਸੋ ਨਹੀਂ ਪ੍ਰਾਪਤ ਹੋਤਾ ਹੈ ਇਸੀ ਸੇ ਸ੍ਰੀ ਗੁਰੂ ਜੀ ਕਹਿਤੇ ਹੈਂ ਤੁਮ ਗੁਰੋਂ ਦੁਵਾਰੇ ਨਾਮ ਜੋ ਸਾਰ ਰੂਪੁ ਹੈ ਤਿਸ ਕਾ ਹੀ ਬੀਚਾਰੁ ਕਰੋ॥੮॥੬॥ ਜੀਵ ਕੋ ਡਾਂਟਕੇ ਉਪਦੇਸੁ ਕਰਤੇ ਹੈਂ॥

ਰਾਮਕਲੀ ਮਹਲਾ ੧ ॥

ਜਿਉ ਆਇਆ ਤਿਉ ਜਾਵਹਿ ਬਉਰੇ ਜਿਉ ਜਨਮੇ ਤਿਉ ਮਰਣੁ ਭਇਆ ॥

ਹੇ ਬਾਵਰੇ ਜੀਵ ਜੈਸੇ ਤੂੰ ਖਾਲੀ ਆਇਆ ਹੈਂ ਤਿਸੀ ਪ੍ਰਕਾਰ ਤੂੰ ਚਲਾ ਜਾਏਂਗਾ ਔ ਜੈਸੇ ਕਸਟ ਸਾਥ ਜਨਮਤਾ ਹੈਂ ਤਿਉਂ ਹੀ ਕੋਈ ਦਿਨ ਕੋ ਮਰਣ ਭਇਆ ਹੂਆ ਜਾਣੋ॥

ਜਿਉ ਰਸ ਭੋਗ ਕੀਏ ਤੇਤਾ ਦੁਖੁ ਲਾਗੈ ਨਾਮੁ ਵਿਸਾਰਿ ਭਵਜਲਿ ਪਇਆ ॥੧॥

ਜੈਸੇ ਜੈਸੇ ਰਸੋਂ ਕੇ ਭੋਗ ਅਧਕ ਕਰੇ ਹੈਂ ਤੈਸੇ ਦੁਖ ਭੀ ਤੇਤਾ ਹੀ ਲਾਗੇਗਾ ਵਾ ਲਗਤਾ ਹੈ ਤੂੰ ਨਾਮ ਕੋ ਬਿਸਾਰ ਕੇ ਸੰਸਾਰ ਸਮੁੰਦ੍ਰ ਮੈਂ ਪੜਾ ਹੈਂ॥੧॥

ਤਨੁ ਧਨੁ ਦੇਖਤ ਗਰਬਿ ਗਇਆ ॥
ਕਨਿਕ ਕਾਮਨੀ ਸਿਉ ਹੇਤੁ ਵਧਾਇਹਿ ਕੀ ਨਾਮੁ ਵਿਸਾਰਹਿ ਭਰਮਿ ਗਇਆ ॥੧॥
ਰਹਾਉ ॥

ਸਰੀਰ ਔ ਧਨ ਕੋ ਦੇਖਕੈ ਤੂੰ ਗਰਬ ਮੈਂ ਪੜ ਗਿਆ ਹੈਂ ਸੋਇਨੇ ਔ ਇਸਤ੍ਰੀਓਂ ਸੇ ਮੋਹ ਵਧਾਵਤਾ ਹੈਂ ਕਿਉਂਕਿ ਤੂੰ ਨਾਮ ਕੋ ਬਿਸਾਰ ਕੈ ਭਰਮ ਮੈਂ ਪੈ ਗਿਆ ਹੈਂ॥

ਜਤੁ ਸਤੁ ਸੰਜਮੁ ਸੀਲੁ ਨ ਰਾਖਿਆ ਪ੍ਰੇਤ ਪਿੰਜਰ ਮਹਿ ਕਾਸਟੁ ਭਇਆ ॥

ਜਤੁ ਔ ਸਤ ਬੋਲਨਾ ਪੁਨ: ਇੰਦ੍ਰਿਓਂ ਕਾ (ਸੰਜਮੁ) ਰੋਕਨਾ ਤਥਾ (ਸੀਲ) ਸ੍ਰੇਸ੍ਟ ਸੁਭਾਵ ਭੀ ਨਹੀਂ ਰਖਿਆ ਹੈ ਇਸੀ ਸੇ ਹੇ ਪ੍ਰੇਤ ਜੀਵ ਅਰਥਾਤ ਅਤੀ ਅਸੁਧ ਸਰੀਰ ਪਿੰਜਰੇ ਮੈਂ ਪ੍ਰਾਪਤਿ ਹੋਇਕੈ (ਕਾਸਟੁ) ਹਲਕਾਰਾ ਹੋ ਰਿਹਾ ਹੈਂ ਭਾਵ ਇਸਤ੍ਰੀ ਪੁਤ੍ਰ ਕਾ ਦੌੜਾਇਆ ਪੜਾ ਦੌੜਤਾ ਹੈ ਵਾ ਕਿਸੇ ਪ੍ਰੇਤ ਕੇ ਸਰੀਰ ਮੈਂ ਕਾਸਟਾਤ੍ਰ ਭਜਾ ਜਾਣੁ॥

ਪੁੰਨੁ ਦਾਨੁ ਇਸਨਾਨੁ ਨ ਸੰਜਮੁ ਸਾਧਸੰਗਤਿ ਬਿਨੁ ਬਾਦਿ ਜਇਆ ॥੨॥

ਪੁੰਨ ਸਮੇਂ ਮੈਂ ਦਾਨ ਭੀ ਨਹੀਂ ਔ ਇਸਨਾਨ ਤਥਾ ਸੰਜਮ ਭੀ ਕੁਛ ਨਹੀਂ ਧਾਰਨ ਕੀਆ ਹੈ ਮੂਰਖ ਤੂੰ ਸਾਧ ਸੰਗਤ ਕਰੇ ਸੇ ਬਿਨਾ ਬਯਰਥ ਹੀ ਜਨਮਾ ਹੈ॥੨॥

ਲਾਲਚਿ ਲਾਗੈ ਨਾਮੁ ਬਿਸਾਰਿਓ ਆਵਤ ਜਾਵਤ ਜਨਮੁ ਗਇਆ ॥

ਕੁਟੰਬ ਕੇ ਲਾਲਚਿ ਮੈਂ ਲਾਗਕੈ ਤੈਨੇ ਨਾਮੁ ਬਿਸਾਰ ਦੀਆ ਹੈ ਅਰੁ ਆਵਤਿਆਂ ਔ ਜਾਤਿਆਂ ਭਾਵ ਇਧਰ ਓਧਰ ਫਿਰਤਿਆਂ ਤੇਰਾ ਏਹੁ ਮਨੁਖ ਜਨਮੁ ਅਮੋਲਕ ਬਿਅਰਥ ਹੀ ਗਿਆ ਹੈ॥

ਜਾ ਜਮੁ ਧਾਇ ਕੇਸ ਗਹਿ ਮਾਰੈ ਸੁਰਤਿ ਨਹੀ ਮੁਖਿ ਕਾਲ ਗਇਆ ॥੩॥

ਜੋ ਜਮ ਧਾਇਕੈ ਕੇਸੋਂ ਤੇ ਪਕੜ ਕੇ ਪਟਕਾਵੇਗਾ ਤੂੰ ਕਾਲ ਕੇ ਮੁਖ ਮੈਂ ਗਾਇਆ ਹੂਆ ਹੋਵੇਂਗਾ ਤੌ ਕੋਈ ਖਬਰ ਨਹੀਂ ਰਹੇਗੀ॥੩॥

ਅਹਿਨਿਸਿ ਨਿੰਦਾ ਤਾਤਿ ਪਰਾਈ ਹਿਰਦੈ ਨਾਮੁ ਨ ਸਰਬ ਦਇਆ ॥

ਰਾਤ ਦਿਨ ਜਾਹ ਕਰਕੇ ਪਰਾਈ ਨਿੰਦਾ ਕਰਤਾ ਹੈਂ ਔ ਹਿਰਦੇ ਮੈਂ ਨਾਮ ਨਹੀਂ ਪੁਨਾ ਸਰਬ ਪਰ ਦਇਆ ਭੀ ਤੂੰ ਨਹੀਂ ਕਰਤਾ ਹੈਂ॥

ਬਿਨੁ ਗੁਰ ਸਬਦ ਨ ਗਤਿ ਪਤਿ ਪਾਵਹਿ ਰਾਮ ਨਾਮ ਬਿਨੁ ਨਰਕਿ ਗਇਆ ॥੪॥

ਸਤਿਗੁਰ ਉਪਦੇਸ਼ ਬਿਨਾ ਤੋ ਮੁਕਤੀ ਔਰ ਪ੍ਰਤਿਸਟਾ ਕੋ ਨਹੀਂ ਪਾਵੇਂਗਾ ਏਹੀ ਤੂੰ ਜਾਨ ਰਾਮ ਨਾਮ ਬਿਨਾਂ ਜੋ ਮੈ ਨਰਕ ਕੋ ਗਿਆ ਹੈ॥੪॥

ਖਿਨ ਮਹਿ ਵੇਸ ਕਰਹਿ ਨਟੂਆ ਜਿਉ ਮੋਹ ਪਾਪ ਮਹਿ ਗਲਤੁ ਗਇਆ ॥

ਖਿਨ ਖਿਨ ਮਹਿ ਨਏ ਨਏ ਵੇਸ ਨਟੋਂ ਕੀ ਤਰਹ ਕਰਤਾ ਹੈ ਔਰ ਤੂੰ ਕੁਟੰਬ ਕੇ ਮੋਹ ਕਰਕੇ ਪਾਪੋਂ ਮੇਂ ਗਲਤਾਨ ਹੋ ਗਿਆ ਹੈਂ॥

ਇਤ ਉਤ ਮਾਇਆ ਦੇਖਿ ਪਸਾਰੀ ਮੋਹ ਮਾਇਆ ਕੈ ਮਗਨੁ ਭਇਆ ॥੫॥

ਮਾਇਆ ਕਰਕੇ ਜਹਾਂ ਕਹਾਂ ਸਮਗ੍ਰੀ ਪਸਾਰੀ ਹੁਈ ਦੇਖਕੇ ਮਾਇਆ ਕੇ ਮੋਹ ਮੈਂ ਤੂੰ ਮਗਨ ਹੂਆ ਹੈਂ॥੫॥

ਕਰਹਿ ਬਿਕਾਰ ਵਿਥਾਰ ਘਨੇਰੇ ਸੁਰਤਿ ਸਬਦ ਬਿਨੁ ਭਰਮਿ ਪਇਆ ॥

ਘਨੇ ਹੀ ਬਿਕਾਰੋਂ ਕਾ ਤੂੰ ਬਿਸਥਾਰ ਕਰਤਾ ਹੈਂ ਅਰ ਗੁਰ ਉਪਦੇਸ ਕੀ ਗਯਾਤ ਬਿਨਾਂ ਤੂੰ ਭਰਮ ਮੈਂ ਪੜ ਰਹਾ ਹੈਂ॥

ਹਉਮੈ ਰੋਗੁ ਮਹਾ ਦੁਖੁ ਲਾਗਾ ਗੁਰਮਤਿ ਲੇਵਹੁ ਰੋਗੁ ਗਇਆ ॥੬॥

ਹਉਮੈ ਰੋਗ ਕਾ ਤੁਮ ਕੋ ਬਡਾ ਦੁਖ ਲਾਗਾ ਹੈ ਜੇ ਤੂੰ ਗੁਰਮਤਿ ਲੇਵੇਂ ਤੌ ਤੂੰ ਜਾਨ ਕਿ ਏਹ ਰੋਗ ਗਿਆ ਹੈ॥੬॥

ਸੁਖ ਸੰਪਤਿ ਕਉ ਆਵਤ ਦੇਖੈ ਸਾਕਤ ਮਨਿ ਅਭਿਮਾਨੁ ਭਇਆ ॥

ਪਦਾਰਥੋਂ ਕੇ ਸੁਖ ਜਬ ਆਵਤੇ ਦੇਖਤਾ ਹੈਂ ਤਬ (ਸਾਕਤ) ਬੇਮੁਖ ਪੁਰਸ ਦੇ ਮਨਕੋ ਅਭਿਮਾਨ ਹੂਆ ਹੈ ਅਰਥਾਤ ਹੋ ਜਾਤਾ ਹੈ॥

ਜਿਸ ਕਾ ਇਹੁ ਤਨੁ ਧਨੁ ਸੋ ਫਿਰਿ ਲੇਵੈ ਅੰਤਰਿ ਸਹਸਾ ਦੂਖੁ ਪਇਆ ॥੭॥

ਜਿਸਕਾ ਦੀਆ ਹੂਆ ਏਹ ਸਰੀਰ ਔ ਧਨ ਹੈ ਜੇ ਫੇਰ ਸੋਈ ਲੇ ਲੇਵਤਾ ਹੈ ਤੌ ਤੇਰੇ ਅੰਤਰ ਸਹਿਸਾ ਅਰ ਦੁਖ ਪੜਾ ਰਹਤਾ ਹੈ॥੭॥

ਅੰਤਿ ਕਾਲਿ ਕਿਛੁ ਸਾਥਿ ਨ ਚਾਲੈ ਜੋ ਦੀਸੈ ਸਭੁ ਤਿਸਹਿ ਮਇਆ ॥

ਅੰਤਕਾਲ ਕੋ ਤੋ ਕਛੂਭੀ ਸਾਥ ਨਹੀਂ ਚਲੇਗਾ ਜੋ ਅਬ ਸੁਖ ਦ੍ਰਿਸਟਿ ਆਵਤਾ ਹੈ ਸੋ ਜਾਣ ਤਿਸ ਵਾਹਿਗੁਰੂ ਕੀ ਹੀ ਕ੍ਰਿਪਾ ਹੈ॥

ਆਦਿ ਪੁਰਖੁ ਅਪਰੰਪਰੁ ਸੋ ਪ੍ਰਭੁ ਹਰਿ ਨਾਮੁ ਰਿਦੈ ਲੈ ਪਾਰਿ ਪਇਆ ॥੮॥

ਆਦਿ (ਪੁਰਖ) ਪੂਰਨ ਔ (ਅਪਰੰ) ਬ੍ਰਹਮਾਦਿਕੋਂ ਸੇ ਭੀ ਪਰੇ ਜੋ (ਪ੍ਰਭੁ) ਸਾਮਰਥ ਹੈ ਤਿਸ ਕੇ ਨਾਮ ਕੋ ਜਿਸਨੇ ਰਿਦੇ ਮੈਂ ਧਾਰਿਆ ਹੈ ਸੋਈ ਸੰਸਾਰ ਸੇ ਪਾਰ ਪਇਆ ਹੈ। ਭਾਵ ਤੁਮ ਭੀ ਉਸੀ ਕਾ ਨਾਮ ਜਪੋ॥੮॥

ਮੂਏ ਕਉ ਰੋਵਹਿ ਕਿਸਹਿ ਸੁਣਾਵਹਿ ਭੈ ਸਾਗਰ ਅਸਰਾਲਿ ਪਇਆ ॥

ਮੂਏ ਹੂਏ ਪ੍ਰਾਣੀ ਕੋ ਜੋ ਰੋਤੇ ਹੈਂ ਸੋ ਕਿਸਕੋ ਸੁਨਾਵਤੇ ਹੈਂ ਭਾਵ ਜੀਵਤਿਆਂ ਕੋ ਤੁਸੀਂ ਸੁਨਾਵਤੇ ਹੋ ਵਹੁ ਮਰਨੇ ਵਾਲਾ ਤੇ ਸੰਸਾਰ ਜੋ (ਅਸਰਾਲਿ) ਭਯਾਨਕ ਸਮੁੰਦਰ ਹੈ ਤਿਸ ਮੈਂ ਪੜਾ ਹੈ ਵਾ ਤਿਸ ਮੈਂ ਅਸਰਾਲ ਅਜਗਰ ਅਰਥਾਤ ਭਾਰੀ ਸਰਪ ਜੋ ਕਾਲ ਹੈ ਤਿਸ ਕੇ ਮੁਖ ਮੈਂ ਜਾਇ ਪਿਆ ਹੈ ਭਾਵ ਸੇ ਵਾਸਨਾਨੁਸਾਰ ਚੌਰਾਸੀ ਕੇ ਫੇਟੇ ਮੈਂ ਪੜਾ ਹੈ॥

ਦੇਖਿ ਕੁਟੰਬੁ ਮਾਇਆ ਗ੍ਰਿਹ ਮੰਦਰੁ ਸਾਕਤੁ ਜੰਜਾਲਿ ਪਰਾਲਿ ਪਇਆ ॥੯॥

ਹੇ ਸਾਕਤ ਦੇਖ ਕਰਕੇ ਮਾਇਆ ਕੁਟੰਬ ਔ (ਗ੍ਰਿਹ ਮੰਦਰੁ) ਮਹਿਲਾਇਤਾ ਭੂਲ ਕਰਕੇ ਖਾਲੀ ਜੰਜਾਲੋਂ ਮੈਂ ਹੀ ਤੂੰ ਪਿਆ ਹੈਂ॥੯॥

ਪੰਨਾ ੯੦੭

ਜਾ ਆਏ ਤਾ ਤਿਨਹਿ ਪਠਾਏ ਚਾਲੇ ਤਿਨੈ ਬੁਲਾਇ ਲਇਆ ॥

ਜਾਂ ਤਿਸ ਪਰਮੇਸਰ ਨੇ ਇਸ ਸੰਸਾਰ ਮੈਂ ਜੀਵ ਭੇਜੇ ਹੈਂ ਤਾਂ ਆਏ ਹੈਂ ਜਬ ਉਸਨੇ ਬੁਲਾਇ ਲੀਆ ਤੋ ਉਠਕੇ ਚਲ ਪੜੇ ਹੈਂ॥

ਜੋ ਕਿਛੁ ਕਰਣਾ ਸੋ ਕਰਿ ਰਹਿਆ ਬਖਸਣਹਾਰੈ ਬਖਸਿ ਲਇਆ ॥੧੦॥

ਜੋ ਕਿਛੁ ਤਿਸ ਵਾਹਿਗੁਰੂ ਨੇ ਕਰਨਾ ਹੈ ਸੋ ਤੋ ਭਲੀ ਪ੍ਰਕਾਰ ਪ੍ਰਥਮ ਹੀ ਕਰ ਰਹਿਆ ਹੈ ਤਿਸ ਬਖਸ਼ਨਹਾਰ ਵਾਹਿਗੁਰੂ ਨੇ ਅਪਨੇ ਭਗਤਾਂ ਕੋ ਬਖਸ਼ ਲੀਆ ਹੈ॥੧੦॥

ਜਿਨਿ ਏਹੁ ਚਾਖਿਆ ਰਾਮ ਰਸਾਇਣੁ ਤਿਨ ਕੀ ਸੰਗਤਿ ਖੋਜੁ ਭਇਆ ॥

ਰਾਮ ਜੋ ਨਾਮ ਰਸੋਂ ਕਾ ਘਰ ਹੈ ਸੋ ਤਿਸ ਨਾਮ ਰਸ ਕੋ ਜਿਨੋਂ ਨੇ ਇਸ ਸੰਸਾਰ ਮੈਂ ਚਾਖਿਆ ਹੈ ਤਿਨੋਂ ਕੀ ਸੰਗਤ ਕਰਕੇ ਪਰਮੇਸਰ ਕਾ (ਖੋਜੁ) ਰਸਤਾ ਪ੍ਰਾਪਤ ਭਇਆ ਹੈ॥

ਰਿਧਿ ਸਿਧਿ ਬੁਧਿ ਗਿਆਨੁ ਗੁਰੂ ਤੇ ਪਾਇਆ ਮੁਕਤਿ ਪਦਾਰਥੁ ਸਰਣਿ ਪਇਆ ॥੧੧॥

ਜਬ ਗੁਰੂ ਸੇ ਗਿਆਨ ਪਾਯਾ ਤਬ ਰਿਧੀਆਂ ਸਿਧੀਆਂ ਔ ਅਕਲ ਭੀ ਪੁਨਾ ਮੁਕਤੀ ਆਦਿਕ ਪਦਾਰਥ ਭੀ ਆਇ ਸਰਣ ਪਇਆ ਹੈ ਵਾ ਗੁਰੂ ਕੀ ਸਰਣ ਤੇ ਸਭ ਕੁਛ ਭਯਾ ਹੈ॥੧੧॥

ਦੁਖੁ ਸੁਖੁ ਗੁਰਮੁਖਿ ਸਮ ਕਰਿ ਜਾਣਾ ਹਰਖ ਸੋਗ ਤੇ ਬਿਰਕਤੁ ਭਇਆ ॥

ਗੁਰੋਂ ਦੁਆਰੇ ਦੁਖ ਔ ਸੁਖ ਬਰਾਬਰ ਕਰਕੇ ਜਿਸਨੇ ਜਾਣਿਆ ਹੈ ਵਹੀ ਹਰਖ ਸੋਗ ਤੇ ਬਿਰਕਤ ਹੂਆ ਹੈ॥

ਆਪੁ ਮਾਰਿ ਗੁਰਮੁਖਿ ਹਰਿ ਪਾਏ ਨਾਨਕ ਸਹਜਿ ਸਮਾਇ ਲਇਆ ॥੧੨॥੭॥

ਜਿਸ ਗੁਰਮੁਖ ਨੇ ਆਪਾ ਭਾਵ ਮਾਰਕੇ ਹਰੀ ਨਾਮ ਪਾਏ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਵਹੀ (ਸਹਜਿ) ਬ੍ਰਹਮ ਨੇ ਅਪਨੇ ਆਪ ਮੈਂ ਸਮਾਇ ਲੀਆ ਹੈ॥੧੨॥੧॥

ਕਿਸੀ ਜੋਗੀ ਨੇ ਪੂਛਾ ਕਿ ਆਪਕਾ ਗੁਰੂ ਕਹਾਂ ਰਹਿਤਾ ਹੈ ਤਿਸ ਪਰ ਕਹਿਤੇ ਹੈਂ॥

ਰਾਮਕਲੀ ਦਖਣੀ ਮਹਲਾ ੧ ॥

ਜਤੁ ਸਤੁ ਸੰਜਮੁ ਸਾਚੁ ਦ੍ਰਿੜਾਇਆ ਸਾਚ ਸਬਦਿ ਰਸਿ ਲੀਣਾ ॥੧॥

ਮੇਰਾ ਗੁਰੂ ਸਾਚੇ ਬ੍ਰਹਮ ਕੇ ਰਸ ਮੇਂ ਲੀਨ ਹੂਆ ਰਹਿਤਾ ਹੈ ਤਿਸਨੇ ਮੇਰੇ ਕੋ ਜਤ ਸਤ ਔ ਸੰਜਮ ਪੁਨਾ ਸਚ ਬੋਲਣਾ ਦ੍ਰਿੜ ਕਰਾਇਆ ਹੈ॥੧॥

ਮੇਰਾ ਗੁਰੁ ਦਇਆਲੁ ਸਦਾ ਰੰਗਿ ਲੀਣਾ ॥

ਅਹਿਨਿਸਿ ਰਹੈ ਏਕ ਲਿਵ ਲਾਗੀ ਸਾਚੇ ਦੇਖਿ ਪਤੀਣਾ ॥੧॥ ਰਹਾਉ ॥

ਮੇਰਾ ਗੁਰੂ ਜੋ ਦਇਆਲੁ ਹੈ ਸੋ ਸਦਾ ਅਨੰਦ ਮੈਂ ਲੀਨ ਰਹਿਤਾ ਹੈ॥ ਕੈਸੇ? ਰਾਤ ਦਿਨ ਏਕ ਪਰਮੇਸਰ ਮੈਂ ਬ੍ਰਿਤੀ ਲਾਗੀ ਰਹਿਤੀ ਹੈ ਔ ਸਾਚੇ ਪਰਮਾਤਮਾ ਕੋ ਦੇਖਕੇ ਮਨ ਤਿਸ ਕਾ ਪਤੀਆਇਆ ਹੈ॥੧॥

ਰਹੈ ਗਗਨ ਪੁਰਿ ਦ੍ਰਿਸਟਿ ਸਮੈਸਰਿ ਅਨਹਤ ਸਬਦਿ ਰੰਗੀਣਾ ॥੨॥

ਪੂਰਨ ਅਕਾਸ ਚੇਤਨ ਦੇਵ ਮੈਂ ਰਹਤੇ ਹੈਂ ਪੁਨਾ ਜਿਨਕੀ ਦ੍ਰਿਸਟੀ ਸਮ ਹੈ ਔ ਏਕ ਰਸ ਬ੍ਰਹਮ ਮੈਂ ਰੰਗੀ ਹੁਈ ਹੈ॥੨॥

ਸਤੁ ਬੰਧਿ ਕੁਪੀਨ ਭਰਿਪੁਰਿ ਲੀਣਾ ਜਿਹਵਾ ਰੰਗਿ ਰਸੀਣਾ ॥੩॥

ਔ ਸਚ ਬੋਲਣ ਰੂਪ ਲੰਗੋਟੀ ਬਾਂਧੀ ਹੁਈ ਹੈਂ ਤਥਾ (ਭਰਿਪੁਰਿ) ਵਾਹਿਗੁਰੂ ਮੈਂ ਬ੍ਰਿਤੀ ਜਿਨਕੀ ਲੀਣ ਹੁਈ ਹੁਈ ਹੈ ਔ ਜਿਹਬਾ ਜਿਨਕੀ ਨਾਮਕੇ ਰਸਕੇ ਆਨੰਦ ਮੈਂ ਰਸੀ ਹੁਈ ਹੈ॥੩॥

ਮਿਲੈ ਗੁਰ ਸਾਚੇ ਜਿਨਿ ਰਚੁ ਰਾਚੇ ਕਿਰਤੁ ਵੀਚਾਰਿ ਪਤੀਣਾ ॥੪॥

ਹਮਕੋ ਐਸੇ ਗੁਰੂ ਸਾਚੇ ਮਿਲੇ ਹੈਂ ਜਿਨੋਂ ਨੇ ਪੰਚ ਤਤ ਰਚ ਕੇ ਇਸ ਸੰਸਾਰ ਮੈਂ ਜੀਵੋਂ ਕੇ ਸਰੀਰ ਬਨਾਏ ਹੈਂ ਭਾਵ ਸੇ ਪਰਮੇਸੂਰ ਰੂਪ ਗੁਰੂ ਹਮਕੋ ਮਿਲੇ ਹੈਂ॥

ਪ੍ਰਸ਼ਨ: ਤੁਮਨੇ ਕੈਸੇ ਪ੍ਰਤੀਤ ਕਰੀ ਹੈ ਕਿ ਵਹੁ ਪਰਮੇਸੂਰ ਹੀ ਹੈ?

ਉੱਤਰ: ਉਸ ਸਾਮਰਥ ਕੀ ਜਬ ਮੈਨੇ ਕਿਰਤ ਬਿਚਾਰੀ ਤੋ ਮੇਰਾ ਮਨ ਪਤੀਆਇਆ ਕਿ ਇਹ ਤਾਂ ਸਮਰਥ ਪਰਮੇਸਰ ਹੀ ਹੈ ਜਿਸਨੇ ਪੰਜ ਤਤ ਰਚਕੇ ਜੀਵੋਂ ਕੇ ਸਰੀਰ ਬਨਾਏ ਹੈਂ ਤਿਸ ਪਰਮੇਸੂਰ ਕੋ ਗੁਰੂ ਮਿਲੇ ਹੈਂ ਔਰ ਪਰਮੇਸੂਰ ਕੇ ਕਰਤਤ ਕੋ ਵਿਚਾਰ ਕਰਕੇ ਗੁਰਾਂ ਕਾ ਮਨ ਪਤੀਜਿਆ ਹੈ॥੪॥

ਏਕ ਮਹਿ ਸਰਬ ਸਰਬ ਮਹਿ ਏਕਾ ਏਹ ਸਤਿਗੁਰਿ ਦੇਖਿ ਦਿਖਾਈ ॥੫॥

ਏਕ ਪਰਮੇਸੂਰ ਮੈਂ ਏਹ ਸਭ ਸੂਖਮ ਅਸਥੂਲ ਜੀਵ ਹੈਂ ਔ ਸਰਬ ਸੂਖਮ ਅਸਥੂਲ ਜੀਵੋਂ ਮੈਂ (ਏਕ) ਪਰਮੇਸਰ ਹੈ ਇਹ ਦ੍ਰਿਸਟੀ ਆਪ ਸਤਿਗੁਰੋਂ ਨੇ ਦੇਖੀ ਹੈ ਔ ਜਗਜਾਸੂਓਂ ਕੋ ਦਿਖਾਈ ਹੈ॥੫॥

ਜਿਨਿ ਕੀਏ ਖੰਡ ਮੰਡਲ ਬ੍ਰਹਮੰਡਾ ਸੋ ਪ੍ਰਭੁ ਲਖਨੁ ਨ ਜਾਈ ॥੬॥

ਜਿਸਨੇ ਨੌ ਖੰਡੋਂ ਕੇ ਮੰਡਲ ਅਸਥਾਨ ਔ ਬ੍ਰਹਮੰਡ ਕੀਏ ਹੈਂ ਸੋ ਪ੍ਰਭੂ ਤਿਨ ਸਤਿਗੁਰੋਂ ਸੇ ਬਿਨਾ ਲਖਿਆ ਨਹੀਂ ਜਾਤਾ ਹੈ॥੬॥

ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ ॥੭॥

ਗੁਰੂ ਦੀਪਕ ਸੇ ਸਿਖ ਰੂਪ ਦੀਪਕ ਪ੍ਰਕਾਸਿਆ ਹੈ ਭਾਵ ਗੁਰੂ ਗਿਆਨ ਸੇ ਸਿਖ ਕੋ ਗਿਆਨ ਹੋਇਆ ਹੈ ਤਿਸੁ ਗਿਆਨ ਨੇ ਤਿਨ੍ਹਾਂ ਭਵਨਾਂ ਮੈਂ ਬ੍ਰਹਮ ਕੀ (ਜੋਤਿ) ਸਤਾ ਦਿਖਾਈ ਹੈ॥੭॥

ਸਚੈ ਤਖਤਿ ਸਚ ਮਹਲੀ ਬੈਠੇ ਨਿਰਭਉ ਤਾੜੀ ਲਾਈ ॥੮॥

ਸਤ ਸਰੂਪ (ਤਖਤਿ) ਅਸਥਾਨ ਮੈਂ ਨਿਸਚੇ ਕਰਿਕੇ ਜਗਜਾਸੀ ਬੈਠੇ ਹੈਂ ਤਿਸੁ ਅਪਨੇ ਸਰੂਪ ਮੈਂ ਬ੍ਰਿਤ ਲਗਾਇਕੇ ਨਿਰਭਉ ਹੁਏ ਹੈਂ॥੮॥

ਮੋਹਿ ਗਇਆ ਬੈਰਾਗੀ ਜੋਗੀ ਘਟਿ ਘਟਿ ਕਿੰਗੁਰੀ ਵਾਈ ॥੯॥

ਤਿਸ ਵਿਰਕਤ ਜੋਗੀ ਕਾ ਸੰਸਾਰੀ ਪਦਾਰਥੋਂ ਕਾ ਤੋ ਮੋਹ ਕਮ ਹੋ ਗਿਆ ਹੈ ਤਿਸਨੇ ਘਟੋਂ ਘਟੋਂ ਮੈਂ ਜੋ ਪੂਰਨ ਜਾਨਿਆ ਹੈ ਏਹੀ ਕਿੰਗਰੀ ਬਜਾਈ ਹੈ ਵਾ ਜਿਸੁ ਵਿਰਕਤ ਜੋਗੀ ਕਾ ਮੋਹੁ ਘਟ ਗਯਾ ਭਾਵ ਦੂਰ ਹੋ ਗਿਆ ਹੈ ਤਿਸਨੇ ਬਾਹਲੀ ਕਿੰਗਰੀ (ਘਟਿ) ਥੋੜੀ ਵਜਾਈ ਭਾਵ ਦੇਖਾਵੇ ਮਾਤ੍ਰ ਜੋ ਕਰਮ ਥੇ ਸੋ ਤਜਾਗ ਦੀਏ ਹੈਂ॥੯॥

ਨਾਨਕ ਸਰਣਿ ਪ੍ਰਭੂ ਕੀ ਛੂਟੇ ਸਤਿਗੁਰ ਸਚੁ ਸਖਾਈ ॥੧੦॥੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਵਹੁ ਪ੍ਰਭੂ ਕੀ ਸਰਣ ਆਵਣੇ ਸੇ ਸੰਸਾਰ ਸੇ ਛੂਟ ਗਏ ਹੈਂ ਕਿਉਂਕਿ ਤਿਨਕਾ ਸਤਿਗੁਰੂ ਨਿਸਚੇ ਕਰਕੇ (ਸਖਾਈ) ਮਿਤ੍ਰਾਈ ਵਾਲਾ ਹੂਆ ਹੈ॥੧੦॥੯॥ ਅਉਧੂਤ ਜੋਗੀ ਕੋ ਉਪਦੇਸੁ ਅਰੁ ਅੰਤਰੀਵ ਜੋਗ ਕੇ ਚਿੰਨ ਦਿਖਾਵਤੇ ਹੈਂ॥

ਰਾਮਕਲੀ ਮਹਲਾ ੧ ॥

ਅਉਹਠਿ ਹਸਤ ਮੜੀ ਘਰੁ ਛਾਇਆ ਧਰਣਿ ਗਗਨ ਕਲ ਧਾਰੀ ॥੧॥

ਗੁਰਮੁਖਿ ਕੇਤੀ ਸਬਦਿ ਉਧਾਰੀ ਸੰਤਹੁ ॥੧॥ ਰਹਾਉ ॥

ਹੇ ਸੰਤੋਂ ਗੁਰੂ ਜੋ ਮੁਖ ਹੈ ਤਿਨੋਂ ਨੇ ਉਪਦੇਸ ਦੇ ਕਰਕੇ ਸ੍ਰਿਸ੍ਰੀ ਉਧਾਰੀ ਹੈ॥

ਪ੍ਰਸ਼ਨ: ਕਿਆ ਉਪਦੇਸੁ ਦੀਆ ਹੈ? ਉਤ੍ਰ॥ ਜਿਸ ਪਰਮੇਸ੍ਰਰ ਨੇ ਧਰਤੀ ਔ ਅਕਾਸ ਮੈਂ (ਕਲਾ) ਸਤਾ ਧਾਰੀ ਹੈ ਤਿਸੀ ਨੇ ਸੰਸਾਰ ਕੀ ਉਤਪਤੀ ਕਰਕੇ (ਅਉ) ਪੁਨਾ ਰਿਦੇ ਰੂਪ ਮਨੁ ਵਿਖੇ ਆਪ (ਘਰੁ ਛਾਇਆ) ਪਾਇਆ (ਹਸਤ) ਹੈ ਭਾਵ ਇਸਥਿਤੀ ਹੈ ਤਿਸੀ ਕੇ ਧਿਆਨ ਕੋ ਕਰੋ ਏਹੁ ਉਪਦੇਸੁ ਦੇਕੈ ਸ੍ਰਿਸਟੀ ਤਾਰੀ ਹੈ॥

ਮਮਤਾ ਮਾਰਿ ਹਉਮੈ ਸੋਖੈ ਤ੍ਰਿਭਵਣਿ ਜੋਤਿ ਤੁਮਾਰੀ ॥੨॥

ਜੋ ਮਮਤਾ ਕੋ ਮਾਰਕੇ ਹੰਕਾਰ ਕੋ ਰਿਦੇ ਸੇ ਸੋਖਤੇ ਹੈਂ ਉਨ ਕਾ ਕਥਨ ਐਸਾ ਹੈ ਕਹਤੇ ਹੈਂ ਕਿ ਹੇ ਹਰੀ ਤ੍ਰਿਲੋਕੀ ਮੈਂ ਤੁਮਾਰੀ ਹੀ ਜੋਤਿ ਪੂਰਨ ਹੈ॥੨॥

ਪ੍ਰਸ਼ਨ: ਵਹੁ ਕੈਸਾ ਮਹਾਤਮਾ ਹੈ? ਉਤਰ॥

ਮਨਸਾ ਮਾਰਿ ਮਨੈ ਮਹਿ ਰਾਖੈ ਸਤਿਗੁਰ ਸਬਦਿ ਵੀਚਾਰੀ ॥੩॥

ਜੋ ਗੁਰ ਸਬਦ ਕੇ ਬੀਚਾਰਨੇ ਵਾਲੇ ਹੈਂ ਸੋ (ਮਨਸਾ) ਵਾਸਨਾਂ ਕੋ ਮਨ ਵਿਖੇ ਮਾਰ ਰਖਤੇ ਹੈਂ ਔ ਅੰਤ੍ਰੀਵ ਜੋਗ ਇਸ ਪ੍ਰਕਾਰ ਕਰਤੇ ਹੈਂ॥੩॥

ਸਿੰਙੀ ਸੁਰਤਿ ਅਨਾਹਦਿ ਵਾਜੈ ਘਟਿ ਘਟਿ ਜੋਤਿ ਤੁਮਾਰੀ ॥੪॥

ਜੋ ਗਜਾਤ ਪੂਰਬਕ ਘਟ ਘਟ ਮੈਂ ਜੋਤਿ ਜਾਣੀ ਹੈ ਏਹੀ ਉਨਕੀ ਇਕ ਰਸ ਸਿੰਙੀ ਬਾਜਤੀ ਹੈ ਅਰੁ ਐਸੇ ਉਸਤਤੀ ਕਰਤੇ ਹੈਂ ਹੇ ਹਰੀ ਸਭ ਮੈਂ ਤੇਰੀ ਜੋਤਿ ਹੈ॥੪॥

ਪਰਪੰਚ ਬੇਣੁ ਤਹੀ ਮਨੁ ਰਾਖਿਆ ਬ੍ਰਹਮ ਅਗਨਿ ਪਰਜਾਰੀ ॥੫॥

ਵਿਸ਼ੇਸ਼ ਕਰਕੇ (ਪੰਚ) ਸੰਤੋਂ ਕਾ ਜੋ ਸਬਦ ਰੂਪ (ਬੇਣੁ) ਬਾਜਾ ਸ੍ਰਵਣ ਕੀਆ ਹੈ ਤਿਸੀ ਸਬਦ ਬੀਚ ਅਪਨੇ ਮਨ ਕੋ ਰਾਖਿਆ ਅਰਥਾਤ ਰਿਦ ਧਜਾਨ ਕੀਆ ਹੈ ਪੁਨਹ ਤਿਸ ਰਿਦ ਧਜਾਨ ਨੇ ਬ੍ਰਹਮ ਗਜਾਨ ਰੂਪ ਅਗਨੀ ਅੰਤਸਕਰਣ ਮੈਂ ਬਿਸੇਸ ਕਰਿ ਪ੍ਰਜ੍ਵਲੁ ਕਰੀ ਹੈ॥੫॥

ਪੰਚ ਤਤੁ ਮਿਲਿ ਅਹਿਨਿਸਿ ਦੀਪਕੁ ਨਿਰਮਲ ਜੋਤਿ ਅਪਾਰੀ ॥੬॥

ਸੰਤ ਜੋ ਤਤ ਸਰੂਪ ਕੋ ਜਾਨਨੇ ਹਾਰੇ ਹੈਂ ਤਿਨਸੇ ਮਿਲ ਕੇ ਦਿਨ ਰਾਤ (ਦੀਪਕੁ ਨਿਰਮਲ) ਗਜਾਨੁ ਪ੍ਰਕਾਸਤਾ ਹੈ ਤਿਸ ਗਜਾਨ ਕਰਿ (ਅਪਾਰੀ) ਪ੍ਰਮਾਤਮਾ ਕੀ ਨਿਰਮਲ ਜੋਤਿ ਜਾਣੀਤੀ ਹੈ॥੬॥ ਅਬ ਕਿੰਗੁਰੀ ਕਾ ਰੂਪ ਪ੍ਰਕਾਰਾਂਤ੍ਰ ਸੇ ਦਿਖਾਵਤੇ ਹੈਂ॥

ਰਵਿ ਸਸਿ ਲਉਕੇ ਇਹੁ ਤਨੁ ਕਿੰਗੁਰੀ ਵਾਜੈ ਸਬਦੁ ਨਿਰਾਰੀ ॥੭॥

ਸੂਰਜ ਸੁਰ ਔ ਚੰਦ ਸੁਰ ਏਹ (ਲਉਕੇ) ਤੂੰਬੇ ਹੈਂ ਪੁਨਹ ਇਹ ਅਸਥੂਲ ਤਨ ਕਿੰਗਰੀ ਕੀ ਡੰਡੀ ਹੈ। ਭਾਵ ਬ੍ਰਹਮ ਸੱਤਾ ਜੋ ਅਸੰਗ ਚਿੰਤਨ ਕਰੇ ਔਰ ਸ੍ਵਾਸ ਆਵਤੇ ਜਾਵਤੇ ਜੋ ਹੈਂ ਸਰੀਰ ਸੰਬੰਧ ਸੇ ਸ੍ਵਾਸ ਸ੍ਵਾਸ ਜੋ (ਸਬਦੁ) ਬ੍ਰਹਮ ਕੀ ਸੱਤਾ ਕੋ (ਨਿਰਾਰੀ) ਅਸੰਗ ਚਿੰਤਨ ਕਰਨਾ ਹੈ ਸੋ ਕਿੰਗਰੀ (ਵਾਜੈ) ਵਜ ਰਹੀ ਹੈ ਵਾ ਰਵਿ ਸਸਿ ਪ੍ਰਾਨ ਅਪ੍ਰਾਨ ਤੂੰਬੇ ਹੈਂ ਔਰ ਦਸਮੇਂ ਦੁਆਰ ਕੇ ਸਬਦ ਬਾਜਤੇ ਸੁਨਤਾ ਹੈ ਇਹ ਨਿਰਾਰੀ ਕਿੰਗੁਰੀ ਹੈ ਵਾ ਗਜਾਨ ਵੈਰਾਗ ਤੂੰਬੇ ਤਨ ਅਭਿਮਾਨੀਕ ਨਵਿਰਤੀ ਇਹੁ ਡੰਡੀ ਹੈ॥ ਅਹੰਬ੍ਰਹਮਾਸਮੀ ਸਬਦ ਕਾ ਚਿੰਤਨ ਰੂਪ ਵਾ ਬ੍ਰਹਮ ਸੱਤਾ ਅਸੰਗ ਜਾਣੀ ਹੈ ਇਹ ਕਿੰਗੁਰੀ ਦਾ ਬਾਜਨਾ ਹੈ॥੭॥

ਸਿਵ ਨਗਰੀ ਮਹਿ ਆਸਣੁ ਅਉਧੂ ਅਲਖੁ ਅਗੰਮੁ ਅਪਾਰੀ ॥੮॥

ਹੇ ਅਉਧੂ (ਸਿਵ) ਪ੍ਰਮਾਤਮਾ ਰੂਪ ਨਗਰੀ ਮੈਂ ਇਸਥਤੀ ਹੂਈ ਹੈ॥ ਵਹੁ ਸਿਵ ਕੈਸਾ ਹੈ? ਅਲਖ ਹੈ ਔ ਅਗੰਮ ਹੈ ਤਥਾ ਅਪਾਰ ਹੈ ਭਾਵ ਸੇ ਮਨ ਬਾਣੀ ਆਦਿਕੋਂ ਸੇ ਪਰੇ ਹੈ॥੮॥

ਕਾਇਆ ਨਗਰੀ ਇਹੁ ਮਨੁ ਰਾਜਾ ਪੰਚ ਵਸਹਿ ਵੀਚਾਰੀ ॥੯॥

ਤਿਨਕੀ ਕਾਇਆ ਨਗਰੀ ਮੈਂ ਇਹ ਮਨ ਰਾਜਾ ਹੂਆ ਹੈ ਭਾਵ ਸੇ ਮਨ ਨੇ ਕਾਮਾਦਿਕੋਂ ਕੋ ਦਬਾਇਆ ਹੂਆ ਹੈ ਪੰਚ ਜੋ ਕਾਮਾਦਿ ਗਜਾਨ ਇੰਦ੍ਰੇ ਵਸਤੇ ਹੈਂ ਸੋ ਵੀਚਾਰ ਪੂਰਬਕ ਵਰਤਤੇ ਹੈਂ ਭਾਵ ਸੇ ਬੇ ਮਿਰਯਾਦ ਨਹੀਂ ਵਰਤੇ ਹੈਂ॥੯॥

ਸਬਦਿ ਰਵੈ ਆਸਣਿ ਘਰਿ ਰਾਜਾ ਅਦਲੁ ਕਰੇ ਗੁਣਕਾਰੀ ॥੧੦॥

ਔਰ ਵਹੁ ਸੰਤ ਜਨ ਗੁਰ ਉਪਦੇਸ਼ ਮੈਂ ਬਿਚਰਤੇ ਹੈਂ ਔਰ ਸਰੂਪ ਮੈਂ ਇਸਥਿਤ ਹੂਏ ਹੈਂ (ਰਾਜਾ) ਮੁਖਜ ਰੂਪ ਹੋਇ ਕਰ ਜਿਨ ਜਗਜਾਸੂਆਂ ਕੇ ਗੁਨ (ਕਾਰੀ) ਸ੍ਰੇਸਟ ਹੈਂ ਭਾਵ ਜੋ ਸਾਧਨ ਸੰਪੰਨ ਹੈਂ ਤਿਨਕਾ (ਅਦਲ) ਇਨਸਾਫ ਕਰਤੇ ਹੈਂ ਭਾਵ ਬ੍ਰਹਮ ਕੀ ਪਰਾਪਤੀ ਕਰ ਦੇਤੇ ਹੈਂ॥੧੦॥

ਕਾਲੁ ਬਿਕਾਲੁ ਕਹੇ ਕਹਿ ਬਪੁਰੇ ਜੀਵਤ ਮੂਆ ਮਨੁ ਮਾਰੀ ॥੧੧॥

ਮ੍ਰਿਤ ਔ ਜਨਮ ਬਿਚਾਰੇ ਉਨਕੋ ਕਿਆ ਕਹੇਂਗੇ ਮਨ ਕੀ ਵਾਸਨਾ ਜਿਸਨੇ ਮਾਰੀ ਹੈ ਪੁਨਾ ਜੀਵ ਭਾਵ ਸੇ ਮੂਆ ਹੈ॥੧੧॥

ਪੰਨਾ ੯੦੮

ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ ॥੧੨॥

ਬ੍ਰਹਮਾ ਬਿਸਨ ਸਿਵ ਆਦਿਕ ਸਭ ਕਾ ਏਕ ਜੋ ਸਰੂਪ ਹੈ ਕਰਤਾ ਸੋ ਆਪ ਹੀ (ਕਾਰੀ) ਕਰਨੇਹਾਰ ਅਰਥਾਤ ਰਚਨੇ ਵਾਲਾ ਹੈ॥੧੨॥

ਕਾਇਆ ਸੋਧਿ ਤਰੈ ਭਵ ਸਾਗਰੁ ਆਤਮ ਤਤੁ ਵੀਚਾਰੀ ॥੧੩॥

ਜਿਨੋਂ ਨੇ ਸਰੀਰ ਸੋਧਿਆ ਹੈ ਭਾਵ ਸਰੀਰ ਇੰਦ੍ਰੇ ਮਨ ਆਦਿਕੋਂ ਸੇ ਜੋ ਪਰੇ ਹੈਂ ਸੋ ਜਾਨਿਆ ਹੈ ਸੋ ਆਤਮਾ ਕੋ ਵੀਚਾਰਨੇ ਵਾਲਾ ਹੋਕੇ ਸੰਸਾਰ ਸਮੁੰਦਰ ਕੋ ਤਰ ਗਏ ਹੈਂ॥੧੩॥

ਗੁਰ ਸੇਵਾ ਤੇ ਸਦਾ ਸੁਖੁ ਪਾਇਆ ਅੰਤਰਿ ਸਬਦੁ ਰਵਿਆ ਗੁਣਕਾਰੀ ॥੧੪॥

ਅਪਨੇ ਅੰਤਰ ਬ੍ਰਹਮ ਰਵਿਆ ਹੂਆ ਜਾਨਿਆ ਹੈ ਤਿਨ ਮੈਂ ਏਹੀ ਸੁੰਦਰ ਗੁਨ ਹੈਂ ਔ ਤਿਨੋਂ ਨੇ ਗੁਰੋਂ ਕੀ ਸੇਵਾ ਤੇ (ਸਦਾ ਸੁਖੁ) ਅਚੁਤ ਸੁਖ ਕੋ ਪਾਇਆ ਹੈ॥੧੪॥

ਆਪੇ ਮੇਲਿ ਲਏ ਗੁਣਦਾਤਾ ਹਉਮੈ ਤ੍ਰਿਸਨਾ ਮਾਰੀ ॥੧੫॥

ਜਿਨੋਂ ਨੇ ਹਉਮੈ ਔ ਤ੍ਰਿਸ਼ਨਾ ਮਾਰੀ ਹੈ (ਗੁਣਦਾਤਾ) ਪਰਮੇਸਰ ਨੇ ਵਹੁ ਅਪਨੇ ਮੈਂ ਮੇਲ ਲੀਏ ਹੈਂ॥੧੫॥

ਤ੍ਰੈ ਗੁਣ ਮੇਟੇ ਚਉਥੈ ਵਰਤੈ ਏਹਾ ਭਗਤਿ ਨਿਰਾਰੀ ॥੧੬॥

ਤੀਨੋਂ ਗੁਣੋਂ ਕੋ ਮੇਟ ਕੇ (ਚਉਥੈ) ਤੁਰੀਆਂ ਪਦ ਮੈਂ ਵਰਤਤੇ ਹੈਂ ਏਹੀ ਉਨਕੀ (ਨਿਰਾਰੀ) ਪਰਾ ਭਗਤੀ ਹੈ॥੧੬॥

ਗੁਰਮੁਖਿ ਜੋਗ ਸਬਦਿ ਆਤਮੁ ਚੀਨੈ ਹਿਰਦੈ ਏਕੁ ਮੁਰਾਰੀ ॥੧੭॥

ਗੁਰੋਂ ਦਵਾਰੇ ਉਪਦੇਸ਼ ਸਾਥ (ਜੋਗੁ) ਮਿਲਕੈ ਆਤਮਾ ਕੋ ਏਕ (ਮੁਰਾਰੀ) ਪਰਮੇਸਰ ਰੂਪ ਹਿਰਦੇ ਮੈਂ ਪਹਿਚਾਨਿਆ ਹੈ॥੧੭॥

ਮਨੂਆ ਅਸਥਿਰੁ ਸਬਦੇ ਰਾਤਾ ਏਹਾ ਕਰਣੀ ਸਾਰੀ ॥੧੮॥

ਤਿਨਕਾ ਮਨ ਜੋ ਸਬਦ ਮੈਂ ਰਾਤਾ ਹੈ ਪੁਨਾ ਇਸੀ ਸੇ ਮਨ ਉਨ ਕਾ ਇਸਥਿਰ ਹੂਆ ਹੈ ਤਿਨੋਂ ਕੀ ਇਹ ਕਰਣੀ ਸ੍ਰੇਸਟ ਹੈ॥੧੮॥

ਬੇਦੁ ਬਾਦੁ ਨ ਪਾਖੰਡੁ ਅਉਧੂ ਗੁਰਮੁਖਿ ਸਬਦਿ ਬੀਚਾਰੀ ॥੧੯॥

ਹੇ ਅਵਧੂ ਜੋ ਗੁਰੋਂ ਦੁਆਰੇ ਸਬਦ ਕੇ ਬੀਚਾਰੀ ਹੂਏ ਹੈਂ ਬੇਦੋਂ ਕਾ ਝਗੜਾ ਔਰ ਪਖੰਡ ਉਨਮੈਂ ਨਹੀਂ ਹੈ॥੧੯॥

ਗੁਰਮੁਖਿ ਜੋਗੁ ਕਮਾਵੈ ਅਉਧੂ ਜਤੁ ਸਤੁ ਸਬਦਿ ਵੀਚਾਰੀ ॥੨੦॥

ਹੇ ਅਉਧੂ ਵਹੁ ਗੁਰਮੁਖਿ ਜੋਗ ਕੋ ਕਮਾਵਤੇ ਹੈਂ ਜਿਨੋਂ ਨੇ ਜਤ ਔ ਸਤ ਧਾਰਿਆ ਹੈ ਪੁਨਾ ਗੁਰਉਪਦੇਸ ਕੋ ਬੀਚਾਰਿਆ ਹੈ॥੨੦॥

ਸਬਦਿ ਮਰੈ ਮਨੁ ਮਾਰੇ ਅਉਧੂ ਜੋਗ ਜੁਗਤਿ ਵੀਚਾਰੀ ॥੨੧॥

ਹੇ ਅਵਧੂ ਪੁਨਾ ਕੈਸੇ ਹੈਂ ਵਹੁ ਗੁਰਉਪਦੇਸ ਕਰਕੇ ਆਪ ਮਰੇ ਹੈਂ ਔਰੋਂ ਕੋ ਅੰਤਸਕਰਣ ਕੇ ਸੰਕਲਪ ਮਾਰੇ ਹੈਂ ਪੁਨਾ ਜੋਗ ਕੀ ਜੁਗਤੀ ਬੀਚਾਰੀ ਹੈ॥੨੧॥

ਮਾਇਆ ਮੋਹੁ ਭਵਜਲੁ ਹੈ ਅਵਧੂ ਸਬਦਿ ਤਰੈ ਕੁਲ ਤਾਰੀ ॥੨੨॥

ਹੇ ਅਵਧੂ ਮਾਇਆ ਕਾ ਜੋ ਮੋਹੁ ਹੈ ਏਹੀ ਸਮੁੰਦ੍ਰ ਹੈ ਜੋ ਗੁਰ ਉਪਦੇਸ ਕਰਕੇ ਮੋਹ ਕੋ ਤਰੇ ਹੈਂ ਤਿਨੋਂ ਨੇ ਅਪਨੀ ਕੁਲ ਤਾਰੀ ਹੈ॥੨੨॥

ਸਬਦਿ ਸੂਰ ਜੁਗ ਚਾਰੇ ਅਉਧੂ ਬਾਣੀ ਭਗਤਿ ਵੀਚਾਰੀ ॥੨੩॥

ਹੇ ਅਵਧੁ ਗੁਰ ਉਪਦੇਸ ਸੂਰਜ ਸਮ ਚਾਰੋਂ ਜਗੋਂ ਜਗਜਾਸੀਓਂ ਕੇ ਰਿਦੇ ਮੈਂ ਪ੍ਰਕਾਸ਼ਨੇ ਵਾਲਾ ਹੈ ਔਰ ਗੁਰੋਂ ਕੀ ਬਾਣੀ ਭਗਤੀ ਸਰੂਪ ਬੀਚਾਰੀ ਹੈ॥

ਏਹੁ ਮਨੁ ਮਾਇਆ ਮੋਹਿਆ ਅਉਧੂ ਨਿਕਸੈ ਸਬਦਿ ਵੀਚਾਰੀ ॥੨੪॥

ਹੇ ਅਵਧੂ ਏਹੁ ਮਨੁ ਮਾਇਆ ਕਾ ਮੋਹਿਆ ਹੂਆ ਹੈ ਪੁਨਾ ਗੁਰ ਉਪਦੇਸ ਕੇ ਬੀਚਾਰਨੇ ਤੇ ਨਿਕਸਤਾ ਹੈ॥੪੨॥

ਆਪੇ ਬਖਸੇ ਮੇਲਿ ਮਿਲਾਏ ਨਾਨਕ ਸਰਣਿ ਤੁਮਾਰੀ ॥੨੫॥੯॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਸਤਿਸੰਗ ਕੇ ਮੇਲ ਮੈਂ ਮਿਲਾਏ ਹੈਂ ਅਰੁ ਜਿਨੋਂ ਨੇ ਤੁਮਾਰੀ ਅਰਥਾਤ ਤੁਮਾਰੇ ਸਰੀਖੇ ਮਹਾਤਮਾ ਕੀ ਸਰਣ ਲਈ ਹੈ ਸੋ ਤਿਨ ਕੋ ਪਰਮੇਸਰ ਨੇ ਆਪ ਹੀ ਬਖਸਿਆ ਹੈ॥੨੫॥੯॥

## ਰਾਮਕਲੀ ਮਹਲਾ ੩ ਅਸਟਪਦੀਆ

ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਏਕ ਜੋਗੀ ਕੋ ਦੇਖਾ ਕਿ ਬਾਹਰਲੇ ਚਿੰਨ ਜੋਗ ਕੇ ਹੈਂ ਔ ਧਾਰਨਾ ਤੇ ਰਹਿਤ ਹੈ ਤਿਸ ਪ੍ਰਥੀ ਅੰਤਰੀਵ ਜੋਗ ਦਾ ਉਪਦੇਸ ਕਰਤੇ ਹੈਂ॥

ਸਰਮੈ ਦੀਆ ਮੁੰਦ੍ਰਾ ਕੰਨੀ ਪਾਇ ਜੋਗੀ ਖਿੰਥਾ ਕਰਿ ਤੂ ਦਇਆ ॥

ਹੇ ਜੋਗੀ ਜੋ ਤਨ ਮਨ ਸੇ ਵਿਸਜੋਂ ਕੇ ਗ੍ਰਹਣ ਮੈਂ (ਸਰਮੈ) ਲਜਾ ਕਰਨੀ ਹੈ ਏਹੀ ਮੁੰਦ੍ਰਾ ਤੂੰ ਕੰਨੀ ਪਾਇ ਪੁਨਾ ਜੋ ਦੀਨੋ ਪੈ ਦਇਆ ਕਰਨੀ ਹੈ ਏਹ ਖਿੰਥਾ ਪਹਿਰਨੀ ਕਰਿ॥

ਆਵਣੁ ਜਾਣੁ ਬਿਭੂਤਿ ਲਾਇ ਜੋਗੀ ਤਾ ਤੀਨਿ ਭਵਣ ਜਿਣਿ ਲਇਆ ॥੧॥

ਹੇ ਜੋਗੀ ਇਸ ਸੰਸਾਰ ਕੋ ਆਵਣੇ ਜਾਵਣੇ ਵਾਲਾ ਨਾਸ ਰੂਪ ਜਾਣ ਏਹੀ ਬਿਭੂਤ ਕੋ ਲਾਇ ਲੈ ਤਾਂ ਤੂੰ ਏਹੁ ਜਾਣੀ ਕੇ ਮੈਂਨੇ ਤ੍ਰਿਲੋਕੀ ਕੋ ਹੀ ਜੀਤ ਲੀਆ ਹੈ॥੧॥

ਐਸੀ ਕਿੰਗੁਰੀ ਵਜਾਇ ਜੋਗੀ ॥

ਜਿਤੁ ਕਿੰਗੁਰੀ ਅਨਹਦੁ ਵਾਜੈ ਹਰਿ ਸਿਉ ਰਹੈ ਲਿਵ ਲਾਇ ॥੧॥ ਰਹਾਉ ॥

ਹੇ ਜੋਗੀ ਬ੍ਰਹਮ ਚਿੰਤਨ ਰੂਪ ਜੋ ਕਿੰਗੁਰੀ ਹੈ ਐਸੀ ਤੂੰ ਕਿੰਗੁਰੀ ਬਜਾਇ ਜਿਸ ਕਿੰਗਰੀ ਕੇ ਬਜਾਵਨੇ ਸੇ ਏਕ ਰਸ ਪਰਮੇਸ੍ਵਰ ਪ੍ਰਗਟ ਹੋਵੈ ਔਰ ਤਿਸੀ ਹਰੀ ਸਾਥ ਲਿਵ ਲਗਾਇ ਰਹੈ॥

ਸਤੁ ਸੰਤੋਖੁ ਪਤੁ ਕਰਿ ਝੋਲੀ ਜੋਗੀ ਅੰਮ੍ਰਿਤ ਨਾਮੁ ਭੁਗਤਿ ਪਾਈ ॥

ਹੇ ਜੋਗੀ ਸਤ ਬੋਲਣ ਰੂਪ ਪਾਤ੍ਰ ਅਰਥਾਤ ਚਿਪੀ ਬਨਾਉ ਔ ਸੰਤੋਖ ਧਾਰਨ ਰੂਪ ਝੋਲੀ ਕਰਿ ਪੁਨਹ ਜੋ ਨਾਮ ਅੰਮ੍ਰਿਤਰੂਪ ਜਪਨਾ ਹੈ ਏਹੀ ਭਗਤੀ ਕੋ ਤੂੰ ਪਾਈ ਭਾਵ ਏਹੀ ਭੋਜਨ ਖਾਇ॥

ਧਿਆਨ ਕਾ ਕਰਿ ਡੰਡਾ ਜੋਗੀ ਸਿੰਙੀ ਸੁਰਤਿ ਵਜਾਈ ॥੨॥

ਹੇ ਜੋਗੀ ਤੂੰ ਪਰਮੇਸ੍ਵਰ ਕੇ ਧ੍ਯਾਨ ਕਾ ਡੰਡਾ ਕਰਿ ਔ ਸਿੰਙੀ ਸੁਸ੍ਰ ਪ੍ਰੀਤੀ ਕਾ ਬਜਾਵਣਾ ਕਰਿ॥੨॥

ਮਨੁ ਦ੍ਰਿੜੁ ਕਰਿ ਆਸਣਿ ਬੈਸੁ ਜੋਗੀ ਤਾ ਤੇਰੀ ਕਲਪਣਾ ਜਾਈ ॥

ਹੇ ਜੋਗੀ ਮਨ ਕੋ ਜੋ ਦ੍ਰਿੜ ਕਰਨਾ ਹੈ ਇਹੁ ਆਸਣ ਕਰਕੇ ਤਿਸ ਪਰ ਬੈਠ ਭਾਵ ਮਨ ਕੋ ਵਸ ਕਰਿ ਤਾਂ ਤੇਰੀ ਕਲਪਨਾ ਚਲੀ ਜਾਏਗੀ॥

ਕਾਇਆ ਨਗਰੀ ਮਹਿ ਮੰਗਣਿ ਚੜਹਿ ਜੋਗੀ ਤਾ ਨਾਮੁ ਪਲੈ ਪਾਈ ॥੩॥

ਹੇ ਜੋਗੀ ਜੇ ਤੂੰ ਸਰੀਰ ਰੂਪ ਨਗਰੀ ਮੈਂ ਮੰਗਣੇ ਕੋ ਚੜੇ ਭਾਵ ਜੇ ਤੂੰ ਸਰੀਰ ਕੋ ਸੋਧੇਂ ਤਾਂ ਪਰਮੇਸਰ ਕਾ ਨਾਮੁ ਤੇਰੇ (ਪਲੈ) ਅੰਤਸਕਰਣ ਮੈਂ ਪਵੈ॥੩॥

ਇਤੁ ਕਿੰਗੁਰੀ ਧਿਆਨੁ ਨ ਲਾਗੈ ਜੋਗੀ ਨਾ ਸਚੁ ਪਲੈ ਪਾਇ ॥

ਹੇ ਜੋਗੀ ਇਹ ਜੇਹੜੀ ਲੋਕ ਦਿਖਲਾਵੇ ਕੀ ਤੂੰ ਕਿੰਗੁਰੀ ਬਜਾਵਤਾ ਹੈਂ ਇਸਸੇ ਪਰਮੇਸਰ ਸਰੂਪ ਮੈਂ ਧਿਆਨ ਨਹੀਂ ਲਾਗਤਾ ਇਸੀ ਤੇ (ਪਲੈ) ਅੰਤਸਕਰਣ ਮੈਂ ਸੁਖ ਨਹੀਂ ਪਾਈਤਾ ਹੈ॥

ਇਤੁ ਕਿੰਗੁਰੀ ਸਾਂਤਿ ਨ ਆਵੈ ਜੋਗੀ ਅਭਿਮਾਨੁ ਨ ਵਿਚਹੁ ਜਾਇ ॥੪॥

ਹੇ ਜੋਗੀ ਇਸ ਕਿੰਗੁਰੀ ਬਜਾਵਨੇ ਕਰਕੇ ਸਾਂਤੀ ਨਹੀਂ ਆਵਤੀ ਪੁਨਹ ਅਭਿਮਾਨ ਭੀ ਮਨ ਵਿਚੋਂ ਨਹੀਂ ਜਾਤਾ ਹੈ॥੪॥

ਭਉ ਭਾਉ ਦੁਇ ਪਤ ਲਾਇ ਜੋਗੀ ਇਹੁ ਸਰੀਰੁ ਕਰਿ ਡੰਡੀ ॥

ਹੇ ਜੋਗੀ ਪਰਮੇਸਰ ਕਾ ਭੈ ਔਰ ਪਰੇਮ ਭਾਵ ਸਰੀਰ ਨੂੰ ਪਾਪਾਂ ਤੋਂ ਰਹਤ ਕਰਕੇ ਸੋਧ ਕਰ ਜੋ ਧਾਰਨਾ ਹੈ ਇਹ ਦੋ (ਪਤ) ਪਾਤ੍ਰ ਭਾਵ ਤੂੰ ਬੇ ਲਗਾਉ ਪੁਨਾ ਇਹ ਅਸਥੂਲ ਸਰੀਰ ਡੰਡੀ ਲਗਾਇ॥

ਗੁਰਮੁਖਿ ਹੋਵਹਿ ਤਾ ਤੰਤੀ ਵਾਜੈ ਇਨ ਬਿਧਿ ਤ੍ਰਿਸਨਾ ਖੰਡੀ ॥੫॥

ਜੇ ਤੂੰ ਗੁਰਮੁਖ ਹੋਵੇਂਗਾ ਤਾਂ ਤੇਰੀ (ਤੰਤੀ ਵਾਜੈ) ਬ੍ਰਿਤੀ ਮੈਂ ਅਨੰਦ ਪ੍ਰਗਟੇਗਾ ਇਸ ਬਿਧ ਕਰਕੇ ਤੇਰੀ ਤ੍ਰਿਸ਼ਨਾ ਖੰਡੀ ਜਾਇਗੀ॥੫॥

ਹੁਕਮੁ ਬੁਝੈ ਸੋ ਜੋਗੀ ਕਹੀਐ ਏਕਸ ਸਿਉ ਚਿਤੁ ਲਾਏ ॥

ਜੋ ਭਗਵੰਤ ਕੇ ਹੁਕਮ ਕੋ ਜਾਣਕੇ ਤਿਸ ਏਕ ਪਰਮੇਸਰ ਕੇ ਸਾਥ ਚਿਤ ਕੀ ਬ੍ਰਿਤੀ ਕੋ ਲਾਏ ਸੋ ਪੂਰਾ ਜੋਗੀ ਕਹੀਤਾ ਹੈ॥

ਸਹਸਾ ਤੂਟੈ ਨਿਰਮਲੁ ਹੋਵੈ ਜੋਗ ਜੁਗਤਿ ਇਵ ਪਾਏ ॥੬॥

ਤੌਂ ਤਿਸ ਕਾ ਸੰਦੇਹ ਟੂਟ ਜਾਤਾ ਹੈ ਔ ਮਨ ਨਿਰਮਲ ਹੋਤਾ ਹੈ ਇਸੀ ਸੇ ਵਹੁ ਜੋਗ ਕੀ ਜੁਗਤੀ ਕੋ ਪਾਇ ਲੇਤਾ ਹੈ॥੬॥

ਨਦਰੀ ਆਵਦਾ ਸਭੁ ਕਿਛੁ ਬਿਨਸੈ ਹਰਿ ਸੇਤੀ ਚਿਤੁ ਲਾਇ ॥

ਜੋ ਨਜਰ ਮੈਂ ਆਵਤਾ ਹੈ ਇਹ ਸਭ ਕਛ ਨਾਸ ਰੂਪ ਹੈ ਐਸੇ ਸਮਝ ਕੇ ਤੂੰ ਹਰੀ ਕੇ ਸਾਥ ਚਿਤਕੋ ਲਗਾਇ॥

ਸਤਿਗੁਰ ਨਾਲਿ ਤੇਰੀ ਭਾਵਨੀ ਲਾਗੈ ਤਾ ਇਹ ਸੋਝੀ ਪਾਇ ॥੭॥

ਪਰੰਤੂ ਜੋ ਸਤਿਗੁਰੋਂ ਸੇ ਤੇਰੀ (ਭਾਵਨੀ) ਪ੍ਰੀਤੀ ਲਾਗ ਜਾਏ ਤਾਂ ਤੇਰੇ ਕੋ ਏਹ ਸੋਝੀ ਪਾਵੇ॥੭॥

ਪੰਨਾ ੯੦੯

ਏਹੁ ਜੋਗੁ ਨ ਹੋਵੈ ਜੋਗੀ ਜਿ ਕੁਟੰਬੁ ਛੋਡਿ ਪਰਭਵਣੁ ਕਰਹਿ ॥

ਹੇ ਜੋਗੀ ਇਹ ਜੋਗ ਨਹੀਂ ਹੋਤਾ ਹੈ ਜੋ ਤੂੰ ਸਾਰੇ ਕੁਟੰਬ ਕੋ ਛੋਡਕੇ ਭਲੀ ਪ੍ਰਕਾਰ ਮੈਂ ਭੌਣਾ ਕਰੇ॥

ਗ੍ਰਿਹ ਸਰੀਰ ਮਹਿ ਹਰਿ ਹਰਿ ਨਾਮੁ ਗੁਰ ਪਰਸਾਦੀ ਅਪਣਾ ਹਰਿ ਪ੍ਰਭੁ ਲਹਹਿ ॥੮॥

ਘਰ ਕੇ ਬੀਚ ਹੀ ਰਹਿਕੇ ਸਰੀਰ ਵਿਚੋਂ ਹੀ ਪਾਪੋਂ ਕੇ ਹਰਨ ਹਾਰਾ ਜੋ ਹਰੀ ਨਾਮ ਹੈ ਤੇਰੇ ਕੋ ਪ੍ਰਾਪਤਿ ਹੋਵੈ ਪਰੰਤੂ ਜੇ ਤੇਰੇ ਪਰ ਗੁਰੋਂ ਕੀ ਕ੍ਰਿਪਾ ਹੋਵੇ ਤੋ ਤੂੰ ਅਪਨਾ ਆਪ ਜੋ ਹਰੀ ਸਾਮਰਥ ਹੈ ਤਿਸ ਕੋ ਲਖ ਲੇਵੈ॥੮॥

ਇਹੁ ਜਗਤੁ ਮਿਟੀ ਕਾ ਪੁਤਲਾ ਜੋਗੀ ਇਸੁ ਮਹਿ ਰੋਗੁ ਵਡਾ ਤ੍ਰਿਸਨਾ ਮਾਇਆ ॥

ਹੇ ਜੋਗੀ ਇਹ ਜੋ ਜਗਤ ਹੈ ਸੋ ਤੋ ਮਿਟੀ ਆਦਿ ਪੰਚ ਤਤੋਂ ਕਾ ਪੁਤਲਾ ਹੈ ਪਰੰਤੂ ਇਸ ਮੈਂ ਵਡਾ ਰੋਗ ਇਹ ਲਾਗਾ ਹੈ ਜੋ ਮਾਇਆ ਕੀ ਅਧਿਕ ਤ੍ਰਿਸ਼ਨਾ ਹੈ॥

ਅਨੇਕ ਜਤਨ ਭੇਖ ਕਰੇ ਜੋਗੀ ਰੋਗੁ ਨ ਜਾਇ ਗਵਾਇਆ ॥੯॥

ਹੇ ਜੋਗੀ ਅਨੇਕ ਜਤਨੋਂ ਸੇ ਜੀਵ ਕੇਤੇ ਹੀ ਭੇਖ ਕਰੇ ਤਉ ਭੀ ਇਹ ਤ੍ਰਿਸ਼ਨਾ ਰੋਗ ਗਵਾਯਾ ਨਹੀਂ ਜਾਤਾ॥੯॥

ਹਰਿ ਕਾ ਨਾਮੁ ਅਉਖਧੁ ਹੈ ਜੋਗੀ ਜਿਸ ਨੋ ਮੰਨਿ ਵਸਾਏ ॥

ਹੇ ਜੋਗੀ ਏਕ ਹਰੀ ਕਾ ਨਾਮ ਹੀ ਔਸਧ ਹੈ ਜਿਸਕੋ ਭਗਵੰਤ ਕ੍ਰਿਪਾ ਕਰੇ ਸੋ ਮਨ ਮੈਂ ਧਾਰਤਾ ਹੈ ਜੋ ਧਾਰਤਾ ਹੈ ਤਿਸੀ ਕਾ ਇਹ ਤ੍ਰਿਸ਼ਨਾ ਰੂਪ ਰੋਗ ਜਾਤਾ ਹੈ॥

ਗੁਰਮੁਖਿ ਹੋਵੈ ਸੋਈ ਬੂਝੈ ਜੋਗ ਜੁਗਤਿ ਸੋ ਪਾਏ ॥੧੦॥

ਜੋ ਗੁਰਮੁਖ ਹੋਤਾ ਹੈ ਸੋਈ ਨਾਮ ਔਖਧ ਕੋ ਸਮਝਤਾ ਹੈ ਪੁਨਾ ਸੋਈ ਜੋਗ ਕੀ ਜੁਗਤੀ ਕੋ ਪਾਵਤਾ ਹੈ॥੧੦॥

ਜੋਗੈ ਕਾ ਮਾਰਗੁ ਬਿਖਮੁ ਹੈ ਜੋਗੀ ਜਿਸ ਨੋ ਨਦਰਿ ਕਰੇ ਸੋ ਪਾਏ ॥

ਹੇ ਜੋਗੀ ਜੋਗ ਕਾ ਰਸਤਾ ਬਡਾ ਕਠਨ ਹੈ ਪਰੰਤੂ ਜਿਸਕੋ ਵਾਹਿਗੁਰੂ ਕ੍ਰਿਪਾ ਕਰਤਾ ਹੈ ਸੋ ਪਾਵਤਾ ਹੈ॥

ਅੰਤਰਿ ਬਾਹਰਿ ਏਕੋ ਵੇਖੈ ਵਿਚਹੁ ਭਰਮੁ ਚੁਕਾਏ ॥੧੧॥

ਪੁਨ: ਵਹੁ ਪੁਰਸ ਅੰਤਰਿ ਬਾਹਰਿ ਏਕ ਵਾਹਿਗੁਰੂ ਕੋ ਹੀ ਦੇਖਤਾ ਹੈ ਔ ਅਪਨੇ ਮਨ ਵਿਚੋਂ ਭਰਮ ਕੋ ਦੂਰ ਕਰਿ ਦੇਤਾ ਹੈ॥੧੧॥

ਵਿਣੁ ਵਜਾਈ ਕਿੰਗੁਰੀ ਵਾਜੈ ਜੋਗੀ ਸਾ ਕਿੰਗੁਰੀ ਵਜਾਇ ॥

ਹੇ ਜੋਗੀ ਜੋ ਏਕ ਰਸ ਚੇਤਨ ਸੱਤਾ ਪ੍ਰਕਾਸ ਰਹੀ ਹੈ ਇਹੁ ਕਿੰਗੁਰੀ ਬਿਨਾ ਵਜਾਈ ਤੌਂ ਬਾਜਤੀ ਹੈ ਅਰਥਾਤ ਪ੍ਰਗਟ ਹੋ ਰਹੀ ਹੈ ਸੋ ਤਿਸੀ ਕਿੰਗੁਰੀ ਕੋ ਵਜਾਇ ਭਾਵ ਸੇ ਇਸਕੋ ਜੋ ਸਮਝ ਕੇ ਵਰਤਨਾ ਹੈ ਏਹੀ ਬਜਾਵਨਾ ਹੈ॥

ਕਹੈ ਨਾਨਕੁ ਮੁਕਤਿ ਹੋਵਹਿ ਜੋਗੀ ਸਾਚੇ ਰਹਹਿ ਸਮਾਇ ॥੧੨॥੧॥੧੦॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਜੋਗੀ ਇਸ ਪੂਰਬਉਕਤ ਜੋਗ ਕਰਕੇ ਤੂੰ ਮੁਕਤਿ ਹੋਵੇਂਗਾ ਔਰ ਸਚੇ ਮੈਂ ਸਮਾਇ ਅਰਥਾਤ ਅਭੇਦ ਹੋ ਰਹੇਂਗਾ॥੧੨॥੧॥ ਸਮੁਚੇ ਉਪਦੇਸੁ ਕਰਤੇ ਹੈਂ॥

ਰਾਮਕਲੀ ਮਹਲਾ ੩ ॥

ਭਗਤਿ ਖਜਾਨਾ ਗੁਰਮੁਖਿ ਜਾਤਾ ਸਤਿਗੁਰਿ ਬੂਝਿ ਬੁਝਾਈ ॥੧॥

ਭਗਤੀ ਕਾ ਖਜਾਨਾ ਗੁਰਮੁਖੋਂ ਨੇ ਜਾਨਿਆਂ ਹੈ ਜਿਨ ਕੋ ਸਤਿਗੁਰੋਂ ਨੇ ਸਮਝ ਸਮਝਾਈ ਹੈ॥੧॥

ਸੰਤਹੁ ਗੁਰਮੁਖਿ ਦੇਇ ਵਡਿਆਈ ॥੧॥ ਰਹਾਉ ॥

ਹੇ ਸੰਤ ਜਨੋਂ ਗੁਰੋਂ ਦ੍ਵਾਰੇ ਪਰਮੇਸ੍ਵਰ ਜੀਵਾਂ ਕੋ ਬਡਾਈ ਦੇਤਾ ਹੈ॥

ਸਚਿ ਰਹਹੁ ਸਦਾ ਸਹਜੁ ਸੁਖੁ ਉਪਜੈ ਕਾਮੁ ਕ੍ਰੋਧੁ ਵਿਚਹੁ ਜਾਈ ॥੨॥

ਜੇ ਸਚੇ ਨਾਮ ਮੈਂ ਇਸਥਿਤ ਹੋਵੋ ਤੌ ਆਤਮ ਸੁਖ ਉਤਪਤਿ ਹੋਵੈਗਾ ਔ ਕਾਮ ਕ੍ਰੋਧਾਦਿ ਬਿਕਾਰ ਭੀ ਰਿਦੇ ਕੇ ਬੀਚ ਸੇ ਚਲੇ ਜਾਏਂਗੇ॥੨॥

ਆਪੁ ਛੋਡਿ ਨਾਮ ਲਿਵ ਲਾਗੀ ਮਮਤਾ ਸਬਦਿ ਜਲਾਈ ॥੩॥

ਆਪਾ ਭਾਵ ਛੋਡਕੈ ਜਿਨਕੀ ਨਾਮ ਮੈਂ ਬ੍ਰਿਤੀ ਲਾਗੀ ਹੈ ਤਿਨੋਂ ਨੇ ਗੁਰ ਉਪਦੇਸ ਧਾਰਨ ਕਰਕੇ ਮਮਤਾ ਜਲਾਈ ਹੈ॥੩॥

ਜਿਸ ਤੇ ਉਪਜੈ ਤਿਸ ਤੇ ਬਿਨਸੈ ਅੰਤੇ ਨਾਮੁ ਸਖਾਈ ॥੪॥

ਜਿਸਕੇ ਹੁਕਮ ਕਰਿਕੇ ਜੀਵ ਉਪਜਤੇ ਹੈਂ ਤਿਸ ਕੇ ਹੁਕਮ ਸੇ ਹੀ ਬਿਨਸਤੇ ਹੈਂ ਅੰਤ ਕੋ ਇਸ ਜੀਵ ਕਾ ਨਾਮ ਹੀ ਸਹਾਈ ਹੋਤਾ ਹੈ॥੪॥

ਸਦਾ ਹਜੂਰਿ ਦੂਰਿ ਨਹ ਦੇਖਹੁ ਰਚਨਾ ਜਿਨਿ ਰਚਾਈ ॥੫॥

ਜਿਸਨੇ ਸੰਸਾਰ ਕੀ ਰਚਨਾ ਰਚਾਈ ਹੈ ਵਹੁ ਸਦਾ ਹੀ ਹਜੂਰ ਹੈ ਤਿਸ ਕੋ ਦੂਰ ਨਾ ਦੇਖੋ॥੫॥

ਸਚਾ ਸਬਦੁ ਰਵੈ ਘਟ ਅੰਤਰਿ ਸਚੇ ਸਿਉ ਲਿਵ ਲਾਈ ॥੬॥

ਵਹੁ ਸਚਾ ਬ੍ਰਹਮ ਘਟ ਕੇ ਅੰਤਰਿ ਹੀ ਰਵਿਆ ਹੂਆ ਹੈ॥

ਪ੍ਰਸ਼ਨ: ਐਸੇ ਕੌਨ ਜਾਨਤਾ ਹੈ? ਉੱਤ੍ਰ॥ ਜਿਸਨੇ ਸਚੇ ਨਾਮ ਸਾਥ ਪ੍ਰੀਤੀ ਲਾਈ ਹੈ॥੬॥

ਸਤਸੰਗਤਿ ਮਹਿ ਨਾਮੁ ਨਿਰਮੋਲਕੁ ਵਡੈ ਭਾਗਿ ਪਾਇਆ ਜਾਈ ॥੭॥

ਸਤਿਸੰਗਤ ਮੈਂ ਵਹੁ ਅਮੋਲਕ ਨਾਮ ਹੈ ਪਰੰਤੂ ਬਡੇ ਭਾਗੋਂ ਕਰਿਕੇ ਨਾਮੁ ਪਾਇਆ ਜਾਤਾ ਹੈ॥੭॥

ਭਰਮਿ ਨ ਭੂਲਹੁ ਸਤਿਗੁਰੁ ਸੇਵਹੁ ਮਨੁ ਰਾਖਹੁ ਇਕ ਠਾਈ ॥੮॥

ਤਾਂਤੇ ਤੁਮ ਭਰਮ ਮੈਂ ਨ ਭੂਲੋ ਸਤਿਗੁਰੋਂ ਕੋ ਸੇਵੋ ਔ ਮਨ ਕੋ (ਇਕ ਠਾਈ) ਏਕਤਾ ਮੈਂ ਰਾਖੋ॥੮॥

ਬਿਨੁ ਨਾਵੈ ਸਭ ਭੂਲੀ ਫਿਰਦੀ ਬਿਰਥਾ ਜਨਮੁ ਗਵਾਈ ॥੯॥

ਬਿਨਾ ਨਾਮ ਤੋਂ ਸਭ ਸ੍ਰਿਸ੍ਰੀ ਭੂਲੀ ਫਿਰਤੀ ਹੈ ਇਸੀ ਸੇ ਬਿਅਰਥ ਹੀ ਜਨਮ ਕੋ ਗਵਾਵਤੀ ਹੈ॥੯॥

ਜੋਗੀ ਜੁਗਤਿ ਗਵਾਈ ਹੰਢੈ ਪਾਖੰਡਿ ਜੋਗੁ ਨ ਪਾਈ ॥੧੦॥

ਜੋਗੀ ਜੋਗ ਕੀ ਜੁਗਤੀ ਕੋ ਗਵਾਈ ਫਿਰਤਾ ਹੈ ਕਿਉਂਕਿ ਪਾਖੰਡ ਕਰਕੇ ਜੋਗ ਕੀ ਜੁਗਤੀ ਨਹੀਂ ਪਾਈਤੀ ॥੧੦॥

ਸਿਵ ਨਗਰੀ ਮਹਿ ਆਸਣਿ ਬੈਸੈ ਗੁਰ ਸਬਦੀ ਜੋਗੁ ਪਾਈ ॥੧੧॥

ਜੋ ਸਾਂਤਿ ਰੂਪ ਨਗਰੀ ਅਰਥਾਤ ਸਤਿਸੰਗ ਰੂਪ ਆਸਣ ਮੈਂ ਇਸਥਤ ਹੋਵੈ ਔ ਗੁਰੋਂ ਕਾ ਉਪਦੇਸ ਅੰਗੀਕਾਰ ਕਰੇ ਤੋ ਜੋਗ ਕੀ ਜੁਗਤੀ ਪਾਈ ਜਾਤੀ ਹੈ॥੧੧॥

ਧਾਤੁਰ ਬਾਜੀ ਸਬਦਿ ਨਿਵਾਰੇ ਨਾਮੁ ਵਸੈ ਮਨਿ ਆਈ ॥੧੨॥

ਇਹ ਜੋ ਸੰਸਾਰ ਏਕ (ਧਾਤੁਰ) ਮਾਇਆ ਕੀ ਬਾਜੀ ਹੈ ਜੇ ਇਸਕੀ ਪ੍ਰੀਤੀ ਗੁਰ ਉਪਦੇਸ਼ ਸੇ ਨਿਵਰਤ ਕਰੈ ਤੌ ਨਾਮ ਮਨ ਮੈਂ ਆਇ ਨਿਵਾਸ ਕਰਤਾ ਹੈ॥੧੨॥

ਏਹੁ ਸਰੀਰੁ ਸਰਵਰੁ ਹੈ ਸੰਤਹੁ ਇਸਨਾਨੁ ਕਰੇ ਲਿਵ ਲਾਈ ॥੧੩॥

ਹੇ ਸੰਤੋ ਇਹ ਜੋ ਸਰੀਰ ਹੈ ਸੋ ਸਰੋਵਰ ਹੈ ਇਸਮੇਂ ਨਾਮ ਜਲ ਹੈ ਜੋ ਤਿਸ ਜਲ ਮੈਂ ਇਸਨਾਨ ਅਰਥਾਤ ਜਪਨਾ ਕਰਤਾ ਹੈ ਤਿਸਨੇ ਪਰਮੇਸਰ ਮੈਂ ਬ੍ਰਿਤੀ ਲਗਾਈ ਹੈ॥੧੩॥

ਨਾਮਿ ਇਸਨਾਨੁ ਕਰਹਿ ਸੇ ਜਨ ਨਿਰਮਲ ਸਬਦੇ ਮੈਲੁ ਗਵਾਈ ॥੧੪॥

ਨਾਮ ਮੈਂ ਜੋ ਇਸਨਾਨ ਕਰਤੇ ਹੈ ਸੋ ਪੁਰਸ਼ ਨਿਰਮਲ ਹੈਂ ਕਿਉਂਕਿ ਉਨਕੀ ਮੈਲ ਗੁਰ ਉਪਦੇਸ਼ ਨੇ ਗਵਾਈ ਹੈ॥੧੪॥

ਤ੍ਰੈ ਗੁਣ ਅਚੇਤ ਨਾਮੁ ਚੇਤਹਿ ਨਾਹੀ ਬਿਨੁ ਨਾਵੈ ਬਿਨਸਿ ਜਾਈ ॥੧੫॥

ਤੀਨ ਗੁਣੋਂ ਮੈਂ ਲਾਗਕੇ ਜੀਵ ਅਗਜ਼ਾਨੀ ਹੋ ਰਹੇ ਹੈਂ ਇਸਤੇ ਨਾਮ ਕੋ ਚੇਤਤੇ ਨਹੀਂ ਹੈਂ ਔ ਨਾਮ ਜਪਨੇ ਸੇ ਬਿਨਾ ਜਨਮਤੇ ਮਰਤੇ ਹੈਂ॥੧੫॥

ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ ਤ੍ਰਿਗੁਣਿ ਭਰਮਿ ਭੁਲਾਈ ॥੧੬॥

ਬ੍ਰਹਮਾ ਬਿਸਨ ਸਿਵ ਏਹ ਤੀਨ ਮੂਰਤੀਆਂ ਭੀ ਏਹ ਕਹਿਤੀਆਂ ਹੈਂ ਕਿ ਇਹ ਤ੍ਰਿਗੁਣੀ ਸ੍ਰਿਸਟੀ ਭਰਮ ਨੇ ਭੁਲਾਈ ਹੈ॥੧੬॥

ਗੁਰ ਪਰਸਾਦੀ ਤ੍ਰਿਕੁਟੀ ਛੂਟੈ ਚਉਥੈ ਪਦਿ ਲਿਵ ਲਾਈ ॥੧੭॥

ਜਿਨਕੀ ਗੁਰੋਂ ਕੀ ਕ੍ਰਿਪਾ ਕਰਕੇ ਤਿੰਨੋ ਗੁਨ ਵਾ ਗਜਾਤਾ ਗਿਆਨ ਗੇਜ ਆਦੀ ਤ੍ਰਿਕੁਟੀ ਜਿਨੋਂ ਕੀ ਛੂਟੀ ਹੈ ਤਿਨੋਂ ਨੇ (ਚਉਥੈ ਪਦਿ) ਬ੍ਰਹਮ ਮੈਂ ਬ੍ਰਿਤੀ ਲਗਾਈ ਹੈ॥

ਪੰਡਿਤ ਪੜਹਿ ਪੜਿ ਵਾਦੁ ਵਖਾਣਹਿ ਤਿੰਨਾ ਬੂਝ ਨ ਪਾਈ ॥੧੮॥

ਪੰਡਤ ਲੋਕ ਸ਼ਾਸਤ੍ਰੋਂ ਕੋ ਪੜਤੇ ਹੈਂ ਪੜ ਕਰ ਜੋ ਝਗੜੇ ਹੀ ਬਿਖ੍ਯਾਨ ਕਰਤੇ ਹੈਂ ਤਿਨਾਂ ਨੇ ਅਪਨੇ ਸਰੂਪ ਕੀ ਸਮਝ ਨਹੀਂ ਪਾਈ॥੧੮॥

ਬਿਖਿਆ ਮਾਤੇ ਭਰਮਿ ਭੁਲਾਏ ਉਪਦੇਸੁ ਕਹਹਿ ਕਿਸੁ ਭਾਈ ॥੧੯॥

ਹੇ ਭਾਈ ਮਾਇਆ ਕੇ ਮਾਤੇ ਹੂਏ ਭਰਮ ਨੇ ਭੁਲਾਇ ਲੀਏ ਹੈਂ ਕਹੋ ਵਹੁ ਪੰਡਤ ਉਪਦੇਸ ਕਿਸਕੋ ਕਹੇਂ ਅਰਥਾਤ ਵਹੁ ਉਪਜੀਵਕਾ ਦੇ ਵਾਸਤੇ ਕਰਤੇ ਹੈਂ ਆਪ ਧਾਰਨਾਂ ਸੇ ਬਿਨਾਂ ਹੈਂ॥੧੯॥

ਭਗਤ ਜਨਾ ਕੀ ਊਤਮ ਬਾਣੀ ਜੁਗਿ ਜੁਗਿ ਰਹੀ ਸਮਾਈ ॥੨੦॥

ਜੋ ਭਗਤ ਜਨ ਹੈਂ ਤਿਨਕੀ ਜੋ ਊਤਮ ਬਾਨੀ ਹੈ ਵਹੁ ਜੁਗੋਂ ਜੁਗੋਂ ਮੈਂ ਜਗਜਾਸੀਓਂ ਕੇ ਰਿਦੇ ਮੈਂ ਸਮਾਇ ਰਹੀ ਹੈ॥੨੦॥

ਬਾਣੀ ਲਾਗੈ ਸੋ ਗਤਿ ਪਾਏ ਸਬਦੇ ਸਚਿ ਸਮਾਈ ॥੨੧॥

ਜੋ ਉਨਕੀ ਬਾਣੀ ਮੈਂ ਲਾਗੇ ਹੈਂ ਸੋ ਮੁਕਤੀ ਕੋ ਪਾਵਤੇ ਹੈਂ ਕਿਉਂਕਿ ਉਨਕੇ ਉਪਦੇਸ਼ ਸੇ ਸਚ ਸਰੂਪ ਮੇਂ ਸਮਾਈ ਹੋਤੀ ਹੈ॥੨੧॥

ਪੰਨਾ ੯੧੦

ਕਾਇਆ ਨਗਰੀ ਸਬਦੇ ਖੋਜੇ ਨਾਮੁ ਨਵੰ ਨਿਧਿ ਪਾਈ ॥੨੨॥

ਜੋ ਗੁਰ ਉਪਦੇਸ਼ ਸੇ ਸਰੀਰ ਰੂਪ ਨਗਰੀ ਕੋ ਖੋਜਤੇ ਹੈਂ ਤਿਨੋਂ ਨੇ ਨਾਮ ਹੀ ਇਕ ਨੌ ਨਿਧੀ ਪਾਈ ਹੈ॥੨੨॥

ਮਨਸਾ ਮਾਰਿ ਮਨੁ ਸਹਜਿ ਸਮਾਣਾ ਬਿਨੁ ਰਸਨਾ ਉਸਤਤਿ ਕਰਾਈ ॥੨੩॥

ਜਿਨੋਂ ਨੇ ਮਨਸਾ ਮਾਰੀ ਹੈ ਤਿਨਕਾ ਮਨ ਸਾਂਤਿ ਪਦ ਮੈਂ ਸਮਾਇਆ ਹੈ (ਬਿਨੁ ਰਸਨਾ) ਭਾਵ ਰਸਨਾ ਆਦਿ ਇੰਦ੍ਰੀਓਂ ਤੇ ਬਿਨਾਂ ਜੋ ਪਰਮੇਸ੍ਵਰ ਹੈ ਤਿਸ ਕੀ ਉਸਤਤੀ ਤਿਨੋਂ ਨੇ ਕਰੀ ਅਰ ਕਰਾਈ ਹੈ ਵਾ ਬਿਨਾਂ ਰਸਨਾ ਮਨ ਕਰ ਉਸਤਤੀ ਕਰੀ ਕਰਾਈ ਹੈ॥੨੩॥

ਲੋਇਣ ਦੇਖਿ ਰਹੇ ਬਿਸਮਾਦੀ ਚਿਤੁ ਅਦਿਸਟਿ ਲਗਾਈ ॥੨੪॥

ਤਿਨਕੇ ਨੇਤ੍ਰ (ਬਿਸਮਾਦੀ) ਅਸਚਰਜ ਸਕਤੀਆਂ ਵਾਲੇ ਪਰਮੇਸਰ ਕੋ ਦੇਖ ਰਹੇ ਹੈਂ ਔ ਚਿਤਕੀ ਬ੍ਰਿਤੀ ਭੀ ਤਿਨੋਂ ਨੇ (ਅਦਿਸਟਿ) ਪਰਮੇਸਰ ਮੈਂ ਲਗਾਈ ਹੈ॥੨੪॥

ਅਦਿਸਟੁ ਸਦਾ ਰਹੈ ਨਿਰਾਲਮੁ ਜੋਤੀ ਜੋਤਿ ਮਿਲਾਈ ॥੨੫॥

ਵਹੁ (ਅਦਿਸਟੁ) ਪਰਮੇਸਰ ਸਦਾ ਹੀ ਅਸੰਗ ਰਹਿਤਾ ਹੈ ਤਿਸ ਜੋਤੀ ਮੈਂ ਅਪਨੀ ਜੋਤ ਤਿਨੋਂ ਨੇ ਮਿਲਾਈ ਹੈ॥੨੫॥

ਹਉ ਗੁਰੁ ਸਾਲਾਹੀ ਸਦਾ ਆਪਣਾ ਜਿਨਿ ਸਾਚੀ ਬੂਝ ਬੁਝਾਈ ॥੨੬॥

ਅਪਨਾ ਜੋ ਗੁਰੂ ਹੈ ਹਮ ਸਦਾ ਤਿਸ ਕੇ ਸਲਾਹੀ ਹੂਏ ਹੈਂ ਜਿਨ ਗੁਰੋਂ ਨੇ ਹਮਕੋ ਸਾਚੀ ਬੂਝ ਬੁਝਾਈ ਹੈ॥੨੬॥

ਨਾਨਕੁ ਏਕ ਕਹੈ ਬੇਨੰਤੀ ਨਾਵਹੁ ਗਤਿ ਪਤਿ ਪਾਈ ॥੨੭॥੨॥੧੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਮ ਏਕ ਬੇਨਤੀ ਕਰਤੇ ਹੈਂ ਹੇ ਭਾਈ ਪਰਮੇਸਰ ਦੇ ਨਾਮ ਕਰਕੇ ਹੀ ਮੁਕਤੀ ਔਰ ਮਤਿ ਪਾਈਦੀ ਹੈ ਭਾਵ ਨਾਮ ਦਾ ਜਾਪ ਕਰਨਾ ਮੁਖ ਸਾਧਨੁ ਹੈ॥੨੭॥੨॥

ਕੋਈ ਸੰਤ ਜਨ ਆਏ ਤਿਨੋਂ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕੋ ਕਹਾ ਕਿ ਆਪ ਹਰੀ ਕੀ ਪੂਜਾ ਕਾ ਪ੍ਰਕਾਰ ਕਹੋ ਜਿਸ ਕਰਕੇ ਵਹੁ ਪੂਰਾ ਪਰਮੇਸ੍ਵਰ ਪਾਈਤਾ ਹੈ ਤਿਸ ਪ੍ਰਤੀ ਕਹਿਤੇ ਹੈਂ॥

ਰਾਮਕਲੀ ਮਹਲਾ ੩ ॥

ਹਰਿ ਕੀ ਪੂਜਾ ਦੁਲੰਭ ਹੈ ਸੰਤਹੁ ਕਹਣਾ ਕਛੂ ਨ ਜਾਈ ॥੧॥

ਹੇ ਸੰਤੋ ਜੋ ਹਰੀ ਕੀ ਪੂਜਾ ਕਰਨੀ ਹੈ ਸੋ ਬਡੀ ਦੁਰਲਭ ਹੈ ਉਸ ਕਾ ਅੰਦਾਜ਼ਾ ਕੁਛ ਕਹਿਆ ਨਹੀਂ ਜਾਤਾ ਹੈ॥੧॥

ਸੰਤਹੁ ਗੁਰਮੁਖਿ ਪੂਰਾ ਪਾਈ ॥

ਨਾਮੋ ਪੂਜ ਕਰਾਈ ॥੧॥ ਰਹਾਉ ॥

ਹੇ ਸੰਤ ਜਨੋਂ ਗੁਰੋਂ ਦੁਆਰੇ ਪੂਰਾ ਪਰਮੇਸਰ ਪਾਈਤਾ ਹੈ ਔ ਹਮ ਨਾਮ ਕੋ ਜੋ ਜਪਤੇ ਹੈਂ ਏਹੀ ਹਮਾਰੇ ਸੇ ਸਤਿਗੁਰੋਂ ਨੇ ਪੂਜਾ ਕਰਾਈ ਹੈ॥

ਹਰਿ ਬਿਨੁ ਸਭੁ ਕਿਛੁ ਮੈਲਾ ਸੰਤਹੁ ਕਿਆ ਹਉ ਪੂਜ ਚੜਾਈ ॥੨॥

ਹੇ ਸੰਤੋਂ ਹਰੀ ਸੇ ਬਿਨਾ ਸਭ ਕੁਛ ਮੈਲਾ ਹੀ ਹੈ ਕਿਆ ਉਸ ਪਰ ਹਮ ਪੂਜ ਕੇ ਚੜਾਵੇਂਗੇ ਭਾਵ ਸਭ ਪਦਾਰਥ ਮਾਇਕ ਹੈਂ॥੨॥

ਹਰਿ ਸਾਚੇ ਭਾਵੈ ਸਾ ਪੂਜਾ ਹੋਵੈ ਭਾਣਾ ਮਨਿ ਵਸਾਈ ॥੩॥

ਜੋ ਹਰੀ ਸਾਚੇ ਕੋ ਭਾਵੇ ਸੋ ਉਸ ਕੀ ਪੂਜਾ ਹੋਤੀ ਹੈ ਇਸ ਸੇ ਉਸ ਕੇ ਭਾਣੇ ਮਾਨਣੇ ਕੀ ਸਲਾਹੁ ਹਮਨੇ ਮਨ ਮੈਂ ਬਸਾਈ ਹੈ॥੩॥

ਪੂਜਾ ਕਰੈ ਸਭੁ ਲੋਕੁ ਸੰਤਹੁ ਮਨਮੁਖਿ ਥਾਇ ਨ ਪਾਈ ॥੪॥

ਹੇ ਸੰਤੋ ਪੂਜਾ ਤੋ ਸਭ ਲੋਕ ਕਰਤੇ ਹੀ ਹੈਂ ਪਰੰਤੂ ਮਨਮੁਖੋਂ ਕੀ ਪੂਜਾ ਥਾਇ ਨਹੀਂ ਪਾਈਦੀ ਔਰੁ ਜੋ ਪੂਜਾ ਥਾਇ ਪਾਈ ਹੈ ਸੋ ਕਹਿਤੇ ਹੈਂ॥੪॥

ਸਬਦਿ ਮਰੈ ਮਨੁ ਨਿਰਮਲੁ ਸੰਤਹੁ ਏਹ ਪੂਜਾ ਥਾਇ ਪਾਈ ॥੫॥

ਹੇ ਸੰਤੋ ਜੋ ਗੁਰ ਉਪਦੇਸ ਕਰਿ ਜੀਵ ਭਾਵ ਸੇ ਮਰੇ ਹੈਂ ਤਿਨਕਾ ਮਨੁ ਨਿਰਮਲੁ ਹੂਆ ਹੈ ਔ ਤਿਨ ਕੀ ਇਹ ਪੂਜਾ ਕਰੀ ਹੁਈ ਭਗਵਤ ਨੇ ਥਾਇ ਪਾਈ ਹੈ॥੫॥

ਪਵਿਤ ਪਾਵਨ ਸੇ ਜਨ ਸਾਚੇ ਏਕ ਸਬਦਿ ਲਿਵ ਲਾਈ ॥੬॥

ਸੋ ਜਨ ਪਵਿਤ੍ਰੋਂ ਸੇ ਭੀ ਪਾਵਨ ਹੋਇਕੇ ਸਾਚੇ ਹੂਏ ਹੈਂ ਜਿਨੋਂ ਨੇ ਏਕ ਬ੍ਰਹਮ ਮੈਂ ਬ੍ਰਿਤੀ ਲਗਾਈ ਹੈ॥੬॥

ਬਿਨੁ ਨਾਵੈ ਹੋਰ ਪੂਜ ਨ ਹੋਵੀ ਭਰਮਿ ਭੁਲੀ ਲੋਕਾਈ ॥੭॥

ਬਿਨਾ ਨਾਮ ਜਪਨੇ ਸੇ ਹੋਰ ਪੂਜਾ ਪ੍ਰਵਾਨ ਨਹੀਂ ਹੋਤੀ ਇਹੁ ਜਿਤਨੀ ਸ੍ਰਿਸ੍ਟੀ ਹੈ ਸਭ ਭਰਮ ਮੈਂ ਭੁਲੀ ਹੁਈ ਹੈ॥੭॥

ਗੁਰਮੁਖਿ ਆਪੁ ਪਛਾਣੈ ਸੰਤਹੁ ਰਾਮ ਨਾਮਿ ਲਿਵ ਲਾਈ ॥੮॥

ਹੇ ਸੰਤੋ ਜੋ ਗੁਰਮੁਖ ਅਪਨੇ ਆਪਕੋ ਪਛਾਨਤਾ ਹੈ ਸੋਈ ਰਾਮ ਨਾਮ ਮੈਂ ਬ੍ਰਿਤੀ ਕੋ ਲਗਾਇ ਰਖਤਾ ਹੈ॥੮॥

ਆਪੇ ਨਿਰਮਲੁ ਪੂਜ ਕਰਾਏ ਗੁਰ ਸਬਦੀ ਥਾਇ ਪਾਈ ॥੯॥

ਜਿਸਸੇ ਗੁਰ ਸਬਦ ਕਰਕੇ ਆਪ (ਨਿਰਮਲੁ) ਪਰਮੇਸ੍ਵਰ ਪੂਜਾ ਕਰਾਵਤਾ ਹੈ ਤਿਸ ਕੀ ਪੂਜਾ ਥਾਇ ਪਾਵਤਾ ਹੈ॥੯॥

ਪੂਜਾ ਕਰਹਿ ਪਰੁ ਬਿਧਿ ਨਹੀ ਜਾਣਹਿ ਦੂਜੈ ਭਾਇ ਮਲੁ ਲਾਈ ॥੧੦॥

ਜੋ ਪੂਜਾ ਕਰਤੇ ਹੈਂ ਪਰੰਤੂ ਪੂਜਾ ਕੀ ਬਿਧੀ ਭਲੀ ਪ੍ਰਕਾਰ ਨਹੀਂ ਜਾਨਤੇ ਤਿਨੋਂ ਨੇ ਤੋ ਦੂਜੇ ਭਾਇ ਕਰਕੇ ਅਭਿਮਾਨ ਰੂਪ ਮੈਲੁ ਹੀ ਅੰਤਸਕਰਣ ਮੈਂ ਲਾਈ ਹੈਂ॥੧੦॥

ਗੁਰਮੁਖਿ ਹੋਵੈ ਸੁ ਪੂਜਾ ਜਾਣੈ ਭਾਣਾ ਮਨਿ ਵਸਾਈ ॥੧੧॥

ਜੋ ਗੁਰਮੁਖਿ ਹੋਤਾ ਹੈ ਸੋ ਪੂਜਾ ਕਰਨੀ ਜਾਨਤਾ ਹੈ ਜੋ ਪਰਮੇਸ੍ਰ ਕਾ ਭਾਣਾ ਹੈ ਤਿਸ ਕੋ ਮਨ ਮੈਂ ਵਸਾਵਤਾ ਹੈ॥੧੧॥

ਭਾਣੇ ਤੇ ਸਭਿ ਸੁਖ ਪਾਵੈ ਸੰਤਹੁ ਅੰਤੇ ਨਾਮੁ ਸਖਾਈ ॥੧੨॥

ਹੇ ਸੰਤੋ ਭਾਣੇ ਮਾਨਨੇ ਸੇ ਇਸ ਲੋਕ ਮੈਂ ਸਭ ਸੁਖੋਂ ਕੋ ਪਾਵਤਾ ਹੈ ਔ ਅੰਤ ਕੋ ਜੀਵ ਕਾ ਨਾਮ ਸਹਾਈ ਹੋਤਾ ਹੈ॥੧੨॥

ਅਪਣਾ ਆਪੁ ਨ ਪਛਾਣਹਿ ਸੰਤਹੁ ਕੂੜਿ ਕਰਹਿ ਵਡਿਆਈ ॥੧੩॥

ਹੇ ਸੰਤ ਜਨੋਂ ਜੋ ਆਪਨਾ ਆਪ ਨਹੀਂ ਪਛਾਨਤਾ ਵਹੁ ਝੂਠੀ ਹੀ ਵਡਿਆਈ ਕਰਤਾ ਹੈ॥੧੩॥

ਪਾਖੰਡਿ ਕੀਨੈ ਜਮੁ ਨਹੀ ਛੋਡੈ ਲੈ ਜਾਸੀ ਪਤਿ ਗਵਾਈ ॥੧੪॥

ਪਾਖੰਡੋਂ ਕੇ ਕਰਨੇ ਸੇ ਜਮ ਨਹੀਂ ਛੋਡਤਾ ਪਤਿਸਟਾ ਕੋ ਗਵਾਇਕੇ ਲੈ ਜਾਤਾ ਹੈ॥੧੪॥

ਜਿਨ ਅੰਤਰਿ ਸਬਦੁ ਆਪੁ ਪਛਾਣਹਿ ਗਤਿ ਮਿਤਿ ਤਿਨ ਹੀ ਪਾਈ ॥੧੫॥

ਜਿਨਕੇ ਅੰਤਰ ਗੁਰ ਉਪਦੇਸ ਹੈ ਸੋ ਅਪਨੇ ਸਰੂਪ ਕੋ ਪਛਾਨਤੇ ਹੈਂ ਔਰ ਮੁਕਤੀ ਕੀ ਮਿਰਯਾਦਾ ਭੀ ਤਿਨੋਂ ਨੇ ਪਾਈ ਹੈ॥੧੫॥

ਏਹੁ ਮਨੂਆ ਸੁੰਨ ਸਮਾਧਿ ਲਗਾਵੈ ਜੋਤੀ ਜੋਤਿ ਮਿਲਾਈ ॥੧੬॥

ਉਨਕਾ ਇਹ ਮਨ ਅਫੁਰ ਸਮਾਧੀ ਮੈਂ ਲੈ ਹੋ ਜਾਤਾ ਹੈ ਪੁਨਾ ਤਿਨੋਂ ਨੇ ਜੋਤੀ ਮੈਂ ਆਪਣੀ ਜੋਤਿ ਮਿਲਾਈ ਹੈ॥੧੬॥

ਸੁਣਿ ਸੁਣਿ ਗੁਰਮੁਖਿ ਨਾਮੁ ਵਖਾਣਹਿ ਸਤਸੰਗਤਿ ਮੇਲਾਈ ॥੧੭॥

ਗੁਰੋਂ ਦੁਆਰੇ ਉਪਦੇਸ ਕੋ ਸੁਣ ਸੁਣ ਕੇ ਜੋ ਨਾਮ ਕਾ ਵਖਯਾਨ ਕਰਤੇ ਹੈਂ ਔ ਸਤਸੰਗ ਮੈਂ ਆਇਕਰ ਮਿਲਤੇ ਹੈਂ॥੧੭॥

ਗੁਰਮੁਖਿ ਗਾਵੈ ਆਪੁ ਗਵਾਵੈ ਦਰਿ ਸਾਚੈ ਸੋਭਾ ਪਾਈ ॥੧੮॥

ਵਹੁ ਗੁਰਮੁਖ ਆਪਾ ਭਾਵ ਕੋ ਗਵਾਇਕੇ ਭਗਵਤ ਕੇ ਗੁਣ ਗਾਵਤੇ ਹੈਂ ਤਿਨੋਂ ਨੇ ਸਚੇ ਦਰ ਮੈਂ ਸੋਭਾ ਪਾਈ ਹੈ॥੧੮॥

ਸਾਚੀ ਬਾਣੀ ਸਚੁ ਵਖਾਣੈ ਸਚਿ ਨਾਮਿ ਲਿਵ ਲਾਈ ॥੧੯॥

ਸਚੀ ਤਿਨੋਂ ਕੀ ਬਾਣੀ ਹੈ ਵਹੁ ਸਚ ਹੀ ਕਹਿਤੇ ਹੈਂ ਔਰ ਉਨੋਂ ਨੇ ਸਚੇ ਨਾਮੀ ਮੈਂ ਬ੍ਰਿਤੀ ਲਗਾਈ ਹੈ॥੧੯॥

ਭੈ ਭੰਜਨੁ ਅਤਿ ਪਾਪ ਨਿਖੰਜਨੁ ਮੇਰਾ ਪ੍ਰਭੁ ਅੰਤਿ ਸਖਾਈ ॥੨੦॥

ਮੇਰਾ ਪ੍ਰਭੂ ਜੋ ਭੈ ਕੇ ਭੰਨਨੇਹਾਰਾ ਹੈ ਪੁਨਾ ਅਤੀ ਪਾਪ ਕੋ (ਨਿਖੰਜਨੁ) ਨਸ਼ਟ ਕਰਤਾ ਹੈ ਸੋ ਅੰਤ ਕੋ ਸਹਾਈ ਹੋਤਾ ਹੈ॥੨੦॥

ਸਭੁ ਕਿਛੁ ਆਪੇ ਆਪਿ ਵਰਤੈ ਨਾਨਕ ਨਾਮਿ ਵਡਿਆਈ ॥੨੧॥੩॥੧੨॥

ਸਭ ਕੁਛ ਹੂਆ ਹੂਆ ਵਹੁ ਆਪ ਹੀ ਸਭ ਮੈਂ ਸੱਤਾ ਰੂਪ ਹੋਇ ਕਰ ਵਰਤਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਐਸੀ ਦ੍ਰਿਸਟੀ ਰੂਪ ਵਡਿਆਈ ਨਾਮ ਸੇ ਹੀ ਮਿਲਤੀ ਹੈ॥੨੧॥੩॥ ਪੁਨਾ ਵਹੀ ਉਪਦੇਸ਼ ਕਰਤੇ ਹੈਂ॥

ਰਾਮਕਲੀ ਮਹਲਾ ੩ ॥

ਹਮ ਕੁਚਲ ਕੁਚੀਲ ਅਤਿ ਅਭਿਮਾਨੀ ਮਿਲਿ ਸਬਦੇ ਮੈਲੁ ਉਤਾਰੀ ॥੧॥

ਵਾ ਪਹਲੇ (ਹਮ) ਅਸੀਂ ਮੰਦ ਚਲਣ ਵਾਲੇ ਔ ਮਲੀਨ ਔਰ ਅਤੀ ਹੰਕਾਰੀ ਥੇ ਅਬ ਸਤਿਗੁਰਾਂ ਕੇ ਉਪਦੇਸ ਨਾਲ ਮਿਲ ਕੇ ਪੂਰਬਉਕਤ ਮੈਲ ਉਤਾਰ ਦਿਤੀ ਹੈ। ਜੋ ਹੰਕਾਰ ਕੇ ਖੋਟੀ ਚਾਲ ਵਾਲੇ ਕੁਚੀਲ ਅਤੀ ਅਭਮਾਨੀ ਹੂਏ ਹੈਂ ਔਰ ਗੁਰੂਓਂ ਕੋ ਆਇਕੇ ਮਿਲੇ ਹੈਂ ਤਿਨ (ਹਮ) ਤਮਾਮ ਕੀ ਸਤਿਗੁਰੋਂ ਨੇ ਪਾਪੋਂ ਕੀ ਮੈਲ ਉਤਾਰੀ ਹੈ॥੧॥

ਸੰਤਹੁ ਗੁਰਮੁਖਿ ਨਾਮਿ ਨਿਸਤਾਰੀ ॥
ਸਚਾ ਨਾਮੁ ਵਸਿਆ ਘਟ ਅੰਤਰਿ ਕਰਤੈ ਆਪਿ ਸਵਾਰੀ ॥੧॥ ਰਹਾਉ ॥

ਹੇ ਸੰਤੋਂ ਨਾਮ ਵਿਸੇਸ ਕਰ ਗੁਰੋਂ ਦੁਆਰੇ ਤਾਰਤਾ ਹੈ। ਜਿਨਕੇ ਰਿਦੇ ਅੰਤਰ ਗੁਰੋਂ ਦੁਆਰੇ ਸਾਚਾ ਨਾਮ ਵਸਿਆ ਹੈ ਤਿਨੋਂ ਕੀ ਬੁਧੀ ਕਰਤੇ ਨੇ ਆਪ ਸਵਾਰੀ ਹੈ॥੧॥

ਪੰਨਾ ੯੧੧

ਪਾਰਸ ਪਰਸੇ ਫਿਰਿ ਪਾਰਸੁ ਹੋਏ ਹਰਿ ਜੀਉ ਅਪਣੀ ਕਿਰਪਾ ਧਾਰੀ ॥੨॥

ਗੁਰੂ ਪਾਰਸ ਰੂਪ ਕੇ ਪਰਸਨੇ ਕਰ ਓਹ ਭੀ ਪਾਰਸ ਅਰਥਾਤ ਗੁਰੂ ਰੂਪ ਹੀ ਹੂਏ ਹੈਂ ਕਿਉਂਕਿ ਤਿਨ ਪਰ ਹਰਿ ਜੀ ਨੇ ਅਪਨੀ ਬਹੁਤ ਹੀ ਕ੍ਰਿਪਾ (ਧਾਰੀ) ਕਰੀ ਹੈ॥੨॥੨੯॥

ਪਾਰਸ ਰੂਪ ਗੁਰੂ ਅੰਗਦ ਜੀ ਕੋ (ਪਰਸੇ) ਮਿਲਕੇ (ਫਿਰਿ) ਬਹੁੜੋ ਹਮ ਭੀ ਪਾਰਸ ਭਾਵ ਗੁਰਤ ਪਦ ਕੋ ਪ੍ਰਾਪਤਿ ਹੋਏ ਹੈਂ। ਇਸ ਬਡਿਆਈ ਪ੍ਰਾਪਤਿ ਕਰ ਲੈਣੇ ਮੈਂ ਮੇਰਾ ਕੁਛ ਬਲ ਨਹੀਂ ਹੈ ਇਹ ਹਰਿ ਜੀ ਨੇ ਅਪਨੀ ਕਿਰਪਾ ਕਰੀ ਹੈ॥

ਇਕਿ ਭੇਖ ਕਰਹਿ ਫਿਰਹਿ ਅਭਿਮਾਨੀ ਤਿਨ ਜੂਐ ਬਾਜੀ ਹਾਰੀ ॥੩॥

ਇਕ ਜੋ ਅਭਮਾਨੀ ਹੈਂ ਵਹੁ ਭੇਖ ਹੀ ਕਰਤੇ ਹੈਂ ਤਿਨੋਂ ਨੇ (ਜੂਐ) ਛਲ ਰੂਪ ਸੰਸਾਰ ਮੈਂ ਅਪਨੀ ਮਾਨੁਖ ਜਨਮ ਰੂਪ ਬਾਜੀ ਹਾਰ ਦਈ ਹੈ॥੩॥

ਇਕਿ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਰਾਮ ਨਾਮੁ ਉਰਿ ਧਾਰੀ ॥੪॥

ਇਕ ਰਾਤ ਦਿਨ ਇਕ ਰਸ ਭਗਤੀ ਕਰਤੇ ਹੈਂ ਔ ਰਾਮ ਨਾਮ ਕੀ ਪ੍ਰੀਤੀ ਤਿਨੋਂ ਨੇ ਰਿਦੇ ਮੈਂ ਧਾਰੀ ਹੈ॥੪॥

ਅਨਦਿਨੁ ਰਾਤੇ ਸਹਜੇ ਮਾਤੇ ਸਹਜੇ ਹਉਮੈ ਮਾਰੀ ॥੫॥

ਸਹਜ ਪਦ ਮੈਂ ਰਾਤ ਦਿਨ ਰੰਗੇ ਹੈਂ ਉਸ ਕੀ ਮਸਤੀ ਮੈਂ ਮਸਤ ਰਹਿਤੇ ਹੈਂ ਤਿਨੋਂ ਨੇ ਸੁਭਾਵਕ ਹੀ ਹਉਮੈ ਮਾਰੀ ਹੈ॥੫॥

ਭੈ ਬਿਨੁ ਭਗਤਿ ਨ ਹੋਈ ਕਬ ਹੀ ਭੈ ਭਾਇ ਭਗਤਿ ਸਵਾਰੀ ॥੬॥

ਭੈ ਤੋਂ ਬਿਨਾਂ ਭਗਤੀ ਕਬੀ ਨਹੀਂ ਹੋਤੀ ਜਿਨ ਕੋ ਪਰਮੇਸਰ ਕਾ ਭੈ ਹੂਆ ਹੈ ਤਿਨ ਕੀ ਬੁਧੀ ਪ੍ਰੇਮਾਭਗਤੀ ਨੇ ਸਵਾਰੀ ਹੈ॥੬॥

ਮਾਇਆ ਮੋਹੁ ਸਬਦਿ ਜਲਾਇਆ ਗਿਆਨਿ ਤਤਿ ਬੀਚਾਰੀ ॥੭॥

ਔ ਮਾਇਆ ਕਾ ਮੋਹ ਗੁਰੋਂ ਕੇ ਉਪਦੇਸ ਸੇ ਜਲਾਇਆ ਹੈ ਪੁਨਾ ਤਤ ਗਜਾਨ ਕੇ ਬੀਚਾਰੀ ਹੂਏ ਹੈਂ॥੭॥

ਆਪੇ ਆਪਿ ਕਰਾਏ ਕਰਤਾ ਆਪੇ ਬਖਸਿ ਭੰਡਾਰੀ ॥੮॥

ਇਸੀ ਸੇ ਤਿਨਕੀ ਇਹੁ ਭਾਵਨਾ ਹੁਈ ਹੈ ਕਿ ਆਪ ਵਹੁ ਕਰਤਾ ਕਰਮ ਕਰਾਵਤਾ ਹੈ ਔ ਆਪ ਹੀ ਬਖਸ ਕਰਕੇ ਭਗਤੀ ਕੇ ਭੰਡਾਰੀ ਬਨਾਵਤਾ ਹੈ॥੭॥

ਤਿਸ ਕਿਆ ਗੁਣਾ ਕਾ ਅੰਤੁ ਨ ਪਾਇਆ ਹਉ ਗਾਵਾ ਸਬਦਿ ਵੀਚਾਰੀ ॥੯॥

ਤਿਸ ਵਾਹਿਗੁਰੂ ਕੇ ਗੁਣੋਂ ਕਾ ਅੰਤ ਕਿਸੀ ਨੇ ਨਹੀਂ ਪਾਇਆ ਹੈ ਹਮ ਤੋ ਸਬਦਿ ਕੋ ਬੀਚਾਰ ਕੈ ਤਿਸੀ ਕੇ ਗੁਣ ਗਾਵਤੇ ਹੈਂ॥੯॥

ਹਰਿ ਜੀਉ ਜਪੀ ਹਰਿ ਜੀਉ ਸਾਲਾਹੀ ਵਿਚਹੁ ਆਪੁ ਨਿਵਾਰੀ ॥੧੦॥

ਇਸੀ ਸੇ ਮਨ ਕਰਕੇ ਹਰਿ ਜੀ ਕੋ ਜਪਤੇ ਹੈਂ ਔ ਬਾਣੀ ਕਰਕੇ ਹਰਿ ਜੀ ਕੋ ਸਲਾਹੁਤੇ ਹੈਂ ਪੁਨਾ ਵਿਚੋਂ ਆਪਾ ਭਾਵ ਕੀ ਬ੍ਰਿਤੀ ਨਿਵਾਰੀ ਹੈ॥੧੦॥

ਨਾਮੁ ਪਦਾਰਥੁ ਗੁਰ ਤੇ ਪਾਇਆ ਅਖੁਟ ਸਚੇ ਭੰਡਾਰੀ ॥੧੧॥

ਹਮਨੇ ਤੋ ਨਾਮ ਪਦਾਰਥੁ ਗੁਰੋਂ ਤੇ ਪਾਇਆ ਹੈ॥ ਕੈਸੇ ਗੁਰੂ ਹੈਂ? ਵਹੁ ਸਚੇ ਅਖੁਟ ਭੰਡਾਰੇ ਵਾਲੇ ਹੈਂ ਭਾਵ ਸੇ ਭਗਤੀ ਕੀ ਤੋਟ ਜਿਸਕੇ ਨਹੀਂ ਹੈ॥੧੧॥

ਅਪਣਿਆ ਭਗਤਾ ਨੋ ਆਪੇ ਤੁਠਾ ਅਪਣੀ ਕਿਰਪਾ ਕਰਿ ਕਲ ਧਾਰੀ ॥੧੨॥

(ਤੁਠਾ) ਪ੍ਰਸਿੰਨ ਹੂਆ ਹੂਆ ਅਪਣਿਆਂ ਭਗਤਾਂ ਕੋ ਗੁਰੂ ਆਪੇ ਰਖਤਾ ਹੈ ਇਸੀ ਤੇ ਅਪਨੀ ਕ੍ਰਿਪਾ ਕਰਕੇ ਨਾਮ ਜਪਨੇ ਕੀ (ਕਲ) ਸਕਤੀ ਸਿਖੋਂ ਕੇ ਰਿਦੇ ਮੈਂ ਧਾਰੀ ਹੈ॥੧੨॥

ਤਿਨ ਸਾਚੇ ਨਾਮ ਕੀ ਸਦਾ ਭੁਖ ਲਾਗੀ ਗਾਵਨਿ ਸਬਦਿ ਵੀਚਾਰੀ ॥੧੩॥

ਤਿਨ੍ਹੋਂ ਕੇ ਸਚੇ ਨਾਮ ਕੀ ਸਦਾ ਹੀ ਭੂਖ ਲਾਗੀ ਰਹਿਤੀ ਹੈ ਔ (ਸਬਦਿ) ਗੁਰ ਉਪਦੇਸ ਕੇ ਬੀਚਾਰ ਕੇ ਹਰੀ ਕੇ ਗੁਨ ਗਾਵਤੇ ਹੈਂ॥੧੩॥

ਜੀਉ ਪਿੰਡੁ ਸਭੁ ਕਿਛੁ ਹੈ ਤਿਸ ਕਾ ਆਖਣੁ ਬਿਖਮੁ ਬੀਚਾਰੀ ॥੧੪॥

ਸਰੀਰਾਦਿ ਸਭੁ ਤਿਸੁ ਪਰਮੇਸਰ ਕਾ ਹੈ ਪਰੰਤੂ ਜੋ ਕਹਣਾ ਹੈ ਕਿ ਮੇਰਾ ਨਹੀਂ ਪ੍ਰਮੇਸ੍ਵਰ ਦਾ ਹੈ ਇਹੁ ਬਾਤ ਕਠਨੁ ਵਿਚਾਰੀਤੀ ਹੈ॥੧੪॥

ਸਬਦਿ ਲਗੇ ਸੇਈ ਜਨ ਨਿਸਤਰੇ ਭਉਜਲੁ ਪਾਰਿ ਉਤਾਰੀ ॥੧੫॥

ਜੋ ਗੁਰ ਸਬਦਿ ਮੈ ਲਗੇ ਹੈਂ ਸੋ ਪੁਰਸ ਵਿਸੇਸ ਕਰ ਤਰੇ ਹੈਂ ਜਿਨ੍ਹੋਂ ਨੇ ਅਪਨੀ ਸੰਗਤ ਭੀ ਸੰਸਾਰ ਸਮੁੰਦ੍ਰ ਸੇ ਪਾਰ ਉਤਾਰੀ ਹੈ॥੧੫॥

ਬਿਨੁ ਹਰਿ ਸਾਚੇ ਕੋ ਪਾਰਿ ਨ ਪਾਵੈ ਬੂਝੈ ਕੋ ਵੀਚਾਰੀ ॥੧੬॥

ਬਿਨਾ ਸਚੇ ਹਰੀ ਨਾਮ ਸੇ ਕੋਈ ਸੰਸਾਰ ਕਾ ਪਾਰੁ ਨਹੀਂ ਪਾਵਤਾ ਹੈ॥ ਪਰੰਤੂ ਇਸ ਬਾਤ ਕੋ ਕੋਈ ਬੀਚਾਰਵਾਨ ਬੂਝਤਾ ਹੈ॥੧੬॥

ਜੋ ਧੁਰਿ ਲਿਖਿਆ ਸੋਈ ਪਾਇਆ ਮਿਲਿ ਹਰਿ ਸਬਦਿ ਸਵਾਰੀ ॥੧੭॥

ਜੋ ਆਦੋਂ ਲੇਖੁ ਲਿਖਿਆ ਥਾ ਤਿਸੀ ਕਾ ਫਲੁ ਅਬ ਪਾਇਆ ਹੈ ਪਰੰਤੂ ਲੇਖ ਲਿਖੇ ਅਨੁਸਾਰ ਜਬ ਹਰੀ ਕੇ (ਸਬਦਿ) ਉਪਦੇਸ ਕੋ ਮਿਲੇ ਤੌ ਤਿਸਨੇ ਹਮਾਰੀ ਬ੍ਰਿਤੀ ਸਵਾਰ ਲਈ॥੧੭॥

ਕਾਇਆ ਕੰਚਨੁ ਸਬਦੇ ਰਾਤੀ ਸਾਚੈ ਨਾਇ ਪਿਆਰੀ ॥੧੮॥

ਕਾਇਆ (ਕੰਚਨੁ) ਸੁਵਰਨ ਵਤ ਤਬ ਸੁਧ ਹੁਈ ਹੈ ਜਬ ਸਬਦ ਮੈਂ ਰੰਗੀ ਔ ਸਾਚੇ ਨਾਮ ਕੀ ਪਿਆਰੀ ਹੁਈ॥੧੮॥

ਕਾਇਆ ਅੰਮ੍ਰਿਤਿ ਰਹੀ ਭਰਪੂਰੇ ਪਾਈਐ ਸਬਦਿ ਵੀਚਾਰੀ ॥੧੯॥

ਇਹੁ ਕਾਇਆ ਤੋ ਨਾਂਮ ਵਾ ਬ੍ਰਹਮਾਨੰਦ ਅੰਮ੍ਰਿਤ ਕਰਕੇ ਭਰਪੂਰ ਹੋ ਰਹੀ ਹੈ ਪਰੰਤੂ ਗੁਰ ਸਬਦ ਕੇ ਬੀਚਾਰਨੇ ਸੇ ਵਹੁ ਅੰਮ੍ਰਿਤ ਪਾਈਤਾ ਹੈ॥੧੯॥

ਜੋ ਪ੍ਰਭੁ ਖੋਜਹਿ ਸੇਈ ਪਾਵਹਿ ਹੋਰਿ ਫੂਟਿ ਮੂਏ ਅਹੰਕਾਰੀ ॥੨੦॥

ਜੋ ਪ੍ਰਭੂ ਕੇ ਖੋਜ ਕੋ ਖੋਜਤੇ ਹੈਂ ਸੋਈ ਪਾਇ ਲੇਤੇ ਹੈਂ ਹੋਰ ਜੋ ਹੰਕਾਰੀ ਨਹੀਂ ਖੋਜਤੇ ਸੋ (ਫੂਟਿ) ਜਨਮ ਕਰ ਮਰਤੇ ਹੈਂ॥੨੦॥

ਬਾਦੀ ਬਿਨਸਹਿ ਸੇਵਕ ਸੇਵਹਿ ਗੁਰ ਕੈ ਹੇਤਿ ਪਿਆਰੀ ॥੨੧॥

ਜੋ ਝਾਗੜੂ ਹੈਂ ਸੋ ਬਿਨਸਤੇ ਹੈਂ ਜੋ ਸੇਵਕ ਹੋਇਕੈ ਸੇਵਤੇ ਹੈਂ ਤਿਨ ਪਰ ਗੁਰੋਂ ਕਾ ਬਹੁਤ ਪ੍ਰੇਮ ਹੋਤਾ ਹੈ ਔ ਉਨਕੀ ਕ੍ਰਿਆ ਭੀ ਗੁਰੋਂ ਕੋ ਪਜਾਰੀ ਲਾਗਤੀ ਹੈ॥੨੧॥

ਸੋ ਜੋਗੀ ਤਤੁ ਗਿਆਨੁ ਬੀਚਾਰੇ ਹਉਮੈ ਤ੍ਰਿਸਨਾ ਮਾਰੀ ॥੨੨॥

ਜੋ ਤਤੁ ਗਜਾਨ ਕੋ ਬੀਚਾਰਤਾ ਹੈ ਪੁਨਾ ਹਉਮੈਂ ਔਰੁ ਪਦਾਰਥੋਂ ਕੀ ਤ੍ਰਿਸ਼ਨਾ ਮਾਰੀ ਹੈ ਸੋਈ ਜੋਗੀ ਹੈ॥੨੨॥

ਸਤਿਗੁਰੁ ਦਾਤਾ ਤਿਨੈ ਪਛਾਤਾ ਜਿਸ ਨੋ ਕ੍ਰਿਪਾ ਤੁਮਾਰੀ ॥੨੩॥

ਹੇ ਸੰਤੋ ਸਤਿਗੁਰੂ ਦਾਤਾ ਭੀ ਤਿਸੀ ਤੇ ਪਛਾਣਿਆ ਹੈ ਜਿਸ ਪਰ ਤੁਮਾਰੀ ਕ੍ਰਿਪਾ ਹੁਈ ਹੈ॥੨੩॥

ਸਤਿਗੁਰੁ ਨ ਸੇਵਹਿ ਮਾਇਆ ਲਾਗੇ ਡੂਬਿ ਮੂਏ ਅਹੰਕਾਰੀ ॥੨੪॥

ਜੋ ਸਤਿਗੁਰੋਂ ਕੋ ਸੇਵਤੇ ਨਹੀਂ ਔਰ ਮਾਇਆ ਮੈਂ ਲਾਗੇ ਹੈਂ ਵਹੁ ਹੰਕਾਰੀ ਸੰਸਾਰ ਸਮੁੰਦ੍ਰ ਮੈਂ ਡੂਬ ਮੂਏ ਹੈਂ॥੨੪॥

ਜਿਚਰੁ ਅੰਦਰਿ ਸਾਸੁ ਤਿਚਰੁ ਸੇਵਾ ਕੀਚੈ ਜਾਇ ਮਿਲੀਐ ਰਾਮ ਮੁਰਾਰੀ ॥੨੫॥

ਇਸਸੇ (ਜਿਚਰੁ) ਜਬ ਤਕ ਸਰੀਰ ਕੇ ਅੰਤਰ ਸਾਸ ਹੈਂ (ਤਿਚਰੁ) ਤਬ ਤਕ ਸਾਧ ਸੰਗਤਿ ਕੀ ਸੇਵਾ ਹੀ ਕਰੀਏ ਇਸਸੇ ਜੋ ਮੁਰ ਨਾਮੇ ਦੈਂਤ ਕਾ ਅਰੀ ਹੈ ਤਿਸ ਰਾਮ ਕੋ ਜਾਇ ਮਿਲੀਤਾ ਹੈ॥੨੫॥

ਅਨਦਿਨੁ ਜਾਗਤ ਰਹੈ ਦਿਨੁ ਰਾਤੀ ਅਪਨੇ ਪ੍ਰਿਅ ਪ੍ਰੀਤਿ ਪਿਆਰੀ ॥੨੬॥

ਜਿਨਕੀ ਅਪਨੇ ਪਜਾਰੇ ਪਤੀ ਕੇ ਸਾਥ ਪਜਾਰੀ ਪ੍ਰੀਤੀ ਹੈ ਵਹੁ ਇਕ ਰਸ ਦਿਨ ਰਾਤ ਪਰਮੇਸ੍ਵਰ ਮੈਂ ਜਾਗਤੇ ਰਹਿਤੇ ਹੈਂ॥੨੬॥

ਤਨੁ ਮਨੁ ਵਾਰੀ ਵਾਰਿ ਘੁਮਾਈ ਅਪਨੇ ਗੁਰ ਵਿਟਹੁ ਬਲਿਹਾਰੀ ॥੨੭॥

ਆਪਣੇ ਗੁਰੋਂ ਪਰ ਸਰੀਰ ਔ ਮਨੁ ਬਾਰੰਬਾਰ ਵਾਰ ਦੇਈਏ॥੨੭॥

ਮਾਇਆ ਮੋਹੁ ਬਿਨਸਿ ਜਾਇਗਾ ਉਬਰੇ ਸਬਦਿ ਵੀਚਾਰੀ ॥੨੮॥

ਮਾਇਆ ਕਾ ਜੋ ਮੋਹੁ ਹੈ ਤਿਸ ਕਰਕੇ ਜੀਉ ਨਾਸ ਹੋ ਜਾਵੇਗਾ ਔਰੁ ਹੋਤਾ ਹੈ ਔਰੁ ਸੋ ਇਸ ਮੋਹੁ ਸੇ ਬਚੇ ਹੈਂ ਜੋ ਸਬਦ ਕੇ ਬੀਚਾਰੀ ਹੁਏ ਹੈਂ॥੨੮॥ ਪੁਨਾ ਕਹੇ ਅਰਥ ਕੋ ਦ੍ਰਿੜ ਕਰਾਵਤੇ ਹੈਂ॥

ਆਪਿ ਜਗਾਏ ਸੇਈ ਜਾਗੇ ਗੁਰ ਕੈ ਸਬਦਿ ਵੀਚਾਰੀ ॥੨੯॥

ਜੋ ਆਪ ਵਾਹਿਗੁਰੂ ਨੇ ਮੋਹੁ ਰੂਪ ਨਿੰਦ੍ਰਾ ਸੇ ਜਗਾਏ ਹੈਂ ਸੋਈ ਜਾਗੇ ਹੈਂ ਔਰੁ ਸੋਈ ਗੁਰੂ ਸਬਕੇ ਬੀਚਾਰੀ ਹੁਏ ਹੈਂ॥੨੯॥

ਨਾਨਕ ਸੇਈ ਮੂਏ ਜਿ ਨਾਮੁ ਨ ਚੇਤਹਿ ਭਗਤ ਜੀਵੇ ਵੀਚਾਰੀ ॥੩੦॥੪॥੧੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਇਸੁ ਮੋਹ ਕਰਕੇ ਸੋ ਮੂਏ ਹੈਂ ਜੋ ਨਾਮ ਕੋ ਨਹੀਂ ਚੇਤਤੇ ਔ ਜੋ ਭਗਤ ਵੀਚਾਰਵਾਨ ਹੈਂ ਸੋ ਸਦੀਵ ਜੀਵਤੇ ਹੈਂ॥੩੦॥੪॥

ਰਾਮਕਲੀ ਮਹਲਾ ੩ ॥

ਨਾਮੁ ਖਜਾਨਾ ਗੁਰ ਤੇ ਪਾਇਆ ਤ੍ਰਿਪਤਿ ਰਹੇ ਆਘਾਈ ॥੧॥

ਜਿਨ੍ਹੋਂ ਨੇ ਨਾਮ ਕਾ ਖਜਾਨਾ ਗੁਰੋਂ ਸੇ ਪਾਇਆ ਹੈ ਵਹੁ ਤ੍ਰਿਪਤ ਹੋਇਕੇ ਰਜ ਰਹੇ ਹੈਂ॥੧॥ ਮੋਹੁ ਦੀ ਨਵਿਰਤੀ ਦੁਆਰਾ ਬ੍ਰਹਮ ਰੂਪ ਹੁਏ ਹੈਂ॥

ਸੰਤਹੁ ਗੁਰਮੁਖਿ ਮੁਕਤਿ ਗਤਿ ਪਾਈ ॥

ਪੰਨਾ ੯੧੨

ਏਕੁ ਨਾਮੁ ਵਸਿਆ ਘਟ ਅੰਤਰਿ ਪੂਰੇ ਕੀ ਵਡਿਆਈ ॥੧॥ ਰਹਾਉ ॥

ਹੇ ਸੰਤ ਜਨਹੁ ਗੁਰਮੁਖੋਂ ਨੇ ਮੁਕਤੀ ਕੀ ਗਤੀ ਪਾਈ ਹੈ। ਏਕ ਨਾਮ ਹੀ ਤਿਨ ਕੇ ਘਟ ਭੀਤਰ ਵਸਿਆ ਹੈ ਏਹ ਪੂਰੇ ਸਤਿਗੁਰੋਂ ਕੀ ਵਡਿਆਈ ਹੈ॥

ਆਪੇ ਕਰਤਾ ਆਪੇ ਭੁਗਤਾ ਦੇਦਾ ਰਿਜਕੁ ਸਬਾਈ ॥੨॥

ਸੋ ਹਰੀ ਕੈਸਾ ਹੈ ਆਪੇ ਹੀ ਸਭ ਸ੍ਰਿਸ੍ਟੀ ਕਾ ਕਰਤਾ ਹੈ ਔ ਆਪ ਹੀ ਭੋਗਤਾ ਹੈ ਪੁਨ: ਆਪ ਹੀ ਸਭ ਸ੍ਰਿਸਟੀ ਕੋ ਰਿਜਕੁ ਦੇਤਾ ਹੈ॥੨॥

ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ ॥੩॥

ਜੋ ਕੁਛ ਉਸਨੇ ਕਰਨਾ ਹੈ ਸੋਈ ਕਰਿ ਰਿਹਾ ਹੈ ਹੋਰ ਕੁਛ ਕਰਿਆ ਨਹੀਂ ਜਾਤਾ॥੩॥

ਆਪੇ ਸਾਜੇ ਸ੍ਰਿਸਟਿ ਉਪਾਏ ਸਿਰਿ ਸਿਰਿ ਧੰਧੈ ਲਾਈ ॥੪॥

ਆਪ ਹੀ ਵਹੁ ਤੇਰੇ ਕੋ ਸਾਜ ਕੈ ਉਤਪਤ ਕਰਤਾ ਹੈ ਪੁਨ: ਸਰਬ ਸ੍ਰਿਸਟੀ (ਸਿਰਿ ਸਿਰਿ) ਭਿੰਨ ਭਿੰਨ ਧੰਧਿਓਂ ਮੇਂ ਲਾਈ ਹੈ॥੪॥

ਤਿਸਹਿ ਸਰੇਵਹੁ ਤਾ ਸੁਖੁ ਪਾਵਹੁ ਸਤਿਗੁਰਿ ਮੇਲਿ ਮਿਲਾਈ ॥੫॥

ਜੋ ਤਿਸ ਕੇ ਸੇਵਨੇ ਤੇ ਸੁਖ ਪਾਵੇਂਗੇ ਪ੍ਰਿਥਮ ਸਤਿਗੁਰੋਂ ਕੇ ਮੇਲ ਮੈਂ ਅਪਨੇ ਆਪਕੋ ਮਿਲਾਵਨੇ ਹਾਰੇ ਹੋਵੋ॥੫॥

ਆਪਣਾ ਆਪੁ ਆਪਿ ਉਪਾਏ ਅਲਖੁ ਨ ਲਖਣਾ ਜਾਈ ॥੬॥

ਅਪਨਾ ਆਪ ਰੂਪ ਜੋ ਸੰਸਾਰ ਹੈ ਤਿਸ ਕੋ ਸੋ ਆਪ ਹੀ ਉਪਾਵਤਾ ਹੈ॥ ਪੁਨਾ ਵਹੁ ਅਲਖ ਹੈ ਲਖਿਆ ਨਹੀਂ ਜਾਤਾ॥੬॥

ਆਪੇ ਮਾਰਿ ਜੀਵਾਲੇ ਆਪੇ ਤਿਸ ਨੋ ਤਿਲੁ ਨ ਤਮਾਈ ॥੭॥

ਆਪ ਹੀ ਮਰਤਾ ਹੈ ਪੁਨਾ ਜੀਵਾਵਤਾ ਭੀ ਆਪੇ ਹੈ ਤਿਸ ਵਾਹਿਗੁਰੂ ਕੋ ਤਿਲ ਮਾਤ੍ਰ ਭੀ ਤਮਾ ਨਹੀਂ ਹੈ॥੭॥

ਇਕਿ ਦਾਤੇ ਇਕਿ ਮੰਗਤੇ ਕੀਤੇ ਆਪੇ ਭਗਤਿ ਕਰਾਈ ॥੮॥

ਇਕ ਤਿਸਨੇ ਦਾਤੇ ਕੀਏ ਹੈਂ ਔ ਕਰਮੋਂਨੁਸਾਰ ਏਕ ਮੰਗਤੇ ਕੀਏ ਹੈਂ ਪੁਨਾ ਇਕਨਾਂ ਸੇ ਆਪ ਹੀ ਭਰਤੀ ਕਰਾਵਤਾ ਹੈ॥

ਸੇ ਵਡਭਾਗੀ ਜਿਨੀ ਏਕੋ ਜਾਤਾ ਸਚੇ ਰਹੇ ਸਮਾਈ ॥੯॥

ਸੋ ਬਡੇ ਭਾਗੋਂ ਵਾਲੇ ਹੈਂ ਜਿਨੋਂ ਨੇ ਏਕ ਵਾਹਿਗੁਰੂ ਜਾਣਿਆ ਹੈ ਤਿਸ ਸੇ ਵਹੁ ਤਿਸ ਸਚੇ ਮੈਂ ਸਮਾਇ ਰਹੇ ਹੈਂ॥੯॥

ਆਪਿ ਸਰੂਪੁ ਸਿਆਣਾ ਆਪੇ ਕੀਮਤਿ ਕਹਣੁ ਨ ਜਾਈ ॥੧੦॥

ਆਪ ਹੀ ਸੁੰਦਰ ਸਰੂਪ ਹੈ ਪੁਨਾ ਸਿਆਣਾ ਭੀ ਵਹੁ ਆਪ ਹੀ ਹੈ ਤਿਸ ਕੀ ਕੀਮਤਿ ਕੁਛ ਕਹੀ ਨਹੀਂ ਜਾਤੀ॥੧੦॥

ਆਪੇ ਦੁਖੁ ਸੁਖੁ ਪਾਏ ਅੰਤਰਿ ਆਪੇ ਭਰਮਿ ਭੁਲਾਈ ॥੧੧॥

ਆਪ ਹੀ ਕਰਮੋਂ ਕੇ ਅਨੁਸਾਰ ਜੀਵੋਂ ਕੇ ਅੰਤਰ ਦੁਖ ਤਥਾ ਸੁਖ ਪਾਵਤਾ ਹੈ ਆਪ ਹੀ ਸ੍ਰਿਸਟੀ ਤਿਸਨੇ ਭਰਮ ਮੈਂ ਭੁਲਾਈ ਹੈ॥੧੧॥

ਵਡਾ ਦਾਤਾ ਗੁਰਮੁਖਿ ਜਾਤਾ ਨਿਗੁਰੀ ਅੰਧ ਫਿਰੈ ਲੋਕਾਈ ॥੧੨॥

ਐਸਾ ਬਡਾ ਦਾਤਾ ਗੁਰੋਂ ਦ੍ਵਾਰੇ ਜਾਨਿਆ ਹੈ ਜੋ ਸ੍ਰੇਸਟੀ ਨਿਗੁਰੀ ਹੈ ਸੋ ਅਗਜਾਨ ਕਰਕੇ ਅੰਧ ਹੁਈ ਜਨਮ ਮਰਨ ਮੈਂ ਫਿਰਤੀ ਹੈ॥੧੨॥

ਜਿਨੀ ਚਾਖਿਆ ਤਿਨਾ ਸਾਦੁ ਆਇਆ ਸਤਿਗੁਰਿ ਬੂਝ ਬੁਝਾਈ ॥੧੩॥

ਜਿਨਾਂ ਪੁਰਸ਼ਾਂ ਨੇ ਹਰਿਨਾਮ ਰਸ ਚਾਖਿਆ ਹੈ ਤਿਨਾਂ ਕੋ ਹੀ ਸੁਆਦ ਆਇਆ ਹੈ ਪਰੰਤੂ ਚਾਖਿਆ ਭੀ ਤਿਨੋਂ ਨੇ ਹੈ ਜਿਨ ਕੋ ਸਤਿਗੁਰੋਂ ਨੇ ਬੂਝ ਬੁਝਾਈ ਹੈ॥੧੩॥

ਇਕਨਾ ਨਾਵਹੁ ਆਪਿ ਭੁਲਾਏ ਇਕਨਾ ਗੁਰਮੁਖਿ ਦੇਇ ਬੁਝਾਈ ॥੧੪॥

ਇਕ ਮਨਮੁਖੋਂ ਕੋ ਨਾਮ ਸੇ ਆਪ ਹੀ ਭੁਲਾਵਤਾ ਹੈ ਔ ਇਕਨਾ ਗੁਰਮੁਖੋਂ ਕੋ ਨਾਮ ਕੀ ਬੂਝ ਬੁਝਾਇ ਦੇਤਾ ਹੈ॥੧੪॥

ਸਦਾ ਸਦਾ ਸਾਲਾਹਿਹੁ ਸੰਤਹੁ ਤਿਸ ਦੀ ਵਡੀ ਵਡਿਆਈ ॥੧੫॥

ਹੇ ਸੰਤੋ ਸਦਾ ਸਦਾ ਤਿਸ ਵਾਹਿਗੁਰੂ ਕੋ ਸਲਾਹੋ ਕਿਉਂਕਿ ਤਿਸ ਕੀ ਵਡਿਆਈ ਵਡੀ ਹੈ॥੧੫॥

ਤਿਸੁ ਬਿਨੁ ਅਵਰੁ ਨ ਕੋਈ ਰਾਜਾ ਕਰਿ ਤਪਾਵਸੁ ਬਣਤ ਬਣਾਈ ॥੧੬॥

ਤਿਸ ਵਾਹਿਗੁਰੂ ਸੇ ਬਿਨਾਂ ਹੋਰ ਕੋਈ ਰਾਜਾ ਨਹੀਂ ਹੈ ਜਿਸਨੇ ਪਹਿਲੇ ਸ੍ਰਿਸਟੀ ਰਚੀ ਹੈ ਪੁਨਾ ਅਨਸਾਫ ਕਰਤਾ ਹੈ ਭਾਵ ਕਰਮਾਨੁਸਾਰ ਫਲੁ ਭੁਗਤਾਵਤਾ ਹੈ॥੧੬॥

ਨਿਆਉ ਤਿਸੈ ਕਾ ਹੈ ਸਦ ਸਾਚਾ ਵਿਰਲੇ ਹੁਕਮੁ ਮਨਾਈ ॥੧੭॥

ਤਿਸ ਵਾਹਿਗੁਰੂ ਕਾ ਨਿਆਉਂ ਸਦਾ ਸਚਾ ਹੈ ਪਰੰਤੂ ਅਪਨਾ ਹੁਕਮ ਕਿਸੇ ਵਿਰਲੇ ਕੋ ਹੀ ਮਨਾਵਤਾ ਹੈ॥੧੭॥

ਤਿਸ ਨੋ ਪ੍ਰਾਣੀ ਸਦਾ ਧਿਆਵਹੁ ਜਿਨਿ ਗੁਰਮੁਖਿ ਬਣਤ ਬਣਾਈ ॥੧੮॥

ਹੇ ਪ੍ਰਾਣੀਓਂ ਤਿਸ ਵਾਹਿਗੁਰੂ ਕੋ ਤੁਸੀ ਸਦਾ ਧਿਆਵਹੁ ਜਿਸਨੇ ਗੁਰਮੁਖੋਂ ਕੀ ਭਲੀ ਬਣਤ ਬਣਾਈ ਹੈ॥੧੮॥

ਸਤਿਗੁਰ ਭੇਟੈ ਸੋ ਜਨੁ ਸੀਝੈ ਜਿਸੁ ਹਿਰਦੈ ਨਾਮੁ ਵਸਾਈ ॥੧੯॥

ਜੋ ਸਤਿਗੁਰੋਂ ਕੋ ਮਿਲਤਾ ਹੈ ਤਿਸ ਕੇ ਰਿਦੇ ਮੈਂ ਨਾਮ ਆਇ ਬਸਤਾ ਹੈ ਪੁਨਾ ਸੋ ਪੁਰਸ਼ ਕਲਜਾਨ ਕੋ ਪ੍ਰਾਪਤ ਹੋਤਾ ਹੈ॥੧੯॥

ਸਚਾ ਆਪਿ ਸਦਾ ਹੈ ਸਾਚਾ ਬਾਣੀ ਸਬਦਿ ਸੁਣਾਈ ॥੨੦॥

ਸਚਾ ਜੋ ਆਪ ਵਾਹਿਗੁਰੂ ਹੈ ਸੋ ਤੀਨੋਂ ਕਾਲੋਂ ਮੈਂ ਸਦਾ ਸਚਾ ਹੈ ਏਹ ਉਪਦੇਸ ਕੀ ਬਾਣੀ ਬੇਦ ਨੇ ਸੁਣਾਈ ਹੈ॥੨੦॥

ਨਾਨਕ ਸੁਣਿ ਵੇਖਿ ਰਹਿਆ ਵਿਸਮਾਦੁ ਮੇਰਾ ਪ੍ਰਭੁ ਰਵਿਆ ਸ੍ਰਬ ਥਾਈ ॥੨੧॥੫॥੧੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਅਸਚਰਜ ਰੂਪ ਪਰਮੇਸਰੁ ਹੀ ਵੇਖ ਸੁਣ ਰਹਾ ਹੈ ਕਿਉਂਕਿ ਮੇਰਾ ਜੋ ਪ੍ਰਭੂ ਹੈ ਸੋਈ ਸਭ ਥਾਈਂ ਰਵਿਆ ਹੂਆ ਹੈ॥੨੧॥੫॥੧੪॥ ਪਰਮੇਸ੍ਵਰ ਆਗੇ ਬੇਨਤੀ ਕਰਤੇ ਹੈਂ॥

ਰਾਮਕਲੀ ਮਹਲਾ ੫ ਅਸਟਪਦੀਆ

ੴ ਸਤਿਗੁਰ ਪ੍ਰਸਾਦਿ ॥

ਕਿਨਹੀ ਕੀਆ ਪਰਵਿਰਤਿ ਪਸਾਰਾ ॥
ਕਿਨਹੀ ਕੀਆ ਪੂਜਾ ਬਿਸਥਾਰਾ ॥

ਕਿਸੀ ਨੇ ਤੋ ਸੰਸਾਰ ਮੇਂ ਬਿਵਹਾਰੋਂ ਕਾ ਪਸਾਰਾ ਕੀਆ ਹੂਆ ਹੈ ਕਿਸੀ ਨੇ ਪੂਜਾ ਕਾ ਬਿਸਥਾਰੁ ਕੀਆ ਹੈ॥

ਕਿਨਹੀ ਨਿਵਲ ਭੁਇਅੰਗਮ ਸਾਧੇ ॥
ਮੋਹਿ ਦੀਨ ਹਰਿ ਹਰਿ ਆਰਾਧੇ ॥੧॥

ਕਿਸੀ ਨੇ ਨਿਵਲੀ ਕਰਮ ਜੋਗ ਕੀ ਕ੍ਰਿਆ ਕੀਨੀ ਹੈ ਭੁਯੰਗਮ ਨਾੜੀ ਦੁਆਰੇ ਪ੍ਰਾਣ ਦਸਮੇਂ ਦੁਆਰ (ਸਾਧੇ) ਇਸਥਤ ਕੀਏ ਹੈਂ ਮੈਂ ਦੀਨ ਨੇ ਹੇ ਹਰੀ ਹਰੇ ਕਰਨੇਹਾਰੇ ਤੁਮਾਰੇ ਨਾਮ ਹੀ ਅਰਾਧੇ ਹੈਂ॥੨॥

ਤੇਰਾ ਭਰੋਸਾ ਪਿਆਰੇ ॥
ਆਨ ਨ ਜਾਨਾ ਵੇਸਾ ॥੧॥ ਰਹਾਉ ॥

ਹੇ ਪਯਾਰੇ ਮੈਂ ਕੋਈ ਭੇਖ ਧਾਰਨ ਜਾਨਤਾ ਨਹੀਂ ਹੂੰ ਮੇਰੇ ਕੋ ਏਕ ਤੇਰਾ ਹੀ ਆਸਰਾ ਹੈ॥

ਕਿਨਹੀ ਗ੍ਰਿਹੁ ਤਜਿ ਵਣ ਖੰਡਿ ਪਾਇਆ ॥
ਕਿਨਹੀ ਮੋਨਿ ਅਉਧੂਤੁ ਸਦਾਇਆ ॥

ਕਿਸੀ ਨੇ ਘਰ ਕੋ ਤਯਾਗ ਕੈ ਬਨ ਸਥਾਨ ਪਾਯਾ ਹੈ ਕਿਸੀ ਨੇ ਮੋਨ ਧਾਰਕੈ ਅਵਧੂਤ ਕਹਾਯਾ ਹੈ॥

ਕੋਈ ਕਹਤਉ ਅਨੰਨਿ ਭਗਉਤੀ ॥
ਮੋਹਿ ਦੀਨ ਹਰਿ ਹਰਿ ਓਟ ਲੀਤੀ ॥੨॥

ਕੋਈ ਕਹਿਤਾ ਹੈ ਮੈਂ ਅਵਿਰਲ ਭਗਤ ਹੂੰ ਮੈਂ ਦੀਨ ਨੇ ਹੇ ਹਰਿ ਤੇਰੇ ਹਰਿਨਾਮ ਕੀ ਓਟ ਲਈ ਹੈ॥੨॥

ਕਿਨਹੀ ਕਹਿਆ ਹਉ ਤੀਰਥ ਵਾਸੀ ॥
ਕੋਈ ਅੰਨੁ ਤਜਿ ਭਇਆ ਉਦਾਸੀ ॥

ਕਿਸੇ ਨੇ ਕਹਿਆ ਹੈ ਮੈਂ ਤੀਰਥੋਂ ਕਾ ਵਾਸੀ ਹੂੰ ਕੋਈ ਅੰਨ ਕੋ ਤਿਆਗ ਕੈ ਉਦਾਸ ਹੂਆ ਹੈ॥

ਕਿਨਹੀ ਭਵਨੁ ਸਭ ਧਰਤੀ ਕਰਿਆ ॥
ਮੋਹਿ ਦੀਨ ਹਰਿ ਹਰਿ ਦਰਿ ਪਰਿਆ ॥੩॥

ਕਿਸੀ ਨੇ ਸਭ ਧਰਤੀ ਮੈਂ ਭਵਨਾ ਕੀਆ ਹੈ ਮੈਂ ਗਰੀਬ ਮਨ ਬਾਣੀ ਕਰਕੇ ਹੇ ਹਰੀ ਤੇਰੇ ਦਰ ਮੈਂ ਪੜਾ ਹੂੰ॥੩॥

ਕਿਨਹੀ ਕਹਿਆ ਮੈ ਕੁਲਹਿ ਵਡਿਆਈ ॥

ਪੰਨਾ ੯੧੩

ਕਿਨਹੀ ਕਹਿਆ ਬਾਹ ਬਹੁ ਭਾਈ ॥

ਕਿਸੀ ਨੇ ਕਹਿਆ ਹੈ ਮੇਰੀ ਕੁਲ ਕੀ ਬਡੀ ਬਡਿਆਈ ਹੈ ਕਿਸੇ ਨੇ ਕਹਾ ਹੈ ਮੇਰੀਆਂ ਭਾਈਆਂ ਰੂਪੁ ਬਾਹਾਂ ਬਹੁਤ ਹੈਂ॥

ਕੋਈ ਕਹੈ ਮੈ ਧਨਹਿ ਪਸਾਰਾ ॥
ਮੋਹਿ ਦੀਨ ਹਰਿ ਹਰਿ ਆਧਾਰਾ ॥੪॥

ਕੋਈ ਕਹਿਤਾ ਹੈ ਮੈਨੇ ਬਹੁਤ ਧਨ ਕਾ ਪਸਾਰਾ ਕੀਆ ਹੂਆ ਹੈ ਮੈਂ ਗਰੀਬ ਕੋ ਤੋ ਮਨ ਬਾਣੀ ਕਰਕੇ ਹੇ ਹਰੀ ਆਪਕੇ ਨਾਮ ਕਾ ਹੀ (ਆਧਾਰਾ) ਆਸਰਾ ਹੈ॥੪॥

ਕਿਨਹੀ ਘੂਘਰ ਨਿਰਤਿ ਕਰਾਈ ॥
ਕਿਨਹੂ ਵਰਤ ਨੇਮ ਮਾਲਾ ਪਾਈ ॥

ਕਿਸੀ ਨੇ ਘੁੰਘਰੂ ਬਾਧਕੈ ਨਿਰਤ ਆਪ ਕਰੀ ਹੈ ਔਰੋਂ ਪੈ ਕਰਾਈ ਹੈ ਕਿਸੀ ਨੇ ਵਰਤੋਂ ਕਾ ਨੇਮੁ ਕਰਾ ਹੈ ਅਰ ਕਿਸੇ ਨੇ ਗਲ ਮੈਂ ਮਾਲਾ ਪਾਈ ਹੈ॥

ਕਿਨਹੀ ਤਿਲਕੁ ਗੋਪੀ ਚੰਦਨ ਲਾਇਆ ॥
ਮੋਹਿ ਦੀਨ ਹਰਿ ਹਰਿ ਹਰਿ ਧਿਆਇਆ ॥੫॥

ਕਿਸੀ ਨੇ ਗੋਪੀ ਚੰਦਨ[1] ਕਾ ਤਿਲਕੁ ਲਾਇਆ ਹੈ ਮੈਂ ਗਰੀਬ ਨੇ ਮਨ ਬਾਣੀ ਸਰੀਰ ਕਰਕੇ ਹਰੀ ਕੋ ਧਜਾਯਾ ਹੈ॥੫॥

ਕਿਨਹੀ ਸਿਧ ਬਹੁ ਚੇਟਕ ਲਾਏ ॥
ਕਿਨਹੀ ਭੇਖ ਬਹੁ ਥਾਟ ਬਨਾਏ ॥

ਕਿਸੀ ਨੇ ਸਿਧ ਹੋਇਕੇ ਬਹੁਤ ਚੇਟਕ ਲਾਏ ਹਨ ਕਿਸੀ ਨੇ ਭੇਖੋਂ ਕੋ ਹੀ ਬਹੁਤ (ਥਾਟ) ਚਿਨ ਬਣਾਏ ਹੈਂ॥

ਕਿਨਹੀ ਤੰਤ ਮੰਤ ਬਹੁ ਖੇਵਾ ॥
ਮੋਹਿ ਦੀਨ ਹਰਿ ਹਰਿ ਹਰਿ ਸੇਵਾ ॥੬॥

ਕਿਸੀ ਨੇ ਤੰਤ੍ਰ ਔ ਮੰਤ੍ਰੋਂ ਕਾ ਬਹੁਤ (ਖੇਵਾ) ਚਲਾਵਨਾ ਕੀਆ ਹੈ ਮੈਂ ਗਰੀਬ ਨੇ ਮਨ ਬਾਣੀ ਸਰੀਰ ਕਰਕੇ ਹਰੀ ਕੋ ਹੀ ਸੇਵਿਆ ਹੈ॥੬॥

ਕੋਈ ਚਤੁਰੁ ਕਹਾਵੈ ਪੰਡਿਤ ॥
ਕੋ ਖਟੁ ਕਰਮ ਸਹਿਤ ਸਿਉ ਮੰਡਿਤ ॥

[1] ਗੋਪੀ ਚੰਦਨ ਉਸਨੂੰ ਕਹਿੰਦੇ ਹੈਂ ਜਹਾਂ ਗੋਪੀਆਂ ਪ੍ਰਿਥ੍ਵੀ ਮੈਂ ਲੇ ਹੋ ਗਈਆਂ ਹੈਂ॥

ਕੋਈ ਪੰਡਤ ਔ ਕੋਈ ਚਤੁਰ ਕਹਾਵਤਾ ਹੈ ਕੋਈ ਖਟ ਕਰਮੋਂ (ਸਹਿਤ) ਸੰਜੁਗਤ ਹੋਤਾ ਹੈ ਔ ਕੋਈ ਮਾਟੀ ਕੇ ਸਿਵੋਂ ਕੋ (ਮੰਡਿਤ) ਬਨਾਵਤਾ ਹੈ ਭਾਵ ਪੂਜਤਾ ਹੈ॥

ਕੋਈ ਕਰੈ ਆਚਾਰ ਸੁਕਰਣੀ ॥
ਮੋਹਿ ਦੀਨ ਹਰਿ ਹਰਿ ਹਰਿ ਸਰਣੀ ॥੭॥

ਕੋਈ ਸ੍ਰੇਸ਼ਟ ਕਰਣੀ ਕੇ ਕਰਮ ਕਰਤਾ ਹੈ ਮੈਂ ਗਰੀਬ ਤੋ ਤੀਨ ਕਾਲ ਮੈਂ ਹਰੀ ਕੀ ਸਰਣ ਹੂੰ॥੭॥

ਸਗਲੇ ਕਰਮ ਧਰਮ ਜੁਗ ਸੋਧੇ ॥
ਬਿਨੁ ਨਾਵੈ ਇਹੁ ਮਨੁ ਨ ਪ੍ਰਬੋਧੇ ॥

ਸਾਰੇ ਕਰਮ ਔ ਸਾਰੇ ਧਰਮ ਜੁਗੋਂ ਜੁਗੋਂ ਮੈਂ ਵਾ ਇਸ ਜੁਗ ਮੈਂ ਸਾਸਤ੍ਰ ਦੁਆਰਾ ਸੋਧੇ ਹੈਂ॥ ਬਿਨਾਂ ਭਗਵਤ ਨਾਮ ਤੋਂ ਇਸ ਮਨ ਕੋ ਗਿਆਨ ਨਹੀਂ ਹੋਤਾ॥

ਕਹੁ ਨਾਨਕ ਜਉ ਸਾਧਸੰਗੁ ਪਾਇਆ ॥
ਬੂਝੀ ਤ੍ਰਿਸਨਾ ਮਹਾ ਸੀਤਲਾਇਆ ॥੮॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਬ ਸਾਧ ਸੰਗਤ ਕੋ (ਪਾਇਆ) ਪ੍ਰਾਪਤਿ ਭਏ ਹੈਂ ਤਬ ਪਦਾਰਥੋਂ ਕੀ ਤ੍ਰਿਸਨਾ ਸ਼ਾਂਤਿ ਹੂਈ ਔ ਮਨ ਠੰਢਾ ਹੂਆ ਹੈ॥੮॥੧॥ਪਰਮੇਸ੍ਵਰ ਕੇ ਉਪਕਾਰ ਸਿਮਰਨ ਕਰਾਇ ਕਰ ਉਪਦੇਸ਼ ਕਰਤੇ ਹੈਂ॥

ਰਾਮਕਲੀ ਮਹਲਾ ੫ ॥
ਇਸੁ ਪਾਨੀ ਤੇ ਜਿਨਿ ਤੂ ਘਰਿਆ ॥
ਮਾਟੀ ਕਾ ਲੇ ਦੇਹੁਰਾ ਕਰਿਆ ॥

ਇਸ ਰਕਤ ਬੀਰਜ ਰੂਪ ਪਾਣੀ ਤੇ ਜਿਸਨੇ ਤੇਰਾ ਏਹ ਸਰੀਰ ਘੜਿਆ ਹੈ॥ ਮਾਟੀ ਉਪਲਖਤ ਪੰਚ ਤੱਤੋਂ ਕੋ ਲੈਕਰ ਏਹ ਸਰੀਰ ਰੂਪ ਦੇਹੁਰਾ ਕੀਆ ਹੈ॥

ਉਕਤਿ ਜੋਤਿ ਲੈ ਸੁਰਤਿ ਪਰੀਖਿਆ ॥
ਮਾਤ ਗਰਭ ਮਹਿ ਜਿਨਿ ਤੂ ਰਾਖਿਆ ॥੧॥

ਉਕਤਿ ਬਾਣੀ ਔਰ ਪੁਨਾ ਸਮਾਨ ਤੇ ਗਜਾਤ ਤਥਾ (ਪਰੀਖਿਆ) ਵਿਸੇਸ ਗਜਾਨ ਏਹ ਵਸਤੂ ਸਭ ਤੇਰੇ ਮੈਂ (ਲੈ) ਪ੍ਰਾਪਤ ਕਰੀਆਂ ਹੈਂ ਵਾ ਜਿਸ ਜੋਤੀ ਕੋ (ਸੁਰਤਿ) ਬੇਦ (ਉਕਤਿ) ਕਥਨ ਕਰਤੇ ਹੈਂ ਤਿਸ ਕੀ ਪਰੀਖਿਆ ਕਰ ਲੈ ਭਾਵ ਤਿਸ ਕੋ ਜਾਣ॥ ਪੁਨਾ ਮਾਤਾ ਕੇ ਗਰਭ ਮੈਂ ਜਿਸਨੇ ਤੈਨੂੰ ਰਖਿਆ ਹੈ॥੧॥

ਰਾਖਨਹਾਰੁ ਸਮ੍ਹਾਰਿ ਜਨਾ ॥
ਸਗਲੇ ਛੋਡਿ ਬੀਚਾਰ ਮਨਾ ॥੧॥ ਰਹਾਉ ॥

ਹੇ ਪੁਰਸ਼ ਤੂੰ ਤਿਸ ਰਖਿਆ ਕਰਨਹਾਰੇ ਕੋ ਸੰਭਾਲ ਹੇ ਪਿਆਰਿਆ ਹੋਰ ਸਭ ਬੀਚਾਰੋਂ ਕੋ ਛੋਡ ਦੇਹ॥

ਜਿਨਿ ਦੀਏ ਤੁਧੁ ਬਾਪ ਮਹਤਾਰੀ ॥
ਜਿਨਿ ਦੀਏ ਭ੍ਰਾਤ ਪੁਤ ਹਾਰੀ ॥

ਜਿਸਨੇ ਤੇਰੇ ਕੋ ਮਾਤਾ ਪਿਤਾ ਬਾਲ ਅਵਸਥਾ ਮੈਂ ਪਾਲਨੇ ਕੋ ਦੀਏ ਹੈਂ॥ ਜਿਸਨੇ ਭ੍ਰਾਤਾ ਔ ਪੁਤ੍ਰ ਪੁਨਾ (ਹਾਰੀ) ਹਾਲੀ ਅਰਥਾਤ ਕਾਮੇ ਦੀਏ ਹੈਂ॥

ਜਿਨਿ ਦੀਏ ਤੁਧੁ ਬਨਿਤਾ ਅਰੁ ਮੀਤਾ ॥
ਤਿਸੁ ਠਾਕੁਰ ਕਉ ਰਖਿ ਲੇਹੁ ਚੀਤਾ ॥੨॥

ਜਿਸਨੇ ਤੇਰੇ ਕੋ ਇਸਤ੍ਰੀ ਔਰ ਮਿਤ੍ਰ ਦੀਏ ਹੈਂ ਤਿਸ ਸ੍ਵਾਮੀ ਕੋ ਤੁਮ ਚੀਤ ਮੈਂ ਰਾਖ ਲੇਹੁ॥੨॥

ਜਿਨਿ ਦੀਆ ਤੁਧੁ ਪਵਨੁ ਅਮੋਲਾ ॥
ਜਿਨਿ ਦੀਆ ਤੁਧੁ ਨੀਰੁ ਨਿਰਮੋਲਾ ॥

ਜਿਸਨੇ ਤੇਰੇ ਕੋ ਅਮਲੋਕ ਪੌਨ ਦੀਆ ਹੈ॥ ਜਿਸਨੇ ਤੇਰੇ ਕੋ ਜਲ ਬਿਨਾਂ ਮੋਲ ਤੋਂ ਦੀਆ ਹੈ॥

ਜਿਨਿ ਦੀਆ ਤੁਧੁ ਪਾਵਕੁ ਬਲਨਾ ॥
ਤਿਸੁ ਠਾਕੁਰ ਕੀ ਰਹੁ ਮਨ ਸਰਨਾ ॥੩॥

ਜਿਸਨੇ ਤੇਰੇ ਕੋ ਅਗਨੀ ਔ ਬਾਲਨ ਦੀਆ ਹੈ ਤਿਸ ਸ੍ਵਾਮੀ ਕੀ ਮਨ ਕਰਕੇ ਸਰਣ ਰਹੁ॥੩॥

ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ ॥
ਅੰਤਰਿ ਥਾਨ ਠਹਰਾਵਨ ਕਉ ਕੀਏ ॥

ਛਤੀ ਪ੍ਰਕਾਰ ਕੇ ਅੰਮ੍ਰਤਵਤ ਜਿਸਨੇ ਭੋਜਨ ਦੀਏ ਹੈਂ ਔਰ ਸਰੀਰੋਂ ਕੇ ਅੰਤਰ ਠਹਰਨੇ ਕੋ ਬਨਾਏ ਹੈਂ ਭਾਵ ਜਲ ਰਕਤ ਬੀਰਜ ਅਪਨੇ ਅਪਨੇ ਅਸਥਾਨੋਂ ਮੈਂ ਠਹਿਰਤੇ ਹੈਂ॥

ਬਸੁਧਾ ਦੀਓ ਬਰਤਨਿ ਬਲਨਾ ॥
ਤਿਸੁ ਠਾਕੁਰ ਕੇ ਚਿਤਿ ਰਖੁ ਚਰਨਾ ॥੪॥

ਜਿਸਨੇ ਪ੍ਰਿਥਵੀ ਰਹਨੇ ਕੋ ਔ ਵਰਤਨੇ ਕੋ ਵਿਲੇਵਾ ਦੀਆ ਹੈ ਤਿਸ ਸੁਆਮੀ ਕੇ ਚਰਨੋਂ ਕੋ ਚਿਤ ਮੈਂ ਰਾਖ॥੪॥

ਪੇਖਨ ਕਉ ਨੇਤ੍ਰ ਸੁਨਨ ਕਉ ਕਰਨਾ ॥
ਹਸਤ ਕਮਾਵਨ ਬਾਸਨ ਰਸਨਾ ॥

ਦੇਖਨੇ ਕੋ ਨੇਤ੍ਰ ਔ ਸੁਨਨੇ ਕੋ ਕਾਨ ਦੀਏ ਹੈਂ॥ ਹਾਥ ਕਮਾਵਨੇ ਕੋ ਬਾਸਨਾ ਕੋ ਨਾਕ ਔ ਸ੍ਵਾਦ ਕੋ ਰਸਨਾ ਦਈ ਹੈ॥

ਚਰਨ ਚਲਨ ਕਉ ਸਿਰੁ ਕੀਨੋ ਮੇਰਾ ॥
ਮਨ ਤਿਸੁ ਠਾਕੁਰ ਕੇ ਪੂਜਹੁ ਪੈਰਾ ॥੫॥

ਚਰਨ ਤੁਰਨੇ ਕੋ ਔ ਸਿਰ (ਮੇਰਾ) ਸਿਰੋਮਣੀ ਕੀਆ ਹੈ ਮਨ ਕਰਕੇ ਤਿਸ ਠਾਕੁਰ ਕੇ ਪੈਰੋਂ ਕੋ ਪੂਜੋ॥੫॥

ਅਪਵਿਤ੍ਰ ਪਵਿਤ੍ਰ ਜਿਨਿ ਤੂ ਕਰਿਆ ॥
ਸਗਲ ਜੋਨਿ ਮਹਿ ਤੂ ਸਿਰਿ ਧਰਿਆ ॥

ਤਿਸ ਵਾਹਿਗੁਰੂ ਨੇ ਤੇਰੇ ਕੋ ਅਪਵਿਤ੍ਰ ਥੀਂ ਪਵਿਤ੍ਰ ਕਰਿਆ ਹੈ ਭਾਵ ਸੇ ਰਕਤ ਬਿੰਦ ਮਹਾਂ ਅਪਵਿਤ੍ਰ ਸੇ ਕੈਸਾ ਮਨੁਖ ਜਨਮ ਦੀਆ ਹੈ ਸਗਲੀਆਂ ਜੋਨੀਓਂ ਮੈਂ ਤੇਰੇ ਕੋ ਹੀ ਸਭਕੇ ਸਿਰ ਪਰ ਧਰਿਆ ਹੈ ਭਾਵ ਸੇ ਤੂੰ ਹੀ ਸਿਰੋਮਣੀ ਕਰਿਆ ਹੈਂ॥

ਅਬ ਤੂ ਸੀਝੁ ਭਾਵੈ ਨਹੀ ਸੀਝੈ ॥
ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ ॥੬॥

ਅਬ ਤੂੰ ਕਲਿਆਣ ਕੋ ਪ੍ਰਾਪਤ ਹੋ ਚਾਹੇ ਨਾ ਹੋ ਪਰੰਤੂ ਕਾਮ ਤੇਰਾ ਤਬ ਹੀ ਸਵਰੇਗਾ ਜੇ ਤੂੰ ਮਨ ਕਰਕੇ ਪ੍ਰਭੂ ਕੋ ਧਿਆਵੇਗਾ॥੬॥

ਈਹਾ ਊਹਾ ਏਕੈ ਓਹੀ ॥
ਜਤ ਕਤ ਦੇਖੀਐ ਤਤ ਤਤ ਤੋਹੀ ॥

ਇਸ ਲੋਕ ਮੈਂ ਪਰਲੋਕ ਮੈਂ ਏਕ ਓਹੀ ਵਾਹਿਗੁਰੂ ਹੈ॥ ਜਹਾਂ ਕਹਾਂ ਪਦਾਰਥ ਦੇਖੀਤਾ ਹੈ ਤਹਾਂ ਤਹਾਂ ਤੂੰ ਨਿਸਚੇ ਕਰਕੇ ਜਾਨ ਓਹੀ ਹੈ॥

ਤਿਸੁ ਸੇਵਤ ਮਨਿ ਆਲਸੁ ਕਰੈ ॥
ਜਿਸੁ ਵਿਸਰਿਐ ਇਕ ਨਿਮਖ ਨ ਸਰੈ ॥੭॥

ਤਿਸਕੇ ਸੇਵਨੇ ਸੇ ਤੂੰ ਮਨ ਮੈਂ ਆਲਸੁ ਕਰਤਾ ਹੈਂ ਜਿਸਕੇ ਵਿਸਰਨੇ ਸੇ ਏਕ ਨਿਮਖ ਮਾਤ੍ਰ ਭੀ ਨਹੀਂ ਸਰਤਾ ਹੈ॥੭॥ ਤਾਂ ਤੇ ਤਿਸ ਪਾਸ ਐਸੇ ਬੇਨਤੀ ਕਰ॥

ਹਮ ਅਪਰਾਧੀ ਨਿਰਗੁਨੀਆਰੇ ॥
ਨਾ ਕਿਛੁ ਸੇਵਾ ਨਾ ਕਰਮਾਰੇ ॥

ਹੇ ਹਰੀ ਹਮ ਜੀਵ ਬਹੁਤ ਅਪਰਾਧੀ ਹੈਂ ਪੁਨ: ਨਿਰਗੁਨੀ ਹੈਂ । ਹਮ ਸੇ ਨਾ ਕਛੁ ਸੇਵਾ ਹੀ ਹੋਤੀ ਹੈ ਔ ਨਾ ਕੋਈ ਸੁਭ ਕਰਮ ਹੀ ਹੋਤਾ ਹੈ॥

ਗੁਰੁ ਬੋਹਿਥੁ ਵਡਭਾਗੀ ਮਿਲਿਆ ॥
ਨਾਨਕ ਦਾਸ ਸੰਗਿ ਪਾਥਰ ਤਰਿਆ ॥੮॥੨॥

ਪਰੰਤੂ ਵਡੇ ਭਾਗੋਂ ਕਰਕੇ ਗੁਰੂ ਰੂਪ ਜਹਾਜੁ ਮਿਲਿਆ ਹੈ॥ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨ ਕੀ ਸੰਗਤ ਕਰਕੇ ਮੈਂ ਦਾਸ ਜੋ ਪਾਥਰ ਸਮ ਜੜ ਥਾ ਸੋ ਤਰਿਆ ਹਾਂ॥੮॥੨॥ ਰਚਨਾ ਕੀ ਅਨੇਕਤਾ ਔ ਕਾਰਜ ਕਾਰਣ ਕੀ ਅਭੇਦਤਾ ਸੇ ਸਤ ਰੂਪਤਾ ਔ ਸਭ ਕਾ ਮਾਲਿਕ ਪਰਮੇਸ੍ਵਰ ਦਿਖਾਵਤੇ ਹੈਂ॥

ਰਾਮਕਲੀ ਮਹਲਾ ੫ ॥
ਕਾਹੂ ਬਿਹਾਵੈ ਰੰਗ ਰਸ ਰੂਪ ॥

ਪੰਨਾ ੯੧੪

ਕਾਹੂ ਬਿਹਾਵੈ ਮਾਇ ਬਾਪ ਪੂਤ ॥

ਕਿਸੇ ਕੀ ਰੰਗੋਂ ਔ ਰਸੋਂ ਪੁਨ: ਰੂਪੋਂ ਮੈਂ ਅਵਸਥਾ ਬਿਤੀਤ ਹੋਤੀ ਹੈ। ਕਿਸੇ ਕੀ ਅਵਸਥਾ ਮਾਇ ਬਾਪ ਪੂਤ ਮੈਂ ਪ੍ਰੀਤ ਕਰਤਿਆਂ ਬਿਹਾਵਤੀ ਹੈ॥

ਕਾਹੂ ਬਿਹਾਵੈ ਰਾਜ ਮਿਲਖ ਵਾਪਾਰਾ ॥
ਸੰਤ ਬਿਹਾਵੈ ਹਰਿ ਨਾਮ ਅਧਾਰਾ ॥੧॥

ਕਿਸੇ ਕੀ ਰਾਜ ਔ ਮਿਲਕੋਂ ਮੈਂ ਪੁਨ: ਬਿਆਪਾਰੋਂ ਮੈਂ ਅਵਸਥਾ ਬੀਤਤੀ ਹੈ ਸੰਤੋਂ ਕੀ ਅਵਸਥਾ ਹਰੀ ਨਾਮ ਕੇ ਆਸਰੇ ਬੀਤਤੀ ਹੈ॥੧॥

ਰਚਨਾ ਸਾਚੁ ਬਨੀ ॥
ਸਭ ਕਾ ਏਕੁ ਧਨੀ ॥੧॥ ਰਹਾਉ ॥

ਏਹ ਸੰਸਾਰ ਕੀ ਜੇਤੀ ਰਚਨਾ ਹੈ ਸਭ ਸਚ ਸਰੂਪ ਹੀ ਬਨੀ ਹੁਈ ਹੈ ਭਾਵ ਕਲਪਤ ਵਸਤੂ ਕੀ ਸੱਤਾ ਭਿੰਨ ਨਾ ਹੋਣੇ ਤੇ ਅਧਸਟਾਨ ਰੂਪ ਹੀ ਹੋਤੀ ਹੈ ਇਸੀ ਤੇ ਕਹਾ ਹੈ 'ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ' ਵਾ ਰਚਨਾਂ (ਸਾਚੁ ਬਨੀ) ਸਤ ਰੂਪ ਪ੍ਰਮੇਸ੍ਵਰ ਕਰਕੇ ਬਨੀ ਹੁਈ ਹੈ॥ ਪੁਨ: ਸ੍ਵਾਮੀ ਭੀ ਸਭ ਕਾ ਏਕ ਸਾਚਾ ਹੀ ਹੈ॥

ਕਾਹੂ ਬਿਹਾਵੈ ਬੇਦ ਅਰੁ ਬਾਦਿ ॥
ਕਾਹੂ ਬਿਹਾਵੈ ਰਸਨਾ ਸਾਦਿ ॥

ਕਿਸੇ ਕੀ ਬੇਦੋਂ ਕੀ ਚਰਚਾ ਮੈਂ ਔ ਕਿਸੇ ਕੀ ਅਵਸਥਾ ਝਗੜਿਓਂ ਮੈਂ ਹੀ ਬੀਤਤੀ ਹੈ ਕਿਸੇ ਕੀ ਅਵਸਥਾ ਰਸਨਾ ਕੇ ਸ੍ਵਾਦ ਮੈਂ ਬੀਤਤੀ ਹੈ॥

ਕਾਹੂ ਬਿਹਾਵੈ ਲਪਟਿ ਸੰਗਿ ਨਾਰੀ ॥
ਸੰਤ ਰਚੇ ਕੇਵਲ ਨਾਮ ਮੁਰਾਰੀ ॥੨॥

ਕਿਸੇ ਕੀ ਅਵਸਥਾ ਇਸਤ੍ਰੀਓਂ ਕੇ ਸਾਥ ਲਪਟਿਆਂ ਹੀ ਬਿਤੀਤ ਹੋਤੀ ਹੈ ॥ ਔ ਸੰਤ ਕੇਵਲ ਮੁਰਾਰੀ ਕੇ ਨਾਮ ਸੇ ਰਚੇ ਹੈਂ॥੨॥

ਕਾਹੂ ਬਿਹਾਵੈ ਖੇਲਤ ਜੂਆ ॥
ਕਾਹੂ ਬਿਹਾਵੈ ਅਮਲੀ ਹੂਆ ॥

ਕਿਸੀ ਕੀ ਅਵਸਥਾ ਜੂਆ ਖੇਲਤਿਆਂ ਬੀਤਤੀ ਹੈ ਕਿਸੇਕੀ ਅਵਸਥਾ ਅਮਲੀ ਹੋਇਆਂ ਕੀ ਬੀਤਤੀ ਹੈ॥

ਕਾਹੂ ਬਿਹਾਵੈ ਪਰ ਦਰਬ ਚੋੁਰਾਏ ॥
ਹਰਿ ਜਨ ਬਿਹਾਵੈ ਨਾਮ ਧਿਆਏ ॥੩॥

ਕਿਸੀ ਕੀ ਅਵਸਥਾ ਪਰਾਏ ਪਦਾਰਥੋਂ ਕੇ ਚੁਰਾਵਨੇ ਮੈਂ ਬੀਤਤੀ ਹੈ ਹਰੀ ਜਨੋਂ ਕੀ ਅਵਸਥਾ ਨਾਮ ਕੇ ਧਿਆਵਣੇ ਮੈਂ ਬੀਤਤੀ ਹੈ॥੩॥

ਕਾਹੂ ਬਿਹਾਵੈ ਜੋਗ ਤਪ ਪੂਜਾ ॥
ਕਾਹੂ ਰੋਗ ਸੋਗ ਭਰਮੀਜਾ ॥

ਕਿਸੀ ਕੀ ਅਵਸਥਾ ਜੋਗ ਤਪ ਤਥਾ ਪੂਜਾ ਮੈਂ ਬੀਤਤੀ ਹੈ ਕਿਸੇ ਕੀ ਰੋਗ ਔ ਸੋਗ ਪੁਨਾ ਭਰਮਨੇ ਮੈਂ ਬੀਤਤੀ ਹੈ॥

ਕਾਹੂ ਪਵਨ ਧਾਰ ਜਾਤ ਬਿਹਾਏ ॥
ਸੰਤ ਬਿਹਾਵੈ ਕੀਰਤਨੁ ਗਾਏ ॥੪॥

ਕਿਸੀ ਕੀ ਅਵਸਥਾ ਪਵਨ ਕੇ ਧਾਰਨੇ ਮੈਂ ਭਾਵ ਪ੍ਰਾਣਾਜਾਮ ਮੈਂ ਬੀਤ ਜਾਤੀ ਹੈ ਸੰਤ ਭਗਵਤ ਕਾ ਜਸੁ ਕਰਤੇ ਹੁਏ ਅਵਸਥਾ ਕੋ ਬਤੀਤ ਕਰਤੇ ਹੈਂ॥੪॥

ਕਾਹੂ ਬਿਹਾਵੈ ਦਿਨੁ ਰੈਨਿ ਚਾਲਤ ॥
ਕਾਹੂ ਬਿਹਾਵੈ ਸੋ ਪਿੜੁ ਮਾਲਤ ॥

ਕਿਸੀ ਕੀ ਰਾਤ ਦਿਨ ਤੁਰਨੇ ਮੈਂ ਬੀਤਤੀ ਹੈ ਕਿਸੀ ਕੀ ਬੀਤਤੀ ਹੈ ਏਕ (ਪਿੜੁ) ਜੁਧ ਭੂਮੀ ਰੂਪ ਅਸਥਾਨ ਹੈ ਤਿਸ ਕੋ (ਮਾਲਤ) ਮਲਦਿਆਂ ਕੀ ਭਾਵ ਜੁਧ ਮੈਂ ਜੀਤ ਪਾਵਤਜਾਂ ਕੀ ਉਮਰ ਬੀਤਤੀ ਹੈ ਵਾ (ਪਿੜੁ ਮਾਲਤ) ਏਕ ਜਗਾ ਬੈਠਿਆਂ ਹੀ ਬੀਤਤੀ ਹੈ॥

ਕਾਹੂ ਬਿਹਾਵੈ ਬਾਲ ਪੜਾਵਤ ॥
ਸੰਤ ਬਿਹਾਵੈ ਹਰਿ ਜਸੁ ਗਾਵਤ ॥੫॥

ਕਿਸੀ ਕੀ ਬਾਲਕੋਂ ਕੇ ਪੜਾਵਨੇ ਮੈਂ ਹੀ ਬੀਤਤੀ ਹੈ ਸੰਤੋਂ ਕੀ ਅਵਸਥਾ ਹਰੀ ਕੇ ਜਸ ਗਾਵਤਿਆਂ ਬੀਤਤੀ ਹੈ॥੫॥

ਕਾਹੂ ਬਿਹਾਵੈ ਨਟ ਨਾਟਿਕ ਨਿਰਤੇ ॥
ਕਾਹੂ ਬਿਹਾਵੈ ਜੀਆਇਹ ਹਿਰਤੇ ॥

ਕਿਸੀ ਕੀ ਨਟੋਂ ਕੇ ਤਮਾਸਿਓਂ ਮੈਂ ਪੁਨਾ ਵੇਸਜਾਦਿਕੋਂ ਕੀ ਨਿਰਤੋਂ ਮੈਂ ਬੀਤਤੀ ਹੈ। ਕਿਸੇ ਕੀ ਇਨ ਜੀਵੋਂ ਕੇ (ਹਿਰਤੇ) ਮਾਰਤੇ ਕੀ ਬੀਤਤੀ ਹੈ॥

ਕਾਹੂ ਬਿਹਾਵੈ ਰਾਜ ਮਹਿ ਡਰਤੇ ॥
ਸੰਤ ਬਿਹਾਵੈ ਹਰਿ ਜਸੁ ਕਰਤੇ ॥੬॥

ਕਿਸੇ ਕੀ ਰਾਜ ਮੈਂ ਡਰਤੇ ਹੁਏ ਕੀ ਬੀਤਤੀ ਹੈ ਭਾਵ ਰਾਜ ਕਰਤਾ ਭੀ ਸਤ੍ਰੂਓਂ ਕਾ ਭੈ ਰਖਤਾ ਹੈ ਪੁਨਾ ਸੰਤੋਂ ਕੀ ਅਵਸਥਾ ਹਰੀ ਕੇ ਜਸ ਕਰਤੇ ਹੀ ਬੀਤਤੀ ਹੈ॥੬॥

ਕਾਹੂ ਬਿਹਾਵੈ ਮਤਾ ਮਸੂਰਤਿ ॥
ਕਾਹੂ ਬਿਹਾਵੈ ਸੇਵਾ ਜਰੂਰਤਿ ॥

ਕਿਸੀ ਕੀ ਮਤਾ ਕਰਤਿਆਂ ਬੀਤਤੀ ਹੈ ਪੁਨਾ ਕਿਸੇ ਕੀ ਮਸੂਰਤਿ ਕਰਤਿਆਂ ਬੀਤਤੀ ਹੈ ਕਿਸੇ ਕੀ (ਜਰੂਰਤਿ) ਜਰੂਰੀ ਸੇਵਾ ਮੈਂ ਹੀ ਬੀਤਤੀ ਹੈ॥

ਕਾਹੂ ਬਿਹਾਵੈ ਸੋਧਤ ਜੀਵਤ ॥
ਸੰਤ ਬਿਹਾਵੈ ਹਰਿ ਰਸੁ ਪੀਵਤ ॥੭॥

ਕਿਸੇ ਕੀ ਜੀਵਨੇ ਕੋ ਸੋਧਤਿਆਂ ਹੀ ਬੀਤਤੀ ਹੈ ਭਾਵ ਜੋਤਸ ਸ਼ਾਸਤ੍ਰ ਦੁਆਰਾ ਮਰਨੇ ਕੇ ਦਿਨ ਹੀ ਗਿਨਤਾ ਹੈ ਵਾ ਜੀਵਤ ਸੋਧਤ ਕੀ ਤਤਤ੍ਵੰ ਪਦ ਕਾ ਸੋਧਨ ਕਰਤਿਆਂ ਅਵਸਥਾ ਬੀਤਤੀ ਹੈ ਔਰੁ ਸੰਤੋਂ ਕੀ ਅਵਸਥਾ ਹਰੀ ਰਸ ਕੋ ਪਾਨ ਕਰਤਿਆਂ ਹੀ ਬੀਤਤੀ ਹੈ॥੭॥

ਜਿਤੁ ਕੋ ਲਾਇਆ ਤਿਤ ਹੀ ਲਗਾਨਾ ॥
ਨਾ ਕੋ ਮੂੜੁ ਨਹੀ ਕੋ ਸਿਆਨਾ ॥

ਜਿਸੁ ਕਰਮੋਂ ਮੈਂ ਜਿਸ ਜੀਵ ਕੋ ਵਾਹਿਗੁਰੂ ਨੇ ਲਾਇਆ ਹੈ ਸੋ ਜੀਵ ਤਿਸੀ ਮੈਂ ਲਾਗ ਰਹਾ ਹੈ ਅਪਨੇ ਆਪ ਕਰਿਕੇ ਨਾ ਕੋਈ ਮੂਰਖ ਹੈ ਔ ਨਾ ਕੋਈ ਚਤੁਰ ਹੀ ਹੈ॥

ਕਰਿ ਕਿਰਪਾ ਜਿਸੁ ਦੇਵੈ ਨਾਉ ॥
ਨਾਨਕ ਤਾ ਕੈ ਬਲਿ ਬਲਿ ਜਾਉ ॥੮॥੩॥

ਜਿਸਕੋ ਵਾਹਿਗੁਰੂ ਅਪਨੀ ਕਿਰਪਾ ਕਰਕੇ ਨਾਮ ਦੇਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਤਿਸ ਕੇ ਮਨ ਬਾਣੀ ਕਰਿ ਬਲਿਹਾਰ ਜਾਤਾ ਹੂੰ॥੮॥੩॥

ਦੋ ਸਬਦੋਂ ਕਰਿ ਪਰਮੇਸ੍ਰ ਕੇ ਸਨਮੁਖ ਬੇਨਤੀ ਕਰਤੇ ਹੈਂ॥

ਰਾਮਕਲੀ ਮਹਲਾ ੫ ॥
ਦਾਵਾ ਅਗਨਿ ਰਹੇ ਹਰਿ ਬੂਟ ॥
ਮਾਤ ਗਰਭ ਸੰਕਟ ਤੇ ਛੂਟ ॥

ਜੈਸੇ ਦਾਵਾ ਅਗਨੀ ਮੈਂ ਕੋਈ ਬੂਟਾ ਹਰਿਆ ਰਹਿਤਾ ਹੈ ਔਰ ਜੈਸੇ ਮਾਤਾ ਕੇ ਗਰਭ ਕੇ ਸੰਕਟ ਸੇ ਬਾਲਕ ਛੂਟਤਾ ਹੈ॥

ਜਾ ਕਾ ਨਾਮੁ ਸਿਮਰਤ ਭਉ ਜਾਇ ॥
ਤੈਸੇ ਸੰਤ ਜਨਾ ਰਾਖੈ ਹਰਿ ਰਾਇ ॥੧॥

ਜੈਸੇ ਜਿਸ ਆਪਕਾ ਨਾਮ ਹੀ ਸਿਮਰਤਿਆਂ ਪੁਰਸ਼ ਕਾ ਭੈ ਚਲਾ ਜਾਇ ਤਿਸੀ ਪ੍ਰਕਾਰ ਸੰਤ ਜਨੋਂ ਕੋ ਭੀ ਕਸ਼ਟ ਮੇਂ ਹੇ ਹਰੀ ਰਾਜਾ ਤੂੰ ਰਾਖ ਲੇਤਾ ਹੈਂ॥੧॥

ਐਸੇ ਰਾਖਨਹਾਰ ਦਇਆਲ ॥
ਜਤ ਕਤ ਦੇਖਉ ਤੁਮ ਪ੍ਰਤਿਪਾਲ ॥੧॥ ਰਹਾਉ ॥

ਐਸੇ ਦਇਆਲੂ ਵਾਹਿਗੁਰੂ ਰਾਖਨਹਾਰ ਤੁਮ ਹੋ॥ ਜਹਾਂ ਦੇਖਤਾ ਹੂੰ ਤਹਾਂ ਤੁਮ ਹੀ ਪ੍ਰਤਿਪਾਲਕ ਹੋ॥

ਜਲੁ ਪੀਵਤ ਜਿਉ ਤਿਖਾ ਮਿਟੰਤ ॥
ਧਨ ਬਿਗਸੈ ਗ੍ਰਿਹਿ ਆਵਤ ਕੰਤ ॥

ਪੁਨਾ ਜਲ ਕੇ ਪੀਨੇ ਸੇ ਜੈਸੇ ਤ੍ਰਿਖਾ ਮਿਟਤੀ ਹੈ॥ ਔ ਜੈਸੇ ਜਬ ਘਰ ਮੈਂ ਸ੍ਵਾਮੀ ਆਵਤਾ ਹੈ ਤਬ ਇਸਤ੍ਰੀ ਪਰਸੰਨ ਹੋਤੀ ਹੈ॥

ਲੋਭੀ ਕਾ ਧਨੁ ਪ੍ਰਾਣ ਅਧਾਰੁ ॥
ਤਿਉ ਹਰਿ ਜਨ ਹਰਿ ਹਰਿ ਨਾਮ ਪਿਆਰੁ ॥੨॥

ਜੈਸੇ ਲੋਭੀ ਕੇ ਪ੍ਰਾਣੋਂ ਕਾ ਆਸਰਾ ਧਨ ਹੈ ਤਿਸੀ ਪ੍ਰਕਾਰ ਹਰੀ ਜਨ ਜੋ ਹੈਂ ਹੇ ਹਰੀ ਤੇਰੇ ਹਰਿ ਨਾਮ ਮੈਂ ਹੀ ਪਿਆਰ ਰਾਖਤੇ ਹੈਂ॥੨॥

ਕਿਰਸਾਨੀ ਜਿਉ ਰਾਖੈ ਰਖਵਾਲਾ ॥
ਮਾਤ ਪਿਤਾ ਦਇਆ ਜਿਉ ਬਾਲਾ ॥

ਖੇਤੀ ਕੋ ਜੈਸੇ ਰਾਖਾ ਰਾਖਤਾ ਹੈ । ਜਾਸੇ ਮਾਤਾ ਪਿਤਾ ਬਾਲਕ ਪੈ ਦਇਆ ਕਰਤੇ ਹੈਂ॥

ਪ੍ਰੀਤਮੁ ਦੇਖਿ ਪ੍ਰੀਤਮੁ ਮਿਲਿ ਜਾਇ ॥
ਤਿਉ ਹਰਿ ਜਨ ਰਾਖੈ ਕੰਠਿ ਲਾਇ ॥੩॥

ਮਿਤ੍ਰ ਕੋ ਦੇਖਕੇ ਜੈਸੇ ਮਿਤ੍ਰ ਮਿਲ ਜਾਤਾ ਹੈ ਤੈਸੇ ਹੀ ਹੇ ਹਰੀ ਤੂੰ ਅਪਨੇ ਦਾਸੋਂ ਕੋ ਕੰਠ ਲਗਾਇ ਰਾਖਤਾ ਹੈਂ॥੩॥

ਜਿਉ ਅੰਧੁਲੇ ਪੇਖਤ ਹੋਇ ਅਨੰਦ ॥
ਗੂੰਗਾ ਬਕਤ ਗਾਵੈ ਬਹੁ ਛੰਦ ॥

ਜੈਸੇ ਅੰਧੇ ਕੋ (ਪੇਖਤ) ਨੇਤ੍ਰੋਂ ਕੇ ਮਿਲਨੇ ਸੇ ਅਨੰਦ ਹੋਤਾ ਹੈ ਗੂੰਗਾ ਜੈਸੇ ਕਿਸੀ ਸਿਧ ਕੇ ਵਰ ਕਰ ਰਸਨਾ ਕੋ ਪਾਇ ਉਚੇ ਸੁਰ ਸਾਥ ਛੰਦੋਂ ਕੋ ਗਾਵੇ ਤੋ ਉਸ ਕੋ ਬਹੁਤ ਅਨੰਦ ਹੋਤਾ ਹੈ॥

ਪਿੰਗੁਲ ਪਰਬਤ ਪਰਤੇ ਪਾਰਿ ॥
ਹਰਿ ਕੈ ਨਾਮਿ ਸਗਲ ਉਧਾਰਿ ॥੪॥

ਕਿਸੀ ਕੇ ਵਰ ਕੋ ਪਾਇ ਕੈ ਤੁਰ ਕਰ ਪਰਬਤ ਸੇ ਪਾਰ ਪਰਤੇ ਹੂਏ ਜੈਸੇ ਪਿੰਗਲੇ ਕੋ ਅਨੰਦ ਹੋਤਾ ਹੈ ਇਸੀ ਤਰਾਂ ਹੇ ਹਰੀ ਤੇਰੇ ਨਾਮ ਜਪਨੇ ਕਰ ਸਗਲ ਕਾ ਉਧਾਰ ਔਰ ਅਨੰਦ ਹੋਤਾ ਹੈ॥੪॥

ਜਿਉ ਪਾਵਕ ਸੰਗਿ ਸੀਤ ਕੋ ਨਾਸ ॥
ਐਸੇ ਪ੍ਰਾਛਤ ਸੰਤਸੰਗਿ ਬਿਨਾਸ ॥

ਜੈਸੇ ਅਗਨੀ ਕੀ ਸੰਗਤਿ ਕਰ ਸਰਦੀ ਕਾ ਨਾਸ ਹੋਤਾ ਹੈ। ਐਸੇ ਹੀ ਜੋ ਪ੍ਰਾਛਤ ਹੈਂ ਸੰਤੋਂ ਕੇ ਸੰਗ ਕਰਕੇ ਨਾਸ ਹੋਤੇ ਹੈਂ॥

ਜਿਉ ਸਾਬੁਨਿ ਕਾਪਰ ਊਜਲ ਹੋਤ ॥
ਨਾਮ ਜਪਤ ਸਭੁ ਭ੍ਰਮੁ ਭਉ ਖੋਤ ॥੫॥

ਜੈਸੇ ਸਾਬਨ ਕਰਕੇ ਕਪੜੇ ਉਜਲ ਹੋਤੇ ਹੈਂ॥ ਤੈਸੇ ਹੀ ਤੇਰੇ ਨਾਮ ਕੇ ਜਪਨੇ ਕਰਕੇ ਸਭ ਭ੍ਰਮ ਤਥਾ ਭੈ ਖੋਏ ਜਾਤੇ ਹੈਂ॥੫॥

ਜਿਉ ਚਕਵੀ ਸੂਰਜ ਕੀ ਆਸ ॥
ਜਿਉ ਚਾਤ੍ਰਿਕ ਬੂੰਦ ਕੀ ਪਿਆਸ ॥

ਜੈਸੇ ਚਕਵੀ ਕੋ ਸੂਰਜ ਕੀ ਆਸ ਲਗੀ ਰਹਿਤੀ ਹੈ॥ ਜਿਉਂ ਚਾਤ੍ਰਕ ਕੋ ਸ੍ਵਾਂਤੀ ਬੂੰਦ ਕੀ ਪਿਆਸ ਰਹਿਤੀ ਹੈ॥

ਜਿਉ ਕੁਰੰਕ ਨਾਦ ਕਰਨ ਸਮਾਨੇ ॥
ਤਿਉ ਹਰਿ ਨਾਮ ਹਰਿ ਜਨ ਮਨਹਿ ਸੁਖਾਨੇ ॥੬॥

ਜੈਸੇ ਮ੍ਰਿਗ ਕੇ ਕਾਨ ਮੈਂ ਨਾਦ ਸਮਾਵਤਾ ਹੈ ਤੋ ਅਨੰਦ ਪਾਵਤਾ ਹੈ॥ ਤੈਸੇ ਹੀ ਹੇ ਹਰੀ ਤੇਰੇ ਨਾਮ (ਹਰਿ ਜਨ) ਸੰਤੋਂ ਕੇ ਮਨ ਮੈਂ ਸੁਖਾਏ ਹੈਂ ਭਾਵ ਪਜਾਰੇ ਲਾਗਤੇ ਹੈਂ॥੬॥

ਪੰਨਾ ੯੧੫

ਤੁਮਰੀ ਕ੍ਰਿਪਾ ਤੇ ਲਾਗੀ ਪ੍ਰੀਤਿ ॥
ਦਇਆਲ ਭਏ ਤਾ ਆਏ ਚੀਤਿ ॥

ਤੁਮਾਰੀ ਕ੍ਰਿਪਾ ਤੇ ਹੀ ਤੁਮਾਰੇ ਮੈਂ ਪ੍ਰੀਤ ਲਾਗੀ ਹੈ ਜਬ ਤੁਮ ਹੀ ਦਿਆਲ ਹੂਏ ਤਬ ਤੁਮ ਯਾਦ ਆਏ ਹੋ॥

ਦਇਆ ਧਾਰੀ ਤਿਨਿ ਧਾਰਣਹਾਰ ॥
ਬੰਧਨ ਤੇ ਹੋਈ ਛੁਟਕਾਰ ॥੭॥

ਦਇਆ ਧਾਰੀ ਹੈ (ਤਿਨਿ) ਤੈਨੇ ਹੇ ਸਰਬ ਕੇ ਧਾਰਨੇ ਹਾਰੇ ਭਾਵ ਸਰਬ ਕਾ ਆਸਰਾ ਰੂਪ ਤੋ ਇਸੀ ਸੇ ਬੰਧਨੋਂ ਤੇ ਛੁਟਕਾਰਾ ਹੁਆ ਹੈ॥੭॥

ਸਭਿ ਥਾਨ ਦੇਖੇ ਨੈਣ ਅਲੋਇ ॥
ਤਿਸੁ ਬਿਨੁ ਦੂਜਾ ਅਵਰੁ ਨ ਕੋਇ ॥

ਸਭ ਅਸਥਾਨ ਦੇਖੇ ਹੈਂ ਨੇਤ੍ਰੋਂ ਕਰਿ (ਅਲੋਇ) ਅਲੋਕ ਕਰ ਵਾ (ਅਲੋਇ) ਅਲੋਕਨ ਭਾਵ ਨਿਰਨੇ ਕਰਕੇ ਦੇਖੇ ਹੈਂ ਅਸਚਰਜ (ਤਿਸੁ) ਤੇਰੇ ਬਿਨਾ ਦੂਸਰਾ ਰਖਕ ਹੋਰ ਕੋਈ ਨਹੀਂ ਹੈ॥

ਭ੍ਰਮ ਭੈ ਛੂਟੇ ਗੁਰ ਪਰਸਾਦ ॥
ਨਾਨਕ ਪੇਖਿਓ ਸਭੁ ਬਿਸਮਾਦ ॥੮॥੪॥

ਗੁਰੋਂ ਕੀ ਕ੍ਰਿਪਾ ਸੇ ਸੰਸਾਰ ਕੇ ਭ੍ਰਮਨੇ ਕੇ ਭੈ ਸੇ ਛੂਟ ਜਾਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਹਮਨੇ ਤੋ ਸਭ ਅਸਚਰਜ ਰੂਪ ਤੂੰ ਹੀ ਦੇਖਿਆ ਹੈ॥੮॥੪॥

ਰਾਮਕਲੀ ਮਹਲਾ ੫ ॥

ਜੀਅ ਜੰਤ ਸਭਿ ਪੇਖੀਅਹਿ ਪ੍ਰਭ ਸਗਲ ਤੁਮਾਰੀ ਧਾਰਨਾ ॥੧॥

ਸੂਖਮ ਅਸਥੂਲ ਜੋ ਜੀਵ ਦੇਖੀਤੇ ਹੈਂ ਹੇ ਪ੍ਰਭੂ ਵਹੁ ਸਭ ਤੁਮਾਰੀ ਹੀ ਧਾਰਨਾ ਅਰਥਾਤ ਬਨਾਵਟ ਹੈ॥

ਇਹੁ ਮਨੁ ਹਰਿ ਕੈ ਨਾਮਿ ਉਧਾਰਨਾ ॥੧॥ ਰਹਾਉ ॥

ਇਸ ਮਨ ਕੋ ਹੇ ਹਰੀ ਆਪਕੇ ਨਾਮ ਨੇ ਹੀ ਉਧਾਰਨਾ ਹੈ॥੧॥

ਖਿਨ ਮਹਿ ਥਾਪਿ ਉਥਾਪੇ ਕੁਦਰਤਿ ਸਭਿ ਕਰਤੇ ਕੇ ਕਾਰਨਾ ॥੨॥

ਖਿਨ ਮਾਤ੍ਰ ਮੈਂ ਹੀ ਅਸਥਾਪਨ ਕਰਤਾ ਹੈ ਔ ਅਪਨੀ ਮਾਇਆ ਕਰਿ ਖਿਨ ਮੈਂ ਹੀ ਉਠਾਇ ਲੇਤਾ ਹੈ ਹੇ ਕਰਤੇ ਏਹੁ ਸਭ ਆਪਕੇ ਹੀ (ਕਾਰਨਾ) ਕਰਤਤੁ ਹੈਂ॥੨॥

ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ ਸਾਧੂ ਸੰਗਿ ਬਿਦਾਰਨਾ ॥੩॥

ਕਾਮ ਕ੍ਰੋਧ ਲੋਭ ਔ ਝੂਠ ਪੁਨਾ ਨਿੰਦਾ ਆਦਿ ਜੋ ਬਿਕਾਰ ਹੈਂ ਇਨ ਸਭਨਾਂ ਕੋ ਸਾਧੂਓਂ ਕੇ ਸੰਗ ਕਰਿਕੇ (ਬਿਦਾਰਨਾ) ਨਸ਼ਟ ਕਰਨਾ ਹੋਤਾ ਹੈ॥੩॥

ਨਾਮੁ ਜਪਤ ਮਨੁ ਨਿਰਮਲ ਹੋਵੈ ਸੂਖੇ ਸੂਖਿ ਗੁਦਾਰਨਾ ॥੪॥

ਤੇਰੇ ਨਾਮ ਕੇ ਜਪਨੇ ਸੇ ਮਨੁ ਨਿਰਮਲੁ ਹੋਤਾ ਹੈ ਪੁਨਾ ਸੁਖ ਹੀ ਸੁਖ ਸਾਥ ਸਮਾਂ ਗੁਜਾਰੀਤਾ ਹੈ॥੪॥

ਭਗਤ ਸਰਣਿ ਜੋ ਆਵੈ ਪ੍ਰਾਣੀ ਤਿਸੁ ਈਹਾ ਊਹਾ ਨ ਹਾਰਨਾ ॥੫॥

ਜੋ ਪ੍ਰਾਣੀ ਭਗਤੋਂ ਕੀ ਸਰਣ ਮੈਂ ਆਵਤਾ ਹੈ ਤਿਸ ਕਾ ਲੋਕ ਮੈਂ ਔ ਪਰਲੋਕ ਮੈਂ ਹਾਰਨਾ ਨਹੀਂ ਹੋਤਾ ਹੈ॥੫॥

ਸੂਖ ਦੂਖ ਇਸੁ ਮਨ ਕੀ ਬਿਰਥਾ ਤੁਮ ਹੀ ਆਗੈ ਸਾਰਨਾ ॥੬॥

ਸੁਖ ਔ ਦੁਖ ਤਥਾ ਜੋ ਇਸ ਮੇਰੇ ਮਨ ਕੀ ਬਿਰਥਾ ਹੈ ਸੋ ਤੁਮਾਰੇ ਆਗੇ ਹੀ (ਸਾਰਨਾ) ਕਹਣਾ ਹੈ॥੬॥

ਤੂ ਦਾਤਾ ਸਭਨਾ ਜੀਆ ਕਾ ਆਪਨ ਕੀਆ ਪਾਲਨਾ ॥੭॥

ਤੂੰ ਸਭਨਾਂ ਜੀਆਂ ਕਾ ਦਾਤਾ ਹੈ ਪੁਨਾ ਅਪਨਾ ਕੀਆ ਜੋ ਸੰਸਾਰੁ ਹੈ ਤਿਸ ਕੋ ਤੂੰ ਆਪ ਹੀ ਪਾਲਨਾ ਕਰਤਾ ਹੈਂ॥੭॥

ਅਨਿਕ ਬਾਰ ਕੋਟਿ ਜਨ ਊਪਰਿ ਨਾਨਕੁ ਵੰਞੈ ਵਾਰਨਾ ॥੮॥੫॥

ਅਨੇਕ ਕ੍ਰੋੜੋਂ ਵਾਰੀ ਸ੍ਰੀ ਗੁਰੂ ਜੀ ਕਹਿਤੇ ਹੈਂ ਤੇਰੇ ਸੰਤੋਂ ਕੇ ਊਪਰ ਮੈਂ ਵਾਰਨਾ (ਵੰਞੈ) ਜਾਤਾ ਹੂੰ॥੮॥੫॥ ਗੁਰੂ ਔ ਪਰਮੇਸ੍ਵਰ ਕੀ ਮਿਲੀ ਹੁਈ ਉਸਤਤੀ ਕਰਤੇ ਹੈਂ॥

## ਰਾਮਕਲੀ ਮਹਲਾ ੫ ਅਸਟਪਦੀ

ੴ ਸਤਿਗੁਰ ਪ੍ਰਸਾਦਿ ॥

ਦਰਸਨੁ ਭੇਟਤ ਪਾਪ ਸਭਿ ਨਾਸਹਿ ਹਰਿ ਸਿਉ ਦੇਇ ਮਿਲਾਈ ॥੧॥

ਕੈਸੇ ਹੈਂ ਗੁਰੂ ਜਿਨਕੇ ਦਰਸਨ ਕਰਨੇ ਸੇ ਪਾਪ ਸਭ ਦੂਰ ਹੋ ਜਾਤੇ ਹੈਂ ਪੁਨ: ਹਰੀ ਸਾਥ ਮਿਲਾਇ ਦੇਤੇ ਹੈਂ॥੧॥

ਮੇਰਾ ਗੁਰੁ ਪਰਮੇਸਰੁ ਸੁਖਦਾਈ ॥

ਪਾਰਬ੍ਰਹਮ ਕਾ ਨਾਮੁ ਦ੍ਰਿੜਾਏ ਅੰਤੇ ਹੋਇ ਸਖਾਈ ॥੧॥ ਰਹਾਉ ॥

ਗੁਰੂ ਔ ਪਰਮੇਸ੍ਵਰ ਮੇਰਾ ਸੁਖਦਾਈ ਹੈ ਕਿਉਂਕਿ ਗੁਰੂ ਹੀ ਪਰਮੇਸ੍ਵਰ ਕਾ ਨਾਮ ਦ੍ਰਿੜ ਕਰਾਵਤੇ ਹੈਂ ਕੈਸਾ ਨਾਮ ਹੈ ਜੋ ਅੰਤ ਕੋ ਸਹਾਈ ਹੋਤਾ ਹੈ॥੧॥

ਸਗਲ ਦੂਖ ਕਾ ਡੇਰਾ ਭੰਨਾ ਸੰਤ ਧੂਰਿ ਮੁਖਿ ਲਾਈ ॥੨॥

ਜਬ ਸੰਤੋਂ ਕੀ ਧੂਰ ਮੁਖ ਕੋ ਲਾਈ ਤਬ ਸੰਪੂਰਨ ਦੁਖੋਂ ਕਾ ਡੇਰਾ ਜੋ ਅਗਜ਼ਾਨ ਹੈ ਸੋ (ਭੰਨਾ) ਦੂਰ ਹੂਆ॥੨॥

ਪਤਿਤ ਪੁਨੀਤ ਕੀਏ ਖਿਨ ਭੀਤਰਿ ਅਗਿਆਨੁ ਅੰਧੇਰੁ ਵੰਞਾਈ ॥੩॥

ਖਿਨ ਮੈਂ ਅਗਜ਼ਾਨ ਅੰਧੇਰੇ ਕੋ ਦੂਰ ਕਰਕੇ ਪਾਪੀਓਂ ਸੇ ਪਵਿਤ੍ਰ ਕੀਏ ਹੈਂ॥੩॥

ਕਰਣ ਕਾਰਣ ਸਮਰਥੁ ਸੁਆਮੀ ਨਾਨਕ ਤਿਸੁ ਸਰਣਾਈ ॥੪॥

ਸਭ ਕਾਰਣੋਂ ਕੇ ਕਰਣੇ ਕੋ ਸਾਮਰਥ ਸੁਆਮੀ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਇਸੀ ਸੇ ਹਮ ਤਿਸ ਕੀ ਸਰਣ ਹੈਂ॥੪॥

ਬੰਧਨ ਤੋੜਿ ਚਰਨ ਕਮਲ ਦ੍ਰਿੜਾਏ ਏਕ ਸਬਦਿ ਲਿਵ ਲਾਈ ॥੫॥

ਚਰਨ ਕਮਲ ਰਿਦੇ ਮੈਂ ਦ੍ਰਿੜ ਕਰਾਏ ਹੈਂ ਔਰ ਬੰਧਨੋਂ ਕੋ ਤੋੜ ਕਰ ਏਕ ਬ੍ਰਹਮ ਮੈਂ ਬ੍ਰਿਤੀ ਲਾਈ ਹੈ॥੫॥

ਅੰਧ ਕੂਪ ਬਿਖਿਆ ਤੇ ਕਾਢਿਓ ਸਾਚ ਸਬਦਿ ਬਣਿ ਆਈ ॥੬॥

ਬਿਸੇ ਜੋ ਅੰਧਾ ਕੂਆ ਥਾ ਤਿਨ ਸੇ ਮੇਰੇ ਕੋ ਕਢਿਆ ਹੈ ਗੁਰ ਉਪਦੇਸ਼ ਕਰ ਅਬ ਸਚੇ ਸਾਥ ਮੇਰੀ ਬਣ ਆਈ ਹੈ॥੬॥

ਜਨਮ ਮਰਣ ਕਾ ਸਹਸਾ ਚੂਕਾ ਬਾਹੁੜਿ ਕਤਹੁ ਨ ਧਾਈ ॥੭॥

ਇਸ ਸੇ ਮੇਰਾ ਜਨਮ ਔ ਮਰਨ ਕਾ ਸੰਸਾ ਚੂਕ ਗਿਆ ਹੈ ਪੁਨ: ਕਿਤੇ ਨਹੀਂ ਧਾਵੋਂਗਾ॥੭॥

ਨਾਮ ਰਸਾਇਣਿ ਇਹੁ ਮਨੁ ਰਾਤਾ ਅੰਮ੍ਰਿਤੁ ਪੀ ਤ੍ਰਿਪਤਾਈ ॥੮॥

ਨਾਮ ਜੋ ਰਸੋਂ ਕਾ ਘਰੁ ਹੈ ਤਿਸ ਮੈਂ ਮੇਰਾ ਇਹ ਮਨ ਰਤਾ ਹੈ ਤਿਸੀ ਅੰਮ੍ਰਿਤ ਕੋ ਪਾਨ ਕਰਕੇ ਤ੍ਰਿਪਤੀ ਆਈ ਹੈ॥੮॥

ਸੰਤਸੰਗਿ ਮਿਲਿ ਕੀਰਤਨੁ ਗਾਇਆ ਨਿਹਚਲ ਵਸਿਆ ਜਾਈ ॥੯॥

ਜਬ ਸੰਤਕੇ ਸੰਗ ਮੈਂ ਮਿਲਕੈ ਭਗਵੰਤ ਕੇ ਜਸਕੋ ਗਾਇਆ ਹੈ ਤਬ ਨਿਸਚਲ ਜਾਗਾ ਅਰਥਾਤ ਨਿਜਸਰੂਪ ਮੈਂ ਬਸਿਆ ਹੂੰ॥੮॥

ਪੂਰੈ ਗੁਰਿ ਪੂਰੀ ਮਤਿ ਦੀਨੀ ਹਰਿ ਬਿਨੁ ਆਨ ਨ ਭਾਈ ॥੧੦॥

ਮੇਰੇ ਕੋ ਪੂਰੇ ਗੁਰੋਂ ਨੇ ਏਹ ਪੂਰੀ ਸਿਖਜ਼ਾ ਦੀਨੀ ਹੈ ਕੇ ਹੇ ਭਾਈ ਹਰੀ ਤੋਂ ਬਿਨਾ ਦੂਜਾ ਹੋਰੁ ਕੋਈ ਨਹੀਂ ਹੈ॥੧੦॥

ਨਾਮੁ ਨਿਧਾਨੁ ਪਾਇਆ ਵਡਭਾਗੀ ਨਾਨਕ ਨਰਕਿ ਨ ਜਾਈ ॥੧੧॥

ਜਿਨੋਂ ਨੇ ਬਡੇ ਭਾਗੋਂ ਕਰਿ ਨਾਮੁ ਖਜਾਨਾ ਪਾਇਆ ਹੈ॥ ਸ੍ਰੀ ਗੁਰੂ ਜੀ ਕਹਿਤੇ ਹੈਂ ਵਹੁ ਨਰਕ ਮੈਂ ਨਹੀਂ ਜਾਤੇ॥੧੧॥

ਘਾਲ ਸਿਆਣਪ ਉਕਤਿ ਨ ਮੇਰੀ ਪੂਰੈ ਗੁਰੂ ਕਮਾਈ ॥੧੨॥

(ਉਕਤਿ) ਕਥਨੀ ਸਿਆਣਪ ਔਰੁ ਬਾਣੀ ਕੀ ਸਰੀਰ ਦੀ ਸੇਵਾ ਔਰ ਬੁਧੀ ਭੀ ਮੇਰੀ ਕੁਛ ਨਹੀਂ ਹੈ ਮੇਰੇ ਪਾਸ ਤੌਂ ਪੂਰੇ ਗੁਰੋਂ ਕੇ ਉਪਦੇਸ ਕੀ ਕਮਾਈ ਹੈ॥੧੨॥

ਜਪ ਤਪ ਸੰਜਮ ਸੁਚਿ ਹੈ ਸੋਈ ਆਪੇ ਕਰੇ ਕਰਾਈ ॥੧੩॥

ਜਪ ਤਪ ਸੰਜਮ ਪੁਨ: ਪਵਿਤ੍ਰਤਾ ਭੀ ਸੋਈ ਹੈ ਜੋ ਐਸੇ ਜਾਨਨਾ ਹੈ ਕਿ ਵਹੁ ਆਪ ਹੀ ਕਰਤਾ ਹੈ ਪੁਨ: ਜੀਵੋਂ ਸੇ ਆਪ ਹੀ ਕਰਮ ਕਮਾਵਤਾ ਹੈ॥੧੩॥

ਪੁਤ੍ਰ ਕਲਤ੍ਰ ਮਹਾ ਬਿਖਿਆ ਮਹਿ ਗੁਰਿ ਸਾਚੈ ਲਾਇ ਤਰਾਈ ॥੧੪॥

ਪੁਤ੍ਰ ਔ ਇਸਤ੍ਰੀ ਪੁਨਾ ਮਹਾਂ ਬਿਖਜੋਂ ਕੇ ਬੀਚ ਹੋਤੇ ਹੀ ਗੁਰੋਂ ਨੇ ਅਪਨੇ ਮੈਂ ਲਾਇਕੈ ਮੇਰੇ ਕੋ (ਤਰਾਈ) ਤਾਰਿਆ ਹੈ॥੧੪॥

ਪੰਨਾ ੯੧੬

ਅਪਣੇ ਜੀਅ ਤੈ ਆਪਿ ਸਮ੍ਹਾਲੇ ਆਪਿ ਲੀਏ ਲੜਿ ਲਾਈ ॥੧੫॥

ਅਪਨੇ ਜੀਵ (ਤੈ) ਤਿਸਨੇ ਆਪ ਹੀ ਸੰਭਾਲੇ ਹੈਂ ਭਾਵ ਸਭ ਦੀ ਪਾਲਨਾ ਕਰਤਾ ਹੈ ਪੁਨਾ ਜਿਨ ਪਰ ਕਿਰਪਾ ਕਰੀ ਹੈ ਸੋ ਆਪ ਹੀ ਲੜ ਲਾਇ ਲੀਏ ਹੈਂ ਭਾਵ ਸੇ ਆਸਰੇ ਕਰਿ ਲੀਏ ਹੈਂ॥੧੫॥

ਸਾਚ ਧਰਮ ਕਾ ਬੇੜਾ ਬਾਂਧਿਆ ਭਵਜਲੁ ਪਾਰਿ ਪਵਾਈ ॥੧੬॥

ਸਾਚ ਜੋ ਧਰਮ ਸਰੂਪ ਹੈ ਤਿਸ ਕਾ ਬੇੜਾ ਜਬ ਬਾਂਧਿਆ ਭਾਵ ਸੇ ਜਬ ਸਾਚ ਮੈਂ ਪ੍ਰਵਿਰਤੀ ਹੁਈ ਇਸੀ ਸੇ ਹਮ ਸੰਸਾਰ ਸੇ ਪਾਰ ਹੂਏ ਹੈਂ॥੧੬॥

ਬੇਸੁਮਾਰ ਬੇਅੰਤ ਸੁਆਮੀ ਨਾਨਕ ਬਲਿ ਬਲਿ ਜਾਈ ॥੧੭॥

ਸੁਆਮੀ ਜੋ ਬੇਅੰਤੁ ਬੇਸੁਮਾਰੁ ਹੈ ਤਿਸ ਊਪਰ ਸੇ ਸ੍ਰੀ ਗੁਰੂ ਜੀ ਕਹਤੇ ਹੈਂ ਹਮ ਮਨ ਬਾਣੀ ਕਰਕੇ ਬਲਿਹਾਰਨੇ ਜਾਤੇ ਹੈਂ॥੧੭॥

ਅਕਾਲ ਮੂਰਤਿ ਅਜੂਨੀ ਸੰਭਉ ਕਲਿ ਅੰਧਕਾਰ ਦੀਪਾਈ ॥੧੮॥

ਅਕਾਲ ਸਰੂਪ ਪੁਨਾ ਜੋਨੀਆਂ ਸੇ ਰਹਿਤ ਔ ਸੁਤੇ ਪ੍ਰਕਾਸ ਇਸ ਕਲਜੁਗ ਅੰਧੇਰੇ ਮੈਂ ਜੋ (ਦੀਪਾਈ) ਪ੍ਰਕਾਸ ਕਰਨੇ ਵਾਲਾ ਹੈ॥

ਅੰਤਰਜਾਮੀ ਜੀਅਨ ਕਾ ਦਾਤਾ ਦੇਖਤ ਤ੍ਰਿਪਤਿ ਅਘਾਈ ॥੧੯॥

ਸੋ ਅੰਤਰ ਹੋਕੇ ਪ੍ਰੇਰਨੇ ਵਾਲਾ ਜੀਵੋਂ ਕਾ ਦਾਤਾ ਹੈ ਜਿਸ ਕੋ ਦੇਖਕੇ ਇਸ ਲੋਕ ਕੇ ਪਦਾਰਥੋਂ ਸੇ ਤ੍ਰਿਪਤ ਹੂਏ ਹੈਂ ਔ ਪ੍ਰਲੋਕ ਕੇ ਸੁਖੋਂ ਸੇ ਭੀ ਰਜੇ ਹੈਂ॥੧੯॥

ਏਕੰਕਾਰੁ ਨਿਰੰਜਨੁ ਨਿਰਭਉ ਸਭ ਜਲਿ ਥਲਿ ਰਹਿਆ ਸਮਾਈ ॥੨੦॥

ਏਕ ਸਰੂਪ ਪੁਨਾ ਨਿਰੰਜਨ ਔ ਨਿਰਭੌ ਜੋ ਹੈ ਸੋ ਸਾਰੇ ਜਲੋਂ ਮੈਂ ਪੁਨਾ ਅਸਥਲੋਂ ਮੈਂ ਸਮਾਇ ਰਹਿਆ ਹੈ॥੨੦॥

ਭਗਤਿ ਦਾਨੁ ਭਗਤਾ ਕਉ ਦੀਨਾ ਹਰਿ ਨਾਨਕੁ ਜਾਚੈ ਮਾਈ ॥੨੧॥੧॥੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸਨੇ ਭਗਤੀ ਕਾ ਦਾਨ ਭਗਤੋਂ ਕੋ ਦੀਆ ਹੈ ਤਿਸ ਹਰੀ ਮਾਇਆ ਪਤੀ ਸੇ ਹਮ ਸਰਬ ਸੁਖ ਮਾਂਗਤੇ ਹੈਂ॥੨੧॥੧॥੬॥

ਸੰਤੋਂ ਪਾਸ ਅਪਨਾ ਲਾਭੁ ਔ ਜਗਜਾਸੂਓਂ ਕੋ ਉਪਦੇਸੁ ਕਰਤੇ ਹੈਂ॥

ਰਾਮਕਲੀ ਮਹਲਾ ੫ ॥

ਸਲੋਕੁ ॥

ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ ॥

ਮੁਖੁ ਊਜਲੁ ਸਦਾ ਸੁਖੀ ਨਾਨਕ ਸਿਮਰਤ ਏਕ ॥੧॥

ਹੇ ਪਜਾਰਿਓ ਤੁਸੀਂ ਗੁਰ ਉਪਦੇਸ ਕੋ ਸਿਖ ਲਹੋ ਕਿਉਂਕਿ ਵਹੁ ਉਪਦੇਸੁ ਜਨਮ ਮਰਨ ਕੀ ਤੁਫੋਂ ਟੇਕ ਆਸਰਾ ਹੈ ਭਾਵ ਜਨਮ ਮਰਨ ਸੇ ਰਖਜਾ ਕਰਨੇ ਵਾਲਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਏਕ ਵਾਹਿਗੁਰੂ ਕੋ ਸਿਮਰਤੇ ਹੂਏ ਈਹਾਂ ਤੋ ਮੁਖ ਉਜਲਾ ਹੋਵੈਗਾ ਔ ਪ੍ਰਲੋਕ ਮੈਂ ਸਦਾ ਸੁਖੀ ਰਹੋਗੇ॥੧॥

ਮਨੁ ਤਨੁ ਰਾਤਾ ਰਾਮ ਪਿਆਰੇ ਹਰਿ ਪ੍ਰੇਮ ਭਗਤਿ ਬਣਿ ਆਈ ਸੰਤਹੁ ॥੧॥

ਹੇ ਸੰਤੋਂ ਹਮਾਰਾ ਮਨੁ ਤਨੁ ਰਾਮ ਪਿਆਰੇ ਮੈਂ ਰਾਤਾ ਹੈ ਇਸੀ ਤੇ ਹਮ ਕੋ ਹਰੀ ਕੀ ਪ੍ਰੇਮਾ ਭਗਤੀ ਬਣਿ ਆਈ ਹੈ ਭਾਵ ਸੋਭਤੀ ਹੈ॥

ਸਤਿਗੁਰਿ ਖੇਪ ਨਿਬਾਹੀ ਸੰਤਹੁ ॥

ਹਰਿ ਨਾਮੁ ਲਾਹਾ ਦਾਸ ਕਉ ਦੀਆ ਸਗਲੀ ਤ੍ਰਿਸਨ ਉਲਾਹੀ ਸੰਤਹੁ ॥੧॥ ਰਹਾਉ ॥

ਹੇ ਸੰਤੋ ਸਤਿਗੁਰੋਂ ਨੇ ਹਮਾਰੀ ਭਗਤੀ ਰੂਪੁ ਖੇਪ ਨਿਬਾਹੀ ਹੈ ਹੇ ਸੰਤੋ ਹਰੀ ਨੇ ਨਾਮ ਕਾ ਲਾਭੁ ਮੈਂ ਦਾਸ ਕੋ ਦੀਆ ਹੈ ਔ ਸਾਰੀ ਤ੍ਰਿਸਨਾ (ਉ) ਵਿਸੇਸ ਕਰਕੇ ਲਾਹੀ ਹੈ॥੧॥

ਖੋਜਤ ਖੋਜਤ ਲਾਲੁ ਇਕੁ ਪਾਇਆ ਹਰਿ ਕੀਮਤਿ ਕਹਣੁ ਨ ਜਾਈ ਸੰਤਹੁ ॥੨॥

ਹੇ ਸੰਤੋ ਖੋਜਤਿਆਂ ਖੋਜਤਿਆਂ ਇਕ ਹਰੀ ਜੋ ਪਜਾਰਾ ਹੈ ਸੋ ਮੈਨੇ ਪਾਇਆ ਹੈ ਤਿਸ ਹਰੀ ਕੀ ਕੀਮਤਿ ਕਹੀ ਨਹੀਂ ਜਾਤੀ॥੨॥

ਚਰਨ ਕਮਲ ਸਿਉ ਲਾਗੋ ਧਿਆਨਾ ਸਾਚੈ ਦਰਸਿ ਸਮਾਈ ਸੰਤਹੁ ॥੩॥

ਹੇ ਸੰਤੋ ਤਿਸ ਕੇ ਚਰਨ ਕਮਲੋਂ ਸੇ ਧਿਆਨ ਲਾਗਾ ਹੈ ਔ ਸਚੇ (ਦਰਸਿ) ਸਰੂਪ ਮੈਂ ਮੇਰੀ ਸਮਾਈ ਹੁਈ ਹੈ॥੩॥

ਗੁਣ ਗਾਵਤ ਗਾਵਤ ਭਏ ਨਿਹਾਲਾ ਹਰਿ ਸਿਮਰਤ ਤ੍ਰਿਪਤਿ ਅਘਾਈ ਸੰਤਹੁ ॥੪॥

ਹੇ ਸੰਤੋ ਮਨ ਬਾਣੀ ਕਰਕੇ ਗੁਣ ਗਾਵਤਿਆਂ ਹਮ ਨਿਹਾਲ ਹੁਏ ਹੈਂ ਪੁਨ: ਹਰੀ ਕੋ ਸਿਮਰਤੇ ਹੁਏ ਲੋਕ ਪ੍ਰਲੋਕ ਮੈਂ ਤ੍ਰਿਪਤਿ ਹੁਏ ਹੈਂ॥੪॥

ਆਤਮ ਰਾਮੁ ਰਵਿਆ ਸਭ ਅੰਤਰਿ ਕਤ ਆਵੈ ਕਤ ਜਾਈ ਸੰਤਹੁ ॥੫॥

ਹੇ ਸੰਤੋ ਆਤਮਾ ਰਾਮ ਰਵਿਆ ਹੂਆ ਮੈਨੇ ਸਭ ਕੇ ਭੀਤਰਿ ਜਾਨਿਆ ਹੈ॥ ਅਬ ਹਮ ਕਹਾਂ ਆਵੈਂ ਔਰ ਕਹਾਂ ਜਾਵੈਂ ਭਾਵ ਜਨਮ ਮਰਨ ਸੇ ਰਹਿਤ ਹੁਏ ਹਾਂ ਸੋ ਆਤਮ ਰਾਮ ਕਹਾਂ ਤੇ ਆਵਤਾ ਹੈ ਔਰ ਕਹਾਂ ਜਾਤਾ ਹੈ ਭਾਵ ਨਾ ਆਉਂਦਾ ਹੈ ਨਾ ਜਾਂਦਾ ਹੈ ਏਕ ਰਸ ਪੂਰਨ ਹੈ॥੫॥

ਆਦਿ ਜੁਗਾਦੀ ਹੈ ਭੀ ਹੋਸੀ ਸਭ ਜੀਆ ਕਾ ਸੁਖਦਾਈ ਸੰਤਹੁ ॥੬॥

ਹੇ ਸੰਤੋ ਵਹੁ ਆਤਮਾਰਾਮ ਕੈਸਾ ਹੈ ਸਦਾ ਸਦਾ ਵਹੁ ਤੀਨੋਂ ਕਾਲੋਂ ਮੈਂ ਹੋਨੇ ਵਾਲਾ ਹੈ ਔ ਸਭ ਜੀਵੋਂ ਕਾ ਸੁਖਦਾਈ ਹੈ॥੬॥

ਆਪਿ ਬੇਅੰਤੁ ਅੰਤੁ ਨਹੀ ਪਾਈਐ ਪੂਰਿ ਰਹਿਆ ਸਭ ਠਾਈ ਸੰਤਹੁ ॥੭॥

ਹੇ ਸੰਤੋ ਆਪ ਬੇਅੰਤ ਹੈ ਤਿਸ ਕਾ ਅੰਤ ਨਹੀਂ ਪਾਈਤਾ ਵਹੁ ਸਭ ਅਸਥਾਨੋਂ ਮੈਂ ਪੂਰਨ ਹੋ ਰਹਿਆ ਹੈ॥

ਮੀਤ ਸਾਜਨ ਮਾਲੁ ਜੋਬਨੁ ਸੁਤ ਹਰਿ ਨਾਨਕ ਬਾਪੁ ਮੇਰੀ ਮਾਈ ਸੰਤਹੁ ॥੮॥੨॥੭॥

ਮਿਤ੍ਰ ਸਜਨ ਮਾਲ ਜੋਬਨ ਔ ਪੁਤ੍ਰ ਪੁਨ: ਮੇਰੀ ਮਾਤਾ ਅਰ ਪਿਤਾ ਸ੍ਰੀ ਗੁਰੂ ਜੀ ਕਹਿਤੇ ਹੈਂ ਹਰੀ ਹੀ ਸਭ ਕੁਛ ਹੈ॥੮॥੨॥੭॥

ਰਾਮਕਲੀ ਮਹਲਾ ੫ ॥

ਮਨ ਬਚ ਕ੍ਰਮਿ ਰਾਮ ਨਾਮੁ ਚਿਤਾਰੀ ॥

ਘੂਮਨ ਘੇਰਿ ਮਹਾ ਅਤਿ ਬਿਖੜੀ ਗੁਰਮੁਖਿ ਨਾਨਕ ਪਾਰਿ ਉਤਾਰੀ ॥੧॥ ਰਹਾਉ ॥

ਹੇ ਰਾਮ ਮਨ ਬਾਣੀ ਔ ਸਰੀਰ ਕਰਕੇ ਤੇਰੇ ਨਾਮ ਕੇ ਚਿਤਾਰਨੇਹਾਰੇ ਹੂਏ ਹੈਂ॥ ਇਹੁ ਸੰਸਾਰ ਰੂਪ ਜੋ ਮਹਾਂ ਘੁਮਣਵਾਣੀ ਹੈ ਸੋ ਲੰਘਣੀ ਅਤੀ ਔਖੀ ਹੈ ਗੁਰੋਂ ਦੁਆਰੇ ਸ੍ਰੀ ਗੁਰੂ ਜੀ ਕਹਿਤੇ ਹੈਂ ਇਸ ਸੇ ਤੁਮਾਰੇ ਨਾਮ ਹੀ ਪਾਰ ਉਤਾਰਨੇਹਾਰੇ ਹੈਂ॥

ਅੰਤਰਿ ਸੂਖਾ ਬਾਹਰਿ ਸੂਖਾ ਹਰਿ ਜਪਿ ਮਲਨ ਭਏ ਦੁਸਟਾਰੀ ॥੧॥

ਹੇ ਹਰੀ ਜਬ ਤੇਰੇ ਨਾਮ ਕੋ ਜਪਿਆ ਤੌ ਜੋ ਕਾਮਾਦਿ ਅਰੀ ਦੁਸ੍ਰ ਥੇ ਸੋ ਮਲੇ ਗਏ ਇਸੀ ਸੇ ਅੰਤਰ ਸੁਖ ਔ ਬਾਹਰੋਂ ਭੀ ਸੁਖੀ ਹੂਏ ਹੈਂ॥ ਭਾਵ ਸੇ ਅੰਤਰਿ ਸਾਂਤੀ ਹੂਈ ਔ ਬਾਹਰ ਸੰਸਾਰ ਕੋ ਤੇਰਾ ਰੂਪ ਜਾਨਿਆ ਹੈ॥੧॥

ਜਿਸ ਤੇ ਲਾਗੇ ਤਿਨਹਿ ਨਿਵਾਰੇ ਪ੍ਰਭ ਜੀਉ ਅਪਣੀ ਕਿਰਪਾ ਧਾਰੀ ॥੨॥

ਜਿਸ ਤੇਰੇ ਹੁਕਮ ਸੇ ਬਿਕਾਰ ਲਾਗੇ ਥੇ (ਤਿਨਹਿ) ਤੈਨੇ ਹੀ ਗੁਰ ਉਪਦੇਸ ਸੇ ਨਿਵਾਰੇ ਹੈਂ ਹੇ ਪ੍ਰਭ ਜੀ ਤੈਨੇ ਆਪਨੀ ਕਿਰਪਾ (ਧਾਰੀ) ਕਰੀ ਹੈ ਭਾਵ ਮੇਰੇ ਸੇ ਕੋਈ ਜਪ ਤਪ ਨਹੀਂ ਹੂਆ ਹੈ॥੨॥

ਉਧਰੇ ਸੰਤ ਪਰੇ ਹਰਿ ਸਰਨੀ ਪਚਿ ਬਿਨਸੇ ਮਹਾ ਅਹੰਕਾਰੀ ॥੩॥

ਹੇ ਹਰੀ ਜੋ ਤੇਰੀ ਸਰਨ ਪੜੇ ਹੈਂ ਵਹੁ ਸਾਂਤ ਰੂਪ ਹੋਇਕੈ ਉਧਰ ਗਏ ਹੈਂ ਔ ਜੋ ਬਡੇ ਹੰਕਾਰੀ ਸੇ ਸੋ ਜਲ ਕੇ (ਬਿਨਸੇ) ਨਾਸ ਹੂਏ ਹੈਂ॥੨॥

ਸਾਧੂ ਸੰਗਤਿ ਇਹੁ ਫਲੁ ਪਾਇਆ ਇਕੁ ਕੇਵਲ ਨਾਮੁ ਅਧਾਰੀ ॥੪॥

ਜੋ ਏਕ ਸੁਧ ਤੇਰੇ ਨਾਮ ਕੇ ਆਸਰੇ ਹੂਏ ਹੈਂ ਸੋ ਤਿਨੋਂ ਕੀ ਸੰਗਤਿ ਕਰਕੇ ਏਹ ਫਲ ਪਾਇਆ ਹੈ॥੪॥

ਨ ਕੋਈ ਸੂਰੁ ਨ ਕੋਈ ਹੀਣਾ ਸਭ ਪ੍ਰਗਟੀ ਜੋਤਿ ਤੁਮ੍ਹਾਰੀ ॥੫॥

ਅਪਨੇ ਆਪ ਕਰਕੇ ਨਾ ਕੋਈ ਸੂਰਮਾ ਹੀ ਹੈ ਔ ਨਾ ਕੋਈ (ਹੀਣਾ) ਕਾਇਰੁ ਹੀ ਹੈ ਸਭ ਮੈਂ ਤੇਰੀ ਹੀ ਜੋਤ ਪ੍ਰਗਟੀ ਹੂਈ ਹੈ॥੫॥

ਤੁਮ੍ ਸਮਰਥ ਅਕਥ ਅਗੋਚਰ ਰਵਿਆ ਏਕੁ ਮੁਰਾਰੀ ॥੬॥

ਹੇ ਮੁਰਾਰੀ ਸਾਮ੍ਰਥ ਔ ਕਥਨ ਸੇ ਰਹਿਤ ਇੰਦ੍ਰਯੋਂ ਕਾ ਅਵਿਸੇ ਏਕ ਤੂੰ ਸਭ ਮੈਂ ਰਵ ਰਹਿਆ ਹੈਂ॥੬॥

ਕੀਮਤਿ ਕਉਣੁ ਕਰੇ ਤੇਰੀ ਕਰਤੇ ਪ੍ਰਭ ਅੰਤੁ ਨ ਪਾਰਾਵਾਰੀ ॥੭॥

ਹੇ ਕਰਤੇ ਤੇਰੀ ਕੌਨ ਕੀਮਤਿ ਕਰੇ ਹੇ ਪ੍ਰਭੂ ਤੇਰੇ ਪਾਰ ਉਰਾਰ ਕਾ ਕੋਈ ਅੰਤ ਨਹੀਂ ਪਾਵਤਾ॥੭॥

ਨਾਮ ਦਾਨੁ ਨਾਨਕ ਵਡਿਆਈ ਤੇਰਿਆ ਸੰਤ ਜਨਾ ਰੇਣਾਰੀ ॥੮॥੩॥੮॥੨੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਨਾਮ ਦਾਨ ਅਰੁ ਤੇਰਿਆਂ ਸੰਤ ਜਨੋਂ ਕੀ ਰੇਣ ਹੋਨ ਰੂਪ ਵਡਿਆਈ ਦੇਵੋ॥੮॥੩॥੮॥੨੨॥

ਸ੍ਰੀ ਗੁਰੂ ਜੀ ਸਚੇ ਪਾਤਸਾਹ ਜੀ ਕੇ ਹਜੂਰ ਕਿਸੀ ਜੋਗੀ ਨੇ ਗਿਆਨ ਉਪਦੇਸ ਚਾਹਾ ਤਿਸ ਪ੍ਰਤੀ ਗੁਰੂ ਜੀ ਨੇ ਕਹਿਆ ਤੈਨੇ ਏਕ ਹੋਰ ਜਨਮ ਪਉਣਾ ਹੈ ਤਿਸ ਮੈਂ ਤੈਨੂੰ ਉਪਦੇਸ਼ ਕਰਾਂਗੇ ਤਿਸਨੇ ਵੁਹ ਸਰੀਰ ਤਿਆਗ ਦੀਆ ਔਰ ਗੁਰੂ ਅਮਰਦਾਸ ਜੀ ਕਾ ਪੋਤਰਾ ਰੂਪ ਹੋ ਕਰ ਅਨੰਦ ਨਾਮੁ ਕਰ ਜਨਮੁ ਧਾਰਾ ਤਿਸ ਕੋ ਦਾਈ ਕੇ ਹਾਥ ਮੰਗਵਾਇਕੇ ਅਪਨੇ ਹਾਥੋਂ ਪਰ ਉਠਾਇ ਲੀਆ ਔ ਤਿਸ ਕਾ ਨਾਮ ਅਨੰਦ ਰਖਿਆ ਪੁਨ:ਲੋਕ ਵਧਾਈਆਂ ਦੇਣ ਲਗੇ ਤਬ ਗੁਰੂ ਜੀ ਸਿਧਾਂਤ ਮੈਂ ਬੋਲਕਰ ਅਨੰਦ ਨਾਮ ਬਾਣੀ ਕੋ ਰਚਤੇ ਭਏ ਤਿਸੀ ਕਰ ਸਭ ਮੰਗਲ ਕਾਰਜ ਮੈਂ ਅਨੰਦ ਜੀਕਾ ਪਾਠ ਹੋਤਾ ਹੈ॥

ਪੰਨਾ ੯੧੭

## ਰਾਮਕਲੀ ਮਹਲਾ ੩ ਅਨੰਦੁ

ੴ ਸਤਿਗੁਰ ਪ੍ਰਸਾਦਿ ॥

ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥

(ਮਾਏ) ਹੇ ਸੰਤ ਜਨੋਂ ਮੇਰੀ ਬੁਧੀ ਮੈਂ ਅਨੰਦ ਤੌ ਉਸੀ ਦਿਨ ਤੇ ਭਇਆ ਹੈ ਜਿਸ ਦਿਨ ਸੇ ਸਤਿਗੁਰੂ ਮੈਨੇ ਪਾਇਆ ਹੈ॥

ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥

ਜਾਂ ਸਤਿਗੁਰੂ ਪਾਇਆ ਤਾਂ (ਸਹਜ ਸੇਤੀ) ਗਜ਼ਾਨ ਸੰਯੁਕਤ ਹੂਆ ਹੂੰ ਇਸੀ ਤੇ ਮੇਰੇ ਮਨ ਮੈਂ ਖੁਸ਼ੀਆਂ ਪ੍ਰਗਟ ਹੋਈਆਂ ਹੈਂ॥

ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥

ਰਾਗ ਰਾਗਨੀਆਂ ਪ੍ਰਤੱਖ ਆਈਆਂ ਵਾ ਪ੍ਰੇਮ ਔ ਵੈਰਾਗ ਪਰਵਾਰ ਸਤ ਸੰਤੋਖ ਧਰਮ ਵੀਚਾਰ ਪੁਨਹ ਕਰਣਾ ਮੈਤ੍ਰੀ ਮੁਦਤਾ ਅਪੇਖਜ਼ਾ ਇਨ ਗੁਨੋਂ ਕੀਆ ਪੰਕਤੀਆਂ (ਸਬਦ) ਗੁਰ ਉਪਦੇਸ ਉਚਾਰਨ ਤੇ (ਆਈਆ) ਪ੍ਰਾਪਤਿ ਹੋਈਆਂ ਹੈਨ॥

ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ ॥

ਤਾਂਤੇ ਹੇ ਭਾਈ ਜਿਨੋਂ ਨੇ ਹਰੀ ਕੋ ਮਨ ਮੈਂ ਵਸਾਇਆ ਹੈ ਤਿਨ ਦੁਆਰੇ ਤੁਮ ਭੀ ਗੁਰ ਉਪਦੇਸ ਕੋ ਉਚਾਰਨ ਕਰੋ॥

ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੁਝ ਕੋ ਉਸੀ ਦਿਨਤੇ ਅਨੰਦ ਹੂਆ ਹੈ ਜਿਸ ਦਿਨ ਤੇ ਸਤਿਗੁਰੂ ਮੈਨੇ ਪਾਇਆ ਹੈ॥੧॥

ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥

ਹੇ ਮੇਰਿਆ ਮਨਾ ਤੂੰ ਸਦਾ ਹੀ ਹਰੀ ਕੇ ਨਾਲ ਰਹੁ॥

ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ ॥

ਹੇ ਮੇਰੇ ਮਨ ਹਰੀ ਕੇ ਤੂੰ ਸਾਥ ਰਹੁ ਇਸ ਤੇ ਸਭ ਦੁਖੋਂ ਕਾ ਵਰਜਨਾ ਹੋਵੈਗਾ ਭਾਵ ਸਭ ਦੁਖ ਦੂਰ ਹੋ ਜਾਨਗੇ॥

ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥

ਵਹੁ ਹਰੀ ਤੇਰਾ (ਅੰਗੀਕਾਰੁ) ਪਖੁ ਕਰੇਗਾ ਇਸਤੇ ਤੇਰਾ ਸਭ ਕਾਰਜ ਸਵਾਰਨ ਕਰੇਗਾ॥

ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ॥

ਜੋ ਸਭਨਾਂ ਗਲਾਂ ਮੈਂ ਸੁਆਮੀ ਸਾਮਰਥ ਹੈ ਸੋ ਤਿਸ ਕੋ ਕਿਉਂ ਮਨ ਸੇ ਬਿਸਾਰਤਾ ਹੈਂ॥

ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮੇਰੇ ਮਨ ਤੂੰ ਸਦਾ ਹੀ ਹਰੀ ਕੇ ਸਾਥ ਰਹੁ ਔਰ ਐਸੇ ਪ੍ਰਾਰਥਨਾ ਕਰ॥੨॥

ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ ॥

ਹੇ ਸਾਚੇ ਸਾਹਿਬ ਤੇਰੇ ਘਰ ਮੈਂ ਕਿਆ ਨਹੀਂ ਹੈ ਭਾਵ ਸਭੀ ਕੁਛ ਹੈ॥

ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ ॥

ਤੇਰੇ ਘਰ ਤਾਂ (ਸਭੁ ਕਿਛੁ) ਸਭ ਪਦਾਰਥ ਹੈ ਪਰੰਤੂ ਜਿਸਕੋ ਤੂੰ ਦੇਤਾ ਹੈਂ ਸੋ ਪਾਵਤਾ ਹੈ॥

ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ ॥

ਹੇ ਸਿਫਤੀ ਸਦਾ ਤੇਰਾ ਸਲਾਹਣਾ ਕਰਤੇ ਹੈਂ ਪੁਨਾ ਤੇਰੇ ਨਾਮ ਕੋ ਹੀ ਮਨ ਮੈਂ ਵਸਾਵਤੇ ਹੈਂ॥

ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ ॥

ਜਿਨਕੇ ਮਨ ਮੈਂ ਤੇਰਾ ਨਾਮ ਵਸਿਆ ਹੈ ੳਨਕੇ ਜਸ ਰੂਪ ਬਹੁਤ ਵਾਜੇ ਵਜੇ ਹੈਂ॥

ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸਚੇ ਸਾਹਿਬ ਤੇਰੇ ਘਰ ਮੈਂ ਕਿਆ ਨਹੀਂ ਅਰਥਾਤ ਸਭ ਕੁਛੁ ਹੈ॥

ਸਾਚਾ ਨਾਮੁ ਮੇਰਾ ਆਧਾਰੋ ॥

ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥

ਸਚਾ ਨਾਮੁ ਹੀ ਮੇਰਾ ਆਸਰਾ ਹੈ ਐਸਾ ਸਾਚਾ ਨਾਮ ਮੇਰਾ ਅਧਾਰ ਹੂਆ ਹੈ ਜਿਸਨੇ ਸਭ ਭੁਖਾਂ ਗਵਾਇ ਦਿਤੀਆਂ ਹੈਨ॥

ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ॥

ਪੁਨ: ਮਨ ਮੈਂ ਸਾਂਤ ਕਰੀ ਹੈ ਔ ਸੁਖ ਸਰੂਪ ਪਰਮਾਤਮਾ ਮੇਰੇ ਮਨ ਮੈਂ ਆਇ ਵਸਿਆ ਹੈ॥ ਵਹੁ ਕੈਸਾ ਪ੍ਰਮਾਤਮਾ ਹੈ ਜਿਸਨੇ ਸਭ ਇਛਾ ਪੂਰੀਆਂ ਕਰੀਆਂ ਹੈਂ?

ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ ॥

ਇਸੀ ਤੇ ਮੈਂ ਸਦਾ ਅਪਨਾ ਆਪ ਗੁਰੋਂ ਕੇ ਉਪਰੋਂ ਕੁਰਬਾਨ ਕੀਤਾ ਹੈ ਜਿਸ ਗੁਰੂ ਕੀਆਂ ਇਹੁ ਵਡਿਆਈਆਂ ਹੈਂ॥

ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੁਣੋ ਹੇ ਸੰਤੋ ਤੁਸੀ ਭੀ ਗੁਰ ਉਪਦੇਸ ਮੈਂ ਪਿਆਰ ਧਾਰੋ॥

ਸਾਚਾ ਨਾਮੁ ਮੇਰਾ ਆਧਾਰੋ ॥੪॥

ਔਰੁ ਮੇਰਾ ਤਾਂ ਸਚਾ ਨਾਮ ਹੀ ਆਸਰਾ ਹੈ॥੪॥

ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥

ਤਿਸੁ ਸਭਾਗੇ ਘਰ ਮੈਂ ਪੰਚ ਸਬਦੋਂ ਕੇ ਬਾਜੇ ਬਜੇ ਹੈਂ॥

ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥

ਵਾਹਿਗੁਰੂ ਨੇ ਅਪਨੀ ਸਕਤੀ ਜਿਸ ਘਰ ਮੈਂ ਵਿਸੇਸ ਧਾਰੀ ਹੈ ਤਿਸ ਸਭਾਗੇ ਘਰ ਸਰੀਰ ਵਾ ਸਤਸੰਗ ਮੈਂ ਸਬਦ ਬਾਜੇ ਹੈਂ॥

ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥

ਤਿਸਨੇ ਪੰਚ ਦੂਤ ਕਾਮਾਦੀ ਤੇਰੇ ਭਰੋਸੇ ਪਰ ਵਸ ਕੀਤੇ ਹੈਂ ਪੁਨਾਕਾਲ ਜੋ ਦੁਖਦਾਈ ਸਾ ਸੋ ਤਿਨੋਂ ਪੁਰਸੋਂ ਨੇ ਮਾਰਿਆ ਹੈ॥

ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ ॥

ਆਦੋਂ ਹੀ ਸੁਭ ਕਰਮੁ ਜਿਨ ਕੋ (ਪਾਇਆ) ਪ੍ਰਾਪਤਿ ਕੀਆ ਹੈ ਹੇ ਹਰੀ ਸੋ ਪੁਰਸ (ਤੁਧੁ) ਤੇਰੇ ਨਾਮ ਮੈਂ ਲਾਗੇ ਹੈਂ॥

ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ ॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕੇ ਅੰਤਸਕਰਣ ਮੈਂ ਸੁਖ ਹੂਆ ਹੈ ਔ ਤਿਸ ਕੇ (ਘਰਿ) ਰਿਦੇ ਮੇਂ ਏਕ ਰਸ ਸਬਦ ਬਾਜੇ ਹੈਂ ਤੇਰੇ ਸੰਬੰਧੀ ਗੀਤ ਗਾਇਨ ਕਰੀਤੇ ਹੈਂ॥੫॥

ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥

ਸਚੀ ਪ੍ਰੀਤ ਤੋਂ ਬਿਨਾ ਦੇਹਿ (ਨਿਮਾਣੀ) ਮਾਨ ਤੇ ਰਹਤ ਹੈ॥

ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥

ਦੇਹੀ ਮਾਨ ਤੇ ਰਹਤ ਹੈ ਪ੍ਰੀਤੀ ਬਿਨਾ ਤੋ ਇਹੁ ਬਿਚਾਰੀ ਕਿਆ ਕਰੇ ਭਾਵ ਇਹ ਨਿਸਫਲ ਹੈ॥

ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ ॥

ਤੇਰੇ ਬਿਨਾ ਦੇਹ ਕੇ ਸਫਲ ਕਰਨੇ ਕੋ ਕੋਈ ਸਾਮਰਥ ਨਹੀਂ ਹੈ ਤਾਂ ਤੇ ਹੇ ਸੰਸਾਰ ਬਨ ਕੇ ਵਾਲੀ ਪਰਮੇਸ੍ਵਰ ਤੂੰ ਕ੍ਰਿਪਾ ਕਰ ਜਿਸ ਤੇ ਸਫਲ ਹੋਵੈ॥

ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ ॥

ਇਸ ਦੇਹੀ ਕੇ ਸਫਲ ਕਰਨੇ ਕੋ ਤੋ ਔਰ ਕੋਈ ਸਥਾਨ ਨਹੀਂ ਹੈ ਇਹ ਤੋ ਗੁਰ ਉਪਦੇਸ਼ ਸਾਥ ਲਾਗਕੇ ਹੀ ਗੁਰਮੁਖਾਂ ਨੇ ਸਵਾਰੀ ਹੈ॥

ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਏਕ ਪ੍ਰੀਤੀ ਥੋਂ ਬਿਨਾ ਏਹੁ ਬਿਚਾਰੀ ਜੜ ਦੇਹ ਕਿਆ ਕਰੇ॥੬॥

ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ ॥

ਮੇਰੇ ਕੋ ਅਨੰਦ ਪ੍ਰਾਪਤਿ ਹੈ ਬਾਰੰਬਾਰ ਸਭ ਕੋਈ ਕਹਿਤਾ ਹੈ ਪਰੰਤੂ ਪੂਰਾ ਅਨੰਦ ਗੁਰੂ ਤੋਂ ਜਾਣਿਆ ਹੈ॥ ਭਾਵ ਸਰੂਪ ਗਿਆਨ ਕਾ ਆਨੰਦ ਪੂਰਾ ਗੁਰੂ ਤੇ ਪ੍ਰਾਪਤਿ ਹੋਤਾ ਹੈ॥

ਜਾਣਿਆ ਆਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ ॥

ਅਚੁਤ ਅਨੰਦ ਗੁਰ ਉਪਦੇਸ਼ ਸੇ ਜਾਣਿਆ ਹੈ॥

ਪ੍ਰਸ਼ਨ: ਗੁਰੂ ਕੈਸੇ ਮਿਲਤੇ ਹੈਂ? ਉਤ੍ਰ॥ ਹੇ ਪਿਆਰਿਆ ਸਿਖਾ ਜਬ ਵਾਹਿਗੁਰੂ ਕ੍ਰਿਪਾ ਕਰਤਾ ਹੈ॥

ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ ॥

ਕਿਰਪਾ ਕਰਕੇ ਜਿਸਕੇ ਪਾਪ ਕਟੇ ਹੈਂ ਪੁਨਾ ਤਿਸ ਕੇ ਗਿਆਨੁ ਅੰਜਨੁ (ਸਾਰਿਆ) ਪਾਇਆ ਹੈ॥

ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ ॥

ਜਿਨੋਂ ਕਾ ਅੰਦਰੋਂ ਮੋਹ ਟੂਟਾ ਹੈ ਤਿਨੋਂ ਕਾ (ਸਬਦੁ) ਵਾਕ ਸਚੇ ਨੇ ਸਵਾਰਿਆ ਹੈ॥

ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰ ਤੇ ਜਾਣਿਆ ॥੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਇਹ ਜੋ ਸਰੂਪਾਨੰਦ ਹੈ ਸੋ ਅਨੰਦ ਗੁਰੋਂ ਤੇ ਜਾਣਿਆ ਹੈ॥੭॥

ਪੰਨਾ ੯੧੮

ਬਾਬਾ ਜਿਸੁ ਤੂ ਦੇਹਿ ਸੋਈ ਜਨੁ ਪਾਵੈ ॥

ਹੇ ਪਰਮੇਸ੍ਵਰ ਜਿਸਕੋ ਤੂੰ ਦੇਤਾ ਹੈਂ ਸੋ ਪੁਰਸ ਪਾਵਤਾ ਹੈ॥

ਪਾਵੈ ਤ ਸੋ ਜਨੁ ਦੇਹਿ ਜਿਸ ਨੋ ਹੋਰਿ ਕਿਆ ਕਰਹਿ ਵੇਚਾਰਿਆ ॥

ਸੋ ਜਨ ਪਾਵਤਾ ਹੈ ਤੂੰ ਜਿਸਕੋ ਦੇਤਾ ਹੈਂ ਹੋਰ ਬਿਚਾਰੇ ਕਿਆ ਕਰ ਸਕਤੇ ਹੈਂ॥

ਇਕਿ ਭਰਮਿ ਭੂਲੇ ਫਿਰਹਿ ਦਹ ਦਿਸਿ ਇਕਿ ਨਾਮਿ ਲਾਗਿ ਸਵਾਰਿਆ ॥

ਏਕ ਭਰਮ ਕਰਕੇ ਭੂਲੇ ਹੁਏ ਦਸੋਂ ਦਿਸੋਂ ਮੈਂ ਫਿਰਤੇ ਹੈਂ ਇਕ ਜੋ ਤੁਧੁ ਨਾਮੀ ਮੈਂ ਲਾਗੇ ਹੈਂ ਸੋ ਤਿਨੋਂ ਕਾ ਜਨਮੁ ਤੈਨੇ ਸਵਾਰਿਆ ਹੈ॥

ਗੁਰ ਪਰਸਾਦੀ ਮਨੁ ਭਇਆ ਨਿਰਮਲੁ ਜਿਨਾ ਭਾਣਾ ਭਾਵਏ ॥

ਜਿਨਕੋ ਗੁਰੋਂ ਕੀ ਕ੍ਰਿਪਾ ਤੇ ਤੇਰਾ ਭਾਣਾ ਭਾਉਂਦਾ ਹੈ ਤਿਨਾਂ ਦਾ ਮਨ ਨਿਰਮਲ ਭਇਆ ਹੈ॥

ਕਹੈ ਨਾਨਕੁ ਜਿਸੁ ਦੇਹਿ ਪਿਆਰੇ ਸੋਈ ਜਨੁ ਪਾਵਏ ॥੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸਕੋ ਤੂੰ ਭਾਣਾ ਮਾਨਣੇ ਕੋ ਦੇਤਾ ਹੈਂ ਹੇ ਪਿਆਰਿਆ ਸੋਈ ਪੁਰਸ ਤੇਰੇ ਕੋ ਪਾਵਤਾ ਹੈ॥੮॥

ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ ॥

ਹੇ ਸੰਤ ਪਿਆਰਿਓ ਆਵੋ ਮਿਲ ਕੇ (ਆਪ) ਗੁਰੂ ਕੀ ਕਹਾਣੀ ਕਰੀਏ॥

ਕਰਹ ਕਹਾਣੀ ਅਕਥ ਕੇਰੀ ਕਿਤੁ ਦੁਆਰੈ ਪਾਈਐ ॥

ਪਰਮੇਸੂਰ ਕੀ (ਕਹਾਣੀ) ਕਥਾ ਕਰੀਏ ਅਰੁ ਏਹੁ ਵੀਚਾਰੁ ਕਰੀਏ ਕਿ (ਕਿਤੁ) ਕਿਸ ਸਾਧਨ ਦੁਆਰੇ (ਅਕਥ) ਹਰੀ ਕੋ ਪਾਈਤਾ ਹੈ॥

ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥

ਪਰੰਤੂ ਤਨੁ ਮਨੁ ਧਨੁ ਸਭੁ ਗੁਰੋਂ ਕੋ ਸੌਂਪ ਕਰਕੇ ਪੁਨ: ਪਰਮੇਸੂਰ ਕੇ ਹੁਕਮ (ਮੰਨਿਐ) ਮੰਨਣੇ ਤੇ ਪਰਮੇਸੂਰ ਪਾਈਤਾ ਹੈ॥

ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ ॥

ਤਾਂਤੇ ਗੁਰੂ ਕਾ ਹੁਕਮੁ ਮੰਨੋ ਅਰੁ ਸਚੀ ਬਾਣੀ ਕੋ ਗਾਵੋ॥

ਕਹੈ ਨਾਨਕੁ ਸੁਣਹੁ ਸੰਤਹੁ ਕਥਿਹੁ ਅਕਥ ਕਹਾਣੀ ॥੯॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਸੰਤੋ ਸੁਣੋ ਔ ਅਕਥ ਕੀ ਕਹਾਣੀ ਕਥਨ ਕਰੋ॥੯॥

ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ ॥

ਹੇ ਚੰਚਲ ਮਨਾ ਚਤਰਾਈ ਕਰਕੇ ਭਗਵੰਤ ਕੋ ਕਿਸੀ ਨੇ ਨਹੀਂ ਪਾਇਆ ਹੈ॥

ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ ॥

ਹੇ ਮੇਰਿਆ ਮਨ ਤੂੰ ਸੁਣੁ ਚਤੁਰਾਈ ਕਰਕੇ ਕਿਸੀ ਨੇ ਨਹੀਂ ਪਾਇਆ ਹੈ॥

ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ ॥

ਏਹ ਜੋ ਮਾਇਆ ਹੈ ਸੋ ਮੋਹਣੀ ਹੈ ਜਿਸਨੇ ਇਸ ਸਸੰਾਰ ਕੇ ਭਰਮ ਮੈਂ ਜੀਵ ਨੂੰ ਭੁਲਾਇਆ ਹੈ॥

ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ ॥

ਪਰੰਤੂ ਮਾਇਆ ਮੋਹਨਹਾਰੀ ਤਿਸ ਵਾਹਿਗੁਰੂ ਨੇ ਕੀਤੀ ਹੈ ਜਿਸਨੇ ਭਰਮ ਕੀ ਠਗੀ ਪਾਈ ਹੈ॥

ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ ॥

ਜਿਸ ਵਾਹਿਗੁਰੂ ਨੇ ਮੋਹੁ ਮੀਠਾ ਲਾਇਆ ਹੈ ਤਿਸ ਉਪਰੋਂ ਮੈਂ ਅਪਨਾ ਆਪ ਕੁਰਬਾਨ ਕੀਤਾ ਹੈ॥

ਕਹੈ ਨਾਨਕੁ ਮਨ ਚੰਚਲ ਚਤੁਰਾਈ ਕਿਨੈ ਨ ਪਾਇਆ ॥੧੦॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਮਨ ਚੰਚਲ ਚਤੁਰਾਈ ਕਰਕੇ ਵਾਹਿਗੁਰੂ ਕੋ ਕਿਸੀ ਨੇ ਨਹੀਂ ਪਾਇਆ ਹੈ॥੧੦॥

ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ ॥

ਹੇ ਪਿਆਰਿਆ ਮਨਾ ਤੂੰ ਸਦਾ ਸਚ ਕੋ ਸਮਾਲੁ॥

ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥

ਹੇ ਮਨ ਤੂੰ ਏਹ ਕੁਟੰਬ ਜੋ ਦੇਖਤਾ ਹੈਂ ਸੋ ਤੇਰੇ ਨਾਲ ਨਹੀਂ ਚਲੇਗਾ॥

ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ ॥

ਤੇਰੇ ਸਾਥ ਜੋ ਚਲਨੇ ਵਾਲਾ ਹੀ ਨਹੀਂ ਤੋ ਤੂੰ ਤਿਸ ਕੇ ਸਾਥ ਚਿਤਕੋ ਕਿਉਂ ਲਗਾਵਤਾ ਹੈਂ॥

ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ॥

ਐਸਾ ਕੰਮ ਤੋ ਕਦੇ ਨਾ ਕਰਨਾ ਚਾਹੀਏ ਜਿਸ ਕਰਕੇ ਅੰਤ ਕੋ ਪਸਚਾਤਾਪੁ ਕਰੀਏ॥

ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ ॥

ਹੇ ਮਨ ਸਤਿਗੁਰੋਂ ਕਾ ਉਪਦੇਸ ਤੂੰ ਸੁਣੁ ਜੋ ਅੰਤ ਕੋ ਤੇਰੇ ਸਾਥ ਸਹਾਇਕੁ ਹੋਵੇਗਾ॥

ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ ॥੧੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪਿਆਰੇ ਮਨ ਤੂੰ ਸਦਾ ਸਚੁ ਕੋ ਸੰਮਾਲ ਔ ਐਸੇ ਉਸਤਤੀ ਕਰਿ॥੧੧॥

ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ ॥

ਹੇ ਪਰਮੇਸ੍ਵਰ ਮਨ ਬਾਣੀ ਕਰਕੇ ਜਾਨਨੇ ਕੋ ਕਠਨ ਜੋ ਤੂੰ ਹੈ ਤੇਰਾ ਅੰਤ ਕਿਸੀ ਨੇ ਨਹੀਂ ਪਾਇਆ ਹੈ॥

ਅੰਤੋ ਨ ਪਾਇਆ ਕਿਨੈ ਤੇਰਾ ਆਪਣਾ ਆਪੁ ਤੂ ਜਾਣਹੇ ॥

ਤੇਰਾ ਅੰਤੁ ਕਿਸੀ ਨੇ ਨਹੀਂ ਪਾਇਆ ਹੈ ਤੂੰ ਹੀ ਅਪਨੇ ਆਪ ਕੋ ਜਾਨਤਾ ਹੈਂ॥

ਜੀਅ ਜੰਤ ਸਭਿ ਖੇਲੁ ਤੇਰਾ ਕਿਆ ਕੋ ਆਖਿ ਵਖਾਣਏ ॥

ਇਹੁ ਜੋ ਸੂਖਮ ਅਸਥੂਲ ਜੀਵ ਹੈ ਸੋ ਤੇਰਾ ਹੀ ਸਭੁ ਖੇਲੁ ਕੀਆ ਹੂਆ ਹੈ ਕਿਆ ਕੋਈ ਤੇਰੇ ਪ੍ਰਸੰਗਾਂ ਕਾ ਵਖਿਆਨ ਕਰੇ॥

ਆਖਹਿ ਤ ਵੇਖਹਿ ਸਭੁ ਤੂਹੈ ਜਿਨਿ ਜਗਤੁ ਉਪਾਇਆ ॥

ਆਖਣੇ ਹਾਰਾ ਔ ਵੇਖਣੇਹਾਰਾ ਸਭ ਤੂੰ ਹੀ ਹੈਂ ਜਿਸ ਤੈਨੇ ਏਹ ਜਗਤੁ ਉਤਪੰਨ ਕੀਆ ਹੈ॥

ਕਹੈ ਨਾਨਕੁ ਤੂ ਸਦਾ ਅਗੰਮੁ ਹੈ ਤੇਰਾ ਅੰਤੁ ਨ ਪਾਇਆ ॥੧੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਤੂੰ ਸਦਾ ਹੀ ਪਾਵਣਾ ਕਠਨੁ ਹੈ ਇਸੀ ਤੇ ਤੇਰਾ ਅੰਤ ਕਿਸੀ ਨੇ ਭੀ ਨਹੀਂ ਪਾਇਆ ਹੈ॥੧੨॥

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ॥

ਦੇਵਤਾ ਔਰ ਪੁਰਸ ਔ ਮੁਨੀ ਜਨ ਜਿਸ (ਅੰਮ੍ਰਿਤੁ) ਆਤਮਾਨੰਦ ਕੋ ਖੋਜਤੇ ਹੈਂ ਸੋ ਆਤਮਾਨੰਦ ਹਮਨੇ ਗੁਰੋਂ ਸੇ ਪਾਇਆ ਹੈ॥

ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ ॥

ਜਬ ਗੁਰੋਂ ਨੇ ਕ੍ਰਿਪਾ ਕੀਨੀ ਤੋ ਆਤਮਾਨੰਦ ਕੋ ਪਾਇਆ ਹੈ ਪੁਨ: ਸਚਾ ਸੁਖੁ ਮਨ ਮੈਂ ਵਸਾਇ ਲੀਆ ਹੈ॥

ਜੀਅ ਜੰਤ ਸਭਿ ਤੁਧੁ ਉਪਾਏ ਇਕਿ ਵੇਖਿ ਪਰਸਣਿ ਆਇਆ ॥

ਸੂਖਮ ਅਸਥੂਲ ਜੀਵ ਸਭ ਤੈਨੇ ਹੀ ਉਪਾਏ ਹੈਂ ਇਕਨਾ ਗੁਰਮੁਖਾਂ ਨੇ ਤਾਂ ਤੇਰੇ ਸਰੂਪ ਕੋ ਦੇਖ ਲੀਆ ਹੈ ਏਕ ਜਗਜਾਸੂ ਸਤਿਸੰਗ ਕੋ ਅਬੀ ਪਰਸਣ ਆਇਆ ਹੈ॥

ਲਬੁ ਲੋਭੁ ਅਹੰਕਾਰੁ ਚੂਕਾ ਸਤਿਗੁਰੂ ਭਲਾ ਭਾਇਆ ॥

ਤਿਸਕਾ ਲਬ ਲੋਭ ਤਥਾ ਹੰਕਾਰ ਦੂਰ ਹੂਆ ਹੈ ਸੋ ਸਤਿਗੁਰੋਂ ਕੋ ਭਲਾ ਭਾਇਆ ਹੈ ਵਾ ਜਿਸਕੋ ਸਤਿਗੁਰ ਕਾ ਉਪਦੇਸ ਪਿਆਰਾ ਲਾਗਾ ਹੈ॥

ਕਹੈ ਨਾਨਕੁ ਜਿਸ ਨੋ ਆਪਿ ਤੁਠਾ ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥੧੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਪਰ ਆਪ ਕ੍ਰਿਪਾਲ ਹੂਆ ਹੈ ਤਿਸਨੇ ਆਤਮਾਨੰਦ ਗੁਰੋਂ ਤੇ ਪਾਇਆ ਹੈ॥੧੩॥

ਭਗਤਾ ਕੀ ਚਾਲ ਨਿਰਾਲੀ ॥

ਭਗਤੋਂ ਕੀ ਚਾਲ ਸੰਸਾਰ ਸੇ ਨਿਆਰੀ ਹੈ॥

ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥

ਭਗਤੋਂ ਕੀ ਚਾਲ ਜੁਦੀ ਹੈ ਕਿਉਂਕਿ ਕਠਨ ਹੈ ਜੋ ਉਨ ਭਗਤੋਂ ਨੇ ਭਗਤੀ ਕੇ ਕਠਨ ਰਸਤੇ ਮੈਂ ਚਲਨਾ ਹੈ॥

ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥

ਪੁਨ: ਨਿਰਬਾਹ ਮਾਤ੍ਰ ਸੇ ਅਧਕ ਖਾਣਾ ਲਬ ਔ ਸੰਚੇ ਰੂਪ ਲੋਭ ਔ ਹੰਕਾਰ ਪੁਨ: ਤਿਸਨਾ ਕੋ ਤਿਆਗ ਕੈ ਤਥਾ (ਬਹੁਤੁ) ਬੇ ਮਿਰਯਾਦਾ ਬੋਲਨਾ ਭੀ ਨਹੀਂ ਕਰਤੇ ਹੈਂ॥

ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥

ਤਿਸਕੀ ਧਾਰ ਖੰਡੇ ਸੇ ਤੌ ਤਿਖੀ ਹੈ ਪੁਨਾ ਵਾਲ ਸੇ ਬਰੀਕ ਜਿਸ ਭਗਤੀ ਕਾ ਸਮਝਨਾ ਹੈ ਏਸ ਰਸਤੇ ਪਰ ਤਿਨੋਂ ਭਗਤੋਂ ਕਾ (ਜਾਣਾ) ਚਲਨਾ ਹੈ॥

ਪੰਨਾ ੯੧੯

ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ॥

ਗੁਰੋਂ ਕੀ ਕ੍ਰਿਪਾ ਸੇ ਜਿਨੋਂ ਨੇ ਆਪਾ ਭਾਵ ਤਜਿਆ ਹੈ ਔ ਹਰੀ ਕੀ ਭਗਤੀ ਮੈਂ ਜਿਨਕੀ ਵਾਸਨਾ ਸਮਾਈ ਹੁਈ ਹੈ ਭਾਵ ਔਰ ਪਦਾਰਥੋਂ ਕੀ ਵਾਸਨਾ ਜਿਨ ਕੋ ਨਹੀਂ ਹੈ॥

ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥੧੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਭਗਤੋਂ ਕੀ (ਚਾਲ) ਰੀਤੀ (ਜੁਗਹੁ ਜੁਗੁ) ਸਭ ਜੁਗੋਂ ਮੈਂ ਭਾਵ ਸਦਾ ਸਦਾ ਨਿਰਾਲੀ ਹੈ॥੧੪॥ ਭਗਤ ਜਨ ਐਸੇ ਬੇਨਤੀ ਕਰਤੇ ਹੈਂ॥

ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ ਹੋਰੁ ਕਿਆ ਜਾਣਾ ਗੁਣ ਤੇਰੇ ॥

ਹੇ ਸ੍ਵਾਮੀ ਜੈਸੇ ਤੁਮ ਚਲਾਂਵਦੇ ਹੋ ਤਿਸੀ ਤਰਹਿ ਹਮ ਚਲਤੇ ਹੈਂ ਹੋਰ ਮੈਂ ਕਿਆ ਜਾਨਤਾ ਹੂੰ ਜੋ ਤੇਰੇ ਮੈਂ ਗੁਨ ਕੌਨ ਕੌਨ ਹੈਂ॥

ਜਿਵ ਤੂ ਚਲਾਇਹਿ ਤਿਵੈ ਚਲਹ ਜਿਨਾ ਮਾਰਗਿ ਪਾਵਹੇ ॥

ਜਿਸ ਪ੍ਰਕਾਰ ਤੂੰ ਚਲਾਵਤਾ ਹੈਂ ਤਿਸੀ ਪ੍ਰਕਾਰ ਇਹ ਜੀਵ ਚਲਤੇ ਹੈਂ॥ ਪੁਨਾ ਜਿਨਾਂ ਪੁਰਸ਼ਾਂ ਕੋ ਭਗਤੀ ਕੇ ਰਸਤੇ ਪਾਵਤਾ ਹੈਂ ਸੋਈ ਪੈਂਦੇ ਹੈਂ॥

ਕਰਿ ਕਿਰਪਾ ਜਿਨ ਨਾਮਿ ਲਾਇਹਿ ਸਿ ਹਰਿ ਹਰਿ ਸਦਾ ਧਿਆਵਹੇ ॥

ਕਿਰਪਾ ਕਰਕੇ ਜਿਨ ਕੋ ਨਾਮ ਮੇਂ ਲਾਵਤਾ ਹੈਂ ਸੇ ਪੁਰਸ ਹੇ (ਹਰੀ) ਵਾਹਿਗੁਰੂ ਤੇਰੇ ਨਾਮ ਕੋ ਧਿਆਵਤੇ ਹੈਂ॥

ਜਿਸ ਨੋ ਕਥਾ ਸੁਣਾਇਹਿ ਆਪਣੀ ਸਿ ਗੁਰਦੁਆਰੈ ਸੁਖੁ ਪਾਵਹੇ ॥

ਪੁਨਾ ਜਿਸ ਕੋ ਤੂੰ ਅਪਣੀ ਕਥਾ ਸੁਣਾਵਤਾ ਹੈਂ ਸੇ ਪੁਰਸ ਗੁਰੋਂ ਦ੍ਵਾਰੇ ਸੁਣ ਕੇ ਸੁਖ ਪਾਵਤੇ ਹੈਂ॥

ਕਹੈ ਨਾਨਕੁ ਸਚੇ ਸਾਹਿਬ ਜਿਉ ਭਾਵੈ ਤਿਵੈ ਚਲਾਵਹੇ ॥੧੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਸਚੇ ਸਾਹਿਬ ਜਿਸ ਤਰਾਂ ਤੇਰੇ ਕੋ ਭਾਵਤਾ ਹੈ ਤਿਸੀ ਪ੍ਰਕਾਰ ਤੂੰ ਜੀਆਂ ਕੋ ਚਲਾਵਤਾ ਹੈਂ॥੧੫॥

ਏਹੁ ਸੋਹਿਲਾ ਸਬਦੁ ਸੁਹਾਵਾ ॥

ਇਹ (ਸਬਦੁ) ਗੁਰ ਉਪਦੇਸ ਰੂਪ ਜਸੁ ਬਹੁਤ ਸੁੰਦਰ ਹੈਂ॥

ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ ॥

ਗੁਰ ਉਪਦੇਸ਼ ਰੂਪ ਜਸੁ ਸਦਾ ਹੀ (ਸੁਹਾਵਾ) ਸੋਹਣਾ ਹੈ ਪਰੰਤੂ ਜਿਸਕੋ ਸਤਿਗੁਰੋਂ ਨੇ ਉਪਦੇਸ਼ ਸੁਣਾਇਆ ਹੈ ਤਿਸਨੇ ਸੁਨਾ ਹੈਂ॥

ਏਹੁ ਤਿਨ ਕੈ ਮੰਨਿ ਵਸਿਆ ਜਿਨ ਧੁਰਹੁ ਲਿਖਿਆ ਆਇਆ ॥

ਇਹ ਤਿਨ ਕੇ ਮਨ ਮੈਂ ਵਸਿਆ ਹੈ ਜਿਨ ਕੋ ਧੁਰੋਂ ਹੀ ਲੇਖੋਂ ਮੈਂ ਲਿਖਿਆ ਆਇਆ ਹੈ॥

ਇਕਿ ਫਿਰਹਿ ਘਨੇਰੇ ਕਰਹਿ ਗਲਾ ਗਲੀ ਕਿਨੈ ਨ ਪਾਇਆ ॥

ਇਕ ਬਹੁਤ ਗਲਾਂ ਕਰਤੇ ਫਿਰਤੇ ਹੈਂ ਪਰੰਤੂ ਗਲਾਂ ਕਰਕੇ ਕਿਸੀ ਨੇ ਨਹੀਂ ਪਾਇਆ ਹੈ॥

ਕਹੈ ਨਾਨਕੁ ਸਬਦੁ ਸੋਹਿਲਾ ਸਤਿਗੁਰੂ ਸੁਣਾਇਆ ॥੧੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਇਹ ਗੁਰ ਉਪਦੇਸ ਰੂਪ ਜੋ ਜਸੁ ਹੈ ਜਿਸ ਪਰ ਗੁਰੂ ਕਿਰਪਾਲ ਹੂਏ ਹੈਂ ਤਿਸੀ ਕੋ ਹੀ ਸੁਨਾਇਆ ਹੈ॥੧੬॥

ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ ॥

ਸੇ ਜਨ ਪਵਿਤ੍ਰ ਹੁਏ ਹੈਂ ਜਿਨੋਂ ਨੇ ਹਰੀ ਕੋ ਧਿਆਇਆ ਹੈ॥

ਹਰਿ ਧਿਆਇਆ ਪਵਿਤੁ ਹੋਏ ਗੁਰਮੁਖਿ ਜਿਨੀ ਧਿਆਇਆ ॥

ਜਿਨੋਂ ਨੇ ਹਰੀ ਧਿਆਇਆ ਹੈ ਸੋ ਪਵਿਤ੍ਰ ਹੋਏ ਹੈਂ ਪਰੰਤੂ ਜਿਨੋਂ ਨੇ ਗੁਰੋਂ ਦੁਆਰੇ ਧਿਆਇਆ ਹੈ ਤਿਨਕਾ ਧਜਾਨੁ ਸਫਲੁ ਹੈ॥

ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤੁ ਸੰਗਤਿ ਸਬਾਈਆ ॥

ਮਾਤਾ ਪਿਤਾ ਸਿਉ ਪੁਨਾ ਕੁਟੰਬ ਕੇ ਸੰਜੁਗਤ ਹੀ ਪਵਿਤ੍ਰ ਹੁਏ ਹੈਂ ਔ ਉਨ ਕੀ ਸੰਗਤ ਭੀ ਸਭ ਪਵਿਤ੍ਰ ਹੈ॥

ਕਹਦੇ ਪਵਿਤੁ ਸੁਣਦੇ ਪਵਿਤੁ ਸੇ ਪਵਿਤੁ ਜਿਨੀ ਮੰਨਿ ਵਸਾਇਆ ॥

ਕਹਿਣੇ ਵਾਲੇ ਭੀ ਪਵਿਤ ਔ ਸੁਨਨੇ ਹਾਰੇ ਭੀ ਪਵਿਤ ਹੈਂ ਪੁਨਹ ਸੇ ਭੀ ਪਵਿਤ ਹੈਂ ਜਿਨੋਂ ਨੇ ਮਨ ਮੈਂ ਵਸਾਇਆ ਹੈ॥

ਕਹੈ ਨਾਨਕੁ ਸੇ ਪਵਿਤੁ ਜਿਨੀ ਗੁਰਮੁਖਿ ਹਰਿ ਹਰਿ ਧਿਆਇਆ ॥੧੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੇ ਪੁਰਸ ਪਵਿਤ ਹੈਂ ਜਿਨੋਂ ਨੇ ਗੁਰੋਂ ਦ੍ਵਾਰੇ ਹਰੀ ਹਰਿ ਨਾਮ ਕੋ ਧਿਆਇਆ ਹੈ॥੧੭॥

ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ ॥

ਕੇਵਲ ਕਰਮ ਕਾਂਡੀਓਂ ਕੋ (ਸਹਜੁ) ਗਜਾਨੁ ਨਹੀਂ ਉਤਪੰਨ ਹੋਤਾ ਹੈ ਬਿਨਾ ਸਰੂਪ ਗਿਆਨ ਤੇ ਮਨ ਕਾ ਸੰਦੇਹੁ ਨਹੀਂ ਜਾਤਾ ਹੈ॥

ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ ॥

ਹੋਰ ਕਿਸੀ ਉਪਾਉ ਸੇ ਸੰਦੇਹ ਨਹੀਂ ਜਾਤਾ ਬਹੁਤੇਰੇ ਕਰਮ ਕਮਾਇ ਰਹੇ ਹੈਂ॥ਪ੍ਰਸ਼ਨ॥

ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ ॥

ਸੰਦੇਹ ਕਰਕੇ (ਜੀਉ) ਮਨੁ ਮਲੀਨ ਹੂਆ ਹੂਆ ਹੈ ਕਿਸ ਉਪਾਇ ਕਰਿ ਧੋਇਆ ਜਾਇ ਭਾਵ ਜੀਵ ਸੁਧ ਕੈਸੇ ਹੋਵੇ? ॥ਉਤਰ॥

ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ॥

ਹੇ ਭਾਈ ਗੁਰ ਉਪਦੇਸ਼ ਮੈਂ ਲਾਗ ਕੈ ਮਨ ਕੋ ਧੋਵੇ ਪੁਨ: ਹਰਿ ਨਾਮ ਮੈਂ ਚਿਤ ਕੋ ਲਗਾਇ ਰਹੋ॥

ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ ॥੧੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਗੁਰੋਂ ਕੀ ਕ੍ਰਿਪਾ ਸੇ ਗਜਾਨ ਉਤਪੰਨ ਹੋਤਾ ਹੈ ਏਹ ਸੰਦੇਹ ਜੋ ਹੈ ਸੋ ਇਸ ਪ੍ਰਕਾਰ ਜਾਤਾ ਹੈ॥੧੮॥

ਜੀਅਹੁ ਮੈਲੇ ਬਾਹਰਹੁ ਨਿਰਮਲ ॥

ਜੋ ਜੀਅ ਸੇ (ਮੈਲੇ) ਖੋਟੇ ਹੈਂ ਪੁਨਾ ਬਾਹਿਰੋਂ (ਨਿਰਮਲ) ਸਾਫ ਨਜਰ ਆਵਤੇ ਹੈਂ॥

ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ ॥

ਬਾਹਰੋਂ ਤੋ ਸਾਫ਼ ਔ ਜੀਅਹੁ ਅਰਥਾਤ ਅੰਦਰੋਂ (ਮੈਲੇ) ਕਪਟੀ ਹੈਂ ਤਿਨੋਂ ਨੇ ਅਪਨਾ ਜਨਮ ਸੰਸਾਰ ਜੂਏ ਮੈਂ ਹਾਰਿਆ ਹੈ॥

ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ ॥

ੳੁਨਕੋ ਤ੍ਰਿਸਨਾ ਰੂਪ ਇਹ ਵਡਾ ਰੋਗ ਲਾਗਾ ਹੈ ਤਿਨਾਂ ਨੇ ਇਸੀ ਸੇ ਮਨ ਸੇ ਮਰਨਾ ਬਿਸਰਾਇ ਦੀਆ ਹੈ॥

ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ ॥

ਵੇਦੋਂ ਮੈਂ ਜੋ ਨਾਮੁ ਉਤਮੁ ਹੈ ਸੋ ਤੋ ਸੁਨਤੇ ਹੀ ਨਹੀਂ ਹੈਂ ਔ ਭੂਤੋਂ ਕੀ ਤਰਹ ਫਿਰਤੇ ਹੈਂ ਭਾਵ ਅਸੁਧ ਹੈਂ॥

ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ ॥੧੯॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨੋਂ ਨੇ ਸਚ ਕੋ ਤਿਆਗਿਆ ਹੈ ਔ ਝੂਠ ਮੈਂ ਲਾਗੇ ਹੈਂ ਤਿਨੋਂ ਪੁਰਸੋਂ ਨੇ ਜਨਮੁ ਜੂਏ ਮੈਂ ਹਾਰਿਆ ਹੈ॥੧੯॥

ਜੀਅਹੁ ਨਿਰਮਲ ਬਾਹਰਹੁ ਨਿਰਮਲ ॥

ਜੋ ਜੀ ਸੇ ਨਿਰਮਲ ਪੁਨਾ ਬਾਹੁਰੋਂ ਭੀ ਨਿਰਮਲੁ ਹੈਂ॥

ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ ॥

ਬਾਹਰ ਸੇ ਭੀ ਸਫਾ ਔ (ਜੀਅਹੁ) ਅੰਤਰ ਸੇ ਭੀ ਸਫਾ ਹੈਂ ਔ ਸਤਿਗੁਰੋਂ ਸੇ ਉਪਦੇਸ ਲੇ ਕਰ ਸੁਭ ਕਰਣੀ ਕਮਾਈ ਹੈ॥

ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ ॥

ਤਿਨਕੋ ਝੂਠ ਕੀ (ਸੋਇ) ਖਬਰ ਹੀ ਨਹੀਂ ਪਹੁੰਚਤੀ ਕਿਉਂਕਿ ਤਿਨਕੀ ਮਨਸਾ ਸਚ ਮੈਂ ਸਮਾਈ ਹੁਈ ਹੈ॥

ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ ॥

ਮਨੁਖ ਜਨਮ ਅਮਲੋਕ ਜਿਨੋਂ ਨੇ ਖਟਿਆ ਅਰਥਾਤ ਸਫਲ ਕੀਆ ਹੈ ਸੇ (ਵਣਜਾਰੇ) ਜੀਵ ਭਲੇ ਹੈਂ॥

ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ ॥੨੦॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨਕਾ ਮਨ ਨਿਰਮਲ ਹੈ ਵਹੁ ਸਦਾ ਹੀ ਗੁਰਉਪਦੇਸ ਕੇ ਸਾਥ ਰਹਿਤੇ ਹੈਂ॥੨੦॥

ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ॥

ਜੋ ਕੋਈ ਗੁਰੋਂ ਕਾ ਸਿਖ ਗੁਰੋਂ ਕੇ ਸਾਥ ਸਨਮੁਖ ਹੋਵੈ॥

ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ ॥

ਜੋ ਕੋਈ ਸਨਮੁਖ ਸਿਖ ਹੋਵੈ ਔਰੁ ਜੀਅ ਸੇ ਗੁਰੂ ਕੇ ਸਾਥ ਰਹੇ॥

ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ ॥

ਪੁਨਹ ਗੁਰੋਂ ਕੇ ਚਰਨੋਂ ਕਾ ਰਿਦੇ ਮੈਂ ਧਿਆਨੁ ਕਰਕੇ ਅੰਤਰ ਆਪਨੇ ਸਰੂਪ ਕੋ ਚਿੰਤਨ ਕਰੇ॥

ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ ॥

ਆਪਾ ਭਾਵ ਕੇ ਛੋਡਕੈ ਸਦਾ ਗੁਰੋਂ ਕੇ ਆਸਰੇ ਰਹੇ ਔਰ ਗੁਰੂ ਸੇ ਬਿਨਾ ਔਰ ਨਾ ਕਿਸੀ ਕੋ ਰਖਕ ਜਾਣੈ॥

ਪੰਨਾ ੯੨੦

ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ ॥੨੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੁਣੋ ਹੇ ਸੰਤੋ ਸੋ ਸਿਖੁ ਗੁਰੋਂ ਕੇ ਸਨਮੁਖ ਹੋਤਾ ਹੈ॥੨੧॥

ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ ॥

ਜੇ ਕੋਈ ਸਾਕਤ ਗੁਰੋਂ ਤੇ ਬੇਮੁਖ ਹੋਵੈਗਾ ਤੋ ਬਿਨਾ ਸਤਿਗੁਰੋਂ ਕੀ ਸਰਣ ਸੇ ਮੁਕਤੀ ਕੋ ਨਹੀਂ ਪਾਵੇਗਾ॥

ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ ॥

ਹੋਰ ਥੇ ਕੋਈ ਭੀ ਮੁਕਤੀ ਕੋ ਨਹੀਂ ਪਾਵਤਾ ਹੈ ਕੋਈ ਬਿਬੇਕੀਆਂ ਸੇ ਜਾਇਕੇ ਪੁਛ ਲਏ ਭਾਵ ਵਹੁ ਭੀ ਏਹੀ ਕਹਤੇ ਹੈਂ॥

ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ ॥

ਅਨੇਕ ਜੋਨੀਓਂ ਮੈਂ ਭ੍ਰਮ ਆਵੇਗਾ ਬਿਨਾ ਸਤਿਗੁਰੋਂ ਸੇ ਮੁਕਤੀ ਨਹੀਂ ਪਾਵੇਗਾ॥

ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ ॥

ਜੋ ਫਿਰ ਗੁਰੂ ਕੀ ਚਰਨੀ ਲਾਗੇ ਔਰ ਸਤਿਗੁਰੂ ਉਪਦੇਸ ਸੁਨਾਵੈ ਤੋ ਮੁਕਤੀ ਕੋ ਪਾਵੈਗਾ

ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥

ਸ੍ਰੀ ਗੁਰੁ ਜੀ ਕਹਿਤੇ ਹੈਂ ਵੀਚਾਰ ਕਰਕੇ ਦੇਖੋ ਸਤਿਗੁਰੋਂ ਸੇ ਬਿਨਾਂ ਇਹ ਜੀਵ ਕਬੀ ਭੀ ਮੁਕਤੀ ਨਹੀਂ ਪਾਵਤਾ ਹੈ॥੨੨॥

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥

ਆਵਹੁ ਹੇ ਸਿਖੋ ਸਤਿਗੁਰੋਂ ਕੇ ਪਿਆਰਿਓ ਸਚੀ ਬਾਣੀ ਕੋ ਗਾਵਹੁ॥

ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥

ਬਾਣੀ ਤੋ ਗੁਰੋਂ ਕੀ ਗਾਵਹੁ ਪਰੰਤੂ ਬਾਣੀਆਂ ਕੇ ਬੀਚ ਸੇ (ਸਿਰਿ) ਸਿਰੋਮਣੀ ਬਾਣੀ ਜਾਣੋ॥

ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ ॥

ਜਿਨਾ ਕਉ (ਨਦਰਿ) ਪ੍ਰਮਸ੍ਵੇਰ ਕੀ (ਕਰਮੁ) ਕ੍ਰਿਪਾ ਦ੍ਰਿਸ੍ਟੀ ਹੋਵੈ ਤਿਨਕੈ ਰਿਦੈ ਮੈਂ ਸਮਾਵਤੀ ਹੈ॥

ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ ॥

ਨਾਮ ਅੰਮ੍ਰਿਤ ਕੋ ਪਾਨ ਕਰਕੇ ਸਦਾ ਹੀ ਹਰੀ ਕੇ ਅਨੰਦ ਮੈਂ ਰਹੋ ਔ (ਸਾਰਿਗਪਾਣੀ) ਸਾਰੰਗ ਧਨਖਧਾਰੀ ਅਰਥਾਤ ਪਰਮੇਸ੍ਵਰ ਕੋ ਜਪਤੇ ਰਹੋ॥

ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ ॥੨੩॥

ਸ੍ਰੀ ਗੁਰੂ ਜੀ ਕਹਤੇ ਹੈਂ ਏਹੀ ਜੋ ਭਗਵੰਤ ਸਬੰਧੀ ਸਚੀ ਬਾਣੀ ਹੈ ਇਸਕੋ ਸਦਾ ਗਾਵੋ॥੨੩॥

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥

ਸਤਿਗੁਰੂ ਬਿਨਾ ਕਹੀਏ ਸਤ ਸਰੂਪ ਔਰੁ (ਗੁਰੂ) ਪੂਜਜ ਰੂਪ ਪਰਮੇਸੁਰ ਬਿਨਾ ਭਾਵ ਜਿਸ ਬਾਨੀ ਮੈਂ ਪਰਮੇਸਰ ਦੇ ਜਨਮ ਅਰੁ ਕਰਮ ਯਥਾ ਨਾਮ ਨਹੀਂ ਹੈ ਸੋ ਕਚੀ ਹੈ ਕਿਆ ਅਧੋਗਤੀ ਕੋ ਪ੍ਰਾਪਤਿ ਕਰਨੇ ਵਾਲੀ ਹੈ ਇਸ ਪਰ ਪਰਮਾਣ ਇਕਾਦਸ ਸਕੰਧ ਮੈਂ ਕ੍ਰਿਸ਼ਨ ਜੀ ਕਾ ਕਥਨੁ ਉਧਵ ਪ੍ਰਤੀ॥

ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥

ਬਾਣੀ ਤੋ ਸਤਗੁਰੋਂ ਬਿਨਾ ਕਚੀ ਹੈ ਪਰੰਤੂ ਔਰ ਕੋਈ ਭਰਮਾਵੇ ਤੋ ਭਰਮਣਾ ਨਹੀਂ ਇਹੀ ਨਿਸਚੇ ਕਰੋ ਕੇ ਏਹ ਬਾਣੀ ਕਚੀ ਹੈ॥

ਕਿੰਥਾ ਜਨਮ ਕਰਮ ਬਹੁਤੇਰੇ । ਜਾ ਬਾਣੀ ਮੈਂ ਨਾਹੀ ਮੇਰੇ। ਬੰਧਿਆ ਬਾਨੀ ਤਾਂਹਿ ਵਿਚਾਰੋ। ਨਿਸ਼ਫਲ ਜਾਨਨ ਪੰਡਤ ਧਾਰੋ॥

ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ ॥

ਜਿਸ ਬਾਣੀ ਕੇ ਕਹਨੇ ਵਾਲੇ ਕਚੇ ਹੈਂ ਔਰੁ ਤਿਸ ਕੇ ਸੁਣਨੇ ਹਾਰੇ ਭੀ ਕਚੇ ਹੈਂ ਔਰ ਤਿਸ ਕੀ ਕਥਾ ਭੀ ਮੁਖ ਕਰਕੇ ਕਚੀ ਹੀ ਹੈ॥

ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ ॥

ਜਿਹਬਾ ਕਰਕੇ ਤੋ ਨਿਤ ਹਰਿ ਬੋਲਤੇ ਹੈਂ ਪਰੰਤੂ ਅਪਨਾ ਕਹਾ ਹੂਆ ਜੋ ਹਰਿ ਹਰਿ ਸਬਦੁ ਹੈ ਸੋ ਕਛੁ ਜਾਨਤੇ ਨਹੀਂ ਭਾਵ ਧਾਰਨ ਨਹੀਂ ਕਰਤੇ ਹੈਂ॥

ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ॥

ਜਿਨਕਾ ਚਿਤ ਮਾਇਆ ਨੇ ਹਿਰ ਲੀਆ ਹੈ ਸੋ ਪਏ ਬੋਲਤੇ ਹੈਂ (ਰਵਾਣੀ) ਪੌਣ ਕੀ ਨਿਆਈ ਅਰਥਾਤ ਬਿਅਰਥ ਹੀ ਵਾ (ਰਵਾਣੀ) ਰਵਤ ਪਏ ਅਨੁਸਾਰ ਬੋਲਤੇ ਹੈਂ॥

ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥੨੪॥

ਸ੍ਰੀ ਗੁਰੂ ਜੀ ਕਹਤੇ ਹੈਂ ਬਿਨਾ ਸਤਿਗੁਰੋਂ ਸੇ ਹੋਰ ਸਭ ਕਚੀ ਹੀ ਬਾਣੀ ਹੈ॥੨੪॥

ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥

ਗੁਰੋਂ ਕਾ ਉਪਦੇਸ (ਰਤੰਨੁ) ਅਮੋਲਕ ਹੈ ਜਿਸ ਮੈਂ ਗਿਆਨਾਦਿ ਹੀਰੇ ਜੜੇ ਹੂਏ ਹੈਂ ਭਾਵ ਉਪਦੇਸ ਮੈਂ ਹੀ ਸਭ ਸਾਧਨ ਹੈਂ॥

ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ ॥

ਜਬ ਉਪਦੇਸ ਅਮੋਲਕ ਮੈਂ ਮਨ ਲਾਗਾ ਹੈ ਤਬ (ਇਹੁ) ਇਸ ਜੀਵ ਕਾ ਪ੍ਰਮੇਸ੍ਰ ਮੈਂ ਸਮਾਵਣਾ ਹੋਇਆ ਹੈ॥

ਸਬਦ ਸੇਤੀ ਮਨੁ ਮਿਲਿਆ ਸਚੈ ਲਾਇਆ ਭਾਉ ॥

ਜਿਸਕਾ ਗੁਰ ਉਪਦੇਸ ਸਾਥ ਮਨ ਮਿਲਿਆ ਹੈ ਸੋ ਤਿਸ ਨੇ (ਸਚੈ) ਵਾਹਿਗੁਰੂ ਮੈਂ ਪ੍ਰੇਮ ਲਾਇਆ ਹੈ॥

ਆਪੇ ਹੀਰਾ ਰਤਨੁ ਆਪੇ ਜਿਸ ਨੋ ਦੇਇ ਬੁਝਾਇ ॥

ਵਹੁ ਗੁਰੂ ਕਾ ਸਬਦ ਆਪੇ ਹੀ (ਹੀਰਾ) ਗਿਆਨ ਔ ਆਪੇ ਹੀ (ਰਤਨੁ) ਬੈਰਾਗ ਰੂਪ ਹੈ ਪਰੰਤੂ ਜਿਸ ਕੋ ਵਾਹਿਗੁਰੂ ਸਮਝਾਇ ਦੇਵੈ ਸੋ ਜਾਨਤਾ ਹੈ॥

ਕਹੈ ਨਾਨਕੁ ਸਬਦੁ ਰਤਨੁ ਹੈ ਹੀਰਾ ਜਿਤੁ ਜੜਾਉ ॥੨੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਗੁਰ ਉਪਦੇਸ ਵੈਰਾਗ ਰੂਪ ਹੈ ਤਿਸ ਕੇ ਸਾਥ ਹੀਰਾ ਰੂਪ ਗਿਆਨ ਜੜਿਆ ਹੂਆ ਹੈ॥੨੫॥

ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ ॥

(ਸਿਵ) ਈਸ਼ਰ ਆਪ ਜੋ ਕਰਤਾ ਹੈ ਸੋ (ਸਕਤਿ) ਉਪਾਇਕੈ ਮਾਇਆ ਦ੍ਵਾਰਾ ਜੀਵ ਅਰਥਾਤ ਅਵਰ ਭਾਵ ਕਰਕੇ ਅਪਨਾ ਹੁਕਮ ਭੀ ਤਿਨਾ ਉਪਰ ਕਰਤਾ ਆਪ ਹੀ ਵਰਤਾਵਤਾ ਹੈ॥

ਹੁਕਮੁ ਵਰਤਾਏ ਆਪਿ ਵੇਖੈ ਗੁਰਮੁਖਿ ਕਿਸੈ ਬੁਝਾਏ ॥

ਹੁਕਮ ਵਰਤਾਵਤਾ ਹੈ ਆਪ ਜੀਵ ਕੇ ਕਰਮ ਦੇਖਤਾ ਹੈ ਪਰੰਤੂ ਇਹ ਬੂਝ ਕਿਸੇ ਗੁਰਮੁਖ ਕੋ ਸਮਝਾਵਤਾ ਹੈ ਭਾਵ ਕਿ ਜੀਵ ਕੇ ਕਰਮੋਂ ਕਾ ਈਸਰ ਫਲ ਪ੍ਰਦਾਤਾ ਹੈ॥

ਤੋੜੇ ਬੰਧਨ ਹੋਵੈ ਮੁਕਤੁ ਸਬਦੁ ਮੰਨਿ ਵਸਾਏ ॥

ਇਹ ਜੀਵ ਤਬ ਬੰਧਨ ਤੋੜ ਕੇ ਮੁਕਤ ਹੋਤਾ ਹੈ ਜਬ ਗੁਰ ਉਪਦੇਸ ਕੋ ਮਨ ਮੈਂ ਬਸਾਵਤਾ ਹੈ॥

ਗੁਰਮੁਖਿ ਜਿਸ ਨੋ ਆਪਿ ਕਰੇ ਸੁ ਹੋਵੈ ਏਕਸ ਸਿਉ ਲਿਵ ਲਾਏ ॥

ਜਿਸਕੋ ਆਪ ਵਾਹਿਗੁਰੂ ਗੁਰਮੁਖ ਕਰਤਾ ਹੈ ਸੋ ਹੋਤਾ ਹੈ ਜੋ ਏਕ ਕੇ ਸਾਥ ਲਿਵ ਲਾਵਤਾ ਹੈ॥

ਕਹੈ ਨਾਨਕੁ ਆਪਿ ਕਰਤਾ ਆਪੇ ਹੁਕਮੁ ਬੁਝਾਏ ॥੨੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਵਹੁ ਕਰਤਾ ਅਪਨੇ ਹੁਕਮ ਕੌ ਆਪ ਹੀ ਸਮਝਾਵਤਾ ਹੈ॥੨੬॥

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ ॥

ਸਤਾਈ ਸਿਮ੍ਰਤੀਆਂ ਔ ਖਟ ਸਾਸਤ੍ਰ ਪਾਪ ਔ ਪੁਨੋਂ ਕੋ ਤਥਾ ਤਿਨ ਕੇ ਫਲੋਂ ਕੋ ਬੀਚਾਰਤੇ ਹੈਂ ਪਰੰਤੂ ਤਿਨਾਂ ਦੁਆਰਾ ਤਤ ਸਰੂਪ ਕੀ (ਸਾਰ) ਯਥਾਰਥ ਖਬਰ ਨਹੀਂ ਜਾਨੀ ਜਾਤੀ॥

ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ ॥

ਕਿਉਂਕਿ ਗੁਰੋਂ ਬਿਨਾਂ ਤਿਨ ਸ਼ਾਸਤ੍ਰੋਂ ਕੇ ਕੇਵਲ ਬੀਚਾਰਨੇ ਸੇ ਤਤ ਕੀ ਸਾਰ ਪੀਛੇ ਨਹੀਂ ਜਾਨੀ ਔ ਅਬ ਭੀ ਤਤ ਸਰੂਪ ਕੀ ਸਾਰ ਗੁਰੂ ਬਿਨਾਂ ਕਿਸੇ ਨਹੀਂ ਜਾਨੀ ਹੈ॥

ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ ॥

ਕਿਉਂਕਿ ਤੀਨੋਂ ਗੁਣੋਂ ਕੇ ਭ੍ਰਮ ਮੈਂ ਸੰਸਾਰ ਸੋਇਆ ਹੈ ਅਰਥਾਤ ਅਗਜਾਤ ਹੋ ਰਹਿਆ ਹੈ ਇਸੀ ਸੇ ਸੰਸਾਰ ਕੀ ਅਵਸਥਾ ਸੁਤਿਆਂ ਹੀ ਬੀਤ ਗਈ ਹੈ॥

ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ ॥

ਗੁਰੂ ਕੀ ਕ੍ਰਿਪਾ ਸੇ ਸੋ ਪੁਰਸ਼ ਜਾਗੇ ਹੈਂ ਜਿਨ ਕੇ ਮਨ ਮੈਂ ਹਰੀ ਬਸਿਆ ਹੈ ਔ ਮੁਖ ਸੇ ਬਾਣੀ ਕਰਕੇ ਭੀ ਨਾਮ ਅੰਮ੍ਰਤ ਕੋ ਬੋਲਤੇ ਹੈਂ॥

ਕਹੈ ਨਾਨਕੁ ਸੋ ਤਤੁ ਪਾਏ ਜਿਸ ਨੋ ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ ॥੨੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੋ ਤਤ ਸਰੂਪ ਕੋ ਪਾਵਤਾ ਹੈ ਜਿਸ ਕੀ ਰਾਤ ਦਿਨ ਹਰੀ ਮੈਂ ਬ੍ਰਿਤੀ ਬਾਗਤੀ ਹੈ ਔ ਤਿਸੀ ਕੀ (ਜਾਗਤ) ਗਿਆਤ ਮੈਂ ਅਵਸਥਾ ਬਤੀਤ ਹੁਈ ਹੈ॥੨੭॥

ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ ॥

ਜੋ ਮਾਤਾ ਕੇ ਪੇਟ ਮੈਂ ਪ੍ਰਤਿਪਾਲਾ ਕਰਤਾ ਹੈ ਸੋ ਐਸਾ ਸਮ੍ਰਥ ਮਨ ਤੇ ਕਿਉਂ ਵਿਸਾਰੀਐ॥

ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਆਹਾਰੁ ਪਹੁਚਾਵਏ ॥

ਏਤਾ ਵਡਾ ਦਾਤਾ ਮਨ ਸੇ ਕਿਉਂ ਵਿਸਾਰੀਐ ਜੋ ਜਠਰਾਗਨੀ ਮੈਂ ਆਹਾਰੁ ਪਹੁੰਚਾਵਤਾ ਹੈ॥

ਓਸ ਨੋ ਕਿਹੁ ਪੋਹਿ ਨ ਸਕੀ ਜਿਸ ਨਉ ਆਪਣੀ ਲਿਵ ਲਾਵਏ ॥

ਜਿਸ ਪੁਰਸ ਕੋ ਅਪਨੀ ਪ੍ਰੀਤਿ ਲਾਵਤਾ ਹੈ ਉਸ ਪੁਰਸ ਕੋ ਕੁਛ (ਪੋਹਿ) ਬਿਆਪ ਨਹੀਂ ਸਕਤਾ ਹੈ ਭਾਵ ਕੋਈ ਬਿਘਨੁ ਨਹੀਂ ਲਾਗਤਾ ਹੈ॥

ਪੰਨਾ ੯੨੧

ਆਪਣੀ ਲਿਵ ਆਪੇ ਲਾਏ ਗੁਰਮੁਖਿ ਸਦਾ ਸਮਾਲੀਐ ॥

ਪਰੰਤੂ ਅਪਨੀ ਪ੍ਰੀਤ ਵਹੁ ਪਰਮੇਸ੍ਵਰ ਆਪ ਹੀ ਲਾਵਤਾ ਹੈ ਇਸਤੇ ਗੁਰਮੁਖ ਹੋਇਕੈ ਤਿਸੀ ਵਾਹਿਗੁਰੂ ਕੋ ਸਦੈਵ ਸੰਭਾਲਤੇ ਰਹੀਏ॥

ਕਹੈ ਨਾਨਕੁ ਏਵਡੁ ਦਾਤਾ ਸੋ ਕਿਉ ਮਨਹੁ ਵਿਸਾਰੀਐ ॥੨੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਏਡਾ ਵਡਾ ਦਾਤਾ ਕਿਉਂ ਮਨ ਸੇ ਬਿਸਾਰੀਏ ਭਾਵ ਸਿਮਰਤੇ ਰਹੀਏ॥੨੮॥

ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ॥

ਜੈਸੀ ਅਗਨੀ ਮਾਤਾ ਕੇ ਗ੍ਰਭ ਮੈਂ ਹੈ ਤੈਸੀ ਹੀ ਅਗਨੀ ਰੂਪ ਬਾਹਰ ਨਿਕਸੇ ਕੋ ਮਾਇਆ ਜਲਾਵਤੀ ਹੈਂ॥

ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ ॥

ਮਾਇਆ ਔ ਅਗਨੀ ਏਹੁ ਸਭ ਪ੍ਰਕਾਰ ਇਕੋ ਜੇਹੀ ਹੈ ਇਹੁ ਆਦ ਸੇ ਪਰਮੇਸ੍ਵਰ ਨੇ ਖੇਲ ਹੀ ਰਚਾਇਆ ਹੂਆ ਹੈ॥

ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ ॥

ਜਾਂ ਤਿਸ ਵਾਹਿਗੁਰੂ ਕੋ ਭਾਇਆ ਤਾਂ ਜਨਮਿਆਂ ਤੋ ਪਰਵਾਰ ਕੋ ਇਸ ਕਾ ਜਨਮਣਾ ਭਲਾ ਭਾਇਆ ਹੈ॥

ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥

ਜਬ ਇਸਕੀ ਪਰਮੇਸ੍ਵਰ ਸੇ ਬ੍ਰਿਤੀ ਛੂਟੀ ਤੋ ਮਾਇਆ ਨੇ ਅਪਨਾ ਹੁਕਮੁ ਵਰਤਾਇਆ ਤਉ ਪਦਾਰਥੋਂ ਕੀ ਤ੍ਰਿਸਨਾ ਲਾਗ ਗਈ॥

ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥

ਏਹੀ ਮਾਇਆ ਹੈ ਜਿਸ ਕਰਕੇ ਹਰੀ ਬਿਸਰ ਜਾਏ ਔ ਮੋਹ ਉਤਪੰਨ ਹੋਵੈ ਜਿਸ ਮੋਹ ਨੇ ਦੂਜਾ ਭਾਵ ਜੀਵ ਕੋ ਲਾਇਆ ਹੈ ਭਾਵ ਕਾਰਜ ਦੁਆਰੇ ਜਾਣੀਤੀ ਹੈ ਹੋਰ ਕੋਈ ਰੰਗ ਰੂਪੁ ਨਹੀਂ॥

ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ ॥੨੯॥

ਸ੍ਰੀ ਗੁਰੂ ਜੀ ਕਹਿਤੇ ਹੈਂ ਗੁਰੋਂ ਕੀ ਕ੍ਰਿਪਾ ਕਰਿਕੇ ਜਿਨੋਂ ਕੀ ਪ੍ਰੀਤੀ ਹਰੀ ਮੈਂ ਲਾਗੀ ਹੈ ਤਿਨੋਂ ਨੇ ਮਾਇਆ ਕੇ ਬੀਚ ਰਹਿਤੇ ਹੀ ਪ੍ਰਭੂ ਕੋ ਪਾਇਆ ਹੈ॥੨੯॥

ਹਰਿ ਆਪਿ ਅਮੁਲਕੁ ਹੈ ਮੁਲਿ ਨ ਪਾਇਆ ਜਾਇ ॥

ਹਰੀ ਆਪ ਅਮੋਲਕ ਹੈ ਇਸੀ ਤੇ ਉਸ ਕਾ ਮੋਲ ਨਹੀਂ ਪਾਇਆ ਜਾਤਾ॥

ਮੁਲਿ ਨ ਪਾਇਆ ਜਾਇ ਕਿਸੈ ਵਿਟਹੁ ਰਹੇ ਲੋਕ ਵਿਲਲਾਇ ॥

ਕਿਸੇ (ਵਿਟਹੁ) ਪਾਸੋਂ ਮੁਲ ਨਹੀਂ ਪਾਇਆ ਜੈਸਾ ਹੈ ਬਹੁਤੇਰੇ ਲੋਕ ਬਿਲਲਾਇ ਰਹੇ ਹੈਂ ਭਾਵ ਅਤੀ ਜਤਨ ਕਰ ਚੁਕੇ ਹੈਂ॥

ਐਸਾ ਸਤਿਗੁਰੁ ਜੇ ਮਿਲੈ ਤਿਸ ਨੋ ਸਿਰੁ ਸਉਪੀਐ ਵਿਚਹੁ ਆਪੁ ਜਾਇ ॥

ਜੋ ਸਤਿਗੁਰੂ ਐਸਾ ਮਿਲ ਜਾਏ ਭਾਵ ਜੈਸਾ ਬੇਦ ਕਥਨ ਕਰਤਾ ਹੈ ਅਰਥਾਤ ਬ੍ਰਹਮ ਸ੍ਰੋਤ੍ਰੀ ਬ੍ਰਹਮ ਨੇਸਟੀ ਉਸਕੋ ਸਿਰ ਸੌਂਪ ਦੇਈਏ ਤੋ ਮਨ ਵਿਚੋਂ ਆਪਾ ਭਾਵ ਚਲਾ ਜਾਏ॥

ਜਿਸ ਦਾ ਜੀਉ ਤਿਸੁ ਮਿਲਿ ਰਹੈ ਹਰਿ ਵਸੈ ਮਨਿ ਆਇ ॥

ਹਰੀ ਹੀ ਮਨ ਮੈਂ ਆਇ ਵਸਤਾ ਹੈ ਪੁਨਾ ਤਿਸਕੌ ਇਹ ਜੀਉ ਮਿਲ ਰਹਤਾ ਹੈ ਜਿਸਕਾ ਜੀਵ ਆਪਸੇ ਭਿੰਨ ਕੀਆ ਹੂਆ ਥਾ॥

ਹਰਿ ਆਪਿ ਅਮੁਲਕੁ ਹੈ ਭਾਗ ਤਿਨਾ ਕੇ ਨਾਨਕਾ ਜਿਨ ਹਰਿ ਪਲੈ ਪਾਇ ॥੩੦॥

ਆਪ ਹਰੀ ਅਮੋਲਕ ਹੈ ਤਿਨ ਕੇ ਭਾਗ ਵਡੇ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨਕੇ (ਪਲੈ) ਅੰਤਸਕਰਣ ਮੈਂ (ਪਾਇ) ਪ੍ਰਾਪਤਿ ਹੋਤਾ ਹੈ॥੩੦॥

ਹਰਿ ਰਾਸਿ ਮੇਰੀ ਮਨੁ ਵਣਜਾਰਾ ॥

ਇਹ ਮਨ ਮੇਰਾ ਵਣਜਾਰਾ ਹੈ ਔ ਹਰੀ ਨਾਮ ਕੀ ਸਰਧਾ ਮੇਰੀ ਰਾਸ ਹੈ॥

ਹਰਿ ਰਾਸਿ ਮੇਰੀ ਮਨੁ ਵਣਜਾਰਾ ਸਤਿਗੁਰ ਤੇ ਰਾਸਿ ਜਾਣੀ ॥

ਹਰੀ ਦੀ ਸਰਧਾ ਮੇਰੀ ਰਾਸ ਹੈ ਔ ਮੇਰਾ ਮਨ ਵਣਜਾਰਾ ਹੈ ਪਰੰਤੂ ਸਤਿਗੁਰੋਂ ਸੇ ਸਰਧਾ ਰੂਪ ਰਾਸ ਜਾਣੀ ਹੈ॥

ਹਰਿ ਹਰਿ ਨਿਤ ਜਪਿਹੁ ਜੀਅਹੁ ਲਾਹਾ ਖਟਿਹੁ ਦਿਹਾੜੀ ॥

ਹੇ ਜੀਵ ਤੁਮ ਭੀ ਹਰਿ ਹਰਿ ਨਾਮ ਕੋ ਨਿਤ ਹੀ ਜਪੋ ਪੁਨਾ (ਦਿਹਾੜੀ) ਦਿਨ ਦਿਨ ਵਿਖੇ ਏਹੀ ਲਾਭ ਖਟੋ॥

ਏਹੁ ਧਨੁ ਤਿਨਾ ਮਿਲਿਆ ਜਿਨ ਹਰਿ ਆਪੇ ਭਾਣਾ ॥

ਏਹ ਹਰੀ ਰੂਪ ਧਨ ਤਿਨਾ ਕੋ ਮਿਲਿਆ ਹੈ ਜਿਨ ਕਉ ਹਰੀ ਨੇ ਆਪ (ਭਾਣਾ) ਚਾਹਿਆ ਹੈ॥

ਕਹੈ ਨਾਨਕੁ ਹਰਿ ਰਾਸਿ ਮੇਰੀ ਮਨੁ ਹੋਆ ਵਣਜਾਰਾ ॥੩੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੇਰੀ ਤੋ ਹਰੀ ਰਾਸ ਹੈ ਔ ਮਨ ਮੇਰਾ ਵਣਜਾਰਾ ਹੂਆ ਹੈ॥੩੧॥

ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ ॥

ਹੇ ਮੇਰੀ ਰਸਨਾ ਤੂੰ (ਅਨ) ਹੋਰ ਰਸੋਂ ਮੈਂ ਰਾਚ ਰਹੀ ਹੈਂ ਇਸੀ ਸੇ ਤੇਰੀ ਪਿਆਸ ਨਹੀਂ ਜਾਤੀ ਹੈ॥

ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ ॥

(ਜਿਚਰੁ) ਜਬ ਤਕ ਤੇਰੇ ਹਰੀ ਰਸ ਪਲੇ ਨਹੀਂ ਪੜਤਾ ਤਬ ਤਕ ਤੇਰੀ ਤ੍ਰਿਸਨਾ ਹੋਰ ਕਿਸੇ ਕਰਕੇ ਜਾਤੀ ਨਹੀਂ ਹੈ॥

ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ ਬਹੁੜਿ ਨ ਤ੍ਰਿਸਨਾ ਲਾਗੈ ਆਇ ॥

ਜੇ ਹਰੀ ਰਸ ਕੋ ਪਾਇ (ਪਲੈ) ਅੰਤਸਕਰਣ ਮੈਂ ਧਾਰੇ ਔ ਹਰੀ ਰਸਕੋ ਹੀ ਪਾਨ ਕਰੇ ਭਾਵ ਜਪੇ ਫੇਰ ਤ੍ਰਿਸ਼ਨਾ ਕਬੀ ਨ ਆਇਕੇ ਲਾਗੇਗੀ॥

ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥

ਜਿਸਕੋ ਸੋ ਪਰਮੇਸ੍ਵਰ ਕੀ ਕ੍ਰਿਪਾ ਤੇ ਸਤਿਗੁਰੂ ਆਇ ਮਿਲਤੇ ਹੈਂ ਇਹ ਜੋ ਹਰੀ ਕਾ ਰਸ ਹੈ ਸੋ ਪੁਰਸ਼ ਤਬ ਪਾਇ ਲੇਤਾ ਹੈ॥

ਕਹੈ ਨਾਨਕੁ ਹੋਰਿ ਅਨ ਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ ॥੩੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੋਰ ਸਭ ਦ੍ਵੈਤ ਕੇ ਰਸ ਵਾ (ਅਨਰਸ) ਕੁਰਸ ਬੀਸਰ ਜਾਤੇ ਹੈਂ ਜਬ ਹਰੀ ਰਸ ਮਨ ਮੈਂ ਆਇ ਬਸਤਾ ਹੈ॥੩੨॥

ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ ॥

ਹੇ ਮੇਰਿਆ ਸਰੀਰਾ ਹਰੀ ਨੇ ਜਬ ਤੁਮਾਰੇ ਮੈਂ ਜੋਤ ਰਖੀ ਹੈ ਤਾਂ ਤੂੰ ਇਸ ਜਗਤ ਮੈਂ ਆਇਆ ਹੈਂ॥

ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ ॥

ਹਰੀ ਨੇ ਜਬ ਤੇਰੇ ਮੈਂ ਅਪਨੀ ਸਤਾ ਰਖੀ ਹੈ ਤਾਂ ਤੂੰ ਜਗਤ ਮੈਂ ਆਇਆ ਹੈਂ॥

ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ ॥

ਹਰੀ ਆਪ ਹੀ ਮਾਤਾ ਰੂਪ ਹੈ ਔ ਹਰੀ ਆਪ ਹੀ ਪਿਤਾ ਸਰੂਪ ਹੈ ਜਿਸਨੇ ਹੇ ਜੀਉ ਤੇਰੇ ਕੋ ਉਤਪਤ ਕਰਕੇ ਏਹ ਸੰਸਾਰ ਦਿਖਾਇਆ ਹੈ॥

ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ ਚਲਤੁ ਨਦਰੀ ਆਇਆ ॥

ਜੋ ਜਗਤ (ਚਲਤੁ) ਕੌਤਕ ਭਾਵ ਮਦਾਰੀ ਕੀ ਖੇਡ ਸਮ ਹੂਆ ਹੂਆ ਹੈ ਔਰ ਸੱਤ ਪ੍ਰਤੀਤ ਹੋ ਰਹਿਆ ਥਾ ਔਰ ਜਬ ਗੁਰੋਂ ਕੀ ਕਿਰਪਾ ਕਰਕੇ ਪਰਮੇਸਰ ਨੂੰ ਜਾਨਿਆ ਤਬ ਇਹ ਸਾਰ ਮਦਾਰੀ ਕੀ (ਚਲਤੁ) ਬਾਜੀ ਰੂਪ ਨਜਰ ਆਇਆ ਹੈ ਭਾਵ ਜਗਤ ਕੋ ਝੂਠਾ ਜਾਨਿਆ ਹੈ॥

ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ ਤਾ ਤੂ ਜਗ ਮਹਿ ਆਇਆ ॥੩੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਸ੍ਰਿਸਟ ਕਾ ਮੂਲ ਜੋ ਅਗਜਾਨ ਹੈ ਤਿਸੁ ਕਰ ਪਹਿਲੇ ਜਗਤੁ ਰਚਿਆ ਪੁਨਾ ਤੇਰੇ ਸਰੀਰ ਮੈਂ ਅਪਨੀ (ਜੋਤਿ) ਸਤਾ ਰਾਖੀ ਹੈ ਤਾਂ ਤੂੰ ਜਗ ਮੈਂ ਆਇਆ ਹੈਂ।॥੩੩॥

ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ ॥

ਪ੍ਰਭ ਕਾ ਜਬ (ਆਗਮੁ) ਆਉਣਾ ਭਾਵ ਪ੍ਰਗਟ ਹੋਣਾ ਸੁਣਿਆ ਤੋ ਮਨ ਮੇਂ ਬਹੁਤ ਚਾਉ ਹੁਆ ਹੈ॥

ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ ॥

ਹੇ ਸੰਤ ਰੂਪ ਸਖੀ ਹਰੀ ਕੇ ਮੰਗਲ ਕੋ ਗਾਇਨ ਕਰੁ ਜਿਨੋਂ ਨੇ ਗਾਇਆ ਹੈ ਤਿਨਕਾ ਸਭੀ (ਗ੍ਰਿਹੁ) ਸਰੀਰ ਔਰ (ਮੰਦਰੁ) ਰਿਦਾ ਸੋਭਿਆ ਹੈ॥

ਹਰਿ ਗਾਉ ਮੰਗਲੁ ਨਿਤ ਸਖੀਏ ਸੋਗੁ ਦੂਖੁ ਨ ਵਿਆਪਏ ॥

ਹਰੀ ਕੇ ਮੰਗਲ ਨਿਤ ਹੀ ਗਾਓ ਹੇ ਸਖੀ ਇਸੀ ਤੇ ਸੋਗ ਔ ਦੁਖ ਨਹੀਂ ਬਿਆਪੇਂਗੇ॥

ਗੁਰ ਚਰਨ ਲਾਗੇ ਦਿਨ ਸਭਾਗੇ ਆਪਣਾ ਪਿਰੁ ਜਾਪਏ ॥

ਗੁਰੋਂ ਕੀ ਚਰਨੀ ਲਾਗੇ ਹੈਂ ਦਿਨ ਬਡੇ ਹੀ ਸਭਾਗੇ ਆਏ ਹੈਂ ਅਪਨਾ ਜੋ ਪਤੀ ਹੈ ਤਿਸ ਕੋ ਜਪਤੇ ਹਾਂ॥

ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ ॥

ਇਕ ਰਸ ਗੁਰ ਉਪਦੇਸ ਕੀ ਬਾਣੀ ਜਾਣੀ ਹੈ ਭਾਵ ਨਰੰਤ੍ਰ ਵੀਚਾਰ ਕੀਆ ਹੈ ਇਸੀ ਤੇ ਹਰਿ ਹਰਿ ਨਾਮੁ ਕੇ ਰਸ ਕੋ ਭੋਗਤੇ ਹੈਂ॥

ਪੰਨਾ ੯੨੨

ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ ॥੩੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਪ੍ਰਭੂ ਆਪ ਹੀ ਮਿਲਿਆ ਹੈ ਜੋ ਬ੍ਰਹਮਾਦਿਕੋਂ ਕੇ ਕਰਨੇ ਜੋਗਹ ਹੈ॥੩੪॥

ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ ਕਿਆ ਤੁਧੁ ਕਰਮ ਕਮਾਇਆ ॥

ਹੇ ਮੇਰਿਆ ਸਰੀਰਾ ਇਸ ਜੁਗ ਮੈਂ ਆਇ ਕੈ ਤੈਨੇ ਕਿਆ ਸੁਭ ਕਰਮੁ ਕਮਾਇਆ ਹੈ॥

ਕਿ ਕਰਮ ਕਮਾਇਆ ਤੁਧੁ ਸਰੀਰਾ ਜਾ ਤੂ ਜਗ ਮਹਿ ਆਇਆ ॥

ਕਿਆ ਕਰਮ ਕਮਾਇਆ ਹੈ ਤੈਨੇ ਹੇ ਸਰੀਰਾ ਜਾ ਤੂੰ ਜਗਤ ਮੈਂ ਆਇਆ ਹੈਂ॥

ਜਿਨਿ ਹਰਿ ਤੇਰਾ ਰਚਨੁ ਰਚਿਆ ਸੋ ਹਰਿ ਮਨਿ ਨ ਵਸਾਇਆ ॥

ਜਿਸ ਹਰੀ ਨੇ ਤੇਰਾ ਇਹੁ (ਰਚਨੁ) ਬਣਾਉ ਬਣਾਇਆ ਹੈ ਸੋ ਹਰੀ ਤੈਨੇ ਮਨ ਮੈਂ ਨਹੀਂ ਵਸਾਇਆ ਹੈ ਤੋ ਹੋਰ ਕਾਰਜ ਸਭੀ ਵਿਅਰਥ ਹੈਂ॥

ਗੁਰ ਪਰਸਾਦੀ ਹਰਿ ਮੰਨਿ ਵਸਿਆ ਪੂਰਬਿ ਲਿਖਿਆ ਪਾਇਆ ॥

ਗੁਰੋਂ ਕੀ ਕ੍ਰਿਪਾ ਕਰਕੇ ਜਿਨੋਂ ਕੇ ਹਰੀ ਮਨ ਮੈਂ ਬਸਿਆ ਹੈਂ ਸੋ ਤਿਨੋਂ ਨੇ ਪੂਰਬਲੇ ਲੇਖ ਲਿਖੇ ਅਨੁਸਾਰ ਹੀ ਪਾਇਆ ਹੈ॥

ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ ਜਿਨਿ ਸਤਿਗੁਰ ਸਿਉ ਚਿਤੁ ਲਾਇਆ ॥੩੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨਕਾ ਇਹੁ ਸਰੀਰ ਪਰਵਾਣੁ ਹੋਆ ਹੈ ਜਿਨੋਂ ਨੇ ਸਤਿਗੁਰੋਂ ਸੇ ਚਿਤ ਕੋ ਲਾਇਆ ਹੈ॥੩੫॥

ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥

ਹੇ ਮੇਰਿਓ ਨੇਤਰੋ ਹਰੀ ਨੇ ਤੁਮਾਰੇ ਮੈਂ ਪ੍ਰਕਾਸ ਰੂਪ ਜੋਤ ਧਰੀ ਹੈ ਇਸ ਤੇ ਤੁਸੀਂ ਹਰੀ ਬਿਨਾ ਹੋਰ ਕੋਈ ਨਾ ਦੇਖੋ॥

ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ ॥

ਹਰੀ ਬਿਨਾ ਹੋਰ ਕੋਈ ਨਾ ਦੇਖੋ ਹਰੀ (ਨਦਰੀ) ਕਿਰਪਾ ਕਰਨੇ ਵਾਲਾ ਹੈ ਸੋਈ (ਨਿਹਾਲਿਆ) ਦੇਖਣਾ ਚਾਹੀਏ ਭਾਵ ਹਰੀ ਕੋ ਦੇਖੋ॥

ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥

ਇਹ (ਵਿਸੁ) ਸਮੂਹਾ ਵਾ ਜਹਰ ਰੂਪ ਭਾਵ ਦੁਖਦਾਈ ਸੰਸਾਰ ਜੋ ਤੁਮ ਦੇਖਤੇ ਹੋ ਏਹ ਸਭ ਹਰੀ ਕਾ ਰੂਪ ਅਬ ਹੈ ਪੀਛੇ ਭੀ ਮਹਾਤਮਾ ਕੋ ਹਰੀ ਰੂਪ ਹੀ ਏਹ ਨਜਰੀ ਆਇਆ ਹੈ॥

ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ ॥

ਗੁਰਪਰਸਾਦੀ ਗੁਰਾਂ ਦੀ ਕ੍ਰਿਪਾ ਤੇ ਜਾਨਿਆ ਹੈ ਜਾਂ ਦੇਖਿਆ ਤੋ ਏਕੁ ਵਾਹਿਗੁਰੂ ਹੀ ਹੈ ਪੁਨ: ਹਰੀ ਬਿਨਾ ਹੋਰ ਕੋਈ ਨਹੀਂ ਹੈ॥

ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥੩੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਇਹ ਅਸਥੂਲ ਨੇਤ੍ਰ ਅੰਧੇ ਸੇ ਸਤਿਗੁਰੋਂ ਕੇ ਮਿਲਨੇ ਸੇ ਦਿਬ ਦ੍ਰਿਸਟੀ ਗਜਾਨੀ ਦ੍ਰਿਸਟੀ ਹੋ ਗਈ ਹੈ ਭਾਵ ਸਭ ਕੋ ਪਰਮੇਸ੍ਵਰ ਰੂਪੁ ਦੇਖਤੇ ਹੈਂ॥੩੬॥

ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥

ਹੇ ਮੇਰਿਓ ਕਰਣੋ ਤੁਸੀਂ ਸਚੇ ਹਰੀ ਨੇ ਅਪਨੇ ਨਾਮ ਕੇ ਸੁਨਨੇ ਕੋ (ਪਠਾਏ) ਭੇਜੇ ਹੋ॥

ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ ॥

ਤੁਸੀਂ ਜੋ ਸਰੀਰ ਕੇ ਸਾਥ ਲਾਏ ਹੋ ਸੋ ਸਾਚੇ ਨਾਮ ਕੇ ਸੁਨਨੇ ਲੀਏ ਭੇਜੇ ਹੋ ਤਾਂ ਤੇ ਸਚ ਸਰੂਪ ਕੇ (ਬਾਣੀ) ਉਪਦੇਸ਼ ਕੋ ਸੁਣੋ॥

ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ ॥

ਜਿਸਕੇ ਸੁਣਨੇ ਤੇ ਜਗਜਾਸੂ ਜਨਾ ਕਾ ਮਨ ਤਨ ਹਰਿਆ ਹੋਇਆ ਹੈ ਔ ਰਸਨਾ ਰਸ ਮੈਂ ਸਮਾਈ ਹੈ॥

ਸਚੁ ਅਲਖ ਵਿਡਾਣੀ ਤਾ ਕੀ ਗਤਿ ਕਹੀ ਨ ਜਾਏ ॥

ਜੋ ਸਚਾ ਅਲਖ ਅਸਚਰਜ ਰੂਪ ਹੈ ਤਿਸ ਕੀ ਤੋ ਗਤੀ ਕਹੀ ਨਹੀਂ ਜਾਤੀ॥

ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ ॥੩੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਨਾਮ ਅੰਮ੍ਰਤ ਕੋ ਸੁਨੋ ਤੋ ਪਵਿਤ੍ਰ ਹੋਵੋਗੇ ਕਿਉਂਕਿ ਤੁਸੀਂ ਸਚੇ ਨਾਮ ਸੁਣਨੇ ਕੋ ਹੀ ਭੇਜੇ ਹੋ॥੩੭॥

ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥

ਹਰਿ ਪਿਆਰੇ ਨੇ ਜੀਉ ਨੂੰ ਸਰੀਰ ਰੂਪ ਗੁਫਾ ਕੇ ਅੰਦਰ ਰਖ ਕੈ ਵਿਚ ਬਾਜਾ ਪੌਨ ਕਾ ਵਜਾਇਆ ਹੈ ਭਾਵ ਪ੍ਰਾਣਪੌਣ ਕਰਕੇ ਸਭ ਚੇਸਟਾ ਕਰਾਈ ਹੈ॥

ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ ॥

ਵਾਜਾ ਪੌਣ ਕਾ ਵਜਾਇਆ ਹੈ ਔ ਸਰੀਰ ਕੇ ਨੋ ਦੁਆਰੇ (ਪਰਗਟ) ਖੁਲੇ ਕੀਏ ਹੈਂ ਪੁਨ: ਦਸਵਾਂ ਜੋ ਦਰ ਹੈ ਗੁਪਤ ਹੀ ਰਖਿਆ ਹੈ॥

ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥

ਜਿਨੋਂ ਨੇ ਗੁਰੋਂ ਦੁਆਰੇ ਸ੍ਰਧਾ ਲਾਈ ਹੈ ਤਿਨਾ ਇਕਨਾ ਕੋ ਗੁਰਾਂ ਨੇ ਪ੍ਰਤਖ ਦਸਵਾਂ ਦੁਆਰ ਵਾ ਸੁਰਗ ਆਦਿ ਨਵੇਂ ਕਾ ਆਸਰਾ ਰੂਪ ਦਸਵਾਂ ਚੈਤਨ ਦਿਖਾਇਆ ਹੈ॥

ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ ॥

ਤਿਸਕੇ ਬੀਚ ਅਨੇਕ ਹੀ ਤਰਾਂ ਕਾ ਨਾਮ ਰੂਪ ਸੰਸਾਰ ਹੈ ਪੁਨਾ ਨੌ ਨਿਧੋਂ ਕਾ ਕਰਤਾ ਹੈ ਵਹੁ ਕੈਸਾ ਹੈ ਕਿ ਤਿਸ ਕਾ ਅੰਤ ਨਹੀਂ ਪਾਇਆ ਜਾਤਾ ਭਾਵ ਸੇ ਬੇਅੰਤ ਪਰਮੇਸਰ ਦੇਖਿਆ ਹੈ ਵਾ ਦਸਵੇਂ ਦੁਆਰ ਮੈਂ ਪੂਰਬੋਕਤ ਸਭ ਕੁਛ ਹੈ॥

ਕਹੈ ਨਾਨਕੁ ਹਰਿ ਪਿਆਰੈ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥੩੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਰੀ ਪਿਆਰੇ ਨੇ ਜੀਉ ਕੋ ਸਰੀਰ ਰੂਪ ਗੁਫਾ ਕੇ ਅੰਤਰ ਰਖਕੇ ਪੁਨਾ ਪਵਣ ਕਾ ਵਾਜਾ ਵਜਾਇਆ ਹੈ॥੩੮॥

ਅਨੰਦ ਬਾਣੀ ਕੇ ਮਹਾਤਮ ਕੀ ਇਹੁ ਇਕ ਪਉੜੀ ਚੌਥੀ ਪਾਤਸਾਹੀ ਨੇ ਉਚਾਰੀ ਹੈ॥

ਏਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ ॥

ਇਹ ਜੋ ਸਚਾ (ਸੋਹਿਲਾ) ਜਸ ਹੈ ਅਨੰਦ ਨਾਮ ਬਾਣੀ ਹੈ (ਸਾਚੈ ਘਰਿ) ਸਾਧ ਸੰਗਤ ਮੈਂ ਮਿਲ ਕੇ ਗਾਵਹੁ॥

ਗਾਵਹੁ ਤ ਸੋਹਿਲਾ ਘਰਿ ਸਾਚੈ ਜਿਥੈ ਸਦਾ ਸਚੁ ਧਿਆਵਹੇ ॥

ਇਸ ਜਸ ਵਾ ਅਨੰਦ ਬਾਣੀ ਕੋ ਘਰ ਸਾਚੈ ਮੈਂ ਗਾਵਹੁ ਜਹਾਂ ਸਦਾ ਸਚ ਕਾ ਹੀ ਧਿਆਨ ਹੋਤਾ ਹੈ॥ ਸੋਹਿਲਾ ਗਾਵਨੇ ਵਾਲੇ ਇਸ ਪ੍ਰਕਾਰ ਬੇਨਤੀ ਕਰਤੇ ਹੈਂ॥

ਸਚੋ ਧਿਆਵਹਿ ਜਾ ਤੁਧੁ ਭਾਵਹਿ ਗੁਰਮੁਖਿ ਜਿਨਾ ਬੁਝਾਵਹੇ ॥

ਹੇ ਪਰਮੇਸਰ ਜੋ ਤੇਰੇ ਸਚ ਸਰੂਪ ਕੋ ਧਿਆਵਤੇ ਹੈਂ ਸੋ ਤੇਰੇ ਕੋ ਭਾਵਤੇ ਹੈਂ ਸੋ ਕਉਨ ਹੈਂ ਗੁਰੋਂ ਦੁਆਰੇ ਜਿਨ ਕੋ ਸਮਝ ਆਵਤੀ ਹੈ ਸੋ ਹੈਂ॥

ਇਹੁ ਸਚੁ ਸਭਨਾ ਕਾ ਖਸਮੁ ਹੈ ਜਿਸੁ ਬਖਸੇ ਸੋ ਜਨੁ ਪਾਵਹੇ ॥

ਇਹੁ ਸਚ ਰੂਪ ਜੋ ਅਨੰਦ ਹੈ ਸੋ ਸਭਨਾ ਕਾ ਸੁਆਮੀ ਰਖਜਕ ਹੈ ਪਰੰਤੂ ਜਿਸਕੋ ਸਤਿਗੁਰੂ ਬਖਸੇ ਸੋ ਜਨ ਪਾਵਤਾ ਹੈ॥

ਕਹੈ ਨਾਨਕੁ ਸਚੁ ਸੋਹਿਲਾ ਸਚੈ ਘਰਿ ਗਾਵਹੇ ॥੩੯॥

ਸ੍ਰੀ ਗੁਰੂ ਜੀ ਕਹਿਤੇ ਹੈਂ ਸਚਾ ਜੋ ਜਸ ਵਾ ਅਨੰਦ ਹੈ ਸੋ (ਸਚੈ ਘਰਿ) ਸਾਧ ਸੰਗਤ ਮੈਂ ਗਾਵਨਾਂ ਕਰੋ॥੩੯॥

ਗੁਰੂ ਪੰਜਵੀਂ ਪਾਤਸ਼ਾਹੀ ਬਾਣੀ ਕੋ ਸਮਾਪਤਿ ਕਰਤੇ ਹੂਏ ਮਹਾਤਮ ਕਹਤੇ ਹੈਂ॥

ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ॥

ਹੇ ਵਡਭਾਗੀਓ ਇਹ ਜੋ ਅਨੰਦ ਨਾਮ ਬਾਣੀ ਹੈ ਇਸ ਕੋ ਸੁਣੋ ਇਸ ਸੇ ਸਭ ਤੁਮਾਰੇ ਮਨੋਰਥ ਪੂਰੇ ਹੋ ਜਾਵੇਂਗੇ॥

ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ॥

ਜਿਨੋਂ ਨੇ ਸੁਣਿਆਂ ਹੈ ਤਿਨੋਂ ਨੇ ਪਾਰਬ੍ਰਹਮ ਸਾਮਰਥ ਕੋ ਪਾਇਆ ਹੈ ਤਿਨ ਕੇ ਸਭ ਝੋਰੇ ਉਤਰ ਗਏ ਹੈਂ॥

ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥

ਜਿਨੋਂ ਨੇ ਇਹ ਸਚੀ ਬਾਣੀ ਸੁਣੀ ਹੈ ਤਿਨ ਕੇ ਦੁਖ ਰੋਗ ਪੁਨਾ ਭਲੀ ਪ੍ਰਕਾਰ ਆਧਿ ਬਿਆਧਾਦਿ ਤਾਪ ਭੀ ਉਤਰ ਗਏ ਹੈਂ॥

ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ॥

ਸੰਤ ਜੋ ਸਜਨ ਹੈਂ ਵਹੁ ਸਹਿਤ ਰਸਕੇ ਹੂਏ ਹੈਂ ਇਹੁ ਅਨੰਦ ਬਾਣੀ ਕੀ ਮਹਿਮਾ ਹਮਨੇ ਪੂਰਨ ਗੁਰੋਂ ਸੇ ਜਾਣੀ ਹੈ॥

ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ ॥

ਸੁਣਤੇ ਪੁਨੀਤ ਕਹਿਣੇ ਵਾਲੇ ਪਵਿਤ੍ਰ ਹੂਏ ਹੈ ਪੁਨਾ ਤਿਨੋਂ ਨੇ ਏਸ ਬਾਣੀ ਦੁਆਰਾ ਸਤਿ ਸਰੂਪ ਜੋ ਪੂਜ ਹੈ ਸੰਸਾਰ ਮੈਂ ਬਿਆਪ ਰਹਿਆ ਜਾਣਿਆ ਹੈ॥

ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥੪੦॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਨੰਮਰੀ ਹੋਇਕੈ ਜੋ ਗੁਰੋਂ ਕੀ ਚਰਨੀ ਲਾਗੇ ਹੈ ਤਿਨੋਂ ਕੋ ਏਕ ਰਸ ਦਸਮ ਦੁਆਰ ਕੇ ਬਾਜੇ ਵਾ ਨਾਮ ਜਪਨੇ ਕੇ ਸਬਦ ਪ੍ਰਗਟ ਹੂਏ ਹੈਂ॥੪੦॥੧॥

ਪੰਨਾ ੯੨੩

## ਰਾਮਕਲੀ ਸਦੁ

## ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਰਜਨ ਸਾਹਿਬ ਜੀ ਗੋਇੰਦਵਾਲ ਸਾਹਿਬ ਜੀ ਆਏ ਔਰ ਗੁਰੂ ਅਮਰਦਾਸ ਜੀ ਕੇ ਦੇਹੁਰੇ ਪਾਸ ਜਾਇਕਰ ਗੁਰੂ ਜੀ ਕੇ ਚਲਾਣੇ ਕਾ ਪ੍ਰਸੰਗ ਪੂਛਤੇ ਭਏ ਤਬ ਸ੍ਰੀ ਗੁਰੂ ਅਮਰਦਾਸ ਜੀਕੇ ਪੁਤ੍ਰ ਕਾ ਪੌਤ੍ਰਾ ਬਾਬਾ ਸੁੰਦਰ ਦਾਸ ਨਾਮ ਪਰਲੋਕ ਕੇ ਸਦੇ ਕਾ ਹਾਲ ਕਹਿਤੇ ਭਏ ਇਸ ਮੈਂ ਸੱਦਾ ਵਰਨਨ ਕੀਆ ਹੈ ਤਾਂ ਤੇ ਇਸ ਸਬਦ ਕਾ ਨਾਮ ਸਦੁ ਹੈ॥ ਪਹਿਲੇ ਮੰਗਲ ਕਰਤੇ ਹੈਂ॥

ਜਗਿ ਦਾਤਾ ਸੋਇ ਭਗਤਿ ਵਛਲੁ ਤਿਹੁ ਲੋਇ ਜੀਉ ॥

ਪਰਮੇਸਰ ਜੋ ਤ੍ਰਿਲੋਕੀ ਰੂਪ ਜਗਤ ਕੋ ਖਾਨ ਪਾਂਨ ਦੇਨੇ ਵਾਲਾ ਹੈ ਸੋ ਭਗਤੋਂ ਕਾ ਪਿਆਰਾ ਹੈ॥

ਗੁਰ ਸਬਦਿ ਸਮਾਵਏ ਅਵਰੁ ਨ ਜਾਣੈ ਕੋਇ ਜੀਉ ॥

ਜੋ ਗੁਰਾਂ ਕੇ ਉਪਦੇਸ ਮੈਂ ਸਮਾਂਵਤਾ ਹੈ ਸੋਈ ਉਸਕੋ ਜਾਨਤਾ ਹੈ ਅਵਰ ਕੋਈ ਨਹੀਂ ਜਾਨਤਾ ॥

ਅਵਰੋ ਨ ਜਾਣਹਿ ਸਬਦਿ ਗੁਰ ਕੈ ਏਕੁ ਨਾਮੁ ਧਿਆਵਹੇ ॥

ਗੁਰੋਂ ਕੇ ਉਪਦੇਸ ਕਰਕੇ ਜੋ ਏਕ ਨਾਮ ਕੋ ਧਿਆਵੈ ਸੋਈ ਜਾਣੇ ਹੈ ਹੋਰ ਕੋਈ ਨਹੀਂ ਜਾਨਤਾ ਹੈ॥

ਪਰਸਾਦਿ ਨਾਨਕ ਗੁਰੂ ਅੰਗਦ ਪਰਮ ਪਦਵੀ ਪਾਵਹੇ ॥

ਗੁਰੂ ਨਾਨਕ ਜੀ ਤੇ ਗੁਰੂ ਅੰਗਦ ਜੀ ਕੀ ਕ੍ਰਿਪਾ ਤੇ ਗੁਰੂ ਅਮਰਦਾਸ ਜੀ ਪਰਮ ਪਦਵੀ ਪਾਵਤੇ ਭਏ॥

ਆਇਆ ਹਕਾਰਾ ਚਲਣਵਾਰਾ ਹਰਿ ਰਾਮ ਨਾਮਿ ਸਮਾਇਆ ॥

ਜਬ (ਹਕਾਰਾ) ਸੱਦਾ ਆਇਆ ਕੈਸਾ ਹੈ ਸੱਦਾ ਜੋ ਪ੍ਰਲੋਕ ਕੋ ਚਲਣ ਵਾਰਾ ਹੈ ਹਰਿ ਰਾਮ ਜੋ ਨਾਮੀ ਹੈ ਤਿਸ ਮੈਂ ਗੁਰੂ ਅਮਰਦਾਸ ਜੀ ਮਹਾਰਾਜ ਕਾ ਚਿਤ ਸਮਾਇਆ ਹੈ॥

ਜਗਿ ਅਮਰੁ ਅਟਲੁ ਅਤੋਲੁ ਠਾਕੁਰੁ ਭਗਤਿ ਤੇ ਹਰਿ ਪਾਇਆ ॥੧॥

(ਅਟਲੁ) ਸਦਾ ਇਸਥਤ (ਅਤੋਲੁ) ਜੋ ਬਿਚਾਰਣੇ ਤੇ ਰਹਿਤ ਠਾਕੁਰ ਹੈ ਭਾਵ ਮਨ ਬੁਧੀ ਸੇ ਪਰੇ ਜੋ ਸੁਆਮੀ ਅਚਲ ਹੈ ਸੋ (ਜਗ) ਸੰਸਾਰ ਮੈਂ ਵਰਤਤੇ ਹੀ (ਅਮਰੁ) ਸ੍ਰੀ ਗੁਰੂ ਅਮਰਦਾਸ ਜੀ ਨੇ ਭਗਤੀ ਕਰਨੇ ਸੇ ਐਸਾ ਹਰੀ ਪਾਇ ਲੀਆ ਭਾਵ ਤਿਸ ਹਰੀ ਮੈਂ ਅਭੇਦ ਹੋਤੇ ਭਏ॥੧॥

ਹਰਿ ਭਾਣਾ ਗੁਰ ਭਾਇਆ ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ ॥

ਦੇਹ ਕੋ ਤਿਆਗਨ ਰੂਪ ਹਰੀ ਕਾ ਜੋ ਹੁਕਮ ਹੈ ਸੋ ਗੁਰੂ ਅਮਰ ਦਾਸ ਜੀ ਕੋ ਭਾਵਤਾ ਭਯਾ ਗੁਰੂ ਜੀ ਕਹਿਤੇ ਭਏ ਹਮ ਹਰੀ ਪ੍ਰਭੂ ਕੇ ਪਾਸ ਜਾਤੇ ਹੈਂ॥ ਜੀਉ ਪਦ ਸਾਰੇ ਹੀ ਸੰਬੋਧਨ ਹੈ॥

ਸਤਿਗੁਰੁ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ ॥

ਸਤਿਗੁਰ ਹਰਿ ਪੈ ਬੇਨਤੀ ਨਿਮ੍ਰਤਾ ਪੂਰਬਕ ਅਰਦਾਸ ਕਰਤੇ ਭਏ ਹੈਂ ਹਰੀ ਮੇਰੀ ਪ੍ਰਤਗਯਾ ਵਾ ਪਤਿ ਰਾਖੋ॥

ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ ॥

ਹੇ ਹਰੀ ਨਿਰੰਜਨ ਦੁਖੋਂ ਕੇ ਹਰਨੇ ਵਾਲੇ ਮੁਝ ਕੋ ਅਪਨਾ ਨਾਮ ਦੇਹੁ ਅਰੁ ਮੈਂ ਦਾਸ ਕੀ ਪ੍ਰਤਗਯਾ ਰਖੋ॥

ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ ॥

ਤੇਰਾ ਨਾਮ ਕੈਸਾ ਹੈ ਅੰਤ ਸਮੇਂ ਚਲਦਿਆਂ ਨਾਲ (ਬੇਲੀ) ਮਿਤ੍ਰ ਵਾ ਸਹਾਇਕ ਹੋਤਾ ਹੈ ਪੁਨਾ ਕੈਸਾ ਹੈ ਜੋ ਜਮਕੇ ਦੂਤ ਕਾਲ ਕਰਨੇ ਆਵਤੇ ਹੈਂ ਤਿਨ ਕੋ ਕਟਨੇ ਵਾਲਾ ਹੈ॥

ਸਤਿਗੁਰੂ ਕੀ ਬੇਨਤੀ ਪਾਈ ਹਰਿ ਪ੍ਰਭਿ ਸੁਣੀ ਅਰਦਾਸਿ ਜੀਉ ॥

ਸਤਿਗੁਰੂ ਜੀ ਕੀ ਬੇਨਤੀ ਪੂਰਬਕ ਅਰਦਾਸ ਕਰੀ ਹੋਈ ਹਰੀ ਸਾਮਰਥ ਨੇ ਸੁਣ ਪਾਈ॥

ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ ਧਨੁ ਧਨੁ ਕਹੈ ਸਾਬਾਸਿ ਜੀਉ ॥੨॥

ਹਰੀ ਨੇ ਕ੍ਰਿਪਾ ਧਾਰਕੇ ਸਤਿਗੁਰੂ ਅਮਰ ਜੀ ਕੋ ਅਪਨੇ ਸਾਥ ਮਿਲਾਇਆ ਤਬ ਪਰਮੇਸਰ ਜੀ ਵਾ ਸਿਖ ਗੁਰੂ ਜੀ ਕੋ ਮਨ ਬਾਣੀ ਤਨ ਕਰਕੇ ਧੰਨ ਧੰਨ ਕਹਿਤੇ ਭਏ॥੨॥

ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ ॥

ਵੈਕੁੰਠ ਮੇਂ ਗਮਨ ਸਮੇਂ ਸ੍ਰੀਗੁਰੂ ਅਮਰਦਾਸ ਜੀ ਸਭ ਪਰਵਾਰ ਕੋ ਬੁਲਾਇ ਕਰ ਕਹਿਤੇ ਭਏ ਹੈਂ ਮੇਰੇ ਸਿਖੋ ਪੁਤੋ ਭਾਈਓ ਤੁਸੀਂ ਮੇਰੀ ਬਾਤ ਸੁਣੋ ਮੇਰੇ ਕੋ ਹਰੀ ਕਾ (ਭਾਣਾ) ਹੁਕਮ ਇਹ ਹੈ ਕਿ ਮੇਰੇ ਪਾਸ ਆਉ॥

ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ॥

ਐਸਾ ਜੋ ਹਰੀ ਕਾ ਹੁਕਮ ਹੈ ਸ੍ਰੀ ਗੁਰੂ ਜੀ ਕਹਤੇ ਭਏ ਸੋ ਮੇਰੇ ਕੋ ਭਾਇਆ ਹੈ॥ ਇਸੀ ਤੇ ਮੇਰਾ ਹਰੀ (ਪ੍ਰਭੂ) ਸ੍ਵਾਮੀ ਸਤਕਾਰ ਕਰੇਗਾ॥

ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ ॥

ਭਗਤ ਸੋਈ ਹੈ ਔਰ ਸਤਿਗੁਰ ਪੁਰਖ ਭੀ ਸੋਈ ਹੈ ਜਿਸ ਕੋ ਹਰੀ ਪ੍ਰਭੂ ਕਾ ਭਾਣਾ ਭਾਂਵਦਾ ਹੈ॥

ਆਨੰਦ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ ॥

ਅਬ ਅਨੰਦ ਰੂਪ ਏਕ ਰਸ ਬਾਜੇ ਬਾਜਤੇ ਹੈਂ ਔਰ ਆਪ ਹੀ ਗਲ ਸਾਥ ਮਿਲਾਇ ਲਵੇਂਗੇ ਭਾਵ ਅਭੇਦ ਕਰ ਲਵੇਗਾ॥

ਤੁਸੀ ਪੁਤ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ ॥

ਤੁਸੀ ਪੁਤ ਭਾਈ ਹੋਰ ਜੋ ਮੇਰਾ ਪਰਵਾਰ ਹੈ ਸਭ ਅਪਨੇ ਮਨ ਮੈਂ (ਨਿਰਜਾਸਿ) ਨਿਰਨੇ ਕਰ ਦੇਖੋ॥

ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥੩॥

ਜੋ ਧੁਰੋਂ ਲਿਖ੍ਯਾ ਹੁਕਮ ਨਾਮਾ ਹੈ। ਕਿਸੀ ਯਤਨ ਸੇ ਫਿਰਤਾ ਹੀ ਨਹੀਂ ਗੁਰੂ ਕਹਤੇ ਭਏ ਕੇ ਹਮ ਹਰੀ ਸਾਮਰਥ ਕੇ ਪਾਸ ਜਾਏਂਗੇ॥੩॥

ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ ॥

ਸੁੰਦ੍ਰ ਜੀ ਕਹਿਤੇ ਹੈਂ ਇਸ ਪ੍ਰਕਾਰ ਗੁਰੂ ਜੀ ਕਹਿਕੇ ਔ ਬੈਠਕੇ ਸਾਰਾ ਹੀ ਪਰਵਾਰ ਸਦਾਇ ਲੀਆ॥

ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ ॥

ਔ ਇਹ ਹੁਕਮ ਦੀਆ ਮੇਰੇ ਪ੍ਰਲੋਕ ਗਏ ਪੀਛੇ ਮਤਿ ਕੋਈ ਰੋਵੈ ਜੇ ਰੋਵੇਗਾ ਸੋ (ਮੈ) ਮੇਰੇ ਕੋ (ਮੂਲਿ) ਕਦਾਚਿਤ ਨਹੀਂ ਭਾਵੇਗਾ ਪੀਛੇ ਭੀ ਭਾਯਾ ਨਹੀਂ ਹੈ॥

ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ ॥

ਜਿਸਕੋ ਅਪਨੇ ਮਿਤ੍ਰ ਕੀ (ਪੈਜ) ਪਤਿਸ੍ਟਾ ਭਾਵਤੀ ਹੈ ਸੋ ਜੈਸੇ ਮਿਤ੍ਰ (ਪੈਝ) ਸਿਰੋਪਾਉ ਪਹਰਤਾ ਹੈ ਭਾਵ ਜਬ ਰਾਜ ਦਰਬਾਰ ਮੈਂ ਵਡਿਆਈ ਪ੍ਰਾਪਤਿ ਹੋਤੀ ਹੈ ਤਬ ਸੋ ਮਿਤ੍ਰ ਪ੍ਰਸੰਨ ਹੋਤਾ ਹੈ ਤੈਸੇ ਹਮਾਰਾ ਪਰਮੇਸ੍ਵਰ ਮੈਂ ਨਿਰਉਪਾਧ ਹੋ ਕਰ ਅਭੇਦ ਹੋਣਾ ਦੇਖਕੇ ਪ੍ਰਸੰਨ ਹੋਵੋ॥

ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ ॥

ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ ॥

ਤੁਸੀ ਵਿਚਾਰ ਕਰਕੇ ਦੇਖੋ ਹੇ ਪੁਤ੍ਰੋ ਔ ਭਾਈਓ ਸਤਗੁਰੂ ਜੀ ਕਹਿਤੇ ਭਏ ਹਮਕੋ ਪ੍ਰਤਿਸ੍ਟਾ ਰੂਪੀ ਪੁਸ਼ਾਕ ਹਰੀ ਪਹਰਾਵਤਾ ਹੈ ਤੁਮ ਕੋ ਪ੍ਰਸੰਨ ਹੋਨਾ ਚਾਹੀਤਾ ਹੈ ਸੁੰਦ੍ਰ ਜੀ ਕਹਿਤੇ ਹੈਂ ਸਤਿਗੁਰੂ ਜਬ ਪ੍ਰਤੱਖ ਥੇ ਬੈਠ ਕਰਕੇ ਆਪ (ਰਾਜੁ) ਗੁਰਿਆਈ ਕਾ ਤਿਲਕੁ ਗੁਰੂ ਰਾਮਦਾਸ ਜੀ ਕੋ ਦੀਆ॥

ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ ॥੪॥

(ਸਭਿ) ਜਿਤਨੇ ਸਿਖ ਥੇ ਸੰਬੰਧੀ ਔ ਪੁਤ੍ਰ ਪੁਨ: ਭਾਈ ਸਭ ਕੋ ਤਿਸ ਸਮੇਂ ਮੈ ਸ੍ਰੀ ਗੁਰੂ ਰਾਮਦਾਸ ਜੀ ਕੀ ਪੈਰੀ ਪਾਇਆ॥੪॥

ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥

ਅੰਤ ਸਮੇਂ ਸਤਿਗੁਰੂ ਜੀ ਨੇ ਐਸੇ ਬੋਲਿਆ ਮੇਰੇ ਪਿਛੇ ਏਕ ਰਸ ਕੀਰਤਨ ਕਰਨਾ॥

ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥

ਕੇਸੋ ਗੋਪਾਲ ਪੰਡਿਤ ਕੋ ਸਦੀਓ ਸੰਪੂਰਨ ਪਾਪੋਂ ਕੇ ਹਰਨੇ ਵਾਲੇ ਜੋ ਹਰੀ ਹੈਂ ਤਿਸ ਹਰੀ ਕੀ ਕਥਾ ਯੁਕਤ ਜੋ ਪੁਰਾਨ ਹੈ ਸੋ ਪੜਹਿ॥ ਭਾਵ ਪਰਮੇਸ੍ਵਰ ਸਬੰਧੀ ਕਥਾ ਸੁਨਾਵੈ॥

ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ ॥

ਤਾਂਤੇ ਹਰਿਕਥਾ ਹੀ ਪੜੀਐ ਹਰੀ ਨਾਮ ਹੀ ਸੁਣੀਐ ਔ ਹਮਕੋ ਬਿਬਾਨ ਭੀ ਹਰੀ ਕੀ ਪ੍ਰੀਤੀ ਕਾ ਵ ਹਰੇ ਰੰਗ ਕਾ ਹੀ ਭਾਵਤਾ ਹੈ॥

ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ ॥

ਪਿੰਡ ਪਤਲ ਕਿਰਿਆ ਔ ਦੀਵਾ ਤਥਾ ਫੁਲ ਏਹ ਹਰ ਸਰੀ[1] ਗੰਗਾ ਜੀ ਮੈਂ ਪਾਵਣੇ॥

ਹਰਿ ਭਾਇਆ ਸਤਿਗੁਰੁ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ॥

ਜੋ ਸਤਿਗੁਰੂ ਹਰੀ ਕੋ ਭਾਵਤਾ ਹੈ ਸੋ ਬੋਲਿਆ ਕੇ ਹਰਿ ਪੁਰਖ ਸੁਜਾਣ ਹਮਕੋ ਮਿਲਿਆ ਹੈ॥

ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ ॥੫॥

ਸਚੁ (ਸਬਦੁ) ਬ੍ਰਹਮ ਕੋ ਪ੍ਰਗਟ ਕਰਨੇ ਹਾਰੇ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਸੋਢੀ ਕੋ ਤਿਲਕ ਦੇ ਦੀਆ ਹੈ ਵਾ ਐਸਾ ਤਿਲਕ ਦੀਆ ਹੈ ਜੋ ਬ੍ਰਹਮ ਕੋ ਪ੍ਰਗਟ ਕਰਨੇ ਹਾਰਾ ਹੈ॥੫॥

ਪੰਨਾ ੯੨੪

ਸਤਿਗੁਰ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ॥

ਜੋ ਸਤਿਗੁਰੂ ਪੁਰਖ ਬੋਲਿਆ ਸੋਈ ਆਗਿਆ ਗੁਰੂ ਕਿਆਂ ਸਿਖਾਂ ਮਨ ਲਈ॥

ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥

ਤਿਸ ਸਮੇਂ ਮੋਹਰੀ ਜੋ ਪੁਤ੍ਰ ਥਾ ਸਨਮੁਖ ਹੋਤਾ ਭਇਆ ਤਿਸ ਕੋ ਸ੍ਰੀ ਗੁਰੂ ਰਾਮ ਦਾਸ ਜੀ ਕੇ ਚਰਨੀ ਪਾਇਆ॥

ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ ॥

ਪੁਨਾ ਅਪਨੇ ਅਨਕੂਲੀ ਜੋ ਸੰਬੰਧੀ ਥੇ ਜਿਥੇ ਸ੍ਰੀ ਗੁਰੂ ਅਮਰਦਾਸ ਜੀ ਨੇ ਅਪਨੀ ਸਕਤੀ ਕੋ ਰਖਿਆ ਹੈ ਤਹਾਂ ਚੌਥੇ ਪਾਤਸਾਹਿ ਜੀ ਕੇ ਚਰਨੀ ਸਭ ਪੜਤੇ ਭਏ॥

ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ ॥

ਜੋ ਕੋਈ ਈਰਖਾ ਕਰਕੇ ਨਹੀਂ ਨਿਵਿਆਂ ਥਾ ਉਸ ਕਾ ਰਿਦਾ ਪ੍ਰੇਰ ਕੇ ਸਤਿਗੁਰਾਂ ਨੇ ਫਿਰ ਆਣ ਨਿਵਾਇਆ ਹੈ॥

ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ ॥

[1] ਜਨ ਕੇ ਚਰਨ ਤੀਰਥ ਕੋਟ ਗੰਗਾ॥

ਜੋ ਪ੍ਰਮੇਸਰ ਕੋ (ਭਾਣਾ) ਭਾਇਆ ਤਾਂ ਗੁਰੂ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਕੋ ਵਡਿਆਈ ਦਈ ਹੈ ਔ ਇਹ ਆਦੋਂ ਲੇਖ (ਰਜਾਇ) ਵਾਹਿਗੁਰੂ ਨੇ ਲਿਖਿਆ ਹੋਇਆ ਥਾ॥

ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ ॥੬॥੧॥

ਸੁੰਦ੍ਰ ਜੀ ਕਹਿਤੇ ਹੈਂ ਹੇ ਸੰਤੋ ਸੁਣੋਂ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਕੇ (ਪੈਰੀ) ਚਰਨੀਂ ਸਾਰਾ ਜਗਤ ਹੀ ਪਾਇ ਦੀਆ ਹੈ॥੬॥੧॥

ਰਾਮਕਲੀ ਮਹਲਾ ੫ ਛੰਤ

ੴ ਸਤਿਗੁਰ ਪ੍ਰਸਾਦਿ ॥

ਤਿਹਰੇ ਪਦ ਛੰਦੋਂ ਕੀ ਚਾਲ ਹੈ ਸਾਜਨ ਜਾਨੀ ਇਹ ਪਰਮੇਸਰ ਕੇ ਨਾਮ ਹੈਂ॥

ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ ਸਾਜਨੜਾ ॥

ਮੇਰਾ (ਸਾਜਨੜਾ) ਮਿਤ੍ਰ ਪਰਮੇਸੂਰ ਮਨ ਤਨ ਬਾਣੀ ਕੇ (ਨਿਕਟਿ) ਪਾਸ ਹੀ ਖੜਾ ਹੈ ਭਾਵ ਸਾਰੇ ਬਿਆਪਕ ਹੈ॥

ਜਾਨੀਅੜਾ ਹਰਿ ਜਾਨੀਅੜਾ ਨੈਣ ਅਲੋਇਅੜਾ ਹਰਿ ਜਾਨੀਅੜਾ ॥

ਹਰੀ ਜੋ ਮਨ ਤਨ ਬਾਣੀ ਕਰਕੇ ਪਜਾਰਾ ਹੈ ਸੋ ਹਰੀ ਪਜਾਰਾ ਨੇਤ੍ਰੀ ਦੇਖਿਆ ਹੈ॥

ਨੈਣ ਅਲੋਇਆ ਘਟਿ ਘਟਿ ਸੋਇਆ ਅਤਿ ਅੰਮ੍ਰਿਤ ਪ੍ਰਿਅ ਗੂੜਾ ॥

ਘਟਾਂ ਘਟਾਂ ਮੈਂ (ਸੋਇਆ) ਬਿਆਪਿਆ ਹੂਆ ਨੇਤ੍ਰੀ ਦੇਖਿਆ ਹੈ ਸੋ (ਪ੍ਰਿਅ) ਪਤੀ ਅੰਮ੍ਰਿਤ ਸੇ ਭੀ ਅਤੀ (ਗੂੜਾ) ਸਘਨ ਹੈ॥

ਨਾਲਿ ਹੋਵੰਦਾ ਲਹਿ ਨ ਸਕੰਦਾ ਸੁਆਉ ਨ ਜਾਣੈ ਮੂੜਾ ॥

ਸਾਥ ਹੋਤਾ ਹੈ ਤਾਂ ਭੀ ਏਹੁ (ਮੂੜਾ) ਅਗਜਾਨੀ ਜੀਵ ਲਖ ਨਹੀਂ ਸਕਤਾ ਇਸੀ ਤੇ ਉਸਦੇ (ਸੁਆਉ) ਸ੍ਵਾਦ ਕੋ ਭਾਵ ਅਨੰਦ ਕੋ ਨਹੀਂ ਜਾਨਤਾ ਹੈ॥

ਮਾਇਆ ਮਦਿ ਮਾਤਾ ਹੋਛੀ ਬਾਤਾ ਮਿਲਣੁ ਨ ਜਾਈ ਭਰਮ ਧੜਾ ॥

ਮਾਇਆ ਕੇ ਮਦ ਕਰਿ ਜੋ (ਮਾਤਾ) ਮਸਤ ਹੋਇਆ ਹੋਇਆ ਹੈ ਇਸੀ ਤੇ ਹੋਛੀਆਂ ਬਾਤਾਂ ਕੋ ਕਰਤਾ ਹੈ ਭਰਮ ਰੂਪ ਕਰਮੋਂ ਕਾ ਹੀ ਰਿਦੇ ਮੈਂ (ਧੜਾ) ਪਖੁ ਹੈ ਇਸੀ ਤੇ ਹਰੀ ਕੋ ਮਿਲਾ ਨਹੀਂ ਜਾਤਾ ਹੈ॥

ਕਹੁ ਨਾਨਕ ਗੁਰ ਬਿਨੁ ਨਾਹੀ ਸੂਝੈ ਹਰਿ ਸਾਜਨੁ ਸਭ ਕੈ ਨਿਕਟਿ ਖੜਾ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਰਿ ਜੋ ਸੱਜਨ ਹੈ ਸਭ ਕੇ (ਨਿਕਟਿ) ਪਾਸ ਹੀ ਖੜਾ ਹੈ ਭਾਵ ਸਰਬ ਮੈਂ ਬਿਆਪਕ ਹੈ ਪਰੰਤੂ ਸੋ ਗੁਰੂ ਬਿਨਾ (ਸੂਝੈ) ਦ੍ਰਿਸ਼ਟੀ ਨਹੀਂ ਆਵਤਾ ॥੧॥

ਗੋਬਿੰਦਾ ਮੇਰੇ ਗੋਬਿੰਦਾ ਪ੍ਰਾਣ ਅਧਾਰਾ ਮੇਰੇ ਗੋਬਿੰਦਾ ॥

ਹੇ ਮੇਰੇ ਭਾਈ ਜਨੋਂ ਤੀਨੋਂ ਹੀ ਕਾਲੋਂ ਮੈਂ ਗੋਬਿੰਦ ਮੇਰੇ ਪ੍ਰਾਣਾਂ ਕਾ ਆਸਰਾ ਹੈ॥

ਕਿਰਪਾਲਾ ਮੇਰੇ ਕਿਰਪਾਲਾ ਦਾਨ ਦਾਤਾਰਾ ਮੇਰੇ ਕਿਰਪਾਲਾ ॥

ਵਾਹਿਗੁਰੂ ਤੀਨੋ ਕਾਲੋਂ ਮੈਂ ਕ੍ਰਿਪਾਲੁ ਹੈ ਔ ਤੀਨੋ ਕਾਲੋਂ ਮੈਂ ਦਾਨ ਕਾ ਦਾਤਾ ਹੈ॥

ਦਾਨ ਦਾਤਾਰਾ ਅਪਰ ਅਪਾਰਾ ਘਟ ਘਟ ਅੰਤਰਿ ਸੋਹਨਿਆ ॥

ਦਾਨ ਕਾ ਦਾਤਾ ਹੈ ਪੁਨ: (ਅਪਰ) ਜੋ ਬ੍ਰਹਮਾ ਆਦਿ ਦੇਵਤੇ ਹੈਂ ਤਿਨ ਸੇ ਪਰੇ ਹੈ ਔਰੁ ਘਟਾਂ ਘਟਾਂ ਕੇ ਅੰਤਰ ਸੋਭ ਰਹਾ ਹੈ॥

ਇਕ ਦਾਸੀ ਧਾਰੀ ਸਬਲ ਪਸਾਰੀ ਜੀਅ ਜੰਤ ਲੈ ਮੋਹਨਿਆ ॥

ਇਕ ਦਾਸੀ ਸਬਲ ਪਸਾਰੇ ਵਾਲੀ ਮਾਇਆ ਐਸੀ (ਧਾਰੀ) ਅੰਗੀਕਾਰ ਕਰੀ ਹੈ ਜੋ ਸੂਖਮ ਅਸਥੂਲ ਸਭ ਕੋ ਮੋਹਤ ਕਰ ਲੈਣੇ ਵਾਲੀ ਹੈ॥

ਜਿਸ ਨੋ ਰਾਖੈ ਸੋ ਸਚੁ ਭਾਖੈ ਗੁਰ ਕਾ ਸਬਦੁ ਬੀਚਾਰਾ ॥

ਜਿਸ ਕੋ ਇਸ ਮਾਇਆ ਸੇ ਰਖਤਾ ਹੈ ਸੋ ਸਚ ਨਾਮ ਕੋ ਕਹਿਤਾ ਹੈ ਉਸੀ ਨੇ ਗੁਰੋਂ ਕਾ (ਸਬਦੁ) ਉਪਦੇਸ਼ ਬੀਚਾਰਿਆ ਹੈ॥

ਕਹੁ ਨਾਨਕ ਜੋ ਪ੍ਰਭ ਕਉ ਭਾਣਾ ਤਿਸ ਹੀ ਕਉ ਪ੍ਰਭੁ ਪਿਆਰਾ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਪ੍ਰਭੂ ਕੋ ਭਾਇਆ ਹੈ ਤਿਸ ਹੀ ਕੇ ਪ੍ਰਭੂ ਪਿਆਰ ਲਾਗਾ ਹੈ॥੨॥

ਮਾਣੋ ਪ੍ਰਭ ਮਾਣੋ ਮੇਰੇ ਪ੍ਰਭ ਕਾ ਮਾਣੋ ॥

ਹੇ ਭਾਈ ਮੇਰੇ ਪ੍ਰਭੂ ਕਾ ਅਨੰਦ ਮਨ ਤਨ ਬਾਣੀ ਕਰਕੇ (ਮਾਣੋ) ਭੋਗੋ ਵਾ ਹਮਾਰੇ ਕੋ ਤੀਨ ਕਾਲ ਪ੍ਰਭੂ ਕਾ ਹੀ ਮਾਨੁ ਹੈ॥

ਜਾਣੋ ਪ੍ਰਭੁ ਜਾਣੋ ਸੁਆਮੀ ਸੁਘੜੁ ਸੁਜਾਣੋ ॥

ਜਾਣੋ ਪ੍ਰਭੂ ਕੋ ਤੀਨ ਕਾਲੋਂ ਮੈਂ ਜੋ ਸੁਆਮੀ (ਸੁਘੜੁ ਸੁਜਾਣੋ) ਚਤੁਰੋਂ ਥੀਂ ਚਤੁਰ ਹੈ॥

ਸੁਘੜ ਸੁਜਾਨਾ ਸਦ ਪਰਧਾਨਾ ਅੰਮ੍ਰਿਤੁ ਹਰਿ ਕਾ ਨਾਮਾ ॥

ਵਹੁ ਸੁਘੜ ਸੁਜਾਨ ਸਦਾ ਹੀ ਪਰਧਾਨ ਹੈ ਤਿਸ ਹਰੀ ਕਾ ਨਾਮੁ (ਅੰਮ੍ਰਿਤੁ) ਮ੍ਰਿਤੁ ਸੇ ਰਹਿਤ ਕਰ ਦੇਤਾ ਹੈ॥

ਚਾਖਿ ਅਘਾਣੇ ਸਾਰਿਗਪਾਣੇ ਜਿਨ ਕੈ ਭਾਗ ਮਥਾਨਾ ॥

(ਸਾਰਿਗਪਾਣੇ) ਵਾਹਿਗੁਰੂ ਕੇ ਨਾਮ ਕੋ ਚਾਖ ਕਰਕੈ (ਅਘਾਣੇ) ਤ੍ਰਿਪਤ ਹੁਏ ਹੈਂ॥

ਪ੍ਰਸ਼ਨ: ਵਹੁ ਕੌਣ ਹੈ? ਉਤਰ॥ ਜਿਨ ਕੇ ਮਸਤਕ ਪਰ ਬਡੇ ਭਾਗ ਹੈਂ॥

ਤਿਨ ਹੀ ਪਾਇਆ ਤਿਨਹਿ ਧਿਆਇਆ ਸਗਲ ਤਿਸੈ ਕਾ ਮਾਣੋ ॥

ਤਿਨੋਂ ਨੇ ਹੀ ਪਾਇਆ ਹੈ ਔ ਤਿਨੋਂ ਨੇ ਹੀ ਧਿਆਇਆ ਹੈ ਔ ਤਿਨ ਕੋ ਸਭ ਪ੍ਰਕਾਰ ਤਿਸੇ ਕਾ ਹੀ (ਮਾਣੋ) ਆਦਰੁ ਹੈ॥੩॥

ਕਹੁ ਨਾਨਕ ਥਿਰੁ ਤਖਤਿ ਨਿਵਾਸੀ ਸਚੁ ਤਿਸੈ ਦੀਬਾਣੋ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਅਪਣੇ ਅਚਲ ਸਰੂਪ ਮੈਂ ਇਸਥਿਤ ਹੈਂ ਸਚਾ ਹੀ ਤਿਸ ਕਾ ਸਾਧ ਸੰਗਤ ਗੁਰੂ (ਦੀਬਾਣੋ) ਦਰਬਾਰ ਹੈ॥੩॥

ਮੰਗਲਾ ਹਰਿ ਮੰਗਲਾ ਮੇਰੇ ਪ੍ਰਭ ਕੈ ਸੁਣੀਐ ਮੰਗਲਾ ॥

ਤੀਨ ਕਾਲ ਮੈਂ ਮੇਰੇ ਸਾਮਰਥ ਹਰੀ ਕੇ ਮੰਗਲ ਸੁਣੀਤਾ ਹੈ॥

ਸੋਹਿਲੜਾ ਪ੍ਰਭ ਸੋਹਿਲੜਾ ਅਨਹਦ ਧੁਨੀਐ ਸੋਹਿਲੜਾ ॥

ਪ੍ਰਭੂ ਕਾ ਜਸ ਤੀਨ ਕਾਲ ਮੈਂ ਏਕ ਰਸ (ਧੁਨੀਐ) ਉਚਾਰਣ ਹੋ ਰਹਾ ਹੈ॥

ਅਨਹਦ ਵਾਜੇ ਸਬਦ ਅਗਾਜੇ ਨਿਤ ਨਿਤ ਜਿਸਹਿ ਵਧਾਈ ॥

ਗੁਰ ਉਪਦੇਸ ਕਰ ਪ੍ਰਗਟ ਹੀ ਅਨਹਦ ਬਾਜੇ ਬਜੇ ਹੈਂ ਨਿਤ ਨਿਤ ਹੀ ਜਿਸਕੇ ਸਤਸੰਗ ਰੂਪੁ ਘਰ ਮੈਂ ਵਧਾਈ ਰਹਿਤੀ ਹੈ ਭਾਵ ਅਖੰਡ ਜਸੁ ਉਚਾਰਨ ਹੋਤਾ ਹੈ॥

ਸੋ ਪ੍ਰਭੁ ਧਿਆਈਐ ਸਭੁ ਕਿਛੁ ਪਾਈਐ ਮਰੈ ਨ ਆਵੈ ਜਾਈ ॥

(ਸੋ) ਉਸ ਪ੍ਰਭੂ ਕੋ ਜੇ ਧਿਆਈਐ ਤਉ ਸਭ ਕਿਛ ਪਾਇ ਲਈਏ॥ ਵਹੁ ਕੈਸਾ ਪ੍ਰਭੂ ਹੈ? ਨਾ ਮਰਤਾ ਹੀ ਹੈ ਨਾ ਕਹੀਂ ਆਵਤਾ ਜਾਤਾ ਹੀ ਹੈ ਭਾਵ ਸਦਾ ਏਕ ਰਸ ਹੈ॥

ਚੂਕੀ ਪਿਆਸਾ ਪੂਰਨ ਆਸਾ ਗੁਰਮੁਖਿ ਮਿਲੁ ਨਿਰਗੁਨੀਐ ॥

(ਨਿਰਗੁਨੀਐ) ਵਾਹਿਗੁਰੂ ਕੋ ਜੋ ਗੁਰੋਂ ਦੁਆਰੇ ਮਿਲਿਆ ਹੈ ਤਿਸ ਕੀ ਆਸਾ ਪੂਰਨ ਭਈ ਹੈ ਔਰ ਸਭ ਪਿਆਸ ਦੂਰ ਭਈ ਹੈ॥

ਕਹੁ ਨਾਨਕ ਘਰਿ ਪ੍ਰਭ ਮੇਰੇ ਕੈ ਨਿਤ ਨਿਤ ਮੰਗਲੁ ਸੁਨੀਐ ॥੪॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੇਰੇ ਪ੍ਰਭੂ ਕੇ ਘਰ ਮੈਂ ਨਿਤ ਨਿਤ ਅਨੰਦ ਮੰਗਲ ਹੀ ਸੁਨੀਤੇ ਹੈਂ॥੪॥੧॥

ਪੰਨਾ ੯੨੫

ਰਾਮਕਲੀ ਮਹਲਾ ੫ ॥

ਹਰਿ ਹਰਿ ਧਿਆਇ ਮਨਾ ਖਿਨੁ ਨ ਵਿਸਾਰੀਐ ॥

ਹੇ ਮਨਾ ਹਰਿ ਹਰਿ ਨਾਮ ਕੋ ਧਯਾਇ ਖਿਨ ਮਾਤ੍ਰ ਵਿਸਾਰਨਾ ਨਾ ਕਰੀਏ॥

ਰਾਮ ਰਾਮਾ ਰਾਮ ਰਮਾ ਕੰਠਿ ਉਰ ਧਾਰੀਐ ॥

(ਰਾਮਾ) ਹੇ ਭਾਈ (ਰਾਮਾ) ਜੋ ਇਸਤ੍ਰੀ ਭਾਵ ਲਛਮੀ ਹੈ ਤਿਸ ਕਾ ਪਤੀ ਜੋ ਹੈ ਰਾਮ (ਰਾਮਾ) ਸੁਖਾਂ ਕੇ ਦੇਨੇ ਹਾਰੇ ਤਿਸ ਕੋ ਕੰਠ ਮੈਂ ਔਰ ਉਰ ਮੈਂ ਧਾਰਨ ਕਰੀਏ॥

ਉਰ ਧਾਰਿ ਹਰਿ ਹਰਿ ਪੁਰਖੁ ਪੂਰਨੁ ਪਾਰਬ੍ਰਹਮੁ ਨਿਰੰਜਨੋ ॥

ਰਿਦੇ ਮੈਂ (ਧਾਰਿ) ਹਰਿ ਹਰਿ ਜੋ ਪੂਰਨ ਪੁਰਖ ਹੈ ਪੁਨ: ਕੈਸਾ ਹੈ (ਪਾਰਬ੍ਰਹਮੁ) ਸਰਬ ਕਾ ਪਰਾ ਅਰੁ ਮਾਇਆ ਰਹਿਤ ਹੈ॥

ਭੈ ਦੂਰਿ ਕਰਤਾ ਪਾਪ ਹਰਤਾ ਦੁਸਹ ਦੁਖ ਭਵ ਖੰਡਨੋ ॥

ਭੈ ਕੇ ਦੂਰ ਕਰਨੇ ਹਾਰਾ ਔ ਪਾਪਾਂ ਕੋ ਹਰਤਾ ਹੈ ਸੰਸਾਰ ਕੋ ਜੋ (ਦੁਸਹ) ਕਠਨ ਦੁਖ ਹੈਂ ਤਿਨ ਕੇ (ਖੰਡਨੋ) ਨਾਸ ਕਰਤਾ ਹੈ॥

ਜਗਦੀਸ ਈਸ ਗੁੋਪਾਲ ਮਾਧੋ ਗੁਣ ਗੋਵਿੰਦ ਵੀਚਾਰੀਐ ॥

ਜਗਤ ਕਾ ਈਸਰ ਜੋ ਹੈ ਬ੍ਰਹਮਾ ਤਿਸ ਕਾ ਭੀ (ਈਸ) ਸੁਆਮੀ ਹੈ ਅਰ ਪ੍ਰਿਥਵੀ ਕੇ ਪਾਲਨਹਾਰਾ (ਮਾਧੋ) ਮਾਇਆ ਪਤੀ ਹੈ॥੧॥

ਬਿਨਵੰਤਿ ਨਾਨਕ ਮਿਲਿ ਸੰਗਿ ਸਾਧੂ ਦਿਨਸੁ ਰੈਣਿ ਚਿਤਾਰੀਐ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪਜਾਰਿਆ ਸਾਧੂਆਂ ਕੇ ਸੰਗ ਮਿਲ ਕੇ ਦਿਨ ਰਾਤ ਵਾਹਿਗੁਰੂ ਕੇ ਗੁਨਾ ਕੋ ਯਾਦ ਕਰੀਏ॥੧॥ ਸੰਤੋਂ ਕਾ ਸਭੀ ਕੁਛ ਪ੍ਰਮੇਸ੍ਰਰ ਹੈ ਐਸੇ ਦਿਖਾਵਤੇ ਹੈਂ॥

ਚਰਨ ਕਮਲ ਆਧਾਰੁ ਜਨ ਕਾ ਆਸਰਾ ॥

ਸੰਤ ਜਨਾਂ ਕੇ ਸਰੀਰ ਕਾ ਆਸਰਾ ਔ ਮਨ ਕਾ ਅਧਾਰ ਵਾਹਿਗੁਰੂ ਕੇ ਚਰਨ ਕਮਲ ਹੀ ਹੈਂ॥

ਮਾਲੁ ਮਿਲਖ ਭੰਡਾਰ ਨਾਮੁ ਅਨੰਤ ਧਰਾ ॥

(ਮਾਲੁ) ਹਸਤੀ ਘੋੜੇ ਆਦੀ (ਮਿਲਖ) ਜਾਗੀਰ (ਭੰਡਾਰ) ਖਜਾਨੇਂ ਏਹੁ ਸਭ ਰੂਪ ਜਾਣਕੇ ਨਾਮ ਹੀ (ਅਨੰਤ) ਪਰਮੇਸ੍ਵਰ ਕਾ ਰਿਦੇ ਮੈਂ ਧਾਰਿਆ ਹੈ॥

ਨਾਮੁ ਨਰਹਰ ਨਿਧਾਨੁ ਜਿਨ ਕੈ ਰਸ ਭੋਗ ਏਕ ਨਰਾਇਣਾ ॥

ਜਿਨੋਂ ਕੇ (ਨਰਹਰ) ਪਰਮੇਸ੍ਵਰ ਕਾ ਨਾਮ ਹੀ ਖਜਾਨੇਂ ਹੈ ਔਰ ਤਿਨੋਂ ਨੇ ਏਕ ਨਾਰਾਇਣ ਕੇ (ਰਸ) ਪ੍ਰੇਮ ਕਾ ਹੀ ਭੋਗ ਜਾਨਿਆ ਹੈ॥

ਰਸ ਰੂਪ ਰੰਗ ਅਨੰਤ ਬੀਠਲ ਸਾਸਿ ਸਾਸਿ ਧਿਆਇਣਾ ॥

ਜੋ ਸ੍ਵਾਸ ਸ੍ਵਾਸ ਬੇਅੰਤ (ਬੀਠਲ) ਪਰਮੇਸ੍ਵਰ ਕੋ ਧਿਆਵਣਾ ਕਰਤੇ ਹੈਂ ਉਨ ਕੇ ਏਹੀ ਰਸ ਰੂਪੁ ਅਰੁ ਰੰਗ ਹੈਂ॥

ਕਿਲਵਿਖ ਹਰਣਾ ਨਾਮ ਪੁਨਹਚਰਣਾ ਨਾਮੁ ਜਮ ਕੀ ਤ੍ਰਾਸ ਹਰਾ ॥

ਪਾਪਾਂ ਕੇ ਕਰਨੇ ਕੋ ਭੀ ਨਾਮ ਹੀ (ਪੁਨਹ ਚਰਣਾ) ਉਪਾਇ ਜਾਨਿਆ ਹੈ ਜਮ ਕੀ (ਤ੍ਰਾਸ) ਪੀੜਾ ਔ ਭੈ ਕੇ ਹਰਨੇ ਵਾਲਾ ਭੀ ਨਾਮ ਹੀ ਹੈ॥

ਬਿਨਵੰਤਿ ਨਾਨਕ ਰਾਸਿ ਜਨ ਕੀ ਚਰਨ ਕਮਲਹ ਆਸਰਾ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੰਤ ਜਨੋਂ ਕੀ ਪੂੰਜੀ ਭੀ ਏਹੀ ਹੈ ਜੋ ਚਰਨ ਕਮਲੋਂ ਕਾ ਆਸਰਾ ਲੀਆ ਹੈ॥੨॥ ਪਰਮੇਸ੍ਵਰ ਕੇ ਸਨਮੁਖ ਬੇਨਤੀ ਕਰਤੇ ਹੈਂ॥

ਗੁਣ ਬੇਅੰਤ ਸੁਆਮੀ ਤੇਰੇ ਕੋਇ ਨ ਜਾਨਈ ॥

ਹੇ ਵਾਹਿਗੁਰੂ ਤੇਰੇ ਮੈਂ ਗੁਣ ਬੇਅੰਤ ਹੈਂ ਇਸ ਕਰਕੇ ਕੋਈ ਨਹੀਂ ਜਾਨ ਸਕਤਾ॥

ਦੇਖਿ ਚਲਤ ਦਇਆਲ ਸੁਣਿ ਭਗਤ ਵਖਾਣਈ ॥

ਹੇ ਦਿਆਲ ਤੇਰੇ ਚਰਿਤ੍ਰ ਦੇਖ ਕਰਕੇ ਔ ਸੁਣ ਕਰਕੇ ਭਗਤ ਜਨ ਵਖ੍ਯਾਨ ਕਰਤੇ ਹੈਂ॥

ਜੀਅ ਜੰਤ ਸਭਿ ਤੁਝੁ ਧਿਆਵਹਿ ਪੁਰਖਪਤਿ ਪਰਮੇਸਰਾ ॥

ਹੇ ਪੁਰਖ ਪੂਰਨ ਸ੍ਵਾਮੀ (ਪਤਿ) ਮਾਲਿਕ ਪਰਮੇਸ੍ਵਰਾ ਸੂਖਮ ਅਸਥੂਲ ਜੀਵ ਸਭ ਤੇਰੇ ਕੋ ਧਿਆਵਤੇ ਹੈਂ॥

ਸਰਬ ਜਾਚਿਕ ਏਕੁ ਦਾਤਾ ਕਰੁਣਾ ਮੈ ਜਗਦੀਸਰਾ ॥

ਹੇ ਕਰੁਣਾ ਸਰੂਪ ਹੇ ਜਗਤ ਕੇ ਈਸਰ ਸਭ ਤੇਰੇ ਜਾਚਕ ਹੈਂ ਤੂੰ (ਏਕੁ) ਅਦੁਤੀ ਦਾਤਾ ਹੈਂ॥

ਸਾਧੂ ਸੰਤੁ ਸੁਜਾਣੁ ਸੋਈ ਜਿਸਹਿ ਪ੍ਰਭ ਜੀ ਮਾਨਈ ॥

ਸ੍ਰੇਸ੍ਟ ਸਾਂਤੀ ਯੁਕਤ ਔ (ਸੁਜਾਣੁ) ਚਾਤੁਰ ਭੀ ਸੋਈ ਹੈ ਜਿਸ ਕੀ ਭਗਤੀ ਪ੍ਰਭੂ ਜੀ ਤੁਮ ਮਾਨ ਲੇਤੇ ਹੋ॥

ਬਿਨਵੰਤਿ ਨਾਨਕ ਕਰਹੁ ਕਿਰਪਾ ਸੋਇ ਤੁਝਹਿ ਪਛਾਨਈ ॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਪਰ ਤੁਮ ਕਿਰਪਾ ਕਰਤੇ ਹੋ ਸੋਈ ਤੁਝ ਕੋ ਪਛਾਨਤਾ ਹੈ॥੩॥

ਮੋਹਿ ਨਿਰਗੁਣ ਅਨਾਥੁ ਸਰਣੀ ਆਇਆ ॥

ਹੇ ਵਾਹਿਗੁਰੂ ਮੈਂ ਨਿਰਗੁਣ ਔ ਅਨਾਥ ਤੇਰੀ ਸਰਣ ਆਇਆ ਹੂੰ॥

ਬਲਿ ਬਲਿ ਬਲਿ ਗੁਰਦੇਵ ਜਿਨਿ ਨਾਮੁ ਦ੍ਰਿੜਾਇਆ ॥

ਗੁਰੂ ਜੋ ਪ੍ਰਕਾਸ ਸਰੂਪ ਹੈਂ ਜਿਨੋਂ ਨੇ ਮੁਝ ਕੋ ਨਾਮ ਦ੍ਰਿੜ ਕਰਾਯਾ ਹੈ ਤਿਨੋਂ ਪਰ ਮਨ ਬਾਣੀ ਸਰੀਰ ਕਰਕੇ ਬਲਿਹਾਰੇ ਜਾਤਾ ਹੂੰ॥

ਗੁਰਿ ਨਾਮੁ ਦੀਆ ਕੁਸਲੁ ਥੀਆ ਸਰਬ ਇਛਾ ਪੁੰਨੀਆ ॥

ਜਬ ਸਤਿਗਰੋਂ ਨੇਂ ਨਾਮ ਕਾ ਦਾਨ ਦੀਆ ਤਬ ਸਭ ਪ੍ਰਕਾਰ ਸੁਖ ਹੂਆ ਔ ਸਭ ਇਛਾ ਭੀ ਤਿਨੋਂ ਕੀਆਂ ਪੂਰਨ ਭਈਆਂ ਹੈਂ॥

ਜਲਨੇ ਬੁਝਾਈ ਸਾਂਤਿ ਆਈ ਮਿਲੇ ਚਿਰੀ ਵਿਛੁੰਨਿਆ ॥

ਪਦਾਰਥੋਂ ਕੀ ਜਲਨ ਤ੍ਰਿਸ਼ਨਾਂ ਬੁਝਾਈ ਦਈ ਪੁਨ: ਸਾਂਤ ਆਈ ਚਿਰਕੇ ਬਿਛੜੇ ਹੂਏ ਕੋ ਆਪਿ ਮਿਲ ਗਏ॥

ਆਨੰਦ ਹਰਖ ਸਹਜ ਸਾਚੇ ਮਹਾ ਮੰਗਲ ਗੁਣ ਗਾਇਆ ॥

ਸਹਿਜੇ ਹੀ ਸਾਚੇ ਕੇ ਅਨੰਦ ਮੈਂ ਮਿਲੇ ਹੈਂ ਇਸੀ ਤੇ ਬਡਾ (ਹਰਖ) ਉਤਸਾਹ ਹੂਆ ਗੁਣ ਜੋ ਵਾਹਿਗੁਰੂ ਕੇ ਮੰਗਲ ਰੂਪ ਹੈਂ ਤਿਨ ਕੋ ਗਾਇਆ॥

ਬਿਨਵੰਤਿ ਨਾਨਕ ਨਾਮੁ ਪ੍ਰਭ ਕਾ ਗੁਰ ਪੂਰੇ ਤੇ ਪਾਇਆ ॥੪॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਬ ਨਾਮ ਪ੍ਰਭੂ ਕਾ ਗੁਰੂ ਪੂਰਿਆਂ ਤੇ ਪਾਇਆ ਤਬ ਪੂਰਬ ਉਕਤ ਸਭ ਕਾਮ ਹੁਏ॥੪॥੨॥

ਰਾਮਕਲੀ ਮਹਲਾ ੫ ॥

ਰੁਣ ਝੁਣੋ ਸਬਦੁ ਅਨਾਹਦੁ ਨਿਤ ਉਠਿ ਗਾਈਐ ਸੰਤਨ ਕੈ ॥

ਸੰਤਨ ਕੇ ਸੰਗ ਮਿਲ ਕੇ (ਰੁਣ ਝੁਣੋ) ਏਕ ਰਸ ਆਨੰਦ ਕੇ ਸਬਦ ਨਿਤ ਉਠਕਰ ਗਾਇਨ ਕਰੀਏ॥

ਕਿਲਵਿਖ ਸਭਿ ਦੋਖ ਬਿਨਾਸਨੁ ਹਰਿ ਨਾਮੁ ਜਪੀਐ ਗੁਰ ਮੰਤਨ ਕੈ ॥

(ਕਿਲਵਿਖ) ਮਹਾਂ ਪਾਪ ਔ ਸਭ ਦੋਖਾਂ ਕੇ ਬਿਨਾਸਨ ਹਾਰਾ ਜੋ ਹਰੀ ਨਾਮ ਹੈ ਸਤਿਗੁਰੂ ਕੇ ਉਪਦੇਸ ਕਰਕੇ ਤਿਸ ਕੋ ਜਪੀਐ॥

ਹਰਿ ਨਾਮੁ ਲੀਜੈ ਅਮਿਉ ਪੀਜੈ ਰੈਣਿ ਦਿਨਸੁ ਅਰਾਧੀਐ ॥

ਹਰੀ ਨਾਮ ਕੋ ਲੀਜੀਏ ਏਹੀ ਅੰਮ੍ਰਿਤ ਪਾਨ ਕੀਜੀਏ ਰਾਤ ਦਿਨ (ਸੁ) ਸੋਈ ਨਾਮ ਕੋ ਅਰਾਧੀਏ॥

ਜੋਗ ਦਾਨ ਅਨੇਕ ਕਿਰਿਆ ਲਗਿ ਚਰਣ ਕਮਲਹ ਸਾਧੀਐ ॥

ਜੋਗ ਕਮਾਵਨਾ ਦਾਨ ਕਾ ਦੇਨਾ ਔਰ ਜੋ ਅਨੇਕ ਪ੍ਰਕਾਰ ਕੇ ਕਰਮ ਹੈਂ ਇਨ ਸਭਨਾਂ ਕਾ ਫਲ ਸਤਿਗੁਰੋਂ ਕੇ ਚਰਨ ਕਮਲੋਂ ਮੈਂ ਲਗਨੇ ਸੇ ਹੀ (ਸਾਧੀਐ) ਕਰ ਲੀਜੀਏ ਅਰਥਾਤ ਪ੍ਰਾਪਤਿ ਹੋਤਾ ਹੈ॥

ਭਾਉ ਭਗਤਿ ਦਇਆਲ ਮੋਹਨ ਦੂਖ ਸਗਲੇ ਪਰਹਰੈ ॥

ਪ੍ਰੇਮਾ ਭਗਤੀ ਜੋ ਦਇਆਲੂ (ਮੋਹਨ) ਪਰਮੇਸਰ ਕੀ ਹੈ ਏਹੀ ਸਗਲੇ ਦੁਖੋਂ ਕੋ (ਪਰਹਰੈ) ਨਸ਼ਟ ਕਰ ਦੇਤੀ ਹੈ॥

ਬਿਨਵੰਤਿ ਨਾਨਕ ਤਰੈ ਸਾਗਰੁ ਧਿਆਇ ਸੁਆਮੀ ਨਰਹਰੈ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਵਹੁ ਪੁਰਸ਼ ਸੰਸਾਰ ਸਾਗਰ ਕੋ ਤਰ ਗਏ ਹੈਂ ਜਿਨੋਂ ਨੇ ਸ੍ਵਾਮੀ (ਨਰਹਰੈ) ਪਰਮੇਸ਼ਰ ਧਿਆਯਾ ਹੈ॥੧॥ ਅਬ ਸਨਮੁਖ ਬੇਨਤੀ ਕਰਤੇ ਹੈਂ॥

ਸੁਖ ਸਾਗਰ ਗੋਬਿੰਦ ਸਿਮਰਣੁ ਭਗਤ ਗਾਵਹਿ ਗੁਣ ਤੇਰੇ ਰਾਮ ॥

ਹੇ ਗੋਬਿੰਦ ਤੇਰਾ ਸਿਮਰਣ ਸੁਖੋਂ ਕਾ ਸਮੁੰਦ੍ਰ ਹੈ ਇਸੀ ਤੇ ਹੇ ਰਾਮ ਭਗਤ ਤੇਰੇ ਗੁਣਾਂ ਕੋ ਗਾਵਤੇ ਹੈਂ॥

ਅਨਦ ਮੰਗਲ ਗੁਰ ਚਰਣੀ ਲਾਗੇ ਪਾਏ ਸੂਖ ਘਨੇਰੇ ਰਾਮ ॥

ਹੇ ਰਾਮ ਗੁਰੋਂ ਕੀ ਚਰਨੀ ਲਾਗ ਕਰਕੇ ਅਨੰਦ ਮੰਗਲ ਰੂਪ ਸੁਖ ਘਨੇ ਹੀ ਤਿਨੋਂ ਨੇ ਪਾਏ ਹੈਂ॥

ਸੁਖ ਨਿਧਾਨੁ ਮਿਲਿਆ ਦੂਖ ਹਰਿਆ ਕ੍ਰਿਪਾ ਕਰਿ ਪ੍ਰਭਿ ਰਾਖਿਆ ॥

ਹੇ ਭਾਈ (ਸੁਖ ਨਿਧਾਨ) ਪ੍ਰਭੂ ਮਿਲਿਆ ਹੈ, ਇਸੀ ਤੇ ਰਖ੍ਯਾ ਹੂਈ ਹੈ ਔਰ ਦੁਖੋਂ ਕੋ (ਹਰਿਆ) ਨਸ਼ਟ ਕੀਆ ਹੈ।

ਹਰਿ ਚਰਣ ਲਾਗਾ ਭ੍ਰਮੁ ਭਉ ਭਾਗਾ ਹਰਿ ਨਾਮੁ ਰਸਨਾ ਭਾਖਿਆ ॥

ਹੇ ਹਰੀ ਤੁਮਾਰੇ ਚਰਨੀ ਜਬ ਲਾਗਾ ਔ ਤੁਮਾਰੇ ਨਾਮ ਕੋ ਰਸਨਾ ਦੁਆਰਾ ਜਿਨੋਂ ਨੇ (ਭਾਖਿਆ) ਕਹਿਆ ਹੈ ਤਿਨ ਕਾ ਭ੍ਰਮ ਔਰ ਭੈ ਭਾਗਾ ਹੈ॥

ਹਰਿ ਏਕੁ ਚਿਤਵੈ ਪ੍ਰਭੁ ਏਕੁ ਗਾਵੈ ਹਰਿ ਏਕੁ ਦ੍ਰਿਸਟੀ ਆਇਆ ॥

ਸੋ ਹੇ ਹਰੀ ਏਕ ਤੁਮਾਰੇ ਕੋ ਹੀ ਓਹ ਚਿਤਵਤੇ ਹੈਂ ਔ ਏਕ ਤੁਮਾਰੇ ਕੋ ਹੀ ਹੇ ਪ੍ਰਭੂ ਗਾਵਤੇ ਹੈਂ ਤਿਨ ਕੋ ਹੇ ਹਰੀ ਤੂੰ ਏਕ ਹੀ ਦ੍ਰਿਸਟੀ ਮੈਂ ਆਇਆ ਹੈਂ॥

ਪੰਨਾ ੯੨੬

ਬਿਨਵੰਤਿ ਨਾਨਕ ਪ੍ਰਭਿ ਕਰੀ ਕਿਰਪਾ ਪੂਰਾ ਸਤਿਗੁਰੁ ਪਾਇਆ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨੋਂ ਪਰ ਤੈਂਨੇ ਕ੍ਰਿਪਾ ਕਰੀ ਹੈ ਤਿਨੋਂ ਨੇ ਪੂਰਾ ਸਤਿਗੁਰੂ ਬ੍ਰਹਮ ਨੇਸ਼ਟੀ ਬ੍ਰਹਮ ਸ੍ਰੋਤ੍ਰੀ ਪਾਇਆ ਹੈ॥੨॥

ਉਪਦੇਸ ਔ ਸਨਮੁਖ ਬੇਨਤੀ ਕਰਤੇ ਹੈਂ॥

ਮਿਲਿ ਰਹੀਐ ਪ੍ਰਭ ਸਾਧ ਜਨਾ ਮਿਲਿ ਹਰਿ ਕੀਰਤਨੁ ਸੁਨੀਐ ਰਾਮ ॥

ਪ੍ਰਭੂ ਕੇ ਸੰਤ ਜਨੋਂ ਸੇ ਮਿਲ ਕੇ ਰਹੀਏ ਔਰ ਮਿਲ ਕਰਕੇ ਹਰੀ ਨਾਮ ਕਾ ਕੀਰਤਨ ਸੁਨੀਏ॥

ਦਇਆਲ ਪ੍ਰਭੂ ਦਾਮੋਦਰ ਮਾਧੋ ਅੰਤੁ ਨ ਪਾਈਐ ਗੁਨੀਐ ਰਾਮ ॥

ਜੋ ਦਇਆਲ ਪ੍ਰਭੂ ਦਮੋਦਰ ਔ ਮਾਧੋ ਰਾਮ ਇਤਯਾਦਿ ਜਿਸਕੇ ਨਾਮ ਹੈਂ ਤਿਸ ਕੇ ਗੁਨੋਂ ਕਾ ਅੰਤ ਨਹੀਂ ਪਾਈਤਾ ਹੈ॥

ਦਇਆਲ ਦੁਖ ਹਰ ਸਰਣਿ ਦਾਤਾ ਸਗਲ ਦੋਖ ਨਿਵਾਰਣੋ ॥

ਪੁਨਾ ਕੈਸਾ ਹੈ (ਦਇਆਲ) ਦਇਆ ਕਾ ਘਰ ਹੈ ਦੁਖੋਂ ਕੇ ਹਰਨੇ ਹਾਰਾ ਹੈ ਸਰਣ ਕਾ ਦਾਤਾ ਹੈ ਭਾਵ ਆਸਰੇ ਕਾ ਦੇਨੇ ਹਾਰਾ ਹੈ ਔ ਸੰਪੂਰਨ ਦੋਖਾਂ ਕੇ ਨਿਵਾਰਨੇ ਹਾਰਾ ਹੈ॥

ਮੋਹ ਸੋਗ ਵਿਕਾਰ ਬਿਖੜੇ ਜਪਤ ਨਾਮ ਉਧਾਰਣੋ ॥

ਪੁਨ: ਮੋਹ ਸੋਗ ਬਿਸੈ ਜੋ ਔਖੇ ਕਰਨ ਹਾਰੇ ਹੈਂ ਜਿਸਕੇ ਨਾਮ ਜਪਨੇ ਤੇ ਹੀ (ਉਧਾਰਣੋ) ਤਿਨ ਸੇ ਛੁਡਾਇ ਦੇਤਾ ਹੈ॥

ਸਭਿ ਜੀਅ ਤੇਰੇ ਪ੍ਰਭੂ ਮੇਰੇ ਕਰਿ ਕਿਰਪਾ ਸਭ ਰੇਣ ਥੀਵਾ ॥

ਹੇ ਮੇਰੇ ਪ੍ਰਭੂ ਇਹ ਸਭ ਜੀਵ ਤੇਰੇ ਕੀਏ ਹੂਏ ਹੈਂ ਤੁਮ ਮੇਰੇ ਪਰ ਇਹੁ ਕ੍ਰਿਪਾ ਕਰੋ ਜੋ ਮੈਂ ਸਭ ਕੀ (ਰੇਣ) ਧੂੜੀ ਹੋਵਾਂ॥

ਬਿਨਵੰਤਿ ਨਾਨਕ ਪ੍ਰਭ ਮਇਆ ਕੀਜੈ ਨਾਮੁ ਤੇਰਾ ਜਪਿ ਜੀਵਾ ॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪ੍ਰਭੂ ਮੇਰੇ ਪਰ ਕ੍ਰਿਪਾ ਕਰੋ ਮੈਂ ਤੇਰਾ ਨਾਮ ਜਪਕੇ ਜੀਵਾਂ ਭਾਵ ਜਿਤਨਾਂ ਚਿਰ ਜੀਵਾਂ ਤੇਰੇ ਨਾਮ ਸਾਥ ਪ੍ਰੀਤ ਬਨੀ ਰਹੇ॥

ਰਾਖਿ ਲੀਏ ਪ੍ਰਭਿ ਭਗਤ ਜਨਾ ਅਪਣੀ ਚਰਣੀ ਲਾਏ ਰਾਮ ॥

ਪ੍ਰਭੂ ਰਾਮ ਨੇ ਭਗਤ ਜਨ ਅਪਨੀ ਚਰਨੀ ਲਾਇਕੇ ਰਾਖ ਲੀਏ ਹੈਂ॥

ਆਠ ਪਹਰ ਅਪਨਾ ਪ੍ਰਭੁ ਸਿਮਰਹ ਏਕੋ ਨਾਮੁ ਧਿਆਏ ਰਾਮ ॥

ਵਹੁ ਅਠੇ ਪਹਿਰ ਅਪਨਾ ਜੋ ਪ੍ਰਭੂ ਹੈ ਤਿਸ ਕੋ ਸਿਮਰਤੇ ਹੈਂ ਔ ਏਕੋ ਰਾਮ ਕਾ ਹੀ ਨਾਮ (ਧਿਆਏ) ਧਿਆਨ ਮੈਂ ਲਿਆਵਤੇ ਹੈਂ॥

ਧਿਆਇ ਸੋ ਪ੍ਰਭੁ ਤਰੇ ਭਵਜਲ ਰਹੇ ਆਵਣ ਜਾਣਾ ॥

ਸੋ ਪ੍ਰਭੂ ਕੋ ਗਿਆਨ ਮੈਂ ਲਿਆਇ ਕੇ ਸੰਸਾਰ ਸਮੁੰਦਰ ਥੀਂ ਤਰੇ ਹੈਂ ਇਸੀ ਤੇ ਜਨਮ ਮਰਣ ਤੇ ਰਹੇ ਹੈਂ॥

ਸਦਾ ਸੁਖੁ ਕਲਿਆਣ ਕੀਰਤਨੁ ਪ੍ਰਭ ਲਗਾ ਮੀਠਾ ਭਾਣਾ ॥

ਸਦਾ ਹੀ ਸੁਖ ਔ ਕਲਿਆਣ ਰੂਪ ਜੋ ਕੀਰਤਨ ਹੈ ਸੋ ਕਰਤੇ ਹੈਂ ਪੁਨ: ਪ੍ਰਭੂ ਕਾ ਭਾਣਾ ਤਿਨੋਂ ਕੋ ਮੀਠਾ ਲਾਗਾ ਹੈ॥

ਸਭ ਇਛ ਪੁੰਨੀ ਆਸ ਪੂਰੀ ਮਿਲੇ ਸਤਿਗੁਰ ਪੂਰਿਆ ॥

ਜਬ ਪੂਰਿਆਂ ਸਤਿਗੁਰਾਂ ਕੋ ਮਿਲੇ ਇਛਾ ਜੋ ਧਨ ਪੁਤ੍ਰ ਕੀ ਥੀ ਸੋ ਸਭ (ਪੁੰਨੀ) ਪੂਰੀ ਹੋਈ ਔ ਆਸ ਜੋ ਪ੍ਰਲੋਕ ਕੀ ਥੀ ਸੋ ਭੀ ਪੂਰੀ ਹੋਈ ਹੈ॥

ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੇ ਫਿਰਿ ਨਾਹੀ ਦੂਖ ਵਿਸੂਰਿਆ ॥੪॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੋ ਪ੍ਰਭੂ ਨੇ ਅਪਨੇ ਮੈਂ ਮੇਲੇ ਹੈਂ ਫੇਰ ਉਨਕੋ ਝੋਰਿਆਂ ਕਾ ਦੁਖ ਨਹੀਂ ਹੈ॥੪॥੩॥

ਰਾਮਕਲੀ ਮਹਲਾ ੫ ਛੰਤ ॥

ਸਲੋਕੁ ॥

ਚਰਨ ਕਮਲ ਸਰਣਾਗਤੀ ਅਨਦ ਮੰਗਲ ਗੁਣ ਗਾਮ ॥

ਪਰਮੇਸ੍ਵਰ ਕੇ ਚਰਨ ਕਮਲੋਂ ਕੀ ਸਰਣ ਲੇ ਕਰ ਅਨੰਦ ਮੰਗਲ ਰੂਪ ਵਾਹਿਗੁਰੂ ਕੇ ਗੁਣਾ ਕਾ ਗਾਵਣਾ ਕਰੀਏ॥

ਨਾਨਕ ਪ੍ਰਭੁ ਆਰਾਧੀਐ ਬਿਪਤਿ ਨਿਵਾਰਣ ਰਾਮ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਪ੍ਰਭੂ ਰਾਮ ਜੋ ਬਿਪਤਾ ਕੇ ਨਿਵਾਰਣ ਹਾਰਾ ਹੈ ਤਿਸ ਕੋ ਹੀ ਅਰਾਧੀਏ॥੧॥

ਛੰਤੁ ॥

ਪ੍ਰਭ ਬਿਪਤਿ ਨਿਵਾਰਣੋ ਤਿਸੁ ਬਿਨੁ ਅਵਰੁ ਨ ਕੋਇ ਜੀਉ ॥

ਤਿਸ ਪ੍ਰਭੂ ਬਿਨਾਂ ਬਿਪਤਾ ਕੋ ਨਿਵਾਰਣੇ ਕੋ ਔਰ ਕੋਈ ਸਾਮ੍ਰਥ ਨਹੀਂ॥

ਸਦਾ ਸਦਾ ਹਰਿ ਸਿਮਰੀਐ ਜਲਿ ਥਲਿ ਮਹੀਅਲਿ ਸੋਇ ਜੀਉ ॥

ਤਾਂਤੇ ਸਦਾ ਸਦਾ (ਸੋਇ) ਤਿਸ ਹਰੀ ਕੋ ਸਿਮਰੀਏ ਜੋ ਜਲੋਂ ਥਲੋਂ ਪ੍ਰਿਥ੍ਵੀ ਅਕਾਸ ਮੈਂ ਔ ਜੀਵੋਂ ਮੈਂ ਪੂਰਨ ਹੋ ਰਹਾ ਹੈ॥

ਜਲਿ ਥਲਿ ਮਹੀਅਲਿ ਪੂਰਿ ਰਹਿਆ ਇਕ ਨਿਮਖ ਮਨਹੁ ਨ ਵੀਸਰੈ ॥

ਜੋ ਪੀਛੇ ਭੀ ਜਲ ਸਥਲੋਂ ਮੈਂ ਔ ਪ੍ਰਿਥ੍ਵੀ ਅਕਾਸ ਮੈਂ ਪੂਰਨ ਹੋ ਰਹਾ ਥਾ ਸੋ ਹੇ ਭਾਈਓ ਐਸੇ ਕਰੋ ਜੋ ਏਕ ਨਿਮਖ ਮਾਤ੍ਰ ਭੀ ਮਨ ਥੀਂ ਨ ਵੀਸਰੇ॥

ਗੁਰ ਚਰਨ ਲਾਗੇ ਦਿਨ ਸਭਾਗੇ ਸਰਬ ਗੁਣ ਜਗਦੀਸਰੈ ॥

ਹਮਤੋ ਜਬਕੇ ਗੁਰੋਂ ਕੇ ਚਰਨੋਂ ਮੈਂ ਲਾਗੇ ਹੈਂ ਉਸ ਦਿਨ ਸੇ ਲੈਕੇ ਭਾਗੋਂ ਸਹਿਤ ਹੋ ਗਏ ਹੈਂ ਭਾਵ ਜਹਾਂ ਤਹਾਂ ਮਾਨ ਪ੍ਰਤਿਸ੍ਟਾ ਬਨ ਗਈ ਹੈ ਏਹੁ ਸਰਬ ਗੁਨ (ਜਗਦੀਸਰੈ) ਵਾਹਿਗੁਰੂ ਕੇ ਹੈਂ॥

ਕਰਿ ਸੇਵ ਸੇਵਕ ਦਿਨਸੁ ਰੈਣੀ ਤਿਸੁ ਭਾਵੈ ਸੋ ਹੋਇ ਜੀਉ ॥

ਹੇ ਭਾਈ ਤੁਮ ਭੀ ਸੇਵਕ ਹੋਕੇ ਰਾਤ ਦਿਨ ਸੇਵਾ ਕਰੋ ਜੋ ਤਿਸ ਕੋ ਭਾਵਤਾ ਹੈ ਸੋ ਹੋਤਾ ਹੈ ਭਾਵ ਬਿਵਹਾਰੋਂ ਮੈਂ ਕੋਈ ਫਿਕਰ ਨਾ ਕਰੋ ਪ੍ਰਾਰਬਧ ਅਨੁਸਾਰ ਆਪ ਹੀ ਚਲੇਂਗੇ॥

ਬਲਿ ਜਾਇ ਨਾਨਕੁ ਸੁਖਹ ਦਾਤੇ ਪਰਗਾਸੁ ਮਨਿ ਤਨਿ ਹੋਇ ਜੀਉ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਐਸੇ ਸੁਖ ਦਾਤੇ ਕੇ ਬਲਿਹਾਰ ਜਾਈਏ ਜਿਸਕੀ ਕ੍ਰਿਪਾ ਦ੍ਰਿਸਟੀ ਸੇ ਮਨ ਤਨ ਮੈਂ ਪ੍ਰਕਾਸ ਹੋਇਆ ਹੈ ਭਾਵ ਮਨ ਕਰਕੇ ਸੰਪੂਰਨ ਤਨੋਂ ਮੈਂ ਉਸੀ ਕਾ ਪ੍ਰਕਾਸ਼ ਜਾਨਿਆ ਹੈ॥੧॥

ਸਲੋਕੁ ॥

ਹਰਿ ਸਿਮਰਤ ਮਨੁ ਤਨੁ ਸੁਖੀ ਬਿਨਸੀ ਦੁਤੀਆ ਸੋਚ ॥

ਹਰੀ ਕੇ ਸਿਮਰਨ ਤੇ ਮਨ ਤਨ ਸੁਖੀ ਹੂਆ ਹੈ ਔ ਦੂਸਰੀ (ਸੋਚ) ਚਿੰਤਾ ਬਿਨਸੀ ਹੈ॥

ਨਾਨਕ ਟੇਕ ਗੋੁਪਾਲ ਕੀ ਗੋਵਿੰਦ ਸੰਕਟ ਮੋਚ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਾਂ ਤੇ ਏਕ ਗੋਪਾਲ ਕੀ ਸਰਣ ਹੂੰ ਕਿਉਂਕਿ ਗੋਬਿੰਦ ਹੀ (ਸੰਕਟ) ਦੁਖੋਂ ਕੋ (ਮੋਚ) ਦੂਰ ਕਰਨੇ ਹਾਰਾ ਹੈ॥

ਛੰਤੁ ॥

ਭੈ ਸੰਕਟ ਕਾਟੇ ਨਾਰਾਇਣ ਦਇਆਲ ਜੀਉ ॥

ਨਾਰਾਇਣ ਦਿਆਲ ਜੀ ਨੇ ਜਨਮ ਮਰਣ ਕਾ ਭੈ ਅਰੁ ਹੋਰ ਸੰਕਟ ਕਾਟ ਦੀਏ ਹੈਂ॥

ਹਰਿ ਗੁਣ ਆਨੰਦ ਗਾਏ ਪ੍ਰਭ ਦੀਨਾ ਨਾਥ ਪ੍ਰਤਿਪਾਲ ਜੀਉ ॥

ਹੇ ਭਾਈ ਪ੍ਰਭੂ ਦੀਨਾ ਨਾਥ ਜੋ ਹਰੀ ਪ੍ਰਤਿਪਾਲਕ ਹੈ ਤਿਸ ਕੇ ਗੁਣ ਜੋ ਅਨੰਦਦਾਇਕ ਹੈਂ ਸੋ ਗਾਏ ਹੈਂ॥

ਪ੍ਰਤਿਪਾਲ ਅਚੁਤ ਪੁਰਖੁ ਏਕੋ ਤਿਸਹਿ ਸਿਉ ਰੰਗੁ ਲਾਗਾ ॥

ਪ੍ਰਤਿਪਾਲ ਕਰਨੇ ਵਾਲਾ ਅਚੁਤੁ ਪੁਰਖ ਜੋ ਏਕ ਹੈ ਤਿਸ ਸਾਥ ਹੀ ਪ੍ਰੇਮ ਲਾਗਾ ਹੈ॥

ਕਰ ਚਰਨ ਮਸਤਕੁ ਮੇਲਿ ਲੀਨੇ ਸਦਾ ਅਨਦਿਨੁ ਜਾਗਾ ॥

ਜਬ ਚਰਨੋਂ ਪਰ ਮਸਤਕੁ ਧਾਰਣਾ ਕੀਆ ਹੈ ਤਬ ਮੇਲ ਲੀਏ ਹਾਂ ਸਦਾ ਹੀ ਰਾਤ ਦਿਨ ਹਮਾਰਾ ਮਨ ਮੋਹ ਨਿੰਦ੍ਰਾ ਸੇ ਜਾਗਿਆ ਹੈ॥

ਜੀਉ ਪਿੰਡੁ ਗ੍ਰਿਹੁ ਥਾਨੁ ਤਿਸ ਕਾ ਤਨੁ ਜੋਬਨੁ ਧਨੁ ਮਾਲੁ ਜੀਉ ॥

ਜੀਉ ਸਰੀਰ ਘਰ ਅਸਥਾਨ ਸਰੀਰ ਕਾ ਜੋਬਨ (ਧਨੁ) ਰੋਕੜ ਔ ਹਸਤੀ ਘੋੜੇ ਆਦੀ ਸਭ ਕੁਛ ਤਿਸ ਕਾ ਹੀ ਜਾਨਿਆ ਹੈ॥

ਸਦ ਸਦਾ ਬਲਿ ਜਾਇ ਨਾਨਕੁ ਸਰਬ ਜੀਆ ਪ੍ਰਤਿਪਾਲ ਜੀਉ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਸਦਾ ਇਕ ਰਸ ਤਿਸਪਰ ਬਲਿਹਾਰ ਜਾਈਐ ਹੇ ਭਾਈ ਜੋ ਸਰਬ ਜੀਆਂ ਕੋ ਪ੍ਰਤਿਪਾਲਤਾ ਹੈ॥੨॥

ਸਲੋਕੁ ॥

ਰਸਨਾ ਉਚਰੈ ਹਰਿ ਹਰੇ ਗੁਣ ਗੋਵਿੰਦ ਵਖਿਆਨ ॥

ਰਸਨਾ ਦੁਆਰੇ ਹਰੀ ਹਰਿਕੇ ਨਾਮਕੋ ਜਪਤੇ ਹੈਂ ਔਰੁ ਗੋਬਿੰਦ ਕੇ ਗੁਨੋਂ ਕੀਆਂ ਕਥਾ ਕਰਤੇ ਹੈਂ॥

ਨਾਨਕ ਪਕੜੀ ਟੇਕ ਏਕ ਪਰਮੇਸਰੁ ਰਖੈ ਨਿਦਾਨ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਮਨ ਬਾਣੀ ਕਰਕੇ ਏਕ ਕੀ ਹੀ ਸਰਨ ਪਕੜੀ ਹੈ ਅੰਤਕੋ ਪਰਮੇਸੁਰ ਹੀ ਰਖਤਾ ਹੈ॥੧॥

ਛੰਤੁ ॥

ਸੋ ਸੁਆਮੀ ਪ੍ਰਭੁ ਰਖਕੋ ਅੰਚਲਿ ਤਾ ਕੈ ਲਾਗੁ ਜੀਉ ॥

ਸਾਮ੍ਰਥ ਸੋ ਸੁਆਮੀ ਹੀ ਹਮਾਰਾ ਸਭ ਕਾ ਰਾਖਾ ਹੈ ਹੇ ਜੀਉ ਤੂੰ ਤਿਸ ਕੇ (ਅੰਚਲਿ) ਪੱਲੇ ਭਾਵ ਸਰਣ ਲਾਗੁ॥

ਭਜੁ ਸਾਧੂ ਸੰਗਿ ਦਇਆਲ ਦੇਵ ਮਨ ਕੀ ਮਤਿ ਤਿਆਗੁ ਜੀਉ ॥

ਹੇ ਜੀਉ ਸੰਤ ਕੇ ਸੰਗ ਕਰਕੇ ਦਿਆਲੁ (ਦੇਵ) ਪ੍ਰਕਾਸ ਸਰੂਪ ਵਾਹਿਗੁਰੂ ਕੋ ਭਜ ਔ ਮਨ ਕੀ ਜੋ ਮਤ ਹੈ ਤਿਸ ਕੋ ਤਿਆਗ॥

ਪੰਨਾ ੯੨੭

ਇਕ ਓਟ ਕੀਜੈ ਜੀਉ ਦੀਜੈ ਆਸ ਇਕ ਧਰਣੀਧਰੈ ॥

ਇਕ ਧਰਣੀਧਰ ਕੀ ਓਟ ਕਰੀਏ ਔਰੁ ਤਿਸੀ ਕੋ ਜੀਉ ਦੇਈਏ ਪੁਨਾ ਤਿਸੀ ਕੀ ਆਸ ਕਰੀਏ॥

ਸਾਧਸੰਗੇ ਹਰਿ ਨਾਮ ਰੰਗੇ ਸੰਸਾਰੁ ਸਾਗਰੁ ਸਭੁ ਤਰੈ ॥

ਸਾਧ ਸੰਗ ਦ੍ਵਾਰਾ ਜੋ ਹਰੀ ਨਾਮ ਮੇਂ ਰੰਗੇ ਹੈਂ ਸੋ ਸਭ ਪ੍ਰਕਾਰ ਸੇ ਸੰਸਾਰ ਸਾਗਰ ਥੀਂ ਤਰੇ ਹੈਂ॥

ਜਨਮ ਮਰਣ ਬਿਕਾਰ ਛੂਟੇ ਫਿਰਿ ਨ ਲਾਗੈ ਦਾਗੁ ਜੀਉ ॥

ਤਿਨਕੇ ਜਨਮ ਮਰਣ ਰੂਪ ਬਿਕਾਰ ਛੂਟੇ ਹੈਂ ਫੇਰ ਕਲੰਕੁ ਨਹੀਂ ਲਗਦਾ॥

ਬਲਿ ਜਾਇ ਨਾਨਕੁ ਪੁਰਖ ਪੂਰਨ ਥਿਰੁ ਜਾ ਕਾ ਸੋਹਾਗੁ ਜੀਉ ॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਭਾਈ ਪੂਰਨ ਪੁਰਖ ਤੋਂ ਬਲਿਹਾਰ ਜਾਈਏ ਜਿਸਕਾ (ਸੁਹਾਗੁ) ਸੁਖ ਸਦਾ ਹੀ ਇਸਥਿਤ ਹੈ॥੩॥

ਸਲੋਕੁ ॥

ਧਰਮ ਅਰਥ ਅਰੁ ਕਾਮ ਮੋਖ ਮੁਕਤਿ ਪਦਾਰਥ ਨਾਥ ॥

ਜੋ ਧਰਮ ਅਰਥ ਕਾਮ ਮੋਖ ਔ ਕੈਵਲਜ ਮੁਕਤੀ ਇਨ ਪਦਾਰਥੋਂ ਕਾ ਸ੍ਵਾਮੀ ਹੈ॥

ਸਗਲ ਮਨੋਰਥ ਪੂਰਿਆ ਨਾਨਕ ਲਿਖਿਆ ਮਾਥ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਬ ਮਸਤਕ ਕਾ ਲਿਖਿਆ ਪ੍ਰਗਟ ਹੋਇਆ ਤਬ ਤਿਸ ਨਾਥ ਨੇ ਸਗਲ ਮਨੋਰਥੋਂ ਕੋ ਪੂਰਨ ਕੀਆ ਹੈ॥੧॥

ਛੰਤੁ ॥

ਸਗਲ ਇਛ ਮੇਰੀ ਪੁੰਨੀਆ ਮਿਲਿਆ ਨਿਰੰਜਨ ਰਾਇ ਜੀਉ ॥

ਹੇ ਭਾਈ ਜਬ ਨਿਰੰਜਨ ਰਾਇ ਮਿਲਿਆ ਸਭ ਇਛਾਂ ਮੇਰੀਆਂ ਪੂਰਨ ਹੋਈਆਂ॥

ਅਨਦੁ ਭਇਆ ਵਡਭਾਗੀਹੋ ਗ੍ਰਿਹਿ ਪ੍ਰਗਟੇ ਪ੍ਰਭ ਆਇ ਜੀਉ ॥

ਹੇ ਵਡਭਾਗੀਓ ਬਡਾ ਹੀ ਅਨੰਦ ਹੋਇਆ ਜੋ (ਗ੍ਰਿਹਿ) ਅੰਤਸਕਰਨ ਮੈਂ ਪ੍ਰਭ ਜੀਉ ਆ ਪ੍ਰਗਟੇ॥

ਗ੍ਰਿਹਿ ਲਾਲ ਆਏ ਪੁਰਬਿ ਕਮਾਏ ਤਾ ਕੀ ਉਪਮਾ ਕਿਆ ਗਣਾ ॥

ਮੇਰੇ ਘਰ ਮੈਂ ਪੂਰਬ ਕਮਾਏ ਅਨੁਸਾਰ (ਲਾਲ) ਪਜਾਰਾ ਜੀ ਆਏ ਹੈਂ ਤਿਸ ਪਜਾਰੇ ਦੀ ਉਪਮਾ ਕੋ ਮੈਂ ਕਿਆ ਕਹ ਕਰ ਗਿਣਾ ਭਾਵ ਬਿਅੰਤ ਮਹਿੰਮਾ ਹੈ॥

ਬੇਅੰਤ ਪੂਰਨ ਸੁਖ ਸਹਜ ਦਾਤਾ ਕਵਨ ਰਸਨਾ ਗੁਣ ਭਣਾ ॥

ਵਹੁ ਪਰਮੇਸ੍ਵਰ ਬੇਅੰਤ ਪੂਰਨ ਹੈ (ਸਹਜ) ਗਿਆਨ ਸੁਖ ਕਾ ਵਹੁ ਦਾਤਾ ਹੈ ਤਿਸ ਕੇ ਗੁਨ ਕੌਨ ਕੌਨ ਰਸਨਾ ਸੇ (ਭਣਾ) ਕਹਾਂ॥

ਆਪੇ ਮਿਲਾਏ ਗਹਿ ਕੰਠਿ ਲਾਏ ਤਿਸੁ ਬਿਨਾ ਨਹੀ ਜਾਇ ਜੀਉ ॥

ਆਪ ਵਾਹਿਗੁਰੂ ਨੇ ਉਨਕੋ ਪਕੜ ਕਰ ਕੰਠ ਨਾਲ ਲਾਇਕੇ ਮਿਲਾਇ ਲੀਆ ਹੈ ਤਿਸ ਵਾਹਿਗੁਰੂ ਸੇ ਬਿਨਾਂ ਔਰ ਕੋਈ ਜਗਾ ਨਹੀਂ ਜਨੀ ਹੈ॥

ਬਲਿ ਜਾਇ ਨਾਨਕੁ ਸਦਾ ਕਰਤੇ ਸਭ ਮਹਿ ਰਹਿਆ ਸਮਾਇ ਜੀਉ ॥੪॥੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਕਰਤੇ ਵਾਹਿਗੁਰੂ ਜੀ ਤੂੰ ਸਭ ਮੈਂ ਸਮਾਇ ਰਹਿਆ ਹੈਂ ਮੈਂ ਸਦਾ ਹੀ ਤੇਰੇ ਉਪਰ ਸੇ ਬਲਿਹਾਰ ਜਾਤਾ ਹੂੰ॥੪॥੪॥

ਸ੍ਰੀ ਗੁਰੂ ਅਰਜਨ ਸਾਹਿਬ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕੇ ਜਨਮ ਸਮੇਂ ਮੈਂ ਉਚਾਰਤੇ ਭਏ ਯਹਿ ਸਬਦ ਸਾਰਾ ਭਾਈ ਬਨੋਂ ਜੀ ਕੀ ਬੀੜ ਮੈਂ ਲਿਖਾ ਹੈ॥

ਰਾਗੁ ਰਾਮਕਲੀ ਮਹਲਾ ੫ ॥

ਰਣ ਝੁੰਝਨੜਾ ਗਾਉ ਸਖੀ ਹਰਿ ਏਕੁ ਧਿਆਵਹੁ ॥

ਹੇ ਸੰਤ ਰੂਪ ਸਖੀਓ ਹਰੀ ਦਾ (ਰਣ ਝੁੰਝਨੜਾ) ਜਸ ਗਾਵਹੁ ਏਕ ਹਰੀ ਕਾ ਹੀ ਧਿਆਨ ਕਰੋ॥

ਸਤਿਗੁਰੁ ਤੁਮ ਸੇਵਿ ਸਖੀ ਮਨਿ ਚਿੰਦਿਅੜਾ ਫਲੁ ਪਾਵਹੁ ॥

ਹੇ ਸਖੀਓ ਤੁਮ ਸਤਿਗੁਰੋਂ ਕੋ ਸੇਵਹੁ ਪੁਨਾ ਜਨ ਇਛਤ ਫੂਲੋਂ ਕੋ ਪਾਵੋ॥

ਰਾਮਕਲੀ ਮਹਲਾ ੫ ਰੁਤੀ ਸਲੋਕੁ

ੴ ਸਤਿਗੁਰ ਪ੍ਰਸਾਦਿ ॥

ਖਟ ਰੁਤੋਂ ਮੈਂ ਪਰਮੇਸ੍ਵਰ ਕੇ ਸਿਮਰਣ ਕਾ ਸਰਬ ਜੀਵੋਂ ਕੋ ਉਪਦੇਸ ਕਰਤੇ ਹੁਏ ਪ੍ਰਥਮ ਮੰਗਲ ਕਰਤੇ ਹੈਂ॥

ਕਰਿ ਬੰਦਨ ਪ੍ਰਭ ਪਾਰਬ੍ਰਹਮ ਬਾਛਉ ਸਾਧਹ ਧੂਰਿ ॥

ਹੇ ਭਾਈ ਪਾਰਬ੍ਰਹਮ ਪ੍ਰਭੂ ਕੋ ਬੰਦਨਾ ਕਰਕੇ ਸੰਤੋਂ ਕੀ ਧੂਰ ਚਾਹੋ॥

ਆਪੁ ਨਿਵਾਰਿ ਹਰਿ ਹਰਿ ਭਜਉ ਨਾਨਕ ਪ੍ਰਭ ਭਰਪੂਰਿ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਪ੍ਰਭੂ ਸੰਸਾਰ ਮੈਂ (ਭਰਪੂਰ) ਪੂਰਨ ਹੋ ਰਹਾ ਹੈ ਆਪਾ ਭਾਵ ਕੋ ਨਿਵਾਰ ਕੈ ਤਿਸ ਹਰਿ ਹਰਿ ਕੋ ਭਜੋ॥੧॥

ਕਿਲਵਿਖ ਕਾਟਣ ਭੈ ਹਰਣ ਸੁਖ ਸਾਗਰ ਹਰਿ ਰਾਇ ॥

ਵਹੁ ਹਰੀ ਰਾਜਾ ਕੈਸਾ ਹੈ ਪਾਪਾਂ ਕੇ ਕਾਟਨੇਹਾਰਾ ਹੈ ਔ ਸੰਸਾਰ ਭੈ ਕੇ ਹਰਨੇ ਹਾਰਾ ਹੈ ਪੁਨਾ ਸੁਖੋਂ ਕਾ ਸਾਗਰ ਹੈ॥

ਦੀਨ ਦਇਆਲ ਦੁਖ ਭੰਜਨੋ ਨਾਨਕ ਨੀਤ ਧਿਆਇ ॥੨॥

ਦੀਨਾਂ ਪਰ ਦਿਆਲੂ ਹੈ ਦੁਖਾਂ ਕੇ ਭੰਨਣੇ ਹਾਰਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਵਾਹਿਗੁਰੂ ਕੋ (ਨੀਤ) ਸਦਾ ਹੀ ਧਿਆਵੇ॥੨॥

ਛੰਤੁ ॥

ਜਸੁ ਗਾਵਹੁ ਵਡਭਾਗੀਹੋ ਕਰਿ ਕਿਰਪਾ ਭਗਵੰਤ ਜੀਉ ॥

ਹੇ ਵਡਭਾਗੀਓ ਪੁਰਸੋ ਭਗਵੰਤ ਕਾ ਜਸ ਗਾਵੋ॥ ਪ੍ਰਸਨ॥ ਹਮ ਕੋ ਕਿਆ ਫਲ ਹੋਵੈਗਾ? ਉਤਰ॥ ਤੁਮਾਰੇ ਪਰ ਕ੍ਰਿਪਾ ਕਰੇਗਾ॥

ਰੁਤੀ ਮਾਹ ਮੂਰਤ ਘੜੀ ਗੁਣ ਉਚਰਤ ਸੋਭਾਵੰਤ ਜੀਉ ॥

ਖਟ ਰੁਤ ਔ ਮਹੀਨਾ ਘੜੀ ਪੁਨਾ ਦੋ ਘੜੀ ਭਗਵੰਤ ਕੇ ਗੁਣ ਉਚਾਰੋਗੇ ਤੌ ਇਹ ਸਭ ਰੁਤ ਆਦਿਕ (ਸੋਭਾਵੰਤ) ਸੋਭਾਇਮਾਨ ਹੋਵੇਗੀ॥

ਗੁਣ ਰੰਗਿ ਰਾਤੇ ਧੰਨਿ ਤੇ ਜਨ ਜਿਨੀ ਇਕ ਮਨਿ ਧਿਆਇਆ ॥

ਜੋ ਭਗਵਤ ਕੇ ਗੁਣੋਂ ਕੇ ਪ੍ਰੇਮ ਮੇਂ ਰਾਤੇ ਹੈਂ ਔ ਜਿਨੋਂ ਨੇ ਇਕ ਮਨ ਹੋਇ ਕੇ ਧਿਆਇਆ ਹੈ ਤੇ ਜਨ ਧੰਨ ਹੈਂ॥

ਸਫਲ ਜਨਮੁ ਭਇਆ ਤਿਨ ਕਾ ਜਿਨੀ ਸੋ ਪ੍ਰਭੁ ਪਾਇਆ ॥

ਜਿਨ੍ਹੋਂ ਨੇ ਤਿਸ ਪ੍ਰਭੂ ਕੋ ਪਾਇਆ ਹੈ ਤਿਨ੍ਹੋਂ ਕਾ ਜਨਮੁ ਸਫਲੁ ਭਇਆ ਹੈ॥

ਪੁੰਨ ਦਾਨ ਨ ਤੁਲਿ ਕਿਰਿਆ ਹਰਿ ਸਰਬ ਪਾਪਾ ਹੰਤ ਜੀਉ ॥

ਪੁੰਨੁ ਔਰੁ ਦਾਨ ਕਰਨਾ ਭੀ ਔਰ ਜੋ (ਕਿਰਿਆ) ਕਰਮ ਹੈਂ ਹਰੀ ਨਾਮ ਕੇ ਤੁਲ ਕੋਈ ਨਹੀਂ ਹੈਂ ਵਾਹਿਗੁਰੂ ਕਾ ਨਾਮ ਹੀ ਸਰਬ ਪਾਪੋਂ ਕੇ (ਹੰਤ) ਹਤਨੇ ਕੋ ਸਾਮ੍ਰਥ ਹੈ॥

ਬਿਨਵੰਤਿ ਨਾਨਕ ਸਿਮਰਿ ਜੀਵਾ ਜਨਮ ਮਰਣ ਰਹੰਤ ਜੀਉ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ। ਤਿਸ ਵਾਹਿਗੁਰੂ ਕੋ ਸਿਮਰ ਕੇ ਮੈਂ ਜੀਵਤਾ ਹੂੰ ਜੋ ਜਨਮ ਮਰਨ ਸੇ ਰਹਿਤ ਹੈ॥੧॥

ਸਲੋਕ ॥

ਉਦਮੁ ਅਗਮੁ ਅਗੋਚਰੋ ਚਰਨ ਕਮਲ ਨਮਸਕਾਰ ॥

ਹੇ ਅਗਮ ਅਗੋਚਰ ਤੇਰੇ ਸਿਮਰਨੇ ਕਾ ਉਦਮ ਕਰੋਂ ਤੇਰੇ ਚਰਨ ਕਮਲੋਂ ਕੋ ਨਸਮਕਾਰ ਹੈ॥

ਕਥਨੀ ਸਾ ਤੁਧੁ ਭਾਵਸੀ ਨਾਨਕ ਨਾਮ ਅਧਾਰ ॥੧॥

ਕਥਾ ਤੋ ਓਹੀ ਸਫਲ ਹੈ ਜੋ ਤੁਝ ਕੋ ਭਾਵਤੀ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਹਮ ਕੋ ਤੇਰੇ ਨਾਮ ਕਾ ਹੀ ਆਸਰਾ ਹੈ॥੧॥

ਸੰਤ ਸਰਣਿ ਸਾਜਨ ਪਰਹੁ ਸੁਆਮੀ ਸਿਮਰਿ ਅਨੰਤ ॥

ਸਜਨੋਂ ਸੰਤੋਂ ਕੀ ਸਰਨ ਪੜੋ ਅਨੰਤ ਜੋ ਸੁਆਮੀ ਹੈ ਤਿਸ ਕੋ ਸਿਮਰੋ॥

ਸੂਕੇ ਤੇ ਹਰਿਆ ਥੀਆ ਨਾਨਕ ਜਪਿ ਭਗਵੰਤ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਭਗਵੰਤ ਕੋ ਜਪ ਕੇ ਹਮਾਰਾ ਮਨ ਸੂਕੇ ਤੇ ਹਰਿਆ ਹੋਇਆ ਹੈ ਭਾਵ ਦੇਵੀ ਸੰਪਤੀ ਕੀ ਤਰਫੋਂ ਸੂਕਾ ਹੂਆ ਥਾ ਅਬ ਦੈਵੀ ਸੰਪਤੀ ਭਜਨ ਸੇ ਪ੍ਰਾਪਤ ਹੁਈ ਹੈ॥੨॥

ਛੰਤੁ ॥

ਰੁਤਿ ਸਰਸ ਬਸੰਤ ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ ॥

ਹੇ ਭਾਈ ਸਹਿਤ ਅਨੰਦ ਕੇ ਰੁਤ ਬਸੰਤ ਕੀ ਹੈ (ਮਾਹਿ) ਅਤਿਸੈ ਕਰਕੇ ਰਸ ਵਾਲੀ ਹੈ ਚੇਤ ਵੈਸਾਖ ਕੇ (ਮਾਸੁ) ਮਹੀਨੇ ਵਾ ਜਿਸ ਰੁਤ ਮੈਂ ਮਹੀਨਾ ਚੇਤ ਔ ਵੈਸਾਖ ਕਾ ਮਾਸ ਹੋ ਤਬ ਇਹੁ ਸੁਖ ਰੂਪ ਹੈਂ॥

ਹਰਿ ਜੀਉ ਨਾਹੁ ਮਿਲਿਆ ਮਉਲਿਆ ਮਨੁ ਤਨੁ ਸਾਸੁ ਜੀਉ ॥

ਜਬ ਹਰਿ ਜੀਉ (ਨਾਹੁ) ਭਰਤਾ ਮਿਲਿਆ ਹੈ ਤਬ ਮਨ ਤਨ ਸ੍ਵਾਸ ਹਰਿਆ ਹੋਇਆ ਹੈ ਭਾਵ ਸਫਲਾ ਹੋਇਆ ਹੈ॥

ਘਰਿ ਨਾਹੁ ਨਿਹਚਲੁ ਅਨਦੁ ਸਖੀਏ ਚਰਨ ਕਮਲ ਪ੍ਰਫੁਲਿਆ ॥

ਪੰਨਾ ੯੨੮

ਸੁੰਦਰੁ ਸੁਘੜੁ ਸੁਜਾਣੁ ਬੇਤਾ ਗੁਣ ਗੋਵਿੰਦ ਅਮੁਲਿਆ ॥

ਜਬ ਘਰ ਮੈਂ (ਨਾਹੁ) ਸੁਆਮੀ ਨਿਹਚਲ ਜਾਨਿਆਂ ਹੈ ਹੇ ਸਖੀਏ ਤਬ ਅਨੰਦ ਹੂਆ ਹੈ ਚਰਨ ਕਮਲ ਪਾਇਕੈ ਰਿਦਾ ਪ੍ਰਫੁਲਤ ਹੁਆ ਹੈ ਜੋ ਸੁੰਦਰ ਸਰੂਪ ਉਤਮ ਘਾੜਤ ਵਾਲਾ ਚਤੁਰ ਹੈ ਔ ਸਭ ਘਟੋਂ ਕਾ ਗਿਆਤਾ ਹੈ ਤਿਸ ਗੁਬਿੰਦ ਕੇ ਗੁਣ ਅਮੋਲਕ ਹੈਂ॥

ਵਡਭਾਗਿ ਪਾਇਆ ਦੁਖੁ ਗਵਾਇਆ ਭਈ ਪੂਰਨ ਆਸ ਜੀਉ ॥

ਤਿਸਕੋ ਵਡੇ ਭਾਗੋਂ ਕਰਕੇ ਪਾਇਆ ਹੈ ਦੁਖ ਗਵਾਇਆ ਹੈ ਆਸ ਪੂਰਨ ਭਈ ਹੈ॥

ਬਿਨਵੰਤਿ ਨਾਨਕ ਸਰਣਿ ਤੇਰੀ ਮਿਟੀ ਜਮ ਕੀ ਤ੍ਰਾਸ ਜੀਉ ॥੨॥

ਬੇਨਤੀ ਕਰਤੇ ਹੈਂ॥ ਹੇ ਪਰਮੇਸਰ ਜਬ ਤੇਰੀ ਸਰਣ ਲਈ ਤਬ ਜਮ ਕੀ (ਤ੍ਰਾਸ) ਪੀੜਾ ਮਿਟ ਗਈ ਹੈ॥੨॥

ਸਲੋਕ ॥

ਸਾਧਸੰਗਤਿ ਬਿਨੁ ਭ੍ਰਮਿ ਮੁਈ ਕਰਤੀ ਕਰਮ ਅਨੇਕ ॥

ਸਾਧ ਸੰਗਤ ਤੋਂ ਬਿਨਾ ਜੀਵ ਰੂਪ ਇਸਤ੍ਰੀ ਅਨੇਕ ਕਰਮ ਕਰਤੀ ਹੁਈ ਭ੍ਰਮ ਕਰਕੇ ਮੁਈ ਹੈ॥

ਕੋਮਲ ਬੰਧਨ ਬਾਧੀਆ ਨਾਨਕ ਕਰਮਹਿ ਲੇਖ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਕਰਮ ਲਿਖੇ ਅਨੁਸਾਰ ਮੋਹ ਰੂਪ ਕੋਮਲ ਬੰਧਨੋਂ ਕਰ ਬੰਧੀ ਗਈ ਹੈ॥੧॥

ਜੋ ਭਾਣੇ ਸੇ ਮੇਲਿਆ ਵਿਛੋੜੇ ਭੀ ਆਪਿ ॥

ਜੋ ਭਾਏ ਹੈਂ ਸੋ ਹਰੀ ਨੇ ਮੇਲੇ ਹੈਂ ਵਛੋੜ ਭੀ ਆਪ ਹੀ ਦੀਏ ਹੈਂ॥

ਨਾਨਕ ਪ੍ਰਭ ਸਰਣਾਗਤੀ ਜਾ ਕਾ ਵਡ ਪਰਤਾਪੁ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਪ੍ਰਭੂ ਕੀ ਹਮ ਸਰਣ ਕੋ ਪ੍ਰਾਪਤਿ ਹੁਏ ਹੈਂ ਜਿਸਕਾ ਬਡਾ ਪ੍ਰਤਾਪ ਹੈ॥੨॥

ਛੰਤੁ ॥

ਗ੍ਰੀਖਮ ਰੁਤਿ ਅਤਿ ਗਾਖੜੀ ਜੇਠ ਅਖਾੜੈ ਘਾਮ ਜੀਉ ॥

(ਗ੍ਰੀਖਮ) ਗਰਮੀ ਦੀ ਰੁਤ ਤਿਨ ਕੋ ਅਤੀ ਕਠਨ ਹੈ ਜੇਠ ਹਾੜ ਮੈਂ (ਘਾਮ) ਧੂਪ ਕੀ ਤਪਤ ਹੈ॥

ਪ੍ਰੇਮ ਬਿਛੋਹੁ ਦੁਹਾਗਣੀ ਦ੍ਰਿਸਟਿ ਨ ਕਰੀ ਰਾਮ ਜੀਉ ॥

ਜਿਨ ਛੁਟੜੋਂ ਕੋ ਪਰਮੇਸਰ ਕੇ ਪ੍ਰੇਮ ਕਾ ਬਿਛੋੜਾ ਹੈ ਸੋ ਤਿਨ ਪਰ ਰਾਮ ਨੇ ਕ੍ਰਿਪਾ ਦ੍ਰਿਸਟਿ ਨਹੀਂ ਕਰੀ ਹੈ॥

ਨਹ ਦ੍ਰਿਸਟਿ ਆਵੈ ਮਰਤ ਹਾਵੈ ਮਹਾ ਗਾਰਬਿ ਮੁਠੀਆ ॥

ਤਿਨ ਪਰ ਰਾਮ ਕੀ ਦ੍ਰਿਸਟੀ ਨਹੀਂ ਆਵਤੀ ਹੈ ਸੋ (ਹਾਵੈ) ਹਾਹੁਕੇ ਵਾ ਝੋਰਿਓਂ ਕਰਕੇ ਮਰਤੀ ਹੈ ਬਡੇ ਗਰਬ ਮੈਂ ਲੁਟੀ ਗਈ ਹੈ॥

ਜਲ ਬਾਝੁ ਮਛੁਲੀ ਤੜਫੜਾਵੈ ਸੰਗਿ ਮਾਇਆ ਰੁਠੀਆ ॥

ਜੈਸੇ ਜਲ ਬਿਨਾਂ ਮਛੀ ਤੜਫਤੀ ਹੈ ਤੈਸੇ ਹੀ ਮਾਇਆ ਕੋ ਸਾਥ ਕਰਕੇ ਜੀਵੋਂ ਰੂਪੀ ਇਸਤ੍ਰੀਆਂ ਪਰਮੇਸਰ ਤੇ (ਰੁਠੀਆ) ਰੁਸੀਆਂ ਭਾਵ ਬੇਮੁਖ ਹੋਈਆ ਹੈਂ॥

ਕਰਿ ਪਾਪ ਜੋਨੀ ਭੈ ਭੀਤ ਹੋਈ ਦੇਇ ਸਾਸਨ ਜਾਮ ਜੀਉ ॥

ਪਾਪਾਂ ਕਰਕੇ ਜੋਨੀਆਂ ਕੇ ਵੇਖ ਭੈ ਯੁਕਤ ਹੋਈ ਹੈ ਔ ਜਮ ਤਾੜਨਾ ਦੇਤਾ ਹੈ॥

ਬਿਨਵੰਤਿ ਨਾਨਕ ਓਟ ਤੇਰੀ ਰਾਖੁ ਪੂਰਨ ਕਾਮ ਜੀਉ ॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਮ ਕੋ ਤੇਰੀ ਓਟ ਹੈ ਹੇ ਪੂਰਨ ਕਾਮ ਪਰਮੇਸਰ ਮੈਨੂੰ ਰਾਖ ਲੀਜੀਏ॥੩॥

ਸਲੋਕ ॥

ਸਰਧਾ ਲਾਗੀ ਸੰਗਿ ਪ੍ਰੀਤਮੈ ਇਕੁ ਤਿਲੁ ਰਹਣੁ ਨ ਜਾਇ ॥

ਮੇਰੀ (ਪ੍ਰੀਤਮੈ) ਪਰਮੇਸਰ ਕੇ ਸਾਥ ਸਰਧਾ ਲਾਗੀ ਹੈ ਇਸੀ ਤੇ ਸੋ ਪ੍ਰੀਤਮ ਜੀ ਤਿਸ ਵਾਹਿਗੁਰੂ ਸੇ ਬਿਨਾ ਇਕ ਤਿਲ ਮਾਤ੍ਰ ਥੋੜਾ ਚਿਰ ਜੁਦਾ ਨਹੀਂ ਰਹਿਆ ਜਾਤਾ॥

ਮਨ ਤਨ ਅੰਤਰਿ ਰਵਿ ਰਹੇ ਨਾਨਕ ਸਹਜਿ ਸੁਭਾਇ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਮਨ ਤਨ ਅੰਤਰ ਪੂਰਨ ਹੋ ਰਹੇ ਜਾਨੇ ਹੈਂ ਇਸੀ ਤੇ ਸ਼ਾਂਤਿ ਸੁਭਾਉ ਹੋ ਗਿਆ ਹੈ॥੧॥

ਕਰੁ ਗਹਿ ਲੀਨੀ ਸਾਜਨਹਿ ਜਨਮ ਜਨਮ ਕੇ ਮੀਤ ॥

ਹਾਥ ਸੇ ਪਕੜ ਲਈ ਹੈ ਸਾਜਨ ਨੇ ਕੌਨ ਸਾ ਸਾਜਨ ਹੈ ਜੋ ਜਨਮ ਜਨਮ ਕੇ ਮੀਤ ਹੈਂ॥

ਚਰਨਹ ਦਾਸੀ ਕਰਿ ਲਈ ਨਾਨਕ ਪ੍ਰਭ ਹਿਤ ਚੀਤ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਪ੍ਰਭੂ ਨੇ ਚਿਤ ਕੇ ਹਿਤ ਕਰਕੇ ਚਰਨਾਂ ਕੀ ਦਾਸੀ ਕਰ ਲਈ ਹਾਂ॥੨॥

ਛੰਤੁ ॥

ਰੁਤਿ ਬਰਸੁ ਸੁਹੇਲੀਆ ਸਾਵਣ ਭਾਦਵੇ ਆਨੰਦ ਜੀਉ ॥

ਬਰਖਾ ਕੀ ਰੁਤ ਸੁਖਾਲੀ ਹੈ ਵਾ ਸੁਖਦਾਇਕ ਹੈ ਸਾਵਨ ਭਾਦ੍ਰੋਂ ਜੋ ਆਨੰਦ ਰੂਪ ਮਹੀਨੇ ਹੈਂ॥

ਘਣ ਉਨਵਿ ਵੁਠੇ ਜਲ ਥਲ ਪੂਰਿਆ ਮਕਰੰਦ ਜੀਉ ॥

ਜੈਸੇ ਬਦਲ ਝੁਕ ਕਰਕੇ ਵਰਸੇ ਹੈਂ ਔ (ਮਕਰੰਦ) ਪਾਨੀ ਜਲ ਕੇ ਥਲਾਸਥਾਨਾ ਮੈਂ ਪੂਰਿਆ ਹੈ॥

ਪ੍ਰਭੁ ਪੂਰਿ ਰਹਿਆ ਸਰਬ ਠਾਈ ਹਰਿ ਨਾਮ ਨਵ ਨਿਧਿ ਗ੍ਰਿਹ ਭਰੇ ॥

ਸਿਮਰਿ ਸੁਆਮੀ ਅੰਤਰਜਾਮੀ ਕੁਲ ਸਮੂਹਾ ਸਭਿ ਤਰੇ ॥

ਤੈਸੇ ਹੀ ਸਮਰਥ ਪ੍ਰਮਾਤਮਾ ਸਰਬ ਥਾਈਂ ਪੂਰ ਰਹਾ ਹੈ ਹਰੀ ਨਾਮ ਜੋ ਨੌ ਨਿਧ ਰੂਪ ਹੈ ਤਿਸ ਕਰਕੇ (ਗ੍ਰਿਹ) ਅੰਤਹਕਰਨ ਭਰੇ ਹੈਂ ਜਿਨੋਂ ਨੇ ਸੁਆਮੀ ਅੰਤਰਜਾਮੀ ਸਿਮਰਿਆ ਹੈ ਤਿਨ ਕੇ ਕੁਲ ਜੋ ਸਮੂਹ ਹੈਂ ਸੋ ਸਭ ਤਰ ਗਏ ਹੈਂ॥

ਪ੍ਰਿਅ ਰੰਗਿ ਜਾਗੇ ਨਹ ਛਿਦ੍ਰ ਲਾਗੇ ਕ੍ਰਿਪਾਲੁ ਸਦ ਬਖਸਿੰਦੁ ਜੀਉ ॥

ਵਹੁ ਪ੍ਰਭੂ ਕੇ ਪ੍ਰੇਮ ਮੈਂ ਜਾਗੇ ਹੈਂ ਉਨ ਕੋ ਕੋਈ ਦੋਸ ਨਹੀਂ ਲਗਦਾ ਹੈ ਪਰਮੇਸ੍ਵਰ ਜੋ ਕ੍ਰਿਪਾਲ ਸਦਾ ਬਖਸੰਦ ਹੈ ਤਿਸਨੇ ਤਿਨ ਕੋ ਬਖਸ਼ ਲੀਆ ਹੈ॥

ਬਿਨਵੰਤਿ ਨਾਨਕ ਹਰਿ ਕੰਤੁ ਪਾਇਆ ਸਦਾ ਮਨਿ ਭਾਵੰਦੁ ਜੀਉ ॥੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਸਦਾ ਜੋ ਮਨ ਕੋ ਭਾਵਤਾ ਥਾ ਸੋ ਹਰੀ ਰੂਪ ਕੰਤ ਪਾਇਆ ਹੈ॥੪॥

ਸਲੋਕ ॥

ਆਸ ਪਿਆਸੀ ਮੈ ਫਿਰਉ ਕਬ ਪੇਖਉ ਗੋਪਾਲ ॥

ਗੋਪਾਲ ਕੇ ਦੇਖਨੇ ਕੀ ਆਸਾ ਮੇਂ (ਪਿਆਸੀ) ਅਤੀ ਚਾਹਵੰਤ ਹੂਈ ਮੈਂ ਫਿਰਤੀ ਹੂੰ ਜੋ ਕਬ ਦੇਖੋਂਗੀ॥

ਹੈ ਕੋਈ ਸਾਜਨੁ ਸੰਤ ਜਨੁ ਨਾਨਕ ਪ੍ਰਭ ਮੇਲਣਹਾਰ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਮੇਰੇ ਕੋ ਮੇਲਣਹਾਰਾ ਹੋਵੈ ਐਸਾ ਕੋਈ ਸੰਤ ਜਨ ਮੇਰਾ ਸਜਨੁ ਹੈ॥

ਬਿਨੁ ਮਿਲਬੇ ਸਾਂਤਿ ਨ ਊਪਜੈ ਤਿਲੁ ਪਲੁ ਰਹਣੁ ਨ ਜਾਇ ॥

ਬਿਨਾ ਮਿਲਨੇ ਥੀਂ ਮੇਰੇ ਕੋ ਸਾਂਤਿ ਨਹੀਂ ਉਪਜਤੀ (ਤਿਲੁ ਪਲੁ) ਅਤੀ ਥੋੜਾ ਕਾਲ ਭੀ ਮਿਲੇ ਬਿਨਾ ਰਹਿਆ ਨਹੀਂ ਜਾਤਾ॥

ਹਰਿ ਸਾਧਹ ਸਰਣਾਗਤੀ ਨਾਨਕ ਆਸ ਪੁਜਾਇ ॥੨॥

ਹਰੀ ਕੇ ਸਾਧੋਂ ਕੀ ਸਰਣ ਲਈ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਏਹੀ ਆਸ ਕੋ ਪੁਜਾਇ ਦੇਵੇਂਗੇ॥੨॥

ਛੰਤੁ ॥

ਰੁਤਿ ਸਰਦ ਅਡੰਬਰੋ ਅਸੂ ਕਤਕੇ ਹਰਿ ਪਿਆਸ ਜੀਉ ॥

ਸਰਦ ਰੁਤ ਕਾ ਜੋ (ਅਡੰਬਰੋ) ਆਵਣਾ ਵਾ ਅਰੰਭ ਬਣਿਆ ਹੈ ਅਸੂ ਕਤਕ ਮੈਂ ਹਰੀ ਕੀ ਹੀ ਪਜਾਸ ਹੈ॥

ਖੋਜੰਤੀ ਦਰਸਨੁ ਫਿਰਤ ਕਬ ਮਿਲੀਐ ਗੁਣਤਾਸ ਜੀਉ ॥

ਦਰਸਨ ਕੋ ਖੋਜਤੀ ਫਿਰਤੀ ਹੂੰ ਕਬ ਮਿਲੀਏ (ਗੁਣਤਾਸ) ਗੁਣਾਂ ਕੇ ਸਮੁੰਦਰ ਪਰਮੇਸ੍ਵਰ ਜੀ ਕੋ॥

ਬਿਨੁ ਕੰਤ ਪਿਆਰੇ ਨਹ ਸੂਖ ਸਾਰੇ ਹਾਰ ਕੰਙਣ ਧ੍ਰਿਗੁ ਬਨਾ ॥

ਬਿਨਾ ਪਜਾਰੇ ਕੰਤ ਸੇ ਕੋਈ ਸਾਰੇ ਸੁਖ ਨਹੀਂ ਦੇਤਾ ਵਾ ਸਬ ਸੁਖ ਨਹੀਂ ਕੰਤ ਬਿਨ ਔ ਹਾਰ ਕੰਗਨੋਂ ਕਾ ਬਨਨਾ ਸਭ ਧਿਕਾਰ ਜੋਗ ਹੈ॥

ਸੁੰਦਰਿ ਸੁਜਾਣਿ ਚਤੁਰਿ ਬੇਤੀ ਸਾਸ ਬਿਨੁ ਜੈਸੇ ਤਨਾ ॥

ਬਾਹਿਜ ਗੁਨੋਂ ਕਰਕੇ ਸੁੰਦ੍ਰ ਹੈ ਬੁਧੀ ਕਰਕੇ ਸੁਜਾਣ ਹੈ ਔ ਵਾਕੋਂ ਕਰਕੇ ਚਤਰ ਹੈ ਅਰ (ਬੇਤੀ) ਸਾਸਤ੍ਰ ਗਜਾਤਾ ਭੀ ਹੈ ਪਰੰਤੂ ਪਤੀ ਬਿਨਾ ਐਸੇ ਬਿਅਰਥ ਹੈ ਸ੍ਵਾਸਾਂ ਬਿਨਾ ਜੈਸੇ ਤਨ ਬਿਅਰਥ ਹੈ॥

ਈਤ ਉਤ ਦਹ ਦਿਸ ਅਲੋਕਨ ਮਨਿ ਮਿਲਨ ਕੀ ਪ੍ਰਭ ਪਿਆਸ ਜੀਉ ॥

ਇਧਰ ਉਧਰ ਦਸੋਂ ਦਿਸਾਂ ਮੈਂ ਦੇਖਨਾ ਕਰਤੀ ਹੂੰ ਮਨ ਮੈਂ ਪ੍ਰਭੂ ਕੇ ਮਿਲਨੇ ਕੀ ਪਜਾਸ ਹੈ ਭਾਵ ਜਹਾਂ ਕੋਈ ਮਹਾਤਮਾ ਸੁਨਤੀ ਹੂੰ ਤਹਾਂ ਹੀ ਜਾਤੀ ਹੂੰ॥

ਬਿਨਵੰਤਿ ਨਾਨਕ ਧਾਰਿ ਕਿਰਪਾ ਮੇਲਹੁ ਪ੍ਰਭ ਗੁਣਤਾਸ ਜੀਉ ॥੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪ੍ਰਭ ਗੁਣੋਂ ਕੇ ਸਮੁੰਦਰ ਕ੍ਰਿਪਾ ਧਾਰਕੈ ਮੇਲ ਲਵੋ॥੫॥

ਸਲੋਕ ॥

ਜਲਣਿ ਬੁਝੀ ਸੀਤਲ ਭਏ ਮਨਿ ਤਨਿ ਉਪਜੀ ਸਾਂਤਿ ॥
ਨਾਨਕ ਪ੍ਰਭ ਪੂਰਨ ਮਿਲੇ ਦੁਤੀਆ ਬਿਨਸੀ ਭ੍ਰਾਂਤਿ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਬ ਪ੍ਰਭੂ ਪੂਰਨ ਮਿਲੇ ਜੋ ਦ੍ਵੈਤ ਭ੍ਰਾਂਤੀ ਸੀ ਸੋ ਬਿਨਸ ਗਈ ਔ ਮਨ ਤਨ ਮੈਂ ਸਾਂਤਿ ਉਤਪਤ ਭਈ ਤ੍ਰਿਸਨਾ ਅਗਨੀ ਕੀ ਜਲਣਤਾ ਬੁਝ ਗਈ ਪੁਨਾ ਸੀਤਲ ਭਈ॥੧॥

ਪੰਨਾ ੯੨੯

ਸਾਧ ਪਠਾਏ ਆਪਿ ਹਰਿ ਹਮ ਤੁਮ ਤੇ ਨਾਹੀ ਦੂਰਿ ॥
ਨਾਨਕ ਭ੍ਰਮ ਭੈ ਮਿਟਿ ਗਏ ਰਮਣ ਰਾਮ ਭਰਪੂਰਿ ॥੨॥

ਆਪ ਹਰੀ ਨੇ ਐਸੇ ਕਹਿਕੇ ਸਾਧ ਭੇਜੇ ਹੈਨ ਹਮ ਤੁਮਾਰੇ ਸੇ ਦੂਰ ਨਹੀਂ ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨ ਕੋ ਸੰਤ ਮਿਲੇ ਹੈਂ ਤਿਨ ਕੇ ਭਰਮ ਭੈ ਸਭ ਮਿਟ ਗਏ ਹੈਂ ਰਾਮ ਜੋ ਸੰਸਾਰ ਮੈਂ ਪੂਰਨ ਹੈ ਤਿਸ ਮੈਂ ਤਿਨੋਂ ਨੇ ਰਮਣ ਕੀਆ ਹੈ॥੨॥

ਛੰਤੁ ॥

ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ ॥

ਮਘਰ ਪੋਹ ਜੋ ਹਿਮਕਰ ਰੁਤਿ ਹੈ ਸੋ ਅਤਿ ਸੀਤਲ ਹੈ (ਸਿਸੀਅਰ)[1] ਬਰਫ਼ ਕੇ ਤੁਲ ਹੈ ਜਿਸ ਮੈਂ ਹਰੀ ਪ੍ਰਗਟ ਹੁਏ ਹੈਂ ਅਸਲ ਮੈਂ ਈਹਾਂ ਸਿਸੀਅਰ ਕੀ ਜਗਾ ਹਿਮਕਰ ਗ੍ਰਹਨ ਕਰਨੀ॥

ਜਲਨਿ ਬੁਝੀ ਦਰਸੁ ਪਾਇਆ ਬਿਨਸੇ ਮਾਇਆ ਧ੍ਰੋਹ ਜੀਉ ॥

ਜਬ ਵਾਹਿਗੁਰੂ ਕਾ ਦਰਸਨੁ ਪਾਇਆ ਤਬ ਜਲਨ ਬੁਝ ਗਈ ਛਲ ਪੁਨਾ ਕਪਟ ਦਗਾ ਬਿਨਸ ਗਏ॥

ਸਭਿ ਕਾਮ ਪੂਰੇ ਮਿਲਿ ਹਜੂਰੇ ਹਰਿ ਚਰਣ ਸੇਵਕਿ ਸੇਵਿਆ ॥

ਹਰੀ ਕੇ ਚਰਣਾ ਕੇ ਜੋ ਸੇਵਕ ਸੰਤ ਹੈਂ ਜਬ ਤਿਨ ਕੋ ਸੇਵਿਆ ਹੈ ਤਬ (ਹਜੂਰੇ) ਪਾਸ ਹੀ ਮਿਲੇ ਪੁਨਾ ਸਭ ਕੰਮ ਪੂਰੇ ਹੋਏ॥

ਹਾਰ ਡੋਰ ਸੀਗਾਰ ਸਭਿ ਰਸ ਗੁਣ ਗਾਉ ਅਲਖ ਅਭੇਵਿਆ ॥

(ਹਾਰ) ਹਰਿ ਹਰਿ ਕਰਨਾ (ਡੋਰ) ਡੋਰੀ ਭੀ ਏਕੁ ਜਨਾਨਾ ਭੂਸਣ ਹੈ ਜੋ ਪਰਾਂਦੇ ਕੇ ਪੀਛੇ ਲਟਕਤੀ ਹੈ॥ ਵਾ ਡੋਰੀ ਪ੍ਰਸਿਧ ਪਰਾਂਦੇ ਦਾ ਨਾਮੁ ਹੈ ਭਾਵ ਬ੍ਰਿਤੀ ਇਕਾਗਰ ਕਰਨੀ ਹੋਰ ਜੋ ਸੀਗਾਰ ਹੈਂ ਭਾਵ ਸਾਧਨ ਜੋ ਹੈਂ ਪੁਨਾ ਸਭ ਰਸ ਜੋ ਹੈਂ ਭਾਵ ਪ੍ਰੇਮ ਔ ਅਨੰਦ ਇਤਯਾਦਿ ਸਾਧਨ ਜੋ ਥੇ ਸੋ ਸਭ ਤਬ ਸਫਲ ਭਏ ਹੈਂ ਜਬ ਅਲਖ ਅਭੇਦ ਕੇ (ਆ) ਵਸੇਸ ਕਰ ਗੁਨ ਗਾਏ ਹੈਂ॥

ਭਾਉ ਭਗਤਿ ਗੋਵਿੰਦ ਬਾਂਛਤ ਜਮੁ ਨ ਸਾਕੈ ਜੋਹਿ ਜੀਉ ॥

ਪ੍ਰੇਮਾਭਗਤੀ ਗੋਬਿੰਦ ਕੀ ਬਾਂਛਤਿਆਂ ਕੋ ਜਮ ਨਹੀਂ ਦੇਖ ਸਕਤਾ॥

ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੀ ਤਹ ਨ ਪ੍ਰੇਮ ਬਿਛੋਹ ਜੀਉ ॥੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਆਪਨੇ ਮੈਂ ਪ੍ਰਭੂ ਨੇ ਮੇਲੀ ਹੈ (ਤਹ) ਤਿਸ ਜੀਵ ਰੂਪ ਇਸਤ੍ਰੀ ਕੋ ਪ੍ਰੇਮਕਾ ਬਿਛੋੜਾ ਨਹੀਂ ਹੋਤਾ ਹੈ॥੬॥

ਸਲੋਕ ॥

ਹਰਿ ਧਨੁ ਪਾਇਆ ਸੋਹਾਗਣੀ ਡੋਲਤ ਨਾਹੀ ਚੀਤ ॥

ਜਿਸ ਸੋਹਾਗਣੀ ਨੇ ਹਰਿ ਰੂਪ ਧਨ ਪਾਇਆ ਹੈ ਤਿਸੁ ਕਾ ਚਿਤੁ ਨਹੀਂ ਡੋਲਤਾ॥

ਸੰਤ ਸੰਜੋਗੀ ਨਾਨਕਾ ਗ੍ਰਿਹਿ ਪ੍ਰਗਟੇ ਪ੍ਰਭ ਮੀਤ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਸੰਤੋਂ ਕੇ ਸੰਜੋਗੀ ਹੈਂ ਉਨਕੇ (ਗ੍ਰਿਹਿ) ਘਰ ਭਾਵ ਰਿਦੇ ਮੈਂ ਪ੍ਰਭੂ ਮਿਤ੍ਰ ਪ੍ਰਗਟੇ ਹੈਂ॥੧॥

[1] ਕੋਸ ਮੈਂ ਸਿਸੀਅਰ ਨਾਮ ਬਰਫ ਕਾ ਹੈ॥

ਨਾਦ ਬਿਨੋਦ ਅਨੰਦ ਕੋਡ ਪ੍ਰਿਅ ਪ੍ਰੀਤਮ ਸੰਗਿ ਬਨੇ ॥
ਮਨ ਬਾਂਛਤ ਫਲ ਪਾਇਆ ਹਰਿ ਨਾਨਕ ਨਾਮ ਭਨੇ ॥੨॥

(ਪ੍ਰਿਅ) ਪਤੀ ਪਰਮੇਸਰ ਕੇ ਜੋ ਪ੍ਰੀਤਮ ਸੰਤ ਹੈਂ ਤਿਨ ਕੇ ਸੰਗ ਕਰਕੇ ਜਬ ਹਰੀ ਕੇ ਨਾਮ (ਭਨੇ) ਉਚਾਰੇ ਸ੍ਰੀ ਗੁਰੂ ਜੀ ਕਹਿਤੇ ਹੈਂ ਤਬ ਮਨ ਇਛਤ ਫਲ ਕੋ ਪਾਇਆ ਔ ਨਾਦ ਰਾਗ ਕੇ ਔ ਜੋ ਕੌਤਕੋਂ ਕੇ ਅਨੰਦ ਕ੍ਰੋੜੋਂ ਹੈਂ ਸੋ ਸਭ ਤਬ (ਬਨੇ) ਪ੍ਰਾਪਤ ਹੁਏ ਹੈਂ॥੨॥

ਛੰਤੁ ॥

ਹਿਮਕਰ ਰੁਤਿ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ ॥

ਈਹਾਂ ਹਿਮਕਰ ਸਬਦ ਕਰਕੇ ਸਿਸਰ ਰੁਤ ਕਾ ਗ੍ਰਹਣ ਕਰਨਾ ਜੋਗਯ ਹੈ ਹੇ ਭਾਈ ਸ਼ਾਂਤੀ ਕੇ ਕਰਨ ਹਾਰੀ ਰੁਤ ਸੰਸਾਰ ਕੇ ਮਨ ਭਾਵਤੀ ਮਾਘ ਫਗਨ ਕੀ ਵਡੀ ਗੁਣਵੰਤੀ ਹੈ॥

ਸਖੀ ਸਹੇਲੀ ਗਾਉ ਮੰਗਲੋ ਗ੍ਰਿਹਿ ਆਏ ਹਰਿ ਕੰਤ ਜੀਉ ॥

ਮੇਰੇ ਘਰ ਮੈਂ ਹਰੀ ਰੂਪ ਕੰਤ ਆਏ ਹੈਂ ਇਸਤੇ ਹੇ ਸਖੀ ਅਤੀ ਪਿਆਰੀ ਸਹੇਲੀ ਰੂਪ ਸੰਤੋ ਮੰਗਲੋਂ ਕੋ ਗਾਵੋ॥

ਗ੍ਰਿਹਿ ਲਾਲ ਆਏ ਮਨਿ ਧਿਆਏ ਸੇਜ ਸੁੰਦਰਿ ਸੋਹੀਆ ॥

(ਗ੍ਰਿਹਿ) ਅੰਤਸਕਰਣ ਮੈਂ ਸੋ (ਲਾਲ) ਪਿਆਰੇ ਪਤੀ ਆਏ ਹੈਂ ਜੋ ਮਨ ਮੈਂ ਧਿਆਏ ਥੇ ਅੰਤਸਕਰਣ ਰੂਪ ਸੇਜਾ ਸੁੰਦਰ ਸੁਭਾਇਮਾਨ ਹੋਈ ਹੈ॥

ਵਣੁ ਤ੍ਰਿਣੁ ਤ੍ਰਿਭਵਣ ਭਏ ਹਰਿਆ ਦੇਖਿ ਦਰਸਨ ਮੋਹੀਆ ॥

ਜਿਸਕੀ ਸੱਤਾ ਕੋ ਪਾਇਕੈ (ਤ੍ਰਿਭਵਣ) ਤਿੰਨਾਂ ਭਵਨਾਂ ਮੈਂ ਵਣ ਤ੍ਰਿਣ ਭਾਵ ਜੀਵ ਜੰਤੋਂ ਕਾ ਸਮੁਦਾਇ (ਹਰਿਆ) ਅਨੰਦਵਾਨ ਭਇਆ ਹੈ ਤਿਸ ਵਾਹਿਗੁਰੂ ਕੇ ਦਰਸਨ ਕੋ ਦੇਖ ਕਰਕੇ ਮੈਂ ਮੋਹਤ ਹੁਈ ਹੂੰ॥

ਮਿਲੇ ਸੁਆਮੀ ਇਛ ਪੁੰਨੀ ਮਨਿ ਜਪਿਆ ਨਿਰਮਲ ਮੰਤ ਜੀਉ ॥

ਜਬ ਮਨ ਮੈਂ ਗੁਰੋਂ ਕਾ ਨਿਰਮਲ ਉਪਦੇਸ਼ ਜਪਿਆ ਤਬ ਸੁਆਮੀ ਮਿਲੇ ਹੈਂ ਅਰ ਇਛਾ ਪੂਰਨ ਹੋਈਆਂ॥

ਬਿਨਵੰਤਿ ਨਾਨਕ ਨਿਤ ਕਰਹੁ ਰਲੀਆ ਹਰਿ ਮਿਲੇ ਸ੍ਰੀਧਰ ਕੰਤ ਜੀਉ ॥੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਨਿਤ ਖੁਸ਼ੀਆਂ (ਕਰਹੁ) ਕਰਤੀ ਹਾਂ ਹੇ ਸੰਤ ਰੂਪ ਸਖੀਓ ਮੇਰੇ ਕੋ (ਹਰਿ) ਪਾਪੋਂ ਕੇ ਹਰਨੇ ਹਾਰੇ ਅਰ ਲਛਮੀ ਕੇ ਧਾਰਨੇ ਹਾਰੇ ਵਾਹਿਗੁਰੂ (ਕੰਤ) ਪਤੀ ਮਿਲੇ ਹੈਂ॥੭॥

ਸਲੋਕ ॥

ਸੰਤ ਸਹਾਈ ਜੀਅ ਕੇ ਭਵਜਲ ਤਾਰਣਹਾਰ ॥

ਇਸ ਜੀਅ ਕੇ ਸੰਤ ਹੀ ਸਹਾਈ ਹੈਂ ਔਰ ਇਸ ਸੰਸਾਰ ਸਮੁੰਦਰ ਥੀਂ ਤਾਰਣ ਹਾਰੇ ਹੈਂ॥

ਸਭ ਤੇ ਊਚੇ ਜਾਣੀਅਹਿ ਨਾਨਕ ਨਾਮ ਪਿਆਰ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨਕਾ ਵਾਹਿਗੁਰੂ ਕੇ ਨਾਮ ਸਾਥ ਪਿਆਰ ਹੈ ਇਸੀ ਤੇ ਸੋ ਸਭ ਤੇ ਊਚੇ ਜਾਣੀਤੇ ਹੈਂ॥੧॥

ਜਿਨ ਜਾਨਿਆ ਸੇਈ ਤਰੇ ਸੇ ਸੂਰੇ ਸੇ ਬੀਰ ॥

ਜਿਨਾਂ ਵਾਹਿਗੁਰੂ ਕੋ ਜਾਨਿਆ ਹੈ ਸੋਈ ਸੰਸਾਰ ਸੇ ਤਰੇ ਹੈਂ ਸੋਈ ਇਸ ਸੰਸਾਰ ਮੈਂ ਸੂਰਮੇ ਹੈਂ ਔ ਪਰਲੋਕ ਮੈਂ ਮਨਬਾਣੀ ਕਰਕੇ ਬੀਰ ਹੈਂ॥

ਨਾਨਕ ਤਿਨ ਬਲਿਹਾਰਣੈ ਹਰਿ ਜਪਿ ਉਤਰੇ ਤੀਰ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨ ਕੇ ਹਮ ਬਲਿਹਾਰੇ ਜਾਤੇ ਹੈਂ ਜੇਹੜੇ ਹਰੀ ਕੋ ਜਪਕੇ ਸੰਸਾਰ ਕੇ ਪਾਰਲੇ (ਤੀਰ) ਕਨਾਰੇ ਪਰ ਉਤਰੇ ਹੈਂ ਭਾਵ ਬ੍ਰਹਮ ਕੋ ਪ੍ਰਾਪਤ ਹੁਏ ਹੈਂ॥੨॥

ਛੰਤੁ ॥

ਚਰਣ ਬਿਰਾਜਿਤ ਸਭ ਊਪਰੇ ਮਿਟਿਆ ਸਗਲ ਕਲੇਸੁ ਜੀਉ ॥

ਹੇ ਵਾਹਿਗੁਰੂ ਤੁਮਾਰੇ ਚਰਨ ਜਿਨਕੇ ਰਿਦੇ ਮੈਂ ਬਿਰਾਜਤੇ ਹੈਂ ਵਹੁ ਸਭ ਕੇ ਊਪਰ ਭਾਵ ਸਭ ਸੇ ਸ੍ਰੇਸਟ ਹੈਂ ਔਰ ਤਿਨਕਾ ਸੰਪੂਰਨ ਕਲੇਸ਼ ਮਿਟ ਗਿਆ ਹੈ॥

ਆਵਣ ਜਾਵਣ ਦੁਖ ਹਰੇ ਹਰਿ ਭਗਤਿ ਕੀਆ ਪਰਵੇਸੁ ਜੀਉ ॥

ਆਵਣ ਜਾਵਣ ਭਾਵ ਜਨਮ ਮਰਣ ਕੇ ਦੁਖ ਹਰੇ ਗਏ ਹੈਂ ਪੁਨਾ ਭੀ ਤਿਨ ਕੇ ਰਿਦੇ ਮੈਂ ਹਰੀ ਕੀ ਭਗਤੀ ਨੇ ਪਰਵੇਸ਼ ਕੀਆ ਹੈ॥ ਯਥਾ-'ਗਿਆਨੀ ਜਾਪੁ ਜਪਾਹਿ'॥

ਹਰਿ ਰੰਗਿ ਰਾਤੇ ਸਹਜਿ ਮਾਤੇ ਤਿਲੁ ਨ ਮਨ ਤੇ ਬੀਸਰੈ ॥

ਹੇ ਹਰੀ ਤੇਰੇ ਪ੍ਰੇਮ ਮੈਂ ਰੰਗੇ ਹੈਂ (ਸਹਜਿ) ਗਿਆਨ ਕਰਕੇ ਮਸਤ ਹੈਂ ਤਿਨ ਕੇ ਮਨ ਤੇ ਤੁਮ ਤਿਲ ਮਾਤ੍ਰ ਭੀ ਨਹੀਂ ਬਿਸਰਤੇ ਹੋ॥

ਤਜਿ ਆਪੁ ਸਰਣੀ ਪਰੇ ਚਰਨੀ ਸਰਬ ਗੁਣ ਜਗਦੀਸਰੈ ॥

ਆਪਾ ਭਾਉ ਤਿਆਗਿਆ ਹੈ ਤੁਮਰੇ ਚਰਨੋ ਕੀ ਸਰਣ ਪਏ ਹੈਂ ਹੇ ਜਗਦੀਸਰ ਤੇਰੇ ਸਰਬ ਗੁਨ ਤਿਨ ਕੋ ਪ੍ਰਾਪਤਿ ਭਏ ਹੈਂ॥

ਗੋਵਿੰਦ ਗੁਣ ਨਿਧਿ ਸ੍ਰੀਰੰਗ ਸੁਆਮੀ ਆਦਿ ਕਉ ਆਦੇਸੁ ਜੀਉ ॥

ਹੇ ਗੋਬਿੰਦ ਹੇ ਗੁਣੋਂ ਕੀ ਨਿਧਿ ਹੇ ਸ੍ਰੀ ਰੰਗ ਲਖਮੀ ਕੇ ਅਨੰਦ ਦਾਤਾ ਸ੍ਵਾਮੀ ਤੁਮ ਸਭ ਕੀ ਆਦਿ ਹੋ ਆਪਕੋ ਹਮਾਰਾ ਅਦੇਸ ਹੈ॥

ਬਿਨਵੰਤਿ ਨਾਨਕ ਮਇਆ ਧਾਰਹੁ ਜੁਗੁ ਜੁਗੋ ਇਕ ਵੇਸੁ ਜੀਉ ॥੮॥੧॥੬॥੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਏਹੁ ਕ੍ਰਿਪਾ ਕਰੋ ਜੁਗੋਂ ਜੁਗੋਂ ਮੈਂ ਤੁਮਾਰਾ ਜੋ (ਇਕ) ਅਦੁਤੀ (ਵੇਸੁ) ਸਰੂਪ ਹੈ ਮੈਂ ਤਿਸ ਕੋ ਜਾਣਾ॥੮॥੧॥੬॥੮॥

ਨਰਬਦਾ ਨਦੀ ਕੇ ਕਨਾਰੇ ਪਰ ਦੱਖਣ ਦੇਸ ਮੈਂ ਜਹਾਂ ਓਅੰਕਾਰ ਮਹਾਂਦੇਵ ਕਾ ਅਸਥਾਨੁ ਹੈ ਤਹਾਂ ਪਾਂਧੇ ਕੇ ਪ੍ਰਥਾਇ ਸ੍ਰੀ ਗੁਰੂ ਨਾਨਕ ਜੀ ਉਚਾਰਨ ਕਰਤੇ ਭਏ ਹੈਂ ਹੇ ਪਾਂਡੇ ਐਸੇ ਅਖਰ ਸਮਝ ਔ ਪੜ ਜੋ ਆਗੇ ਕਹਿਤੇ ਹੈਂ॥

ਰਾਮਕਲੀ ਮਹਲਾ ੧ ਦਖਣੀ ਓਅੰਕਾਰੁ

ੴ ਸਤਿਗੁਰ ਪ੍ਰਸਾਦਿ ॥

ਓਅੰਕਾਰਿ ਬ੍ਰਹਮਾ ਉਤਪਤਿ ॥
ਓਅੰਕਾਰੁ ਕੀਆ ਜਿਨਿ ਚਿਤਿ ॥

ਓਅੰਕਾਰ ਰੂਪੁ ਪਰਮਾਤਮਾਂ ਸਰੂਪ ਤੇ ਬ੍ਰਹਮਾ ਜੀ ਉਤਪਤ ਹੋਏ ਹੈਂ ਕੈਸਾ ਹੈ ਬ੍ਰਹਮਾ ਜੀ ਜਿਸਨੇ ਓਅੰਕਾਰ ਪ੍ਰਮਾਤਮਾ ਕੋ (ਚਿਤਿ) ਸਿਮਰਨ ਕੀਆ ਹੈ॥

ਓਅੰਕਾਰਿ ਸੈਲ ਜੁਗ ਭਏ ॥
ਓਅੰਕਾਰਿ ਬੇਦ ਨਿਰਮਏ ॥

ਓਅੰਕਾਰ ਪ੍ਰਮਾਤਮਾ ਸੇ ਚਾਰ ਪਰਬਤ ਹੁਏ ਪ੍ਰਿਥੀ ਕੇ ਮਰਜਾਦਾ ਕੇ ਲੀਏ ਉਦਾਚਲ ਅਸਤਾਚਲ ਬਿੰਧਯਾਚਲ ਮੰਦ੍ਰਾਚਲ ਅਰੁ ਜੁਗ ਭੀ ਚਾਰ ਸਤਿਜੁਗ ਆਦੀ ਹੁਏ ਓਅੰਕਾਰ ਪ੍ਰਮਾਤਮਾਂ ਤੇ ਬੇਦ (ਨਿਰਮਏ) ਉਤਪਤ ਹੁਏ ਹੈਂ॥

ਪੰਨਾ ੯੩੦

ਓਅੰਕਾਰਿ ਸਬਦਿ ਉਧਰੇ ॥
ਓਅੰਕਾਰਿ ਗੁਰਮੁਖਿ ਤਰੇ ॥

ਓਅੰਕਾਰ (ਸਬਦਿ) ਬ੍ਰਹਮ ਕੀ ਉਪਾਸਨਾ ਕਰਕੇ ਜੀਵ ਉਧਰੇ ਹੈਂ ਵਾ ਓਅੰਕਾਰ ਬ੍ਰਹਮ ਨੇ ਦੈਂਤ ਕਰ ਹਰੇ ਹੁਏ (ਸਬਦਿ) ਬੇਦ ਉਧਰੇ ਹੈ ਓਅੰਕਾਰ ਕੀ ਉਪਾਸਨਾ ਸੇ (ਗੁਰਮੁਖਿ) ਗੁਰਾਂ ਦੁਆਰੇ ਸੰਸਾਰ ਸਮੁੰਦ੍ਰ ਸੇ ਜੀਵ ਤਰੇ ਹੈਂ॥

ਓਨਮ ਅਖਰ ਸੁਣਹੁ ਬੀਚਾਰੁ ॥
ਓਨਮ ਅਖਰੁ ਤ੍ਰਿਭਵਣ ਸਾਰੁ ॥੧॥

ਓਅੰਕਾਰ ਜੋ ਨਮਸਕਾਰ ਕਰਨੇ ਜੋਗ ਅਬਨਾਸੀ ਹੈ ਔ ਓਅੰਕਾਰ ਹੀ ਤ੍ਰਿਲੋਕੀ ਮੈਂ ਸਾਰ ਰੂਪ ਹੈ ਤਿਸ ਕਾ ਬੀਚਾਰ ਤੁਮ ਸੁਨੋ॥੧॥

ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥
ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥੧॥ ਰਹਾਉ ॥

ਹੇ ਪੰਡਤ ਸੁਨ ਬੰਧਨ ਰੂਪ ਕਰਮੋ ਕੋ ਕਿਆ ਲਿਖਤਾ ਹੈ ਗੁਰੋਂ ਦ੍ਵਾਰੇ ਰਾਮ ਗੋਪਾਲ ਕਾ ਨਾਮ ਲਿਖ॥੧॥

ਸਸੈ ਸਭੁ ਜਗੁ ਸਹਜਿ ਉਪਾਇਆ ਤੀਨਿ ਭਵਨ ਇਕ ਜੋਤੀ ॥

ਸਸੈ ਅਖਰ ਕਾ ਇਹ ਵੀਚਾਰ ਹੈ ਤ੍ਰਿਲੋਕੀ ਰੂਪ ਜੋ ਜਗਤ ਹੈ ਜੋ ਸਭੀ (ਇਕ ਜੋਤੀ) ਪ੍ਰਮਾਤਮਾਂ ਨੇ ਨਿਰਜਤਨ ਹੀ ਉਤਪਤ ਕੀਆ ਹੈ॥

ਗੁਰਮੁਖਿ ਵਸਤੁ ਪਰਾਪਤਿ ਹੋਵੈ ਚੁਣਿ ਲੈ ਮਾਣਕ ਮੋਤੀ ॥

ਜੋ ਗੁਰਮੁਖਿ (ਮਾਣਕ) ਮਨਨ (ਮੋਤੀ) ਵੈਰਾਗ ਆਦਿਕ ਗੁਣੋਂ ਕੋ ਚੁਣ ਲੇਤੇ ਹੈਂ ਭਾਵ ਜੋ ਸਾਧ ਸੰਗਤ ਦੁਆਰਾ ਗੁਣੋਂ ਕੋ ਧਾਰਤੇ ਹੈਂ ਤਿਨ ਕੋ ਇਸ ਸੰਸਾਰ ਮੈਂ ਆਤਮ ਵਸਤੂ ਪ੍ਰਾਪਤਿ ਹੋਤੀ ਹੈ॥

ਸਮਝੈ ਸੂਝੈ ਪੜਿ ਪੜਿ ਬੂਝੈ ਅੰਤਿ ਨਿਰੰਤਰਿ ਸਾਚਾ ॥

ਪੜਿ ਪੜਿ ਸਾਸਤ੍ਰਾਂ ਕੋ ਜੋ ਭਗਵਤ ਕੇ ਸਰੂਪ ਸਤਿਗੁਰੋਂ ਸੇ ਪੂਛਤੇ ਹੈਂ ਪੁਨਾ ਗੁਰੋਂ ਕਾ ਉਪਦੇਸ ਸਮਝ ਕਰਿ ਅਭ੍ਯਾਸ ਕਰਤੇ ਹੈਂ ਸਭ ਕੀ (ਅੰਤਿ) ਔਧੀ ਰੂਪ (ਨਿਰੰਤਰਿ) ਏਕ ਰਸ ਜੋ ਸਾਚਾ ਵਾਹਿਗੁਰੂ ਹੈ ਸੋ ਤਿਨ ਕੋ ਸਾਖ੍ਯਾਤਕਾਰ ਹੋ ਜਾਤਾ ਹੈ॥

ਗੁਰਮੁਖਿ ਦੇਖੈ ਸਾਚੁ ਸਮਾਲੇ ਬਿਨੁ ਸਾਚੇ ਜਗੁ ਕਾਚਾ ॥੨॥

ਜੋ ਗੁਰਮੁਖ ਸਚੇ ਨਾਮ ਕੋ ਸਮਾਲਤੇ ਹੈਂ ਸੋ ਵਿਚਾਰ ਰੂਪ ਨੇਤ੍ਰੋਂ ਕਰ ਦੇਖਤੇ ਹੈਂ ਕਿਆ ਕਿ ਬਿਨ ਸਚੇ ਵਾਹਗੁਰੂ ਤੇ ਜੋ ਇਹ ਨਾਮ ਰੂਪ ਜਗਤ ਹੈ ਸੋ (ਕਾਚਾ) ਮਿਥ੍ਯਾ ਹੈ॥੨॥

ਧਧੈ ਧਰਮੁ ਧਰੇ ਧਰਮਾ ਪੁਰਿ ਗੁਣਕਾਰੀ ਮਨੁ ਧੀਰਾ ॥

ਧਧੈ ਅਖਰ ਕਾ ਇਹ ਬੀਚਾਰ ਹੈ ਓਹ ਮਹਾਤਮਾਂ ਧਰਮ ਕੋ ਧਾਰਨ ਕਰਤੇ ਹੈਂ ਜੋ ਸਗਲ ਧਰਮੋਂ ਕਰ ਪੂਰਨ ਹੈਂ ਤਿਨ ਗੁਨਕਾਰੀਓਂ ਕਾ ਅਰਥਾਤ ਤਿਨ ਗੁਨਵਾਨੋਂ ਕਾ ਮਨ ਧੀਰਜ ਵਾਲਾ ਹੈ॥

ਧਧੈ ਧੂਲਿ ਪੜੈ ਮੁਖਿ ਮਸਤਕਿ ਕੰਚਨ ਭਏ ਮਨੂਰਾ ॥

ਧਧੇ ਦੁਆਰਾ ਕਹਤੇ ਹੈਂ ਤਿਨ ਪਰਮਾਤਮਾ ਕੀ ਜੋ ਚਰਨ ਧੂੜ ਹੈ ਸੋ ਜਬ ਮਸਤਕ ਪਰ ਪੜੇ ਤਉ ਜੀਉ ਸੁਧ ਰੂਪ ਹੋਤਾ ਹੈ ਔ ਜਿਨਕੇ ਪੜੀ ਹੈ ਯਦਪਿ ਵਹੁ ਮਨੂਰ ਵਤ ਮੈਲੇ ਥੇ ਤਉ ਭੀ (ਕੰਚਨ) ਸੁਵਰਨ ਭਾਵ ਸੁਧ ਬ੍ਰਹਮ ਰੂਪ ਹੋ ਗਏ ਹੈਂ॥

ਧਨੁ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ ॥

(ਧਰਣੀਧਰੁ) ਪ੍ਰਿਥਵੀ ਕੇ ਧਾਰਨੇ ਵਾਲਾ ਭਾਵ ਪਰਮੇਸਰ ਧੰਨ ਹੈ ਪੁਨਾ ਵਹੁ ਕੈਸਾ ਹੈ ਆਪ ਅਜੋਨੀ ਹੈ ਔ (ਤੋਲਿ) ਬੀਚਾਰ ਜਿਸਕਾ ਪੂਰਾ ਹੈ ਅਰ (ਬੋਲਿ) ਸਚੀ ਹੈ ਵਾ ਜਿਨ ਸੰਤੋਂ ਕਾ ਧਨ ਧਰਣੀਧਰ ਹੀ ਸਚਾ ਹੈ ਤਿਨ ਸੰਤੋ ਕਾ (ਤੋਲਿ) ਬੀਚਾਰ ਪੂਰਾ ਹੈ ਅਰ (ਬੋਲਿ) ਬਚਨ ਸਚਾ ਹੈ॥

ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ ॥੩॥

ਕਰਤੇ ਕੀ (ਮਿਤਿ) ਮ੍ਰਿਜਾਤਾ ਕਰਤਾ ਹੀ ਜਾਨਤਾ ਹੈ (ਕੈ) ਅਥਵਾ ਜਿਸ ਗੁਰੂ ਨੇ ਕਾਮਾਦਿ ਸ਼ਤਰੂ ਮਾਰੇ ਹੈਂ ਸੋ ਸੂਰਮਾ ਜਾਨਤਾ ਹੈ॥੩॥

ਗਿਆਨੁ ਗਵਾਇਆ ਦੂਜਾ ਭਾਇਆ ਗਰਬਿ ਗਲੇ ਬਿਖੁ ਖਾਇਆ ॥

ਜਿਸ ਜੀਵ ਕੋ ਦੂਜਾ ਭਾਵ ਭਾਇਆ ਹੈ ਔ ਗਯਾਨ ਕੋ ਗਵਾਇਆ ਹੈ ਭਾਵ ਗਯਾਨ ਕੀ ਪ੍ਰਾਪਤੀ ਨਹੀਂ ਹੈ ਤਿਸ ਹੰਕਾਰ ਮੈਂ ਗਲੇ ਹੂਏ ਨੇ ਵਿਖੇ ਰੂਪ ਵਿਖ ਕੋ ਖਾਇਆ ਹੈ ਸੋ ਨਹੀਂ ਜਾਨਤਾ ਹੈ॥

ਗੁਰ ਰਸੁ ਗੀਤ ਬਾਦ ਨਹੀ ਭਾਵੈ ਸੁਣੀਐ ਗਹਿਰ ਗੰਭੀਰੁ ਗਵਾਇਆ ॥

ਗੁਰੋਂ ਕਾ ਰਸ ਰੂਪ (ਗੀਤ) ਜਸ ਬਾਦ ਕਥਨ ਕੀਆ ਹੂਆ ਜਿਸਕੋ ਸੁਣਿਆਂ ਨਹੀਂ ਭਾਵ ਤਿਸਨੇ (ਗਹਿਰ ਗੰਭੀਰੁ) ਪਰਮੇਸਰ ਕੋ ਗਵਾਇ ਲੀਆ ਹੈ॥

ਗੁਰਿ ਸਚੁ ਕਹਿਆ ਅੰਮ੍ਰਿਤੁ ਲਹਿਆ ਮਨਿ ਤਨਿ ਸਾਚੁ ਸੁਖਾਇਆ ॥

ਜਿਸਕੋ ਗੁਰੋਂ ਨੇ ਸਚ ਰੂਪ ਉਪਦੇਸ ਕਹਾ ਹੈ ਤਿਸਨੇ ਅੰਮ੍ਰਿਤ ਰੂਪ ਉਪਦੇਸ ਕੋ ਪਾਇਆ ਹੈ ਤਿਸ ਕੇ ਮਨ ਤਨ ਮੈਂ ਸਾਚ ਸੁਖਾਵਤਾ ਹੈ ਭਾਵ ਤਨ ਮਨ ਕਰ ਭਗਤੀ ਕਰਤਾ ਹੈ॥

ਆਪੇ ਗੁਰਮੁਖਿ ਆਪੇ ਦੇਵੈ ਆਪੇ ਅੰਮ੍ਰਿਤੁ ਪੀਆਇਆ ॥੪॥

ਆਪੇ ਗੁਰੂ ਹੋ ਕਰ ਮੁਖ ਮੈਂ ਅੰਮ੍ਰਿਤ ਪੀਆਇ ਦੇਵੇ ਹੈ ਔਰ ਆਪੇ ਜਗਯਾਸੂ ਹੋ ਕਰ ਅੰਮ੍ਰਿਤ ਆਇ ਪੀਵਤਾ ਹੈ॥੪॥

ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ ॥

ਕਥਨ ਕਰਨੇ ਮੈਂ ਤੋ ਏਕ ਹੀ ਏਕ ਸਭ ਕੋਈ ਕਹਿਤੇ ਹੈਂ ਔ ਅੰਤਰ ਸੇ ਦੇਹ ਕੇ ਹੰਕਾਰ ਅਰ ਧਨਾਦਿਕੋਂ ਕੇ ਗਰਬ ਮੈਂ ਵਿਆਪੇ ਹੁਏ ਹੈਂ॥

ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ ॥

ਜੋ ਅੰਤਰ ਬਾਹਰਿ ਏਕ ਕੋ ਪਛਾਨਤੇ ਹੈਂ ਤਿਨੋਂ ਦੁਆਰੇ ਉਪਦੇਸ ਜੋ ਸੁਣੇ (ਇਉ) ਪੂਰਬੋਕਤ ਪ੍ਰਕਾਰ ਸੇਂ (ਘਰੁ) (ਮਹਲੁ) ਸਰੂਪ ਕੋ (ਸਿਞਾਪੈ) ਪਛਾਨਤਾ ਹੈ॥

ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ ॥

ਤਾਂਤੇ ਦੂਰ ਨਾ ਜਾਣੋ ਹਰੀ ਸਮਰਥ ਨਿਕਟ ਹੈਂ ਸਭ ਸ੍ਰਿਸਟੀ ਮੈਂ ਏਕੋ ਹੀ ਜੋ ਦਿਖਾਈ ਦੇਤਾ ਹੈ॥

ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥੫॥

ਸੋ ਓਅੰਕਾਰ ਰੂਪ ਹੀ ਹੈ ਅਵਰ ਦੂਜਾ ਕੋਈ ਨਹੀਂ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਏਕ ਮੈਂ ਹੀ ਸਭ ਸ੍ਰਿਸਟੀ ਲੈ ਹੋਤੀ ਹੈ॥੫॥

ਇਸੁ ਕਰਤੇ ਕਉ ਕਿਉ ਗਹਿ ਰਾਖਉ ਅਫਰਿਓ ਤੁਲਿਓ ਨ ਜਾਈ ॥

ਇਸ ਕਰਤੇ ਭੋਗਤੇ ਮਨ ਕੋ ਕੈਸੇ ਪਕੜ ਰਖੋਂ ਕਿਉਂਕਿ (ਅਫਰਿਓ) ਅਮੋੜ ਹੈ ਔਰ ਤੋਲਿਆ ਨਹੀਂ ਜਾਤਾ ਭਾਵ ਖਿਨ ਮੈਂ ਤੋਲਾ ਔਰੁ ਖਿਨ ਮੈਂ ਮਾਸਾ ਹੋ ਜਾਤਾ ਹੈ॥

ਮਾਇਆ ਕੇ ਦੇਵਾਨੇ ਪ੍ਰਾਣੀ ਝੂਠਿ ਠਗਉਰੀ ਪਾਈ ॥

ਇਹੁ ਪ੍ਰਾਣੀ ਜੀਵ ਮਾਇਆ ਕੇ ਦੀਵਾਨੇ ਕੀਏ ਹੋਏ ਹੈਂ ਔ ਝੂਠ ਬਿਕਾਰ ਰੂਪ ਜੀਵਾਂ ਪਰ ਠਗ ਬੂਟੀ ਪਾਈ ਹੋਈ ਹੈ॥

ਲਬਿ ਲੋਭਿ ਮੁਹਤਾਜਿ ਵਿਗੂਤੇ ਇਬ ਤਬ ਫਿਰਿ ਪਛੁਤਾਈ ॥

ਲਬਿ ਲੋਭ ਕਰਕੇ (ਮੁਹਤਾਜਿ) ਦੀਨ ਹੁਏ ਹੂਏ ਖਰਾਬ ਹੁਏ ਹੈਂ (ਇਬ) ਵਰਤਮਾਨ ਕਾਲ ਮੈਂ (ਤਬ) ਅੰਤਕਾਲ ਮੈਂ (ਫਿਰਿ) ਬਾਰੰਬਾਰ ਪਛਤਾਵਤੇ ਹੈਂ॥

ਏਕੁ ਸਰੇਵੈ ਤਾ ਗਤਿ ਮਿਤਿ ਪਾਵੈ ਆਵਣੁ ਜਾਣੁ ਰਹਾਈ ॥੬॥

ਜੋ ਇਕ ਕੋ ਸੇਵਨ ਕਰੇ ਤੋ ਮੋਖ ਕੀ ਮ੍ਰਿਯਾਦਾ ਕੋ ਪਾਵੇ ਤੌ ਹੀ ਏਕ ਜੀਉ ਆਵਨ ਜਾਵਨ ਸੇ ਰਹਿਤ ਹੋਵੇਗਾ॥੬॥

ਸਰਬ ਰੂਪ ਏਕ ਹੀ ਹੋ ਰਹਿਆ ਹੈ ਇਸ ਸਿਧਾਂਤ ਕੋ ਪ੍ਰਗਟ ਕਰਤੇ ਹੈਂ॥

ਏਕੁ ਅਚਾਰੁ ਰੰਗੁ ਇਕੁ ਰੂਪੁ ॥

ਏਕ ਪ੍ਰਮਾਤਮਾ ਹੀ ਸਭ ਕਰਮ ਰੂਪ ਹੈ ਸਭ ਰੰਗ ਰੂਪ ਭੀ ਇਕੋ ਹੀ ਹੈ॥

ਪਉਣ ਪਾਣੀ ਅਗਨੀ ਅਸਰੂਪੁ ॥

ਪਉਣ ਪਾਣੀ ਅਗਨੀ ਰੂਪ ਭੀ ਆਪ ਹੀ (ਅਸ) ਹੈ॥

ਏਕੋ ਭਵਰੁ ਭਵੈ ਤਿਹੁ ਲੋਇ ॥

ਏਕ ਓਹੀ (ਭਵਰੁ) ਜੀਵ ਰੂਪ ਹੋਕੇ ਤੀਨੋਂ ਲੋਕੋਂ ਮੈਂ ਭਰਮਤਾ ਹੈ॥

ਏਕੋ ਬੂਝੈ ਸੂਝੈ ਪਤਿ ਹੋਇ ॥

ਜੋ ਏਕ ਸਤਿਗੁਰੋਂ ਸੇ ਪੂਛੈ ਔ (ਸੂਝੈ) ਸਾਖਜਾਤਕਾਰ ਹੋਵੇ ਤੇ ਪਤਿ ਹੋਵੇਗੀ॥

ਗਿਆਨੁ ਧਿਆਨੁ ਲੇ ਸਮਸਰਿ ਰਹੈ ॥

ਗੁਰੋਂ ਕੇ ਗਿਆਨ ਦ੍ਵਾਰਾ ਜੋ ਪਰਮਾਤਮਾ ਕੋ ਧ੍ਯਾਨ ਮੈਂ ਲੈਕਰ (ਸਮਸਰਿ) ਸਮ ਬ੍ਰਿਤੀ ਸਾਰੇ ਹੀ ਰਹੇ॥

ਗੁਰਮੁਖਿ ਏਕੁ ਵਿਰਲਾ ਕੋ ਲਹੈ ॥

ਤਉ ਇਸ ਏਕਤਾ ਕੋ ਕੋਈ ਗੁਰਮੁਖ ਵਿਰਲਾ ਲੇਤਾ ਹੈ॥

ਜਿਸ ਨੋ ਦੇਇ ਕਿਰਪਾ ਤੇ ਸੁਖੁ ਪਾਏ ॥

ਆਗੇ ਓਹ ਜਿਸਕੋ ਅਪਨੀ ਕ੍ਰਿਪਾ ਤੇ ਦੇਵੈ ਵਹੁ ਭੀ ਸੁਖ ਪਾਵਤਾ ਹੈ॥

ਗੁਰੂ ਦੁਆਰੈ ਆਖਿ ਸੁਣਾਏ ॥੭॥

ਪਰੰਤੂ ਗੁਰੋਂ ਕੀ ਰੀਤੀ ਦੁਆਰੇ ਆਖਕੇ ਸੁਨਾਏ ਭਾਵ ਜਗਜਾਸੂ ਚੁਤੁਸਟੇ ਸਾਧਨ ਸਪੰਨ ਹੋਇ ਔ ਸੇਵਾ ਮੈਂ ਤਤਪਰ ਹੋਏ ਤਿਸ ਕੋ ਗੁਰੂ ਉਪਦੇਸ਼ ਦੇਵੈ॥੭॥

ਊਰਮ ਧੂਰਮ ਜੋਤਿ ਉਜਾਲਾ ॥

ਤੀਨਿ ਭਵਣ ਮਹਿ ਗੁਰ ਗੋਪਾਲਾ ॥

(ਊਰਮ) ਪ੍ਰਿਥਵੀ (ਧੂਰਮ) ਅਕਾਸ ਇਨ ਮੈਂ ਜੋਤੀ ਕਾ ਪ੍ਰਕਾਸ਼ ਹੈ ਵਾ ਊਰਮ ਧੂਰਮ ਰਿਦੇ ਮੈਂ ਵਿਸੇਸ ਕਰ ਰਮ ਰਿਹਾ ਹੈ ਓਹੀ ਜਿਸ ਜੋਤੀ ਗੁਰ ਗੋਪਾਲ ਕਾ ਤੀਨ ਭਵਨ ਮੈਂ ਪਰਕਾਸ਼ ਹੈ॥

ਊਗਵਿਆ ਅਸਰੂਪੁ ਦਿਖਾਵੈ ॥

ਕਰਿ ਕਿਰਪਾ ਅਪੁਨੈ ਘਰਿ ਆਵੈ ॥

ਜਬ ਜੀਵ ਕੋ ਐਸੇ ਗਿਆਨ ਉਦੇ ਹੋਤਾ ਹੈ ਤਬ (ਅਸ) ਅਪਨਾ ਰੂਪ ਦਿਖਾਵਤਾ ਹੈ ਜਬ ਕ੍ਰਿਪਾ ਕਰਕੇ ਅਪਨੇ ਜਗਜਾਸੂ ਕੇ ਰਿਦੇ ਮੈਂ ਆਵਤਾ ਹੈ ਭਾਵ ਸਾਖਜਾਤ ਹੋਤਾ ਹੈ॥

ਊਨਵਿ ਬਰਸੈ ਨੀਝਰ ਧਾਰਾ ॥

ਊਤਮ ਸਬਦਿ ਸਵਾਰਣਹਾਰਾ ॥

(ਊਨਵਿ) ਝੁਕ ਕਰਕੇ ਭਾਵ ਦਯਾਲੁ ਹੋਕੇ ਗੁਰੂ ਰੂਪ ਮੇਘ ਵਰਸਤਾ ਹੈ ਇਕ ਰਸ ਉਪਦੇਸ ਰੂਪ ਅੰਮ੍ਰਿਤ ਧਾਰਾ ਕੋ ਸੋ ਉਤਮੁ (ਸਬਦਿ) ਉਪਦੇਸ ਗੁਰੋਂ ਕਾ ਸਿਖ ਕੋ ਸਵਾਰਣ ਹਾਰਾ ਹੈ॥

ਇਸੁ ਏਕੇ ਕਾ ਜਾਣੈ ਭੇਉ ॥

ਆਪੇ ਕਰਤਾ ਆਪੇ ਦੇਉ ॥੮॥

ਇਸ ਏਕ ਪਰਮੇਸ੍ਵਰ ਕਾ ਜੋ ਭੇਤ ਜਾਨਤਾ ਹੈ ਓਹ ਆਪ ਹੀ ਕਰਤਾ ਹੈ ਔਰ ਆਪ ਹੀ (ਦੇਉ) ਪ੍ਰਕਾਸ ਰੂਪ ਹੈ॥੮॥

ਉਗਵੈ ਸੂਰੁ ਅਸੁਰ ਸੰਘਾਰੈ ॥
ਊਚਉ ਦੇਖਿ ਸਬਦਿ ਬੀਚਾਰੈ ॥

ਗਯਾਨ ਰੂਪ ਸੂਰਜ ਜਬ ਉਦੇ ਹੋਤਾ ਹੈ ਅਸੁਰ ਜੋ ਕਾਮਾਦਿ ਬਿਕਾਰ ਹੈਂ ਤਬ ਤਿਨ ਕੇ ਨਸ੍ਟ ਕਰ ਦੇਤਾ ਹੈ ਸੋ ਪੁਰਸੁ ਗੁਰ ਸਬਦ ਕੋ ਵੀਚਾਰ ਕਰ ਊਚੇ ਪਰਮੇਸਰ ਕੋ ਦੇਖ ਲੇਤਾ ਹੈ॥ ਕਹਾਂ ਦੇਖਤਾ ਹੈ?

ਊਪਰਿ ਆਦਿ ਅੰਤਿ ਤਿਹੁ ਲੋਇ ॥
ਆਪੇ ਕਰੈ ਕਥੈ ਸੁਣੈ ਸੋਇ ॥

ਊਪਰ ਹੈ (ਆਦਿ ਅੰਤਿ) ਸਦਾ ਸਦਾ ਤੀਨੋਂ (ਲੋਇ) ਲੋਕੋਂ ਮੈ ਜੋ ਪ੍ਰਕਾਸਨੇ ਵਾਲਾ ਪਰਮੇਸ੍ਵਰ ਹੈ ਆਪ ਹੀ ਬੇਦਾਂ ਕਾ ਕਰਤਾ ਹੈ ਸੋਈ ਪੰਡਤ ਰੂਪੁ ਹੋ ਕਰ ਕਥਨ ਕਰਤਾ ਹੈ ਅਰ ਓਹੀ ਸ੍ਰੋਤਾ ਹੋ ਕਰ ਸੁਨਤਾ ਹੈ॥

ਪੰਨਾ ੯੩੧

ਓਹੁ ਬਿਧਾਤਾ ਮਨੁ ਤਨੁ ਦੇਇ ॥
ਓਹੁ ਬਿਧਾਤਾ ਮਨਿ ਮੁਖਿ ਸੋਇ ॥

ਓਹ ਜੋ (ਬਿਧਾਤਾ) ਕਰਮ ਫਲ ਪ੍ਰਦਾਤਾ ਹੈ ਸੋਈ ਮਨ ਤਨ ਕੇ ਦੇਣੇ ਵਾਲਾ ਹੈ ਅਰ ਓਹੀ ਬਿਧਾਤਾ ਮਨ ਹੈ ਅਰੁ ਮੁਖ ਸੇ ਸੋਈ ਉਚਾਰਿਆ ਹੈ॥

ਪ੍ਰਭੁ ਜਗਜੀਵਨੁ ਅਵਰੁ ਨ ਕੋਇ ॥
ਨਾਨਕ ਨਾਮਿ ਰਤੇ ਪਤਿ ਹੋਇ ॥੯॥

ਓਹੀ ਸਾਮਰਥ ਜੀਵਾਂ ਕੇ ਜੀਵਾਵਨੇ ਹਾਰਾ ਹੈ ਔਰ ਕੋਈ ਭੀ ਨਹੀਂ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਉਸ ਨਾਮੀ ਮੈਂ ਰਤੇ ਹੈਂ ਤਿਨ ਕੋ ਪਤੀ ਕੀ ਵਾ ਪਤਿਸ੍ਟਾ ਕੀ ਪ੍ਰਾਪਤੀ ਹੋਈ ਹੈ॥੯॥

ਰਾਜਨ ਰਾਮ ਰਵੈ ਹਿਤਕਾਰਿ ॥
ਰਣ ਮਹਿ ਲੂਝੈ ਮਨੂਆ ਮਾਰਿ ॥

ਜੋ ਰਾਜਾ ਰਾਮ ਕੋ ਹਿਤ ਕਰਕੇ ਜਪਤਾ ਹੈ ਸੋ ਰਣ ਮੈਂ ਕਾਮਾਦਿਕੋਂ ਕੇ ਸਾਥ (ਲੂਝੈ) ਝਗੜਤਾ ਵਾ ਲੜਤਾ ਹੈ ਔ ਮਨ ਕੋ ਮਾਰ ਲੇਤਾ ਹੈ॥

ਰਾਤਿ ਦਿਨੰਤਿ ਰਹੈ ਰੰਗਿ ਰਾਤਾ ॥
ਤੀਨਿ ਭਵਨ ਜੁਗ ਚਾਰੇ ਜਾਤਾ ॥

ਪੁਨਾ ਪ੍ਰੇਮ ਮੇਂ ਰਾਤ ਦਿਨ ਅੰਤਿ ਮਰਨ ਤਕ ਰਾਤਾ ਰਹਿਤਾ ਹੈ ਤਿਸਨੇ ਤੀਨੋਂ ਲੋਕੋਂ ਮੈਂ ਔ ਚਾਰੋਂ ਜੁਗੋਂ ਮੈਂ ਪ੍ਰਮੇਸ੍ਵਰ ਕੋ (ਜਾਤਾ) ਜਾਣਿਆ ਹੈ॥

ਜਿਨਿ ਜਾਤਾ ਸੋ ਤਿਸ ਹੀ ਜੇਹਾ ॥
ਅਤਿ ਨਿਰਮਾਇਲੁ ਸੀਝਸਿ ਦੇਹਾ ॥

ਜਿਸਨੇ ਭਗਵਤ ਕੋ ਜਾਣਿਆ ਹੈ ਸੋ ਤਿਸ ਪਰਮੇਸ੍ਵਰ ਜੈਸਾ ਹੀ ਹੈ ਔਰੁ ਅਤੀ ਉਜਲ ਹੈ ਪੁਨਾ ਵਹੁ ਦੇਹ ਕੇ ਬੀਚ ਹੀ ਕਲਿਆਨ ਰੂਪ ਹੈ ਭਾਵ ਵਹੁ ਜੀਵਨ ਮੁਕਤ ਹੈ॥

ਰਹਸੀ ਰਾਮੁ ਰਿਦੈ ਇਕ ਭਾਇ ॥
ਅੰਤਰਿ ਸਬਦੁ ਸਾਚਿ ਲਿਵ ਲਾਇ ॥੧੦॥

ਰਿਦੇ ਮੈਂ ਏਕ ਰਾਮ ਕੇ ਪ੍ਰੇਮ ਕੋ ਧਾਰਿ ਕਰਕੇ (ਰਹਸੀ) ਅਨੰਦ ਰੂਪ ਹੂਆ ਹੈ ਔ ਅੰਤਰ ਸਚੇ ਬ੍ਰਹਮ ਮੈਂ ਬ੍ਰਿਤੀ ਲਗਾਈ ਹੈ॥੧੦॥ ਜਗਤ ਕੋ ਮਿਥਯਾ ਦਿਖਾਵਤੇ ਹੈਂ॥

ਰੋਸੁ ਨ ਕੀਜੈ ਅੰਮ੍ਰਿਤੁ ਪੀਜੈ ਰਹਣੁ ਨਹੀ ਸੰਸਾਰੇ ॥

ਹੇ ਭਾਈ ਕਿਸੀ ਪਰ ਗੁਸਾ ਨ ਕਰੋ ਔ ਨਾਮ ਅੰਮ੍ਰਿਤ ਕੋ ਪਾਨ ਕਰੋ ਸੰਸਾਰ ਮੈਂ ਤੋ ਰਹਿਣਾ ਹੀ ਨਹੀਂ ਹੈ॥

ਰਾਜੇ ਰਾਇ ਰੰਕ ਨਹੀ ਰਹਣਾ ਆਇ ਜਾਇ ਜੁਗ ਚਾਰੇ ॥

ਰਾਜੇ ਰਾਣੇ ਪੁਨਾ ਰੰਕੋਂ ਨੇ ਭੀ ਨਹੀਂ ਰਹਿਣਾ ਚਾਰੋਂ ਜੁਗੋਂ ਮੈਂ ਜੀਵੋਂ ਕਾ ਆਵਣਾ ਜਾਣਾ ਹੀ ਹੋ ਰਹਿਆ ਹੈ॥

ਰਹਣ ਕਹਣ ਤੇ ਰਹੈ ਨ ਕੋਈ ਕਿਸੁ ਪਹਿ ਕਰਉ ਬਿਨੰਤੀ ॥
ਏਕੁ ਸਬਦੁ ਰਾਮ ਨਾਮ ਨਿਰੋਧਰੁ ਗੁਰੁ ਦੇਵੈ ਪਤਿ ਮਤੀ ॥੧੧॥

ਰਹਿਣਾ ਤੋ ਕਹਿਣਾ ਹੈ ਪਰੰਤੂ ਰਹਤਾ ਕੋਈ ਨਹੀਂ ਵਾ ਕਹਣੇ ਕੀ ਕਹਣੀ ਉਤੇ ਕੋਈ ਨਹੀਂ ਰਹਤਾ ਭਾਵ ਜੈਸੀ ਕਥਨੀ ਹੈ ਤੈਸੀ ਧਾਰਨਾ ਨਹੀਂ ਹੈ ਮੈਂ ਕਿਸ ਪੈ ਅਪਨੀ ਬੇਨਤੀ ਕਰੂੰ ਏਕ ਜੋ ਰਾਮ ਨਾਮ ਕਾ (ਸਬਦੁ) ਉਪਦੇਸ਼ ਹੈ ਸੋ ਨਿਰਨੇ ਕਰਕੇ ਉਧਾਰਨੇ ਵਾਲਾ ਹੈ ਜੋ ਗੁਰੂ ਜੀ ਬੁਧੀ ਮੈਂ ਦੇਵੈਂ ਤੋ ਪਤ ਰਹਤੀ ਹੈ॥੧੧॥

ਜਿਨੋਂ ਨੇ ਉਪਦੇਸ਼ ਧਾਰਿਆ ਹੈ ਅਬ ਤਿਨੋਂ ਕੀ ਦਸ਼ਾ ਕਹਿਤੇ ਹੈਂ॥

ਲਾਜ ਮਰੰਤੀ ਮਰਿ ਗਈ ਘੂਘਟੁ ਖੋਲਿ ਚਲੀ ॥

ਜਿਸ ਸੰਸਾਰੀ ਲਾਜ ਕਰਕੇ ਬੁਧੀ ਮਰਤੀ ਥੀ ਸੋ ਲਾਜ ਮਰ ਗਈ ਅਬ ਮੁਲਾਜੇ ਰੂਪ ਵਾ ਅਵਰਨ ਰੂਪ ਘੁੰਘਟ ਕੋ ਖੋਲਕੇ ਬੁਧੀ ਰੂਪ ਇਸਤ੍ਰੀ ਚਲੀ ਹੈ ਭਾਵ ਪਰਮੇਸਰ ਮਾਰਗ ਮੈਂ ਪ੍ਰਵਿਰਤੀ ਹੈ॥

ਸਾਸੁ ਦਿਵਾਨੀ ਬਾਵਰੀ ਸਿਰ ਤੇ ਸੰਕ ਟਲੀ ॥

ਜੋ ਅਵਿਦਿਆ ਰੁਪੀ ਦਿਵਾਨੀ ਸਾਸ ਥੀ ਔਰ ਬੁਧੀ ਕੋ ਬਾਵਰੀ ਕਰਨੇ ਹਾਰੀ ਸੀ ਤਿਸ ਕੀ ਸੰਕਾ ਸਿਰ ਪਰ ਸੇ (ਟਲ) ਹਟ ਗਈ ਹੈ॥

ਪ੍ਰੇਮਿ ਬੁਲਾਈ ਰਲੀ ਸਿਉ ਮਨ ਮਹਿ ਸਬਦੁ ਅਨੰਦੁ ॥

ਪ੍ਰੇਮਕੇ ਸਾਥ ਬੁਲਾਈ ਪਤੀ ਨੇ ਖੁਸ਼ੀ ਕੇ ਵਾਸਤੇ ਵਾ ਖੁਸ਼ੀ ਸਾਥ ਔਰ ਮਨ ਮੈਂ ਗੁਰ ਉਪਦੇਸ਼ ਕੋ ਧਾਰ ਕਰ ਅਨੰਦ ਹੋ ਗਈ॥

ਲਾਲਿ ਰਤੀ ਲਾਲੀ ਭਈ ਗੁਰਮੁਖਿ ਭਈ ਨਿਚਿੰਦੁ ॥੧੨॥

ਪਿਆਰੇ ਮੈਂ ਰਤੀ ਹੋਈ ਦਾਸੀ ਹੋ ਰਹੀ ਹੂੰ ਗੁਰੋਂ ਦੁਆਰੇ ਨਿਸਚਿੰਤ ਹੋ ਗਈ ਹੂੰ॥੧੨॥

ਲਾਹਾ ਨਾਮੁ ਰਤਨੁ ਜਪਿ ਸਾਰੁ ॥
ਲਬੁ ਲੋਭੁ ਬੁਰਾ ਅਹੰਕਾਰੁ ॥

ਨਾਮ ਜੋ ਰਤਨ ਰੂਪ ਹੈ ਤਿਸ ਕੇ ਜਪਨੇ ਕਾ ਲਾਭ ਸ੍ਰੇਸ਼ਟ ਹੋ ਔ ਲਬ ਲੋਭ ਹੰਕਾਰ ਕਾ ਕਰਨਾ ਬੁਰਾ ਹੈ ਵਾ ਇਨ ਬਿਕਾਰੋਂ ਕਰ ਜੀਵ ਬੁਰਾ ਹੋ ਰਹਾ ਹੈ ਵਾ ਇਨ ਵਿਕਾਰੋਂ ਕਰ ਜੀਵ ਕਾ ਬੁਰਾ ਹੋਤਾ ਹੈ॥

ਲਾੜੀ ਚਾੜੀ ਲਾਇਤਬਾਰੁ ॥
ਮਨਮੁਖੁ ਅੰਧਾ ਮੁਗਧੁ ਗਵਾਰੁ ॥

(ਲਾੜੀ) ਨਿੰਦਾ (ਚਾੜੀ) ਉਸਤਤੀ ਪੁਨ: (ਲਾਇਤਬਾਰੁ) ਚੁਗਲੀ ਇਨ ਬਿਕਾਰੋਂ ਕਰ ਮਨਮੁਖ ਅਤੀ ਮੂਰਖ ਅੰਧਾ ਹੋ ਰਹਿਆ ਹੈ॥

ਲਾਹੇ ਕਾਰਣਿ ਆਇਆ ਜਗਿ ॥
ਹੋਇ ਮਜੂਰੁ ਗਇਆ ਠਗਾਇ ਠਗਿ ॥

ਲਾਭ ਕੇ ਵਾਸਤੇ ਸੰਸਾਰ ਮੈਂ ਆਇਆ ਥਾ ਇਸਤ੍ਰੀ ਆਦਿਕੋਂ ਕਾ ਮਜੂਰ ਹੋ ਕਰ ਕਾਮਾਦਿਕ ਠਗੋਂ ਸੇ ਧਰਮ ਰੂਪ ਧਨ ਕੋ ਜੀਵ ਠਗਾਇ ਗਿਆ ਹੈ॥

ਲਾਹਾ ਨਾਮੁ ਪੂੰਜੀ ਵੇਸਾਹੁ ॥
ਨਾਨਕ ਸਚੀ ਪਤਿ ਸਚਾ ਪਾਤਿਸਾਹੁ ॥੧੩॥

ਪੁਨਾ ਸਰਧਾ ਰੂਪ ਪੂੰਜੀ ਕਰਕੇ ਜਿਸਨੇ ਨਾਮ ਕੋ ਖਰੀਦ ਕਰ ਲਾਭ ਲੀਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਕੀ ਪਤ ਸਚੀ ਹੈ ਅਰ ਵਹੁ ਸਚਾ ਪਾਤਸ਼ਾਹ ਹੈ॥ ਭਗਤੀ ਕੇ ਬਿਨਾ ਖਰਾਬੀ ਅਤੇ ਭਗਤੀ ਕਰਕੇ ਸੁਖ ਦਿਖਾਵਤੇ ਹੈਂ॥੧੩॥

ਆਇ ਵਿਗੂਤਾ ਜਗੁ ਜਮ ਪੰਥੁ ॥
ਆਈ ਨ ਮੇਟਣ ਕੋ ਸਮਰਥੁ ॥

ਆਇ ਕੇ ਸੰਸਾਰ ਮੈਂ ਜੀਵ ਭਗਤੀ ਬਿਨਾਂ ਮਾਯਾ ਕਰ ਜਮ ਮਾਰਗ ਮੈਂ ਖਰਾਬ ਹੂਆ ਹੈ ਮੌਤ ਆਈ ਕੋ ਕੋਈ ਮੇਟਨੇ ਕੌ ਸਮਰਥ ਨਹੀਂ ਵਾ (ਆਈ) ਮਾਯਾ ਕੇ ਦੂਰ ਕਰਨੇ ਕੋ ਕੋਈ ਸਮਰਥ ਨਹੀਂ ਹੈ॥

ਆਥਿ ਸੈਲ ਨੀਚ ਘਰਿ ਹੋਇ ॥
ਆਥਿ ਦੇਖਿ ਨਿਵੈ ਜਿਸੁ ਦੋਇ ॥

(ਆਥਿ) ਮਾਯਾ ਜੇ ਨੀਚ ਕੇ ਘਰ ਮੈਂ ਹੋਵੇ ਤਉ ਉਸਕੋ ਭੀ (ਸੈਲ) ਅਨੰਦ ਦੇਤੀ ਹੈ ਪੁਨਾ ਮਾਇਆ ਕੈਸੀ ਹੈ ਜਿਸਕੋ ਦੇਖ ਕੇ (ਦੋਇ) ਦੋਊ ਹਿੰਦੂ ਮੁਸਲਮਾਨ ਨਿਉਂਦੇ ਹੈਂ ਭਾਵ ਮਾਯਾਵਾਨ ਕੋ ਸਭ ਨਿਉਂਦੇ ਹੈਂ॥ ਵਾ ਮਾਯਾਵਾਨ ਨੀਚ ਘਰ ਹੋਵੇ ਤੋ ਭੀ (ਸੈਲ) ਪਰਬਤ ਭਾਵ ਵਡਾ ਬਨ ਜਾਤਾ ਹੈ ਵਾ ਭਗਤੀ ਰੂਪ (ਆਥਿ) ਮਾਇਆ ਨੀਚ ਕੇ ਰਿਦੇ ਮੈਂ ਭੀ ਹੋਵੇ ਤਾਂ ਕੋ ਭੀ (ਸੈਲ) ਅਨੰਦ ਦੇਤੀ ਹੈ ਭਗਤੀ ਦੇਖਕੇ ਦੋਵੇਂ ਲੋਕ ਵਾ ਹਿੰਦੂ ਮੁਸਲਮਾਨ ਨਿਉਂਦੇ ਹੈਂ॥

ਆਥਿ ਹੋਇ ਤਾ ਮੁਗਧੁ ਸਿਆਨਾ ॥
ਭਗਤਿ ਬਿਹੂਨਾ ਜਗੁ ਬਉਰਾਨਾ ॥

ਜੇ ਘਰ ਮੈਂ ਮਾਇਆ ਹੋਇ ਤੌ ਮੂਰਖ ਭੀ ਸਿਆਨਾ ਕਹੀਤਾ ਹੈ ਵਾ ਜਿਸਮੇਂ ਭਗਤੀ ਹੋਵੈ ਸੋ ਮੂਰਖ ਭੀ ਚਤੁਰ ਹੈ ਜਿਸ ਮੈਂ ਭਗਤੀ ਨਹੀਂ ਓਹ ਜੀਵ ਚਾਹੋ ਬਹੁਤ ਬਿਵਹਾਰੋਂ ਮੈਂ ਚਤਰੁ ਭੀ ਹੋਵੇ ਤੌ ਭੀ ਓਹ ਬਉਰਾ ਹੈ॥

ਸਭ ਮਹਿ ਵਰਤੈ ਏਕੋ ਸੋਇ ॥
ਜਿਸ ਨੋ ਕਿਰਪਾ ਕਰੇ ਤਿਸੁ ਪਰਗਟੁ ਹੋਇ ॥੧੪॥

ਸਭ ਮੈਂ (ਸੋਇ) ਪੂਰਬੁਕਤ ਏਕ ਹੀ ਵਰਤਤਾ ਹੈ ਪਰੰਤੂ ਜਿਸ ਪਰ ਕ੍ਰਿਪਾ ਕਰੇ ਤਿਸ ਕੋ ਪ੍ਰਗਟ ਹੋਤਾ ਹੈ॥੧੪॥

ਜੇ ਕਹੇ ਪ੍ਰਗਟ ਹੋਨੇ ਵਾਲਾ ਕੈਸਾ ਹੈ ਤਿਸ ਪਰ ਕਹਿਤੇ ਹੈਂ॥

ਜੁਗਿ ਜੁਗਿ ਥਾਪਿ ਸਦਾ ਨਿਰਵੈਰੁ ॥
ਜਨਮਿ ਮਰਣਿ ਨਹੀ ਧੰਧਾ ਧੈਰੁ ॥

ਜਿਸਨੇ ਚਹੁ ਜੁਗਾਂ ਕੀ ਮਰਯਾਦਾ ਕੋ ਥਾਪਿਆ ਹੈ ਵਹੁ ਸਦਾ ਹੀ ਨਿਰਵੈਰੁ ਹੈ ਉਸ ਕੋ ਜਨਮ ਮਰਨ ਕਾ ਧੰਧਾ ਨਹੀ ਅਰ ਕਹੀਂ ਧਾਵਤਾ ਨਹੀਂ ਭਾਵ ਅਜਨਮਾ ਹੈ (ਧੈਰੁ) ਧੀਰਜਵਾਨ ਹੈ॥

ਜੋ ਦੀਸੈ ਸੋ ਆਪੇ ਆਪਿ ॥
ਆਪਿ ਉਪਾਇ ਆਪੇ ਘਟ ਥਾਪਿ ॥

ਜੋ ਦੇਖਨੇ ਮੈਂ ਆਵਤਾ ਹੈ ਸੋ ਆਪ ਹੀ ਆਪ ਪਰਮੇਸੂਰ ਹੈ ਔ ਆਪ ਹੀ ਸ੍ਰਿਸਟੀ ਉਪਾਇ ਕਰਕੇ ਪੁਨਾ ਆਪੇ ਹੀ ਘਟੋਂ ਮੈ ਚੇਤਨਤਾ ਥਾਪੀ ਹੈ॥

ਆਪਿ ਅਗੋਚਰੁ ਧੰਧੈ ਲੋਈ ॥
ਜੋਗ ਜੁਗਤਿ ਜਗਜੀਵਨੁ ਸੋਈ ॥

ਆਪ ਤੋ (ਅਗੋਚਰੁ) ਇੰਦਰੀਓਂ ਕੇ ਅਵਿਸੇ ਹੈ ਪੁਨਾ ਧੰਧਿਓਂ ਮੈਂ (ਲੋਈ) ਸ੍ਰਿਸ੍ਰੀ ਲਾਇ ਛੋਡੀ ਹੈ ਜੋਗ ਕੀ ਜੁਗਤੀ ਦੇਨੇ ਵਾਲਾ ਭੀ ਸੋਈ ਜਗ ਜੀਵਨ ਹੀ ਹੈ॥

ਕਰਿ ਆਚਾਰੁ ਸਚੁ ਸੁਖੁ ਹੋਈ ॥
ਨਾਮ ਵਿਹੂਣਾ ਮੁਕਤਿ ਕਿਵ ਹੋਈ ॥੧੫॥

ਸੁਭ ਕਰਮ ਜੋ ਕਰਤਾ ਹੈ ਸੋਈ ਨਿਸਚੇ ਕਰਕੇ ਸੁਖੀ ਹੋਤਾ ਹੈ ਜੋ ਨਾਮ ਤੇ (ਵਿਹੂਣਾ) ਖਾਲੀ ਹੈ ਸੋ (ਕਿਵ) ਕਿਸ ਪ੍ਰਕਾਰ ਮੁਕਤਿ ਹੋਵੈਗਾ॥੧੫॥

ਵਿਣੁ ਨਾਵੈ ਵੇਰੋਧੁ ਸਰੀਰ ॥
ਕਿਉ ਨ ਮਿਲਹਿ ਕਾਟਹਿ ਮਨ ਪੀਰ ॥

ਹੇ ਭਾਈ ਨਾਮ ਜਪੇ ਤੇ ਬਿਨਾ ਸਰੀਰ ਹੀ ਦੁਖਦਾਈ ਦੁਸਮਨ ਹੈ ਤਾਂ ਤੇ ਮਨ ਕੀ ਪੀੜ ਭਾਵ ਦੁਖ ਰੂਪ ਸੰਕਲਪੋਂ ਕੋ ਕਾਟ ਕੇ ਵਾਹਿਗੁਰੂ ਕੋ ਕਿਉਂ ਨਹੀਂ ਮਿਲਤਾ॥

ਵਾਟ ਵਟਾਊ ਆਵੈ ਜਾਇ ॥
ਕਿਆ ਲੇ ਆਇਆ ਕਿਆ ਪਲੈ ਪਾਇ ॥

ਇਹੁ ਜੀਉ ਰਸਤੇ ਕਾ ਰਾਹੀ ਹੈ ਆਵਤਾ ਜਾਤਾ ਰਹਿਤਾ ਹੈ ਕਿਆ ਇਹ ਲੈਕੇ ਆਇਆ ਹੈ ਜਾਤੇ ਹੁਏ ਕੀ ਪਲੇ ਮੈਂ ਪਾ ਲੈ ਜਾਵੈਗਾ॥

ਵਿਣੁ ਨਾਵੈ ਤੋਟਾ ਸਭ ਥਾਇ ॥
ਲਾਹਾ ਮਿਲੈ ਜਾ ਦੇਇ ਬੁਝਾਇ ॥

ਬਿਨਾ ਨਾਮ ਸੇ ਸਭ ਥਾਉਂ ਮੈਂ ਤੋਟ ਹੀ ਹੈ ਲਾਹਾ ਤਾਂ ਤੋ ਮਿਲੇਗਾ ਜਾਂ ਵਾਹਿਗੁਰੂ ਬੁਝਾਇ ਦੇਵੈ ਅਰਥਾਤ ਸਮਝਾਇ ਦੇਵੈ॥

ਵਣਜੁ ਵਾਪਾਰੁ ਵਣਜੈ ਵਾਪਾਰੀ ॥
ਵਿਣੁ ਨਾਵੈ ਕੈਸੀ ਪਤਿ ਸਾਰੀ ॥੧੬॥

ਵਾਪਾਰੀ ਹੋ ਕਰ ਬਾਹਰਲੇ ਵਣਜ ਵਾਪਾਰੋਂ ਕੋ ਵਣਜਤਾ ਹੈ ਨਾਮ ਤੇ ਬਿਨਾ ਸਾਰੀ ਸ੍ਰਿਸਟੀ ਮੈਂ ਪਤਿ ਕੈਸੇ ਰਹੇਗੀ ਵਾ (ਸਾਰੀ) ਸਮਗਰੀ ਭਾਵ ਪੂਰੀ ਪਤਿਸਟਾ ਕੈਸੇ ਰਹੇਗੀ॥੧੬॥

ਗੁਣ ਵੀਚਾਰੇ ਗਿਆਨੀ ਸੋਇ ॥
ਗੁਣ ਮਹਿ ਗਿਆਨੁ ਪਰਾਪਤਿ ਹੋਇ ॥

ਜੋ ਭਗਵਤ ਕੇ ਗੁਣ ਵੀਚਾਰੇ ਸੋ ਗਿਆਨੀ ਹੈ ਗੁਣੋਂ ਕੇ ਬੀਚਾਰਨੇ ਮੈਂ ਗਜ਼ਾਨ ਕੀ ਪ੍ਰਾਪਤੀ ਹੋਤੀ ਹੈ॥

ਗੁਣਦਾਤਾ ਵਿਰਲਾ ਸੰਸਾਰਿ ॥
ਸਾਚੀ ਕਰਣੀ ਗੁਰ ਵੀਚਾਰਿ ॥

ਪਰੰਤੂ ਗਜ਼ਾਨ ਗੁਨ ਕਾ ਦਾਤਾ ਸੰਸਾਰ ਮੈਂ ਕੋਈ ਵਿਰਲਾ ਹੀ ਹੈ ਔਰ ਸਾਚੀ ਕਰਣੀ ਗੁਰੋਂ ਕੇ ਬੀਚਾਰ ਦ੍ਵਾਰਾ ਪ੍ਰਾਪਤ ਹੋਤੀ ਹੈ॥

ਅਗਮ ਅਗੋਚਰੁ ਕੀਮਤਿ ਨਹੀ ਪਾਇ ॥

ਪੰਨਾ ੯੩੨

ਤਾ ਮਿਲੀਐ ਜਾ ਲਏ ਮਿਲਾਇ ॥

ਪੁਨਾ (ਅਗਮ ਅਗੋਚਰ) ਵਾਹਿਗੁਰੂ ਕੀ ਕੀਮਤਿ ਨਹੀ ਪਾਈ ਜਾਤੀ ਤੋ ਮਿਲੀਤਾ ਹੈ ਜੇ ਆਪ ਹੀ ਮਿਲਾਇ ਲੇਵੈ॥

ਗੁਣਵੰਤੀ ਗੁਣ ਸਾਰੇ ਨੀਤ ॥
ਨਾਨਕ ਗੁਰਮਤਿ ਮਿਲੀਐ ਮੀਤ ॥੧੭॥

ਪੁਨਾ ਜੋ (ਗੁਣਵੰਤੀ) ਸੰਤ ਹੈਂ ਤਿਨੋਂ ਦ੍ਵਾਰੇ ਜੇ ਗੁਣੋਂ ਕੇ ਨਿਤ ਹੀ (ਸਾਰੇ) ਸੰਭਾਰੇ ਸ੍ਰੀ ਗੁਰੂ ਜੀ ਕਹਿਤੇ ਹੈਂ ਤੋ ਗੁਰੋਂ ਕੀ ਸਿਖ੍ਯਾ ਕਰਕੇ (ਮੀਤ) ਮਿਤ੍ਰ ਪਰਮੇਸ੍ਵਰ ਕੋ ਮਿਲੀਤਾ ਹੈ॥੧੭॥

ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥
ਜਿਉ ਕੰਚਨ ਸੋਹਾਗਾ ਢਾਲੈ ॥

ਕਾਮ ਕ੍ਰੋਧ ਜੋ ਬੁਧੀ ਕੇ ਵਿਸੇ ਹੈਂ ਇਨਕੋ ਜਗ੍ਯਾਸੂ ਗਾਲ ਦੇਵੈ ਜੈਸੇ ਸੁਹਾਗਾ ਕੰਚਨ ਕੋ ਢਾਲਤਾ ਹੈ ਔ ਮੈਲ ਕੋ ਜਲਾਉਤਾ ਹੈ ਤੈਸੇ ਹੀ (ਕਾਇਆ) ਬੁਧੀ ਕੋ ਸੁਧ ਕਰੇ॥

ਕਸਿ ਕਸਵਟੀ ਸਹੈ ਸੁ ਤਾਉ ॥
ਨਦਰਿ ਸਰਾਫ ਵੰਨੀ ਸਚੜਾਉ ॥

ਪੁਨਾ ਜੋ ਜਪ ਤਪ ਕੀ ਖੈਚ ਰਖਣੀ ਹੈ ਏਹੀ ਕਸਵਟੀ ਪਰਖਣੇ ਕੋ ਕਰੇ ਜੇ ਇਸ੍ਟ ਅਨਿਸਟ ਕੀ ਪ੍ਰਾਪਤੀ ਮੈਂ ਸਮਤਾ ਰਹੇ ਤਿਤਿਖੁ ਪਤੀਆ ਹੋ ਤੋ ਗੁਰੂ ਰੂਪ ਸਰਾਫ ਕੀ ਨਦਰ ਹੋਤੀ ਹੈ ਔ ਤਬ ਹੀ ਗ੍ਯਾਨ ਕੀਆਂ ਭੂਮਕਾ ਰੂਪ (ਵੰਨੀ ਸ) ਸ੍ਰੇਸ਼ਟ ਰੰਗ ਕਾ ਚੜਾਉ ਹੋਤਾ ਹੈ॥

ਜਗਤੁ ਪਸੂ ਅਹੰ ਕਾਲੁ ਕਸਾਈ ॥
ਕਰਿ ਕਰਤੈ ਕਰਣੀ ਕਰਿ ਪਾਈ ॥

ਪੁਨਾ ਹੰਕਾਰ[1] ਕਰਿ ਜਗ ਪਸੂ ਹੋ ਰਹਿਆ ਹੈ ਕਾਲ ਕਸਾਈ ਸਮ ਨਿਰਦਈ ਹੋਕੇ ਮਾਰਤਾ ਹੈ ਪਰਮੇਸ੍ਵਰ ਨੇ ਜੈਸੀ ਕਰਨੀ ਹਾਥ ਪਰ ਲਿਖ ਪਾਈ ਹੈ ਤੈਸੇ ਹੀ ਇਹ ਜੀਵ ਕਰਮ ਕਰਤਾ ਹੈ॥

ਜਿਨਿ ਕੀਤੀ ਤਿਨਿ ਕੀਮਤਿ ਪਾਈ ॥
ਹੋਰ ਕਿਆ ਕਹੀਐ ਕਿਛੁ ਕਹਣੁ ਨ ਜਾਈ ॥੧੮॥

ਜਿਸਨੇ ਏਹ ਸ੍ਰਿਸ੍ਟੀ ਕੀਤੀ ਹੈ ਇਸ ਸ੍ਰਿਸ੍ਟੀ ਕੇ ਕਰਮੋਂ ਕੋ ਓਹੀ ਜਾਨ ਰਹਾ ਹੈ ਔਰ ਕ੍ਯਾ ਕੁਛ ਕਹੀਏ ਕਹਾ ਨਹੀਂ ਜਾਤਾ॥੧੮॥

ਖੋਜਤ ਖੋਜਤ ਅੰਮ੍ਰਿਤੁ ਪੀਆ ॥
ਖਿਮਾ ਗਹੀ ਮਨੁ ਸਤਗੁਰਿ ਦੀਆ ॥

ਔਰੁ ਜਿਨੋਂ ਨੇ ਖੋਜਤਿਆਂ ਖੋਜਤਿਆਂ ਨਾਮੁ ਅੰਮ੍ਰਿਤ ਪੀਆ ਹੈ ਔਰੁ ਸਤਿਗੁਰੋਂ ਕੋ ਮਨੁ ਦੇ ਦੀਆ ਹੈ ਔਰੁ ਤਿਨੋਂ ਨੇ ਖਿਮਾ ਗ੍ਰਹਣ ਕਰੀ ਹੈ॥

ਖਰਾ ਖਰਾ ਆਖੈ ਸਭੁ ਕੋਇ ॥
ਖਰਾ ਰਤਨੁ ਜੁਗ ਚਾਰੇ ਹੋਇ ॥

ਖਰਾ ਖਰਾ ਤਾਂ ਆਪਨੇ ਆਪਕੋ ਸਭ ਕੋਈ ਕਹਿਤਾ ਹੈ ਪਰੰਤੂ ਖਰਾ ਤੋ ਚਹੋਂ ਜੁਗੋਂ ਮੈਂ ਨਾਮ ਰਤਨ ਕੇ ਧਾਰਨੇ ਵਾਲਾ ਹੈ॥

ਖਾਤ ਪੀਅੰਤ ਮੂਏ ਨਹੀ ਜਾਨਿਆ ॥
ਖਿਨ ਮਹਿ ਮੂਏ ਜਾ ਸਬਦੁ ਪਛਾਨਿਆ ॥

ਮੂਏ ਜੀਵ ਖਾਤੇ ਅਰ ਪੀਤੇ ਹੈਂ ਅਰੁ ਜੀਵ ਭਾਵ ਸੇ ਮਰਨਾ ਨਹੀਂ ਜਾਨਿਆ (ਜਾ) ਜਿਨੋਂ ਨੇ (ਸਬਦੁ) ਬ੍ਰਹਮ ਪਛਾਨਿਆ ਹੈ ਤੇ ਖਿਨ ਮਾਤ੍ਰ ਮੈਂ ਜੀਵ ਭਾਵ ਸੇ ਮੂਏ ਹੈਂ॥

ਅਸਥਿਰੁ ਚੀਤੁ ਮਰਨਿ ਮਨੁ ਮਾਨਿਆ ॥
ਗੁਰ ਕਿਰਪਾ ਤੇ ਨਾਮੁ ਪਛਾਨਿਆ ॥੧੯॥

ਜਿਨਕਾ ਮਰਨੇ ਮੈਂ ਮਨਿ ਮੰਨਿਆ ਹੈ ਵਹੁ ਅਸਥਿਰ ਚਿਤ ਹੋਏ ਹੈਂ॥

ਪ੍ਰਸ਼ਨ: ਮਰਨੇ ਮੈਂ ਕਿਨਕਾ ਮਨੁ ਮਾਨਿਆ ਹੈ? ਉਤ੍ਰ॥ ਜਿਨ੍ਹੋਂ ਨੇ ਗੁਰੋਂ ਕੀ ਕ੍ਰਿਪਾ ਤੇ ਨਾਮ ਕੋ ਪਛਾਨਿਆ ਹੈ॥੧੯॥

---

[1] ਅਹੰਕਾਰੀ ਹੀ ਕਸਾਈ ਰੂਪ ਹੋਕਰ ਮਾਰ ਰਹਿਆ ਹੈ॥

ਗਗਨ ਗੰਭੀਰੁ ਗਗਨੰਤਰਿ ਵਾਸੁ ॥
ਗੁਣ ਗਾਵੈ ਸੁਖ ਸਹਜਿ ਨਿਵਾਸੁ ॥

(ਗਗਨ) ਚਿਦਾਕਾਸ ਜੋ ਗੰਭੀਰੁ ਹੈ ਰਿਦੇ ਅਕਾਸ ਕੇ ਅੰਤਰ ਤਿਸ ਕਾ ਵਾਸਾ ਹੈ ਜੋ ਐਸੇ ਚੇਤਨ ਕੇ ਗੁਨ ਗਾਵਤੇ ਹੈਂ ਤਿਨਕਾ (ਸਹਜਿ) ਅਚੁਤ ਸੁਖ ਮੈਂ ਨਿਵਾਸ ਹੋਤਾ ਹੈ॥

ਗਇਆ ਨ ਆਵੈ ਆਇ ਨ ਜਾਇ ॥
ਗੁਰ ਪਰਸਾਦਿ ਰਹੈ ਲਿਵ ਲਾਇ ॥

ਗਯਾ ਹੂਆ ਅਗਯਾਨ ਆਵਤਾ ਨਹੀਂ ਔ ਪਾਇਆ ਹੋਇਆ ਗਯਾਨ ਜਾਤਾ ਨਹੀਂ ਵਾ ਸਰੂਪ ਮੈਂ ਗਯਾ ਹੂਆ ਆਵਤਾ ਨਹੀਂ ਕਿਉਂਕੇ ਫੇਰ ਆਯਾ ਹੀ ਨਹੀਂ ਜਾਤਾ ਹੈ ਸੋ ਗੁਰੋਂ ਕੀ ਕਿਰਪਾ ਕਰਕੇ ਹਰਿ ਮੇਂ ਬ੍ਰਿਤੀ ਕੋ ਲਗਾਇ ਰਹਿਤੇ ਹੈਂ॥

ਗਗਨੁ ਅਗੰਮੁ ਅਨਾਥੁ ਅਜੋਨੀ ॥
ਅਸਥਿਰੁ ਚੀਤੁ ਸਮਾਧਿ ਸਗੋਨੀ ॥

ਜੋ ਅਕਾਸ ਵਤ ਪੂਰਨ ਅਗੰਮ ਹੈ ਪੁਨਾ (ਅਨਾਥੁ) ਸ੍ਵਾਮੀ ਸੇ ਰਹਿਤ ਹੈ ਐਸੇ (ਅਜੋਨੀ) ਪਰਮੇਸ੍ਵਰ ਮੈਂ ਜਿਨਕਾ ਚਿਤ ਇਸਥਿਤ ਹੂਆ ਹੈ ਤਿਨ ਕੀ ਤਿਸ (ਸਗੋਨੀ) ਸਰਗੁਣ ਮੈਂ ਵਾ ਸੌਗੁਨੀ ਸਮਾਧ ਹੋਈ ਹੈ॥

ਹਰਿ ਨਾਮੁ ਚੇਤਿ ਫਿਰਿ ਪਵਹਿ ਨ ਜੂਨੀ ॥
ਗੁਰਮਤਿ ਸਾਰੁ ਹੋਰ ਨਾਮ ਬਿਹੂਨੀ ॥੨੦॥

ਸੋ ਹਰਿ ਨਾਮ ਕਾ ਸਿਮਰਨ ਕਰਕੇ ਪੁਨਾ ਜੋਨੀਓਂ ਮੈਂ ਨਹੀਂ ਪੜਤੇ ਹੈਂ ਅਰਥਾਤ ਜਨਮ ਮਰਨ ਸੇ ਰਹਿਤ ਹੋਤੇ ਹੈਂ ਗੁਰੋਂ ਕੀ ਸਿਖ੍ਯਾ ਹੀ ਸਭ ਸੇ ਸਾਰ ਅਰਥਾਤ ਸ੍ਰੇਸ੍ਟ ਹੈ ਜਿਸ ਕਰਕੇ ਨਾਮ ਜਪੀਤਾ ਹੈ ਹੋਰ ਨਾਮ ਜਾਪ ਤੇ ਬਿਨਾਂ ਜੋ ਮਤਿ ਹੈ ਸੋ ਝੂਠੀ ਹੈ॥੨੦॥

ਘਰ ਦਰ ਫਿਰਿ ਥਾਕੀ ਬਹੁਤੇਰੇ ॥
ਜਾਤਿ ਅਸੰਖ ਅੰਤ ਨਹੀ ਮੇਰੇ ॥

ਦੇਹ ਰੂਪ ਬਹੁਤੇ ਘਰੋਂ ਕੇ (ਦਰ) ਅੰਤਰ ਫਿਰਤੀ ਹੋਈ ਜੀਵ ਕਲਾ ਥਕ ਗਈ ਹੈ ਅਸੰਖ ਜੋਨੀਓਂ ਮੈਂ ਪ੍ਰਾਪਤ ਹੂਏ ਹੂਏ ਕਾ ਮੇਰੇ ਜਨਮੋਂ ਕਾ ਅੰਤ ਨਹੀਂ ਹੈ॥

ਕੇਤੇ ਮਾਤ ਪਿਤਾ ਸੁਤ ਧੀਆ ॥
ਕੇਤੇ ਗੁਰ ਚੇਲੇ ਫੁਨਿ ਹੂਆ ॥

(ਕੇਤੇ) ਕਈ ਮਾਤਾ ਔ ਪਿਤਾ ਹੂਏ ਹੈਂ ਔਰ ਕਈ ਪੁਤ੍ਰ ਔ ਧੀਆਂ ਹੂਈ ਹੈਂ ਔਰੁ ਜੀਵ ਕੋ ਕੇਤੇ ਗੁਰੂ ਕਈ ਚੇਲਿਓਂ ਕਾ ਸੰਬੂਹ ਹੂਆ ਹੈ॥ ਸੰਕਾ॥ ਗੁਰੂ ਮਿਲੇ ਤੋ ਮੁਕਤ ਹੋਨਾ ਥਾ? ਉਤ੍ਰ॥

ਕਾਚੇ ਗੁਰ ਤੇ ਮੁਕਤਿ ਨ ਹੂਆ ॥

ਕਾਚੇ ਗੁਰੂ ਜਬ ਤਕ ਮਿਲੇ ਤਬ ਤਕ ਇਹ ਜੀਵ ਮੁਕਤਿ ਨਹੀਂ ਹੋਤਾ ਹੈ॥

ਕੇਤੀ ਨਾਰਿ ਵਰੁ ਏਕੁ ਸਮਾਲਿ ॥
ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲਿ ॥

ਅਨੇਕ ਜੀਵ ਰੂਪ ਇਸਤ੍ਰੀਆਂ ਹੈਂ ਤਿਨ ਕੇ ਸੰਭਾਲਣੇ ਵਾਲਾ ਭਰਤਾ ਏਕ ਪਰਮੇਸ੍ਵਰ ਹੈ ਗੁਰਮੁਖਾਂ ਕਾ ਜੀਵਣਾ ਔ ਮਰਣਾਂ ਪ੍ਰਭੂ ਕੇ ਨਾਲ ਹੈ ਭਾਵ ਪਰਮੇਸ੍ਵਰ ਚਿਤ ਆਵੇ ਤੋ ਜੀਵਨਾ ਮਾਨਤੇ ਹੈਂ ਭੂਲਨੇ ਸੇ ਮਰਨਾ ਮਾਨਤੇ ਹੈਂ ਪ੍ਰਮਾਣ॥ ਆਖਾ ਜੀਵਾ ਵਿਸਰੈ ਮਰਿ ਜਾਉ॥

ਦਹ ਦਿਸ ਢੂਢਿ ਘਰੈ ਮਹਿ ਪਾਇਆ ॥
ਮੇਲੁ ਭਇਆ ਸਤਿਗੁਰੂ ਮਿਲਾਇਆ ॥੨੧॥

ਦਿਸੋਦਿਸਾ ਮੈਂ ਢੂੰਢਨੇ ਸੇ ਨਹੀਂ ਮਿਲਾ ਜਬ ਸਤਿਗੁਰੂ ਕੇ ਉਪਦੇਸ ਕਾ ਮੇਲ ਭਇਆ ਤੋ (ਘਰੈ) ਅੰਤਸਕਰਣ ਹੀ ਮੈਂ ਸਤਿਗੁਰੂ ਕਾ ਮਿਲਾਯਾ ਹੂਆ ਪਾਇਆ ਹੈ॥੨੧॥ ਗੁਰਮੁਖੋਂ ਕੀ ਉਸਤਤੀ ਕਰਤੇ ਹੈਂ॥

ਗੁਰਮੁਖਿ ਗਾਵੈ ਗੁਰਮੁਖਿ ਬੋਲੈ ॥

ਗੁਰਮੁਖ ਰਾਗ ਮੈਂ ਜਸ ਗਾਵਤੇ ਹੈਂ ਸੁਭਾਵਕ ਭੀ ਗੁਰਮੁਖ ਗੁਣ ਉਚਾਰਤੇ ਹੈਂ॥

ਗੁਰਮੁਖਿ ਤੋਲਿ ਤੁੋਲਾਵੈ ਤੋਲੈ ॥

ਗੁਰਮੁਖ ਆਪ (ਤੋਲਿ) ਬੀਚਾਰ ਕਰਤੇ ਹੈਂ ਔਰ ਤੋ (ਤੋਲਾਵੇ) ਕਰਾਵਤੇ ਹੈਂ॥

ਗੁਰਮੁਖਿ ਆਵੈ ਜਾਇ ਨਿਸੰਗੁ ॥

ਪਰਹਰਿ ਮੈਲੁ ਜਲਾਇ ਕਲੰਕੁ ॥

ਗੁਰਮੁਖ (ਆਵੈ ਜਾਇ) ਜਨਮਤੇ ਮਰਤੇ ਨਹੀਂ ਹੈਂ ਕਿਉਂਕਿ ਤਿਨਕਾ ਪਰਮੇਸਰ ਕੇ ਸਾਥ (ਸੰਗੁ) ਮਿਲਾਪ ਹੂਆ ਹੈ ਵਾ ਗੁਰਮੁਖ ਜਹਾਂ ਚਾਹੇ ਨਿਸੰਕ ਆਉਤੇ ਜਾਤੇ ਹੈਂ ਤਿਨਕੀ ਰਾਹ ਕੋ ਬ੍ਰਹਮਾਦਿਕ ਭੀ ਰੋਕ ਨਹੀਂ ਸਕਤੇ ਹੈਂ ਔਰ ਗੁਰਮੁਖੋਂ ਨੇ ਰਾਗ ਦ੍ਵੈਖ ਰੂਪ ਮੈਲ ਕਾ ਤਿਆਗ ਕੀਆ ਹੈ ਔਰ ਅਗਜ਼ਾਨ ਕਲੰਕ ਜਲਾਇ ਦੀਆ ਹੈ॥

ਗੁਰਮੁਖਿ ਨਾਦ ਬੇਦ ਬੀਚਾਰੁ ॥

ਗੁਰਮੁਖਿ ਮਜਨੁ ਚਜੁ ਅਚਾਰੁ ॥

ਗੁਰਮੁਖੋਂ ਕਾ ਜੋ (ਨਾਦ) ਸਬਦ ਹੈ ਏਹੀ ਬੇਦ ਕਾ ਬੀਚਾਰ ਹੈ ਭਾਵ ਬੇਦ ਸੇ ਵਿਰੁਧ ਨਹੀਂ ਬੋਲਤੇ॥ ਗੁਰਮੁਖੋਂ ਕਾ ਏਹੀ ਇਸਨਾਨ ਜੋ ਭਲੇ ਕਰਮ ਕਰਤੇ ਹੈਂ॥

ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ ॥

ਨਾਨਕ ਗੁਰਮੁਖਿ ਪਾਵੈ ਪਾਰੁ ॥੨੨॥

ਗੁਰਮੁਖੋਂ ਕਾ ਉਪਦੇਸ ਅੰਮ੍ਰਿਤ ਤੋਂ ਭੀ ਸ੍ਰੇਸਟ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਗੁਰੋਂ ਦ੍ਵਾਰਾ ਪਾਰ ਰੂਪ ਪਰਮੇਸਰ ਕੋ ਪਾਈਤਾ ਹੈ॥੨੨॥

ਚੰਚਲੁ ਚੀਤੁ ਨ ਰਹਈ ਠਾਇ ॥

ਚੋਰੀ ਮਿਰਗੁ ਅੰਗੂਰੀ ਖਾਇ ॥

ਏਹ ਚਿਤ ਜੋ ਚੰਚਲੁ ਹੈ ਸੋ (ਠਾਇ) ਇਸਥਿਤ ਨਹੀਂ ਰਹਿਤਾ ਇਸੀ ਤੇ ਅੰਤਸਕਰਣ ਖੇਤ੍ਰ ਮੈਂ ਸਭ ਗੁਣੋਂ ਰੂਪ ਅੰਗੂਰੀ ਕੋ ਵਿਖਯੋਂ ਰੂਪ ਮ੍ਰਿਗ ਖਾਤਾ ਹੈ ਵਾ ਮਨ ਮ੍ਰਿਗ ਵਿਖਯੋਂ ਰੂਪ ਅੰਗੂਰ ਖਾਤਾ ਹੈ ਖਬਰ ਨਹੀਂ ਹੋਣੇ ਦੇਤਾ॥

ਚਰਨ ਕਮਲ ਉਰ ਧਾਰੇ ਚੀਤ ॥

ਚਿਰੁ ਜੀਵਨੁ ਚੇਤਨੁ ਨਿਤ ਨੀਤ ॥

ਜੋ ਪਰਮੇਸਰ ਦੇ ਚਰਨ ਕਮਲੋਂ ਕੋ ਚਿਤ ਮੈਂ (ਉਰ) ਅਧਿਕ ਜਾਨ ਕਰ ਕਹਤੇ ਹੈਂ ਸੋ ਚਿਰੰਜੀਵ ਹੋਤੇ ਹੈਂ ਕਿਉਂਕਿ ਚੇਤਨ ਨਿਤ ਰੂਪ ਕੋ ਜਾਨ ਕਰਿ ਨਿਤ ਰੂਪ ਹੋਤੇ ਹੈਂ॥

ਚਿੰਤਤ ਹੀ ਦੀਸੈ ਸਭੁ ਕੋਇ ॥

ਚੇਤਹਿ ਏਕੁ ਤਹੀ ਸੁਖੁ ਹੋਇ ॥

ਸਭ ਕੋਈ ਚਿੰਤਾ ਕਰਤੇ ਹੀ ਦੇਖੀਤੇ ਹੈਂ ਜਬ ਏਕ ਕੋ ਚੇਤੈ ਤਬ ਹੀ (ਤਹੀ) ਚੇਤਨ ਵਾਲੇ ਕੋ ਵਾ ਤਿਸੀ ਸਮੇਂ ਸੁਖ ਹੋਤਾ ਹੈ॥

ਚਿਤਿ ਵਸੈ ਰਾਚੈ ਹਰਿ ਨਾਇ ॥

ਮੁਕਤਿ ਭਇਆ ਪਤਿ ਸਿਉ ਘਰਿ ਜਾਇ ॥੨੩॥

ਔ ਜਿਸਕੀ ਜਿਹਬਾ ਹਰੀ ਨਾਮ ਕੇ ਜਪਣੇ ਮੈਂ ਰਚੇ ਅਰੁ ਧਯਾਨ ਦੁਆਰਾ ਭਗਵਤ ਚਿਤ ਮੈਂ ਵਸੇ ਵਹੁ ਜੀਵਨ ਮੁਕਤ ਹੂਆ ਹੂਆ ਇਸ ਸੰਸਾਰ ਮੈਂ ਬਿਚਰਤਾ ਹੈ ਪੁਨਾ (ਮੁਕਤਿ) ਦੇਹਾਂਤ ਹੋਨੇ ਪਰ ਪਤ ਸੰਜੁਗਤ (ਘਰਿ) ਪਰਲੋਕ ਮੈਂ ਜਾਤਾ ਹੈ ਵਾ ਨਿਰਉਪਾਧ ਬ੍ਰਹਮ ਮੈਂ ਪ੍ਰਾਪਤਿ ਹੋਤਾ ਹੈ॥੨੩॥

ਛੀਜੈ ਦੇਹ ਖੁਲੈ ਇਕ ਗੰਢਿ ॥

ਛੇਆ ਨਿਤ ਦੇਖਹੁ ਜਗਿ ਹੰਢਿ ॥

ਸਥੂਲ ਸਰੀਰ ਔਰੁ ਪ੍ਰਾਣ ਕੀ ਗੰਠ ਖੁਲ ਜਾਤੀ ਹੈ ਤਬ ਦੇਹ ਨਸਟ ਹੋ ਜਾਤੀ ਹੈ ਔਰ (ਛੇਆ) ਛੈਤੇ ਨਿਤਹੀ ਹੋਤੀ ਹੈ ਜਗਤ ਮੈਂ (ਹੰਢਿ) ਫਿਰਕੈ ਦੇਖ ਲੇਹੁ॥

ਧੂਪ ਛਾਵ ਜੇ ਸਮ ਕਰਿ ਜਾਣੈ ॥

ਬੰਧਨ ਕਾਟਿ ਮੁਕਤਿ ਘਰਿ ਆਣੈ ॥

ਪਰੰਤੂ ਜੋ (ਧੂਪ ਛਾਵ) ਦੁਖ ਸੁਖ ਕੋ ਤੁਲ ਕਰਕੇ ਸਮਝੈ ਤੋ ਬੰਧਨਾ ਕੋ ਕਾਟਕੇ ਮੁਕਤ ਰੂਪ ਘਰ ਮੈਂ ਅਪਣੇ ਮਨ ਕੋ (ਆਣੈ) ਲਿਆਵਤਾ ਹੈ॥

ਛਾਇਆ ਛੂਛੀ ਜਗਤੁ ਭੁਲਾਨਾ ॥

ਲਿਖਿਆ ਕਿਰਤੁ ਧੁਰੇ ਪਰਵਾਨਾ ॥

(ਛਾਇਆ) ਮਾਇਆ ਜੋ ਤੁਛ ਹੈ ਤਿਸਨੇ ਜਗਤ ਕੋ ਭੁਲਾਇਆ ਹੈ ਕਰਮ ਜੋ ਧੁਰੋਂ ਲਿਖਿਆ ਗਿਆ ਹੈ ਸੋਈ ਪਰਵਾਣ ਹੋ ਗਿਆ ਹੈ॥

ਛੀਜੈ ਜੋਬਨੁ ਜਰੂਆ ਸਿਰਿ ਕਾਲੁ ॥

ਪੰਨਾ ੯੩੩

ਕਾਇਆ ਛੀਜੈ ਭਈ ਸਿਬਾਲੁ ॥੨੪॥

ਸਿਰ ਪਰ ਕਾਲ ਤੋ ਜਨਮ ਸੇ ਹੀ ਪ੍ਰਾਪਤਿ ਹੈ ਪਰੰਤੂ ਬੁਢੇਪੇ ਕਰਕੇ ਜੋਬਨ ਨਸਟ ਹੋਤਾ ਹੈ ਪੁਨਾ ਕਾਇਆ ਬੁਢੇਪੇ ਮੈਂ (ਛੀਜੈ) ਨਸਟ ਹੋਕੇ (ਸਿਬਾਲੁ) ਜਾਲਾ ਰੂਪ ਹੋ ਜਾਤੀ ਹੈ ਅਰਥਾਤ ਸਿਥਲ ਹੋਤੀ ਹੈ॥੨੪॥

ਜਾਪੈ ਆਪਿ ਪ੍ਰਭੂ ਤਿਹੁ ਲੋਇ ॥

ਜੁਗਿ ਜੁਗਿ ਦਾਤਾ ਅਵਰੁ ਨ ਕੋਇ ॥

ਤ੍ਰਿਲੋਕੀ ਕੋ ਆਪਿ ਪ੍ਰਭੂ ਜਾਨਤਾ ਹੈ ਤਿਸਤੇ ਬਿਨਾ ਜੁਗਾਂ ਜੁਗਾਂ ਮੈਂ ਹੋਰ ਦਾਤਾ ਕੋਈ ਨਹੀਂ ਭਾਵ ਸੋਈ ਸਭ ਕੋ ਦਾਤ ਦੇਤਾ ਹੈ ਤਾਂ ਤੇ ਤਿਸ ਦਾਤੇ ਪਾਸ ਐਸੇ ਬੇਨਤੀ ਕਰੇ॥

ਜਿਉ ਭਾਵੈ ਤਿਉ ਰਾਖਹਿ ਰਾਖੁ ॥

ਜਸੁ ਜਾਚਉ ਦੇਵੈ ਪਤਿ ਸਾਖੁ ॥

ਹੇ ਰਖਦੇ ਜੋਗ ਵਾਹਿਗੁਰੂ ਜਿਉਂ ਤੁਮਕੋ ਭਾਵੈ ਤਿਉਂ ਹੀ ਹਮਾਰੇ ਕੋ ਜਨਮ ਮਰਣ ਸੇ ਰਖ ਲੈ ਤੁਮਾਰਾ ਜਸ ਹੀ ਮਾਂਗਤਾ ਹੂੰ ਜੇ ਦੇਵੇਂ ਤਾਂ ਇਸ ਲੋਕ ਮੈਂ ਪਤਿ ਰਹਿਤੀ ਹੈ ਔ ਪ੍ਰਲੋਕ ਮੈਂ (ਸਾਖੁ) ਇਜਤ ਰਹਿਤੀ ਹੈ॥

ਜਾਗਤੁ ਜਾਗਿ ਰਹਾ ਤੁਧੁ ਭਾਵਾ ॥

ਜਾ ਤੂ ਮੇਲਹਿ ਤਾ ਤੁਝੈ ਸਮਾਵਾ ॥

(ਜਾਗਤੁ) ਹੇ ਪ੍ਰਕਾਸ ਰੂਪ ਤੁਮਾਰੇ ਮੈਂ ਜਾਗਤਾ ਰਹੂੰ ਜੇ ਤੁਮਕੋ ਭਾਊ ਜੇ ਤੁਮ ਸੰਤੋਂ ਕੇ ਸਾਥ ਮੇਲੋ ਤਾਂ ਤੁਮਾਰੇ ਸਰੂਪ ਮੈਂ ਸਮਾਇ ਜਾਵੋਂ॥

ਜੈ ਜੈ ਕਾਰੁ ਜਪਉ ਜਗਦੀਸ ॥

ਗੁਰਮਤਿ ਮਿਲੀਐ ਬੀਸ ਇਕੀਸ ॥੨੫॥

ਹੇ ਜਗਦੀਸ ਤੁਮਾਰੇ ਜੈ ਜੈ ਕਾਰ ਕਰੋਂ ਔ ਤੁਮਾਰੇ ਨਾਮ ਕੋ ਜਪੋਂ ਔਰ ਗੁਰਮਤ ਕਰਕੇ (ਬੀਸ) ਬੀਸ ਬਿਸਵੈ ਨਿਸਚੇ ਕਰਕੇ ਇਕ ਅਦੁਤੀਜ ਜੋ ਤੂੰ ਈਸੁ ਹੈਂ ਤਿਸ ਤੇਰੇ ਸਾਥ ਮਿਲੀਐ॥੨੫॥

ਝਖਿ ਬੋਲਣੁ ਕਿਆ ਜਗ ਸਿਉ ਵਾਦੁ ॥
ਝੂਰਿ ਮਰੈ ਦੇਖੈ ਪਰਮਾਦੁ ॥

ਜਗਤ ਸਾਥ ਜੋ ਝਗੜਾ ਕਰਨਾ ਹੈ ਸੋ ਕਿਆ ਹੈ ਸੋ ਬੋਲਣਾ ਝਖ ਮਾਰਨਾ ਹੈ ਕਯੋਂਕਿ ਪਰਮਾਦ ਵਾਲੇ ਝੂਰ ਕਰ ਮਰਤੇ ਦੇਖੇ ਹੈਂ॥

ਜਨਮਿ ਮੂਏ ਨਹੀ ਜੀਵਣ ਆਸਾ ॥
ਆਇ ਚਲੇ ਭਏ ਆਸ ਨਿਰਾਸਾ ॥

ਜਿਨਕੋ ਜੀਵਨ ਰੂਪ ਪਰਮੇਸ੍ਵਰ ਕੀ ਆਸਾ ਹੈ ਵਹੁ ਜਨਮਤੇ ਮਰਤੇ ਨਹੀਂ ਹੈਂ ਆਏ ਥੇ ਆਸਾ ਤੇ ਨਿਰਾਸ ਹੋਕਰਿ ਚਲਤੇ ਭਏ ਹੈਂ ਭਾਵ ਜਗਤ ਕੋ ਮਿਥਿਆ ਜਾਨ ਕਰ ਆਸਾ ਨਹੀਂ ਕਰਤੇ ਹੈਂ॥

ਝੁਰਿ ਝੁਰਿ ਝਖਿ ਮਾਟੀ ਰਲਿ ਜਾਇ ॥
ਕਾਲੁ ਨ ਚਾਂਪੈ ਹਰਿ ਗੁਣ ਗਾਇ ॥

ਝੁਰ ਝੁਰਕੇ ਜੋ ਖਪਣਾ ਥਾ ਸੋ ਤਿਨਕਾ ਮਾਟੀ ਮੈਂ ਰਲ ਗਿਆ ਹੈ ਅਰਥਾਤ ਨਸਟ ਹੋ ਗਿਆ ਹੈ ਔ ਹਰੀ ਕੇ ਗੁਨ ਕੋ ਗਾਵਨੇ ਸੇ ਕਾਲ ਤਿਨ ਕੋ ਨਹੀਂ ਦਬਾਵਤਾ ਹੈ॥

ਪਾਈ ਨਵ ਨਿਧਿ ਹਰਿ ਕੈ ਨਾਇ ॥
ਆਪੇ ਦੇਵੈ ਸਹਜਿ ਸੁਭਾਇ ॥੨੬॥

ਹਰੀ ਕੇ ਨਾਮ ਕਰਕੇ ਜਿਨ੍ਹੋਂ ਨੇ ਨੌ ਨਿਧਿ ਰੂਪ ਨੌਧਾ ਭਗਤੀ ਪਾਈ ਹੈ ਤਿਨ ਕੋ ਆਪ ਹੀ ਪਰਮੇਸ੍ਵਰ ਸਾਂਤੀ ਸੁਭਾਵ ਦੇਤਾ ਹੈ॥੨੬॥

ਞਿਆਨੋ ਬੋਲੈ ਆਪੇ ਬੂਝੈ ॥
ਆਪੇ ਸਮਝੈ ਆਪੇ ਸੂਝੈ ॥

ਆਪ ਹੀ ਗੁਰੂ ਰੂਪ ਹੋਇਕੈ ਗਿਆਨ ਕੋ ਬੋਲਤਾ ਹੈ ਅਰਥਾਤ ਉਪਦੇਸ ਦੇਤਾ ਹੈ ਆਪ ਹੀ ਜਗਜਾਸੂ ਰੂਪੁ ਹੋਕੇ ਬੂਝਤਾ ਹੈ ਅਰਥਾਤ ਪੂਛਤਾ ਹੈ ਆਪ ਹੀ ਧਰਮ ਅਧਰਮ ਕੋ ਸਮਝਤਾ ਹੈ ਆਪ ਹੀ ਫਲਾਫਲ ਕੋ (ਸੂਝੈ) ਦੇਖਤਾ ਹੈ॥

ਗੁਰ ਕਾ ਕਹਿਆ ਅੰਕਿ ਸਮਾਵੈ ॥
ਨਿਰਮਲ ਸੂਚੇ ਸਾਚੋ ਭਾਵੈ ॥

ਗੁਰੋਂ ਕਾ ਕਹਿਆ ਹੋਇਆ ਉਪਦੇਸ ਜਿਨਕੇ ਰਿਦੇ ਮੈਂ ਸਮਾਇ ਜਾਇ ਤਿਸ ਕਰ ਤਿਨੋਂ ਕੇ ਅੰਤਸਕਰਣ ਨਿਰਮਲ ਹੈਂ ਔ ਇੰਦ੍ਰਿਆਂ ਕੇ ਸੂਚੇ ਹੈਂ ਤਿਨ ਕੋ ਸਾਚ ਰੂਪ ਪਰਮੇਸ੍ਵਰ ਭਾਵਤਾ ਹੈ॥

ਗੁਰੁ ਸਾਗਰੁ ਰਤਨੀ ਨਹੀ ਤੋਟ ॥
ਲਾਲ ਪਦਾਰਥ ਸਾਚੁ ਅਖੋਟ ॥

ਗੁਰੂ ਰੂਪ ਸਮੁੰਦ੍ਰ ਮੈਂ ਵੈਰਾਗਾਦਿ ਸੁਭ ਗੁਣੋਂ ਰੂਪ ਰਤਨੋਂ ਕਾ ਤੋਟਾ ਨਹੀਂ ਹੈ ਪ੍ਰੇਮ ਆਦਿਕ ਪਦਾਰਥ ਸਾਚੇ ਹੈਂ ਔ ਨਿਖੁਟਤੇ ਨਹੀਂ ਹੈਂ॥

ਗੁਰਿ ਕਹਿਆ ਸਾ ਕਾਰ ਕਮਾਵਹੁ ॥
ਗੁਰ ਕੀ ਕਰਣੀ ਕਾਹੇ ਧਾਵਹੁ ॥
ਨਾਨਕ ਗੁਰਮਤਿ ਸਾਚਿ ਸਮਾਵਹੁ ॥੨੭॥

ਹੇ ਭਾਈ ਐਸੇ ਗੁਰੋਂ ਨੇ ਜੋ ਬਚਨ ਕਹਿਆ ਹੈ ਵਹੀ ਕਾਰ ਕਮਾਵੋ ਗੁਰੋਂ ਕੀ ਕਰਣੀ ਦੇਖਕੇ ਤਿਨ ਕੇ ਸਮਾਨ ਵਰਤਨੇ ਕੋ ਕਾਹੇ ਧਾਵਤੇ ਹੋ ਸ੍ਰੀ ਗੁਰੂ ਜੀ ਕਹਿਤੇ ਹੈਂ ਗੁਰਮਤਿ ਕੋ ਧਾਰਕੇ ਸਾਚ ਮੈਂ ਸਮਾਇ ਜਾਵੋ॥੨੭॥

ਟੂਟੈ ਨੇਹੁ ਕਿ ਬੋਲਹਿ ਸਹੀ ॥
ਟੂਟੈ ਬਾਹ ਦੁਹੂ ਦਿਸ ਗਹੀ ॥

ਪਰਸਪਰ ਜੋ ਪ੍ਰੇਮ ਹੈ (ਕਿ ਬੋਲਹਿ) ਖੋਟੇ ਬਚਨ ਬੋਲਨੇ ਸੇ (ਸਹੀ) ਨਿਸਚੇ ਕਰਕੇ ਸੋ (ਨੇਹੁ) ਪ੍ਰੇਮ ਟੂਟ ਜਾਤਾ ਹੈ ਇਸ ਪਰ ਦ੍ਰਿਸ੍ਟਾਂਤ ਦੇਤੇ ਹੈਂ ਜੈਸੇ ਦੋਊ ਦਿਸਾ ਪਕੜ ਕੇ ਖੈਂਚਨੇ ਤੇ ਬਾਂਹ ਟੂਟ ਜਾਤੀ ਹੈ॥

ਟੂਟਿ ਪਰੀਤਿ ਗਈ ਬੁਰ ਬੋਲਿ ॥
ਦੁਰਮਤਿ ਪਰਹਰਿ ਛਾਡੀ ਢੋਲਿ ॥

ਤੈਸੇ ਹੀ (ਬੁਰ) ਬੁਰੇ ਬੋਲਣੇ ਸੇ ਭਾਵ ਪਰਮੇਸ੍ਵਰ ਦਾ ਹੁਕਮੁ ਨਾ ਮਾਨਨੇ ਸੇ ਜੀਵ ਕੀ ਪ੍ਰੀਤ ਟੂਟ ਗਈ ਹੈ ਦੁਰਮਤ ਧਾਰਨੇ ਤੇ (ਢੋਲਿ) ਪਿਆਰੇ ਪਤੀ ਪਰਮੇਸ੍ਵਰ ਨੇ ਜੀਵ ਰੂਪੀ ਇਸਤ੍ਰੀ ਤਿਆਗ ਛੋਡੀ ਹੈ॥

ਟੂਟੈ ਗੰਠਿ ਪੜੈ ਵੀਚਾਰਿ ॥
ਗੁਰ ਸਬਦੀ ਘਰਿ ਕਾਰਜੁ ਸਾਰਿ ॥

ਟੂਟੇ ਹੂਏ ਜੀਵ ਕਾ ਪਰਮੇਸ੍ਵਰ ਸਾਥ ਸਤ ਅਸਤ ਕੇ ਬੀਚਾਰ ਕਰਨੇ ਤੇ ਗੰਢ ਪੜਤਾ ਹੈ ਜੋ ਗੁਰ ਉਪਦੇਸ ਵਾਲੇ ਹੈਂ ਸੋ ਅਪਨੇ (ਘਰਿ) ਰਿਦੇ ਮੈਂ ਮੋਖ ਰੂਪ ਕਾਰਜ (ਸਾਰਿ) ਕਰ ਬੈਠੇ ਹੈਂ॥

ਲਾਹਾ ਸਾਚੁ ਨ ਆਵੈ ਤੋਟਾ ॥
ਤ੍ਰਿਭਵਣ ਠਾਕੁਰੁ ਪ੍ਰੀਤਮੁ ਮੋਟਾ ॥੨੮॥

ਜਿਨੋਂ ਨੇ ਸਾਚਾ ਲਾਭ ਲੀਆ ਹੈ ਤਿਨੋਂ ਕੋ ਤੋਟਾ ਨਹੀਂ ਆਵਤਾ ਪਰਮੇਸ੍ਵਰ ਤੋ ਤ੍ਰੈਲੋਕੀ ਕਾ ਪਿਆਰਾ ਹੈ ਪਰੰਤੂ ਜੋ ਪ੍ਰੀਤਮ ਭਗਤ ਹੈ ਤਿਨਕਾ (ਮੋਟਾ) ਅਤੀ ਪਿਆਰਾ ਹੈ॥੨੮॥

ਠਾਕਹੁ ਮਨੂਆ ਰਾਖਹੁ ਠਾਇ ॥
ਠਹਕਿ ਮੁਈ ਅਵਗੁਣਿ ਪਛੁਤਾਇ ॥

ਹੇ ਭਾਈ ਰੋਕ ਕੇ ਮਨ ਕੋ (ਠਾਇ) ਸਰੂਪ ਮੈਂ ਰਾਖੋ ਅਵਗੁਨ ਮੈਂ ਸ੍ਰਿਸ੍ਟੀ (ਠਹਕਿ) ਲਾਗ ਕੈ ਪਸਚਾਤਾਪ ਕਰਤੀ ਮਰ ਗਈ ਹੈ॥

ਠਾਕੁਰੁ ਏਕੁ ਸਬਾਈ ਨਾਰਿ ॥
ਬਹੁਤੇ ਵੇਸ ਕਰੇ ਕੂੜਿਆਰਿ ॥

ਪਰਮੇਸ੍ਵਰ ਪਤੀ ਏਕ ਹੈ ਸਭ ਸ੍ਰਿਸ੍ਟੀ ਤਿਸ ਕੀ ਇਸਤ੍ਰੀ ਹੈ ਜੋ (ਕੂੜਿਆਰਿ) ਪਾਖੰਡੀ ਜੀਵ ਹੈਂ ਸੋ ਅਨੇਕ ਭੇਖ ਧਾਰਨ ਕਰਤੀ ਹੈ॥

ਪਰ ਘਰਿ ਜਾਤੀ ਠਾਕਿ ਰਹਾਈ ॥
ਮਹਲਿ ਬੁਲਾਈ ਠਾਕ ਨ ਪਾਈ ॥

ਜਿਸਨੇ ਬ੍ਰਿਤੀ (ਪਰ ਘਰਿ) ਅਨਿਸ੍ਟ ਮੈਂ ਭਾਵ ਜੋ ਅਪਨਾ ਇਸਟ ਨਹੀਂ ਤਿਸ ਮੈਂ ਜਾਤੀ ਰੋਕ ਰਖੀ ਹੈ ਵਹੁ ਅਪਨੇ ਪਤੀ ਨੇ ਸਰੂਪ ਮੈਂ ਬੁਲਾਇ ਲਈ ਹੈ ਕਿਸੀ ਨੇ ਰੋਕ ਨਹੀਂ ਪਾਈ॥

ਸਬਦਿ ਸਵਾਰੀ ਸਾਚਿ ਪਿਆਰੀ ॥
ਸਾਈ ਸੁੋਹਾਗਣਿ ਠਾਕੁਰਿ ਧਾਰੀ ॥੨੯॥

ਜੋ ਸਾਚ ਕੀ ਪਿਆਰੀ ਗੁਰ ਉਪਦੇਸ ਨੇ ਸਵਾਰੀ ਹੈ ਸੋਹੀ ਸੁਹਾਗਣੀ ਠਾਕੁਰ ਨੇ ਅਪਨੇ ਅੰਕ ਮੈਂ ਧਾਰੀ ਹੈ॥

ਡੋਲਤ ਡੋਲਤ ਹੇ ਸਖੀ ਫਾਟੇ ਚੀਰ ਸੀਗਾਰ ॥
ਡਾਹਪਣਿ ਤਨਿ ਸੁਖੁ ਨਹੀ ਬਿਨੁ ਡਰ ਬਿਣਠੀ ਡਾਰ ॥

ਅਨੇਕ ਜੋਨੋਂ ਮੈਂ ਫਿਰਤੇ ਫਿਰਤੇ ਹੇ ਸਖੀ ਅਨੇਕ ਸਰੀਰ ਇੰਦ੍ਰੀਓਂ ਸਮੇਤ (ਫਾਟੇ) ਨਸਟ ਹੂਏ ਹੈਂ ਪੁਨਾ ਭ੍ਰਾਮਕ ਬੁਧੀ ਹੋਣੇ ਤੇ ਤਨ ਮੈਂ ਸੁਖ ਨਹੀਂ ਹੋਤਾ ਬਿਨਾ ਭਗਵਤ ਕੇ ਡਰ ਸੇ (ਡਾਰ) ਪੰਕਤੀ ਜੀਵੋਂ ਕੀ ਨਾਸ ਹੋਈ ਹੈ॥

ਡਰਪਿ ਮੁਈ ਘਰਿ ਆਪਣੈ ਡੀਠੀ ਕੰਤਿ ਸੁਜਾਣਿ ॥
ਡਰੁ ਰਾਖਿਆ ਗੁਰਿ ਆਪਣੈ ਨਿਰਭਉ ਨਾਮੁ ਵਖਾਣਿ ॥

ਜੋ ਅਪਨੇ ਸਰੀਰ ਮੈਂ ਡਰਕੇ ਜੀਵ ਭਾਵ ਸੇ ਮੁਈ ਹੈ ਸੋ ਚਤੁਰ ਕੰਤ ਨੇ ਕ੍ਰਿਪਾ ਦ੍ਰਿਸ੍ਟੀ ਕਰਕੇ ਦੇਖੀ ਹੈ ਜਿਸਨੇ ਅਪਨੇ ਗੁਰੋਂ ਕਾ ਡਰ ਮਨ ਮੈਂ ਧਾਰ ਰਖਿਆ ਹੈ ਸੋ ਨਾਮ ਕੋ ਜਪਕੇ ਨਿਰਭਉ ਹੋਈ ਹੈ॥

ਡੂਗਰਿ ਵਾਸੁ ਤਿਖਾ ਘਣੀ ਜਬ ਦੇਖਾ ਨਹੀ ਦੂਰਿ ॥
ਤਿਖਾ ਨਿਵਾਰੀ ਸਬਦੁ ਮੰਨਿ ਅੰਮ੍ਰਿਤੁ ਪੀਆ ਭਰਪੂਰਿ ॥

ਸੰਕਲਪੋਂ ਰੂਪ ਪਰਬਤੋਂ ਮੈਂ ਬਾਸਾ ਥਾ ਔ ਪਦਾਰਥੋਂ ਕੀ ਤ੍ਰਿਖਾ ਬਹੁਤ ਲਾਗ ਰਹੀ ਥੀ ਜਬ ਅਪਨੇ ਸਰੂਪ ਕੋ ਦੇਖਾ ਤਬ ਦੂਰ ਨਹੀਂ ਜਾਨਿਆਂ ਹੈ ਭਾਵ ਸਮੀਪ ਜਾਨਿਆਂ ਹੈ ਗੁਰ ਸਬਦ ਕੋ ਮੰਨ ਕੇ ਤ੍ਰਿਖਾ ਨਿਵਰਤ ਕਰੀ ਹੈ ਔਰ ਭਰਪੂਰ ਪਰਮੇਸੂਰ ਜਾਨਿ ਕੈ ਆਤਮਾਨੰਦ ਅੰਮ੍ਰਤੁ ਪੀਆ ਹੈ॥

ਦੇਹਿ ਦੇਹਿ ਆਖੈ ਸਭੁ ਕੋਈ ਜੈ ਭਾਵੈ ਤੈ ਦੇਇ ॥
ਗੁਰੂ ਦੁਆਰੈ ਦੇਵਸੀ ਤਿਖਾ ਨਿਵਾਰੈ ਸੋਇ ॥੩੦॥

ਉਪਦੇਸ ਦੇਹੋ ਦੇਹੋ ਤਾਂ ਸਭ ਕੋਈ ਆਖਤਾ ਹੈ ਜਿਸ ਕੋ ਪਰਮੇਸੂਰ ਚਾਹੁਤਾ ਹੈ ਤਿਸ ਕੋ ਪੂਰੇ ਸਤਿਗੁਰੋਂ ਦੁਆਰਾ ਉਪਦੇਸ ਕਰਤੇ ਹੈਂ॥ ਜਿਸ ਕੋ ਗੁਰੋਂ ਦੁਆਰੇ ਉਪਦੇਸ ਦੇਤਾ ਹੈ ਪਦਾਰਥੋਂ ਕੀ ਤ੍ਰਿਸ੍ਨਾ ਰੂਪ ਤ੍ਰਿਖਾ ਕੋ ਸੋਇ ਨਿਵਰਤ ਕਰਤਾ ਹੈ॥੩੦॥

ਢੰਢੋਲਤ ਢੂਢਤ ਹਉ ਫਿਰੀ ਢਹਿ ਢਹਿ ਪਵਨਿ ਕਰਾਰਿ ॥
ਭਾਰੇ ਢਹਤੇ ਢਹਿ ਪਏ ਹਉਲੇ ਨਿਕਸੇ ਪਾਰਿ ॥

ਢੂੰਢਨੇ ਵਾਲੀ ਹੋ ਕਰ ਮੈਂ ਢੂੰਢਤੀ ਫਿਰੀ ਹੂੰ ਕਿ ਕੋਈ ਇਸਥਤ ਭੀ ਹੈਂ ਤੋ ਕਿਆ ਦੇਖਿਆ ਜੋ (ਕਰਾਰਿ) ਤਕੜੇ ਰਾਵਣ ਦੁਰਯੋਧਨ ਆਦੀ ਨਸ੍ਟ ਹੋਤੇ ਆਏ ਹੈਂ ਜੋ ਪਾਪੋਂ ਕਰਕੇ ਭਾਰੇ ਹੂਏ ਹੈਂ ਢਹਿਣੇ ਜੋਗ ਸੋ ਢਹਿ ਪਏ ਹਉਲੇ ਜੋ ਪੁੰਨੀ ਹੈਂ ਵਹੁ ਸੰਸਾਰ ਦੁਖੋਂ ਕੇ ਸਮੁੰਦ੍ਰ ਸੇ ਪਾਰ ਨਿਕਸੇ ਹੈਂ॥

ਅਮਰ ਅਜਾਚੀ ਹਰਿ ਮਿਲੇ ਤਿਨ ਕੈ ਹਉ ਬਲਿ ਜਾਉ ॥
ਤਿਨ ਕੀ ਧੂੜਿ ਅਘੁਲੀਐ ਸੰਗਤਿ ਮੇਲਿ ਮਿਲਾਉ ॥

(ਅਜਾਚੀ) ਨਿਸਕਾਮ ਹੋ ਕਰ ਅਮਰ ਹਰੀ ਕੋ ਜੋ ਮਿਲੇ ਹੈਂ ਤਿਨ ਕੇ ਹਮ ਬਲਿਹਾਰ ਜਾਤੇ ਹੈਂ ਤਿਨਕੀ ਧੂੜ ਕਰਕੇ ਬੰਧਨਾ ਤੇ (ਅਘੁਲੀਐ) ਛੁਟੀਤਾ ਹੈ ਹੇ ਭਾਈ ਤਿਨਕੀ ਸੰਗਤ ਕੇ ਮੇਲ ਮੈਂ ਅਪਨੇ ਕੋ ਮਿਲਾਉ॥

ਮਨੁ ਦੀਆ ਗੁਰਿ ਆਪਣੈ ਪਾਇਆ ਨਿਰਮਲ ਨਾਉ ॥

ਪੰਨਾ ੯੩੪

ਜਿਨਿ ਨਾਮੁ ਦੀਆ ਤਿਸੁ ਸੇਵਸਾ ਤਿਸੁ ਬਲਿਹਾਰੈ ਜਾਉ ॥

ਮੈਨੇ ਅਪਨਾ ਮਨ ਗੁਰੋਂ ਕੋ ਦੀਆ ਹੈ ਔਰ ਤਿਨ ਸੇ ਨਿਰਮਲ ਨਾਮ ਕੋ ਪਾਇਆ ਹੈ॥ ਜਿਨ ਸਤਿਗੁਰੋਂ ਨੇ ਨਾਮੁ ਦੀਆ ਹੈ ਤਿਨ ਕੋ ਸੇਵਤਾ ਹੂੰ ਔ ਤਿਨੋਂ ਕੇ ਹੀ ਬਲਿਹਾਰ ਜਾਤਾ ਹੂੰ॥ ਕਿਉਂਕਿ ਤਿਨ ਗੁਰੋਂ ਸੇ ਹੀ ਏਕ ਨਿਸਚਾ ਹੂਆ ਹੈ॥

ਜੋ ਉਸਾਰੇ ਸੋ ਢਾਹਸੀ ਤਿਸੁ ਬਿਨੁ ਅਵਰੁ ਨ ਕੋਇ ॥

ਗੁਰ ਪਰਸਾਦੀ ਤਿਸੁ ਸੰਮ੍ਲਾ ਤਾ ਤਨਿ ਦੂਖੁ ਨ ਹੋਇ ॥੩੧॥

ਜੋ ਇਸ ਸੰਸਾਰ ਕੋ ਬਨਾਵਤਾ ਹੈ ਸੋਈ ਇਸ ਕੋ (ਢਾਹਸੀ) ਲੈ ਕਰਤਾ ਹੈ ਤਿਸ ਪ੍ਰਮਾਤਮਾ ਸੇ ਬਿਨਾ ਔਰ ਕੋਈ ਭੀ ਸਮ੍ਰਥ ਨਹੀਂ ਹੈ ਜੋ ਗੁਰੋਂ ਕੀ ਕ੍ਰਿਪਾ ਸੇ ਤਿਸ ਵਾਹਿਗੁਰੂ ਕੋ (ਸੰਮ੍ਲਾ) ਯਾਦ ਕਰੀਏ ਤੇ ਤਿਨ ਮੈਂ ਦੂਖ ਨ ਹੋਵੈ ਭਾਵ ਜਨਮ ਮਰਨ ਕਾ ਅਭਾਵ ਹੋ ਜਾਏ॥੩੧॥

ਣਾ ਕੋ ਮੇਰਾ ਕਿਸੁ ਗਹੀ ਣਾ ਕੋ ਹੋਆ ਨ ਹੋਗੁ ॥

ਆਵਣਿ ਜਾਣਿ ਵਿਗੁਚੀਐ ਦੁਬਿਧਾ ਵਿਆਪੈ ਰੋਗੁ ॥

ਮੇਰਾ ਕੋਈ ਨਹੀਂ ਹੈ ਮੈਂ ਕਿਸਕੋ ਗ੍ਰਹਣ ਕਰੋ ਨਹੀਂ ਕੋ ਪੀਛੇ ਹੂਆ ਨਹੀਂ ਕੋਈ ਆਗੇ ਹੋਵੈਗਾ॥ ਜਬ ਤਕ ਆਵਣੇ ਜਾਣੇ ਮੈਂ ਖਰਾਬ ਹੋਈਤਾ ਹੈ ਤਬ ਤਕ ਦੁਬਿਧਾ ਰੂਪ ਰੋਗ ਲਾਗ ਰਹਾ ਹੈ॥

ਣਾਮ ਵਿਹੂਣੇ ਆਦਮੀ ਕਲਰ ਕੰਧ ਗਿਰੰਤਿ ॥

ਵਿਣੁ ਨਾਵੈ ਕਿਉ ਛੂਟੀਐ ਜਾਇ ਰਸਾਤਲਿ ਅੰਤਿ ॥

ਨਾਮ ਤੋਂ ਬਿਨਾਂ ਆਦਮੀ ਐਸੇ ਗਿਰਤੇ ਹੈਂ ਜੈਸੇ ਕੱਲਰ ਲਗਨੇ ਸੇ ਕੰਧ ਗਿਰਤੀ ਹੈ ਭਾਵ ਸ੍ਵਾਸ ਸ੍ਵਾਸ ਨਿਸਫਲ ਗਿਰਤੇ ਜਾਤੇ ਹੈਂ ਬਿਨਾਂ ਨਾਮ ਤੋਂ ਕਿਸ ਪ੍ਰਕਾਰ ਛੂਟਨਾ ਹੋਗਾ ਅੰਤ ਕੋ (ਰਸਾਤਲਿ) ਨਰਕੋਂ ਹੀ ਮੈਂ ਜਾਇੰਗੇ॥

ਗਣਤ ਗਣਾਵੈ ਅਖਰੀ ਅਗਣਤੁ ਸਾਚਾ ਸੋਇ ॥

ਅਗਿਆਨੀ ਮਤਿਹੀਣੁ ਹੈ ਗੁਰ ਬਿਨੁ ਗਿਆਨੁ ਨ ਹੋਇ ॥

ਅਖਰ ਪੜਕੇ ਗਣਤੀਆਂ ਗੁਣਾਵਤੇ ਹੈਂ ਕਿ ਅਮਕੇ ਅਮਕੇ ਸ਼ਾਸਤ੍ਰ ਮੈਨੇ ਪੜੇ ਹੈਂ ਔ ਸਚਾ ਜੋ ਪਰਮੇਸਰ ਹੈ ਸੋ ਅਗਣਤ ਹੈ ਅਰਥਾਤ ਗਿਣਤੀਆਂ ਕਰਕੇ ਮਿਲਤਾ ਨਹੀਂ ਇਹ ਜੀਵ ਜੋ ਅਗਜਾਨੀ ਮਤ ਕਾ ਹੀਣ ਹੈ ਇਸਕੋ ਗੁਰੂ ਬਿਨਾਂ ਗਿਆਨ ਨਹੀਂ ਹੋਤਾ ਹੈ॥

ਤੂਟੀ ਤੰਤੁ ਰਬਾਬ ਕੀ ਵਾਜੈ ਨਹੀ ਵਿਜੋਗਿ ॥

ਵਿਛੁੜਿਆ ਮੇਲੈ ਪ੍ਰਭੁ ਨਾਨਕ ਕਰਿ ਸੰਜੋਗ ॥੩੨॥

ਜਬ ਸਰੀਰ ਰੂਪ ਰਬਾਬ ਕੀ ਪ੍ਰਾਣੋਂ ਰੂਪ ਤੰਤ ਟੂਟ ਗਈ ਤਬ ਪ੍ਰਾਣਾਂ ਕੇ ਬਯੋਗ ਕਰ (ਵਾਜੈ ਨਹੀਂ) ਚੇਸਟਾ ਨਹੀਂ ਕਰਤਾ ਹੈ ਵਿਛੜਿਆਂ ਪ੍ਰਾਣਾਂ ਕੋ ਪਰਮੇਸਰ ਦੇਹ ਕੇ ਸਾਥ ਮੇਲ ਦੇਤਾ ਹੈ ਕਿੰਤੂ ਨਹੀਂ ਮੇਲਤਾ ਭਾਵ ਇਸ ਸਰੀਰ ਅਰ ਪ੍ਰਾਣਾਂ ਕਾ ਸੰਜੋਗ ਨਹੀਂ ਹੋਤਾ ਹੈ ਔਰ ਉਨ ਪ੍ਰਾਣੋਂ ਕਾ ਔਰ ਸਰੀਰ ਸਾਥ ਸੰਜੋਗ ਕਰ ਲੇਤਾ ਹੈ ਵਾ ਤੂਟੀ ਤੰਤੁ ਬ੍ਰਿਤੀ ਮਨ ਰੂਪ ਰਬਾਬ ਕੀ ਬ੍ਰਿਤੀ ਕੇ ਵਿਯੋਗ ਕਰ ਨਾਮ ਕਾ (ਵਾਜੈ ਨਹੀਂ) ਉਚਾਰਨ ਨਹੀਂ ਹੋਤਾ॥ ਬ੍ਰਿਤੀ ਕੇ ਸੰਜੋਗ ਕਰ ਸ੍ਰੀ ਗੁਰੂ ਜੀ ਕਹਿਤੇ ਹੈਂ ਵਿਛੜਿਆ ਕੋ ਪ੍ਰਭੂ ਮੇਲ ਲੇਤਾ ਹੈ॥੩੨॥

ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ ॥

ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ ॥

ਤਰਵਰੋਂ ਮੈਂ ਕਾਇਆ ਰੂਪ ਜੋ ਬ੍ਰਿਛ ਹੈ (ਮਨੁ) ਜੀਵ ਪੰਖੀ ਹੈ ਪੰਚ ਪ੍ਰਾਣ ਇਸਕੇ ਪੰਖ ਹੈਂ ਜੋ (ਤਤੁ) ਸਾਰ ਚੋਗ ਕੋ ਚੁਗਤੇ ਹੈਂ ਵਹੁ ਤੋ ਮਿਲ ਕੇ ਪਰਮਾਤਮਾ ਸਾਥ ਏਕ ਰੂਪ ਹੋ ਜਾਤੇ ਹੈਂ ਤਿਨ ਕੋ ਫਾਹੀ ਰਤੀ ਮਾਤ੍ਰ ਭੀ ਨਹੀਂ ਪੜਤੀ ਹੈ॥

ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ ॥

ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ ॥

ਜੋ (ਉਡਹਿ) ਸੰਕਲਪ ਕਰਤੇ ਹੈਂ (ਬੇਗੁਲ ਬੇਗੁਲੇ) ਸੀਘਰ ਤੇ ਸੀਘਰ ਔਰ ਵਿਖਜੋਂ ਰੂਪ ਘਨੀ ਚੋਗ ਕੋ ਦੇਖਤੇ ਹੈਂ ਤਿਨ ਕੇ ਪ੍ਰਾਣੋਂ ਕਾ ਜਬ ਅਸਥੂਲ ਸਰੀਰ ਸੇ ਬਯੋਗ ਹੋਤਾ ਹੈ ਤੋ ਔਗੁਣੋਂ ਕਰ ਭੀੜ ਬਨਤੀ ਹੈ ਅਰਥਾਤ ਪਾਪੀ ਪੁਰਸ਼ ਕੋ ਕਸ਼ਟ ਪ੍ਰਾਪਤ ਹੋਤਾ ਹੈ॥

ਬਿਨੁ ਸਾਚੇ ਕਿਉ ਛੂਟੀਐ ਹਰਿ ਗੁਣ ਕਰਮਿ ਮਣੀ ॥

ਆਪਿ ਛਡਾਏ ਛੂਟੀਐ ਵਡਾ ਆਪਿ ਧਣੀ ॥

ਬਿਨਾ ਹਰੀ ਸਚੇ ਕੇ ਗੁਣੋਂ ਤੇ ਫਾਸੀ ਸੇ ਕੈਸੇ ਛੂਟੀਏ ਅਰਥਾਤ ਨਹੀਂ ਛੂਟਤਾ (ਹਰਿ ਗੁਣ ਕਰਮਿ ਮਣੀ) ਹਰੀ ਕੇ ਗੁਣ ਤਬ ਪ੍ਰਾਪਤ ਹੋਤੇ ਹੈਂ ਜਬ ਸੁਭ ਕਰਮੋਂ ਕੀ ਰਤੀ ਪ੍ਰਗਟ ਹੋਤੀ ਹੈ ਜਾਂ ਵਡਾ ਜੋ ਆਪ (ਧਣੀ) ਸ੍ਵਾਮੀ ਛੁਡਾਇ ਭਾਵ ਸੁਭ ਕਰਮ ਹੋਨ ਅਰ ਪਰਮੇਸਰ ਕਿਰਪਾ ਕਰੇ ਤਾਂ ਛੂਟੀਤਾ ਹੈ॥

ਗੁਰ ਪਰਸਾਦੀ ਛੂਟੀਐ ਕਿਰਪਾ ਆਪਿ ਕਰੇਇ ॥

ਅਪਣੈ ਹਾਥਿ ਵਡਾਈਆ ਜੈ ਭਾਵੈ ਤੈ ਦੇਇ ॥੩੩॥

ਗੁਰੋਂ ਕੀ ਕਿਰਪਾ ਕਰਕੇ ਛੂਟੀਤਾ ਹੈ ਪਰੰਤੂ ਗੁਰੂ ਤੋਂ ਪ੍ਰਾਪਤ ਹੋਤੇ ਹੈਂ ਜੇ ਆਪ ਪਰਮੇਸ੍ਵਰ ਕ੍ਰਿਪਾ ਕਰੇ ਉਸ ਪਰਮੇਸੁਰ ਕੇ ਆਪਨੇ ਹਾਥ ਮੈਂ ਹੀ ਵਡਿਆਈ ਹੈ ਜਿਸ ਕੋ ਚਾਹੁਤਾ ਹੈ ਤਿਸ ਕੋ ਦੇਤਾ ਹੈ॥੩੩॥ ਤਾਂ ਤੇ ਐਸੇ ਬੇਨਤੀ ਕਰੇ॥

ਥਰ ਥਰ ਕੰਪੈ ਜੀਅੜਾ ਥਾਨ ਵਿਹੂਣਾ ਹੋਇ ॥

ਥਾਨਿ ਮਾਨਿ ਸਚੁ ਏਕੁ ਹੈ ਕਾਜੁ ਨ ਫੀਟੈ ਕੋਇ ॥

ਇਹੁ ਜੀਵ ਤੇਰੇ ਸਰੂਪ ਤੇ ਵਿਹੂਣਾਂ ਹੋਇਆ ਥਰਨ ਥਰਨ ਅਰਥਾਤ ਅਤੀ ਕਾਂਪਤਾ ਹੈ ਮਾਨਦਾਇਕ ਤਾਂ ਇਸ ਜੀਵ ਕਾ ਇਕ ਸਚਾ ਥਾਂਨ ਤੂਹੀ ਹੈਂ ਤੇਰੇ ਮਨਨ ਕਰਨੇ ਸੇ ਇਸ ਜੀਵ ਕਾ ਕੋਈ ਕਾਜ (ਫੀਟੈ) ਬਿਗੜਤਾ ਨਹੀਂ॥

ਥਿਰੁ ਨਾਰਾਇਣੁ ਥਿਰੁ ਗੁਰੂ ਥਿਰੁ ਸਾਚਾ ਬੀਚਾਰੁ ॥

ਸੁਰਿ ਨਰ ਨਾਥਹ ਨਾਥੁ ਤੂ ਨਿਧਾਰਾ ਆਧਾਰੁ ॥

ਹੇ ਨਾਰਾਇਣ ਤੂੰ ਸਦਾ ਥਿਰ ਹੈਂ ਯਾ ਗੁਰੂ ਥਿਰ ਹੈ ਜੋ ਗੁਰੋਂ ਦੁਆਰਾ ਬੀਚਾਰ ਕਰਤਾ ਹੈ ਵਹੁ ਭੀ ਥਿਰ ਹੈ ਦੇਵਤੇ ਔ ਨਰ ਪੁਨਾ ਨਾਥਾਂ ਕਾ ਭੀ ਤੂੰਹੀ ਨਾਥ ਹੈਂ ਔ ਨਿਆਸਰਿਆਂ ਕਾ ਆਸਰਾ ਹੈਂ॥

ਸਰਬੇ ਥਾਨ ਥਨੰਤਰੀ ਤੂ ਦਾਤਾ ਦਾਤਾਰੁ ॥

ਜਹ ਦੇਖਾ ਤਹ ਏਕੁ ਤੂ ਅੰਤੁ ਨ ਪਾਰਾਵਾਰੁ ॥

ਸਭ ਥਾਵੋਂ ਮੈਂ ਔ ਜੋ ਉਨ (ਥਨੰਤਰੀ) ਥਾਨੋਂ ਕੇ ਅੰਤਰ ਰਹਿਤੇ ਹੈਂ ਸਭ ਕਾ ਦਾਨ ਦੇਨੇ ਵਾਲਾ ਉਦਾਰ ਦਾਤਾ ਹੈਂ ਜਹਾਂ ਮੈਂ ਦੇਖਤਾ ਹੂੰ ਤਹਾਂ ਏਕ ਤੂੰਹੀ ਦ੍ਰਿਸਟ ਆਵਤਾ ਹੈਂ ਹੇ ਪਰਮੇਸੁਰ ਤੇਰੇ ਪਾਰ ਉਰਾਰ ਕਾ ਅੰਤ ਨਹੀਂ॥

ਥਾਨ ਥਨੰਤਰਿ ਰਵਿ ਰਹਿਆ ਗੁਰ ਸਬਦੀ ਵੀਚਾਰਿ ॥

ਅਣਮੰਗਿਆ ਦਾਨੁ ਦੇਵਸੀ ਵਡਾ ਅਗਮ ਅਪਾਰੁ ॥੩੪॥

(ਥਾਨ ਥਨੰਤਰਿ) ਤੂੰਹੀ ਰਵ ਰਹਿਆ ਹੈਂ ਇਹੁ ਗੁਰ ਸਬਦੀਓਂ ਕਾ ਬੀਚਾਰ ਹੈ ਤੂੰ ਸਭ ਸੋ ਵਡਾ ਹੈਂ ਔ ਮਨ ਬਾਣੀ ਕਾ ਅਵਿਸੇ ਹੈਂ ਔ ਤੇਰਾ ਪਾਰ ਕੋਈ ਨਹੀਂ ਪਾਇ ਸਕਤਾ ਪੁਨਾ ਤੂੰ ਅਣਮੰਗਿਆਂ ਹੀ ਦਾਨ ਦੇਤਾ ਹੈਂ ਭਾਵ ਬਿਨਾ ਮਾਗੇ ਤੇ ਖਾਨ ਪਾਨ ਦੇਤਾ ਹੈਂ॥

ਦਇਆ ਦਾਨੁ ਦਇਆਲੁ ਤੂ ਕਰਿ ਕਰਿ ਦੇਖਣਹਾਰੁ ॥

ਦਇਆ ਕਰਹਿ ਪ੍ਰਭ ਮੇਲਿ ਲੈਹਿ ਖਿਨ ਮਹਿ ਢਾਹਿ ਉਸਾਰਿ ॥

ਹੇ ਦਿਆਲ ਤੂੰ ਅਪਨੀ ਦਇਆ ਕਰਕੇ ਨਾਮ ਦਾਨ ਦੇਹ ਤੂੰਹੀਂ ਇਨ ਜੀਆਂ ਕੋ ਕਰ ਕਰਕੇ ਪੁਨਾ ਇਨ ਕੇ ਕਰਮੋਂ ਕੋ ਦੇਖਨ ਹਾਰਾ ਹੈਂ ਜਿਸ ਪਰ ਤੂੰ ਦਇਆ ਕਰਤਾ ਹੈਂ ਤਿਸ ਕੋ ਤੂੰ ਮੇਲ ਲੇਤਾ ਹੈਂ ਹੇ ਸਮਰਥ ਤੂੰ ਖਿਨ ਮੈਂ ਢਾਹਿ ਕੇ ਉਸਾਰ ਲੇਤਾ ਹੈਂ॥

ਦਾਨਾ ਤੂ ਬੀਨਾ ਤੁਹੀ ਦਾਨਾ ਕੈ ਸਿਰਿ ਦਾਨੁ ॥

ਦਾਲਦ ਭੰਜਨ ਦੁਖ ਦਲਣ ਗੁਰਮੁਖਿ ਗਿਆਨੁ ਧਿਆਨੁ ॥੩੫॥

ਦਾਨਾ ਭੀ ਤੂੰਹੀ ਹੈਂ ਔ ਦੇਖਨੇ ਵਾਲਾ ਭੀ ਤੂੰਹੀਂ ਹੈਂ ਦਾਨੀਓਂ ਕੇ ਸਿਰੋਂ ਦਾਨ ਦੇਣੇ ਵਾਲਾ ਤੂੰ ਦਾਤਾ ਹੈਂ॥ ਦਲਿਦ੍ਰ ਕੋ (ਭੰਜਨ) ਭੰਨਣੇ ਵਾਲਾ ਪੁਨਾ ਦੁਖੋਂ ਕੋ ਦਲਨ ਹਾਰ ਭੀ ਤੂੰ ਹੀ ਹੈਂ ਗਿਆਨ ਕਰਕੇ ਗੁਰਮੁਖੋਂ ਕਾ ਤੁਮਾਰੇ ਮੈਂ ਧਿਆਨ ਲਾਗਤਾ ਹੈ॥੩੫॥

ਧਨਿ ਗਇਐ ਬਹਿ ਝੂਰੀਐ ਧਨ ਮਹਿ ਚੀਤੁ ਗਵਾਰ ॥
ਧਨੁ ਵਿਰਲੀ ਸਚੁ ਸੰਚਿਆ ਨਿਰਮਲੁ ਨਾਮੁ ਪਿਆਰਿ ॥

ਜਿਸ ਧਨ ਕੇ ਚਲੇ ਜਾਨੇ ਕਰ ਬੈਠ ਕਰ ਝੁਰੀਦਾ ਹੈ ਤਿਸੁ ਧਨ ਮੈਂ ਗਵਾਰੋਂ ਕਾ ਚਿਤੁ ਲਗ ਰਹਾ ਹੈ ਤਿਸਤੇ ਰਹਤ ਹੋ ਕਰ ਪਰਮੇਸਰ ਦਾ ਨਿਰਮਲ ਔਰ ਸਚਾ ਜੋ ਨਾਮੁ ਧਨੁ ਹੈ ਸੋ (ਵਿਰਲੀ) ਥੋੜੇ ਪੁਰਸੋਂ ਨੇ ਪਿਆਰ ਕਰਕੇ ਇਕਤ੍ਰ ਕੀਆ ਭਾਵ ਰਿਦੇ ਮੈਂ ਧਾਰਿਆ ਹੈ॥

ਧਨੁ ਗਇਆ ਤਾ ਜਾਣ ਦੇਹਿ ਜੇ ਰਾਚਹਿ ਰੰਗਿ ਏਕ ॥
ਮਨੁ ਦੀਜੈ ਸਿਰੁ ਸਉਪੀਐ ਭੀ ਕਰਤੇ ਕੀ ਟੇਕ ॥

ਜੇ ਏਕ ਕੇ ਪ੍ਰੇਮ ਮੈਂ ਮਨੁ ਰਾਚੇ ਔ ਧਨੁ ਗਿਆ ਹੈ ਤਾਂ ਜਾਣ ਦੇਹ ਮਨ ਦੇਕੇ (ਸਿਰੁ) ਹੰਤਾ ਭੀ ਸੌਂਪੀਏ ਫੇਰ ਭੀ ਕਹਤੇ ਕੀ ਹੀ (ਟੇਕ) ਸਰਣ ਲਈਏ ਭਾਵ ਤਜਾਗ ਦਾ ਅਭਿਮਾਨੁ ਨ ਕਰੀਏ॥

ਧੰਧਾ ਧਾਵਤ ਰਹਿ ਗਏ ਮਨ ਮਹਿ ਸਬਦੁ ਅਨੰਦੁ ॥
ਦੁਰਜਨ ਤੇ ਸਾਜਨ ਭਏ ਭੇਟੇ ਗੁਰ ਗੋਵਿੰਦ ॥

ਜਬ ਮਨ ਮੈਂ ਸਬਦ ਕਾ ਅਨੰਦ ਆਇਆ ਔਰੁ (ਗੁਰ) ਪੂਜਾ ਰੂਪ ਪਰਮੇਸਰ ਨੂੰ ਮਿਲੇ ਤਬ ਜੋ ਧੰਦਾ ਹੈਸੀ ਤਿਸ ਕੀ ਤ੍ਰਫ ਧਾਉਣੇ ਸੇ ਰਹਤ ਹੋ ਗਏ ਔਰੁ ਜੋ ਦੁਰਜਨ ਥੇ ਸੋ ਸਜਨ ਹੋ ਗਏ ਹੈਂ॥

ਬਨੁ ਬਨੁ ਫਿਰਤੀ ਢੂਢਤੀ ਬਸਤੁ ਰਹੀ ਘਰਿ ਬਾਰਿ ॥
ਸਤਿਗੁਰਿ ਮੇਲੀ ਮਿਲਿ ਰਹੀ ਜਨਮ ਮਰਣ ਦੁਖੁ ਨਿਵਾਰਿ ॥੩੬॥

ਅਗੇ ਤੋ ਬੁਧੀ ਬਨ ਬਨ ਮੈਂ (ਢੂਢਤੀ) ਖੋਜਤੀ ਫਿਰਤੀ ਥੀ ਔ (ਘਰਿ) ਅੰਤਸਕਰਣ ਕੇ (ਬਾਰਿ) ਬੀਚ ਆਤਮ ਵਸਤੂ ਰਹਿ ਗਈ ਜਿਨਕੀ ਬੁਧੀ ਸਤਿਗੁਰੋਂ ਨੇ ਮੇਲੀ ਹੈ ਸੋ ਤਿਨਕੀ ਮਿਲ ਰਹੀ ਹੈ ਫਲ ਕਿਆ ਹੂਆ ਜਨਮ ਮਰਣ ਕਾ ਜੋ ਦੁਖ ਥਾ ਸੋ (ਨਿਵਾਰਿ) ਨਿਵਰਤ ਹੋਆ ਹੈ॥੩੬॥

ਨਾਨਾ ਕਰਤ ਨ ਛੂਟੀਐ ਵਿਣੁ ਗੁਣ ਜਮ ਪੁਰਿ ਜਾਹਿ ॥
ਨਾ ਤਿਸੁ ਏਹੁ ਨ ਓਹੁ ਹੈ ਅਵਗੁਣਿ ਫਿਰਿ ਪਛੁਤਾਹਿ ॥

ਨਾਨਾ ਪ੍ਰਕਾਰ ਕੇ ਕਰਮ ਕਰਤਿਆਂ ਜਨਮ ਮਰਨ ਸੇ ਨਹੀਂ ਛੂਟੀਤਾ ਬਿਨਾ ਗਿਆਨ ਗੁਣ ਤੇ ਜਮ ਪੁਰ ਹੀ ਜਾਨਾ ਹੋਤਾ ਹੈ ਔ ਗੁਣ ਧਾਰਣ ਕਰਕੇ (ਫਿਰਿ) ਬਹੁੜ ਜੀਵ ਪਛਤਾਵਤਾ ਹੈ ਨ ਤਿਸ ਜੀਵ ਕਾ ਏਹੁ ਲੋਕ ਸਉਰਾ ਅਰ ਨਾ ਪ੍ਰਲੋਕ ਸਉਰਾ ਵਾ ਨ ਏਹੁ ਮਾਯਾ ਮਿਲੀ ਅਰੁ ਨਾ ਓਹੁ ਪਰਮੇਸ੍ਰਰ ਮਿਲਾ॥

ਪੰਨਾ ੯੩੫

ਨਾ ਤਿਸੁ ਗਿਆਨੁ ਨ ਧਿਆਨੁ ਹੈ ਨਾ ਤਿਸੁ ਧਰਮੁ ਧਿਆਨੁ ॥
ਵਿਣੁ ਨਾਵੈ ਨਿਰਭਉ ਕਹਾ ਕਿਆ ਜਾਣਾ ਅਭਿਮਾਨੁ ॥

ਨਹੀਂ ਤਿਸ ਕੋ ਗਿਆਨ ਪ੍ਰਾਪਤਿ ਹੂਆ ਨਾ ਤਿਸ ਕਾ ਭਗਵਤ ਮੈਂ ਧਿਆਨ ਹੀ ਲਾਗਾ ਨਾ ਤਿਸ ਕਾ ਧਰਮ ਕਰਮੋਂ ਮੈਂ ਹੀ ਧਿਆਨੁ ਲਗਾ ਏਹ ਜੀਵ ਨਾਮ ਜਪੇ ਬਿਨਾ ਨਿਰਭੈਤਾ ਕੋ ਕੈਸੇ ਪ੍ਰਾਪਤਿ ਹੋਵੇਗਾ ਔ ਕਿਆ ਜਾਣੀਏ ਇਸ ਜੀਵ ਕਾ ਅਭਿਮਾਨ ਕਰਕੇ ਪ੍ਰਲੋਕ ਮੈਂ ਕਿਆ ਹਾਲ ਹੋਵੇਗਾ॥ ਜਗਜਾਸੂ ਕੀ ਦ੍ਰਿਸਟ ਦਿਖਾਵਤੇ ਹੈਂ॥

ਥਾਕਿ ਰਹੀ ਕਿਵ ਅਪੜਾ ਹਾਥ ਨਹੀ ਨਾ ਪਾਰੁ ॥
ਨਾ ਸਾਜਨ ਸੇ ਰੰਗੁਲੇ ਕਿਸੁ ਪਹਿ ਕਰੀ ਪੁਕਾਰ ॥

ਅਨੇਕ ਕਰਮ ਕਰਤੀ ਹੂਈ ਬੁਧੀ ਥਾਕ ਰਹੀ ਹੈ ਤਾਂ ਤੇ ਪਰਮੇਸਰ ਕੋ ਕਿਸ ਪ੍ਰਕਾਰ ਪਹੁੰਚਾਂ ਸੰਸਾਰ ਸਮੁੰਦਰ ਕੀ ਥਾਹ ਨਹੀਂ ਹੈ ਔਰ ਪਾਰ ਰੂਪ ਅਪਨਾ ਸਰੂਪ ਨਜਰ ਨਹੀਂ ਆਵਤਾ ਹੈ ਨ ਸੰਤ ਜਨ ਮੇਰੇ ਕੋ ਪ੍ਰਾਪਤਿ ਹੁਏ ਜੋ ਪ੍ਰੇਮੀ ਹੈ ਤਾਂ ਤੇ ਕਿਸ ਪਾਸ ਮੈਂ ਪੁਕਾਰੁ ਕਰੂੰ॥

ਨਾਨਕ ਪ੍ਰਿਉ ਪ੍ਰਿਉ ਜੇ ਕਰੀ ਮੇਲੇ ਮੇਲਣਹਾਰੁ ॥
ਜਿਨਿ ਵਿਛੋੜੀ ਸੋ ਮੇਲਸੀ ਗੁਰ ਕੈ ਹੇਤਿ ਅਪਾਰਿ ॥੩੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਪਤੀ ਪਤੀ ਜੇ ਕਹੀਏ ਤੋ (ਮੇਲਣਹਾਰੁ) ਪਰਮੇਸਰ ਮੇਲੇਗਾ॥ ਜਿਸਨੇ ਇਹ ਜੀਵ ਰੂਪ ਇਸਤ੍ਰੀ ਪਾਪ ਕਰਨੇ ਸੇ ਵਿਛੋੜੀ ਹੈ ਵਹੁ ਵਿਛੋੜਨੇ ਹਾਰ ਹੀ ਕ੍ਰਿਪਾ ਦ੍ਰਿਸਟੀ ਸੇ ਗੁਰੋਂ ਮੈਂ ਅਪਾਰ (ਹੇਤਿ) ਪ੍ਰੇਮ ਦੇਕੇ ਮੇਲੇਗਾ॥੩੭॥

ਪਾਪੁ ਬੁਰਾ ਪਾਪੀ ਕਉ ਪਿਆਰਾ ॥
ਪਾਪਿ ਲਦੇ ਪਾਪੇ ਪਾਸਾਰਾ ॥

ਪਾਪ ਬੁਰਾ ਹੈ ਤੌ ਭੀ ਪਾਪੀ ਕਉ ਪਿਆਰਾ ਲਾਗਤਾ ਹੈ ਔ ਪਾਪ ਲਾਦਤਾ ਹੈ ਭਾਵ ਸੰਗ੍ਰਹ ਕਰਤਾ ਹੈ ਅਰ ਆਗੇ ਹੋਰਨਾਂ ਥੋਂ ਭੀ ਪਾਪਾਂ ਕਾ ਫੈਲਾਉ ਕਰਾਵਤਾ ਹੈ॥

ਪਰਹਰਿ ਪਾਪੁ ਪਛਾਣੈ ਆਪੁ ॥
ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ॥

ਜੇ ਪਾਪੋਂ ਕੋ ਤਿਆਗ ਕੇ ਅਪਨੇ ਆਪ ਕੋ ਪਛਾਨੇ ਤਿਸ ਕੋ ਨਾ ਵਿਯੋਗ ਕਾ ਸੋਗ ਹੈ ਔ ਨਾ ਤਿਸ ਕੇ ਸਰੀਰ ਕੋ ਦੁਖ ਹੀ ਹੋਵੇਹੈ॥

ਨਰਕਿ ਪੜੰਤਉ ਕਿਉ ਰਹੈ ਕਿਉ ਬੰਚੈ ਜਮਕਾਲੁ ॥
ਕਿਉ ਆਵਣ ਜਾਣਾ ਵੀਸਰੈ ਝੂਠੁ ਬੁਰਾ ਖੈ ਕਾਲੁ ॥

ਇਹ ਜੀਵ ਨਰਕ ਪੜਨੇ ਸੇ ਕਿਸ ਪ੍ਰਕਾਰ ਰਹੇ ਔ ਕਿਸ ਪ੍ਰਕਾਰ ਜਮ ਕਾਲ ਕਰਤਾ ਸੇ ਬਚੇ ਔ ਕਿਸ ਪ੍ਰਕਾਰ ਇਸ ਕਾ ਆਵਣ ਜਾਣਾ (ਵੀਸਰੈ) ਵਿਛੜੈ ਭਾਵ ਹਟੇ ਝੂਠ ਜੋ ਬੁਰਾ ਹੈ ਉਸਕੋ ਹੀ ਏਹ ਜੀਵ ਅੰਗੀਕਾਰ ਕਰਤਾ ਹੈ ਇਸੀ ਤੇ ਇਸ ਕਾ (ਕਾਲ) ਜਮ (ਖੈ) ਨਾਸ ਕਰਤਾ ਹੈ॥

ਮਨੁ ਜੰਜਾਲੀ ਵੇੜਿਆ ਭੀ ਜੰਜਾਲਾ ਮਾਹਿ ॥
ਵਿਣੁ ਨਾਵੈ ਕਿਉ ਛੂਟੀਐ ਪਾਪੇ ਪਚਹਿ ਪਚਾਹਿ ॥੩੮॥

ਇਹ (ਮਨੁ) ਜੀਵ ਜੰਜਾਲ ਮੈਂ ਵੇੜਿਆ ਹੋਇਆ ਫਸਾ ਹੈ ਫੇਰ ਵੀ ਜੰਜਾਲਾਂ ਮੈਂ ਹੀ ਪੜਤਾ ਹੈ ਬਿਨਾਂ ਨਾਮ ਤੋਂ ਕਿਸ ਪ੍ਰਕਾਰ ਛੂਟੀਏ ਆਪ ਪਾਪੋਂ ਮੈਂ ਪਚਤਾ ਹੈ ਔ ਸੰਗੀਆਂ ਕੋ ਭੀ ਪਚਾਉਤਾ ਹੈ॥੩੮॥

ਫਿਰਿ ਫਿਰਿ ਫਾਹੀ ਫਾਸੈ ਕਊਆ ॥
ਫਿਰਿ ਪਛੁਤਾਨਾ ਅਬ ਕਿਆ ਹੂਆ ॥

ਇਹ ਜੀਉ ਰੂਪ ਕਊਆ ਫਿਰ ਫਿਰਕੇ ਜਮ ਕੀ ਫਾਸੀ ਮੈਂ ਹੀ ਫਸਤਾ ਹੈ ਤਬ ਜਮ ਕੀ ਤਾੜਨਾ ਹੋਤੀ ਹੈ ਫੇਰ ਪਸਚਾਤਾਪ ਕਰਤਾ ਹੈ ਤਬ ਜਮਦੂਤ ਕਹਿਤੇ ਹੈਂ ਅਬ ਕਿਆ ਹੋ ਸਕਤਾ ਹੈ॥

ਫਾਥਾ ਚੋਗ ਚੁਗੈ ਨਹੀ ਬੂਝੈ ॥
ਸਤਗੁਰੁ ਮਿਲੈ ਤ ਆਖੀ ਸੂਝੈ ॥

ਇਹ ਸੰਸਾਰ ਮੈਂ ਐਸਾ ਫਾਸਾ ਹੈ ਵਿਸਿਓਂ ਕੀ ਚੋਗ ਕੋ ਚੁਗਤਾ ਹੂਆ ਸਮਝਤਾ ਹੀ ਨਹੀਂ ਜੇ ਸਤਿਗੁਰੋਂ ਕੋ ਮਿਲੇ ਤੋ ਬੁਧੀ ਰੂਪ ਨੇਤ੍ਰੋਂ ਮੈਂ ਸੂਝ ਆਵੇ॥

ਜਿਉ ਮਛੁਲੀ ਫਾਥੀ ਜਮ ਜਾਲਿ ॥
ਵਿਣੁ ਗੁਰ ਦਾਤੇ ਮੁਕਤਿ ਨ ਭਾਲਿ ॥

ਇਹ ਤੋ ਜਮ ਕੇ ਜਾਲ ਮੈਂ ਐਸਾ ਫਾਸਾ ਹੈ ਜੈਸੇ ਮਛੀ ਫਸੀ ਹੁਈ ਹੋਤੀ ਹੈ॥ ਗੁਰੋਂ ਦਾਤਿਓਂ ਸੇ ਬਿਨਾਂ ਮੁਕਤੀ ਕੋ ਨਾ ਭਾਲ ਅਰਥਾਤ ਮੁਕਤ ਪ੍ਰਾਪਤਿ ਨਹੀਂ ਹੋਤੀ ਹੈ॥

ਫਿਰਿ ਫਿਰਿ ਆਵੈ ਫਿਰਿ ਫਿਰਿ ਜਾਇ ॥
ਇਕ ਰੰਗਿ ਰਚੈ ਰਹੈ ਲਿਵ ਲਾਇ ॥
ਇਵ ਛੂਟੈ ਫਿਰਿ ਫਾਸ ਨ ਪਾਇ ॥੩੯॥

ਇਸੀ ਤੇ ਬਾਰੰਬਾਰ ਸੰਸਾਰ ਮੈਂ ਆਵਤਾ ਹੈ ਬਾਰੰਬਾਰ ਹੀ ਜਾਤਾ ਹੈ ਅਰਥਾਤ ਜਨਮਤਾ ਮਰਤਾ ਹੈ ਇਕ ਕੇ ਪ੍ਰੇਮ ਮੈਂ ਜੋ ਰਚੇ ਹੈਂ ਵਹੁ ਬ੍ਰਿਤੀ ਕੋ ਲਾਇ ਰਹੇ ਹੈਂ॥ (ਇਵ) ਇਸ ਤਰਾਂ ਕਰਕੇ ਜੋ ਛੂਟੇ ਹੈਂ ਸੋ ਫੇਰ ਜਮ ਕੀ ਫਾਸੀ ਮੈਂ ਨਹੀਂ ਪੜਤੇ ਹੈਂ॥੩੯॥

ਬੀਰਾ ਬੀਰਾ ਕਰਿ ਰਹੀ ਬੀਰ ਭਏ ਬੈਰਾਇ ॥
ਬੀਰ ਚਲੇ ਘਰਿ ਆਪਣੈ ਬਹਿਣ ਬਿਰਹਿ ਜਲਿ ਜਾਇ ॥

ਹੇ ਭਾਈ ਬੁਧੀ ਬੀਰਾ ਬੀਰਾ ਭਾਵ ਪੁਨਾ ਪੁਨਾ ਪਦਾਰਥਾਂ ਕੋ ਉਚਾਰ ਭਾਵ ਚਾਹ ਰਹੀ ਵਹੀ ਪਦਾਰਥ ਵਾ ਜੋਗ ਕਾਲ ਮੈਂ ਬੈਰੀ ਹੋ ਗਏ ਜਬ ਪਦਾਰਥ ਅਪਨੇ ਘਰਕੋ ਚਲੇ ਅਰਥਾਤ ਜਬ ਔਰ ਪੁੰਨ ਵਾਨੋਂ ਪਾਸ ਚਲੇ ਗਏ ਤਬ (ਬਹਿਣ) ਭੈਣ ਜੋ ਪਦਾਰਥੋਂ ਕੀ ਬੁਧੀ ਹੈ ਸੋ ਤਿਨ ਕੇ ਵਿਯੋਗ ਕਰਕੇ ਜਲ ਜਾਤੀ ਹੈ॥

ਬਾਬੁਲ ਕੈ ਘਰਿ ਬੇਟੜੀ ਬਾਲੀ ਬਾਲੈ ਨੇਹਿ ॥
ਜੇ ਲੋੜਹਿ ਵਰੁ ਕਾਮਣੀ ਸਤਿਗੁਰੁ ਸੇਵਹਿ ਤੇਹਿ ॥

(ਬਾਬੁਲ) ਪਿਤਾ ਅਗਜਾਨ ਤਿਸ ਕਾ (ਘਰਿ) ਸੰਸਾਰ ਤਿਸ ਮੈਂ ਜਿੰਦ ਬੇਟੀ ਇਸ ਬਾਲੀ ਕਾ (ਬਾਲੈ) ਪਦਾਰਥੋਂ ਕੇ ਸਾਥ ਨੇਹੁ ਹੈ ਜੋ (ਵਰੁ) ਪਰਮੇਸੁਰ ਕੋ ਜੀਵ ਰੂਪ ਇਸਤ੍ਰੀ ਚਾਹਿਤੀ ਹੈ ਤੋ ਸਤਿਗੁਰੋਂ ਕੋ (ਤੇਹਿ) ਪ੍ਰੇਮ ਕਰਕੇ ਸੇਵੇ॥

ਬਿਰਲੋ ਗਿਆਨੀ ਬੂਝਣਉ ਸਤਿਗੁਰੁ ਸਾਚਿ ਮਿਲੇਇ ॥
ਠਾਕੁਰ ਹਾਥਿ ਵਡਾਈਆ ਜੈ ਭਾਵੈ ਤੈ ਦੇਇ ॥

ਕੋਈ ਵਿਰਲਾ ਹੀ ਗਿਆਨੀ (ਬੂਝਣਉ) ਸਮਝਵਾਨ ਹੋਤਾ ਹੈ ਧਾਰਨ ਵਾਲੇ ਥੋੜੇ ਹੈਂ ਸੋ ਕੌਣ ਹੋਤਾ ਹੈ ਜਿਸਕੋ ਸਚੇ ਸਤਿਗੁਰੂ ਮਿਲੇ ਹੈਂ ਪਰੰਤੂ ਇਹ ਵਡਿਆਈਆਂ ਤੌਂ (ਠਾਕੁਰ) ਵਾਹਿਗੁਰੂ ਕੇ ਹਾਥ ਮੈਂ ਹੈਂ ਜਿਸਕੋ ਚਾਹੁਤਾ ਹੈ ਤਿਸ ਕੋ ਦੇਤਾ ਹੈ॥

ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥੪੦॥

(ਬਾਣੀ) ਗੁਰ ਉਪਦੇਸ ਕੋ ਕੋਈ ਵਿਰਲਾ ਹੀ ਵਿਚਾਰਤਾ ਹੈ ਜੋ ਕੋਈ ਵਿਚਾਰਤਾ ਹੈ ਵਹੁ ਪੁਰਖੁ ਗੁਰਮੁਖ ਹੋਤਾ ਹੈ ਇਹ ਬਾਣੀ ਮਹਾਂਪੁਰਖ ਕੀ ਅਰਥਾਤ ਜੋ ਗੁਰੋ ਕੀ ਬਾਣੀ ਕੋ ਧਾਰਤਾ ਹੈ ਤਿਸ ਕਾ (ਨਿਜ ਘਰਿ) ਸ੍ਵੈ ਸਰੂਪ ਮੈਂ ਵਾਸਾ ਹੋਤਾ ਹੈ॥ ਵਾ ਇਹੁ ਓਅੰਕਾਰ ਰੂਪ ਜੋ ਬਾਣੀ ਹੈ ਮਹਾਂਪੁਰਖ ਪਰਮਾਤਮਾ ਕੀ ਪ੍ਰਤਿਪਾਦਕ ਹੈ ਇਸਦੇ ਸਿਧਾਂਤ ਕੋ ਵਿਚਾਰਨੇ ਸੇ ਸ੍ਵੈਸਰੂਪ ਮੈਂ ਵਾਸਾ ਹੋਤਾ ਹੈ॥੪੦॥

ਭਨਿ ਭਨਿ ਘੜੀਐ ਘੜਿ ਘੜਿ ਭਜੈ ਢਾਹਿ ਉਸਾਰੈ ਉਸਰੇ ਢਾਹੈ ॥

ਭੰਨ ਭੰਨ ਕੇ ਘੜਤਾ ਹੈ ਘਾੜਤ ਜੋ ਘੜੀ ਹੋਈ ਹੈ ਸੋ ਤਿਸ ਕੇ ਹੁਕਮ ਮੈਂ ਹੀ (ਭਜੈ) ਨਸਟ ਹੋਤੀ ਹੈ ਢਠਿਆਂ ਕੋ ਉਸਾਰਤਾ ਹੈ ਉਸਰਿਆਂ ਕੋ ਢਾਹਿਤਾ ਹੈ॥

ਸਰ ਭਰਿ ਸੋਖੈ ਭੀ ਭਰਿ ਪੋਖੈ ਸਮਰਥ ਵੇਪਰਵਾਹੈ ॥

ਤਲਾਵ ਜੋ ਭਰੇ ਹੁਏ ਹੈਂ ਤਿਨ ਕੋ ਸੁਕਾਵਤਾ ਹੈ ਬਹੁੜੋ ਜੋ ਭਰੇ ਹੁਏ ਹੈਂ ਤਿਨ ਕੋ (ਪੋਖੈ) ਪੁਸਟ ਕਰਤਾ ਹੈ ਭਾਵ ਅਤੀ ਭਰਤਾ ਹੈ॥

ਭਰਮਿ ਭੁਲਾਨੇ ਭਏ ਦਿਵਾਨੇ ਵਿਣੁ ਭਾਗਾ ਕਿਆ ਪਾਈਐ ॥

ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ ਜਿਨ ਖਿੰਚੈ ਤਿਨ ਜਾਈਐ ॥

ਭਰਮ ਮੈਂ ਭੂਲੇ ਹੁਏ ਏਹੁ ਜੀਵ (ਦਿਵਾਨੇ) ਕਮਲੇ ਹੋਏ ਹੈਂ ਬਿਨਾ ਭਾਗਾਂ ਸੇ ਏਹ ਕਿਆ ਬੀਚਾਰ ਪਾਇ ਸਕਤੇ ਹੈਂ ਅਰਥਾਤ ਨਹੀਂ ਪਾਇ ਸਕਤੇ ਗੁਰਮੁਖੋਂ ਨੇ ਆਪ ਜਾਨਿਆ ਹੈ ਕਿ ਪਰਾਰਬਧ ਰੂਪ ਡੋਰੀ ਪਰਮੇਸੁਰ ਨੇ ਪਕੜੀ ਹੋਈ ਹੈ ਅਰਥਾਤ ਸਭ ਜੀਵੋਂ ਕਾ ਕਰਮ ਫਲ ਪ੍ਰਦਾਤਾ ਪਰਮੇਸ੍ਰ ਹੈ ਜਿਸ ਤਰਫ ਖੈਂਚਤਾ ਹੈ ਤਿਸੀ ਓਰ ਜਾਈਤਾ ਹੈ॥

ਹਰਿ ਗੁਣ ਗਾਇ ਸਦਾ ਰੰਗਿ ਰਾਤੇ ਬਹੁੜਿ ਨ ਪਛੋਤਾਈਐ ॥

ਜੋ ਹਰੀ ਗੁਣ ਗਾਇ ਕੇ ਸਦਾ ਪ੍ਰੇਮ ਮੈਂ ਰੰਗੇ ਹੈਂ ਵਹੁ ਫੇਰ ਪਸਚਾਤਾਪ ਨਹੀਂ ਕਰਤੇ॥

ਭਭੈ ਭਾਲਹਿ ਗੁਰਮੁਖਿ ਬੂਝਹਿ ਤਾ ਨਿਜ ਘਰਿ ਵਾਸਾ ਪਾਈਐ ॥

ਭਭੇ ਦੁਆਰਾ ਕਹਿਤੇ ਹੈਂ ਜੋ ਸਤਿਗੁਰੋਂ ਕੋ (ਭਾਲਹਿ) ਖੋਜਤੇ ਹੈਂ ਸੋ ਗੁਰਮੁਖ ਸਮਝਤੇ ਹੈਂ ਜੋ ਸਮਝਤੇ ਹੈਂ ਸੋ ਪੁਰਸ (ਨਿਜ ਘਰਿ) ਸ੍ਵੈ ਸਰੂਪ ਮੈਂ ਵਾਸਾ ਪਾਵਤੇ ਹੈਂ॥

ਭਭੈ ਭਉਜਲੁ ਮਾਰਗੁ ਵਿਖੜਾ ਆਸ ਨਿਰਾਸਾ ਤਰੀਐ ॥

ਭਭੇ ਦੁਆਰਾ ਕਹਿਤੇ ਹੈਂ ਸੰਸਾਰ ਸਮੁੰਦ੍ਰ ਕਾ ਰਸਤਾ ਬਹੁਤ ਕਠਨ ਹੈ ਜੋ ਆਸਾ ਸੇ ਨਿਰਾਸ ਹੋਇ ਤੋ ਤਰਨਾ ਹੋਤਾ ਹੈ॥

ਗੁਰ ਪਰਸਾਦੀ ਆਪੋ ਚੀਨ੍ਹੈ ਜੀਵਤਿਆ ਇਵ ਮਰੀਐ ॥੪੧॥

ਪੁਨਾ ਜੋ ਇਹ ਗੁਰੋਂ ਕੀ ਕ੍ਰਿਪਾ ਸੇ ਜੀਵ ਭਾਵ ਸੇ ਮਰੇ ਤੋ (ਇਵ) ਇਸ ਪ੍ਰਕਾਰ ਸੇ ਅਪਨੇ ਆਪਕੋ ਚੀਨਤਾ ਹੈ ਅਰਥਾਤ ਪਛਾਨਤਾ ਹੈ ਤੌ ਤਰਨਾ ਹੋਤਾ ਹੈ॥੪੧॥

ਮਾਇਆ ਮਾਇਆ ਕਰਿ ਮੁਏ ਮਾਇਆ ਕਿਸੈ ਨ ਸਾਥਿ ॥

ਮਾਇਆ ਮਾਇਆ ਕਰਤੇ ਸਭ ਮਰ ਗਏ ਪਰੰਤੂ ਮਾਇਆ ਕਿਸੇ ਕੇ ਸਾਥ ਨਾ ਗਈ॥

ਹੰਸੁ ਚਲੈ ਉਠਿ ਡੁਮਣੋ ਮਾਇਆ ਭੂਲੀ ਆਥਿ ॥

ਹੰਸ ਜੀਵ ਹੋਕੇ ਉਠਕੇ ਚਲਾ ਜਾਤਾ ਹੈ ਔਰੁ ਮਾਇਆ ਭੂਲੀ ਹੈ ਆਥਿ ਭਾਵ ਮਾਇਆ ਪੜੀ ਰਹਿ ਜਾਤੀ ਹੈ॥

ਮਨੁ ਝੂਠਾ ਜਮਿ ਜੋਹਿਆ ਅਵਗੁਣ ਚਲਹਿ ਨਾਲਿ ॥

(ਮਨੁ) ਜੀਵ ਜੋ ਝੂਠਾ ਹੈ ਸੋ ਜਮ ਨੇ (ਜੋਹਿਆ) ਦੇਖਿਆ ਹੈ ਔਗਨ ਇਸਕੇ ਸਾਥ ਚਲਤੇ ਹੈਂ॥

ਮਨ ਮਹਿ ਮਨੁ ਉਲਟੋ ਮਰੈ ਜੇ ਗੁਣ ਹੋਵਹਿ ਨਾਲਿ ॥

ਜੇ ਸੁਭ ਗੁਨ ਜੀਵ ਕੇ ਸਾਥ ਹੋਵਨ ਤਾਂ ਮਨਕਾ ਸੰਕਲਪੁ ਉਲਟ ਕੇ ਮਨ ਮੈਂ ਹੀ ਮਰ ਜਾਵੈ॥

ਪੰਨਾ ੯੩੬

ਮੇਰੀ ਮੇਰੀ ਕਰਿ ਮੁਏ ਵਿਣੁ ਨਾਵੈ ਦੁਖੁ ਭਾਲਿ ॥

ਮੇਰੀ ਮੇਰੀ ਕਰਕੇ ਮੂਏ ਹੈਂ ਬਿਨਾਂ ਨਾਮ ਸੇ ਤਿਨ ਕੋ (ਭਾਲਿ) ਪ੍ਰਾਪਤ ਹੋਵੈਂਗੇ॥

ਗੜ ਮੰਦਰ ਮਹਲਾ ਕਹਾ ਜਿਉ ਬਾਜੀ ਦੀਬਾਣੁ ॥

(ਗੜ) ਕਿਲੇ ਮੰਦਰ ਔ ਮਹਿਲ ਪਕੇ ਕਿਆ ਹੈਂ ਔ (ਦੀਬਾਣੁ) ਕਚਹਰੀਆਂ ਵਾ ਦੀਵਾਨਖਾਨੇ ਏਹ ਸਭ ਐਸੇ ਹੈਂ ਜੈਸੇ ਨਟ ਕੀ ਬਾਜੀ ਹੈ ਭਾਵ ਸਭ ਦਿਖਾਵੇ ਮਾਤ੍ਰ ਮਿਥਿਆ ਹੈ॥

ਨਾਨਕ ਸਚੇ ਨਾਮ ਵਿਣੁ ਝੂਠਾ ਆਵਣ ਜਾਣੁ ॥

ਆਪੇ ਚਤੁਰੁ ਸਰੂਪੁ ਹੈ ਆਪੇ ਜਾਣੁ ਸੁਜਾਣੁ ॥੪੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਸਚੇ ਨਾਮ ਤੋਂ ਬਿਨਾ ਜੋ ਏਹ ਜੀਵ ਝੂਠਾ ਹੈ ਇਸਕੋ ਆਵਣਾ ਜਾਣਾ ਹੀ ਰਹਿਤਾ ਹੈ ਆਪੇ ਵਹੁ (ਚਤੁਰੁ) ਪਰਮੇਸ੍ਰ ਸਰਬ ਸਰੂਪ ਹੂਆ ਹੂਆ ਹੈ ਆਪੇ ਹੀ ਤਿਨ ਕੇ ਕਰਮੋਂ ਕੇ ਜਾਨਨੇ ਕੋ (ਸੁਜਾਣੁ) ਚਤੁਰ ਹੈ॥੪੨॥

ਜੋ ਆਵਹਿ ਸੇ ਜਾਹਿ ਫੁਨਿ ਆਇ ਗਏ ਪਛੁਤਾਹਿ ॥

ਜੋ (ਆਵਹਿ) ਜਨਮਤੇ ਹੈਂ ਸੇ ਪੁਨਾ (ਜਾਹਿ) ਮਰਤੇ ਹੈ (ਆਇ ਗਏ) ਆਵਨੇ ਜਾਨੇ ਮੈਂ ਹੀ ਪਛਤਾਵਤੇ ਹੈਂ॥

ਲਖ ਚਉਰਾਸੀਹ ਮੇਦਨੀ ਘਟੈ ਨ ਵਧੈ ਉਤਾਹਿ ॥

ਜੋ ਚੌਰਾਸੀ ਲਖ ਜੋਨੀ (ਮੇਦਨੀ) ਪ੍ਰਿਥ੍ਵੀ ਸ੍ਰਿਸਟੀ ਪਰ ਕਰੀ ਹੈ ਨਾ ਵਹੁ ਘਟਤੀ ਹੈ ਨਾ ਉਪਰ ਕੋ ਵਧਤੀ ਹੈ ਭਾਵ ਪੂਰੀ ਚੌਰਾਸੀ ਲਾਖ ਬਨੀ ਰਹਿਤੀ ਹੈ ਵਾ ਘਟਤੀ ਨਹੀਂ ਉਪਰ ਕੋ ਵਧਤੀ ਹੈ ਭਾਵ ਜੀਵ ਪਰਮੇਸਰ ਕੀ ਤਰਫ ਨਹੀਂ ਆਵਤਾ ਦਿਨ ਦਿਨ ਅਧੋਗਤੀ ਕੋ ਜਾਤਾ ਹੈ॥

ਸੇ ਜਨ ਉਬਰੇ ਜਿਨ ਹਰਿ ਭਾਇਆ ॥

ਧੰਧਾ ਮੁਆ ਵਿਗੂਤੀ ਮਾਇਆ ॥

ਸੇ ਜਨ ਬਚੇ ਹੈਂ ਜਿਨ ਕੋ ਹਰੀ ਕਾ ਭਜਨ ਭਾਇਆ ਹੈ ਉਨ ਕਾ ਧੰਧਾ ਮਚ ਗਿਆ ਹੈ ਔ ਜੋ ਮਾਇਆ ਛਲਨਹਾਰੀ ਥੀ ਸੋ ਖਰਾਬ ਹੁਈ ਹੈ। ਭਾਵ ਮਾਯਾ ਕੋ ਮਿਥਿਆ ਜਾਨ ਕਰ ਧੰਧਿਓਂ ਕਾ ਬਿਸਥਾਰ ਨਹੀਂ ਕਰਤੇ ਹੈਂ॥

ਜੋ ਦੀਸੈ ਸੋ ਚਾਲਸੀ ਕਿਸ ਕਉ ਮੀਤੁ ਕਰੇਉ ॥

ਜੀਉ ਸਮਪਉ ਆਪਣਾ ਤਨੁ ਮਨੁ ਆਗੈ ਦੇਉ ॥

ਪੁਨਾ ਇਹ ਨਿਸਚਾ ਤਿਨਕਾ ਹੂਆ ਹੈ ਜੋ ਦ੍ਰਿਸਟੀ ਮੈਂ ਆਵਤਾ ਹੈ ਸੋ ਤੋ ਤੀਨ ਕਾਲ ਮੈਂ ਚਲਨੇਹਾਰਾ ਹੀ ਹੈ ਹਮ ਕਿਸਕੋ ਮੀਤ ਕਰੇਂ ਐਸੇ ਮਹਾਤਮਾ ਕੋ ਮੈਂ ਜੀਉ ਸਮਰਪਣ ਕਰਤਾ ਹੂੰ ਔ ਅਪਨਾ ਤਨੁ ਮਨੁ ਜੋ ਮੰਨਿਆ ਹੂਆ ਹੈ ਵਹੁ ਭੀ ਉਸ ਕੇ ਆਗੇ ਦੇਤਾ ਹੂੰ॥

ਅਸਥਿਰੁ ਕਰਤਾ ਤੂ ਧਣੀ ਤਿਸ ਹੀ ਕੀ ਮੈ ਓਟ ॥

ਗੁਣ ਕੀ ਮਾਰੀ ਹਉ ਮੁਈ ਸਬਦਿ ਰਤੀ ਮਨਿ ਚੋਟ ॥੪੩॥

ਹੇ ਕਰਤਾ ਸਰੂਪ ਤੇਰੇ ਕੋ ਅਸਥਿਰ ਧਨੀ ਜਾਣਿਆ ਹੈ ਤਿਸ ਤੇਰੀ ਹੀ ਮੇਰੇ ਕੋ ਓਟ ਹੈ ਗੁਰ ਸਬਦ ਕੀ ਚੋਟ ਰਤੀ ਮਾਤ੍ਰ ਜਬ ਮਨ ਮੈਂ ਲਗੀ ਤਬ ਦੈਵੀ ਸੰਪਤੀ ਪ੍ਰਾਪਤਿ ਹੁਈ ਪੁਨ: ਗੁਨੋ ਕੀ ਮਾਰੀ ਹੰਤਾ ਮਰ ਗਈ ॥੪੩॥

ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ ॥

ਰਾਣਾ ਆਰ ਰਾਇ ਇਹੁ ਰਾਜਿਓਂ ਕੇ ਭੇਦ ਹੈਂ (ਰੰਗੁ) ਬਿਸਜਾਨੰਦ (ਤੁੰਗੁ) ਊਚੇ ਧਨਾਢ ਫਕੀਰ ਭੀ (ਨ) ਨਹੀਂ ਰਹਿਨਗੇ॥

ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ ॥

ਆਪੋ ਆਪਣੀ ਵਾਰੀ ਅਨੁਸਾਰ ਚਲੇ ਜਾਤੇ ਹੈਂ (ਧੀਰ) ਧੀਰਜ ਕੋਈ ਨਹੀਂ ਬੰਨ੍ਹਦਾ॥

ਰਾਹੁ ਬੁਰਾ ਭੀਹਾਵਲਾ ਸਰ ਡੂਗਰ ਅਸਗਾਹ ॥

ਅਗੇ ਰਾਹੁ ਬੁਰਾ ਡਰ ਵਾਲਾ ਹੈ (ਸਰ) ਵੈਤਰਨੀ ਨਦੀ ਵਾ ਤਲਾਉ ਜੋ ਦਸ ਹਜਾਰ ਜੋਜਨ ਕਾ ਹੈ ਸੋ (ਅਸਗਾਹ) ਅਥਾਹ ਹੈ ਔਰੁ ਪਰਬਤ ਹੈ॥

ਤ੍ਰਿਸਨਾ ਰੂਪ ਸਰ ਹੈਂ ਔਰੁ ਕਾਮਾਦੀ ਪਰਬਤ ਹੈਂ ਜਿਸ ਰਸਤੇ ਮੇਂ ਸੋ ਗਜਾਨ ਮਾਰਗ ਅਤੀ (ਬੁਰਾ) ਕਠਨ ਹੈ॥

ਮੈ ਤਨਿ ਅਵਗਣ ਝੁਰਿ ਮੁਈ ਵਿਣੁ ਗੁਣ ਕਿਉ ਘਰਿ ਜਾਹ ॥

ਮੇਰੇ ਤਨ ਮੈਂ ਔਗੁਣ ਹੈਂ ਇਸੀ ਤੇ ਮੈਂ ਝੁਰ ਝੁਰ ਕੇ ਮਰਤੀ ਹੂੰ ਬਿਨਾ ਦੈਵੀ ਗੁਨੋਂ ਕੇ ਮੈਂ ਕਿਸ ਪ੍ਰਕਾਰ (ਘਰਿ) ਸਰੂਪ ਮੈਂ ਜਾਊਂਗੀ॥ ਜਗਜਾਸੂ ਵੀਚਾਰਤਾ ਹੈ॥

ਗੁਣੀਆ ਗੁਣ ਲੇ ਪ੍ਰਭ ਮਿਲੇ ਕਿਉ ਤਿਨ ਮਿਲਉ ਪਿਆਰਿ ॥

ਜੋ (ਗੁਣੀਆਂ) ਗੁਨਵਾਨ ਹੈਂ ਸੋ ਤੋ ਅਪਨੇ ਗੁਨੋਂ ਕਾ ਆਸਰਾ ਲੈਕੇ ਪ੍ਰਭੂ ਕੋ ਮਿਲੇਂਗੇ ਮੈਂ ਕਿਸ ਪ੍ਰਕਾਰ ਤਿਨ ਕੋ ਪਿਆਰ ਸੇ ਮਿਲਾਂ। ਫੇਰ ਸੋਚਦਾ ਹੈ॥

ਤਿਨ ਹੀ ਜੈਸੀ ਥੀ ਰਹਾਂ ਜਪਿ ਜਪਿ ਰਿਦੈ ਮੁਰਾਰਿ ॥

ਰਿਦੇ ਮੈਂ ਜਪ ਜਪ ਕੇ (ਮੁਰਾਰਿ) ਪਰਮੇਸ੍ਵਰ ਕੋ ਮੈਂ ਤਿਨ ਹੀ ਜੈਸੀ ਹੋ ਰਹੂੰ ਮਿਲਨਾ ਇਸੀ ਤਰਹ ਕਾ ਹਛਾ ਹੈ॥

ਅਵਗੁਣੀ ਭਰਪੂਰ ਹੈ ਗੁਣ ਭੀ ਵਸਹਿ ਨਾਲਿ ॥

ਇਹ ਜੀਉ ਔਗਣਾਂ ਕਰਕੇ ਤਾਂ ਭਰਪੂਰ ਹੀ ਹੈ ਪਰੰਤੂ ਗੁਣ ਭੀ ਤਿਸ ਕੇ ਸਾਥ ਵਸਤੇ ਹੈਂ ਭਾਵ ਆਸੁਰੀ ਔ ਦੈਵੀ ਗੁਣ ਦੋਨੋਂ ਇਸ ਜੀਵ ਕੇ ਬੀਚ ਬਸਤੇ ਹੈਂ॥

ਵਿਣੁ ਸਤਗੁਰ ਗੁਣ ਨ ਜਾਪਨੀ ਜਿਚਰੁ ਸਬਦਿ ਨ ਕਰੇ ਬੀਚਾਰੁ ॥੪੪॥

ਪਰੰਤੂ ਬਿਨਾ ਸਤਿਗੁਰੋਂ ਕੀ ਕ੍ਰਿਪਾ ਸੇ ਵਹੁ ਦੈਵੀ ਗੁਣ ਨਹੀਂ ਜਾਣੀਤੇ॥

ਪ੍ਰਸ਼ਨ: ਕ੍ਰਿਪਾ ਕਬ ਤਕ ਨਾ ਹੋਵੇਗੀ? ਉਤ੍ਰ॥ ਜਿਤਨਾ ਚਿਰ ਉਪਦੇਸ ਕਾ ਬਿਚਾਰ ਨ ਕਰੇਗਾ॥੪੪॥ ਦ੍ਰਿਸ੍ਟਾਂਤ ਕਰਿ ਜੀਵਾਂ ਕੀ ਸਨਮੁਖਤਾ ਵਾ ਬੇਮੁਖਤਾ ਦਿਖਾਵਤੇ ਹੈਂ॥

ਲਸਕਰੀਆ ਘਰ ਸੰਮਲੇ ਆਏ ਵਜਹੁ ਲਿਖਾਇ ॥

(ਲਸਕਰੀਆ) ਨੌਕਰੋਂ ਨੇ ਅਪਨੇ ਘਰ ਸੰਭਾਲੇ ਭਾਵ ਪਰਮੇਸਰ ਕੇ ਭੇਜੇ ਜੀਵ ਸੰਸਾਰ ਮੈਂ ਦੁਮਾਹਾਂ ਲਿਖਾਇਕੇ ਆਏ ਹੈਂ ਅਰਥਾਤ ਜੋ ਦੁਖ ਸੁਖ ਭੋਗਨਾ ਹੈ ਸੋ ਪਹਿਲੇ ਹੀ ਲਿਖਾ ਗਿਆ ਹੈ॥

ਕਾਰ ਕਮਾਵਹਿ ਸਿਰਿ ਧਣੀ ਲਾਹਾ ਪਲੈ ਪਾਇ ॥

ਜੋ ਸਿਰ ਪਰ ਆਗਜਾ ਜਾਨਕੈ (ਧਣੀ) ਮਾਲਕ ਪਰਮੇਸਰ ਕੀ ਭਗਤੀ ਕੀ ਕਾਰ ਕਮਾਵਤੇ ਹੈਂ ਤਿਨ ਕੇ ਪਰਲੋਕ ਮੈਂ ਸੁਖ ਰੂਪ ਲਾਭ ਪਲੇ ਪੈ ਜਾਤਾ ਭਾਵ ਸੁਖ ਪ੍ਰਾਪਤਿ ਹੋਤਾ ਹੈ॥

ਲਬੁ ਲੋਭੁ ਬੁਰਿਆਈਆ ਛੋਡੇ ਮਨਹੁ ਵਿਸਾਰਿ ॥

ਜਿਨੋਂ ਨੇ ਬੁਰਿਆਈਆਂ ਔ ਲਬ ਲੋਭ ਮਨ ਤੇ ਬਿਸਾਰ ਛੋਡੇ ਹੈਂ॥

ਗੜਿ ਦੋਹੀ ਪਾਤਿਸਾਹ ਕੀ ਕਦੇ ਨ ਆਵੈ ਹਾਰਿ ॥

ਜਿਸ ਗੜ ਮੈਂ ਬਾਦਸ਼ਾਹਿ ਕੀ (ਦੋਹੀ) ਦੁਹਾਈ ਹੋਵੇ ਤੌ ਕਬੀ ਹਾਰ ਨਹੀਂ ਆਵਤੀ ਤੈਸੇ ਹੀ ਇਸ ਸਰੀਰ ਕਿਲੇ ਮੈਂ ਪਰਮੇਸਰ ਕੀ ਦੋਹੀ ਫਿਰੀ ਹੈ ਭਾਵ ਜਿਸ ਮੈਂ ਪਰਮੇਸਰ ਕਾ ਹੁਕਮ ਮਾਨਿਆ ਜਾਵੇ ਉਸ ਸਰੀਰ ਮੈਂ ਜਗਜਾਸੂ ਕੋ ਫੇਰ ਜਨਮ ਮਰਨ ਰੂਪ ਹਾਰ ਨਹੀਂ ਆਵਤੀ॥

ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ ॥

ਜੈਸੇ ਚਾਕਰ ਕਹਾਵੇ ਖਸਮ ਕਾ ਔਰ ਸਾਹਮਣੇ ਉਤਰ ਦੇਵੇ ਭਾਵ ਹੁਕਮ ਨਾ ਮਾਨੇ॥

ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ ॥

ਅਪਨਾ ਦੁਮਾਹਾ ਗਵਾਏਗਾ ਔ ਸੋਇ ਪੁਰਸ ਤਖਤ ਨ ਬੈਠੇਗਾ ਤਿਸ ਹੀ ਪਰਮੇਸਰ ਦੇ ਹੁਕਮ ਕੋ ਨਾ ਮਾਨਨੇ ਸੇ ਪਰਾਰਬਧ ਕੋ ਦੁਖੀ ਹੋਇਆ ਭੋਗੇਗਾ ਅਰ ਸਰੂਪ ਕੀ ਪ੍ਰਾਪਤੀ ਨ ਹੋਵੇਗੀ॥

ਪ੍ਰੀਤਮ ਹਥਿ ਵਡਿਆਈਆ ਜੈ ਭਾਵੈ ਤੈ ਦੇਇ ॥

(ਪ੍ਰੀਤਮ) ਪਰਮੇਸ਼ਰ ਕੇ ਹਾਥ ਸਭ ਵਡਿਆਈਆਂ ਹੈਂ ਜਿਸਕੋ ਚਾਹੁਤਾ ਹੈ ਤਿਸ ਕੋ ਦੇਤਾ ਹੈ॥

ਆਪਿ ਕਰੇ ਕਿਸੁ ਆਖੀਐ ਅਵਰੁ ਨ ਕੋਇ ਕਰੇਇ ॥੪੫॥

ਆਪ ਸਭ ਕੁਛ ਕਰਤਾ ਹੈ ਹੋਰ ਕਿਸਕੋ ਕਹੀਏ ਔਰ ਤਾਂ ਕੋਈ ਕੁਛ ਕਰ ਨਹੀਂ ਸਕਤਾ ਹੈ ਭਾਵ ਉਸ ਕੇ ਕਰੇ ਮੈਂ ਰਾਜੀ ਰਹੀਏ॥੪੫॥

ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ ॥

(ਬੀਜਉ) ਦੂਜਾ ਕੋਈ ਨਹੀਂ ਸੂਝਤਾ ਜੋ ਪਰਮੇਸਰ ਕੇ ਬਰਾਬਰ ਗਾਦੀ ਲਗਾਇ ਕੇ ਬੈਠ ਜਾਵੇ॥

ਨਰਕ ਨਿਵਾਰਣੁ ਨਰਹ ਨਰੁ ਸਾਚਉ ਸਾਚੈ ਨਾਇ ॥

ਨਰੋਂ ਮੈਂ ਜੋ (ਨਰੁ) ਸ੍ਰੇਸਟ ਹੈ ਐਸਾ ਪਰਮੇਸਰ ਸਾਚੇ ਨਾਮ ਦੇਕੇ ਨਰਕ ਨਿਵਾਰਣੇ ਕੋ (ਸਾਚਉ) ਨਿਸਚੇ ਕਰਕੇ ਸਮਰਥ ਹੈ॥

ਵਣੁ ਤ੍ਰਿਣੁ ਢੂਢਤ ਫਿਰਿ ਰਹੀ ਮਨ ਮਹਿ ਕਰਉ ਬੀਚਾਰੁ ॥

ਮੈਂ ਬਨੋਂ ਔ ਤ੍ਰਿਣੋਂ ਮੇਂ ਢੂੰਢਤੀ ਫਿਰਤੀ ਰਹੀ ਜਬ ਮਨ ਮੈਂ ਬੀਚਾਰ ਕੀਆ॥

ਲਾਲ ਰਤਨ ਬਹੁ ਮਾਣਕੀ ਸਤਿਗੁਰ ਹਾਥਿ ਭੰਡਾਰੁ ॥

ਬਹੁਤ ਲਾਲ ਔ ਰਤਨ ਪੁਨਾ ਮਾਣਕਾਂ ਦਾ ਭੰਡਾਰਾ ਸਤਿਗੁਰੋਂ ਕੇ ਹਾਥ ਮੈਂ ਹੈ ਭਾਵ ਗਿਆਨ ਵੈਰਾਗ ਰੂਪ ਰਤਨ ਸਤਿਗੁਰੋਂ ਪਾਸ ਹੈ॥

ਊਤਮੁ ਹੋਵਾ ਪ੍ਰਭੁ ਮਿਲੈ ਇਕ ਮਨਿ ਏਕੈ ਭਾਇ ॥

ਜੋ ਤਿਨੋਂ ਰਤਨੋਂ ਆਦਿ ਭੂਸਣੋਂ ਕੋ ਧਾਰ ਕਰ ਅਰਥਾਤ ਵੈਰਾਗਾਦਿ ਧਾਰ ਕਰ (ਊਤਮ) ਸ੍ਰੇਸਟ ਹੋਵੇਂ ਔ ਮਨ ਮੈਂ ਇਕ ਕਾ ਹੀ ਪ੍ਰੇਮ ਹੋਵੈ ਤੋ (ਇਕ) ਅਦੁਤੀ ਪ੍ਰਭੂ ਮਿਲੇਗਾ॥

ਨਾਨਕ ਪ੍ਰੀਤਮ ਰਸਿ ਮਿਲੇ ਲਾਹਾ ਲੈ ਪਰਥਾਇ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨ ਕੋ (ਪ੍ਰੀਤਮ) ਪਰਮੇਸ੍ਵਰ ਪ੍ਰੇਮ ਕਰਕੇ ਮਿਲੇ ਹੈਂ ਵਹੁ (ਪ੍ਰਥਾਇ) ਪ੍ਰਲੋਕ ਕਾ ਲਾਭੁ ਲੇਤੇ ਹੈਂ॥

ਰਚਨਾ ਰਾਚਿ ਜਿਨਿ ਰਚੀ ਜਿਨਿ ਸਿਰਿਆ ਆਕਾਰੁ ॥

ਜਿਸਨੇ ਪ੍ਰਿਥਮ ਸੂਖਮ ਤਤੋਂ ਕੀ ਰਚਨਾ ਰਚੀ ਪੁਨਾ ਅਸਥੂਲ ਤਤੋਂ ਕੀ ਰਚਨਾ ਜਿਸਨੇ ਰਚੀ ਹੈ ਪੁਨਾ ਤਿਨ ਤਤੋਂ ਦੁਆਰਾ ਜਿਸਨੇ ਸਰੀਰ ਰਚਿਆ ਹੈ॥

ਗੁਰਮੁਖਿ ਬੇਅੰਤੁ ਧਿਆਈਐ ਅੰਤੁ ਨ ਪਾਰਾਵਾਰੁ ॥੪੬॥

ਜਿਸਕੇ ਪਾਰ ਉਰਾਰ ਕਾ ਅੰਤ ਨਹੀਂ ਹੈ ਤਿਸ ਪਰਮੇਸਰ ਕੋ ਬਿਅੰਤ ਵਾਰ ਧ੍ਯਾਈਏ ਭਾਵ ਅਧਕ ਭਜਨ ਕਰੀਏ॥੪੬॥

ੜਾੜੈ ਰੂੜਾ ਹਰਿ ਜੀਉ ਸੋਈ ॥
ਤਿਸੁ ਬਿਨੁ ਰਾਜਾ ਅਵਰੁ ਨ ਕੋਈ ॥

ੜਾੜੇ ਦੁਆਰਾ ਕਹਿਤੇ ਹੈਂ ਸੁੰਦਰੁ ਸੋਈ ਹਰਿ ਜੀਉ ਹੈ ਤਿਸ ਬਿਨਾ ਰਾਜਾ ਔਰ ਕੋਈ ਨਹੀਂ ਹੈ ਭਾਵ ਸਭਕਾ ਸਾਮੀ ਹੈ॥

ੜਾੜੈ ਗਾਰੁੜੁ ਤੁਮ ਸੁਣਹੁ ਹਰਿ ਵਸੈ ਮਨ ਮਾਹਿ ॥

ੜਾੜੇ ਦੁਆਰਾ ਕਹਿਤੇ ਹੈਂ ਜੋ ਗਾਰੜ ਮੰਤ੍ਰ ਕਾਮਾਦਿਕ ਸਰਪੋਂ ਕੇ ਵਸ ਕਰਨੇ ਹਾਰਾ ਗੁਰ ਉਪਦੇਸ ਹੈ ਸੋ ਤੁਮ ਸੁਣਹੁ ਇਸੀ ਸੇ ਹਰੀ ਭੀ ਮਨ ਮੈਂ ਆਇ ਬਸੇਗਾ॥

ਗੁਰ ਪਰਸਾਦੀ ਹਰਿ ਪਾਈਐ ਮਤੁ ਕੋ ਭਰਮਿ ਭੁਲਾਹਿ ॥

ਗੁਰੋਂ ਕੀ ਕ੍ਰਿਪਾ ਕਰਕੇ ਹੀ ਹਰੀ ਪਾਈਤਾ ਹੈ ਮਤ ਕੋਈ ਭਰਮ ਮੈਂ ਭੂਲੋ॥

ਸੋ ਸਾਹੁ ਸਾਚਾ ਜਿਸੁ ਹਰਿ ਧਨੁ ਰਾਸਿ ॥

ਜੋ ਸਚਾ ਸਾਹਿ ਹੈ ਜਿਸ ਪਾਸ ਸਚੀ ਹੀ ਹਰਿ ਧਨੁ (ਰਾਸਿ) ਪੂੰਜੀ ਹੈ॥

ਗੁਰਮੁਖਿ ਪੂਰਾ ਤਿਸੁ ਸਾਬਾਸਿ ॥

ਜਿਸ ਗੁਰਮੁਖ ਕੋ ਪੂਰਾ ਧਨੁ ਮਿਲਿਆ ਹੈ ਤਿਸ ਕੋ ਸਾਬਾਸੀ ਹੈ॥

ਰੂੜੀ ਬਾਣੀ ਹਰਿ ਪਾਇਆ ਗੁਰ ਸਬਦੀ ਬੀਚਾਰਿ ॥

ਸੁੰਦਰ ਬਾਣੀ ਜੋ ਗੁਰ ਉਪਦੇਸ ਕਾ ਬੀਚਾਰੁ ਹੈ ਤਿਸ ਕਰਕੇ ਗੁਰੁ ਸਬਦੀਓਂ ਨੇ ਹਰੀ ਕੋ ਪਾਇਆ ਹੈ॥

ਪੰਨਾ ੯੩੭

ਆਪੁ ਗਇਆ ਦੁਖੁ ਕਟਿਆ ਹਰਿ ਵਰੁ ਪਾਇਆ ਨਾਰਿ ॥੪੭॥

ਆਪਾ ਭਾਵ ਜਿਸਕਾ ਗਿਆ ਹੈ ਤਿਸ ਕਾ ਅਗ੍ਯਾਨ ਰੋਗ ਕਟਿਆ ਗਿਆ ਹੈ ਤਿਸ ਜੀਵ ਰੂਪ ਇਸਤ੍ਰੀ ਨੇ ਹਰਿ ਰੂਪ ਵਰੁ ਪਾਇਆ ਹੈ॥੪੭॥

ਸੁਇਨਾ ਰੁਪਾ ਸੰਚੀਐ ਧਨੁ ਕਾਚਾ ਬਿਖੁ ਛਾਰੁ ॥

ਸੋਇਨਾ ਔ ਚਾਂਦੀ ਰੂਪ ਜੋ ਧਨੁ ਇਕਤ੍ਰ ਕਰੀਦਾ ਹੈ ਸੋ ਇਹੁ ਕਾਚਾ ਹੈ ਅਰੁ ਛਾਰ ਭਾਵ ਤੁਛ ਹੈ ਔਰੁ ਬਿਖੁ ਰੂਪ ਭਾਵ ਦੁਖਦਾਈ ਹੈ॥

ਸਾਹੁ ਸਦਾਏ ਸੰਚਿ ਧਨੁ ਦੁਬਿਧਾ ਹੋਇ ਖੁਆਰੁ ॥

ਜੋ ਇਸ ਧਨ ਕੋ ਸੰਚ ਕਰਕੇ ਸਾਹੁ ਸਦਾਵਤਾ ਹੈ ਸੋ ਦੁਬਿਧਾ ਮੈਂ ਖੁਆਰੁ ਹੋਤਾ ਹੈ॥

ਸਚਿਆਰੀ ਸਚੁ ਸੰਚਿਆ ਸਾਚਉ ਨਾਮੁ ਅਮੋਲੁ ॥

ਔ ਸਚੇ ਜਗਤਜਾਸੂਓਂ ਨੇ ਸਚੁ ਨਾਮੁ ਹੀ ਸੰਚਿਆ ਹੈ ਵਹੁ ਸਾਚਾ ਨਾਮੁ ਕੈਸਾ ਹੈ? ਅਮੋਲਕੁ ਹੈ॥

ਹਰਿ ਨਿਰਮਾਇਲੁ ਊਜਲੋ ਪਤਿ ਸਾਚੀ ਸਚੁ ਬੋਲੁ ॥

ਹਰਿ ਨਿਰਮਲ ਕੋ ਜਾਨ ਕਰਿ ਤਿਨਕਾ ਰਿਦਾ ਉਜਲਾ ਹੂਆ ਹੈ ਔ ਸਚੀ ਪਤ ਪ੍ਰਾਪਤ ਹੂਈ ਹੈ ਔ ਸਚੇ ਹੀ ਤਿਨ ਕੇ (ਬੋਲੁ) ਬਚਨ ਹੈਂ ਅਰੁ ਤੂੰ ਐਸੇ ਪ੍ਰਾਰਥਨਾ ਕਰੁ॥

ਸਾਜਨੁ ਮੀਤੁ ਸੁਜਾਣੁ ਤੂ ਤੂ ਸਰਵਰੁ ਤੂ ਹੰਸੁ ॥

ਹੇ ਸੁਜਾਨ ਤੂੰ ਹੀ ਮੇਰਾ ਸਜਨੁ ਮੀਤ ਹੈ ਤੂੰ (ਸਰਵਰੁ) ਸਤਸੰਗ ਹੈ ਤੂੰ ਹੀ (ਹੰਸੁ) ਸੰਤਰੂਪ ਹੋਕੇ ਤਿਨ ਮੈਂ ਬਿਰਾਜ ਰਹਾ ਹੈਂ॥

ਸਾਚਉ ਠਾਕੁਰੁ ਮਨਿ ਵਸੈ ਹਉ ਬਲਿਹਾਰੀ ਤਿਸੁ ॥

ਹੇ ਸਚੇ ਠਾਕੁਰ ਜਿਸਕੇ ਤੂੰ ਮਨ ਮੈਂ ਬਸੇ ਮੈਂ ਤਿਸ ਕੇ ਊਪਰ ਸੇ ਬਲਿਹਾਰ ਜਾਤਾ ਹੂੰ॥

ਮਾਇਆ ਮਮਤਾ ਮੋਹਣੀ ਜਿਨਿ ਕੀਤੀ ਸੋ ਜਾਣੁ ॥

ਮਾਇਆ ਜੋ ਮੋਹਣੀ ਹੈ ਇਸ ਕੀ ਮਮਤਾ ਜਿਸਨੈ ਕਰੀ ਹੈ ਤਿਸ ਕੋ ਜਾਣ॥

ਬਿਖਿਆ ਅੰਮ੍ਰਿਤੁ ਏਕੁ ਹੈ ਬੂਝੈ ਪੁਰਖੁ ਸੁਜਾਣੁ ॥੪੮॥

ਅੰਮ੍ਰਤ ਔਰ ਬਿਖੁ ਏਕੁ ਹੈ ਭਾਵ ਦੁਖ ਸੁਖ ਅਪਨੇ ਕਰਮੋਂ ਕਾ ਫਲ ਹੋਣੇ ਤੇ ਤੁਲ ਹੈ ਪਰੰਤੂ (ਸੁਜਾਣੁ) ਚਤੁਰ ਪੁਰਖ ਭਾਵ ਬਬੇਕੀ ਐਸੇ ਬੂਝਤੇ ਹੈਂ॥੪੮॥

ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ ॥

(ਅਸੰਖ) ਗਿਨਤੀ ਰਹਿਤ ਲਖਾਂ ਖੂਹਣੀਆਂ ਦੀਆਂ ਖੂਹਣੀਆਂ ਖਿਮਾਂ ਸੇ ਬਿਨਾ ਖਪ ਗਏ ਕਜਾ ਨਾਸ ਹੋ ਗਏ ਹੈਂ॥

ਗਣਤ ਨ ਆਵੈ ਕਿਉ ਗਣੀ ਖਪਿ ਖਪਿ ਮੁਏ ਬਿਸੰਖ ॥

ਤਿਨਕੀ ਗਿਣਤੀ ਤੌ ਆਵਤੀ ਨਹੀਂ ਕਿਸ ਤਰਾਂ ਗਿਣੀਏ ਖਪ ਖਪ ਕੇ (ਬਿਸੰਖ) ਬਿਅੰਤ ਹੀ ਮੂਏ ਹੈਂ॥

ਖਸਮੁ ਪਛਾਣੈ ਆਪਣਾ ਖੂਲੈ ਬੰਧੁ ਨ ਪਾਇ ॥

ਜਿਹੜੇ ਆਪਣਾ ਖਸਮ ਪਛਾਨਤੇ ਹੈਂ ਸੋ ਖੁਲੇ ਹੈਂ ਭਾਵ ਬੰਧਨਾ ਤੇ ਰਹਤ ਹੋ ਗਏ ਹੈਂ ਤਿਨ ਕੋ ਫੇਰ ਕੋਈ ਬੰਧਨ ਨਹੀਂ ਪਾਇ ਸਕਤਾ ਹੈ॥

ਸਬਦਿ ਮਹਲੀ ਖਰਾ ਤੂ ਖਿਮਾ ਸਚੁ ਸੁਖ ਭਾਇ ॥

ਖਰਚੁ ਖਰਾ ਧਨੁ ਧਿਆਨੁ ਤੂ ਆਪੇ ਵਸਹਿ ਸਰੀਰਿ ॥

ਹੇ ਜਗਜਾਸੂ ਤੂੰ ਗੁਰ ਉਪਦੇਸ ਕਰਕੇ ਖਰਾ ਹੋਵੈਗਾ ਖਿਮਾ ਔ ਪਰੇਮ ਜੋ ਨਿਸਚੇ ਸੁਖ ਰੂਪ ਹੈਂ ਤਿਨ ਕੋ ਧਾਰ ਕਰਕੇ ਪੁਨ: ਖਰਾ ਜੋ ਪਰਮੇਸ੍ਵਰ ਹੈ ਤਿਸ ਕਾ ਧਿਆਨ ਰੂਪੁ ਧਨੁ ਕਾ ਖਰਚ ਲੈ ਤੂੰ ਤਿਸਤੇ ਆਪੇ ਹੀ ਵਹੁ ਸਰੀਰ ਮੈਂ ਵਸਹਿ ਅਰਥਾਤ ਸਾਛਾਤ ਹੋਵੈਗਾ॥

ਮਨਿ ਤਨਿ ਮੁਖਿ ਜਾਪੈ ਸਦਾ ਗੁਣ ਅੰਤਰਿ ਮਨਿ ਧੀਰ ॥

ਜੇ ਮਨ ਤਨ ਕਰਕੇ ਮੁਖ ਤੇ ਸਦਾ ਜਪੇਂ ਤੋ ਗੁਣੋਂ ਕੋ ਅੰਤਰ ਧਾਰਕੇ ਮਨ ਧੀਰਜ ਕੋ ਪ੍ਰਾਪਤਿ ਹੋਵੈ॥

ਹਉਮੈ ਖਪੈ ਖਪਾਇਸੀ ਬੀਜਉ ਵਥੁ ਵਿਕਾਰੁ ॥

ਹਉਮੈਂ ਅਰ ਖਪਣਾ ਖਪਾਉ ਦ੍ਵੈਤ ਭਾਵ ਹੋਰ ਜੋ ਵਿਕਾਰ ਰੂਪ ਵਸਤੂ ਹੈਂ॥

ਜੰਤ ਉਪਾਇ ਵਿਚਿ ਪਾਇਅਨੁ ਕਰਤਾ ਅਲਗੁ ਅਪਾਰੁ ॥੪੯॥

ਜੰਤਾਂ ਕੋ ਉਪਾਇ ਕਰਿ ਇਨਾਂ ਕੋ ਵਿਚ ਪਾਇ ਦੀਆ ਹੈ ਆਪ ਕਰਤਾ ਪੁਰਖ ਅਪਾਰ ਜੋ ਹੈ ਇਨਤੇ ਅਸੰਗ ਹੈ॥੪੯॥

ਸ੍ਰਿਸਟੇ ਭੇਉ ਨ ਜਾਣੈ ਕੋਇ ॥
ਸ੍ਰਿਸਟਾ ਕਰੈ ਸੁ ਨਿਹਚਉ ਹੋਇ ॥

(ਸ੍ਰਿਸਟੇ) ਈਸ੍ਵਰ ਕਾ ਭੇਤ ਕੋਈ ਨਹੀਂ ਜਾਣਤਾ ਔ ਜੋ ਈਸ੍ਵਰ ਕਰੇ ਸੋ ਨਿਸਚੈ ਕਰਕੇ ਹੋਤਾ ਹੈ॥

ਸੰਪੈ ਕਉ ਈਸਰੁ ਧਿਆਈਐ ॥
ਸੰਪੈ ਪੁਰਬਿ ਲਿਖੇ ਕੀ ਪਾਈਐ ॥

ਸੰਪਤਾ ਕੇ ਵਾਸਤੇ ਈਸ੍ਵਰ ਕੋ ਧਿਆਈਤਾ ਹੈ ਔ ਸੰਪਤਾ ਪੂਰਬ ਲਿਖੇ ਹੋਏ ਕਰਮ ਕੀ ਦਿਤੀ ਹੁਈ ਪਾਈਤੀ ਹੈ॥

ਸੰਪੈ ਕਾਰਣਿ ਚਾਕਰ ਚੋਰ ॥
ਸੰਪੈ ਸਾਥਿ ਨ ਚਾਲੈ ਹੋਰ ॥

ਸੰਪਤਾ ਲੀਏ ਚਾਕਰ ਹੋਤੇ ਹੈਂ ਚੋਰੀਆਂ ਕਰਤੇ ਹੈਂ ਸੰਪਤਾ ਸਾਥ ਭੀ ਨਹੀਂ ਚਾਲਤੀ ਪੁਨਾ ਹੋਰ ਕੀ ਹੋ ਜਾਤੀ ਹੈ॥

ਵਾ ਨਾਮ ਬਿਨਾਂ ਹੋਰ ਸੰਪਤਾ ਸਾਥ ਨਹੀਂ ਚਲਤੀ॥

ਬਿਨੁ ਸਾਚੇ ਨਹੀ ਦਰਗਹ ਮਾਨੁ ॥
ਹਰਿ ਰਸੁ ਪੀਵੈ ਛੁਟੈ ਨਿਦਾਨਿ ॥੫੦॥

ਬਿਨਾਂ ਸਾਚੇ ਨਾਮ ਤੋਂ ਦਰਗਾਹ ਮੈਂ ਮਾਨ ਨਹੀਂ ਹੋਵੇਗਾ ਜੋ ਹਰੀ ਰਸ ਕੋ ਪੀਵੈਗਾ ਸੋ ਓੜਕ ਨੂੰ ਛੂਟੇਗਾ॥੫੦॥

ਹੇਰਤ ਹੇਰਤ ਹੇ ਸਖੀ ਹੋਇ ਰਹੀ ਹੈਰਾਨੁ ॥
ਹਉ ਹਉ ਕਰਤੀ ਮੈ ਮੁਈ ਸਬਦਿ ਰਵੈ ਮਨਿ ਗਿਆਨੁ ॥

ਹੇ ਸਖੀ ਦੇਖਤੀ ਦੇਖਤੀ ਮੈਂ ਹੈਰਾਨ ਹੋ ਰਹੀ ਹੂੰ ਜਿਸ ਕਰਕੇ ਮੈਂ ਹਉਂ ਹਉਂ ਕਰਤੀ ਥੀ ਸੋ ਹੰਤਾ ਮਮਤਾ ਤਬ ਮਰੀ ਭਾਵ ਨਵਿਰਤ ਹੋਈ ਹੈ ਜਬ ਗੁਰ ਉਪਦੇਸ ਕੋ (ਰਵੈ) ਉਚਾਰਨ ਕੀਆ ਔਰ ਮਨ ਮੈਂ ਗਿਆਨ ਹੂਆ॥

ਹਾਰ ਡੋਰ ਕੰਕਨ ਘਣੇ ਕਰਿ ਥਾਕੀ ਸੀਗਾਰੁ ॥

(ਹਾਰ) ਹਰਿ ਹਰਿ (ਡੋਰ) ਬ੍ਰਿਤੀ ਇਕਾਗਰ ਕਰੀ (ਕੰਕਨ) ਕਰਤਾ ਕਰਤਾ ਉਚਾਰਨ ਕੀਆ ਅਰਥਾਤ ਸਭ ਸਾਧਨ ਰੂਪ ਸੀਗਾਰ ਕਰਕੇ ਥਕ ਗਈ ਸਾਂ ਪਰੰਤੂ ਪਤੀ ਕੀ ਪ੍ਰਾਪਤੀ ਸੇ ਬਿਨਾਂ ਸੁਖ ਨਹੀਂ ਪਾਇਆ ਥਾ ਔਰ ਗੁਨ ਸੋਭਾ ਨਹੀਂ ਦੇਤੇ ਥੇ॥

ਮਿਲਿ ਪ੍ਰੀਤਮ ਸੁਖੁ ਪਾਇਆ ਸਗਲ ਗੁਣਾ ਗਲਿ ਹਾਰੁ ॥

ਅਬ ਪ੍ਰੀਤਮ ਪਰਮੇਸਰ ਕੋ ਮਿਲੀ ਔਰ ਸੁਖ ਪਾਇਆ ਹੈ ਸੋ ਸਰਬ ਗੁਨੋਂ ਕਾ ਜੋ ਹਾਰ ਗਲ ਮੈਂ ਥਾ ਸੋ ਸੋਭਤਾ ਭਇਆ ਹੈ॥

ਨਾਨਕ ਗੁਰਮੁਖਿ ਪਾਈਐ ਹਰਿ ਸਿਉ ਪ੍ਰੀਤਿ ਪਿਆਰੁ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਰੀ ਸਿਉਂ ਮਨ ਤਨ ਕਰਕੇ ਪਿਆਰ ਕਰਨਾ ਗੁਰਾਂ ਸੇ ਪਾਈਤਾ ਹੈ॥

ਹਰਿ ਬਿਨੁ ਕਿਨਿ ਸੁਖੁ ਪਾਇਆ ਦੇਖਹੁ ਮਨਿ ਬੀਚਾਰਿ ॥

ਮਨ ਮੈਂ ਬੀਚਾਰ ਕਰਕੇ ਦੇਖੋ ਹਰੀ ਬਿਨਾਂ ਕਿਸਨੇ ਸੁਖ ਪਾਇਆ ਹੈ॥

ਹਰਿ ਪੜਣਾ ਹਰਿ ਬੁਝਣਾ ਹਰਿ ਸਿਉ ਰਖਹੁ ਪਿਆਰੁ ॥

ਤਾਂਤੇ ਹਰੀ ਕਾ ਹੀ ਪੜਨਾ ਔਰ ਹਰੀ ਕਾ ਹੀ ਬੁਝਣਾ ਕਰੋ ਔਰ ਹਰੀ ਸਾਥ ਹੀ ਪਿਆਰ ਰਖੋ॥

ਹਰਿ ਜਪੀਐ ਹਰਿ ਧਿਆਈਐ ਹਰਿ ਕਾ ਨਾਮੁ ਅਧਾਰੁ ॥੫੧॥

ਹਰੀ ਕੋ ਜਪੀਏ ਪੁਨਾ ਹਰੀ ਕਾ ਧਿਆਨ ਕਰੀਏ ਹਰੀ ਨਾਮ ਕਾ ਹੀ (ਅਧਾਰੁ) ਆਸਰਾ ਕਰੋ॥੫੧॥

ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥

ਹੇ ਸਖੀ ਜੋ ਕਰਤਾਰ ਨੇ ਲਿਖਿਆ ਹੈ ਸੋ ਲੇਖੁ ਨਹੀਂ ਮਿਟਤਾ॥

ਆਪੇ ਕਾਰਣੁ ਜਿਨਿ ਕੀਆ ਕਰਿ ਕਿਰਪਾ ਪਗੁ ਧਾਰਿ ॥

ਆਪੇ ਹੀ (ਕਾਰਣੁ) ਬ੍ਰਹਮਾਦਕੋਂ ਕੋ ਜਿਸਨੇ ਕੀਆ ਹੈ ਸੋ ਕ੍ਰਿਪਾ ਕਰਕੇ (ਪਗੁ) ਪੈਰੁ ਭਾਵ ਸਮਝਨੇ ਕੀ ਬੁਧੀ ਜੀਵ ਦੇ ਰਿਦੇ ਮੈਂ ਧਾਰਦਾ ਹੈ॥ ਵਾ ਜਬ ਸੋ ਕਿਰਪਾ ਕਰਤਾ ਹੈ ਤਬ ਤਿਸ ਕੇ ਚਰਨੋਂ ਕੋ ਜੀਵ ਰਿਦੇ ਮੈਂ ਧਾਰਤਾ ਭਾਵ ਧਿਆਨ ਕਰਤਾ ਹੈ॥

ਕਰਤੇ ਹਥਿ ਵਡਿਆਈਆ ਬੂਝਹੁ ਗੁਰ ਬੀਚਾਰਿ ॥

ਕਰਤੇ ਕੇ ਹੱਥ ਮੈਂ ਸਭ ਵੱਡਿਆਈਆਂ ਹੈਂ ਇਹ ਬੀਚਾਰ ਕਰਕੇ (ਬੂਝਹੁ) ਜਾਣਹੁ॥

ਲਿਖਿਆ ਫੇਰਿ ਨ ਸਕੀਐ ਜਿਉ ਭਾਵੀ ਤਿਉ ਸਾਰਿ ॥

ਐਸੇ ਬੇਨਤੀ ਕਰੇ ਹੇ ਹਰੀ ਤੇਰਾ ਲਿਖਾ ਮੋੜ ਨਹੀਂ ਸਕੀਤਾ ਤਾਂ ਤੇ ਜੈਸੇ ਤੈਨੂੰ ਭਾਵੈ ਤੈਸੇ ਮੈਨੂੰ ਸਮਾਲ ਭਾਵ ਰਖ੍ਯਾ ਕਰ॥

ਨਦਰਿ ਤੇਰੀ ਸੁਖੁ ਪਾਇਆ ਨਾਨਕ ਸਬਦੁ ਵੀਚਾਰਿ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਬ ਗੁਰ ਸਬਦ ਕਾ ਬੀਚਾਰ ਕੀਆ ਹੈ ਤਬ ਤੇਰੀ ਨਦਰ ਸਾਥ ਹੀ ਸੁਖ ਪਾਇਆ ਹੈ॥

ਮਨਮੁਖ ਭੂਲੇ ਪਚਿ ਮੁਏ ਉਬਰੇ ਗੁਰ ਬੀਚਾਰਿ ॥

ਮਨਮੁਖਤਾ ਕਰਕੇ ਜੋ ਭੂਲੇ ਹੈਂ ਸੋ ਸੰਸਾਰ ਅਗਨੀ ਮੈਂ ਜਲ ਮੂਏ ਹੈਂ ਔਰ ਵੁਹ ਬਚੇ ਹੈਂ ਜਿਨੋਂ ਨੇ ਗੁਰੋਂ ਦੁਆਰਾ ਬੀਚਾਰ ਕੀਆ ਹੈ॥

ਜਿ ਪੁਰਖੁ ਨਦਰਿ ਨ ਆਵਈ ਤਿਸ ਕਾ ਕਿਆ ਕਰਿ ਕਹਿਆ ਜਾਇ ॥

ਜੋ ਪੁਰਖ ਨਦਰ ਹੀ ਨਾ ਆਵੇ ਤਿਸ ਕਾ ਸਰੂਪ ਕਿਆ ਕਰਕੇ ਕਹਿਆ ਜਾਏ ਭਾਵ ਬਿਅੰਤ ਹੀ ਕਹਿਨਾ ਬਨਤਾ ਹੈ॥

ਬਲਿਹਾਰੀ ਗੁਰ ਆਪਣੇ ਜਿਨਿ ਹਿਰਦੈ ਦਿਤਾ ਦਿਖਾਇ ॥੫੨॥

ਹਮ ਤੋ ਅਪਨੇ ਗੁਰੂ ਉਤੋਂ ਬਲਿਹਾਰ ਜਾਤੇ ਹੈਂ ਜਿਸਨੇ ਕ੍ਰਿਪਾ ਕਰਕੇ ਹਰੀ ਕੋ ਹਿਰਦੇ ਮੈਂ ਹੀ ਦਿਖਾਇ ਦੀਆ ਹੈ॥੫੨॥

ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ ॥

ਪੰਨਾ ੯੩੮

ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ ॥

ਜੋ ਸਾਂਤੀ ਸੁਭਾਉ ਧਾਰਕੇ ਵਿਦਿਆ ਕੋ ਵੀਚਾਰੇ ਔਰੁ ਰਾਮ ਨਾਮ ਮੈਂ ਲਿਵ ਕੋ ਲਾਇ ਕਰ ਬਿਦਿਆ ਕੋ ਸੋਧਕੇ ਤਤ ਕੋ (ਲਹੈ) ਜਾਣੇ ਸੋ ਪਾਧਾ ਪੜਿਆ ਹੋਇਆ ਕਹੀਦਾ ਹੈ॥

ਮਨਮੁਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ ॥

ਮਨਮੁਖਤਾ ਕਰਕੇ ਜੋ ਬਿਦਿਆ (ਬਿਕ੍ਰਦਾ) ਬੇਚਦਾ ਹੈ ਭਾਵ ਧਨ ਲੈਕੇ ਪੜ੍ਹਾਉਂਦਾ ਹੈ ਔਂ ਬਿਸਯੋਂ ਕੋ (ਖਟੇ) ਸੰਚਨਾ ਕਰਤਾ ਹੈ ਪੁਨਾ ਬਿਸਯੋਂ ਕੋ ਹੀ (ਖਾਇ) ਖਾਤਾ ਹੈ॥

ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ ॥੫੩॥

ਵਹੁ ਮੂਰਖ ਬ੍ਰਹਮ ਕੋ ਤੋ ਨਹੀਂ ਪਛਾਨਤਾ (ਸੂਝ) ਦੇਖਨੇ ਕੀ (ਬੂਝ) ਸਮਝ ਕੋਈ ਭੀ ਨਹੀਂ ਹੋਤੀ ਹੈ॥੫੩॥

ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ ॥

ਪਾਧਾ ਵਹੁ ਗੁਰਮੁਖ ਕਹੀਤਾ ਹੈ ਜੋ ਚਾਟੜਿਆਂ ਕੋ ਸਿਖ੍ਯਾ ਸੋ ਕਹਿਤੇ ਹੈਂ॥

ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ ॥

ਹੇ ਪਿਆਰਿਓ ਨਾਮ ਕੋ ਸੰਭਾਲਹੁ ਨਾਮ ਕੋ ਹੀ ਇਕਤ੍ਰ ਕਰੋ ਭਾਵ ਰਿਦੇ ਮੈਂ ਦ੍ਰਿੜ ਨਿਸਚਾ ਨਾਮ ਮੈਂ ਧਾਰੋ ਇਸੀ ਤੇ ਜਗ ਮੈਂ ਲਾਭ ਲਵੋਗੇ॥

ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ॥

ਮਨ ਮੈਂ ਜੋ ਸਚ ਰੂਪ ਕੀ ਸ੍ਰਧਾ ਹੈ ਏਹੀ ਸਚੀ ਪਟੀ ਹੈ ਤਿਸ ਕਰ ਸਾਚ ਰੂਪ ਗੁਰ ਉਪਦੇਸ ਕੋ ਪੜੀਏ ਭਾਵ ਅਭ੍ਯਾਸ ਕਰੀਏ॥

ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ ॥੫੪॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੋਈ ਸਾਸਤ੍ਰ ਪੜਿਆ ਹੋਇਆ ਹੈ ਅਰ ਸੋਈ (ਬੀਨਾ) ਚਤਰ ਪੰਡਤ ਭਾਵ ਤਤ ਵੇਤਾ ਹੈ ਅਰਥਾਤ ਬ੍ਰਹਮ ਸੋਤ੍ਰੀ ਬ੍ਰਹਮ ਨੇਸ਼ਟੀ ਓਹੀ ਹੈ ਜਿਸਕੇ ਗਲ ਮੈਂ ਰਾਮ ਨਾਮ ਕਾ ਹਾਰ ਹੈ ਭਾਵ ਜਿਸਨੇ ਹਰੀ ਕੀ ਉਪਾਸਨਾ ਕਰੀ ਹੈ ਇਸ ਗੁਰ ਉਪਦੇਸ਼ ਕੋ ਪਾਇਕਰ ਵਹੁ ਓਅੰਕਾਰ ਸਿਵ ਸਥਾਨ ਮੈਂ ਰਹਨੇ ਵਾਲਾ ਬ੍ਰਹਮਣ ਕ੍ਰਿਤ ਕ੍ਰਿਤ ਹੋਤਾ ਭਯਾ॥੫੪॥੧॥

## ਰਾਮਕਲੀ ਮਹਲਾ ੧ ਸਿਧ ਗੋਸਟਿ

### ੴ ਸਤਿਗੁਰ ਪ੍ਰਸਾਦਿ ॥

ਏਕ ਸਮੈਂ ਮਾਝੇ ਮੇਂ ਵਟਾਲੇ ਸ਼ਹਰ ਪਾਸ ਅਚਲ ਨਾਮ ਸਥਾਨ ਹੈ ਜਹਾਂ ਸਿਵਰਾਤ ਫਾਗੁਨ ਵਦੀ ਚੌਦਸ ਕਾ ਮੇਲਾ ਹੋਤਾ ਹੈ ਤਹਾਂ ਸਿਧ ਸਭੀ ਆਏ ਥੇ ਸ੍ਰੀ ਗੁਰੂ ਨਾਨਕ ਦੇਵ ਜੀ ਭੀ ਗਏ ਤਹਾਂ ਸਿਧੋਂ ਸੇ ਚਰਚਾ ਹੁਈ ਸੋ ਚਰਚਾ ਇਸ ਬਾਨੀ ਮੇਂ ਲਿਖੀ ਹੈ ਇਸ ਕਰਕੇ ਇਸ ਬਾਣੀ ਕਾ ਨਾਮ ਸਿਧ ਗੋਸਟਿ ਹੈ ਸੋ ਉਸ ਸਿਧ ਗੋਸਟ ਕੋ ਸਿਖੋਂ ਪ੍ਰਤੀ ਔਰ ਅਸਥਾਨ ਔਰ ਕਾਲ ਮੈਂ ਫਿਰ ਗੁਰੂ ਜੀ ਸੁਨਾਉਤੇ ਭਏ ਹੈਂ॥

ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ ॥

ਗੁਰੂ ਜੀ ਕਹਿਤੇ ਹੈਂ ਹੇ ਭਾਈ ਸਿਧ ਸਭਾ ਲਗਾਇ ਕਰ ਆਸਣੋਂ ਪਰ ਬੈਠੇ ਹੁਏ ਥੇ ਤਬ ਮੈਨੇ ਕਹਾ ਹੇ ਸੰਤ ਸਭਾ ਤੁਮਕੋ ਜੈਕਾਰੋ ਕਹੀਏ ਨਿਮਸਕਾਰ ਹੈ ਤਬ ਸਿਧੋਂ ਨੇ ਕਹਿਆ ਤੁਮਨੇ ਭਿੰਨ ਭਿੰਨ ਨਮਸਕਾਰ ਕਿਉਂ ਨਹੀਂ ਕਰੀ ਹੈ ਤਬ ਗੁਰੂ ਜੀ ਕਹਤੇ ਭਏ ਪ੍ਰਿਥਮ ਤੋ ਪ੍ਰਾਣੋਂ ਕਾ ਭਰੋਸਾ ਕਛੁ ਨਹੀਂ ਹੈ ਦੂਸਰੇ ਭਿੰਨ ਭਿੰਨ ਕਰਨੇ ਸੇ ਦੇਰੀ ਲਾਗਤੀ ਥੀ॥

ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ ॥

ਹੇ ਸਿਧੋ ਹਮਾਰੀ ਤਿਸੁ ਆਗੇ ਰਹਰਾਸਿ ਕਹੀਏ ਨਮਸਕਾਰ ਹੈ ਜੋ ਸਾਚਾ ਅਪਰ ਅਪਾਰੁ ਹੈ ਮੈਨੇ ਦੋਹਾਂ ਕੋ ਨਮਸਕਾਰ ਨਹੀਂ ਕਰੀ ਹੈ॥

ਮਸਤਕੁ ਕਾਟਿ ਧਰੀ ਤਿਸੁ ਆਗੈ ਤਨੁ ਮਨੁ ਆਗੈ ਦੇਉ ॥

ਮਸਤਕੁ ਕਾਟਕੇ ਤਨ ਮਨ ਸਭ ਆਗੇ ਧਰ ਦੇਉ॥ ਜੇ ਕਹੇ ਜੋ ਪਰਮੇਸਰ ਕੋ ਤਨ ਮਨ ਦੇਤੇ ਹੋ ਤਉ ਸਿਧੋ ਕੋ ਨਿਮਸਕਾਰ ਕਿਉਂ ਕਰੀ ਤਿਸ ਪਰ ਕਹਤੇ ਹੈਂ॥

ਨਾਨਕ ਸੰਤੁ ਮਿਲੈ ਸਚੁ ਪਾਈਐ ਸਹਜ ਭਾਇ ਜਸੁ ਲੇਉ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੰਤ ਕੇ ਮਿਲਣੇ ਤੇ ਸਚ ਰੂਪ ਪ੍ਰਮੇਸਰ ਦੀ ਪ੍ਰਾਪਤੀ ਹੋਤੀ ਹੈ ਅਰੁ ਸਹਜ ਭਾਇ ਕਹੀਏ ਨਿਰਜਤਨ ਹੀ ਜਸ ਕੋ ਲਈਦਾ ਹੈ॥੧॥ ਤਬ ਸਿਧੋਂ ਨੇ ਕਹਿਆ ਹੇ ਬਾਲੇ ਚਲੁ ਤੁਮ ਕੋ ਤੀਰਥ ਜਾਤ੍ਰਾ ਕਰਵਾਈਏ ਤਿਸੁ ਪਰ ਕਹਤੇ ਭਏ॥

ਕਿਆ ਭਵੀਐ ਸਚਿ ਸੂਚਾ ਹੋਇ ॥

ਹੇ ਸਿਧੋ ਭਵਣੇ ਕਰਕੇ ਕਿਆ ਹੋਤਾ ਹੈ॥ ਸਚ ਨਾਮ ਜਪ ਕਰਕੇ ਜੀਉ ਸੂਚਾ ਹੋਤਾ ਹੈ॥

ਸਾਚ ਸਬਦ ਬਿਨੁ ਮੁਕਤਿ ਨ ਕੋਇ ॥੧॥ ਰਹਾਉ ॥

ਤਾਂਤੇ ਸਾਚੇ ਗੁਰਾਂ ਦੇ ਸਬਦ ਤੇ ਬਿਨਾ ਮੁਕਤਿ ਕੋਈ ਨਹੀਂ ਹੋਤਾ ਹੈ॥ਪ੍ਰਸ਼ਨ॥

ਕਵਨ ਤੁਮੇ ਕਿਆ ਨਾਉ ਤੁਮਾਰਾ ਕਉਨੁ ਮਾਰਗੁ ਕਉਨੁ ਸੁਆਓ ॥

ਆਪ ਕਵਨ ਸਰੂਪ ਹੋ ੧ ਅਰੁ ਤੁਮਾਰਾ ਨਾਮ ਕਿਆ ਹੈ ੨ ਅਰੁ ਤੇਰਾ ਰਸਤਾ ਕਵਨ ਹੈ ੩ ਅਰ ਤੇਰਾ (ਸੁਆਓ) ਪਰੋਜਨ ਕਵਨ ਹੈ॥੪॥ ਉਤਰ॥

ਸਾਚੁ ਕਹਉ ਅਰਦਾਸਿ ਹਮਾਰੀ ਹਉ ਸੰਤ ਜਨਾ ਬਲਿ ਜਾਓ ॥

ਹੇ ਸਿਧੋ ਮੈਂ ਸਚ ਕਹਤਾ ਹਾਂ ਅਰ ਸੰਤੋਂ ਕੇ ਆਗੇ ਹਮਾਰੀ ਅਰਦਾਸਿ ਹੈ ਅਰ ਹਉ ਸੰਤ ਜਨਾ ਕੇ ਬਲਿਹਾਰ ਜਾਤਾ[1] ਹੂੰ ਭਾਵ ਅਰਥ ਏਹ ਹੈ ਜੋ ਸੰਤੋਂ ਦਾ ਸਰੂਪ ਸੋਈ ਮੇਰਾ ਸਰੂਪ ਹੈ ੧ ਜੋ ਸੰਤੋਂ ਦਾ ਨਾਉਂ ਸੋਈ ਹਮਾਰਾ ਨਾਉਂ ਹੈ ੨ ਜੋ ਸੰਤੋਂ ਦਾ ਮਾਰਗ ਸੋਈ ਹਮਾਰਾ ਮਾਰਗ ਹੈ ੩ ਜੋ ਸੰਤੋਂ ਕਾ ਪ੍ਰੋਜਨੁ ਹੈ ਸੋਈ ਹਮਾਰਾ ਪ੍ਰੋਜਨ ਹੈ॥੧॥ ਪ੍ਰਸਨੁ॥

ਕਹ ਬੈਸਹੁ ਕਹ ਰਹੀਐ ਬਾਲੇ ਕਹ ਆਵਹੁ ਕਹ ਜਾਹੋ ॥

---

[1] ਵਾ-ਸਚ ਸਰੂਪ ਕਾ ਵਾ ਸਾਚ ਕਹਿਨੇ ਵਾਲਾ ਹੂੰ ੧ ਅਰ ਮੇਰਾ ਨਾਮ ਅਰ ਦਾ ਸੀਆ ਹੈ ੨ ਅਰ ਸੰਤਾਂ ਕਾ ਜੋ ਮਾਰਗ ਹੈ ਸੋਈ ਹਮਾਰਾ ਮਾਰਗ ਹੈ ੩ ਅਰ ਸੰਤਾਂ ਕੇ ਬਲਿਹਾਰੇ ਜਾਨਾ ਏਹੀ ਪਰੋਜਨ ਹੈ॥੪॥

ਹੇ ਬਾਲੇ ਕਹਾਂ ਬੈਠਤੇ ਹੋ ੧ ਅਰ ਕਹਾਂ ਰਹਿਤੇ ਹੋ ੨ ਔ ਕਹਾਂ ਤੇ ਆਏ ਹੋ ੩ ਔ ਕਹਾਂ ਜਾਹੁਗੇ॥੪॥

ਨਾਨਕੁ ਬੋਲੈ ਸੁਣਿ ਬੈਰਾਗੀ ਕਿਆ ਤੁਮਾਰਾ ਰਾਹੋ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਮਕੋ ਸਿੱਧ ਬੋਲੇ ਸੁਣ ਹੇ ਬੈਰਾਗਵਾਨ ਤੁਮਾਰਾ ਰਾਹੁ ਕਿਆ ਹੈ॥੨॥ ਉਤ੍ਰ॥

ਘਟਿ ਘਟਿ ਬੈਸਿ ਨਿਰੰਤਰਿ ਰਹੀਐ ਚਾਲਹਿ ਸਤਿਗੁਰ ਭਾਏ ॥

ਘਟਾਂ ਘਟਾਂ ਮੈ ਜੋ (ਨਿਰੰਤਰਿ) ਏਕ ਰਸ (ਬੈਸਿ) ਇਸਥਿਤ ਹੈ ਤਿਸ ਮੈਂ ਹਮ ਰਹਿਤੇ ਹੈਂ ਅਰ ਸਤਿਗੁਰੋਂ ਕੀ ਆਗਯਾ ਅਨੁਸਾਰ ਚਲਨਾ ਏਹ ਹਮਾਰਾ ਰਾਹੁ ਹੈ॥੨॥

ਸਹਜੇ ਆਏ ਹੁਕਮਿ ਸਿਧਾਏ ਨਾਨਕ ਸਦਾ ਰਜਾਏ ॥

ਸਹਜੇ ਹੀ ਹੁਕਮ ਸੇ ਆਏ ਹੈਂ ੩ ਔ ਹੁਕਮ ਮੈਂ ਹੀ (ਸਿਧਾਏ) ਜਾਹਿਗੇ ੪ ਸ੍ਰੀ ਗੁਰੂ ਜੀ ਕਹਿਤੇ ਹੈਂ ਸਰਬ ਕਾਲ ਪ੍ਰਮੇਸ੍ਵਰ ਕੀ (ਰਜਾਏ) ਆਗਯਾ ਮੇਂ ਚਲਤੇ ਹੈਂ॥

ਆਸਣਿ ਬੈਸਣਿ ਥਿਰੁ ਨਾਰਾਇਣੁ ਐਸੀ ਗੁਰਮਤਿ ਪਾਏ ॥

ਆਸਣ ਕਰਕੇ ਜੋ ਥਿਰੁ ਨਾਰਾਇਣ ਮੈਂ ਬੈਸਣਾ ਕਰਿਆ ਹੈ ਸੋ ਐਸੀ ਗੁਰਮਤਿ ਹੈ ਜਿਸ ਕਰਕੇ ਏਹ ਸਰਬ ਸਾਧਨ ਪਾਏ ਹੈਂ॥

ਗੁਰਮੁਖਿ ਬੂਝੈ ਆਪੁ ਪਛਾਣੈ ਸਚੇ ਸਚਿ ਸਮਾਏ ॥੩॥

ਜੋ ਗੁਰੋਂ ਦ੍ਵਾਰੇ ਸਮਝ ਕੇ ਅਪਨੇ ਆਪ ਕੋ ਪਛਾਣੇ ਵ੍ਹ ਸਚੇ ਮੈਂ ਨਿਸਚੇ ਕਰਕੇ ਸਮਾਇ ਜਾਤਾ ਹੈ ਭਾਵ ਤੁਮ ਭੀ ਗੁਰਮਤਿ ਅੰਗੀਕਾਰ ਕਰਕੇ ਅਪਨੇ ਆਪ ਕੋ ਪਛਾਨੋ॥੩॥ ਚਰਪਟ ਕਾ ਪ੍ਰਸ਼ਨ॥

ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ ॥

ਏਹ ਜੋ ਦੁਨੀਆਂ ਦੁਸ੍ਤਰ ਸਮੁੰਦਰ ਕਹੀਤਾ ਹੈ ਇਸਕੇ ਪਾਰ ਕੋ ਕੈਸੇ ਪਾਈਏ॥੧॥

ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ ॥

ਚਰਪਟ ਜੀ ਕਹਿਤੇ ਭਏ ਹੈਂ ਅਵਧੂਤ ਨਾਨਕ ਸਚਾ ਉਤ੍ਰ ਬੀਚਾਰ ਕਰ ਦੇਹੁ ਚਰਪਟ ਕੋ ਵਡਿਆਈ ਸਹਿਤ ਉਤ੍ਰ ਕਹਤੇ ਹੈਂ॥

ਆਪੇ ਆਖੈ ਆਪੇ ਸਮਝੈ ਤਿਸੁ ਕਿਆ ਉਤਰੁ ਦੀਜੈ ॥

ਜੋ ਆਪੇ ਪ੍ਰਸਨੁ ਕਰੇ ਔ ਆਪੇ ਹੀ ਸਮਝਤਾ ਹੋਵੈ ਤਿਸ ਕੋ ਉਤ੍ਰ ਕਿਆ ਦੇਨਾ ਹੈ ਅਰਥਾਤ ਆਪ ਸਭ ਸਮਝਤੇ ਹੈਂ॥

ਸਾਚੁ ਕਹਹੁ ਤੁਮ ਪਾਰਗਰਾਮੀ ਤੁਝੁ ਕਿਆ ਬੈਸਣੁ ਦੀਜੈ ॥੪॥

ਹਮ ਸਚੁ ਕਹਿਤੇ ਹੈਂ ਤੁਮ ਤੋ ਸੰਸਾਰ ਤੇ ਪਾਰ ਹੋ ਤੁਮਕੋ (ਬੈਸਣੁ) ਉਤ੍ਰ ਕਯਾ ਦੀਜੀਏ॥੪॥ ਪੁਨ: ਚਰਪਟ ਨੇ ਕਹਾ ਕਿ ਮੈਂ ਆਪ ਕੀ ਰਸਨਾਂ ਦੁਆਰਾ ਕਛੁ ਸੁਨਾ ਚਾਹਤਾ ਹੂੰ ਤਿਸੁ ਪਰ ਕਹਿਤੇ ਹੈਂ॥

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥

ਜੈਸੇ ਜਲ ਮੈਂ ਕਮਲ ਅਸੰਗ ਰਹਿਤਾ ਹੈਂ ਅਰੁ ਜੈਸੇ ਮੁਰਗਾਈ ਕੀ ਅਸੰਗਤਾ ਮੈਂ (ਨੈਸਾਣੇ) ਨੀਸਾਨੀ ਹੈ ਜੋ ਜਲ ਮੈਂ ਰਹਿਕੇ ਪੰਖ ਨਹੀਂ ਭੀਜਤਾ ਐਸੇ ਹੀ ਸੰਸਾਰ ਮੈਂ ਸੰਤੁ ਅਸੰਗ ਰਹੇ॥

ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਪੁਨ: ਪ੍ਰੀਤੀ ਸੇ ਗੁਰੋਂ ਕੇ ਉਪਦੇਸ ਸੇ ਨਾਮ ਕੋ (ਵਖਾਣੇ) ਜਪੇ ਇਉਂ ਭਵਸਾਗਰ ਕੋ (ਤਰੀਐ) ਤਰੀਤਾ ਹੈ॥ ਤਰੇ ਹੋਏ ਪੁਰਸੋਂ ਕੀ ਉਸ੍ਤਤੀ ਕਰਤੇ ਹੈਂ॥

ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ ॥

ਵਹੁ ਇਕਾਂਤ ਰਹਿਤੇ ਹੈਂ ਪੁਨਾ ਏਕ ਮੈਂ ਹੀ ਉਨ ਕਾ ਮਨੁ ਵਸਿਆ ਹੈ ਅਰੁ ਆਸਾ ਕੇ ਬੀਚ ਹੀ ਨਿਰਾਸ ਹੈਂ ਭਾਵ ਸਰਬ ਬਿਵਹਾਰੋਂ ਮੈਂ ਅਸੰਗ ਹੈਂ॥

**ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ ॥੫॥**

(ਅਗਮ ਅਗੋਚਰੁ) ਪ੍ਰਮਾਤਮਾ ਕੋ ਆਪ ਦੇਖਾ ਹੈ ਪੁਨ: ਅਵਰੋਂ ਕੋ ਦਿਖਾਵਤੇ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਹਮ ਤਿਨ ਕੇ ਦਾਸ ਹੈਂ ਭਾਵ ਤੁਮ ਭੀ ਦਾਸਾ ਭਾਉ ਅੰਗੀਕਾਰ ਕਰੋ ਤੋ ਤੁਮ ਕੋ ਭੀ ਪ੍ਰਾਪਤੀ ਹੋ ਜਾਇਗੀ॥੫॥

ਔਰ ਸਿਧ ਤੀਨ ਪ੍ਰਸ੍ਨ ਕਰਤਾ ਭਯਾ ਤੀਨ ਹੀ ਉਤ੍ਰ ਇਸ ਪੌੜੀ ਮੈਂ ਦੀਏ ਹੈਂ॥

**ਸੁਣਿ ਸੁਆਮੀ ਅਰਦਾਸਿ ਹਮਾਰੀ ਪੂਛਉ ਸਾਚੁ ਬੀਚਾਰੋ ॥**

ਸ੍ਰੀ ਗੁਰੂ ਜੀ ਸੇ ਕਹਿਤਾ ਹੈ ਹੇ ਸ੍ਵਾਮੀ ਹਮਾਰੀ ਬੇਨਤੀ ਸੁਨੋ ਹਮ ਸਾਚ ਪੂਛਤੇ ਹੈਂ ਵੀਚਾਰ ਕਰ ਉਤ੍ਰ ਦੀਜੀਏ॥

**ਰੋਸੁ ਨ ਕੀਜੈ ਉਤਰੁ ਦੀਜੈ ਕਿਉ ਪਾਈਐ ਗੁਰ ਦੁਆਰੋ ॥**

ਆਪ ਕ੍ਰੋਧ ਨ ਕਰਨਾ ਹਮ ਕੋ ਉਤ੍ਰ ਦੇਨਾ॥ ਪ੍ਰਸ੍ਨ॥੧॥ ਪ੍ਰਮੇਸ੍ਵਰ ਨੂੰ ਕਿਸ ਪ੍ਰਕਾਰ ਪਾਈਏ? ਉਤ੍ਰ ੧॥ ਪ੍ਰਮੇਸਰ ਕੋ ਗੁਰਾਂ ਦ੍ਵਾਰੇ ਪਾਈਤਾ ਹੈ॥

**ਇਹੁ ਮਨੁ ਚਲਤਉ ਸਚ ਘਰਿ ਬੈਸੈ ਨਾਨਕ ਨਾਮੁ ਅਧਾਰੋ ॥**

ਪ੍ਰਸ੍ਨ॥ ਇਹ ਮਨੁ ਜੋ (ਚਲਤਉ) ਚੰਚਲ ਹੂਆ ਹੂਆ ਹੈ ਸੋ (ਸਚ ਘਰਿ) ਪਰਮੇਸਰ ਮੈਂ ਕੈਸੇ ਇਸਥਿਤ ਹੋਵੈ ੨॥ ਉਤ੍ਰ॥ ਸ੍ਰੀ ਗੁਰੂ ਜੀ ਕਹਿਤੇ ਹੈਂ ਨਾਮ ਕੇ ਆਸਰੇ ਇਸਥਿਤ ਹੋਤਾ ਹੈ॥੨॥

**ਆਪੇ ਮੇਲਿ ਮਿਲਾਏ ਕਰਤਾ ਲਾਗੈ ਸਾਚਿ ਪਿਆਰੋ ॥੬॥**

ਪ੍ਰਸ੍ਨ॥ ਆਪਨੇ ਮੇਲ ਮੈਂ ਕਰਤਾ ਕੈਸੇ ਮਿਲਾਵੇ? ॥ ਉਤ੍ਰ॥ ਝੂਠ ਤਿਆਗ ਕੇ ਜੋ ਸਚ ਮੈਂ ਪਿਆਰੁ ਲਾਗੈ ਤੋ ਕਰਤਾ ਮੇਲ ਮੈਂ ਮਿਲਾਇ ਲੇਤਾ ਹੈ॥੬॥ ਲੋਹਾਰੀਪਾ ਸਿਧੁ ਸਿਧੋਂ ਕਾ ਨਿਜ ਸਿਧਾਂਤ ਕਹਤਾ ਹੈ॥

**ਹਾਟੀ ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ ॥**

(ਹਾਟੀ) ਦੁਕਾਨ ਭਾਵ ਘਰ (ਬਾਟੀ) ਰਸਤੇ ਇਨਤੇ ਸਿਧੁ ਨਿਆਰਾ ਰਹਿ ਕਰਿ ਉਦਜਾਨ ਕੇ ਬ੍ਰਿਛੋਂ ਮੈਂ ਜਾਇ ਬੈਠੇ॥

ਵਾ (ਰੁਖ) 'ਨਿਸਫਲ ਬ੍ਰਿਖ ਫਲ ਵਾਲ ਕਾ ਉਦਿਆਨ ਕੇ ਬ੍ਰਿਛੋਂ ਮੇਂ ਰੁਖ ਰਖੇ। +ਵਾ (ਕੰਦ) ਵਰਤਲਾ ਕਾਰ (ਮੂਲ) ਮੂਲੀ ਕੀ ਤਰਾਂ ਜੋ ਲੰਬਾਈ ਮੈਂ ਹੋਵੇ॥

**ਕੰਦ ਮੂਲੁ ਅਹਾਰੋ ਖਾਈਐ ਅਉਧੂ ਬੋਲੈ ਗਿਆਨੇ ॥**

(ਕੰਦ) ਫਲ ਔਰ ਜੋ ਜਮੀਨ ਕੇ ਬੀਚ ਸੇ ਨਿਕਸਤੇ ਹੈਂ ਸੋ ਮੂਲ ਤਿਨ ਕਾ ਆਹਾਰੁ ਕਰੇ ਅਰ ਮੁਖ ਤੇ (ਅਉਧੂ) ਸੁਧ ਗਜਾਨ ਬੋਲੇ॥

ਪੰਨਾ ੯੩੯

**ਤੀਰਥਿ ਨਾਈਐ ਸੁਖੁ ਫਲੁ ਪਾਈਐ ਮੈਲੁ ਨ ਲਾਗੈ ਕਾਈ ॥**

ਔ ਤੀਰਥੋਂ ਕਾ ਇਸਨਾਨ ਕਰੀਏ ਤੋ ਸੁਖ ਰੂਪ ਫਲ ਕੋ ਪਾਈਤਾ ਹੈ ਪੁਨਾ ਕਿਸੀ ਪ੍ਰਕਾਰ ਕੀ ਮੈਲ ਨਹੀਂ ਲਾਗਤੀ॥

**ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ ॥੭॥**

ਗੋਰਖ ਕਾ (ਪੂਤੁ) ਬੇਟਾ ਭਾਵ ਚੇਲਾ ਲੋਹਾਰੀਪਾ ਬੋਲਤਾ ਭਇਆ ਹੇ ਨਾਨਕ ਜੋਗ ਮੈਂ ਜੁੜਨੇ ਕੀ ਬਿਧੀ ਵਹੀ ਹੈ ਜੋ ਮੈਂਨੇ ਪੀਛੇ ਕਹੀ ਹੈ॥੭॥ ਗੁਰੂ ਜੀ ਨਿਜ ਸਿਧਾਂਤ ਕਹਿਤੇ ਹੈਂ॥

**ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ ਡੋੁਲਾਈ ॥**

**ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ ॥**

(ਹਾਟੀ) ਘਰੋਂ ਮੈਂ ਰਹੈ ਅਰ (ਬਾਟੀ) ਰਸਤੇ ਮੈਂ ਭੀ ਚਲੇ ਪਰੰਤੂ ਅਵਿਦਯਾ ਰੂਪ ਨਿੰਦਰਾ ਨ ਆਵੈ ਔ ਪਰ ਇਸਤ੍ਰੀ ਮੈਂ ਚਿੱਤ ਨਾ ਡੁਲਾਵੇ ਅਰ ਨਾਮ ਤੇ ਬਿਨਾਂ ਮਨ ਕੋ ਨ ਟਿਕਾਵੈ ਅਰੁ ਨਾਮ ਜਪਨੇ ਕੀ ਭੂਖ ਨ ਜਾਵੈ ਅਰਥਾਤ ਚਾਹ ਬਨੀ ਰਹੇ॥

ਹਾਟੁ ਪਟਣੁ ਘਰੁ ਗੁਰੂ ਦਿਖਾਇਆ ਸਹਜੇ ਸਚੁ ਵਾਪਾਰੋ ॥

ਸਰੀਰ ਰੂਪ ਸਹਿਰ ਮੈਂ (ਹਾਟੁ) ਰਿਦਾ ਜੋ ਹੈ ਤਿਸ ਮੈਂ (ਘਰੁ) ਸਰੂਪ ਅਪਨਾ ਗੁਰੋਂ ਨੇ ਦਿਖਾਇ ਦੀਆ ਹੈ ਅਬ ਸੁਤੇ ਹੀ ਸਚ ਨਾਮ ਕਾ ਜਪਨਾ ਰੂਪ ਬਿਆਪਾਰ ਕਰਤੇ ਹੈਂ॥

ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ ॥੮॥

ਨਿੰਦ੍ਰਾ ਖੰਡਤ ਕਰੀ ਹੈ ਔ (ਅਲਪ) ਥੋੜਾ ਅਹਾਰ ਕਰਤੇ ਹੈਂ ਪ੍ਰਤੱਖਯ ਵਾ ਅਵਿਦਯਾ ਨਿੰਦ੍ਰਾ ਔ ਪ੍ਰਵਿਰਤੀ ਰੂਪ ਅਗਰ ਥੋੜਾ ਕੀਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤੱਤ ਸਿਖਯਾ ਕਾ ਬੀਚਾਰ ਕਰਤੇ ਹੈਂ॥੮॥ ਨਿਜਮਤ ਮੈਂ ਲਿਆਵਣੇ ਕੋ ਸਿਧੋਂ ਕਾ ਪ੍ਰਸ਼ਨ॥

ਦਰਸਨੁ ਭੇਖ ਕਰਹੁ ਜੋਗਿੰਦ੍ਰਾ ਮੁੰਦ੍ਰਾ ਝੋਲੀ ਖਿੰਥਾ ॥

ਹੇ ਬਾਲੇ ਇਹ ਜੋ ਹਮਾਰਾ ਜੋਗੀ ਦਰਸਨ ਹੈ ਤੁਮ ਇਸ ਕਾ ਭੇਖ ਧਾਰਨ ਕਰੋ ਤੁਮਕੋ ਜੋਗੀਓਂ ਕਾ ਗੁਰੂ ਬਨਾਵੈਂਗੇ ਤਾਂ ਤੇ ਮੁੰਦਰਾਂ ਪਹਿਰੋ ਅਰ ਝੋਲੀ ਪਕੜੋ ਖਿੰਥਾ ਗਲੇ ਮੈਂ ਪਾਵੋ॥

ਬਾਰਹ ਅੰਤਰਿ ਏਕੁ ਸਰੇਵਹੁ ਖਟੁ ਦਰਸਨ ਇਕ ਪੰਥਾ ॥

ਖਟ ਦਰਸਨੋਂ ਮੈਂ ਜੋ ਏਕ ਹਮਾਰਾ ਦਰਸਨ ਹੈ ਇਸ ਮੈਂ ਬਾਰਹਿ ਪੰਥ ਹੈਂ ਬਾਰਾਂ ਮੈਂ ਸੇ ਏਕ ਆਈ ਪੰਤ ਤੁਮ ਸੇਵਨ ਕਰੋ॥

ਇਨ ਬਿਧਿ ਮਨੁ ਸਮਝਾਈਐ ਪੁਰਖਾ ਬਾਹੁੜਿ ਚੋਟ ਨ ਖਾਈਐ ॥

(ਇਨ ਬਿਧਿ) ਇਸ ਰੀਤੀ ਸੇ ਭਾਵ ਹਮਾਰੇ ਪੰਥ ਮੈਂ ਆਇਕੇ ਭਲੀ ਪ੍ਰਕਾਰ ਮਨ ਕੋ ਸਮਝਾਈਏ ਹੇ ਪੁਰਖਾ (ਬਾਹੁੜਿ) ਫੇਰ ਜਮ ਕੀ ਚੋਟ ਨਾ ਖਾਈਏ ਭਾਵ ਨਹੀਂ ਖਾਈਤੀ ਹੈ॥

ਨਾਨਕੁ ਬੋਲੈ ਗੁਰਮੁਖਿ ਬੂਝੈ ਜੋਗ ਜੁਗਤਿ ਇਵ ਪਾਈਐ ॥੯॥

ਸ੍ਰੀ ਗੁਰੂ ਜੀ ਕਹਿਤੇ ਹੈ ਵੁਹ ਸਿੱਧ ਐਸੇ ਬੋਲੇ ਕਿ ਜਬ ਗੁਰੋਂ ਦ੍ਵਾਰੇ ਸਮਝੇ ਵਾ ਪੂਛੇ ਤਬ ਜੋਗ ਕੀ ਜੁਗਤੀ ਇਸ ਪ੍ਰਕਾਰ ਪਾਈਤੀ ਹੈ॥੯॥

ਅੰਤਰਿ ਸਬਦੁ ਨਿਰੰਤਰਿ ਮੁਦ੍ਰਾ ਹਉਮੈ ਮਮਤਾ ਦੂਰਿ ਕਰੀ ॥

ਅਪਨੇ ਬ੍ਰਹਮ ਕੋ ਅੰਤਰ ਏਕ ਰਸ ਜਾਣਿਆ ਹੈ ਏਹ ਦਰਸਨ ਕਾ ਭੇਖ ਧਾਰ ਕਰ ਜੋਗੀਓਂ ਕੇ ਇੰਦਰ ਹੁਏ ਹੈਂ ਔ ਹੰਤਾ ਕੋ ਤਿਆਗ ਕੈ ਨਿੰਮ੍ਰਤਾ ਧਾਰੀ ਹੈ ਪੁਨਾ ਮਮਤਾ ਕੋ ਤਿਆਗ ਕੈ ਸਮਤਾ ਜੋ ਧਾਰੀ ਇਹ ਦੋ ਮੁੰਦ੍ਰਾਂ ਪਹਿਰੀਆਂ ਹੈ॥

ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ ਗੁਰ ਕੈ ਸਬਦਿ ਸੁ ਸਮਝ ਪਰੀ ॥

ਕਾਮ ਕ੍ਰੋਧ ਔ ਹੰਕਾਰ ਜੋ ਗੁਰੂ ਸਬਦ ਕਰਕੇ ਨਿਵਾਰੇ ਹੈਂ ਸੋ ਮੇਰੇ ਮਨ ਮੈਂ ਸ੍ਰੇਸ਼ਟ ਸਮਝ ਪਰੀ ਹੈ ਇਹੁ ਹਮਾਰਾ ਆਈ ਪੰਥ ਹੈ॥

ਖਿੰਥਾ ਝੋਲੀ ਭਰਿਪੁਰਿ ਰਹਿਆ ਨਾਨਕ ਤਾਰੈ ਏਕੁ ਹਰੀ ॥

ਜੋ ਪਰਮੇਸਰ ਕੋ ਹਸਤੀ ਚੀਟੀ ਮੈਂ ਭਰਪੂਰ ਹੋ ਰਹਿਆ ਜਾਣਿਆ ਹੈ ਏਹ ਹਮਾਰੀ ਖਿੰਥਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਏਕ ਹਰੀ ਹੀ ਤਾਰੇਗਾ ਏਹ ਜੋ ਨਿਸਚਾ ਕੀਆ ਹੈ ਇਹ ਝੋਲੀ ਹੈ॥

ਸਾਚਾ ਸਾਹਿਬੁ ਸਾਚੀ ਨਾਈ ਪਰਖੈ ਗੁਰ ਕੀ ਬਾਤ ਖਰੀ ॥੧੦॥

ਸਾਚਾ ਸਾਹਿਬ ਹੈ ਔ ਤਿਸ ਕੀ (ਨਾਈ) ਵਡਿਆਈ ਭੀ ਸਾਚੀ ਹੈ ਪਰੰਤੂ ਗੁਰੋਂ ਕੀ ਉਪਦੇਸ ਰੂਪ ਜੋ ਖਰੀ ਬਾਤ ਹੈ ਤਿਸ ਕਰਕੇ (ਪਰਖੈ) ਜਾਣੈ॥੧੦॥ ਅਪਨੇ ਅਨੁਭਵ ਕਰ ਬਿਨਾਂ ਪੂਛੇ ਕਹਤੇ ਹੈਂ॥

ਊਂਧਉ ਖਪਰੁ ਪੰਚ ਭੂ ਟੋਪੀ ॥

ਕਾਂਇਆ ਕੜਾਸਣੁ ਮਨੁ ਜਾਗੋਟੀ ॥

(ਊਂਧਉ) ਉਲਟੇ ਰਿਦੇ ਕੋ ਜੋ ਸੀਧਾ ਕੀਆ ਅਰਥਾਤ ਜੋ ਪਰਮੇਸਰ ਕੇ ਸਨਮੁਖ ਕੀਆ ਹੈ ਏਹ ਹਾਥ ਮੈਂ ਖਪਰੁ ਪਕੜਾ ਹੈ ਅਰ ਪੰਚ ਤੱਤੋਂ ਕੇ ਜੋ ਗੁਣ ਧਾਰਨ ਕੀਏ ਹੈਂ ਇਹ ਟੋਪੀ ਪਹਿਰੀ ਹੈ ਕਾਇਆ ਕੋ ਜੋ ਜਪ ਤਪ ਕਰਕੇ ਕਸਣਾ ਕੀਆ ਹੈ ਇਹ ਕੜਾਸਣ ਹੈ ਜੋ ਛਾਤੀ ਪਰ ਮੋਟੀ ਕਾਲੀ ਸੇਲੀ ਵਲੀ ਹੋਤੀ ਹੈ ਤਿਸ ਕਾ ਨਾਮ ਕੜਾਸਣ ਹੈ ਮਨ ਕੋ ਜੋ ਪਰਮੇਸਰ ਵਲ ਜੋੜਾ ਹੈ ਏਹ (ਜਾਗੋਟੀ) ਗਲ ਕੀ ਸੇਲੀ ਹੈ॥

ਸਤੁ ਸੰਤੋਖੁ ਸੰਜਮੁ ਹੈ ਨਾਲਿ ॥
ਨਾਨਕ ਗੁਰਮੁਖਿ ਨਾਮੁ ਸਮਾਲਿ ॥੧੧॥

ਸਤ ਸੰਤੋਖ ਸੰਜਮ ਏਹ ਸਾਥ ਚੇਲੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਜੋ ਗੁਰੋਂ ਦ੍ਵਾਰੇ ਨਾਮ ਕੋ ਸਿਮਰਤੇ ਹੈਂ ਇਹ ਭਿਖਿਆ ਮਾਂਗਤੇ ਹਾਂ॥੧੧॥

ਕਵਨੁ ਸੁ ਗੁਪਤਾ ਕਵਨੁ ਸੁ ਮੁਕਤਾ ॥
ਕਵਨੁ ਸੁ ਅੰਤਰਿ ਬਾਹਰਿ ਜੁਗਤਾ ॥

ਪਰਮੇਸਰ ਗੁਪਤ ਕਿਸਕੋ ਹੈ ੧ ਬੰਧਨੋਂ ਸੇ ਛੂਟਾ ਹੂਆ ਕਵਨ ਹੈ ੨ ਅੰਤਰ ਸਰੀਰ ਮੈਂ ਕੌਨ ਜੁੜ ਰਹਾ ਹੈ॥੩॥

ਕਵਨੁ ਸੁ ਆਵੈ ਕਵਨੁ ਸੁ ਜਾਇ ॥
ਕਵਨੁ ਸੁ ਤ੍ਰਿਭਵਣਿ ਰਹਿਆ ਸਮਾਇ ॥੧੨॥

ਆਵਤਾ ਜਾਵਤਾ ਕਵਨ ਹੈ ੪ ਔ ਤੀਨੋਂ ਭਵਨੋ ਮੇਂ ਕਵਨ ਸਮਾਇ ਰਹਾ ਹੈ॥੫॥੧੨॥

ਘਟਿ ਘਟਿ ਗੁਪਤਾ ਗੁਰਮੁਖਿ ਮੁਕਤਾ ॥
ਅੰਤਰਿ ਬਾਹਰਿ ਸਬਦਿ ਸੁ ਜੁਗਤਾ ॥

ਉਤ੍ਰ॥ (ਘਟਿ ਘਟਿ ਗੁਪਤਾ) ਪਰਮੇਸਰ ਤੋਂ ਘਟੋਂ ਘਟੋਂ ਮੈਂ ਹੈ ਪਰੰਤੂ ਮਨਮੁਖੋਂ ਕੋ ਗੁਪਤੁ ਹੈ ੧ ਗੁਰਮੁਖ ਘਟ ਘਟ ਮੈਂ ਪੂਰਨ ਜਾਨਕੇ ਬੰਧਨੋਂ ਤੇ (ਮੁਕਤਾ) ਛੂਟਾ ਹੈ ੨ ਅੰਤਰ ਬਾਹਰਿ (ਸਬਦਿ) ਬ੍ਰਹਮੁ ਜੁੜ ਰਹਾ ਹੈ॥੩॥

ਮਨਮੁਖਿ ਬਿਨਸੈ ਆਵੈ ਜਾਇ ॥
ਨਾਨਕ ਗੁਰਮੁਖਿ ਸਾਚਿ ਸਮਾਇ ॥੧੩॥

ਮਨਮੁਖ ਮਰਕੇ ਜਾਤਾ ਹੈ ਜਨਮਕੇ ਆਵਤਾ ਹੈ ੪ ਸ੍ਰੀ ਗੁਰੂ ਜੀ ਕਹਿਤੇ ਹੈਂ ਤੀਨ ਭਵਨੋਂ ਮੈਂ ਸਾਚਾ ਅਕਾਲ ਪੁਰਖ ਸਮਾਇ ਰਹਾ ਹੈ ਪਰੰਤੂ ਗੁਰਮੁਖੋਂ ਨੇ ਜਾਨਾ ਹੈ॥੫॥੧੩॥ ॥ਪ੍ਰਸ਼ਨ॥

ਕਿਉ ਕਰਿ ਬਾਧਾ ਸਰਪਨਿ ਖਾਧਾ ॥
ਕਿਉ ਕਰਿ ਖੋਇਆ ਕਿਉ ਕਰਿ ਲਾਧਾ ॥

ਕਿਉਂਕਰ ਇਹ ਜੀਵ ਬਾਂਧਾ ਗਿਆ ਹੈ ਕਿਉਂ ਕਰ ਮਾਯਾ ਸਰਪਨੀ ਨੇ ਖਾਧਾ ਹੈ ੨। ਕਿਉਂਕਰ ਜਨਮ ਖੋਇਆ ਹੈ॥ ੩ ਕਿਉਂਕਰ (ਲਾਧਾ) ਪਾਇਆ ਹੈ ਅਰਥਾਤ ਸਫਲ ਕੀਆ ਹੈ॥੪॥

ਕਿਉ ਕਰਿ ਨਿਰਮਲੁ ਕਿਉ ਕਰਿ ਅੰਧਿਆਰਾ ॥
ਇਹੁ ਤਤੁ ਬੀਚਾਰੈ ਸੁ ਗੁਰੂ ਹਮਾਰਾ ॥੧੪॥

ਨਿਰਮਲ ਕਿਉਂਕਰ ਹੋਤਾ ਹੈ। ੫ ਅੰਧਿਆਰਾ ਕਿਉਂਕਰ ਦੂਰ ਹੋ ਜਾਤਾ ਹੈ ੬। ਇਹ ਪ੍ਰਸ਼ਨੋਂ ਕਾ ਸਿਧਾਂਤ ਜੋ ਵਿਚਾਰੇ ਸੋ ਹਮਾਰਾ ਗੁਰੂ ਹੈ॥੧੪॥

ਦੁਰਮਤਿ ਬਾਧਾ ਸਰਪਨਿ ਖਾਧਾ ॥
ਮਨਮੁਖਿ ਖੋਇਆ ਗੁਰਮੁਖਿ ਲਾਧਾ ॥

ਖੋਟੀ ਮਤ ਕਰ ਜੀਵ ਬਾਂਧਾ ਹੈ ੧ ਦੁਰਮਤ ਕਰ ਮਾਯਾ ਸਰਪਨੀ ਨੇ ਖਾਧਾ ਹੈ ੨ ਮਨਮੁਖਤਾ ਕਰ ਜਨਮ ਖੋਇਆ ਹੈ ੩ ਗੁਰਮਤਿ ਕਰ ਜਨਮ ਲਾਧਾ ਭਾਵ ਸਫਲ ਕੀਆ ਹੈ॥੪॥

ਸਤਿਗੁਰੁ ਮਿਲੈ ਅੰਧੇਰਾ ਜਾਇ ॥

ਨਾਨਕ ਹਉਮੈ ਮੇਟਿ ਸਮਾਇ ॥੧੫॥

ਜੋ ਸਤਿਗੁਰ ਮਿਲੇ ਤੋਂ ਅਗਜਾਨੁ ਅੰਧੇਰਾ ਜਾਤਾ ਹੈ ੫ ਸ੍ਰੀ ਗੁਰੂ ਜੀ ਕਹਿਤੇ ਹੈਂ ਹਉਮੈਂ ਕੋ ਮੇਟਕੈ ਪ੍ਰਮੇਸ੍ਵਰ ਮੈਂ ਸਮਾਵੈ ਇਉਂ ਮਨ ਨਿਰਮਲ ਹੋਤਾ ਹੈ ੬ ਈਹਾਂ ਛਠਵਾਂ ਉਤਰ ਸ੍ਰੀ ਗੁਰੂ ਜੀ ਨੇ ਪਹਿਲੇ ਦੀਆ ਹੈ ਕਿਉਂਕਿ ਸਿਧਾਂਤ ਨਿਰਮਲਤਾ ਪਰ ਰਖਨਾ ਥਾ॥੧੫॥ ਅਬ ਸਿਧਾਂਤ ਕੀ ਪੌੜੀ ਚਲੀ॥

ਸੁੰਨ ਨਿਰੰਤਰਿ ਦੀਜੈ ਬੰਧੁ ॥

ਉਡੈ ਨ ਹੰਸਾ ਪੜੈ ਨ ਕੰਧੁ ॥

(ਸੁੰਨ) ਅਫੁਰ ਪਰਮੇਸਰ ਮੈਂ ਨਿਰੰਤਰ ਇਸ ਮਨ ਕੋ ਬੰਧ ਦੀਜੀਏ ਤਿਸ ਕਰਕੇ (ਹੰਸਾ) ਜੀਵ ਉਡਤਾ ਨਹੀਂ ਅਰ (ਕੰਧੁ) ਸਰੀਰ ਮੈਂ ਭੀ ਨਹੀਂ ਪੜਤਾ ਭਾਵ ਜਨਮ ਮਰਣ ਸੇ ਰਹਿਤ ਹੋਤਾ ਹੈ॥

ਸਹਜ ਗੁਫਾ ਘਰੁ ਜਾਣੈ ਸਾਚਾ ॥

ਨਾਨਕ ਸਾਚੇ ਭਾਵੈ ਸਾਚਾ ॥੧੬॥

ਸਤਿ ਰੂਪ (ਗੁਫਾ) ਰਿਦੇ ਮੈਂ ਜੋ (ਸਾਚਾ) ਘਰ ਪਰਮੇਸਰ ਹੈ ਤਿਸ ਕੋ ਜਾਣੈ ਸ੍ਰੀ ਗੁਰੂ ਜੀ ਕਹਿਤੇ ਹੈਂ ਸੋ ਸਾਚਾ ਪੁਰਸ਼ ਸਾਚੇ ਪਰਮੇਸਰ ਕੋ ਭਾਵਤਾ ਹੈ॥੧੬॥ ਪ੍ਰਸ਼ਨ॥

ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ ॥

ਕਿਸੁ ਕਾਰਣਿ ਇਹੁ ਭੇਖੁ ਨਿਵਾਸੀ ॥

ਕਿਸ ਵਾਸਤੇ ਗ੍ਰਹਸਤ ਤਿਆਗ ਕਰ ਉਦਾਸੀ ਭਏ ਹੈਂ ੧ ਅਰ ਇਸ ਨਮਿਤ ਇਸ ਭੇਖ ਕੇ ਨਿਵਾਸੀ ਹੂਏ ਹੈਂ॥੨॥

ਕਿਸੁ ਵਖਰ ਕੇ ਤੁਮ ਵਣਜਾਰੇ ॥

ਕਿਉ ਕਰਿ ਸਾਥੁ ਲੰਘਾਵਹੁ ਪਾਰੇ ॥੧੭॥

ਕਿਸ ਸੋਦੇ ਕੇ ਤੁਮ ਵਣਜਾਰੇ ਹੋ ੩ ਅਰ ਕਿਸ ਪ੍ਰਕਾਰ ਅਪਨੇ ਸਿਖ ਸਾਥੀਓਂ ਕੋ ਸੰਸਾਰ ਸਮੁੰਦ੍ਰ ਸੇ ਪਾਰ (ਲੰਘਾਵਹੁ) ਉਤਾਰੋਗੇ॥੪॥੧੭॥ ਉੱਤਰ:

ਗੁਰਮੁਖਿ ਖੋਜਤ ਭਏ ਉਦਾਸੀ ॥

ਦਰਸਨ ਕੈ ਤਾਈ ਭੇਖ ਨਿਵਾਸੀ ॥

ਗੁਰਮੁਖੋਂ ਕੋ ਖੋਜਤੇ ਵਾ ਪੂਜਜ ਮੁਖ ਪਰਮੇਸਰ ਕੋ ਖੋਜਤੇ ਉਦਾਸੀ ਹੂਏ ਹੈਂ ੧ ਅਰ ਸੰਤੋਂ ਕੇ ਦਰਸਨ ਕੇ ਵਾਸਤੇ ਭੇਖ ਕੇ ਨਿਵਾਸੀ ਹੂਏ ਹੈਂ॥੨॥

ਸਾਚ ਵਖਰ ਕੇ ਹਮ ਵਣਜਾਰੇ ॥

ਨਾਨਕ ਗੁਰਮੁਖਿ ਉਤਰਸਿ ਪਾਰੇ ॥੧੮॥

ਸਚੇ ਨਾਮ ਸੋਦੇ ਕੇ ਹਮ ਵਣਜਾਰੇ ਹੈਂ ੩ ਸ੍ਰੀ ਗੁਰੂ ਜੀ ਕਹਿਤੇ ਹੈਂ ਗੁਰੋਂ ਦੁਆਰੇ ਸਭ ਪਾਰ ਉਤਾਰੈਂਗੇ ੪॥੧੮॥

ਕਿਤੁ ਬਿਧਿ ਪੁਰਖਾ ਜਨਮੁ ਵਟਾਇਆ ॥

ਕਾਹੇ ਕਉ ਤੁਝੁ ਇਹੁ ਮਨੁ ਲਾਇਆ ॥

ਪ੍ਰਸ਼ਨ: ਹੇ ਪੁਰਖਾ ਤੁਮਨੇ ਕਿਸੀ ਬਿਧੀ ਕਰਕੇ ਜਨਮੁ (ਵਟਾਇਆ) ਬਦਲਾਇਆ ਹੈ ੧ ਕਿਸ ਵਸਤੂ ਮੈਂ ਤੁਮਨੇ ਇਸ ਮਨ ਕੋ ਲਗਾਇਆ ਹੈ ੨॥

ਪੰਨਾ ੯੪੦

ਕਿਤੁ ਬਿਧਿ ਆਸਾ ਮਨਸਾ ਖਾਈ ॥

ਕਿਤੁ ਬਿਧਿ ਜੋਤਿ ਨਿਰੰਤਰਿ ਪਾਈ ॥

ਕਿਸ ਬਿਧੀ ਕਰਕੇ ਤੁਮਨੇ ਆਸਾ ਮਨਸਾ ਖਾਈ ਹੈ ੩ ਅਰ ਏਕ ਰਸ ਜੋਤਿ ਕਿਸ ਪਰਕਾਰ ਪਾਈ ਹੈ॥੪॥

ਬਿਨੁ ਦੰਤਾ ਕਿਉ ਖਾਈਐ ਸਾਰੁ ॥
ਨਾਨਕ ਸਾਚਾ ਕਰਹੁ ਬੀਚਾਰੁ ॥੧੯॥

ਬਿਨਾਂ ਦਾਂਤੋਂ ਕੇ ਕਿਸ ਪ੍ਰਕਾਰ (ਸਾਰੁ) ਲੋਹੇ ਕੋ ਖਾਈਏ ੫ ਹੇ ਨਾਨਕ ਜੀ ਇਨ ਪ੍ਰਸ਼ਨੋਂ ਕਾ ਸਚਾ ਬਿਚਾਰ ਕਰਹੁ॥੧੯॥ ਉਤ੍ਰ॥

ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ॥
ਅਨਹਤਿ ਰਾਤੇ ਇਹੁ ਮਨੁ ਲਾਇਆ ॥

ਜਬ ਸਤਗੁਰੋਂ ਦੁਵਾਰੇ ਉਪਦੇਸ ਲੀਆ ਤਬ ਜਨਮੁ ਔ ਚੌਰਾਸੀ ਕਾ ਭ੍ਰਮਣਾ ਮਿਟਾਇਆ ਹੈ ਵਾ ਜਬ ਸਤਗੁਰੋਂ ਕੇ ਸਿਖ ਹੁਏ ਤਬ ਜਨਮ ਬਦਲਾ ਗਯਾ ਹੈ॥ ਪਰਮਾਨ॥ ਜਿਨ ਮਾਣਸ ਤੇ ਦੇਵਤੇ ਕੀਏ॥ ਔਰ ਚੋਰਾਸੀ ਕਾ (ਗਵਨੁ) ਭਰਮਨਾ ਮਿਟਾਇਆ ਹੈ ੧ (ਰਾਤੇ) ਪ੍ਰੇਮੀ ਹੋਕੇ ਇਸ ਅਪਨੇ ਮਨ ਕੋ (ਅਨਹਤਿ) ਪ੍ਰਮੇਸ੍ਵਰ ਮੈਂ ਲਗਾਇਆ ਹੈ ੨॥

ਮਨਸਾ ਆਸਾ ਸਬਦਿ ਜਲਾਈ ॥
ਗੁਰਮੁਖਿ ਜੋਤਿ ਨਿਰੰਤਰਿ ਪਾਈ ॥

(ਮਨਸਾ) ਬੁਧੀ ਮੈਂ ਜੋ ਆਸਾ ਥੀ ਸੋ ਗੁਰ ਸਬਦ ਕਰ ਜਲਾਈ ਹੈ ਇਸ ਪ੍ਰਕਾਰ ਆਸਾ ਮਨਸਾ ਖਾਈ ਹੈ ੩ ਅਰ ਗੁਰੋਂ ਦਵਾਰੇ ਨਿਰੰਤਰ ਜੋਤ ਪਾਈ ਹੈ॥੪॥

ਤ੍ਰੈ ਗੁਣ ਮੇਟੇ ਖਾਈਐ ਸਾਰੁ ॥
ਨਾਨਕ ਤਾਰੇ ਤਾਰਣਹਾਰੁ ॥੨੦॥

ਜੋ ਤੀਨ ਗੁਣੋਂ ਕੋ ਮੇਟਣਾ ਹੈ ਏਹੀ ਇਸ (ਸਾਰੁ) ਲੋਹੇ ਕਰੜੇ ਕੋ ਖਾਈਤਾ ਹੈ ੫ ਸ੍ਰੀ ਗੁਰੂ ਜੀ ਕਹਿਤੇ ਹੈਂ ਤਾਰਨਹਾਰ ਪ੍ਰਮੇਸ੍ਵਰ ਤਾਰ ਲੇਤਾ ਹੈ॥੬॥੨੦॥ਪ੍ਰਸ਼ਨ॥

ਆਦਿ ਕਉ ਕਵਨੁ ਬੀਚਾਰੁ ਕਥੀਅਲੇ ਸੁੰਨ ਕਹਾ ਘਰ ਵਾਸੋ ॥

ਆਦਿ ਰੂਪ ਪ੍ਰਮੇਸ੍ਵਰ ਕਾ ਬੀਚਾਰ (ਕਵਨੁ) ਕਥਨ ਕਰੀਤਾ ਹੈ ੧ ਪੁਨਾ ਅਫੁਰ ਰੂਪ ਕਾ ਕਿਸ ਘਰ ਮੈਂ ਨਿਵਾਸ ਹੈ॥੨॥

ਗਿਆਨ ਕੀ ਮੁਦ੍ਰਾ ਕਵਨ ਕਥੀਅਲੇ ਘਟਿ ਘਟਿ ਕਵਨ ਨਿਵਾਸੋ ॥

ਗਿਆਨ ਕੀ (ਮੁਦ੍ਰਾ) ਨਿਸਾਨੀ ਕਵਨ ਕਹੀਤੀ ਹੈ ੩ ਅਰ ਘਟ ਘਟ ਮੈਂ ਕਿਸਕਾ ਨਿਵਾਸ ਹੈ॥੪॥

ਕਾਲ ਕਾ ਠੀਗਾ ਕਿਉ ਜਲਾਈਅਲੇ ਕਿਉ ਨਿਰਭਉ ਘਰਿ ਜਾਈਐ ॥

ਕਾਲ ਕਾ (ਠੀਗਾ) ਸੋਟਾ ਕਿਉਂ ਕਰ ਜਲਾਇਆ ਜਾਵੇ ਨਿਰਭਉ ਘਰ ਮੈਂ ਕੈਸੇ ਜਾਈਏ॥੬॥

ਸਹਜ ਸੰਤੋਖ ਕਾ ਆਸਣੁ ਜਾਣੈ ਕਿਉ ਛੇਦੇ ਬੈਰਾਈਐ ॥

ਸਹਜ ਸੰਤੋਖ ਗੁਣੋਂ ਕਾ (ਆਸਣੁ) ਠਹਿਰਣਾ ਕਿਸ ਪ੍ਰਕਾਰ ਜਾਣੇ ੭ ਅਰ ਵੈਰੀਆਂ ਕੋ ਕਿਸ ਪ੍ਰਕਾਰ (ਛੇਦੇ) ਕਟੇ ੮॥ ਦੋ ਤੁਕੋਂ ਮੇਂ ਸਿਧਾਂਤ ਕਹਿਤੇ ਹੈਂ॥

ਗੁਰ ਕੈ ਸਬਦਿ ਹਉਮੈ ਬਿਖੁ ਮਾਰੈ ਤਾ ਨਿਜ ਘਰਿ ਹੋਵੈ ਵਾਸੋ ॥

ਗੁਰੋਂ ਕੇ ਉਪਦੇਸ ਸੇ ਹਉਮੈ ਔ ਵਿਖਯੋਂ ਕੋ ਜਬ ਮਾਰੈ ਤਬ ਇਸ ਜੀਵ ਕਾ (ਨਿਜ ਘਰਿ) ਸ੍ਵੈ ਸਰੂਪ ਮੈਂ ਵਾਸਾ ਹੋ ਜਾਵੈ॥

ਜਿਨਿ ਰਚਿ ਰਚਿਆ ਤਿਸੁ ਸਬਦਿ ਪਛਾਣੈ ਨਾਨਕੁ ਤਾ ਕਾ ਦਾਸੋ ॥੨੧॥

ਜਿਨ ਨੇ ਇਸ ਸੰਸਾਰ ਕੇ (ਰਚਿ) ਬਨਾਉ ਕੋ (ਰਚਿਆ) ਬਣਾਇਆ ਹੈ ਜੋ ਤਿਸ (ਸਬਦਿ) ਬ੍ਰਹਮ ਕੋ ਪਛਾਣੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਤਿਸ ਕਾ ਦਾਸ ਹੂੰ ਇਨ ਕੇ ਉਤ੍ਰ ਤੇਈਸਵੀ ਪੌੜੀ ਮੈਂ ਹੋਵੇਂਗੇ॥੨੧॥

ਇਹ ਪ੍ਰਸਨ ਤੋ ਬੀਚ ਹੀ ਰਹੇ ਔਰ ਏਕ ਬਹੁਤ ਕਾਹਲਾ ਸਿਧ ਆਇਆ ਤਿਸ ਨੇ ਕਹਾ ਪਹਿਲੇ ਮੇਰੇ ਪ੍ਰਸ਼ਨ ਸੁਨ ਕਰ ਉਤ੍ਰ ਦੇ ਲਉ ਪੀਛੇ ਇਸ ਕੇ ਉੱਤ੍ਰ ਦੇਨੇ ਸ੍ਰੀ ਗੁਰੂ ਜੀ ਨੇ ਕਹਾ ਤੁਮ ਭੀ ਕਹੋ ਤਿਸ ਪਰ ਕਹਿਤਾ ਹੈ॥

ਕਹਾ ਤੇ ਆਵੈ ਕਹਾ ਇਹੁ ਜਾਵੈ ਕਹਾ ਇਹੁ ਰਹੈ ਸਮਾਈ ॥

ਇਹੁ ਜੀਵ ਕਹਾਂ ਤੇ ਆਵਤਾ ਹੈ ੧ ਕਹਾਂ ਜਾਤਾ ਹੈ ੨ ਕਹਾਂ ਸਮਾਇ ਰਹਿਤਾ ਹੈ ੩ ਔਰ ਅਵਗਤ ਸਰੂਪ ਕੋ ਕੈਸੇ ਪਾਉਤਾ ਹੈ॥੪॥

ਏਸੁ ਸਬਦ ਕਉ ਜੋ ਅਰਥਾਵੈ ਤਿਸੁ ਗੁਰ ਤਿਲੁ ਨ ਤਮਾਈ ॥

ਤਿਸ ਹਮਾਰੇ ਸਬਦ ਕਾ ਜਿਸ ਕੋ (ਅਰਥਾਵੈ) ਅਰਥ ਆਵੈ ਭਾਵ ਧਾਰਨਾ ਮੈਂ ਹੈ ਤਿਸ ਕੋ ਮੈਂ ਗੁਰੂ ਜਾਨਤਾ ਹੂੰ ਤਿਸ ਕੋ ਤਿਲ ਮਾਤ੍ਰ ਤਮੀ ਨਹੀਂ ਹੈ॥

ਕਿਉ ਤਤੈ ਅਵਿਗਤੈ ਪਾਵੈ ਗੁਰਮੁਖਿ ਲਗੈ ਪਿਆਰੋ ॥

ਪ੍ਰਥਮ ਚੌਥੇ ਪ੍ਰਸਨ ਕਾ ਉਤਰ ਜੋ ਗੁਰੋਂ ਦਵਾਰੇ ਪਰਮੇਸਰ ਮੈਂ ਪਿਆਰ ਲਾਗੇ ਤੌ (ਅਵਿਗਤੇ) ਪਰਮੇਸ੍ਵਰ ਕੋ ਪਾਉਤਾ ਹੈ॥

ਆਪੇ ਸੁਰਤਾ ਆਪੇ ਕਰਤਾ ਕਹੁ ਨਾਨਕ ਬੀਚਾਰੋ ॥

ਸੋ ਅਬਗਤ ਆਪੇ ਹੀ ਸਰਬ ਕਾ (ਸੁਰਤਾ) ਗਜਾਤਾ ਹੈ ਆਪੇ ਹੀ ਸਰਬ ਕਾ ਕਰਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਕੇ ਸਰੂਪ ਕਾ ਬੀਚਾਰ ਕਰੋ॥

ਹੁਕਮੇ ਆਵੈ ਹੁਕਮੇ ਜਾਵੈ ਹੁਕਮੇ ਰਹੈ ਸਮਾਈ ॥

ਪੁਨਾ ਉਸ ਕੇ ਹੁਕਮ ਮੈਂ ਹੀ ਆਵਤਾ ਹੈ ੧ ਔ ਹੁਕਮ ਮੈਂ ਹੀ ਜਾਤਾ ਹੈ ੨ ਉਸ ਕੇ ਹੁਕਮ ਮੈਂ ਹੀ ਜੀਵ ਸੰਸਾਰ ਮੈਂ ਸਮਾਇ ਰਹਿਤਾ ਹੈ ੩॥

ਪੂਰੇ ਗੁਰ ਤੇ ਸਾਚੁ ਕਮਾਵੈ ਗਤਿ ਮਿਤਿ ਸਬਦੇ ਪਾਈ ॥੨੨॥

ਜੋ ਪੂਰੇ ਗੁਰੋਂ ਕੇ ਸਚੇ ਉਪਦੇਸ ਕੋ ਕਮਾਵੈ ਤੋ ਇਸ (ਮਿਤਿ) ਮਰਯਾਦਾ ਕਰਕੇ (ਸਬਦੇ) ਬ੍ਰਹਮ ਕੀ (ਗਤਿ) ਪਰਾਪਤੀ ਪਾਈਤੀ ਹੈ॥੨੨॥ ਅਬ ਇਕੀਵੀਂ ਪੌੜੀ ਕੇ ਉਤ੍ਰ ਕਹਿਤੇ ਹੈਂ॥

ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ ਸੁੰਨ ਨਿਰੰਤਰਿ ਵਾਸੁ ਲੀਆ ॥

ਆਦਿ ਰੂਪ ਪਰਮੇਸ੍ਵਰ ਕੇ ਸਰੂਪ ਕਾ ਬੀਚਾਰ (ਬਿਸਮਾਦੁ) ਅਸਚਰਜ ਹੈ ੧ ਅਰੁ (ਸੁੰਨ) ਅਫੁਰ ਪਰਮੇਸੁਰ ਨੇ ਨਿਰੰਤਰ ਸਰਬ ਠੌਰ ਮੈਂ ਬਾਸੁ ਲੀਆ ਹੈ॥੨॥

ਅਕਲਪਤ ਮੁਦ੍ਰਾ ਗੁਰ ਗਿਆਨੁ ਬੀਚਾਰੀਅਲੇ ਘਟਿ ਘਟਿ ਸਾਚਾ ਸਰਬ ਜੀਆ ॥

ਕਲਪਣਾਂ ਤੇ ਰਹਿਤ ਹੋਣਾ ਏਹੁ ਗੁਰੋਂ ਕੇ ਗਿਆਨ ਕੀ (ਮੁਦ੍ਰਾ) ਨੀਸਾਨੀ ਵਿਚਾਰੀਤੀ ਹੈ ੩ ਔਰ ਸਰਬ ਜੀਆਂ ਕੇ ਘਟਿ ਘਟਿ ਮੈਂ ਸਾਚਾ ਪਰਮੇਸੁਰ ਹੀ ਨਿਵਾਸ ਕਰ ਰਹਾ ਹੈ॥੪॥

ਗੁਰ ਬਚਨੀ ਅਵਿਗਤਿ ਸਮਾਈਐ ਤਤੁ ਨਿਰੰਜਨੁ ਸਹਜਿ ਲਹੈ ॥

ਗੁਰੋਂ ਕੇ ਬਚਨੋਂ ਕਰ ਅਵਗਤ ਮੈਂ ਸਮਾਈਤਾ ਹੈ ਇਉਂ ਕਾਲ ਕਾ ਠੀਗਾ ਜਲਾਈਤਾ ਹੈ ੫ ਤਤ ਨਰਿੰਜਨ ਕੋ (ਸਹਜਿ ਲਹੈ)ਗਜਾਨ ਕਰ ਪਾਈਤਾ ਹੈ ਇਉ ਨਿਰਭਉ ਕੈ ਘਰ ਜਾਈਤਾ ਹੈ॥੬॥

ਨਾਨਕ ਦੂਜੀ ਕਾਰ ਨ ਕਰਣੀ ਸੇਵੈ ਸਿਖੁ ਸੁ ਖੋਜਿ ਲਹੈ ॥

ਸ੍ਰੀ ਗੁਰੂ ਜੀ ਕਹਤੇ ਹੈਂ ਭਗਤੀ ਤੇ ਬਿਨਾ ਦੂਜੀ ਕਾਰ ਨਹੀਂ ਕਰਣੀ ਚਾਹਤੀ ਜੇ ਕਰ ਇਉਂ ਸਹਿਜ ਸੰਤੋਖ ਕੀ ਰਿਦੇ ਮੈਂ ਇਸਥਤੀ ਜਾਣਤਾ ਹੈ॥੭॥ ਜੋ ਸਿਖ ਹੋ ਕਰ ਗੁਰੋਂ ਕੋ ਸੇਵਤਾ ਹੈ ਸੋ ਕਾਮਾਦੀ ਵੈਰੀਓਂ ਕੇ ਕਾਟਣੇ ਕਾ ਖੋਜੁ ਲੇਤਾ ਭਾਵ ਕਾਟਤਾ ਹੈ॥੮॥

ਹੁਕਮੁ ਬਿਸਮਾਦੁ ਹੁਕਮਿ ਪਛਾਣੈ ਜੀਅ ਜੁਗਤਿ ਸਚੁ ਜਾਣੈ ਸੋਈ ॥

(ਸਚੁ) ਨਿਸਚੈ ਕਰ ਜੋ ਜੀਉ ਕੀ ਜੁਗਤੀ ਕੋ ਜਾਨਤਾ ਹੈ ਸੋਈ ਉਸੀ (ਹੁਕਮਿ) ਅਕਾਲ ਪੁਰਖ ਅਸਚਰਜ ਕੇ ਹੁਕਮ ਕੋ ਪਹਿਚਾਨਤਾ ਹੈ॥

ਆਪੁ ਮੇਟਿ ਨਿਰਾਲਮੁ ਹੋਵੈ ਅੰਤਰਿ ਸਾਚੁ ਜੋਗੀ ਕਹੀਐ ਸੋਈ ॥੨੩॥

ਆਪਾ ਭਾਉ ਮੇਟ ਕੈ (ਨਿਰਾਲਮੁ) ਅਸੰਗ ਹੋ ਕਰ ਜੋ ਅੰਤਰ ਸਾਚ ਧਾਰਨ ਕਰਤਾ ਹੈ ਸੋਈ ਜੋਗੀ ਕਹੀਤਾ ਹੈ॥੨੩॥ ਉਨੀਸ ਪੌੜੀਓਂ ਮੇਂ ਸਿਧਾਂਤ ਕਹਤੇ ਹੈਂ॥

ਅਵਿਗਤੋ ਨਿਰਮਾਇਲੁ ਉਪਜੇ ਨਿਰਗੁਣ ਤੇ ਸਰਗੁਣੁ ਥੀਆ ॥

ਅਵਗਤ ਜੋ ਨਿਰਮਲੁ ਨਿਰਗੁਨੁ ਹੈ ਤਿਸ ਤੇ ਉਪਜ ਕਰ ਸਰਗੁਣ ਵੈਰਾਟ ਰੂਪ ਹੂਆ ਹੈ॥

ਸਤਿਗੁਰ ਪਰਚੈ ਪਰਮ ਪਦੁ ਪਾਈਐ ਸਾਚੈ ਸਬਦਿ ਸਮਾਇ ਲੀਆ ॥

ਸਤਿਗੁਰੋਂ ਕੇ (ਪਰਚੈ) ਉਪਦੇਸ ਕਰ ਪ੍ਰਮ ਪਦ ਕੋ ਪਾਈਤਾ ਹੈ ਸਾਚੇ ਉਪਦੇਸ ਕਰ ਗੁਰੋਂ ਨੇ ਸਿਖ ਕੋ ਬ੍ਰਹਮ ਮੈਂ ਸਮਾਇ ਲੀਆ ਹੈ॥

ਏਕੇ ਕਉ ਸਚੁ ਏਕਾ ਜਾਣੈ ਹਉਮੈ ਦੂਜਾ ਦੂਰਿ ਕੀਆ ॥

ਏਕ ਬ੍ਰਹਮ ਕੋ ਨਿਸਚੇ ਕਰਕੇ ਸੋ ਏਕ ਹੀ ਜਾਣਤਾ ਹੈ ਜਿਸ ਨੇ ਹਉਮੈਂ ਔ ਦੂਜਾ ਭਾਉ ਦੂਰ ਕੀਆ ਹੈ॥

ਸੋ ਜੋਗੀ ਗੁਰ ਸਬਦੁ ਪਛਾਣੈ ਅੰਤਰਿ ਕਮਲੁ ਪ੍ਰਗਾਸੁ ਥੀਆ ॥

ਔਰ ਜੋ ਗੁਰੋਂ ਕੇ ਸਬਦ ਕੋ ਪਛਾਨਤਾ ਹੈ ਪੁਨਾ ਜਿਸਕੇ (ਅੰਤਰਿ) ਅੰਤਸਕਰਨ ਕਮਲ ਮੈਂ ਗਜਾਨ ਪਰਕਾਸ ਭਯਾ ਹੈ ਸੋਈ ਜੋਗੀ ਹੈ॥

ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ ॥

ਸਰਬ ਕੇ ਉਪਰ ਮਨ ਅੰਤਰ ਸੇ ਦਯਾ ਕਰ ਜਾਣੈ ਔਰ ਜੀਵ ਭਾਵ ਸੇ ਮਰੇ ਤੌ ਸਭ ਕੁਛ ਸੁਝਤਾ ਹੈ ਭਾਵ ਸਤ ਅਸਤ ਕੋ ਜਾਨਤਾ ਹੈ॥

ਨਾਨਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ ॥੨੪॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕੋ ਬਡਿਆਈ ਮਿਲਤੀ ਹੈ ਜੋ ਸਰਬ ਜੀਵੋਂ ਕੋ ਅਪਨਾ ਆਪ ਹੀ ਪਛਾਨਤਾ ਹੈ॥੨੪॥

ਸਾਚੌ ਉਪਜੈ ਸਾਚਿ ਸਮਾਵੈ ਸਾਚੇ ਸੂਚੇ ਏਕ ਮਇਆ ॥

(ਸਾਚੌ) ਬ੍ਰਹਮ ਸੇ ਏਹ ਸੰਸਾਰ ਉਪਜਤਾ ਹੈ ਔ (ਸਾਚਿ) ਬ੍ਰਹਮ ਮੈਂ ਹੀ ਸਮਾਇ ਜਾਤਾ ਹੈ ਔ ਸਾਚੇ ਨਾਮ ਕਰ ਜੋ ਸੂਚੇ ਹੁਏ ਹੈਂ ਵਹੁ ਤਿਸੁ ਪ੍ਰਮੇਸ੍ਰਰ ਕੇ ਸਾਥ ਏਕ ਰੂਪ ਹੂਏ ਹੈਂ॥

ਝੂਠੇ ਆਵਹਿ ਠਵਰ ਨ ਪਾਵਹਿ ਦੂਜੈ ਆਵਾ ਗਉਣੁ ਭਇਆ ॥

ਜੋ ਦੂਜੇ ਭਾਵ ਮੈਂ ਹੈਂ ਵਹੁ ਝੂਠੇ ਬਾਰੰਬਾਰ ਆਵਤੇ ਹੈਂ ਅਰੁ ਠਹਿਰਨੇ ਨਹੀਂ ਪਾਵਤੇ ਹੈਂ ਤਿਨ ਕੋ ਤੌ ਆਵਣਾ ਜਾਵਣਾ ਹੀ (ਭਯਾ) ਹੂਆ ਹੈ॥

ਆਵਾ ਗਉਣੁ ਮਿਟੈ ਗੁਰ ਸਬਦੀ ਆਪੇ ਪਰਖੈ ਬਖਸਿ ਲਇਆ ॥

ਆਵਣ ਜਾਣਾ ਤੌ ਗੁਰ ਉਪਦੇਸ ਕਰ ਮਿਟਤਾ ਹੈ ਜੋ ਆਪ ਖਰੇ ਪਰਖ ਲਏ ਹੈਂ ਉਨਕੋ ਵਾਹਿਗੁਰੂ ਨੇ ਬਖਸ ਲਇਆ ਹੈ॥

ਏਕਾ ਬੇਦਨ ਦੂਜੈ ਬਿਆਪੀ ਨਾਮੁ ਰਸਾਇਣੁ ਵੀਸਰਿਆ ॥

ਜਿਨਕੋ ਦੂਜੇ ਭਾਵ ਕੀ ਏਕ (ਬੇਦਨ) ਪੀੜਾ ਬਯਾਪੀ ਹੈ ਤਿਨ ਕੋ ਨਾਮੁ ਜੋ ਰਸੋਂ ਕਾ ਘਰੁ ਹੈ ਸੋ (ਵੀਸਰਿਆ) ਭੂਲਾ ਹੂਆ ਹੈ॥

ਪੰਨਾ ੯੪੧

ਸੋ ਬੂਝੈ ਜਿਸੁ ਆਪਿ ਬੁਝਾਏ ਗੁਰ ਕੈ ਸਬਦਿ ਸੁ ਮੁਕਤੁ ਭਇਆ ॥

ਸੋਈ ਸਮਝਤਾ ਹੈ ਜਿਸ ਕੋ ਆਪ ਗੁਰੂ ਸਮਝਾਵਤਾ ਹੈ ਅਰ ਜਿਸਨੇ ਗੁਰੋਂ ਕੇ ਉਪਦੇਸ ਕਰ ਸਮਝਾ ਹੈ ਸੋ ਜਗਜਾਸੂ ਮੁਕਤ ਭਯਾ ਹੈ॥

ਨਾਨਕ ਤਾਰੇ ਤਾਰਣਹਾਰਾ ਹਉਮੈ ਦੂਜਾ ਪਰਹਰਿਆ ॥੨੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸਨੇ ਹਉਮੈਂ ਔ ਦੂਜਾ ਭਾਵ ਤਿਆਗਿਆ ਹੈ ਤਿਸ ਕੋ ਤਾਰਣਹਾਰਾ ਜੋ ਵਾਹਿਗੁਰੂ ਹੈ ਸੋ ਤਾਰ ਲੇਤਾ ਹੈ॥੨੫॥

ਮਨਮੁਖਿ ਭੂਲੈ ਜਮ ਕੀ ਕਾਣਿ ॥
ਪਰ ਘਰੁ ਜੋਹੈ ਹਾਣੇ ਹਾਣਿ ॥

ਮਨਮੁਖਤਾ ਕਰਕੇ ਜੋ ਵਾਹਿਗੁਰੂ ਸੇ ਭੂਲੇ ਹੈਂ ਤਿਨ ਕੋ ਜਮਕੀ ਕਣੌਡ ਹੈ ਅਰੁ ਪਰਾਏ ਘਰੋਂ ਕੋ ਜੋ ਦੇਖਣਾ ਹੈ ਭਾਵ ਪ੍ਰਮੇਸ੍ਵਰ ਤੇ ਬਿਨਾ ਹੋਰੋਂ ਕੀ ਆਸਾ ਕਰਨੀ ਤਿਸ ਮੈਂ ਤੋ ਹਾਨ ਹੀ ਹਾਨ ਹੈ ਕੁਛ ਨਫਾ ਨਹੀਂ ਹੈ॥

ਮਨਮੁਖਿ ਭਰਮਿ ਭਵੈ ਬੇਬਾਣਿ ॥
ਵੇਮਾਰਗਿ ਮੂਸੈ ਮੰਤ੍ਰਿ ਮਸਾਣਿ ॥

ਮਨਮੁਖ ਭਰਮ ਕਰਕੇ ਸੰਸਾਰ (ਬੇਬਾਣਿ) ਉਜਾੜ ਮੈਂ ਫਿਰਤੇ ਹੈਂ ਕਿਉਂ ਇਕ (ਵੇਮਾਰਗਿ) ਖੋਟੇ ਰਸਤਯੋਂ ਮੈਂ ਚਲਨੇ ਕਰਕੇ ਲੂਟੇ ਗਏ ਹੈਂ ਜੇ ਕਹੇ ਵਹੁ ਖੋਟੇ ਰਸਤੇ ਕੌਨ ਹੈਂ ਉਤ੍ਰ (ਮੰਤ੍ਰਿ ਮਸਾਣਿ) ਮਸਾਣੋਂ ਮੈਂ ਬੈਠ ਕਰ ਮੰਤ੍ਰ ਜਪਣੇ ਆਦਿ॥

ਸਬਦੁ ਨ ਚੀਨੈ ਲਵੈ ਕੁਬਾਣਿ ॥
ਨਾਨਕ ਸਾਚਿ ਰਤੇ ਸੁਖੁ ਜਾਣਿ ॥੨੬॥

ਬ੍ਰਹਮ ਕੋ ਤੋ ਪਹਚਾਨਤੇ ਨਹੀਂ ਔ ਖੋਟੀਆਂ ਬਾਣੀਆਂ ਕੋ (ਲਵੈ) ਬੋਲਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਸੋ ਸਚ ਮੈਂ ਰਤੇ ਹੈਂ ਜੋ ਸੁਖ ਸਰੂਪ ਵਾਹਿਗੁਰੂ ਕੋ ਜਾਨਤੇ ਹੈਂ॥੨੬॥ ਗੁਰਮੁਖੋਂ ਕੀ ਉਸਤਤੀ ਕਰਤੇ ਹੈਂ॥

ਗੁਰਮੁਖਿ ਸਾਚੇ ਕਾ ਭਉ ਪਾਵੈ ॥
ਗੁਰਮੁਖਿ ਬਾਣੀ ਅਘੜੁ ਘੜਾਵੈ ॥

ਗੁਰਮੁਖਿ ਸਾਚੇ ਵਾਹਿਗੁਰੂ ਕਾ ਭਉ ਮਨ ਮੈਂ ਧਾਰਨ ਕਰਤੇ ਹੈਂ ਅਰੁ ਗੁਰੋਂ ਦੁਵਾਰੇ (ਅਘੜੁ) ਨਿਕੰਮੀ[੧] ਬਾਣੀ ਕੋ (ਘੜਾਵੈ) ਸਵਾਰਤੇ ਹੈਂ॥

ਗੁਰਮੁਖਿ ਨਿਰਮਲ ਹਰਿ ਗੁਣ ਗਾਵੈ ॥
ਗੁਰਮੁਖਿ ਪਵਿਤ੍ਰੁ ਪਰਮ ਪਦੁ ਪਾਵੈ ॥

ਗੁਰਮੁਖਿ ਹਰੀਕੇ ਗੁਨ ਗਾਇਕੈ ਨਿਰਮਲੁ ਹੋਤੇ ਹੈਂ ਪੁਨ: ਗਾਵਤੇ ਹੈਂ ਅਰੁ ਗੁਰਮੁਖਿ ਹੀ ਪਵਿਤ੍ਰ ਪਰਮਪਦ ਕੋ ਪਾਵਤੇ ਹੈਂ॥

ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥
ਨਾਨਕ ਗੁਰਮੁਖਿ ਸਾਚਿ ਸਮਾਵੈ ॥੨੭॥

ਪੁਨਾ ਗੁਰਮੁਖਿ ਰੋਮ ਰੋਮ ਹਰੀਕੋ ਧਿਆਵਤੇ ਹੈਂ ਇਸਮੈਂ ਦੋ ਭਾਵ ਹੈਂ ਭਗਤੋਂ ਕੇ ਰੋਮ ਰੋਮ ਸੇ ਰਾਮਨਾਮ ਕੀ ਧੁਨੀ ਹੋਤੀ ਹੈ ਹਨੂਮਾਨਵਤ ਵਾ ਰੋਮ ਰੋਮ ਭਾਵ ਬਨ ਤ੍ਰਿਣ ਮੈਂ ਪਰਮੇਸਰ ਕੋ ਪੂਰਨ ਜਾਨ ਕਰ ਧਿਆਨ ਕਰਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਪੁਨਾ ਗੁਰਮੁਖ ਸਾਚ ਸਰੂਪ ਮੈਂ ਅਰਥਾਤ ਕੇਵਲ ਮੋਖ ਕੋ ਪਾਵਤੇ ਹੈਂ॥੨੭॥

ਗੁਰਮੁਖਿ ਪਰਚੈ ਬੇਦ ਬੀਚਾਰੀ ॥
ਗੁਰਮੁਖਿ ਪਰਚੈ ਤਰੀਐ ਤਾਰੀ ॥

ਗੁਰਮੁਖਿ ਕੇ ਬੇਦ ਕੇ ਬੀਚਾਰਨੇ ਮੈਂ ਪਰਚੇ ਹੂਏ ਹੈਂ ਗੁਰਮੁਖੋਂ ਕੇ ਉਪਦੇਸ ਕਰਕੇ (ਤਾਰੀ)[੧] ਨਦੀ ਜੋ ਮਾਯਾ ਹੈ ਸੋ ਤਰੀਤੀ ਹੈ॥

---

[੧] ਵਾ (ਅਘੜੁ) ਅਸੁਧ ਮਨ ਕੋ ਗੁਰੂ ਤੋਂ ਸੁਧੁ ਕਰਵਾਇ ਲੇਤੇ ਹੈਂ॥

ਗੁਰਮੁਖਿ ਪਰਚੈ ਸੁ ਸਬਦਿ ਗਿਆਨੀ ॥
ਗੁਰਮੁਖਿ ਪਰਚੈ ਅੰਤਰ ਬਿਧਿ ਜਾਨੀ ॥

ਗੁਰਮੁਖੋਂ ਕੇ (ਪਰਚੈ) ਉਪਦੇਸ ਤੇ (ਸੁ ਸਬਦਿ) ਸੁਸਟੂ ਜੋ ਬ੍ਰਹਮੁ ਹੈ ਤਿਸ ਕੇ ਜਾਨਨੇ ਵਾਲੇ ਹੋਈਤਾ ਹੈ ਅਰੁ ਗੁਰਮੁਖੋਂ ਕੇ ਉਪਦੇਸ ਸੇ ਅੰਤਰ ਕੀ ਬਿਧੀ ਜਾਨੀਤੀ ਹੈ ਭਾਵ ਸਰਬਾਂਤਰਯਾਮੀ ਹੋਈਤਾ ਹੈ॥

ਗੁਰਮੁਖਿ ਪਾਈਐ ਅਲਖ ਅਪਾਰੁ ॥
ਨਾਨਕ ਗੁਰਮੁਖਿ ਮੁਕਤਿ ਦੁਆਰੁ ॥੨੮॥

ਗੁਰੋਂ ਦੁਆਰੇ (ਅਲਖ ਅਪਾਰੁ) ਵਾਹਿਗੁਰੂ ਪਾਈਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਗੁਰੋਂ ਦੁਆਰੇ ਹੀ (ਮੁਕਤਿ ਦੁਆਰੁ) ਵੈਕੁੰਠ ਵਾ ਗਿਆਨ ਪਾਈਤਾ ਹੈ॥੨੮॥

ਗੁਰਮੁਖਿ ਅਕਥੁ ਕਥੈ ਬੀਚਾਰਿ ॥
ਗੁਰਮੁਖਿ ਨਿਬਹੈ ਸਪਰਵਾਰਿ ॥

ਗੁਰੋਂ ਦ੍ਵਾਰੇ (ਅਕਥੁ) ਵਾਹਿਗੁਰੂ ਕਾ ਬੀਚਾਰ ਕਥੀਤਾ ਹੈ ਅਰ ਗੁਰੋਂ ਦੁਆਰੇ ਹੀ ਸਹਿਤ ਪਰਵਾਰ ਕੇ (ਨਿਬਹੈ) ਨਿਭੀਤਾ ਹੈ ਭਾਵ ਤਰੀਤਾ ਹੈ॥

ਗੁਰਮੁਖਿ ਜਪੀਐ ਅੰਤਰਿ ਪਿਆਰਿ ॥
ਗੁਰਮੁਖਿ ਪਾਈਐ ਸਬਦਿ ਅਚਾਰਿ ॥

ਔ ਅੰਤਰ ਸੇ ਪਿਆਰ ਲਾਇਕੇ ਗੁਰੋਂ ਦ੍ਵਾਰੇ ਹੀ ਨਾਮ ਜਪੀਤਾ ਹੈ ਅਰ ਗੁਰੋਂ ਦ੍ਵਾਰੇ ਹੀ (ਅਚਾਰਿ) ਕਰਤੱਬਜ ਸਿਖ ਕੇ ਬ੍ਰਹਮ ਕੋ ਪਾਈਤਾ ਹੈ॥

ਸਬਦਿ ਭੇਦਿ ਜਾਣੈ ਜਾਣਾਈ ॥
ਨਾਨਕ ਹਉਮੈ ਜਾਲਿ ਸਮਾਈ ॥੨੯॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨਕੀ ਹਉਮੈਂ ਰੂਪ ਲਾਟ ਜਾਲਿ (ਸਮਾਈ) ਨਸਟ ਹੂਈ ਹੈ ਤਿਨੋਂ ਨੇ ਬ੍ਰਹਮ ਭੇਦ ਕੋ ਆਪ ਜਾਨਿਆ ਹੈ ਔ ਜਗਗਾਸੀਓਂ ਕੋ ਭੀ ਬ੍ਰਹਮ ਕੇ ਪਾਵਣੇ ਕੀ ਜੁਗਤੀ ਜਾਣਾਈ ਹੈ॥੨੯॥

ਗੁਰਮੁਖਿ ਧਰਤੀ ਸਾਚੈ ਸਾਜੀ ॥
ਤਿਸ ਮਹਿ ਓਪਤਿ ਖਪਤਿ ਸੁ ਬਾਜੀ ॥

ਗੁਰਮੁਖੋਂ ਨੇ ਐਸੇ ਜਾਣਿਆ ਹੈ ਕਿ ਧਰਤੀ ਸੱਚੇ ਵਾਹਿਗੁਰੂ ਨੇ ਸਾਜੀ ਅਰਥਾਤ ਰਚੀ ਹੈ ਤਿਸੀ ਧਰਤੀ ਮੈਂ ਉਤਪਤੀ ਅਰ ਖਪਣਾਂ ਜੋ ਜੀਵੋਂ ਕਾ ਹੋ ਰਹਾ ਹੈ ਸੋ ਬਾਜੀ ਰੂਪ ਹੈ॥

ਗੁਰ ਕੈ ਸਬਦਿ ਰਪੈ ਰੰਗੁ ਲਾਇ ॥
ਸਾਚਿ ਰਤਉ ਪਤਿ ਸਿਉ ਘਰਿ ਜਾਇ ॥

ਜੋ ਗੁਰੋਂ ਕੇ ਉਪਦੇਸ ਮੇਂ ਰੰਗੇ ਹੈਂ ਵਹੁ ਔਰੋਂ ਕੋ ਭੀ ਰੰਗ ਲਾਵਤੇ ਹੈਂ ਜੋ ਸਾਚ ਮੈਂ (ਰਤਉ) ਰੰਗਿਆ ਹੈ ਸੋ ਪਤਿ ਕੇ ਸਾਥ ਹੀ (ਘਰਿ) ਪ੍ਰਲੋਕ ਮੈਂ ਜਾਤਾ ਹੈ॥

ਸਾਚ ਸਬਦ ਬਿਨੁ ਪਤਿ ਨਹੀ ਪਾਵੈ ॥
ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ ॥੩੦॥

ਸਚੇ ਉਪਦੇਸ ਬਿਨਾਂ (ਪਤਿ) ਪਰਤਿਸਟਾ ਨਹੀਂ ਪਾਵਤਾ ਸ੍ਰੀ ਗੁਰੂ ਜੀ ਕਹਤੇ ਹੈਂ ਕਿਉਂਕਿ ਬਿਨਾਂ ਨਾਮ ਸੇ ਕਿਸ ਪ੍ਰਕਾਰ ਸਚ ਸਰੂਪ ਮੈਂ ਸਮਾਵੇਗਾ॥੩੦॥

ਗੁਰਮੁਖਿ ਅਸਟ ਸਿਧੀ ਸਭਿ ਬੁਧੀ ॥

---

[੧] ਵਾ (ਤਾਰੀ) ਨਉਕਾ ਰਾਮ ਨਾਮ ਹੈ॥

ਗੁਰਮੁਖਿ ਭਵਜਲੁ ਤਰੀਐ ਸਚ ਸੁਧੀ ॥

ਗੁਰੋਂ ਦੁਆਰੇ ਹੀ ਅਸਟ ਸਿਧੀਆਂ ਔ ਬਿਵਹਾਰ ਪ੍ਰਮਾਰਥ ਕੀਆਂ ਸਭ ਬੁਧੀਆਂ ਪ੍ਰਾਪਤਿ ਹੋਤੀਆਂ ਹੈਂ ਅਰ ਗੁਰੋਂ ਦੁਵਾਰੇ ਹੀ ਸੰਸਾਰ ਸਮੁੰਦਰ ਸੇ ਤਰੀਤਾ ਹੈ ਔ ਸਚ ਕੀ ਭੀ (ਸੁਧੀ) ਗਜ਼ਾਤ ਪ੍ਰਾਪਤ ਹੋਤੀ ਹੈ॥

ਗੁਰਮੁਖਿ ਸਰ ਅਪਸਰ ਬਿਧਿ ਜਾਣੈ ॥
ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ ॥

ਗੁਰੋਂ ਦੁਆਰੇ ਪੁਰਸ਼ ਹੀ ਭਲੇ ਬੁਰੇ ਕੀ ਬਿਧੀ ਜਾਣਤਾ ਹੈ ਔ ਗੁਰੋਂ ਦੁਆਰੇ ਹੀ ਪਰਵਿਰਤੀ ਔ ਨਵਿਰਤੀ ਪਛਾਣਤਾ ਹੈ॥

ਗੁਰਮੁਖਿ ਤਾਰੇ ਪਾਰਿ ਉਤਾਰੇ ॥
ਨਾਨਕ ਗੁਰਮੁਖਿ ਸਬਦਿ ਨਿਸਤਾਰੇ ॥੩੧॥

ਗੁਰੂ ਜੋ ਮੁਖ ਹੈ ਵਹੀ (ਤਾਰੇ) ਜਹਾਜ ਵਾ ਮਲਾਹ ਹੋ ਕਰ ਪਾਰ ਉਤਾਰਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਗੁਰਮੁਖ ਉਪਦੇਸ ਦੇਕੇ (ਨਿਸ) ਵਿਸੇਸ ਕਰਕੇ ਤਾਰਤੇ ਹੈਂ॥੩੧॥

ਨਾਮੇ ਰਾਤੇ ਹਉਮੈ ਜਾਇ ॥
ਨਾਮਿ ਰਤੇ ਸਚਿ ਰਹੇ ਸਮਾਇ ॥

ਜੋ ਨਾਮ ਮੈਂ ਰੱਤੇ ਹੈ ਤਿਨ ਕੀ ਹਉਮੈਂ ਗਈ ਹੈ ਜੋ ਨਾਮ ਮੈਂ ਰਤੇ ਹੈਂ ਸੋ ਸਚ ਮੈਂ ਸਮਾਇ ਰਹੇ ਹੈਂ॥

ਨਾਮਿ ਰਤੇ ਜੋਗ ਜੁਗਤਿ ਬੀਚਾਰੁ ॥
ਨਾਮਿ ਰਤੇ ਪਾਵਹਿ ਮੋਖ ਦੁਆਰੁ ॥

ਜੋ ਨਾਮ ਮੈਂ ਰਤੇ ਹੈਂ ਸੋ ਜੋਗ ਕੀ ਜੁਗਤ ਕੋ ਬੀਚਾਰਤੇ ਹੈਂ ਜੋ ਨਾਮ ਮੇਂ ਰਤੇ ਹੈਂ ਸੋ (ਮੋਖ ਦੁਆਰ) ਗਜ਼ਾਨ ਕੋ ਪਾਵਤੇ ਹੈਂ॥

ਨਾਮਿ ਰਤੇ ਤ੍ਰਿਭਵਣ ਸੋਝੀ ਹੋਇ ॥
ਨਾਨਕ ਨਾਮਿ ਰਤੇ ਸਦਾ ਸੁਖੁ ਹੋਇ ॥੩੨॥

ਜੋ ਨਾਮ ਮੈਂ ਰਤੇ ਹੈਂ ਤਿਨ ਕੋ ਤੀਨੋਂ ਲੋਕ ਕੀ ਸੁਧ ਹੋਤੀ ਹੈ॥ ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਨਾਮ ਮੈਂ ਰਤੇ ਹੈਂ ਜੋ ਸਦਾ ਸੁਖ ਸਰੂਪ ਹੀ ਹੋਏ ਹੈਂ॥੩੨॥

ਨਾਮਿ ਰਤੇ ਸਿਧ ਗੋਸਟਿ ਹੋਇ ॥
ਨਾਮਿ ਰਤੇ ਸਦਾ ਤਪੁ ਹੋਇ ॥

ਨਾਮ ਮੇਂ ਜੋ ਰਤੇ ਹੈਂ ਉਨਕੋ (ਸਿਧ) ਪ੍ਰਸਿਧ ਰੂਪ ਹਰੀ ਕੇ ਸਾਥ (ਗੋਸਟਿ) ਮਿਲਾਪਤਾ ਹੋਤੀ ਹੈ ਜੋ ਨਾਮ ਮੇਂ ਰਤੇ ਹੈਂ ਸੋ ਸਦਾ ਹੀ ਤਪ ਰੂਪ ਹੋ ਰਹੇ ਹੈਂ॥

ਵਾ ਜੋ ਨਾਮ ਮੇਂ ਰਤੇ ਹੈਂ ਤਿਨਕੀ (ਸਿਧ) ਮਹਾਤਮਾਂ ਕੇ ਸਾਥ (ਗੋਸਟਿ) ਚਰਚਾ ਹੋਤੀ ਹੈ ਵ ਪ੍ਰਤਖ ਸਿਧੀਆਂ ਕਾ ਮਿਲਾਪ ਹੋਤਾ ਹੈ॥

ਨਾਮਿ ਰਤੇ ਸਚੁ ਕਰਣੀ ਸਾਰੁ ॥
ਨਾਮਿ ਰਤੇ ਗੁਣ ਗਿਆਨ ਬੀਚਾਰੁ ॥

ਜੋ ਨਾਮ ਮੈਂ ਰਤੇ ਹੈਂ ਉਨਕੀ ਸਚੀ ਔ ਸ੍ਰੇਸਟ ਕਰਣੀ ਹੈ ਜੋ ਨਾਮ ਮੈਂ ਰੱਤੇ ਹੈਂ ਸੋ ਗਜ਼ਾਨ ਆਦਿਕ ਗੁਨੋਂ ਕਾ ਬੀਚਾਰ ਕਰਤੇ ਹੈਂ॥

ਬਿਨੁ ਨਾਵੈ ਬੋਲੈ ਸਭੁ ਵੇਕਾਰੁ ॥
ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ ॥੩੩॥

ਨਾਮ ਬਿਨਾ ਜੋ ਬੋਲੈ ਸਭ (ਵੇਕਾਰੁ) ਨਿਕੰਮਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਜੋ ਨਾਮ ਮੈਂ ਰੱਤੇ ਹੈਂ ਤਿਨ ਕੋ ਤੌਂ ਜਹਾਂ ਤਹਾਂ (ਜੈਕਾਰੁ) ਜੀਤ ਹੀ ਹੈ॥੩੩॥

ਪੂਰੇ ਗੁਰ ਤੇ ਨਾਮੁ ਪਾਇਆ ਜਾਇ ॥
ਜੋਗ ਜੁਗਤਿ ਸਚਿ ਰਹੈ ਸਮਾਇ ॥

ਪੂਰਨ ਗੁਰੋਂ ਸੇ ਨਾਮੁ ਪਾਯਾ ਜਾਤਾ ਹੈ ਅਰੁ ਜਿਨ ਕੋ ਗੁਰੂ ਪੂਰੇ ਮਿਲੇ ਹੈਂ ਵਹੁ ਜੋਗ ਕੀ ਜੁਗਤੀ ਮੈਂ ਨਿਸਚੇ ਸਮਾਇ ਰਹੇ ਹੈਂ॥

ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾਰਿ ॥
ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ ॥

ਬਾਰਾਂ ਸੰਙ੍ਯਿਆ ਮੈਂ ਮਾਇਆ ਨੇ ਜੋਗੀ ਪੁਨਾ ਸੰਨਿਆਸੀ ਦਸ ਸੰਙ੍ਯਿਆ ਮੈਂ ਭਰਮਾਏ ਹੈਂ ਅਰੁ ਗੁਰੋਂ ਕੇ ਉਪਦੇਸ ਕਰ ਜੋ ਜੀਵ ਭਾਵ ਸੇ ਮਰੇ ਹੈਂ ਸੋ (ਮੋਖ ਦੁਆਰੁ) ਗਯਾਨ ਪਾਵਤੇ ਹੈਂ॥

ਪੰਨਾ ੯੪੨

ਬਿਨੁ ਸਬਦੈ ਸਭਿ ਦੂਜੈ ਲਾਗੇ ਦੇਖਹੁ ਰਿਦੈ ਬੀਚਾਰਿ ॥

ਬਿਨਾਂ ਗੁਰ ਉਪਦੇਸ ਸੇ ਸਭ ਲੋਕ ਦ੍ਵੈਤ ਮੈਂ ਲਾਗੇ ਹੈਂ ਹੇ ਸੰਤੋ ਆਪ ਰਿਦੇ ਮੈਂ ਬੀਚਾਰ ਕੇ ਦੇਖ ਲੇਵੋ॥

ਨਾਨਕ ਵਡੇ ਸੇ ਵਡਭਾਗੀ ਜਿਨੀ ਸਚੁ ਰਖਿਆ ਉਰ ਧਾਰਿ ॥੩੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੋਈ ਗੁਨੋਂ ਕਰਕੇ ਬਡੇ ਹੈਂ ਅਰੁ ਓਹੀ ਵਡਭਾਗੀ ਹੈਂ ਜਿਨੋਂ ਨੇ ਸਚ ਨਾਮ ਕੋ ਰਿਦੇ ਮੈਂ ਧਾਰ ਰਖਿਆ ਹੈ॥੩੪॥

ਗੁਰਮੁਖਿ ਰਤਨੁ ਲਹੈ ਲਿਵ ਲਾਇ ॥
ਗੁਰਮੁਖਿ ਪਰਖੈ ਰਤਨੁ ਸੁਭਾਇ ॥

ਗੁਰਮੁਖ ਹੀ (ਰਤਨੁ) ਵੈਰਾਗ ਕੋ ਪਾਇਕਰ ਲਿਵ ਲਾਇ ਰਹੇ ਹੈਂ ਅਰੁ ਗੁਰਮੁਖ ਹੀ ਬ੍ਰਹਮ ਰਤਨ ਕੋ ਸੁਭਾਵਕ ਹੀ ਪਰਖਤੇ ਹੈਂ॥

ਗੁਰਮੁਖਿ ਸਾਚੀ ਕਾਰ ਕਮਾਇ ॥
ਗੁਰਮੁਖਿ ਸਾਚੇ ਮਨੁ ਪਤੀਆਇ ॥

ਗੁਰਮੁਖ ਸਾਚੀ ਕਾਰ ਕੋ ਕਮਾਵਤੇ ਹੈਂ ਅਰੁ ਗੁਰਮੁਖੋਂ ਕਾ ਸਾਚੇ ਮੈਂ ਮਨੁ ਪਤੀਆਵਤਾ ਹੈ॥

ਗੁਰਮੁਖਿ ਅਲਖੁ ਲਖਾਏ ਤਿਸੁ ਭਾਵੈ ॥
ਨਾਨਕ ਗੁਰਮੁਖਿ ਚੋਟ ਨ ਖਾਵੈ ॥੩੫॥

ਜਿਸਕੋ ਚਾਹੇ ਗੁਰਮੁਖ ਤਿਸ ਕੋ (ਅਲਖੁ) ਪ੍ਰਮਾਤਮਾ ਲਖਾਇ ਦੇਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਗੁਰਮੁਖ ਜਮੋਂ ਕੀ ਚੋਟ ਨਹੀਂ ਖਾਤੇ॥੩੫॥

ਗੁਰਮੁਖਿ ਨਾਮੁ ਦਾਨੁ ਇਸਨਾਨੁ ॥
ਗੁਰਮੁਖਿ ਲਾਗੈ ਸਹਜਿ ਧਿਆਨੁ ॥

ਗੁਰਮੁਖ ਨਾਮ ਕੋ ਜਪਤੇ ਹੈਂ ਅਰ ਦਾਨ ਦੇਤੇ ਹੈਂ ਅਰੁ ਇਸਨਾਨੁ ਕਰਤੇ ਹੈਂ ਇਸੀ ਤੇ ਗੁਰਮੁਖੋਂ ਕਾ (ਸਹਜਿ) ਬ੍ਰਹਮ ਮੈਂ ਧਿਆਨੁ ਲਾਗਤਾ ਹੈ॥

ਗੁਰਮੁਖਿ ਪਾਵੈ ਦਰਗਹ ਮਾਨੁ ॥
ਗੁਰਮੁਖਿ ਭਉ ਭੰਜਨੁ ਪਰਧਾਨੁ ॥

ਗੁਰਮੁਖ ਦਰਗਹ ਮੈਂ ਮਾਨ ਪਾਵਤੇ ਹੈਂ ਅਰੁ ਗੁਰਮੁਖ ਭਉ ਕੇ ਭੰਜਨ ਮੈਂ ਮੁਖਯ ਹੈਂ ਭਾਵ ਜਨਮ ਮਰਨ ਕੀ ਨਿਵ੍ਰਤੀ ਮੁਖ ਇਨਸੇ ਹੀ ਹੋਤੀ ਹੈ॥

ਗੁਰਮੁਖਿ ਕਰਣੀ ਕਾਰ ਕਰਾਏ ॥

ਨਾਨਕ ਗੁਰਮੁਖਿ ਮੇਲਿ ਮਿਲਾਏ ॥੩੬॥

ਗੁਰਮੁਖ ਜਗਤਾਸੀਓਂ ਸੇ ਸੁਭ ਕਰਨੀ ਕੀ ਕਾਰ ਕਰਾਵਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਗੁਰਮੁਖ ਵਾਹਿਗੁਰੂ ਕੇ ਮੇਲ ਮੈਂ ਮਿਲਾਇ ਦੇਤੇ ਹੈਂ॥੩੬॥

ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦ ॥
ਗੁਰਮੁਖਿ ਪਾਵੈ ਘਟਿ ਘਟਿ ਭੇਦ ॥

ਗੁਰਮੁਖੋਂ ਨੇ ਸਾਸਤ੍ਰ ੬ ਸਿੰਮ੍ਰਤੀ ੨੭ ਬੇਦ ੪ ਇਨ ਸਭਕੇ ਸਿਧਾਂਤ ਕੋ ਜਾਣ ਲੀਆ ਹੈ ਬੇਦ ਪਦ ਸਲੇਖ ਹੈ ਜੋ ਘਟ ਘਟ ਮੈਂ ਬਯਾਪਕ ਹੈ ਤਿਸ ਕਾ ਭੇਤ ਗੁਰਮੁਖਿ ਪਾਵਤੇ ਹੈਂ॥

ਗੁਰਮੁਖਿ ਵੈਰ ਵਿਰੋਧ ਗਵਾਵੈ ॥
ਗੁਰਮੁਖਿ ਸਗਲੀ ਗਣਤ ਮਿਟਾਵੈ ॥

ਵੈਰ ਜੋ ਨਵਾਂ ਹੋਵੈ ਵਿਰੋਧ ਜੋ ਪੁਰਾਤਨ ਹੋਵੈ ਤਿਸ ਕੋ ਗੁਰਮੁਖ ਗਵਾਵਤੇ ਹੈਂ ਗੁਰਮੁਖ ਕਰਮੋਂ ਕੀ ਸਾਰੀ ਗਿਣਤੀ ਮਿਟਾਇ ਦੇਤੇ ਹੈਂ॥

ਗੁਰਮੁਖਿ ਰਾਮ ਨਾਮ ਰੰਗਿ ਰਾਤਾ ॥
ਨਾਨਕ ਗੁਰਮੁਖਿ ਖਸਮੁ ਪਛਾਤਾ ॥੩੭॥

ਗੁਰਮੁਖੋਂ ਕਾ ਮਨੁ ਰਾਮ ਨਾਮ ਕੇ ਰੰਗ ਮੈਂ ਰੰਗਿਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਗੁਰਮੁਖੋਂ ਨੇ ਅਪਨਾ ਸ੍ਵਾਮੀ ਵਾਹਿਗੁਰੂ ਪਛਾਨਾ ਹੈ॥੩੭॥

ਬਿਨੁ ਗੁਰ ਭਰਮੈ ਆਵੈ ਜਾਇ ॥
ਬਿਨੁ ਗੁਰ ਘਾਲ ਨ ਪਵਈ ਥਾਇ ॥

ਬਿਨਾਂ ਗੁਰੂ ਕੀ ਪ੍ਰਾਪਤੀ ਸੇ ਭਰਮ ਮੈਂ (ਆਵੈ ਜਾਇ) ਜਨਮਤਾ ਮਰਤਾ ਹੈ ਅਰ ਬਿਨਾਂ ਗੁਰੋਂ ਸੇ ਕਮਾਈ ਥਾਇ ਨਹੀ ਪੜਤੀ॥

ਬਿਨੁ ਗੁਰ ਮਨੂਆ ਅਤਿ ਡੋਲਾਇ ॥
ਬਿਨੁ ਗੁਰ ਤ੍ਰਿਪਤਿ ਨਹੀ ਬਿਖੁ ਖਾਇ ॥

ਬਿਨਾਂ ਗੁਰੋਂ ਸੇ ਮਨ ਅਤਯੰਤ ਡੋਲਤਾ ਹੈ ਅਰ ਗੁਰੋਂ ਸੇ ਬਿਨਾਂ ਬਿਸਯੋਂ ਕੋ ਖਾਤਾ ਤ੍ਰਿਪਤਿ ਨਹੀਂ ਹੋਤਾ॥

ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ ॥
ਨਾਨਕ ਗੁਰ ਬਿਨੁ ਘਾਟੇ ਘਾਟ ॥੩੮॥

ਗੁਰੋਂ ਸੇ ਬਿਨਾਂ ਕਾਲ ਰੂਪ (ਬਿਸੀਅਰੁ) ਸਰਪੁ ਡਸਤਾ ਹੈ ਔ (ਮਰਿ) ਜਮ ਕੇ ਬਾਟ ਮੈਂ ਵਾ ਅਧ ਵਿਚਾਲੇ ਮਰ ਜਾਤਾ ਹੈ ਭਾਵ ਕੋਈ ਕਾਮਨਾ ਪੂਰਨ ਨਹੀਂ ਹੋਤੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਗੁਰੂ ਸੇ ਬਿਨਾਂ ਘਾਟਾ ਹੀ ਘਾਟਾ ਹੈ॥੩੮॥

ਜਿਸੁ ਗੁਰੁ ਮਿਲੈ ਤਿਸੁ ਪਾਰਿ ਉਤਾਰੈ ॥
ਅਵਗਣ ਮੇਟੈ ਗੁਣਿ ਨਿਸਤਾਰੈ ॥

ਜਿਸਕੋ ਗੁਰੂ ਮਿਲਤੇ ਹੈਂ ਤਿਸ ਕੋ ਪਾਰ ਉਤਾਰਤੇ ਹੈਂ ਅਰ ਤਿਸ ਕੇ ਔਗੁਨੋਂ ਕੋ ਮੇਟਕੇ ਗੁਣ ਦੇਕੇ ਤਾਰਤੇ ਹੈਂ॥

ਮੁਕਤਿ ਮਹਾ ਸੁਖ ਗੁਰ ਸਬਦੁ ਬੀਚਾਰਿ ॥
ਗੁਰਮੁਖਿ ਕਦੇ ਨ ਆਵੈ ਹਾਰਿ ॥

ਗੁਰੋਂ ਕੇ ਸਬਦ ਬਿਚਾਰ ਮੈਂ ਮਹਾਂ ਸੁਖ ਰੂਪ ਮੁਕਤਿ ਪ੍ਰਾਪਤ ਹੋਤੀ ਹੈ ਅਰ ਗੁਰਮੁਖੋਂ ਕੋ ਕਬੀ ਭੀ ਹਾਰ ਨਹੀਂ ਆਵਤੀ॥

ਤਨੁ ਹਟੜੀ ਇਹੁ ਮਨੁ ਵਣਜਾਰਾ ॥

ਨਾਨਕ ਸਹਜੇ ਸਚੁ ਵਾਪਾਰਾ ॥੩੯॥

ਸਰੀਰ ਰੂਪ ਤੌ ਹੋਟੀ ਬਨਾਈ ਹੈ ਔ ਮਨ ਇਸ ਮੈਂ ਵਣਜਾਰਾ ਕਰਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਇਸ ਹਟੀ ਮੈਂ ਗੁਰਮੁਖੋਂ ਨੇ ਸੁਭਾਵਕ ਹੀ ਸੱਚ ਨਾਮ ਕਾ ਵਾਪਾਰ ਕੀਆ ਹੈ॥੩੯॥

ਗੁਰਮੁਖਿ ਬਾਂਧਿਓ ਸੇਤੁ ਬਿਧਾਤੈ ॥
ਲੰਕਾ ਲੂਟੀ ਦੈਤ ਸੰਤਾਪੈ ॥

ਗੁਰਮੁਖੋਂ ਨੇ ਸੰਸਾਰ ਸਮੁੰਦ੍ਰ ਕੇ ਤਰਨ ਕੋ ਬਿਧਾਤੇ ਕਾ ਨਾਮੁ ਜਪ ਰੂਪ ਪੁਲ ਬਾਂਧਾ ਹੈ ਔ ਦੇਹ ਵਾ ਅਵਿਦਜਾ ਰੂਪ ਲੰਕਾ ਲੂਟੀ ਹੈ ਤਿਸ ਮੈਂ ਜੋ ਕਾਮਾਦਿ ਬਿਕਾਰ ਦੈਤ ਥੇ ਸੋ ਸੰਤਪਤ ਕੀਏ ਹੈਂ॥

ਰਾਮਚੰਦਿ ਮਾਰਿਓ ਅਹਿ ਰਾਵਣੁ ॥
ਭੇਦੁ ਬਭੀਖਣ ਗੁਰਮੁਖਿ ਪਰਚਾਇਣੁ ॥

(ਅਹਿ) ਹੰਕਾਰ ਰੂਪ ਰਾਵਣ ਰਾਮਚੰਦ ਕੋ ਨਾਮ ਕਰ ਮਾਰਾ ਹੈ॥

ਪ੍ਰਸ਼ਨ: ਕੈਸੇ ਮਾਰਾ ਹੈ? ਉਤਰ॥ ਗੁਰੂ ਜੋ ਮੁਖ ਹੈ ਸੋਈ ਭਏ ਭਬੀਖਨ ਤਿਨੋਂ ਕੇ ਭੇਦ (ਪਰਚਾਇਣੁ) ਪ੍ਰਕਾਰ ਕੇ ਦਸਨੇ ਕਰ ਮਾਰਾ ਹੈ॥

ਵਾ ਰਾਮ ਨੇ ਰਾਵਣ ਕੋ ਮਾਰਿਆ (ਅਹਿ) ਹੈ ਪਰੰਤੂ ਗੁਰਮਖਿ ਭਬੀਖਨ ਕੇ ਭੇਦ ਕੇ (ਪਰਚਾਇਣ) ਪਰਚੇ ਭਾਵ ਦਸਣੇ ਤੇ ਮਾਰਾ ਹੈ॥

ਗੁਰਮੁਖਿ ਸਾਇਰਿ ਪਾਹਣ ਤਾਰੇ ॥
ਗੁਰਮੁਖਿ ਕੋਟਿ ਤੇਤੀਸ ਉਧਾਰੇ ॥੪੦॥

ਗੁਰਮੁਖੋਂ ਨੇ ਸੰਸਾਰ ਸਮੁੰਦਰ ਤੇ ਪਥਰੋਂ ਸੇ ਜੜ ਔ ਪਾਪੋਂ ਕਰਕੇ ਭਾਰੇ ਜੀਵ ਉਧਾਰੇ ਹੈਂ ਅਰ ਗੁਰਮੁਖੋਂ ਨੇ ਅਨੇਕ ਤੇਤੀਸ ਕਰੋੜ ਜੀਵ ਉਧਾਰੇ ਹੈਂ॥੪੦॥

ਵਾ ਗੁਰਾਂ ਦੁਆਰੇ ਰਾਮ (ਬਿਧਾਤੇ) ਫਲ ਪ੍ਰਦਾਤੇ ਨੇ ਸਮੁੰਦਰ ਪਰ ਪੁਲ ਬਾਂਧਾ ਹੈ ਔ ਲੰਕਾ ਲੂਟੀ ਹੈ ਪੁਨਾ ਦੈਂਤ ਸੰਤਪਤ ਕੀਏ ਹੈਂ ਔ ਗੁਰਾਂ ਦੁਵਾਰੇ ਹੀ ਰਾਮ ਜੀ ਨੇ ਸਮੁੰਦਰ ਪਰ ਪਾਥਰ ਤਾਰੇ ਹੈਂ ਔ ਗੁਰਾਂ ਦੁਵਾਰੇ ਹੀ ਤੇਤੀਸ ਕ੍ਰੋੜ ਦੇਵਤੇ ਰਾਵਣ ਕੀ ਅਧੀਨਤਾ ਤੇ ਨਿਕਾਸੇ ਹੈਂ॥

ਗੁਰਮੁਖਿ ਚੂਕੈ ਆਵਣ ਜਾਣੁ ॥
ਗੁਰਮੁਖਿ ਦਰਗਹ ਪਾਵੈ ਮਾਣੁ ॥

ਗੁਰਮੁਖੋਂ ਕਾ ਆਵਣਾ ਜਾਣਾ (ਚੂਕੈ) ਦੂਰ ਹੋਤਾ ਹੈ ਅਰ ਗੁਰਮੁਖਿ ਦਰਗਹ ਮੈਂ ਮਾਣ ਪਾਵਤੇ ਹੈਂ॥

ਗੁਰਮੁਖਿ ਖੋਟੇ ਖਰੇ ਪਛਾਣੁ ॥
ਗੁਰਮੁਖਿ ਲਾਗੈ ਸਹਜਿ ਧਿਆਨੁ ॥

ਗੁਰਮੁਖੋਂ ਕੋ ਖੋਟੇ ਖਰੇ ਕੀ ਪਛਾਣ ਹੈ ਅਰੁ ਗੁਰਮੁਖੋਂ ਕਾ ਸਹਜ ਪਦ ਮੈਂ ਧਿਆਨ ਲਾਗਤਾ ਹੈ॥

ਗੁਰਮੁਖਿ ਦਰਗਹ ਸਿਫਤਿ ਸਮਾਇ ॥
ਨਾਨਕ ਗੁਰਮੁਖਿ ਬੰਧੁ ਨ ਪਾਇ ॥੪੧॥

ਗੁਰਮੁਖੋਂ ਕੀ ਸਿਫਤ ਪਰਮੇਸ੍ਵਰ ਕੀ ਦਰਗਾਹ ਪ੍ਰਲੋਕ ਮੈਂ ਸਮਾਇ ਰਹੀ ਭਾਵ ਹੋ ਰਹੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਗੁਰਮੁਖੋਂ ਕੋ ਕੋਈ ਬੰਧਨ ਨਹੀਂ ਪਾਵਤਾ ॥੪੧॥

ਗੁਰਮੁਖਿ ਨਾਮੁ ਨਿਰੰਜਨ ਪਾਏ ॥
ਗੁਰਮੁਖਿ ਹਉਮੈ ਸਬਦਿ ਜਲਾਏ ॥

ਗੁਰਮੁਖ ਪਰਮੇਸਰ ਕਾ ਨਾਮ ਪਾਵਤੇ ਹੈਂ ਅਰ ਗੁਰਮੁਖ ਸਬਦ ਕਰਕੇ ਹਉਮੈਂ ਕੋ ਜਲਾਵਤੇ ਹੈਂ॥

ਗੁਰਮੁਖਿ ਸਾਚੇ ਕੇ ਗੁਣ ਗਾਏ ॥
ਗੁਰਮੁਖਿ ਸਾਚੈ ਰਹੈ ਸਮਾਏ ॥

ਗੁਰਮੁਖ (ਸਾਚੇ) ਵਾਹਿਗੁਰੂ ਕੇ ਗੁਨ ਗਾਵਤੇ ਹੈਂ ਇਸੀ ਤੇ ਗੁਰਮੁਖ (ਸਾਚੈ) ਵਾਹਿਗੁਰੂ ਮੈਂ ਸਮਾਇ ਰਹੇ ਹੈਂ॥

ਗੁਰਮੁਖਿ ਸਾਚਿ ਨਾਮਿ ਪਤਿ ਊਤਮ ਹੋਇ ॥
ਨਾਨਕ ਗੁਰਮੁਖਿ ਸਗਲ ਭਵਣ ਕੀ ਸੋਝੀ ਹੋਇ ॥੪੨॥

ਗੁਰਮੁਖੋਂ ਕੀ ਸਚੇ ਨਾਮ ਕਰਕੇ ਪਤ ਸ੍ਰੇਸਟ ਹੁਈ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਗੁਰਮੁਖੋਂ ਕੋ ਸਚੇ ਨਾਮ ਕਰਕੇ ਸੰਪੂਰਨ ਭਵਨੋਂ ਕੀ ਸੋਝੀ ਹੋਈ ਹੈ ਅਰਥਾਤ ਪ੍ਰਪੰਚ ਕੋ ਨਾਸ ਰੂਪ ਵਾ ਬ੍ਰਹਮ ਰੂਪ ਜਾਣਿਆ ਹੈ॥੪੨॥

ਕਵਣ ਮੂਲੁ ਕਵਣ ਮਤਿ ਵੇਲਾ ॥
ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ॥

ਪ੍ਰਸ਼ਨ: ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਸਿਧ ਬੋਲੇ ਕਿ ਹੇ ਬਾਲਕੇ ਤੁਮ ਸੁਣੋ ਉਤਮ ਮਤ ਕਾ ਮੂਲ ਕਵਨ ਹੈ ਔ ਮਤ ਕੀ ਪ੍ਰਾਪਤੀ ਕਾ ਵੇਲਾ ਕਉਨ ਹੈ ੨ ਪੁਨਾ ਜਿਸਕਾ ਤੂੰ ਚੇਲਾ ਹੈਂ ਸੋ ਗੁਰੂ ਕੌਨ ਹੈ॥

ਕਵਣ ਕਥਾ ਲੇ ਰਹਹੁ ਨਿਰਾਲੇ ॥
ਬੋਲੈ ਨਾਨਕੁ ਸੁਣਹੁ ਤੁਮ ਬਾਲੇ ॥

ਕੌਨ ਸੀ ਕਥਾ ਲੇ ਕਰ ਅਰਥਾਤ ਸਮਝ ਕਰ ਨਿਰਾਲੇ ਰਹਿਤੇ ਹੋ॥

ਏਸੁ ਕਥਾ ਕਾ ਦੇਇ ਬੀਚਾਰੁ ॥
ਭਵਜਲੁ ਸਬਦਿ ਲੰਘਾਵਣਹਾਰੁ ॥੪੩॥

ਏਸ ਕਥਾ ਕਾ ਬੀਚਾਰ ਦੇਹ ਕਿ ਭਵਜਲ ਸੇ (ਲੰਘਾਵਣਹਾਰੁ) ਪਾਰ ਕਰਨੇ ਹਾਰਾ ਕੌਨ ਸਬਦ ਹੈ॥੪੩॥

ਪੰਨਾ ੯੪੩

ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥
ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥

ਵਾਸਨਾ ਕੋ ਰੋਕਨੇ ਕਾ ਵਾ ਸੁਵਾਸਾਂ ਕੋ ਨਾਮ ਜਪਨੇ ਮੈਂ ਜੋੜਨੇ ਕਾ ਜੋ ਅਰੰਭ ਕੀਆ ਹੈ ਸੋ ਉਤਮ ਮਤਿ ਪਰਾਪਤੀ ਕਾ ਮੂਲੁ ਹੈ ਅਰ ਜਬ ਸਤਿਗੁਰੋਂ ਕਾ ਮਿਲਾਪ ਹੂਆ ਹੈ ਸੋ ਉਤਮ ਮਤਿ ਪ੍ਰਾਪਤੀ ਕਾ ਵੇਲਾ ਹੈ॥ (ਸਬਦੁ) ਬ੍ਰਹਮ ਹੀ ਮੇਰਾ ਗੁਰੂ ਹੈ (ਸੁਰਤਿ) ਸ੍ਰੇਸਟ ਪਰੀਤੀ ਕਰਕੇ ਬ੍ਰਹਮ ਕੇ ਜਾਪ ਕੀ ਧੁਨੀ ਲਗਾਈ ਹੈ ਇਸੀ ਕਰਕੇ ਮੈਂ ਤਿਸ ਕਾ ਚੇਲਾ ਹਾਂ॥

ਅਕਥ ਕਥਾ ਲੇ ਰਹਉ ਨਿਰਾਲਾ ॥
ਨਾਨਕ ਜੁਗਿ ਜੁਗਿ ਗੁਰ ਗੋਪਾਲਾ ॥

ਅਕਥ ਕੀ ਕਥਾ ਲੇ ਕਰ ਮੈਂ ਸੰਸਾਰ ਸੇ ਨਿਰਾਲਾ ਰਹਿਤਾ ਹੂੰ ਸ੍ਰੀ ਗੁਰੂ ਜੀ ਕਹਤੇ ਹੈਂ ਜੁਗ ਜੁਗ ਮੈਂ ਹਮਾਰਾ ਗੁਰੂ ਗੁਪਾਲ ਹੀ ਹੈ॥

ਏਕੁ ਸਬਦੁ ਜਿਤੁ ਕਥਾ ਵੀਚਾਰੀ ॥
ਗੁਰਮੁਖਿ ਹਉਮੈ ਅਗਨਿ ਨਿਵਾਰੀ ॥੪੪॥

(ਏਕੁ) ਜੋ ਗੁਰ ਉਪਦੇਸੁ ਹੈ ਜਿਸਕੀ ਕਥਾ (ਵੀਚਾਰੀ) ਵਿਚਾਰਨੇ ਸੇ ਗੁਰਮੁਖੋਂ ਨੇ ਹਉਮੈ ਅਗਨੀ ਨਿਵਾਰੀ ਹੈ ਇਹੁ ਗੁਰ ਸਬਦਿ ਇਸ ਪਰਕਾਰ ਭਵਜਲ ਸੇ ਲੰਘਾਵਨਾ ਹਾਰਾ ਹੈ॥੪੪॥ ਪ੍ਰਸ਼ਨ॥

ਮੈਣ ਕੇ ਦੰਤ ਕਿਉ ਖਾਈਐ ਸਾਰੁ ॥
ਜਿਤੁ ਗਰਬੁ ਜਾਇ ਸੁ ਕਵਣੁ ਆਹਾਰੁ ॥

(ਮੈਣ) ਮੋਮ ਕੇ ਦੰਦਾਂ ਕਰਕੇ (ਸਾਰੁ) ਲੋਹਾ ਕੈਸਾ ਖਾਇਆ ਜਾਵੇ ੧ ਅਰੁ ਜਿਸੁ ਕਰਕੇ ਗਰਬੁ ਜਾਇ ਸੋ ਕਵਨੁ ਭੋਜਨੁ ਹੈ ੨॥

ਹਿਵੈ ਕਾ ਘਰੁ ਮੰਦਰੁ ਅਗਨਿ ਪਿਰਾਹਨੁ ॥

(ਹਿਵੈ) ਬਰਫ ਰੂਪੀ ਸਾਂਤੀ ਕੇ ਘਰ ਮੈਂ ਕੈਸੇ ਪ੍ਰਾਪਤਿ ਹੋਵੈ ੩ ਅਰੁ ਅਗਨੀ ਕਾ (ਪਿਰਾਹਨੁ) ਚੋਲਾ ਕੈਸੇ ਦੂਰ ਹੋਵੈ ੪॥

ਕਵਨ ਗੁਫਾ ਜਿਤੁ ਰਹੈ ਅਵਾਹਨੁ ॥

ਵਹੁ ਕੌਨ ਗੁਫਾ ਹੈ ਜਿਸਮੈਂ ਇਸਥਿਤ ਹੋ ਕਰ ਆਵਣ ਜਾਣ ਤੇ ਰਹਿਤ ਹੋਵੈ ੫॥

ਇਤ ਉਤ ਕਿਸ ਕਉ ਜਾਣਿ ਸਮਾਵੈ ॥
ਕਵਨ ਧਿਆਨੁ ਮਨੁ ਮਨਹਿ ਸਮਾਵੈ ॥੪੫॥

ਇਤ ਉਤ ਕਿਸਕੋ ਸਮਾਇਆ ਜਾਣੇ ੬ ਅਰੁ ਕੌਣ ਵਹੁ ਧਿਆਨ ਹੈ ਜਿਸਕਰ ਇਹੁ ਮਨੁ (ਮਨਹਿ) ਆਤਮਾ ਮੈਂ ਸਮਾਵੈ ੭॥੪੫॥ ਦੋ ਪਉੜੀ ਮੈਂ ਉਤ੍ਰ ਕਹਿਤੇ ਹੈਂ॥

ਹਉ ਹਉ ਮੈ ਮੈ ਵਿਚਹੁ ਖੋਵੈ ॥
ਦੂਜਾ ਮੇਟੈ ਏਕੋ ਹੋਵੈ ॥
ਜਗੁ ਕਰੜਾ ਮਨਮੁਖੁ ਗਾਵਾਰੁ ॥
ਸਬਦੁ ਕਮਾਈਐ ਖਾਈਐ ਸਾਰੁ ॥
ਅੰਤਰਿ ਬਾਹਰਿ ਏਕੋ ਜਾਣੈ ॥
ਨਾਨਕ ਅਗਨਿ ਮਰੈ ਸਤਿਗੁਰ ਕੈ ਭਾਣੈ ॥੪੬॥
ਸਚ ਭੈ ਰਾਤਾ ਗਰਬੁ ਨਿਵਾਰੈ ॥
ਏਕੋ ਜਾਤਾ ਸਬਦੁ ਵੀਚਾਰੈ ॥
ਸਬਦੁ ਵਸੈ ਸਚੁ ਅੰਤਰਿ ਹੀਆ ॥
ਤਨੁ ਮਨੁ ਸੀਤਲੁ ਰੰਗਿ ਰੰਗੀਆ ॥
ਕਾਮੁ ਕ੍ਰੋਧੁ ਬਿਖੁ ਅਗਨਿ ਨਿਵਾਰੇ ॥
ਨਾਨਕ ਨਦਰੀ ਨਦਰਿ ਪਿਆਰੇ ॥੪੭॥

ਮਨਮੁਖ ਗਵਾਰੋਂ ਕੋ ਜਗ ਕਰੜਾ ਹੋ ਰਹਾ ਹੈ ਜੇ ਗੁਰੋਂ ਕਾ ਸਬਦੁ ਕਮਾਈਏ ਤੌ ਸੰਸਾਰ (ਸਾਰੁ) ਲੋਹੇ ਸਮ ਕਰੜੇ ਕੋ ਖਾਯਾ ਜਾਇ ੧ ਅਰੁ ਸਚੇ ਕੇ ਭੈ ਮੇਂ ਰਾਤਾ ਹੋਵੈ ਔ ਸਬਦ ਕੋ ਵੀਚਾਰੇ ਪੁਨਾ ਏਕ ਕੋ ਜਾਣੈ ਇਸ ਭੋਜਨ ਕਰ ਗਰਬ ਕੋ ਨਿਵਾਰਤਾ ਹੈ ੨ ਅਰੁ ਜੋ ਸਚੁ ਸਬਦ ਹ੍ਰਿਦੇ ਕੇ ਅੰਤਰ ਬਸੇ ਤੌ ਮਨੁ ਤਨੁ ਸੀਤਲੁ ਹੋਤਾ ਹੈ ਔ ਰੰਗ ਮੈਂ ਰੰਗਾ ਹੂਆ ਇਸ ਪ੍ਰਕਾਰ ਕਰ (ਹਿਵੈ ਘਰ) ਪ੍ਰਮਾਤਮਾਂ ਸੇ ਜੀਵ ਇਸਿਥਤਿ ਹੋਤਾ ਹੈ ੩ ਹੇ ਪਜਾਰੇ ਨਦਰੀ ਕੀ ਨਦਰਿ ਕਰ ਕਾਮੁ ਕ੍ਰੋਧੁ ਰੂਪੁ ਜੋ ਅਗਨੀ ਵਿਖ ਸਮ ਮਾਰਨੇ ਵਾਲੀ ਹੈ ਇਸਕੋ ਨਿਵਾਰੇ ਤਬ ਅਗਨਿ ਕਾ ਚੇਲਾ ਦੂਰ ਹੋਤਾ ਹੈ ੪ (ਹਉ ਹਉ ਮੈਂ ਮੈ ਵਿਚਹੁ ਖੋਵੈ) ਅਪਨੇ ਮੇਂ ਸੇ ਹੰਤਾ ਮਮਤਾ ਮੈਂ ਮੇਰੀ ਜਬ ਜੀਵ ਖੋਇ ਦੇਵੇ ਔਰੁ ਦੂਜਾ ਭਾਵ ਮੇਟਕੇ ਏਕ ਰੂਪ ਹੋ ਜਾਵੇ ਤਬ ਇਸ ਏਕਤਾ ਰੂਪ ਗੁਫਾ ਮੈਂ ਇਸਿਥਤ ਰਹਿਤਾ ਹੈ ੫ ਔ ਅੰਤਰ

ਬਾਹਰ ਏਕ ਬ੍ਰਹਮ ਕੋ ਸਮਾਇ ਜਾਣੈ ੬ ਅਰੁ ਸਤਿਗੁਰੋਂ ਕੇ ਭਾਣੇ ਕਾ ਵਿਘਨੁ ਕਰਨੇ ਤੇ ਤ੍ਰਿਸਨਾ ਅਗਨੀ ਮਰ ਜਾਤੀ ਹੈ੭॥੪੭॥ਪ੍ਰਸ਼ਨ॥

ਕਵਨ ਮੁਖਿ ਚੰਦੁ ਹਿਵੈ ਘਰੁ ਛਾਇਆ ॥

ਕਵਨ ਮੁਖਿ ਸੂਰਜੁ ਤਪੈ ਤਪਾਇਆ ॥

ਚੰਦ ਜੋ ਸਾਂਤੀ ਕਾ ਘਰੁ ਹੈ ਸੋ ਕਵਨ ਦੁਆਰੇ ਛਾਯਾ ਰਹੇ ੧ ਅਰੁ ਓਹੁ ਕਵਨੁ ਦੁਆਰੁ ਹੈ ਜਿਸ ਕਰ ਗਿਆਨ ਰੂਪ ਸੂਰਜ ਪ੍ਰਕਾਸਿਆ ਹੂਆ ਅਵਿਦਯਾ ਨਿਸਾ ਮੈਂ ਜਬ (ਪ੍ਰਕਾਸੇ) ਵਸੇ ਅਗਯਾਨ ਜਨ ਅੰਧਕਾਰ ਤਬ ਮਿਟ ਜਾਵੈ॥੨॥

ਕਵਨ ਮੁਖਿ ਕਾਲੁ ਜੋਹਤ ਨਿਤ ਰਹੈ ॥

ਕਵਨ ਬੁਧਿ ਗੁਰਮੁਖਿ ਪਤਿ ਰਹੈ ॥

ਕਵਨ ਦੁਆਰੇ ਕਾਲ ਕੋ ਨਿਤ ਹੀ ਦੇਖਤਾ ਰਹੇ ਭਾਵ ਸਮੇਂ ਕੀ ਅਗਮਾ ਪਾਈ ਕਿਸ ਦੁਆਰੇ ਜਾਣੇ ੩ ਅਰ ਸੋ ਕਵਨ ਬੁਧੀ ਹੈ ਜਿਸ ਕਰ ਗੁਰਮੁਖਾਂ ਦੀ ਪਤਿ ਰਹਤੀ ਹੈ॥੪॥

ਕਵਨੁ ਜੋਧੁ ਜੋ ਕਾਲੁ ਸੰਘਾਰੈ ॥

ਬੋਲੈ ਬਾਣੀ ਨਾਨਕੁ ਬੀਚਾਰੈ ॥੪੮॥

ਸੋ ਕਵਨੁ (ਜੋਧੁ) ਸੂਰਮਾਂ ਹੈ ਜੋ ਕਾਲ ਕੋ (ਸੰਘਾਰੈ) ਮਾਰਤਾ ਹੈ ੫ ਸ੍ਰੀ ਗੁਰੂ ਜੀ ਕਹਿਤੇ ਹੈਂ ਇਸ ਬੀਚਾਰੁ ਕੀ ਬਾਣੀ ਕੋ ਸਿਧ ਬੋਲੇ॥੪੮॥ ਉੱਤਰ:

ਸਬਦੁ ਭਾਖਤ ਸਸਿ ਜੋਤਿ ਅਪਾਰਾ ॥

(ਸਬਦੁ) ਗੁਰ ਉਪਦੇਸ ਜੋ ਹੈ ਤਿਸ ਕੇ (ਭਾਖਤ) ਉਚਾਰਨੇ ਸੇ ਸਤੋਗੁਣ ਰੂਪ ਚੰਦ੍ਰਮਾ ਕੀ ਅਪਾਰ ਜੋਤਿ ਪ੍ਰਾਪਤਿ ਹੋਤੀ ਹੈ॥੧॥

ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ ॥

ਗੁਰੋਂ ਦੁਆਰਾ (ਸਸਿ ਘਰਿ) ਸਤੋ ਗੁਣ ਸਹਿਤ ਰਿਦੇ ਮੈਂ ਗਿਆਨ ਰੂਪ ਸੂਰਜ ਜਬ ਵਸਤਾ ਹੈ ਤਬ ਅਗਿਆਨ ਅੰਧੇਰਾ ਮਿਟ ਜਾਤਾ ਹੈ॥੨॥

ਸੁਖੁ ਦੁਖੁ ਸਮ ਕਰਿ ਨਾਮੁ ਅਧਾਰਾ ॥

ਨਾਮ ਕੇ ਅਧਾਰ ਕਰਨੇ ਸੇ ਸੁਖ ਦੁਖ ਸਮ ਕਰਨ ਜਾਨਨੇ ਸੇ ਜੀਵ ਨਿਤ ਕਾਲ ਕੋ ਜੋਹਤਾ ਰਹਿਤਾ ਹੈ ਭਾਵ ਜਿਸ ਸਮੇਂ ਦੁਖਾਦਿ ਪ੍ਰਾਪਤਿ ਹੋਤੇ ਹੈਂ ਤਬ ਤਿਨ ਕੋ ਮਹਾਤਮਾਂ ਅਨਿਤ ਜਾਣਕੇ ਸਹਾਰਤਾ ਹੂਆ ਹਰਖ ਸੋਗ ਨਹੀਂ ਕਰਤਾ ਹੈ॥੩॥

ਆਪੇ ਪਾਰਿ ਉਤਾਰਣਹਾਰਾ ॥

ਆਪੇ ਹਰੀ ਸੰਸਾਰ ਸਮੁੰਦ੍ਰ ਸੇ ਪਾਰ ਉਤਾਰਨੇ ਹਾਰਾ ਹੈ ਇਸ ਨਿਸਚੇ ਆਤਮਕ ਬੁਧੀ ਕਰ ਗੁਰਮੁਖੋਂ ਕੀ ਪਤਿ ਰਹਿਤੀ ਹੈ॥੪॥

ਗੁਰ ਪਰਚੈ ਮਨੁ ਸਾਚਿ ਸਮਾਇ ॥

ਪ੍ਰਣਵਤਿ ਨਾਨਕੁ ਕਾਲੁ ਨ ਖਾਇ ॥੪੯॥

ਗੁਰੋਂ ਕੇ ਪਰਚੇ ਕਰ ਜੋ ਮਨ ਸਾਚ ਮੈਂ ਸਮਾਵੈ ਗੁਰੂ ਜੀ ਕਹਿਤੇ ਹੈਂ ਤਉ ਕਾਲ ਨਹੀਂ ਖਾਤਾ ਹੈ ਅਰਥਾਤ ਜਨਮ ਮਰਨ ਤੇ ਰਹਿਤ ਹੋ ਜਾਤਾ ਹੈ॥੪੯॥ ਸਿਧਾਂਤ ਕੀ ਪਉੜੀ ਕਹਿਤੇ ਹੈਂ॥

ਨਾਮ ਤਤੁ ਸਭ ਹੀ ਸਿਰਿ ਜਾਪੈ ॥

ਬਿਨੁ ਨਾਵੈ ਦੁਖੁ ਕਾਲੁ ਸੰਤਾਪੈ ॥

ਨਾਮ ਹੀ ਸਾਰ ਰੂਪ ਸਭ ਸਾਧਨੋਂ ਮੈਂ (ਸਿਰਿ) ਸਿਰੋਮਣੀ ਜਾਨੀਤਾ ਹੈ ਬਿਨਾ ਨਾਮ ਸੇ ਕਾਲ ਕਾ ਦੁਖ ਸੰਤਪਤ ਕਰਤਾ ਹੈ॥

ਤਤੋ ਤਤੁ ਮਿਲੈ ਮਨੁ ਮਾਨੈ ॥

ਦੂਜਾ ਜਾਇ ਇਕਤੁ ਘਰਿ ਆਨੈ ॥

ਜਬ ਗੁਰੋਂ ਕੇ ਮੰਤਰ ਕੋ ਮਨ ਮੈਂ (ਮਾਨੈ) ਮਨਨ ਕਰੈ ਤਬ ਈਸਰ (ਤਤੋ ਤਤੁ) ਸਾਰ ਸਾਰ ਭਾਵ ਵਾਚੋਕੋ ਤਿਆਗ ਕਰ ਲਖ ਲਖ ਭਾਗ ਅਭੇਦ ਹੋਤਾ ਹੈ ਇਸ ਰੀਤ ਸੇ (ਦੂਜਾ) ਦ੍ਵੈਤ ਭਾਵ ਜਾਏ ਔ ਏਕਤਾ ਕੇ ਘਰ ਮੈਂ ਮਨ ਕੋ ਲਿਆਵੈ॥

ਪ੍ਰਸ਼ਨ: ਵੁਹ ਏਕ ਕੌਨ ਹੈ? ਉਤਰ॥

ਬੋਲੈ ਪਵਨਾ ਗਗਨੁ ਗਰਜੈ ॥
ਨਾਨਕ ਨਿਹਚਲੁ ਮਿਲਣੁ ਸਹਜੈ ॥੫੦॥

ਜਿਸਕੀ ਸਤਾ ਕੋ ਪਾਇਕਰ ਪੌਨ ਬੋਲਤਾ ਹੈ ਔ ਅਕਾਸ ਗਰਜਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਨਿਸਚਲ ਰੂਪ ਕੋ (ਸਹਜੇ) ਗਿਆਨ ਕਰ ਮਿਲਨਾ ਹੋਤਾ ਹੈ॥੫੦॥

ਵਾ ਜੈਸੇ (ਗਗਨ) ਚਿਦਾਕਾਸ ਕਾ ਬੁਲਾਯਾ ਹੂਆ ਪਵਨ (ਗਰਜੈ) ਸਬਦ ਕਰਤਾ ਹੈ॥

ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ ॥

(ਅੰਤਰਿ) ਸ੍ਵਪਨ ਮੈਂ ਭੀ ਵਹੁ ਸੁੰਨ ਅਰ (ਬਾਹਰਿ) ਜਾਗ੍ਰਤ ਮੈਂ ਭੀ ਸੁੰਨ ਹੈ ਪੁਨਾ ਤ੍ਰਿਭਵਣ ਤੀਸਰਾ ਭਵਣ ਜੋ ਸਖੋਪਤਿ ਹੈ ਤਿਸ ਮੈਂ ਭੀ ਸੁੰਨ ਹੀ ਹੈ ਜੇ ਕਹੈ ਸੁੰਨ ਵਾਦ ਆ ਜਾਵੇਗਾ ਤਿਸ ਪਰ ਕਹਤੇ ਹੈਂ॥ (ਮਸੁੰਨੰ) ਚੇਤਨ ਰੂਪ ਹੈ॥

ਵਾ (ਅੰਤਰਿ) ਸੁਪਨ ਅਰ (ਬਾਹਰਿ) ਜਾਗ੍ਰਤ (ਤ੍ਰਿਭਵਨ) ਤੀਸਰਾ ਜੋ ਅਸਥਾਨ ਸਖੋਪਤਿ ਹੈ ਇਹ ਤੀਨੋਂ ਅਸਥਾਨ (ਸੁੰਨ) ਚਕ ਹੈਂ ਜੇ ਕਹੇ ਇਨਕੋ ਪ੍ਰਕਾਸਤਾ ਕਵਨ ਹੈ ਤਹਾਂ ਕਹਿਤੇ ਹੈਂ (ਮਸੁੰਨੰ) ਚੇਤਨ ਵਾ ਪਰਤੱਖ ਅੰਤਰ ਬਾਹਰ ਤੀਨੋਂ ਭਵਨ ਮੰਦਰ ਉਜਾੜ ਅਕਾਸਾਦਿਕ ਮੈਂ (ਸੁੰਨ) ਅਫੁਰ ਭਾਵ ਚੇਤਨ ਹੀ ਚੇਤਨ ਹੈਂ॥

ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ ॥

ਤੀਨ ਅਵਸਥਾ ਕੇ ਸਾਖੀ ਅਫੁਰ ਰੂਪ ਚੌਥੇ ਕੋ ਜੋ ਜਾਣੈ ਤਿਸ ਕੋ ਪਾਪ ਪੁੰਨ ਕਾ ਲੇਪ ਨਹੀਂ ਹੈ॥

ਘਟਿ ਘਟਿ ਸੁੰਨ ਕਾ ਜਾਣੈ ਭੇਉ ॥
ਆਦਿ ਪੁਰਖੁ ਨਿਰੰਜਨ ਦੇਉ ॥

ਘਟੋਂ ਘਟੋਂ ਮੈਂ ਸੁੰਨ ਕਾ ਭੇਦ ਜੋ ਜਾਣੇ ਸੋ ਆਦਿ ਰੂਪ ਔ ਮਾਇਆ ਰਹਤ ਪ੍ਰਕਾਸ ਸਰੂਪ ਕੋ ਸਰਬਤ ਮੈਂ (ਪੁਰਖੁ) ਬਿਆਪਕ ਦੇਖਤਾ ਹੈ ਈਹਾਂ ਸੁੰਨ ਨਾਮ ਅਫੁਰ ਪਰਮੇਸਰ ਕਾ ਹੈ॥

ਜੋ ਜਨੁ ਨਾਮ ਨਿਰੰਜਨ ਰਾਤਾ ॥
ਨਾਨਕ ਸੋਈ ਪੁਰਖੁ ਬਿਧਾਤਾ ॥੫੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਨਿਰੰਜਨ ਕੇ ਨਾਮ ਮੈਂ ਰੰਗਿਆ ਹੂਆ ਹੈ ਸੋ ਪੁਰਖ (ਬਿਧਾਤਾ) ਪਰਮੇਸਰ ਕਾ ਸਰੂਪ ਹੈ॥੫੧॥

ਸੁੰਨੋ ਸੁੰਨੁ ਕਹੈ ਸਭੁ ਕੋਈ ॥
ਅਨਹਤ ਸੁੰਨੁ ਕਹਾ ਤੇ ਹੋਈ ॥

ਪ੍ਰਸ਼ਨ: ਸੁੰਨ ਸੁੰਨ ਤੋ ਸਭ ਕੋਈ ਕਹਿਤਾ ਹੈ ਸੋ (ਅਨਹਤ) ਏਕ ਰਸ ਸੁੰਨ ਕਹਾਂ ਤੇ ਪ੍ਰਾਪਤਿ ਹੋਤਾ ਹੈ॥੧॥

ਅਨਹਤ ਸੁੰਨਿ ਰਤੇ ਸੇ ਕੈਸੇ ॥
ਜਿਸ ਤੇ ਉਪਜੇ ਤਿਸ ਹੀ ਜੈਸੇ ॥

(ਅਨਹਤ) ਏਕ ਰਸ ਸੁੰਨ ਬ੍ਰਹਮ ਮੈਂ ਜੋ ਰਾਤੇ ਹੈਂ ਸੋ ਕੈਸੇ ਹੈਂ? ਉਤਰ॥ ਜਿਸ ਬ੍ਰਹਮ ਤੇ ਉਪਜੇ ਹੈਂ ਤਿਸਹੀ ਜੈਸੇ ਹੈਂ ਅਰਥਾਤ ਬ੍ਰਹਮ ਰੂਪ ਹੀ ਹੈਂ॥

ਓਇ ਜਨਮਿ ਨ ਮਰਹਿ ਨ ਆਵਹਿ ਜਾਹਿ ॥
ਨਾਨਕ ਗੁਰਮੁਖਿ ਮਨੁ ਸਮਝਾਹਿ ॥੫੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਨੇ ਗੁਰੋਂ ਦ੍ਵਾਰੇ ਮਨ ਕੋ ਸਮਝਾਇਆ ਹੈ ਵੁਹ ਆਇਕੇ ਜਨਮਤੇ ਨਹੀਂ ਔ ਮਰਕੇ ਜਾਤੇ ਨਹੀਂ॥੫੨॥ ਜੋ ਬਵੰਜਾ ਪੌੜੀ ਮੈਂ ਅਨਹਤ ਸੁੰਨ ਕਹਾਂ ਤੇ ਪ੍ਰਾਪਤਿ ਹੋਤਾ ਹੈ ਇਹ ਕਹਾ ਥਾ ਉਸ ਕਾ ਉਤ੍ਰ ਕਹਿਤੇ ਹੈਂ॥

ਨਉ ਸਰ ਸੁਭਰ ਦਸਵੈ ਪੂਰੇ ॥
ਤਹ ਅਨਹਤ ਸੁੰਨ ਵਜਾਵਹਿ ਤੂਰੇ ॥

ਨਉ ਦਵਾਰੋਂ ਕੋ ਰੋਕ ਕੇ ਦਸਵੇਂ ਦੁਆਰ ਮੈਂ ਜੋ ਪ੍ਰਾਣੋਂ ਕੋ ਪੂਰੇ ਹੈਂ ਤਿਸ ਕੋ ਅਨਹਦ ਸੁੰਨ ਕੇ ਵਾਜੇ ਵਜਾਵਤੇ ਹੈਂ ਅਰ ਨੌ ਦੁਆਰੇ ਵਿਸ਼ਿਓਂ ਕੀ ਓਰ ਸੇ ਜਿਸਨੇ ਰੋਕੇ ਹੈਂ ਅਰ ਦਸਵੇਂ ਪਰਮਾਤਮਾ ਪੂਰੇ ਮੈਂ ਬ੍ਰਿਤੀ ਵਾ ਸਾਸੋਂ ਕੇ ਪੂਰੇ ਹੈਂ ਅਰਥਾਤ ਲਗਾਇਆ ਹੈ ਤਿਸ ਕੋ ਅਨਹਤ ਸੁੰਨ (ਤੂਰੇ) ਸੀਘਰ (ਵਜਾਵਹਿ) ਪ੍ਰਗਟ ਹੋ ਜਾਵਤਾ ਹੈ॥੧॥

ਸਾਚੈ ਰਾਚੇ ਦੇਖਿ ਹਜੂਰੇ ॥
ਘਟਿ ਘਟਿ ਸਾਚੁ ਰਹਿਆ ਭਰਪੂਰੇ ॥

ਜੋ (ਹਜੂਰੇ) ਪਾਸ ਸਚੇ ਕਰਤਾ ਪੁਰਖ ਕੋ ਦੇਖ ਕਰ ਸਾਚੇ ਮੇਂ ਰਚੇ ਹੈਂ ਤਿਨੋਂ ਨੇ ਘਟ ਘਟ ਮੈਂ ਸਚਾ ਭਰਪੂਰ ਹੋ ਰਹਾ ਜਾਨਾ ਹੈ॥

ਪੰਨਾ ੯੪੪

ਗੁਪਤੀ ਬਾਣੀ ਪਰਗਟੁ ਹੋਇ ॥
ਨਾਨਕ ਪਰਖਿ ਲਏ ਸਚੁ ਸੋਇ ॥੫੩॥

(ਗੁਪਤੀ) ਛੁਪੀ ਹੋਈ ਜੋ ਚੇਤਨ ਸਤਾ ਹੈ ਸੋ ਗੁਰ ਬਾਣੀ ਕਰ ਜਿਸਕੋ ਪ੍ਰਗਟ ਹੋਤੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਸੋ ਪੁਰਸ (ਸਚੁ) ਵਾਹਿਗੁਰੂ ਕੋ (ਪਰਖਿ) ਜਾਨ ਲੇਤਾ ਹੈ॥੫੩॥ ਸਿਧਾਂਤ ਕਹਿਤੇ ਹੈਂ॥

ਸਹਜ ਭਾਇ ਮਿਲੀਐ ਸੁਖੁ ਹੋਵੈ ॥
ਗੁਰਮੁਖਿ ਜਾਗੈ ਨੀਦ ਨ ਸੋਵੈ ॥

ਜੋ (ਸਹਜ ਭਾਇ) ਸਾਂਤਿ ਸੁਭਾਇ ਮੈਂ ਮਿਲੀਐ ਤੌ ਸੁਖ ਹੋਤਾ ਹੈ ਜੋ ਗੁਰਮੁਖ ਜਾਗੇ ਹੈਂ ਸੋ ਅਵਿਦਜਾ ਨੀਂਦ ਮੈਂ ਨਹੀਂ ਸੋਵਤੇ ਹੈਂ॥

ਸੁੰਨ ਸਬਦੁ ਅਪਰੰਪਰਿ ਧਾਰੈ ॥
ਕਹਤੇ ਮੁਕਤੁ ਸਬਦਿ ਨਿਸਤਾਰੈ ॥

(ਸੁੰਨ) ਅਫੁਰ ਜੋ (ਅਪਰੰਪਰਿ) ਪ੍ਰਮਾਤਮਾਂ ਹੈ ਤਿਸ ਕੋ ਗੁਰ ਉਪਦੇਸ ਕਰਕੇ ਜੋ ਧਾਰਤੇ ਹੈਂ ਸੋ ਆਪ ਤੋ ਮੁਕਤਿ ਹੈਂ ਅਰ ਜਿਨ ਕੋ ਉਪਦੇਸ ਕਰਤੇ ਹੈਂ ਤਿਨ ਕੋ ਭੀ ਤਾਰ ਲੇਤੇ ਹੈਂ॥

ਗੁਰ ਕੀ ਦੀਖਿਆ ਸੇ ਸਚਿ ਰਾਤੇ ॥
ਨਾਨਕ ਆਪੁ ਗਵਾਇ ਮਿਲਣ ਨਹੀ ਭ੍ਰਾਤੇ ॥੫੪॥

ਜੋ ਤਿਨ ਗੁਰੋਂ ਕੀ ਦੀਖਿਆ ਕਰ ਸਚ ਮੈਂ ਰਾਤੇ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨੋਂ ਨੇ ਆਪਾ ਭਾਵ ਗਵਾਇਆ ਹੈ ਭਾਵ ਨਿਰਹੰਕਾਰ ਹੂਏ ਹੈਂ ਇਸੀ ਤੇ ਤਿਨ ਕੇ ਮਿਲਨੇ ਮੈਂ ਭ੍ਰਾਂਤੀ ਨਹੀਂ ਹੈ ਭਾਵ ਵਹੁ ਵਾਹਿਗੁਰੂ ਮੈਂ ਅਭੇਦ ਹੂਏ ਹੈਂ॥੫੪॥

ਕੁਬੁਧਿ ਚਵਾਵੈ ਸੋ ਕਿਤੁ ਠਾਇ ॥
ਕਿਉ ਤਤੁ ਨ ਬੂਝੈ ਚੋਟਾ ਖਾਇ ॥
ਜਮ ਦਰਿ ਬਾਧੇ ਕੋਇ ਨ ਰਾਖੈ ॥

ਬਿਨੁ ਸਬਦੈ ਨਾਹੀ ਪਤਿ ਸਾਖੈ ॥
ਕਿਉ ਕਰਿ ਬੂਝੈ ਪਾਵੈ ਪਾਰੁ ॥
ਨਾਨਕ ਮਨਮੁਖਿ ਨ ਬੂਝੈ ਗਵਾਰੁ ॥੫੫॥

ਵਹੁ ਕੌਨਸਾ ਅਸਥਾਨ ਹੈਂ ਜਹਾਂ-ਕਬੁਧਿ ਕੋ (ਚਵਾਵੈ) ਉਠਾਵੇ ਭਾਵ ਦੂਰ ਕਰੇ ੧ ਅਰ ਤਤ ਬ੍ਰਹਮ ਕੋ ਕਿਉਂ ਨਹੀਂ ਬੂਝਤਾ ਔ ਜਮ ਕੀ ਚੋਟਾਂ ਖਾਵਤਾ ਹੈ ੨ ਅਰ ਜਮ ਦੁਆਰੇ ਬਾਂਧੇ ਹੂਏ ਜੀਵ ਕੀ ਕੋਈ ਰਖਯਾ ਨਹੀਂ ਕਰਤਾ ਤਿਸ ਕੀ ਰਖਯਾ ਕੈਸੇ ਹੋਇ ੩ (ਬਿਨੁ ਸਬਦੈ) ਗੁਰਉਪਦੇਸ ਸੇ ਬਿਨਾ (ਪਤਿ) ਪ੍ਰਤਿਸ੍ਟਾ ਈਹਾਂ ਅਰੁ ਪ੍ਰਲੋਕ ਮੈਂ ਸਾਖੈ ਪਤਿ ਨਹੀਂ ਹੈ ਸੋ ਕੈਸੇ ਹੋਇ ੪ ਸਿਧ ਕਹਿਤੇ ਹੈਂ ਹੇ ਨਾਨਕ ਜੀ ਮੂਰਖੁ ਮਨਮੁਖਤਾ ਕਰਕੇ ਜੋ ਹਰੀ ਕੋ ਨਹੀਂ ਸਮਝਤਾ ਹੈ ਕਿਸ ਪ੍ਰਕਾਰ ਪਰਮੇਸ੍ਰ ਕੋ ਬੂਝੈ ਜਿਸ ਤੇ ਸੰਸਾਰ ਕੇ ਪਾਰ ਕੋ ਪਾਇ ਲੇਵੈ॥੫੫॥ ਉਤ੍ਰ॥

ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ ॥
ਸਤਿਗੁਰੁ ਭੇਟੈ ਮੋਖ ਦੁਆਰ ॥
ਤਤੁ ਨ ਚੀਨੈ ਮਨਮੁਖੁ ਜਲਿ ਜਾਇ ॥
ਦੁਰਮਤਿ ਵਿਛੁੜਿ ਚੋਟਾ ਖਾਇ ॥
ਮਾਨੈ ਹੁਕਮੁ ਸਭੇ ਗੁਣ ਗਿਆਨ ॥
ਨਾਨਕ ਦਰਗਹ ਪਾਵੈ ਮਾਨੁ ॥੫੬॥

ਗੁਰ ਸਬਦ ਕੇ ਬੀਚਾਰ ਕਰ ਕੁਬੁਧਿ ਮਿਟ ਜਾਤੀ ਹੈ ੧ ਅਰ ਜਬ ਸਤਗੁਰੋਂ ਸੇ (ਭੇਟੈ) ਮਿਲੈ ਤਬ (ਮੋਖ ਦੁਆਰਿ) ਗਯਾਨ ਕੋ ਪਾਵੈ ਭਾਵ ਤਬ ਤਤ ਕੋ ਜਾਣ ਲੇਤਾ ਹੈ ਫੇਰ ਚੋਟਾਂ ਨਹੀਂ ਖਾਤਾ ਭਾਵ ਦੁਖ ਨਹੀਂ ਪਾਵਤਾ ਹੈ ਅਰ ਤੱਤ ਕੋ ਜੋ ਨਹੀਂ ਜਾਨਤਾ ਇਸ ਕਰਕੇ ਮਨਮੁਖ ਜਲ ਜਾਤਾ ਭਾਵ ਦੁਖੀ ਹੋਤਾ ਹੈ ਅਰ ਖੋਟੀ ਮਤ ਕਰਕੇ ਵਿਛੜਾ ਹੂਆ ਜਮ ਕੀਆਂ ਚੋਟਾਂ ਖਾਤਾ ਹੈ ਜਬ ਕਰਤਾ ਪੁਰਖ ਕਾ ਹੁਕਮ ਮਾਨੇ ਤਬ ਸਭ ਪ੍ਰਕਾਰ ਕੇ ਗੁਨ ਔ ਗਿਆਨ ਕੀ ਪ੍ਰਾਪਤੀ ਹੋਤੀ ਹੈ ਅਰ ਜਬ ਗਯਾਨ ਕੀ ਪ੍ਰਾਪਤੀ ਹੁਈ ਸ੍ਰੀ ਗੁਰੂ ਜੀ ਕਹਿਤੇ ਹੈਂ ਤਬ ਵਹੁ ਦਰਗਾਹ ਮੈਂ (ਮਾਨੁ) ਪਤਿਸਟਾ ਪਾਵਤਾ ਹੈ ਭਾਵ ਜਮ ਸੇ ਰਖਯਾ ਹੋਤੀ ਹੈ॥੫੬॥

ਸਾਚੁ ਵਖਰੁ ਧਨੁ ਪਲੈ ਹੋਇ ॥
ਆਪਿ ਤਰੈ ਤਾਰੇ ਭੀ ਸੋਇ ॥

ਸੱਚ ਨਾਮ ਕਾ ਸੌਦਾ ਔ ਸਰਦਾ ਰੂਪ ਧਨ ਜਿਸਕੇ (ਪਲੈ) ਲੜ ਭਾਵ ਅੰਤਸਕਰਨ ਮੇਂ ਹੋਵੈ ਸੋ ਆਪ ਤੌ ਤਰੇ ਹੀ ਹੈ ਪਰੰਤੂ ਜਗਯਾਸੀ ਕੌ ਭੀ ਤਾਰਤੇ ਹੈਂ॥

ਸਹਜਿ ਰਤਾ ਬੂਝੈ ਪਤਿ ਹੋਇ ॥
ਤਾ ਕੀ ਕੀਮਤਿ ਕਰੈ ਨ ਕੋਇ ॥

ਜੋ ਗੁਰ ਸਬਦ ਕੋ ਸਮਝਤਾ ਹੈ ਔ (ਸਹਜਿ) ਬ੍ਰਹਮ ਮੇਂ ਰਤਾ ਹੈ ਉਸਕੋ ਲੋਕ ਪਰਲੋਕ ਮੈਂ (ਪਤਿ) ਪਤਿਸਟਾ ਹੋਤੀ ਹੈ ਪੁਨਾ ਤਿਸ ਕੀ ਕੀਮਤ ਕੋਈ ਨਹੀਂ ਕਰ ਸਕਤਾ ਭਾਵ ਤਿਸ ਕੀ ਮਹਿਮਾਂ ਬਿਅੰਤ ਹੈ॥

ਜਹ ਦੇਖਾ ਤਹ ਰਹਿਆ ਸਮਾਇ ॥
ਨਾਨਕ ਪਾਰਿ ਪਰੈ ਸਚ ਭਾਇ ॥੫੭॥

ਜਹਾਂ ਦੇਖਾ ਹੈ ਤਹਾਂ ਹੀ ਜਿਸਨੇ ਵਾਹਿਗੁਰੂ ਸਮਾਇ ਰਹਿਆ ਜਾਨਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ (ਸਚ ਭਾਇ) ਨਿਸਚੇ ਕਰਕੇ ਵਹੁ ਸੰਸਾਰ ਸੇ ਪਾਰ ਪੜਾ ਹੈ॥੫੭॥

ਸੁ ਸਬਦ ਕਾ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ ॥

ਪ੍ਰਸ਼ਨ: ਉਸ (ਸਬਦ) ਬ੍ਰਹਮ ਕਾ ਕਹਾਂ ਬਾਸਾ ਕਹੀਤਾ ਹੈ ੧ ਅਰ ਜਿਸ ਕਰ ਸੰਸਾਰ ਸਮੁੰਦਰ ਸੇ ਤਰਿ ਜਾਵੀਏ ਸੋ ਉਪਦੇਸ ਕੌਨ ਹੈ ੨॥

ਤ੍ਰੈ ਸਤ ਅੰਗੁਲ ਵਾਈ ਕਹੀਐ ਤਿਸੁ ਕਹੁ ਕਵਨੁ ਅਧਾਰੋ ॥

(ਤ੍ਰੈ ਸਤ) ਤੀਨ ਅਰ ਸਾਤ ਦਸ ਅੰਗੁਲ ਜੋ ਪ੍ਰਾਣ ਪੌਣ ਨਾਸਕਾ ਤੇ ਬਾਹਰ ਜਾਤਾ ਕਹੀਤਾ ਹੈ ਤਿਸ ਪ੍ਰਾਣਾਂ ਕਾ ਅਧਾਰ ਕੌਣ ਹੈ ੩॥

ਬੋਲੈ ਖੇਲੈ ਅਸਥਿਰੁ ਹੋਵੈ ਕਿਉ ਕਰਿ ਅਲਖੁ ਲਖਾਏ ॥

(ਬੋਲੈ ਖੇਲੈ) ਅਨੇਕ ਸੰਕਲਪ ਔ ਮਨੋਰਾਜ ਕਰਤਾ ਜੋ ਮਨ ਚੰਚਲ ਹੈ ਸੋ ਕਿਉਂ ਕਰ ਇਸਥਿਤ ਹੋਵੈ ੪ ਔ ਕਿਉਂ ਕਰ ਅਲਖ ਰੂਪ ਅਪਨਾ ਆਪੁ ਜੀਵ ਕੋ ਲਖਾਵੈ ੫॥

ਸੁਣਿ ਸੁਆਮੀ ਸਚੁ ਨਾਨਕੁ ਪ੍ਰਣਵੈ ਅਪਣੇ ਮਨ ਸਮਝਾਏ ॥

ਸ੍ਰੀ ਗੁਰੂ ਜੀ ਪ੍ਰਥਮ ਚੌਥੇ ਪ੍ਰਸ਼ਨ ਕਾ ਉਤ੍ਰ ਕਹਿਤੇ ਹੈਂ ਹੇ ਸ੍ਵਾਮੀ ਤੁਮ ਸੁਨੋਂ ਅਪਨੇ ਮਨ ਕੋ ਸਮਝਾਵੌਂ ਕਿ ਸੰਸਾਰ ਮਿਥ੍ਯਾ ਹੈ ਔ ਪਰਮੇਸਰ ਸਤਿ ਹੈ ਮਨ ਜੋ ਚੰਚਲ ਹੈ ਸੋ ਇਹੁ ਵਿਚਾਰ ਕਰਨੇ ਤੇ ਇਸਥਤ ਹੋ ਜਾਤਾ ਹੈ ਆਗੇ ਦੋ ਤੁਕਾਂ ਮੈਂ ਸਿਧਾਂਤੁ ਹੈ॥

ਗੁਰਮੁਖਿ ਸਬਦੇ ਸਚਿ ਲਿਵ ਲਾਗੈ ਕਰਿ ਨਦਰੀ ਮੇਲਿ ਮਿਲਾਏ ॥

ਜੋ ਵਾਹਿਗੁਰੂ ਕ੍ਰਿਪਾ ਕਰਕੇ ਅਪਨੇ (ਮੇਲਿ) ਸਤਸੰਗ ਮੈਂ ਮਿਲਾਵੇ ਤੌ ਗੁਰੋਂ ਦੁਆਰੇ ਇਸ ਨਿਸਚੇ ਕਰ ਸਚ ਮੈਂ (ਲਿਵ) ਬਿਰਤੀ ਲਾਗੇ ਹੈਂ॥

ਆਪੇ ਦਾਨਾ ਆਪੇ ਬੀਨਾ ਪੂਰੈ ਭਾਗਿ ਸਮਾਏ ॥੫੮॥

ਆਪ ਹੀ ਵਾਹਿਗੁਰੂ ਦਾਨਾ ਹੈ ਭਾਵ ਅੰਤਰ ਕੀ ਜਾਨਨੇ ਵਾਲਾ ਹੈ ਔ ਆਪ ਹੀ ਵਹੁ (ਬੀਨਾ) ਦੇਖਨੇ ਹਾਰਾ ਹੈ ਤਿਸ ਵਾਹਿਗੁਰੋਂ ਪੂਰੇ ਭਾਗੋਂ ਕਰ ਜੀਉ ਸਮਾਈਤਾ ਹੈ ਇਸ ਪ੍ਰਕਾਰ ਮਨ ਬੋਲਤਾ ਖੇਲਤਾ ਅਸਥਿਰ ਹੋਤਾ ਹੈ ੧॥੫੮॥ਉਤ੍ਰ॥

ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ ॥

(ਸੁ ਸਬਦ ਅਲਖੰ) ਬ੍ਰਹਮ ਜੋ ਅਲਖੁ ਹੈ ਤਿਸ ਕਾ ਵਾਸੁ ਜਹਾਂ ਦੇਖੀਤਾ ਹੈ ਤਹਾਂ ਸੋਈ ਹੈ ਭਾਵ ਸਰਬ ਪੂਰਨ ਹੈ॥ ਪਹਲੇ ਪ੍ਰਸ਼ਨ ਕਾ ਉਤ੍ਰ ਹੈ॥

ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ ॥

ਪਵਨ ਕਾ ਵਾਸਾ ਆਪਨੇ ਪੂਛਾ ਥਾ ਸੋ (ਸੁੰਨ) ਅਫੁਰ ਬ੍ਰਹਮ ਮੈਂ ਤਿਸ ਕਾ ਨਿਵਾਸੁ ਹੈ ਵਹੁ ਸੁੰਨ ਕੈਸਾ ਹੈ ਆਪ (ਅਕਲ) ਕਲਪਨਾ ਵਾ ਕਲੇਸੋਂ ਤੇ ਰਹਿਤ ਹੈ ਔ ਸਰਬ ਮੈਂ ਸੋਈ ਕਲਾ ਕੋ ਧਾਰ ਰਹਿਆ ਹੈ ਭਾਵ ਚੇਤਨ ਸੱਤਾ ਕੇ ਆਸ੍ਰੇ ਪ੍ਰਾਣੋਂ ਕਾ ਸਫੁਰਣੁ ਹੈ ੩॥ ਪ੍ਰਸ਼ਨੁ ਕਾ ਉੱਤਰ ਹੈ॥

ਨਦਰਿ ਕਰੇ ਸਬਦੁ ਘਟ ਮਹਿ ਵਸੈ ਵਿਚਹੁ ਭਰਮੁ ਗਵਾਏ ॥

ਜੇ ਗੁਰੂ ਕ੍ਰਿਪਾ ਕਰੇ ਤੌ ਘਟ ਮੈਂ ਗੁਰਉਪਦੇਸੁ ਮਨੁ ਮੈਂ ਵਸਤਾ ਹੈ ਪੁਨਾ ਤੌ ਹੀ ਮਨ ਮੈਂ ਸੇ ਭਰਮ ਗਵਾਵਤਾ ਹੈ॥

ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੋੁ ਮੰਨਿ ਵਸਾਏ ॥

ਜਬ ਇਹੁ ਜੀਉ ਮਨ ਮੈਂ ਨਾਮ ਕੋ ਵਸਾਏ ਤਬ ਤਨ ਮਨ ਨਿਰਮਲੁ ਹੋਤਾ ਹੈ ਔ ਬਾਣੀ ਭੀ ਨਿਰਮਲੁ ਹੋਤੀ ਹੈ॥

ਸਬਦਿ ਗੁਰੂ ਭਵਸਾਗਰੁ ਤਰੀਐ ਇਤ ਉਤ ਏਕੋ ਜਾਣੈ ॥

ਗੁਰੋਂ ਕੇ ਉਪਦੇਸ ਦ੍ਵਾਰਾ ਭਵਸਾਗਰ ਸੇ ਤਰੀਤਾ ਹੈ ਔ ਇਤ ਉਤ ਏਕ ਕੋ ਜਾਣੇ ਹੈ॥ ਏਹੁ ਦੂਜੇ ਪ੍ਰਸ਼ਨ ਦਾ ਉੱਤਰ ਹੈ॥

ਚਿਹਨੁ ਵਰਨੁ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ ॥੫੯॥

ਜਿਸਕਾ ਚਿੰਨ ਔ ਵਰਣੁ ਨਹੀਂ ਹੈ ਔ (ਛਾਇਆ) ਅਵਿਦਜਾ ਪੁਨਾ ਮਾਯਾ ਦੋਨੋਂ ਜਿਸ ਮੈਂ ਨਹੀਂ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਤਿਸੁ ਅਲਖ ਬ੍ਰਹਮ ਕੋ ਗੁਰ ਸਬਦ ਕਰ ਪੁਰਸ ਪਛਾਨਤਾ ਹੈ ਭਾਵ ਪ੍ਰਮੇਸਰ ਗੁਰ ਸਬਦੁ ਦੁਆਰਾ ਅਪਨੇ ਆਪਕੋ ਲਖਾਵਤਾ ਹੈ॥੫੯॥ ਪੰਚਮ ਪ੍ਰਸ਼ਨ ਕਾ ਉਤ੍ਰ ਹੈ॥

ਤਬ ਸਿਧੋਂਨੇ ਕਹਾ ਹਮਤੋ ਪਵਨ ਕਾ ਅਹਾਰ ਦੁਆਰਾ ਅਹਾਰੁ ਪੂਛਾ ਥਾ ਆਪਨੇ ਕਹਾ ਕਿ ਸੁੰਨ ਪਵਨ ਕਾ ਅਧਾਰ ਹੈ ਤਾਂ ਤੇ ਪੁਨਾ ਏਹ ਉਤ੍ਰ ਕਹੋ ਪਵਨ ਕਾ ਅਹਾਰ ਕੌਨ ਹੈ ਤਿਸ ਪਰ ਕਹਤੇ ਹੈਂ॥

ਤ੍ਰੈ ਸਤ ਅੰਗੁਲ ਵਾਈ ਅਉਧੂ ਸੁੰਨ ਸਚੁ ਆਹਾਰੋ ॥

ਹੇ ਅਵਧੂਤ ਦਸ ਅੰਗਲ ਜੋ ਪਵਨ ਨਾਸਕਾ ਤੇ ਬਾਹਰ ਆਵਤਾ ਹੈ ਤਿਸ ਕਾ ਸਚਾ ਪੂੰਨ ਹੀ ਅਹਾਰੁ ਭੋਜਨ ਹੈ ਭਾਵ ਚੇਤਨ ਕੀ ਸੱਤਾ ਪਾਕਰ ਪਵਨੁ ਚੇਸਟਾ ਕਰਤਾ ਹੈ॥

ਗੁਰਮੁਖਿ ਬੋਲੈ ਤਤੁ ਬਿਰੋਲੈ ਚੀਨੈ ਅਲਖ ਅਪਾਰੋ ॥

ਗੁਰੋਂ ਦ੍ਵਾਰੇ ਜੇ ਨਾਮੁ ਬੋਲੇ ਭਾਵ ਜਪੇ ਤੌਂ ਤੱਤ ਕੋ ਬਸੇਸ ਕਰ ਰੋਲ ਲੇਤਾ ਹੈ ਭਾਵ ਮਿਥਜਾ ਪਦਾਰਥੋਂ ਕੀ ਵਾਸਨਾਂ ਕੋ ਹਟਾਇ ਕਰ ਅਲਖ ਅਪਾਰ ਰੂਪ ਜੋ ਬ੍ਰਹਮੁ ਹੈ ਤਿਸ ਕੋ ਪਹਿਚਾਨਤਾ ਹੈ॥

ਤ੍ਰੈ ਗੁਣ ਮੇਟੈ ਸਬਦੁ ਵਸਾਏ ਤਾ ਮਨਿ ਚੂਕੈ ਅਹੰਕਾਰੋ ॥

ਜਾਂ ਤੀਨ ਗੁਨੋਂ ਕੋ ਮੇਟਕੈ ਉਪਦੇਸ ਕੋ ਮਨ ਮੈਂ ਵਸਾਵਤਾ ਹੈ ਤਾਂ ਮਨ ਸੇ ਹੰਕਾਰ (ਚੂਕੈ) ਉਠ ਜਾਤਾ ਹੈ॥

ਅੰਤਰਿ ਬਾਹਰਿ ਏਕੋ ਜਾਣੈ ਤਾ ਹਰਿ ਨਾਮਿ ਲਗੈ ਪਿਆਰੋ ॥

ਔ ਅੰਤਰ ਬਾਹਰ ਏਕ ਕੋ ਹੀ ਤੌਂ ਜਾਨਤਾ ਹੈ ਜੋ ਹਰੀ ਨਾਮ ਮੈਂ ਪਿਆਰੁ ਲਾਗਤਾ ਹੈ॥

ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ ॥

ਜਬ ਆਪ (ਅਲਖੁ) ਪਰਮੇਸ੍ਵਰ ਲਖਾਵੇ ਤਬ (ਸੁਖਮਨਾ ਇੜਾ ਪਿੰਗੁਲਾ) ਰਜੋ ਸਤੋ ਤਮੋਂ ਤੀਨ ਗੁਨੋਂ ਕੋ ਬੂਝਤਾ ਹੈ ਭਾਵ ਜੈਸੇ ਏਹੁ ਜੜ ਹੈਂ ਤੈਸੇ ਜਾਨ ਕਰ ਇਨਕਾ ਪ੍ਰਕਾਸੁ ਚੈਤਨ ਕੋ ਜਾਨਤਾ ਹੈ॥

ਵਾ ਜਬ ਪ੍ਰਤੱਖ ਤੀਨ ਸੁਰੋਂ ਦੁਆਰੇ ਪਵਨ ਕੋ ਚੜਾਉਨੇ ਠਹਰਾਵਣੇ ਉਤਾਰਨੇ ਕੇ ਪ੍ਰਕਾਰ ਕੋ ਸਮਝੇ ਤਬ ਅਲੱਖੁ ਅਪਨੇ ਆਪਕੋ ਲਖਾਵਤਾ ਹੈ॥

ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ ॥੬੦॥

ਸ੍ਰੀ ਗੁਰੂ ਜੀ ਕਹਿਤੇ ਹੈਂ (ਤਿਹੁ) ਤੀਨੋਂ ਗੁਨੋਂ ਤੇ ਸਾਚਾ ਊਪਰ ਹੈ ਪਰੰਤੂ ਜਾਨਤਾ ਤੋ ਹੈ ਜੋ ਗੁਰੋਂ ਕੇ ਉਪਦੇਸ ਮੈਂ ਸਮਾਵੇ॥੬੦॥ ਪ੍ਰਸ਼ਨ॥

ਮਨ ਕਾ ਜੀਉ ਪਵਨੁ ਕਥੀਅਲੇ ਪਵਨੁ ਕਹਾ ਰਸੁ ਖਾਈ ॥

ਮਨ ਕਾ ਜੀਉ ਪ੍ਰਾਣ ਕਹੀਤਾ ਹੈ ਅਰਥਾਤ ਪ੍ਰਾਣੋਂ ਕਰ ਮਨੁ ਫੁਰਤਾ ਹੈ ਪਰੰਤੂ ਪੌਨ ਕਿਸ ਰਸ ਕੋ ਖਾਤਾ ਹੈ॥੧॥

ਗਿਆਨ ਕੀ ਮੁਦ੍ਰਾ ਕਵਨ ਅਉਧੂ ਸਿਧ ਕੀ ਕਵਨ ਕਮਾਈ ॥

ਔ ਹੇ ਅਵਧੂਤ ਗਜਾਨ ਕੀ ਮੁਦ੍ਰਾ ਕੌਨ ਹੈ ੨ ਸਿਧ ਪੁਰਸ਼ ਕੀ ਮੋਖ ਕੀ ਕਮਾਈ ਕੌਨ ਹੈ ਅਰਥਾਤ ਮੁਕਤੀ ਕਾ ਸਾਧਨ ਕੌਨ ਹੈ? ੩ ਗੁਰੂ ਜੀ ਕਹਤੇ ਹੈਂ ਬਖੇੜੇ ਕੀਆਂ ਬਾਤਾਂ ਤੌਂ ਨ ਕਰੋ ਪਵਨ ਕਾ ਅਹਾਰ ਸੁੰਨ ਸਚਾ ਔ ਗਜਾਨ ਕੀ ਮੁਦ੍ਰਾ ਕਲਪਨਾ ਰਹਿਤ ਹੋਨਾਂ ਦੋਊ ਉੱਤਰ ਪੀਛੇ ਹਮਨੇ ਕਹ ਦੀਏ ਹੈਂ ਅਬ ਮੋਖ ਕੀ ਕਮਾਈ ਸੁਨੋ॥

ਪੰਨਾ ੯੪੫

ਬਿਨੁ ਸਬਦੈ ਰਸੁ ਨ ਆਵੈ ਅਉਧੂ ਹਉਮੈ ਪਿਆਸ ਨ ਜਾਈ ॥

ਹੇ ਅਵਧੂਤ ਬਿਨਾਂ ਗੁਰੋਂ ਕੇ ਉਪਦੇਸ਼ ਸੇ ਮਮੋਖੁ ਕੋ ਰਸ ਨਹੀਂ ਆਵਤਾ ਪੁਨਾ ਹੰਤਾ ਮਮਤਾ ਔ ਪਦਾਰਥੋਂ ਕੀ (ਪਿਆਸ) ਤ੍ਰਿਸ਼ਨਾ ਨਹੀਂ ਜਾਤੀ ਹੈ॥

ਸਬਦਿ ਰਤੇ ਅੰਮ੍ਰਿਤ ਰਸੁ ਪਾਇਆ ਸਾਚੇ ਰਹੇ ਅਘਾਈ ॥

ਜੋ ਗੁਰੋਂ ਕੇ ਸਬਦ ਮੈਂ ਰਤੇ ਹੈਂ ਤਿਨੋਂ ਨੇ (ਅੰਮ੍ਰਿਤ) ਮੁਕਤੀ ਕਾ ਰਸ ਪਾਯਾ ਹੈ ਤਿਸ ਸਾਚੇ ਰਸ ਕੋ ਪਾਇ ਕਰ ਤ੍ਰਿਪਤ ਹੋ ਰਹੇ ਹੈਂ॥

ਵਾ ਤੀਨੋ ਪ੍ਰਸ਼ਨੋ ਕੋ ਤੀਨ ਹੀ ਉਤਰ ਇਨ ਦੋ ਤੁਕਾਂ ਮੇਂ ਕਹਤੇ ਹੈਂ ਜਿਸਕੀ ਪ੍ਰਾਪਤੀ ਬਿਨਾਂ ਹੰਤਾ ਮਮਤਾ ਅਰ ਪਜਾਸ ਨਹੀਂ ਜਾਤੀ ਹੈ ਤਿਸ ਬ੍ਰਹਮ ਤੇ ਬਿਨਾਂ ਹੋਰ ਕਿਸੀ ਕਾ ਰਸ ਨਹੀਂ ਪਹੁੰਚਤਾ ਭਾਵ ਬ੍ਰਹਮ ਕੀ ਸੱਤਾ ਰੂਪ ਅੰਮ੍ਰਤ ਰਸ ਕੋ ਖਾਤਾ ਹੈ॥

ਕਵਨ ਬੁਧਿ ਜਿਤੁ ਅਸਥਿਰੁ ਰਹੀਐ ਕਿਤੁ ਭੋਜਨਿ ਤ੍ਰਿਪਤਾਸੈ ॥

ਪ੍ਰਸ਼ਨ: ਔਰ ਕਵਨ ਬੁਧੀ ਹੈ ਜਿਸ ਕਰ ਅਸਥਿਰ ਰਹੀਤਾ ਹੈ ੧ ਔ ਕਿਸ ਭੋਜਨ ਕਰ ਤ੍ਰਿਪਤ ਹੋਵੀਤਾ ਹੈ ੨ ਸਾਚੇ ਕੋ ਪਾਕਰ ਜੋ ਗਜਾਨਵਾਨ ਅਘਾਇ ਰਹੇ ਹੈਂ ਏਹੀ ਗਿਆਨ ਕੀ ਮੁੰਦ੍ਰਾ ਨੀਸਾਨੀ ਹੈ ਜੇ ਨਰੰਕਸ ਤ੍ਰਿਪਤੀ ਹੈ ਅਰ ਗੁਰ ਸਬਦ ਮੈਂ ਰਤੇ ਰਹਿਨਾ ਇਹ ਸਿਧਕੀ ਕਮਾਈ ਹੈ॥

ਨਾਨਕ ਦੁਖੁ ਸੁਖੁ ਸਮ ਕਰਿ ਜਾਪੈ ਸਤਿਗੁਰ ਤੇ ਕਾਲੁ ਨ ਗ੍ਰਾਸੈ ॥੬੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਦੁਖ ਸੁਖ ਕੋ ਸਮ ਕਰ ਜਾਣੈ ਸਮਤਾ ਬੁਧੀ ਕਰ ਅਸਥਿਰ ਰਹੀਤਾ ਹੈ ੧ ਅਰ ਸਤਿਗੁਰੂ ਕੋ ਉਪਦੇਸ਼ ਰੂਪ ਭੋਜਨ ਕਰ ਤ੍ਰਿਪਤਿ ਹੋਵੀਤਾ ਹੈ ਔ ਇਸੀ ਤੇ ਕਾਲ ਨਹੀਂ ਗ੍ਰਸਤਾ ੨॥੬੧॥

ਰੰਗਿ ਨ ਰਾਤਾ ਰਸਿ ਨਹੀ ਮਾਤਾ ॥

ਬਿਨੁ ਗੁਰ ਸਬਦੈ ਜਲਿ ਬਲਿ ਤਾਤਾ ॥

ਉਤ੍ਰ॥ (ਰੰਗਿ) ਪ੍ਰੇਮ ਮੈਂ ਨਹੀਂ ਰਾਤਾ ਰਹਿਤਾ ਕੈਸੇ ਰਪੈ ੧ ਅਰ (ਰਸਿ) ਅਨੰਦ ਮੈਂ ਨਹੀਂ ਮਸਤ ਹੋਤਾ ਕੈਸੇ ਹੋਵੈ ੨ ਬਿਨਾਂ ਗੁਰੋਂ ਕੇ ਉਪਦੇਸ਼ ਤੇ ਜਲ (ਬਲਿ) ਕਰਕੇ ਤਤਾ ਹੋਤਾ ਹੈ ਸੋ ਕੈਸੇ ਸੀਤਲ ਹੋਵੇ॥੩॥

ਬਿੰਦੁ ਨ ਰਾਖਿਆ ਸਬਦੁ ਨ ਭਾਖਿਆ ॥

ਪਵਨੁ ਨ ਸਾਧਿਆ ਸਚੁ ਨ ਅਰਾਧਿਆ ॥

ਬਿੰਦ ਕੋ ਨਹੀਂ ਰਾਖਿਆ ਕੈਸੇ ਰਾਖੇ ੪ ਸਬਦ ਨਹੀਂ ਕਹਿਆ ਕੈਸੇ ਕਹੇ ੫ ਪਵਨ ਨਹੀਂ ਸਾਧਿਆ ਕੈਸੇ ਸਾਧੇ ੬ ਸੱਚ ਨਹੀਂ ਅਰਾਧਿਆ ਕੈਸੇ ਅਰਾਧੇ ੭॥

ਅਕਥ ਕਥਾ ਲੇ ਸਮ ਕਰਿ ਰਹੈ ॥

ਤਉ ਨਾਨਕ ਆਤਮ ਰਾਮ ਕਉ ਲਹੈ ॥੬੨॥

ਅਕਥ ਕੀ ਕਥਾ ਲੈਕਰ ਮਨਮੈਂ ਜੀਉ ਸਮਤਾ ਬ੍ਰਿਤ ਕਰਕੇ ਰਹੇ ਇਸਥਿਤ ਹੋਵੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਉ (ਆਤਮ ਰਾਮ) ਪ੍ਰਮੇਸ੍ਰ ਕੋ (ਲਹੈ) ਪ੍ਰਾਪਤਿ ਹੋਤਾ ਹੈ ਇਸ ਮੈਂ ਸਭੀ ਕਛੁ ਪ੍ਰਾਪਤਿ ਜਾਨ ਲੈਣਾ ਸਮਾਨ ਤੇ ਉੱਤਰ ਕਹਾ ਹੈ॥੬੨॥

ਗੁਰ ਪਰਸਾਦੀ ਰੰਗੇ ਰਾਤਾ ॥

ਅੰਮ੍ਰਿਤੁ ਪੀਆ ਸਾਚੇ ਮਾਤਾ ॥

ਉਤ੍ਰ॥ ਜਿਸ ਪਰ ਗੁਰੋਂ ਕੀ ਕ੍ਰਿਪਾ ਹੋਵੇ ਵਹੁ ਪ੍ਰੇਮ ਮੈਂ ਰੱਤਾ ਰਹਤਾ ਹੈ ੧ ਅਰ ਜਿਸਨੇ ਉਪਦੇਸ਼ ਰੂਪ ਅੰਮ੍ਰਤ ਪੀਆ ਹੈ ਓਹ ਸਾਚੇ ਅਨੰਦ ਮੈਂ (ਮਾਤਾ) ਮਸਤੁ ਰਹਾ ਹੈ ੨॥

ਗੁਰ ਵੀਚਾਰੀ ਅਗਨਿ ਨਿਵਾਰੀ ॥

ਅਪਿਉ ਪੀਓ ਆਤਮ ਸੁਖੁ ਧਾਰੀ ॥

ਜੋ ਗੁਰ ਉਪਦੇਸ਼ ਕਾ ਬੀਚਾਰੀ ਹੁਆ ਹੈ ਉਸੀ ਨੇ ਤ੍ਰਿਸ਼ਨਾ ਅਗਨੀ ਨਿਵਾਰੀ ਹੈ ਸੋਈ ਸ਼ਾਂਤ ਹੁਆ ਹੈ ੩ ਜਿਨੋਂ ਨੇ ਗੁਰਾਂ ਦੁਆਰੇ ਉਪਦੇਸ਼ ਰੂਪ (ਅਪਿਉ) ਅੰਮ੍ਰਿਤ ਪੀਆ ਹੈ ਤਿਨਾਂ ਦੁਆਰੇ ਸਬਦ ਉਚਾਰੇ ਭਾਵ ਨਾਮ ਜਪੇ ੫ ਪੰਜਵੇਂ ਪ੍ਰਸ਼ਨ ਦਾ ਉੱਤਰ ਹੈ ਤਬ ਬਿੰਦ ਕੋ ਰਖਿਆ ਜਾਤਾ ਹੈ

ਇਉਂ ਬੀਰਜ ਰਖੇ ਇਹ ਚੌਥੇ ਪ੍ਰਸ਼ਨ ਕਾ ਉੱਤਰ ਹੈ ਔਰ ਜਬ ਆਤਮ ਸੁਖ ਕੋ ਧਾਰਨੇ ਵਾਲਾ ਹੋਵੇ ਦੋ ਪ੍ਰਸ਼ਨੋਂ ਕਾ ਏਕ ਉੱਤ੍ਰ ਹੈ॥

ਸਚੁ ਅਰਾਧਿਆ ਗੁਰਮੁਖਿ ਤਰੁ ਤਾਰੀ ॥
ਨਾਨਕ ਬੂਝੈ ਕੋ ਵੀਚਾਰੀ ॥੬੩॥

ਅਰ ਜਿਸਨੇ ਗੁਰ ਉਪਦੇਸ਼ ਕਰ ਸਚ ਕੋ ਅਰਾਧਿਆ ਹੈ ਉਸੀ ਨੇ ਪਰਾਨ ਪਵਨ ਕੋ ਸਾਧਿਆ ਹੈ ੬ ਅਰ ਗੁਰ ਉਪਦੇਸ਼ ਰੂਪ (ਤਾਰੀ) ਬੇੜੀ ਕਰਕੇ ਜੀਉ ਸੰਸਾਰ ਸਮੁੰਦਰ ਸੇ ਤਰਤਾ ਹੈ ੭ ਸ੍ਰੀ ਗੁਰੂ ਜੀ ਕਹਿਤੇ ਹੈਂ ਇਸ ਬਾਤ ਕੋ ਕੋਈ (ਵੀਚਾਰੀ) ਵੀਚਾਰਵਾਨ ਹੀ ਬੂਝਤਾ ਹੈ॥੬੩॥ ਪ੍ਰਸ਼ਨ॥

ਵਾ ਸਿਧਾਂ ਨੇ ਗੁਰੂ ਜੀ ਕੋ ਤਰਕ ਕਰੀ ਹੈ ਕਿੰਤੂ ਪ੍ਰੇਮ ਮੇਂ ਨਹੀਂ ਰਾਤਾ ਹੈ ਅਰ ਅਨੰਦ ਮੈਂ ਭੀ ਮਸਤ ਨਹੀਂ ਹੈ ਅਰ ਨਹ ਗੁਰ ਸਬਦ ਤੇ ਬਿਨਾਂ ਹੈਂ ਇਸੀ ਕਰ ਜਲਤਾ ਬਲਤਾ ਤਪਤਾ ਰਹਤਾ ਹੈ ਅਰ ਬੀਰਜ ਭੀ ਰੋਕਿਆ ਨਹੀਂ ਹੈ ਗੁਰ ਸਬਦ ਭੀ ਤੈਨੇ ਨਹੀਂ ਜਪਾ ਹੈ ਪਵਨ ਭੀ ਰੋਕਿਆ ਨਹੀਂ ਹੈ ਅਰ ਸਚ ਕੋ ਤੈਨੇ ਅਰਾਧਿਆ ਨਹੀਂ ਹੈ ੭ ਪ੍ਰਥਮ ਸਮਾਨ ਤੇ ਉਤਰ ਹੈ ਕਥ ਕਬਾਲੇ ਇਤੀ ਅਰ ਵਸੇਸ ਕਰ ਕਹਤੇ ਹੈਂ ਗੁਰ ਕਿਰਪਾ ਕਰ ਮੈਂ ਪ੍ਰੇਮ ਮੈਂ ਰਾਤਾ ਹਾਂ ਅਰ ਮੈਨੇ ਜੋ ਨਾਮ ਅੰਮ੍ਰਿਤ ਪੀਆ ਹੈ ਇਉਂ ਸਾਚੇ ਅਨੰਦ ਮੈਂ ਮਸਤ ਹਾਂ॥ ਗੁਰਾਂ ਦੁਆਰੇ ਤਤੁ ਮਿਥਿਆ ਕੇ ਹਮ ਵੀਚਾਰੀ ਹੂਏ ਹੈਂ ਇਉਂ ਤ੍ਰਿਸ਼ਨਾ ਅਗਨੀ ਨਿਵਰਤ ਕਰੀ ਹੈ ਇਸੀ ਤੇ ਸ਼ਾਂਤੀ ਕੋ ਪ੍ਰਾਪਤਿ ਹਾਂ ਅਰ ਅੰਮ੍ਰਿਤ ਨਾਮ ਕੋ ਪੀਆ ਹੈ ਅਰਥਾਤ ਨਾਮ ਕਾ ਸਬਦ ਉਚਾਰਨ ਕੀਆ ਹੈ ਔ ਇਸੀ ਤੇ ਹਮ ਆਤਮ ਸੁਖ ਕੇ ਧਾਰਨੇ ਵਾਲੇ ਹੂਏ ਹਾਂ ਇਉਂ ਥਿੰਦ ਕੋ ਰੋਕਿਆ ਸਚ ਕੋ ਮੈਨੇ ਅਰਾਧਿਆ ਹੈ ਅਰ ਗੁਰਾਂ ਦੁਆਰੇ ਉਪਦੇਸ਼ ਰੂਪ (ਤਾਰੀ) ਕੇ ਨਉਕਾ ਪਰ ਸੰਸਾਰ ਸਮੁੰਦ੍ਰ ਤੇ ਤਰੇ ਹਾਂ ਇਸ ਕਰ ਜਾਣੋ ਪਵਨ ਭੀ (ਮਾਧਿਆ) ਰੋਕਿਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਇਨ ਹਮਾਰੇ ਉਤਰੋਂ ਕੋ ਕੋਈ ਵੀਚਾਰਵਾਨ ਸਮਝਤਾ ਹੈ॥

ਇਹੁ ਮਨੁ ਮੈਗਲੁ ਕਹਾ ਬਸੀਅਲੇ ਕਹਾ ਬਸੈ ਇਹੁ ਪਵਨਾ ॥

ਇਹੁ ਮਨੁ ਹਾਥੀ ਕਹਾਂ ਬਸਤਾ ਹੈ ੧ ਅਰ ਇਹੁ ਪਵਨੁ ਕਹਾਂ ਬਸਤਾ ਹੈ॥੨॥

ਕਹਾ ਬਸੈ ਸੁ ਸਬਦੁ ਅਉਧੂ ਤਾ ਕਉ ਚੂਕੈ ਮਨ ਕਾ ਭਵਨਾ ॥

ਹੇ ਅਵਧੂਤ ਨਾਨਕ ਸੋ (ਸਬਦੁ) ਬ੍ਰਹਮੁ ਕਹਾਂ ਬਸਤਾ ਹੈ ੩ ਜਿਸ ਉਪਦੇਸ ਕੋ ਪਾਇਕਰ ਪੁਰਸ ਕੇ ਮਨ ਕਾ ਫਿਰਨਾ ਚੂਕ ਜਾਏ ਸੋ ਕਉਨ ਉਪਦੇਸੁ ਹੈ ੪ ਚੌਥੇ ਪ੍ਰਸ਼ਨ ਕਾ ਪਹਿਲੇ ਉਤਰ ਕਹਤੇ ਹੈਂ॥

ਨਦਰਿ ਕਰੇ ਤਾ ਸਤਿਗੁਰੁ ਮੇਲੇ ਤਾ ਨਿਜ ਘਰਿ ਵਾਸਾ ਇਹੁ ਮਨੁ ਪਾਏ ॥

ਜੋ ਪ੍ਰਮੇਸ੍ਰਰ ਨਜਰ ਕਰੇ ਤੌ ਸਤਿਗੁਰੋਂ ਕੋ ਮੇਲੇ ਤੋ ਅਪਨੇ ਸਰੂਪ ਮੈਂ ਇਹੁ ਮਨੁ ਵਾਸਾ ਪਾਵਤਾ ਹੈ॥

ਆਪੈ ਆਪੁ ਖਾਇ ਤਾ ਨਿਰਮਲੁ ਹੋਵੈ ਧਾਵਤੁ ਵਰਜਿ ਰਹਾਏ ॥

(ਆਪੈ ਆਪੁ) ਹੰਕਾਰ ਕੋ ਜੋ ਆਪ ਹੀ ਖਾਇ ਲੇਵੈ ਤੋ ਇਹੁ ਮਨੁ ਨਿਰਮਲ ਹੋਵੈ ਤਉ ਧਾਵਤੇ ਮਨ ਕੋ ਸਿਖ ਰੋਕ ਰਾਖੇ ਸੋ ਗੁਰ ਉਪਦੇਸ ਕਰ ਮਨ ਕਾ ਭੌਣਾ ਮਿਟਤਾ ਹੈ ਚੌਥੇ ਪ੍ਰਸ਼ਨ ਕਾ ਇਹਾਂ ਤਕ ਉਤਰ ਹੈ॥੪॥ ਸਰੀਰ ਕੇ ਪ੍ਰਸ਼ਨ॥

ਕਿਉ ਮੂਲੁ ਪਛਾਣੈ ਆਤਮੁ ਜਾਣੈ ਕਿਉ ਸਸਿ ਘਰਿ ਸੂਰੁ ਸਮਾਵੈ ॥

ਮੂਲੁ ਕਾਰਣ ਕੋ ਕੈਸੇ ਪਛਾਣੇ ੫ ਔਰ ਆਤਮਾ ਕੋ ਕੈਸੇ ਜਾਣੇ ੬ ਔ ਸਸਿ ਘਰ ਮੈਂ ਸੂਰਜੁ ਕੈਸੇ ਸਮਾਵੈ ਭਾਵ ਸਾਂਤੀਵਾਨ ਵਾ ਵੈਰਾਗਾਦੀ ਸਾਧਨੋਂ ਵਾਲੇ ਰਿਦੇ ਮੈਂ ਗਜਾਨ ਕੈਸੇ ਹੋਵੈ ੭ ਸਾਤਵੇਂ ਪ੍ਰਸ਼ਨੁ ਕਾ ਉਤਰ ਕਹਤੇ ਹੈਂ॥

ਗੁਰਮੁਖਿ ਹਉਮੈ ਵਿਚਹੁ ਖੋਵੈ ਤਉ ਨਾਨਕ ਸਹਜਿ ਸਮਾਵੈ ॥੬੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ (ਗੁਰਮੁਖਿ) ਗੁਰਾਂ ਦੁਆਰੇ ਹਉਮੈਂ ਵਿਚਹੁ ਖੋਵੈ ਤੋ ਜੋ (ਸਸਿ ਘਰਿ) ਸਤੋਗਨੁ ਸਹਿਤ ਅੰਤਸਕਰਨ ਹੈ ਤਿਸ ਮੈਂ (ਸਹਜਿ) ਗਿਆਨ ਰੂਪ ਸੂਰਜੁ ਸਮਾਵਤਾ ਹੈ ਅਰੁ

ਜਬ ਪ੍ਰਮੇਸ੍ਵਰ ਨਦਰਿ ਕਰੇ ਤਾਂ ਸਤਿਗੁਰ ਮੇਲੇ ਤਾਂ ਨਿਜ ਘਰ ਵਾਸਾ ਇਹੁ ਪਾਵਤਾ ਹੈ ਇਉਂ ਆਤਮਾ ਕੋ ਜਾਨਤਾ ਹੈ ੭॥੬੪॥

ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ ਗੁਰਮੁਖਿ ਮੂਲੁ ਪਛਾਣਿ ਰਹੈ ॥

ਪਹਲੇ ਪ੍ਰਸ਼ਨ ਕਾ ਉਤ੍ਰ॥ ਇਹੁ ਮਨੁ ਨਿਹਚਲ ਹੋ ਕਰ ਹਿਰਦੇ ਮੈਂ ਵਸਤਾ ਹੈ ੧ ਪਾਂਚਵੇਂ ਪ੍ਰਸ਼ਨੁ ਕਾ ਉਤ੍ਰ ਗੁਰਮੁਖ ਮੂਲ ਕੋ ਭਾਵ ਰਕਤ ਬੀਰਜ ਸੇ ਇਸ ਸਰੀਰ ਕੀ ਉਤਪਤੀ ਹੈ ਐਸੇ ਪਛਾਨ ਰਹੇ ਹੈਂ॥੫॥

ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ ॥

ਦੂਸਰੇ ਪ੍ਰਸ਼ਨੁ ਕਾ ਉਤ੍ਰ ਨਾਭੀ ਘਰ ਮੈਂ ਪਵਨ ਆਸਨੁ ਕਰ ਬੈਠਤਾ ਹੈ ਭਾਵ ਨਾਭੀ ਅਸਥਾਨ ਮੈਂ ਪਵਨ ਕੀ ਇਸਥਿਤੀ ਹੈ॥੨॥ ਛੇਵੇਂ ਪ੍ਰਸ਼ਨ ਕਾ ਉਤ੍ਰ ਗੁਰਮੁਖ ਖੋਜਤ ਤਤ ਲਹੇ ਇਉਂ ਆਤਮ ਜਾਣੈ ੬॥

ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ ਤ੍ਰਿਭਵਣ ਜੋਤਿ ਸੁ ਸਬਦਿ ਲਹੈ ॥

(ਸੁ ਸਬਦੁ) ਬ੍ਰਹਮ (ਨਿਰੰਤਰਿ) ਏਕ ਅਪਨੇ ਘਰ ਸੰਸਾਰ ਮੈਂ (ਆਛੈ) ਹੈ ਤੀਨ ਭਵਨੋਂ ਮੈਂ ਸੋ (ਜੋਤਿ) ਪ੍ਰਮਾਤਮਾਂ ਬਿਆਪਕ ਹੈ (ਸੁ) ਇਸ ਬਾਤ ਕੋ ਗੁਰ ਕੇ (ਸਬਦਿ) ਉਪਦੇਸ ਕਰਕੇ (ਲਹੈ) ਦੇਖਤਾ ਹੈ ੩॥

ਖਾਵੈ ਦੂਖ ਭੂਖ ਸਾਚੇ ਕੀ ਸਾਚੇ ਹੀ ਤ੍ਰਿਪਤਾਸਿ ਰਹੈ ॥

ਸਿਧਾਂਤ ਚਲਾ ਜੋ ਸਾਚੇ ਵਾਹਿਗੁਰੂ ਕੀ ਭੂਖ ਹੋਵੈ ਤੋ ਦੁਖੋਂ ਕੋ ਖਾਇ ਜਾਤਾ ਹੈ ਸਾਚੇ ਕੀ ਚਾਹ ਸਾਥ ਹੀ ਆਸਾ ਤੇ ਤ੍ਰਿਪਤ ਹੋ ਰਹਤਾ ਹੈ॥

ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ ॥

ਗੁਰੋਂ ਦ੍ਵਾਰੇ (ਅਨਹਦ) ਏਕ ਰਸ (ਬਾਣੀ) ਉਪਦੇਸ ਕੀ ਰੀਤੀ ਜਾਨੀ ਹੈ ਕਿਉਂਕਿ ਇਹ ਅਰਥ ਕਿਸੇ ਬਿਰਲੇ ਕੋ ਆਵਤਾ ਹੈ॥

ਨਾਨਕੁ ਆਖੈ ਸਚੁ ਸੁਭਾਖੈ ਸਚਿ ਰਪੈ ਰੰਗੁ ਕਬਹੂ ਨ ਜਾਵੈ ॥੬੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਸਚ ਹੀ ਜੋ ਕਹੇ ਔ ਸਚੇ ਨਾਮ ਮੈਂ ਮਨ ਕੋ (ਰਪੈ) ਰੰਗੇ ਤੌ ਇਹ ਰੰਗੁ ਕਭੀ ਭੀ ਨਹੀਂ ਜਾਤਾ ॥੬੫॥ ਅਸੰਕਾ ਪੂਰਬਕ ਪ੍ਰਸ਼ਨ॥

ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨੁ ਕੈਠੈ ਰਹਤਾ ॥

ਜਾਂ ਇਹੁ ਹਰਦਾ ਔ ਦੇਹ ਨਹੀਂ ਹੋਤੀ ਥੀ ਤਉ ਇਹੁ ਮਨੁ (ਕੈਠੈ) ਕਹਾਂ ਰਹਤਾ ਥਾ ੧॥

ਨਾਭਿ ਕਮਲ ਅਸਥੰਭੁ ਨ ਹੋਤੋ ਤਾ ਪਵਨੁ ਕਵਨ ਘਰਿ ਸਹਤਾ ॥

ਜਬ ਨਾਭੀ ਕਮਲ (ਅਸਥੰਭੁ) ਆਸਰਾ ਨਹੀਂ ਹੋਤਾ ਥਾ ਤੌ (ਪਵਨੁ) ਸਾਸ ਕਵਨ ਘਰ ਕੇ ਸਹਤ ਸੰਜੁਗਤ ਥਾ ਅਰਥਾਤ ਕਿਸਕੇ ਆਸਰੇ ਥਾ ੨॥

ਰੂਪੁ ਨ ਹੋਤੋ ਰੇਖ ਨ ਕਾਈ ਤਾ ਸਬਦਿ ਕਹਾ ਲਿਵ ਲਾਈ ॥

ਰੂਪ ਨਹੀਂ ਥਾ ਪੁਨਾ ਰੇਖ ਭੀ (ਕਾਈ) ਕੋਈ ਨਹੀਂ ਥੀ ਤੋ ਬ੍ਰਹਮ ਨੇ ਕਹਾ ਲਿਵ ਲਗੀ ਥੀ ਭਾਵ ਕਿਸ ਵਸਤੂ ਮੈਂ ਬਿਆਪਕ ਥਾ੩॥

ਰਕਤੁ ਬਿੰਦੁ ਕੀ ਮੜੀ ਨ ਹੋਤੀ ਮਿਤਿ ਕੀਮਤਿ ਨਹੀ ਪਾਈ ॥

ਰਕਤ ਬਿੰਦ ਕੀ ਮੜੀ ਜੋ ਦੇਹ ਹੈ ਜਬ ਸੋ ਨਹੀਂ ਹੋਤੀ ਥੀ ਤਬ (ਮਿਤਿ) ਮਰਯਾਦਾ ਕੀ ਕੀਮਤ ਨਹੀਂ ਪਾਈ ਜਾਤੀ ਥੀ ਭਾਵ ਤਬ ਗੁਰਮੁਖ ਕਿਸਕਾ ਮੂਲ ਪਛਾਨਤੇ ਥੇ ੪॥

ਵਰਨੁ ਭੇਖੁ ਅਸਰੂਪੁ ਨ ਜਾਪੀ ਕਿਉ ਕਰਿ ਜਾਪਸਿ ਸਾਚਾ ॥

ਵਰਨ ਭੇਖ ਰੂਪ ਜਬ ਏਹ ਨਹੀਂ ਜਾਣੀਤੇ (ਅਸ) ਹੈ ਤੌ ਕਿਸ ਪ੍ਰਕਾਰ (ਸਾਚਾ) ਪਰਮਾਤਮਾ ਜਾਣਿਆ ਜਾਤਾ ਥਾ ਭਾਵ ਤਬ ਤਰਲੋਕੀ ਮੈਂ ਜੋਤਿ ਕੈਸੇ ਪਾਈਤੀ ਥੀ ੫॥

ਨਾਨਕ ਨਾਮਿ ਰਤੇ ਬੈਰਾਗੀ ਇਬ ਤਬ ਸਾਚੋ ਸਾਚਾ ॥੬੬॥

ਜੀ ਨੇ ਕਹਾ ਤੇਰੇ ਸੇ ਬ੍ਰਹਮਨ ਹਤਿਆ ਹੋਗੀ ਸਭ ਬਾਤ ਬਤਾਈ ਸੋ ਰਾਜਾ ਜਗ ਕੀਆ ਰਾਨੀ ਕੋ ਦੇਖ ਬ੍ਰਹਮਨ ਹਸੇ ਰਾਜਾ ਮਰਵਾਏ ਤਬ ਤਿਸ ਪਾਪ ਸੇ ਸਰੀਰ ਕੁਸ਼ਟੀ ਹੂਆ ਤਬ ਕੁਸਟ ਕੀ ਨਿਵਰਤੀ ਕੋ ਮਹਾਂ ਭਾਰਤ ਸੁਨਨੇ ਲਗਾ ਜਬ ਗੰਧਰਬੋਂ ਕੇ ਜੁਧ ਸਮੇਂ ਭੀਮਸੈਨ ਹਸਤੀ ਮਾਰੇ ਥੇ ਸੋ ਆਕਾਸ ਮੇਂ ਪੌਨਚਕ੍ਰ ਮੇਂ ਗਏ ਮੁੜੇ ਨਹੀਂ ਏਹ ਸੁਨਾ ਤੋ ਕਹਾ ਝੂਠਾ ਹੈ ਤਬ ਨਾਕ ਪਰ ਕੁਸਟ ਰਹਾ ਤਬ ਵੈਸਨ ਪਾਇਨ ਕੇ ਵਾਕ ਤੇ ਭੂਲ ਗਿਆ ਏਕ ਵਾਕ ਨ ਮਾਨਨੇ ਕੇ ਕਾਰਣ ਵਾ ਏਕ ਇਸਤ੍ਰੀ ਕੇ ਕਾਰਨ ਪਾਪੀ ਹੂਆ ਰੋਵਤਾ ਭਜਾ ਹੈ॥

ਰੋਵਹਿ ਸੇਖ ਮਸਾਇਕ ਪੀਰ ॥
ਅੰਤਿ ਕਾਲਿ ਮਤੁ ਲਾਗੈ ਭੀੜ ॥

(ਸੇਖ) ਤਿਆਗੀ ਵਾ ਜਤੀ ਔ (ਸਮਾਇਕ) ਮੁਸਕਤੀ ਭਾਵ ਜਪ ਤਪ ਕਰਨੇ ਵਾਲੇ ਜਗਜਾਸੂ ਵਾ ਮਹੰਤ ਤਥਾ (ਪੀਰ) ਕਰਾਮਾਤ ਵਾਲੇ ਭਾਵ ਬ੍ਰਿਧ ਗੁਰੂ ਭੀ ਰੋਤੇ ਹੈਂ ਕਿਸ ਵਾਸਤੇ ਕਿ ਅੰਤ ਕੋ ਕਾਲ ਕੀ ਭੀੜ ਮਤ ਲਾਗੇ ਭਾਵ ਕੇ ਦੁਖ ਮੈਂ ਨ ਪੜੀਏ ਤਿਸ ਭੈ ਸੇ ਵੈਰਾਗ ਕਰ ਰੋਤੇ ਹੈਂ॥

ਰੋਵਹਿ ਰਾਜੇ ਕੰਨ ਪੜਾਇ ॥
ਘਰਿ ਘਰਿ ਮਾਗਹਿ ਭੀਖਿਆ ਜਾਇ ॥

ਰਾਜਾ ਲੋਗ ਕਾਨੋਂ ਕੋ ਪੜਾਇ ਕੇ ਰੋਵਤੇ ਹੈਂ ਭਾਵ ਮੁੰਦ੍ਰਾ ਪਾਇਕੇ ਔ ਘਰ ਘਰ ਮੈਂ ਜਾਇਕੇ ਭਿਖਯਾ ਮਾਂਗਤੇ ਹੈਂ ਭਾਵ ਕਿਸੀ ਕਾਲ ਮੈਂ ਚਿਤੁ ਡੋਲਨੇ ਪਰ ਰੋਤੇ ਹੈਂ ਜੈਸੇ ਭਰਥਰੀ ਰਾਜ ਛੋਡਕੇ ਜੋਗੀ ਹੋ ਤਪ ਕੀਆ ਏਕ ਦਿਨ ਬੀਰਜ ਪਤਨ ਹੂਆ ਤੋ ਤਪ ਕੀ ਨਿਸਫਲ ਜਾਨ ਰੁਦਨ ਕੀਆ ਜੋਗ ਛੋਡ ਘਰਿ ਚਲਾ ਤੋ ਗੋਰਖ ਨੇ ਰਸਤੇ ਮੈਂ ਮਿਲ ਕਹਾ ਥੋੜਾ ਖਾਣਾ ਸੀ ਭਰਿਆ ਉਛਲਤਾ ਹੈ ਜੈਸੇ ਕਹਾ ਹੈਂ ਭਰਿਆ ਭਾਂਡਾ ਉਛਲੇ ਭੈ ਵਿਚ ਰਖੋ ਕਜੰ॥

ਰੋਵਹਿ ਕਿਰਪਨ ਸੰਚਹਿ ਧਨੁ ਜਾਇ ॥
ਪੰਡਿਤ ਰੋਵਹਿ ਗਿਆਨੁ ਗਵਾਇ ॥

ਸੂਮ ਰੋਤੇ ਹੈਂ ਜਬ ਇਕੱਤ੍ਰ ਕੀਆ ਹੂਆ ਧਨ ਚਲਾ ਜਾਤਾ ਹੈ ਪੰਡਿਤ ਰੋਤੇ ਹੈਂ ਗਯਾਨ ਕੋ ਗਵਾਇਕਰ ਭਾਵ ਜਬ ਚਰਚਾ ਮੈਂ ਹਾਰ ਜਾਤੇ ਹੈਂ ਤਬ ਰੋਤੇ ਹੈਂ ਜੈਸੇ ਰਾਜਾ ਭਜ ਕੇ ਨਗਰ ਮੈਂ ਏਕ ਪੰਡਿਤ ਆਇਆ ਜੋਤਸੀ ਕਹਾ ਗਾਗਾ ਤੇਲੀ ਕਾਨਾ ਇਸਕੋ ਜੀਤੇਗਾ ਤਬ ਗਾਗੇ ਕੋ ਤਿਸਨੇ ਕਹਾ ਪਹਿਲੇ ਸੈਨਤ ਕੀ ਚਰਚਾ ਕਰੇਂਗੇ ਬ੍ਰਹਮਨ ਨੇ ਏਕ ਅੰਗੁਲੀ ਉਠਾਈ ਗਾਗੇ ਦੋ ਅੰਗਲੀ ਉਠਾਈ ਫੇਰ ਪੰਡਿਤ ਪਾਂਚ ਅੰਗੇਲੀ ਗਾਗੇ ਮੁਠ ਮੀਚ ਲਈ ਇਨਕਾ ਭਾਵ ਦੋਨੋਂ ਨੇ ਜੁਦਾ ੨ ਸਮਝਾ ਪੰਡਿਤ ਏਕ ਅੰਗਲੀ ਸੇ ਏਕ ਪ੍ਰਮਾਤਮਾ ਕਹਾ ਗਾਗੇ ਦੋ ਅੰਗਲੀ ਸੇ ਕਹਾ ਤੇਰੇ ਦੋਨੋਂ ਨੇਤ੍ਰ ਕਾਢੋ ਗਾ ਪੰਡਿਤ ਪਾਂਚ ਅੰਗਲੀ ਸੇ ਕਹਾ ਪਾਂਚ ਤਤ ਗਾਗੇ ਮੁਠ ਵੱਟੀ ਕਹਾ ਤੂੰ ਚੁਪੇੜ ਮਾਰੇਗਾ ਤੋ ਮੈਂ ਘਸੁੰਨ ਮਾਰੂੰਗਾ ਪੰਡਿਤ ਸਮਝਾ ਕੇ ਏਹੁ ਕਹਿਤਾ ਹੈ ਵਾਸਤਵ ਏਕ ਹੀ ਹੈ ਤਬ ਪੰਡਿਤ ਕਹਾ ਹਮ ਤੇਰੀ ਬੁਧ ਜਾਨੀ ਹੈ ਅਬ ਔਰ ਚਰਚਾ ਨਹੀਂ ਕਰਤੇ ਤਬ ਗਾਗੇ ਕੇ ਜੀਤ ਕੇ ਨਗਾਰੇ ਬਜੇ ਪੰਡਿਤ ਰੋਤਾ ਭਜਾ ਕੇ ਮੇਰੀ ਹਾਰ ਹੋ ਗਈ॥

ਬਾਲੀ ਰੋਵੈ ਨਾਹਿ ਭਤਾਰੁ ॥
ਨਾਨਕ ਦੁਖੀਆ ਸਭੁ ਸੰਸਾਰੁ ॥

ਏਕ ਇਸਤ੍ਰੀ ਰੋਤੀ ਭਈ ਉਸਕੋ ਭਰਤਾ ਨਾ ਮਿਲਾ ਦਿਵੋਦਾਸ ਰਾਜਾ ਕੀ ਕੰਨਿਆਂ ਦਿਵਿਆ ਦੇਵੀ ਨਾਮ ਜੋ ਪੂਰਬ ਜਨਮ ਬ੍ਰਹਮਨ ਕੀ ਕੰਨਿਆਂ ਅਪਨੇ ਪਿਤਾ ਕੇ ਘਰ ਮੈਂ ਪਤੀ ਕੋ ਤਿਆਗ ਰਹੀ ਤਿਸ ਕੇ ਪਿਤਾ ਕੇ ਘਰ ਸੰਤਾਨ ਨਹੀਂ ਥੀ ਘਰ ਮੈਂ ਜਵਾਈ ਰਾਖਾ ਤਿਸਨੇ ਪਿਤਾ ਕੇ ਮੂਏ ਪਤੀ ਕੋ ਨਿਕਾਲ ਦੀਆ ਬਿਭਿਚਾਰ ਕਰਨੇ ਲਾਗੀ ਕਈ ਉਸ ਕੇ ਮਿਤ੍ਰ ਅਪਨੀ ਇਸਤ੍ਰੀ ਤਿਆਗ ਹੂਏ ਥੇ ਪੁਨਾ ਬ੍ਰਿਧ ਹੋ ਕੁਟਨੀ ਬਨਕੇ ਪਤਿਬ੍ਰਤਾ ਇਸਤ੍ਰੀਓਂ ਕੇ ਪਤੀ ਦੂਸਰੀ ਇਸਤ੍ਰੀਓਂ ਕੇ ਸਾਥ ਮਿਲਾਵਨੇ ਲਾਗੀ ਦੂਸਰੇ ਜਨਮ ਰਾਜਾ ਕੀ ਪੁਤ੍ਰੀ ਹੂਈ ਕਿਸੀ ਪੁੰਨਿ ਸੇ ਜਬ ਵਿਵਾਹੁ ਕਰਨੇ ਲਗੇ ਤੋ ਲਾਵਾਂ ਸੇ ਪਹਿਲੇ

ਹੀ ਪਤੀ ਮਾਰਾ ਪੁਨਾ ਔਰ ਪਤੀ ਸੇ ਬਿਆਹੁਨੇ ਲਾਗੇ ਸੋ ਭੀ ਲਾਵਾਂ ਸੇ ਪਹਿਲੇ ਮਾਰਾ ਐਸੇ ਇਕੀ ਪਤੀ ਮਾਰੇ ਪੁਨਾ ਰਾਜਾ ਨੈ ਸੁਅੰਬਰ ਕੀਆ ਤੋ ਉਸ ਕਾ ਰੂਪ ਦੇਖ ਮੋਹੇ ਹੂਏ ਰਾਜਾ ਪਰਸਪਰ ਜੁਧ ਕਰਿ ਮਰੇ ਰਾਜਾ ਨੇ ਪੰਡਿਤ ਜੋਤਸੀ ਸੇ ਪੂਛਾ ਤਿਸਨੇ ਪਿਛਲੀ ਕਥਾ ਸੁਨਾਈ ਜਿਸ ਪਾਪ ਤੇ ਪਤੀ ਮਰਤੇ ਥੇ ਪੰਡਤ ਕਹਾ ਜੇ ਇਸ ਕੋ ਘਰ ਰਾਖੋਗੇ ਤੌਂ ਤੁਮਾਰਾ ਰਾਜ ਨਸਟ ਹੋ ਜਾਇਗਾ ਤਬ ਰਾਜਾ ਨੇ ਪਾਪਨ ਜਾਨ ਕੈ ਬਨਬਾਸ ਦੀਆ ਤਹਾਂ ਰੋਤੀ ਭਈ ਏਹੁ ਕਥਾ ਪਦਮ ਪੁਰਾਨ ਮੈਂ ਪ੍ਰਸਿਧ ਹੈ॥ ਸ੍ਰੀ ਗੁਰੂ ਜੀ ਕਹਿਤੇ ਹੈਂ ਕਰਮੋਂ ਨੇ ਸਭ ਸੰਸਾਰ ਹੀ ਦੁਖੀ ਕੀਆ ਹੂਆ ਹੈ॥

ਮੰਨੇ ਨਾਉ ਸੋਈ ਜਿਣਿ ਜਾਇ ॥

ਅਉਰੀ ਕਰਮ ਨ ਲੇਖੈ ਲਾਇ ॥੧॥

ਜੋ ਨਾਮ ਕੋ ਮੰਨਤੇ ਹੈਂ ਸੋਈ ਜਿਤ ਜਾਤੇ ਹੈਂ ਔਰ ਕਰਮ ਕੋਈ ਲੇਖੇ ਮੈਂ ਨਹੀਂ ਪੜਤਾ॥੧॥ ਇਸ ਉਪਦੇਸ ਕੋ ਸੁਨ ਕਰ ਸਾਹੂਕਾਰ ਅਰ ਤਿਸ ਕੀ ਇਸਤ੍ਰੀ ਦੋਨੋਂ ਕੋ ਸਾਂਤੀ ਪ੍ਰਾਪਤ ਹੋਤੀ ਭਈ॥ ਮਨਨ ਕੀ ਮਹਤਤਾ ਦਿਖਾਵਤੇ ਹੈਂ॥

ਮਃ ੨ ॥

ਜਪੁ ਤਪੁ ਸਭੁ ਕਿਛੁ ਮੰਨਿਐ ਅਵਰਿ ਕਾਰਾ ਸਭਿ ਬਾਦਿ ॥

ਨਾਮ ਕੇ ਮਨਨ ਕਰਨੇ ਸੇ ਜਪ ਤਪ ਆਦਿ ਸਭ ਸਾਧਨ ਸਫਲ ਹੋਤੇ ਹੈਂ ਔਰ ਜਿਤਨੀਆਂ ਕਾਰਾਂ ਹੈ ਸਭ ਬਜਰਥ ਹੈਂ॥

ਨਾਨਕ ਮੰਨਿਆ ਮੰਨੀਐ ਬੁਝੀਐ ਗੁਰ ਪਰਸਾਦਿ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਪਰਮੇਸ੍ਵਰ ਕੇ ਮੰਨਨੇ ਤੇ ਏਸ ਜੀਵ ਕੋ ਮਾਨੀਤਾ ਹੈ ਔ ਮਨਨ ਕਾ ਪ੍ਰਕਾਰ ਗੁਰੂ ਜੀ ਕੀ ਕ੍ਰਿਪਾ ਤੇ ਜਾਨੀਤਾ ਹੈ॥੨॥

ਪਉੜੀ ॥

ਕਾਇਆ ਹੰਸ ਧੁਰਿ ਮੇਲੁ ਕਰਤੈ ਲਿਖਿ ਪਾਇਆ ॥

ਸਰੀਰ ਕਾ ਔ ਜੀਵ ਕਾ ਮੇਲ ਹੋਣਾ ਪਹਿਲੇ ਹੀ ਕਰਤੇ ਨੇ ਆਦਿ ਸੇ ਹੀ ਲਿਖ ਪਾਯਾ ਹੈ॥

ਸਭ ਮਹਿ ਗੁਪਤੁ ਵਰਤਦਾ ਗੁਰਮੁਖਿ ਪ੍ਰਗਟਾਇਆ ॥

ਪੁਨਾ ਕਰਤਾ ਸਭ ਮੈਂ ਗੁਪਤ ਹੋਕੇ ਵਰਤਤਾ ਹੈ ਗੁਰਮੁਖੋਂ ਕੇ (ਪ੍ਰਗਟਾਇਆ) ਪ੍ਰਗਟ ਹੋ ਆਇਆ ਹੈ॥

ਗੁਣ ਗਾਵੈ ਗੁਣ ਉਚਰੈ ਗੁਣ ਮਾਹਿ ਸਮਾਇਆ ॥

ਗੁਰਮੁਖ ਰਾਗ ਮੈਂ ਗੁਣ ਗਾਵਤੇ ਹੈਂ ਅਰੁ ਸੁਭਾਵਕ ਭੀ ਗੁਣੋਂ ਕੋ ਉਚਾਰਤੇ ਹੈਂ ਔ ਗੁਣੋਂ ਕੇ ਬੀਚ ਹੀ ਉਨ ਕਾ ਮਨ ਸਮਾਇਆ ਹੂਆ ਹੈ॥

ਸਚੀ ਬਾਣੀ ਸਚੁ ਹੈ ਸਚੁ ਮੇਲਿ ਮਿਲਾਇਆ ॥

ਨਿਸਚੇ ਕਰਕੇ ਤਿਨੋਂ ਕੀ ਬਾਣੀ ਸਚੀ ਹੈ ਔ ਸਚੇ ਕੇ (ਮੇਲਿ) ਸਤਸੰਗ ਮੈਂ ਹੀ ਤਿਨੋਂ ਨੇ ਮਨ ਮਿਲਾਇਆ ਹੂਆ ਹੈ ਪੁਨਾ ਵਹੁ ਐਸੇ ਉਸਤਤੀ ਕਰਤੇ ਹੈਂ॥

ਸਭੁ ਕਿਛੁ ਆਪੇ ਆਪਿ ਹੈ ਆਪੇ ਦੇਇ ਵਡਿਆਈ ॥੧੪॥

ਸਭ ਕਿਛੁ ਤੂੰ ਆਪ ਹੀ ਆਪ ਹੈਂ ਔ ਆਪੇ ਹੀ ਅਪਨੇ ਪਿਆਰਿਆਂ ਕੋ ਵਡਿਆਈ ਦੇਤਾ ਹੈਂ॥੧੪॥

ਸਲੋਕ ਮਃ ੨ ॥

ਨਾਨਕ ਅੰਧਾ ਹੋਇ ਕੈ ਰਤਨਾ ਪਰਖਣ ਜਾਇ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਅਗਜਾਨੀ ਹੋਇਕੈ ਰਤਨ ਰੂਪ ਜੋ ਸੰਤੋਂ ਕੇ ਗੁਣ ਅਰ ਵਾਕ ਹੈਂ ਜੇ ਤਿਨ ਕੋ ਪਰਖਨੇ ਕੋ ਜਾਵੈ॥

ਰਤਨਾ ਸਾਰ ਨ ਜਾਣਈ ਆਵੈ ਆਪੁ ਲਖਾਇ ॥੧॥

ਤਿਨ ਰਤਨੋਂ ਕੀ ਤੋ ਸਾਰ ਜਾਨਤਾ ਹੀ ਨਹੀਂ ਉਲਟਾ ਅਪਨਾ ਆਪ ਲਖਾਇ ਆਵਤਾ ਹੈ ਕਿ ਇਹੁ ਬੜਾ ਮੂਰਖ ਹੈ॥੧॥

ਮਃ ੨ ॥

ਰਤਨਾ ਕੇਰੀ ਗੁਥਲੀ ਰਤਨੀ ਖੋਲੀ ਆਇ ॥

ਵੈਰਾਗ ਆਦਿ ਰਤਨੋਂ ਕੀ ਥੈਲੀ ਬਾਣੀ ਵਾ ਰਿਦੇ ਕਾ ਅਭਿਪਰਾਯ ਰੂਪੁ ਜਬ (ਰਤਨੀ) ਰਤਨੋਂ ਵਾਲੇ ਸੰਤੋਂ ਨੇ ਖੋਲੀ ਭਾਵ ਜਬ ਪ੍ਰਗਟ ਕਰੀ॥

ਵਖਰ ਤੈ ਵਣਜਾਰਿਆ ਦੁਹਾ ਰਹੀ ਸਮਾਇ ॥

ਤਬ ਸੌਦਾ ਦੇਣ ਵਾਲੇ ਜੋ ਸੰਤ ਹੈਂ ਔ ਵਣਜਾਰੇ ਜੋ ਜਗਜਾਸੂ ਹੈਂ ਦੋਨੋਂ ਕੀ ਬ੍ਰਿਤੀ ਤਿਨ ਗੁਣੋਂ ਮੈਂ ਵਾ ਪਰਸਪਰ ਸਮਾਇ ਰਹੀ ਹੈ॥

ਜਿਨ ਗੁਣੁ ਪਲੈ ਨਾਨਕਾ ਮਾਣਕ ਵਣਜਹਿ ਸੇਇ ॥

ਜਿਨੋਂ ਕੇ ਸਰਧਾ ਆਦਿ ਗੁਣ (ਪਲੈ) ਰਿਦੇ ਮੈਂ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਮਾਨਕ ਰੂਪ ਜੋ ਮਨਨਾਦਿ ਹੈਂ ਸੇ ਵਣਜਤੇ ਹੈਂ॥

ਰਤਨਾ ਸਾਰ ਨ ਜਾਣਨੀ ਅੰਧੇ ਵਤਹਿ ਲੋਇ ॥੨॥

ਜੋ ਰਤਨੋਂ ਕੀ ਸਾਰ ਨਹੀਂ ਜਾਨਤੇ ਸੋ ਲੋਕ (ਅੰਧੇ) ਅਗਜਾਨੀ (ਵਤਹਿ) ਫਿਰਤੇ ਹੈਂ॥੨॥

ਪਉੜੀ ॥

ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ ॥

ਇਸ ਸਰੀਰ ਰੂਪ ਜੋ ਕੋਟ ਹੈ ਇਸਕੇ ਨੌ ਦਰਵਾਜੇ ਤੌਂ ਪ੍ਰਗਟ ਹੈਂ ਔ ਦਸਵੇਂ ਦੁਆਰ ਕੋ ਵਾ ਦਸਮੇਂ ਦੁਆਰ ਮੈਂ ਅਪਨੇ ਆਪ ਕੋ ਗੁਪਤ ਰਖਾ ਹੈ॥

ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥

ਪੰਚ ਕੋਸ ਰੂਪ ਬੱਜਰ ਕੇ ਤਖਤੇ ਵਾ ਚਕ੍ਰ ੬ ਤਖਤੇ ਸੋ ਨਹੀਂ ਖੁਲਤੇ ਹੈਂ ਗੁਰੋਂ ਕੇ ਉਪਦੇਸ਼ ਕਰ ਤਿਨ ਕੋ ਖੋਲੀਤਾ ਹੈ॥

ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥

ਜਿਨੋਂ ਕੇ ਵਹੁ ਤਖਤੇ ਖੁਲੇ ਹੈਂ ਏਕ ਰਸ ਧੁਨਿ ਵਾਲੇ ਵਾ ਦਸਮ ਦੁਆਰ ਮੈਂ ਜੋ ਇਕ ਰਸ ਧੁਨੀ ਰੂਪ ਵਾਜੇ ਵਜਤੇ ਹੈਂ ਸੋ ਗੁਰੋਂ ਕੇ ਉਪਦੇਸ ਕਰ ਸੁਣੀਦੇ ਹੈਂ ਔਰ ਜਿਨੋਂ ਨੇ ਸੁਨੇ ਹੈਂ॥

ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ ॥

ਤਿਨੋਂ ਕੇ ਹੀ (ਘਟਿ) ਅੰਤਸਕਰਨ ਮੈਂ (ਚਾਨਣਾ) ਗਿਆਨ ਹੂਆ ਹੈ ਵਹੀ ਭਗਤੀ ਕਰਕੇ ਪਰਮਾਤਮਾ ਕੋ ਮਿਲੇ ਹੈਂ ਔਰ ਇਹ ਉਨ ਕਾ ਨਿਸਚਾ ਹੂਆ ਹੈ॥

ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ ॥੧੫॥

ਸਭ ਮੈਂ ਏਕ ਹੀ ਤੂੰ ਵਰਤਦਾ ਹੈਂ ਜਿਸ ਤੈਂਨੇ ਆਪ ਹੀ ਸਭ ਜਗਤ ਕੀ ਰਚਨਾ ਬ੍ਰਹਮਾਦਿਕੋਂ ਸੇ ਰਚਾਈ ਹੈ॥੧੫॥

ਸਲੋਕ ਮਃ ੨ ॥

ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ ॥

ਅਗਜਾਨੀ ਕੇ ਰਾਹ ਦਸਿਆਂ ਹੋਇਆਂ ਜੋ ਅਗਿਆਨੀ ਹੋਤਾ ਹੈ ਸੋਈ ਜਾਤਾ ਹੈ॥

ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਬਬੇਕ ਕਰ ਸੁਜਾਖਾ ਹੋਵੇਗਾ ਸੋ ਕਿਉਂ ਵਿਸੇ ਰੂਪ ਉਜਾੜ ਮੈਂ ਪੜੇਗਾ ਭਾਵ ਨਹੀਂ ਪੜੇਗਾ॥

ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥
ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥੧॥

ਅੰਧੇ ਏਹ ਨਹੀਂ ਕਹੀਤੇ ਜਿਨੋਂ ਕੇ ਮੁਖ ਪਰ ਨੇਤ੍ਰ ਨਹੀਂ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਅੰਧੇ ਤੋ ਸੋ ਹੈਂ ਜੋ (ਖਸਮਹੁ) ਵਾਹਿਗੁਰੂ ਸੇ (ਘੁਥੇ) ਭੂਲੇ ਜਾਤੇ ਹੈਂ॥੧॥

ਮਃ ੨ ॥

ਸਾਹਿਬਿ ਅੰਧਾ ਜੋ ਕੀਆ ਕਰੇ ਸੁਜਾਖਾ ਹੋਇ ॥

ਜਿਸ ਸ੍ਵਾਮੀ ਨੇ ਅੰਧਾ ਕੀਆ ਹੈ ਜੇ ਸੋਈ ਸੁਆਮੀ ਸੁਜਾਖਾ ਕਰੇ ਤੋ ਹੋਤਾ ਹੈ॥

ਜੇਹਾ ਜਾਣੈ ਤੇਹੋ ਵਰਤੈ ਜੇ ਸਉ ਆਖੈ ਕੋਇ ॥

ਪ੍ਰਸ਼ਨ: ਅੰਧੇ ਕਾ ਕੀ ਲਖ੍ਯਣ ਹੈ? ਉਤਰ॥ ਜੇਹਾ ਅਪਨੇ ਮਨ ਮੈਂ ਜਾਨਤਾ ਹੈ ਤੈਸਾ ਹੀ ਵਰਤਤਾ ਹੈ ਜੇ (ਸਉ) ਸਿਆਣਾ ਭੀ ਜੁੜਕੇ ਕੋਈ ਆਖੇ ਕਿ ਐਸੀ ਨਾ ਕਰ ਤੌਂ ਮਾਨਤਾ ਕਿਸੇ ਕੀ ਨਹੀਂ॥

ਜਿਥੈ ਸੁ ਵਸਤੁ ਨ ਜਾਪਈ ਆਪੇ ਵਰਤਉ ਜਾਣਿ ॥

ਜਹਾਂ ਸਤਸੰਗ ਮੇਂ ਆਤਮਾਨੰਦ ਰੂਪ ਵਸਤੂ ਹੈ ਤਿਸ ਕੋ ਤੋ ਜਾਨਤਾ ਹੀ ਨਹੀਂ ਆਪੇ (ਜਾਣਿ) ਗ੍ਯਾਤ ਗੇਯ ਹੋਕੇ ਵਰਤਤਾ ਫਿਰਤਾ ਹੈ॥

ਨਾਨਕ ਗਾਹਕੁ ਕਿਉ ਲਏ ਸਕੈ ਨ ਵਸਤੁ ਪਛਾਣਿ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਅਧਕਾਰੀ ਹੋਕੇ ਵਸਤੂ ਕਿਸ ਪ੍ਰਕਾਰ ਲੇਵੇ ਜੋ ਵਸਤੂ ਕੋ ਪਛਾਨ ਹੀ ਨਹੀਂ ਸਕਤਾ ਭਾਵ ਜਬ ਸਤਸੰਗ ਕੀ ਮਹਿਮਾ ਹੀ ਨਹੀਂ ਜਾਨਤਾ ਤਬ ਤਹਾਂ ਸੋ ਆਤਮ ਵਸਤੂ ਕੈਸੇ ਪਾਵੈ॥੨॥

ਮਃ ੨ ॥

ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ ॥

ਸੋ ਕਿਉਂ ਅੰਧਾ ਕਹੀਏ ਜੋ ਪਰਮੇਸਰ ਕੇ ਹੁਕਮ ਸੇ ਨੇਤ੍ਰਹੀਨ ਹੂਆ ਹੈ॥

ਇਸ ਪੰਕਤੀ ਮੈਂ ਸੰਪ੍ਰਦਾਈ ਗਿਆਨੀ ਕਹਿਤੇ ਹੈਂ ਕਿ ਹੁਕਮਹੁ ਅੰਧਾ ਨ ਹੋਇੰ ਪਾਠ ਹੈ, ਇਸਤੇ ਇਸਕਾ ਅਰਥ ਐਸਾ ਹੈ ਕਿ ਵਹੁ ਅੰਧਾ ਨਹੀਂ ਹੈ ਜੋ ਹੁਕਮ ਕੋ ਮਾਨਤਾ ਹੈ, ਕਿੰਤੂ ਵੋਹ ਅੰਧਾ ਹੈ ਜੋ ਨੀਚਲੀ ਪੰਕਤੀ ਕੇ ਅਰਥ ਮੈਂ ਕਹਾ ਹੈ ਭਾਵ ਨੇਤ੍ਰ ਹੀਣ ਕਾ ਯਹੀ ਚਕੋਰ ਨਹੀਂ ਹੈ॥

ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ ॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਵਾਹਿਗੁਰੂ ਕਾ ਹੁਕਮੁ ਨਹੀਂ ਸਮਝਤਾ ਜੋ ਅੰਧਾ ਕਹੀਤਾ ਹੈ॥੩॥
ਪੰਨਾ ੯੫੫

ਪਉੜੀ ॥

ਕਾਇਆ ਅੰਦਰਿ ਗੜੁ ਕੋਟੁ ਹੈ ਸਭਿ ਦਿਸੰਤਰ ਦੇਸਾ ॥

(ਕਾਇਆ) ਦੇਹ ਰੂਪੁ ਕੋਟ ਦੇ ਅੰਦਰ ਦਸਵਾਂ ਦੁਆਰੁ (ਗੜ) ਕਿਲਾ ਹੈ ਰਿਦਾ ਆਤਮਾ ਕਾ (ਦੇਸਾ) ਨਿਜ ਅਸਥਾਨੁ ਹੈ ਅਰੁ ਸਭ ਦੇਸਾਂਤ੍ਰ ਇੰਦ੍ਰੇ ਨੇਤ੍ਰ ਸ੍ਰਵਨ ਆਦਿਕ ਹੈਂ ਵਾ ਜੋ ਸਭ ਦੇਸ ਦੇਸਾਂਤ੍ਰੋਂ ਕੋਟ ਗੜੋਂ ਮੈਂ ਬ੍ਯਾਪਕ ਹੈ ਸੋ ਕਾਯਾਂ ਕੇ ਅੰਤਰ ਹੈ॥

ਆਪੇ ਤਾੜੀ ਲਾਈਅਨੁ ਸਭ ਮਹਿ ਪਰਵੇਸਾ ॥
ਆਪੇ ਸ੍ਰਿਸਟਿ ਸਾਜੀਅਨੁ ਆਪਿ ਗੁਪਤੁ ਰਖੇਸਾ ॥

ਆਪ ਹੀ ਸਭ ਮੈਂ ਪ੍ਰਵੇਸ ਹੋਇਕੇ ਤਾੜੀ ਲਾਇ ਬੈਠਾ ਹੈ ਆਪ ਹੀ ਵਾਹਿਗੁਰੂ ਨੇ ਸ੍ਰਿਸਟ ਬਣਾਈ ਹੈ ਪੁਨਾ ਆਪ ਹੀ ਤਿਨ ਮੈਂ ਪ੍ਰਵੇਸ ਕਰਕੇ ਅਪਨੇ ਆਪਕੋ ਗੁਪਤ ਰਖਾ ਹੈ॥

ਗੁਰ ਸੇਵਾ ਤੇ ਜਾਣਿਆ ਸਚੁ ਪਰਗਟੀਏਸਾ ॥

ਸਭੁ ਕਿਛੁ ਸਚੋ ਸਚੁ ਹੈ ਗੁਰਿ ਸੋਝੀ ਪਾਈ ॥੧੯॥

ਗੁਰੋਂ ਕੀ ਸੇਵਾ ਤੇ ਸੋ ਸਚਾ ਈਸਰ ਪ੍ਰਗਟ ਹੀ ਜਾਣਿਆ ਹੈ ਜਬ ਗੁਰੋਂ ਨੇ (ਸੋਝੀ) ਗਜਾਤ ਪਾਈ ਤਬ ਸਭ ਕਿਛ ਤੂੰ ਸਚ ਹੀ ਸਚ ਜਾਣਿਆ ਹੈ॥੧੯॥ ਮਨਮੁਖੋਂ ਕੀ ਖੇਤੀ ਵਰਨਨ ਕਰਤੇ ਹੈਂ॥

ਸਲੋਕ ਮਃ ੧ ॥

ਸਾਵਣੁ ਰਾਤਿ ਅਹਾੜੁ ਦਿਹੁ ਕਾਮੁ ਕ੍ਰੋਧੁ ਦੁਇ ਖੇਤ ॥

ਰਾਤ੍ਰ ਸਾਵਨ ਪਾਵਸ ਕਾਲੀ ਰੁਤ ਸਾਵਣੀ ਅੰਨ ਭੀ ਮਹਾਂ ਆਦਿ ਕਾਲੇ ਜਾਦਾ ਹੋਤੇ ਹੈਂ ਕਾਮ ਚੋਰੀ ਆਦ ਪਾਪ ਕਾਲੇ ਹੈਂ ਦਿਨੁ ਹਾੜ ਗਰੀਖਮ ਚਿਟੀ ਦਿਨ ਮੈਂ ਸਕਾਮ ਪੁੰਨ ਆਦਿ ਚਿਟੇ ਅੰਨ ਭੀ ਹੋਤੇ ਹੈਂ ਸੋ ਹਾੜੀ ਹੈ ਕਾਮ ਕ੍ਰੋਧ ਦੋ ਖੇਤ ਹੈਂ ਭਾਵ ਇਛਾ ਸੈ ਅਰ ਦ੍ਵੈਛ ਸੈ ਪੁੰਨ ਪਾਪ ਰੂਪ ਕਰਮ ਪੈਦਾ ਹੋਤੇ ਹੈਂ ਜੈਸੇ ਖੇਤੋਂ ਸੇ ਅੰਨ ਹੋਤਾ ਹੈ ਤੈਸੇ ਦ੍ਵੈਖ ਕ੍ਰੋਧ ਸੇ ਹਿੰਸਾ ਆਦ ਪਾਪ ਕਾਮਨਾ ਸੇ ਔਰ ਕਰਮ ਹੋਤੇ ਹੈਂ॥

ਲਬੁ ਵਤ੍ਰ ਦਰੋਗੁ ਬੀਉ ਹਾਲੀ ਰਾਹਕੁ ਹੇਤ ॥

ਲੋਭੁ ਜੋ ਹੈ ਸੋ ਵੱਤ੍ਰ ਹੈ ਹਲ ਜੋਤਨੇ ਲਾਇਕ ਪ੍ਰਿਥ੍ਵੀ ਕੀ ਗਿਲ ਕੋ ਵੱਤ੍ਰ ਕਹਤੇ ਹੈਂ ਔ ਝੂਠ ਬੋਲਣਾ ਬੀਜ ਹੈ ਪੁਨਾ ਹਾਲੀ (ਰਾਹ) ਵਾਹੁਣੇ ਵਾਲਾ ਜਮੀਨ ਕੇ (ਕੁਹੇਤ) ਖੋਟਾ ਪ੍ਰੇਮੁ ਹੈ ਅਰਥਾਤ ਜੋ ਬਿਖਜੋਂ ਮੈਂ ਪ੍ਰੇਮ ਕਰਣਾ ਹੈ॥

ਹਲੁ ਬੀਚਾਰੁ ਵਿਕਾਰ ਮਣ ਹੁਕਮੀ ਖਟੇ ਖਾਇ ॥

ਬਿਸਜੋਂ ਕਾ ਜੋ ਬੀਚਾਰ ਕਰਨਾ ਹੈ ਇਹੁ ਹਲੁ ਹੈ ਔ ਵਿਕਾਰੋਂ ਕਾ ਕਮਾਉਣਾ ਏਹੁ (ਮਣ) ਬੋਹਲੁ ਹੈ ਇਹੁ ਜੀਉ (ਹੁਕਮੀ) ਪ੍ਰਮੇਸਰ ਦੇ ਹੁਕਮ ਮੈਂ ਖਟਤਾ ਔ ਖਾਤਾ ਭਾਵ ਮੰਦ ਕਰਮ ਕਰਕੇ ਦੁਖ ਭੋਗਤਾ ਹੈ॥

ਨਾਨਕ ਲੇਖੈ ਮੰਗਿਐ ਅਉਤੁ ਜਣੇਦਾ ਜਾਇ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਬ ਪ੍ਰਲੋਕ ਮੈਂ ਲੇਖਾ ਮੰਗੀਏਗਾ ਤਾਂ (ਜਣੇਦਾ) ਪਿਤਾ ਹੀ ਔਤਰਾ ਜਾਇਗਾ ਭਾਵ ਮਾਤ ਪਿਤਾ ਕੋ ਨਰਕੋਂ ਸੇ ਰਖਜਾ ਨ ਕਰੇਗਾ ਜੈਸਾ ਪੁਤ੍ਰ ਹੂਆ ਜੈਸਾ ਨਾ ਹੂਆ ਬਿਰਥਾ ਹੈ॥੧॥ ਗੁਰਮੁਖੋਂ ਕੀ ਖੇਤੀ ਕਹਤੇ ਹੈਂ॥

ਮਃ ੧ ॥

ਭਉ ਭੁਇ ਪਵਿਤੁ ਪਾਣੀ ਸਤੁ ਸੰਤੋਖੁ ਬਲੇਦ ॥

ਜੋ ਵਾਹਿਗੁਰੂ ਕਾ ਭਉ ਹੈ ਇਹੁ ਪ੍ਰਿਥ੍ਵੀ ਹੈ ਜੋ ਪਵਿਤ੍ਰਤਾ ਹੈ ਸੋ ਪਾਣੀ ਹੈ ਸਤ ਔ ਸੰਤੋਖ ਬਲਦ ਹੈਂ॥

ਹਲੁ ਹਲੇਮੀ ਹਾਲੀ ਚਿਤੁ ਚੇਤਾ ਵਤ੍ਰ ਵਖਤ ਸੰਜੋਗੁ ॥

ਜੋ (ਹਲੇਮੀ) ਨਿੰਮ੍ਰਤਾ ਹੈ ਇਹੀ ਹਲ ਹੈ ਚਿਤੁ ਜੋ ਹੈ ਸੋ ਹਾਲੀ ਹੈ ਔ (ਚੇਤਾ) ਸਮਝ ਜੋ ਹੈ ਏਹੁ (ਵਤ੍ਰ) ਬੀਜਨੇ ਕੀ ਤਰਾਵਤ ਹੈ ਜੋ ਗੁਰੋਂ ਕਾ ਸੰਜੋਗ ਹੈ ਇਹੁ ਬੀਜਨੇ ਕਾ ਵਖਤ ਹੈ॥

ਨਾਉ ਬੀਜੁ ਬਖਸੀਸ ਬੋਹਲ ਦੁਨੀਆ ਸਗਲ ਦਰੋਗ ॥

ਨਾਮ ਕਾ ਜਪਣਾ ਜੋ ਹੈ ਇਹੁ ਬੀਜੁ ਹੈ ਔ ਗਜਾਨ ਵਾ ਮੁਕਤੀ ਕੀ ਜੋ ਪ੍ਰਮੇਸਰ ਦੀ ਤਰਫੋਂ ਬਖਸਸ ਹੋਨੀ ਹੈ ਇਹੁ ਬਹਲੁ ਹੈ ਔ ਦੁਨੀਆਂ ਸਾਰੀ ਕੋ ਝੂਠ ਜਾਨਣਾ ਇਹੁ ਬੋਹਲੁ ਕੇ ਊਪਰ ਬਸਤ੍ਰ ਹੈ॥

ਨਾਨਕ ਨਦਰੀ ਕਰਮੁ ਹੋਇ ਜਾਵਹਿ ਸਗਲ ਵਿਜੋਗ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੇ (ਨਦਰੀ) ਵਾਹਿਗੁਰੂ ਕੀ ਕ੍ਰਿਪਾ ਹੋਵੇ ਤੌ ਐਸੀ ਖੇਤੀ ਕਰਨੇ ਤੇ ਸਗਲ (ਵਿਜੋਗੁ) ਦੁਖ ਚਲੇ ਜਾਤੇ ਹੈਂ ਵਾ ਸਭ ਵਿਛੋੜੇ ਚਲੇ ਜਾਤੇ ਹੈਂ॥੨॥

ਪਉੜੀ ॥

ਮਨਮੁਖਿ ਮੋਹੁ ਗੁਬਾਰੁ ਹੈ ਦੂਜੈ ਭਾਇ ਬੋਲੈ ॥

ਮਨਮੁਖਾਂ ਕੇ ਰਿਦੇ ਮੈ ਮੋਹ ਰੂਪ ਅੰਧੇਰਾ ਹੈ ਇਸੀ ਤੇ (ਦੂਜੇ ਭਾਇ) ਦ੍ਵੈਤ ਮੈਂ ਹੀ ਬੋਲਤੇ ਹੈਂ॥

ਦੂਜੈ ਭਾਇ ਸਦਾ ਦੁਖੁ ਹੈ ਨਿਤ ਨੀਰੁ ਵਿਰੋਲੈ ॥

ਦ੍ਵੈਤ ਮੈਂ ਤੌਂ ਸਦਾ ਦੁਖ ਕੀ ਹੀ ਪ੍ਰਾਪਤੀ ਹੈ ਨਿਤਯੰਪ੍ਰਤੀ ਜਲ ਕੋ ਹੀ ਰਿੜਕਤੇ ਹੈਂ ਭਾਵ ਸਕਾਮ ਕਰਮ ਕਰਤੇ ਹੈਂ॥

ਗੁਰਮੁਖਿ ਨਾਮੁ ਧਿਆਈਐ ਮਥਿ ਤਤੁ ਕਢੋਲੈ ॥

ਗੁਰੋਂ ਦ੍ਵਾਰੇ ਨਾਮ ਕੋ ਧਿਆਵਨਾ ਕਰੀਏ ਜਿਨੋਂ ਨੇ ਧਿਆਇਆ ਹੈ ਸੋ ਸਾਸਤ੍ਰਾਂ ਕੋ ਮਥ ਕਰ ਤੱਤ ਕੋ ਨਿਕਾਲਤੇ ਹੈਂ॥

ਅੰਤਰਿ ਪਰਗਾਸੁ ਘਟਿ ਚਾਨਣਾ ਹਰਿ ਲਧਾ ਟੋਲੈ ॥

ਜਬ ਗੁਰੋਂ ਕੇ ਸਬਦ ਕਾ ਘਟ ਕੇ ਅੰਤਰ ਚਾਨਣਾ ਹੋਇਆ ਤਬ ਹੇ ਪ੍ਰਕਾਸ਼ ਰੂਪ ਹਰੀ ਤੁਝਕੋ ਢੂੰਢਕੇ (ਲਧਾ) ਲਭਾ ਹੈ ਭਾਵ ਪ੍ਰਾਪਤਿ ਹੂਆ ਹੈ॥

ਆਪੇ ਭਰਮਿ ਭੁਲਾਇਦਾ ਕਿਛੁ ਕਹਣੁ ਨ ਜਾਈ ॥੧੭॥

ਆਪ ਹੀ ਜੀਵੋਂ ਕੋ ਕਰਮਾਨੁਸਾਰ ਭਰਮ ਮੈਂ ਭੁਲਾਵਤਾ ਹੈ ਕਿਛੁ ਤੇਰੇ ਹੁਕਮ ਪਰ ਕਹਾ ਨਹੀਂ ਜਾਤਾ ਜੋ ਐਸੇ ਕਿਉਂ ਕਰਤਾ ਹੈਂ॥੧੭॥ ਖਾਨ ਪਾਨ ਕੀ ਚਿੰਤਾ ਨਿਵਾਰਨ ਕਰਤੇ ਹੁਏ ਕਹਿਤੇ ਹੈਂ॥

ਸਲੋਕ ਮਃ ੨ ॥

ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਭਾਈ ਚਿੰਤਾ ਤੁਮ ਨਾ ਕਰੋ ਤੁਮਾਰੀ ਚਿੰਤਾ ਤੋ ਤਿਸੀ ਕੋ (ਹੇਇ) ਹੈ॥

ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥

ਜੋ ਜਲ ਮੈਂ ਜੀਵ ਉਤਪਤ ਕੀਤੇ ਹੈਂ ਪਰਮੇਸਰ ਤਿਨੋਂ ਕੋ ਭੀ ਰੋਜੀ ਦੇਤਾ ਹੈ॥

ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ ॥

ਉਸ ਜਲ ਮੈਂ ਕੋਈ ਹਟੀ ਭੀ ਨਹੀਂ ਚਲਤੀ ਪੁਨਾ ਨਾ ਕੋਈ ਖੇਤੀ ਕਰਤਾ ਹੈ॥

ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ ॥

ਓਥੇ ਸੌਦਾ ਕਦਾਚਿਤ ਨਹੀਂ ਹੋਤਾ ਨਾ ਕੋਈ ਊਹਾਂ ਉਧਾਰ ਹੀ ਲੇਤਾ ਦੇਤਾ ਹੈ॥

ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ ॥

ਊਹਾਂ ਜੀਵੋਂ ਕਾ ਅਹਾਰ ਜੀਵ ਹੀ ਹੈਂ (ਖਾਣਾ) ਭੋਜਨ ਕਰਤੇ ਹੈਂ॥

ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ ॥

ਜੋ ਸਮੁੰਦ੍ਰੋਂ ਕੇ ਬੀਚ ਉਤਪਤ ਕੀਏ ਹੈਂ ਤਿਨੋਂ ਕੀ ਭੀ ਸਾਰ ਕਰਤਾ ਹੈ ਅਰਥਾਤ ਤਿਨ ਜੀਵੋਂ ਕੀ ਪਰਮੇਸਰ ਹੀ ਖਬਰ ਲੇਤਾ ਹੈ॥

ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਚਿੰਤਾ ਮਤ ਕਰੋ ਹੇ ਭਾਈ ਚਿੰਤਾ ਤਿਸ ਵਾਹਿਗੁਰੂ ਕੋ ਹੈ ਜਿਸਨੇ ਜੀਵ ਪੈਦਾ ਕੀਤੇ ਹੈਂ॥੧॥

ਮਃ ੧ ॥

ਨਾਨਕ ਇਹੁ ਜੀਉ ਮਛੁਲੀ ਝੀਵਰੁ ਤ੍ਰਿਸਨਾ ਕਾਲੁ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਇਹ ਜੀਵ ਜੋ ਤ੍ਰਿਸ਼ਨਾ ਵਾਲਾ ਹੈ ਸੋ ਤੋ ਮਛੀ ਹੈ ਜੋ ਕਾਲ ਹੈ ਸੋ ਮਾਰਨੇ ਵਾਲਾ ਝੀਵਰ ਹੈ॥

ਮਨੂਆ ਅੰਧੁ ਨ ਚੇਤਈ ਪੜੈ ਅਚਿੰਤਾ ਜਾਲੁ ॥

ਏਹ ਜੀਵ ਅਗਜਾਨੀ ਨਹੀਂ ਚੇਤਦਾ ਇਸੀ ਤੇ ਅਚੇਤ ਹੀ ਮੌਤ ਕਾ ਸਮਾਂ ਰੂਪ ਜਾਲ ਆ ਪੜੇਗਾ॥

ਨਾਨਕ ਚਿਤੁ ਅਚੇਤੁ ਹੈ ਚਿੰਤਾ ਬਧਾ ਜਾਇ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਇਹ ਜੀਵ ਕਾ (ਚਿਤੁ) ਪਰਮਾਤਮਾ ਸੇ (ਅਚੇਤ) ਭੂਲ ਰਹਾ ਹੈ ਇਸੀ ਤੇ ਚਿੰਤਾ ਖਾਨ ਪਾਨ ਕੀ ਮੈਂ ਹੀ ਬੱਧਾ ਪਰਲੋਕ ਮੈਂ ਚਲਾ ਜਾਵੇਗਾ॥

ਨਦਰਿ ਕਰੇ ਜੇ ਆਪਣੀ ਤਾ ਆਪੇ ਲਏ ਮਿਲਾਇ ॥੨॥

ਜੇ ਆਪਨੀ ਕ੍ਰਿਪਾ ਦ੍ਰਿਸਟ ਕਰੇ ਤੌ ਵਾਹਿਗੁਰੂ ਅਪਨੇ ਮੈਂ ਮਿਲਾਇ ਲੇਤਾ ਹੈ॥੨॥

ਪਉੜੀ ॥

ਸੇ ਜਨ ਸਾਚੇ ਸਦਾ ਸਦਾ ਜਿਨੀ ਹਰਿ ਰਸੁ ਪੀਤਾ ॥

ਹੇ ਹਰੀ ਜਿਨੋਂ ਨੇ ਤੇਰੇ ਨਾਮ ਰਸ ਕੋ ਪੀਆ ਹੈ ਸੋ ਪੁਰਸ ਸਦਾ ਸਦਾ ਸਚੇ ਹੈਂ॥

ਗੁਰਮੁਖਿ ਸਚਾ ਮਨਿ ਵਸੈ ਸਚੁ ਸਉਦਾ ਕੀਤਾ ॥

ਹੇ (ਸਚਾ) ਵਾਹਿਗੁਰੂ ਤੂੰ ਗੁਰੋਂ ਦੁਆਰੇ ਜਿਨਕੇ ਮਨ ਮੈਂ ਵਸਤਾ ਹੈਂ ਤਿਨੋਂ ਨੇ ਤੇਰੇ ਸਚ ਨਾਮ ਕਾ ਸੌਦਾ ਕੀਆ ਹੈ॥

ਸਭੁ ਕਿਛੁ ਘਰ ਹੀ ਮਾਹਿ ਹੈ ਵਡਭਾਗੀ ਲੀਤਾ ॥

ਸਭ ਕਿਛ ਭਾਵ ਗੁਨ ਅਰ ਪਰਮੇਸ੍ਵਰ ਘਰ ਰਿਦੇ ਮੈਂ ਹੀ ਵਡਭਾਗੀਓਂ ਨੇ ਲੀਆ ਹੈ॥

ਅੰਤਰਿ ਤ੍ਰਿਸਨਾ ਮਰਿ ਗਈ ਹਰਿ ਗੁਣ ਗਾਵੀਤਾ ॥

ਜਿਸਕੇ ਅੰਤਸਕਰਨ ਤੇ ਬਿਸਿਓਂ ਕੀ ਤ੍ਰਿਸਨਾ ਮਰ ਗਈ ਹੈ ਔ ਹੇ ਹਰੀ ਤੇਰੇ ਗੁਨੋਂ ਕੌ ਗਾਵਤੇ ਹੈਂ॥

ਆਪੇ ਮੇਲਿ ਮਿਲਾਇਅਨੁ ਆਪੇ ਦੇਇ ਬੁਝਾਈ ॥੧੮॥

ਤਿਨ ਕੋ ਅਪਨੇ ਮੇਲ ਸਤਸੰਗ ਮੈਂ ਮਿਲਾਇਆ ਹੈ ਅਰ ਆਪ ਹੀ ਤਿਨੋਂ ਕੋ ਬੂਝ ਬੁਝਾਇ ਦੇਤਾ ਹੈ॥੧੮॥

ਸਲੋਕ ਮਃ ੧ ॥

ਵੇਲਿ ਪਿੰਞਾਇਆ ਕਤਿ ਵੁਣਾਇਆ ॥

ਜੀਵ ਈਸ ਕੀ ਅਭੇਦਤਾ ਮੈਂ ਅੰਤ੍ਰੀਵ ਸਾਧਨੋਂ ਕੋ ਬਤ੍ਰ ਕੇ ਦ੍ਰਿਸਟਾਂਤ ਕਰ ਕਹਿਤੇ ਹੈਂ ਬਾਹਰ ਅਰਥਾਤ ਤੌ ਸਪਸਟ ਹੈਂ ਅੰਤ੍ਰੀਵ ਐਸੇ ਹੈਂ (ਵੇਲਿ) ਪਹਿਲੇ ਵੈਰਾਗ ਧਾਰਾ (ਪਿਞਾਇਆ) ਪੁਨਾ ਵਿਵੇਕ ਹੂਆ ਔ (ਕਤਿ) ਖਟ ਸੰਪਤੀ ਹੂਈ (ਵੁਣਾਇਆ) ਜੋ ਮੋਖ ਇਛਾ ਹੂਈ॥

ਕਟਿ ਕੁਟਿ ਕਰਿ ਖੁੰਬਿ ਚੜਾਇਆ ॥

ਜੋ ਪਰਮਾਣ ਗਤ ਸੰਸਾ ਥਾ ਸੋ ਸਰਵਣ ਕਰਕੇ ਕਟ ਦੀਆ ਹੈ ਕਜਾ ਜੋ ਸਤ ਸ਼ਾਸਤ੍ਰ ਹੈਂ ਸੋ ਬ੍ਰਹਮ ਕਾ ਪ੍ਰਤਿਪਾਦਿਕ ਹੈ ਵਾ ਅੰਨਜ ਵਸਤੂ ਕਾ ਪ੍ਰਤਿਪਾਦਿਕ ਹੈ ਪ੍ਰਮੇਜਗਤ ਸੰਸਾ ਜੋ ਥਾ ਸੋ ਮਨਨ ਕਰ ਕੁਟ ਦੀਆ ਕਜਾ ਮੈਂ ਬ੍ਰਹਮ ਰੂਪ ਹੂੰ ਕਿ ਭਿੰਨ ਹੂੰ ਤਬ ਯਹਿ ਸ਼ੰਕਾ ਮਿਟੀ ਖੁੰਬ ਚੜਾਇਆ ਜੈਸੇ ਬਸਤ੍ਰੋਂ ਕੋ ਖੁੰਬ ਪਰ ਚੜਾਇ ਕਰ ਮੈਲ ਦੂਰ ਕਰੀਤੀ ਹੈ ਤੈਸੇ ਨਿਧਜਾਸਨ ਕਰਕੇ ਵਿਪਰਜੇ ਰੂਪ ਮੈਲ ਕੋ ਦੂਰ ਕੀਆ ਅਰਥਾਤ ਦੇਹ ਅਭਿਮਾਂਨ ਦੂਰ ਕੀਆ ਔ ਆਤਮ ਸਰੂਪ ਕੋ ਨਿਸਚੇ ਕੀਆ ਜੋ ਮੈਂ ਤੀਨ ਉਪਾਧ ਤੇ ਜੁਦਾ ਹੂੰ॥

ਲੋਹਾ ਵਢੇ ਦਰਜੀ ਪਾੜੇ ਸੂਈ ਧਾਗਾ ਸੀਵੈ ॥

ਲੋਹਤ ਵਰਣ ਰਜੋ ਗੁਣੋ ਵਾ ਆਸੁਰੀ ਸੰਪਤੀ ਲੋਭਾਦ ਬਿਕਾਰੋਂ ਕੋ ਵਢਿਆ (ਦਰ) ਅੰਦਰ ਜੋ (ਜੀ) ਜੀਉ ਭਾਵ ਹੈ ਤਿਸ ਕੋ ਫਾੜ ਦੀਆ (ਸੂਈ) ਬ੍ਰਹਮਾਕਾਰ ਬ੍ਰਿਤੀ ਵਿਚਾਰ ਰੂਪ ਤਾਗੇ ਕਰਕੇ (ਸੀਵੇ) ਬ੍ਰਹਮ ਕੇ ਸਾਥ ਆਤਮਾਂ ਕੀ ਲਖਣਾ ਬ੍ਰਿਤੀ ਕਰਕੇ ਅਭੇਦਤਾ ਕਰੀ ਹੈ॥

ਇਉ ਪਤਿ ਪਾਟੀ ਸਿਫਤੀ ਸੀਪੈ ਨਾਨਕ ਜੀਵਤ ਜੀਵੈ ॥

ਪਤੀ ਸੇ ਭਿੰਨਤਾ ਹੋਈ ਹੋਈ ਇਉਂ ਪੂਰਬੋਕਤਿ ਪ੍ਰਕਾਰ ਸੇ ਸਿਫਤੀ ਨਾਲ ਸੀਵੀਤੀ ਹੈ ਅਰਥਾਤ ਅਭੇਦਤਾ ਹੋਤੀ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਜੀਵਤ ਰੂਪ ਵਾਹਿਗੁਰੂ ਕੋ ਪਾਇ ਕਰ ਫੇਰ ਜੀਵਤਾ ਹੀ ਰਹਿਤਾ ਹੈ॥

ਹੋਇ ਪੁਰਾਣਾ ਕਪੜੁ ਪਾਟੈ ਸੂਈ ਧਾਗਾ ਗੰਢੈ ॥

ਔਰ ਕਪੜਾ ਹੈ ਸੋ ਪੁਰਾਨਾ ਹੋ ਕਰ ਫਟ ਜਾਤਾ ਹੈ ਔਰ ਫੇਰ ਸੂਈ ਤਾਗਾ ਤਿਸ ਕੋ ਗੰਢਤਾ ਹੈ॥

ਮਾਹੁ ਪਖੁ ਕਿਹੁ ਚਲੈ ਨਾਹੀ ਘੜੀ ਮੁਹਤੁ ਕਿਛੁ ਹੰਢੈ ॥

ਪਰੰਤੂ ਵਹੁ ਬਸਤ੍ਰ ਜੋ ਪੁਰਾਨੇ ਹੋਨੇ ਸੇ ਗੰਢਾ ਗਿਆ ਹੈ ਮਹੀਨਾ ਪੰਦ੍ਰਾਂ ਦਿਨ ਤੋ ਚਲਤਾ ਨਹੀਂ ਘੜੀ ਆਧੀ ਘੜੀ ਥੋੜਾ ਸਾ (ਹੰਢੈ) ਕਾਰਜ ਦੇਤਾ ਹੈ॥

ਪੰਨਾ ੯੫੬

ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ ॥

ਪਰੰਤੂ ਜੋ (ਸਚੁ) ਸਤ ਵਸਤੂ ਕੀ ਪ੍ਰਾਪਤੀ ਰੂਪ ਬਸਤ੍ਰ ਹੈ ਸੋ ਨਾ ਕਬੀ ਪੁਰਾਨਾ ਹੋਤਾ ਹੈ ਔਰ ਵਹੁ ਐਸੀ ਅਭੇਦਤਾ ਰੂਪ ਜੁਗਤੀਓਂ ਸੇ ਏਕ ਰੂਪ ਕੀਆ ਹੂਆ ਕਬੀ ਫਟਤਾ ਨਹੀਂ ਹੈ ਭਾਵ ਭਿੰਨ ਨਹੀਂ ਹੋਤਾ ਹੈ ਯਦਿ ਦ੍ਰਿਸ਼ਟਾਂਤ ਵਿਤ੍ਰੇਕ ਅੰਸ ਪਰ ਹੈ ਔਰ ਸਰਬ ਅਨ੍ਹੈ ਪਰ ਹੈ॥

ਨਾਨਕ ਸਾਹਿਬੁ ਸਚੋ ਸਚਾ ਤਿਚਰੁ ਜਾਪੀ ਜਾਪੈ ॥੧॥

ਸਿਧਾਂਤ ਸ੍ਰੀ ਗੁਰੂ ਜੀ ਕਹਿਤੇ ਹੈਂ॥ ਜਬ ਤਕ ਜੀਵੀਏ ਤਬ ਤਕ (ਸਚੋ) ਨਿਸਚੈ ਕਰਕੇ ਸਚੇ ਸਾਹਿਬ ਕਾ ਨਾਮ ਹੀ ਜਪਤੇ ਰਹੀਏ॥੧॥ ਸ੍ਰੀ ਗੁਰੂ ਜੀ ਸੇਖ ਬ੍ਰਹਮ ਕੇ ਪਾਸ ਗਏ ਤਬ ਸੇਖ ਜੀ ਮਹਿਮਾਨੀ ਕੇ ਵਾਸਤੇ ਬਕਰਾ ਲੈ ਆਏ ਅਰ ਹਲਾਲ ਖਾਣੇ ਦਾ ਵਿਧਾਨ ਕੀਆ ਤਬ ਸ੍ਰੀ ਗੁਰੂ ਜੀ ਜੀਵ ਰੂਪ ਬਕਰੇ ਕੇ ਕੁਹਣੇ ਕੇ ਪਰਕਾਰ ਕਰ ਉਪਦੇਸ ਕਰਤੇ ਹੈਂ॥

ਮਃ ੧ ॥

ਸਚ ਕੀ ਕਾਤੀ ਸਚੁ ਸਭੁ ਸਾਰੁ ॥
ਘਾੜਤ ਤਿਸ ਕੀ ਅਪਰ ਅਪਾਰ ॥

ਹੇ ਸੇਖ (ਸਚੁ) ਨਿਸਚੇ ਕਰਕੇ ਸਰਬ ਮੈਂ ਸਚ ਰੂਪ ਪਰਮੇਸ੍ਵਰ ਕੋ (ਸਾਰ) ਸਮਾਲਣ ਰੂਪ ਸਾਰ ਕੀ (ਕਾਤੀ) ਕਰਦ ਹਮਨੇ ਕਰੀ ਹੈ ਔ ਘਾੜਤ (ਤਿਸਕੀ) ਪ੍ਰਮੇਸਰ ਕੋ ਬੇਅੰਤ ਜਾਨਨਾ ਵਾ ਅਤਜੰਤ ਦਿਲ ਕੀ ਸਫਾਈ ਹੈ॥

ਸਬਦੇ ਸਾਣ ਰਖਾਈ ਲਾਇ ॥
ਗੁਣ ਕੀ ਥੇਕੈ ਵਿਚਿ ਸਮਾਇ ॥

ਗੁਰੂ ਜੀ ਕਾ ਉਪਦੇਸ ਰੂਪ ਜੋ ਸਾਣ ਹੈ ਤਿਸ ਪਰ ਲਗਾਇ ਰਖੀ ਹੈ ਗੁਣੋਂ ਰੂਪ (ਥੇਕੈ) ਮਿਆਨ ਮੈਂ ਸਮਾਵਤੀ ਹੈ ਭਾਵ ਗੁਣੋਂ ਵਾਲੇ ਰਿਦੇ ਮੈਂ ਨਿਸਚਾ ਹੋਤਾ ਹੈ॥

ਤਿਸ ਦਾ ਕੁਠਾ ਹੋਵੈ ਸੇਖੁ ॥
ਲੋਹੂ ਲਬੁ ਨਿਕਥਾ ਵੇਖੁ ॥

ਹੇ ਸੇਖ ਜੇ ਤਿਸ ਕਾਤੀ ਕਾ ਕੁਠਾ ਹੂਆ ਜੀਵ ਰੂਪ ਬਕਰਾ ਹੋਵੇ ਤਉ ਲਬ ਰੂਪ ਲਹੂ ਤੂੰ (ਨਿਕਥਾ) ਨਿਕਲਿਆ ਹੀ ਵੇਖ॥

ਹੋਇ ਹਲਾਲੁ ਲਗੈ ਹਕਿ ਜਾਇ ॥
ਨਾਨਕ ਦਰਿ ਦੀਦਾਰਿ ਸਮਾਇ ॥੨॥

(ਹਕਿ) ਸਚ ਰੂਪ ਪਰਮੇਸ੍ਵਰ ਮੈਂ ਜਾਇ ਲਾਗਤਾ ਹੈ ਜੇ ਇਸ ਪਰਕਾਰ ਜੀਵ ਹਲਾਲ ਹੋਵੈ ਭਾਵ ਪੂਰਬੋਕਤ ਪ੍ਰਕਾਰ ਸਾਧਨ ਸਪੰਨ ਹੋਇ ਤੌਂ ਸ੍ਰੀ ਗੁਰੂ ਜੀ ਕਹਿਤੇ ਹੈਂ (ਦਰਿ) ਸਰੂਪ ਕੇ ਬੀਚ ਸਮਾਇ ਜਾਤਾ ਹੈ ਭਾਵ ਵਹੁ ਅਭੇਦ ਹੋ ਜਾਤਾ ਹੈ॥੨॥

ਮਃ ੧ ॥

ਕਮਰਿ ਕਟਾਰਾ ਬੰਕੁੜਾ ਬੰਕੇ ਕਾ ਅਸਵਾਰੁ ॥

ਏਕ ਕੋਈ ਸੁੰਦਰ ਜੁਆਨ ਸੁੰਦਰ ਘੋੜੇ ਪਰ ਅਸਵਾਰ ਹੂਆ ਕਮਰ ਮੈਂ ਕਟਾਰ ਸ਼ਸਤ੍ਰ ਬਾਂਧੇ ਹੁਏ ਜਾਤਾ ਥਾ ਚਲੇ ਜਾਤੇ ਹੰਕਾਰੀ ਨੇ ਰਸਤੇ ਚਲਤੇ ਭਾਈ ਮਰਦਾਨੇ ਕੋ ਰਕਾਬ ਮਾਰੀ ਮਰਦਾਨੇ ਨੇ ਦੁਖੀ ਹੋ ਕਰ ਗੁਰੂ ਜੀ ਪਾਸ ਪੁਕਾਰ ਕਰੀ ਗੁਰੂ ਜੀ ਨੇ ਸਲੋਕ ਉਚਾਰਾ ਇਤਨੇਂ ਮੈਂ ਥੋੜੀ ਦੂਰ ਤਕ ਜਾਕਰ ਘੋੜਾ ਸਿਰ ਪਰਨੇ ਗਿਰ ਕਰ ਮਰ ਗਿਆ ਕਾਠੀ ਸਿਰ ਪਰ ਉਠਾ ਕਰ ਚਲਤਾ ਭਯਾ ਵਾਹਿਜ ਪਰਸਿਧ ਹੈ ਦੂਸਰਾ ਅੰਤ੍ਰੀਵ ਕਥਨ ਕਰਤੇ ਹੈਂ ਸੁੰਦਰ ਸਰੀਰ ਕਾ ਅਸਵਾਰ ਹੋ ਰਹਾ ਹੈ ਸ਼ਾਸਤ੍ਰ ਕਾ ਗਯਾਨ ਰੂਪ ਸੁੰਦਰ ਕਟਾਰਾ (ਕਮਰ) ਬੁਧੀ ਮੈਂ ਬਾਂਧਾ ਹੂਆ ਹੈ॥

ਗਰਬੁ ਨ ਕੀਜੈ ਨਾਨਕਾ ਮਤੁ ਸਿਰਿ ਆਵੈ ਭਾਰੁ ॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਭਾਈ ਗਰਬ ਨਾ ਕਰਨਾ ਚਾਹੀਏ ਕਿਉਂਕਿ ਕਯਾ ਜਾਣੀਏ ਗਰਬ ਕਰਕੇ ਸਿਰ ਭਾਰ ਭਾਵ ਗਰਭ ਮੈਂ ਆਵਣਾ ਪੜੇ॥੩॥

ਪਉੜੀ ॥

ਸੋ ਸਤਸੰਗਤਿ ਸਬਦਿ ਮਿਲੈ ਜੋ ਗੁਰਮੁਖਿ ਚਲੈ ॥

ਜੋ ਗੁਰਮੁਖ ਹੋ ਕਰ ਚਲੇ ਹੈਂ ਸੋ ਸਤਸੰਗ ਦਵਾਰੇ ਬ੍ਰਹਮ ਮੈਂ ਮਿਲੇ ਹੈਂ॥

ਸਚੁ ਧਿਆਇਨਿ ਸੇ ਸਚੇ ਜਿਨ ਹਰਿ ਖਰਚੁ ਧਨੁ ਪਲੈ ॥

ਜਿਨਕੇ (ਪਲੈ) ਰਿਦੇ ਮੈਂ ਹਰਿ ਧਨ ਕਾ ਹੀ ਖਰਚ ਹੈ ਜੋ ਸਚ ਕੋ ਧਿਆਵਤੇ ਹੈਂ ਸੋ ਸਚੇ ਹੈਂ॥

ਭਗਤ ਸੋਹਨਿ ਗੁਣ ਗਾਵਦੇ ਗੁਰਮਤਿ ਅਚਲੈ ॥

ਜੋ ਭਗਤ ਗੁਰੋਂ ਕੀ ਮਤ ਕਰ ਅਚੱਲ ਹੁਏ ਹੈਂ ਔ ਗੁਣ ਗਾਵਤੇ ਸੁਭਾਇਮਾਨ ਹੁਏ ਹੈਂ॥

ਰਤਨ ਬੀਚਾਰੁ ਮਨਿ ਵਸਿਆ ਗੁਰ ਕੈ ਸਬਦਿ ਭਲੈ ॥

ਗੁਰੋਂ ਕੇ ਭਲੇ ਉਪਦੇਸ ਕਰਕੇ ਤਿਨ ਕੇ ਮਨ ਮੈਂ ਵੀਚਾਰ ਰੂਪ ਰਤਨ ਵਸਿਆ ਹੈ ਔਰੁ ਪਰਮੇਸਰ ਪਾਸ ਐਸੇ ਬੇਨਤੀ ਕਰਤੇ ਹੈਂ॥

ਆਪੇ ਮੇਲਿ ਮਿਲਾਇਦਾ ਆਪੇ ਦੇਇ ਵਡਿਆਈ ॥੧੯॥

ਹੇ ਪ੍ਰਮੇਸਰ ਆਪਣੇ ਮੇਲ ਮੈਂ ਆਪ ਹੀ ਮਿਲਾਉਤਾ ਹੈ ਔ ਆਪ ਹੀ ਤੂੰ ਵਡਿਆਈ ਦੇਤਾ ਹੈਂ॥੧੯॥

ਸਲੋਕ ਮਃ ੩ ॥

ਆਸਾ ਅੰਦਰਿ ਸਭੁ ਕੋ ਕੋਇ ਨਿਰਾਸਾ ਹੋਇ ॥

ਆਸਾ ਕੇ ਅੰਦਰ ਸਭ ਕੋਈ ਹੈ ਕੋਈ ਗੁਰਮੁਖ ਨਿਰਾਸਾ ਹੋਤਾ ਹੈ॥

ਨਾਨਕ ਜੋ ਮਰਿ ਜੀਵਿਆ ਸਹਿਲਾ ਆਇਆ ਸੋਇ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਜੀਵ ਭਾਵ ਸੇ ਮਰਾ ਹੈ ਔਰੁ ਪਰਮੇਸਰ ਰੂਪ ਹੋ ਕਰ ਜੀਵਿਆ ਹੈ (ਸੋਇ) ਤਿਸ ਕਾ ਹੀ ਆਇਆ ਸਫਲ ਹੈ॥੧॥

ਮਃ ੩ ॥

ਨਾ ਕਿਛੁ ਆਸਾ ਹਥਿ ਹੈ ਕੇਉ ਨਿਰਾਸਾ ਹੋਇ ॥

ਕੁਛ ਆਸਾ ਕੇ ਹੱਥ ਭੀ ਨਹੀਂ ਹੈ ਔਰੁ ਜੀਉ (ਕੇਉ ਨਿਰਾਸਾ) ਆਸਾ ਤੇ ਰਹਤ ਕੈਸੇ ਹੋਵੈ ਭਾਵ ਵਡੀ ਨਹੀਂ ਜਾਤੀ ਹੈ॥

ਕਿਆ ਕਰੇ ਏਹ ਬਪੁੜੀ ਜਾਂ ਭੁੋਲਾਏ ਸੋਇ ॥੨॥

ਜਾ (ਸੋਇ) ਓਹੀ ਵਾਹਗੁਰੂ ਭੁਲਾਇ ਦੇਵੇ ਤੋ ਇਹੁ ਬੁਧੀ ਵਾ ਸ੍ਰਿਸ੍ਰੀ ਬਿਚਾਰੀ ਕਯਾ ਕਰ ਸਕਤੀ ਹੈ ਭਾਵ ਸਭ ਕੁਛ ਪਰਮੇਸਰ ਦੀ ਆਗਯਾ ਮੈਂ ਹੈ॥੨॥

ਪਉੜੀ ॥

ਧ੍ਰਿਗੁ ਜੀਵਣੁ ਸੰਸਾਰ ਸਚੇ ਨਾਮ ਬਿਨੁ ॥

ਸਚੇ ਨਾਮ ਬਿਨਾਂ ਸੰਸਾਰ ਮੈਂ ਜੀਵਣੇ ਕੋ ਧ੍ਰਿਗ ਹੈ॥

ਪ੍ਰਭੁ ਦਾਤਾ ਦਾਤਾਰ ਨਿਹਚਲੁ ਏਹੁ ਧਨੁ ॥

ਸਾਮ੍ਰਥ ਜੋ ਦਾਤਿਓਂ ਕਾ ਦਾਤਾ ਹੈ ਇਹੁ ਤਿਸ ਕਾ ਨਾਮੁ ਧਨੁ ਨਿਹਚਲ ਹੈ॥

ਸਾਸਿ ਸਾਸਿ ਆਰਾਧੇ ਨਿਰਮਲੁ ਸੋਇ ਜਨੁ ॥

ਤਿਸ ਨਾਮ ਕੋ ਜੋ ਸ੍ਵਾਸ ਸ੍ਵਾਸ ਅਰਾਧਤਾ ਹੈ ਸੋ ਜਨ ਨਿਰਮਲ ਹੈ॥

ਅੰਤਰਜਾਮੀ ਅਗਮੁ ਰਸਨਾ ਏਕੁ ਭਨੁ ॥

ਅੰਤਰਜਾਮੀ ਜੋ ਪਾਵਣਾ ਕਠਨ ਹੈ ਤਿਸੀ ਏਕ ਕੇ ਨਾਮ ਕੋ ਰਸਨਾ ਸੇ (ਭਨੁ) ਉਚਾਰੁ॥

ਰਵਿ ਰਹਿਆ ਸਰਬਤਿ ਨਾਨਕੁ ਬਲਿ ਜਾਈ ॥੨੦॥

ਤੂੰ ਸਾਰੇ ਹੀ ਰਮ ਰਹਾ ਹੈਂ ਇਸੀ ਤੇ ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਤੇਰੇ ਪਰ ਬਲਿਹਾਰ ਜਾਤਾ ਹੂੰ॥੨੦॥

ਸਲੋਕੁ ਮਃ ੧ ॥

ਸਰਵਰ ਹੰਸ ਧੁਰੇ ਹੀ ਮੇਲਾ ਖਸਮੈ ਏਵੈ ਭਾਣਾ ॥

ਸਰਵਰ ਰੂਪ ਜੋ ਸਤਸੰਗ ਹੈ ਜਗਜਾਸੂ ਰੂਪ ਹੰਸ ਕਾ ਆਦ ਸੇ ਹੀ ਮੇਲਾ ਹੈ ਵਾਹਿਗੁਰੂ ਕੋ (ਏਵੈ) ਇਸ ਪ੍ਰਕਾਰ ਭਾਯਾ ਹੈ॥

ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ ॥

ਸਤਸੰਗ ਰੂਪ ਸਰੋਵਰ ਕੇ ਅੰਤਰ ਹੀਰਾ ਮੋਤੀ ਰੂਪ ਗਯਾਨ ਵੈਰਾਗ ਹੈ ਸੋਈ ਜਗਜਾਸੂ ਰੂਪ ਹੰਸਾਂ ਕਾ ਖਾਣਾ ਹੈ ਭਾਵ ਉਸਕੋ ਧਾਰਤੇ ਹੈਂ॥

ਬਗੁਲਾ ਕਾਗੁ ਨ ਰਹਈ ਸਰਵਰਿ ਜੇ ਹੋਵੈ ਅਤਿ ਸਿਆਣਾ ॥

ਜੋ ਅਤਯੰਤ ਸਯਾਣਾ ਭੀ ਹੋਵੈ ਤੋ ਭੀ ਦੰਭੀ ਰੂਪ ਬਗੁਲਾ ਔ ਪਾਪੀ ਰੂਪ ਕਾਉਂ ਸਤਸੰਗ ਸਰੋਵਰ ਮੈਂ ਨਹੀਂ ਰਹਿਤਾ ਹੈ॥

ਓਨਾ ਰਿਜਕੁ ਨ ਪਇਓ ਓਥੈ ਓਨ੍ਾ ਹੋਰੋ ਖਾਣਾ ॥

ਉਨਕਾ ਰਿਜਕ ਓਥੇ ਵਾਹਿਗੁਰੂ ਨੇ ਨਹੀਂ ਪਾਇਆ ਕਿਉਂਕਿ ਉਨ ਕਾ ਤੋ ਔਰ ਹੀ ਮਾਣਾ ਹੈ ਭਾਵ ਵਿਖੇ ਖਾਣਾ ਹੈ ਸੋ ਮਿਲਤਾ ਨਹੀਂ॥

ਸਚਿ ਕਮਾਣੈ ਸਚੋ ਪਾਈਐ ਕੂੜੈ ਕੂੜਾ ਮਾਣਾ ॥

ਜੋ ਸਚ ਨਾਮ ਕੋ ਕਮਾਵਤੇ ਹੈਂ ਸੋ ਸਚ ਸਰੂਪ ਵਾਹਿਗੁਰੂ ਕੋ ਪਾਵਤੇ ਹੈਂ ਝੂਠਿਓਂ ਕਾ ਤੌ ਝੂਠਾ ਹੀ ਮਾਣ ਹੈ॥

ਨਾਨਕ ਤਿਨ ਕੌ ਸਤਿਗੁਰੁ ਮਿਲਿਆ ਜਿਨਾ ਧੁਰੇ ਪੈਯਾ ਪਰਵਾਣਾ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਨੋਂ ਕੇ ਸਤਿਗੁਰੂ ਮਿਲਿਆ ਹੈ ਜਿਨਕੇ ਮਸਤਕ ਪਰ ਧੁਰੋਂ ਹੀ (ਪਰਵਾਣਾ) ਲੇਖ ਪੜਾ ਹੈ॥੧॥

ਮਃ ੧ ॥

ਸਾਹਿਬੁ ਮੇਰਾ ਉਜਲਾ ਜੇ ਕੋ ਚਿਤਿ ਕਰੇਇ ॥

ਸਾਹਿਬ ਮੇਰਾ ਉਜਲ ਸਰੂਪ ਹੈ ਜੇ ਕੋਈ ਤਿਸ ਕੋ ਯਾਦ ਕਰੇ ਵਹੁ ਭੀ ਉਜਲਾ ਹੋ ਜਾਤਾ ਹੈ॥

ਨਾਨਕ ਸੋਈ ਸੇਵੀਐ ਸਦਾ ਸਦਾ ਜੋ ਦੇਇ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੋ ਸੇਵਣਾ ਚਾਹੀਤਾ ਹੈ ਜੋ ਸਦਾ ਸਦਾ ਖਾਨ ਪਹਿਰਾਨ ਆਦਿ ਦੇਤਾ ਹੈ॥

ਨਾਨਕ ਸੋਈ ਸੇਵੀਐ ਜਿਤੁ ਸੇਵਿਐ ਦੁਖੁ ਜਾਇ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੋ ਸੇਵੀਏ ਹੇ ਭਾਈ ਜਿਸਕੇ ਸੇਵਣੇ ਤੇ ਅਗਜਾਨ ਦੁਖ ਚਲਾ ਜਾਇ॥

ਅਵਗੁਣ ਵੰਞਨਿ ਗੁਣ ਰਵਹਿ ਮਨਿ ਸੁਖੁ ਵਸੈ ਆਇ ॥੨॥

ਜਿਸ ਕਰ ਔਗਣ ਚਲੇ ਜਾਵੇਂ ਔ ਗਣ (ਰਵਹਿ) ਮਿਲ ਜਾਏ ਵਾ ਉਚਾਰਨ ਕਰੈ ਪੁਨਾ ਮਨ ਮੇਂ ਸੁਖ ਆਇ ਵਸੇ॥੨॥

ਪਉੜੀ ॥

ਆਪੇ ਆਪਿ ਵਰਤਦਾ ਆਪਿ ਤਾੜੀ ਲਾਈਅਨੁ ॥

ਸੰਸਾਰ ਮੈਂ ਆਪ ਹੀ ਆਪ ਵਰਤਤਾ ਹੈ ਔ ਆਪ ਹੀ (ਤਾੜੀ) ਸਮਾਧੀ ਲਾਈ ਹੈ॥

ਆਪੇ ਹੀ ਉਪਦੇਸਦਾ ਗੁਰਮੁਖਿ ਪਤੀਆਈਅਨੁ ॥

ਆਪਹੀ ਗੁਰੂ ਰੂਪ ਹੋਇਕੈ ਉਪਦੇਸ ਕਰਤਾ ਹੈ ਆਪ ਹੀ ਗੁਰੋਂ ਦ੍ਵਾਰਾ ਜਗਜਾਸੂ ਰੂਪ ਹੋ ਕਰ ਪਤਿਆਉਤਾ ਹੈ ਭਾਵ ਪ੍ਰਤੀਤ ਕਰਤਾ ਹੈ॥

ਇਕਿ ਆਪੇ ਉਝੜਿ ਪਾਇਅਨੁ ਇਕਿ ਭਗਤੀ ਲਾਇਅਨੁ ॥

ਇਕ ਮਨਮੁਖ ਆਪ ਹੀ ਉਝੜ ਰੂਪ ਕੁਸੰਗ ਮੈਂ ਪਾਏ ਹੈਂ ਏਕ ਗੁਰਮੁਖ ਭਗਤੀ ਮੈਂ ਲਾਏ ਹਨ॥

ਜਿਸੁ ਆਪਿ ਬੁਝਾਏ ਸੋ ਬੁਝਸੀ ਆਪੇ ਨਾਇ ਲਾਈਅਨੁ ॥

ਜਿਸਕੋ ਆਪ ਸਮਝਾਵਤਾ ਹੈ ਸੋਈ ਤੀਨੋਂ ਕਾਲੋਂ ਮੈਂ ਸਮਝਤਾ ਹੈ ਔ ਆਪੇ ਹੀ ਭਗਤੋਂ ਕੋ ਨਾਮ ਮੈਂ ਲਾਵਤਾ ਹੈ॥

ਨਾਨਕ ਨਾਮੁ ਧਿਆਈਐ ਸਚੀ ਵਡਿਆਈ ॥੨੧॥੧॥ ਸੁਧੁ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਏਹੋ ਸਚੀ ਵਡਿਆਈ ਦੀਜੀਏ ਜੋ ਤੇਰਾ ਨਾਮ ਸਦਾ ਧਿਆਈਏ॥੨੧॥੧॥ ਸੁਧੁ॥

ਵਾਹ ਵਾਹ ਸਚੇ ਪਾਤਸਾਹ॥

ਇਹੁ ਤੁਕ ਸਭ ਪੌੜੀ ਕੇ ਅੰਤ ਜੋੜ ਲੈਣੀ ਸਭ ਪਉੜੀਓਂ ਕੀ ਪੰਜਮੀ ਤੁਕ ਕਾ ਪਦੰਤ ਇਸ ਤੁਕ ਸਾਥ ਮਿਲਤਾ ਹੈ॥ ਸਤਿਗੁਰੋਂ ਕੀ ਮਹਿਮਾਂ ਉਚਾਰਨ ਕਰਤੇ ਹੈਂ॥

ਪੰਨਾ ੯੫੭

## ਰਾਮਕਲੀ ਕੀ ਵਾਰ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਸਲੋਕ ਮਃ ੫ ॥

ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥
ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥

ਬੇਦਾਦਿਕੋਂ ਦੁਆਰੇ ਜੈਸਾ ਸਤਿਗੁਰੂ ਸੁਣੀਤਾ ਥਾ ਤੈਸਾ ਹੀ ਮੈਨੇ ਦੇਖਾ ਹੈ ਪ੍ਰਭੂ ਕੇ ਸਾਥ ਵਿਛੜਿਆਂ ਹੋਇਆਂ ਜੀਵਾਂ ਕੋ ਮੇਲਤਾ ਹੈ ਹਰੀ ਕੀ ਦਰਗਾਹਿ ਕਾ ਸਤਿਗੁਰੂ ਵਕੀਲ ਹੈ॥

ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ ॥
ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ ਧੁਰੇ ਪਇਆ ਸੰਜੋਗੁ ॥੧॥

ਹਰੀ ਨਾਮ ਮੰਤ੍ਰ ਕੋ ਦ੍ਰਿੜ ਕਰਤਾ ਹੈ ਅਰ ਹਉਮੈਂ ਆਦਿ ਰੋਗਾਂ ਕੋ ਕਟ ਦੇਤਾ ਹੈ ਸ੍ਰੀ ਗੁਰੂ ਜੀ ਕਰਤੇ ਹੈਂ ਸਤਿਗੁਰੂ ਤਿਨਾਂ ਜਗਜਾਸੂਆਂ ਕੋ ਵਾਹਿਗੁਰੂ ਨੇ ਮਿਲਾਇਆ ਹੈ ਜਿਨ ਕੋ ਧੁਰੋਂ ਹੀ ਸੰਜੋਗ ਕਾ ਕਰਮ ਪੜਾ ਹੈ॥੧॥

ਮਃ ੫ ॥

ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ ॥
ਗੁਰਿ ਪੂਰੈ ਦੇਖਾਲਿਆ ਵਿਣੁ ਨਾਵੈ ਸਭ ਬਾਦਿ ॥

ਜੋ ਇਕ ਪਰਮੇਸ੍ਵਰ ਮਿਤ੍ਰ ਹੋਵੇ ਤਾਂ ਸਭ ਮਿਤ੍ਰ ਹੈਂ ਜੇ ਇਕ ਪਰਮੇਸ੍ਵਰ ਵੈਰੀ ਹੋਵੈ ਤੌ ਸਭ ਵਾਦ ਹੀ ਕਹਤੇ ਹੈਂ ਪੂਰੇ ਗੁਰੋਂ ਨੇ ਵੇਖਾਲਿਆ ਹੈ ਬਿਨਾ ਨਾਮ ਤੋਂ ਸਭ ਕਰਮ ਬਿਅਰਥ ਹੈਂ॥

ਸਾਕਤ ਦੁਰਜਨ ਭਰਮਿਆ ਜੋ ਲਗੇ ਦੂਜੈ ਸਾਦਿ ॥
ਜਨ ਨਾਨਕਿ ਹਰਿ ਪ੍ਰਭੁ ਬੁਝਿਆ ਗੁਰ ਸਤਿਗੁਰ ਕੈ ਪਰਸਾਦਿ ॥੨॥

ਜੋ ਦੂਜੇ ਸ੍ਵਾਦ ਮੈਂ ਸਾਕਤ ਲਗੇ ਹੈਂ ਤਿਨੋਂ ਖੋਟੇ ਜਨੋਂ ਕਾ ਮਨ ਵਿਸਿਓਂ ਮੈਂ ਭਰਮਿਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨ ਜਨੋਂ ਨੇ ਹਰੀ ਸਾਮ੍ਰਥ ਕੋ ਜਾਨਿਆ ਹੈ (ਗੁਰੂ) ਪੂਜਯ ਜੋ ਸਤਿਗੁਰੂ ਹੈਂ ਤਿਨ ਕੀ ਕ੍ਰਿਪਾ ਸੇ ਹੀ ਜਾਣਿਆ ਹੈ॥੨॥

ਪਉੜੀ ॥

ਘਟਣਹਾਰੈ ਘਾਟੁ ਆਪੇ ਹੀ ਘਟਿਆ ॥
ਆਪੇ ਪੂਰਾ ਸਾਹੁ ਆਪੇ ਹੀ ਖਟਿਆ ॥

ਹੇ ਬਣਾਉਣ ਹਾਰੇ ਤੈਨੇ ਬਣਾਉ ਆਪੇ ਹੀ ਬਣਾਇਆ ਹੈ ਆਪ ਹੀ ਪੂਰਾ ਸਾਹੁ ਗੁਰੂ ਰੂਪ ਹੈਂ ਆਪੇ ਹੀ ਜਗਜਾਸੂ ਰੂਪ ਹੋਇਕੈ ਨਾਮ ਧਨ ਕੋ ਖਟਿਆ ਹੈ॥

ਆਪੇ ਕਰਿ ਪਾਸਾਰੁ ਆਪੇ ਰੰਗ ਰਟਿਆ ॥
ਕੁਦਰਤਿ ਕੀਮ ਨ ਪਾਇ ਅਲਖ ਬ੍ਰਹਮਟਿਆ ॥

ਆਪੇ ਹੀ ਸੰਸਾਰ ਰੂਪ ਪਸਾਰੇ ਕੋ ਕਰਕੇ ਆਪੇ ਹੀ ਇਸ ਕੇ ਰਗ ਮੈਂ (ਰਟਿਆ) ਰੰਗਜਾ ਹੈ ਤੇਰੀ ਮਾਇਆ ਕੀ ਕੀਮਤ ਕੋਈ ਨਹੀਂ ਪਾਵਤਾ ਅਲਖ ਰੂਪ ਹੋਇ ਕੇ ਹੇ ਬ੍ਰਹਮ ਤੂੰ ਹੀ ਇਸ ਮੈਂ ਮਿਲਿਆ ਹੂਆ ਹੈਂ॥

ਅਗਮ ਅਥਾਹ ਬੇਅੰਤ ਪਰੈ ਪਰਟਿਆ ॥
ਆਪੇ ਵਡ ਪਾਤਿਸਾਹੁ ਆਪਿ ਵਜੀਰਟਿਆ ॥

ਮਨ ਬਾਣੀ ਸਰੀਰ ਕਰ ਬਿਅੰਤ ਹੈਂ ਪਰੇ ਤੇ ਪਰੇ ਹੈਂ ਆਪ ਹੀ ਤੂੰ ਵਡਾ ਪਾਤਸਾਹੁ ਹੈਂ ਆਪੇ ਹੀ ਤੂੰ ਸੰਤ ਰੂਪ ਵਜੀਰ ਹੈਂ॥

ਕੋਇ ਨ ਜਾਣੈ ਕੀਮ ਕੇਵਡੁ ਮਟਿਆ ॥
ਸਚਾ ਸਾਹਿਬੁ ਆਪਿ ਗੁਰਮੁਖਿ ਪਰਗਟਿਆ ॥੧॥

ਕੋਈ ਤੇਰੀ ਕੀਮਤਿ ਨਹੀਂ ਜਾਨਦਾ ਜੇ ਕੇਤਾ ਵਡਾ ਤੇਰਾ (ਮਟਿਆ) ਅਸਥਾਨ ਹੈ ਤੂੰ ਆਪ ਹੀ ਸਚਾ ਸ੍ਵਾਮੀ ਹੈਂ ਆਪ ਹੀ ਤੂੰ ਗੁਰਮੁਖਾਂ ਕੋ ਪ੍ਰਗਟ ਹੋਇਆ ਹੈਂ॥੧॥

ਜਗਜਾਸੂ ਕੀ ਬੇਨਤੀ ਦਿਖਾਵਤੇ ਹੈਂ॥

ਸਲੋਕੁ ਮਃ ੫ ॥

ਸੁਣਿ ਸਜਣ ਪ੍ਰੀਤਮ ਮੇਰਿਆ ਮੈ ਸਤਿਗੁਰੁ ਦੇਹੁ ਦਿਖਾਲਿ ॥

ਹੇ ਮੇਰੇ ਪਰਮੇਸ੍ਵਰ ਸਜਣ ਪ੍ਰੀਤਮ ਸੁਣ ਮੁਝ ਕੋ ਸਤਿਗੁਰੂ ਕ੍ਰਿਪਾ ਕਰਕੇ ਦਿਖਾਇ ਦੇਹੁ॥

ਹਉ ਤਿਸੁ ਦੇਵਾ ਮਨੁ ਆਪਣਾ ਨਿਤ ਹਿਰਦੈ ਰਖਾ ਸਮਾਲਿ ॥

ਮੈਂ ਤਿਨ ਸਤਿਗੁਰੋਂ ਕੋ ਅਪਨਾ ਮਨ ਦੇਵਾਂ ਔ ਤਿਨਕਾ ਉਪਦੇਸ ਨਿਤ ਹਿਰਦੇ ਮੈਂ ਸਮਾਲ ਰਖੋਂ॥

ਇਕਸੁ ਸਤਿਗੁਰ ਬਾਹਰਾ ਧ੍ਰਿਗੁ ਜੀਵਣੁ ਸੰਸਾਰਿ ॥

ਇਕ ਸਤਿਗੁਰੋਂ ਸੇ ਬਿਨਾ ਸੰਸਾਰ ਮੈਂ ਜੀਵਣਾਂ ਧ੍ਰਿਗ ਹੈ॥

ਜਨ ਨਾਨਕ ਸਤਿਗੁਰੁ ਤਿਨਾ ਮਿਲਾਇਓਨੁ ਜਿਨ ਸਦ ਹੀ ਵਰਤੈ ਨਾਲਿ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪਰਮੇਸ੍ਵਰ ਜਿਨ ਜਨਾਂ ਕੋ ਤੈਨੇ ਸਤਿਗੁਰੂ ਮਿਲਾਇਆ ਹੈ ਤਿਨ ਕੋ ਤੂੰ ਸਦਾ ਹੀ ਸਾਥ ਵਰਤਤਾ ਹੈਂ ਭਾਵ ਤਿਨ ਕੋ ਸਦਾ ਅਪੋਖ ਹੈ॥੧॥

ਮਃ ੫ ॥

ਮੇਰੈ ਅੰਤਰਿ ਲੋਚਾ ਮਿਲਣ ਕੀ ਕਿਉ ਪਾਵਾ ਪ੍ਰਭ ਤੋਹਿ ॥

ਪ੍ਰਸ਼ਨ: ਹੇ ਪ੍ਰਭੂ ਮੇਰੇ ਅੰਤਰ ਤੇਰੇ ਮਿਲਨੇ ਕੀ ਚਾਹ ਹੈ ਸੋ (ਤੋਹਿ) ਤੇਰੇ ਕੋ ਮੈਂ ਕਿਸ ਪ੍ਰਕਾਰ ਪਾਵੋਂ॥

ਕੋਈ ਐਸਾ ਸਜਣੁ ਲੋੜਿ ਲਹੁ ਜੋ ਮੇਲੇ ਪ੍ਰੀਤਮੁ ਮੋਹਿ ॥

ਇਸ ਸਲੋਕ ਕੀ ਦੂਸਰੀ ਤੁਕ ਮੈਂ ਅਕਾਸ ਬਾਣੀ ਕਰ ਪਰਮੇਸਰ ਨੇ ਉਤ੍ਰ ਦੀਆ ਹੈ ਕਿ ਕੋਈ ਐਸਾ ਸੰਤ ਢੂੰਢ ਲੇਵੋ ਮੈਂ ਜੋ ਪ੍ਰੀਤਮ ਹਾਂ ਸੋ ਮੁਝ ਸਾਥ ਮੇਲ ਦੇਵੇ ਵਾ ਜਗਜਾਸੂ ਨੇ ਫੇਰ ਸੰਕਲਪ ਕੀਆ ਮੈਂ ਕੋਈ ਐਸਾ ਗੁਰੂ ਸਜਣ (ਲੋੜਿ ਲਹੁ) ਢੂੰਢ ਲਵਾਂ ਹੇ ਪ੍ਰੀਤਮ ਜੋ ਮੈਨੂੰ ਤੇਰੇ ਸਾਥ ਮੇਲ ਦੇਵੇ ਜਬ ਸੰਕਲਪ ਕੀਆ ਅਰੁ ਗੁਰੂ ਮਿਲੇ॥

ਗੁਰਿ ਪੂਰੈ ਮੇਲਾਇਆ ਜਤ ਦੇਖਾ ਤਤ ਸੋਇ ॥

ਪੂਰੇ ਗੁਰੋਂ ਨੇ ਮਿਲਾਇ ਦੀਆ ਹੈ ਅਬ ਤੋ ਜਹਾਂ ਦੇਖਤਾ ਹੂੰ (ਸੋਇ) ਤੂੰ ਪ੍ਰਮਾਤਮਾਂ ਹੀ ਦ੍ਰਿਸਟ ਆਵਤਾ ਹੈਂ॥

ਜਨ ਨਾਨਕ ਸੋ ਪ੍ਰਭੁ ਸੇਵਿਆ ਤਿਸੁ ਜੇਵਡੁ ਅਵਰੁ ਨ ਕੋਇ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਦਾਸ ਹੋਇ ਕੈ ਸੋ ਤੂੰ ਪ੍ਰਭੂ ਸੇਵਿਆ ਹੈਂ ਤਿਸ ਤੇਰੇ ਜੈਸਾ ਵਡਾ ਹੋਰ ਕੋਈ ਨਹੀਂ ਹੈ॥

ਪਉੜੀ ॥

ਦੇਵਣਹਾਰੁ ਦਾਤਾਰੁ ਕਿਤੁ ਮੁਖਿ ਸਾਲਾਹੀਐ ॥
ਜਿਸੁ ਰਖੈ ਕਿਰਪਾ ਧਾਰਿ ਰਿਜਕੁ ਸਮਾਹੀਐ ॥

ਦੇਵਣੇ ਵਾਲਾ ਜੋ ਦਾਤਾ ਹੈ ਤਿਸ ਕੋ ਕਿਸ ਪ੍ਰਕਾਰ ਮੁਖ ਕਰਕੇ ਸਲਾਹੀਏ ਜਿਸਨੇ ਸਭ ਜੀਵ ਕ੍ਰਿਪਾ ਧਾਰਕੇ ਰਖੇ ਹੂਏ ਹੈਂ ਸੋ ਸਭ ਕੋ ਰਿਜਕੁ ਪਹੁਚਾਵਤਾ ਹੈ॥

ਕੋਇ ਨ ਕਿਸ ਹੀ ਵਸਿ ਸਭਨਾ ਇਕ ਧਰ ॥

ਪਾਲੇ ਬਾਲਕ ਵਾਗਿ ਦੇ ਕੈ ਆਪਿ ਕਰ ॥

ਕੋਈ ਕਿਸੇ ਕੈ ਵਸ ਨਹੀਂ ਹੈ ਸਭਨਾਂ ਕਾ ਇਕ ਵਾਹਿਗੁਰੂ ਹੀ ਆਸਰਾ ਹੈ ਦਾਸੋਂ ਕੀ ਪਾਲਨਾ ਐਸੇ ਕਰਤਾ ਹੈ ਜੈਸੇ ਮਾਂ ਬਾਪ ਬਾਲਕੇ ਕੋ ਸਿਰ ਪਰ ਅਪਣਾ ਹਥ ਦੇਕੇ ਪਾਲਤੇ ਹੈਂ॥

ਕਰਦਾ ਅਨਦ ਬਿਨੋਦ ਕਿਛੂ ਨ ਜਾਣੀਐ ॥

ਸਰਬ ਧਾਰ ਸਮਰਥ ਹਉ ਤਿਸੁ ਕੁਰਬਾਣੀਐ ॥

ਅਨੰਦ ਸਰੂਪ ਜੋ ਹੈ ਸੋ ਕੌਤਕਾਂ ਕੋ ਕਰਤਾ ਹੈ ਤਿਸ ਕਾ ਅੰਤ ਕਛੂ ਨਹੀਂ ਜਾਣੀਤਾ ਵਾ ਜਿਸਕੀ ਕਿਰਪਾ ਤੇ ਅਨੰਦ ਰਹਤਾ ਹੈ ਅਰ ਬਿਲਾਸ ਕਰਤਾ ਹੈ ਜੀਵ ਤਿਸ ਕੋ ਕਛੁ ਜਾਨਤਾ ਨਹੀਂ ਹੈ॥ ਸਰਬ ਸਾਮ੍ਰਥਾ ਕੇ ਧਾਰਨੇ ਹਾਰਾ ਹੈ ਮੈਂ ਤਿਸ ਪੈ ਕੁਰਬਾਨ ਜਾਤਾ ਹੂੰ॥

ਗਾਈਐ ਰਾਤਿ ਦਿਨੰਤੁ ਗਾਵਣ ਜੋਗਿਆ ॥

ਜੋ ਗੁਰ ਕੀ ਪੈਰੀ ਪਾਹਿ ਤਿਨੀ ਹਰਿ ਰਸੁ ਭੋਗਿਆ ॥੨॥

ਤਿਸ ਵਾਹਿਗੁਰੂ ਕੋ ਰਾਤ ਦਿਨ ਅੰਤ ਪ੍ਰਯੰਤ ਗਾਵੀਐ ਵਹੀ (ਆ) ਸਰਬ ਓਰ ਤੇ ਗਾਵਣ ਜੋਗਯ ਹੈ ਜੋ ਗੁਰੋਂ ਕੀ ਪੈਰੀ ਪਏ ਹੈਂ ਤਿਨੋਂ ਨੇ ਹਰੀ ਕਾ ਰਸ ਭੋਗਿਆ ਹੈ॥੨॥

ਸਲੋਕ ਮਃ ੫ ॥

ਭੀੜਹੁ ਮੋਕਲਾਈ ਕੀਤੀਅਨੁ ਸਭ ਰਖੇ ਕੁਟੰਬੈ ਨਾਲਿ ॥

ਕਾਰਜ ਆਪਿ ਸਵਾਰਿਅਨੁ ਸੋ ਪ੍ਰਭ ਸਦਾ ਸਭਾਲਿ ॥

ਔਰ ਜਨਮਾਦਿ ਦੁਖਾਂ ਤੇ ਰਹਤ ਕਰਕੇ ਸਰੂਪ ਸੁਖ ਦੀਆ ਹੈ ਸਿਖ ਸੇਵਕੋਂ ਸਹਤ ਰਖਿਆ ਕਰੀ ਹੈ ਪੁਨਾ ਸਭ ਕੰਮ ਆਪ ਸਵਾਰੇ ਹੈਨ ਤਾਂ ਤੇ ਹੇ ਸਜਨੋਂ (ਸੋ) ਤਿਸ ਪ੍ਰਭੂ ਕੀ ਸਦਾ ਸਮਾਲ ਕਰੋ ਭਾਵ ਯਾਦ ਰਖੋ॥

ਪ੍ਰਭੁ ਮਾਤ ਪਿਤਾ ਕੰਠਿ ਲਾਇਦਾ ਲਹੁੜੇ ਬਾਲਕ ਪਾਲਿ ॥

ਦਇਆਲ ਹੋਏ ਸਭ ਜੀਅ ਜੰਤ੍ਰ ਹਰਿ ਨਾਨਕ ਨਦਰਿ ਨਿਹਾਲ ॥੧॥

ਪਰਮੇਸਰ ਮਾਤਾ ਪਿਤਾ ਕੀ ਨਿਆਈਂ ਸਦਾ ਹੀ ਕੰਠ ਸਾਥ ਲਾਉਤਾ ਹੈ (ਲਹੁੜ) ਛੋਟੇ ਬਾਲਕ ਵਤ ਸਦਾ ਹੀ ਪਾਲਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਜਬ ਹਰੀ ਨੇ ਕ੍ਰਿਪਾ ਦ੍ਰਿਸਟ ਸਾਥ ਦੇਖਿਆ ਤਬ ਸਭ (ਜੀਅ ਜੰਤ੍ਰ) ਸੂਖਮ ਅਸਥੂਲ ਜੀਵ ਹਮਾਰੇ ਪਰ ਦਿਆਲ ਹੋ ਗਏ॥੧॥

ਪੰਨਾ ੯੫੮

ਮਃ ੫ ॥

ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥

ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥

ਹੇ ਭਗਵਨ ਬਿਨਾਂ ਤੇਰੇ ਨਾਮ ਸੇ ਹੋਰ ਜੋ ਪਦਾਰਥ ਮੰਗਣਾ ਹੈ ਸੋ ਸਿਰ ਦੁਖਾਂ ਕੇ ਦੁਖ ਰੂਪ ਹੈ ਹੇ ਪਰਮੇਸਰ ਅਪਨਾ ਨਾਮ ਦਿਓ ਜਿਸਤੇ ਮਨ ਕੀ ਸਭ ਭੁਖ ਉਤਰ ਜਾਏ ਅਰ ਜਿਸ ਕਰ (ਆ) ਸਰਬ ਓਰ ਤੇ ਸੰਤੋਖ ਕੋ ਪ੍ਰਾਪਤ ਹੋਵਾਂ॥

ਗੁਰਿ ਵਣੁ ਤਿਣੁ ਹਰਿਆ ਕੀਤਿਆ ਨਾਨਕ ਕਿਆ ਮਨੁਖ ॥੨॥

ਗੁਰੋਂ ਨੇ ਤੌ ਵਣ ਤ੍ਰਿਣ ਸਭ ਹਰੇ ਕਰ ਦੀਏ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਇਹ ਤੌ ਮਾਨੁਖ ਜੂਨੀ ਹੈ ਉਨਕੇ ਆਗੇ ਕਿਆ ਬਡੀ ਬਾਤ ਹੈ ਭਾਵ ਜੜ ਤਾਰ ਦੀਏ ਏਹ ਤੌ ਚੇਤਨ ਹੈ ਸਭ ਬਾਤ ਸਮਝਤੇ ਹੈਂ॥

ਪਉੜੀ ॥

ਸੋ ਐਸਾ ਦਾਤਾਰੁ ਮਨਹੁ ਨ ਵੀਸਰੈ ॥

ਘੜੀ ਨ ਮੁਹਤੁ ਚਸਾ ਤਿਸੁ ਬਿਨੁ ਨਾ ਸਰੈ ॥

ਐਸਾ ਦਾਤਾਰ ਜੋ ਵਾਹਿਗੁਰੂ ਹੈ ਜੋ ਮੇਰੇ ਮਨ ਸੇ ਨਾ ਬੀਸਰੈ ਘੜੀ ਦੋ ਘੜੀ ਵਾ ਅਧੀ ਘੜੀ ਔ ਚਸਾ ਮਾਤ੍ਰ ਭੀ ਤਿਸ ਸੇ ਬਿਨਾ ਸਰਤਾ ਨਹੀਂ ਹੈ ਭਾਵ ਨਿਰਬਾਹੁ ਨਹੀਂ ਹੋਤਾ ਹੈ॥

ਅੰਤਰਿ ਬਾਹਰਿ ਸੰਗਿ ਕਿਆ ਕੋ ਲੁਕਿ ਕਰੈ ॥

ਜਿਸੁ ਪਤਿ ਰਖੈ ਆਪਿ ਸੋ ਭਵਜਲੁ ਤਰੈ ॥

ਅੰਤਰ ਬਾਹਰ ਸਦਾ ਸੰਗ ਹੀ ਜੋ ਰਹੇ ਤਿਸ ਪਾਸੋਂ ਕਿਆ ਕੋਈ ਛਪਾਵ ਕੀ ਬਾਤ ਕਰੇਗਾ ਜਿਸਕੀ ਆਪ ਵਾਹਿਗੁਰੂ ਪਤਿ ਰਖੇ ਸੋਈ ਸੰਸਾਰ ਸਮੁੰਦ੍ਰ ਸੇ ਤਰਤਾ ਹੈ॥

ਭਗਤੁ ਗਿਆਨੀ ਤਪਾ ਜਿਸੁ ਕਿਰਪਾ ਕਰੈ ॥

ਸੋ ਪੂਰਾ ਪਰਧਾਨੁ ਜਿਸ ਨੋ ਬਲੁ ਧਰੈ ॥

ਸੋਈ ਭਗਤ ਅਰ ਸੋਈ ਗਯਾਨੀ ਹੈ ਔ ਸੋਈ ਤਪਾ ਕਹੀਤਾ ਹੈ ਜਿਸ ਪਰ ਵਾਹਿਗੁਰੂ ਕ੍ਰਿਪਾ ਕਰਤਾ ਹੈ ਵਹੀ ਪੂਰਨ ਸ਼ੁਭ ਗੁਣੋਂ ਕਰਕੇ ਮੁਖੀ ਹੈ ਜਿਸਕੋ ਅਪਨੀ ਕ੍ਰਿਪਾ ਸੇ ਬਲ ਧਾਰਤਾ ਹੈ ਭਾਵ ਜਿਸ ਮੈਂ ਬਲ ਦੇਤਾ ਹੈ॥

ਜਿਸਹਿ ਜਰਾਏ ਆਪਿ ਸੋਈ ਅਜਰੁ ਜਰੈ ॥

ਤਿਸ ਹੀ ਮਿਲਿਆ ਸਚੁ ਮੰਤ੍ਰੁ ਗੁਰ ਮਨਿ ਧਰੈ ॥੩॥

ਜਿਸਕੋ ਆਪਿ ਸਹਾਰਨਾ ਦੇਤਾ ਹੈ ਸੋਈ ਅਜਰ ਵਸਤੂ ਕੋ ਜਰਤਾ ਹੈ ਯਥਾਂ ਹੁੰਦੇ ਤਾਣ ਸੋ ਹੋਇ ਨਿਤਾਣਾਂ ਤਿਸ ਕੋ ਹੀ ਨਿਸਚੇ ਕਰਕੇ ਵਾਹਿਗੁਰੂ ਮਿਲਿਆ ਹੈ ਜਿਸਨੇ ਮੰਤ੍ਰ ਗੁਰੋਂ ਕਾ ਮਨ ਮੈਂ ਧਾਰਿਆ ਹੈ॥੩॥

ਸਲੋਕੁ ਮਃ ੫ ॥

ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ ॥

ਧੰਨੁ ਸੁ ਜੰਤ ਸੁਹਾਵੜੇ ਜੋ ਗੁਰਮੁਖਿ ਜਪਦੇ ਨਾਉ ॥

ਸੋ ਰਾਗ ਧੰਨ ਹੈਂ ਔ ਉਨ ਕਾ ਅਨੰਦ ਭੀ ਧੰਨ ਹੈ ਵਾ ਰਾਗ ਅਰ ਤਿਨ ਕੇ (ਸੁਰੰਗੜੇ) ਪੁਤ੍ਰ ਧੰਨ ਹੈਂ ਜਿਨਕੇ ਆਲਾਪ ਕਰਨੇ ਸੇ ਸਭ ਪਦਾਰਥੋਂ ਕੀ ਤ੍ਰਿਸਨਾ ਚਲੀ ਜਾਇ ਔਰ ਧੰਨਤਾ ਯੋਗ ਵਹੁ ਜੀਵ ਸੋਭਾਵਾਨ ਹੈਂ ਜੋ ਗੁਰੋਂ ਦ੍ਵਾਰਾ ਨਾਮ ਜਪਤੇ ਹੈਂ॥

ਜਿਨੀ ਇਕ ਮਨਿ ਇਕੁ ਅਰਾਧਿਆ ਤਿਨ ਸਦ ਬਲਿਹਾਰੈ ਜਾਉ ॥

ਤਿਨ ਕੀ ਧੂੜਿ ਹਮ ਬਾਛਦੇ ਕਰਮੀ ਪਲੈ ਪਾਇ ॥

ਜਿਨੋਂ ਪੁਰਸੋਂ ਨੇ ਇਕਾਗਰ ਮਨ ਹੋਇ ਕੈ ਇਕ ਵਾਹਿਗੁਰੂ ਅਰਾਧਿਆ ਹੈ ਤਿਨ ਕੇ ਹਮ ਸਦਾ ਬਲਿਹਾਰ ਜਾਤੇ ਹੈਂ ਤਿਨੋਂ ਪਿਆਰਿਓਂ ਕੀ ਧੂੜ ਹਮ ਚਾਹਤੇ ਹੈਂ ਪ੍ਰੰਤੂ ਕਰਮਾ ਕਰਕੇ ਪਲੇ ਪੜਤੀ ਹੈ ਵਾ ਜਿਨਕੇ ਰਿਦੇ ਰੂਪੀ ਪਲੇ ਮੈਂ ਸੁਭ ਕਰਮ ਹੈਂ ਸੋ ਧੂੜ ਪਾਵਤੇ ਹੈਂ॥

ਜੋ ਰਤੇ ਰੰਗਿ ਗੋਵਿਦ ਕੈ ਹਉ ਤਿਨ ਬਲਿਹਾਰੈ ਜਾਉ ॥

ਆਖਾ ਬਿਰਥਾ ਜੀਅ ਕੀ ਹਰਿ ਸਜਣੁ ਮੇਲਹੁ ਰਾਇ ॥

ਜੋ ਪੁਰਸ ਗੋਬਿੰਦ ਕੇ ਪ੍ਰੇਮ ਮੈਂ ਰਤੇ ਹੈਂ ਹਮ ਤਿਨ ਕੇ ਬਲਿਹਾਰ ਜਾਤੇ ਹੈਂ ਉਨ ਪੈ ਹੀ ਮੈਂ ਅਪਨੇ ਜੀਅ ਕੀ (ਬਿਰਥਾ) ਪੀੜਾ ਵਾ ਬ੍ਰਿਤਾਂਤ ਕ੍ਹੂੰਗਾ ਕਿ ਹਰੀ ਰਾਜਾ ਜੋ ਸਜਣ ਹੈ ਸੋ ਮੇਰੇ ਕੋ ਮੇਲੋ॥

ਗੁਰਿ ਪੂਰੈ ਮੇਲਾਇਆ ਜਨਮ ਮਰਣ ਦੁਖੁ ਜਾਇ ॥

ਜਨ ਨਾਨਕ ਪਾਇਆ ਅਗਮ ਰੂਪੁ ਅਨਤ ਨ ਕਾਹੂ ਜਾਇ ॥੧॥

ਪੂਰੇ ਗੁਰੋਂ ਨ ਜਬ ਮਿਲਾਇਆ ਤਬ ਜਨਮ ਮਰਨ ਰੂਪ ਦੁਖ ਗਿਆ ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨ ਜਨੋਂ ਨੇ ਅਗੰਮ ਰੂਪ ਵਾਹਿਗੁਰੂ ਪਾਇਆ ਹੈ ਵਹੁ ਹੋਰ ਕਿਸੀ ਜਗਾ ਨਹੀਂ ਜਾਤੇ ਭਾਵ ਤਿਸੀ ਮੈਂ ਅਭੇਦ ਹੋਤੇ ਹੈਂ॥੧॥

ਮਃ ੫ ॥

ਧੰਨੁ ਸੁ ਵੇਲਾ ਘੜੀ ਧੰਨੁ ਧਨੁ ਮੂਰਤੁ ਪਲੁ ਸਾਰੁ ॥

ਧੰਨੁ ਸੁ ਦਿਨਸੁ ਸੰਜੋਗੜਾ ਜਿਤੁ ਡਿਠਾ ਗੁਰ ਦਰਸਾਰੁ ॥

ਧੰਨਤਾ ਯੋਗ ਵਹੁ ਸਮਾਂ ਹੈ ਪੁਨਾ ਘੜੀ ਭੀ ਸੋ ਧੰਨ ਹੈ ਧੰਨ ਵਹੁ ਮਹੂਰਤ ਹੈ ਔ ਪਲ ਭੀ ਵਹੁ (ਸਾਰੁ) ਸ੍ਰੇਸਟ ਹੈ ਜਿਸ ਦਿਨ ਮੈਂ ਗੁਰੋਂ ਕਾ ਦਰਸਨ ਸਰੂਪ ਦੇਖਿਆ ਹੈ ਉਸ ਦਿਨਕਾ ਸੰਜੋਗ ਧੰਨ ਹੈ॥

ਮਨ ਕੀਆ ਇਛਾ ਪੂਰੀਆ ਹਰਿ ਪਾਇਆ ਅਗਮ ਅਪਾਰੁ ॥

ਹਉਮੈ ਤੁਟਾ ਮੋਹੜਾ ਇਕੁ ਸਚੁ ਨਾਮੁ ਆਧਾਰੁ ॥

ਜਬ ਹਰੀ ਅਗਮ ਅਪਾਰ ਪਾਇਆ ਮਨ ਕੀਆ ਸਭ ਵਾਸਨਾਂ ਪੂਰੀਆਂ ਹੋਈਆਂ ਹਉਮੈਂ ਕਰਕੇ ਜੋ ਮੋਹ ਥਾ ਇਕ ਸਚੇ ਨਾਮ ਕਾ ਜਬ ਆਸਰਾ ਲੀਆ ਤਬ ਵਹੁ ਤੂਟਾ॥

ਜਨੁ ਨਾਨਕੁ ਲਗਾ ਸੇਵ ਹਰਿ ਉਧਰਿਆ ਸਗਲ ਸੰਸਾਰੁ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਬ ਦਾਸਾ ਭਾਵ ਕੋ ਧਾਰਕੇ ਹਰੀ ਕੀ ਸੇਵਾ ਮੈਂ ਲਗਾ ਤਉ ਤੌ ਸਾਰੇ ਸੰਸਾਰ ਮੈਂ (ਉਧਰਿਆ) ਤਰਿਆ ਭਾਵ ਚੌਰਾਸੀ ਸਭ ਛੂਟ ਗਈ॥੨॥

ਪਉੜੀ ॥

ਸਿਫਤਿ ਸਲਾਹਣੁ ਭਗਤਿ ਵਿਰਲੇ ਦਿਤੀਅਨੁ ॥

ਸਉਪੇ ਜਿਸੁ ਭੰਡਾਰ ਫਿਰਿ ਪੁਛ ਨ ਲੀਤੀਅਨੁ ॥

ਵਾਹਿਗੁਰੂ ਨੇ (ਸਿਫਤਿ) ਉਸਤਤੀ ਸਲਾਹੁਣ ਕੀ ਭਗਤੀ ਕਿਸੇ ਵਿਰਲੇ ਕੋ ਹੀ ਦਈ ਹੈ ਜਿਸਕੋ ਭਗਤੀ ਕੇ ਭੰਡਾਰੇ ਸੌਪੇ ਹੈਨ ਫਿਰ ਉਨਸੇ ਪੁਛ ਕੇ ਨਹੀਂ ਲਏ ਭਾਵ ਓਹੁ ਬਖਸ ਦੀਏ ਹੈਂ॥

ਜਿਸ ਨੋ ਲਗਾ ਰੰਗੁ ਸੇ ਰੰਗਿ ਰਤਿਆ ॥

ਓਨਾ ਇਕੋ ਨਾਮੁ ਅਧਾਰੁ ਇਕਾ ਉਨ ਭਤਿਆ ॥

ਜਿਸ ਜਿਸ ਕੋ ਪ੍ਰੇਮ ਲਗਾ ਹੈ ਸੋਈ ਰੰਗ ਅਨੰਦ ਮੈਂ (ਆ) ਸਰਬ ਓਰ ਤੇ ਰਤੇ ਹੈਂ ਉਨ ਕੋ ਇਕ ਨਾਮ ਕਾ ਹੀ ਅਧਾਰ ਹੈ ਇਕੋ ਉਨਕੀ ਤਰਾਂ ਹੈ ਭਾਵ ਕੋਈ ਬਨਾਵਟ ਨਹੀਂ ਹੈ ਸਚਾ ਨਿਸਚਾ ਇਕ ਹੈ॥

ਓਨਾ ਪਿਛੈ ਜਗੁ ਭੁੰਚੈ ਭੋਗਈ ॥

ਓਨਾ ਪਿਆਰਾ ਰਬੁ ਓਨਾਹਾ ਜੋਗਈ ॥

ਉਨਕੇ ਆਸਰੇ ਜਗਤ ਭੋਗੋਂ ਕੋ ਭੋਗਤਾ ਹੈ ਉਨੋਂ ਕੋ ਵਾਹਿਗੁਰੂ ਪਿਆਰਾ ਲਗਤਾ ਹੈ ਇਸੀ ਤੇ (ਓਨਾਹਾ) ਉਨੋਂ ਕੋ ਜੋਗ ਲਾਇਕ (ਈ) ਨਿਸਚੇ ਕਰਕੇ ਕੀਤਾ ਹੈ॥

ਜਿਸੁ ਮਿਲਿਆ ਗੁਰੁ ਆਇ ਤਿਨਿ ਪ੍ਰਭੁ ਜਾਣਿਆ ॥

ਹਉ ਬਲਿਹਾਰੀ ਤਿਨ ਜਿ ਖਸਮੈ ਭਾਣਿਆ ॥੪॥

ਜਿਸਕੋ ਗੁਰੂ ਆਇ ਮਿਲਿਆ ਹੈ ਤਿਨੋਂ ਨੇ ਪ੍ਰਭੂ ਕੋ ਬਿਆਪਕ ਜਾਣਿਆ ਹੈ ਮੈਂ ਤਿਨੋਂ ਪੈ ਬਲਿਹਾਰ ਜਾਤਾ ਹੂੰ ਜੋ ਖਸਮ ਕੋ ਭਾਏ ਹੈਂ॥੪॥

ਸਲੋਕ ਮਃ ੫ ॥

ਹਰਿ ਇਕਸੈ ਨਾਲਿ ਮੈ ਦੋਸਤੀ ਹਰਿ ਇਕਸੈ ਨਾਲਿ ਮੈ ਰੰਗੁ ॥

ਹਰਿ ਇਕੋ ਮੇਰਾ ਸਜਣੋ ਹਰਿ ਇਕਸੈ ਨਾਲਿ ਮੈ ਸੰਗੁ ॥

ਹਮਾਰੀ ਇਕ ਹਰੀ ਕੇ ਸਾਥ ਹੀ ਮਨ ਕਰਕੇ ਦੋਸਤੀ ਹੈ ਔ ਇਕ ਹਰੀ ਕੇ ਸਾਥ ਹੀ ਤਨ ਕਰਕੇ (ਰੰਗੁ) ਪ੍ਰੇਮ ਹੈ ਔ ਮੇਰਾ ਸਜਣ ਭੀ ਇਕੋ ਹਰੀ ਹੈ ਇਕ ਹਰੀ ਸਾਥ ਹੀ ਮੇਰਾ ਸੰਗ ਹੈ॥

ਹਰਿ ਇਕਸੈ ਨਾਲਿ ਮੈ ਗੋਸਟੇ ਮੁਹੁ ਮੈਲਾ ਕਰੈ ਨ ਭੰਗੁ ॥
ਜਾਣੈ ਬਿਰਥਾ ਜੀਅ ਕੀ ਕਦੇ ਨ ਮੋੜੈ ਰੰਗੁ ॥

ਇਕ ਹਰੀ ਨਾਲ ਹੀ ਮੇਰੀ ਗੋਸਟ ਭਾਵ ਕਹਿਣਾ ਸੁਨਣਾ ਹੈ ਜੋ ਮੁਹ ਮੈਲਾ ਕਰਕੇ ਕੋਈ (ਭੰਗੁ) ਵਿਘਨ ਨਹੀਂ ਕਰਤਾ ਹੈ ਮੇਰੇ ਅੰਤਰ ਕੀ ਬਿਰਥਾ ਜਾਨਤਾ ਹੈ ਔਰ ਪ੍ਰੇਮ ਕਬੀ ਨਹੀਂ ਮੋੜਤਾ॥

ਹਰਿ ਇਕੋ ਮੇਰਾ ਮਸਲਤੀ ਭੰਨਣ ਘੜਨ ਸਮਰਥੁ ॥
ਹਰਿ ਇਕੋ ਮੇਰਾ ਦਾਤਾਰੁ ਹੈ ਸਿਰਿ ਦਾਤਿਆ ਜਗ ਹਥੁ ॥

ਇਕ ਹਰੀ ਹੀ ਮੇਰਾ ਸਲਾਹਕਾਰ ਹੈ ਜੋ ਭੰਨਣੇ ਔ ਘੜਨੇ ਕਉ ਸਾਮਰਥ ਹੈ ਇਕ ਹਰੀ ਮੇਰਾ ਦਾਤਾ ਹੈ ਜੋ ਜਗਤ ਮੈਂ ਦਾਤੇ ਹੈਂ ਤਿਨ ਕੇ ਸਿਰ ਪਰ ਜਿਸਕਾ ਹਥ ਹੈ॥

ਹਰਿ ਇਕਸੈ ਦੀ ਮੈ ਟੇਕ ਹੈ ਜੋ ਸਿਰਿ ਸਭਨਾ ਸਮਰਥੁ ॥
ਸਤਿਗੁਰਿ ਸੰਤੁ ਮਿਲਾਇਆ ਮਸਤਕਿ ਧਰਿ ਕੈ ਹਥੁ ॥

ਇਕ ਹਰੀ ਕੀ ਹੀ ਮੁਝ ਕੋ ਓਟ ਹੈ ਜੋ ਸਭਕੇ ਸਿਰ ਪਰ ਸਾਮਰਥ ਹੈ ਜਬ ਹਰੀ ਨੇ ਮਸਤਕ ਪਰ ਹਾਥ ਧਾਰ ਕੇ ਭਾਵ ਅਤੀ ਕ੍ਰਿਪਾ ਕਰਕੇ ਸ਼ਾਂਤ ਰੂਪ ਸਤਿਗੁਰੂ ਮਿਲਾਇਆ॥

ਪੰਨਾ ੯੫੯

ਵਡਾ ਸਾਹਿਬੁ ਗੁਰੂ ਮਿਲਾਇਆ ਜਿਨਿ ਤਾਰਿਆ ਸਗਲ ਜਗਤੁ ॥

ਜਿਸ ਗੁਰੂ ਨੇ ਸਰਬ ਜਗਤ ਮੈਂ ਸਭ ਅਧਕਾਰੀਆਂ ਕੋ ਤਾਰਿਆ ਹੈ ਤਬ ਤਿਸ ਨੇ ਵਡਾ ਸਾਹਿਬ ਪਰਮੇਸਰ ਮਿਲਾਇਆ ਹੈ॥

ਮਨ ਕੀਆ ਇਛਾ ਪੂਰੀਆ ਪਾਇਆ ਧੁਰਿ ਸੰਜੋਗ ॥

ਜਬ ਧੁਰੋਂ ਕਰਮੋਂ ਕੇ ਸੰਜੋਗ ਦੁਆਰਾ ਸਤਿਗੁਰੋਂ ਕੋ ਪਾਇਆ ਤਬ ਹਮਾਰੇ ਮਨ ਕੀਆਂ ਇਛਾਂ ਸਭ ਪੂਰੀਆਂ ਹੋਈਆਂ ਹੈਂ॥

ਨਾਨਕ ਪਾਇਆ ਸਚੁ ਨਾਮੁ ਸਦ ਹੀ ਭੋਗੇ ਭੋਗ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਮ ਨੇ ਤੋ ਸਚਾ ਨਾਮ ਹੀ ਪਾਇਆ ਹੈ ਜਿਸ ਕੇ ਆਸਰੇ ਹੋਕੇ ਸਦਾ ਹੀ ਸਭ ਭੋਗ ਭੋਗਤੇ ਹੈਂ ਭਾਵ ਮਨ ਤਨ ਸਰੀਰ ਕਰ ਸਦਾ ਅਨੰਦ ਰਹਿਤੇ ਹੈਂ॥੧॥

ਮਃ ੫ ॥

ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ ॥
ਵੇਖਦਿਆ ਹੀ ਭਜਿ ਜਾਨਿ ਕਦੇ ਨ ਪਾਇਨਿ ਬੰਧੁ ॥

ਮਨਮੁਖੋਂ ਕੀ ਜੋ ਦੋਸਤੀ ਹੈ ਸੋ ਮਾਇਆ ਕੇ ਸਨਬੰਧ ਕੀ ਹੈ ਜਬ ਮਾਇਆ ਕੀ ਪ੍ਰਾਪਤੀ ਨਾ ਹੋਈ ਤੋ ਦੇਖਤੇ ਸਾਰ ਹੀ ਭਜ ਜਾਤੇ ਹੈਂ (ਬੰਧੁ) ਸੰਤੋਖ ਵਾ ਧੀਰਜ ਵਾ ਸੰਬੰਧ ਕਬੀ ਨਹੀਂ ਪਾਵਤੇ॥

ਜਿਚਰੁ ਪੈਨਨਿ ਖਾਵਨੑੇ ਤਿਚਰੁ ਰਖਨਿ ਗੰਢੁ ॥
ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ ॥

ਜਿਤਨਾ ਚਿਰ ਪੈਨਨਾਂ ਔ ਖਾਵਨਾ ਕਰਤੇ ਹੈਂ ਤਿਤਨਾ ਚਿਰ ਹੀ (ਗੰਢੁ) ਮੇਲ ਰਖਤੇ ਹੈਂ ਜਿਸ ਦਿਨ ਉਨਕੋ ਕੁਝ ਪ੍ਰਾਪਤ ਨਾ ਹੋਵੈ ਤਿਸ ਦਿਨ ਮੈ ਤੋਂ ਦੁਰਗੰਧ ਕੇ ਹੀ ਬਚਨ ਬੋਲਤੇ ਹੈਂ॥

ਜੀਅ ਕੀ ਸਾਰ ਨ ਜਾਣਨੀ ਮਨਮੁਖ ਅਗਿਆਨੀ ਅੰਧੁ ॥
ਕੂੜਾ ਗੰਢੁ ਨ ਚਲਈ ਚਿਕੜਿ ਪਥਰ ਬੰਧੁ ॥

ਮਨਮੁਖਤਾ ਕਰਕੇ ਅਗਿਆਨੀ ਅੰਧੇ ਹੁਏ ਹੁਏ ਅਪਨਾ ਜੋ ਮਿਤ੍ਰ ਹੈ ਤਿਸ ਕੇ ਜੀਅ ਕੀ ਸਾਰ ਕੋ ਨਹੀਂ ਜਾਨਤੇ ਭਾਵ ਉਸਦੇ ਰਿਦੇ ਕੇ ਦੁਖ ਕੋ ਨਹੀਂ ਜਾਣਤੇ ਹੈਂ ਉਨ ਕਾ (ਗੰਢੁ) ਮੇਲ ਝੂਠਾ ਹੈ ਸੋ

ਬਹੁਤ ਦਿਨ ਨਹੀਂ ਚਲਤਾ॥ਦ੍ਰਿਸਟਾਂਤ॥ ਜੈਸੇ ਚਿਕੜ ਲਗਾਇਕੇ ਪਥਰੋਂ ਕੋ ਨਦੀ ਮੇਂ (ਬੰਧੁ) ਪੁਲ ਬਨਾਈਏ ਤੋ ਨਹੀਂ ਠਹਿਰਤਾ ਹੈ॥

ਅੰਧੇ ਆਪੁ ਨ ਜਾਣਨੀ ਫਕੜੁ ਪਿਟਨਿ ਧੰਧੁ ॥
ਝੂਠੈ ਮੋਹਿ ਲਪਟਾਇਆ ਹਉ ਹਉ ਕਰਤ ਬਿਹੰਧੁ ॥

ਵਹੁ ਅਗਜਾਨੀ ਅਪਨੇ ਆਪ ਕੋ ਨਹੀਂ ਜਾਨਤੇ (ਫਕੜੁ) ਖਰਾਬ ਧੰਧਿਓਂ ਮੈਂ ਹੀ ਪਿਟਤੇ ਰਹਿਤੇ ਹੈਂ ਤਿਨਕਾ ਮਨ ਝੂਠੇ ਮੋਹਿ ਮੈਂ ਹੀ ਲਪਟਾਇਆ ਹੋਇਆ ਹੈ ਇਸੀ ਤੇ ਹਉਂ ਹਉਂ ਕਰਤਿਆਂ ਹੀ ਉਨ ਕੀ ਅਵਸਥਾ ਬੀਤਤੀ ਹੈ॥

ਕ੍ਰਿਪਾ ਕਰੇ ਜਿਸੁ ਆਪਣੀ ਧੁਰਿ ਪੂਰਾ ਕਰਮੁ ਕਰੇਇ ॥
ਜਨ ਨਾਨਕ ਸੇ ਜਨ ਉਬਰੇ ਜੋ ਸਤਿਗੁਰ ਸਰਣਿ ਪਰੇ ॥੨॥

ਜਿਸ ਕੋ ਵਾਹਿਗੁਰੂ ਅਪਨੀ ਕ੍ਰਿਪਾ ਕਰੇ ਆਦੋਂ ਹੀ ਪੂਰਾ ਕਰਮ ਵੋਹ ਕਰਤਾ ਹੈ ਭਾਵ ਪਹਿਲੇ ਵੀ ਸਮਝ ਕੇ ਨਿਸਕਾਮ ਕਰਮ ਮੇਂ ਪ੍ਰੀਤ ਲਗਾਵਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਸੇ ਪੁਰਸ ਬਚੇ ਹੈਂ ਜੋ ਸਤਿਗੁਰੋਂ ਕੀ ਸਰਨੀ ਪਏ ਹੈਂ॥੨॥

ਪਉੜੀ ॥

ਜੋ ਰਤੇ ਦੀਦਾਰ ਸੇਈ ਸਚੁ ਹਾਕੁ ॥
ਜਿਨੀ ਜਾਤਾ ਖਸਮੁ ਕਿਉ ਲਭੈ ਤਿਨਾ ਖਾਕੁ ॥

ਜੋ ਵਾਹਿਗੁਰੂ ਕੇ ਦੀਦਾਰ ਮੈਂ ਰਤੇ ਹੈਂ ਸੇਈ ਸਚੇ ਕਹੀਤੇ ਹੈਂ ਵਾ ਸਚਾ ਤਿਨ ਕੋ ਅਪਨੀ ਤਰਫ ਬੁਲਾਵਤਾ ਹੈ ਜਿਨੋਂ ਨੇ (ਖਸਮੁ) ਵਾਹਿਗੁਰੂ ਕੋ ਜਾਤਾ ਹੈ ਤਿਨੋਂ ਕੀ (ਖਾਕੁ) ਚਰਨ ਧੂੜੀ ਕਿਸ ਪ੍ਰਕਾਰ (ਲਭੈ) ਪ੍ਰਾਪਤ ਹੋਵੇ ਭਾਵ ਸੰਤੋਂ ਕੇ ਚਰਨੋਂ ਕੀ ਧੂੜ ਦੁਰਲਭ ਹੈ॥

ਮਨੁ ਮੈਲਾ ਵੇਕਾਰੁ ਹੋਵੈ ਸੰਗਿ ਪਾਕੁ ॥
ਦਿਸੈ ਸਚਾ ਮਹਲੁ ਖੁਲੈ ਭਰਮ ਤਾਕੁ ॥

ਮਨ ਜੋ ਵਿਕਾਰੋਂ ਸੇ ਮੈਲਾ ਹੂਆ ਹੈ ਤਿਨੋਂ ਕੇ ਸੰਗ ਕਰਕੇ ਪਵਿਤ੍ਰ ਹੋਤਾ ਹੈ ਪੁਨਾ ਸਚਾ ਸਰੂਪ ਦਿਸਤਾ ਹੈ ਔ ਭਰਮ ਰੁਪ ਤਾਕੁ ਖੁਲ ਜਾਤੇ ਹੈਂ॥

ਜਿਸਹਿ ਦਿਖਾਲੇ ਮਹਲੁ ਤਿਸੁ ਨ ਮਿਲੈ ਧਾਕੁ ॥
ਮਨੁ ਤਨੁ ਹੋਇ ਨਿਹਾਲੁ ਬਿੰਦਕ ਨਦਰਿ ਝਾਕੁ ॥

ਜਿਸਕੋ ਸਰੂਪ ਦਿਖਾਵਤੇ ਹੈਂ ਤਿਸ ਕੋ ਧਕਾ ਨਹੀਂ ਮਿਲਤਾ ਜੇ ਵਹੁ ਥੋੜੀ ਨਜਰ ਕਰਕੇ ਬੀ ਦੇਖੇ ਤੋ ਮਨ ਤਨ ਨਿਹਾਲ ਹੋਤਾ ਹੈ॥

ਨਉ ਨਿਧਿ ਨਾਮੁ ਨਿਧਾਨੁ ਗੁਰ ਕੈ ਸਬਦਿ ਲਾਗੁ ॥
ਤਿਸੈ ਮਿਲੈ ਸੰਤ ਖਾਕੁ ਮਸਤਕਿ ਜਿਸੈ ਭਾਗੁ ॥੫॥

ਨੌ ਪ੍ਰਕਾਰ ਕੀ ਨਿਧੀ ਔ ਨਾਮ ਨਿਧਾਨ ਖਜਾਨਾ ਤਿਸ ਕੋ ਪ੍ਰਾਪਤਿ ਹੋਤਾ ਹੈ ਜੋ ਗੁਰੋਂ ਕੇ ਉਪਦੇਸ਼ ਮੈਂ ਲਾਗਤੇ ਹੈਂ ਔ ਜਿਸਕੇ ਮਸਤਕ ਮੈਂ ਵਡੇ ਭਾਗ ਹੋਵੈਂ ਤਿਸ ਕੋ ਸੰਤੋਂ ਕੀ ਧੂੜ ਮਿਲਤੀ ਹੈ॥੫॥

ਉਤਮ ਸਖੀ ਮਧਮ ਕੋ ਉਪਦੇਸ਼ ਕਰਤੀ ਹੈ॥

ਸਲੋਕ ਮਃ ੫ ॥

ਹਰਣਾਖੀ ਕੂ ਸਚੁ ਵੈਣੁ ਸੁਣਾਈ ਜੋ ਤਉ ਕਰੇ ਉਧਾਰਣੁ ॥

ਹੇ ਝੂਠੇ ਰੂਪ ਵਾ ਸੁਰਤੀ ਸਿਮਰਤੀ ਨੇਤ੍ਰੋਂ ਵਾਲੀ ਤੈਨੂੰ ਸਚਾ ਵਾਕ ਸੁਣਾਵਤੀ ਹੂੰ ਜੋ ਤੇਰਾ ਉਧਾਰ ਕਰੇ॥

ਸੁੰਦਰ ਬਚਨ ਤੁਮ ਸੁਣਹੁ ਛਬੀਲੀ ਪਿਰੁ ਤੈਡਾ ਮਨ ਸਾਧਾਰਣੁ ॥

ਹੇ ਛਬੀਲਾ ਤੂੰ ਸੁੰਦਰ ਬਚਨਾਂ ਕੋ ਸੁਣ ਤੇਰਾ ਪਿਰੀ ਜੋ ਹੈ ਸੋ ਤੇਰੇ ਮਨ ਕਾ ਸੁਧਾਰਨੇ ਵਾਲਾ ਹੈ॥

ਦੁਰਜਨ ਸੇਤੀ ਨੇਹੁ ਰਚਾਇਓ ਦਸਿ ਵਿਖਾ ਮੈ ਕਾਰਣੁ ॥
ਊਣੀ ਨਾਹੀ ਝੂਣੀ ਨਾਹੀ ਨਾਹੀ ਕਿਸੈ ਵਿਹੂਣੀ ॥

ਐਸੇ ਪਤੀ ਕੌ ਛੋਡਕੇ ਦੁਰਜਨ ਜੋ ਕਾਮਾਦਿ ਵਿਕਾਰ ਹੈ ਤਿਨ ਕੇ ਸਾਥ ਤੈਨੇ ਨੇਹੁ ਰਚਾਇਆ ਹੈ ਤੂੰ ਦਸ ਮੈਂ ਓਹ ਕਾਰਨ ਦੇਖਾਂ ਭਾਵ ਪੂਰਬੋਕਤ ਪਤੀ ਕੋ ਛੋਡ ਕਰ ਜੋ ਕਾਮਾਦਿਕੋਂ ਮੈਂ ਤੈਨੇ ਪ੍ਰੀਤੀ ਕਰੀ ਹੈ ਇਸ ਕਾਮ ਮੈਂ ਕਿਆ ਲਾਭ ਜਾਨਿਆ ਹੈ (ਊਣੀ) ਖਾਲੀ ਭਾਵ ਗੁਣੋਂ ਤੇ ਰਹਤ ਭੀ ਤੂੰ ਨਹੀਂ (ਝੂਣੀ) ਪਤੀ ਨੇ ਭੀ ਤੇਰਾ ਨਰਾਦਰ ਨਹੀਂ ਕੀਆ ਹੈ ਇਸਤੇ ਨਿਮੋਝੂਣੀ ਵੀ ਭਾਵ ਸੋਕਾਤਰ ਭੀ ਤੂੰ ਨਹੀਂ ਔਰ ਕਿਸੀ ਸ਼ਾਸਤ੍ਰ ਬੇਦ ਸੇ (ਵਿਹੂਣੀ) ਰਹਤ ਭੀ ਤੂੰ ਨਹੀਂ ਹੈਂ॥

ਪਿਰੁ ਛੈਲੁ ਛਬੀਲਾ ਛਡਿ ਗਵਾਇਓ ਦੁਰਮਤਿ ਕਰਮਿ ਵਿਹੂਣੀ ॥

ਹੇ ਸੁਭ ਕਰਮੋਂ ਸੇ (ਵਿਹੂਣੀ) ਰਹਿਤ ਭਾਵ ਹੇ ਮੰਦਭਾਗ ਪਤੀ ਜੋ (ਛੈਲੁ) ਸੁੰਦਰ ਅਰ ਬਾਂਕੀ ਛਬ ਵਾਲਾ ਸੋ ਦੁਰਮਤ ਕਰਕੇ ਤੈਨੇ ਛੋਡਕੇ ਅਪਨਾ ਜਨਮ ਗਵਾਇਆ ਹੈ॥ ਮੱਧਮ ਸਖੀ ਕਾ ਉੱਤਰ॥

ਨਾ ਹਉ ਭੁਲੀ ਨਾ ਹਉ ਚੁਕੀ ਨਾ ਮੈ ਨਾਹੀ ਦੋਸਾ ॥

ਹੇ ਸਖੀ ਨਾ ਮੈਂ ਭੁਲੀ ਹਾਂ ਮਨ ਕਰਕੇ ਨਾ ਮੈਂ ਚੁਕੀ ਹਾਂ ਬਾਣੀ ਕਰਕੇ ਨਾ ਮੈਂ ਆਪ ਕੋ ਕਛੁ ਅਧਿਕ ਜਾਣਿਆ ਹੈ ਇਸਤੇ ਮੇਰੇ ਮੈਂ ਕੋਈ ਭੀ ਦੋਸ ਨਹੀਂ॥

ਜਿਤੁ ਹਉ ਲਾਈ ਤਿਤੁ ਹਉ ਲਗੀ ਤੂ ਸੁਣਿ ਸਚੁ ਸੰਦੇਸਾ ॥

ਜਿਤ ਵਲ ਮੈਂ ਪਰਮੇਸਰ ਨੇ ਲਾਈ ਹਾਂ ਤਿਤ ਵਲ ਹੀ ਮੈਂ ਲਗੀ ਹਾਂ ਹੇ ਸਖੀ ਤੂੰ ਸੁਣ ਮੇਰਾ ਏਹ ਸਚਾ ਸੁਨੇਹਾ ਹੈ॥

ਸਾਈ ਸੁੋਹਾਗਣਿ ਸਾਈ ਭਾਗਣਿ ਜੈ ਪਿਰਿ ਕਿਰਪਾ ਧਾਰੀ ॥

ਸੋਈ ਸੁਹਾਗਣ ਹੈ ਔ ਸੋਈ ਭਾਗਾਂ ਵਾਲੀ ਹੈ ਜਿਸ ਪਰਮਪਤੀ ਨੇ ਕ੍ਰਿਪਾ ਧਾਰੀ ਹੈ॥

ਪਿਰਿ ਅਉਗਣ ਤਿਸ ਕੇ ਸਭਿ ਗਵਾਏ ਗਲ ਸੇਤੀ ਲਾਇ ਸਵਾਰੀ ॥

ਪਤੀ ਨੇ ਔਗਣ ਤਿਸ ਕੇ ਸਭ ਗਵਾਇ ਦੀਏ ਹੈਂ ਅਪਨੇ ਗਲ ਸਾਥ ਲਾਇਕੇ ਸਵਾਰੀ ਹੈ॥

ਕਰਮਹੀਣ ਧਨ ਕਰੈ ਬਿਨੰਤੀ ਕਦਿ ਨਾਨਕ ਆਵੈ ਵਾਰੀ ॥

ਮੈਂ ਕਰਮਾਂ ਥੀਂ ਹੀਨੀ ਇਸਤ੍ਰੀ ਬੇਨਤੀ ਕਰਤੀ ਹੂੰ ਸ੍ਰੀ ਗੁਰੂ ਜੀ ਕਹਿਤੇ ਹੈਂ ਮੇਰੀ ਮਿਲਨੇ ਕੀ ਵਾਰੀ ਕਬ ਆਵੇਗੀ॥

ਸਭਿ ਸੁਹਾਗਣਿ ਮਾਣਹਿ ਰਲੀਆ ਇਕ ਦੇਵਹੁ ਰਾਤਿ ਮੁਰਾਰੀ ॥੧॥

ਹੇ ਸਖੀ ਮੈਂ ਤੋ ਯਹੀ ਪ੍ਰਾਰਥਨਾ ਕਰਤੀ ਰਹਤੀ ਹੂੰ ਕਿ ਹੇ ਮੁਰਾਰੀ ਸਭ ਸੁਹਾਗਣਾਂ ਖੁਸ਼ੀਆਂ ਮਾਣਤੀਆਂ ਹੈਂ ਇਕ ਰਾਤ੍ਰ ਮੇਰੇ ਕੋ ਭੀ ਦੇਵਹੁ ਭਾਵ ਇਕ ਇਸ ਮਾਨੁਖ ਜਨਮ ਮੈਂ ਮੇਰੇ ਕੋ ਭੀ ਅਪਨਾ ਅਨੰਦ ਦੇਵੋ॥੧॥

ਮਃ ੫ ॥

ਕਾਹੇ ਮਨ ਤੂ ਡੋਲਤਾ ਹਰਿ ਮਨਸਾ ਪੂਰਣਹਾਰੁ ॥
ਸਤਿਗੁਰੁ ਪੁਰਖੁ ਧਿਆਇ ਤੂ ਸਭਿ ਦੁਖ ਵਿਸਾਰਣਹਾਰੁ ॥

ਹੇ ਮਨ ਤੂੰ ਕਿਸ ਵਾਸਤੇ ਡੋਲਤਾ ਹੈਂ ਸਭ ਮਨਸਾ ਤੇਰੀ ਹਰੀ ਪੂਰਨ ਕਰਨ ਹਾਰ ਹੈ॥ ਸਤਿਗੁਰੂ ਦੁਆਰਾ (ਪੁਰਖੁ) ਪਰਮੇਸਰ ਕੋ ਤੂੰ ਧਿਆਇ ਸਭ ਦੁਖੋਂ ਕੇ ਵਿਸਾਰਨਹਾਰ ਵਾਹਿਗੁਰੂ ਹੈ॥

ਹਰਿ ਨਾਮਾ ਆਰਾਧਿ ਮਨ ਸਭਿ ਕਿਲਵਿਖ ਜਾਹਿ ਵਿਕਾਰ ॥
ਜਿਨ ਕਉ ਪੂਰਬਿ ਲਿਖਿਆ ਤਿਨ ਰੰਗੁ ਲਗਾ ਨਿਰੰਕਾਰ ॥

ਹਰੀ ਨਾਮਾ ਕੋ ਮਨ ਮੈਂ ਅਰਾਧ ਇਸ ਤੇ ਸਭ ਪਾਪ ਔ ਵਿਕਾਰ ਚਲੇ ਜਾਇਗੇ ਜਿਨੋਂ ਕੋ ਪੂਰਬ ਕਰਮ ਕਰ ਸਭ ਲੇਖ ਲਿਖਿਆ ਹੈ ਤਿਨਕੋਂ ਨਿਰੰਕਾਰ ਕਾ ਰੰਗ ਲਗਾ ਹੈ॥

ਓਨੀ ਛਡਿਆ ਮਾਇਆ ਸੁਆਵੜਾ ਧਨੁ ਸੰਚਿਆ ਨਾਮੁ ਅਪਾਰੁ ॥
ਅਠੇ ਪਹਰ ਇਕਤੈ ਲਿਵੈ ਮੰਨੇਨਿ ਹੁਕਮੁ ਅਪਾਰੁ ॥

ਓਨਾਂ ਮਾਇਆ ਕਾ ਸਵਾਦ ਵਾ ਪ੍ਰਯੋਜਨ ਛਡਿਆ ਹੈ ਔ ਗੋਬਿੰਦ ਨਾਮ ਕਾ ਅਪਾਰ ਹੀ ਧਨ ਸੰਚਿਆ ਹੈ ਵਹੁ ਆਠ ਪਹਿਰ ਏਕ ਵਾਹਿਗੁਰੂ ਕੀ ਪ੍ਰੀਤੀ ਵਾ ਧਿਆਨ ਮੈਂ ਰਹਿ ਕਰ ਹੁਕਮ ਮਾਨਤੇ ਹੈਂ॥

ਪੰਨਾ ੯੬੦

ਜਨੁ ਨਾਨਕੁ ਮੰਗੈ ਦਾਨੁ ਇਕੁ ਦੇਹੁ ਦਰਸੁ ਮਨਿ ਪਿਆਰੁ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਦਾਸ ਇਕ ਨਾਮ ਕਾ ਹੀ ਦਾਨ ਮਾਂਗਤਾ ਹੂੰ ਔਰ ਐਸੇ ਪ੍ਰਾਰਥਨਾ ਕਰਤਾ ਹਾਂ ਹੇ ਹਰੀ ਮੇਰੇ ਕੋ ਦਰਸਨ ਦੇਹੁ ਏਹੀ ਮੇਰੇ ਮਨ ਮੇਂ ਪਿਆਰ ਹੈ॥੨॥

ਪਉੜੀ ॥

ਜਿਸੁ ਤੂ ਆਵਹਿ ਚਿਤਿ ਤਿਸ ਨੋ ਸਦਾ ਸੁਖ ॥
ਜਿਸੁ ਤੂ ਆਵਹਿ ਚਿਤਿ ਤਿਸੁ ਜਮ ਨਾਹਿ ਦੁਖ ॥

ਹੇ ਹਰੀ ਜਿਸ ਕੋ ਤੂੰ ਯਾਦ ਆਵੈਂ ਤਿਸ ਕੋ ਅਚੁਤ ਸੁਖ ਕੀ ਪ੍ਰਾਪਤੀ ਹੋਤੀ ਹੈ ਜਿਸ ਕੋ ਤੂੰ ਚਿਤ ਆਵਹਿ ਤਿਸ ਕੋ ਜਮ ਕਾ ਦੁਖ ਨਹੀਂ ਹੋਤਾ॥

ਜਿਸੁ ਤੂ ਆਵਹਿ ਚਿਤਿ ਤਿਸੁ ਕਿ ਕਾੜਿਆ ॥
ਜਿਸ ਦਾ ਕਰਤਾ ਮਿਤ੍ਰੁ ਸਭਿ ਕਾਜ ਸਵਾਰਿਆ ॥

ਜਿਸ ਕੋ ਤੂੰ ਚਿਤ ਆਵਹਿ ਤਿਸ ਕੋ ਕਿਆ ਝੂਰਨਾ ਹੈ ਹੇ ਕਰਤਾ ਜਿਸ ਕਾ ਤੂੰ ਮਿਤ੍ਰ ਹੈਂ ਤਿਸ ਕਾ ਸਭ ਕਾਰਜ ਤੈਂਨੇ ਸਵਾਰਿਆ ਹੈ॥

ਜਿਸੁ ਤੂ ਆਵਹਿ ਚਿਤਿ ਸੋ ਪਰਵਾਣੁ ਜਨੁ ॥
ਜਿਸੁ ਤੂ ਆਵਹਿ ਚਿਤਿ ਬਹੁਤਾ ਤਿਸੁ ਧਨੁ ॥

ਜਿਸਕੋ ਤੂੰ ਚਿਤ ਆਵਤਾ ਹੈਂ ਸੋ ਜਨ ਪ੍ਰਮਾਣੀਕ ਹੋਤਾ ਹੈ॥ ਜਿਸਕੋ ਤੂੰ ਚਿਤ ਆਵਤਾ ਹੈਂ ਤਿਸ ਕੇ ਘਰ ਮੈਂ ਨਾਮਧਨ ਬਹੁਤਾ ਹੈ॥

ਜਿਸੁ ਤੂ ਆਵਹਿ ਚਿਤਿ ਸੋ ਵਡ ਪਰਵਾਰਿਆ ॥
ਜਿਸੁ ਤੂ ਆਵਹਿ ਚਿਤਿ ਤਿਨਿ ਕੁਲ ਉਧਾਰਿਆ ॥੬॥

ਜਿਸਕੋ ਤੂੰ ਚਿਤ ਆਵਹਿ ਤਿਸਨੇ ਅਪਨਾ ਸਭ ਕੁਲ ਉਧਾਰ ਲੀਆ ਹੈ॥ ਜਿਸਕੋ ਤੂੰ ਚਿਤ ਆਵਹਿ ਸੋਈ ਵਡੇ ਪਰਵਾਰ ਵਾਲਾ ਹੈ ਭਾਵ ਦੈਵੀ ਸੰਪਤੀ ਵਾਲਾ ਹੈ॥੬॥

ਏਕ ਪੰਡਤ ਅਤੀ ਲੋਭੀ ਅਰ ਪਖੰਡੀ ਵੈਸਨਵ ਕਹਾਵਤਾ ਥਾ ਇਕ ਵਿਦਯਆਰਥੀ ਦੰਭੀ ਥਾ ਦੋਨੋਂ ਰਲ ਮਿਲ ਕੇ ਕਥਾ ਕਰਕੇ ਗੁਰੂ ਜੀ ਕੇ ਆਸਰੇ ਗੁਜਾਰਾ ਕਰਤੇ ਥੇ ਹਾਜਰ ਤੋ ਦੀਨ ਰਹਤੇ ਥੇ ਔਰ ਪੀਛੇ ਗੁਰੂ ਜੀ ਕੀ ਨਿੰਦਾ ਕਰਤੇ ਥੇ ਜਬ ਉਨ ਕਾ ਪਖੰਡ ਜਾਹਰ ਹੂਆ ਤਬ ਗੁਰੂ ਜੀ ਕੀ ਸਭਾ ਸੇ ਨਿਕਸ ਜਾਤੇ ਭਏ ਤਿਨ ਕੇ ਪ੍ਰਥਾਇ ਪਖੰਡ ਕੀ ਨਿਖੇਧੀ ਔ ਸਚ ਕੀ ਉਸਤਤੀ ਕਰਤੇ ਹੈਂ॥

ਸਲੋਕ ਮਃ ੫ ॥

ਅੰਦਰਹੁ ਅੰਨਾ ਬਾਹਰਹੁ ਅੰਨਾ ਕੂੜੀ ਕੂੜੀ ਗਾਵੈ ॥
ਦੇਹੀ ਧੋਵੈ ਚਕ੍ਰ ਬਣਾਏ ਮਾਇਆ ਨੋ ਬਹੁ ਧਾਵੈ ॥

ਅੰਤਰੀਵ ਗਿਆਨ ਵੈਰਾਗ ਨੇਤ੍ਰੋਂ ਸੇ ਹੀਨ ਹੈਂ ਬਾਹਰੋਂ ਸਾਸਤ੍ਰ ਗਿਆਨ ਨੇਤ੍ਰੋਂ ਸੇ ਹੀਨ ਹੈ ਭਾਵ ਸ਼ਾਸਤ੍ਰ ਤੇ ਵਿਤੇ ਚਲਤਾ ਹੈ ਝੂਠੀ ਝੂਠੀ ਗਾਵਤਾ ਹੈ ਭਾਵ ਕਥਨੀ ਕਰਤਾ ਹੈ ਔਰ ਰਹਤ ਤੇ ਸੁੰਨ

ਹੈ ਸਰੀਰ ਕੋ ਧੋਵਤਾ ਹੈ ਔ ਸਰੀਰ ਪਰ ਚਕ੍ਰ ਆਦੀ ਚਿਨ ਬਨਾਵਤਾ ਹੈ ਮਨ ਤਨ ਕਰਕੇ ਮਾਇਆ ਕੋ ਬਹੁਤ ਧਾਵਤਾ ਹੈ॥

ਅੰਦਰਿ ਮੈਲੁ ਨ ਉਤਰੈ ਹਉਮੈ ਫਿਰਿ ਫਿਰਿ ਆਵੈ ਜਾਵੈ ॥
ਨੀਂਦ ਵਿਆਪਿਆ ਕਾਮਿ ਸੰਤਾਪਿਆ ਮੁਖਹੁ ਹਰਿ ਹਰਿ ਕਹਾਵੈ ॥

ਅੰਤਰ ਹਉਮੈਂ ਕੀ ਮੈਲ ਜੋ ਲਾਗੀ ਹੁਈ ਹੈ ਓਹ ਤੋ ਉਤਰਤੀ ਨਹੀਂ ਇਸੀ ਦੋਖ ਸੇ ਬਾਰੰਬਾਰ ਜਨਮਤਾ ਮਰਤਾ ਹੈ ਔਰ ਅਗਿਆਨ ਨਿੰਦ੍ਰਾ ਮੈਂ ਬਿਆਪਿਆ ਹੋਇਆ ਹੈ ਔ ਕਾਮ ਕਰਕੇ ਸੰਤਪਤ ਹੈ ਮੁਖਹੁ ਹਰਿ ਹਰਿ ਆਪ ਕਹਿਤਾ ਹੈ ਔਰਨ ਸੇ ਕਹਾਵਤਾ ਹੈ॥

ਬੈਸਨੋ ਨਾਮੁ ਕਰਮ ਹਉ ਜੁਗਤਾ ਤੁਹ ਕੁਟੇ ਕਿਆ ਫਲੁ ਪਾਵੈ ॥

ਨਾਮ ਤੋ ਵੈਸਨੋ ਕਹਾਵਤਾ ਹੈ ਪੁਨਾ ਮਨ ਕਰਕੇ ਹਉਮੈਂ ਕਰਮੋਂ ਕੇ ਸੰਜੁਗਤ ਹੈ ਇਹ ਤੋ ਜੈਸੇ ਕੋਈ ਤੋਹ ਕੁਟਤਾ ਹੋਵੈ ਉਸ ਕੋ ਕੁਛ ਪ੍ਰਾਪਤਿ ਨਹੀਂ ਹੋਤਾ ਤੈਸੇ ਹਉਮੈ ਜੁਗਤ ਕਰਮੋਂ ਸੇ ਏਹ ਕਿਆ ਫਲ ਪਾਵੇਗਾ ਭਾਵ ਸੁਖ ਨਹੀਂ ਪਾਵੇਗਾ॥

ਹੰਸਾ ਵਿਚਿ ਬੈਠਾ ਬਗੁ ਨ ਬਣਈ ਨਿਤ ਬੈਠਾ ਮਛੀ ਨੋ ਤਾਰ ਲਾਵੈ ॥

ਹੰਸੋਂ ਕੇ ਬੀਚ ਬੈਠਾ ਹੂਆ ਜੈਸੇ ਬਗਲਾ ਨਹੀਂ (ਬਣਈ) ਸੋਭਤਾ ਵਹੁ ਨਿਤ ਬੈਠਾ ਹੂਆ ਮਛੀ ਕੇ ਪਕੜਨੇ ਕੋ ਹੀ (ਤਾਰ) ਬ੍ਰਿਤੀ ਲਗਾਵਤਾ ਹੈ ਭਾਵ ਹੰਸ ਗੁਰਮੁਖ ਸਿਖ ਸਰੋਵਰ ਗੁਰੂ ਬਗਲਾ ਦੰਭੀ ਮਛੀ ਪਦਾਰਥ ਸੰਤਾਂ ਅਰ ਦੰਭੀ ਕਾ ਮੇਲ ਕਦੀ ਨਹੀਂ ਹੋਤਾ ਹੀਰਾ ਮੋਤੀ ਗਜਾਨ ਵੈਰਾਗ ਕੋ ਸਿਖ ਧਾਰਤੇ ਹੈਂ ਦੰਭੀ ਵਿਖਿਓਂ ਕੋ ਢੂੰਢਤਾ ਹੈ ਸਤਸੰਗ ਮੈਂ ਰਹ ਨਹੀਂ ਸਕਤਾ॥

ਜਾ ਹੰਸ ਸਭਾ ਵੀਚਾਰੁ ਕਰਿ ਦੇਖਨਿ ਤਾ ਬਗਾ ਨਾਲਿ ਜੋੜੁ ਕਦੇ ਨ ਆਵੈ ॥

ਜਬ ਹੰਸੋਂ ਕੀ ਸਭਾ ਬਿਚਾਰ ਕਰਕੇ ਦੇਖਨੇ ਲਗੀ ਤਾਂ ਬਗਲਿਆਂ ਨਾਲ ਤਿਨਕਾ ਸੰਬੰਧ ਕਬੀ ਭੀ ਨ ਆਇਆ॥

ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾ ਭਾਲਣ ਜਾਵੈ ॥

ਕਿਉਂਕਿ ਹੰਸਾਂ ਨੇ ਤਾਂ ਹੀਰਾ ਮੋਤੀ ਹੀ ਚੁਗਨਾ ਹੈ ਬਗਲਾ ਡਡੋਂ ਕੋ ਹੀ ਢੂੰਡਨੇ ਜਾਤਾ ਹੈ॥

ਉਡਰਿਆ ਵੇਚਾਰਾ ਬਗੁਲਾ ਮਤੁ ਹੋਵੈ ਮੰਞੁ ਲਖਾਵੈ ॥

ਅੰਤ ਕੋ ਬਗਲਾ ਜੋ ਬਿਚਾਰਾ ਹੈ ਤਿਨ ਹੰਸੋਂ ਮੈਂ ਸੇ ਉਡਿਆ ਕਿਉਂਕਿ ਮਤ ਕਿਤੇ ਮੇਰਾ ਲਖਣਾਂ ਹੋ ਜਾਵੇ ਭਾਵ ਕਿਤੇ ਮੇਰਾ ਪਾਜ ਨ ਉਘੜ ਜਾਵੇ॥

ਜਿਤੁ ਕੋ ਲਾਇਆ ਤਿਤ ਹੀ ਲਾਗਾ ਕਿਸੁ ਦੋਸੁ ਦਿਚੈ ਜਾ ਹਰਿ ਏਵੈ ਭਾਵੈ ॥

ਜਿਥੇ ਕੋਈ ਕਰਮੋਂ ਨੇ ਲਾਇਆ ਹੈ ਤਿਥੇ ਹੀ ਓਟ ਕੋਈ ਲਾਗਾ ਹੈ ਕਿਸਕੋ ਦੋਸ ਦੇਵੀਏ ਜਾਂ ਹਰੀ ਕੋ ਏਵੇ ਹੀ ਭਾਵਤਾ ਹੈ ਭਾਵ ਕਿ ਜੈਸੇ ਕੋਈ ਕਰਮ ਕਰੇਗਾ ਉਸੀ ਅਨਸਾਰ ਕਰਤਾਰ ਫਲ ਪ੍ਰਦਾਤਾ ਹੈ॥

ਸਤਿਗੁਰੁ ਸਰਵਰੁ ਰਤਨੀ ਭਰਪੂਰੇ ਜਿਸੁ ਪ੍ਰਾਪਤਿ ਸੋ ਪਾਵੈ ॥

ਸਤਿਗੁਰੂ ਜੋ ਸਰੋਵਰ ਸਰੂਪ ਹੈਂ ਸੋ ਰਤਨੋਂ ਕਰਕੇ ਭਰਪੂਰ ਹੈਂ ਭਾਵ ਦੈਵੀ ਗੁਣੋਂ ਕਰ ਭਰੇ ਹੂਏ ਹੈਂ ਜਿਸਕੋ ਸਤਿਗੁਰੂ ਪ੍ਰਾਪਤਿ ਹੋਤੇ ਹੈਂ ਸੋਈ ਦੈਵੀ ਗੁਣੋਂ ਕੋ ਪਾਵਤਾ ਹੈ॥

ਸਿਖ ਹੰਸ ਸਰਵਰਿ ਇਕਠੇ ਹੋਏ ਸਤਿਗੁਰ ਕੈ ਹੁਕਮਾਵੈ ॥

ਸਿਖ ਜੋ ਹੰਸ ਔ ਸਤਿਗੁਰੂ ਜੋ ਸਰੋਵਰ ਵਾ ਗੁਰਾਂ ਕਾ ਸਤਿਸੰਗ ਸਰੋਵਰ ਸਰੂਪ ਹੈ ਜਬ ਇਹ ਦੋਵੇਂ ਇਕਠੇ ਹੂਏ ਭਾਵ ਗੁਰ ਸਿਖ ਜਬ ਮਿਲ ਬੈਠੇ ਪੁਨਾ ਸਤਿਗੁਰੋਂ ਕੇ ਹੁਕਮ ਮੈਂ ਸਿਖ ਜਬ ਆਇਆ॥

ਰਤਨ ਪਦਾਰਥ ਮਾਣਕ ਸਰਵਰਿ ਭਰਪੂਰੇ ਖਾਇ ਖਰਚਿ ਰਹੇ ਤੋਟਿ ਨ ਆਵੈ ॥

ਜੋ ਸਤਿਗੁਰੂ ਸਰੋਵਰ ਰੂਪ ਰਚਨ ਪਦਾਰਥ ਮਾਨਕੋਂ ਕਰ ਭਰਪੂਰ ਹੈਂ ਸੋ ਸਿਖ ਉਨੋਂ ਸੇ ਲੇ ਕਰ ਖਾਇ ਖਰਚ ਰਹੇ ਹੈਂ ਤੋ ਭੀ ਸਤਿਗੁਰੋਂ ਮੈਂ ਦੈਵੀ ਗੁਣੋਂ ਕੀ ਤੋਟ ਨਹੀਂ ਆਵਤੀ॥

ਸਰਵਰ ਹੰਸੁ ਦੂਰਿ ਨ ਹੋਈ ਕਰਤੇ ਏਵੈ ਭਾਵੈ ॥
ਜਨ ਨਾਨਕ ਜਿਸ ਦੈ ਮਸਤਕਿ ਭਾਗੁ ਧੁਰਿ ਲਿਖਿਆ ਸੋ ਸਿਖੁ ਗੁਰੂ ਪਹਿ ਆਵੈ ॥

ਤਿਸ ਸਤਿਗੁਰੂ ਰੂਪ ਸਰੋਵਰ ਸੇ ਹੰਸ ਵਤ ਜੋ ਸਿਖ ਹੈਂ ਸੋ ਦੂਰ ਨਹੀਂ ਹੋਤਾ ਕਰਤੇ ਕੋ (ਏਵੈ) ਇਸੀ ਪ੍ਰਕਾਰ ਭਾਵਤਾ ਹੈ॥ ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਜਨ ਕੇ ਮਸਤਕ ਪਰ ਆਦੋਂ ਹੀ ਭਾਗ ਲਿਖਿਆ ਹੈ ਸੋ ਸਿਖ ਗੁਰੋਂ ਪਾਸ ਆਵਤਾ ਹੈ॥

ਆਪਿ ਤਰਿਆ ਕੁਟੰਬ ਸਭਿ ਤਾਰੇ ਸਭਾ ਸ੍ਰਿਸਟਿ ਛਡਾਵੈ ॥੧॥

ਜੋ ਸਿਖ ਗੁਰੋਂ ਪਾਸ ਆਇਆ ਹੈ ਵਹੁ ਆਪ ਤਰਿਆ ਹੈ ਔਰ ਸੋ ਸਾਰੇ ਕੁਟੰਬ ਤਾਰਤਾ ਹੈ ਔਰ ਕਿਆ ਕਹੈਂ ਸ੍ਰਿਸਟੀ ਕੇ ਵਿਖੇ ਸਭ ਅਧਕਾਰੀਆਂ ਕੋ ਮੁਕਤ ਦੇਤਾ ਹੈ॥੧॥

ਮਃ ੫ ॥

ਪੰਡਿਤੁ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ ॥
ਅੰਦਰਿ ਮੋਹੁ ਨਿਤ ਭਰਮਿ ਵਿਆਪਿਆ ਤਿਸਟਸਿ ਨਾਹੀ ਦੇਹਾ ॥

ਪੰਡਤ ਕਹਾਵਤਾ ਹੈ ਔ ਬਹੁਤਿਆਂ ਰਸਤਿਓਂ ਮੇਂ ਚਲਤਾ ਹੈ ਵਾ ਬਹੁਤ ਪਰਕਾਰੋਂ ਭਾਵ ਅਨੇਕ ਸ਼ਾਸਤ੍ਰ ਪੜ ਕਰ ਪੰਡਤ ਕਹਾਵਤਾ ਹੈ ਸਾਬਤ ਦਾਲ ਮੇਂ ਜੋ ਦਾਣਾ ਗਲੇ ਨਹੀਂ ਤਿਸ ਕੋ ਕੋਰੜੂ ਕਹਿਤੇ ਹੈਂ ਵਹੁ ਕੋਰੜੂ ਮੋਠ ਜਿਹਾ ਹੈ ਭਾਵ ਚਿਤ ਕਠੋਰ ਹੈ ਔਰ ਦਿਲੋਂ ਕਿਸੇ ਸੇ ਮਿਲਤਾ ਨਹੀਂ ਔਰ ਅੰਦਰ ਤਿਸਦੇ ਮੋਹ ਹੈ ਅਰੁ ਨਿਤ ਭਰਮ ਮੇਂ ਹੀ ਵਿਆਪਿਆ ਹੋਇਆ ਹੈ ਦੇਹ ਕਰਕੇ ਭੀ ਇਸਥਤ ਨਹੀਂ ਰਹਿਤਾ ਹੈ ਭਾਵ ਆਸਨ ਚੰਚਲ ਹੈ॥

ਕੂੜੀ ਆਵੈ ਕੂੜੀ ਜਾਵੈ ਮਾਇਆ ਕੀ ਨਿਤ ਜੋਹਾ ॥
ਸਚੁ ਕਹੈ ਤਾ ਛੋਹੋ ਆਵੈ ਅੰਤਰਿ ਬਹੁਤਾ ਰੋਹਾ ॥

ਝੂਠਾ ਹੀ ਉਸ ਕਾ ਸਤਸੰਗ ਮੇਂ ਆਵਣਾ ਹੈ ਔ ਝੂਠਾ ਹੀ ਉਸ ਕਾ ਜਾਣਾ ਹੈ ਕਿਉਂਕਿ ਮਾਇਆ ਕੀ ਹੀ ਨਿਤ (ਜੋਹਾ) ਝਾਕ ਲਗੀ ਹੂਈ ਹੈ ਜੋ ਕੋਈ ਸਚ ਕਹੇ (ਤਾ ਛੋਹੋ) ਗੁਸੇ ਮੈਂ ਆਵਤਾ ਹੈ ਅੰਤਰ ਤਿਸ ਕੇ ਬਹੁਤਾ (ਰੋਹਾ) ਗੁਸਾ ਹੀ ਭਰਿਆ ਹੂਆ ਹੈ॥

ਵਿਆਪਿਆ ਦੁਰਮਤਿ ਕੁਬੁਧਿ ਕੁਮੂੜਾ ਮਨਿ ਲਾਗਾ ਤਿਸੁ ਮੋਹਾ ॥
ਠਗੈ ਸੇਤੀ ਠਗੁ ਰਲਿ ਆਇਆ ਸਾਥੁ ਭਿ ਇਕੋ ਜੇਹਾ ॥

ਵਹੁ ਦੁਰਮਤੀ ਖੋਟੀ ਵਿਸੇ ਪਰਾਯਣ ਕੁਬੁਧੀ ਮੈਂ ਵਿਆਪਿਆ ਹੋਇਆ ਹੈ ਇਸੀ ਤੇ (ਕੁਮੂੜਾ) ਕੁਤਸਤ ਔ ਮੂਰਖ ਹੈ ਕਿਉਂਕਿ ਤਿਸ ਕਾ ਮਨ ਜੋ ਮੋਹ ਮੈਂ ਲਾਗਾ ਹੂਆ ਹੈ ਪੰਡਤ ਠਗ ਦੇ ਨਾਲ ਉਸਦਾ ਵਿਦਿਆ ਅਰਥੀ ਰਲਕੇ ਸੰਤਾਂ ਮੈਂ ਆਇਆ ਦੋਨੋਂ ਕਾ ਸਾਥ ਇਕੋ ਜੇਹਾ ਹੈ ਭਾਵ ਦੋਨੋਂ ਪਖੰਡੀ ਹੈਂ॥

ਸਤਿਗੁਰੁ ਸਰਾਫੁ ਨਦਰੀ ਵਿਚਦੋ ਕਢੈ ਤਾਂ ਉਘੜਿ ਆਇਆ ਲੋਹਾ ॥

ਸਤਿਗੁਰੂ ਜੋ ਸਰਾਫ ਰੂਪ ਹੈਂ ਜਾਂ ਨਜਰ ਵਿਚੋਂ ਕਢਿਆ ਤਾਂ ਉਘੜ ਆਇਆ ਲੋਹਾ ਭਾਵ ਪਾਪੀ ਕਾਲਾ ਪਰਤੀਤ ਹੋਇਆ॥

ਬਹੁਤੇਰੀ ਥਾਈ ਰਲਾਇ ਰਲਾਇ ਦਿਤਾ ਉਘੜਿਆ ਪੜਦਾ ਅਗੈ ਆਇ ਖਲੋਹਾ ॥

ਬਹੁਤੀ ਥਾਂਈ ਭਾਵ ਬਹੁਤ ਉਤਮ ਜਗਾ ਸਤਸੰਗ ਮੈਂ ਰਲਾਇ ਰਲਾਇ ਦੀਆ ਪਰੰਤੂ ਉਸ ਕਾ ਪੜਦਾ ਉਘੜਿਆ ਭਾਵ ਵਹੁ ਪਾਪੀ ਮਸ਼ਾਹੂਰ ਹੋ ਹੀ ਗਿਆ ਜੋ ਉਸ ਕਾ ਕਰਮ ਥਾ ਸੋ ਆਗੇ ਉਸ ਕੇ ਆਇ ਖਲੋਆ॥

ਸਤਿਗੁਰ ਕੀ ਜੇ ਸਰਣੀ ਆਵੈ ਫਿਰਿ ਮਨੂਰਹੁ ਕੰਚਨੁ ਹੋਹਾ ॥

ਜੋ ਸਤਗੁਰੋਂ ਕੀ ਵਹੁ ਸਰਨੀ ਆ ਜਾਵੇ ਫੇਰ ਤੌਂ ਮਨੂਰ ਸੇ ਕੰਚਨ ਹੂਆ ਹੀ ਜਾਣੋ ਭਾਵ ਸੁਧ ਰੂਪ ਹੋ ਜਾਵੈ॥

ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ ਅਉਗਣ ਕਟੇ ਕਰੇ ਸੁਧੁ ਦੇਹਾ ॥

ਸਤਗੁਰੂ ਤੌ ਨਿਰਵੈਰ ਹੈਂ ਜਿਨ ਕੋ ਪੁਤ੍ਰ ਔ ਸਤ੍ਰੂ ਏਕ ਸਮਾਨ ਹੈਂ ਔਗੁਣ ਕਟਕੇ ਇਸ ਦੇਹ ਮੈਂ ਸੁਧ ਕਰ ਦੇਤੇ ਹੈਂ॥

ਨਾਨਕ ਜਿਸੁ ਧੁਰਿ ਮਸਤਕਿ ਹੋਵੈ ਲਿਖਿਆ ਤਿਸੁ ਸਤਿਗੁਰ ਨਾਲਿ ਸਨੇਹਾ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸਕੇ ਧੁਰੋਂ ਹੀ ਮਸਤਕ ਪਰ ਲੇਖ ਲਿਖਿਆ ਹੋਵੈ ਤਿਸ ਕਾ ਸਤਗੁਰੋਂ ਸਾਥ ਪ੍ਰੇਮ ਹੋਤਾ ਹੈ॥

ਪੰਨਾ ੯੬੧

ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ ॥

ਸਤਗੁਰੂ ਪੂਰੇ ਕੀ ਬਾਣੀ ਅੰਮ੍ਰਿਤ ਸਰੂਪ ਹੈ ਜਿਸ ਪਰ ਪਰਮੇਸਰ ਕਿਰਪਾਲ ਹੋਵੈ ਤਿਸ ਕੇ ਰਿਦੇ ਮੈਂ ਗੁਰੋਂ ਕੀ ਬਾਣੀ ਬਸਤੀ ਹੈ॥

ਆਵਣ ਜਾਣਾ ਤਿਸ ਕਾ ਕਟੀਐ ਸਦਾ ਸਦਾ ਸੁਖੁ ਹੋਹਾ ॥੨॥

ਤਿਸਕਾ ਜਨਮ ਮਰਣ ਕਟੀਤਾ ਹੈ ਤਿਸੀਕੋ ਸਦਾ ਸਦਾ ਹੀ ਸੁਖ ਹੋਤਾ ਹੈ॥੨॥

ਪਉੜੀ ॥

ਜੋ ਤੁਧੁ ਭਾਣਾ ਜੰਤੁ ਸੋ ਤੁਧੁ ਬੁਝਈ ॥

ਜੋ ਤੁਧੁ ਭਾਣਾ ਜੰਤੁ ਸੁ ਦਰਗਹ ਸਿਝਈ ॥

ਹੇ ਹਰਿ ਜੋ ਜੀਵ ਤੇਰੇ ਕੋ ਭਾਇਆ ਹੈ ਸੋਈ ਤੁਝਕੋ ਜਾਨਤਾ ਹੈ ਜੋ ਜੀਵ ਤੇਰੇ ਕੋ ਭਾਇਆ ਹੈ ਸੋ ਦਰਗਾਹਿ ਮੈਂ ਸਿਝਿਆ ਹੈ ਭਾਵ ਸੁਖ ਸਹਤ ਹੂਆ ਹੈ॥

ਜਿਸ ਨੋ ਤੇਰੀ ਨਦਰਿ ਹਉਮੈ ਤਿਸੁ ਗਈ ॥

ਜਿਸ ਨੋ ਤੂ ਸੰਤੁਸਟੁ ਕਲਮਲ ਤਿਸੁ ਖਈ ॥

ਜਿਸਕੋ ਤੇਰੀ ਕ੍ਰਿਪਾ ਦ੍ਰਿਸਟਿ ਪ੍ਰਾਪਤਿ ਹੁਈ ਹੈ ਤਿਸ ਕੀ ਹਉਮੈ ਚਲੀ ਗਈ ਹੈ॥ ਜਿਸਕੋ ਤੁਮ ਪ੍ਰਸੰਨ ਹੂਏ ਹੋ ਤਿਸ ਕੇ ਪਾਪੋਂ ਕੀ ਸਮਗ੍ਰੀ ਨਸ਼ਟ ਹੂਈ ਹੈ॥

ਜਿਸ ਕੈ ਸੁਆਮੀ ਵਲਿ ਨਿਰਭਉ ਸੋ ਭਈ ॥

ਜਿਸ ਨੋ ਤੂ ਕਿਰਪਾਲੁ ਸਚਾ ਸੋ ਥਿਅਈ ॥

ਹੇ ਸੁਆਮੀ ਜਿਸਕੇ ਵਲ ਤੁਸੀ ਹੂਏ ਹੋ ਸੋ ਤਿਸ ਪੁਰਸ਼ ਕੀ ਬੁਧੀ ਨਿਰਭਉ ਹੁਈ ਹੈ ਜਿਸਕੋ ਤੁਮ ਕ੍ਰਿਪਾਲ ਹੂਏ ਹੋ ਸੋ ਸਚਾ ਹੂਆ ਹੈ॥

ਜਿਸ ਨੋ ਤੇਰੀ ਮਇਆ ਨ ਪੋਹੈ ਅਗਨਈ ॥

ਤਿਸ ਨੋ ਸਦਾ ਦਇਆਲੁ ਜਿਨਿ ਗੁਰ ਤੇ ਮਤਿ ਲਈ ॥੭॥

ਜਿਸਕੋ ਤੇਰੀ ਕ੍ਰਿਪਾ ਹੁਈ ਹੈ ਤ੍ਰਿਸ਼ਨਾ ਅਗਨੀ ਤਿਸ ਕੋ ਨਹੀਂ ਬਿਆਪਤੀ ਜਿਸਨੇ ਗੁਰੋਂ ਤੇ ਤੇਰੀ ਸਿਖ੍ਯਾ ਲਈ ਹੈ ਤਿਸ ਕੋ ਸਦਾ ਤੇਰੀ ਦਿਆਲਤਾ ਹੈ॥੭॥

ਸਲੋਕ ਮਃ ੫ ॥

ਕਰਿ ਕਿਰਪਾ ਕਿਰਪਾਲ ਆਪੇ ਬਖਸਿ ਲੈ ॥

ਸਦਾ ਸਦਾ ਜਪੀ ਤੇਰਾ ਨਾਮੁ ਸਤਿਗੁਰ ਪਾਇ ਪੈ ॥

ਹੇ ਕਿਰਪਾਲ ਹਮਾਰੇ ਪਰ ਕਿਰਪਾ ਕਰ ਆਪ ਹੀ ਤੂੰ ਹਮਾਰੇ ਅਪਰਾਧ ਬਖਸ਼ ਲੈ ਸਤਿਗੁਰੋਂ ਕੀ ਪੈਰੀ ਪੈਕੇ ਸਦਾ ਸਦਾ ਤੇਰਾ ਨਾਉਂ ਜਪੀਏ॥

ਮਨ ਤਨ ਅੰਤਰਿ ਵਸੁ ਦੂਖਾ ਨਾਸੁ ਹੋਇ ॥

ਹਥ ਦੇਇ ਆਪਿ ਰਖੁ ਵਿਆਪੈ ਭਉ ਨ ਕੋਇ ॥

ਹੇ ਵਾਹਿਗੁਰੂ ਮਨ ਔ ਤਨ ਕੇ ਅੰਤਰ ਵਸ ਤੂੰ ਜਿਸਤੇ ਦੁਖਾਂ ਕਾ ਨਾਸ ਹੋਵੇ ਆਪ ਹਥ ਦੇਕੇ ਰਖਿਆ ਕਰ ਜਿਸ ਕਰਕੇ ਕੋਈ ਭੈ ਨ ਵਿਆਪੈ॥

ਗੁਣ ਗਾਵਾ ਦਿਨੁ ਰੈਣਿ ਏਤੈ ਕੰਮਿ ਲਾਇ ॥
ਸੰਤ ਜਨਾ ਕੈ ਸੰਗਿ ਹਉਮੈ ਰੋਗੁ ਜਾਇ ॥

ਤੇਰੇ ਗੁਣ ਗਾਵਾਂ ਦਿਨ ਰਾਤ ਏਸੇ ਕੰਮ ਮੈਂ ਲਾਇ॥ ਸੰਤ ਜਨਾ ਕਾ ਸੰਗ ਦੇਹੁ ਜਿਸ ਕਰਕੇ ਹਉਮੈ ਕਾ ਰੋਗ ਜਾਇ॥

ਸਰਬ ਨਿਰੰਤਰਿ ਖਸਮੁ ਏਕੋ ਰਵਿ ਰਹਿਆ ॥
ਗੁਰ ਪਰਸਾਦੀ ਸਚੁ ਸਚੋ ਸਚੁ ਲਹਿਆ ॥

ਹੇ ਖਸਮ ਤੂੰ ਸਰਬ ਮੈਂ ਏਕ ਰਸ ਵਿਆਪਕ ਹੋ ਰਹਿਆ ਹੈਂ ਗੁਰੋਂ ਕੀ ਕ੍ਰਿਪਾ ਕਰਕੇ ਸਚ ਹੀ ਸਚ ਨਿਸਚੇ ਕਰਕੇ ਤੂੰ ਛਲਖਿਆ ਹੈ॥

ਦਇਆ ਕਰਹੁ ਦਇਆਲ ਅਪਣੀ ਸਿਫਤਿ ਦੇਹੁ ॥
ਦਰਸਨੁ ਦੇਖਿ ਨਿਹਾਲ ਨਾਨਕ ਪ੍ਰੀਤਿ ਏਹ ॥੧॥

ਹੇ ਦਇਆਲ ਦਇਆ ਕਰਕੇ ਅਪਨੀ ਸਿਫਤ ਕਰਨੀ ਦੇਹੁ ਤੇਰੇ ਦਰਸਨ ਕੋ ਦੇਖਕੇ ਨਿਹਾਲ ਹੋਵੋਂ ਸ੍ਰੀ ਗੁਰੂ ਜੀ ਕਹਿਤੇ ਹੈਂ ਹਮਾਰੀ ਪ੍ਰੀਤਿ ਤੌ ਏਹੁ ਹੈ॥੧॥

ਮਃ ੫ ॥

ਏਕੋ ਜਪੀਐ ਮਨੈ ਮਾਹਿ ਇਕਸ ਕੀ ਸਰਣਾਇ ॥
ਇਕਸੁ ਸਿਉ ਕਰਿ ਪਿਰਹੜੀ ਦੂਜੀ ਨਾਹੀ ਜਾਇ ॥

ਏਕ ਕੋ ਹੀ ਮਨ ਮੈਂ ਜਪੀਐ ਔ ਏਕ ਕੀ ਹੀ ਸਰੀਰ ਕਰਕੇ ਸਰਣਾਇ ਹੋਈਐ ਇਕ ਨਾਲ ਹੀ ਬਾਣੀ ਕਰਕੇ ਪ੍ਰੀਤੀ ਕਰੋ ਔਰ ਦੂਜੀ ਕੋਈ ਜਗਾ ਨਹੀਂ ਹੈ॥

ਇਕੋ ਦਾਤਾ ਮੰਗੀਐ ਸਭੁ ਕਿਛੁ ਪਲੈ ਪਾਇ ॥
ਮਨਿ ਤਨਿ ਸਾਸਿ ਗਿਰਾਸਿ ਪ੍ਰਭੁ ਇਕੋ ਇਕੁ ਧਿਆਇ ॥

ਇਕੋ ਦਾਤਾ ਹੀ ਸਦੀਵ ਮੰਗੀਐ ਜਿਸ ਤੇ ਸਭ ਕੁਛ ਪਲੈ ਪੈ ਜਾਏ॥ ਮਨ ਤਨ ਸ੍ਵਾਸ ਸ੍ਵਾਸ ਇਕ ਪ੍ਰਭੂ ਕੋ ਹੀ ਅਦੁਤੀ ਜਾਨਕੈ ਧਿਆਈਐ॥

ਅੰਮ੍ਰਿਤੁ ਨਾਮੁ ਨਿਧਾਨੁ ਸਚੁ ਗੁਰਮੁਖਿ ਪਾਇਆ ਜਾਇ ॥
ਵਡਭਾਗੀ ਤੇ ਸੰਤ ਜਨ ਜਿਨ ਮਨਿ ਵੁਠਾ ਆਇ ॥

ਅੰਮ੍ਰਿਤ ਜੋ ਨਾਮ ਨਿਧੋਂ ਕਾ ਘਰ ਹੈ ਸੋ ਨਿਸਚੇ ਕਰਕੇ ਗੁਰੋਂ ਦ੍ਵਾਰੇ ਪਾਇਆ ਜਾਤਾ ਹੈ ਜੋ ਸੰਤ ਜਨ ਵਡੇ ਭਾਗਾਂ ਵਾਲੇ ਹੈਂ ਜਿਨਕੇ ਮਨ ਮੈਂ ਭਗਵਤ ਕਾ ਨਾਮ ਆਇ ਵਸਿਆ ਹੈ॥

ਜਲਿ ਥਲਿ ਮਹੀਅਲਿ ਰਵਿ ਰਹਿਆ ਦੂਜਾ ਕੋਈ ਨਾਹਿ ॥
ਨਾਮੁ ਧਿਆਈ ਨਾਮੁ ਉਚਰਾ ਨਾਨਕ ਖਸਮ ਰਜਾਇ ॥੨॥

ਜਲ ਅਸਥਲ ਔ ਪ੍ਰਿਥ੍ਵੀ ਅਕਾਸ ਮੈਂ ਏਕ ਹੀ ਵਿਆਪ ਰਹਾ ਹੈ ਦੂਸ੍ਰਾ ਹੋਰ ਕੋਈ ਨਹੀਂ ਹੈ ਤਿਸੀ ਕੇ ਨਾਮ ਕਾ ਧਿਆਈ ਹੂਆ ਹੂੰ ਤਿਸੀ ਕੇ ਨਾਮ ਕੋ ਰਸਨਾ ਕਰਕੇ ਉਚਾਰਤਾ ਹੂੰ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸੀ ਖਸਮ ਕੀ ਆਗਜਾ ਮਾਨਤਾ ਹੂੰ॥੨॥

ਪਉੜੀ ॥

ਜਿਸ ਨੋ ਤੂ ਰਖਵਾਲਾ ਮਾਰੇ ਤਿਸੁ ਕਉਣੁ ॥
ਜਿਸ ਨੋ ਤੂ ਰਖਵਾਲਾ ਜਿਤਾ ਤਿਨੈ ਭੈਣੁ ॥

ਜਿਸਕੋ ਤੂੰ ਰਖਣੇ ਵਾਲਾ ਹੋਵੇਂ ਤਿਸ ਕੋ ਕੌਣ ਮਾਰ ਸਕਤਾ ਹੈ ਜਿਸਕਾ ਤੂੰ ਰਾਖਾ ਹੈਂ ਤਿਸਨੇ ਤੀਨੋਂ ਭਵਣੋਂ ਕੋ ਜੀਤ ਲੀਆ ਹੈ ਵਾ ਜਹਾਂ ਭੈਣ ਪਦ ਮੂਲ ਮੈਂ ਹੋਵੇ ਤਹਾਂ ਗਾਉ ਭਾਵ ਸਰੀਰ ਕਾ ਅਰਥ ਕਰਨਾ॥ ਸਰੀਰੁ ਜੀਤਾ ਹੈ॥

ਜਿਸ ਨੋ ਤੇਰਾ ਅੰਗੁ ਤਿਸੁ ਮੁਖੁ ਉਜਲਾ ॥
ਜਿਸ ਨੋ ਤੇਰਾ ਅੰਗੁ ਸੁ ਨਿਰਮਲੀ ਹੂੰ ਨਿਰਮਲਾ ॥

ਜਿਸਕੋ ਤੇਰਾ ਪਖੁ ਹੈ ਤਿਸ ਕਾ ਮੁਖੁ ਉਜਲਾ ਹੈ ਜਿਸਕੋ ਤੇਰਾ ਪਖੁ ਹੈ ਸੋ ਨਿਰਮਲ ਸੇ ਨਿਰਮਲਾ ਹੈ॥

ਜਿਸ ਨੋ ਤੇਰੀ ਨਦਰਿ ਨ ਲੇਖਾ ਪੁਛੀਐ ॥
ਜਿਸ ਨੋ ਤੇਰੀ ਖੁਸੀ ਤਿਨਿ ਨਉ ਨਿਧਿ ਭੁੰਚੀਐ ॥

ਜਿਸਨੋ ਤੇਰੀ ਕ੍ਰਿਪਾ ਦ੍ਰਿਸ੍ਟੀ ਹੈ ਤਿਸ ਸੇ ਲੇਖਾ ਨਹੀ ਪੁਛੀਤਾ ਹੈ ਜਿਸਨੋ ਤੇਰੀ ਖੁਸੀ ਹੂਈ ਹੈ ਤਿਸਨੇ ਨੌਨਿਧਾਂ ਭੋਗੀਆਂ ਹੈਂ॥

ਜਿਸ ਨੋ ਤੂ ਪ੍ਰਭ ਵਲਿ ਤਿਸੁ ਕਿਆ ਮੁਹਛੰਦਗੀ ॥
ਜਿਸ ਨੋ ਤੇਰੀ ਮਿਹਰ ਸੁ ਤੇਰੀ ਬੰਦਿਗੀ ॥੯॥

ਹੇ ਪ੍ਰਭੂ ਜਿਸਕੇ ਤੂੰ ਵਲ ਹੋਇਆ ਹੈਂ ਤਿਸ ਕੋ ਕਿਆ ਕਿਸੇ ਕੀ (ਮੁਹਛੰਦਗੀ) ਮੁਹਤਾਜੀ ਅਰਥਾਤ ਪਰਾਧੀਨਗੀ ਹੈ ਜਿਸ ਪਰ ਤੇਰੀ ਮੇਹਰ ਹੋਵੈ ਸੋ ਤੇਰੀ ਬੰਦਗੀ ਮੈਂ ਲਾਗਤਾ ਹੈ॥੯॥

ਸਲੋਕ ਮਹਲਾ ੫ ॥

ਹੋਹੁ ਕ੍ਰਿਪਾਲ ਸੁਆਮੀ ਮੇਰੇ ਸੰਤਾਂ ਸੰਗਿ ਵਿਹਾਵੇ ॥
ਤੁਧਹੁ ਭੁਲੇ ਸਿ ਜਮਿ ਜਮਿ ਮਰਦੇ ਤਿਨ ਕਦੇ ਨ ਚੁਕਨਿ ਹਾਵੇ ॥੧॥

ਹੇ ਮੇਰੇ ਸੁਆਮੀ ਮੇਰੇ ਪਰ ਕ੍ਰਿਪਾਲ ਹੋਕੇ ਇਹੁ ਦਾਨੁ ਦੇਵੋ ਜੋ ਮੇਰੀ ਅਵਸਥਾ ਸੰਤਾਂ ਕੇ ਸੰਗ ਮੈਂ ਬੀਤੇ ਹੇ ਸੁਆਮੀ ਜੋ ਤੇਰੇ ਥੀਂ ਭੁਲੇ ਹੈਂ ਸੇ ਜਮ ਜਮਕੇ ਬਾਰੰਬਾਰ ਮਰਤੇ ਹੈਂ ਤਿਨਾਂ ਕੇ ਕਬੀ ਭੀ ਹਾਹੁਕੇ ਨਹੀਂ (ਚੁਕਨਿ) ਸਕਦੇ ॥੧॥

ਮਃ ੫ ॥

ਸਤਿਗੁਰੁ ਸਿਮਰਹੁ ਆਪਣਾ ਘਟਿ ਅਵਘਟਿ ਘਟ ਘਾਟ ॥
ਹਰਿ ਹਰਿ ਨਾਮੁ ਜਪੰਤਿਆ ਕੋਇ ਨ ਬੰਧੈ ਵਾਟ ॥੨॥

ਅਪਨਾ ਜੋ ਸਤਿਗੁਰੂ ਹੈ ਤਿਸ ਕੋ (ਘਟਿ) ਸੁਖੈਨ ਔਰ (ਅਵਘਟਿ) ਔਖੇ (ਘਾਟ) ਅਸਥਾਨੋਂ ਮੈਂ (ਘਟ) ਅੰਤਹਕਰਨ ਮੈਂ ਸਿਮਰੋ ਅਰਥਾਤ ਸਰਬ ਸਮੇਂ ਮੈਂ ਗੁਰੂ ਨੂੰ ਹਰੀ ਰੂਪ ਜਾਨਕੇ ਚਿੰਤਨ ਕਰੋ ਵਾ (ਘਟਿ) ਸਰੀਰ ਮੈਂ ਜੋ (ਅਵਘਟਿ) ਔਖੇ (ਘਟ) ਅਸਥਾਨ ਹੈਂ ਤਿਨ ਕੋ ਘਟਾ ਕੇ ਸਿਮਰੋ ਭਾਵ ਕਾਮਾਦਿ ਬਿਕਾਰੋਂ ਕਾ ਅਭਾਵ ਕਰਕੇ ਸਿਮਰੋ ਹਰਿ ਹਰਿ ਨਾਮ ਕੋ ਜਪਤਿਆਂ ਹੋਇਆਂ ਕੋਈ ਬਿਕਾਰ ਤੁਮਾਰੀ ਵਾਟ ਨਹੀਂ ਰੋਕੇਗਾ ਭਾਵ ਕੋਈ ਬਿਕਾਰ ਨਹੀਂ ਬਿਘਨ ਕਰੇਗਾ॥੨॥

ਪਉੜੀ ॥

ਪੰਨਾ ੯੬੨

ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ ॥
ਓਥੈ ਤੇਰੀ ਰਖ ਅਗਨੀ ਉਦਰ ਮਾਹਿ ॥

ਹੇ ਸਾਮ੍ਰਥ ਜਿਥੇ ਕੋਈ ਰਾਖਾ ਨਹੀਂ ਤਿਥੈ ਤੂੰ ਹੀ ਰਾਖਾ ਹੈਂ ਔਰੁ ਪੇਟ ਮੈਂ ਜੋ ਅਗਨੀ ਹੈ ਓਥੇ ਭੀ ਤੇਰੀ ਹੀ ਰਖਿਆ ਹੈ॥

ਸੁਣਿ ਕੈ ਜਮ ਕੇ ਦੂਤ ਨਾਇ ਤੇਰੈ ਛਡਿ ਜਾਹਿ ॥
ਭਉਜਲੁ ਬਿਖਮੁ ਅਸਗਾਹੁ ਗੁਰ ਸਬਦੀ ਪਾਰਿ ਪਾਹਿ ॥

ਤੇਰੇ ਨਾਮ ਕੋ ਸੁਣਕੈ ਜਮਕੇ ਦੂਤ ਭੀ ਛਡ ਜਾਤੇ ਹੈਂ ਅਗਾਹਿ ਅਥਾਹਿ ਅਰ ਕਠਨ ਹੈ ਤਰਨਾ ਜਿਸਕਾ ਐਸਾ ਜੋ ਸੰਸਾਰ ਸਮੁੰਦ੍ਰ ਹੈ ਗੁਰ ਉਪਦੇਸ ਸੇਂ ਤਿਸ ਕੇ ਪਾਰ ਕੋ ਪਾਈਤਾ ਹੈ॥

ਜਿਨ ਕਉ ਲਗੀ ਪਿਆਸ ਅੰਮ੍ਰਿਤੁ ਸੇਇ ਖਾਹਿ ॥
ਕਲਿ ਮਹਿ ਏਹੋ ਪੁੰਨੁ ਗੁਣ ਗੋਵਿੰਦ ਗਾਹਿ ॥

ਜਿਨ ਪੁਰਸੋਂ ਕੋ ਸਰਧਾ ਰੂਪ ਪਿਆਸ ਲਗੀ ਹੈ ਨਾਮ ਅੰਮ੍ਰਿਤ ਫਲ ਕੋ ਸੇਈ ਖਾਤੇ ਹੈਂ ਕਲਜੁਗ ਮੈਂ ਗੁਣ ਗੋਬਿੰਦ ਕੇ ਗਾਵਣਾ ਇਹੋ ਵਡਾ ਪੁਨ ਹੈ॥

ਸਭਸੈ ਨੋ ਕਿਰਪਾਲੁ ਸਮੑਾਲੇ ਸਾਹਿ ਸਾਹਿ ॥
ਬਿਰਥਾ ਕੋਇ ਨ ਜਾਇ ਜਿ ਆਵੈ ਤੁਧੁ ਆਹਿ ॥੯॥

ਹੇ ਕਿਰਪਾਲ ਸਭ ਕਿਸੇ ਕੋ ਸਵਾਸ ਸਵਾਸ ਸੰਭਾਲਤਾ ਹੈਂ ਭਾਵ ਹਰ ਵਕਤ ਜੀਵਾਂ ਕੀ ਪਾਲਨਾ ਕਰਤਾ ਹੈਂ ਜੋ ਕੋਈ (ਤੁਧੁ) ਤੇਰੀ ਸਰਨ ਚਾਹਿ ਕਰ ਆਵਤਾ ਹੈ ਸੋ ਖਾਲੀ ਕੋਈ ਨਹੀਂ ਜਾਤਾ ਭਾਵ ਧਰਮ ਅਰਥ ਕਾਮ ਮੋਖ ਪਾਵਤਾ ਹੈ॥੯॥

ਸਲੋਕ ਮਃ ੫ ॥

ਦੂਜਾ ਤਿਸੁ ਨ ਬੁਝਾਇਹੁ ਪਾਰਬ੍ਰਹਮ ਨਾਮੁ ਦੇਹੁ ਆਧਾਰੁ ॥
ਅਗਮੁ ਅਗੋਚਰੁ ਸਾਹਿਬੋ ਸਮਰਥੁ ਸਚੁ ਦਾਤਾਰੁ ॥

ਹੇ ਪਾਰਬ੍ਰਹਮ ਜਿਸਕੋ ਨਾਮ ਕਾ ਅਧਾਰ ਦੇਤੇ ਹੋ ਤਿਸ ਕੋ ਦੂਜਾ ਨਹੀਂ ਸਮਝਾਵਤੇ ਤੇਰਾ ਪਾਵਣਾ ਕਠਨ ਹੈ ਕਿਉਂਕਿ ਇੰਦ੍ਰੀਓਂ ਕੇ ਤੂੰ ਅਵਿਸੇ ਹੈਂ ਹੇ ਸਾਹਿਬ ਤੂੰ ਸਮਰਥ ਸਚਾ ਦਾਤਾ ਹੈਂ॥

ਤੂ ਨਿਹਚਲੁ ਨਿਰਵੈਰੁ ਸਚੁ ਸਚਾ ਤੁਧੁ ਦਰਬਾਰੁ ॥
ਕੀਮਤਿ ਕਹਣੁ ਨ ਜਾਈਐ ਅੰਤੁ ਨ ਪਾਰਾਵਾਰੁ ॥

ਪੁਨਾ ਤੂੰ ਨਿਸਚਲ ਔ ਨਿਰਵੈਰ ਹੈਂ ਨਿਸਚੇ ਕਰਕੇ ਸਚਾ ਤੇਰਾ (ਦਰਬਾਰੁ) ਸਾਧਸੰਗ ਹੈ ਤੇਰੀ ਕੀਮਤਿ ਨਹੀਂ ਕਹੀ ਜਾਤੀ ਕਿਉਂਕਿ ਤੇਰੇ ਪਾਰ ਉਰਾਰ ਕਾ ਅੰਤ ਨਹੀਂ ਹੈ॥

ਪ੍ਰਭੁ ਛੋਡਿ ਹੋਰੁ ਜਿ ਮੰਗਣਾ ਸਭੁ ਬਿਖਿਆ ਰਸ ਛਾਰੁ ॥
ਸੇ ਸੁਖੀਏ ਸਚੁ ਸਾਹ ਸੇ ਜਿਨ ਸਚਾ ਬਿਉਹਾਰੁ ॥

ਹੇ ਸਾਮਰਥ ਤੇਰੇ ਕੋ ਛੋਡ ਕਰਕੇ ਹੋਰ ਰਸਾਂ ਕੋ ਜੋ ਮੰਗਨਾ ਹੈ ਸੋ ਝੂਠਾ ਹੈ ਕਿਉਂਕਿ ਬਿਖਯੋਂ ਕਾ ਰਸ ਸਭ (ਛਾਰੁ) ਭਸਮ ਰੂਪ ਹੈ ਓਹੀ ਸੁਖੀ ਹੈ ਵਹੀ ਸਚੇ ਸਾਹੁ ਹੈਂ ਜਿਨਕਾ ਸਚਾ ਬਿਵਹਾਰ ਹੈ ਭਾਵ ਭਗਤੀ ਕਰਤੇ ਹੈਂ॥

ਜਿਨਾ ਲਗੀ ਪ੍ਰੀਤਿ ਪ੍ਰਭ ਨਾਮ ਸਹਜ ਸੁਖ ਸਾਰੁ ॥
ਨਾਨਕ ਇਕੁ ਆਰਾਧੇ ਸੰਤਨ ਰੇਣਾਰੁ ॥੧॥

ਹੇ ਪ੍ਰਭੂ ਜਿਨਕੀ ਪ੍ਰੀਤ ਤੇਰੇ ਨਾਮ ਮੈਂ ਲਗੀ ਹੈ ਤਿਨ ਕੋ ਅਚੁਤ ਸ੍ਰੇਸਟ ਸੁਖ ਪ੍ਰਾਪਤ ਹੁਆ ਹੇ ਸ੍ਰੀ ਗੁਰੂ ਜੀ ਕਹਿਤੇ ਹੈਂ ਹਮ ਤੇਰੇ ਕੋ ਅਰਾਧਤੇ ਹੈਂ ਔ ਇਹੀ ਮਾਂਗਤੇ ਹੈਂ ਹੇ ਭਗਵੰਤ ਹਮ ਕੋ ਸੰਤੋਂ ਕੀ ਚਰਨ ਧੂੜ ਦੇਹੁ॥੧॥

ਮਃ ੫ ॥

ਅਨਦ ਸੂਖ ਬਿਸ੍ਰਾਮ ਨਿਤ ਹਰਿ ਕਾ ਕੀਰਤਨੁ ਗਾਇ ॥
ਅਵਰ ਸਿਆਣਪ ਛਾਡਿ ਦੇਹਿ ਨਾਨਕ ਉਧਰਸਿ ਨਾਇ ॥੨॥

ਹੇ ਭਾਈ ਅਨੰਦ ਔ ਸੁਖ ਮੈਂ ਨਿਤ ਬਿਸਰਾਮ ਚਾਹਤਾ ਹੈਂ ਤੌ ਹਰੀ ਕਾ (ਕੀਰਤਨੁ) ਜਸ ਗਾਇਨ ਕਰ ਹੋਰ ਸਿਆਨਪਾਂ ਸਭ ਛੋਡ ਦੇਹ ਸ੍ਰੀ ਗੁਰੂ ਜੀ ਕਹਿਤੇ ਹੈਂ ਨਾਮ ਜਪਣੇ ਸੇ ਹੀ ਉਧਰ ਜਾਇਗਾ॥੨॥

ਪਉੜੀ ॥

ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ ॥
ਨਾ ਤੂ ਆਵਹਿ ਵਸਿ ਬੇਦ ਪੜਾਵਣੇ ॥

ਤੂੰ ਬਹੁਤ ਦੀਨ ਹੋਕੇ ਬੋਲਣੇ ਸੇ ਵਸ ਨਹੀਂ ਆਂਵਦਾ ਹੈਂ ਅਰ ਤੂੰ ਵੇਦੋਂ ਕੇ ਪੜਾਵਣੇਂ ਕਰਕੇ ਭੀ ਵਸ ਨਹੀਂ ਆਂਵਦਾ ਹੈਂ॥

ਨਾ ਤੂ ਆਵਹਿ ਵਸਿ ਤੀਰਥਿ ਨਾਈਐ ॥
ਨਾ ਤੂ ਆਵਹਿ ਵਸਿ ਧਰਤੀ ਧਾਈਐ ॥

ਜੇ ਬਹੁਤ ਤੀਰਥੋਂ ਮੈਂ ਨਾਈਐ ਤੌ ਭੀ ਤੂੰ ਵਸ ਨਹੀਂ ਆਉਤਾ ਚਾਹੋ ਬਹੁਤ ਧਰਤੀ ਮੈਂ ਭੀ ਧਾਈਏ ਤੌਭੀ ਵਸ ਨਹੀਂ ਤੂ ਆਵਤਾ॥

ਨਾ ਤੂ ਆਵਹਿ ਵਸਿ ਕਿਤੈ ਸਿਆਣਪੈ ॥
ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ ॥

ਕਿਸੇ ਸਿਆਣਪ ਕਰਕੇ ਭੀ ਤੂੰ ਵਸ ਨਹੀਂ ਆਵਤਾ ਬਹੁਤਾ ਦਾਨ ਦੇਨੇ ਸੇ ਭੀ ਤੂੰ ਵਸ ਨਹੀਂ ਆਵਤਾ॥

ਸਭੁ ਕੋ ਤੇਰੈ ਵਸਿ ਅਗਮ ਅਗੋਚਰਾ ॥
ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ ॥੧੦॥

ਹੇ ਅਗਮ ਅਗੋਚਰਾ ਸਭ ਕੋਈ ਤੇਰੇ ਵਸ ਹੈ ਔਰ ਤੂੰ ਭਗਤਾਂ ਕੇ ਵਸ ਹੈਂ ਭਗਤਾਂ ਕੋ ਤੇਰਾ ਹੀ ਬਲ ਹੈ॥੧੦॥ ਸੰਸਾਰ ਦੁਖ ਨਿਵਰਤੀ ਕੇ ਵਾਸਤੇ ਵੈਦ ਕਹਿਤੇ ਹੈਂ॥

ਸਲੋਕ ਮਃ ੫ ॥
ਆਪੇ ਵੈਦੁ ਆਪਿ ਨਾਰਾਇਣੁ ॥
ਏਹਿ ਵੈਦ ਜੀਅ ਕਾ ਦੁਖੁ ਲਾਇਣ ॥

ਆਪੇ ਆਪ ਨਾਰਾਯਣ ਵੈਦ ਹੈ ਇਹ ਲੋਕਕ ਵੈਦ ਜੀਅ ਕਾ ਦੁਖ ਦੂਰ ਨਹੀਂ ਕਰਤੇ ਉਲਟਾ ਦੁਖ ਲਾਵਣਾ ਕਰਤੇ ਹੈਂ ਭਾਵ ਜਨਮ ਮਰਨ ਦੁਖ ਕਾ ਸਾਧਨ ਦੇਹ ਅਭਿਮਾਨ ਬਢਾਵਤੇ ਹੈਂ ਵਾ ਕਬੀ ਕਹੇ ਨਿਕੁੰਬਤੀ ਅਰ ਖਿਲਤ ਵਿਗੜੀ ਹੈ ਭਰਮ ਪਾਕੇ ਔਖਧੀ ਮੈਂ ਹੀ ਸਦਾ ਲਗਾਈ ਰਾਖੇ ਹੈਂ॥

ਗੁਰ ਕਾ ਸਬਦੁ ਅੰਮ੍ਰਿਤ ਰਸੁ ਖਾਇਣ ॥
ਨਾਨਕ ਜਿਸੁ ਮਨਿ ਵਸੈ ਤਿਸ ਕੇ ਸਭਿ ਦੂਖ ਮਿਟਾਇਣ ॥੧॥

ਗੁਰੋਂ ਕਾ ਉਪਦੇਸ ਅੰਮ੍ਰਿਤ ਰੂਪ (ਰਸੁ) ਔਖਧ ਕੋ ਖਾਣਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸਕੇ ਮਨ ਮੈਂ ਸੋ ਸਬਦ ਵਸ ਜਾਏ ਤਿਸ ਕੇ ਸਭ ਦੁਖ ਮਿਟ ਜਾਤੇ ਹੈਂ॥੧॥

ਮਃ ੫ ॥
ਹੁਕਮਿ ਉਛਲੈ ਹੁਕਮੇ ਰਹੈ ॥
ਹੁਕਮੇ ਦੁਖੁ ਸੁਖੁ ਸਮ ਕਰਿ ਸਹੈ ॥

ਸਭ ਕੋ ਹੁਕਮ ਅੰਦਰ ਦਿਖਾਵਤੇ ਹੈਂ ਜੀਵ ਹੁਕਮ ਕਰ ਉਛਲਤਾ ਹੈ ਭਾਵ ਹੰਕਾਰੀ ਹੋਤਾ ਹੈ ਔਰ ਹੁਕਮ ਕਰ ਰਹਿਤਾ ਹੈ ਭਾਵ ਨਿਰਹੰਕਾਰ ਹੋਤਾ ਹੈ ਹੁਕਮ ਕਰਕੇ ਦੁਖ ਸੁਖ ਕੋ ਸਮ ਕਰਕੇ ਸਹਾਰਤਾ ਹੈ ਭਾਵ ਕਰਮੋਂ ਕਾ ਫਲ ਜਾਨਕੇ ਸਹਾਰਤਾ ਹੈ॥

ਹੁਕਮੇ ਨਾਮੁ ਜਪੈ ਦਿਨੁ ਰਾਤਿ ॥
ਨਾਨਕ ਜਿਸ ਨੋ ਹੋਵੈ ਦਾਤਿ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸਕੋ ਵਾਹਿਗੁਰੂ ਕੀ ਦਾਤ ਹੋਤੀ ਹੈ ਵਹੁ ਹੁਕਮ ਕਰਕੇ ਦਿਨੇ ਰਾਤ ਨਾਮ ਕੋ ਜਪਤਾ ਹੈ॥

ਹੁਕਮਿ ਮਰੈ ਹੁਕਮੇ ਹੀ ਜੀਵੈ ॥

ਹੁਕਮੇ ਨਾਨ੍ਹਾ ਵਡਾ ਥੀਵੈ ॥

ਹੁਕਮ ਮੈਂ ਹੀ ਮਰਤਾ ਹੈ ਔ ਹੁਕਮ ਮੈਂ ਹੀ ਜੀਵਤਾ ਹੈ ਹੁਕਮ ਕਰਕੇ ਛੋਟਾ ਵਡਾ ਹੋਤਾ ਹੈ॥

ਹੁਕਮੇ ਸੋਗ ਹਰਖ ਆਨੰਦ ॥

ਹੁਕਮੇ ਜਪੈ ਨਿਰੋਧਰ ਗੁਰਮੰਤ ॥

ਹੁਕਮ ਕਰਕੇ ਹੀ ਸੋਗ ਔ (ਹਰਖ) ਉਤਸਾਹ ਔ ਅਨੰਦ ਪ੍ਰਾਪਤਿ ਹੋਤਾ ਹੈ ਵਸੇਸ ਕਰਕੇ ਤਾਰਨੇ ਵਾਲਾ ਗੁਰੋਂ ਕਾ ਮੰਤ੍ਰ ਹੁਕਮ ਕਰਕੇ ਹੀ ਜਪਤਾ ਹੈ॥

ਹੁਕਮੇ ਆਵਣੁ ਜਾਣੁ ਰਹਾਏ ॥

ਨਾਨਕ ਜਾ ਕਉ ਭਗਤੀ ਲਾਏ ॥੨॥

ਹੁਕਮ ਕਰਕੇ ਹੀ ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸਕੋ ਭਗਤੀ ਮੈਂ ਲਾਵਤਾ ਹੈ ਤਿਸ ਕੋ ਆਵਣ ਜਾਣ ਤੇ ਰਹਿਤ ਕਰਤਾ ਹੈ॥੨॥

ਪਉੜੀ ॥

ਹਉ ਤਿਸੁ ਢਾਢੀ ਕੁਰਬਾਣੁ ਜਿ ਤੇਰਾ ਸੇਵਦਾਰੁ ॥

ਹਉ ਤਿਸੁ ਢਾਢੀ ਬਲਿਹਾਰ ਜਿ ਗਾਵੈ ਗੁਣ ਅਪਾਰ ॥

ਹੇ ਹਰੀ ਮੈਂ ਤਿਸ ਜਸ ਕਰਨੇ ਵਾਲੇ ਤੋਂ ਕੁਰਬਾਨ ਹਾਂ ਜੋ ਤੇਰਾ ਸੇਵਾਦਾਰ ਹੈ ਭਾਵ ਜੋ ਤੇਰੀ ਸੇਵਾ ਰਖਤਾ ਹੈ ਮੈਂ ਤਿਸ ਢਾਢੀ ਕੇ ਕੁਰਬਾਨ ਜਾਤਾ ਹੂੰ ਜੋ ਹੇ ਅਪਾਰ ਤੇਰੇ ਗੁਨੋਂ ਕੋ ਗਾਵਤਾ ਹੈ॥

ਸੋ ਢਾਢੀ ਧਨੁ ਧੰਨੁ ਜਿਸੁ ਲੋੜੇ ਨਿਰੰਕਾਰੁ ॥

ਸੋ ਢਾਢੀ ਭਾਗਠੁ ਜਿਸੁ ਸਚਾ ਦੁਆਰ ਬਾਰੁ ॥

ਵੁਹ ਢਾਢੀ ਧੰਨ ਧੰਨ ਹੈ ਜਿਸਕੋ ਹੇ ਨਿਰੰਕਾਰ ਤੂੰ ਚਾਹਤਾ ਹੈਂ॥ ਭਾਵ ਜਿਸ ਪਰ ਤੇਰੀ ਕ੍ਰਿਪਾ ਹੈ ਵੁਹ ਢਾਢੀ (ਭਾਗਠੁ) ਧਨੀ ਹੈ ਜਿਸਕੋ ਹੇ ਸਚਾ ਸਰੂਪ ਤੇਰੇ ਦਰਬਾਰ ਕਾ ਦ੍ਵਾਰ ਪ੍ਰਾਪਤਿ ਹੈ ਭਾਵ ਗਜਾਨ ਪ੍ਰਾਪਤ ਹੈ॥

ਓਹੁ ਢਾਢੀ ਤੁਧੁ ਧਿਆਇ ਕਲਾਣੇ ਦਿਨੁ ਰੈਣਾਰ ॥

ਮੰਗੈ ਅੰਮ੍ਰਿਤ ਨਾਮੁ ਨ ਆਵੈ ਕਦੇ ਹਾਰਿ ॥

ਵੁਹ ਢਾਢੀ ਤੇਰੇ ਕੋ ਧਿਆਇ ਕੇ ਦਿਨ ਰਾਤ ਉਸਤਤੀ ਕਰਤਾ ਹੈ ਜੋ ਨਾਮ ਅੰਮ੍ਰਿਤ ਕੋ ਮਾਂਗਤਾ ਹੈ ਤਿਸ ਕੋ ਕਬੀ ਭੀ ਹਾਰ ਨਹੀਂ ਆਵਤੀ॥

ਕਪੜੁ ਭੋਜਨੁ ਸਚੁ ਰਹਦਾ ਲਿਵੈ ਧਾਰ ॥

ਸੋ ਢਾਢੀ ਗੁਣਵੰਤੁ ਜਿਸ ਨੋ ਪ੍ਰਭ ਪਿਆਰੁ ॥੧੧॥

ਉਸਕਾ ਕਪੜਾ ਔ ਭੋਜਨ ਭੀ ਏਹੀ ਹੈ ਜੋ ਸਚੀ ਲਿਵ ਕੇ ਆਸਰੇ ਰਹਿਤਾ ਹੈ ਸੋ ਢਾਢੀ ਗੁਣੋਂ ਵਾਲਾ ਹੈ ਜਿਸਕੋ ਹੇ ਪ੍ਰਭੂ ਤੇਰੇ ਮੈਂ ਪਿਆਰ ਹੈ॥੧੧॥

ਪੰਨਾ ੯੬੩

ਸਲੋਕ ਮਃ ੫ ॥

ਅੰਮ੍ਰਿਤ ਬਾਣੀ ਅਮਿਉ ਰਸੁ ਅੰਮ੍ਰਿਤੁ ਹਰਿ ਕਾ ਨਾਉ ॥

ਮਨਿ ਤਨਿ ਹਿਰਦੈ ਸਿਮਰਿ ਹਰਿ ਆਠ ਪਹਰ ਗੁਣ ਗਾਉ ॥

ਹੇ ਭਾਈ ਬੇਦ ਰੂਪ ਅੰਮ੍ਰਿਤ ਬਾਣੀ ਔ (ਰਸੁ) ਪ੍ਰੇਮ ਔ ਹਰੀ ਨਾਮ ਏਹੁ ਤੀਨੋਂ ਅੰਮ੍ਰਿਤ ਰੂਪ ਹੈਂ ਭਾਵ ਜੋ ਇਨ ਮੈਂ ਨਿਸਚਾ ਕਰੇ ਤੀਨ ਹੀ ਅਮਰ ਕਰ ਦੇਤੇ ਹੈਂ ਤਾਂ ਤੇ ਮਨ ਤਨ ਹਿਰਦੇ ਕਰਕੇ ਹਰੀ ਨਾਮ ਕੋ ਸਿਮਰੋ॥

ਪ੍ਰਸ਼ਨ: ਕੈਸੇ ਸਿਮਰੀਏ? ਉਤ੍ਰ॥ ਅਠੇ ਪਹਰ ਹਰੀ ਕੇ ਗੁਣੋਂ ਕੋ ਗਾਵੋ॥

ਉਪਦੇਸੁ ਸੁਣਹੁ ਤੁਮ ਗੁਰਸਿਖਹੁ ਸਚਾ ਇਹੈ ਸੁਆਉ ॥

ਜਨਮੁ ਪਦਾਰਥੁ ਸਫਲੁ ਹੋਇ ਮਨ ਮਹਿ ਲਾਇਹੁ ਭਾਉ ॥

ਹੇ ਗੁਰੂ ਕੇ ਸਿਖੋ ਤੁਮ ਇਹੁ ਉਪਦੇਸ਼ ਸੁਣੋ ਸਚਾ ਏਹੋ ਸੁਆਦ ਵਾ ਪ੍ਰਯੋਜਨ ਹੈ ਇਸੀ ਤੇ ਅਮੋਲਕ ਤੁਮਾਰਾ ਜਨਮੁ ਪਦਾਰਥ ਸਫਲੁ ਹੋਵੈਗਾ ਮਨ ਕੇ ਬੀਚ ਪ੍ਰੇਮ ਕੋ ਲਾਵੋ।

ਸੂਖ ਸਹਜ ਆਨਦੁ ਘਣਾ ਪ੍ਰਭ ਜਪਤਿਆ ਦੁਖੁ ਜਾਇ ॥

ਨਾਨਕ ਨਾਮੁ ਜਪਤ ਸੁਖੁ ਊਪਜੈ ਦਰਗਹ ਪਾਈਐ ਥਾਉ ॥੧॥

ਅਚੁਤ ਸੁਖ ਔ ਬਿਵਹਾਰਕ ਅਨੰਦ ਘਣਾ ਹੀ ਪ੍ਰਾਪਤਿ ਹੋਤਾ ਹੈ ਔ ਪ੍ਰਭੂ ਕੋ ਜਪਤਿਆਂ ਹੀ ਜਨਮ ਮਰਨ ਕਾ ਦੁਖ ਜਾਤਾ ਰਹਿਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਨਾਮ ਜਪਤਿਆਂ ਹੀ ਸਭ ਸੁਖ ਉਪਜਤੇ ਹੈਂ ਭਾਵ ਪ੍ਰਾਪਤਿ ਹੋਤੇ ਹੈਂ ਪੁਨਾ ਦਰਗਾਹ ਮੈਂ ਥਾਉਂ ਪਾਵੀਤਾ ਹੈ॥੧॥

ਮਃ ੫ ॥

ਨਾਨਕ ਨਾਮੁ ਧਿਆਈਐ ਗੁਰੁ ਪੂਰਾ ਮਤਿ ਦੇਇ ॥

ਭਾਣੈ ਜਪ ਤਪ ਸੰਜਮੋ ਭਾਣੈ ਹੀ ਕਢਿ ਲੇਇ ॥

ਸਭ ਭਾਣੇ ਅੰਦਰ ਦਿਖਾਵਤੇ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਨਾਮ ਤੌਂ ਧਿਆਈਤਾ ਹੈ ਜੋ ਗੁਰੂ ਪੂਰਾ ਸਿਖਿਆ ਦੇਵੇ ਉਸ ਕੇ ਭਾਣੇ ਮੈਂ ਹੀ ਜਪ ਤਪ ਸੰਜਮ ਹੈਂ ਔ ਭਾਣੇ ਮੈਂ ਹੀ ਸੰਸਾਰ ਸੇ ਕਢ ਲੇਤਾ ਹੈ॥

ਭਾਣੈ ਜੋਨਿ ਭਵਾਈਐ ਭਾਣੈ ਬਖਸ ਕਰੇਇ ॥

ਭਾਣੈ ਦੁਖੁ ਸੁਖੁ ਭੋਗੀਐ ਭਾਣੈ ਕਰਮ ਕਰੇਇ ॥

ਆਪਣੇ ਭਾਣੇ ਮੈਂ ਹੀ ਜੋਨੀਜੋਂ ਮੈਂ ਭਵਾਵਤਾ ਹੈ ਚਾਹੇ ਤੌਂ ਆਪਨੇ ਮੈਂ ਬਖਸ ਕਰ ਲੇਤਾ ਹੈ ਤਿਸ ਕੇ ਭਾਣੇ ਮੈਂ ਹੀ ਦੁਖ ਸੁਖ ਭੋਗੀਤਾ ਹੈ ਤਿਸ ਕੇ ਭਾਣੇ ਮੈਂ ਹੀ ਸੁਭ ਅਸੁਭ ਕਰਮ ਕਰੀਤੇ ਹੈਂ॥

ਭਾਣੈ ਮਿਟੀ ਸਾਜਿ ਕੈ ਭਾਣੈ ਜੋਤਿ ਧਰੇਇ ॥

ਭਾਣੈ ਭੋਗ ਭੋਗਾਇਦਾ ਭਾਣੈ ਮਨਹਿ ਕਰੇਇ ॥

ਆਪਣੇ ਭਾਣੇ ਮੈਂ ਹੀ ਮਿਟੀ ਆਦਿ ਤਤਾਂ ਕੋ ਸਾਜਕੈ ਆਪਣੇ ਭਾਣੈ ਮੈਂ ਹੀ ਅਪਨੀ (ਜੋਤਿ) ਸੱਤਾ ਧਾਰਤਾ ਹੈ ਅਪਣੇ ਭਾਣੇ ਮੈਂ ਹੀ ਭੋਗੋਂ ਕੋ ਭੁਗਾਵਤਾ ਹੈ, ਆਪਣੇ ਭਾਣੇ ਮੈਂ ਭੋਗੋਂ ਸੇ (ਮਨਹਿ ਕਰੇਹਿ) ਹਟਾਉਤਾ ਹੈ॥

ਭਾਣੈ ਨਰਕਿ ਸੁਰਗਿ ਅਉਤਾਰੇ ਭਾਣੈ ਧਰਣਿ ਪਰੇਇ ॥

ਭਾਣੈ ਹੀ ਜਿਸੁ ਭਗਤੀ ਲਾਏ ਨਾਨਕ ਵਿਰਲੇ ਹੇ ॥੨॥

ਆਪਣੇ ਭਾਣੇ ਮੈਂ ਹੀ ਨਰਕ ਔ ਸੁਰਗ ਮੈਂ ਅਵਤਾਰ ਦੇਤਾ ਹੈ ਤਿਸ ਕੇ ਭਾਣੇ ਮੈਂ ਹੀ ਇਹੁ ਜੀਵ ਧਰਨੀ ਪਰ ਪੜਤਾ ਹੈ ਭਾਵ ਇਸ ਲੋਕ ਮੈਂ ਪ੍ਰਾਪਤਿ ਹੋਤਾ ਹੈ ਭਾਣੇ ਵਿਚ ਹੀ ਜਿਸਕੋ ਭਗਤੀ ਮੈਂ ਲਾਵਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਔਰੁ ਜੋ ਭਗਤੀ ਮੈਂ ਲਗੇ ਹੈਂ ਸੋ ਵਿਰਲੇ ਹੈਂ॥੨॥

ਪਉੜੀ ॥

ਵਡਿਆਈ ਸਚੇ ਨਾਮ ਕੀ ਹਉ ਜੀਵਾ ਸੁਣਿ ਸੁਣੇ ॥

ਪਸੂ ਪਰੇਤ ਅਗਿਆਨ ਉਧਾਰੇ ਇਕ ਖਣੇ ॥

ਜੋ ਸਚੇ ਨਾਮ ਕੀ ਵਡਿਆਈ ਹੈ ਸੋ ਮੈਂ ਸੁਣ ਸੁਣ ਕੇ ਜੀਵਤਾ ਹੂੰ ਪਸੁ ਪ੍ਰੇਤ ਔ ਅਗਜਾਨੀ ਨਾਮ ਨੇ ਇਕ ਖਿਨਮੈਂ ਉਧਾਰੇ ਹੈਂ॥

ਦਿਨਸੁ ਰੈਣਿ ਤੇਰਾ ਨਾਉ ਸਦਾ ਸਦ ਜਾਪੀਐ ॥

ਤ੍ਰਿਸਨਾ ਭੁਖ ਵਿਕਰਾਲ ਨਾਇ ਤੇਰੈ ਧ੍ਰਾਪੀਐ ॥

ਤਾਂਤੇ ਹੇ ਭਗਵਨ ਦਿਨ ਰਾਤ ਤੇਰਾ ਨਾਮ ਸਦਾ ਸਦਾ ਜਪਤੇ ਰਹੀਏ ਪਦਾਰਥੋਂ ਕੀ (ਤ੍ਰਿਸਨਾ) ਭੁਖ ਨੇ ਇਸ ਜੀਵ ਕੋ ਵਿਕ੍ਰਾਲ ਕਰ ਛੋਡਿਆ ਹੈ ਸੋ ਤੇਰੇ ਨਾਮ ਕਰਕੇ ਹੀ ਤ੍ਰਿਪਤ ਹੋਤਾ ਹੈ॥

ਰੋਗੁ ਸੋਗੁ ਦੁਖੁ ਵੰਞੈ ਜਿਸੁ ਨਾਉ ਮਨਿ ਵਸੈ ॥
ਤਿਸਹਿ ਪਰਾਪਤਿ ਲਾਲੁ ਜੋ ਗੁਰ ਸਬਦੀ ਰਸੈ ॥

ਰੋਗ ਅਗਜਾਨ ਅਰ ਸੋਗ ਔ ਦੁਖ ਜਨਮ ਮਰਣ ਰੂਪ ਸਭ ਤਿਨ ਕੇ ਚਲੇ ਜਾਤੇ ਹੈਂ ਜਿਸਕੇ ਮਨ ਮੈਂ ਨਾਮ ਵਸਤਾ ਹੈ ਜੋ ਗੁਰ ਉਪਦੇਸੀ ਗੁਰੋਂ ਕੇ ਉਪਦੇਸ ਮੈਂ ਤਤਪਰ ਹੂਆ ਹੈ ਤਿਸੀ ਕੋ ਗਿਆਨ ਲਾਲ ਪ੍ਰਾਪਤ ਹੂਆ ਹੈ॥

ਖੰਡ ਬ੍ਰਹਮੰਡ ਬੇਅੰਤ ਉਧਾਰਣਹਾਰਿਆ ॥
ਤੇਰੀ ਸੋਭਾ ਤੁਧੁ ਸਚੇ ਮੇਰੇ ਪਿਆਰਿਆ ॥੧੨॥

ਹੇ ਬਿਅੰਤ ਪ੍ਰਿਥਵੀ ਖੰਡ ਔ ਬ੍ਰਹਿਮੰਡੋਂ ਕੇ (ਉਧਾਰਣ) ਰਖਿਆ ਕਰਨ ਵਾਲਿਆ ਹੇ ਸਚੇ ਮੇਰੇ ਪਿਆਰਿਆ ਤੇਰੀ ਸੋਭਾ ਤੇਰੇ ਪਰ ਹੀ ਹੈ ਭਾਵ ਤੇਰੇ ਜੈਸਾ ਹੋਰ ਕੋਈ ਨਹੀਂ॥੧੨॥

ਸਲੋਕ ਮਃ ੫ ॥

ਮਿਤ੍ਰੁ ਪਿਆਰਾ ਨਾਨਕ ਜੀ ਮੈ ਛਡਿ ਗਵਾਇਆ ਰੰਗਿ ਕਸੁੰਭੈ ਭੁਲੀ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਹਰਿ ਜੀ ਤੂੰ ਜੋ ਅਤੀ ਮਿਤ੍ਰ ਹੈਂ ਤੇਰੇ ਕੋ ਛਡਕੇ ਮੈਂ ਅਪਨਾ ਜਨਮ ਗਵਾਇਆ ਹੈ ਕਿਉਂਕਿ ਮੈਂ ਕਸੁੰਭੇ ਕੇ ਰੰਗ ਵਤ ਨਾਸੀ ਜੋ ਵਿਸ਼ੇ ਹੈਂ ਤਿਨ ਵਿਖੇ ਮੈਂ (ਜੀ) ਮਨ ਕਰਕੇ ਭੁਲੀ ਹਾਂ॥

ਤਉ ਸਜਣ ਕੀ ਮੈ ਕੀਮ ਨ ਪਉਦੀ ਹਉ ਤੁਧੁ ਬਿਨੁ ਅਢੁ ਨ ਲਹਦੀ ॥੧॥

ਹੇ ਸਜਣ ਤੇਰੀ (ਮੈ) ਮੇਰੇ ਸੇ ਕੀਮਤ ਨਹੀਂ ਪੜਤੀ ਹੈ ਤੇਰੇ ਬਿਨਾ ਕੌਡੀ ਭੀ ਨਹੀਂ ਲੈ ਸਕਤੀ ਭਾਵ ਕੋਈ ਕੌਡੀ ਸੇ ਭੀ ਮੇਰੇ ਕੋ ਨਹੀਂ ਲੇਤਾ ਅਰਥਾਤ ਤੇਰੀ ਪ੍ਰਾਪਤੀ ਬਿਨਾ ਇਹੁ ਜੀਵ ਤੁਛ ਹੈ॥੧॥

ਮਃ ੫ ॥

ਸਸੁ ਵਿਰਾਇਣਿ ਨਾਨਕ ਜੀਉ ਸਸੁਰਾ ਵਾਦੀ ਜੇਠੋ ਪਉ ਪਉ ਲੂਹੈ ॥

ਅਵਿਦਜਾ ਸਾਸੁ ਮੇਰੇ ਕੋ ਵੈਰਾਨ ਕਰਤੀ ਹੈ ਔਰ ਅਗਜਾਨ ਵਾ ਦੇਹਿ ਅਧਿਆਸ ਰੂਪ ਸਹੁਰਾ (ਵਾਦੀ) ਵਿਰੋਧੀ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਧਰਮਰਾਇ ਜੇਠ (ਪਉ ਪਉ) ਪੈਰ ਪੈਰ ਪਰ ਵਾ ਪੈ ਪੈ ਕਰ ਭਾਵ ਆ ਕਰ ਐਸੇ ਭਾਵ ਧਰਮ ਰਾਜ ਕੋ ਸਿਮਰਨ ਕਰ ਪਲ ਪਲ ਦੁਖੀ ਹੋਤੀ ਹਾਂ॥

ਹਭੇ ਭਸੁ ਪੁਣੇਦੇ ਵਤਨੁ ਜਾ ਮੈ ਸਜਣੁ ਤੂਹੈ ॥੨॥

ਜਾਂ ਮੇਰਾ ਸਜਣ ਤੂੰ ਹੈਂ ਤਾਂ ਸਭੇ ਖਾਕ ਛਾਣਦੇ ਫਿਰੈਂ ਤਿਨਕਾ ਕੁਛ ਵਸ ਨਹੀਂ ਚਲਤਾ॥੨॥

ਪਉੜੀ ॥

ਜਿਸੁ ਤੂ ਵੁਠਾ ਚਿਤਿ ਤਿਸੁ ਦਰਦੁ ਨਿਵਾਰਣੋ ॥
ਜਿਸੁ ਤੂ ਵੁਠਾ ਚਿਤਿ ਤਿਸੁ ਕਦੇ ਨ ਹਾਰਣੋ ॥

ਜਿਸ ਕੋ ਤੂੰ ਚਿਤ ਮੇਂ ਵਸਿਆ ਹੈਂ ਤਿਸ ਕਾ ਦਰਦ ਨਿਵਿਰਤ ਹੂਆ ਹੈ ਜਿਸਕੇ ਤੂੰ ਚਿਤ ਮੈਂ ਵਸਿਆ ਹੈਂ ਸੋ ਕਦੇ ਨਹੀਂ ਹਾਰਤਾ॥

ਜਿਸੁ ਮਿਲਿਆ ਪੂਰਾ ਗੁਰੂ ਸੁ ਸਰਪਰ ਤਾਰਣੋ ॥
ਜਿਸ ਨੋ ਲਾਏ ਸਚਿ ਤਿਸੁ ਸਚੁ ਸਮ੍ਾਲਣੋ ॥

ਜਿਸਕੋ ਪੂਰਾ ਗੁਰੂ ਮਿਲਿਆ ਹੈ ਸੋ ਨਿਸਚੇ ਕਰਕੇ ਤਾਰਿਆ ਹੈ ਜਿਸਕੋ ਸਚ ਵਿਚ ਲਾਇਆ ਹੈ ਸੋ ਤਿਸਨੇ ਸਚ ਕਾ ਸਮਾਲਣਾ ਕੀਆ ਹੈ॥

ਜਿਸੁ ਆਇਆ ਹਥਿ ਨਿਧਾਨੁ ਸੁ ਰਹਿਆ ਭਾਲਣੋ ॥
ਜਿਸ ਨੋ ਇਕੋ ਰੰਗੁ ਭਗਤੁ ਸੋ ਜਾਨਣੋ ॥

ਜਿਸਕੇ ਹਥ ਮੈ ਨਾਮੁ ਖਜਾਨਾ ਆਇਆ ਹੈ ਸੋ ਪਦਾਰਥੋਂ ਵਾ ਕਰਮਾ ਕੇ ਢੂੰਢਣ ਸੇ ਰਹਿ ਗਿਆ ਹੈ ਜਿਸਕੋ ਇਕ ਕਾ ਹੀ ਰੰਗ ਚੜਿਆ ਹੈ ਸੋ ਭਗਤ ਜਾਣੀਤਾ ਹੈ॥

ਓਹੁ ਸਭਨਾ ਕੀ ਰੇਣੁ ਬਿਰਹੀ ਚਾਰਣੋ ॥

ਸਭਿ ਤੇਰੇ ਚੋਜ ਵਿਡਾਣ ਸਭੁ ਤੇਰਾ ਕਾਰਣੋ ॥੧੩॥

ਵਹੁ ਸਭਨਾਂ ਕੀ ਖਾਕ ਹੈ ਜੋ ਤੇਰੇ ਚਰਨੋਂ ਕਾ ਪ੍ਰੇਮੀ ਹੈ ਅਸਚਰਜ ਰੂਪ ਕੌਤਕ ਸਭ ਤੇਰੇ ਹੈਂ ਇਹ ਜਿਤਨਾ (ਕਾਰਣੋ) ਕਾਰਜ ਰੂਪ ਜਗਤੁ ਹੈ ਸਭ ਤੇਰਾ ਕੀਆ ਹੂਆ ਹੈ॥੩॥

ਸਲੋਕ ਮਃ ੫ ॥

ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ ਛੋੜਿਆ ਹਭੁ ਕਿਝੁ ਤਿਆਗੀ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਉਸਤਤੀ ਔ ਨਿੰਦਾ ਮੈਂ ਜੀ ਸੇ ਸਭ ਦੂਰ ਕੀਤੀ ਹੈ ਔਰ ਭੀ ਸੰਸਾਰੀ ਬਿਵਹਾਰ ਸਭ ਕੁਛ ਮੈਂ ਤਿਆਗ ਛੋਡਿਆ ਹੈ॥

ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ ॥੧॥

ਜਬ ਸਭ ਸਾਕ ਭੀ ਮੈਨੇ ਝੂਠੇ ਦੇਖੇ ਤੌ ਮੈਂ ਤੇਰੇ ਪਲੇ ਲਾਗੀ ਅਰਥਾਤ ਆਸਰੇ ਲਗੀ ਹਾਂ॥੧॥

ਮਃ ੫ ॥

ਫਿਰਦੀ ਫਿਰਦੀ ਨਾਨਕ ਜੀਉ ਹਉ ਫਾਵੀ ਥੀਈ ਬਹੁਤੁ ਦਿਸਾਵਰ ਪੰਧਾ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਬਹੁਤ ਹੀ ਜੂਨੀਆਂ ਰੂਪ ਦੇਸਾਂਤ੍ਰੋਂ ਕੇ ਰਸਤਿਓਂ ਮੇਂ ਫਿਰਤੀ ਫਿਰਤੀ ਮੈਂ (ਫਾਵੀ) ਥਕਤ ਵਾ ਬਿਆਕੁਲ ਹੋ ਗਈ॥

ਤਾ ਹਉ ਸੁਖਿ ਸੁਖਾਲੀ ਸੁਤੀ ਜਾ ਗੁਰ ਮਿਲਿ ਸਜਣੁ ਮੈ ਲਧਾ ॥੨॥

ਤਦ ਮੈਂ ਸੁਖ ਨਾਲ ਸੁਖਾਲੀ ਹੋਕੇ ਸੁਤੀ ਭਾਵ ਪ੍ਰਮੇਸਰ ਮੈਂ ਇਸਥਿਤ ਹੁਈ ਹਾਂ ਜਬ ਗੁਰੋਂ ਸੇ ਮਿਲ ਕੇ (ਸਜਣੁ) ਵਾਹਿਗੁਰੂ ਪਾਯਾ ਹੈ॥

ਪੰਨਾ ੯੬੪

ਪਉੜੀ ॥

ਸਭੇ ਦੁਖ ਸੰਤਾਪ ਜਾਂ ਤੁਧਹੁ ਭੁਲੀਐ ॥

ਜੇ ਕੀਚਨਿ ਲਖ ਉਪਾਵ ਤਾਂ ਕਹੀ ਨ ਘੁਲੀਐ ॥

ਹੇ ਵਾਹਿਗੁਰੂ ਜਾਂ ਤੇਰੇ ਸੇ ਭੁਲੀਏ ਤਾਂ ਸਭੇ ਦੁਖ ਔ ਭਲੀ ਪ੍ਰਕਾਰ ਤਾਪ ਪ੍ਰਾਪਤਿ ਹੋਤੇ ਹੈਂ ਜੇ ਲਖਾਂ ਹੀ ਉਪਾਵ ਕਰੀਏ ਤਾਂ ਕਿਸ ਪ੍ਰਕਾਰ ਭੀ ਨਹੀਂ (ਘੁਲੀਐ) ਛੂਟੀਤਾ॥

ਜਿਸ ਨੋ ਵਿਸਰੈ ਨਾਉ ਸੁ ਨਿਰਧਨੁ ਕਾਂਢੀਐ ॥

ਜਿਸ ਨੋ ਵਿਸਰੈ ਨਾਉ ਸੋ ਜੋਨੀ ਹਾਂਢੀਐ ॥

ਜਿਸਕੋ ਨਾਮ ਵਿਸਰੈ ਸੋ ਨਿਰਧਨ ਕਹੀਤਾ ਹੈ ਜਿਸਕੋ ਨਾਮ ਵਿਸਰੈ ਸੋ ਜੋਨੀਓਂ ਮੈਂ ਫਿਰਤਾ ਹੈ॥

ਜਿਸੁ ਖਸਮੁ ਨ ਆਵੈ ਚਿਤਿ ਤਿਸੁ ਜਮੁ ਡੰਡੁ ਦੇ ॥

ਜਿਸੁ ਖਸਮੁ ਨ ਆਵੀ ਚਿਤਿ ਰੋਗੀ ਸੇ ਗਣੇ ॥

ਜਿਸਕੋ ਖਸਮ ਚਿਤਿ ਨਹੀਂ ਆਉਤਾ ਤਿਸ ਕੋ ਜਮ ਡੰਡ ਦੇਤਾ ਹੈ ਜਿਸਕੋ ਖਸਮ ਨਾ ਚਿਤ ਆਵੈ ਸੋ ਰੋਗੀ (ਗਣੇ) ਗਣਨੇ ਮੈਂ ਆਵਤਾ ਹੈ॥

ਜਿਸੁ ਖਸਮੁ ਨ ਆਵੀ ਚਿਤਿ ਸੁ ਖਰੋ ਅਹੰਕਾਰੀਆ ॥

ਸੋਈ ਦੁਹੇਲਾ ਜਗਿ ਜਿਨਿ ਨਾਉ ਵਿਸਾਰੀਆ ॥੧੪॥

ਜਿਸਕੋ ਖਸਮ ਚਿਤ ਨ ਆਵੈ ਸੋ ਖਰਾ ਹੰਕਾਰੀ ਹੈ ਸੋਈ ਜਗਤ ਮੈਂ ਦੁਖੀਆ ਹੈ ਜਿਸਨੇ ਨਾਮ ਕੋ ਵਿਸਾਰਿਆ ਹੈ॥੧੪॥

ਸਲੋਕ ਮਃ ੫ ॥

ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ ॥

ਤੇਰੀ (ਬੰਦਸਿ) ਨਯਾਈ ਭਾਵ ਬਰਾਬਰ ਮੈਂ ਕੋਈ ਨਹੀਂ ਦੇਖਿਆ ਸ੍ਰੀ ਗੁਰੂ ਜੀ ਕਹਿਤੇ ਹੈਂ ਤੂੰ ਮੇਰੇ ਮਨ ਮੈਂ ਭਾਇਆ ਹੈਂ॥

ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ ॥੧॥

ਤਿਸ ਮਿਤ੍ਰ ਵਕੀਲ ਭਾਵ ਗੁਰੂ ਉਪਰੋਂ ਮੈਂ ਘੋਲ ਘੁਮਾਈ ਜਾਤੀ ਹੂੰ ਜਿਸ ਸਾਥ ਮਿਲ ਕੇ ਮੈਂ ਹੇ ਪਤੀ ਤੇਰੇ ਕੋ ਪਛਾਣਿਆ ਹੈ॥੧॥

ਮਃ ੫ ॥

ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ ਸੀਸੁ ਸੁਹਾਵਾ ਚਰਣੀ ॥

ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ ਜੀਉ ਪਇਆ ਤਉ ਸਰਣੀ ॥੨॥

ਪੈਰ ਤਾਂ ਸੁਹਾਵਣੇ ਹੈਂ ਜਾਂ ਤੇਰੀ ਤਰਫ ਚਲਣ ਸੀਸ ਸੁਹਾਵਾ ਤੌਂ ਹੈ ਜਾਂ ਤੇਰੀ ਚਰਣੀ ਲਗੈ ਮੁਖ ਤੌਂ ਸੁਹਾਵਾ ਹੈ ਜਾਂ ਤੇਰੇ ਜਸ ਕੋ ਗਾਵੈ ਮਨ ਤੋ ਸੁਹਾਵਾ ਹੈ ਜੇ ਤੇਰੀ ਸਰਣੀ ਪਵੈ ਭਾਵ ਤੇਰਾ ਆਸਰਾ ਪਕੜੇ॥੨॥

ਪਉੜੀ ॥

ਮਿਲਿ ਨਾਰੀ ਸਤਸੰਗਿ ਮੰਗਲੁ ਗਾਵੀਆ ॥

ਘਰ ਕਾ ਹੋਆ ਬੰਧਾਨੁ ਬਹੁੜਿ ਨ ਧਾਵੀਆ ॥

ਜਗਜਾਸ ਰੂਪ ਇਸਤ੍ਰੀਓਂ ਨੇ ਸਤਿਸੰਗ ਮੈਂ ਮਿਲਕੈ ਵਾਹਿਗੁਰੂ ਕਾ ਮੰਗਲ ਰੂਪ ਜਸ ਗਾਵਿਆ ਹੈ (ਘਰ) ਸਰੂਪ ਪ੍ਰਾਪਤੀ ਕਾ (ਬੰਧਾਨ) ਸਾਧਨੁ ਰੂਪ ਪ੍ਰਕਾਰੁ ਹੋ ਗਯਾ ਭਾਵ ਇਸਥਿਤੀ ਹੋਈ ਹੈ ਫੇਰ ਜੂਨੋਂ ਮੈਂ ਨਹੀਂ ਧਾਇਆ ਹੈ॥

ਬਿਨਠੀ ਦੁਰਮਤਿ ਦੁਰਤੁ ਸੋਇ ਕੂੜਾਵੀਆ ॥

ਸੀਲਵੰਤਿ ਪਰਧਾਨਿ ਰਿਦੈ ਸਚਾਵੀਆ ॥

ਖੋਟੀ ਮਤ ਔ ਪਾਪ ਪੁਨਾ ਕੂੜੀ ਸੋਭਾ ਏਹ ਸਮਗ੍ਰੀ ਬਿਨਸ ਗਈ ਹੈ ਸਾਂਤ ਸੁਭਾਵ ਵਾਲਾ ਹੂਆ ਔ ਪਰਧਾਨ ਹੂਆ ਪੁਨਾ ਰਿਦੇ ਮੈਂ ਸਚ ਆਇਆ ਹੈ॥

ਅੰਤਰਿ ਬਾਹਰਿ ਇਕੁ ਇਕ ਰੀਤਾਵੀਆ ॥

ਮਨਿ ਦਰਸਨ ਕੀ ਪਿਆਸ ਚਰਣ ਦਾਸਾਵੀਆ ॥

ਅੰਤਰਿ ਸਰੀਰ ਮੈਂ ਬਾਹਰ ਬ੍ਰਹਮੰਡ ਮੈਂ ਇਕ ਹੀ ਜਾਣਿਆ ਹੈ ਔ ਏਕਤਾ ਕਥਨ ਕੀ ਰੀਤੀ ਭੀ ਆਇ ਗਈ ਹੈ ਮਨ ਮੈਂ ਦਰਸਨ ਕੀ ਪਿਆਸ ਲਗੀ ਹੈ ਇਸੀ ਤੇ ਚਰਣੋਂ ਕੀ ਦਾਸੀ ਹੂਈ ਹੈ॥

ਸੋਭਾ ਬਣੀ ਸੀਗਾਰੁ ਖਸਮਿ ਜਾਂ ਰਾਵੀਆ ॥

ਮਿਲੀਆ ਆਇ ਸੰਜੋਗਿ ਜਾਂ ਤਿਸੁ ਭਾਵੀਆ ॥੧੫॥

ਜਾਂ ਖਸਮ ਨੇ ਰਾਵੀ ਹੈ ਭਾਵ ਅਭੇਦ ਕਰ ਲਈ ਹੈ ਤੌਂ ਸੀਗਾਰ ਰੂਪ ਸਾਧਨੋਂ ਕੀ ਸੋਭਾ ਬਨੀ ਹੈ ਜਾਂ ਤਿਸ ਵਾਹਿਗੁਰੂ ਕੋ ਭਾਈ ਹੈ ਤਉ ਸੰਤੋਂ ਕੇ ਸੰਜੋਗ ਕਰਕੇ ਆਇ ਮਿਲੀ ਹੈ॥੧੫॥

ਸਲੋਕ ਮਃ ੫ ॥

ਹਭਿ ਗੁਣ ਤੈਡੇ ਨਾਨਕ ਜੀਉ ਮੈ ਕੂ ਥੀਏ ਮੈ ਨਿਰਗੁਣ ਤੇ ਕਿਆ ਹੋਵੈ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਮਹਾਰਾਜ ਜੀਉ ਮੇਰੇ ਕੋ ਤੇਰੇ ਸੇ ਪੂਰਨ ਗੁਣ ਪ੍ਰਾਪਤਿ ਹੂਏ ਹੈਂ ਮੈਂ ਨਿਰਗੁਣ ਤੇ ਕੀ ਹੋਤਾ ਹੈ ਭਾਵ ਤੇਰੇ ਉਪਕਾਰ ਕਾ ਮੈਂ ਪ੍ਰਤੀ ਉਪਕਾਰ ਨਹੀਂ ਕਰ ਸਕਤਾ॥

ਤਉ ਜੇਵਡੁ ਦਾਤਾਰੁ ਨ ਕੋਈ ਜਾਚਕੁ ਸਦਾ ਜਾਚੋਵੈ ॥੧॥

ਤੇਰੇ ਜੈਸਾ ਵਡਾ ਦਾਤਾ ਕੋਈ ਭੀ ਨਹੀਂ ਹੈ ਮੈਂ ਜਾਚਕ ਤਾਂ ਸਦਾ ਹੀ ਮੰਗਨੇ ਵਾਲਾ ਹੂੰ॥੧॥

ਮਃ ੫ ॥

ਦੇਹ ਛਿਜੰਦੜੀ ਊਣ ਮਝੂਣਾ ਗੁਰਿ ਸਜਣਿ ਜੀਉ ਧਰਾਇਆ ॥

ਦੇਹ ਨਸ਼ਟ ਹੋਤੀ ਦੇਖਕੇ (ਊਣ ਮਝੂਣਾ) ਸ਼ੋਕਾਤਰ ਰਹਿਤਾ ਥਾ ਜੋ ਗੁਰੂ ਸਜਣ ਮਿਲੇ ਤੋ ਤਿਨੋਂ ਨੇ (ਜੀਉ ਧਰਾਇਆ) ਮੇਰੇ ਕੋ ਆਸਰਾ ਦੀਆ ਹੈ॥

ਹਭੇ ਸੁਖ ਸੁਹੇਲੜਾ ਸੁਤਾ ਜਿਤਾ ਜਗੁ ਸਬਾਇਆ ॥੨॥

ਸਭ ਸੁਖ ਪ੍ਰਾਪਤਿ ਹੁਏ ਔ ਸੁਖੀ ਹੋਕੇ ਮੈਂ ਸਤਾ ਭਾਵ ਬੇਫਿਕਰ ਹੂਆ ਜੀਤ ਲੀਆ ਸਾਰਾ ਜਗਤ ਅਰਥਾਤ ਜਨਮ ਮਰਨ ਤੇ ਰਹਿਤ ਹੂਆ ਹੂੰ॥੨॥

ਪਉੜੀ ॥

ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ ॥

ਸਿਰਿ ਸਾਹਾ ਪਾਤਿਸਾਹੁ ਨਿਹਚਲੁ ਚਉਰੁ ਛਤੁ ॥

ਤੇਰਾ ਸਤਿਸੰਗ ਰੂਪ ਦਰਬਾਰ ਵਡਾ ਹੈ ਔ ਤੇਰਾ ਬੈਕੁੰਠ ਰੂਪ ਤਖਤ ਸਚਾ ਹੈ ਔ ਤੇਰਾ ਜਸ ਸਰੂਪ ਚੌਰ ਔ ਗਿਆਨ ਰੂਪ ਛਤ੍ਰ ਨਿਸਚਲ ਹੈ ਤੂੰ ਸਿਰ ਸਾਹਾ ਕੇ ਪਾਤਸਾਹੁ ਹੈਂ॥

ਜੋ ਭਾਵੈ ਪਾਰਬ੍ਰਹਮ ਸੋਈ ਸਚੁ ਨਿਆਉ ॥

ਜੇ ਭਾਵੈ ਪਾਰਬ੍ਰਹਮ ਨਿਥਾਵੇ ਮਿਲੈ ਥਾਉ ॥

ਹੇ ਪਾਰਬ੍ਰਹਮ ਜੋ ਤੇਰੇ ਕੋ ਭਾਵੇ ਸੋਈ ਨਿਆਉਂ ਹੈ ਜੇ ਤੇਰੇ ਕੋ ਭਾਵੇ ਹੇ ਪਾਰਬ੍ਰਹਮ ਤੌ ਨਿਥਾਵੇ ਕੋ ਥਾਇ ਮਿਲਤਾ ਹੈ॥

ਜੋ ਕੀਨ੍ਹੀ ਕਰਤਾਰਿ ਸਾਈ ਭਲੀ ਗਲ ॥

ਜਿਨ੍ਹੀ ਪਛਾਤਾ ਖਸਮੁ ਸੇ ਦਰਗਾਹ ਮਲ ॥

ਹੇ ਕਰਤਾਰ ਜੋ ਗਲ ਤੈਨੇ ਕਰੀ ਹੈ ਸੋ ਭਲੀ ਹੈ ਹੇ ਖਸਮ ਜਿਨੋਂ ਨੇ ਤੇਰੇ ਕੋ ਪਛਾਨਿਆ ਹੈ ਸੋ ਦਰਗਾਹਿ ਮੈਂ ਬਲਵਾਨ ਹੈਂ ਵਾ ਬੀਚ ਜਗਾ ਭਾਵ ਅੰਤਹਕਰਨ ਮੈਂ ਬ੍ਰਹਮ ਕੋ ਜਾਨਕੇ ਇਸਥਿਤ ਹੁਏ ਹੈਂ॥

ਸਹੀ ਤੇਰਾ ਫੁਰਮਾਨੁ ਕਿਨੈ ਨ ਫੇਰੀਐ ॥

ਕਾਰਣ ਕਰਣ ਕਰੀਮ ਕੁਦਰਤਿ ਤੇਰੀਐ ॥੧੬॥

ਤੇਰਾ ਹੁਕਮ ਸੱਚਾ ਹੈ ਕਿਸੇ ਤੇ ਨਹੀਂ ਫੇਰਿਆ ਜਾਤਾ ਹੇ ਕਰੀਮ ਕਾਰਣ ਜੋ ਬ੍ਰਹਮਾਦੀ ਹੈਂ ਤਿਨ ਕੇ ਕਰਣ ਹਾਰੀ ਤੇਰੀ ਸ਼ਕਤੀ ਹੈ॥੧ ॥੬॥ ਸਤ ਸਰੂਪ ਕੀ ਮਹਿਮਾਂ ਉਚਾਰਤੇ ਹੈਂ॥

ਸਲੋਕ ਮਃ ੫ ॥

ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ ॥

ਤੇਰੀ ਸੋਭਾ ਸੁਣ ਕੇ ਮੇਰਾ ਮਨ ਤਨ ਹਰਿਆ ਹੋਇਆ ਹੈ ਨਾਮ ਦੇ ਜਪਣੇ ਕਰਕੇ ਮੇਰੇ ਮੁਖ ਪਰ ਅਨੰਦ ਕੀ ਲਾਲੀ ਆਈ ਹੈ॥

ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ ਗੁਰ ਦਰਸਨੁ ਦੇਖਿ ਨਿਹਾਲੀ ॥੧॥

ਤੇਰੇ ਸਤਿਸੰਗ ਵਾ ਗਿਆਨ ਰੂਪ ਰਸਤੇ ਮੈਂ ਚਲਿਆਂ ਮੇਲਾ ਅੰਤਸਕਰਣ ਠੰਢਾ ਹੂਆ ਹੈ ਸਤਿਗੁਰੋਂ ਕਾ ਵਾ ਸਤਿਗੁਰੋਂ ਦੁਆਰਾ ਆਪ ਕਾ ਦਰਸਨ ਦੇਖ ਕੇ ਮੈਂ ਨਿਹਾਲ ਹੁਈ ਹੂੰ॥੧॥

ਮਃ ੫ ॥

ਹਠ ਮੰਞਾਹੂ ਮੈ ਮਾਣਕੁ ਲਧਾ ॥

ਮੁਲਿ ਨ ਘਿਧਾ ਮੈ ਕੂ ਸਤਿਗੁਰਿ ਦਿਤਾ ॥

ਹੇ ਭਾਈ ਰਿਦੇ ਕੇ ਬੀਚ ਸੇ ਮੈਨੇ ਪ੍ਰਮੇਸਰ ਰੂਪ ਮਾਣਕ (ਲਧਾ) ਪਾਇਆ ਹੈ ਮੁਲ ਨਹੀਂ (ਘਿਧਾ) ਲੀਆ ਮੇਰੇ ਕੋ ਸਤਿਗੁਰੋਂ ਨੇ ਦੀਆ ਹੈ॥

ਢੂੰਢ ਵਢਾਈ ਥੀਆ ਥਿਤਾ ॥

ਜਨਮੁ ਪਦਾਰਥੁ ਨਾਨਕ ਜਿਤਾ ॥੨॥

ਅਬ ਭਾਲ ਗਵਾਇ ਦਈ ਹੈ ਮਨ (ਥਿਤਾ) ਇਸਥਤ (ਥੀਆ) ਹੂਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਇਸੀ ਤੇ ਜਨਮ ਪਦਾਰਥ (ਜਿਤਾ) ਸਫਲਾ ਕੀਆ ਹੈ॥੨॥

ਪਉੜੀ ॥

ਜਿਸ ਕੈ ਮਸਤਕਿ ਕਰਮੁ ਹੋਇ ਸੋ ਸੇਵਾ ਲਾਗਾ ॥

ਜਿਸੁ ਗੁਰ ਮਿਲਿ ਕਮਲੁ ਪ੍ਰਗਾਸਿਆ ਸੋ ਅਨਦਿਨੁ ਜਾਗਾ ॥

ਜਿਸਕੇ ਮਸਤਕ ਪਰ ਬਡੇ ਭਾਗ ਹੋਤੇ ਹੈਂ ਸੋ ਸੇਵਾ ਮੈਂ ਲਾਗਾ ਹੈ ਜਿਸਕਾ ਰਿਦਾ ਕਮਲ ਗੁਰੋਂ ਸੇ ਮਿਲ ਕੇ ਪ੍ਰਕਾਸਿਆ ਹੈ ਸੋ ਰਾਤ ਦਿਨ ਭਜਨ ਮੈਂ ਜਾਗਾ ਹੈ॥

ਲਗਾ ਰੰਗੁ ਚਰਣਾਰਬਿੰਦ ਸਭੁ ਭ੍ਰਮੁ ਭਉ ਭਾਗਾ ॥

ਪੰਨਾ ੯੬੫

ਆਤਮੁ ਜਿਤਾ ਗੁਰਮਤੀ ਆਗੰਜਤ ਪਾਗਾ ॥

ਜਿਸਕੋ ਚਰਨ ਕਮਲੋਂ ਕਾ (ਰੰਗੁ) ਪ੍ਰੇਮ ਲਗਾ ਹੈ ਉਸ ਕਾ ਸਭ ਭ੍ਰਮ ਔ ਭੌ ਭਾਗਾ ਹੈ ਗੁਰੋਂ ਕੀ ਸਿਖਿਆ ਦੁਆਰਾ ਜਿਸ ਨੇ ਮਨੁ ਜੀਤਿਆ ਹੈ (ਆਗੰਜਤ) ਨਾਸ ਤੇ ਰਹਿਤ ਜੋ ਪਰਮੇਸਰ ਹੈ ਸੋ ਤਿਸ ਮੈਂ (ਪਾਗਾ) ਖਚਤ ਹੂਆ ਹੈ॥

ਜਿਸਹਿ ਧਿਆਇਆ ਪਾਰਬ੍ਰਹਮੁ ਸੋ ਕਲਿ ਮਹਿ ਤਾਗਾ ॥

ਸਾਧੂ ਸੰਗਤਿ ਨਿਰਮਲਾ ਅਠਸਠਿ ਮਜਨਾਗਾ ॥

ਜਿਸਨੇ ਪਰਮੇਸਰ ਕੋ ਧਿਆਇਆ ਹੈ ਸੋ ਕਲੀ ਮੈਂ (ਤਾਗਾ) ਗਜਾਨੀ ਹੈ ਵਾ ਇਸਥਿਤ ਹੂਆ ਹੈ ਪ੍ਰਮੇਸਰ ਮੈਂ ਔਰ ਜੋ ਸਾਧੂਆਂ ਕੀ ਸੰਗਤ ਮੈਂ ਕਰਕੇ ਮਲ ਵਿਛੇਪ ਤੇ (ਨਿਰ) ਰਹਿਤ ਹੂਆ ਹੈ ਤਿਸ ਨੇ ਅਠਾਹਠ ਤੀਰਥੋਂ ਕਾ ਅਸ਼ਨਾਨ ਕਰ ਲੀਆ ਹੈ॥

ਜਿਸੁ ਪ੍ਰਭੁ ਮਿਲਿਆ ਆਪਣਾ ਸੋ ਪੁਰਖੁ ਸਭਾਗਾ ॥

ਨਾਨਕ ਤਿਸੁ ਬਲਿਹਾਰਣੈ ਜਿਸੁ ਏਵਡ ਭਾਗਾ ॥੧੭॥

ਜਿਸਕੋ ਆਪਣਾ ਪ੍ਰਭੁ ਮਿਲਿਆ ਹੈ ਭਾਵ ਸਾਖਜਾਤ ਹੂਆ ਹੈ ਸੋ ਪੁਰਖ ਸਹਿਤ ਭਾਗੋਂ ਕੇ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਹਮ ਤਿਸ ਕੇ ਬਲਿਹਾਰ ਜਾਤੇ ਹੈਂ ਜਿਸਕੇ ਏਡੇ ਵਡੇ ਭਾਗ ਹੈਂ॥੧੭॥

ਸਲੋਕ ਮਃ ੫ ॥

ਜਾਂ ਪਿਰੁ ਅੰਦਰਿ ਤਾਂ ਧਨ ਬਾਹਰਿ ॥

ਜਾਂ ਪਿਰੁ ਬਾਹਰਿ ਤਾਂ ਧਨ ਮਾਹਰਿ ॥

ਜਬ ਪਰਮੇਸਰ ਪਤੀ ਅਪਨੇ ਅੰਤਰ ਜਾਣਿਆ ਤਾਂ (ਧਨਿ) ਇਸਤ੍ਰੀ ਅਰਥਾਤ ਮਾਇਆ ਰਿਦੇ ਤੇ ਬਾਹਰ ਹੋ ਗਈ॥ ਜਬ ਪਿਰ ਬਾਹਰ ਹੋ ਰਹਾ ਥਾ ਤਾਂ ਮਾਇਆ ਪ੍ਰਧਾਨ ਹੋ ਰਹੀ ਥੀ ਵਾ ਜਾਂ ਪਿਰ ਅੰਤਰ ਲੁਕਾ ਹੂਆ ਥਾ ਅਰਥਾਤ ਪਰੋਖ ਹੋ ਰਹਾ ਥਾ ਤਾਂ (ਧਨ) ਬੁਧੀ ਬਾਹਰ ਹੋ ਰਹੀ ਥੀ ਅਰਥਾਤ ਵਿਸੇ ਪਰਾਯਣ ਹੋ ਰਹੀ ਥੀ ਜਾਂ ਪਿਰ ਬਾਹਰ ਹੋਯਾ ਅਰਥਾਤ ਅਪ੍ਰੋਖ ਹੂਆ ਤਾਂ (ਧਨ) ਬੁਧੀ ਰੂਪ ਇਸਤ੍ਰੀ (ਮਾਹਰਿ) ਪ੍ਰਧਾਨ ਅਰਥਾਤ ਪੂਜਜ ਹੋਇ ਗਈ॥

ਬਿਨੁ ਨਾਵੈ ਬਹੁ ਫੇਰੁ ਫਿਰਾਹਰਿ ॥

ਸਤਿਗੁਰਿ ਸੰਗਿ ਦਿਖਾਇਆ ਜਾਹਰਿ ॥

ਬਿਨਾਂ ਨਾਮ ਤੋਂ ਏਹ ਜੀਵ ਫੇਰੋਂ ਮੈਂ ਹੀ ਫਿਰਤਾ ਥਾ ਅਬ ਸਤਿਗੁਰੋਂ ਨੇ ਅਪਨੇ (ਸੰਗਿ) ਸਾਥ ਪ੍ਰਗਟ ਹੀ ਦਿਖਾਇ ਦੀਆ ਹੈ ਭਾਵ ਸਿਖ ਦੇ ਰਿਦੇ ਮੈਂ ਅਪ੍ਰੋਖ ਕਰ ਦੀਆ ਹੈ॥

ਜਨ ਨਾਨਕ ਸਚੇ ਸਚਿ ਸਮਾਹਰਿ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਸਚੇ ਨਾਮ ਕਰਕੇ ਸਚ ਮੈਂ ਹੀ ਸਮਾਵਣਾ ਹੂਆ ਹੈ ਵਾ ਸਚੇ ਕਾ ਸਚਾ (ਸਮਾਹਰਿ) ਅਨੰਦ ਪ੍ਰਾਪਤਿ ਹੂਆ ਹੈ॥੧॥

ਮਃ ੫ ॥

ਆਹਰ ਸਭਿ ਕਰਦਾ ਫਿਰੈ ਆਹਰੁ ਇਕੁ ਨ ਹੋਇ ॥

ਹੇ ਭਾਈ ਜੀਵ ਉਦਮ ਤਾਂ ਸਭ ਕੰਮੋਂ ਵਾਸਤੇ ਕਰਤਾ ਫਿਰਤਾ ਹੈ ਇਕ ਪਰਮੇਸਰ ਲੀਏ ਉਦਮ ਨਹੀਂ ਹੋਤਾ॥

ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਮੋਖ ਕੇ ਸਾਧਨੋ ਰੂਪ ਉਦਮ ਕਰਕੇ ਜੀਵ ਜਨਮ ਮਰਨ ਤੇ ਬਚ ਜਾਵੇ ਤਿਸ ਉਦਮ ਕੋ ਕੋਈ ਵਿਰਲਾ ਹੀ ਜਾਨਤਾ ਹੈ॥੨॥

ਪਉੜੀ ॥

ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ ॥

ਰੰਗ ਪਰੰਗ ਅਨੇਕ ਨ ਜਾਪਨ੍ਹਿ ਕਰਤਬਾ ॥

ਹੇ ਅਪਾਰ ਵਡੇ ਤੋਂ ਵਡਾ ਤੇਰਾ ਮਰਤਬਾ ਹੈ ਰੰਗ ਜੁਦੇ ਜੁਦੇ ਔ (ਪਰੰਗ) ਮਿਸ੍ਰਤ ਰੰਗ ਤੈਨੇ ਕੀਏ ਹੈਂ ਅਨੇਕ ਹੀ ਤੇਰੇ ਕਰਤਬ ਹੈਂ ਜੋ ਜਾਣੀਤੇ ਨਹੀਂ॥

ਜੀਆ ਅੰਦਰਿ ਜੀਉ ਸਭੁ ਕਿਛੁ ਜਾਣਲਾ ॥

ਸਭੁ ਕਿਛੁ ਤੇਰੈ ਵਸਿ ਤੇਰਾ ਘਰੁ ਭਲਾ ॥

ਜੀਆਂ ਕੇ ਅੰਤਰ ਜੀਉ ਰੂਪ ਹੋਇਕੇ ਸਭ ਕੁਛ ਤੂੰ ਜਾਣਤਾ ਹੈਂ॥ ਸਭ ਕੁਛ ਤੇਰੈ ਵਸ ਹੈ ਤੇਰਾ ਘਰ ਵੈਕੁੰਠ ਵਾ ਸਤਿਸੰਗ ਰੂਪ ਭਲਾ ਹੈ॥

ਤੇਰੈ ਘਰਿ ਆਨੰਦੁ ਵਧਾਈ ਤੁਧੁ ਘਰਿ ॥

ਮਾਣੁ ਮਹਤਾ ਤੇਜੁ ਆਪਣਾ ਆਪਿ ਜਰਿ ॥

ਤੇਰੇ ਸਤਸੰਗ ਰੂਪ ਘਰ ਮੈਂ ਸਦਾ ਵਧਾਈ ਔ ਆਨੰਦ ਹੈ (ਮਾਣੁ) ਆਦਰ ਔ (ਮਹਤਾ) ਵਡਪਨ ਅਰ ਤੇਜ ਜੋ ਤੇਰਾ ਆਪਣਾ ਹੈ ਸੋ ਆਪ ਤੈਨੇ ਜਰਿਆ ਹੋਇਆ ਹੈ॥

ਸਰਬ ਕਲਾ ਭਰਪੂਰੁ ਦਿਸੈ ਜਤ ਕਤਾ ॥

ਨਾਨਕ ਦਾਸਨਿ ਦਾਸੁ ਤੁਧੁ ਆਗੈ ਬਿਨਵਤਾ ॥੧੮॥

ਸਰਬ ਸਕਤੀ ਕਰਕੇ ਭਰਪੂਰ ਔ ਤੂੰ ਜਹਾਂ ਕਹਾਂ ਦ੍ਰਿਸਟਿ ਆਵਤਾ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਤੇਰੇ ਦਾਸੋਂ ਕਾ ਦਾਸ ਹੋਵਾਂ ਏਹ ਤੁਮਾਰੇ ਆਗੇ (ਬਿਨਵਤਾ) ਕਹਤਾ ਹਾਂ॥੧੮॥

ਸਲੋਕ ਮਃ ੫ ॥

ਛਤੜੇ ਬਾਜਾਰ ਸੋਹਨਿ ਵਿਚਿ ਵਪਾਰੀਏ ॥

ਵਖਰੁ ਹਿਕੁ ਅਪਾਰੁ ਨਾਨਕ ਖਟੇ ਸੋ ਧਣੀ ॥੧॥

ਤੀਨ ਲੋਕ ਰੂਪ ਛਤੇ ਹੁਏ ਬਾਜਾਰ ਹੈਂ ਤਿਨ ਕੇ ਬੀਚ ਇਹ ਜੀਵ ਕਰਮੋਂ ਕੇ ਵਪਾਰੀ ਸੋਭਤੇ ਹੈਂ ਵਾ ਸੰਤ ਰੂਪ ਬਜਾਰ ਹੈਂ ਗੁਨਾ ਸੇ ਅਛਾਦੇ ਹੁਏ ਜਗਗਾਸੀ ਬਪਾਰੀ ਸੋਭਤੇ ਹੈਂ ਤਿਸ ਸਤਿਸੰਗ ਮੈਂ ਸ੍ਰੀਗੁਰੂ ਜੀ ਕਹਿਤੇ ਹੈਂ ਏਕ (ਅਪਾਰੁ) ਪਰਮੇਸਰ ਕੇ ਨਾਮ ਰੂਪ ਵਖਰ ਕੋ ਖੋਜਤਾ ਹੈ ਸੋ ਧਨੀ ਧਨਾਢ ਹੈ ਵਾ ਸਭ ਕਾ ਮਾਲਕ ਹੈ॥੧॥

ਸ੍ਰੀ ਗੁਰੂ ਜੀ ਅਪਨੀ ਬਾਣੀ ਕੀ ਕਬੀਰ ਜੀ ਕੀ ਬਾਣੀ ਸੇ ਅਭੇਦਤਾ ਦਿਖਾਵਤੇ ਹੈਂ॥

ਮਹਲਾ ੫ ॥

ਕਬੀਰਾ ਹਮਰਾ ਕੋ ਨਹੀ ਹਮ ਕਿਸ ਹੂ ਕੇ ਨਾਹਿ ॥

ਜਿਨਿ ਇਹੁ ਰਚਨੁ ਰਚਾਇਆ ਤਿਸ ਹੀ ਮਾਹਿ ਸਮਾਹਿ ॥੨॥

ਕਬੀਰ ਜੀ ਕਹਿਤੇ ਹੈਂ ਹਮਾਰਾ ਤੋ ਕੋਈ ਨਹੀਂ ਔ ਹਮ ਭੀ ਕਿਸੇ ਕੇ ਨਹੀਂ ਜਿਸਨੇ ਇਸ ਰਚਨਾ ਕੋ ਬਣਾਇਆ ਹੈ ਹਮ ਤਿਸ ਹੀ ਮੈਂ ਸਮਾਇ ਰਹੇ ਹੈਂ॥੨॥

ਪਉੜੀ ॥

ਸਫਲਿਉ ਬਿਰਖੁ ਸੁਹਾਵੜਾ ਹਰਿ ਸਫਲ ਅੰਮ੍ਰਿਤਾ ॥

ਮਨੁ ਲੋਚੈ ਉਨ੍ ਮਿਲਣ ਕਉ ਕਿਉ ਵੰਞੈ ਘਿਤਾ ॥

ਹਰੀ ਸੋਭਨੀਕ ਸਫਲ ਬਿਰਖ ਹੈ ਜਿਸਕੋ ਪ੍ਰਾਪਤਿ ਹੂਆ ਹੈ ਵਹੁ ਸਫਲ ਜਨਮ ਵਾਲਾ ਹੈ ਪੁਨਾ ਮ੍ਰਿਤੁ ਤੇ ਰਹਿਤ ਹੂਆ ਹੈ ਮਨ ਚਾਹੁਤਾ ਹੈ ਉਨ ਦੋਨੋਂ ਕੇ ਮਿਲਾਪ ਕੋ ਉਨ ਕਾ ਸੰਗ ਕਿਸ ਪ੍ਰਕਾਰ (ਘਿਤਾ) ਲੀਆ ਜਾਵੇ॥

ਵਰਨਾ ਚਿਹਨਾ ਬਾਹਰਾ ਓਹੁ ਅਗਮੁ ਅਜਿਤਾ ॥

ਓਹੁ ਪਿਆਰਾ ਜੀਅ ਕਾ ਜੋ ਖੋਲ੍ਹੈ ਭਿਤਾ ॥

ਰੰਗਾਂ ਔ ਚਿੰਨਾਂ ਤੋਂ ਬਾਹਰ ਹੈ ਓਹ ਅਗਮ ਹੈ ਔ ਨਹੀਂ ਜੀਤਿਆ ਜਾਤਾ ਹੈ ਵਹੁ ਹਮਾਰੇ ਜੀਅ ਕਾ ਪਿਆਰਾ ਹੈ ਜੋ ਅਗਜਾਨ ਰੂਪੀ (ਭਿਤਾ) ਤਾਕ ਵਾ ਪੜਦਾ ਖੋਲੇ॥

ਸੇਵਾ ਕਰੀ ਤੁਸਾੜੀਆ ਮੈ ਦਸਿਹੁ ਮਿਤਾ ॥

ਕੁਰਬਾਣੀ ਵੰਞਾ ਵਾਰਣੈ ਬਲੇ ਬਲਿ ਕਿਤਾ ॥

ਹੇ ਗੁਰੋ ਮੈਂ ਤੁਮਾਰੀ ਸੇਵਾ ਕਰਤਾ ਹੂੰ ਮੇਰੇ ਕੋ ਦਸੋ ਮਿਤ੍ਰ ਪਰਮੇਸਰ ਤੁਮਾਰੇ ਉਪਰੋਂ ਮੈਂ ਬਾਰ ਬਾਰ ਮਨ ਕਰ ਕੁਰਬਾਨ ਜਾਤਾ ਹੂੰ ਔਰੁ ਤਨ ਕੋ ਵਾਰਨੇ ਔ ਬਲਿਹਾਰ ਬਲਿਹਾਰ ਕੀਆ ਹੈ॥

ਦਸਨਿ ਸੰਤ ਪਿਆਰਿਆ ਸੁਣਹੁ ਲਾਇ ਚਿਤਾ ॥

ਜਿਸੁ ਲਿਖਿਆ ਨਾਨਕ ਦਾਸ ਤਿਸੁ ਨਾਉ ਅੰਮ੍ਰਿਤੁ ਸਤਿਗੁਰਿ ਦਿਤਾ ॥੧੯॥

ਸੰਤ ਕਹਿਤੇ ਹੈਂ ਹੇ ਪਿਆਰਿਆ ਤੁਸਾਨੂੰ ਦਸਦੇ ਹਾਂ ਤੁਸੀਂ ਉਪਦੇਸੁ ਚਿਤ ਲਾਇਕੇ ਸੁਣੋਂ ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸਕੇ ਮਸਤਕ ਪਰ ਲਿਖਿਆ ਹੈ ਤਿਸ ਕੋ ਨਾਮ ਅੰਮ੍ਰਿਤ ਸਤਗੁਰੋਂ ਨੇ ਦੀਆ ਹੈ॥੧੯॥

ਸਲੋਕ ਮਹਲਾ ੫ ॥

ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ ॥

ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ ॥੧॥

ਕਬੀਰ ਜੀ ਕਹਿਤੇ ਹੈਂ ਏਹੁ ਧਰਤੀ ਧਰਮੀ ਸ੍ਰੇਸਟ ਰਾਜਿਓਂ ਕੀ ਥੀ ਅਬ ਚੋਰ ਰੂਪ ਅਧਰਮੀ ਰਾਜੇ ਹੁਏ ਸੋ ਦਬਾਇ ਬੈਠੇ ਹੈਂ ਧਰਤੀ ਕੋ ਪਾਪ ਨਹੀਂ ਬਿਆਪਤੇ ਔਰ ਉਨ ਰਾਜਿਓਂ ਕੇ (ਲਾਹੂ) ਸਮਦਾਯ ਕਾਲ ਨੇ ਵਾ ਪ੍ਰਿਥ੍ਵੀ ਨੇ ਲਾਹਿ ਦੀਏ ਹੈਂ ਭਾਵ ਨਸ੍ਟ ਕੀਏ ਹੈਂ ਇਸ ਪਰ ਭਾਗਵਤ ਦੁਆਦਸ ਸਕੰਧ ਮੈਂ ਭੁਗੀਤ ਪ੍ਰਵਾਣ ਹੈ ਪ੍ਰਿਥ੍ਵੀ ਕਾ ਕਥਨ ਹੈ ਕੇ ਏਹੁ ਮੂਰਖ ਲੋਕ ਮੈਨੂੰ ਆਪਨੀ ਜਾਨਤੇ ਹੈਂ ਔ ਮੈਂ ਕਿਸੇ ਦੀ ਨਹੀਂ ਬਨੀ ਔਰੁ ਅਨੇਕ ਰਾਜੇ ਮੈਨੇ ਖਪਾਏ ਦੀਏ ਹੈਂ (ਵਾ) (ਧਰਤੀ) ਬੁਧੀ (ਸਾਧ) ਸ੍ਰੇਸਟ ਗੁਣੋਂ ਕੀ ਥੀ ਔ ਕਾਮਾਦਿ ਚੋਰ ਦਬਾਇ ਬੈਠੇ ਹੈਂ ਉਸ ਕੀ ਬੁਧੀ ਕੋ ਪਾਪੋਂ ਕਾ ਭਾਰ ਨਹੀਂ ਬਿਆਪਤਾ ਜਿਨੋਂ ਨੇ ਉਨ ਬਿਕਾਰੋਂ ਕਾ (ਲਾਹੂ) ਸਮਦਾਯ ਲਾਹਿ ਦੀਆ ਹੈ ਵਾ ਸਾਧ ਕੀ ਧਰਤੀ ਸਤਸੰਗ ਧਰਮਸਾਲ ਮੈਂ ਚੋਰ ਆਇ ਬੈਠੇ ਤੋਂ ਧਰਤੀ ਕੋ ਉਨਕੀ ਚੋਰੀ ਕਾ ਭਾਰ ਨਹੀਂ ਉਨਕੋ (ਲਾਹੂ ਲਾਹਿ) ਨਫਾ ਹੀ ਨਫਾ ਹੈ ਭਾਵ ਕਥਾ ਕੀਰਤਨ ਕੇ ਸੁਨਨੇ ਤੇ ਪੁੰਨ ਕੀ ਉਤਪਤੀ ਹੋਤੀ ਹੈ॥੧॥

ਮਹਲਾ ੫ ॥

ਕਬੀਰ ਚਾਵਲ ਕਾਰਣੇ ਤੁਖ ਕਉ ਮੁਹਲੀ ਲਾਇ ॥

ਸੰਗਿ ਕੁਸੰਗੀ ਬੈਸਤੇ ਤਬ ਪੂਛੇ ਧਰਮ ਰਾਇ ॥੨॥

ਕਬੀਰ ਜੀ ਕਹਿਤੇ ਹੈਂ ਚਾਵਲੋਂ ਕੇ ਵਾਸਤੇ ਤੁਹਕੋ ਮੋਹਲੀ ਲਾਈਤੀ ਹੈ ਇਸੀ ਪ੍ਰਕਾਰ ਕੁਸੰਗੀਆਂ ਕੇ ਸੰਗ ਮੇਂ ਬੈਸਨੇ ਤੇ ਹੀ ਦੁਖ ਹੈ ਜਬ ਕੁਸੰਗ ਕਰੇਗਾ ਤਬ ਧਰਮਰਾਇ ਪੂਛੇ ਹੀ ਗਾ॥੨॥

ਪਉੜੀ ॥

ਆਪੇ ਹੀ ਵਡ ਪਰਵਾਰੁ ਆਪਿ ਇਕਾਤੀਆ ॥

ਆਪਣੀ ਕੀਮਤਿ ਆਪਿ ਆਪੇ ਹੀ ਜਾਤੀਆ ॥

ਆਪ ਹੀ ਤੂੰ ਬਡੇ (ਪਰਵਾਰੁ) ਸੰਸਾਰ ਵਾਲਾ ਹੈਂ ਆਪ ਹੀ ਤੂੰ ਇਕੰਤ ਹੈਂ ਭਾਵ ਏਕਾ ਏਕਾ ਹੋ ਬੈਸਤਾ ਹੈ ਆਪਣੀ ਕੀਮਤਿ ਕੋ ਆਪ ਹੀ ਆਪ ਜਾਣਤਾ ਹੈ॥

ਸਭੁ ਕਿਛੁ ਆਪੇ ਆਪਿ ਆਪਿ ਉਪੰਨਿਆ ॥

ਆਪਣਾ ਕੀਤਾ ਆਪਿ ਆਪਿ ਵਰੰਨਿਆ ॥

ਔ ਆਪਣਾ ਕੀਤਾ ਹੂਆ ਜੋ ਸੰਸਾਰੁ ਹੈ ਤਿਸ ਕੋ ਆਪ ਹੀ ਆਪ ਬਰਨਨ ਕੀਤਾ ਹੈ ਤੂੰ ਸਭ ਕੁਛ ਆਪ ਹੀ ਆਪ ਹੈ ਔਰ ਆਪ ਹੀ ਉਤਪਤ ਕਰਤਾ ਹੈਂ॥

ਧੰਨੁ ਸੁ ਤੇਰਾ ਥਾਨੁ ਜਿਥੈ ਤੂ ਵੁਠਾ ॥

ਪੰਨਾ ੯੬੬

ਧੰਨੁ ਸੁ ਤੇਰੇ ਭਗਤ ਜਿਨੑੀ ਸਚੁ ਤੂੰ ਡਿਠਾ ॥

ਧੰਨ ਵਹੁ ਤੇਰਾ ਥਾਨ ਹੈ ਜਿਥੇ ਤੂੰ ਵਸਿਆ ਹੈਂ ਵਹੁ ਭਗਤ ਭੀ ਧੰਨ ਹੈ ਜੋ ਭਜਨ ਕਰਨੇ ਵਾਲਾ ਹੈ ਪੁਨਾ ਜਿਨੋਂ ਨੇ ਹੇ ਸਚੇ ਤੈਨੂੰ ਦੇਖਾ ਹੈ ਸੋ ਭੀ ਧੰਨ ਹੈਂ॥

ਜਿਸ ਨੋ ਤੇਰੀ ਦਇਆ ਸਲਾਹੇ ਸੋਇ ਤੁਧੁ ॥

ਜਿਸੁ ਗੁਰ ਭੇਟੇ ਨਾਨਕ ਨਿਰਮਲ ਸੋਈ ਸੁਧੁ ॥੨੦॥

ਜਿਸਨੋ ਤੇਰੀ ਦਇਆ ਹੈ ਸੋ ਤੇਰੇ ਕੋ ਸਲਾਹੁਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸਕੋ ਗੁਰੂ ਮਿਲਤੇ ਹੈਂ ਸੋਈ (ਨਿਰਮਲ) ਮਲਵਿਖੇਪ ਰਹਿਤ ਸੁਧ ਹੋਤਾ ਹੈ॥੨੦॥

ਸਲੋਕ ਮਃ ੫ ॥

ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗੁ ॥

ਜੋ ਨਰ ਪੀਰਿ ਨਿਵਾਜਿਆ ਤਿਨੑਾ ਅੰਚ ਨ ਲਾਗ ॥੧॥

ਫਰੀਦ ਜੀ ਕਹਿਤੇ ਹੈਂ ਦੇਹ ਵਾ ਬੁਧੀ ਰੂਪ ਆਨੰਦ ਵਾਲੀ ਹੈਸੀ ਇਸਕੇ (ਮੰਝਿ) ਬੀਚ ਵਿਸੇਸ ਕਰ ਵਿਕਾਰ ਰੂਪ ਸੂਲਾਂ ਕਾ ਬਾਗ ਲਗ ਗਿਆ ਹੈ ਜੋ ਪੁਰਖ ਗੁਰੋਂ ਨੇ ਵਡਿਆਇਆ ਹੈ ਤਿਸ ਕੇ ਬਿਕਾਰੋਂ ਕਾ ਸੇਕ ਭਾਵ ਦੁਖ ਨਹੀਂ ਲਾਗਾ ਹੈ ਵਾ ਸੂਲਾਂ ਦੇ ਬਾਗ ਜਗਤ ਮੈਂ ਸੰਤੋਂ ਕੀ ਬੁਧੀ ਰੂਪ ਭੂਮਕਾ (ਰੰਗਾਵਲੀ) ਅਨੰਦ ਵਾਲੀ ਹੈ ਕਿਉਂਕਿ ਜੋ ਨਰ ਗੁਰੋਂ ਨੇ ਵਡਿਆਇਆ ਹੈ ਤਿਨ ਕੋ ਮਾਇਆ ਵਾ ਤ੍ਰਿਸ਼ਨਾ ਅਗਨੀ ਕਾ ਸੇਕ ਨਹੀਂ ਲਗਾ॥੧॥

ਮਃ ੫ ॥

ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥

ਵਿਰਲੇ ਕੇਈ ਪਾਈਅਨਿ੍ ਜਿਨੑਾ ਪਿਆਰੇ ਨੇਹ ॥੨॥

ਸ੍ਰੀ ਗੁਰੂ ਜੀ ਫਰੀਦ ਕਾ ਪ੍ਰਵਾਣ ਕਹਿਤੇ ਹੈਂ ਅਵਸਥਾ ਬਹੁਤ ਸੁੰਦਰ ਹੈ ਇਸ ਅਵਸਥਾ ਕੇ ਸਾਥ ਮਿਲ ਕੇ ਮਾਨੁਖ ਦੇਹ ਸੋਭ ਰਹੀ ਹੈ ਫਰੀਦ ਜੀ ਕਹਿਤੇ ਹੈਂ ਐਸੇ ਵਿਰਲੇ ਹੀ ਕੋਈ ਦੇਖੀਤੇ ਹੈਂ ਇਸ ਦੇਹ ਕੋ ਪਾਇਕੈ ਜਿਨਕਾ ਪਿਆਰੇ ਪਰਮੇਸਰ ਕੇ ਸਾਥ ਨੇਹੁ ਹੈ॥੨॥

ਪਉੜੀ ॥

ਜਪੁ ਤਪੁ ਸੰਜਮੁ ਦਇਆ ਧਰਮੁ ਜਿਸੁ ਦੇਹਿ ਸੁ ਪਾਏ ॥

ਜਿਸੁ ਬੁਝਾਇਹਿ ਅਗਨਿ ਆਪਿ ਸੋ ਨਾਮੁ ਧਿਆਏ ॥

ਜਪ ਤਪ ਸੰਜਮ ਦਇਆ ਔ ਧਰਮ ਜਿਸਕੋ ਤੂੰ ਦੇਵੈ ਸੋ ਪਾਵਤਾ ਹੈ ਜਿਸਕੀ ਤ੍ਰਿਸਨਾ ਅਗਨੀ ਤੂੰ ਆਪ ਬੁਝਾਵਤਾ ਹੈਂ ਸੋਈ ਨਾਮ ਕੋ ਧਿਆਵਤਾ ਹੈ॥

ਅੰਤਰਜਾਮੀ ਅਗਮ ਪੁਰਖੁ ਇਕ ਦ੍ਰਿਸਟਿ ਦਿਖਾਏ ॥
ਸਾਧਸੰਗਤਿ ਕੈ ਆਸਰੈ ਪ੍ਰਭ ਸਿਉ ਰੰਗੁ ਲਾਏ ॥

ਹੇ ਅੰਤਰਜਾਮੀ ਅਗਮ ਪੁਰਖ ਤੂੰ ਜਿਸਕੋ ਏਕਤਾ ਕੀ ਦ੍ਰਿਸਟੀ ਦਿਖਾਵਤਾ ਹੈਂ ਸੋ ਸਾਧ ਸੰਗਤ ਕੇ ਆਸਰੇ ਹੋਕੇ ਹੇ ਪ੍ਰਭੂ ਤੇਰੇ ਸਿਉਂ ਪ੍ਰੇਮ ਲਾਵਤਾ ਹੈ॥

ਅਉਗਣ ਕਟਿ ਮੁਖੁ ਉਜਲਾ ਹਰਿ ਨਾਮਿ ਤਰਾਏ ॥
ਜਨਮ ਮਰਣ ਭਉ ਕਟਿਓਨੁ ਫਿਰਿ ਜੋਨਿ ਨ ਪਾਏ ॥

ਹੇ ਹਰੀ ਜੋ ਤੈਂ ਨਾਮ ਕੇ ਜਪਨੇ ਵਾਲੇ ਤਰਾਏ ਹੈਂ ਤਿਨ ਕੇ ਔਗੁਣ ਕਟੇ ਜਾਤੇ ਹੈਂ ਔ ਮੁਖ ਉਜਲੇ ਹੋਤੇ ਹੈਂ ਤਿਨਕਾ ਜਨਮ ਮਰਨ ਕਾ ਭਉ ਕਟਿਆ ਗਿਆ ਹੈ ਪੁਨਾ ਜੂਨੀ ਮੈਂ ਵਹੁ ਨਹੀਂ ਪਾਏ॥

ਅੰਧ ਕੂਪ ਤੇ ਕਾਢਿਅਨੁ ਲੜੁ ਆਪਿ ਫੜਾਏ ॥
ਨਾਨਕ ਬਖਸਿ ਮਿਲਾਇਅਨੁ ਰਖੇ ਗਲਿ ਲਾਏ ॥੨੧॥

ਸੰਸਾਰ ਰੂਪ ਅੰਧੇ ਕੂਪ ਥੀਂ ਆਪਨਾ ਲੜ ਫੜਾਇ ਕੈ ਵਹੁ ਕਾਢ ਲੀਏ ਹੈਂ ਭਾਵ ਜੋ ਸਰਨ ਮੇਂ ਪਾਇ ਲਏ ਹੈਂ॥ ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਅਪਨੇ ਗਲ ਲਗਾਇ ਕੇ ਵਿਸਿਆਂ ਤੇ ਰਖ ਲੀਏ ਹੈਂ ਉਨਕੇ ਸਭ ਗੁਨਾਹ ਬਖਸ਼ ਕੇ ਅਪਨੇ ਮੈਂ ਅਭੇਦ ਕਰ ਲੀਏ ਹੈਂ॥੨੧॥

ਸਲੋਕ ਮਃ ੫ ॥

ਮੁਹਬਤਿ ਜਿਸੁ ਖੁਦਾਇ ਦੀ ਰਤਾ ਰੰਗਿ ਚਲੂਲਿ ॥
ਨਾਨਕ ਵਿਰਲੇ ਪਾਈਅਹਿ ਤਿਸੁ ਜਨ ਕੀਮ ਨ ਮੂਲਿ ॥੧॥

ਜਿਸਕੋ ਪਰਮੇਸਰ ਕੀ ਪ੍ਰੀਤ ਹੈ ਵਹੁ ਸਘਨੇ ਅਨੰਦ ਮੈਂ ਰਤਾ ਹੂਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਐਸੇ ਵਿਰਲੇ ਹੀ ਦੇਖੀਤੇ ਹੈਂ ਇਸੀ ਤੇ ਤਿਨ ਜਨੋਂ ਕੀ ਕੀਮਤ ਕਦਾਚਿਤ ਨਹੀਂ ਹੋ ਸਕਤੀ॥੧॥

ਮਃ ੫ ॥

ਅੰਦਰੁ ਵਿਧਾ ਸਚਿ ਨਾਇ ਬਾਹਰਿ ਭੀ ਸਚੁ ਡਿਠੋਮਿ ॥
ਨਾਨਕ ਰਵਿਆ ਹਭ ਥਾਇ ਵਣਿ ਤ੍ਰਿਣਿ ਤ੍ਰਿਭਵਣਿ ਰੋਮਿ ॥੨॥

ਜਿਨਾਂ ਕਾ (ਅੰਦਰੁ) ਅੰਤਸਕਰਣ ਬੇਧਿਆ ਗਿਆ ਹੈ ਸਚੇ ਕੇ ਨਾਮ ਮੈਂ ਤਿਨੋਂ ਨੇ ਬਾਹਰ ਭੀ ਸਚ ਹੀ ਦੇਖਿਆ ਹੈ ਸੋਈ ਸਫੁਟ ਕਰਤੇ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਉਨੋਂ ਨੇ ਬਣੋਂ ਮੈਂ ਔ ਤ੍ਰਿਣੋਂ ਮੈਂ ਪੁਨਾ ਰੋਮ ਰੋਮ ਤੀਨ ਭਵਨੋਂ ਕੇ ਸਭ ਥਾਉਂ ਮੈਂ ਰਵਿਆ ਹੋਇਆ ਜਾਣਿਆ ਹੈ॥੨॥

ਪਉੜੀ ॥

ਆਪੇ ਕੀਤੋ ਰਚਨੁ ਆਪੇ ਹੀ ਰਤਿਆ ॥
ਆਪੇ ਹੋਇਓ ਇਕੁ ਆਪੇ ਬਹੁ ਭਤਿਆ ॥

ਤੈਨੇ ਆਪ ਹੀ ਸੰਸਾਰ ਕਾ ਰਚਨਾ ਕੀਆ ਹੈ ਪੁਨਾ ਆਪ ਹੀ ਤਿਨ ਮੈਂ (ਰਤਿਆ) ਪ੍ਰੀਤੀ ਕਰ ਰਿਹਾ ਹੈਂ ਆਪ ਹੀ ਤੂੰ ਇਕ ਹੈਂ ਆਪੇ ਹੀ ਬਹੁਤ ਭਾਂਤੋ ਕਾ ਹੋਇਆ ਹੈਂ॥

ਆਪੇ ਸਭਨਾ ਮੰਝਿ ਆਪੇ ਬਾਹਰਾ ॥
ਆਪੇ ਜਾਣਹਿ ਦੂਰਿ ਆਪੇ ਹੀ ਜਾਹਰਾ ॥

ਆਪ ਹੀ ਤੂੰ ਸਭਨਾਂ ਕੇ ਬੀਚ ਹੈਂ ਆਪ ਹੀ ਤੂੰ ਬਾਹਰ ਹੈਂ ਔ ਆਪੇ ਹੀ ਤੂੰ ਸ੍ਵੈ ਆਸਰੇ ਵਿਖੇ ਕਲਪਤ ਅਗਜਾਨ ਕਰ ਅਗਿਆਨੀ ਹੋਕੇ ਦੂਰ ਜਾਣਤਾ ਹੈਂ ਔ ਆਪ ਹੀ ਤੂੰ ਗਜਾਨਵਾਨ ਹੋਕੇ (ਜਾਹਰਾ) ਪ੍ਰਤਖਯ ਜਾਨ ਰਹਿਆ ਹੈਂ॥

ਆਪੇ ਹੋਵਹਿ ਗੁਪਤੁ ਆਪੇ ਪਰਗਟੀਐ ॥

ਕੀਮਤਿ ਕਿਸੈ ਨ ਪਾਇ ਤੇਰੀ ਥਟੀਐ ॥

ਤੂੰ ਆਪ ਹੀ ਮਨਮੁਖੋਂ ਕੋ ਗੁਪਤ ਹੋ ਰਿਹਾ ਹੈਂ ਪੁਨਾ ਤੂੰ ਆਪ ਹੀ ਗੁਰਮੁਖੋਂ ਕੋ ਪ੍ਰਗਟ ਹੋ ਰਹਾ ਹੈਂ ਜੋ ਤੇਰੀ ਸ੍ਰਿਸਟੀ ਬਨਾਈ ਹੋਈ ਹੈ ਇਸਕੀ ਕੀਮਤਿ ਕੋਈ ਨਹੀਂ ਪਾ ਸਕਤਾ॥

ਗਹਿਰ ਗੰਭੀਰੁ ਅਥਾਹੁ ਅਪਾਰੁ ਅਗਣਤੁ ਤੂੰ ॥

ਨਾਨਕ ਵਰਤੈ ਇਕੁ ਇਕੋ ਇਕੁ ਤੂੰ ॥੨੨॥੧॥੨॥ ਸੁਧੁ ॥

ਤੂੰ ਡੂੰਘਾ ਨਿਹਚਲ ਅੰਤ ਰਹਿਤ ਪਾਰ ਉਰਾਰ ਤੇ ਰਹਤ ਹੈਂ ਪਰੇ ਪੁਨਾ ਅਗਿਣਤ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਪਿਛੇ ਵੀ ਇਕ ਹੀ ਸੈਂ ਔ ਅਬ ਭੀ ਇਕ ਹੀ ਤੂੰ ਵਰਤਤਾ ਹੈਂ ਔ ਆਗੇ ਭੀ ਏਕ ਹੀ ਤੂੰ ਹੋਵੇਗਾ॥੨੨॥੧॥੨॥

## ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ

### ੴ ਸਤਿਗੁਰ ਪ੍ਰਸਾਦਿ ॥

ਉਥਾਨਕਾ ਗੁਰ ਪ੍ਰਤਾਪ ਸੂਰਜ ਮੈਂ ਇਉਂ ਲਿਖੀ ਹੈ॥ ਗੁਰੂ ਅਰਜਨ ਸਾਹਿਬ ਜੀ ਕੇ ਪਾਸ ਦੋ ਰਬਾਬੀ ਰਹਿਤੇ ਥੇ ਰਾਇ ਵਡਿਆਈ ਕਾ ਖਤਾਬ ਥਾ ਬਲਵੰਡ ਕਾ ਦੂਸਰੇ ਕਾ ਨਾਮ ਸੱਤਾ ਥਾ ਜਾਤੀ ਕੇ ਡੂੰਮ ਰਬਾਬੀ ਥੇ ਸਬਦ ਗਾਇਨ ਕਰਤੇ ਥੇ ਇਕ ਸਮੇਂ ਉਨਕੀ ਭੈਣ ਕਾ ਵਿਵਾਹ ਥਾ ਉਨਕੋ ਰੁਪਈਆ ਇਕ ਸੌ ਗੁਰੂ ਜੀ ਨੇ ਦੀਆ ਕਹਿਆ ਔਰ ਭੀ ਦੇਵੇਂਗੇ ਸੋ ਗੁਸੇ ਹੋਕੇ ਘਰ ਮੈਂ ਬੈਠ ਰਹੇ ਸਬਦ ਚੌਂਕੀ ਵੇਲੇ ਨ ਆਏ ਮਨਾਉਣੇ ਕੋ ਸਿਖ ਭੇਜੇ ਔ ਤੀਸਰੀ ਵਾਰ ਗੁਰੂ ਜੀ ਆਪ ਗਏ ਗੁਰੂ ਜੀ ਕਾ ਆਦਰ ਨ ਕੀਆ ਉਲਟੀ ਨਿੰਦਾ ਕਰਨੇ ਲਗੇ ਗੁਰ ਨਾਨਕ ਜੀ ਆਦ ਸਭ ਗੁਰੋਂ ਕੀ ਨਿੰਦਾ ਕਰੀ ਕਿ ਉਹ ਹਮਾਰੇ ਹੀ ਗੁਰੂ ਬਨਾਇ ਹੁਏ ਥੇ ਮਰਦਾਨੇ ਰੁਬਾਬੀ ਆਦਿਕੋਂ ਕੇ ਸਬਦ ਗਾਵਨੇ ਸੇ ਲੋਕ ਪੂਜਤੇ ਥੇ ਅਸੀ ਜਿਸ ਸੋਢੀ ਪਾਸ ਸਬਦ ਗਾਵੇਂਗੇ ਉਸੀ ਕੋ ਗੁਰੂ ਬਨਾਇ ਲੇਵਾਂਗੇ ਤਬ ਗੁਰੂ ਜੀ ਵਡਿਓਂ ਕੀ ਨਿੰਦਾ ਨਾ ਸਹਾਰ ਸਕੇ ਤਬ ਸਰਾਪ ਦੀਆ ਕਿ ਤੁਸੀਂ ਫਿਟ ਗਏ ਹੋ ਐਸੇ ਕਹਿ ਕਰ ਸੰਗਤਿ ਮੈਂ ਸੁਨਾਇ ਦੀਆ ਕਿ ਡੂੰਮ ਫਿਟ ਗਏ ਹੈਨ ਜੋ ਹਮਾਰਾ ਸਿਖ ਹੋਵੇਗਾ ਉਨਕੋ ਮੂੰਹ ਨਾ ਲਗਾਵੇਗਾ ਔ ਉਨਕੀ ਕੋਈ ਅਰਜ ਨਾ ਕਰੇ ਜੋ ਕਰੇਗਾ ਉਸ ਕਾ ਮੂੰਹ ਕਾਲਾ ਕਰਕੇ ਖੋਤੇ ਪਰ ਚੜ੍ਹਾਇਕੇ ਸ੍ਰੀ ਅੰਮ੍ਰਿਤਸਰ ਜੀ ਕੇ ਸ਼ਹਿਰ ਮੈਂ ਫੇਰਾਂਗੇ ਤਬ ਉਨਕੇ ਸਰੀਰ ਵਿਗੜ ਗਏ ਕੋਈ ਉਨਕੋ ਮੂੰਹ ਨ ਲਾਵੇ ਦੀਨ ਹੋਕੇ ਲਾਹੌਰ ਭਾਈ ਲੱਧੇ ਪਾਸ ਗਏ ਭਾਈ ਲੱਧਾ ਖਤਰੀ ਪਰਉਪਕਾਰੀ ਨਾਮ ਕਰਿ ਪ੍ਰਸਿਧ ਥਾ ਤਿਸਨੇ ਤਿਨੋਂ ਕੀ ਅਰਜ ਮਨਜੂਰ ਕਰੀ ਕਾਲਾ ਮੁਖ ਕਰ ਗਧੇ ਪਰ ਚੜਕੇ ਲਹੋਰ ਔ ਸ੍ਰੀ ਅੰਮ੍ਰਿਤਸਰ ਕੀ ਗਲੀ ਗਲੀ ਮੈਂ ਫਿਰਕੇ ਗੁਰੂ ਜੀ ਕੇ ਸਨਮੁਖੁ ਆਕੇ ਚੜੇ ਚੜਾਏ ਨੇ ਨਮਸਕਾਰ ਕਰੀ ਗੁਰੂ ਜੀ ਨੇ ਹਾਲ ਪਹਿਲੇ ਹੀ ਸੁਨਾ ਥਾ ਉਠਕੇ ਗੁਰੂ ਜੀ ਨੇ ਅੰਕ ਮੈਂ ਲੇ ਲੀਆ ਕਹਾ ਧੰਨ ਭਾਈ ਲੱਧਾ ਪਰਉਪਕਾਰੀ ਜੇ ਤੂੰ ਐਮੇਂ ਭੀ ਅਰਜ ਕਰਤਾ ਤੋਂ ਅਸੀਂ ਤੇਰਾ ਕਹਿਆ ਫੇਰਤੇ ਨਹੀਂ ਸੋ ਏਹੁ ਤੈਨੇ ਕਿਆ ਕੀਆ ਤਬ ਲਧੇ ਨੇ ਅਰਜ ਕਰੀ ਕਿ ਹਜੂਰ ਕਾ ਹੁਕਮ ਤੋ ਮੰਨਣਾ ਹੀ ਥਾ ਸੋ ਪਹਿਲੇ ਮਾਨ ਲੀਆ ਉਸ ਪਰ ਪ੍ਰਸੰਨ ਹੋਕੇ ਉਨ ਰਬਾਬੀਆਂ ਕੋ ਬਖਸਿਆ ਤੇ ਕਹਿਆ ਜੈਸੇ ਗੁਰੋਂ ਕੀ ਨਿੰਦਾ ਕਰੀ ਥੀ ਤੈਸੇ ਅਬ ਉਸਤਤੀ ਕਰੋ ਤੁਮਾਰਾ ਸਰੀਰ ਚੰਗਾ ਸੁਧ ਹੋ ਜਾਵੇਗਾ ਹੋਰ ਭੀ ਕੋਈ ਐਸੇ ਰੋਗ ਵਾਲਾ ਨੇਮ ਪ੍ਰੇਮ ਕਰਕੇ ਇਸ ਵਾਰ ਕੋ ਏਕ ਬਰਸ ਪੜੇ ਤੌਂ ਉਸ ਕਾ ਰੋਗੁ ਨਿਵਿਰਤ ਹੋਵੇਗਾ ਇਸੀ ਕੋ ਟਿਕੇ ਦੀ ਵਾਰ ਭੀ ਕਹਿਤੇ ਹੈਂ ਜਿਸਤੇ ਗੁਰਿਆਈ ਕਾ ਤਿਲਕ ਇਸ ਮੈਂ ਬਰਨਨ ਕੀਆ ਹੈ ਤਬ ਉਨੋਂ ਨੇ ੫ ਪਉੜੀਆਂ ਮੈਂ ਸ੍ਰੀ ਗੁਰੂ ਨਾਨਕ ਜੀ ਔ ਸ੍ਰੀ ਗੁਰੂ ਅੰਗਦ ਜੀ ਕੀ ਮਿਲੀ ਹੁਈ ਉਸਤਤੀ ਕਰੀ ਹੈ ਔ ਤੀਨ ਪੌੜੀਆਂ ਮੈਂ ਤੀਨ ਗੁਰੋਂ ਕੀ ਸਭ ਕੋ ਪ੍ਰਤਖ ਕਹ ਕਰ ਉਸਤਤੀ ਕਰੀ ਹੈ॥

**ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ ॥**
**ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ ॥**

ਜਿਸੁ ਗੁਰੂ ਨਾਨਕ ਜੀ ਕੇ ਨਾਉਂ ਕਾਦਰ ਨੇ ਕਰਤਾ ਕਰੇ ਹੈਂ ਭਾਵ ਅਪਨੇ ਤੁਲ ਕੀਏ ਹੈਂ ਵਾ ਜਿਸਕਾ ਨਾਉਂ ਕਰਤਾ ਕਾਦਰ ਅਰਥਾਤ ਸਰਬ ਸਕਤੀਮਾਨ ਪਰਮੇਸਰ ਕਰ ਦੇਵੈ ਤਿਨੋਂ ਕੇ ਬੋਲ ਕਾ ਕਿਸ ਪ੍ਰਕਾਰ (ਜੋਖੀਵਦੈ) ਜੋਖਣਾ ਹੋਵੈ ਵਾ ਬੋਲ ਕਰਕੇ ਤਿਨਕਾ ਕੈਸੇ ਜੋਖਣਾ ਹੋਵੈ ਵਾ ਜੋ ਤਿਨਾਂਕੇ ਬੋਲੋਂ ਕਾ ਕੈਸੇ (ਖੀਵਦੈ) ਸਹਾਰਨਾ ਹੋਵੈ ਵਾ ਖੈ ਕੈਸੇ ਹੋਵੈ॥ ਦੈਵੀ ਸੰਪਤੀ ਕੇ ਜੋ ਸਤਿਆਦਕ ਗੁਣ ਹੈਂ ਇਹੁ ਜਿਨਕੇ ਭ੍ਰਾਤਾ ਹੈਂ ਔ ਕਰਣਾ ਮੈਤ੍ਰੀ ਮੁਦਤਾ ਅਪੇਖਿਆ ਇਹੁ ਭੈਣਾਂ ਹੈਂ (ਪਾਰੰਗਤਿ ਦਾਨੁ) ਐਸੇ ਸਤਿਗੁਰੋਂ ਸੇ ਸਿਖ (ਪਰੰਗਤਿ) ਮੋਖਦਾਨ ਕੋ (ਪੜੀਵਦੈ) ਪਾਵਤੇ ਹੈਂ॥

**ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ ॥**

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਐਸਾ ਰਾਜ ਚਲਾਇਆ ਹੈ ਜੋ ਸਚੇ ਨਾਮ ਕਾ ਕੋਟੁ ਕੀਆ ਹੈ ਔਰ (ਸਤਾਣੀ) ਸਹਿਤ ਬਲ ਕੇ ਸਰਧਾ ਭਗਤੀ ਕੀਨੀ ਵਾ ਦਿਤੀ ਭਾਵ (ਰਾਜੁ) ਪ੍ਰਕਾਸ ਅਰਥਾਤ ਗਿਆਨ ਦੁਆਰੇ ਸੈਂ ਸਰੂਪ ਮੈਂ ਇਸਥਿਤ ਹੋਣੇ ਕੇ ਵਾਸਤੇ ਭਗਤੀ ਕੀ ਮੁਖਤਾ ਰਖੀ ਹੈ॥

ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥

ਸ੍ਰੀ ਗੁਰੂ ਨਾਨਕ ਜੀ ਨੇ ਲਹਿਣੇ ਕੇ ਸਿਰ ਪਰ ਗੁਰਿਆਈ ਰੂਪ ਛਤ੍ਰ ਧਾਰਿਆ ਹੈ ਭਾਵ ਗਜਾਨ ਕੀ ਉਪਦੇਸਟਾ ਲਹਣਾ ਜੀ ਕੀਏ ਹੈਂ ਪੁਨਾ ਲਹਣਾ ਜੀ ਕੈਸੇ ਹੈਂ ਜੋ (ਸਿਫਤੀ) ਵਾਹਿਗੁਰੂ ਕੀ ਸਿਫਤ ਕਰਕੇ ਅਨੰਦ ਰੂਪੁ ਅੰਮ੍ਰਤ ਪੀਵਤੇ ਹੈਂ॥

ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ ॥

ਗੁਰੋਂ ਨੇ ਜੋ ਪ੍ਰਮਾਤਮਾ ਕੀ ਸਿਖਿਆ ਦਈ ਹੈ ਏਹੁ ਘਾਲ ਹੈ (ਖੜਗਿ) ਖੰਡਾ ਗਿਆਨ ਰੂਪ ਹੈ (ਜੋਰਿ) ਚੰਗਾ ਔਰੁ (ਪਰਾਕੁਇ) ਬਲ ਵਾਲਾ ਲਹਣੇ ਜੀ ਕੋ ਦੀਆ ਹੈ॥

ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ ॥
ਸਹਿ ਟਿਕਾ ਦਿਤੋਸੁ ਜੀਵਦੈ ॥੧॥

ਗੁਰੂ ਚੇਲੇ ਕੀ ਜੋ ਮਰਜਾਦਾ ਹੈ ਸੋ ਸ੍ਰੀ ਗੁਰੂ ਨਾਨਕ ਜੀ ਨੇ ਸਲਾਮਤਿ (ਥੀਵਦੈ) ਅਪਨੇ ਸਰੀਰ ਹੋਤੇ ਹੀ (ਕੀਈ) ਕਰੀ ਹੈ ਸੋ ਮਰਜਾਦਾ ਏਹੁ ਕਰੀ ਹੈ ਜੋ ਸ੍ਵਾਮੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ (ਟਿਕਾ) ਤਿਲਕ ਗੁਰਿਆਈ ਕਾ ਲਹਣੇ ਜੀ ਕੋ ਅਪਨੇ ਜੀਵਤੇ ਹੀ ਦੀਆ ਹੈ॥੧॥

ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ ॥
ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥

ਸ੍ਰੀ ਗੁਰੂ ਨਾਨਕ ਜੀ ਕੀ ਫਿਰਾਈ ਹੋਈ ਲਹਿਣੇ ਜੀ ਕੀ ਦੋਹੀ (ਖਟੀਐ) ਮਿਲ ਰਹੀ ਹੈ ਜੋਤ ਓਹੋ ਹੈ ਸ੍ਰੀ ਗੁਰੂ ਨਾਨਕ ਜੀ ਵਾਲੀ (ਜੁਗਤਿ ਸਾਇ) ਔ ਕਥਾ ਕੀਰਤਨ ਕੀ ਮਿਰਜਾਦਾ ਭੀ ਓਹੀ ਹੈ ਸ੍ਰੀਗੁਰੂ ਨਾਨਕ ਸ੍ਵਾਮੀ ਜੀ ਨੇ ਫਿਰ ਕਾਇਆ ਹੀ ਔਰ ਬਦਲ ਲਈ ਹੈ॥

ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ ॥
ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ ॥

ਨਿਰੰਜਨ ਕਾ ਜਸ ਰੂਪੀ ਛਤ੍ਰ ਸਿਰ ਪਰ ਝੂਲ ਰਹਿਆ ਹੈ ਹੇ ਲਹਣਾ ਜੀ (ਗੁਰ ਹਟੀਐ) ਗੁਰਿਆਈ ਕਾ ਤਖਤ ਤੂੰ ਮਲ ਬੈਠਾ ਹੈਂ ਗੁਰੂ ਜੀ ਕਾ (ਜਿ) ਜੋ ਫੁਰਮਾਇਆ ਹੂਆ ਥਾ ਸੋ ਹੁਕਮ ਮੰਨਣਾ ਕੀਆ ਹੈ ਔਰ ਜੋਗ ਭਗਤੀ ਰੂਪ ਮਿਲਾ ਜੋ ਸੰਸਾਰ ਭੋਗ ਰੂਪ ਲੂਣ ਰਹਿਤ ਹੈ ਤਿਸ ਕੋ ਚਟਤੇ ਹੋ ਭਾਵ ਤਿਸ ਕਾ ਰਸੁ ਲੇਤੇ ਹੋ॥

ਪੰਨਾ ੯੬੭

ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ ॥
ਖਰਚੇ ਦਿਤਿ ਖਸੰਮ ਦੀ ਆਪ ਖਹਦੀ ਖੈਰਿ ਦਬਟੀਐ ॥

ਲੰਗਰ ਚਲਤਾ ਹੈ ਔਰ ਹੇ ਗੁਰੂ ਹਰਿ ਸੰਬੰਧੀ ਸ਼ਬਦ ਹੋਤੇ ਹੈਂ ਭਾਵ ਪ੍ਰਮੇਸਰ ਪ੍ਰਾਪਤੀ ਕਾ ਉਪਦੇਸੁ ਕਰ ਰਹੇ ਹੋ ਜਿਸਕੀ ਤੋਟ ਨਹੀਂ ਆਵਤੀ ਐਸੀ ਰਿਧਿ ਸਿਧ ਆਪਨੇ ਖਟੀ ਹੈ ਵਾ ਭਗਤੀ ਰੂਪ ਖਟੀ ਹੈ। ਦਿਤੀ ਹੋਈ ਦਾਤ ਖਸਮ ਕੀ ਖਰਚਤੇ ਹੋ ਔ (ਆਪ ਖਹਦੀ) ਆਪ ਖਾਤੇ ਨਾਮ ਜਪਤੇ ਹੋ ਪੁਨਾਂ ਖੈਰਾਇਤ (ਦਬਟੀਐ) ਬਾਂਟਤੇ ਹੋ ਭਾਵ ਔਰਾਂ ਕੋ ਉਪਦੇਸੁ ਦੇਤੇ ਹੋ॥

ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ ॥
ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ ॥

(ਖਸੰਮ) ਪਰਮੇਸਰ ਕੀ ਸਿਫਤਿ ਆਪਕੇ ਦਰਬਾਰ ਮੈਂ ਹੋ ਰਹੀ ਹੈ (ਅਰਸਹੁ) ਵੈਕੁੰਠ (ਕੁਰਸਹੁ) ਤਖਤ ਹੈ ਜਿਸਕਾ ਐਸਾ ਜੋ ਵਾਹਿਗੁਰੂ ਹੈ ਤਿਸ ਕਾ (ਨੂਰ) ਪ੍ਰਕਾਸ (ਝਟੀਐ) ਝੜਤਾ ਹੈ ਭਾਵ ਆਪਕੋ ਬਿਸਨ ਜੀ ਵਾਲੀ ਸੋਭਾ ਹੈ ਹੇ ਸਚੇ ਪਾਤਸ਼ਾਹਿ ਤੇਰੇ ਦੇਖਤਿਆਂ ਹੀ ਜਨਮਾਂ ਜਨਮਾਂ ਕੀ ਪਾਪ ਰੂਪ ਮੈਲ ਕਟੀ ਜਾਤੀ ਹੈ॥

ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ ॥

ਜੋ ਗੁਰੋਂ ਨੇ ਹੁਕਮ ਕੀਆ ਹੈ ਸੋ ਸਭ ਸਚੁ ਹੈ ਇਸ ਗੁਰੋਂ ਕੇ ਬੋਲ ਕਮਾਵਣੇ ਤੇ ਕਿਉਂ ਹਟੀਐ ਭਾਵ ਹੇ ਲਹਿਣਾ ਜੀ ਤੁਸੀਂ ਹਟੇ ਨਹੀਂ ਆਗਿਆ ਮਾਨਤੇ ਰਹੇ ਹੋ॥

ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ ॥

ਪੁਨਾ ਪੁਤ੍ਰ ਜੋ ਬਾਬਾ ਸ੍ਰੀ ਚੰਦ ਸਾਹਿਬ ਔ ਲਖਮੀ ਚੰਦ ਸਾਹਿਬ ਤਿਨੋਂ ਨੇ ਬਚਨ ਗੁਰੂ ਜੀ ਕਾ (ਨ ਪਾਲਿਓ) ਨਾ ਮੰਨਿਆ (ਕਰਿ ਪੀਰਹੁ) ਜਗਤ ਕੇ ਗੁਰੂ ਕਰਨੇ ਥੇ ਪਰੰਤੂ (ਕੰਨ) ਮੋਢਾ (ਮਰਟੀਐ) ਮੋੜ ਗਏ ਭਾਵ ਗੁਰੂ ਨਾਨਕ ਜੀ ਉਨ ਪਰ ਨਰਾਜ ਹੂਏ॥

ਦਿਲਿ ਖੋਟੈ ਆਕੀ ਫਿਰਨ੍ਹਿ ਬੰਨ੍ਹਿ ਭਾਰੁ ਉਚਾਇਨ੍ਹਿ ਛਟੀਐ ॥

ਜਿਨਿ ਆਖੀ ਸੋਈ ਕਰੇ ਜਿਨਿ ਕੀਤੀ ਤਿਨੈ ਥਟੀਐ ॥

ਦਿਲ ਖੋਟੇ ਬੇਟੇ ਗੁਰੂ ਜੀ ਸੇ ਆਕੀ ਫਿਰਤੇ ਥੇ ਭਾਵ ਗੁਰੂ ਜੀ ਕੀ ਆਗਯਾ ਨਹੀਂ ਮਾਨਤੇ ਥੇ ਹੰਕਾਰ ਰੂਪੁ ਭਾਰ ਕੀ (ਛਟੀਐ) ਗੂਣ ਚਕ ਰਹੇ ਥੇ ਜਿਸ ਹਰੀ ਨੇ ਸ੍ਰਿਸਟੀ (ਕੀਤੀ) ਰਚੀ ਹੈ ਪੁਨਾ ਤਿਸਨੇ ਗੁਰੂ ਨਾਨਕ ਰੂਪ ਧਾਰਕੇ ਜਗਤ ਮੈਂ ਗੁਰਜਾਈ (ਥਟੀਐ) ਕਰੀ ਹੈ ਪੁਨਾ ਜਿਸ ਗੁਰੂ ਨਾਨਕ ਜੀ ਨੇ ਆਖ੍ਯਾ ਹੈ ਕਿ ਹੇ ਲਹਿਣੇ ਤੇਰੇ ਕੋ ਗੁਰਿਆਈ ਦਈ ਹੈ ਸੋਈ ਗੁਰੂ ਨਾਨਕ ਜੀ ਅੰਗਦ ਰੂਪ ਹੋਕੇ ਗੁਰਿਆਈ ਕਰ ਰਹੇ ਹੈਂ॥

ਕਉਣੁ ਹਾਰੇ ਕਿਨਿ ਉਵਟੀਐ ॥੨॥

ਆਗੇ ਕੋ ਲੋਗੁ ਅਨਮਾਨੁ ਕਰਤੇ ਹੈਂ ਦੇਖੀਏ ਜੋ ਕੌਣ ਹਾਰੇਗਾ ਪੁਨਾ (ਕਿਨਿ ਉਵਟੀਐ) ਕਿਸਨੇ ਜੀਤ ਲੈਣੀ ਹੈ ਭਾਵ ਆਗੇ ਗੁਰਿਆਈ ਬੇਟਿਓਂ ਔਰੁ ਸਿਖੋਂ ਮੇਂ ਸੇ ਕਿਸਕੋ ਮਿਲੇਗੀ॥੨॥

ਜਿਨਿ ਕੀਤੀ ਸੋ ਮੰਨਣਾ ਕੋ ਸਾਲੁ ਜਿਵਾਹੇ ਸਾਲੀ ॥

ਜਿਸ ਗੁਰ ਨਾਨਕ ਜੀਨੇ ਅੰਗਦ ਜੀ ਕੋ ਗੁਰਜਾਈ ਅਰਪਣ ਕਰੀ ਹੈ ਸੋਈ ਰੂਪ ਜਾਣ ਕਰਕੇ ਗੁਰੂ ਅੰਗਦ ਜੀ ਕੋ ਮੰਨਣਾ ਚਾਹੀਏ ਔਰੁ ਜੌਨ ਸੇ ਗੁਰਾਂ ਨਾਲ (ਕੋ ਸਾਲੁ) ਖੋਟੇ ਵਰਤੇ ਹੈਂ ਔਰ ਜੌਨਸੇ (ਸਾਲੀ) ਸ੍ਰੇਸਟ ਵਰਤੇ ਹੈਂ॥

ਧਰਮ ਰਾਇ ਹੈ ਦੇਵਤਾ ਲੈ ਗਲਾ ਕਰੇ ਦਲਾਲੀ ॥

ਸਤਿਗੁਰੁ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ ॥

ਧਰਮ ਰਾਇ ਜੋ ਦੇਵਤਾ ਹੈ ਤਿਨੋਂ ਕੀਆਂ ਗਲਾਂ ਲੈਕੇ ਵਿਚੋਂ ਦਲਾਲਗੀ ਕਰੇਗਾ ਭਾਵ ਤਿਨ ਕੇ ਕਰਮੋਂ ਕਾ ਫਲੁ ਦੇਵੈਗਾ ਜਿਸਕੋ ਸਤਿਗੁਰੂ ਆਖਣਗੇ ਕਿ ਇਹੁ ਹਮਾਰੇ ਸਾਥ ਹਛਾ ਵਰਤਿਆ ਹੈ ਤਿਸ ਕੋ ਤਾਂ ਧਰਮਰਾਇ ਸਚਾ ਕਰੇਗਾ ਜੋ ਗੁਰੋਂ ਨੇ ਕਹਣਾ ਹੈ ਸੋਈ ਬਾਤ (ਦਰਹਾਲੀ) ਸ਼ੀਘ੍ਰ ਉਸੀ ਸਮੇਂ ਮੈਂ ਹੋਣੀ ਹੈ॥

ਗੁਰ ਅੰਗਦ ਦੀ ਦੋਹੀ ਫਿਰੀ ਸਚੁ ਕਰਤੈ ਬੰਧਿ ਬਹਾਲੀ ॥

ਨਾਨਕੁ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ ਸੈ ਡਾਲੀ ॥

ਅਬ ਸ੍ਰੀ ਗੁਰੂ ਅੰਗਦ ਜੀ ਕੀ ਦੋਹੀ ਫਿਰੀ ਹੈ (ਸਚੁ) ਨਿਸਚੇ ਕਰਕੇ ਵਾਹਿਗੁਰੂ ਨੇ ਬਣਾਇਕੇ (ਬਹਾਲੀ) ਬੈਠਾਈ ਹੈ ਸ੍ਰੀ ਗੁਰੂ ਨਾਨਕ ਜੀ ਹੀ ਸਰੀਰ ਪਲਟ ਕੇ ਗੁਰਿਆਈ ਕਾ ਤਖਤ ਮਲ ਬੈਠਾ ਹੈ॥ ਜਿਸ ਤਖਤ ਕੇ ਸਾਥ ਸੈਂਕੜੇ ਸਿਖ ਪਰ ਸਿਖ ਰੂਪ ਡਾਲੀਆਂ ਹੈਂ॥

ਦਰੁ ਸੇਵੇ ਉਮਤਿ ਖੜੀ ਮਸਕਲੈ ਹੋਇ ਜੰਗਾਲੀ ॥

ਦਰਿ ਦਰਵੇਸੁ ਖਸੰਮ ਦੈ ਨਾਇ ਸਚੈ ਬਾਣੀ ਲਾਲੀ ॥

ਜਿਸਕੇ ਦਰ ਪਰ ਖੜੀ ਹੋਈ (ਉਮਤਿ) ਸਿਖੀ ਸੇਵਕੀ ਹੈ ਜਿਸਕੀ ਬੁਧੀ ਪਾਪ ਰੂਪੀ ਜੰਗਾਲ ਕਰ ਜੰਗਾਲੀ ਹੁਈ ਥੀ ਤਿਸ ਕੋ ਸਤਿਗੁਰੂ ਕੀ ਸੇਵਾ ਰੂਪ ਮਸਕਲਾ ਹੋ ਗਿਆ ਪੱਥਰ ਵਿਸੇਸ ਕਾ ਨਾਮ ਮਸਕਲਾ ਹੈ ਜਿਸਸੇ ਸ਼ਸਤ੍ਰ ਮਾਂਜੇ ਜਾਤੇ ਹੈਂ ਆਪ ਖਸਮ ਕੇ ਦਰਵੇਸ਼ ਹੂਏ ਹੈਂ ਸਚੇ ਨਾਮ ਮੈਂ ਤਿਨਕੀ ਬਾਣੀ (ਲਾਲੀ) ਪ੍ਰੀਤੀ ਬਣ ਰਹੀ ਹੈ॥

ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ ॥

ਰਾਇ ਬਲਵੰਡ ਕਹਿਤਾ ਹੈ ਖੀਵੀ (ਨੇਕ ਜਨ) ਭਲੀ ਲੋਕ ਹੈ ਗੁਰੂ ਅੰਗਦ ਜੀ ਕੇ ਮਹਿਲ ਥੇ ਖੀਵੀ ਨਾਮ ਕਰਕੇ ਜਿਸਕੀ ਪਰਵਾਰ ਰੂਪ ਪਤ੍ਰ ਸੁਖ ਰੂਪ ਛਾਇਆ ਬਹੁਤ ਹੈ॥

ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥

ਔਰ ਗੁਰੂ ਜੀ ਲੰਗਰ ਮੈਂ ਦੌਲਤ ਧਨੁ ਰੋਕੜੀ ਬੰਡਤੇ ਹੈਂ ਪੁਨਾ ਜਿਸਕਾ ਰਸ ਅੰਮ੍ਰਿਤ ਵਤ ਹੈ ਐਸੀ ਖੀਰ ਹੈ (ਘਿਆਲੀ) ਘਿਉ ਵਾਲੀ ਵਾ ਅੰਤ੍ਰੀਵ ਲੰਗਰ ਚਲਤਾ ਹੈ (ਅੰਮ੍ਰਿਤੁ) ਗਿਆਨ (ਰਸੁ) ਪ੍ਰੇਮ ਅਰ ਘੀ ਵਾਲੀ ਖੀਰ ਪਰੇਮਾ ਭਗਤੀ ਇਹ ਪਦਾਰਥ ਅਧਕਾਰ ਅਨੁਸਾਰ ਗੁਰੂ ਜੈਸੇ ਸਿਖੋਂ ਕੋ ਮਿਲਤੇ ਹੈਂ ਔਰ ਹੋਰ ਵੈਰਾਗਾਦਿ ਗੁਣੋਂ ਰੂਪ ਧਨ ਵੰਡੀਦਾ ਹੈ॥

ਗੁਰਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ ॥

ਗੁਰਮੁਖੋਂ ਕੋ ਤੋ ਲੋਕ ਪ੍ਰਲੋਕ ਮੈਂ ਮੁਖ ਉਜਲੇ ਹੈਂ ਪੁਨਾ ਜੋ ਮਨਮੁਖ ਹੈਂ ਸੋ ਪਰਾਲ ਥੀਏ ਭਾਵ ਗੁਰੋਂ ਸੇ ਖਾਲੀ ਹੀ ਰਹੇ ਤਿਨ ਕੋ ਮਾਨੁਖ ਜਨਮ ਕਾ ਕੁਛ ਭੀ ਲਾਭ ਨਾ ਹੂਆ॥

ਪਏ ਕਬੂਲੁ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ ॥

ਓਹੁ ਦਰਗਾਹਿ ਮੈਂ (ਖਸੰਮ) ਵਾਹਿਗੁਰੂ ਕੇ ਨਾਲ ਕਬੂਲ ਪਏ ਸਚੇ ਰਹੇ ਹੈਂ (ਜਾਂ) ਜਿਨੋਂ ਮਰਦੋਂ ਨੇ ਕਮਾਈ ਕਰੀ ਹੈ ਭਾਵ ਸ੍ਰੀ ਗੁਰੂ ਅੰਗਦ ਸਾਹਿਬ ਜੀ ਸੋ ਮਰਦ ਹੈਂ॥

ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ ॥੩॥

ਮਾਤਾ ਖੀਵੀ ਜੀ ਕਾ ਸੋ ਪਤੀ ਹੈ ਜਿਸਨੇ ਸੰਪੂਰਨ (ਗੋਇ) ਸੰਸਾਰ ਰੂਪ ਬਾਜੀ ਉਠਾਈ ਹੈ ਭਾਵ ਸੇ ਨਿਰੰਕਾਰ ਸਰੂਪ ਹੈ॥੩॥

ਹੋਰਿੰਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ ॥

(ਦੁਨਿਆਈ) ਸ੍ਰਿਸਟੀ ਸਭ ਕਹਿਤੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਲਟੀ ਗੰਗਾ ਚਲਾਈ ਹੈ ਇਹ ਕਿਆ ਕੀਆ ਹੈ ਜੋ ਪੁਤ੍ਰੋਂ ਕੋ ਛੋਡਕੇ ਸੇਵਕ ਕੋ ਮਾਲਕ ਕਰ ਦੀਆ॥

ਨਾਨਕ ਈਸਰਿ ਜਗਨਾਥਿ ਉਚਹਦੀ ਵੈਣੁ ਵਿਰਿਕਿਓਨੁ ॥

ਸ੍ਰੀ ਗੁਰੂ ਨਾਨਕ ਦੇਵ ਜੀ ਤੋ ਸਾਮਰਥ ਜਗਤ ਕੇ ਸ੍ਵਾਮੀ ਹੈਂ ਜਿਨੋਂ ਨੇ (ਉਚਹਦੀ) ਦੁਨੀਆਂ ਕੀ ਹਦ ਸੇ ਉਚੇ ਭਾਵ ਸਰੂਪ ਪ੍ਰਾਪਤੀ ਕੇ ਬਚਨ (ਵਿਰਿਕਿਓਨੁ) ਬਰਨਨ ਕੀਏ॥

ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ ॥

ਇਹ ਤੋ ਵਹੁ ਸਰੂਪ ਹੈ ਜਿਸਨੇ ਪਰਬਤ ਕਾ ਮਧਾਣਾ ਬਨਾਇ ਕਰ ਅਰ ਬਾਸਕ ਨਾਗ ਕੋ ਨੇਤ੍ਰਾ ਪਾਇਕਰ (ਸਬਦਿ) ਸਮੁੰਦ੍ਰ ਕੋ ਰਿੜਕਿਆ ਹੈ॥

ਚਉਦਹ ਰਤਨ ਨਿਕਾਲਿਅਨੁ ਕਰਿ ਆਵਾ ਗਉਣੁ ਚਿਲਕਿਓਨੁ ॥

ਪੁਨਾ ਚੌਦਾਂ ਰਤਨੋਂ ਕੋ ਨਿਕਾਲ ਕਰਕੇ (ਆਵਾਗਉਣੁ) ਸੰਸਾਰ ਮੈਂ (ਚਿਲਕਿਓਨੁ) ਪ੍ਰਕਾਸਨਾ ਕੀਆ ਹੈ॥ ਵਾ ਪਰਮੇਸਰ ਦੀ ਕਿਰਪਾ ਹੋਈ ਏਹੁ ਮੰਦ੍ਰਾਚਲੁ ਹੈ ੧ ਜੀਵੋਂ ਕੇ ਪੁਨ ਬਾਸਕ ਨਾਗੁ ੨ ਬੇਦ ਰੂਪ ਸਮੁੰਦਰ ੩ ਗੁਰੂ ਨਾਨਕ ਜੀ ਬਿਸਨੂੰ ਨੇ ੪ ਮਥਕਰ ਏਹੁ ਰਤਨ ੧੪ ਨਿਕਾਲੇ ਜੋ ਆਗੇ ਕਹਣੇ ਹੈਂ॥ ਭਗਤੀ ਲਛਮੀ ੧ ਆਤਮ ਵੀਚਾਰ ਮਣੀ ੨ ਕੀਰਤੀ ਰੰਭਾ ੩ ਪ੍ਰੇਮ ਰੂਪ ਮਦਰਾ ੪ ਨਾਮ ਦਾ ਜਾਪੁ ਅੰਮ੍ਰਿਤ ੫ ਰਾਗ ਗਾ ਅਲਾਪਨਾ ਸੰਖ ੬ ਦ੍ਰਿੜ ਨਿਹਚਾ ਹਸਤੀ ੭ ਦਾਨ ਰੂਪ ਚੰਦ੍ਰਮਾ ੮ ਸਤਸੰਗ ਕਲਪ ਬ੍ਰਿਛ ੯ ਸਾਂਤੀ ਰੂਪ ਕਾਮ ਧੇਨੂ ੧੦ ਸੰਤੋਂ ਕੀ ਨਿੰਦਾ ਬਿਖੁ ੧੧ ਸਤਿ ਬੋਲਨਾ ਧਨਖੁ ੧੨ ਸਤਗੁਰੂ ਵੈਦਰਾਜ ਧਨੰਤ੍ਰ ੧੩ ਗਜਾਨ ਉਚੀਸਵਾਂ ਘੋੜਾ ੧੪ ਸ੍ਰੀ ਗੁਰੂ ਨਾਨਕ ਜੀ ਨੇ ਇਨ ਅੰਤ੍ਰੀਵ ਰਤਨੋਂ ਕਾ ਜਗਤ ਮੈਂ ਪ੍ਰਕਾਸ ਕੀਆ ਹੈ॥

ਕੁਦਰਤਿ ਅਹਿ ਵੇਖਾਲੀਅਨੁ ਜਿਣਿ ਐਵਡ ਪਿਡ ਠਿਣਕਿਓਨੁ ॥

(ਜਿਣ) ਜਿਸਨੇ ਏਹੁ ਸਕਤੀ ਦਿਖਾਈ ਹੈ ਅਪਨੀ ਸਤਾ ਕੇ ਆਸਰੇ (ਐਵਡ ਪਿਡ) ਏਤਾ ਵਡਾ ਪਿੰਡੁ ਭਾਵ ਬ੍ਰਹਮੰਡ (ਠਿਣਕਿਓਨਿ) ਠਹਿਰਾਇਆ ਹੈ॥

ਲਹਣੇ ਧਰਿਓਨੁ ਛਤ੍ਰੁ ਸਿਰਿ ਅਸਮਾਨਿ ਕਿਆੜਾ ਛਿਕਿਓਨੁ ॥

ਲਹਿਣੇ ਕੇ ਸਿਰ ਪਰ ਗੁਰਿਆਈ ਕਾ ਛੱਤ੍ਰ ਧਰਿਆ ਹੈ ਔ ਜਿਸਨੇ ਅਸਮਾਨੋਂ ਮੈਂ ਜਸ ਰੂਪ (ਕਿਆੜਾ) ਚੰਦੋਆ ਫੈਲਾਇਆ ਹੈ ਵਾ ਲਹਣੇ ਜੀ ਕਾ ਰਿਦਾ ਜੋ (ਕਿਆੜਾ) ਖੇਤ ਤਿਸ ਮੈਂ ਜੋ ਮਾਨ ਰੂਪੀ ਨਦੀਨੁ (ਅਸ) ਹੈਸੀ ਸੋ (ਛਿਕਿਓਨੁ) ਖੈਂਚ ਲੀਆ ਭਾਵ ਅਨੇਕ ਪ੍ਰਕਾਰ ਕੀ ਅਸੰਭਵ ਆਗਜਾ ਮਨਾਇਕਰ ਤਿਸ ਕਾ ਰਿਦਾ ਸੁਧ ਕਰ ਦੀਆ॥

ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ ॥

ਜੋਤੀ ਬੀਚ ਜੋਤਿ ਸਮਾਇ ਗਈ ਪ੍ਰਮਾਤਮਾ ਨੇ ਆਪਣੇ ਸਾਥ ਆਪ ਕੋਈ (ਮਿਕਓਨੁ) ਮਿਲਾਇ ਲੀਆ ਹੈ ਵਾ ਆਪਕਾ ਈਹਾ ਆਪ ਹੈ ਜੈਸੇ ਜਲ ਸਾਥ ਜਲ ਮਿਲ ਜਾਤਾ ਹੈ ਤੈਸੇ ਜੋਤਿ ਮੈਂ ਜੋਤਿ ਸਮਾਈ ਹੈ॥

ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ ॥

ਸਭ ਉਮਤਿ ਕਹਤੀ ਹੈ ਸਿਖੋਂ ਮੈਂ ਸੇ ਔ ਪੁਤ੍ਰੋਂ ਮੇਂ ਸੇ (ਘੋਖਿਕੈ) ਬਿਚਾਰ ਕਰਕੇ ਜੋ ਗੁਰੂ ਜੀ ਨੇ ਕੀਆ ਹੈ ਸੋ ਦੇਖੋ॥

ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥੪॥

ਜਬ (ਸੁਧੋਸੁ) ਸੋਧ ਕੇ ਦੇਖ ਲੀਆ ਭਲੀ ਪ੍ਰਕਾਰ ਕੇ ਇਹੀ ਪਾਤ੍ਰ ਹੈ ਤੋ ਲਹਣਾ ਜੀ ਕੋ ਗੁਰੂ ਕਰਕੇ (ਟਿਕਓਨੁ) ਟਿਕਾ ਦੀਆ ਭਾਵ ਗੁਰਤਾ ਕੀ ਗਾਦੀ ਪਰ ਇਸਥਿਤ ਕੀਆ॥੪॥

ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥

ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰੁ ॥

ਜਬ ਗੁਰੂ ਜੀ ਕਾ ਪਲੰਘ ਉਠਾ ਕੇ ਜੋਗੀ ਕੇ ਕਹੇ ਜਿਮੀਂਦਾਰ ਔਰ ਗਾਂਵ ਕੀ ਹਦਿ ਮੈਂ ਛਡਿ ਆਏ ਥੇ ਤਬ ਤੋ ਅਤੀਕਾਲ ਔ ਦੁਖਤੇ ਖਡੂਰ ਉਜੜਨੇ ਲਾਗਾ ਥਾ ਜਬ ਗੁਰੂ ਜੀ ਕੋ ਮਨਾਇਕੇ ਲਿਆਇ ਤਬ ਵਰਖਾ ਹੋਈ ਅਰ ਨਗ੍ਰ ਵਸਿਆ ਸੋ ਕਹੇ ਹੈਂ॥ ਹੇ (ਫੇਰੁਆਣਿ) ਫੇਰੂ ਕੇ ਪੁਤ੍ਰ ਸ੍ਰੀ ਗੁਰੂ ਅੰਗਦ ਸਾਹਿਬ ਜੀ ਨੇ ਫੇਰ ਖਡੂਰ ਕੋ ਵਸਾਇਆ ਹੈ ਹੇ ਗੁਰੂ ਅੰਗਦ ਸਾਹਿਬ ਜੀ ਸਰਬ ਸਮੇਂ ਮੈਂ ਤੁਮਾਰੇ ਸਾਥ ਜਪ ਤਪ ਅਰ ਇੰਦ੍ਰਿਓਂ ਕੀ ਜੀਤਤਾ ਅਰ ਗੌਰਵਤਾ ਆਦੀ ਔਰ (ਮੁਚੁ) ਬਹੁਤ ਗੁਣ ਹੈਂ॥

ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ ॥

ਵਹਿਐ ਦਰਗਹ ਗੁਰੂ ਕੀ ਕੁਦਰਤੀ ਨੂਰੁ ॥

ਲਬ ਜੋ ਹੈ ਏਹੀ ਮਾਨੁਖਾਂ ਕੋ ਨਾਸ ਕਰਤਾ ਹੈ॥ ਦ੍ਰਿਸ੍ਟਾਂਤ॥ ਜੈਸੇ ਪਾਣੀ ਕੋ ਬੂਰ ਨਾਸ ਕਰਤਾ ਹੈ ਭਾਵ ਸਾਨੂੰ ਲਬੁ ਕਰਨੇ ਤੇ ਐਸਾ ਕਸਟੁ ਪ੍ਰਾਪਤਿ ਹੂਆ ਹੈ ਹੇ ਗੁਰੂ ਜੀ ਆਪਕੀ ਸਭਾ ਮੈਂ (ਕੁਦਰਤੀ) ਪਰਮੇਸਰ ਕਾ ਨੂਰ ਬਰਸਤਾ ਹੈ ਭਾਵ ਆਤਮ ਗਜਾਨ ਪ੍ਰਾਪਤ ਹੋਤਾ ਹੈ॥

ਜਿਤੁ ਸੁ ਹਾਥ ਨ ਲਭਈ ਤੂੰ ਓਹੁ ਠਰੂਰੁ ॥

ਨਉ ਨਿਧਿ ਨਾਮੁ ਨਿਧਾਨੁ ਹੈ ਤੁਧੁ ਵਿਚਿ ਭਰਪੂਰੁ ॥

ਜਿਸ ਪਰਮੇਸਰ ਕੀ ਥਾਹਿ ਕਿਸੇ ਕੋ ਨਹੀਂ (ਲਭਈ) ਪ੍ਰਾਪਤਿ ਹੋਤੀ ਭਾਵ ਬਿਅੰਤ ਹੈ ਤੂੰ ਓਹੀ ਸਰੂਪ (ਠਰੂਰੁ) ਠਹਰਾਇਆ ਹੈ ਨੌ ਨਿਧੀ ਸਰੂਪ ਜੋ ਖਜਾਨਾ ਹੈ ਸੋ ਤੇਰੇ ਮੈਂ ਭਰਪੂਰ ਹੋ ਰਹਾ ਹੈ॥

ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ ॥

ਨੇੜੈ ਦਿਸੈ ਮਾਤ ਲੋਕ ਤੁਧੁ ਸੁਝੈ ਦੂਰੁ ॥

ਜੋ ਤੇਰੀ ਨਿੰਦਾ ਕਰਤਾ ਹੈ ਸੋ ਚੂਰ ਹੋ ਜਾਤਾ ਹੈ ਭਾਵ ਨਸਟ ਹੋ ਜਾਤਾ ਹੈ ਮਾਤ ਲੋਕ ਕੇ ਜੋ ਅਸਮਦਾਦਕ ਜੀਵ ਹੈਂ ਸੋ ਹਮਾਰੀ (ਨੇੜੇ ਦਿਸੈ) ਤੁਛ ਦ੍ਰਿਸ਼ਟੀ ਹੈ ਔ (ਤੁਧੁ ਸੁਝੈ ਦੁਰੁ) ਤੇਰੇ ਕੋ ਦੂਰ ਤਕ ਦੀਖਤਾ ਹੈ ਭਾਵ ਆਪ ਦੀਰਘ ਕਿਆ ਬ੍ਰਹਮ ਦ੍ਰਿਸਟੀ ਵਾਲੇ ਹੋ ਵਾ ਜੋ ਮਾਤ ਲੋਕ ਭਾਵ ਮਰਨਾ

ਨੇੜੇ ਦਿਖਾਈ ਪੜਤਾ ਭਾਵ ਆਪਕੋ ਮਰਨਾ ਧਰਮ ਮਾਨਾ ਹੂਆ ਹੈ ਤੇਰੇ ਵਾਸਤਵ ਸਰੂਪ ਕੇ (ਸੁਝੈ) ਦੇਖਨੇ ਤੇ ਸੋ ਦੂਰ ਹੋ ਜਾਤਾ ਹੈ ਭਾਵ ਜੀਉ ਆਪਕੋ ਅਬਨਾਸੀ ਰੂਪ ਨਿਹਚੇ ਕਰ ਲੇਤਾ ਹੈ॥

ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥੫॥

ਫੇਰੂ ਕੇ ਪੁਤ੍ਰ ਗੁਰੂ ਅੰਗਦ ਜੀ ਖਡੂਰ ਕੋ ਆਪਨੇ ਫੇਰ ਆਇ ਕਰ ਅਬਾਦ ਕੀਆ ਹੈ॥੫॥

ਪੰਨਾ ੯੬੮

ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥
ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ ॥

ਸੋਈ ਗੁਰਿਆਈ ਦਾ ਤਿਲਕ ਔ ਸੋਈ ਤਖਤ ਪੁਨਾ ਸੋਈ ਭਾਈ ਬੁਢੇ ਆਦਿਕੋਂ ਕਾ ਦੀਵਾਨ ਭਾਵ ਸਿਖੋਂ ਕੀ ਸਭਾ ਹੈ ਪਿਤਾ ਸ੍ਰੀ ਗੁਰੂ ਅੰਗਦ ਦੇਵ ਜੀ ਦਾਦਾ ਸ੍ਰੀ ਗੁਰੂ ਨਾਨਕ ਜੀ ਤਿਨੋਂ ਜੇਹਾ ਪ੍ਰੋਤਰਾ ਸ੍ਰੀ ਗੁਰੂ ਅਮਰ ਦਾਸ ਜੀ ਪਰਵਾਨ ਹੂਆ॥

ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ ॥
ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ ॥

ਜਿਸਨੇ ਬਾਸਕ ਨੇਤ੍ਰ ਕੀ ਜਗਾਂ (ਘਤਿਆ) ਪਾਇਆਂ ਹੈ ਔ ਬਲਕੀ ਨੇਹੀ ਕਰੀ ਹੈ॥ ਨੇਹੀ ਗਡੀ ਹੋਈ ਲਕੜੀ ਹੋਤੀ ਹੈ ਜਿਸਕੇ ਸਾਥ ਮਧਾਨੀ ਕੀ ਰਸੀ ਪਾਕਰ ਸੰਬੰਧ ਕਰੀਤਾ ਹੈ॥ ਜਿਸਨੇ ਸਮੁੰਦਰ ਕੋ ਰਿੜਕਿਆ ਹੈ (ਮੇਰੁ) ਮੰਦ੍ਰਾਚਲ ਕੋ ਮਧਾਣਾ ਕਰਕੇ ਕਿਸੀ ਕਲਪ ਮੇਂ ਸੁਮੇਰ ਲਿਖਾ ਹੈ ਭਾਵ ਆਪ ਬਿਸਨੂੰ ਰੂਪ ਹੋ॥

ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ ॥
ਘੋੜਾ ਕੀਤੋ ਸਹਜ ਦਾ ਜਤੁ ਕੀਓ ਪਲਾਣੁ ॥

ਪੁਨਾ ਚੌਦਾਂ ਰਤਨ ਨਿਕਾਲ ਕੇ ਰਤਨੋਂ ਕਾ ਜਗਤ ਮੈਂ ਪ੍ਰਕਾਸ਼ ਕੀਆ ਹੈ ਭਾਵ ਸੇ ਸੋ ਤੂੰ ਹਰੀ ਰੂਪ ਹੈਂ ਘੋੜਾ ਗਿਆਨ ਕਾ ਕੀਆ ਹੈ ਜਤ ਕਾ ਉਪਰ ਜੀਨ ਕੀਆ ਹੈ॥

ਧਣਖੁ ਚੜਾਇਓ ਸਤ ਦਾ ਜਸ ਹੰਦਾ ਬਾਣੁ ॥
ਕਲਿ ਵਿਚਿ ਧੂ ਅੰਧਾਰੁ ਸਾ ਚੜਿਆ ਰੈ ਭਾਣੁ ॥

ਪੁਨਾ ਸੱਤ ਬੋਲਣੇ ਕਾ ਧਨੁਖ ਚਢਾਇਆ ਹੈ ਔ ਜਸ ਉਚਾਰਣ ਕਾ ਬਾਣ ਕੀਆ ਹੈ ਕਲਜੁਗ ਮੈਂ ਅਤੀ ਅੰਧਕਾਰ ਥਾ ਤਿਸ ਮੈਂ ਆਪਕਾ ਅਵਤਾਰ ਐਸੇ ਹੈ ਮਾਨੋ (ਰੈ) ਕਿਰਨੋਂ ਕਰ ਪ੍ਰਕਾਸ਼ਤਾ ਹੂਆ ਸੂਰਜ ਚੜਿਆ ਹੈ॥

ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ ॥
ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ ॥

ਗੁਰੂ ਨਾਨਕ ਜੀ ਸਰੂਪ ਹੋ ਕਰ ਆਪਨੇ ਆਪਨੀ ਸੱਤਾ ਕਰਕੇ ਮਹੀਆਂ ਕਾ ਖਾਇਆ ਹੂਆ ਖੇਤ ਜਮਾਇਆ ਹੈ ਔ ਅਪਨੀ ਸਤਾ ਤੇ ਵਣ ਕੀ ਛਾਇਆ ਉਸੀ ਜਾਗਾ ਠਹਿਰਾਇ ਛੋਡੀ ਵਾ ਸਤਿਆਦਿਕ ਗੁਣੋਂ ਕਾ ਖੇਤ ਜਮਾਇਆ ਹੈ ਆਪਨੇ ਔ ਸਤ ਰੂਪ ਪਰਮੇਸਰ ਕਾ ਜਸ ਕਰਣ ਰੂਪ (ਛਾਵਾਣੁ) ਛਾਇਆਵਾਨ ਤਾਣਿਆ ਹੈ ਨਿਤ ਹੀ ਤੇਰੀ ਰਸੋਈ ਮੈਂ ਘਿਉ ਔ ਮੈਦਾ ਪੁਨਾ (ਖਾਣੁ) ਖੰਡ ਅਰਥਾਤ ਕੜਾਹ ਪ੍ਰਸਾਦਿ ਹੋਤਾ ਹੈ ਵਾ ਪ੍ਰੇਮ ਗਿਆਨ ਭਗਤੀ ਏਹ ਤੇਰੀ ਨਿਤ ਰਸੋਈ ਹੋਤੀ ਹੈ॥

ਚਾਰੇ ਕੁੰਡਾਂ ਸੁਝੀਓਸੁ ਮਨ ਮਹਿ ਸਬਦੁ ਪਰਵਾਣੁ ॥
ਆਵਾ ਗਉਣੁ ਨਿਵਾਰਿਓ ਕਰਿ ਨਦਰਿ ਨੀਸਾਣੁ ॥

ਜਿਸਨੇ ਤੇਰਾ ਉਪਦੇਸੁ ਮਨ ਮੈਂ (ਪਰਵਾਣੁ) ਨਿਸਚੇ ਕੀਆ ਹੈ ਤਿਸ ਕੋ ਚਾਰੇ ਕੁੰਟਾ ਬ੍ਰਹਮ ਰੂਪ ਕਰਕੇ ਸੁਝੀਆਂ ਹੈਂ ਜਿਨ ਪਰ ਤੁਮਨੇ ਨਦਰ ਕਰੀ ਹੈ ਪ੍ਰਗਟ ਹੀ ਤਿਨਕਾ ਜਨਮ ਮਰਨ ਨਿਵਰਤਿ ਕੀਆ ਹੈ॥

ਅਉਤਰਿਆ ਅਉਤਾਰੁ ਲੈ ਸੋ ਪੁਰਖੁ ਸੁਜਾਣੁ ॥
ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ ॥

ਸੁਜਾਣੁ ਪੁਰਖ ਜੋ ਪ੍ਰਮੇਸਰ ਹੈ ਸੋ ਤਿਸ ਕਾ ਅਵਤਾਰ ਤੂੰ ਉਤਾਰਿਆ ਹੈਂ ਆਪ (ਝਖੜਿ) ਲੋਭ ਔਰੁ (ਵਾਉ) ਵਾਸਨਾ ਕਰਕੇ ਨਹੀਂ ਡੋਲਤੇ ਹੋ (ਮੇਰਾਣੁ) ਸੁਮੇਰ ਪਰਬਤ ਸਮ ਅਚਲ ਹੋ॥

ਜਾਣੈ ਬਿਰਥਾ ਜੀਅ ਕੀ ਜਾਣੀ ਹੂ ਜਾਣੁ ॥
ਕਿਆ ਸਾਲਾਹੀ ਸਚੇ ਪਾਤਿਸਾਹ ਜਾਂ ਤੂ ਸੁਘੜੁ ਸੁਜਾਣੁ ॥

ਆਪ ਜਾਣੀ ਜਾਣ ਹੋਕੇ ਸਭ ਜੀਆਂ ਕੀ ਬਿਰਥਾ ਜਾਨਤੇ ਹੋ ਹੇ ਸਚੇ ਪਾਤਸਾਹੁ ਜਾ ਤੁਮ ਆਪ ਹੀ ਚਤਰਾਂ ਸੇ ਚਤਰ ਹੋ ਤਾਂ ਤੁਮਕੋ ਕਿਆ ਸਾਲਾਹੀਏ ਭਾਵ ਬੇਅੰਤ ਹੋ ਭਾਵ ਰਿਦੇ ਕੀ ਪ੍ਰੀਤੀ ਬਿਨਾ ਉਪਰ ਉਪਮਾ ਤੇ ਪ੍ਰਸੰਨ ਨਹੀਂ ਹੋਤਾ॥

ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ ॥
ਨਾਨਕ ਹੰਦਾ ਛਤ੍ਰੁ ਸਿਰਿ ਉਮਤਿ ਹੈਰਾਣੁ ॥

ਹੇ ਸਤਿਗੁਰੋ ਜੋ ਦਾਨੁ ਆਪਕੋ ਭਾਵਤਾ ਹੈ ਭਾਵ ਭਗਵਤ ਨਾਮ ਆਪਕੋ ਭਾਵਤਾ ਹੈ ਸੋ ਮੈਂ ਸਤੇ ਕੋ ਦੀਜੀਏ ਸ੍ਰੀ ਗੁਰੂ ਨਾਨਕ ਜੀ ਕਾ ਜੋ ਸਿਰ ਕਾ ਛੱਤ੍ਰ ਥਾ ਏਸ ਬਾਤ ਕੋ ਦੇਖ ਕੈ ਉਮਤਿ ਹੀ ਹੈਰਾਨ ਹੁਈ ਹੈ ਸੋ ਆਪਕੇ ਸੀਸ ਪਰ ਹੈ॥

ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥
ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ ॥੬॥

ਪਿਤਾ ਗੁਰੂ ਅੰਗਦ ਜੀ ਦਾਦੇ ਗੁਰੂ ਨਾਨਕ ਜੀ ਜੈਸਾ ਪੋਤ੍ਰਾ ਗੁਰੂ ਅਮਰ ਦਾਸ ਜੀ ਪ੍ਰਵਾਣੁ ਹੂਆ ਹੈ॥੬॥

ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ ॥
ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ ॥

ਧੰਨੁ ਹੈਂ ਮਨ ਬਾਣੀ ਕਰਕੇ ਹੇ ਸ੍ਰੀਗੁਰੂ ਰਾਮਦਾਸ ਜੀ ਤੂੰ ਜਿਸ ਪ੍ਰਮੇਸਰ ਨੇ ਸਿਰਜਿਆ ਹੈ ਤਿਸੀ ਨੇ ਗੁਰਿਆਈ ਦੇਕੇ ਸਵਾਰਿਆ ਹੈਂ ਜਿ ਆਪ ਮੈਂ ਕਰਾਮਾਤ ਪੂਰਨ ਪ੍ਰਾਪਤਿ ਹੋਈ ਹੈ ਸਿਰਜਨਹਾਰ ਜੋ ਪਰਮੇਸਰੁ ਹੈ ਤਿਸਨੇ ਹੀ ਆਪਕਾ ਰੂਪ ਧਾਰਿਆ ਹੈ॥

ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ ॥
ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ ॥

ਪਾਸ ਰਹਨੇ ਵਾਲੇ ਸਿਖੋਂ ਨੇ ਬਹੁੜੋ ਔਰ ਸੰਗਤਾਂ ਨੇ ਪਾਰਬ੍ਰਹਮੁ ਜਾਨ ਕਰਕੇ ਨਮਸਕਾਰ ਕੀਆ ਹੈ ਅਟਲੁ ਪੁਨਾ ਅਥਾਹੁ ਔ ਅਤੋਲ ਰੂਪ ਜੋ ਤੂੰ ਹੈਂ ਤੇਰੇ ਪਾਰ ਉਰਾਰ ਕਾ ਅੰਤੁ ਨਹੀਂ ਹੈ॥

ਜਿਨੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ ॥
ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ ॥

ਜਿਨੋਂ ਭਗਤ ਜਨੋਂ ਨੇ ਤੁਮਕੋ ਪ੍ਰੇਮ ਕਰਕੇ ਸੇਵਿਆ ਹੈ ਸੇ ਭਗਤੋਂ ਕੋ ਤੈਨੇ ਸੰਸਾਰ ਸੇ ਪਾਰ ਉਤਾਰਿਆ ਹੈ ਲਬ ਲੋਭੁ ਕਾਮੁ ਕ੍ਰੋਧੁ ਮੋਹੁ ਏਹ ਸਭ ਪ੍ਰਵਾਰ ਕੇ ਸਹਿਤ ਹੀ ਤੁਮਨੇ ਅੰਤਸਕਰਨ ਸੇ ਮਾਰਕੇ ਕਢ ਦੀਏ ਹੈਂ॥

ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ ॥
ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ ॥

ਤੇਰਾ ਅਸਥਾਨ ਸਤਸੰਗੁ ਧੰਨਤਾ ਯੋਗ ਹੈ ਔ ਭਗਤੀ ਰੂਪ ਤੇਰਾ ਪਾਸਾਰਾ ਭੀ ਸਚਾ ਹੈ ਵਾ ਪੇਸਕਾਰ ਅਰਥਾਤ ਜੋ ਤੇਰੇ ਸੇਵਕ ਹੈਂ ਤਿਨਕਾ ਸਮਦਾਯ ਭੀ ਸਚਾ ਹੈ ਸ੍ਰੀ ਗੁਰੁ ਨਾਨਕ ਜੀ ਭੀ ਤੁੰਹੀ ਹੈਂ ਔ ਲਹਣਾ ਜੀ ਭੀ ਤੂੰ ਹੀ ਹੈਂ ਪੁਨਾ ਗੁਰੂ ਅਮਰਦਾਸ ਜੀ ਭੀ ਤੂੰ ਹੀ ਬੀਚਾਰਿਆ ਹੈ॥

ਗੁਰੁ ਡਿਠਾ ਤਾਂ ਮਨੁ ਸਾਧਾਰਿਆ ॥੭॥

ਹੇ ਸ੍ਰੀ ਗੁਰੂ ਰਾਮਦਾਸ ਜੀ ਜਿਨੋਂ ਨੇ ਤੁਮਾਰਾ ਸਰੂਪ ਦੇਖਿਆ ਹੈ ਤਿਨੋਂ ਨੇ ਅਪਨਾ ਮਨ (ਸਾਧਾਰਿਆ) ਸੁਧ ਕੀਆ ਵਾ ਸਹਿਤ ਆਸਰੇ ਕੇ ਕੀਆ ਹੈ॥੭॥

ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥

ਚਹੁ ਜੁਗੀ ਸੰਸਾਰ ਮੈਂ ਚਾਰ ਅਵਤਾਰ ਰੂਪ ਗੁਰੂ (ਜਾਗੇ) ਪ੍ਰਗਟ ਹੁਏ ਹੈਂ ਆਦਿ ਸ੍ਰੀ ਗੁਰੂ ਨਾਨਕ ਦੇਵ ਜੀ ਸੇ ਲੈ ਸ੍ਰੀ ਗੁਰੂ ਰਾਮਦਾਸ ਜੀ ਪ੍ਰਯੰਤ ਹੇ ਗੁਰੂ ਅਰਜਨ ਸਾਹਿਬ ਜੀ ਪੰਚਮ ਅਵਤਾਰ ਤੂੰ ਆਪੇ ਹੋਆ ਹੈਂ॥

ਵਾ ਹੰਸ ਆਦਿ ਚਾਰੇ ਅਵਤਾਰ ਚਾਰੋਂ ਜੁਗੋਂ ਮੇਂ ਪ੍ਰਗਟੇ ਪੰਚਮ ਗੁਰੂ ਰੂਪ ਅਵਤਾਰ ਭੀ ਆਪ ਪਰਮੇਸਰ ਹੀ ਰੂਪ ਹੈ॥ ਵਾ ਚਾਰੋਂ ਜੁਗੋਂ ਮੈਂ ਪਰਮੇਸਰ ਕੀ ਬਾਣੀ ਰੂਪ ਚਾਰ ਬੇਦ ਪ੍ਰਗਟੇ ਹੈਂ ਪੰਚਮ ਵੈਦ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਗਟ ਹੂਆ ਹੈ ਵਾ ਚਾਰੋਂ ਜੁਗੋਂ ਮੈਂ ਚਾਰੇ ਨਾਮ ਵਾਸਦੇਵ ਹਰੀ ਗੋਬਿੰਦ ਰਾਮ ਜਾਗੇ ਫਲਦਾਇਕ ਹੁਏ ਹੈ ਪੰਜਵਾਂ ਵਾਹਿਗੁਰੂ ਨਾਮ ਆਪ ਪਰਮੇਸਰ ਪ੍ਰਾਪਤੀ ਕਰਨੇ ਵਾਲਾ ਹੂਆ ਹੈ॥

ਆਪੀਨੈ੍ ਆਪੁ ਸਾਜਿਓਨੁ ਆਪੇ ਹੀ ਥੰਮਿ੍ ਖਲੋਆ ॥

ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ ॥

ਆਪਨੇ ਆਪ ਹੀ ਅਪਨਾ ਸਰੂਪ ਸੰਸਾਰ ਸਾਜਿਆ ਹੈ ਪੁਨਾ ਆਪ ਹੀ ਆਸਰਾ ਰੂਪ ਹੋਕੇ ਸੰਸਾਰ ਕੋ ਇਸਥਤ ਕਰ ਖਲੋਆ ਹੈ ਮਸਤਕ ਰੂਪ ਪਟੀ ਭੀ ਆਪ ਹੈ ਹੁਕਮ ਰੂਪ ਲਿਖਣ ਭੀ ਆਪੇ ਹੈ ਆਪ ਹੀ ਬ੍ਰਹਮਾ ਰੂਪ ਹੋ ਕਰ ਲੇਖ ਦੇ ਲਿਖਣ ਹਾਰਾ ਹੂਆ ਹੈ॥

ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ ॥

ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ ॥

ਸਭ ਸ੍ਰਿਸਟੀ ਤੌ ਆਵਣੇ ਜਾਵਣੇ ਵਾਲੀ ਹੈ ਔ ਤੂੰ ਪਰਮੇਸ੍ਵਰ ਆਪ ਹੀ ਨਿਤ ਨਵਾਂ ਔ ਨਿਰੋਆ ਹੈਂ ਅਰਥਾਤ ਰੋਗ ਰਹਿਤ ਹੈਂ ਹੇ ਗੁਰੂ ਅਰਜਨ ਸਾਹਿਬ ਜੀ ਤੂੰ ਅਬ ਆਪ ਤਖਤ ਪਰ ਬੈਠਾ ਹੈਂ ਔ ਆਪ ਕਾ ਜਸ ਰੂਪ ਚੰਦੋਆ (ਖਿਵੈ) ਪ੍ਰਕਾਸ਼ਤਾ ਹੈ॥

ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ ॥

ਜਿਨ੍ੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ ॥

(ਉਗਵਣਹੁ) ਪੂਰਬੋ (ਤੈ) ਬਹੁੜੋ (ਆਥਣਵਹੁ) ਪਸਚਮੋਂ ਲੈ ਕਰ ਚਹੁ ਚਕੀ ਚਾਰੋ ਕੁੰਟਹੁੰ ਮੈਂ ਅਪਨੇ ਪ੍ਰਤਾਪ ਕਾ ਪ੍ਰਕਾਸ ਕੀਆ ਹੈ ਜਿਨਾਂ ਮਨਮੁਖੋਂ ਨੇ ਹੇ ਸਤਗੁਰੂ ਜੀ ਆਪ ਕੋ ਨਹੀਂ ਸੇਵਿਆ ਤਿਨਾਂ ਮਨਮੁਖਾਂ ਕੋ ਮਰਣਾ ਪਿਆਰਾ ਹੈ ਭਾਵ ਵਹੀ ਜਨਮ ਮਰਨ ਮੈਂ ਪਏ ਹੈਂ॥

ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ ॥

ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥੮॥੧॥

ਹੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਆਪ ਮੈਂ ਦੂਣੀ ਚਉਣੀ ਭਾਵ ਅਧਕ ਤੇ ਅਧਕ ਕਰਾਮਾਤ ਹੈ ਵਾ ਖਟ ਸਾਸਤ੍ਰੋਂ ਕੀ ਕਰਾਮਾਤ ਭਾਵ ਸਭ ਸਾਸਤ੍ਰ ਕੇ ਸਿਧਾਂਤ ਕਾ ਬਲ ਹੈ ਔ ਹੇ ਸਚੇ ਸਤਿਗੁਰੂ ਆਪ ਕਾ ਸਦਾ ਹੀ (ਢੋਆ) ਮਿਲਾਪ ਹੈ 'ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ' (ਚਹੁ ਜੁਗੀ) ਨਾਮ ਸੰਸਾਰ ਮੈਂ ਚਾਰੇ ਗੁਰੂ ਰੂਪ ਅਵਤਾਰ ਪ੍ਰਗਟੇ ਹੈਂ ਪੰਚਮਾ ਅਵਤਾਰ ਹੇ ਗੁਰੂ ਅਰਜਨ ਜੀ ਤੂੰ ਆਪ ਹੂਆ ਹੈਂ॥੮॥੧॥

ਇਸ ਜਸ ਰੂਪ ਬਾਣੀ ਕੇ ਉਚਾਰਨ ਸਾਰ ਹੀ ਉਨ ਕਾ ਕੁਸਟ ਨਿਵਿਰਤ ਹੋ ਜਾਤਾ ਭਯਾ॥

ਰਾਮਕਲੀ ਬਾਣੀ ਭਗਤਾ ਕੀ ॥
ਕਬੀਰ ਜੀਉ
ੴ ਸਤਿਗੁਰ ਪ੍ਰਸਾਦਿ ॥

ਕੋਈ ਜੋਗੀ ਕਬੀਰ ਜੀ ਪਾਸ ਆਇਆ ਤਿਸਨੇ ਕਹਿਆ ਕਿ ਮਦਰਾ ਪੀਆ ਕਰੋ ਤੌਂ ਸਮਾਧੀ ਕਾ ਅਨੰਦ ਹੋਵੈ ਤਿਸ ਪ੍ਰਤੀ ਕਬੀਰ ਜੀ ਕਹਿਤੇ ਹੈਂ ਹਮ ਤੋ ਐਸਾ ਮਦਰਾ ਆਗੇ ਹੀ ਪੀਤੇ ਹੈਂ ਜੋ ਕਿਸੀ ਪਾਸ ਹੋਵੈ ਤੌਂ ਹਮੈ ਦੇਵੈ ਜੋਗੀ ਕਹਿਤਾ ਹੈ ਕੈਸਾ ਚਾਹੀਏ? ਤਿਸ ਪ੍ਰਤੀ ਕਹਿਤੇ ਹੈਂ॥

ਕਾਇਆ ਕਲਾਲਨਿ ਲਾਹਨਿ ਮੇਲਉ ਗੁਰ ਕਾ ਸਬਦੁ ਗੁੜੁ ਕੀਨੁ ਰੇ ॥

ਹੇ ਭਾਈ ਜਿਸਨੇ ਦੇਹ ਰੂਪ (ਕਲਾਲਨਿ)[1] ਮਟੀ ਕਰੀ ਹੈ ਤਿਸ ਮੈਂ ਗੁਰੋਂ ਕਾ ਸਬਦੁ ਗੁੜ ਕੀਆ ਹੈ ਲਾਹਨਿ ਪੂਰ ਭਾਵ ਮਦਰਾ ਕੀ ਸਕ ਆਦਿ ਸਮਗ੍ਰੀ ਮੇਲ ਉਪਾਇਆ ਹੈ ਸੋਈ ਸਫੁਟ ਕਰਤੇ ਹੈਂ॥

ਪੰਨਾ ੯੬੯

ਤ੍ਰਿਸਨਾ ਕਾਮੁ ਕ੍ਰੋਧੁ ਮਦ ਮਤਸਰ ਕਾਟਿ ਕਾਟਿ ਕਸੁ ਦੀਨੁ ਰੇ ॥੧॥

ਹੇ ਭਾਈ ਤ੍ਰਿਸ਼ਨਾ ਕਾਮ ਕ੍ਰੋਧ ਹੰਕਾਰ ਔ ਈਰਖਾ ਇਨਾਂ ਬਿਕਾਰੋਂ ਕਾ ਜੋ ਕਾਟਨਾ ਹੈ ਸੋਈ (ਕਾਟਿ) ਕੁਤਰ ਕੇ (ਕਸੁ) ਸੱਕਮਟੀ ਬੀਚ ਦੀਆ ਹੈ॥੧॥

ਕੋਈ ਹੈ ਰੇ ਸੰਤੁ ਸਹਜ ਸੁਖ ਅੰਤਰਿ ਜਾ ਕਉ ਜਪੁ ਤਪੁ ਦੇਉ ਦਲਾਲੀ ਰੇ ॥
ਏਕ ਬੂੰਦ ਭਰਿ ਤਨੁ ਮਨੁ ਦੇਵਉ ਜੋ ਮਦੁ ਦੇਇ ਕਲਾਲੀ ਰੇ ॥੧॥ ਰਹਾਉ ॥

ਹੇ ਭਾਈ ਐਸਾ ਕੋਈ ਸੰਤ ਹੈ ਜੋ ਆਤਮ ਸੁਖ ਕੋ ਆਪਨੇ ਅੰਤਰ ਭੋਗ ਰਹਾ ਹੈ ਜਿਸਕੋ ਮੈਂ ਜਪ ਤਪ ਦਲਾਲੀ ਦੇ ਦੇਵਾਂ ਜੋ ਮੇਰੇ ਕਉ ਤਿਸ ਆਤਮ ਆਨੰਦ ਰੂਪ ਮਦਰਾ ਕੀ ਏਕ ਬੂੰਦ ਭਰ ਦੇਹ ਰੂਪ (ਕਲਾਲੀ) ਮਟੀ ਕੇ ਬੀਚ ਸੇ ਦੇਵੇ ਤੌਂ ਮੈਂ ਮਨ ਤਿਸ ਕੋ ਬਖਸੀਸ ਕਰ ਦੇਵੋਂ॥

ਭਵਨ ਚਤੁਰ ਦਸ ਭਾਠੀ ਕੀਨ੍ਹੀ ਬ੍ਰਹਮ ਅਗਨਿ ਤਨਿ ਜਾਰੀ ਰੇ ॥

ਚੌਦਾਂ ਭਵਨ ਜੋ ਨਾਸ ਰੂਪ ਜਾਣਿਆ ਹੈ ਵਾ ਚੌਦਾਂ ਇੰਦ੍ਰੇ ਵਾਲਾ ਤਨੁ ਇਹ ਭਠੀ ਬਨਾਈ ਹੈ ਔਰ ਤਿਸੁ ਮੈਂ ਬ੍ਰਹਮ ਗਿਆਨ ਕਾ ਜੋ ਪ੍ਰਕਾਸ਼ ਹੂਆ ਹੈ ਏਹੀ ਅਗਨੀ ਜਲਾਈ ਹੈ॥

ਮੁਦ੍ਰਾ ਮਦਕ ਸਹਜ ਧੁਨਿ ਲਾਗੀ ਸੁਖਮਨ ਪੋਚਨਹਾਰੀ ਰੇ ॥੨॥

ਔ ਊਪਰ ਤੇ ਮਦ ਕਾ ਮੂੰਦਣਾ ਏਹ ਕੀਆ ਹੈ ਜੋ ਸ਼ਾਂਤਿ ਰੂਪ ਹੋ ਕਰ (ਧੁਨਿ) ਓਅੰ ਮੰਤ੍ਰ ਮੈਂ ਬ੍ਰਿਤੀ ਲਗੀ ਹੈ ਔ (ਸੁਖਮਨ) ਜੋ ਮਨ ਕੋ ਸੁਖ ਦੇਵੈ ਭਗਤੀ ਏਹ ਪੋਚਨ ਹਾਰੀ ਹੈ ਚੋਇਕੇ ਜਿਸ ਘੜੀ ਮੈਂ ਮਦ ਪੜਤਾ ਹੈ ਉਸ ਊਪਰ ਪੋਚਾ ਫੇਰੀਤਾ ਹੈ ਈਹਾਂ ਉਸ ਘੜੀ ਦਾ ਨਾਮ ਪੋਚਨਹਾਰੀ ਹੈ॥੨॥

ਤੀਰਥ ਬਰਤ ਨੇਮ ਸੁਚਿ ਸੰਜਮ ਰਵਿ ਸਸਿ ਗਹਨੈ ਦੇਉ ਰੇ ॥

ਜੋ ਤੀਰਥ ਕੀਏ ਹੈਂ ਔਰ ਸੂਰਜ ਕੇ ਔ ਕ੍ਰਿਸ ਚੰਦ੍ਰਾਇਣ ਆਦੀ ਬਰਤ ਰਾਖੇ ਹੈਂ ਔ ਨੇਮ ਧਾਰੇ ਹੈਂ ਪਵਿਤ੍ਰਤਾ ਕਰੀ ਹੈ ਪੁਨਾ ਜੋ ਇੰਦ੍ਰੇ ਰੋਕੇ ਹੈਂ ਇਹੁ ਸਭ ਸਾਧਨ ਤਿਸ ਕੇ ਆਗੇ ਗਹਣੇ ਧਰ ਦੇਵੋ ਵਾ ਏਹ ਭੂਛਣ ਬਖਸ਼ਸ਼ ਮੈਂ ਦੇ ਦੇਵਾਂ ਭਾਵ ਏਹ ਸਾਧਨ ਕਰਕੇ ਉਨਕੋ ਅਰਪਣ ਕਰ ਦੇਵੋਂ॥

ਸੁਰਤਿ ਪਿਆਲ ਸੁਧਾ ਰਸੁ ਅੰਮ੍ਰਿਤੁ ਏਹੁ ਮਹਾ ਰਸੁ ਪੇਉ ਰੇ ॥੩॥

ਹੇ ਭਾਈ ਉਤਮ ਪ੍ਰੀਤੀ ਰੂਪ ਪਿਆਲਾ ਹੈ (ਸੁਧਾ ਰਸੁ ਅੰਮ੍ਰਿਤੁ) ਅੰਮ੍ਰਤ ਕਾ ਭੀ ਅੰਮ੍ਰਿਤ ਰਸ ਜੋ ਹੈ ਆਤਮ ਸੁਖ ਸੋ ਏਹ ਮਹਾਂਰਸ ਮਦ ਤਿਸ ਸੇ ਪਾਨ ਕਰ ਲੇਵੋ॥੩॥

ਨਿਝਰ ਧਾਰ ਚੁਐ ਅਤਿ ਨਿਰਮਲ ਇਹ ਰਸ ਮਨੂਆ ਰਾਤੋ ਰੇ ॥

---

[1] ਾਰਵਾੜ ਦੇਸ ਮੈਂ ਸਰਾਬ ਨਿਕਾਲਨੇ ਵਾਲੀ ਮਟੀ ਨੂੰ 'ਕਲਾਲਨਿ' ਆਖਦੇ ਹੈਂ॥

ਹੇ ਭਾਈ ਇਕ ਰਸ ਧਾਰ ਅਤਿ ਨਿਰਮਲ (ਚੁਐ) ਪ੍ਰਾਪਤਿ ਹੈ ਪੁਨਾ ਇਸ ਰਸ ਮੈਂ ਜਿਸਕਾ ਮਨ ਰਾਤਾ ਹੋ॥

ਕਹਿ ਕਬੀਰ ਸਗਲੇ ਮਦ ਛੂਛੇ ਇਹੈ ਮਹਾ ਰਸੁ ਸਾਚੋ ਰੇ ॥੪॥੧॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਇਸ ਮਨ ਕੇ ਆਗੇ ਸਾਰੇ ਹੀ ਮਦ (ਛੂਛੇ) ਤੁਛ ਹੈਂ ਇਹ ਜੋ ਮਹਾਰਸ ਹੈ ਸੋ ਸਾਚੇ ਹੈਂ ਹਮ ਇਸਕੋ ਪਾਨ ਕਰਤੇ ਹੈਂ॥੪॥੧॥ ਤਬ ਜੋਗੀ ਨੇ ਕਹਾ ਕਿ ਮਹੂਏ ਕਾ ਮਦ ਨਹੀਂ ਪੀਆ ਹੋਗਾ ਆਪਨੇ ਵਹੁ ਅਤੀ ਸ੍ਰੇਸਟ ਸਮਾਧੀ ਮੇਂ ਬ੍ਰਿਤੀ ਜੋੜਤਾ ਹੈ ਅਰ ਕਾਮ ਕੇ ਸੁਖ ਮੈਂ ਭੀ ਸਹਾਇਕ ਹੈ ਤਿਸ ਪਰ ਕਹਿਤੇ ਹੈਂ॥

ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ ਭਉ ਭਾਠੀ ਮਨ ਧਾਰਾ ॥

ਬ੍ਰਹਮ ਗਿਆਨ ਜੋ ਹੂਆ ਹੈ ਇਹ ਗੁੜ ਕੀਆ ਹੈ ਤਿਸ ਬ੍ਰਹਮ ਮੈਂ ਜੋ ਬ੍ਰਿਤੀ ਕਾ ਧਿਆਨ ਲਗ ਰਹਾ ਹੈ ਏਹ ਮਹੁਏ ਕੇ ਫੁਲ ਕੀਏ ਹੈਂ ਜੋ ਮਨ ਮੈਂ ਭਉ ਧਾਰਿਆ ਹੈ ਇਹੁ ਭਾਠੀ ਕਰੀ ਹੈ॥

ਸੁਖਮਨ ਨਾਰੀ ਸਹਜ ਸਮਾਨੀ ਪੀਵੈ ਪੀਵਨਹਾਰਾ ॥੧॥

ਸੁਖਮਨ ਨਾਰੀ ਭਗਤੀ ਰੂਪ ਘੜੀ ਹੈ ਤਿਸ ਕਰ (ਸਹਜਿ) ਸ਼ਾਂਤੀ ਮੈਂ ਬੁਧੀ ਸਮਾਈ ਹੈ ਮਨ ਜੋ ਪੀਵਨ ਹਾਰ ਹੈ ਸੋ ਇਸ ਮਦ ਕੋ ਪੀਵਤਾ ਹੈ॥

ਅਉਧੂ ਮੇਰਾ ਮਨੁ ਮਤਵਾਰਾ ॥

ਉਨਮਦ ਚਢਾ ਮਦਨ ਰਸੁ ਚਾਖਿਆ ਤ੍ਰਿਭਵਨ ਭਇਆ ਉਜਿਆਰਾ ॥੧॥ ਰਹਾਉ ॥

ਹੇ ਅਉਧੂਤ ਮੇਰਾ ਮਨੁ ਮਸਤੁ ਹੋ ਰਹਾ ਹੈ ਜਬ (ਉਨ) ਉਸ ਸਰਾਬ ਕਾ ਮਦੁ ਚੜਿਆ ਹੈ ਤਬ ਬਾਹਰ ਕੇ ਮਦ ਕਾ ਰਸੁ ਨਹੀਂ ਚਾਖਿਆ ਹੈ ਵਾ ਕਾਮ ਕਾ ਰਸੁ ਏਹੀ ਚਾਖਤਾ ਹੈ ਵਾ ਹੰਕਾਰ ਆਦਿ ਵਿਕਾਰੋਂ ਕਾ ਰਸੁ ਨਹੀਂ ਚਾਖਾ ਔ ਹਮ ਕੋ ਤ੍ਰਿਲੋਕੀ ਮੈਂ ਬ੍ਰਹਮ ਕਾ ਪ੍ਰਕਾਸ ਹੂਆ ਹੈ॥

ਦੁਇ ਪੁਰ ਜੋਰਿ ਰਸਾਈ ਭਾਠੀ ਪੀਉ ਮਹਾ ਰਸੁ ਭਾਰੀ ॥

ਕਾਮੁ ਕ੍ਰੋਧੁ ਦੁਇ ਕੀਏ ਜਲੇਤਾ ਛੂਟਿ ਗਈ ਸੰਸਾਰੀ ॥੨॥

ਰਾਰਾ ਮਮਾ ਰਾਮ ਨਾਮ ਰੂਪੁ ਵਾ ਜੀਵ ਈਸਰ ਏਹੁ ਦੁਇ ਪੁੜ ਪਾਸੇ ਜੋੜਕੇ ਭਾਠੀ ਰਚਾਈ ਹੈ ਇਸ ਬ੍ਰਹਮਾਨੰਦ ਭਾਰੀ ਰਸ ਕੋ ਪੀਵਤੇ ਹੈਂ ਕਾਮ ਕ੍ਰੋਧ ਦੋਨੋਂ (ਜਲੇਤਾ) ਲਕੜੀਆਂ ਸਥਾਨੀ ਜਾਲਨੇ ਕੀਏ ਹੈਂ ਇਸੀ ਤੇ ਸੰਸਾਰੀ ਮਦਰਾ ਛੂਟ ਗਈ ਹੈ॥੨॥

ਪ੍ਰਗਟ ਪ੍ਰਗਾਸ ਗਿਆਨ ਗੁਰ ਗੰਮਿਤ ਸਤਿਗੁਰ ਤੇ ਸੁਧਿ ਪਾਈ ॥

(ਗੁਰ ਗੰਮਿਤ) ਗੁਰੂ ਜੋ ਹਰੀ ਕੀ ਪ੍ਰਾਪਤੀ ਵਾਲੇ ਹੈਂ ਜਬ ਤਿਨਾਂ ਤੇ ਸੁਧ ਪਾਈ ਤਬ ਸਤ ਅਰੁ ਸਭ ਤੇ ਬਡਾ ਜੋ ਪ੍ਰਮਾਤਮਾ ਹੈ ਤਿਸ ਕੇ ਗਜ਼ਾਨ ਕਾ (ਪ੍ਰਗਾਸ) ਪ੍ਰਗਟ ਹੂਆ॥

ਦਾਸੁ ਕਬੀਰੁ ਤਾਸੁ ਮਦ ਮਾਤਾ ਉਚਕਿ ਨ ਕਬਹੂ ਜਾਈ ॥੩॥੨॥

ਕਬੀਰ ਦਾਸ ਜੀ ਕਹਿਤੇ ਹੈਂ ਤਿਸ ਮਦ ਮੈਂ ਹਮਾਰਾ ਮਨੁ ਮਤਾ ਹੂਆ ਹੈ (ਉਚਕਿ) ਉਭਰਤਾ ਕਬਹੂ ਨਾਹੀਂ ਵਾ ਮਨ ਕੋ ਇਸ ਮਦ ਤੇ ਉਚਾਟ ਕਬੀ ਨਹੀਂ ਹੋਤੀ ਭਾਵ ਗਿਲਾਨੀ ਨਹੀਂ ਹੋਤੀ ਹੈ॥੩॥੨॥

ਬ੍ਰਹਮਨਾ ਨੇ ਕਬੀਰ ਜੀ ਸਾਥ ਚਰਚਾ ਕਰਿ ਕਹਾ ਹਮ ਬਾਮਨ ਤੁਮ ਜੁਲਾਹੇ ਹੈਂ ਹੇ ਕਬੀਰ ਜੇ ਤੂੰ ਗਿਆਨ ਕਰਕੇ ਵਡਾ ਮਾਨੇ ਤਬ ਔਰ ਲੋਕੋਂ ਤੁਲ ਕਾਸੀ ਮੈਂ ਮੁਕਤਿ ਲੀਏ ਬੈਠਾ ਹੈਂ ਤਬ ਕਬੀਰ ਜੀ ਗਜ਼ਾਨ ਭਜਨ ਕੀ ਮਹਤਤਾ ਕੇ ਦਿਖਾਨੇ ਕੋ ਮਗਹਰ ਮੇਂ ਗਏ ਥੇ ਸਰੀਰ ਅੰਤਸ ਮੈਂ ਤਬ ਭਗਵਾਨ ਨਿਸਚੇ ਕੀ ਪਰੀਖਜ਼ਾ ਵਾਸਤੇ ਦ੍ਰਸ਼ਨ ਦੇ ਕਰਕੇ ਸਨਮੁਖ ਹੋਇ ਬਿਸਨੂੰ ਨੇ ਕਹਾ ਹੇ ਕਬੀਰ ਮਹਾ ਅਪਵਿਤ੍ਰ ਧਰਤੀ ਮੈਂ ਤੂੰ ਕਿਉਂ ਆਇਆ ਹਛਾ ਨਹੀਂ ਕੀਆ ਤਿਸ ਪਰ ਕਹਤੇ ਹੈਂ॥

ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ ॥

ਨਾ ਤੁਮ ਡੋਲਹੁ ਨਾ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ ॥੧॥

ਹੇ ਸੁਆਮੀ ਤੂੰ ਮੇਰਾ ਸਿਰੋਮਣੀ ਪ੍ਰਬਤ ਵਤ ਆਸਰਾ ਹੈਂ ਔਰੁ ਮੈਨੇ ਤੇਰੀ ਓਟ ਗ੍ਰਹਣ ਕਰੀ ਹੈ ਤੁਮ ਡੋਲਤੇ ਨਹੀਂ ਹੋ ਇਸੀ ਤੇ ਹਮ ਭੀ ਗਿਰਤੇ ਨਹੀਂ ਹੈਂ ਹੇ ਹਰੀ ਤੁਮਨੇ ਮੇਰੀ ਪ੍ਰਤਗਜਾ ਵਾ ਪਤ ਰਖ ਲੀਨੀ ਹੈ॥੧॥

**ਅਬ ਤਬ ਜਬ ਕਬ ਤੁਹੀ ਤੁਹੀ ॥**

**ਹਮ ਤੁਅ ਪਰਸਾਦਿ ਸੁਖੀ ਸਦ ਹੀ ॥੧॥ ਰਹਾਉ ॥**

ਜਬ ਸਰੀਰ ਕਾ ਅੰਤ ਹੋਨੇ ਲਗੇਗਾ ਤਬ ਭੀ ਔ ਅਬ ਭੀ ਮੈਨੇ ਤਾਂ ਤੂਹੀਂ ਤੂਹੀਂ ਜਾਨਿਆ ਹੈ ਇਹੁ ਨਿਸਚਾ ਤੌ (ਕਬ) ਕਬੀ ਭੀ ਮੇਰੇ ਮਨ ਤੇ ਨਹੀਂ ਜਾਇਗਾ ਅਰ ਹਮ ਤੁਮਾਰੀ ਕ੍ਰਿਪਾ ਸੇ ਸਦਾ ਸੁਖੀ ਰਹਿਤੇ ਹੈਂ॥

**ਤੋਰੇ ਭਰੋਸੇ ਮਗਹਰ ਬਸਿਓ ਮੇਰੇ ਤਨ ਕੀ ਤਪਤਿ ਬੁਝਾਈ ॥**

ਤੇਰੇ ਹੀ ਆਸਰੇ ਮੈਂ ਮਗਹਰ ਬੀਚ ਬਸਿਆ ਹੂੰ ਮੇਰੇ ਤਨ ਕੀ ਤੁਮ ਨੇ ਸੰਦੇਹ ਰੂਪ ਤਪਤ ਬੁਝਾਈ ਹੈ॥

**ਪਹਿਲੇ ਦਰਸਨੁ ਮਗਹਰ ਪਾਇਓ ਫੁਨਿ ਕਾਸੀ ਬਸੇ ਆਈ ॥੨॥**

ਪਹਿਲੇ ਮੈਨੇ ਮਗਹਰ ਕਈ ਦਿਨ ਬਸ ਕੇ ਆਪ ਕਾ ਦਰਸਨ ਪਾਇਆ ਥਾ ਫੇਰ ਹਮ ਕਾਸੀ ਬੀਚ ਆਇਕੇ ਬਸੇ ਹੈਂ ਪੁਨਾ ਹੁਨਿ ਫੇਰ ਮਗਹਰ ਮੇਂ ਆਏ ਹਾਂ॥੨॥

ਤਬ ਭਗਵਾਨ ਨੇ ਕਹਾ ਅਬਿ ਮਗਹਰ ਅਪਵਿਤ੍ਰ ਮੈਂ ਆਏ ਹੋ ਤਿਸ ਪਰ ਕਹਤੇ ਹੈਂ॥

**ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰਿ ਜਾਨੀ ॥**

ਹਮ ਨੇ ਤਾਂ ਜੈਸਾ ਮਗਹਰੁ ਤੈਸੀ ਕਾਸੀ ਸਮਝੀ ਹੈ ਕਿਉਂਕਿ ਸਭੁ ਭੂਮਕਾ ਏਕ ਕਰਕੇ ਹੀ ਜਾਨੀ ਹੈ ਭਾਵ ਗਿਆਨੀ ਜਹਾਂ ਸਰੀਰੁ ਤਿਆਗੇ ਹੈ ਗਿਆਨ ਤਹਾਂ ਹੀ ਮੁਕਤੁ ਹੋਤਾ ਹੈ॥

**ਹਮ ਨਿਰਧਨ ਜਿਉ ਇਹੁ ਧਨੁ ਪਾਇਆ ਮਰਤੇ ਫੂਟਿ ਗੁਮਾਨੀ ॥੩॥**

ਨਿਰਧਨ ਜੈਸੇ ਧਨ ਕੋ ਪਾਇਕੇ ਪ੍ਰਸੰਨ ਹੋਤੇ ਹੈਂ ਤੈਸੇ ਹੀ ਹਮ ਨੇ ਜਬ ਏਕਤਾ ਰੂਪ ਸਤਿਗੁਰੋਂ ਸੇ ਇਹੁ ਧਨੁ ਪਾਇਆ ਹੈ ਤੌ ਅਤਜੰਤ ਪ੍ਰਸਿੰਨ ਹੂਏ ਹੈਂ ਜੋ ਬਾਹਰਲੇ ਧਨ ਕੇ (ਗੁਮਾਨੀ) ਹੰਕਾਰੀ ਹੈਂ ਸੋ (ਫੂਟਿ) ਦੁਖੀ ਹੋਕੇ ਮਰਤੇ ਹੈਂ॥੩॥

**ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ ॥**

ਜੋ ਹੰਕਾਰ ਕਰਤੇ ਹੈਂ ਤਿਸੁ ਕੋ ਈਰਖਾ ਰੂਪ ਸੂਲਾਂ ਚੁਭਤੀਆਂ ਹੈਂ ਸੋ ਉਨ ਸੂਲਾਂ ਕੋ ਕੋਈ ਭੀ ਕਢਣੇ ਕੋ ਸਾਮ੍ਰਥ ਨਹੀਂ॥

**ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ ॥੪॥**

ਅਜੇ ਭੀ ਉਸ ਚੋਭ ਪ੍ਰਾਪਤਿ ਹੁਏ ਹੁਏ ਕੋ ਮਨ ਬਾਣੀ ਕਰਕੇ ਬਿਰਲਾਪ ਕਰਤੇ ਹੈਂ ਈਰਖਾ ਰੂਪ ਚੋਭ ਨਿਕਲਤੀ ਨਹੀਂ ਇਸੀ ਕਰਕੇ ਘੋਰ ਨਰਕ ਮੈਂ ਆਪ ਜਲਤੇ ਹੈਂ ਸੰਗੀਆਂ ਕੋ ਭੀ ਜਾਲਤੇ ਹੈਂ ਵਾ ਆਗੇ ਜਲੇ ਹੀ ਗੇ ਨਰਕ ਨਿੰਦਾ ਕੇ ਫਲ ਭੋਗਨੇ ਕਉ ਭਾਵ ਹਮ ਕਾਂਸੀ ਛੋਡ ਕੇ ਚਲੇ ਭੀ ਆਏ ਅਜੇ ਭੀ ਉਨਕੇ ਮਨ ਸੇ ਈਰਖਾ ਨਹੀਂ ਮਿਟੀ ਹੈ॥ ਜੇ ਭਗਵਾਨ ਕਹੇ ਜਿਸ ਪ੍ਰਿਥੀ ਮੈਂ ਬਿਆਸ ਕੇ ਸ੍ਰਾਪ ਤੇ ਜੀਵ ਨਰਕ ਮੈਂ ਜਾਤੇ ਹੈਂ ਤਿਸਮੇਂ ਕਿਉਂ ਬਸੇ ਹੋ ਤਿਸੁ ਪਰ ਕਹਿਤੇ ਹੈਂ॥੪॥

**ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥**

ਨਰਕ ਕਿਆ ਹੈ ਔ ਸੁਰਗ ਬਿਚਾਰਾ ਕਿਆ ਹੈ ਸੰਤੋਂ ਨੇ ਤੋ ਦੋਵੇਂ ਹੀ ਰਦ ਕਰ ਦੀਏ ਹੈਂ ਭਾਵ ਨਖੇਧੇ ਹੈਂ॥

**ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ ॥੫॥**

ਹਮ ਤੌ ਅਪਨੇ ਗੁਰੋਂ ਕੀ ਕ੍ਰਿਪਾ ਸੇ ਕਿਸੇ ਕੀ ਕਾਣ ਨਹੀਂ (ਕਢਤੇ) ਰਖਤੇ ਹੈਂ॥

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥**

ਅਬ ਤੌਂ ਸਤਿਸੰਗ ਰੂਪ ਸਿੰਘਾਸਨ ਪਰ ਜਾਇ ਚਢੇ ਹੈਂ ਔ (ਸਾਰਿੰਗਪਾਨੀ) ਭਗਵਾਨ ਕੋ ਮਿਲੇ ਹੈਂ॥

ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥੬॥੩॥

ਕਬੀਰ ਜੀ ਕਹਿਤੇ ਹੈਂ ਅਬ ਤੌਂ ਹੇ ਰਾਮ ਮੈਂ ਕਬੀਰ ਔਰੁ ਤੂੰ ਮਿਲ ਕੇ ਏਕ ਰੂਪ ਹੂਏ ਹੈਂ ਕੋਈ ਭਿੰਨ ਕਰ ਪਛਾਨ ਨਹੀਂ ਸਕਤਾ ਹੈ॥੬॥੩॥ ਪ੍ਰਮੇਸਰ ਨੇ ਪ੍ਰਤਖ ਹੋਕੇ ਕਹਾ ਕਿ ਹੇ ਕਬੀਰ ਤੈਨੂੰ ਵਾਦੀ ਲੋਕ ਦੁਖ ਦੇਤੇ ਹੈਂ ਇਸਤੇ ਤੈਨੂੰ ਕਟਵਾਲ ਬਨਾਇਕੇ ਕਾਂਸੀ ਕੀ ਕੁਟਵਾਲੀ ਦੇਤੇ ਹੈਂ ਤੂੰ ਪ੍ਰਵਾਨੁ ਕਰਿ ਤਿਸ ਪਰ ਕਹਿਤੇ ਹੈਂ॥

ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ ॥
ਦਿਵਸ ਰੈਨਿ ਤੇਰੇ ਪਾਉ ਪਲੋਸਉ ਕੇਸ ਚਵਰ ਕਰਿ ਫੇਰੀ ॥੧॥

ਪ੍ਰਤੱਖ ਸੰਤੋਂ ਕੋ ਵਾ ਦੈਵੀ ਗੁਨੋਂ ਕੋ ਮਾਨੋ ਔ (ਦੂਤਾ) ਕਾਮਾਦਿਕਾਂ ਕੋ ਡੰਡ ਦੇਵੋ ਮੇਰੀ ਏਹੁ ਕੁਟਵਾਰੀ ਬਨੀ ਰਹੇ ਦਿਨੇ ਰਾਤ ਤੇਰੇ ਵਾ ਤੇਰੇ ਸੰਤੋਂ ਕੇ ਚਰਨਾਂ ਕੋ ਮਲੋ ਔ ਕੇਸਾਂ ਕਾ ਚਵਰ ਬਨਾਇ ਕਰ ਸੰਤਨ ਪਰ ਫੇਰੋਂ॥੧॥

ਹਮ ਕੂਕਰ ਤੇਰੇ ਦਰਬਾਰਿ ॥
ਭਉਕਹਿ ਆਗੈ ਬਦਨੁ ਪਸਾਰਿ ॥੧॥ ਰਹਾਉ ॥

ਹਮ ਤੌਂ ਤੇਰੇ ਦਰਬਾਰ ਕੇ ਕੁਤੇ ਹਾਂ ਮੁਖ ਕੋ ਪਸਾਰ ਕੇ ਤੇਰੇ ਆਗੇ ਭਉਕਤੇ ਹੈਂ ਭਾਵ ਤੇਰਾ ਜਸੁ ਕਰਤੇ ਹੈਂ॥

ਪੰਨਾ ੯੭੦

ਪੂਰਬ ਜਨਮ ਹਮ ਤੁਮ੍ਹਰੇ ਸੇਵਕ ਅਬ ਤਉ ਮਿਟਿਆ ਨ ਜਾਈ ॥
ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ ॥੨॥

ਪਿਛਲੇ ਜਨਮ ਭੀ ਹਮ ਤੁਮਾਰੇ ਹੀ ਸੇਵਕ ਥੇ ਭਾਵ ਪਰੰਪਰਾ ਭਗਤੀ ਕਰਤੇ ਆਏ ਹਾਂ ਵਾ ਪੂਰਬ ਜਨਮ ਮੈਂ ਬ੍ਰਹਮਚਾਰੀ ਹੋ ਕਰ ਰਾਮਾ ਨੰਦ ਜੀ ਕੇ ਪਾਸ ਵਿਦਯਾ ਪੜਤੇ ਥੇ ਰਵਦਾਸ ਕਬੀਰ ਧੰਨਾ ਸੈਨੁ ਨਾਮਦੇਵ ਚਮਾਰ ਕੇ ਗੁਮਾਸਤੇ ਕਾ ਅੰਨ ਗ੍ਰਹਣ ਕਰਕੇ ਤੇ ਇਨ ਸਭ ਕੋ ਰਾਮਾ ਨੰਦਾ ਜੀ ਨੇ ਸ੍ਰਾਪੁ ਦੀਆ ਏਹੁ ਕਥਾ ਭਗਤ ਮਾਲ ਮੈਂ ਪ੍ਰਸਿਧ ਹੈ॥ ਅਬ ਭੀ ਤੌਂ ਤੇਰੀ ਸੇਵਕੀ ਸੇ ਮਿਟਿਆ ਨਹੀਂ ਜਾਤਾ ਤੇਰੇ ਦੁਆਰੇ ਪਰ ਧੁਨੀ ਸਾਂਤਕੀ ਕਰਨੀ ਏਹੁ ਮੇਰੇ ਮਾਥੇ ਪਰ ਦਗਾਈ ਹੂਈ ਹੈ ॥ ਭਾਵ ਹਮਾਰੇ ਸਿਰ ਪਰ ਜੋ ਭਗਤ ਨਾਮ ਹੈ ਏਹ ਚਿੰਨ ਵਾ ਕਾਰ ਪਈ ਹੂਈ ਹੈ॥

ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ ॥
ਸਾਧੂ ਹੋਇ ਸੁ ਭਗਤਿ ਪਛਾਨੈ ਹਰਿ ਲਏ ਖਜਾਨੈ ਪਾਈ ॥੩॥

ਜੋ ਦਾਗੇ ਹੂਏ ਹੋਤੇ ਹੈਂ ਸੋ ਰਨ ਮੈਂ ਲੜਤੇ ਹੈਂ ਔ ਜੋ ਬਿਨ ਦਾਗੇ ਹੈਂ ਸੋ ਭਾਜ ਜਾਤੇ ਹੈਂ ਲੜਤੇ ਨਹੀਂ ਹੈਂ ਕਿਸੀ ਦੇਸ ਮੈਂ ਸੂਰਮਿਓਂ ਕੋ ਦਾਗ ਦੀਆ ਜਾਤਾ ਹੈ ਤੈਸੇ ਜਿਨ ਕੋ ਗੁਰਉਪਦੇਸ ਰੂਪ ਦਾਗ ਹੋਤਾ ਹੈ ਸੋ ਆਸੁਰੀ ਸੰਪਤਿ ਸਾਥ ਲੜਤੇ ਹੈਂ ਔ ਨਿਗੁਰੇ ਕਾਇਰੋਂ ਕੋ ਬਿਕਾਰ ਜੀਤ ਲੇਤੇ ਹੈਂ ਜੋ ਸ੍ਰੇਸਟ ਹੋਵੈ ਸੋਈ ਭਗਤੀ ਕੋ ਪਛਾਨਤਾ ਹੈ ਤਿਸ ਕੋ ਹਰੀ ਅਪਨੇ ਸਰੂਪ ਖਜਾਨੇ ਮੈਂ ਪਾਇ ਲੇਤਾ ਹੈ॥੩॥

ਕੋਠਰੇ ਮਹਿ ਕੋਠਰੀ ਪਰਮ ਕੋਠੀ ਬੀਚਾਰਿ ॥
ਗੁਰਿ ਦੀਨੀ ਬਸਤੁ ਕਬੀਰ ਕਉ ਲੇਵਹੁ ਬਸਤੁ ਸਮ੍ਹਾਰਿ ॥੪॥

ਵਾ ਸਰੀਰੁ ਕੋਠੇ ਮੈਂ ਹਿਰਦੇ ਰੂਪ ਕੋਠਰੀ ਹੈ ਤਿਸ ਮੈਂ ਪਰਮ ਕੋਠੀ ਬੀਚਾਰ ਹੈ ਤਿਸ ਬਿਚਾਰ ਤੇ ਆਤਮ ਰੂਪ ਵਸਤੂ ਮੁਝ ਕੋ ਗੁਰੋਂ ਨੇ ਦੇਈ ਹੈ ਸੋ ਤਿਸ ਕੋ ਸਮਾਲ ਲੇਤਾ ਹਾਂ ਭਾਵ ਧਾਰਨ ਕੀਆ ਹੈ॥੪॥

ਬ੍ਰਹਮੰਡ ਕੋਠਾ ਹੈ ਤਿਸ ਮੈਂ ਦੇਹੁ ਰੂਪ ਕੋਠੀ ਹੈ ਔ ਤਿਸ ਮੈਂ ਵਡੀ ਕੋਠੀ ਅੰਤਹਕਰਣ ਰੂਪ ਹੈ ਤਿਸ ਮੈਂ ਆਤਮ ਵਿਚਾਰ ਰੂਪ ਵਸਤੂ ਹੈ ਕਬੀਰ ਜੀ ਕਹਿਤੇ ਹੈਂ ਸੋ ਆਤਮ ਵਿਚਾਰ ਰੂਪ ਵਸਤੂ ਮੇਰੇ ਕੋ ਗੁਰਾਂ ਨੇ ਦਿਤੀ ਹੈ ਔ ਮੈਂ ਸੰਮਲ ਕਰ ਲੈ ਰਹਾ ਹਾਂ॥

ਕਬੀਰਿ ਦੀਈ ਸੰਸਾਰ ਕਉ ਲੀਨੀ ਜਿਸੁ ਮਸਤਕਿ ਭਾਗੁ ॥

ਕਬੀਰ ਜੀ ਕਹਿਤੇ ਹੈਂ ਹਮ ਨੇ ਸੰਸਾਰ ਕੋ ਦਈ ਹੈ ਪਰੰਤੂ ਲਈ ਉਸਨੇ ਹੈ ਜਿਸਕੇ ਮਸਤਕ ਕੇ ਵਡੇ ਭਾਗ ਹੈਂ॥

ਅੰਮ੍ਰਿਤ ਰਸੁ ਜਿਨਿ ਪਾਇਆ ਥਿਰੁ ਤਾ ਕਾ ਸੋਹਾਗੁ ॥੫॥੪॥

ਜਿਸਨੇ ਇਹੁ ਆਤਮ ਰਸ ਅੰਮ੍ਰਤ ਰੂਪ ਪਾਇਆ ਹੈ ਤਿਸੀ ਕਾ ਸੁਹਾਗ ਪਤੀ ਪਰਮੇਸਰ ਸੁਖਥਿਰ ਹੂਆ ਹੈ ਭਾਵ ਉਹੀ ਜਨਮ ਮਰਨ ਦੁਖ ਸੇ ਰਹਿਤ ਹੂਆ ਹੈ॥੫॥੪॥ ਏਕ ਪੰਡਤ ਜਾਤ ਅਭਿਮਾਨੀ ਝਗੜਨੇ ਲਾਗਾ ਤਿਸ ਪ੍ਰਤੀ ਭਜਨ ਕਰਨੇ ਕਾ ਉਪਦੇਸ ਕਹਿਤੇ ਹੈਂ॥

ਜਿਹ ਮੁਖ ਬੇਦੁ ਗਾਇਤ੍ਰੀ ਨਿਕਸੈ ਸੋ ਕਿਉ ਬ੍ਰਹਮਨੁ ਬਿਸਰੁ ਕਰੈ ॥

ਜਿਸ ਪਰਮੇਸਰ ਕੇ ਮੁਖ ਸੇਂ ਬੇਦ ਔ ਗਾਇਤ੍ਰੀ ਪ੍ਰਗਟੇ ਹੈਂ ਹੇ ਬ੍ਰਹਮਨ ਤਿਸ ਪਰਮੇਸਰ ਕੋ ਕਿਉਂ ਬਿਸਾਰਨਾਂ ਕਰਤਾ ਹੈਂ ਵਾ ਜਿਸ ਤੁਮਾਰੇ ਮੁਖ ਤੇ ਬੇਦ ਅਰ ਗਾਇਤ੍ਰੀ ਨਿਕਸਤੇ ਹੈਂ ਜੋ ਬ੍ਰਹਮਣ ਬੇਦ ਗਾਇਤ੍ਰੀ ਪੜੇ ਸੋ ਕਿਸ ਵਾਸਤੇ ਹਰਿ ਵਿਸਾਰਨ ਕਰੇ ਤੁਮ ਕੋ ਜਰੂਰ ਯਾਦ ਕਰਨਾ ਚਾਹੀਏ॥

ਜਾ ਕੈ ਪਾਇ ਜਗਤੁ ਸਭੁ ਲਾਗੈ ਸੋ ਕਿਉ ਪੰਡਿਤੁ ਹਰਿ ਨ ਕਹੈ ॥੧॥

ਜਿਸ ਕੀ ਚਰਨੀ ਜਗਤ ਸਭ ਲਾਗਤਾ ਹੈ ਹੇ ਪੰਡਤ ਤੂੰ (ਸੋ) ਤਿਸ ਹਰੀ ਕੋ ਕਿਉਂ ਨਹੀਂ ਕਹਿਤਾ ਹੈ ਵਾ ਜਿਸ ਤੁਮਾਰੀ ਚਰਨੀ ਸਭ ਜਗਤ ਲਾਗਤਾ ਹੈ ਸੋ ਤੂੰ ਹਰੀ ਨਾਮ ਕਿਉਂ ਨਹੀਂ ਕਹਿਤਾ ਹੈਂ॥੧॥

ਕਾਹੇ ਮੇਰੇ ਬਾਮ੍ਹਨ ਹਰਿ ਨ ਕਹਹਿ ॥
ਰਾਮੁ ਨ ਬੋਲਹਿ ਪਾਡੇ ਦੋਜਕੁ ਭਰਹਿ ॥੧॥ ਰਹਾਉ ॥

ਮੇਰੇ ਸਾਥ ਕਿਸ ਵਾਸਤੇ ਝਗੜਾ ਕਰਤਾ ਹੈਂ ਹੇ ਬਾਹਮਨ ਤੂੰ ਹਰੀ ਨਾਮ ਕਿਉਂ ਨਹੀਂ ਕਹਿਤਾ ਹੇ ਪੰਡਤ ਤੂੰ ਰਾਮ ਨਹੀਂ ਬੋਲਤਾ ਔ ਵਤੰਡਾ ਕਰਤਾ ਹੈਂ ਇਸੀ ਤੇ ਦੋਜਕ ਮਰਤਾ ਹੈਂ ਵਾ ਦੋਜਖ ਮੈਂ ਇਨ ਮੰਦਕਰਮੋਂ ਕਾ ਫਲ ਦੁਖ (ਭਰੈ) ਪਾਵੈਗਾ॥

ਆਪਨ ਊਚ ਨੀਚ ਘਰਿ ਭੋਜਨੁ ਹਠੇ ਕਰਮ ਕਰਿ ਉਦਰੁ ਭਰਹਿ ॥

ਆਪ ਉਚਾ ਬਨਤਾ ਹੈਂ ਔ ਨੀਚੋਂ ਕੇ ਘਰੋਂ ਮੈਂ ਭੋਜਨ ਖਾਤਾ ਹੈਂ ਹਠਕੇ ਕਰਮ ਕਰਕੇ ਹੀ ਤੂੰ ਪੇਟ ਭਰਤਾ ਹੈਂ ਭਾਵ ਬਿਨਾ ਸਰਧਾ ਤੇ ਹਠ ਕਰਕੇ ਲੈਂਦਾ ਹੈਂ॥

ਚਉਦਸ ਅਮਾਵਸ ਰਚਿ ਰਚਿ ਮਾਂਗਹਿ ਕਰ ਦੀਪਕੁ ਲੈ ਕੂਪਿ ਪਰਹਿ ॥੨॥

ਚੌਦੇਂ ਔ ਅਮਾਵਸ ਆਦੀ ਪੁਰਖੋਂ ਮੈਂ ਬਨਾਇ ਬਨਾਇਕਰ ਮਾਂਗਤਾ ਹੈਂ ਭਾਵ ਤਿਲਕ ਛਾਪੇ ਆਦਿ ਲਗਾਇ ਕੇ ਹਾਥ ਮੈਂ ਸਾਸਤ੍ਰ ਰੂਪ ਦੀਪਕ ਲੀਆ ਹੈ ਫੇਰ ਭੀ ਤੂੰ ਅਗਜਾਤਤਾ ਵਾ ਪਤਿਗ੍ਰਹੁ ਰੂਪ ਕੂਏ ਮੇਂ ਪੜਤਾ ਹੈਂ॥੨॥

ਤੂੰ ਬ੍ਰਹਮਨੁ ਮੈ ਕਾਸੀਕ ਜੁਲਹਾ ਮੁਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ ॥

ਤੂੰ ਤੌ ਬ੍ਰਹਮਨ ਹੈਂ ਔ ਮੈਂ ਕਾਂਸੀ ਕੇ ਰਹਿਨੇ ਵਾਲਾ ਜੁਲਾਹਾ ਹੂੰ ਮੇਰੀ ਤੇਰੀ ਬਰਾਬਰੀ ਕੈਸੇ ਕਰ ਬਨੇ ਹੈ॥

ਹਮਰੇ ਰਾਮ ਨਾਮ ਕਹਿ ਉਬਰੇ ਬੇਦ ਭਰੋਸੇ ਪਾਂਡੇ ਡੂਬਿ ਮਰਹਿ ॥੩॥੫॥

ਹਮਰੇ ਨਿਸਚੇ ਮੈਂ ਤੋ ਏਹ ਹੈ ਕਿ ਰਾਮ ਨਾਮ ਕਰਕੇ ਹਮ ਤੋ (ਉਬਰੇ) ਬਚ ਗਏ ਹੈਂ ਅਰ ਤੂੰ ਬੇਦ ਕੇ ਭਰੋਸੇ ਮੈਂ ਲਗਾ ਹੈਂ ਭਾਵ ਭਜਨ ਤਿਆਗ ਵਿਦਯਾ ਕੇ ਅਭਿਮਾਨ ਮੈਂ ਗਾਫਲ ਹੋ ਰਹਾ ਹੈਂ ਇਸਤੇ ਹੇ ਪਾਂਡੇ ਤੂੰ ਸੰਸਾਰ ਮੈਂ ਡੂਬ ਮਰੇਂਗਾ ਚਿਤਕੇ ਟਿਕਾਵਨ ਕੋ ਵੈਰਾਟ ਕਾ ਧਿਆਨ ਕਹਿਤੇ ਹੈਂ॥੩॥੫॥

ਤਰਵਰੁ ਏਕੁ ਅਨੰਤ ਡਾਰ ਸਾਖਾ ਪੁਹਪ ਪਤ੍ਰ ਰਸ ਭਰੀਆ ॥

ਅਨੰਤ ਸਰਗੁਨ ਵੈਰਾਟ ਰੂਪ ਏਕ ਬ੍ਰਿਛ ਹੈ ਭਾਵ ਬ੍ਰਹਮਾ ਬਿਸਨ ਸਿਵ ਹੈਂ ਸਾਖਾ ਦੇਵਤਾ ਹੈ ਪੁਹਪ ਕਰਮ ਹੈ ਪਤ੍ਰ ਔਰ ਜੀਵ ਹੈਂ ਫਲ ਸੁਖ ਦੁਖ ਹੈਂ ਚੇਤਨਤਾ ਰੂਪ ਰਸ ਕਰਕੇ ਇਹ ਪੰਕਤੀ ਵਿਸੇਸ ਕਰ ਭਰੀ ਹੋਈ ਹੈ॥

ਇਹ ਅੰਮ੍ਰਿਤ ਕੀ ਬਾੜੀ ਹੈ ਰੇ ਤਿਨਿ ਹਰਿ ਪੂਰੈ ਕਰੀਆ ॥੧॥

ਇਹ ਜਗਤ ਹਰੀ ਅੰਮ੍ਰਿਤ ਰੂਪ ਕੀ ਬਗੀਚੀ ਹੈ ਹੇ ਭਾਈ ਤਿਸ ਹਰੀ ਪੂਰਨ ਨੇ ਕਰੀ ਹੈ॥੧॥

ਜਾਨੀ ਜਾਨੀ ਰੇ ਰਾਜਾ ਰਾਮ ਕੀ ਕਹਾਨੀ ॥

ਅੰਤਰਿ ਜੋਤਿ ਰਾਮ ਪਰਗਾਸਾ ਗੁਰਮੁਖਿ ਬਿਰਲੈ ਜਾਨੀ ॥੧॥ ਰਹਾਉ ॥

ਹੇ ਭਾਈ ਰਾਜਾ ਰਾਮ ਕੀ ਜੋ ਕਥਾ (ਜਾਨੀ) ਪਿਆਰੀ ਹੈ ਜਾਨੀ ਹੈ ਵਾ (ਜਾਨੀ) ਗਯਾਨੀ ਜੋ ਸੰਤ ਹੈਂ ਤਿਨਾ ਦੁਆਰੇ ਰਾਜਾ ਰਾਮ ਕੀ (ਕਹਾਨੀ) ਕਥਾ ਜਾਨੀ ਹੈ ਇਸ ਸਰੀਰ ਕੇ ਬੀਚ ਰਾਮ ਜੋਤੀ ਕਾ ਪ੍ਰਕਾਸ਼ ਹੈ ਇਹ ਬਾਤ ਗੁਰਾਂ ਦੁਆਰੇ ਕਿਸੇ ਵਿਰਲੇ ਨੇ ਜਾਨੀ ਹੈ॥

ਭਵਰੁ ਏਕੁ ਪੁਹਪ ਰਸ ਬੀਧਾ ਬਾਰਹ ਲੇ ਉਰ ਧਰਿਆ ॥

ਸੋਰਹ ਮਧੇ ਪਵਨੁ ਝਕੋਰਿਆ ਆਕਾਸੇ ਫਰੁ ਫਰਿਆ ॥੨॥

ਜੋ ਕੋਈ ਏਕ ਭਵਰ ਵਿਰਲਾ ਜਗਯਾਸੁ ਹੈ ਸੋ ਪੋਹਪ ਅੰਤਹਕਰਣ ਵਾ ਕਰਮਾਦ ਮੈਂ ਜੋ ਰਸ ਰੂਪ ਚੇਤਨ ਹੈ ਤਿਸ ਮੈਂ (ਬੀਧਾ) ਮਿਲ ਰਹਿਆ ਹੈ ਬਾਰਹਿ ਅਖਰਾਂ ਕਾ ਮੰਤ੍ਰ ਲੈ ਕੇ ਰਿਦੇ ਮੈਂ ਧਰਿਆ ਹੈ ਸੋ ਅਖਰ ਕੌਨ ਹੈਂ॥ ਉਨਮੋ ਭਗਵਤੇ ਵਾਸਦੇਵਾਇ ਅਰ ਜਬ ਸੋਲਾਂ ਨਾਮ ਕਾ ਜੋ ਮੰਤ੍ਰ ਹੈ॥ ਹਰੇ ਰਾਮ ਹਰੇ ਰਾਮ ਰਾਮ ਰਾਮ ਹਰੇ ਹਰੇ॥ ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ ਕ੍ਰਿਸ਼ਨ ਕ੍ਰਿਸ਼ਨ ਹਰੇ ਹਰੇ॥ ਤਿਸ ਮੈਂ ਸ੍ਵਾਸੋਂ ਕੋ ਝਕੋਰਿਆ ਅਰਥਾਤ ਸ੍ਵਾਸ ਸ੍ਵਾਸ ਜਪਿਆ ਹੈ ਤਬ ਚਿਦਾਕਾਸ ਰੂਪ ਫਲ ਫਲਿਆ ਹੈ ਅਰਥਾਤ ਸਾਖਯਾਤਕਾਰ ਹੂਆ ਹੈ॥੨॥

ਸਹਜ ਸੁੰਨਿ ਇਕੁ ਬਿਰਵਾ ਉਪਜਿਆ ਧਰਤੀ ਜਲਹਰੁ ਸੋਖਿਆ ॥

ਸ਼ਾਂਤੀ ਰੂਪ ਔ ਅਫੁਰ ਰੂਪ (ਬਿਰਵਾ) ਬਿਰਛ ਇਕ ਵੈਰਾਟ ਰੂਪ ਜਬ ਉਪਜਿਆ ਭਾਵ ਧਿਆਨ ਕਰਨੇ ਸੇ ਰਿਦੇ ਮੈਂ ਇਸਥਿਤ ਹੂਆ ਤਬ (ਧਰਤੀ) ਬੁਧੀ ਮੈਂ ਜੋ ਪਦਾਰਥੋਂ ਕੀ ਵਾਸਨਾਂ ਰੂਪ ਜਲ ਸੁਖਾਂ ਕੋ ਹਰਨੇ ਵਾਲਾ ਥਾ ਸੋ ਤਿਸ ਵੈਰਾਟ ਕੋ ਧਿਆਨ ਰੂਪ ਬ੍ਰਿਛ ਨੇ ਸੋਖ ਲੀਆ॥

ਕਹਿ ਕਬੀਰ ਹਉ ਤਾ ਕਾ ਸੇਵਕੁ ਜਿਨਿ ਇਹੁ ਬਿਰਵਾ ਦੇਖਿਆ ॥੩॥੬॥

ਕਬੀਰ ਜੀ ਕਹਿਤੇ ਹੈਂ ਮੈਂ ਤਿਸ ਕਾ ਸੇਵਕਹੂੰ ਜਿਸਨੇ ਇਹ ਬੈਰਾਟ ਰੂਪ ਬਿਰਛੁ ਦੇਖਿਆ ਹੈ ਭਾਵ ਜਿਸਨੇ ਵੈਰਾਟ ਕਾ ਰਿਦੇ ਮੈਂ ਧਿਆਨ ਕੀਆ ਹੈ॥੩॥੬॥ ਕਿਸੀ ਜੋਗੀ ਨੇ ਕਹਾ ਆਪ ਜੋਗ ਕਮਾਵੋ ਤਿਸ ਕੋ ਕਬੀਰ ਜੀ ਨੇ ਕਹਾ ਹਮ ਜੋਗ ਕਮਾਇ ਰਹੇ ਹੈਂ ਤੁਮ ਭੀ ਇਸ ਜੋਗ ਕੋ ਕਮਾਵੋ ਤਿਸਨੇ ਕਹਾ ਕਿਰਪਾ ਕਰਕੇ ਸੋ ਜੋਗ ਕਹੀਏ ਤਿਸ ਪਰ ਕਹਿਤੇ ਹੈਂ॥

ਮੁੰਦ੍ਰਾ ਮੋਨਿ ਦਇਆ ਕਰਿ ਝੋਲੀ ਪਤ੍ਰ ਕਾ ਕਰਹੁ ਬੀਚਾਰੁ ਰੇ ॥

ਹੇ ਭਾਈ ਬਾਨੀ ਸੇ ਪਰਮੇਸਰ ਸਬੰਧੀ ਵਾਕ ਬਿਨਾਂ ਮੋਨਿ ਧਾਰਨੇ ਕੀਆਂ ਮੁੰਦ੍ਰਾਂ ਪਹਿਰੋ ਔ ਦਇਆ ਕੀ ਝੋਲੀ ਭਰੋ ਬੀਚਾਰ ਕਾ ਪਾਤ੍ਰ ਕਰੋ॥

ਖਿੰਥਾ ਇਹੁ ਤਨੁ ਸੀਅਉ ਅਪਨਾ ਨਾਮੁ ਕਰਉ ਆਧਾਰੁ ਰੇ ॥੧॥

ਹੇ ਭਾਈ ਖਿੰਥਾ ਏਹੀ ਸੀਵੋ ਜੋ ਅਪਨਾ ਤਨ ਗੁਨੋਂ ਸੰਜੁਗਤ ਕਰੋ ਔ ਨਾਮ ਕਾ (ਆਧਾਰੁ) ਭੋਜਨ ਕਰੋ॥

ਐਸਾ ਜੋਗੁ ਕਮਾਵਹੁ ਜੋਗੀ ॥

ਜਪ ਤਪ ਸੰਜਮੁ ਗੁਰਮੁਖਿ ਭੋਗੀ ॥੧॥ ਰਹਾਉ ॥

ਹੇ ਜੋਗੀ ਐਸੀ ਜੋਗ ਤੁਮ ਕਮਾਵਹੁ ਗੁਰੋਂ ਦੁਆਰੇ ਜਪ ਤਪ ਸੰਜਮ ਕੇ ਸੁਖ ਕੋ ਭੋਗਨੇ ਵਾਲੇ ਹੋਵੋ॥

ਬੁਧਿ ਬਿਭੂਤਿ ਚਢਾਵਉ ਅਪੁਨੀ ਸਿੰਗੀ ਸੁਰਤਿ ਮਿਲਾਈ ॥

ਆਪਨੀ ਬੁਧੀ ਕਰ ਜਗਤ ਕੇ ਨਾਸ ਰੂਪ ਜਾਨੋ ਇਹੁ ਬਿਭੂਤ ਚੜਾਓ ਔ ਸਿੰਗੀ ਇਹੀ ਵਜਾਓ ਜੋ ਪ੍ਰਮੇਸਰ ਮੈਂ ਸੁਰਤ ਲਗਾਈ ਰਖੋ॥

ਕਰਿ ਬੈਰਾਗੁ ਫਿਰਉ ਤਨਿ ਨਗਰੀ ਮਨ ਕੀ ਕਿੰਗੁਰੀ ਬਜਾਈ ॥੨॥

ਬੈਰਾਗ ਕਰਕੇ ਤਨ ਰੂਪ ਨਗਰੀ ਮੈਂ ਫਿਰੋ ਭਾਵ ਮਨ ਕੋ ਅੰਤਰ ਮੁਖ ਕਰੋ ਔ ਮਨ ਕੀ ਕਿੰਗਰੀ ਵਜਾਈ ਚਾਹੀਏ ਭਾਵ ਮਨ ਕਰਕੇ ਪਰਮੇਸਰ ਕੋ ਚਿੰਤਨ ਕਰੋ॥੨॥

ਪੰਚ ਤਤੁ ਲੈ ਹਿਰਦੈ ਰਾਖਹੁ ਰਹੈ ਨਿਰਾਲਮ ਤਾੜੀ ॥

ਪੰਚ ਤਤੋਂ ਕੀ ਰਹਿਤ ਕੋ ਲੈ ਕਰ ਹਿਰਦੇ ਮੇਂ ਧਾਰ ਰਖੋ ਏਹੁ ਚੇਲੇ ਕਰੋ ਜੋ ਮਨ (ਨਿਰਾਲਮ) ਅਸੰਗ ਹੋ ਰਹੇ ਇਹੁ (ਤਾੜੀ) ਸਮਾਧੀ ਲਗਾਓ ਜਹਾਂ ਜੋਗੀ ਜਨ ਰਹਿਤੇ ਹੈ ਤਹਾਂ ਫੁਲਵਾੜੀ ਭੀ ਅਸਥਾਨ ਮੈਂ ਲਗਾਈ ਰਖਤੇ ਹੈਂ॥

ਕਹਤੁ ਕਬੀਰੁ ਸੁਨਹੁ ਰੇ ਸੰਤਹੁ ਧਰਮੁ ਦਇਆ ਕਰਿ ਬਾੜੀ ॥੩॥੭॥

ਕਬੀਰ ਜੀ ਕਹਿਤੇ ਹੈਂ ਹੇ ਸੰਤਜਨੋਂ ਸੁਨੋਂ ਧਰਮ ਔ ਦਇਆ ਕੀ (ਬਾੜੀ) ਬਗੀਚੀ ਕਰੋ॥੩॥੭॥ ਸਨਮੁਖ ਬੇਨਤੀ ਕਰਤੇ ਹੈਂ॥

ਕਵਨ ਕਾਜ ਸਿਰਜੇ ਜਗ ਭੀਤਰਿ ਜਨਮਿ ਕਵਨ ਫਲੁ ਪਾਇਆ ॥

ਕਿਸ ਕਾਮ ਕੋ ਹਮ ਬਨਾਏ ਥੇ ਜਗ ਕੇ ਬੀਚ ਔ ਜਨਮ ਕਾ ਹਮਨੇ ਕੌਨ ਸਾ ਫਲ ਪਾਇਆ ਹੈ ਭਾਵ ਜਨਮ ਕਾ ਕੁਛ ਫਲ ਨਾ ਪਾਇਆ॥

ਭਵ ਨਿਧਿ ਤਰਨ ਤਾਰਨ ਚਿੰਤਾਮਨਿ ਇਕ ਨਿਮਖ ਨ ਇਹੁ ਮਨੁ ਲਾਇਆ ॥੧॥

ਸੰਸਾਰ ਸਮੁੰਦਰ ਤੇ ਤਾਰਨੇ ਕਉ ਜੋ (ਤਰਨ) ਜਹਾਜ ਰੂਪ (ਚਿੰਤਾਮਨਿ) ਪਰਮੇਸਰ ਤੂੰ ਹੈਂ ਤੇਰੇ ਮੈਂ ਇਕ ਨਿਮਖ ਮਾਤ੍ਰ ਭੀ ਇਹੁ ਮਨ ਮੈਨੇ ਨਾ ਲਾਇਆ॥੧॥

ਪੰਨਾ ੯੭੧

ਗੋਬਿੰਦ ਹਮ ਐਸੇ ਅਪਰਾਧੀ ॥

ਜਿਨਿ ਪ੍ਰਭਿ ਜੀਉ ਪਿੰਡੁ ਥਾ ਦੀਆ ਤਿਸ ਕੀ ਭਾਉ ਭਗਤਿ ਨਹੀ ਸਾਧੀ ॥੧॥ ਰਹਾਉ ॥

ਹੇ ਗੋਬਿੰਦ ਹਮ ਐਸੇ ਅਪਰਾਧੀ ਹੈਂ ਜਿਸ ਤੈਨੇ ਸਰੀਰ ਮੈਂ ਜੀਉ ਦੀਆ ਹੈ (ਤਿਸ) ਤੇਰੀ ਪ੍ਰੇਮਾਭਗਤੀ ਨਹੀਂ ਕਰੀ ਹੈ॥

ਪਰ ਧਨ ਪਰ ਤਨ ਪਰ ਤੀ ਨਿੰਦਾ ਪਰ ਅਪਬਾਦੁ ਨ ਛੂਟੈ ॥

ਆਵਾ ਗਵਨੁ ਹੋਤੁ ਹੈ ਫੁਨਿ ਫੁਨਿ ਇਹੁ ਪਰਸੰਗੁ ਨ ਤੂਟੈ ॥੨॥

ਪਰਾਏ ਧਨ ਮੈਂ ਔ (ਪਰ ਤਨ) ਪਰਾਏ ਪੁਤ੍ਰ ਮੈਂ ਜੋ ਪ੍ਰੀਤੀ ਪੁਨਾ ਪਰਾਈ ਇਸਤ੍ਰੀ ਔ ਪਰਾਇਆ ਅਪਵਾਦ ਖੋਟਾ ਝਗੜਾ ਔਰ ਨਿੰਦਾ ਭੀ ਹਮਾਰੇ ਸੇ ਨਹੀਂ ਛੂਟੇ ਹੈਂ ਇਸੀ ਤੇ ਬਾਰੰਬਾਰ ਆਵਨਾ ਜਾਵਨਾ ਹੋਤਾ ਹੈ ਇਹੁ ਪੂਰਬੋਕਤ ਪਾਪ ਕਾ ਪਰਸੰਗ ਨਹੀਂ ਨਿਵਿਰਤ ਹੋਤਾ॥੨॥

ਜਿਹ ਘਰਿ ਕਥਾ ਹੋਤ ਹਰਿ ਸੰਤਨ ਇਕ ਨਿਮਖ ਨ ਕੀਨੑੋ ਮੈ ਫੇਰਾ ॥

ਲੰਪਟ ਚੋਰ ਦੂਤ ਮਤਵਾਰੇ ਤਿਨ ਸੰਗਿ ਸਦਾ ਬਸੇਰਾ ॥੩॥

ਜਹਾਂ ਸੰਤੋਂ ਕੇ ਘਰ ਮੈਂ ਹੇ ਹਰੀ ਆਪ ਕੀ ਕਥਾ ਹੋਤੀ ਹੈ ਤਿਸ ਘਰ ਮੈਂ ਇਕ ਨਿਮਖ ਮਾਤ੍ਰ ਭੀ ਮੈਨੇ ਫੇਰਾ ਨਹੀਂ ਕੀਤਾ ਭਾਵ ਕਬੀ ਸਾਧ ਸੰਗਤ ਮੈਂ ਭੀ ਨਹੀਂ ਗਿਆ ਇਸਤ੍ਰੀ ਲੰਪਟ ਤਥਾ ਚੋਰ ਔ ਜੁਏਬਾਜ ਇਸਤ੍ਰੀਓਂ ਪੁਰਖ ਬਿਭਚਾਰੀਓਂ ਕੇ ਵਿਚੋਲੇ ਦੂਤ ਹੈਂ ਮਦਰਾ ਕਰਕੇ ਜੋ ਮਸਤੇ ਹੈਂ ਤਿਨੋਂ ਕੇ ਸਾਥ ਹੀ ਸਦਾ ਹਮਾਰਾ ਬਸਣਾ ਹੈ ਭਾਵ ਤਿਨਕੀ ਸੰਗਤ ਹਮ ਕੋ ਵਿਸੇਸ ਕਰਕੇ ਹੈ॥੩॥

ਕਾਮ ਕ੍ਰੋਧ ਮਾਇਆ ਮਦ ਮਤਸਰ ਏ ਸੰਪੈ ਮੋ ਮਾਹੀ ॥

ਦਇਆ ਧਰਮੁ ਅਰੁ ਗੁਰ ਕੀ ਸੇਵਾ ਏ ਸੁਪਨੰਤਰਿ ਨਾਹੀ ॥੪॥

ਕਾਮ ਕ੍ਰੋਧ ਔ ਛਲ ਹੰਕਾਰ ਤਥਾ ਬਖੀਲੀ ਏਹੁ ਆਸੁਰੀ ਸੰਪਤੀ ਮੇਰੇ ਮੈਂ ਹੈਂ ਦਇਆ ਕਰਨੀ ਔ ਧਰਮ ਮੈਂ ਰਹਿਣਾ ਔ ਗੁਰੋਂ ਕੀ ਜੋ ਸੇਵਾ ਹੈ ਏਹੁ ਮੇਰੇ ਮੈਂ ਸੁਪਨੇ ਕੇ ਅੰਤਰ ਕੀ ਨਹੀਂ ਹੈ ਭਾਵ ਕਦਾਚਿਤ ਨਹੀਂ ਹੈ॥੪॥

ਦੀਨ ਦਇਆਲ ਕ੍ਰਿਪਾਲ ਦਮੋਦਰ ਭਗਤਿ ਬਛਲ ਭੈ ਹਾਰੀ ॥

ਹੇ ਦੀਨ ਦਿਆਲ ਹੇ ਕ੍ਰਿਪਾ ਕੇ ਘਰ ਹੇ ਦਾਮੋਦਰ ਹੇ ਭਗਤੋਂ ਕੇ ਪਿਆਰੇ ਪੁਨਾ ਭੈ ਕੇ ਹਰਨੇ ਹਾਰੇ॥

ਕਹਤ ਕਬੀਰ ਭੀਰ ਜਨ ਰਾਖਹੁ ਹਰਿ ਸੇਵਾ ਕਰਉ ਤੁਮ੍ਾਰੀ ॥੫॥੮॥

ਕਬੀਰ ਜੀ ਕਹਤੇ ਹੈਂ ਮੈਂ ਕਾਇਰ ਜਨ ਕੋ ਰਖ ਲੇਵੋ ਵਾ (ਜਨ) ਸੰਤੋਂ ਕੀ ਭੀੜ ਭਾਵ ਸਮਾਜ ਮੈਂ ਰਖੋ ਹੇ ਹਰੀ ਇਹੁ ਕ੍ਰਿਪਾ ਕਰ ਜਿਸ ਤੇਰੀ ਕ੍ਰਿਪਾ ਤੇ ਸਭ ਨਿਰਾਰਥਕ ਬਾਤੋਂ ਕੋ ਛੋਡ ਕਰ ਮੈਂ ਤੁਮਾਰੀ ਸੇਵਾ ਹੀ ਕਰੂੰ॥੫॥੮॥

ਜਿਹ ਸਿਮਰਨਿ ਹੋਇ ਮੁਕਤਿ ਦੁਆਰੁ ॥
ਜਾਹਿ ਬੈਕੁੰਠਿ ਨਹੀ ਸੰਸਾਰਿ ॥

ਕਿਸੇ ਪਖੰਡੀ ਪ੍ਰਤੀ ਉਪਦੇਸ ਕਰਤੇ ਹੈਂ॥ ਹੇ ਭਾਈ ਜਿਸਕੇ ਸਿਮਰਨ ਕਰਕੇ ਮੁਕਤ ਦੁਆਰ ਭਾਵ ਗਯਾਨ ਕੋ ਪ੍ਰਾਪਤਿ ਹੋ ਜਾਵੈ ਪੁਨਾ ਬੈਕੁੰਠ ਲੋਕ ਵਾ ਅਬਿਨਾਸੀ ਬ੍ਰਹਮ ਕੋ ਪ੍ਰਾਪਤ ਹੋਵੈ ਫੇਰ ਸੰਸਾਰ ਨਹੀਂ ਹੋਵੈ ਹੈ॥

ਨਿਰਭਉ ਕੈ ਘਰਿ ਬਜਾਵਹਿ ਤੂਰ ॥
ਅਨਹਦ ਬਜਹਿ ਸਦਾ ਭਰਪੂਰ ॥੧॥

ਨਿਰਭਉ ਕੇ ਘਰ ਮੈਂ ਹੋਇਕੈ ਪਰਮੇਸਰ ਸਬੰਧੀ ਬਾਜੇ ਬਜਾਵੇਗਾ ਇਕ ਰਸ ਬਾਜੇ ਬਜੇਂਗੇ ਲਬਾਲਬ ਹੋਕੇ ਸਦਾ ਹੀ ਭਾਵ ਸਤਸੰਗ ਮੈਂ ਨਾਮ ਉਚਾਰਗੇ ਵਾ ਅਹੰ ਬ੍ਰਹਮਾਸਮੀ ਚਿੰਤਨ ਕਰੇਗਾ॥੧॥

ਐਸਾ ਸਿਮਰਨੁ ਕਰਿ ਮਨ ਮਾਹਿ ॥
ਬਿਨੁ ਸਿਮਰਨ ਮੁਕਤਿ ਕਤ ਨਾਹਿ ॥੧॥ ਰਹਾਉ ॥

ਮਨ ਕੇ ਬੀਚ ਐਸਾ ਸਿਮਰਨ ਕਰ ਬਿਨਾ ਸਿਮਰਨ ਸੇ ਮੁਕਤ ਹੋਰ (ਕਤ) ਕਿਸੀ ਸਾਧਨ ਕਰਕੇ ਨਹੀਂ ਹੈ॥

ਜਿਹ ਸਿਮਰਨਿ ਨਾਹੀ ਨਨਕਾਰੁ ॥
ਮੁਕਤਿ ਕਰੈ ਉਤਰੈ ਬਹੁ ਭਾਰੁ ॥

ਜਿਸ ਸਿਮਰਨ ਕਰਕੇ ਤੇਰਾ ਨਿਰਾਦਰ ਨਹੀਂ ਹੋਵੇਗਾ ਵਹੁ ਸਿਮਰਨ ਤੇਰੇ ਕੌ ਮੁਕਤਿ ਕਰੇਗਾ ਔ ਪਾਪਾਂ ਕਾ ਬਹੁਤ ਵਾ ਚੌਰਾਸੀ ਕਾ ਭਾਰੁ ਉਤਰ ਜਾਇਗਾ॥

ਨਮਸਕਾਰੁ ਕਰਿ ਹਿਰਦੈ ਮਾਹਿ ॥
ਫਿਰਿ ਫਿਰਿ ਤੇਰਾ ਆਵਨੁ ਨਾਹਿ ॥੨॥

ਹੇ ਭਾਈ ਤੂੰ ਹਿਰਦੇ ਮਾਹਿ ਨਮਸਕਾਰ ਕਰ ਤੇਰਾ ਸੰਸਾਰ ਮੈਂ ਫੇਰ ਫੇਰ ਆਵਨਾ ਨਾ ਹੋਵੈਗਾ॥੨॥

ਜਿਹ ਸਿਮਰਨਿ ਕਰਹਿ ਤੂ ਕੇਲ ॥
ਦੀਪਕੁ ਬਾਂਧਿ ਧਰਿਓ ਬਿਨੁ ਤੇਲ ॥

ਜਿਸ ਸਿਮਰਨ ਕਰਕੇ ਤੂੰ (ਕੇਲ) ਆਨੰਦ ਕਰੇਂਗਾ ਗਯਾਨ ਦੀਪਕ (ਬਾਂਧਿ) ਇਸਥਤ ਕਰਕੇ ਧਰਿਆ ਹੈ ਸਿਮਰਨਿ ਵਾਲਿਓਂ ਕੇ ਅੰਤਸਕਰਨ ਮੈਂ ਬਿਨਾ ਪ੍ਰਤਖ ਤੇਲ ਥੀਂ ਵਾ ਔਰ ਸਾਧਨੋਂ ਰੂਪ ਤੇਲ ਤੇ ਬਿਨਾਂ ਇਕ ਸਿਮਰਨ ਨੇ ਹੀ ਗਯਾਨ ਕਰ ਦੀਆ ਹੈ॥

ਸੋ ਦੀਪਕੁ ਅਮਰਕੁ ਸੰਸਾਰਿ ॥
ਕਾਮ ਕ੍ਰੋਧ ਬਿਖੁ ਕਾਢੀਲੇ ਮਾਰਿ ॥੩॥

ਸੋ ਦੀਵਾ ਸੰਸਾਰ ਮੈਂ ਅਮਰ ਕਰਨੇ ਵਾਲਾ ਹੈ ਕਾਮ ਕ੍ਰੋਧ ਬਿਸੇ ਲੈ ਕਰ ਮਾਰ ਕਢਤਾ ਹੈ॥

ਜਿਹ ਸਿਮਰਨਿ ਤੇਰੀ ਗਤਿ ਹੋਇ ॥
ਸੋ ਸਿਮਰਨੁ ਰਖੁ ਕੰਠਿ ਪਰੋਇ ॥

ਜਿਸ ਸਿਮਰਨ ਤੇ ਤੇਰੀ ਗਤੀ ਹੋਵੈ ਸੋ ਐਸਾ ਸਿਮਰਨ ਕੰਠ ਮੈਂ ਪਰੋਇ ਰਾਖ॥

ਸੋ ਸਿਮਰਨੁ ਕਰਿ ਨਹੀ ਰਾਖੁ ਉਤਾਰਿ ॥
ਗੁਰ ਪਰਸਾਦੀ ਉਤਰਹਿ ਪਾਰਿ ॥੪॥

ਸੋ ਐਸਾ ਸਿਮਰਨ ਕਰ ਨਹੀਂ ਤਾਂ (ਰਾਖੁ) ਭਸਮ ਉਤਾਰ ਦੇਹੁ ਜੇ ਸਿਮਰਨ ਨਹੀਂ ਕਰਨਾ ਤੌ ਭੇਖ ਕਿਉਂ ਧਾਰਿਆ ਹੈ ਵਾ ਉਤਾਰ ਨਹੀਂ ਦਿਲ ਮੈਂ ਰਖ ਭਾਵ ਵਿਸਾਰ ਨਹੀਂ ਭਜਨ ਕਰਨ ਤੇ ਤੁਮਾਰੇ ਪਰ ਗੁਰੋਂ ਕੀ ਕ੍ਰਿਪਾ ਹੋਵੈਗੀ ਇਸੀ ਤੇ ਤੂੰ ਪਾਰ ਉਤਰ ਜਾਇਗਾ॥੪॥

ਜਿਹ ਸਿਮਰਨਿ ਨਾਹੀ ਤੁਹਿ ਕਾਨਿ ॥
ਮੰਦਰਿ ਸੋਵਹਿ ਪਟੰਬਰ ਤਾਨਿ ॥

ਜਿਸ ਸਿਮਰਨ ਕਰਨੇ ਤੇ ਕਿਸੀ ਕੀ ਤੇਰੇ ਕੋ ਕਨੌਡ ਨਹੀਂ ਹੋਵੈਗੀ ਸਰੂਪ ਮੈਂ (ਸੋਵਹਿ) ਇਸਥਤ ਹੋਵੈਗਾ॥ (ਪਟੰਬਰ ਤਾਨਿ) ਗਜਾਨ ਬਸਤਰ ਤਾਨ ਕੇ ਭਾਵ ਨਿਰਭੈਤਾ ਕੇ ਸਹਤ ਹੋਵੈਗਾ॥

ਸੇਜ ਸੁਖਾਲੀ ਬਿਗਸੈ ਜੀਉ ॥
ਸੋ ਸਿਮਰਨੁ ਤੂ ਅਨਦਿਨੁ ਪੀਉ ॥੫॥

ਅੰਤਸਕਰਨ ਮੈਂ ਸੁਖੀ ਹੋਵੇਗਾ ਅਰੁ (ਜੀਉ) ਪ੍ਰਸੰਨ ਹੋਵੈਗਾ ਸੋ ਸਿਮਰਨ ਰੂਪ ਅੰਮ੍ਰਿਤ ਤੂੰ ਦਿਨ ਰਾਤ ਪੀਉ ਵਾ ਸ੍ਵਾਮੀ ਕਾ ਸਿਮਰਨ ਤੂੰ ਦਿਨ ਰਾਤ ਕਰਿ॥੫॥

ਜਿਹ ਸਿਮਰਨਿ ਤੇਰੀ ਜਾਇ ਬਲਾਇ ॥
ਜਿਹ ਸਿਮਰਨਿ ਤੁਝੁ ਪੋਹੈ ਨ ਮਾਇ ॥

ਜਿਸ ਸਿਮਰਨ ਕਰ ਤੇਰੀ ਅਵਿਦਜਾ ਜਾਏ ਜਿਸ ਸਿਮਰਨੇ ਕਰ ਤੇਰੇ ਕੌ ਮਾਇਆ ਨਹੀਂ ਬਿਆਪੇਗੀ॥

ਸਿਮਰਿ ਸਿਮਰਿ ਹਰਿ ਹਰਿ ਮਨਿ ਗਾਈਐ ॥
ਇਹੁ ਸਿਮਰਨੁ ਸਤਿਗੁਰ ਤੇ ਪਾਈਐ ॥੬॥

ਹਰੀ ਕਾ ਮਨ ਤਨ ਕਰਕੇ ਸਿਮਰਨ ਕਰੀਏ ਔ ਮੁਖ ਕਰਕੇ ਗਾਇਨ ਕਰੀਏ ਇਹੁ ਸਿਮਰਨ ਸਤਿਗੁਰੋਂ ਸੇ ਪਾਈਤਾ ਹੈ॥੬॥

ਸਦਾ ਸਦਾ ਸਿਮਰਿ ਦਿਨੁ ਰਾਤਿ ॥
ਊਠਤ ਬੈਠਤ ਸਾਸਿ ਗਿਰਾਸਿ ॥

ਉਠਤਿਆਂ ਬੈਠਤਿਆਂ ਸ੍ਵਾਸ-ਸ੍ਵਾਸ ਭੋਜਨੁ ਖਾਤਿਆਂ ਸਦਾ ਸਦਾ ਰਾਤ ਦਿਨ ਸਿਮਰਨੁ ਕਰੁ॥

ਜਾਗੁ ਸੋਇ ਸਿਮਰਨ ਰਸ ਭੋਗ ॥
ਹਰਿ ਸਿਮਰਨੁ ਪਾਈਐ ਸੰਜੋਗ ॥੭॥

ਜਾਗਤਿਆਂ ਸੁਤਿਆਂ ਸੁਪਨਆਦ ਮੈਂ ਸਿਮਰਨ ਕੇ ਰਸ ਕੋ ਭੋਗਾ ਸਿਮਰਨੇ ਕਰਕੇ ਹਰੀ ਕਾ ਸੰਜੋਗੁ ਮਿਲਾਪ ਪਾਈਤਾ ਹੈ। ਵਾ ਹਰੀ ਸਿਮਰਨ ਗੁਰੋਂ ਕੇ ਸੰਜੋਗ ਕਰ ਪਾਈਤਾ ਹੈ॥੭॥

ਜਿਹ ਸਿਮਰਨਿ ਨਾਹੀ ਤੁਝੁ ਭਾਰ ॥
ਸੋ ਸਿਮਰਨੁ ਰਾਮ ਨਾਮ ਅਧਾਰੁ ॥

ਜਿਸ ਸਿਮਰਨ ਕਰਕੇ ਤੁਝਕੋ ਭਾਰ ਨਹੀਂ ਰਹੇਗਾ ਭਾਵ ਜਨਮੋਂ ਤੇ ਰਹਤ ਹੋਵੇਗਾ ਸੋ ਰਾਮ ਨਾਮ ਰੂਪ ਸਿਮਰਨ ਕਾ ਹੀ ਆਸਰਾ ਕਰੁ॥

ਕਹਿ ਕਬੀਰ ਜਾ ਕਾ ਨਹੀ ਅੰਤੁ ॥
ਤਿਸ ਕੇ ਆਗੇ ਤੰਤੁ ਨ ਮੰਤੁ ॥੮॥੯॥

ਕਬੀਰ ਜੀ ਕਹਤੇ ਹੈਂ ਜਿਸਕੇ ਪ੍ਰਤਾਪ ਕਾ ਅੰਤ ਨਹੀਂ ਹੈ ਤਿਸ ਸਿਮਰਨ ਕੇ ਆਗੇ ਨ ਤੰਤ੍ਰ ਔ ਨ ਮੰਤ੍ਰ ਹੈ ਭਾਵ ਸਭ ਤੁਛ ਹੈ ਨਾਮ ਸਭ ਸੇ ਅਧਕ ਹੈ॥੮॥੯॥

## ਰਾਮਕਲੀ ਘਰੁ ੨ ਬਾਣੀ ਕਬੀਰ ਜੀ ਕੀ

ੴ ਸਤਿਗੁਰ ਪ੍ਰਸਾਦਿ ॥

ਬੰਧਚਿ ਬੰਧਨੁ ਪਾਇਆ ॥
ਮੁਕਤੈ ਗੁਰਿ ਅਨਲੁ ਬੁਝਾਇਆ ॥

ਬੰਧਨੋਂ ਕੇ ਜੋਗ ਜੋ ਪ੍ਰਾਣ ਪਵਣ ਹੈ (ਚਿ) ਪੁਨਾ ਤਿਸ ਕੋ ਯਤਨ ਕਰਕੇ ਰੋਕਿਆ ਹੈ ਜਬ ਗਰੋਂ ਨੇ ਪਉਨ ਕਾ ਉਤਾਰਨਾ ਚੜਾਉਣਾ ਸਮਝਾਇਆ ਤਬ ਖਟ ਚਕ੍ਰ ਖੁਲ ਗਏ॥

ਪੰਨਾ ੯੭੨

ਜਬ ਨਖ ਸਿਖ ਇਹੁ ਮਨੁ ਚੀਨ੍ਾ ॥
ਤਬ ਅੰਤਰਿ ਮਜਨੁ ਕੀਨ੍ਾ ॥੧॥

ਬਖ ਨਖ ਸਿਖ ਪ੍ਰਯੰਤ ਜੋਗ ਮਾਰਗ ਕਰਿ ਇਹੁ (ਮਨੁ) ਸੁਖਮਨਾ ਆਦੀ ਨਾੜੀਆਂ ਕੋ ਦੇਖਿਆ ਤਬ ਦਸਵੇਂ ਦੁਆਰ ਕੇ ਅੰਤਰ ਇਸਨਾਨ ਕੀਆ ਭਾਵ ਪ੍ਰਾਪਤ ਹੂਆ॥੧॥

ਪਵਨਪਤਿ ਉਨਮਨਿ ਰਹਨੁ ਖਰਾ ॥
ਨਹੀ ਮਿਰਤੁ ਨ ਜਨਮੁ ਜਰਾ ॥੧॥ ਰਹਾਉ ॥

ਪਤੀ ਜੋ ਤੁਰੀਆ ਹੈ ਤਿਸ ਕਾ ਅਸਥਾਨ ਜੋ ਪੂਰਾ ਹੈ ਦਸਮ ਦੁਆਰ ਤਿਸ ਮੈਂ ਤਿਸ ਜੋਗੀ ਕਾ ਪਾਣ ਪਵਣ ਕਾ ਰਹਿਣਾ ਹੂਆ ਤਿਸ ਅਸਥਾਨ ਮੈਂ ਜਨਮ ਔ ਬੁਢੇਪਾ ਪੁਨਾ ਮ੍ਰਿਤ ਨਹੀਂ ਹੈ॥

ਉਲਟੀ ਲੇ ਸਕਤਿ ਸਹਾਰੰ ॥
ਪੈਸੀਲੇ ਗਗਨ ਮਝਾਰੰ ॥
ਬੇਧੀਅਲੇ ਚਕ੍ਰ ਭੁਅੰਗਾ ॥
ਭੇਟੀਅਲੇ ਰਾਇ ਨਿਸੰਗਾ ॥੨॥

ਜੋ ਪਵਨ ਨੀਚੇ ਕੋ ਜਾਤੀ ਥੀ ਸੋ ਜਬ ਸਹਾਰ ਲਈ ਭਾਵ ਪ੍ਰਾਣਾਯਾਮ ਕੀ ਸ਼ਕਤੀ ਕਰ ਜਬ ਰੋਕ ਲਈ ਤਬ ਦਸਮੇਂ ਦੁਆਰ ਮੈਂ ਪ੍ਰਵੇਸ ਕਰ ਗਈ ਜੇ ਕਹੇ ਕੈਸੇ ਔ ਕਿਸ ਰਸਤੇ ਪ੍ਰਵੇਸ ਕਰ ਗਈ ਹੈ ਤਹਾਂ ਕਹਤੇ ਹੈਂ ਖਟ ਚਕ੍ਰ[1] ਔ ਭੁਅੰਗ ਨਾੜੀ ਜੋ ਨਾਭੀ ਤੇ ਲੈਕੇ ਸੀਸ ਪ੍ਰਯੰਤ ਪਿਠ ਕੀ ਕਮਰੌੜ ਕੇ ਅੰਤ ਲਾਗੀ ਹੋਈ ਹੈ ਤਿਨ ਕੋ ਬੇਧਕੇ ਲੰਘ ਗਈ ਹੈ ਤੌ ਪ੍ਰਮੇਸਰ ਰਾਜਾ ਨਿਸੰਗ ਹੀ ਮਿਲ ਗਿਆ ਹੈ॥੨॥

ਚੁਕੀਅਲੇ ਮੋਹ ਮਇਆਸਾ ॥
ਸਸਿ ਕੀਨੋ ਸੂਰ ਗਿਰਾਸਾ ॥

ਤਿਸ ਜੋਗੀ ਕੀ ਮੋਹ ਰੂਖ ਆਸਾ ਚੁਕ ਗਈ ਹੈ ਸਸੀ ਕੀ ਸੁਰ ਕੋ ਸੂਰਜ ਕੀ ਸੁਰ ਨੇ ਗਿਰਾਸ ਕਰ ਲੀਆ ਅਰਥਾਤ ਅਪਾਨੁ ਪੌਣ ਨੂੰ ਪਰਾਣ ਪੌਣ ਨੇ ਊਪਰ ਕੋ ਖੈਂਚ ਲੀਆ॥

[1] ਵਾ ਚਕਰ ਜੋ (ਭਅੰਗਾ) ਕੰਡਲਾਕਾਰ ਹੈ॥

ਜਬ ਕੁੰਭਕੁ ਭਰਿਪੁਰਿ ਲੀਣਾ ॥

ਤਹ ਬਾਜੇ ਅਨਹਦ ਬੀਣਾ ॥੩॥

ਜਬ ਸੁਖਮਨਾ ਮੈਂ ਭਰਪੂਰ ਹੋਕੇ ਪ੍ਰਾਣ ਪੌਣ ਲੀਣ ਹੂਆ ਤਬ ਤਹਾਂ ਤਤ ਤੰਤੀ ਆਦਿਕ ਅਨਹਤ ਬਾਜੇ ਬਜਤੇ ਭਏ ਭਾਵ ਜੋਗੀ ਤਿਨ ਕਉ ਸੁਨਤਾ ਭਯਾ॥੩॥

ਬਕਤੈ ਬਕਿ ਸਬਦੁ ਸੁਨਾਇਆ ॥

ਸੁਨਤੈ ਸੁਨਿ ਮੰਨਿ ਬਸਾਇਆ ॥

ਜੋਗੀ ਗੁਰੂ ਨੇ ਜਬ ਕਹ ਕਰ ਉਪਦੇਸ ਸੁਨਾਇਆ ਜਗਜਾਸੂ ਨੇ ਸੁਨ ਕੇ ਤਬ ਮਨ ਮੈਂ ਵਸਾਇਆ॥

ਕਰਿ ਕਰਤਾ ਉਤਰਸਿ ਪਾਰੰ ॥

ਕਹੈ ਕਬੀਰਾ ਸਾਰੰ ॥੪॥੧॥੧੦॥

ਕਰਤਾ ਹੋ ਕਰ ਜੋਗੁ ਕਿਰਿਆ ਕਾ ਪਾਰ ਉਤਰਿਆ ਸ੍ਰੀ ਕਬੀਰ ਜੀ ਕਹਤੇ ਹੈਂ ਜੋਗ ਸ੍ਰੇਸਟ ਹੈ॥੪॥੧॥੧੦॥ ਵਾ ਵੇਦਾਂਤ ਮਤ ਮੈਂ ਅਰਥ ਐਸੇ ਸਮਝਣਾ॥ ਬੰਧਨੇ ਵਾਲੇ ਜੋ ਕਾਮ ਆਦਿ ਵਿਕਾਰ ਹੈਂ ਤਿਨਾਂ ਕੋ ਬੰਧਨ ਪਾਇਆ ਵਸ ਕੀਆ ਹੈ ਗੁਰੂ ਜੋ ਮੁਕਤ ਸਰੂਪ ਹੈਂ ਤਿਨੋਂ ਨੇ ਤ੍ਰਿਸਨਾ ਅਗਨੀ ਕੋ ਬੁਝਾਇਆ ਹੈ ਵਾ ਜਬ ਗੁਰੋਂ ਨੇ ਤ੍ਰਿਸਨਾ ਅਗਨੀ ਕੋਂ ਬੁਝਾਇਆ ਤਬ ਮੁਕਤ ਹੁਏ ਜਬ ਨਖ ਸਿਖ ਪਰਯੰਤ ਸਰੀਰ ਮੈਂ ਪੂਰਨ ਇਹੁ ਮਨ ਸੁਧ ਆਤਮਾ ਕੋ ਜਾਣਿਆ ਤਬ ਅੰਤਰ ਹੀ ਆਤਮਾ ਮੈਂ ਇਸਨਾਨ ਕੀਨਾ ਹੈ ਪਵਨ ਪਤੀ ਜੋ (ਉਨਮਨਿ) ਸਾਖੀ ਚੇਤਨ ਹੈ (ਖਰਾ) ਸੁਧ ਤਿਸ ਮੈਂ ਰਹਿਨਾ ਹੂਆ ਹੈ ਜਿਸ ਮੈਂ ਜਨਮ ਜਰਾਦੀ ਖਟ ਵਿਕਾਰ ਨਹੀਂ ਹੈ (ਸਕਤ) ਮਾਇਆ ਤਰਫ ਜੋ ਬ੍ਰਿਤੀ ਥੀ ਸੋ (ਸਾਰੰ) ਰੋਕੀ ਵਾ ਖੈਂਚੀ ਹੂਈ ਉਲਟੀ ਹੈ ਚੇਤਨ ਅਕਾਸ ਮੈਂ ਜਾਇ ਪਰਵੇਸ ਹੂਈ ਹੈ ਚਕ੍ਰ ਸਮ ਭ੍ਰਮਣੇ ਵਾਲਾ ਜੋ ਕਾਲ ਰੂਪ ਸਰਪ ਥਾ ਸੋ (ਬੇਧੀਅਲੇ) ਨਾਸ ਕੀਆ ਹੈ ਭਾਵ ਤਿਸਤੇ ਰਹਿਤ ਹੁਏ ਹੈਂ ਪਰਮੇਸਰ ਰਾਜਾ ਕੋ ਨਿਸੰਗ ਹੋਇਕੇ ਮਿਲੇ ਹੈਂ॥੨॥ ਮੋਹ ਮਈ ਆਸਾ ਚੂਕ ਗਈ ਹੈ ਸਸਿ ਸਤਿਗੁਣ ਨੇ ਤਮੋਂ ਗੁਣ ਸੂਰਜ ਕੋ ਗਰਾਸ ਲੀਆ ਹੈ ਵਾ ਗਯਾਨ ਸੂਰਜ ਨੇ ਅਗਯਾਨ ਸਸੀ ਕੋ ਗਰਸ ਲੀਆ ਹੈ ਜਬ ਸਰਬ (ਕੰਭਕੁ) ਸਰੀਰੋਂ ਮੈਂ ਭਰਪੂਰ ਹੂਆ ਜਾਨਿਆ ਤਬ ਏਕ ਰਸ ਬਾਜੇ ਬਾਜਣੇ ਲਗੇ ਭਾਵ ਤੇਲ ਧਾਰਾ ਵਤ ਇਕ ਰਸ ਹੰਬ੍ਰਹਮ ਬਿਰਤੀ ਪ੍ਰਗਟੀ॥੩॥ (ਬਕਤੈ) ਬ੍ਰਹਮ ਨੇਸਟੀ ਬ੍ਰਹਮ ਸਰੋਤ੍ਰੀ ਗੁਰੂ ਨੇ ਜਬ ਸਬਦ ਕਹਿਕੇ ਸੁਨਾਇਆ ਜਗਜਾਸੂ ਅਧਿਕਾਰੀ ਨੇ ਸੁਨ ਕੇ ਮਨ ਮੈਂ ਬਸਾਇਆ ਪੁਨਾ ਕਰਤਾ ਕਰਤਾ ਕਰਕੇ ਪਾਰ ਉਤਰਿਆ ਕਬੀਰ ਜੀ ਕਹਤੇ ਹੈਂ ਇਹੁ ਬੇਦਾਂਤ ਮਤਸਾਰ ਹੈ॥੪॥੧॥੧੦॥

ਚੰਦੁ ਸੂਰਜੁ ਦੁਇ ਜੋਤਿ ਸਰੂਪੁ ॥

ਜੋਤੀ ਅੰਤਰਿ ਬ੍ਰਹਮੁ ਅਨੂਪੁ ॥੧॥

ਚੰਦ ਔ ਸੂਰਜ ਦੋਵੇਂ ਪਰਕਾਸ ਸਰੂਪ ਹੈਂ ਇਨ ਕੇ ਅੰਤਰ ਬ੍ਰਹਮ ਜੋਤੀ ਅਨੂਪ ਹੈ॥੧॥

ਕਰੁ ਰੇ ਗਿਆਨੀ ਬ੍ਰਹਮ ਬੀਚਾਰੁ ॥

ਜੋਤੀ ਅੰਤਰਿ ਧਰਿਆ ਪਸਾਰੁ ॥੧॥ ਰਹਾਉ ॥

ਤਾਂਤੇ ਹੇ ਗਯਾਨੀ ਤੂੰ ਤਿਸ ਬ੍ਰਹਮ ਕਾ ਬੀਚਾਰ ਕਰ ਜਿਸ ਜੋਤੀ ਨੇ ਸਭ ਪਸਾਰੇ ਕੇ ਅੰਤਰ ਅਪਨੀ ਚੇਤਨਸਤਾ ਕੋ ਧਰਿਆ ਹੂਆ ਹੈ ਵਾ ਜੋਤੀ ਨੇ ਅਪਨੇ ਅੰਤਰ ਪਸਾਰੇ ਕੋ ਧਾਰਿਆ ਹੂਆ ਹੈ॥

ਹੀਰਾ ਦੇਖਿ ਹੀਰੇ ਕਰਉ ਆਦੇਸੁ ॥

ਕਹੈ ਕਬੀਰੁ ਨਿਰੰਜਨ ਅਲੇਖੁ ॥੨॥੨॥੧੧॥

ਹਿਰਦੇ ਮੈਂ ਬ੍ਰਹਮ ਹੀਰੇ ਕੋ ਦੇਖ ਕੈ ਤਿਸ (ਹੀਰੇ) ਬ੍ਰਹਮ ਕੋ ਨਮਸਕਾਰ ਕਰੋ ਕਬੀਰ ਜੀ ਕਹਿਤੇ ਹੈਂ ਵਹੁ ਨਿਰੰਜਨ ਔ ਅਲੇਖ ਹੈ॥੨॥੨॥੧੧॥

ਦੁਨੀਆ ਹੁਸੀਆਰ ਬੇਦਾਰ ਜਾਗਤ ਮੁਸੀਅਤ ਹਉ ਰੇ ਭਾਈ ॥

ਹੇ ਦੁਨੀਆਂ ਕੇ ਲੋਕੋ ਹੁਸਿਆਰ ਰਹੋ ਸੋ ਲੋਕ ਆਗੇ ਤੇ ਕਹਤੇ ਹੈਂ ਹਮ (ਬੇਦਾਰ) ਖਬਰਦਾਰ ਜਾਗਤੇ ਹੈਂ ਪੁਨਾ ਕਹਤੇ ਹੈਂ ਹੇ ਭਾਈ ਤੁਸੀ ਤੋ ਜਾਗਤੇ ਹੀ ਲੁਟੀਤੇ ਹੋ॥ ਲੋਕ ਕਹਤੇ ਹੈਂ ਹਮਾਰਾ ਬੇਦ ਰਾਖਾ ਹੈ ਤਿਸ ਪਰ ਕਹਤੇ ਹੈਂ॥

ਨਿਗਮ ਹੁਸੀਆਰ ਪਹਰੂਆ ਦੇਖਤ ਜਮੁ ਲੇ ਜਾਈ ॥੧॥ ਰਹਾਉ ॥

ਬੇਦ ਜੋ ਹੁਸੀਆਰ ਪਹਿਰੇ ਵਾਲਾ ਹੈ ਸੰਤ ਕਹਿਤੇ ਹੈਂ ਤਿਸ ਕੇ ਦੇਖਤਿਆਂ ਹੀ ਜਮ ਲੈ ਜਾਵੇਗਾ ਭਾਵ ਜਬ ਤਕ ਯਥਾਰਥ ਬੋਧ ਨਹੀਂ ਹੋਤਾ ਹੈ ਤਬ ਤਕ ਵੇਦ ਵਿਦਿਆ ਕੇ ਪੜਨੇ ਤੇ ਭੀ ਜਮ ਡੰਡ ਤੇ ਜੀਵ ਛੂਟਤਾ ਨਹੀਂ ਹੈ॥

ਨੀਬੁ ਭਇਓ ਆਂਬੁ ਆਂਬੁ ਭਇਓ ਨੀਬਾ ਕੇਲਾ ਪਾਕਾ ਝਾਰਿ ॥
ਨਾਲੀਏਰ ਫਲੁ ਸੇਬਰਿ ਪਾਕਾ ਮੂਰਖ ਮੁਗਧ ਗਵਾਰ ॥੧॥

ਨਿੰਮ ਸਮ ਦੁਖਦਾਇਕ ਜੋ ਸਕਾਮ ਕਰਮ ਹੈਂ ਸੋ ਤੁਮਕੋ ਆਬ ਸਮ ਸੁਖਦਾਇਕ ਪ੍ਰਤੀਤ ਹੋਤੇ ਹੈਂ ਜੋ ਨਿਸਕਾਮ ਕਰਮ ਸੁਖਦਾਈ ਹੈਂ ਸੋ ਤੁਮਕੋ ਨਿੰਮ ਸਮ ਦੁਖਦਾਈ ਪ੍ਰਤੀਤ ਹੋਤੇ ਹੈਂ ਇਸੀ ਕਰ ਤੁਮ ਮੂਰਖ ਹੋ ਔ ਕੇਲੇ ਸਮ ਜੋ ਨਾਮ ਹੈ ਰਸਰੂਪ ਸੋ ਤੁਮ ਕੋ ਝਾੜਵਤ ਹੋ ਰਹਾ ਹੈ ਔ ਕੰਟਿਓਂ ਵਾਲਾ ਝਾੜ ਜੋ ਕਾਮ ਹੈ ਸੋ ਤੁਮਕੋ ਕੇਲੇ ਸਮ ਰਸਦਾਇਕ ਪ੍ਰਤੀਤ ਹੋਤਾ ਹੈ ਇਸੀ ਕਰ ਮੁਗਧ ਹੋ॥

ਨਾਲੀ ਏਰ ਫਲ ਜੋ ਸਤਿਸੰਗ ਹੈ ਸੋ ਸਿੰਮਲ ਪਕੇ ਸਮ ਪ੍ਰਤੀਤ ਹੋਤਾ ਹੈ ਔ ਕੁਸੰਗੁ ਸਿੰਮਲ ਨਾਲੀਏਰ ਸਮ ਤੁਮਕੋ ਪ੍ਰਤੀਤ ਹੋ ਰਹਾ ਹੈ ਇਸੀ ਤੇ ਤੁਮ ਗਵਾਰ ਹੋ॥੧॥

ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ ਹਸਤੀ ਚੁਨਿਓ ਨ ਜਾਈ ॥

ਹਰੀ ਰੂਪ ਖੰਡ ਨਾਮ ਰੂਪ ਜਗਤ ਰੇਤੇ ਮੈਂ ਮਿਲਿ ਰਹਿਆ ਹੈ (ਹਸਤੀ) ਅਸਥੂਲ ਸਾਧਨੋਂ ਰੂਪ ਹਾਥੋਂ ਕਰਕੇ ਵਾ ਹੰਕਾਰ ਰੂਪ ਹਾਥੀ ਤੇ ਸੋ ਹਰੀ ਰੂਪ ਖੰਡ ਕਾ ਮਿਠਾ ਜਿਸਕਾ ਰਸ ਸੋ ਚੁਨਿਆ ਨਹੀਂ ਜਾਤਾ॥

ਕਹਿ ਕਮੀਰ ਕੁਲ ਜਾਤਿ ਪਾਂਤਿ ਤਜਿ ਚੀਟੀ ਹੋਇ ਚੁਨਿ ਖਾਈ ॥੨॥੩॥੧੨॥

ਕਬੀਰ ਜੀ ਕਹਤੇ ਹੈਂ ਕੁਲ ਔ ਜਾਤ ਪੁਨਾ ਪਾਤਿ ਕਾ ਅਭਿਮਾਨ ਤਜ ਕਰਕੇ ਜੋ ਚੀਟੀ ਹੋਵੈ ਭਾਵ ਨਿੰਮ੍ਰਤਾ ਸੰਜੁਗਤ ਹੋਵੈ ਸੋ ਚੁਨਕੇ ਹਰੀ ਰੂਪ ਖੰਡ ਕੋ ਖਾਤਾ ਹੈ ਭਾਵ ਧਾਰਨ ਕਰਤਾ ਹੈ॥੨॥੩॥੧੨॥

## ਬਾਣੀ ਨਾਮਦੇਉ ਜੀਉ ਕੀ ਰਾਮਕਲੀ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਨਾਮ ਦੇਵ ਕੇ ਮਿਲਨੇ ਕੋ ਤ੍ਰਿਲੋਚਨ ਭਗਤ ਆਇਆ ਥਾ ਨਾਮ ਦੇਵ ਛਾਇਲਾ ਰੰਗਤੇ ਕੌ ਦੇਖ ਕੇ ਤ੍ਰਿਲੋਚਨ ਨੇ ਤਰਕ ਕਰੀ ਕਿ ਤੇਰਾ ਚਿਤ ਧੰਧਿਓਂ ਮੈਂ ਫਸ ਰਹਿਆ ਹੈ ਨਾਮ ਦੇਵ ਨੇ ਕਹਾ ਹਾਥ ਪਾਉਂ ਸੇ ਕ੍ਰਿਤ ਕਰੀਏ ਚੀਤ ਨਿਰੰਜਨ ਨਾਲ ਲਾਈਏ ਤਿਸ ਪਰ ਤ੍ਰਿਲੋਚਨ ਨੇ ਕਹਾ ਕਿ ਕੋਈ ਇਸ ਪ੍ਰਕਾਰ ਦ੍ਰਿਸ੍ਟਾਂਤ ਸੁਨਾਵੋ ਜਿਸ ਮੈਂ ਹਾਥੋਂ ਸੇ ਕਾਮ ਕਰੀਏ ਔ ਚੀਤ ਨਿਰੰਜਨ ਨਾਲ ਲਗਾ ਰਹੇ? ਤਿਸ ਪਰ ਕਹਤੇ ਹੈਂ॥

ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ ॥

ਕਾਗਦ ਲਿਆਇ ਕਰ ਤਿਸ ਕੋ ਕਾਟਕੇ ਗੁਡੀ ਬਨਾਈ ਸੋ ਤੋ ਅਕਾਸ ਮੈਂ ਭ੍ਰਮ ਰਹੀ ਹੈ ਔ ਬਾਲਕ ਕੇ ਹਾਥ ਮੈ ਡੋਰ ਹੈ॥

ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥੧॥

ਪਾਂਚ ਸਾਤ ਬਾਲ ਜਨੋਂ ਸੇ ਬਾਤ ਬਤਾਇ ਰਹਿਆ ਹੈ ਔ ਚਿਤ ਡੋਰ ਹੀ ਮੇਂ ਰਖਿਆ ਹੂਆ ਹੈ॥੧॥

ਮਨੁ ਰਾਮ ਨਾਮਾ ਬੇਧੀਅਲੇ ॥

ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥੧॥ ਰਹਾਉ ॥

ਇਸ ਪ੍ਰਕਾਰ ਮਨ ਹਮਾਰਾ ਰਾਮ ਕੇ ਨਾਮ ਵਿਖੇ ਮਿਲ ਰਹਿਆ ਹੈ ਜੈਸੇ ਸੁਇਨੇ ਕੇ ਗਹਿਨੇ ਘੜਨੇ ਸਮੇਂ ਸੁਨਿਆਰੇ ਨੇ ਚਿਤ ਕੀ (ਕਲਾ) ਬ੍ਰਿਤੀ ਕੋ ਵਾ (ਕਲਾ) ਸਚੇ ਮੈਂ ਚਿਤ (ਮਾਂਡੀਅਲੇ) ਜੋੜ ਰਖਾ ਹੈ॥

ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ ॥

ਜੈਸੇ ਘੋੜਾ ਲਿਆਇ ਕਰ ਜਲ ਕਾ ਭਰਾਇਆ ਹੈ ਰਾਜ ਦਾਸੀ ਪਰ ਕੇ ਅੰਦਰ ਕੋ ਆਵਤੀ ਹੈ॥

ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥੨॥

ਵਿਚਾਰ ਕਰਕੇ ਔ ਸਖੀਓ ਕੇ ਸਾਥ ਹਾਥੋਂ ਸੇ ਬਿਨੋਦ ਵਾ ਹਾਸ ਬਿਲਾਸ ਕਰਤੀ ਆਵਤੀ ਹੈਂ ਪਰੰਤੂ ਚਿਤ ਗਾਗਰ ਕੇ ਬੀਚ ਰਖਿਆ ਹੂਆ ਹੈ॥੨॥

ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥

ਜਿਸ ਏਕ ਮੰਦਰ ਕੇ ਦਸ ਦੁਆਰ ਹੈਂ ਤਿਸ ਮੰਦਰ ਮੈਂ ਸੇ ਗਊ ਚਰਾਵਨੇ ਕਉ ਜੰਗਲ ਮੈਂ ਛਾਡੀ ਹੈ॥

ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥੩॥

ਗਊ ਕੋ ਪਾਂਚ ਕੋਸ ਪਰ ਵਾਗੀ ਚਰਾਵਤਾ ਹੈ ਪਰੰਤੂ ਸੋ ਗਊ ਬਛੇ ਕੇ ਬੀਚ ਚਿਤ ਰਾਖਤੀ ਹੈ॥੩॥

ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥

ਨਾਮ ਦੇਵ ਜੀ ਕਹਿਤੇ ਹੈਂ ਹੇ ਭਾਈ ਤ੍ਰਿਲੋਚਨ ਸੁਨੋ (ਪਾਲਨ) ਪੰਘੂੜੇ ਪਰ ਬਾਲਕ (ਪਉਢੀਅਲੇ) ਬਿਰਾਜ ਰਹਾ ਹੈ॥

ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥੪॥੧॥

ਉਸ ਬਾਲਕੇ ਕੀ ਮਾਤਾ ਕਾਜ ਮੈਂ (ਬਿਰੁਧੀ) ਰੁਕੀ ਹੋਈ ਅੰਤਰ ਬਾਹਰ ਫਿਰ ਰਹੀ ਹੈ ਪਰੰਤੂ ਚੀਤ ਬਾਲਕੇ ਮੈਂ ਰਾਖਤੀ ਹੈ ਹੇ ਤ੍ਰਿਲੋਚਨ ਤੈਸੇ ਹੀ ਰਾਮ ਕੇ ਨਾਮ ਵਿਖੇ ਮੇਰਾ ਚਿਤ ਲਗਾ ਹੈ॥੪॥੧॥ ਕਿਸੀ ਬੈਰਾਗੀ ਕੋ ਅਪਨਾ ਨਿਸਚਾ ਜਨਾਵਤੇ ਹੈਂ॥

ਬੇਦ ਪੁਰਾਨ ਸਾਸਤ੍ਰ ਆਨੰਤਾ ਗੀਤ ਕਬਿਤ ਨ ਗਾਵਉਗੋ ॥

ਵੇਦ ਪੁਰਾਨ ਸਾਸਤ੍ਰ ਜੋ ਅਨੰਤ ਹੈਂ ਪੁਨਾ (ਗੀਤ) ਰਾਗ ਪਾਕੇ ਛੰਦ ਔ ਕਬਿਤੋਂ ਕੋ ਮੈਂ ਨਾਹੀ ਗਾਵੋਂ ਕਹੋਂਗਾ॥

ਪੰਨਾ ੯੭੩

ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ ॥੧॥

ਪ੍ਰਿਥੀ ਅਕਾਸ ਮੰਡਲੋਂ ਮੈਂ ਜੋ ਏਕ ਰਸ ਨਿਰੰਕਾਰ ਬਿਆਪਕ ਹੈ ਤਿਸ ਕੇ (ਮਹਿ) ਬੀਚ ਏਕ ਰਸ ਬਾਜਾ ਬਜਾਵੋਂਗਾ ਭਾਵ ਤੇਲ ਧਾਰਾ ਵਤ ਹੰਬ੍ਰਹਮ ਬ੍ਰਿਤੀ ਲਗਾਵਤਾ ਹਾਂ॥੧॥

ਬੈਰਾਗੀ ਰਾਮਹਿ ਗਾਵਉਗੋ ॥

ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ ॥੧॥ ਰਹਾਉ ॥

ਹੇ ਬੈਰਾਗੀ ਹਮ ਤੌ ਰਾਮ ਕੋ ਗਾਵੋਂਗਾ ਗੁਰੋਂ ਕੇ ਸਬਦ ਬੀਚ ਰਾਤਾ ਹੂਆ ਅਤੀਤ ਜੋ (ਆਕੁਲ) ਪੂਰਨ ਹੈ ਤਿਸ ਘਰ ਮੈਂ ਜਾਵੋਂਗਾ॥੧॥

ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੋ ॥

ਔਰ ਇੜਾ ਪਿੰਗੁਲਾ ਸੁਖਮਨਾ ਜੋ ਨਾੜੀ ਹੈਂ ਇਨ ਦੁਆਰੇ ਜੋ ਪੌਨ ਕਾ ਬੰਧਨਾ ਹੈ ਤਿਸਤੇ ਰਹਤਿ ਹੋ ਜਾਵੋਂਗਾ॥

ਚੰਦੁ ਸੂਰਜੁ ਦੁਇ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ ॥੨॥

ਚੰਦ ਸੂਰਜ ਸੁਰੋਂ ਕੋ ਪੂਰਬ ਕਹੇ ਸਾਧਨੋਂ ਕੇ ਤੁਲ ਰਾਖੋਂਗਾ ਭਾਵ ਇਹੁ ਸਾਧਨ ਨ ਕਰੋਂਗਾ ਵਾ ਚੰਦ ਸੂਰਜ ਸੀਤ ਉਸਨ ਉਪਲਖਤ ਸਭ ਦੰਦੋਂ ਕੋ ਸਮਕਰ ਰਖੋਂਗਾ ਭਾਵ ਇਨਤੇ ਰਹਤ ਹੋਵੋਂਗਾ ਹੇਤੂ ਕਹਤੇ ਹੈਂ ਕਿਉਂਕਿ ਬ੍ਰਹਮ ਜੋ ਜੋਤੀ ਹੈਂ ਤਿਸ ਮੈਂ ਮਿਲ ਜਾਵੋਂਗਾ॥

ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ ॥

ਤੀਰਥ ਕਾ ਮਹਾਤਮ ਦੇਖ ਕੇ ਮੈਂ ਜਲ ਬੀਚ ਨਹੀਂ ਪ੍ਰਵੇਸ ਕਰੂੰਗਾ ਤਹਾਂ ਜੀਆਂ ਪੁਨਾ ਸੂਖਮ ਜੰਤਾਂ ਕੋ ਮੈਂ ਦੁਖ ਨਹੀਂ ਦੇਊਂਗਾ॥

ਅਠਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨ੍ਹਾਉਗੋ ॥੩॥

ਮੁਖ ਜੋ ਅਠਾਹਠ ਤੀਰਥ ਹੈਂ ਸੋ ਘਟ ਕੇ ਬੀਚ ਹੀ ਸਤਿਗੁਰੋਂ ਨੇ ਦਿਖਾਏ ਹੈਂ ਸੋ ਤਿਨੋਂ ਮੈਂ ਅੰਤਸਕਰਣ ਕੇ ਬੀਚ ਹੀ ਨਹਾਵਾਂਗਾ ਭਾਵ ਅੰਤਰ ਮੁਖ ਬਿਰਤੀ ਵਾਲਾ ਹੋ ਕਰ ਬ੍ਰਹਮ ਬਿਚਾਰ ਕਰ ਪ੍ਰਮਾਤਮਾ ਮੈਂ ਅਭੇਦ ਹੋਵੋਂਗਾ॥੩॥

ਪੰਚ ਸਹਾਈ ਜਨ ਕੀ ਸੋਭਾ ਭਲੋ ਭਲੋ ਨ ਕਹਾਵਉਗੋ ॥

ਪਰਧਾਨ ਹੋਕੇ ਸਹਾਇਤਾ ਕਰਨੀ ਜਨਾ ਕੀ ਔ ਸੋਭਾ ਕੇ ਕਰਮ ਕਰਨੇ ਲੋਕੋਂ ਤੇ ਭਲਾ ਭਲਾ ਕਹਾਉਣੇ ਵਾਸਤੇ ਸੋ ਨਾ ਕਰੋਂਗਾ ਔ ਭਲਾ ਭਲਾ ਨਾ ਕਹਾਵੋਂਗਾ॥

ਨਾਮਾ ਕਹੈ ਚਿਤੁ ਹਰਿ ਸਿਉ ਰਾਤਾ ਸੁੰਨ ਸਮਾਧਿ ਸਮਾਉਗੋ ॥੪॥੨॥

ਨਾਮਦੇਵ ਜੀ ਕਹਤੇ ਹੈਂ ਹਮਾਰਾ ਚਿਤ ਹਰੀ ਕੇ ਸਾਥ ਰੰਗਿਆ ਹੈ ਇਸੀਤੇ ਮੈਂ ਅਬ ਅਫੁਰ ਸਮਾਧੀ ਕੇ ਬੀਚ ਸਮਾਵੋਂਗਾ ਭਾਵ ਸੰਕਲਪ ਵਿਕਲਪ ਰਹਿਤ ਹੋਊਂਗਾ॥੪॥੨॥ ਬੈਰਾਗ ਜਨਾਵਤੇ ਹੂਏ ਜਗਤ ਕੋ ਝੂਠਾ ਕਹੇ ਹੈਂ॥

ਮਾਇ ਨ ਹੋਤੀ ਬਾਪੁ ਨ ਹੋਤਾ ਕਰਮੁ ਨ ਹੋਤੀ ਕਾਇਆ ॥

ਪਰਲੋ ਮੈਂ ਜਬ ਮਾਇ ਨਹੀਂ ਥੀ ਔ ਬਾਪ ਨਹੀਂ ਥਾ ਨਾ ਕਰਮ ਥਾ ਨਾ ਕਾਇਆ ਹੀ ਹੋਤੀ ਥੀ॥

ਹਮ ਨਹੀ ਹੋਤੇ ਤੁਮ ਨਹੀ ਹੋਤੇ ਕਵਨੁ ਕਹਾਂ ਤੇ ਆਇਆ ॥੧॥

ਹਮ ਭੀ ਨਹੀਂ ਥੇ ਔ ਤੁਮ ਭੀ ਨਹੀਂ ਥੇ ਤਬ ਇਹੁ ਜੀਵ ਕਵਨ ਥਾ ਔ ਕਹਾਂ ਸੇ ਆਇਆ ਥਾ ਇਹੁ ਕੈਹਨਾ ਊਹਾਂ ਹੈ ਨਹੀਂ ਥਾ॥੧॥

ਰਾਮ ਕੋਇ ਨ ਕਿਸ ਹੀ ਕੇਰਾ ॥

ਜੈਸੇ ਤਰਵਰਿ ਪੰਖਿ ਬਸੇਰਾ ॥੧॥ ਰਹਾਉ ॥

(ਰਾਮ) ਹੇ ਭਾਈ ਕੋਈ ਕਿਸੀ ਕਾ ਨਹੀਂ ਜੈਸੇ ਬ੍ਰਿਛ ਪਰ ਪੰਛੀਓਂ ਕਾ ਬਾਸਾ ਹੋਤਾ ਹੈ ਐਸੇ ਸੰਸਾਰ ਮੈਂ ਸੰਬੰਧੀਓਂ ਕਾ ਮਿਲਾਪ ਹੈ॥

ਚੰਦੁ ਨ ਹੋਤਾ ਸੂਰੁ ਨ ਹੋਤਾ ਪਾਨੀ ਪਵਨੁ ਮਿਲਾਇਆ ॥

ਨਾ ਚੰਦ ਹੀ ਥਾ ਨਾ ਸੂਰਜ ਹੀ ਥਾ ਪਾਨੀ ਔ ਪੌਨ ਅਪਨੇ ਮੈਂ ਪ੍ਰਮੇਸਰ ਨੇ ਲੈ ਚਿੰਤਨ ਕੀ ਰੀਤ ਸੇ ਪ੍ਰਲੋ ਕਾਲ ਕੇ ਸਮੇਂ ਮਿਲਾਇਆ ਹੂਆ ਥਾ॥

ਸਾਸਤੁ ਨ ਹੋਤਾ ਬੇਦੁ ਨ ਹੋਤਾ ਕਰਮੁ ਕਹਾਂ ਤੇ ਆਇਆ ॥੨॥

ਜਬ ਸਾਸਤ੍ਰ ਨਹੀਂ ਥਾ ਔ ਬੇਦ ਭੀ ਨਹੀਂ ਥਾ ਤਬ ਕਰਮ ਕਾਂਡ ਕਹਾਂ ਸੇ ਆਇਆ ਥਾ ਅਰਥਾਤ ਕਰਮੋਂ ਕਾ ਅਭਾਵ ਥਾ॥੨॥

ਖੇਚਰ ਭੂਚਰ ਤੁਲਸੀ ਮਾਲਾ ਗੁਰ ਪਰਸਾਦੀ ਪਾਇਆ ॥

ਅਕਾਸ ਚਾਰੀ ਔ ਪ੍ਰਿਥੀ ਮੈਂ ਬਿਚਰਨੇ ਵਾਲੇ ਜੀਵੋਂ ਕੀ ਜੋ ਪੰਕਤੀ ਹੈ ਤਿਨੋਂ ਮੈਂ ਤੁਲ ਬਿਆਪਕ ਜੋ ਅਸੀਂ ਹੈਂ ਸੋ ਗੁਰੋਂ ਕੀ ਕ੍ਰਿਪਾ ਤੇ ਪਾਇਆ ਹੈ॥ ਵਾ ਖੇਚਰੀ ੧ ਭੂਚਰੀ ੨ ਚਾਚਰੀ ੩ ਉਨਮਨੀ ੪ ਅਗੋਚਰੀ ੫ ਪੰਜ ਮੁੰਦ੍ਰਾਨਾਮ ਪੰਚ ਪ੍ਰਕਾਰ ਕੀ ਪੰਚ ਤਤੋਂ ਕੀ ਧਾਰਨਾ ਕਰਨ ਕਾ ਨਾਮੁ ਹੈ

ਭਾਵ ਜਿਸਕੇ ਵਾਸਤੇ ਇਹੁ ਮੁਦ੍ਰਾ ਕਰਤੇ ਹੈਂ ਅਰ ਵੈਸਨਵਾ ਤੁਲਸੀ ਆਦ ਮਾਲਾ ਧਾਰਤੇ ਹੈਂ ਸੋ ਹਮ ਨੇ ਗੁਰ ਕਿਰਪਾ ਤੇ ਪਾਇਆ ਹੈ॥

ਨਾਮਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਇਆ ॥੩॥੩॥

ਨਾਮਦੇਵ ਜੀ ਕਹਤੇ ਹੈਂ ਪਰਮ ਤਤ ਸਰੂਪ ਜੋ ਪ੍ਰਮੇਸਰ ਹੈ ਤਿਸ ਕਾ ਸਤਿਗੁਰੋਂ ਦੁਆਰੇ ਲਖਾਉ ਹੋਤਾ ਹੈ॥੩॥੩॥ ਰਾਮ ਨਾਮ ਕੀ ਮਹਮਾ ਦਿਖਾਵਤੇ ਪਖੰਡ ਆਦ ਨਿਖੇਧੇ ਹੈਂ ਕਿ ਰਾਮ ਨਾਮ ਤੁਲ ਹੋਰ ਕੋਈ ਸਾਧਨ ਨਹੀਂ ਹੋ ਸਕਤਾ॥

ਰਾਮਕਲੀ ਘਰੁ ੨ ॥

ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ ॥

ਕਾਂਸੀ ਜੀ ਮੈਂ ਤਪ ਕਰੈ ਹੈ ਵਾ ਉਲਟਾ ਹੋਕੇ ਸਿਰ ਹੇਠ ਔ ਪਾਉਂ ਉਪਰ ਕਰਕੇ ਲਟਕੇ ਔ ਤੀਰਥੋਂ ਮੈਂ ਅਗਨੀ ਕਰਕੇ ਮਰੈ ਅਪਨੇ ਆਪ ਕੇ ਸਤੀਓਂ ਕੀ ਨਿਆਈ ਜਾਲੇ ਔ ਕਾਇਆ ਕੇ ਕਲਪ ਪਰਯੰਤ ਜੀਵਤੀ ਕਰ ਲਏ ਵਾ ਕਾਇਆ ਕਲਪ ਕਰੇ ਭਾਵ ਜੋਗ ਸਾਧਨ ਕਰੇ॥

ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥੧॥

ਅਸਮੇਧ ਜਗ ਕਰੇ ਸੁਇਨਾ (ਗਰਭ) ਗੁਪਤ ਪੇਠੇ ਆਦਿਕੋਂ ਮੈਂ ਪਾਇਕੇ ਦਾਨ ਦੇਵੇ ਰਾਮਕੇ ਨਾਮ ਬਰਾਬਰ ਤਬ ਭੀ ਨਹੀਂ ਪੁਜੇਗਾ॥੧॥

ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥
ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥ ਰਹਾਉ ॥

ਹੇ ਪਖੰਡੀ ਮਨ ਵਾਲੇ ਪੁਰਸ਼ ਮਨ ਬਾਨੀ ਕਰਕੇ ਪਾਖੰਡ ਛੋੜ ਕਿਸੀ ਕੇ ਸਾਥ ਕਪਟ ਨਾ ਕਰਿ ਔ ਹਰੀ ਨਾਮ ਜੋ ਨਿਤ ਸਰੂਪੁ ਹੈ ਤਿਸੁ ਕੋ ਨਿਤਯੰਪ੍ਰਤੀ ਲੈ॥

ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ ਗੋਮਤੀ ਸਹਸ ਗਊ ਦਾਨੁ ਕੀਜੈ ॥

ਗੋਦਾਵਰਿ ਨਾਮ ਗੰਗਾ ਪਰ ਭੀ ਜਾਈਐ ਵਾ ਗੰਗਾ ਮੈਂ ਔ ਗੋਦਾਵਰੀ ਕੁੰਭ ਮੈਂ ਭੀ ਜਾਈਐ ਜੇਕਰ ਕਿਦਾਰ ਖੰਡ ਮੈਂ ਭੀ ਨਾਈਐ ਪੁਨ: ਗੋਮਤੀ ਮੈਂ ਜਾਇਕੈ ਹਜਾਰਾਂ ਗਊਓਂ ਕਾ ਦਾਨ ਕਰੀਏ ਵਾ ਗੋਮਤੀ ਮੈਂ ਸਨਾਨ ਕਰੀਏ ਔ ਗਊਆਂ ਹਜਾਰੋਂ ਹੀ ਨਿਤ ਦਾਨ ਕਰੀਏ॥

ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ ਰਾਮ ਨਾਮ ਸਰਿ ਤਊ ਨ ਪੂਜੈ ॥੨॥

ਕ੍ਰੋੜੋਂ ਹੀ ਜੇ ਤੀਰਥ ਕਰੈ ਪੁਨ: ਸਰੀਰ ਭੀ ਹਿਵਾਲੇ ਮੈਂ ਗਾਲੇ ਰਾਮ ਨਾਮ ਕੇ ਬਰਾਬਰ ਤਬ ਭੀ ਨਾ ਪੁਜੇਗਾ॥੨॥

ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ ॥

ਘੋੜਿਓਂ ਕੇ ਦਾਨ ਹਾਥੀਓਂ ਕਾ ਦਾਨੁ ਸਿਹਜਾ ਸਮੇਤ ਇਸਤ੍ਰੀ ਔ ਪ੍ਰਿਥ੍ਵੀ ਕਾ ਦਾਨ ਐਸਾ ਦਾਨ ਨਿਤਯੰਪ੍ਰਤੀ ਕਰੇ॥

ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥੩॥

ਸਰੀਰ ਜੋ ਜਲ ਮ੍ਰਿਤਕਾ ਕਰਕੇ ਸੁਧ ਕਰੀਏ ਔ ਅਪਨੇ ਬਰਾਬਰ ਤੋਲਕੈ ਸੁਵਰਨ ਦੀਜੀਏ ਰਾਮ ਨਾਮ ਕੇ ਬਰਾਬਰ ਤਊ ਭੀ ਨ ਪੁਜੇਗਾ॥੩॥

ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲ ਨਿਰਬਾਣ ਪਦੁ ਚੀਨਿ੍ ਲੀਜੈ ॥

ਪੂਰਬ ਸਾਧਨ ਨਿਸੇਧਨੇ ਕਾ ਮਨ ਮੈਂ ਰੋਸ ਨ ਕਰੋ ਔ ਜਮ ਕੋ ਦੋਸ ਨਾ ਦੇਵੋ ਭਾਵ ਪੂਰਬੋਕਤ ਸਾਧਨ ਕਰਨੇ ਸੇ ਜਮ ਦੰਡ ਤੇ ਰਹਿਤ ਨਾ ਹੋਵੋਗੇ॥ ਨਿਰਮਲ ਜੋ ਨਿਰਬਾਣ ਪਦ ਕੈਵਲਜ ਮੁਕਤੀ ਹੈ ਤਿਸ ਕੋ ਦੇਖ ਲੇਵੋ ਤਉ ਜਮਦੰਡ ਤੇ ਰਹਤ ਹੋਵੋਗੇ॥

ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥੪॥੪॥

ਦਸਰਥ ਰਾਜਾ ਕਾ ਜੋ ਬੇਟਾ ਹੂਆ ਹੈ ਭਗਤੋਂ ਕੀ ਰਛਾ ਲੀਏ ਸੋ ਮੇਰਾ ਰਾਜਾ ਸੁਆਮੀ ਰਾਮਚੰਦ ਹੈ ਨਾਮਦੇਵ ਜੀ ਕਹਤੇ ਹੈਂ ਅੰਮ੍ਰਿਤ ਜੋ ਸਾਰ ਰੂਪ ਰਸ ਹੈ ਤਿਸੁ ਰਾਮ ਕਾ ਨਾਮੁ ਸਿਮਰਨ ਰੂਪ ਤਿਸ ਕੋ ਪੀਵਨਾ ਕਰੋ॥੪॥੪॥

## ਰਾਮਕਲੀ ਬਾਣੀ ਰਵਿਦਾਸ ਜੀ ਕੀ

ੴ ਸਤਿਗੁਰ ਪ੍ਰਸਾਦਿ ॥

ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨ ਦਰਸੈ ॥

ਪ੍ਰਸ਼੍ਨ॥ ਪੜੀਤਾ ਭੀ ਹੈ ਬਿਚਾਰੀਤਾ ਭੀ ਹੈ ਔ ਭਗਵਤ ਕੇ ਸਭ ਨਾਮੋਂ ਕੋ ਭੀ ਸੁਨੀਤਾ ਹੈ ਪਰੰਤੂ ਅਨਭਉ ਸਰੂਪ ਦਿਖਾਈ ਨਹੀਂ ਦੇਤਾ ਹੈ॥

ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ ॥੧॥

ਉਤ੍ਰ॥ ਲੋਹਾ ਜੋ ਹੈ ਜੋ ਪਾਰਸ ਕੋ ਨਾ ਸਪਰਸ ਕਰੇ ਤੋ ਬਾਰਾਂ ਵੰਨੀ ਕਾ ਸੋਇਨਾ ਕੈਸੇ ਹੋਵੈ॥ ਦ੍ਰਿਸ੍ਟਾਂਤ ਮੈਂ ਜੇ ਗੁਰੂ ਕੋ ਨਾ ਮਿਲੇ ਤੌਂ ਜੀਵ ਸੁਧ ਬ੍ਰਹਮ ਕੈਸੇ ਹੋਵੈ॥

ਪੰਨਾ ੯੭੪

ਦੇਵ ਸੰਸੈ ਗਾਂਠਿ ਨ ਛੂਟੈ ॥

ਕਾਮ ਕ੍ਰੋਧ ਮਾਇਆ ਮਦ ਮਤਸਰ ਇਨ ਪੰਚਹੁ ਮਿਲਿ ਲੂਟੇ ॥੧॥ ਰਹਾਉ ॥

ਹੇ ਭਾਈ ਸੰਸੇ ਕੀ ਗਾਂਠ ਨਹੀਂ ਛੁਟਤੀ ਕਾਮ ਕ੍ਰੋਧ ਮਾਇਆ ਔ ਹੰਕਾਰ ਤਥਾ ਬਖੀਲੀ ਇਨਾਂ ਪੰਚਾਂ ਨੇ ਮਿਲ ਕੇ ਦੈਵੀਗੁਨ ਲੂਟੇ ਹੈਂ॥੧॥

ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ ॥

ਹਮ ਬਡੇ ਕਵੀ ਔਂ ਕੁਲੋਂ ਵਾਲੇ ਪੁਨ: ਬਡੇ ਹਮ ਪੰਡਤ ਹਮ ਜੋਗੀ ਹੈਂ ਹਮ ਸੰਨਿਆਸੀ ਹੈਂ॥

ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ ॥੨॥

ਹਮ ਗਜਾਨੀ ਹੈਂ ਔ ਗੁਨੀ ਹੈਂ ਸੂਰਮੇ ਹੈਂ ਹਮ ਦਾਤੇ ਹੈਂ ਇਹੁ ਬੁਧੀ ਕਬੀ ਭੀ ਨਾਸ ਨਾ ਹੁਈ ਇਸ ਬੁਧੀ ਕੇ ਦੋਖ ਕਰਿ ਗੁਰੋਂ ਕੋ ਨਹੀਂ ਮਿਲਤਾ॥੨॥

ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ ॥

ਰਵਦਾਸ ਜੀ ਕਹਿਤੇ ਹੈਂ ਪੂਰਬੋਕਤ ਹੰਕਾਰ ਕੀ ਸਭੀ ਨਹੀਂ ਸਮਝਤੇ ਹੈਂ ਭੂਲ ਕੇ ਹੰਕਾਰ ਮੈਂ ਹੀ ਪੜਤੇ ਹੈਂ ਜੈਸੇ (ਬਉਰੇ) ਕਮਲੇ ਹੋਤੇ ਹੈਂ ਜੀਵ ਤੈਸੇ ਹੋ ਰਹੇ ਹੈਂ॥

ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ ॥੩॥੧॥

ਮੇਰੇ ਕੋ ਤੋ ਆਸਰਾ ਨਰਾਇਣ ਕੇ ਨਾਮ ਕਾ ਹੀ ਹੈ ਕਿਉਂਕਿ ਜੀਵਨ ਸਰੂਪ ਔ ਪ੍ਰਾਣ ਰੂਪ ਪੁਨ: ਧਨ ਭੀ ਮੇਰੇ ਕੋ ਇਹੀ ਹੈ॥੩॥੧॥

## ਰਾਮਕਲੀ ਬਾਣੀ ਬੇਣੀ ਜੀਉ ਕੀ

ੴ ਸਤਿਗੁਰ ਪ੍ਰਸਾਦਿ ॥

ਕਿਸੀ ਸੰਤ ਨੇ ਪੂਛਾ ਕਿ ਨਿਰੰਕਾਰ ਕਹਾਂ ਹੈ ਤਿਸ ਪ੍ਰਤੀ ਕਹਿਤੇ ਹੈਂ॥

ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ ॥

ਇੜਾਂ ਸਜੀ ਸੁਰ ਔ (ਪਿੰਗੁਲਾ) ਖਬੀ ਸੁਰ ਪੁਨਾ ਸੁਖਮਨਾ ਜਹਾਂ ਇਨ ਦੋਨੋਂ ਕਾ ਮਿਲਾਪ ਹੈ ਇਨੋਂ ਦੁਆਰੇ ਪਰਾਣ ਉਪਰ ਕੋ ਗਵਨ ਕਰਤੇ ਹੈਂ ਸੋ ਇਹੁ ਤੀਨੋਂ ਸੁਰ (ਇਕ ਠਾਈ) ਦਸਮੇਂ ਦੁਆਰੇ ਮੈਂ ਬਸਤੇ ਹੈਂ ਭਾਵ ਇਹੁ ਪ੍ਰਾਣ ਪਵਨ ਤਹ ਕੁੰਭਕ ਕਾਲ ਮੈਂ ਠਹਿਰਤਾ ਹੈ॥

ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ ॥੧॥

ਜਹਾਂ ਇਨ ਤੀਨੋਂ ਕਾ ਸੰਗਮ ਹੈ ਤਹਾਂ (ਬੇਣੀ) ਤ੍ਰਿਬੇਣੀ ਰੂਪ ਪ੍ਰਯਾਗ ਹੈ ਔ ਮਨ ਜੋ ਜੋਗੀ ਕਾ ਹੈ ਸੋ ਤਿਸ ਅਸਥਾਨ ਮੈਂ ਸਨਾਨ ਕਰਤਾ ਹੈ ਭਾਵ ਪਵਿਤ੍ਰ ਹੋਤਾ ਹੈ॥੧॥

ਸੰਤਹੁ ਤਹਾ ਨਿਰੰਜਨ ਰਾਮੁ ਹੈ ॥

ਗੁਰ ਗਮਿ ਚੀਨੈ ਬਿਰਲਾ ਕੋਇ ॥

ਤਹਾਂ ਨਿਰੰਜਨੁ ਰਮਈਆ ਹੋਇ ॥੧॥ ਰਹਾਉ ॥

ਹੇ ਸੰਤੋ ਤਹਾਂ ਨਿਰੰਜਨ ਸਰੂਪ ਰਾਮ ਹੈ ਪਰੰਤੂ ਗੁਰੋਂ ਕੇ ਉਪਦੇਸ ਪ੍ਰਾਪਤ ਦਵਾਰਾ ਕੋਈ ਵਿਰਲਾ ਜਾਨਤਾ ਹੈ ਤਹਾਂ ਦਸਮੇਂ ਦਵਾਰ ਮੈਂ ਜਾਇ ਕਰ ਜੀਵ ਨਿਰੰਜਨ ਰਮਈਆ ਕਾ ਸਰੂਪ ਹੋ ਜਾਤਾ ਹੈ॥

ਦੇਵ ਸਥਾਨੈ ਕਿਆ ਨੀਸਾਣੀ ॥

ਤਹ ਬਾਜੇ ਸਬਦ ਅਨਾਹਦ ਬਾਣੀ ॥

ਜੇ ਕੋਈ ਕਹੇ ਤਿਸ ਦੇਵ ਸਥਾਨ ਕੀ ਭਾਵ ਦਸਮੇਂ ਦਵਾਰ ਕੀ ਕਿਆ ਨਿਸਾਨੀ ਹੈ ਤਿਸ ਪਰ ਕਹਤੇ ਹੈਂ (ਤਹ) ਅਨਹਦ ਇਕ ਰਸ ਸਬਦ ਕੇ ਬਾਜੇ ਬਾਜਤੇ ਹੈਂ ਇਹੁ ਤਹਾਂ ਕੀ (ਬਾਣੀ) ਬਾਣ ਹੈ ਅਰਥਾਤ ਸੁਭਾਵ ਹੈ ਵਾ (ਬਾਣੀ) ਬੇਦ ਕਥਨ ਕਰਤਾ ਹੈ॥

ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ ॥

ਸਾਖੀ ਜਾਗੀ ਗੁਰਮੁਖਿ ਜਾਣੀ ॥੨॥

ਤਹਾਂ ਚੰਦ ਸੂਰਜ ਕੀ ਸੁਰ ਕਾ ਭੇਦ ਨਹੀਂ ਪ੍ਰਾਨ ਏਕਠੇ ਹੋ ਜਾਤੇ ਹੈਂ ਦੋਨੋਂ ਸੁਰਾਂ ਕੇ ਔ ਪੌਣ ਪਾਣੀ ਭੀ ਨਹੀਂ ਭਾਵ ਚੰਦ ਪੌਣ ਪਾਣੀ ਆਦਿ ਪ੍ਰਪੰਚ ਕਾ ਅਭਾਵ ਹੈ ਸਮਾਧੀ ਕਾਲ ਮੈਂ ਜਿਨਾਂ ਕੀ ਗੁਰ ਸਿਖ੍ਯਾ ਕਰਕੇ ਬਿਰਤੀ ਜੋਗ ਮੈਂ ਜਾਗੀ ਹੈ ਤਿਨੋਂ ਨੇ ਦਸਮੇਂ ਦੁਆਰ ਕੀ ਜਗਾ ਵਾ ਮਹਿਮਾ ਜਾਣੀ ਹੈ॥

ਉਪਜੈ ਗਿਆਨੁ ਦੁਰਮਤਿ ਛੀਜੈ ॥

ਅੰਮ੍ਰਿਤ ਰਸਿ ਗਗਨੰਤਰਿ ਭੀਜੈ ॥

ਜਬ ਪੌਣ ਝੜਾਵਣੇ ਉਤਾਰਨੇ ਕਾ ਗ੍ਯਾਨ ਊਪਜਤਾ ਹੈ ਤਬ ਖੋਟੀ ਮਤ ਨਸਟ ਹੋ ਜਾਤੀ ਹੈ ਤਬ (ਗਗਨੰਤਰਿ) ਦਸਮੇਂ ਦਵਾਰ ਕੇ ਅੰਤਰ ਜੋ ਅੰਮ੍ਰਤ ਹੈ ਤਿਸ ਕੇ ਰਸ ਮੈਂ ਜੋਗੀ ਕਾ ਮਨ ਭੀਜਤਾ ਹੈ॥

ਏਸੁ ਕਲਾ ਜੋ ਜਾਣੈ ਭੇਉ ॥

ਭੇਟੈ ਤਾਸੁ ਪਰਮ ਗੁਰਦੇਉ ॥੩॥

ਏਸੁ ਜੋਗ ਕਲਾ ਕਾ ਜੋ ਭੇਦ ਜਾਣੈ ਤਿਸ ਕੋ ਮਿਲਤਾ ਹੈ (ਪਰਮ ਗੁਰਦੇਉ) ਅਤੀ ਬਡਾ ਪ੍ਰਕਾਸ ਰੂਪ ਪ੍ਰਮੇਸ੍ਵਰ॥੩॥

ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ ॥

ਅਗਮ ਅਪਾਰ ਜੋ ਪਰਮ ਪੁਰਖ ਹੈ ਦਸਮ ਦੁਆਰ ਤਿਸ ਕੀ (ਘਾਟੀ) ਜਾਗਾ ਹੈ॥

ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ ॥੪॥

ਸਭਕੇ ਸਿਰੋਮਣੀ (ਹਾਟੁ) ਸਰੀਰ ਹੈ ਤਿਸ ਸਰੀਰ ਕੇ ਊਪਰ (ਆਲਾ) ਸੀਸ ਹੈ ਵਾ ਤਿਸ ਸਸੀ ਮੈਂ ਦਸਮ ਦੁਆਰ ਆਲਾ ਹੈ ਤਿਸ ਮੈਂ ਆਤਮ ਰੂਪ ਥੈਲੀ ਹੈ ਭਾਵ ਤਿਸ ਆਤਮ ਸਥਾਨ ਮੈਂ ਜੋਗੀ ਇਸਥਤ ਹੋਤਾ ਹੈ॥੪॥

ਜਾਗਤੁ ਰਹੈ ਸੁ ਕਬਹੁ ਨ ਸੋਵੈ ॥
ਤੀਨਿ ਤਿਲੋਕ ਸਮਾਧਿ ਪਲੋਵੈ ॥

ਜਾਗਤਾ ਰਹਿਤਾ ਹੈ ਸੋ ਜੋਗੀ ਕਬੀ ਨਹੀਂ ਸੋਤਾ ਤੀਨ ਸੁਰ ਇੜਾ ਪਿੰਗਲਾ ਸੁਖਮਨਾ ਤਿਨੋਂ ਸੁਰੋਂ ਕਾ ਜੋ (ਲੋਕ) ਦੇਖਨਾ ਹੈ (ਤਿ) ਸੋ ਸਮਾਧੀ ਮੈ ਲੈ ਕਰ ਦੇਤਾ ਹੈ॥

ਬੀਜ ਮੰਤ੍ਰੁ ਲੈ ਹਿਰਦੈ ਰਹੈ ॥
ਮਨੂਆ ਉਲਟਿ ਸੁੰਨ ਮਹਿ ਗਹੈ ॥੫॥

ਓਂਕਾਰ ਕੋ ਹਿਰਦੇ ਮੈਂ ਲੇਕਰਿ ਦਸਮ ਦੁਆਰੇ ਮੈਂ ਰਹੇ ਹੈਂ ਮਨਿ ਕੋ ਸੰਸਾਰ ਤੇ ਉਲਟਾਇਕੈ (ਸੁੰਨ) ਅਫੁਰ ਦਸਮ ਦੁਆਰੁ ਤਾਂ ਮੈਂ ਗ੍ਰਹਨ ਭਾਵ ਮਿਲਾਵਨਾ ਕਰਤਾ ਹੈ॥੫॥

ਜਾਗਤੁ ਰਹੈ ਨ ਅਲੀਆ ਭਾਖੈ ॥
ਪਾਚਉ ਇੰਦ੍ਰੀ ਬਸਿ ਕਰਿ ਰਾਖੈ ॥

ਜਾਗਤਾ ਰਹਿਤਾ ਹੈ ਝੂਠ ਨਹੀਂ ਬੋਲਤਾ ਵਹੁ ਜੋਗੀ ਪਾਚੋਂ ਇੰਦ੍ਰੀਆਂ ਕੋ ਅਪਨੇ ਵਸ ਕਰ ਰਾਖਤਾ ਹੈ॥

ਗੁਰ ਕੀ ਸਾਖੀ ਰਾਖੈ ਚੀਤਿ ॥
ਮਨੁ ਤਨੁ ਅਰਪੈ ਕ੍ਰਿਸਨ ਪਰੀਤਿ ॥੬॥

ਔ ਗੁਰ ਸਿਖ੍ਯਾ ਕੋ ਚੀਤਿ ਰਾਖਤਾ ਹੈ ਕ੍ਰਿਸਨ ਕੀ ਪ੍ਰੀਤਿ ਮੈਂ ਮਨ ਤਨ ਅਰਪਤਾ ਹੈ॥੬॥

ਕਰ ਪਲਵ ਸਾਖਾ ਬੀਚਾਰੇ ॥
ਅਪਨਾ ਜਨਮੁ ਨ ਜੂਐ ਹਾਰੇ ॥

ਦਸਮੇ ਦੁਆਰ ਮੈਂ ਜੋ ਕਮਲੁ ਹੈ ਤਿਸ ਕੇ ਪਤੇ ਮਾਸ ਦੀਆਂ ਬੋਟੀਆਂ ਹੀ ਪਤਿਓਂ ਕੇ ਅਕਾਰ ਹੈਂ ਸਾਖਾ ਨਾੜੀਆਂ ਕਾ ਜੋ ਬੀਚਾਰ ਕਰਤਾ ਹੈ ਸੋ ਅਪਨਾ ਜਨਮੁ (ਜੂਏ) ਬਿਸਜੋਂ ਮੈਂ ਨਹੀਂ ਹਾਰਤਾ॥

ਅਸੁਰ ਨਦੀ ਕਾ ਬੰਧੈ ਮੂਲੁ ॥
ਪਛਿਮ ਫੇਰਿ ਚੜਾਵੈ ਸੂਰੁ ॥

ਅਸੁਰ ਨਦੀ ਮੂਲ ਦੁਆਰ ਮੈਂ ਏਡੀ ਲਗਾਇ ਕਰਿ ਅਪਨਾ ਪੌਨ ਕਾ ਜੋ ਬੰਧਨਾ ਕਰਤਾ ਹੈ (ਪਛਿਮ) ਨੀਚੇ ਜਾਤੇ ਪੌਨ ਕੇ ਫੇਰ ਕੈ (ਸੂਰੁ) ਸਜੇ ਸੁਰ ਦੁਆਰ ਦਸਮ ਦੁਆਰ ਕੌ ਚੜਾਵਤਾ ਹੈ॥

ਅਜਰੁ ਜਰੈ ਸੁ ਨਿਝਰੁ ਝਰੈ ॥
ਜਗੰਨਾਥ ਸਿਉ ਗੋਸਟਿ ਕਰੈ ॥੭॥

ਐਸੇ ਜੋ ਅਜਰ ਸੁਆਸਾਂ ਕੋ ਜਰੈ ਦਸਮ ਦੁਆਰ ਮੈਂ ਠਹਿਰਾਵੈ ਤਿਸ ਕੋ (ਨਿਝਰ) ਏਕ ਰਸ ਦਸਮ ਦੁਆਰ ਤੇ ਅੰਮ੍ਰਿਤ ਝਰਤਾ ਹੈ ਔਰ ਜਗਤ ਕੇ ਨਾਥ ਸਾਥ ਵਹੁ (ਗੋਸਟਿ) ਬਾਤਾਂ ਭਾਵ ਮਿਲਾਪੁ ਕਰਤਾ ਹੈ॥੭॥

ਚਉਮੁਖ ਦੀਵਾ ਜੋਤਿ ਦੁਆਰ ॥
ਪਲੂ ਅਨਤ ਮੂਲੁ ਬਿਚਕਾਰਿ ॥

ਚਹੁਮੁਖੀਏ ਦੀਵੇ ਸਮਾਨ ਜੋਤ ਪ੍ਰਕਾਸ ਰਹੀ ਹੈ ਦਸਮੇਂ ਦੁਆਰ ਮੈਂ (ਪਲੂ) ਪਤੇ ਅਨੰਤ ਬਹੁਤ ਹੈਂ ਤਿਸ ਕੌਲ ਕੋ ਜੋ ਦਸਮ ਦੁਆਰ ਮੈਂ ਹੈਂ ਔ ਮੂਲ ਰੂਪ ਆਤਮਾ ਵਿਚਕਾਰ ਮਧ ਤਿਸ ਕੇ ਇਸਥਤ ਹੈ॥

ਸਰਬ ਕਲਾ ਲੇ ਆਪੇ ਰਹੈ ॥
ਮਨੁ ਮਾਣਕੁ ਰਤਨਾ ਮਹਿ ਗੁਹੈ ॥੮॥

ਸਭ ਸ਼ਕਤੀਆਂ ਕੋ ਲੈਕੇ ਆਪ ਪ੍ਰਮਾਤਮਾ ਵਾ ਜੋਗੀ ਤਹਾਂ ਰਹਿਤਾ ਹੈ ਸੁਧ ਕਰਕੇ ਮਨਕੋ (ਹਤਨਾ) ਸਾਸਾਂ ਮੈਂ ਜੋਗੀ ਜਨ ਜਬ (ਗੁਹੈ) ਜੋੜਤਾ ਹੈ ਤਬ ਤਿਸ ਕੋ ਪਾਵਤਾ ਹੈ॥੮॥

ਮਸਤਕਿ ਪਦਮੁ ਦੁਆਲੈ ਮਣੀ ॥
ਮਾਹਿ ਨਿਰੰਜਨੁ ਤ੍ਰਿਭਵਣ ਧਣੀ ॥

(ਮਸਤਕਿ) ਸਿਰੋਮਣੀ ਕਮਲ ਹੈ ਦਸਮੇਂ ਦੁਆਰ ਮੇਂ (ਦੁਆਲੈ) ਆਸ ਪਾਸ ਮਾਸ ਕੀਆ ਬੋਟੀਆਂ ਮਣੀਓਂ ਵਤ ਪ੍ਰਕਾਸ ਕਰ ਰਹੀਆਂ ਹੈਨ ਤਿਸ ਕਮਲ ਕੇ (ਮਾਹਿ) ਬੀਚ ਤਿੰਨਾਂ ਭਵਨਾਂ ਕਾ ਸ੍ਵਾਮੀ ਨਿਰਜੰਨੁ ਹੈ॥

ਪੰਚ ਸਬਦ ਨਿਰਮਾਇਲ ਬਾਜੇ ॥
ਢੁਲਕੇ ਚਵਰ ਸੰਖ ਘਨ ਗਾਜੇ ॥

ਪੰਚ ਸਬਦ ਤਤ ਤੰਤੀ ਆਦਿਕ (ਨਿਰਮਾਇਲ) ਸੁਧ ਬਾਜ ਰਹੇ ਹੈਂ ਢੁਲ ਰਹਿਆ ਹੈ ਚਵਰ ਔ ਸੰਖ ਬਜ ਰਹਾ ਹੈ ਪੁਨ: ਘਨ ਵਤ ਤਹਾਂ ਗਰਜ ਹੈ ਏਹ ਸਮਾਜ ਤਹਾਂ ਜੋਗੀ ਦੇਖਤਾ ਅਰ ਸੁਨਤਾ ਹੈ॥

ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ ॥
ਬੇਣੀ ਜਾਚੈ ਤੇਰਾ ਨਾਮੁ ॥੯॥੧॥

ਕਾਮਾਦਿਕ ਬਿਕਾਰੋਂ ਕੋ ਜਿਨੋਂ ਗੁਰਮੁਖੋਂ ਨੇ ਦਲਿਆ ਮਲਿਆ ਹੈ ਵਾ ਤਿਨੋਂ ਵਿਕਾਰੋਂ ਕੇ ਦਲ ਕੋ ਮਲਿਆ ਹੈ ਤਿਨ ਕੋ ਜੋਗ ਕਾ ਗਿਆਨ ਹੂਆ ਹੈ॥ ਬੇਣੀ ਜੀ ਕਹਤੇ ਹੈਂ ਮੈਂ ਜੋਗ ਸਹਿਤ ਤੇਰਾ ਨਾਮ ਮਾਂਗਤਾ ਹੂੰ ਨਾਮ ਮੰਤ੍ਰ ਸਹਿਤ ਸਗ੍ਰਭ ਜੋਗ ਮੁਕਤ ਦੇਤਾ ਹੈ ਨਾਮ ਬਿਨਾ ਅਗ੍ਰਭ ਜੈਸੇ ਔਰ ਕ੍ਰਿਯਾ ਹੈ ਤੈਸੇ ਹੈ ਮੁਕਤ ਨਹੀਂ ਦੇਤਾ ਵਾ ਦੂਸਰਾ ਅਰਥ ਬੇਦਾਂਤ ਮੈਂ (ਇੜਾ) ਭਗਤੀ ਰੂਪ ਗੰਗਾ (ਪਿੰਗਲਾ) ਕਰਮ ਕਥਾ ਰੂਪ ਮਨਾ (ਸੁਖਮਨਾ) ਗ੍ਯਾਨ ਕਾ ਪ੍ਰਤਿਪਾਦਨ ਰੂਪ ਸਰਸ੍ਵਤੀ ਏਹ ਤੀਨੋਂ ਨਦੀਆਂ ਏਕ ਸਤਿਸੰਗ ਅਸਥਾਨ ਮੈਂ ਵਸਤੀਆਂ ਹੈਂ ਤਿਸ ਤ੍ਰਿਬੇਣੀ ਕਾ ਮਿਲਾਪ ਰੂਪ ਪਰਾਗ ਹੈ ਤਹਾਂ ਬਬੇਕੀਆਂ ਪੁਰਸਾਂ ਕਾ ਮਨ ਮਜਨੁ ਕਰਤਾ ਹੈ ਹੇ ਸੰਤੋ ਤਹਾਂ ਹੀ ਨਿਰੰਜਨ ਰੂਪ ਰਾਮ ਇਸਥਤ ਹੈਂ ਗੁਰੋਂ ਕੇ ਉਪਦੇਸ ਦੁਆਰਾ ਕੋਈ ਬਿਰਲਾ ਹੀ ਦੇਖਤਾ ਹੈ ਤਹਾਂ ਸੰਤੋਂ ਕੇ ਸੰਗ ਮੈਂ ਨਿਰੰਜਨ ਰਮਿਆ ਹੋਇਆ ਪ੍ਰਗਟ ਹੋਤਾ ਹੈ ਜੇ ਕਹੇ ਤਿਸ ਦੇਵ ਸਥਾਨ ਸਤਸੰਗ ਕੀ ਕਿਆ ਨੀਸਾਨੀ ਹੈ ਤਿਸ ਪਰ ਕਹਤੇ ਹੈਂ ਬਾਣੀ ਕਰਕੇ (ਤਾ) ਤਾਹਿ ਪ੍ਰਗਟ ਬ੍ਰਹਮ ਕਾ ਏਕ ਰਸ ਉਚਾਰਨ ਹੋ ਰਹਿਆ ਹੈ ਤਿਸ ਬ੍ਰਹਮ ਮੈਂ ਚੰਦ ਸੂਰਜ ਪੌਨ ਪਾਣੀ ਕੋਈ ਨਹੀਂ ਹੈਂ ਵਾ (ਚੰਦ) ਸਤੋ ਗੁਣ (ਸੂਰਜ) ਤਮੋ ਗੁਣ (ਪੌਣ) ਵਾਸਨਾ (ਪਾਣੀ) ਪਦਾਰਥ ਇਹੁ ਜਿਸਮੈਂ ਨਹੀਂ ਹੈ ਗੁਰ ਉਪਦੇਸ ਦੁਆਰਾ ਬ੍ਰਿਤੀ ਜਾਗੀ ਹੈ ਤੌਂ ਬ੍ਰਹਮ ਸਭਾ ਜਾਨੀ ਹੈ ਜਬ ਬ੍ਰਹਮ ਕਾ ਗਿਆਨ ਉਪਜਤਾ ਹੈ ਤਬ ਦੁਰਮਤਿ ਛੀਜ ਜਾਤੀ ਹੈ ਜੋ ਚਿਦਾਕਾਸ ਕੇ ਸਰੂਪ ਕਾ ਅਨੰਦ ਹੈ ਤਿਸ ਬਿਖੇ ਮਨ ਭੀਜ ਰਹਿਤਾ ਹੈ ਏਸ ਗ੍ਯਾਨ ਕਲਾ ਕਾ ਜੋ ਭੇਦ ਜਾਣੇ ਹੈ ਤਿਸ ਕੋ ਪਰਮ ਗੁਰਦੇਵ ਮਿਲੇ ਹੈ ਸਤਿ ਸੰਤੋਖ ਧੀਰਜ ਧਰਮ ਵੀਚਾਰ ਔ ਪੰਚ ਅਕਾਸਾਦਿਕ ਗੁਣੋਂ ਕੀ ਧਾਰਨਾ ਇਨ ਦਸੋਂ ਕਾ ਦੁਆਰਾ ਘਰ ਜੋ ਸਤਸੰਗ ਵਾ ਸਾਸਤ੍ਰ ਬੀਚਾਰ ਸੋ ਪਰਮ ਪੁਰਖ ਅਗੰਮ ਅਪਾਰ ਕੀ ਘਾਟੀ ਸਥਾਨੁ ਹੈ ਉਪਰਹਾਟ ਭਾਰਥ ਖੰਡ ਹਾਟੁ ਤਿਸਤੇ ਪਰੇ ਆਲਾ ਸਤਿਸੰਗ ਹੈ ਸਤਿਸੰਗ ਮੈਂ ਸਰੂਪ ਕੀ ਪ੍ਰਾਪਤੀ ਰੂਪ ਥੈਲੀ ਹੈ ਸਤਿਸੰਗੀ ਜਾਗਤੇ ਹੈਂ ਅਗ੍ਯਾਨ ਨਿਦ੍ਰਾ ਮੈਂ ਕਬੀ ਸੋਂਵਤੇ ਨਹੀਂ ਤੀਨ ਗੁਣ ਔਰੁ ਤੀਨੋਂ ਲੋਕ ਸਮਾਧੀ ਕਰਿ (ਪਲੋਵੈ) ਲੈ ਕਰ ਦੀਏ ਹੈਂ (ਬੀਜਮੰਤ੍ਰ) ਰਾਮ ਨਾਮ ਕੋ ਹਿਰਦੇ ਮੈਂ ਲੈ ਰਹੇ ਹੈਂ ਉਲਟਾਇ ਕੈ ਮਨ ਕੇ ਅਫੁਰ ਕੋ ਪਕੜਿਆ ਹੈ ਜਾਗਤੇ ਰਹਿਤੇ ਹੈਂ ਤਿਨ ਕੋ (ਅਲੀਆ) ਸਖੀਆਂ ਰੂਪ ਇੰਦ੍ਰੀਆਂ ਨਹੀਂ ਖਾਤੀਆਂ ਅਰਥਾਤ ਦੁਖ ਨਹੀਂ ਦੇਤੀਆਂ ਪਾਂਚ ਗਿਆਨ ਇੰਦ੍ਰੀਆਂ ਕੋ ਵਸ ਕਰ ਰਾਖਤੇ ਹੈਂ ਗੁਰੋਂ ਕੀ ਸਿਖਿਆ ਕੋ ਯਾਦ ਰਾਖਤੇ ਹੈਂ ਮਨ ਤਨ ਕ੍ਰਿਸ਼ਨ ਕੀ ਪ੍ਰੀਤੀ ਮੈਂ ਅਰਪਤੇ ਹੈਂ ਬੇਦ ਸਾਖਾ ਕੋ ਜੋ ਬੀਚਾਰ ਕਰਤੇ ਹੈਂ ਸੋ (ਪਲਵ) ਜਹਾਜ ਕੀਆ ਹੈ ਔ ਅਪਨਾ ਜਨਮ ਦੂਏ ਮੈਂ ਨਹੀਂ ਹਾਰਤੇ ਜੋ ਆਸੁਰੀ ਗੁਨ ਹੈਂ ਤਿਸ ਕਾ ਮੂਲੁ ਜੋ ਅਗ੍ਯਾਨ ਹੈ ਤਿਸ ਕਾ ਬਧਾ ਕਰਤੇ ਹੈਂ ਪਿਛਲੀ ਤਰਫ ਜੋ ਸੰਸਾਰ ਹੈ ਤਿਸਤੇ ਮਨ ਕੋ ਫੇਰ ਕੈ (ਸੂਰ) ਪ੍ਰਕਾਸ ਰੂਪ ਪ੍ਰਮਾਤਮਾਂ ਵਿਖੇ ਚੜਾਵਤੇ ਹੈਂ ਅਜਰ ਜੋ ਕਾਮਾਦਿਕ ਹੈਂ ਜੋ ਤਿਨ ਕੋ (ਜਰੈ) ਸਹਾਰੇ ਹੈ ਤਿਸ ਕੋ ਇਕ ਰਸ ਬ੍ਰਹਮਾਨੰਦ (ਝਰਤਾ) ਪ੍ਰਾਪਤਿ ਹੋਤਾ ਹੈ ਸੋ ਪ੍ਰਮੇਸਰ ਸਾਥ ਗੋਸਟ ਕਰਤਾ ਹੈ ਅਰਥਾਤ ਪਰਮੇਸਰ ਤਿਸ

ਕੇ ਸਾਖ੍ਯਾਤ ਹੋਤਾ ਹੈ ਜੋ ਦਸਮ ਦੁਆਰ ਸਤਸੰਗ ਹੈ ਸੋ ਜੋਤੀ ਕੇ ਪ੍ਰਕਾਸਨੇ ਕੋ ਮਾਨੋ ਚੌਮੁਖੀਆ ਦੀਵਾ ਹੈ ਅਰਥਾਤ ਤਿਨ ਕੇ ਚਾਰੋਂ ਓਰ ਬ੍ਰਹਮ ਕਾ ਹੀ ਬਿਚਾਰ ਹੋ ਰਹਾ ਹੈ (ਪਲੂ) ਪਤ੍ਰ ਅਰਥਾਤ ਪੰਚ ਕੋਸ (ਅਨਤ) ਬਾਹਰ ਕੀਏ ਭਾਵ ਅਨਾਤਮ ਰੂਪੁ ਹੈਂ ਔ ਮੂਲ ਰੂਪ ਜੋ ਪ੍ਰਮਾਤਮਾਂ ਹੈ ਤਿਸ ਕੋ ਰਿਦੇ ਬੀਚ ਨਿਸਚੇ ਕੀਆ ਹੈ ਜੋ ਸਤਿਸੰਗ ਮੈਂ ਇਸਥਿਤ ਹੋਤਾ ਹੈ ਸੋ ਪੁਰਸ ਸਰਬ ਸ਼ਕਤੀਆਂ ਕੋ ਆਪ ਹੀ ਧਾਰਨਾ ਕਰ ਰਹਤਾ ਹੈ ਮਨ ਕੋ ਸੁਧ ਕਰਕੇ ਦੈਵੀ ਗੁਣੋਂ ਮੈਂ ਗੁੰਦਿਆ ਹੈ ਸਿਰੋਮਨੀ ਪਦ ਸੰਤੋਂ ਕਾ ਸੰਗ ਹੈਂ ਤਿਨ ਕੋ ਚੌਫੇਰੇ ਕਰਨਾ ਮੁਦਤਾ ਮੈਤ੍ਰੀ ਅਪੇਖ੍ਯਾ ਸਾਂਤੀ ਸਰਧਾ ਏਹੁ ਮਣੀਆਂ ਹੈਂ ਤਿਸ ਸਤਿਸੰਗ ਮੈਂ ਨਿਰੰਜਨ ਤ੍ਰਿਲੋਕੀ ਕਾ ਮਾਲਕ ਪੂਰਨ ਹੈ ਪੰਚ ਸਤ ਸੰਤੋਖ ਆਦਕ ਨਿਰਮਲ ਜੋ ਗੁਣ ਹੈਂ ਤਿਸ ਕਾ ਉਪਦੇਸੁ ਸੁਧੁ ਸੰਤ (ਬਾਜੇ) ਉਚਾਰਤੇ ਹੈਂ ਜਸ ਰੂਪ ਚੋਰ ਝੁਲ ਰਹਿਆ ਹੈ ਸੰਖ੍ਯਾਤੇ ਘਨਾ ਅਰਥਾਤ ਅਧਿਕ ਅਸੰਖ ਜੋ ਪ੍ਰਮੇਸਰੁ ਹੈਂ ਤਿਸ ਕੋ (ਗਾਜੈ) ਉਚਾਰਤੇ ਹੈਂ ਆਸੁਰੀ ਗੁਣ ਜੋ ਦੈਤ ਹੈਂ ਤਿਨ ਕੇ ਦਲਿ ਕੋ ਲਿਆ ਹੈ ਜਿਨੋਂ ਨੇ ਤਿਨੋਂ ਗੁਰਮੁਖੋਂ ਕੋ ਗ੍ਯਾਨ ਪ੍ਰਾਪਤਿ ਹੂਆ ਹੈ ਬੇਣੀ ਜੀ ਕਹਿਤੇ ਹੈਂ ਹੇ ਭਗਵਨ ਮੈਂ ਤੇਰਾ ਨਾਮ ਮਾਂਗਤਾ ਹੂੰ ਜਿਸ ਮੈਂ ਇਸਥਿਤ ਹੋਨੇ ਤੇ ਜੋ ਗੁਰ ਗ੍ਯਾਨ ਹੈਂ ਸਭ ਪ੍ਰਾਪਤ ਔ ਸਫਲ ਹੋਤੇ ਹੈ।॥੯॥੧॥

ਪੰਨਾ ੯੭੫

ਰਾਗੁ ਨਟ ਨਾਰਾਇਨ ਮਹਲਾ ੪

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਮੇਰੇ ਮਨ ਜਪਿ ਅਹਿਨਿਸਿ ਨਾਮੁ ਹਰੇ ॥

ਕੋਟਿ ਕੋਟਿ ਦੋਖ ਬਹੁ ਕੀਨੇ ਸਭ ਪਰਹਰਿ ਪਾਸਿ ਧਰੇ ॥੧॥ ਰਹਾਉ ॥

ਸ੍ਰੀਮਨ ਕੇ ਪ੍ਰਥਾਇ ਉਪਦੇਸ ਕਰਤੇ ਹੈਂ॥ ਹੇ ਮੇਰੇ ਮਨ ਜਿਨੋਂ ਨੇ ਦਿਨ ਰਾਤ ਨਾਮ ਹਰੀ ਕਾ ਜਪਿਆ ਹੈ ਕਰੋੜ ਜਨਮੋਂ ਮੈਂ ਬਹੁਤ ਕੋਟ ਜੋ ਦੋਖ ਕੀਨੇ ਥੇ ਪਰਹਾਰ ਕਰਨੇ ਵਾਲੇ ਜੀਵ ਕੋ ਸੋ ਸਭ ਹਰੀ ਨਾਮ ਨੇ ਤਿਨ ਕੇ (ਪਾਸਿ ਧਰੇ) ਪਾਸੇ ਧਰ ਦੀਏ ਭਾਵ ਦੂਰ ਕਰੇ ਹੈਂ॥

ਹਰਿ ਹਰਿ ਨਾਮੁ ਜਪਹਿ ਆਰਾਧਹਿ ਸੇਵਕ ਭਾਇ ਖਰੇ ॥

ਕਿਲਬਿਖ ਦੋਖ ਗਏ ਸਭ ਨੀਕਰਿ ਜਿਉ ਪਾਨੀ ਮੈਲੁ ਹਰੇ ॥੧॥

ਜੋ ਸੇਵਕ ਭਾਇ ਕੋ ਧਾਰਕੇ ਮੁਖ ਕਰਕੇ ਹਰੀ ਨਾਮ ਕੋ ਜਪਤੇ ਹੈਂ ਔ ਮਨ ਕਰਕੇ ਹਰੀ ਨਾਮ ਕੋ ਅਰਾਧਤੇ ਹੈਂ ਸੋ (ਖਰੇ) ਸਭ ਸੇ ਚੰਗੇ ਹੈਂ ਤਿਨ ਕੇ ਮਹਾਂ ਪਾਪ ਔ ਦੋਖ ਸਭ ਐਸੇ ਨਿਕਲ ਗਏ ਹੈਂ॥ ਦ੍ਰਿਸ੍ਟਾਂਤ॥ ਜੈਸੇ ਪਾਨੀ ਮੈਲ ਕੋ ਹਰ ਦੇਤਾ ਹੈ॥੧॥

ਖਿਨੁ ਖਿਨੁ ਨਰੁ ਨਾਰਾਇਨੁ ਗਾਵਹਿ ਮੁਖਿ ਬੋਲਹਿ ਨਰ ਨਰਹਰੇ ॥

ਜੋ ਨਰ ਖਿਨ ਖਿਨ ਮੈਂ ਨਾਰਾਇਨ ਕੇ ਜਸ ਕੋ ਰਾਗ ਮੈਂ ਪਾਇਕੈ ਗਾਵਤੇ ਹੈਂ ਔ ਸੁਭਾਵਕ ਮੁਖ ਸੇ ਜੋ ਪੁਰਸ ਨਰਸਿੰਘ ਰੂਪ ਧਾਰਨੇ ਵਾਲੇ ਕੇ ਨਾਮ ਕੋ ਬੋਲਤੇ ਹੈਂ॥

ਪੰਚ ਦੋਖ ਅਸਾਧ ਨਗਰ ਮਹਿ ਇਕੁ ਖਿਨੁ ਪਲੁ ਦੂਰਿ ਕਰੇ ॥੨॥

ਪੰਚ ਕਾਮ ਆਦ ਦੋਖ ਜੋ ਅਸਾਧ ਤਿਨ ਕੇ (ਨਗਰ) ਸਰੀਰ ਮੈਂ ਸੇ ਸੌ ਇਕ ਖਿਨ ਪਲ ਮੈਂ ਦੂਰ ਕਰਿ ਦੀਏ ਹੈਂ॥੨॥

ਵਡਭਾਗੀ ਹਰਿ ਨਾਮੁ ਧਿਆਵਹਿ ਹਰਿ ਕੇ ਭਗਤ ਹਰੇ ॥

ਵਡਭਾਗੀ ਜੋ ਹਰੀ ਕੇ ਨਾਮ ਕੋ ਧਿਆਵਤੇ ਹੈਂ ਵਹੁ ਹਰੀ ਕੇ ਭਗਤਿ (ਹਰੇ) ਅਨੰਦ ਹੂਏ ਹੈਂ॥

ਤਿਨ ਕੀ ਸੰਗਤਿ ਦੇਹਿ ਪ੍ਰਭ ਜਾਚਉ ਮੈ ਮੂੜ ਮੁਗਧ ਨਿਸਤਰੇ ॥੩॥

ਹੇ ਪ੍ਰਭੂ ਮੈਂ ਤੇਰੇ ਪਾਸੋਂ ਏਹੀ ਮਾਂਗਤਾ ਹੂੰ ਮੇਰੇ ਕੋ ਤਿਨੋਂ ਕੀ ਸੰਗਤ ਦੇਹਿ ਕਿਉਂਕੇ ਉਨ ਕੀ ਸੰਗਤਿ ਕਰਕੇ ਮੇਰੇ ਜੈਸੇ ਅਤੀ ਮੂਰਖ ਕਈ ਤਰੇ ਹੈਂ॥੩॥

ਕ੍ਰਿਪਾ ਕ੍ਰਿਪਾ ਧਾਰਿ ਜਗਜੀਵਨ ਰਖਿ ਲੇਵਹੁ ਸਰਨਿ ਪਰੇ ॥

ਹੇ ਜਗ ਜੀਵਨ ਕ੍ਰਿਪਾ ਸਰੂਪ ਕ੍ਰਿਪਾ ਧਾਰਕੇ ਹਮਕੋ ਰਾਖ ਲੇਹੁ ਹਮ ਤੇਰੀ ਸਰਨ ਪਰੇ ਹੈਂ॥

ਨਾਨਕੁ ਜਨੁ ਤੁਮਰੀ ਸਰਨਾਈ ਹਰਿ ਰਾਖਹੁ ਲਾਜ ਹਰੇ ॥੪॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਤੇਰੀ ਸਰਨ ਆਇਆ ਹੂੰ ਹੇ ਹਰੀ ਅਸਾਡੀ ਲਜਿਆ ਰਖ ਲੇਵੋ ਜੋ ਹਮ ਅਨੰਦ ਹੋਈਏ॥੪॥੧॥

ਨਟ ਮਹਲਾ ੪ ॥

ਰਾਮ ਜਪਿ ਜਨ ਰਾਮੈ ਨਾਮਿ ਰਲੇ ॥

ਰਾਮ ਨਾਮੁ ਜਪਿਓ ਗੁਰ ਬਚਨੀ ਹਰਿ ਧਾਰੀ ਹਰਿ ਕ੍ਰਿਪਲੇ ॥੧॥ ਰਹਾਉ ॥

ਰਾਮ ਜਪ ਕੇ ਦਾਸ ਰਾਮ ਨਾਮੀ ਮੈਂ ਮਿਲ ਗਏ ਹੈਂ ਗੁਰ ਉਪਦੇਸ ਕਰਿ ਜਬ ਰਾਮ ਨਾਮ ਜਪਿਆ ਤਬ ਹਰੀ ਜੋ ਕ੍ਰਿਪਾ ਕਾ ਘਰ ਹੈ ਤਿਸ ਹਰੀ ਨੇ ਕ੍ਰਿਪਾ ਧਾਰੀ ਹੈ॥

ਹਰਿ ਹਰਿ ਅਗਮ ਅਗੋਚਰੁ ਸੁਆਮੀ ਜਨ ਜਪਿ ਮਿਲਿ ਸਲਲ ਸਲਲੇ ॥

ਹਰਿ ਹਰਿ ਜੋ ਅਗਮ ਔ ਮਨ ਬਾਨੀ ਕਾ ਅਵਿਸੇ ਹੈਂ ਐਸੇ ਸਾਮੀ ਕੋ ਜਨ ਜਪਕੇ ਐਸੇ ਤਿਸ ਮੈਂ ਮਿਲੇ ਹੈਂ ਜੈਸੇ ਜਲ ਮੇਂ ਜਲ ਮਿਲ ਕੇ ਅਭੇਦ ਹੋ ਜਾਤਾ ਹੈ॥

ਹਰਿ ਕੇ ਸੰਤ ਮਿਲਿ ਰਾਮ ਰਸੁ ਪਾਇਆ ਹਮ ਜਨ ਕੈ ਬਲਿ ਬਲਲੇ ॥੧॥

ਹਰੀ ਕੇ ਸੰਤੋਂ ਸਾਥ ਮਿਲ ਕੇ ਜਿਨੋਂ ਨੇ ਰਾਮ ਰਸ ਪਾਇਆ ਹੈ ਹਮ ਤਿਨ ਜਨੋਂ ਕੇ ਬਾਰੰਬਾਰ ਬਲਿਹਾਰ ਜਾਤੇ ਹੈਂ॥੧॥

ਪੁਰਖੋਤਮੁ ਹਰਿ ਨਾਮੁ ਜਨਿ ਗਾਇਓ ਸਭਿ ਦਾਲਦ ਦੁਖ ਦਲਲੇ ॥

ਜਿਨ ਉਤਮ ਜਨੋਂ ਨੇ ਹਰੀ ਨਾਮ ਕੋ ਗਾਇਆ ਹੈ ਤਿਨੋਂ ਨੇ ਸੰਪੂਰਨ ਦੁਖ ਔ ਦਰਿੱਦਰ ਦਲ ਲਏ ਹੈਂ॥ ਭਾਵ ਬਹੁਤ ਜਮੋਂ ਕੇ ਦੁਖ ਦੂਰ ਕੀਏ ਹੈਂ॥

ਵਿਚਿ ਦੇਹੀ ਦੋਖ ਅਸਾਧ ਪੰਚ ਧਾਤੂ ਹਰਿ ਕੀਏ ਖਿਨ ਪਰਲੇ ॥੨॥

ਦੇਹੀ ਕੇ ਬੀਚ ਪੰਚ (ਧਾਤੂ) ਧਾਵਣੇ ਵਾਲੇ ਅਸਾਧ ਦੋਖ ਥੇ ਭਾਵ ਕਾਮ ਥੀਂ ਆਦਿ ਜੋ ਪੰਚ ਹੈਂ ਹਰੀ ਨੇ ਖਿਨਮੈਂ ਪ੍ਰਲੈ ਭਾਵ ਨਾਸ ਕੀਏ ਹੈਂ॥੨॥

ਹਰਿ ਕੇ ਸੰਤ ਮਨਿ ਪ੍ਰੀਤਿ ਲਗਾਈ ਜਿਉ ਦੇਖੈ ਸਸਿ ਕਮਲੇ ॥

ਹਰੀ ਕੇ ਸੰਤੋਂ ਨੇ ਮਨ ਕੀ ਪ੍ਰੀਤ ਹਰੀ ਮੈਂ ਐਸੇ ਲਗਾਈ ਹੈ ਜਿਸ ਪ੍ਰਕਾਰ ਚੰਦਮੁਖੀ ਕਮਲ ਅਰਥਾਤ ਕਵੀਆਂ ਕੋ ਦੇਖਤੀ ਹੈਂ॥

ਉਨਵੈ ਘਨੁ ਘਨ ਘਨਿਹਰੁ ਗਰਜੈ ਮਨਿ ਬਿਗਸੈ ਮੋਰ ਮੁਰਲੇ ॥੩॥

ਔਰ ਦ੍ਰਿਸ੍ਟਾਂਤ॥ ਜੈਸੇ (ਘਨੁ) ਸਘਨ ਘਟ ਹੋ ਕਰ (ਘਨਿ) ਬਾਦਲ (ਹਰਿ) ਹਰ ਤਰਫ ਭਾਵ ਚਾਰੋ ਓਰ (ਉਨਵੈ) ਝੁਕ ਕਰਕੇ (ਘਨਿ) ਬਹੁਤ ਹੀ ਜਬ ਗਰਜਤੇ ਹੈਂ ਜਬ (ਮੁਰਲੇ) ਕਲੈਰੀ ਮੋਰ ਮੈਂ ਬਿਗਸਦੇ ਹੈਂ॥੩॥

ਹਮਰੈ ਸੁਆਮੀ ਲੋਚ ਹਮ ਲਾਈ ਹਮ ਜੀਵਹਿ ਦੇਖਿ ਹਰਿ ਮਿਲੇ ॥

ਹਮਾਰੇ ਸਵਾਮੀ ਜੋ ਗੁਰੂ ਹੈਂ ਤਿਨੋਂ ਨੇ ਹਮ ਕੋ ਮਿਲਨੇ ਕੀ ਚਾਹ ਲਾਈ ਹੈ ਇਸਤੇ ਹਮ ਹਰੀ ਕੋ ਦੇਖ ਕੈ ਜੀਵੈਂਗੇ ਵਾ ਜੋ (ਹਰਿ ਮਿਲੇ) ਹਰੀ ਸਾਥ ਮਿਲੇ ਹੈਂ ਭਾਵ ਸੰਤੋਂ ਕੋ ਦੇਖ ਕਰ ਹਮ ਜੀਵਤੇ ਹੈਂ॥

ਜਨ ਨਾਨਕ ਹਰਿ ਅਮਲ ਹਰਿ ਲਾਏ ਹਰਿ ਮੇਲਹੁ ਅਨਦ ਭਲੇ ॥੪॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਜਨੋਂ ਨੇ ਹਰਿ ਹਰਿ ਜਪ ਕੇ ਅਸਲ ਮੈਂ ਅੰਤਸਕਰਣ ਵਾ ਇੰਦ੍ਰੇ ਲਾਏ ਹੈਂ ਤਿਨੋਂ ਕੋ ਮੇਲੋ ਹੇ ਹਰੀ ਜੋ ਹਮ ਭੀ ਅਪਨੇ ਸਰੂਪਾਨੰਦ ਮੈਂ ਭਲੀ ਪ੍ਰਕਾਰ ਇਸਥਤ ਹੋਵੈਂ॥੪॥੨॥

ਨਟ ਮਹਲਾ ੪ ॥

ਮੇਰੇ ਮਨ ਜਪਿ ਹਰਿ ਹਰਿ ਨਾਮੁ ਸਖੇ ॥

ਹੇ ਮੇਰੇ ਮਨ (ਸਖੇ) ਮਿਤ੍ਰ ਜੋ ਸੰਤ ਹੈਂ ਤਿਨ ਦੁਆਰਾ ਹਰੀ ਕੇ ਹਰਿ ਨਾਮ ਕੋ ਤੂੰ ਜਪੁ॥

ਪੰਨਾ ੯੭੬

ਗੁਰ ਪਰਸਾਦੀ ਹਰਿ ਨਾਮੁ ਧਿਆਇਓ ਹਮ ਸਤਿਗੁਰ ਚਰਨ ਪਖੇ ॥੧॥ ਰਹਾਉ ॥

ਜਬ ਹਮਨੇਂ ਗੁਰੋਂ ਕੇ ਚਰਨ (ਪਖੇ) ਪਖਾਲ ਵਾ ਪਖ ਲੀਆ ਤਬ ਗੁਰੋਂ ਕੀ ਕ੍ਰਿਪਾ ਸੇ ਹਰੀਨਾਮ ਧਿਆਇਆ ਹੈ॥

ਊਤਮ ਜਗੰਨਾਥ ਜਗਦੀਸੁਰ ਹਮ ਪਾਪੀ ਸਰਨਿ ਰਖੇ ॥

ਜਗਤ ਕੇ ਸੁਆਮੀ ਉਤਮ ਜਗਦੀਸਰ ਨੇ ਹਮ ਸੇ ਪਾਪੀ ਸਰਨ ਦੇਕੇ (ਰਖੇ) ਰਖ ਲੀਏ ਹੈਂ॥

ਤੁਮ ਵਡ ਪੁਰਖ ਦੀਨ ਦੁਖ ਭੰਜਨ ਹਰਿ ਦੀਓ ਨਾਮੁ ਮੁਖੇ ॥੧॥

ਤੁਮ ਬਡੇ ਪੁਰਖ ਹੋ ਔ ਦੀਨੋਂ ਕੇ ਦੁਖ ਭੰਜਨ ਹਾਰੇ ਹੋ ਹੇ ਸਤਿਗੁਰੋ ਆਪਨੇ ਹਰੀਨਾਮ ਮੁਖ ਮੈਂ ਦੀਆ ਹੈ॥੧॥

ਹਰਿ ਗੁਨ ਊਚ ਨੀਚ ਹਮ ਗਾਏ ਗੁਰ ਸਤਿਗੁਰ ਸੰਗਿ ਸਖੇ ॥

ਸਤਗੁਰ ਸਖੇ ਕੇ ਸੰਗ ਮਿਲ ਕਰ ਹਰੀ ਊਚ ਕੇ ਗੁਨ ਹਮ ਨੀਚੋਂ ਨੇ ਗਾਏ ਹੈਂ॥

ਜਿਉ ਚੰਦਨ ਸੰਗਿ ਬਸੈ ਨਿੰਮੁ ਬਿਰਖਾ ਗੁਨ ਚੰਦਨ ਕੇ ਬਸਖੇ ॥੨॥

ਜਿਸ ਪ੍ਰਕਾਰ ਨਿੰਬ ਜੋ ਬ੍ਰਿਛ ਹੈ ਚੰਦਨ ਕੇ ਸਾਥ ਹੀ ਬਸੇ ਤੌ ਗੁਨ ਚੰਦਨ ਕੇ (ਬਸਖੇ) ਵਸਤੇ ਹੈਂ ਭਾਵ ਸੁਗੰਧੀ ਵਾਲਾ ਹੋ ਜਾਤਾ ਹੈ॥੨॥

ਹਮਰੇ ਅਵਗਨ ਬਿਖਿਆ ਬਿਖੈ ਕੇ ਬਹੁ ਬਾਰ ਬਾਰ ਨਿਮਖੇ ॥
ਅਵਗਨਿਆਰੇ ਪਾਥਰ ਭਾਰੇ ਹਰਿ ਤਾਰੇ ਸੰਗਿ ਜਨਖੇ ॥੩॥

ਹਮਾਰੇ ਔਗਨ ਜੋ ਬਿਖਿਓਂ ਮੈਂ ਰਹਿ ਕਰਕੇ ਬਹੁਤ ਬਾਰੰਬਾਰ ਨਿਮਖ ਨਿਮਖ ਮੈਂ ਕੀਏ ਹੂਏ ਥੇ ਔ ਤਿਨ ਅਵਗੁਨੋਂ ਵਾਲਾ ਹਮ ਭਾਰੇ ਪਥਾਰ ਹੂਏ ਥੇ ਹੇ ਹਰੀ ਤੈਨੇ ਸੰਤ ਜਨੋਂ ਕਾ ਸੰਗ ਦੇਕੇ ਸੰਸਾਰ ਸਮੰਦ੍ਰ ਸੇ ਤਾਰ ਲੀਏ ਹੈਂ॥੩॥

ਜਿਨ ਕਉ ਤੁਮ ਹਰਿ ਰਾਖਹੁ ਸੁਆਮੀ ਸਭ ਤਿਨ ਕੇ ਪਾਪ ਕ੍ਰਿਖੇ ॥

ਜਿਨੋਂ ਕੋ ਤੁਮ ਰਖਿਆ ਚਾਹੁਤੇ ਹੋ ਹੇ ਹਰੀ ਸ੍ਵਾਮੀ ਸਭ ਤਿਨੋਂ ਕੇ ਪਾਪ (ਕ੍ਰਿਖੇ) ਕਾਟ ਦੇਤੇ ਹੋ ਭਾਵ ਪਾਪੋਂ ਕੋ ਦੂਰ ਕਰ ਦੇਤੇ ਹੋ॥

ਜਨ ਨਾਨਕ ਕੇ ਦਇਆਲ ਪ੍ਰਭ ਸੁਆਮੀ ਤੁਮ ਦੁਸਟ ਤਾਰੇ ਹਰਣਖੇ ॥੪॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਸੁਆਮੀ ਤੁਮ ਜਨੋਂ ਪਰ ਤੌ ਸਦੀਵ ਹੀ ਦਿਆਲੂ ਹੋ ਕਿਉਂਕਿ ਹਰਨਾਖਸ ਸਰੀਖੇ ਦੁਸਟ ਤੁਮਨੇ ਤਾਰੇ ਹੈਂ ਭਾਵ ਜੋ ਤੁਮਾਰੇ ਦਾਸ ਹੈਂ ਸੋ ਤਿਨ ਕੋ ਤੋ ਅਵਸ ਹੀ ਤਾਰੋਗੇ॥੧॥੩॥

ਨਟ ਮਹਲਾ ੪ ॥
ਮੇਰੇ ਮਨ ਜਪਿ ਹਰਿ ਹਰਿ ਰਾਮ ਰੰਗੇ ॥

ਜੋ ਹਰੀ ਕੇ ਨਾਮ ਮੇਂ ਰੰਗੇ ਹੂਏ ਸੰਤ ਹੈਂ ਤਿਨ ਦੁਆਰਾ ਹੇ ਮੇਰੇ ਮਨ ਤੂੰ ਭੀ ਹਰੀ ਰਾਮ ਜਪੁ॥

ਹਰਿ ਹਰਿ ਕ੍ਰਿਪਾ ਕਰੀ ਜਗਦੀਸੁਰਿ ਹਰਿ ਧਿਆਇਓ ਜਨ ਪਗਿ ਲਗੇ ॥੧॥ ਰਹਾਉ ॥

ਜਿਨੋਂ ਪਰ ਪਰਮੇਸਰ ਨੇ ਕ੍ਰਿਪਾ ਕਰੀ ਹੈ ਤਿਨੋਂ ਨੇ ਸੰਤ ਜਨੋਂ ਕੀ ਚਰਨੀ ਲਾਗਕੇ ਹਰੀ ਨਾਮ ਕੌ ਧਿਆਇਆ ਹੈ॥

ਜਨਮ ਜਨਮ ਕੇ ਭੂਲ ਚੂਕ ਹਮ ਅਬ ਆਏ ਪ੍ਰਭ ਸਰਨਗੇ ॥

ਜਨਮੋਂ ਜਨਮੋਂ ਕੇ ਭੂਲੇ ਚੂਕੇ ਹਮ ਅਬ ਪ੍ਰਭੂ ਕੀ ਸਰਨ ਆਇ ਗਏ ਹੈਂ॥ ਪੁਨਾ ਐਸੇ ਬੇਨਤੀ ਕਰੇ॥

ਤੁਮ ਸਰਣਾਗਤਿ ਪ੍ਰਤਿਪਾਲਕ ਸੁਆਮੀ ਹਮ ਰਾਖਹੁ ਵਡ ਪਾਪਗੇ ॥੧॥

ਹੇ ਸੁਆਮੀ ਤੁਮ ਸਰਣ ਆਇਓਂ ਕੇ ਪ੍ਰਤਿਪਾਲਕ ਹੋ ਹਮ ਬਡੇ (ਪਾਪਗੇ) ਪਾਪ ਰੂਪ ਅਰ ਅਗਜਾਨੀ ਤੁਮਾਰੀ ਸਰਣ ਕੋ ਪ੍ਰਾਪਤਿ ਹੂਏ ਹੈਂ ਤਾਂ ਤੇ ਤੁਮ ਹਮਾਰੀ ਰਖਿਆ ਕਰੋ॥੧॥

ਤੁਮਰੀ ਸੰਗਤਿ ਹਰਿ ਕੋ ਕੋ ਨ ਉਧਰਿਓ ਪ੍ਰਭ ਕੀਏ ਪਤਿਤ ਪਵਗੇ ॥

ਹੇ ਹਰੀ ਤੁਮਾਰੀ ਸੰਗਤ ਮੈਂ ਕੌਣ ਕੌਣ ਨਹੀਂ (ਉਧਰਿਆ) ਤਰਿਆ ਹੇ ਪ੍ਰਭੋ ਤੁਮਨੇ ਪਾਪੀ ਪਵਿਤ੍ਰ ਕੀਏ ਹੈਂ॥

ਗੁਨ ਗਾਵਤ ਛੀਪਾ ਦੁਸਟਾਰਿਓ ਪ੍ਰਭਿ ਰਾਖੀ ਪੈਜ ਜਨਗੇ ॥੨॥

(ਗੁਨ ਗਾਵਤ) ਛੀਪਾ ਜੋ ਨਾਮਦੇਵ ਥਾ ਗੁਨ ਗਾਵਤੇ ਕਾ ਸੋ (ਦੁਸ) ਦੋਸ ਟਾਰ ਦੀਆ ਭਾਵ ਸੂਦ੍ਰਤ ਦੋਸ ਜੋ ਥਾ ਵਾ ਬਿਧਵਾ ਸੇ ਉਤਪਤੀ ਦੋਸ ਵਾ ਭਗਵੰਤ ਨੇ ਅਪਨੀ ਨਿਰਾਦਰੀ ਕਾ ਦੋਸ ਜੋ

ਚਰਨਦਾਸੀ ਸਨਮੁਖ ਜਾਇ ਬਜਾਈ ਥੀ ਹੇ ਪ੍ਰਭੂ ਤੈਨੇ ਰਾਖੀ ਹੈ ਪੈਜ (ਜਨਗੇ) ਜਨੋਂ ਕੀ ਵਾ ਆਗੈ ਪਰਲੋਕ ਮੈਂ ਵਾ (ਅਗੇ) ਪਹਿਲੇ ਭੀ ਨਾਮਦੇਵ ਸੇ ਕਈਓਂ ਕੀ ਪੈਜ ਰਾਖੀ ਹੈ॥੨॥

ਜੋ ਤੁਮਰੇ ਗੁਨ ਗਾਵਹਿ ਸੁਆਮੀ ਹਉ ਬਲਿ ਬਲਿ ਬਲਿ ਤਿਨਗੇ ॥

ਹੇ ਸੁਆਮੀ ਜੋ ਮਨ ਬਾਣੀ ਸਰੀਰ ਕਰਕੇ ਤੇਰੇ ਗੁਨੋਂ ਕੋ ਗਾਵਤੇ ਹੈਂ ਹਮ ਤਿਨ ਕੇ ਬਲਿਹਾਰ ਜਾਤੇ ਹੈਂ॥

ਭਵਨ ਭਵਨ ਪਵਿਤ੍ਰ ਸਭਿ ਕੀਏ ਜਹ ਧੂਰਿ ਪਰੀ ਜਨ ਪਗੇ ॥੩॥

ਜਿਨ ਘਰੋਂ ਮੈਂ ਫਿਰਨਾ ਹੂਆ ਹੈ ਔਰ ਤਿਨ ਜਨੋਂ ਕੇ ਪਗੋਂ ਕੀ ਜਹਾਂ ਧੂੜੀ ਪੜ ਗਈ ਹੈ ਸੋ ਸਭ ਪਵਿਤ੍ਰ ਕਰ ਦੀਏ ਹੈਂ॥੩॥

ਤੁਮਰੇ ਗੁਨ ਪ੍ਰਭ ਕਹਿ ਨ ਸਕਹਿ ਹਮ ਤੁਮ ਵਡ ਵਡ ਪੁਰਖ ਵਡਗੇ ॥

ਹੇ ਪ੍ਰਭੂ ਤੁਮਾਰੇ ਗੁਨ ਹਮ ਕਹਿ ਨਹੀਂ ਸਕਤੇ ਬਡਿਓਂ ਸੇ ਬਡੇ ਜੋ ਬ੍ਰਹਮਾਦੀ ਹੈਂ ਤੁਮ ਉਨਸੇ ਭੀ ਬਡੇ ਪੁਰਖ ਹੋ॥

ਜਨ ਨਾਨਕ ਕਉ ਦਇਆ ਪ੍ਰਭ ਧਾਰਹੁ ਹਮ ਸੇਵਹ ਤੁਮ ਜਨ ਪਗੇ ॥੪॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਮੈਂ ਜਨ ਪਰ ਇਹੁ ਦਇਆ ਕਰੋ ਜੋ ਤੁਮਾਰੇ ਦਾਸੋਂ ਕੇ ਪਗ ਸੇਵਨ ਕਰੋਂ॥੪॥੪॥

ਨਟ ਮਹਲਾ ੪ ॥

ਮੇਰੇ ਮਨ ਜਪਿ ਹਰਿ ਹਰਿ ਨਾਮੁ ਮਨੇ ॥

ਹੇ ਮੇਰੇ ਮਨ ਹਰਿ ਹਰਿ ਨਾਮ ਕੋ ਮਨਨ ਕਰਕੇ ਜਪ ਵਾ ਬਿਕਾਰੋਂ ਕੋ (ਮਨੇ) ਹਟਾਇ ਕਰਕੇ ਹਰਿ ਹਰਿ ਨਾਮ ਕੋ ਜਪੁ॥

ਜਗੰਨਾਥਿ ਕਿਰਪਾ ਪ੍ਰਭਿ ਧਾਰੀ ਮਤਿ ਗੁਰਮਤਿ ਨਾਮ ਬਨੇ ॥੧॥ ਰਹਾਉ ॥

ਜਗਤ ਕੇ ਸ੍ਵਾਮੀ ਪ੍ਰਭੂ ਨੇ ਜਬ ਕ੍ਰਿਪਾ ਕਰੀ ਤਬ ਮਤਿ ਬਿਖੇ ਗੁਰੋਂ ਕੀ ਸਿਖਿਆ ਕਰਿ ਨਾਮ ਬਨੇ (ਸੋਭਤੇ) ਭਏ॥

ਹਰਿ ਜਨ ਹਰਿ ਜਸੁ ਹਰਿ ਹਰਿ ਗਾਇਓ ਉਪਦੇਸਿ ਗੁਰੂ ਗੁਰ ਸੁਨੇ ॥

ਜਬ (ਗੁਰੂ) ਪੂਜਯ ਗੁਰੋਂ ਕੇ ਉਪਦੇਸ ਰੂਪ ਬਚਨ ਸੁਨੇ ਤਬ ਹਰੀ ਜਨੋਂ ਨੇ ਹਰਿ ਹਰਿ ਕਾ ਜਸੁ ਹਰ ਪ੍ਰਕਾਰ ਕਰਕੇ ਗਾਇਨ ਕੀਆ ਹੈ॥

ਕਿਲਬਿਖ ਪਾਪ ਨਾਮ ਹਰਿ ਕਾਟੇ ਜਿਵ ਖੇਤ ਕ੍ਰਿਸਾਨਿ ਲੁਨੇ ॥੧॥

ਹਰੀ ਨਾਮ ਨੇ ਬਡੇ ਭਾਰੀ ਅਰ ਸਮਾਨ ਪਾਪ ਐਸੇ ਕਾਟ ਦੀਏ ਹੈਂ ਜਿਸ ਪ੍ਰਕਾਰ ਖੇਤ ਕੋ ਕ੍ਰਿਸਾਨ ਕਾਟਤਾ ਹੈ॥੧॥

ਤੁਮਰੀ ਉਪਮਾ ਤੁਮ ਹੀ ਪ੍ਰਭ ਜਾਨਹੁ ਹਮ ਕਹਿ ਨ ਸਕਹਿ ਹਰਿ ਗੁਨੇ ॥

ਤੁਮਾਰੀ ਉਪਮਾ ਜੋ ਹੈ ਸੋ ਹੇ ਪ੍ਰਭੋ ਤੁਮ ਹੀ ਜਾਨਤੇ ਹੋ ਹੇ ਹਰੀ ਤੇਰੇ ਗੁਨੋਂ ਕੋ ਹਮ ਕਹ ਨਹੀਂ ਸਕਤੇ॥

ਜੈਸੇ ਤੁਮ ਤੈਸੇ ਪ੍ਰਭ ਤੁਮ ਹੀ ਗੁਨ ਜਾਨਹੁ ਪ੍ਰਭ ਅਪੁਨੇ ॥੨॥

ਹੇ ਪ੍ਰਭੋ ਜੈਸੇ ਤੁਮ ਹੋ ਤੈਸੇ ਤੁਮ ਹੀ ਹੋ ਔਰ ਕੋਈ ਤੁਮਾਰੀ ਉਪਮਾ ਦੇਨੇ ਲਾਇਕ ਨਹੀਂ ਸੋ ਹੇ ਪ੍ਰਭੋ ਅਪਨੇ ਗੁਨੋਂ ਕੋ ਆਪ ਹੀ ਜਾਨਤੇ ਹੋ॥੨॥

ਮਾਇਆ ਫਾਸ ਬੰਧ ਬਹੁ ਬੰਧੇ ਹਰਿ ਜਪਿਓ ਖੁਲ ਖੁਲਨੇ ॥

ਮਾਇਆ ਫਾਸੀ ਕੇ ਬੰਧਨੋਂ ਮੈਂ ਬਹੁਤ ਪ੍ਰਕਾਰ ਸੇ ਬੰਧੇ ਹੂਏ ਥੇ ਹੇ ਹਰੀ ਜਬ ਤੇਰੇ ਕੋ ਖੁਲ ਕਰ ਭਾਵ ਅਤੀ ਬਹੁਤ ਜਪਿਆ ਹੈ ਤੌ ਬੰਧਨ (ਖੁਲਨੇ) ਖੁਲ ਗਏ ਹੈਂ॥

ਜਿਉ ਜਲ ਕੁੰਚਰੁ ਤਦੂਐ ਬਾਂਧਿਓ ਹਰਿ ਚੇਤਿਓ ਮੋਖ ਮੁਖਨੇ ॥੩॥

ਜੈਸੇ ਜਲ ਮੈਂ ਹਸਤੀ ਕੋ ਤੰਦੂਏ ਨੇ ਬਾਂਧਿਆ ਥਾ ਹੇ ਹਰੀ (ਮੁਖ ਨੇ) ਤੁਝ ਮੋਖ ਰੂਪ ਕੋ ਚੇਤਿਆ ਤੌ ਮੋਖ ਹੁਆ ਥਾ॥੩॥

ਸੁਆਮੀ ਪਾਰਬ੍ਰਹਮ ਪਰਮੇਸਰੁ ਤੁਮ ਖੋਜਹੁ ਜੁਗ ਜੁਗਨੇ ॥

ਹੇ ਸ੍ਵਾਮੀ ਪਾਰਬ੍ਰਹਮ ਪਰਮੇਸਰ ਤੁਮਾਰੇ ਕੋ ਜੁਗਾਂ ਜੁਗਾਂ ਮੈਂ ਭਗਤ ਖੋਜਤੇ ਹੈਂ॥

ਤੁਮਰੀ ਥਾਹ ਪਾਈ ਨਹੀ ਪਾਵੈ ਜਨ ਨਾਨਕ ਕੇ ਪ੍ਰਭ ਵਡਨੇ ॥੪॥੫॥

ਤਿਨੋਂ ਭੀ ਤੁਮਾਰੀ (ਥਾਹ) ਮ੍ਰਿਯਾਦਾ ਨਹੀਂ ਆਈ ਸ੍ਰੀ ਗੁਰੂ ਜੀ ਕਹਿਤੇ ਹੈਂ ਤੋ ਹਮ ਤੁਛ (ਜਨ) ਜੀਵ ਹੇ ਪ੍ਰਭੂ ਵਡੇ ਤੁਝ ਕੋ ਕੈਸੈ ਪਾਵੈਂ॥੪॥੫॥

ਨਟ ਮਹਲਾ ੪ ॥

ਮੇਰੇ ਮਨ ਕਲਿ ਕੀਰਤਿ ਹਰਿ ਪ੍ਰਵਣੇ ॥

ਹੇ ਮੇਰੇ ਮਨ ਕਲਯੁਗੁ ਮੈਂ ਕੀਰਤੀ ਹੀ ਪ੍ਰਮਾਨ ਹੈ॥

ਹਰਿ ਹਰਿ ਦਇਆਲਿ ਦਇਆ ਪ੍ਰਭ ਧਾਰੀ ਲਗਿ ਸਤਿਗੁਰ ਹਰਿ ਜਪਣੇ ॥੧॥ ਰਹਾਉ ॥

ਹਰਿ ਹਰਿ ਦਿਆਲ ਪ੍ਰਭੂ ਨੇ ਜਿਨੋਂ ਪਰ ਦਇਆ ਧਾਰੀ ਹੈ ਸੋ ਸਤਿਗੁਰੋਂ ਸੇ ਮਿਲ ਕੈ ਹਰੀ ਨਾਮ ਕੋ ਜਪਣੇ ਕਰਤੇ ਹੈਂ॥

ਪੰਨਾ ੯੭੭

ਹਰਿ ਤੁਮ ਵਡ ਅਗਮ ਅਗੋਚਰ ਸੁਆਮੀ ਸਭਿ ਧਿਆਵਹਿ ਹਰਿ ਰੁੜਣੇ ॥

ਹੇ ਹਰੀ ਤੁਮ ਬਡੇ ਅਗਮ ਔ ਅਗੋਚਰ ਹੋ ਹੇ ਹਰੀ (ਰੁੜਣੇ) ਸੁੰਦਰ ਸ੍ਵਾਮੀ ਸਭਿ ਤੇਰੇ ਕੋ ਧਿਆਵਤੇ ਹੈਂ॥

ਜਿਨ ਕਉ ਤੁਮ੍ਹਰੇ ਵਡ ਕਟਾਖ ਹੈ ਤੇ ਗੁਰਮੁਖਿ ਹਰਿ ਸਿਮਰਣੇ ॥੧॥

ਜਿਨੋਂ ਕੇ ਊਪਰ ਤੁਮਾਰੇ ਬਡੇ ਕਟਾਖ ਹੈਂ ਭਾਵ ਕ੍ਰਿਪਾ ਕਰਕੇ ਦੇਖਨਾ ਹੈ ਤੇ ਗੁਰੋਂ ਦ੍ਵਾਰੇ ਹੇ ਹਰੀ ਤੇਰੇ ਕੋ ਸਿਮਰਤੇ ਹੈਂ॥੧॥

ਇਹੁ ਪਰਪੰਚੁ ਕੀਆ ਪ੍ਰਭ ਸੁਆਮੀ ਸਭੁ ਜਗਜੀਵਨੁ ਜੁਗਣੇ ॥

ਹੇ ਪ੍ਰਭੂ ਸ੍ਵਾਮੀ ਏਹੁ ਜੋ ਸੰਸਾਰ ਤੈਨੇ ਕੀਆ ਹੈ ਜਗ ਜੀਵਨ ਪ੍ਰਮੇਸਰ ਆਪ ਸਭ ਮੈਂ (ਜੁਗਣੇ) ਜੁੜੇ ਭਾਵ ਬਿਆਪੇ ਹੁਏ ਹੋ॥ ਇਸ ਮੈਂ ਦ੍ਰਿਸਟਾਂਤ ਕਹਤੇ ਹੈਂ॥

ਜਿਉ ਸਲਲੈ ਸਲਲ ਉਠਹਿ ਬਹੁ ਲਹਰੀ ਮਿਲਿ ਸਲਲੈ ਸਲਲ ਸਮਣੇ ॥੨॥

ਜੈਸੇ ਜਲ ਮੈਂ ਸਲਲ ਰੂਪ ਬਹੁਤ ਲਹਰੀ ਉਠਤੀ ਹੈਂ ਸੋ ਜਲ ਮੈਂ ਮਿਲ ਕੇ ਜਲ ਰੂਪ ਹੋਕੇ ਸਮਾਇ ਜਾਤੀਆਂ ਹੈ॥੨॥

ਜੋ ਪ੍ਰਭ ਕੀਆ ਸੁ ਤੁਮ ਹੀ ਜਾਨਹੁ ਹਮ ਨਹ ਜਾਣੀ ਹਰਿ ਗਹਣੇ ॥

ਹੇ ਪ੍ਰਭੂ ਜੋ ਸੰਸਾਰ ਤੁਮਨੇ ਕੀਆ ਹੈ ਇਸਕੀ ਗਤੀ ਕੋ ਤੁਮ ਹੀ ਜਾਨਤੇ ਹੋ ਹੇ ਹਰੀ ਤੇਰੀ ਕਠਨ ਗਤੀ ਹਮ ਨਹੀਂ ਜਾਨਤੇ ਹੈਂ ਭਾਵ ਤੇਰੇ ਸੇ ਸੰਸਾਰ ਉਪਜਕੇ ਤੇਰੇ ਅਧਾਰ ਇਸਥਿਤ ਹੈ ਔਰੁ ਤੇਰੇ ਮੈਂ ਹੀ ਲੀਨ ਹੋ ਜਾਤਾ ਹੈ॥

ਹਮ ਬਾਰਿਕ ਕਉ ਰਿਦ ਉਸਤਤਿ ਧਾਰਹੁ ਹਮ ਕਰਹ ਪ੍ਰਭੂ ਸਿਮਰਣੇ ॥੩॥

ਮੈਂ ਬਾਰਿਕੇ ਕਉ ਆਪਨਾ ਜਾਨਕੇ ਮੇਰੇ ਰਿਦੇ ਮੈਂ ਅਪਨੀ ਉਸਤਤੀ ਧਾਰਨ ਕਰੁ ਜਿਸਤੇ ਹੇ ਹਰੀ ਪ੍ਰਭੂ ਹਮ ਆਪਕਾ ਸਿਮਰਨ ਕਰੀਏ॥੩॥

ਤੁਮ ਜਲ ਨਿਧਿ ਹਰਿ ਮਾਨ ਸਰੋਵਰ ਜੋ ਸੇਵੈ ਸਭ ਫਲਣੇ ॥

ਹੇ ਹਰੀ ਤੁਮ ਸੰਸਾਰ ਸਮੁੰਦ੍ਰ ਮੈਂ ਮਾਨ ਸਰੋਵਰ ਹੋ ਜੋ ਤੇਰੇ ਕੋ ਸੇਵੇ ਸੋ ਸਭ ਸਫਲੋਂ ਕੋ ਲੇਤਾ ਹੈ ਭਾਵ ਮਾਨ ਸਰੋਵਰ ਮਨ ਬਾਂਛਤ ਨਹੀਂ ਹੋ ਸਕਤਾ ਤੁਮ ਸਭ ਫਲ ਮਨ ਬਾਂਛਤ ਦੇਤੇ ਹੋ॥

ਜਨੁ ਨਾਨਕੁ ਹਰਿ ਹਰਿ ਹਰਿ ਹਰਿ ਬਾਂਛੈ ਹਰਿ ਦੇਵਹੁ ਕਰਿ ਕ੍ਰਿਪਣੇ ॥੪॥੬॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਨਿਤਸੰਪ੍ਰਤੀ ਮਨ ਬਾਣੀ ਸਰੀਰ ਕਰਕੇ ਹੇ ਹਰੀ ਤੇਰੇ ਨਾਮ ਕੋ ਹੀ ਚਾਹੁਤਾ ਹੂੰ ਹੇ ਹਰੀ ਕ੍ਰਿਪਾ ਕਰਕੇ ਨਾਮ ਹੀ ਦੇਵੋ॥੪॥੬॥

ਨਟ ਨਾਰਾਇਨ ਮਹਲਾ ੪ ਪੜਤਾਲ

ੴ ਸਤਿਗੁਰ ਪ੍ਰਸਾਦਿ ॥

ਮੇਰੇ ਮਨ ਸੇਵ ਸਫਲ ਹਰਿ ਘਾਲ ॥

ਲੇ ਗੁਰ ਪਗ ਰੇਨ ਰਵਾਲ ॥

ਹੇ ਮੇਰੇ ਮਨ ਹਰੀ ਕੋ ਸੇਵ ਇਹੁ ਕਮਾਈ ਸਫਲ ਹੈ ਪੁਨਾ ਗੁਰੂ ਕੇ ਚਰਨੋਂ ਕੀ ਧੂੜ (ਰਵਾਲ) ਥੋੜੇ ਮਾਤ੍ਰ ਲੈਣੀ ਕਰੁ॥

ਸਭਿ ਦਲਿਦ ਭੰਜਿ ਦੁਖ ਦਾਲ ॥

ਹਰਿ ਹੋ ਹੋ ਹੋ ਨਦਰਿ ਨਿਹਾਲ ॥੧॥ ਰਹਾਉ ॥

ਸਭ ਦਾਰਿਦ ਕੋ ਭੰਨ ਦੇਤੀ ਹੈ ਔ ਦੁਖ ਕੋ ਭੀ ਦਲ ਦੇਤੇ ਹੈਂ (ਹੋ) ਹੇ ਭਾਈ ਜੇ ਹਰੀ ਕੀ ਕ੍ਰਿਪਾ ਦ੍ਰਿਸ੍ਟੀ ਹੋਵੈਗੀ ਤਬ ਨਿਹਾਲ ਹੋ ਜਾਵੇਗਾ।

ਹਰਿ ਕਾ ਗ੍ਰਿਹੁ ਹਰਿ ਆਪਿ ਸਵਾਰਿਓ ਹਰਿ ਰੰਗ ਰੰਗ ਮਹਲ ਬੇਅੰਤ ਲਾਲ ਲਾਲ ਹਰਿ ਲਾਲ ॥

ਲਾਲਾਂ ਵਿਚੋਂ ਬਿਅੰਤ ਲਾਲ ਜੋ ਹਰੀ ਹੈ ਹਰਿ ਰੰਗਾਂ ਕਾ ਰੰਗ ਮਹਲੁ (ਲਾਲ) ਪਿਆਰਾ ਤਿਸ ਹਰਿ ਹਰਿ ਕਾ ਸਵਾਰਿਆ ਹੂਆ ਸਰੀਰ ਰੂਪ ਗ੍ਰਹ ਹੈ ਭਾਵ ਹਰੀ ਕਾ ਨਿਜਸਥਾਨੁ ਹੈ॥

ਹਰਿ ਆਪਨੀ ਕ੍ਰਿਪਾ ਕਰੀ ਆਪਿ ਗ੍ਰਿਹਿ ਆਇਓ ਹਮ ਹਰਿ ਕੀ ਗੁਰ ਕੀਈ ਹੈ ਬਸੀਠੀ ਹਮ ਹਰਿ ਦੇਖੇ ਭਈ ਨਿਹਾਲ ਨਿਹਾਲ ਨਿਹਾਲ ਨਿਹਾਲ ॥੧॥

ਹਰੀ ਨੇ ਅਪਨੀ ਕ੍ਰਿਪਾ ਕਰੀ ਜੋ ਹਮਾਰੀ ਔ ਹਰੀ ਕੀ ਗੁਰੋਂ ਨੇ ਵਕਾਲਤ ਕਰੀ ਤੋ ਆਪ ਘਰ ਆਇਯਾ ਭਾਵ ਸਾਛਾਤ ਹੂਆ ਹੈ ਹਰੀ ਨਿਹਾਲ ਰੂਪ ਕੋ ਦੇਖ ਕੈ ਮਨ ਬਾਨੀ ਤਨ ਕਰਿ ਨਿਹਾਲ ਹੋ ਗਈ ਹੂੰ॥੧॥

ਹਰਿ ਆਵਤੇ ਕੀ ਖਬਰਿ ਗੁਰਿ ਪਾਈ ਮਨਿ ਤਨਿ ਆਨਦੋ ਆਨੰਦ ਭਏ ਹਰਿ ਆਵਤੇ ਸੁਨੇ ਮੇਰੇ ਲਾਲ ਹਰਿ ਲਾਲ ॥

ਜੋ ਗੁਰੋਂ ਦ੍ਵਾਰਾ ਹਰੀ ਆਵਤੇ ਕੀ ਖਬਰ ਪਾਈ ਭਾਵ ਜੋ ਹਰੀ ਪ੍ਰੀਤੀ ਸੇ ਆਵਤੇ ਹੈਂ ਅਨੰਦ ਸੇ ਮਨ ਤਨ ਅਨੰਦਤ ਭਏ ਸੋ ਮੇਰੇ ਪਜਾਰੇ ਜੋ ਹਰੀ ਆਵਤੇ ਸੁਨੇ ਤੌ ਮੈਂ ਲਾਲ ਗੁਲਾਲ ਹੋ ਗਈ ਭਾਵ ਸਘਨ ਅਨੰਦ ਹੂਆ॥

ਜਨੁ ਨਾਨਕੁ ਹਰਿ ਹਰਿ ਮਿਲੇ ਭਏ ਗਲਤਾਨ ਹਾਲ ਨਿਹਾਲ ਨਿਹਾਲ ॥੨॥੧॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਦਾਸ ਕੋ ਹਰੀ ਹਰ ਪ੍ਰਕਾਰ ਸੇ ਮਿਲੇ ਤੌ ਤਦ ਰੂਪ ਹੋ ਗਏ (ਹਾਲ) ਸੀਘ੍ਰ ਵਾ ਵਰਤਮਾਨ ਕਾਲ ਮੈਂ ਮਨ ਬਾਨੀ ਕਰਿ ਜਨਮ ਮਰਨ ਰੂਪ ਦੁਖ ਰਹਿਤ ਹੋਏ (ਨਿਹਾਲ ਨਿਹਾਲ) ਕ੍ਰਿਤ ਕ੍ਰਿਤ ਹੁਏ ਹਾਂ॥੨॥੧॥੭॥

ਨਟ ਮਹਲਾ ੪ ॥

ਮਨ ਮਿਲੁ ਸੰਤ ਸੰਗਤਿ ਸੁਭਵੰਤੀ ॥

ਸੁਨਿ ਅਕਥ ਕਥਾ ਸੁਖਵੰਤੀ ॥

ਹੇ ਮਨ ਸਾਧ ਸੰਗਤ ਮੈਂ ਮਿਲ ਜੋ (ਸੁਭਵੰਤੀ) ਸ੍ਰੇਸ੍ਟ ਅਚਾਰ ਵਾਲੀ ਹੈ ਅਰ ਮਿਲ ਕਰ (ਅਕਥ) ਪ੍ਰਮੇਸਰ ਕੀ ਕਥਾ ਸੁਖ ਵਾਲੀ ਸੁਨ॥

ਸਭ ਕਿਲਵਿਖ ਪਾਪ ਲਹੰਤੀ ॥
ਹਰਿ ਹੋ ਹੋ ਹੋ ਲਿਖਤੁ ਲਿਖੰਤੀ ॥੧॥ ਰਹਾਉ ॥

ਸਭ ਪਾਪ ਜੋ ਭਾਰੀ ਬ੍ਰਹਮ ਹਤਜਾ ਦੀ ਹੈਂ ਸੋ ਤਿਨ ਕੋ (ਲਹੰਤੀ) ਦੂਰ ਕਰਣੇ ਵਾਲੀ ਹੈ ਹੇ ਭਾਈ ਜੇ ਮਸਤਕ ਵਿਖੈ ਲਿਖਤ ਲਿਖੀ ਹੋਵੈ ਤਉ ਹਰੀ ਕੀ ਕਥਾ ਪ੍ਰਾਪਤਿ ਹੋਤੀ ਹੈ॥

ਹਰਿ ਕੀਰਤਿ ਕਲਜੁਗ ਵਿਚਿ ਊਤਮ ਮਤਿ ਗੁਰਮਤਿ ਕਥਾ ਭਜੰਤੀ ॥

ਕਲਿਜੁਗ ਮੈਂ ਹਰੀ ਕੀ ਕੀਰਤੀ ਹੀ ਉਤਮ ਹੈ ਜਿਸ ਬੁਧੀ ਨੇ ਗੁਰੂ ਸਿਖਜਾ ਪਾਈ ਹੈ ਸੋ ਕਥਾ ਕੋ (ਭਜੰਤੀ) ਸੇਵਨ ਕਰਤੀ ਹੈ॥

ਜਿਨਿ ਜਨਿ ਸੁਣੀ ਮਨੀ ਹੈ ਜਿਨਿ ਜਨਿ ਤਿਸੁ ਜਨ ਕੈ ਹਉ ਕੁਰਬਾਨੰਤੀ ॥੧॥

ਜਿਸ ਪੁਰਸ ਨੇ ਸੁਣੀ ਹੈ ਔ ਜਿਸ ਪੁਰਸ ਨੇ ਮੰਨੀ ਹੈ ਤਿਸ ਜਨ ਕੇ ਮੈਂ ਕੁਰਬਾਨ ਹੋਤੀ ਹੂੰ॥੧॥

ਹਰਿ ਅਕਥ ਕਥਾ ਕਾ ਜਿਨਿ ਰਸੁ ਚਾਖਿਆ ਤਿਸੁ ਜਨ ਸਭ ਭੂਖ ਲਹੰਤੀ ॥

ਹਰੀ ਕੀ ਜੋ ਅਕਥ ਕਥਾ ਹੈ ਤਿਸ ਕਾ ਜਿਸਨੇ ਰਸ ਚਾਖਿਆ ਹੈ ਤਿਸ ਪੁਰਸ ਕੀ ਸਭ ਭੂਖ ਤ੍ਰਿਸਨਾ ਲਹਿ ਗਈ ਹੈ॥

ਨਾਨਕ ਜਨ ਹਰਿ ਕਥਾ ਸੁਣਿ ਤ੍ਰਿਪਤੇ ਜਪਿ ਹਰਿ ਹਰਿ ਹਰਿ ਹੋਵੰਤੀ ॥੨॥੨॥੮॥

ਸ੍ਰੀ ਗੁਰੂ ਜੀ ਕਹਤੇ ਹੈਂ ਸੇ ਜਨ ਹਰੀ ਕੀ ਕਥਾ ਸੁਨ ਕੇ ਤ੍ਰਿਪਤ ਹੂਏ ਹੈਂ ਔ ਹਰੀ ਹਰਿ ਨਾਮ ਕੋ ਜਪਕੇ ਬ੍ਰਿਤੀ ਹਰੀ ਰੂਪ ਹੀ ਹੋ ਗਈ ਹੈ॥੨॥੨॥੮॥

ਨਟ ਮਹਲਾ ੪ ॥

ਕੋਈ ਆਨਿ ਸੁਨਾਵੈ ਹਰਿ ਕੀ ਹਰਿ ਗਾਲ ॥
ਤਿਸ ਕਉ ਹਉ ਬਲਿ ਬਲਿ ਬਾਲ ॥

ਜੋ ਕੋਈ ਆਨਕੇ ਹਰਿ ਹਰਿ ਕੀ ਬਾਤ ਸੁਨਾਵੈ ਮੈਂ ਤਿਸਕਉ (ਬਾਲ) ਰੋਮ ਰੋਮ ਕਰਕੇ ਬਲਿ ਬਲਿ ਜਾਤਾ ਹੂੰ॥

ਸੋ ਹਰਿ ਜਨੁ ਹੈ ਭਲ ਭਾਲ ॥

ਪੰਨਾ ੯੭੮

ਹਰਿ ਹੋ ਹੋ ਹੋ ਮੇਲਿ ਨਿਹਾਲ ॥੧॥ ਰਹਾਉ ॥

ਸੋ ਹਰੀ ਕਾ ਦਾਸ ਭਲੇ ਸੇ ਭਲਾ ਹੈ ਹੇ ਭਾਈ ਹਰੀ ਕੇ ਸਾਥ ਮੇਲ ਹੋਵੇ ਤੌ ਜੀਉ (ਨਿਹਾਲ) ਨਿਰਦੁਖ ਹੋ ਜਾਤਾ ਹੈ॥

ਹਰਿ ਕਾ ਮਾਰਗੁ ਗੁਰ ਸੰਤਿ ਬਤਾਇਓ ਗੁਰਿ ਚਾਲ ਦਿਖਾਈ ਹਰਿ ਚਾਲ ॥

ਔ ਹਰੀ ਕਾ ਰਸਤਾ ਗੁਰੂ ਜੋ ਸਾਂਤ ਸਰੂਪ ਹੈਂ ਤਿਨੋਂ ਨੇ ਬਤਾਇਓ ਹੈ ਗੁਰੋਂ ਨੇ ਹਰੀ ਕੇ ਪਾਵਣੇ ਕੀ ਚਾਲ ਦਿਖਾਈ ਹੈ ਹੋਰ ਚਾਲ ਸਭ ਹਰ ਦਈ ਹੈ ਭਾਵ ਦੂਰ ਕਰੀ ਹੈ॥

ਅੰਤਰਿ ਕਪਟੁ ਚੁਕਾਵਹੁ ਮੇਰੇ ਗੁਰਸਿਖਹੁ ਨਿਹਕਪਟ ਕਮਾਵਹੁ ਹਰਿ ਕੀ ਹਰਿ ਘਾਲ ਨਿਹਾਲ ਨਿਹਾਲ ਨਿਹਾਲ ॥੧॥

ਹੇ ਮੇਰੇ ਗੁਰੂ ਕੇ ਸਿਖੋ ਤੁਸੀਂ ਅੰਦਰੋਂ ਕਪਟ ਦੂਰ ਕਰੋ ਅਰ ਨਿਸਕਪਟ ਹੋਇ ਕੇ ਹਰਿ ਹਰਿ ਜਾਪ ਕੀ (ਘਾਲ) ਕਰਣੀ ਕਮਾਵਹੁ ਤਉ ਮਨ ਬਾਣੀ ਤਨ ਕਰਕੇ ਨਿਹਾਲ ਹੋਵੋਗੇ॥੧॥

ਤੇ ਗੁਰ ਕੇ ਸਿਖ ਮੇਰੇ ਹਰਿ ਪ੍ਰਭਿ ਭਾਏ ਜਿਨਾ ਹਰਿ ਪ੍ਰਭੁ ਜਾਨਿਓ ਮੇਰਾ ਨਾਲਿ ॥

ਸੋ ਗੁਰੂ ਕੇ ਸਿਖ ਮੇਰੇ ਹਰੀ ਸਾਮ੍ਰਥ ਕੋ ਭਾਏ ਹੈਂ ਜਿਨੋਂ ਨੇ ਮੇਰਾ ਹਰਿ ਪ੍ਰਭੂ ਅਪਨੇ ਸਾਥ ਰਖਜਕ ਜਾਨਿਆ ਹੈ॥

ਜਨ ਨਾਨਕ ਕਉ ਮਤਿ ਹਰਿ ਪ੍ਰਭਿ ਦੀਨੀ ਹਰਿ ਦੇਖਿ ਨਿਕਟਿ ਹਦੂਰਿ ਨਿਹਾਲ ਨਿਹਾਲ ਨਿਹਾਲ ਨਿਹਾਲ ॥੨॥੩॥੯॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਕੋ ਜਬ ਸਤਗੁਰੋਂ ਨੇ ਹਰਿ ਪ੍ਰਭੂ ਕੀ ਸਿਖ੍ਯਾ ਦਈ ਤੌ ਹਰੀ ਨਿਹਾਲ ਰੂਪ ਕੋ ਨਿਕਟ ਸੇ ਦੇਖਿਆ ਇਸੀ ਤੇ ਮਨ ਬਾਣੀ ਸਰੀਰ ਕਰ ਨਿਹਾਲ ਭਈ ਹੂੰ॥੨॥੩॥੯॥ ਪਰਮੇਸੁਰ ਆਗੇ ਬੇਨਤੀ ਕਰਤੇ ਹੈਂ॥

ਰਾਗੁ ਨਟ ਨਾਰਾਇਨ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਰਾਮ ਹਉ ਕਿਆ ਜਾਨਾ ਕਿਆ ਭਾਵੈ ॥
ਮਨਿ ਪਿਆਸ ਬਹੁਤੁ ਦਰਸਾਵੈ ॥੧॥ ਰਹਾਉ ॥

ਹੇ ਰਾਮ ਮੈਂ ਕਿਆ ਜਾਨੋਂ ਜੋ ਆਪ ਕੋ ਕਿਆ ਭਾਵਤਾ ਹੈ ਮੇਰੇ ਮਨ ਮੈਂ ਆਪਕੇ ਦਰਸਨ ਕੀ ਬਹੁਤ ਪਿਆਸ ਹੈ॥

ਸੋਈ ਗਿਆਨੀ ਸੋਈ ਜਨੁ ਤੇਰਾ ਜਿਸੁ ਊਪਰਿ ਰੁਚ ਆਵੈ ॥

ਸੋ ਗ੍ਯਾਨੀ ਔ ਸੋਈ ਤੇਰਾ ਦਾਸ ਹੈ ਜਿਸਕੇ ਊਪਰ ਤੇਰੀ ਰੁਚੀ ਹੋ ਆਵਤੀ ਹੈ॥

ਕ੍ਰਿਪਾ ਕਰਹੁ ਜਿਸੁ ਪੁਰਖ ਬਿਧਾਤੇ ਸੋ ਸਦਾ ਸਦਾ ਤੁਧੁ ਧਿਆਵੈ ॥੧॥

ਹੇ ਪੁਰਖ ਕਰਮ ਫਲ ਪ੍ਰਦਾਤੇ ਜਿਸ ਪਰ ਕਿਰਪਾ ਕਰਤੇ ਹੋ ਸੋ ਤੁਮ ਕੋ ਸਦਾ ਮਨ ਬਾਣੀ ਕਰਕੇ ਧਿਆਵਤਾ ਹੈ॥੧॥

ਕਵਨ ਜੋਗ ਕਵਨ ਗਿਆਨ ਧਿਆਨਾ ਕਵਨ ਗੁਨੀ ਰੀਝਾਵੈ ॥

ਵਹੁ ਕੌਨ ਜੋਗ ਹੈ ਪੁਨਾ ਗ੍ਯਾਨ ਧਿਆਨ ਕਵਨ ਹੈ ਵਹੁ ਕੌਨ ਸੇ ਗੁਨ ਹੈਂ ਜਿਨ ਕੋ ਪਾਇ ਕੇ ਹੇ (ਗੁਨੀ) ਪਰਮੇਸੁਰ ਤੇਰੇ ਕੋ ਰਝਾਈਏ ਭਾਵ ਤੇਰੀ ਕ੍ਰਿਪਾ ਬਿਨਾਂ ਕੋਈ ਉਪਾਵ ਨਹੀਂ ਨਿਮ੍ਰਤਾ ਹੀ ਸ੍ਰੇਸਟ ਹੈ॥

ਸੋਈ ਜਨੁ ਸੋਈ ਨਿਜ ਭਗਤਾ ਜਿਸੁ ਊਪਰਿ ਰੰਗੁ ਲਾਵੈ ॥੨॥

ਸੋਈ ਸੋਈ ਤੇਰਾ ਨਿਜ ਭਗਤੁ ਦਾਸੁ ਹੈ ਜਿਸ ਕੇ ਊਪਰਿ ਤੂੰ ਨਾਮ ਕਾ ਰੰਗ ਲਾਵੇ॥੨॥

ਸਾਈ ਮਤਿ ਸਾਈ ਬੁਧਿ ਸਿਆਨਪ ਜਿਤੁ ਨਿਮਖ ਨ ਪ੍ਰਭੁ ਬਿਸਰਾਵੈ ॥

ਸੋਈ ਮਤਿ ਸਫਲ ਹੈ ਸੋ ਬੁਧੀ ਕੀ ਸਿਆਨਪ ਹੈ ਜਿਸ ਕਰਕੇ ਨਿਮਖ ਮਾਤ੍ਰ ਹੇ ਪ੍ਰਭੂ ਤੈਨੂੰ ਪੁਰਖ ਨਾ ਵਿਸਾਰੇ॥

ਸੰਤਸੰਗਿ ਲਗਿ ਏਹੁ ਸੁਖੁ ਪਾਇਓ ਹਰਿ ਗੁਨ ਸਦ ਹੀ ਗਾਵੈ ॥੩॥

ਸੰਤੋਂ ਕੇ ਸੰਗ ਲਾਗ ਕਰਕੇ ਏਹੁ ਸੁਖ ਪਾਇਆ ਹੈ ਜੋ ਹੇ ਹਰੀ ਤੇਰੇ ਗੁਨ ਸਦਾ ਹੀ ਗਾਵਤੇ ਹੈਂ॥੩॥

ਦੇਖਿਓ ਅਚਰਜੁ ਮਹਾ ਮੰਗਲ ਰੂਪ ਕਿਛੁ ਆਨ ਨਹੀ ਦਿਸਟਾਵੈ ॥

ਜਬ ਤੇ ਤੇਰਾ ਅਸਚਰਜ ਔ ਮਹਾਂ ਮੰਗਲ ਰੂਪ ਸਰੂਪ ਦੇਖਿਆ ਹੈ ਪੁਨ: ਤਬ ਤੇ ਔਰ ਕੁਛ ਨਹੀਂ ਦ੍ਰਿਸਟੀ ਮੈਂ ਆਵਤਾ ਭਾਵ ਤੇਰਾ ਹੀ ਸਰੂਪ ਸਾਰੇ ਦਿਖਾਈ ਦੇਤਾ ਹੈ॥

ਕਹੁ ਨਾਨਕ ਮੋਰਚਾ ਗੁਰਿ ਲਾਹਿਓ ਤਹ ਗਰਭ ਜੋਨਿ ਕਹ ਆਵੈ ॥੪॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਵਿਸੇ ਵਾਸਨਾ ਰੂਪ ਜਬ ਜੰਗਾਲ ਗੁਰੋਂ ਨੇ ਲਾਹਿਆ ਤਬ ਪੁਰਖ ਕੋ ਗਰਭ ਜੂਨੀ ਕੇ ਬੀਚ ਵਾਸ ਕਹਾਂ ਆਵਤਾ ਹੈ ਭਾਵ ਨਹੀਂ ਆਵਤਾ॥੪॥੧॥ ਪੁਨਾ ਸਨਮੁਖ ਬੇਨਤੀ ਕਰਤੇ ਹੈਂ॥

ਨਟ ਨਾਰਾਇਨ ਮਹਲਾ ੫ ਦੁਪਦੇ

ੴ ਸਤਿਗੁਰ ਪ੍ਰਸਾਦਿ ॥

ਉਲਾਹਨੋ ਮੈ ਕਾਹੂ ਨ ਦੀਓ ॥
ਮਨ ਮੀਠ ਤੁਹਾਰੋ ਕੀਓ ॥੧॥ ਰਹਾਉ ॥

ਤੁਮਾਰੋ ਕੀਓ ਮਨ ਮੈਂ ਮੀਠਾ ਧਾਰਨ ਕੀਓ ਹੈ ਇਸਤੇ ਉਲਾਂਭਾ ਮੈਂ ਕਿਸੀ ਕੋ ਨਹੀਂ ਦੀਓ ਭਾਵ ਜੋ ਕਿਸੀ ਤੇ ਦੁਖ ਹੂਆ ਤੌ ਇਹੀ ਜਾਨਾ ਹੈ ਕਿ ਪ੍ਰਮੇਸਰ ਦੇ ਹੁਕਮ ਅੰਦਰ ਹੈ ਵਾ ਮੈਨੇ (ਕਾਹੂ) ਕਿਸੀ ਪ੍ਰਕਾਰ ਆਪ ਕੋ ਉਲਾਂਭਾ ਨਹੀਂ ਦੀਆ ਹੈ॥

ਆਗਿਆ ਮਾਨਿ ਜਾਨਿ ਸੁਖੁ ਪਾਇਆ ਸੁਨਿ ਸੁਨਿ ਨਾਮੁ ਤੁਹਾਰੋ ਜੀਓ ॥

ਆਗਜ਼ਾ ਕੋ ਮਾਨਕੈ ਔ ਇਸੀ ਕੋ ਕਲਿਆਨ ਕਰਤਾ ਜਾਨ ਪੁਨਾ ਸੁਖ ਪਾਇਆ ਹੈ ਮੈ ਤੁਮਾਰਾ ਨਾਮ ਸੁਨਸੁਨ ਕੇ ਜੀਵਤਾ ਹੂੰ॥

ਈਹਾਂ ਊਹਾ ਹਰਿ ਤੁਮ ਹੀ ਤੁਮ ਹੀ ਇਹੁ ਗੁਰ ਤੇ ਮੰਤ੍ਰੁ ਦ੍ਰਿੜੀਓ ॥੧॥

ਗੁਰੋਂ ਸੇ ਇਹੁ ਮੰਤ੍ਰ ਦ੍ਰਿੜ ਕੀਆ ਹੈ (ਈਹਾਂ) ਇਸ ਲੋਕ ਮੈਂ (ਊਹਾਂ) ਪ੍ਰਲੋਕ ਮੈਂ ਹੇ ਹਰੀ ਤੁਮ ਹੀ ਜਾਨੇ ਹੋ॥੧॥

ਜਬ ਤੇ ਜਾਨਿ ਪਾਈ ਏਹ ਬਾਤਾ ਤਬ ਕੁਸਲ ਖੇਮ ਸਭ ਥੀਓ ॥

ਜਬ ਤੇ ਇਹੁ ਬਾਤ ਜਾਨ ਪਈ ਹੈ ਤਬ ਸਭ ਪ੍ਰਕਾਰ (ਕੁਸਲ) ਅਨੰਦ ਖੇਮ ਤਿਸ ਕੀ ਰਖਜ਼ਾ ਏਹੁ ਪ੍ਰਕਾਰ ਬਨਾ ਹੈ॥

ਸਾਧਸੰਗਿ ਨਾਨਕ ਪਰਗਾਸਿਓ ਆਨ ਨਾਹੀ ਰੇ ਬੀਓ ॥੨॥੧॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਸਾਧ ਸੰਗ ਦੁਆਰਾ ਮੈਨੂੰ ਪ੍ਰਕਾਸ ਹੂਆ ਹੈ ਹਰੀ ਤੇਰੇ ਬਿਨਾਂ ਤਬ ਹੋਰ ਕੋਈ ਦੂਸਰਾ ਨਹੀਂ ਦ੍ਰਿਸਟਿ ਆਇਆ ਹੈ॥੨॥੨॥

ਨਟ ਮਹਲਾ ੫ ॥

ਜਾ ਕਉ ਭਈ ਤੁਮਾਰੀ ਧੀਰ ॥

ਜਿਨਕੋ ਤੁਮਾਰੀ ਧੀਰ ਵਾ ਧੀਰਜਤਾ ਪ੍ਰਾਪਤਿ ਭਈ ਹੈ॥

ਜਮ ਕੀ ਤ੍ਰਾਸ ਮਿਟੀ ਸੁਖੁ ਪਾਇਆ ਨਿਕਸੀ ਹਉਮੈ ਪੀਰ ॥੧॥ ਰਹਾਉ ॥

ਜਮ ਕੀ ਤ੍ਰਾਸ ਤਿਸ ਕੀ ਮਿਟ ਗਈ ਔ ਸੁਖ ਪਾਇਆ ਹੈ ਪੁਨਾ ਹੌਮੈਂ ਕੀ ਪੀਰ ਨਿਕਸ ਗਈ ਹੈ॥

ਤਪਤਿ ਬੁਝਾਨੀ ਅੰਮ੍ਰਿਤ ਬਾਨੀ ਤ੍ਰਿਪਤੇ ਜਿਉ ਬਾਰਿਕ ਖੀਰ ॥

ਤਿਸਨਾ ਦੂਰ ਹੋਈ ਪੁਨ: ਅੰਮ੍ਰਿਤ ਵਤ ਬਾਣੀ ਮੀਠੀ ਹੋ ਗਈ ਤ੍ਰਿਪਤਿ ਐਸੇ ਹੂਏ ਜਿਉ ਬਾਲਕ ਦੂਧ ਸੇ ਹੋਤਾ ਹੈ॥

ਮਾਤ ਪਿਤਾ ਸਾਜਨ ਸੰਤ ਮੇਰੇ ਸੰਤ ਸਹਾਈ ਬੀਰ ॥੧॥

ਸੰਤ ਮੇਰੇ ਮਾਤਾ ਪਿਤਾ ਹੈਂ ਔਰ (ਸਾਜਨ) ਸਹਾਇਤਾ ਕਰਨੇ ਯੋਗਜ ਔ ਸੰਤ ਹੀ ਮੇਰੇ ਭਾਈ ਹੈਂ॥੧॥

ਪੰਨਾ ੯੭੯

ਖੁਲੇ ਭ੍ਰਮ ਭੀਤਿ ਮਿਲੇ ਗੋਪਾਲਾ ਹੀਰੈ ਬੇਧੇ ਹੀਰ ॥
ਬਿਸਮ ਭਏ ਨਾਨਕ ਜਸੁ ਗਾਵਤ ਠਾਕੁਰ ਗੁਨੀ ਗਹੀਰ ॥੨॥੨॥੩॥

ਜੋ ਭ੍ਰਮ ਰੂਪ ਕਪਾਟ (ਭੀਤਿ) ਭੈ ਕੇ ਦੇਨੇ ਵਾਲੇ ਥੇ ਸੋ ਖੁਲ ਗਏ ਹੈਂ ਔ ਗੋਪਾਲ ਮਿਲੇ ਹੈਂ ਔ ਹੀਰੇ ਪ੍ਰਮਾਤਮਾ ਮੈਂ (ਬੇਧੇ) ਮਿਲਿ ਗਿਆ ਹੈ (ਹੀਰ) ਜੀਉ ਸ੍ਰੀ ਗੁਰੂ ਜੀ ਕਹਤੇ ਹੈਂ ਠਾਕੁਰ ਗਨੀ ਗਹੀਰ ਕੇ ਜਸ ਗਾਵਤੇ ਅਸਚਰਜ ਭਾਵ ਅਤੀ ਅਨੰਦ ਹੂਏ ਹੈਂ॥੨॥੩॥

ਨਟ ਮਹਲਾ ੫ ॥

ਅਪਨਾ ਜਨੁ ਆਪਹਿ ਆਪਿ ਉਧਾਰਿਓ ॥

ਆਪਨਾ ਦਾਸ ਆਪ ਹੀ ਉਧਾਰਿਆ ਹੈ॥

ਆਠ ਪਹਰ ਜਨ ਕੈ ਸੰਗਿ ਬਸਿਓ ਮਨ ਤੇ ਨਾਹਿ ਬਿਸਾਰਿਓ ॥੧॥ ਰਹਾਉ ॥

ਅਠੇ ਪਹਰ ਦਾਸੋਂ ਕੇ ਸੰਗ ਹੀ ਬਸਿਆ ਹੈ ਦਾਸੋਂ ਕੋ ਮਨ ਤੇ ਬਸਾਰਿਆ ਹੈ॥

ਬਰਨੁ ਚਿਹਨੁ ਨਾਹੀ ਕਿਛੁ ਪੇਖਿਓ ਦਾਸ ਕਾ ਕੁਲੁ ਨ ਬਿਚਾਰਿਓ ॥

(ਬਰਨੁ) ਭੇਖ (ਚਹਨੁ) ਨਿਸ਼ਾਨ ਕੁਛ ਭੀ ਨਹੀਂ ਦੇਖਿਆ ਔ ਅਪਨੇ ਦਾਸ ਕਾ ਕੁਲ ਭੀ ਊਚ ਨੀਚ ਨਹੀਂ ਬੀਚਾਰਿਆ॥

ਕਰਿ ਕਿਰਪਾ ਨਾਮੁ ਹਰਿ ਦੀਓ ਸਹਜਿ ਸੁਭਾਇ ਸਵਾਰਿਓ ॥੧॥

ਕਿਰਪਾ ਕਰਕੇ ਹਰੀ ਨੇ ਅਪਨਾ ਨਾਮ ਦੀਆ ਹੈ (ਸਹਜਿ ਸੁਭਾਇ) ਸੁਤੇ ਹੀ ਸਵਾਰ ਲੀਆ ਹੈ॥੧॥

ਮਹਾ ਬਿਖਮੁ ਅਗਨਿ ਕਾ ਸਾਗਰੁ ਤਿਸ ਤੇ ਪਾਰਿ ਉਤਾਰਿਓ ॥

ਬੜਾ ਕਠਨ ਜੋ ਅਗਨੀ ਕਾ ਸਮੁੰਦ੍ਰ ਸੰਸਾਰ ਹੈ ਉਸਤੇ ਪਾਰ ਉਤਾਰ ਦੀਆ ਹੈ॥

ਪੇਖਿ ਪੇਖਿ ਨਾਨਕ ਬਿਗਸਾਨੋ ਪੁਨਹ ਪੁਨਹ ਬਲਿਹਾਰਿਓ ॥੨॥੩॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਹਮ ਦੇਖ ਦੇਖ ਕੇ ਪ੍ਰਸੰਨ ਹੁਏ ਹੈਂ ਇਸੀ ਤੇ ਬਾਰੰਬਾਰ ਮੈਂ ਬਲਿਹਾਰ ਜਾਤਾ ਹੂੰ॥੨॥੪॥

ਨਟ ਮਹਲਾ ੫ ॥

ਹਰਿ ਹਰਿ ਮਨ ਮਹਿ ਨਾਮੁ ਕਹਿਓ ॥

ਹਰਿ ਹਰਿ ਕਾ ਨਾਮ ਮਨ ਮੈਂ ਪ੍ਰੇਮ ਕਰਕੇ ਜਿਸਨੇ ਕਹ੍ਯੋ ਹੈ॥

ਕੋਟਿ ਅਪ੍ਰਾਧ ਮਿਟਹਿ ਖਿਨ ਭੀਤਰਿ ਤਾ ਕਾ ਦੁਖੁ ਨ ਰਹਿਓ ॥੧॥ ਰਹਾਉ ॥

ਕ੍ਰੋੜੋਂ ਜਨਮੋਂ ਕੇ ਅਪਰਾਧ ਮਿਟ ਗਏ ਹੈਂ (ਖਿਨ ਭੀਤਰਿ) ਖਿਨ ਮੈਂ ਔਰ ਤਿਸ ਕਾ ਜਨਮ ਮਰਨ ਰੂਪ ਦੁਖ ਭੀ ਨਹੀਂ ਰਹਿਆ॥

ਖੋਜਤ ਖੋਜਤ ਭਇਓ ਬੈਰਾਗੀ ਸਾਧੂ ਸੰਗਿ ਲਹਿਓ ॥

ਖੋਜਤਿਆਂ ਖੋਜਤਿਆਂ ਮੈਂ ਵੈਰਾਗੀ ਹੂਆ ਹੂੰ ਜਬ ਸੰਤੋਂ ਕਾ ਸੰਗ ਲਇਆ ਹੈ॥

ਸਗਲ ਤਿਆਗਿ ਏਕ ਲਿਵ ਲਾਗੀ ਹਰਿ ਹਰਿ ਚਰਨ ਗਹਿਓ ॥੧॥

ਤਬ ਸਭ ਸਾਧਨ ਤਿਆਗ ਕੇ ਏਕ ਨਾਮ ਮੈਂ ਬ੍ਰਿਤੀ ਲਾਗ ਗਈ ਹੈ ਇਸੀ ਸੇ ਹਰੀ ਹਰਿ ਕੇ ਚਰਨੋਂ ਕੋ ਪਕੜਿਆ ਹੈ ਭਾਵ ਧਿਆਨ ਕੀਆ ਹੈ॥੧॥

ਕਹਤ ਮੁਕਤ ਸੁਨਤੇ ਨਿਸਤਾਰੇ ਜੋ ਜੋ ਸਰਨਿ ਪਇਓ ॥

ਨਾਮ ਕੋ ਕਹਤੇ ਹੈਂ ਸੋ ਤੋ ਮੁਕਤ ਰੂਪ ਹੀ ਹੈ ਅਰ ਨਾਮ ਕੇ ਸ੍ਰੋਤੇ ਭੀ ਸੰਸਾਰ ਸੇ ਤਾਰ ਲੀਏ ਪੁਨ: ਜੋ ਜੋ ਭਗਵਤ ਕੀ ਸਰਣ ਪੜਿਆ ਹੈ ਸੋ ਸੋ ਭੀ ਮੁਕਤ ਹੂਆ ਹੈ॥

ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ ਕਹੁ ਨਾਨਕ ਅਨਦੁ ਭਇਓ ॥੨॥੪॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਆਪਣਾ ਸ੍ਵਾਮੀ ਪ੍ਰਭੂ ਜਬ ਮਨ ਤਨ ਸੇ ਸਿਮਰਿਆ ਤਬ ਹੀ ਅਨੰਦ ਹੂਆ ਹੈ॥੨॥੫॥

ਨਟ ਮਹਲਾ ੫ ॥

ਚਰਨ ਕਮਲ ਸੰਗਿ ਲਾਗੀ ਡੋਰੀ ॥

ਸੁਖ ਸਾਗਰ ਕਰਿ ਪਰਮ ਗਤਿ ਮੋਰੀ ॥੧॥ ਰਹਾਉ ॥

ਹੇ ਸੁਖੋਂ ਕੇ ਸਮੁੰਦਰ ਤੁਮਾਰੇ ਚਰਨ ਕਮਲੋਂ ਸੇ ਮੇਰੀ ਬ੍ਰਿਤੀ ਲਾਗੀ ਹੈ ਤੂੰ ਕਿਰਪਾ ਕਰਕੇ ਮੇਰੀ ਪਰਮਗਤੀ ਕਹਿ॥

ਅੰਚਲਾ ਗਹਾਇਓ ਜਨ ਅਪੁਨੇ ਕਉ ਮਨੁ ਬੀਧੋ ਪ੍ਰੇਮ ਕੀ ਖੋਰੀ ॥

ਪੁਨਾ ਅਪਨੇ ਦਾਸ ਕੋ (ਅੰਚਲਾ) ਪੱਲਾ ਭਾਵ ਆਸਰਾ ਪਕੜਾਇਆ ਹੈ ਇਸੀ ਸੇ ਮੇਰਾ ਮਨ ਪ੍ਰੇਮ ਕੀ ਖੋੜ ਮੇਂ ਬੇਧਿਆ ਹੈ॥

ਜਸੁ ਗਾਵਤ ਭਗਤਿ ਰਸੁ ਉਪਜਿਓ ਮਾਇਆ ਕੀ ਜਾਲੀ ਤੋਰੀ ॥੧॥

ਜਸੁ ਗਾਵਤਿਆਂ ਭਗਤੀ ਕਾ ਰਸ ਪ੍ਰਗਟ ਹੂਆ ਹੈ ਔਰ ਮਾਇਆ ਕੀ ਜਾਲੀ ਤੋੜੀ ਹੈ॥੧॥

ਪੂਰਨ ਪੂਰਿ ਰਹੇ ਕਿਰਪਾ ਨਿਧਿ ਆਨ ਨ ਪੇਖਉ ਹੋਰੀ ॥

ਨਾਨਕ ਮੇਲਿ ਲੀਓ ਦਾਸੁ ਅਪੁਨਾ ਪ੍ਰੀਤਿ ਨ ਕਬਹੂ ਥੋਰੀ ॥੨॥੫॥੬॥

(ਪੂਰਨ) ਸੰਪੂਰਨ ਨਾਮ ਰੂਪ ਜਗਤ ਮੈਂ ਆਪ ਪੂਰ ਰਹੇ ਹੋ ਮੈਂ ਤੇਰੇ ਬਿਨਾ ਹੋਰ ਦੂਸਰੇ ਕੋ ਨਹੀਂ ਦੇਖਤਾ ਹੂੰ॥ ਸ੍ਰੀ ਗੁਰੂ ਜੀ ਕਹਤੇ ਹੈਂ ਅਪਨਾ ਦਾਸ ਜਾਨ ਕਰਕੇ ਮੇਰੇ ਕੋ ਮੇਲ ਲੀਆ ਹੈ ਪੁਨਾ ਪ੍ਰੀਤੀ ਭੀ ਕਭੀ ਥੋੜੀ ਨਹੀਂ ਕਰੀ ਭਾਵ ਦਿਨ ਦਿਨ ਪ੍ਰਤੀ ਅਧਕ ਹੀ ਪ੍ਰਤੀ ਬਧਾਈ ਹੈ॥੨॥੬॥

ਨਟ ਮਹਲਾ ੫ ॥

ਮੇਰੇ ਮਨ ਜਪੁ ਜਪਿ ਹਰਿ ਨਾਰਾਇਣ ॥

ਹੇ ਮੇਰੇ ਮਨ ਹਰੀ ਨਾਰਾਇਣ ਕੇ ਜਾਪ ਕੋ ਜਪੁ॥

ਕਬਹੂ ਨ ਬਿਸਰਹੁ ਮਨ ਮੇਰੇ ਤੇ ਆਠ ਪਹਰ ਗੁਨ ਗਾਇਣ ॥੧॥ ਰਹਾਉ ॥

ਇਹੁ ਪ੍ਰਾਥਨਾਂ ਕਰਿ ਕਿ ਕਬੀ ਭੀ ਮੇਰੇ ਮਨ ਤੇ ਨਾਂ ਬਿਸਰੋ ਆਠ ਪਹਰ ਮੈਂ ਤੇਰੇ ਗੁਨੋਂ ਕਾ ਗਾਇਨ ਕਰੂੰ॥

ਸਾਧੂ ਧੂਰਿ ਕਰਉ ਨਿਤ ਮਜਨੁ ਸਭ ਕਿਲਬਿਖ ਪਾਪ ਗਵਾਇਣ ॥

ਔ ਸੰਤੋਂ ਕੀ ਧੂਰ ਮੈਂ ਨਿਤ ਹੀ ਇਸਨਾਨ ਕਰੋਂ ਤਿਸ ਤੇ ਸਭ ਭਾਰੀ (ਪਾਪ) (ਗਵਾਇਣ) ਨਸਟ ਹੋਤੇ ਹੈਂ॥

ਪੂਰਨ ਪੂਰਿ ਰਹੇ ਕਿਰਪਾ ਨਿਧਿ ਘਟਿ ਘਟਿ ਦਿਸਟਿ ਸਮਾਇਣੁ ॥੧॥

ਹੇ ਕਿਰਪਾ ਨਿਧੀ ਤੁਮ ਸੰਪੂਰਨ ਵਿਖੇ ਪੂਰ ਰਹੇ ਹੋ ਪੁਨਾ ਘਟ ਘਟ ਮੈਂ ਤੇਰੀ ਦ੍ਰਿਸਟੀ ਸਮਾਈ ਹੂਈ ਹੈ ਭਾਵ ਸਰਬਾਂਤ੍ਰਜਾਮੀ ਹੋ॥੧॥

ਜਾਪ ਤਾਪ ਕੋਟਿ ਲਖ ਪੂਜਾ ਹਰਿ ਸਿਮਰਣ ਤੁਲਿ ਨ ਲਾਇਣ ॥

ਜਪ ਤਪ ਲਾਖੋਂ ਔ ਕ੍ਰੋੜੋਂ ਪ੍ਰਕਾਰੋਂ ਕੀਆ ਪੂਜਾ ਕਰਨੀਆਂ ਹੇ ਹਰੀ ਤੇਰੇ ਸਿਮਰਣ ਕੇ ਤੁਲ ਨਹੀਂ ਲਾਈਦੀਆਂ॥

ਦੁਇ ਕਰ ਜੋੜਿ ਨਾਨਕੁ ਦਾਨੁ ਮਾਂਗੈ ਤੇਰੇ ਦਾਸਨਿ ਦਾਸ ਦਸਾਇਣੁ ॥੨॥੬॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦੋਵੇਂ ਹਥ ਜੋੜਕੇ ਇਹ ਦਾਨ ਮਾਂਗਤਾ ਹੂੰ ਤੇਰੇ ਦਾਸੋਂ ਕੇ ਜੋ ਦਾਸ ਹੈਂ ਤਿਨ ਕੇ ਘਰ ਕਾ ਮੈਂ ਦਾਸ ਹੋਵੋਂ॥੧॥੭॥

ਨਟ ਮਹਲਾ ੫ ॥

ਮੇਰੈ ਸਰਬਸੁ ਨਾਮੁ ਨਿਧਾਨੁ ॥

ਕਰਿ ਕਿਰਪਾ ਸਾਧੂ ਸੰਗਿ ਮਿਲਿਓ ਸਤਿਗੁਰਿ ਦੀਨੋ ਦਾਨੁ ॥੧॥ ਰਹਾਉ ॥

ਮੇਰੇ ਮਨ ਮੈਂ ਤੋ ਨਾਮ ਹੀ ਨਿਧੋਂ ਕਾ ਘਰ ਸਰਬੰਸ ਹੈ ਕਿਰਪਾ ਕਰਕੇ ਮੇਰੇ ਕੋ ਸੰਤੋਂ ਕੇ ਸੰਗ ਮੈਂ ਜੋ ਮੇਲਿਆ ਹੈ ਏਹੁ ਦਾਨੁ ਸਤਿਗੁਰੋਂ ਨੇ ਦੀਆ ਹੈ॥

ਸੁਖਦਾਤਾ ਦੁਖ ਭੰਜਨਹਾਰਾ ਗਾਉ ਕੀਰਤਨੁ ਪੂਰਨ ਗਿਆਨੁ ॥

ਸੁਖੋਂ ਕਾ ਦਾਤਾ ਔ ਦੁਖੋਂ ਕੇ ਭੰਨਣੇ ਹਾਰਾ ਹਰੀ ਕਾ ਕੀਰਤਨ ਹੈ ਤਿਸ ਕੋ ਗਾਵੋਂ ਇਸਤੇ ਪੂਰਨ ਪ੍ਰਮਾਤਮਾਂ ਕਾ ਗਯਾਨ ਹੋਵੈਗਾ॥

ਕਾਮੁ ਕ੍ਰੋਧੁ ਲੋਭੁ ਖੰਡ ਖੰਡ ਕੀਨ੍ਹੇ ਬਿਨਸਿਓ ਮੂੜ ਅਭਿਮਾਨੁ ॥੧॥

ਕਾਮ ਕ੍ਰੋਧ ਲੋਭਾਦਿ ਜੋ ਬਿਕਾਰ ਹੈਂ ਸਭ ਖੰਡ ਖੰਡ ਕੀਏ ਹੈਂ ਔ ਮੂੜ ਕਰਨੇ ਵਾਲਾ ਜੋ ਅਭਿਮਾਨ ਥਾ ਸੋ ਬਿਨਸ ਗਿਆ ਹੈ॥੧॥

ਕਿਆ ਗੁਣ ਤੇਰੇ ਆਖਿ ਵਖਾਣਾ ਪ੍ਰਭ ਅੰਤਰਜਾਮੀ ਜਾਨੁ ॥

ਮੈਂ ਕਿਆ ਤੇਰੇ ਗੁਣਾਂ ਕੋ ਏਕ ਮੁਖ ਸੇ ਕਥਨ ਕਰੋਂ ਹੇ ਪ੍ਰਭੂ ਅੰਤਰਜਾਮੀ ਤੂੰ ਸਭ ਕੁਛ ਜਾਨਤਾ ਹੈਂ॥

ਚਰਨ ਕਮਲ ਸਰਨਿ ਸੁਖ ਸਾਗਰ ਨਾਨਕੁ ਸਦ ਕੁਰਬਾਨੁ ॥੨॥੭॥੮॥

ਹੇ ਸੁਖਸਾਗਰ ਤੇਰੇ ਚਰਨ ਕਮਲੋਂ ਕੀ ਸਰਨ ਲਈ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਹਮ ਤੇਰੇ ਉਪਰ ਸੇ ਸਦਾ ਸਦਾ ਬਲਿਹਾਰ ਜਾਤੇ ਹੈਂ॥੨॥੮॥

ਪੰਨਾ ੯੮੦

ਨਟ ਮਹਲਾ ੫ ॥

ਹਉ ਵਾਰਿ ਵਾਰਿ ਜਾਉ ਗੁਰ ਗੋਪਾਲ ॥੧॥ ਰਹਾਉ ॥

ਹੇ (ਗੁਰ) ਪੂਜਜ ਪਰਮੇਸੁਰ ਪ੍ਰਿਥੀ ਕੇ ਪਾਲਕ ਤੇਰੇ ਉਪਰੋਂ ਮੈਂ ਮਨ ਤਨ ਸੇ ਬਲਿਹਾਰ ਜਾਤਾ ਹੂੰ॥

ਮੋਹਿ ਨਿਰਗੁਨ ਤੁਮ ਪੂਰਨ ਦਾਤੇ ਦੀਨਾ ਨਾਥ ਦਇਆਲ ॥੧॥

ਹੇ ਦੀਨ ਅਨਾਥਾਂ ਪੈ ਦਿਆਲੂ ਮੈਂ ਨਿਰਗੁਨ ਹੂੰ ਤੁਮ ਪੂਰਨ ਦਾਤੇ ਹੋ॥੧॥

ਊਠਤ ਬੈਠਤ ਸੋਵਤ ਜਾਗਤ ਜੀਅ ਪ੍ਰਾਨ ਧਨ ਮਾਲ ॥੨॥

ਉਠਤਿਆਂ ਬੈਠਤਿਆਂ ਸੋਵਤਿਆਂ ਜਾਗਤਿਆਂ ਜੀਅ ਰੂਪ ਅਰੁ ਧਨੁ ਮਾਲੁ ਸਭ ਤੂੰ ਹੀ ਹੈ॥੨॥

ਦਰਸਨ ਪਿਆਸ ਬਹੁਤੁ ਮਨਿ ਮੇਰੈ ਨਾਨਕ ਦਰਸ ਨਿਹਾਲ ॥੩॥੮॥੯॥

ਬਹੁਤ ਹੀ ਮੇਰੇ ਮਨ ਮੈਂ ਆਪਕੇ ਦਰਸਨ ਕੀ ਪਿਆਸ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਮੇਰੇ ਕੋ ਦਰਸਨ ਦੇਕੇ ਨਿਹਾਲ ਕਰੀਏ॥੩॥੯॥

ਨਟ ਪੜਤਾਲ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਕੋਊ ਹੈ ਮੇਰੋ ਸਾਜਨੁ ਮੀਤੁ ॥
ਹਰਿ ਨਾਮੁ ਸੁਨਾਵੈ ਨੀਤ ॥

ਕੋਈ ਮੇਰਾ ਐਸਾ ਸਜਨ ਮਿਤ੍ਰ ਹੈ ਜੋ ਹਰੀ ਨਾਮ ਮੇਰੇ ਕੋ ਨਿਤ ਹੀ ਸੁਨਾਵੈ॥

ਬਿਨਸੈ ਦੁਖੁ ਬਿਪਰੀਤਿ ॥
ਸਭੁ ਅਰਪਉ ਮਨੁ ਤਨੁ ਚੀਤੁ ॥੧॥ ਰਹਾਉ ॥

ਜਿਸਤੇ ਦੁਖ ਔ ਉਲਟੀ ਰੀਤਿ ਦੂਰ ਹੋ ਜਾਵੇ ਤਿਸ ਕੋ ਮੈਂ ਮਨ ਤਨ ਔ ਚਿਤ ਭੀ ਅਰਪ ਦੇਵੋਂ॥

ਕੋਈ ਵਿਰਲਾ ਆਪਨ ਕੀਤ ॥
ਸੰਗਿ ਚਰਨ ਕਮਲ ਮਨੁ ਸੀਤ ॥

ਕੋਈ ਵਿਰਲਾ ਹੀ ਪਰਮੇਸਰ ਨੇ ਅਪਨਾ ਕੀਤਾ ਹੈ ਜਿਨੋਂ ਨੇ ਚਰਨ ਕਮਲੋਂ ਕੇ ਸਾਥ ਮਨ ਸੀਆ ਹੈ॥

ਕਰਿ ਕਿਰਪਾ ਹਰਿ ਜਸੁ ਦੀਤ ॥੧॥
ਹਰਿ ਭਜਿ ਜਨਮੁ ਪਦਾਰਥੁ ਜੀਤ ॥

ਕਿਰਪਾ ਕਰਕੇ ਜਿਸਕੋ ਹਰੀ ਨੇ ਜਸ ਦੀਆ ਹੈ ਤਿਸ ਨੇ ਹਰੀ ਕੋ ਭਜ ਕੇ ਜਨਮ ਪਦਾਰਥ ਜੀਤ ਲੀਆ ਹੈ ਭਾਵ ਸਫਲ ਕੀਆ ਹੈ॥

ਕੋਟਿ ਪਤਿਤ ਹੋਹਿ ਪੁਨੀਤ ॥
ਨਾਨਕ ਦਾਸ ਬਲਿ ਬਲਿ ਕੀਤ ॥੨॥੧॥੧੦॥੧੯॥

ਤਿਸਕੀ ਸੰਗਤ ਕਰਕੇ ਕ੍ਰੋੜਾਂ ਹੀ ਪਾਪੀ ਪਵਿਤ੍ਰ ਹੋਤੇ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਦਾਸ ਕੇ ਊਪਰੋਂ ਮੈਂ ਅਪਨਾ ਆਪ ਬਲਿਹਾਰ ਕੀਆ ਹੈ॥੨॥੧॥੧੦॥੧੯॥

## ਨਟ ਅਸਟਪਦੀਆ ਮਹਲਾ ੪

## ੴ ਸਤਿਗੁਰ ਪ੍ਰਸਾਦਿ ॥

ਇਨ ਤੁਕਾਂਤ ਮੈਂ ਰਕਾਰ ਚਲੇਗਾ॥

ਰਾਮ ਮੇਰੇ ਮਨਿ ਤਨਿ ਨਾਮੁ ਅਧਾਰੇ ॥
ਖਿਨੁ ਪਲੁ ਰਹਿ ਨ ਸਕਉ ਬਿਨੁ ਸੇਵਾ ਮੈ ਗੁਰਮਤਿ ਨਾਮੁ ਸਮ੍ਾਰੇ ॥੧॥ ਰਹਾਉ ॥

ਹੇ ਭਾਈ ਮੇਰੇ ਮਨ ਤਨ ਮੈਂ ਨਾਮ ਕਾ ਹੀ ਅਧਾਰ ਹੈ ਇਕ ਖਿਨ ਪਲ ਰਹਿ ਨਹੀਂ ਸਕਤਾ ਹੂੰ ਬਿਨਾ ਭਗਵੰਤ ਕੀ ਸੇਵਾ ਤੇ ਮੈਂ ਗੁਰੋਂ ਕੀ ਸਿਖ੍ਯਾ ਕਰਕੇ ਨਾਮ ਹੀ ਸਮਾਲੇ ਹੈਂ॥

ਹਰਿ ਹਰਿ ਹਰਿ ਹਰਿ ਹਰਿ ਮਨਿ ਧਿਆਵਹੁ ਮੈ ਹਰਿ ਹਰਿ ਨਾਮੁ ਪਿਆਰੇ ॥

ਹਰਿ ਹਰਿ ਕਾ ਨਾਮ ਹਰ ਵੇਲੇ ਹਰਿਆ ਕਰਨੇ ਹਾਰਾ ਹਰ ਸ੍ਵਾਸ ਸ੍ਵਾਸ ਮਨ ਮੈਂ ਦਿਆਵਤਾ ਹੂੰ ਮੇਰੇ ਕੋ ਹਰਿ ਹਰਿ ਨਾਮ ਪਜਾਰੇ ਹੈਂ॥

ਦੀਨ ਦਇਆਲ ਭਏ ਪ੍ਰਭ ਠਾਕੁਰ ਗੁਰ ਕੈ ਸਬਦਿ ਸਵਾਰੇ ॥੧॥

ਜਬ ਸਾਮ੍ਰਥ ਠਾਕੁਰ ਮੈਂ ਦੀਨ ਹੈ ਦਿਆਲ ਹੁਏ ਤਬ ਗੁਰੋਂ ਕੇ ਉਪਦੇਸ ਨੇ ਅੰਤਸਕਰਨ ਸਵਾਰੇ ਹੈਂ॥੧॥

ਮਧਸੂਦਨ ਜਗਜੀਵਨ ਮਾਧੋ ਮੇਰੇ ਠਾਕੁਰ ਅਗਮ ਅਪਾਰੇ ॥

ਮਧ ਦੈਤ ਕੇ ਨਸ੍ਰ ਕਰਤਾ ਜਗਤ ਕੇ ਜੀਆਵਨੇ ਵਾਲੇ ਲਛਮੀ ਕੇ ਕੰਤ ਹੈਂ ਮੇਰੇ ਠਾਕੁਰ ਔਰ ਅਗਮ ਅਪਾਰ ਹੈਂ॥

ਇਕ ਬਿਨਉ ਬੇਨਤੀ ਕਰਉ ਗੁਰ ਆਗੈ ਮੈ ਸਾਧੂ ਚਰਨ ਪਖਾਰੇ ॥੨॥

ਮੈਂ ਨਿਮ੍ਰਤਾ ਯੁਕਤ ਹੋਇਕੇ ਗੁਰੋਂ ਕੋ ਆਗੇ ਇਕ ਬੇਨਤੀ ਕਰਤਾ ਹੂੰ ਕਿ ਹੇ ਗੁਰੋਂ ਸਾਧੂਓਂ ਕੇ ਚਰਨ ਧੋਵੋਂ॥

ਸਹਸ ਨੇਤ੍ਰ ਨੇਤ੍ਰ ਹੈ ਪ੍ਰਭ ਕਉ ਪ੍ਰਭ ਏਕੋ ਪੁਰਖੁ ਨਿਰਾਰੇ ॥

ਸੈਂਕੜੇ ਨੇਤ੍ਰ ਜੋ ਜੀਵੋਂ ਕੋ ਹੈਂ ਸੋ ਨੇਤ੍ਰ ਪ੍ਰਭੂ ਕੇ ਲਗੇ ਹੁਏ ਹੈਂ ਵੈਰਾਟ ਰੂਪਤਾ ਕਰਕੇ ਸੋ ਸਾਮ੍ਰਥ ਏਕੋ ਪੁਰਖ ਹੈ ਇਸੀ ਤੇ (ਨਿਰਾਰੇ) ਨਿਆਰੇ ਰੂਪ ਵਾਲਾ ਕਹੀਤਾ ਹੈ ਭਾਵ ਅਦੁਤੀ ਹੈ ਵਾ ਅਸੰਗ ਹੈ॥

ਸਹਸ ਮੂਰਤਿ ਏਕੋ ਪ੍ਰਭੁ ਠਾਕੁਰੁ ਪ੍ਰਭੁ ਏਕੋ ਗੁਰਮਤਿ ਤਾਰੇ ॥੩॥

ਹਜਾਰੋਂ ਜੋ ਮੂਰਤੀਆਂ ਹੈਂ ਏਕਹੀ ਸਾਮ੍ਰਥ ਠਾਕੁਰ ਰਮਿਆ ਹੂਆ ਹੈ ਸੋ ਏਕ ਹੀ ਪ੍ਰਭੂ ਗੁਰੋਂ ਕੀ ਮਤ ਕਰਕੇ ਤਾਰਤਾ ਹੈ॥੩॥

ਗੁਰਮਤਿ ਨਾਮੁ ਦਮੋਦਰੁ ਪਾਇਆ ਹਰਿ ਹਰਿ ਨਾਮੁ ਉਰਿ ਧਾਰੇ ॥

ਗੁਰਮਤੀਓਂ ਨੇ ਦਾਮੋਦਰ ਕਾ ਨਾਮ ਪਾਇਆ ਹੈ ਸੋ ਹਰਿ ਹਰਿ ਨਾਮ ਹੀ ਰਿਦੇ ਮੈਂ ਧਾਰੇ ਹੈਂ॥

ਹਰਿ ਹਰਿ ਕਥਾ ਬਨੀ ਅਤਿ ਮੀਠੀ ਜਿਉ ਗੂੰਗਾ ਗਟਕ ਸਮ੍ਾਰੇ ॥੪॥

ਹਰਿ ਹਰਿ ਕੀ ਕਥਾ ਅਤਜੰਤ ਮੀਠੀ ਬਨ ਰਹੀ ਹੈ ਜਿਸ ਪ੍ਰਕਾਰ ਗੁੰਗਾ ਆਨੰਦ ਕੋ ਪਾਇਕੇ (ਗਟਕ) ਗਟਾਕੇ ਭਾਵ ਛਾਲਾਂ ਮਾਰਤਾ ਹੈ ਭਾਵ ਸੁਖੀ ਹੋਤਾ ਹੈ ਉਸ ਆਨੰਦ ਹੋ ਕਹਿ ਨਹੀਂ ਸਕਤਾ ਇਸੀ ਪ੍ਰਕਾਰ ਹਰੀ ਕੀ ਕਥਾ ਕਾ ਜੋ ਰਸ ਹੈ ਸੋ ਅਕਥਨੀਯ ਹੈ (ਸਮਾਰੇ) ਯਾਦ ਕਰਕੇ ਭਗਤ ਅਨੰਦ ਹੋਤੇ ਹੈਂ ਕਹ ਨਹੀਂ ਸਕਤੇ ਹੈਂ॥੪॥

ਰਸਨਾ ਸਾਦ ਚਖੈ ਭਾਇ ਦੂਜੈ ਅਤਿ ਫੀਕੇ ਲੋਭ ਬਿਕਾਰੇ ॥

ਜੋ ਮਨਮੁਖ ਹੈਂ ਸੋ ਲੋਭਾਦ ਬਿਕਾਰੋਂ ਸੰਜੁਗਤ ਹੂਏ ਹੂਏ ਰਸਨਾ ਉਪਲਖਤ ਸਰਬ ਇੰਦ੍ਰਿਓਂ ਕਰ ਦੂਜੇ ਭਾਵ ਕੇ ਸ੍ਵਾਦ ਭਾਵ ਮਾਇਕ ਵਿਖੇ ਭੋਗਤੇ ਹੈਂ ਸੋ ਫੀਕੇ ਬਿਰਸ ਹੈਂ ਭਾਵ ਪ੍ਰਣਾਮੀ ਹੈਂ ਔ ਦੁਖੋਂ ਸੇ ਮਿਲੇ ਹੈਂ॥

ਜੋ ਗੁਰਮੁਖਿ ਸਾਦ ਚਖਹਿ ਰਾਮ ਨਾਮਾ ਸਭ ਅਨ ਰਸ ਸਾਦ ਬਿਸਾਰੇ ॥੫॥

ਜੋ ਗੁਰਮੁਖ ਰਾਮ ਕੇ ਨਾਮੋਂ ਕਾ ਸ੍ਵਾਦ ਚਾਖਤੇ ਹੈਂ ਸੋ ਹੋਰ ਸਭ ਰਸੋਂ ਕੇ ਸ੍ਵਾਦ ਬਿਸਾਰਤੇ ਹੈਂ॥੫॥

ਗੁਰਮਤਿ ਰਾਮ ਨਾਮੁ ਧਨੁ ਪਾਇਆ ਸੁਣਿ ਕਹਤਿਆ ਪਾਪ ਨਿਵਾਰੇ ॥

ਜਿਨੋਂ ਨੇ ਗੁਰੋਂ ਕੀ ਸਿਖਿਆ ਦੁਆਰਾ ਰਾਮ ਨਾਮ ਧਨ ਪਾਇਆ ਹੈ ਵਹੁ ਸੁਣਤਿਆਂ ਔ ਕਹਤਿਆਂ ਪੁਰਸੋਂ ਕੇ ਪਾਪੋਂ ਕੀ ਨਿਵਰਤੀ ਕਰਤਾ ਹੈ॥

ਧਰਮ ਰਾਇ ਜਮੁ ਨੇੜਿ ਨ ਆਵੈ ਮੇਰੇ ਠਾਕੁਰ ਕੇ ਜਨ ਪਿਆਰੇ ॥੬॥

ਜੋ ਮੇਰੇ ਠਾਕੁਰ ਕੇ ਪਿਆਰੇ ਦਾਸ ਹੈਂ ਧਰਮ ਰਾਇ ਕਾ ਦੂਤ ਤਿਨ ਕੇ ਨੇੜੇ ਨਹੀਂ ਆਵਤਾ ॥੬॥

ਸਾਸ ਸਾਸ ਸਾਸ ਹੈ ਜੇਤੇ ਮੈ ਗੁਰਮਤਿ ਨਾਮੁ ਸਮ੍ਾਰੇ ॥

(ਸਾਸ) ਕਰਕੇ ਸ੍ਵਾਸ ਸ੍ਵਾਸ ਪੁਨਾ ਪੁਨਾ ਮੈਂ ਤੋਂ ਗੁਰੋਂ ਕੀ ਸਿਖਜਾ ਦੁਆਰਾ ਤਿਨ ਮੈਂ ਨਾਮ ਹੀ ਸਮਾਲੇ॥

ਸਾਸੁ ਸਾਸੁ ਜਾਇ ਨਾਮੈ ਬਿਨੁ ਸੋ ਬਿਰਥਾ ਸਾਸੁ ਬਿਕਾਰੇ ॥੭॥

ਜੋ ਨਾਮ ਤੇ ਬਿਨਾ ਸ੍ਵਾਸ ਜਾਤਾ ਹੈ ਸੋ ਸਾਸ ਬਿਰਥਾ ਹੀ ਹੈ ਪੁਨਾ ਜੋ ਬਿਕਾਰੋਂ ਮੈਂ ਸਾਸ ਜਾਤਾ ਹੈ ਸੋ ਭੀ ਬਿਅਰਥ ਹੈ॥੭॥

ਕ੍ਰਿਪਾ ਕ੍ਰਿਪਾ ਕਰਿ ਦੀਨ ਪ੍ਰਭ ਸਰਨੀ ਮੋ ਕਉ ਹਰਿ ਜਨ ਮੇਲਿ ਪਿਆਰੇ ॥

ਹੇ ਕ੍ਰਿਪਾ ਕੀ ਖਾਨ ਕ੍ਰਿਪਾ ਕਰਿ ਹਮ ਦੀਨ ਹੋਕੇ ਹੇ ਪ੍ਰਭੂ ਤੇਰੀ ਸਰਣੀ ਆਏ ਹੈਂ ਮੇਰੇ ਕੋ (ਹਰਿ ਜਨ) ਸੰਤ ਮਲੇ ਜੋ ਤੇਰੇ ਪਿਆਰੇ ਹੈਂ॥

ਪੰਨਾ ੯੮੧

ਨਾਨਕ ਦਾਸਨਿ ਦਾਸੁ ਕਹਤੁ ਹੈ ਹਮ ਦਾਸਨ ਕੇ ਪਨਿਹਾਰੇ ॥੮॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹਮ ਆਪ ਕੇ ਦਾਸੋਂ ਕੇ ਜੋ ਦਾਸ ਹੈਂ ਹਮ ਤਿਨ ਕੇ (ਪਨਿਹਾਰੇ) ਪਾਨੀ ਭਰਨੇ ਵਾਲੇ ਹੈਂ॥੮॥੧॥

ਨਟ ਮਹਲਾ ੪ ॥

ਰਾਮ ਹਮ ਪਾਥਰ ਨਿਰਗੁਨੀਆਰੇ ॥

ਹੇ ਰਾਮ ਹਮ ਨਿਰਗੁਨੀ ਪੱਥਰ ਥੇ॥

ਕ੍ਰਿਪਾ ਕ੍ਰਿਪਾ ਕਰਿ ਗੁਰੂ ਮਿਲਾਏ ਹਮ ਪਾਹਨ ਸਬਦਿ ਗੁਰ ਤਾਰੇ ॥੧॥ ਰਹਾਉ ॥

ਕ੍ਰਿਪਾ ਕੀ ਖਾਨ ਜੋ ਗੁਰੂ ਹੈ ਅਪਨੇ ਸੇ ਜਬ ਕ੍ਰਿਪਾ ਕਰਕੇ ਮਿਲਾਏ ਹਮ ਜੋ ਪਥਰ ਵਤ ਸੇ ਸੋ ਗੁਰੋਂ ਨੇ ਉਪਦੇਸ ਦੇਕੇ ਤਾਰੇ ਹੈਂ॥

ਸਤਿਗੁਰ ਨਾਮੁ ਦ੍ਰਿੜਾਏ ਅਤਿ ਮੀਠਾ ਮੈਲਾਗਰੁ ਮਲਗਾਰੇ ॥

ਸਤਿਗੁਰੂ ਅਤੀ ਮੀਠਾ ਨਾਮ ਦ੍ਰਿੜ ਕਰਾਵਤੇ ਹੈਂ ਔ (ਮੈਲਾਗਰੁ) ਚੰਦਨ ਕਾ ਭੀ (ਮਲਗਾਰੇ) ਚੰਦਨ ਹੈ ਭਾਵ ਅਤੀ ਸੀਤਲ ਹੈ ਵਾ ਚੰਦਨ ਰੂਪ ਹੈ ਔ ਬੀਚਾਰ ਰੂਪ ਸੁਹਾਗਾ ਹੋਕੇ ਰਾਗ ਦ੍ਵੈਖ ਰੂਪ ਮਲ ਗਾਲਕੇ ਰਿਦਾ ਰੂਪ ਸ੍ਵਰਨ ਸੁਧ ਕਰ ਦੇਤਾ ਹੈ॥

ਨਾਮੈ ਸੁਰਤਿ ਵਜੀ ਹੈ ਦਹ ਦਿਸਿ ਹਰਿ ਮੁਸਕੀ ਮੁਸਕ ਗੰਧਾਰੇ ॥੧॥

ਹਰੀ (ਗੰਧਾਰੇ) ਸੁਗੰਧ ਵਾਲੇ ਕੀ ਨਾਮ ਕਰਕੇ ਹੀ ਦਸੋਂ ਦਿਸਾ ਮੈਂ ਗਜਾਤ ਪ੍ਰਗਟੀ ਹੈ ਔ ਜਸਰੂਪ ਮੁਸਕ ਮੁਸਕ ਰਹੀ ਹੈ॥੧॥

ਤੇਰੀ ਨਿਰਗੁਣ ਕਥਾ ਕਥਾ ਹੈ ਮੀਠੀ ਗੁਰਿ ਨੀਕੇ ਬਚਨ ਸਮਾਰੇ ॥

ਜਬ ਗੁਰੋਂ ਕੇ ਸੁੰਦਰ ਬਚਨ ਸੰਭਾਰੇ ਹੈਂ ਸਭ ਕਥਾ ਵਿਚੋਂ ਤੇਰੀ ਨਿਰਗੁਨ ਕਥਾ ਅਤੀ ਮੀਠੀ ਲਾਗੀ ਹੈ॥

ਗਾਵਤ ਗਾਵਤ ਹਰਿ ਗੁਨ ਗਾਏ ਗੁਨ ਗਾਵਤ ਗੁਰਿ ਨਿਸਤਾਰੇ ॥੨॥

ਤੀਨ ਕਾਲ ਹੀ ਜਿਨੋਂ ਨੇ ਹਰੀ ਕੇ ਗੁਨ ਗਾਏ ਹੈਂ ਸੋ ਗੁਨੋਂ ਕੇ ਗਾਵਨੇ ਕਰਕੇ ਗੁਰੋਂ ਨੇ ਤਾਰ ਦੀਏ ਹੈਂ॥੨॥

ਬਿਬੇਕੁ ਗੁਰੂ ਗੁਰੂ ਸਮਦਰਸੀ ਤਿਸੁ ਮਿਲੀਐ ਸੰਕ ਉਤਾਰੇ ॥

ਬਿਬੇਕ ਕੇ ਧਾਰਨੇ ਵਾਲੇ ਜੋ ਗੁਰੂ ਹੈਂ ਔ (ਗੁਰੂ) ਬਡੇ ਸਮਦਰਸੀ ਹੈਂ ਤਿਨ ਕੋ ਸੰਕ ਉਤਾਰ ਕਰਕੇ ਮਿਲੀਐ ਭਾਵ ਜਾਤੀ ਕੁਲ ਕੀ ਸੰਕਾ ਨਾ ਕਰੀਏ॥

ਸਤਿਗੁਰ ਮਿਲਿਐ ਪਰਮ ਪਦੁ ਪਾਇਆ ਹਉ ਸਤਿਗੁਰ ਕੈ ਬਲਿਹਾਰੇ ॥੩॥

ਸਤਿਗੁਰੋਂ ਕੇ ਮਿਲਨੇ ਸੇ ਪਰਮਪਦ ਪਾਇਆ ਹੈ ਹਮ ਸਤਿਗੁਰੋਂ ਕੇ ਬਲਿਹਾਰ ਜਾਤੇ ਹੈਂ॥੩॥

ਪਾਖੰਡ ਪਾਖੰਡ ਕਰਿ ਕਰਿ ਭਰਮੇ ਲੋਭੁ ਪਾਖੰਡੁ ਜਗਿ ਬੁਰਿਆਰੇ ॥

ਪਾਖੰਡ ਪਰ ਪਾਖੰਡ ਕਰਿ ਕਰਿ ਕੇ ਦੇਸੋਂ ਮੈਂ ਭ੍ਰਮੇ ਹੈਂ ਲੋਭ ਅਰ ਪਾਖੰਡ ਕਰਕੇ (ਜਗਿ) ਜੀਵ ਬੁਰਿਆਰ ਹੋ ਰਹੇ ਹੈਂ॥

ਹਲਤਿ ਪਲਤਿ ਦੁਖਦਾਈ ਹੋਵਹਿ ਜਮਕਾਲੁ ਖੜਾ ਸਿਰਿ ਮਾਰੇ ॥੪॥

ਲੋਭ ਪਖੰਡਾਦੀ ਲੋਕ ਪ੍ਰਲੋਕ ਮੈਂ ਦੁਖਦਾਈ ਹੋਤੇ ਹੈਂ ਜਮ ਜੋ ਕਾਲ ਕਰਨੇ ਵਾਲਾ ਸਿਰ ਪਰ ਖੜਾ ਹੈ ਵਹੁ ਚੋਟਾਂ ਮਾਰਤਾ ਹੈ॥੪॥

ਉਗਵੈ ਦਿਨਸੁ ਆਲੁ ਜਾਲੁ ਸਮ੍ਹਾਲੈ ਬਿਖੁ ਮਾਇਆ ਕੇ ਬਿਸਥਾਰੇ ॥

ਦਿਨ ਕੇ ਉਦੇ ਹੋਨੇ ਸੇ ਪੁਰਸ ਘਰ ਕੇ ਜਾਲ ਰੂਪ ਧੰਧੇ ਸੰਭਾਲਤੇ ਹੈਂ ਅਰ ਬਿਖ ਰੂਪ ਮਾਇਆ ਕੇ ਕਰਮ ਬਿਸਥਾਰਤੇ ਹੈਂ॥

ਆਈ ਰੈਨਿ ਭਇਆ ਸੁਪਨੰਤਰੁ ਬਿਖੁ ਸੁਪਨੈ ਭੀ ਦੁਖ ਸਾਰੇ ॥੫॥

ਜਬ ਰਾਤ ਆਈ ਤਬ ਇਹੁ ਜੀਵ ਸੁਪਨੇ ਕੇ ਅੰਤਰ ਹੋਇਆ ਹੋਇਆ ਦੁਖ ਰੂਪ ਬਿਖੋਂ ਕੋ ਸੁਪਨੇ ਮੈਂ ਭੀ ਸੰਭਾਰਤਾ ਹੈ ਭਾਵ ਬਿਖਯੋਂ ਕੇ ਸੁਪਨੇ ਆਵਤੇ ਹੈਂ॥

ਕਲਰੁ ਖੇਤੁ ਲੈ ਕੂੜੁ ਜਮਾਇਆ ਸਭ ਕੂੜੈ ਕੇ ਖਲਵਾਰੇ ॥

ਕਲਰ ਵਾਲਾ ਖੇਤ ਭਾਵ ਅਸੁਧ ਅੰਤਸਕਰਣ ਮੈਂ ਕੂੜ ਰੂਪ ਸਕਾਮ ਕਰਮੋਂ ਕੋ ਜਮਾਇਆ ਭਾਵ ਧਾਰਿਆ ਅਰੁ ਸਭ ਕੂੜ ਕੇ ਹੀ ਖਲਵਾੜੇ ਹੁਏ ਭਾਵ ਜਨਮਾਤ੍ਰੋਂ ਮੈਂ ਦੁਖੀ ਹੁਏ ਵਾ ਅਸੁਧ ਅੰਤਹਕਰਨ ਮੈਂ ਜੋ ਸਾਧਨ ਕਰੇ ਕਹਤੇ ਹੈਂ ਸੋ ਭੀ ਝੂਠ ਹੈ ਜੋ ਸਾਛਾਤ ਹੋਣਾ ਸੋ ਭੀ ਝੂਠ ਹੈ॥

ਸਾਕਤ ਨਰ ਸਭਿ ਭੂਖ ਭੁਖਾਨੇ ਦਰਿ ਠਾਢੇ ਜਮ ਜੰਦਾਰੇ ॥੬॥

ਭੁਲੇ ਹੋਏ ਪੁਰਖ ਸਭ ਤ੍ਰਿਸ਼ਨਾ ਭੁਖ ਕਰਕੇ ਭੂਖੇ ਹੈਂ ਤਿਨ ਕੇ ਦਰ ਪਰ ਜਮ ਕੇ ਦੂਤ ਡੰਡਾ ਲੀਏ ਖੜੇ ਹੈਂ॥੬॥

ਮਨਮੁਖ ਕਰਜੁ ਚੜਿਆ ਬਿਖੁ ਭਾਰੀ ਉਤਰੈ ਸਬਦੁ ਵੀਚਾਰੇ ॥

ਬਿਖੇ ਲੰਪਟ ਮਨਮੁਖੋਂ ਕੇ ਸਿਰ ਪਰ ਤੀਨ ਪ੍ਰਕਾਰ ਕਾ ਭਾਵ ਪਿਤ੍ਰਾਦਿਕੋਂ ਕਾ ਬਹੁਤ ਭਾਰੀ ਕਰਜੁ ਚੜਿਆ ਹੈ ਕਰਜ ਤੌਂ ਉਤਰੇ ਜੋ ਗੁਰ ਉਪਦੇਸ ਕੋ ਵੀਚਾਰੇ॥

ਜਿਤਨੇ ਕਰਜ ਕਰਜ ਕੇ ਮੰਗੀਏ ਕਰਿ ਸੇਵਕ ਪਗਿ ਲਗਿ ਵਾਰੇ ॥੭॥

ਕਿਤਨੇ ਦੇਵਤਾ ਰਿਖੀ ਪਿਤਰ ਕਰਜ ਮੰਗਣ ਵਾਲੇ ਜੋ ਥੇ ਸੋ ਪਰਮੇਸ੍ਵਰ ਨੇ ਭਗਤੋਂ ਕੇ ਸੇਵਕ ਕਰਕੇ ਪਗੋ ਮੈਂ ਲਗਨੇ ਵਾਲੇ ਕਰ ਦੀਏ ਹੈਂ॥੭॥

ਜਗੰਨਾਥ ਸਭਿ ਜੰਤ੍ਰ ਉਪਾਏ ਨਕਿ ਖੀਨੀ ਸਭ ਨਥਹਾਰੇ ॥

ਪਰਮੇਸ੍ਵਰ ਨੇ ਸਭ ਜੀਉ ਉਤਪਤ ਕੀਏ ਹੈਂ ਪੁਨਾ (ਨਕਿ ਖੀਨੀ) ਨਾਕ ਫਾੜ ਕਰਿ ਕੇ ਸਭ (ਨਥਹਾਰੇ) ਨਥਾਂ ਵਾਲੇ ਕਰ ਲੀਏ ਹੈਂ ਭਾਵ ਅਪਨੇ ਅਧੀਨ ਕੀਏ ਹੈਂ॥

ਨਾਨਕ ਪ੍ਰਭੁ ਖਿੰਚੈ ਤਿਵ ਚਲੀਐ ਜਿਉ ਭਾਵੈ ਰਾਮ ਪਿਆਰੇ ॥੮॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਕਰਮਾਨੁਸਾਰ ਜਿਉ ਪ੍ਰਭੂ ਰਾਮ ਪਿਆਰੇ ਕੋ ਭਾਵਤਾ ਹੈ ਤਿਉਂ ਖੈਂਚਤਾ ਹੈ ਔ ਤਿਸੀ ਕੇ ਅਨੁਸਾਰ ਚਲਣਾ ਹੋਤਾ ਹੈ॥੮॥੨॥

ਨਟ ਮਹਲਾ ੪ ॥

ਰਾਮ ਹਰਿ ਅੰਮ੍ਰਿਤ ਸਰਿ ਨਾਵਾਰੇ ॥

ਹੇ ਭਾਈ ਹਰੀ ਨੇ ਅੰਮ੍ਰਿਤ ਕਾ ਸਰੋਵਰ ਜੋ ਸਤਿਸੰਗ ਹੈ ਤਿਸ ਮੈਂ ਨਵਾਏ ਹੈਂ॥

ਸਤਿਗੁਰਿ ਗਿਆਨੁ ਮਜਨੁ ਹੈ ਨੀਕੋ ਮਿਲਿ ਕਲਮਲ ਪਾਪ ਉਤਾਰੇ ॥੧॥ ਰਹਾਉ ॥

ਸਤਿਗੁਰੋਂ ਦੁਆਰਾ ਜੋ ਗਿਆਨ ਪ੍ਰਾਪਤਿ ਹੂਆ ਹੈ ਇਹੁ ਸ੍ਨਾਨ ਸੁੰਦ੍ਰ ਹੈ ਸਤਿਗੁਰੋਂ ਸੇ ਮਿਲ ਕੇ ਜੋ ਭਾਰੀ ਔ ਸਾਮਾਨ ਥੇ ਸੋ ਸਭ ਪਾਪ ਉਤਾਰੇ ਹੈਂ॥

ਸੰਗਤਿ ਕਾ ਗੁਨੁ ਬਹੁਤੁ ਅਧਿਕਾਈ ਪੜਿ ਸੂਆ ਗਨਕ ਉਧਾਰੇ ॥

ਸੰਗਤ ਕਾ ਗੁਨ ਬਹੁਤ ਥੀਂ ਬਹੁਤ ਹੈ ਗਨਕਾ ਕੋ (ਸੂਏ) ਤੋਤੇ ਕੇ ਪੜਾਵਣੇ ਸੇ ਹੀ ਹਰੀ ਨੇ ਵਾ ਜੋ ਉਤਮ ਤੋਤਾ ਮਹਾਂ ਪੁਰਸ ਨੇ ਦੀਆ ਥਾ ਉਸਦੇ ਸੰਗ ਨੇ ਗਨਕਾ ਕੋ ਤਾਰ ਦੀਆ ਹੈ॥

ਪਰਸ ਨਪਰਸ ਭਏ ਕੁਬਿਜਾ ਕਉ ਲੈ ਬੈਕੁੰਠਿ ਸਿਧਾਰੇ ॥੧॥

ਅਛੂਹ ਕੁਬਜਾ ਕੋ ਜੋ ਕ੍ਰਿਸਨ ਜੀ ਪਰਸਤੇ ਭਏ ਸੋ ਤਿਸ ਕੋ ਲੈਕੇ ਬੈਕੁੰਠ ਕੋ ਸਿਧਾਰਿ ਗਏ॥੧॥

ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰਿ ਨਾਰਾਇਣ ਬੋਲਾਰੇ ॥

ਅਜਾਮਲ ਨੇ ਪੁਤ੍ਰ ਪ੍ਰਤੀ ਪ੍ਰੀਤ ਕਰੀ ਥੀ ਅਰੁ ਜਾਂ ਨਾਰਾਇਣ ਕਰਕੇ ਬੁਲਾਇਆ॥

ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ ਜਮਕੰਕਰ ਮਾਰਿ ਬਿਦਾਰੇ ॥੨॥

ਮੇਰੇ ਠਾਕੁਰ ਕੇ ਮਨ ਮੈਂ ਵਹੁ ਭਾਵਨੀ ਭਾਇ ਗਈ ਅਰ ਮਮ ਕੰਕਰ ਮਾਰ ਕੇ ਦੂਰ ਕੀਏ॥੨॥

ਮਾਨੁਖੁ ਕਥੈ ਕਥਿ ਲੋਕ ਸੁਨਾਵੈ ਜੋ ਬੋਲੈ ਸੋ ਨ ਬੀਚਾਰੇ ॥

ਇਹ ਮਾਨੁਖ ਕਥਨ ਕਰਤਾ ਹੈ ਪਰੰਤੂ ਕਥਕੇ ਲੋਕਾਂ ਕੋ ਸੁਨਾਵਤਾ ਹੈ ਜੋ ਆਪ ਉਪਦੇਸ ਬੋਲਤਾ ਹੈ ਸੋ ਤਿਸ ਕੋ ਨਹੀਂ ਸੰਭਾਲਤਾ ਭਾਵ ਆਪ ਨਹੀਂ ਧਾਰਨ ਕਰਤਾ ਹੈ॥

ਸਤਸੰਗਤਿ ਮਿਲੈ ਤ ਦਿੜਤਾ ਆਵੈ ਹਰਿ ਰਾਮ ਨਾਮਿ ਨਿਸਤਾਰੇ ॥੩॥

ਜੇ ਸਤਸੰਗਤ ਮੈਂ ਮਿਲੈ ਤੌਂ ਇਸਕੋ (ਦਿੜਤਾ) ਨਿਸਚਾ ਆਵੈ ਕਿ ਹਰੀ ਰਾਮ ਦਾ ਨਾਮ ਹੀ ਤਾਰਤਾ ਹੈ॥੩॥

ਜਬ ਲਗੁ ਜੀਉ ਪਿੰਡੁ ਹੈ ਸਾਬਤੁ ਤਬ ਲਗਿ ਕਿਛੁ ਨ ਸਮਾਰੇ ॥

ਜਿਤਨਾ ਪ੍ਰਯੰਤ ਸਰੀਰ ਸਾਬਤ ਹੈ ਤਬ ਪ੍ਰਯੰਤ ਇਹੁ ਜੀਵ ਭਗਵਤ ਨਾਮ ਕੋ ਕਿਛ ਥੋੜਾ ਭੀ ਨਹੀਂ ਸੰਭਾਰਤਾ॥

ਜਬ ਘਰ ਮੰਦਰਿ ਆਗਿ ਲਗਾਨੀ ਕਢਿ ਕੂਪੁ ਕਢੈ ਪਨਿਹਾਰੇ ॥੪॥

(ਜਬ) ਜਿਸ ਸਮਜ ਕਾਲ ਰੂਪ ਅਗਨੀ (ਘਰ ਮੰਦਰਿ) ਸਰੀਰ ਕੋ ਆਇ ਲਾਗਤੀ ਹੈ ਤਬ ਏਹ ਜੀਵ (ਕਢਿ ਕੂਪੁ) ਕੂਆ ਨਿਕਾਲਤਾ ਹੈ ਔਰ (ਕਢੈ ਪਨਿਹਾਰੇ) ਪਾਨੀ ਨਿਕਾਲਨਾ ਭਾਵ ਪਰਮੇਸ੍ਵਰ ਕੋ ਸਾਖ੍ਯਾਤ ਕਰਨਾ ਰੂਪ ਜਲ ਸਾਥ ਉਸ ਅਗਨੀ ਕੋ ਬੁਝਾਤਾ ਹੈ ਪ੍ਰੰਤੂ ਨਹੀਂ ਬੁਝਤੀ ਇਸੀ ਤੇ ਤਿਸ ਅਗਨੀ ਕੋ ਬੁਝਾਵਨੇ ਅਰਥ ਪਹਿਲੇ ਹੀ ਪ੍ਰਮੇਸ੍ਵਰ ਭਜਨ ਰੂਪ ਕੂਆ ਚਾਹੀਏ॥੪॥

ਸਾਕਤ ਸਿਉ ਮਨ ਮੇਲੁ ਨ ਕਰੀਅਹੁ ਜਿਨਿ ਹਰਿ ਹਰਿ ਨਾਮੁ ਬਿਸਾਰੇ ॥

ਸਾਕਤ ਕੇ ਸਾਥ ਮਨ ਕਾ ਮੇਲ ਨਾ ਕਰੋ॥

ਪ੍ਰਸ਼ਨ: ਸਾਕਤ ਕੌਨ ਹੈ? ਉਤ੍ਰ॥ ਜਿਨ ਹਰਿ ਹਰਿ ਕੇ ਨਾਮ ਬਿਸਾਰੇ ਹੈਂ॥

ਸਾਕਤ ਬਚਨ ਬਿਛੂਆ ਜਿਉ ਡਸੀਐ ਤਜਿ ਸਾਕਤ ਪਰੈ ਪਰਾਰੇ ॥੫॥

ਸਾਕਤੋਂ ਕੇ ਬਚਨ ਬਿਛੂ ਕੀ ਤਰਾਂ ਡਸਤੇ ਹੈਂ ਤਾਂ ਤੇ ਸਾਕਤੋਂ ਕੋ ਪਰੇ ਤੇ ਪਰੇ ਤਜੋ॥੫॥

ਪੰਨਾ ੯੮੨

ਲਗਿ ਲਗਿ ਪ੍ਰੀਤਿ ਬਹੁ ਪ੍ਰੀਤਿ ਲਗਾਈ ਲਗਿ ਸਾਧੂ ਸੰਗਿ ਸਵਾਰੇ ॥

(ਲਗਿ ਲਗਿ) ਮਿਲ ਮਿਲ ਕੇ ਸਾਕਤੋਂ ਸਾਥ ਬਹੁਤ ਪ੍ਰੀਤੀ ਲਗਾਈ ਪਰੰਤੂ ਸੁਖ ਨ ਹੂਆ ਜਬ ਸਾਧੂ ਸੰਗ (ਲਗਿ) ਮਿਲ ਕੇ ਪ੍ਰੀਤੀ ਲਗਾਈ ਤਬ ਸੰਤੋਂ ਨੇ ਸਭ ਕਾਂਮ ਸਵਾਰੇ ਹੈਂ ਭਾਵ ਧਰਮ ਅਰਥ ਕਾਮ ਮੋਖ ਸਿਧ ਕਰ ਦੀਏ ਹੈਂ॥

ਗੁਰ ਕੇ ਬਚਨ ਸਤਿ ਸਤਿ ਕਰਿ ਮਾਨੇ ਮੇਰੇ ਠਾਕੁਰ ਬਹੁਤੁ ਪਿਆਰੇ ॥੬॥

ਜਿਨੋਂ ਨੇ ਗੁਰੋਂ ਕੇ ਬਚਨ ਸਚੇ ਨਿਸਚੇ ਕਰਕੇ ਮੰਨੇ ਹੈਂ ਵਹੁ ਮੇਰੇ ਠਾਕੁਰ ਕੇ ਬਹੁਤ ਪਿਆਰੇ ਹੋਏ ਹੈਂ॥੬॥

ਪੂਰਬਿ ਜਨਮਿ ਪਰਚੂਨ ਕਮਾਏ ਹਰਿ ਹਰਿ ਹਰਿ ਨਾਮਿ ਪਿਆਰੇ ॥

ਪੂਰਬ ਜਨਮੋਂ ਮੈਂ ਜਿਨੋਂ ਨੇ (ਪਰਚੂਨ) ਪੁੰਨ ਕਰਮ ਕਮਾਏ ਹੈਂ ਤਿਨ ਕੋ ਹਰਿ ਹਰਿ ਨਾਮ ਪਜਾਰੇ ਲਗੇ ਹੈਂ॥

ਗੁਰ ਪ੍ਰਸਾਦਿ ਅੰਮ੍ਰਿਤ ਰਸੁ ਪਾਇਆ ਰਸੁ ਗਾਵੈ ਰਸੁ ਵੀਚਾਰੇ ॥੭॥

ਗੁਰੋਂ ਕੀ ਕਿਰਪਾ ਕਰਕੇ ਜਿਨੋਂ ਨੇ ਨਾਮ ਅੰਮ੍ਰਿਤ ਰਸ ਪਾਇਆ ਹੈ ਸੋ ਪ੍ਰੇਮ ਕਰਕੇ ਗਾਵਤੇ ਹੈਂ ਔ ਪ੍ਰੇਮ ਕਰਕੇ ਬੀਚਾਰਤੇ ਹੈਂ॥੭॥

ਹਰਿ ਹਰਿ ਰੂਪ ਰੰਗਿ ਸਭਿ ਤੇਰੇ ਮੇਰੇ ਲਾਲਨ ਲਾਲ ਗੁਲਾਰੇ ॥

ਹਰਿ ਰੂਪ ਔ ਹਰਿ ਰੰਗ ਸਭ ਤੇਰੇ ਹੀ ਬਨਾਏ ਹੂਏ ਹੈਂ ਹੇ ਮੇਰੇ (ਲਾਲਨ) ਪਜਾਰੇ ਲਾਲ ਗੁਲਾਲ ਭਾਵ ਅਤੀ ਅਨੰਦ ਸਰੂਪ॥

ਜੈਸਾ ਰੰਗੁ ਦੇਹਿ ਸੋ ਹੋਵੈ ਕਿਆ ਨਾਨਕ ਜੰਤ ਵਿਚਾਰੇ ॥੮॥੩॥

ਜੈਸਾ ਤੂੰ ਪ੍ਰੇਮ ਦੇਤਾ ਹੈਂ ਤੈਸਾ ਹੀ ਇਸ ਪੁਰਸ ਕੋ ਪ੍ਰਾਪਤਿ ਹੋਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਇਹੁ ਬੀਚਾਰੇ ਜੀਵ ਕਿਆ ਤੁਛ ਹੈਂ ਜੋ ਕੁਛ ਕਰ ਸਕੇਂ॥੮॥੩॥

ਨਟ ਮਹਲਾ ੪ ॥

ਰਾਮ ਗੁਰ ਸਰਨਿ ਪ੍ਰਭੂ ਰਖਵਾਰੇ ॥

ਹੇ ਭਾਈ ਜੋ ਗੁਰੋਂ ਕੀ ਸਰਨ ਆਏ ਹੈਂ ਤਿਨ ਕੇ ਪ੍ਰਭੂ ਰਖਵਾਰੇ ਹੁਏ ਹੈਂ॥

ਜਿਉ ਕੁੰਚਰੁ ਤਦੂਐ ਪਕਰਿ ਚਲਾਇਓ ਕਰਿ ਊਪਰੁ ਕਢਿ ਨਿਸਤਾਰੇ ॥੧॥ ਰਹਾਉ ॥

ਜੈਸੇ ਹਾਥੀ ਤੰਦੂਏ ਨੇ ਪਕਰ ਕਰ ਜਲ ਮੈਂ ਚਲਾਇਆ ਥਾ (ਕਰਿ) ਹਾਥ ਜੋ ਸੁੰਡ ਹੈ ਸੋ ਜਲ ਤੇ ਉਪਰ ਕਢਿ ਕੇ ਜਬ ਰਾਮ ਸਬਦ ਕਹਿਆ ਤਬ ਦੋਵੈ ਹੀ ਅਰਥਾਤ ਹਾਥੀ ਔ ਤੰਦੂਆ ਵਿਸੇਸ ਕਰਕੇ ਤਾਰੇ ਹੈਂ॥

ਪ੍ਰਭ ਕੇ ਸੇਵਕ ਬਹੁਤੁ ਅਤਿ ਨੀਕੇ ਮਨਿ ਸਰਧਾ ਕਰਿ ਹਰਿ ਧਾਰੇ ॥

ਪ੍ਰਭੂ ਕੇ ਸੇਵਕ ਬਹੁਤ ਅਤਯੰਤ ਹੀ ਸੁੰਦਰ ਹੈਂ ਕਿਉਂਕਿ ਸਰਧਾ ਕਰਕੇ ਹਰੀ ਕੋ ਮਨ ਮੈਂ ਜੋ ਧਾਰਤੇ ਹੈਂ॥

ਮੇਰੇ ਪ੍ਰਭਿ ਸਰਧਾ ਭਗਤਿ ਮਨਿ ਭਾਵੈ ਜਨ ਕੀ ਪੈਜ ਸਵਾਰੇ ॥੧॥

ਹਰਿ ਹਰਿ ਸੇਵਕੁ ਸੇਵਾ ਲਾਗੈ ਸਭੁ ਦੇਖੈ ਬ੍ਰਹਮ ਪਸਾਰੇ ॥

ਮੇਰੇ ਪ੍ਰਭੂ ਕੇ ਮਨ ਮੈਂ ਸਰਧਾ ਔ ਭਗਤੀ ਭਾਵਤੀ ਹੈ ਇਸੀ ਤੇ ਦਾਸੋਂ ਕੀ (ਪੈਜ) ਪਤ ਸਵਾਰਤਾ ਹੈ ਵਾ ਪ੍ਰਤਗਯਾ ਸਵਾਰਤਾ ਹੈ ਭਾਵ ਪੂਰਨ ਕਰਤਾ ਹੈ ਜੋ ਮਨ ਬਾਣੀ ਕਰਕੇ ਪ੍ਰਮੇਸਰ ਕੇ ਸੇਵਕ ਹੈਂ ਸੋ ਸੇਵਾ ਮੈਂ ਹੀ ਲਾਗੇ ਹੈਂ ਸੋ ਸਭ (ਪਸਾਰੇ) ਸੰਸਾਰ ਮੈਂ ਬ੍ਰਹਮ ਹੀ ਦੇਖਤੇ ਹੈਂ॥

ਏਕੁ ਪੁਰਖੁ ਇਕੁ ਨਦਰੀ ਆਵੈ ਸਭ ਏਕਾ ਨਦਰਿ ਨਿਹਾਰੇ ॥੨॥

ਜਿਸਕੋ ਏਕ ਪੁਰਖ ਪਰਮਾਤਮਾ (ਇਕੁ) ਅਦੁਤੀ ਨਜਰੀ ਆਵਤਾ ਹੈ ਸੋ ਸਭ ਕੋ ਦ੍ਰਿਸ੍ਰਿ ਕਰਕੇ ਹੀ ਦੇਖਤਾ ਹੈ॥੨॥

ਹਰਿ ਪ੍ਰਭੁ ਠਾਕੁਰੁ ਰਵਿਆ ਸਭ ਠਾਈ ਸਭੁ ਚੇਰੀ ਜਗਤੁ ਸਮਾਰੇ ॥

ਹਰਿ ਸਾਮ੍ਰਥ ਠਾਕੁਰ ਸਭ ਥਾਵੋਂ ਮੈਂ ਰਵਿਆ ਹੈ ਐਸੇ ਜਾਨ ਕੈ ਸਭ ਜਗਤ ਕੋ ਉਸ ਕੀ ਦਾਸੀ ਔ ਪ੍ਰਮੇਸਰ ਕੋ ਪਤੀ ਸਮਾਲਤਾ ਭਾਵ ਸਮਝਤਾ ਹੈ॥

ਆਪਿ ਦਇਆਲੁ ਦਇਆ ਦਾਨੁ ਦੇਵੈ ਵਿਚਿ ਪਾਥਰ ਕੀਰੇ ਕਾਰੇ ॥੩॥

ਆਪ ਜੋ ਦਇਆ ਕਾ ਘਰਿ ਹੈ ਸੋ ਦਇਆ ਕਰਕੇ ਦਾਨ ਦੇਤਾ ਹੈ ਜੋ ਵਿਚ ਪਾਥਰ ਕੇ ਕੀੜੇ ਕੀਏ ਹੈਂ ਤਿਨ ਕੋ ਵੀ ਖਾਨਾ ਪਹੁੰਚਾਵਤਾ ਹੈ॥੩॥

ਅੰਤਰਿ ਵਾਸੁ ਬਹੁਤੁ ਮੁਸਕਾਈ ਭ੍ਰਮਿ ਭੂਲਾ ਮਿਰਗੁ ਸਿੰਙ੍ਹਾਰੇ ॥

ਮ੍ਰਿਗ ਕੇ ਦ੍ਰਿਸ੍ਟਾਂਤ ਸੇ ਪ੍ਰਮੇਸਰ ਕੋ ਅੰਤ੍ਰ ਜਨਾਵਤੇ ਹੈਂ॥ ਕਸਤੂਰੀ ਕੀ ਬਹੁਤ ਬਾਸਨਾ ਮੁਸਕਾਈ ਹੈ ਤਿਸ ਕੇ ਨਾਭੀ ਮੈਂ ਵਹੁ ਮ੍ਰਿਗ ਭ੍ਰਮ ਮੈਂ ਭੂਲਾ ਹੂਆ ਝਾੜੀਓਂ ਕੋ (ਸਿੰਙ੍ਹਾਰੇ) ਸੁੰਘਤਾ ਹੈ ਤੈਸੇ ਸਾਖੀ ਚੇਤਨ ਰਿਦੈ ਮੈਂ ਹੈ॥

ਬਨੁ ਬਨੁ ਢੂਢਿ ਢੂਢਿ ਫਿਰਿ ਥਾਕੀ ਗੁਰਿ ਪੂਰੈ ਘਰਿ ਨਿਸਤਾਰੇ ॥੪॥

ਜੋ ਭ੍ਰਾਮਕ ਬੁਧੀ ਬਨੋਂ ਮੈਂ ਔ ਜਲੋਂ ਮੈਂ ਢੂੰਢ ਢੂੰਢ ਕੇ (ਫਿਰਿ) ਪੁਨਾ ਥਕੀ ਪਰ ਪ੍ਰਮੇਸਰ ਨਾ ਮਿਲਾ ਜਬ ਗੁਰੂ ਪੂਰੇ ਮਿਲੇ ਤਬ (ਘਰਿ) ਅੰਤਸਕਰਣ ਮੈਂ ਹੀ ਦਿਖਾਇਕੇ ਤਾਰ ਲੀਏ ॥੪॥

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥

ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥੫॥

ਬਾਣੀ ਰੂਪ ਤੋ ਗੁਰੂ ਹੈ ਔ ਗੁਰੂ ਰੂਪ ਬਾਣੀ ਹੈ ਕਿਉਂਕਿ ਬਾਣੀ ਕੇ ਵਿਚਿ ਅੰਮ੍ਰਿਤ (ਸਾਰੇ) ਸਭ ਜਗਾ ਹੀ ਹੈ ਜਬ ਗੁਰੂ ਬਾਣੀ ਕਹੈ ਔ ਸੇਵਕ ਜਨ ਮੰਨ ਲਏ ਤਬ ਪ੍ਰਤਖ੍ਯ ਹੀ ਗੁਰੂ ਤਾਰਤਾ ਹੈ॥੫॥

ਸਭੁ ਹੈ ਬ੍ਰਹਮੁ ਬ੍ਰਹਮੁ ਹੈ ਪਸਰਿਆ ਮਨਿ ਬੀਜਿਆ ਖਾਵਾਰੇ ॥

ਸਭ ਜਗਤ ਭੀ ਬ੍ਰਹਮ ਹੈ ਔ ਜਗਤ ਕੇ ਬੀਚ ਭੀ ਬ੍ਰਹਮ ਹੀ ਪਸਰਿਆ ਹੋਇਆ ਹੈ ਭਾਵ ਬ੍ਯਾਪਕ ਸਭ ਬ੍ਰਹਮ ਹੀ ਹੈ ਏਸ ਮਨ ਕੋ ਬੀਜ ਬੀਜੇ ਖਵਾਵਤਾ ਹੈ ਭਾਵ ਕਰਮੋਂ ਕਾ ਫਲੁ ਭੋਗਾਵਤਾ ਹੈ॥

ਜਿਉ ਜਨ ਚੰਦ੍ਰਹਾਂਸੁ ਦੁਖਿਆ ਧ੍ਰਿਸਟਬੁਧੀ ਅਪੁਨਾ ਘਰੁ ਲੂਕੀ ਜਾਰੇ ॥੬॥

ਜੈਸੇ ਚੰਦ੍ਰਹਾਸ (ਜਨ) ਭਗਤ ਵਜ਼ੀਰ ਧ੍ਰਿਸਟਬੁਧੀ ਸੇ ਦੁਖੀਆ ਥਾ ਤਿਸੀ ਅਪਰਾਧ ਸੇ ਧ੍ਰਿਸ੍ਟਬੁਧੀ ਨੇ ਆਪਨਾ ਘਰ ਈਰਖਾ ਰੂਪ (ਲੂਕੀ) ਅਗਨੀ ਕਹਿ ਜਲਾਇ ਲੀਆ ਸੀ ਸੁ ਧਰਮ ਨਾਮ ਰਾਜਾ ਕਾ ਪੁਤ੍ਰ ਚੰਦ੍ਰਹਾਸ ਥਾ ਦੇਵ ਸੰਜੋਗ ਸੇ ਧ੍ਰਿਸ੍ਟ ਬੁਧੀ ਕੀ ਈਰਖਾ ਹੋ ਗਈ ਤਬ ਚਾਹਿਆ ਕਿ ਇਸਕੋ ਮਰਵਾਇ ਦੇਊਂ ਮਦਨਸਿੰਗ ਧ੍ਰਿਸਟ ਬੁਧੀ ਕਾ ਪੁਤ੍ਰ ਥਾ ਉਸ ਕੇ ਥਾਂ ਵਹੁ ਵਹੁ ਮਾਰਿਆ ਗਿਆ ਔ ਚੰਦਰਹਾਸ ਕੋ ਰਾਜ ਪ੍ਰਾਪਤਿ ਹੋ ਗਿਆ ਇਹੁ ਕਥਾ ਭਗਤਿ ਮਾਲ ਮੈਂ ਵਾ ਮਹਾਂ ਭਾਰਤ ਮੈਂ ਬਿਸਤਾਰ ਸੇ ਹੈ॥੬॥

ਪ੍ਰਭ ਕਉ ਜਨੁ ਅੰਤਰਿ ਰਿਦ ਲੋਚੈ ਪ੍ਰਭ ਜਨ ਕੇ ਸਾਸ ਨਿਹਾਰੇ ॥

ਦਾਸ ਤੌ ਪ੍ਰਭੂ ਕੌ ਰਿਦੇ ਕੇ ਅੰਤ੍ਰਿ ਚਾਹੁਤੇ ਹੈਂ ਪ੍ਰਭੂ ਜੋ ਹੈ ਸੋ ਆਪਨੇ ਦਾਸੋਂ ਕੋ ਸ੍ਵਾਸ ਸ੍ਵਾਸ ਦੇਖਤਾ ਹੈ ਭਾਵ ਜੋ ਮੁਖੋਂ ਬਚਨ ਕਹੇ ਸੋ ਉਸੀ ਵੇਲੇ ਪੂਰਨ ਕਰਤਾ ਹੈ॥

ਕ੍ਰਿਪਾ ਕ੍ਰਿਪਾ ਕਰਿ ਭਗਤਿ ਦ੍ਰਿੜਾਏ ਜਨ ਪੀਛੈ ਜਗੁ ਨਿਸਤਾਰੇ ॥੭॥

ਵਾਹਿਗੁਰੂ ਜੋ ਕ੍ਰਿਪਾ ਕੀ ਖਾਨ ਹੈ ਸੋ ਕ੍ਰਿਪਾ ਕਰ ਕੇ ਦਾਸਾਂ ਕੋ ਭਗਤੀ ਦ੍ਰਿੜ ਕਰਾਵਤਾ ਹੈ ਤਿਨੋਂ ਦਾਸੋਂ ਕੇ ਪੀਛੇ ਕਈ (ਜਗੁ) ਜੀਵੋਂ ਕੋ ਤਾਰ ਲੇਤਾ ਹੈ॥੭॥

ਆਪਨ ਆਪਿ ਆਪਿ ਪ੍ਰਭੁ ਠਾਕੁਰੁ ਪ੍ਰਭੁ ਆਪੇ ਸ੍ਰਿਸਟਿ ਸਵਾਰੇ ॥

ਤੀਨੋਂ ਕਾਲੋਂ ਮੈਂ ਆਪ ਹੀ ਸਾਮ੍ਰਥ ਸ੍ਵਾਮੀ ਹੈ ਪ੍ਰਭੂ ਨੇ ਆਪ ਹੀ ਸ੍ਰਿਸਟੀ ਬਣਾਈ ਹੂਈ ਹੈ ਭਾਵ ਸੁਤੰਤਰ ਹੋਇਕੈ ਰਚਨਾ ਕਰੀ ਹੈ॥

ਜਨ ਨਾਨਕ ਆਪੇ ਆਪਿ ਸਭੁ ਵਰਤੈ ਕਰਿ ਕ੍ਰਿਪਾ ਆਪਿ ਨਿਸਤਾਰੇ ॥੮॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਆਪ ਹੀ ਆਪ ਸਭ ਮੈਂ ਚੇਤਨ ਸੱਤਾ ਰੂਪ ਹੋ ਕੇ ਵਰਤਤਾ ਹੈ ਜਿਸ ਪਰ ਕਿਰਪਾ ਦ੍ਰਿਸ੍ਟੀ ਕਰਤਾ ਹੈ ਤਿਸ ਕੋ ਆਪ ਹੀ ਤਾਰ ਲੇਤਾ ਹੈ॥੮॥੪॥

ਨਟ ਮਹਲਾ ੪ ॥

ਰਾਮ ਕਰਿ ਕਿਰਪਾ ਲੇਹੁ ਉਬਾਰੇ ॥

ਹੇ ਰਾਮ ਕਿਰਪਾ ਕਰਕੇ ਸੰਸਾਰ ਥੀਂ ਰਖ ਲੇਵਹੁ॥

ਜਿਉ ਪਕਰਿ ਦ੍ਰੋਪਤੀ ਦੁਸਟਾਂ ਆਨੀ ਹਰਿ ਹਰਿ ਲਾਜ ਨਿਵਾਰੇ ॥੧॥ ਰਹਾਉ ॥

ਜਿਸ ਪਰਕਾਰ ਪਕਰ ਕੇ ਦ੍ਰੋਪਤੀ ਦੁਸਟਾਂ ਨੇ ਸਭਾ ਮੈਂ ਆਨੀ ਥੀ ਹੇ ਹਰੀ ਸਭ ਕਸੋਂ ਕੇ ਹਰਨੇ ਵਾਲੇ ਜੋ ਦ੍ਰੋਪਤੀ ਕੇ ਦੁਸਾਸਨਾ ਦੀ ਲਜਾ ਹਰਨੇ ਹਾਰੇ ਥੇ ਸੋ ਤੈਨੈ ਨਿਵਾਰੇ ਹੈ॥

ਕਰਿ ਕਿਰਪਾ ਜਾਚਿਕ ਜਨ ਤੇਰੇ ਇਕੁ ਮਾਗਉ ਦਾਨੁ ਪਿਆਰੇ ॥

ਹੇ ਪਿਆਰੇ ਪਰਮੇਸਰ ਹਮ ਜਾਚਕ ਜਨ ਤੇਰੇ ਸੇ ਇਕ ਦਾਨੁ ਮਾਂਗਤੇ ਹੈਂ ਹਮਾਰੇ ਪਰ ਕਿਰਪਾ ਕਰੋ॥

ਸਤਿਗੁਰ ਕੀ ਨਿਤ ਸਰਧਾ ਲਾਗੀ ਮੋ ਕਉ ਹਰਿ ਗੁਰੁ ਮੇਲਿ ਸਵਾਰੇ ॥੧॥

ਸਤਿਗੁਰੋਂ ਕੀ ਮੇਰੇ ਮਨ ਕੋ ਨਿਤ ਸਰਧਾ ਲਾਗੀ ਹੈ ਸੋ ਹੇ ਹਰੀ ਗੁਰੂ ਮੇਲੋ ਜੋ ਮੇਰੇ ਕੋ ਸਵਾਰੇ॥੧॥

ਸਾਕਤ ਕਰਮ ਪਾਣੀ ਜਿਉ ਮਥੀਐ ਨਿਤ ਪਾਣੀ ਝੋਲ ਝੁਲਾਰੇ ॥

ਸਾਕਤੋਂ ਕੇ ਕਰਮ ਐਸੇ ਹੈਂ ਜੈਸੇ ਪਾਣੀ ਕੋ ਮਥੀਐ ਤੌ ਘੀਉ ਨਹੀਂ ਨਿਕਸਤਾ ਝਾਗ ਹੀ ਹੋਤੀ ਹੈ ਤੈਸੇ ਆਤਮ ਤਤ ਕੋ ਨਹੀਂ ਪਾਵਤੇ ਹੈਂ ਬਿਖੇ ਸੁਖ ਝਾਗ ਕੋ ਪਾਵਤੇ ਹੈਂ ਨਿਤ ਪਾਨੀ ਕੋ ਝੋਲਕੈ ਝਾਗ ਕੇ ਝੁਲਾਰੇ ਦੇਖਤੇ ਹੈਂ॥

ਮਿਲਿ ਸਤਸੰਗਤਿ ਪਰਮ ਪਦੁ ਪਾਇਆ ਕਢਿ ਮਾਖਨ ਕੇ ਗਟਕਾਰੇ ॥੨॥

ਜਿਨੋਂ ਗੁਰਮੁਖੋਂ ਨੇ ਮਿਲ ਕੇ ਸਤਸੰਗਤਿ ਮੈਂ ਪਰਮ ਪਦ ਕੋ ਪਾਇਆ ਹੈ ਸੋ ਕਾਢਕੇ (ਮਾਖਨ) ਆਤਮ ਅਨੰਦ ਕੋ (ਗਟਕਾਰੇ) ਭੋਗ ਰਹੇ ਹੈਂ॥

ਨਿਤ ਨਿਤ ਕਾਇਆ ਮਜਨੁ ਕੀਆ ਨਿਤ ਮਲਿ ਮਲਿ ਦੇਹ ਸਵਾਰੇ ॥

ਮਨਮੁਖੋਂ ਨੇ ਨਿਤਜੰਪ੍ਰਤੀ (ਕਾਇਆ) ਦੇਹ ਕਰਕੇ ਇਸਨਾਨ ਕੀਆ ਹੈ ਔ ਦੇਹ ਕੋ ਭੀ ਮਲ ਮਲ ਕੇ ਸਵਾਰਤੇ ਹੈਂ ਭਾਵ ਦੇਹਧਯਾਸੀ ਹੈਂ॥

ਪੰਨਾ ੯੮੩

ਮੇਰੇ ਸਤਿਗੁਰ ਕੇ ਮਨਿ ਬਚਨ ਨ ਭਾਏ ਸਭ ਫੋਕਟ ਚਾਰ ਸੀਗਾਰੇ ॥੩॥

ਤਿਨੋਂ ਕੇ ਮਨ ਮੈਂ ਮੇਰੇ ਸਤਿਗੁਰੋਂ ਕੇ ਬਚਨ ਨਹੀਂ ਭਾਏ ਉਨਕੇ ਸੁੰਦ੍ਰ ਸੀਗਾਰ ਅਰਥਾਤ ਸਾਧਨਾਂ ਸਭ (ਫੋਕਟ) ਖਾਲੀ ਹੈ॥੩॥

ਮਟਕਿ ਮਟਕਿ ਚਲੁ ਸਖੀ ਸਹੇਲੀ ਮੇਰੇ ਠਾਕੁਰ ਕੇ ਗੁਨ ਸਾਰੇ ॥

ਹੇ ਗੁਰਮੁਖ ਪਿਆਰੀ ਸਹੇਲੀ ਸਨੇ ਸਨੇ ਪ੍ਰੇਮ ਸਾਥ ਪ੍ਰਭੂ ਕੇ ਮਾਰਗ ਮੈਂ ਚਲ ਔ ਮੇਰੇ ਠਾਕੁਰ ਕੇ ਗੁਨ ਸੰਭਾਲੁ॥

ਗੁਰਮੁਖਿ ਸੇਵਾ ਮੇਰੇ ਪ੍ਰਭ ਭਾਈ ਮੈ ਸਤਿਗੁਰ ਅਲਖੁ ਲਖਾਰੇ ॥੪॥

ਗੁਰਮੁਖੋਂ ਕੀ ਸੇਵਾ ਮੇਰੇ ਪ੍ਰਭੂ ਕੋ ਭਾਇ ਗਈ ਹੈ ਇਸੀ ਤੇ ਮੇਰੇ ਕੋ ਸਤਿਗੁਰੋਂ ਨੇ (ਅਲਖੁ) ਪ੍ਰਮਾਤਮਾ ਕੋ ਲਖਾਇ ਦੀਆ ਹੈ॥੪॥

ਨਾਰੀ ਪੁਰਖੁ ਪੁਰਖੁ ਸਭ ਨਾਰੀ ਸਭੁ ਏਕੋ ਪੁਰਖੁ ਮੁਰਾਰੇ ॥

(ਨਾਰੀ) ਪ੍ਰਕ੍ਰਿਤੀ (ਪੁਰਖੁ) ਈਸਰ ਅਰਥਾਤ ਪੁਰਖ ਪ੍ਰਕ੍ਰਿਤੀ ਤੇ ਪੁਰਖ ਔ ਨਾਰੀ ਸਭ ਉਤਪਤ ਹੁਏ ਹੈਂ ਵਾਸਤਵ ਵੀਚਾਰ ਕੀਏ ਤੇ ਸਭ ਏਕ ਮੁਰਾਰੀ ਪੁਰਸ਼ ਹੀ ਹੈਂ ਭੇਦ ਕਛੁ ਭੀ ਨਹੀਂ॥

ਸੰਤ ਜਨਾ ਕੀ ਰੇਨੁ ਮਨਿ ਭਾਈ ਮਿਲਿ ਹਰਿ ਜਨ ਹਰਿ ਨਿਸਤਾਰੇ ॥੫॥

ਜਿਨ ਕੇ ਮਨ ਮੈਂ ਸੰਤ ਜਨੋਂ ਕੀ ਧੂੜ ਭਾਈ ਹੈ ਤਿਨ ਜਨੋਂ ਕੋ ਮਿਲ ਕੇ ਜੋ ਹਰੀ ਨਾਮ ਕੋ ਜਪਤੇ ਹੈਂ ਹੇ ਹਰੀ ਸੋ ਤੈਨੇ ਤਾਰੇ ਹੈਂ॥੫॥

ਗ੍ਰਾਮ ਗ੍ਰਾਮ ਨਗਰ ਸਭ ਫਿਰਿਆ ਰਿਦ ਅੰਤਰਿ ਹਰਿ ਜਨ ਭਾਰੇ ॥

(ਗ੍ਰਾਮ) ਥੋੜੇ ਘਰੋਂ ਕੀ ਵਾਸੀ (ਨਗਰ) ਬਹੁਤ ਘਰੋਂ ਕੀ ਵਾਸੀ ਸਭ (ਗ੍ਰਾਮ) ਸਮੂਹੋਂ ਵਿਖੇ ਫਿਰਿਆ ਥਾ ਤੌ ਹਰੀ ਨਾ ਮਿਲੇ ਔ ਸੰਤ ਜਨੋਂ ਦ੍ਵਾਰੇ ਰਿਦੇ ਕੇ ਅੰਤਰ ਹੀ ਭਾਲ ਲੀਏ ਹੈਂ॥

ਸਰਧਾ ਸਰਧਾ ਉਪਾਇ ਮਿਲਾਏ ਮੋ ਕਉ ਹਰਿ ਗੁਰ ਗੁਰਿ ਨਿਸਤਾਰੇ ॥੬॥

ਸਰਧਾ ਕਰਨੇ ਜੋਗ ਨੇ ਰਿਦੇ ਮੈਂ ਸਰਧਾ ਉਪਾਇ ਕਰਿ ਜਗਯਾਸੀ ਮਿਲਾਏ ਹੈਂ ਮੋਕੋ ਭੀ ਹਰੀ ਸਰੂਪ ਗੁਰੂ (ਗੁਰਿ) ਬਡਾ ਪੂਜਨੇ ਜੋਗ ਨਿਸਤਾਰੇਗਾ॥੬॥

ਪਵਨ ਸੂਤੁ ਸਭੁ ਨੀਕਾ ਕਰਿਆ ਸਤਿਗੁਰਿ ਸਬਦੁ ਵੀਚਾਰੇ ॥

ਸਤਿਗੁਰੋਂ ਕਾ ਸਬਦ ਬੀਚਾਰ ਕਰਿ ਪ੍ਰਾਣ ਪੌਣ ਰੂਪ ਸੂਤ ਸਭ ਸ੍ਰੇਸਟ ਕੀਆ ਹੈ ਅਰਥਾਤ ਸਫਲ ਕੀਆ ਹੈ॥

ਨਿਜ ਘਰਿ ਜਾਇ ਅੰਮ੍ਰਿਤ ਰਸੁ ਪੀਆ ਬਿਨੁ ਨੈਨਾ ਜਗਤੁ ਨਿਹਾਰੇ ॥੭॥

ਸ੍ਵੈ ਸਰੂਪ ਮੈਂ (ਜਾਇ) ਪ੍ਰਾਪਤਿ ਹੋਇ ਕੈ ਆਤਮਾਨੰਦ ਰੂਪ ਅੰਮ੍ਰਿਤ ਰਸ ਕੋ ਪੀਆ ਹੈ ਇਨ ਨੇਤ੍ਰੋਂ ਸੇ ਬਿਨਾਂ ਬੁਧੀ ਰੂਪ ਨੇਤ੍ਰੋਂ ਕਰਕੇ ਜਗਤ ਕੋ ਬ੍ਰਹਮ ਰੂਪ ਦੇਖਿਆ ਹੈ॥੭॥

ਤਉ ਗੁਨ ਈਸ ਬਰਨਿ ਨਹੀ ਸਾਕਉ ਤੁਮ ਮੰਦਰ ਹਮ ਨਿਕ ਕੀਰੇ ॥

ਹੇ ਈਸਰ ਤੇਰੇ ਗੁਨੋਂ ਕੋ ਮੈਂ ਬਰਨਨ ਨਹੀਂ ਕਰ ਸਕਤਾ ਤੁਮ ਤੋ ਮੰਦਰ ਰੂਪ ਹੋ ਹਮ ਨੀਕੇ ਕਰਮ ਹੈਂ ਭਾਵ ਤੇਰੇ ਆਸਰੇ ਰਹਨੇ ਵਾਲੇ ਹੈਂ॥

ਨਾਨਕ ਕ੍ਰਿਪਾ ਕਰਹੁ ਗੁਰ ਮੇਲਹੁ ਮੈ ਰਾਮੁ ਜਪਤ ਮਨੁ ਧੀਰੇ ॥੮॥੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਵਾਹਿਗੁਰੂ ਕ੍ਰਿਪਾ ਕਰਕੇ ਗੁਰੋਂ ਕੇ ਮੇਲੋ ਮੈਂ ਤਿਨ ਦ੍ਵਾਰਾ ਹੇ ਰਾਮ ਆਪਕੋ ਜਪੋਂ ਕਿਉਂਕਿ ਆਪਕੋ ਜਪਤਿਆਂ ਹੀ ਮਨ (ਧੀਰੇ) ਠਹਿਰਤਾ ਹੈ ਅਰਥਾਤ ਬਿਨਾ ਜਾਪ ਸੇ ਮਨ ਚੰਚਲ ਰਹਿਤਾ ਹੈ॥੮॥੫॥

ਨਟ ਮਹਲਾ ੪ ॥

ਮੇਰੇ ਮਨ ਭਜੁ ਠਾਕੁਰ ਅਗਮ ਅਪਾਰੇ ॥
ਹਮ ਪਾਪੀ ਬਹੁ ਨਿਰਗੁਣੀਆਰੇ ਕਰਿ ਕਿਰਪਾ ਗੁਰਿ ਨਿਸਤਾਰੇ ॥੧॥ ਰਹਾਉ ॥

ਹੇ ਮੇਰੇ ਮਨ ਅਗਮ ਅਪਾਰ ਠਾਕਰ ਕੇ ਨਾਮ ਕੋ ਭਜ ਹਮ ਪਾਪੀ ਔ ਬਹੁਤ ਨਿਰਗੁਨੀ ਥੇ ਕ੍ਰਿਪਾ ਕਰਕੇ ਗੁਰੋਂ ਨੇ ਤਾਰੇ ਹੈਂ॥

ਸਾਧੂ ਪੁਰਖ ਸਾਧ ਜਨ ਪਾਏ ਇਕ ਬਿਨਉ ਕਰਉ ਗੁਰ ਪਿਆਰੇ ॥

(ਸਾਧੂ ਪੁਰਖ) ਸਤਿਗੁਰੂ ਜੋ ਸ੍ਰੇਸ਼ਟ ਜਨ ਪਾਇ ਹੈਂ ਤਿਨ ਗੁਰੂ ਪਿਆਰਿਆਂ ਅਗੇ ਇਕ ਬੇਨਤੀ ਕਰਤਾ ਹਾਂ॥

ਰਾਮ ਨਾਮੁ ਧਨੁ ਪੂਜੀ ਦੇਵਹੁ ਸਭੁ ਤਿਸਨਾ ਭੂਖ ਨਿਵਾਰੇ ॥੧॥

ਰਾਮ ਨਾਮ ਧਨ ਰੂਪ ਮੇਰੇ ਕੋ (ਪੂਜੀ) ਰਾਸ ਦੇਵੋ ਤਿਸ ਪੂੰਜੀ ਤ੍ਰਿਸਨਾ ਇਸ ਲੋਕ ਕੇ ਪਦਾਰਥੋਂ ਕੀ ਔ ਭੂਖ ਪ੍ਰਲੋਕ ਕੀ ਸਭ ਦੂਰ ਕਰੇਗੀ॥੧॥

ਪਚੈ ਪਤੰਗੁ ਮ੍ਰਿਗ ਭ੍ਰਿੰਗ ਕੁੰਚਰ ਮੀਨ ਇਕ ਇੰਦ੍ਰੀ ਪਕਰਿ ਸਘਾਰੇ ॥

ਜਲਤਾ ਹੈ ਪਤੰਗਾ ਮ੍ਰਿਗ ਭੌਰਾ ਹਾਥੀ ਮਛ ਏਕ ਏਕ ਇੰਦ੍ਰੀ ਨੇ ਪਕਰਕੇ ਏਹੁ ਸਭ ਸੰਘਾਰੇ ਹੈਂ॥

ਪੰਚ ਭੂਤ ਸਬਲ ਹੈ ਦੇਹੀ ਗੁਰੁ ਸਤਿਗੁਰੁ ਪਾਪ ਨਿਵਾਰੇ ॥੨॥

ਦੇਹੀ ਮੈਂ ਤੌ ਪੰਚ ਹੀ ਸਹਿਤ ਬਲ ਕੇ ਭਾਰੀ ਪਾਪ ਰੂਪ ਕਾਮਾਦੀ ਭੂਤਨੇ ਹੈਂ ਜੋ ਸਤਿਗੁਰੋਂ ਕੀ ਸਰਨ ਹੈਂ ਤਿਨ ਕੇ (ਨਿਵਾਰੇ) ਦੂਰ ਕੀਏ ਹੈਂ॥੨॥

ਸਾਸਤ੍ਰ ਬੇਦ ਸੋਧਿ ਸੋਧਿ ਦੇਖੇ ਮੁਨਿ ਨਾਰਦ ਬਚਨ ਪੁਕਾਰੇ ॥

ਖਟ ਸਾਸਤ੍ਰ ਔ ਚਾਰੋਂ ਬੇਦ ਸੋਧ ਸੋਧ ਕੇ ਦੇਖੇ ਹੈਂ ਵਹੁ ਭੀ ਇਹੀ ਕਹਿਤੇ ਹੈਂ ਔ ਮੁਨੀ ਨਾਰਦਾਦਿਕ ਭੀ ਇਹੀ ਬਚਨ ਪੁਕਾਰਤੇ ਹੈਂ॥

ਰਾਮ ਨਾਮੁ ਪੜਹੁ ਗਤਿ ਪਾਵਹੁ ਸਤਸੰਗਤਿ ਗੁਰਿ ਨਿਸਤਾਰੇ ॥੩॥

ਸੋ ਬਚਨ ਇਹੁ ਹੈ ਹੇ ਭਾਈ ਰਾਮ ਨਾਮ ਪੜੋ ਤੋ ਹੀ ਗਤੀ ਪਾਵੋਗੇ ਪਰੰਤੂ ਸਾਧ ਸੰਗਤ ਕਰੋ ਤਾਂ ਗੁਰੋਂ ਕੀ ਪਰਾਪਤੀ ਹੋਵੇਗੀ ਵਹੁ ਰਾਮ ਨਾਮ ਕਾ ਉਪਦੇਸ ਦੇਕੇ ਤਾਰੇਂਗੇ॥੩॥

ਪ੍ਰੀਤਮ ਪ੍ਰੀਤਿ ਲਗੀ ਪ੍ਰਭ ਕੇਰੀ ਜਿਵ ਸੂਰਜੁ ਕਮਲੁ ਨਿਹਾਰੇ ॥

ਜਿਨਕੋ ਪ੍ਰਭੂ ਪ੍ਰੀਤਮ ਕੀ ਪ੍ਰੀਤਿ ਲਾਗੀ ਹੈ ਵਹੁ ਜਿਸ ਪ੍ਰਕਾਰ ਸੂਰਜ ਕੌ ਕਮਲੁ ਦੇਖਤਾ ਹੈ ਤੈਸੇ ਦੇਖ ਰਹੇ ਹੈਂ॥

ਮੇਰ ਸੁਮੇਰ ਮੋਰੁ ਬਹੁ ਨਾਚੈ ਜਬ ਉਨਵੈ ਘਨ ਘਨਹਾਰੇ ॥੪॥

ਜਬ (ਉਨਵੈ ਘਨ) ਓਰੜ ਅਰਥਾਤ ਝੁਕ ਕਰਿ ਗੁਰੂ ਰੂਪੀ ਮੇਘ (ਘਨਹਾਰੇ) ਬੋਲਤੇ ਹੈਂ ਭਾਵ ਦਿਆਲ ਹੋਕਰਿ ਉਪਦੇਸ ਕਰਤੇ ਹੈਂ ਤਬ (ਮੇਰ) ਊਚਾ ਜੋ ਪ੍ਰੇਮ ਰੂਪੀ ਸੁਮੇਰ ਪਰਬਤ ਹੈ ਤਿਸ ਪਰ ਇਸਥਤ ਹੂਆ ਹੂਆ ਉਤਮ ਅਧਿਕਾਰੀ ਮੋਰ ਨਿਰਤ ਕਰਤਾ ਹੈ ਭਾਵ ਤਤ ਬਿਤ ਹੋਇ ਕਰਿ ਬ੍ਰਹਮ ਕਾ ਨਿਰਨਾ ਕਰਤਾ ਹੈ॥੪॥

ਸਾਕਤ ਕਉ ਅੰਮ੍ਰਿਤ ਬਹੁ ਸਿੰਚਹੁ ਸਭ ਡਾਲ ਫੂਲ ਬਿਸੁਕਾਰੇ ॥

ਸਾਕਤ ਕਉ ਅੰਮ੍ਰਿਤ ਭੀ ਬਹੁ ਸੰਚੀਐ ਭਾਵ ਉਤਮ ਉਪਦੇਸ ਭੀ ਕਰੀਏ ਤਬ ਭੀ ਡਾਲ ਰੂਪ ਇੰਦ੍ਰਜ (ਫੂਲ) ਕਰਮ (ਬਿਸਕਾਰੇ) ਵਿਸੇ ਵਾਸਨਾ ਕਰ ਕਾਲੇ ਹੈਂ ਅਰਥਾਤ ਸਾਕਤੋਂ ਕੇ ਸਭ ਕਰਮ ਪਾਪੋਂ ਸਹਤ ਹੀ ਹੋਤੇ ਹੈਂ॥

ਜਿਉ ਜਿਉ ਨਿਵਹਿ ਸਾਕਤ ਨਰ ਸੇਤੀ ਛੇੜਿ ਛੇੜਿ ਕਢੈ ਬਿਖੁ ਖਾਰੇ ॥੫॥

ਜਿਉਂ ਜਿਉਂ ਭਲਾ ਪੁਰਸ ਸਾਕਤ ਪੁਰਸੁ ਕੇ ਸਾਥ ਨਿਵੇ ਵਹੁ ਛੇੜ ਕੋ ਛੇੜ ਕੈ ਭਾਵ ਤਰਕਾਂ ਕਾਢਤਾ ਹੈ। ਬਿਖ ਰੂਪ ਬਚਨ ਖਾਰੇ ਭਾਵ ਦੁਖਦਾਈ ਬੋਲਤਾ ਹੈ॥੫॥

ਸੰਤਨ ਸੰਤ ਸਾਧ ਮਿਲਿ ਰਹੀਐ ਗੁਣ ਬੋਲਹਿ ਪਰਉਪਕਾਰੇ ॥

(ਸਾਧ) ਸ੍ਰੇਸ੍ਰ ਜੋ ਸਾਧ ਹੈਂ (ਸੰਤ) ਸਾਂਤਿ ਰੂਪ ਤਿਨ ਕੇ ਸਾਥ ਮਿਲ ਰਹੀਏ ਵਹੁ ਪਰਉਪਕਾਰੀ ਕੇ ਲੀਏ ਗੁਣ ਹੀ ਬੋਲਤੇ ਹੈਂ॥

ਸੰਤੈ ਸੰਤੁ ਮਿਲੈ ਮਨੁ ਬਿਗਸੈ ਜਿਉ ਜਲ ਮਿਲਿ ਕਮਲ ਸਵਾਰੇ ॥੬॥

ਸੰਤ ਕੋ ਸੰਤੁ ਮਿਲਕੈ ਮਨ ਮੈਂ ਪ੍ਰਸੰਨ ਹੋਤਾ ਹੈ ਜੈਸੇ ਜਲ ਸਾਥ ਮਿਲਕੈ ਕਮਲ (ਸਵਾਰੇ) ਪ੍ਰਾਤਹਿਕਾਲ ਪ੍ਰਫੁਲਤ ਹੋਤੇ ਹੈਂ॥੬॥

ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ ॥

ਲੋਭ ਕੀ ਲਹਰ ਐਸੇ ਹੈ ਜੈਸੇ (ਸੁਆਨੁ) ਕੂਕਰ ਕਾ ਹਲਕੁ ਹੋਤਾ ਹੈ ਹਲਕਿਆ ਹੋਇਆ ਵਹੁ ਕੁਤਾ ਸਭ ਸਾਥੀਓਂ ਕੋ ਬਿਗਾਰਤਾ ਹੈ ਭਾਵ ਲੋਭੀ ਪੁਰਸ ਸੰਗੀਆਂ ਕੋ ਭੀ ਲੋਭੀ ਕਰ ਲੇਤਾ ਹੈ॥

ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ ਗੁਰਿ ਗਿਆਨੁ ਖੜਗੁ ਲੈ ਮਾਰੇ ॥੭॥

ਮੇਰੇ ਵਾਹਿਗੁਰੂ ਕੇ (ਦੀਬਾਨਿ) ਸਾਧ ਸੰਗਤ ਮੈਂ ਜਬ ਖਬਰ ਹੋਈ ਬਡਾ ਗਿਆਨ ਰੂਪ (ਖੜਗੁ) ਸ੍ਰੀ ਸਾਹਿਬ ਭਾਵ ਤਲਵਾਰ ਲੈਕੇ ਲੋਭੀ ਕੁਤੇ ਕੋ ਮਾਰਤੇ ਹੈਂ ਭਾਵ ਜਬ ਸਾਧ ਸੰਗਤ ਮੇਂ ਲੋਭੀ ਪੁਰਸ ਭੀ ਆਵੇ ਤੋਂ ਵੀਚਾਰ ਕਰ ਉਸਕੋ ਤਜਾਗ ਦੇਤੇ ਹੈਂ॥੭॥

ਰਾਖੁ ਰਾਖੁ ਰਾਖੁ ਪ੍ਰਭ ਮੇਰੇ ਮੈ ਰਾਖਹੁ ਕਿਰਪਾ ਧਾਰੇ ॥

ਮਨ ਬਾਣੀ ਸਰੀਰ ਕਰਕੇ ਇਹੀ ਪ੍ਰਾਰਥਨਾ ਹੈ ਹੇ ਪ੍ਰਭੂ ਮੇਰੇ ਕੋ ਕਿਰਪਾ ਧਾਰ ਕੈ ਰਾਖ ਲੈ॥

ਨਾਨਕ ਮੈ ਧਰ ਅਵਰ ਨ ਕਾਈ ਮੈ ਸਤਿਗੁਰੁ ਗੁਰੁ ਨਿਸਤਾਰੇ ॥੮॥੬॥

ਛਕਾ ੧ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੇਰੇ ਕੋ ਹੋਰ ਓਟ ਕੋਈ ਨਹੀਂ ਹੈ ਸਤਿਗੁਰੂ ਜੋ ਪੂਜਜ ਹੈਂ ਏਹੀ ਤਾਰੈਂਗੇ॥੮॥੬॥ ਛਕਾ॥੧॥

ਪੰਨਾ ੯੮੪

ਰਾਗੁ ਮਾਲੀ ਗਉੜਾ ਮਹਲਾ ੪

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਅਨਿਕ ਜਤਨ ਕਰਿ ਰਹੇ ਹਰਿ ਅੰਤੁ ਨਾਹੀ ਪਾਇਆ ॥

ਅਨੇਕ ਹੀ ਬ੍ਰਹਮਾਦੀ ਜਤਨ ਕਰਤੇ ਰਹੇ ਹੈਂ ਪਰੰਤੂ ਹਰੀ ਕਾ ਅੰਤ ਕਿਸੀ ਨੇ ਨਹੀਂ ਪਾਇਆ ਹੈ॥

ਹਰਿ ਅਗਮ ਅਗਮ ਅਗਾਧਿ ਬੋਧਿ ਆਦੇਸੁ ਹਰਿ ਪ੍ਰਭ ਰਾਇਆ ॥੧॥ ਰਹਾਉ ॥

ਹਰੀ ਕਾ ਬੋਧ ਮਨ ਬਾਣੀ ਸੇ ਪਰੇ ਹੈ ਔ ਅਗਾਧ ਹੈ ਐਸੇ ਹਰੀ ਪ੍ਰਭੂ ਰਾਜਾ ਕੋ ਹਮਾਰਾ ਆਦੇਸੁ ਹੈ॥

ਕਾਮੁ ਕ੍ਰੋਧੁ ਲੋਭੁ ਮੋਹੁ ਨਿਤ ਝਗਰਤੇ ਝਗਰਾਇਆ ॥

ਕਾਮ ਕ੍ਰੋਧ ਲੋਭ ਮੋਹ ਆਦਕਿ ਜੋ ਆਸਰੀ ਗੁਨ ਹੈਂ ਇਨ ਕੇ ਝਗਰਾਏ ਹੋਏ ਜੀਵ ਨਿਤ ਝਗਰਤੇ ਹੈਂ॥

ਹਮ ਰਾਖੁ ਰਾਖੁ ਦੀਨ ਤੇਰੇ ਹਰਿ ਸਰਨਿ ਹਰਿ ਪ੍ਰਭ ਆਇਆ ॥੧॥

ਹੇ ਹਰੀ ਹਮ ਕੋ ਰਖੋ ਦੀਨ ਹਾਂ ਔ ਤੇਰੇ ਦਾਸ ਹਾਂ ਹੇ ਹਰੀ ਸਾਮ੍ਰਥ ਮੈਂ ਤੇਰੀ ਸਰਨ ਆਇਆ ਹਾਂ॥੧॥

ਸਰਣਾਗਤੀ ਪ੍ਰਭ ਪਾਲਤੇ ਹਰਿ ਭਗਤਿ ਵਛਲੁ ਨਾਇਆ ॥

ਹੇ ਪ੍ਰਭੂ ਜੋ ਤੇਰੀ ਸਰਣ ਆਵਤਾ ਹੈ ਤਿਸ ਕੋ ਤੁਮ ਪਾਲਤੇ ਹੋ ਹੇ ਹਰੀ ਭਗਤੋਂ ਕਾ ਪਿਆਰਾ ਤੇਰਾ ਨਾਉਂ ਹੈ॥

ਪ੍ਰਹਿਲਾਦੁ ਜਨੁ ਹਰਨਾਖਿ ਪਕਰਿਆ ਹਰਿ ਰਾਖਿ ਲੀਓ ਤਰਾਇਆ ॥੨॥

ਪ੍ਰਹਲਾਦ ਜੋ ਦਾਸ ਥਾ ਜਬ ਹਰਿਨਾਖਸ ਨੇ ਪਕਰਿਆ ਤਬ ਹੇ ਹਰੀ ਤੈਂਨੇ ਰਾਖ ਲੀਆ ਔ ਸੰਸਾਰ ਥੀਂ ਭੀ ਤਾਰਿਆ॥੨॥

ਹਰਿ ਚੇਤਿ ਰੇ ਮਨ ਮਹਲੁ ਪਾਵਣ ਸਭ ਦੂਖ ਭੰਜਨੁ ਰਾਇਆ ॥

ਹੇ ਮਨ ਤਿਸੀ ਹਰੀ ਕੋ ਚੇਤੁ ਜੋ ਸਰੂਪ ਕੋ ਪਾਵਣਾ ਚਾਹਤਾ ਹੈ ਸੋ ਹਰੀ ਰਾਜਾ ਸਭ ਦੁਖੋਂ ਕੋ ਭੰਨਨੇ ਵਾਲਾ ਹੈ॥

ਭਉ ਜਨਮ ਮਰਨ ਨਿਵਾਰਿ ਠਾਕੁਰ ਹਰਿ ਗੁਰਮਤੀ ਪ੍ਰਭੁ ਪਾਇਆ ॥੩॥

ਜਨਮ ਮਰਨ ਕੇ ਭੈ ਕੋ ਨਿਵਾਰਨੇ ਵਾਲਾ ਜੋ ਠਾਕੁਰ ਹੈ ਐਸਾ ਹਰਿ ਪ੍ਰਭੂ ਗੁਰੋਂ ਕੀ ਮਤਿ ਕਰਕੇ ਪਾਇਆ ਹੈ॥੩॥

ਹਰਿ ਪਤਿਤ ਪਾਵਨ ਨਾਮੁ ਸੁਆਮੀ ਭਉ ਭਗਤ ਭੰਜਨੁ ਗਾਇਆ ॥

ਹਰੀ ਸ੍ਵਾਮੀ ਕਾ ਨਾਮ ਪਾਪੀਓਂ ਕੋ ਪਵਿਤਰ ਕਰਤਾ ਹੈ ਪੁਨਾ ਭਗਤੋਂ ਕੇ ਜਨਮ ਮਰਨ ਕੇ ਭਉ ਭੰਜਨ ਹਾਰਾ ਬੇਦੋਂ ਨੇ ਗਾਇਆ ਹੈ ਅਰਥਾਤ ਕਹਿਆ ਹੈ॥

ਹਰਿ ਹਾਰੁ ਹਰਿ ਉਰਿ ਧਾਰਿਓ ਜਨ ਨਾਨਕ ਨਾਮਿ ਸਮਾਇਆ ॥੪॥੧॥

ਜਿਨੋਂ ਨੇ ਹਰਿ ਹਰਿ ਕਰਨਾ ਏਹੀ ਹਾਰ ਰਿਦੇ ਮੈਂ ਧਾਰਿਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਨਾਮੁ ਜਪੁ ਕਰ ਹਰੀ ਮੇਂ ਸਮਾਇ ਗਿਆ ਹੈ॥੪੭॥੧॥

ਮਾਲੀ ਗਉੜਾ ਮਹਲਾ ੪ ॥

ਜਪਿ ਮਨ ਰਾਮ ਨਾਮੁ ਸੁਖਦਾਤਾ ॥

ਹੇ ਮਨ ਰਾਮ ਨਾਮ ਜੋ ਸੁਖੋਂ ਕਾ ਦਾਤਾ ਹੈ ਤਿਸ ਕੋ ਜਾਪੁ॥

ਸਤਸੰਗਤਿ ਮਿਲਿ ਹਰਿ ਸਾਦੁ ਆਇਆ ਗੁਰਮੁਖਿ ਬ੍ਰਹਮੁ ਪਛਾਤਾ ॥੧॥ ਰਹਾਉ ॥

ਜਿਨਕੋ ਸਤਸੰਗਤਿ ਮੈਂ ਮਿਲ ਕੇ ਹਰੀ ਨਾਮ ਕਾ ਸ੍ਵਾਦ ਆਇਆ ਹੈ ਤਿਨੋਂ ਗੁਰਮੁਖੋਂ ਨੇ ਬ੍ਰਹਮ ਕੋ ਪਛਾਨਿਆ ਹੈ॥

ਵਡਭਾਗੀ ਗੁਰ ਦਰਸਨੁ ਪਾਇਆ ਗੁਰਿ ਮਿਲਿਐ ਹਰਿ ਪ੍ਰਭੁ ਜਾਤਾ ॥

ਵਡਭਾਗੀਓਂ ਨੇ ਗੁਰੋਂ ਕਾ ਦਰਸਨੁ ਪਾਇਆ ਹੈ ਪੁਨਾ ਸਤਿਗੁਰੋਂ ਕੇ ਮਿਲਨੇ ਸੇ ਤਿਨੋਂ ਨੇ ਹਰੀ ਪ੍ਰਭੂ ਕੇ ਜਾਨਿਆ ਹੈ॥

ਦੁਰਮਤਿ ਮੈਲੁ ਗਈ ਸਭ ਨੀਕਰਿ ਹਰਿ ਅੰਮ੍ਰਿਤਿ ਹਰਿ ਸਰਿ ਨਾਤਾ ॥੧॥

ਜੋ ਪੁਰਸ ਹਰਿ ਹਰਿ ਨਾਮੁ ਅੰਮ੍ਰਿਤਸਰ ਮੈਂ ਨਾਤਾ ਹੈ ਤਿਸ ਕੀ ਦੁਰਮਤਿ ਰੂਪ ਮੈਲ ਸਭ ਨਿਕਲ ਗਈ ਹੈ॥੧॥

ਧਨੁ ਧਨੁ ਸਾਧੁ ਜਿਨ੍ਹੀ ਹਰਿ ਪ੍ਰਭੁ ਪਾਇਆ ਤਿਨ੍ ਪੂਛਉ ਹਰਿ ਕੀ ਬਾਤਾ ॥

ਜਿਨੋਂ ਸਾਧੂਓਂ ਨੇ ਹਰੀ ਸਾਮ੍ਰਥ ਪਾਇਆ ਹੈ ਸੋ ਮਨ ਬਾਣੀ ਕਰਕੇ ਧੰਨਤਾ ਜੋਗ ਹੈਂ ਤਿਨ ਕੋ ਮੈਂ ਹਰੀ ਕੀ ਪ੍ਰਾਪਤੀ ਕੀਆਂ ਬਾਤਾਂ ਪੂਛਤਾ ਹੂੰ॥

ਪਾਇ ਲਗਉ ਨਿਤ ਕਰਉ ਜੁਦਰੀਆ ਹਰਿ ਮੇਲਹੁ ਕਰਮਿ ਬਿਧਾਤਾ ॥੨॥

ਤਿਨਕੀ ਪੈਰੀਂ ਲਾਗਤਾ ਹੂੰ ਔ ਨਿਤਾਪ੍ਰਤਿ ਐਸੇ ਬੇਨਤੀ ਕਰਤਾ ਹੂੰ ਜੋ ਹਰੀ ਕਰਮ ਫਲ ਪ੍ਰਦਾਤਾ ਹੈ ਸੋ ਮੇਰੇ ਕੋ ਮੇਲਹੁ॥੨॥

ਲਿਲਾਟ ਲਿਖੇ ਪਾਇਆ ਗੁਰੁ ਸਾਧੂ ਗੁਰ ਬਚਨੀ ਮਨੁ ਤਨੁ ਰਾਤਾ ॥

ਮਸਤਕ ਪਰ ਭਾਗ ਲਿਖੇ ਕੇ ਅਨੁਸਾਰ (ਸਾਧੂ) ਸ੍ਰੇਸਟ ਗੁਰੂ ਪਾਇਆ ਹੈ ਤਿਨ ਗੁਰੋਂ ਕੇ ਬਚਨ ਅਨੁਸਾਰ ਮੇਰਾ ਮਨ ਤਨੁ ਪ੍ਰੇਮ ਮੈਂ ਰੰਗਿਆ ਹੈ॥

ਹਰਿ ਪ੍ਰਭ ਆਇ ਮਿਲੇ ਸੁਖੁ ਪਾਇਆ ਸਭ ਕਿਲਵਿਖ ਪਾਪ ਗਵਾਤਾ ॥੩॥

ਹਰੀ ਸਾਮਰਥ ਮੇਰੇ ਕੋ ਆਇ ਕਰ ਮਿਲੇ ਹੈਂ ਅਰ ਮੈਨੇ ਸੁਖ ਪਾਇਆ ਹੈ ਔ ਸਭ ਬ੍ਰਹਮ ਹਤਿਆਦਿ ਭਾਰੇ ਪਾਪੋਂ ਅਰ ਸਮਾਨ ਪਾਪੋਂ ਕੋ ਗਵਾਇਆ ਹੈ॥੩॥

ਰਾਮ ਰਸਾਇਣੁ ਜਿਨ੍ ਗੁਰਮਤਿ ਪਾਇਆ ਤਿਨ੍ ਕੀ ਊਤਮ ਬਾਤਾ ॥

ਜਿਨੋਂ ਨੇ ਗੁਰੋਂ ਕੀ ਸਿਖ੍ਯਾ ਕਰ ਰਾਮ ਰਸਾਂ ਕਾ ਘਰ ਪਾਇਆ ਹੈ ਤਿਨੋਂ ਕੀਆਂ ਬਾਤਾਂ ਅਤੀ ਉਤਮ ਹੈਂ॥

ਤਿਨ ਕੀ ਪੰਕ ਪਾਈਐ ਵਡਭਾਗੀ ਜਨ ਨਾਨਕੁ ਚਰਨਿ ਪਰਾਤਾ ॥੪॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨ ਜਨੋਂ ਨੇ ਚਰਨੋਂ ਕਾ ਆਸਰਾ ਪਛਾਤਾ ਹੈ ਤਿਨ ਕੀ ਧੂੜ ਬਡੇ ਭਾਗੋਂ ਕਰਕੇ ਪਾਈਤੀ ਹੈ॥੪॥੨॥

ਪੰਨਾ ੯੮੫

ਮਾਲੀ ਗਉੜਾ ਮਹਲਾ ੪ ॥

ਸਭਿ ਸਿਧ ਸਾਧਿਕ ਮੁਨਿ ਜਨਾ ਮਨਿ ਭਾਵਨੀ ਹਰਿ ਧਿਆਇਓ ॥

ਸਭ ਸਿਧੋਂ ਔ ਸਾਧਕੋਂ ਤਥਾ ਮੁਨੀ ਜਨੋਂ ਨੇ ਮਨ ਕੀ ਭਾਵਨੀ ਕਰਕੇ ਹਰੀ ਕੋ ਧਿਆਇਆ ਹੈ॥

ਅਪਰੰਪਰੋ ਪਾਰਬ੍ਰਹਮੁ ਸੁਆਮੀ ਹਰਿ ਅਲਖੁ ਗੁਰੂ ਲਖਾਇਓ ॥੧॥ ਰਹਾਉ ॥

ਬ੍ਰਹਮਾਦਿ ਦੇਵਤਿਓਂ ਸੇ ਪਰੇ ਜੋ ਬ੍ਯਾਪਕ ਸੁਆਮੀ ਅਲਖ ਹਰੀ ਹੈ ਸੋ ਸਤਗੁਰੋਂ ਨੇ ਪਰਤਖ੍ਯ ਹੀ ਦਿਖਾਇਆ ਹੈ॥

ਹਮ ਨੀਚ ਮਧਿਮ ਕਰਮ ਕੀਏ ਨਹੀ ਚੇਤਿਓ ਹਰਿ ਰਾਇਓ ॥

ਹਮ ਨੀਚੋਂ (ਮਧਿਮ) ਮੰਦ ਹੀ ਕਰਮ ਕੀਏ ਥੇ ਅਰੁ ਹਰੀ ਰਾਜਾ ਯਾਦ ਨਹੀਂ ਕੀਆ ਥਾ॥

ਹਰਿ ਆਨਿ ਮੇਲਿਓ ਸਤਿਗੁਰੂ ਖਿਨੁ ਬੰਧ ਮੁਕਤਿ ਕਰਾਇਓ ॥੧॥

ਜਬ ਹਰੀ ਨੇ ਸਤਿਗੁਰੂ ਕੋ ਆਨ ਕਰਕੇ ਮਿਲਾਇਆ ਤਬ ਤਿਨੋਂ ਨੇ ਸੰਸਾਰ ਬੰਧਨ ਸੇ ਏਕ ਖਿਨ ਮੈਂ ਮੁਕਤ ਕਰਾ ਦੀਆ ॥੧॥

ਪ੍ਰਭਿ ਮਸਤਕੇ ਧੁਰਿ ਲੀਖਿਆ ਗੁਰਮਤੀ ਹਰਿ ਲਿਵ ਲਾਇਓ ॥

ਹਰਿ ਪ੍ਰਭੂ ਨੇ ਆਦੋਂ ਹੀ ਜਿਨਕੇ ਮਸਤਕ ਪਰ ਸੁਭ ਲੇਖ ਲਿਖਿਆ ਹੈ ਤਿਸ ਕੋ ਗੁਰੋਂ ਕੀ ਸਿਖ੍ਯਾ ਦੁਆਰਾ (ਲਿਵ) ਬ੍ਰਿਤੀ ਕੋ ਪ੍ਰੇਮ ਮੈਂ ਲਾਇਆ॥

ਪੰਚ ਸਬਦ ਦਰਗਹ ਬਾਜਿਆ ਹਰਿ ਮਿਲਿਓ ਮੰਗਲੁ ਗਾਇਓ ॥੨॥

ਸੰਤੋਂ ਕੀ (ਗਹ) ਜਾਗਾ ਕੇ (ਦਰ) ਅੰਦਰ ਇਸਥਤ ਹੋਕੇ ਜਬ ਗੁਰੋਂ ਕਾ ਉਪਦੇਸ (ਬਾਜਿਆ) ਉਚਾਰਨ ਕੀਆ ਭਾਵ ਜਬ ਅਭਿਆਸ ਕੀਆ ਤਬ ਹਰੀ ਮਿਲਿਆ ਪੁਨਾ ਸੰਤੋਂ ਸਾਥ ਮਿਲ ਕੇ ਮੰਗਲ ਗਾਇਆ॥੨॥

ਪਤਿਤ ਪਾਵਨੁ ਨਾਮੁ ਨਰਹਰਿ ਮੰਦਭਾਗੀਆਂ ਨਹੀ ਭਾਇਓ ॥

(ਨਰਹਰਿ) ਪਰਮੇਸੁਰ ਕਾ ਨਾਮ ਜੋ ਪਤਤ ਪਾਵਨ ਹੈ ਸੋ ਮੰਦਭਾਗੀਆਂ ਕੋ ਨਹੀਂ ਭਾਇਆ॥

ਤੇ ਗਰਭ ਜੋਨੀ ਗਾਲੀਅਹਿ ਜਿਉ ਲੋਨੁ ਜਲਹਿ ਗਲਾਇਓ ॥੩॥

ਜਿਉਂ ਲੋਨ ਜਲ ਮੈਂ ਗਾਲੀਤਾ ਹੈ ਸੋ ਤਿਸੀ ਤਰਾਂ ਮੰਦਭਾਗੀ ਗਰਭ ਜੋਨੀਓਂ ਮੈਂ ਬਾਰੰਬਾਰ ਗਾਲੀਤੇ ਹੈਂ॥੩॥

ਮਤਿ ਦੇਹਿ ਹਰਿ ਪ੍ਰਭ ਅਗਮ ਠਾਕੁਰ ਗੁਰ ਚਰਨ ਮਨੁ ਮੈ ਲਾਇਓ ॥

ਹੇ ਹਰੀ ਪ੍ਰਭੂ ਮਨ ਬਾਣੀ ਤੇ ਪਰੇ ਠਾਕਰ ਮੇਰੇ ਕੋ ਇਹੋ ਸਿਖ੍ਯਾ ਦੇਹੁ ਜੋ ਗੁਰੋਂ ਕੇ ਚਰਨੋਂ ਮੈਂ ਮਨ ਕੋ ਲਗਾਈ ਰਖੋਂ।॥

ਹਰਿ ਰਾਮ ਨਾਮੈ ਰਹਉ ਲਾਗੋ ਜਨ ਨਾਨਕ ਨਾਮਿ ਸਮਾਇਓ ॥੪॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਹਰੀ ਬ੍ਯਾਪਕ ਮੈਂ ਬਾਣੀ ਕਰਕੇ ਤੇਰੇ ਨਾਮ ਮੈਂ ਲਾਗ ਰਹੂੰ ਅਰ ਹੇ ਨਾਮੀ ਮਨ ਕਰਕੇ ਤੇਰੇ ਮੈਂ ਅਭੇਦ ਰਹੂੰ॥੪॥੩॥

ਮਾਲੀ ਗਉੜਾ ਮਹਲਾ ੪ ॥

ਮੇਰਾ ਮਨੁ ਰਾਮ ਨਾਮਿ ਰਸਿ ਲਾਗਾ ॥

ਹੇ ਭਾਈ ਮੇਰਾ ਮਨ ਰਾਮ ਨਾਮੀ ਕੇ ਰਸ ਮੈਂ ਲਾਗਾ ਹੈ॥

ਕਮਲ ਪ੍ਰਗਾਸੁ ਭਇਆ ਗੁਰੁ ਪਾਇਆ ਹਰਿ ਜਪਿਓ ਭ੍ਰਮੁ ਭਉ ਭਾਗਾ ॥੧॥ ਰਹਾਉ ॥

ਜਬ ਗੁਰੋਂ ਕਾ ਉਪਦੇਸ ਪਾਇਆ ਤੋ ਰਿਦਾ ਕਮਲੁ ਪਰਗਾਸਤਾ ਭਯਾ ਪੁਨਾ ਹਰੀ ਜਪਿਆ ਪਸਚਾਤ ਜੋ ਭ੍ਰਮੁ ਅਰੁ ਭ੍ਯ ਥਾ ਸੋ ਭਾਜ ਗਿਆ॥

ਭੈ ਭਾਇ ਭਗਤਿ ਲਾਗੋ ਮੇਰਾ ਹੀਅਰਾ ਮਨੁ ਸੋਇਓ ਗੁਰਮਤਿ ਜਾਗਾ ॥

ਸਤਿਗੁਰੋਂ ਕੇ ਭੈ ਕਰਕੇ ਪ੍ਰੇਮਾਭਗਤੀ ਮੈਂ ਮੇਰਾ ਹਿਰਦਾ ਲਾਗਾ ਹੈ ਅਰੁ ਮਨ ਜੋ ਸੋਇਆ ਹੂਆ ਥਾ ਸੋ ਗੁਰੋਂ ਕੀ ਸਿਖਿਆ ਦੁਆਰਾ ਜਾਗਿਆ ਹੈ॥

ਕਿਲਬਿਖ ਖੀਨ ਭਏ ਸਾਂਤਿ ਆਈ ਹਰਿ ਉਰ ਧਾਰਿਓ ਵਡਭਾਗਾ ॥੧॥

ਜਬ ਬਡੇ ਭਾਗੋਂ ਕਰਿ ਹਰੀ ਰਿਦੇ ਮੈਂ ਧਾਰਿਆ ਤਬ ਪਾਪ ਦੂਰ ਔ ਸਾਂਤ ਆਈ ਹੈ॥੧॥

ਮਨਮੁਖੁ ਰੰਗੁ ਕਸੁੰਭੁ ਹੈ ਕਚੂਆ ਜਿਉ ਕੁਸਮ ਚਾਰਿ ਦਿਨ ਚਾਗਾ ॥

ਮਨਮੁਖ ਕਾ ਪ੍ਰੇਮ ਕੁਸੰਭੇ ਕੇ ਰੰਗ ਵਤ ਕਚਾ ਹੈ ਪੁਨਾ ਜਿਸ ਪ੍ਰਕਾਰ ਫੂਲ ਚਾਰ ਦਿਨ ਭਾਵ ਥੋੜੇ ਦਿਨ ਹੀ ਚੰਗਾ ਰਹਿਤਾ ਹੇ ਤੈਸੇ ਵਿਖੇ ਅਨੰਦ ਥੋੜੇ ਦਿਨ ਹੀ ਰਹਿਤਾ ਹੈ॥

ਖਿਨ ਮਹਿ ਬਿਨਸਿ ਜਾਇ ਪਰਤਾਪੈ ਡੰਡੁ ਧਰਮ ਰਾਇ ਕਾ ਲਾਗਾ ॥੨॥

ਜਿਸ ਖਿਨ ਵਿਖੇ ਸੁਖ ਬਿਨਸ ਜਾਤਾ ਹੈ ਤਬ ਮਨਮੁਖ (ਪਰਤਾਪੈ) ਭਲੀ ਪ੍ਰਕਾਰ ਤਪਤਾ ਭਾਵ ਦੁਖੀ ਹੋਤਾ ਹੈ ਵਾ ਪਸਚਾਤਾਪੁ ਕਰਤਾ ਹੈ ਪੁਨਾ ਜਬ ਪ੍ਰਲੋਕ ਮੈਂ ਜਾਤਾ ਹੈ ਤਬ ਧਰਮਰਾਜ ਕਾ ਡੰਡ ਲਾਗਤਾ ਹੈ॥੨॥

ਸਤਸੰਗਤਿ ਪ੍ਰੀਤਿ ਸਾਧ ਅਤਿ ਗੂੜੀ ਜਿਉ ਰੰਗੁ ਮਜੀਠ ਬਹੁ ਲਾਗਾ ॥

ਜਿਨਕੋ ਸ੍ਰੇਸ਼ਟ ਸਾਧੂਓਂ ਕੀ ਸੰਗਤ ਔ ਤਿਨਕੀ ਪ੍ਰੀਤੀ ਐਸੀ ਅਤੀ ਗੂੜੀ ਹੈ ਭਾਵ ਅਤਸੈ ਕਰਕੇ ਦ੍ਰਿੜ ਹੈ ਜਿਸ ਪ੍ਰਕਾਰ ਰੰਗ ਮੰਜੀਠ ਕਾ ਬਹੁਤ ਲਾਗਾ ਹੂਆ ਅਤੀ ਦ੍ਰਿੜ ਹੋਤਾ ਹੈ॥

ਕਾਇਆ ਕਾਪਰੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ ॥੩॥

ਸੋ ਜੋ ਸਭਾਗਾ ਪੁਰਸੁ ਹੈ ਤਿਸ ਕਾ ਦੇਹ ਰੂਪੀ ਬਸਤਰ ਕੋਈ ਚੀਰ ਕੇ ਬਹੁਤ ਫਾਂਕਾਂ ਭੀ ਕਰ ਦੇਵੈਂ ਤੌ ਭੀ ਤਿਸ ਕੋ ਹਰੀ ਕਾ ਜੋ ਪ੍ਰੇਮ ਹੈ ਸੋ ਨਹੀਂ ਉਤਰਤਾ ਹੈ ਭਾਵ ਹਰੀ ਕੇ ਦਾਸੋਂ ਕੋ ਕੋਈ ਕਿਤਨਾ ਹੀ ਕਸ੍ਟ ਭੀ ਦੇਵੈ ਤੌ ਭੀ ਹਰੀ ਕੀ ਪ੍ਰੀਤੀ ਨਹੀਂ ਛੋਡਤੇ॥੩॥

ਹਰਿ ਚਾਰ੍ਹਿਓ ਰੰਗੁ ਮਿਲੈ ਗੁਰੁ ਸੋਭਾ ਹਰਿ ਰੰਗਿ ਚਲੂਲੈ ਰਾਂਗਾ ॥

ਜੋ ਗੁਰੂ ਆਪ ਹਰੀ ਕੇ ਗਾੜੇ ਰੰਗ ਮੈਂ ਰੰਗਿਆ ਹੂਆ ਹੈ ਜੋ ਜੀਉ ਤਿਨ ਸੁਭਾਇਮਾਨ ਗੁਰੋਂ ਕੋ ਮਿਲਾ ਹੈ ਤਿਸ ਕੋ ਗੁਰੋਂ ਨੇ ਹਰੀ ਦਾ ਰੰਗ (ਚਾਰਿਓ) ਚਾੜਿਆ ਹੈ॥

ਜਨ ਨਾਨਕੁ ਤਿਨ ਕੇ ਚਰਨ ਪਖਾਰੈ ਜੋ ਹਰਿ ਚਰਨੀ ਜਨੁ ਲਾਗਾ ॥੪॥੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਜਨ ਹਰੀ ਕੀ ਚਰਨੀ ਲਾਗਾ ਹੈ ਮੈਂ ਤਿਸ ਜਨ ਕੇ ਚਰਨ ਧੋਵਤਾ ਹੂੰ॥੪॥੪॥

ਮਾਲੀ ਗਉੜਾ ਮਹਲਾ ੪ ॥

ਮੇਰੇ ਮਨ ਭਜੁ ਹਰਿ ਹਰਿ ਨਾਮੁ ਗੁਪਾਲਾ ॥

ਹੇ ਮੇਰੇ ਪਯਾਰੇ ਹਰਿ ਹਰਿ ਨਾਮੁ ਅਰੁ ਗੋਪਾਲ ਨਾਮੁ ਭਜੁ॥

ਮੇਰਾ ਮਨੁ ਤਨੁ ਲੀਨੁ ਭਇਆ ਰਾਮ ਨਾਮੈ ਮਤਿ ਗੁਰਮਤਿ ਰਾਮ ਰਸਾਲਾ ॥੧॥ ਰਹਾਉ ॥

ਮੇਰਾ ਮਨ ਤਨ ਤੋ ਰਾਮ ਨਾਮ ਮੈਂ ਲੀਨ ਹੋਇਆ ਹੈ ਔ ਗੁਰੋਂ ਕੀ ਸਿਖਯਾ ਦੁਆਰਾ ਮੇਰੀ ਬੁਧੀ ਮੈਂ ਰਾਮ ਰਸਾਂ ਕਾ ਘਰ ਆਇਆ ਹੈ॥

ਗੁਰਮਤਿ ਨਾਮੁ ਧਿਆਈਐ ਹਰਿ ਹਰਿ ਮਨਿ ਜਪੀਐ ਹਰਿ ਜਪਮਾਲਾ ॥

ਗੁਰੋਂ ਕੀ ਸਿਖਯਾ ਦੁਆਰਾ ਹਰਿ ਹਰਿ ਨਾਮ ਕੋ ਧਿਆਈਐ (ਮਨਿ) ਹੇ ਪਯਾਰੇ ਹਰਿ ਨਾਮ ਜਾਪ ਕੀ ਹੀ ਮਾਲਾ ਜਪੀਐ॥

ਜਿਨ੍ ਕੈ ਮਸਤਕਿ ਲੀਖਿਆ ਹਰਿ ਮਿਲਿਆ ਹਰਿ ਬਨਮਾਲਾ ॥੧॥

ਜਿਸਕੇ ਮਸਤਕ ਪਰ ਸੁਭ ਲੇਖ ਲਿਖ੍ਯਾ ਹੈ ਤਿਸ ਕੋ ਹਰੀ ਨਾਮ ਕਰਕੇ ਹਰੀ ਬਨ ਮਾਲਾ ਪਹਰਨੇ ਵਾਲਾ ਅਰਥਾਤ ਪਰਮੇਸਰ ਮਿਲਿਆ ਹੈ॥੧॥

ਜਿਨ੍ ਹਰਿ ਨਾਮੁ ਧਿਆਇਆ ਤਿਨ੍ ਚੂਕੇ ਸਰਬ ਜੰਜਾਲਾ ॥

ਜਿਸਨੇ ਹਰੀ ਨਾਮ ਕੋ ਧਿਆਇਆ ਹੈ ਤਿਸ ਕੇ ਸਰਬ ਧੰਧੇ (ਚੂਕੇ) ਦੂਰ ਹੂਏ ਹੈਂ॥

ਤਿਨ੍ ਜਮੁ ਨੇੜਿ ਨ ਆਵਈ ਗੁਰਿ ਰਾਖੇ ਹਰਿ ਰਖਵਾਲਾ ॥੨॥

ਤਿਨੋਂ ਕੇ ਜਮ ਨੇੜੇ ਨਹੀਂ ਆਵਤਾ ਜਿਸਕੋ ਗੁਰੂ ਰਾਖੇ ਤਿਸ ਕਾ ਹਰੀ ਭੀ ਰਾਖਾ ਹੋਤਾ ਹੈ॥੨॥

ਹਮ ਬਾਰਿਕ ਕਿਛੂ ਨ ਜਾਣਹੂ ਹਰਿ ਮਾਤ ਪਿਤਾ ਪ੍ਰਤਿਪਾਲਾ ॥

ਹਮ ਤੋ ਬਾਰਕ ਕੀ ਨਿਆਈਂ ਕੁਛ ਨਹੀਂ ਜਾਨਤੇ ਹਰੀ ਨੇ ਮਾਤ ਪਿਤਾ ਕੀ ਨਿਆਈਂ ਮੇਰੇ ਕੋ ਪ੍ਰਤਿਪਾਰਿਆ ਹੈ॥

ਕਰੁ ਮਾਇਆ ਅਗਨਿ ਨਿਤ ਮੇਲਤੇ ਗੁਰਿ ਰਾਖੇ ਦੀਨ ਦਇਆਲਾ ॥੩॥

ਮਾਇਆ ਅਗਨੀ ਮੈਂ ਮਨੁ ਰੂਪੀ ਹਾਥ ਨਿਤਹੀ (ਮੇਲਤੇ) ਪਾਵਤੇ ਥੇ ਗੁਰੂ ਦੀਨ ਦਿਆਲ ਨੇ ਰਖ ਲੀਏ॥੩॥

ਬਹੁ ਮੈਲੇ ਨਿਰਮਲ ਹੋਇਆ ਸਭ ਕਿਲਬਿਖ ਹਰਿ ਜਸਿ ਜਾਲਾ ॥

ਬਹੁਤ ਮੈਲੇ ਅੰਤਸਕਰਨ ਥੇ ਅਬ ਤਿਨਕਾ ਸਮਦਾਇ ਨਿਰਮਲ ਹੋਇਆ ਹੈ। ਸਭ ਪਾਪ ਕਾ ਭੀ ਸਮੂਹ ਭਗਵਤ ਜਸ ਨੇ ਜਾਲ ਦੀਆ ਹੈ॥

ਮਨਿ ਅਨਦੁ ਭਇਆ ਗੁਰੁ ਪਾਇਆ ਜਨ ਨਾਨਕ ਸਬਦਿ ਨਿਹਾਲਾ ॥੪॥੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨ ਗੁਰੋਂ ਕੇ ਉਪਦੇਸ਼ ਕਰ ਕਈ ਜਨ ਨਿਹਾਲ ਹੁਏ ਹੈਂ ਐਸਾ ਜਬ ਗੁਰੂ ਪਾਇਆ ਤਬ ਮਨ ਕੋ ਅਨੰਦ ਭਇਆ ਹੈ॥੪॥੫॥

ਮਾਲੀ ਗਉੜਾ ਮਹਲਾ ੪ ॥

ਪੰਨਾ ੯੮੬

ਮੇਰੇ ਮਨ ਹਰਿ ਭਜੁ ਸਭ ਕਿਲਬਿਖ ਕਾਟ ॥

ਹੇ ਮੇਰੇ ਮਨ ਹਰੀ ਕੋ ਭਜ ਇਸਤੇ ਸਭ ਪਾਪ ਕਾਟੇ ਜਾਏਂਗੇ॥

ਹਰਿ ਹਰਿ ਉਰ ਧਾਰਿਓ ਗੁਰਿ ਪੂਰੈ ਮੇਰਾ ਸੀਸੁ ਕੀਜੈ ਗੁਰ ਵਾਟ ॥੧॥ ਰਹਾਉ ॥

ਜਿਨ ਪੂਰੇ ਗੁਰੋਂ ਨੇ ਹਰਿ ਹਰਿ ਕਾ ਨਾਮ ਰਿਦੇ ਮੈਂ ਧਾਰਿਆ ਹੈ ਤਿਨ ਗੁਰੋਂ ਕੇ ਰਸਤੇ ਮੈਂ ਮੇਰਾ ਸਿਰ ਪਾਵਣਾ ਕਰੀਏ ਭਾਵ ਗੁਰੋਂ ਕੇ ਚਰਨੋਂ ਹੇਠ ਮੇਰਾ ਸਸੀ ਰਹੇ॥

ਮੇਰੇ ਹਰਿ ਪ੍ਰਭ ਕੀ ਮੈ ਬਾਤ ਸੁਨਾਵੈ ਤਿਸੁ ਮਨੁ ਦੇਵਉ ਕਟਿ ਕਾਟ ॥

ਜੋ ਮੇਰੇ ਹਰੀ ਸਾਮ੍ਰਥ ਕੀ ਮੈਨੂੰ ਬਾਤ ਸੁਨਾਵੈ ਤਿਸਕੌ ਮਨ ਕਟ ਕਟ ਕੇ ਦੇਵਾਂ ਭਾਵ ਮਨ ਕੋ ਸੰਸਾਰ ਕੀ ਤਰਫ ਸੇ ਤੋੜ ਤੋੜ ਕੇ ਤਿਨ ਗੁਰੋਂ ਮੈਂ ਲਗਾ ਦੇਵੋਂ॥

ਹਰਿ ਸਾਜਨੁ ਮੇਲਿਓ ਗੁਰਿ ਪੂਰੈ ਗੁਰ ਬਚਨਿ ਬਿਕਾਨੋ ਹਟਿ ਹਾਟ ॥੧॥

ਗੁਰੂ ਪੂਰੇ ਨੇ ਹਰੀ ਸਜਣ ਮੇਲਿਆ ਹੈ ਇਸੀ ਤੇ ਮੈਂ ਸੰਸਾਰ ਕੀ ਤਰਫੋਂ ਹਟ ਕੇ ਗੁਰੋਂ ਕੇ ਵਾਕ ਸੁਨ ਕਰ ਸਤਿਸੰਗ ਰੂਪੀ ਦੁਕਾਨ ਵਿਖੇ ਬਿਕਿਆ ਹਾਂ॥੧॥

ਮਕਰ ਪ੍ਰਾਗਿ ਦਾਨੁ ਬਹੁ ਕੀਆ ਸਰੀਰੁ ਦੀਓ ਅਧ ਕਾਟਿ ॥

ਮਕਰ ਰਾਸ ਮੈਂ ਸੂਰਜ ਕੇ ਪ੍ਰਾਪਤਿ ਹੋਇਆਂ ਅਰਥਾਤ ਮਾਘ ਕਾ ਸਾਰਾ ਮਹੀਨਾ ਪ੍ਰਾਗ ਮੈਂ ਬਹੁਤ ਪ੍ਰਕਾਰ ਕਾ ਦਾਨੁ ਕੀਆ ਔ ਸਰੀਰ ਭੀ ਕਾਟ ਦੀਆ ਭਾਵ ਕਾਂਸੀ ਕਰਵਤੁ ਲੈ ਲੀਆ॥

ਬਿਨੁ ਹਰਿ ਨਾਮ ਕੋ ਮੁਕਤਿ ਨ ਪਾਵੈ ਬਹੁ ਕੰਚਨੁ ਦੀਜੈ ਕਟਿ ਕਾਟ ॥੨॥

ਬਿਨਾ ਭਗਵਤ ਨਾਮ ਤੇ ਕੋਈ ਭੀ ਮੁਕਤੀ ਨਾ ਪਾਵੇਗਾ ਚਾਹੋ ਪੌਰਸ ਕੋ ਕਾਟ ਕਾਟ ਕੈ ਬਹੁਤ ਸਵਰਨ ਭੀ ਦੇਵੇ ਪੌਰਸ ਏਕ ਸ੍ਵਰਨ ਕੀ ਮੂਰਤੀ ਕਾ ਨਾਮ ਹੈ ਜੋ ਜੋਗੀ ਜਨ ਮੰਤ੍ਰੋਂ ਕੀ ਸ਼ਕਤੀ ਕਰ ਮਨੁਖ ਕੋ ਤੇਲ ਕੇ ਕੜਾਹੇ ਮੇਂ ਗੇਰ ਕਰ ਸਵਰਨ ਰੂਪ ਕਰ ਲੇਤੇ ਹੈਂ ਔਰ ਸਿਰਥੋਂ ਬਿਨਾ ਹੋਰ ਸਾਰੇ ਹੀ ਅੰਗ ਕਾਟ ਲਈਏ ਫਿਰ ਉਸੀ ਤਰਾਂ ਅੰਗ ਸੰਪੂਰਨ ਹੋ ਜਾਤੇ ਹੈਂ॥੨॥

ਹਰਿ ਕੀਰਤਿ ਗੁਰਮਤਿ ਜਸੁ ਗਾਇਓ ਮਨਿ ਉਘਰੇ ਕਪਟ ਕਪਾਟ ॥

ਗੁਰੋਂ ਕੀ ਮਤਿ ਕਰਿਕੇ ਜਬ ਹਰੀ ਕੀ ਕੀਰਤੀ ਕੋ ਗਾਇਆ ਤਬ ਮਨ ਕੇ ਕਪਟ ਰੂਪ ਕਪਾਟ ਖੁਲ ਗਏ ਭਾਵ ਮਨ ਸਰਲ ਹੂਆ ਅਰ ਜਸੁ ਪ੍ਰਾਪਤਿ ਹੂਆ॥

ਤ੍ਰਿਕੁਟੀ ਫੋਰਿ ਭਰਮੁ ਭਉ ਭਾਗਾ ਲਜ ਭਾਨੀ ਮਟੁਕੀ ਮਾਟ ॥੩॥

ਤ੍ਰਿਕੁਟੀ ਕਾ ਭਰਮ ਜਬ ਫੋੜਿਆ ਤੌ ਜਮ ਕਾ ਭਉ ਭਾਗ ਗਿਆ ਔ ਲੋਕਕ (ਲਜ) ਸਰਮ ਰੂਪੁ ਜੋ ਮਟਕੀ ਥੀ ਸੋ (ਮਾਟ) ਝਟਤ ਹੀ ਅਰਥਾਤ ਸੀਘ੍ਰ ਹੀ (ਭਾਨੀ) ਫੁਟ ਗਈ॥੩॥

ਕਲਜੁਗਿ ਗੁਰੁ ਪੂਰਾ ਤਿਨ ਪਾਇਆ ਜਿਨ ਧੁਰਿ ਮਸਤਕਿ ਲਿਖੇ ਲਿਲਾਟ ॥

ਜਿਨਕੇ ਮਸਤਕ ਮੈਂ ਧੁਰੋਂ ਹੀ ਲੇਖ ਲਿਖੇ ਗਏ ਹੈਂ ਇਸ ਕਲਜੁਗ ਮੈਂ ਗੁਰੂ ਪੂਰਾ ਤਿਨੋਂ ਨੇ ਪਾਇਆ ਹੈ॥

ਜਨ ਨਾਨਕ ਰਸੁ ਅੰਮ੍ਰਿਤੁ ਪੀਆ ਸਭ ਲਾਥੀ ਭੂਖ ਤਿਖਾਟ ॥੪॥੬॥

ਛਕਾ ੧ ॥

ਜਿਨ ਜਨੋਂ ਨੇ ਨਾਮ ਅੰਮ੍ਰਿਤ ਰਸੁ ਪੀਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨ ਕੀ ਭੂਖ ਇਸ ਲੋਕ ਕੀ ਔ ਤ੍ਰਿਸਨਾ ਪ੍ਰਲੋਕ ਕੀ ਲਹਿ ਗਈ ਹੈ॥੪॥੬॥

ਮਾਲੀ ਗਉੜਾ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਰੇ ਮਨ ਟਹਲ ਹਰਿ ਸੁਖ ਸਾਰ ॥

ਹੇ ਮਨ ਹਰੀ ਕੀ ਟਿਹਲ ਕਰੁ ਤਿਸ ਮੈਂ ਸ੍ਰੇਸਟ ਸੁਖ ਹੈਂ॥

ਅਵਰ ਟਹਲਾ ਝੂਠੀਆ ਨਿਤ ਕਰੈ ਜਮੁ ਸਿਰਿ ਮਾਰ ॥੧॥ ਰਹਾਉ ॥

ਅਰ ਜੋ ਟਹਲਾਂ ਹੈਂ ਸੋ ਝੂਠੀਆਂ ਹੈਂ ਉਨ ਕਰਕੇ ਨਿਤ ਜਮ ਸਿਰ ਪਰ ਮਾਰ ਕਰਤਾ ਹੈ॥

ਜਿਨਾ ਮਸਤਕਿ ਲੀਖਿਆ ਤੇ ਮਿਲੇ ਸੰਗਾਰ ॥

ਸੰਸਾਰੁ ਭਉਜਲੁ ਤਾਰਿਆ ਹਰਿ ਸੰਤ ਪੁਰਖ ਅਪਾਰ ॥੧॥

ਜਿਨਕੇ ਮਸਤਕ ਪਰ ਲੇਖ ਲਿਖਿਆ ਹੈ ਤੇ ਸਤਿਸੰਗਤ ਮੈਂ ਮਿਲੇ ਹੈਂ ਹਰਿ ਜੋ ਸਾਂਤਿ ਸਰੂਪ ਅਪਾਰ ਪਰਖ ਹੈਂ ਤਿਸਨੇ ਮੇਰੇ ਕੋ ਸੰਸਾਰ-ਸਮੁੰਦ੍ਰ ਥੀਂ ਤਾਰਿਆ ਹੈ॥੧॥

ਨਿਤ ਚਰਨ ਸੇਵਹੁ ਸਾਧ ਕੇ ਤਜਿ ਲੋਭ ਮੋਹ ਬਿਕਾਰ ॥

ਸਭ ਤਜਹੁ ਦੂਜੀ ਆਸੜੀ ਰਖੁ ਆਸ ਇਕ ਨਿਰੰਕਾਰ ॥੨॥

ਲੋਭ ਮੋਹ ਆਦੀ ਜੋ ਬਿਕਾਰ ਹੈਂ ਤਿਨ ਕੋ ਤਿਆਗ ਕਰ ਸਾਧੂਓਂ ਕੇ ਚਰਨ ਨਿਤ ਹੀ ਸੇਵੋ ਸਭ ਆਸਾ ਦੂਜੀ ਤਿਆਗੋ ਅਰੁ ਇਕ ਨਿਰੰਕਾਰ ਕੀ ਆਸ ਰਖੋ॥੨॥

ਇਕਿ ਭਰਮਿ ਭੂਲੇ ਸਾਕਤਾ ਬਿਨੁ ਗੁਰ ਅੰਧ ਅੰਧਾਰ ॥

ਧੁਰਿ ਹੋਵਨਾ ਸੁ ਹੋਇਆ ਕੋ ਨ ਮੇਟਣਹਾਰ ॥੩॥

ਏਕ ਸਾਕਤ ਭਰਮ ਮੈਂ ਭੂਲੇ ਹੁਏ ਬਿਨਾਂ ਗੁਰੋਂ ਸੇ (ਅੰਧਾਰ) ਅਗਜ਼ਾਨ ਕਰ ਅੰਧੇ ਹੁਏ ਹੁਏ ਹੈਂ॥ ਜੋ ਹੋਵਨਾ ਹੈ ਸੋ ਆਦੋਂ ਹੀ ਹੂਆ ਹੂਆ ਹੈ ਤਿਸ ਕੋ ਕੋਈ ਮੇਟਨਹਾਰ ਨਹੀਂ ਹੈ॥੩॥

ਅਗਮ ਰੂਪੁ ਗੋਬਿੰਦ ਕਾ ਅਨਿਕ ਨਾਮ ਅਪਾਰ ॥

ਜਿਸ (ਅਪਾਰ) ਵਾਹਿਗੁਰੂ ਕੇ ਅਨੇਕ ਨਾਮ ਹੈਂ ਤਿਸ ਗੋਬਿੰਦ ਕਾ ਰੂਪ ਪਾਵਨਾ ਅਤਿ ਕਠਨ ਹੈ॥

ਧਨੁ ਧੰਨੁ ਤੇ ਜਨ ਨਾਨਕਾ ਜਿਨ ਹਰਿ ਨਾਮਾ ਉਰਿ ਧਾਰ ॥੪॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨੋਂ ਨੇ ਹਰੀ ਕੇ ਨਾਮੋਂ ਕੋ ਰਿਦੇ ਮੈਂ ਧਾਰਿਆ ਹੈ ਤੇ ਜਨ ਮਨ ਬਾਣੀ ਕਰਕੇ ਧੰਨ ਹੈਂ॥੪॥੧॥

ਮਾਲੀ ਗਉੜਾ ਮਹਲਾ ੫ ॥

ਰਾਮ ਨਾਮ ਕਉ ਨਮਸਕਾਰ ॥

ਜਾਸੁ ਜਪਤ ਹੋਵਤ ਉਧਾਰ ॥੧॥ ਰਹਾਉ ॥

ਰਾਮ ਨਾਮ ਕਉ ਹਮ ਨਮਸਕਾਰ ਕਰਤੇ ਹੈਂ ਜਿਸਕੇ ਜਪਨੇ ਕਰਕੇ ਕਲਿਆਨ ਹੋਤਾ ਹੈ॥

ਜਾ ਕੈ ਸਿਮਰਨਿ ਮਿਟਹਿ ਧੰਧ ॥

ਜਾ ਕੈ ਸਿਮਰਨਿ ਛੂਟਹਿ ਬੰਧ ॥

ਜਿਸਕੋ ਸਿਮਰਨੇ ਕਰਿ ਧੰਧੇ ਮਿਟ ਜਾਤੇ ਹੈਂ ਜਿਸ ਕੇ ਸਿਮਰਨੇ ਸੇ ਬੰਧਨ ਛੂਟਤੇ ਹੈਂ॥

ਜਾ ਕੈ ਸਿਮਰਨਿ ਮੂਰਖ ਚਤੁਰ ॥

ਜਾ ਕੈ ਸਿਮਰਨਿ ਕੁਲਹ ਉਧਰ ॥੧॥

ਜਿਸਕੇ ਸਿਮਰਨ ਕਰਕੇ ਮੂਰਖ ਚਤੁਰ ਹੋਤਾ ਹੈ ਜਿਸਕੋ ਸਿਮਰਨੇ ਸੇ ਕੁਲ ਕਾ ਉਧਾਰ ਹੋਤਾ ਹੈ॥੧॥

ਜਾ ਕੈ ਸਿਮਰਨਿ ਭਉ ਦੁਖ ਹਰੈ ॥

ਜਾ ਕੈ ਸਿਮਰਨਿ ਅਪਦਾ ਟਰੈ ॥

ਜਿਸਕੇ ਸਿਮਰਨੇ ਕਰ ਜਨਮ ਮਰਨ ਕਾ ਦੁਖ ਅਰੁ ਭੈ ਹਰਿਆ ਜਾਤਾ ਹੈ ਜਿਸਕੇ ਸਿਮਰਨੇ ਕਰ ਬਿਪਤਾ ਟਲ ਜਾਤੀ ਹੈ॥

ਜਾ ਕੈ ਸਿਮਰਨਿ ਮੁਚਤ ਪਾਪ ॥

ਜਾ ਕੈ ਸਿਮਰਨਿ ਨਹੀ ਸੰਤਾਪ ॥੨॥

ਜਿਸਕੇ ਸਿਮਰਨੇ ਸੇ ਪਾਪ ਦੂਰ ਹੋਤੇ ਹੈਂ ਜਿਸਕੇ ਸਿਮਰਨੇ ਸੇ ਭਲੀ ਪ੍ਰਕਾਰ ਤਪਣਾ ਨਹੀਂ ਹੋਤਾ॥੨॥

ਜਾ ਕੈ ਸਿਮਰਨਿ ਰਿਦ ਬਿਗਾਸ ॥

ਜਾ ਕੈ ਸਿਮਰਨਿ ਕਵਲਾ ਦਾਸਿ ॥

ਜਿਸਕੇ ਸਿਮਰਨ ਕਰ ਰਿਦੇ ਮੈਂ ਬਿਗਾਸ ਭਾਵ ਗਜਾਨ ਹੋਤਾ ਹੈ ਪੁਨਾ ਜਿਸਕੋ ਸਿਰਮਨੇ ਸੇ ਲਛਮੀ ਦਾਸੀ ਹੋ ਜਾਤੀ ਹੈ॥

ਜਾ ਕੈ ਸਿਮਰਨਿ ਨਿਧਿ ਨਿਧਾਨ ॥

ਜਾ ਕੈ ਸਿਮਰਨਿ ਤਰੇ ਨਿਦਾਨ ॥੩॥

ਜਿਸਕੇ ਸਿਮਰਨੇ ਕਰ ਨਿਧੀਆਂ ਕਾ ਖਜਾਨਾ ਹੋਤਾ ਹੈ ਭਾਵ ਨਿਧੀਆਂ ਪ੍ਰਾਪਤਿ ਹੋਤੀਆਂ ਹੈਂ ਪੁਨਾ ਜਿਸਕੇ ਸਿਮਰਨੇ ਕਰ ਅੰਤ ਕੋ ਤਰਨਾ ਹੋਤਾ ਹੈ ਵਾ ਮੂਰਖੋਂ ਕਾ ਭੀ ਤਰਨਾ ਹੋਤਾ ਹੈ॥੩॥

ਪਤਿਤ ਪਾਵਨੁ ਨਾਮੁ ਹਰੀ ॥

ਕੋਟਿ ਭਗਤ ਉਧਾਰੁ ਕਰੀ ॥

ਹਰੀ ਕਾ ਨਾਮੁ ਪਾਪੀਓਂ ਕੋ ਪਵਿਤ੍ਰ ਕਰਤਾ ਹੈ ਤਿਸ ਨਾਮ ਨੇ ਕਰੋੜਾਂ ਭਗਤ ਉਧਾਰੇ ਹੈਂ ਜਿਨਕਾ ਕੋਈ ਅੰਤ ਨਹੀਂ ਪਾਇ ਸਕਤਾ ਵਾ (ਕਰੀ) ਹਾਥੀ ਆਦਿ ਤਾਰੇ ਹੈਂ॥

ਹਰਿ ਦਾਸ ਦਾਸਾ ਦੀਨੁ ਸਰਨ ॥

ਨਾਨਕ ਮਾਥਾ ਸੰਤ ਚਰਨ ॥੪॥੨॥

ਹੇ ਹਰੀ ਦੀਨਾਂ ਕੇ ਆਸਰੇ ਮੈਂ ਤੇਰੇ ਦਾਸੋਂ ਕੇ ਦਾਸੋਂ ਕਾ ਦਾਸ ਹੂੰ ਸ੍ਰੀ ਗੁਰੂ ਜੀ ਕਹਿਤੇ ਹੈਂ ਵਾਹਿਗੁਰੂ ਇਹੁ ਕ੍ਰਿਪਾ ਕਰਕੇ ਸੰਤੋਂ ਕੇ ਚਰਨੋਂ ਪਰ ਮੇਰਾ (ਮਾਥਾ) ਸੀਸ ਸਦੀਵ ਪੜਾ ਰਹੇ॥੪॥੨॥

ਮਾਲੀ ਗਉੜਾ ਮਹਲਾ ੫ ॥

ਐਸੋ ਸਹਾਈ ਹਰਿ ਕੋ ਨਾਮ ॥

ਸਾਧਸੰਗਤਿ ਭਜੁ ਪੂਰਨ ਕਾਮ ॥੧॥ ਰਹਾਉ ॥

ਹਰੀ ਕੇ ਨਾਮ ਐਸੋ ਸਹਾਈ ਹੈ ਜੇ ਸੰਤੋਂ ਕੀ ਸੰਗਤ ਦੁਆਰਾ ਭਜੀਐ ਤੌ ਸਭ ਕਾਮ ਪੂਰਨ ਹੋਤੇ ਹੈਂ॥

ਬੂਡਤ ਕਉ ਜੈਸੇ ਬੇੜੀ ਮਿਲਤ ॥

ਪੰਨਾ ੯੮੭

ਬੂਝਤ ਦੀਪਕ ਮਿਲਤ ਤਿਲਤ ॥

ਡੂਬਤੇ ਕੋ ਜੈਸੇ ਨਾਉਕਾ ਮਿਲ ਜਾਇ ਜੈਸੇ ਦੀਪਕ ਦੇ ਬੁਝਤਿਆਂ ਤੇਲ ਮਿਲ ਜਾਇ॥

ਜਲਤ ਅਗਨੀ ਮਿਲਤ ਨੀਰ ॥

ਜੈਸੇ ਬਾਰਿਕ ਮੁਖਹਿ ਖੀਰ ॥੧॥

ਅਗਨੀ ਕਰਕੇ ਜਲਤੇ ਕੋ ਜੈਸੇ ਜਲ ਮਿਲ ਜਾਇ ਜੈਸੇ ਬਾਰਕ ਭੂਖੇ ਕੋ ਮੁਖ ਮੈਂ ਦੂਧ ਮਿਲ ਜਾਇ॥੧॥

ਜੈਸੇ ਰਣ ਮਹਿ ਸਖਾ ਭ੍ਰਾਤ ॥

ਜੈਸੇ ਭੂਖੇ ਭੋਜਨ ਮਾਤ ॥

ਜੈਸੇ ਰਣ ਕੇ ਬੀਚ ਭੀੜ ਸਮੇਂ ਭਾਈ ਹੀ (ਸਖਾ) ਸਹਾਇਕ ਹੋਤਾ ਹੈ ਜੈਸੇ ਭੂਖੇ ਕੋ ਭੋਜਨ ਮਿਲੇ ਤੋਂ ਭੂਖ ਮਾਤ ਹੋ ਜਾਤੀ ਹੈ॥

ਜੈਸੇ ਕਿਰਖਹਿ ਬਰਸ ਮੇਘ ॥

ਜੈਸੇ ਪਾਲਨ ਸਰਨਿ ਸੇਂਘ ॥੨॥

ਜੈਸੇ ਮੇਘ ਕੇ ਬਰਸਨੇ ਸੇ ਖੇਤੀ ਕੋ ਆਨੰਦ ਹੋਤਾ ਹੈ ਜੈਸੇ ਸਿੰਘ ਕੀ ਸਰਣ ਪੜਨੇ ਤੇ ਸਿੰਘ ਸਹਾਈ ਹੋਤਾ ਹੈ ਭਾਵ ਜੋ ਕੋਈ ਸੂਰਮੇਂ ਕੀ ਸਰਨ ਆਵੈ ਤੌ ਉਸ ਕੀ ਵਹੀ ਸੂਰਮਾ ਸਹਾਇਤਾ ਕਰਤਾ ਹੈ॥

ਗਰੁੜ ਮੁਖਿ ਨਹੀ ਸਰਪ ਤ੍ਰਾਸ ॥

ਸੂਆ ਪਿੰਜਰਿ ਨਹੀ ਖਾਇ ਬਿਲਾਸੁ ॥

ਜੈਸੇ ਮੁਖ ਗਾਰੜੀ ਮੰਤ੍ਰ ਵਾਲਾ ਜਿਸਕਾ ਸਹਾਈ ਹੋਤਾ ਹੈ ਤਿਸ ਕੋ ਸਰਪ ਕਾ ਤ੍ਰਾਸ ਨਹੀਂ ਹੋਤਾ ਜੋ ਤੋਤਾ ਪਿੰਜਰੇ ਮੇਂ ਹੈ ਤਿਸ ਕੋ ਬਿੱਲਾ ਨਹੀਂ ਖਾਤਾ॥

ਜੈਸੋ ਆਂਡੋ ਹਿਰਦੇ ਮਾਹਿ ॥

ਜੈਸੋ ਦਾਨੋ ਚਕੀ ਦਰਾਹਿ ॥੩॥

ਜੈਸੇ ਕੂੰਜਾਂ ਆਂਡਾ ਹਿਰਦੇ ਮੈਂ ਸਿਮਰਤੀਆਂ ਹੈਂ ਸਿਮਰਨ ਤਿਸ ਕਾ ਸਹਾਈ ਹੋਤਾ ਹੈ ਜੈਸੇ ਦਾਣਾਂ ਚਕੀ ਬੀਚ ਕਿਲੀ ਕੇ ਸਾਥ (ਆਹਿ) ਹੈ ਕਿਲੀ ਉਸ ਕੀ ਸਹਾਇਤਾ ਕਰਤੀ ਹੈ॥੩॥

ਬਹੁਤੁ ਓਪਮਾ ਥੋਰ ਕਹੀ ॥

ਹਰਿ ਅਗਮ ਅਗਮ ਅਗਾਧਿ ਤੁਹੀ ॥

ਨਾਮ ਕੀ ਸਹਾਇਤਾ ਪਰ ਬਹੁਤ ਦ੍ਰਿਸਟਾਂਤੋਂ ਕਰ ਉਪਮਾਂ ਤੌ ਬਹੁਤ ਹੈ ਪਰੰਤੂ ਮੈਨੇ ਥੋੜੀ ਹੀ ਕਹੀ ਹੈ ਹੇ ਹਰੀ ਮਨ ਬਾਣੀ ਕਰਕੇ ਤੇਰਾ ਪਾਉਣਾਂ ਕਠਨ ਹੈ ਔ ਤੂੰ ਨਿਸਚੇ ਕਰਕੇ ਅਗਾਧ ਹੈਂ॥

ਊਚ ਮੂਚੌ ਬਹੁ ਅਪਾਰ ॥

ਸਿਮਰਤ ਨਾਨਕ ਤਰੇ ਸਾਰ ॥੪॥੩॥

ਤੂੰ ਬਡਾ ਉਚਾ ਹੈਂ ਔ ਬਹੁਤ ਜੋ ਬ੍ਰਹਮਾਦੀ ਸਾਮਰਥ ਹੈਂ ਤਿਨੋਂ ਸੇ ਵੀ ਤੂੰ ਅਪਾਰ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਤੇਰੇ ਸਾਰ ਰੂਪ ਨਾਮ ਕੋ ਸਿਮਰ ਕਰ ਭਗਤ ਜਨ ਤਰ ਗਏ ਹੈਂ॥੪॥੩॥

ਮਾਲੀ ਗਉੜਾ ਮਹਲਾ ੫ ॥

ਇਹੀ ਹਮਾਰੈ ਸਫਲ ਕਾਜ ॥

ਅਪੁਨੇ ਦਾਸ ਕਉ ਲੇਹੁ ਨਿਵਾਜਿ ॥੧॥ ਰਹਾਉ ॥

ਹਮਾਰੇ ਇਹੀ ਕੰਮ ਸਫਲ ਕਰ ਮੈਂ ਅਪਨੇ ਦਾਸ ਕੋ (ਨਿਵਾਜਿ) ਵਡਿਆ ਲੇਵੋ॥

ਚਰਨ ਸੰਤਹ ਮਾਥ ਮੋਰ ॥

ਨੈਨਿ ਦਰਸੁ ਪੇਖਉ ਨਿਸਿ ਭੋਰ ॥

ਮੇਰਾ ਮਾਥਾ ਸੰਤੋਂ ਕੇ ਚਰਨੋਂ ਉਪਰ ਹੋਵੈ ਪੁਨਾ ਨੇਤ੍ਰੋਂ ਸੇ ਮੈਂ ਰਾਤ ਦਿਨ ਦਰਸਨ ਦੇਖੋਂ॥

ਹਸਤ ਹਮਰੇ ਸੰਤ ਟਹਲ ॥

ਪ੍ਰਾਨ ਮਨੁ ਧਨੁ ਸੰਤ ਬਹਲ ॥੧॥

ਹਾਥ ਹਮਾਰੇ ਸੰਤੋਂ ਕੀ ਟਹਿਲ ਮੈਂ ਲਾਗੈਂ ਪ੍ਰਾਨ ਔ ਮਨ ਪੁਨਾ ਧਨੁ ਮੇਰਾ ਸੰਤੋਂ ਕੀ ਬਾਹੁਲਤਾ ਮੈਂ ਲਗੈ ਭਾਵ ਅਧਕਤਾ ਕਰ ਸੰਤੋਂ ਕੇ ਅਰਥ ਲਗੇ ਵਾ ਮੇਰੇ ਮਨ ਮੇਂ ਤਿਨਕਾ ਸਰੂਪ ਵਸੇ॥੧॥

ਸੰਤਸੰਗਿ ਮੇਰੇ ਮਨ ਕੀ ਪ੍ਰੀਤਿ ॥

ਸੰਤ ਗੁਨ ਬਸਹਿ ਮੇਰੈ ਚੀਤਿ ॥

ਮੇਰੇ ਮਨ ਕੀ ਪ੍ਰੀਤਿ ਸੰਤ ਸੰਗ ਮੈਂ ਰਹੈ ਪੁਨਾ ਸੰਤੋਂ ਕੇ ਗੁਨ ਮੇਰੇ ਚੀਤ ਮੈ ਬਸਹਿ॥

ਸੰਤ ਆਗਿਆ ਮਨਹਿ ਮੀਠ ॥

ਮੇਰਾ ਕਮਲੁ ਬਿਗਸੈ ਸੰਤ ਡੀਠ ॥੨॥

ਸੰਤੋਂ ਕੀ ਆਗਿਆ ਮੇਰੇ ਮਨ ਕੋ ਮੀਠੀ ਲਾਗੇ ਸੰਤੋਂ ਕੇ ਦਰਸਨ ਸੇ ਮੇਰਾ ਰਿਦਾ ਕਮਲ ਖਿੜ ਆਵੇ॥੨॥

ਸੰਤਸੰਗਿ ਮੇਰਾ ਹੋਇ ਨਿਵਾਸੁ ॥

ਸੰਤਨ ਕੀ ਮੋਹਿ ਬਹੁਤੁ ਪਿਆਸ ॥

ਹੇ ਭਗਵਨ ਇਹੁ ਕ੍ਰਿਪਾ ਕਰ ਸੰਤੋਂ ਕੇ ਸੰਗ ਮੈਂ ਮੇਰਾ ਨਿਵਾਸ ਹੋਵੇ ਸੰਤੋਂ ਕੀ ਮੇਰੇ ਕੋ ਬਹੁਤ ਪਿਆਸ ਹੈ॥

ਸੰਤ ਬਚਨ ਮੇਰੇ ਮਨਹਿ ਮੰਤ ॥

ਸੰਤ ਪ੍ਰਸਾਦਿ ਮੇਰੇ ਬਿਖੈ ਹੰਤ ॥੩॥

ਸੰਤੋਂ ਕੇ ਬਚਨ ਮੇਰੇ ਮਨਕੋ ਠਹਿਰਾਵਨ ਕੋ ਮੰਤਰ ਹੈ ਸੰਤੋਂ ਕੀ ਕ੍ਰਿਪਾ ਕਰਕੇ ਮੇਰੇ ਬਿਕਾਰ ਨਾਸ ਹੋ ਗਏ ਹੈਂ॥

ਮੁਕਤਿ ਜੁਗਤਿ ਏਹਾ ਨਿਧਾਨ ॥

ਪ੍ਰਭ ਦਇਆਲ ਮੋਹਿ ਦੇਵਹੁ ਦਾਨ ॥

ਮੁਕਤੀ ਕੀ ਜੁਗਤੀ ਭੀ ਇਹੀ ਹੈ ਪੁਨਾ ਨਿਧੋਂ ਕਾ ਖਜਾਨਾ ਭੀ ਏਹੀ ਹੈ ਹੇ ਪ੍ਰਭੂ ਦਿਆਲ ਮੇਰੇ ਕੋ ਏਹੀ ਦਾਨ ਦੇਹੁ॥

ਨਾਨਕ ਕਉ ਪ੍ਰਭ ਦਇਆ ਧਾਰਿ ॥

ਚਰਨ ਸੰਤਨ ਕੇ ਮੇਰੇ ਰਿਦੇ ਮਝਾਰਿ ॥੪॥੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪ੍ਰਭੂ ਹਮਾਰੇ ਕੋ ਦਇਆ ਕਰ ਸੰਤੋਂ ਕੇ ਚਰਨ ਮੇਰੇ ਰਿਦੇ ਮੇਂ ਦੇਹੁ ਭਾਵ ਤਿਨਕੀ ਉਪਾਸਨਾ ਕਰੂੰ॥੪॥੪॥ ਪ੍ਰਭੂ ਕੀ ਵਡਿਆਈ ਜਨਾਵਤੇ ਹੂਏ ਸ੍ਵੈਮਨ ਕੇ ਪ੍ਰਥਾਇ ਉਪਦੇਸ ਕਰਤੇ ਹੈਂ॥

ਮਾਲੀ ਗਉੜਾ ਮਹਲਾ ੫ ॥

ਸਭ ਕੈ ਸੰਗੀ ਨਾਹੀ ਦੂਰਿ ॥

ਕਰਨ ਕਰਾਵਨ ਹਾਜਰਾ ਹਜੂਰਿ ॥੧॥ ਰਹਾਉ ॥

ਵਾਹਿਗੁਰੂ ਜੀ ਸਭਕੇ ਸੰਗੀ ਹੈਂ ਕਿਸੀ ਤੋਂ ਦੂਰ ਨਹੀਂ ਹੈਂ ਕਰਨੇ ਕੋ ਔ ਜੀਓਂ ਸੇ ਕਰਾਵਨੇ ਕੋ ਹਾਜਰ ਹੈਂ॥

ਸੁਨਤ ਜੀਓ ਜਾਸੁ ਨਾਮੁ ॥

ਦੁਖ ਬਿਨਸੇ ਸੁਖ ਕੀਓ ਬਿਸ੍ਰਾਮੁ ॥

ਜਿਸਕੇ ਨਾਮ ਕੋ ਸੁਨ ਕੇ ਜੀਵਤਾ ਹੂੰ ਦੁਖ ਬਿਨਸ ਗਏ ਔ ਸੁਖ ਨੇ ਬਿਸਰਾਮ ਕੀਆ ਹੈ॥

ਸਗਲ ਨਿਧਿ ਹਰਿ ਹਰਿ ਹਰੇ ॥
ਮੁਨਿ ਜਨ ਤਾ ਕੀ ਸੇਵ ਕਰੇ ॥੧॥

ਤੀਨ ਕਾਲ ਮੈਂ ਸਭ ਨਿਧੀ ਰੂਪ ਹਰੀ ਹੈ ਮੁਨੀ ਜਨ ਭੀ ਤਿਸ ਕੀ ਸੇਵਾ ਕਰਤੇ ਹੈਂ॥੧॥

ਜਾ ਕੈ ਘਰਿ ਸਗਲੇ ਸਮਾਹਿ ॥
ਜਿਸ ਤੇ ਬਿਰਥਾ ਕੋਇ ਨਾਹਿ ॥

ਜਿਸਕੇ ਘਰ ਮੇਂ ਸਭ ਸਮਾਇ ਜਾਤੇ ਹੈਂ ਜਿਸ ਵਾਹਿਗੁਰੂ ਸੇ ਬਿਅਰਥ ਕੋਈ ਨਹੀਂ ਰਹਿਤਾ॥

ਜੀਅ ਜੰਤ੍ਰ ਕਰੇ ਪ੍ਰਤਿਪਾਲ ॥
ਸਦਾ ਸਦਾ ਸੇਵਹੁ ਕਿਰਪਾਲ ॥੨॥

ਸੂਖਮ ਅਸਥੂਲ ਜੀਆਂ ਕੀ ਪ੍ਰਤਿਪਾਲ ਕਰਤਾ ਹੈ ਤਾਂ ਤੇ ਸਦਾ ਸਦਾ ਹੀ ਕ੍ਰਿਪਾਲ ਕੋ ਸੇਵੋ॥੨॥

ਸਦਾ ਧਰਮੁ ਜਾ ਕੈ ਦੀਬਾਣਿ ॥
ਬੇਮੁਹਤਾਜ ਨਹੀ ਕਿਛੁ ਕਾਣਿ ॥

ਜਿਸਕੀ ਕਚੈਹਰੀ ਮੈਂ ਵਾ ਜਿਸ ਕੇ ਆਸ੍ਰੇ ਮੈਂ ਸਦਾ ਹੀ ਧਰਮ ਹੈ ਬੇਪਰਵਾਹੀ ਹੈ ਕਿਸੇ ਕੀ ਕੁਛ ਭੀ ਕਨੌਡ ਨਹੀਂ ਹੈ॥

ਸਭ ਕਿਛੁ ਕਰਨਾ ਆਪਨ ਆਪਿ ॥
ਰੇ ਮਨ ਮੇਰੇ ਤੂ ਤਾ ਕਉ ਜਾਪਿ ॥੩॥

ਸਭ ਕੁਛ ਆਪ ਹੀ ਆਪ ਕਰਣਾ ਕੀਤਾ ਜਾਕਾ ਹੋਤਾ ਹੈ ਭਾਵ ਸੁਤੰਤ੍ਰ ਹੈ ਹੇ ਮੇਰੇ ਮਨ ਤੂੰ ਤਿਸ ਕੋ ਜਪੁ॥੩॥

ਸਾਧਸੰਗਤਿ ਕਉ ਹਉ ਬਲਿਹਾਰ ॥
ਜਾਸੁ ਮਿਲਿ ਹੋਵੈ ਉਧਾਰੁ ॥

ਮੈਂ ਸਾਧ ਸੰਗਤ ਕਉ ਬਲਿਹਾਰ ਜਾਤਾ ਹੂੰ ਜਿਸਕੇ ਮਿਲਨੇ ਸੇ ਸਰਬ ਕਾ ਉਧਾਰ ਹੋਤਾ ਹੈ॥

ਨਾਮ ਸੰਗਿ ਮਨ ਤਨਹਿ ਰਾਤ ॥
ਨਾਨਕ ਕਉ ਪ੍ਰਭਿ ਕਰੀ ਦਾਤਿ ॥੪॥੫॥

ਨਾਮ ਕੇ ਸਾਥ ਮੇਰਾ ਮਨ ਤਨ ਰਤਾ ਰਹਿਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਮੇਰੇ ਕਉ ਤਉ ਪ੍ਰਭੂ ਜੀ ਨੇ (ਦਾਤਿ) ਬਖਸ਼ਸ਼ ਕਰੀ ਹੈ॥੪॥੫॥

ਮਾਲੀ ਗਉੜਾ ਮਹਲਾ ੫ ਦੁਪਦੇ

ੴ ਸਤਿਗੁਰ ਪ੍ਰਸਾਦਿ ॥

ਹਰਿ ਸਮਰਥ ਕੀ ਸਰਨਾ ॥

ਹਮ ਹਰੀ ਸਾਮ੍ਰਥ ਕੀ ਸਰਨ ਮੈਂ ਪ੍ਰਾਪਤ ਹੂਏ ਹੈਂ॥

ਜੀਉ ਪਿੰਡੁ ਧਨੁ ਰਾਸਿ ਮੇਰੀ ਪ੍ਰਭ ਏਕ ਕਾਰਨ ਕਰਨਾ ॥੧॥ ਰਹਾਉ ॥

ਪ੍ਰਭੂ ਜੋ ਏਕ ਹੈ ਔ ਸਰਬ ਕਾ ਕਾਰਨ ਜੋ ਬ੍ਰਹਮਾਦੀ ਹੈ ਤਿਨ ਕੇ ਭੀ ਕਰਨ ਹਾਰਾ ਹੈ॥ ਪੁਨਾ ਜੀਉ ਸਰੀਰ ਅਰੁ ਧਨੁ ਅਰੁ ਪੂੰਜੀ ਮੇਰਾ ਸਭ ਕਛੁ ਵਹੀ ਹੈ॥

ਸਿਮਰਿ ਸਿਮਰਿ ਸਦਾ ਸੁਖੁ ਪਾਈਐ ਜੀਵਣੈ ਕਾ ਮੂਲੁ ॥

ਸਿਮਰਿ ਸਿਮਰਿ ਕੇ ਅਚੁਤ ਸੁਖ ਪਾਈਤਾ ਹੈ ਜੀਵਣੇ ਕਾ ਮੂਲ ਭੀ ਓਹੀ ਹੈ॥

ਰਵਿ ਰਹਿਆ ਸਰਬਤ ਠਾਈ ਸੂਖਮੋ ਅਸਥੂਲ ॥੧॥

ਸੂਖਮ ਅਸਥੂਲ ਸਰਬਤ ਜਗਾ ਮੈਂ ਪੂਰਨ ਹੋ ਰਹਾ ਹੈ॥੧॥

ਪੰਨਾ ੯੯੮

ਆਲ ਜਾਲ ਬਿਕਾਰ ਤਜਿ ਸਭਿ ਹਰਿ ਗੁਨਾ ਨਿਤਿ ਗਾਉ ॥

ਘਰਕੇ ਜੋ ਬਿਕਾਰ ਰੂਪ ਜਾਲ ਹੈਂ ਤਿਨ ਸਭ ਕੋ ਤਜਕੇ ਹਰੀ ਕੇ ਗੁਨਾਂ ਕੋ ਨਿਤ ਹੀ ਮੈਂ (ਗਾਉ) ਗਾਵੋਂ ਵਾ ਗਾਵਤਾ ਹਾਂ॥

ਕਰ ਜੋੜਿ ਨਾਨਕੁ ਦਾਨੁ ਮਾਂਗੈ ਦੇਹੁ ਅਪਨਾ ਨਾਉ ॥੨॥੧॥੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਭਾਈ ਮੈਂ ਹਾਥ ਜੋੜ ਕੇ ਪਰਮੇਸੂਰ ਸੇ ਏਹੁ ਦਾਨ ਮਾਂਗਤਾ ਹੂੰ ਕਿ ਹੇ ਵਾਹਿਗੁਰੂ ਮੇਰੇ ਕੋ ਅਪਨਾ ਨਾਮ ਦੇਹੁ॥੨॥॥੧॥੬॥ ਸਨਮੁਖ ਬੇਨਤੀ ਕਰਤੇ ਹੈਂ॥

ਮਾਲੀ ਗਉੜਾ ਮਹਲਾ ੫ ॥

ਪ੍ਰਭ ਸਮਰਥ ਦੇਵ ਅਪਾਰ ॥

ਹੇ (ਪ੍ਰਭ) ਪ੍ਰਮੇਸਰ ਤੂੰ ਕਰਨ ਕਾਰਨ (ਅਪਾਰ) ਬੇਅੰਤ (ਦੇਵ) ਪ੍ਰਕਾਸ਼ਤ ਰੂਪ ਹੈਂ॥

ਕਉਨੁ ਜਾਨੈ ਚਲਿਤ ਤੇਰੇ ਕਿਛੁ ਅੰਤੁ ਨਾਹੀ ਪਾਰ ॥੧॥ ਰਹਾਉ ॥

ਤੇਰੇ ਚਰਿਤ੍ਰਾਂ ਕੋ ਕੌਨ ਜਾਨ ਸਕਤਾ ਹੈ ਤੇਰੇ ਉਰਾਰ ਪਾਰ ਕਾ ਕਿਛ ਭੀ ਅੰਤੁ ਨਹੀਂ ਹੈ॥

ਇਕ ਖਿਨਹਿ ਥਾਪਿ ਉਥਾਪਦਾ ਘੜਿ ਭੰਨਿ ਕਰਨੈਹਾਰੁ ॥

ਜੇਤ ਕੀਨ ਉਪਾਰਜਨਾ ਪ੍ਰਭੁ ਦਾਨੁ ਦੇਇ ਦਾਤਾਰ ॥੧॥

ਤੂੰ ਇਕ ਖਿਨ ਵਿਖੇ ਇਸਥਿਤ ਕਰਕੇ ਉਠਾ ਦੇਤਾ ਹੈਂ ਇਸੀ ਤਰਾਂ ਸ੍ਰਿਸ੍ਟੀ ਕੋ (ਘੜਿ) ਭਾਵ ਰਚਕੇ (ਭੰਨਿ) ਤੋੜਨੇ ਭਾਵ ਲਯ ਕਰਨੇ ਹਾਰਾ ਹੈਂ ਭਾਵ ਵਾਰੰਵਾਰ ਉਤਪਤੀ ਇਸਥਿਤੀ ਲੈ ਕਰਤਾ ਹੈਂ ਅਰ ਜਿਤਨੇ ਜੀਵ ਉਤਪਤ ਕੀਏ ਹੈਂ ਤਿਨ ਸਭ ਕੋ ਹੇ ਪ੍ਰਭੂ ਬੇਅੰਤ ਤੂੰ ਹੀ ਦਾਨ ਦੇਤਾ ਹੈਂ॥੧॥

ਹਰਿ ਸਰਨਿ ਆਇਓ ਦਾਸੁ ਤੇਰਾ ਪ੍ਰਭ ਊਚ ਅਗਮ ਮੁਰਾਰ ॥

ਹੇ ਹਰੀ ਪ੍ਰਭੂ ਊਚੇ ਅਗਮ ਮੁਰਾਰਿ ਮੈਂ ਤੇਰਾ ਦਾਸ ਹੋਇਕੇ ਤੇਰੀ ਸਰਨ ਆਇਆ ਹੂੰ॥

ਕਢਿ ਲੇਹੁ ਭਉਜਲ ਬਿਖਮ ਤੇ ਜਨੁ ਨਾਨਕੁ ਸਦ ਬਲਿਹਾਰ ॥੨॥੨॥੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਮ ਕੌ ਅਤੀ ਕਠਨ ਇਸ ਸੰਸਾਰ ਸਮੁੰਦ੍ਰ ਤੇ ਕਾਢ ਲੇਵੋ ਸਦੀਵ ਤੇਰੇ ਬਲਿਹਾਰ ਜਾਤੇ ਹੈਂ॥੨॥੨॥੭॥

ਮਾਲੀ ਗਉੜਾ ਮਹਲਾ ੫ ॥

ਮਨਿ ਤਨਿ ਬਸਿ ਰਹੇ ਗੋਪਾਲ ॥

ਹੇ ਗੋਪਾਲ ਤੁਮ ਮੇਰੇ ਮਨ ਤਨ ਮੈਂ ਵਸ ਰਹੇ ਹੋ॥

ਦੀਨ ਬਾਂਧਵ ਭਗਤਿ ਵਛਲ ਸਦਾ ਸਦਾ ਕ੍ਰਿਪਾਲ ॥੧॥ ਰਹਾਉ ॥

ਤੁਮ ਨਿਤਯਪ੍ਰਤੀ ਜੋ ਕਿਰਪਾਲ ਦੀਨੋਂ ਕੇ ਸਹਾਈਂ ਔ ਭਗਤੋਂ ਕੇ ਪਿਆਰੇ ਹੋ॥

ਆਦਿ ਅੰਤੇ ਮਧਿ ਤੁਹੈ ਪ੍ਰਭ ਬਿਨਾ ਨਾਹੀ ਕੋਇ ॥

ਪੂਰਿ ਰਹਿਆ ਸਗਲ ਮੰਡਲ ਏਕੁ ਸੁਆਮੀ ਸੋਇ ॥੧॥

ਸੰਸਾਰ ਕੀ ਆਦਿ ਔ ਅੰਤ ਪੁਨਾ ਮਧ ਭੀ ਤੂਹੀ ਹੈਂ ਹੇ ਪ੍ਰਭੂ ਤੇਰੇ ਬਿਨਾ ਕੋਈ ਭੀ ਨਹੀਂ ਹੈ ਜੋ ਸੰਪੂਰਨ ਪ੍ਰਿਥ੍ਵੀ ਮੰਡਲ ਮੈਂ ਪੂਰਨ ਹੋ ਰਹਾ ਹੈਂ ਸੋਈ ਤੂੰ ਇਕੋ ਮੇਰਾ ਸ੍ਵਾਮੀ ਹੈਂ॥੧॥

ਕਰਨਿ ਹਰਿ ਜਸੁ ਨੇਤ੍ਰ ਦਰਸਨੁ ਰਸਨਿ ਹਰਿ ਗੁਨ ਗਾਉ ॥

ਹੇ ਹਰੀ ਕਾਨੋਂ ਦ੍ਵਾਰਾ ਤੇਰਾ ਜਸ ਸੁਨੂੰ ਔ ਨੇਤ੍ਰੋਂ ਦ੍ਵਾਰਾ ਦਰਸਨ ਕਰੂੰ ਪੁਨਾ ਰਸਨਾ ਦ੍ਵਾਰਾ ਹੇ ਹਰੀ ਤੇਰੇ ਗੁਨੋਂ ਕੋ ਗਾਊਂ॥

ਬਲਿਹਾਰਿ ਜਾਏ ਸਦਾ ਨਾਨਕੁ ਦੇਹੁ ਅਪਣਾ ਨਾਉ ॥੨॥੩॥੮॥੬॥੧੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਤੇਰੇ ਊਪਰ ਸੇ ਬਲਿਹਾਰ ਜਾਤਾ ਹੂੰ ਤੂੰ ਅਪਨਾ ਨਾਮੁ ਮੈਨੂੰ ਦੇਹੁ ਜਿਸਕੋ ਜਪ ਕੇ ਤੇਰੇ ਮੈਂ ਅਭੇਦ ਹੋਵੀਐ॥੨॥੩॥੮॥੬॥੧੪॥

ਪੂਰਬ ਜਨਮ ਮੈਂ 'ਤੋਖਰ' ਪੋਥੀ ਕਾ ਬੇਟਾ ਨਾਮਦੇਵ ਥਾ ਤਿਸ ਕੋ ਮਾਰ ਕ੍ਰਿਸ਼ਨ ਜੀ ਨੇ ਕੰਸ ਕੇ ਬਸਤ੍ਰ ਪਹਰ ਲੀਏ ਇਹੁ ਗ੍ਵਾਲੋਂ ਮੈਂ ਰਹਾ ਥਾ ਕ੍ਰਿਸਨ ਜੀ ਕੀ ਬੰਸੀ ਕਾ ਗਜਾਨੁ ਥਾ ਸੋ ਸੰਸਕਾਰ ਫੁਰੇ ਤਿਸਕਰ ਕ੍ਰਿਸਨ ਅਰ ਬੰਸੀ ਕੋ ਧੰਨਤਾ ਕਹੀ॥

## ਮਾਲੀ ਗਉੜਾ ਬਾਣੀ ਭਗਤ ਨਾਮਦੇਵ ਜੀ ਕੀ

ੴ ਸਤਿਗੁਰ ਪ੍ਰਸਾਦਿ ॥

ਧਨਿ ਧੰਨਿ ਓ ਰਾਮ ਬੇਨੁ ਬਾਜੈ ॥
ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ ਰਹਾਉ ॥

ਧੰਨ ਰਾਮ ਬਲਭਦ੍ਰ ਔ ਧੰਨ ਉਹ ਕ੍ਰਿਸਨ ਹੈ ਧੰਨਿ ਓਹ ਬੰਸੀ ਹੈ ਜੋ ਕ੍ਰਿਸਨ ਜੀ ਕੇ ਅਧਰੋ ਸੇਂ ਲਾਗਕੈ ਅਧਰਾਮ੍ਰਤ ਪਾਨ ਕਰਤੀ ਹੁਈ ਬਾਜਤੀ ਹੈ ਔ ਮਿਠੀ ਮਿਠੀ ਧੁਨੀ ਕਰਕੇ ਏਕ ਰਸ ਬਾਜ ਰਹੀ ਹੈ॥

ਧਨਿ ਧਨਿ ਮੇਘਾ ਰੋਮਾਵਲੀ ॥
ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥

ਧੰਨ ਹੈ (ਮੇਘਾ) ਭੇਡੂ ਅਰਥਾਤ ਛਤ੍ਰਾ ਔ ਧੰਨ ਉਸ ਕੀ (ਰੋਮਾਵਲੀ) ਉੱਨ ਹੈ ਪੁਨਾ ਧੰਨ ਉਨਕੀ ਕੰਬਲੀ ਹੈ ਔ ਧੰਨ ਹੀ ਕ੍ਰਿਸਨ ਜੀ ਕੰਬਲੀ ਓਢਣੇ ਵਾਲੇ ਹਨ॥੧॥

ਧਨਿ ਧਨਿ ਤੂ ਮਾਤਾ ਦੇਵਕੀ ॥
ਜਿਹ ਗ੍ਰਿਹ ਰਮਈਆ ਕਵਲਾਪਤੀ ॥੨॥

ਹੇ ਮਾਤਾ ਦੇਵਕੀ ਤੂੰ ਧੰਨਿ ਹੈਂ ਜਿਸਕੇ ਗ੍ਰਹਿ ਮੈਂ ਰਮਈਏ ਕਮਲਾਪਤੀ ਨੇ ਜਨਮ ਲੀਆ ਹੈ ਔ ਧੰਨ ਮਾਤਾ ਜਸੋਧਾਂ ਹੈ ਜਿਸਕੇ ਗ੍ਰਹ ਮੈਂ ਬਾਲ ਚਰਿਤ੍ਰ ਕੀਏ ਹੈਂ॥੨॥

ਧਨਿ ਧਨਿ ਬਨ ਖੰਡ ਬਿੰਦ੍ਰਾਬਨਾ ॥
ਜਹ ਖੇਲੈ ਸ੍ਰੀ ਨਾਰਾਇਨਾ ॥੩॥

ਧੰਨਿ ਬਨ ਅਸਥਾਨ ਹੈ ਔ ਧੰਨ ਬ੍ਰਿੰਦ੍ਰਾਬਨ ਸਹਰ ਹੈ ਜਹਾਂ ਸ੍ਰੀ ਨਾਰਾਇਣ ਖੇਲੇ ਹੈਂ॥੩॥

ਬੇਨੁ ਬਜਾਵੈ ਗੋਧਨੁ ਚਰੈ ॥
ਨਾਮੇ ਕਾ ਸੁਆਮੀ ਆਨਦ ਕਰੈ ॥੪॥੧॥

ਜਿਸ ਅਸਥਾਨੋਂ ਮੈਂ ਬੰਸਰੀ ਬਜਾਵਤਾ ਰਹਾ ਹੈ ਔ (ਗੋਧਨੁ) ਗਊਆਂ ਰੂਪ ਮਾਲ ਚਰਾਵਤਾ ਰਹਾ ਹੈ ਨਾਮ ਦੇਵ ਜੀ ਕਹਿਤੇ ਹੈਂ ਜਹਾਂ ਮੇਰਾ ਸ੍ਵਾਮੀ ਆਨੰਦ ਕਰਤਾ ਰਹਾ ਹੈ ਸਭ ਅਸਥਾਨ ਧੰਨਤਾ ਯੋਗ ਹੈਂ॥੪॥੧॥

ਮੇਰੋ ਬਾਪੁ ਮਾਧਉ ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ ॥੧॥ ਰਹਾਉ ॥

ਹੇ ਮੇਰੇ ਬਾਪ ਮਾਧਵ ਹੇ ਕੇਸਵ ਸਾਵਲੇ (ਬੀਠੁਲਾਇ) ਭਗਵੰਤ ਤੂੰ ਧੰਨਤਾ ਯੋਗਜ ਹੈਂ॥

ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥

ਹਾਥ ਮੈਂ ਚਕ੍ਰ ਧਾਰ ਕੇ ਵੈਕੁੰਠ ਸੇ ਆਏ ਹੇ ਸਿਰੋਮਣੀ ਹਸਤੀ ਕੇ ਵਾ ਗਜ ਕੇ ਹਸਤੀ ਕੇ ਪ੍ਰਾਣ ਤੰਦੂਏ ਸੇ ਰਾਖ ਲੀਏ॥

ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ ॥੧॥

ਦ੍ਰਯੋਧਨ ਕੀ ਸਭਾ ਮੈਂ ਦੁਹਸਾਸਨ ਨੇ ਨਗਨ ਕਰਨੇ ਕੀ ਇਛਾ (ਕੀ) ਕੀਤੀ ਸੋ ਦੁਸਟ ਦ੍ਰੋਪਤੀ ਕੇ ਬਸਤ੍ਰ ਲੇਤੇ ਥੇ ਤਿਨ ਤੇ ਦ੍ਰੋਪਤੀ ਕੋ ਤੈਨੇ ਰਖਲੀਆ॥੧॥

ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ ॥

ਗੋਤਮ ਕੀ ਜੋ ਇਸਤ੍ਰੀ ਅਹਲਿਆ ਸੀ ਸੋ (ਪਾਵਨ) ਪਵਿੱਤ੍ਰ ਕਰਕੇ ਵਾ ਹੇ ਪਵਿਤ੍ਰ ਰੂਪ ਤੈਨੇ ਵਾ ਪੈਰੀ ਲਗਾਇ ਕਰ ਤਾਰੀ ਹੈ ਔਰ ਭੀ (ਕੇਤਕ) ਕੇਤੇ ਹੀ ਭਾਵ ਬਹੁਤੇ ਹੀ ਤਾਰ ਲੀਏ ਹੈਂ॥

ਐਸਾ ਅਧਮੁ ਅਜਾਤਿ ਨਾਮਦੇਉ ਤਉ ਸਰਨਾਗਤਿ ਆਈਅਲੇ ॥੨॥੨॥

ਜੈਸੇ ਪੀਛੇ ਤਾਰੇ ਹੈਂ ਐਸਾ ਹੀ ਏਕ ਨੀਚ ਔ ਜਾਤ ਕੋ ਹੀਨ ਨਾਮ ਦੇਉ ਭੀ ਤੇਰੀ ਸਰਨ ਮੈਂ ਪ੍ਰਾਪਤਿ ਹੋਣੇ ਕੋ ਆਇਆ ਹੂੰ ਮੈਨੂੰ ਭੀ ਤਾਰ ਲੀਜੀਏ॥ ਇਸ ਬੇਨਤੀ ਸੇ ਤਰ ਗਿਆ॥੨॥੨॥

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥
ਰਾਮ ਬਿਨਾ ਕੋ ਬੋਲੈ ਰੇ ॥੧॥ ਰਹਾਉ ॥

ਸਭ ਘਟੋਂ ਮੈਂ ਤੀਨ ਕਾਲ ਰਾਮ ਬੋਲਤਾ ਹੈ ਹੇ ਭਾਈ ਤੁਮ ਹੀ ਕਹੋ ਰਾਮ ਬਿਨਾਂ ਹੋਰ ਕੌਨ ਬੋਲਤਾ ਹੈ॥

ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ ॥

ਮ੍ਰਿਤਕਾ ਕਾ ਦ੍ਰਿਸਟਾਂਤ ਦੇਕਰ ਏਕਤਾ ਦਿਖਾਵਤੇ ਹੈਂ॥ ਏਕ ਮਾਟੀ ਤੇ ਜੈਸੇ ਹਾਥੀ ਔ (ਚੀਟੀ) ਕੀੜੀ ਪੁਨਾ ਬਹੁ ਪ੍ਰਕਾਰ ਕੇ ਭਾਂਡੇ ਘੜੇ ਹੈਂ ਵਾਸਤਵ ਤੇ ਏਕ ਮਾਟੀ ਹੀ ਹੈ॥

ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥੧॥

ਤੈਸੇ ਹੀ ਅਸਥਾਵਰ ਜੰਗਮ ਕੀੜੇ ਪਤੰਗੇ ਜੋ ਹੈਂ ਤਿਨ ਸਭ ਕੇ ਘਟੋਂ ਘਟੋਂ ਮੈਂ ਰਾਮ ਸਮਾਇ ਰਹਿਆ ਹੈ॥੧॥

ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ ॥

ਹੇ ਭਾਈ ਔਰ ਸਭ ਆਸ ਕੌ ਤਿਆਗੋ ਚਿਤ ਮੈਂ ਏਕ ਅਨੰਤ ਕੀ ਚਿਤਵਨੀ ਰਾਖੋ॥

ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ ॥੨॥੩॥

ਨਾਮ ਦੇਵ ਜੀ ਕਹਿਤੇ ਹੈਂ ਜਬ ਨਿਸਕਾਮ ਹੂਏ ਤਬ ਠਾਕੁਰ ਕੌਨ ਅਰ ਦਾਸ ਕੌਨ ਹੈ। ਭਾਵ ਜਬ ਏਕ ਰੂਪ ਹੋਇ ਗਏ ਤੌ ਏਕਤਾ ਮੈਂ ਦ੍ਵੈਤ ਭਾਵਨਾਂ ਕਹਾਂ ਸਮਾਵਤੀ ਹੈ॥੨॥੩॥

ਪੰਨਾ ੯੮੯

ਰਾਗੁ ਮਾਰੂ ਮਹਲਾ ੧ ਘਰੁ ੧ ਚਉਪਦੇ

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਬੇਨਤੀ ਕਰਤੇ ਹੈਂ

ਸਲੋਕੁ ॥

ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ ॥
ਨਾਨਕ ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ ॥੧॥

ਹੇ ਸਜਨ ਵਾਹਿਗੁਰੂ ਤੇਰੇ ਚਰਨੋਂ ਕੀ ਮੈਂ ਸਦਾ ਹੀ ਧੂਰ ਹੋ ਰਹੋਂ ਸ੍ਰੀ ਗੁਰੂ ਜੀ ਕਹਤੇ ਹੈਂ ਇਹੁ ਕਿਰਪਾ ਕਰਿ ਜੋ ਤੁਮਾਰੀ ਸਰਣ ਹੋਇਕੇ ਤੇਰੇ ਕਉ ਸਦਾ ਹੀ ਹਜੂਰ ਦੇਖੋਂ॥੧॥

ਸਬਦ ॥

ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ ॥
ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ ॥

ਪਿਛਲੀ ਰਾਤ੍ਰ ਪ੍ਰਤਖਜ ਵਾ ਪਿਛਲੀ ਅਵਸਥਾ ਵਾ ਕਲਜੁਗ ਵਾ ਮਾਨੁਖ ਜਨਮ ਬਿਖੇ ਜੀਵੋਂ ਕੋ ਇਹੁ (ਸਦੜਾ) ਉਪਦੇਸ਼ ਹੈ ਕਿ ਨਾਮ ਖਸਮ ਕਾ (ਲੇਹੁ) ਜਪੋ ਖਿਮਾਂ ਰੂਪ (ਖੇਮੇ) ਚੰਦੋਏ ਜਸ ਰੂਪ ਛਤ੍ਰ ਔ ਭਗਤੀ ਰੂਪ (ਸਰਾਇਚੇ) ਕਨਾਤਾਂ ਵਾ ਸ੍ਰਵਣ ਮਨਨ ਨਿਧਜਾਸਨ ਏਹੁ ਸਭ (ਰਬ) ਗਜਾਨ ਕੇ (ਪੀੜੇ) ਦ੍ਰਿੜ ਸਾਧਨ ਦੇਖੀਤੇ ਹੈਂ॥

ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ ॥੧॥

ਜਿਨੋਂ ਨੇ ਤੇਰਾ ਨਾਮ ਧਿਆਇਆ ਹੈ ਤਿਨ ਕੋ ਸਤਸੰਗ ਮੈਂ (ਸਦਿ) ਬੁਲਾਇ ਕਰ ਵਾ ਸੀਘਰ ਹੀ ਇਹੁ ਸਾਧਨ ਮਿਲਤੇ ਹੈਂ॥੧॥

ਬਾਬਾ ਮੈ ਕਰਮਹੀਣ ਕੂੜਿਆਰ ॥
ਨਾਮੁ ਨ ਪਾਇਆ ਤੇਰਾ ਅੰਧਾ ਭਰਮਿ ਭੂਲਾ ਮਨੁ ਮੇਰਾ ॥੧॥ ਰਹਾਉ ॥

ਹੇ (ਬਾਬਾ) ਵਡੇ ਪਰਮੇਸੁਰ ਮੈਂ ਸੁਭ ਕਰਮੋਂ ਤੇ (ਹੀਣ) ਝੂਠਾ ਹੂੰ ਨਾਮ ਜੋ ਤੇਰਾ ਗੁਰਾਂ ਦੁਆਰਿਓਂ ਨਹੀਂ ਪਾਇਆ ਇਸੀ ਤੇ ਮੇਰਾ ਅਗਜਾਨੀ ਮਨ ਭਰਮ ਮੈਂ ਭੂਲਾ ਹੂਆ ਫਿਰਤਾ ਹੈ॥

ਸਾਦ ਕੀਤੇ ਦੁਖ ਪਰਫੁੜੇ ਪੂਰਬਿ ਲਿਖੇ ਮਾਇ ॥
ਸੁਖ ਥੋੜੇ ਦੁਖ ਅਗਲੇ ਦੂਖੇ ਦੂਖਿ ਵਿਹਾਇ ॥੨॥

ਜਿਤਨੇ ਰਸੋਂ ਕੇ ਸਵਾਦ ਭੋਗਣੇ ਕੀਤੇ ਤਿਤਨੇ ਹੀ ਦੁਖ (ਪਰਫੁੜੇ) ਪਰਫੁਲਤ ਹੁਏ ਭਾਵ ਪ੍ਰਾਪਤ ਹੁਏ ਹੇ (ਮਾਇ) ਮਾਇਆਪਤੀ ਪਰਮੇਸੁਰ ਪੂਰਬ ਲਿਖੇ ਕੇ ਅਨੁਸਾਰ ਰਸੋਂ ਮੈਂ ਸੁਖ ਤੋ ਥੋੜੇ ਹੈਂ ਦੁਖ (ਅਗਲੇ) ਬਹੁਤ ਹੈਂ ਔ ਇਸ ਲੋਕ ਮੈਂ ਭੀ ਦੁਖ ਹੀ ਦੁਖ ਮੈਂ ਅਵਸਥਾ ਬੀਤਤੀ ਹੈ॥੨॥

ਵਿਛੁੜਿਆ ਕਾ ਕਿਆ ਵੀਛੁੜੈ ਮਿਲਿਆ ਕਾ ਕਿਆ ਮੇਲੁ ॥

ਹੇ ਹਰੀ ਏਹੁ ਕਿਰਪਾ ਕਰੋ ਜੋ ਸਤਸੰਗਤ ਸੇ ਵਿਛੜੇ ਹੈਂ ਤਿਨੋਂ ਸੇ ਵੀਛੜੀਏ ਭਾਵ ਉਨ ਕਾ ਮਿਲਾਪ ਨਾ ਕਰੀਏ ਜੋ ਸੰਤ ਸੰਗ ਮੈਂ ਮਿਲੇ ਹੁਏ ਹੈਂ ਤਿਨਕਾ ਮੇਲੁ ਕਰੀਏ ਭਾਵ ਤਿਨ ਕੇ ਮੇਲ ਕੋ ਕਬੀ ਨਾ ਤਿਆਗੀਏ ਵਾ ਜੋ ਤੇਰੇ ਸੇ ਵਿਛੜੇ ਹੁਏ ਭਾਵ ਅਗਜਾਨੀ ਹੈਂ ਤਿਨਕਾ ਕੀ ਵਿਛੁੜਨਾਂ ਹੈ ਵਹੁ ਸਦਾ ਵਿਛੁੜੇ ਹੁਏ ਹੈਂ । ਜੋ ਮਿਲੇ ਹੁਏ ਭਾਵ ਗਜਾਨੀ ਹੈਂ ਤਿਨਕਾ ਮੇਲ ਕਜਾ ਕਰਨਾ ਹੈ ਭਾਵ ਵਹੁ ਤੇਰਾ ਸਰੂਪ ਹੀ ਹੈ ਭਾਵ ਅਸਮਦਾਦਿ ਜਗਜਾਸੀਆਂ ਕੋਂ ਮਿਲਾਈਏ॥

ਸਾਹਿਬੁ ਸੋ ਸਾਲਾਹੀਐ ਜਿਨਿ ਕਰਿ ਦੇਖਿਆ ਖੇਲੁ ॥੩॥

ਜਿਸਨੇ ਇਹੁ ਸੰਸਾਰ ਖੇਲ ਕਰਕੇ ਦਖਿਆ ਹੈ ਤਿਸ ਸਾਹਿਬ ਕੌ ਸਲਾਹੀਏ॥੩॥ ਸੰਸਾਰ ਕੋ ਆਗਮਾਂਪਾਈ ਦਿਖਾਵਤੇ ਹੈਂ॥

ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ ॥

ਪੂਰਬ ਸੰਜੋਗ ਸੇਂ ਇਨੋਂ ਕੇ ਸਾਥ ਮਿਲਾਪ ਹੋਤਾ ਹੈ ਜਬ ਸੰਜੋਗ ਨੇ ਮਿਲਾਇਆ ਤੌ (ਇਨਿ) ਇਸ ਜੀਵ ਨੇ ਇਸ ਸਰੀਰ ਕਰ ਅਨੇਕ ਪ੍ਰਕਾਰ ਕੇ ਭੋਗ ਕੀਏ॥

ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ ॥੪॥੧॥

ਜਬ ਬਿਜੋਗ ਕੇ ਕਰਮ ਆਏ ਤੋ ਆਪ ਮੈਂ ਜੋ ਮਿਲੇ ਹੁਏ ਥੇ ਸੋ ਬੀਛੜੇ ਸ੍ਰੀ ਗੁਰੂ ਜੀ ਕਹਤੇ ਹੈਂ ਜਬ ਫੇਰ ਸੰਜੋਗ ਕੇ ਕਰਮ ਆਵਤੇ ਹੈਂ ਤੌ ਫੇਰ ਭੀ ਮੇਲ ਹੋ ਜਾਤਾ ਹੈ ਇਸੀ ਪ੍ਰਕਾਰ ਇਹੁ ਸੰਸਾਰ ਆਗਮਾਪਾਈ ਹੈ ਜਿਤਨਾ ਚਿਰੁ ਸਤਿਸੰਗੁ ਨਹੀਂ ਕਰਤਾ ਇਤਨਾ ਕਾਲ ਤੇਰੇ ਸੇ ਵਜੋਗੀ ਰਹਿਤੇ ਹੈਂ॥੪॥੧॥

ਗੁਰੂ ਜੀ ਕੇ ਸਾਸ ਸਹੁਰਾ ਔਰ ਲੋਕਾਂ ਕੋ ਸੰਗ ਲੈਕਰ ਸੁਲਤਾਨ ਪੁਰ ਮੈਂ ਆਕੇ ਗੁਰੂ ਜੀ ਕੋ ਕਹਣੇ ਲਗੇ ਤੈਨੇ ਘਰੁ ਕਿਉਂ ਛੋਡਿਆ ਹੈ ਅਰ ਮਸਾਣਾਂ ਮੈਂ ਕਿਉਂ ਆਨ ਬੈਠੇ ਹੋ ਚੰਦੋ ਸਾਸ ਕੇ ਬਹਾਨੇ ਕਰ ਬੈਰਾਗੁ ਜਨਕ ਉਪਦੇਸ ਕਰਤੇ ਹੈਂ॥

ਮਾਰੂ ਮਹਲਾ ੧ ॥

ਮਿਲਿ ਮਾਤ ਪਿਤਾ ਪਿੰਡੁ ਕਮਾਇਆ ॥

ਤਿਨਿ ਕਰਤੈ ਲੇਖੁ ਲਿਖਾਇਆ ॥

ਮਾਤਾ ਪਿਤਾ ਕੇ ਮਿਲਨੇ ਸੇ ਇਹੁ ਸਰੀਰ (ਕਮਾਇਆ) ਉਤਪਤਿ ਕੀਆ ਹੈ ਤਿਸ ਕਰਤੇ ਨੇ ਇਨ ਕੇ ਸਿਰ ਪਰ ਬ੍ਰਹਮਾ ਸੇ ਲੇਖੁ ਕਰਮ ਅਨੁਸਾਰ ਲਿਖਾਇਆ ਹੈ॥

ਲਿਖੁ ਦਾਤਿ ਜੋਤਿ ਵਡਿਆਈ ॥

ਮਿਲਿ ਮਾਇਆ ਸੁਰਤਿ ਗਵਾਈ ॥੧॥

(ਜੋਤਿ) ਗਜਾਤ ਔ (ਦਾਤਿ) ਬਿਭੂਤੀ ਔ ਵਡਿਆਈ ਜੋ ਪ੍ਰਾਪਤਿ ਹੋਣੀ ਹੈ ਓਹ ਪ੍ਰਮੇਸ੍ਰਰ ਨੇ ਪਹਿਲੇ ਹੀ ਲਿਖ ਦਈ ਹੈ ਇਸ ਜੀਵ ਨੇ ਮਾਇਆ ਸਾਥ ਮਿਲ ਕੇ ਐਸੇ ਪ੍ਰਮੇਸ੍ਰਰ ਕੀ ਗਿਆਤ ਵਾ ਪ੍ਰੀਤੀ ਗਵਾਈ ਹੈ ਭਾਵ ਪ੍ਰਮੇਸਰ ਸੇ ਬੇਮੁਖ ਹੋ ਰਹਾ ਹੈ॥੧॥

ਮੂਰਖ ਮਨ ਕਾਹੇ ਕਰਸਹਿ ਮਾਣਾ ॥

ਉਠਿ ਚਲਣਾ ਖਸਮੈ ਭਾਣਾ ॥੧॥ ਰਹਾਉ ॥

ਹੇ ਮੂਰਖ ਮਨਾ ਤੂੰ (ਮਾਣਾ) ਹੰਕਾਰੁ ਕਿਉਂ ਕਰਤਾ ਹੈਂ ਜਬ ਖਸਮ ਦਾ (ਭਾਣਾ) ਹੁਕਮੁ ਹੂਆ ਤਬ ਉਠ ਚਲਣਾ ਹੋਤਾ ਹੈ॥੧॥

ਤਜਿ ਸਾਦ ਸਹਜ ਸੁਖੁ ਹੋਈ ॥

ਘਰ ਛਡਣੇ ਰਹੈ ਨ ਕੋਈ ॥

ਤਾਂਤੇ ਸ੍ਵਾਦੋਂ ਕੋ ਤਜ ਦੇਹੁ ਇਸਤੇ ਅਚੁਤ ਸੁਖ ਕੀ ਪ੍ਰਾਪਤੀ ਹੋਵੇਗੀ ਸਭਨੇ ਏਹੁ ਘਰ ਛੋਡਣੇ ਹੈਂ ਇਨ ਘਰੋਂ ਮੈਂ ਕੋਈ ਨਹੀਂ ਰਹੇਗਾ॥ ਚੰਦੋ ਨੇ ਕਹਾ ਤੈਨੇ ਮੋਦੀ ਖਾਨਾ ਕਿਉਂ ਲੁਟਾਇ ਦੀਆ? ਤਿਸੁ ਪਰ ਕਹਿਤੇ ਹੈਂ॥

ਕਿਛੁ ਖਾਜੈ ਕਿਛੁ ਧਰਿ ਜਾਈਐ ॥

ਜੇ ਬਾਹੁੜਿ ਦੁਨੀਆ ਆਈਐ ॥੨॥

ਜੇ ਫੇਰ ਦੁਨੀਆਂ ਮੈਂ ਇਨ ਘਰੋਂ ਬੀਚ ਆਵਣਾ ਹੋਵੈ ਤੌ ਕੁਛ ਖਾਵੀਏ ਪੁਨ: ਕੁਛ (ਧਰਿ) ਰਖ ਭੀ ਜਾਈਐ ਅਰਥਾਤ ਉਸੀ ਘਰ ਉਸ ਦੇਹ ਮੈਂ ਫੇਰ ਨਹੀਂ ਆਵਣਾ ਹੈ॥੨॥

ਸਜੁ ਕਾਇਆ ਪਟੁ ਹਢਾਏ ॥

ਫੁਰਮਾਇਸਿ ਬਹੁਤੁ ਚਲਾਏ ॥

ਸਜੁ ਅਰਥਾਤ ਨਵੀਨ ਵਾ (ਸਜੁ) ਬਨਾਇ) ਕਰ ਬਸਤ੍ਰ ਸਰੀਰ ਪਰ ਹੰਡਾਵਤਾ ਹੈ ਔ ਹੁਕਮ ਭੀ ਬਹੁਤ ਹੀ ਚਲਾਵਤਾ ਹੈ॥

ਕਰਿ ਸੇਜ ਸੁਖਾਲੀ ਸੋਵੈ ॥
ਹਥੀ ਪਉਦੀ ਕਾਹੇ ਰੋਵੈ ॥੩॥

ਸੁਖੋਂ ਕੀ ਸਮੂਹ ਸੇਜਾ ਕੋ ਕਰਕੇ ਸੋਵਤਾ ਹੈ ਜਬ ਜਮੋਂ ਨੇ ਆਇਕੇ ਹਾਥ ਪਾਏ ਅਰਥਾਤ ਜਬ ਪਕੜ ਲੀਆ ਫੇਰ ਕਿਉਂ ਬਚੇਗਾ ਪੁਨਾ ਤੇਰੇ ਕੋ ਤੋ ਰੋਣਾ ਹੀ ਹੋਵੇਗਾ ਭਾਵ ਵੈਰਾਗ ਕਰ ਹੁਣ ਰੁਦਨ ਕਰੁ ਵਾ ਜਿਸ ਕਰ ਰੋਣਾ ਨ ਪੜੇ ਸੋ ਜਤਨ ਕਰੁ॥੩॥

ਘਰ ਘੁੰਮਣਵਾਣੀ ਭਾਈ ॥

ਪੰਨਾ ੯੯੦

ਪਾਪ ਪਥਰ ਤਰਣੁ ਨ ਜਾਈ ॥

ਪ੍ਰਤੱਖ ਘਰੁ ਘੰਮੁਣਵਾਣੀ ਹੈ ਸਿਰ ਪਰ ਪਾਪੋਂ ਰੂਪ ਪਥਰ ਉਠਾਏ ਹੂਏ ਹੈਂ ਇਸੀ ਤੇ ਤਰਾ ਨਹੀਂ ਜਾਤਾ ਹੈ ਵਾ ਸਰੀਰੁ ਘਰੁ ਤੇਰਾ ਕਾਲ ਰੂਪ ਘੁੰਮਣਵਾਣੀ ਮੈਂ ਪੜਾ ਹੂਆ ਪੁਨਾ ਪਾਪ ਰੂਪ ਪਥਰੋਂ ਕਰਕੇ ਭਰਿਆ ਹੂਆ ਹੈ ਇਸ ਤੇ ਤਰਿਆ ਨਹੀਂ ਜਾਤਾ॥ਪ੍ਰਸਨ॥ ਤਰਿਆ ਕਿਸ ਪ੍ਰਕਾਰ ਜਾਇ? ਉਤ੍ਰ॥

ਭਉ ਬੇੜਾ ਜੀਉ ਚੜਾਉ ॥
ਕਹੁ ਨਾਨਕ ਦੇਵੈ ਕਾਹੂ ॥੪॥੨॥

ਭਉ ਰੂਪ ਬੇੜਾ ਹੋਵੈ ਜੀਉ ਝੜਾਉ ਹੋਵੈ ਤੌਂ ਕਾਲ ਰੂਪ ਘੁੰਮਣਵਾਣੀ ਤੇ ਨਿਕਸੇ ਇਸ ਪ੍ਰਕਾਰ ਤਰਿਆ ਜਾਵੇ ਸ੍ਰੀ ਗੁਰੂ ਜੀ ਕਹਤੇ ਹੈਂ ਪਰੰਤੂ ਇਹੁ ਭੈ ਰੂਪ ਬੇੜਾ ਵਾਹਿਗੁਰੂ ਕਿਸੀ ਕੋ ਹੀ ਦੇਤਾ ਹੈ॥੪॥੨॥

ਮਾਰੂ ਮਹਲਾ ੧ ਘਰੁ ੧ ॥

ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥

ਜੋ (ਕਰਣੀ) ਕਿਰਿਆ ਵਾਲੀ ਦੇਹ ਹੈ ਏਹੁ ਕਾਗਤ ਹੈ ਔ ਮਨ (ਮਸਵਾਣੀ) ਦੁਵਾਤ ਹੈ ਔ (ਬੁਰਾ ਭਲਾ) ਪਾਪ ਔ ਪੁੰਨ ਇਹੁ ਦੋਇ ਉਸ ਪਰ (ਲੇਖ) ਅਖਰ ਪਏ ਹੈਂ ਭਾਵ ਮਨ ਦੀ ਭਾਵਨਾ ਰੂਪ ਸਿਆਹੀ ਕਰ ਲਿਖੇ ਗਏ ਹੈਂ॥

ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ ॥੧॥

ਜੈਸੇ ਜੈਸੇ (ਕਿਰਤੁ) ਕਰਮ ਚਲਾਵਤੇ ਹੈਂ ਤੈਸੇ ਤੈਸੇ ਚਲੀਤਾ ਹੈ ਐਸੇ ਪ੍ਰਾਰਥਨਾਂ ਕਰਕੇ ਹਰੇ ਕਰਨੇ ਵਾਲੇ ਹਰੀ ਤੇਰੇ ਗੁਣਾਂ ਕਾ ਅੰਤ ਨਹੀਂ ਹੈ ਭਾਵ ਅਪਨੇ ਗੁਣ ਦੇਕਰ ਹਮਾਰੀ ਰਖ੍ਯਾ ਕਰ॥੧॥

ਚਿਤ ਚੇਤਸਿ ਕੀ ਨਹੀ ਬਾਵਰਿਆ ॥
ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ ਰਹਾਉ ॥

ਹੇ ਬਾਵਰੇ ਚਿਤ ਮੈਂ ਚੇਤਤਾ ਕਿਉਂ ਨਹੀਂ ਹਰੀ ਕੇ ਬਿਸਰਨੇ ਸੇ ਤੋ ਤੇਰੇ ਗੁਣੋਂ ਕਾ ਸਮਦਾਉ ਸਭ ਗਲਿਆ ਹੈ॥

ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ ॥

ਰਾਤ ਜਾਲੀ ਔ ਦਿਨ ਜਾਲ ਰੂਪ ਹੂਆ ਹੈ ਜੇਤੀਆਂ ਘੜੀਆਂ ਰਾਤ ਦਿਨ ਕੀਆਂ ਹੈਂ ਤੇਤੀਆਂ ਜੀਵ ਕੇ ਫਸਾਵਨੇਂ ਕਉ ਫਾਹੀਆਂ ਹੈਂ ਔ ਉਨ ਫਾਹੀਓਂ ਕੇ ਬੀਚ ਬਿਸਜੋਂ ਕੀ ਚੋਗ ਪਾਈ ਹੁਈ ਹੈ॥

ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ ॥੨॥

(ਰਸਿ) ਬਿਸਜੋਂ ਕੀ ਚੋਗ (ਰਸਿ) ਤਦਾਕਾਰ ਹੋ ਕਰ ਚੁਗਤਾ ਹੈ ਇਸੀ ਤੇ ਨਿਤ ਫਸਤਾ ਹੈ ਅਰਥਾਤ ਬਾਰੰਬਾਰ ਜਨਮਤਾ ਮਰਤਾ ਹੈ ਹੇ ਮੂਰਖ ਤੂੰ ਕਵਨ ਗੁਨ ਕਰਕੇ ਛੂਟੇਂਗਾ ਭਾਵ ਕੋਈ ਪਰਮੇਸੁਰ ਸੰਬੰਧੀ ਗੁਨ ਤੇਰੇ ਮੈਂ ਹੈ ਨਹੀਂ ਇਸੀ ਤੇ ਛੂਟਨਾ ਨਹੀਂ ਹੋਵੈਗਾ॥੨॥ ਪ੍ਰਕਾਰਾਂਤ੍ਰ ਸੇ ਭੈ ਦਿਖਾਵਤੇ ਹੈਂ॥

ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ ॥

ਆਰਣ ਨਾਮ ਲੁਹਾਰ ਕੀ ਭਠੀ ਕਾ ਹੈ ਕਾਂਇਆਂ ਰੂਪ ਤੌ ਆਰਣ ਹੈ ਔ ਮਨ ਤਿਸ ਕੇ ਬੀਚ ਲੋਹਾ ਪੜਾ ਹੈ ਪੁਨਾ ਕਾਮਾਦੀ ਪੰਚ ਬਿਕਾਰ ਰੂਪ ਤਿਸ ਮੈਂ ਆਗ ਲਾਗ ਰਹੀ ਹੈ॥

ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ ॥੩॥

ਪਾਪ ਰੂਪ ਤਿਸ ਕੇ ਊਪਰ ਕੋਲੇ ਪੜੇ ਹੈਂ ਇਸ ਤੇ ਮਨ ਜਲ ਗਿਆ ਹੈ ਔ ਚਿੰਤਾ ਜੋ ਹੈ ਸੋ ਸੰਨੀ ਭਈ ਹੈ ਭਾਵ ਸੰਨੀ ਵਤ ਉਲਟਾਇ ਪੁਲਟਾਇ ਕਰ ਚਿੰਤਾ ਜਲਾਇ ਰਹੀ ਹੈ॥੩॥

ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥

ਇਹੁ ਮਨੂਰ ਹੋਇਆ ਹੋਇਆ ਮਨ ਕੰਚਨ ਤਬ ਹੋਵੈ ਜੇ ਜੈਸਾ ਸਾਸਤ੍ਰੋਂ ਮੈਂ ਬ੍ਰਹਮ ਸਰੋਤ੍ਰੀ ਔ ਬ੍ਰਹਮ ਨੇਸਟੀ ਲਿਖਾ ਹੈ (ਤਿਨੇਹਾ) ਤੈਸਾ ਗੁਰੂ ਮਿਲੇ॥

ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥੪॥੩॥

ਪੁਨਾ ਏਕ ਵਾਹਿਗੁਰੂ ਕਾ ਨਾਮ ਜੋ ਅੰਮ੍ਰਤਵਤ ਹੈ ਵਹੁ ਸਤਿਗੁਰੂ ਜੇ ਦੇਵੈਂ ਤਉ ਸ੍ਰੀ ਗੁਰੂ ਜੀ ਕਹਿਤੇ ਹੈਂ ਸਹਤ ਦੇਹ ਕੇ ਬ੍ਰਹਮ ਮੈਂ ਇਸਥਤ ਹੋਤਾ ਹੈ ਭਾਵ ਸੋ ਜੀਵਨ ਮੁਕਤ ਹੋ ਜਾਤਾ ਹੈ ਵਾ ਦੇਹ ਵਿਖੇ ਮਨ ਇਸਥਤ ਹੋ ਜਾਤਾ ਹੈ ਭਾਵ ਚਿੰਤਾ ਛਡਕੇ ਚੰਚਲਤਾ ਤੇ ਰਹਿਤ ਹੋ ਜਾਤਾ ਹੈ॥੪॥੩॥

ਸਾਲਸ ਰਾਇ ਜਹੁਰੀ ਨੇ ਪੂਛਾ ਕਿ ਗੁਰੂ ਜੀ ਮੈਂ ਸਤਸੰਗ ਮੇਂ ਜਾਤਾ ਹਾਂ ਅਰੁ ਕਥਾ ਭੀ ਸੁਨਤਾ ਹਾਂ ਮੇਰਾ ਮਨੁ ਇਸਥਤ ਨਹੀਂ ਹੋਤਾ ਹੈ ਤਿਸ ਕੇ ਪਰਥਾਇ ਸਤਸੰਗੀ ਕੇ ਗਨ ਔਰ ਕਸੰਗੀ ਕੇ ਅਵਗੁਨ ਦ੍ਰਿਸਟਾਂਤੋਂ ਕਰ ਦਿਖਾਵਤੇ ਹੈਂ॥

ਮਾਰੂ ਮਹਲਾ ੧ ॥

ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ ॥

ਨਿਰਮਲ (ਪਦਮਨਿ) ਕੋਲ ਨਿਰਮਲ ਜਲ ਮੈਂ ਬਸਤੇ ਹੈਂ ਔ (ਜਾਵਲ) ਜਾਲਾ ਭੀ ਬੀਚ ਹੀ ਰਹਿਤਾ ਹੈ ਇਸੀ ਪ੍ਰਕਾਰ ਕਵਲ ਜੋ ਨਿਰਮਲ ਸੰਤ ਹੈਂ ਸੋ ਸਤਸੰਗ ਰੂਪ ਸਰੋਵਰ ਕੇ (ਮਝਾਰਿ) ਬੀਚ ਵਸਤੇ ਹੈਂ ਅਰੁ ਨਾਮ ਤਹਾਂ ਨਿਰਮਲੁ ਜਲ ਹੈ ਲਹੈ ਤਹਾਂ ਪਦਾਰਥ ਰੂਪ (ਜਾਵਲੁ) ਜਾਲਾ ਭੀ ਹੈ ਪਦਾਰਥ ਜਾਲਾ ਕੇ ਖਾਣੇ ਵਾਲਾ ਭਾਵ ਭੋਗਬੁਧੀ ਕਰਿ ਗ੍ਰਹਣ ਕਰਨੇ ਵਾਲੇ ਮੇਂਡਕ ਵਸਈ ਭੀ ਤਹਾਂ ਹੈਂ॥

ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ ॥੧॥

ਸੰਤ ਰੂਪ (ਪਦਮਨਿ) ਕੌਲੋਂ ਕੋ ਨਾਮ ਰੂਪੀ ਜਲਿ ਕੀ ਸੰਗਤਿ ਹੈ ਔ ਜਾਲੇ ਪਦਾਰਥੋਂ ਕੋ ਭੀ ਨਾਮ ਰੂਪੀ (ਰਸ) ਜਲਕੀ ਸੰਗਤ ਹੈ ਪਰੰਤੂ ਤਿਨ ਸੰਤੋਂ ਕੋ ਪਦਾਰਥੋਂ ਕਾ ਸੰਗ ਰੂਪੀ ਦੋਸੁ ਨਹੀਂ ਲਗਦਾ ਹੈ ਭਾਵ ਤਉ ਭੀ ਮਨਮੁਖ ਰੂਪੁ ਜਾਲੇ ਕੋ ਗ੍ਰਹਨ ਕਰਤਾ ਹੈ॥੧॥

ਦਾਦਰ ਤੂ ਕਬਹਿ ਨ ਜਾਨਸਿ ਰੇ ॥

ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥੧॥ ਰਹਾਉ ॥

ਹੇ ਮੇਂਡਕ ਵਸਈ ਤੂੰ ਨਿਰਮਲ ਸੰਤ ਕੋਲੋਂ ਗੁਣ ਰੂਪ ਸੁਗੰਧੀ ਕੇ ਸੁਆਦ ਕੋ ਨ ਜਾਨਤਾ ਹੁਆ (ਸਿਬਾਲ) ਜਾਲੇ ਰੂਪ ਜੋ ਪਦਾਰਥ ਹੈਂ ਤਿਨ ਕੋ ਤੂੰ ਖਾਤਾ ਹੈਂ ਨਿਰਮਲ ਜਲ ਸਤਸੰਗ ਮੈਂ ਕਥਾ ਕੀਰਤਨ ਨਾਮ ਅੰਮ੍ਰਿਤ ਰੂਪ ਜੋ ਹੈ ਔਰੁ ਤਿਸ ਕੇ ਸੁਆਦ ਕੋ ਹੇ ਮਨਮੁਖ ਤੂੰ ਕਬੀ ਨਹੀਂ ਜਾਨਤਾ ਹੈ॥

ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ ॥

ਹੇ ਮਨਮੁਖ ਮੇਂਡਕ ਤੂੰ ਸਤਸੰਗ (ਜਲ) ਵਿਖੇ ਨਿਤ ਹੀ ਵਸਤਾ ਹੈਂ ਔ ਨਹੀਂ ਵਸਤੇ ਭੌਰੀ ਔ ਭੌਰੈ ਅਰਥਾਤ ਜਗਜਾਸਣਾ ਔ ਜਗਜਾਸੀ ਭਾਵ ਗ੍ਰਹਸਥ ਮੈਂ ਹੀ ਰਹਤੇ ਹੈਂ ਤੌ ਭੀ (ਮੇਰ) ਉਪਰੋਂ ਅਰਥਾਤ ਦੂਰੋਂ ਆਇਕਰ ਗੁਣੋਂ ਕੋ (ਚਚਾ) ਚੁੰਘਤੇ ਹੈਂ ਗੁਣੋਂ ਕੋ ਭਾਵ ਗ੍ਰਹਣ ਕਰ ਲੇਤੇ ਹੈਂ॥

ਪ੍ਰਸ਼ਨ: ਦੂਰੋਂ ਗੁਣੋਂ ਕਾ ਗ੍ਰਹਣ ਨਜੀਕ ਤੇ ਨਾ ਗ੍ਰਹਿਣ ਇਸ ਮੈਂ ਕੌਨ ਹੇਤੁ ਹੈ? ਉਤ੍ਰ॥

ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ ॥੨॥

ਚੰਦ੍ਰਮਾ ਕੋ ਦੇਖ ਕੈ ਜੈਸੇ ਕੁਮੁਦਨੀਆਂ ਦੂਰੋਂ ਹੀ (ਨਿਵਸਸਿ) ਨਿਉਂਦੀਆਂ ਵਾ ਪ੍ਰਕਾਸਤੀਆਂ ਅਰਥਾਤ ਖਿੜ ਜਾਤੀਆਂ ਹੈਂ ਇਸ ਮੈਂ ਅਨਭਉ ਰਿਦੇ ਕਾ ਅਭਿਪ੍ਰਾਯ ਹੀ ਕਾਰਨ ਹੈ ਤੈਸੇ ਦ੍ਰਾਸਟਾਂਤ ਮੈਂ ਜਿਸਕਾ ਅਭਿਪ੍ਰਾਯ ਸੰਤੋਂ ਮੈਂ ਮਿਲਿਆ ਹੈ ਸੋ ਭਾਵ ਸਰੀਰ ਕਰਿ ਦੂਰ ਰਹੇ ਤੌ ਭੀ ਗਣੋਂ ਕਾ ਭਾਗੀ ਹੋਤਾ ਹੈ ਜਿਸਕਾ ਰਿਦਾ ਨਹੀਂ ਮਿਲਿਆ ਸੋ ਚਾਹੋ ਬੀਚ ਹੀ ਰਹੇ ਤਿਸ ਕੋ ਕੁਛ ਪ੍ਰਾਪਤਿ ਨਹੀਂ ਹੋਤਾ ਹੈ॥

ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ ॥

ਦ੍ਰਿਸਟਾਂਤ ਕਹਿਤੇ ਹੈਂ॥ ਅੰਮ੍ਰਿਤ ਖੰਡ ਦੂਧ ਔ (ਮਧੁ) ਸਹਿਤ ਸੰਚੀਐ ਅਰਥਾਤ ਪਾਈਐ (ਤੂਬ) ਤੁੰਬੇ ਵਿਖੇ ਪੁਨ: ਅਤਰ (ਨਚ) ਨਹੀਂ ਹੋਤਾ ਤੈਸੇ ਗਜਾਨ ਰੂਪ ਅੰਮ੍ਰਿਤ ਭਗਤੀ ਰੂਪ ਖੰਡ (ਦੂਧੁ) ਨਿਸਕਾਮ ਕਰਮ ਭਗਵਤ ਨਾਮ ਰੂਪ ਸਹਿਤ ਜੋ ਇਨਕਾ ਤਿਸ ਮਨਮੁਖ ਪਾਸ ਪ੍ਰਤਿਪਾਦਨ ਕਰੀਏ ਤੌ ਭੀ ਤਿਸ ਮੈਂ ਗੁਣੋਂ ਰੂਪ ਅਤਰ ਨਹੀਂ ਪੜੇਗਾ ਪੁਨਾ ਔਗਣ ਰੂਪ ਕੌੜੱਤ ਨਹੀਂ ਜਾਵੇਗੀ॥

ਜੈਸੇ ਅੰਮ੍ਰਤ ਰੂਪ ਖੰਡ ਦੂਧ (ਮਧੁ) ਸਹਿਤ ਪਾਉਨੇ ਤੇ ਤੂੰਬਾ ਮਿੱਠਾ ਨਹੀਂ ਹੋਤਾ ਤੈਸੇ ਮਨਮੁਖ ਸੇ ਮਨਮੁਖਤਾ ਨਹੀਂ ਜਾਤੀ ਹੈ॥

ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ ॥੩॥

(ਅਪਨਾ ਆਪੁ) ਹੰਕਾਰ ਅਰਥਾਤ ਦੇ ਹੋਹੰ ਇਸ ਬੁਧੀ ਕੋ ਕਬੀ ਤੂੰ ਨਹੀਂ ਛੋਡਤਾ (ਪਿਸਨ) ਚੁਗਲ ਜੈਸੇ ਚੁਗਲੀ ਮੈਂ ਪ੍ਰੀਤੀ ਕਰਨੀ ਨਹੀਂ ਛੋਡਤਾ ਹੈ ਵਾ (ਪਿਸਨ) ਚਿਚੁੜ ਕੀ ਜੈਸੇ ਰਕਤ ਮੈਂ ਪ੍ਰੀਤੀ ਹੋਤੀ ਹੈ ਅਰਥਾਤ ਵਹੁ ਰਕਤ ਚੂਸਤਾ ਹੈ ਥਣੋਂ ਕੇ ਸਾਥ ਹੀ ਰਹਿਤਾ ਹੈ ਦੂਧ ਕੋ ਨਹੀਂ ਚੂਸਤਾ ਤੈਸੇ ਤੂੰ ਸਤਿਸੰਗ ਮੈਂ ਰਹਕਰ ਗੁਣੋਂ ਕੋ ਛੋਡ ਕੇ ਔਗੁਣੋਂ ਕੋ ਗ੍ਰਹਣ ਕਰਤਾ ਹੈਂ॥੧੩॥

ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ ॥
ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ ॥੪॥

ਪੰਡਤ ਕੇ ਸਾਥ ਵਸਦਾ ਹੈ ਮੂਰਖ ਮਨ ਸਾਸਤ੍ਰ ਔ (ਸਾਸ) ਬੇਦੋਂ ਕੋ ਸੁਨਤਾ ਹੈ ਵਾ ਸਾਸਤ੍ਰੋਂ ਕੀ (ਸਾਸ) ਸਿਖ੍ਯਾ ਸੁਨਤਾ ਹੈ ਪੁਨਾ ਧਾਰਤਾ ਨਹੀਂ ਹੈ ਔ ਅਪਨੇ ਆਪ ਜੋ ਹਠ ਹੈ ਸੋ ਤੂੰ ਕਬੀ ਭੀ ਨਹੀਂ ਤਿਆਗਤਾ ਹੈਂ ਜੈਸੇ ਕੁਤੇ ਕੀ ਪੂਛ ਅਪਨੇ ਟੇਢਪੁਨੇ ਕੋ ਤਿਆਗ ਕੈ ਸੂਧੀ ਨਹੀਂ ਹੋਤੀ॥੪॥

ਇਕਿ ਪਾਖੰਡੀ ਨਾਮਿ ਨ ਰਾਚਹਿ ਇਕ ਹਰਿ ਹਰਿ ਚਰਣੀ ਰੇ ॥

ਹੇ ਭਾਈ ਇਕ ਜੋ ਪਖੰਡੀ ਹੈਂ ਸੋ ਤੋ ਨਾਮ ਮੈਂ ਨਹੀਂ ਰਚਤੇ ਹੈਂ ਇਕ ਜੋ ਸੰਤ ਹੈਂ ਸੋ ਮਨ ਬਾਣੀ ਕਰਕੇ ਹਰੀ ਕੀ ਚਰਨੀ ਲਾਗੇ ਰਾਹਿਤੇ ਹੈਂ॥

ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ ॥੫॥੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਪੂਰਬ ਕਰਮੋਂ ਕੇ ਲਿਖੇ ਅਨੁਸਾਰ ਪਾਵੀਤਾ ਹੈ ਹੇ ਭਾਈ ਤੁਮ ਰਸਨਾ ਦੁਆਰਾ ਨਾਮ ਕੋ ਜਪੋ ਔ ਸੰਤੋਂ ਕੀ ਸਰਨ ਪਵੋ ਇਸਤੇ ਅਸੁਭ ਕਰਮ ਭੀ ਮਾਥੇ ਕੇ ਹਛੇ ਹੋ ਜਾਨਗੇ॥੫॥੪॥

ਮਾਰੂ ਮਹਲਾ ੧ ॥

ਸਲੋਕੁ ॥

ਪਤਿਤ ਪੁਨੀਤ ਅਸੰਖ ਹੋਹਿ ਹਰਿ ਚਰਨੀ ਮਨੁ ਲਾਗ ॥
ਅਠਸਠਿ ਤੀਰਥ ਨਾਮੁ ਪ੍ਰਭ ਨਾਨਕ ਜਿਸੁ ਮਸਤਕਿ ਭਾਗ ॥੧॥

ਜਿਨੋਂ ਕਾ ਹਰੀ ਕੇ ਚਰਨੋਂ ਮੈਂ ਮਨ ਲਾਗਾ ਹੈ ਸੋ ਪਾਪੀਓਂ ਸੇ ਬਿਅੰਤ ਪਵਿਤ੍ਰ ਹੋਏ ਹੈਂ ਪ੍ਰਮੇਸਰ ਕੇ ਨਾਮ ਮੈਂ ਅਠਾਹਠੋ ਤੀਰਥੋਂ ਕਾ ਮਹਾਤਮੁ ਹੈ ਪਰੰਤੂ ਸ੍ਰੀ ਗੁਰੂ ਜੀ ਕਹਤੇ ਹੈਂ ਪ੍ਰਾਪਤਿ ਤਿਨ ਕੋ ਹੋਤਾ ਹੈ ਜਿਨਕੇ ਮਸਤਕ ਪਰ ਬਡੇ ਭਾਗ ਹੋਇ॥੧॥

ਸਬਦੁ ॥

ਸਖੀ ਸਹੇਲੀ ਗਰਬਿ ਗਹੇਲੀ ॥

ਸੁਣਿ ਸਹ ਕੀ ਇਕ ਬਾਤ ਸੁਹੇਲੀ ॥੧॥

ਹੇ ਸਖੀ (ਸੇਹਲੀ) ਪਿਆਰੀ ਤੂੰ ਇਕ (ਸਹ) ਸ੍ਵਾਮੀ ਕੀ ਬਾਤ ਸੁਣ ਵਹੁ ਕੈਸੀ ਬਾਤ ਹੈ ਜੋ (ਸਹੇਲੀ) ਸੁਖੀ ਕਰਨ ਵਾਲੀ ਹੈ ਹੇ (ਗਰਬਿ) ਹੰਕਾਰ ਕੀ ਪਕੜੀ ਹੋਈਏ ਵਾ ਕਮਲੀ ਕਰੀ ਹੋਈਏ॥੧॥

ਜੋ ਮੈ ਬੇਦਨ ਸਾ ਕਿਸੁ ਆਖਾ ਮਾਈ ॥

ਹਰਿ ਬਿਨੁ ਜੀਉ ਨ ਰਹੈ ਕੈਸੇ ਰਾਖਾ ਮਾਈ ॥੧॥ ਰਹਾਉ ॥

ਇਸ ਮੈਂ ਮਧਮ ਉਤਮ ਸਖੀਓਂ ਕਾ ਅਰਥਾਤ ਜਗਜਾਸੀ ਅਰ ਗਿਆਨਵਾਨ ਕਾ ਪ੍ਰਸ਼ਨ ਉਤ੍ਰ ਹੈ ਹੇ ਮੇਰੀ ਸਖੀ ਜੋ ਮੇਰੇ ਕੋ ਪੀੜਾ ਹੈ ਸੋ ਮੈਂ ਕਿਸਕੋ ਕਹੋਂ ਹੇ ਸਖੀ ਹਰੀ ਬਿਨਾਂ ਮੇਰਾ ਜੀਉ ਨਹੀਂ ਰਹਿਤਾ ਮੈਂ ਕਿਸ ਪ੍ਰਕਾਰ ਰਖਾਂ॥

ਹਉ ਦੋਹਾਗਣਿ ਖਰੀ ਰੰਞਾਣੀ ॥

ਗਇਆ ਸੁ ਜੋਬਨੁ ਧਨ ਪਛੁਤਾਣੀ ॥੨॥

ਮੈਂ (ਦੁਹਾਗਣਿ) ਛੁਟੜ (ਖਰੀ) ਅਤੀ ਵਿਕਾਰੋਂ ਕਰ (ਰੰਞਾਣੀ) ਦੁਖਾਈ ਹੂਈ ਹੂੰ ਪ੍ਰਤਖ ਵਾ ਅਧਕ ਪ੍ਰੇਮ ਰੂਪ ਜੋਬਨੁ ਚਲਾ ਗਇਆ ਹੈ ਇਸੀ ਤੇ ਮੈਂ (ਧਨ) ਇਸਤ੍ਰੀ ਅਧਕ ਪਛੁਤਾਈ ਹਾਂ॥

ਤੂ ਦਾਨਾ ਸਾਹਿਬੁ ਸਿਰਿ ਮੇਰਾ ॥

ਖਿਜਮਤਿ ਕਰੀ ਜਨੁ ਬੰਦਾ ਤੇਰਾ ॥੩॥

ਤੂੰ ਦਾਨਾ ਔ (ਸਿਰਿ) ਸਿਰੋਮਨੀ ਮੇਰਾ ਸ੍ਵਾਮੀ ਹੈਂ ਮੈਂ ਤੇਰਾ ਦਾਸ ਹੋਇਕੈ (ਖਿਜਮਤਿ) ਸੇਵਾ ਕਰਤਾ ਰਹਾਂ ਇਸੀ ਸੇ ਸਭ ਮੇਰੇ ਕਾਰਜ ਸਿਧ ਹੋ ਜਾਵੇਂਗੇ॥੩॥

ਭਣਤਿ ਨਾਨਕੁ ਅੰਦੇਸਾ ਏਹੀ ॥

ਬਿਨੁ ਦਰਸਨ ਕੈਸੇ ਰਵਉ ਸਨੇਹੀ ॥੪॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਮਧਮ ਸਖੀ ਕਹਿਤੀ ਹੈ ਮੇਰੇ ਕੋ ਤੌਂ ਇਹੁ ਸੰਸਾ ਹੈ ਕਿ (ਸਨੇਹੀ) ਪਤੀ ਕੋ ਮੈਂ ਬਿਨਾ ਦਰਸਨ ਕੈਸੇ (ਰਵਉ) ਭੋਗੋਂ ਭਾਵ ਸਰੂਪ ਗਯਾਨ ਬਿਨਾਂ ਕੈਸੇ ਅਭੇਦ ਹੋਊਂਗੀ ਆਗੇ ਉਤਰ ਕੀ ਤੁਕਾਂ ਕੀ ਜੋਜਨ ਕਰਨੀ ਸੋ ਇਹੁ ਤੁਕਾਂ ਹੈਂ ਜੋ ਆਗੇ ਕਹਿਤੇ ਹੈਂ ਸਖੀ ਸਹੇਲੀ ਦੋ ਤੁਕਾਂ ਅਰ ਤੂੰ ਦਾਨਾਂ ਸਾਹਿਬ ਇਹੁ ਦੋ ਤੁਕਾਂ ਏਹੁ ਸਭ ਚਾਰ ਤੁਕਾਂ ਉਤ੍ਰ ਦੀਆਂ ਹੈਂ[੧]॥੪॥੫॥

ਗੁਰੂ ਜੀ ਏਕ ਗ੍ਰਸਤੀ ਸਿਖ ਦੇ ਘਰ ਗਏ ਏਕ ਦਿਨ ਕਿਸੀ ਜਤਨ ਕਰ ਭੋਜਨ ਦੀਆ ਉਸਦੀ ਪ੍ਰੀਖਿਜ਼ਾ ਹੇਤ ਦੂਸਰੇ ਦਿਨ ਭੀ ਗੁਰੂ ਜੀ ਰਹਿ ਗਏ ਵਹੁ ਸਿਖ ਸੇਵਾ ਕਰਨ ਕੇ ਵਾਸਤੇ ਲੜਕੇ ਨੂੰ ਵੇਚਨ ਚਲਾ ਗੁਰੂ ਅੰਤ੍ਰਜਾਮੀ ਨੇ ਪੂਛਾ ਸਿਖ ਨੇ ਸਚ ਕਹਾ ਏਹੁ ਭੀ ਕਹਾ ਕੇ ਲੜਕਾ ਆਪ ਕਾ ਹੈ ਲੜਕੇ ਸੇਂ ਪੂਛਾ ਉਸਨੇ ਕਹਾ ਮੈਂ ਆਪ ਕਾ ਹਾਂ ਲੜਕੇ ਦੀਆਂ ਬਾਤਾਂ ਗੁਰੂ ਜੀ ਨੇ ਸਬਦ ਮੈਂ ਗੁੰਥਨ ਕਰੀਆਂ ਸਾਰਾ ਸਬਦ ਇਸੀ ਤ੍ਰਹ ਲਗਾ ਲੈਣਾ ਕਿ ਮੇਰਾ ਨਾਮੁ ਸਭਾਗਾ ਹੈ ਗੁਰੋਂ ਕੇ ਵਾਕੋਂ ਕਰ ਮੈਂ ਹਟੀ ਮੈਂ ਬਿਕਤਾ ਥਾ ਮੇਰੇ ਮਾਂ ਬਾਪ ਆਪਕੇ ਦਾਸ ਹੈਂ ਵਹੁ ਨਾਚਤੇ ਗਾਵਤੇ ਹੈਂ ਮੈਂ ਭੀ ਭਗਤੀ ਕਰਤਾ ਹੂੰ ਵਾ ਅੰਤ੍ਰੀਵ ਅਰਥ ਕਰਨਾ॥

---

[੧] ਇਸ ਸ਼ਬਦ ਮੈਂ ਛੇ ਤੁਕਾਂ ਪ੍ਰਸ਼ਨ ਦੀਆਂ ਹੈਂ 'ਜੋ ਮੈਂ ਬੇਦਨ ਸੀ ਕਿਸੁ ਆਖਾਂ' ਦੋ ਤੁਕਾਂ ਇਹ ਰਹਾਉਂ ਦੀਆਂ ਹੈਂ 'ਹਉ ਦੋਹਾਗਣਿ ਪਈ ਰੰਞਾਣੀ' ਦੋ ਤੁਕਾਂ ਏਹੁ ਔ 'ਭਣਤਿ ਨਾਨਕੁ' ਦੋ ਇਹੁ ਹੈਂ॥

ਪੰਨਾ ੯੯੧

ਮਾਰੂ ਮਹਲਾ ੧ ॥

ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ ॥

ਬੇਨਤੀ ਕਰਤੇ ਹੈਂ॥ ਹੇ ਹਰੀ ਮੋਲ ਕਰ ਖਰੀਦਿਆ ਹੂਆ ਤੇਰੇ ਦਾਸੋਂ ਕਾ ਦਾਸ ਹੂੰ ਭਾਵ ਮੈਂ ਤੇਰੇ ਅਧੀਨ ਹੂੰ ਇਸੀ ਸੇ ਮੇਰਾ ਨਾਉ ਸਭਾਗਾ ਹੈ ਭਾਵ ਜੋ ਤੇਰੇ ਦਾਸੋਂ ਕਾ ਦਾਸ ਹੋਤਾ ਹੈ ਸੋ ਉਤਮ ਭਾਗਾਂ ਵਾਲਾ ਹੋਤਾ ਹੈ॥

ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ ॥੧॥

ਗੁਰੋਂ ਕੇ ਬਚਨੋਂ ਕਰ ਮੈਂ (ਹਾਟਿ) ਦੁਕਾਨ ਸਾਧ ਸੰਗਤਿ ਬੀਚ ਬਿਕਿਆ ਹੂੰ ਸਾਧ ਸੰਗਤ ਨੇ ਜਿਸ ਤਰਫ ਲਾਇਆ ਹੈ ਮੈਂ ਉਸੀ ਤਰਫ ਲਾਗਾ ਹੂੰ ਭਾਵ ਹੇ ਪ੍ਰਮੇਸਰ ਆਪ ਕੀ ਭਗਤੀ ਮੈਂ ਲਗਾ ਰਹਿਤਾ ਹੂੰ॥੧॥

ਤੇਰੇ ਲਾਲੇ ਕਿਆ ਚਤੁਰਾਈ ॥

ਸਾਹਿਬ ਕਾ ਹੁਕਮੁ ਨ ਕਰਣਾ ਜਾਈ ॥੧॥ ਰਹਾਉ ॥

ਜੋ ਤੇਰਾ ਦਾਸ ਹੈ ਤਿਸ ਕੀ ਤੇਰੇ ਆਗੇ ਚਤਰਾਈ ਕਿਆ ਚਲ ਸਕਤੀ ਹੈ ਜੋ ਸੇਵਕ ਹੋਵੈ ਉਸ ਸੇ ਸਾਹਿਬ ਕਾ ਹੁਕਮ ਫੇਰਨਾ ਨਹੀਂ ਕਰਾ ਜਾਤਾ ਹੈ ਭਾਵ ਅਪਨੀ ਕ੍ਰਿਪਾ ਕਰਕੇ ਹੀ ਤੂੰ ਹਮਾਰੀ ਸੇਵਕਾਈ ਨਿਬਾਹ ਰਹਾ ਹੈਂ॥

ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ ॥

ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ ॥੨॥

ਮਾਤਾ ਬੁਧੀ ਮੇਰੀ ਆਪਕੀ ਦਾਸੀ ਹੈ ਅਰ (ਪਿਉ) ਸੰਤੋਖ ਵਿਸਸਟ ਮਨੁ ਭੀ ਮੇਰਾ ਆਪ ਕਾ ਦਾਸੁ ਹੈ ਪੁਨਾ (ਹਉ) ਹੰਕਾਰ ਜੋ ਮਨ ਦਾਸ ਕਾ ਉਤਪਤਿ ਕੀਆ ਹੂਆ ਹੈ ਭਾਵ ਜੋ ਸੁਧ ਹੰਕਾਰ ਹੈ ਸੋ ਬੁਧੀ ਨਾਚਤੀ ਹੈ ਭਾਵ ਭਗਤੀ ਮੈਂ ਲਗੀ ਹੋਈ ਹੈ ਔ ਮਨ ਭੀ ਆਪਕੇ ਗੁਣੋਂ ਕੋ ਗਾਵਤਾ ਹੈ ਹੇ ਪ੍ਰਮੇਸਰ ਰਾਜਾ ਇਸ ਪ੍ਰਕਾਰ ਮੈਂ ਭਗਤੀ ਕਰਤਾ ਹੂੰ॥੨॥

ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ ॥

ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ ॥੩॥

ਹੇ ਮੇਰੇ ਬਾਦਸਾਹੁ ਜੇ ਜਲ ਪੀਓ ਤਾਂ ਲਿਆਵਾਂ ਜੇ ਕੁਛ ਖਾਓ ਤਾਂ ਚਕੀ ਪੀਸਨੇ ਜਾਤਾ ਹੂੰ ਭਾਵ ਅਤੀ ਨਿੰਮ੍ਰਤਾ ਔ ਪ੍ਰੀਤੀ ਸੂਚਨ ਕਰੀ ਪਖਾ ਫੇਰੂੰ ਔ ਚਰਨੋਂ ਕੋ ਪਲੋਸੋ ਪੁਨਾ ਤੇਰਾ ਨਾਮ ਜਪਤਾ ਰਹੂੰ॥੩॥

ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਦਾਸੁ ਤੌਂ ਨਿਮਕ ਹਰਾਮ ਹੂੰ ਜੇ ਬਖਸ ਲਏ ਤੌਂ ਤੇਰੀ ਏਹ ਵਡਿਆਈ ਹੈ॥

ਆਦਿ ਜੁਗਾਦਿ ਦਇਆਪਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ ॥੪॥੬॥

ਸਦਾ ਸਦਾ ਦਇਆ ਸਰੂਪ ਤੁਮ ਸਵਾਮੀ ਦਾਤਾ ਹੋ ਤੇਰੀ ਕ੍ਰਿਪਾ ਬਿਨਾਂ ਮੁਕਤੀ ਕਿਸੇ ਨੇ ਨਹੀਂ ਭਾਵ ਹਮਾਰੇ ਸੇ ਸੇਵਾ ਭਗਤੀ ਤੌਂ ਕੁਛ ਨਹੀਂ ਹੋਤੀ ਕੇਵਲ ਆਪਕੀ ਕ੍ਰਿਪਾ ਹੀ ਚਾਹਤੇ ਹੈਂ॥੪॥ ਸੁਲਤਾਨ ਪੁਰ ਮੈਂ ਵੈਰਾਗ ਦਸ਼ਾ ਕਰ ਜਬ ਮਸਾਣ ਭੂਮਕਾ ਮੈਂ ਗੁਰੂ ਜੀ ਜਾ ਪੜੇ ਤਬ ਦੌਲਤ ਖਾਂ ਦਾ ਭੇਜਾ ਹੂਆ ਕਾਜੀ ਗਜਾ ਤਿਸ ਕੇ ਪੂਛਨੇ ਪਰ ਸਬਦੁ ਉਚਾਰਤੇ ਭਏ ਹੈਂ॥

ਮਾਰੂ ਮਹਲਾ ੧ ॥

ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥

ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥੧॥

ਗੁਰੂ ਜੀ ਕਹਿਤੇ ਭਏ ਹੇ ਕਾਜੀ ਲੋਕ ਮੇਰੇ ਵਿਖੇ ਐਸੀਆਂ ਕਲਪਨਾ ਕਰਤੇ ਹੈਂ ਕੋਈ ਤਾਂ ਕਹਿਤਾ ਹੈ ਕਿ ਇਸ ਕੋ ਭੂਤਨਾ ਚੰਬੜਿਆ ਹੈ ਪੁਨਾ ਕੋਈ ਕਹਿਤਾ ਹੈ ਇਸ ਕੋ ਬੇਤਾਲ ਲਗਾ ਹੈ ਕੋਈ ਆਖਤਾ ਹੈ ਇਹੁ ਤਾਂ ਬਿਚਾਰਾ ਨਾਨਕ ਹੈ ਇਸ ਕੋ ਔਰ ਕਛ ਨਹੀਂ ਚੰਬੜਿਆ॥੧॥

ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥

ਹਉ ਹਰਿ ਬਿਨੁ ਅਵਰੁ ਨ ਜਾਨਾ ॥੧॥ ਰਹਾਉ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਬਾਵਰਾ ਹੂਆ ਹੂੰ ਸੋ ਤੌ ਬਾਵਰਾ (ਸਾਹ) ਪਰਮੇਸੁਰ ਕੀ ਪ੍ਰਾਪਤੀ ਕਾ ਭਇਆ ਹੂੰ ਇਸੀ ਕਰ ਮੈਂ ਹਰੀ ਬਿਨਾਂ ਔਰ ਕੋ ਕਰਤਾ ਹਰਤਾ ਨਹੀਂ ਜਾਨਤਾ ਹੂੰ॥

ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ ॥

ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ ॥੨॥

ਬਾਵਰਾ ਤਾਂ ਤੌ ਜਾਣੀਤਾ ਹੈ ਜੇ ਪਰਮੇਸਰ ਕੇ ਭੈ ਮੈਂ ਦੀਵਾਨਾ ਹੋਵੈ ਏਕ ਸੁਆਮੀ ਤੇ ਬਿਨਾ ਦੂਸਰਾ ਹੋਰ ਸੁਆਮੀ ਕੋਈ ਨਾ ਜਾਣੇ॥੨॥

ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ ॥

ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ ॥੩॥

ਪੁਨਾ ਤੌ ਬਾਵਰਾ ਜਾਣੀਐ ਜਾ ਏਕਾ ਭਗਤੀ ਕੀ ਕਾਰ ਕਮਾਵੇ (ਖਸਮ) ਵਾਹਿਗੁਰੂ ਕਾ ਹੁਕਮ ਪਛਾਣੈ ਦੁਐਤ ਕੀ ਔਰ ਸਿਆਣਪ ਕਿਆ ਹੈ॥੩॥

ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ ॥

ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ ॥੪॥੭॥

ਔ ਤੌ ਪੁਰਸ ਕੋ ਦੀਵਾਨਾ ਜਾਣ ਲਈਏ ਜੋ ਪਰੇਮਸੁਰ ਮੈਂ ਪਿਆਰ ਧਰਤਾ ਹੋਵੈ ਔ ਮੰਦਾ ਆਪ ਕਉ ਜਾਣੈਂ ਪੁਨਾ ਜਿਤਨਾ ਸੰਸਾਰ ਹੈ ਤਿਸ ਸਭ ਕੋ ਭਲਾ ਜਾਣੈ ਲੋਕ ਐਸੇ ਵਾਕ ਸੁਨ ਕੇ ਅਪਨੀ ਭਾਵਨਾ ਅਨੁਸਾਰ ਸਰਧਾ ਕਰਤੇ ਭਏ॥੪॥੭॥

ਮਾਰੂ ਮਹਲਾ ੧ ॥

ਇਹੁ ਧਨੁ ਸਰਬ ਰਹਿਆ ਭਰਪੂਰਿ ॥

ਮਨਮੁਖ ਫਿਰਹਿ ਸਿ ਜਾਣਹਿ ਦੂਰਿ ॥੧॥

ਜੋ ਇਹੁ ਨਾਮ ਧਨ ਸਾਰੇ ਹੀ ਭਰਪੂਰ ਹੋ ਰਹਾ ਹੈ ਜੋ ਮਨ ਕੋਹੀ ਮੁਖ ਜਾਨ ਕੇ ਫਿਰਤੇ ਹੈਂ ਸੋ ਹਰੀ ਕੋ ਦੂਰ ਜਾਣਤੇ ਹੈਂ॥੧॥ ਤਾਂ ਤੇ ਐਸੇ ਬੇਨਤੀ ਕਰੇ॥

ਸੋ ਧਨੁ ਵਖਰੁ ਨਾਮੁ ਰਿਦੈ ਹਮਾਰੈ ॥

ਜਿਸੁ ਤੂ ਦੇਹਿ ਤਿਸੈ ਨਿਸਤਾਰੈ ॥੧॥ ਰਹਾਉ ॥

ਸੋ ਨਾਮ ਧਨ ਵਖਰ ਹਮਾਰੇ ਰਿਦੇ ਮੈਂ ਹੈਂ ਪਰੰਤੂ ਜਿਸਕੋ ਤੂੰ ਦੇਤਾ ਹੈਂ ਤਿਸ ਕੋ ਇਹੋ ਨਾਮ ਧਨੁ ਤਾਰਤਾ ਹੈ॥

ਨ ਇਹੁ ਧਨੁ ਜਲੈ ਨ ਤਸਕਰੁ ਲੈ ਜਾਇ ॥

ਨ ਇਹੁ ਧਨੁ ਡੂਬੈ ਨ ਇਸੁ ਧਨ ਕਉ ਮਿਲੈ ਸਜਾਇ ॥੨॥

ਨਾ ਇਹੁ ਨਾਮ ਧਨ ਅਗਨੀ ਕਰਕੇ ਜਲਤਾ ਹੈ ਨਾ ਚੁਰਾਕੇ ਚੋਰ ਹੀ ਲੈ ਜਾਤਾ ਹੈ ਇਹੁ ਨਾਮ ਧਨ ਪਾਨੀ ਮੈਂ ਡੂਬਤਾ ਬੀ ਨਹੀਂ ਔ ਨਾ ਇਸ ਧਨ ਕੋ ਸਜਾਇ ਮਿਲਤੀ ਹੈ ਅਰਥਾਤ ਕਰ ਨਹੀਂ ਲਾਗਤਾ ਭਾਵ ਜੋ ਨਾਮ ਕੇ ਜਪਨੇ ਵਾਲੇ ਹੈਂ ਉਨਕੇ ਜਮ ਨੇੜੇ ਹੀ ਨਹੀਂ ਆਵਤਾ॥੨॥

ਇਸੁ ਧਨ ਕੀ ਦੇਖਹੁ ਵਡਿਆਈ ॥

ਸਹਜੇ ਮਾਤੇ ਅਨਦਿਨੁ ਜਾਈ ॥੩॥

ਹੇ ਸੰਤੋ ਇਸ ਨਾਮ ਧਨ ਕੀ ਵਡਿਆਈ ਦੇਖੋ ਜੋ ਸੁਤੇ ਹੀ ਇਸ ਨਾਮ ਮੈਂ ਮਸਤ ਹੂਏ ਹੈਂ ਉਨ ਕੇ ਰਾਤ ਦਿਨ (ਸਹਿਜੇ) ਸੁਖ ਮੈਂ (ਜਾਈ) ਬਤੀਤ ਹੋਤੇ ਹੈਂ॥੩॥

ਇਕ ਬਾਤ ਅਨੂਪ ਸੁਨਹੁ ਨਰ ਭਾਈ ॥

ਇਸੁ ਧਨ ਬਿਨੁ ਕਹਹੁ ਕਿਨੈ ਪਰਮ ਗਤਿ ਪਾਈ ॥੪॥

ਹੇ ਭਾਈ ਪੁਰਸੋ ਏਕ ਔਰ ਭੀ ਬਾਤ ਸੁਨੋ ਕਹੋ ਤੋ ਇਸ ਨਾਮ ਧਨ ਤੋਂ ਬਿਨਾਂ ਕਿਸਨੇ ਪਰਮਗਤੀ ਪਾਈ ਹੈ ਅਰਥਾਤ ਨਹੀਂ ਪਾਈ॥੪॥

ਭਣਤਿ ਨਾਨਕੁ ਅਕਥ ਕੀ ਕਥਾ ਸੁਣਾਏ ॥

ਸਤਿਗੁਰੁ ਮਿਲੈ ਤ ਇਹੁ ਧਨੁ ਪਾਏ ॥੫॥੮॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਇਸ ਨਾਮ ਅਕਥ ਕੀ ਕਥਾ ਸੁਨਾਵਣੇ ਵਾਲਾ ਹੈ ਸੋ ਸਤਿਗੁਰੂ ਮਿਲੇ ਤਾਂ ਇਹੁ ਪੁਰਸ ਨਾਮ ਧਨ ਕੋ ਪਾਇ ਭਾਵ ਨਹੀਂ ਤੋ ਐਸਾ ਦੁਰਲਭ ਪਦਾਰਥ ਕਬ ਮਿਲਤਾ ਹੈ॥੫॥੮॥

ਨਾਮ ਸਹਤ ਸਗ੍ਰਭ ਨਾਮ ਰਹਤ ਅਗ੍ਰਭ ਜੋਗੁ ਕਹੀਤਾ ਹੈ ਅਗ੍ਰਭ ਪ੍ਰਾਣਾਯਾਮੀ ਜੋਗੀ ਪ੍ਰਤਿ ਉਪਦੇਸ ਕਰਤੇ ਹੈਂ॥

ਮਾਰੂ ਮਹਲਾ ੧ ॥

ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ ॥

ਸੂਰਜ ਕੀ ਸੁਰਕਰ (ਸੋਸਿ ਲੈ) ਚੜਾਇ ਲੈ ਪ੍ਰਾਣਾਂ ਕੋ ਸੋਮ ਚੰਦ੍ਰਮਾਂ ਕੀ ਸੁਰਸੈ ਪੋਖ ਇਸਥਤ ਕਰ ਲੈ ਇਸ ਜੁਗਤੀ ਕਰਿ (ਮਰਤੁ) ਜੋ ਪ੍ਰਾਣ ਰੂਪ ਪੌਣ ਹੈ ਇਸ ਕਾ ਦਸਮਾਂ ਦ੍ਵਾਰ (ਸੁ) ਸਾਥ ਸਨਬੰਧ ਕਰੁ।

ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ ਉਡੈ ਨਹ ਹੰਸੁ ਨਹ ਕੰਧੁ ਛੀਜੈ ॥੧॥

ਮਛੀ ਮਸ ਜੋ ਚੰਚਲ ਮਨ ਹੈ ਇਸ ਪੂਰਬਕ ਹੀ ਜੁਗਤਿ ਸਿਉਂ (ਰਾਖੀਐ) ਰੋਕੀਐ ਤਉ (ਕੰਧੁ) ਸਰੀਰੁ ਕਲਪ ਪ੍ਰਯੰਤ ਨਹੀਂ ਨਸ਼ਟ ਹੋਤਾ ਔ ਇਸ ਦੇਹ ਤੇ (ਹੰਸੁ) ਜੀਉ ਨਹੀਂ ਉਡਤਾ ਵਾ ਜੀਉ ਵਾਰ ਵਾਰ ਦੇਹ ਤਜਾਗ ਕਰਿ ਕਹੀਂ ਜਾਤਾ ਆਵਤਾ ਨਹੀਂ ਔਰੁ ਨ ਸਰੀਰ ਨਿਸਫਲ ਹੋਤਾ ਹੈ॥੧॥

ਮੂੜੇ ਕਾਇਚੇ ਭਰਮਿ ਭੁਲਾ ॥

ਨਹ ਚੀਨਿਆ ਪਰਮਾਨੰਦੁ ਬੈਰਾਗੀ ॥੧॥ ਰਹਾਉ ॥

ਹੇ ਮੂਰਖ ਭਰਮ ਮੈਂ (ਕਾਇਚੇ) ਕਿਸ ਵਾਸਤੇ ਭੂਲਾ ਹੈਂ ਵੈਰਾਗੀ ਹੋ ਕਰ ਪ੍ਰਮਾਨੰਦ ਸਰੂਪ ਪਰਮੇਸਰ ਕੋ ਜਾਨਿਆ ਨਹੀਂ ਹੈ॥

ਅਜਰ ਗਹੁ ਜਾਰਿ ਲੈ ਅਮਰ ਗਹੁ ਮਾਰਿ ਲੈ ਭ੍ਰਾਤਿ ਤਜਿ ਛੋਡਿ ਤਉ ਅਪਿਉ ਪੀਜੈ ॥

ਅਜਰ ਜੋ ਕਾਮਾਦੀ ਬਿਕਾਰ ਹੈਂ ਤਿਨ ਕੋ ਗਹਿਕੇ ਜਲਾਇ ਲੈ ਅਮਰ ਜੋ ਮਨ ਹੈ ਤਿਸ ਕੋ ਪਕੜ ਕੇ ਮਾਰ ਲੈ ਔ ਭਰਮ ਕੋ ਤਜ ਛੋਡ ਤੌ ਦਸਮ ਦੁਆਰ ਤੇ ਚੁਆਇ ਕੈ ਅੰਮ੍ਰਤ ਪੀਓ॥

ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ ਉਡੈ ਨਹ ਹੰਸੁ ਨਹ ਕੰਧੁ ਛੀਜੈ ॥੨॥

ਅਰਥ ਪੂਰਬੋਕਤ ਹੀ ਹੈ॥

ਪੰਨਾ ੯੯੨

ਭਣਤਿ ਨਾਨਕੁ ਜਨੋ ਰਵੈ ਜੇ ਹਰਿ ਮਨੋ ਮਨ ਪਵਨ ਸਿਉ ਅੰਮ੍ਰਿਤੁ ਪੀਜੈ ॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਜਨ ਹਰੀ ਕੋ ਮਨ ਕਰਿ (ਰਵੈ) ਜਪੇ ਤਾਂ ਮਨ ਔ ਪੌਣ ਕੋ ਰੋਕਕੈ ਦਸਵੇਂ ਦੁਆਰ ਮੈਂ ਅੰਮ੍ਰਤ ਪਾਨ ਕਰੈ॥

ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ ਉਡੈ ਨਹ ਹੰਸੁ ਨਹ ਕੰਧੁ ਛੀਜੈ ॥੩॥੯॥

ਅਰਥ ਪੂਰਬੋਕਤ ਹੀ ਹੈ॥

ਮਾਰੂ ਮਹਲਾ ੧ ॥
ਮਾਇਆ ਮੁਈ ਨ ਮਨੁ ਮੁਆ ਸਰੁ ਲਹਰੀ ਮੈ ਮਤੁ ॥
ਬੋਹਿਥੁ ਜਲ ਸਿਰਿ ਤਰਿ ਟਿਕੈ ਸਾਚਾ ਵਖਰੁ ਜਿਤੁ ॥

ਮਨ ਕੀ ਤਰਫੋਂ ਮਾਇਆ ਨਹੀਂ ਮੁਈ ਔ ਮਨ ਮਾਇਆ ਕੀ ਤਰਫੋਂ ਨਹੀਂ ਮੂਆ ਕਾਮਾਦਿਕ ਬਿਕਾਰ ਜੋ (ਸਰੁ) ਸੰਸਾਰ ਸਾਗਰ ਕੀਆਂ ਲਹਿਰਾਂ ਹੈਂ ਸੋਈ ਭਈ (ਮੈਂ) ਮਦਰਾ ਤਿਸ ਕਰ (ਮਤਿ) ਮਸਤ ਹੋ ਰਹਿਆ ਹੈ (ਜਿਤ) ਜਿਸ ਸਰੀਰ ਬੋਹਥ ਮੈਂ ਪ੍ਰਮੇਸਰ ਕਾ ਨਾਮੁ ਸਚਾ ਵਖਰੁ ਹੈ ਸੋ ਪਦਾਰਥੋਂ ਰੂਪ ਜਲ ਸੇ ਤਰਕੇ (ਸਿਰ) ਸਿਰੋਮਣੀ ਪ੍ਰਮਾਤਮਾ ਮੈਂ (ਟਿਕੈ) ਇਸਥਤ ਹੋਤਾ ਹੈ॥

ਮਾਣਕੁ ਮਨ ਮਹਿ ਮਨੁ ਮਾਰਸੀ ਸਚਿ ਨ ਲਾਗੈ ਕਤੁ ॥
ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ ॥੧॥

ਪ੍ਰਮੇਸਰ ਰੂਪ ਮਾਨਕ ਮਨ ਮੈਂ ਹੈ ਜੋ ਮਨ ਕੋ (ਮਾਰਸੀ) ਮਾਰੇਗਾ ਤਿਸ ਕੋ (ਸਚਿ) ਸਰੂਪ ਕੇ ਪ੍ਰਾਪਤ ਹੋਣੇ ਕਰਿ (ਕਤੁ) ਚੀਰ ਨਹੀਂ ਲਾਗੇਗਾ ਅਰਥਾਤ ਦੁਖ ਵਾ (ਕਤੁ) ਥੋੜੇ ਮਾਤ੍ਰ ਮੈਲੁ ਨਹੀਂ ਲਗਤੀ ਸੰਸਾਰ ਤਖਤ ਪਰ ਬਿਰਾਜਮਾਨ ਜੋ ਰਾਜਾ ਪ੍ਰਮੇਸਰ ਹੈ ਤਿਸ ਮੈਂ ਸੋ ਗੁਣੀ ਪੁਰਸ ਟਿਕਤਾ ਹੈ ਜਿਸ ਕੀ (ਪੰਚਾਇਣ) ਪੰਚ ਸੰਤੋਂ ਕਾ ਘਰ ਜੋ ਪ੍ਰਮਾਤਮਾ ਹੈ ਤਿਸ ਕੇ ਭੈ ਸਾਥ (ਰਤੁ) ਰਤਾ ਹੈ॥੧॥

ਬਾਬਾ ਸਾਚਾ ਸਾਹਿਬੁ ਦੂਰਿ ਨ ਦੇਖੁ ॥
ਸਰਬ ਜੋਤਿ ਜਗਜੀਵਨਾ ਸਿਰਿ ਸਿਰਿ ਸਾਚਾ ਲੇਖੁ ॥੧॥ ਰਹਾਉ ॥

ਹੇ ਭਾਈ ਸਾਚਾ ਸਾਹਿਬੁ ਤੇਰੇ ਸਾਥ ਹੀ ਹੈ ਤਿਸ ਕੋ ਤੂੰ ਦੂਰ ਨਾ ਦੇਖ ਸਰਬ ਮੈਂ (ਜਗਜੀਵਨਾ) ਪਰਮੇਸਰ ਕੀ ਜੋਤਿ ਹੀ ਸਭ ਕੇ ਸਿਰ ਪੈ ਵਹੁ (ਸਾਚਾ) ਵਾਹਿਗੁਰੂ ਲੇਖ ਲਿਖਤਾ ਹੈ॥

ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ ॥
ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ ॥

ਬ੍ਰਹਮਾ ਔ ਬਿਸਨ ਰਿਖੀ ਤਥਾ ਮੁਨੀ ਪੁਨਾ ਸਿਵ ਔ ਚੰਦ ਵਾ ਇੰਦ੍ਰ ਜੋ ਕੋਈ (ਤਪੇ) ਤਪ ਕੇ ਕਰਨੇ ਹਾਰੇ ਤਥਾ ਜੋ ਭਿਛਕ ਹੈਂ ਇਨਹਾਂ ਵਿਚੋਂ ਜੋ ਪਰਮੇਸਰ ਕਾ ਹੁਕਮ ਮਾਨੇਂਗੇ ਅਰਥਾਤ ਭਜਨ ਕਰਨਗੇ ਸੋ ਸਾਚੇ ਕੇ ਦਰ ਪਰ ਸੁਭਾਇਮਾਨ ਹੋਵੇਂਗੇ ਔ ਜੋ ਅਮੋੜ ਹੋ ਕਰ ਪਰਮੇਸਰ ਕੇ ਭਜਨ ਤੇ ਆਕੀ ਰਹੇਂਗੇ ਸੋ ਜਨਮੈਂ ਮਰੈਂਗੇ॥

ਜੰਗਮ ਜੋਧ ਜਤੀ ਸੰਨਿਆਸੀ ਗੁਰਿ ਪੂਰੈ ਵੀਚਾਰੀ ॥
ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ ॥੨॥

ਜੰਗਮ ਔ ਜੋਧੇ ਜਤੀ ਪੁਨਾ ਸੰਨਿਆਸੀ ਇਨ ਮੈਂ ਸੇ ਜੋ ਗੁਰੂ ਪੂਰੇ ਕੋ ਮਿਲੇ ਹੈਂ ਸੋ (ਵੀਚਾਰੀ) ਬੀਰਾਜਮਾਨ ਹੋਏ ਹੈਂ ਬਿਨਾ ਸਤਿਗੁਰੋਂ ਕੀ ਸੇਵਾ ਫਲ ਕਬੀ ਨਹੀਂ ਪਾਵਤੇ ਜੋ ਸਤਿਗੁਰੋਂ ਕੀ ਸੇਵਾ ਭਗਤੀ ਕਰਣੀ ਹੈ ਸੋਈ (ਸਾਰੀ) ਸ੍ਰੇਸਟ ਹੈ॥੨॥

ਨਿਧਨਿਆ ਧਨੁ ਨਿਗੁਰਿਆ ਗੁਰੁ ਨਿੰਮਾਣਿਆ ਤੂ ਮਾਣੁ ॥
ਅੰਧੁਲੈ ਮਾਣਕੁ ਗੁਰੁ ਪਕੜਿਆ ਨਿਤਾਣਿਆ ਤੂ ਤਾਣੁ ॥

ਐਸੇ ਬੇਨਤੀ ਕਰੁ॥ ਹੇ ਹਰੀ ਤੂੰ ਨਿਰਧਨੋ ਕਾ ਧਨੁ ਛੋਟਿਆਂ ਕੋ ਵਡਾ ਕਰਤਾ ਹੈਂ ਨਿਮਾਨਿਆਂ ਕੋ ਤੂੰ ਮਾਨੁ ਦੇਤਾ ਹੈਂ ਅਰ ਨਿਰਬਲੋਂ ਕਾ ਤੂੰ ਬਲੁ ਹੈਂ ਹੇ ਮਾਣਕ ਰੂਪ ਭਾਵ ਅਮੋਲਕ ਮੈਂ ਅੰਧੇ ਨੇ ਤੂੰ ਗੁਰਾਂ ਦੁਆਰੇ ਪਕੜਜਾ ਹੈਂ ਭਾਵ ਸਾਛਾਤ ਹੂਆ ਹੈਂ॥

ਹੋਮ ਜਪਾ ਨਹੀ ਜਾਣਿਆ ਗੁਰਮਤੀ ਸਾਚੁ ਪਛਾਣੁ ॥
ਨਾਮ ਬਿਨਾ ਨਾਹੀ ਦਰਿ ਢੋਈ ਝੂਠਾ ਆਵਣ ਜਾਣੁ ॥੩॥

ਹੋਮ ਕਰਨੇ ਤੋ ਪੁਨਾ ਜਪ ਕਰਨੇ ਤੇ ਪ੍ਰਮਾਤਮਾ ਕੋ ਕਿਸੀ ਨੇ ਨਹੀਂ ਜਾਣਿਆ ਹੈ ਜਿਨੋਂ ਨੇ ਗੁਰੂ ਕੀ ਸਿਖਿਆ ਲਈ ਹੈ ਤਿਨੋਂ ਨੇ ਸਾਚ ਸਰੂਪ ਕੋ ਪਛਾਣਿਆ ਹੈ ਬਿਨਾਂ ਨਾਮ ਤੋਂ ਦਰਗਾਹ ਮੈਂ

ਢੋਈ ਨਹੀਂ ਮਿਲਤੀ ਇਸੀ ਤੇ ਝੂਠਾ ਜੋ ਪੁਰਸ ਹੈ ਤਿਸ ਕੌ (ਆਵਣ ਜਾਣੁ) ਜਨਮ ਮਰਣ ਹੀ ਰਹਿਤਾ ਹੈਂ॥੩॥

ਸਾਚਾ ਨਾਮੁ ਸਲਾਹੀਐ ਸਾਚੇ ਤੇ ਤ੍ਰਿਪਤਿ ਹੋਇ ॥
ਗਿਆਨ ਰਤਨਿ ਮਨੁ ਮਾਜੀਐ ਬਹੁੜਿ ਨ ਮੈਲਾ ਹੋਇ ॥

ਜੋ ਸਾਚਾ ਨਾਮ ਸਲਾਹੀਏ ਤਾਂ ਸਾਚੇ ਨਾਮ ਤੇ ਹੀ ਤ੍ਰਿਪਤੀ ਹੋਇ ਜਾਏ ਔ ਜੇ ਮਨ ਕੋ ਵਵੇਕ ਕਰਕੇ (ਮਾਜੀਐ) ਸੁਧ ਕਰੀਏ ਤਾਂ ਫੇਰ ਕਬੀ ਮੈਲਾ ਨਾ ਹੋਵੈ॥

ਜਬ ਲਗੁ ਸਾਹਿਬੁ ਮਨਿ ਵਸੈ ਤਬ ਲਗੁ ਬਿਘਨੁ ਨ ਹੋਇ ॥
ਨਾਨਕ ਸਿਰੁ ਦੇ ਛੁਟੀਐ ਮਨਿ ਤਨਿ ਸਾਚਾ ਸੋਇ ॥੪॥੧੦॥

ਜਬ ਪ੍ਰਯੰਤ ਸਾਹਿਬ ਕਾ ਨਾਮੁ ਮਨ ਮੈਂ ਵਸਤਾ ਹੈ ਤਬ ਪ੍ਰਯੰਤ ਇਸ ਜੀਵ ਕੋ ਬਿਘਨ ਕੋਈ ਨਹੀਂ ਹੋਤਾ ਸ੍ਰੀ ਗੁਰੂ ਜੀ ਕਹਤੇ ਹੈਂ ਜਿਨਕੇ ਮਨ ਤਨ ਮੈਂ ਸੋ ਸਾਚਾ ਵਾਹਿਗੁਰੂ ਹੈ ਜੇ ਤਿਨ ਕੋ ਸਿਰੁ ਦੇਈਏ ਤੌਂ ਸੰਸਾਰ ਸੇ ਛੁਟੀਤਾ ਹੈ॥੪॥੧੦॥

ਗੁਰੂ ਜੀ ਨੇ ਸੰਗਲਾ ਦੀਪ ਸਿਵਨਾਭ ਰਾਜੇ ਕੇ ਬਾਗ ਮੈਂ ਏਕ ਮੰਦਰ ਵਿਖੇ ਜਾਇ ਆਸਣ ਕੀਆ ਸਿਵਨਾਭ ਸੁਣ ਕੇ ਆਇਆ ਤਿਸ ਕੇ ਪ੍ਰੇਮ ਕੀ ਪ੍ਰੀਖਯਾ ਲੀਏ ਗੁਰੂ ਜੀ ਨੇ ਕਿਵਾੜ ਬੰਦ ਕਰ ਲੀਏ ਤਿਸ ਰਾਜਾ ਨੇ ਆਨਕਰ ਕਹਿਆ ਹੇ ਸੁਆਮੀ ਆਪ ਕਾ ਨਾਮ ਕਿਆ ਹੈ ਅਰ ਜਾਤੀ ਕਿਆ ਹੈ ਜੋ ਆਪ ਮੈਨੂੰ ਮਹਲ ਦੇ ਅੰਦਰ ਬੁਲਾਇ ਲਵੋ ਤਾਂ ਮੈਂ ਏਕ ਬਾਤ ਪਾਸ ਹੋ ਕਰ ਪੁਛ ਲਵਾਂ ਜੀ ਤਬ ਗੁਰੂ ਜੀ ਨੇ ਕਵਾੜ ਖੋਲ ਕਰ ਕਹਾ ਕਹੁ ਤੂ ਕਯਾ ਕਹਿਤਾ ਹੈ ਪੁਨਾ ਰਾਜਾ ਨੇ ਕਹਿਆ ਆਪ ਕੋਈ ਜੋਗੀ ਹੈ ਤਿਸ ਪਰ ਕਹਿਤੇ ਹੈਂ॥

ਮਾਰੂ ਮਹਲਾ ੧ ॥
ਜੋਗੀ ਜੁਗਤਿ ਨਾਮੁ ਨਿਰਮਾਇਲੁ ਤਾ ਕੈ ਮੈਲੁ ਨ ਰਾਤੀ ॥
ਪ੍ਰੀਤਮ ਨਾਥੁ ਸਦਾ ਸਚੁ ਸੰਗੇ ਜਨਮ ਮਰਣ ਗਤਿ ਬੀਤੀ ॥੧॥

ਜੋਗੀ ਵਹੀ ਹੈ ਜਿਸਕੋ ਨਿਰਮਲ ਨਾਮ ਜਪਨੇ ਕੀ ਜੁਗਤੀ ਪ੍ਰਾਪਤ ਹੋਈ ਹੈ ਤਿਸ ਕੇ ਮਨ ਮੈਂ ਰਤੀ ਮਾਤ੍ਰ ਭੀ ਪਾਪੋਂ ਕੀ ਮੈਲ ਨਹੀਂ ਹੈ ਪ੍ਰੀਤਮ ਜੋ ਸਚਾ ਨਾਥ ਹੈ ਸੋ ਜਿਸਨੇ ਸਦਾ ਸੰਗ ਜਾਣਿਆਂ ਹੈ ਜਨਮ ਮਰਣ ਕੀ ਗਤੀ ਤਿਸ ਜੋਗੀ ਕੀ ਬੀਤ ਗਈ ਹੈ॥੧॥

ਗੁਸਾਈ ਤੇਰਾ ਕਹਾ ਨਾਮੁ ਕੈਸੇ ਜਾਤੀ ॥
ਜਾ ਤਉ ਭੀਤਰਿ ਮਹਲਿ ਬੁਲਾਵਹਿ ਪੂਛਉ ਬਾਤ ਨਿਰੰਤੀ ॥੧॥ ਰਹਾਉ ॥

ਇਸ ਰਹਾਉ ਦੀਆਂ ਤੁਕਾਂ ਦਾ ਅਰਥ ਆਦਿ ਮੈਂ ਕਰਾ ਗਿਆ ਹੈ॥ ਤਬ ਰਾਜਾ ਨੇ ਕਹਿਆ ਕਿ ਆਪ ਬ੍ਰਾਹਮਣ ਹੋ ਤਿਸ ਪਰ ਕਹਿਤੇ ਹੈਂ॥

ਬ੍ਰਹਮਣੁ ਬ੍ਰਹਮ ਗਿਆਨ ਇਸਨਾਨੀ ਹਰਿ ਗੁਣ ਪੂਜੇ ਪਾਤੀ ॥
ਏਕੋ ਨਾਮੁ ਏਕੁ ਨਾਰਾਇਣੁ ਤ੍ਰਿਭਵਣ ਏਕਾ ਜੋਤੀ ॥੨॥

ਬ੍ਰਹਮਣ ਸੋ ਹੈ ਜੋ ਬ੍ਰਹਮ ਗਿਆਨ ਜਲ ਕਾ ਇਸਨਾਨੀ ਹੂਆ ਹੈ ਔ ਹਰੀ ਕੇ ਗੁਣ ਗਾਵਤਾ ਹੈ ਇਹੁ (ਪਾਤੀ) ਪੁਤ੍ਰੋਂ ਕਰ ਪੂਜਾ ਕਰਤਾ ਹੈ ਏਕੋ ਏਕ ਨਾਰਾਇਨ ਕੇ ਨਾਮ ਕੋ ਜਪਤਾ ਔ ਤੀਨੋਂ ਭਵਨੋਂ ਮੈਂ ਏਕ ਜੋਤੀ ਕੋ ਜਾਨਤਾ ਹੈ॥੨॥ ਤਬ ਰਾਜਾ ਨੇ ਕਹਿਆ ਆਪ ਕੋਈ ਦੁਕਾਨਦਾਰ ਹੋਵੋਗੇ ਤਿਸ ਪਰ ਕਹਿਤੇ ਹੈਂ॥

ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮੁ ਅਜਾਚੀ ॥
ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ ॥੩॥

ਜਿਹਵਾ ਰੂਪ ਤੋ ਡੰਡੀ ਹੈ ਔ ਇਹੁ ਹਮਾਰਾ ਰਿਦਾ ਜੋ ਹੈ ਸੋ ਛਾਬਾ ਹੈ ਇਸ ਕਰਕੇ ਪਰਮੇਸੁਰ ਕਾ (ਨਾਮੁ) ਤੋਲਤਾ ਹੂੰ (ਅਜਾਚੀ) ਅਗਿਣਤ ਜਪਤਾ ਹਾਂ ਸਤਸੰਗ ਰੂਪ ਏਕ ਹਾਟ ਹੈ ਸਭ ਕੇ ਸਿਰ

ਪਰ ਸਾਹੁ ਪਰਮੇਸੁਰ ਹੈ ਵਣਜਾਰੇ ਜਗਜਾਸੀ (ਇਕ ਭਾਤੀ) ਏਕ ਤਰਾਂ ਕੋ ਹੈਂ ਭਾਵ ਸਭੀ ਪਰਮੇਸੁਰ ਕੇ ਗਾਹਕ ਹੈਂ॥੩॥ ਤਬ ਰਾਜਾ ਨੇ ਕਹਾ ਆਪ ਗ੍ਰਿਹਸਤੀ ਹੋ ਵਾ ਤਿਆਗੀ ਹੋ॥

ਦੋਵੈ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ ਜਿਸੁ ਏਕ ਲਿਵ ਲਾਗੀ ਜੀਅਹੁ ਰਹੈ ਨਿਭਰਾਤੀ ॥

(ਦੋਵੈ ਸਿਰੇ) ਲੋਕ ਪ੍ਰਲੋਕ ਵਾ ਜਨਮ ਮਰਣ ਵਾ ਗ੍ਰਸਤ ਉਦਾਸ ਹਮਾਰੇ ਸਤਿਗੁਰੋਂ ਨੇ ਨਿਬੇੜੇ ਹੈਂ ਭਾਵ ਦੁੰਦ ਮਿਟਾਇ ਦੀਏ ਹੈਂ ਇਸ ਬਾਤ ਕੋ ਸੋ ਜਾਨਤਾ ਹੈ ਜਿਸ ਕੀ ਏਕ ਨਾਮ ਮੈਂ ਬ੍ਰਿਤੀ ਲਾਗੀ ਹੈ ਔ ਮਨ ਸੇ ਨਿਸ ਭ੍ਰਮ ਰਹਿਤਾ ਹੈ॥

ਸਬਦੁ ਵਸਾਏ ਭਰਮੁ ਚੁਕਾਏ ਸਦਾ ਸੇਵਕੁ ਦਿਨੁ ਰਾਤੀ ॥੪॥

ਜੋ ਗੁਰੋਂ ਕੇ ਉਪਦੇਸ ਕੋ ਮਨ ਮੈਂ ਵਸਾਵਤਾ ਹੈ ਸੋ ਭਰਮ ਕੋ (ਚੁਕਾਏ) ਦੂਰ ਕਰਤਾ ਹੈ ਔ ਸਦਾ ਹੀ ਦਿਨਰਾਤ ਭਗਵਤ ਕਾ ਸੇਵਕ ਹੋਤਾ ਹੈ॥੪॥ ਫੇਰ ਰਾਜਾ ਨੇ ਕਹਿਆ ਆਪ ਗੋਰਖ ਹੋ ਤਿਸ ਪਰ ਕਹਿਤੇ ਹੈਂ॥

ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ ਗੁਰੂ ਪੁਨਿ ਵਾਸੀ ॥

ਊਪਰਿ ਜੋ ਦਸਵਾਂ ਦੁਆਰ ਹੈ (ਪਰਿ) ਭਲੀ ਪ੍ਰਕਾਰ ਤਿਸ ਮੈਂ (ਗਗਨ) ਚਿਦਾਕਾਸ ਹੈ (ਗੋ) ਬੇਦੋਂ ਕੀ ਰਖਯਾ ਕਰਨੇ ਵਾਲਾ (ਤਾਕਾ) ਤਾ ਅਗਮ ਗੁਰੂ ਕਾ ਪੁਨਾ ਮੈਂ ਵਾਸੀ ਹੂੰ ਵਾ ਚਾਰ ਤਤੋਂ ਤੇ ਊਪਰ ਜੋ ਅਕਾਸ ਹੈ ਤਿਸਤੇ ਪਰੇ ਜੋ ਈਸਰ ਹੈ ਤਿਸ ਕਾ ਗੁਰੂ ਅਗੰਮ ਭਾਵ ਸੁਧ ਬ੍ਰਹਮ ਮੈਂ ਤਿਸ ਕਾ ਵਾਸੀ ਹਾਂ ਭਾਵ ਮੇਰੀ ਏਕ ਸੁਧ ਚੈਤਨ ਮੈਂ ਇਸਥਤੀ ਹੈ॥ ਤਬ ਰਾਜਾ ਨੇ ਕਿਹਾ ਆਪ ਉਦਾਸੀ ਹੋ ਤਿਸ ਪਰ ਕਹਿਤੇ ਹੈਂ॥

ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ ॥੫॥੧੧॥

ਗੁਰੋਂ ਕੇ ਬਚਨੋਂ ਦੁਆਰਾ ਹਮ ਨੇ ਬਾਹਰ ਤਥਾ ਘਰ ਮੈਂ ਏਕੋ ਹੀ ਜਾਣਿਆਂ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਐਸਾ ਮੈਂ ਉਦਾਸੀ ਭਇਆ ਹੂੰ ਔਰ ਉਪਦੇਸ ਭੀ ਕੀਆ ਰਾਜਾ ਸੇਵਾ ਕਰ ਮੋਖ ਹੁਆ॥੫॥੧੧॥

ਪੰਨਾ ੯੯੩

ਰਾਗੁ ਮਾਰੂ ਮਹਲਾ ੧ ਘਰੁ ੫

ੴ ਸਤਿਗੁਰ ਪ੍ਰਸਾਦਿ ॥

ਪ੍ਰੇਮੀਓਂ ਕਾ ਹਾਲੁ ਇਤਰੋਂ ਕੋ ਉਪਦੇਸ ਅਪਨੀ ਬੇਨਤੀ ਕਹਿਤੇ ਹੈਂ॥

ਅਹਿਨਿਸਿ ਜਾਗੈ ਨੀਦ ਨ ਸੋਵੈ ॥
ਸੋ ਜਾਣੈ ਜਿਸੁ ਵੇਦਨ ਹੋਵੈ ॥

ਸੋ ਪੁਰਸ ਦਿਨ ਰਾਤ ਜਾਗਤਾ ਹੈ ਨੀਂਦ ਕੇ ਵਸ ਮੈਂ ਹੋਇਕੈ ਸੋਵਤਾ ਨਹੀਂ ਪਰੰਤੂ ਇਸ ਰੀਤੀ ਨੂੰ ਸੋਈ ਜਾਨਤਾ ਹੈ ਜਿਸਕੋ ਪ੍ਰੇਮ ਕੀ (ਵੇਦਨ) ਪੀੜਾ ਹੋਤੀ ਹੈ॥

ਪ੍ਰੇਮ ਕੇ ਕਾਨ ਲਗੇ ਤਨ ਭੀਤਰਿ ਵੈਦੁ ਕਿ ਜਾਣੈ ਕਾਰੀ ਜੀਉ ॥੧॥

ਜਿਸਕੇ (ਤਨ) ਸੁਖਮ ਮਨ ਮੈਂ ਪ੍ਰੇਮ ਕੇ ਬਾਨ ਲਗੇ ਹੈਂ ਤਿਸ ਕੀ ਬੈਦ ਕਿਆ (ਕਾਰੀ) ਦਵਾਈ ਜਾਨਤਾ ਹੈ॥੧॥

ਜਿਸ ਨੋ ਸਾਚਾ ਸਿਫਤੀ ਲਾਏ ॥
ਗੁਰਮੁਖਿ ਵਿਰਲੇ ਕਿਸੈ ਬੁਝਾਏ ॥
ਅੰਮ੍ਰਿਤ ਕੀ ਸਾਰ ਸੋਈ ਜਾਣੈ ਜਿ ਅੰਮ੍ਰਿਤ ਕਾ ਵਾਪਾਰੀ ਜੀਉ ॥੧॥ ਰਹਾਉ ॥

ਜਿਸ ਪੁਰਸ ਕੋ ਸਾਚਾ ਵਾਹਿਗੁਰੂ ਅਪਨੀ ਸਿਫਤੋਂ ਮੈਂ ਲਾਵਤਾ ਹੈ ਤਿਸੁ ਕਿਸੇ ਵਿਰਲੇ ਗੁਰਮੁਖ ਕੋ ਸਮਝ ਆਵਤੀ ਹੈ ਕਿਉਂਕਿ (ਜਿ) ਜੌਨਸਾ ਅੰਮ੍ਰਤ ਕਾ ਬਜਾਪਾਰੀ ਹੋਤਾ ਹੈ ਸੋਈ ਅੰਮ੍ਰਤ ਕੀ ਸਾਰ ਜਾਨਤਾ ਹੈ ਐਸੇ ਹੀ ਜੋ ਪ੍ਰੇਮੀ ਹੈ ਸੋਈ ਪ੍ਰੇਮ ਕੀ ਸਾਰ ਜਾਨਤਾ ਹੈ॥

ਪਿਰ ਸੇਤੀ ਧਨ ਪ੍ਰੇਮੁ ਰਚਾਏ ॥

ਗੁਰ ਕੈ ਸਬਦਿ ਤਥਾ ਚਿਤੁ ਲਾਏ ॥

ਜੋ ਜਗਜਾਸੂ ਰੂਪ ਇਸਤ੍ਰੀ ਪਤੀ ਕੇ ਸਾਥ ਪ੍ਰੇਮ (ਰਚਾਇ) ਕਰਤੀ ਹੈ ਤੈਸੇ ਹੀ ਗੁਰੋਂ ਕੇ ਉਪਦੇਸ ਮੈਂ ਚਿਤ ਲਗਾਵਤੀ ਹੈ॥

ਸਹਜ ਸੇਤੀ ਧਨ ਖਰੀ ਸੁਹੇਲੀ ਤ੍ਰਿਸਨਾ ਤਿਖਾ ਨਿਵਾਰੀ ਜੀਉ ॥੨॥

ਹੇ ਭਾਈ ਸੋ ਜਗਜਾਸੀ ਰੂਪੁ ਇਸਤ੍ਰੀ (ਸਹਜ ਸੇਤੀ) ਗਜਾਨ ਸਹਤ ਹੋਈ ਹੋਈ ਅਤੀ ਸੁਖੀ ਹੋਈ ਹੈ ਅਰੁ ਤਿਸਨੇ ਤ੍ਰਿਸਨਾ ਰੂਪੁ ਤ੍ਰਿਖਾ ਨਿਵਰਤਿ ਕਰੀ ਹੈ॥੨॥

ਸਹਸਾ ਤੋੜੇ ਭਰਮੁ ਚੁਕਾਏ ॥

ਸਹਜੇ ਸਿਫਤੀ ਧਣਖੁ ਚੜਾਏ ॥

ਜਿਸਨੇ ਅਪਨੇ ਭਰਮ ਸਭ ਚੁਕਾਇ ਦੀਏ ਹੈਂ ਸੋਈ ਸੰਸੇ ਕੋ ਤੋੜਤਾ ਹੈ ਭਾਵ ਜੀਵ ਕੋ ਜੋ ਸੰਸਾ ਹੈ ਕਿ ਮੈਂ ਕੌਣ ਹੂੰ ਦੇਹ ਹੂੰ ਕਿ ਇੰਦ੍ਰੇ ਹੂੰ ਕਿ ਮਨ ਹੂੰ ਇਤਜਾਦੀ ਸੰਸਾ ਹੈ ਪੁਨਾ ਜੋ ਸਿਫਤ ਰੂਪ ਧਨਖ ਸੁਤੇ ਹੀ ਚੜਾਵਤਾ ਹੈ॥

ਗੁਰ ਕੈ ਸਬਦਿ ਮਰੈ ਮਨੁ ਮਾਰੇ ਸੁੰਦਰਿ ਜੋਗਾਧਾਰੀ ਜੀਉ ॥੩॥

ਔ ਗੁਰੋਂ ਕੇ ਉਪਦੇਸ ਕਰਕੇ ਜੀਵ ਭਾਵ ਤੋਂ ਆਪ ਮਰਿਆ ਹੈ ਔ ਜਗਜਾਸੀਆਂ ਕੋ (ਮਨੁ) ਮੰਤ੍ਰ ਦੇਕੇ ਜੀਵ ਭਾਵ ਸੇ ਮਾਰਤਾ ਹੈ ਪੁਨਾ ਵਹੀ ਗਜਾਨ ਜੋਗ ਕੇ ਆਸਰੇ ਹੋਇਕੇ ਸੁੰਦਰ ਸਰੂਪ ਕੋ ਪਾਵਤਾ ਹੈ॥੩॥

ਹਉਮੈ ਜਲਿਆ ਮਨਹੁ ਵਿਸਾਰੇ ॥

ਜਮ ਪੁਰਿ ਵਜਹਿ ਖੜਗ ਕਰਾਰੇ ॥

ਹੰਤਾ ਮਮਤਾ ਰੂਪ ਅਗਨੀ ਕਾ ਜਲਿਆ ਹੂਆ ਜੋ ਮਨ ਭਗਵਤ ਨਾਮ ਕੋ ਵਿਸਾਰ ਦੇਤਾ ਹੈ ਤਿਸ ਕੋ ਜਮਪੁਰ ਮੈਂ (ਕਰਾਰੇ) ਤਕੜੇ (ਖੜਗ) ਖੰਡੇ ਲਾਗਤੇ ਹੈਂ॥

ਅਬ ਕੈ ਕਹਿਐ ਨਾਮੁ ਨ ਮਿਲਈ ਤੂ ਸਹੁ ਜੀਅੜੇ ਭਾਰੀ ਜੀਉ ॥੪॥

ਜਬ ਜਮਦੂਤ ਮਾਰਤੇ ਹੈਂ ਤਬ ਜੀਵ ਕਹਤੇ ਹੈਂ ਮੇਰੇ ਕੋ ਛੋਡੋ ਮੈਂ ਨਾਮ ਜਪ ਲਵਾਂ ਤਿਸ ਪਰ ਜਮਦੂਤ ਕਹਿਤੇ ਹੈਂ ਭਾਈ ਅਬ ਕਹਣੇ ਤੇ ਤੇਰੇ ਕੋ ਨਾਮ ਨਹੀਂ ਪ੍ਰਾਪਤਿ ਹੋਤਾ ਹੈ ਤਾਂ ਤੇ ਅਬ ਹੇ ਜੀਵ ਤੂੰ ਭਾਰੀ ਸਜਾਇ (ਸਹੁ) ਸਹਾਰੁ॥੪॥

ਮਾਇਆ ਮਮਤਾ ਪਵਹਿ ਖਿਆਲੀ ॥

ਜਮ ਪੁਰਿ ਫਾਸਹਿਗਾ ਜਮ ਜਾਲੀ ॥

ਮਾਇਆ ਕੇ ਮਮੱਤ ਕਰ ਤੂੰ ਪੈ ਰਿਹਾ ਹੈਂ (ਖਿਆਲੀ) ਧਿਆਨੋਂ ਮੈਂ ਔ ਜਮ ਪੁਰੀ ਮੈਂ ਜਮੋਂ ਕੀ ਜਾਲੀ ਬੀਚ ਤੂੰ ਫਸੇਂਗਾ॥

ਹੇਤ ਕੇ ਬੰਧਨ ਤੋੜਿ ਨ ਸਾਕਹਿ ਤਾ ਜਮੁ ਕਰੇ ਖੁਆਰੀ ਜੀਉ ॥੫॥

ਮੋਹ ਕਰਕੇ ਜੋ ਬੰਧਨ ਤੇਰੇ ਕੋ ਪਏ ਹੈਂ ਤਿਨ ਕੋ ਤੂੰ ਤੋੜ ਨਹੀਂ ਸਕਤਾ ਇਸੀ ਤੇ ਹੇ ਜੀਵ ਜਮ ਤੇਰੇ ਸਾਥ ਖੁਆਰੀ ਕਰੇਗਾ॥੫॥ ਜੀਵ ਕਹੇ ਮਮਤਾ ਮੇਰੀ ਕੈਸੇ ਛੂਟੇ ਤਿਸ ਪਰ ਕੈਹਤੇ ਹੈਂ॥

ਨਾ ਹਉ ਕਰਤਾ ਨਾ ਮੈ ਕੀਆ ॥

ਐਸੇ ਪ੍ਰਾਰਥਨਾ ਕਰੁ॥ ਨਾ ਅਬ ਕੁਛ ਕਰਤਾ ਹੂੰ ਨਾ ਮੈਨੇ ਪੀਛੇ ਕੁਛ ਕੀਆ ਹੈ॥

ਅੰਮ੍ਰਿਤੁ ਨਾਮੁ ਸਤਿਗੁਰਿ ਦੀਆ ॥

ਜਿਸੁ ਤੂ ਦੇਹਿ ਤਿਸੈ ਕਿਆ ਚਾਰਾ ਨਾਨਕ ਸਰਣਿ ਤੁਮਾਰੀ ਜੀਉ ॥੬॥੧॥੧੨॥

ਹੇ ਭਗਵਨ ਨਾਮ ਰੂਪ ਅੰਮ੍ਰਿਤ ਤੁਮਨੇ ਸਤਿਗੁਰੋਂ ਕੋ ਦੀਆ ਹੂਆ ਹੈ ਪਰੰਤੂ ਜਿਸਕੋ ਸਤਿਗੁਰੋਂ ਦੁਆਰਾ ਤੂੰ ਨਾਮ ਅੰਮ੍ਰਿਤ ਦੇਵੇਂ ਤਿਸ ਕੇ ਸਾਥ ਕਿਸੇ ਕਾ ਕਿਆ (ਚਾਰਾ) ਜੋਰ ਚਲਤਾ ਹੈ ਭਾਵ ਕੋਈ ਨਾਮ ਦੇਤੇ ਕੋ ਰੋਕ ਨਹੀਂ ਸਕਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਆਪਕੀ ਸਰਣ ਹੂੰ ਜਿਉਂ ਹੋ ਸਕੇ ਤਿਉਂ ਮੈਨੂੰ ਭੀ ਨਾਮ ਦੇਵੋ॥੬॥੧॥੧੨॥

ਮਾਰੂ ਮਹਲਾ ੩ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ ॥

ਹੇ ਸ੍ਵਾਮੀ ਜਿਸ ਸਥਾਨ ਮੈਂ ਤੂੰ ਬੈਠਾਲੇਂ ਤਿਸੀ ਸਥਾਨ ਮੈਂ ਬੈਠਾਂਗਾ ਜਹਿ ਭੇਜੇ ਤਹਾਂ ਹੀ ਮੈਂ ਜਾਵੂੰਗਾ ਭਾਵ ਤੇਰੇ ਹੁਕਮ ਵਿਖੇ ਪ੍ਰਸੰਨ ਰਹਾਂਗਾ ਵਾ ਸਾਸਤ੍ਰ ਅਨੁਸਾਰ ਪਰਵਿਰਤੀ ਕਰਾਂਗਾ॥

ਸਭ ਨਗਰੀ ਮਹਿ ਏਕੋ ਰਾਜਾ ਸਭੇ ਪਵਿਤੁ ਹਹਿ ਥਾਵਾ ॥੧॥

ਸਭ ਨਗਰੀਓਂ ਮੈਂ ਏਕ ਹੀ ਤੂੰ (ਰਾਜਾ) ਬਿਰਾਜ ਰਿਹਾ ਹੈਂ ਵਾ ਏਕ ਤੁਹੀ ਰਾਜਾ ਹੈਂ ਇਸੀ ਕਰਕੇ ਸਭ ਪਵਿਤ੍ਰ ਅਸਥਾਨ ਹੈਂ॥੧॥

ਬਾਬਾ ਦੇਹਿ ਵਸਾ ਸਚ ਗਾਵਾ ॥

ਜਾ ਤੇ ਸਹਜੇ ਸਹਜਿ ਸਮਾਵਾ ॥੧॥ ਰਹਾਉ ॥

ਹੇ ਸਚ ਰੂਪ ਪਿਤਾ ਜਬ ਤਕ ਮੈਂ ਇਸ ਦੇਹ ਮੈਂ ਵਸਾਂ ਤਬ ਤਕ ਤੇਰੇ ਕੋ ਗਾਵਾਂ ਵਾ ਸੱਚੇ ਗ੍ਰਾਮ ਸਤਸੰਗਤ ਮੇਂ ਮੈਨੂੰ ਵਸਣਾ ਦੇਹ ਜਿਸ ਕਰ ਸੁਭਾਵਕ ਹੀ ਹੇ (ਸਹਜਿ) ਸਾਂਤ ਰੂਪ ਤੇਰੇ ਮੈਂ ਸਮਾਇ ਜਾਵਾਂ॥

ਬੁਰਾ ਭਲਾ ਕਿਛੁ ਆਪਸ ਤੇ ਜਾਨਿਆ ਏਈ ਸਗਲ ਵਿਕਾਰਾ ॥

ਬੁਰਾ ਕਰਮ ਔ ਭਲਾ ਕਰਮ ਜੋ ਕੁਛ ਹੋਤਾ ਰਿਹਾ ਸੋ ਆਪਣੇ ਤੇ ਹੋਤਾ ਜਾਣਿਆਂ ਏਹੀ ਸਗਲ ਬਿਕਾਰੋਂ ਕਾ ਮੂਲ ਹੈ ਭਾਵ ਜੋ ਹੰਤਾ ਮਮਤਾ ਹੈ ਸੋ ਏਹੀ ਜਨਮ ਮਰਨ ਕਾ ਕਾਰਨ ਹੈ॥

ਇਹੁ ਫੁਰਮਾਇਆ ਖਸਮ ਕਾ ਹੋਆ ਵਰਤੈ ਇਹੁ ਸੰਸਾਰਾ ॥੨॥

ਹੇ ਖਸਮ ਇਹੁ ਜੋ ਆਪ ਕਾ ਫੁਰਮਾਇਆ ਹੋਇਆ ਹੈ (ਇਹੁ) ਇਸ ਸੰਸਾਰ ਮੈਂ ਵਰਤ ਰਹਿਆ ਹੈ॥੨॥

ਇੰਦ੍ਰੀ ਧਾਤੁ ਸਬਲ ਕਹੀਅਤ ਹੈ ਇੰਦ੍ਰੀ ਕਿਸ ਤੇ ਹੋਈ ॥

ਪੁਨਾ ਇੰਦ੍ਰੀਓਂ ਕਾ ਧਾਵਣਾ ਜੋ ਵਿਸਜੋਂ ਮੈ ਬਲ ਕੇ ਸਹਿਤ ਕਹੀਤਾ ਹੈ ਇਹੁ ਇੰਦ੍ਰੀਆਂ ਕਹੋ ਤੋ ਕਿਸਤੇ ਹੋਈਆਂ ਹੈਂ ਅਰਥਾਤ ਤੇਰੀ ਹੀ ਸਤਾ ਪਾਇਕੇ ਦੌੜਤੀਆਂ ਹੈਂ॥

ਆਪੇ ਖੇਲ ਕਰੈ ਸਭਿ ਕਰਤਾ ਐਸਾ ਬੂਝੈ ਕੋਈ ॥੩॥

ਹੇ ਕਰਤਾਰ ਸਭ ਖੇਲ ਤੂੰ ਆਪੇ ਹੀ ਕਰਤਾ ਹੈਂ ਪਰੰਤੂ ਐਸੇ ਕੋਈ ਗੁਰਮੁਖਿ ਹੀ ਸਮਝਤਾ ਹੈ॥੩॥

ਗੁਰ ਪਰਸਾਦੀ ਏਕ ਲਿਵ ਲਾਗੀ ਦੁਬਿਧਾ ਤਦੇ ਬਿਨਾਸੀ ॥

ਜਬ ਗੁਰੋਂ ਕੀ ਕ੍ਰਿਪਾ ਕਰਿ ਜੀਵ ਕੀ ਏਕ ਤੇਰੇ ਮੈਂ ਬਿਰਤੀ ਲਾਗੀ ਹੈ ਤਬ ਦੂਸਰੀ ਬਿਧ ਭਾਵ ਦ੍ਵੈਤ ਭਾਵਨਾ (ਤਦੇ) ਤਦੋਂ ਹੀ (ਬਿਨਾਸੀ) ਦੂਰ ਹੋ ਗਈ ਹੈ॥

ਜੋ ਤਿਸੁ ਭਾਣਾ ਸੋ ਸਤਿ ਕਰਿ ਮਾਨਿਆ ਕਾਟੀ ਜਮ ਕੀ ਫਾਸੀ ॥੪॥

ਜੋ (ਤਿਸੁ) ਤੇਰਾ ਹੁਕਮੁ ਹੈ ਸੋ ਸਤਿ ਕਰਿਕੇ ਤਿਨੋਂ ਨੇ ਮਾਨ ਲੀਆ ਹੈ ਇਸਤੇ ਤਿਨਕੀ ਜਮਕੀ ਫਾਂਸੀ ਕਾਟੀ ਗਈ ਹੈ॥੪॥

ਭਣਤਿ ਨਾਨਕੁ ਲੇਖਾ ਮਾਗੈ ਕਵਨਾ ਜਾ ਚੂਕਾ ਮਨਿ ਅਭਿਮਾਨਾ ॥

ਸ੍ਰੀ ਗੁਰੂ ਜੀ ਕਹਿਤੇ ਹੈਂ (ਜਾ) ਜਬ ਮਨ ਕਾ ਅਭਿਮਾਨ (ਚੂਕਾ) ਦੂਰ ਹੋ ਗਿਆ ਹੈ ਤਬ ਲੇਖਾ ਕਿਸਨੇ ਮਾਂਗਨਾ ਹੈ॥

ਤਾਸੁ ਤਾਸੁ ਧਰਮ ਰਾਇ ਜਪਤੁ ਹੈ ਪਏ ਸਚੇ ਕੀ ਸਰਨਾ ॥੫॥੧॥

ਜੋ ਸਚੇ ਕੀ ਸਰਨ ਪਏ ਹੈਂ ਤਿਸ ਕੇ ਤਿਸ ਨਾਮ ਕੋ ਵਾ ਰਖਜਾ ਕਰੋ ਐਸੇ ਕਹ ਕਰ ਤਿਨੋਂ ਕੇ ਨਾਮਕੋ ਧਰਮਰਾਇ ਜਪਤਾ ਹੈ॥੫੧॥

ਮਾਰੂ ਮਹਲਾ ੩ ॥

ਆਵਣ ਜਾਣਾ ਨਾ ਥੀਐ ਨਿਜ ਘਰਿ ਵਾਸਾ ਹੋਇ ॥

ਸਚੁ ਖਜਾਨਾ ਬਖਸਿਆ ਆਪੇ ਜਾਣੈ ਸੋਇ ॥੧॥

ਜਬ ਅਪਨੇ ਸਰੂਪ ਮੈਂ ਵਾਸਾ ਹੋਵੈਗਾ ਤਬ ਜਨਮ ਮਰਨ ਨਹੀਂ ਹੋਵੈਗਾ॥ ਪ੍ਰਸਨ॥ ਸਰੂਪ ਕਾ ਅਨੰਦ ਕੈਸਾ ਹੈ? ਉਤ੍ਰ॥ ਜਿਸਕੋ (ਸਚੁ) ਵਾਹਿਗੁਰੂ ਨੇ ਸ੍ਵੈ ਸਰੂਪ ਕਾ ਖਜਾਨਾ ਬਖਸ਼ਿਆ ਹੈ ਤਿਸ ਕੇ ਅਨੰਦ ਕੋ ਸੋ ਆਪ ਹੀ ਜਾਨਤਾ ਹੈ॥੧॥

ਪੰਨਾ ੯੯੪

ਏ ਮਨ ਹਰਿ ਜੀਉ ਚੇਤਿ ਤੂ ਮਨਹੁ ਤਜਿ ਵਿਕਾਰ ॥

ਗੁਰ ਕੈ ਸਬਦਿ ਧਿਆਇ ਤੂ ਸਚਿ ਲਗੀ ਪਿਆਰੁ ॥੧॥ ਰਹਾਉ ॥

ਹੇ ਜੀਵ ਤੂੰ ਹਰਿ ਜੀ ਕੋ (ਚੇਤਿ) ਯਾਦ ਕਰਿ ਔ ਮਨ ਸੇ ਵਿਕਾਰ ਤਿਆਗੁ ਗੁਰੋਂ ਕੇ ਉਪਦੇਸ ਦੁਆਰਾ ਤੂੰ ਪ੍ਰਮੇਸਰ ਕਾ ਧਿਆਨ ਕਰਿ ਇਸੀ ਤੇ ਤੇਰਾ ਸਚ ਮੈਂ ਪਿਆਰ (ਲਗੀ) ਲਾਗੇਗਾ॥

ਐਥੈ ਨਾਵਹੁ ਭੁਲਿਆ ਫਿਰਿ ਹਥੁ ਕਿਥਾਊ ਨ ਪਾਇ ॥

ਜੋਨੀ ਸਭਿ ਭਵਾਈਅਨਿ ਬਿਸਟਾ ਮਾਹਿ ਸਮਾਇ ॥੨॥

ਇਸ ਲੋਕ ਮੈਂ ਵਾ ਮਨੁਖਾ ਜਨਮ ਮੈਂ ਜੋ ਨਾਮ ਤੋਂ ਭੂਲੇ ਹੈਂ ਫੇਰ ਹਥ ਕਿਤੇ ਨਹੀਂ ਪੈਂਦਾ ਭਾਵ ਹੋਰ ਜੂਨੀਓਂ ਮੇ ਮੁਕਤੀ ਕਾ ਉਪਾਉ ਨਹੀਂ ਹੋ ਸਕਤਾ ਹੈ ਚੌਰਾਸੀ ਲਾਖ ਜੂਨੀਓਂ ਮੈਂ ਭਵਾਈਤੇ ਹੈਂ ਔ (ਬਿਸਟਾ) ਨਰਕੋਂ ਮੈਂ ਹੀ (ਸਮਾਇ) ਪਾਈਤੇ ਹੈਂ॥੨॥

ਵਡਭਾਗੀ ਗੁਰੁ ਪਾਇਆ ਪੂਰਬਿ ਲਿਖਿਆ ਮਾਇ ॥

ਅਨਦਿਨੁ ਸਚੀ ਭਗਤਿ ਕਰਿ ਸਚਾ ਲਏ ਮਿਲਾਇ ॥੩॥

ਹੇ ਭਾਈ ਵਡਭਾਗੀਓਂ ਨੇ ਪੂਰਬ ਲਿਖੇ ਕੇ ਅਨੁਸਾਰ ਗੁਰੂ ਕਾ ਉਪਦੇਸ਼ ਪਾਇਆ ਹੈ ਸੋ ਰਾਤ ਦਿਨ ਸਚੀ ਭਗਤੀ ਕਰਤੇ ਹੈਂ ਔਰ ਤਿਨਕਾ ਇਹੁ ਨਿਸਚਾ ਹੈ ਕਿ ਭਗਤੀ ਕਰਕੇ ਸਚਾ ਅਪਨੇਂ ਮੈਂ ਮਿਲਾਇ ਲੇਤਾ ਹੈ॥੩॥

ਆਪੇ ਸ੍ਰਿਸਟਿ ਸਭ ਸਾਜੀਅਨੁ ਆਪੇ ਨਦਰਿ ਕਰੇਇ ॥

ਨਾਨਕ ਨਾਮਿ ਵਡਿਆਈਆ ਜੈ ਭਾਵੈ ਤੈ ਦੇਇ ॥੪॥੨॥

ਜਿਸਨੇ ਆਪ ਹੀ ਸ੍ਰਿਸਟੀ ਸਭ ਸਾਜੀ ਹੈ ਵਹੁ ਆਪ ਹੀ ਇਨ ਜੀਵੋਂ ਪਰ ਕ੍ਰਿਪਾ ਦ੍ਰਿਸਟੀ (ਕਰੇਇ) ਕਰਤਾ ਹੈ ਸ੍ਰੀਗੁਰੂ ਜੀ ਕਹਿਤੇ ਹੈਂ ਭਾਗਵਤ ਨਾਮ ਕਰਕੇ ਵਡਿਆਈਆਂ ਪ੍ਰਾਪਤ ਹੋਤੀਆਂ ਹੈਂ ਜਿਸਕੋ ਚਾਹੁਤਾ ਹੈ ਤਿਸ ਕੋ ਨਾਮੁ ਦੇਤਾ ਹੈ॥੪॥੨॥

ਮਾਰੂ ਮਹਲਾ ੩ ॥

ਪਿਛਲੇ ਗੁਨਹ ਬਖਸਾਇ ਜੀਉ ਅਬ ਤੂ ਮਾਰਗਿ ਪਾਇ ॥

ਹਰਿ ਕੀ ਚਰਣੀ ਲਾਗਿ ਰਹਾ ਵਿਚਹੁ ਆਪੁ ਗਵਾਇ ॥੧॥

ਹੇ ਜੀਉ ਪਿਛਲੇ ਗੁਨਾਹ ਬਖਸਾਇ ਲੈ ਪੁਨਾਂ ਅਬ ਤੂੰ ਪਰਮੇਸੁਰ ਕੇ ਮਾਰਗ ਮੈਂ ਅਪਨੇ ਆਪ ਕੋ ਪਾਇ ਔ ਹਰੀ ਕੀ ਚਰਨੀ ਲਾਗ ਰਹੋ ਔਰ ਵਿਚੋਂ ਆਪਾ ਭਾਵ ਕੋ ਗਵਾਇ ਦੇਹੁ॥੧॥

ਮੇਰੇ ਮਨ ਗੁਰਮੁਖਿ ਨਾਮੁ ਹਰਿ ਧਿਆਇ ॥
ਸਦਾ ਹਰਿ ਚਰਣੀ ਲਾਗਿ ਰਹਾ ਇਕ ਮਨਿ ਏਕੈ ਭਾਇ ॥੧॥ ਰਹਾਉ ॥

ਹੇ ਮੇਰੇ ਮਨ ਪਜਾਰੇ ਗੁਰੋਂ ਦੁਆਰਾ ਹਰੀ ਕਾ ਨਾਮ ਧਜਾਇ ਇਕ ਮਨ ਹੋਇਕੈ (ਏਕੈ ਭਾਇ) ਇਕ ਰਸ ਭਾਵ ਨਿਰੰਤਰ ਸਦਾ ਹਰਿ ਕੀ ਚਰਨੀ ਲਾਗ (ਰਹਾ) ਇਹ ਨਿਸਚਾ ਕਰ॥

ਨਾ ਮੈ ਜਾਤਿ ਨ ਪਤਿ ਹੈ ਨਾ ਮੈ ਥੇਹੁ ਨ ਥਾਉ ॥
ਸਬਦਿ ਭੇਦਿ ਭ੍ਰਮੁ ਕਟਿਆ ਗੁਰਿ ਨਾਮੁ ਦੀਆ ਸਮਝਾਇ ॥੨॥

ਐਸੇ ਕਹੋ ਨਾ ਮੇਰੀ ਉਤਮ ਜਾਤ ਹੀ ਹੈ ਨਾ ਮੇਰੀ ਸੰਸਾਰ ਮੈਂ ਇਜਤ ਹੀ ਹੈ ਨਾ ਮੇਰਾ ਤੇਰੇ ਬਿਨਾ (ਥੇਹੁ) ਠਹਿਰਨੇ ਨੂੰ ਕੋਈ ਥਾਉ ਹੀ ਹੈ॥

ਪ੍ਰਸ਼ਨ: ਐਸੀ ਬਿਰਤੀ ਕਿਸੇ ਕੀ ਹੋਈ ਭੀ ਹੈ? ਉਤ੍ਰ॥ ਜਿਨੋਂ ਨੇ ਗੁਰ ਉਪਦੇਸ ਕੋ ਜਾਨ ਕਰਕੇ ਮਨ ਸੇ ਭ੍ਰਮ ਕਟਿਆ ਹੈ ਔ ਗੁਰੋਂ ਨੇ ਨਾਮ ਕਉ ਭਲੀ ਪ੍ਰਕਾਰ ਸਮਝਾਇ ਦੀਆ ਹੈ ਤਿਨਕੀ ਐਸੀ ਬਿਰਤੀ ਹੁਈ ਹੈ॥੨॥

ਪ੍ਰਸ਼ਨ: ਹਰੇਕ ਕੋ ਸਮਝ ਕਿਉਂ ਨਹੀਂ ਹੋਤੀ ? ਉਤ੍ਰ॥

ਇਹੁ ਮਨੁ ਲਾਲਚ ਕਰਦਾ ਫਿਰੈ ਲਾਲਚਿ ਲਾਗਾ ਜਾਇ ॥
ਧੰਧੈ ਕੂੜਿ ਵਿਆਪਿਆ ਜਮ ਪੁਰਿ ਚੋਟਾ ਖਾਇ ॥੩॥

ਇਹ ਜੀਉ ਮਨ ਮੈਂ ਲਾਲਚ ਕਰਤਾ ਹੂਆ ਸੰਸਾਰ ਮੈਂ ਫਿਰਤਾ ਹੈ ਜੇ ਕਹੀ ਸੰਕਲਪ ਪੂਰਾ ਭੀ ਹੋ ਜਾਇ ਤੌ ਭੀ ਪ੍ਰਾਣ ਪਰਜੰਤ ਲਾਲਚ ਮੈਂ ਹੀ ਲਗਾ ਜਾਤਾ ਹੈ ਪੁਨਾ ਝੂਠਿਆਂ ਧੰਧਿਆਂ ਮੈਂ ਡੂਬਾ ਹੂਆ ਹੈ ਇਸੀ ਤੇ ਸਮਝ ਨਹੀਂ ਹੋਤੀ ਔ ਬਾਰੰਬਾਰ ਜਮ ਕੇ ਪੁਰ ਮੈਂ ਚੋਟਾਂ ਖਾਤਾ ਹੈ॥੩॥

ਨਾਨਕ ਸਭੁ ਕਿਛੁ ਆਪੇ ਆਪਿ ਹੈ ਦੂਜਾ ਨਾਹੀ ਕੋਇ ॥
ਭਗਤਿ ਖਜਾਨਾ ਬਖਸਿਓਨੁ ਗੁਰਮੁਖਾ ਸੁਖੁ ਹੋਇ ॥੪॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਸਭ ਕੁਛ ਕਰਨੇ ਕਰਾਵਨੇ ਵਾਲਾ ਆਪ ਹੀ ਆਪ ਹੈ ਦੂਸਰਾ ਤੌ ਤੀਨ ਕਾਲ ਮੈਂ ਕੋਈ ਨਹੀਂ ਹੈ ਪਰੰਤੂ ਜਿਨ ਗੁਰਮੁਖੋਂ ਕੋ ਭਗਤੀ ਕਾ ਖਜਾਨਾ ਬਖਸਿਆ ਹੈ ਤਿਨ ਕੋ ਸੁਖ ਸਰੂਪ ਕੀ ਪ੍ਰਾਪਤੀ ਹੁਈ ਹੈ॥੪॥੩॥

ਮਾਰੂ ਮਹਲਾ ੩ ॥

ਸਚਿ ਰਤੇ ਸੇ ਟੋਲਿ ਲਹੁ ਸੇ ਵਿਰਲੇ ਸੰਸਾਰਿ ॥
ਤਿਨ ਮਿਲਿਆ ਮੁਖੁ ਉਜਲਾ ਜਪਿ ਨਾਮੁ ਮੁਰਾਰਿ ॥੧॥

ਜੋ ਸਚ ਮੈਂ ਰੰਗੇ ਹੈਂ ਤਿਨ ਕੋ ਖੋਜ ਲੈ ਪਰੰਤੂ (ਸੇ) ਓਹ ਸੰਸਾਰ ਮੈਂ ਵਿਰਲੇ ਹੀ ਹੈਂ ਤਿਨ ਕੇ ਮਿਲਨੇ ਕਰ ਪੁਨਾ ਮੁਰਾਰੀ ਕਾ ਨਾਮੁ ਜਪਨੇ ਤੇ ਮੁਖ ਉਜਲਾ ਹੋਤਾ ਹੈ॥੧॥

ਬਾਬਾ ਸਾਚਾ ਸਾਹਿਬੁ ਰਿਦੈ ਸਮਾਲਿ ॥
ਸਤਿਗੁਰੁ ਅਪਨਾ ਪੁਛਿ ਦੇਖੁ ਲੇਹੁ ਵਖਰੁ ਭਾਲਿ ॥੧॥ ਰਹਾਉ ॥

ਹੇ ਭਾਈ ਸਚਾ ਜੋ ਸਾਹਿਬ ਹੈ ਤਿਸ ਕੋ ਰਿਦੇ ਮੈਂ (ਸਮਾਲਿ) ਯਾਦ ਕਰ ਔ ਅਪਨਾ ਸਤਿਗੁਰੂ ਭੀ ਪੁਛਕੇ ਦੇਖ ਲੈ ਓਹ ਭੀ ਇਹੀ ਉਪਦੇਸ ਕਰੇਗਾ ਤਾਂ ਤੇ ਨਾਮ ਵਖਰ ਕੋ ਖੋਜ ਲੈ॥

ਇਕੁ ਸਚਾ ਸਭ ਸੇਵਦੀ ਧੁਰਿ ਭਾਗਿ ਮਿਲਾਵਾ ਹੋਇ ॥
ਗੁਰਮੁਖਿ ਮਿਲੇ ਸੇ ਨ ਵਿਛੁੜਹਿ ਪਾਵਹਿ ਸਚੁ ਸੋਇ ॥੨॥

ਇਕ ਸਚੇ ਕੋ ਹੀ ਸਭ ਸ੍ਰਿਸ੍ਰੀ ਸੇਵਤੀ ਹੈ ਪਰੰਤੂ ਆਦੋਂ ਜੋ ਬਡੇ ਭਾਗ ਹੋਇਂ ਤਾਂ ਤਿਸ ਕਾ ਮਿਲਾਪ ਹੋਤਾ ਹੈ ਭਾਵ ਸਾਖਯਾਤਕਾਰ ਭਾਗੋਂ ਸੇ ਹੀ ਹੋਤਾ ਹੈ ਜੋ ਗੁਰੋਂ ਦੁਆਰੇ ਮਿਲੇ ਹੈਂ ਸੋ ਵਿਛੜਤੇ ਨਹੀਂ ਸੋ ਪੁਰਸ ਸੁਖ ਕੋ ਪਾਵਤੇ ਹੈਂ॥੨॥

ਇਕਿ ਭਗਤੀ ਸਾਰ ਨ ਜਾਣਨੀ ਮਨਮੁਖ ਭਰਮਿ ਭੁਲਾਇ ॥

ਇਕ ਮਨਮੁਖ ਭਰਮ ਮੈਂ ਭੂਲੇ ਹੂਏ ਭਗਤੀ ਕੀ ਸਾਰ ਨਹੀਂ ਜਾਨਤੇ ਹੈਂ॥

ਓਨਾ ਵਿਚਿ ਆਪਿ ਵਰਤਦਾ ਕਰਣਾ ਕਿਛੂ ਨ ਜਾਇ ॥੩॥

ਓਨਾ ਮਨਮੁਖਾਂ ਵਿਚ (ਆਪਿ) ਹੰਕਾਰ ਵਰਤਤਾ ਹੈ ਇਸੀ ਤੇ ਉਨਸੇ ਕੋਈ ਸੁਭ ਕਰਮ ਕੁਛ ਕੀਆ ਨਹੀਂ ਜਾਤਾ॥੩॥

ਜਿਸੁ ਨਾਲਿ ਜੋਰੁ ਨ ਚਲਈ ਖਲੇ ਕੀਚੈ ਅਰਦਾਸਿ ॥

ਜਿਸ ਪਰਮੇਸ੍ਵਰ ਕੇ ਸਾਥ (ਜੋਰੁ) ਪੇਸ਼ ਨ ਜਾਇ ਉਨਕੇ ਆਗੇ ਤੌਂ ਖਲੇ ਹੋਇਕੈ ਬੇਨਤੀ ਹੀ ਕਰਨੀ ਬਨਤੀ ਹੈ॥

ਨਾਨਕ ਗੁਰਮੁਖਿ ਨਾਮੁ ਮਨਿ ਵਸੈ ਤਾ ਸੁਣਿ ਕਰੇ ਸਾਬਾਸਿ ॥੪॥੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੇ ਗੁਰੋਂ ਦੁਆਰੇ ਨਾਮ ਮਨ ਮੈਂ ਵਸ ਜਾਇ ਇਸ ਬਾਤ ਕੋ ਸੁਣਕੈ ਤਾਂ ਸਭ ਕੋਈ ਸਾਬਾਸ ਹੀ ਕਰਨਗੇ ਵਾ ਪਰਮੇਸਰ ਭੀ ਸਾਬਾਸ ਕਰਤਾ ਹੈ॥੪॥੪॥

ਮਾਰੂ ਮਹਲਾ ੩ ॥

ਮਾਰੂ ਤੇ ਸੀਤਲੁ ਕਰੇ ਮਨੂਰਹੁ ਕੰਚਨੁ ਹੋਇ ॥

ਸੋ ਸਾਚਾ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ ॥੧॥

ਹਰੀ ਕਾ ਧਿਆਵਣਾ ਕੈਸਾ ਹੈ॥ (ਮਾਰੂ) ਰੇਤੇ ਦੇ ਟਿਬੇ ਭਾਵ ਥਲ ਸਮਾਨ ਤਪਤੇ ਰਿਦੇ ਕੋ ਸੀਤਲੁ ਕਰਤਾ ਹੈ ਪੁਨਾ ਮਨੂਰ ਨਾਮੁ ਸੜੇ ਹੂਏ ਲੋਹੇ ਕਾ ਹੈ ਮਨੂਰ ਵਤ ਜੋ ਪੁਰਸ ਤੁਛ ਹੈਂ ਸੋ ਕੰਚਨ ਸਮ ਉਤਮ ਗਯਾਨੀ ਹੋਇ ਜਾਤਾ ਹੈ ਤਾਂ ਤੇ ਸਾਚਾ ਜੋ ਹੈ (ਸੋ) ਤਿਸ ਕੋ ਸਾਲਾਹੀਏ ਕਿਉਂਕਿ ਤਿਸ ਜੇਡਾ ਵਡਾ ਔਰ ਕੋਈ ਭੀ ਨਹੀਂ ਹੈ॥੧॥

ਮੇਰੇ ਮਨ ਅਨਦਿਨੁ ਧਿਆਇ ਹਰਿ ਨਾਉ ॥

ਸਤਿਗੁਰ ਕੈ ਬਚਨਿ ਅਰਾਧਿ ਤੂ ਅਨਦਿਨੁ ਗੁਣ ਗਾਉ ॥੧॥ ਰਹਾਉ ॥

ਹੇ ਮੇਰੇ ਮਨ ਰਾਤ ਦਿਨ ਹਰੀ ਨਾਮੁ ਸਿਮਰੁ ਪਰੰਤੂ ਸਤਿਗੁਰੋਂ ਕੇ ਬਚਨੋਂ ਦ੍ਵਾਰਾ ਤੂੰ ਅਰਾਧਨਾ ਕਰਿ ਔ ਬਾਰੰਬਾਰ ਗੁਣੋਂ ਕੋ ਗਾਇ ਇਸਤੇ ਅਗਯਾਨ ਦੂਰ ਹੋਕੇ ਗਯਾਨ ਕੀ ਪ੍ਰਾਪਤੀ ਹੋ ਜਾਵੇਗੀ॥

ਗੁਰਮੁਖਿ ਏਕੋ ਜਾਣੀਐ ਜਾ ਸਤਿਗੁਰੁ ਦੇਇ ਬੁਝਾਇ ॥

(ਜਾ) ਜਬ ਸਤਿਗੁਰੂ (ਬੁਝਾਇ) ਸਮਝਾ ਦੇਵੇ ਤਬ ਗੁਰੂ ਦੁਆਰਾ ਏਕ ਕੋ ਹੀ ਕਰਤਾ ਹਰਤਾ (ਜਾਣੀਐ) ਜਾਣੀਤਾ ਹੈ॥

ਸੋ ਸਤਿਗੁਰੁ ਸਾਲਾਹੀਐ ਜਿਦੂ ਏਹ ਸੋਝੀ ਪਾਇ ॥੨॥

(ਸੋ) ਤਿਸ ਸਤਿਗੁਰੂ ਕੋ ਸਾਲਾਹੀਏ (ਜਿਦੂ) ਜਿਸਤੇ ਇਹੁ ਜੀਉ ਸੋਝੀ ਪਾਇ ਲੈਂਦਾ ਹੈ॥੨॥

ਸਤਿਗੁਰੁ ਛੋਡਿ ਦੂਜੈ ਲਗੇ ਕਿਆ ਕਰਨਿ ਅਗੈ ਜਾਇ ॥

ਜੋ ਸਤਿਗੁਰੋਂ ਕੋ ਛੋਡਿਕੈ ਦੂਜੇ ਭਾਵ ਮੇਂ ਲਗੇ ਹੈਂ ਵਹੁ (ਅਗੈ) ਪਰਲੋਕ ਮੈਂ ਜਾਇਕੈ ਕਿਆ ਕਰਨਗੇ ਅਰਥਾਤ ਦੁਖ ਹੀ ਪਾਵੇਂਗੇ॥

ਜਮ ਪੁਰਿ ਬਧੇ ਮਾਰੀਅਹਿ ਬਹੁਤੀ ਮਿਲੈ ਸਜਾਇ ॥੩॥

ਵਹ ਜਮਪੁਰੀ ਮੈਂ ਬਾਂਧਕੇ ਮਾਰੀਐਂਗੇ ਇਸੀ ਪ੍ਰਕਾਰ ਉਨਕੋ ਬਹੁਤੀ ਹੀ ਸਜਾਇ ਮਿਲੇਗੀ ਅਰਥਾਤ ਜਨਮੇਂ ਮਰੇਂਗੇ॥੩॥

ਪੰਨਾ ੯੯੫

ਮੇਰਾ ਪ੍ਰਭੁ ਵੇਪਰਵਾਹੁ ਹੈ ਨਾ ਤਿਸੁ ਤਿਲੁ ਨ ਤਮਾਇ ॥

ਪ੍ਰਭੂ ਜੋ ਮੇਰਾ ਹੈ ਸੋ ਤੋ ਬੇਪਰਵਾਹਿ ਹੈ ਭਾਵ ਕਿਸੇ ਕੀ ਇਛਾ ਨਹੀਂ ਰਾਖਤਾ ਤਿਸ ਪ੍ਰਮਾਤਮਾ ਕੋ ਤਿਲ ਮਾਤ੍ਰ (ਤਮਾਇ) ਲੋਭ ਨਹੀਂ ਹੈ॥

ਨਾਨਕ ਤਿਸੁ ਸਰਣਾਈ ਭਜਿ ਪਉ ਆਪੇ ਬਖਸਿ ਮਿਲਾਇ ॥੪॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਜੇ ਮੁਕਤੀ ਚਾਹੁਤਾ ਹੈਂ ਤੋ ਤਿਸ ਕੀ ਸਰਣ (ਭਜਿ) ਸੀਘ੍ਰ ਹੀ ਜਾਇ ਪਉ ਵਹੁ ਆਪਹੀ ਤੇਰੇ ਪਿਛਲੇ ਗੁਨਾਹ ਬਖਸ ਕੇ ਅਪਨੇ ਮੈਂ ਮਿਲਾਇ ਅਰਥਾਤ ਅਭੇਦ ਕਰ ਲਏਗਾ॥੪॥੫॥

ਭਗਤੋਂ ਕੇ ਪ੍ਰਮਾਣਾਦ ਦੇ ਕਰ ਨਾਮ ਕੀ ਮਹੱਤਤਾ ਦਿਖਾਵਤੇ ਹੈਂ॥

ਮਾਰੂ ਮਹਲਾ ੪ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਜਪਿਓ ਨਾਮੁ ਸੁਕ ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ ॥
ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ ॥
ਭਗਤਿ ਵਛਲੁ ਹਰਿ ਨਾਮੁ ਕ੍ਰਿਤਾਰਥੁ ਗੁਰਮੁਖਿ ਕ੍ਰਿਪਾ ਕਰੇ ॥੧॥

ਸੁਕਦੇਵ ਔ ਜਨਕ ਨੇ ਗੁਰੋਂ ਕੇ ਬਚਨੋਂ ਕਰਿ ਨਾਮੁ ਜਪਿਆ ਹੈ ਵਾ ਜਨਕ ਕੋ ਗੁਰੂ ਧਾਰ ਕਰ ਸੁਕਦੇਵ ਨੇ ਨਾਮੁ ਜਪਾ ਹੈ॥ ਔ ਮਨ ਬਾਣੀ ਕਰਕੇ ਹਰੀ ਕੀ ਸਰਣੀ ਪੜੇ ਹੈਂ ਸੁਦਾਮੇਂ ਕੇ ਦਾਰਿਦ੍ਰ ਦੂਰ ਕੀਏ ਔ ਬਡੇ ਪ੍ਰੇਮ ਸੰਜੁਗਤ ਭਗਵੰਤੀ ਮਿਲਿਆ ਜਿਨੋ ਨੇ ਪਰਮ ਭਗਤੀ ਕੋ ਧਾਰਿਆ ਹੈ ਸੋ ਤਰੇ ਹੈਂ ਭਗਤੋਂ ਕਾ ਜੋ ਪਿਆਰਾ ਹਰੀ ਹੈ ਤਿਸ ਕੇ ਨਾਮ ਕਰਕੇ ਮੁਖ ਰੂਪ ਜੋ ਗੁਰੂ ਹੈ ਜਿਨ ਪਰ ਵਹੁ ਕ੍ਰਿਪਾ ਕਰਤੇ ਭਏ ਹੈਂ ਸੋ ਸਭ ਕ੍ਰਿਤਾਰਥ ਹੂਏ ਹੈਂ॥੧॥

ਮੇਰੇ ਮਨ ਨਾਮੁ ਜਪਤ ਉਧਰੇ ॥
ਧ੍ਰੂ ਪ੍ਰਹਿਲਾਦੁ ਬਿਦਰੁ ਦਾਸੀ ਸੁਤੁ ਗੁਰਮੁਖਿ ਨਾਮਿ ਤਰੇ ॥੧॥ ਰਹਾਉ ॥

ਹੇ ਮੇਰੇ ਮਨ ਨਾਮ ਕੋ ਹੀ ਜਪ ਜਪ ਕੇ ਸਭ (ਉਧਰੇ) ਕਲਿਆਨ ਕੋ ਪ੍ਰਾਪਤਿ ਭਏ ਹੈਂ ਦੇਖ ਲੈ ਧਰੂ ਪ੍ਰਹਲਾਦ ਔ ਬਿਦਰ ਦਾਸੀ ਕਾ ਪੁਤ੍ਰ ਵਾ ਨਾਰਦ ਗੁਰੋਂ ਦੁਆਰੇ ਨਾਮ ਜਪਕੇ ਹੀ ਤਰੇ ਹੈਂ॥

ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ ॥

ਕਲਿਜੁਗ ਮੈਂ ਨਾਮ ਪਦਾਰਥ ਹੀ ਮੁਖ ਹੈ ਭਗਤ ਜਨੋਂ ਕੇ ਸਮਦਾਇ ਹੀ ਉਧਾਰ ਲੀਏ ਹੈਂ॥

ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ ॥

ਨਾਮਦੇਵ ਜੈ ਦੇਵ ਕਬੀਰ ਜੀ ਔ ਤ੍ਰਿਲੋਚਨ ਜੋ ਇਨ ਕੌ ਚਮਰੇ ਹੂਏ ਅਗਜਾਨਾਦਿ ਦੋਖ ਸੇ ਸੋ ਸਭ ਨਾਮ ਕਰਕੇ ਚਲੇ ਗਏ ਵਾ ਨਾਮ ਜਪਨੇ ਸੇ ਚਮਿਆਰ ਰਵਦਾਸ ਕੇ ਸਭ ਦੋਖ ਚਲੇ ਗਏ॥

ਗੁਰਮੁਖਿ ਨਾਮਿ ਲਗੇ ਸੇ ਉਧਰੇ ਸਭਿ ਕਿਲਬਿਖ ਪਾਪ ਟਰੇ ॥੨॥

ਜੋ ਗੁਰੋਂ ਦਵਾਰੇ ਨਾਮ ਜਪਨ ਮੈਂ ਲਾਗੇ ਹੈਂ ਤਿਨ ਕੇ ਸਭ ਭਾਰੀ ਪਾਪ ਟਲ ਗਏ ਪੁਨਾ ਸੋ ਪੁਰਖ (ਉਧਰੇ) ਕਲਿਆਨ ਕੋ ਪ੍ਰਾਪਤਿ ਭਏ ਹੈਂ॥

ਜੋ ਜੋ ਨਾਮੁ ਜਪੈ ਅਪਰਾਧੀ ਸਭਿ ਤਿਨ ਕੇ ਦੋਖ ਪਰਹਰੇ ॥

ਜੋ ਜੋ ਸਭ ਪ੍ਰਕਾਰ ਕੇ ਅਪਰਾਧੀ ਥੇ ਨਾਮ ਜਪਨੇ ਸੇ ਤਿਨ ਕੇ ਸਭ ਅਪਰਾਧ ਨਾਮ ਨੇ (ਪਰਹਰੇ) ਭਲੀ ਪ੍ਰਕਾਰ ਦੂਰ ਕੀਏ ਹੈਂ ਪੁਨਾ ਔਰ ਕੀ ਕਿਆ ਕਹੋਂ॥

ਬੇਸੁਆ ਰਵਤ ਅਜਾਮਲੁ ਉਧਰਿਓ ਮੁਖਿ ਬੋਲੈ ਨਾਰਾਇਣੁ ਨਰਹਰੇ ॥

ਬੇਸੁਆ ਕੇ ਰਵਨੇ ਹਾਰਾ ਜੋ ਅਜਾਮਲ ਥਾ ਸੋ ਮੁਖੋਂ ਏਕ ਬੇਰ (ਨਰਹਰੇ) ਪਰਮੇਸਰ ਕੋ ਹੇ ਨਾਰਾਇਣ ਪੁਤ੍ਰ ਭਾਵ ਸੋ ਨਾਮ (ਬੋਲੈ) ਬੋਲਿਆ ਤੌ ਭੀ (ਉਧਰਿਓ) ਕਲਿਆਨ ਕੋ ਪ੍ਰਾਪਤਿ ਹੂਆ॥

ਨਾਮੁ ਜਪਤ ਉਗ੍ਰਸੈਣਿ ਗਤਿ ਪਾਈ ਤੋੜਿ ਬੰਧਨ ਮੁਕਤਿ ਕਰੇ ॥੩॥

ਉਗ੍ਰਸੈਣ ਜੋ ਕੰਸ ਕਾ ਪਿਤਾ ਥਾ ਨਾਮ ਜਪਤਿਆਂ ਤਿਸਨੇ ਭੀ ਗਤੀ ਪਾਈ ਭਾਵ ਪਰਮੇਸਰ ਨੇ ਇਹੁ ਨਹੀਂ ਬਿਚਾਰਿਆ ਕਿ ਸਤਰੂ ਕਾ ਪਿਤਾ ਹੈ ਤਿਸ ਕੇ ਜੋ ਪ੍ਰਤਖ੍ਯ ਬੰਧਨ ਥੇ ਤਿਨ ਕੋ ਭੀ ਤੋੜਕੇ (ਮੁਕਤਿ) ਨਿਰਬੰਧ ਕਰਤੇ ਭਏ ਅਰਥਾਤ ਕੰਸ ਕੀ ਕੈਦ ਸੋ ਛੁਡਾਇਕੇ ਰਾਜ ਤਿਸ ਕੋ ਦੇਤੇ ਭਏ॥੩॥

ਜਨ ਕਉ ਆਪਿ ਅਨੁਗ੍ਰਹੁ ਕੀਆ ਹਰਿ ਅੰਗੀਕਾਰੁ ਕਰੇ ॥

ਜਿਸ ਜਨ ਕਉ ਹਰੀ ਨੇ ਅੰਗੀਕਾਰ ਕੀਤਾ ਹੈ ਤਿਸ ਪਰ ਹਰੀ ਨੇ ਆਪ (ਅਨੁਗ੍ਰਹੁ) ਕ੍ਰਿਪਾ ਕਰੀ ਹੈ॥

ਸੇਵਕ ਪੈਜ ਰਖੈ ਮੇਰਾ ਗੋਵਿਦੁ ਸਰਣਿ ਪਰੇ ਉਧਰੇ ॥

ਜੋ ਸੇਵਕ ਹੋਇਕੇ ਸਰਣ ਪੜਤਾ ਹੈ ਮੇਰਾ ਜੋ ਗੋਵਿੰਦ ਹੈ ਤਿਸ ਕੀ ਇਸ ਲੋਕ ਮੈਂ (ਪੈਜ) ਪਤ ਰਾਖਤਾ ਹੈ ਔ ਅੰਤ ਕੋ (ਉਧਰੇ) ਉਧਾਰ ਕਰ ਦੇਤਾ ਹੈ॥

ਜਨ ਨਾਨਕ ਹਰਿ ਕਿਰਪਾ ਧਾਰੀ ਉਰ ਧਰਿਓ ਨਾਮੁ ਹਰੇ ॥੪॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਜਨ ਨੇ (ਉਰ) ਰਿਦੇ ਮੈਂ ਹਰੀ ਨਾਮ ਕੋ ਧਾਰਿਆ ਹੈ ਤਿਸ ਪਰ ਹਰੀ ਨੇ ਅਤਯੰਤ ਕ੍ਰਿਪਾ (ਧਾਰੀ) ਕਰੀ ਹੈ॥੪॥੧॥

ਮਾਰੂ ਮਹਲਾ ੪ ॥

ਸਿਧ ਸਮਾਧਿ ਜਪਿਓ ਲਿਵ ਲਾਈ ਸਾਧਿਕ ਮੁਨਿ ਜਪਿਆ ॥

ਸਿਧੋਂ ਨੇ ਸਮਾਧੀਓਂ ਮੈਂ ਜਪਿਆ ਔ ਸਾਧਕ ਜੋ ਸਾਧਨਾ ਕੇ ਹਰਨ ਹਾਰੇ ਹੈਂ ਤਿਨੋਂ ਨੇ ਭੀ ਜਪਨੇ ਮੈਂ ਲਿਵਲਾਈ ਹੈ ਪੁਨਾ ਮੁਨੀ ਅਰਥਾਤ ਮੋਨ ਧਾਰੀਓਂ ਨੇ ਭੀ ਅੰਤਰੀਵ ਨਾਮ ਕੋ ਹੀ ਜਪਿਆ ਹੈ॥

ਜਤੀ ਸਤੀ ਸੰਤੋਖੀ ਧਿਆਇਆ ਮੁਖਿ ਇੰਦ੍ਰਾਦਿਕ ਰਵਿਆ ॥

ਜੋ ਜਤ ਕੇ ਧਾਰਨ ਹਾਰੇ ਹੈਂ ਔ ਸਤਿ ਵਕਤਾ ਪੁਨਾ ਸੰਤੋਖੀਓਂ ਨੇ ਭੀ ਨਾਮ ਕੋ ਧਿਆਇਆ ਹੈ ਔਰ ਕੀ ਕਿਆ ਕਹੀਏ ਦੇਵਤਿਓਂ ਮੈਂ ਮੁਖ ਅਰਥਾਤ ਅਗ੍ਰਣੀਵ ਜੋ ਇੰਦ੍ਰਾਦਿਕ ਹੈਂ ਤਿਨੋਂ ਨੇ ਭੀ ਨਾਮ ਕੋ ਹੀ (ਰਵਿਆ) ਉਚਾਰਾ ਹੈ॥

ਸਰਣਿ ਪਰੇ ਜਪਿਓ ਤੇ ਭਾਏ ਗੁਰਮੁਖਿ ਪਾਰਿ ਪਇਆ ॥੧॥

ਜਿਨੋਂ ਨੇ ਗੁਰੋਂ ਦ੍ਵਾਰੇ ਸਰਣ ਪੈਕੇ ਨਾਮ ਕੋ ਜਪਿਆ ਹੈ ਤੇ ਭਾਇ ਗਏ ਪੁਨਾ ਤਿਨਕਾ ਸਮੁਦਾਇ ਪਾਰ ਪਇਆ ਹੈ॥੧॥

ਮੇਰੇ ਮਨ ਨਾਮੁ ਜਪਤ ਤਰਿਆ ॥

ਧੰਨਾ ਜਟੁ ਬਾਲਮੀਕੁ ਬਟਵਾਰਾ ਗੁਰਮੁਖਿ ਪਾਰਿ ਪਇਆ ॥੧॥ ਰਹਾਉ ॥

ਹੇ ਮੇਰੇ ਮਨ ਜਿਨੋਂ ਨੇ ਨਾਮ ਜਪਿਆ ਹੈ ਤਿਨੋਂ ਕਾ ਸੰਬੂਹ ਤਰ ਗਇਆ ਹੈ ਧੰਨਾ ਜੋ ਜਾਤ ਕਾ ਜਾਟ ਥਾ ਅਰੁ ਬਾਲਮੀਕ (ਬਟਵਾਰਾ) ਰਾਹਮਾਰ ਅਰਥਾਤ ਭੀਲ ਥਾ ਸੋ ਗੁਰੋਂ ਦੁਆਰੇ ਨਾਮ ਕੋ ਜਪਕੇ ਪਾਰ ਪੈ ਗਿਆ ਭਾਵ ਕਲਿਆਨ ਹੂਆ ਹੈ॥

ਸੁਰਿ ਨਰ ਗਣ ਗੰਧਰਬੇ ਜਪਿਓ ਰਿਖਿ ਬਪੁਰੈ ਹਰਿ ਗਾਇਆ ॥

ਦੇਵਤਿਓਂ ਨੇ ਨਰੋਂ ਨੇ ਗਣੋਂ ਨੇ ਗੰਧਰਬੋਂ ਨੇ ਭੀ ਜਪਿਆ ਔ ਰਿਖੀ ਜੋ ਬਿਚਾਰੇ ਹੈਂ ਤਿਨੋਂ ਨੇ ਭੀ ਗਾਇਆ ਰਿਖੀਓਂ ਕੋ ਬਿਚਾਰੇ ਕਹਿਨੇ ਕਾ ਭਾਵ ਇਹ ਹੈ ਕਿ ਇੰਦ੍ਰੀਓਂ ਕੋ ਰੋਕਨੇ ਮੈਂ ਜਬ ਅਸਕਤਿ ਹੁਏ ਤੋ ਨਾਮ ਜਪਨੇ ਸੇ ਰੁਕੀਆਂ॥

ਸੰਕਰਿ ਬ੍ਰਹਮੈ ਦੇਵੀ ਜਪਿਓ ਮੁਖਿ ਹਰਿ ਹਰਿ ਨਾਮੁ ਜਪਿਆ ॥

ਸਿਵ ਬ੍ਰਹਮੇ ਔ ਦੇਵੀ ਨੇ ਭੀ ਜਪਿਓ ਔਰ ਕਿਆ ਕਹੋਂ ਜੋ (ਮੁਖਿ) ਪ੍ਰਧਾਨ ਹੈਂ ਤਿਨੋਂ ਨੇ ਭੀ ਹਰੀ ਹਰਿਨਾਮ ਕੋ ਜਪਿਆ ਹੈ ਵਾ ਜਿਨੋਂ ਨੇ ਹਰਿ ਹਰਿ ਨਾਮ ਕੋ ਜਪਿਆ ਹੈ ਸੋ (ਮੁਖਿ) ਸ੍ਰੇਸਟ ਹੁਏ ਹੈਂ॥

ਹਰਿ ਹਰਿ ਨਾਮਿ ਜਿਨਾ ਮਨੁ ਭੀਨਾ ਤੇ ਗੁਰਮੁਖਿ ਪਾਰਿ ਪਇਆ ॥੨॥

ਗੁਰੋਂ ਦ੍ਵਾਰੇ ਜਿਨੋਂ ਕਾ ਮਨੁ ਹਰਿ ਹਰਿ ਨਾਮ ਕੇ ਜਪਨੇ ਮੈਂ ਭੀਜਾ ਹੈ ਤੇ ਪੁਰਸੋਂ ਕਾ ਸਮਦਾਉ ਸੰਸਾਰ ਤੇ ਪਾਰ ਪਿਆ ਹੈ॥੨॥

ਕੋਟਿ ਕੋਟਿ ਤੇਤੀਸ ਧਿਆਇਓ ਹਰਿ ਜਪਤਿਆ ਅੰਤੁ ਨ ਪਾਇਆ ॥

ਤੇਤੀਸ ਕ੍ਰੋੜ ਦੇਵਤਿਓਂ ਨੇ ਕ੍ਰੋੜੋਂ ਵਾਰੀ ਨਾਮ ਕੋ ਧਿਆਇਆ ਹੈ ਪਰੰਤੂ ਜਪਤਿਆਂ ਹਰੀ ਕਾ ਅੰਤੁ ਤਿਨੋਂ ਨੇ ਭੀ ਨਹੀਂ ਪਾਇਆ ਹੈ॥

ਬੇਦ ਪੁਰਾਣ ਸਿਮ੍ਰਿਤਿ ਹਰਿ ਜਪਿਆ ਮੁਖਿ ਪੰਡਿਤ ਹਰਿ ਗਾਇਆ ॥

ਬੇਦ ਪੁਨਾ ਪੁਰਾਨ ਸਿੰਮ੍ਰਤੀਓਂ ਕੇ ਜੋ ਕਰਤਾ ਹੈਂ ਬ੍ਰਹਮਾਦਿਕ ਤਿਨੋਂ ਨੇ ਭੀ ਹਰੀ ਨਾਮੁ ਜਪਿਆ ਹੈ ਜੋ ਪੰਡਿਤੋਂ ਮੈਂ ਮੁਖ ਬਿਆਸਾਦਿ ਹੋਏ ਹੈਂ ਤਿਨੋਂ ਨੇ ਭੀ ਹਰੀ ਨਾਮ ਕੋ ਹੀ ਗਾਇਆ ਹੈ॥

ਨਾਮੁ ਰਸਾਲੁ ਜਿਨਾ ਮਨਿ ਵਸਿਆ ਤੇ ਗੁਰਮੁਖਿ ਪਾਰਿ ਪਇਆ ॥੩॥

ਐਸਾ ਜੋ ਨਾਮ ਰਸੋਂ ਕਾ ਘਰ ਹੈ ਸੋ ਜਿਨੋਂ ਕੇ ਮਨ ਮੈਂ ਵਸਿਆ ਹੈ (ਤੇ) ਤਿਨ ਗੁਰਮੁਖੋਂ ਕਾ ਸਾਥ ਪਾਰ ਪਿਆ ਹੈ॥੩॥

ਅਨਤ ਤਰੰਗੀ ਨਾਮੁ ਜਿਨ ਜਪਿਆ ਮੈ ਗਣਤ ਨ ਕਰਿ ਸਕਿਆ ॥

ਜਿਸ ਬ੍ਰਹਮ ਕੀਆਂ ਬ੍ਰਹਮਾਂ ਬਿਸਨ ਆਦਿਕ ਅਨੰਤ ਹੀ ਲਹਿਰਾਂ ਹੈਂ ਤਿਸ ਕਾ ਨਾਮ ਜਿਨੋਂ ਨੇ ਜਪਿਆ ਹੈ ਤਿਨੋਂਕੀ ਗਿਣਤੀ ਕਰ ਨਹੀਂ ਸਕਤਾ ਹੂੰ॥

ਗੋਬਿਦੁ ਕ੍ਰਿਪਾ ਕਰੇ ਥਾਇ ਪਾਏ ਜੋ ਹਰਿ ਪ੍ਰਭ ਮਨਿ ਭਾਇਆ ॥

ਜਬ ਗੋਬਿੰਦ ਕ੍ਰਿਪਾ ਕਰਤਾ ਹੈ ਤਬ ਥਾਇ ਪਾਇ ਲੈਂਦਾ ਹੈ ਅਰੁ ਜੋ ਹਰੀ ਪ੍ਰਭੂ ਕੇ ਮਨ ਮੈਂ ਭਾਇਆ ਹੈ ਸੋ ਤਿਸ ਪਰ ਕ੍ਰਿਪਾ ਕਰੀ ਹੈ॥

ਗੁਰਿ ਧਾਰਿ ਕ੍ਰਿਪਾ ਹਰਿ ਨਾਮੁ ਦ੍ਰਿੜਾਇਓ ਜਨ ਨਾਨਕ ਨਾਮੁ ਲਇਆ ॥੪॥੨॥

ਜਬ ਗੁਰੋਂ ਨੇ ਕ੍ਰਿਪਾ ਧਾਰ ਕਰਕੇ ਹਰੀ ਨਾਮੁ ਦ੍ਰਿੜ ਕਰਾਇਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਦਾਸ ਨੇ ਤਬ ਨਾਮੁ ਕੋ ਲੀਆ ਹੈ॥੪॥੨॥

ਪੰਨਾ ੯੯੬

ਮਾਰੂ ਮਹਲਾ ੪ ਘਰੁ ੩

ੴ ਸਤਿਗੁਰ ਪ੍ਰਸਾਦਿ ॥

ਹਰਿ ਹਰਿ ਨਾਮੁ ਨਿਧਾਨੁ ਲੈ ਗੁਰਮਤਿ ਹਰਿ ਪਤਿ ਪਾਇ ॥

ਹੇ ਸਤਿਗੁਰੋਂ ਹਰਿ ਹਰਿ ਨਾਮ ਜੋ ਨਿਧਾਂ ਕਾ ਘਰ ਹੈ ਜੋ ਤੁਮਾਰੀ ਸਿਖ੍ਯਾ ਲੈ ਕਮਾਵੇ ਸੋ ਹਰਿ ਜਗਾ (ਪਤਿ) ਇਜ਼ਤ ਪਾਵੇ ਹੈ॥

ਹਲਤਿ ਪਲਤਿ ਨਾਲਿ ਚਲਦਾ ਹਰਿ ਅੰਤੇ ਲਏ ਛਡਾਇ ॥

ਲੋਕ ਪ੍ਰਲੋਕ ਮੈਂ ਹਰੀ ਨਾਮ ਹੀ ਸਾਥ ਚਲਤਾ ਹੈ ਔ ਅੰਤ ਕੋ ਜਮੋਂ ਸੇ ਭੀ ਛੁਡਾਇ ਲੇਤਾ ਹੈ॥

ਜਿਥੈ ਅਵਘਟ ਗਲੀਆ ਭੀੜੀਆ ਤਿਥੈ ਹਰਿ ਹਰਿ ਮੁਕਤਿ ਕਰਾਇ ॥੧॥

ਜਿਸ ਜਮ ਮਾਰਗ ਮੈਂ ਔਖੀਆਂ ਔ ਭੀੜੀਆਂ ਗਲੀਆਂ ਹੈਂ ਤਿਸ ਮਾਰਗ ਮੈਂ ਹੇ ਹਰਿ ਕਾ ਨਾਮ ਹੀ ਹਰ ਪ੍ਰਕਾਰ ਸੇ (ਮੁਕਤਿ) ਲੰਘਾਵਣਾ ਕਰਤਾ ਹੈ॥੧॥

ਮੇਰੇ ਸਤਿਗੁਰਾ ਮੈ ਹਰਿ ਹਰਿ ਨਾਮੁ ਦ੍ਰਿੜਾਇ ॥

ਮੇਰਾ ਮਾਤ ਪਿਤਾ ਸੁਤ ਬੰਧਪੋ ਮੈ ਹਰਿ ਬਿਨੁ ਅਵਰੁ ਨ ਮਾਇ ॥੧॥ ਰਹਾਉ ॥

ਹੇ ਮੇਰੇ ਸਤਿਗੁਰੋ ਮੇਰੇ ਕੋ ਹਰਿ ਹਰਿ ਨਾਮ ਦ੍ਰਿੜ ਕਰਾਵੋ ਮੇਰਾ ਮਾਤਾ ਪਿਤਾ ਪੁਤ੍ਰ ਸਨਬੰਧੀ ਸਭ ਹਰੀ ਹੀ ਹੈ ਹੈ ਮੇਰੇ ਕੋ (ਮਾਇ) ਮਾਯਾ ਪਤੀ ਹਰੀ ਬਿਨਾਂ ਔਰ ਕੋਈ ਹਿਤੂ ਨਜਰ ਨਹੀਂ ਆਵਤਾ॥

ਮੈ ਹਰਿ ਬਿਰਹੀ ਹਰਿ ਨਾਮੁ ਹੈ ਕੋਈ ਆਣਿ ਮਿਲਾਵੈ ਮਾਇ ॥

ਹੇ ਭਾਈ ਹਰਿ ਹਰਿ ਨਾਮੁ ਕਾ ਮੈਂ ਪ੍ਰੇਮੀ ਹੂੰ ਕੋਈ ਕ੍ਰਿਪਾ ਕਰਕੇ ਲਿਆਇ ਮਿਲਾਵੇ॥

ਤਿਸੁ ਆਗੈ ਮੈ ਜੋਦੜੀ ਮੇਰਾ ਪ੍ਰੀਤਮੁ ਦੇਇ ਮਿਲਾਇ ॥

ਤਿਸਕੇ ਆਗੇ ਮੈਂ (ਜੋਦੜੀ) ਬੇਨਤੀ ਵਾ ਮੇਹਨਤ ਕਰਾਂ ਜੋ ਮੇਰਾ ਪ੍ਰੀਤਮ ਮਿਲਾਇ ਦੇਵੈ॥

ਸਤਿਗੁਰੁ ਪੁਰਖੁ ਦਇਆਲ ਪ੍ਰਭੁ ਹਰਿ ਮੇਲੇ ਢਿਲ ਨ ਪਾਇ ॥੨॥

ਸਤਿਗੁਰੂ ਪੁਰਖ ਜੋ ਦਇਆਲ ਮੂਰਤੀ ਹੈਂ ਵਹੁ ਪ੍ਰਭੂ ਹਰੀ ਕੋ ਮੇਲੈਂਗੇ ਢਿਲ ਨਹੀਂ ਪੜੇਗੀ॥੨॥

ਜਿਨ ਹਰਿ ਹਰਿ ਨਾਮੁ ਨ ਚੇਤਿਓ ਸੇ ਭਾਗਹੀਣ ਮਰਿ ਜਾਇ ॥

ਜਿਨ ਸਾਕਤੋਂ ਨੇ ਹਰਿ ਹਰਿ ਨਾਮ ਕੋ ਨਹੀਂ ਯਾਦ ਕੀਆ ਸੇ ਭਾਗਹੀਣ ਹੈਂ ਔ ਮਰਤੇ ਜਨਮਤੇ ਹੈਂ॥

ਓਇ ਫਿਰਿ ਫਿਰਿ ਜੋਨਿ ਭਵਾਈਅਹਿ ਮਰਿ ਜੰਮਹਿ ਆਵੈ ਜਾਇ ॥

ਵਹੁ ਬਾਰੰਬਾਰ ਜੋਨੀਓਂ ਮੈਂ ਭਵਾਈਤੇ ਹੈਂ ਮਰਤੇ ਜਨਮਤੇ ਇਸ ਸੰਸਾਰ ਮੈਂ ਆਵਤੇ ਪੁਨਾ ਜਾਤੇ ਹੈਂ॥

ਓਇ ਜਮ ਦਰਿ ਬਧੇ ਮਾਰੀਅਹਿ ਹਰਿ ਦਰਗਹ ਮਿਲੈ ਸਜਾਇ ॥੩॥

ਵੁਹ ਜਮ ਕੀ ਦਰਗਾਹਿ ਮੈਂ ਬੰਧੀਤੇ ਹੈਂ ਪੁਨਾ ਮਾਰੀਤੇ ਹੈਂ ਹਰੀ ਕੀ ਦਰਗਾਹਿ ਮੈਂ ਇਸੀ ਪ੍ਰਕਾਰ ਵਾਰ ਵਾਰ ਸਜਾਇ ਮਿਲਤੀ ਰਹਿਤੀ ਹੈ॥੩॥

ਤੂ ਪ੍ਰਭੁ ਹਮ ਸਰਣਾਗਤੀ ਮੋ ਕਉ ਮੇਲਿ ਲੈਹੁ ਹਰਿ ਰਾਇ ॥

ਤੁਮ ਹਮਾਰੇ ਸ੍ਵਾਮੀ ਹੋ ਇਸੀ ਤੇ ਹਮ ਆਪਕੀ ਸਰਨਾਗਤਿ ਹੁਏ ਹੈਂ ਮੇਰੇ ਕੋ ਹੇ ਹਰਿ ਰਾਜਾ ਆਪਨੇ ਮੈਂ ਮੇਲ ਲੇਹੋ॥

ਹਰਿ ਧਾਰਿ ਕ੍ਰਿਪਾ ਜਗਜੀਵਨਾ ਗੁਰ ਸਤਿਗੁਰ ਕੀ ਸਰਣਾਇ ॥

ਹੇ ਹਰੀ ਜਗ ਜੀਵਨ ਹਮਾਰੇ ਪਰ ਕ੍ਰਿਪਾ ਧਾਰ (ਗੁਰ) ਪੂਜਜ ਸਤਿਗੁਰੋਂ ਕੀ ਮੇਰੇ ਕੋ ਸਰਣ ਦੇਹੁ॥

ਹਰਿ ਜੀਉ ਆਪਿ ਦਇਆਲੁ ਹੋਇ ਜਨ ਨਾਨਕ ਹਰਿ ਮੇਲਾਇ ॥੪॥੧॥੩॥

ਹੇ ਹਰਿ ਜੀਉ ਤੁਮ ਆਪ ਦਿਆਲ ਹੋਇਕੈ ਸ੍ਰੀ ਗੁਰੂ ਜੀ ਕਹਿਤੇ ਹੈਂ ਹਰਿ ਜਨ ਹਮਕੋ ਮਿਲਾਇ ਦੀਜੀਏ॥੪॥੧॥੩॥

ਮਾਰੂ ਮਹਲਾ ੪ ॥

ਹਉ ਪੂੰਜੀ ਨਾਮੁ ਦਸਾਇਦਾ ਕੋ ਦਸੇ ਹਰਿ ਧਨੁ ਰਾਸਿ ॥

ਹੇ ਭਾਈ ਮੈਂ ਪੂੰਜੀ ਨਾਮ ਕੀ ਹੀ ਪੂਛਤਾ ਹੂੰ ਕੋਈ ਹਮਾਰੇ ਕੋ ਹਰੀ ਨਾਮ ਧਨ ਜੋ(ਰਾਸਿ) ਸਚਾ ਹੈ ਸੋ ਦਸੇ॥

ਹਉ ਤਿਸੁ ਵਿਟਹੁ ਖਨ ਖੰਨੀਐ ਮੈ ਮੇਲੇ ਹਰਿ ਪ੍ਰਭ ਪਾਸਿ ॥

ਮੈਂ ਤਿਸ ਉਪਰੋਂ ਟੁਕੜੇ ਹੋਇਕੇ ਵਾਰਨੇ ਜਾਤਾ ਹੂੰ ਜੋ ਮੇਰੇ ਕੋ ਹਰੀ ਸਾਮ੍ਰਥ ਮੇਲੇ ਜੇ ਪਾਸ ਹੀ ਹੈ॥

ਮੈ ਅੰਤਰਿ ਪ੍ਰੇਮੁ ਪਿਰੰਮ ਕਾ ਕਿਉ ਸਜਣੁ ਮਿਲੈ ਮਿਲਾਸਿ ॥੧॥

ਮੇਰੇ ਅੰਤਰ ਪਤੀ ਕਾ ਪ੍ਰੇਮ ਹੈ ਸੋ ਸੱਜਣ ਕਿਸ ਪ੍ਰਕਾਰ ਮਿਲੇ ਮੇਰੇ ਕੋ ਮਿਲਣੇ ਕੀ ਬਹੁਤ ਆਸ ਲਗ ਰਹੀ ਹੈ॥੧॥

ਮਨ ਪਿਆਰਿਆ ਮਿਤ੍ਰਾ ਮੈ ਹਰਿ ਹਰਿ ਨਾਮੁ ਧਨੁ ਰਾਸਿ ॥

ਗੁਰਿ ਪੂਰੈ ਨਾਮੁ ਦ੍ਰਿੜਾਇਆ ਹਰਿ ਧੀਰਕ ਹਰਿ ਸਾਬਾਸਿ ॥੧॥ ਰਹਾਉ ॥

ਹੇ ਪਿਆਰਿਆ ਮਿਤ੍ਰਾ ਮੇਰੇ ਮਨ ਮੈਂ ਤੋ ਹਰੀ ਨਾਮ ਧਨ ਕੀ ਹਰ ਪਰਕਾਰ ਕਰਕੇ (ਰਾਸਿ) ਪੂੰਜੀ ਭਾਵ ਸੂਧਾ ਹੈ ਜਿਨੋਂ ਕੌ ਗੁਰ ਪੂਰਿਓਂ ਨੇ ਹਰਿ ਨਾਮ ਦ੍ਰਿੜ ਕਰਾਇ ਦੀਆ ਹੈ ਤਿਨ ਕੋ ਧੀਰਜ ਔਰ ਸਾਬਾਸੀ ਹਰੀ ਨੇ ਦੀ ਹੈ॥

ਹਰਿ ਹਰਿ ਆਪਿ ਮਿਲਾਇ ਗੁਰੁ ਮੈ ਦਸੇ ਹਰਿ ਧਨੁ ਰਾਸਿ ॥

ਮੈਨੇ ਪੁਨਾ ਹਰੀ ਪਾਸ ਪ੍ਰਾਰਥਨਾ ਕਰੀ ਹੈ ਕਿ ਹੇ ਹਰਿ ਹਰ ਪ੍ਰਕਾਰ ਕਰਕੇ ਮੇਰੇ ਕੋ ਸਤਿਗੁਰੂ ਮਿਲਾਵੋ ਜੋ ਮੇਰੇ ਕੋ ਤੇਰਾ ਹਰੀ ਨਾਮ ਰੂਪ ਸਚਾ ਧਨ ਬਤਾਵੇ॥

ਬਿਨੁ ਗੁਰ ਪ੍ਰੇਮੁ ਨ ਲਭਈ ਜਨ ਵੇਖਹੁ ਮਨਿ ਨਿਰਜਾਸਿ ॥

ਹੇ ਪੁਰਸੋ ਮਨ ਮੈਂ ਨਿਰਨੇ ਕਰਕੇ ਦੇਖੋ ਗੁਰੋਂ ਸੇ ਬਿਨਾ ਪ੍ਰੇਮ ਨਹੀਂ ਪ੍ਰਾਪਤ ਹੋਤਾ॥

ਹਰਿ ਗੁਰ ਵਿਚਿ ਆਪੁ ਰਖਿਆ ਹਰਿ ਮੇਲੇ ਗੁਰ ਸਾਬਾਸਿ ॥੨॥

ਗੁਰੋਂ ਕੇ ਬੀਚ ਹਰੀ ਨੇ ਆਪਨਾ ਆਪ ਰਖਿਆ ਹੂਆ ਹੈ ਗੁਰੂ ਹੀ ਧੰਨਤਾ ਯੋਗਜ ਹਰੀ ਕੋ ਮੇਲਤੇ ਹੈਂ॥੨॥

ਸਾਗਰ ਭਗਤਿ ਭੰਡਾਰ ਹਰਿ ਪੂਰੇ ਸਤਿਗੁਰ ਪਾਸਿ ॥

ਸੰਸਾਰ ਸਮੁੰਦਰ ਮੈਂ ਹਰੀ ਭਗਤੀ ਕਾ ਖਜਾਨਾ ਪੂਰੇ ਸਤਿਗੁਰੋਂ ਪਾਸ ਹੈ॥

ਸਤਿਗੁਰੁ ਤੁਠਾ ਖੋਲਿ ਦੇਇ ਮੁਖਿ ਗੁਰਮੁਖਿ ਹਰਿ ਪਰਗਾਸਿ ॥

ਸਤਿਗੁਰੂ ਜੋ ਕਿਰਪਾਲ ਸਰੂਪ ਹੋ ਕਰ ਜੋ ਖਜਾਨਾ ਖੋਲ ਦੇਵੇਂ ਤੌ ਮੁਖ ਜੋ ਗੁਰਮੁਖ ਜਨ ਹੈਂ ਤਿਨ ਕੋ ਹੀ ਹਰੀ ਕੀ ਭਗਤੀ ਰੂਪ ਪ੍ਰਕਾਸ ਹੋਤਾ ਹੈ॥

ਮਨਮੁਖਿ ਭਾਗ ਵਿਹੂਣਿਆ ਤਿਖ ਮੁਈਆ ਕੰਧੀ ਪਾਸਿ ॥੩॥

ਮਨਮੁਖ ਜੋ ਭਾਗ ਰਹਿਤ ਹੈਂ ਸੋ (ਕੰਧੀ ਪਾਸਿ) ਕਨਾਰੇ ਪਰ ਬੈਠੇ ਹੀ ਤ੍ਰਿਖਾ ਕਰਕੇ ਮਰੇ ਭਾਵ ਮਹਾਤਮਾਂ ਜਨੋਂ ਕੇ ਪਾਸ ਹੋਤਿਆਂ ਹੀ ਉਪਦੇਸ ਨਹੀਂ ਲੀਆ ਹੈ॥੩॥

ਗੁਰੁ ਦਾਤਾ ਦਾਤਾਰੁ ਹੈ ਹਉ ਮਾਗਉ ਦਾਨੁ ਗੁਰ ਪਾਸਿ ॥

ਚਿਰੀ ਵਿਛੁੰਨਾ ਮੇਲਿ ਪ੍ਰਭ ਮੈ ਮਨਿ ਤਨਿ ਵਡੜੀ ਆਸ ॥

ਗੁਰੂ ਜੋ ਹੈਂ ਸੋ ਦਾਤਿਓਂ ਕੇ ਦਾਤਾ ਹੈਂ ਤਿਨ ਗੁਰੋਂ ਸੇ ਮੈਂ ਇਹੀ ਦਾਨ ਮਾਂਗਤਾ ਹੂੰ ਕਿ ਹੇ ਗੁਰੋ ਚਿਰਕਾ ਵਿਛੜਿਆ ਹੂਆ ਜੋ ਪ੍ਰਭੂ ਹੈ ਤਿਸ ਕੇ ਸਾਥ ਮੇਰੇ ਕੋ ਮੇਲੋ ਕਿਉਂਕਿ ਮੇਰੇ ਮਨ ਤਨ ਮੈਂ ਬਡੀ ਆਸਾ ਲਗ ਰਹੀ ਹੈ॥

ਗੁਰ ਭਾਵੈ ਸੁਣਿ ਬੇਨਤੀ ਜਨ ਨਾਨਕ ਕੀ ਅਰਦਾਸਿ ॥੪॥੨॥੪॥

ਜੇ ਗੁਰੋਂ ਕੋ ਭਾਵੇ ਤੌਂ ਮੇਰੀ ਬੇਨਤੀ ਸੁਣੇ ਹੀਂ ਗੇ ਸ੍ਰੀ ਗੁਰੂ ਜੀ ਕਹਿਤੇ ਹੈਂ ਹਮ ਦਾਸੋਂ ਨੇ ਤੌ ਅਰਦਾਸ ਹੀ ਕਰਨੀ ਹੈ॥੪॥੨॥੪॥

ਮਾਰੂ ਮਹਲਾ ੪ ॥

ਹਰਿ ਹਰਿ ਕਥਾ ਸੁਣਾਇ ਪ੍ਰਭ ਗੁਰਮਤਿ ਹਰਿ ਰਿਦੈ ਸਮਾਣੀ ॥

ਹੇ ਹਰੀ ਹਰ ਪ੍ਰਕਾਰ ਕਰਕੇ ਸਾਮ੍ਰਥ ਗੁਰਮਤੀਓਂ ਕੇ ਜੋ ਰਿਦੇ ਮੈਂ ਤੇਰੀ ਅਨੰਦ ਰੂਪ ਕਥਾ ਸਮਾਣੀ ਹੂਈ ਹੈ ਸੋ ਮੇਰੇ ਕੋ ਸੁਣਾਇ॥

ਜਪਿ ਹਰਿ ਹਰਿ ਕਥਾ ਵਡਭਾਗੀਆ ਹਰਿ ਉਤਮ ਪਦੁ ਨਿਰਬਾਣੀ ॥

ਵਡਭਾਗੀਆਂ ਪਾਸੋਂ ਹਰੀ ਕਥਾ ਕੋ ਸੁਨ ਕੇ ਹਰੀ ਨਾਮ ਕੋ ਜਪ ਕਰਕੇ ਉਤਮ ਪਦ ਜੋ ਨਿਰਬੰਧ ਹੈ ਤਿਸ ਕੋ ਮੈਂ ਪ੍ਰਾਪਤ ਹੋਵਾਂ॥

ਪੰਨਾ ੯੯੭

ਗੁਰਮੁਖਾ ਮਨਿ ਪਰਤੀਤਿ ਹੈ ਗੁਰਿ ਪੂਰੈ ਨਾਮਿ ਸਮਾਣੀ ॥੧॥

ਗੁਰਮੁਖ ਕੇ ਮਨ ਮੈਂ ਦ੍ਰਿੜ ਪ੍ਰਤੀਤ ਹੈ ਕਿਉਂਕਿ ਗੁਰ ਪੂਰਿਓਂ ਦ੍ਵਾਰਾ ਤਿਨਕੀ ਬ੍ਰਿਤੀ ਤੇਰੇ ਨਾਮ ਮੈਂ ਸਮਾਈ ਹੈ॥੧॥

ਮਨ ਮੇਰੇ ਮੈ ਹਰਿ ਹਰਿ ਕਥਾ ਮਨਿ ਭਾਣੀ ॥
ਹਰਿ ਹਰਿ ਕਥਾ ਨਿਤ ਸਦਾ ਕਰਿ ਗੁਰਮੁਖਿ ਅਕਥ ਕਹਾਣੀ ॥੧॥ ਰਹਾਉ ॥

ਹੇ ਮੇਰੇ ਪਯਾਰੇ ਮਨ ਮੈਂ ਤੌਂ ਹਰਿ ਹਰਿ ਕੀ ਕਥਾ ਇਸ ਹੇਤੂ ਤੇ ਹੀ ਭਾਣੀ ਹੈ ਹਰਿ ਜੋ ਦੁਖ ਹਰਤਾ ਕੀ ਕਥਾ ਹੈ (ਸਦਾ ਕਰਿ) ਸਤਿ ਕਹੀਏ ਸ੍ਰੇਸਟ ਗੁਨੋਂ ਕੀ ਜੋ ਖਾਣ ਹੈ ਗੁਰੂ ਜੋ ਮੁਖ ਹੈ ਸੋ ਕਥਾ ਕਰਤੇ ਕੈਸੀ ਵਹੁ ਕਥਾ ਹੈ ਜਿਸਕੀ ਅਕਥ ਕਹਾਣੀ ਹੈ ਭਾਵ ਜਿਸਕਾ ਮਹਾਤਮ ਅਕਥ ਹੈ॥੧॥

ਮੈ ਮਨੁ ਤਨੁ ਖੋਜਿ ਢੰਢੋਲਿਆ ਕਿਉ ਪਾਈਐ ਅਕਥ ਕਹਾਣੀ ॥

ਮੈਂ ਮਨੋਂ ਤਨੋਂ ਕੇ ਖੋਜ ਕੋ ਢੂੰਢਿਆਂ ਹੈ ਕਿ ਜਿਸ ਵਾਹਿਗੁਰੂ ਕੀ ਅਕਥ ਕਹਾਣੀ ਹੈ ਤਿਸ ਕੋ ਕਿਸ ਪ੍ਰਕਾਰ ਪਾਈਐ॥

ਸੰਤ ਜਨਾ ਮਿਲਿ ਪਾਇਆ ਸੁਣਿ ਅਕਥ ਕਥਾ ਮਨਿ ਭਾਣੀ ॥

ਜਬ ਸੰਤ ਜਨੋਂ ਕੋ ਮਿਲੇ ਤਬ ਖੋਜ ਕੋ ਪਾਇਆ ਤਿਨੋਂ ਨੇ ਐਸੇ ਫੁਰਮਾਇਆ ਕਿ ਸੁਣ ਤੂੰ (ਅਕਥ) ਪਰਮੇਸਰੁ ਕੀ ਕਥਾ ਤੈਸੀ ਹੀ ਤਿਨ ਕੀ ਬਾਤ ਮੇਰੇ ਮਨ ਮੈਂ (ਭਾਣੀ) ਭਾਇ ਗਈ॥

ਮੇਰੈ ਮਨਿ ਤਨਿ ਨਾਮੁ ਅਧਾਰੁ ਹਰਿ ਮੈ ਮੇਲੇ ਪੁਰਖੁ ਸੁਜਾਣੀ ॥੨॥

ਹੇ ਹਰੀ ਤੌਂ ਮੇਰੇ ਮਨ ਤਨ ਮੈਂ ਨਾਮ ਕਾ ਹੀ ਅਧਾਰ ਹੂਆ ਹੈ ਜਾਂ ਇਹੁ ਜਾਣਿਆਂ ਕਿ ਮੇਰੇ ਕੋ ਨਾਮ ਹੀ (ਪੁਰਖੁ ਸੁਜਾਣੀ) ਵਾਹਿਗੁਰੂ ਕੋ ਮੇਲੇਗਾ॥੨॥

ਗੁਰ ਪੁਰਖੈ ਪੁਰਖੁ ਮਿਲਾਇ ਪ੍ਰਭ ਮਿਲਿ ਸੁਰਤੀ ਸੁਰਤਿ ਸਮਾਣੀ ॥

ਜਬ ਗੁਰੋਂ ਮੈਂ ਹਮਾਰੀ (ਸੁਰਤੀ) ਸੁਸਟੂ ਪ੍ਰੀਤੀ ਸਮਾਈ ਤੌਂ ਮੈਂ ਪ੍ਰਾਰਥਨਾ ਕਰੀ ਕਿ ਹੇ (ਗੁਰ ਪੁਰਖੈ) ਪ੍ਰਮਾਤਮ ਪੁਰਖ ਕੋ ਮਿਲਾਏ ਦੇਹੁ॥

ਵਡਭਾਗੀ ਗੁਰੁ ਸੇਵਿਆ ਹਰਿ ਪਾਇਆ ਸੁਘੜ ਸੁਜਾਣੀ ॥

ਹੇ ਹਰੀ (ਸੁਘੜ ਸੁਜਾਣੀ) ਚਤਰੋਂ ਸੇ ਚਤਰ ਤੌਂ ਤੇਰੇ ਕੋ ਪਾਇਆ ਜੋ ਵਡਭਾਗੀ ਗੁਰੂ ਕੇ ਸੇਵਿਆ॥

ਮਨਮੁਖ ਭਾਗ ਵਿਹੂਣਿਆ ਤਿਨ ਦੁਖੀ ਰੈਣਿ ਵਿਹਾਣੀ ॥੩॥

ਮਨਮੁਖ ਜੋ ਭਾਗ ਰਹਿਤ ਹੈਂ ਤਿਨ ਕੀ ਅਵਸਥਾ ਦੁਖੋਂ ਸੇ ਹੀ ਬਤੀਤ ਹੂਈ ਹੈ॥੩॥

ਹਮ ਜਾਚਿਕ ਦੀਨ ਪ੍ਰਭ ਤੇਰਿਆ ਮੁਖਿ ਦੀਜੈ ਅੰਮ੍ਰਿਤ ਬਾਣੀ ॥

ਹੇ ਪ੍ਰਭੂ ਹਮ ਤੋ (ਆ) ਸ੍ਰਬ ਓਰ ਤੇ ਤੇਰੇ ਹੀ ਦੀਨ ਮੰਗਤੇ ਹੈਂ ਹਮਾਰੇ ਕੋ ਮੁਖ ਜੋ ਅੰਮ੍ਰਤ ਰੂਪ (ਬਾਣੀ) ਉਪਦੇਸ਼ ਹੈ ਸੋ ਗੁਰੋਂ ਦਵਾਰੇ ਦੀਜੀਏ॥

ਸਤਿਗੁਰੁ ਮੇਰਾ ਮਿਤ੍ਰੁ ਪ੍ਰਭ ਹਰਿ ਮੇਲਹੁ ਸੁਘੜ ਸੁਜਾਣੀ ॥

ਕਿਉਂਕਿ ਮੇਰਾ ਲੋਕ ਪ੍ਰਲੋਕ ਕਾ ਤੌਂ ਮਿਤਰ ਜੋ ਸਤਿਗੁਰੂ ਹੈ ਹੇ ਹਰੀ ਸੋ ਸਮਰੱਥੁ ਔਰ ਚਤਰ ਸੇ ਚਤਰ ਮੇਰੇ ਕੋ ਮੇਲੋ।

ਜਨ ਨਾਨਕ ਸਰਣਾਗਤੀ ਕਰਿ ਕਿਰਪਾ ਨਾਮਿ ਸਮਾਣੀ ॥੪॥੩॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਹਮ ਦਾਸ ਤੋ ਆਪ ਕੀ ਸਰਣ ਕੋ ਪ੍ਰਾਪਤ ਹੂਏ ਹੈਂ ਜਿਨ ਪਰ ਕਿਰਪਾ ਕਰੀ ਹੈ ਹੇ (ਨਾਮਿ) ਵਾਹਿਗੁਰੂ ਤਿਨ ਕੀ ਬੁਧੀ ਗੁਰੋਂ ਦਵਾਰੇ ਤੇਰੇ ਮੈਂ ਸਮਾਈ ਹੈ॥੪॥੩॥੫॥

ਮਾਰੂ ਮਹਲਾ ੪ ॥

ਹਰਿ ਭਾਉ ਲਗਾ ਬੈਰਾਗੀਆ ਵਡਭਾਗੀ ਹਰਿ ਮਨਿ ਰਾਖੁ ॥

ਜਿਨ ਵਡਭਾਗੀਓਂ ਬਿਰਕਤੋਂ ਕਾ ਹਰੀ ਮੈਂ ਪ੍ਰੇਮ ਲਗਾ ਹੈ ਤਿਨ ਕੋ ਹਰੀ (ਮਨਿ) ਸਿਰੋਮਣੀ ਜਨਮ ਮਰਨ ਸੇ ਰਾਖ ਲੀਆ ਹੈ॥

ਮਿਲਿ ਸੰਗਤਿ ਸਰਧਾ ਊਪਜੈ ਗੁਰ ਸਬਦੀ ਹਰਿ ਰਸੁ ਚਾਖੁ ॥

ਜਿਨੋਂ ਕੋ ਸਤਿਸੰਗ ਮੈਂ ਮਿਲ ਕੇ ਸਰਧਾ ਉਪਜਤੀ ਹੈ ਤਿਨੋਂ ਗੁਰ ਸਬਦੀਓਂ ਨੇ ਹਰੀ ਕਾ ਰਸੁ ਚਾਖਿਆ ਹੈ॥

ਸਭੁ ਮਨੁ ਤਨੁ ਹਰਿਆ ਹੋਇਆ ਗੁਰਬਾਣੀ ਹਰਿ ਗੁਣ ਭਾਖੁ ॥੧॥

ਤਿਨਕਾ ਸਭ ਪ੍ਰਕਾਰ ਕਰਕੇ ਮਨ ਔ ਤਨ ਦੈਵੀ ਸੰਪਤੀ ਸੇ ਹਰਿਆ ਹੂਆ ਹੈ ਗੁਰਬਾਣੀ ਕਰਕੇ ਵਹੁ ਹਰੀ ਕੇ ਗੁਣੋਂ ਕੋ ਹੀ (ਭਾਖੁ) ਕਹਤੇ ਹੈਂ॥੧॥

ਮਨ ਪਿਆਰਿਆ ਮਿਤ੍ਰਾ ਹਰਿ ਹਰਿ ਨਾਮ ਰਸੁ ਚਾਖੁ ॥

ਗੁਰਿ ਪੂਰੈ ਹਰਿ ਪਾਇਆ ਹਲਤਿ ਪਲਤਿ ਪਤਿ ਰਾਖੁ ॥੧॥ ਰਹਾਉ ॥

ਹੇ ਮੇਰੇ ਮਨਕੇ ਪਿਅਰੇ ਮਿਤ੍ਰਾ ਤੂੰ ਹਰਿ ਹਰਿ ਨਾਮ ਕਾ ਰਸ ਚਖੁ ਜਿਨੋਂ ਨੇ ਗੁਰੂ ਪੂਰੇ ਦ੍ਵਾਰਾ ਹਰੀ ਕੋ ਪਾਇਆ ਹੈ ਉਨਕੀ ਹਰੀ ਨੇ ਲੋਕ ਪ੍ਰਲੋਕ ਮੈਂ ਪਤ ਰਖ ਲਈ ਹੈ॥

ਹਰਿ ਹਰਿ ਨਾਮੁ ਧਿਆਈਐ ਹਰਿ ਕੀਰਤਿ ਗੁਰਮੁਖਿ ਚਾਖੁ ॥

ਤਾਂਤੇ ਹੇ ਭਾਈ ਹਰਿ ਹਰਿ ਨਾਮ ਕੋ ਜਪਣਾ ਕਰੀਐ ਔ ਗੁਰੋਂ ਕੇ ਮਤ ਅਨੁਸਾਰ ਹਰੀ ਕੀਰਤੀ ਕਾ ਰਸੁ ਚਖੀਏ॥

ਤਨੁ ਧਰਤੀ ਹਰਿ ਬੀਜੀਐ ਵਿਚਿ ਸੰਗਤਿ ਹਰਿ ਪ੍ਰਭ ਰਾਖੁ ॥

ਜੇ ਵਿਚ ਸੰਗਤਿ ਕੇ ਹਰੀ ਸਾਮ੍ਰਥ ਰਖੇ ਤੌ ਤਨ ਰੂਪ ਧਰਤੀ ਮੈਂ ਹਰੀ ਨਾਮ ਬੀਜ ਬੀਜੀਏ॥

ਅੰਮ੍ਰਿਤੁ ਹਰਿ ਹਰਿ ਨਾਮੁ ਹੈ ਗੁਰਿ ਪੂਰੈ ਹਰਿ ਰਸੁ ਚਾਖੁ ॥੨॥

ਜੋ ਹਰਿ ਹਰਿ ਨਾਮ ਅੰਮ੍ਰਤ ਰੂਪ ਹੈ ਗੁਰ ਪੂਰਿਓਂ ਦ੍ਵਾਰਾ ਤਿਸ ਹਰੀ ਨਾਮ ਕੇ ਰਸ ਕੋ ਚਖੀਏ॥੨॥

ਮਨਮੁਖ ਤ੍ਰਿਸਨਾ ਭਰਿ ਰਹੇ ਮਨਿ ਆਸਾ ਦਹ ਦਿਸ ਬਹੁ ਲਾਖੁ ॥

ਮਨਮੁਖ ਤੌ ਪਦਾਰਥੋਂ ਕੀ ਤ੍ਰਿਸਨਾ ਕਰਕੇ ਹੀ ਪੂਰਨ ਹੋ ਰਹੇ ਹੈਂ ਔਰ ਮਨ ਮੈਂ ਇਹੁ ਆਸ ਕਰਤੇ ਹੈਂ ਕੇ ਦਸੋ ਦਿਸਾ ਮੈਂ ਜਾਕਰ ਧਨ ਬਹੁਤਾ ਲਾਖੋਂ ਹੀ ਕਮਾਈਏ॥

ਬਿਨੁ ਨਾਵੈ ਧ੍ਰਿਗੁ ਜੀਵਦੇ ਵਿਚਿ ਬਿਸਟਾ ਮਨਮੁਖ ਰਾਖੁ ॥

ਜੋ ਵਹੁ ਮਨਮੁਖ ਨਾਮ ਬਿਨਾਂ ਜੀਵਤੇ ਹੈਂ ਸੋ ਤਿਨ ਕੇ ਜੀਵਨੇ ਕੋ ਧਿਕਾਰ ਹੈ ਅੰਤ ਕੋ ਭੀ ਵਿਸਟਾ ਕੇ ਵਿਚ ਮਨਮੁਖੋਂ ਕੋ ਰਾਖਿਆ ਜਾਵੇਗਾ ਭਾਵ ਨਰਕੋਂ ਕੋ ਪਾਈਏਂਗੇ॥

ਓਇ ਆਵਹਿ ਜਾਹਿ ਭਵਾਈਅਹਿ ਬਹੁ ਜੋਨੀ ਦੁਰਗੰਧ ਭਾਖੁ ॥੩॥

ਵਹੁ ਮਨਮੁਖ (ਆਵਹਿ ਜਾਹਿ) ਜਨਮ ਮਰਨ ਮੈਂ ਭਵਾਈਏਂਗੇ ਔ ਸੂਕਰ ਕੂਕਰਾਦਿ ਬਹੁਤ ਜੂਨੀਓਂ ਮੈਂ ਹੋਇਕੈ (ਦੁਰਗੰਧ) ਭਾਵ ਵਿਸ਼ਟਾ ਕੋ (ਭਾਖੁ) ਖਾਵੇਂਗੇ॥੩॥

ਤ੍ਰਾਹਿ ਤ੍ਰਾਹਿ ਸਰਣਾਗਤੀ ਹਰਿ ਦਇਆ ਧਾਰਿ ਪ੍ਰਭ ਰਾਖੁ ॥

ਹਮ ਤੇਰੀ ਸਰਣ ਕੋ ਪ੍ਰਾਪਤਿ ਹੂਏ ਹੈਂ ਹੇ ਹਰੀ ਪ੍ਰਭੂ ਦਯਾ ਕਰਕੇ ਮਨ ਬਾਣੀ ਸੇ ਹਮਾਰੀ ਰਛਾ ਕਰ॥

ਸੰਤਸੰਗਤਿ ਮੇਲਾਪੁ ਕਰਿ ਹਰਿ ਨਾਮੁ ਮਿਲੈ ਪਤਿ ਸਾਖੁ ॥

ਹੇ ਹਰੀ ਤਿਸ ਸਤੰਸਗ ਮੈਂ ਹਮਾਰਾ ਮਿਲਾਪ ਕਰੁ ਜਹਾਂ ਸੇ ਤੇਰਾ ਨਾਮੁ ਮਿਲਤਾ ਹੈ ਔ ਤਿਸ ਤੇਰੇ ਨਾਮ ਸੇ ਇਸ ਲੋਕ ਮੈਂ ਇਜਤ ਔ ਪ੍ਰਲੋਕ ਮੈਂ ਸਾਖ ਰਹਿ ਆਵਤੀ ਹੈ॥

ਹਰਿ ਹਰਿ ਨਾਮੁ ਧਨੁ ਪਾਇਆ ਜਨ ਨਾਨਕ ਗੁਰਮਤਿ ਭਾਖੁ ॥੪॥੪॥੬॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਨੇ ਗੁਰੋਂ ਕੀ ਸਿਖ੍ਯਾ ਕੋ (ਭਾਖੁ) ਉਚਾਰਨ ਕੀਆ ਹੈ ਤਿਨੋਂ ਗੁਰਮੁਖੋਂ ਨੇ ਹੇ ਹਰੀ ਤੇਰਾ ਹਰਿ ਨਾਮ ਧਨ ਪਾਇਆ ਹੈ ਅਰਥਾਤ ਧਾਰਨ ਕੀਆ ਹੈ॥੪॥੪॥੬॥

ਮਾਰੂ ਮਹਲਾ ੪ ਘਰੁ ੫

ੴ ਸਤਿਗੁਰ ਪ੍ਰਸਾਦਿ ॥

ਹਰਿ ਹਰਿ ਭਗਤਿ ਭਰੇ ਭੰਡਾਰਾ ॥
ਗੁਰਮੁਖਿ ਰਾਮੁ ਕਰੇ ਨਿਸਤਾਰਾ ॥
ਜਿਸ ਨੋ ਕ੍ਰਿਪਾ ਕਰੇ ਮੇਰਾ ਸੁਆਮੀ ਸੋ ਹਰਿ ਕੇ ਗੁਣ ਗਾਵੈ ਜੀਉ ॥੧॥

ਜੋ ਹਰਿ ਹਰਿ ਭਗਤੀ ਕੇ ਭੰਡਾਰ ਭਰੇ ਹੁਏ ਹੈਂ ਤਿਨ ਗੁਰੋਂ ਦੁਆਰੇ ਰਾਮ ਜਪੀਏ ਤੌ ਰਾਮ ਨਿਸਤਾਰਾ ਕਰਤਾ ਹੈ ਜਿਸਕੋ ਮੇਰਾ ਸੁਆਮੀ ਕ੍ਰਿਪਾ ਕਰੋ ਕੇ ਜੀਉ ਹਰੀ ਕੇ ਗੁਣ ਗਾਵਤਾ ਹੈ॥੧॥

ਹਰਿ ਹਰਿ ਕ੍ਰਿਪਾ ਕਰੇ ਬਨਵਾਲੀ ॥
ਹਰਿ ਹਿਰਦੈ ਸਦਾ ਸਦਾ ਸਮਾਲੀ ॥
ਹਰਿ ਹਰਿ ਨਾਮੁ ਜਪਹੁ ਮੇਰੇ ਜੀਅੜੇ ਜਪਿ ਹਰਿ ਹਰਿ ਨਾਮੁ ਛਡਾਵੈ ਜੀਉ ॥੧॥
ਰਹਾਉ ॥

ਸੰਸਾਰ ਬਨ ਕੇ ਹਰੇ ਕਰਨੇ ਵਾਲਾ ਔਰ (ਵਾਲੀ) ਮਾਲਕ ਹਰੀ ਜੋ ਕ੍ਰਿਪਾ ਕਰੇ ਤੌ ਹਰੀ ਕੋ ਰਿਦੇ ਮੈਂ ਨਿਤਰੰਪ੍ਰਤੀ ਸੰਮਾਲੀਤਾ ਹੈ। ਹੇ ਮੇਰੇ ਜੀਉ ਹਰਿ ਨਾਮ ਕੋ ਮਨ ਤਨ ਕਰਕੇ ਜਪ ਕਿਉਂਕਿ ਹਰਿ ਹਰਿ ਨਾਮ ਜੋ ਜਪ ਹੈ ਸੋਈ ਸੰਸਾਰ ਸੇ ਛੁਡਾਵਤਾ ਹੈ॥

ਪੰਨਾ ੯੯੮

ਸੁਖ ਸਾਗਰੁ ਅੰਮ੍ਰਿਤੁ ਹਰਿ ਨਾਉ ॥
ਮੰਗਤ ਜਨੁ ਜਾਚੈ ਹਰਿ ਦੇਹੁ ਪਸਾਉ ॥

ਸੁਖੋਂ ਕਾ ਸਾਗਰ ਔ ਅੰਮ੍ਰਤ ਰੂਪ ਹਰੀ ਕਾ ਨਾਉਂ ਹੈ ਜੋ ਮੰਗਤ ਜਨ ਮਾਂਗਤਾ ਹੈ ਤਿਸ ਕੋ ਹਰੀ ਦਾਤ ਦੇਤਾ ਹੈ॥

ਹਰਿ ਸਤਿ ਸਤਿ ਸਦਾ ਹਰਿ ਸਤਿ ਹਰਿ ਸਤਿ ਮੇਰੈ ਮਨਿ ਭਾਵੈ ਜੀਉ ॥੨॥

ਹਰੀ ਸਤ ਸਰੂਪ ਨਿਸਚੇ ਕਰਕੇ ਸਦਾ ਤੀਨ ਕਾਲ ਮੇਰੇ ਮਨ ਮੇਂ ਭਾਵਤਾ ਹੈ॥੨॥

ਨਵੇ ਛਿਦ੍ਰ ਸ੍ਰਵਹਿ ਅਪਵਿਤ੍ਰਾ ॥
ਬੋਲਿ ਹਰਿ ਨਾਮ ਪਵਿਤ੍ਰ ਸਭਿ ਕਿਤਾ ॥

ਨੌ ਜੋ ਅਪਵਿਤ੍ਰ ਛਿਦ੍ਰ ਹੈਂ ਸੋ ਸ੍ਰਵਤੇ ਰਹਿਤੇ ਹੈਂ ਜਿਨੋਂ ਨੇ ਹਰੀ ਨਾਮ (ਬੋਲਿ) ਉਚਾਰਿਆ ਹੈ ਤਿਨੋਂ ਨੇ ਸਭ ਪਵਿਤ੍ਰ ਕੀਏ ਹੈਂ॥

ਜੇ ਹਰਿ ਸੁਪ੍ਰਸੰਨੁ ਹੋਵੈ ਮੇਰਾ ਸੁਆਮੀ ਹਰਿ ਸਿਮਰਤ ਮਲੁ ਲਹਿ ਜਾਵੈ ਜੀਉ ॥੩॥

ਹੇ ਹਰੀ ਸੁਆਮੀ ਪ੍ਰਸੰਨ ਹੋਵੈ ਤੌ ਹਰੀ ਨਾਮ ਸਿਮਰਿਆਂ ਪਾਪੋਂ ਰੂਪ ਮੈਲ ਸਭ ਲਹਿ ਜਾਵੈ॥੩॥

ਮਾਇਆ ਮੋਹੁ ਬਿਖਮੁ ਹੈ ਭਾਰੀ ॥
ਕਿਉ ਤਰੀਐ ਦੁਤਰੁ ਸੰਸਾਰੀ ॥

ਹੇ ਭਾਈ ਮਾਯਾ ਕਾ ਮੋਹ ਛੋਡਨਾ ਭਾਰੀ ਕਠਿਨ ਹੈ। ਬਿਨਾਂ ਛੋਡੇ ਦੁਸਤਰ ਸੰਸਾਰ ਸਮੁੰਦ੍ਰ ਕੋ ਕਿਸ ਪ੍ਰਕਾਰ ਤਰੀਏ ਮੋਹ ਕੇ ਹੋਤਿਆਂ ਤਰਾ ਨਹੀਂ ਜਾਤਾ ਹੈ॥

ਸਤਿਗੁਰੁ ਬੋਹਿਥੁ ਦੇਇ ਪ੍ਰਭੁ ਸਾਚਾ ਜਪਿ ਹਰਿ ਹਰਿ ਪਾਰਿ ਲੰਘਾਵੈ ਜੀਉ ॥੪॥

ਜੇ ਪ੍ਰਭੂ ਸਮ੍ਰਥ ਸਾਚਾ ਸਤਿਗੁਰੂ ਹਰਿ ਹਰਿ ਨਾਮ ਜਾਪ ਰੂਪ ਜਾਹਜ ਦੈਵੈ ਤਉ ਸੋ ਜਾਪ ਜੀਵ ਕੋ ਪਾਰ ਲੰਘਾਵੈ। ਤਾਂ ਤੇ ਐਸੇ ਬੇਨਤੀ ਕਰੇ॥੪॥

ਤੂ ਸਰਬਤ੍ਰ ਤੇਰਾ ਸਭੁ ਕੋਈ ॥
ਜੋ ਤੂ ਕਰਹਿ ਸੋਈ ਪ੍ਰਭ ਹੋਈ ॥

ਹੇ ਹਰੀ ਤੂੰ ਸਭਕਾ ਸੁਆਮੀ ਹੈਂ ਅਰੁ ਤੇਰਾ ਸਭ ਕੋਈ ਦਾਸੁ ਹੈ ਹੇ ਪ੍ਰਭੂ ਜੋ ਤੂੰ ਕਰਤਾ ਹੈਂ ਸੋ ਹੋਤਾ ਹੈ॥

ਜਨੁ ਨਾਨਕੁ ਗੁਣ ਗਾਵੈ ਬੇਚਾਰਾ ਹਰਿ ਭਾਵੈ ਹਰਿ ਥਾਇ ਪਾਵੈ ਜੀਉ ॥੫॥੧॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਗਰੀਬ ਤੇਰੇ ਗੁਨ ਗਾਵਤਾ ਹਾਂ ਹੇ ਹਰੀ ਜੋ ਤੇਰੇ ਕੋ ਭਾਵੈਗਾ ਤਉ ਥਾਂਇ ਪਾਵੇਗਾ ਭਾਵ ਮੋਖ ਪ੍ਰਾਪਤ ਕਰੇਗਾ॥੫॥੧॥੭॥

ਮਾਰੂ ਮਹਲਾ ੪ ॥

ਹਰਿ ਹਰਿ ਨਾਮੁ ਜਪਹੁ ਮਨ ਮੇਰੇ ॥

ਸਭਿ ਕਿਲਵਿਖ ਕਾਟੈ ਹਰਿ ਤੇਰੇ ॥

ਹੇ ਮੇਰੇ ਮਨਾਂ ਤੂੰ ਹਰ ਪ੍ਰਕਾਰ ਹਰੀ ਨਾਮ ਕੋ ਹੀ ਜਪੁ ਤੇਰੇ ਸਭ ਪਾਪ ਹਰੀ ਕਾ ਜਾਪ ਹੀ ਕਾਟੇਗਾ॥

ਹਰਿ ਧਨੁ ਰਾਖਹੁ ਹਰਿ ਧਨੁ ਸੰਚਹੁ ਹਰਿ ਚਲਦਿਆ ਨਾਲਿ ਸਖਾਈ ਜੀਉ ॥੧॥

ਹਰਿ ਧਨ ਕੋ ਰਿਦੇ ਮੈਂ ਰਖਉ ਭਾਵ ਕਾਮਾਦੀ ਬਿਘਨੋਂ ਸੇ ਬਚਾਉ ਔ ਹਰਿ ਧਨ ਕੋ ਇਕਤ੍ਰ ਕਰੋ ਭਾਵ ਨਿਧਿਆਸਨ ਕਰੋ ਕਿਉਂਕਿ ਹਰੀ ਨਾਮ ਪ੍ਰਲੋਕ ਮੈਂ ਚਲਤਿਆਂ ਨਾਲ ਜੀਉ ਕੇ ਸਹਾਈ ਹੋਤਾ ਹੈ॥੧॥

ਜਿਸ ਨੋ ਕ੍ਰਿਪਾ ਕਰੇ ਸੋ ਧਿਆਵੈ ॥

ਨਿਤ ਹਰਿ ਜਪੁ ਜਾਪੈ ਜਪਿ ਹਰਿ ਸੁਖੁ ਪਾਵੈ ॥

ਗੁਰ ਪਰਸਾਦੀ ਹਰਿ ਰਸੁ ਆਵੈ ਜਪਿ ਹਰਿ ਹਰਿ ਪਾਰਿ ਲੰਘਾਈ ਜੀਉ ॥੧॥ ਰਹਾਉ ॥

ਜਿਸਕੋ ਵਾਹਿਗੁਰੂ ਕ੍ਰਿਪਾ ਕਰੈ ਸੋ ਧਿਆਨ ਕਰਤਾ ਹੈ ਵਹੀ ਨਿਤ ਹਰੀ ਕੇ ਜਪ ਕੋ ਜਪਤਾ ਹੈ ਔ ਹਰੀ ਜਾਪ ਮੈਂ ਹੀ ਸੁਖ ਪਾਵਤਾ ਹੈ ਪਰੰਤੂ ਗੁਰੂ ਕੀ ਕ੍ਰਿਪਾ ਕਰਕੇ ਹਰੀ ਜਪਨੇ ਕਾ ਰਸ ਆਵਤਾ ਹੈ ਪੁਨਾ ਇਹੁ ਹਰਿ ਹਰਿ ਕਾ ਜਾਪ ਹੀ ਜੀਵ ਕੋ ਪਾਰ ਲੰਘਾਵਤਾ ਹੈ॥

ਨਿਰਭਉ ਨਿਰੰਕਾਰੁ ਸਤਿ ਨਾਮੁ ॥

ਜਗ ਮਹਿ ਸ੍ਰੇਸਟੁ ਊਤਮ ਕਾਮੁ ॥

ਭੈ ਰਹਿਤ ਨਿਰੰਕਾਰ ਕੇ ਸਤਿਨਾਮੁ ਕਾ ਜੋ ਜਾਪ ਹੈ ਸੋਈ ਕਾਮ ਜਗਤ ਮੈਂ ਸੇਸਟ ਔ ਉਤਮ ਹੈ॥

ਦੁਸਮਨ ਦੂਤ ਜਮਕਾਲੁ ਠੇਹ ਮਾਰਉ ਹਰਿ ਸੇਵਕ ਨੇੜਿ ਨ ਜਾਈ ਜੀਉ ॥੨॥

(ਕਾਲੁ) ਸਮਾ ਪਾਕਰ ਦੁਸਮਨ ਹੋਨੇ ਵਾਲਾ ਜੋ ਜਮਦੂਤ ਹੈ ਤਿਸੁ ਨਾਮੁ ਕਰ ਤਿਸ ਕੋ (ਠੇਹ) ਥਾਂ ਮਾਰੋ ਵਾ ਹਰੀ ਨਾਮ ਰੂਪ (ਠੇਹ) ਠੇਂਗਾ ਮਾਰੋ ਇਹੁ ਹਰੀ ਕੇ ਸੇਵਕ ਕੇ ਨੇੜੇ ਨਹੀਂ ਜਾਤੇ ਹੈਂ॥੨॥

ਜਿਸੁ ਉਪਰਿ ਹਰਿ ਕਾ ਮਨੁ ਮਾਨਿਆ ॥

ਸੋ ਸੇਵਕੁ ਚਹੁ ਜੁਗ ਚਹੁ ਕੁੰਟ ਜਾਨਿਆ ॥

ਜਿਸ ਸੇਵਕ ਕੇ ਊਪਰ ਹਰੀ ਕਾ ਮਨ ਮਾਨਿਆ ਹੈ ਵਹੁ ਸੇਵਕ ਚਾਰ ਜੁਗੋਂ ਔਰ ਚਾਰ ਕੁੰਟੋਂ ਮੈਂ ਜਾਨਿਆਂ ਹੈਂ॥

ਜੇ ਉਸ ਕਾ ਬੁਰਾ ਕਹੈ ਕੋਈ ਪਾਪੀ ਤਿਸੁ ਜਮਕੰਕਰੁ ਖਾਈ ਜੀਉ ॥੩॥

ਜੇ ਕੋਈ ਪਾਪੀ ਉਸ ਕਾ ਬੁਰਾ ਕਹੇ ਭਾਵ ਕਰਨਾ ਕਹੇ ਕਿ ਅਮਕੇ ਕੌ ਮਾਰੀਏ ਤਿਸ ਜੀਵ ਕੋ ਤੋ ਜਮਕੇ ਦੂਤ ਖਾਇ ਜਾਤੇ ਹੈਂ॥੩॥

ਸਭ ਮਹਿ ਏਕੁ ਨਿਰੰਜਨ ਕਰਤਾ ॥

ਸਭਿ ਕਰਿ ਕਰਿ ਵੇਖੈ ਅਪਣੇ ਚਲਤਾ ॥

ਸਭ ਮੈਂ ਮਾਇਆ ਰਹਿਤ ਸੁਧ ਏਕ ਕਰਤਾ ਹੈ ਸਭ ਅਪਨੇ ਚਲਤਾਂ ਕੋ ਕਰਿ ਕਰਿ ਕੇ ਆਪ ਹੀ ਦੇਖਤਾ ਹੈ॥

ਜਿਸੁ ਹਰਿ ਰਾਖੈ ਤਿਸੁ ਕਉਣੁ ਮਾਰੈ ਜਿਸੁ ਕਰਤਾ ਆਪਿ ਛਡਾਈ ਜੀਉ ॥੪॥

ਐਸਾ ਹਰੀ ਜਿਸਕੀ ਰਖਿਆ ਕਰੇ ਤਿਸ ਕੋ ਕਉਨ ਮਾਰ ਸਕਤਾ ਹੈ ਔ ਜਿਸ ਜੀਵ ਕਾ ਛੁਡਾਵਨੇ ਹਾਰਾ ਹੋਵੈ ਤਿਸ ਕੋ ਕੌਨ ਬਾਂਧ ਸਕਤਾ ਹੈ ਅਰਥਾਤ ਕੋਈ ਬਾਂਧਨੇ ਕੋ ਸਾਮਥ ਨਹੀਂ ਹੈ॥੪॥

ਹਉ ਅਨਦਿਨੁ ਨਾਮੁ ਲਈ ਕਰਤਾਰੇ ॥

ਜਿਨਿ ਸੇਵਕ ਭਗਤ ਸਭੇ ਨਿਸਤਾਰੇ ॥

ਇਸੀ ਸੇ ਹਮ ਰਾਤ ਦਿਨ ਕਰਤਾਰ ਕਾ ਨਾਮ ਹੀ ਲੇਤੇ ਹੈਂ ਜਿਸਨੇ ਸੇਵਕ ਭਗਤੀ ਕਰਨੇ ਹਾਰੇ ਸਭ ਤਾਰ ਲੀਏ ਹੈਂ ਭਾਵ ਬਰਨ ਅਬਰਨ ਬਿਚਾਰਿਆ ਨਹੀਂ ਹੈ॥

ਦਸ ਅਠ ਚਾਰਿ ਵੇਦ ਸਭਿ ਪੂਛਹੁ ਜਨ ਨਾਨਕ ਨਾਮੁ ਛਡਾਈ ਜੀਉ ॥੫॥੨॥੯॥

ਅਠਾਰਾਂ ਪੁਰਾਨ ਔ ਚਾਰ ਵੇਦ ਇਨ ਸਭ ਕੋ ਵਿਚਾਰ ਦੇਖੋ ਸ੍ਰੀ ਗੁਰੂ ਜੀ ਕਹਿਤੇ ਹੈਂ ਇਹੁ ਭੀ ਇਹੀ ਕਹੇਂਗੇ ਜੋ ਜੀਵ ਕੌ ਬੰਧਨੋਂ ਸੇ ਨਾਮ ਹੀ ਛੁਡਾਵਤਾ ਹੈ ਤਾਂ ਤੇ ਜੀਉ ਕੋ ਭਜਨ ਹੀ ਕਰਨਾ ਚਾਹੀਏ॥੫॥੨॥੯॥

ਮਾਰੂ ਮਹਲਾ ੫ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਸਭ ਕੇ ਸਿਰ ਪਰਮੇਸ੍ਵਰ ਕਾ ਭੈ ਦਿਖਾਵਤੇ ਹੈਂ॥

ਡਰਪੈ ਧਰਤਿ ਅਕਾਸੁ ਨਖ੍ਯ੍ਰਤ੍ਰਾ ਸਿਰ ਊਪਰਿ ਅਮਰੁ ਕਰਾਰਾ ॥

ਡਰਤੀ ਹੈ ਧਰਤੀ ਪੁਨਾ ਅਕਾਸ ਔ ਤਾਰੇ ਜਿਨੋਂ ਕੇ ਸਿਰ ਉਪਰ (ਅਮਰੁ) ਹੁਕਮ (ਕਰਾਰਾ) ਤਕੜਾ ਹੈ॥

ਪਉਣੁ ਪਾਣੀ ਬੈਸੰਤਰੁ ਡਰਪੈ ਡਰਪੈ ਇੰਦ੍ਰੁ ਬਿਚਾਰਾ ॥੧॥

ਪੌਣ ਪਾਣੀ ਤਥਾ ਬੈਸੰਤਰੁ ਭੀ ਡਰਤਾ ਹੈ ਔ ਬੇਚਾਰਾ ਇੰਦਰੁ ਭੀ ਡਰਤਾ ਹੈ॥

ਏਕਾ ਨਿਰਭਉ ਬਾਤ ਸੁਨੀ ॥

ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ ਗੁਨੀ ॥੧॥ ਰਹਾਉ ॥

ਨਿਰਭਉ ਹੋਨੇ ਕੀ ਏਕ ਬਾਤ ਸੁਨੀ ਹੈ ਸੋ ਤਨ ਕਰਕੇ ਸੁਖੀਆ ਹੈ ਔਰ ਸੋਈ ਸਦਾ ਮਨ ਕਰਕੇ ਸੁਖੀਆ ਹੈ ਜੋ ਗੁਰੋਂ ਸੇ ਮਿਲ ਕੇ (ਗੁਨੀ) ਵਾਹਿਗੁਰੂ ਕੇ ਜਸ ਕੋ ਗਾਵਤਾ ਹੈ॥

ਦੇਹਧਾਰ ਅਰੁ ਦੇਵਾ ਡਰਪਹਿ ਸਿਧ ਸਾਧਿਕ ਡਰਿ ਮੁਇਆ ॥

ਜੋ ਦੇਹ ਧਾਰੀ ਹੈਂ ਔਰ ਦੇਵਤੇ ਭੀ ਹੈਂ ਤੁਉ ਭੀ ਡਰਤੇ ਹੈਂ ਸਿਧ ਸਾਧਕ ਤੌ ਡਰ ਡਰ ਮਰਤੇ ਹੈਂ ਭਾਵ ਬਹੁਤ ਡਰਤੇ ਹੈਂ॥

ਲਖ ਚਉਰਾਸੀਹ ਮਰਿ ਮਰਿ ਜਨਮੇ ਫਿਰਿ ਫਿਰਿ ਜੋਨੀ ਜੋਇਆ ॥੨॥

ਚੌਰਾਸੀ ਲਖ ਜੂਨੀਓਂ ਮੈਂ ਜੀਵ ਮਰ ਮਰ ਜਨਮਤੇ ਹੈਂ ਬਾਰੰਬਾਰ ਜੂਨੀਓਂ ਮੈਂ ਹੀ ਤਿਨ ਕੋ (ਜੋਇਆ) ਜੋੜਿਆ ਹੈ॥੨॥

ਪੰਨਾ ੯੯੯

ਰਾਜਸੁ ਸਾਤਕੁ ਤਾਮਸੁ ਡਰਪਹਿ ਕੇਤੇ ਰੂਪ ਉਪਾਇਆ ॥

ਰਜੋ ਸਤੋ ਤਮੋ ਤੀਨੋਂ ਗੁਨ ਭੀ ਡਰਤੇ ਹੈਂ ਜਿਨੋਂ ਨੇ ਬਹੁਤਿਓਂ ਰੂਪੋਂ ਕੋ ਉਪਾਇਆ ਹੈ॥

ਛਲ ਬਪੁਰੀ ਇਹ ਕਉਲਾ ਡਰਪੈ ਅਤਿ ਡਰਪੈ ਧਰਮ ਰਾਇਆ ॥੩॥

ਛਲ ਸਰੂਪ ਜੋ ਬਿਚਾਰੀ ਮਾਇਆ ਹੈ ਇਹ ਭੀ ਡਰਤੀ ਹੈ ਧਰਮ ਰਾਇ ਤੌਂ ਅਤ ਹੀ ਡਰਤਾ ਹੈ ਅਰਥਾਤ ਕਿਸੀ ਤਰਾਂ ਮੇਰੇ ਸੇ ਕੋਈ ਅਨੀਤ ਨ ਹੋਵੈ॥੩॥

ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ ॥

ਸਭ ਸਮਗਰੀ ਤੌ ਡਰ ਮੈਂ ਹੀ ਬਿਆਪਤ ਹੈ ਬਿਨਾਂ ਡਰ ਸੇ ਤੌ ਇਨ ਕੇ ਕਰਨੇ ਹਾਰਾ ਹੈ॥

ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ ॥੪॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਵਹੁ ਭਗਤੋਂ ਕਾ ਸੰਗੀ ਹੈ ਔ ਭਗਤਿ ਤਿਸ ਕੇ ਦਰਬਾਰ ਮੈਂ (ਸੋਹੈ) ਸੋਭਾ ਕੋ ਪਾਵਤੇ ਹੈਂ ਵਾ ਸੋ ਭਗਤੋਂ ਕੇ (ਦਰਬਾਰਾ) ਦੀਵਾਨ ਮੈਂ ਸੋਭਤਾ ਹੈ॥੪॥੧॥

ਸ੍ਵੈਮਨਕੋ ਭਰੋਸਾ ਦੇਤੇ ਹੂਏ ਭਗਤੋਂ ਕੋ ਦ੍ਰਿਸ੍ਟਾਤੋਂ ਕਰ ਪ੍ਰਮੇਸਰ ਕੇ ਆਗੇ ਬੇਨਤੀ ਕਰਤੇ ਹੈਂ॥

ਮਾਰੂ ਮਹਲਾ ੫ ॥

ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ ॥

ਪਾਂਜ ਬਰਖ ਕਾ ਧ੍ਰੂ ਬਾਲਕਾ ਅਨਾਥੁ ਹੇ ਹਰੀ ਤੇਰੇ ਸਿਮਰਨੇ ਕਰਿ ਅਮਰ ਹੂਆ ਔ (ਅਟਾਰੇ) ਅਟਲ ਪਦਕੋ ਪਹੁੰਚ ਗਿਆ॥

ਪੁਤ੍ਰ ਹੇਤਿ ਨਾਰਾਇਣੁ ਕਹਿਓ ਜਮਕੰਕਰ ਮਾਰਿ ਬਿਦਾਰੇ ॥੧॥

ਔ ਪੁਤ੍ਰ ਕੇ ਮੋਹ ਕਰਕੇ ਅਜਾਮਲ ਨੇ ਨਾਰਾਇਣ ਨਾਮ ਕਹਿਆ ਹੇ ਹਰੀ ਉਸ ਕੇ ਲੈ ਜਾਨੇ ਵਾਲੇ ਜਮ ਕੰਕਰ ਤੇਰੇ ਗੁਣੋਂ ਨੇ ਮਾਰਕੇ (ਬਿਦਾਰੇ) ਖੰਡਾਇ ਦੀਏ ਭਾਵ ਦੂਰ ਕੀਏ॥

ਮੇਰੇ ਠਾਕੁਰ ਕੇਤੇ ਅਗਨਤ ਉਧਾਰੇ ॥

ਮੋਹਿ ਦੀਨ ਅਲਪ ਮਤਿ ਨਿਰਗੁਣ ਪਰਿਓ ਸਰਣਿ ਦੁਆਰੇ ॥੧॥ ਰਹਾਉ ॥

ਹੇ ਮੇਰੇ ਠਾਕਰ ਜੀ ਤੈਨੇ ਕਈ ਅਗਿਨਤ ਉਧਾਰ ਦੀਏ ਹੈਂ ਮੈਂ ਦੀਨ ਥੋੜੀ ਮਤਿ ਵਾਲਾ ਔ ਸੁਭ ਗੁਨੋਂ ਤੇ ਰਹਿਤ ਹੂੰ ਹੇ ਪਰਮੇਸਰ ਤੇਰੇ ਦ੍ਵਾਰੇ ਕੀ ਸਰਨ ਪੜਿਆ ਹੂੰ॥

ਬਾਲਮੀਕੁ ਸੁਪਚਾਰੋ ਤਰਿਓ ਬਧਿਕ ਤਰੇ ਬਿਚਾਰੇ ॥

ਬਾਲਮੀਕ ਚੰਡਾਲ ਤਰ ਗਿਆ ਜੋ ਪਾਡਵੋਂ ਕੇ ਜਗ ਮੈਂ ਮੰਗਵਾਇਆ ਥਾ ਔ ਬਿਚਾਰੇ 'ਬਧਕ' 'ਲੋਧੀ' ਔ 'ਜਰਾ' ਜਿਨਕਾ ਨਾਮ ਥਾ ਦੋਵੇਂ ਤਰੇ ਹੈਂ॥

ਏਕ ਨਿਮਖ ਮਨ ਮਾਹਿ ਅਰਾਧਿਓ ਗਜਪਤਿ ਪਾਰਿ ਉਤਾਰੇ ॥੨॥

ਜਿਸ ਜਗ ਪਤੀ ਨੇ ਏਕ ਨਿਮਖ ਮਾਤ੍ਰ ਮਨ ਮੈਂ ਤੇਰੇ ਕੋ ਅਰਾਧਿਆ ਹੈ ਸੋ ਹਾਥੀ ਔਰ ਤੰਦੂਆ ਦੋਊ ਪਾਰ ਉਤਾਰ ਦੀਏ ਹੈਂ ਭਾਵ ਭਜਨ ਕੇ ਪਰਤਾਪ ਕਰ ਦੁਸਮਨ ਕੋ ਭੀ ਲੈ ਤਰਜਾ ॥੨॥

ਕੀਨੀ ਰਖਿਆ ਭਗਤ ਪ੍ਰਹਿਲਾਦੈ ਹਰਨਾਖਸ ਨਖਹਿ ਬਿਦਾਰੇ ॥

ਹਰਨਾਖਸ ਕੋ ਨਖੋਂ ਸੇ ਬਿਦਾਰ ਕਰਕੇ ਭਗਤ ਪ੍ਰਹਲਾਦ ਕੀ ਤੈਨੇ ਰਖਿਆ ਕਰੀ ਹੈ॥

ਬਿਦਰੁ ਦਾਸੀ ਸੁਤੁ ਭਇਓ ਪੁਨੀਤਾ ਸਗਲੇ ਕੁਲ ਉਜਾਰੇ ॥੩॥

ਬਿਦਰ ਜੋ ਦਾਸੀ ਕਾ ਪੁਤ੍ਰ ਥਾ ਵਹੁ ਤੋ ਪੁਨੀਤ ਹੂਆ ਹੀ ਥਾ ਪਰੰਤੂ ਤਿਸ ਕੇ ਸਾਰੇ ਕੁਲ ਹੀ ਉਜਲੇ ਕਰ ਦੀਏ ਹੈਂ॥੩॥

ਵਾ ਸੋ ਬਿਦਰ ਜੀ ਸਭ ਕੁਲ ਵਿਖੇ ਉਜਾਗਰ ਹੂਏ ਹੈਂ॥

ਕਵਨ ਪਰਾਧ ਬਤਾਵਉ ਅਪੁਨੇ ਮਿਥਿਆ ਮੋਹ ਮਗਨਾਰੇ ॥

ਆਇਓ ਸਾਮ ਨਾਨਕ ਓਟ ਹਰਿ ਕੀ ਲੀਜੈ ਭੁਜਾ ਪਸਾਰੇ ॥੪॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਅਪਨੇ ਕੌਨ ਸੇ ਅਪਰਾਧ ਬਤਾਵੋਂ ਮਿਥਿਆ ਜੋ ਮੋਹ ਰੂਪ ਸੰਸਾਰ ਹੈ ਤਿਸ ਵਿਖੇ ਡੂਬਾ ਰਹੂੰ ਪਰੰਤੂ ਮੈਂ ਮਨ ਕਰਕੇ ਆਪ ਕੀ ਸਰਣ ਆਇਆ ਹੂੰ ਹੇ ਹਰੀ ਤੇਰੀ ਸਰੀਰ ਕਰਕੇ ਓਟ ਲਈ ਹੈ ਆਪ ਆਗੇ ਤੇ ਭੁਜਾ ਪਸਾਰ ਕੇ ਮੇਰੇ ਕੋ ਪਕੜ ਲੀਜੀਏ। ਭਾਵ ਕਿਰਪਾਲ ਹੋ ਕਰ ਤਾਰ ਲੀਜੀਏ॥੪॥੨॥

ਪੁਨਾ ਅਪਨੇ ਔਗੁਨ ਪ੍ਰਗਟਾਵਤੇ ਹੂਏ ਬੇਨਤੀ ਕਰਤੇ ਹੈਂ॥

ਮਾਰੂ ਮਹਲਾ ੫ ॥

ਵਿਤ ਨਵਿਤ ਭ੍ਰਮਿਓ ਬਹੁ ਭਾਤੀ ਅਨਿਕ ਜਤਨ ਕਰਿ ਧਾਏ ॥

ਮੈਂ (ਵਿਤ) ਧਨ ਕੇ ਨਮਿਤ ਬਹੁਤ ਪ੍ਰਕਾਰ ਭ੍ਰਮਿਆ ਹੂੰ ਅਨੇਕ ਜਤਨ ਕਰਨੇ ਕੋ ਮੇਰੇ ਅੰਤਸਕਰਨ ਧਾਏ ਹੈਂ॥

ਜੋ ਜੋ ਕਰਮ ਕੀਏ ਹਉ ਹਉਮੈ ਤੇ ਤੇ ਭਏ ਅਜਾਏ ॥੧॥

(ਹਉ) ਮੈਂਨੇ ਜੋ ਜੋ ਕਰਮ ਕੀਏ ਹੈਂ ਸੋ ਹਉਮੈਂ ਬੀਚ ਕੀਏ ਹੈਂ ਸੋ ਸੋ ਕਰਮ ਵਿਅਰਥ ਹੀ ਭਏ ॥੧॥

ਅਵਰ ਦਿਨ ਕਾਹੂ ਕਾਜ ਨ ਲਾਏ ॥

ਸੋ ਦਿਨੁ ਮੋ ਕਉ ਦੀਜੈ ਪ੍ਰਭ ਜੀਉ ਜਾ ਦਿਨ ਹਰਿ ਜਸੁ ਗਾਏ ॥੧॥ ਰਹਾਉ ॥

ਹੇ ਹਰੀ ਹੋਰ ਦਿਨ ਕਿਸੇ ਕਾਜ ਲੇਖੇ ਮੈਂ ਨਹੀਂ ਲਾਏ ਜਾਤੇ ਭਾਵ ਭਜਨ ਬਿਨਾਂ ਨਿਸਫਲ ਜਾਤੇ ਭਏ ਹੈਂ। ਹੇ ਹਰੀ ਸਾਮ੍ਰਥ ਜੀ ਤਾਂ ਤੇ ਮੇਰੇ ਕੋ ਸੋ ਦਿਨ ਦੀਜੀਏ ਜਿਸ ਦਿਨ ਮੈਂ ਮੇਰੀ ਜਿਹਬਾ ਤੇਰੇ ਜਸ ਕੋ ਗਾਇਨ ਕਰੇ ਭਾਵ ਸਭ ਦਿਨੋਂ ਮੈਂ ਤੇਰਾ ਜਸੁ ਗਾਇਨ ਕਰਾਂ॥

ਪੁਤ੍ਰ ਕਲਤ੍ਰ ਗ੍ਰਿਹ ਦੇਖਿ ਪਸਾਰਾ ਇਸ ਹੀ ਮਹਿ ਉਰਝਾਏ ॥

ਪੁਤ੍ਰ ਇਸਤ੍ਰੀ ਔ ਘਰ ਕਾ ਪਸਾਰਾ ਦੇਖ ਕੈ ਇਸੀ ਮੈਂ ਹਮ (ਉਰਝਾਇ) ਫਸੇ ਹੈਂ॥

ਮਾਇਆ ਮਦ ਚਾਖਿ ਭਏ ਉਦਮਾਤੇ ਹਰਿ ਹਰਿ ਕਬਹੁ ਨ ਗਾਏ ॥੨॥

ਮਾਇਆ ਰੂਪ ਮਦਰਾ ਚਾਖ ਕਰਕੇ ਐਸੇ ਉਨਮੱਤ ਹੁਏ ਹੈਂ ਹੇ ਹਰੀ ਤੇਰੇ ਹਰਿਆਦਿ ਜੋ ਨਾਮ ਹੈ ਸੋ ਕਬੀ ਨਹੀ ਗਾਏ॥੨॥

ਇਹ ਬਿਧਿ ਖੋਜੀ ਬਹੁ ਪਰਕਾਰਾ ਬਿਨੁ ਸੰਤਨ ਨਹੀ ਪਾਏ ॥

ਤੇਰੇ ਨਾਮ ਜਪਨੇ ਕੀ ਜੋ ਬਿਧਿ ਹੈ ਇਹ ਬਹੁਤ ਪ੍ਰਕਾਰੋਂ ਸੇ ਖੋਜ ਦੇਖੀ ਪਰੰਤੂ ਬਿਨਾਂ ਸੰਤੋਂ ਸੇ ਨਾਮ ਜਪਨੇ ਨਹੀਂ ਪਾਏ ਹੈਂ ਭਾਵ ਨਾਮ ਜਪਨੇ ਕੀ ਰੀਤੀ ਸੰਤਾਂ ਦੁਆਰੇ ਪ੍ਰਾਪਤਿ ਹੋਤੀ ਹੈ॥

ਤੁਮ ਦਾਤਾਰ ਵਡੇ ਪ੍ਰਭ ਸੰਮ੍ਰਥ ਮਾਗਨ ਕਉ ਦਾਨੁ ਆਏ ॥੩॥

ਹੇ ਪ੍ਰਭੂ ਸਾਮਰਥ ਤੁਮ ਬਡੇ ਦਾਤੇ ਹੋ ਹਮ ਤੁਮਾਰੇ ਸੇ ਦਾਨ ਮਾਂਗਨੇ ਕੋ ਆਏ ਹੈਂ॥੩॥

ਤਿਆਗਿਓ ਸਗਲਾ ਮਾਨੁ ਮਹਤਾ ਦਾਸ ਰੇਣ ਸਰਣਾਏ ॥

ਮਾਨ ਜੋ ਬੁਹਤ ਥਾ ਵਾ ਮਾਨ ਔਰ (ਮਹਤਾ) ਮਰਾਤਬਾ ਸੋ ਸਗਲ ਹਮਨੇ ਤਿਆਗਿਓ ਹੈ ਔ ਦਾਸ ਜੋ ਤੇਰੇ ਹੈਂ ਤਿਨ ਕੇ ਚਰਨੋਂ ਕੀ ਜੋ ਰੇਣ ਹੈਂ ਤਿਸ ਕੀ ਸਰਣ ਆਏ ਹੈਂ॥

ਕਹੁ ਨਾਨਕ ਹਰਿ ਮਿਲਿ ਭਏ ਏਕੈ ਮਹਾ ਅਨੰਦ ਸੁਖ ਪਾਏ ॥੪॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਹਰੀ ਹਮ ਤੁਮ ਮਿਲਕੈ ਏਕ ਹੀ ਰੂਪ (ਭਏ) ਹੁਏ ਹੈਂ ਮਹਾ ਅਨੰਦ ਰੂਪ ਜੋ ਤੂੰ ਹੈਂ ਸੋ ਹਮਨੇ ਤੇਰੇ ਮਿਲਾਪ ਸੇ ਸੁਖ ਪਾਏ ਹੈਂ॥੪॥੩॥

ਕੋਈ ਚੁੰਚ ਗਿਆਨੀ ਪੁਰਸ਼ ਗਾਲ ਸੁਨ ਕੇ ਔਰ ਪੁਰਸ਼ ਪਰ ਕ੍ਰੋਧ ਕਰਿ ਰਹਿਆ ਥਾ ਤਿਸ ਕੋ ਗੁਰੂ ਜੀ ਨੇ ਕਹਾ ਕਿ ਹੇ ਭਾਈ ਤੂੰ ਕਿਉਂ ਕ੍ਰੋਧ ਕਰਤਾ ਹੈਂ ਤਿਸਨੇ ਕਹਾ ਮੇਰਾ ਨਾਮ ਲੈ ਕੇ ਇਸਨੇ ਗਾਲੀ ਨਿਕਾਲੀ ਹੈ ਤਿਸ ਪਰ ਤਤ ਮਿਥਿਆ ਕੇ ਵਿਚਾਰ ਸਹਿਤ ਵੈਰਾਗ ਜਨਕ ਵਾਕ ਕਹਿਤੇ ਹੈਂ॥

ਮਾਰੂ ਮਹਲਾ ੫ ॥

ਕਵਨ ਥਾਨ ਧੀਰਿਓ ਹੈ ਨਾਮਾ ਕਵਨ ਬਸਤੁ ਅਹੰਕਾਰਾ ॥

ਤੂੰ ਏਹੁ ਕਹੁ ਤੇਰੇ ਸਰੀਰ ਵਿਖੇ ਨਾਮ ਜੋ ਹੈ ਸੋ ਕਵਨ ਸੇ ਥਾਂ ਭਾਵ ਅੰਗ ਪਰ ਠਹਿਰਿਆ ਹੂਆ ਹੈ ਅਰਥਾਤ ਕਲਪਤ ਹੈ ਔ ਸਰੀਰ ਕਵਨ ਵਸਤੂ ਹੈ ਜਿਸਕਾ ਤੂੰ ਹੰਕਾਰ ਕਰਤਾ ਹੈਂ ਭਾਵ ਸੇ ਤੁਛ ਵਸਤੂ ਹੈ॥

ਕਵਨ ਚਿਹਨ ਸੁਨਿ ਊਪਰਿ ਛੋਹਿਓ ਮੁਖ ਤੇ ਸੁਨਿ ਕਰਿ ਗਾਰਾ ॥੧॥

ਸੁਨ ਹੇ ਭਾਈ ਮੁਖ ਸੇ ਗਾਰ ਸੁਨ ਕੇ ਤੇਰੇ ਕੋ ਕਵਨ ਸਾ (ਚਿਹਨ) ਨਿਸਾਨੀ ਭਾਵ ਫਟ ਲਾਗਾ ਹੈ ਜਿਸਕੇ ਊਪਰ ਤੂੰ (ਛੋਹਿਓ) ਕੋਪ ਹੂਆ ਹੈਂ॥੧॥

ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ ॥

ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ ਖਬਰਿ ਨ ਪਾਇਓ ॥੧॥ ਰਹਾਉ ॥

ਸੁਨ ਹੇ ਭਾਈ ਤੂੰ ਕਉਨ ਹੈਂ ਔ ਕਹਾਂ ਤੇ ਆਇਆ ਹੈਂ ਤੂੰ ਇਤਨੀ ਨਹੀਂ ਜਾਨਤਾ ਕਿ ਤੇਰੇ ਮਰਨੇ ਮੈਂ ਕਿਤਨੀਕ ਦੇਰੀ ਹੈ ਔਰ ਜੀਵ ਤੇਰੇ ਪਾਸ ਤੇ ਚਲਤੇ ਜਾਤੇ ਹੈਂ ਤੈਨੇ ਖਬਰ ਕੋ ਨਹੀਂ ਪਾਇਆ ਹੈ ਭਾਵ ਤੈਨੇ ਅਪਨਾ ਮਰਨਾ ਨਹੀਂ ਜਾਨਿਆ ਹੈ॥ ਤਿਸਨੇ ਕਹਾ ਕ੍ਰੋਧਾਦਿਕ ਬਿਕਾਰ ਪੰਚ ਤਤੋਂ ਕਾ ਸੁਭਾਵ ਹੈ ਤਿਸ ਪਰ ਗੁਰੂ ਜੀ ਕਹਿਤੇ ਹੈਂ॥

ਸਹਨ ਸੀਲ ਪਵਨ ਅਰੁ ਪਾਣੀ ਬਸੁਧਾ ਖਿਮਾ ਨਿਭਰਾਤੇ ॥

ਪਵਨ ਪਾਣੀ ਤੌ ਸਹਿਨ (ਸੀਲ) ਸੁਭਾਵ ਵਾਲੇ ਹੈਂ ਔ (ਬਸੁਧਾ) ਪ੍ਰਿਥਵੀ ਤੋ ਖਿਮਾ ਸਰੂਪ ਹੀ ਹੈ ਇਸਮੈਂ ਤੋ ਕੋਈ ਭੀ ਭ੍ਰਮ ਨਹੀਂ ਹੈ॥

ਪੰਚ ਤਤ ਮਿਲਿ ਭਇਓ ਸੰਜੋਗਾ ਇਨ ਮਹਿ ਕਵਨ ਦੁਰਾਤੇ ॥੨॥

ਸਰੀਰ ਕਾ ਸੰਜੋਗ ਪੰਚ ਤਤੋਂ ਕੇ ਮਿਲਣੇ ਕਰ ਹੂਆ ਹੈ ਇਨ ਬਾਤੋਂ ਮੈਂ ਕਵਨ (ਦੁਰਾਤੇ) ਲੁਕਾਉ ਹੈ॥੨॥ ਤਬ ਤਿਸਨੇ ਕਹਾ ਆਪ ਕ੍ਰਿਪਾ ਕਰ ਕਹੋ ਜਨਮ ਮਰਨ ਕਿਸ ਕੋ ਹੈ? ਤਿਸ ਪਰ ਕਹਿਤੇ ਹੈਂ॥

ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ ॥

ਜਿਸ ਬਿਧਾਤਾ ਪੁਰਖ ਨੇ ਪੰਚ ਤਤੋਂ ਕੋ ਰਚਕੇ ਸਰੀਰ ਰਚਿਆ ਹੈ ਤਿਸਨੇ ਸਾਥ ਹੀ ਹੰਤਾ ਮਮਤਾ ਪਾਈ ਹੈ॥

ਜਨਮ ਮਰਣੁ ਉਸ ਹੀ ਕਉ ਹੈ ਰੇ ਓਹਾ ਆਵੈ ਜਾਈ ॥੩॥

ਹੇ ਭਾਈ ਏਹੁ ਜਨਮ ਮਰਨ ਉਸਕੋ ਹੀ ਹੈ ਓਹੀ ਸੰਸਾਰ ਮੈਂ ਆਵਤਾ ਜਾਤਾ ਹੈ ਭਾਵ ਪ੍ਰਛਿੰਨ ਹੰਕਾਰ ਸਹਤ ਜੋ ਚਿਦਾਭਾਸ ਹੈ ਤਿਸ ਕੋ ਜਨਮ ਮਰਣ ਅਰਥਾਤ ਗਮਨਾਂ ਗਮਨ ਹੈ॥੩॥ ਵਾਸਤਵ ਸਰੂਪ ਮੈਂ ਪਰਪੰਚ ਕਾ ਅਭਾਵ ਦਿਖਾਵਤੇ ਹੈਂ॥

ਬਰਨੁ ਚਿਹਨੁ ਨਾਹੀ ਕਿਛੁ ਰਚਨਾ ਮਿਥਿਆ ਸਗਲ ਪਸਾਰਾ ॥

ਜਿਸ ਮੈਂ ਰੰਗ ਔ ਚਿੰਨ ਔਰ ਰਚਨਾ ਕੁਛ ਨਹੀਂ ਹੈਂ ਔ ਜੋਨਸਾ (ਪਸਾਰਾ) ਸੰਸਾਰ ਦ੍ਰਿਸਟੀ ਆਵਤਾ ਹੈ ਇਹੁ ਉਸ ਮੈਂ ਸਭ (ਮਿਥਿਆ) ਕਲਪਤ ਹੈ॥

ਭਣਤਿ ਨਾਨਕੁ ਜਬ ਖੇਲੁ ਉਝਾਰੈ ਤਬ ਏਕੈ ਏਕੰਕਾਰਾ ॥੪॥੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਬ ਅਪਨੀ ਖੇਲ (ਉਝਾਰੈ) ਉਠਾਵਤਾ ਹੈ ਭਾਵ ਜਬ ਅਪਨੇ ਮੈਂ ਜਗਤ ਕੋ ਲੈ ਕਰਤਾ ਹੈ ਤਬ ਏਕ ਹੀ ਏਕੇ ਸਰੂਪ ਹੋਤਾ ਹੈ॥੪॥੪॥ ਸੇਵਕੋਂ ਕੀ ਵਡਿਆਈ ਬਰਨਨ ਕਰਤੇ ਹੈਂ॥

ਪੰਨਾ ੧੦੦੦

ਮਾਰੂ ਮਹਲਾ ੫ ॥

ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ ॥

ਮਾਨਿ ਮੋਹ ਔ ਲੋਭ ਆਦਿ ਵਿਕਾਰ ਪੁਨਾਂ ਦੁਵੈਤ ਭਾਵ ਕੋ ਜਿਸਨੇ ਚਿਤ ਮੈਂ ਨਹੀਂ (ਘਾਲਿਓ) ਪਾਇਆ ਅਰਥਾਤ ਨਹੀਂ ਧਾਰਿਆ ਹੈ॥

ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ ਚਾਲਿਓ ॥੧॥

ਨਾਮ ਜੋ ਰਤਨ ਰੂਪ ਹੈ ਔ ਹਰੀ ਕੇ ਗੁਨ ਹੀ (ਬਣਜੇ) ਲੀਏ ਦੀਏ ਹੈਂ ਪੁਨਾ ਨਾਮ ਵਖਰ ਕੋ ਹੀ ਲਾਦਕੇ ਪਰਲੋਕ ਮੈਂ ਲੈ ਚਲਾ ਹੈ॥੧॥

ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥

ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥੧॥ ਰਹਾਉ ॥

ਤਿਸ ਸੇਵਕ ਕੀ ਅੰਤ ਪਰਯੰਤ ਪ੍ਰੀਤੀ ਨਿਭੀ ਹੈ ਜਿਸ ਸੇਵਕ ਨੇ ਜੀਵਤਿਆਂ ਅਪਨਾ ਸਾਹਿਬ ਸੇਵਿਆ ਹੈ ਔ ਪਰਲੋਕ ਮੈਂ ਚਲਤੇ ਭੀ ਯਾਦ ਰਾਖਿਓ ਹੈ॥

ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ ॥

ਜੈਸੀ ਸੁਆਮੀ ਨੇ ਆਗਿਆ ਕਰੀ ਹੈ ਤਿਸਤੇ ਮੁਖ ਨਹੀਂ ਫੇਰਿਆ ਭਾਵ ਆਗਯਾਨੁਸਾਰ ਚਲਾ ਹੈ॥

ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ ॥੨॥

ਗ੍ਯਾਨਾਨੰਦ ਕੋ (ਗ੍ਰਿਹ) ਰਿਦੇ ਬੀਚ ਰਖ੍ਯਾ ਹੈ ਉਠ ਕਰਕੇ ਉਸੀ ਕੌ ਦਉੜਿਆ ਹੈ ਦਉੜਨੇ ਕਾ ਭਾਵ ਪੁਨਾ ਭੀ ਜੀਵਨ ਮੁਕਤੀ ਕੇ ਸੁਖ ਵਾਸਤੇ ਜਤਨ ਕਰਤਾ ਹੈ॥੨॥

ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ ॥

ਜੇ ਭੂਖ ਕੇ ਦਿਨ ਅਰਥਾਤ ਤੰਗੀ ਭੀ ਹੂਈ ਹੈ ਤੌ ਅਗ੍ਯਾਨ ਕੇ ਬੀਚ ਸੋ ਸੁਖ ਹੀ ਕਰਕੇ ਮਾਨੀ ਹੈ ਸੋਗ ਹਰਖ ਕੁਛ ਭੀ ਮਨ ਮੈਂ ਨਹੀਂ ਜਾਨਿਆ॥

ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ ॥੩॥

ਜੋ ਜੋ ਹੁਕਮ ਸ੍ਵਾਮੀ ਕਾ ਭਇਓ ਹੈ ਸੋ (ਮਾਥੇ) ਸਿਰ ਪਰ ਲੈਕੇ ਮਾਨਿਆ ਹੈ॥੩॥

ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ ॥

ਸੇਵਕ ਕੋ ਜਬ ਠਾਕੁਰ ਕ੍ਰਿਪਾਲ ਭਇਓ ਤਬ ਲੋਕ ਪ੍ਰਲੋਕ ਸਵਰ ਗਏ॥

ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ ॥੪॥੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਉਸ ਸੇਵਕ ਕਾ ਆਇਆ ਸਫਲਾ ਹੈ ਪੁਨਾ ਵਹੁ ਧੰਨਤਾ ਯੋਗ ਹੈ ਜਿਸਨੇ ਅਪਨੇ ਸ੍ਵਾਮੀ ਕੋ ਪਛਾਨਾ ਹੈ॥੪॥੫॥

ਪਰਮੇਸਰ ਕਾ ਜਸੁ ਗਾਵਤੇ ਹੁਏ ਅਪਨਾ ਲਾਭੁ ਕਹਿਤੇ ਹੈਂ॥

ਮਾਰੂ ਮਹਲਾ ੫ ॥

ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ ॥

ਜਬ ਭਾਗ ਖੁਲਿਆ ਔਰ ਠਾਕੁਰ ਜੀ ਕੀ ਕ੍ਰਿਪਾ ਭਈ ਤੌ ਮੈਨੇ ਹਰੀ ਹਰਿ ਕੀਰਤੀ ਗਾਈ ਹੈ॥

ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ ॥੧॥

ਅਬ ਜਨਮ ਮਰਨ ਕਾ ਜੋ ਕਸ੍ਟ ਥਾ ਸੋ (ਥਾਕਾ) ਰਹਿ ਗਿਆ ਹੈ ਔ (ਬਿਸ੍ਰਾਮਾ) ਅਨੰਦ ਪਾਏ ਹੈਂ ਪੁਨਾ ਸਗਲੀ ਧਾਈ ਮਿਟ ਗਈ ਅਰਥਾਤ ਜੂਨੀਓਂ ਕੀ ਧਾਵਣੀ ਦੂਰ ਹੂਈ ਹੈ॥੧॥

ਅਬ ਮੋਹਿ ਜੀਵਨ ਪਦਵੀ ਪਾਈ ॥

ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ ॥੧॥ ਰਹਾਉ ॥

ਅਬ ਮੈਨੇ ਜੀਵਨ ਪਦਵੀ ਪਾਈ ਹੈ ਕਿਉਂਕਿ ਸੰਤੋਂ ਕੀ ਸਰਣਾਈ ਹੋਣੇ ਤੇ ਮੇਰੇ ਕੋ ਬਿਧਾਤਾ ਪੁਰਖ ਯਾਦ ਆਇਆ ਹੈ॥

ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ ਨਿਵਰੇ ਸਗਲ ਬੈਰਾਈ ॥

ਕਾਮ ਕ੍ਰੋਧ ਲੋਭ ਮੋਹ ਨਿਵਰਤ ਕੀਏ ਹੈਂ ਔਰੁ ਹੋਰੁ ਸਭ ਵੈਰੀ ਨਿਵਿਰਤ ਹੁਏ ਹੈਂ॥

ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ ॥੨॥

ਵਹੁ ਸਦਾ ਹਾਜਰਾ ਹਜੂਰ ਹੈ ਵਾ ਪਾਸ ਹੀ ਹਾਜਰ ਹੈ॥ ਨਾਜਰ ਜੋ ਹਰੇਕ ਕੋ ਨਜਰ ਮੈਂ ਰਾਖਨੇ ਹਾਰਾ ਪ੍ਰਮੇਸਰੁ ਹੈ ਸੋ ਕਦੀ ਭੀ ਦੂਰ ਨਹੀਂ ਹੂਆ॥੨॥

ਸੁਖ ਸੀਤਲ ਸਰਧਾ ਸਭ ਪੂਰੀ ਹੋਏ ਸੰਤ ਸਹਾਈ ॥

ਸੁਖ ਕਰਕੇ ਸੀਤਲ ਹੂਏ ਔ ਸਰਧਾ ਭੀ ਸਭ ਪੂਰੀ ਭਈ। ਕਬ ? ਜਬ ਸੰਤ ਸਹਾਈ ਹੂਏ॥

ਪਾਵਨ ਪਤਿਤ ਕੀਏ ਖਿਨ ਭੀਤਰਿ ਮਹਿਮਾ ਕਥਨੁ ਨ ਜਾਈ ॥੩॥

ਪਾਪੀਓਂ ਸੇ ਪਲਕ ਬੀਚ ਪਵਿਤ੍ਰ ਕਰ ਦੀਏ ਤਿਸ ਪ੍ਰਭੂ ਕੀ ਮਹਿਮਾ ਕਹੀ ਨਹੀਂ ਜਾਤੀ॥੩॥

ਨਿਰਭਉ ਭਏ ਸਗਲ ਭੈ ਖੋਏ ਗੋਬਿਦ ਚਰਣ ਓਟਾਈ ॥

ਗੋਬਿੰਦ ਕੇ ਚਰਨੋਂ ਕੀ ਓਟ ਮੈਂ ਆਇ ਕਰਿ ਅਬ ਨਿਰ ਭੌ ਭਏ ਹੈਂ ਸਭ ਭੈ ਖੋਇ ਦੀਏ ਹੈਂ॥

ਨਾਨਕੁ ਜਸੁ ਗਾਵੈ ਠਾਕੁਰ ਕਾ ਰੈਣਿ ਦਿਨਸੁ ਲਿਵ ਲਾਈ ॥੪॥੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਅਬ ਹਮ ਰਾਤ ਦਿਨ ਬ੍ਰਿਤੀ ਕੋ ਲਗਾਇ ਕਰਿ ਠਾਕੁਰ ਜੀ ਕਾ ਜਸੁ ਗਾਵਤੇ ਹੈਂ॥੪॥੬॥

ਉਪਦੇਸ ਕਰਤੇ ਹੈਂ॥

ਮਾਰੂ ਮਹਲਾ ੫ ॥

ਜੋ ਸਮਰਥੁ ਸਰਬ ਗੁਣ ਨਾਇਕੁ ਤਿਸ ਕਉ ਕਬਹੁ ਨ ਗਾਵਸਿ ਰੇ ॥

ਹੇ ਭਾਈ ਜੋ ਸਰਬ ਗੁਣੋਂ ਕਾ (ਨਾਇਕੁ) ਸਰਦਾਰ ਭਾਵ ਪੇਰਕ ਹੈ ਔ ਸਰਬ ਬਾਤ ਮੈਂ ਸਾਮ੍ਰਥ ਹੈ ਤਿਸ ਕਉ ਤੂੰ ਕਬੀ ਨਹੀਂ ਗਾਵਤਾ॥

ਛੋਡਿ ਜਾਇ ਖਿਨ ਭੀਤਰਿ ਤਾ ਕਉ ਉਆ ਕਉ ਫਿਰਿ ਫਿਰਿ ਧਾਵਸਿ ਰੇ ॥੧॥

ਹੇ ਭਾਈ ਜੋ ਖਿਨ ਭੀਤਰਿ ਛੋਡ ਜਾਨੇ ਹਾਰੇ ਹੈਂ ਤਿਸ ਕੋ (ਤਾਕਉ) ਦੇਖਤੇ ਭੀ ਹੋ ਵਾ ਜੋ (ਤਾਕਉ) ਤੇਰੇ ਸਰੀਰ ਕੋ ਖਿਨ ਵਿਖੇ ਛੋਡ ਜਾਵੇਂਗੇ (ਉਆ ਕਉ) ਉਨਕੋ ਬਾਰੰਬਾਰ ਧਾਵਤੇ ਹੋ॥੧॥

ਅਪੁਨੇ ਪ੍ਰਭ ਕਉ ਕਿਉ ਨ ਸਮਾਰਸਿ ਰੇ ॥

ਬੈਰੀ ਸੰਗਿ ਰੰਗ ਰਸਿ ਰਚਿਆ ਤਿਸੁ ਸਿਉ ਜੀਅਰਾ ਜਾਰਸਿ ਰੇ ॥੧॥ ਰਹਾਉ ॥

ਹੇ ਭਾਈ ਅਪਨੇ ਪ੍ਰਭੂ ਕੋ ਕਿਉਂ ਨਹੀਂ ਸੰਭਾਰਤਾ ਬੈਰੀਓਂ ਕੇ ਸੰਗ ਪ੍ਰੇਮ ਕਰਿ ਸੁਖ ਸਾਥ ਰਚਿਆ ਹੈ ਤਿਨ ਸਾਥ ਹੀ ਜੀਉ ਤੈਨੇ (ਜਾਗਸਿ) ਜਾਗਨਾ ਭਾਵ ਜੋੜਨਾ ਕੀਆ ਹੈ॥

ਜਾ ਕੈ ਨਾਮਿ ਸੁਨਿਐ ਜਮੁ ਛੋਡੈ ਤਾ ਕੀ ਸਰਣਿ ਨ ਪਾਵਸਿ ਰੇ ॥

ਹੇ ਭਾਈ ਜਿਸਕੇ ਨਾਮ ਸੁਨਤੇ ਹੀ ਜਮ ਛਡ ਦੇਤਾ ਹੈ ਤਿਸ ਕੀ ਸਰਣਿ ਤੁਮ ਮਨ ਕੋ ਨਹੀਂ ਪਾਵਤੇ॥

ਕਾਢਿ ਦੇਇ ਸਿਆਲ ਬਪੁਰੇ ਕਉ ਤਾ ਕੀ ਓਟ ਟਿਕਾਵਸਿ ਰੇ ॥੨॥

ਆਲਸ ਰੂਪੁ (ਸਿਆਲ) ਗਿਦੜ ਬਿਚਾਰੇ ਕੌ ਕਾਢਦੇ ਕਿਉਂਕਿ ਇਹੀ ਦੁਖਦਾਈ ਹੈ ਪਰੰਤੂ ਤਿਸੀਕੀ ਓਟ ਕੋ ਤੂ ਟਿਕਾਵਤਾ ਹੈਂ ਏਹੁ ਤੇਰੇ ਕੋ ਭਲੀ ਨਹੀਂ ਅਰਥਾਤ ਤਿਸ ਕਾ ਆਸਰਾ ਤੂੰ ਛੋਡ ਕਰ ਉਦਮ ਰੂਪ ਸ਼ੇਰ ਦੀ ਸ਼ਰਣ ਲੈ॥੨॥

ਜਿਸ ਕਾ ਜਾਸੁ ਸੁਨਤ ਭਵ ਤਰੀਐ ਤਾ ਸਿਉ ਰੰਗੁ ਨ ਲਾਵਸਿ ਰੇ ॥

ਜਿਸ ਵਾਹਿਗੁਰੂ ਕਾ ਜਸ ਸੁਨ ਕੇ ਸੰਸਾਰ ਸੇ ਤਰੀਤਾ ਹੈ ਤਿਸ ਸਾਥ ਤੂੰ ਪ੍ਰੇਮ ਨਹੀਂ ਲਾਵਤਾ ਹੈਂ॥

ਥੋਰੀ ਬਾਤ ਅਲਪ ਸੁਪਨੇ ਕੀ ਬਹੁਰਿ ਬਹੁਰਿ ਅਟਕਾਵਸਿ ਰੇ ॥੩॥

ਥੋਰੀ ਸੀ ਬਾਤ ਜੋ ਤੁਛ ਸੁਪਨੇ ਕੀ ਅਰਥਾਤ ਝੂਠੀ ਹੈ ਤਿਸ ਕੇ ਅਨੰਦ ਮੈਂ ਬਾਰੰਬਾਰ ਮਨ ਕੋ ਅਟਕਾਵਤਾ ਹੈਂ॥

ਭਇਓ ਪ੍ਰਸਾਦੁ ਕ੍ਰਿਪਾ ਨਿਧਿ ਠਾਕੁਰ ਸੰਤਸੰਗਿ ਪਤਿ ਪਾਈ ॥

ਹਮ ਪਰ ਕ੍ਰਿਪਾ ਨਿਧਿ ਸ੍ਵਾਮੀ ਕਾ ਜੋ ਪ੍ਰਸਾਦਿ ਭਇਆ ਹੈ ਤੋਂ ਸੰਤ ਸੰਗ ਹੂਆ ਇਸੀ ਤੇ ਪ੍ਰਤਿਸ੍ਟਾ ਪਾਈ ਹੈ॥

ਕਹੁ ਨਾਨਕ ਤ੍ਰੈ ਗੁਣ ਭ੍ਰਮੁ ਛੂਟਾ ਜਉ ਪ੍ਰਭ ਭਏ ਸਹਾਈ ॥੪॥੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਤ੍ਰਿਗੁਣਾਤਮਕ ਜੋ ਸੰਸਾਰ ਹੈ ਭ੍ਰਮ ਰੂਪ ਸੋ ਤਿਸ ਕਾ ਮੋਹਿ ਤਬ ਛੂਟਾ ਹੈ ਜਬ ਪ੍ਰਭੂ ਸਹਾਈ ਭਏ ਹੈਂ॥੪॥੭॥

ਮਾਰੂ ਮਹਲਾ ੫ ॥

ਅੰਤਰਜਾਮੀ ਸਭ ਬਿਧਿ ਜਾਨੈ ਤਿਸ ਤੇ ਕਹਾ ਦੁਲਾਰਿਓ ॥

ਹੇ ਜੀਵ ਅੰਤ੍ਰਯਾਮੀ ਜੋ ਸਭ ਘਟਕਾ ਪ੍ਰੇਰਕੁ ਹੈ ਵਹੁ ਸਭ ਬਿਧਾਂਕੋ ਜਾਨਤਾ ਹੈ ਤਿਸ ਕੇ ਕਹਾ (ਦੁਲਾਰਿਓ) ਛਪਾਉ ਕਰ ਰਹਾ ਹੈਂ॥

ਹਸਤ ਪਾਵ ਝਰੇ ਖਿਨ ਭੀਤਰਿ ਅਗਨਿ ਸੰਗਿ ਲੈ ਜਾਰਿਓ ॥੧॥

ਜਬ ਤੇਰਾ ਸਰੀਰ ਲੈਕਰ ਅਗਨ ਕੇ ਸਾਥ ਜਾਰਿਆ ਜਾਵੇਗਾ ਤੌ (ਹਸਤ) ਹਾਥ ਔ ਪੈਰ ਖਿਨ ਮੈਂ ਝੜ ਜਾਏਂਗੇ ਭਾਵ ਜਿਸ ਸਰੀਰ ਕੇ ਪਾਲਨ ਪੋਖਨ ਮੈਂ ਅਨੇਕ ਉਪਦ੍ਰਵ ਕਰਤਾ ਹੈਂ ਤਿਸ ਕੀ ਤੋ ਇਹੁ ਦਸਾ ਹੋਨੀ ਹੈ॥੧॥

ਪੰਨਾ ੧੦੦੧

ਮੂੜੇ ਤੈ ਮਨ ਤੇ ਰਾਮੁ ਬਿਸਾਰਿਓ ॥

ਲੂਣੁ ਖਾਇ ਕਰਹਿ ਹਰਾਮਖੋਰੀ ਪੇਖਤ ਨੈਨ ਬਿਦਾਰਿਓ ॥੧॥ ਰਹਾਉ ॥

ਹੇ ਮੂਰਖ ਤੈਨੇ ਮਨ ਤੇ ਰਾਮ ਬਿਸਾਰ ਦੀਆ ਹੈ ਔ ਤਿਸੀ ਕਾ ਲੂਣ ਖਾਇ ਕਰਿ (ਹਰਾਮਖੋਰੀ) ਕ੍ਰਿਤਘਨਤਾ ਕਰ ਰਹਾ ਹੈਂ ਪੁਨਾ ਸਭ ਸੰਬੰਧੀਆਂ ਕੇ ਨੇਤ੍ਰੀ ਦੇਖਤਿਆਂ ਤੂੰ ਮਾਰਿਆ ਜਾਇਗਾ ਭਾਵ ਤੇਰਾ ਰਖਕੁ ਕੋਈ ਨਹੀਂ ਹੈ॥

ਅਸਾਧ ਰੋਗੁ ਉਪਜਿਓ ਤਨ ਭੀਤਰਿ ਟਰਤ ਨ ਕਾਹੂ ਟਾਰਿਓ ॥

ਇਹੁ ਅਗਜਾਨ ਅਸਾਧ ਰੋਗ ਤੇਰੇ ਸਰੀਰ ਮੈਂ ਪ੍ਰਗਟਜਾ ਹੈ ਸੋ ਬਿਨਾਂ ਗਜਾਨ ਤੋ ਹੋਰੁ ਕਿਸੀ ਉਪਾਵ ਤੇ ਦੂਰ ਨਹੀਂ ਹੋਤਾ ਹੈ॥

ਪ੍ਰਭ ਬਿਸਰਤ ਮਹਾ ਦੁਖੁ ਪਾਇਓ ਇਹੁ ਨਾਨਕ ਤਤੁ ਬੀਚਾਰਿਓ ॥੨॥੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਮਨੇ ਤੋ ਇਹੀ (ਤਤੁ) ਸਾਰ ਬਿਚਾਰਿਆ ਹੈ ਕੇ ਪ੍ਰਭੂ ਕੇ ਬਿਸਰਨੇ ਤੇ ਜੀਵ ਨੇ ਅਤੀ ਦੁਖ ਪਾਇਆ ਹੈ॥

ਮਾਰੂ ਮਹਲਾ ੫ ॥

ਚਰਨ ਕਮਲ ਪ੍ਰਭ ਰਾਖੇ ਚੀਤਿ ॥

ਹਰਿ ਗੁਣ ਗਾਵਹ ਨੀਤਾ ਨੀਤ ॥

ਸੰਤੋਂ ਨੇ ਪ੍ਰਭੂ ਕੇ ਚਰਨ ਕਮਲ ਚਿਤ ਮੈਂ ਰਖੇ ਹੈਂ॥ ਪੁਨਾ ਨਿਤਜੰਪ੍ਰਤੀ ਹਰੀ ਕੇ ਗੁਨ ਗਾਵਤੇ ਹੈਂ॥

ਤਿਸੁ ਬਿਨੁ ਦੂਜਾ ਅਵਰੁ ਨ ਕੋਊ ॥

ਆਦਿ ਮਧਿ ਅੰਤਿ ਹੈ ਸੋਊ ॥੧॥

ਉਨੋਂ ਸੰਤੋਂ ਨੇ ਤਿਸ ਵਾਹਿਗੁਰੂ ਬਿਨਾਂ ਔਰ ਦੂਸਰਾ ਕੋਈ ਨਹੀਂ ਜਾਨਿਆ ਹੈ। ਜਗਤ ਕੀ ਆਦਿ ਮੈਂ ਔ ਵਰਤਮਾਨ ਮੈਂ ਪੁਨਾ ਅੰਤ ਮੈਂ ਭੀ ਸੋਈ ਹੈ ਐਸੇ ਜਾਨਿਆ ਹੈ॥੧॥

ਸੰਤਨ ਕੀ ਓਟ ਆਪੇ ਆਪਿ ॥੧॥ ਰਹਾਉ ॥

ਸੰਤ ਕੀ (ਓਟ) ਧਿਰ ਵਹੁ ਪਰਮੇਸਰ ਆਪ ਹੀ ਆਪ ਹੈ॥

ਜਾ ਕੈ ਵਸਿ ਹੈ ਸਗਲ ਸੰਸਾਰੁ ॥

ਆਪੇ ਆਪਿ ਆਪਿ ਨਿਰੰਕਾਰੁ ॥

ਜਿਸ ਕੇ ਵਸ ਮੈਂ ਸਭ ਸੰਸਾਰੁ ਹੈ ਪੁਨਾ ਤੀਨ ਕਾਲ ਮੈਂ ਆਪਿ ਹੀ ਅਕਾਰ ਰਹਿਤ ਸੋ ਵਾਹਿਗੁਰੂ ਹੈ॥

ਨਾਨਕ ਗਹਿਓ ਸਾਚਾ ਸੋਇ ॥
ਸੁਖੁ ਪਾਇਆ ਫਿਰਿ ਦੂਖੁ ਨ ਹੋਇ ॥੨॥੯॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਮਨੇ ਭੀ ਸੋ ਸਾਚਾ ਗ੍ਰਹਣ ਕਰਿਆ ਹੈ ਇਸੀ ਤੇ ਹਮ ਨੇ ਭੀ ਸਰੂਪ ਕਾ ਸੁਖ ਪਾਇਆ ਹੈ ਜਿਸਤੇ ਪੁਨਾ ਅਗਜਾਨ ਰੂਪ ਦੁਖ ਨਹੀਂ ਹੋਤਾ ਹੈ॥੨॥੯॥ ਉਪਦੇਸ਼ ਕਰਤੇ ਹੈਂ॥

ਮਾਰੂ ਮਹਲਾ ੫ ਘਰੁ ੩

ੴ ਸਤਿਗੁਰ ਪ੍ਰਸਾਦਿ ॥

ਪ੍ਰਾਨ ਸੁਖਦਾਤਾ ਜੀਅ ਸੁਖਦਾਤਾ ਤੁਮ ਕਾਹੇ ਬਿਸਾਰਿਓ ਅਗਿਆਨਥ ॥

ਪ੍ਰਾਨੋਂ ਕਾ ਸੁਖ ਦਾਤਾ ਪੁਨਾ ਜੀਅ ਭਾਵ ਅੰਤਸਕਰਣ ਕੋ ਭੀ ਸੁਖ ਕਾ ਦਾਤਾ ਹੈ ਤੁਮਨੇ ਵਹੁ ਕਿਉਂ ਵਿਸਾਰਿਆ ਹੈ ਹੇ ਅਗਜਾਨੀ (ਥ) ਤੁਕਾਂਤ ਕਾ ਹੈ॥

ਹੋਛਾ ਮਦੁ ਚਾਖਿ ਹੋਏ ਤੁਮ ਬਾਵਰ ਦੁਲਭ ਜਨਮੁ ਅਕਾਰਥ ॥੧॥

ਤੁਛ ਮਦ ਚੱਖ ਕਰਕੇ ਤੁਮ ਬਾਵਰੇ ਹੋਏ ਹੋ ਭਾਵ ਇਸਤ੍ਰੀ ਪੁਤ੍ਰ ਧਨ ਕਾ ਜੋ ਹੰਕਾਰੁ ਹੈ ਸੋ ਹੋਛਾ ਹੈ ਔਰ ਦੁਰਲਭ ਜੋ ਮਾਨੁਖ ਜਨਮ ਥਾ ਸੋ (ਅਕਾਰਥ) ਵਿਅਰਥ ਗਵਾਇ ਦੀਆ ਹੈ॥੧॥

ਰੇ ਨਰ ਐਸੀ ਕਰਹਿ ਇਆਨਥ ॥
ਤਜਿ ਸਾਰੰਗਧਰ ਭ੍ਰਮਿ ਤੂ ਭੂਲਾ ਮੋਹਿ ਲਪਟਿਓ ਦਾਸੀ ਸੰਗਿ ਸਾਨਥ ॥੧॥ ਰਹਾਉ ॥

ਹੇ ਪੁਰਸ ਤੂੰ ਐਸੀ ਇਆਨਪੁਨੇ ਕੀ ਬਾਤ ਕਰਤਾ ਹੈਂ (ਸਾਰੰਗਧਰ) ਪ੍ਰਮੇਸਰ ਕੋ ਤਿਆਗ ਕੇ ਤੂੰ ਸੰਸਾਰ ਭ੍ਰਮ ਮੈਂ ਭੂਲਾ ਹੈਂ ਔ ਐਸਾ ਤੂੰ ਅਗਜਾਨ ਕਰਕੇ ਮੋਹ ਮੈਂ ਲਪਟਿਆ ਹੈਂ ਜੋ (ਦਾਸੀ) ਮਾਇਆ ਕੋ (ਸਾਨਥ) ਸੰਗੀ ਵਾ ਸਹਾਇਕਾ ਜਾਨਤਾ ਹੈਂ॥

ਧਰਣੀਧਰੁ ਤਿਆਗਿ ਨੀਚ ਕੁਲ ਸੇਵਹਿ ਹਉ ਹਉ ਕਰਤ ਬਿਹਾਵਥ ॥

(ਧਰਣੀਧਰੁ) ਪਰਮਸੇਰ ਕੋ ਤਿਆਗਿ ਕੈ (ਨੀਚ ਕੁਲ) ਆਸੁਰੀ ਸੰਪਤੀ ਕੋ ਸੇਵਤਾ ਹੈ॥ ਪੁਨਾ ਅਵਸਥਾ ਹਉਂ ਹਉਂ ਕਰਤਿਆਂ ਬਤੀਤ ਹੋਤੀ ਹੈ॥

ਫੋਕਟ ਕਰਮ ਕਰਹਿ ਅਗਿਆਨੀ ਮਨਮੁਖਿ ਅੰਧ ਕਹਾਵਥ ॥੨॥

ਹੇ ਮਨਮੁਖ ਅੰਧ ਅਗਜਾਨੀ ਜਿਨੋਂ ਕਰਮੋਂ ਕਾ ਫਲੁ ਖਾਲੀ ਹੈ ਭਾਵ ਤੁਛ ਹੈ ਸੋ ਕਰਤਾ ਹੈ ਇਸੀ ਤੇ ਤੂੰ ਅੰਧਾ ਕਹਾਵਤਾ ਹੈਂ॥੨॥

ਸਤਿ ਹੋਤਾ ਅਸਤਿ ਕਰਿ ਮਾਨਿਆ ਜੋ ਬਿਨਸਤ ਸੋ ਨਿਹਚਲੁ ਜਾਨਥ ॥

ਜੋ ਤੀਨ ਕਾਲ ਮੈਂ ਸਤ ਹੋਣੇ ਵਾਲਾ ਹੈ ਸੋ ਤੈਂਨੇ ਅਸੱਤ ਕਰਕੇ ਮਾਨਿਆ ਹੈ ਭਾਵ ਪ੍ਰਮਾਤਮਾ ਕੋ ਤੈਨੇ ਝੂਠ ਜਾਣਿਆ ਹੈ ਜੋ ਬਿਨਸਨੇ ਵਾਲਾ ਸੰਸਾਰ ਹੈ (ਸੋ) ਤਿਸ ਕੋ ਤੂੰ ਨਿਹਚਲ ਜਾਨਤਾ ਹੈਂ॥

ਪਰ ਕੀ ਕਉ ਅਪਨੀ ਕਰਿ ਪਕਰੀ ਐਸੇ ਭੂਲ ਭੁਲਾਨਥ ॥੩॥

ਤੈਨੇ ਪਰਾਈ ਵਸਤੁ ਅਪਨੀ ਜਾਨ ਕਰਿ ਪਕਰੀ ਹੈ ਭਾਵ ਜੋ ਦੇਹਾਦੀ ਵਸਤੂ ਪਰਾਈ ਹੈ ਅਰਥਾਤ ਕਾਲ ਕੀ ਹੈ ਸੋ ਤੈਨੇ ਅਪਨੀ ਕਰੀ ਹੈ ਐਸੇ ਭੂਲ ਮੈਂ ਭੂਲਾ ਹੈ॥੩॥

ਖਤ੍ਰੀ ਬ੍ਰਾਹਮਣ ਸੂਦ ਵੈਸ ਸਭ ਏਕੈ ਨਾਮਿ ਤਰਾਨਥ ॥

ਖਤ੍ਰੀ ਬ੍ਰਾਹਮਣ ਸੂਦ ਪੁਨਾ ਵੈਸ ਏਹ ਸਭ ਏਕ ਨਾਮ ਸੇ ਹੀ ਤਰਤੇ ਹੈਂ॥

ਗੁਰੁ ਨਾਨਕੁ ਉਪਦੇਸੁ ਕਹਤੁ ਹੈ ਜੋ ਸੁਨੈ ਸੋ ਪਾਰਿ ਪਰਾਨਥ ॥੪॥੧॥੧੦॥

ਸ੍ਰੀ ਗੁਰੂ ਜੀ ਕਹਿਤੇ ਹੈਂ ਇਸ ਪ੍ਰਕਾਰ ਗੁਰੂ ਸਾਸਤ੍ਰ ਸਭ ਉਪਦੇਸ ਕਰਤੇ ਹੈਂ ਜੋ ਜਗਜਾਸੀ ਸੁਨੇ ਸੋ ਪਾਰ ਪਰਤਾ ਹੈ॥੪॥੧॥੧੦॥ ਤਾੜ ਕਰਿ ਉਪਦੇਸ ਕਰਤੇ ਹੈਂ॥

ਮਾਰੂ ਮਹਲਾ ੫ ॥

ਗੁਪਤੁ ਕਰਤਾ ਸੰਗਿ ਸੋ ਪ੍ਰਭੁ ਡਹਕਾਵਏ ਮਨੁਖਾਇ ॥

(ਗੁਪਤੁ) ਲੁਕਕੇ ਤੂੰ ਕਰਮ ਕਰਤਾ ਹੈਂ ਅਰ ਮਨੁਖੋਂ ਕੋ (ਡਹਕਾਵਏ) ਭ੍ਰਮਾਵਤਾ ਭਾਵ ਠਗਤਾ ਹੈਂ ਅਰੁ ਸੋ ਪ੍ਰਭੂ ਦੇਖਨੇ ਵਾਲਾ ਤੇਰੇ ਸੰਗ ਹੈ॥

ਬਿਸਾਰਿ ਹਰਿ ਜੀਉ ਬਿਖੈ ਭੋਗਹਿ ਤਪਤ ਥੰਮ ਗਲਿ ਲਾਇ ॥੧॥

ਹਰਿ ਜੀ ਕੋ ਬਿਸਾਰ ਕਰਕੇ ਬਿਸਿਓਂ ਕੋ ਭੋਗਤਾ ਹੈ ਤਿਸਤੇ ਤਪੇ ਹੋਏ ਥੰਮੇਂ ਤੇਰੇ ਗਲ ਸਾਥ ਲਾਈਏਂਗੇ ਭਾਵ ਇਸਤ੍ਰੀ ਸਰੂਪ ਲੋਹੇ ਕੇ ਥੰਮ ਬਨਾਇ ਕੇ ਜਮਦੂਤ ਕਹੇਂਗੇ ਜੈਸੇ ਪਰ ਇਸਤ੍ਰੀ ਤੈਨੇ ਗਲ ਸੇ ਲਗਾਈ ਹੈ ਤੈਸੇ ਇਸਕੋ ਭੀ ਲਗਾਇ ਫੇਰ ਤੇਰੇ ਕੋ ਲਗਾਵਨੀ ਪੜੇਗੀ॥੧॥

ਰੇ ਨਰ ਕਾਇ ਪਰ ਗ੍ਰਿਹਿ ਜਾਇ ॥

ਕੁਚਲ ਕਠੋਰ ਕਾਮਿ ਗਰਧਭ ਤੁਮ ਨਹੀ ਸੁਨਿਓ ਧਰਮ ਰਾਇ ॥੧॥ ਰਹਾਉ ॥

ਹੇ ਪੁਰਸ ਕਿਉਂ ਪਰਾਏ ਘਰ ਜਾਤਾ ਹੈਂ ਭਾਵ ਵਿਸ਼ਿਓਂ ਮੈਂ ਕਿਉਂ ਫਿਰਤਾ ਹੈਂ ਹੇ ਕੁਚਾਲੀ ਵਾ ਅਪਵਿਤ੍ਰ ਔ ਰਿਦੇ ਕੇ ਕਠੋਰ ਪੁਨਾ ਹੇ ਕਾਮੀ ਗਧੇ ਤੁਮ ਨੇ ਸੁਨਿਆ ਨਹੀਂ ਜੋ ਧਰਮ ਰਾਜਾ ਅਰਥਾਤ ਜਥਾ ਕਰਮ ਤਥਾ ਦੰਡ ਕਰਤਾ ਹੈ॥੧॥

ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ ॥

ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ ॥੨॥

ਪਾਪੋਂ ਰੂਪ ਪਾਥਰ ਕੋ ਗਲ ਸਾਥ ਬਾਂਧਤਾ ਹੈ ਔ ਪਰ ਨਿੰਦਾ ਕੀ ਪੰਡ ਸਿਰ ਪਰ ਉਠਾਵਤਾ ਹੈ ਜੈਸੇ ਪਰਤਛਜ ਸਮੁੰਦਰ ਸੇ ਭਾਰ ਉਠਾਕੇ ਲੰਘੇ ਤੋਂ ਨਹੀਂ ਲੰਘ ਸਕਤਾ ਤੈਸੇ ਪ੍ਰਲੋਕ ਮੈਂ ਤੋ ਮਹਾਂ ਸਾਗਰ ਵਤ ਜੋ ਵੈਤਰਨੀ ਨਦੀ ਹੈ ਜਿਸ ਮੈਂ ਰਕਤ ਮਜਾ ਸਰੂਪ ਪਾਨੀ ਹੈ ਤਿਸਮੇਂ ਸੇ ਤੈਨੇ ਲੰਘਨਾਂ ਹੈ ਤਿਸਤੇ ਪਾਰ ਨਹੀਂ ਪਿਆ ਜਾਏਗਾ॥੨॥

ਕਾਮਿ ਕ੍ਰੋਧਿ ਲੋਭਿ ਮੋਹਿ ਬਿਆਪਿਓ ਨੇਤ੍ਰ ਰਖੇ ਫਿਰਾਇ ॥

ਸੀਸੁ ਉਠਾਵਨ ਨ ਕਬਹੂ ਮਿਲਈ ਮਹਾ ਦੁਤਰ ਮਾਇ ॥੩॥

ਕਾਮ ਕ੍ਰੋਧ ਲੋਭ ਔ ਮੋਹ ਮੈਂ ਤੂੰ ਬਿਆਪਿਆ ਹੈਂ ਔ ਪਰਮੇਸੁਰ ਮੈਂ ਤੈਨੇ ਨੇਤ੍ਰ ਫੇਰ ਰਖੇ ਹੈਂ ਭਾਵ ਪਰਮੇਸੁਰ ਤੇ ਤੂੰ ਬੇਮੁਖ ਹੋਇਆ ਹੈਂ ਐਸਾ ਬਿਵਹਾਰੋਂ ਮੈਂ ਖਚਤ ਹੂਆ ਹੈਂ ਕਿ ਤੇਰੇ ਕੋ ਸੀਸ ਉਠਾਵਨਾ ਨਹੀਂ ਮਿਲਤਾ ਭਾਵ ਭਜਨ ਕਾ ਤੋਂ ਅਵਕਾਸ ਹੀ ਨਹੀਂ ਤੂੰ ਪਾਵਤਾ ਔ ਮਾਇਆ ਰੂਪ ਨਦੀ ਕਾ ਤਰਨਾ ਮਹਾਂ ਕਠਨ ਹੈ॥੩॥

ਪ੍ਰਸ਼ਨ: ਅਗਜਾਨੀਓਂ ਸਮ ਬ੍ਰਹਮ ਗਜਾਨੀ ਭੀ ਇਨ ਧੰਧਿਓਂ ਮੈਂ ਫਸੇ ਦੇਖੀਤੇ ਹੈਂ? ਉਤ੍ਰ॥ ਸੁਨ ਭਾਈ ਤੇਰੇ ਕੋ ਦ੍ਰਿਸ਼ਟਾਂਤੋਂ ਸੇ ਬ੍ਰਹਮ ਗਜਾਨੀਓਂ ਕੀ ਅਲੋਪਤਾ ਦਿਖਾਵਤੇ ਹੈਂ॥

ਸੂਰੁ ਮੁਕਤਾ ਸਸੀ ਮੁਕਤਾ ਬ੍ਰਹਮ ਗਿਆਨੀ ਅਲਿਪਾਇ ॥

ਸੁਭਾਵਤ ਜੈਸੇ ਬੈਸੰਤਰ ਅਲਿਪਤ ਸਦਾ ਨਿਰਮਲਾਇ ॥੪॥

ਜੈਸੇ ਸੂਰਜ ਕਿਰਨੋਂ ਕਰ ਸੁਭਾਸੁਭ ਸਥਾਨੋਂ ਕੇ ਰਸੋਂ ਕੋ ਸੋਖਤਾ ਹੂਆ ਤਿਨੋਂ ਕੇ ਗੁਣ ਅਵਗੁਣ ਮਲ ਤੋ ਰਹਿਤ ਮੁਕਤ ਸਰੂਪ ਹੈ ਇਸੀ ਪ੍ਰਕਾਰ ਚੰਦ੍ਰਮਾਂ ਕੀ ਕਿਰਣ ਸਭ ਜਗਾ ਸਪਰਸ ਹੋਤੀ ਹੈ ਪਰੰਤੂ ਵਹੁ ਭੀ ਮੁਕਤ ਰੂਪ ਹੈ ਸੁਭਾਵ ਤੇ ਜੈਸੇ ਅਗਨੀ ਸਭ ਕੁਛ ਭਛਨ ਕਰਤਾ ਹੂਆ ਸਦਾਈ ਅਲੇਪ ਔ ਸੁਧ ਹੈ ਤੈਸੇ ਹੀ ਬ੍ਰਹਮ ਗਿਆਨੀ ਭੀ (ਅਲਿਪਾਇ) ਲੇਪ ਸੇ ਰਹਿਤ ਹੈਂ ਅਰਥਾਤ ਕਿਸੀ ਕਰਮ ਕਾ ਉਸਕੋ ਲੇਪ ਨਹੀਂ ਲਾਗਤਾ ਹੈ॥੪॥

ਜਿਸੁ ਕਰਮੁ ਖੁਲਿਆ ਤਿਸੁ ਲਹਿਆ ਪੜਦਾ ਜਿਨਿ ਗੁਰ ਪਹਿ ਮੰਨਿਆ ਸੁਭਾਇ ॥

ਜਿਸਕਾ ਕੋਈ ਪੂਰਬ ਕਰਮ ਖੁਲਿਆ ਹੈ ਅਰਥਾਤ ਜਾਗਿਆ ਹੈ ਤਿਸ ਕਾ ਅਗਜਾਨ ਰੂਪ ਪੜਦਾ ਲਹਿ ਗਿਆ ਹੈ ਪਰੰਤੂ ਤਿਨਕਾ ਲਹਿਆ ਹੈ ਜਿਨੋਂ ਨੇ ਗੁਰੋਂ ਪਾਸ ਰਹਿਕੇ ਗੁਰੋਂ ਕੇ ਹੁਕਮ ਕੋ (ਸੁ) ਸ੍ਰੇਸ਼ਟ (ਭਾਇ) ਪ੍ਰੇਮ ਕਰ ਮੰਨਿਆ ਹੈ॥

ਪੰਨਾ ੧੦੦੨

ਗੁਰਿ ਮੰਤ੍ਰੁ ਅਵਖਧੁ ਨਾਮੁ ਦੀਨਾ ਜਨ ਨਾਨਕ ਸੰਕਟ ਜੋਨਿ ਨ ਪਾਇ ॥੫॥੨॥

ਜਿਸਕੋ ਗੁਰੋਂ ਨੇ ਨਾਮ ਮੰਤ੍ਰ ਰੂਪ ਔਖਧੁ ਦੀਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਵਹੁ ਜੂਨੀਓਂ ਕੇ ਸੰਕਟ ਮੈਂ ਨਹੀਂ ਪਾਈਤਾ ਭਾਵ ਜਨਮ ਮਰਨ ਰੂਪ ਰੋਗ ਤਿਸ ਕਾ ਦੂਰ ਹੋਤਾ ਹੈ॥੫॥੨॥

ਰੇ ਨਰ ਇਨ ਬਿਧਿ ਪਾਰਿ ਪਰਾਇ ॥

ਧਿਆਇ ਹਰਿ ਜੀਉ ਹੋਇ ਮਿਰਤਕੁ ਤਿਆਗਿ ਦੂਜਾ ਭਾਉ ॥ ਰਹਾਉ ਦੂਜਾ ॥੨॥੧੧॥

ਹੇ ਪੁਰਸ ਤੂੰ ਇਸ ਬਿਧੀ ਕਰਕੇ ਪਾਰ ਕੋ ਪਾਇ ਲੇਗਾ ਹਰੀ ਜੀ ਕਾ ਧਿਆਨ ਕਰੁ ਪੁਨਾ ਜੀਵ ਭਾਵ ਸੇ ਮਰ ਔ ਦ੍ਵੈਤ ਭਾਵ ਕੋ ਤਿਆਗ ਦੇਹ॥੨॥੨॥੧੧॥

ਮਾਰੂ ਮਹਲਾ ੫ ॥

ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥

ਜਬ ਗੁਰੋਂ ਨੇ ਘਰ ਕੇ ਥਾਇ ਮੈਂ ਹੀ ਦਿਖਾਇ ਦੀਆ ਭਾਵ ਜਬ ਰਿਦੇ ਮੈਂ ਹੀ ਦਿਖਾਇ ਦੀਆ ਤਬ (ਬਾਹਰਿ) ਜੰਗਲੋਂ ਪਹਾੜੋਂ ਮੈਂ ਢੂਢਨੇ ਸੇ ਛੂਟ ਪੜੇ ਹੈਂ॥

ਅਨਭਉ ਅਚਰਜ ਰੂਪੁ ਪ੍ਰਭ ਪੇਖਿਆ ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ ॥੧॥

ਅਸਚਰਯ ਰੂਪ ਜੋ ਪ੍ਰਭੂ ਹੈ ਸੋ ਅਪਨੇ ਅਨਭਉ ਮੈਂ ਦੇਖਿਆ ਹੈ ਭਾਵ ਗਜਾਨ ਕਰਿ ਦੇਖਿਆ ਹੈ ਅਬ ਮੇਰਾ ਮਨ ਤਿਸ ਥਾਂਇ ਕੋ ਛੋਡਿ ਕਰਿ ਅਰਥਾਤ ਤਿਸ ਸਰੂਪ ਕੋ ਛੋਡ ਕਰਿ ਅਰਥਾਤ ਤਿਸ ਸਰੂਪ ਕੋ ਛੋਡ ਕਰ ਕਹੀ ਨਹੀਂ ਜਾਤਾ ਹੈ॥੧॥

ਪ੍ਰਸ਼ਨ: ਕੈਸੇ ਪਾਇਆ ਹੈ ਸੋ ਸਾਧਨ ਕਹੋ?

ਮਾਨਕੁ ਪਾਇਓ ਰੇ ਪਾਇਓ ਹਰਿ ਪੂਰਾ ਪਾਇਆ ਥਾ ॥

ਮੋਲਿ ਅਮੋਲੁ ਨ ਪਾਇਆ ਜਾਈ ਕਰਿ ਕਿਰਪਾ ਗੁਰੂ ਦਿਵਾਇਆ ਥਾ ॥੧॥ ਰਹਾਉ ॥

ਸਖਜਾਤਕਾਰਤਾ ਕੋ ਕਹਤੇ ਹੈਂ॥ ਹਰੀ ਜੋ ਪੂਰਨ ਰੂਪ (ਮਾਨਕੁ) ਅਮੋਲਕੁ ਹੈ ਤਿਸ ਕੋ ਰਿਦੇ ਮੈਂ ਹੀ ਪਾਇਆ ਹੈ ਮੋਲ ਸੇ ਅਮੋਲਕ ਜੋ ਵਾਹਿਗੁਰੂ ਹੈ ਸੋ ਕਿਸੇ ਉਪਾਇ ਕਰ ਨਹੀਂ ਪਾਇਆ ਜਾਤਾ ਪਰੰਤੂ ਹਮਾਰੇ ਪਰ ਜਬ ਗੁਰੋਂ ਨੇ ਕ੍ਰਿਪਾ ਕਰੀ ਹੈ ਤਬ (ਥਾ) ਰਿਦੇ ਸਥਾਨ ਮੇਂ ਗੁਰੋਂ ਪਾਸੋਂ ਪਰਮੇਸਰ ਨੇ (ਥਾ) ਸਰੂਪੁ ਅਸਥਾਨ ਦਿਵਾਇਆ ਹੈ॥

ਅਦਿਸਟੁ ਅਗੋਚਰੁ ਪਾਰਬ੍ਰਹਮੁ ਮਿਲਿ ਸਾਧੂ ਅਕਥੁ ਕਥਾਇਆ ਥਾ ॥

ਜਬ ਸਾਧੂਆਂ ਕੇ ਮਿਲ ਕੇ (ਅਕਥੁ) ਪਰਮਾਤਮਾ ਕੋ ਕਥਨ ਕਰਾਇਆ ਭਾਵ ਜਬ ਕਥਾ ਕੀਰਤਨ ਸੁਨਨ ਕਥਨ ਹੂਆ ਤਬ ਅਵਿਸੇ ਜੋ ਅਗੋਚਰ ਪਰਮਾਤਮਾ ਸਰਬ ਕਾ ਪਰਾ ਰੂਪ ਬ੍ਰਹਮ ਹੈ ਸੋ ਮਿਲਿਆ ਹੈ॥

ਅਨਹਦ ਸਬਦੁ ਦਸਮ ਦੁਆਰਿ ਵਜਿਓ ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥੨॥

ਏਕ ਰਸ ਜੋ ਬ੍ਰਹਮ (ਦਸਮ) ਸਰਗ ਵਿਸਰਗਾਦਿਕੋਂ ਕਾ ਆਸਰਾ (ਦਸਮ ਦੁਆਰ) ਅੰਤਸਕਰਨ ਮੈਂ (ਵਜਿਓ) ਪ੍ਰਗਟ ਹੂਆ ਹੈ (ਤਹ) ਤਿਸ ਥਾਂ ਵਿਖੇ ਆਤਮਾਨੰਦ ਰੂਪ ਅੰਮ੍ਰਿਤ ਪ੍ਰਸਿਧ ਚੁਆਇਆ ਹੈ ਵਾ ਨਾਮ ਜਪਨੇ ਕਰ ਪ੍ਰਾਣਾਜਾਮ ਸੇ ਦਸਮੇਂ ਦੁਆਰ ਮੈਂ ਅੰਮ੍ਰਤੁ ਚੁਆਇਆ ਹੈ ਏਹੁ ਜੋਗ ਕੀ ਰੀਤੀ ਹੈ॥੨॥

ਤੋਟਿ ਨਾਹੀ ਮਨਿ ਤ੍ਰਿਸਨਾ ਬੂਝੀ ਅਖੁਟ ਭੰਡਾਰ ਸਮਾਇਆ ਥਾ ॥

ਜਬ ਮਨ ਕੀ ਤ੍ਰਿਸਨਾ ਬੁਝਗਈ ਤਬ ਅਖੁਟ ਭੰਡਾਰ ਰੂਪ ਜੋ ਪਰਮਾਤਮਾ ਅੰਤਸਕਰਣ ਰੂਪ ਥਾਇ ਮੈਂ ਸਮਾਇਆ ਜਾਣਿਆਂ ਤੌ ਤੋਟ ਨ ਆਵਤੀ ਭਈ ਭਾਵ ਬਿਅੰਤ ਸੁਖੁ ਹੂਆ ਹੈ॥

ਚਰਣ ਚਰਣ ਚਰਣ ਗੁਰ ਸੇਵੇ ਅਘੜੁ ਘੜਿਓ ਰਸੁ ਪਾਇਆ ਥਾ ॥੩॥

ਮਨ ਤਨ ਬਾਣੀ ਕਰਕੇ ਜਬ ਗੁਰੋਂ ਕੇ ਚਰਣ ਸੇਵੇ ਵਾ ਗੁਰੋਂ ਕੇ ਚਰਣ (ਚਰਣ) ਪਵਿਤ੍ਰ ਪੁਨਾ ਜੋ (ਚਰਣ) ਆਸਰਾ ਰੂਪ ਹੈ ਸੋ ਜਬ ਸੇਵਨ ਕੀਏ ਤਬ ਅਸੁਧ ਮਨ ਕੋ ਸੁਧ ਕੀਆ ਅਰ ਤਬ ਤਿਸ ਮਨ ਰੂਪ ਥਾਇ ਮੈਂ ਰਸ ਪਾਇਆ ਹੈ॥੩॥

ਸਹਜੇ ਆਵਾ ਸਹਜੇ ਜਾਵਾ ਸਹਜੇ ਮਨੁ ਖੇਲਾਇਆ ਥਾ ॥

ਸੁਖ ਮੈਂ ਆਵਣਾ ਸੁਖ ਮੈਂ ਹੀ ਜਾਣਾ ਹੈ ਭਾਵ ਗਵਨਾਗਵਨ ਮੈਂ ਬ੍ਰਿਤੀ ਸਰੂਪਾਨੰਦ ਤੇ ਉਥਾਨ ਨਹੀਂ ਹੋਤੀ ਕਿਉਂਕਿ (ਥਾ) ਅਸਥਾਨ ਭਾਵ ਸੁਖ ਸਰੂਪ ਮੈਂ ਮਨ ਕੋ ਬਿਚਰਾਇਆ ਹੈ॥

ਕਹੁ ਨਾਨਕ ਭਰਮੁ ਗੁਰਿ ਖੋਇਆ ਤਾ ਹਰਿ ਮਹਲੀ ਮਹਲੁ ਪਾਇਆ ਥਾ ॥੪॥੩॥੧੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਗੁਰੋਂ ਨੇ ਅਗਜਾਨ ਭਰਮ (ਖੋਇਆ) ਦੂਰ ਕੀਆ ਤੌ (ਮਹਲੀ) ਜਗਜਾਸੀ ਰੂਪ ਇਸਤ੍ਰੀ ਨੇ ਹਰੀ ਰੂਪ (ਮਹਲੁ) ਭਰਤੇ ਕੋ (ਥਾ) ਰਿਦੇ ਅਸਥਾਨ ਮੈਂ ਪਾਇ ਲੀਆ ਹੈ ਵਾ ਪਾਇ ਲੀਆ (ਥਾ) ਹੈ ਇਸ ਰੀਤੀ ਸੇ ਜਹਾਂ ਜਹਾਂ ਥਾ ਪਾਠੁ ਹੈ ਤਹਾਂ ਤਹਾਂ ਹੈ ਅਰਥੁ ਕਰਨਾ ਦੋ ਅਰਥ ਥਾ ਕੇ ਹੈਂ (ਥਾ) ਜਗਾ ਵਾ (ਥਾ) ਹੈ॥੪॥੩॥੧੨॥

ਸ੍ਵੈ ਮਨ ਕੇ ਪ੍ਰਥਾਇ ਨਾਮ ਜਪਨੇ ਕਾ ਉਪਦੇਸ ਕਰਤੇ ਹੈਂ॥

ਮਾਰੂ ਮਹਲਾ ੫ ॥

ਜਿਸਹਿ ਸਾਜਿ ਨਿਵਾਜਿਆ ਤਿਸਹਿ ਸਿਉ ਰੁਚ ਨਾਹਿ ॥
ਆਨ ਰੂਤੀ ਆਨ ਬੋਈਐ ਫਲੁ ਨ ਫੂਲੈ ਤਾਹਿ ॥੧॥

ਜਿਸਨੇ ਤੇਰੇ ਕੋ ਬਨਾਇਕੇ ਵਡਿਆਇਆ ਹੈ ਤਿਸ ਕੇ ਸਾਥ ਤੇਰੀ ਰੁਚੀ ਨਹੀਂ ਹੈ। ਜੇ ਹੋਰ ਰੁਤ ਹੋਵੈ ਤੇ ਹੋਰ ਹੀ ਬੀਜ ਕੋ ਬੀਜੀਏ ਨਾ ਫਲ ਹੋਤਾ ਹੈ ਨ (ਤਾਹਿ) ਤਿਸ ਕੋ ਫੂਲ ਹੀ ਹੋਤਾ ਹੈ। ਭਾਵ ਕਲੀ ਜੁਗ ਮੈਂ ਯਗਾਦਿ ਕਰਮੋਂ ਕਰ ਮੋਖ ਨਹੀਂ ਅਬ ਨਾਮ ਜਾਪ ਤੇ ਮੁਕਤੀ ਹੋਤੀ ਹੈ॥੧॥

ਰੇ ਮਨ ਵਤ੍ਰ ਬੀਜਣ ਨਾਉ ॥
ਬੋਇ ਖੇਤੀ ਲਾਇ ਮਨੂਆ ਭਲੋ ਸਮਉ ਸੁਆਉ ॥੧॥ ਰਹਾਉ ॥

ਹੇ (ਮਨ) ਪਿਆਰਿਆ ਨਾਉਂ ਰੂਪ ਬੀਜਨੇ ਕਾ ਇਹੀ ਮਾਨੁਖ ਜਨਮ ਹੀ (ਵਤ੍ਰ) ਸਮਾਂ ਹੈ ਵਾ ਕਲਯੁਗ ਕਾ ਸਮਾਂ ਹੈ ਤਾਂ ਤੇ ਨਾਮ ਰੂਪ ਖੇਤੀ ਮੇਂ ਮਨ ਕੋ ਲਗਾਇ ਕਿਉਂਕਿ ਏਹੁ (ਭਲੋ) ਲਾਭ ਕਾ ਸਮਾਂ ਹੈ॥

ਖੋਇ ਖਹੜਾ ਭਰਮੁ ਮਨ ਕਾ ਸਤਿਗੁਰ ਸਰਣੀ ਜਾਇ ॥
ਕਰਮੁ ਜਿਸ ਕਉ ਧੁਰਹੁ ਲਿਖਿਆ ਸੋਈ ਕਾਰ ਕਮਾਇ ॥੨॥

ਮਨ ਕਾ ਭਰਮੁ ਔ ਖਹੜਾ ਦੂਰ ਕਰਕੇ ਹਰਿ ਸਤਿਗੁਰੋਂ ਕੀ ਸਰਣੀ ਜਾਇ ਪਵੋ। ਜਿਸਕੇ ਮਸਤਕ ਪਰ ਧੁਰੋਂ ਹੀ ਸ਼ੁਭ ਕਰਮ ਲਿਖਿਆ ਹੈ ਸੋਈ ਇਸ ਕਾਰ ਕੋ ਕਮਾਵਤਾ ਹੈ। ਭਾਵ ਸੋਈ ਸਤ੍ਰਿਗਰੋਂ ਕੀ ਸਰਣ ਜਾਤਾ ਹੈ॥੨॥

ਭਾਉ ਲਾਗਾ ਗੋਬਿਦ ਸਿਉ ਘਾਲ ਪਾਈ ਥਾਇ ॥
ਖੇਤਿ ਮੇਰੈ ਜੰਮਿਆ ਨਿਖੁਟਿ ਨ ਕਬਹੂ ਜਾਇ ॥੩॥

ਜਿਸਕਾ ਪ੍ਰੇਮ ਗੋਬਿੰਦ ਸਾਥ ਲਾਗਾ ਹੈ ਤਿਸ ਕੀ ਕਮਾਈ ਗੋਬਿੰਦ ਨੇ ਥਾਇ ਪਾਈ ਹੈ। ਮੇਰੇ ਅੰਤਸਕਰਨ ਮੈਂ ਨਿਸਚੇ ਰੂਪ ਖੇਤ ਜੰਮਿਆ ਹੈ ਵਹੁ ਕਬੀ ਨਹੀਂ ਘਟ ਜਾਤਾ ਭਾਵ ਪਰਮੇਸਰ ਮੈਂ ਅਚਲ ਨਿਸਚਾ ਹੂਆ ਹੈ॥੩॥

ਪਾਇਆ ਅਮੋਲੁ ਪਦਾਰਥੋ ਛੋਡਿ ਨ ਕਤਹੂ ਜਾਇ ॥
ਕਹੁ ਨਾਨਕ ਸੁਖੁ ਪਾਇਆ ਤ੍ਰਿਪਤਿ ਰਹੇ ਆਘਾਇ ॥੪॥੪॥੧੩॥

ਇਸੀ ਤੇ (ਅਮੋਲੁ ਪਦਾਰਥੋ) ਪਰਮੇਸਰ ਪਾਇਆ ਹੈ ਵਹੁ ਪਰਮੇਸਰੁ ਕੈਸਾ ਹੈ ਛੋਡਕੇ ਕਹੀਂ ਨਹੀਂ ਜਾਤਾ ਭਾਵ ਸਦੀਵ ਅੰਗ ਸੰਗ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਐਸਾ ਸੁਖ ਪਾਇਆ ਹੈ ਕਿ ਇਸ ਲੋਕ ਕੇ ਪਦਾਰਥੋਂ ਸੇ ਤ੍ਰਿਪਤ ਹੂਏ ਹੈਂ ਔ ਪ੍ਰਲੋਕ ਕੇ ਪਦਾਰਥੋਂ ਸੇ ਭੀ ਹਮ ਅਘਾਏ ਹੈਂ॥੪॥੪॥੧੩॥

ਮਾਰੂ ਮਹਲਾ ੫ ॥

ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ॥
ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥੧॥

ਭਰਮ ਕਾ (ਆਂਡਾ) ਪੜਦਾ ਫੂਟ ਗਿਆ ਹੈ ਔ ਮਨ ਮੈਂ ਪ੍ਰਕਾਸ ਭਇਆ ਹੈ ਪੁਨਾ ਵਾਸਨਾ ਰੂਪ ਬੇੜੀ ਭੀ (ਪਗਹ) ਮਨ ਬੁਧੀ ਤੇ ਗੁਰੋਂ ਨੇ ਕਾਟ ਦਈ ਹੈ। ਸੰਸਾਰ ਬੰਦੀਖਾਨੇ ਤੇ ਖਲਾਸੀ ਕਰੀ ਹੈ ਭਾਵ ਬੰਧਨ ਖੋਲ ਦੀਏ ਹੈਂ॥੧॥

ਆਵਣ ਜਾਣੁ ਰਹਿਓ ॥
ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ ॥੧॥ ਰਹਾਉ ॥

ਅਬ ਸੰਸਾਰ ਮੈਂ ਆਵਣਾ ਜਾਣਾ ਰਹਿ ਗਿਆ ਹੈ ਜੋ ਤ੍ਰਿਸਨਾ ਰੂਪ ਤਪਤ ਕੜਾਹਾ ਥਾ ਸੋ ਬੁਝ ਗਿਆ ਹੈ ਅਰਥਾਤ ਠੰਢਾ ਹੋ ਗਿਆ ਹੈ॥ ਔਰ ਗੁਰੋਂ ਨੇ ਸੀਤਲੁ ਨਾਮ ਰਿਦੇ ਮੈਂ ਪਾਇ ਦੀਆ ਹੈ॥

ਜਬ ਤੇ ਸਾਧੂ ਸੰਗੁ ਭਇਆ ਤਉ ਛੋਡਿ ਗਏ ਨਿਗਹਾਰ ॥

ਜਬ ਤੇ ਸੰਤੋਂ ਕਾ ਸੰਗ ਭਇਆ ਹੈ ਤਬ ਤੇ ਜੋ ਕਾਮ ਕ੍ਰੋਧਾਦਿ ਬਿਕਾਰ ਮਾਰਨੇ ਕੀ ਨਿਗਾਹਿ ਵਾਲੇ ਸੇ ਜੋ ਛੋਡ ਗਏ ਹੈਂ॥

ਜਿਸ ਕੀ ਅਟਕ ਤਿਸ ਤੇ ਛੁਟੀ ਤਉ ਕਹਾ ਕਰੈ ਕੋਟਵਾਰ ॥੨॥

ਜਿਸ ਪਰਮੇਸਰ ਕੀ ਅਟਕ ਪਾਈ ਹੋਈ ਥੀ ਤਿਸ ਕੀ ਕ੍ਰਿਪਾ ਤੇ ਜਬ ਛੂਟ ਗਈ ਭਾਵ ਜਿਤਨਾ ਚਿਰ ਤਿਸ ਮੇਂ ਪ੍ਰੀਤੀ ਨਹੀਂ ਥੀ ਤਬ ਆਪਨੀ ਤਰਫ ਨਹੀਂ ਆਵਣੇ ਦੇਤਾ ਥਾ ਅਬ ਅਗ੍ਯਾਨ ਦੂਰ ਭਜਾ ਹੈ ਤੋ ਕੁਟਵਾਰ ਜੋ ਧਰਮਰਾਇ ਹੈ ਸੋ ਕਿਆ ਕਰ ਸਕਤਾ ਹੈ॥੨॥

ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ ॥
ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ ॥੩॥

ਕਰਮੋ ਕਾ (ਭਾਰਾ) ਭਾਗੁ ਚੂਕ ਗਿਆ ਅਰਥਾਤ ਦੂਰ ਹੂਆ ਤੌ ਨਿਹਕਰਮ ਹੋਏ ਭਾਵ ਸੁਭ ਅਸੁਭ ਕਰਮੋਂ ਕੇ ਅਭਿਮਾਨ ਤੇ ਰਹਿਤ ਹੂਏ ਹਾਂ ਔਰੁ ਸੰਸਾਰ ਸੇ ਕੰਢੇ ਪਰ ਚੜੇ ਇਸ ਪ੍ਰਕਾਰ ਗੁਰੋਂ ਨੇ ਧਰਮਾਤਮਾ ਕਰ ਦੀਏ ਹਾਂ॥੩॥

ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ ਬਣਾਇਆ ॥
ਸਚੁ ਪੂੰਜੀ ਸਚੁ ਵਖਰੋ ਨਾਨਕ ਘਰਿ ਪਾਇਆ ॥੪॥੫॥੧੪॥

ਸ੍ਰੀ ਗੁਰੂ ਜੀ ਕਹਤੇ ਹੈਂ (ਸਚੁ ਥਾਨੁ) ਸਤਸੰਗ ਮੈਂ ਨਿਸਚੇ ਕਰ (ਬੈਠਕਾ) ਬੈਠਣਾ ਕੀਆ ਹੈ ਔਰੁ ਸਚਾ ਲਾਭ ਬਣਾਇਆ ਹੈ ਸਰਧਾ ਰੂਪ ਸਚੀ ਪੂੰਜੀ ਔ ਨਾਮ ਭਗਵਤ ਕਾ (ਸਚ ਵਖਰੋ) ਸਉਦਾ (ਘਰਿ) ਅੰਤਸਕਰਣ ਮੈਂ ਪਾਇਲੀਆ ਹੈ॥੪॥੫॥੧੪॥

ਪਾਖੰਡ ਸਾਧਨੋਂ ਕੀ ਨਿਖੇਧੀ ਕਰਤੇ ਹੈਂ॥

ਮਾਰੂ ਮਹਲਾ ੫ ॥

ਪੰਨਾ ੧੦੦੩

ਬੇਦੁ ਪੁਕਾਰੈ ਮੁਖ ਤੇ ਪੰਡਤ ਕਾਮਾਮਨ ਕਾ ਮਾਠਾ ॥
ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ ॥

ਪੰਡਤ ਜੋ ਹੈ ਬੇਦੋਂ ਕੋ ਤੋ ਪੁਕਾਰਤਾ ਹੈ ਅਰਥਾਤ ਪੜਤਾ ਹੈ ਔ ਕਮਾਵਨੇ ਤੇ ਮਨਕਾ (ਮਾਠਾ) ਢਿਲਾ ਹੈ ਵਾ ਕਾਮਨਾ ਕਰਕੇ ਮਨ ਕਾ ਮਠਾ ਹੈ ਭਾਵ ਬੇਦ ਵਾਕੋਂ ਕੇ ਧਾਰਨੇ ਮੈਂ ਬਹੁਤ ਢੀਲਾ ਹੈ ਮੋਨ ਧਾਰਕੇ ਇਕਾਂਤ ਜੇ ਹੋਇ ਬੈਠਾ ਪੁਨਾ ਹਿਰਦੇ ਮੈਂ ਕਲਪਨਾ ਕੀ ਗੰਠ ਹੁਈ ਤੌ ਕਿਆ ਹੈ॥

ਹੋਇ ਉਦਾਸੀ ਗ੍ਰਿਹੁ ਤਜਿ ਚਲਿਓ ਛੁਟਕੈ ਨਾਹੀ ਨਾਠਾ ॥੧॥

ਅਰੁ ਉਦਾਸੀਨ ਪੁਰਸੋਂ ਕਾ ਭੇਖੁ ਧਾਰ ਕਰ ਘਰ ਕੋ ਛੋਡ ਦੀਆ ਹੈ ਪਰੰਤੂ ਮਨ ਦਾ ਦੌੜਨਾ ਤਉ ਭੀ ਨਹੀਂ ਛੂਟਤਾ ਹੈ॥

ਜੀਅ ਕੀ ਕੈ ਪਹਿ ਬਾਤ ਕਹਾ ॥

ਆਪਿ ਮੁਕਤੁ ਮੋ ਕਉ ਪ੍ਰਭੁ ਮੇਲੇ ਐਸੋ ਕਹਾ ਲਹਾ ॥੧॥ ਰਹਾਉ ॥

ਮੈਂ ਅਪਨੇ ਜੀਅ ਕੀ ਕਿਸ ਪਾਸ ਬਾਤ ਕਹਾਂ ਜੋ ਆਪ ਮੁਕਤਿ ਹੋਵੈ ਔ ਮੇਰੇ ਕੇ ਪ੍ਰਭੂ ਕੇ ਸਾਥ ਮੇਲ ਦੇਵੇ ਐਸਾ ਮੈਂ ਸੰਤ ਕਿਸ ਅਸਥਾਨ ਸੇ ਲੇਵੋਂ ਭਾਵ ਐਸਾ ਦੁਰਲਭੁ ਹੈ॥

ਤਪਸੀ ਕਰਿ ਕੈ ਦੇਹੀ ਸਾਧੀ ਮਨੂਆ ਦਹ ਦਿਸ ਧਾਨਾ ॥

ਜੇ ਤਪਸ੍ਵੀ ਹੋ ਕਰਕੇ ਦੇਹੀ ਭਲੀ ਪ੍ਰਕਾਰ ਸਾਧੀ ਔ ਮਨ ਦਸੋ ਦਿਸਾ ਮੈਂ (ਧਾਨਾ) ਧਾਇਆ ਤੌ ਕਿਆ ਹੈ॥

ਬ੍ਰਹਮਚਾਰਿ ਬ੍ਰਹਮਚਜੁ ਕੀਨਾ ਹਿਰਦੈ ਭਇਆ ਗੁਮਾਨਾ ॥

ਬ੍ਰਹਮਚਰਜ ਆਠ ਪ੍ਰਕਾਰ ਕਾ ਕਾਮੁ ਜੀਤ ਕਰ ਬ੍ਰਹਮਚਾਰੀ ਭੀ ਕਹਾਵਨਾ ਪਰਸਿਧ ਸੰਸਾਰ ਮੈਂ ਕੀਆ ਜੋ ਰਿਦੇ ਮੈਂ (ਗੁਮਾਨਾ) ਹੰਕਾਰ ਭਇਆ ਤੌ ਵਹੁ ਕਿਆ ਹੈ ਭਾਵ ਫਲ ਰਹਿਤ ਹੈ॥

ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਮਹਿ ਕ੍ਰੋਧੁ ਬਿਗਾਨਾ ॥੨॥

ਜੇ ਸੰਨਿਆਸੀ ਮਾਰਗ ਮੈਂ ਹੋਇਕੈ ਤੀਰਥੋਂ ਮੈਂ ਭਰਮਤਾ ਰਹਾ ਔਰ ਉਸ ਭੌਣੇ ਮੈਂ ਕ੍ਰੋਧ ਪ੍ਰਾਪਤਿ ਭਇਆ ਤੋ (ਬੇਗਾਨਾ) ਮੂਰਖ ਪਣਾ ਹੀ ਹੈ॥੨॥

ਘੂੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਓਪਾਵਾ ॥

ਬਰਤ ਨੇਮ ਕਰਮ ਖਟ ਕੀਨੇ ਬਾਹਰਿ ਭੇਖ ਦਿਖਾਵਾ ॥

ਪੈਰੋਂ ਸੇ ਘੁੰਘਰੂ ਬਾਂਧ ਕੇ ਰਾਮਕੇ ਦਾਸ ਹੁਏ ਭਾਵ ਨਿਰਤਕਾਰੀਏ ਹੁਏ ਤਉ ਕਿਆ ਹੈ ਇਹੁ ਸਭ ਰੋਟੀਓਂ ਕੇ ਉਪਾਵ ਹੈਂ ਪ੍ਰੇਮ ਬਿਨਾਂ ਜੋ ਚੰਦ੍ਰਾਇਣ ਆਦਿ ਬ੍ਰਤ ਰਖਣੇ ਔ ਨੇਮ ਧਾਰਣੇਂ ਔ ਖਟ ਕਰਮ ਕਰਨੇ ਪੁਨਾਂ ਬਾਹਰਲੇ ਭੇਖ ਕਾ ਕਰਨਾ ਇਹੁ ਸਭ ਦਿਖਾਵਾ ਹੀ ਹੈ। ਭਾਵ ਦਿਖਾਵੇ ਮਾਤ੍ਰ ਜੋ ਲੋਕ ਮਾਨਤਾ ਕੋ ਕਰਤਾ ਹੈ ਸੋ ਬਿਅਰਥ ਹੈ॥

ਗੀਤ ਨਾਦ ਮੁਖਿ ਰਾਗ ਅਲਾਪੇ ਮਨਿ ਨਹੀ ਹਰਿ ਹਰਿ ਗਾਵਾ ॥੩॥

ਸਾਧਾਰਨ ਗੀਤ ਗਾਵਨੇਂ ਔ ਸੰਖ ਪੂਰਨੇਂ ਪੁਨਾ ਮੁਖ ਜੋ ਰਾਗ ਖਟ ਹੈਂ ਸੋ ਅਲਾਪਣੇ ਪਰੰਤੂ ਜੋ ਮਨ ਹਰੀ ਹਰਿ ਨਾਮ ਕੋ ਗਾਵਤਾ ਨਹੀਂ ਤੌ ਪੂਰਬੋਕਤ ਕਰਮ ਸਭ ਨਿਸਫਲ ਹੈਂ॥੩॥

ਹਰਖ ਸੋਗ ਲੋਭ ਮੋਹ ਰਹਤ ਹਹਿ ਨਿਰਮਲ ਹਰਿ ਕੇ ਸੰਤਾ ॥

ਹਰਖ ਸੋਗ ਲੋਭ ਮੋਹਿ ਰਹਿਤ ਜੋ ਹੈ ਸੋ ਨਿਰਮਲ ਹਰੀ ਕੇ ਸੰਤ ਹੈਂ॥

ਤਿਨ ਕੀ ਧੂੜਿ ਪਾਏ ਮਨੁ ਮੇਰਾ ਜਾ ਦਇਆ ਕਰੇ ਭਗਵੰਤਾ ॥

ਤਿਨਕੀ ਜੋ ਧੂੜ ਹੈ ਜੇ ਭਗਵੰਤ ਦਇਆ ਕਰੇ ਤੋ ਮੇਰਾ ਮਨੁ ਪਾਵੈ॥

ਕਹੁ ਨਾਨਕ ਗੁਰੁ ਪੂਰਾ ਮਿਲਿਆ ਤਾਂ ਉਤਰੀ ਮਨ ਕੀ ਚਿੰਤਾ ॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਜੌ ਪੂਰਾ ਗੁਰੂ ਮਿਲਿਆ ਹੈ ਤੌ ਮਨ ਕੀ ਚਿੰਤਾ ਉੱਤਰ ਗਈ ਹੈ॥੪॥

ਮੇਰਾ ਅੰਤਰਜਾਮੀ ਹਰਿ ਰਾਇਆ ॥

ਸਭੁ ਕਿਛੁ ਜਾਣੈ ਮੇਰੇ ਜੀਅ ਕਾ ਪ੍ਰੀਤਮੁ ਬਿਸਰਿ ਗਏ ਬਕਬਾਇਆ ॥੧॥ ਰਹਾਉ ਦੂਜਾ ॥੬॥੧੫॥

ਮੇਰਾ ਹਰੀ ਰਾਜਾ ਅੰਤਰਜਾਮੀ ਹੈ ਵਹੁ ਸਭ ਕੁਛ ਜਾਨਤਾ ਹੈ ਪੁਨਾ ਮੇਰੇ ਜੀਅ ਕਾ ਪ੍ਰੀਤਮ ਜਬ ਹੂਆ ਤਬ ਸਭ ਬਕਬਾਦ ਮੇਰੇ ਬਿਸਰ ਗਏ ਹੈਂ॥੬॥੧੫॥

ਮਾਰੂ ਮਹਲਾ ੫ ॥

ਕੋਟਿ ਲਾਖ ਸਰਬ ਕੋ ਰਾਜਾ ਜਿਸੁ ਹਿਰਦੈ ਨਾਮੁ ਤੁਮਾਰਾ ॥

ਲਾਖੋਂ ਜੋ (ਕੋਟਿ) ਕਿਲੇ ਹੈਂ ਔ ਸਰਬ ਜੋ ਪਦਾਰਥ ਹੈਂ ਵਾ ਲਾਖੋਂ ਕ੍ਰੋੜੋਂ ਕੇ ਮੁਲਖੋਂ ਕਾ ਵਾ ਸਰਬ ਪ੍ਰਿਥਵੀ ਕਾ ਭਾਰ ਚਕ੍ਰਵਰਤੀ ਹੈ ਜਿਸਕੇ ਰਿਦੇ ਮੈਂ ਤੁਮਾਰਾ ਨਾਮ ਹੈ ਵਹੁ ਪੁਰਸ ਤਿਨ ਸਭ ਕਾ ਰਾਜਾ ਹੈ ਅਰਥਾਤ ਮਾਲਕ ਹੈ॥

ਜਾ ਕਉ ਨਾਮੁ ਨ ਦੀਆ ਮੇਰੈ ਸਤਿਗੁਰਿ ਸੇ ਮਰਿ ਜਨਮਹਿ ਗਾਵਾਰਾ ॥੧॥

ਜਿਸਕੋ ਮੇਰੇ ਸਤਿਗੁਰੋਂ ਨੇਂ ਤੁਮਾਰਾ ਨਾਮ ਨਹੀਂ ਦੀਆ ਸੇ ਗਵਾਰ ਮਰਤੇ ਜਨਮਤੇ ਹੈਂ॥੧॥

ਮੇਰੇ ਸਤਿਗੁਰ ਹੀ ਪਤਿ ਰਾਖੁ ॥

ਚੀਤਿ ਆਵਹਿ ਤਬ ਹੀ ਪਤਿ ਪੂਰੀ ਬਿਸਰਤ ਰਲੀਐ ਖਾਕੁ ॥੧॥ ਰਹਾਉ ॥

ਮੇਰੇ ਨਿਸਚੇ ਮੈਂ ਤੌਂ ਇਹੁ ਹੈ ਕਿ ਲੋਕ ਪ੍ਰਲੋਕ ਮੈਂ ਸਤਿਗੁਰੂ ਨਿਸਚੇ ਕਰਕੇ ਪਤਿ ਰਾਖਤੇ ਹੈਂ ਹੇ ਪਰਮੇਸੁਰ ਜੇ ਸਤਿਗੁਰੋਂ ਦ੍ਵਾਰਾ ਤੂੰ ਯਾਦ ਆਵੇਂ ਤੋ ਇਜਤ ਪੂਰੀ ਹੋਵੈ। ਹੇ ਭਗਵਨ ਤੂੰ ਜੇ ਬਿਸਰਿਆ ਰਹੇਂ ਤੌਂ ਖਾਕ ਮੈਂ ਰਲੀਤਾ ਹੈ॥

ਰੂਪ ਰੰਗ ਖੁਸੀਆ ਮਨ ਭੋਗਣ ਤੇ ਤੇ ਛਿਦ੍ਰ ਵਿਕਾਰਾ ॥

ਜਿਤਨੇ ਰੂਪੋਂ ਕਾ ਦੇਖਣਾਂ ਪੁਨਾਂ ਰੰਗੋਂ ਕੀਆਂ ਖੁਸੀਆਂ ਬਿਕਾਰੋਂ ਕਾ ਮਨ ਮੈਂ ਭੋਗਣਾਂ ਹੈ ਸੋ ਤਿਤਨੇ ਹੀ ਛਿਦ੍ਰ ਵਾ ਦੋਸ ਲਗਤੇ ਹੈਂ॥

ਹਰਿ ਕਾ ਨਾਮੁ ਨਿਧਾਨੁ ਕਲਿਆਣਾ ਸੂਖ ਸਹਜੁ ਇਹੁ ਸਾਰਾ ॥੨॥

ਹਰੀ ਕਾ ਜੋ ਨਾਮ ਹੈ ਸੋ ਨਿਧੋਂ ਕਾ ਘਰ ਹੈ ਔ ਕਲਿਆਨ ਸਰੂਪ ਹੈ ਪੁਨਾ ਸੂਖ ਸਹਿਜ ਅਚੁਤ ਸੁਖ ਜੋ ਸ੍ਰੇਸਟ ਹੈ ਤਿਸ ਕੇ ਦੇਣੇ ਵਾਲਾ ਇਹੀ ਹੈ॥੨॥

ਮਾਇਆ ਰੰਗ ਬਿਰੰਗ ਖਿਨੈ ਮਹਿ ਜਿਉ ਬਾਦਰ ਕੀ ਛਾਇਆ ॥

ਮਾਇਆ ਕਾ ਜੋ ਰੰਗ ਹੈ ਸੋ ਇਹੁ ਖਿਨ ਮੈਂ ਐਸੇ ਬਿਰੰਗ ਹੋ ਜਾਤਾ ਹੈ ਜੈਸੇ ਬਾਦਲੋਂ ਕੀ ਛਾਇਆ ਦੇਖਤੇ ਹੀ ਬਿਲਾਇ ਜਾਤੀ ਹੈ॥

ਸੇ ਲਾਲ ਭਏ ਗੂੜੈ ਰੰਗਿ ਰਾਤੇ ਜਿਨ ਗੁਰ ਮਿਲਿ ਹਰਿ ਹਰਿ ਗਾਇਆ ॥੩॥

ਸੇ ਲਾਲ ਹੂਏ ਹੈਂ ਭਾਵ ਆਤਮ ਅਨੰਦ ਵਾਲੇ ਹੂਏ ਹੈਂ ਗੂੜੇ ਪ੍ਰੇਮ ਮੈਂ ਜੋ ਰਾਤੇ ਹੈਂ ਔ ਜਿਨੋਂ ਨੇ ਗੁਰੋਂ ਸਾਥ ਮਿਲ ਕੇ ਹਰੀ ਹਰਿ ਨਾਮ ਕੋ ਗਾਇਆ ਹੈ॥੩॥

ਊਚ ਮੂਚ ਅਪਾਰ ਸੁਆਮੀ ਅਗਮ ਦਰਬਾਰਾ ॥

ਬਹੁਤ ਊਚਾ ਔ ਅਪਾਰ ਸ੍ਵਾਮੀ ਤੂੰ ਹੈਂ ਅਰੁ ਤੇਰਾ ਦਰਬਾਰ ਸਰੂਪ ਪਾਵਣਾਂ ਬਹੁਤ ਕਠਨੁ ਹੈ॥

ਨਾਮੋ ਵਡਿਆਈ ਸੋਭਾ ਨਾਨਕ ਖਸਮੁ ਪਿਆਰਾ ॥੪॥੭॥੧੬॥

ਸ੍ਰੀ ਗੁਰੂ ਜੀ ਕਹਤੇ ਹੈਂ ਨਾਮ ਸੇ ਹੀ ਇਸ ਲੋਕ ਮੈ ਸੋਭਾ ਔ ਪਰਲੋਕ ਮੈਂ ਵਡਿਆਈ ਹੋਤੀ ਹੈ ਹੇ (ਖਸਮੁ) ਮਾਲਕ ਤੁਮਾਰਾ ਵਹੁ ਪਿਆਰਾ ਹੈ ਜੋ ਨਾਮ ਜਪਤਾ ਹੈ॥੪॥੭॥੧੬॥

ਤਤਸਟ ਲਖਣ ਕਰਿ ਪਰਮੇਸੁਰ ਸਰੂਪ ਕਾ ਬੋਧਨ ਕਰਾਵਤੇ ਹੈਂ॥

ਮਾਰੂ ਮਹਲਾ ੫ ਘਰੁ ੪

ੴ ਸਤਿਗੁਰ ਪ੍ਰਸਾਦਿ ॥

ਓਅੰਕਾਰਿ ਉਤਪਾਤੀ ॥
ਕੀਆ ਦਿਨਸੁ ਸਭ ਰਾਤੀ ॥

ਹੇ ਭਾਈ (ਓਅੰਕਾਰਿ) ਬ੍ਰਹਮਾ ਤੇ ਉਤਪਤੀ ਹੈ ਰਾਤੀਂ ਕਰੀਆਂ ਹੈਂ ਔ ਸਭ ਦਿਨ ਕੀਏ ਹੈਂ॥

ਵਣੁ ਤ੍ਰਿਣੁ ਤ੍ਰਿਭਵਣ ਪਾਣੀ ॥
ਚਾਰਿ ਬੇਦ ਚਾਰੇ ਖਾਣੀ ॥
ਖੰਡ ਦੀਪ ਸਭਿ ਲੋਆ ॥
ਏਕ ਕਵਾਵੈ ਤੇ ਸਭਿ ਹੋਆ ॥੧॥

ਬਨ ਔ ਘਾਸ ਪੁਨਾਂ ਤਿੰਨੇ ਭੌਨ ਤਥਾ ਪਾਣੀ ਆਦਿ ਚਾਰ ਬੇਦ ਔ ਚਾਰੇ ਖਾਂਣੀਆਂ ਨੌਂ ਖੰਡ ਔ ਸਾਤ ਦੀਪ ਔਰ ਜੋ ਸਭ ਲੋਕ ਹੈਂ ਏਕ (ਕਵਾਵੈ)[੧] ਮਾਯਾ ਸਥਲ ਰੂਪੀ ਬਾਣੀ ਕਰਕੇ ਹੋਤਾ ਭਇਆ ਹੈ॥੧॥

ਕਰਣੈਹਾਰਾ ਬੂਝਹੁ ਰੇ ॥
ਸਤਿਗੁਰੁ ਮਿਲੈ ਤ ਸੂਝੈ ਰੇ ॥੧॥ ਰਹਾਉ ॥

ਹੇ ਭਾਈ ਸੰਸਾਰ ਕੇ ਕਰਣੇ ਹਾਰਾ ਜੋ ਵਾਹਿਗੁਰੂ ਹੈ ਤਿਸ ਕੋ ਸਮਝੋ ਹੇ ਭਾਈ ਸਤਿਗੁਰੋਂ ਕੋ ਜੌ ਮਿਲੋਗੇ ਤੋ ਵਹੁ ਸੁਝੇਗਾ ਤਾਂ ਤੇ ਸਤਿਗੁਰੋਂ ਕੋ ਮਿਲੋ॥

ਤ੍ਰੈ ਗੁਣ ਕੀਆ ਪਸਾਰਾ ॥
ਨਰਕ ਸੁਰਗ ਅਵਤਾਰਾ ॥
ਹਉਮੈ ਆਵੈ ਜਾਈ ॥

ਇਹੁ ਸਭ ਪਸਾਰਾ ਤ੍ਰਿਗੁਣਾਤਮਕ ਹੀ ਕੀਆ ਹੈ ਨਕਰ ਪੁਨਾ ਸ੍ਵਰਗ ਮੈਂ ਜਨਮ ਹੋਣਾ ਹੰਤਾ ਮਮਤਾ ਮੈਂ ਹੀ ਜਨਮ ਮਰਨ ਹੋਤਾ ਹੈ॥

ਮਨੁ ਟਿਕਣੁ ਨ ਪਾਵੈ ਰਾਈ ॥

ਪੰਨਾ ੧੦੦੪

ਬਾਝੁ ਗੁਰੂ ਗੁਬਾਰਾ ॥
ਮਿਲਿ ਸਤਿਗੁਰ ਨਿਸਤਾਰਾ ॥੨॥

ਇਹ ਮਨ ਥੋੜਾ ਭੀ ਟਿਕਨਾ ਨਹੀਂ ਪਾਵਤਾ। ਬਿਨਾਂ ਗੁਰੋਂ ਸੇ ਅੰਧ ਗੁਬਾਰ ਹੈ। ਜੋ ਸਤਿਗੁਰੂ ਮਿਲੇ ਤੋਂ ਇਸ ਜੀਵ ਕਾ ਨਿਸਤਾਰਾ ਹੋਤਾ ਹੈ॥੨॥

ਹਉ ਹਉ ਕਰਮ ਕਮਾਣੇ ॥
ਤੇ ਤੇ ਬੰਧ ਗਲਾਣੇ ॥
ਮੇਰੀ ਮੇਰੀ ਧਾਰੀ ॥

ਇਸ ਜੀਵ ਨੇ ਹੰਤਾ ਮਮਤਾ ਕਰਕੇ ਕਰਮ ਕਮਾਣੇ ਹੈਂ। ਸੋ ਸੋ ਗਲ ਮੈ ਬੰਧਨ ਹੋ ਗਏ ਜੋ ਇਸ ਜੀਵ ਨੇ ਮੇਰੀ ਮੇਰੀ ਮਨ ਮੈਂ ਧਾਰੀ ਹੈ ਅਰਥਾਤ ਇਹੁ ਮੇਰੀ ਜਾਤੀ ਇਤਯਾਦਿ॥

ਓਹਾ ਪੈਰਿ ਲੋਹਾਰੀ ॥
ਸੋ ਗੁਰ ਮਿਲਿ ਏਕੁ ਪਛਾਣੈ ॥
ਜਿਸੁ ਹੋਵੈ ਭਾਗੁ ਮਥਾਣੈ ॥੩॥

ਵਹੀ ਪੈਰ ਮੈਂ ਬੇੜੀ ਹੈ ਭਾਵ ਜਨਮ ਮਰਨ ਕਾ ਕਾਰਨ ਹੈ ਜਿਸਕੇ ਮਥੇ ਕੇ ਵੱਡੇ ਭਾਗ ਹੋਵੈ ਸੋ ਗੁਰੋਂ ਕੋ ਮਿਲ ਕੇ ਏਕ ਕੋ ਪਛਾਣਤਾ ਹੈ॥੩॥

---

[੧] "ਕੀਤਾ ਪਸਾਉ ਏਕੋ ਕਵਾਉ" "ਕਵਾਉ" "ਕਵਾਵੈ" ਨਾਮ ਬਾਣੀ ਕਾ ਹੈ॥

ਸੋ ਮਿਲਿਆ ਜਿ ਹਰਿ ਮਨਿ ਭਾਇਆ ॥
ਸੋ ਭੂਲਾ ਜਿ ਪ੍ਰਭੂ ਭੁਲਾਇਆ ॥
ਨਹ ਆਪਹੁ ਮੂਰਖੁ ਗਿਆਨੀ ॥

ਜੋ ਹਰੀ ਕੇ ਮਨ ਮੈਂ ਭਾਇਆ ਹੈ ਸੋ ਮਿਲਿਆ ਭਾਵ ਹਰੀ ਮੈਂ ਅਭੇਦ ਹੂਆ ਹੈ। ਜੋ ਪ੍ਰਭੂ ਨੇ ਭੁਲਾਇਆ ਹੈ ਸੋ ਭੂਲਾ ਹੈ ਕੋਈ ਅਪਨੇ ਆਪ ਮੂਰਖ ਨਹੀਂ ਹੈ। ਔ ਨਾ ਕੋਈ ਆਪਨੇ ਆਪ ਗਯਾਨੀ ਹੀ ਬਨ ਸਕਤਾ ਹੈ॥ ਤਾਂ ਤੇ ਪਰਮੇਸਰ ਪਾਸ ਐਸੇ ਬੇਨਤੀ ਕਰੇ॥

ਜਿ ਕਰਾਵੈ ਸੁ ਨਾਮੁ ਵਖਾਨੀ ॥
ਤੇਰਾ ਅੰਤੁ ਨ ਪਾਰਾਵਾਰਾ ॥
ਜਨ ਨਾਨਕ ਸਦ ਬਲਿਹਾਰਾ ॥੪॥੧॥੧੭॥

ਹੇ ਹਰੀ ਜਿਸਕੋ ਤੂੰ ਨਾਮ ਕਾ ਜਾਪ ਕਰਾਵੇ ਸੋ ਨਾਮ ਕਾ ਵਖਿਆਨ ਕਰਨੇ ਵਾਲਾ ਹੋਤਾ ਹੈ। ਪਾਰ ਉਰਾਰ ਕਥਨ ਕਰ ਤੇਰਾ ਅੰਤ ਨਹੀਂ ਪਾਇਆ ਜਾਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਤੇਰੇ ਊਪਰ ਸੇ ਸਦਾ ਬਲਿਹਾਰ ਜਾਤਾ ਹੂੰ॥੪॥੧॥੧੭॥

ਮਾਇਆ ਕੋ ਚੰਚਲ ਰੂਪ ਦਿਖਾਵਤੇ ਹੈਂ॥

ਮਾਰੂ ਮਹਲਾ ੫ ॥
ਮੋਹਨੀ ਮੋਹਿ ਲੀਏ ਤ੍ਰੈ ਗੁਨੀਆ ॥
ਲੋਭਿ ਵਿਆਪੀ ਝੂਠੀ ਦੁਨੀਆ ॥
ਮੇਰੀ ਮੇਰੀ ਕਰਿ ਕੈ ਸੰਚੀ ਅੰਤ ਕੀ ਬਾਰ ਸਗਲ ਲੇ ਛਲੀਆ ॥੧॥

ਇਸ ਮੋਹਨੀ ਮਾਇਆ ਨੇ ਤ੍ਰਿਗੁਣੀ ਜੀਵ ਸਭ ਮੋਹਿ ਲੀਏ ਹੈਂ। ਇਸੀ ਕੇ ਲੋਭ ਮੈਂ ਝੂਠੀ ਦੁਨੀਆ ਵਿਆਪ ਰਹੀ ਹੈਂ। ਮੇਰੀ ਹੈ ਮੇਰੀ ਹੈ ਐਸੇ ਜਾਨ ਕਰ ਇਕਤ੍ਰ ਕਰੀ ਔ ਅੰਤ ਕੀ ਬਾਰ ਸਗਲ ਕੋ ਛਲ ਲੀਆ ਭਾਵ ਸੰਗੀ ਨ ਹੂਈ॥੧॥

ਨਿਰਭਉ ਨਿਰੰਕਾਰੁ ਦਇਅਲੀਆ ॥
ਜੀਅ ਜੰਤ ਸਗਲੇ ਪ੍ਰਤਿਪਲੀਆ ॥੧॥ ਰਹਾਉ ॥

ਨਿਰਭਉ ਤੋਂ ਨਿਰੰਕਾਰ ਦਿਆਲੂ ਹੈ ਜੋ ਸੂਖਮ ਅਸਥੂਲ ਜੀਆਂ ਕਾ ਪ੍ਰਤਿਪਾਲਕ ਹੈ॥

ਏਕੈ ਸ੍ਰਮੁ ਕਰਿ ਗਾਡੀ ਗਡਹੈ ॥
ਏਕਹਿ ਸੁਪਨੈ ਦਾਮੁ ਨ ਛਡਹੈ ॥

ਇਕ ਪੁਰਸੋਂ ਨੇ ਕਸਟ ਕਰਕੇ (ਗਡ) ਟੋਏ ਮੈਂ ਗਾਡੀ ਹੈ ਏਕ ਐਸੇ ਹੈਂ ਕਿ ਸੁਪਨੇ ਮੈਂ ਭੀ ਦੋ ਕੌਡੀ ਕੋ ਨਹੀਂ ਛਡਤੇ॥

ਰਾਜੁ ਕਮਾਇ ਕਰੀ ਜਿਨਿ ਥੈਲੀ ਤਾ ਕੈ ਸੰਗਿ ਨ ਚੰਚਲਿ ਚਲੀਆ ॥੨॥

ਜਿਸਨੇ ਰਾਜ ਕਰਕੇ ਥੈਲੀ ਇਕੱਠੀ ਵਾ ਥੈਲੀ ਹਜਾਰ ਕੋ ਕਹਤੇ ਹੈਂ ਭਾਵ ਹਜਾਰਾਂ ਜੋੜ ਕਰ ਸੰਚੇ ਕਰੀ ਹੈ ਵਹੁ ਐਸੀ ਚੰਚਲ ਹੈ ਕਿ ਤਿਸ ਕੇ ਸਾਥ ਭੀ ਨਹੀਂ ਚਲੀ ਹੈ॥੨॥

ਏਕਹਿ ਪ੍ਰਾਣ ਪਿੰਡ ਤੇ ਪਿਆਰੀ ॥
ਏਕ ਸੰਚੀ ਤਜਿ ਬਾਪ ਮਹਤਾਰੀ ॥

ਇਕਨਾਂ ਕੋ ਤੋ ਪ੍ਰਾਣ ਔ ਸਰੀਰ ਤੇ ਭੀ ਪਿਆਰੀ ਲਾਗਤੀ ਹੈ। ਇਕਨੋਂ ਨੇ ਮਾਤ ਪਿਤਾ ਕੀ ਪ੍ਰੀਤ ਕੋ ਤਿਆਗ ਕੈ ਇਕਤ੍ਰ ਕਰੀ ਹੈ॥

ਸੁਤ ਮੀਤ ਭ੍ਰਾਤ ਤੇ ਗੁਹਜੀ ਤਾ ਕੈ ਨਿਕਟਿ ਨ ਹੋਈ ਖਲੀਆ ॥੩॥

ਇਕਨੋਂ ਨੇ ਪੁਤ੍ਰ ਮਿਤ੍ਰ ਔ ਭ੍ਰਾਤਾ ਤੇ ਭੀ ਗੁਪਤ ਰਖੀ ਹੈ ਤਿਨ ਕੇ ਪਾਸ ਤੋ ਅੰਤ ਸਮੇਂ ਖਲੀ ਭੀ ਨਹੀਂ ਹੂਈ ਹੈ ਭਾਵ ਸਹਾਇਤਾ ਨਹੀਂ ਕਰੀ॥੩॥

ਹੋਇ ਅਉਧੂਤ ਬੈਠੇ ਲਾਇ ਤਾਰੀ ॥
ਜੋਗੀ ਜਤੀ ਪੰਡਿਤ ਬੀਚਾਰੀ ॥

(ਅਉਧੂਤ) ਤਿਆਗੀ ਹੋਇ ਕਰਿ ਤਾੜੀ ਭੀ ਲਾਇ ਬੈਠੇ॥ ਜੋਗੀ ਜਤੀ ਔ ਪੰਡਤ ਜੋ ਬਿਚਾਰਮਾਨ ਹੈਂ॥

ਗ੍ਰਿਹਿ ਮੜੀ ਮਸਾਣੀ ਬਨ ਮਹਿ ਬਸਤੇ ਊਠਿ ਤਿਨਾ ਕੈ ਲਾਗੀ ਪਲੀਆ ॥੪॥

ਘਰ ਮੁੜੀ ਮਸਾਂਣੀ ਪੁਨਾ ਜੋ ਬਨ ਮੈਂ ਬਸਤੇ ਥੇ ਉਠ ਕਰਕੇ ਤਿਨੋਂ ਕੇ ਭੀ (ਪਲੀਆ) ਲੜ ਭਾਵ ਪੀਛੇ ਲਾਗੀ ਹੈ॥੪॥

ਕਾਟੇ ਬੰਧਨ ਠਾਕੁਰਿ ਜਾ ਕੇ ॥
ਹਰਿ ਹਰਿ ਨਾਮੁ ਬਸਿਓ ਜੀਅ ਤਾ ਕੈ ॥

ਜਿਨਕੇ (ਠਾਕੁਰਿ) ਪਰਮੇਸਰ ਨੇ ਬੰਧਨ ਕਾਟੇ ਹੈਂ ਤਾਕੇ ਜੀ ਮੈ ਹਰਿ ਹਰਿ ਨਾਮ ਬਸਿਓ ਹੈ॥

ਸਾਧਸੰਗਿ ਭਏ ਜਨ ਮੁਕਤੇ ਗਤਿ ਪਾਈ ਨਾਨਕ ਨਦਰਿ ਨਿਹਲੀਆ ॥੫॥੨॥੧੮॥

ਸੰਤੋਂ ਕੇ ਸੰਗ ਕਰਕੇ ਵਹੁ ਜਨ ਇਸ ਮਾਇਆ ਸੇ (ਮੁਕਤੇ) ਛੂਟਤੇ ਹੁਏ ਹੈਂ ਔ ਤਿਨੋਂ ਨੇ ਮੁਕਤੀ ਪਾਈ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਪੁਨਾ ਵਹੀ ਭਗਵਤ ਕੀ ਕ੍ਰਿਪਾ ਦ੍ਰਿਸਟੀ ਕਰ ਨਿਹਾਲ ਹੁਏ ਹੈਂ॥੫॥੨॥੧੮॥

ਮਾਰੂ ਮਹਲਾ ੫ ॥
ਸਿਮਰਹੁ ਏਕੁ ਨਿਰੰਜਨ ਸੋਊ ॥
ਜਾ ਤੇ ਬਿਰਥਾ ਜਾਤ ਨ ਕੋਊ ॥

ਤਾਂਤੇ ਏਕ ਨਿਰੰਜਨ ਜੋ ਹੈ ਸੋਈ ਤੁਮ ਸਿਮਰੋ ਜਿਸਤੇ ਖਾਲੀ ਕੋਈ ਨਹੀਂ ਜਾਤਾ॥

ਮਾਤ ਗਰਭ ਮਹਿ ਜਿਨਿ ਪ੍ਰਤਿਪਾਰਿਆ ॥
ਜੀਉ ਪਿੰਡੁ ਦੇ ਸਾਜਿ ਸਵਾਰਿਆ ॥

ਮਾਤਾ ਕੇ ਗਰਭ ਮੈਂ ਜਿਸਨੇ ਤੇਰੇ ਕੋ ਪ੍ਰਤਿਪਾਰਿਆ ਹੈ ਜੀਉ ਪਿੰਡ ਦੇਕੇ ਤੇਰਾ ਸਭ ਸਾਜ ਬਣਾਇਆ ਹੈ॥

ਸੋਈ ਬਿਧਾਤਾ ਖਿਨੁ ਖਿਨੁ ਜਪੀਐ ॥
ਜਿਸੁ ਸਿਮਰਤ ਅਵਗੁਣ ਸਭਿ ਢਕੀਐ ॥

ਸੋਈ ਕਰਮ ਫਲ ਪਰਦਾਤਾ ਖਿਨ ਖਿਨ ਮੈਂ ਜਪੀਏ॥ ਜਿਸਕੇ ਸਿਮਰਨੇ ਸੇ ਸਭ ਔਗਣ ਛਪ ਜਾਏਂ॥

ਚਰਣ ਕਮਲ ਉਰ ਅੰਤਰਿ ਧਾਰਹੁ ॥
ਬਿਖਿਆ ਬਨ ਤੇ ਜੀਉ ਉਧਾਰਹੁ ॥

ਤਿਸਕੇ ਚਰਨ ਕਮਲ ਅਪਨੇ ਰਿਦੇ ਕੇ ਅੰਤਰ ਧਾਰਨ ਕਰੋ ਔ ਵਿਸਅਹੁ ਰੂਪ (ਬਨ) ਜਲ ਸੇ ਵਾ (ਧਨ) ਉਜਾੜ ਸੇ ਅਪਨੇ ਜੀਵ ਕੋ ਉਧਾਰੋ ਅਰਥਾਤ ਨਿਕਾਲੋ॥

ਕਰਣ ਪਲਾਹ ਮਿਟਹਿ ਬਿਲਲਾਟਾ ॥
ਜਪਿ ਗੋਵਿਦ ਭਰਮੁ ਭਉ ਫਾਟਾ ॥

ਬਿਰਲਾਪ ਅਰਥਾਤ ਦੁਖ ਕਾ ਰੋਣਾ ਇੰਦ੍ਰਿਓਂ ਕਰ ਦੌੜਨਾ ਏਹੁ ਸਭ ਤਿਨਕਾ ਮਿਟ ਗਇਆ ਹੈ। ਗੋਬਿੰਦ ਕੋ ਜਪ ਕੈ ਜਿਨਕਾ ਭਰਮੁ ਔ ਭੌ ਫਟ ਗਿਆ ਹੈ॥

ਸਾਧਸੰਗਿ ਵਿਰਲਾ ਕੋ ਪਾਏ ॥
ਨਾਨਕੁ ਤਾ ਕੈ ਬਲਿ ਬਲਿ ਜਾਏ ॥੧॥

ਪਰੰਤੂ ਸੰਤੋਂ ਕੇ ਸੰਗ ਦੁਆਰਾ ਗੋਬਿੰਦ ਕਾ ਜਾਪ ਕੋਈ ਵਿਰਲਾ ਹੀ ਪਾਵਤਾ ਹੈ॥ ਜਿਨੋਂ ਨੇ ਪਾਇਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਪਰ ਹਮ ਬਲ ਬਲ ਜਾਤੇ ਹੈਂ॥੧॥

ਰਾਮ ਨਾਮੁ ਮਨਿ ਤਨਿ ਆਧਾਰਾ ॥
ਜੋ ਸਿਮਰੈ ਤਿਸ ਕਾ ਨਿਸਤਾਰਾ ॥੧॥ ਰਹਾਉ ॥

ਰਾਮ ਨਾਮ ਹੀ ਮਨ ਤਨ ਕਾ ਆਸਰਾ ਹੈ॥ ਜੋ ਕੋਈ ਸਿਮਰੇ ਤਿਸੀ ਕਾ ਨਿਸਤਾਰਾ ਹੋਤਾ ਹੈ॥

ਮਿਥਿਆ ਵਸਤੁ ਸਤਿ ਕਰਿ ਮਾਨੀ ॥
ਹਿਤੁ ਲਾਇਓ ਸਠ ਮੂੜ ਅਗਿਆਨੀ ॥

ਝੂਠੀ ਵਸਤੂ ਦੇਹਾਦੀ ਤੌ ਸਤ ਕਰਕੇ ਮਾਨੀ ਹੁਈ ਹੈ ਅਤੀ ਮੂੜੋਂ ਅਗਜਾਨੀਓਂ ਨੇ ਹਿਤ ਲਾਇਆ ਹੂਆ ਹੈ॥

ਕਾਮ ਕ੍ਰੋਧ ਲੋਭ ਮਦ ਮਾਤਾ ॥
ਕਉਡੀ ਬਦਲੈ ਜਨਮੁ ਗਵਾਤਾ ॥

ਕਾਮ ਕ੍ਰੋਧ ਲੋਭ ਕੇ ਮਦ ਮੈਂ ਮਸਤ ਹੂਆ ਹੈ॥ ਇਸੀ ਤੇ ਇਸ ਜੀਵ ਨੇ ਅਮੋਲਕ ਜਨਮੁ ਕੌਡੀ ਮਾਯਾ ਬਦਲੇ ਗਾਵਾਯਾ ਹੈ॥

ਅਪਨਾ ਛੋਡਿ ਪਰਾਇਐ ਰਾਤਾ ॥
ਮਾਇਆ ਮਦ ਮਨ ਤਨ ਸੰਗਿ ਜਾਤਾ ॥

ਅਪਨਾ ਜੋ ਪਰਮੇਸਰ ਹੈ ਉਸਕੋ ਛੋਡਕੇ (ਪਰਾਇਐ) ਕਾਲ ਕੇ ਜੋ ਧਨ ਪੁਤ੍ਰਾਦਿ ਹੈਂ ਤਿਨਮੈਂ ਰਤਾ ਹੈ॥ ਮਾਇਆ ਕੇ ਮਦਿ ਕਰਕੇ ਮੰਨਿਆ ਹੈ[1] ਕਿ ਆਤਮਾਂ ਤਨ ਕੇ ਸਾਥ ਹੀ ਮਰਤਾ ਜਨਮਤਾ ਹੈ ਕਿ ਆਵਨਾ ਜਾਣਾ ਅਭਾਸ ਸਹਤ ਬੁਧੀ ਕਾ ਧਰਮ ਹੈ ਇਹੁ ਨਹੀਂ ਜਾਨਤਾ॥ ਸੁਭ ਕਰਮ ਕਛ ਨਹੀਂ ਕੀਏ ਹੈਂ ਕੇਵਲ ਦੇਹ ਪਰਾਇਣ ਹੀ ਹੋ ਰਹਾ ਹੈ॥

ਤ੍ਰਿਸਨ ਨ ਬੂਝੈ ਕਰਤ ਕਲੋਲਾ ॥
ਊਣੀ ਆਸ ਮਿਥਿਆ ਸਭਿ ਬੋਲਾ ॥

ਕਲੋਲ ਕਰਤਿਆਂ ਅਰਥਾਤ ਬਿਸੇ ਭੋਗਤਿਆਂ ਤ੍ਰਿਸਨਾ ਨਹੀਂ ਬੁਝਤੀ ਸੋ ਆਸਾ ਭੀ ਪੂਰੀ ਨਹੀਂ ਹੋਤੀ ਜੇ ਕਹੇ ਹਮ ਬਿਸਜੋਂ ਸੇ ਤ੍ਰਿਪਤ ਹੈਂ ਏਹੁ ਸਭਿ ਬੋਲ ਝੂਠੇ ਹੈਂ॥

ਆਵਤ ਇਕੇਲਾ ਜਾਤ ਇਕੇਲਾ ॥

ਪੰਨਾ ੧੦੦੫

ਹਮ ਤੁਮ ਸੰਗਿ ਝੂਠੇ ਸਭਿ ਬੋਲਾ ॥

ਇਹੁ ਜੀਵ ਅਕੇਲਾ ਆਵਤਾ ਹੈ ਪੁਨਾ ਇਕੇਲਾ ਹੀ ਜਾਵਤਾ ਹੈ ਹਮ ਤੁਮ ਭਾਵ ਸਭਕੇ ਸਾਥ ਝੂਠੇ ਬਚਨ ਕਰਤਾ ਹੈ॥

ਪਾਇ ਠਗਉਰੀ ਆਪਿ ਭੁਲਾਇਓ ॥
ਨਾਨਕ ਕਿਰਤੁ ਨ ਜਾਇ ਮਿਟਾਇਓ ॥੨॥

ਮਾਇਆ ਕੀ ਠਗੀ ਪਾਇਕੇ ਇਹੁ ਜੀਉ ਅਪਨੇ ਆਪ ਸੇ ਭੁਲਾਇਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਜੋ ਜੀਵ ਕਾ ਕਰਤਤੁ ਹੈ ਸੋ ਮਿਟਾਇਆ ਨਹੀਂ ਜਾਤਾ ਹੈ॥੨॥

ਪਸੁ ਪੰਖੀ ਭੂਤ ਅਰੁ ਪ੍ਰੇਤਾ ॥
ਬਹੁ ਬਿਧਿ ਜੋਨੀ ਫਿਰਤ ਅਨੇਤਾ ॥

(ਅਨੇਤਾ) ਨੇਤ੍ਰ ਹੀਨ ਅਰਥਾਤ ਅਗਜਾਨੀ ਪਸੂ ਪੰਖੀ ਭੂਤ ਔ ਪ੍ਰੇਤੋਂ ਕੀ ਬਹੁਤ ਪ੍ਰਕਾਰ ਕੀਆਂ ਜੂਨੀਓਂ ਮੈਂ ਫਿਰਤਾ ਹੈ॥

---

[1] ਮਾਇਆ ਕੇ ਮਦ ਕਰਕੇ (ਮਨ) ਮੰਨਿਆਂ ਹੂਆ ਹੋ ਕੇ (ਤਨ) ਸਰੀਰ ਪ੍ਰਲੋਕ ਮੈਂ ਜੀਵ ਕੇ ਸੰਗ ਜਾਤਾ ਹੈ॥

ਜਹ ਜਾਨੋ ਤਹ ਰਹਨੁ ਨ ਪਾਵੈ ॥
ਥਾਨ ਬਿਹੂਨ ਉਠਿ ਉਠਿ ਫਿਰਿ ਧਾਵੈ ॥

ਜਹਾਂ ਜਾਤਾ ਹੈ ਤਹਾਂ ਰਹਿਨਾਂ ਨਹੀਂ ਪਾਵਤਾ। ਸਰੂਪ ਥਾਨ ਸੇ ਰਹਿਤ ਹੂਆ ਉਠ ਉਠਕੇ (ਫਿਰਿ) ਬਾਰੰਬਾਰ ਧਾਵਤਾ ਹੈ ਭਾਵ ਜਨਮਤਾ ਮਰਤਾ ਹੈ॥

ਮਨਿ ਤਨਿ ਬਾਸਨਾ ਬਹੁਤੁ ਬਿਸਥਾਰਾ ॥
ਅਹੰਮੇਵ ਮੂਠੋ ਬੇਚਾਰਾ ॥

ਮਨ ਤਨ ਮੇਂ ਬਾਸਨਾ ਕਾ ਬਹੁਤ ਹੀ ਬਿਸਥਾਰ ਹੈ (ਬੇਚਾਰਾ) ਬੇ ਉਜਰ ਹੰਕਾਰ ਕੇ ਬੀਚ ਮੋਹਿਆ ਗਿਆ ਹੈ ਅਰਥਾਤ ਬਲ ਰਹਿਤ ਹੈ॥

ਅਨਿਕ ਦੋਖ ਅਰੁ ਬਹੁਤੁ ਸਜਾਈ ॥
ਤਾ ਕੀ ਕੀਮਤਿ ਕਹਣੁ ਨ ਜਾਈ ॥

ਅਨੇਕ ਪ੍ਰਕਾਰ ਕੇ ਜੋ ਦੋਖ ਕੀਤੇ ਹੈਂ ਪੁਨਾ ਤਿਨੋਂ ਕਰਕੇ ਜਮਦੂਤ ਬਹੁਤ ਸਜਾਈਂ ਦੇਤੇ ਹੈਂ ਉਨਕੀ ਗਿਨਤੀ ਕਹੀ ਨਹੀਂ ਜਾਤੀ॥

ਪ੍ਰਭ ਬਿਸਰਤ ਨਰਕ ਮਹਿ ਪਾਇਆ ॥
ਤਹ ਮਾਤ ਨ ਬੰਧੁ ਨ ਮੀਤ ਨ ਜਾਇਆ ॥

ਇਹੁ ਜਾਨੋਂ ਪ੍ਰਭੂ ਕੇ ਬਿਸਰਨੇ ਸੇ ਵਹੁ ਜੀਵ ਨਰਕੋਂ ਮੈਂ ਪਾਇਆ ਜਾਤਾ ਹੈ॥ ਵਹੁ ਕੈਸੇ ਨਰਕ ਹੈਂ ਨਾ ਤਹਾਂ ਮਾਤਾ ਨ ਭਾਈ ਨਾ ਕੋਈ ਮਿਤ੍ਰ ਹੀ ਰਖੵਕ ਹੈ ਪੁਨਾਂ ਨ ਕੋਈ ਤਹਾਂ (ਜਾਇਆ) ਇਸਤ੍ਰੀ ਕੀ ਸਹਾਇਤਾ ਹੈ॥

ਜਿਸ ਕਉ ਹੋਤ ਕ੍ਰਿਪਾਲ ਸੁਆਮੀ ॥
ਸੋ ਜਨੁ ਨਾਨਕ ਪਾਰਗਰਾਮੀ ॥੩॥

ਜਿਸ ਕਉ (ਸੁਆਮੀ) ਪਰਮੇਸੁਰ ਕਿਰਪਾਲ ਹੋਵੈ ਹੈ ਸੋਈ ਸ੍ਰੀ ਗੁਰੂ ਜੀ ਕਹਤੇ ਹੈਂ ਦਾਸ ਸੰਸਾਰ ਸੇ ਪਾਰ ਹੋਵੇ ਹੈ॥੩॥

ਭ੍ਰਮਤ ਭ੍ਰਮਤ ਪ੍ਰਭ ਸਰਨੀ ਆਇਆ ॥
ਦੀਨਾ ਨਾਥ ਜਗਤ ਪਿਤ ਮਾਇਆ ॥

ਜੋ ਪਰਮੇਸੁਰ ਦੀਨੋਂ ਕਾ ਨਾਥ ਹੈ ਔ ਜਗਤ ਕਾ ਮਾਤਾ ਪਿਤਾ ਹੈ ਜੂਨੀਓਂ ਮੈਂ ਭ੍ਰਮਤਾ ਭ੍ਰਮਤਾ ਮੈਂ ਤਿਸ ਕੀ ਸਰਨ ਆਇਆ ਹੂੰ॥

ਪ੍ਰਭ ਦਇਆਲ ਦੁਖ ਦਰਦ ਬਿਦਾਰਣ ॥
ਜਿਸੁ ਭਾਵੈ ਤਿਸ ਹੀ ਨਿਸਤਾਰਣ ॥

ਦੁਖੀਆਂ ਕੇ ਦਰਦ ਕੋ ਬਿਦਾਰਨੇ ਹਾਰਾ ਜੋ ਦਇਆਲ ਪ੍ਰਭੂ ਹੈ ਵਹੁ ਜਿਸ ਕੋ ਚਾਹੁਤਾ ਹੈ ਤਿਸੀ ਕੋ ਤਾਰਤਾ ਹੈ॥

ਅੰਧ ਕੂਪ ਤੇ ਕਾਢਨਹਾਰਾ ॥
ਪ੍ਰੇਮ ਭਗਤਿ ਹੋਵਤ ਨਿਸਤਾਰਾ ॥

ਅੰਧਾ ਕੂਆ ਜੋ ਸੰਸਾਰ ਹੈ ਪਰਮੇਸਰ ਤਿਸਤੇ ਕਾਢਨੇ ਵਾਲਾ ਹੈ ਔਰ ਤਿਸ ਕੀ ਪ੍ਰੇਮਾਂ ਭਗਤੀ ਕਰਕੇ ਨਿਸਤਾਰਾ ਹੋਤਾ ਹੈ॥

ਸਾਧ ਰੂਪ ਅਪਨਾ ਤਨੁ ਧਾਰਿਆ ॥
ਮਹਾ ਅਗਨਿ ਤੇ ਆਪਿ ਉਬਾਰਿਆ ॥

ਭਗਵਤ ਨੇ ਸਾਧੂਆਂ ਕਾ ਰੂਪ ਅਪਨਾਂ ਸਰੀਰ ਧਾਰਿਆ ਹੈ॥ ਮਹਾਂ ਅਗਨ ਕਾ ਜੋ ਸਮੁੰਦਰ ਸੰਸਾਰ ਹੈ ਤਿਸ ਸੇ ਅਪਨਾ ਦਾਸ ਰਖੵਾ ਹੈ॥

ਜਪ ਤਪ ਸੰਜਮ ਇਸ ਤੇ ਕਿਛੁ ਨਾਹੀ ॥

ਆਦਿ ਅੰਤਿ ਪ੍ਰਭ ਅਗਮ ਅਗਾਹੀ ॥

ਜਬ ਤਪ ਪੁਨਾ ਇੰਦ੍ਰਿਆਂ ਕਾ ਰੋਕਨਾਂ ਇਸ ਜੀਵ ਸੇ ਕੁਛ ਨਹੀਂ ਹੋ ਸਕਤਾ ਸਦਾ ਸਦਾ ਪ੍ਰਭੂ ਅਗਮ ਔ ਅਥਾਹੁ ਹੈ॥ ਤਿਸ ਪੈ ਐਸੇ ਬੇਨਤੀ ਕਰਿ॥

ਨਾਮੁ ਦੇਹਿ ਮਾਗੈ ਦਾਸੁ ਤੇਰਾ ॥

ਹਰਿ ਜੀਵਨ ਪਦੁ ਨਾਨਕ ਪ੍ਰਭੁ ਮੇਰਾ ॥੪॥੩॥੧੯॥

ਮੈਂ ਤੇਰਾ ਦਾਸ ਏਹੀ ਮਾਂਗਤਾ ਹੂੰ ਮੁਝੇ ਨਾਮ ਦੇਹੁ ਸ੍ਰੀ ਗੁਰੂ ਜੀ ਕਹਤੇ ਹੈਂ ਕਿਉਂਕਿ ਹੇ ਹਰਿ ਪ੍ਰਭੂ ਮੇਰਾ ਏਹੀ ਜੀਵਾਵਨੇ ਕਾ ਅਸਥਾਨ ਹੈ॥੪॥੩॥੧੯॥

ਮਾਰੂ ਮਹਲਾ ੫ ॥

ਕਤ ਕਉ ਡਹਕਾਵਹੁ ਲੋਗਾ ਮੋਹਨ ਦੀਨ ਕਿਰਪਾਈ ॥੧॥

ਹੇ ਲੋਕੋ ਮਨ ਨੂੰ ਕਿਸ ਵਾਸਤੇ ਭ੍ਰਮਾਵਤੇ ਹੋ ਮੋਹਨ ਤੌ ਦੀਨੋਂ ਪਰ ਕ੍ਰਿਪਾਲ ਹੈ॥੨॥

ਐਸੀ ਜਾਨਿ ਪਾਈ ॥

ਸਰਣਿ ਸੂਰੋ ਗੁਰ ਦਾਤਾ ਰਾਖੈ ਆਪਿ ਵਡਾਈ ॥੧॥ ਰਹਾਉ ॥

ਹਮਨੇ ਤੌਂ ਐਸੀ ਬਾਤ ਜਾਨ ਪਾਈ ਹੈ। ਗੁਰੂ ਜੋ ਦਾਤਾ ਹੈ ਸਰਣ ਆਇਆਂ ਕੀ ਰਖਿਆ ਕਰਨੇ ਕੋ ਸੂਰਮਾ ਹੈ ਸੋ ਆਪ ਵਡਾਈ ਦੇਕੈ ਰਖਿਆ ਕਰਤਾ ਹੈ॥

ਭਗਤਾ ਕਾ ਆਗਿਆਕਾਰੀ ਸਦਾ ਸਦਾ ਸੁਖਦਾਈ ॥੨॥

ਭਗਤੋਂ ਕਾ ਆਗਜਾਕਾਰੀ ਹੈ ਪੁਨਾ ਨਿਤਯੰਪ੍ਰਤੀ ਸੁਖ ਕੇ ਦੇਨੇ ਹਾਰਾ ਹੈ॥੨॥ ਐਸੇ ਪ੍ਰਾਰਥਨਾ ਕਰੋ॥

ਅਪਨੇ ਕਉ ਕਿਰਪਾ ਕਰੀਅਹੁ ਇਕੁ ਨਾਮੁ ਧਿਆਈ ॥੩॥

ਹੇ ਹਰੀ ਅਪਨੇ ਦਾਸ ਪੈ ਇਹੁ ਕ੍ਰਿਪਾ (ਕਰੀਅਹੁ) ਕਰੋ ਜੋ ਇਕ ਨਾਮ ਕਾ ਧਿਆਈ ਹੋਵੋਂ॥੩॥

ਨਾਨਕੁ ਦੀਨੁ ਨਾਮੁ ਮਾਗੈ ਦੁਤੀਆ ਭਰਮੁ ਚੁਕਾਈ ॥੪॥੪॥੨੦॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਦੀਨ ਹੋਕੇ ਇਕ ਨਾਮ ਹੀ ਮਾਂਗਤਾ ਹੈ ਤਿਸੁ ਨਾਮ ਕਰਕੇ ਦੂਸਰੇ ਭਾਵ ਕੋ ਔ ਭਰਮ ਕੌ (ਚੁਕਾਈ) ਨਿਵਿਰਤ ਕਰਨੇ ਵਾਲਾ ਹੋਤਾ ਹੈ॥੪॥੪॥੨੦॥

ਮਾਰੂ ਮਹਲਾ ੫ ॥

ਮੇਰਾ ਠਾਕੁਰੁ ਅਤਿ ਭਾਰਾ ॥

ਮੋਹਿ ਸੇਵਕੁ ਬੇਚਾਰਾ ॥੧॥

ਮੇਰਾ ਠਾਕੁਰ ਅਤੀ ਭਾਰਾ ਹੈ। ਮੈਂ ਸੇਵਕ ਗਰੀਬ ਹੂੰ॥੧॥

ਮੋਹਨੁ ਲਾਲੁ ਮੇਰਾ ਪ੍ਰੀਤਮ ਮਨ ਪ੍ਰਾਨਾ ॥

ਮੋ ਕਉ ਦੇਹੁ ਦਾਨਾ ॥੧॥ ਰਹਾਉ ॥

ਮੇਰਾ ਪ੍ਰੀਤਮ ਮੋਹਨ ਲਾਲ ਪ੍ਰਾਨ ਰੂਪ ਹੈ। ਔ ਮੇਰੇ ਕੋ ਦਾਨ ਦੇਤਾ ਹੈ॥

ਸਗਲੇ ਮੈ ਦੇਖੇ ਜੋਈ ॥

ਬੀਜਉ ਅਵਰੁ ਨ ਕੋਈ ॥੨॥

ਹਮਨੇ ਸਭੀ ਦੇਖ ਲੀਏ ਹੈਂ ਜੋਹ ਕੇ ਅਰਥਾਤ ਪਰਖਕੇ ਦੂਸਰਾ ਕੋਈ ਹੋਰ ਰਖਕ ਨਹੀਂ ਹੈ॥੨॥

ਜੀਅਨ ਪ੍ਰਤਿਪਾਲਿ ਸਮਾਹੈ ॥

ਹੈ ਹੋਸੀ ਆਹੇ ॥੩॥

ਜੀਆਂ ਕੋ ਉਤਪਤ ਕਰਕੇ ਪ੍ਰਭੂ ਪਾਲਤਾ ਹੈ। ਪੁਨਾ ਅਪਨੇ ਮੈਂ ਸਮਾਇ ਲੇਤਾ ਹੈ। ਅਬ ਭੀ ਹੈ ਆਗੇ ਹੋਸੀ ਪੀਛੇ ਥਾ॥੩॥

ਦਇਆ ਮੋਹਿ ਕੀਜੈ ਦੇਵਾ ॥

ਨਾਨਕ ਲਾਗੋ ਸੇਵਾ ॥੪॥੫॥੨੧॥

ਇਸ ਸੇ ਐਸੀ ਪ੍ਰਾਰਥਨਾ ਕਰਿ ਕਿ ਹੇ ਦੇਵ ਹਮਾਰੇ ਪਰ ਐਸੀ ਕ੍ਰਿਪਾ ਕਰਿ ਸ੍ਰੀ ਗੁਰੂ ਜੀ ਕਹਤੇ ਹੈਂ ਜੋ ਤੁਮਾਰੀ ਸੇਵਾ ਮੈਂ ਲਾਗ ਰਹੂੰ॥੪॥੫॥੨੧॥

ਮਾਰੂ ਮਹਲਾ ੫ ॥

ਪਤਿਤ ਉਧਾਰਨ ਤਾਰਨ ਬਲਿ ਬਲਿ ਬਲੇ ਬਲਿ ਜਾਈਐ ॥

ਐਸਾ ਕੋਈ ਭੇਟੈ ਸੰਤੁ ਜਿਤੁ ਹਰਿ ਹਰੇ ਹਰਿ ਧਿਆਈਐ ॥੧॥

ਪਾਪੀਆਂ ਕੋ ਉਧਾਰਨੇ ਕੋ (ਤਾਰਨ) ਬੇੜਾ ਰੂਪ ਹੋ ਇਸੀ ਤੇ ਮਨ ਤਨ ਬਾਣੀ ਕਰਕੇ ਬਲਿਹਾਰ ਜਾਤੇ ਹੈਂ। ਐਸਾ ਕੋਈ ਸੰਤ ਮਿਲੇ ਜਿਸ ਕਰਕੇ ਮਨ ਤਨ ਬਾਣੀ ਕਰਕੇ ਹੇ ਹਰੀ ਤੇਰੇ ਕੋ ਧਿਆਈਏ॥੧॥

ਮੋ ਕਉ ਕੋਇ ਨ ਜਾਨਤ ਕਹੀਅਤ ਦਾਸੁ ਤੁਮਾਰਾ ॥

ਏਹਾ ਓਟ ਆਧਾਰਾ ॥੧॥ ਰਹਾਉ ॥

ਮੇਰੇ ਕੋ ਕੋਈ ਨਹੀਂ ਜਾਨਤਾ। ਮੈਂ ਦਾਸ ਤੁਮਾਰਾ ਕਹੀਤਾ ਹੂੰ ਸਰੀਰ ਕਰਕੇ ਏਹੀ ਓਟ ਹੈ ਔ ਮਨ ਕਰਕੇ ਏਹਾ (ਆਧਾਰਾ) ਆਸਰਾ ਹੈ॥

ਸਰਬ ਧਾਰਨ ਪ੍ਰਤਿਪਾਰਨ ਇਕ ਬਿਨਉ ਦੀਨਾ ॥

ਤੁਮਰੀ ਬਿਧਿ ਤੁਮ ਹੀ ਜਾਨਹੁ ਤੁਮ ਜਲ ਹਮ ਮੀਨਾ ॥੨॥

ਹੇ ਸਭਕੇ ਆਸਰਾ ਔ ਪ੍ਰਤਿਪਾਲਕ ਮੈਂ ਦੀਨ ਕੀ ਏਕ ਬੇਨਤੀ ਹੈ ਤੁਮਾਰੀ ਜੋ ਬਿਧੀ ਹੈ ਤਿਸ ਕੋ ਤੁਮ ਹੀ ਜਾਨਤੇ ਹੋ ਪਰੰਤੂ ਤੁਮ ਜਲ ਰੂਪ ਹੋ ਹਮ ਮਛ ਹੈਂ ਭਾਵ ਤੁਮਾਰੇ ਬਿਨਾਂ ਰਹ ਨਹੀਂ ਸਕਤੇ॥੨॥

ਪੂਰਨ ਬਿਸਥੀਰਨ ਸੁਆਮੀ ਆਹਿ ਆਇਓ ਪਾਛੈ ॥

ਸਗਲੋ ਭੂ ਮੰਡਲ ਖੰਡਲ ਪ੍ਰਭ ਤੁਮ ਹੀ ਆਛੈ ॥੩॥

ਸਭ ਬਿਸਥਾਰ ਰੂਪ ਸੰਸਾਰ ਮੈਂ ਤੁਮ ਬਿਆਪਕ ਹੋ ਹੇ ਸ੍ਵਾਮੀ ਮੈਂ ਚਾਹਿ ਕਰਿ ਤੁਮਾਰੇ ਪੀਛੇ ਅਰਥਾਤ ਸਰਣ ਆਇਆ ਹਾਂ ਪ੍ਰਿਥਵੀ ਮੰਡਲ ਮੈ ਸਭ ਖੰਡ ਹੈਂ ਹੇ ਪ੍ਰਭੋ ਤਿਨ ਮੈਂ ਤੁਮ ਹੀ ਬਜਾਪਕ (ਆਛੈ) ਹੋ॥੩॥

ਪੰਨਾ ੧੦੦੬

ਅਟਲ ਅਖਇਓ ਦੇਵਾ ਮੋਹਨ ਅਲਖ ਅਪਾਰਾ ॥

ਹੇ ਮੋਹਨ ਅਲਖ ਅਪਾਰ ਤੁਮ ਅਟਲ ਹੋ॥ ਪੁਨਾ ਅਖੈ ਦੇਵ ਹੋ॥

ਦਾਨੁ ਪਾਵਉ ਸੰਤਾ ਸੰਗੁ ਨਾਨਕ ਰੇਨੁ ਦਾਸਾਰਾ ॥੪॥੬॥੨੨॥

ਆਪ ਸੇ ਸੰਤੋਂ ਕਾ ਸੰਗੁ ਰੂਪ ਦਾਨ ਪਾਵੋਂ ਸ੍ਰੀ ਗੁਰੂ ਜੀ ਕਹਤੇ ਹੈਂ ਪੁਨਾ ਦਾਸੋਂ ਕੀ ਧੂੜੀ ਭੀ ਦੇਹੁ ਭਾਵ ਸੇ ਅਤੀ ਨਿੰਮ੍ਰਤ ਹੋਊਂ॥੪॥੬॥੨੨॥

ਮਾਰੂ ਮਹਲਾ ੫ ॥

ਤ੍ਰਿਪਤਿ ਆਘਾਏ ਸੰਤਾ ॥

ਗੁਰ ਜਾਨੇ ਜਿਨ ਮੰਤਾ ॥

ਤਾ ਕੀ ਕਿਛੁ ਕਹਨੁ ਨ ਜਾਈ ॥

ਜਾ ਕਉ ਨਾਮ ਬਡਾਈ ॥੧॥

ਤ੍ਰਿਪਤ ਹੋਕੇ ਸੰਤ ਰਜੇ ਹੈਂ ਪਰੰਤੂ ਜਿਨੋਂ ਨੇ ਗੁਰੋਂ ਕੇ ਉਪਦੇਸ ਜਾਨੇ ਹੈਂ ਤਿਸ ਕੀ ਮਹਿਮਾ ਕਛੁ ਕਹੀ ਨਹੀਂ ਜਾਤੀ॥ ਜਿਸ ਕਉ ਨਾਮ ਕੀ ਬਡਾਈ ਪ੍ਰਾਪਤਿ ਹੁਈ ਹੈ ਸੋ ਮੁਕਤਿ ਹੂਆ ਹੈ॥੧॥

ਲਾਲੁ ਅਮੋਲਾ ਲਾਲੋ ॥
ਅਗਹ ਅਤੋਲਾ ਨਾਮੋ ॥੧॥ ਰਹਾਉ ॥

ਪਿਆਰਾ ਅਮੋਲਕ ਲਾਲ ਹੈ॥ ਨਾਮ ਤਿਸ ਕਾ ਅਗਹ ਔ ਅਤੋਲ ਹੈ॥

ਅਵਿਗਤ ਸਿਉ ਮਾਨਿਆ ਮਾਨੋ ॥
ਗੁਰਮੁਖਿ ਤਤੁ ਗਿਆਨੋ ॥
ਪੇਖਤ ਸਗਲ ਧਿਆਨੋ ॥
ਤਜਿਓ ਮਨ ਤੇ ਅਭਿਮਾਨੋ ॥੨॥

ਪਰਮੇਸਰ ਸਾਥ ਜਿਨਕਾ ਮਨ ਮਾਨਿਆ ਹੈ ਤਿਨ ਗੁਰਮੁਖੋਂ ਕੌ ਤਤ ਗਜਾਨ ਪ੍ਰਾਪਤਿ ਹੂਆ ਹੈ॥ ਜੋ ਦੇਖਤੇ ਹੈਂ ਸੋ ਸਾਰੇ ਉਸੀ ਕਾ ਧਜਾਨ ਕਰਤੇ ਹੈਂ ਅਰ ਤਿਨੋਂ ਨੇ ਮਨ ਸੇ ਅਭਿਮਾਨ ਤਜਿਆ ਹੈ॥੨॥

ਨਿਹਚਲੁ ਤਿਨ ਕਾ ਠਾਣਾ ॥
ਗੁਰ ਤੇ ਮਹਲੁ ਪਛਾਣਾ ॥
ਅਨਦਿਨੁ ਗੁਰ ਮਿਲਿ ਜਾਗੇ ॥
ਹਰਿ ਕੀ ਸੇਵਾ ਲਾਗੇ ॥੩॥

ਨਿਸਚਲ ਸ੍ਵਰੂਪ ਮੈਂ ਤਿਨਕਾ ਠਹਰਨਾ ਹੂਆ ਹੈ ਤਿਨੋਂ ਨੇ ਗੁਰੋਂ ਤੇ ਸਰੂਪ ਕੋ ਪਛਾਨਿਆ ਹੈ॥ ਰਾਤ ਦਿਨ ਵਹੁ ਗੁਰੋਂ ਸਾਥ ਮਿਲ ਕੇ ਜਾਗੇ ਹੈਂ॥ ਅਰ ਹਰੀ ਕੀ ਸੇਵਾ ਮੈ ਲਾਗੇ ਹੈਂ॥੩॥

ਪੂਰਨ ਤ੍ਰਿਪਤਿ ਅਘਾਏ ॥
ਸਹਜ ਸਮਾਧਿ ਸੁਭਾਏ ॥
ਹਰਿ ਭੰਡਾਰੁ ਹਾਥਿ ਆਇਆ ॥
ਨਾਨਕ ਗੁਰ ਤੇ ਪਾਇਆ ॥੪॥੭॥੨੩॥

ਵਹੁ ਪੂਰਨ ਕੋ ਜਾਨਕੇ ਤ੍ਰਿਪਤਿ ਹੋਕੇ ਰਜੇ ਹੈਂ ਔ ਅਚੁਤ ਰੂਪ ਸਮਾਧੀ ਮੈਂ ਸੋਭੇ ਹੈਂ॥ ਹਰੀ ਰੂਪ ਭੰਡਾਰਾ ਤਿਨ ਕੇ ਹਾਥ ਮੈਂ ਆਇਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਨੋਂ ਨੇ ਗੁਰੋਂ ਸੇ ਪਾਇਆ ਹੈ॥੪॥੭॥੨੩॥

ਮਾਰੂ ਮਹਲਾ ੫ ਘਰੁ ੬ ਦੁਪਦੇ

ੴ ਸਤਿਗੁਰ ਪ੍ਰਸਾਦਿ ॥

ਇਹ ਸਬਦ ਮਨ ਕੇ ਪ੍ਰਥਾਇ ਕਰਿ ਉਚਾਰਤੇ ਹੈਂ॥

ਛੋਡਿ ਸਗਲ ਸਿਆਣਪਾ ਮਿਲਿ ਸਾਧ ਤਿਆਗਿ ਗੁਮਾਨੁ ॥

ਹੇ ਮਨ ਸਭ ਸਿਆਨਪਾਂ ਛੋਡ ਕੈ ਸੰਤੋਂ ਕੋ ਮਿਲਿ ਕੇ ਹੰਕਾਰ ਤਯਾਗ ਦੇਹੁ॥

ਅਵਰੁ ਸਭੁ ਕਿਛੁ ਮਿਥਿਆ ਰਸਨਾ ਰਾਮ ਰਾਮ ਵਖਾਨੁ ॥੧॥

ਹੋਰ ਸਭ ਕੁਛ ਝੂਠਾ ਜਾਨਕੇ ਰਸਨਾ ਦ੍ਵਾਰੇ ਏਕ ਰਾਮ ਰਾਮ ਹੀ ਵਖਜਾਨ ਕਰਿ॥੧॥

ਮੇਰੇ ਮਨ ਕਰਨ ਸੁਣਿ ਹਰਿ ਨਾਮੁ ॥
ਮਿਟਹਿ ਅਘ ਤੇਰੇ ਜਨਮ ਜਨਮ ਕੇ ਕਵਨੁ ਬਪੁਰੋ ਜਾਮੁ ॥੧॥ ਰਹਾਉ ॥

ਹੇ ਮੇਰੇ ਪਿਆਰੇ ਮਨ ਕਾਨੋਂ ਸੇ ਹਰੀ ਨਾਮ ਕੋ ਸ੍ਰਵਨ ਕਰਿ॥ ਜਨਮ ਜਨਮ ਕੇ ਜੋ ਤੇਰੇ ਪਾਪ ਹੈਂ ਸੋ ਮਿਟ ਜਾਏਂਗੇ ਪੁਨਾ ਇਹੁ ਜਮ ਕੌਨ ਬਿਚਾਰਾ ਹੈ ਜੋ ਤੇਰੇ ਸਨਮੁਖ ਆਵੈ॥

ਦੂਖ ਦੀਨ ਨ ਭਉ ਬਿਆਪੈ ਮਿਲੈ ਸੁਖ ਬਿਸ੍ਰਾਮੁ ॥
ਗੁਰ ਪ੍ਰਸਾਦਿ ਨਾਨਕੁ ਬਖਾਨੈ ਹਰਿ ਭਜਨੁ ਤਤੁ ਗਿਆਨੁ ॥੨॥੧॥੨੪॥

ਰੋਗ ਔ ਦੀਨਤਾ ਪੁਨਾ ਭਉ ਭੀ ਨਹੀਂ ਬਿਆਪੇਗਾ ਤਥਾ ਤੇਰੇ ਕੋ ਸੁਖ ਮੈਂ ਬਿਸਰਾਮ ਮਿਲੇਗਾ ਅਰਥਾਤ ਪਰਮੇਸਰ ਮੈਂ ਇਸਥਤੀ ਹੋਵੈਗੀ ਸ੍ਰੀ ਗੁਰੂ ਜੀ ਕਹਤੇ ਹੈਂ ਜੋ ਗੁਰੋਂ ਕੀ ਕ੍ਰਿਪਾ ਤੇ ਹਰੀ ਕਾ ਭਜਨ ਹੈ ਇਸਤੇ ਯਥਾਰਥ ਗਯਾਨ ਪ੍ਰਾਪਤਿ ਹੋਤਾ ਹੈ ਹੇ ਪਜ਼ਾਰੇ ਤਾਂ ਤੇ ਗੁਰੋਂ ਕੀ ਸਰਨ ਹੋਕੇ ਭਜਨ ਕਰ॥੨॥੧॥੨੪॥

ਮਾਰੂ ਮਹਲਾ ੫ ॥
ਜਿਨੀ ਨਾਮੁ ਵਿਸਾਰਿਆ ਸੇ ਹੋਤ ਦੇਖੇ ਖੇਹ ॥
ਪੁਤ੍ਰ ਮਿਤ੍ਰ ਬਿਲਾਸ ਬਨਿਤਾ ਤੂਟਤੇ ਏ ਨੇਹ ॥੧॥

ਜਿਨੋਂ ਨੇ ਨਾਮ ਕੋ ਬਿਸਾਰਿਆ ਹੈ ਸੋ ਤੌਂ ਖੇਹ ਹੋਤੇ ਦੇਖੇ ਹੈਂ॥ ਪੁਤ੍ਰ ਔ ਮਿਤ੍ਰ ਪੁਨਾ ਜੋ ਇਸਤ੍ਰੀ ਆਦਿਕੋਂ ਕੇ ਬਿਲਾਸ ਹੈਂ ਇਨ ਕੇ (ਨੇਹ) ਪ੍ਰੇਮ ਤੂਟ ਹੀ ਜਾਤੇ ਹੈਂ॥੧॥

ਮੇਰੇ ਮਨ ਨਾਮੁ ਨਿਤ ਨਿਤ ਲੇਹ ॥
ਜਲਤ ਨਾਹੀ ਅਗਨਿ ਸਾਗਰ ਸੂਖੁ ਮਨਿ ਤਨਿ ਦੇਹ ॥੧॥ ਰਹਾਉ ॥

ਹੇ ਮੇਰੇ ਮਨਾਂ ਨਾਮ ਹੀ ਨਿਤਜਪ੍ਰਤੀ ਲੇਹੁ ਜੋ ਨਾਂਮ ਕੋ ਲੇਤਾ ਹੈ ਸੋ ਅਗਨ ਕੇ ਸਮੁੰਦਰ ਰੂਪ ਸੰਸਾਰ ਮੈਂ ਜਲਤਾ ਨਹੀਂ ਹੈ ਦੇਹਕੇ ਤਨਿ ਕਰੀਏ ਸਾਥ ਉਸ ਕੇ ਮਨ ਕੋ ਸੁਖ ਹੋਤਾ ਹੈ ਵਾ ਸੂਖਮ ਮਨਿ ਔ ਦੇਹ ਕੋ ਸੁਖ ਹੋਤਾ ਹੈ ਵਾ ਮਨ ਤਨ ਕੋ ਸੁਖ ਦੇਵੇਂਗਾ॥

ਬਿਰਖ ਛਾਇਆ ਜੈਸੇ ਬਿਨਸਤ ਪਵਨ ਝੂਲਤ ਮੇਹ ॥
ਹਰਿ ਭਗਤਿ ਦ੍ਰਿੜੁ ਮਿਲੁ ਸਾਧ ਨਾਨਕ ਤੇਰੈ ਕਾਮਿ ਆਵਤ ਏਹ ॥੨॥੨॥੨੫॥

ਬਿਰਛੋਂ ਕੀ ਛਾਇਆ ਜੈਸੇ ਦੇਖਤੇ ਹੀ ਬਿਨਾਸ ਹੋਤੀ ਹੈ ਪੁਨਾ ਜੈਸੇ ਪਵਨ ਕੇ ਚਲਨੇ ਕਰ ਮੇਘ ਦੂਰ ਹੋਤੇ ਹੈਂ ਤੈਸੇ ਹੀ ਇਹੁ ਸੰਸਾਰ ਕੇ ਸੁਖ ਖਿੰਨਕ ਹੈਂ ਪ੍ਰਲੋਕ ਮੈਂ ਤੇਰੇ ਕੰਮ ਨਹੀਂ ਆਵੇਂਗੇ ਜੇ ਕਹੇਂ ਕੋਈ ਵਸਤੂ ਕੰਮ ਆਵਨੇ ਵਾਲੀ ਭੀ ਹੈ ਤਿਸ ਪਰ ਕਹਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪਿਆਰੇ ਸਾਧੂਓਂ ਕੋ ਮਿਲ ਕੇ ਹਰੀ ਕੀ ਭਗਤੀ ਰਿਦੇ ਮੈ ਧਾਰ ਤੇਰੇ ਏਹੀ ਕਾਂਮ ਆਵੇਗੀ॥੨॥੨॥੨੫॥

ਮਾਰੂ ਮਹਲਾ ੫ ॥
ਪੁਰਖੁ ਪੂਰਨ ਸੁਖਹ ਦਾਤਾ ਸੰਗਿ ਬਸਤੋ ਨੀਤ ॥
ਮਰੈ ਨ ਆਵੈ ਨ ਜਾਇ ਬਿਨਸੈ ਬਿਆਪਤ ਉਸਨ ਨ ਸੀਤ ॥੧॥

ਜਿਸਕਾ ਐਸਾ ਨਾਮ ਹੈ ਵਹੁ ਪੂਰਨ ਪੁਰਖ ਸਭ ਸੁਖੋਂ ਕਾ ਦਾਤਾ ਹੈ ਔ ਤੇਰੇ ਸੰਗ ਹੀ ਨਿਤ ਬਸਤਾ ਹੈ ਮਰਕੇ ਤੌਂ ਜਾਤਾ ਨਹੀਂ (ਜਾਇ) ਉਤਪਤ ਹੋਕੇ ਆਵਤਾ ਨਹੀਂ ਪੁਨਾ (ਬਿ) ਦ੍ਵੈਤ (ਨਸੈ) ਦੂਰ ਹੁਈ ਹੂਈ ਹੈ (ਉਸਨ) ਗਰਮੀ ਨਹੀਂ ਬਿਆਪਤੀ ਨ ਸੀਤ ਹੀ ਲਾਗਤਾ ਹੈ ਭਾਵ ਦੁੰਦ ਰਹਿਤ ਇਕ ਰਸ ਹੈ॥੧॥

ਮੇਰੇ ਮਨ ਨਾਮ ਸਿਉ ਕਰਿ ਪ੍ਰੀਤਿ ॥
ਚੇਤਿ ਮਨ ਮਹਿ ਹਰਿ ਹਰਿ ਨਿਧਾਨਾ ਏਹ ਨਿਰਮਲ ਰੀਤਿ ॥੧॥ ਰਹਾਉ ॥

ਹੇ ਮੇਰੇ ਪਿਆਰੇ ਤੂੰ ਨਾਂਮ ਕੇ ਸਾਥ ਪ੍ਰੀਤ ਕਰ ਹੇ ਪਿਆਰੇ ਹਰੀ ਜੋ ਪਾਪੋਂ ਕੇ ਹਰਨੇ ਵਾਲਾ ਹੈ ਅਰ ਸਭ ਸੁਖੋਂ ਕਾ ਖਜਾਨਾ ਹੈ ਤਿਸ ਕੋ ਮਨ ਮਹਿ ਸਿਮਰ ਸੋ ਨਾਮ ਜਪਨੇ ਕੀ ਇਹੀ ਨਿਰਮਲ ਰੀਤ ਹੈ ਭਾਵ ਨਾਂਮ ਹੀ ਅੰਤਸਕਰਣ ਕੀ ਸੁਧੀ ਕਰਤਾ ਹੈ॥੧॥

ਕ੍ਰਿਪਾਲ ਦਇਆਲ ਗੋਪਾਲ ਗੋਬਿਦ ਜੋ ਜਪੈ ਤਿਸੁ ਸੀਧਿ ॥
ਨਵਲ ਨਵਤਨ ਚਤੁਰ ਸੁੰਦਰ ਮਨੁ ਨਾਨਕ ਤਿਸੁ ਸੰਗਿ ਬੀਧਿ ॥੨॥੩॥੨੬॥

ਕ੍ਰਿਪਾਲ ਦਇਆਲ ਗੋਪਾਲ ਗੋਬਿੰਦ ਇਤਆਦੀ ਨਾਮ ਕੋ ਜੋ ਜਪੇ ਤਿਸ ਕੀ (ਸੀਧਿ) ਕਲਿਆਨ ਹੋਤੀ ਹੈ (ਨਵਲ) ਕਿਸੋਰ ਅਵਸਥਾ ਵਾ ਨਹੀਂ ਹੈ ਵਲੁ ਜਿਸ ਮੈਂ ਭਾਵ ਸਰਲ ਔ ਨਵੀਨ ਪੁਨਾ ਚਤਰ ਤਥਾ ਸੁੰਦਰ ਐਸਾ ਜੋ ਭਗਵੰਤ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪਿਆਰੇ ਤੂੰ ਤਿਸ ਕੇ ਸਾਥ (ਬੀਧਿ) ਮਿਲ ਰਹੁ॥੨॥੩॥੨੬॥

ਮਾਰੂ ਮਹਲਾ ੫ ॥
ਚਲਤ ਬੈਸਤ ਸੋਵਤ ਜਾਗਤ ਗੁਰ ਮੰਤ੍ਰੁ ਰਿਦੈ ਚਿਤਾਰਿ ॥
ਚਰਣ ਸਰਣ ਭਜੁ ਸੰਗਿ ਸਾਧੂ ਭਵ ਸਾਗਰ ਉਤਰਹਿ ਪਾਰਿ ॥੧॥

ਚਲਤਿਆਂ ਬੈਠਤਿਆਂ ਸੋਵਤਿਆਂ ਜਾਗਤਿਆਂ ਗੁਰੋਂ ਕਾ ਮੰਤ੍ਰ ਅਪਨੇ ਰਿਦੇ ਮੈਂ ਚਿਤਾਰ ਪੁਨਾਂ ਸੰਤੋਂ ਕੇ ਚਰਣੋਂ ਕੀ ਸਰਣ ਅੰਗੀਕਾਰ ਕਰ ਕਿਉਂਕਿ ਸਾਧੂਓਂ ਕੀ ਸੰਗਤ ਕਰਕੇ ਸੰਸਾਰ ਸੇ ਪਾਰ ਉਤਰੇਗਾ॥੧॥

ਪੰਨਾ ੧੦੦੭

ਮੇਰੇ ਮਨ ਨਾਮੁ ਹਿਰਦੈ ਧਾਰਿ ॥
ਕਰਿ ਪ੍ਰੀਤਿ ਮਨੁ ਤਨੁ ਲਾਇ ਹਰਿ ਸਿਉ ਅਵਰ ਸਗਲ ਵਿਸਾਰਿ ॥੧॥ ਰਹਾਉ ॥

ਹੇ ਮੇਰੇ ਪਿਆਰੇ ਨਾਮ ਕੋ ਰਿਦੇ ਮੈਂ ਧਾਰਿ ਹੇ ਪਿਆਰੇ ਤੂੰ ਹਰੀ ਸਾਥ ਪ੍ਰੀਤ ਕਰ ਔ (ਤਨਿ) ਸਰੀਰ ਭੀ ਹਰੀ ਸੋਂ ਲਾਇ ਭਾਵ ਸੰਤੋਂ ਕੀ ਸੇਵਾ ਸਰੀਰ ਕਰਕੇ ਕਰੁ ਔਰ ਕੰਮ ਸਭ (ਵਿਸਾਰਿ) ਭੁਲਾਇ ਦੇਹੁ॥

ਜੀਉ ਮਨੁ ਤਨੁ ਪ੍ਰਾਣ ਪ੍ਰਭ ਕੇ ਤੂ ਆਪਨ ਆਪੁ ਨਿਵਾਰਿ ॥
ਗੋਵਿਦ ਭਜੁ ਸਭਿ ਸੁਆਰਥ ਪੂਰੇ ਨਾਨਕ ਕਬਹੁ ਨ ਹਾਰਿ ॥੨॥੪॥੨੭॥

ਜੀਵ ਮਨ ਤਨ ਪ੍ਰਾਨ ਏਹੁ ਸਭ ਪ੍ਰਭੂ ਕੇ ਹੀ ਜਾਨ ਪੁਨਾ ਅਪਨਾਂ ਆਪੁ ਤੂੰ ਨਿਵਿਰਤ ਕਰ ਗੋਬਿੰਦ ਕੋ ਭਜ ਤੇਰੇ ਸਭ (ਸੁਆਰਥ) ਕਾਰਜ ਪੂਰੇ ਹੋਂਇਗੇ ਸ੍ਰੀ ਗੁਰੂ ਜੀ ਕਹਤੇ ਹੈਂ ਕਬੀ ਭੀ ਤੇਰੇ ਕੋ ਹਾਰ ਨਾ ਆਵੇਗੀ॥੨॥੪॥੨੭॥

ਮਾਰੂ ਮਹਲਾ ੫ ॥
ਤਜਿ ਆਪੁ ਬਿਨਸੀ ਤਾਪੁ ਰੇਣ ਸਾਧੂ ਥੀਉ ॥
ਤਿਸਹਿ ਪਰਾਪਤਿ ਨਾਮੁ ਤੇਰਾ ਕਰਿ ਕ੍ਰਿਪਾ ਜਿਸੁ ਦੀਉ ॥੧॥

ਹੇ ਪੁਰਸ ਹੰਕਾਰ ਤਿਆਗ ਅਰ ਸਾਧੂ ਕੀ ਰੇਨ ਹੋਹੁ ਤਾਂ ਤੇਰਾ ਤਾਪੁ ਬਿਨਸ ਜਾਵੈਗਾ ਪੁਨਾ ਐਸੇ ਪ੍ਰਾਰਥਨਾ ਕਰੁ ਹੇ ਹਰੀ ਤੇਰਾ ਨਾਮੁ ਤਿਸ ਕੋ ਪ੍ਰਾਪਤਿ ਹੁਆ ਹੈ ਜਿਸਕੋ ਕ੍ਰਿਪਾ ਕਰਿ ਤੈਨੇ ਦੀਆ ਹੈ ਭਾਵ ਮੇਰੇ ਕੋ ਦਯਾ ਕਰ ਨਾਮ ਦੇਹੁ॥੧॥

ਮੇਰੇ ਮਨ ਨਾਮੁ ਅੰਮ੍ਰਿਤੁ ਪੀਉ ॥
ਆਨ ਸਾਦ ਬਿਸਾਰਿ ਹੋਛੇ ਅਮਰੁ ਜੁਗੁ ਜੁਗੁ ਜੀਉ ॥੧॥ ਰਹਾਉ ॥

ਹੇ ਮੇਰੇ ਪਯਾਰੇ ਨਾਮ ਅੰਮ੍ਰਿਤ ਕੋ ਪਾਨ ਕਰਿ ਹੋਰ ਸਭ ਹੋਛੇ ਸ੍ਵਾਦੋਂ ਕੋ ਬਿਸਾਰ ਦੇਹ ਨਾਮ ਅੰਮ੍ਰਤ ਸੇ ਅਮਰ ਹੋਕੇ (ਜੁਗ ਜੁਗੁ) ਸਦਾ ਸਦਾ ਤੂੰ ਜੀਉ॥

ਨਾਮੁ ਇਕ ਰਸ ਰੰਗ ਨਾਮਾ ਨਾਮਿ ਲਾਗੀ ਲੀਉ ॥
ਮੀਤੁ ਸਾਜਨੁ ਸਖਾ ਬੰਧਪੁ ਹਰਿ ਏਕੁ ਨਾਨਕ ਕੀਉ ॥੨॥੫॥੨੮॥

ਨਾਮ ਕੇ ਬੀਚ ਇਕ ਰਸ ਰੰਗਿਆ ਰਹੁ ਹਮਾਰੀ ਤੌ ਨਾਮੋਂ ਕਰਕੇ ਨਾਮੀ ਮੈਂ (ਲੀਉ) ਬ੍ਰਿਤੀ ਲਾਗੀ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਮੀਤ ਸਾਜਨ ਸਖਾ ਮਨਿ ਬਾਨੀ ਸਰੀਰ ਕਰ (ਬੰਧਪੁ) ਸੰਬੰਧੀ ਏਕ ਹਰੀ ਹੀ ਕੀਆ ਹੈ॥੨॥੫॥੨੮॥

ਮਾਰੂ ਮਹਲਾ ੫ ॥

ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ ॥

ਸੋਈ ਸੁਆਮੀ ਈਹਾ ਰਾਖੈ ਬੂਝੁ ਬੁਧਿ ਬਿਬੇਕ ॥੧॥

ਵਹੀ ਮਾਤਾ ਕੇ ਉਦਰ ਮੈਂ ਰਖਿਆ ਕਰਕੇ ਪ੍ਰਤਿਪਾਲ ਕਰਤਾ ਹੈ। ਪੁਨਾ ਜਠਰਾਗਨੀ ਕਾ ਸੇਕ ਲਗਨ ਨਹੀਂ ਦੇਤਾ ਬੁਧੀਕੇ ਬਿਚਾਰ ਦ੍ਵਾਰਾ ਤੂੰ ਸਮਝ ਲੈ ਕਿ ਵਹੀ ਸੁਆਮੀ (ਈਹਾ) ਇਸ ਸੰਸਾਰ ਮੈਂ ਰਖਿਆ ਕਰਤਾ ਹੈ॥੧॥

ਮੇਰੇ ਮਨ ਨਾਮ ਕੀ ਕਰਿ ਟੇਕ ॥

ਤਿਸਹਿ ਬੂਝੁ ਜਿਨਿ ਤੂ ਕੀਆ ਪ੍ਰਭੁ ਕਰਣ ਕਾਰਣ ਏਕ ॥੧॥ ਰਹਾਉ ॥

ਹੇ ਮੇਰੇ ਪਜਾਰੇ ਤੂੰ ਨਾਮ ਕੀ (ਟੇਕ) ਧਿਰ ਕਰੁ ਜਿਸਨੇ ਤੇਰੇ ਕੋ ਉਤਪੰਨ ਕੀਆ ਹੈ ਤਿਸ ਕੋ ਤੂੰ ਜਾਣੁ ਸੋਈ ਪ੍ਰਭੂ ਬ੍ਰਹਮਾਦਿ ਕਾਰਨੋਂ ਕੇ ਕਰਣੇ ਕੋ (ਏਕ) ਅਦੁਤੀ ਹੈ॥

ਚੇਤਿ ਮਨ ਮਹਿ ਤਜਿ ਸਿਆਣਪ ਛੋਡਿ ਸਗਲੇ ਭੇਖ ॥

ਸਿਮਰਿ ਹਰਿ ਹਰਿ ਸਦਾ ਨਾਨਕ ਤਰੇ ਕਈ ਅਨੇਕ ॥੨॥੬॥੨੯॥

ਸਿਆਨਪ ਕੋ ਤਜ ਕੇ ਅਪਨੇ ਮਨ ਮੈਂ ਯਾਦ ਕਰ ਅਰੁ ਸਾਰੇ ਭੇਖ ਛੋਡ ਦੇਹ ਸ੍ਰੀ ਗੁਰੂ ਜੀ ਕਹਤੇ ਹੈਂ ਹਰਿ ਹਰਿ ਨਾਮਕੋ ਤੂੰ ਸਿਮਰ ਇਸ ਨਾਮ ਕੇ ਸਿਮਰਨੇ ਸੇ ਕਈ ਅਨੇਕ ਅਰਥਾਤ ਬਿਅੰਤ ਹੀ ਤਰੇ ਹੈਂ॥੨॥੬॥੨੯॥

ਮਾਰੂ ਮਹਲਾ ੫ ॥

ਪਤਿਤ ਪਾਵਨ ਨਾਮੁ ਜਾ ਕੋ ਅਨਾਥ ਕੋ ਹੈ ਨਾਥੁ ॥

ਮਹਾ ਭਉਜਲ ਮਾਹਿ ਤੁਲਹੋ ਜਾ ਕੋ ਲਿਖਿਓ ਮਾਥ ॥੧॥

ਜਿਸਕਾ ਨਾਮ ਪਾਪੀਓਂ ਕੇ ਪਵਿਤਰ ਕਰਨ ਹਾਰਾ ਹੈ॥ ਔ ਅਨਾਥੋਂ ਕਾ ਜੋ ਨਾਥ ਹੈ ਸੰਸਾਰ ਮੈਂ ਜਿਸਕਾ ਨਾਮ (ਮਾਹਿ ਤੁਲਹੋ) ਵੱਡਾ ਜਹਾਜ ਹੈ ਪਰੰਤੂ ਪ੍ਰਾਪਤਿ ਤਿਸ ਕੋ ਹੋਤਾ ਹੈ ਜਿਸਕੇ ਮਾਥੇ ਪੈ ਭਾਗ ਲਿਖਿਆ ਹੋਵੈ॥੧॥

ਡੂਬੇ ਨਾਮ ਬਿਨੁ ਘਨ ਸਾਥ ॥

ਕਰਣ ਕਾਰਣੁ ਚਿਤਿ ਨ ਆਵੈ ਦੇ ਕਰਿ ਰਾਖੈ ਹਾਥ ॥੧॥ ਰਹਾਉ ॥

ਸੰਸਾਰ ਸਮੁੰਦਰ ਮੈਂ ਨਾਮ ਸੇ ਬਿਨਾਂ ਬਹੁਤ ਹੀ (ਸਾਥ) ਪੂਰੋਂ ਕੇ ਪੂਰ ਡੂਬ ਗਏ ਹੈਂ ਸਭ ਕਾਰਣੋਂ ਕੇ ਕਰਣੇ ਹਾਰਾ ਔ ਜੋ ਹਾਥੁ ਦੇਕੇ ਰਖਦਾ ਹੈ ਸੋ ਵਾਹਿਗੁਰੂ ਚਿਤ ਨਹੀਂ ਆਵਤਾ॥

ਸਾਧਸੰਗਤਿ ਗੁਣ ਉਚਾਰਣ ਹਰਿ ਨਾਮ ਅੰਮ੍ਰਿਤ ਪਾਥ ॥

ਕਰਹੁ ਕ੍ਰਿਪਾ ਮੁਰਾਰਿ ਮਾਧਉ ਸੁਣਿ ਨਾਨਕ ਜੀਵੈ ਗਾਥ ॥੨॥੭॥੩੦॥

ਜੋ ਸਾਧ ਸੰਗਤ ਮੈਂ ਮਿਲ ਕੇ ਗੁਨੋਂ ਕਾ ਉਚਾਰਨਾ ਹੈ ਔ ਹਰੀ ਨਾਮ ਅੰਮ੍ਰਤ ਕੋ ਸ੍ਰਵਨੋਂ ਦਵਾਰਾ ਪਾਨ ਕਰਨਾ ਹੈ ਇਹੀ ਜਨਮ ਮਰਨ ਰੂਪ ਰੋਗ ਕੇ ਦੂਰ ਕਰਨੇ ਕਾ (ਪਾਥ) ਪਥ ਹੈ ਅਰਥਾਤ ਸੰਜਮ ਹੈ ਐਸੇ ਪ੍ਰਾਰਥਨਾ ਕਰੇ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮੁਰ ਨਾਮੇ ਦੈਤ ਕੇ ਮਾਰਨ ਹਾਰ ਮਾਧਵ ਮੇਰੇ ਪਰ ਇਹੁ ਕ੍ਰਿਪਾ ਕਰੋ ਏਹੁ ਮੇਰਾ ਮਨੁ ਤੇਰੀ ਕਥਾ ਕੋ ਸੁਣਿ ਕੈ ਜੀਵੈ॥੨॥੭॥੩੦॥

ਪਰਮੇਸਰ ਕੇ ਉਪਕਾਰ ਜਨਾਇ ਕਰਿ ਉਪਦੇਸ ਕਰਤੇ ਹੈਂ॥ ਅੰਜੁਲੀ ਏਹ ਇਕ ਛੰਦ ਕੀ ਜਾਤੀ ਹੈ॥

ਮਾਰੂ ਅੰਜੁਲੀ ਮਹਲਾ ੫ ਘਰੁ ੭

ੴ ਸਤਿਗੁਰ ਪ੍ਰਸਾਦਿ ॥

ਸੰਜੋਗੁ ਵਿਜੋਗੁ ਧੁਰਹੁ ਹੀ ਹੂਆ ॥
ਪੰਚ ਧਾਤੁ ਕਰਿ ਪੁਤਲਾ ਕੀਆ ॥
ਸਾਹੈ ਕੈ ਫੁਰਮਾਇਅੜੈ ਜੀ ਦੇਹੀ ਵਿਚਿ ਜੀਉ ਆਇ ਪਇਆ ॥੧॥

ਸੰਜੋਗ ਪੁਨਾ ਵਿਜੋਗ ਇਹੁ ਆਦੋਂ ਹੀ ਹੋਇਆ ਚਲਾ ਆਵਤਾ ਪੰਚ ਤਤ ਇਕਤ੍ਰ ਕਰਕੇ ਇਹੁ ਸਰੀਰ ਰੂਪ ਪੁਤਲਾ ਕੀਆ ਹੈ ਪਰਮੇਸਰ ਕੇ ਹੁਕਮ ਅਨਸਾਰ ਹੇ ਭਾਈ ਜੀ ਇਸ ਦੇਹੀ ਕੇ ਬੀਚ ਜੀਉ ਆਇ ਪਇਆ ਹੈ॥੧॥

ਜਿਥੈ ਅਗਨਿ ਭਖੈ ਭੜਹਾਰੇ ॥
ਊਰਧ ਮੁਖ ਮਹਾ ਗੁਬਾਰੇ ॥

ਜਿਥੈ ਮਾਤਾ ਕੇ ਉਦਰ ਮੈਂ ਭੜ ਭੜ ਕਰਕੇ ਅਗਨੀ ਭਖਤੀ ਹੈ ਔ ਊਪਰ ਕੋ ਮੁਖ ਤਥਾ ਬਡਾ ਅੰਧੇਰਾ ਹੈ॥

ਸਾਸਿ ਸਾਸਿ ਸਮਾਲੇ ਸੋਈ ਓਥੈ ਖਸਮਿ ਛਡਾਇ ਲਇਆ ॥੨॥

(ਓਥੈ) ਵਹਾਂ ਜੀਉ ਸ੍ਵਾਸ ਸ੍ਵਾਸ ਸਮਾਲਤਾ ਥਾ (ਸੋਈ) ਉਸਕੋ ਉਸ ਥਾਓਂ (ਖਸਮਿ) ਪ੍ਰਮਾਤਮਾ ਨੇ ਛੁਡਾਇ ਲੀਆ ਹੈ॥੨॥

ਵਿਚਹੁ ਗਰਭੈ ਨਿਕਲਿ ਆਇਆ ॥
ਖਸਮੁ ਵਿਸਾਰਿ ਦੁਨੀ ਚਿਤੁ ਲਾਇਆ ॥

ਜਬ ਗਰਭ ਕੇ ਬੀਚ ਸੇ ਨਿਕਲ ਕੇ ਬਾਹਰਿ ਆਇਆ ਤਬ ਪਰਮਾਤਮਾ ਕੋ ਬਿਸਾਰਕੇ ਮਾਇਆ ਮੈਂ ਚਿਤੁ ਲਗਾਇਆ ਹੈ॥

ਆਵੈ ਜਾਇ ਭਵਾਈਐ ਜੋਨੀ ਰਹਣੁ ਨ ਕਿਤਹੀ ਥਾਇ ਭਇਆ ॥੩॥

ਇਸੀ ਸੇ ਜਮਤਾ ਮਰਤਾ ਜੋਨੀਓਂ ਮੈਂ ਭਵਾਈਤਾ ਹੈ ਇਸ ਜੀਵ ਕਾ ਰਹਿਣਾ ਕਿਸੀ ਸਥਲ ਮੈਂ ਨਹੀਂ ਹੂਆ ਹੈ॥੩॥

ਮਿਹਰਵਾਨਿ ਰਖਿ ਲਇਅਨੁ ਆਪੇ ॥
ਜੀਅ ਜੰਤ ਸਭਿ ਤਿਸ ਕੇ ਥਾਪੇ ॥

ਜਿਸਕੋ ਆਪ (ਮਿਹਰਵਾਨਿ) ਪਰਮੇਸਰ ਨੇ ਰਾਖ ਲੀਆ ਹੈ ਵਹੁ ਐਸੇ ਜਾਨਤਾ ਹੈ। ਸੂਖਮ ਅਸਥੂਲ ਜੀਵ ਤਿਸੀ ਪਰਮਾਤਮਾ ਕੇ (ਥਾਪੇ) ਬਨਾਏ ਹੂਏ ਹੈਂ॥

ਜਨਮੁ ਪਦਾਰਥੁ ਜਿਣਿ ਚਲਿਆ ਨਾਨਕ ਆਇਆ ਸੋ ਪਰਵਾਣੁ ਥਿਆ ॥੪॥੧॥੩੧॥

ਸੋਈ ਪੁਰਸ ਜਨਮ ਪਦਾਰਥ ਕੋ ਜਿਤ ਚਲਿਆ ਹੈ। ਸ੍ਰੀ ਗੁਰੂ ਜੀ ਕਹਤੇ ਹੈ ਆਇਆ ਭੀ ਤਿਸੀ ਕਾ ਪ੍ਰਵਾਨ ਹੁਆ ਹੈ॥੪॥੧॥੩੧॥

ਪੰਨਾ ੧੦੦੮

ਮਾਰੂ ਮਹਲਾ ੫ ॥

ਵੈਦੋ ਨ ਵਾਈ ਭੈਣੋ ਨ ਭਾਈ ਏਕੋ ਸਹਾਈ ਰਾਮੁ ਹੇ ॥੧॥

ਵਾਈ ਰੋਗੁ ਸੁਦਾਉ ਜੋ ਜਨਮ ਮਰਨ ਰੂਪ ਹੈ ਤਿਸਤੇ ਰਖਨੇ ਵਾਲਾ ਵੈਦ ਕੋਈ ਨਹੀਂ ਹੈ ਔ ਭੈਨ ਭਾਈ ਭੀ ਨਹੀਂ ਸਹਾਈ ਹੋਤੇ ਏਕ ਰਾਮ ਹੀ ਸਹਾਈ ਹੈ। ਵਾ ਵੈ ਜੋ ਰਾਮ ਹੈ (ਦੋ ਨ ਵਾਈ) ਦੁਨੀਆਂ ਵਾਲਾ ਏਕ ਓਹੀ ਸਹਾਈ ਜੀਵ ਕਾ ਹੈ ਹੋਰ ਭੈਣ ਭਾਈ ਸਹਾਈ ਕੋਈ ਨਹੀਂ ਹੈ॥੧॥

ਕੀਤਾ ਜਿਸੋ ਹੋਵੈ ਪਾਪਾਂ ਮਲੋ ਧੋਵੈ ਸੋ ਸਿਮਰਹੁ ਪਰਧਾਨੁ ਹੇ ॥੨॥

ਜਿਸਕਾ ਕੀਤਾ ਹੂਆ ਹੋਤਾ ਹੈ ਔ ਜਿਸਕਾ ਨਾਮ ਪਾਪੋਂ ਰੂਪ ਮਲਕੋ ਧੋਵਤਾ ਹੈ ਸੋ ਐਸਾ ਜੋ (ਪਰਧਾਨੁ) ਮੁਖ ਹੈ ਤਿਸ ਕੋ ਸਿਮਰੋ॥੨॥

ਘਟਿ ਘਟੇ ਵਾਸੀ ਸਰਬ ਨਿਵਾਸੀ ਅਸਥਿਰੁ ਜਾ ਕਾ ਥਾਨੁ ਹੇ ॥੩॥

ਅੰਤਰ ਘਟੋਂ ਘਟੋਂ ਮੈਂ ਵਸਣੇ ਵਾਲਾ ਹੈ ਔ ਬਾਹਰ ਭੀ ਸਰਬ ਸਥਾਨੋਂ ਮੈਂ ਨਵਾਸੁ ਕਰ ਰਹਾ ਹੈ। ਪੁਨਾ ਜਿਸਕਾ ਸਥਾਨ ਅਸਥਿਰ ਹੈ॥੩॥

ਆਵੈ ਨ ਜਾਵੈ ਸੰਗੇ ਸਮਾਵੈ ਪੂਰਨ ਜਾ ਕਾ ਕਾਮੁ ਹੇ ॥੪॥

ਨਾ ਕਹੀਂ ਆਵਤਾ ਹੈ ਨਾ ਜਾਤਾ ਹੈ ਸਰਬ ਕੇ ਸੰਗ ਸਮਾਵਤਾ ਹੈ ਔ ਜੋ ਕਾਮ ਹੈ ਸੋ ਸਭ ਜਿਸਕਾ ਪੂਰਣ ਹੈ। ਭਾਵ ਜਿਸਕੇ ਕੀਏ ਮੈਂ ਊਨਤਾ ਨਹੀਂ ਰਹਿਤੀ ਹੈ॥

ਭਗਤ ਜਨਾ ਕਾ ਰਾਖਣਹਾਰਾ ॥

ਸੰਤ ਜੀਵਹਿ ਜਪਿ ਪ੍ਰਾਨ ਅਧਾਰਾ ॥

ਭਗਤ ਜਨਾ ਕਾ ਤੋ ਰਾਖਨੇ ਹਾਰਾ ਹੈ ਐਸੇ ਪ੍ਰਾਨੋਂ ਕੇ ਆਸਰੇ ਕੋ ਜਪਕੇ ਸੰਤ ਜੀਵਤੇ ਹੈਂ।

ਕਰਨ ਕਾਰਨ ਸਮਰਥੁ ਸੁਆਮੀ ਨਾਨਕੁ ਤਿਸੁ ਕੁਰਬਾਨੁ ਹੇ ॥੫॥੨॥੩੨॥

ਸਭ ਬ੍ਰਹਮਾਦਿ ਕਾਰਣੋਂ ਕੇ ਕਰਣੇ ਕੋ ਸਾਮਰਥ ਸ੍ਵਾਮੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹਮ ਤਿਸ ਪਰ ਕੁਰਬਾਨ ਜਾਤੇ ਹੈਂ॥੫॥੨॥੩੨॥

ਗੁਰੂ ਤੇਗ ਬਹਾਦਰ ਸਾਹਿਬ ਜੀ ਉਦਾਹਰਣੋਂ ਸਹਿਤ ਨਾਮ ਕੀ ਮਹਿਮਾ ਕਥਨ ਕਰਤੇ ਹੈਂ॥

ੴ ਸਤਿਗੁਰ ਪ੍ਰਸਾਦਿ ॥

ਮਾਰੂ ਮਹਲਾ ੯ ॥

ਹਰਿ ਕੋ ਨਾਮੁ ਸਦਾ ਸੁਖਦਾਈ ॥

ਹਰਿ ਨਾਮ ਸਦੀਵ ਸੁਖੋਂ ਕੇ ਦੇਣੇਹਾਰਾ ਹੈ॥

ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ ॥੧॥ ਰਹਾਉ ॥

ਜਿਸਕੋ ਸਿਮਰਕੇ ਅਜਾਮਲ ਉਧਰ ਗਿਆ ਹੈ ਪੁਨਾ ਵੇਸਿਆ ਨੇ ਭੀ ਗਤ ਪਾਈ ਹੈ ਮਿਥਲਾ ਪੁਰੀ ਅਰ ਜਿਸਕੋ ਸਾਧੂਓਂ ਨੇ ਤੋਤਾ ਦੀਆ ਥਾ ਅਰ ਏਕ ਵੇਸ ਨੇ ਰੰਗ ਨਾਥ ਜੀ ਕੋ ਮੁਕਟ ਪਹਿਰਾਇਆ ਹੈ ਏਹੁ ਸਭ ਪ੍ਰਸੰਗ ਪ੍ਰਸਿਧ ਹੈ॥

ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ ॥

ਪੰਚਾਲ ਦੇਸ ਕੇ ਰਾਜੇ ਕੀ ਪੁਤ੍ਰੀ ਹੋਨੇ ਤੇ ਦ੍ਰੋਪਦੀ ਕਾ ਨਾਮ[੧] ਪੰਚਾਲੀ ਲਿਖਾ ਹੈ ਦ੍ਰੋਪਦੀ ਕੋ ਦੁਰਯੋਧਨ ਰਾਜਾ ਕੀ ਸਭਾ ਮੈਂ ਰਾਮ ਨਾਮ ਕੀ ਜਬ ਸੁਧ ਆਈ॥

ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ ॥੧॥

(ਕਰੁਣਾਮੈ) ਭਗਵੰਤ ਨੇ ਤਬ ਹੀ ਤਿਸ ਕਾ ਦੂਖ ਹਰਿਓ ਔ ਅਪਨੀ (ਪੈਜ) ਪ੍ਰਤਗਜਾ ਬਢਾਈ ਹੈ ॥੧॥

ਜਿਹ ਨਰ ਜਸੁ ਕਿਰਪਾ ਨਿਧਿ ਗਾਇਓ ਤਾ ਕਉ ਭਇਓ ਸਹਾਈ ॥

---

[੧] ਦ੍ਰੋਪਤੀ ਪਾਂਚ ਪਾਂਡਵੋਂ ਕੀ ਇਸਤ੍ਰੀ ਹੋਣੇ ਤੇ 'ਪੰਚਾਲੀ' ਕਹੀਤੀ ਹੈ, ਯਥਾ: ਪੰਜੇ ਪਾਂਡੋ ਵੇਖਦੇ ਅਉਘਟ ਰੁੱਧੀ ਨਾਰਿ ਜਿਨ੍ਹਾਂ ਦੀ॥

ਜਿਸ ਪੁਰਸ ਨੇ ਕ੍ਰਿਪਾ ਸਮੁੰਦ੍ਰ ਪਰਮੇਸ੍ਵਰ ਕਾ ਜਸੁ ਗਾਇਆ ਹੈ ਤਿਸ ਕਾ ਸਹਾਇਕ ਹੂਆ ਹੈ॥

ਕਹੁ ਨਾਨਕ ਮੈ ਇਹੀ ਭਰੋਸੈ ਗਹੀ ਆਨਿ ਸਰਨਾਈ ॥੨॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂਨੇ ਤੋ (ਇਹੀ) ਇਸੀ ਭਰੋਸੇ ਪਰ (ਆਨਿ) ਆਇ ਕਰਕੇ ਸਰਣ (ਗਹੀ) ਪਕੜੀ ਹੈ॥੨॥੧॥

ਮਾਰੂ ਮਹਲਾ ੯ ॥

ਅਬ ਮੈ ਕਹਾ ਕਰਉ ਰੀ ਮਾਈ ॥

ਸਗਲ ਜਨਮੁ ਬਿਖਿਅਨ ਸਿਉ ਖੋਇਆ ਸਿਮਰਿਓ ਨਾਹਿ ਕਨ੍ਹਾਈ ॥੧॥ ਰਹਾਉ ॥

ਹੇ ਭਾਈ ਅਬ ਮੈਂ ਕਿਆ ਕਰੋਂ ਸਗਲ ਜਨਮ ਤੌ ਮੈਨੇ ਬਿਸਿਓਂ ਸੇ ਲਗ ਕੇ ਖੋਇ ਦੀਆ ਹੈ (ਕਨ੍ਹਾਈ) ਕਨ੍ਹਈਆ ਕ੍ਰਿਸਨ ਭਾਵ ਪਰਮੇਸੁਰ ਸਿਮਰਿਆ ਨਹੀਂ॥

ਕਾਲ ਫਾਸ ਜਬ ਗਰ ਮਹਿ ਮੇਲੀ ਤਿਹ ਸੁਧਿ ਸਭ ਬਿਸਰਾਈ ॥

ਜਬ ਕਾਲ ਨੇ ਗਲ ਕੇ ਬੀਚ ਫਾਹੀ (ਮੇਲੀ) ਪਾਈ ਤਬ ਤਿਸਨੇ ਸਭ ਗਜਾਤ ਬਿਸਰਾਇ ਦੀਨੀ ਹੈ ਫੇਰ ਜੀਵ ਐਸੇ ਕਹਿਤਾ ਹੈ॥

ਰਾਮ ਨਾਮ ਬਿਨੁ ਯਾ ਸੰਕਟ ਮਹਿ ਕੋ ਅਬ ਹੋਤ ਸਹਾਈ ॥੧॥

ਰਾਮ ਨਾਮ ਸੇ ਬਿਨਾਂ ਇਸ ਸੰਕਟ ਕੇ ਬੀਚ ਕੌਨ ਹੈ ਜੋ ਅਬ ਮੇਰਾ ਸਹਾਈ ਹੋਵੈ॥੧॥

ਜੋ ਸੰਪਤਿ ਅਪਨੀ ਕਰਿ ਮਾਨੀ ਛਿਨ ਮਹਿ ਭਈ ਪਰਾਈ ॥

ਜੌਨਸੀ ਸੰਪਤਿ ਅਪਨੀ ਕਰਕੇ ਮਾਨੀ ਹੁਈ ਥੀ ਸੋ ਛਿਨ ਮਾਤ੍ਰ ਮੈਂ ਬਿਗਾਨੀ ਹੁਈ ਹੈ॥

ਕਹੁ ਨਾਨਕ ਯਹ ਸੋਚ ਰਹੀ ਮਨਿ ਹਰਿ ਜਸੁ ਕਬਹੂ ਨ ਗਾਈ ॥੨॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਯਹਿ ਮਨ ਮੈਂ ਚਿੰਤਾ ਰਹੀ ਹੈ ਜੋ ਹਰ ਜਸ ਕੇ ਹਮ (ਗਾਈ) ਗਾਵਨੇ ਹਾਰੇ ਕਬੀ ਨਹੀਂ ਹੂਏ ਹੈਂ॥੨॥੨॥

ਮਾਰੂ ਮਹਲਾ ੯ ॥

ਮਾਈ ਮੈ ਮਨ ਕੋ ਮਾਨੁ ਨ ਤਿਆਗਿਓ ॥

ਹੇ ਭਾਈ ਮੈਨੇ ਮਨ ਕਾ ਮਾਨ ਨਹੀਂ ਤਿਆਗਿਆ ਹੈ॥

ਮਾਇਆ ਕੇ ਮਦਿ ਜਨਮੁ ਸਿਰਾਇਓ ਰਾਮ ਭਜਨਿ ਨਹੀ ਲਾਗਿਓ ॥੧॥ ਰਹਾਉ ॥

ਮਾਇਆ ਕੇ ਮਦ ਮੈਂ ਲਾਗ ਕਰ ਮੈਨੇ ਜਨਮ ਬਿਤਾਇਆ ਹੈ ਔ ਰਾਮ ਕੇ ਭਜਨ ਮੈਂ ਨਹੀਂ ਲਾਗਾ ਹੂੰ॥

ਜਮ ਕੋ ਡੰਡੁ ਪਰਿਓ ਸਿਰ ਊਪਰਿ ਤਬ ਸੋਵਤ ਤੈ ਜਾਗਿਓ ॥

ਕਹਾ ਹੋਤ ਅਬ ਕੈ ਪਛੁਤਾਏ ਛੂਟਤ ਨਾਹਿਨ ਭਾਗਿਓ ॥੧॥

ਜਬ ਜੰਮਕਾ ਡੰਡਾ ਸਿਰ ਪਰ ਪੜਾ ਤਬ (ਸੋਵਤ) ਸੋਵਣੇ ਸੇ ਜਾਗਜਾ ਭਾਵ ਤਬ ਜੀਵ ਪਸਚਾਤਾਪੁ ਕਰਤਾ ਹੈ ਤਬ ਜਮਦੂਤ ਕਹਤੇ ਹੈਂ ਅਬਕੇ ਪਛਤਾਏ ਹੂਏ ਕਿਆ ਹੋਤਾ ਹੈ ਹੇ ਅਭਾਗੇ ਅਬ ਤੂੰ ਨਹੀਂ ਛੂਟਤਾ ਹੈਂ॥੧॥

ਇਹ ਚਿੰਤਾ ਉਪਜੀ ਘਟ ਮਹਿ ਜਬ ਗੁਰ ਚਰਨਨ ਅਨੁਰਾਗਿਓ ॥

ਸੁਫਲੁ ਜਨਮੁ ਨਾਨਕ ਤਬ ਹੂਆ ਜਉ ਪ੍ਰਭ ਜਸ ਮਹਿ ਪਾਗਿਓ ॥੨॥੩॥

ਜਬ ਇਹੁ ਚਿੰਤਾ ਰਿਦੇ ਮੈਂ ਉਤਪੰਨ ਹੁਈ ਤਬ ਗੁਰੋਂ ਕੇ ਚਰਨੋਂ ਮੈਂ ਪ੍ਰੇਮ ਯੁਕਤ ਹੂਆ ਸ੍ਰੀ ਗੁਰੂ ਜੀ ਕਹਤੇ ਹੈਂ ਜੋ ਪੁਰਸ ਪ੍ਰਭੂ ਕੇ ਜਸ ਮੈਂ ਰੰਗਿਆ ਹੈ ਤਿਸ ਜੀਵ ਕਾ ਜਨਮ ਸਫਲ ਹੂਆ॥੨॥੩॥

ਨਾਮ ਸੇ ਬਿਨਾਂ ਪਾਖੰਡੀ ਜੋ ਤੀਰਥੋਂ ਮੈਂ ਜਾਤੇ ਹੈਂ ਔ ਪਾਪ ਕਮਾਤੇ ਹੈਂ ਤਿਨੋਂ ਕੀ ਨਿਖੇਧੀ ਕਰਤੇ ਹੁਏ ਪਰਮੇਸਰ ਕੀ ਉਸਤਤੀ ਕਰਤੇ ਹੈਂ॥

ਮਾਰੂ ਅਸਟਪਦੀਆ ਮਹਲਾ ੧ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਬੇਦ ਪੁਰਾਣ ਕਥੇ ਸੁਣੇ ਹਾਰੇ ਮੁਨੀ ਅਨੇਕਾ ॥
ਅਠਸਠਿ ਤੀਰਥ ਬਹੁ ਘਣਾ ਭ੍ਰਮਿ ਥਾਕੇ ਭੇਖਾ ॥

ਨਾਮ ਸੇ ਬਿਨਾਂ ਬੇਦਾਂ ਔ ਪੁਰਾਣੋਂ ਕੋ ਕਥਨ ਕਰਤੇ ਹੁਏ ਪੁਨਾ ਸੁਨਤੇ ਹੁਏ ਅਨੇਕ ਮੁਨੀ ਹਾਰ ਗਏ ਹੈਂ॥ ਅਠਾਹਟੋਂ ਤੀਰਥੋਂ ਮੈਂ ਬਹੁਤ ਭੇਖੋਂ ਕੋ ਧਾਰਕੇ ਘਣਾਈ ਭ੍ਰਮ ਕੇ ਥਾਕ ਗਏ ਹੈਂ ਨਾਮ ਜਪੇ ਬਿਨਾਂ ਕੁਛ ਸੁਖ ਨਹੀਂ ਹੂਆ ਹੈ॥

ਸਾਚੋ ਸਾਹਿਬੁ ਨਿਰਮਲੋ ਮਨਿ ਮਾਨੈ ਏਕਾ ॥੧॥

ਸਚਾ ਸਾਹਿਬ ਜੋ ਤੂੰ ਨਿਰਮਲ ਹੈਂ ਏਕ ਨਾਮ ਜਪਨੇ ਸੇ ਹੀ ਤੇਰਾ ਮਨ ਮਾਨਤਾ ਹੈ ਭਾਵ ਤੂੰ ਭਗਤੀ ਕਰਕੇ ਹੀ ਪ੍ਰਸੰਨ ਹੋਤਾ ਹੈਂ॥੧॥

ਤੂ ਅਜਰਾਵਰੁ ਅਮਰੁ ਤੂ ਸਭ ਚਾਲਣਹਾਰੀ ॥
ਨਾਮੁ ਰਸਾਇਣੁ ਭਾਇ ਲੈ ਪਰਹਰਿ ਦੁਖੁ ਭਾਰੀ ॥੧॥ ਰਹਾਉ ॥

(ਅਜਰ) ਦੇਵਤਿਓਂ ਸੇ ਤੂੰ (ਵਰੁ) ਸ੍ਰੇਸ੍ਰ ਹੈਂ ਪੁਨਾ ਤੂੰ ਅਮਰ ਹੈਂ ਹੋਰ ਸਭ ਸ੍ਰਿਸ੍ਰੀ ਚਲਣੇ ਹਾਰੀ ਹੈ। ਨਾਮ ਅੰਮ੍ਰਿਤੁ ਜਿਸਨੇ ਪ੍ਰੇਮ ਕਰ ਲੀਆ ਹੈ ਤਿਸਨੇ ਜਨਮ ਮਰਨ ਕਾ ਜੋ ਭਾਰੀ ਦੁਖ ਸੀ ਸੋ (ਪਰਹਰਿ) ਤਿਆਗਿਆ ਹੈ॥

ਪੰਨਾ ੧੦੦੯

ਹਰਿ ਪੜੀਐ ਹਰਿ ਬੁਝੀਐ ਗੁਰਮਤੀ ਨਾਮਿ ਉਧਾਰਾ ॥
ਗੁਰਿ ਪੂਰੈ ਪੂਰੀ ਮਤਿ ਹੈ ਪੂਰੈ ਸਬਦਿ ਬੀਚਾਰਾ ॥

ਹੇ ਹਰੀ ਗੁਰੋਂ ਕੀ ਸਿਖਿਆ ਕਰ ਜੌ ਤੇਰੇ ਨਾਮ ਕੋ ਪੜੀਐ ਔ ਹੇ ਹਰੀ ਤੇਰੇ ਸਰੂਪ ਕੋ ਸਮਝੀਏ ਤੌ ਹੇ (ਨਾਮਿ) ਪਰਮੇਸਰ ਤੂੰ ਉਧਾਰ ਲੇਤਾ ਹੈਂ॥ ਗੁਰ ਪੂਰੇ ਦੁਆਰਾ ਜਿਸਕੋ ਪੂਰੀ ਮਤਿ ਪ੍ਰਾਪਤਿ ਹੁਈ ਹੈ ਤਿਸਨੇ ਪੂਰੇ ਉਪਦੇਸ ਕੇ ਸਿਧਾਂਤ ਕਾ ਬੀਚਾਰ ਕੀਆ ਹੈ॥

ਅਠਸਠਿ ਤੀਰਥ ਹਰਿ ਨਾਮੁ ਹੈ ਕਿਲਵਿਖ ਕਾਟਣਹਾਰਾ ॥੨॥

ਹੇ ਹਰੀ ਪਾਪੋਂ ਕੇ ਕਾਟਣੇ ਹਾਰਾ ਜੋ ਤੁਮਾਰਾ ਨਾਮ ਹੈ ਸੋਈ ਅਠਾਹਠ ਤੀਰਥ ਰੂਪ ਹੈ॥੨॥

ਜਲੁ ਬਿਲੋਵੈ ਜਲੁ ਮਥੈ ਤਤੁ ਲੋੜੈ ਅੰਧੁ ਅਗਿਆਨਾ ॥

ਜੋ ਸਕਾਂਮ ਕਰਮ ਕਰਤਾ ਹੈ ਸੋ ਜਲ ਕੋ ਰਿੜਕਤਾ ਹੈ ਪੁਨਾ ਬਾਰੰਬਾਰ ਜੋ ਸਕਾਂਮ ਕਰਮ ਕਰਤਾ ਹੈ ਸੋ ਜਲ ਕੋ ਮਥਤਾ ਹੈ ਔ ਅਗਜਾਨੀ ਅੰਧੁ ਫਲੁ ਤਿਨ ਕਾ ਸਾਰ ਰੂਪ ਮੋਖ ਚਾਹੁਤਾ ਹੈ॥

ਗੁਰਮਤੀ ਦਧਿ ਮਥੀਐ ਅੰਮ੍ਰਿਤੁ ਪਾਈਐ ਨਾਮੁ ਨਿਧਾਨਾ ॥

ਜੋ ਗੁਰ ਸਿਖਜਾਕਰਿ ਨਿਸਕਾਮ ਕਰਮ ਰੂਪ ਵਾ ਸਤਿ ਅਸਤ ਕਾ ਬੀਚਾਰ ਰੂਪ ਦਹੀਂ ਮਥੀਐ ਤੌਂ ਨਾਮ ਅੰਮ੍ਰਿਤ ਜੋ ਨਿਧੀ ਕਾ ਘਰ ਹੈ ਤਿਸ ਕੋ ਪਾਈਤਾ ਹੈ॥

ਮਨਮੁਖ ਤਤੁ ਨ ਜਾਣਨੀ ਪਸੂ ਮਾਹਿ ਸਮਾਨਾ ॥੩॥

ਮਨਮੁਖਤਾ ਕਰਕੇ ਸਾਰ ਰੂਪ ਕੋ ਨਹੀਂ ਜਾਨਤੈ ਇਨ ਪਸੂ ਜੀਵੋਂ ਕੇ ਰਿਦੇ ਬੀਚ ਹੀ ਸਮਾਇਆ ਹੂਆ ਹੈ ਵਾ ਪਸੂਓਂ ਮੇਂ ਮਿਲ ਰਹਾ ਹੈ ਵਾ ਪਸੂਓਂ ਮੇਂ ਸਮਾਨ ਪਸੂ ਜੈਸੇ ਗਧਾ ਹੈ॥੩॥

ਹਉਮੈ ਮੇਰਾ ਮਰੀ ਮਰੁ ਮਰਿ ਜੰਮੈ ਵਾਰੋ ਵਾਰ ॥
ਗੁਰ ਕੈ ਸਬਦੇ ਜੇ ਮਰੈ ਫਿਰਿ ਮਰੈ ਨ ਦੂਜੀ ਵਾਰ ॥

ਹੰਤਾ ਮਮਤਾ ਧਾਰਨੇ ਸੇ (ਮਰੀ) ਮ੍ਰਿਤੂ ਕਰ ਮਰਤਾ ਹੈ ਪੁਨਾ ਐਸਾ ਮਰਤਾ ਹੈ ਕਿ ਬਾਰੰਬਾਰ ਜਨਮਤਾ ਹੀ ਮਰਤਾ ਰਹਿਤਾ ਹੈ॥ ਜੋ ਗੁਰੋਂ ਕੇ ਉਪਦੇਸ਼ ਸਾਥ ਜੀਵ ਭਾਵ ਸੇ ਮਰੇ ਤੌ ਦੂਜੀ ਬਾਰ ਫੇਰ ਨਹੀਂ ਮਰਤਾ ਹੈ॥

ਗੁਰਮਤੀ ਜਗਜੀਵਨੁ ਮਨਿ ਵਸੈ ਸਭਿ ਕੁਲ ਉਧਾਰਣਹਾਰ ॥੪॥

ਹੇ (ਜਗ ਜੀਵਨੁ) ਪਰਮੇਸਰ ਤੂੰ ਜਿਨ ਗੁਰਮਤੀਓਂ ਕੇ ਮਨ ਮੈਂ ਬਸਤਾ ਹੈਂ ਵਹੁ ਸੰਪੂਰਨ ਕੁਲੋਂ ਕੇ ਉਧਾਰਨ ਹਾਰੇ ਹੁਏ ਹੈਂ॥੪॥

ਸਚਾ ਵਖਰੁ ਨਾਮੁ ਹੈ ਸਚਾ ਵਾਪਾਰਾ ॥
ਲਾਹਾ ਨਾਮੁ ਸੰਸਾਰਿ ਹੈ ਗੁਰਮਤੀ ਵੀਚਾਰਾ ॥

ਹੇ ਹਰੀ ਸਚਾ ਸੌਦਾ ਤੌ ਤੇਰਾ ਨਾਮ ਹੈ ਔ ਵਪਾਰ ਭੀ ਸਚਾ ਹੈ॥ ਭਾਵ ਜੋ ਜਪਨਾ ਜਪਾਉਨਾ ਹੈ ਇਸ ਸੰਸਾਰ ਮੈਂ ਨਾਮ ਕਾ ਹੀ ਲਾਭ ਹੈ॥ ਪਰੰਤੂ ਗੁਰੋਂ ਕੀ ਸਿਖ੍ਯਾ ਦੁਆਰਾ ਬੀਚਾਰਿਆ ਜਾਤਾ ਹੈ॥

ਦੂਜੈ ਭਾਇ ਕਾਰ ਕਮਾਵਣੀ ਨਿਤ ਤੋਟਾ ਸੈਸਾਰਾ ॥੫॥

ਜੋ ਦ੍ਵੈਤ ਭਾਇ ਸਾਥ ਕਰ ਕਮਾਵਣੀ ਕਰਤੇ ਹੈਂ ਭਾਵ ਜੋ ਸਕਾਮ ਕਰਮ ਹੈਂ ਤਿਨ ਕੋ ਸੰਸਾਰ ਮੇਂ ਨਿਤ ਤੋਟਾ ਹੀ ਹੋਤਾ ਹੈ॥੫॥

ਸਾਚੀ ਸੰਗਤਿ ਥਾਨੁ ਸਚੁ ਸਚੇ ਘਰ ਬਾਰਾ ॥
ਸਚਾ ਭੋਜਨੁ ਭਾਉ ਸਚੁ ਸਚੁ ਨਾਮੁ ਅਧਾਰਾ ॥

ਸੰਤੋਂ ਕੀ ਸੰਗਤ ਭੀ ਸਾਚੀ ਹੈ ਸੰਤੋਂ ਕਾ ਅਸਥਾਨੁ ਭੀ ਸਚਾ ਹੈ ਘਰ ਗੋਲਕ ਇੰਦ੍ਰੇਂ ਕੇ ਸਚੇ ਹੈਂ ਔ (ਬਾਰਾ) ਮੁਖ ਭੀ ਸਚਾ ਹੈ॥ ਸਚੇ ਨਾਮ ਕਾ ਜਿਨਾਂ ਆਸਰਾ ਲੀਆ ਹੈ ਏਹੁ ਸਭ ਬਾਤ ਤਿਨਕੀ ਸਚੀ ਹੈ॥

ਸਚੀ ਬਾਣੀ ਸੰਤੋਖਿਆ ਸਚਾ ਸਬਦੁ ਵੀਚਾਰਾ ॥੬॥

ਤਿਨਕੀ ਬਾਣੀ ਸਚੀ ਹੈ ਉਨ ਕਾ ਮਨ ਸਚੇ ਉਪਦੇਸ ਕੋ ਬੀਚਾਰ ਕਰਕੇ ਸੰਤੋਖ ਕੋ ਪ੍ਰਾਪਤਿ ਹੂਆ ਹੈ॥੬॥

ਰਸ ਭੋਗਣ ਪਾਤਿਸਾਹੀਆ ਦੁਖ ਸੁਖ ਸੰਘਾਰਾ ॥

ਜੋ ਪਾਤਸ਼ਾਹੀਆਂ ਕੇ ਰਸੋਂ ਕੋ ਭੋਗਣਾ ਹੈ ਤਿਨੋਂ ਕਰ ਸੁਖ ਦੁਖ ਮੈਂ ਜੀਵੋਂ ਕਾ ਸੰਘਾਰ ਹੋਤਾ ਹੈ॥

ਮੋਟਾ ਨਾਉ ਧਰਾਈਐ ਗਲਿ ਅਉਗਣ ਭਾਰਾ ॥
ਮਾਣਸ ਦਾਤਿ ਨ ਹੋਵਈ ਤੂ ਦਾਤਾ ਸਾਰਾ ॥੭॥

ਔ ਵੱਡਾ ਨਾਮ ਧਰਾਇ ਲਈਏ ਔ ਗੁਨ ਕਰੀਏ ਤੋ ਗਲ ਮੈਂ ਭਾਰਾ ਫਾਹਾ ਪੜਤਾ ਹੈ॥ ਮਾਨੁਖ ਸੇ ਤੌ ਕੋਈ ਦਾਤ ਨਹੀਂ ਹੋ ਸਕਤੀ ਅਰੁ ਮਨ ਬਾਂਛਤ ਕਾ ਸਾਰਾ ਸਰਬ ਪ੍ਰਕਾਰ ਕਾ ਦਾਤਾ ਤੂੰ ਹੀ ਹੈਂ॥੭॥

ਅਗਮ ਅਗੋਚਰੁ ਤੂ ਧਣੀ ਅਵਿਗਤੁ ਅਪਾਰਾ ॥
ਗੁਰ ਸਬਦੀ ਦਰੁ ਜੋਈਐ ਮੁਕਤੇ ਭੰਡਾਰਾ ॥

ਮਨ ਸੇ ਅਗਮ ਹੈਂ ਪੁਨਾ ਇੰਦ੍ਰੀਓਂ ਸੇ ਅਵਸੇ ਹੈਂ ਤਥਾ ਤੂੰ ਸਭ ਕਾ ਧਨੀ ਹੌਂ ਐ ਤੇਰੀ ਗਤੀ ਕੋਈ ਨਹੀਂ ਪਾਇ ਸਕਤਾ ਇਸੀ ਸੇ ਤੂੰ ਅਪਾਰ ਕਹੀਤਾ ਹੈਂ ਗੁਰੋਂ ਕੇ ਉਪਦੇਸ ਕਰਕੇ ਤੇਰੇ ਕੋ (ਦਰੁ) ਅੰਦਰ ਹੀ ਦੇਖੀਤਾ ਹੈ ਤੂੰ ਕੈਸਾ ਹੈਂ (ਮੁਕਤੇ) ਬਹੁਤੇ ਸੁਖੋਂ ਕਾ ਭੰਡਾਰਾ ਹੈਂ॥

ਨਾਨਕ ਮੇਲੁ ਨ ਚੂਕਈ ਸਾਚੇ ਵਾਪਾਰਾ ॥੮॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਨੇ ਸਾਚੇ ਨਾਮ ਕਾ ਬਜਾਪਾਰ ਕੀਆ ਹੈ ਤਿਨ ਕਾ ਹੇ ਪਰਮੇਸਰ ਤੇਰੇ ਸੇ ਮੇਲ ਨਹੀਂ ਚੂਕਤਾ ਅਰਥਾਤ ਦੂਰ ਨਹੀਂ ਹੋਤਾ॥੮॥੧॥

ਮਾਰੂ ਮਹਲਾ ੧ ॥

ਬਿਖੁ ਬੋਹਿਥਾ ਲਾਦਿਆ ਦੀਆ ਸਮੁੰਦ ਮੰਝਾਰਿ ॥

ਮਨ ਜਹਾਜ ਮੈਂ ਵਿਖੇ ਵਾਸਨਾ ਰੂਪ ਜਹਿਰ ਲਾਦਿਆ ਹੈ ਔ ਸੰਸਾਰ ਸਮੁੰਦਰ ਮੈਂ ਪਾਇ ਦੀਆ ਹੈ॥

ਕੰਧੀ ਦਿਸਿ ਨ ਆਵਈ ਨਾ ਉਰਵਾਰੁ ਨ ਪਾਰੁ ॥

ਵੰਝੀ ਹਾਥਿ ਨ ਖੇਵਟੂ ਜਲੁ ਸਾਗਰੁ ਅਸਰਾਲੁ ॥੧॥

ਜਿਸ ਸਮੁੰਦਰ ਕਾ ਕਿਨਾਰਾ ਦਿਸਨੇ ਮੈਂ ਨਹੀਂ ਆਵਤਾ ਔ ਨਾ ਉਰਾਰ ਅਰੁ ਨ ਪਾਰ ਜਾਣਿਆ ਜਾਤਾ ਹੈ। ਅਸਥੂਲ ਕਰਮ ਵੰਝੇਂ ਕਰਿ ਹਾਥਿ ਨਹੀਂ ਆਵਤੀ ਔ ਖੇਵਟ ਕਰਮ ਕਾਂਡੀ ਗੁਰੂ ਸਹਾਇਤਾ ਨਹੀਂ ਕਰ ਸਕਤਾ ਪੁਨਾ ਜਲ ਜੋ ਪੰਚਵਿਸੇ ਰੂਪ ਹੈਂ ਸੋ (ਸਾਗਰ) ਸਹਿਤ ਜਹਿਰ ਕੇ ਹੈਂ। ਭਾਵ ਸੰਸਾਰ ਕੇ ਸੁਖਦੁਖ ਮਿਸਰਤ ਹੈ ਤਥਾ ਕਾਲ ਰੂਪ ਅਜਗਰ ਇਸ ਸਮੁੰਦਰ ਮੈਂ ਮੁਖ ਪਸਾਰੀ ਬੈਠਾ ਹੈ॥੧॥

ਬਾਬਾ ਜਗੁ ਫਾਥਾ ਮਹਾ ਜਾਲਿ ॥

ਗੁਰ ਪਰਸਾਦੀ ਉਬਰੇ ਸਚਾ ਨਾਮੁ ਸਮਾਲਿ ॥੧॥ ਰਹਾਉ ॥

ਹੇ ਭਾਈ ਇਹੁ ਜੀਵ ਮੋਹ ਰੂਪ ਮਹਾ ਜਾਲ ਮੈਂ ਫਾਥਾ ਹੋਇਆ ਹੈ। ਗੁਰੋਂ ਕੀ ਕ੍ਰਿਪਾ ਕਰਕੇ ਜੋ ਸਚਾ ਨਾਮੁ ਇਹੁ ਜੀਉ ਸੰਮਾਲੇ ਤਉ ਮੋਹ ਰੂਪ ਜਾਲ ਤੇ ਬਚੇ॥

ਸਤਿਗੁਰੂ ਹੈ ਬੋਹਿਥਾ ਸਬਦਿ ਲੰਘਾਵਣਹਾਰੁ ॥

ਤਿਥੈ ਪਵਣੁ ਨ ਪਾਵਕੋ ਨਾ ਜਲੁ ਨਾ ਆਕਾਰੁ ॥

ਸਤਿਗੁਰੋਂ ਪਾਸ ਸੰਸਾਰ ਸਮੁੰਦਰ ਸੇ ਪਾਰ ਲੰਘਾਵਨੇ ਹਾਰਾ ਗ੍ਯਾਨ ਰੂਪ ਜਹਾਜ ਹੈ। ਜਹਾਂ ਗੁਰੂ ਪਹੁੰਚਾਵਤੇ ਹੈਂ ਤਹਾਂ ਪਵਨ ਆਦਿ ਪ੍ਰਪੰਚ ਕਾ ਅਭਾਵ ਹੈ॥

ਤਿਥੈ ਸਚਾ ਸਚਿ ਨਾਇ ਭਵਜਲ ਤਾਰਣਹਾਰੁ ॥੨॥

ਤਿਥੇ ਸਚੇ ਵਾਹਿਗੁਰੂ ਕਾ ਸਚਾ ਨਾਮ ਸਹਾਇਕ ਹੋਤਾ ਹੈ ਸੋਈ ਭਵਜਲ ਸੰਸਾਰ ਸੇ ਤਾਰਨ ਹਾਰਾ ਹੈ॥੨॥

ਗੁਰਮੁਖਿ ਲੰਘੇ ਸੇ ਪਾਰਿ ਪਏ ਸਚੇ ਸਿਉ ਲਿਵ ਲਾਇ ॥

ਆਵਾ ਗਉਣੁ ਨਿਵਾਰਿਆ ਜੋਤੀ ਜੋਤਿ ਮਿਲਾਇ ॥

ਗੁਰੋਂ ਦੁਆਰੇ ਸਚੇ ਨਾਮ ਸਾਥ ਜਿਨੋਂ ਨੇ ਬਿਰਤੀ ਲਗਾਈ ਹੈ ਸੋ ਪੁਰਸ ਸੰਸਾਰ ਸਮੁੰਦ੍ਰ ਸੇ ਲੰਘ ਕੇ ਪਾਰ ਪਏ ਹੈਂ ਤਿਨੋਂ ਨੇ ਜਨਮ ਮਰਨ ਨਿਵਾਰਿਆ ਹੈ ਔਰ ਜੋਤੀ ਮੈਂ ਤਿਨੋਂ ਨੇ ਅਪਨੀ ਜੋਤ ਮਿਲਾਈ ਹੈ॥

ਗੁਰਮਤੀ ਸਹਜੁ ਊਪਜੈ ਸਚੇ ਰਹੈ ਸਮਾਇ ॥੩॥

ਗੁਰਮਤੀਆਂ ਕੋ (ਸਹਜੁ) ਗ੍ਯਾਨ ਉਪਜਤਾ ਹੈ ਜਿਨ ਕੋ ਉਪਜਿਆ ਹੈ ਵਹੁ ਸਚੇ ਪਰਮੇਸੁਰ ਮੈਂ ਸਮਾਇ ਰਹੇ ਹੈਂ॥੩॥

ਸਪੁ ਪਿੜਾਈ ਪਾਈਐ ਬਿਖੁ ਅੰਤਰਿ ਮਨਿ ਰੋਸੁ ॥

ਪੂਰਬਿ ਲਿਖਿਆ ਪਾਈਐ ਕਿਸ ਨੋ ਦੀਜੈ ਦੋਸੁ ॥

ਦ੍ਰਿਸਟਾਂਤ ਕਰ ਮਨ ਕੀਆਂ ਵਾਸਨਾਂ ਕੀ ਨਿਵਿਰਤੀ ਦੁਰਵਿਗ੍ਯ ਜਨਾਵਤੇ ਹੈਂ॥ ਜੇਕਰ ਸਰਪ ਕੋ (ਪਿੜਾਈ) ਪਟਾਰੀ ਮੈਂ ਪਾਈਏ ਸਰਪ ਕੇ ਅੰਤਰ ਤੌ ਬਿਖ ਹੈ ਇਸੀ ਪ੍ਰਕਾਰ ਭੇਖ ਪਟਾਰੀ ਮੈਂ ਪੜੇ ਮਨਕੇ ਅੰਤਰ ਗੁਸਾ ਰਹਿਤਾ ਹੈ ਸਰਪ ਮੰਤ੍ਰਕਰਿ ਜਹਿਰ ਤਿਆਗਤਾ ਹੈ ਤੈਸੇ ਮਨ ਕੋ ਗੁਰਮੰਤ੍ਰ ਸੁਧ ਕਰਤਾ ਹੈ ਜੋ ਪੂਰਬ ਕਰਮ ਲਿਖਿਆ ਹੈ ਤਿਸ ਅਨਸਾਰ ਹੀ ਤਾਮਸੀ ਸੁਭਾਇ ਜਹਿਰ ਵਾਲਾ ਪਾਈਤਾ ਭਾਵ ਪ੍ਰਾਪਤਿ ਹੋਤਾ ਹੈ ਦੋਸ ਕਿਸਕੋ ਦੇਣਾਂ ਹੈ॥

ਗੁਰਮੁਖਿ ਗਾਰੜੁ ਜੇ ਸੁਣੇ ਮੰਨੇ ਨਾਉ ਸੰਤੋਸੁ ॥੪॥

ਜੇ ਗੁਰੋਂ ਦੁਆਰਾ ਗਾਰੜ ਮੰਤ੍ਰ ਅਰਥਾਤ ਉਪਦੇਸ਼ ਸੁਣੇ ਪੁਨਾ ਨਾਮ ਕੋ ਮਨਨ ਕਰਕੇ ਔ ਸੰਤੋਖ ਕੋ ਪਾਵੈ ਤੌ ਜਹਿਰ ਤਿਆਗਤਾ ਹੈ॥੪॥

ਮਾਗਰਮਛੁ ਫਹਾਈਐ ਕੁੰਡੀ ਜਾਲੁ ਵਤਾਇ ॥

ਜੈਸੇ ਕੁੰਡੀ ਵਾ ਜਾਲ ਜਲ ਮੈਂ (ਵਤਾਇ) ਫਿਰਾਇ ਕਰ (ਮਾਗਰ) ਵੱਡਾ ਮਛ ਫਸਾਈਤਾ ਹੈ॥

ਦੁਰਮਤਿ ਫਾਥਾ ਫਾਹੀਐ ਫਿਰਿ ਫਿਰਿ ਪਛੋਤਾਇ ॥

ਜੰਮਣ ਮਰਣੁ ਨ ਸੁਝਈ ਕਿਰਤੁ ਨ ਮੇਟਿਆ ਜਾਇ ॥੫॥

ਤੈਸੇ ਦੁਰਮਤ ਰੂਪ ਫਾਹੀ ਕਰਕੇ ਫਾਥਾ ਹੂਆ ਹੰਕਾਰੀ ਜੀਉ ਬਾਰੰਬਾਰ ਪਸਚਾਤਾਪ ਹੀ ਕਰਤਾ ਹੈ॥ ਜੰਮਣ ਔ ਮਰਣ ਇਸ ਜੀਵ ਕੋ ਨਹੀਂ ਸੁਝਤਾ ਪੁਨਾ ਜੋ ਪੂਰਬ ਕਰਮ ਕੀਆ ਹੂਆ ਹੈ ਸੋ ਮੇਟਿਆ ਭੀ ਨਹੀਂ ਜਾਤਾ॥੫॥

ਹਉਮੈ ਬਿਖੁ ਪਾਇ ਜਗਤੁ ਉਪਾਇਆ ਸਬਦੁ ਵਸੈ ਬਿਖੁ ਜਾਇ ॥

ਜਰਾ ਜੋਹਿ ਨ ਸਕਈ ਸਚਿ ਰਹੈ ਲਿਵ ਲਾਇ ॥

ਪ੍ਰਿਥਮ ਇਸ ਜੀਵ ਕੋ ਉਪਾਇਆ ਹੈ ਪੁਨਾ ਹੰਤਾ ਮਮਤਾ ਬਿਖ ਪਾਇ ਦਈ ਹੈ ਜੇ ਗੁਰੋਂ ਕਾ ਉਪਦੇਸ਼ ਮਨ ਮੈਂ ਬਸੇ ਤੌ ਇਹੁ ਬਿਖ ਜਾਤੀ ਹੈ ਜੋ ਸਚ ਮੈਂ ਲਿਵ ਕੋ ਲਗਾਇ ਰਹੇ ਹੈਂ ਤਿਨ ਕੋ ਤੌ ਏਹੁ ਬਿਖ ਜਰਾ ਮਾਤ੍ਰ ਭੀ ਜੋਹਿ ਨਹੀਂ ਸਕਤੀ ਭਾਵ ਹੰਤਾ ਮਮਤਾ ਤਿਨਕੀ ਦੂਰ ਹੋ ਗਈ ਹੈ॥

ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ ॥੬॥

ਸੋ ਜੀਵਤੇ ਹੀ ਮੁਕਤ ਰੂਪ ਕਹੀਤੇ ਹੈਂ ਜਿਨਕੇ ਬੀਚ ਸੇਂ ਹਉਮੈਂ ਗਈ ਹੈ॥੬॥

ਪੰਨਾ ੧੦੧੦

ਧੰਧੈ ਧਾਵਤ ਜਗੁ ਬਾਧਿਆ ਨਾ ਬੂਝੈ ਵੀਚਾਰੁ ॥

ਇਹੁ ਜੀਵ ਧੰਧਿਓਂ ਮੈਂ ਧਾਵਤਾ ਹੂਆ ਹੰਤਾ ਹੀ ਨੇ ਬਾਂਧਿਆ ਹੂਆ ਹੈ ਇਹੁ ਬਿਚਾਰਕੇ ਨਹੀਂ ਸਮਝਤਾ॥

ਜੰਮਣ ਮਰਣੁ ਵਿਸਾਰਿਆ ਮਨਮੁਖ ਮੁਗਧੁ ਗਵਾਰੁ ॥

ਗੁਰਿ ਰਾਖੇ ਸੇ ਉਬਰੇ ਸਚਾ ਸਬਦੁ ਵੀਚਾਰਿ ॥੭॥

ਇਸੀ ਸੇ ਇਸ ਜੀਵ ਨੇ ਜਨਮ ਮਰਨ ਕਾ ਕਸਟ ਬਿਸਾਰਿਆ ਹੂਆ ਹੈ ਮਨਮੁਖਤਾ ਕਰਕੇ ਏਹੁ ਅਤੀ ਮੂਰਖ ਹੋ ਰਹਾ ਹੈ ਜੋ ਗੁਰੋਂ ਨੇ ਰਾਖੇ ਹੈਂ ਸੋ ਸਚਾ ਉਪਦੇਸ ਬਿਚਾਰ ਕਰ ਬਚੇ ਹੈਂ॥੭॥

ਸੂਹਟੁ ਪਿੰਜਰਿ ਪ੍ਰੇਮ ਕੈ ਬੋਲੈ ਬੋਲਣਹਾਰੁ ॥

ਸਚੁ ਚੁਗੈ ਅੰਮ੍ਰਿਤੁ ਪੀਐ ਉਡੈ ਤ ਏਕਾ ਵਾਰ ॥

ਜੋ ਗ੍ਯਾਨੀ ਰੂਪ ਤੋਤਾ ਪ੍ਰੇਮ ਕੇ ਪਿੰਜਰੇ ਮੈਂ ਇਸਥਿਤ ਹੂਆ (ਬੋਲਣਹਾਰੁ) ਪਰਮੇਸੁਰ ਕੋ ਬੋਲਤਾ ਹੈ ਸਚ ਰੂਪ ਗੁਣੋਂ ਕੀ ਚੋਗ ਚੁਗਤਾ ਹੈ ਔ ਨਾਮ ਅੰਮ੍ਰਤ ਕੋ ਪੀਵਤਾ ਹੈ (ਉਡੈ ਤੇ ਏਕਾ ਵਾਰੁ) ਦੇਹ ਕੋ ਏਕ ਬਾਰ ਤਿਆਗ ਕੈ ਜਾਤਾ ਹੈ ਭਾਵ ਸੇ ਪੁਨਾ ਜਨਮ ਨਹੀਂ ਧਾਰਤਾ॥ ਜੇ ਕਹੇ ਇਸ ਕਾ ਸਾਧਨੁ ਕੌਨੁ ਹੈ? ਤਿਸ ਪਰ ਕਹਤੇ ਹੈਂ॥

ਗੁਰਿ ਮਿਲਿਐ ਖਸਮੁ ਪਛਾਣੀਐ ਕਹੁ ਨਾਨਕ ਮੋਖ ਦੁਆਰੁ ॥੮॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਨੇ ਗੁਰੋਂ ਕੇ ਮਿਲਨੇ ਸੇ ਮੋਖ ਦੁਵਾਰਾ ਗ੍ਯਾਨ ਪਾਇਆ ਹੈ ਤਿਨੋਂ ਕੋ (ਖਸਮੁ) ਪਰਮੇਸਰ ਕੀ ਪਹਿਚਾਂਨ ਹੋਤੀ ਹੈ॥੮॥੨॥ ਪਰਮੇਸਰ ਕੇ ਆਗੇ ਬੇਨਤੀ ਕਰਤੇ ਹੈਂ॥

ਮਾਰੂ ਮਹਲਾ ੧ ॥

ਸਬਦਿ ਮਰੈ ਤਾ ਮਾਰਿ ਮਰੁ ਭਾਗੋ ਕਿਸੁ ਪਹਿ ਜਾਉ ॥

ਜਿਸ ਕੈ ਡਰਿ ਭੈ ਭਾਗੀਐ ਅੰम੍ਰਿਤੁ ਤਾ ਕੋ ਨਾਉ ॥

ਗੁਰ ਸਬਦ ਕਰ ਜੇ ਜੀਵ ਭਾਵ ਸੇ ਮਰੇ ਤੌਂ (ਮਾਰਿ) ਮ੍ਰਿਤੁ ਮਰਤਾ ਹੈ ਔ ਮ੍ਰਿਤੁ ਨਾ ਮਰਾ ਤੌਂ ਭਾਜ ਕਰਿ ਕਿਸ ਪਾਸ ਜਾਣਾ ਹੈ ਭਾਵ ਗੁਰ ਸਬਦ ਬਿਨ ਮ੍ਰਿਤੂ ਸੇ ਰਾਖਾ ਕੋਈ ਨਹੀਂ ਜਿਸ ਤੇਰੇ ਡਰਕੇ ਧਾਰਨੇ ਸੇ ਜਮੋਂ ਕਾ ਭੈ ਭਾਗ ਜਾਤਾ ਹੈ (ਤਾਕੋ) ਤਿਸ ਕੋ ਤੇਰਾ ਨਾਮ ਅੰਮ੍ਰਿਤ ਰੂਪ ਹੈ॥

ਮਾਰਹਿ ਰਾਖਹਿ ਏਕੁ ਤੂ ਬੀਜਉ ਨਾਹੀ ਥਾਉ ॥੧॥

ਮਾਰਤਾ ਔ ਰਾਖਤਾ ਏਕ ਤੂੰ ਹੀ ਹੈਂ ਔਰ ਦੂਜਾ ਥਾਉਂ ਤੇਰੇ ਬਿਨਾਂ ਕੋਈ ਨਹੀਂ॥੧॥

ਬਾਬਾ ਮੈ ਕੁਚੀਲੁ ਕਾਚਉ ਮਤਿਹੀਨ ॥

ਨਾਮ ਬਿਨਾ ਕੋ ਕਛੁ ਨਹੀ ਗੁਰਿ ਪੂਰੈ ਪੂਰੀ ਮਤਿ ਕੀਨ ॥੧॥ ਰਹਾਉ ॥

ਹੇ ਭਗਵਨ ਮੈਂ ਸਰੀਰ ਕਰ ਕੁਚੀਲ ਥਾ ਔ ਬਾਣੀ ਕਰ ਕਾਚਾ ਔ ਬੁਧੀ ਕਾ ਭੀ ਹੀਨਾ ਥਾ ਪੁਨਾ ਨਾਮ ਸੇ ਬਿਨਾਂ ਔਰ ਕਿਸੀ ਗੁਨ ਕਾ ਲੇਸ ਮਾਤ੍ਰ ਭੀ ਮੇਰੇ ਮੈਂ ਨਹੀਂ ਥਾ ਵਾ ਨਾਮ ਤੇ ਬਿਨਾਂ ਕੋਈ ਸਾਧਨੁ ਕਿਛ ਭੀ ਨਹੀਂ ਭਾਵ ਸਭ ਤੁਛ ਹੈ॥ ਅਰੁ ਜਬ ਪੂਰੇ ਗੁਰੂ ਮਿਲੇ ਤੌਂ ਮੇਰੀ ਸਭ ਬਾਤ ਮੈਂ (ਮਤਿ) ਬੁਧੀ ਪੂਰੀ ਕਰ ਦਈ ਹੈ॥

ਅਵਗਣਿ ਸੁਭਰ ਗੁਣ ਨਹੀ ਬਿਨੁ ਗੁਣ ਕਿਉ ਘਰਿ ਜਾਉ ॥

ਸਹਜਿ ਸਬਦਿ ਸੁਖੁ ਊਪਜੈ ਬਿਨੁ ਭਾਗਾ ਧਨੁ ਨਾਹਿ ॥

ਮੇਰੇ ਮੈਂ ਔਗਣ ਤੌਂ ਭਰਪੂਰ ਹੈਂ ਪੁਨਾ ਗੁਣ ਕੋਈ ਨਹੀਂ ਹੈ ਬਿਨਾਂ ਗੁਣਾਂ ਸੇ ਸਰੂਪ ਮੈਂ ਕੈਸੇ ਜਾਵਾਂ ਗੁਰ ਸਬਦਿ ਕਰਿ ਸੁਭਾਵਕ ਹੀ ਸੁਖ ਪ੍ਰਗਟ ਹੋਤਾ ਹੈ ਪਰੰਤੂ ਬਿਨਾਂ ਭਾਗਾਂ ਤੇ ਸਬਦ ਰੂਪ ਧਨੁ ਨਹੀਂ ਪ੍ਰਾਪਤਿ ਹੋਤਾ॥

ਜਿਨ ਕੈ ਨਾਮੁ ਨ ਮਨਿ ਵਸੈ ਸੇ ਬਾਧੇ ਦੂਖ ਸਹਾਹਿ ॥੨॥

ਜਿਨਕੇ ਮਨ ਬਿਖੇ ਨਾਮ ਨਹੀਂ ਨਿਵਾਸ ਕਰਤਾ ਸੇ ਪੁਰਸ ਪਰਲੋਕ ਮੈਂ ਬਾਂਧੇ ਹੂਏ ਦੁਖੋਂ ਕੋ ਸਹਾਰਤੇ ਹੈਂ॥੨॥

ਜਿਨੀ ਨਾਮੁ ਵਿਸਾਰਿਆ ਸੇ ਕਿਤੁ ਆਏ ਸੰਸਾਰਿ ॥

ਜਿਨੋਂ ਪੁਰਸੋਂ ਨੇ ਨਾਮ ਕੋ ਬਿਸਾਰਿਆ ਹੈ ਸੇ ਸੰਸਾਰ ਮੈਂ ਕਿਉਂ ਆਏ ਹੈਂ॥

ਆਗੈ ਪਾਛੈ ਸੁਖੁ ਨਹੀ ਗਾਡੇ ਲਾਦੇ ਛਾਰੁ ॥

ਵਿਛੁੜਿਆ ਮੇਲਾ ਨਹੀ ਦੂਖੁ ਘਣੋ ਜਮ ਦੁਆਰਿ ॥੩॥

ਲੋਕ ਪ੍ਰਲੋਕ ਮੈਂ ਤਿਨ ਕੋ ਸੁਖ ਕੀ ਤੌਂ ਪ੍ਰਾਪਤੀ ਨਹੀਂ ਤਿਨੋਂ ਨੇ ਛਾਰਕੇ ਗਾਡੇ ਲਾਦੇ ਹੈਂ ਭਾਵ ਤਿਨੋਂ ਨੇ ਕੇਵਲ ਪਾਪ ਹੀ ਕੀਏ ਹੈਂ ਵਿਛੜਿਆਂ ਜੀਵਾਂ ਕਾ ਮੇਲਾ ਨਹੀਂ ਹੋਤਾ ਜਮਕੇ ਦਵਾਰੇ ਨਰਕ ਪ੍ਰਾਪਤਿ ਸੇ ਘਨਾ ਦੁਖੀ ਹੋਤਾ ਹੈ॥੩॥

ਅਗੈ ਕਿਆ ਜਾਣਾ ਨਾਹਿ ਮੈ ਭੂਲੇ ਤੂ ਸਮਝਾਇ ॥

ਭੂਲੇ ਮਾਰਗੁ ਜੋ ਦਸੇ ਤਿਸ ਕੈ ਲਾਗਉ ਪਾਇ ॥

ਮੈਂ ਨਹੀਂ ਜਾਣਤਾ ਜੋ ਆਗੇ ਪ੍ਰਲੋਕ ਬਿਖੇ ਉਨ ਕਾ ਕਿਆ ਹਾਲ ਹੋਣਾ ਹੈ ਇਸ ਭੂਲੇ ਜੀਵ ਕੋ ਤੌਂ ਹੇ ਭਗਵਨ ਤੂੰ ਹੀ ਸਮਝਾਉਣੇ ਹਾਰਾ ਹੈਂ ਜੋ ਭੂਲੇ ਕੋ ਰਸਤਾ ਬਤਾਵਤੇ ਹੈਂ ਮੈਂ ਤਿਨੋਂ ਕੇ ਚਰਨੀ ਲਾਗਤਾ ਹੂੰ॥

ਗੁਰ ਬਿਨੁ ਦਾਤਾ ਕੋ ਨਹੀ ਕੀਮਤਿ ਕਹਣੁ ਨ ਜਾਇ ॥੪॥

ਗੁਰੋਂ ਸੇ ਬਿਨਾਂ ਦਾਤਾ ਹੋਰ ਕੋਈ ਨਹੀਂ ਇਸੀ ਸੇ ਗੁਰੋਂ ਕੀ ਕੀਮਤਿ ਨਹੀਂ ਕਹੀ ਜਾਤੀ॥੪॥

ਸਾਜਨੁ ਦੇਖਾ ਤਾ ਗਲਿ ਮਿਲਾ ਸਾਚੁ ਪਠਾਇਓ ਲੇਖੁ ॥

ਮੁਖਿ ਧਿਮਾਣੈ ਧਨ ਖੜੀ ਗੁਰਮੁਖਿ ਆਖੀ ਦੇਖੁ ॥

ਹੇ ਸਾਜਨ ਜਬ ਲੇਖਨੇ ਤੇਰੀ ਤਰਫ ਮੈਨੂੰ ਭੇਜਾ ਤੋ ਹੇ ਸਾਚ ਰੂਪ ਤੇਰੇ ਕੋ ਦੇਖਕੇ ਗਲ ਕੇ ਸਾਥ ਮਨੁ ਮਿਲਿਆ ਭਾਵ ਅਭੇਦ ਹੁਈ ਪਹਲੇ ਮੈਂ ਇਸਤ੍ਰੀ ਮੁਖਿ ਨਿਮੋਝੂਣੇ ਵਾ ਮੁਖ ਕੁਮਲਾਣੇ ਖੜੀ ਥੀ ਜਬ ਗੁਰੋਂ ਦੁਆਰੇ ਅਖੀ ਦੇਖਾ ਭਾਵ ਤੂੰ ਸਾਖਿਆਤ ਹੂਆ ਤਬ ਪ੍ਰਸੰਨ ਹੁਈ॥

ਤੁਧੁ ਭਾਵੈ ਤੂ ਮਨਿ ਵਸਹਿ ਨਦਰੀ ਕਰਮਿ ਵਿਸੇਖੁ ॥੫॥

ਜੋ ਤੇਰੇ ਕੋ ਭਾਵੇ ਤਾਂ ਤੂੰ ਮਨ ਮੈਂ ਵਸਤਾ ਹੈਂ ਹੇ (ਨਦਰੀ) ਪਰਮੇਸਰ ਸਭ ਸਾਧਨੋਂ ਮੈਂ ਤੇਰੀ ਕ੍ਰਿਪਾ ਹੀ ਵਿਸੇਸ ਹੈ॥੫॥

ਭੂਖ ਪਿਆਸੋ ਜੇ ਭਵੈ ਕਿਆ ਤਿਸੁ ਮਾਗਉ ਦੇਇ ॥

ਬੀਜਉ ਸੂਝੈ ਕੋ ਨਹੀ ਮਨਿ ਤਨਿ ਪੂਰਨੁ ਦੇਇ ॥

ਜੋ ਆਪ ਭੂਖ ਪਿਆਸ ਕਰਿ ਦੁਖੀ ਫਿਰਤਾ ਹੈ ਤਿਸ ਪਾਸੋਂ ਕਿਆ ਮੰਗਣਾ ਹੈ ਔ ਕਿਆ ਤਿਸਨੇ ਦੇਣਾ ਹੈ ਭਾਵ ਸੇ ਦੇਵਤਿਓਂ ਕੀ ਉਪਾਸਨਾ ਕਰਿ ਸੁਖ ਚਾਹੇ ਤੌ ਓਹੁ ਆਪ ਹੀ ਦੁਖੀ ਰਹਿਤੇ ਹੈਂ ਔਰ ਕੋ ਕਿਆ ਦੇਵੇਂਗੇ ਜੋ ਮਨ ਤਨ ਮੈਂ ਪੂਰਨਤਾ ਦੇਵੈ ਅਰਥਾਤ ਤ੍ਰਿਪਤੀ ਕਰੇ ਐਸਾ ਦੂਸਰਾ ਤੇਰੇ ਬਿਨਾਂ ਕੋਈ ਸੂਝਤਾ ਨਹੀਂ॥

ਜਿਨਿ ਕੀਆ ਤਿਨਿ ਦੇਖਿਆ ਆਪਿ ਵਡਾਈ ਦੇਇ ॥੬॥

ਜਿਸ ਤੈਨੇ ਕੀਆ ਹੈ ਤਿਸ ਤੈਨੇ ਹੀ ਪਿੰਡ ਬ੍ਰਹਮੰਡ ਕੋ ਦੇਖਿਆ ਹੈ ਭਾਵ ਪਾਲਨਾ ਕਰਤਾ ਹੈ ਔਰ ਆਪ ਹੀ ਤੂੰ ਸਭ ਕੋ ਜਥਾ ਜੋਗ ਵਡਿਆਈ ਦੇਤਾ ਹੈਂ॥੬॥

ਨਗਰੀ ਨਾਇਕੁ ਨਵਤਨੋ ਬਾਲਕੁ ਲੀਲ ਅਨੂਪੁ ॥

ਨਾਰਿ ਨ ਪੁਰਖੁ ਨ ਪੰਖਣੂ ਸਾਚਉ ਚਤੁਰੁ ਸਰੂਪੁ ॥

ਜੇ ਕਹੈ ਤੈਨੇ ਮੇਰੇ ਕੋ ਕਹਾਂ ਜਾਨਿਆਂ ਹੈ ਤਿਸ ਪਰ ਕਹਤੇ ਹੈਂ॥ ਹੇ ਪਤੀ ਦੇਹ ਰੂਪ ਨਗਰ ਮੈਂ ਤੂੰ ਬਿਰਾਜਮਾਨ ਹੈ ਔਂ ਨਵੀਨ ਸਰੂਪ ਹੈਂ ਪੁਨ: ਬਾਲਕ ਸਮ ਅਰਥਾਤ ਇਛਾ ਰਹਿਤ ਹੂਆ ਤੂੰ ਅਨੂਪ ਲੀਲਾ ਕਰ ਰਹਿਆ ਹੈਂ ਹੇ ਸਚੇ ਚਤੁਰ ਸਰੂਪ ਤੂੰ ਨਾ ਇਸਤ੍ਰੀ ਹੈਂ ਨ ਪੁਰਖ ਹੈਂ ਔਰ ਨਾਂ ਹੀ (ਪੰਖਣੂ) ਹੀਜੜਾ ਹੈਂ॥

ਜੋ ਤਿਸੁ ਭਾਵੈ ਸੋ ਥੀਐ ਤੂ ਦੀਪਕੁ ਤੂ ਧੂਪੁ ॥੭॥

ਜੋ (ਤਿਸੁ) ਤੇਰੇ ਕੌ ਭਾਵਤਾ ਹੈ ਸੋਈ ਹੋਤਾ ਹੈ ਤੂੰ ਹੀ ਗਿਆਨ ਦੀਪਕ ਕੇ ਦੇਣੇ ਹਾਰਾ ਹੈਂ ਔ (ਧੂਪੁ) ਜਸਕੋ ਦੇਣੇ ਵਾਲਾ ਭੀ ਤੂੰ ਹੀ ਹੈਂ॥੭॥

ਗੀਤ ਸਾਦ ਚਾਖੇ ਸੁਣੇ ਬਾਦ ਸਾਦ ਤਨਿ ਰੋਗੁ ॥

ਸਚੁ ਭਾਵੈ ਸਾਚਉ ਚਵੈ ਛੂਟੈ ਸੋਗ ਵਿਜੋਗੁ ॥

ਬਿਸਜੋਂ ਕੇ ਸੁਆਦ ਚਾਖੇ ਔ ਵਿਸੇ ਸੰਬੰਧੀ (ਗੀਤ) ਰਾਗ ਭੀ ਸੁਨੇ ਪਰੰਤੂ ਸੋ ਸਵਾਦ ਵਿਅਰਥ ਹੀ ਹੁਏ ਪੁਨ: ਉਨੋਂ ਨੇ ਤਨ ਮੈਂ ਰੋਗ ਉਤਪੰਨ ਕੀਏ। ਹੇ ਸਚ ਸਰੂਪ ਜੋ ਤੇਰੇ ਕੋ ਭਾਵੇ ਤਾਂ ਸਚ ਨਾਮ ਕੋ ਉਚਾਰਕੇ ਸੋਗ ਵਿਜੋਗ ਆਦਿ ਰੋਗ ਸੇ ਜੀਵ ਛੂਟ ਜਾਵੈ॥

ਨਾਨਕ ਨਾਮੁ ਨ ਵੀਸਰੈ ਜੋ ਤਿਸੁ ਭਾਵੈ ਸੁ ਹੋਗੁ ॥੮॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਹੋਰ ਜੋ (ਤਿਸੁ) ਤੇਰੇ ਕੋ ਭਾਵੈ ਸੋ ਹੋਵੇ ਪਰੰਤੂ ਹਮਾਰੀ ਤੋ ਏਹੀ ਬੇਨਤੀ ਹੈ ਤੇਰਾ ਨਾਮ ਨ ਬਿਸਰ ਜਾਏ ਭਾਵ ਤੇਰਾ ਭਾਣਾ ਮੀਠਾ ਲਾਗੇ ਔ ਨਾਮ ਜਪਤੇ ਰਹੀਏ॥੮॥੩॥

ਪਰਮੇਸਰ ਆਗੇ ਅਪਨਾ ਦਾਸਾ ਭਾਵ ਪ੍ਰਗਟ ਕਰਤੇ ਹੈਂ॥

ਮਾਰੂ ਮਹਲਾ ੧ ॥

ਸਾਚੀ ਕਾਰ ਕਮਾਵਣੀ ਹੋਰਿ ਲਾਲਚ ਬਾਦਿ ॥

ਇਹੁ ਮਨੁ ਸਾਚੈ ਮੋਹਿਆ ਜਿਹਵਾ ਸਚਿ ਸਾਦਿ ॥

ਸਾਚੀ ਕਾਰ ਜੋ ਭਗਤੀ ਹੈ ਸੋ ਕਮਾਵਣੀ ਕਰੀ ਹੈ ਹੋਰ ਜਿਤਨੇ ਪਦਾਰਥੋਂ ਕੇ ਲਾਲਚ ਹੈਂ ਸੋ ਵਿਅਰਥ ਜਾਣੇ ਹੈਂ ਏਹੁ ਮੇਰਾ ਮਨੁ ਹੇ ਸਾਚੇ ਤੇਰੇ ਨਾਮ ਨੇ ਮੋਹਿਆ ਹੈ ਜਿਹਵਾ ਭੀ ਸਚੇ ਸ੍ਵਾਦ ਮੈਂ ਲਾਗੀ ਹੈ॥

ਬਿਨੁ ਨਾਵੈ ਕੋ ਰਸੁ ਨਹੀ ਹੋਰਿ ਚਲਹਿ ਬਿਖੁ ਲਾਦਿ ॥੧॥

ਬਿਨਾਂ ਨਾਮ ਤੇ ਹੋਰ ਕੋਈ ਭੀ ਸਚਾ ਰਸ ਨਹੀਂ ਹੋਰ ਸਭ ਨਾਮ ਬਿਹੂਨੇ ਬਿਸਜਾਂ ਕੋ ਲਾਦ ਕੇ ਪ੍ਰਲੋਕ ਮੈਂ ਜਾਤੇ ਹੈਂ॥੧॥

ਐਸਾ ਲਾਲਾ ਮੇਰੇ ਲਾਲ ਕੋ ਸੁਣਿ ਖਸਮ ਹਮਾਰੇ ॥

ਜਿਉ ਫੁਰਮਾਵਹਿ ਤਿਉ ਚਲਾ ਸਚੁ ਲਾਲ ਪਿਆਰੇ ॥੧॥ ਰਹਾਉ ॥

ਹੇ ਲਾਲ ਪਿਆਰੇ ਹਮਾਰੇ ਖਸਮ ਤੂੰ ਸੁਣ ਐਸਾ ਦਾਸ ਮੇਰੇ ਕੋ ਜਾਣੁ ਕੈਸਾ ਹੇ ਸਰੂਪ (ਲਾਲ) ਵੱਡੀ ਕੀਮਤਿ ਵਾਲੇ ਭਾਵ ਅਮੋਲਕ ਪਿਆਰੇ ਜਿਉਂ ਫਰਮਾਵੇਂ ਤਿਉਂ ਚਲਤਾ ਰਹੂੰ॥

ਅਨਦਿਨੁ ਲਾਲੇ ਚਾਕਰੀ ਗੋਲੇ ਸਿਰਿ ਮੀਰਾ ॥

ਗੁਰ ਬਚਨੀ ਮਨੁ ਵੇਚਿਆ ਸਬਦਿ ਮਨੁ ਧੀਰਾ ॥

ਰਾਤ ਦਿਨ ਮੈਂ ਦਾਸ ਨੇ ਤੇਰੀ ਚਾਕਰੀ ਹੀ ਕਰਨੀ ਹੈ ਹੇ ਬਾਦਸਾਹ ਮੈਂ ਗੋਲੇ ਕੇ ਸਿਰ ਪਰ ਤੋ ਤੂਹੀ (ਮੀਰਾ) ਪਾਤਸਾਹੁ ਹੈਂ ਮੈਨੇ ਤੌਂ ਗੁਰੋਂ ਕੇ ਬਚਨੋਂ ਪਰ ਮਨ ਬੇਚ ਦੀਆ ਹੈ ਕਿਉਂਕਿ ਗੁਰੋਂ ਕੇ ਉਪਦੇਸ ਕਰਕੇ ਹੀ ਮਨ ਧੀਰਜ ਕੋ ਪ੍ਰਾਪਤਿ ਭਇਆ ਹੈ॥

ਪੰਨਾ ੧੦੧੧

ਗੁਰ ਪੂਰੇ ਸਾਬਾਸਿ ਹੈ ਕਾਟੈ ਮਨ ਪੀਰਾ ॥੨॥

ਇਸੀ ਤੇ ਗੁਰ ਪੂਰਿਓਂ ਕੋ ਸਾਬਾਸੀ ਹੈ ਜੋ ਮਨ ਕੀ ਪੀੜਾ ਕਾਟ ਦੇਤੇ ਹੈਂ॥੨॥

ਲਾਲਾ ਗੋਲਾ ਧਣੀ ਕੋ ਕਿਆ ਕਹਉ ਵਡਿਆਈਐ ॥

ਭਾਣੈ ਬਖਸੇ ਪੂਰਾ ਧਣੀ ਸਚੁ ਕਾਰ ਕਮਾਈਐ ॥

ਹੇ (ਧਣੀ) ਸ੍ਵਾਮੀ ਮੈਂ ਆਪਕੇ ਦਾਸੋਂ ਕਾ ਦਾਸ ਹੂੰ ਤਾਂ ਤੇ ਮੈਂ ਆਪ ਕੀ ਵਡਿਆਈ ਕਿਆ ਕਹੂੰ ਹੇ ਪੂਰਨ ਸ੍ਵਾਮੀ ਜੋ ਮੇਰੇ ਕੋ ਭਾਣੈ ਮੈਂ ਇਸਥਿਤ ਰਹਣਾ ਬਖਸੇ ਤੌਂ ਸਚੀ ਕਾਰ ਕੋ ਕਮਾਵੋਂ ਭਾਵ ਤੌਂ ਹੀ ਤੇਰੀ ਭਗਤੀ ਹੋ ਸਕਤੀ ਹੈ॥

ਵਿਛੁੜਿਆ ਕਉ ਮੇਲਿ ਲਏ ਗੁਰ ਕਉ ਬਲਿ ਜਾਈਐ ॥੩॥

ਸਤਿਗੁਰੋਂ ਪੈ ਬਲਿਹਾਰ ਜਾਈਐ ਜੋ ਵਿਛੜਿਓਂ ਜੀਵੋਂ ਕੋ ਮੇਲ ਲੇਤੇ ਹੈਂ॥੩॥

ਲਾਲੇ ਗੋਲੇ ਮਤਿ ਖਰੀ ਗੁਰ ਕੀ ਮਤਿ ਨੀਕੀ ॥

ਸਾਚੀ ਸੁਰਤਿ ਸੁਹਾਵਣੀ ਮਨਮੁਖ ਮਤਿ ਫੀਕੀ ॥

ਗੁਰੋਂ ਕੀ ਸਿਖ੍ਯਾ ਚੰਗੀ ਲਈ ਹੈ ਇਸੀ ਤੇ ਮੈਂ ਜੋ ਦਾਸੋਂ ਕਾ ਦਾਸ ਹੋਂ ਮੇਰੀ ਬੁਧੀ ਚੰਗੀ ਹੋ ਗਈ ਹੈ। ਸਚੀ ਗ੍ਯਾਤਕਰ ਬੁਧੀ ਸੁਹਾਵਣੀ ਹੋਈ ਹੈ ਔ ਮਨਮੁਖੋਂ ਕੀ ਮਤ ਫੀਕੀ ਹੈ॥

ਮਨੁ ਤਨੁ ਤੇਰਾ ਤੂ ਪ੍ਰਭੂ ਸਚੁ ਧੀਰਕ ਧੁਰ ਕੀ ॥੪॥

ਮਨੁ ਤਨੁ ਤੇਰਾ ਹੀ ਹੈ ਭਾਵ ਇਨ ਮੈਂ ਮੇਰਾ ਅਪਨਾ ਸੁਅਤ ਨਹੀਂ ਔ ਤੂੰ ਸਭ ਕਾਮ ਕੋ ਸਾਮਰਥ ਹੈਂ ਹੇ ਸਚੇ ਅਧਾਰ ਰੂਪ ਤੇਰੀ ਹੀ ਸਭ ਕੋ ਆਦਿ ਕੀ ਧੀਰਜ ਦਈ ਹੂਈ ਹੈ ॥੪॥

ਸਾਚੈ ਬੈਸਣੁ ਉਠਣਾ ਸਚੁ ਭੋਜਨੁ ਭਾਖਿਆ ॥

ਚਿਤਿ ਸਚੈ ਵਿਤੋ ਸਚਾ ਸਾਚਾ ਰਸੁ ਚਾਖਿਆ ॥

ਗੁਰਮੁਖੋਂ ਕਾ ਸਾਚੇ ਸਤਸੰਗ ਮੈਂ ਬੈਠਣਾ ਹੈ ਔ ਸਚੇ ਨਾਮ ਕਾ ਜੋ ਉਚਾਰਨਾ ਕੀਆ ਹੈ ਏਹੁ ਭੋਜਨ ਖਾਇਆ ਹੈ। ਹੇ ਸਚੇ ਚੈਤੰਨ ਰੂਪ ਸਚਾ ਧਨੁ ਸੰਚ ਕਰ ਸਾਚ ਸਰੂਪ ਕਾ ਰਸੁ ਚਾਖਿਆ ਹੈ॥

ਸਾਚੈ ਘਰਿ ਸਾਚੈ ਰਖੇ ਗੁਰ ਬਚਨਿ ਸੁਭਾਖਿਆ ॥੫॥

ਜਿਨੋਂ ਨੇ ਗੁਰੋਂ ਕਾ ਬਚਨ (ਸੁ) ਸ੍ਰੇਸ਼ਟ ਸਰਧਾ ਕਰ ਭਾਖਿਆ ਹੈ ਸੋ (ਸਾਚੈ ਘਰਿ) ਸਰੂਪ ਮੈਂ ਗੁਰੋਂ ਨੇ ਨਿਸਚੇ ਕਰਕੇ ਪ੍ਰਾਪਤਿ ਕੀਆ ਹੈ॥੫॥

ਮਨਮੁਖ ਕਉ ਆਲਸੁ ਘਣੋ ਫਾਥੇ ਓਜਾੜੀ ॥
ਫਾਥਾ ਚੁਗੈ ਨਿਤ ਚੋਗੜੀ ਲਗਿ ਬੰਧੁ ਵਿਗਾੜੀ ॥

ਮਨਮੁਖ ਕੋ ਨਾਮ ਜਪਨ ਮੈਂ ਆਲਸ ਬਹੁਤ ਹੈ ਇਸੀ ਤੇ ਸੰਸਾਰ ਉਜਾੜ ਕੇ ਬੀਚ ਮੋਹ ਕੀ ਫਾਸ ਮੈਂ ਫਸਾ ਹੈ ਵਿਸਜੋਂ ਰੂਪ ਚੋਗ ਚੁਗਤਾ ਹੈ ਪੁਨਾ ਬੰਧਨ ਰੂਪ ਕਰਮੋਂ ਮੇਂ ਲਾਗਕੇ ਆਪਨੀ ਬਾਤ ਬਿਗਾੜ ਲਈ ਹੈ ਵਾ ਮਨਮੁਖ ਨੇ ਅਪਨੀ ਦੇਹ ਨਿਸਫਲ ਕਰੀ ਹੈ ਵਾ ਪਰਮੇਸੂਰ ਨਾਲ ਪ੍ਰੀਤੀ ਵਿਗਾੜ ਲਈ ਹੈ॥

ਗੁਰ ਪਰਸਾਦੀ ਮੁਕਤੁ ਹੋਇ ਸਾਚੇ ਨਿਜ ਤਾੜੀ ॥੬॥

ਔ ਗੁਰੋਂ ਕੀ ਕ੍ਰਿਪਾ ਵਾਲੇ ਜੋ ਸਾਚੇ ਪੁਰਸ ਹੈਂ ਸੋ ਨਿਜ ਸਰੂਪ ਮੈਂ (ਤਾੜੀ) ਸਮਾਧੀ ਕਰਕੇ ਮੁਕਤਿ ਹੁਏ ਹੈਂ॥੬॥

ਅਨਹਤਿ ਲਾਲਾ ਬੇਧਿਆ ਪ੍ਰਭ ਹੇਤਿ ਪਿਆਰੀ ॥
ਬਿਨੁ ਸਾਚੇ ਜੀਉ ਜਲਿ ਬਲਉ ਝੂਠੇ ਵੇਕਾਰੀ ॥

ਜੋ ਇਕ ਰਸ (ਲਾਲਾ) ਦਾਸ ਸੰਤੋਂ ਮੈਂ ਮਿਲ ਰਹਿਆ ਹੈ ਹੇ ਪ੍ਰਭੂ ਆਪਕੇ ਪ੍ਰਸੰਨ ਹੋਣੇ ਵਾਸਤੇ ਤਿਸਨੇ ਭਗਤੀ ਪਜਾਰੀ ਕਰੀ ਹੈ ਪੁਨ: ਬਿਨਾਂ ਤੇਰੇ ਸਾਚੇ ਨਾਮ ਸੇ ਜੋ ਝੂਠੇ ਵਿਕਾਰੀ ਜੀਵ ਹੈਂ ਸੋ ਜਲਦੀ ਅਗਨੀ ਵਾਸਨਾ ਮੈਂ ਬਲਤੇ ਹੈਂ॥

ਬਾਦਿ ਕਾਰਾ ਸਭਿ ਛੋਡੀਆ ਸਾਚੀ ਤਰੁ ਤਾਰੀ ॥੭॥

ਦਾਸੋਂ ਨੇ ਵਿਆਰਥ ਕਾਰਾਂ ਸਭ ਛੋਡੀਆਂ ਹੈ ਸਾਚੀ ਜੌ ਭਗਤੀ ਰੂਪ ਨੌਕਾ ਹੈ ਤਿਸ ਕਰਿ ਕਰਤੇ ਹੈਂ॥੭॥

ਜਿਨੀ ਨਾਮੁ ਵਿਸਾਰਿਆ ਤਿਨਾ ਠਉਰ ਨ ਠਾਉ ॥
ਲਾਲੈ ਲਾਲਚੁ ਤਿਆਗਿਆ ਪਾਇਆ ਹਰਿ ਨਾਉ ॥

ਜਿਨੋਂ ਨੇ ਨਾਮ ਕੋ ਬਿਸਾਰਿਆ ਹੈ ਤਿਨੋਂ ਕੇ ਠਹਰਨੇ ਕੋ ਕੋਈ ਥਾਉਂ ਨਹੀਂ ਜਿਸ ਦਾਸ ਨੇ ਲਾਲਚ ਤਿਆਗਿਆ ਹੈ ਹੇ ਹਰੀ ਤਿਸੀ ਨੇ ਤੇਰਾ ਨਾਮ ਪਾਇਆ ਹੈ॥

ਤੂ ਬਖਸਹਿ ਤਾ ਮੇਲਿ ਲੈਹਿ ਨਾਨਕ ਬਲਿ ਜਾਉ ॥੮॥੪॥

ਜੇ ਤੂੰ ਜੀਵ ਨੂੰ ਬਖਸੇਂ ਤਾਂ ਮੇਲ ਲੇਤਾ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਤੇਰੇ ਪਰ ਬਲਿਹਾਰ ਜਾਤਾ ਹੂੰ॥੮॥੪॥

ਮਾਰੂ ਮਹਲਾ ੧ ॥

ਲਾਲੈ ਗਾਰਬੁ ਛੋਡਿਆ ਗੁਰ ਕੈ ਭੈ ਸਹਜਿ ਸੁਭਾਈ ॥
ਲਾਲੈ ਖਸਮੁ ਪਛਾਣਿਆ ਵਡੀ ਵਡਿਆਈ ॥

ਜਿਸ ਦਾਸ ਨੇ ਗੁਰੋਂ ਕੇ ਭੈ ਕਰਕੇ ਗਰਬੁ ਛੋਡਿਆ ਹੈ ਤਿਸ ਕੀ ਸਾਂਤ ਬ੍ਰਿਤੀ ਭਈ ਹੈ ਔ ਤਿਸਨੇ (ਖਸਮੁ) ਪਰਮੇਸਰ ਕੋ ਪਛਾਣਿਆਂ ਹੈ ਇਸੀ ਤੇ ਵੱਡੀ ਵਡਿਆਈ ਪ੍ਰਾਪਤਿ ਹੁਈ ਹੈ॥

ਖਸਮਿ ਮਿਲਿਐ ਸੁਖੁ ਪਾਇਆ ਕੀਮਤਿ ਕਹਣੁ ਨ ਜਾਈ ॥੧॥

ਪਰਮੇਸਰ ਕੋ ਮਿਲਨੇ ਕਰ ਜੋ ਸੁਖ ਪਾਇਆ ਹੈ ਤਿਸ ਕੀ ਕੀਮਤ ਕਹੀ ਨਹੀਂ ਜਾਤੀ॥੧॥

ਲਾਲਾ ਗੋਲਾ ਖਸਮ ਕਾ ਖਸਮੈ ਵਡਿਆਈ ॥
ਗੁਰ ਪਰਸਾਦੀ ਉਬਰੇ ਹਰਿ ਕੀ ਸਰਣਾਈ ॥੧॥ ਰਹਾਉ ॥

ਮੈਂ ਖਸਮ ਕੇ ਦਾਸੋਂ ਕਾ ਦਾਸ ਹੂੰ ਔ ਖਸਮ ਕੀ ਵਡਿਆਈ ਕਰਤਾ ਹੂੰ ਗੁਰੂ ਕੀ ਕ੍ਰਿਪਾ ਕਰਕੇ ਔਰ ਹਰੀ ਕੀ ਸਰਣ ਲੇ ਕਰ ਸਭ ਦਾਸ ਬਚੇ ਹੈਂ ਇਹ ਨਿਸਚਾ ਹੂਆ ਹੈ॥

ਲਾਲੇ ਨੋ ਸਿਰਿ ਕਾਰ ਹੈ ਧੁਰਿ ਖਸਮਿ ਫੁਰਮਾਈ ॥
ਲਾਲੈ ਹੁਕਮੁ ਪਛਾਣਿਆ ਸਦਾ ਰਹੈ ਰਜਾਈ ॥

ਦਾਸ ਕੇ ਸਿਰ ਪਰ ਭਗਤੀ ਕੀ ਕਾਰ ਆਦੋਂ ਪਰਮੇਸਰ ਨੇ ਫੁਰਮਾਈ ਹੈ ਇਸੀ ਤੇ ਦਾਸਨੇ ਹੁਕਮ ਪਛਾਣਿਆ ਹੈ ਔਰ ਸਦਾ ਰਜਾਇ ਮੈਂ ਰਹਿਤਾ ਹੈ॥

ਆਪੇ ਮੀਰਾ ਬਖਸਿ ਲਏ ਵਡੀ ਵਡਿਆਈ ॥੨॥

ਤਿਸਕੋ ਆਪੇ ਹੀ (ਮੀਰਾ) ਪਾਤਸਾਹੁ ਪਰਮੇਸਰ ਵੱਡੀ ਵਡਿਆਈ ਦੇਕੇ ਬਖਸ ਲੇਤਾ ਹੈ॥੨॥

ਆਪਿ ਸਚਾ ਸਭੁ ਸਚੁ ਹੈ ਗੁਰ ਸਬਦਿ ਬੁਝਾਈ ॥
ਤੇਰੀ ਸੇਵਾ ਸੋ ਕਰੇ ਜਿਸ ਨੋ ਲੈਹਿ ਤੂ ਲਾਈ ॥

ਜਬ ਗੁਰੋਂ ਕੇ ਉਪਦੇਸ਼ ਕੀ ਸਮਝ ਆਈ ਤੌਂ ਐਸ ਜਾਣਿਆ ਕਿ ਤੂੰ ਆਪ ਹੀ ਸਚਾ ਹੈਂ ਔ ਤੇਰੀ ਰਚਨਾ ਭੀ ਸਭ ਸਚ ਸਰੂਪ ਹੈ ਜਿਸਕੋ ਤੂੰ ਸੇਵਾ ਮੈਂ ਲਾਵਤਾ ਹੈਂ ਸੋ ਤੇਰੀ ਸੇਵਾ ਕਰਤਾ ਹੈ॥

ਬਿਨੁ ਸੇਵਾ ਕਿਨੈ ਨ ਪਾਇਆ ਦੂਜੈ ਭਰਮਿ ਖੁਆਈ ॥੩॥

ਬਿਨਾਂ ਤੇਰੀ ਸੇਵਾ ਸੇ ਤੇਰੇ ਕੋ ਕਿਸੇ ਨੇ ਨਹੀਂ ਪਾਇਆ ਹੈ ਔ ਜੋ ਦੂਜੇ ਭਾਵ ਮੈਂ ਭਰਮੇ ਹੈਂ ਸੋ ਤੈਨੇ ਅਪਨੇ ਸੇ ਤਿਨਕੀ ਬੁਧੀ (ਖੁਆਈ) ਭੁਲਾਈ ਹੈ॥੩॥

ਸੋ ਕਿਉ ਮਨਹੁ ਵਿਸਾਰੀਐ ਨਿਤ ਦੇਵੈ ਚੜੈ ਸਵਾਇਆ ॥
ਜੀਉ ਪਿੰਡੁ ਸਭੁ ਤਿਸ ਦਾ ਸਾਹੁ ਤਿਨੈ ਵਿਚਿ ਪਾਇਆ ॥

ਸੋ ਐਸਾ ਤੂੰ ਕਿਉਂ ਮਨ ਤੇ ਬਿਸਾਰੀਏ ਜੋ ਨਿਤ ਹੀ ਦਾਤਿ ਦੇਤਾ ਹੈ ਪੁਨਾ ਸਵਾਇਆ ਹੀ ਚੜਤਾ ਹੈ ਭਾਵ ਅਧਕ ਤੋਂ ਅਧਕ ਪਦਾਰਥ ਦੇਤਾ ਹੀ ਜਾਤਾ ਹੈ ਜੀਉ ਔ ਸਰੀਰ ਸਭ (ਤਿਸ) ਤੇਰਾ ਹੀ (ਦਾ) ਦੀਆ ਹੂਆ ਹੈ ਔ ਸ੍ਵਾਸੋਂ ਕੋ ਭੀ (ਤਿਨੈ) ਤੈਨੇ ਹੀ ਬੀਚ ਪਾਇਆ ਹੈ॥

ਜਾ ਕ੍ਰਿਪਾ ਕਰੇ ਤਾ ਸੇਵੀਐ ਸੇਵਿ ਸਚਿ ਸਮਾਇਆ ॥੪॥

ਜਾਂ ਤੂੰ ਕ੍ਰਿਪਾ ਕਰੇਂ ਤਾਂ ਤੇਰੇ ਕੋ ਸੇਵੀਤਾ ਹੈ॥ ਜਿਸਨੇ ਤੇਰੇ ਕੋ ਸੇਵਿਆ ਹੈ ਸੋ ਨਿਸਚੇ ਕਰਕੇ ਤੇਰੇ ਮੈਂ ਸਮਾਇਆ ਹੈ॥੪॥

ਲਾਲਾ ਸੋ ਜੀਵਤੁ ਮਰੈ ਮਰਿ ਵਿਚਹੁ ਆਪੁ ਗਵਾਏ ॥
ਬੰਧਨ ਤੂਟਹਿ ਮੁਕਤਿ ਹੋਇ ਤ੍ਰਿਸਨਾ ਅਗਨਿ ਬੁਝਾਏ ॥

ਦਾਸ ਤੋ ਸੋ ਹੈ ਜੋ ਜੀਵ ਭਾਵ ਸੇ ਮਰੇ ਪੁਨ: ਮਰਕੇ ਇਸ ਮਰਨੇ ਕਾ ਹੰਕਾਰ ਭੀ ਬੀਚ ਸੇ ਗਵਾਏ॥ ਤਿਸ ਕੇ ਬੰਧਨ ਤੂਟ ਜਾਤੇ ਹੈਂ ਵਹੀ ਜੀਵਨ ਮੁਕਤ ਹੋਤਾ ਹੈ ਔ ਵਹੀ ਤ੍ਰਿਸਨਾ ਅਗਨੀ ਕੋ ਬੁਝਾਵਤਾ ਹੈ॥

ਸਭ ਮਹਿ ਨਾਮੁ ਨਿਧਾਨੁ ਹੈ ਗੁਰਮੁਖਿ ਕੋ ਪਾਏ ॥੫॥

ਸਭਕੇ ਬੀਚ ਹੀ ਨਾਮ ਖਜਾਨਾ ਹੈ ਕੋਈ ਵਿਰਲਾ ਗੁਰਮੁਖ ਖੋਜਕੇ ਪਾਵਤਾ ਹੈ॥੫॥

ਲਾਲੇ ਵਿਚਿ ਗੁਣੁ ਕਿਛੁ ਨਹੀ ਲਾਲਾ ਅਵਗਣਿਆਰੁ ॥
ਤੁਧੁ ਜੇਵਡੁ ਦਾਤਾ ਕੋ ਨਹੀ ਤੂ ਬਖਸਣਹਾਰੁ ॥

ਮੈਂ ਦਾਸ ਬੀਚ ਤੌ ਗੁਣ ਕੋਈ ਨਹੀਂ ਮੈਂ ਦਾਸ ਔਗਣਹਾਰ ਹੂੰ॥ ਤੇਰੇ ਜੈਸਾ ਵੱਡਾ ਦਾਤਾ ਭੀ ਕੋਈ ਨਹੀਂ ਤੂੰ ਸਦਾ ਔਗੁਣੋਂ ਕੇ ਬਖਸਨੇ ਹਾਰਾ ਹੈਂ॥

ਤੇਰਾ ਹੁਕਮੁ ਲਾਲਾ ਮੰਨੇ ਏਹ ਕਰਣੀ ਸਾਰੁ ॥੬॥

ਜੋ ਤੇਰਾ ਹੁਕਮੁ ਦਾਸੁ ਮੰਨੇ ਤੌਂ ਇਹ ਕਾਰ ਕਰਣੀ ਸ੍ਰੇਸ੍ਟ ਹੈ॥੬॥

ਗੁਰੁ ਸਾਗਰੁ ਅੰਮ੍ਰਿਤ ਸਰੁ ਜੋ ਇਛੇ ਸੋ ਫਲੁ ਪਾਏ ॥
ਨਾਮੁ ਪਦਾਰਥੁ ਅਮਰੁ ਹੈ ਹਿਰਦੈ ਮੰਨਿ ਵਸਾਏ ॥

ਸੰਸਾਰ ਸਾਗਰ ਮੈਂ ਗੁਰੂ ਅਮ੍ਰਿਤ ਕਾ ਸਰੋਵਰ ਹੈ ਤਿਨਤੇ ਜੋ ਸਿਖ ਇਛਾ ਕਰਤਾ ਹੈ ਸੋ ਫਲ ਪਾਵਤਾ ਹੈ॥ ਔਰ ਗੁਰੋਂ ਕੇ ਪਾਸ ਨਾਮ ਪਦਾਰਥ ਅਮਰ ਕਰਨੇ ਹਾਰਾ ਹੈ ਪਰੰਤੂ ਜੋ ਸਿਖ ਮਨਨ ਕਰਕੇ ਹਿਰਦੇ ਮੇਂ ਵਸਾਵਤੇ ਹੈਂ ਸੋਈ ਮੁਕਤ ਹੋਤੇ ਹੈਂ॥

ਪੰਨਾ ੧੦੧੨

ਗੁਰ ਸੇਵਾ ਸਦਾ ਸੁਖੁ ਹੈ ਜਿਸ ਨੋ ਹੁਕਮੁ ਮਨਾਏ ॥੭॥

ਗੁਰੋਂ ਕੀ ਸੇਵਾ ਕਰਕੇ ਅਚੁਤ ਸੁਖ ਕੀ ਪ੍ਰਾਪਤੀ ਹੋਤੀ ਹੈ॥ ਪਰੰਤੂ ਗੁਰ ਸੇਵਾ ਤਿਸ ਕੋ ਪ੍ਰਾਪਤਿ ਹੋਤੀ ਹੈ ਜਿਸਕੋ ਤੂੰ ਗੁਰਾਂ ਕਾ ਹੁਕਮ ਮਨਾਵਤਾ ਹੈਂ॥

ਸੁਇਨਾ ਰੁਪਾ ਸਭ ਧਾਤੁ ਹੈ ਮਾਟੀ ਰਲਿ ਜਾਈ ॥

ਬਿਨੁ ਨਾਵੈ ਨਾਲਿ ਨ ਚਲਈ ਸਤਿਗੁਰਿ ਬੂਝ ਬੁਝਾਈ ॥

ਸੋਇਨਾ ਰੁਪਾ ਹੋਰ ਜੋ ਧਾਤੂ ਹੈ ਏਹੁ ਸਭ ਮਾਟੀ ਮੈਂ ਮਿਲ ਜਾਨੇ ਹਾਰੀ ਹੈ॥ ਏਹੁ ਸਤਿਗੁਰੋਂ ਨੇ ਸਮਝਾਈ ਹੈ ਕਿ ਬਿਨਾਂ ਨਾਮ ਤੋਂ ਹੋਰ ਕੋਈ ਪਦਾਰਥ ਨਾਲ ਚਲਨੇ ਹਾਰਾ ਨਹੀਂ॥

ਨਾਨਕ ਨਾਮਿ ਰਤੇ ਸੇ ਨਿਰਮਲੇ ਸਾਚੈ ਰਹੇ ਸਮਾਈ ॥੮॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਤੇਰੇ ਨਾਮ ਮੈਂ ਰਤੇ ਹੈਂ ਸੋ ਪਾਪ ਰੂਪ ਮਲ ਰਹਿਤ ਹੈਂ ਹੇ ਸਚੇ ਸੋਈ ਤੇਰੇ ਮੈਂ ਸਮਾਏ ਰਹੇ ਹੈਂ॥੮॥੫॥

ਮ੍ਰਿਤੂ ਕਾ ਭੈ ਦਿਖਾਵਤੇ ਹੂਏ ਬੇਨਤੀ ਕੇ ਪ੍ਰਕਾਰ ਸੇ ਉਪਦੇਸ ਕਰਤੇ ਹੈਂ॥

ਮਾਰੂ ਮਹਲਾ ੧ ॥

ਹੁਕਮੁ ਭਇਆ ਰਹਣਾ ਨਹੀ ਧੁਰਿ ਫਾਟੇ ਚੀਰੈ ॥

ਏਹੁ ਮਨੁ ਅਵਗਣਿ ਬਾਧਿਆ ਸਹੁ ਦੇਹ ਸਰੀਰੈ ॥

ਜਿਸ ਪਰ ਮਾਰਨੇ ਕਾ ਹੁਕਮ ਤੇਰਾ ਆਨ ਪ੍ਰਾਪਤਿ ਹੂਆ ਹੈ ਤਿਸਨੇ ਤੋ ਰਹਿਣਾ ਹੀ ਨਹੀਂ ਕਿਉਂਕਿ ਧੁਰ ਸੇ ਤਿਸ ਕੇ ਜੀਵਨੇ ਕੇ (ਚੀਰੈ) ਦਫਤਰ ਫਟ ਗਏ ਹੈਂ॥ ਏਹ ਜੀਉ ਔਗੁਣੋਂ ਕਰਿ ਬਾਂਧਿਆ ਹੂਆ ਪ੍ਰਲੋਕ ਮੈਂ ਮਾਰੀਏ ਗਾ ਜਬ ਪੁਕਾਰੇਗਾ ਤਬ ਜਮਦੂਤ ਕਹੇਂਗੇ ਦੇਹ ਕਰਿ ਜੋ ਮੰਦ ਕਰਮ ਕੀਏ ਹੈਂ ਤਿਨਕਾ ਫਲੁ ਏਹ ਮਾਰ ਭੀ ਸਰੀਰ ਪਰ (ਸਹੁ) ਸਹਾਰੁ॥

ਪੂਰੈ ਗੁਰਿ ਬਖਸਾਈਅਹਿ ਸਭਿ ਗੁਨਹ ਫਕੀਰੈ ॥੧॥

ਜਿਨੋਂ ਨੇ ਪੂਰੇ ਗੁਰੋਂ ਪਾਸੋਂ ਬਖਸਾਇ ਲੀਆ ਹੈ ਸੋ ਸਭ ਗੁਨਾਹੋਂ ਤੇ (ਫਕੀਰੈ) ਫਾਰਕ ਅਰਥਾਤ ਰਹਿਤ ਹੋ ਗਏ ਹੈਂ॥੧॥

ਕਿਉ ਰਹੀਐ ਉਠਿ ਚਲਣਾ ਬੁਝੁ ਸਬਦ ਬੀਚਾਰਾ ॥

ਜਿਸੁ ਤੂ ਮੇਲਹਿ ਸੋ ਮਿਲੈ ਧੁਰਿ ਹੁਕਮੁ ਅਪਾਰਾ ॥੧॥ ਰਹਾਉ ॥

ਉਠ ਕੇ ਚਲੇ ਜਾਣਾ ਹੈ ਸੰਸਾਰ ਮੈਂ ਕਿਵ ਰਹੀਏ ਭਾਵ ਥਿਰੁ ਰਹਣੇ ਕਾ ਕੋਈ ਜਤਨੁ ਨਹੀਂ ਹੈ॥ ਬ੍ਰਹਮ ਕੋ ਬਿਚਾਰ ਕਰਕੇ ਸਮਝੋ ਅਰ ਐਸੇ ਬੇਨਤੀ ਕਰੁ ਜਿਸਕੋ ਤੂੰ ਮੇਲਤਾ ਹੈਂ ਸੋ ਤੇਰੇ ਮੈਂ ਮਿਲਤਾ ਹੈ ਇਹੁ ਆਦਿ ਸੇ ਹੇ (ਅਪਾਰਾ) ਪਰਮੇਸਰ ਤੇਰਾ ਹੁਕਮ ਹੈ॥

ਜਿਉ ਤੂ ਰਾਖਹਿ ਤਿਉ ਰਹਾ ਜੋ ਦੇਹਿ ਸੁ ਖਾਉ ॥

ਜਿਉ ਤੂ ਚਲਾਵਹਿ ਤਿਉ ਚਲਾ ਮੁਖਿ ਅੰਮ੍ਰਿਤ ਨਾਉ ॥

ਜਿਸ ਤਰਾਂ ਤੂੰ ਰਾਖੇਂ ਤਿਸੀ ਤਰਾਂ ਮੈ ਰਹੂੰ ਔ ਜੋ ਤੂੰ ਦੇਹ ਮੈਂ ਸੋਈ ਖਾਵੋਂ ਜਿਸ ਪ੍ਰਕਾਰ ਤੂੰ ਚਲਾਵੈਂ ਉਸੀ ਪ੍ਰਕਾਰ ਮੈਂ ਚਲੋਂ ਪਰੰਤੂ ਮੇਰੇ ਮੁਖ ਮੈਂ ਨਾਮ ਅੰਮ੍ਰਿਤ ਸਦੀਵ ਰਹੇ॥

ਮੇਰੇ ਠਾਕੁਰ ਹਥਿ ਵਡਿਆਈਆ ਮੇਲਹਿ ਮਨਿ ਚਾਉ ॥੨॥

ਹੇ ਮੇਰੇ ਠਾਕਰੁ ਤੇਰੇ ਹਥਿ ਹੀ ਸਭ ਵਡਿਆਈਆਂ ਹੈਂ ਏਹ ਮੇਰੇ ਮਨ ਮੈਂ ਚਾਉ ਹੈ ਕਿ ਮੇਰੇ ਕੋ ਆਪਨੇ ਮੈਂ ਮੇਲ ਲੈ॥੨॥

ਕੀਤਾ ਕਿਆ ਸਾਲਾਹੀਐ ਕਰਿ ਦੇਖੈ ਸੋਈ ॥
ਜਿਨਿ ਕੀਆ ਸੋ ਮਨਿ ਵਸੈ ਮੈ ਅਵਰੁ ਨ ਕੋਈ ॥

ਇਹ ਜੋ ਜੀਵ ਕੀਤਾ ਹੂਆ ਹੈ ਇਸ ਕੋ ਕਿਆ ਸਲਾਹੁਣਾ ਹੈ ਸੋਈ ਤੂੰ ਕਰ ਕਰਕੇ ਦੇਖਤਾ ਭਾਵ ਪਾਲਨਾ ਕਰਤਾ ਹੈਂ ਸੋਈ ਤੂੰ ਸਲਾਹੁਣੇ ਜੋਗੁ ਹੈਂ ਜਿਸ ਤੈਨੇ ਇਸ ਜੀਵ ਕੋ ਕੀਆ ਹੈ ਸੋ ਤੂੰ ਮੇਰੇ ਮਨ ਮੈਂ ਵਸਤਾ ਹੈਂ ਤੇਰੇ ਬਿਨਾਂ ਮੇਰੇ ਕੋ ਔਰ ਚਾਹਿ ਕੋਈ ਨਹੀਂ॥

ਸੋ ਸਾਚਾ ਸਾਲਾਹੀਐ ਸਾਚੀ ਪਤਿ ਹੋਈ ॥੩॥

ਸੋ ਐਸਾ ਜੋ ਸਾਚਾ ਤੂੰ ਹੈਂ ਜੇ ਤੇਰੇ ਕੋ ਸਲਾਹੀਏ ਤੌ ਸਾਚੀ ਇਜਤ ਕੀ ਪ੍ਰਾਪਤੀ ਹੋਤੀ ਹੈ॥੩॥

ਪੰਡਿਤੁ ਪੜਿ ਨ ਪਹੁਚਈ ਬਹੁ ਆਲ ਜੰਜਾਲਾ ॥
ਪਾਪ ਪੁੰਨ ਦੁਇ ਸੰਗਮੇ ਖੁਧਿਆ ਜਮਕਾਲਾ ॥

ਸੋ ਪੰਡਤ ਭੀ ਵਿਦਿਆ ਕੋ ਪੜ ਕਰ ਤੇਰੇ ਸਰੂਪ ਮੈਂ ਨਹੀਂ ਪਹੁੰਚਦੇ ਜੋ ਘਰੋਂ ਕੇ ਬਹੁਤੇ ਜੰਜਾਲੋਂ ਮੈਂ ਫਸੇ ਹੈਂ॥ ਪਾਪ ਪੁੰਨ ਦੋਨੋਂ ਜੀਵ ਕੇ ਸੰਗ ਮੈਂ ਰਹਤੇ ਹੈਂ ਪੁਨ: ਤ੍ਰਿਸਨਾ ਰੂਪ ਭੁਖ ਲਗਣੇ ਤੇ ਜਮ ਮਾਰਤਾ ਹੈ॥

ਵਿਛੋੜਾ ਭਉ ਵੀਸਰੈ ਪੂਰਾ ਰਖਵਾਲਾ ॥੪॥

ਹੇ ਪਰਮੇਸਰ ਜਿਸਕਾ ਤੂੰ ਪੂਰਾ ਰਖਵਾਲਾ ਹੂਆ ਹੈਂ ਤਿਨ ਕਾ ਵਿਛੋੜਾ ਔ ਭੈ ਸਭ (ਵੀਸਰੈ) ਭੂਲੈ ਭਾਵ ਦੂਰ ਹੂਏਂ ਹੈਂ॥੪॥

ਜਿਨ ਕੀ ਲੇਖੈ ਪਤਿ ਪਵੈ ਸੇ ਪੂਰੇ ਭਾਈ ॥
ਪੂਰੇ ਪੂਰੀ ਮਤਿ ਹੈ ਸਚੀ ਵਡਿਆਈ ॥

ਜਿਨੋਂ ਕੀ ਤੇਰੇ ਲੇਖੇ ਮੈਂ ਪਤਿ ਪਈ ਹੈ ਸੋ ਸਭ ਗੁਨੋਂ ਮੈਂ ਪੂਰੇ ਹੈਂ ਔ ਸੋਈ (ਭਾਈ) ਪ੍ਰੇਮੀ ਹੈਂ ਗੁਰੋਂ ਕੀ ਪੂਰੀ ਸਿਖਿਆ ਹੈ ਔ ਤਿਨੋਂ ਕੀ (ਵਡਿਆਈ) ਸੋਭਾ ਸਚੀ ਹੈ॥

ਦੇਦੇ ਤੋਟਿ ਨ ਆਵਈ ਲੈ ਲੈ ਥਕਿ ਪਾਈ ॥੫॥

ਹੇ ਹਰੀ ਤੈਨੂੰ ਜੀਵੋਂ ਕੋ ਦਾਨ ਦੇਤੇ ਤੋਟ ਨਹੀਂ ਆਵਤੀ ਜੀਵ ਲੈ ਲੈ ਕਰ ਹਾਰ ਜਾਤੇ ਹੈਂ॥੫॥

ਖਾਰ ਸਮੁਦ੍ਰੁ ਢੰਢੋਲੀਐ ਇਕੁ ਮਣੀਆ ਪਾਵੈ ॥
ਦੁਇ ਦਿਨ ਚਾਰਿ ਸੁਹਾਵਣਾ ਮਾਟੀ ਤਿਸੁ ਖਾਵੈ ॥

ਜੋ ਖਾਰੇ ਸਮੁੰਦ੍ਰ ਕੋ ਕੋਈ ਪੁਰਸ ਢੂੰਢੇ ਇਕ ਪਦਾਰਥ ਮਣੀ ਆਦਿਕ ਪ੍ਰਾਪਤ ਹੋ ਜਾਤਾ ਹੈ॥ ਦੁਇ ਚਾਰ ਦਿਨ ਤਿਨ ਕਰਕੇ ਪੁਰਸ ਸੁਹਾਵਣਾ ਹੋਤਾ ਹੈ ਅੰਤ ਕੋ ਤਿਸ ਪਦਾਰਥ ਕੋ ਮਾਟੀ ਖਾਇ ਲੇਤੀ ਹੈ ਭਾਵ ਵਹੁ ਪਦਾਰਥ ਥੋੜੇ ਦਿਨੋਂ ਮੈਂ ਨਸਟ ਹੋ ਜਾਤਾ ਹੈ॥

ਗੁਰੁ ਸਾਗਰੁ ਸਤਿ ਸੇਵੀਐ ਦੇ ਤੋਟਿ ਨ ਆਵੈ ॥੬॥

ਜੋ ਸਤਿਗੁਰੂ ਰੂਪ ਬਡੇ ਸਮੁੰਦ੍ਰ ਕੋ ਸੇਵੀਐ ਜੋ ਓਹ ਪਦਾਰਥ ਦੇਤੇ ਹੈਂ ਤਿਸ ਪਦਾਰਥ ਕੀ ਤੋਟ ਹੀ ਨਹੀਂ ਆਵਤੀ ਭਾਵ ਵਹੁ ਸਾਚਾ ਪਦਾਰਥ ਨਾਮ ਦੇਤੇ ਹੈਂ॥੬॥

ਮੇਰੇ ਪ੍ਰਭ ਭਾਵਨਿ ਸੇ ਊਜਲੇ ਸਭ ਮੈਲੁ ਭਰੀਜੈ ॥
ਮੈਲਾ ਊਜਲੁ ਤਾ ਥੀਐ ਪਾਰਸ ਸੰਗਿ ਭੀਜੈ ॥

ਹੇ ਮੇਰੇ ਪ੍ਰਭੂ ਜੋ ਤੇਰੇ ਕੋ ਭਾਵਤੇ ਹੈਂ ਸੋ ਉਜਲੇ ਹੈਂ ਹੋਰ ਸਭ ਮੈਲ ਮੈਂ ਭਰੇ ਹੂਏ ਹੈਂ ਮੈਲਾ ਜੀਉ ਉਜਲ ਤੌ ਹੋਤਾ ਹੈ ਜੋ ਸਤਿਗੁਰ ਪਾਰਸ ਕੇ ਸਾਥ (ਭੀਜੈ) ਤਤਪਰ ਹੋਵੈ ਵਾ ਪ੍ਰੇਮ ਕਰੈ॥

ਵੰਨੀ ਸਾਚੇ ਲਾਲ ਕੀ ਕਿਨਿ ਕੀਮਤਿ ਕੀਜੈ ॥੭॥

ਭਗਤੀ ਰੂਪ ਰੰਗਤ ਜੋ ਸਾਚੇ (ਲਾਲ) ਪਰਮੇਸਰੁ ਕੀ ਹੈ ਤਿਸ ਕੀ ਕੀਮਤ ਕਿਸ ਪ੍ਰਕਾਰ ਕਰੀਏ॥੭॥

ਭੇਖੀ ਹਾਥ ਨ ਲਭਈ ਤੀਰਥਿ ਨਹੀ ਦਾਨੇ ॥
ਪੂਛਉ ਬੇਦ ਪੜੰਤਿਆ ਮੂਠੀ ਵਿਣੁ ਮਾਨੇ ॥

ਭੇਖਾਂ ਕੇ ਧਾਰਨੇ ਕਰ ਅਰੁ ਤੀਰਥੋਂ ਮੇਂ ਨਾਮਣੇ ਸੇ ਪੁਨ: ਦਾਨ ਦੇਨੇ ਸੇ ਪਰਮੇਸੁਰ ਕੀ ਥਾਹ ਪਾਈ ਨਹੀਂ ਜਾਤੀ ਬੇਦ ਪੜਨੇ ਹਾਰਿਆਂ ਕੋ ਪੂਛ ਦੇਖੋ ਮੰਨਨ ਕੀਏ ਤੋਂ ਬਿਨਾਂ ਜੀਵੋਂ ਕੀ ਬੁਧੀ ਕਾਮਾਦਿਕ ਬਿਕਾਰੋਂ ਕਰ ਖੋਸੀ ਗਈ ਹੈ॥

ਨਾਨਕ ਕੀਮਤਿ ਸੋ ਕਰੇ ਪੂਰਾ ਗੁਰੁ ਗਿਆਨੇ ॥੮॥੬॥

ਸ੍ਰੀ ਗੁਰੂ ਜੀ ਕਹਤੇ ਹੈਂ (ਕੀਮਤਿ) ਮੋਲ ਪਰੀਖਤਾ ਸੋ ਕਰਤਾ ਹੈ ਜਿਸਕੋ ਗੁਰੋਂ ਦੁਆਰੇ ਪੂਰਾ ਗਯਾਨ ਪ੍ਰਾਪਤ ਹੋਤਾ ਹੈ ਭਾਵ ਕੀਮਤ ਕਾ ਇਹੁ ਹੈ ਕਿ ਵਹੁ ਪਰਮਾਤਮਾਂ ਅਗੰਮ ਹੈ ਔ ਅਲਖ ਹੈ॥੮॥੬॥

ਭੇਖੀ ਸੰਨਿਆਸੀ ਪ੍ਰਤੀ ਅਰੁ ਪਾਖੰਡ ਭੇਖੋਂ ਕੋ ਨਿਸੇਧਤੇ ਹੂਏ ਸਚਾ ਸੰਨਿਆਸ ਕਹਤੇ ਹੈਂ॥

ਮਾਰੂ ਮਹਲਾ ੧ ॥

ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ ॥

ਮਨਮੁਖ ਪੁਰਸ ਕਿਸੀ ਲਹਿਰ ਮੈਂ ਹੋਇ ਕਰ ਅਪਨੇ ਘਰ ਕੋ ਤਿਆਗ ਕੈ ਖਰਾਬ ਹੂਆ ਹੈ ਸੋ ਪਰਾਏ ਘਰੋਂ ਕੇ ਦੇਖਤਾ ਹੈ ਗ੍ਰਸਤ ਧਰਮ ਭੀ ਗਵਾਇਆ ਅਰੁ ਸਤਿਗੁਰੋਂ ਕੋ ਭੀ ਨ ਮਿਲਿਆ ਦੁਰਮਤਿ ਕਰਕੇ ਸੰਸਾਰ ਘੁਮਨ ਘਰ ਮੈਂ ਪੜਾ ਅਰਥਾਤ ਬਾਰੰਬਾਰ ਜਨਮਤਾ ਮਰਤਾ ਹੈ॥

ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ ॥
ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ ॥੧॥

ਦੇਸਾਂਤ੍ਰੋਂ ਮੈਂ ਭ੍ਰਮਤਾ ਹੂਆ ਔ (ਪਾਠ) ਬੇਦੋਂ ਕੇ ਪਾਠ ਪੜ ਪੜ ਕੇ ਥਾਕਾ ਪਰੰਤੂ ਪਦਾਰਥੋਂ ਕੀ ਤਿਸ਼ਨਾ ਵਧੇਰੇ ਹੀ ਹੋਤੀ ਗਈ ਕਾਚੀ (ਪਿੰਡੀ) ਬੁਧੀ ਵਾਲਾ ਮੋਹ ਕਰਕੇ ਬ੍ਰਹਮ ਕੋ ਨਹੀਂ ਪਛਾਨਤਾ ਪੇਟ ਕੋ ਭਰਤਾ ਹੈ ਜੈਸੇ (ਢੋਰੈ) ਪਸੂ ਭਰਤੇ ਹੈਂ॥੧॥

ਬਾਬਾ ਐਸੀ ਰਵਤ ਰਵੈ ਸੰਨਿਆਸੀ ॥
ਗੁਰ ਕੈ ਸਬਦਿ ਏਕ ਲਿਵ ਲਾਗੀ ਤੇਰੈ ਨਾਮਿ ਰਤੇ ਤ੍ਰਿਪਤਾਸੀ ॥੧॥ ਰਹਾਉ ॥

ਹੇ ਭਾਈ ਐਸੀ (ਰਵਤ) ਰਹਤ ਮੈਂ ਜੋ ਰਹੇ ਸੋ ਸੰਨਿਆਸੀ ਹੈ ਜਿਸ ਕੀ ਗੁਰੋਂ ਕੇ ਉਪਦੇਸ ਕਰਕੇ ਏਕ ਪਰਮੇਸਰ ਮੈਂ ਲਿਵ ਲਾਗੀ ਹੈ ਪੁਨ: ਕਹਤੇ ਹੈਂ ਜੋ ਨਾਮ ਮੈਂ ਰਤੇ ਹੈਂ ਸੋ ਤ੍ਰਿਪਤ ਹੂਏ ਹੈਂ॥

ਘੋਲੀ ਗੇਰੂ ਰੰਗੁ ਚੜਾਇਆ ਵਸਤ੍ਰ ਭੇਖ ਭੇਖਾਰੀ ॥
ਕਾਪੜ ਫਾਰਿ ਬਨਾਈ ਖਿੰਥਾ ਝੋਲੀ ਮਾਇਆਧਾਰੀ ॥

ਘੋਲ ਕੇ ਗੇਰੂ ਬਸਤ੍ਰੋਂ ਕੋ ਰੰਗ ਝੜ੍ਹਾਇਆ ਐਸੇ ਭੇਖ ਕੋ ਬਨਾਇ ਕੇ ਭੇਖਾਰੀ ਬਨਿਆ ਅਰਥਾਤ ਭਿਛਕ ਹੂਆ ਔਰ ਕਪੜੇ ਕੋ ਫਾੜਕੈ ਇਕ ਖਿੰਬਾ ਭੀ ਬਨਾਈ ਪੁਨ: ਝੋਲੀ ਮੈਂ ਮਾਇਆ ਰਾਖੀ॥

ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ ॥
ਭਰਮਿ ਭੁਲਾਣਾ ਸਬਦੁ ਨ ਚੀਨੈ ਜੂਐ ਬਾਜੀ ਹਾਰੀ ॥੨॥

ਘਰ ਘਰ ਮੈਂ ਮਾਂਗਤਾ ਫਿਰਤਾ ਜਗਤ ਕੋ ਸਮਝਾਵਤਾ ਹੈ ਐਸੇ ਮਨਕੇ ਅੰਧੇ ਨੇ ਅਪਨੀ ਇਜਤ ਹਾਰੀ ਹੈ॥ਭਰਮ ਮੈਂ ਭੂਲਾ ਹੂਆ ਬ੍ਰਹਮ ਕੋ ਨਹੀਂ ਪਛਾਨਤਾ ਤਿਸ ਨੇ (ਜੂਐ) ਛਲ ਰੂਪ ਇਸ ਸੰਸਾਰ ਮੈਂ ਅਪਨੀ ਬਾਜੀ ਹਾਰੀ ਹੈ॥ ਭਾਵ ਮਾਨੁਖ ਜਨਮ ਵਿਅਰਥ ਖੋਇ ਲੀਆ ਹੈ॥੨॥

ਪੰਨਾ ੧੦੧੩

ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ ਤਾਪੈ ॥
ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉ ਕਰਿ ਚੀਨਸਿ ਆਪੈ ॥

ਅੰਤ੍ਰ ਕੀ ਤ੍ਰਿਸਨਾ ਅਗਨੀ ਤੌ ਗੁਰੋਂ ਬਿਨਾਂ ਬੂਝਤੀ ਨਹੀਂ ਔ ਬਾਹਰ ਸੇ (ਪੂਅਰ) ਧੂਨੀਆਂ ਸੇਕਤਾ ਹੈ॥ ਗੁਰੋਂ ਕੀ ਸੇਵਾ ਬਿਨਾਂ ਤੋ ਭਗਤੀ ਨਹੀਂ ਪ੍ਰਾਪਤਿ ਹੋਤੀ ਕਿਸ ਪ੍ਰਕਾਰ ਅਪਨੇ ਆਪ ਕੋ ਦੇਖੈ॥

ਨਿੰਦਾ ਕਰਿ ਕਰਿ ਨਰਕ ਨਿਵਾਸੀ ਅੰਤਰਿ ਆਤਮ ਜਾਪੈ ॥
ਅਠਸਠਿ ਤੀਰਥ ਭਰਮਿ ਵਿਗੂਚਹਿ ਕਿਉ ਮਲੁ ਧੋਪੈ ਪਾਪੈ ॥੩॥

ਨਿੰਦਾ ਕਰ ਕਰਕੇ ਨਰਕ ਕਾ ਨਿਵਾਸੀ ਹੋਤਾ ਹੈ ਤਿਸ ਕੇ ਅੰਤਰਿ ਤ੍ਰਿਸਨਾ ਰੂਪ (ਆਤਸ) ਅਗਨੀ ਜਾਣੀਤੀ ਹੈ ਅਠਾਹਠ ਤੀਰਥੋਂ ਮੈਂ ਫਿਰਤਾ ਹੂਆ ਭਰਮ ਮੈਂ ਖਰਾਬ ਹੋਤਾ ਹੈ ਪਾਪੋਂ ਰੂਪ ਮੈਲੁ ਕਿਸ ਪ੍ਰਕਾਰ ਧੋਈ ਜਾਵੇਗੀ॥੩॥

ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ ॥
ਅੰਤਰਿ ਬਾਹਰਿ ਏਕੁ ਨ ਜਾਣੈ ਸਾਚੁ ਕਹੇ ਤੇ ਛੋਹੈ ॥

ਸੁਆਹ ਛਾਣ ਕੈ ਸਰੀਰ ਪਰ ਬਿਭੂਤੀ ਚੜਾਇ ਲਈ ਤੋ ਕਿਆ ਹੂਆ ਜੋ ਮਾਇਆ ਕਾ ਰਸਤਾ ਦੇਖਤਾ ਰਹਿਆ ਪੁਨ: ਅੰਦਰ ਬਾਹਰਿ ਏਕ ਕੋ ਪੂਰਣ ਨਹੀਂ ਜਾਣਿਆ ਹੈ ਔ ਸਚ ਕਹੇ ਤੋ ਕ੍ਰੋਧੁ ਕਰਤਾ ਹੈ॥

ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ ॥
ਨਾਮੁ ਨ ਜਪਈ ਕਿਉ ਸੁਖੁ ਪਾਵੈ ਬਿਨੁ ਨਾਵੈ ਕਿਉ ਸੋਹੈ ॥੪॥

ਮੁਖ ਸੇ ਪੁਨਾ ਪਾਠ ਪੜਤਾ ਹੈ ਅਰ ਝੂਠ ਬੋਲਤਾ ਹੈ ਨਿਗੁਰੇ ਕੀ ਮਤਿ ਵਹੀ ਰਹੀ ਜੈਸੇ ਅਨਪੜ ਕੀ ਥੀ ਅਰਥਾਤ ਪੜਕੇ ਬੀ ਨਾਂ ਸੌਰੀ ਨਾਮ ਕੋ ਜਪਤਾ ਨਹੀਂ ਪਰਲੋਕ ਮੈਂ ਸੁਖ ਕਿਸਤਰਾਂ ਪਾਵੇਗਾ ਔ ਬਿਨਾਂ ਨਾਮ ਤੋਂ ਕੈਸੇ ਸੋਭੇਗਾ॥੪॥

ਮੂੰਡੁ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ ॥
ਮਨੂਆ ਡੋਲੈ ਦਹ ਦਿਸ ਧਾਵੈ ਬਿਨੁ ਰਤ ਆਤਮ ਗਿਆਨਾ ॥

ਸਿਰ ਮੁੰਡਾਯਾ ਜਟਾ ਬਾਧੀ ਰਖੀ ਅਰ ਮੋਨ ਭੀ ਧਾਰਨ ਕਰੀ॥ ਪੁਨਾ ਅਭਿਮਾਨ ਸਹਤ ਹੀ ਰਹਿਆ ਔ ਆਤਮ ਗਜਾਨ ਕੀ ਪ੍ਰੀਤੀ ਬਿਨਾਂ ਮਨ ਡੋਲਤਾ ਹੂਆ ਦਸੋਂ ਦਿਸਾ ਕੀ ਤਰਫ ਧਾਵਤਾ ਹੈ॥

ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ ॥
ਕਿਰਤੁ ਨ ਮਿਟਈ ਹੁਕਮੁ ਨ ਬੂਝੈ ਪਸੂਆ ਮਾਹਿ ਸਮਾਨਾ ॥੫॥

ਨਾਮ ਅੰਮ੍ਰਿਤ ਕੋ ਛੋਡ ਕੈ ਬਿਕਾਰ ਰੂਪ ਮਹਾ ਬਿਖ ਕੋ ਪਾਂਨ ਕਰਤਾ ਹੈ ਔ ਮਾਇਆ ਕਾ (ਦੇਵਾਨਾ) ਕਮਲਾ ਕੀਆ ਹੂਆ ਹੈ ਜਿਸਕਾ ਕਿਰਤੁ ਲਿਖਾ ਹੂਆ ਮਿਟਤਾ ਨਹੀਂ ਤਿਸ ਕੇ ਹੁਕਮ ਕੋ ਬੂਝਤਾ ਨਹੀਂ ਇਸੀ ਤੇ ਪਸੂਓਂ ਮੈਂ ਇਹੁ ਸਮਾਨ ਪਸੂ ਹੈ ਭਾਵ ਭਾਰਵਾਹੀ ਹੈ ਇਸਤ੍ਰੀ ਪੁਤ੍ਰਾਦਿਕੋਂ ਕਾ ਬੋਝੁ ਉਠਾਈ ਫਿਰਤਾ ਹੈ॥੫॥

ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ ॥

ਪੁਨਾ ਹਾਥ ਮੈਂ ਕਮੰਡਲ ਲੀਆ ਹੈ ਔ (ਕਾਪੜੀਆ) ਭੇਖ ਵਸੇਸ ਧਾਰਨ ਕੀਆ ਹੈ ਔ ਮਨ ਮੈਂ ਤ੍ਰਿਸਨਾ ਭਾਰੀ ਉਪਜੀ ਹੁਈ ਹੈ॥

ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ ॥

ਘਰ ਕੀ ਇਸਤ੍ਰੀ ਕੋ ਤਿਆਗ ਕਰਕੇ ਕਾਮ ਵਿਖੇ ਹੀ ਬਿਆਪਜਾ ਹੈ ਔਰ ਪਰ ਇਸਤ੍ਰੀ ਮੈਂ ਚਿਤਿ ਲਾਇਆ ਹੈ॥

ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ ॥

ਸਿਖ ਕਰ ਕਰਕੇ ਛੋਡੀ ਜਾਤਾ ਹੈ ਔ ਆਪ ਬ੍ਰਹਮ ਕੋ ਪਛਾਣਤਾ ਹੀ ਨਹੀਂ ਇਸਤ੍ਰੀ ਲੰਪਟ ਹੂਆ ਹੂਆ (ਬਾਜਾਰੀ) ਮਸਕਰਾ ਹੋ ਰਹਾ ਹੈ॥

ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ ॥੬॥

ਅੰਤਰ ਬਿਖੇ ਬਾਸਨਾ ਸਾਥ ਭਰਿਆ ਹੂਆ ਹੈ ਔ ਬਾਹਰਿ ਸੇ ਆਪਕੋ ਭਰਮ ਰਹਿਤ ਜਨਾਵਤਾ ਹੈ ਤਾਂ ਇਸੀ ਸੇ ਜਮ ਖੁਆਰੀ ਕਰੇਗਾ॥੬॥

ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ ॥

ਸੰਨਿਆਸੀ ਸਚਾ ਸੋ ਹੈ ਜੋ ਸਤਿਗੁਰੋਂ ਕੋ ਸੇਵੇ ਪੁਨ: ਵਿਚਹੁ ਅਪਨਾ ਆਪ ਗਵਾਏ ਅਰਥਾਤ ਜੋ ਹੰਕਾਰ ਕੋ ਛੋਡੇ॥

ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੋ ਪਾਏ ॥

ਕਪੜੇ ਪੁਨ: ਭੋਜਨ ਕੀ ਆਸਾ ਭੀ ਨਾ ਕਰੇ ਅਚਾਨਕ ਜੋ ਮਿਲ ਜਾਏ ਸੋਈ (ਪਾਏ) ਖਾਏ ਵਾ ਲੈ ਲਵੇ॥

ਬਕੈ ਨ ਬੋਲੈ ਖਿਮਾ ਧਨੁ ਸੰਗ੍ਰਹੈ ਤਾਮਸੁ ਨਾਮਿ ਜਲਾਏ ॥

ਪੁਨ: ਬਕਬਾਦ ਨਾ ਬੋਲੈ ਔ ਖਿਮਾ ਰੂਪ ਧਨ ਇਕਤ੍ਰ ਕਰਕੇ ਤਥਾ ਤਮੋਗਨ ਕੋ ਨਾਮ ਕਰਕੇ ਜਲਾਵੈ॥

ਧਨੁ ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ ॥੭॥

ਵਹੁ ਗਿਰਸਥੀ ਸੰਨਿਆਸੀ ਜੋਗੀ ਸਭ ਧੰਨ ਹੈਂ ਜੋ ਹਰੀ ਚਰਣੋਂ ਮੈਂ ਚਿਤੁ ਲਾਵਤੇ ਹੈਂ॥੭॥

ਆਸ ਨਿਰਾਸ ਰਹੈ ਸੰਨਿਆਸੀ ਏਕਸੁ ਸਿਉ ਲਿਵ ਲਾਏ ॥

ਜੋ ਆਸਾ ਸੇ ਨਿਰਾਸ ਰਹੇ ਸੋ ਸੰਨਿਆਸੀ ਔ ਏਕ ਪਰਮੇਸਰ ਸਾਥ ਹੀ ਲਿਵ ਕੋ ਲਾਵੇ॥

ਹਰਿ ਰਸੁ ਪੀਵੈ ਤਾ ਸਾਤਿ ਆਵੈ ਨਿਜ ਘਰਿ ਤਾੜੀ ਲਾਏ ॥

ਜਾਂ ਹਰੀ ਕੇ ਰਸ ਕੋ ਪੀਵੇ ਤੋ ਸਾਂਤਿ ਆਵੇ ਤੌਂ ਹੀ (ਨਿਜ ਘਰਿ) ਸ੍ਵੈ ਸਰੂਪ ਮੈਂ ਤਾੜੀ ਲਗਾਵਤਾ ਹੈ॥

ਮਨੂਆ ਨ ਡੋਲੈ ਗੁਰਮੁਖਿ ਬੂਝੈ ਧਾਵਤੁ ਵਰਜਿ ਰਹਾਏ ॥

ਜੇ ਗੁਰੋਂ ਦਵਾਰੇ ਸਮਝੇ ਤੋ ਮਨ ਨਹੀਂ ਡੋਲਤਾ ਧਾਵਤੇ ਜੋ ਹੈਂ ਇੰਦ੍ਰੇ ਇਨਕੋ ਭੀ ਵਰਜ ਰਖਤਾ ਹੈ॥

ਗ੍ਰਿਹੁ ਸਰੀਰੁ ਗੁਰਮਤੀ ਖੋਜੇ ਨਾਮੁ ਪਦਾਰਥੁ ਪਾਏ ॥੮॥

ਘਰ ਕੇ ਬੀਚ ਰਹਿਕੇ ਜੇ ਸਰੀਰ ਵਾ ਸਰੀਰ ਘਰੁ ਗੁਰੋਂ ਕੀ ਸਿਖ੍ਯਾ ਕਰਿ ਖੋਜੇ ਭਾਵ ਵਿਚਾਰ ਕਰੇ ਤੋ ਨਾਮ ਪਦਾਰਥ ਸਰੀਰ ਕੇ ਬੀਚ ਸੇ ਹੀ ਪਾਇ ਲਏ॥੮॥

ਬ੍ਰਹਮਾ ਬਿਸਨੁ ਮਹੇਸੁ ਸਰੇਸਟ ਨਾਮਿ ਰਤੇ ਵੀਚਾਰੀ ॥

ਬ੍ਰਹਮਾ ਬਿਸਨ ਸਿਵ ਔਰ ਭੀ ਜੋ ਸ੍ਰੇਸਟ ਪੁਰਸ ਹੈਂ ਸੋ ਸਭੀ ਏਹੀ ਕਹਤੇ ਹੈਂ ਜੋ ਨਾਮ ਮੈਂ ਰਤੇ ਹੈਂ ਸੋਈ ਵੀਚਾਰਵਾਨ ਹੈਂ॥

ਖਾਣੀ ਬਾਣੀ ਗਗਨ ਪਤਾਲੀ ਜੰਤਾ ਜੋਤਿ ਤੁਮਾਰੀ ॥

ਉਨਕੀ ਐਸੀ ਪ੍ਰਾਰਥਨਾ ਹੈ ਹੇ ਪਰਮੇਸਰ ਖਾਣੀਓਂ ਮੈਂ ਔ ਪਰਾ ਪਸੰਤੀ ਆਦਿ ਬਾਣੀਓਂ ਮੈਂ ਅਕਾਸੋਂ ਪੁਨ: ਪਤਾਲੋਂ ਮੈਂ ਔ ਜੰਤੋਂ ਮੈਂ ਤੁਮਾਰੀ ਹੀ (ਜੋਤਿ) ਸਤਾ ਹੈ॥

ਸਭਿ ਸੁਖ ਮੁਕਤਿ ਨਾਮ ਧੁਨਿ ਬਾਣੀ ਸਚੁ ਨਾਮੁ ਉਰ ਧਾਰੀ ॥

ਸਭ ਮੁਕਤੀਓਂ ਕੇ ਸੁਖ ਨਾਮ ਬਾਂਣੀ ਕੇ (ਧੁਨਿ) ਉਚਾਰਨੇ ਮੈਂ ਹੈਂ ਤਾਂ ਤੇ ਸਚੇ ਨਾਮ ਕੋ ਹੀ ਰਿਦੇ ਮੈਂ ਧਾਰਨ ਕਰੁ॥

ਨਾਮ ਬਿਨਾ ਨਹੀ ਛੂਟਸਿ ਨਾਨਕ ਸਾਚੀ ਤਰੁ ਤੂ ਤਾਰੀ ॥੯॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਨਾਮ ਸੇ ਬਿਨਾਂ ਛੂਟਨਾ ਨਹੀਂ ਹੋਵੇਗਾ ਇਸਤੇ ਸਾਚੀ ਏਹੀ (ਤਾਰੀ) ਬੇੜੀ ਹੈ ਤੂੰ ਇਸੀ ਤੇ ਆਸਰੇ ਹੋਕੇ ਸੰਸਾਰ ਸਮੁੰਦਰ ਸੇ ਤਰ ਜਾ॥੯॥੭॥

ਪਰਮੇਸੁਰ ਕੇ ਉਪਕਾਰ ਜਨਾਵਤੇ ਹੂਏ ਉਪਦੇਸ ਕਰਤੇ ਹੈਂ॥

ਮਾਰੂ ਮਹਲਾ ੧ ॥

ਮਾਤ ਪਿਤਾ ਸੰਜੋਗਿ ਉਪਾਏ ਰਕਤੁ ਬਿੰਦੁ ਮਿਲਿ ਪਿੰਡੁ ਕਰੇ ॥

ਮਾਤਾ ਪਿਤਾ ਕੇ ਸੰਜੋਗ ਸੇ ਰਕਤ ਬੀਰਜ ਕੇ ਮਿਲਾਪ ਦੁਆਰਾ ਈਸਰ ਨੇ ਜੀਵੋਂ ਕੇ ਸਰੀਰ ਉਤਪੰਨ ਕੀਏ ਹੈਂ॥

ਅੰਤਰਿ ਗਰਭ ਉਰਧਿ ਲਿਵ ਲਾਗੀ ਸੋ ਪ੍ਰਭੁ ਸਾਰੇ ਦਾਤਿ ਕਰੇ ॥੧॥

ਪੁਨ: ਗਰਭ ਕੇ ਅੰਤਰ ਪੈਰ ਊਪਰ ਥੇ ਔ ਬ੍ਰਿਤੀ ਤੇਰੀ ਪਰਮੇਸੁਰ ਮੈਂ ਲਾਗੀ ਹੂਈ ਥੀ ਇਸੀ ਸੇ ਸੋ ਪ੍ਰਭੂ ਸੰਭਾਲ ਕਰਿ ਤੇਰੇ ਪਰ ਰੱਛਾ ਰੂਪ ਦਾਤ ਕਰਤਾ ਥਾ॥੧॥

ਸੰਸਾਰੁ ਭਵਜਲੁ ਕਿਉ ਤਰੈ ॥

ਗੁਰਮੁਖਿ ਨਾਮੁ ਨਿਰੰਜਨੁ ਪਾਈਐ ਅਫਰਿਓ ਭਾਰੁ ਅਫਾਰੁ ਟਰੈ ॥੧॥ ਰਹਾਉ ॥

(ਅਫਾਰੁ) ਅਮੋੜ ਜੀਵ ਤੂੰ ਸੰਸਾਰ ਸਮੁੰਦਰ ਸੇ ਕੈਸੇ ਤਰੇਗਾ ਜੋ ਗੁਰੋਂ ਦੁਆਰਾ ਨਿਰੰਜਨ ਕਾ ਨਾਮੁ ਪ੍ਰਾਪਤ ਹੋਵੈ ਤਉ (ਅਫਰਿਓ) ਅਸਹਿ ਭਾਰ ਅਰਥਾਤ ਜੂਨੋਂ ਕੀ ਪ੍ਰਾਪਤੀ ਰੂਪ ਮਿਟ ਜਾਤਾ ਹੈ॥

ਤੇ ਗੁਣ ਵਿਸਰਿ ਗਏ ਅਪਰਾਧੀ ਮੈ ਬਉਰਾ ਕਿਆ ਕਰਉ ਹਰੇ ॥

ਹੇ ਅਪਰਾਧੀ (ਤੇ) ਸੋ ਗੁਣ ਪਰਮੇਸੁਰ ਕੇ ਤੇਰੇ ਕੋ ਵਿਸਰ ਗਏ ਹੈਂ ਜਬ ਕਹਤਾ ਥਾ ਕਿ ਹੇ ਹਰੀ ਮੈਂ ਬਾਵਰਾ ਕਿਆ ਕਰੂੰ ਭਾਵ ਬਚਨੇ ਵਾਸਤੇ ਬੇਨਤੀ ਕਰਤਾ ਥਾ॥

ਤੂ ਦਾਤਾ ਦਇਆਲੁ ਸਭੈ ਸਿਰਿ ਅਹਿਨਿਸਿ ਦਾਤਿ ਸਮਾਰਿ ਕਰੇ ॥੨॥

ਔ ਕਹਿਤਾ ਥਾ ਹੇ ਪਰਮੇਸ੍ਵਰ ਤੂੰ ਹੀ ਦਿਆਲ ਦਾਤਾ ਹੈਂ ਸਭ ਕੋ ਸਿਰਜ ਕਰ ਤੂੰ ਰਾਤ ਦਿਨ ਸੰਭਾਲਕੇ ਦਾਤ ਕਰਤਾ ਹੈਂ॥੨॥

ਚਾਰਿ ਪਦਾਰਥ ਲੈ ਜਗਿ ਜਨਮਿਆ ਸਿਵ ਸਕਤੀ ਘਰਿ ਵਾਸੁ ਧਰੇ ॥

ਚਾਰ ਪਦਾਰਥ ਲੈਕੇ ਇਹੁ ਜੀਵ ਜਨਮਿਆਂ ਹੈਂ ਭਾਵ ਧਰਮ ਅਰਥ ਕਾਮ ਮੋਖ ਇਨ ਚਾਰੋਂ ਕੋ ਸਿਧ ਕਰਨੇਂ ਕੋ ਸਾਮਰਥ ਮਾਨੁਖ ਹੈ ਪਰੰਤੂ ਪਰਮਾਤਮਾਂ ਸੇ ਬੇਮੁਖ ਹੋਇਕੇ ਮਾਯਾ ਕੇ ਘਰ ਮੇਂ ਵਾਸਾ ਧਾਰਨ ਕਰ ਲੀਆ ਹੈ॥

ਪੰਨਾ ੧੦੧੪

ਲਾਗੀ ਭੂਖ ਮਾਇਆ ਮਗੁ ਜੋਹੈ ਮੁਕਤਿ ਪਦਾਰਥੁ ਮੋਹਿ ਖਰੇ ॥੩॥

ਤ੍ਰਿਸਨਾ ਰੂਪ ਭੂਖ ਲਾਗੀ ਹੈ ਮਾਯਾ ਕਾ ਰਸਤਾ ਦੇਖ ਰਹਾ ਹੈ ਜੋ ਕਿਸ ਉਪਾਇ ਕਰ ਮਾਯਾ ਪ੍ਰਾਪਤ ਹੋਵੈ ਔ ਮੁਕਤੀ ਆਦਿ ਪਦਾਰਥ ਮਾਯਾ ਨੇ ਠਗ ਲੀਏ ਹੈਂ॥੩॥

ਕਰਣ ਪਲਾਵ ਕਰੇ ਨਹੀ ਪਾਵੈ ਇਤ ਉਤ ਢੂਢਤ ਥਾਕਿ ਪਰੇ ॥

ਰੋਵਤਾ ਹੈ ਤੋ ਭੀ ਮੁਖਕੋ ਨਹੀਂ ਪਾਵਤਾ ਇਧਰ ਉਧਰ ਸੁਖ ਕੋ ਢੂੰਢਤਾ ਥਾਕ ਪੜਾ ਹੈ॥

ਕਾਮਿ ਕ੍ਰੋਧਿ ਅਹੰਕਾਰਿ ਵਿਆਪੇ ਕੂੜ ਕੁਟੰਬ ਸਿਉ ਪ੍ਰੀਤਿ ਕਰੇ ॥੪॥

ਕਾਮ ਕ੍ਰੋਧ ਅਹੰਕਾਰ ਮੈਂ ਡੂਬਤਾ ਹੈ ਔ ਝੂਠੇ ਕੁਟੰਬ ਸਾਥ ਪ੍ਰੀਤ ਕਰਤਾ ਹੈ॥੪॥

ਖਾਵੈ ਭੋਗੈ ਸੁਣਿ ਸੁਣਿ ਦੇਖੈ ਪਹਿਰਿ ਦਿਖਾਵੈ ਕਾਲ ਘਰੇ ॥

ਰਸੋਂ ਕੋ ਖਾਤਾ ਹੈ ਇਸਤ੍ਰੀਆਂ ਕੋ ਭੋਗਤਾ ਹੈ ਕਾਨੋਂ ਕਰ ਸਬਦ ਕੋ ਸੁਣਤਾ ਹੈ ਔ ਰੂਪ ਕੋ ਦੇਖਤਾ ਹੈ ਬਸਤਰੋਂ ਕੋ ਪਹਿਰ ਕੇ ਦਿਖਾਵਤਾ ਹੈ ਪੁਨ: ਸਭ ਮੌਤਕੇ ਘਰ ਵਿਖੇ ਹੈਂ ਭਾਵ ਅੰਤ ਕੋ ਮਰਣਾ ਅਵਸ ਹੋਵੇਗਾ॥

ਬਿਨੁ ਗੁਰ ਸਬਦ ਨ ਆਪੁ ਪਛਾਣੈ ਬਿਨੁ ਹਰਿ ਨਾਮ ਨ ਕਾਲੁ ਟਰੇ ॥੫॥

ਬਿਨਾਂ ਗੁਰ ਉਪਦੇਸ਼ ਸੇ ਆਪ ਕੋ ਨਹੀਂ ਪਛਾਨਤਾ ਔ ਬਿਨਾਂ ਪਰਮੇਸੁਰ ਨਾਮ ਜਪਨੇ ਸੇ ਕਾਲ ਨਹੀਂ ਟਰਤਾ ਹੈ॥੫॥

ਜੇਤਾ ਮੋਹੁ ਹਉਮੈ ਕਰਿ ਭੂਲੇ ਮੇਰੀ ਮੇਰੀ ਕਰਤੇ ਛੀਨਿ ਖਰੇ ॥

ਜੇਤਾ ਮੋਹੁ ਹੂਆ ਤਿਸ ਮੈਂ ਹੰਤਾ ਕਰਕੇ ਭੂਲ ਗਏ ਏਹ ਮੇਰੀ ਮਾਇਆ ਹੈ ਏਹੁ ਮੇਰੀ ਜਾਤੀ ਹੈ ਐਸੇ ਕਰਤੇ ਹੀ ਜੀਵੋਂ ਕੇ ਗੁਣ ਖੋਸ ਲੀਏ॥

ਤਨੁ ਧਨੁ ਬਿਨਸੈ ਸਹਸੈ ਸਹਸਾ ਫਿਰਿ ਪਛੁਤਾਵੈ ਮੁਖਿ ਧੂਰਿ ਪਰੇ ॥੬॥

ਪੁਤ੍ਰਾਦਿਕੇ ਬਿਨਸੇ ਸਹਿਮਾ ਹੂਆ ਜਬ ਧਨ ਬਿਨਸਿਆ ਤੌਂ ਭੀ ਸੰਸੇ ਮੈਂ ਪੜੇ ਜਬ ਪ੍ਰਲੋਕ ਮੈਂ ਮੁਖ ਪਰ ਧਿਕਾਰ ਰੂਪ ਧੂੜ ਪੜੀ ਤਬ ਫੇਰ ਭੀ ਪਛਤਾਵਤਾ ਹੀ ਹੈ॥੬॥

ਬਿਰਧਿ ਭਇਆ ਜੋਬਨੁ ਤਨੁ ਖਿਸਿਆ ਕਫੁ ਕੰਠੁ ਬਿਰੂਧੋ ਨੈਨਹੁ ਨੀਰੁ ਢਰੇ ॥

ਜਬ ਬੂਢਾ ਹੂਆ ਜੋਬਨ ਜੋ ਤਨ ਮੈਂ ਥਾ ਸੋ ਭੀ (ਖਿਸਿਆ) ਦੂਰ ਭਇਆ ਪੁਨ: ਕਫ ਨੇ ਤੌਂ ਕੰਠੁ ਰੋਕਿਆ ਔ ਨੇਤ੍ਰੋਂ ਸੇ ਜਲ ਢਲਕਤਾ ਹੈ॥

ਚਰਣ ਰਹੇ ਕਰ ਕੰਪਣ ਲਾਗੇ ਸਾਕਤ ਰਾਮੁ ਨ ਰਿਦੈ ਹਰੇ ॥੭॥

ਚਰਨ ਤੁਰਨੇ ਸੇ ਰਹੇ ਔਰ ਹਥ ਕੰਪਨੇ ਲਾਗੇ ਤਿਨ ਸਾਕਤੋਂ ਕੇ ਰਿਦ ਮੈਂ ਹਰੇ ਕਰਨੇ ਹਾਰਾ ਨਾਮੁ ਯਾਦ ਨ ਆਇਆ॥੭॥

ਸੁਰਤਿ ਗਈ ਕਾਲੀ ਹੂ ਧਉਲੇ ਕਿਸੈ ਨ ਭਾਵੈ ਰਖਿਓ ਘਰੇ ॥

ਗਜਾਤ ਭੀ ਗਈ ਕਾਲੇ ਕੇਸੋਂ ਸੇ ਸਫੈਦ ਹੂਏ ਕਿਸੇ ਕੋ ਘਰ ਮੈਂ ਰਖਿਆ ਭੀ ਭਾਵਤਾ ਨਹੀਂ ਹੈ॥

ਬਿਸਰਤ ਨਾਮ ਐਸੇ ਦੋਖ ਲਾਗਹਿ ਜਮੁ ਮਾਰਿ ਸਮਾਰੇ ਨਰਕਿ ਖਰੇ ॥੮॥

ਨਾਮ ਕੇ ਬਿਸਾਰਨੇ ਸੇ ਐਸੇ (ਦੋਖ) ਦੂਖਨ ਲਾਗਤੇ ਹੈਂ ਜੀਵੋਂ ਕੇ ਪਾਪੋਂ ਕੋ ਯਾਦ ਕਰ ਜਮ ਮਾਰਤਾ ਹੈ ਪੁਨ: ਨਰਕ ਮੈ ਲੇ ਜਾਤਾ ਹੈ॥੮॥

ਪੂਰਬ ਜਨਮ ਕੋ ਲੇਖੁ ਨ ਮਿਟਈ ਜਨਮਿ ਮਰੈ ਕਾ ਕਉ ਦੋਸੁ ਧਰੇ ॥

ਪੂਰਬ ਜਨਮੋਂ ਕੇ ਕੀਏ ਕਰਮੋਂ ਕਾ ਲੇਖ ਜੋ ਸਿਰ ਮੈਂ ਪੜਾ ਹੈ ਸੋ ਨਹੀਂ ਮਿਟਤਾ ਤਿਸੀ ਅਨੁਸਾਰ ਜਮੁ ਮਾਰਤਾ ਹੈ ਇਹੁ ਕਿਸਕੋ ਦੋਸ ਧਰੇ ਅਰਥਾਤ ਦੇਵੈ ਭਾਵ ਜਬ ਪੁਰਸ ਮ੍ਰਿਤੂ ਹੋਤਾ ਹੈ ਉਸ ਕਾਲ ਤੇ ਪੂਰਬਕ ਕਾਲ ਮੇਂ ਹੀ ਪਾਪ ਹੋ ਚੁਕਾ ਹੈ॥

ਬਿਨੁ ਗੁਰ ਬਾਦਿ ਜੀਵਣੁ ਹੋਰੁ ਮਰਣਾ ਬਿਨੁ ਗੁਰ ਸਬਦੈ ਜਨਮੁ ਜਰੇ ॥੯॥

ਬਿਨ ਗੁਰ ਉਪਦੇਸ ਸੇ ਜੀਵਣਾ ਔਰ ਮਰਣਾਂ ਬਿਅਰਥ ਹੈ ਔ ਸਤਿਗੁਰੋਂ ਕੇ ਉਪਦੇਸ ਧਾਰਣੇ ਬਿਨਾਂ ਜਨਮੋਂ ਕੀ ਆਗ ਮੈਂ ਜਲਤਾ ਰਹਿਤਾ ਹੈ॥੯॥

ਖੁਸੀ ਖੁਆਰ ਭਏ ਰਸ ਭੋਗਣ ਫੋਕਟ ਕਰਮ ਵਿਕਾਰ ਕਰੇ ॥

ਖੁਸੀਆਂ ਕਰਕੇ ਜੋ ਰਸੋਂ ਕੋ ਭੋਗਣਾ ਕੀਆ ਹੈ ਸੋ ਅੰਤ ਕੋ ਖੁਆਰ ਹੀ ਹੋਤਾ ਹੈ ਜੋ ਕਰਮ ਬਿਕਾਰੋਂ ਕੇ ਕਰੇ ਹੈਂ ਸਭ ਨਿਸਫਲ ਹੈਂ ਅਰਥਾਤ ਵਹੁ ਦੁਖਦਾਈ ਹੈਂ॥

ਨਾਮੁ ਬਿਸਾਰਿ ਲੋਭਿ ਮੂਲੁ ਖੋਇਓ ਸਿਰਿ ਧਰਮ ਰਾਇ ਕਾ ਡੰਡੁ ਪਰੇ ॥੧੦॥

ਨਾਮ ਕੋ ਬਿਸਾਰ ਕਰਕੇ ਲੋਭ ਮੈਂ ਲਾਗਕੇ ਲਾਭ ਤੋ ਕਹੀਂ ਰਹਾ ਆਪਣਾ ਮੂਲ ਭੀ ਖੋਇ ਲੀਆ ਹੈ ਅਰਥਾਤ ਮਾਨੁਖ ਜਨਮ ਗਵਾਇ ਦੀਆ ਹੈ ਇਸ ਕਾ ਫਲ ਏਹੁ ਹੋਗਾ ਜੋ ਸਿਰ ਪਰ ਧਰਮ ਰਾਜਾ ਕੇ ਦੂਤੋਂ ਕਾ ਡੰਡਾ ਪੜੇਗਾ॥੧੦॥

ਗੁਰਮੁਖਿ ਰਾਮ ਨਾਮ ਗੁਣ ਗਾਵਹਿ ਜਾ ਕਉ ਹਰਿ ਪ੍ਰਭੁ ਨਦਰਿ ਕਰੇ ॥

ਜਿਨਕੋ ਹਰੀ ਸਮਰਥੁ ਕ੍ਰਿਪਾ ਕਰਤਾ ਹੈ ਸੋ ਗੁਰਮੁਖਿ ਰਾਮ ਨਾਮ ਜਪਤੇ ਹੈਂ ਅਰੁ ਗੁਨ ਗਾਵਤੇ ਹੈਂ॥

ਤੇ ਨਿਰਮਲ ਪੁਰਖ ਅਪਰੰਪਰ ਪੂਰੇ ਤੇ ਜਗ ਮਹਿ ਗੁਰ ਗੋਵਿੰਦ ਹਰੇ ॥੧੧॥

ਤੇ ਸੋ ਨਿਰਮਲ ਪੁਰਖ ਹੈ ਔ (ਅਪਰੰ) ਸੰਸਾਰ ਸੇ (ਪਰ) ਪਰੇ ਹੈਂ ਪੁਨ: ਸੁਭ ਗੁਨੋਂ ਕਰਿ ਪੂਰੇ ਹੈਂ ਤਥਾ ਜਗਤ ਮੈਂ ਪੂਜ ਗੋਬਿੰਦ ਨੇ ਹਰੇ ਕੀਏ ਹੈਂ॥੧੧॥

ਹਰਿ ਸਿਮਰਹੁ ਗੁਰ ਬਚਨ ਸਮਾਰਹੁ ਸੰਗਤਿ ਹਰਿ ਜਨ ਭਾਉ ਕਰੇ ॥

ਹੇ ਭਾਈ ਹਰੀ ਜਨੋਂ ਕੀ ਸੰਗਤਿ ਮੇਂ ਪ੍ਰੇਮ ਕਰੋ ਔਰ ਗੁਰੋਂ ਕੋ ਯਾਦ ਕਰਕੇ ਹਰੀ ਕੋ ਸਿਮਰੋ॥

ਹਰਿ ਜਨ ਗੁਰੁ ਪਰਧਾਨੁ ਦੁਆਰੈ ਨਾਨਕ ਤਿਨ ਜਨ ਕੀ ਰੇਣੁ ਹਰੇ ॥੧੨॥੮॥

(ਹਰਿਜਨ) ਸੰਤ ਜੋ ਹੈਂ ਭਗਵਤ ਕੇ ਦੁਆਰ ਪਰ ਪੂਜ ਔਰ ਪਰਧਾਨ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਤਿਨ ਸੰਤ ਜਨੋਂ ਕੇ ਚਰਨੋਂ ਕੀ ਧੂੜ ਦੀਜੀਏ॥੧੨॥੮॥

ੴ ਸਤਿਗੁਰ ਪ੍ਰਸਾਦਿ ॥

ਮਾਰੂ ਕਾਫੀ ਮਹਲਾ ੧ ਘਰੁ ੨ ॥

ਆਵਉ ਵੰਞਉ ਡੁੰਮਣੀ ਕਿਤੀ ਮਿਤ੍ਰ ਕਰੇਉ ॥

ਸਾ ਧਨ ਢੋਈ ਨ ਲਹੈ ਵਾਢੀ ਕਿਉ ਧੀਰੇਉ ॥੧॥

ਮੈਂ ਦੁਚਿਤੀ ਵਾ ਦੁਖੀ ਹੋਈ ਹੋਈ ਆਵਤੀ ਜਾਤੀ ਹੂੰ ਕਿਤਨੇ ਹੀ ਦੇਵੀ ਦੇਵਤਿਆਂ ਕੋ ਮਿਤ੍ਰ ਕਰਤੀ ਹੂੰ ਮੈਂ ਇਸਤ੍ਰੀ ਪਤੀ ਪਰਮੇਸਰ ਕੇ ਸਾਥ ਮਿਲਾਪੁ ਨਹੀਂ ਲੇਤੀ ਹੂੰ ਵਿਛੁੜੀ ਹੋਈ ਧੀਰਜ ਕੈਸੇ ਪਾਵੋਂ॥੧॥

ਮੈਡਾ ਮਨੁ ਰਤਾ ਆਪਨੜੇ ਪਿਰ ਨਾਲਿ ॥

ਹਉ ਘੋਲਿ ਘੁਮਾਈ ਖੰਨੀਐ ਕੀਤੀ ਹਿਕ ਭੋਰੀ ਨਦਰਿ ਨਿਹਾਲਿ ॥੧॥ ਰਹਾਉ ॥

ਮੇਰਾ ਮਨੁ ਅਪਨੇ ਪਤੀ ਕੇ ਸਾਥ ਰਤਾ ਹੈ ਮੈਂ ਅਪਨੀ ਦੇਹਿ ਪ੍ਰੀਤੀ ਸਾਥ (ਘੋਲਿ) ਮਿਲਾਕੇ (ਘੁਮਾਈ) ਵਾਰਨੇ ਕੀਤੀ (ਖੰਨੀਐ) ਟੂਕੜੇ ਟੂਕੜੇ ਕੀਤੀ ਹਾਂ ਕਿ ਪਰਮੇਸਰ ਮੇਰੇ ਪਰ ਏਕ ਥੋੜੀ ਨਜਰ ਕਰਕੇ ਭੀ ਦੇਖੇ॥

ਪੇਈਅੜੈ ਡੋਹਾਗਣੀ ਸਾਹੁਰੜੈ ਕਿਉ ਜਾਉ ॥

ਮੈ ਗਲਿ ਅਉਗਣ ਮੁਠੜੀ ਬਿਨੁ ਪਿਰ ਝੂਰਿ ਮਰਾਉ ॥੨॥

(ਪੇਈਅੜੇ) ਇਸ ਲੋਕ ਮੈਂ ਛੁਟੜ ਹੂੰ (ਸਹੁਰੜੈ) ਪ੍ਰਲੋਕ ਮੈਂ ਕਿਸ ਪਰਕਾਰ ਸੁਖ ਸਾਥ ਜਾਵੋਂਗੀ ਮੇਰੇ ਗਲ ਮੈਂ ਔਗਣਾਂ ਰੂਪ ਫਾਸੀ ਪੜੀ ਹੁਈ ਹੈ ਇਸੀ ਕਰਕੇ ਕਾਮਾਦੀ ਚੋਰੋਂ ਕੀ ਲੂਟੀ ਹੁਈ ਹੂੰ ਬਿਨਾਂ ਸ੍ਵਾਮੀ ਕੀ ਪ੍ਰਾਪਤੀ ਸੇ ਮੈਂ ਝੂਰਕੇ ਮਰਤੀ ਹੂੰ॥੨॥

ਪੇਈਅੜੈ ਪਿਰੁ ਸੰਮਲਾ ਸਾਹੁਰੜੈ ਘਰਿ ਵਾਸੁ ॥

ਇਸ ਲੋਕ ਰੂਪ ਪੇਵਕਿਆਂ ਬੀਚ ਜੇ ਮੈਂ ਪਤੀ ਕੋ ਸੰਭਾਲਾ ਤੇ (ਸਾਹੁਰੜੈ) ਪ੍ਰਲੋਕ ਘਰ ਮੈ ਸੁਖ ਸਾਥ ਵਾਸਾ ਹੋਵੈ॥

ਸੁਖਿ ਸਵੰਧਿ ਸੋਹਾਗਣੀ ਪਿਰੁ ਪਾਇਆ ਗੁਣਤਾਸੁ ॥੩॥

ਤਿਨ ਸੁਹਾਗਨੀਓਂ ਕਾ ਸੁਖਕੇ ਸਾਥ ਸਬੰਧ ਹੂਆ ਹੈ ਜਿਨੋਂ ਨੇ ਗੁਣੋਂ ਕਾ ਸਮੁੰਦ੍ਰ ਵਾ ਪਾਤ੍ਰ ਪਤੀ ਪਾਇਆ ਹੈ॥੩॥

ਲੇਫੁ ਨਿਹਾਲੀ ਪਟ ਕੀ ਕਾਪੜੁ ਅੰਗਿ ਬਣਾਇ ॥

ਲੇਫ ਤੁਲਾਈ ਰੇਸ਼ਮੀ ਔ ਚੰਗੇ ਕਪੜੇ ਭੀ ਅੰਗਾਂ ਉਪਰ ਵਾ (ਅੰਗਿ) ਸਰੀਰ ਪਰ ਬਣਾਏ ਭਾਵ ਸੁਭ ਕਰਮ ਭੀ ਕੀਏ ਔ ਉਪਰਲੇ ਭੇਖ ਭੀ ਬਨਾਏ॥

ਪਿਰੁ ਮੁਤੀ ਡੋਹਾਗਣੀ ਤਿਨ ਡੁਖੀ ਰੈਣਿ ਵਿਹਾਇ ॥੪॥

ਪਰੰਤੂ ਜੋ ਪਤੀ ਨੇ ਤਿਆਗੀ ਹੈ ਤਿਸ ਛੁਟੜ ਕੀ ਦੁਖੋਂ ਸੇ ਹੀ (ਰੈਣਿ) ਅਵਸਥਾ ਬੀਤੀ ਹੈ॥੪॥

ਪੰਨਾ ੧੦੧੫

ਕਿਤੀ ਚਖਉ ਸਾਡੜੇ ਕਿਤੀ ਵੇਸ ਕਰੇਉ ॥

ਬਹੁਤੇ ਸੁਆਦ ਚਖਤੀ ਹਾਂ ਅਰੁ ਬਹੁਤੇ ਹੀ (ਵੇਸ) ਭੇਖ ਕਰਤੀ ਹਾਂ॥

ਪਿਰ ਬਿਨੁ ਜੋਬਨੁ ਬਾਦਿ ਗਇਅਮੁ ਵਾਢੀ ਝੂਰੇਦੀ ਝੂਰੇਉ ॥੫॥

ਪਰੰਤੂ ਪਤੀ ਬਿਨਾਂ ਸਭ ਵਿਅਰਥ ਹੀ (ਗਇਅਮੁ) ਗਇਆ ਹੈ ਮੈਂ ਵਿਛੁੜੀ ਹੁਈ ਝੂਰਤੀ ਹੂੰ॥੫॥

ਸਚੇ ਸੰਦਾ ਸਦੜਾ ਸੁਣੀਐ ਗੁਰ ਵੀਚਾਰਿ ॥

ਸਚੇ ਕਾ ਉਪਦੇਸ ਗੁਰੋਂ ਦ੍ਵਾਰਾ ਸੁਣੀਐ ਪੁਨ: ਸਾਚੇ ਕਾ ਬੀਚਾਰ ਕਰੀਏ॥

ਸਚੇ ਸਚਾ ਬੈਹਣਾ ਨਦਰੀ ਨਦਰਿ ਪਿਆਰਿ ॥੬॥

ਸਚੇ ਕਾ ਸਤਸੰਗ ਰੂਪ ਸਚਾ (ਬੈਹਣਾ) ਸਥਾਨੁ ਹੈ ਜੇ (ਨਦਰੀ) ਪਰਮੇਸਰ ਕੀ ਕ੍ਰਿਪਾ ਹੋਵੇ ਤੌ ਤਿਸ ਮੈਂ ਪਿਆਰੁ ਲਾਗਤਾ ਹੈ॥੬॥

ਗਿਆਨੀ ਅੰਜਨੁ ਸਚ ਕਾ ਡੇਖੈ ਡੇਖਣਹਾਰੁ ॥

ਗਿਆਨੀ ਸਚ ਸਰੂਪ ਕੇ ਗਿਆਨ ਕਾ ਅੰਜਨੁ ਪਾਵਤੇ ਹੈਂ ਤਿਸ ਕਰਿ ਜੋ ਸਭ ਕੋ ਦੇਖਨਹਾਰਾ ਹੈ ਤਿਸ ਕੋ ਦੇਖਤੇ ਹੈਂ॥

ਗੁਰਮੁਖਿ ਬੂਝੈ ਜਾਣੀਐ ਹਉਮੈ ਗਰਬੁ ਨਿਵਾਰਿ ॥੭॥

ਜਉ ਗੁਰੋਂ ਦਵਾਰੇ ਉਪਦੇਸ ਕੋ ਪੂਛੇ ਪੁਨਾ ਹਉਮੈਂ ਔ ਗਰਬੁ ਨਿਵਾਰੇ ਤਉ ਸਰੂਪ ਕੋ ਜਾਣੀਤਾ ਹੈ॥੭॥

ਤਉ ਭਾਵਨਿ ਤਉ ਜੇਹੀਆ ਮੂ ਜੇਹੀਆ ਕਿਤੀਆਹ ॥

ਜੋ ਐਸੇ ਜਾਨਤੀਆਂ ਹੈਂ ਹੇ ਪਰਮੇਸਰ ਵਹ ਤੇਰੇ ਕੋ ਭਾਵਤੀਆਂ ਹੈਂ ਸੋ ਤੇਰੇ ਜੈਸੀਆਂ ਹੈਂ ਔ ਮੇਰੇ ਜਹੀਆਂ ਤਉ ਦੁਹਾਗਣੀਆਂ (ਕਿਤੀਆਹ) ਬਹੁਤੀਆਂ ਹੀ ਹੈਂ॥

ਨਾਨਕ ਨਾਹੁ ਨ ਵੀਛੁੜੈ ਤਿਨ ਸਚੈ ਰਤੜੀਆਹ ॥੮॥੧॥੯॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਸਚੇ ਨਾਮ ਮੈਂ ਰਤੀਆਂ ਹੈਂ ਤਿਨਸੇ ਭਰਤਾ ਵੀਛੜਤਾ ਨਹੀਂ ਹੈ॥੮॥੧॥੯॥

ਗੁਰੋਂ ਸੇ ਬਿਨਾਂ ਸਭ ਸਾਕ ਝੂਠੇ ਦਿਖਾਵਤੇ ਹੈਂ॥

ਮਾਰੂ ਮਹਲਾ ੧ ॥

ਨਾ ਭੈਣਾ ਭਰਜਾਈਆ ਨਾ ਸੇ ਸਸੁੜੀਆਹ ॥

ਬਿਨਾਂ ਗੁਰੂ ਤਥਾ ਪਰਮੇਸਰ ਸੇ ਭੈਣਾਂ ਭਰਜਾਈਆਂ ਪ੍ਰਲੋਕ ਮੈਂ ਨਹੀਂ ਸਹਾਇਕ ਹੋਤੀਆਂ ਔ ਸਸਾਂ ਜੋ ਹੈਂ ਸੇ ਭੀ ਨਹੀਂ ਸਹਾਈ ਹੋਤੀਆਂ॥

ਸਚਾ ਸਾਕੁ ਨ ਤੁਟਈ ਗੁਰੁ ਮੇਲੇ ਸਹੀਆਹ ॥੧॥

ਸਚਾ ਸਾਕ ਤੋ ਗੁਰੂ ਕਾ ਹੈ ਸੋ ਨਹੀਂ ਤੂਟਤਾ ਗੁਰੂ ਜਗਜਾਸੀ ਰੂਪ ਸਖੀਆਂ ਕੋ ਪਰਮੇਸਰ ਸਾਥ ਮੇਲਤੇ ਹੈਂ॥੧॥

ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ ॥

ਗੁਰ ਬਿਨੁ ਏਤਾ ਭਵਿ ਥਕੀ ਗੁਰਿ ਪਿਰੁ ਮੇਲਿਮੁ ਦਿਤਮੁ ਮਿਲਾਇ ॥੧॥ ਰਹਾਉ ॥

ਆਪਨੇ ਗੁਰੋਂ ਕੇ ਬਲਿਹਾਰ ਜਾਤੇ ਹੈਂ ਪੁਨ: ਮਨ ਕਰਕੇ ਸੈਂਕੜੇ ਵੇਰ ਬਲਿਹਾਰ ਜਾਤੇ ਹੈਂ ਗੁਰੋਂ ਕੇ ਉਪਦੇਸ ਬਿਨਾਂ (ਏਤਾ) ਬਹੁਤਾ ਹੀ ਭੌ ਕੇ ਥਕ ਗਈ ਥੀ ਪਤੀ ਮੇਰੇ ਕੋ ਨਹੀਂ ਮਿਲਾ ਥਾ ਜਬ ਗੁਰੂ ਪਿਰਕੇ ਮੇਲੀ ਮੇਰੇ ਕੋ ਮਿਲੇ ਤੌ ਮੇਰੇ ਕੋ ਭੀ ਪਤੀ ਮਿਲਾਇ ਦੀਆ ਹੈ॥

ਫੁਫੀ ਨਾਨੀ ਮਾਸੀਆ ਦੇਰ ਜੇਠਾਨੜੀਆਹ ॥

ਜੋ ਭੂਆ ਨਾਨੀ ਮਾਸੀਆਂ ਦਰਾਣੀਆਂ ਜਿਠਾਣੀਆਂ ਹੈਂ॥

ਆਵਨਿ ਵੰਞਨਿ ਨਾ ਰਹਨਿ ਪੂਰ ਭਰੇ ਪਹੀਆਹ ॥੨॥

ਸਭ ਆਵਣੇ ਜਾਵਣੇ ਮੇਂ ਹੈਂ ਇਹ ਸੰਬੰਧੀ ਸੰਸਾਰ ਮੈਂ ਇਸਥਿਤ ਨਹੀਂ ਰਹਿਤੇ ਹੈਂ ਜੈਸੇ ਬੇੜੀ ਪਰ ਪੂਰ ਭਰੇ ਹੂਏ ਹੋਤੇ ਹੈਂ॥ ਪੁਨ: ਪਰਾਹੁਣੇ ਕੀ ਨਿਆਈ ਭਾਵ ਛੇਤੀ ਜਾਣੇ ਵਾਲੇ ਹੈਂ॥੨॥

ਮਾਮੇ ਤੈ ਮਾਮਾਣੀਆ ਭਾਇਰ ਬਾਪ ਨ ਮਾਉ ॥

ਮਾਮੇ ਤੇ ਮਾਮੀਆਂ (ਭਾਇਰ) ਭਾਈ ਤਥਾ ਬਾਪ ਔ ਮਾਤਾ ਇਨ ਮੈਂ ਸੇ ਕੋਈ ਜੀਵ ਕਾ ਸਹਾਈ ਨਹੀਂ॥

ਸਾਥ ਲਡੇ ਤਿਨ ਨਾਠੀਆ ਭੀੜ ਘਣੀ ਦਰੀਆਉ ॥੩॥

ਤਿਨੋਂ ਪਰਾਹੁਣਿਆਂ ਕੇ ਸਾਥ ਲਦੇ ਹੂਏ ਹੈਂ ਸੰਸਾਰ ਰੂਪ ਦਰੀਆਉ ਪਰ ਬਹੁਤ ਹੀ ਭੀੜ ਰਹਿਤੀ ਹੈ॥੩॥

ਸਾਚਉ ਰੰਗਿ ਰੰਗਾਵਲੋ ਸਖੀ ਹਮਾਰੋ ਕੰਤੁ ॥

ਸਚਿ ਵਿਛੋੜਾ ਨਾ ਥੀਐ ਸੋ ਸਹੁ ਰੰਗਿ ਰਵੰਤੁ ॥੪॥

ਹੇ ਭਾਈ ਹਮਾਰਾ ਪਤੀ ਪਰਮੇਸੂਰ ਸਚੇ ਅਨੰਦ ਮੈਂ ਰੰਗਨੇ ਵਾਲਾ ਹੈ ॥ ਸੋ ਸਹੁ ਕੋ ਜੋ ਪ੍ਰੇਮ ਕਰਿ ਜਪਤੀ ਹੈ ਤਿਸ ਕਾ ਸਚ ਸਰੂਪ ਸਾਥ ਵਿਛੋੜਾ ਨਹੀਂ ਹੋਤਾ॥੪॥

ਸਭੇ ਰੁਤੀ ਚੰਗੀਆ ਜਿਤੁ ਸਚੇ ਸਿਉ ਨੇਹੁ ॥

ਜਿਤੁ ਰੁਤ ਮੈਂ ਸਚੇ ਸਾਥ ਪ੍ਰੇਮ ਹੋ ਜਾਵੇ ਸੋ ਸਭ ਰੁਤਾਂ ਚੰਗੀਆਂ ਹੈਂ ਭਾਵ ਸੁਖਦਾਈ ਹੈਂ॥

ਸਾ ਧਨ ਕੰਤੁ ਪਛਾਣਿਆ ਸੁਖਿ ਸੁਤੀ ਨਿਸਿ ਡੇਹੁ ॥੫॥

ਜਿਸਨੇ ਕੰਤਿ ਕੋ ਪਛਾਣਿਆ ਹੈ (ਸਾ ਧਨ) ਸੋ ਇਸਤ੍ਰੀ ਰਾਤ ਦਿਨ ਸੁਖ ਸਾਥ ਸੁਤੀ ਹੈ॥੫॥

ਪਤਣਿ ਕੂਕੇ ਪਾਤਣੀ ਵੰਞਹੁ ਧ੍ਰੂਕਿ ਵਿਲਾੜਿ ॥

ਵੈਰਾਗ ਰੂਪ ਪਤਣ ਪਰ ਖੜੇ ਹੋਕੇ (ਪਾਤਣੀ) ਪਤਣ ਵਾਲੇ ਗੁਰੂ ਕੂਕਤੇ ਹੈਂ ਕਿ ਹੇ ਜੀਵੋ (ਧ੍ਰੂਕਿ) ਦੌੜਕੇ (ਵਿਲਾੜਿ) ਲੰਘ (ਵੰਞਹੁ) ਜਾਵੋ ਅਰਥਾਤ ਸਿਤਾਬੀ ਲੰਘ ਜਾਵੋ ਭਾਵ ਸੇ ਸੰਸਾਰ ਸਮੁੰਦਰ ਸੇ ਤਰਨੇ ਕਾ ਸੀਘ੍ਰ ਯਤਨ ਕਰੋ॥

ਪਾਰਿ ਪਵੰਦੜੇ ਡਿਠੁ ਮੈ ਸਤਿਗੁਰ ਬੋਹਿਥਿ ਚਾੜਿ ॥੬॥

ਜੋ ਸਤਿਗੁਰੋਂ ਨੇ ਗਜਾਨ ਜਹਾਜ ਪਰ ਚਾੜੇ ਹੈ ਸੋ ਮੈਨੇ ਪਾਰ ਪੜਤੇ ਦੇਖੇ ਹੈਂ॥੬॥

ਹਿਕਨੀ ਲਦਿਆ ਹਿਕਿ ਲਦਿ ਗਏ ਹਿਕਿ ਭਾਰੇ ਭਰ ਨਾਲਿ ॥

ਇਕਨਾ ਗਜਾਨ ਜਹਾਜ ਪਰ ਸਾਧਨੋਂ ਕਾ ਸਮਾਜ ਲਦਿਆ ਹੈ ਭਾਵ ਸਾਧਨ ਧਾਰੇ ਹੈਂ ਇਕ ਗਜਾਨੀ ਲਦਿਕੇ ਚਲੇ ਗਏ ਹੈਂ ਭਾਵ ਮੁਕਤ ਹੂਏ ਹੈਂ ਇਕ ਜੋ ਪਾਪੋਂ ਕਰਿ ਭਾਰੇ ਥੇ ਸੋ ਸੰਸਾਰ (ਭਰ ਨਾਲਿ) ਸਮੁੰਦਰ ਮੈਂ ਡੂਬੇ ਹੈਂ ਵਾ ਇਕ ਮਰਨੇ ਕੋ ਤਿਆਰ ਹੈਂ ਇਕ ਮਰ ਗਏ ਹੈਂ ਇਕ ਭਾਰੇ ਪਾਪੀ ਸੰਸਾਰ ਸਮੁੰਦ੍ਰ ਮੈਂ ਗੋਤੇ ਖਾਤੇ ਹੈਂ ਭਾਵ ਸੇ ਛੇਤੀ ਜਨਮ ਕਰਿ ਛੇਤੀ ਮਰਿ ਜਾਤੇ ਹੈਂ॥

ਜਿਨੀ ਸਚੁ ਵਣੰਜਿਆ ਸੇ ਸਚੇ ਪ੍ਰਭ ਨਾਲਿ ॥੭॥

ਜਿਨਾਂ ਨੇ ਸਚ ਨਾਮ ਕੋ ਵਣਜਿਆ ਹੈ ਸੇ ਸਚੇ ਪੁਰਖ ਪ੍ਰਭੂ ਕੇ ਸਾਥ ਮਿਲੇ ਹੈਂ॥੭॥

ਨਾ ਹਮ ਚੰਗੇ ਆਖੀਅਹ ਬੁਰਾ ਨ ਦਿਸੈ ਕੋਇ ॥

ਨਾ ਹਮ ਚੰਗੇ ਕਹੀਤੇ ਹੈਂ ਨਾ ਹਮ ਕੋ ਕੋਈ ਬੁਰਾ ਦ੍ਰਿਸ੍ਰੀ ਮੈਂ ਆਵਤਾ ਹੈ॥

ਨਾਨਕ ਹਉਮੈ ਮਾਰੀਐ ਸਚੇ ਜੇਹੜਾ ਸੋਇ ॥੮॥੨॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ ਹੰਕਾਰ ਕੋ ਮਾਰੀਏ ਔ ਜਿਸਨੇ ਮਾਰਿਆ ਹੈ ਸੋ ਸਚੇ ਜੈਸੇ ਭਾਵ ਤਿਸ ਕਾ ਸਰੂਪ ਹੀ ਹੈ॥੮॥੨॥੧॥

ਮਾਰੂ ਮਹਲਾ ੧ ॥

ਨਾ ਜਾਣਾ ਮੂਰਖੁ ਹੈ ਕੋਈ ਨਾ ਜਾਣਾ ਸਿਆਣਾ ॥

ਮੈਂ ਨਹੀਂ ਜਾਣਤਾ ਕਿ ਕੋਈ ਮੂਰਖ ਹੈ ਔ ਮੈਂ ਨਹੀਂ ਜਾਣਤਾ ਕਿ ਕੋਈ ਸਿਆਣਾ ਹੈ॥

ਸਦਾ ਸਾਹਿਬ ਕੈ ਰੰਗੇ ਰਾਤਾ ਅਨਦਿਨੁ ਨਾਮੁ ਵਖਾਣਾ ॥੧॥

ਮੈਂ ਤੋ ਸਦਾ ਹੇ ਸਾਹਿਬ ਤੇਰੇ ਪ੍ਰੇਮ ਮੈਂ ਰਤਾ ਹੂੰ ਔ ਰਾਤ ਦਿਨ ਤੇਰੇ ਨਾਮ ਕੋ ਹੀ ਕਹਿਤਾ ਹੂੰ॥੧॥

ਬਾਬਾ ਮੂਰਖੁ ਹਾ ਨਾਵੈ ਬਲਿ ਜਾਉ ॥

ਤੂ ਕਰਤਾ ਤੂ ਦਾਨਾ ਬੀਨਾ ਤੇਰੈ ਨਾਮਿ ਤਰਾਉ ॥੧॥ ਰਹਾਉ ॥

ਬਾਬਾ ਮੈਂ ਮੂਰਖ ਹਾਂ ਤੇਰੇ ਨਾਮ ਪਰ ਬਲਿਹਾਰ ਜਾਤਾ ਹੂੰ ਤੂੰ ਸਭ ਕਾ ਕਰਤਾ ਹੈਂ ਪੁਨ: ਦਾਨਾਉ ਹੈਂ ਔ ਸਭ ਕੇ ਕਰਮੋਂ ਕੋ ਤੂੰ ਦੇਖਤਾ ਹੈਂ ਮੇਰੇ ਕੋ ਤੇਰੇ ਨਾਮ ਮੈ ਤਰਾਉਣਾ ਹੈ॥

ਮੂਰਖੁ ਸਿਆਣਾ ਏਕੁ ਹੈ ਏਕ ਜੋਤਿ ਦੁਇ ਨਾਉ ॥

ਮੂਰਖ ਔਰ ਚਤੁਰ ਏਕ ਹੀ ਹੈ ਏਕ ਹੀ ਸੱਤਾ ਹੈ ਔ ਨਾਉਂ ਦੋ ਹੈਂ॥

ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ ॥੨॥

ਮੂਰਖਾਂ ਕੇ ਸਿਰ ਮੂਰਖ ਵਹੁ ਹੈ ਜੋ ਭਗਵਤ ਨਾਮੁ ਨਹੀਂ ਮਾਨਤਾ ਭਾਵ ਏਹ ਸੱਤਾ ਦ੍ਰਿਸ੍ਰੀ ਕਰ ਏਕ ਦੇਖੇ ਮੂਰਖ ਚਤਰ ਦ੍ਰਿਸ੍ਰੀ ਕਰ ਕਿਸੀ ਮੈਂ ਰਾਗ ਦ੍ਵੈਖ ਨ ਕਰੇ ਅਰੁ ਬਿਉਹਾਰ ਦ੍ਰਿਸਟੀ ਕਰ ਨਾਮ ਜਪਤ ਰਹਤ ਪੁਰਖ ਕੋ ਅਤੀ ਮੂਰਖ ਜਾਨ ਕਰ ਨਾਮ ਜਪੇ॥੨॥

ਗੁਰ ਦੁਆਰੈ ਨਾਉ ਪਾਈਐ ਬਿਨੁ ਸਤਿਗੁਰ ਪਲੈ ਨ ਪਾਇ ॥

ਗੁਰੋਂ ਦੁਆਰੇ ਹੀ ਨਾਮ ਪਾਈਤਾ ਹੈ ਸਤਿਗੁਰੋਂ ਸੇ ਬਿਨਾਂ ਨਾਮ ਪਲੇ ਨਹੀਂ ਪੜਤਾ॥

ਸਤਿਗੁਰ ਕੈ ਭਾਣੈ ਮਨਿ ਵਸੈ ਤਾ ਅਹਿਨਿਸਿ ਰਹੈ ਲਿਵ ਲਾਇ ॥੩॥

ਸਤਿਗੁਰੋਂ ਕੇ ਹੁਕਮ ਮੈਂ ਰਹੈ ਤੌ ਨਾਮ ਮਨ ਮੈਂ ਨਿਵਾਸ ਕਰਤਾ ਹੈ ਔ ਇਹੁ ਜੀਵ ਰਾਤ ਦਿਨ ਬ੍ਰਿਤੀ ਕੋ ਲਾਇ ਰਹਿਤਾ ਹੈ॥੩॥

ਰਾਜੰ ਰੰਗੰ ਰੂਪੰ ਮਾਲੰ ਜੋਬਨੁ ਤੇ ਜੂਆਰੀ ॥

ਰਾਜ ਔ ਰੰਗ ਪੁਨਾ ਰੂਪ ਤਥਾ ਮਾਲ ਔ ਜੋਬਨ ਇਨੋਂ ਕਰ ਜੀਵ (ਜੂਆਰੀ) ਛਲੀਏ ਹੋ ਰਹੇ ਹੈਂ॥॥

ਹੁਕਮੀ ਬਾਧੇ ਪਾਸੈ ਖੇਲਹਿ ਚਉਪੜਿ ਏਕਾ ਸਾਰੀ ॥੪॥

ਹੁਕਮੀ ਕੇ ਹੁਕਮ ਮੈਂ ਬਾਧੇ ਹੁਏ ਤ੍ਰਿਗੁਨ ਰੂਪ ਪਾਸੇ ਕਰ ਸੰਸਾਰ ਚੌਂਪੜ ਕੋ ਖੇਲ ਰਹੇ ਹੈਂ ਔ ਦੇਹੋਂ ਰੂਪ ਨਰਦਾਂ ਹੈਂ ਤਿਨ (ਸਾਰੀ) ਨਰਦਾਂ ਮੈਂ ਏਕ ਹੀ ਰਮ ਰਹਿਆ ਹੈ॥੪॥

ਜਗਿ ਚਤੁਰੁ ਸਿਆਣਾ ਭਰਮਿ ਭੁਲਾਣਾ ਨਾਉ ਪੰਡਿਤ ਪੜਹਿ ਗਾਵਾਰੀ ॥

ਏਹੁ ਜੀਵ ਬਾਣੀ ਕਰ ਚਤਰ ਔ ਬੁਧੀ ਕਾ ਸਿਆਣਾ ਹੈ ਪਰੰਤੂ ਭਰਮ ਮੈਂ ਭੂਲਾ ਹੂਆ ਹੈ ਨਾਂਮ ਤੋ ਪੰਡਤ ਰਖਾਯਾ ਹੂਆ ਹੈ ਪੁਨਾ ਮੂਰਖੋਂ ਕੀ ਵਿਦਯਾ ਪੜਤਾ ਹੈ ਭਾਵ ਧਨ ਕੇ ਵਾਸਤੇ ਧਾਵਤਾ ਹੈ॥

ਨਾਉ ਵਿਸਾਰਹਿ ਬੇਦੁ ਸਮਾਲਹਿ ਬਿਖੁ ਭੂਲੇ ਲੇਖਾਰੀ ॥੫॥

ਨਾਮ ਕੋ ਵਿਸਾਰ ਵੇਦ ਪੜਨਾ ਯਾਦ ਰਖਤਾ ਅਰੁ ਜੋ ਲਿਖਾਰੀ ਹੈ ਸੋ ਸਭੀ ਬਿਖਿਯੋਂ ਮੈਂ ਭੂਲੇ ਹੈਂ॥੫॥

ਪੰਨਾ ੧੦੧੬

ਕਲਰ ਖੇਤੀ ਤਰਵਰ ਕੰਠੇ ਬਾਗਾ ਪਹਿਰਹਿ ਕਜਲੁ ਝਰੈ ॥

ਜੈਸੇ ਕਲਰ ਭੂਮੀ ਮੈਂ ਖੇਤੀ ਬੀਜੈ ਤੌ ਲਾਭ ਨਹੀਂ ਹੋਤਾ ਤੈਸੇ ਸਕਾਮ ਕਰਮਾਂ ਤੇ ਜੀਵੋਂ ਕੋ ਲਾਭ ਨਹੀਂ ਹੋਤਾ ਹੈ ਜੈਸੇ ਨਦੀ ਕੰਢੇ ਪਰ ਬ੍ਰਿਛ ਖੜਾ ਹੈ ਤਿਸ ਕੇ ਗਿਰਨੇ ਮੈਂ ਦੇਰ ਕਛੁ ਨਹੀਂ ਤੈਸੇ

ਸਰੀਰ ਨਸਟ ਹੋਇਆ ਹੀ ਜਾਣੋ ਪੁਨ: ਜੈਸੇ ਕੋਈ ਪੁਸਾਕਾਂ ਪਹਰਕੇ ਕਜਲ ਮੈਂ ਬਸਤ੍ਰ ਕੋ ਝਾੜੇ ਤੋ ਅਵਸ ਕਾਲਖ ਲਾਗਤੀ ਹੈ॥

ਏਹੁ ਸੰਸਾਰੁ ਤਿਸੈ ਕੀ ਕੋਠੀ ਜੋ ਪੈਸੈ ਸੋ ਗਰਬਿ ਜਰੈ ॥੬॥

ਇਹੁ ਸੰਸਾਰ ਤਿਸੈ ਪ੍ਰਕਾਰ ਪਾਪੋਂ ਕੀ ਕੋਠੀ ਭਰੀ ਹੂਈ ਹੈ ਜੋ ਇਸ ਕੋਠੀ ਮੈ ਪਰਵੇਸ ਕਰਤਾ ਹੈ ਸੋ ਗਰਭ ਆਦਕ ਕਜਲ ਕਰ (ਜਰੈ) ਜੜਿਆ ਜਾਤਾ ਹੈ ਇਸ ਮੈਂ ਪੜ ਕਰ ਕੋਈ ਮਹਾਤਮਾਂ ਨਿਰਲੇਪ ਰਹਿਤੇ ਹੈ॥੬॥

ਰਯਤਿ ਰਾਜੇ ਕਹਾ ਸਬਾਏ ਦੁਹੁ ਅੰਤਰਿ ਸੋ ਜਾਸੀ ॥

ਰਯਤ ਕੇ ਲੋਕ ਔ ਰਾਜੇ ਇਹੁ ਕਿਆ ਹੈਂ ਜੋ ਚੀਟੀ ਬ੍ਰਹਮਾ ਪਰਯੰਤ ਹੂਏ ਹੈਂ (ਦੁਹੁ ਅੰਤਰਿ) ਧਰਤੀ ਅਕਾਸ ਕੇ ਬੀਚ ਜੋ (ਦੁਹੁ) ਦ੍ਵੈਤ ਕੇ ਬੀਚ ਹੈਂ ਸੋ ਸਭੀ (ਜਾਸੀ) ਨਸਟ ਹੋ ਜਾਵੈਂਗੇ ਭਾਵ ਜਨਮੇਂ ਮਰੇਂਗੇ॥

ਕਹਤ ਨਾਨਕੁ ਗੁਰ ਸਚੇ ਕੀ ਪਉੜੀ ਰਹਸੀ ਅਲਖੁ ਨਿਵਾਸੀ ॥੭॥੩॥੧੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਕੋ ਗੁਰੋਂ ਨੇ ਸਚੇ ਪਰਮੇਸੁਰ ਕੀ ਭਗਤੀ ਰੂਪ ਪਉੜੀ ਬਖਸੀ ਹੈ ਵਹੁ (ਅਲਖੁ) ਪਰਮੇਸੁਰ ਮੈਂ ਨਿਵਾਸੀ ਹੋ ਕਰ (ਰਹਸੀ) ਅਨੰਦ ਹੂਏ ਹੈਂ॥੭॥੩॥੧੧॥

ਪਰਮੇਸੁਰ ਕੇ ਸਨਮੁਖ ਬੇਨਤੀ ਕਰਤੇ ਹੈਂ॥

ਮਾਰੂ ਮਹਲਾ ੩ ਘਰੁ ੫ ਅਸਟਪਦੀ

ੴ ਸਤਿਗੁਰ ਪ੍ਰਸਾਦਿ ॥

ਜਿਸ ਨੋ ਪ੍ਰੇਮੁ ਮੰਨਿ ਵਸਾਏ ॥
ਸਾਚੈ ਸਬਦਿ ਸਹਜਿ ਸੁਭਾਏ ॥

ਜਿਸਕੇ ਮਨ ਮੈਂ ਪ੍ਰੇਮ ਕੋ ਬਸਾਵਤਾ ਹੈ ਵਹੁ ਸਚੇ ਉਪਦੇਸ ਕਰ ਸਹਿਜੇ ਹੀ ਸੁਭਾਇਮਾਨ ਹੋਤਾ ਹੈ॥

ਏਹਾ ਵੇਦਨ ਸੋਈ ਜਾਣੈ ਅਵਰੁ ਕਿ ਜਾਣੈ ਕਾਰੀ ਜੀਉ ॥੧॥

ਇਸ ਪ੍ਰੇਮ ਕੀ ਪੀੜ ਕੋ ਸੋ ਪਰਮੇਸੁਰ ਹੀ ਜਾਨਤਾ ਹੈ ਔ ਤਿਸ ਕੀ ਔਸ਼ਧੀ ਹੋਰ ਬਾਹਜ ਵੈਦ ਕਿਆ ਕੋਈ ਜਾਨਤਾ ਹੈ ਅਰਥਾਤ ਸੋ ਭੀ ਪਰਮੇਸੁਰ ਹੀ ਜਾਨਤਾ ਹੈ॥੧॥

ਆਪੇ ਮੇਲੇ ਆਪਿ ਮਿਲਾਏ ॥
ਆਪਣਾ ਪਿਆਰੁ ਆਪੇ ਲਾਏ ॥
ਪ੍ਰੇਮ ਕੀ ਸਾਰ ਸੋਈ ਜਾਣੈ ਜਿਸ ਨੋ ਨਦਰਿ ਤੁਮਾਰੀ ਜੀਉ ॥੧॥ ਰਹਾਉ ॥

ਆਪਣਾ ਪ੍ਰੇਮ ਤੂੰ ਆਪ ਹੀ ਲਾਵਤਾ ਹੈਂ ਪੁਨਾ ਸਤਿਸੰਗ ਸਾਥ ਆਪੇ ਮੇਲਤਾ ਹੈਂ ਪੁਨ: ਸਤਸੰਗ ਦੁਆਰਾ ਆਪਣੇ ਸਾਥ ਆਪ ਮਿਲਾਵਤਾ ਹੈਂ ਪਰੰਤੂ ਪ੍ਰੇਮ ਕੀ ਸਾਰ ਤੌਂ ਸੋਈ ਜੀਵ ਜਾਨਤਾ ਹੈ ਜਿਸਕੋ ਤੁਮਾਰੀ ਕ੍ਰਿਪਾ ਹੋਤੀ ਹੈ॥

ਦਿਬ ਦ੍ਰਿਸਟਿ ਜਾਗੈ ਭਰਮੁ ਚੁਕਾਏ ॥

ਜੋ ਗਜਾਨ ਦ੍ਰਿਸਟੀ ਕਰ ਜਾਗੇ ਹੈਂ ਤਿਨੋਂ ਨੇ ਸਭ ਭਰਮੁ ਚੁਕਾਇ ਦੀਏ ਹੈਂ॥

ਗੁਰ ਪਰਸਾਦਿ ਪਰਮ ਪਦੁ ਪਾਏ ॥

ਤਿਨੋਂ ਨੇ ਗੁਰੋਂ ਕੀ ਕ੍ਰਿਪਾ ਸੇ ਪਰਮ ਪਦ ਕੋ ਪਾਇਆ ਹੈ॥

ਸੋ ਜੋਗੀ ਇਹ ਜੁਗਤਿ ਪਛਾਣੈ ਗੁਰ ਕੈ ਸਬਦਿ ਬੀਚਾਰੀ ਜੀਉ ॥੨॥

ਜੋ ਇਸ ਜੁਗਤ ਕੋ ਪਛਾਣਤਾ ਹੈ ਕਿ ਗੁਰੂ ਕੇ ਉਪਦੇਸ ਕਾ ਬੀਚਾਰੀ ਹੋਣਾ ਹੈ ਸੋ ਜੋਗੀ ਹੈ॥੨॥

ਸੰਜੋਗੀ ਧਨ ਪਿਰ ਮੇਲਾ ਹੋਵੈ ॥

ਜੋ ਸੁਭ ਕਰਮੋਂ ਕਾ ਸੰਜੋਗੀ ਹੈ ਤਿਸ ਜੀਵ ਰੂਪ ਇਸਤ੍ਰੀ ਕਾ ਹੇ ਪਤੀ ਪਰਮੇਸਰ ਤੇਰੇ ਸਾਥ ਮੇਲਾ ਹੋਤਾ ਹੈ॥

ਗੁਰਮਤਿ ਵਿਚਹੁ ਦੁਰਮਤਿ ਖੋਵੈ ॥

ਪਰੰਤੂ ਗੁਰੋਂ ਕੀ ਮਤਿ ਕਰਿਕੇ ਜੋ ਮਨ ਮੈਂ ਸੇ ਦੁਰਮਤਿ ਕੋ ਖੋਵੈ॥

ਰੰਗ ਸਿਉ ਨਿਤ ਰਲੀਆ ਮਾਣੈ ਅਪਣੇ ਕੰਤ ਪਿਆਰੀ ਜੀਉ ॥੩॥

ਜੋ ਜੀਵ ਰੂਪ ਇਸਤ੍ਰੀ ਹੇ ਕੰਤ ਆਪ ਕੀ ਪਿਆਰੀ ਹੈਂ ਸੋ ਅਨੰਦ ਸਾਥ ਨਿਤ ਖੁਸੀਆਂ ਭੋਗਤੀ ਹੈਂ॥੩॥

ਸਤਿਗੁਰ ਬਾਝਹੁ ਵੈਦੁ ਨ ਕੋਈ ॥

ਸਤਿਗੁਰੋਂ ਸੇ ਬਿਨਾਂ ਅਗਿਆਨ ਰੋਗ ਨਵਿਰਤ ਕਰਤਾ ਬੈਦ ਕੋਈ ਨਹੀਂ ਹੈ॥

ਆਪੇ ਆਪਿ ਨਿਰੰਜਨੁ ਸੋਈ ॥

ਸੋ ਗੁਰ (ਆਪੇ ਆਪਿ) ਸੁਤੇ ਸਿਧ ਜੋ ਨਿਰੰਜਨੁ ਹੈ ਤਿਸ ਕਾ ਸਰੂਪ ਹੈ॥

ਸਤਿਗੁਰ ਮਿਲਿਐ ਮਰੈ ਮੰਦਾ ਹੋਵੈ ਗਿਆਨ ਬੀਚਾਰੀ ਜੀਉ ॥੪॥

ਸਤਿਗੁਰੋਂ ਕੇ ਮਿਲਨੇ ਸੇ ਮੰਦਾ ਸੁਭਾਉ ਮਰ ਜਾਤਾ ਹੈ ਔਂ ਗਜਾਨ ਕੇ ਵਿਚਾਰਣੇ ਵਾਲਾ ਹੋਤਾ ਹੈ॥੪॥

ਏਹੁ ਸਬਦੁ ਸਾਰੁ ਜਿਸ ਨੋ ਲਾਏ ॥

ਏਹੁ ਗੁਰਉਪਦੇਸ ਸ੍ਰੇਸਟ ਹੈ ਹੇ ਪਰਮੇਸਰ ਇਸ ਕਾ ਪ੍ਰੇਮ ਜਿਸਕੋ ਤੂੰ ਲਾਏਂ ਸੋ ਜਾਨਤਾ ਹੈ॥

ਗੁਰਮੁਖਿ ਤ੍ਰਿਸਨਾ ਭੁਖ ਗਵਾਏ ॥

ਸੋ ਗੁਰਾਂ ਦੁਆਰੇ ਤ੍ਰਿਸਨਾ ਰੂਪੁ ਭੂਖ ਕੋ ਗਵਾਇ ਦੇਤਾ ਹੈ॥

ਆਪਣ ਲੀਆ ਕਿਛੂ ਨ ਪਾਈਐ ਕਰਿ ਕਿਰਪਾ ਕਲ ਧਾਰੀ ਜੀਉ ॥੫॥

ਅਪਨਾ ਲੀਆ ਹੂਆ ਤੌ ਕੁਛ ਨਹੀਂ ਪਾਈਤਾ ਜਿਸ ਤੈਨੇ ਕ੍ਰਿਪਾ ਕਰਕੇ ਸਭ ਜੀਵੋਂ ਮੈ ਅਪਨੀ ਸ਼ਕਤੀ ਧਾਰੀ ਹੁਈ ਹੈ ਸੋ ਤੂੰ ਜੋ ਕਰੇਂ ਸੋ ਹੋਤਾ ਹੈ॥੫॥

ਅਗਮ ਨਿਗਮੁ ਸਤਿਗੁਰੂ ਦਿਖਾਇਆ ॥

ਜਹਾਂ ਬੇਦ ਕੀ ਭੀ ਗੰਮਤਾ ਨਹੀਂ ਹੈ ਸੋ ਤੂੰ ਸਤਿਗੁਰੋਂ ਨੇ ਦਿਖਾਇਆ ਹੈ॥ ਭਾਵ ਲਖਣਾ ਬ੍ਰਿਤੀ ਕਰਕੇ ਸਾਖਜਾਤ ਕਰਾਇ ਦੀਆ ਹੈ॥

ਕਰਿ ਕਿਰਪਾ ਅਪਨੈ ਘਰਿ ਆਇਆ ॥

ਸਤਿਗੁਰੋਂ ਕੀ ਕ੍ਰਿਪਾ ਕਰਕੇ ਜਬ ਅਪਨੇ ਦਾਸੋਂ ਕੇ (ਘਰਿ) ਰਿਦੇ ਮੈਂ ਤੂੰ ਆਇਆ ਹੈਂ॥

ਅੰਜਨ ਮਾਹਿ ਨਿਰੰਜਨੁ ਜਾਤਾ ਜਿਨ ਕਉ ਨਦਰਿ ਤੁਮਾਰੀ ਜੀਉ ॥੬॥

ਤਬ ਮਾਇਆ ਕੇ ਬੀਚ ਹੀ ਹੇ ਪਰਮੇਸਰ ਤੇਰੇ ਕੋ ਤਿਨੋਂ ਨੇ ਜਾਣ ਲੀਆ ਹੈ ਪੁਨਾ ਜਿਨ ਕੋ ਤੁਮਾਰੀ ਕਿਰਪਾ ਦ੍ਰਿਸ੍ਟ ਹੁਈ ਹੈ ਵਹੁ ਜੀਵਨ ਮੁਕਤੀ ਕੇ ਸੁਖ ਕੋ ਭਗਤੇ ਹੈਂ॥੬॥

ਗੁਰਮੁਖਿ ਹੋਵੈ ਸੋ ਤਤੁ ਪਾਏ ॥

ਆਪਣਾ ਆਪੁ ਵਿਚਹੁ ਗਵਾਏ ॥

ਜੋ ਗੁਰਮੁਖਿ ਹੋਤੇ ਹੈਂ ਸੋ ਹੇ ਤਤ ਸਰੂਪ ਤੇਰੇ ਕੋ ਪਾਵਤੇ ਹੈਂ॥ ਸੋਈ ਹੰਕਾਰ ਵਿਚੋਂ ਗਵਾਵਤੇ ਹੈਂ॥

ਸਤਿਗੁਰ ਬਾਝਹੁ ਸਭੁ ਧੰਧੁ ਕਮਾਵੈ ਵੇਖਹੁ ਮਨਿ ਵੀਚਾਰੀ ਜੀਉ ॥੭॥

ਏਹੁ ਮਨ ਮੈਂ ਬੀਚਾਰ ਕੇ ਹਮ ਦੇਖਤੇ ਹੈਂ ਜੋ ਸਤਿਗੁਰੋਂ ਸੇ ਬਿਨਾਂ ਸਾਧਨ ਕਰਤੇ ਹੈਂ ਸੋ ਸਭ ਕੂੜੇ ਧੰਧੇ ਹੀ ਕਰਤ ਹੈਂ ਭਾਵ ਉਨਕੋ ਕੁਛ ਫਲ ਪ੍ਰਾਪਤ ਨਹੀਂ ਹੋਤਾ ਹੈ॥੭॥

ਇਕਿ ਭ੍ਰਮਿ ਭੂਲੇ ਫਿਰਹਿ ਅਹੰਕਾਰੀ ॥
ਇਕਨਾ ਗੁਰਮੁਖਿ ਹਉਮੈ ਮਾਰੀ ॥

ਏਕ ਸੰਸਾਰ ਸਾਗਰ ਮੈਂ ਭ੍ਰਮ ਭੂਲੇ ਹੂਏ ਹੰਕਾਰੀ ਫਿਰਤੇ ਹੈਂ ਇਕਨਾਂ ਨੇ ਗੁਰੋਂ ਦ੍ਵਾਰੇ ਹਉਮੈਂ ਮਾਰੀ ਹੈ॥

ਸਚੈ ਸਬਦਿ ਰਤੇ ਬੈਰਾਗੀ ਹੋਰਿ ਭਰਮਿ ਭੁਲੇ ਗਾਵਾਰੀ ਜੀਉ ॥੮॥

ਇਕ ਬਿਰਕਤ ਹੋਇਕੇ ਹੇ ਸਚੇ ਬ੍ਰਹਮ ਤੇਰੇ ਮੈ ਰੰਗੇ ਹੈਂ ਹੋਰਿ ਗਵਾਰ ਜੀਉ ਭਰਮ ਮੈਂ ਭੂਲੇ ਹੂਏ ਹੈਂ॥੮॥

ਗੁਰਮੁਖਿ ਜਿਨੀ ਨਾਮੁ ਨ ਪਾਇਆ ॥
ਮਨਮੁਖਿ ਬਿਰਥਾ ਜਨਮੁ ਗਵਾਇਆ ॥

ਜਿਨੋਂ ਨੇ ਗੁਰੋਂ ਦ੍ਵਾਰੇ ਨਾਮ ਕੋ ਨਹੀਂ ਪਾਇਆ ਹੈ ਤਿਨਾਂ ਮਨਮੁਖਾਂ ਨੇ ਬਿਅਰਥ ਜਨਮ ਗਵਾਇਆ ਹੈ॥

ਅਗੈ ਵਿਣੁ ਨਾਵੈ ਕੋ ਬੇਲੀ ਨਾਹੀ ਬੂਝੈ ਗੁਰ ਬੀਚਾਰੀ ਜੀਉ ॥੯॥

ਨਾਮ ਸੇ ਬਿਨਾਂ ਪਰਲੋਕ ਮੈਂ ਕੋਈ ਮਿਤ੍ਰ ਨਹੀਂ ਇਸ ਬਾਤ ਕੋ ਸੋ ਜੀਉ ਸਮਝਤਾ ਹੈ ਜੋ ਗੁਰੋਂ ਦ੍ਵਾਰੇ ਬੀਚਾਰਿਮਾਨ ਹੂਆ ਹੈ॥੯॥

ਅੰਮ੍ਰਿਤ ਨਾਮੁ ਸਦਾ ਸੁਖਦਾਤਾ ॥
ਗੁਰਿ ਪੂਰੈ ਜੁਗ ਚਾਰੇ ਜਾਤਾ ॥

ਹੇ ਭਗਵਨ ਆਪਕਾ ਨਾਮ ਅੰਮ੍ਰਿਤ ਤੋ ਸਦਾ ਹੀ ਸੁਖੋਂ ਕਾ ਦਾਤਾ ਹੈ॥ ਗੁਰ ਪੂਰਿਓਂ ਦ੍ਵਾਰਾ ਚਹੁ ਜੁਗੋਂ ਮੈਂ ਜਾਣਿਆ ਹੈ॥

ਜਿਸੁ ਤੂ ਦੇਵਹਿ ਸੋਈ ਪਾਏ ਨਾਨਕ ਤਤੁ ਬੀਚਾਰੀ ਜੀਉ ॥੧੦॥੧॥

ਪਰੰਤੂ ਜਿਸਕੋ ਤੂੰ ਨਾਮੁ ਦੇਵੇਂ ਸੋ ਪਾਵਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਏਹੀ ਸਾਰ ਰੂਪੁ ਬਾਤ ਵਿਚਾਰੀ ਹੈ॥੧੦॥੧॥

ਉਪਦੇਸ ਕਰਤੇ ਹੈਂ॥

ਪੰਨਾ ੧੦੧੭

ਮਾਰੂ ਮਹਲਾ ੫ ਘਰੁ ੩ ਅਸਟਪਦੀਆ

ੴ ਸਤਿਗੁਰ ਪ੍ਰਸਾਦਿ ॥

ਲਖ ਚਉਰਾਸੀਹ ਭ੍ਰਮਤੇ ਭ੍ਰਮਤੇ ਦੁਲਭ ਜਨਮੁ ਅਬ ਪਾਇਓ ॥੧॥

ਚੌਰਾਸੀ ਲਖ ਜੂਨੀਓ ਮੈਂ ਭਰਮ ਕਰਕੇ ਭ੍ਰਮਤੇ ਹੂਏ ਕੋ ਦੁਰਲਭ ਜਨਮ ਅਬ ਪ੍ਰਾਪਤਿ ਹੂਆ ਹੈ॥੧॥

ਰੇ ਮੂੜੇ ਤੂ ਹੋਛੈ ਰਸਿ ਲਪਟਾਇਓ ॥
ਅੰਮ੍ਰਿਤੁ ਸੰਗਿ ਬਸਤੁ ਹੈ ਤੇਰੈ ਬਿਖਿਆ ਸਿਉ ਉਰਝਾਇਓ ॥੧॥ ਰਹਾਉ ॥

ਹੇ ਮੂਰਖ ਤੂੰ ਹੋਛੇ ਰਸ ਮੈਂ ਲਪਟ ਰਹਾ ਹੈਂ ਤੇਰੇ ਸਾਥ ਅੰਮ੍ਰਤ ਭਾਵ ਸੁਖ ਰੂਪ ਬ੍ਰਹਮ ਬਸਤਾ ਹੈ ਤੂੰ ਕਿਉਂ ਬਿਖ ਕੇ ਸਾਥ ਫਸਿਆ ਹੈਂ॥

ਰਤਨ ਜਵੇਹਰ ਬਨਜਨਿ ਆਇਓ ਕਾਲਰੁ ਲਾਦਿ ਚਲਾਇਓ ॥੨॥

ਤੂੰ ਤਾਂ ਰਤਨ ਜਵੇਹਰ ਵਣਜਨੇ ਨੂੰ ਆਇਆ ਥਾ ਤੈਨੇ ਕੱਲਰ ਲੱਦ ਕੇ ਚਲਾਇਆ ਹੈ॥ ਭਾਵ ਆਇਆ ਥਾ ਭਜਨ ਲੀਏ ਔ ਵਿਸਯੋਂ ਮੈਂ ਤੂੰ ਤਤਪਰ ਹੋਇਆ ਹੈਂ॥੨॥

ਜਿਹ ਘਰ ਮਹਿ ਤੁਧੁ ਰਹਨਾ ਬਸਨਾ ਸੋ ਘਰੁ ਚੀਤਿ ਨ ਆਇਓ ॥੩॥

ਹੇ ਪੁਰਸ ਜਿਸ ਸ੍ਵਰੂਪ ਵਾ ਪ੍ਰਲੋਕ ਰੂਪ ਘਰ ਮੈਂ ਤੋ ਬਸ ਰਹਿਣਾ ਥਾ ਭਾਵ ਸਦਾ ਇਸਥਿਤ ਰਹਣਾ ਹੈ ਸੋ ਘਰ ਤੋ ਤੇਰੇ ਕੋ ਯਾਦ ਹੀ ਨਹੀਂ ਆਇਆ ਹੈ॥੩॥

ਅਟਲ ਅਖੰਡ ਪ੍ਰਾਣ ਸੁਖਦਾਈ ਇਕ ਨਿਮਖ ਨਹੀ ਤੁਝੁ ਗਾਇਓ ॥੪॥

ਅਟਲ ਔ ਅਖੰਡ ਪੁਨ: ਪ੍ਰਾਣਾਂ ਕਾ ਸੂਖ ਦਾਤਾ ਏਕ ਨਿਮਖ ਮਾਤ੍ਰ ਭੀ ਤੈਨੇ ਨਹੀਂ ਗਾਇਆ ॥੪॥

ਜਹਾ ਜਾਣਾ ਸੋ ਥਾਨੁ ਵਿਸਾਰਿਓ ਇਕ ਨਿਮਖ ਨਹੀ ਮਨੁ ਲਾਇਓ ॥੫॥

ਜਿਸ ਪ੍ਰਲੋਕ ਮੈਂ ਜਾਣਾ ਹੈ ਸੋ ਸਥਾਨ ਤੈਨੇ ਵਿਸਾਰ ਦੀਆ ਹੈ ਇਕ ਨਿਮਖ ਮਾਤ੍ਰ ਭੀ ਉਸ ਮੈਂ ਮਨ ਨਹੀਂ ਲਾਇਆ ਹੈ॥੫॥

ਪੁਤ੍ਰ ਕਲਤ੍ਰ ਗ੍ਰਿਹ ਦੇਖਿ ਸਮਗ੍ਰੀ ਇਸ ਹੀ ਮਹਿ ਉਰਝਾਇਓ ॥੬॥

ਪੁਤ੍ਰ ਇਸਤ੍ਰੀ ਔ ਘਰ ਕੀ ਸਮਗ੍ਰੀ ਦੇਖਕੇ ਇਸੀ ਮੈਂ ਤੂੰ ਫਸਿਆ ਹੈਂ॥੬॥

ਜਿਤੁ ਕੋ ਲਾਇਓ ਤਿਤ ਹੀ ਲਾਗਾ ਤੈਸੇ ਕਰਮ ਕਮਾਇਓ ॥੭॥

ਕਰਮਾਂ ਨੇ ਵਾ ਪਰਮੇਸਰ ਨੇ ਜਹਾਂ ਜੋ ਕੋਈ ਪੁਰਸ ਲਾਇਆ ਹੈ ਤਹਾਂ ਹੀ ਲਾਗਾ ਹੈ ਆਗੇ ਭੀ ਤੈਸੇ ਹੀ ਕਰਮ ਕਮਾਵੇਗਾ ਜੈਸੇ ਪੂਰਬਲੇ ਅਦਿਸਟ ਪ੍ਰੇਰਤਾ ਹੈ॥੭॥

ਜਉ ਭਇਓ ਕ੍ਰਿਪਾਲੁ ਤਾ ਸਾਧਸੰਗੁ ਪਾਇਆ ਜਨ ਨਾਨਕ ਬ੍ਰਹਮੁ ਧਿਆਇਓ ॥੮॥੧॥

ਜਬ ਭਗਵਤ ਕ੍ਰਿਪਾਲ ਹੂਆ ਤਬ ਸਾਧੋਂ ਕਾ ਸੰਗੁ ਪਾਇਆ। ਕੌਨ ਸੇ ਸਾਧੂ ? ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਨੇ ਬ੍ਰਹਮ ਧਿਆਇਆ ਹੈ ਭਾਵ ਜਿਨੋਂ ਨੇ ਸਾਰੇ ਬ੍ਰਹਮ ਕਾ ਹੀ ਧਯਾਨ ਕੀਆ ਹੈ ਅਰਥਾਤ ਜੋ ਸੰਤ ਰਾਗ ਦ੍ਵੈਸ ਰਹਿਤ ਹੈਂ ਤਿਨ ਕੇ ਦਰਸਨ ਸੇ ਪੂਰਬਲੇ ਮੰਦ ਕਰਮ ਨਸਟ ਹੋਕੇ ਪੁੰਨੋਂ ਕੀ ਉਤਪਤੀ ਹੋਤੀ ਹੈ॥੮॥੧॥

ਮਾਰੂ ਮਹਲਾ ੫ ॥

ਕਰਿ ਅਨੁਗ੍ਰਹੁ ਰਾਖਿ ਲੀਨੋ ਭਇਓ ਸਾਧੂ ਸੰਗੁ ॥

ਜਿਸਨੇ ਕ੍ਰਿਪਾ ਕਰਕੇ ਸੰਸਾਰ ਸੇ ਰਾਖ ਲੀਆ ਹੈ ਔ ਜਿਸਕੀ ਕ੍ਰਿਪਾ ਸੇ ਸੰਤੋਂ ਕਾ ਸੰਗ ਹੂਆ ਹੈ॥੧॥

ਹਰਿ ਨਾਮ ਰਸੁ ਰਸਨਾ ਉਚਾਰੈ ਮਿਸਟ ਗੂੜਾ ਰੰਗੁ ॥੧॥

ਪੁਨ: ਹਰੀ ਨਾਮ ਕੋ ਪਰੇਮ ਕਰਿ ਰਸਨਾ ਦ੍ਵਾਰੇ ਉਚਾਰੇ ਹੈ ਔ ਗਾੜਾ ਮੀਠਾ ਭਾਵ ਅਤੀ ਅਨੰਦ ਪ੍ਰਾਪਤਿ ਹੂਆ ਹੈ॥੧॥

ਮੇਰੇ ਮਾਨ ਕੋ ਅਸਥਾਨੁ ॥

ਮੀਤ ਸਾਜਨ ਸਖਾ ਬੰਧਪੁ ਅੰਤਰਜਾਮੀ ਜਾਨੁ ॥੧॥ ਰਹਾਉ ॥

ਮੇਰੇ ਮਨ ਨੇ ਮੀਤ ਸਾਜਨ ਸਖਾ ਭਾਈ ਔ ਮਾਨ ਕਾ ਸਥਾਨ ਅੰਤਰਜਾਮੀ ਹੀ ਜਾਨਿਆ ਹੈ॥

ਸੰਸਾਰ ਸਾਗਰੁ ਜਿਨਿ ਉਪਾਇਓ ਸਰਣਿ ਪ੍ਰਭ ਕੀ ਗਹੀ ॥

ਸੰਸਾਰ ਸਮੁੰਦਰ ਜਿਸਨੇ ਉਤਪੰਨ ਕੀਆ ਹੈ ਤਿਸ ਪ੍ਰਭੂ ਕੀ ਹਮਨੇ ਸਰਣ ਗ੍ਰਹਣ ਕਰੀ ਹੈ॥

ਗੁਰ ਪ੍ਰਸਾਦੀ ਪ੍ਰਭੁ ਅਰਾਧੇ ਜਮਕੰਕਰੁ ਕਿਛੁ ਨ ਕਹੀ ॥੨॥

ਗੁਰੋਂ ਕੀ ਕ੍ਰਿਪਾ ਸੇ ਜੋ ਪ੍ਰਭੂ ਕੋ ਅਰਾਧਤਾ ਹੈ ਤਿਸ ਕੋ ਜਮੋਂ ਦੇ ਦਾਸ ਕਛੁ ਨਹੀਂ ਕਹਤੇ ਹੈਂ॥੨॥

ਮੋਖ ਮੁਕਤਿ ਦੁਆਰਿ ਜਾ ਕੈ ਸੰਤ ਰਿਦਾ ਭੰਡਾਰੁ ॥

ਮੋਖ ਕੈਵਲਜ ਮੁਕਤੀਆਂ ਬੈਕੁੰਠ ਕੀਆਂ ਜਿਸਕੇ ਦੁਆਰ ਸਤਸੰਗ ਤੇ ਪਾਈਤੀਆਂ ਹੈ ਔ ਸੰਤੋਂ ਕਾ ਰਿਦਾ ਹੀ ਜਿਸ ਪਰਮੇਸਰ ਕਾ ਭੰਡਾਰਾ ਹੈ ਭਾਵ ਸੁਭ ਗੁਣੋਂ ਕਰਿ ਪੂਰਨ ਹੈ॥

ਜੀਅ ਜੁਗਤਿ ਸੁਜਾਣੁ ਸੁਆਮੀ ਸਦਾ ਰਾਖਣਹਾਰੁ ॥੩॥

ਜੀਆਂ ਕੀ ਜੁਗਤੀ ਜਾਨਣੇ ਕੋ ਸਵਾਮੀ ਚਤਰ ਹੈ ਔ ਸਦਾ ਹੀ ਰਖਿਆ ਕਰਣੇ ਹਾਰਾ ਹੈ ॥੩॥

ਦੂਖ ਦਰਦ ਕਲੇਸ ਬਿਨਸਹਿ ਜਿਸੁ ਬਸੈ ਮਨ ਮਾਹਿ ॥

ਦੂਖ ਜਨਮ ਮਰਨ ਕੇ ਦਰਦ ਈਰਖਾਦਿ ਬਿਕਾਰ ਕਲੇਸ ਅਵਿਦਿਆ ਅਸਮਤਾ ਰਾਗ ਦ੍ਵੈਖ ਅਭਿਨਿਵੇਸ ਅਰਥਾਤ ਹਠ ਏਹੁ ਸਭ ਬਿਨਸ ਜਾਤੇ ਹੈਂ ਜਿਸਕੇ ਮਨ ਮੈਂ ਸੋ ਵਾਹਿਗੁਰੂ ਬਸਤਾ ਹੈ॥

ਮਿਰਤੁ ਨਰਕੁ ਅਸਥਾਨ ਬਿਖੜੇ ਬਿਖੁ ਨ ਪੋਹੈ ਤਾਹਿ ॥੪॥

ਤਿਸਕੋ ਮੌਤ ਔ ਨਰਕ ਪੁਨ: ਜੋ ਔਖੇ ਅਸਥਾਨ ਹੈਂ ਤਥਾ ਵਿਖੈ ਰੂਪ ਵਿਖ ਜੋ ਹੈ ਸੋ ਨਹੀਂ ਬਿਆਪਤੀ ਹੈ॥੪॥

ਰਿਧਿ ਸਿਧਿ ਨਵ ਨਿਧਿ ਜਾ ਕੈ ਅੰਮ੍ਰਿਤਾ ਪਰਵਾਹ ॥

ਜਿਸਕੇ ਕਥਾ ਅੰਮ੍ਰਿਤ ਕਾ ਪਰਵਾਹਿ ਹੈ ਤਾਕੇ ਘਰ ਮੈਂ ਰਿਧੀਆਂ ਔ ਸਿਧੀਆਂ ਨਵੇ ਨਿਧੀਆਂ ਹੈ॥

ਆਦਿ ਅੰਤੇ ਮਧਿ ਪੂਰਨ ਊਚ ਅਗਮ ਅਗਾਹ ॥੫॥

ਤੀਨੋਂ ਕਾਲੋਂ ਮੈਂ ਪੂਰਨ ਹੈ ਔ ਊਚਾ ਹੈ ਪੁਨ: ਕੋਈ ਗਮ ਨਹੀਂ ਹੈ ਤਥਾ ਅਗਾਹ ਹੈ ਅਰਥਾਤ ਬਿਅੰਤ ਹੈ॥੫॥

ਸਿਧ ਸਾਧਿਕ ਦੇਵ ਮੁਨਿ ਜਨ ਬੇਦ ਕਰਹਿ ਉਚਾਰੁ ॥

ਸਿਧੀਆਂ ਯੁਕਤਿ ਔ ਸਾਧਨਾ ਕਰਨ ਹਾਰੇ ਦੇਵਤਾ ਪੁਨ: ਮੁਨੀ ਜਨ ਤਥਾ ਬੇਦ ਏਹ ਸਭ ਨਾਮ ਕੋ ਉਚਾਰਤੇ ਹੈਂ॥

ਸਿਮਰਿ ਸੁਆਮੀ ਸੁਖ ਸਹਜਿ ਭੁੰਚਹਿ ਨਹੀ ਅੰਤੁ ਪਾਰਾਵਾਰੁ ॥੬॥

ਹੇ ਸੁਆਮੀ ਤੇਰੇ ਨਾਮ ਕੇ ਸਿਮਰ ਕੇ ਅਚੁਤ ਸੁਖ ਕੋ ਭੋਗਤੇ ਹੈਂ ਪਰੰਤੂ ਤੇਰੇ ਪਾਰ ਉਰਾਰ ਕਾ ਅੰਤ ਨਹੀਂ ਪਾਵਤੇ ਹੈਂ॥੬॥

ਅਨਿਕ ਪ੍ਰਾਛਤ ਮਿਟਹਿ ਖਿਨ ਮਹਿ ਰਿਦੈ ਜਪਿ ਭਗਵਾਨ ॥

ਜਿਨੋਂ ਨੇ ਰਿਦੇ ਕਰ ਹੇ ਭਗਵਨ ਤੇਰੇ ਕੋ ਜਪਿਆ ਹੈ ਤਿਨ ਕੇ ਖਿਨ ਮਹਿ ਅਨੇਕ ਪਾਪ ਮਿਟ ਗਏ ਹੈਂ॥

ਪਾਵਨਾ ਤੇ ਮਹਾ ਪਾਵਨ ਕੋਟਿ ਦਾਨ ਇਸਨਾਨ ॥੭॥

ਵਹੁ ਪਵਿਤ੍ਰਾਂ ਤੇ ਭੀ ਮਹਾਂ ਪਵਿਤ੍ਰ ਹੁਏ ਹੈਂ ਔ ਕ੍ਰੋੜੋਂ ਹੀ ਦਾਨ ਪੁਨਾ ਪੁਰਬੋਂ ਕੇ ਇਸਨਾਨ ਭੀ ਤਿਨੋਂ ਨੇ ਕਰ ਲੀਏ ਹੈਂ॥੭॥

ਬਲ ਬੁਧਿ ਸੁਧਿ ਪਰਾਣ ਸਰਬਸੁ ਸੰਤਨਾ ਕੀ ਰਾਸਿ ॥

ਬਲ ਬੁਧ ਔ ਗਜਾਤ ਪ੍ਰਾਣ ਪੁਨ: ਸਭ ਸਰਬੰਸ ਜੋ ਹੈ ਔ ਪੂੰਜੀ ਸੰਤੋਂ ਕੀ ਸਮਗ੍ਰੀ ਸਭ ਨਾਮ ਹੀ ਹੈ॥

ਬਿਸਰੁ ਨਾਹੀ ਨਿਮਖ ਮਨ ਤੇ ਨਾਨਕ ਕੀ ਅਰਦਾਸਿ ॥੮॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਇਹੁ ਹਮਾਰੀ ਬੇਨਤੀ ਹੈ ਤੂੰ ਇਕ ਨਿਮਖ ਮਾਤ੍ਰ ਭੀ ਮਨ ਤੇ ਨਾ ਵਿਸਰ॥

ਦ੍ਰਿਸਟਾਂਤੋਂ ਕਰਕੇ ਸੰਤੋਂ ਕੇ ਸਹਿਨ ਸੀਲ ਆਦਿ ਲਖਣ ਕਥਨ ਕਰਤੇ ਹੈਂ॥

ਮਾਰੂ ਮਹਲਾ ੫ ॥

ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ ॥

ਤੀਖਣ ਕੁਹਾੜੀ ਕਰ। ਬ੍ਰਛ ਕੋ ਕਾਟਕੇ ਪੁਰਸ ਨੇ ਗੇਰ ਦੀਆ ਤੋ ਬ੍ਰਿਛ ਨੇ ਮਨ ਮੈਂ ਗੁਸਾ ਨਹੀਂ ਕੀਆ॥

ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ ॥੧॥

ਸਗੋਂ ਧੀਰਜ ਕੋ ਲੈ ਕੇ ਉਸ ਕਾ ਕਾਜ ਸਵਾਰਿਆ ਜਰਾ ਮਾਤ੍ਰ ਭੀ ਉਸ ਪੁਰਸ ਕੋ ਦੋਸ ਨਹੀਂ ਦੀਆ॥੧॥

ਮਨ ਮੇਰੇ ਰਾਮ ਰਉ ਨਿਤ ਨੀਤਿ ॥

ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨਾ ਕੀ ਰੀਤਿ ॥੧॥ ਰਹਾਉ ॥

ਹੇ ਮੇਰੇ ਪਿਆਰੇ ਰਾਮ ਕੋ ਨਿਤਯੰਪ੍ਰਤੀ ਉਚਾਰ ਦਇਆ ਕਾ ਘਰ ਔ ਪਰਕਾਸ ਸਰੂਪ ਪੁਨਾ ਕ੍ਰਿਪਾਲੂ ਜੋ ਗੋਬਿੰਦ ਹੈ ਤਿਸ ਕੇ ਭਜਨ ਕਰਨੇ ਹਾਰੇ ਜੋ ਸੰਤ ਹੈਂ ਤਿਨਕੀ ਰੀਤ ਤੂੰ ਸੁਨਿ ਅਰਥਾਤ ਸੁਨ ਕੇ ਤੂੰ ਭੀ ਕਮਾਉ॥

ਪੰਨਾ ੧੦੧੮

ਚਰਣ ਤਲੈ ਉਗਾਹਿ ਬੈਸਿਓ ਸ੍ਰਮੁ ਨ ਰਹਿਓ ਸਰੀਰਿ ॥

ਮਲਾਹਿ ਨੇ ਉਸੀ ਕੀ ਨਉ ਬਣਾਈ ਪੁਨ: ਚਰਨੋਂ ਕੇ ਤਲੇ ਮੁਸਾਫਰੋਂ ਕਾ ਸਮਦਾਇ (ਉਗਾਹਿ) ਦਬਾਇ ਬੈਠਾ ਔ ਤਿਨ ਮੁਸਾਫਰੋਂ ਕੇ ਸਰੀਰ ਮੈਂ ਥਕੇਵਾਂ ਨਹੀਂ ਰਹਾ ਅਰਥਾਤ ਅਰਾਮ ਦੀਆ ਤੈਸੇ ਹੀ ਜੋ ਕੋਈ ਸੰਤੋਂ ਕੀ ਅਵਗਿਆ ਕਰਤਾ ਹੈ ਤਿਸ ਪਰ ਕੁਪਤ ਨਹੀਂ ਹੋਤੇ ਉਲਟੇ ਉਨਕੋ ਮੁਕਤ ਕਰਤੇ ਹੈਂ॥

ਮਹਾ ਸਾਗਰੁ ਨਹ ਵਿਆਪੈ ਖਿਨਹਿ ਉਤਰਿਓ ਤੀਰਿ ॥੨॥

ਅਤੀ ਬਹੁਤਾ ਜਲ ਨਾ ਡੋਬਤਾ ਭਇਆ ਤਿਨ ਕੋ ਲੈ ਕੇ ਖਿਨ ਮਾਤ੍ਰ ਮੈਂ ਅਰਥਾਤ ਥੋੜੀ ਦੇਰ ਮੈਂ ਕਿਨਾਰੇ ਪਾਰ ਉਤਾਰ ਦੀਆ ਐਸੇ ਹੀ ਧੀਰਜਵਾਨ ਸੰਤ ਹੈ ਜੋ ਤਿਨ ਕੀ ਅਵਗਿਆ ਕਰੇ ਤਿਸ ਕੋ ਉਲਟ ਕੇ ਸੁਖ ਦੇਤੇ ਹੈਂ॥੨॥ ਅਬ ਪ੍ਰਿਥਵੀ ਕੇ ਦ੍ਰਿਸ਼ਟਾਂਤ ਸੰਤੋਂ ਕੀ ਸਮ ਦ੍ਰਿਸਟੀ ਕਹਤੇ ਹੈਂ॥

ਚੰਦਨ ਅਗਰ ਕਪੂਰ ਲੇਪਨ ਤਿਸੁ ਸੰਗੇ ਨਹੀ ਪ੍ਰੀਤਿ ॥

ਚੰਦਨ ਅਗਰ ਕਪੂਰ ਇਤ ਆਦਿਕੋਂ ਸੁਗੰਧੀ ਕਰ ਜੋ ਲੇਪਨ ਕਰੇ ਤਿਸ ਕੇ ਸਾਥ ਤੌ ਪ੍ਰੀਤੀ ਨਹੀਂ ਹੈ॥

ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ ਮਨਿ ਨ ਮਨੀ ਬਿਪਰੀਤਿ ॥੩॥

ਇਸ ਪਰ ਬਿਸਟਾ ਮੂਤ੍ਰ ਕਰੇ ਚਾਹੋਂ ਕੋਈ ਤਿਲ ਤਿਲ ਭਰ ਖੋਦੇ ਤੌ ਮਨ ਮੈਂ ਉਨ ਪਰ ਕੋਈ ਉਲਟੀ ਰੀਤਿ ਨਹੀਂ ਮਾਨੀ ਅਰਥਾਤ ਤਿਸ ਪਰ ਕ੍ਰੋਧ ਯੁਕਤ ਪਿਰਥ੍ਵੀ ਨਹੀਂ ਹੋਈ ਹੈ ਤੈਸੇ ਹੀ ਮਹਾਤਮਾਂ ਸੇਵਾ ਵਾਲੇ ਕੋ ਵਰ ਔ ਅਵਗਯਾ ਕਰਤੇ ਕੋ ਸ੍ਰਾਪ ਨਹੀਂ ਦੇਤੇ ਹੈਂ॥੩॥ ਔਰ ਦ੍ਰਿਸ਼ਟਾਂਤ॥

ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ ॥

ਅਕਾਸ ਮੈਂ ਊਚ ਹੋਵੈ ਵਾ ਨੀਚ ਹੋਵੈ ਕੋਈ ਬਿਕਾਰ ਕਰੇ ਕੋਈ ਪੁਨ ਕਰੇ ਸਭ ਕੇ ਸਾਥ ਲਾਗ ਰਹਾ ਹੈ ਔ ਸਭ ਕੋ ਛਤ੍ਰ ਸਮ ਹੋਇ ਕਰਿ ਸੁਖ ਦੇ ਰਹਿਆ ਹੈ॥

ਮਿਤ੍ਰ ਸਤ੍ਰੁ ਨ ਕਛੂ ਜਾਨੈ ਸਰਬ ਜੀਅ ਸਮਤ ॥੪॥

ਮਿਤ੍ਰ ਔ ਸਤ੍ਰੂ ਭਾਵ ਕਛੂ ਭੀ ਨਹੀਂ ਜਾਨਤਾ ਸਰਬ ਜੀਓਂ ਮੈਂ ਸਮਤਾ ਹੈ ਤੈਸੇ ਮਹਾਤਮਾ ਊਚ ਨੀਚ ਪਾਪ ਪੁਨ ਕੀ ਤਰਫ ਦ੍ਰਿਸ੍ਟ ਨਹੀਂ ਦੇਤੇ ਸਭ ਮੈਂ ਬ੍ਰਹਮ ਭਾਵਨਾ ਕਰਿ ਸਮ ਦੇਖਤੇ ਹੈਂ॥੪॥

ਅਬ ਸੂਰਜ ਕੇ ਦ੍ਰਿਸਟਾਂਤ ਕਰਿ ਸਮਤਾ ਦਿਖਾਵਤੇ ਹੈਂ॥

ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸ ॥

ਜੈਸੇ ਸੂਰਜ ਪ੍ਰਕਾਸ ਕੋ ਕਰਕੇ ਔ ਤੀਛਨ ਤੇਜ ਸਾਥ ਪ੍ਰਗਟ ਹੂਆ ਪੁਨ: ਅੰਧੇਰੇ ਕਾ ਨਾਸ ਕੀਆ॥

ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦੁ ॥੫॥

ਪਵਿਤ੍ਰ ਅਸਥਾਨ ਔ ਅਪਿਵਤ੍ਰ ਸਥਾਨੋਂ ਮੈਂ ਕਿਰਣੋਂ ਕੇ ਸਮੁਦਾਇ ਭੀ ਲਾਗੇ ਪਰੰਤੂ ਮਨ ਮੈਂ ਕੋਈ ਬਿਖਾਦ ਨਹੀਂ ਭਇਆ ਤੈਸੇ ਗਿਆਨ ਤੀਛਨ ਤੇਜ ਕਰਿ ਪ੍ਰਕਾਸਤੇ ਹੂਏ ਸੰਤ ਜਨ ਪ੍ਰਗਟ ਰਹੇ

ਹੈਂ ਸੁਭ ਅਸ਼ੁਭ ਪੁਰਸੋਂ ਕੋ ਤਿਨ ਕੇ ਵਾਕੋਂ ਰੂਪ ਕਿਰਣਾਂ ਲਾਗਤੀ ਹੈਂ ਤੌ ਮਨ ਮੈਂ ਸੋਕ ਨਹੀਂ ਪਾਵਤੇ ਜੋ ਅਨ ਅਧਕਾਰੀ ਕੋ ਹਮਨੇ ਬਚਨ ਕਿਉਂ ਕਹੇ॥

ਅਬ ਪਵਨ ਕੇ ਦ੍ਰਿਸ੍ਟਾਂਤ ਕਰ ਸੰਤੋਂ ਕੀ ਸਮਤਾ ਦਿਖਾਵਤੇ ਹੈਂ॥

ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ ॥

ਜੈਸੇ ਪੁਨ ਸੀਤਨ ਹੌਲੇ ਹੌਲੇ ਔ ਸੁਗੰਧੀ ਯੁਕਤਿ ਹੋਇਕੈ ਚਲਿਆ ਹੈ ਔ ਸਰਬ ਸਥਾਨੋਂ ਮੈਂ ਏਕ ਜੈਸਾ ਹੈ॥

ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ ॥੬॥

ਜਿਸ ਅਸਥਾਨ ਮੈਂ ਮੰਦਾ ਚੰਗਾ ਜੋ ਕਛੁ ਥਾ ਤਹਾਂ ਹੀ ਲਾਗਿਆ ਏਕ ਤਿਲ ਮਾਤ੍ਰ ਭੀ ਸੰਕਾ ਨਹੀਂ ਮਾਨੀ ਐਸੇ ਸੰਤ ਜਨ ਸਭ ਕੋ ਪਵਿਤ੍ਰ ਕਰਤੇ ਹੈਂ ਕਛੁ ਸੰਕਾ ਨਹੀਂ ਕਰਤੇ॥੬॥ ਅਬ ਅਗਨ ਕੇ ਦ੍ਰਿਸਟਾਂਤ ਕਰਿ ਸੰਤੋਂ ਕੀ ਮਹਤਤਾ ਦੇਖਾਵਤੇ ਹੈਂ।

ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ ॥

ਸ੍ਰੇਸ਼ਟ ਪ੍ਰੇਮ ਕਰਿ ਵਾ ਵੈਰ ਕਰਿ ਜੋ ਨੇੜੇ ਆਵਤਾ ਹੈ ਤਿਸ ਕਾ ਸੀਤ ਚਲਾ ਜਾਤਾ ਹੈ॥

ਆਪ ਪਰ ਕਾ ਕਛੁ ਨ ਜਾਣੈ ਸਦਾ ਸਹਜਿ ਸੁਭਾਇ ॥੭॥

ਅਪਨਾ ਔ ਪਰਾਇਆ ਕਛੁ ਨਹੀਂ ਜਾਨਤਾ ਸਦਾ ਹੀ (ਸਹਜਿ) ਸਮਤਾ ਕਾ ਸੁਭਾਉ ਹੈ ਤੈਸੇ ਸੰਤੋਂ ਪਾਸ ਕਈ ਪ੍ਰੇਮ ਕਰਿ ਆਵੈ ਵਾ ਕ੍ਰੋਧ ਕਰਿ ਆਵੈ ਤਿਸ ਕਾ ਜੜਤਾ ਰੂਪ ਸੀਤ ਚਲਾ ਜਾਤਾ ਹੈ॥ ਜੈਸੇ ਰਾਜਾ ਰਹੂਗਣ ਕੀ ਜੜ ਭਰਥ ਸਾਥ ਅਭਾਸਿ ਕਰ ਨਿਕਟਤਾ ਭਈ ਤੌ ਭੀ ਤਿਸ ਕੋ ਗਜਾਨੁ ਕਰਿ ਦੀਆ॥੭॥

ਚਰਣ ਸਰਣ ਸਨਾਥ ਇਹੁ ਮਨੁ ਰੰਗਿ ਰਾਤੇ ਲਾਲ ॥

ਜੋ ਸੰਤ ਪਿਆਰੇ ਪਰਮੇਸਰ ਕੇ ਰੰਗ ਮੈਂ ਰਾਤੇ ਹੂਏ ਹੈਂ ਤਿਨ ਕੇ ਚਰਣੋਂ ਕੀ ਸਰਣ ਕਰਿ ਇਹੁ ਮਨ ਕ੍ਰਿਤਾਰਥ ਹੋਤਾ ਹੈ॥

ਗੋਪਾਲ ਗੁਣ ਨਿਤ ਗਾਉ ਨਾਨਕ ਭਏ ਪ੍ਰਭ ਕਿਰਪਾਲ ॥੮॥੩॥

ਗੋਪਾਲ ਕੇ ਗੁਨ ਨਿਤ ਹੀ ਗਾਵਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਇਸੀ ਤੇ ਪ੍ਰਭੂ ਤਿਨ ਪਰ ਕਿਰਪਾਲ ਹੂਏ ਹੈਂ॥੮॥੩॥

## ਮਾਰੂ ਮਹਲਾ ੫ ਘਰੁ ੪ ਅਸਟਪਦੀਆ

ੴ ਸਤਿਗੁਰ ਪ੍ਰਸਾਦਿ ॥

ਚਾਦਨਾ ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ ॥੧॥

ਚਾਂਦਨੋ ਮੈਂ ਸੇ ਵਹੀ ਚਾਂਦਨਾ ਉਤਮ ਹੈ ਜੋ ਰਿਦੇ ਰੂਪ ਆਂਗਨ ਮੈਂ ਪ੍ਰਭੂ ਜੀ ਕੇ ਗਜਾਨ ਕਾ ਚਾਂਦਨਾ ਹੋਣਾ ਹੈ॥੧॥

ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ ॥੨॥

ਅਰਾਧਨੇ ਮੈਂ ਸੇ ਅਰਾਧਨਾਂ ਵਹੁ (ਨੀਕਾ) ਸ੍ਰੇਸ਼ਟ ਹੈ ਜੋ ਹਰਿ ਹਰਿ ਨਾਮ ਕਾ ਅਰਾਧਨਾ ਹੈ॥

ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ ॥੩॥

ਤਿਆਗਨੇ ਮੈਂ ਸੇ ਵਹੁ ਤਿਆਗਨਾ ਚੰਗਾ ਹੈ ਜੋ ਕਾਮ ਕ੍ਰੋਧ ਲੋਭਾਦਿਕੋਂ ਕਾ ਤਿਆਗਨਾ ਹੈਂ॥੩॥

ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ ॥੪॥

ਮਾਂਗਨ ਮੇਂ ਸੇ ਵਹੁ ਮਾਗਨਾਂ ਅਛਾ ਹੈ ਜੋ ਹਰੀ ਕਾ ਜਸ ਗੁਰੋਂ ਤੇ ਮਾਂਗਨਾ ਹੈ॥੪॥

ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ ॥੫॥

ਜਾਗਨੇ ਭਾਵ ਲੋਕ ਅਨੇਕ ਪ੍ਰਕਾਰ ਕੇ ਜਾਗੇ ਕਰਤੇ ਹੈਂ ਤਿਨ ਮੈਂ ਸੇ ਵਹੁ ਜਾਗਨਾ ਸ੍ਰੇਸ਼ਟ ਹੈ ਜੋ ਹਰੀ ਕੇ ਕੀਰਤਨ ਮੈਂ (ਜਾਗਨਾ) ਸਵਾਧਾਨੁ ਹੋਨਾ॥੫॥

ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ ॥੬॥

ਲਾਗਨੁ ਮੈਂ ਸੇ ਵਹੁ ਲਾਗਨਾ ਭਲਾ ਹੈ ਜੋ ਗੁਰੋਂ ਕੀ ਚਰਨੀ ਮਨਿ ਲਾਗਨਾ ਹੈ॥੬॥

ਇਹ ਬਿਧਿ ਤਿਸਹਿ ਪਰਾਪਤੇ ਜਾ ਕੈ ਮਸਤਕਿ ਭਾਗਨਾ ॥੭॥

ਇਹੁ ਰੀਤਿ ਤਿਸ ਪੁਰਸ ਕੋ ਪ੍ਰਾਪਤਿ ਹੋਤੀ ਹੈ ਜਿਸਕੇ ਮਸਤਕ ਪਰ ਸੁਭ ਭਾਗ ਹੈਂ॥੭॥

ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ ॥੮॥੧॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕਾ ਸਭ ਕੁਛ ਸੁੰਦ੍ਰ ਹੈ ਜੋ ਪ੍ਰਭੂ ਕੀ ਸਰਨ ਕੋ ਪ੍ਰਾਪਤਿ ਹੁਆ ਹੈ॥੮॥੧॥੪॥ ਸੰਤਾਂ ਆਗੇ ਬੇਨਤੀ ਕਰਤੇ ਹੈਂ॥

ਮਾਰੂ ਮਹਲਾ ੫ ॥

ਆਉ ਜੀ ਤੂ ਆਉ ਹਮਾਰੈ ਹਰਿ ਜਸੁ ਸ੍ਰਵਨ ਸੁਨਾਵਨਾ ॥੧॥ ਰਹਾਉ ॥

ਆਉ ਸੰਤੋ ਜੀ ਤੁਸੀਂ ਹਮਾਰੇ ਘਰ ਮੈਂ ਆਵੋ ਪੁਨਾ ਹਰਿ ਜਸ ਕਾ ਹਮਕੋ ਸੁਨਾਵਨਾਂ ਕਰੋ॥

ਤੁਧੁ ਆਵਤ ਮੇਰਾ ਮਨੁ ਤਨੁ ਹਰਿਆ ਹਰਿ ਜਸੁ ਤੁਮ ਸੰਗਿ ਗਾਵਨਾ ॥੧॥

ਤੁਮਾਰੇ ਆਵਨੇ ਸੇ ਮੇਰਾ ਮਨ ਤਨ ਹਰਿਆ ਹੋਤਾ ਹੈ ਔ ਹਰੀ ਕਾ ਜਸ ਤੁਮਾਰੇ ਸੰਗ ਕਰਕੇ ਹੀ ਗਾਵਨਾ ਹੋਤਾ ਹੈ॥੧॥

ਸੰਤ ਕ੍ਰਿਪਾ ਤੇ ਹਿਰਦੈ ਵਾਸੈ ਦੂਜਾ ਭਾਉ ਮਿਟਾਵਨਾ ॥੨॥

ਹੇ ਸੰਤੋ ਆਪ ਕੀ ਕ੍ਰਿਪਾ ਸੇ ਹੀ ਹਰੀ ਹਿਰਦੇ ਮੈਂ ਵਸਤਾ ਹੈ ਔ ਦੂਜਾ ਭਾਉ ਮਿਟਾਵਨਾ ਹੋਤਾ ਹੈ॥੨॥

ਭਗਤ ਦਇਆ ਤੇ ਬੁਧਿ ਪਰਗਾਸੈ ਦੁਰਮਤਿ ਦੂਖ ਤਜਾਵਨਾ ॥੩॥

ਹੇ ਸੰਤੋ ਆਪਕੀ ਦਇਆ ਸੇ ਹੀ ਬੁਧੀ ਪ੍ਰਕਾਸਤੀ ਹੈ ਦੁਰਮਤੀ ਔ ਦੁਖ ਕਾ ਤਜਣਾ ਤਜਾਵਣਾ ਹੋਤਾ ਹੈ॥੩॥

ਦਰਸਨੁ ਭੇਟਤ ਹੋਤ ਪੁਨੀਤਾ ਪੁਨਰਪਿ ਗਰਭਿ ਨ ਪਾਵਨਾ ॥੪॥

ਦਰਸਨ ਕਰਤਿਆਂ ਹੀ ਪਵਿਤ੍ਰ ਹੋਈਤਾ ਹੈ ਫੇਰ ਗਰਭ ਮੈਂ ਜੀਵ ਕੋ ਨਹੀਂ ਪਾਵਨਾ ਕਰੀਤਾ ਹੈ॥੪॥

ਨਉ ਨਿਧਿ ਰਿਧਿ ਸਿਧਿ ਪਾਈ ਜੋ ਤੁਮਰੈ ਮਨਿ ਭਾਵਨਾ ॥੫॥

ਜੋ ਤੁਮਾਰੇ ਮਨ ਮੈਂ ਭਾਇਆ ਹੈ ਤਿਸਨੇ ਨੌ ਨਿਧਿ ਰਿਧਿ ਸਿਧ ਸਭ ਪਾਇ ਲਈ ਹੈ॥੫ ॥

ਸੰਤ ਬਿਨਾ ਮੈ ਥਾਉ ਨ ਕੋਈ ਅਵਰ ਨ ਸੂਝੈ ਜਾਵਨਾ ॥੬॥

ਹੇ ਸੰਤੋ ਤੁਮਾਰੇ ਬਿਨਾਂ ਮੇਰੇ ਕੋ ਕੋਈ ਭੀ ਔਰ ਆਸਰਾ ਥਾਉਂ ਨਹੀਂ ਸੂਝਤਾ ਜਹਾਂ ਜਾਵਨਾ ਕਰੋਂ॥੬॥

ਮੋਹਿ ਨਿਰਗੁਨ ਕਉ ਕੋਇ ਨ ਰਾਖੈ ਸੰਤਾ ਸੰਗਿ ਸਮਾਵਨਾ ॥੭॥

ਮੋਹਿ ਨਿਰਗੁਨ ਕੋ ਕੋਈ ਨਹੀਂ ਰਾਖਤਾ ਹੇ ਸੰਤੋ ਤੁਮਾਰੇ ਸੰਗ ਹੀ ਹਮਾਰਾ ਸਮਾਵਨਾ ਹੋਵੇਗਾ॥੭॥

ਕਹੁ ਨਾਨਕ ਗੁਰਿ ਚਲਤੁ ਦਿਖਾਇਆ ਮਨ ਮਧੇ ਹਰਿ ਹਰਿ ਰਾਵਨਾ ॥੮॥੨॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਗੁਰੋ ਆਪ ਨੇ ਐਸੇ ਚਲਿਤ੍ਰ ਦਿਖਾਇਆ ਹੈ ਜੋ ਮਨ ਕੇ ਬੀਚ ਹੀ ਹਰੀ ਹਰਿ ਕਾ (ਰਾਵਨਾ) ਭੋਗਣਾ ਭਾਵ ਮਿਲਾਪ ਕੀਆ ਹੈ॥੮॥੨॥੫॥

ਪੰਨਾ ੧੦੧੯

ਮਾਰੂ ਮਹਲਾ ੫ ॥

ਜੀਵਨਾ ਸਫਲ ਜੀਵਨ ਸੁਨਿ ਹਰਿ ਜਪਿ ਜਪਿ ਸਦ ਜੀਵਨਾ ॥੧॥ ਰਹਾਉ ॥

ਜੀਵਨੇ ਮੈਂ ਸੇ ਵਹੁ ਜੀਵਨਾਂ ਸਫਲ ਹੈ ਜੋ ਸੁਨ ਕਰਕੇ ਔ ਹਰੀ ਕੇ ਜਪ ਕੋ ਜਪ ਕਰਕੇ ਸਦਾ ਜੀਵਨਾ ਹੈ॥

ਪੀਵਨਾ ਜਿਤੁ ਮਨੁ ਆਘਾਵੈ ਨਾਮੁ ਅੰਮ੍ਰਿਤ ਰਸੁ ਪੀਵਨਾ ॥੧॥

ਪੀਵਨਾ ਤੋ ਵਹੁ ਸਫਲ ਹੈ ਜਿਸ ਮੈਂ ਮਨ ਤ੍ਰਿਪਤਿ ਸੋ ਨਾਮ ਅੰਮ੍ਰਿਤ ਰਸੁ ਕਾ ਪੀਵਨਾ ਹੈ॥੧॥

ਖਾਵਨਾ ਜਿਤੁ ਭੂਖ ਨ ਲਾਗੈ ਸੰਤੋਖਿ ਸਦਾ ਤ੍ਰਿਪਤੀਵਨਾ ॥੨॥

ਖਾਵਨਾ ਤੌ ਵਹੁ ਹੈ ਜਿਸ ਮੈਂ ਭੂਖ ਨਾ ਲਾਗੈ ਸੋ ਸੰਤੋਖ ਹੈ ਜਿਸ ਕਰ ਸਦਾ ਤ੍ਰਿਪਤਿ ਹੋਈਤਾ ਹੈ॥੨॥

ਪੈਨਣਾ ਰਖੁ ਪਤਿ ਪਰਮੇਸੁਰ ਫਿਰਿ ਨਾਗੇ ਨਹੀ ਥੀਵਨਾ ॥੩॥

ਪੈਨਣਾ ਤਾਂ ਸਫਲ ਵਹੁ ਹੈ ਜਿਸ ਕਰਕੇ ਪਰਮੇਸਰ ਪਤਿ ਰਖੇ ਫੇਰ ਨਾਂਗੇ ਨਾ ਹੋਵੀਏ ਭਾਵ ਜਿਸ ਭਜਨ ਕਰਕੇ ਫੇਰ ਬੇਇਜਤ ਨਾ ਹੋਈਏ ਵਹੁ ਸ੍ਰੇਸਟ ਪੁਸ਼ਾਕ ਹੈ॥੩॥

ਭੋਗਨਾ ਮਨ ਮਧੇ ਹਰਿ ਰਸੁ ਸੰਤਸੰਗਤਿ ਮਹਿ ਲੀਵਨਾ ॥੪॥

ਭੋਗਨਾ ਤੌ ਵਹੁ ਸਫਲ ਹੈ ਜਿਸ ਕੇ ਮਨ ਬੀਚ ਹਰੀ ਕਾ ਰਸ ਸੰਤੋਂ ਕੇ ਸੰਗ ਦਵਾਰਾ ਲੈਨਾ ਹੈ॥੪॥

ਬਿਨੁ ਤਾਗੇ ਬਿਨੁ ਸੂਈ ਆਨੀ ਮਨੁ ਹਰਿ ਭਗਤੀ ਸੰਗਿ ਸੀਵਨਾ ॥੫॥

ਮੋਹ ਰੂਪ ਤਾਗੇ ਸੇ ਬਿਨਾਂ ਔ ਸੰਸਾਰਾਕਾਰ ਬ੍ਰਿਤੀ ਰੂਪ ਵਾ ਪ੍ਰਤਖ ਤਾਗੇ ਸੁਈਆਣੀ ਸੇ ਬਿਨਾਂ ਜੋ ਮਨ ਹਰੀ ਕੀ ਭਗਤੀ ਕੇ ਸੰਗ ਸੀਵਤਾ ਹੈ ਸੋ ਸੀਵਨਾ ਸਫਲ ਹੈ॥੫॥

ਮਾਤਿਆ ਹਰਿ ਰਸ ਮਹਿ ਰਾਤੇ ਤਿਸੁ ਬਹੁੜਿ ਨ ਕਬਹੂ ਅਉਖੀਵਨਾ ॥੬॥

ਮਾਤੇ ਹੁਏ ਜੋ ਸੰਤ ਜਨ ਹੈਂ ਜੋ ਉਨ ਦਵਾਰੇ ਹਰੀ ਕੇ ਰਸ ਮੈਂ ਰਾਤੇ ਹੈਂ ਤਿਨੋਂ ਕਾ ਮਨ ਫੇਰ ਕਬੀ ਔਖਾ ਵਾ ਬਿਨ ਅਮਲ ਤੇ ਨਹੀਂ ਹੂਆ ਹੈ॥

ਮਿਲਿਓ ਤਿਸੁ ਸਰਬ ਨਿਧਾਨਾ ਪ੍ਰਭਿ ਕ੍ਰਿਪਾਲਿ ਜਿਸੁ ਦੀਵਨਾ ॥੭॥

ਤਿਸਕੋ ਸਭ ਖਜਾਨਾ ਮਿਲਾ ਹੈ ਪ੍ਰਭੂ ਨੇ ਕ੍ਰਿਪਾਲ ਹੋਇਕੈ ਜਿਸਕੋ ਦੀਆ ਹੈ॥੭॥

ਸੁਖੁ ਨਾਨਕ ਸੰਤਨ ਕੀ ਸੇਵਾ ਚਰਣ ਸੰਤ ਧੋਇ ਪੀਵਨਾ ॥੮॥੩॥੬॥

ਸ੍ਰੀ ਗੁਰੂ ਜੀ ਕਹਤੇ ਹੈਂ ਸੁਖ ਤੋ ਸੰਤੋਂ ਕੀ ਸੇਵਾ ਮੈਂ ਹੇ ਇਸਤੇ ਸੰਤੋਂ ਕੇ ਚਰਨ ਧੋਇਕੇ ਪੀਵਨਾ ਕਰੋ॥੮॥੩॥੬॥

ਮਾਰੂ ਮਹਲਾ ੫ ਘਰੁ ੮ ਅੰਜੁਲੀਆ

ੴ ਸਤਿਗੁਰ ਪ੍ਰਸਾਦਿ ॥

ਅੰਜੁਲੀਆ ਏਹ ਭੀ ਏਕ ਛੰਦ ਕੀ ਚਾਲ ਹੈ॥ ਮਾਇਆ ਕ੍ਰਿਤ ਹਰਖ ਸੋਗ ਦੁਖ ਸੁਖ ਜਨਾਵਤੇ ਹੂਏ ਕਹਤੇ ਹੈਂ॥

ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥

ਜਿਸਕੇ ਘਰ ਮੈਂ ਮਾਇਆ ਬਹੁਤ ਹੈ ਤਿਸੀ ਕੇ ਘਰ ਮੈਂ ਬਹੁਤ ਚਿੰਤਾ ਹੈ॥

ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥

ਜਿਸ ਕੇ ਘਰਿ ਮੈਂ ਥੋੜੀ ਹੈ ਸੋ ਭਰਮਤਾ ਫਿਰਤਾ ਹੈ॥

ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ ॥੧॥

ਦੋਹਾਂ ਅਵਸਥਾ ਤੇ ਜੋ ਛੂਟਿਆ ਹੂਆ ਹੈ ਪ੍ਰਾਪਤਿ ਮੈਂ ਹਰਖ ਔ ਅਪ੍ਰਾਪਤੀ ਮੈਂ ਸੋਕ ਨਹੀਂ ਹੈ ਸੋਈ ਸੁਖੀ ਦੇਖੀਤਾ ਹੈ॥੧॥

ਗ੍ਰਿਹ ਰਾਜ ਮਹਿ ਨਰਕੁ ਉਦਾਸ ਕਰੋਧਾ ॥

ਗ੍ਰਹਸਥ ਮੈਂ ਇਸਥਤ ਹੂਆ ਜੋ ਰਾਜ ਕਰਤਾ ਹੈ ਔ ਬੇਇਨਸਾਫੀ ਕਰਨੇ ਸੇ ਨਰਕ ਪ੍ਰਾਪਤਿ ਹੋਤਾ ਹੈ ਪੁਨ: ਤਿਆਗ ਮੈਂ ਕ੍ਰੋਧ ਵਿਸੇਸ ਹੋ ਜਾਤਾ ਹੈ ਸੋ ਭੀ ਅਧੋਗਤੀ ਕਾ ਹੀ ਕਾਰਨ ਹੈ॥

ਬਹੁ ਬਿਧਿ ਬੇਦ ਪਾਠ ਸਭਿ ਸੋਧਾ ॥

ਬਹੁਤ ਬਿਧੋਂ ਕਰਿ ਬੇਦ ਭੀ ਸਭ ਭਾਂਤ ਸੋਧ ਕਰਿ ਪਾਠ ਕੀਏ ਹੈਂ ਸੋ ਇਹ ਕਹਤੇ ਹੈਂ॥

ਦੇਹੀ ਮਹਿ ਜੋ ਰਹੈ ਅਲਿਪਤਾ ਤਿਸੁ ਜਨ ਕੀ ਪੂਰਨ ਘਾਲੀਐ ॥੨॥

ਦੇਹੀ ਕੇ ਬੀਚ ਹੀ ਜੋ ਅਲੇਪ ਰਹੈ ਤਿਸ ਜਨ ਕੀ ਕਮਾਈ ਪੂਰੀ ਹੈ॥੨॥

ਜਾਗਤ ਸੂਤਾ ਭਰਮਿ ਵਿਗੂਤਾ ॥

ਜਾਗਤਾ ਹੀ ਸੂਤਾ ਹੂਆ ਹੈ ਭਾਵ ਅਵਿਦਜਾ ਨਿੰਦ੍ਰਾ ਵਿਖੇ ਸੋਇਆ ਪੜਾ ਹੈ ਜਾਨ ਬੂਝ ਕਰ ਪਰਮਾਦੀ ਹੋ ਰਹਾ ਹੈ ਔ ਭਰਮ ਕਰ ਖਰਾਬ ਹੂਆ ਹੈ॥

ਬਿਨੁ ਗੁਰ ਮੁਕਤਿ ਨ ਹੋਈਐ ਮੀਤਾ ॥

ਹੇ ਮਿਤ੍ਰ ਗੁਰੋਂ ਸੇ ਬਿਨਾਂ ਮੁਕਤਿ ਨਹੀਂ ਹੋਈਤਾ ਹੈ॥

ਸਾਧਸੰਗਿ ਤੁਟਹਿ ਹਉ ਬੰਧਨ ਏਕੋ ਏਕੁ ਨਿਹਾਲੀਐ ॥੩॥

ਸੰਤ ਸੰਗ ਦੁਆਰਾ ਹੰਤਾ ਕੇ ਬੰਧਨ ਜਬ ਤੂਟਤੇ ਹੈਂ ਤਬ ਏਕ ਹੀ ਏਕ ਸਾਰੇ ਬਜਾਪਕ ਦੇਖੀਤਾ ਹੈ॥੩॥

ਕਰਮ ਕਰੈ ਤ ਬੰਧਾ ਨਹ ਕਰੈ ਤ ਨਿੰਦਾ ॥

ਮੋਹ ਮਗਨ ਮਨੁ ਵਿਆਪਿਆ ਚਿੰਦਾ ॥

ਜੇ ਕਰਮ ਕਰੇ ਤੌਂ ਹੰਕਾਰ ਵਾ ਕਾਮਨਾ ਕਰ ਬੰਧਿਆ ਹੂਆ ਹੈ ਜੇ ਨਾ ਕਰੇ ਤੌਂ ਨਿੰਦਾ ਹੋਤੀ ਹੈ ਔ ਮਾਨ ਮੋਹ ਮੈਂ ਡੂਬਾ ਹੈ ਇਸ ਤੇ ਚਿੰਤਾ ਮੈਂ ਬਿਆਪਿਆ ਹੂਆ ਹੈ॥

ਗੁਰ ਪ੍ਰਸਾਦਿ ਸੁਖੁ ਦੁਖੁ ਸਮ ਜਾਣੈ ਘਟਿ ਘਟਿ ਰਾਮੁ ਹਿਆਲੀਐ ॥੪॥

ਜੋ ਗੁਰੋਂ ਕੀ ਕ੍ਰਿਪਾ ਕਰ ਦੁਖ ਸੁਖ ਕੋ ਸਮ ਜਾਣੈ ਤੌਂ ਘਟਿ ਘਟਿ ਕੇ (ਹਿਆਲੀਐ) ਰਿਦੇ ਰੂਪੁ ਘਰ ਬਿਖੇ ਰਾਮ ਕੋ ਪੂਰਨ ਦੇਖਤਾ ਹੈ॥੪॥

ਸੰਸਾਰੈ ਮਹਿ ਸਹਸਾ ਬਿਆਪੈ ॥

ਅਕਥ ਕਥਾ ਅਗੋਚਰ ਨਹੀ ਜਾਪੈ ॥

ਸੰਸਾਰ ਕੇ ਰਹਿਣੇ ਮੈਂ ਸੰਸਾ ਬਿਆਪਤਾ ਹੈ ਜਿਸ ਕੀ ਅਕਥ ਕਥਾ ਹੈ ਵਹੁ ਇੰਦ੍ਰੀਓਂ ਕਾ ਅਵਿਸਾ ਹੈ ਸੋ ਨਹੀਂ ਜਾਨਿਆਂ ਜਾਤਾ॥

ਜਿਸਹਿ ਬੁਝਾਏ ਸੋਈ ਬੂਝੈ ਓਹੁ ਬਾਲਕ ਵਾਗੀ ਪਾਲੀਐ ॥੫॥

ਜਿਸ ਕੋ ਪਰਮੇਸਰ ਸਮਝਾਵੈ ਵਹੁ ਸਮਝਤਾ ਹੈ ਜੋ ਸਮਝਿਆ ਹੈ ਤਿਸ ਕੋ ਬਾਲਕ ਕੀ ਨਿਆਈਂ ਪਾਲਤਾ ਹੈ ਭਾਵ ਸੇ ਮਾਤਾ ਪਿਤਾ ਕੀ ਨਿਆਈਂ ਰਛਿਆ ਕਰਤਾ ਹੈ॥੫॥

ਛੋਡਿ ਬਹੈ ਤਉ ਛੂਟੈ ਨਾਹੀ ॥

ਜਉ ਸੰਚੈ ਤਉ ਭਉ ਮਨ ਮਾਹੀ ॥

ਜੌ ਏਹ ਜੀਵ ਮਾਇਆ ਕੋ ਛੋਡ ਬੈਠੇ ਤੌਂ ਮਾਇਆ ਛੂਟਤੀ ਨਹੀਂ ਭਾਵ ਵਾਸਨਾ ਬਨੀ ਰਹਤੀ ਹੈ ਵਾ ਖਾਨ ਪਾਨ ਕੀ ਲੋੜ ਰਹਤੀ ਹੈ ਜੇ ਇਕਤ੍ਰ ਕਰਤਾ ਹੈ ਤੌਂ ਮਨ ਮੈਂ ਰਛਿਆ ਕਾ ਭੈ ਰਹਿਤਾ ਹੈ॥

ਇਸ ਹੀ ਮਹਿ ਜਿਸ ਕੀ ਪਤਿ ਰਾਖੈ ਤਿਸੁ ਸਾਧੂ ਚਉਰੁ ਢਾਲੀਐ ॥੬॥

ਇਸ ਮਾਇਆ ਕੇ ਵਿਵਹਾਰ ਮੈਂ ਵਰਤਤਿਆਂ ਹੀ ਜਿਸਕੀ ਪਰਮੇਸਰ ਪਤ ਰਾਖੈ ਤਿਸ ਸਾਧੂ ਕੇ ਸਿਰ ਊਪਰ ਜਸ ਰੂਪ ਚੌਰ ਢਾਲੀਤਾ ਹੈ ਅਰਥਾਤ ਜਸੁ ਹੋਤਾ ਹੈ॥੬॥

ਜੋ ਸੂਰਾ ਤਿਸ ਹੀ ਹੋਇ ਮਰਣਾ ॥
ਜੋ ਭਾਗੈ ਤਿਸੁ ਜੋਨੀ ਫਿਰਣਾ ॥

ਜੌਨਸਾ ਸੂਰਮਾ ਹੈ ਤਿਸੀ ਕਾ ਏਕ ਬੇਰ ਰਣ ਮੈਂ ਮਰਣਾ ਹੋਤਾ ਹੈ ਭਾਵ ਜੋ ਕਾਮਾਦਿਕੋਂ ਕੇ ਜੀਤਨੇ ਹਾਰਾ ਹੈ ਤਿਸੀ ਕਾ ਜੀਵਤ ਭਾਵ ਸੇ ਮਰਨ ਹੋਤਾ ਹੈ ਜੋ ਕਾਇਰ ਹੋਇਕੈ ਭਾਗਤਾ ਹੈ ਸੋ ਜੋਨੀਓਂ ਮੈਂ ਫਿਰਤਾ ਹੈ ਭਾਵ ਸੇ ਜੋ ਕਾਮਾਦਿਕੋਂ ਕੋ ਨਹੀਂ ਜੀਤਤਾ ਸੋ ਜਨਮ ਮਰਨ ਕਾ ਭਾਗੀ ਹੋਤਾ ਹੈ॥

ਜੋ ਵਰਤਾਏ ਸੋਈ ਭਲ ਮਾਨੈ ਬੁਝਿ ਹੁਕਮੈ ਦੁਰਮਤਿ ਜਾਲੀਐ ॥੭॥

ਜੋ ਦੁਖ ਸੁਖ ਪਰਮੇਸਰ ਵਰਤਾਏ ਸੋ ਤਿਸ ਕੋ ਭਲਾ ਕਰਕੇ ਮੰਨੇ ਸਮਝ ਕਰਕੇ ਹੁਕਮ ਕੋ ਜੋ ਕੁਤਰਕ ਵਾਲੇ ਦੁਰਮਤੀ ਹੈ ਤਿਸ ਕੋ ਜਲਾ ਦੇਵੈ॥੭॥

ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਨਾ ॥

ਜਹਾਂ ਜਹਾਂ ਕਰਮਾਨੁਸਾਰ ਜੀਵ ਕੋ ਲਾਵਤਾ ਹੈ ਤਹਾਂ ਤਹਾਂ ਏਹ ਲਾਗਨਾ ਕਰਤਾ ਹੈ॥

ਕਰਿ ਕਰਿ ਵੇਖੈ ਅਪਣੇ ਜਚਨਾ ॥

ਤੂੰ ਆਪਨੇ (ਜਚਨਾ) ਜਾਚਕਾ ਭਾਵ ਜੀਵੋਂ ਕੋ ਕਰ ਕਰਕੇ ਆਪੇ ਹੀ ਦੇਖਤਾ ਹੈਂ॥

ਨਾਨਕ ਕੇ ਪੂਰਨ ਸੁਖਦਾਤੇ ਤੂ ਦੇਹਿ ਤ ਨਾਮੁ ਸਮਾਲੀਐ ॥੮॥੧॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪੂਰਨ ਸੁਖ ਕੇ ਦਾਤੇ ਮੈਂ ਦਾਸ ਕੇ ਮਾਲਕ ਪਰਮੇਸ੍ਵਰ ਜੇ ਤੂੰ ਨਾਮ ਕੋ ਦੇਵੇਂ ਤਾਂ ਤੇਰੇ ਨਾਮ ਕੋ ਸਮਾਲੀਐ ਭਾਵ ਸਦਾ ਹੀ ਜਪਤੇ ਰਹੀਏ॥੮॥੧॥੭॥ ਵੈਰਾਗ ਜਨਕ ਉਪਦੇਸ ਕਹਤੇ ਹੈਂ॥

ਮਾਰੂ ਮਹਲਾ ੫ ॥
ਬਿਰਖੈ ਹੇਠਿ ਸਭਿ ਜੰਤ ਇਕਠੇ ॥
ਇਕਿ ਤਤੇ ਇਕਿ ਬੋਲਨਿ ਮਿਠੇ ॥

ਗ੍ਰਿਹਸਥ ਬਿਰਖ ਕੇ ਹੇਠ ਭਾਵ ਸੇ ਘਰ ਮੈਂ ਸੰਬੰਧੀਆਂ ਰੂਪ ਜੰਤੂ ਇਕੱਠੇ ਹੂਏ ਹੂਏ ਹੈਂ ਏਕ ਤਮੋ ਗੁਣੀ ਹੈਂ ਇਕ ਸਤੋਗੁਣੀ ਮਿਠੇ ਬਾਕ ਬੋਲਤੇ ਹੈਂ॥

ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ ॥੧॥

ਜੋ ਕਾਲ ਰੂਪ ਸੂਰਜ ਅਸਤ ਹੂਆ ਹੂਆ ਥਾ ਸੋ ਜਬ ਉਦੇ ਭਇਆ ਅਰਥਾਤ ਜਬ ਆਨ ਪ੍ਰਗਟਿਆ ਜਿਉਂ ਜਿਉਂ ਅਵਸਥਾ ਬਿਤੀਤ ਹੋਤੀ ਭਈ ਤਬ ਸ੍ਵੈ ਸ੍ਵੈ ਕਰਮੋਂ ਕੇ ਅਨਸਾਰ ਉਠ ਚਲੇ ਜੈਸੇ ਮੁਸਾਫਰ ਪੁਰਸ ਵਾ ਪੰਛੀ ਸੂਰਜ ਕੇ ਪਿਛੇ ਬੈਠਤੇ ਹੈਂ ਔਰ ਸੂਰਜ ਕੇ ਚੜ੍ਹੇ ਚਲੇ ਜਾਤੇ ਹੈਂ॥੧॥

ਪਾਪ ਕਰੇਦੜ ਸਰਪਰ ਮੁਠੇ ॥
ਅਜਰਾਈਲਿ ਫੜੇ ਫੜਿ ਕੁਠੇ ॥

ਜੋ ਪਾਪ ਕਰਤੇ ਸੇ ਸੋ ਤੌ ਅਵਸ ਖੋਹੇ ਗਏ ਔ ਧਰਮਰਾਇ ਨੇ ਫੜ ਫੜ ਕੇ ਕੋਹੇ ਹੈਂ॥

ਪੰਨਾ ੧੦੨੦

ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ ॥੨॥

ਵਹੁ ਪਰਮੇਸਰ ਨੇ ਨਰਕ ਮੈਂ ਪਾਏ ਔ ਧਰਮਰਾਇ ਬਾਣੀਆ ਲੇਖਾ ਮਾਂਗਤਾ ਭਇਆ॥੨॥

ਸੰਗਿ ਨ ਕੋਈ ਭਈਆ ਬੇਬਾ ॥
ਮਾਲੁ ਜੋਬਨੁ ਧਨੁ ਛੋਡਿ ਵਞੇਸਾ ॥

ਹਿਸਾਬ ਦੇਣੇ ਵਕਤ ਭੈਣ ਔ (ਭਈਆ) ਭਰਾਉ ਕੋਈ ਸਾਥੀ ਨਾ ਹੂਆ॥ ਮਾਲ ਜੋਬਨ ਧਨ ਛੋਡਕੇ ਚਲਾ ਗਇਆ ਹੈ॥

ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ ॥੩॥

ਕ੍ਰਿਪਾ ਕੇ ਕਰਣ ਹਾਰਾ ਜੋ ਕਰਤਾ ਥਾ ਸੋ ਤੋ ਕਾਰਣ ਰੂਪ ਜਾਤੇ ਹੀ ਨਾਹੀਂ ਇਸੀ ਸੇ ਤਿਲੋਂ ਕੀ ਘਾਣੀ ਦੀ ਨਿਜਾਈਂ ਪੀੜਿਆ ਗਿਆ ਭਾਵ ਨਰਕੋਂ ਮੈਂ ਪਾਪੀ ਕੋ ਦੁਖੁ ਦੇਈਦਾ ਹੈ॥੩॥

ਖੁਸਿ ਖੁਸਿ ਲੈਦਾ ਵਸਤੁ ਪਰਾਈ ॥
ਵੇਖੈ ਸੁਣੇ ਤੇਰੈ ਨਾਲਿ ਖੁਦਾਈ ॥

ਪਰਾਈਆਂ ਵਸਤੂਓਂ ਕੋ ਖੋਸ ਖੋਸ ਲੇਤਾ ਹੈ (ਖੁਦਾਈ) ਪਰਮੇਸਰ ਵਾ (ਖੁਦ) ਆਪ ਆਈ ਹੂਈ ਹੈ ਸਤਾ ਜਿਸਕੀ ਸਭ ਮੈਂ ਸੋ ਤੇਰੇ ਨਾਲ ਹੀ ਸੁਣਤਾ ਦੇਖਤਾ ਹੈ॥

ਦੁਨੀਆ ਲਬਿ ਪਇਆ ਖਾਤ ਅੰਦਰਿ ਅਗਲੀ ਗਲ ਨ ਜਾਣੀਆ ॥੪॥

ਮਾਇਆ ਕੇ ਲੋਭ ਕਰਕੇ ਤੂੰ ਸੰਸਾਰ ਖਾਤੇ ਕੇ ਅੰਦਰ ਪਿਆ ਹੈਂ (ਅਗਲੀ) ਪ੍ਰਲੋਕ ਕੀ ਬਾਤ ਤੈਂਨੇ ਨਹੀਂ ਜਾਣੀ ਅਰਥਾਤ ਊਹਾਂ ਤੌ ਸਜਾਈਂ ਬਹੁਤ ਹੈਂ॥੪॥

ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥
ਬਹੁਤੁ ਸਜਾਇ ਪਇਆ ਦੇਸਿ ਲੰਮੈ ॥

ਜਨਮ ਜਨਮ ਮਰੇਗਾ ਔ ਮਰ ਮਰ ਫੇਰ ਜਨਮੇਗਾ॥ ਤੇਰੇ ਕੌ ਚੌਰਾਸੀ ਮੈਂ ਵਾ ਜਮ ਮਾਰਗ ਮੈ ਜਦ ਤੂੰ ਪਇਆ ਤਬ ਬਹੁਤ ਸਜਾਇ ਹੋਵੇਗੀ॥

ਜਿਨਿ ਕੀਤਾ ਤਿਸੈ ਨ ਜਾਣੀ ਅੰਧਾ ਤਾ ਦੁਖੁ ਸਹੈ ਪਰਾਣੀਆ ॥੫॥

ਜਿਸਨੇ ਤੇਰੇ ਕੋ ਕੀਆ ਹੈ ਤਿਸ ਕੋ ਤੂੰ ਨਹੀਂ ਜਾਨਤਾ ਐਸਾ ਅੰਧਾ ਹੂਆ ਹੈਂ ਇਸੀ ਸੇ ਹੇ ਪ੍ਰਾਣੀ ਤੂੰ ਦੁਖ ਕੋ ਸਹਾਰੇਂਗਾ॥੫॥

ਖਾਲਕ ਥਾਵਹੁ ਭੁਲਾ ਮੁਠਾ ॥

ਸ੍ਰਿਸ੍ਟੀ ਕੇ ਕਰਤੇ ਈਸਰ ਸੇ ਭੂਲਾ ਹੂਆ ਤੂੰ ਕਾਮਾਦਿ ਬਿਕਾਰੋਂ ਕਰ ਲੂਟਿਆ ਗਿਆ ਹੈਂ॥

ਦੁਨੀਆ ਖੇਲੁ ਬੁਰਾ ਰੁਠ ਤੁਠਾ ॥

ਦੁਨੀਆਂ ਕਾ ਖੇਲ ਬੁਰਾ ਹੈ ਮਾਇਆ ਕੇ ਵਿਯੋਗ ਕਰਿ ਰੁਸ ਬੈਸਤਾ ਹੈਂ ਭਾਵ ਸੇ ਸੋਕ ਯੁਕਤ ਹੋਤਾ ਹੈਂ ਸੰਜੋਗ ਕਰ (ਤੁਠਾ) ਪਰਸੰਨ ਹੋਤਾ ਹੈਂ॥

ਸਿਦਕੁ ਸਬੂਰੀ ਸੰਤੁ ਨ ਮਿਲਿਓ ਵਤੈ ਆਪਣ ਭਾਣੀਆ ॥੬॥

ਭਰੋਸੇ ਔ ਸੰਤੋਖ ਕੇ ਦੇਨੇ ਵਾਲਾ ਸੰਤ ਤੇਰੇ ਕੋ ਨਹੀਂ ਮਿਲਿਆ ਹੈ ਇਸੀ ਤੇ ਤੂੰ ਆਪਣੀ ਮਰਜੀ ਅਨੁਸਾਰ ਫਿਰਤਾ ਹੈਂ॥੬॥

ਮਉਲਾ ਖੇਲ ਕਰੇ ਸਭਿ ਆਪੇ ॥
ਇਕਿ ਕਢੇ ਇਕਿ ਲਹਰਿ ਵਿਆਪੇ ॥

ਪਰਮੇਸਰੁ ਨੇ ਸਭ ਆਪ ਹੀ ਖੇਲ ਕੀਏ ਹੈਂ ਏਕ ਤੋ ਵਿਚਾਰ ਦੇ ਕਰਕੇ ਪਰਮੇਸੁਰ ਨੇ ਕਰੇ ਹੈਂ॥ ਇਕ ਅਬਿਚਾਰੀ ਮਾਇਆ ਕੀ ਲਹਿਰ ਮੈਂ ਡੂਬ ਗਏ ਹੈਂ॥

ਜਿਉ ਨਚਾਏ ਤਿਉ ਤਿਉ ਨਚਨਿ ਸਿਰਿ ਸਿਰਿ ਕਿਰਤ ਵਿਹਾਣੀਆ ॥੭॥

ਜਿਉ ਮਾਇਆ ਵਾ ਪਰਮੇਸੁਰ ਨਾਚ ਨਚਾਵਤਾ ਹੈ ਤਿਉਂ ਤਿਉਂ ਨਚਤੇ ਹੈਂ ਔ ਕਰਮੋਂ ਕੀ ਗਤੀ ਸਿਰ ਸਿਰ ਪਰ ਬਿਉਹਾਵਤੀ ਹੈ॥੭॥

ਮਿਹਰ ਕਰੇ ਤਾ ਖਸਮੁ ਧਿਆਈ ॥
ਸੰਤਾ ਸੰਗਤਿ ਨਰਕਿ ਨ ਪਾਈ ॥

ਜੋ ਪਰਮੇਸੁਰ ਮੇਹਰ ਕਰੇ ਤੌ ਇਹੁ ਜੀਉ ਖਸਮ ਕੋ ਧਿਆਵਤਾ ਹੈ ਔ ਸੰਤੋਂ ਕੀ ਸੰਗਤ ਕਰਕੇ ਨਰਕੋਂ ਮੈਂ ਨਹੀਂ ਪਾਈਤਾ॥

ਅੰਮ੍ਰਿਤ ਨਾਮ ਦਾਨੁ ਨਾਨਕ ਕਉ ਗੁਣ ਗੀਤਾ ਨਿਤ ਵਖਾਣੀਆ ॥੮॥੨॥੮॥੧੨॥੨੦॥

ਸ੍ਰੀ ਗੁਰੂ ਜੀ ਕਹਤੇ ਹੈਂ ਅੰਮ੍ਰਤ ਰੂਪ ਜੋ ਤੇਰਾ ਨਾਮ ਹੈ ਸੋ ਦਾਨ ਮੇਰੇ ਕੋ ਦੇਹੁ ਜਿਸ ਨਾਮ ਕੇ ਗੁਣ ਗੀਤਾ ਭੀ ਨਿਤ ਹੀ ਵਖਾਨ ਕਰਤੀ ਹੈ ਵਾ ਮੈਂ ਤੇਰੇ ਗੁਣੋਂ ਕੇ ਗੀਤ ਨਿਤ ਹੀ ਕਥਨ ਕਰੋਂ॥੮॥੨॥੮॥੧੨॥੨੦॥

ਸੋਲਹਾ ਨਾਮ ਸੋਲਾਂ ਪਉੜੀਓਂ ਕੇ ਸਬਦੋਂ ਕਾ ਹੈ ਯਦਪੀ ਕਹੀਂ ਇਕੀ ਕਹੀਂ ਨੌ ਪੌੜੀ ਹੈਂ ਤਦ ਭੀ ਬਹੁਲਤਾ ਸੋਲਾਂ ਪਉੜੀਆਂ ਕੀ ਹੈ॥

ਮਾਰੂ ਸੋਲਹੇ ਮਹਲਾ ੧

ੴ ਸਤਿਗੁਰ ਪ੍ਰਸਾਦਿ ॥

ਸਾਚਾ ਸਚੁ ਸੋਈ ਅਵਰੁ ਨ ਕੋਈ ॥
ਜਿਨਿ ਸਿਰਜੀ ਤਿਨ ਹੀ ਫੁਨਿ ਗੋਈ ॥

ਨਿਸਚੇ ਕਰਕੇ ਸਾਚਾ ਸੋਈ ਤੂੰ ਹੈਂ ਤੇਰੇ ਬਿਨਾਂ ਅਵਰ ਕੋਈ ਨਹੀਂ (ਜਿਨਿ) ਸ੍ਰਿਸਟੀ ਬਨਾਈ ਹੈ (ਤਿਨ) ਤੈਨੇ ਬਹੁੜੋ (ਗੋਈ) ਬੁਲਾ ਲਈ ਵਾ ਅਪਨੇ ਸਾਥ ਮਿਲਾਇ ਲਈ ਵਾ ਲੁਕਾਇ ਭਾਵ ਪਰਲੋ ਕਰੀ ਹੈ॥

ਜਿਉ ਭਾਵੈ ਤਿਉ ਰਾਖਹੁ ਰਹਣਾ ਤੁਮ ਸਿਉ ਕਿਆ ਮੁਕਰਾਈ ਹੇ ॥੧॥

ਜਿਉਂ ਤੇਰੇ ਕੋ ਰਾਖਿਆ ਭਾਵੈ ਤਿਉਂ ਹਮ ਜੀਵੋਂ ਨੇ ਰਹਣਾ ਹੈ ਆਪਕੇ ਸਾਥ ਕਿਆ (ਮੁਕਰਾਈ) ਮੁਕਰਿਆ ਜਾਤਾ ਹੈ ਅਰਥਾਤ ਨਹੀਂ ਮੁਕਰਿਆ ਜਾਤਾ ਭਾਵ ਤੂੰ ਅੰਤਰਜਾਮੀ ਹੈਂ ਜੈਸਾ ਕਰਮ ਦੇਖਤਾ ਹੈਂ ਤੈਸਾ ਫਲ ਦੇਤਾ ਹੈਂ ਪਾਪ ਵਾਲਾ ਛੁਟ ਨਹੀਂ ਸਕਤਾ॥੧॥

ਆਪਿ ਉਪਾਏ ਆਪਿ ਖਪਾਏ ॥
ਆਪੇ ਸਿਰਿ ਸਿਰਿ ਧੰਧੈ ਲਾਏ ॥

ਆਪ ਹੀ ਤੂੰ ਸ੍ਰਿਸ਼ਟੀ ਕੋ ਉਤਪਤ ਕਰਤਾ ਹੈਂ ਪੁਨ: ਆਪ ਹੀ ਤੂੰ ਖਪਾਵਤਾ ਹੈਂ ਆਪ ਹੀ ਤੈਨੇ ਸਰਬ ਸਿਰ ਧੰਧਿਆਂ ਮੈਂ ਸਭ ਜੀਵ ਲਾਏ ਹੈਂ॥

ਆਪੇ ਵੀਚਾਰੀ ਗੁਣਕਾਰੀ ਆਪੇ ਮਾਰਗਿ ਲਾਈ ਹੇ ॥੨॥

ਹੇ ਪਿਆਰੇ ਆਪ ਹੀ ਤੈਨੇ ਵੀਚਾਰੀ ਹੈ ਜੋ ਤੀਨੋਂ ਗੁਣੋਂ ਕਰ ਸ੍ਰਿਸਟੀ ਹੋਤੀ ਹੈ ਆਪ ਹੀ ਤੈਨੇ ਰਸਤਿਓਂ ਮੈਂ ਲਾਈ ਹੈ ਭਾਵ ਆਪੋ ਆਪਣੇ ਬਰਨਾਸਰਮੋਂ ਕੇ ਰਸਤਿਓਂ ਮੈਂ ਲਗਾਈ ਹੈ॥੨॥

ਆਪੇ ਦਾਨਾ ਆਪੇ ਬੀਨਾ ॥
ਆਪੇ ਆਪੁ ਉਪਾਇ ਪਤੀਨਾ ॥

ਆਪੇ ਹੀ ਮਨ ਕੇ ਸੰਕਲਪੋਂ ਕੋ ਤੂੰ ਜਾਨਣੇ ਵਾਲਾ ਹੈਂ ਆਪੇ ਹੀ ਤੂੰ ਬਾਹਰਲੇ ਕਰਮਾਂ ਕੇ ਦੇਖਣੇ ਵਾਲਾ ਹੈਂ ਵਾ (ਦਾਨਾ) ਦਾਤਾ ਅਰੁ (ਬੀਨਾ) ਚਤੁਰੁ ਹੈਂ ਅਪਨੇ ਆਪ ਹੀ ਸ੍ਰਿਸ੍ਰੀ ਕੋ ਉਪਾਇਕੇ ਪਤਿਆਇਆ ਹੈ॥

ਆਪੇ ਪਉਣੁ ਪਾਣੀ ਬੈਸੰਤਰੁ ਆਪੇ ਮੇਲਿ ਮਿਲਾਈ ਹੇ ॥੩॥

ਆਪੇ ਹੀ ਪੌਣ ਪਾਣੀ ਬੈਸੰਤਰ ਰੂਪ ਹੈਂ ਤੂੰ ਆਪ ਹੀ ਇਨਕਾ ਮੇਲ ਮਿਲਾਵਣੇ ਵਾਲਾ ਹੈਂ॥੩॥

ਆਪੇ ਸਸਿ ਸੂਰਾ ਪੂਰੋ ਪੂਰਾ ॥
ਆਪੇ ਗਿਆਨਿ ਧਿਆਨਿ ਗੁਰੁ ਸੂਰਾ ॥

ਆਪੇ ਹੀ ਤੂੰ ਪੂਰਾ ਚੰਦ੍ਰਮਾ ਹੈਂ ਆਪ ਹੀ ਤੂੰ ਸੂਰਜ ਹੈਂ ਭਾਵ ਧਜਾਨ ਰੂਪੁ ਚੰਦ੍ਰਮਾ ਔ ਗਜਾਨ ਰੂਪ ਤੂੰ ਆਪ ਹੀ ਹੈਂ॥ ਗੁਰੂ ਸੂਰਮਾ ਰੂਪ ਹੋਕੇ ਗਿਆਨ ਧਿਆਨ ਕੇ ਦੇਣੇ ਵਾਲਾ ਭੀ ਤੂੰ ਆਪ ਹੀ ਹੈਂ ॥

ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਾਚੇ ਸਿਉ ਲਿਵ ਲਾਈ ਹੇ ॥੪॥

ਹੇ ਸਾਚੇ ਜਿਨੋਂ ਨੇ ਤੇਰੇ ਸਾਥ ਲਿਵ ਲਾਈ ਹੈ (ਕਾਲੁ) ਨਸ੍ਰ ਕਰਨੇ ਵਾਲਾ ਜਮੁ ਜਾਲ ਲੈ ਕਰ ਤਿਨ ਕੋ ਦੇਖ ਨਹੀਂ ਸਕਤਾ ਵਾ ਦਬਾ ਨਹੀਂ ਸਕਤਾ॥੪॥

ਆਪੇ ਪੁਰਖੁ ਆਪੇ ਹੀ ਨਾਰੀ ॥

ਆਪੇ ਪਾਸਾ ਆਪੇ ਸਾਰੀ ॥

ਆਪ ਹੀ ਤੂੰ (ਪੁਰਖੁ) ਈਸ੍ਵਰ ਹੈਂ ਔ ਆਪ ਹੀ ਤੂੰ (ਨਾਰੀ) ਮਾਇਆ ਹੈਂ ਆਪੇ ਹੀ ਤੂੰ ਤੀਨ ਗੁਨ ਰੂਪ ਪਾਸਾ ਹੈਂ ਔ ਆਪ ਹੀ ਤੂੰ ਜੀਵ ਰੂਪ (ਸਾਰੀ) ਨਰਦ ਹੈਂ॥

ਆਪੇ ਪਿੜ ਬਾਧੀ ਜਗੁ ਖੇਲੈ ਆਪੇ ਕੀਮਤਿ ਪਾਈ ਹੇ ॥੫॥

ਆਪੇ ਹੀ ਤੂੰ (ਪਿੜ ਬਾਧੀ) ਦ੍ਰਿੜ ਹੋ ਕਰ ਵਾ ਹਠ ਬੰਨੁ ਕਰ ਅਰਥਾਤ ਕਾਲ ਰੂਪ ਹੋ ਕਰ ਜਗਤ ਮੈਂ ਖੇਲ ਰਹਿਆ ਹੈਂ ਆਪੇ ਹੀ ਜਗਜਾਸੀ ਰੂਪ ਹੋਕੇ ਕੀਮਤਿ ਪਾਈ ਹੈ ਅਰਥਾਤ ਜਗਤ ਕੋ ਮਿਥਯਾ ਜਾਣ ਰਹਿਆ ਹੈਂ॥੫॥

ਆਪੇ ਭਵਰੁ ਫੁਲੁ ਫਲੁ ਤਰਵਰੁ ॥

ਆਪੇ ਜਲੁ ਥਲੁ ਸਾਗਰੁ ਸਰਵਰੁ ॥

ਆਪੇ ਹੀ ਭਵਰ ਰੂਪ ਜਗਜਾਸੀ ਪੁਨਾ ਧਰਮ ਰੂਪ ਫੁਲ ਔ ਗਯਾਨ ਰੂਪ ਫਲੁ ਪੁਨਾ ਬ੍ਰਿਛ ਵੈਰਾਗ ਰੂਪ ਆਪ ਹੀ ਨਾਮ ਜਲ ਕਾ ਅਸਥਾਨ ਅਰਥਾਤ ਬੇਦ ਰੂਪ ਸਮੁੰਦਰ ਹੈਂ ਔ ਆਪ ਹੀ ਸਤਿਸੰਗ ਰੂਪ ਮਾਨ ਸਰੋਵਰ ਹੈਂ॥

ਆਪੇ ਮਛੁ ਕਛੁ ਕਰਣੀਕਰੁ ਤੇਰਾ ਰੂਪੁ ਨ ਲਖਣਾ ਜਾਈ ਹੇ ॥੬॥

ਆਪ ਹੀ ਮਛ ਰੂਪ ਔ ਆਪ ਹੀ ਤੂੰ ਕਛੂ ਅਵਤਾਰ ਕੀ ਕਰਨੀ ਕੋ ਕਰਤਾ ਭਯਾ ਹੈ ਹੇ ਭਗਵਨ ਤੇਰਾ ਰੂਪ ਨਹੀਂ ਲਖਿਆ ਜਾਤਾ॥੬॥

ਆਪੇ ਦਿਨਸੁ ਆਪੇ ਹੀ ਰੈਣੀ ॥

ਆਪਿ ਪਤੀਜੈ ਗੁਰ ਕੀ ਬੈਣੀ ॥

ਆਪ ਹੀ ਤੂੰ ਦਿਨ ਹੈਂ ਆਪ ਹੀ ਤੂੰ ਰਾਤ ਹੈਂ ਭਾਵ ਗਯਾਨ ਅਰ ਵਿਦਯਾ ਰੂਪ ਤੂੰ ਆਪ ਹੀ ਹੈਂ ਆਪ ਹੀ ਤੂੰ ਗੁਰਬਚਨੋਂ ਪਰ ਜਗਯਾਸੂ ਹੋਕੇ ਪਤੀਜਤਾ ਹੈਂ॥

ਆਦਿ ਜੁਗਾਦਿ ਅਨਾਹਦਿ ਅਨਦਿਨੁ ਘਟਿ ਘਟਿ ਸਬਦੁ ਰਜਾਈ ਹੇ ॥੭॥

ਹੇ ਹੁਕਮ ਕੇ ਕਰਨੇ ਹਾਰੇ ਸਦਾ ਸਦਾ ਏਕ ਰਸ ਰਾਤ ਦਿਨ ਘਟ ਘਟ ਮੈਂ ਬ੍ਰਹਮ ਰੂਪ ਤੂੰ ਹੈਂ॥੭॥

ਆਪੇ ਰਤਨੁ ਅਨੂਪੁ ਅਮੋਲੋ ॥

ਆਪੇ ਪਰਖੇ ਪੂਰਾ ਤੋਲੋ ॥

ਅਨੂਪ ਅਮੋਲਕ ਵੈਰਾਗ ਰਤਨ ਆਪ ਹੀ ਹੈਂ ਆਪੇ ਪਰਖਨੇ ਵਾਲਾ ਪੂਰਾ ਗੁਰੂ ਹੈਂ ਅਰ ਯਥਾਰਥ ਵੀਚ ਰੂਪ ਪੂਰਾ ਤੋਲ ਭੀ ਆਪ ਹੈਂ॥

ਪੰਨਾ ੧੦੨੧

ਆਪੇ ਕਿਸ ਹੀ ਕਸਿ ਬਖਸੇ ਆਪੇ ਦੇ ਲੈ ਭਾਈ ਹੇ ॥੮॥

ਆਪ ਹੀ ਕਿਸੀ ਕੋ (ਕਸਿ) ਤਾੜਨਾ ਕਰਤਾ ਹੈਂ ਅਰ ਆਪੇ ਬਖਸ਼ਤਾ ਹੈਂ ਹੇ ਭਾਵਤ ਰੂਪ ਤੂੰ ਆਪੇ ਗਯਾਨ ਦੇਤਾ ਹੈਂ ਔ ਅਗਯਾਨ ਕੋ ਲੈ ਲੇਤਾ ਹੈਂ॥੮॥

ਆਪੇ ਧਨਖੁ ਆਪੇ ਸਰਬਾਣਾ ॥

ਆਪੇ ਸੁਘੜੁ ਸਰੂਪੁ ਸਿਆਣਾ ॥

ਆਪੇ ਹੀ ਬੁਧੀ ਰੂਪ ਧਨਖ ਹੈਂ ਔ ਆਪੇ ਹੀ ਪ੍ਰੇਮ ਰੂਪ (ਸਰ) ਤੀਰ (ਬਾਣਾ) ਬਨਿਆ ਹੈਂ ਆਪੇ ਹੀ ਸੁੰਦ੍ਰ ਸਰੂਪ ਸਿਆਣਾ ਅਤੀ ਚਤੁਰ ਹੈਂ॥

ਕਹਤਾ ਬਕਤਾ ਸੁਣਤਾ ਸੋਈ ਆਪੇ ਬਣਤ ਬਣਾਈ ਹੇ ॥੯॥

ਬਕਤਾ ਹੋਕੇ ਕਹਣੇ ਵਾਲਾ ਭੀ ਆਪ ਹੈਂ ਔ ਸੁਣਤਾ ਭੀ (ਸੋਈ) ਤੂੰ ਹੀ ਹੈਂ ਹੇ ਸਵਾਮੀ ਸਭ ਤੈਨੇ ਆਪ ਹੀ ਬਣਤ ਬਣਾਈ ਹੂਈ ਹੈ॥੯॥

ਪਉਣੁ ਗੁਰੂ ਪਾਣੀ ਪਿਤ ਜਾਤਾ ॥
ਉਦਰ ਸੰਜੋਗੀ ਧਰਤੀ ਮਾਤਾ ॥

ਜਗਤ ਕਾ ਪੌਣ ਗੁਰੂ ਹੈ ਔ ਪਾਣੀ ਪਿਤਾ ਜਾਣਿਆ ਹੈ ਪੇਟ ਕੇ ਸੰਜੋਗ ਵਾਲੀ ਮਾਤਾ ਧਰਤੀ ਹੈ॥

ਰੈਣਿ ਦਿਨਸੁ ਦੁਇ ਦਾਈ ਦਾਇਆ ਜਗੁ ਖੇਲੈ ਖੇਲਾਈ ਹੇ ॥੧੦॥

ਰਾਤ ਔ ਦਿਨ ਦੋਵੈ ਦਾਈ ਪੁਨ: ਦਾਇਆ ਹੈਂ ਇਨ ਮੈਂ ਜੀਵ (ਖੇਲਾਈ) ਖਿਲਾਯਾ ਹੂਆ ਖੇਲ ਰਹਿਆ ਹੈ ਭਾਵ ਦਿਨ ਰਾਤ੍ਰ ਜੀਵੋਂ ਕੀ ਚੇਸਟਾ ਕਰਵਾ ਰਹੇ ਹੈਂ॥੧੦॥

ਆਪੇ ਮਛੁਲੀ ਆਪੇ ਜਾਲਾ ॥
ਆਪੇ ਗਊ ਆਪੇ ਰਖਵਾਲਾ ॥

ਆਪ ਹੀ ਜੀਵ ਰੂਪ ਮਛਲੀ ਹੈ ਔ ਆਪ ਹੀ ਮੋਹ ਰੂਪ ਜਾਲ ਹੈ ਆਪੇ ਇੰਦ੍ਰੀਆਂ ਰੂਪ ਗਊ ਹੈ ਆਪੇ ਰਾਖਾ ਸਾਖੀ ਚੇਤਨ ਹੈ॥

ਸਰਬ ਜੀਆ ਜਗਿ ਜੋਤਿ ਤੁਮਾਰੀ ਜੈਸੀ ਪ੍ਰਭਿ ਫੁਰਮਾਈ ਹੇ ॥੧੧॥

ਸਰਬ ਜਗਤ ਕੇ ਜੀਆਂ ਮੈਂ ਤੁਮਾਰੀ ਜੋਤਿ ਹੈ ਹੇ ਪ੍ਰਭੂ ਜੈਸੀ ਤੁਮਨੇ ਆਗਜਾ ਫੁਰਮਾਈ ਹੈ ਤੈਸੇ ਸ੍ਰਿਸਟੀ ਵਰਤ ਰਹੀ ਹੈ॥੧੧॥

ਆਪੇ ਜੋਗੀ ਆਪੇ ਭੋਗੀ ॥
ਆਪੇ ਰਸੀਆ ਪਰਮ ਸੰਜੋਗੀ ॥

ਆਪੇ ਹੀ ਜੋਗੀ ਹੈ ਆਪੇ ਹੀ ਭੋਗੀ ਹੋ ਰਹਾ ਹੈ ਆਪੇ ਆਪ ਸੁਤੰਤ੍ਰ ਵਾ ਪਰਤਖ ਹੀ (ਜੋਗੀ) ਸਿਵ (ਭੋਗੀ) ਕ੍ਰਿਸਨ (ਰਸੀਆ) ਪ੍ਰੇਮੀ (ਪਰਮ ਸੰਜੋਗੀ) ਵੱਡੇ ਭਾਗਾਂ ਵਾਲਾ ਵਾ ਬ੍ਰਹਮ ਹੋ ਰਹਾ ਹੈ॥

ਆਪੇ ਵੇਬਾਣੀ ਨਿਰੰਕਾਰੀ ਨਿਰਭਉ ਤਾੜੀ ਲਾਈ ਹੇ ॥੧੨॥

ਆਪ ਹੀ ਉਜਾੜੋਂ ਮੈਂ ਰਹਿਣੇ ਵਾਲਾ ਵਾ ਨਿਰਦੁਖ ਹੈ ਔ ਆਪ ਹੀ ਸਰੀਰ ਤੇ ਰਹਿਤ ਹੈ ਹੇ ਨਿਰ ਭੌ ਸਰੂਪ ਆਪ ਹੀ ਤੂੰ ਸਮਾਧੀ ਲਗਾਇ ਰਹਿਆ ਹੈਂ॥੧੨॥

ਖਾਣੀ ਬਾਣੀ ਤੁਝਹਿ ਸਮਾਣੀ ॥
ਜੋ ਦੀਸੈ ਸਭ ਆਵਣ ਜਾਣੀ ॥

ਚਾਰੇ ਖਾਣੀਆਂ ਔ ਬਾਣੀਆਂ ਸਭ ਤੇਰੇ ਮੈਂ ਸਮਾਈਆਂ ਹੂਈਆਂ ਹੈਂ ਜੋ ਦ੍ਰਿਸਟੀ ਮੈਂ ਆਵਤੀ ਹੈਂ ਸਭ ਆਵਣੇ ਜਾਣੇ ਵਾਲੀ ਹੈਂ॥

ਸੇਈ ਸਾਹ ਸਚੇ ਵਾਪਾਰੀ ਸਤਿਗੁਰਿ ਬੂਝ ਬੁਝਾਈ ਹੇ ॥੧੩॥

ਸੇਈ ਵਾਪਾਰੀ ਸਚੇ ਸਾਹ ਹੈਂ ਜਿਨ ਕੋ ਸਤਿਗੁਰੋਂ ਨੇ ਸਮਝ ਸਮਝਾਈ ਹੈ॥੧੩॥

ਸਬਦੁ ਬੁਝਾਏ ਸਤਿਗੁਰੁ ਪੂਰਾ ॥
ਸਰਬ ਕਲਾ ਸਾਚੇ ਭਰਪੂਰਾ ॥

ਸਤਿਗੁਰੁ ਪੂਰਾ ਉਪਦੇਸ ਕਰ ਸਮਝਾਉਤਾ ਹੈ ਹੇ ਸਾਚੇ ਤੂੰ ਸਰਬ ਕਲਾ ਕਰ ਪੂਰਨ ਹੈਂ॥

ਅਫਰਿਓ ਵੇਪਰਵਾਹੁ ਸਦਾ ਤੂ ਨਾ ਤਿਸੁ ਤਿਲੁ ਨ ਤਮਾਈ ਹੇ ॥੧੪॥

ਹੇ ਈਸ੍ਵਰ ਅਮੋੜ ਔ ਚਾਹਿ ਤੇ ਰਹਿਤ ਵਾ ਜਗਤ ਪਰਵਾਹਿ ਤੇ ਰਹਿਤੇ ਤੂੰ ਸਦਾ ਹੈਂ ਤਿਲ ਮਾਤ੍ਰ ਪਦਾਰਥੋਂ ਕੀ ਤਮਾਂ ਨਹੀਂ ਹੈ ਔ (ਤਿਸੁ) ਤ੍ਰਿਸਨਾ ਨਹੀਂ ਭਾਵ ਸਮਾਨ ਵਸੇਸ ਲੋਭ ਨਹੀਂ ਹੈ ਵਾ ਜੋ (ਨਾ) ਪੁਰਸੁ ਪ੍ਰਮਾਤਮਾ ਤੂੰ ਹੈਂ ਤਿਸ ਤੈਨੂੰ ਤਿਸ ਮਾਤ੍ਰ ਤਮਾਂ ਨਹੀਂ ਹੈ॥੧੪॥

ਕਾਲੁ ਬਿਕਾਲੁ ਭਏ ਦੇਵਾਨੇ ॥
ਸਬਦੁ ਸਹਜ ਰਸੁ ਅੰਤਰਿ ਮਾਨੇ ॥

ਜਨਮ ਮਰਨ ਕਮਲੇ ਹੋ ਗਏ ਭਾਵ ਸੇ ਤਿਨ ਕੇ ਰਦੀ ਹੋ ਗਏ ਹੇ ਬ੍ਰਹਮ ਰੂਪ ਤੇਰੇ ਰਸੁ ਕੋ ਜੋ ਸ੍ਵਭਾਵਕ ਅੰਤਰ ਮਾਨੇ ਅਰਥਾਤ ਭੋਗਤੇ ਹੈਂ॥

ਆਪੇ ਮੁਕਤਿ ਤ੍ਰਿਪਤਿ ਵਰਦਾਤਾ ਭਗਤਿ ਭਾਇ ਮਨਿ ਭਾਈ ਹੇ ॥੧੫॥

ਜਿਨੋਂ ਕੇ ਮਨ ਮੇਂ ਪ੍ਰੇਮਾਭਗਤੀ ਭਾਈ ਹੈ ਤਿਨੋਂ ਕੋ ਤੂੰ ਆਪੇ ਮੁਕਤੀ ਔ ਤ੍ਰਿਪਤੀ ਪੁਨਾਂ ਵਰੋਂ ਕਾ ਦਾਤਾ ਹੂਆ ਹੈਂ॥੧੫॥

ਆਪਿ ਨਿਰਾਲਮੁ ਗੁਰ ਗਮ ਗਿਆਨਾ ॥

ਜੋ ਦੀਸੈ ਤੁਝ ਮਾਹਿ ਸਮਾਨਾ ॥

ਹੇ ਪਰਮੇਸਰ ਤੂੰ (ਨਿਰਾਲਮੁ) ਨਿਰਾਲਾ ਹੈਂ ਆਪ ਕਾ ਗੁਰੋਂ ਦਵਾਰੇ ਸੇ ਗਜ਼ਾਨ ਹੋਤਾ ਹੈ ਜੋ ਦੇਖੀਤਾ ਹੈ ਸਭ ਤੇਰੇ ਮੈਂ ਸਮਾਇਆ ਹੂਆ ਹੈ ਅਰਥਾਤ ਤੇਰਾ ਰੂਪ ਹੈ॥

ਨਾਨਕੁ ਨੀਚੁ ਭਿਖਿਆ ਦਰਿ ਜਾਚੈ ਮੈ ਦੀਜੈ ਨਾਮੁ ਵਡਾਈ ਹੇ ॥੧੬॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਮੁਝ ਨੀਚ ਭਾਵ ਦਾਸ ਕੋ ਅਪਨੇ ਨਾਮ ਕੀ ਵਡਿਆਈ ਦੀਜੀਏ ਮੈਂ ਆਪਕੇ ਦ੍ਵਾਰੇ ਯਹੀ ਭਿਖਜਾ ਮਾਂਗਤਾ ਹੂੰ॥੧੬॥੧॥ ਸਰਬ ਰੂਪ ਕਹ ਕਰ ਪਰਮੇਸਰ ਕੇ ਸਨਮੁਖ ਬੇਨਤੀ ਕਰਤੇ ਹੈਂ॥

ਮਾਰੂ ਮਹਲਾ ੧ ॥

ਆਪੇ ਧਰਤੀ ਧਉਲੁ ਅਕਾਸੰ ॥

ਆਪੇ ਸਾਚੇ ਗੁਣ ਪਰਗਾਸੰ ॥

ਹੇ ਸਚੇ ਤੈਨੇ ਆਪ ਹੀ ਤੀਨ ਗੁਣੋਂ ਕਾ ਪ੍ਰਕਾਸ ਕਰਕੇ ਧਰਤੀ ਔ ਪਤਾਲ ਪੁਨਾ ਆਪ ਹੀ ਅਕਾਸ ਅਰ ਧੌਲੁ ਰਚੇ ਹੈਂ ਵਾ ਆਪੇ (ਧਰਤੀ) ਖਿਮਾ ਵਾ ਬੁਧੀ (ਧਉਲੁ) ਧਰਮ (ਅਕਾਸੰ) ਚਿਦਾਭਾਸ ਹੈ ਅਰੁ ਆਪੇ ਹੀ ਸਚੇ ਗੁਣੋਂ ਕਾ ਬੁਧੀ ਮੈਂ ਪ੍ਰਕਾਸ ਕਰਤਾ ਹੈ॥

ਜਤੀ ਸਤੀ ਸੰਤੋਖੀ ਆਪੇ ਆਪੇ ਕਾਰ ਕਮਾਈ ਹੇ ॥੧॥

ਜਤੀ ਸਤੀ ਸੰਤੋਖੀ ਭੀ ਆਪ ਹੀ ਹੋ ਆਪ ਹੀ ਤੈਨੇ ਜਤ ਆਦਿਕੋਂ ਕੀ ਸਭ ਕਾਰ ਕਮਾਈ ਹੈ॥੧॥

ਜਿਸੁ ਕਰਣਾ ਸੋ ਕਰਿ ਕਰਿ ਵੇਖੈ ॥

ਕੋਇ ਨ ਮੇਟੈ ਸਾਚੇ ਲੇਖੈ ॥

ਜਿਸ ਤੈਨੇ (ਕਰਣਾ) ਪਰਪੰਚ ਕੀਆ ਹੈ ਸੋਈ ਤੂੰ ਇਨ ਕੇ (ਕਰਿ) ਕਰਤਤ ਕਰੇ ਹੋਏ ਕੋ ਵੇਖਤਾ ਹੈਂ ਹੇ ਸਾਚੇ ਤੇਰੇ (ਲੇਖੈ) ਲਿਖੇ ਕੇ ਕੋਈ ਨਹੀਂ ਮੇਟਤਾ॥

ਆਪੇ ਕਰੇ ਕਰਾਏ ਆਪੇ ਆਪੇ ਦੇ ਵਡਿਆਈ ਹੇ ॥੨॥

ਆਪ ਹੀ ਤੈਨੇ ਜੀਵ ਕਰੇ ਹੈਂ ਉਨਸੇ ਕਰਮ ਭੀ ਤੂੰ ਆਪ ਹੀ ਕਰਾਵਤਾ ਹੈਂ ਪੁਨ: ਆਪੇ ਸੁਭ ਕਰਮਾਂ ਦੁਆਰਾ ਵਡਿਆਈ ਦੇਤਾ ਹੈਂ॥੨॥

ਪੰਚ ਚੋਰ ਚੰਚਲ ਚਿਤੁ ਚਾਲਹਿ ॥

ਪਰ ਘਰ ਜੋਹਹਿ ਘਰੁ ਨਹੀ ਭਾਲਹਿ ॥

ਪੰਚ ਜੋ ਚੋਰ ਕਾਮਾਦਿ ਚੰਚਲ ਹੈਂ ਸੋ ਚਿਤ ਕੋ ਚਲਾਇਮਾਨ ਕਰ ਰਹੈ ਹੈਂ॥ ਇਨ ਬਿਕਾਰੋਂ ਕੇ ਅਧੀਨ ਹੋਕਰਿ (ਪਰ ਘਰ) ਦੇਵੀ ਦੇਵਤਿਓਂ ਕੀ ਸਰਣ ਵਾ ਪ੍ਰਤਖ ਘਰ ਇਸਤਰੀ ਆਦੀ ਪਦਾਰਥ ਤਕਤੇ ਹੈਂ ਅਪਨੇ ਸੁਰਪ ਕੋ ਨਹੀਂ ਢੂੰਢਤੇ ਹੈਂ॥

ਕਾਇਆ ਨਗਰੁ ਢਹੈ ਢਹਿ ਢੇਰੀ ਬਿਨੁ ਸਬਦੈ ਪਤਿ ਜਾਈ ਹੇ ॥੩॥

ਕਾਇਆ ਰੁਪ ਜੋ ਨਗਰ ਢਹਿਆ ਹੈ ਪਹਿਲੇ ਅਬ ਭੀ ਢਹਿਤਾ ਹੈ ਆਗੇ ਕੋ ਭੀ ਢੇਰੀ ਹੋ ਜਾਵੇਗਾ ਬਿਨ ਗੁਰ ਉਪਦੇਸ ਥੀਂ ਪਤ ਜਾਤੀ ਹੈ ॥੩॥

ਗੁਰ ਤੇ ਬੂਝੈ ਤ੍ਰਿਭਵਣੁ ਸੂਝੈ ॥
ਮਨਸਾ ਮਾਰਿ ਮਨੈ ਸਿਉ ਲੂਝੈ ॥

ਜੋ ਗੁਰੋਂ ਸੇ ਪਰਮੇਸਰ ਕਾ ਉਪਦੇਸ ਪੂਛਤਾ ਹੈ ਤਿਸ ਕੋ ਤ੍ਰਿਲੋਕੀ ਮੇਂ ਬ੍ਰਹਮ ਸੂਝਤਾ ਹੈ॥ ਪੁਨਾ ਵਾਸਨਾ ਕੋ ਮਾਰ ਕਰਕੇ ਮਨ ਸਾਥ ਹੀ ਝਗੜਤਾ ਹੈ॥

ਜੋ ਤੁਧੁ ਸੇਵਹਿ ਸੇ ਤੁਧ ਹੀ ਜੇਹੇ ਨਿਰਭਉ ਬਾਲ ਸਖਾਈ ਹੇ ॥੪॥

ਜੋ ਤੈਨੂੰ ਸੇਂਵਦੇ ਹੈਂ ਸੋ ਤੇਰੇ ਹੀ ਜੈਸੇ ਹੈਂ ਹੇ ਭੈ ਰਹਿਤ ਤੂੰ ਬਾਲ ਸਖਾਈ ਆਦਿਕ ਮਿਤ੍ਰ ਹੈਂ॥੪॥

ਆਪੇ ਸੁਰਗੁ ਮਛੁ ਪਇਆਲਾ ॥
ਆਪੇ ਜੋਤਿ ਸਰੂਪੀ ਬਾਲਾ ॥

ਤੂੰ ਆਪ ਹੀ ਸਵਰਗ ਮਾਤ ਲੋਕ ਔ ਪਤਾਲ ਕਾ ਕਰਤਾ ਹੈਂ ਆਪ ਹੀ ਤੂੰ ਜੋਤ ਸਰੂਪ ਬਡਾ ਹੈਂ॥

ਜਟਾ ਬਿਕਟ ਬਿਕਰਾਲ ਸਰੂਪੀ ਰੂਪੁ ਨ ਰੇਖਿਆ ਕਾਈ ਹੇ ॥੫॥

ਪੁਨ: ਕਠਨ ਹੈਂ ਜਟਾਂ ਜਿਸਕੀਆਂ ਔ ਭਇਆਨਕ ਜੋ ਸਿਵ ਹੈ ਸੋ ਸਰੂਪ ਤੂੰ ਹੈਂ ਵਾਸਤਵ ਤੇ ਤੇਰਾ ਰੂਪ ਹੀ ਨਹੀਂ ਪੁਨ: ਰੇਖਾਇ ਚਿਨ ਭੀ ਕੋਈ ਨਹੀਂ ਹੈ॥੫॥

ਬੇਦ ਕਤੇਬੀ ਭੇਦੁ ਨ ਜਾਤਾ ॥
ਨਾ ਤਿਸੁ ਮਾਤ ਪਿਤਾ ਸੁਤ ਭ੍ਰਾਤਾ ॥

ਬੇਦ ਔ ਕਤੇਬਾਂ ਨੇ ਭੀ ਤੇਰਾ ਭੇਤ ਨਹੀਂ ਜਾਨਿਆਂ ਹੈ ਤਿਸ ਤੇਰਾ ਮਾਤਾ ਪਿਤਾ ਪੁਤ੍ਰ ਔ ਭਾਈ ਨਹੀਂ॥

ਸਗਲੇ ਸੈਲ ਉਪਾਇ ਸਮਾਏ ਅਲਖੁ ਨ ਲਖਣਾ ਜਾਈ ਹੇ ॥੬॥

ਸਾਰੇ ਪਰਬਤ ਵਾ ਸਬ ਜੀਵ (ਸੈਲ) ਸੁਖੈਨ ਉਤਪਤ ਕਰਕੇ ਤੈਨੇ ਲੈ ਕਰ ਦੀਏ ਹੈਂ ਤੂੰ ਅਲਖ ਹੈਂ ਲਖਿਆ ਨਹੀਂ ਜਾਤਾ॥੬॥ ਜਗਜਾਸੀ ਕੀ ਦਸਾ ਕਹਤੇ ਹੈਂ॥

ਕਰਿ ਕਰਿ ਥਾਕੀ ਮੀਤ ਘਨੇਰੇ ॥
ਕੋਇ ਨ ਕਾਟੈ ਅਵਗੁਣ ਮੇਰੇ ॥

ਮੈਂ ਤੋ ਘਨੇ ਹੀ ਮਤਿ ਕਰਕੇ ਥਕ ਗਈ ਹੂੰ ਕੋਈ ਮੇਰੇ ਔਗਨੋਂ ਕੋ ਨਹੀਂ ਕਾਟਤਾ ਹੈ॥

ਸੁਰਿ ਨਰ ਨਾਥੁ ਸਾਹਿਬੁ ਸਭਨਾ ਸਿਰਿ ਭਾਇ ਮਿਲੈ ਭਉ ਜਾਈ ਹੇ ॥੭॥

ਦੇਵਤੇ ਮਾਨੁਖੋਂ ਕੇ ਸ੍ਵਾਮੀ ਹੈਂ ਔ ਹੇ ਸਾਹਿਬ ਤੂੰ ਸਭ ਕਾ ਸਿਰੋਮਨੀ ਹੈਂ ਹੇ ਭਗਵਨ ਮੇਰੇ ਕੋ ਤੇਰਾ ਪ੍ਰੇਮ ਮਿਲੇ ਔਰ ਭਜ ਦੂਰ ਹੋ ਜਾਵੇ ਵਾ ਤੇਰੇ ਕੋ ਪ੍ਰੇਮ ਸੇ ਮਿਲੇ ਹੈਂ ਤਿਨ ਕਾ ਭਉ ਦੂਰ ਹੋਆ ਹੈ॥੭॥

ਭੂਲੇ ਚੂਕੇ ਮਾਰਗਿ ਪਾਵਹਿ ॥
ਆਪਿ ਭੁਲਾਇ ਤੂਹੈ ਸਮਝਾਵਹਿ ॥

(ਭੂਲੇ) ਅਗਜਾਨ ਕਰਕੇ ਜੋ ਭਜਨ ਕੇ ਰਸਤੇ ਤੇ ਚੂਕ ਗਏ ਹੈਂ ਤਿਨ ਕੋ ਤੂੰ ਹੀ ਰਸਤੇ ਪਾਵਤਾ ਹੈਂ ਆਪ ਤੂੰ ਭੁਲਾਵਤਾ ਹੈਂ ਅਰ ਤੂੰ ਹੀ ਸਮਝਾਵਤਾ ਹੈਂ॥

ਬਿਨੁ ਨਾਵੈ ਮੈ ਅਵਰੁ ਨ ਦੀਸੈ ਨਾਵਹੁ ਗਤਿ ਮਿਤਿ ਪਾਈ ਹੇ ॥੮॥

ਬਿਨਾਂ ਨਾਮ ਤੋਂ ਕਲਿਆਨ ਕਰਤਾ ਮੇਰੇ ਕੋ ਔਰ ਕੋਈ ਸਾਧਨਾ ਨਹੀਂ ਨਜਰ ਆਵਤਾ ਹੈ ਅਰੁ ਜਿਸ ਕਿਸੇ ਨੇ ਤੇਰੀ ਗਤੀ ਕੀ ਮ੍ਰਿਯਾਦਾ ਪਾਈ ਹੈ ਤੋ ਨਾਮ ਸੇ ਹੀ ਪਾਈ ਹੈ॥੮॥

ਪੰਨਾ ੧੦੨੨

ਗੰਗਾ ਜਮੁਨਾ ਕੇਲ ਕੇਦਾਰਾ ॥

ਕਾਸੀ ਕਾਂਤੀ ਪੁਰੀ ਦੁਆਰਾ ॥

ਗੰਗਾ ਪੁਨ: ਜਹਾਂ ਕ੍ਰਿਸ਼ਨ ਜੀ ਨੇ ਕੇਲ ਕੀਏ ਹੈਂ ਐਸੀ ਜੋ ਜਮਨਾ ਹੈ ਵਾ ਬਿੰਦ੍ਰਾਬਨ ਮਥਰਾ ਪੁਰੀ ਤਥਾ ਕਿਦਾਰ ਨਾਥ ਕਾਂਸੀ ਪੁਰੀ ਤਥਾ ਕਾਂਤੀ ਪੁਰੀ (ਦੁਆਰਾ) ਦੁਆਰਕਾ ਪੁਰੀ॥

ਗੰਗਾ ਸਾਗਰੁ ਬੇਣੀ ਸੰਗਮੁ ਅਠਸਠਿ ਅੰਕਿ ਸਮਾਈ ਹੇ ॥੯॥

ਗੰਗਾ ਸਾਗਰ ਜਹਾਂ ਸਾਗਰ ਕੇ ਸਾਥ ਗੰਗਾ ਕਾ ਮਿਲਾਪ ਹੋਤਾ ਹੈ (ਬੇਣੀ ਸੰਗਮੁ) ਤ੍ਰਿਬੇਣੀ ਗੰਗਾ ਜਮਨਾ ਸੁਰਸਤੀ ਇਨ ਤੀਨੋਂ ਕਾ ਮਿਲਾਪ ਹੈ ਸੋ ਪਰਾਗਰਾਜ ਤੀਰਥ ਹੈ ਇਤਆਦ ਅਠਾਹਠ ਜੋ ਤੀਰਥ ਹੈਂ ਤੇਰੇ ਸਰੂਪ ਮੈਂ ਸਭਕੀ ਸਮਾਈ ਹੈ ਭਾਵ ਤੇਰੇ ਸਰੂਪ ਕੀ ਪ੍ਰਾਪਤੀ ਸੇ ਇਨ ਸਭ ਕਾ ਫਲ ਪ੍ਰਾਪਤ ਹੋ ਜਾਤਾ ਹੈ॥੯॥

ਆਪੇ ਸਿਧ ਸਾਧਿਕੁ ਵੀਚਾਰੀ ॥

ਆਪੇ ਰਾਜਨੁ ਪੰਚਾ ਕਾਰੀ ॥

ਆਪੇ ਹੀ ਤੂੰ ਸਿਧ ਸਰੂਪ ਹੈਂ ਆਪ ਹੀ ਤੂੰ (ਸਾਧਿਕੁ) ਸਾਧਨਾਂ ਕੇ ਕਰਨੇ ਹਾਰਾ ਹੈਂ ਅਰੁ ਆਪੇ ਹੀ ਤੂੰ ਵਿਚਾਰਵਾਨ ਹੈਂ ਆਪੇ ਹੀ ਤੂੰ ਰਾਜਾ ਹੈਂ ਅਰੁ ਸੰਤੋਂ ਵਾ ਪੰਜ ਤਤੋਂ ਕੇ ਕਰਨੇ ਵਾਲਾ ਹੈ॥

ਤਖਤਿ ਬਹੈ ਅਦਲੀ ਪ੍ਰਭੁ ਆਪੇ ਭਰਮੁ ਭੇਦੁ ਭਉ ਜਾਈ ਹੇ ॥੧੦॥

ਹੇ ਪ੍ਰਭੂ ਤੂੰ ਆਪ ਹੀ (ਅਦਲੀ) ਨਜਾਂਈ ਨਿਆਇਕਾਰੀ ਰਾਜਾ ਹੋਕੇ ਤਖਤ ਪਰ ਬੈਠਤਾ ਹੈਂ ਜਿਸਨੇ ਤੈਨੂੰ ਐਸਾ ਜਾਣਿਆ ਹੈ ਤਿਸ ਕਾ ਭਰਮ ਅਰੁ ਭੇਦ ਤਥਾ ਭੈ ਜਾਤਾ ਰਹਾ ਹੈ॥੧੦॥

ਆਪੇ ਕਾਜੀ ਆਪੇ ਮੁਲਾ ॥

ਆਪਿ ਅਭੁਲੁ ਨ ਕਬਹੂ ਭੁਲਾ ॥

ਆਪੇ ਹੀ ਤੂੰ ਕਾਜੀ ਹੈਂ ਆਪ ਹੀ ਤੂੰ ਲੜਕੇ ਪੜਾਵਣੇ ਵਾਲਾ ਮੁਲਾਂ ਹੋ ਰਹਾ ਹੈਂ ਆਪ ਹੀ ਤੂੰ ਅਭੁਲ ਹੈਂ ਜੋ ਕਬੀ ਭੀ ਨਹੀਂ ਭੁਲਾ॥

ਆਪੇ ਮਿਹਰ ਦਇਆਪਤਿ ਦਾਤਾ ਨਾ ਕਿਸੈ ਕੋ ਬੈਰਾਈ ਹੇ ॥੧੧॥

ਹੇ ਮੇਹਰ ਸਰੂਪ ਆਪੇ ਦਇਆ ਕਰਕੇ ਪਤਿਸ੍ਰਾ ਕਾ ਦਾਤਾ ਹੋ ਰਹਿਆ ਹੈਂ ਅਰੁ ਕਿਸੇ ਕਾ ਤੂੰ ਬੈਰੀ ਨਹੀਂ ਹੈਂ ਅਰਥਾਤ ਸਭ ਕਾ ਤੂੰ ਮਿਤ੍ਰ ਹੈਂ॥੧੧॥

ਜਿਸੁ ਬਖਸੇ ਤਿਸੁ ਦੇ ਵਡਿਆਈ ॥

ਸਭਸੈ ਦਾਤਾ ਤਿਲੁ ਨ ਤਮਾਈ ॥

ਜਿਸਕੇ ਤੂੰ ਅਵਗੁਣ ਬਖਸਤਾ ਹੈਂ ਤਿਸ ਕੋ ਵਡਿਆਈ ਦੇਤਾ ਹੈਂ (ਸਭਸੈ) ਸਭਕਾ ਤੂੰ ਹੀ ਦਾਤਾ ਹੈਂ ਤੇਰੇ ਤਿਲ ਮਾਤ੍ਰ ਭੀ ਕੋਈ ਤਮਾਂ ਨਹੀਂ ਹੈ ਭਾਵ ਹੋਰ ਜੋ ਦਾਤੇ ਹੈਂ ਸੋ ਜਸ ਆਦਿਕ ਕੀ ਤਮਾਂ ਰਾਖਤੇ ਹੈਂ॥

ਭਰਪੁਰਿ ਧਾਰਿ ਰਹਿਆ ਨਿਹਕੇਵਲੁ ਗੁਪਤੁ ਪ੍ਰਗਟੁ ਸਭ ਠਾਈ ਹੇ ॥੧੨॥

ਤੂੰ ਭਰਪੂਰ ਹੋਕੇ ਸਭ ਕੋ ਆਪਨੇ ਆਸਰੇ ਧਾਰਨ ਕਰ ਰਿਹਾ ਹੈਂ ਪੁਨ: (ਨਿਹਕੇਵਲੁ) ਸੁਧ ਹੈਂ ਔ ਗੁਪਤ ਪਰਗਟ ਸਭਨੀ ਥਾਂਈ ਤੇਰੀ ਸਤਾ ਬਿਆਪ ਰਹੀ ਹੈ॥੧੨॥

ਕਿਆ ਸਾਲਾਹੀ ਅਗਮ ਅਪਾਰੈ ॥

ਸਾਚੇ ਸਿਰਜਣਹਾਰ ਮੁਰਾਰੈ ॥

ਹੇ ਅਗਮੁ ਅਪਾਰੁ ਰੂਪ ਵਾਹਿਗੁਰੂ ਤੇਰੇ ਕੋ ਕਿਆ ਸਾਲਾਹਣਾ ਕਰੀਏ ਹੇ ਸਚੇ (ਮੁਰਾਰੈ) ਪਰਮੇਸੁਰ ਉਤਪਤ ਕਰਨਹਾਰੇ॥

ਜਿਸ ਨੋ ਨਦਰਿ ਕਰੇ ਤਿਸੁ ਮੇਲੇ ਮੇਲਿ ਮਿਲੈ ਮੇਲਾਈ ਹੇ ॥੧੩॥

ਜਿਸਕੋ ਕ੍ਰਿਪਾ ਦ੍ਰਿਸ਼ਟੀ ਕਰਤਾ ਹੈ ਤਿਸ ਕੋ ਮੇਲ ਲੇਤਾ ਹੈ ਪਰੰਤੂ ਜੋ ਸਤਸੰਗ ਕੇ ਮੇਲ ਮੈਂ ਮਿਲਤੇ ਹੈਂ ਤਿਨ ਕੀ ਬੁਧੀ ਵਾ ਪੰਕਤੀ ਤੈਨੇ ਅਪਨੇ ਮੈਂ ਮਿਲਾਈ ਹੈ॥੧੩॥

ਬ੍ਰਹਮਾ ਬਿਸਨੁ ਮਹੇਸੁ ਦੁਆਰੈ ॥
ਊਭੇ ਸੇਵਹਿ ਅਲਖ ਅਪਾਰੈ ॥

ਬ੍ਰਹਮਾਂ ਬਿਸਨ ਸਿਵ ਹੇ ਅਲਖ ਅਪਾਰ ਤੀਨ ਹੀ ਦੇਵਤਾ ਤੇਰੇ ਦੁਆਰੇ ਪਰ ਖੜੋਤੇ ਸੇਵਤੇ ਹੈਂ॥

ਹੋਰ ਕੇਤੀ ਦਰਿ ਦੀਸੈ ਬਿਲਲਾਦੀ ਮੈ ਗਣਤ ਨ ਆਵੈ ਕਾਈ ਹੇ ॥੧੪॥

ਹੋਰ ਕੇਤੀ ਖਲਕਤ ਤੇਰੇ ਦਰ ਆਗੇ ਬਿਲਲਾਵਤੀ ਦੇਖੀਤੀ ਹੈ ਹੇ ਭਗਵਨ ਮੇਰੇ ਕੋ ਕੋਈ ਗਿਣਤੀ ਨਹੀਂ ਆਵਤੀ ਭਾਵ ਤੇਰੇ ਕੀਏ ਕਿਸੇ ਪਦਾਰਥ ਕਾ ਅੰਤ ਨਹੀਂ ਆਵਤਾ ਹੈ ॥੧੪॥

ਸਾਚੀ ਕੀਰਤਿ ਸਾਚੀ ਬਾਣੀ ॥
ਹੋਰ ਨ ਦੀਸੈ ਬੇਦ ਪੁਰਾਣੀ ॥

ਤੇਰੀ ਕੀਰਤੀ ਸਾਚੀ ਔ ਰਾਮ ਨਾਮ ਰੂਪ ਤੇਰੀ ਬਾਣੀ ਭੀ ਸਾਚੀ ਹੈ ਬੇਦੋਂ ਪੁਰਾਣੋਂ ਮੈਂ ਔਰ ਕਿਸੀ ਕੀ ਸਾਚੀ ਕੀਰਤੀ ਨਹੀਂ ਦੇਖੀਤੀ॥

ਪੂੰਜੀ ਸਾਚੁ ਸਚੇ ਗੁਣ ਗਾਵਾ ਮੈ ਧਰ ਹੋਰ ਨ ਕਾਈ ਹੇ ॥੧੫॥

ਹੇ ਸਚੇ ਮੇਰੇ ਕੋ (ਪੂੰਜੀ ਸਾਚੁ) ਸਚੀ ਸਰਧਾ ਦੇਹੁ ਤੇਰੇ ਗੁਣੋਂ ਕੋ ਗਾਵਤਾ ਹੀ ਰਹਾਂ ਮੇਰੇ ਕੋ ਹੋਰ ਕੋਈ ਓਟ ਨਹੀਂ ਹੈ॥

ਜੁਗੁ ਜੁਗੁ ਸਾਚਾ ਹੈ ਭੀ ਹੋਸੀ ॥
ਕਉਣੁ ਨ ਮੂਆ ਕਉਣੁ ਨ ਮਰਸੀ ॥

ਹੇ ਸਚਾ ਤੂੰ ਜੁਗਾਂ ਜੁਗਾਂ ਮੈਂ ਤੀਨੋਂ ਕਾਲ ਮੈਂ ਬਿਆਪਕ ਹੈਂ ਅਰਥਾਤ ਤੂੰ ਹੀ ਸਤ ਸਰੂਪ ਹੈਂ॥ ਵਾਹ ਹੇ ਸਚਾ ਪ੍ਰਭੂ ਜੁਗਾਂ ਜੁਗਾਂ ਮੈਂ ਤੂੰ ਹੋਤਾ ਆਇਆ ਹੈਂ ਅਬ ਵਰਤਮਾਨ ਮੈਂ ਹੈਂ ਤੂੰ ਪੁਨਾ ਭਵਿਖਤ ਭੀ ਹੋਵੇਂਗਾ॥ ਪੀਛੇ ਕੌਨ ਨਹੀਂ ਮੂਆ ਔਰ ਆਗੇ ਕੌਣ ਹੋ ਜੋ ਨਾ ਮਰੇਗਾ॥

ਨਾਨਕੁ ਨੀਚੁ ਕਹੈ ਬੇਨੰਤੀ ਦਰਿ ਦੇਖਹੁ ਲਿਵ ਲਾਈ ਹੇ ॥੧੬॥੨॥

ਸ੍ਰੀ ਗੁਰੂ ਜੀ ਕਹਤੇ ਹੈਂ (ਨੀਚੁ) ਦਾਸ ਨੀਵਾਂ ਹੋਕੇ ਮੈਂ ਏਹੀ ਬੇਨਤੀ ਕਰਤਾ ਹੂੰ ਹੇ ਪਰਮੇਸਰ ਲਿਵ ਲਾਇਕਰ ਅਪਨੇ (ਦਰਿ) ਅੰਤਰ ਤੈ ਨੂੰ ਦੇਖਾ ਹੈ॥੧੬॥੨॥

ਮਾਰੂ ਮਹਲਾ ੧ ॥
ਦੂਜੀ ਦੁਰਮਤਿ ਅੰਨੀ ਬੋਲੀ ॥
ਕਾਮ ਕ੍ਰੋਧ ਕੀ ਕਚੀ ਚੋਲੀ ॥

ਜਿਨਕੀ ਬੁਧੀ ਮੈਂ ਸੁਮਤੀ ਤੇ ਭਿੰਨ ਜੋ ਦੂਸਰੀ ਖੋਟੀ ਮਤਿ ਹੈ ਸੋ ਬੁਧੀ ਅੰਨੀ ਬੋਲੀ ਹੈ ਭਾਵ ਸੂਧਾ ਅਰ ਵੀਚਾਰ ਤੇ ਹੀਨ ਹੈ ਤਿਸਨੇ ਕਾਮ ਕ੍ਰੋਧ ਕੀ ਕਚੀ ਚੋਲੀ ਪਹਨੀ ਹੋਈ ਹੈ ਵਾ ਜੀਉ ਰੂਪ ਇਸਤ੍ਰੀ ਕਾਮ ਕ੍ਰੋਧ ਕੀ ਭਰੀ ਹੂਈ ਦੇਹ ਰੂਪ ਕਚੀ ਚੋਲੀ ਮੈਂ ਅਭਿਮਾਨੁ ਕਰ ਰਹੀ ਹੈ॥

ਘਰਿ ਵਰੁ ਸਹਜੁ ਨ ਜਾਣੈ ਛੋਹਰਿ ਬਿਨੁ ਪਿਰ ਨੀਦ ਨ ਪਾਈ ਹੇ ॥੧॥

ਰਿਦੇ ਮੈਂ ਪਤੀ ਪਰਮੇਸਰ ਕੋ (ਸਹਜੁ) ਗਜਾਨ ਕਰ ਨਹੀਂ ਜਾਨਤੀ ਇਸੀ ਤੇ (ਛੋਹਰਿ) ਇਆਣੀ ਹੈ ਬਿਨਾਂ ਪਤੀ ਤੇ ਸਾਂਤੀ ਰੂਪ ਨਿੰਦ੍ਰਾ ਤਿਸ ਨੇ ਨਹੀਂ ਪਾਈ ਹੈ॥੧॥

ਅੰਤਰਿ ਅਗਨਿ ਜਲੈ ਭੜਕਾਰੇ ॥
ਮਨਮੁਖੁ ਤਕੇ ਕੁੰਡਾ ਚਾਰੇ ॥

(ਭੜਕਾਰੇ) ਜੋਰ ਦੇਕਰ ਵਾ ਭਠ ਸਾਦਰਸ ਅੰਤਰ ਤ੍ਰਿਸਨਾ ਰੂਪ ਅਗਨੀ ਜਲਤੀ ਹੈ ਇਸ ਤੇ ਮਨਮੁਖ ਚਾਰੇ ਕੁਟਾਂ ਦੇਖਤਾ ਹੈ ਭਾਵ ਪਦਾਰਥ ਪ੍ਰਾਪਤਿ ਵਾਸਤੇ ਸੂਬ ਓਰ ਦੌੜਤਾ ਹੈ॥

ਬਿਨੁ ਸਤਿਗੁਰ ਸੇਵੇ ਕਿਉ ਸੁਖੁ ਪਾਈਐ ਸਾਚੇ ਹਾਥਿ ਵਡਾਈ ਹੇ ॥੨॥

ਬਿਨਾਂ ਸਤਿਗੁਰੋਂ ਕੀ ਸੇਵਾ ਤੇ ਕਿਸ ਪ੍ਰਕਾਰ ਸੁਖ ਪ੍ਰਾਪਤਿ ਹੋਵੈ ਇਹ ਵਡਿਆਈ ਸਾਚੇ ਵਾਹਿਗੁਰੂ ਕੇ ਹਾਥ ਮੈਂ ਹੈਂ ਅਰਥਾਤ ਵੋਹੀ ਕ੍ਰਿਪਾ ਕਰੇ ਤਾਂ ਗੁਰੋਂ ਕੀ ਸੇਵਾ ਹੋ ਸਕਤੀ ਹੈ ॥੨॥

ਕਾਮੁ ਕ੍ਰੋਧੁ ਅਹੰਕਾਰੁ ਨਿਵਾਰੇ ॥

ਤਸਕਰ ਪੰਚ ਸਬਦਿ ਸੰਘਾਰੇ ॥

ਪੁਰਸ ਕਾਮੁ ਕ੍ਰੋਧੁ ਅਹੰਕਾਰ ਕੋ ਨਿਵਿਰਤਿ ਕਰੇ ਗੁਰੋਂ ਕੇ ਉਪਦੇਸ ਕਰਕੇ ਯਿਹ ਜੋ ਪੰਚ ਚੋਰ ਹੈਂ ਇਨਕੋ (ਸੰਘਾਰੇ) ਮਾਰ ਦੇਵੇ ਭਾਵ ਬਿਕਾਰੀਓਂ ਕੀ ਸੰਗਤ ਨਿਵਿਰਤ ਕਰਕੇ ਪੁਨ:ਬਕਾਰੋਂ ਕਾ ਅਭਾਵ ਕਰੇ॥

ਗਿਆਨ ਖੜਗੁ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ ॥੩॥

ਸਤਿਗੁਰੋਂ ਸੇ ਗਿਆਨ ਰੂਪ ਖੰਡਾ ਲੈ ਕੇ ਜੋ ਮਨ ਕੇ ਸਾਥ (ਲੂਝੈ) ਲੜੇ ਹੈਂ ਤਿਨ ਕੀ ਖੋਟੀ (ਮਨਸਾ) ਵਾਸਨਾ ਮਨ ਕੇ ਬੀਚ ਹੀ ਸਮਾਈ ਹੈ ਭਾਵ ਫੇਰ ਉਦੇ ਨਹੀਂ ਹੂਈ॥ ਪਰਮੇਸਰ ਕੇ ਉਪਕਾਰ ਸਿਮਰਨ ਕਰ ਉਸਤਤੀ ਕਰਤੇ ਹੈਂ॥੩॥

ਮਾ ਕੀ ਰਕਤੁ ਪਿਤਾ ਬਿਦੁ ਧਾਰਾ ॥

ਮੂਰਤਿ ਸੂਰਤਿ ਕਰਿ ਆਪਾਰਾ ॥

ਜਬ ਮਾਤਾ ਕੀ ਰਕਤ ਮੈਂ ਪਿਤਾ ਕਾ (ਬਿਦੁ) ਬੀਰਜ ਧਾਰਨ ਹੂਆ ਹੈ ਹੇ (ਅਪਾਰਾ) ਪਰਮੇਸਰ ਤਬ ਤਿਸਤੇ ਭਾਵ ਮਲੀਨ ਰਕਤ ਬੀਰਜ ਤੇ ਤੈਨੇ ਸੁੰਦਰ ਮੂਰਤੀ ਕਰ ਦੀਨੀ ਹੈ॥

ਜੋਤਿ ਦਾਤਿ ਜੇਤੀ ਸਭ ਤੇਰੀ ਤੂ ਕਰਤਾ ਸਭ ਠਾਈ ਹੇ ॥੪॥

ਜੇਤੀ ਉਤਪਤੀ ਹੈ ਤਿਸ ਮੈਂ ਤੇਰੀ (ਜੋਤਿ) ਸਤਾ ਅਰੁ ਦਾਤ ਸੋ ਸਭ ਤੇਰੀ ਦਈ ਹੂਈ ਹੈ ਹੇ ਕਰਨ ਹਾਰ ਤੂੰ ਹੀ ਸਭਨੀ ਥਾਈਂ ਬਿਆਪ ਰਹਾ ਹੈਂ ॥੪॥

ਤੁਝ ਹੀ ਕੀਆ ਜੰਮਣ ਮਰਣਾ ॥

ਗੁਰ ਤੇ ਸਮਝ ਪੜੀ ਕਿਆ ਡਰਣਾ ॥

ਜਮਣਾ ਔ ਮਰਣਾ ਸਭ ਤੈਨੇ ਹੀ ਕੀਆ ਹੈ ਜਬ ਐਸੀ ਗੁਰੋਂ ਤੇ ਤੇਰੀ ਸਮਝ ਪ੍ਰਾਪਤਿ ਭਈ ਭਾਵ ਯਥਾਰਥ ਗਜਾਨ ਹੂਆ ਤੋ ਕਿਆ ਡਰਨਾ ਹੈਂ॥

ਤੂ ਦਇਆਲੁ ਦਇਆ ਕਰਿ ਦੇਖਹਿ ਦੁਖੁ ਦਰਦੁ ਸਰੀਰਹੁ ਜਾਈ ਹੇ ॥੫॥

ਹੇ ਦਇਆਲ ਜੇ ਤੂੰ ਦਇਆ ਕਰਕੇ ਹਮਾਰੀ ਓਰ ਦੇਖੇਂ ਤੌਂ ਦੁਖ ਪੁਨ: ਦਰਦ ਸਰੀਰ ਸੇ ਚਲਾ ਜਾਵੈ ਭਾਵ ਜਨਮ ਮਰਨ ਨਿਵਰਤ ਹੋਵੈ ॥੫॥

ਨਿਜ ਘਰਿ ਬੈਸਿ ਰਹੇ ਭਉ ਖਾਇਆ ॥

ਧਾਵਤ ਰਾਖੇ ਠਾਕਿ ਰਹਾਇਆ ॥

ਜਿਨੋਂ ਨੇ ਤੇਰਾ ਡਰੁ ਖਾਇਆ ਹੈ ਅਰਥਾਤ ਧਾਰਿਆ ਹੈ ਵਹੁ ਅਪਨੇ ਸਰੂਪ ਮੈਂ ਇਸਥਿਤ ਹੋ ਰਹੇ ਹੈਂ ਜਿਨੋਂ ਨੇ ਇੰਦ੍ਰੇ ਬਿਸਿਓਂ ਮੈਂ ਧਾਵਤੇ ਰਾਖੇ ਹੈਂ ਔ ਮਨ ਅਪਨਾ ਰੋਕ ਰਖਿਆ ਹੈ॥

ਕਮਲ ਬਿਗਾਸ ਹਰੇ ਸਰ ਸੁਭਰ ਆਤਮ ਰਾਮੁ ਸਖਾਈ ਹੇ ॥੬॥

ਤਿਨਕਾ ਰਿਦਾ ਕਮਲ ਖਿੜਿਆ ਹੈ ਔ ਅਨੰਦ ਸੇ ਹਰੇ ਹੁਏ ਹੈਂ (ਸਰ) ਇੰਦ੍ਰੇ ਪੂਰਨ ਹੋ ਰਹੇ ਹੈਂ (ਆਤਮ ਰਾਮੁ) ਹੇ ਆਤਮ ਰੂਪ ਰਾਮ ਤੂੰ ਤਿਨਕੀ ਸਹਾਇਤਾ ਕਰਤਾ ਹੈਂ॥੬॥

ਮਰਣੁ ਲਿਖਾਇ ਮੰਡਲ ਮਹਿ ਆਏ ॥

ਕਿਉ ਰਹੀਐ ਚਲਣਾ ਪਰਥਾਏ ॥

ਇਹੁ ਜੀਵ (ਮੰਡਲ) ਸੰਸਾਰ ਮੈਂ ਮਰਨਾ ਲਿਖਾਇਕੇ ਆਏ ਹੈਂ॥ ਅਮਰ ਕੈਸੇ ਰਹੀਏ ਪਰਾਇ ਥਾਇ ਅਰਥਾਤ ਪ੍ਰਲੋਕ ਮੈਂ ਚਲਣਾ ਹੈ॥

ਸਚਾ ਅਮਰੁ ਸਚੇ ਅਮਰਾ ਪੁਰਿ ਸੋ ਸਚੁ ਮਿਲੈ ਵਡਾਈ ਹੇ ॥੭॥

ਜਿਨੋਂ ਨੇ ਸਚਾ ਹੁਕਮ ਮੰਨਿਆਂ ਹੈ ਸੋ ਸਚੇ ਅਮਰ ਪੁਰ ਕੋ ਪ੍ਰਾਪਤਿ ਹੁਏ ਹੈਂ ਅਰਥਾਤ ਵਹੁ ਮੋਖ ਹੁਏ ਹੈਂ ਔ ਤਿਨ ਕੋ ਸਚ ਸਰੂਪ ਕੀ ਵਡਿਆਈ ਮਿਲੀ ਹੈ॥੭॥

ਆਪਿ ਉਪਾਇਆ ਜਗਤੁ ਸਬਾਇਆ ॥
ਜਿਨਿ ਸਿਰਿਆ ਤਿਨਿ ਧੰਧੈ ਲਾਇਆ ॥

ਆਪ ਹੀ ਤੈਨੇ ਸਭੁ ਜਗਤੁ ਉਪਾਇਆ ਹੈ ਜਿਸ ਤੈਨੇ ਉਤਪਤ ਕੀਆ ਹੈ ਤਿਸ ਤੈਨੇ ਹੀ ਧੰਧਿਓਂ ਮੈਂ ਲਾਇਆ ਹੈ॥

ਪੰਨਾ ੧੦੨੩

ਸਚੈ ਊਪਰਿ ਅਵਰ ਨ ਦੀਸੈ ਸਾਚੇ ਕੀਮਤਿ ਪਾਈ ਹੇ ॥੮॥

ਹੇ ਸਚੇ ਵਾਹਿਗੁਰੂ ਤੇਰੇ ਉਪਰ ਤਾਂ ਕੋਈ ਹੋਰ ਨਹੀਂ ਦੇਖੀਤਾ ਹੇ ਸਚੇ ਇਸ ਜਗਤ ਕੀ ਪਾਲਨੇ ਔ ਸੰਘਾਰਨੇ ਕੀ ਤੂੰ ਹੀ ਕੀਮਤਿ ਪਾਈ ਹੈਂ॥ ਭਾਵ ਜੈਸੇ ਜਗਤ ਹੈ ਸੋ ਤੂੰ ਹੀ ਯਥਾਰਥ ਜਾਨਤਾ ਹੈਂ॥੮॥

ਐਥੈ ਗੋਇਲੜਾ ਦਿਨ ਚਾਰੇ ॥
ਖੇਲੁ ਤਮਾਸਾ ਧੁੰਧੂਕਾਰੇ ॥

ਇਸ ਸੰਸਾਰ ਮੈਂ ਚਾਰਕੁ ਦਿਨ ਕਾ ਗੋਇਲ ਹੈ ਇਹ ਜਗਤ ਬਾਜੀਗਰ ਕੇ ਤਮਾਸੇ ਕਾ ਖੇਲੁ ਹੈ ਭਾਵ ਅਸਤ ਹੈ ਪੁਨ: ਸੰਸਾਰ (ਧੁੰਧੂਕਾਰੇ) ਅੰਧੇਰ ਰੂਪ ਹੈ॥ ਇਸ ਜਗਤ ਕੇ ਮਿਥ੍ਯਾ ਹੋਣੇ ਵਿਖੇ ਦੋ ਦ੍ਰਿਸ੍ਟਾਂਤ ਔਰ ਕਹਤੇ ਹੈਂ॥

ਬਾਜੀ ਖੇਲਿ ਗਏ ਬਾਜੀਗਰ ਜਿਉ ਨਿਸਿ ਸੁਪਨੈ ਭਖਲਾਈ ਹੇ ॥੯॥

ਜੈਸੇ ਬਾਜੀਗਰ ਖੇਲ ਕੇ ਚਲੇ ਗਏ ਤਿਨਕੀ ਬਾਜੀ ਨਸ੍ਟ ਹੋ ਜਾਤੀ ਸਅ ਹੈ ਪੁਨ: ਜੈਸੇ ਰਾਤ੍ਰ ਕੇ ਅਰਥਾਤ ਸੋਏ ਹੋਏ ਪੁਰਸ ਕੋ ਸੁਪਨ ਆਵਤਾ ਹੈ ਵਹੁ ਜਿਨ ਪਦਾਰਥੋਂ ਮੈਂ ਭ੍ਰਮਤਾ ਹੈ ਸੋ ਪਦਾਰਥ ਮਿਥਿਆ ਹੈ ਤੈਸੇ ਹੀ ਇਹ ਜਗਤ ਮਿਥ੍ਯਾ ਹੈ॥੯॥

ਤਿਨ ਕਉ ਤਖਤਿ ਮਿਲੀ ਵਡਿਆਈ ॥
ਨਿਰਭਉ ਮਨਿ ਵਸਿਆ ਲਿਵ ਲਾਈ ॥

ਤਿਨ ਪੁਰਸੋਂ ਕੋ ਸਰੂਪ ਕੀ ਪ੍ਰਾਪਤੀ ਰੂਪ ਵਡਿਆਈ ਮਿਲੀ ਹੈ ਹੇ ਨਿਰਭਉ ਜਿਨਕੇ ਤੂੰ ਮਨ ਮੈਂ ਵਸਿਆ ਹੈਂ ਉਨੋਂ ਨੇ ਤੇਰੇ ਮੈਂ ਬ੍ਰਿਤੀ ਲਗਾਈ ਹੈ॥੧੦॥

ਖੰਡੀ ਬ੍ਰਹਮੰਡੀ ਪਾਤਾਲੀ ਪੁਰੀਈ ਤ੍ਰਿਭਵਣ ਤਾੜੀ ਲਾਈ ਹੇ ॥੧੦॥

ਨਵੇਂ ਜੋ ਖੰਡ ਔ ਬ੍ਰਹਮੰਡ ਪੁਨ: ਪਾਤਾਲੋਂ ਮੈਂ ਤਥਾ ਚੌਦਾਂ ਜੋ ਪੁਰੀਆਂ ਹੈਂ ਜਿਨੋਂ ਨੇ ਤੇਰੇ ਕੋ ਤੀਨਾਂ ਲੋਕਾਂ ਮੈਂ ਪੂਰਨ ਜਾਨਕੈ (ਤਾੜੀ) ਸਮਾਧੀ ਲਾਈ ਹੈ॥੧੦॥

ਸਾਚੀ ਨਗਰੀ ਤਖਤੁ ਸਚਾਵਾ ॥
ਗੁਰਮੁਖਿ ਸਾਚੁ ਮਿਲੈ ਸੁਖੁ ਪਾਵਾ ॥

ਤਿਨਕੀ ਦੇਹ ਨਗਰੀ ਸਾਚੀ ਹੈ ਅੰਤਸਕਰਣ ਰੂਪ ਤਖਤ ਭੀ ਸਚਾ ਹੈ ਸੋ ਗੁਰਮੁਖ ਸਾਚ ਮੈਂ ਮਿਲੇ ਹੈਂ ਤੌਂ ਸੁਖ ਪਾਇਆ ਹੈ ॥ ਵਾ ਬ੍ਰਹਮੰਡ ਨਗਰੀ ਸਚੀ ਹੈ ਸਰੂਪ ਤਖਤ ਸਚਾ ਹੈ ਹੇ ਸਚ ਸਰੂਪ ਜੋ ਗੁਰਾਂ ਦੁਆਰੇ ਤੈਨੂੰ ਮਿਲੇ ਹੈਂ ਤਿਨਾਂ ਨੇ ਸੁਖੁ ਪਾਇਆ ਹੈ॥

ਸਾਚੇ ਸਾਚੈ ਤਖਤਿ ਵਡਾਈ ਹਉਮੈ ਗਣਤ ਗਵਾਈ ਹੇ ॥੧੧॥

ਜਿਨੋਂ ਨੇ ਹੰਤਾ ਮਮਤਾ ਕੀ ਗਿਣਤੀ ਗਵਾਈ ਹੈ ਤਿਨ ਸਾਚੇ ਪੁਰਸੋਂ ਕੋ ਸਾਚੇ (ਤਖਿਤ) ਸਰੂਪ ਕੀ ਵਡਿਆਈ ਮਿਲੀ ਹੈ॥੧੧॥

ਗਣਤ ਗਣੀਐ ਸਹਸਾ ਜੀਐ ॥
ਕਿਉ ਸੁਖੁ ਪਾਵੈ ਦੂਐ ਤੀਐ ॥

ਕਰਮਾਂ ਕੀ ਗਣਤੀ ਗਿਣਨੇ ਤੇ ਕਿ ਅਮਕਾ ਕਰਮ ਮੈਨੇ ਕੀਆ ਹੈ ਤਿਸ ਕਰ ਸੰਸਾ ਅਰੁ ਦੁਖ ਜੀਅ ਕੋ ਹੋਤਾ ਹੈ ਦ੍ਵੈਤ ਔ ਤੀਨੋਂ ਗੁਣੋਂ ਮੈਂ ਹੋਇਕੈ ਵਾ ਦੋ ਕਰਮ ਕੀਏ ਤਿਨ ਜਗ ਕੀਏ ਇਨ ਕਰ ਇਹ ਜੀਵ ਕੈਸੇ ਸੁਖ ਪਾਵੈ॥

ਨਿਰਮਲੁ ਏਕੁ ਨਿਰੰਜਨੁ ਦਾਤਾ ਗੁਰ ਪੂਰੇ ਤੇ ਪਤਿ ਪਾਈ ਹੇ ॥੧੨॥

ਨਿਰਮਲ ਔ ਏਕ ਪੁਨ: ਤੂੰ ਮਾਇਆ ਰਹਤ ਦਾਤਾ ਹੈਂ ਭਾਵ ਤੂੰ ਸਤ ਪ੍ਰਤਗਜ ਦਾਤਾ ਹੈਂ ਹੇ ਪਤੀ ਤੇਰੇ ਕੋ ਗੁਰੋਂ ਪੂਰਜੋਂ ਦੁਆਰਾ ਪਾਈਤਾ ਹੈ॥੧੨॥

ਜੁਗਿ ਜੁਗਿ ਵਿਰਲੀ ਗੁਰਮੁਖਿ ਜਾਤਾ ॥

ਸਾਚਾ ਰਵਿ ਰਹਿਆ ਮਨੁ ਰਾਤਾ ॥

ਤੂੰ ਸਦਾ ਸਦਾ ਹੈਂ ਪਰੰਤੂ ਗੁਰੋਂ ਦੁਆਰੇ ਕਿਸੇ ਵਿਰਲੇ ਨੇ ਹੀ ਤੈਨੂੰ ਜਾਣਿਆਂ ਹੈ॥ ਹੇ ਸਚਾ ਤੂੰ ਸਾਰੇ ਹੀ ਬਿਆਪ ਰਹਿਆ ਹੈਂ ਪਰੰਤੂ ਤੇਰੇ ਵਿਖੇ ਗੁਰਮੁਖਾਂ ਕਾ ਮਨ ਰੰਗਿਆ ਹੈ॥

ਤਿਸ ਕੀ ਓਟ ਗਹੀ ਸੁਖੁ ਪਾਇਆ ਮਨਿ ਤਨਿ ਮੈਲੁ ਨ ਕਾਈ ਹੇ ॥੧੩॥

ਜਿਨੋਂ ਨੇ ਤਿਨ ਗੁਰਮੁਖੋਂ ਕੀ ਓਟ ਲਈ ਹੈ ਤਿਨੋਂ ਨੇ ਸੁਖ ਪਾਇਆ ਹੈ ਤਿਨ ਕੋ ਮਨ ਤਨ ਮੈਂ ਮੈਲ (ਕਾਈ) ਨਹੀਂ ਭਾਵ ਵਹੁ ਪਾਪ ਰਹਤ ਹੈਂ॥੧੩॥

ਜੀਭ ਰਸਾਇਣਿ ਸਾਚੈ ਰਾਤੀ ॥

ਹਰਿ ਪ੍ਰਭੁ ਸੰਗੀ ਭਉ ਨ ਭਰਾਤੀ ॥

ਹੇ ਸਚੇ ਜਿਨ ਕੀ ਜਿਹਬਾ ਤੇਰੇ ਨਾਮਾਮ੍ਰਿਤ ਵਿਖੇ ਰਤੀ ਹੈ ਹਰੀ ਸਮਰਥ ਵਹੁ ਆਪਕੇ ਸੰਗ ਹੁਏ ਹੈਂ ਨਾ ਤਿਨਕੌ ਕਿਸੀ ਕਾ ਭਉ ਹੈ ਔ ਨਾ ਤਿਨ ਕੋ ਭਰਮ ਹੀ ਹੈ॥

ਸ੍ਰਵਣ ਸ੍ਰੋਤ ਰਜੇ ਗੁਰਬਾਣੀ ਜੋਤੀ ਜੋਤਿ ਮਿਲਾਈ ਹੇ ॥੧੪॥

ਗਰਬਾਣੀ ਕੌ ਸ੍ਰਵਣ ਕਰਤੇ ਹੁਏ ਸ੍ਰੋਤ੍ਰ ਰਜੇ ਹੈਂ ਭਾਵ ਹੋਰ ਬਾਣੀ ਕੇ ਸ੍ਰਵਣ ਤੇ ਹਟ ਗਏ ਹੈਂ ਹੇ (ਜੋਤੀ) ਵਾਹਿਗੁਰੂ ਤਿਨ ਕੀ ਜੋਤ ਤੈਨੇ ਅਪਨੇ ਮੈਂ ਮਿਲਾਇ ਲਈ ਹੈ॥੧੪॥

ਰਖਿ ਰਖਿ ਪੈਰ ਧਰੇ ਪਉ ਧਰਣਾ ॥

ਜਤ ਕਤ ਦੇਖਉ ਤੇਰੀ ਸਰਣਾ ॥

(ਪਉ ਧਰਣਾ) ਧਰਤੀ ਕੇ ਉਪਰ ਵਹੁ ਵਿਚਾਰ ਵਿਚਾਰ ਕੇ ਬੁਧੀ ਰੂਪੀ ਚਰਨ (ਧਰੇ) ਧਾਰਤੇ ਅਰਥਾਤ ਵਿਚਾਰ ਪੂਰਬਕ ਆਚਰਣ ਕਰਤੇ ਹੈਂ ਜਹਾਂ ਕਹਾਂ ਤੇਰੀ ਸਰਣ ਦੇਖਤੇ ਹੈਂ॥

ਦੁਖੁ ਸੁਖੁ ਦੇਹਿ ਤੂਹੈ ਮਨਿ ਭਾਵਹਿ ਤੁਝ ਹੀ ਸਿਉ ਬਣਿ ਆਈ ਹੇ ॥੧੫॥

ਦੁਖ ਦੇਹ ਚਾਹੇ ਸੁਖ ਦੇਹੁ ਤੂੰ ਹੀ ਉਨਕੇ ਮਨ ਮੈਂ ਭਾਵਤਾ ਹੈਂ ਤਿਨ ਪੁਰਸੋਂ ਕੀ ਤੇਰੇ ਹੀ ਸਾਥ ਬਾਤ ਬਣਿ ਆਈ ਹੈ ਭਾਵ ਔਰ ਕੋ ਐਸੇ ਨਹੀਂ ਜਾਨਤੇ॥੧੫॥

ਅੰਤ ਕਾਲਿ ਕੋ ਬੇਲੀ ਨਾਹੀ ॥

ਗੁਰਮੁਖਿ ਜਾਤਾ ਤੁਧੁ ਸਾਲਾਹੀ ॥

ਅੰਤ ਸਮੇਂ ਬੀਚ ਤੇਰੇ ਸੇ ਬਿਨਾਂ ਜੀਵ ਕਾ ਕੋਈ ਮਿਤ੍ਰ ਨਹੀਂ ਹੋਤਾ ਗੁਰੋਂ ਦੁਆਰੇ ਤੇਰੇ ਕੋ ਹੀ ਰਖਕ ਜਾਣਿਆ ਹੈ ਇਸੀ ਤੇ ਮੈਂ ਤੇੇਰੇ ਕੋ ਹੀ ਸਲਾਹਤਾ ਹੂੰ॥

ਨਾਨਕ ਨਾਮਿ ਰਤੇ ਬੈਰਾਗੀ ਨਿਜ ਘਰਿ ਤਾੜੀ ਲਾਈ ਹੇ ॥੧੬॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਸੰਸਾਰ ਸੇ ਵੈਰਾਗਵਾਨ ਹੋਇਕੈ ਤੇਰੇ ਨਾਮ ਮੇਂ ਰਤੇ ਹੈਂ ਤਿਨੋਂ ਨੇ (ਨਿਜ ਘਰਿ) ਸ੍ਵੈ ਸਰੂਪ ਮੈਂ ਸਮਾਧੀ ਲਗਾਈ ਹੈ॥੧੬॥੩॥

ਮਾਰੂ ਮਹਲਾ ੧ ॥

ਆਦਿ ਜੁਗਾਦੀ ਅਪਰ ਅਪਾਰੇ ॥

ਆਦਿ ਨਿਰੰਜਨ ਖਸਮ ਹਮਾਰੇ ॥

ਸਦਾ ਸਦਾ ਤੁਮ ਬਿਅੰਤ ਹੋ ਹੇ ਹਮਾਰੇ ਸੁਆਮੀ ਤੁਮ ਸਭ ਕੀ ਆਦ ਹੋ ਔ ਮਾਇਆ ਸੇ ਰਹਿਤ ਹੋ॥

ਸਾਚੇ ਜੋਗ ਜੁਗਤਿ ਵੀਚਾਰੀ ਸਾਚੇ ਤਾੜੀ ਲਾਈ ਹੇ ॥੧॥

ਹੇ ਸਾਚੇ ਤੇਰੇ ਮੈਂ ਜੁੜਨੇ ਕੀ ਜੁਗਤੀ ਸਾਚੇ ਪੁਰਸੋਂ ਨੇ ਬਿਚਾਰੀ ਹੈ ਤਿਨੋਂ ਨੇ ਹੇ ਸਾਚੇ ਤੇਰੇ ਮੈਂ ਸਮਾਧੀ ਲਗਾਈ ਹੈ॥੧॥

ਕੇਤੜਿਆ ਜੁਗ ਧੁੰਧੂਕਾਰੈ ॥
ਤਾੜੀ ਲਾਈ ਸਿਰਜਣਹਾਰੈ ॥

ਕਈ ਜੁਗ (ਧੁੰਧੂਕਾਰੈ) ਅੰਧਕਾਰ ਥਾ ਭਾਵ ਪਹਿਲੇ ਜੀਵੋਂ ਕੀ ਉਤਪਤੀ ਨਹੀਂ ਥੀ ਹੇ ਸਿਰਜਨਹਾਰ ਤੈਨੇਂ ਅਪਨੇ ਸਰੂਪ ਮੈਂ ਬਿਰਤੀ ਲਗਾਈ ਹੁਈ ਥੀ॥

ਸਚੁ ਨਾਮੁ ਸਚੀ ਵਡਿਆਈ ਸਾਚੈ ਤਖਤਿ ਵਡਾਈ ਹੇ ॥੨॥

ਨਿਹਚੇ ਕਰਕੇ ਜੋ ਨਾਮ ਕੋ ਜਪਕੇ ਪੁਰਸ ਈਹਾਂ ਸਚੀ ਵਡਿਆਈ ਕੋ ਪਾਵਤਾ ਹੈ ਸੋ ਸਾਚੇ (ਤਖਤਿ) ਸਰੂਪ ਕੀ ਵਡਿਆਈ ਕੋ ਪਾਵਤਾ ਹੈ॥੨॥

ਸਤਜੁਗਿ ਸਤੁ ਸੰਤੋਖੁ ਸਰੀਰਾ ॥
ਸਤਿ ਸਤਿ ਵਰਤੈ ਗਹਿਰ ਗੰਭੀਰਾ ॥

ਸਤਜੁਗ ਮੈਂ ਸਰੀਰਾਂ ਵਿਖੇ ਸਤਿ ਸੰਤੋਖ ਕੀ ਬਹੁਲਤਾ ਥੀ ਅਰਥਾਤ ਧਰਮ ਕੇ ਚਾਰ ਚਰਨ ਥੇ ਸਤ ਤਪ ਦਾਨ ਤਥਾ ਸੋਚ ਹੇ ਗਹਿਰ ਗੰਭੀਰ ਸਤਿ ਸਰੂਪ ਤੇਰੇ ਮੈਂ ਨਿਸਚੇ ਕਰਕੇ ਲੋਕ ਵਰਤਤੇ ਥੇ॥

ਸਚਾ ਸਾਹਿਬੁ ਸਚੁ ਪਰਖੈ ਸਾਚੈ ਹੁਕਮਿ ਚਲਾਈ ਹੇ ॥੩॥

ਹੇ ਸਾਚਾ ਸਾਹਿਬ ਤੈਨੂੰ ਸਚੁ ਬੋਲ ਕਰਕੇ ਪਰਖ ਲੇਤੇ ਥੇ ਔ ਹੇ ਸਾਚੇ ਤੈਨੇ ਸ੍ਰਿਸਟੀ ਆਪਨੇ ਹੁਕਮ ਮੈਂ ਚਲਾਈ ਹੂਈ ਥੀ॥੨॥

ਸਤ ਸੰਤੋਖੀ ਸਤਿਗੁਰੁ ਪੂਰਾ ॥
ਗੁਰ ਕਾ ਸਬਦੁ ਮਨੇ ਸੋ ਸੂਰਾ ॥

ਸਤਿਗੁਰੂ ਤੌਂ ਪੂਰਾ ਸੰਤੋਖੀ ਥਾ॥ ਜੋ ਗੁਰੋਂ ਕਾ ਉਪਦੇਸ ਮਾਨਤਾ ਥਾ ਸੋ ਸੂਰਮਾ ਹੋ ਕਰ ਕਾਮਾਦਿ ਸਤ੍ਰੂਓਂ ਕੋ ਜੀਤ ਲੇਤਾ ਥਾ॥

ਸਾਚੀ ਦਰਗਹ ਸਾਚੁ ਨਿਵਾਸਾ ਮਾਨੈ ਹੁਕਮੁ ਰਜਾਈ ਹੇ ॥੪॥

ਸਾਚੀ ਦਰਗਹਿ ਮੈਂ ਸਾਚੇ ਨਾਮ ਕਰਕੇ ਹੀ ਨਿਵਾਸ ਹੋਤਾ ਥਾ ਪਰੰਤੂ ਨਾਮ ਉਸਕੋ ਮਿਲਤਾ ਥਾ ਜੋ ਹੇ (ਰਜਾਈ) ਪਰਮੇਸਰ ਤੇਰਾ ਹੁਕਮ ਮਾਨਤਾ ਥਾ॥੪॥

ਸਤਜੁਗਿ ਸਾਚੁ ਕਹੈ ਸਭੁ ਕੋਈ ॥
ਸਚਿ ਵਰਤੈ ਸਾਚਾ ਸੋਈ ॥

ਸਤਿਜੁਗ ਮੈਂ ਸਭ ਕੋਈ ਸਚ ਹੀ ਕਹਿਤਾ ਥਾ ਪਰੰਤੂ ਸਚੇ ਨਾਮ ਮੈਂ ਜੋ ਵਰਤਤਾ ਥਾ ਸਾਚਾ ਸੋਈ ਹੋਤਾ ਥਾ॥

ਮਨਿ ਮੁਖਿ ਸਾਚੁ ਭਰਮ ਭਉ ਭੰਜਨੁ ਗੁਰਮੁਖਿ ਸਾਚੁ ਸਖਾਈ ਹੇ ॥੫॥

ਮਨ ਮੈਂ ਔ ਮੁਖ ਮੈਂ ਸਾਚ ਕੋ ਹੀ ਧਾਰਨ ਕਰਤੇ ਥੇ ਤਿਸ ਕਰ ਭਰਮੁ ਔ ਭਉ (ਭੰਜਨੁ) ਨਸਟ ਕਰਤੇ ਥੇ ਪੁਨ: ਪ੍ਰਲੋਕ ਮੈਂ ਗੁਰਮੁਖਾਂ ਕਾ ਸਾਚ ਹੀ ਸਹਾਈ ਹੋਤਾ ਥਾ॥੫॥

ਤ੍ਰੇਤੈ ਧਰਮ ਕਲਾ ਇਕ ਚੂਕੀ ॥
ਤੀਨਿ ਚਰਣ ਇਕ ਦੁਬਿਧਾ ਸੂਕੀ ॥

ਤ੍ਰੇਤੇ ਜੁਗ ਮੈਂ ਧਰਮ ਕਲਾ ਕਾ ਚੌਥਾ ਭਾਵ ਦੂਰ ਹੂਆ ਚਾਰੋਂ ਚਰਣੋਂ ਮੈਂ ਸੇ ਤੀਨ ਹਿਸੇ ਰਹੇ ਇਕ ਅੰਸ ਦੁਬਿਧਾ ਕਰਕੇ ਸੂਕ ਗਈ ਵਾ ਦੁਬਿਧਾ (ਸੂਕੀ) ਫੈਲ ਗਈ॥

ਗੁਰਮੁਖਿ ਹੋਵੈ ਸੁ ਸਾਚੁ ਵਖਾਣੈ ਮਨਮੁਖਿ ਪਚੈ ਅਵਾਈ ਹੇ ॥੬॥

ਤਬ ਭੀ ਜੋ ਗੁਰਮੁਖ (ਹੋਵੈ) ਹੋਤੇ ਥੇ ਸੋ ਸਚ ਨਾਮ ਕੋ ਜਪਤੇ ਥੇ ਔ ਮਨਮੁਖ ਤੋ (ਅਵਾਈ) ਅਵੈੜੇ ਦੁਬਿਧਾ ਮੈਂ (ਪਚੈ) ਜਲਤੇ ਥੇ॥੬॥

ਮਨਮੁਖਿ ਕਦੇ ਨ ਦਰਗਹ ਸੀਝੈ ॥

ਬਿਨੁ ਸਬਦੈ ਕਿਉ ਅੰਤਰੁ ਰੀਝੈ ॥

ਮਨਮੁਖ ਤੌਂ ਕਬੀ ਭੀ ਦਰਗਾਹਿ ਮੈਂ (ਸੀਝੈ) ਕਲਿਆਨ ਕੋ ਪ੍ਰਾਪਤਿ ਨਹੀਂ ਹੋਤੇ ਬਿਨਾਂ ਗੁਰ ਉਪਦੇਸ ਸੇ ਕੈਸੇ ਅੰਤਰਿ ਪ੍ਰਸੰਨ ਹੋਵੈ॥

ਬਾਧੇ ਆਵਹਿ ਬਾਧੇ ਜਾਵਹਿ ਸੋਝੀ ਬੂਝ ਨ ਕਾਈ ਹੇ ॥੭॥

ਕਰਮੋਂ ਕੇ ਬਾਂਧੇ ਹੂਏ ਸੰਸਾਰ ਮੈਂ ਆਵਤੇ ਹੈਂ ਕਰਮੋਂ ਕੇ ਬਾਂਧੇ ਹੂਏ ਪੁਨ: ਪਰਲੋਕ ਕੋ ਜਾਤੇ ਹੈਂ (ਸੋਝੀ) ਸਮਝ ਤਿਨ ਕੋ ਕੋਈ ਨਹੀਂ ਥੀ॥੭॥

ਦਇਆ ਦੁਆਪੁਰਿ ਅਧੀ ਹੋਈ ॥

ਪੰਨਾ ੧੦੨੪

ਗੁਰਮੁਖਿ ਵਿਰਲਾ ਚੀਨੈ ਕੋਈ ॥

ਦੁਆਪਰ ਜੁਗ ਮੈਂ ਤੋ ਦਇਆ ਉਪਲਖਤ ਚਾਰ ਚਰਨੋਂ ਕੀ ਮ੍ਰਿਯਾਦਾ ਅਧੀ ਹੋ ਗਈ ਇਸਬਾਤ ਕੋ ਕੋਈ ਗੁਰਮੁਖਿ ਵਿਰਲਾ ਹੀ ਜਾਨਤਾ ਭਇਆ॥

ਦੁਇ ਪਗ ਧਰਮੁ ਧਰੇ ਧਰਣੀਧਰ ਗੁਰਮੁਖਿ ਸਾਚੁ ਤਿਥਾਈ ਹੇ ॥੮॥

ਹੇ (ਧਰਣੀ ਧਰ) ਪਰਮੇਸਰ ਤੈਂਨੇ ਧਰਮ ਕੇ ਦੁਇ ਪੈਰ ਰਖੇ ਹੈਂ ਪਰੰਤੂ ਤਿਸ ਸਥਾਨ ਮੈਂ ਭੀ ਅਰਥਾਤ ਦੁਆਪਰ ਮੈਂ ਗੁਰਮੁਖ ਹੀ ਸਾਚ ਕੋ ਪਾਵਤੇ ਥੇ॥੮॥

ਰਾਜੇ ਧਰਮੁ ਕਰਹਿ ਪਰਥਾਏ ॥

ਆਸਾ ਬੰਧੇ ਦਾਨੁ ਕਰਾਏ ॥

ਰਾਜਾ ਕਿਸੇ (ਪਰਥਾਏ) ਨਮਿਤ ਕਰਕੇ ਧਰਮ ਕਰਤੇ ਥੇ॥ ਆਸਾ ਮੈਂ ਬੰਧੇ ਹੂਏ ਦਾਨੁ ਕਰਤੇ ਥੇ॥

ਰਾਮ ਨਾਮ ਬਿਨੁ ਮੁਕਤਿ ਨ ਹੋਈ ਥਾਕੇ ਕਰਮ ਕਮਾਈ ਹੇ ॥੯॥

ਬਹੁਤ ਕਰਮ ਕਮਾਇ ਕੇ ਥਕਤ ਹੂਏ ਪਰੰਤੂ ਰਾਮ ਨਾਮ ਸੇ ਬਿਨਾਂ ਤਿਸ ਸਮੈਂ ਭੀ ਮੁਕਤੀ ਨਹੀਂ ਪ੍ਰਾਪਤਿ ਹੋਤੀ ਥੀ॥੯॥

ਕਰਮ ਧਰਮ ਕਰਿ ਮੁਕਤਿ ਮੰਗਾਹੀ ॥

ਮੁਕਤਿ ਪਦਾਰਥੁ ਸਬਦਿ ਸਲਾਹੀ ॥

ਕਰਮ ਧਰਮ ਕਰਕੇ ਮੁਕਤੀ ਮਾਂਗਤੇ ਥੇ॥ ਮੁਕਤੀ ਪਦਾਰਥ ਤੌਂ ਸਬਦ ਕੇ ਸਲਾਹੁਣੇ ਕਰਿ ਮਿਲਤੀ ਥੀ ॥

ਬਿਨੁ ਗੁਰ ਸਬਦੈ ਮੁਕਤਿ ਨ ਹੋਈ ਪਰਪੰਚੁ ਕਰਿ ਭਰਮਾਈ ਹੇ ॥੧੦॥

ਬਿਨਾਂ ਗੁਰੋਂ ਕੇ ਉਪਦੇਸ ਥੀਂ ਮੁਕਤੀ ਨਹੀਂ ਪ੍ਰਾਪਤਿ ਹੋਤੀ ਥੀ ਚਾਹੋ ਕੋਈ ਕਿਤਨੇ ਛਲ ਕਰਕੇ ਭਰਮਾਵਤਾ ਥਾ ਮਨ ਕੌ ਵਾ ਲੋਕੋਂ ਕੋ ਭਰਮਾਵਤੇ ਥੇ ਭਾਵ ਅਪਨੇ ਮੇਂ ਸ੍ਰੇਸਟ ਬੁਧੀ ਕਰਾਵਤੇ ਥੇ॥੧੦॥

ਮਾਇਆ ਮਮਤਾ ਛੋਡੀ ਨ ਜਾਈ ॥

ਸੇ ਛੂਟੇ ਸਚੁ ਕਾਰ ਕਮਾਈ ॥

ਮਾਇਆ ਕੀ ਮਮਤਾ ਛੋਡੀ ਨਹੀਂ ਜਾਤੀ ਥੀ ॥ ਸੋ ਛੂਟ ਗਏ ਜਿਨੋਂ ਨੇ ਨਾਮ ਜਪਨੇ ਕੀ ਕਾਰ ਕਮਾਈ ਥੀ॥

ਅਹਿਨਿਸਿ ਭਗਤਿ ਰਤੇ ਵੀਚਾਰੀ ਠਾਕੁਰ ਸਿਉ ਬਣਿ ਆਈ ਹੇ ॥੧੧॥

ਸੋ ਵੀਚਾਰਮਾਨ ਹੈਂ ਸੋ ਰਾਤਿ ਦਿਨ ਭਗਤੀ ਮੈਂ ਰਤੇ ਹੈਂ ਤਿਨਕੀ ਹੇ ਸ੍ਵਾਮੀ ਵਾਹਿਗੁਰੂ ਤੇਰੇ ਸਾਚ ਪ੍ਰੀਤੀ ਬਣਆਈ ਥੀ॥੧੧॥

ਇਕਿ ਜਪ ਤਪ ਕਰਿ ਕਰਿ ਤੀਰਥ ਨਾਵਹਿ ॥
ਜਿਉ ਤੁਧੁ ਭਾਵੈ ਤਿਵੈ ਚਲਾਵਹਿ ॥

ਇਕ ਜਪ ਤਪ ਕਰਕੇ ਤੀਰਥੋਂ ਮੈਂ ਇਸਨਾਨ ਕਰਤੇ ਥੇ॥ ਜੈਸੇ ਤੈਨੂੰ ਭਾਵਤੇ ਥੇ ਤੂੰ ਤਿਸੇ ਤਰਾ ਚਲਾਵਤਾ ਥਾ॥

ਹਠਿ ਨਿਗ੍ਰਹਿ ਅਪਤੀਜੁ ਨ ਭੀਜੈ ਬਿਨੁ ਹਰਿ ਗੁਰ ਕਿਨਿ ਪਤਿ ਪਾਈ ਹੇ ॥੧੨॥

ਹਠ ਕਰਨੇ ਕਰਕੇ ਮਨੁ ਅਪਤੀਜੁ ਨਹੀਂ ਭੀਜਤਾ ਅਰਥਾਤ ਪ੍ਰਸੰਨ ਨਹੀਂ ਹੋਤਾ ਥਾ॥ ਬਿਨ ਗੁਰ ਉਪਦੇਸ ਥੀਂ (ਹਰਿ) ਪਰਮੇਸਰ ਤੇਰੇ ਪਾਸੋਂ ਕਿਸਨੇ ਪਤਿ ਪਾਈ ਥੀ ਭਾਵ ਸੇ ਗੁਰੋਂ ਦ੍ਵਾਰੇ ਹੀ ਤੂੰ ਪਤ ਰਖਤਾ ਥਾ॥੧੨॥

ਕਲੀ ਕਾਲ ਮਹਿ ਇਕ ਕਲ ਰਾਖੀ ॥
ਬਿਨੁ ਗੁਰ ਪੂਰੇ ਕਿਨੈ ਨ ਭਾਖੀ ॥

ਕਲਿਜੁਗ ਕੇ ਸਮੇਂ ਮੈਂ (ਇਕ ਕਲ) ਇਕ ਹਿਸਾ ਅਰਥਾਤ ਚੌਥਾਈ ਧਰਮ ਕੀ ਰਾਖ ਲਈ ਬਿਨਾਂ ਗੁਰੂ ਪੂਰਿਆਂ ਕਿਸੇ ਨੇ ਨਹੀਂ ਕਹੀ ਨ ਕਿਸੇ ਨੇ ਜਾਣੀ॥

ਮਨਮੁਖਿ ਕੂੜੁ ਵਰਤੈ ਵਰਤਾਰਾ ਬਿਨੁ ਸਤਿਗੁਰ ਭਰਮੁ ਨ ਜਾਈ ਹੇ ॥੧੩॥

ਮਨਮੁਖੋਂ ਮੈਂ ਝੂਠ ਕਾ ਵਰਤਾਰਾ ਵਰਤ ਰਹਿਆ ਹੈ ਔ ਬਿਨਾਂ ਸਤਿਗੁਰਾਂ ਥੀ ਭਰਮ ਨਹੀਂ ਜਾਤਾ ਹੈ॥

ਸਤਿਗੁਰੁ ਵੇਪਰਵਾਹੁ ਸਿਰੰਦਾ ॥
ਨਾ ਜਮ ਕਾਣਿ ਨ ਛੰਦਾ ਬੰਦਾ ॥

ਸਤਿਗੁਰ ਤੌਂ (ਸਿਰੰਦਾ) ਉਤਪਤੀ ਕਰਤਾ ਭਾਵ ਪਰਮੇਸਰ ਰੂਪ ਵੇਪਰਵਾਹੁ ਹੈ ਉਨਕੋ ਜਮ ਕੀ ਕਨੌਂਡ ਨਹੀਂ ਨਾ ਮਾਨੁਖ ਕੀ ਦੀਨਤਾ ਹੈ॥

ਜੋ ਤਿਸੁ ਸੇਵੇ ਸੋ ਅਬਿਨਾਸੀ ਨਾ ਤਿਸੁ ਕਾਲੁ ਸੰਤਾਈ ਹੇ ॥੧੪॥

ਜੋ ਤਿਸ ਸਤਿਗੁਰੋਂ ਕੋ ਸੇਵੇ ਸੋ ਅਬਿਨਾਸੀ ਹੋ ਜਾਵੈ ਤਿਸ ਪੁਰਸ ਕੋ ਕਾਲ ਦੁਖਦਾਈ ਨਹੀਂ ਹੋਤਾ ਹੈ॥੧੪॥

ਗੁਰ ਮਹਿ ਆਪੁ ਰਖਿਆ ਕਰਤਾਰੇ ॥
ਗੁਰਮੁਖਿ ਕੋਟਿ ਅਸੰਖ ਉਧਾਰੇ ॥

ਗੁਰੋਂ ਕੇ ਬੀਚ ਹੇ ਕਰਤਾਰ ਤੈਨੇ ਆਪਨਾ ਆਪ ਰਖਿਆ ਹੂਆ ਹੈ ਇਸੀ ਤੇ ਮੁਖ ਰੂਪੁ ਗੁਰੂ ਨੇ ਕਈ ਕ੍ਰੋੜ ਤਾਰ ਦੀਏ ਹੈਂ॥

ਸਰਬ ਜੀਆ ਜਗਜੀਵਨੁ ਦਾਤਾ ਨਿਰਭਉ ਮੈਲੁ ਨ ਕਾਈ ਹੇ ॥੧੫॥

ਹੇ (ਨਿਰਭਉ) ਭਯ ਰਹਿਤ ਦਾਤਾ ਤੂੰ ਜਗਤ ਕੇ ਸਰਬ ਜੀਵੋਂ ਕਾ ਜੀਵਨ ਰੂਪ ਹੈਂ ਤੇਰੇ ਵਿਖੇ ਕੋਈ ਪਾਪ ਰੂਪ ਮੈਲ ਨਹੀਂ ਹੈ॥

ਸਗਲੇ ਜਾਚਹਿ ਗੁਰ ਭੰਡਾਰੀ ॥
ਆਪਿ ਨਿਰੰਜਨੁ ਅਲਖ ਅਪਾਰੀ ॥

ਗੁਰੂ ਜੋ ਭੰਡਾਰੀ ਹੈਂ ਤਿਨਸੇ ਸਗਲੇ ਜਗਜਾਸੀ ਮਾਂਗਤੇ ਹੈਂ ਗੁਰੂ ਆਪ ਨਿਰੰਜਨ ਅਲਖ ਅਪਾਰ ਰੂਪ ਹੀ ਹੈ॥

ਨਾਨਕੁ ਸਾਚੁ ਕਹੈ ਪ੍ਰਭ ਜਾਚੈ ਮੈ ਦੀਜੈ ਸਾਚੁ ਰਜਾਈ ਹੇ ॥੧੬॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸਚੇ ਪ੍ਰਭੂ ਮੈਂ ਮਾਂਗਤਾ ਹੂੰ ਹੇ (ਰਜਾਈ) ਪਰਮੇਸਰ ਮੇਰੇ ਕੋ ਸਾਚ ਸਰੂਪ ਦੀਜੀਏ॥੧੬॥੪॥

ਮਾਰੂ ਮਹਲਾ ੧ ॥

ਸਾਚੈ ਮੇਲੇ ਸਬਦਿ ਮਿਲਾਏ ॥

ਜਾ ਤਿਸੁ ਭਾਣਾ ਸਹਜਿ ਸਮਾਏ ॥

ਜੋ ਗੁਰੋਂ ਨੇ ਅਪਨੇ ਉਪਦੇਸ ਮੈਂ ਮਿਲਾਏ ਹੈਂ ਸੋ ਹੇ ਸਾਚੇ ਤੈਨੇ ਆਪਨੇ ਸਾਥ ਮੇਲੇ ਹੈਂ ਹੇ ਸਾਚੇ ਜਾਂ ਤਿਸ ਤੇਰੇ ਕੋ ਤਿਨ ਕਾ ਕਰਮ ਭਾਇਆ ਤਾਂ ਸੁਭਾਵਕ ਹੀ ਸਮਾਇ ਗਏ ਹੈਂ॥

ਤ੍ਰਿਭਵਣ ਜੋਤਿ ਧਰੀ ਪਰਮੇਸਰਿ ਅਵਰੁ ਨ ਦੂਜਾ ਭਾਈ ਹੇ ॥੧॥

ਹੇ ਪਰਮੇਸਰ ਤੈਨੇ ਤਿੰਨਾਂ ਭਵਣਾ ਮੈਂ ਸਤਾ ਧਾਰੀ ਹੂਈ ਹੈ ਔਰ ਕੋਈ ਦੂਸਰਾ ਜੋ ਭਾਇ ਜਾਵੇ ਸੋ ਨਹੀਂ ਹੈ॥੧॥

ਜਿਸ ਕੇ ਚਾਕਰ ਤਿਸ ਕੀ ਸੇਵਾ ॥

ਸਬਦਿ ਪਤੀਜੈ ਅਲਖ ਅਭੇਵਾ ॥

ਜਿਸਕੇ ਚਾਕਰ ਹੋਵੈਂ ਜੇ ਤਿਸ ਕੀ ਸੇਵਾ ਕਰੇ ਤੌ ਸੁਆਮੀ ਪਰਸੰਨ ਹੋਤਾ ਹੈ ਇਸੀ ਪਰਕਾਰ ਹੇ (ਸਬਦਿ) ਬ੍ਰਹਮ ਅਲਖ ਅਭੇਦ ਰੂਪ ਤੇਰੀ ਸੇਵਾ ਮੈਂ ਰਹੀਐ ਤੌ ਤੂੰ ਗੁਰ ਉਪਦੇਸ ਕਰ ਪਤੀਜਤਾ ਹੈਂ॥

ਭਗਤਾ ਕਾ ਗੁਣਕਾਰੀ ਕਰਤਾ ਬਖਸਿ ਲਏ ਵਡਿਆਈ ਹੇ ॥੨॥

ਹੇ ਕਰਤਾ ਤੂੰ ਭਗਤਾਂ ਕਾ ਗੁਣਕਾਰੀ ਕਰਤਾ ਹੈਂ ਅਰਥਾਤ ਭਗਤਾਂ ਕੋ ਉਪਕਾਰ ਕਰਤਾ ਹੈਂ ਔਗੁਨ ਨਹੀਂ ਦੇਖਤਾ ਤੂੰ ਬਖਸ ਲੇਤਾ ਹੈਂ ਇਹ ਤੇਰੀ (ਵਡਿਆਈ) ਮਹਿਮਾਂ ਹੈਂ॥੨॥

ਦੇਦੇ ਤੋਟਿ ਨ ਆਵੈ ਸਾਚੇ ॥

ਲੈ ਲੈ ਮੁਕਰਿ ਪਉਦੇ ਕਾਚੇ ॥

ਹੇ ਸਾਚੇ ਵਾਹਿਗੁਰੂ ਤੇਰੇ ਕੋ ਪਦਾਰਥ ਦੇਤਿਆਂ ਤੋਟ ਨਹੀਂ ਆਵਤੀ ਲੈ ਲੈ ਕੇ ਇਹ ਕਾਚੇ ਜੀਵ ਮੁਕਰ ਪੜਤੇ ਹੈਂ ॥

ਮੂਲੁ ਨ ਬੂਝਹਿ ਸਾਚਿ ਨ ਰੀਝਹਿ ਦੂਜੈ ਭਰਮਿ ਭੁਲਾਈ ਹੇ ॥੩॥

ਅਪਨੇ ਮੂਲ ਕੋ ਨਹੀਂ ਸਮਝਤੇ ਕਿ ਕਿਆ ਵਸਤੂ ਹਾਂ ਪਿਤਾ ਕੇ ਬੀਰਜ ਔ ਮਾਤਾ ਕੀ ਰਕਤ ਸੇ ਹਮਾਰੇ ਸਰੀਰ ਕੀ ਉਤਪਤੀ ਹੈ ਵਾ ਤੈਨੂੰ ਮੂਲ ਪਰਮਾਤਮਾ ਕੋ ਨਹੀਂ ਬੂਝਤੇ ਔ ਹੇ ਸਾਚੇ ਆਪ ਕੇ ਊਪਰ ਰੀਝਤੇ ਨਹੀਂ ਦ੍ਵੈਤਨੇ ਸ੍ਰਿਸਟੀ ਭਰਮ ਮੈਂ ਭੁਲਾਈ ਹੈ॥੩॥

ਗੁਰਮੁਖਿ ਜਾਗਿ ਰਹੇ ਦਿਨ ਰਾਤੀ ॥

ਸਾਚੇ ਕੀ ਲਿਵ ਗੁਰਮਤਿ ਜਾਤੀ ॥

ਗੁਰਮੁਖਿ ਦਿਨ ਰਾਤ ਜਾਗ ਰਹੇ ਹੈਂ ਸਾਚੇ ਤਿਨੋਂ ਨੇ ਆਪ ਕੀ ਪ੍ਰੀਤੀ ਗੁਰਮਤ ਕਰਕੇ ਜਾਤੀ ਹੈ॥

ਮਨਮੁਖ ਸੋਇ ਰਹੇ ਸੇ ਲੂਟੇ ਗੁਰਮੁਖਿ ਸਾਬਤੁ ਭਾਈ ਹੇ ॥੪॥

ਜੋ ਮਨਮੁਖਿ ਸੋਇ ਰਹੇ ਹੈਂ ਸੋਈ ਲੂਟੇ ਗਏ ਹੈਂ ਗੁਰਮੁਖ ਸਾਬਤ ਰਹੇ ਹੈਂ ਇਸੀ ਤੇ ਉਨਕੀ ਮ੍ਰਿਯਾਦਾ ਆਪ ਕੋ ਭਾਇ ਗਈ ਹੈ॥੪॥

ਕੂੜੇ ਆਵੈ ਕੂੜੇ ਜਾਵੈ ॥

ਕੂੜੇ ਰਾਤੀ ਕੂੜੁ ਕਮਾਵੈ ॥

ਝੂਠੇ ਆਵਤੇ ਹੈਂ ਸੰਸਾਰ ਮੈਂ ਪੁਨ: ਝੂਠੇ ਹੂਏ ਹੂਏ ਚਲੇ ਜਾਤੇ ਹੈਂ ਅਰਥਾਤ ਮਰ ਜਾਤੇ ਹੈਂ ਉਨਕੀ ਬੁਧੀ ਝੂਠ ਮੈਂ ਰੰਗੀ ਹੁਈ ਹੈ ਇਸ ਤੇ ਸਭ ਵਿਹਾਰ ਝੂਠ ਕੇ ਹੀ ਕਮਾਵਤੇ ਹੈਂ॥

ਸਬਦਿ ਮਿਲੇ ਸੇ ਦਰਗਹ ਪੈਧੇ ਗੁਰਮੁਖਿ ਸੁਰਤਿ ਸਮਾਈ ਹੇ ॥੫॥

ਜੋ ਗੁਰ ਉਪਦੇਸ ਮੈਂ ਮਿਲੇ ਹੈਂ ਸੋ ਦਰਗਾਹ ਮੈਂ (ਪੈਧੇ) ਪਤਿ ਸੰਜੁਗਤ ਹੂਏ ਹੈਂ ਗੁਰੋਂ ਦਵਾਰੇ ਉਨ ਮੈਂ (ਸੁਰਤਿ) ਸੁੰਦ੍ਰ ਪ੍ਰੀਤੀ ਸਮਾਈ ਹੈ॥੫॥

ਕੂੜਿ ਮੁਠੀ ਠਗੀ ਠਗਵਾੜੀ ॥
ਜਿਉ ਵਾੜੀ ਓਜਾੜਿ ਉਜਾੜੀ ॥

ਝੂਠ ਕਰਿ ਬੁਧਿ ਉਨਕੀ ਤਬ ਠਗੀ ਗਈ ਹੈ ਜਬ (ਠਗੀ) ਠਗਣ ਵਾਲੇ ਕਾਮਾਦਿ ਠਗੋਂ ਮੈਂ ਪਰਵਿਰਤ ਹੋ ਗਈ ਭਾਵ ਗੁਣੋਂ ਤੇ ਰਹਿਤ ਬੁਧੀ ਐਸੇ ਨਿਸਫਲ ਹੋ ਗਈ ਹੈ ਜੈਸੇ ਉਜਾੜ ਮੈਂ ਵਾੜੀ ਹੋਵੈ ਪੁਨ: ਉਜਾੜੀ ਗਈ ਹੋਵੈ ਅਰਥਾਤ ਫਲ ਫੁਲ ਸੇ ਰਹਿਤ ਹੋਵੈ॥

ਨਾਮ ਬਿਨਾ ਕਿਛੁ ਸਾਦਿ ਨ ਲਾਗੈ ਹਰਿ ਬਿਸਰਿਐ ਦੁਖੁ ਪਾਈ ਹੇ ॥੬॥

ਨਾਮ ਸੇ ਬਿਨਾਂ ਹੋਰ ਕਛੁ ਵਸਤੂ ਸ੍ਵਾਦ ਨਹੀਂ ਲਾਗਤੀ ਇਸਤੇ ਹੇ ਹਰੀ ਜੇ ਤੇਰਾ ਨਾਮ ਬਿਸਰ ਜਾਵੇ ਤਾਂ ਦੁਖ ਪਾਈਤਾ ਹੈ॥੬॥

ਭੋਜਨੁ ਸਾਚੁ ਮਿਲੈ ਆਘਾਈ ॥
ਨਾਮ ਰਤਨੁ ਸਾਚੀ ਵਡਿਆਈ ॥

ਤੇਰਾ ਸਾਚ ਨਾਮ ਰੂਪ ਭੋਜਨ ਮਿਲੇ ਤੋ ਤ੍ਰਿਪਤਿ ਹੋਈਤਾ ਹੈ॥ ਨਾਮ ਅਮੋਲਕ ਰਤਨ ਹੈ ਜਿਨਕੇ ਪਾਸ ਤਿਸ ਕੀ ਸਾਚੀ ਵਡਿਆਈ ਹੈ॥

ਚੀਨੈ ਆਪੁ ਪਛਾਣੈ ਸੋਈ ਜੋਤੀ ਜੋਤਿ ਮਿਲਾਈ ਹੇ ॥੭॥

ਜੋ ਨਾਮ ਕੋ ਪਛਾਣਤਾ ਹੈ ਸੋ ਆਪਨੇ ਸਰੂਪ ਕੋ ਪਛਾਨਤਾ ਹੈ ਤਿਸ ਕੀ ਜੋਤਿ ਹੇ (ਜੋਤੀ) ਪ੍ਰਮਾਤਮਾਂ ਤੈਨੇ ਅਪਨੇ ਮੈਂ ਅਭੇਦ ਕਰ ਲਈ ਹੈ ॥੭॥

ਪੰਨਾ ੧੦੨੫

ਨਾਵਹੁ ਭੁਲੀ ਚੋਟਾ ਖਾਏ ॥
ਬਹੁਤੁ ਸਿਆਣਪ ਭਰਮੁ ਨ ਜਾਏ ॥

ਜਿਸ ਕੀ ਬੁਧੀ ਨਾਮ ਤੋਂ ਭੁਲੀ ਹੈ ਓਹੀ ਚੋਟਾਂ ਖਾਤਾ ਹੈ ਅਰ ਬੁਹਤੀਆਂ ਸਿਆਣਪਾਂ ਕਰਕੇ ਨਾਮ ਬਿਨਾਂ ਭਰਮੁ ਨਹੀਂ ਜਾਤਾ॥

ਪਚਿ ਪਚਿ ਮੁਏ ਅਚੇਤ ਨ ਚੇਤਹਿ ਅਜਗਰਿ ਭਾਰਿ ਲਦਾਈ ਹੇ ॥੮॥

ਖਪ ਖਪ ਕੇ ਮੂਏ ਹੈਂ ਮੂਰਖ ਨਹੀਂ ਚੇਤਤੇ ਇਸੀ ਤੇ ਭਾਰੀ ਪਾਪੋਂ ਕੇ ਭਾਰ ਸਾਥ ਬੁਧੀ ਤਿਨਕੀ (ਲਦਾਈ) ਅਰਥਾਤ ਦਬਾਈ ਹੂਈ ਹੈ॥੮॥

ਬਿਨੁ ਬਾਦ ਬਿਰੋਧਹਿ ਕੋਈ ਨਾਹੀ ॥
ਮੈ ਦੇਖਾਲਿਹੁ ਤਿਸੁ ਸਾਲਾਹੀ ॥

ਬਿਨਾਂ ਝਗੜੇ ਔ ਬਿਰੋਧੋਂ ਸੇ ਤੋ ਕੋਈ ਖਾਲੀ ਨਹੀਂ॥ ਮੇਰੇ ਕੋ ਦਿਖਾਲੋ ਮੈਂ ਤਿਸ ਕੋ ਸਾਲਾਹੋਂ ਭਾਵ ਨਿਰਵੈਰ ਪੁਰਸ ਦੁਰਲਭੁ ਹੈ॥

ਮਨੁ ਤਨੁ ਅਰਪਿ ਮਿਲੈ ਜਗਜੀਵਨੁ ਹਰਿ ਸਿਉ ਬਣਤ ਬਣਾਈ ਹੇ ॥੯॥

ਮੈਂ ਤਿਨ ਕੋ ਮਨ ਤਨ ਅਰਪ ਦੇਵੋਂ ਕਿਉਂਕਿ ਤਿਨੋਕੀ ਕ੍ਰਿਪਾ ਸੇ ਹੀ (ਜਗਜੀਵਨੁ) ਪਰਮੇਸਰ ਮਿਲਤਾ ਹੈ ਜਿਸ ਨੇ ਹਰੀ ਸਾਥ ਬਣਤ ਬਣਾਈ ਹੋਵੈ ਸੋ ਗੁਰੂ ਹੈ॥੯॥

ਪ੍ਰਭ ਕੀ ਗਤਿ ਮਿਤਿ ਕੋਇ ਨ ਪਾਵੈ ॥
ਜੇ ਕੋ ਵਡਾ ਕਹਾਇ ਵਡਾਈ ਖਾਵੈ ॥

ਪ੍ਰਭੂ ਕੀ ਗਤੀ ਕੀ ਮ੍ਰਿਯਾਦਾ ਕੋ ਕੋਈ ਨਹੀਂ ਪਾਵਤਾ ਹੈ॥ ਜੇ ਕੋਈ ਸੰਸਾਰ ਮੈਂ ਬਡਾ ਕਹਾਇ ਕਰ ਵਡਿਆਈ ਭੀ (ਖਾਵੈ) ਧਾਰੇ॥

ਸਾਚੇ ਸਾਹਿਬ ਤੋਟਿ ਨ ਦਾਤੀ ਸਗਲੀ ਤਿਨਹਿ ਉਪਾਈ ਹੇ ॥੧੦॥

ਸਾਚੇ ਸਾਹਿਬ ਕੀਆਂ ਦਾਤਾਂ ਕੀ ਤੋਟਿ ਨਹੀਂ ਆਵਤੀ ਕਿਉਂਕਿ ਸਗਲੀ ਸ੍ਰਿਸ੍ਰਟੀ ਤਿਸਨੈ ਉਤਪਤਿ ਕੀਤੀ ਹੈ॥੧੦॥

ਵਡੀ ਵਡਿਆਈ ਵੇਪਰਵਾਹੇ ॥
ਆਪਿ ਉਪਾਏ ਦਾਨੁ ਸਮਾਹੇ ॥

ਵੇਪਰਵਾਹਿ ਕੀ ਵੱਡੀ ਵਡਿਆਈ ਹੈ॥ ਆਪ ਸੰਸਾਰ ਕੋ ਉਤਪਤ ਕਰਕੇ ਪੁਨ: ਦਾਨ ਪਹੁੰਚਾਵਤਾ ਹੈ ਭਾਵ ਸਭ ਕੋ ਅਹਾਰ ਦੇਤਾ ਹੈ॥

ਆਪਿ ਦਇਆਲੁ ਦੂਰਿ ਨਹੀ ਦਾਤਾ ਮਿਲਿਆ ਸਹਜਿ ਰਜਾਈ ਹੇ ॥੧੧॥

ਆਪ ਦਿਆਲੂ ਦੂਰ ਨਹੀਂ ਹੈ ਇਸੀ ਤੇ ਸਭ ਕਾ ਦਾਤਾ ਹੈ (ਰਜਾਈ) ਆਗਜ਼ਾ ਦੇ ਕਰਨੇ ਹਾਰਾ ਪਰਮੇਸਰ ਜਿਸਕੋ ਮਿਲਿਆ ਹੈ ਗਿਆਨ ਸੇ ਮਿਲਿਆ ਹੈ॥੧੧॥

ਇਕਿ ਸੋਗੀ ਇਕਿ ਰੋਗਿ ਵਿਆਪੇ ॥
ਜੋ ਕਿਛੁ ਕਰੇ ਸੁ ਆਪੇ ਆਪੇ ॥

ਸ੍ਰਿਸ੍ਰਟੀ ਮੈਂ ਏਕ ਤੋਂ ਸੋਗੀ ਹੈਂ ਪੁਨ: ਏਕ ਰੋਗੋਂ ਮੈਂ ਬਿਆਪੇ ਹੈਂ ਜੋ ਕੁਛ ਕਰਤਾ ਹੈ ਸੋ ਆਪ ਹੀ ਸੁਤੰਤ੍ਰ ਹ੍ਵੈ ਕੇ ਕਰਤਾ ਹੈ॥

ਭਗਤਿ ਭਾਉ ਗੁਰ ਕੀ ਮਤਿ ਪੂਰੀ ਅਨਹਦਿ ਸਬਦਿ ਲਖਾਈ ਹੇ ॥੧੨॥

ਜਿਨ ਕਉ ਪ੍ਰੇਮ ਭਗਤੀ ਪ੍ਰਾਪਤਿ ਹੁਈ ਹੈ ਸੋ ਗੁਰੋਂ ਕੀ ਪੂਰੀ ਸਿਖ੍ਯਾ ਕਰਕੇ ਆਪ ਅਨਾਹਦ ਸਬਦ ਕੇ (ਲਖਾਈ) ਲਖਨੇ ਵਾਲੇ ਹੁਏ ਹੈਂ ਵਾ ਔਰਨ ਕੋ ਲਖਾਇ ਦੇਤੇ ਹੈਂ॥੧੨॥

ਇਕਿ ਨਾਗੇ ਭੂਖੇ ਭਵਹਿ ਭਵਾਏ ॥
ਇਕਿ ਹਠੁ ਕਰਿ ਮਰਹਿ ਨ ਕੀਮਤਿ ਪਾਏ ॥

ਇਕਿ ਕਰਮਾਂ ਕੇ ਭਵਾਏ ਹੁਏ ਕਪੜੇ ਸੇ ਨਾਂਗੇ ਔਰ ਪੇਟ ਸੇ ਭੂਖੇ ਹੀ ਫਿਰਤੇ ਹੈਂ ਏਕ ਅਨੇਕ ਪ੍ਰਕਾਰ ਕਾ ਹਠ ਕਰਤੇ ਹੀ ਮਰਤੇ ਹੈਂ ਵਹੁ ਕੀਮਤ ਨਹੀਂ ਪਾਵਤੇ ਭਾਵ ਮਹਿਮਾ ਨਹੀਂ ਜਾਨਤੇ॥

ਗਤਿ ਅਵਿਗਤ ਕੀ ਸਾਰ ਨ ਜਾਣੈ ਬੂਝੈ ਸਬਦੁ ਕਮਾਈ ਹੇ ॥੧੩॥

ਏਕ ਮੋਖ ਔ ਬੰਧ ਕੀ ਖਬਰ ਨਹੀਂ ਜਾਨਤੇ ਸੋ ਬੂਝਤਾ ਹੈ ਜਿਸਨੇ ਸਬਦ ਧਾਰਨ ਰੂਪ ਕਮਾਈ ਕਰੀ ਹੈ॥੧੩॥

ਇਕਿ ਤੀਰਥਿ ਨਾਵਹਿ ਅੰਨੁ ਨ ਖਾਵਹਿ ॥
ਇਕਿ ਅਗਨਿ ਜਲਾਵਹਿ ਦੇਹ ਖਪਾਵਹਿ ॥

ਇਕ ਤੀਰਥੋਂ ਮੈਂ ਨਾਵਤੇ ਹੈ ਪੁਨ: ਅੰਨ ਨਹੀਂ ਖਾਤੇ ਫਲੋਹਾਰ ਹੀ ਕਰਤੇ ਹੈਂ ਇਕ ਅਗਨੀ ਕੋ ਜਲਾਇ ਕਰਿ ਦੇਹੀ ਕੋ ਖਪਾਵਤੇ ਅਰਥਾਤ ਕਸ੍ਟ ਦੇਤੇ ਹੈਂ॥

ਰਾਮ ਨਾਮ ਬਿਨੁ ਮੁਕਤਿ ਨ ਹੋਈ ਕਿਤੁ ਬਿਧਿ ਪਾਰਿ ਲੰਘਾਈ ਹੇ ॥੧੪॥

ਰਾਮ ਨਾਮ ਸੇ ਬਿਨਾਂ ਤਾਂ ਮੁਕਤੀ ਕਿਸੇ ਕੀ ਨਹੀਂ ਹੋਤੀ ਹੈ ਵਹੁ ਕਿਸ ਬਿਧ ਕਰਕੇ ਪਾਰ ਲੰਘਨ ਵਾਲੇ ਹੋਵੈਂਗੇ ਵਾ ਔਰ ਕੋ ਪਾਰਿ ਕੈਸੇ ਕਰੇਂਗੇ ਜੋ ਆਪ ਹੀ ਜਗਤਿ ਮੈਂ ਨਾਮ ਹੀਨ ਹੈਂ ॥੧੪॥

ਗੁਰਮਤਿ ਛੋਡਹਿ ਉਝੜਿ ਜਾਈ ॥
ਮਨਮੁਖਿ ਰਾਮੁ ਨ ਜਪੈ ਅਵਾਈ ॥

ਗੁਰ ਸਿਖ੍ਯਾ ਕੌ ਛੋਡਕੇ ਜੋ ਉਜਾੜ ਅਰਥਾਤ ਕੁਮਾਰਗ ਮੇਂ ਜਾਤੇ ਹੈਂ ਸੋ ਮਨਮੁਖ ਅਵੈੜੇ ਨਾਮ ਕੋ ਨਹੀਂ ਜਪਤੇ॥

ਪਚਿ ਪਚਿ ਬੂਡਹਿ ਕੂੜੁ ਕਮਾਵਹਿ ਕੂੜਿ ਕਾਲੁ ਬੈਰਾਈ ਹੇ ॥੧੫॥

ਧੰਧਿਓਂ ਮੈਂ ਜਲ ਥਲ ਭਾਵ ਸੰਸਾਰ ਸਮੁੰਦਰ ਮੈਂ ਡੂਬੇ ਹੈਂ ਪੁਨ: ਝੂਠ ਬੋਲਣੇ ਵਾਲੋਂ ਕਾ ਕਾਲ ਭਗਵਾਨ ਵੈਰੀ ਹੈ ਭਾਵ ਅਤੀ ਦੁਖ ਦੇਤਾ ਹੈ ॥੧੫॥

ਹੁਕਮੇ ਆਵੈ ਹੁਕਮੇ ਜਾਵੈ ॥

ਬੂਝੈ ਹੁਕਮੁ ਸੋ ਸਾਚਿ ਸਮਾਵੈ ॥

ਹੁਕਮ ਮੈਂ ਜੀਵ ਆਵਤੇ ਹੈਂ ਔਰ ਹੁਕਮ ਮੈਂ ਹੀ ਜਾਤੇ ਹੈਂ ਜੋ ਸਮਝੇ ਕਿ ਸਭ ਹੁਕਮ ਮੈਂ ਹੀ ਹੋ ਰਹਾ ਹੈ ਸੋ ਸਚੇ ਮੈਂ ਸਮਾਵਤਾ ਹੈ॥

ਨਾਨਕ ਸਾਚੁ ਮਿਲੈ ਮਨਿ ਭਾਵੈ ਗੁਰਮੁਖਿ ਕਾਰ ਕਮਾਈ ਹੇ ॥੧੬॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਹਮਾਰੇ ਕੋ ਭੀ ਸਚੇ ਕੇ ਹੁਕਮ ਕਾ ਹੀ ਮਾਨਨਾ ਮਿਲੈ ਏਹੀ ਮੇਰੇ ਮਨ ਮੈਂ ਭਾਵਤਾ ਹੈ ਪੁਨ: ਗੁਰਮੁਖ ਹੋਇਕੈ ਕਾਰ ਕੀ ਕਮਾਈ ਕਰਣੇ ਵਾਲੇ ਹੋਈਏ॥੧੬॥੫॥

ਮਾਰੂ ਮਹਲਾ ੧ ॥

ਆਪੇ ਕਰਤਾ ਪੁਰਖੁ ਬਿਧਾਤਾ ॥

ਜਿਨਿ ਆਪੇ ਆਪਿ ਉਪਾਇ ਪਛਾਤਾ ॥

ਹਰੀ ਆਪੇ ਹੀ ਕਰਨੇ ਵਾਲਾ ਹੈ ਜਗਤ ਕਾ ਪੁਨ: ਆਪ ਹੀ ਪੁਰਖੋਂ ਕੇ ਤਾਂਈ ਕਰਮ ਫਲ ਪਰਦਾਤਾ ਹੋ ਰਹਾ ਹੈ ਜਿਸ ਤੈਨੇ ਅਪਨੇ ਆਪ ਹੀ ਉਤਪੰਨ ਕਰਕੇ ਜੀਵੋਂ ਕੋ ਪੁਨਾ ਤਿਨ ਕੇ ਕਰਮੋਂ ਕੋ ਪਛਾਤਾ ਹੈ॥

ਆਪੇ ਸਤਿਗੁਰੁ ਆਪੇ ਸੇਵਕੁ ਆਪੇ ਸ੍ਰਿਸਟਿ ਉਪਾਈ ਹੇ ॥੧॥

ਆਪ ਹੀ ਸਤਗੁਰ ਰੂਪ ਹੈ ਔ ਆਪ ਹੀ ਸੇਵਕ ਹੈ ਔ ਆਪੇ ਹੀ ਕਰਮੋਂ ਕੇ ਅਨਸਾਰ ਸ੍ਰਿਸ੍ਟੀ ਉਪਾਈ ਹੈ॥੧॥

ਆਪੇ ਨੇੜੈ ਨਾਹੀ ਦੂਰੇ ॥

ਬੂਝਹਿ ਗੁਰਮੁਖਿ ਸੇ ਜਨ ਪੂਰੇ ॥

ਆਪ ਸਭ ਕੇ ਨੇੜੇ ਹੈ ਦੂਰ ਨਹੀਂ ਜੋ ਗੁਰੋਂ ਦ੍ਵਾਰੇ ਸਮਝਤੇ ਹੈਂ ਸੇ ਪੂਰੇ ਪੁਰਸ ਹੈਂ॥

ਤਿਨ ਕੀ ਸੰਗਤਿ ਅਹਿਨਿਸਿ ਲਾਹਾ ਗੁਰ ਸੰਗਤਿ ਏਹ ਵਡਾਈ ਹੇ ॥੨॥

ਤਿਨਕੀ ਸੰਗਤਿ ਮੈਂ ਰਾਤਿ ਦਿਨ ਲਾਭ ਹੈ ਪਰੰਤੂ ਗੁਰੋਂ ਕੀ ਸੰਗਤਿ ਕਰ ਏਹੁ ਵਡਿਆਈ ਮਿਲਤੀ ਹੈ ਅਰਥਾਤ ਸਭ ਕੋਈ ਸਾਬਾਸੀ ਦੇਤਾ ਹੈ॥੨॥

ਜੁਗਿ ਜੁਗਿ ਸੰਤ ਭਲੇ ਪ੍ਰਭ ਤੇਰੇ ॥

ਹਰਿ ਗੁਣ ਗਾਵਹਿ ਰਸਨ ਰਸੇਰੇ ॥

ਹੇ ਪ੍ਰਭੂ ਤੇਰੇ ਭਗਤ ਜੁਗਾਂ ਜੁਗਾਂ ਮੇਂ ਸਦਾ ਭਲੇ ਹੈਂ ਜੋ ਰਸਨਾ ਕਰ ਤੇਰੇ ਗੁਨ ਗਾਵਤੇ ਹੈਂ ਤਿਸੀ ਰਸ ਮੈਂ ਰਸੇ ਹੈਂ॥

ਉਸਤਤਿ ਕਰਹਿ ਪਰਹਰਿ ਦੁਖੁ ਦਾਲਦੁ ਜਿਨ ਨਾਹੀ ਚਿੰਤ ਪਰਾਈ ਹੇ ॥੩॥

ਜਿਨਕੋ ਪਰਾਈ ਅਰਥਾਤ ਦੂਸਰੇ ਕੀ ਚਿੰਤਾ ਨਹੀਂ ਹੈ ਸੋ ਦੁਖ ਦਲਿਦ੍ਰ ਕੋ ਦੂਰ ਕਰਕੇ ਤੇਰੀ ਉਸਤਤੀ ਕਰਤੇ ਹੈਂ॥੩॥

ਓਇ ਜਾਗਤ ਰਹਹਿ ਨ ਸੂਤੇ ਦੀਸਹਿ ॥

ਸੰਗਤਿ ਕੁਲ ਤਾਰੇ ਸਾਚੁ ਪਰੀਸਹਿ ॥

ਵਹੁ ਜਾਗਤੇ ਰਹਿਤੇ ਹੈਂ ਕਬੀ ਸੋਏ ਹੂਏ ਨਹੀਂ ਦੇਖੀਤੇ ਸੰਮੂਹ ਸੰਗਤ ਅਰ ਕੁਲਾਂ ਕੋ ਤਾਰਤੇ ਹੈਂ ਔ ਸਾਚ ਕੋ ਹੀ ਪਰੋਸਤੇ ਹੈਂ ਅਰਥਾਤ ਸਚ ਕਾ ਹੀ ਉਪਦੇਸ ਦੇਤੇ ਹੈਂ ਵਾ ਪਰਖਤੇ ਹੈਂ॥

ਕਲਿਮਲ ਮੈਲੁ ਨਾਹੀ ਤੇ ਨਿਰਮਲ ਓਇ ਰਹਹਿ ਭਗਤਿ ਲਿਵ ਲਾਈ ਹੇ ॥੪॥

ਕਲਜੁਗ ਕਾ ਸਮਾਂ ਜੋ ਮਲ ਰੂਪ ਹੈ ਅਰਥਾਤ ਪਾਪ ਰੂਪ ਹੈ ਤਿਸ ਕੀ ਮੈਲ ਨਹੀਂ ਲਾਗੀ ਤੇ ਪੁਰਸ ਪਾਪ ਰੂਪ ਮੈਲ ਰਹਿਤ ਹੈਂ ਪੁਨ: ਵਹੁ ਭਗਤੀ ਮੈਂ ਲਿਵ ਕੋ ਲਾਈ ਰਹਿਤੇ ਹੈਂ ਔਰ ਐਸੇ ਉਪਦੇਸ ਕਰਤੇ ਰਹਿਤੇ ਹੈਂ॥੪॥

ਬੂਝਹੁ ਹਰਿ ਜਨ ਸਤਿਗੁਰ ਬਾਣੀ ॥

ਏਹੁ ਜੋਬਨੁ ਸਾਸੁ ਹੈ ਦੇਹ ਪੁਰਾਣੀ ॥

ਹੇ ਹਰੀ ਜਨੋਂ ਸਤਿਗੁਰੋਂ ਸੇ ਉਪਦੇਸ ਰੂਪ ਬਾਣੀ ਕੋ ਸਮਝੋ ਇਹੁ ਜੋਬਨੁ ਆਦਿ ਸਰੀਰ ਕੀ ਸਵਸਥਾ ਸ੍ਵਾਸਾਂ ਪਰਯੰਤ ਹੈ ਔਰ ਇਸ ਦੇਹੀ ਕੋ ਪੁਰਾਣੀ ਹੁਈ ਹੀ ਜਾਣੋ॥

ਆਜੁ ਕਾਲਿ ਮਰਿ ਜਾਈਐ ਪ੍ਰਾਣੀ ਹਰਿ ਜਪੁ ਜਪਿ ਰਿਦੈ ਧਿਆਈ ਹੇ ॥੫॥

ਆਜ ਯਾ ਕਲ ਮਰ ਹੀ ਜਾਣਾ ਹੈ ਹੇ ਪ੍ਰਾਣੀਓਂ ਤਾਂ ਤੇ ਹਰੀ ਕੇ ਜਾਪ ਕੋ ਜਪਕੇ ਰਿਦੇ ਮੈਂ ਧਿਆਈ ਹੋਵੋ ਭਾਵ ਹਰੀ ਨਾਮਕੋ ਸਿਮਰੋ ਔ ਹਰੀ ਕੇ ਸਰੂਪ ਕਾ ਰਿਦੇ ਮੈਂ ਧਿਆਨ ਕਰੋ॥੫॥

ਛੋਡਹੁ ਪ੍ਰਾਣੀ ਕੂੜ ਕਬਾੜਾ ॥

ਕੂੜੁ ਮਾਰੇ ਕਾਲੁ ਉਛਾਹਾੜਾ ॥

ਹੇ ਪ੍ਰਾਣੀਓਂ ਤੁਮ ਝੂਠੀਆਂ ਗੱਪਾਂ ਭਾਵ ਬਿਅਰਥ ਬਾਤਾਂ ਕੋ ਤਿਆਗੋ ਕਿਉਂਕਿ ਝੂਠ ਬੋਲਨਹਾਰੇ ਕੋ ਕਾਲ (ਉਛਾਹੜਾ) ਉਤਸ਼ਾਹ ਕਰਕੇ ਮਰਤਾ ਹੈ॥

ਸਾਕਤ ਕੂੜਿ ਪਚਹਿ ਮਨਿ ਹਉਮੈ ਦੁਹੁ ਮਾਰਗਿ ਪਚੈ ਪਚਾਈ ਹੇ ॥੬॥

ਜੋ ਸਾਕਤ ਹੈਂ ਸੋ ਝੂਠ ਕਰਕੇ ਜਲਤੇ ਹੈਂ ਔ ਮਨ ਮੈਂ ਹਉਮੈਂ ਹੈ ਸੋ ਤਿਸ ਸੇ ਖੋਟੇ ਮਾਰਗ ਕਰ ਆਪ ਜਲਤੇ ਹੈਂ ਔਰੋਂ ਕੋ ਜਲਾਵਤੇ ਹੈਂ॥੬॥

ਪੰਨਾ ੧੦੨੬

ਛੋਡਿਹੁ ਨਿੰਦਾ ਤਾਤਿ ਪਰਾਈ ॥

ਪੜਿ ਪੜਿ ਦਝਹਿ ਸਾਤਿ ਨ ਆਈ ॥

ਤਾਂਤੇ ਤੁਸੀਂ ਪਰਾਈ ਨਿੰਦਾ ਔ ਉਸਤਤੀ ਕੋ ਛੋਡੋ ਜੋ ਪੜ ਪੜਕੇ ਨਿੰਦਾ ਅਗਨੀ ਮੈਂ ਜਲਤੇ ਹੈਂ ਤਿਨ ਕੋ ਸਾਂਤੀ ਨਹੀਂ ਆਈ॥

ਮਿਲਿ ਸਤਸੰਗਤਿ ਨਾਮੁ ਸਲਾਹਹੁ ਆਤਮ ਰਾਮੁ ਸਖਾਈ ਹੇ ॥੭॥

ਤਾਂਤੇ ਸਾਧ ਸੰਗਤ ਮੈਂ ਮਿਲ ਕੇ ਨਾਮ ਕਾ ਸਲਾਹਣਾ ਕਰੋ ਰਾਮ ਜੋ ਅਪਨਾ ਆਪੁ ਹੈ ਸੋ ਤੁਮਾਰਾ ਸਹਾਈ ਹੋਵੇਗਾ॥੭॥

ਛੋਡਹੁ ਕਾਮ ਕ੍ਰੋਧੁ ਬੁਰਿਆਈ ॥

ਹਉਮੈ ਧੰਧੁ ਛੋਡਹੁ ਲੰਪਟਾਈ ॥

ਇਸੀ ਤੇ ਬੁਰਾਈ ਕਾਮ ਕ੍ਰੋਧ ਕੋ ਛੋਡੋ ਹੰਤਾ ਮਮਤਾ ਔ ਧੰਧੋਂ ਕੀ (ਲੰਪਟਾਈ) ਤਦਾਕਾਰਤਾ ਕੋ ਛੋਡੋ॥

ਸਤਿਗੁਰ ਸਰਣਿ ਪਰਹੁ ਤਾ ਉਬਰਹੁ ਇਉ ਤਰੀਐ ਭਵਜਲੁ ਭਾਈ ਹੇ ॥੮॥

ਹੇ ਭਾਈ ਸਤਿਗੁਰੋਂ ਕੀ ਸਰਣ ਪੜੋ ਤੋ ਬਚੋਗੇ ਔ ਇਸੀ ਉਪਾਇ ਤੇ ਸੰਸਾਰ ਸਮੁੰਦ੍ਰ ਸੇ ਤਰੋਗੇ॥੮॥

ਆਗੈ ਬਿਮਲ ਨਦੀ ਅਗਨਿ ਬਿਖੁ ਝੇਲਾ ॥

ਤਿਥੈ ਅਵਰੁ ਨ ਕੋਈ ਜੀਉ ਇਕੇਲਾ ॥

ਆਗੇ ਜਮ ਮਾਰਗ ਮੈਂ (ਬਿਮਲ) ਵਿਸੇਸ ਕਰ ਮੈਲ ਕੀ ਵੈਤਰਨੀ ਨਾਮ ਨਦੀ ਹੈ ਭਾਵ ਪਾਰ ਹੋਨੇ ਲੀਏ ਉਸ ਨਦੀ ਪਰ ਤਰਨੀ ਨਾਮ ਨੌਕਾ ਨਹੀਂ ਹੈ ਔ ਦਸ ਹਜਾਰ ਜੋਜਨ ਬੀਚ ਅਗਨ ਕਾ ਕੁੰਡ

ਹੈ ਪੁਨ: ਬਿਖ ਸੰਜੁਗਤ ਜਿਨ ਬ੍ਰਿਛੋਂ ਕੇ ਪੁਤ੍ਰ ਹੈਂ ਐਸਾ (ਝੇਲਾ) ਝਲ ਹੈ ਅਰਥਾਤ ਸੰਬੂਹ ਬਨ ਹੈ ਤਹਾਂ ਹੋਰ ਕੋਈ ਸੰਗੀ ਨਹੀਂ ਹੋਤਾ ਜੀਵ ਹੀ ਇਕੇਲਾ ਹੋਤਾ ਹੈ॥

ਭੜ ਭੜ ਅਗਨਿ ਸਾਗਰੁ ਦੇ ਲਹਰੀ ਪੜਿ ਦਝਹਿ ਮਨਮੁਖ ਤਾਈ ਹੇ ॥੯॥

ਪੁਨ: ਜਿਸ ਮੈਂ ਅਗਨੀ ਭਠ ਕੀ ਤੌਰ ਭੜਕ ਰਹੀ ਹੈ ਐਸਾ ਸਾਗਰ ਲੈਹਰਾਂ ਕੋ ਦੇ ਰਹਾ ਹੈ ਜਿਨ ਮੈਂ ਮਨਮੁਖਤਾ ਆਈ ਹੈ ਸੋ ਤਿਸ ਮੈਂ ਪੜ ਕਰ ਜਲਤੇ ਹੈਂ॥੯॥

ਗੁਰ ਪਹਿ ਮੁਕਤਿ ਦਾਨੁ ਦੇ ਭਾਣੈ ॥
ਜਿਨਿ ਪਾਇਆ ਸੋਈ ਬਿਧਿ ਜਾਣੈ ॥

ਗੁਰੋਂ ਕੇ ਪਾਸ ਮੁਕਤ ਹੈ ਅਪਣੇ ਭਾਣੇ ਅਨੁਸਾਰ ਦਾਨ ਦੇਤੇ ਹੈਂ ਜਿਨੋਂ ਨੇ ਗੁਰੋਂ ਕੋ ਪਾਇਆ ਹੈ ਸੋਈ ਮੁਕਤ ਕੀ ਬਿਧੀਕੋ ਜਾਨਤੇ ਹੈਂ॥

ਜਿਨ ਪਾਇਆ ਤਿਨ ਪੂਛਹੁ ਭਾਈ ਸੁਖੁ ਸਤਿਗੁਰ ਸੇਵ ਕਮਾਈ ਹੇ ॥੧੦॥

ਹੇ ਭਾਈ ਜਿਨੋਂ ਨੇ ਭਗਵਤ ਕੋ ਪਾਇਆ ਹੈ ਤਿਨ ਸੋ ਪ੍ਰਾਪਤੀ ਕਾ ਸਾਧਨ ਪੂਛ ਵਹੁ ਐਸੇ ਹੀ ਕਹੇਂਗੇ ਜਿਨੋਂ ਨੇ ਸਤਿਗੁਰੋਂ ਕੀ ਸੇਵਾ ਕਮਾਈ ਹੈ ਤਿਨੋਂ ਨੇ ਸੁਖ ਸਰੂਪ ਵਾਹਿਗੁਰੂ ਪਾਇਆ ਹੈ ॥੧੦॥

ਗੁਰ ਬਿਨੁ ਉਰਝਿ ਮਰਹਿ ਬੇਕਾਰਾ ॥
ਜਮੁ ਸਿਰਿ ਮਾਰੇ ਕਰੇ ਖੁਆਰਾ ॥

ਗੁਰੋਂ ਬਿਨਾਂ ਬਿਕਾਰੋਂ ਮੈਂ ਫਸਕੇ ਮਰਤੇ ਹੈਂ ਜਮ ਸਿਰ ਤੋਂ ਪਕੜਕੇ ਮਾਰ ਕਰ ਖੁਆਰ ਕਰਤਾ ਹੈ॥

ਬਾਧੇ ਮੁਕਤਿ ਨਾਹੀ ਨਰ ਨਿੰਦਕ ਡੂਬਹਿ ਨਿੰਦ ਪਰਾਈ ਹੇ ॥੧੧॥

ਨਿੰਦਕ ਨਰ ਬਾਂਧੇ ਛੂਟਤੇ ਨਹੀਂ ਵਹੁ ਪਰਾਈ ਨਿੰਦਾ ਰੂਪ ਨਦੀ ਮੈਂ ਡੂਬੇ ਹੈਂ॥੧੧॥

ਬੋਲਹੁ ਸਾਚੁ ਪਛਾਣਹੁ ਅੰਦਰਿ ॥
ਦੂਰਿ ਨਾਹੀ ਦੇਖਹੁ ਕਰਿ ਨੰਦਰਿ ॥

ਸਾਚ ਬੋਲੋ ਤੌ ਅੰਦਰ ਹੀ ਪਛਾਣੋਂਗੇ ਜੇ ਨਦਰ ਕਰ ਦੇਖੋ ਤੌ ਵਾਹਿਗੁਰੂ ਦੂਰ ਨਹੀਂ ਹੈ ਅਰਥਾਤ ਤੁਮਾਰੇ ਅੰਦਰ ਹੀ ਹੈ॥

ਬਿਘਨੁ ਨਾਹੀ ਗੁਰਮੁਖਿ ਤਰੁ ਤਾਰੀ ਇਉ ਭਵਜਲੁ ਪਾਰਿ ਲੰਘਾਈ ਹੇ ॥੧੨॥

ਜੌ ਗੁਰੋਂ ਦੁਆਰੇ ਉਪਦੇਸ ਰੂਪ ਨੌਕਾ ਪਰ ਇਸਥਤ ਹੋਕੇ ਤਰੋ ਤੌ ਬਿਘਨ ਕੋਈ ਨਾ ਹੋ ਔ ਭਵਜਲ ਸੇ ਇਸੀ ਪਰਕਾਰ ਸੇ ਪਾਰ ਲੰਘ ਜਾਵੋ॥੧੨॥

ਦੇਹੀ ਅੰਦਰਿ ਨਾਮੁ ਨਿਵਾਸੀ ॥
ਆਪੇ ਕਰਤਾ ਹੈ ਅਬਿਨਾਸੀ ॥

ਦੇਹੀ ਕੇ ਅੰਦ੍ਰ ਹੀ ਨਾਮੁ ਨਿਵਾਸ ਕਰ ਰਹਿਆ ਹੈ ਨਾਮ ਔ ਨਾਮ ਕੀ ਅਭੇਦਤਾ ਹੈ ਵਾ (ਦੇਹੀ) ਜੀਵ ਕੇ ਅੰਤ੍ਰ ਹੀ ਨਾਮੀ ਕਾ ਅਭੇਦ ਹੋਣੇ ਤੇ ਨਿਵਾਸ ਹੈ ਅਰ ਵਹੁ ਕਰਤਾ ਪੁਰਖ ਆਪੇ ਅਬਨਾਸੀ ਹੈ॥

ਨਾ ਜੀਉ ਮਰੈ ਨ ਮਾਰਿਆ ਜਾਈ ਕਰਿ ਦੇਖੈ ਸਬਦਿ ਰਜਾਈ ਹੇ ॥੧੩॥

ਨ ਇਹੁ ਜੀਉ ਆਪ ਮਰਤਾ ਹੈ ਨ ਔਰ ਕਿਸੀ ਸੇ ਮਾਰਿਆ ਜਾਤਾ ਹੈ ਹੇ ਭਾਈ ਰਜਾਇ ਕੇ ਕਰਨੇ ਵਾਲਾ ਪਰਮੇਸੁਰ ਆਪ (ਸਬਦਿ) ਸੰਸਾਰ ਕੋ ਕਰਕੇ ਦੇਖ ਰਹਿਆ ਹੈ॥੧੩॥

ਓਹੁ ਨਿਰਮਲੁ ਹੈ ਨਾਹੀ ਅੰਧਿਆਰਾ ॥
ਓਹੁ ਆਪੇ ਤਖਤਿ ਬਹੈ ਸਚਿਆਰਾ ॥

ਵਹੁ ਨਿਰਮਲੁ ਹੈ ਔ ਅਗਜਾਨ ਤਿਸ ਵਿਖੇ ਨਹੀਂ ਹੈ ਵਹੁ ਸਚਾ ਆਪ ਹੀ ਵੈਕੁੰਠ ਤਖਤ ਮੈਂ ਵਾ ਸਤਸੰਗ ਮੈਂ ਬੈਠਤਾ ਹੈ॥

ਸਾਕਤ ਕੂੜੇ ਬੰਧਿ ਭਵਾਈਅਹਿ ਮਰਿ ਜਨਮਹਿ ਆਈ ਜਾਈ ਹੇ ॥੧੪॥

ਸਾਕਤ ਜੋ ਝੂਠੇ ਹੈਂ ਸੋ ਬੰਧ ਕੇ ਨਰਕੋਂ ਮੈਂ ਭਵਾਈਤੇ ਹੈਂ ਮਰਤੇ ਜਮਤੇ ਆਵਤੇ ਜਾਤੇ ਹੈਂ॥੧੪॥

ਗੁਰ ਕੇ ਸੇਵਕ ਸਤਿਗੁਰ ਪਿਆਰੇ ॥
ਓਇ ਬੈਸਹਿ ਤਖਤਿ ਸੁ ਸਬਦੁ ਵੀਚਾਰੇ ॥

ਗੁਰੋਂ ਕੇ ਜੋ ਸੇਵਕ ਹੈਂ ਸੋ ਸਤਿਗੁਰੋਂ ਕੇ ਪਿਆਰੇ ਹੈਂ ਵਹੁ ਸੁੰਦਰ ਬ੍ਰਹਮ ਕਾ ਵਿਚਾਰ ਕਰਤੇ ਹੂਏ ਅਪਨੇ ਸ੍ਵਰੂਪ ਤਖਤ ਪਰ ਬੈਠਤੇ ਅਰਥਾਤ ਇਸਥਤ ਹੋਤੇ ਹੈਂ॥

ਤਤੁ ਲਹਹਿ ਅੰਤਰਗਤਿ ਜਾਣਹਿ ਸਤਸੰਗਤਿ ਸਾਚੁ ਵਡਾਈ ਹੇ ॥੧੫॥

ਤਤ ਕੌ ਕਮਾਵਤੇ ਹੈਂ। ਕੈਸੇ? ਅਪਨੇ ਅੰਤਰ ਹੀ ਪ੍ਰਾਪਤ ਜਾਨਤੇ ਹੈਂ ਇਸੀ ਤੇ ਤਿਨਕੀ ਸਤਸੰਗ ਮੈਂ ਸਚੀ ਵਡਿਆਈ ਹੋਤੀ ਹੈ॥੧੫॥

ਆਪਿ ਤਰੈ ਜਨੁ ਪਿਤਰਾ ਤਾਰੇ ॥
ਸੰਗਤਿ ਮੁਕਤਿ ਸੁ ਪਾਰਿ ਉਤਾਰੇ ॥

ਆਪ ਤੌ ਤਰੇ ਹੈਂ ਉਨ ਜਨੋਂ ਨੇ ਪਿਤਰੋਂ ਕੋ ਭੀ ਤਾਰਿਆ ਹੈ ਉਨਕੇ ਸੰਗੀਓਂ ਨੇ ਭੀ ਮੁਕਤ ਹੋਕੇ ਪੁਨ: ਕਈ ਪਾਰ ਉਤਾਰੇ ਹੈਂ॥

ਨਾਨਕੁ ਤਿਸ ਕਾ ਲਾਲਾ ਗੋਲਾ ਜਿਨਿ ਗੁਰਮੁਖਿ ਹਰਿ ਲਿਵ ਲਾਈ ਹੇ ॥੧੬॥੬॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਤਿਨ ਦਾਸੋਂ ਕਾ ਦਾਸ ਹੂੰ ਜਿਨੋਂ ਨੇ ਗੁਰੋਂ ਦ੍ਵਾਰਾ ਹਰੀ ਮੈਂ ਏਕ ਰਸ ਬਿਰਤੀ ਲਗਾਈ ਹੈ॥੧੬॥੬॥ ਪਰਲੋ ਕਾ ਪਰਕਾਰ ਕਹਤੇ ਹੈਂ॥

ਮਾਰੂ ਮਹਲਾ ੧ ॥
ਕੇਤੇ ਜੁਗ ਵਰਤੇ ਗੁਬਾਰੈ ॥
ਤਾੜੀ ਲਾਈ ਅਪਰ ਅਪਾਰੈ ॥

ਜਬ (ਅਪਰ ਅਪਾਰੈ) ਪਰਮੇਸਰ ਨੇ ਸਮਾਧੀ ਲਾਈ ਥੀ ਤਬ ਕਈ ਜੁਗ ਅੰਧੇਰੇ ਮੈਂ ਵਰਤੇ ਥੇ॥

ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ ॥੧॥

ਤਿਸ (ਧੁੰਧੂਕਾਰਿ) ਅੰਧੇਰੇ ਮੈਂ (ਨਿਰਾਲਮੁ) ਅਸੰਗ ਭਾਵ ਉਤਪਤੀ ਸੇ ਰਹਿਤ ਹੋ ਬੈਠਾ ਥਾ ਹੇ ਭਾਈ ਤਬ ਕੋਈ ਧੰਧੇ ਕਾ (ਪਸਾਰਾ) ਫੈਲਾਉ ਨਹੀਂ ਥਾ ॥੧ ॥

ਜੁਗ ਛਤੀਹ ਤਿਨੈ ਵਰਤਾਏ ॥
ਜਿਉ ਤਿਸੁ ਭਾਣਾ ਤਿਵੈ ਚਲਾਏ ॥

ਬਹੁਤੇ ਜੁਗ ਇਸੀ ਪ੍ਰਕਾਰ ਤਿਸਨੇ ਵਰਤਾਏ ਜਿਉਂ ਤਿਸ ਪਰਮੇਸਰ ਕੋ ਭਾਇਆ ਤਿਸੀ ਪਰਕਾਰ (ਚਲਾਏ) ਵਰਤਾਏ॥

ਤਿਸਹਿ ਸਰੀਕੁ ਨ ਦੀਸੈ ਕੋਈ ਆਪੇ ਅਪਰ ਅਪਾਰਾ ਹੇ ॥੨॥

ਤਿਸਕਾ ਕੋਈ ਸਰੀਕ ਨਹੀਂ ਦੇਖੀਤਾ ਵਹੁ ਆਪ ਹੀ (ਅਪਰ) ਬ੍ਰਹਮਾਦਿਕੋਂ ਕਾ ਪਰਾ ਸਰੂਪ ਹੈ ਵਾ ਬਿਅੰਤ ਹੈ॥੨॥

ਗੁਪਤੇ ਬੂਝਹੁ ਜੁਗ ਚਤੁਆਰੇ ॥
ਘਟਿ ਘਟਿ ਵਰਤੈ ਉਦਰ ਮਝਾਰੇ ॥

(ਜੁਗ ਚਤੁਆਰੇ) ਚਾਰੇ ਜੁਗ ਪਰਮੇਸੁਰ ਮੈਂ ਗੁਪਤ ਰੂਪ ਵਰਤਤੇ ਥੇ ਐਸੇ ਸਮਝੋ ਪੂਰਨ ਰੂਪ ਹੋ ਕਰ ਜੀਵੋਂ ਕੇ ਘਟਿ ਘਟਿ ਕੇ (ਉਦਰ) ਅੰਤਰ ਵਰਤਿ ਰਹਿਆ ਹੈ ਵਾ ਸਰਬ ਘਟ ਉਸ ਕੇ ਉਦਰ ਮੈਂ ਵਰਤਤੇ ਥੇ॥

ਜੁਗੁ ਜੁਗੁ ਏਕਾ ਏਕੀ ਵਰਤੈ ਕੋਈ ਬੂਝੈ ਗੁਰ ਵੀਚਾਰਾ ਹੇ ॥੩॥

ਚਹੁ ਜੁਗੋਂ ਮੈਂ ਏਕਾ ਏਕੀ ਹੋਇਕੈ ਵਰਤ ਰਿਹਾ ਹੈ ਕੋਈ ਗੁਰੋਂ ਕੇ ਵੀਚਾਰ ਕਰ ਇਸ ਬਾਤ ਕੋ ਸਮਝਤਾ ਹੈ॥੩॥

ਬਿੰਦੁ ਰਕਤੁ ਮਿਲਿ ਪਿੰਡੁ ਸਰੀਆ ॥

ਪਉਣੁ ਪਾਣੀ ਅਗਨੀ ਮਿਲਿ ਜੀਆ ॥

ਪੌਣ ਪਾਣੀ ਅਗਨੀ ਆਦਿ ਤਤੋਂ ਕੋ ਮਿਲਾਇ ਪੁਨ: ਬਿੰਦ ਔ ਰਕਤ ਕਾ ਸਰੀਰ ਰਚਿਆ ਹੈ ਪੁਨ: ਜੀਵ ਕਲਾ ਪਾਈ ਹੈ॥

ਆਪੇ ਚੋਜ ਕਰੇ ਰੰਗ ਮਹਲੀ ਹੋਰ ਮਾਇਆ ਮੋਹ ਪਸਾਰਾ ਹੇ ॥੪॥

(ਰੰਗ ਮਹਲੀ) ਸਰੀਰ ਮੰਦਰੋਂ ਬੀਚ ਆਪ ਹੀ ਚੋਜ ਕਰਤਾ ਹੈ ਅਰ ਹੋਰ ਜੀਵੋਂ ਮੈਂ ਮਾਇਆ ਕਾ ਮੋਹ ਪਸਾਰ ਦੀਆ ਹੈ॥੪॥

ਗਰਭ ਕੁੰਡਲ ਮਹਿ ਉਰਧ ਧਿਆਨੀ ॥

ਆਪੇ ਜਾਣੈ ਅੰਤਰਜਾਮੀ ॥

ਗਰਭ ਜੋ ਕੁੰਡਲਾਕਾਰ ਹੈ ਤਿਸ ਮੈਂ ਜੀਵ ਕਾ ਊਪਰ ਮੁਖ ਥਾ ਅਰਥਾਤ ਉਲਟਾ ਥਾ ਔ ਪਰਮੇਸੁਰ ਕਾ ਧਿਆਨ ਕਰਤਾ ਥਾ ਅੰਤਰਜਾਮੀ ਕੋ ਅਪਨਾ ਜਾਨਤਾ ਥਾ ਕਿ ਮੇਰਾ ਰਾਖਾ ਹੈ॥

ਸਾਸਿ ਸਾਸਿ ਸਚੁ ਨਾਮੁ ਸਮਾਲੇ ਅੰਤਰਿ ਉਦਰ ਮਝਾਰਾ ਹੇ ॥੫॥

ਪੇਟ ਕੇ (ਮਝਾਰਾ) ਅੰਤਰ ਸ੍ਵਾਸ ਸ੍ਵਾਸ ਸਚੇ ਨਾਮ ਕੋ ਅਪਨੇ ਰਿਦੇ ਕੇ ਬੀਚ ਸਮਾਲਤਾ ਥਾ॥੫॥

ਪੰਨਾ ੧੦੨੭

ਚਾਰਿ ਪਦਾਰਥ ਲੈ ਜਗਿ ਆਇਆ ॥

ਸਿਵ ਸਕਤੀ ਘਰਿ ਵਾਸਾ ਪਾਇਆ ॥

ਇਹੁ ਜੀਵ ਜਗਤ ਮੈਂ ਚਾਰ ਪਦਾਰਥ ਲੈ ਕੇ ਆਇਆ ਥਾ ਭਾਵ ਧਰਮ ਅਰਥ ਕਾਂਮ ਮੋਖ ਚਾਰੋਂ ਕੇ ਸਿਧ ਕਰਨੇ ਕੋ ਸਾਮ੍ਰਥ ਥਾ ਸਿਵ ਈਸਰ ਕੀ ਜੋ ਮਾਇਆ ਤਿਸ ਕੇ ਘਰ ਵਾਸਾ ਪਾਇਆ ਅਰਥਾਤ ਮਾਇਆ ਹੀ ਮਨ ਮੈਂ ਵਸੀ॥

ਏਕੁ ਵਿਸਾਰੇ ਤਾ ਪਿੜ ਹਾਰੇ ਅੰਧੁਲੈ ਨਾਮੁ ਵਿਸਾਰਾ ਹੇ ॥੬॥

ਜੇ ਜੀਵ ਏਕ ਪਰਮੇਸੁਰ ਕੋ ਵਿਸਾਰ ਦੇਵੇ ਤਾਂ ਬਾਜੀ ਹਾਰਤਾ ਹੈ ਅਗਜਾਨੀ ਨੇ ਨਾਮ ਕੋ ਜੋ ਬਿਸਾਰ ਦੀਆ ਹੈ ਤਾਂ ਤੇ ਅਵਸ ਹਾਰੇਗਾ॥੬॥

ਬਾਲਕੁ ਮਰੈ ਬਾਲਕ ਕੀ ਲੀਲਾ ॥

ਕਹਿ ਕਹਿ ਰੋਵਹਿ ਬਾਲੁ ਰੰਗੀਲਾ ॥

ਜੇ ਬਾਲਕ ਮਰੇ ਤਾਂ ਬਾਲਕ ਕੀ ਖੇਲ ਯਾਦ ਕਰਕੇ ਪੁਨ: ਬਾਲ ਬਹੁਤ ਸੁੰਦਰ ਥਾ ਐਸੇ ਕਹਿ ਕਹਿ ਕੇ ਰੋਵਤੇ ਹੈਂ॥

ਜਿਸ ਕਾ ਸਾ ਸੋ ਤਿਨ ਹੀ ਲੀਆ ਭੂਲਾ ਰੋਵਣਹਾਰਾ ਹੇ ॥੭॥

ਜਿਸਕਾ ਦੀਆ ਹੂਆ ਥਾ ਤਿਸੀ ਨੇ ਲੈ ਲੀਆ ਹੈ ਰੋਵਨਹਾਰਾ ਭੂਲਾ ਹੂਆ ਹੈ॥੭॥

ਭਰਿ ਜੋਬਨਿ ਮਰਿ ਜਾਹਿ ਕਿ ਕੀਜੈ ॥

ਮੇਰਾ ਮੇਰਾ ਕਰਿ ਰੋਵੀਜੈ ॥

ਜੌਂ ਜੋਬਨ ਭਰਕੇ ਮਰ ਜਾਤਾ ਤੌਂ ਕਿਆ ਕਰਤਾ ਮੇਰਾ ਬੇਟਾ ਮੇਰਾ ਲਾਲ ਕਹਿ ਕਹਿ ਕਰਿ ਜੋ ਰੋਤਾ ਹੈ॥

ਮਾਇਆ ਕਾਰਣਿ ਰੋਇ ਵਿਗੂਚਹਿ ਧ੍ਰਿਗੁ ਜੀਵਣੁ ਸੰਸਾਰਾ ਹੇ ॥੮॥

ਮਾਇਆ ਕੇ ਵਾਸਤੇ ਰੋਇਕੈ ਜੋ ਖਰਾਬ ਹੋਤਾ ਹੈ ਤਿਸ ਕਾ ਸੰਸਾਰ ਮੈਂ ਧ੍ਰਿਗ ਜੀਵਣਾ ਹੈ॥੮॥

ਕਾਲੀ ਹੂ ਫੁਨਿ ਧਉਲੇ ਆਏ ॥
ਵਿਣੁ ਨਾਵੈ ਗਥੁ ਗਇਆ ਗਵਾਏ ॥

ਕਾਲੇ ਕੇਸਾਂ ਤੇ ਮੁੜ ਧੌਲੇ ਭੀ ਆਇ ਗਏ ਬਿਨਾਂ ਨਾਮ ਸੇ ਸੁਵਾਸਾਂ ਰੂਪੀ (ਗਥੁ) ਵਸਤੂ ਵਾ ਪੂੰਜੀ ਕੋ ਗਵਾਇ ਗਇਆ॥

ਦੁਰਮਤਿ ਅੰਧੁਲਾ ਬਿਨਸਿ ਬਿਨਾਸੈ ਮੂਠੇ ਰੋਇ ਪੂਕਾਰਾ ਹੇ ॥੯॥

ਖੋਟੀ ਮਤ ਕਰਕੇ ਅੰਧਾ ਆਪ ਬਿਨਸਤਾ ਹੈ ਔ ਸੰਗੀਆਂ ਕੋ ਭੀ ਬਿਨਾਸਤਾ ਹੈ ਕੋਈ ਇਛਾ ਨਹੀਂ ਪੂਰੀਤੀ ਕਾਮਾਦਿਕੋਂ ਕਾ ਖੋਹਿਆ ਹੋਇਆ ਰੋਇਕੇ ਪੁਕਾਰਤਾ ਹੈ॥੯॥

ਆਪੁ ਵੀਚਾਰਿ ਨ ਰੋਵੈ ਕੋਈ ॥
ਸਤਿਗੁਰੁ ਮਿਲੈ ਤ ਸੋਝੀ ਹੋਈ ॥

ਜੇ ਅਪਨੇ ਆਪ ਕੋ ਬੀਚਾਰੇ ਤਾਂ ਕੋਈ ਨਾ ਹੋਵੈ ਪਰੰਤੂ ਇਹ ਸੋਝੀ ਸਤਿਗੁਰੋਂ ਕੇ ਮਿਲਿਆਂ ਹੋਤੀ ਹੈ॥

ਬਿਨੁ ਗੁਰ ਬਜਰ ਕਪਾਟ ਨ ਖੂਲਹਿ ਸਬਦਿ ਮਿਲੈ ਨਿਸਤਾਰਾ ਹੇ ॥੧੦॥

ਗੁਰੋਂ ਬਿਨਾਂ ਬਜਰ ਕੇ ਤਖਤ ਨਹੀਂ ਖੁਲਤੇ ਅਰਥਾਤ ਅਗਯਾਨ ਵਾ ਕੋਸ ਵਾ ਜੜਤਾ ਨਹੀਂ ਦੂਰ ਹੋਤੀ ਹੈ ਇਸ ਜੀਵ ਕੋ ਜੇ ਗੁਰੋਂ ਕਾ ਉਪਦੇਸ ਮਿਲੈ ਤੌਂ ਹੀ ਨਿਸਤਾਰਾ ਹੋਵੈ ॥੧੦॥

ਬਿਰਧਿ ਭਇਆ ਤਨੁ ਛੀਜੈ ਦੇਹੀ ॥
ਰਾਮੁ ਨ ਜਪਈ ਅੰਤਿ ਸਨੇਹੀ ॥

ਜਬ (ਦੇਹੀ) ਜੀਉ ਭਾਵ ਸਰੀਰ ਧਾਰੀ ਕਾ ਸਰੀਰ ਬੂਢਾ ਹੋਤਾ ਹੈ ਤਬ ਤਨ ਛੀਜਤਾ ਹੈ ਅਰਥਾਤ ਘਟਤਾ ਜਾਤਾ ਹੈ ਇਹ ਰਾਮ ਨਾਮ ਕੋ ਨਹੀਂ ਜਪਤਾ ਜੋ ਅੰਤ ਕਾਲ ਮੈਂ ਹਿਤੂ ਹੋਵੈ॥

ਨਾਮੁ ਵਿਸਾਰਿ ਚਲੈ ਮੁਹਿ ਕਾਲੈ ਦਰਗਹ ਝੂਠੁ ਖੁਆਰਾ ਹੇ ॥੧੧॥

ਜੋ ਮੂੰਹ ਕਾਲੇ ਨਾਮ ਕੋ ਬਿਸਾਰਿ ਕੇ ਚਲੇ ਹੈਂ ਤਿਨਕੀ ਦਰਗਾਹ ਮੈਂ ਝੂਠ ਕਰਿਕੇ ਖੁਆਰੀ ਹੈ॥੧੧॥

ਨਾਮੁ ਵਿਸਾਰਿ ਚਲੈ ਕੂੜਿਆਰੋ ॥
ਆਵਤ ਜਾਤ ਪੜੈ ਸਿਰਿ ਛਾਰੋ ॥

ਜੋ ਝੂਠੇ ਪੁਰਸ ਨਾਮ ਕੋ ਬਿਸਾਰ ਚਲੇ ਹੈਂ ਸੋ ਜਨਮਤੇ ਮਰਤੇ ਹੈਂ ਅਰੁ ਤਿਨ ਕੇ ਸਿਰ ਪਰ ਸੁਆਹ ਹੀ ਪੜਤੀ ਹੈ॥

ਸਾਹੁਰੜੈ ਘਰਿ ਵਾਸੁ ਨ ਪਾਏ ਪੇਈਅੜੈ ਸਿਰਿ ਮਾਰਾ ਹੇ ॥੧੨॥

ਜਿਸਨੇ ਇਸ ਲੋਕ ਰੂਪ ਪੇਕੇ ਮੈਂ ਧੰਧਿਆਂ ਬੀਚ ਸਿਰ ਮਾਰਿਆ ਹੈ ਅਰਥਾਤ ਜੋ ਖਪਿਆ ਹੈ ਸੋ ਪਰਲੋਕ ਸਾਹੁਰੇ ਘਰ ਮੈਂ ਸੁਖ ਪੂਰਬਕ ਵਾਸਾ ਨਹੀਂ ਪਾਵਤਾ ਅਰਥਾਤ ਸਜ਼ਾ ਹੋਤੀ ਹੈ॥੨੨॥

ਖਾਜੈ ਪੈਝੈ ਰਲੀ ਕਰੀਜੈ ॥
ਬਿਨੁ ਅਭ ਭਗਤੀ ਬਾਦਿ ਮਰੀਜੈ ॥

ਖਾਈਤਾ ਹੈ ਔ ਪੈਨੀਤਾ ਹੈ ਔ ਖੁਸੀਆਂ ਕਹੀਤੀਆਂ ਹੈਂ ਬਿਨਾਂ ਰਿਦੇ ਕੀ ਭਗਤੀ ਸੇ ਬਿਅਰਥ ਮਰੀਤਾ ਹੈ॥

ਸਰ ਅਪਸਰ ਕੀ ਸਾਰ ਨ ਜਾਣੈ ਜਮੁ ਮਾਰੇ ਕਿਆ ਚਾਰਾ ਹੇ ॥੧੩॥

ਭਲੇ ਬੁਰੇ ਕੀ ਭਾਵ ਸਾਰ ਅਸਾਰ ਕੀ ਸਾਰ ਨਹੀਂ ਜਾਨਤੇ ਜਬ ਜਮ ਮਾਰੇਗਾ ਤੋ ਤੁਮਾਰਾ ਕਿਆ ਉਸ ਆਗੇ ਚਾਰਾ ਅਰਥਾਤ ਬਲ ਹੋਵੈਗਾ॥੧੩॥

ਪਰਵਿਰਤੀ ਨਰਵਿਰਤਿ ਪਛਾਣੈ ॥

ਗੁਰ ਕੈ ਸੰਗਿ ਸਬਦਿ ਘਰੁ ਜਾਣੈ ॥

ਗੁਰਮੁਖੋਂ ਕੀ ਯਹ ਰੀਤੀ ਹੈ ਪਰਵਿਰਤੀ ਔ ਨਿਵਿਰਤੀ ਕੋ ਪਛਾਣਤੇ ਹੈਂ ਭਾਵ ਦੁਖਦਾਈ ਸੁਖਦਾਈ ਵਾ ਪਰਵਿਰਤੀ ਵਿਖੇ ਰਹਤੇ ਹੀ ਨਿਵਿਰਤ ਰਹ ਕਰ ਪਰਮੇਸਰ ਕੋ ਪਛਾਣਤੇ ਹੈਂ॥ ਕਹਾਂ ਪਛਾਣਤੇ ਹੈਂ ? ਗੁਰੋਂ ਕੇ ਸੰਗੀ ਹੋਇਕੈ ਬ੍ਰਹਮ ਕੋ (ਘਰੁ) ਸਰੀਰ ਕੇ ਬੀਚ ਹੀ ਜਾਨਤੇ ਹੈਂ॥੧੪॥

ਕਿਸ ਹੀ ਮੰਦਾ ਆਖਿ ਨ ਚਲੈ ਸਚਿ ਖਰਾ ਸਚਿਆਰਾ ਹੇ ॥੧੪॥

ਕਿਸੇ ਕੋ ਭੀ ਮੰਦਾ ਆਖਕੇ ਨਹੀਂ ਚਲਤੇ ਭਾਵ ਕਿਸੇ ਕੇ ਬੁਰੇ ਮੈਂ ਨਹੀਂ ਪਰਵਿਰਤਤੇ ਗੁਰਮੁਖ ਸੱਚ ਕਰਕੇ ਖਰਾ ਸਚਿਆਰ ਹੂਆ ਹੈ॥੧੪॥

ਸਾਚ ਬਿਨਾ ਦਰਿ ਸਿਝੈ ਨ ਕੋਈ ॥

ਸਾਚ ਸਬਦਿ ਪੈਝੈ ਪਤਿ ਹੋਈ ॥

ਸਾਚ ਕੀ ਪ੍ਰਾਪਤੀ ਬਿਨਾਂ ਸੰਸਾਰ ਕੇ (ਦਰਿ) ਬੀਚ ਕਲਿਆਣ ਕੋਈ ਨਹੀਂ ਹੋਤਾ ਹੈ ਜੋ ਸਾਚੇ ਉਪਦੇਸ ਕੋ (ਪੈਝੈ) ਪਹਰੈ ਭਾਵ ਧਾਰੇਗਾ ਤਿਸੀ ਕੀ ਲੋਕ ਪਰਲੋਕ ਮੈਂ ਇਜਤ ਹੋਵੈਗੀ॥

ਆਪੇ ਬਖਸਿ ਲਏ ਤਿਸੁ ਭਾਵੈ ਹਉਮੈ ਗਰਬੁ ਨਿਵਾਰਾ ਹੇ ॥੧੫॥

ਜਿਸਨੇ ਹਉਮੈਂ ਔ ਗਰਬ ਕੋ ਨਿਵਾਰਿਆ ਹੈ ਸੋਈ ਹਰੀ ਕੋ ਭਾਵਤਾ ਹੈ ਪੁਨਾ ਤਿਸ ਕੋ ਆਪ ਪਰਮੇਸਰ ਬਖਸ ਲੇਤਾ ਹੈ॥੧੫॥

ਗੁਰ ਕਿਰਪਾ ਤੇ ਹੁਕਮੁ ਪਛਾਣੈ ॥

ਜੁਗਹ ਜੁਗੰਤਰ ਕੀ ਬਿਧਿ ਜਾਣੈ ॥

ਜੋ ਗੁਰੋਂ ਕੀ ਕ੍ਰਿਪਾ ਤੇ ਭਗਵਤ ਕਾ ਹੁਕਮ ਪਛਾਨਤਾ ਹੈ ਜੁਗੋਂ ਜੁਗੋਂ ਕੇ ਅੰਦਰ ਜੋ ਵਾਹਿਗੁਰੂ ਬ੍ਯਾਪਕ ਹੈ ਸੋ ਪੁਰਖ ਤਿਸ ਕੀ ਪ੍ਰਾਪਤੀ ਕੀ ਬਿਧੀ ਕੋ ਜਾਨਤਾ ਹੈ॥

ਨਾਨਕ ਨਾਮੁ ਜਪਹੁ ਤਰੁ ਤਾਰੀ ਸਚੁ ਤਾਰੇ ਤਾਰਣਹਾਰਾ ਹੇ ॥੧੬॥੧॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਜੇ ਨਾਮ ਕੋ ਜਪੋ ਤੋ (ਤਰੁ) ਅਤਸੈ ਕਰਕੇ ਏਹ (ਤਾਰੀ) ਬੇੜੀ ਹੈ ਇਸ ਕਰ ਨਦੀ ਸੰਸਾਰ ਤੇ (ਸਚੁ) ਨਿਸਚੇ ਕਰਕੇ ਤਾਰਣ ਹਾਰ ਪਰਮੇਸਰ ਤਾਰ ਲੇਵੇਗਾ॥੧੬॥੧॥੭॥

ਮਾਰੂ ਮਹਲਾ ੧ ॥

ਹਰਿ ਸਾ ਮੀਤੁ ਨਾਹੀ ਮੈ ਕੋਈ ॥

ਜਿਨਿ ਤਨੁ ਮਨੁ ਦੀਆ ਸੁਰਤਿ ਸਮੋਈ ॥

ਹਰੀ ਸਰੀਖਾ ਮਿਤ੍ਰ ਮੇਰੇ ਕੋ ਕੋਈ ਦ੍ਰਿਸ੍ਟੀ ਨਹੀਂ ਆਵਤਾ ਜਿਸਨੇ ਸਰੀਰ ਔ ਮਨ ਦੀਆ ਹੈ ਪੁਨ: ਸਰੀਰ ਕੇ ਬੀਚ ਗਿਆਤ (ਸਮੋਈ) ਮਿਲਾਈ ਹੈ॥

ਸਰਬ ਜੀਆ ਪ੍ਰਤਿਪਾਲਿ ਸਮਾਲੇ ਸੋ ਅੰਤਰਿ ਦਾਨਾ ਬੀਨਾ ਹੇ ॥੧॥

ਸਰਬ ਜੀਆਂ ਕੀ ਸੰਭਾਲ ਕੇ ਪ੍ਰਿਤਪਾਲਾ ਕਰਤਾ ਹੈ ਸੋਈ ਅੰਤਰ ਕੇ ਸੰਕਲਪੋਂ ਕੀ (ਦਾਨਾ) ਜਾਨਨੇ ਵਾਲਾ ਔ ਬਾਹਰ ਕੇ ਕਰਮ ਕੋ (ਬੀਨਾ) ਦੇਖਣੇ ਵਾਲਾ ਹੈ॥

ਗੁਰੁ ਸਰਵਰੁ ਹਮ ਹੰਸ ਪਿਆਰੇ ॥

ਸਾਗਰ ਮਹਿ ਰਤਨ ਲਾਲ ਬਹੁ ਸਾਰੇ ॥

ਗੁਰੂ ਪਿਆਰੇ ਤੌ ਮਾਨ ਸਰੋਵਰ ਹੈਂ (ਹਮ) ਅਸਮਦਾਦੀ ਹੰਸ ਹੈਂ ਪੁਨ: ਗੁਰੂ ਸਮੁਦ੍ਰ ਮੈਂ (ਰਤਨ) ਵੈਰਾਗ (ਲਾਲ) ਪ੍ਰੇਮ ਆਦੀ ਬਹੁਤ ਸਾਰੇ ਗੁਣ ਹੈਂ॥

ਮੋਤੀ ਮਾਣਕ ਹੀਰਾ ਹਰਿ ਜਸੁ ਗਾਵਤ ਮਨੁ ਤਨੁ ਭੀਨਾ ਹੇ ॥੨॥

ਮੋਤੀ ਮਾਣਕ ਹੀਰਾ ਰੂਪ ਹਰੀ ਕਾ ਜਸੁ ਹੀ ਹੈ ਭਾਵ ਸੇ ਜਸ ਗਾਵਨੇ ਤੇ ਸਰਬ ਗੁਣ ਪ੍ਰਾਪਤਿ ਹੋਤੇ ਹੈਂ ਔ ਹਰੀ ਕੇ ਜਸ ਗਾਵਣੇ ਤੇ ਮਨ ਤਨ ਪ੍ਰੇਮ ਮੈਂ ਭੀਨਾ ਹੈ॥੨॥

ਹਰਿ ਅਗਮ ਅਗਾਹੁ ਅਗਾਧਿ ਨਿਰਾਲਾ ॥
ਹਰਿ ਅੰਤੁ ਨ ਪਾਈਐ ਗੁਰ ਗੋਪਾਲਾ ॥

ਹਰੀ ਮਨ ਤੇ ਅਗੰਮ ਹੈ ਪੁਨ: ਇੰਦ੍ਰੇ (ਅਗਾਹ) ਦਬਾਇ ਨਹੀਂ ਸਕਤੇ ਅਰਥਾਤ ਵਿਸੇ ਨਹੀਂ ਕਰਤੇ ਹੈਂ (ਅਗਾਧਿ) ਬਾਣੀ ਤੇ ਪਰੇ ਹੈਂ ਔ ਸਰਬ ਤੇ ਨਿਰਾਲਾ ਹੈ ਤਿਸ (ਗੁਰ) ਪੂਜਯ ਪ੍ਰਿਥੀਪਾਲ ਹਰੀ ਕਾ ਅੰਤ ਨਹੀਂ ਪਾਈਤਾ॥

ਸਤਿਗੁਰ ਮਤਿ ਤਾਰੇ ਤਾਰਣਹਾਰਾ ਮੇਲਿ ਲਏ ਰੰਗਿ ਲੀਨਾ ਹੇ ॥੩॥

ਸਤਿਗੁਰੂ ਤਾਰਣ ਹਾਰਾ ਮਤ ਦੇਕੇ ਤਾਰ ਲੇਤਾ ਹੈ ਪੁਨ: ਜਿਸਕੋ ਗੁਰ ਮੇਲ ਲਏ ਸੋ (ਰੰਗਿ) ਅਨੰਦ ਮੇਂ ਲੈ ਹੋਤਾ ਹੈ॥੩॥

ਸਤਿਗੁਰ ਬਾਝਹੁ ਮੁਕਤਿ ਕਿਨੇਹੀ ॥
ਓਹੁ ਆਦਿ ਜੁਗਾਦੀ ਰਾਮ ਸਨੇਹੀ ॥

ਸਤਿਗੁਰੋਂ ਤੇ ਬਿਨਾਂ ਮੁਕਤਿ ਕੀ ਪ੍ਰਾਪਤੀ ਕੈਸੀ ਅਰਥਾਤ ਨਹੀਂ ਪਰਾਪਤੀ ਹੋਤੀ ਵਹੁ ਸਤਿਗੁਰੂ ਸਦਾ ਸਦਾ ਰਾਮ ਕੇ ਪ੍ਰੇਮੀ ਹੈਂ॥

ਦਰਗਹ ਮੁਕਤਿ ਕਰੇ ਕਰਿ ਕਿਰਪਾ ਬਖਸੇ ਅਵਗੁਣ ਕੀਨਾ ਹੇ ॥੪॥

ਇਸ ਲੋਕ ਮੈਂ ਕ੍ਰਿਪਾ ਕਰਕੇ ਜਿਸਕੇ ਔਗੁਣ ਕੀਤੇ ਹੂਏ ਬਖਸ ਲੇਤਾ ਹੈ ਤਿਸ ਜਗਜਾਸੀ ਕੋ ਦਰਗਾਹ ਮੇਂ ਭੀ (ਮੁਕਤਿ ਕਰੇ) ਛਡਾਵਤਾ ਹੈ॥੪॥

ਪੰਨਾ ੧੦੨੮

ਸਤਿਗੁਰੁ ਦਾਤਾ ਮੁਕਤਿ ਕਰਾਏ ॥
ਸਭਿ ਰੋਗ ਗਵਾਏ ਅੰਮ੍ਰਿਤ ਰਸੁ ਪਾਏ ॥

ਸਤਿਗੁਰੂ ਜੋ ਦਾਤੇ ਹੈਂ ਸੋ ਚਤੁਸ੍ਰੈ ਸਾਧਨੋਂ ਕਾ ਦਾਨ ਦੇਕੇ ਮੰਦ ਕਰਮੋਂ ਸੇ (ਮੁਕਤਿ) ਛੁਡਾਵਤੇ ਹੈਂ ਪੁਨ: ਨਾਮ ਅੰਮ੍ਰਤ ਕਾ ਰਸ ਪਾਇਕੇ ਸਭ ਰੋਗੋਂ ਕਾ ਮੂਲੁ ਜੋ ਅਗਯਾਨੁ ਹੈ ਤਿਸ ਕੋ ਗਵਾਵਤੇ ਹੈਂ ਅਰਥਾਤ ਦੂਰ ਕਰਤੇ ਹੈਂ॥

ਜਮੁ ਜਾਗਾਤਿ ਨਾਹੀ ਕਰੁ ਲਾਗੈ ਜਿਸੁ ਅਗਨਿ ਬੁਝੀ ਠਰੁ ਸੀਨਾ ਹੇ ॥੫॥

ਜਿਸਕੀ ਤ੍ਰਿਸਨਾਗਨੀ ਬੁਝੀ ਹੈ ਅਰੁ ਸੀਨਾ ਭਾਵ ਰਿਦਾ ਸੀਤਲ ਹੂਆ ਹੈ ਜਿਸਕੋ ਜਮ ਜਗਾਤੀ ਕਾ ਡੰਡਾ ਨਹੀਂ ਲਾਗਤਾ ਹੈ॥੫॥

ਕਾਇਆ ਹੰਸ ਪ੍ਰੀਤਿ ਬਹੁ ਧਾਰੀ ॥
ਓਹੁ ਜੋਗੀ ਪੁਰਖੁ ਓਹ ਸੁੰਦਰਿ ਨਾਰੀ ॥

ਜੀਵ ਔ ਸਰੀਰ ਨੇ ਆਪਸ ਮੈਂ ਬਹੁਤ ਪਰੀਤਿ ਧਾਰੀ ਹੁਈ ਹੈ ਵਹੁ ਜੀਵ ਪਤੀ ਵਾਸਤਵ ਤੇ (ਜੋਗੀ) ਅਸੰਗ ਪੁਰਸੁ ਹੈ ਔ ਜੋ ਦੇਹ ਇਸਤ੍ਰੀ ਵਹੁ ਸੁੰਦਰ ਸਰੂਪ ਵਾਲੀ ਹੈ ਭਾਵ ਜਿਸ ਜੂਨ ਮੈਂ ਜੀਵ ਜਾਤਾ ਹੈ ਉਸੀ ਦੇਹ ਕੋ ਅਤੀ ਪ੍ਰਿਅ ਅਰ ਸ੍ਰੇਸਟ ਜਾਨਤਾ ਹੈ॥

ਅਹਿਨਿਸਿ ਭੋਗੈ ਚੋਜ ਬਿਨੋਦੀ ਉਠਿ ਚਲਤੈ ਮਤਾ ਨ ਕੀਨਾ ਹੇ ॥੬॥

ਵਹੁ ਰਾਤਿ ਦਿਨ ਦੇਹ ਮੈਂ ਇਸਥਤ ਹੂਆ ਹੂਆ ਭੋਗੋਂ ਕੋ ਭੋਗਤਾ ਹੈ ਔ ਕੌਤਕੀ ਪੁਨ: ਅਨੰਦੀ ਹੋ ਰਹਾ ਹੈ ਜਬ ਉਠ ਚਲਤਾ ਹੈ ਅਰਥਾਤ ਦੇਹ ਕੋ ਤਯਾਗਤਾ ਹੈ ਤਬ ਕੋਈ (ਮਤਾ) ਸਲਾਹ ਨਹੀਂ ਕਰਤਾ॥੬॥

ਸ੍ਰਿਸਟਿ ਉਪਾਇ ਰਹੇ ਪ੍ਰਭ ਛਾਜੈ ॥
ਪਉਣ ਪਾਣੀ ਬੈਸੰਤਰੁ ਗਾਜੈ ॥

ਪੌਣ ਪਾਣੀ ਅਗਨੀ ਆਦਿ ਤਤੋਂ ਕਰ ਸ੍ਰਿਸਟੀ ਉਪਜਾਕੇ ਤਿਸ ਕੇ ਬੀਚ (ਗਾਜੈ) ਪ੍ਰਗਟ ਹੀ ਪ੍ਰਭੁ (ਛਾਜੈ) ਬਿਰਾਜ ਰਹਾ ਹੈ॥

ਮਨੂਆ ਡੋਲੈ ਦੂਤ ਸੰਗਤਿ ਮਿਲਿ ਸੋ ਪਾਏ ਜੋ ਕਿਛੁ ਕੀਨਾ ਹੇ ॥੭॥

ਇਹੁ ਮਨ ਕਾਮਾਦਿਕੋਂ ਕੀ ਸੰਗਤਿ ਸਾਥ ਮਿਲ ਕੇ ਡੋਲਤਾ ਹੈ ਜੋ ਕਛੁ ਕਰਮ ਕਰਾ ਹੈ ਸੋ ਤਿਸੀ ਕਰਮ ਕਾ ਫਲੁ ਪਾਵਤਾ ਹੈ॥੭॥

ਨਾਮੁ ਵਿਸਾਰਿ ਦੋਖ ਦੁਖ ਸਹੀਐ ॥

ਹੁਕਮੁ ਭਇਆ ਚਲਣਾ ਕਿਉ ਰਹੀਐ ॥

ਨਾਮ ਕੋ ਵਿਸਾਰ ਕੇ (ਦੋਖ) ਕਲੰਕ ਔ ਦੁਖੋਂ ਕੋ ਸਹਾਰੀਤਾ ਹੈ ਜਬ ਹੁਕਮ ਹੋ ਚੁਕਾ ਤੌ ਚਲਣਾ ਹੀ ਹੈ ਫੇਰ ਕੈਸੇ ਰਹੀਏਗਾ॥

ਨਰਕ ਕੂਪ ਮਹਿ ਗੋਤੇ ਖਾਵੈ ਜਿਉ ਜਲ ਤੇ ਬਾਹਰਿ ਮੀਨਾ ਹੇ ॥੮॥

ਜਿਨੋਂ ਨੇ ਮੰਦਕਰਮ ਕੀਏ ਹੈਂ ਤੇ ਪੁਰਸ ਨਰਕ ਰੂਪ ਮੈਂ ਗੋਤੇ ਖਾਤੇ ਔ ਤੜਫਤੇ ਹੈਂ। ਕੈਸੇ? ਜੈਸੇ ਜਲ ਤੇ ਬਾਹਰ ਨਿਕਸਿਆ ਹੂਆ ਮਛੁ ਤੜਫਤਾ ਹੈ॥੮॥

ਚਉਰਾਸੀਹ ਨਰਕ ਸਾਕਤੁ ਭੋਗਾਈਐ ॥

ਜੈਸਾ ਕੀਚੈ ਤੈਸੋ ਪਾਈਐ ॥

ਚੌਰਾਸੀ ਲਾਖ ਜੂਨੋਂ ਰੂਪ ਕੂਪ ਨਰਕ ਸਾਕਤ ਕੌ ਭੁਗਾਈਤੇ ਹੈਂ॥ ਜੈਸਾ ਕਰਮੁ ਕਰਤਾ ਹੈ ਤੈਸਾ ਫਲੁ ਪਾਇ ਲੇਤਾ ਹੈ॥

ਸਤਿਗੁਰ ਬਾਝਹੁ ਮੁਕਤਿ ਨ ਹੋਈ ਕਿਰਤਿ ਬਾਧਾ ਗ੍ਰਸਿ ਦੀਨਾ ਹੇ ॥੯॥

ਸਤਿਗੁਰੋਂ ਤੇ ਬਿਨਾਂ ਮੁਕਤੀ ਨਹੀਂ ਹੋਤੀ ਕਰਮੋਂ ਕਾ ਬਾਧਾ ਹੂਆ ਜਬ ਜਮ ਗ੍ਰਸਤੇ ਹੈਂ ਤਬ ਅਤਜੰਤ ਦੀਨ ਹੋਤਾ ਹੈ॥੯॥

ਖੰਡੇ ਧਾਰ ਗਲੀ ਅਤਿ ਭੀੜੀ ॥

ਲੇਖਾ ਲੀਜੈ ਤਿਲ ਜਿਉ ਪੀੜੀ ॥

ਏਕ ਅਸਿਪਤ੍ਰ ਨਾਮ ਬਨ ਹੈ ਵੁਹ ਭੀ ਏਕ ਨਰਕ ਹੈ ਖੰਡੇ ਕੀ ਧਾਰ ਸਮਾਨ ਤਿਸ ਕੇ ਪਤ੍ਰੋਂ ਕੀ ਧਾਰ ਹੈ ਜਹਾਂ ਸੇ ਲੰਘਾਈਤਾ ਹੈ ਔ ਤਹਾਂ ਗਲੀ ਭੀ ਅਤਜੰਤ ਭੀੜੀ ਹੈ ਤਿਲੋਂ ਕੀ ਨਿਆਈਂ ਪੀੜ ਕੇ ਤਹਾਂ ਲੇਖਾ ਲੇਤੇ ਹੈਂ॥

ਮਾਤ ਪਿਤਾ ਕਲਤ੍ਰ ਸੁਤ ਬੇਲੀ ਨਾਹੀ ਬਿਨੁ ਹਰਿ ਰਸ ਮੁਕਤਿ ਨ ਕੀਨਾ ਹੇ ॥੧੦॥

ਮਾਤਾ ਪਿਤਾ ਇਸਤ੍ਰੀ ਪੁਤ੍ਰ ਤਹਾਂ ਕੋਈ ਭੀ ਮਿਤ੍ਰ ਨਹੀਂ ਬਿਨਾਂ ਹਰੀ ਕੇ ਪ੍ਰੇਮ ਸੇ ਤਿਨ ਨਰਕੋਂ ਸੇ ਕਿਸੀ ਸੰਬੰਧੀ ਨੇ ਛੁਡਾਵਣਾ ਨਹੀਂ ਕੀਆ ਹੈ॥੧੦॥

ਮੀਤ ਸਖੇ ਕੇਤੇ ਜਗ ਮਾਹੀ ॥

ਬਿਨੁ ਗੁਰ ਪਰਮੇਸਰ ਕੋਈ ਨਾਹੀ ॥

ਜਗਤ ਕੇ ਬੀਚ ਮਿਤ੍ਰ ਪਿਆਰੇ ਕਈ ਹੈਂ ਬਿਨਾਂ ਗੁਰੂ ਔਰ ਪਰਮੇਸਰ ਸੇ ਛੁਡਾਵਣੇ ਵਾਲਾ ਕੋਈ ਨਹੀਂ ਹੈ॥

ਗੁਰ ਕੀ ਸੇਵਾ ਮੁਕਤਿ ਪਰਾਇਣਿ ਅਨਦਿਨੁ ਕੀਰਤਨੁ ਕੀਨਾ ਹੇ ॥੧੧॥

ਜਿਨੋਂ ਨੇ ਗੁਰੋਂ ਕੀ ਸੇਵਾ ਪਰਾਜਣ ਹ੍ਵੈ ਕਰਿ ਰਾਤਿ ਦਿਨ ਕੀਰਤਨ ਕਰਾ ਹੈ ਸੋ ਜੀਵਨ ਮੁਕਤਿ ਹੈਂ॥੧੧॥

ਕੂੜੁ ਛੋਡਿ ਸਾਚੇ ਕਉ ਧਾਵਹੁ ॥

ਜੋ ਇਛਹੁ ਸੋਈ ਫਲੁ ਪਾਵਹੁ ॥

ਤਾਂਤੇ ਝੂਠ ਕੋ ਛੋਡ ਕੇ ਸਾਚੇ ਨਾਮ ਲੈਨੇ ਕੋ ਸਾਧ ਸੰਗਤ ਮੈਂ (ਧਾਵਹੁ) ਜਾਵੋ ਪੇਰ ਜੋ ਚਾਹੋਗੇ ਸੋਈ ਫਲ ਪਾਵੋਗੇ॥

ਸਾਚ ਵਖਰ ਕੇ ਵਾਪਾਰੀ ਵਿਰਲੇ ਲੈ ਲਾਹਾ ਸਉਦਾ ਕੀਨਾ ਹੇ ॥੧੨॥

ਸਾਚੇ ਨਾਮ ਸੌਦੇ ਕੇ ਵਾਪਾਰੀ ਰੂਪ ਜਗਜਾਸੀ ਵਿਰਲੇ ਹੈਂ ਅਰਥਾਤ ਬਹੁਤੇ ਨਹੀਂ ਜਿਨੋਂ ਨੇ ਸੰਤੋਂ ਸਾਥ ਮਿਲ ਕੇ ਨਾਮ ਕਾ ਸੌਦਾ ਕੀਆ ਹੈ ਤਿਨੋਂ ਨੇ ਸਰੂਪ ਪਰਾਪਤੀ ਕਾ ਲਾਭ ਲੀਆ ਹੈ॥੧੨॥

ਹਰਿ ਹਰਿ ਨਾਮੁ ਵਖਰੁ ਲੈ ਚਲਹੁ ॥

ਦਰਸਨੁ ਪਾਵਹੁ ਸਹਜਿ ਮਹਲਹੁ ॥

ਤਾਂਤੇ ਹਰਿ ਹਰਿ ਨਾਮ ਸੌਦਾ ਲੈ ਕੇ ਚਲੋ ਸਹਿਜੇ ਹੀ ਸਰੂਪ ਕਾ ਦਰਸਨ ਪਾਵੋਗੇ॥

ਗੁਰਮੁਖਿ ਖੋਜਿ ਲਹਹਿ ਜਨ ਪੂਰੇ ਇਉ ਸਮਦਰਸੀ ਚੀਨਾ ਹੇ ॥੧੩॥

ਗੁਰਮੁਖ ਜਨ ਜੋ ਪੂਰੇ ਹੈਂ ਸੋ ਨਾਮ ਸੌਦੇ ਕੋ ਖੋਜ ਕੇ ਲੇਤੇ ਹੈਂ (ਇਉ) ਇਸਤਰਾਂ (ਸਮਦਰਸੀ) ਭਗਵੰਤ ਕੋ ਤਿਨੋਂ ਨੇ ਪਛਾਣਿਆ ਹੈ॥੧੩॥

ਪ੍ਰਭ ਬੇਅੰਤ ਗੁਰਮਤਿ ਕੋ ਪਾਵਹਿ ॥

ਗੁਰ ਕੈ ਸਬਦਿ ਮਨ ਕਉ ਸਮਝਾਵਹਿ ॥

ਕਿਉਂਕਿ ਪ੍ਰਭੂ ਤੋ ਬਿਅੰਤ ਹੈ ਗੁਰੋਂ ਕੀ ਸਿਖ੍ਯਾ ਕਰਕੇ ਕੋਈ ਪਾਵਤਾ ਹੈ। ਸੋ ਕੌਣ ਪਾਵਤਾ ਹੈ? ਜੋ ਗੁਰੋਂ ਕੇ ਉਪਦੇਸ ਕਰਕੇ ਮਨ ਕੋ ਸਮਝਾਵਤਾ ਹੈ॥

ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ ਇਉ ਆਤਮ ਰਾਮੈ ਲੀਨਾ ਹੇ ॥੧੪॥

ਹੇ ਭਾਈ ਸਤਿਗੁਰੋਂ ਕੀ ਉਪਦੇਸ ਰੂਪ ਬਾਣੀ ਕੋ ਨਿਸਚੇ ਕਰਕੇ (ਸਤਿ) ਸਚੀ ਮੰਨ ਇਸ ਪ੍ਰਕਾਰ ਆਤਮ ਅਪਨੇ ਮਨ ਕੇ ਸਮਝਾਇ ਕਰ ਫੇਰ ਰਾਮ ਮੈਂ ਲੀਨ ਹੋ ਜਾਤਾ ਹੈ ਭਾਵ ਧਿਆਨ ਪਰਾਇਣ ਹੋਤਾ ਹੈ ਜਬ ਪੁਨ: ਉਥਾਨ ਹੋਤਾ ਹੈ ਤੋ ਬੇਨਤੀ ਕਰਤਾ ਹੈ॥੧੪॥

ਨਾਰਦ ਸਾਰਦ ਸੇਵਕ ਤੇਰੇ ॥

ਤ੍ਰਿਭਵਣਿ ਸੇਵਕ ਵਡਹੁ ਵਡੇਰੇ ॥

ਹੇ ਪਰਮੇਸੁਰ ਨਾਰਦ ਔ (ਸਾਰਦ) ਸੁਰਸਤੀ ਆਦੀ ਸਭ ਤੇਰੇ ਸੇਵਕ ਹੈਂ ਜੋ ਤਿੰਨਾਂ ਭਵਨਾਂ ਮੈਂ ਵਡਿਆਂ ਸੇ ਵਡੇ ਹੈਂ ਸਭ ਤੇਰੇ ਸੇਵਕ ਹੈਂ॥

ਸਭ ਤੇਰੀ ਕੁਦਰਤਿ ਤੂ ਸਿਰਿ ਸਿਰਿ ਦਾਤਾ ਸਭੁ ਤੇਰੋ ਕਾਰਣੁ ਕੀਨਾ ਹੇ ॥੧੫॥

ਏਹ ਸਭ ਤੇਰੀ ਸਕਤੀ ਹੈ ਜੋ ਤੂੰ ਸਿਰ-ਸਿਰ ਕਾ ਦਾਤਾ ਹੈਂ ਭਾਵ ਬ੍ਰਹਮਾਂ ਚੀਟੀ ਪਰਯੰਤ ਸਭ ਕਾ ਦਾਤਾ ਤੂੰ ਹੀ ਹੈਂ ਹੇ ਜਗਤ ਕੇ ਕਾਰਣ ਸਭ ਤੇਰਾ ਕੀਆ ਹੂਆ ਹੈ ਅਰਥਾਤ ਮਾਇਆ ਦੁਵਾਰਾ ਜਗਤ ਕਾ ਕਰਤਾ ਹੂੰ ਹੀ ਹੈਂ॥੧੫॥

ਇਕਿ ਦਰਿ ਸੇਵਹਿ ਦਰਦੁ ਵਞਾਏ ॥

ਓਇ ਦਰਗਹ ਪੈਧੇ ਸਤਿਗੁਰੂ ਛਡਾਏ ॥

ਇਕ ਤੇਰੇ ਦਰ ਕੋ ਸੇਵਤੇ ਹੈਂ ਤਿਨ ਕੇ ਦਰਦ ਤੂੰ ਗਵਾਇ ਦੇਤਾ ਹੈਂ ਵਹੁ ਸਤਿਗੁਰੋਂ ਨੇ ਛੁਡਾਇ ਕਰ ਦਰਗਾਹ ਮੈਂ (ਪੈਧੇ) ਪਤਿ ਸੰਜੁਗਤ ਕੀਏ ਹੈਂ॥

ਹਉਮੈ ਬੰਧਨ ਸਤਿਗੁਰਿ ਤੋੜੇ ਚਿਤੁ ਚੰਚਲੁ ਚਲਣਿ ਨ ਦੀਨਾ ਹੇ ॥੧੬॥

ਤਿਨਕੇ ਹਉਮੈਂ ਕੇ ਬੰਧਨ ਸਤਿਗੁਰੋਂ ਨੇ ਤੋੜ ਦੀਏ ਹੈਂ ਔਰੁ ਚਿਤ ਜੋ ਚੰਚਲ ਥਾ ਸੋ ਮੋਹ ਕੀ ਤਰਫ ਚਲਣੇ ਨਾ ਦੀਆ॥੧੬॥

ਸਤਿਗੁਰ ਮਿਲਹੁ ਚੀਨਹੁ ਬਿਧਿ ਸਾਈ ॥

ਜਿਤੁ ਪ੍ਰਭੁ ਪਾਵਹੁ ਗਣਤ ਨ ਕਾਈ ॥

ਸਤਿਗੁਰੋਂ ਕੋ ਮਿਲੋ (ਸਾਈ) ਸੋਈ ਬਿਧੀ ਕੇ (ਚੀਨਹੁ) ਪਛਾਣੋ ਜਿਸ ਬਿਧੀ ਕਰਕੇ ਪ੍ਰਭੂ ਕੋ ਪਾਵੋ ਔ ਕਰਮੋਂ ਕੀ ਗਣਤੀ ਭੀ ਕੋਈ ਨਾ ਰਹੇ॥

ਹਉਮੈ ਮਾਰਿ ਕਰਹੁ ਗੁਰ ਸੇਵਾ ਜਨ ਨਾਨਕ ਹਰਿ ਰੰਗਿ ਭੀਨਾ ਹੇ ॥੧੭॥੨॥੮॥

ਹੰਤਾ ਮਮਤਾ ਕੋ ਮਾਰਕੇ ਗੁਰੋਂ ਕੀ ਸੇਵਾ ਕਰੋ ਜਿਨੋਂ ਨੇ ਸੇਵਾ ਕੀਤੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਨਕਾ ਮਨ ਹਰੀ ਕੇ ਪ੍ਰੇਮ ਵਾ ਅਨੰਦ ਮੈਂ ਭੀਜਾ ਹੈ॥੧੭॥੨॥੮॥

ਮਾਰੂ ਮਹਲਾ ੧ ॥

ਅਸੁਰ ਸਘਾਰਣ ਰਾਮੁ ਹਮਾਰਾ ॥

ਘਟਿ ਘਟਿ ਰਮਈਆ ਰਾਮੁ ਪਿਆਰਾ ॥

ਆਸਰੀ ਸੰਪਤੀ ਕਾ ਨਾਸ ਕਰਤਾ ਹਮਾਰਾ ਸੁਆਮੀ ਰਾਮੁ ਹੈ ਸੋਈ ਹਮਾਰਾ ਪਿਆਰਾ ਰਾਮ ਘਟੋਂ ਘਟੋਂ ਮੈਂ ਜੋ ਰਮਿਆ ਹੋਇਆ ਹੈ॥

ਨਾਲੇ ਅਲਖੁ ਨ ਲਖੀਐ ਮੂਲੇ ਗੁਰਮੁਖਿ ਲਿਖੁ ਵੀਚਾਰਾ ਹੇ ॥੧॥

ਨਾਲ ਹੀ ਪਰੰਤੂ ਐਸਾ ਅਲਖ ਹੋਇਆ ਹੈ ਕਿ (ਮੂਲੇ) ਕਦੇ ਭੀ ਲਖਿਆ ਨਹੀਂ ਜਾਤਾ ਗੁਰੋਂ ਦੁਆਰੇ ਤਿਸ ਕਾ ਜਸ ਲਿਖਿਆ ਔ ਤਿਸ ਕੇ ਰੂਪ ਕਾ ਵੀਚਾਰਿ ਕਰਿਆ ਹੈ॥੧॥

ਗੁਰਮੁਖਿ ਸਾਧੂ ਸਰਣਿ ਤੁਮਾਰੀ ॥

ਪੰਨਾ ੧੦੨੯

ਕਰਿ ਕਿਰਪਾ ਪ੍ਰਭਿ ਪਾਰਿ ਉਤਾਰੀ ॥

ਸ੍ਰੇਸ੍ਟ ਜੋ ਗੁਰੂ ਹੈਂ ਤੁਮਾਰੀ (ਸਰਨਿ) ਓਟ ਵਹੀ ਹੈ ਜੋ ਵਹੀ ਸਮਰਥ ਗੁਰੂ ਕ੍ਰਿਪਾ ਕਰਣ ਤਾ ਸੰਸਾਰ ਤੇ ਪਾਰ ਉਤਾਰਤੇ ਹੈਂ॥

ਅਗਨਿ ਪਾਣੀ ਸਾਗਰੁ ਅਤਿ ਗਹਰਾ ਗੁਰੁ ਸਤਿਗੁਰੁ ਪਾਰਿ ਉਤਾਰਾ ਹੇ ॥੨॥

ਜੋ ਸੰਸਾਰ ਸੰਗਰ ਅਤੀ ਡੂੰਘਾ ਹੈ ਜਿਸ ਮੈਂ ਵਿਸੇ ਰੂਪ ਪਾਣੀ ਹੈ ਪੁਨ ਤ੍ਰਿਸਨਾ ਰੂਪ ਬੜਵਾਗਨੀ ਹੈ ਜੋ ਪੂਜਨੇ ਜੋਗ ਸਤਿਗੁਰੂ ਹੈਂ ਇਸਤੇ ਪਾਰ ਉਤਾਰਤੇ ਹੈਂ॥੨॥

ਮਨਮੁਖ ਅੰਧੁਲੇ ਸੋਝੀ ਨਾਹੀ ॥

ਆਵਹਿ ਜਾਹਿ ਮਰਹਿ ਮਰਿ ਜਾਹੀ ॥

ਮਨਮੁਖਤਾ ਕਰਿ ਜੋ ਅੰਧੇ ਹੈਂ ਤਿਨ ਕੋ ਪ੍ਰਾਪਤੀ ਕੀ ਸੋਝੀ ਨਹੀਂ ਪੜਤੀ ਆਵਤੇ ਜਾਤੇ ਹੈਂ ਪੁਨ: ਮਰਤੇ ਜਨਮਤੇ ਹੈਂ ਫੇਰ ਮਰਤੇ ਹੈਂ ਅਰਥਾਤ ਬਾਰੰਬਾਰ ਚੌਰਾਸੀ ਭੋਗਤੇ ਹੈਂ॥

ਪੂਰਬਿ ਲਿਖਿਆ ਲੇਖੁ ਨ ਮਿਟਈ ਜਮ ਦਰਿ ਅੰਧੁ ਖੁਆਰਾ ਹੇ ॥੩॥

ਪੂਰਬਲੇ ਜਨਮ ਕਾ ਲੇਖ ਜੋ ਲਿਖਿਆ ਗਿਆ ਹੈ ਸੋ ਨਹੀਂ ਮਿਟਤਾ ਇਸੀ ਤੇ ਜਮ ਕੀ ਦਰਗਾਹ ਮੈਂ ਅਗਜਾਨੀ ਕੋ ਖਰਾਬੀ ਹੀ ਹੈ ਅਰਥਾਤ ਮੰਦਾ ਹਾਲੁ ਹੈ॥੩॥

ਇਕਿ ਆਵਹਿ ਜਾਵਹਿ ਘਰਿ ਵਾਸੁ ਨ ਪਾਵਹਿ ॥

ਕਿਰਤ ਕੇ ਬਾਧੇ ਪਾਪ ਕਮਾਵਹਿ ॥

ਇਕਿ ਸੰਸਾਰ ਮੈਂ (ਆਵਹਿ) ਭਾਵ ਜਨਮਤੇ ਹੈਂ ਪੁਨਾ (ਜਾਵਹਿ) ਮ੍ਰਿਤੁਲੋਕ ਕੋ ਜਾਤੇ ਹੈਂ ਸਰੂਪ ਘਰ ਮੈਂ ਵਾਸਾ ਨਹੀਂ ਪਾਵਤੇ ਹੈਂ ਕਰਮੋਂ ਕੇ ਬਾਂਧੇ ਹੂਏ ਪਾਪੋਂ ਕੋ ਕਮਾਵਤੇ ਹੈਂ ॥

ਅੰਧੁਲੇ ਸੋਝੀ ਬੂਝ ਨ ਕਾਈ ਲੋਭੁ ਬੁਰਾ ਅਹੰਕਾਰਾ ਹੇ ॥੪॥

ਅਗਜਾਨੀ ਕੋ ਸਮਝ ਸੋਝੀ ਕੋਈ ਨਹੀਂ ਭਾਵ ਉਤਮ ਗਜਾਤ ਨਹੀਂ ਹੈ ਲੋਭ ਔ ਹੰਕਾਰ ਜੋ ਬੁਰਾ ਹੈ ਤਿਸੀ ਮੈਂ ਫਸ ਰਹੇ ਹੈਂ ਵਾ ਲੋਭ ਹੰਕਾਰ ਕਰ ਜੀਵ ਬੁਰਾ ਹੋ ਰਹਾ ਹੈ॥੪॥

ਪਿਰ ਬਿਨੁ ਕਿਆ ਤਿਸੁ ਧਨ ਸੀਗਾਰਾ ॥

ਪਰ ਪਿਰ ਰਾਤੀ ਖਸਮੁ ਵਿਸਾਰਾ ॥

ਦ੍ਰਿਸਟਾਂਤ॥ ਜੋ ਪਰਾਏ ਪਿਰੀ ਸਾਥ ਰਤੀ ਹੈ ਔ ਆਪਨਾ ਪਤੀ ਬਿਸਾਰਿਆ ਹੈ ਤਿਸ ਇਸਤ੍ਰੀ ਕਾ ਅਪਨੇ ਪਤੀ ਬਿਨਾਂ ਸੀਗਾਰ ਕਿਆ ਹੈ ਭਾਵ ਸੇ ਝੂਠਾ ਹੀ ਹੈ ॥ ਹੋਰ ਦ੍ਰਿਸਟਾਂਤ॥

ਜਿਉ ਬੇਸੁਆ ਪੂਤ ਬਾਪੁ ਕੋ ਕਹੀਐ ਤਿਉ ਫੋਕਟ ਕਾਰ ਵਿਕਾਰਾ ਹੇ ॥੫॥

ਜੈਸੇ ਬੇਸਿਆ ਕਾ ਜੋ ਪੁਤ੍ਰ ਹੈ ਤਿਸ ਕਾ ਬਾਪੁ ਕੌਣ ਕਹੀਤਾ ਹੈ ਭਾਵ ਕੋਈ ਨਹੀਂ ਕਹੀਤਾ ਹੈ ਤਿਉਂ ਸਾਕਤਾਂ ਕੇ ਕਰਮ ਖਾਲੀ ਬਿਕਾਰ ਰੂਪ ਹੀ ਹੈਂ ਭਾਵ ਤਿਨਾਂ ਕਾ ਗੁਰੂ ਕੋਈ ਨਹੀਂ ਕਹੀਤਾ ਹੈ॥੫॥

ਪ੍ਰੇਤ ਪਿੰਜਰ ਮਹਿ ਦੂਖ ਘਨੇਰੇ ॥
ਨਰਕਿ ਪਚਹਿ ਅਗਿਆਨ ਅੰਧੇਰੇ ॥

ਪਾਪੀ ਪੁਰਸ ਪ੍ਰੇਤ ਆਦਿ ਕੇ (ਪਿੰਜਰ) ਸਰੀਰ ਮੈਂ ਘਨੇ ਹੀ ਦੁਖ ਪਾਵਤਾ ਹੈ ਅਗ੍ਯਾਨ ਅੰਧੇਰੇ ਕਰਕੇ ਨਰਕੋਂ ਮੈਂ ਜਲਤਾ ਹੈ॥

ਧਰਮ ਰਾਇ ਕੀ ਬਾਕੀ ਲੀਜੈ ਜਿਨਿ ਹਰਿ ਕਾ ਨਾਮੁ ਵਿਸਾਰਾ ਹੇ ॥੬॥

ਜਿਨੋਂ ਨੇ ਹਰਿ ਕਾ ਨਾਮ ਬਿਸਾਰਿਆ ਹੈ ਤਿਨ ਸੇ ਧਰਮਰਾਇ ਕੀ ਜੋ ਸੰਚਤ ਪਾਪ ਰੂਪ ਬਾਕੀ ਨਿਕਾਲੀ ਹੁਈ ਹੈ ਜਮਦੂਤ ਨਰਕ ਆਦਿ ਡੰਡੁ ਦੇਵੇ ਹੈਂ ਏਹ ਬਾਕੀ ਲੇਤੇ ਹੈਂ॥੬॥

ਸੂਰਜੁ ਤਪੈ ਅਗਨਿ ਬਿਖੁ ਝਾਲਾ ॥
ਅਪਤੁ ਪਸੂ ਮਨਮੁਖੁ ਬੇਤਾਲਾ ॥

ਜਮ ਮਾਰਗਿ ਮੈਂ ਸੂਰਜ ਤਪਤਾ ਹੈ ਔ ਅਗਨੀ ਕਾ ਕੁੰਡ ਹੈ ਜਿਨ ਬ੍ਰਿਛੋਂ ਕੇ ਪਤੇ ਬਿਖ ਸਹਤ ਹੈਂ ਰਸਤੇ ਮੈਂ ਐਸਾ ਝਲੁ ਹੈ ਮਨਮੁਖ ਪਤਿਸ੍ਰਾ ਬਿਨਾਂ ਭੂਤਨਾ ਔ ਪਸੂ ਰੂਪ ਹੈ॥

ਆਸਾ ਮਨਸਾ ਕੂੜੁ ਕਮਾਵਹਿ ਰੋਗੁ ਬੁਰਾ ਬੁਰਿਆਰਾ ਹੇ ॥੭॥

ਬੁਧੀ ਵਿਖੇ ਕੂੜ ਕੀ ਆਸਾ ਕਮਾਵਤਾ ਹੈ ਅਗ੍ਯਾਨ ਰੋਗ ਜੋ ਬੁਰਾ ਖੋਟਾ ਹੈ ਤਿਸ ਕਰ ਮਨਮੁਖ ਬਰਿਆਰ ਹੋ ਰਹਾ ਹੈ॥੭॥

ਮਸਤਕਿ ਭਾਰੁ ਕਲਰ ਸਿਰਿ ਭਾਰਾ ॥
ਕਿਉ ਕਰਿ ਭਵਜਲੁ ਲੰਘਸਿ ਪਾਰਾ ॥

ਜੀਵੋਂ ਕੇ ਸਿਰ ਪਰ ਰੂਪ ਕਲਰ ਕਾ ਭਾਰ ਉਠਾਇਆ ਹੂਆ ਹੈ ਔ ਮਸਤਕ ਭਾਵ ਸਿਰੁ (ਭਾਰਾ) ਕਿਆ ਅਹੰਕਾਰ ਅਧਕ ਹੈ ਕਿਸ ਪ੍ਰਕਾਰ ਕਰਿ ਸੰਸਾਰ ਸਮੁੰਦਰ ਸੇ ਪਾਰ ਲੰਘੇਂਗੇ॥

ਸਤਿਗੁਰੁ ਬੋਹਿਥੁ ਆਦਿ ਜੁਗਾਦੀ ਰਾਮ ਨਾਮਿ ਨਿਸਤਾਰਾ ਹੇ ॥੮॥

ਸਤਿਗੁਰੋਂ ਕੇ ਪਾਸ ਸਦਾ ਸਦਾ ਉਪਦੇਸ਼ ਰੂਪ ਜਹਾਜੁ ਹੈ ਸੋ ਰਾਮ ਨਾਮ ਉਪਦੇਸ ਦੇਕਰਿ ਨਿਸਤਾਰਾ ਕਰਤੇ ਹੈਂ ॥੮॥

ਪੁਤ੍ਰ ਕਲਤ੍ਰ ਜਗਿ ਹੇਤੁ ਪਿਆਰਾ ॥
ਮਾਇਆ ਮੋਹੁ ਪਸਰਿਆ ਪਾਸਾਰਾ ॥

ਜੀਵ ਕਾ ਮੋਹ ਕਰਕੇ ਪੁਤ੍ਰ ਇਸਤਰੀ ਮੈਂ ਬਹੁਤ ਪਿਆਰ ਹੈ ਮਾਇਆ ਕੇ ਮੋਹ ਕਾ ਪਸਾਰਾ ਪਸਾਰਿਆ ਹੂਆ ਹੈ॥

ਜਮ ਕੇ ਫਾਹੇ ਸਤਿਗੁਰਿ ਤੋੜੇ ਗੁਰਮੁਖਿ ਤਤੁ ਬੀਚਾਰਾ ਹੇ ॥੯॥

ਜਿਨੋਂ ਗੁਰਮੁਖੋਂ ਨੇ ਤਤ ਸਰੂਪ ਕੋ ਬਿਚਾਰਿਆ ਹੈ ਤਿਨੋਂ ਕੇ ਜਮਕੇ ਫਾਹੇ ਸਤਿਗੁਰੋਂ ਨੇ ਤੋੜੇ ਹੈਂ॥੯॥

ਕੂੜਿ ਮੁਠੀ ਚਾਲੈ ਬਹੁ ਰਾਹੀ ॥
ਮਨਮੁਖੁ ਦਾਝੈ ਪੜਿ ਪੜਿ ਭਾਹੀ ॥

ਜਿਨਕੀ ਬੁਧੀ ਝੂਠ ਮੈ ਮੋਹੀ ਹੈ ਵਹੁ ਬਹੁਤ ਰਸਤਿਓਂ ਮੈਂ ਚਾਲਤੇ ਹੈਂ ਮਨਮੁਖ ਈਰਖਾ ਆਦਿ (ਭਾਹੀ) ਅਗਨੀਓਂ ਮੈਂ ਪੜ ਪੜ ਕੇ ਸੜਤੇ ਹੈਂ॥

ਅੰਮ੍ਰਿਤ ਨਾਮੁ ਗੁਰੂ ਵਡ ਦਾਣਾ ਨਾਮੁ ਜਪਹੁ ਸੁਖ ਸਾਰਾ ਹੇ ॥੧੦॥

ਨਾਮ ਅੰਮ੍ਰਿਤ ਕਾ ਵੱਡਾ ਦਾਤਾ ਹੈ ਗੁਰੋਂ ਦ੍ਵਾਰੇ ਨਾਮ ਜਪੋ ਸ੍ਰੇਸਟ ਸੁਖ ਪ੍ਰਾਪਤਿ ਹੋਵੇਗਾ॥੧੦॥

ਸਤਿਗੁਰੁ ਤੁਠਾ ਸਚੁ ਦ੍ਰਿੜਾਏ ॥
ਸਭਿ ਦੁਖ ਮੇਟੇ ਮਾਰਗਿ ਪਾਏ ॥

ਜਿਸ ਪਰ ਸਤਿਗੁਰ ਕ੍ਰਿਪਾਲ ਹੋਤੇ ਹੈਂ ਤਿਸ ਕੋ ਸਚ ਨਾਮੁ ਦ੍ਰਿੜ ਕਰਾਵਤੇ ਹੈਂ॥ ਤਿਸ ਕੇ ਸਭ ਦੁਖ ਮੇਟਕੇ ਗਜਾਨ ਕੇ ਰਸਤੇ ਪਾਵਤੇ ਹੈਂ॥

ਕੰਡਾ ਪਾਇ ਨ ਗਡਈ ਮੂਲੇ ਜਿਸੁ ਸਤਿਗੁਰੁ ਰਾਖਣਹਾਰਾ ਹੇ ॥੧੧॥

ਜਿਸਕਾ ਸਤਿਗੁਰੂ ਰਖਣ ਹਾਰਾ ਹੋਤਾ ਹੈ ਤਿਸ ਕੇ ਬੁਧੀ ਰੂਪੀ ਪਾਇ ਮੈਂ ਕਦਾਚਿਤ ਈਰਖਾ ਵਾ ਹੰਕਾਰ ਰੂਪ ਕੰਡਾ ਨਹੀਂ ਗਡਤਾ ਅਰਥਾਤ ਨਹੀਂ ਲਾਗਤਾ॥੧॥

ਖੇਹੂ ਖੇਹ ਰਲੈ ਤਨੁ ਛੀਜੈ ॥
ਮਨਮੁਖੁ ਪਾਥਰੁ ਸੈਲੁ ਨ ਭੀਜੈ ॥

(ਖੇਹੂ) ਪ੍ਰਿਥੀ ਆਦਿ ਤਤ ਰਚਤ ਤਨ ਜਬ ਛੀਜਤਾ ਹੈ ਤਬ ਖੇਹ ਮੈਂ ਰਲ ਜਾਤਾ ਹੈ ਮਨਮੁਖ ਪਥਰ ਕੀ (ਸੈਲੁ) ਸਿਲਾ ਹੈ ਇਸ ਤੇ ਭੀਜਤੇ ਨਹੀਂ॥

ਕਰਣ ਪਲਾਵ ਕਰੇ ਬਹੁਤੇਰੇ ਨਰਕਿ ਸੁਰਗਿ ਅਵਤਾਰਾ ਹੇ ॥੧੨॥

ਇਸੀ ਤੇ ਰੋਣੇ ਕੇ ਉਚੇ ਸਬਦ ਬਤੇਰੇ ਕਰਤੇ ਹੈਂ ਪਰੰਤੂ ਨਰਕ ਕੁਬੀ ਸੁਰਗ ਕਾ ਅਵਤਾਰ ਹੀ ਹੋਤੇ ਰਹਤੇ ਹੈਂ ਭਾਵ ਕਬੀ ਪੁੰਨ ਅਧਿਕ ਤੋਂ ਸ੍ਵਰਗ ਕਬੀ ਪਾਪ ਅਧਿਕ ਤੋਂ ਨਰਕ ਮੈਂ ਜਾਤੇ ਹੈਂ ॥੧੨॥

ਮਾਇਆ ਬਿਖੁ ਭੁਇਅੰਗਮ ਨਾਲੇ ॥
ਇਨਿ ਦੁਬਿਧਾ ਘਰ ਬਹੁਤੇ ਗਾਲੇ ॥

ਮਾਇਆ ਸੰਯੁਕਤ ਸਰਪਨੀ ਕੇ ਸਾਥ ਰਹਿਤੇ ਹੈਂ ਭਾਵ ਮਾਯਾ ਮੈਂ ਅਧਕ ਪ੍ਰੀਤੀ ਕਰਤੇ ਹੈਂ॥ ਇਸ ਮਾਇਆ ਨੇ ਦੁਬਿਧਾ ਪਾਇਕੇ ਬਹੁਤੇ ਘਰ ਨਸਟ ਕਰ ਦੀਏ ਹੈਂ॥

ਸਤਿਗੁਰ ਬਾਝਹੁ ਪ੍ਰੀਤਿ ਨ ਉਪਜੈ ਭਗਤਿ ਰਤੇ ਪਤੀਆਰਾ ਹੇ ॥੧੩॥

ਸਤਿਗੁਰੋਂ ਸੇ ਬਿਨਾਂ ਰਿਦੇ ਮੈਂ ਭਗਵਤ ਕੀ ਪ੍ਰੀਤੀ ਨਹੀਂ ਉਤਪੰਨ ਹੋਤੀ ਜੋ ਸਤਿਗੁਰੋਂ ਦੁਆਰ ਭਗਤੀ ਮੈਂ ਰਤੇ ਹੈਂ ਤਿਨ ਕਾ ਹਰੀ ਮੈਂ ਪਤਿਆਰਾ ਭਾਵ ਨਿਹਚਾ ਹੂਆ ਹੈ॥੩॥

ਸਾਕਤ ਮਾਇਆ ਕਉ ਬਹੁ ਧਾਵਹਿ ॥
ਨਾਮੁ ਵਿਸਾਰਿ ਕਹਾ ਸੁਖੁ ਪਾਵਹਿ ॥

ਸਾਕਤ ਮਾਇਆ ਕੋ ਬਹੁਤ ਧਾਵਤੇ ਹੈਂ ਪਰੰਤੂ ਨਾਮ ਕੋ ਬਿਸਾਰ ਕੈ ਸੁਖ ਕਹਾਂ ਸੇ ਪਾਵੇਂਗੇ॥

ਤ੍ਰਿਹੁ ਗੁਣ ਅੰਤਰਿ ਖਪਹਿ ਖਪਾਵਹਿ ਨਾਹੀ ਪਾਰਿ ਉਤਾਰਾ ਹੇ ॥੧੪॥

ਆਪ ਤਿਨਾਂ ਗੁਣਾਂ ਕੇ ਅੰਤਰ ਖਪੇ ਹੈਂ ਸੰਗੀਆਂ ਕੋ ਭੀ ਖਪਾਵਤੇ ਹੈਂ ਅਰਥਾਤ ਨਸਟ ਕਰਤੇ ਹੈਂ ਤਿਨੋਂ ਕਾ ਪਾਰ ਉਤਾਰ ਨਹੀਂ ਹੋਤਾ ਹੈ॥੧੪॥

ਕੂਕਰ ਸੂਕਰ ਕਹੀਅਹਿ ਕੂੜਿਆਰਾ ॥
ਭਉਕਿ ਮਰਹਿ ਭਉ ਭਉ ਭਉ ਹਾਰਾ ॥

ਵਹੁ ਝੂਠੇ ਕੁਤੇ ਔ ਸੂਰ ਕਹੀਤੇ ਹੈਂ ਭਾਵ ਸੇ ਇਨ ਯੋਨੀਓਂ ਮੈਂ ਜਾਤੇ ਹੈਂ (ਭਉ) ਸੰਸਾਰ ਮੈਂ ਔ (ਭਉ) ਡਰ ਸੰਜੁਗਤ ਹੋ ਕਰ ਭਉਕਤੇ ਮਰ ਜਾਤੇ ਹੈਂ ਅਰਥਾਤ ਜਨਮ ਹਾਰਿਆ ਹੈ॥

ਮਨਿ ਤਨਿ ਝੂਠੇ ਕੂੜੁ ਕਮਾਵਹਿ ਦੁਰਮਤਿ ਦਰਗਹ ਹਾਰਾ ਹੇ ॥੧੫॥

ਵਹੁ ਮਨੋਂ ਤਨੋਂ ਝੂਠੇ ਹੈਂ ਝੂਠ ਹੀ ਕਮਾਵਤੇ ਹੈਂ ਇਸ ਦੁਰਮਤ ਕਰਕੇ ਹੀ ਦਰਗਾਹ ਮੈਂ ਹਾਰੀਤਾ ਹੈ॥੧੫॥

ਸਤਿਗੁਰੁ ਮਿਲੈ ਤ ਮਨੂਆ ਟੇਕੈ ॥
ਰਾਮ ਨਾਮੁ ਦੇ ਸਰਣਿ ਪਰੇਕੈ ॥

ਜੇ ਸਤਿਗੁਰੂ ਮਿਲੇ ਤਾਂ ਮਨੁ ਟਿਕਤਾ ਹੈ ਸਤਿਗੁਰੂ ਰਾਮ ਨਾਮ ਕਾ ਉਪਦੇਸ ਦੇਤੇ ਹੈਂ ਤੌਂ ਇਹ ਟੇਕ ਕੀ ਸਰਣ ਪੜਤਾ ਅਰਥਾਤ ਇਕ ਵਾਹਿਗੁਰੂ ਕਾ ਆਸਰਾ ਲੇਤਾ ਹੈ॥

ਹਰਿ ਧਨੁ ਨਾਮੁ ਅਮੋਲਕੁ ਦੇਵੈ ਹਰਿ ਜਸੁ ਦਰਗਹ ਪਿਆਰਾ ਹੇ ॥੧੬॥

ਹਰੀਨਾਮ ਧਨ ਅਮੋਲਕ ਸਤਿਗੁਰੂ ਦੇਤੇ ਹੈਂ ਕਿਉਂਕਿ ਹਰੀ ਕਾ ਜਸ ਹੀ ਦਰਗਹ ਮੈਂ ਪਿਆਰ ਹੈ ਭਾਵ ਹਰੀ ਕਾ ਜਸ ਕਰਨੇ ਵਾਲਾ ਪ੍ਰਲੋਕ ਮੈਂ ਪਿਆਰਾ ਲਾਗਤਾ ਹੈ॥੧੬॥

ਪੰਨਾ ੧੦੩੦

ਰਾਮ ਨਾਮੁ ਸਾਧੂ ਸਰਣਾਈ ॥
ਸਤਿਗੁਰ ਬਚਨੀ ਗਤਿ ਮਿਤਿ ਪਾਈ ॥

ਸਾਧੂਆਂ ਕੀ ਸਰਣ ਲੈ ਕੇ ਰਾਮ ਨਾਮ ਕੋ ਜਪ ਜਿਨੋਂ ਨੇ ਜਪਿਆ ਹੈ ਤਿਨੋਂ ਨੇ ਸਤਿਗੁਰੋਂ ਕੇ ਬਚਨ ਮਾਨ ਕੈ ਮੁਕਤੀ ਕੀ ਮਿਰਯਾਦਾ ਪਾਈ ਹੈ॥

ਨਾਨਕ ਹਰਿ ਜਪਿ ਹਰਿ ਮਨ ਮੇਰੇ ਹਰਿ ਮੇਲੇ ਮੇਲਣਹਾਰਾ ਹੇ ॥੧੭॥੩॥੯॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮੇਰੇ ਮਨ ਹਰਿ ਹਰਿ ਕਾ ਜਾਪੁ ਜਪੋ ਹਰਿ ਮੇਲਣਹਾਰਾ ਅਪਨੇ ਮੈਂ ਮੇਲ ਲਏਗਾ॥੧੭॥੩॥੯॥ ਸ੍ਵੈ ਮਨ ਕੇ ਪਰਥਾਇ ਕਰ ਉਪਦੇਸ ਕਰਤੇ ਹੈਂ॥

ਮਾਰੂ ਮਹਲਾ ੧ ॥
ਘਰਿ ਰਹੁ ਰੇ ਮਨ ਮੁਗਧ ਇਆਨੇ ॥
ਰਾਮੁ ਜਪਹੁ ਅੰਤਰਗਤਿ ਧਿਆਨੇ ॥

ਹੇ ਮੂਰਖ ਮਨ ਇਯਾਨੇ ਤੂੰ ਰਿਦੇ ਮੈਂ ਇਸਥਤ ਰਹੁ ਰਾਮ ਕੋ ਜਪੋ ਅਰ (ਅੰਤਰਗਤਿ) ਅੰਤਰ ਇਸਥਤ ਭਾਵ ਅੰਤਰ ਮੁਖ ਹੋ ਕਰਕੇ ਧਿਆਨ ਕਰੋ॥

ਲਾਲਚ ਛੋਡਿ ਰਚਹੁ ਅਪਰੰਪਰਿ ਇਉ ਪਾਵਹੁ ਮੁਕਤਿ ਦੁਆਰਾ ਹੇ ॥੧॥

ਧਨ ਆਦਿਕ ਕਾ ਲਾਲਚ ਛੋਡ ਕੇ (ਅਪਰੰਪਰਿ) ਪਰਮੇਸੁਰ ਮੈਂ ਰਚਹੁ ਇਉਂ ਕਰਨੇ ਤੇ ਮੁਕਤਿ ਦੁਆਰ ਗਜਾਨ ਕੋ ਪਾ ਲੇਵੋਗੇ॥੧॥

ਜਿਸੁ ਬਿਸਰਿਐ ਜਮੁ ਜੋਹਣਿ ਲਾਗੈ ॥
ਸਭਿ ਸੁਖ ਜਾਹਿ ਦੁਖਾ ਫੁਨਿ ਆਗੈ ॥

ਜਿਸ ਕੇ ਬਿਸਰਨੇ ਕਰ ਜਮ ਦੇਖਣੇ ਲਗਤਾ ਹੈ ਅਰਥਾਤ ਮਾਰਨਾ ਚਾਹੁਤਾ ਹੈ ਔ ਸੁਖ ਚਲੇ ਜਾਤੇ ਹੈ ਪੁਨ: (ਆਗੈ) ਪ੍ਰਲੋਕ ਮੈਂ ਦੁਖ ਕੀ ਪ੍ਰਾਪਤੀ ਹੋਤੀ ਹੈ॥

ਰਾਮ ਨਾਮੁ ਜਪਿ ਗੁਰਮੁਖਿ ਜੀਅੜੇ ਏਹੁ ਪਰਮ ਤਤੁ ਵੀਚਾਰਾ ਹੇ ॥੨॥

ਹੇ ਜੀਵ ਤਾਂ ਤੇ ਰਾਮ ਨਾਮ ਕੋ ਗੁਰੋਂ ਦੁਆਰੇ ਜਪ ਇਹ ਪਰਮ ਸਾਰ ਵਿਚਾਰਿਆ ਹੈ॥੨॥

ਹਰਿ ਹਰਿ ਨਾਮੁ ਜਪਹੁ ਰਸੁ ਮੀਠਾ ॥
ਗੁਰਮੁਖਿ ਹਰਿ ਰਸੁ ਅੰਤਰਿ ਡੀਠਾ ॥

ਜਿਸਕਾ ਰਸ ਬਹੁਤ ਮੀਠਾ ਹੈ ਸੋ ਹਰਿ ਹਰਿ ਨਾਮ ਜਪੋ ਗੁਰਮੁਖੋਂ ਨੇ ਹਰੀ ਰਸ ਸਰੂਪ ਅੰਤਰ ਹੀ ਦੇਖਿਆ ਹੈ॥

ਅਹਿਨਿਸਿ ਰਾਮ ਰਹਹੁ ਰੰਗਿ ਰਾਤੇ ਏਹੁ ਜਪੁ ਤਪੁ ਸੰਜਮੁ ਸਾਰਾ ਹੇ ॥੩॥

ਰਾਤ ਦਿਨ ਰਾਮ ਕੇ ਪ੍ਰੇਮ ਮੈਂ ਰੰਗੇ ਰਹੁ ਏਹੁ ਜਪ ਤਪ ਔ ਸੰਜਮ ਕਾ ਸਾਰੁ ਹੈ॥੩॥

ਰਾਮ ਨਾਮੁ ਗੁਰ ਬਚਨੀ ਬੋਲਹੁ ॥
ਸੰਤ ਸਭਾ ਮਹਿ ਇਹੁ ਰਸੁ ਟੋਲਹੁ ॥

ਗੁਰ ਕੇ ਉਪਦੇਸ ਰੂਪ ਬਚਨੋਂ ਕਰਕੇ ਰਾਮ ਨਾਮ ਕੋ ਬੋਲੋ॥ ਇਹ ਰਸ ਸੰਤੋਂ ਕੀ ਸਭਾ ਮੈਂ (ਟੋਲਹੁ) ਖੋਜੋ॥

ਗੁਰਮਤਿ ਖੋਜਿ ਲਹਹੁ ਘਰੁ ਅਪਨਾ ਬਹੁੜਿ ਨ ਗਰਭ ਮਝਾਰਾ ਹੇ ॥੪॥

ਗੁਰੋਂ ਕੀ ਸਿਖ੍ਯਾ ਕਰ ਅਪਨਾ ਸਰੂਪ ਲਖੋ ਫੇਰ ਗਰਭ ਮੈਂ ਨਾ ਪੜੋਂਗੇ॥੪॥

ਸਚੁ ਤੀਰਥਿ ਨਾਵਹੁ ਹਰਿ ਗੁਣ ਗਾਵਹੁ ॥
ਤਤੁ ਵੀਚਾਰਹੁ ਹਰਿ ਲਿਵ ਲਾਵਹੁ ॥

ਹਰੀ ਕੇ ਗੁਣ ਗਾਵਣ ਰੂਪ ਸਚੇ ਤੀਰਥੋਂ ਮੈਂ ਨਾਵਹੁ ਸਾਰ ਕੋ ਬੀਚਾਰੋ ਔ ਹਰੀ ਮੈਂ ਲਿਵ ਕੋ ਲਾਵੋ॥

ਅੰਤ ਕਾਲਿ ਜਮੁ ਜੋਹਿ ਨ ਸਾਕੈ ਹਰਿ ਬੋਲਹੁ ਰਾਮੁ ਪਿਆਰਾ ਹੇ ॥੫॥

ਤੌ ਅੰਤ ਕਾਲ ਕੋ ਜਮ ਦੇਖ ਨਹੀਂ ਸਕੇਗਾ ਤਾਂ ਤੇ ਹਰੀ ਰਾਮ ਜੋ ਸਭ ਕਾ ਪਿਆਰਾ ਹੈ ਤਿਸੀ ਕੋ (ਬੋਲਹੁ) ਉਚਾਰਣ ਕਰੋ॥੫॥

ਸਤਿਗੁਰੁ ਪੁਰਖੁ ਦਾਤਾ ਵਡ ਦਾਣਾ ॥
ਜਿਸੁ ਅੰਤਰਿ ਸਾਚੁ ਸੁ ਸਬਦਿ ਸਮਾਣਾ ॥

ਸਤਿਗੁਰ ਜੋ ਪੁਰਸੁ ਹੈ ਸੋ ਵੱਡਾ ਦਾਤਾ ਜਾਣਿਆ ਹੈ ਵਾ ਦਾਨਾਉ ਦਾਤਾ ਹੈ ਜਿਸਕੇ ਅੰਤਰ ਸਚੁ ਹੈ ਸੋ ਬ੍ਰਹਮ ਮੈਂ ਸਮਾਇ ਗਿਆ ਹੈ॥

ਜਿਸ ਕਉ ਸਤਿਗੁਰੁ ਮੇਲਿ ਮਿਲਾਏ ਤਿਸੁ ਚੂਕਾ ਜਮ ਭੈ ਭਾਰਾ ਹੇ ॥੬॥

ਜਿਸਕੋ ਸਤਿਗੁਰੂ ਅਪਨੇ ਮੇਲ ਮੈਂ ਮਿਲਾਵਤੇ ਹੈਂ ਤਿਸ ਕਾ ਜਮ (ਭਾਰਾ) ਭੈ ਦੇਨੇ ਵਾਲਾ ਦੂਰ ਭਜਾ ਹੈ॥੬॥

ਪੰਚ ਤਤੁ ਮਿਲਿ ਕਾਇਆ ਕੀਨੀ ॥
ਤਿਸ ਮਹਿ ਰਾਮ ਰਤਨੁ ਲੈ ਚੀਨੀ ॥

ਪੰਚ ਤਤੋਂ ਕੋ ਮੇਲਕੇ ਏਹ ਦੇਹੀ ਕੀਨੀ ਹੈ ਤਿਸੀ ਦੇਹੀ ਮੈਂ ਰਾਮ ਅਮੋਲਕ ਹੈ ਤਿਸ ਕੋ ਪਹਿਚਾਨ ਲੇਵੋ॥

ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਵੀਚਾਰਾ ਹੇ ॥੭॥

ਜੀਵ ਹੈ ਰਾਮ ਔ ਰਾਮ ਹੀ ਜੀਵ ਰੂਪ ਹੈ ਏਹ ਉਪਦੇਸ ਬੀਚਾਰਣੇ ਤੇ ਹਰੀ ਕੇ ਸਰੂਪ ਕੋ ਪਾਈਤਾ ਹੈ॥੭॥

ਸਤ ਸੰਤੋਖਿ ਰਹਹੁ ਜਨ ਭਾਈ ॥
ਖਿਮਾ ਗਹਹੁ ਸਤਿਗੁਰ ਸਰਣਾਈ ॥

ਹੇ ਭਾਈ ਜਨੋਂ ਸਤ ਸੰਤੋਖ ਮੈਂ ਰਹੋ ਔ ਸਤਿਗੁਰੋਂ ਕੀ ਸਰਣ ਹੋਇ ਕੈ ਖਿਮਾ ਕੋ (ਗਹਹੁ) ਅੰਗੀਕਾਰ ਕਰੋ ਅਰਥਾਤ ਸਹਿਨ ਸੀਲ ਹੋਵੋ॥

ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ ॥੮॥

ਗੁਰੋਂ ਕੀ ਸੰਗਤ ਕਰਕੇ ਅਪਨੇ ਆਪਕੋ ਪਛਾਨਕੇ ਪੁਨ: ਪਰਮਾਤਮਾ ਕੋ ਵਿਆਪਕ ਪਛਾਨੋ ਤੌ ਇਹ ਜੀਵ (ਨਿਸਤਾਰਾ) ਮੁਕਤਿ ਹੋਵੈਗਾ॥੮॥

ਸਾਕਤ ਕੂੜ ਕਪਟ ਮਹਿ ਟੇਕਾ ॥
ਅਹਿਨਿਸਿ ਨਿੰਦਾ ਕਰਹਿ ਅਨੇਕਾ ॥

ਸਾਕਤੋਂ ਕੀ ਕੂੜ ਔ ਕਪਟ ਮੈਂ (ਟੇਕਾ) ਇਸਥਿਤੀ ਹੈ ਦਿਨ ਰਾਤ ਅਨੇਕੋਂ ਕੀ ਨਿੰਦਾ ਹੀ ਕਰਤੇ ਹੈਂ॥

ਬਿਨੁ ਸਿਮਰਨ ਆਵਹਿ ਫੁਨਿ ਜਾਵਹਿ ਗ੍ਰਭ ਜੋਨੀ ਨਰਕ ਮਝਾਰਾ ਹੇ ॥੯॥

ਭਗਵਤ ਨਾਮ ਸਿਮਰਨੇ ਤੇ ਬਿਨਾਂ ਗਰਭ ਜੋਨੀ ਆਦਿਕ ਨਰਕ ਕੇ ਬੀਚ ਆਉਂਦੇ ਜਾਂਦੇ ਹੈਂ॥੯॥

ਸਾਕਤ ਜਮ ਕੀ ਕਾਣਿ ਨ ਚੂਕੈ ॥
ਜਮ ਕਾ ਡੰਡੁ ਨ ਕਬਹੂ ਮੂਕੈ ॥

ਸਾਕਤੋਂ ਕੇ ਸਿਰੋਂ ਜਮ ਕੀ (ਕਾਣਿ) ਤਾਬਿਆਦਾਰੀ ਚੁਕਤੀ ਨਹੀਂ ਇਸੀ ਤੇ ਜਮ ਕਾ ਡੰਡਾ ਵਾ ਕਰੁ ਤਿਨ ਕੇ ਸਿਰੋਂ ਕਬੀ ਨਹੀਂ ਮੁਕਤਾ ਅਰਥਾਤ ਦੂਰ ਨਹੀਂ ਹੋਤਾ॥

ਬਾਕੀ ਧਰਮ ਰਾਇ ਕੀ ਲੀਜੈ ਸਿਰਿ ਅਫਰਿਓ ਭਾਰੁ ਅਫਾਰਾ ਹੇ ॥੧੦॥

ਧਰਮ ਰਾਇ ਕੀ ਬਾਕੀ ਲਈਤੀ ਹੈ ਸਿਰ ਪਰ ਬਹੁਤ ਵਾ ਅਸਹਿ ਭਾਰ ਹੈ ਅਰ ਇਸ ਜੀਵ ਕੋ ਹੰਕਾਰ ਰੂਪੁ ਅਫਾਰਾ ਚੜਾ ਹੂਆ ਹੈ॥੧੦॥

ਬਿਨੁ ਗੁਰ ਸਾਕਤੁ ਕਹਹੁ ਕੋ ਤਰਿਆ ॥
ਹਉਮੈ ਕਰਤਾ ਭਵਜਲਿ ਪਰਿਆ ॥

ਜੋ ਭੂਲਾ ਹੂਆ ਹੈ ਕਹੋ ਸੋ ਕੋਈ ਗੁਰੋਂ ਬਿਨਾਂ ਤਰਿਆ ਹੈ ਭਾਵ ਨਹੀਂ ਤਰਿਆ ਵਹੁ ਸਾਕਤ ਹਉਮੈ ਕੋ ਕਰਤਾ ਹੂਆ ਸੰਸਾਰ ਸਮੁੰਦ੍ਰ ਮੈਂ ਪੜਾ ਹੈ ਭਾਵ ਡੂਬਾ ਹੈ॥

ਬਿਨੁ ਗੁਰ ਪਾਰੁ ਨ ਪਾਵੈ ਕੋਈ ਹਰਿ ਜਪੀਐ ਪਾਰਿ ਉਤਾਰਾ ਹੇ ॥੧੧॥

ਗੁਰੋਂ ਸੇ ਬਿਨਾਂ ਸੰਸਾਰ ਸਾਗਰ ਕਾ ਪਾਰ ਕੋਈ ਨਹੀਂ ਪਾਵਤਾ ਜੋ ਗੁਰੋਂ ਦੁਵਾਰੇ ਹਰੀ ਕੋ ਜਪੀਐ ਤੋ ਪਾਰ ਉਤਾਰਾ ਹੋਤਾ ਹੈ॥੧੧॥

ਗੁਰ ਕੀ ਦਾਤਿ ਨ ਮੇਟੈ ਕੋਈ ॥
ਜਿਸੁ ਬਖਸੇ ਤਿਸੁ ਤਾਰੇ ਸੋਈ ॥

ਗੁਰੋਂ ਕੀ ਬਖਸਸ ਕੋਈ ਭੀ ਨਹੀਂ ਮੇਟ ਸਕਤਾ ਜਿਸ ਪੁਰਸ ਕੋ ਗੁਰੂ ਬਖਸਤੇ ਹੈਂ ਤਿਸ ਕੋ ਤਾਰ ਲੇਤੇ ਹੈਂ ॥

ਜਨਮ ਮਰਣ ਦੁਖੁ ਨੇੜਿ ਨ ਆਵੈ ਮਨਿ ਸੋ ਪ੍ਰਭੁ ਅਪਰ ਅਪਾਰਾ ਹੇ ॥੧੨॥

ਪੁਨ: ਤਿਸ ਪੁਰਸ ਕੇ ਜਨਮ ਮਰਨ ਰੂਪ ਦੁਖ ਨੇੜੇ ਨਹੀਂ ਆਵਤੇ ਕਿਉਂਕਿ ਤਿਸ ਕੇ ਮਨ ਮੈਂ ਅਪਰ ਅਪਾਰ ਪ੍ਰਭੂ ਹੈ॥੧੨॥

ਗੁਰ ਤੇ ਭੂਲੇ ਆਵਹੁ ਜਾਵਹੁ ॥
ਜਨਮਿ ਮਰਹੁ ਫੁਨਿ ਪਾਪ ਕਮਾਵਹੁ ॥

ਹੇ ਭਾਈ ਗੁਰੋਂ ਤੇ ਭੂਲੇ ਹੁਏ ਸੰਸਾਰ ਮੈਂ ਆਵਹੁ ਜਾਵਹੁ ਅਰਥਾਤ ਭਰਮਤੇ ਰਹੋਗੇ ਫੇਰ ਪਾਪ ਕਮਾਵਹੁਗੇ ਜਨਮੋਂ ਪੁਨਾ ਮਰੋਗੇ॥

ਸਾਕਤ ਮੂੜ ਅਚੇਤ ਨ ਚੇਤਹਿ ਦੁਖੁ ਲਾਗੈ ਤਾ ਰਾਮੁ ਪੁਕਾਰਾ ਹੇ ॥੧੩॥

ਸਾਕਤ ਜੋ ਮੂਰਖ (ਅਚੇਤ) ਜੜ ਹੈ ਸੋ ਚੇਤਤੇ ਨਹੀਂ ਉਨਕੋ ਜਬ ਦੁਖ ਲਾਗਤਾ ਹੈ ਤੌ ਰਾਮ ਕੋ ਪੁਕਾਰਤੇ ਹੈਂ ਹੇ ਰਾਮ ਬਖਸ ਲਵੋ॥੧੩॥

ਸੁਖੁ ਦੁਖੁ ਪੁਰਬ ਜਨਮ ਕੇ ਕੀਏ ॥
ਸੋ ਜਾਣੈ ਜਿਨਿ ਦਾਤੈ ਦੀਏ ॥

ਸੁਖ ਦੁਖ ਕਾ ਭੋਗ ਸਵਰਗ ਨਰਕ ਪੂਰਬ ਜਨਮ ਕੇ ਜੋ ਕੀਏ ਕਰਮ ਹੈਂ ਤਿਨਕਾ ਫਲੁ ਹੈ ਸੋ ਦਾਤਾ ਜਾਣਤਾ ਹੈ ਜਿਸਨੇ ਕਰਮਾਂ ਕੇ ਫਲ ਦੀਏ ਹੈਂ ਕਿ ਕਿਤਨਾਕ ਚਿਰ ਇਸ ਚਕ੍ਰ ਮੈਂ ਰਹਿਣਾ ਹੈ॥

ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ ਸਹੁ ਅਪਣਾ ਕੀਆ ਕਰਾਰਾ ਹੇ ॥੧੪॥

ਹੇ ਪ੍ਰਾਣੀ ਤੂੰ ਕਿਸ ਕੋ ਦੋਸ ਦੇਵੇਂਗਾ ਜੋ ਅਪਨੇ ਕਰਮੋਂ ਕੇ ਕੀਏ ਕਾ ਫਲੁ ਹੈ ਸੋ ਤਕੜਾ ਹੋਕੇ ਸਹਾਰੁ॥੧੪॥

ਪੰਨਾ ੧੦੩੧

ਹਉਮੈ ਮਮਤਾ ਕਰਦਾ ਆਇਆ ॥
ਆਸਾ ਮਨਸਾ ਬੰਧਿ ਚਲਾਇਆ ॥

ਤੂੰ ਅਨੇਕ ਜਨਮਾਂ ਮੈਂ ਹੰਤਾ ਮਮਤਾ ਕਰਤਾ ਆਇਆ ਹੈਂ ਬੁਧੀ ਮੈਂ ਜੋ ਆਸਾ ਰਹੀ ਇਸੀ ਤੇ ਤੂੰ ਜੂਨੀਓਂ ਮੈਂ ਬੰਧਕੇ ਚਲਾਇਆ ਹੈਂ॥

ਮੇਰੀ ਮੇਰੀ ਕਰਤ ਕਿਆ ਲੇ ਚਾਲੇ ਬਿਖੁ ਲਾਦੇ ਛਾਰ ਬਿਕਾਰਾ ਹੇ ॥੧੫॥

ਅਬ ਭੀ ਤੂੰ ਮੇਰੀ ਮੇਰੀ ਕਰਤਾ ਹੈਂ ਇਸ ਲੋਕ ਮੈਂ ਸੇ ਪ੍ਰਲੋਕ ਮੈਂ ਕਿਆ ਲੈਕੇ ਚਲੇਂਗਾ ਬਿਅਰਥ ਤੂੰ ਪਾਪ ਰੂਪ ਸਾਹ ਲਾਦਤਾ ਹੈਂ॥੧੫॥

ਹਰਿ ਕੀ ਭਗਤਿ ਕਰਹੁ ਜਨ ਭਾਈ ॥
ਅਕਥੁ ਕਥਹੁ ਮਨੁ ਮਨਹਿ ਸਮਾਈ ॥

ਤਾਂਤੇ ਹੇ ਭਾਈ ਜਨੋਂ ਹਰੀ ਕੀ ਭਗਤੀ ਕਰੋ (ਅਕਥੁ) ਪਰਮੇਸਰ ਕੋ ਕਥੋ ਤੌਂ ਮਨ ਕੀ ਵਾਸਨਾ ਮਨ ਹੀ ਮੈਂ ਸਮਾਇ ਜਾਵੇਂਗੀ॥

ਉਠਿ ਚਲਤਾ ਠਾਕਿ ਰਖਹੁ ਘਰਿ ਅਪੁਨੈ ਦੁਖੁ ਕਾਟੇ ਕਾਟਣਹਾਰਾ ਹੇ ॥੧੬॥

ਇਹ ਮਨ ਬਾਰੰਬਾਰ ਜੋ ਪਦਾਰਥੋਂ ਕੇ ਲੀਏ ਦੇਸੋਂ ਪਰਦੇਸੋਂ ਮੈਂ ਉਠ ਚਲਤਾ ਹੈ ਇਸਕੋ ਰੋਕਕੇ ਅਪਨੇ ਸਰੂਪ ਮੈਂ ਰਖੋ (ਕਾਟਣਹਾਰਾ) ਵਾਹਿਗੁਰੂ ਫੇਰ ਤੁਮਾਰੇ ਦੁਖੋਂ ਕੋ ਕਾਟ ਦੇਵੇਗਾ॥੧੬॥

ਹਰਿ ਗੁਰ ਪੂਰੇ ਕੀ ਓਟ ਪਰਾਤੀ ॥
ਗੁਰਮੁਖਿ ਹਰਿ ਲਿਵ ਗੁਰਮੁਖਿ ਜਾਤੀ ॥

ਜਿਸਨੇ ਗੁਰੂ ਪੂਰੇ ਦੁਅਰਿਓਂ ਹਰੀ ਕੀ (ਓਟ) ਸਰਣ ਪਛਾਣੀ ਹੈ ਤਿਸ ਗੁਰਮੁਖਿ ਸਿਖ ਨੇ ਹਰੀ ਕੀ (ਲਿਵ) ਪ੍ਰੀਤੀ ਗੁਰੋਂ ਦਵਾਰੇ ਜਾਤੀ ਹੈ॥

ਨਾਨਕ ਰਾਮ ਨਾਮਿ ਮਤਿ ਊਤਮ ਹਰਿ ਬਖਸੇ ਪਾਰਿ ਉਤਾਰਾ ਹੇ ॥੧੭॥੪॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕੀ ਰਾਮ ਨਾਮ ਕਰਕੇ ਬੁਧੀ ਊਤਮ ਹੋਈ ਹੈ ਹਰੀ ਨੇ ਉਸ ਕੇ ਔਗਨੋਂ ਕੋ ਬਖਸ ਕੇ ਪਾਰਿ ਉਤਾਰਿਆ ਹੈ॥੧੭॥੪॥੧੦॥ ਪਰਮੇਸਰ ਕੇ ਗੁਣ ਕਹਿ ਕਰਿ ਸਨਮੁਖ ਬੇਨਤੀ ਕਰਤੇ ਹੈਂ॥

ਮਾਰੂ ਮਹਲਾ ੧ ॥
ਸਰਣਿ ਪਰੇ ਗੁਰਦੇਵ ਤੁਮਾਰੀ ॥
ਤੂ ਸਮਰਥੁ ਦਇਆਲੁ ਮੁਰਾਰੀ ॥

ਹੇ ਪ੍ਰਕਾਸ ਰੂਪ ਬਡੇ ਹਮ ਤੁਮਾਰੀ ਸਰਣ ਪੜੇ ਹੈਂ ਹੇ ਦਇਆਲ ਮੁਰਾਰੀ ਤੁਮ ਸਾਮ੍ਰਥ ਹੋ॥

ਤੇਰੇ ਚੋਜ ਨ ਜਾਣੈ ਕੋਈ ਤੂ ਪੂਰਾ ਪੁਰਖੁ ਬਿਧਾਤਾ ਹੇ ॥੧॥

ਤੇਰਾ ਕੌਤਕ ਕੋਈ ਨਹੀਂ ਜਾਨਤਾ ਤੂੰ ਪੂਰਨ ਪੁਰਖ ਕਰਮ ਫਲ ਪ੍ਰਦਾਤਾ ਹੈਂ॥੧॥

ਤੂ ਆਦਿ ਜੁਗਾਦਿ ਕਰਹਿ ਪ੍ਰਤਿਪਾਲਾ ॥
ਘਟਿ ਘਟਿ ਰੂਪੁ ਅਨੂਪੁ ਦਇਆਲਾ ॥

ਹੇ ਅਨੂਪ ਦਇਆਲ ਤੂੰ ਸਦਾ ਸਦਾ ਪ੍ਰਤਿਪਾਲਾ ਕਰਤਾ ਹੈਂ ਅਰੁ ਤੇਰਾ ਰੂਪ ਘਟਾਂ ਘਟਾਂ ਮੈਂ ਪੂਰਨ ਹੈ॥

ਜਿਉ ਤੁਧੁ ਭਾਵੈ ਤਿਵੈ ਚਲਾਵਹਿ ਸਭੁ ਤੇਰੋ ਕੀਆ ਕਮਾਤਾ ਹੇ ॥੨॥

ਜਿਉਂ ਤੇਰੇ ਕੋ ਭਾਵਤਾ ਹੈ ਤਿਵੈਂ ਚਲਾਵਤਾ ਹੈਂ ਅਰੁ ਤੇਰਾ ਕੀਆ ਹੂਆ ਜੋ ਹੁਕਮ ਹੈ ਸੋ ਸਭੁ ਸੰਸਾਰ ਕਮਾਵਤਾ ਹੈ॥੨॥

ਅੰਤਰਿ ਜੋਤਿ ਭਲੀ ਜਗਜੀਵਨ ॥
ਸਭਿ ਘਟ ਭੋਗੈ ਹਰਿ ਰਸੁ ਪੀਵਨ ॥

ਹੇ ਜਗਜੀਵਨ ਸਭਕੇ ਅੰਤਰ ਤੇਰੀ ਹੀ ਜੋਤਿ ਭਲੀ ਉਤਮ ਪ੍ਰਕਾਸ ਰਹੀ ਹੈ ਹੇ ਹਰੀ ਸਭ ਘਟੋਂ ਮੈਂ ਤੂੰ ਭੋਗਤਾ ਹੋਇਕੈ ਰਸੋਂ ਕੋ ਪੀਵਤਾ ਹੈਂ॥

ਆਪੇ ਲੇਵੈ ਆਪੇ ਦੇਵੈ ਤਿਹੁ ਲੋਈ ਜਗਤ ਪਿਤ ਦਾਤਾ ਹੇ ॥੩॥

ਹੇ ਜਗਤ ਪਿਤਾ ਤੀਨ ਲੋਕੋਂ ਕੇ ਦਾਤਾ ਜਗਜਾਸੀ ਹੋਇਕੈ ਤੂੰ ਆਪ ਹੀ ਉਪਦੇਸ ਲੇਤਾ ਹੈਂ ਔ ਗੁਰੂ ਹੋਇਕੈ ਆਪੇ ਦੇਤਾ ਹੈਂ ਵਾ ਦਾਤਾ ਭਗਤਾ ਆਪ ਹੀ ਹੈਂ॥੩॥

ਜਗਤੁ ਉਪਾਇ ਖੇਲੁ ਰਚਾਇਆ ॥
ਪਵਣੈ ਪਾਣੀ ਅਗਨੀ ਜੀਉ ਪਾਇਆ ॥

ਆਪ ਨੇ ਜਗਤ ਕੋ ਉਤਪਤ ਕਰਕੇ ਖੇਲ ਬਨਾਇਆ ਹੈ ਪੌਣ ਪਾਣੀ ਅਗਨੀ ਆਦਿ ਪੰਚ ਤਤੋਂ ਕੋ ਮਿਲਾਇਕੈ ਬੀਚ (ਜੀਉ) ਚੇਤਨਸਤਾ ਕੋ ਪਾਇਆ ਹੈ॥

ਦੇਹੀ ਨਗਰੀ ਨਉ ਦਰਵਾਜੇ ਸੋ ਦਸਵਾ ਗੁਪਤੁ ਰਹਾਤਾ ਹੇ ॥੪॥

ਦੇਹੀ ਰੂਪ ਨਗਰੀ ਕੇ ਨੌ ਦਰਵਾਜੇ ਪ੍ਰਗਟ ਹੈਂ ਦਸਵਾਂ ਦੁਆਰੁ ਜੋ ਹੈ ਸੋ ਗੁਪਤ ਰਖਿਆ ਹੈ॥

ਚਾਰਿ ਨਦੀ ਅਗਨੀ ਅਸਰਾਲਾ ॥
ਕੋਈ ਗੁਰਮੁਖਿ ਬੂਝੈ ਸਬਦਿ ਨਿਰਾਲਾ ॥

ਹਿੰਸਾ ਤ੍ਰਿਸ਼ਨਾ ਕੁਮਤਿ ਈਰਖਾ ਏਹੁ ਚਾਰਿ ਨਦੀਆਂ ਅਗਨੀ ਰੂਪ ਭਿਆਨਕ ਹੈਂ ਕੋਈ ਗੁਰਮੁਖਿ ਸਬਦ ਕੋ ਬੂਝ ਕਰਿ ਇਨ ਨਦੀਓਂ ਸੇ ਨਿਰਾਲਾ ਹੂਆ ਹੈ॥

ਸਾਕਤ ਦੁਰਮਤਿ ਡੂਬਹਿ ਦਾਝਹਿ ਗੁਰਿ ਰਾਖੇ ਹਰਿ ਲਿਵ ਰਾਤਾ ਹੇ ॥੫॥

ਜੋ ਸਾਕਤ ਦੁਰਮਤੀ ਹੈਂ ਸੋ ਜਲਤੇ ਡੂਬਤੇ ਹੈਂ ਹੇ ਹਰੀ ਜਿਨਕਾ ਮਨ ਤੇਰੀ ਪ੍ਰੀਤੀ ਮੈਂ ਰਾਤਾ ਹੈ ਤਿਨ ਕੋ ਗੁਰੂ ਰਾਖਤੇ ਹੈਂ॥੫॥

ਅਪੁ ਤੇਜੁ ਵਾਇ ਪ੍ਰਿਥਮੀ ਆਕਾਸਾ ॥
ਤਿਨ ਮਹਿ ਪੰਚ ਤਤੁ ਘਰਿ ਵਾਸਾ ॥

ਜਲ ਅਗਨੀ ਪੌਣ ਪ੍ਰਿਥ੍ਵੀ ਔ ਅਕਾਸ॥ ਤਿਨ ਪੰਚ ਤਤੋਂ ਮੇਂ ਵਸਕੇ ਜਿਸਨੇ ਸਰੂਪ ਕੋ ਜਾਣਿਆ ਹੈ ॥

ਸਤਿਗੁਰ ਸਬਦਿ ਰਹਹਿ ਰੰਗਿ ਰਾਤਾ ਤਜਿ ਮਾਇਆ ਹਉਮੈ ਭ੍ਰਾਤਾ ਹੇ ॥੬॥

ਜੋ ਸਤਿਗੁਰੋਂ ਕੇ ਉਪਦੇਸ ਕਰ ਪ੍ਰੇਮ ਮੇਂ ਰਾਤਾ ਰਹਿਤਾ ਹੈ ਅਰ ਤਿਸਨੇ ਮਾਇਆ ਔ ਹੰਤਾ ਮਮਤਾ ਔ ਭ੍ਰਾਂਤੀ ਤਿਆਗੀ ਹੈ॥੬॥

ਇਹੁ ਮਨੁ ਭੀਜੈ ਸਬਦਿ ਪਤੀਜੈ ॥
ਬਿਨੁ ਨਾਵੈ ਕਿਆ ਟੇਕ ਟਿਕੀਜੈ ॥

ਇਹ ਮਨ ਤੌ ਭੀਜਤਾ ਹੈ ਜੌ ਗੁਰੋਂ ਕੇ ਉਪਦੇਸ ਮੈਂ ਪਤੀਜਤਾ ਹੈ ਬਿਨਾਂ ਨਾਮ ਤੋਂ ਕਿਆ ਆਸਰਾ ਲੈਣਾ ਹੈ॥

ਅੰਤਰਿ ਚੋਰੁ ਮੁਹੈ ਘਰੁ ਮੰਦਰੁ ਇਨਿ ਸਾਕਤਿ ਦੂਤੁ ਨ ਜਾਤਾ ਹੇ ॥੭॥

ਸਰੀਰ ਰੂਪ ਮੰਦਰ ਕੇ ਅੰਦਰ ਬੀਚ ਅੰਤਹਿਕਰਣ ਰੂਪੀ ਘਰ ਵਿਚ ਕਾਮਾਦੀ ਚੋਰ ਧਰਮ ਰੂਪ ਧਨ ਕੋ ਲੂਟਤੇ ਹੈਂ ਇਸ ਸਾਕਤ ਪੁਰਸ ਨੇ ਤਿਨ (ਦੂਤ) ਦੁਸਮਨੋਂ ਕੋ ਨਹੀਂ ਜਾਣਿਆ ਹੈ॥੭॥

ਦੁੰਦਰ ਦੂਤ ਭੂਤ ਭੀਹਾਲੇ ॥

ਖਿੰਚੋਤਾਣਿ ਕਰਹਿ ਬੇਤਾਲੇ ॥

ਦ੍ਵੰਦ ਮਚਾਵਣੇ ਵਾਲੇ ਕਾਮਾਦ ਦੂਤ ਭੂਤੋਂ ਸਮ ਭਿਆਨਕ ਦੁਖਦਾਈ ਹੈਂ ਸੋ ਖਿੰਜੋਤਾਣ ਕਰਤੇ ਹੈਂ ਭਾਵ ਅਪਨੇ ਅਪਨੇ ਵਿਸ਼ੇ ਕੀ ਓਰ ਖੈਂਚਤੇ ਹੈਂ ਪੁਨ: ਪ੍ਰੇਤ ਰੂਪ ਹੈ॥

ਸਬਦ ਸੁਰਤਿ ਬਿਨੁ ਆਵੈ ਜਾਵੈ ਪਤਿ ਖੋਈ ਆਵਤ ਜਾਤਾ ਹੇ ॥੮॥

ਇਨਕੇ ਵਸ ਹੂਆ ਹੂਆ ਗੁਰ ਉਪਦੇਸ ਕੀ ਗਜਾਤਾ ਤੇ ਬਿਨਾਂ ਆਵਤਾ ਜਾਤਾ ਹੈ ਪਨ: ਇਸ ਜੀਵ ਨੇ ਪਤ ਗਵਾਇ ਲਈ ਹੈ ਇਸੀ ਤੇ ਜਮਣੇ ਮਰਣੇ ਵਿਖੇ ਫਿਰਤਾ ਹੈ॥੧॥

ਕੂੜੁ ਕਲਰੁ ਤਨੁ ਭਸਮੈ ਢੇਰੀ ॥
ਬਿਨੁ ਨਾਵੈ ਕੈਸੀ ਪਤਿ ਤੇਰੀ ॥

ਝੂਠ ਰੂਪ ਕਲਰ ਕੋ ਜੀਵ ਖਰੀਦਤਾ ਹੈ ਔਰ ਇਸ ਤਨ ਨੇ ਭਸਮ ਕੀ ਢੇਰੀ ਹੋਨਾ ਹੈ ਹੇ ਜੀਵ ਬਿਨਾਂ ਨਾਮ ਤੇ ਤੇਰੀ ਕੈਸੀ ਪਤਿ ਹੋਵੈਗੀ ਅਰਥਾਤ ਪਤ ਨ ਰਹੇਗੀ॥

ਬਾਧੇ ਮੁਕਤਿ ਨਾਹੀ ਜੁਗ ਚਾਰੇ ਜਮਕੰਕਰਿ ਕਾਲਿ ਪਰਾਤਾ ਹੇ ॥੯॥

ਚਹੁ ਜਗੋਂ ਮੈਂ ਬਾਂਧੇ ਹੂਏ ਕੀ ਮੁਕਤਿ ਨਹੀਂ ਹੋਵੈਗੀ ਜਮਦੂਤੋਂ ਨੇ ਸਮਾਂ ਪਛਾਤਾ ਹੂਆ ਹੈ ਭਾਵ ਸਮੇਂ ਸਿਰ ਤੇਰੇ ਕੋ ਲੇ ਜਾਵੇਂਗੇ॥

ਜਮ ਦਰਿ ਬਾਧੇ ਮਿਲਹਿ ਸਜਾਈ ॥
ਤਿਸੁ ਅਪਰਾਧੀ ਗਤਿ ਨਹੀ ਕਾਈ ॥

ਪੁਨ: ਜਮਕੇ ਦਰਵਾਜੇ ਮੈਂ ਬਾਧੇ ਹੂਏ ਕੋ ਸਜਾਈਂ ਮਿਲਨਗੀਆਂ ਹੇ ਅਪਰਾਧੀ ਜੀਵ ਤਿਸ ਅਸਥਾਨ ਮੈਂ ਤੇਰੀ ਕੋਈ ਸੁਭ ਗਤੀ ਨਹੀਂ ਹੋਵੇਗੀ ਭਾਵ ਮੰਦਗਤੀ ਹੋਵੇਗੀ॥

ਕਰਣ ਪਲਾਵ ਕਰੇ ਬਿਲਲਾਵੈ ਜਿਉ ਕੁੰਡੀ ਮੀਨੁ ਪਰਾਤਾ ਹੇ ॥੧੦॥

ਕੀਰਣੇ ਵਿਰਲਾਪ ਕਰੇਗਾ ਔ ਬਹੁਤ ਹੀ ਦੁਖੀ ਹੋਵੇਗਾ ਜਿਉ ਕੁੰਡੀ ਮੈਂ ਮਛ ਪੜਤਾ ਹੈ ਤੌ ਦੁਖੀ ਹੋਤਾ ਹੈ॥੧੦॥

ਸਾਕਤੁ ਫਾਸੀ ਪੜੈ ਇਕੇਲਾ ॥
ਜਮ ਵਸਿ ਕੀਆ ਅੰਧੁ ਦੁਹੇਲਾ ॥

ਸਾਕਤ ਇਕਲਾ ਹੀ ਫਾਸੀ ਮੈਂ ਪੜਤੇ ਹੈਂ ਜਮੋਂ ਕਾ ਵਸ ਕੀਆ ਹੂਆ ਅਗਜਾਨੀ ਦੁਖੀ ਹੋਤਾ ਹੈ॥

ਰਾਮ ਨਾਮ ਬਿਨੁ ਮੁਕਤਿ ਨ ਸੂਝੈ ਆਜੁ ਕਾਲਿ ਪਚਿ ਜਾਤਾ ਹੇ ॥੧੧॥

ਰਾਮ ਨਾਮ ਬਿਨਾਂ ਮੁਕਤੀ ਕੋਈ ਨਹੀਂ ਹੋਤੀ ਇਸਤੇ ਆਜ ਕਾਲ ਕਰਤਿਆਂ ਹੀ ਜਲ ਜਾਤਾ ਹੈ॥੧੧॥

ਸਤਿਗੁਰ ਬਾਝੁ ਨ ਬੇਲੀ ਕੋਈ ॥
ਐਥੈ ਓਥੈ ਰਾਖਾ ਪ੍ਰਭੁ ਸੋਈ ॥

ਸਤਿਗੁਰੋਂ ਸੇ ਬਿਨਾਂ ਬੇਲੀ ਕੋਈ ਨਹੀਂ ਹੋਤਾ ਇਸ ਲੋਕ ਮੇਂ ਅਰੁ ਪ੍ਰਲੋਕ ਮੈਂ ਸੋ ਸਾਮਰਥ ਗੁਰ ਹੀ ਰਾਖਾ ਹੈ॥

ਰਾਮ ਨਾਮੁ ਦੇਵੈ ਕਰਿ ਕਿਰਪਾ ਇਉ ਸਲਲੈ ਸਲਲ ਮਿਲਾਤਾ ਹੇ ॥੧੨॥

ਜਿਸਕੋ ਗੁਰੂ ਕ੍ਰਿਪਾ ਕਰਕੇ ਰਾਮ ਨਾਮ ਦੇਤਾ ਹੈ ਤਿਸ ਕੋ ਬ੍ਰਹਮ ਮੈਂ ਇਉਂ ਅਭੇਦ ਕਰਤਾ ਹੈ ਜਿਸ ਪ੍ਰਕਾਰ ਜਲ ਮੈਂ ਜਲ ਮਿਲ ਜਾਤਾ ਹੈ॥੧੨॥

ਪੰਨਾ ੧੦੩੨

ਭੂਲੇ ਸਿਖ ਗੁਰੂ ਸਮਝਾਏ ॥
ਉਝੜਿ ਜਾਦੇ ਮਾਰਗਿ ਪਾਏ ॥

ਭੂਲੇ ਹੂਏ ਜਗਜਾਸੂਓਂ ਕੋ ਗੁਰੂ ਸਮਝਾਵਤਾ ਹੈ ਉਜਾੜ ਮੈਂ ਜਾਤੇ ਕੋ ਰਸਤੇ ਮੈਂ ਪਾਵਤਾ ਹੈ ਭਾਵ ਬਿਕਾਰੋਂ ਸੇ ਛੁਡਾਇ ਸੁਭ ਕਰਮੋਂ ਮੈਂ ਲਾਵਤਾ ਹੈ ਜੈਸੇ ਜੋਗਾ ਸਿੰਘਾਦਿ ਸਿਖੋਂ ਕੋ ਰਖਜਾ ਹੈ॥

ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ ਦੁਖ ਭੰਜਨ ਸੰਗਿ ਸਖਾਤਾ ਹੇ ॥੧੩॥

ਤਿਸ ਗੁਰ ਕੋ ਦਿਨ ਰਾਤਿ ਸਦਾ ਸੇਵ ਦੁਖੋਂ ਕੇ ਦੂਰ ਕਰਤਾ ਔ ਸੰਗ ਕਾ ਸਖਾ ਹੈ॥੧੩॥

ਗੁਰ ਕੀ ਭਗਤਿ ਕਰਹਿ ਕਿਆ ਪ੍ਰਾਣੀ ॥
ਬ੍ਰਹਮੈ ਇੰਦ੍ਰਿ ਮਹੇਸਿ ਨ ਜਾਣੀ ॥

ਹੇ ਪ੍ਰਾਣੀ ਤੂੰ ਗੁਰੂ ਕੀ ਭਗਤੀ ਕਿਆ ਕਰੇਗਾ ਬ੍ਰਹਮੇ ਔ ਇੰਦ੍ਰ ਔ ਸਿਵ ਨੇ ਤੌ ਜਾਣੀ ਨਹੀਂ ਹੈ ਭਾਵ ਗੁਰ ਸੇਵਾ ਦਾ ਅਭਿਮਾਨ ਨਾ ਕਰੁ॥

ਸਤਿਗੁਰੁ ਅਲਖੁ ਕਹਹੁ ਕਿਉ ਲਖੀਐ ਜਿਸੁ ਬਖਸੇ ਤਿਸਹਿ ਪਛਾਤਾ ਹੇ ॥੧੪॥

ਸਤਿਗੁਰੋਂ ਕੀ ਗਤੀ ਅਲਖ ਹੈ ਕਹੁ ਤੋ ਸਹੀ ਕਿਉਂ ਲਖੀ ਜਾਤੀ ਹੈ ਜਿਸ ਕੋ ਗੁਰੂ ਪਛਾਣ ਬਖਸੇ ਤਿਸਨੇ ਸਤਿਗੁਰੋਂ ਕੋ ਜਿਉਂ ਕਾ ਤਿਉਂ ਪਛਾਤਾ ਹੈ॥੧੪॥

ਅੰਤਰਿ ਪ੍ਰੇਮੁ ਪਰਾਪਤਿ ਦਰਸਨੁ ॥
ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ ॥

ਜਿਸਕੇ ਅੰਤਰ ਪ੍ਰੇਮ ਹੋਵੈ ਤਿਸ ਕੋ ਦਰਸਨ ਪ੍ਰਾਪਤਿ ਹੋਤਾ ਹੈ ਤਿਸ ਕੀ ਗੁਰਬਾਣੀ ਸਾਥ ਪ੍ਰੀਤੀ ਹੁਈ ਹੈ ਸੋ ਤਿਸੀਨੇ ਪ੍ਰਸ਼ਨ ਉੱਤ੍ਰ ਕਰ ਅਪਨੇ ਸੰਸੇ ਦੂਰ ਕੀਏ ਹੈਂ॥

ਅਹਿਨਿਸਿ ਨਿਰਮਲ ਜੋਤਿ ਸਬਾਈ ਘਟਿ ਦੀਪਕੁ ਗੁਰਮੁਖਿ ਜਾਤਾ ਹੇ ॥੧੫॥

ਜਿਨੋਂ ਨੇ ਗੁਰੋਂ ਦੁਆਰੇ ਅਪਨੇ ਰਿਦੇ ਮੈਂ ਗਜਾਨ ਦੀਪਕੁ ਸੇ ਜਾਨਾ ਹੈ ਤਿਨੋਂ ਨੇ ਰਾਤ ਦਿਨ ਨਿਰਮਲ ਸਤਾ ਰੂਪ ਜੋਤਿ ਸਭ ਮੈਂ ਆਈ ਹੁਈ ਜਾਣੀ ਹੈ॥੧੫॥

ਭੋਜਨ ਗਿਆਨੁ ਮਹਾ ਰਸੁ ਮੀਠਾ ॥
ਜਿਨਿ ਚਾਖਿਆ ਤਿਨਿ ਦਰਸਨੁ ਡੀਠਾ ॥

ਗਜਾਨ ਭੋਜਨ ਕਾ ਬਡਾ ਮੀਠਾ ਰਸ ਹੈ ਜਿਸਨੇ ਇਸ ਰਸ ਕੋ ਚਾਖਿਆ ਹੈ ਤਿਸਨੇ ਭਗਵੰਤ ਕਾ ਦਰਸਨੁ ਡੀਠਾ ਹੈ॥

ਦਰਸਨੁ ਦੇਖਿ ਮਿਲੇ ਬੈਰਾਗੀ ਮਨੁ ਮਨਸਾ ਮਾਰਿ ਸਮਾਤਾ ਹੇ ॥੧੬॥

ਦਰਸਨ ਕੋ ਦੇਖਕੇ ਜਗਤ ਸੋਂ ਵਿਰਕਤ ਹੋਕੇ (ਮਿਲੇ) ਅਭੇਦ ਹੁਏ ਅਰੁ ਇਛਾ ਕੋ ਮਾਰ ਕੇ ਮਨ ਗੁਰ ਉਪਦੇਸ ਮੈਂ ਸਮਾਇਆ ਹੈ॥੧੬॥

ਸਤਿਗੁਰੁ ਸੇਵਹਿ ਸੇ ਪਰਧਾਨਾ ॥
ਤਿਨ ਘਟ ਘਟ ਅੰਤਰਿ ਬ੍ਰਹਮੁ ਪਛਾਨਾ ॥

ਜੋ ਸਤਿਗੁਰੋਂ ਕੋ ਸੇਵਤੇ ਹੈਂ ਤਿਨੋਂ ਨੇ ਘਟ ਘਟ ਕੇ ਅੰਤਰ ਬ੍ਰਹਮ ਕੋ ਪਛਾਨਿਆ ਹੈ॥

ਨਾਨਕ ਹਰਿ ਜਸੁ ਹਰਿ ਜਨ ਕੀ ਸੰਗਤਿ ਦੀਜੈ ਜਿਨ ਸਤਿਗੁਰੁ ਹਰਿ ਪ੍ਰਭੁ ਜਾਤਾ ਹੇ ॥੧੭॥੫॥੧੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਅਪਨਾ ਜਸੁ ਔ ਅਪਨੇ ਜਨ ਕੀ ਸੰਗਤਿ ਦੇਹੁ ਵਹੁ ਤੇਰੇ ਜਨ ਕੈਸੇ ਹੋਵੈਂ ਜਿਨੋਂ ਨੇ ਗੁਰੋਂ ਦੁਆਰੇ ਹੇ ਹਰੀ ਸਮਰਥ ਤੇਰੇ ਕੋ ਜਾਤਾ ਹੋਵੈ॥੧੭॥੫॥੧੧॥

ਮਾਰੂ ਮਹਲਾ ੧ ॥
ਸਾਚੇ ਸਾਹਿਬ ਸਿਰਜਣਹਾਰੇ ॥
ਜਿਨਿ ਧਰ ਚਕ੍ਰ ਧਰੇ ਵੀਚਾਰੇ ॥

ਹੇ ਭਾਈ ਸਚੇ ਸਾਹਿਬ ਉਤਪਤੀ ਕਰਨ ਹਾਰੇ ਕੋ ਜਾਣੋ ਜਿਸ ਨੇ ਧਰਤੀ ਆਦਿ ਆਠ (ਚਕ੍ਰ) ਅਵਰਣ ਵਿਚਾਰਕੈ ਧਰੇ ਹੈਂ ਪੰਜ ਅਕਾਸਾਦੀ ਤਤ ਮਹਿਤਤ ਹੰਕਾਰ ਔ ਮਾਇਆ ਇਹ ਆਠ ਅਵਰਣ ਹੈਂ॥ ਵਾ (ਧਰ) ਧਰਤੀ ਆਦੀ ਚਉਦਾਂ ਲੋਕ ਰੂਪ ਚਕ੍ਰ ਵੀਚਾਰ ਕਰ ਧਾਰਨ ਕਰੇ ਹੈਂ॥

ਆਪੇ ਕਰਤਾ ਕਰਿ ਕਰਿ ਵੇਖੈ ਸਾਚਾ ਵੇਪਰਵਾਹਾ ਹੇ ॥੧॥

ਕਰਤਾ ਆਪ ਹੀ ਸੰਸਾਰ ਕੋ ਰਚ ਕਰ ਦੇਖਤਾ ਹੈ। ਫੇਰ ਕੈਸਾ ਹੈ ? ਵੇਪਰਵਾਹੁ ਔ ਸਾਚਾ ਹੈ॥੧॥

ਵੇਕੀ ਵੇਕੀ ਜੰਤ ਉਪਾਏ ॥
ਦੁਇ ਪੰਦੀ ਦੁਇ ਰਾਹ ਚਲਾਏ ॥

ਭਿੰਨ ਭਿੰਨ ਜੀਵ ਉਪਾਏ ਹੈਂ ਦੋਇ ਸਿਖ੍ਯਾ ਵਾਲੇ ਰਾਹੀ ਦੋ ਰਸਤਿਆਂ ਮੈਂ ਚਲਾਏ ਹੈਂ ਦੇਵਤਾ ਦੈਂਤ ਵਾ ਗੁਰਮੁਖ ਮਨਮੁਖ ਵਾ ਹਿੰਦੂ ਮੁਸਲਮਾਨ॥

ਗੁਰ ਪੂਰੇ ਵਿਣੁ ਮੁਕਤਿ ਨ ਹੋਈ ਸਚੁ ਨਾਮੁ ਜਪਿ ਲਾਹਾ ਹੇ ॥੨॥

ਗੁਰ ਪੂਰਿਆਂ ਦ੍ਵਾਰੇ ਨਾਮ ਜਪੇ ਬਿਨਾਂ ਮੁਕਤੀ ਨਹੀਂ ਪ੍ਰਾਪਤ ਹੋਤੀ ਤਾਂ ਤੇ ਗੁਰੋਂ ਦਵਾਰੇ ਨਾਮ ਜਪੋ ਕਿਉਂਕਿ ਸਚੇ ਨਾਮ ਜਪਨੇ ਕਰ ਹੀ ਮੁਕਤੀ ਕਾ ਲਾਭ ਹੋਤਾ ਹੈ॥੨॥

ਪੜਹਿ ਮਨਮੁਖ ਪਰੁ ਬਿਧਿ ਨਹੀ ਜਾਨਾ ॥
ਨਾਮੁ ਨ ਬੂਝਹਿ ਭਰਮਿ ਭੁਲਾਨਾ ॥

ਮਨਮੁਖ ਪੜਤਾ ਤੋ ਹੈ ਪਰੰਤੂ ਜੈਸੇ ਪੜਨੇ ਕੀ ਬਿਧੀ ਹੈ ਵਾ ਵੇਦ ਕੀ ਬਿਧੀ ਸ੍ਰੇਸ੍ਟ ਕਰਮ ਹੈ ਤਿਸ ਕੋ ਨਹੀਂ ਜਾਨਤਾ ਸਾਰ ਰੂਪ ਜੋ ਨਾਮ ਹੈ ਤਿਸ ਕੋ ਤੋ ਸਮਝਤਾ ਨਹੀਂ ਐਸੇ ਭਰਮ ਮੈਂ ਭੁਲਾਨਾ ਹੈ॥

ਲੈ ਕੈ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ ॥੩॥

ਔਰ ਜੋ (ਵਢੀ) ਰਿਸਵਤ ਲੈਕੇ ਉਗਾਹੀਆਂ ਦੇਤੇ ਹੈਂ ਤਿਨ ਕੇ ਗਲ ਮੈਂ ਖੋਟੀ ਮਤ ਕਾ ਫਾਹਾ ਪੜਾ ਹੂਆ ਭਾਵ ਦੁਰਮਤ ਮੈਂ ਫਸੇ ਹੂਏ ਹੈਂ॥੩॥

ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ ॥
ਵਾਦੁ ਵਖਾਣਹਿ ਤਤੁ ਨ ਜਾਣਾ ॥

ਸਿਮ੍ਰਤੀਆਂ ਔ ਸਾਸਤ੍ਰ ਔ ਪੁਰਾਣ ਪੜ੍ਹਤੇ ਹੈਂ ਪਰੰਤੂ ਝਗੜੇ ਹੀ ਵਖ੍ਯਾਨ ਕਰਤੇ ਹੈਂ ਤਤ ਸਰੂਪ ਕੋ ਨਹੀਂ ਜਾਨਤੇ ਹੈਂ॥

ਵਿਣੁ ਗੁਰ ਪੂਰੇ ਤਤੁ ਨ ਪਾਈਐ ਸਚ ਸੂਚੇ ਸਚੁ ਰਾਹਾ ਹੇ ॥੪॥

ਬਿਨਾਂ ਪੂਰੇ ਗੁਰੋਂ ਤੇ ਸਾਰ ਨਹੀਂ ਪਾਈਤਾ ਜੋ ਗੁਰੋਂ ਦ੍ਵਾਰੇ ਸਚੇ ਨਾਮ ਕਰਕੇ ਸੂਚੇ ਹੂਏ ਹੈਂ ਤਿਨ ਕੋ ਹਰੀ ਦਾ ਰੂਪੀ ਸਚਾ ਰਸਤਾ ਪ੍ਰਾਪਤ ਹੂਆ ਹੈ॥

ਸਭ ਸਾਲਾਹੇ ਸੁਣਿ ਸੁਣਿ ਆਖੈ ॥
ਆਪੇ ਦਾਨਾ ਸਚੁ ਪਰਾਖੈ ॥

ਸਭ (ਸੁਣਿ) ਕੰਨਾਂ ਦੁਆਰੇ ਸੁਣ ਕੇ (ਆਖੈ) ਮੁਖ ਦੁਆਰੇ ਸਾਲਾਹਤੇ ਹੈਂ ਵਾਹਿਗੁਰੂ ਦਾ ਨਾਉਂ ਆਪੇ ਸਚ ਕੋ ਪਰਖਤਾ ਹੈ ॥

ਜਿਨ ਕਉ ਨਦਰਿ ਕਰੇ ਪ੍ਰਭੁ ਅਪਨੀ ਗੁਰਮੁਖਿ ਸਬਦੁ ਸਲਾਹਾ ਹੇ ॥੫॥

ਜਿਨਾਂ ਕੋ ਪ੍ਰਭੂ ਅਪਨੀ ਕ੍ਰਿਪਾ ਕਰਤਾ ਹੈ ਸੋ ਗੁਰੋਂ ਦੁਆਰਾ ਬ੍ਰਹਮ ਕੋ ਸਲਾਹੁਤੇ ਹੈਂ॥੫॥

ਸੁਣਿ ਸੁਣਿ ਆਖੈ ਕੇਤੀ ਬਾਣੀ ॥
ਸੁਣਿ ਕਹੀਐ ਕੋ ਅੰਤੁ ਨ ਜਾਣੀ ॥

ਕੇਤੀ ਸ੍ਰਿਸ੍ਰਟੀ ਸੁਣ ਸੁਣ ਕੇ ਬਾਣੀ ਕੋ ਆਖਤੀ ਹੈ ਸੁਣਨੇ ਤੇ ਔ ਕਹਿਣੇ ਸੇ ਕੋਈ ਅੰਤ ਨਹੀਂ ਜਾਨਤਾ॥

ਜਾ ਕਉ ਅਲਖੁ ਲਖਾਏ ਆਪੇ ਅਕਥ ਕਥਾ ਬੁਧਿ ਤਾਹਾ ਹੇ ॥੬॥

(ਅਲਖੁ) ਪਰਮੇਸੁਰ ਜਿਸਕੋ ਆਪ ਲਖਾਵੈ ਅਕਥ ਰੂਪ ਕੀ ਕਥਾ ਤਿਸ ਕੀ ਬੁਧੀ ਮੈਂ ਆਵਤੀ ਹੈ॥੬॥

ਜਨਮੇ ਕਉ ਵਾਜਹਿ ਵਾਧਾਏ ॥
ਸੋਹਿਲੜੇ ਅਗਿਆਨੀ ਗਾਏ ॥

ਜਨਮ ਹੋਣੇ ਮੈਂ ਤੋ ਵਾਜੇ ਵਾਜਤੇ ਹੈਂ ਔ ਵਧਾਏ ਸਬਦ ਹੋਤੇ ਹੈਂ ਅਗਯਾਨੀ ਇਸਤ੍ਰੀ ਪੁਰਸ ਮਿਲ ਕਰ ਮੰਗਲ ਗਾਵਤੇ ਹੈਂ ॥

ਜੋ ਜਨਮੈ ਤਿਸੁ ਸਰਪਰ ਮਰਣਾ ਕਿਰਤੁ ਪਇਆ ਸਿਰਿ ਸਾਹਾ ਹੇ ॥੭॥

ਜੋ ਜਨਮਤਾ ਹੈ ਤਿਸਨੇ ਤੋ ਨਿਸਚੇ ਕਰਕੇ ਮਰਨਾ ਹੀ ਹੈ ਕਿਉਂਕਿ ਸਿਰ ਪਰ ਪਰਮੇਸੁਰ ਜੋ ਸਾਹਾਂ ਕਾ ਸਾਹ ਹੈ ਤਿਸੁ ਕਾ ਕਰਮੁ ਲੇਖੁ ਪਇਆ ਹੋਇਆ ਹੈ॥੭॥

ਸੰਜੋਗੁ ਵਿਜੋਗੁ ਮੇਰੈ ਪ੍ਰਭਿ ਕੀਏ ॥
ਸ੍ਰਿਸਟਿ ਉਪਾਇ ਦੁਖਾ ਸੁਖ ਦੀਏ ॥

ਸੰਜੋਗ ਔ ਬਜੋਗ ਧਰਮ ਇਹ ਮੇਰੇ ਪਭੂ ਨੇ ਕੀਏ ਹੂਏ ਹੈਂ ਸ੍ਰਿਸਟੀ ਕੋ ਉਤਪਤ ਕਰਕੇ ਕਰਮਾਨਸਾਰ ਦੁਖ ਔ ਸੁਖ ਦੀਏ ਹੈਂ॥ ਵਾ ਸੰਜੋਗ ਵਿਜੋਗ ਕਰਕੇ ਧਰਮਾਧਰਮ ਅਨੁਸਾਰ ਸ੍ਰਿਸ੍ਰਿ ਉਪਾਇ ਸੁਖ ਦੁਖ ਦੀਏ ਹੈਂ॥

ਦੁਖ ਸੁਖ ਹੀ ਤੇ ਭਏ ਨਿਰਾਲੇ ਗੁਰਮੁਖਿ ਸੀਲੁ ਸਨਾਹਾ ਹੇ ॥੮॥

ਜੋ ਦੁਖ ਔ ਸੁਖ ਬੀਚ ਤੇ ਅਸੰਗ ਭਏ ਹੈਂ ਤਿਨੋਂ ਨੇ ਗੁਰੋਂ ਦ੍ਵਾਰੇ ਸਾਂਤਿ ਸੁਭਾਇ ਕੀ ਸੰਜੋਇ ਪਹਰੀ ਹੈ॥੮॥

ਨੀਕੇ ਸਾਚੇ ਕੇ ਵਾਪਾਰੀ ॥
ਸਚੁ ਸਉਦਾ ਲੈ ਗੁਰ ਵੀਚਾਰੀ ॥

ਜੋ ਸਾਚੇ ਕੇ ਬਿਆਪਾਰੀ ਹੈਂ ਸੋ ਭਲੇ ਹੈਂ॥ ਕਿਉਂਕਿ ਗੁਰੋਂ ਕੇ ਬੀਚਾਰ ਦੁਆਰਾ ਸਚਾ ਸੌਦਾ ਲੇਤੇ ਹੈਂ ॥

ਸਚਾ ਵਖਰੁ ਜਿਸੁ ਧਨੁ ਪਲੈ ਸਬਦਿ ਸਚੈ ਓਮਾਹਾ ਹੇ ॥੯॥

ਜਿਸਕੇ ਪਲੇ ਸਚ ਨਾਮ ਰੂਪ (ਵਖਰੁ) ਵਸਤੂ ਧੰਨਯਤਾ ਜੋਗ ਹੈ ਤਿਨ ਕੋ ਸਚੇ ਉਪਦੇਸ ਕਾ ਹੀ ਉਤਸਾਹ ਹੈ ਭਾਵ ਵਹੁ ਸਚੇ ਨਾਮ ਕਾ ਹੀ ਉਪਦੇਸ ਕਰਤੇ ਹੈਂ ॥੯॥

ਕਾਚੀ ਸਉਦੀ ਤੋਟਾ ਆਵੈ ॥
ਗੁਰਮੁਖਿ ਵਣਜੁ ਕਰੇ ਪ੍ਰਭ ਭਾਵੈ ॥

ਕਚੇ ਝੂਠੇ ਮਾਇਕ ਸੌਦੇ ਸੇ ਤੋਟਾ ਆਵਤਾ ਹੈ ਜੋ ਗੁਰੋਂ ਦ੍ਵਾਰੇ ਸਚਾ ਨਾਮੁ ਵਣਜ ਕਰਤੇ ਹੈਂ ਸੋ ਪ੍ਰਭੂ ਕੋ ਭਾਵਤੇ ਹੈਂ॥

ਪੂੰਜੀ ਸਾਬਤੁ ਰਾਸਿ ਸਲਾਮਤਿ ਚੂਕਾ ਜਮ ਕਾ ਫਾਹਾ ਹੇ ॥੧੦॥

ਜਿਸਕੀ ਸਰਧਾ ਰੂਪੀ ਪੂੰਜੀ ਸਾਬਤ ਹੈ ਤਿਸ ਕੀ ਸ੍ਵਾਸਾਂ ਰੂਪ ਰਾਸ ਸਲਾਮਤਿ ਹੈ ਅਰਥਾਤ ਸਫਲ ਹੈ ਤਿਨ ਕੇ ਗਲੇ ਸੇ ਜਮ ਕਾ ਫਾਹਾ ਚੂਕਾ ਹੈ ਭਾਵ ਦੂਰ ਹੂਆ ਹੈ॥੧੦॥

ਪੰਨਾ ੧੦੩੩

ਸਭੁ ਕੋ ਬੋਲੈ ਆਪਣ ਭਾਣੈ ॥
ਮਨਮੁਖੁ ਦੂਜੈ ਬੋਲਿ ਨ ਜਾਣੈ ॥

ਸਭ ਕੋ ਹੀ ਆਪਨੇ ਮਨ ਕੇ ਭਾਣੈ ਅਨਸਾਰ ਬੋਲਤਾ ਹੈ ਜੋ ਮਨਮੁਖਤਾ ਕਰਕੇ ਦੂਜੈ ਭਾਇ ਮੈਂ ਲਗੇ ਹੈਂ ਸੋ ਨਾਮ ਬੋਲ ਨਹੀਂ ਜਾਨਤੇ ਭਾਵ ਨਾਮ ਨਹੀਂ ਜਪਤੇ॥

ਅੰਧੁਲੇ ਕੀ ਮਤਿ ਅੰਧਲੀ ਬੋਲੀ ਆਇ ਗਇਆ ਦੁਖੁ ਤਾਹਾ ਹੇ ॥੧੧॥

ਅਗਜਾਨੀ ਕੀ ਬੁਧੀ ਅੰਧੀ ਬੋਲੀ ਹੈ ਇਸੀ ਤੇ ਕਬੀ ਆਇਆ ਸੰਸਾਰ ਮੈਂ ਕਬੀ ਦਮ ਪੁਰੀ ਮੇਂ ਗਿਆ ਹੈ (ਤਾਹਾ) ਤਿਸ ਕੋ ਐਸੇ ਦੁਖ ਹੀ ਬਨਾ ਰਹਤਾ ਹੈ॥੧੧॥

ਦੁਖ ਮਹਿ ਜਨਮੈ ਦੁਖ ਮਹਿ ਮਰਣਾ ॥

ਦੂਖੁ ਨ ਮਿਟੈ ਬਿਨੁ ਗੁਰ ਕੀ ਸਰਣਾ ॥

ਦੁਖ ਮੈਂ ਹੀ ਜਨਮਤੇ ਹੈਂ ਪੁਨ: ਦੁਖ ਬੀਚ ਹੀ ਤਿਨਕਾ ਮਰਨਾ ਹੋਤਾ ਹੈ ਗੁਰੋਂ ਕੀ ਸਰਣ ਬਿਨਾਂ ਦੁਖ ਨਹੀਂ ਮਿਟਤਾ॥

ਦੂਖੀ ਉਪਜੈ ਦੂਖੀ ਬਿਨਸੈ ਕਿਆ ਲੈ ਆਇਆ ਕਿਆ ਲੈ ਜਾਹਾ ਹੇ ॥੧੨॥

ਇਹੁ ਜੀਉ ਉਤਪਤੀ ਵੇਲੇ ਦੁਖੀ ਹੋਤਾ ਹੈ ਔ ਪ੍ਰਾਣ ਵਿਜੋਗ ਸੇ ਭੀ ਦੁਖੀ ਹੋਤਾ ਹੈ ਕਿਆ ਲੈ ਕੇ ਆਇਆ ਹੈ ਔ ਕਿਆ ਲੈ ਕੇ ਜਾਇਗਾ ਭਾਵ ਖਾਲੀ ਆਤਾ ਅਰੁ ਖਾਲੀ ਗਿਆ ਵਾ ਸਾਸੋਂ ਰੂਪ ਰਤਨ ਲੈ ਕੇ ਆਇਆ ਥਾ ਅਰ ਪਾਪੋਂ ਰੂਪ ਕੋਇਲੇ ਖਰੀਦ ਕੇ ਲੈ ਗਜਾ ਹੈ॥੧੨॥

ਸਚੀ ਕਰਣੀ ਗੁਰ ਕੀ ਸਿਰਕਾਰਾ ॥

ਆਵਣੁ ਜਾਣੁ ਨਹੀ ਜਮ ਧਾਰਾ ॥

ਜਿਨੋਂ ਨੇ ਗੁਰੋਂ ਕੀ ਕਾਰ ਸਿਰ ਪਰ ਧਾਰੀ ਹੈ ਭਾਵ ਹੁਕਮ ਮੰਨਿਆ ਹੈ ਤਿਨਕੀ ਕਰਣੀ ਸਚੀ ਹੈ ਜਮ ਕੀ ਧਾੜ ਤਿਨ ਪਰ ਨਹੀਂ ਚੜਤੀ ਅਰ ਨਾ ਅਉਣਾ ਜਾਣਾ ਹੋਤਾ ਹੈ॥

ਡਾਲ ਛੋਡਿ ਤਤੁ ਮੂਲੁ ਪਰਾਤਾ ਮਨਿ ਸਾਚਾ ਓਮਾਹਾ ਹੇ ॥੧੩॥

ਜਿਨੋਂ ਨੇ (ਡਾਲ) ਔਰ ਔਰ ਦੇਵਤੋਂ ਕੋ ਛੋਡ ਕੈ ਸਾਰ ਰੂਪ ਜੋ (ਮੂਲੁ) ਸਰੂਪ ਹੈ ਤਿਸ ਕੋ (ਪਰਾਤਾ) ਪਛਾਤਾ ਹੈ ਤਿਨੋਂ ਕੇ ਮਨ ਮੈਂ ਸਾਚਾ ਉਤਸਾਹ ਹੁਆ ਹੈ॥੧੩॥

ਹਰਿ ਕੇ ਲੋਗ ਨਹੀ ਜਮੁ ਮਾਰੈ ॥

ਨਾ ਦੁਖੁ ਦੇਖਹਿ ਪੰਥਿ ਕਰਾਰੈ ॥

ਹਰੀ ਕੇ ਲੋਗੋਂ ਕੋ ਜਮ ਨਹੀਂ ਮਾਰਤਾ॥ ਡਾਢੇ ਦੁਖਦਾਈ ਪੰਥ ਕੇ ਦੁਖ ਨਹੀਂ ਦੇਖਤੇ ਹੈਂ॥

ਰਾਮ ਨਾਮੁ ਘਟ ਅੰਤਰਿ ਪੂਜਾ ਅਵਰੁ ਨ ਦੂਜਾ ਕਾਹਾ ਹੇ ॥੧੪॥

ਰਿਦੇ ਅੰਤਰ ਰਾਮ ਨਾਮ ਕੀ ਪੂਜਾ ਕਰਤੇ ਹੈਂ ਔਰ ਦੂਸਰਾ ਕੋਈ ਭੀ (ਕਾਹਾ) ਕਜੀਆ ਨਹੀਂ ਹੈ ॥੧੪॥

ਓੜੁ ਨ ਕਥਨੈ ਸਿਫਤਿ ਸਜਾਈ ॥

ਜਿਉ ਤੁਧੁ ਭਾਵਹਿ ਰਹਹਿ ਰਜਾਈ ॥

ਜੋ ਗੁਰਮੁਖਿ ਸਿਫਤ ਕੀ ਸਿਫਤੀ ਕਰਤੇ ਹੈਂ ਤਿਨ ਕੋ ਜੋ ਸਾਬਾਸੀਆਂ ਮਿਲਤੀਆਂ ਹੈਂ ਤਿਨਕਾ ਕਥਨੇ ਕਰ ਓੜਕ ਨਹੀਂ ਹੈ ਔ ਮਨਮੁਖੋਂ ਕੋ ਜੋ ਸਜਾਈਂ ਮਿਲਤੀਆਂ ਹੈਂ ਤਿਨ ਕਾ ਭੀ ਓੜਕ ਨਹੀਂ ਹੈ॥

ਦਰਗਹ ਪੈਧੇ ਜਾਨਿ ਸੁਹੇਲੇ ਹੁਕਮਿ ਸਚੇ ਪਾਤਿਸਾਹਾ ਹੇ ॥੧੫॥

ਜੋ ਸਚੇ ਪਾਤਸ਼ਾਹ ਕੇ ਹੁਕਮ ਮੈਂ ਚਲਤੇ ਹੈਂ ਸੋ ਦਰਗਾਹਿ ਮੈਂ ਪਤਿ ਸੰਯੁਕਤ ਜਾਤੇ ਹੈਂ ਔ ਸਦਾ ਸੁਖੀ ਹੈਂ॥੧੫॥

ਕਿਆ ਕਹੀਐ ਗੁਣ ਕਥਹਿ ਘਨੇਰੇ ॥

ਅੰਤੁ ਨ ਪਾਵਹਿ ਵਡੇ ਵਡੇਰੇ ॥

ਗੁਣ ਤੋ ਬ੍ਰਹਮਾਂ ਆਦੀ ਘਨੇ ਹੀ ਕਥਨ ਕਰਤੇ ਹੈਂ ਹਮ ਕਿਆ ਤਛ ਜੀਵ ਹੈਂ ਜੋ ਗੁਨੋਂ ਕੋ ਕਹੀਏ॥ ਭਾਵ ਕਿਆ ਹਮਨੇ ਅੰਤ ਪਾਇ ਲੈਣਾ ਹੈ ਜਿਸ ਕੇ ਗੁਨੋਂ ਕਾ ਅੰਤ ਵੱਡੇ ਵਡੇਰੇ ਨਹੀਂ ਪਾ ਸਕਤੇ ਭਾਵ ਸਿਵ ਬ੍ਰਹਮਾਦੀ ਭੀ ਨੇਤਿ ਨੇਤਿ ਕਹਤੇ ਹੈਂ॥ ਤਾਂ ਤੇ ਐਸੇ ਬੇਨਤੀ ਕਰੋ॥

ਨਾਨਕ ਸਾਚੁ ਮਿਲੈ ਪਤਿ ਰਾਖਹੁ ਤੂ ਸਿਰਿ ਸਾਹਾ ਪਾਤਿਸਾਹਾ ਹੇ ॥੧੬॥੬॥੧੨॥

ਸ੍ਰੀ ਗੁਰੂ ਜੀ ਕਹਤੇ ਹੈਂ ਮੇਰੇ ਕੋ ਸਾਚ ਮਿਲੇ ਜਿਸਕੇ ਆਸਰੇ ਮੈਂ ਭੀ ਪਤਿਸਟਾ ਰਾਖ ਲੇਵੋਂ ਜੇ ਕਹੇ ਕਿਸੇ ਹੋਰ ਸੇ ਮਾਂਗ ਲੇ ਤਿਸ ਪਰ ਕਹਤੇ ਹੈਂ ਤੇਰੇ ਸਰੀਖਾ ਕੋਈ ਨਹੀਂ ਤੂੰ ਸਿਰਾ ਸਾਹੋ ਕੇ ਭੀ ਪਾਤਸਾਹਿ ਹੈਂ॥੧੬॥੬॥੧੨॥

ਮਾਰੂ ਮਹਲਾ ੧ ਦਖਣੀ ॥

ਦਖਨੀ ਛੰਦ ਕੀ ਚਾਲ ਹੈ॥

ਕਾਇਆ ਨਗਰੁ ਨਗਰ ਗੜ ਅੰਦਰਿ ॥
ਸਾਚਾ ਵਾਸਾ ਪੁਰਿ ਗਗਨੰਦਰਿ ॥

ਨਗਰਾਂ ਵਿਚੋਂ ਕਾਂਇਆ ਰੂਪ ਜੋ ਨਗਰ ਹੈ ਇਸਕੇ ਅੰਦਰ ਦਸਵਾਂ ਦੁਆਰ ਰੂਪ ਵਾ ਅੰਤਹਕਰਨ (ਗੜ) ਕਿਲਾ ਹੈ ਔ ਸਾਚਾ ਜੋ ਪੂਰਨ ਚਿਦਾਕਾਸੁ ਹੈ ਅੰਤਹਕਰਣ ਕੇ ਅੰਤਰ ਤਿਸ ਕਾ ਨਿਵਾਸ ਹੈ॥

ਅਸਥਿਰੁ ਥਾਨੁ ਸਦਾ ਨਿਰਮਾਇਲੁ ਆਪੇ ਆਪੁ ਉਪਾਇਦਾ ॥੧॥

ਵਹੁ ਅਸਥਿਰ (ਥਾਨੁ) ਸਰੂਪ ਹੈ ਔ ਸਦਾ ਹੀ ਉਜਲ ਹੈ ਪੁਨ: ਵਹੁ ਅਪਨੇ ਆਪ ਹੀ ਇਨ ਨਗਰੋਂ ਕੋ ਉਤਪੰਨ ਕਰਤਾ ਹੈ ॥੧॥

ਅੰਦਰਿ ਕੋਟ ਛਜੇ ਹਟਨਾਲੇ ॥
ਆਪੇ ਲੇਵੈ ਵਸਤੁ ਸਮਾਲੇ ॥

ਇਸ ਕੋਟਿ ਸਰੀਰ ਮੈਂ ਗੋਲਕ ਛੇਜੈ ਹੈ ਔ ਇੰਦ੍ਰੇ ਹਟਾਂ ਕੇ ਬਾਜਾਰ ਹੈਂ ਜਗਜਾਸੀ ਰੂਪ ਹੋਕੇ ਆਪ ਹੀ ਆਤਮ ਵਸਤੂ ਕੇ ਸੰਭਾਲ ਕਰ ਲੇਤਾ ਹੈ॥

ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ ॥੨॥

ਜੋ ਜੜਤਾ ਰੂਪ ਵਾ ਦਸਮੇਂ ਦੁਆਰ ਮੈਂ ਬਿਘਨ ਰੂਪ ਖਟ ਚਕ੍ਰ ਤਖਤੇ ਬਜਰ ਸਮ ਜੜੇ ਹੁਏ ਜਾਨ ਲੇਤਾ ਹੈ ਸੋ ਗੁਰਉਪਦੇਸ ਵਾਲਾ ਤਿਨ ਕੋ ਖੁਲਾਇ ਲੇਤਾ ਹੈ ॥੨॥

ਭੀਤਰਿ ਕੋਟ ਗੁਫਾ ਘਰ ਜਾਈ ॥
ਨਉ ਘਰ ਥਾਪੇ ਹੁਕਮਿ ਰਜਾਈ ॥

ਇਹ ਸਥੂਲ ਸਰੀਰ ਕੋਟ ਹੈ ਇਸਦੇ ਅੰਦਰ ਅੰਤਸਕਰਣ ਵਾ ਦਸਮ ਦੁਆਰ ਰੂਪ ਗੁਫਾ ਹੈ ਤਿਸ ਮੈਂ ਆਤਮਾ ਕੇ ਘਰ ਕੀ (ਜਾਈ) ਜਗਾ ਹੈ ਭਾਵ ਨਿਜ ਸਥਾਨੁ ਹੈ (ਰਜਾਈ) ਪਰਮੇਸਰ ਨੇ ਅਪਨੇ ਹੁਕਮ ਕਰਿ ਇਸ ਸਰੀਰ ਮੈਂ (ਨਉ ਘਰ) ਨੌ ਗੋਲਕ ਅਸਥਾਪਨ ਕੀਏ ਹੈਂ ॥

ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ ॥੩॥

ਦਸਮੇ ਦ੍ਵਾਰ ਮੈਂ ਅਲੇਖ ਅਪਾਰ ਰੂਪ ਪੁਰਖੁ ਹੈ ਜਬ ਆਪ ਦਿਆਲ ਹੋਤਾ ਹੈ ਤਬ ਅਪਨੇ ਆਪ ਕੋ ਅਲਖ ਰੂਪ ਜਣਾਇ ਦੇਤਾ ਹੈ॥੩॥

ਪਉਣ ਪਾਣੀ ਅਗਨੀ ਇਕ ਵਾਸਾ ॥
ਆਪੇ ਕੀਤੋ ਖੇਲੁ ਤਮਾਸਾ ॥

ਪਉਣ ਪਾਨੀ ਅਗਨੀ ਇਨ ਤਤੋਂ ਕਾ ਇਕ ਸਰੀਰ ਮੈਂ ਵਾ ਬ੍ਰਹਮਾਂਡ ਮੈਂ ਵਾਸਾ ਹੈ ਏਹੁ ਤਮਾਸਾ ਰੂਪ ਖੇਲ ਭੀ ਆਪ ਹੀ ਕੀਆ ਹੈ ਭਾਵ ਬਿਰੋਧੀਓਂ ਕਾ ਇਕ ਠੌਰ ਮੈਂ ਮਿਲਾਪ ਕਰਿਆ ਹੈ॥

ਬਲਦੀ ਜਲਿ ਨਿਵਰੈ ਕਿਰਪਾ ਤੇ ਆਪੇ ਜਲ ਨਿਧਿ ਪਾਇਦਾ ॥੪॥

ਤਿਸਨਾ ਅਗਨੀ ਬਲਦੀ ਹੁਈ ਕ੍ਰਿਪਾ ਜਲ ਤੇ ਨਿਵਰਤ ਹੋਤੀ ਹੈ ਆਪ ਹੀ ਗੁਰੂ ਰੂਪ ਬਾਦਲ ਹੋਕੇ ਕ੍ਰਿਪਾ ਜਲ ਕੋ ਜਗਜਾਸੀਓਂ ਪੈ ਪਾਵਤਾ ਹੈ ਅਰਥਾਤ ਬਰਸਤਾ ਹੈ॥੪॥

ਧਰਤਿ ਉਪਾਇ ਧਰੀ ਧਰਮ ਸਾਲਾ ॥
ਉਤਪਤਿ ਪਰਲਉ ਆਪਿ ਨਿਰਾਲਾ ॥

ਇਸ ਧਰਤੀ ਮੈਂ ਭਾਰਤ ਖੰਡ ਧਰਮ ਸਥਾਨ ਕੀਆ ਹੈ ਉਤਪਤੀ ਅਰੁ ਪ੍ਰਲੈ ਕਰਤਾ ਹੂਆ ਆਪ ਅਸੰਗ ਰਹਿਤਾ,ਹੈ॥

ਪਵਣੈ ਖੇਲੁ ਕੀਆ ਸਭ ਥਾਈ ਕਲਾ ਖਿੰਚਿ ਢਾਹਾਇਦਾ ॥੫॥

ਸਭ ਥਾਈ ਪ੍ਰਾਣ ਪਵਣ ਕਾ ਹੀ ਖੇਲੁ ਕੀਆ ਹੂਆ ਹੈ ਪ੍ਰਾਣ ਕਲਾ ਕੋ ਜਬ ਖੈਂਚਤਾ ਹੈ ਤਬ ਸਰੀਰਾਂ ਕੋ ਗਿਰਾਇ ਦੇਤਾ ਹੈ॥੫॥

ਤਿਸੁ ਉਤਪਤੀ ਕਰਤਾ ਕੇ ਆਗੇ ਐਸੇ ਬੇਨਤੀ ਕਰੇ॥

ਭਾਰ ਅਠਾਰਹ ਮਾਲਣਿ ਤੇਰੀ ॥
ਚਉਰੁ ਢੁਲੈ ਪਵਣੈ ਲੈ ਫੇਰੀ ॥

ਅਠਾਰਾਂ ਭਾਰ ਬਨਾਸਪਤੀ ਤੇਰੀ ਮਾਲਣ ਹੈ ਪਵਣ ਜੋ ਫੇਰੀ ਲੇਤਾ ਹੈ ਇਹੀ ਮਾਨੋ ਤੇਰੇ ਸਿਰ ਪਰ ਚੌਰ ਝੂਲਤਾ ਹੈ॥

ਚੰਦੁ ਸੂਰਜੁ ਦੁਇ ਦੀਪਕ ਰਾਖੇ ਸਸਿ ਘਰਿ ਸੂਰੁ ਸਮਾਇਦਾ ॥੬॥

ਚੰਦ ਔ ਸੂਰਜ ਇਹੁ ਦੋ ਤੈਨੇ ਦੀਵੇ ਕਰ ਰਾਖੇ ਹੈਂ ਜਿਸਕੇ ਸਤੋ ਗੁਣ ਸਹਿਤ ਅੰਤਸਕਰਣ ਮੈਂ ਗਜਾਨ ਸਮਾਵਤਾ ਹੈ॥ ਸੋ ਤੇਰੇ ਕੋ ਜਾਨਤਾ ਹੈ॥੬॥

ਪੰਖੀ ਪੰਚ ਉਡਰਿ ਨਹੀ ਧਾਵਹਿ ॥
ਸਫਲਿਓ ਬਿਰਖੁ ਅੰਮ੍ਰਿਤ ਫਲੁ ਪਾਵਹਿ ॥

ਜਬ ਗੁਰੋਂ ਰੂਪ ਸਫਲ ਬ੍ਰਿਛ ਤੇ ਗਿਆਨ ਅੰਮ੍ਰਿਤ ਫਲ ਕੋ ਪਾਵਤੇ ਹੈਂ ਤਬ ਪੰਚ ਇੰਦ੍ਰੇ ਰੂਪ ਪੰਖੀ ਵਿਸਜੋਂ ਮੈਂ ਉਡ ਕਰ ਦੌੜਤੇ ਨਹੀਂ॥

ਗੁਰਮੁਖਿ ਸਹਜਿ ਰਵੈ ਗੁਣ ਗਾਵੈ ਹਰਿ ਰਸੁ ਚੋਗ ਚੁਗਾਇਦਾ ॥੭॥

ਗੁਰਮੁਖਿ ਸੁਭਾਵਕ ਹੀ ਨਾਮ ਕੋ (ਰਵੈ) ਜਪਤਾ ਹੈ ਔ ਹਰੀਕੇ ਪ੍ਰੇਮ ਕਰਕੇ ਗੁਣ ਗਾਵਤਾ ਹੈ ਔਰ ਹਰੀ ਰਸ ਕੀ ਹੀ ਇੰਦ੍ਰੀਆਂ ਕੋ ਚੋਗ ਚੁਗਾਵਤਾ ਹੈ॥੭॥

ਝਿਲਮਿਲਿ ਝਿਲਕੈ ਚੰਦੁ ਨ ਤਾਰਾ ॥
ਸੂਰਜ ਕਿਰਣਿ ਨ ਬਿਜੁਲਿ ਗੈਣਾਰਾ ॥

ਵਹੁ (ਝਿਲਮਿਲਿ) ਏਕ ਰਸ ਪ੍ਰਕਾਸ ਰਹਿਆ ਹੈ ਚੰਦ ਤਾਰਾ ਭੀ ਐਸਾ ਨਹੀਂ ਹੈ ਸੂਰਜ ਕੀ ਕਿਰਣੋਂ ਕਾ ਪ੍ਰਕਾਸ ਔ ਬਿਜਲੀ ਜੋ ਅਕਾਸ ਮੈਂ ਦੇਖਤੇ ਹੋ ਵਹੁ ਭੀ ਉਸ ਕੇ ਸਮਾਨ ਨਹੀਂ ਹੈ ॥

ਅਕਥੀ ਕਥਉ ਚਿਹਨੁ ਨਹੀ ਕੋਈ ਪੂਰਿ ਰਹਿਆ ਮਨਿ ਭਾਇਦਾ ॥੮॥

ਅਕਥ ਰੂਪ ਕਾ ਬੇਦ ਐਸੇ ਕਥਨ ਕਰਤੇ ਹੈਂ ਜੋ ਤਿਸ ਕਾ ਚਿੰਨ ਕੋਈ ਨਹੀਂ ਹੈ ਔ ਸਾਰੇ ਪੂਰਿ ਰਹਿਆ ਹੈ ਸੋਈ ਹਮਾਰੇ ਮਨ ਮੈਂ ਭਾਵਤਾ ਹੈ॥੮॥

ਪਸਰੀ ਕਿਰਣਿ ਜੋਤਿ ਉਜਿਆਲਾ ॥
ਕਰਿ ਕਰਿ ਦੇਖੈ ਆਪਿ ਦਇਆਲਾ ॥

ਸਕਤੀਆਂ ਰੂਪ ਕਿਰਣਾਂ ਪਸਰ ਰਹੀਆਂ ਹੈਂ ਐਸਾ ਸਰਬ ਮੈਂ (ਜੋਤਿ) ਪਰਮੇਸਰ ਕਾ ਪ੍ਰਕਾਸ ਹੋ ਰਹਾ ਹੈ ਆਪ ਹੀ ਦਇਆਲ ਉਤਪਤੀ ਆਦਿ ਕਰਕੇ ਦੇਖ ਰਹਾ ਹੈ॥

ਅਨਹਦ ਰੁਣ ਝੁਣਕਾਰੁ ਸਦਾ ਧੁਨਿ ਨਿਰਭਉ ਕੈ ਘਰਿ ਵਾਇਦਾ ॥੯॥

ਇਕ ਰਸ ਜੋ ਪ੍ਰਮਾਤਮਾ ਹੈ ਤਿਸ ਕੋ ਅਨੰਦ ਕੇ ਸਬਦ ਸੇ ਸਦਾ ਜੋ (ਧੁਨਿ) ਉਚਾਰਤਾ ਹੈ ਸੋ ਨਿਰਭਉ ਸਰੂਪ ਕੇ ਤਾਂਈ ਰਿਦੇ ਮੈਂ (ਵਾਇਦਾ) ਪ੍ਰਗਟ ਕਰ ਲੇਤਾ ਹੈ ॥੯॥

ਪੰਨਾ ੧੦੩੪

ਅਨਹਦੁ ਵਾਜੈ ਭ੍ਰਮੁ ਭਉ ਭਾਜੈ ॥
ਸਗਲ ਬਿਆਪਿ ਰਹਿਆ ਪ੍ਰਭੁ ਛਾਜੈ ॥

ਜਿਸਕੋ ਤੂੰ ਏਕ ਰਸ ਪ੍ਰਗਟ ਹੋਤਾ ਹੈਂ ਤਿਸ ਕਾ ਭ੍ਰਮ ਅਰ ਭੈ ਨਾਸ ਹੋ ਜਾਤਾ ਹੈ ਹੇ ਪ੍ਰਭੂ ਤੂੰ ਸਭ ਮੈਂ (ਛਾਜੈ) ਸੁਭਾਇਮਾਨ ਹੋਇਕੈ ਬਿਆਪ ਰਹਿਆ ਹੈਂ॥

ਸਭ ਤੇਰੀ ਤੂ ਗੁਰਮੁਖਿ ਜਾਤਾ ਦਰਿ ਸੋਹੈ ਗੁਣ ਗਾਇਦਾ ॥੧੦॥

ਸਭ ਤੇਰੀ ਸ੍ਰਿਸ੍ਟੀ ਸਾਜੀ ਹੁਈ ਹੈ ਐਸੇ ਤੂੰ ਗੁਰਮੁਖਾਂ ਨੇ ਜਾਤਾ ਹੈ ਔਰ ਤੇਰੇ ਦਰ ਮੈਂ ਸੋ ਸੋਭਤਾ ਹੈ ਜੋ ਤੇਰੇ ਗੁਣ ਗਾਵਤਾ ਹੈ॥੧੦॥

ਆਦਿ ਨਿਰੰਜਨੁ ਨਿਰਮਲੁ ਸੋਈ ॥
ਅਵਰੁ ਨ ਜਾਣਾ ਦੂਜਾ ਕੋਈ ॥

ਆਦਿ ਸੇ ਤੂੰ ਮਾਇਆ ਰਹਿਤ ਨਿਰਮਲ ਸਭਾ ਸੰਯੁਕਤ ਹੈਂ ਮੈਂ ਤੋ ਔਰ ਕੋਈ ਦੂਜਾ ਤੇਰੇ ਸਾਦਰਸ ਨਹੀਂ ਜਾਨਤਾ॥

ਏਕੰਕਾਰੁ ਵਸੈ ਮਨਿ ਭਾਵੈ ਹਉਮੈ ਗਰਬੁ ਗਵਾਇਦਾ ॥੧੧॥

ਹੇ ਏਕ ਸਰੂਪ ਜਿਸਕੀ ਤੂੰ ਦੇਹ ਕੀ ਹੰਤਾ ਔ ਪਦਾਰਥਾਂ ਕੀ ਮਮਤਾ ਔ ਧਨ ਕਾ ਗਰਬ ਗਵਾਵਤਾ ਹੈਂ ਤਿਸੀ ਕੇ ਤੂੰ ਮਨ ਮੈਂ ਭਾਵਤਾ ਹੈਂ॥੧੧॥

ਅੰਮ੍ਰਿਤੁ ਪੀਆ ਸਤਿਗੁਰਿ ਦੀਆ ॥
ਅਵਰੁ ਨ ਜਾਣਾ ਦੂਆ ਤੀਆ ॥

ਜਿਨੋਂ ਨੇ ਸਤਿਗੁਰੋਂ ਕਾ ਦੀਆ ਹੂਆ ਨਾਮ ਅੰਮ੍ਰਿਤ ਪੀਆ ਹੈ॥ ਤਿਨੋਂ ਨੇ ਹੋਰ ਦੂਆ ਔ ਤੀਆ ਭਾਵ ਨਹੀਂ ਜਾਣਿਆ ਹੈ ਭਾਵ ਦ੍ਵੈਤ ਔ ਤੀਨ ਗੁਣ ਰਹਿਤ ਹੂਏ ਹੈਂ॥

ਏਕੋ ਏਕੁ ਸੁ ਅਪਰ ਪਰੰਪਰੁ ਪਰਖਿ ਖਜਾਨੈ ਪਾਇਦਾ ॥੧੨॥

ਅਪਰ ਜੋ ਦੇਵਤਾ ਤਿਨਕਾ ਪਾਰ ਬ੍ਰਹਮਾ ਤਿਸ ਕਾ ਭੀ ਤੂੰ ਪਰਾ ਹੈਂ ਪੁਨਾ ਤੂੰ ਏਕੋ ਏਕ ਸਰੂਪ ਹੈਂ ਔਰ ਸਰਬ ਕੋ ਪਰਖ ਕੇ ਖਜਾਨੇ ਮੈਂ ਪਾਵਤਾ ਹੈਂ ਅਰਥਾਤ ਅਪਨੇ ਮੈਂ ਮੇਲ ਲੇਤਾ ਹੈਂ॥੧੨॥

ਗਿਆਨੁ ਧਿਆਨੁ ਸਚੁ ਗਹਿਰ ਗੰਭੀਰਾ ॥
ਕੋਇ ਨ ਜਾਣੈ ਤੇਰਾ ਚੀਰਾ ॥

ਹੇ ਸਚੇ ਤੇਰਾ ਗਜਾਨ ਡੂੰਘਾ ਹੈ ਔ ਨਿਧਾਨ ਗੰਭੀਰ ਹੈ॥ ਤੇਰਾ ਦਫਤਰ ਵਾ ਹੁਕਮ ਕੋਈ ਜਾਨ ਨਹੀਂ ਸਕਤਾ॥

ਜੇਤੀ ਹੈ ਤੇਤੀ ਤੁਧੁ ਜਾਚੈ ਕਰਮਿ ਮਿਲੈ ਸੋ ਪਾਇਦਾ ॥੧੩॥

ਜੇਤੀ ਸ੍ਰਿਸਟੀ ਹੈ ਤੇਤੀ ਤੇਰੇ ਕੋ ਹੀ ਜਾਚਤੀ ਹੈ ਪਰੰਤੂ ਜਿਸਕੋ ਪੂਰਬਲੇ ਭਲੇ ਕਰਮ ਮਿਲੇ ਹੈਂ ਸੋ ਤੇਰੇ ਕੋ ਪਾਵਤਾ ਹੈ॥੧੩॥

ਕਰਮੁ ਧਰਮੁ ਸਚੁ ਹਾਥਿ ਤੁਮਾਰੈ ॥
ਵੇਪਰਵਾਹ ਅਖੁਟ ਭੰਡਾਰੈ ॥

ਕਰਮ ਔ ਧਰਮ ਨਿਸਚੇ ਕਰਕੇ ਤੁਮਾਰੇ ਹਾਥ ਮੈਂ ਹੈਂ ਹੇ ਵੇਪਰਵਾਹੁ ਤੇਰੇ ਅਤੋਟ ਭੰਡਾਰੇ ਹੈਂ॥

ਤੂ ਦਇਆਲੁ ਕਿਰਪਾਲੁ ਸਦਾ ਪ੍ਰਭੁ ਆਪੇ ਮੇਲਿ ਮਿਲਾਇਦਾ ॥੧੪॥

ਹੇ ਸਦਾ ਕੇ ਦਿਆਲੂ ਪ੍ਰਭੂ ਜਿਸ ਪਰ ਤੂੰ ਕਿਰਪਾਲ ਹੋਵੈਂ ਤਿਸ ਕੋ ਤੂੰ ਅਪਨੇ ਮੇਲ ਮੈਂ ਮਿਲਾਵਤਾ ਹੈਂ॥੧੪॥

ਆਪੇ ਦੇਖਿ ਦਿਖਾਵੈ ਆਪੇ ॥
ਆਪੇ ਥਾਪਿ ਉਥਾਪੇ ਆਪੇ ॥

ਜਿਸਕੋ ਆਪ ਤੂੰ ਦਿਖਾਵੈ ਸੋ ਆਪਕੋ ਦੇਖਤਾ ਹੈ ਅਰ ਸੋ ਐਸੇ ਜਾਨਤਾ ਹੈ ਆਪ ਹੀ ਬਨਾਵਤਾ ਹੈ ਔ ਆਪ ਹੀ ਉਠਾਇ ਲੇਤਾ ਹੈ॥

ਆਪੇ ਜੋੜਿ ਵਿਛੋੜੇ ਕਰਤਾ ਆਪੇ ਮਾਰਿ ਜੀਵਾਇਦਾ ॥੧੫॥

ਔ ਕਰਤਾ ਆਪ ਹੀ ਮੇਲਤਾ ਹੈ ਔ ਆਪ ਹੀ ਵਿਛੋੜਤਾ ਹੈ ਪੁਨ: ਆਪੇ ਮਾਰਤਾ ਹੈ ਤਥਾ ਆਪੇ ਹੀ ਜਿਵਾਵਤਾ ਹੈ॥੧੫॥

ਜੇਤੀ ਹੈ ਤੇਤੀ ਤੁਧੁ ਅੰਦਰਿ ॥
ਦੇਖਹਿ ਆਪਿ ਬੈਸਿ ਬਿਜ ਮੰਦਰਿ ॥

ਜੇਤੀ ਸ੍ਰਿਸ੍ਰੀ ਕੀ ਰੀਤੀ ਹੈ (ਤੇਤੀ) ਤਿਤਨੀ ਸਭ ਤੇਰੇ ਅੰਤਰ ਹੀ ਹੈ ਪਕੇ ਮੰਦਰੋਂ ਵਾ (ਬਿਜ) ਰਾਮ ਮੰਦਰ ਮੈਂ ਅਰਥਾਤ ਬੈਕੁੰਠ ਮੈਂ ਵਾ ਸਰੀਰ ਰੂਪ ਮੰਦਰੋਂ ਮੈਂ ਤੂੰ ਆਪ ਬੈਠਕੇ ਦੇਖਤਾ ਹੈਂ॥

ਨਾਨਕੁ ਸਾਚੁ ਕਹੈ ਬੇਨੰਤੀ ਹਰਿ ਦਰਸਨਿ ਸੁਖੁ ਪਾਇਦਾ ॥੧੬॥੧॥੧੩॥

ਸ੍ਰੀ ਗੁਰੂ ਜੀ ਕਹਤੇ ਹੈਂ ਨਿਸਚੇ ਕਰਕੇ ਮੈਂ ਬੇਨਤੀ ਕਰਤਾ ਹਾਂ ਹੇ ਹਰੀ ਤੇਰਾ ਦਰਸਨ ਕਰਕੇ ਮੇਰਾ ਮਨੁ ਸੁਖੁ ਪਾਵਤਾ ਹੈ ਭਾਵ ਮੇਰੇ ਸੇ ਆਪ ਕਾ ਦਰਸਨੁ ਪ੍ਰੋਖ ਨ ਹੋਵੈ॥੧੬॥੧॥੧੩॥

ਮਾਰੂ ਮਹਲਾ ੧ ॥
ਦਰਸਨੁ ਪਾਵਾ ਜੇ ਤੁਧੁ ਭਾਵਾ ॥
ਭਾਇ ਭਗਤਿ ਸਾਚੇ ਗੁਣ ਗਾਵਾ ॥

ਜੇ ਮੈਂ ਤੇਰੇ ਕੋ ਭਾਵਾਂ ਤਾਂ ਤੇਰੇ ਦਰਸਨ ਕੋ ਪਾਵਾਂ ਪੁਨ: ਪ੍ਰੇਮਾ ਭਗਤੀ ਕੀ ਪ੍ਰਾਪਤੀ ਹੋਵੈ ਹੇ ਸਚੇ ਗੁਣਾਂ ਕੋ ਭੀ ਗਾਵਾਂ॥

ਤੁਧੁ ਭਾਣੇ ਤੂ ਭਾਵਹਿ ਕਰਤੇ ਆਪੇ ਰਸਨ ਰਸਾਇਦਾ ॥੧॥

ਹੇ ਕਰਤੇ ਜੇ ਤੇਰੇ ਭਾਣੇ ਮੈਂ ਚਲਾਂ ਤਦ ਤੂੰ ਭਾਵਤਾ ਹੈਂ ਭਾਵ ਪਜਾਰਾ ਲਾਗਤਾ ਹੈਂ ਅਰੁ ਆਗਜਾਕਾਰੀ ਹੋਣੇ ਤੇ ਆਪ ਹੀ ਤੂੰ ਜਿਹਵਾ ਕੋ ਨਾਮ ਰਸ ਬਿਖੈ ਰਸਾਵਤਾ ਹੈਂ॥੧॥

ਸੋਹਨਿ ਭਗਤ ਪ੍ਰਭੂ ਦਰਬਾਰੇ ॥
ਮੁਕਤੁ ਭਏ ਹਰਿ ਦਾਸ ਤੁਮਾਰੇ ॥

ਹੇ ਪ੍ਰਭੂ ਤੇਰੇ ਦਰਬਾਰ ਮੈਂ ਭਗਤ ਸੋਭਤੇ ਹੈਂ ਹੇ ਹਰੀ ਇਸੀ ਤੇ ਤੁਮਾਰੇ ਦਾਸ ਮੁਕਤ ਹੁਏ ਹੈਂ॥

ਆਪੁ ਗਵਾਇ ਤੇਰੈ ਰੰਗਿ ਰਾਤੇ ਅਨਦਿਨੁ ਨਾਮੁ ਧਿਆਇਦਾ ॥੨॥

ਜੇਹੜੇ ਆਪਾ ਭਾਵ ਕੋ ਗਵਾਇਕੈ ਤੇਰੇ ਪ੍ਰੇਮ ਮੈਂ ਰੰਗੇ ਹੈਂ ਹੇ ਹਰੀ ਤਿਨਕਾ ਮਨ ਰਾਤਿ ਦਿਨ ਤੇਰੇ ਨਾਮ ਕੋ ਧਿਆਵਤਾ ਹੈ॥੨॥

ਈਸਰੁ ਬ੍ਰਹਮਾ ਦੇਵੀ ਦੇਵਾ ॥
ਇੰਦ੍ਰ ਤਪੇ ਮੁਨਿ ਤੇਰੀ ਸੇਵਾ ॥

ਸਿਵ ਬ੍ਰਹਮਾ ਔ ਦੇਵੀਆਂ ਤਥਾ (ਦੇਵ) ਦੇਵਤਾ ਇੰਦ੍ਰ ਔ ਤਪ ਕਰਨੇ ਹਾਰੇ ਪੁਨ ਮੁਨੀਸਰ ਸਭ ਤੇਰੀ ਸੇਵਾ ਮੈਂ ਹੈਂ॥

ਜਤੀ ਸਤੀ ਕੇਤੇ ਬਨਵਾਸੀ ਅੰਤੁ ਨ ਕੋਈ ਪਾਇਦਾ ॥੩॥

ਜਤ ਰਖਨੇ ਹਾਰੇ ਔ ਸਤ ਬੋਲਣੇ ਹਾਰੇ ਬਨ ਕੇ ਬਸਨੇ ਹਾਰੇ ਕਈ ਹੈਨ ਹੇ ਭਗਵਨ ਤੇਰਾ ਅੰਤ ਕੋਈ ਨਹੀਂ ਪਾਵਤਾ॥੩॥

ਵਿਣੁ ਜਾਣਾਏ ਕੋਇ ਨ ਜਾਣੈ ॥
ਜੋ ਕਿਛੁ ਕਰੇ ਸੁ ਆਪਣ ਭਾਣੈ ॥

ਤੇਰੇ ਜਣਾਇਆਂ ਬਿਨਾਂ ਕੋਈ ਜਾਣ ਨਹੀਂ ਸਕਤਾ ਤੂੰ ਜੋ ਕਛੁ ਕਰਤਾ ਹੈਂ ਸੋ ਅਪਨੇ ਭਾਣੇ ਅਨਸਾਰ ਕਰਤਾ ਹੈਂ ॥

ਲਖ ਚਉਰਾਸੀਹ ਜੀਅ ਉਪਾਏ ਭਾਣੈ ਸਾਹ ਲਵਾਇਦਾ ॥੪॥

ਚੌਰਾਸੀ ਲਖ ਜੋਨੀਆਂ ਕੇ ਜੀਉ ਤੈਨੇ ਉਪਾਏ ਹੈਂ ਅਪਨੇ ਹੁਕਮ ਕਰ ਸ੍ਵਾਸ ਦਵਾਂਵਦਾ ਹੈ ਭਾਵ ਪ੍ਰਾਣੋਂ ਕਾ ਗਮਨਾਗਮਨ ਤੁਮਾਰੇ ਹੁਕਮ ਅੰਦਰ ਹੈ॥੪॥

ਜੋ ਤਿਸੁ ਭਾਵੈ ਸੋ ਨਿਹਚਉ ਹੋਵੈ ॥
ਮਨਮੁਖੁ ਆਪੁ ਗਣਾਏ ਰੋਵੈ ॥

ਜੋ (ਤਿਸੁ) ਤੇਰੇ ਕੋ ਭਾਵਤਾ ਹੈ ਸੋ ਨਿਸਚੇ ਹੋਵਤਾ ਹੈ ਮਨਮੁਖ ਅਪਨਾ ਆਪ ਗਣਾਵਤਾ ਹੈ ਭਾਵ ਹੰਕਾਰੁ ਕਰਤਾ ਹੈ ਇਸੀ ਤੇ ਰੋਤਾ ਹੈ॥

ਨਾਵਹੁ ਭੁਲਾ ਠਉਰ ਨ ਪਾਏ ਆਇ ਜਾਇ ਦੁਖੁ ਪਾਇਦਾ ॥੫॥

ਤੇਰੇ ਨਾਮ ਸੇ ਭੂਲਾ ਹੂਆ ਠਹਿਰਨਾ ਨਹੀਂ ਪਾਵਤਾ ਇਸੀ ਤੇ ਜਨਮ ਮਰਨ ਮੈਂ ਦੁਖੋਂ ਕੋ ਪਾਵਤਾ ਹੈ॥੫॥

ਨਿਰਮਲ ਕਾਇਆ ਊਜਲ ਹੰਸਾ ॥
ਤਿਸੁ ਵਿਚਿ ਨਾਮੁ ਨਿਰੰਜਨ ਅੰਸਾ ॥

ਗੁਰਮੁਖੋਂ ਕੀ ਕਾਇਆ ਭੀ ਨਿਰਮਲ ਹੈ ਅਰਥਾਤ ਸੁਧ ਹੈ ਤਿਸ ਕਾਇਆ ਬੀਚ ਜੀਉ ਭੀ ਸੁਧ ਹੈ ਕਿਉਂਕਿ ਤਿਸ ਕਾਇਆਂ ਮੈਂ ਨਿਰੰਜਨ ਕੇ ਨਾਮ ਕੀ ਅੰਸ ਇਸਥਿਤ ਹੈ ਅਰਥਾਤ ਵਹੁ ਨਾਮ ਜਪਤੇ ਹੈਂ॥

ਸਗਲੇ ਦੂਖ ਅੰਮ੍ਰਿਤੁ ਕਰਿ ਪੀਵੈ ਬਾਹੁੜਿ ਦੂਖੁ ਨ ਪਾਇਦਾ ॥੬॥

ਵਹੁ ਗੁਰਮੁਖ ਸਭ ਦੁਖੋਂ ਕੋ ਅੰਮ੍ਰਿਤ ਕਰਕੇ ਪੀਵਤਾ ਹੈ ਭਾਵ ਸੇ ਦੁਖ ਪ੍ਰਾਪਤਿ ਹੋਵੈ ਤੋ ਤਿਨ ਕੋ ਸੁਖ ਰੂਪ ਜਾਨਕੈ ਭੋਗਤਾ ਹੈ ਇਸੀ ਤੇ ਪੁਨ: ਜਨਮਾਤ੍ਰੋਂ ਕੇ ਦੁਖ ਨਹੀਂ ਪਾਵਤਾ ਹੈ॥੬॥

ਬਹੁ ਸਾਦਹੁ ਦੂਖੁ ਪਰਾਪਤਿ ਹੋਵੈ ॥
ਭੋਗਹੁ ਰੋਗ ਸੁ ਅੰਤਿ ਵਿਗੋਵੈ ॥

ਬਹੁ ਸ੍ਵਾਦੋਂ ਥੀਂ ਦੁਖ ਹੀ ਪ੍ਰਾਪਤਿ ਹੋਤਾ ਹੈ ਭੋਗੋਂ ਕਰਕੇ ਇਸ ਲੋਕ ਮੇਂ ਰੋਗ ਪ੍ਰਾਪਤਿ ਹੋਤੇ ਹੈਂ ਔ ਅੰਤ ਸਮੇਂ ਪ੍ਰਲੋਕ ਮੈਂ ਖਰਾਬ ਕਰਤੇ ਹੈਂ॥

ਹਰਖਹੁ ਸੋਗੁ ਨ ਮਿਟਈ ਕਬਹੂ ਵਿਣੁ ਭਾਣੇ ਭਰਮਾਇਦਾ ॥੭॥

ਹਰਖ ਥੀਂ ਸੋਗ ਪ੍ਰਾਪਤਿ ਹੋਇਕੈ ਕਬੀ ਭੀ ਨਹੀਂ ਮਿਟਤਾ ਬਿਨਾਂ ਤੇਰੇ ਭਾਣੇ ਮੰਨਣੇ ਤੇ ਭ੍ਰਮਾਈਤਾ ਹੈ॥੭॥

ਗਿਆਨ ਵਿਹੂਣੀ ਭਵੈ ਸਬਾਈ ॥
ਸਾਚਾ ਰਵਿ ਰਹਿਆ ਲਿਵ ਲਾਈ ॥

ਗ੍ਯਾਨ ਸੇ ਬਿਨਾਂ ਸਭ ਸ੍ਰਿਸਟੀ ਭਵਾਈਤੀ ਹੈ॥ ਸਾਚਾ ਜੋ ਤੂੰ ਰਵ ਰਹਿਆ ਹੈਂ ਤੇਰੇ ਮੈਂ ਗਿਆਨੀਓਂ ਨੇ ਲਿਵ ਲਾਈ ਹੈ॥

ਨਿਰਭਉ ਸਬਦੁ ਗੁਰੂ ਸਚੁ ਜਾਤਾ ਜੋਤੀ ਜੋਤਿ ਮਿਲਾਇਦਾ ॥੮॥

ਹੇ ਬ੍ਰਹਮ ਨਿਰਭਉ ਤੇਰੇ ਕੋ ਗੁਰੋਂ ਨੇ ਨਿਸਚੇ ਕਰਕੇ ਜਾਣਿਆ ਹੈ ਹੇ ਜੋਤੀ ਤਿਨਕੀ ਜੋਤਿ ਅਪਨੇ ਮੈਂ ਮਿਲਾਇ ਲੇਤਾ ਹੈਂ॥੮॥

ਅਟਲੁ ਅਡੋਲੁ ਅਤੋਲੁ ਮੁਰਾਰੇ ॥
ਖਿਨ ਮਹਿ ਢਾਹਿ ਫੇਰਿ ਉਸਾਰੇ ॥

ਹੇ ਮੁਰਾਰੀ ਤੂੰ ਅਟਲ ਅਡੋਲ ਔ ਅਤੋਲ ਹੈਂ॥ ਜੇ ਚਾਹੇ ਤਾਂ ਖਿਨ ਮਹਿ ਢਾਹਿ ਦੇਤਾ ਹੈਂ ਜੇ ਚਾਹਤਾ ਹੈਂ ਤਾਂ ਤਿਸੀ ਖਿਨ ਮੈਂ ਉਸਾਰ ਲੇਤਾ ਹੈਂ॥

ਰੂਪੁ ਨ ਰੇਖਿਆ ਮਿਤਿ ਨਹੀ ਕੀਮਤਿ ਸਬਦਿ ਭੇਦਿ ਪਤੀਆਇਦਾ ॥੯॥

ਨਾ ਤੇਰਾ ਰੂਪ ਹੈ ਨਾ ਕੋਈ ਰੇਖਾ ਹੀ ਹੈ ਤੇਰੀ ਮਿਰਯਾਦਾ ਕੀ ਵਾ ਤੇਰੇ ਸਰੂਪ ਕੀ ਕੀਮਤ ਕੋਈ ਨਹੀਂ ਕਰ ਸਕਤਾ ਪਰੰਤੂ ਜੋ ਗੁਰੂ ਉਪਦੇਸ ਕਾ ਭੇਦੀ ਹੂਆ ਹੈ ਸੋ ਪਤੀਆਉਤਾ ਹੈ ਅਰਥਾਤ ਵਹੁ ਨਿਸਚਾ ਕਰਤਾ ਹੈ॥੯॥

ਪੰਨਾ ੧੦੩੫

ਹਮ ਦਾਸਨ ਕੇ ਦਾਸ ਪਿਆਰੇ ॥
ਸਾਧਿਕ ਸਾਚ ਭਲੇ ਵੀਚਾਰੇ ॥

ਹੇ ਪਜਾਰੇ ਜੋ ਸਚੇ ਸਾਧਨ ਕਰਨ ਵਾਲੇ ਬਿਚਾਰਮਾਨ ਹੈਂ ਹਮ ਤਿਨ ਕੇ ਦਾਸੋਂ ਕੇ ਦਾਸ ਹੈਂ॥

ਮੰਨੇ ਨਾਉ ਸੋਈ ਜਿਣਿ ਜਾਸੀ ਆਪੇ ਸਾਚੁ ਦ੍ਰਿੜਾਇਦਾ ॥੧੦॥

ਜੋ ਤੇਰੇ ਨਾਮ ਕੋ ਮਾਨਤਾ ਹੈ ਸੋਈ ਪੁਰਸ ਤੀਨੋਂ ਕਾਲੋਂ ਮੈਂ ਜਿਤ ਜਾਇਗਾ ਪਰੰਤੂ ਹੇ ਸਚੇ ਆਪ ਹੀ ਜਿਸਕੋ ਤੂੰ ਦ੍ਰਿੜਤਾ ਦੇਤਾ ਹੈਂ ਸੋ ਨਾਮ ਕੋ ਮਾਨਤਾ ਹੈ॥੧੦॥

ਪਲੈ ਸਾਚੁ ਸਚੇ ਸਚਿਆਰਾ ॥
ਸਾਚੇ ਭਾਵੈ ਸਬਦੁ ਪਿਆਰਾ ॥

ਹੇ ਸਚੇ ਜਿਸਕੇ ਰਿਦੇ ਰੂਪ ਪਲੇ ਮੈਂ ਸਚਾ ਨਾਮੁ ਹੈ ਵਹੀ ਸਚਿਆਰਾ ਹੈ ਹੇ ਸਾਚੇ ਤੇਰੇ ਕੋ ਸੋ ਭਾਵਤਾ ਹੈ ਜੋ ਗੁਰ ਉਪਦੇਸ ਕਾ ਪਿਆਰਾ ਹੈ॥

ਤ੍ਰਿਭਵਣਿ ਸਾਚੁ ਕਲਾ ਧਰਿ ਥਾਪੀ ਸਾਚੇ ਹੀ ਪਤੀਆਇਦਾ ॥੧੧॥

ਤਿੰਨਾਂ ਭਵਨਾਂ ਕੀ ਮ੍ਰਿਯਾਦਾ ਸਚੀ (ਕਲਾ) ਸਕਤੀ ਕਰਕੇ ਸਥਾਪਨ ਕਰੀ ਹੈ ਇਸ ਸ੍ਰਿਸ਼ਟੀ ਮੈਂ ਤੂੰ ਸਾਚੇ ਪੁਰਸ ਪਰ ਪਤੀਆਉਤਾ ਹੈਂ॥੧੧॥

ਵਡਾ ਵਡਾ ਆਖੈ ਸਭੁ ਕੋਈ ॥
ਗੁਰ ਬਿਨੁ ਸੋਝੀ ਕਿਨੈ ਨ ਹੋਈ ॥

ਤੇਰੇ ਕੋ ਵੱਡਾ ਵੱਡਾ ਤੋ ਸਭ ਕੋਈ ਆਖਤਾ ਹੈ ਪਰੰਤੂ ਤੇਰੇ ਸਰੂਪ ਕੀ ਗੁਰੋਂ ਸੇ ਬਿਨਾਂ ਤਾਂ ਸੋਝੀ ਕਿਸੇ ਕੋ ਨਹੀਂ ਹੋਈ ਹੈ॥

ਸਾਚਿ ਮਿਲੈ ਸੋ ਸਾਚੇ ਭਾਏ ਨਾ ਵੀਛੁੜਿ ਦੁਖੁ ਪਾਇਦਾ ॥੧੨॥

ਜੋ ਸਚੇ ਸਤਸੰਗ ਮੈਂ ਮਿਲੇ ਹੈਂ ਹੇ ਸਾਚੇ ਤੋ ਤੇਰੇ ਕੋ ਭਾਏ ਹੈਂ ਉਨ ਕਾ ਸਮਦਾਇ ਵਿਛੜ ਕੇ ਦੁਖ ਨਹੀਂ ਪਾਵਤਾ ਹੈ॥੧੨॥

ਧੁਰਹੁ ਵਿਛੁੰਨੇ ਧਾਹੀ ਰੁੰਨੇ ॥
ਮਰਿ ਮਰਿ ਜਨਮਹਿ ਮੁਹਲਤਿ ਪੁੰਨੇ ॥

ਜੋ ਆਦਿ ਸੇ ਵਿਛੜੇ ਹੈਂ ਸੋ ਧਾਹਾਂ ਮਾਰਕੇ ਰੋਏ ਹੈਂ ਵਹੁ (ਮੁਹਲਤਿ) ਅਵਧ ਦੇ ਪੂਰੇ ਹੋਇਆਂ ਮਰ ਮਰ ਕੇ ਜਨਮਤੇ ਹੈਂ॥

ਜਿਸੁ ਬਖਸੇ ਤਿਸੁ ਦੇ ਵਡਿਆਈ ਮੇਲਿ ਨ ਪਛੋਤਾਇਦਾ ॥੧੩॥

ਜਿਸਕੇ ਤੂੰ ਔਗੁਨ ਬਖਸੇਂ ਤਿਸ ਕੋ ਵਡਿਆਈ ਦੇਤਾ ਹੈਂ ਪੁਨ: ਤਿਸ ਕੋ ਮੇਲ ਲੇਤਾ ਹੈਂ ਫੇਰ ਵਹੁ ਪਛਤਾਵਤਾ ਨਹੀਂ॥੧੩॥

ਆਪੇ ਕਰਤਾ ਆਪੇ ਭੁਗਤਾ ॥

ਆਪੇ ਤ੍ਰਿਪਤਾ ਆਪੇ ਮੁਕਤਾ ॥

ਇਹ ਉਸ ਕਾ ਨਿਸਚਾ ਹੋ ਜਾਤਾ ਹੈ ਕਿ ਤੂੰ ਆਪ ਹੀ ਕਰਤਾ ਹੈਂ ਕਰਮੋਂ ਕਾ ਔ ਆਪ ਹੀ ਤੂੰ ਭੋਗਤਾ ਹੈਂ ਤੂੰ ਆਪ ਹੀ ਤ੍ਰਿਪਤਿ ਰੂਪ ਹੈਂ ਤੂੰ ਆਪ ਹੀ ਮੁਕਤਿ ਰੂਪ ਹੈਂ॥

ਆਪੇ ਮੁਕਤਿ ਦਾਨੁ ਮੁਕਤੀਸਰੁ ਮਮਤਾ ਮੋਹੁ ਚੁਕਾਇਦਾ ॥੧੪॥

ਹੇ ਈਸਰ ਤੂੰ ਆਪੇ ਮੁਕਤ ਰੂਪ ਹੈਂ ਆਪੇ ਹੀ ਮੁਕਤੀ ਦਾ ਦਾਨ ਦੇਨੇ ਹਾਰਾ ਹੈਂ ਤੂੰ ਆਪੇ ਹੀ ਸਰੀਰ ਕੀ ਮਮਤਾ ਔ ਮੋਹੁ ਅਗਜਾਨ ਦੂਰ ਕਰਤਾ ਹੈਂ॥੧੪॥

ਦਾਨਾ ਕੈ ਸਿਰਿ ਦਾਨੁ ਵੀਚਾਰਾ ॥

ਕਰਣ ਕਾਰਣ ਸਮਰਥੁ ਅਪਾਰਾ ॥

ਹੇ ਕਾਰਨੋਂ ਕੇ ਕਰਨੇ ਹਾਰੇ ਸਾਮਰਥ ਅਪਾਰ ਤੇਰੇ ਕੋ ਦਾਨੀਆਂ ਕੇ ਸਿਰ ਦਾਨ ਦੇਨੇ ਹਾਰਾ ਬਿਚਾਰਿਆ ਹੈ ਭਾਵ ਤੂੰ ਮੁਕਤੀ ਕਾ ਦਾਤਾ ਹੈਂ॥

ਕਰਿ ਕਰਿ ਵੇਖੈ ਕੀਤਾ ਅਪਣਾ ਕਰਣੀ ਕਾਰ ਕਰਾਇਦਾ ॥੧੫॥

ਸੰਸਾਰ ਜੋ ਤੇਰਾ ਅਪਨਾ ਕੀਤਾ ਹੂਆ ਹੈ ਤਿਸ ਕੇ ਕਰਤਤ ਕਰਿਆ ਹੋਇਆਂ ਕੋ ਤੂੰ ਦੇਖਤਾ ਹੈਂ ਪੁਨ: ਜਿਸ ਸੇ ਤੂੰ ਚਾਹਤਾ ਹੈਂ ਤਿਸਤੇ ਸੁਭ ਕਰਨੀ ਕੀ ਕਾਰ ਕਰਾਵਤਾ ਹੈਂ॥੧੫॥

ਸੇ ਗੁਣ ਗਾਵਹਿ ਸਾਚੇ ਭਾਵਹਿ ॥

ਤੁਝ ਤੇ ਉਪਜਹਿ ਤੁਝ ਮਾਹਿ ਸਮਾਵਹਿ ॥

ਹੇ ਸਚੇ ਜੋ ਤੇਰੇ ਕੋ ਭਾਵਤੇ ਹੈਂ ਸੋ ਤੇਰੇ ਗੁਣੋਂ ਕੋ ਗਾਵਤੇ ਹੈਂ ਸੋ ਤੇਰੇ ਸੇ ਉਪਜੇ ਹੈਂ ਔ ਤੇਰੇ ਬੀਚ ਹੀ ਮਿਲ ਜਾਤੇ ਹੈਂ॥

ਨਾਨਕੁ ਸਾਚੁ ਕਹੈ ਬੇਨੰਤੀ ਮਿਲਿ ਸਾਚੇ ਸੁਖੁ ਪਾਇਦਾ ॥੧੬॥੨॥੧੪॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਅਪਨਾ ਨਿਹਚਾ ਕਹਿਤਾ ਹੂੰ ਹੇ ਸਾਚੇ ਜੋ ਤੁਮਕੋ ਬੇਨਤੀ ਪੂਰਬਕ ਮਿਲਤਾ ਹੈ ਸੋਈ ਸੁਖ ਪਾਵਤਾ ਹੈ ॥੧੬॥੨॥੧੪॥ ਪ੍ਰਿਥਮ ਪ੍ਰਲੈ ਕਾਲ ਕਾ ਪ੍ਰਕਾਰ ਦਿਖਾਇਕਰ ਪੁਨ: ਉਤਪਤੀ ਕਾ ਪ੍ਰਕਾਰ ਦਿਖਾਵੇਂਗੇ॥

ਮਾਰੂ ਮਹਲਾ ੧ ॥

ਅਰਬਦ ਨਰਬਦ ਧੁੰਧੂਕਾਰਾ ॥

ਧਰਣਿ ਨ ਗਗਨਾ ਹੁਕਮੁ ਅਪਾਰਾ ॥

(ਅਰਬਦ) ਗਿਣਤੀ ਤੇ (ਨਰਬਦ) ਅਗਿਣਤ ਕਾਲ ਭਾਵ ਬਹੁਤ ਕਾਲ ਧੁੰਧੂਕਾਰ ਰਹਿਆ ॥ ਹੇ ਅਪਾਰ ਤੇਰੇ ਹੁਕਮ ਕਰ ਨਾ ਪ੍ਰਿਥਵੀ ਨਾ ਅਕਾਸ ਹੀ ਰਹਿਆ ਹੈ॥

ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥੧॥

ਨਾ ਦਿਨ ਨਾ ਰਾਤ ਨਾ ਚੰਦ ਔ ਸੂਰਜ ਹੀ ਰਹਿਆ ਏਕ ਹੀ ਅਫੁਰ ਰੂਪ ਸਮਾਧੀ ਕੋ ਲਗਾਇ ਰਹਾ ਥਾ॥੧॥

ਖਾਣੀ ਨ ਬਾਣੀ ਪਉਣ ਨ ਪਾਣੀ ॥

ਓਪਤਿ ਖਪਤਿ ਨ ਆਵਣ ਜਾਣੀ ॥

ਨ ਚਾਰੇ ਖਾਣੀਆਂ ਨ ਪਰਾ ਪਸੰਤੀ ਆਦਿ ਬਾਣੀਆਂ ਔ ਪੌਣ ਪਾਣੀ ਭੀ ਨਹੀ ਥਾ॥ ਉਤਪਤੀ ਔ ਖਪਾਉ ਅਰਥਾਤ ਮਰਣਾ ਔ ਕਹੀਂ ਆਵਣਾ ਜਾਣਾ ਭੀ ਨਹੀਂ ਥਾ॥

ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ ॥੨॥

ਨਵੇਂ ਖੰਡ ਔ ਸਤ ਪਤਾਲ ਤਥਾ ਸਮੁੰਦ੍ਰ ਭੀ ਨਹੀਂ ਥੇ ਔ ਨਦੀਆਂ ਮੈਂ ਜਲ ਭੀ ਕੋਈ ਵਹਾਉਤਾ ਨਹੀਂ ਥਾ॥੨॥

ਨਾ ਤਦਿ ਸੁਰਗੁ ਮਛੁ ਪਇਆਲਾ ॥

ਦੋਜਕੁ ਭਿਸਤੁ ਨਹੀ ਖੈ ਕਾਲਾ ॥

ਸੁਰਗ ਅਰ ਮਾਤ ਲੋਗ ਪੁਨਾ ਪਤਾਲ ਕੀ ਸੰਗਿਆ ਭੀ ਤਬ ਨਹੀਂ ਥੀ ਨਰਕ ਔ ਸੁਰਗ ਕੀ ਪ੍ਰਾਪਤੀ ਕੀ ਇਛਾ ਭੀ ਨਹੀਂ ਥੀ ਔ ਨਸਟ ਕਰਨੇ ਵਾਲਾ ਕਾਲੁ ਭੀ ਨਹੀਂ ਥਾ॥

ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ ॥੩॥

ਨਾ ਕੋਈ ਨਰਕ ਔ ਸੁਰਗ ਹੀ ਥਾ ਔ ਜੰਮਣ ਤਥਾ ਮਰਨਾ ਭੀ ਨਹੀਂ ਥਾ ਔ ਨ ਕੋਈ ਕਿਤੇ ਆਉਤਾ ਨਾ ਕੋਈ ਜਾਤਾ ਥਾ॥੩॥

ਬ੍ਰਹਮਾ ਬਿਸਨੁ ਮਹੇਸੁ ਨ ਕੋਈ ॥

ਅਵਰੁ ਨ ਦੀਸੈ ਏਕੋ ਸੋਈ ॥

ਬ੍ਰਹਮਾ ਬਿਸਨ ਔ ਸਿਵ ਕੋਈ ਨਹੀਂ ਥਾ ਹੋਰ ਨਹੀਂ ਕੋਈ ਦਿਸਤਾ ਥਾ ਇਕ ਹੀ ਸੋਈ ਥਾ॥

ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ ॥੪॥

ਇਸਤਰੀ ਪੁਰਸ ਭੀ ਨਹੀਂ ਥਾ ਨਾ ਕੋਈ ਜਾਤਾ ਹੀ ਥਾ ਨਾ ਕਿਸੀ ਕਾ ਜਨਮ ਹੀ ਥਾ ਨਾ ਕੋਈ ਦੁਖ ਸੁਖ ਕੋ ਪਾਵਤਾ ਥਾ॥੪॥

ਨਾ ਤਦਿ ਜਤੀ ਸਤੀ ਬਨਵਾਸੀ ॥

ਨਾ ਤਦਿ ਸਿਧ ਸਾਧਿਕ ਸੁਖਵਾਸੀ ॥

ਜਤੀ ਔ ਸਤੀ ਪੁਨਾ ਬਨਵਾਸੀ ਨਹੀਂ ਥੇ ॥ ਤਬ ਸਿਧ ਸਾਧਕ ਸਖਵਾਸੀ ਭੀ ਨਹੀਂ ਥੇ॥

ਜੋਗੀ ਜੰਗਮ ਭੇਖੁ ਨ ਕੋਈ ਨਾ ਕੋ ਨਾਥੁ ਕਹਾਇਦਾ ॥੫॥

ਜੋਗੀ ਜੰਗਮਾਦਿ ਭੇਖ ਭੀ ਕੋਈ ਨਹੀਂ ਥਾ ਨਾ ਕੋਈ ਨਾਥ ਹੀ ਕਹਾਵਤਾ ਥਾ॥

ਜਪ ਤਪ ਸੰਜਮ ਨਾ ਬ੍ਰਤ ਪੂਜਾ ॥

ਨਾ ਕੋ ਆਖਿ ਵਖਾਣੈ ਦੂਜਾ ॥

ਜਪ ਤਪ ਸੰਜਮ ਔ ਬ੍ਰਤ ਪੂਜਾ ਭੀ ਨਹੀਂ ਥੀ ਦੂਸਰਾ ਕੋਈ ਨਹੀਂ (ਆਖਿ) ਮੁਖ ਕਰਕੇ ਕਹਤਾ ਥਾ॥

ਆਪੇ ਆਪਿ ਉਪਾਇ ਵਿਗਸੈ ਆਪੇ ਕੀਮਤਿ ਪਾਇਦਾ ॥੬॥

ਆਪ ਹੀ ਆਪ ਪ੍ਰਲਜ ਕੋ ਉਪਾਇਕੈ ਪ੍ਰਸੰਨ ਹੋਤਾ ਥਾ ਔ ਆਪ ਹੀ ਤਿਸ ਕੀ ਕੀਮਤਿ ਪਾਵਤਾ ਥਾ ਭਾਵ ਇਤਨਾ ਚਿਰ ਪ੍ਰਲੋ ਰਹਨੀ ਹੈ ਏਹੁ ਜਾਨਤਾ ਥਾ॥੬॥

ਨਾ ਸੁਚਿ ਸੰਜਮੁ ਤੁਲਸੀ ਮਾਲਾ ॥

ਗੋਪੀ ਕਾਨੁ ਨ ਗਊ ਗੋੁਆਲਾ ॥

ਪਵਿਤ੍ਰਤਾ ਔ ਇੰਦ੍ਰਯੋਂ ਕਾ ਰੋਕਨਾ ਨਹੀਂ ਥਾ ਪੁਨਾ ਤੁਲਸੀ ਆਦ ਮਾਲਾ ਗੋਪੀ ਔ ਕਾਨ ਪੁਨ: ਗਊ ਤੇ ਗੁਆਲ ਆਦਿ ਕੋਈ ਨਹੀਂ ਥਾ॥

ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ ॥੭॥

ਤੰਤ੍ਰ ਮੰਤ੍ਰ ਅਰੁ ਪਖੰਡ ਭੀ ਨਹੀਂ ਥਾ ਔ ਨਾ ਕੋਈ ਬੰਸੀ ਬਜਾਵਤਾ ਥਾ॥੭॥

ਕਰਮ ਧਰਮ ਨਹੀ ਮਾਇਆ ਮਾਖੀ ॥

ਜਾਤਿ ਜਨਮੁ ਨਹੀ ਦੀਸੈ ਆਖੀ ॥

ਕਰਮ ਧਰਮ ਔ ਮਾਇਆ ਰੂਪ ਮਾਖੀ ਭੀ ਨਹੀਂ ਥੀ ਜਾਤ ਜਨਮ ਇਹ ਭੀ ਅਖੀ ਨਹੀਂ ਦੇਖੀਤੇ ਥੇ॥

ਮਮਤਾ ਜਾਲੁ ਕਾਲੁ ਨਹੀ ਮਾਥੈ ਨਾ ਕੋ ਕਿਸੈ ਧਿਆਇਦਾ ॥੮॥

ਮਮਤਾ ਕਾ ਜਾਲ ਔ ਕਾਲ ਭੀ ਸਿਰ ਪਰ ਨਹੀਂ ਥਾ ਔ ਕੋਈ ਭੀ ਕਿਸੇ ਕੋ ਧਿਆਵਤਾ ਨਹੀਂ ਥਾ॥੮॥

ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ ॥
ਨਾ ਤਦਿ ਗੋਰਖੁ ਨਾ ਮਾਛਿੰਦੋ ॥

ਨਿੰਦਾ ਔ (ਬਿੰਦੁ) ਉਸਤਤੀ ਭੀ ਨਹੀਂ ਥੀ ਨਾ ਜੀਉ ਥਾ ਨਾ (ਜਿੰਦੋ) ਈਸਰ ਹੀ ਥਾ ਗੋਰਖੁ ਔ ਮਾਛਿਦ੍ਰ ਭੀ ਨਹੀਂ ਥੇ॥

ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ ਗਣਾਇਦਾ ॥੯॥

ਤਬ ਗਿਆਨ ਨਹੀਂ ਥਾ ਤਥਾ ਧਿਆਨ ਔ ਕੁਲਕੀ ਉਤਪਤੀ ਪੁਨ: ਕੋਈ ਕਰਮੋਂ ਕੀ ਗਿਣਤੀ ਕੋ ਭੀ ਨਹੀਂ ਗਿਣਾਵਤਾ ਥਾ॥੯॥

ਪੰਨਾ ੧੦੩੬

ਵਰਨ ਭੇਖ ਨਹੀ ਬ੍ਰਹਮਣ ਖਤ੍ਰੀ ॥
ਦੇਉ ਨ ਦੇਹੁਰਾ ਗਊ ਗਾਇਤ੍ਰੀ ॥

ਵਰਣ ਔ ਭੇਖ ਭੀ ਨਹੀਂ ਥਾ ਬ੍ਰਹਮਣ ਖਤ੍ਰੀ ਭੀ ਨਹੀਂ ਥਾ ਦੇਵ ਔ ਦੇਹਰਾ ਤੇ ਗਊ ਤਥਾ ਗਾਇਤ੍ਰੀ ਕੋਈ ਭੀ ਨਹੀਂ ਥੀ॥

ਹੋਮ ਜਗ ਨਹੀ ਤੀਰਥਿ ਨਾਵਣੁ ਨਾ ਕੋ ਪੂਜਾ ਲਾਇਦਾ ॥੧੦॥

ਹੋਮ ਜਗ ਤਥਾ ਤੀਰਥੋਂ ਕੇ ਸਨਾਨ ਭੀ ਨਹੀਂ ਥੇ ਔ ਨਹੀਂ ਕੋਈ ਪੂਜਾ ਮੈਂ ਮਨ ਲਾਉਤਾ ਥਾ॥੧੦॥

ਨਾ ਕੋ ਮੁਲਾ ਨਾ ਕੋ ਕਾਜੀ ॥
ਨਾ ਕੋ ਸੇਖੁ ਮਸਾਇਕੁ ਹਾਜੀ ॥

ਨਹੀਂ ਕੋਈ ਮੁਲਾਂ ਨਾ ਕੋਈ ਕਾਜੀ ਥਾ ਨਹੀਂ ਕੋਈ ਸੇਖ ਔ ਮਸਕਤ ਕੇ ਕਰਨ ਹਾਰਾ ਅਰਥਾਤ ਜਗਜਾਸੀ ਪੁਨ: ਹਾਜੀ ਭੀ ਨਹੀਂ ਥਾ॥

ਰਈਅਤਿ ਰਾਉ ਨ ਹਉਮੈ ਦੁਨੀਆ ਨਾ ਕੋ ਕਹਣੁ ਕਹਾਇਦਾ ॥੧੧॥

ਰਈਯਤ ਤਥਾ ਰਾਜਾ ਔ ਦੁਨੀਆਂ ਕੀ ਹਉਮੈਂ ਨਹੀਂ ਥੀ ਪੁਨ: ਨਹੀਂ ਕੋਈ ਕਹਤਾ ਥਾ ਔ ਨਾ ਕੋਈ ਕੁਛ ਕਹਾਵਤਾ ਥਾ॥੧੧॥

ਭਾਉ ਨ ਭਗਤੀ ਨਾ ਸਿਵ ਸਕਤੀ ॥
ਸਾਜਨੁ ਮੀਤੁ ਬਿੰਦੁ ਨਹੀ ਰਕਤੀ ॥

ਪ੍ਰੇਮਾ ਭਗਤੀ ਭੀ ਨਹੀਂ ਥੀ ਔ (ਸਿਵ) ਈਸਰ ਮਾਇਆ ਭੀ ਨਹੀਂ ਥੀ (ਸਾਜਨੁ ਮੀਤੁ) ਅਤੀ ਪਿਆਰਾ ਔਰ ਪਿਤਾ ਕਾ ਬੀਰਜੁ ਅਰ ਮਾਤਾ ਕੀ ਰਕਤ ਭੀ ਨਹੀਂ ਥੀ॥

ਆਪੇ ਸਾਹੁ ਆਪੇ ਵਣਜਾਰਾ ਸਾਚੇ ਏਹੋ ਭਾਇਦਾ ॥੧੨॥

ਆਪੇ ਸਾਹੁ ਪੁਨਾ ਆਪ ਹੀ ਵਣਜਾਰਾ ਥਾ ਭਾਵ ਹੋਰ ਸਾਹੁ ਵਣਜਾਰਾਦਿ ਦ੍ਵੰਦ ਨਹੀਂ ਥੇ ਤਬ ਸਾਚੇ ਕੋ ਏਹੀ ਪ੍ਰਕਾਰ ਭਾਵਤਾ ਥਾ॥੧੨॥

ਬੇਦ ਕਤੇਬ ਨ ਸਿੰਮ੍ਰਿਤਿ ਸਾਸਤ ॥
ਪਾਠ ਪੁਰਾਣ ਉਦੈ ਨਹੀ ਆਸਤ ॥

ਬੇਦ ਕਤੇਬ ਸਿੰਮ੍ਰਤੀਆਂ ਔ ਸਾਸਤ੍ਰ ਭੀ ਨਹੀਂ ਥਾ॥ ਪੁਰਾਣੋਂ ਕੇ ਪਾਠ ਔ ਉਦੇ ਅਸਤ ਭੀ ਨਹੀਂ ਥਾ॥

ਕਹਤਾ ਬਕਤਾ ਆਪਿ ਅਗੋਚਰੁ ਆਪੇ ਅਲਖੁ ਲਖਾਇਦਾ ॥੧੩॥

ਕਹਣੇ ਵਾਲਾ ਕਵੀਸਰੁ ਔ ਪੰਡਤ ਹੋਕੇ (ਬਕਤਾ) ਬਿਆਖਿਆ ਕਰਨੇ ਵਾਲਾ ਆਪ ਹੀ ਅਗੋਚਰ ਪਰਮੇਸੁਰ ਥਾ ਆਪ ਹੀ ਅਲਖ ਥਾ ਔ ਆਪ ਹੀ ਲਖਾਉਣੇ ਵਾਲਾ ਥਾ ਭਾਵ ਉਸ ਸਮੇਂ ਕਵੀ ਬਕਤਾ ਆਦਕੋਂ ਕਾ ਅਭਾਵ ਕਰਕੇ ਏਕ ਆਪ ਹੀ ਥਾ॥੧੩॥ ਅਬ ਤੀਨ ਪੌੜੀਆਂ ਕਰ ਉਤਪਤੀ ਕਹਤੇ ਹੈਂ॥

ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥

ਬਾਝੁ ਕਲਾ ਆਡਾਣੁ ਰਹਾਇਆ ॥

ਜਾਂ ਤਿਸ ਕੋ ਭਾਇਆ ਤਾਂ ਜਗਤ ਕੋ ਉਪਾਇਆ ਬਿਨਾਂ ਥੰਭੇ ਆਦਿ ਥੀਂ ਅਪਣੀ (ਕਲਾ) ਸਕਤੀ ਕਰਕੇ (ਆਡਾਣੁ) ਅਡੰਬਰ ਜਗਤ ਰਖਿਆ ਭਾਵ ਇਸਥਿਤ ਕੀਆ॥

ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ ॥੧੪॥

ਪੁਨ: ਬ੍ਰਹਮਾ ਬਿਸਨ ਸਿਵ ਇਹ ਕਾਰਕ ਉਤਪੰਨ ਕੀਏ ਔ ਸੰਸਾਰ ਮੈਂ ਮਾਇਆ ਕਾ ਮੋਹ ਭੀ ਵਧਾਵਤਾ ਭਇਆ॥੧੪॥

ਵਿਰਲੇ ਕਉ ਗੁਰਿ ਸਬਦੁ ਸੁਣਾਇਆ ॥

ਕਰਿ ਕਰਿ ਦੇਖੈ ਹੁਕਮੁ ਸਬਾਇਆ ॥

ਕਿਸੇ ਵਿਰਲੇ ਜਗਜਾਸੀ ਕੋ ਗੁਰੋਂ ਨੇ ਉਪਦੇਸ ਸੁਣਾਇਆ ਹੈ ਹੁਕਮ ਮੈਂ ਜੋ ਸਭ ਸੰਸਾਰ ਆਇਆ ਹੂਆ ਹੈ ਤਿਨ ਕੇ ਕਰੇ ਹੂਏ ਕਰਮੋਂ ਕੋ ਦੇਖਤਾ ਹੈ॥

ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ ॥੧੫॥

ਨਵੇਂ ਖੰਡ ਔ ਬ੍ਰਹਮੰਡ ਤਥਾ ਪਤਾਲ ਭੀ ਅਰੰਭੇ ਪੁਨ: ਗੁਪਤ ਥੀ ਪਰਗਟ ਹੋਇ ਆਇਆ ਹੈ॥੧੫॥

ਤਾ ਕਾ ਅੰਤੁ ਨ ਜਾਣੈ ਕੋਈ ॥

ਪੂਰੇ ਗੁਰ ਤੇ ਸੋਝੀ ਹੋਈ ॥

ਤਿਸਕਾ ਅੰਤ ਕੋਈ ਭੀ ਨਹੀਂ ਜਾਨਤਾ ਹੈ ਔ ਤਿਸ ਕੀ ਸੋਝੀ ਪੂਰੇ ਗੁਰੋਂ ਤੇ ਹੋਤੀ ਵਾ ਹੋਈ ਹੈ॥

ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ ॥੧੬॥੩॥੧੫॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਸਾਚ ਮੈਂ ਰਤੇ ਹੈਂ ਸੋ ਅਸਚਰਜ ਰੂਪ ਹੈਂ ਤਿਨਕਾ ਮਨ ਹਰੀ ਦੇ ਗਨੋਂ ਕੋ ਗਾਵਤਾ ਅਸਚਰਜ ਹੂਆ ਹੈ॥੧੬॥੩॥੧੫॥

ਮਾਰੂ ਮਹਲਾ ੧ ॥

ਆਪੇ ਆਪੁ ਉਪਾਇ ਨਿਰਾਲਾ ॥

ਸਾਚਾ ਥਾਨੁ ਕੀਓ ਦਇਆਲਾ ॥

ਆਪੇ ਆਪ ਹੀ ਜਗਤ ਕੋ ਉਪਾਇਕੈ ਨਿਰਾਲਾ ਹੋਇ ਰਹਿਆ ਹੈ ਸਾਚਾ ਥਾਂਨ ਵੈਕੁੰਠ ਵਾ ਸਾਧ ਸੰਗ ਹੇ ਦਿਆਲ ਤੈਨੇ ਕੀਆ ਹੈ॥

ਪਉਣ ਪਾਣੀ ਅਗਨੀ ਕਾ ਬੰਧਨੁ ਕਾਇਆ ਕੋਟੁ ਰਚਾਇਦਾ ॥੧॥

ਪਉਣ ਪਾਣੀ ਤਥਾ ਅਗਨੀ ਕਾ (ਬੰਧਨੁ) ਇਕਠਾ ਕਰਕੇ ਕਾਇਆਂ ਰੂਪ ਕੋਟ ਕੋ ਤੂੰ ਰਚਾਇੰਦਾ ਹੈਂ॥੧॥

ਨਉ ਘਰ ਥਾਪੇ ਥਾਪਣਹਾਰੈ ॥

ਦਸਵੈ ਵਾਸਾ ਅਲਖ ਅਪਾਰੈ ॥

ਨਉਂ (ਘਰ) ਗੋਲਕਾ ਥਾਪਨ ਹਾਰੇ ਤੈਨੇਂ ਬਨਾਏ ਹੈਂ ਹੇ ਅਲਖ ਅਪਾਰ ਤੇਰਾ ਦਸਵੇਂ ਦੁਆਰ ਮੈਂ ਵਾਸਾ ਹੈ॥

ਸਾਇਰ ਸਪਤ ਭਰੇ ਜਲਿ ਨਿਰਮਲਿ ਗੁਰਮੁਖਿ ਮੈਲੁ ਨ ਲਾਇਦਾ ॥੨॥

ਮਨ ਬੁਧੀ ਔ ਪੰਚੇ ਗਿਆਨ ਇੰਦਰੇ ਜਿਨਕੇ ਤੇਰੇ ਜਸ ਰੂਪ ਨਿਰਮਲ ਜਲ ਨਾਲ ਭਰੇ ਹੂਏ ਹੈਂ ਤਿਨ ਗੁਰਮੁਖੋਂ ਕੋ ਪਾਪੋਂ ਰੂਪ ਮੈਲ ਨਹੀਂ ਲਾਉਤਾ ਹੈਂ॥੨॥

ਰਵਿ ਸਸਿ ਦੀਪਕ ਜੋਤਿ ਸਬਾਈ ॥

ਆਪੇ ਕਰਿ ਵੇਖੈ ਵਡਿਆਈ ॥

ਹੇ ਸਚੇ ਸੂਰਜ ਚੰਦ ਦੀਵੇ ਕੀਏ ਹੈ ਤੈਨੇ ਤਿਨ ਸਭ ਮੈਂ ਤੇਰੀ ਹੀ ਜੋਤ ਆਈ ਹੁਈ ਹੈ ਆਪ ਹੀ ਇਛਾ ਅਨੁਸਾਰ ਸੰਸਾਰ ਕੋ ਕਰਕੇ ਦੇਖਤਾ ਹੈਂ॥

ਜੋਤਿ ਸਰੂਪ ਸਦਾ ਸੁਖਦਾਤਾ ਸਚੇ ਸੋਭਾ ਪਾਇਦਾ ॥੩॥

ਹੇ ਜੋਤ ਸਰੂਪ ਤੂੰ ਸਦਾ ਹੀ ਸੁਖੋਂ ਕਾ ਦਾਤਾ ਹੈਂ ਜੋ ਤੇਰੀ ਸਰਣ ਹੁਆ ਹੈ ਸੋ ਹੇ ਸਚੇ ਤੇਰੇ ਮੈਂ ਅਭੇਦ ਹੋਇਕੈ ਸੋਭਾ ਕੋ ਪਾਵਤਾ ਹੈ॥੩॥

ਗੜ ਮਹਿ ਹਾਟ ਪਟਣ ਵਾਪਾਰਾ ॥

ਪੂਰੈ ਤੋਲਿ ਤੋਲੈ ਵਣਜਾਰਾ ॥

ਸਰੀਰ ਰੂਪੀ ਪਟਣ ਤਿਸ ਮੈਂ ਇੰਦ੍ਰੇ ਰੂਪ ਹਟੀਓਂ ਕਾ ਬਜਾਰੁ ਹੈ (ਗੜ) ਕਿਲਾ ਦਸਵਾਂ ਦੁਆਰ ਹੈ ਵਾ ਅੰਤਹਿਕਰਣ ਜਗਜਾਸੂ ਵਣਜਾਰਾ ਪੂਰੇ ਤੋਲ ਤੋਲਤਾ ਹੈ ਭਾਵ ਜੋ ਯਥਾਰਥ ਵਿਚਾਰ ਕਰਤਾ ਹੈ॥

ਆਪੇ ਰਤਨੁ ਵਿਸਾਹੇ ਲੇਵੈ ਆਪੇ ਕੀਮਤਿ ਪਾਇਦਾ ॥੪॥

ਸੋ ਆਪ ਹੀ ਰਤਨ ਵੈਰਾਗ ਕੋ ਖਰੀਦ ਲੇਤਾ ਹੈ ਔ ਆਪ ਹੀ ਵੈਰਾਗ ਸਰੂਪ ਕੀ ਕੀਮਤ ਪਾਵਤਾ ਹੈ ਭਾਵ ਯਥਾਰਥ ਬੋਧੁ ਪਾਵਤਾ ਹੈ॥

ਕੀਮਤਿ ਪਾਈ ਪਾਵਣਹਾਰੈ ॥

ਵੇਪਰਵਾਹ ਪੂਰੇ ਭੰਡਾਰੈ ॥

ਹੇ ਵੇ ਪ੍ਰਵਾਹ ਜੋ ਜੀਵ ਕੀਮਤ ਪਾਵਣੇ ਹਾਰੇ ਨੇ ਜਬ ਕੀਮਤ ਪਾਈ ਤੇਰੇ ਪੂਰੇ ਭੰਡਾਰੇ ਕੀ ਤਬ ਐਸੇ ਜਾਨਾ॥

ਸਰਬ ਕਲਾ ਲੇ ਆਪੇ ਰਹਿਆ ਗੁਰਮੁਖਿ ਕਿਸੈ ਬੁਝਾਇਦਾ ॥੫॥

ਸਰਬ ਸਕਤੀਆਂ ਕੋ ਲੈ ਕੇ ਆਪ ਹੀ ਹਰੀ ਜਗਤ ਮੈਂ ਵਿਆਪ ਰਹਿਆ ਹੈ ਔ ਕਿਸੇ ਗੁਰਮੁਖ ਕੋ ਸਮਝਾਵਤਾ ਹੈ॥੫॥

ਨਦਰਿ ਕਰੇ ਪੂਰਾ ਗੁਰੁ ਭੇਟੈ ॥

ਜਮ ਜੰਦਾਰੁ ਨ ਮਾਰੈ ਫੇਟੈ ॥

ਹੇ ਹਰੀ ਕ੍ਰਿਪਾ ਕਰੇਂ ਤਾਂ ਪੂਰਾ ਗੁਰੂ ਮਿਲਤਾ ਹੈ ਜੌ ਮਿਲੈ ਤੌ ਜਮਕਾ ਦੂਤ ਧਕਾ ਵਾ ਚੋਰ ਨਹੀਂ ਮਾਰਤਾ॥

ਜਿਉ ਜਲ ਅੰਤਰਿ ਕਮਲੁ ਬਿਗਾਸੀ ਆਪੇ ਬਿਗਸਿ ਧਿਆਇਦਾ ॥੬॥

ਜੈਸੇ ਜਲ ਕੇ ਬੀਚ ਕਮਲ ਖਿੜਤਾ ਹੈ ਤੈਸੇ ਆਪੇ ਹੀ ਜਗਜਾਸੀ ਰੂਪ ਹੋਕੇ ਧਿਆਵਤਾ ਹੈ ਪੁਨ: ਆਪੇ ਹੀ ਦੇਖ ਕੇ (ਬਿਗਸਤਾ) ਪ੍ਰਸੰਨ ਹੋਤਾ ਹੈ॥੬॥

ਆਪੇ ਵਰਖੈ ਅੰਮ੍ਰਿਤ ਧਾਰਾ ॥

ਰਤਨ ਜਵੇਹਰ ਲਾਲ ਅਪਾਰਾ ॥

ਨਾਮਾਮ੍ਰਿਤ ਧਾਰਾ ਕੋ ਆਪ ਹੀ ਗੁਰੂ ਰੂਪ ਹੋ ਕੇ ਵਰਖਤਾ ਹੈ ਜਿਸ ਮੈਂ ਰਤਨ ਜਵੇਹਰ ਲਾਲ ਅਪਾਰ ਹੀ ਹੈਂ ਭਾਵ ਨਾਮ ਮੈਂ ਵੈਰਾਗ ਵਿਵੇਕ ਗਯਾਨ ਔਰ ਦੈਵੀ ਸੰਪਤੀ ਬਹੁਤ ਹੈ ॥

ਸਤਿਗੁਰੁ ਮਿਲੈ ਤ ਪੂਰਾ ਪਾਈਐ ਪ੍ਰੇਮ ਪਦਾਰਥੁ ਪਾਇਦਾ ॥੭॥

ਜੇ ਸਤਿਗੁਰੁ ਮਿਲ ਜਾਏ ਤੌ ਪੂਰਾ ਉਪਦੇਸੁ ਪਾਈਤਾ ਹੈ ਤਿਸ ਕਰਕੇ ਪ੍ਰੇਮ ਪਦਾਰਥ ਕੋ ਪਾਈਤਾ ਹੈ॥੭॥

ਪ੍ਰੇਮ ਪਦਾਰਥੁ ਲਹੈ ਅਮੋਲੋ ॥
ਕਬ ਹੀ ਨ ਘਾਟਸਿ ਪੂਰਾ ਤੋਲੋ ॥

ਅਮੋਲਕ ਪ੍ਰੇਮ ਪਦਾਰਥ ਜੋ ਲੇਤਾ ਹੈ ਸੋ ਕਬੀ ਨਹੀਂ ਘਟਤਾ ਉਸ ਕਾ ਪੂਰਾ ਹੀ (ਤੋਲੋ) ਬੀਚਾਰ ਹੈ॥

ਸਚੇ ਕਾ ਵਾਪਾਰੀ ਹੋਵੈ ਸਚੋ ਸਉਦਾ ਪਾਇਦਾ ॥੮॥

ਸੋ ਸਚੇ ਕਾ ਵਾਪਾਰੀ ਹੋਤਾ ਹੈ ਵਹੁ ਸਚੇ ਹੀ ਸੌਦੇ ਕੋ ਪਾਵਤਾ ਹੈ॥੮॥

ਸਚਾ ਸਉਦਾ ਵਿਰਲਾ ਕੋ ਪਾਏ ॥
ਪੂਰਾ ਸਤਿਗੁਰੁ ਮਿਲੈ ਮਿਲਾਏ ॥

ਜੇ ਵਾਹਿਗੁਰੂ ਕਾ ਮਿਲਾਇਆ ਹੋਇਆ ਪੂਰਾ ਸਤਿਗੁਰੂ ਮਿਲੇ ਤੌ ਕੋਈ ਵਿਰਲਾ ਸਚਾ ਸੌਦਾ ਪਾਵਤਾ ਹੈ॥

ਪੰਨਾ ੧੦੩੭

ਗੁਰਮੁਖਿ ਹੋਇ ਸੁ ਹੁਕਮੁ ਪਛਾਣੈ ਮਾਨੈ ਹੁਕਮੁ ਸਮਾਇਦਾ ॥੯॥

ਜੋ ਗੁਰਮੁਖਿ ਹੋਤਾ ਹੈ ਸੋ ਹੁਕਮ ਕੋ ਪਛਾਨਤਾ ਹੈ ਪੁਨ: ਜੇ ਹੁਕਮ ਕੋ ਮਾਨ ਲਏ ਤੌ ਸਰੂਪ ਮੈਂ ਸਮਾਇ ਜਾਤਾ ਹੈ॥੯॥

ਹੁਕਮੇ ਆਇਆ ਹੁਕਮਿ ਸਮਾਇਆ ॥
ਹੁਕਮੇ ਦੀਸੈ ਜਗਤੁ ਉਪਾਇਆ ॥

ਹੁਕਮ ਵਿਚ ਹੀ ਏਹ ਜੀਉ ਆਇਆ ਹੁਕਮ ਮੈਂ ਹੀ ਸਮਾਇਆ ਹੈ ਹੁਕਮ ਮੈਂ ਜਗਤ ਹੀ ਉਪਾਇਆ ਹੋਇਆ ਦੇਖੀਤਾ ਹੈ॥

ਹੁਕਮੇ ਸੁਰਗੁ ਮਛੁ ਪਇਆਲਾ ਹੁਕਮੇ ਕਲਾ ਰਹਾਇਦਾ ॥੧੦॥

ਤੇਰੇ ਹੁਕਮ ਮੈਂ ਹੀ ਸ੍ਵਰਗ ਮਾਤ ਲੋਕ ਔ ਪਤਾਲੁ ਹੈ ਤੇਰੇ ਹੁਕਮ ਕੀ (ਕਲਾ) ਸਕਤੀ ਕਰਕੇ ਸਭ ਆਪਨੀ ਮ੍ਰਿਯਾਦਾ ਮੈਂ ਰਖਾਵਤਾ ਹੈ॥੧੦॥

ਹੁਕਮੇ ਧਰਤੀ ਧਉਲ ਸਿਰਿ ਭਾਰੰ ॥
ਹੁਕਮੇ ਪਉਣ ਪਾਣੀ ਗੈਣਾਰੰ ॥

ਹੁਕਮ ਮੈਂ ਹੀ ਧਰਤੀ ਕਾ ਭਾਰ ਧੌਲਕੇ ਸਿਰਪਰ ਹੈ ਹੁਕਮ ਮੈਂ ਹੀ ਪੌਣ ਪਾਣੀ ਆਕਾਸਾਦੀ ਹੈ॥

ਹੁਕਮੇ ਸਿਵ ਸਕਤੀ ਘਰਿ ਵਾਸਾ ਹੁਕਮੇ ਖੇਲ ਖੇਲਾਇਦਾ ॥੧੧॥

ਹੁਕਮ ਕਰ (ਸਿਵ ਸਕਤੀ) ਈਸਰ ਮਾਯਾ ਰਚਤ ਬ੍ਰਹਮੰਡ ਘਰ ਮੈਂ ਜੀਵੋਂ ਕਾ ਵਾਸਾ ਹੋ ਰਹਾ ਹੈ ਔਰ ਅਪਨੇ ਹੁਕਮ ਵਿਖੇ ਚੇਸਟਾ ਕਰਵਾਇ ਰਹਾ ਹੈ॥੧੧॥

ਹੁਕਮੇ ਆਡਾਣੇ ਆਗਾਸੀ ॥
ਹੁਕਮੇ ਜਲ ਥਲ ਤ੍ਰਿਭਵਣ ਵਾਸੀ ॥

ਅਕਾਸ ਮੈਂ ਇਸਥਿਤ ਜੋ ਲੋਕ ਹੈਂ ਸੋ ਹੁਕਮ ਕਰ ਹੀ (ਆਡਾਣੇ) ਥੰਮਾਂ ਤੇ ਬਿਨਾਂ ਠਹਿਰਾਏ ਹੈਂ ਔ ਜਲ ਥਲ ਤਿੰਨਾਂ ਭਵਨਾਂ ਕੇ ਜੋ ਵਾਸੀ ਹੈਂ ਸਭ ਹੁਕਮ ਕੇ ਬੀਚ ਹੈਂ॥

ਹੁਕਮੇ ਸਾਸ ਗਿਰਾਸ ਸਦਾ ਫੁਨਿ ਹੁਕਮੇ ਦੇਖਿ ਦਿਖਾਇਦਾ ॥੧੨॥

ਹੁਕਮ ਮੈਂ ਹੀ ਸਾਸੋਂ ਕਾ ਸਦਾ (ਗਿਰਾਸ) ਅੰਦਰ ਜਾਣਾ ਹੈ ਵਾ ਸਵਾਸ ਅਰੁ ਭਜਨ ਸਦਾ ਅਪਨੇ ਹੁਕਮ ਕਰ ਦੇ ਰਹਿਆ ਹੈ ਪੁਨ: ਹੁਕਮ ਵਿੱਚ ਹੀ ਗਜਾਨ (ਦੇਖਿ) ਦ੍ਰਿਸਟੀ ਦਿਖਾਵਤਾ ਹੈ॥੧੨॥

ਹੁਕਮਿ ਉਪਾਏ ਦਸ ਅਉਤਾਰਾ ॥
ਦੇਵ ਦਾਨਵ ਅਗਣਤ ਅਪਾਰਾ ॥

ਹੁਕਮ ਨੇ ਹੀ ਦਸ ਅਵਤਾਰ ਰਾਮ ਕ੍ਰਿਸਨ ਬਾਵਨ ਪਰਸਰਾਮ ਮਛ ਕਛ ਮੀਨ ਵਾਰਾਹ ਕਮਠ ਨਰਸਿੰਘ ਦੇਵਤੇ ਦਾਨੋ ਬਿਠਾ ਗਿਣਤੀ ਤੋ ਅਪਾਰ ਹੀ ਉਪਾਏ ਹੈਂ॥

ਮਾਨੈ ਹੁਕਮੁ ਸੁ ਦਰਗਹ ਪੈਝੈ ਸਾਚਿ ਮਿਲਾਇ ਸਮਾਇਦਾ ॥੧੩॥

ਜੋ ਹੁਕਮ ਕੋ ਮਾਨਤਾ ਹੈ ਸੋ ਦਰਗਾਹ ਮੈਂ ਪਤ ਸੰਜੁਗਤ ਹੋਤਾ ਹੈ ਤਿਨ ਕੋ ਸਾਚ ਨਾਮ ਸਾਥ ਮਿਲਾਇਕੈ ਅਪਨੇ ਸਾਥ ਅਭੇਦ ਕਰ ਲੇਤਾ ਹੈ॥੧੩॥

ਹੁਕਮੇ ਜੁਗ ਛਤੀਹ ਗੁਦਾਰੇ ॥
ਹੁਕਮੇ ਸਿਧ ਸਾਧਿਕ ਵੀਚਾਰੇ ॥

ਅਪਨੇ ਹੁਕਮ ਮੈਂ ਹੀ ਬਹੁਤ ਜੁਗ ਪ੍ਰਲੋ ਮੈ ਬਤੀਤ ਕੀਏ ਹੈਂ॥ ਛਤੀਹ ਪਦ ਬਹੁ ਬਾਚੀ ਹੈਂ॥ ਸਭ ਸਿਧ ਸਾਧਕ ਔ (ਬੀਚਾਰੇ) ਬੀਚਾਰਮਾਨ ਹੁਕਮ ਮੈਂ ਹੀ ਹੈਂ॥

ਆਪਿ ਨਾਥੁ ਨਥੀਂ ਸਭ ਜਾ ਕੀ ਬਖਸੇ ਮੁਕਤਿ ਕਰਾਇਦਾ ॥੧੪॥

ਆਪ ਸਭ ਕਾ ਸ੍ਵਾਮੀ ਹੈ ਔ ਜਿਸ ਕੀ ਸ੍ਰਿਸਟੀ ਸਭ (ਨਥੀ) ਅਧੀਨ ਕੀਤੀ ਹੂਈ ਹੈ ਪੁਨ: ਜਿਸਕੋ ਬਖਸਤਾ ਹੈ ਤਿਸ ਕੋ ਮੁਕਤਿ ਕਰਾਵਤਾ ਹੈ॥

ਕਾਇਆ ਕੋਟੁ ਗੜੈ ਮਹਿ ਰਾਜਾ ॥
ਨੇਬ ਖਵਾਸ ਭਲਾ ਦਰਵਾਜਾ ॥

ਅਸਥੂਲ ਦੇਹ ਕੋਟ ਹੈ ਤਿਸ ਮੈਂ ਅੰਤਹਕਰਣ ਗੜ੍ਹ ਮੈਂ ਪਰਮਾਤਮ ਰਾਜਾ ਰੂਪ ਹੈ ਚੋਬਦਾਰ ਦੇਵਤੇ ਹੈਂ (ਖਵਾਸ) ਨਫਰ ਇੰਦ੍ਰੈ ਹੈਂ ਔ ਦਰਵਾਜਾ ਭਲਾ ਮੁਖ ਹੈ ਵਾ (ਨੇਬ) ਚਤੁਸ੍ਰੈ ਸਾਧਨ (ਖਵਾਸ) ਸ੍ਰਵਣ ਮਨਨ ਨਿਧਧਿਆਸਨ ਹੈ ਔ (ਭਲਾ) ਸਰੇਸਟ ਦਰਵਾਜਾ ਗਜਾਨੁ ਹੈ ਇਨ ਦੁਆਰਾ ਪ੍ਰਾਪਤਿ ਹੋਤਾ ਹੈ॥

ਮਿਥਿਆ ਲੋਭੁ ਨਾਹੀ ਘਰਿ ਵਾਸਾ ਲਬਿ ਪਾਪਿ ਪਛੁਤਾਇਦਾ ॥੧੫॥

ਜਿਸਕੋ ਮਿਥਜਾ ਪਦਾਰਥ ਮੈਂ ਲੋਭ ਹੈ ਤਿਸ ਕਾ ਸਰੂਪ ਮੈਂ ਵਾਸਾ ਨਹੀਂ ਹੋਤਾ ਹੈ ਸੋ ਲਖ ਤਥਾ ਪਾਪੁ ਕਰਨੇ ਤੇ ਪਛਤਾਵਤਾ ਹੈ॥੧੫॥

ਸਤੁ ਸੰਤੋਖੁ ਨਗਰ ਮਹਿ ਕਾਰੀ ॥
ਜਤੁ ਸਤੁ ਸੰਜਮੁ ਸਰਣਿ ਮੁਰਾਰੀ ॥

ਜਿਸਨੇ ਸਤਿ ਔ ਸੰਤੋਖੁ (ਨਗਰ) ਸਰੀਰ ਮੈਂ ਵਾ ਅੰਤਸਕਰਣ ਮੈਂ (ਕਾਰੀ) ਸੁੰਦ੍ਰ ਧਾਰੇ ਹੈਂ॥ ਪੁਨ ਜਤ ਸਤੁ ਤਥਾ ਇੰਦ੍ਰਯੋਂ ਕਾ ਰੋਕਨਾ ਔ ਮੁਰਾਰੀ ਕੀ ਸਰਣ ਲਈ ਹੈ ॥

ਨਾਨਕ ਸਹਜਿ ਮਿਲੈ ਜਗਜੀਵਨੁ ਗੁਰ ਸਬਦੀ ਪਤਿ ਪਾਇਦਾ ॥੧੬॥੪॥੧੬॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਕੋ ਤੋ ਜਗਜੀਵਨ ਸਹਿਜੇ ਮਿਲਤਾ ਹੈ ਸੋ ਗੁਰੂ ਉਪਦੇਸ ਵਾਲਾ ਪਤਿ ਕੋ ਪਾਵਤਾ ਹੈ॥੧੬॥੪॥੧੬॥ ਸੁੰਨ ਸੇ ਉਤਪਤੀ ਪਾਲਨ ਸੰਘਾਰ ਦਿਖਾਵਤੇ ਹੈਂ॥

ਮਾਰੂ ਮਹਲਾ ੧ ॥
ਸੁੰਨ ਕਲਾ ਅਪਰੰਪਰਿ ਧਾਰੀ ॥
ਆਪਿ ਨਿਰਾਲਮੁ ਅਪਰ ਅਪਾਰੀ ॥

ਅਫੁਰ ਅਪਰੰਪਰ ਨੇ ਸਭ ਮੈਂ ਅਪਨੀ ਸਤਾ ਧਾਰੀ ਹੈ ਆਪ (ਅਪਰ ਅਪਾਰੀ) ਪਰਮੇਸਰ ਨਿਰਾਲਮ ਹੈ ਅਰਥਾਤ ਨਿਰਲੇਪ ਹੈ॥

ਆਪੇ ਕੁਦਰਤਿ ਕਰਿ ਕਰਿ ਦੇਖੈ ਸੁੰਨਹੁ ਸੁੰਨੁ ਉਪਾਇਦਾ ॥੧॥

(ਕੁਦਰਤਿ) ਪਰਮੇਸਰ ਆਪ ਹੀ ਜਗਤ ਕੋ ਕਰ ਕਰਕੇ ਦੇਖਤਾ ਹੈ ਅਫੁਰ ਉਤਪੰਨ ਕਰਤਾ ਹੈ ਭਾਵ ਵਾਸਤਵ ਤੇ ਕੁਛ ਹੂਆ ਹੀ ਨਹੀਂ ਕਿਉਂਕਿ ਬ੍ਰਹਮ ਤੇ ਭਿੰਨ ਸਤਾ ਕਛੂ ਨਜਰ ਨਹੀਂ ਆਵਤੀ ਵਾ ਅਫੁਰ ਪਰਮੇਸਰ ਆਪ ਸੇ (ਸੁੰਨ) ਆਕਸਾਦਿਕੋਂ ਕੋ ਉਤਪਤਿ ਕਰਤਾ ਭਯਾ ਹੈ॥੧॥

ਪਉਣੁ ਪਾਣੀ ਸੁੰਨੈ ਤੇ ਸਾਜੇ ॥

ਸ੍ਰਿਸਟਿ ਉਪਾਇ ਕਾਇਆ ਗੜ ਰਾਜੇ ॥

ਪਉਣ ਪਾਣੀ ਆਦੀ ਤਤ ਸੁੰਨ ਤੇ ਹੀ ਬਣੇ ਹੈਂ ਇਨਸੇ ਸ੍ਰਿਸ੍ਰੀ ਉਤਪਤਿ ਕਰਕੇ ਕਾਇਆਂ ਰੂਪ ਗੜ ਮੈਂ ਆਪ ਹੀ ਬਿਰਾਜ ਰਹਿਆ ਹੈ ਵਾ ਪ੍ਰਕਾਸ ਰਹਾ ਹੈ ਭਾਵ ਕੋ ਮਾਨੁਖ ਦੇਹ ਕੋ ਅਪਨੀ ਪ੍ਰਾਪਤੀ ਕਾ ਅਸਥਾਨ ਜਾਨਿਆ ਹੈ॥

ਅਗਨਿ ਪਾਣੀ ਜੀਉ ਜੋਤਿ ਤੁਮਾਰੀ ਸੁੰਨੇ ਕਲਾ ਰਹਾਇਦਾ ॥੨॥

ਅਗਨੀ ਪਾਣੀ ਆਦਿਕੋਂ ਕਾ ਸਰੀਰ ਰਚਿਆ ਹੈ ਔ ਜੀਵ ਕਲਾ ਜੋ ਤੁਮਾਰੀ ਦੇਹ ਬੀਚ ਹੈ ਸੋ ਉਸ ਕੀ ਜੋਤਿ ਹੈ ਪੁਨ: (ਸੁੰਨੇ) ਅਫੁਰ ਵਿਖੇ ਹੀ ਜੀਵ ਕਲਾ ਕੋ ਇਸਥਿਤ ਕਰਤਾ ਹੈ॥੨॥

ਸੁੰਨਹੁ ਬ੍ਰਹਮਾ ਬਿਸਨੁ ਮਹੇਸੁ ਉਪਾਏ ॥

ਸੁੰਨੇ ਵਰਤੇ ਜੁਗ ਸਬਾਏ ॥

ਅਫੁਰ ਤੋਂ ਹੀ ਬ੍ਰਹਮਾ ਬਿਸਨੁ ਸਿਵ ਉਪਜੇ ਹੈਂ ਔ ਅਫੁਰ ਸਰੂਪ ਮੈਂ ਸਭ ਜੁਗ ਵਰਤਤੇ ਹੈਂ॥

ਇਸੁ ਪਦ ਵੀਚਾਰੇ ਸੋ ਜਨੁ ਪੂਰਾ ਤਿਸੁ ਮਿਲੀਐ ਭਰਮੁ ਚੁਕਾਇਦਾ ॥੩॥

ਇਸ ਸੁੰਨ (ਪਦ) ਸਰੂਪ ਕਾ ਜੋ ਬੀਚਾਰ ਕਰੇ ਸੋ ਜਨ ਪੂਰਾ ਹੈ ਪਰੰਤੂ ਜੇ ਤਿਸ ਕੋ ਮਿਲੀਏ ਤੌ ਭਰਮ ਕੋ (ਚੁਕਾਇਦਾ) ਦੂਰ ਕਰ ਲੇਤਾ ਹੈ॥੩॥

ਸੁੰਨਹੁ ਸਪਤ ਸਰੋਵਰ ਥਾਪੇ ॥

ਜਿਨਿ ਸਾਜੇ ਵੀਚਾਰੇ ਆਪੇ ॥

ਅਫੁਰ ਤੋਂ ਹੀ (ਸਪਤ) ਮਹਤਪਤਿ ਕੇ ਅਰਥਾਤ ਉਤਮ ਸਤਸੰਗ ਰੂਪ ਤਲਾਵ ਬਾਣਾਏ ਹੈਂ ਜਿਸਨੇ ਬਣਾਏ ਹੈਂ ਸੋ ਆਪ ਹੀ ਤਿਨਕੀ ਮਿਰਜਾਦਾ ਕਾ ਬੀਚਾਰੁ ਕਰਤਾ ਹੈ ॥

ਤਿਤੁ ਸਤ ਸਰਿ ਮਨੂਆ ਗੁਰਮੁਖਿ ਨਾਵੈ ਫਿਰਿ ਬਾਹੁੜਿ ਜੋਨਿ ਨ ਪਾਇਦਾ ॥੪॥

ਤਿਸ (ਸਤਸਰਿ) ਸਤਸੰਗ ਰੂਪ ਸਚੇ ਸਰ ਮੈਂ ਮਨ ਗੁਰਾਂ ਦੁਆਰੇ ਗਯਾਨ ਵਾ ਨਾਮ ਜਲ ਮੈਂ ਸਨਾਨ ਕਰੇ ਜਿਸ ਮੈਂ ਪੂਰਬ ਮਹਾਤਮਾ ਸਨਾਨ ਕਰਤੇ ਰਹੇ ਹੈਂ ਵਹੁ ਫੇਰ ਜੋਨੀਯੋਂ ਮੈਂ ਨਹੀਂ ਪਾਈਤਾ ਹੈ॥੪॥

ਸੁੰਨਹੁ ਚੰਦੁ ਸੂਰਜੁ ਗੈਣਾਰੇ ॥

ਤਿਸ ਕੀ ਜੋਤਿ ਤ੍ਰਿਭਵਣ ਸਾਰੇ ॥

ਅਫੁਰ ਤੋਂ ਚੰਦੁ ਸੂਰਜੁ ਅਕਾਸ ਮੈਂ ਹੈ ਤਿਸ ਕੀ (ਜੋਤਿ) ਸੱਤਾ ਤੀਨੋਂ ਭਵਣੋਂ ਮੈਂ ਹੈ॥

ਸੁੰਨੇ ਅਲਖ ਅਪਾਰ ਨਿਰਾਲਮੁ ਸੁੰਨੇ ਤਾੜੀ ਲਾਇਦਾ ॥੫॥

(ਸੁੰਨੇ) ਸੁੰਨ ਸਰੂਪਤਾ ਕਰਕੇ ਵਾਸਤਵ ਤੇ ਤਾੜੀ ਅਲਖ ਔ ਅਪਾਰ ਪੁਨ ਨਿਰਲੇਪ ਹੈ ਔ ਅਪਨੇ ਅਫੁਰ ਸਰੂਪ ਮੈਂ ਹੀ ਲਗਾਵਤਾ ਹੈ॥੫॥

ਸੁੰਨਹੁ ਧਰਤਿ ਅਕਾਸੁ ਉਪਾਏ ॥

ਬਿਨੁ ਥੰਮਾ ਰਾਖੇ ਸਚੁ ਕਲ ਪਾਏ ॥

ਅਫੁਰ ਤੋਂ ਹੀ ਧਰਤੀ ਅਕਾਸਾਦਿ ਉਪਾਏ ਹੈਂ ਬਿਨਾਂ ਆਸਰੇ ਤੇ ਅਪਨੀ ਸਚੀ ਸਕਤੀ ਪਾਇਕੇ ਰਖੇ ਹੈਂ॥

ਤ੍ਰਿਭਵਣ ਸਾਜਿ ਮੇਖੁਲੀ ਮਾਇਆ ਆਪਿ ਉਪਾਇ ਖਪਾਇਦਾ ॥੬॥

ਤਿੰਨਾਂ ਭਵਨਾਂ ਕੋ ਬਨਾਇਕੇ (ਮੇਖੁਲੀ) ਗੋਦੜੀ ਵਾਹੜੀ ਤਿੜਾਗੀ ਰੂਪ ਮਾਇਆ ਮੈਂ ਪਾਇਆ ਹੈ ਭਾਵ ਦਬਾਇ ਵਾ ਕੈਦ ਮਾਇਆ ਨੇ ਕਰ ਲੀਆ ਹੈ ਪੁਨ: ਆਪੇ ਹੀ ਉਤਪਤ ਕਰਕੇ ਫੇਰ ਖਪਾਇ ਦੇਤਾ ਹੈ॥੬॥

ਸੁੰਨਹੁ ਖਾਣੀ ਸੁੰਨਹੁ ਬਾਣੀ ॥
ਸੁੰਨਹੁ ਉਪਜੀ ਸੁੰਨਿ ਸਮਾਣੀ ॥

ਅਫੁਰ ਤੇ ਹੀ ਚਾਰੇ ਖਾਣੀਆਂ ਔ ਪਰਾ ਪਸੰਤੀ ਆਦਿ ਬਾਣੀਆਂ ਹੈਂ ਸੁੰਨ ਤੇ ਉਪਜ ਕਰ ਸੁੰਨ ਮੈਂ ਹੀ ਸ੍ਰਿਸਟੀ ਸਮਾਈ ਹੈ॥

ਉਤਭੁਜੁ ਚਲਤੁ ਕੀਆ ਸਿਰਿ ਕਰਤੈ ਬਿਸਮਾਦੁ ਸਬਦਿ ਦੇਖਾਇਦਾ ॥੭॥

ਕਰਤੇ ਨੇ ਸ੍ਰੇਸਟ ਉਤਭੁਜ ਆਦਿ ਖਾਣੀਓਂ ਕਾ ਭੀ ਇਕ ਕੌਤਕ ਹੀ ਕੀਆ ਹੂਆ ਹੈ (ਬਿਸਮਾਦੁ) ਅਸਚਰਜ ਰੂਪ ਬ੍ਰਹਮ ਆਪ ਹੀ ਸਭ ਕੌਤਕ ਦਿਖਾਵਤਾ ਹੈ॥੭॥

ਸੁੰਨਹੁ ਰਾਤਿ ਦਿਨਸੁ ਦੁਇ ਕੀਏ ॥
ਓਪਤਿ ਖਪਤਿ ਸੁਖਾ ਦੁਖ ਦੀਏ ॥

ਸੁੰਨ ਥੀਂ ਹੀ ਰਾਤ ਦਿਨ ਦੋਨੋਂ ਕੀਏ ਹੈਂ ਉਤਪਤੀ ਔ ਖਪਾਇ ਸੁਖ ਤਥਾ ਦੁਖ ਸਭ ਦੀਏ ਹੈਂ॥

ਸੁਖ ਦੁਖ ਹੀ ਤੇ ਅਮਰੁ ਅਤੀਤਾ ਗੁਰਮੁਖਿ ਨਿਜ ਘਰੁ ਪਾਇਦਾ ॥੮॥

ਔ ਅਮਰ ਸੁਖ ਦੁਖ ਤੇ ਰਹਿਤ ਹੈਂ ਪੁਨ: ਗੁਰੋਂ ਦੁਆਰੇ ਤਿਸ ਨਿਜ ਰੂਪ ਕੋ ਪਾਈਤਾ ਹੈ॥੮॥

ਪੰਨਾ ੧੦੩੮

ਸਾਮ ਵੇਦੁ ਰਿਗੁ ਜੁਜਰੁ ਅਥਰਬਣੁ ॥
ਬ੍ਰਹਮੇ ਮੁਖਿ ਮਾਇਆ ਹੈ ਤ੍ਰੈ ਗੁਣ ॥

ਸਾਮ ਰਿਗ ਜੁਜਰ ਅਥਰਬਣ ਜੋ ਇਹ ਚਾਰੇ ਵੇਦ ਹੈਂ ਇਨ ਬੇਦੋਂ ਕੋ ਪਰਵਿਰਤ ਕਰਤੇ ਬ੍ਰਹਮੇ ਆਦਿ ਜੋ (ਮੁਖ) ਸ੍ਰੇਸ੍ਰ ਹੈਂ ਤਿਨ ਕੀ ਤੀਨੋਂ ਗੁਨੋਂ ਕਰ ਉਤਪਤੀ ਹੈ॥

ਤਾ ਕੀ ਕੀਮਤਿ ਕਹਿ ਨ ਸਕੈ ਕੋ ਤਿਉ ਬੋਲੇ ਜਿਉ ਬੋਲਾਇਦਾ ॥੯॥

ਤਿਸ ਕੀ ਕੀਮਤ ਕੋਈ ਨਹੀਂ ਕਹਿ ਸਕਤਾ ਕਿਉਂਕਿ ਏਹੁ ਜੀਉ ਪ੍ਰਤੰਤ੍ਰ ਹੈਂ ਜਿਉਂ ਬੁਲਾਵਤਾ ਹੈ ਤਿਉਂ ਹੀ ਬੋਲਤਾ ਹੈ॥੯॥

ਸੁੰਨਹੁ ਸਪਤ ਪਾਤਾਲ ਉਪਾਏ ॥
ਸੁੰਨਹੁ ਭਵਣ ਰਖੇ ਲਿਵ ਲਾਏ ॥

ਅਫੁਰ ਸਰੂਪ ਤੇ ਹੀ ਸਤ ਪਤਾਲ ਉਤਪਤ ਕੀਏ ਹੈਂ ਅਫੁਰ ਤੋਂ ਬਿਸਨ ਆਦਿਕੋਂ ਨੇ ਬਲੁ ਲੈ ਕੇ ਲਿਵ ਲਾਇਕੇ ਚੌਦਾਂ ਭਵਨ ਰਖੇ ਹੈਂ ਭਾਵ ਅਫੁਰ ਸਰੂਪ ਕੀ ਸਤਾ ਬਿਨਾਂ ਕੁਛ ਨਹੀਂ ਕਰਤੇ॥ ਤਿਸ ਪਾਸ ਐਸੇ ਬੇਨਤੀ ਕਰੇ॥

ਆਪੇ ਕਾਰਣੁ ਕੀਆ ਅਪਰੰਪਰਿ ਸਭੁ ਤੇਰੋ ਕੀਆ ਕਮਾਇਦਾ ॥੧੦॥

ਹੇ ਅਪਰੰਪਰ ਤੈਨੇ ਆਪ ਹੀ ਕਾਰਣ ਰੂਪ ਹੋਇਕੈ ਸੰਸਾਰ ਕੋ ਕੀਆ ਹੈ ਔ ਸਭ ਸੰਸਾਰ ਤੇਰਾ ਹੁਕਮ ਕੀਆ ਹੂਆ ਕਮਾਉਤਾ ਹੈ॥੧੦॥

ਰਜ ਤਮ ਸਤ ਕਲ ਤੇਰੀ ਛਾਇਆ ॥

ਜਨਮ ਮਰਣ ਹਉਮੈ ਦੁਖੁ ਪਾਇਆ ॥

ਰਜ ਤਮ ਸਤ ਮੈਂ ਭੀ ਤੇਰੀ ਸਕਤੀ ਕਾ (ਛਾਇਆ) ਆਸਰਾ ਹੈ ਜਿਸ ਗੁਣੋਂ ਕਰ ਹੰਤਾ ਮਮਤਾ ਕੋ ਧਾਰਕੇ ਜੀਵ ਨੇ ਜਨਮ ਮਰਣ ਰੂਪ ਦੁਖ ਪਾਇਆ ਹੈ॥

ਜਿਸ ਨੋ ਕ੍ਰਿਪਾ ਕਰੇ ਹਰਿ ਗੁਰਮੁਖਿ ਗੁਣਿ ਚਉਥੈ ਮੁਕਤਿ ਕਰਾਇਦਾ ॥੧੧॥

ਜਿਸਕੋ ਹੇ ਹਰੀ ਤੂੰ ਗੁਰੋਂ ਦੁਆਰੇ ਕ੍ਰਿਪਾ ਕਰਤਾ ਹੈਂ ਉਸਕੋ ਤੋ (ਗੁਣਿ ਚਉਥੈ) ਤੁਰੀਆ ਪਦ ਮੈਂ ਪ੍ਰਾਪਤ ਕਰਕੇ ਜਨਮ ਮਰਨ ਕੇ ਦੁਖੋਂ ਸੇ (ਮੁਕਤਿ) ਛੁਡਾਵਣਾ ਕਰਾਵਤਾ ਹੈਂ॥੧੨॥

ਸੁੰਨਹੁ ਉਪਜੇ ਦਸ ਅਵਤਾਰਾ ॥

ਸ੍ਰਿਸਟਿ ਉਪਾਇ ਕੀਆ ਪਾਸਾਰਾ ॥

ਸੁੰਨ ਸੇ ਦਸ ਅਵਤਾਰ ਉਤਪੰਨ ਹੂਏ ਹੈਂ ਉਸੀ ਨੇ ਸ੍ਰਿਸਟੀ ਕੋ ਉਪਾਇ ਕੈ ਪਸਾਰਾ ਕੀਆ ਹੈ॥

ਦੇਵ ਦਾਨਵ ਗਣ ਗੰਧਰਬ ਸਾਜੇ ਸਭਿ ਲਿਖਿਆ ਕਰਮ ਕਮਾਇਦਾ ॥੧੨॥

ਦੇਵਤਾ ਦਾਨੋਂ ਸਿਵਾਂ ਕੇ ਗਣ ਗੰਧਰਬ ਦੇਵਤਿਓਂ ਕੇ ਰਾਗੀ ਇਹ ਬਣਾਕੇ ਸਭਕੇ ਮਸਤਕ ਪਰ ਲਿਖ ਦੀਆ ਹੈ ਉਸੀ ਅਨੁਸਾਰ ਸਭ ਸੰਸਾਰ ਕਰਮੋਂ ਕੋ ਕਮਾਵਤਾ ਹੈ॥੧੨॥

ਗੁਰਮੁਖਿ ਸਮਝੈ ਰੋਗੁ ਨ ਹੋਈ ॥

ਇਹ ਗੁਰ ਕੀ ਪਉੜੀ ਜਾਣੈ ਜਨੁ ਕੋਈ ॥

ਜੋ ਗੁਰੋਂ ਦੁਆਰੇ ਸਮਝਤਾ ਹੈ ਤਿਸ ਕੋ ਜਨਮਾਦੀ ਰੋਗ ਨਹੀਂ ਹੋਤਾ ਹੈ ਇਹੁ ਗੁਰ ਉਪਦੇਸ਼ ਕੀ ਪਉੜੀ ਕੋਈ ਪੁਰਸ ਜਾਨਤਾ ਹੈ॥

ਜੁਗਹ ਜੁਗੰਤਰਿ ਮੁਕਤਿ ਪਰਾਇਣ ਸੋ ਮੁਕਤਿ ਭਇਆ ਪਤਿ ਪਾਇਦਾ ॥੧੩॥

ਜੋ ਜਾਨਤਾ ਹੈ ਸੋ ਸਦਾ ਹੀ ਮੁਕਤਿ ਮੈਂ ਤਤਪਰ ਹੈ ਭਾਵ ਸੇ ਵਹੁ ਜੀਵਨ ਮੁਕਤ ਹੈ ਪਤੀ ਕੋ ਪਾਇਕੈ ਸੰਸਾਰ ਸੇ ਮੁਕਤ ਹੂਆ ਹੈ॥੧੩॥

ਪੰਚ ਤਤੁ ਸੁੰਨਹੁ ਪਰਗਾਸਾ ॥

ਦੇਹ ਸੰਜੋਗੀ ਕਰਮ ਅਭਿਆਸਾ ॥

ਪੰਚ ਤਤੋਂ ਕਾ ਭੀ ਸੁੰਨ ਸੇ ਹੀ ਪ੍ਰਕਾਸ ਹੂਆ ਹੈ ਇਨਸੇ ਦੇਹ ਕਾ ਸੰਜੋਗੀ ਹੋਕੇ ਜੀਵ ਕਰਮੋਂ ਕਾ ਅਭਜਾਸ ਕਰਨੇ ਲਾਗਾ ਹੈ॥

ਬੁਰਾ ਭਲਾ ਦੁਇ ਮਸਤਕਿ ਲੀਖੇ ਪਾਪੁ ਪੁੰਨੁ ਬੀਜਾਇਦਾ ॥੧੪॥

ਬੁਰਾ ਭਲਾ ਜੋ ਕੀਆ ਸੋ ਮਸਤਕ ਪਰ ਲਿਖੇ ਗਏ ਇਸ ਪਾਪ ਪੁੰਨ ਕੇ ਬੀਜ ਕਰਕੇ ਹੀ ਇਹ ਜੀਉ ਆਉਤਾ ਜਾਤਾ ਹੈ॥੧੪॥

ਊਤਮ ਸਤਿਗੁਰ ਪੁਰਖ ਨਿਰਾਲੇ ॥

ਸਬਦਿ ਰਤੇ ਹਰਿ ਰਸਿ ਮਤਵਾਲੇ ॥

ਜੋ ਹਰੀ ਕੇ ਰਸ ਮੈਂ ਮਸਤ ਹੋਇਕੈ ਬ੍ਰਹਮ ਮੈਂ ਰਤੇ ਹੈਂ ਸੋ ਸਤਿਗੁਰੂ ਉਤਮ ਪੁਰਖ ਹੈਂ ਵਹੁ ਇਨ ਸੇ ਨਿਰਾਲੇ ਹੁਏ ਹੈਂ॥

ਰਿਧਿ ਬੁਧਿ ਸਿਧਿ ਗਿਆਨੁ ਗੁਰੂ ਤੇ ਪਾਈਐ ਪੂਰੈ ਭਾਗਿ ਮਿਲਾਇਦਾ ॥੧੫॥

ਐਸੇ ਗੁਰੂ ਤੇ ਜੋ ਗਜਾਨ ਪਾਈਐ ਤੌਂ ਰਿਧੀ ਸਿਧੀ ਔ ਬੁਧੀ ਸਭ ਪ੍ਰਾਪਤਿ ਹੋਤੀ ਹੈ ਪਰੰਤੂ ਪੂਰੇ ਭਾਗੋਂ ਵਾਲਾ ਪੁਰਸ ਐਸੇ ਗੁਰੋਂ ਸੇ ਮਨੁ ਮਿਲਾਵਤਾ ਹੈ॥੧੫॥

ਇਸੁ ਮਨ ਮਾਇਆ ਕਉ ਨੇਹੁ ਘਨੇਰਾ ॥

ਕੋਈ ਬੂਝਹੁ ਗਿਆਨੀ ਕਰਹੁ ਨਿਬੇਰਾ ॥

ਇਸ ਮਨ ਕੋ ਮਾਇਆ ਕਾ ਬਹੁਤ ਪ੍ਰੇਮ ਹੈ ਕੋਈ ਗਜਾਨੀਆਂ ਪਾਸੋਂ ਸਮਝੋ ਔ ਨਬੇੜਾ ਕਰੋ॥

ਆਸਾ ਮਨਸਾ ਹਉਮੈ ਸਹਸਾ ਨਰੁ ਲੋਭੀ ਕੂੜੁ ਕਮਾਇਦਾ ॥੧੬॥

ਮਨ ਕੀ ਜੋ ਆਸਾ ਹੈ ਔ (ਹਉਮੈ) ਹੰਕਾਰ ਜੋ ਨਾ ਪ੍ਰਾਪਤੀ ਮੈਂ ਸੰਸਾ ਹੈ ਇਤਯਾਦੀ ਪੁਨ: ਝੂਠੁ ਕੋ ਲੋਭੀ ਨਰੁ ਕਮਾਵਤਾ ਹੈ॥੧੬॥

ਸਤਿਗੁਰ ਤੇ ਪਾਏ ਵੀਚਾਰਾ ॥

ਸੁੰਨ ਸਮਾਧਿ ਸਚੇ ਘਰ ਬਾਰਾ ॥

ਜੋ ਸਤਿਗੁਰੋਂ ਤੇ ਵੀਚਾਰ ਪਾਵਤਾ ਹੈ ਪੁਨ: ਸਤ ਸਰੂਪ ਪਰਮੇਸਰ ਕੇ ਬਾਰ ਸਤਸੰਗ ਮੈਂ ਰਹਿ ਕਰਿ ਵਹੁ ਅਫੁਰ ਸਮਾਧ ਮੈਂ ਰਹਿਤਾ ਹੈ॥

ਨਾਨਕ ਨਿਰਮਲ ਨਾਦੁ ਸਬਦ ਧੁਨਿ ਸਚੁ ਰਾਮੈ ਨਾਮਿ ਸਮਾਇਦਾ ॥੧੭॥੫॥੧੭॥

ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਨਿਰਮਲ ਬਾਣੀ ਕਰਿ ਗੁਰੋਂ ਕਾ ਉਪਦੇਸ ਉਚਾਰਤਾ ਹੈ ਨਿਸਚੇ ਕਰਕੇ ਰਾਮ ਜੋ ਨਾਮੀ ਹੈ ਤਿਸ ਮੈਂ ਸਮਾਉਂਦਾ ਹੈ॥੧੭॥੫॥੧੭॥

ਮਾਰੂ ਮਹਲਾ ੧ ॥

ਜਹ ਦੇਖਾ ਤਹ ਦੀਨ ਦਇਆਲਾ ॥

ਆਇ ਨ ਜਾਈ ਪ੍ਰਭੁ ਕਿਰਪਾਲਾ ॥

ਹੇ ਦੀਨ ਦਇਆਲ ਜਹਾਂ ਦੇਖਤਾ ਹੂੰ ਤਹਾਂ ਤੂੰ ਹੀ ਹੈਂ॥ ਹੇ ਸਾਮ੍ਰਥ ਕ੍ਰਿਪਾਲ ਨਾ ਕਹੀਂ ਆਵਤਾ ਹੈਂ ਨ ਜਾਤਾ ਹੀ ਹੈਂ॥

ਜੀਆ ਅੰਦਰਿ ਜੁਗਤਿ ਸਮਾਈ ਰਹਿਓ ਨਿਰਾਲਮੁ ਰਾਇਆ ॥੧॥

ਸਭ ਜੀਆ ਕੇ ਅੰਤਰ ਤੇਰੀ ਜੁਗਤੀ ਸਮਾਈ ਹੁਈ ਹੈ ਭਾਵ ਅਨੇਕ ਪ੍ਰਕਾਰ ਕੇ ਬਿਉਹਾਰਾਂ ਦੇ ਕਰਨੇ ਵਾਲੀ ਅਕਲ ਪ੍ਰਾਪਤਿ ਕਰੀ ਹੈ ਪਰੰਤੂ ਹੇ ਰਾਜਾ ਤੂੰ ਸਭ ਸੇ ਨਿਰਾਲਮ ਰਹਿਆ ਹੂਆ ਹੈ॥੧॥

ਜਗੁ ਤਿਸ ਕੀ ਛਾਇਆ ਜਿਸੁ ਬਾਪੁ ਨ ਮਾਇਆ ॥

ਨਾ ਤਿਸੁ ਭੈਣ ਨ ਭਰਾਉ ਕਮਾਇਆ ॥

ਜਗਤ ਤਿਸ ਤੇਰੀ (ਛਾਇਆ) ਸੱਤਾ ਕਰਕੇ ਹੈ ਜਿਸ ਤੇਰਾ ਕੋਈ ਮਾਤਾ ਪਿਤਾ ਨਹੀਂ ਔ ਨਾ ਤਿਸ ਤੇਰਾ ਭਾਈ ਨਾ ਭੈਣ ਔ ਨਾ ਕੋਈ (ਕਮਾਇਆ) ਸੇਵਕ ਹੀ ਹੈ॥

ਨਾ ਤਿਸੁ ਓਪਤਿ ਖਪਤਿ ਕੁਲ ਜਾਤੀ ਓਹੁ ਅਜਰਾਵਰੁ ਮਨਿ ਭਾਇਆ ॥੨॥

ਨਾ ਤਿਸ ਤੇਰੀ ਉਤਪਤੀ ਨਾ ਨਾਸ ਨਾ ਕੁਲਨਾ ਜਾਤੀ ਹੈ ਜੋ ਤੂੰ ਅਮਰੁ ਅਰ ਅਜਰਾ ਦੇਵਤਜਾਂ ਤੇ (ਵਰੁ) ਸ੍ਰੇਸਟ ਹੈਂ ਸੋ ਸਭ ਕੇ ਮਨ ਮੈਂ ਭਾਇਆ ਹੈਂ॥੨॥

ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥

ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥

ਤੂੰ ਅਕਾਲ ਪੁਰਖ ਹੈਂ ਤੇਰੇ ਸਿਰ ਪਰ ਕਾਲ ਨਹੀਂ ਹੈ ਤੂੰ ਅਲੇਖ ਪੁਰਖ ਅੰਗਮ ਨਿਰਾਲਾ ਹੈਂ॥

ਸਤ ਸੰਤੋਖਿ ਸਬਦਿ ਅਤਿ ਸੀਤਲੁ ਸਹਜ ਭਾਇ ਲਿਵ ਲਾਇਆ ॥੩॥

ਸਤਿ ਸੰਤੋਖ ਸਹਿਤ ਪੁਨ: ਗੁਰ ਸਬਦ ਕਰ ਜੋ ਅਤੀ ਸੀਤਲ ਹੂਏ ਹੈਂ ਤਿਨੋਂ ਨੇ ਤੇਰੇ ਮੈਂ ਨਿਰਜਤਨ ਹੀ ਬ੍ਰਿਤੀ ਕੋ ਲਗਾਇਆ ਹੈ॥੩॥

ਤ੍ਰੈ ਵਰਤਾਇ ਚਉਥੈ ਘਰਿ ਵਾਸਾ ॥

ਕਾਲ ਬਿਕਾਲ ਕੀਏ ਇਕ ਗ੍ਰਾਸਾ ॥

ਤ੍ਰੈ ਗੁਨੋਂ ਕੇ (ਵਰਤਾਇ) ਤਿਆਗ ਕੇ ਤੁਰੀਆ ਸਰੂਪ ਮੈਂ ਵਾਸਾ ਕੀਆ ਹੈ ਮਰਣ ਜੰਮਣ ਦੋਨੋਂ ਇਕ ਗ੍ਰਾਸ ਕੀਏ ਹੈਂ ਭਾਵ ਨਾਸ ਕੀਏ ਹੈਂ॥

ਨਿਰਮਲ ਜੋਤਿ ਸਰਬ ਜਗਜੀਵਨੁ ਗੁਰਿ ਅਨਹਦ ਸਬਦਿ ਦਿਖਾਇਆ ॥੪॥

ਹੇ (ਜਗ ਜੀਵਨੁ) ਪਰਮੇਸਰ ਤੇਰੀ ਨਿਰਮਲ ਜੋਤ ਸਰਬ ਮੈਂ ਹੈ ਗੁਰੋਂ ਨੇ ਉਪਦੇਸ ਦੇ ਕਰਿ ਸੋ ਤਿਸ ਤੇਰੇ ਕੋ ਇਕ ਰਸ ਦਿਖਾਇਆ ਹੈ॥੪॥

ਊਤਮ ਜਨ ਸੰਤ ਭਲੇ ਹਰਿ ਪਿਆਰੇ ॥
ਹਰਿ ਰਸ ਮਾਤੇ ਪਾਰਿ ਉਤਾਰੇ ॥

ਹੇ ਹਰੀ ਤੇਰੇ ਪਿਆਰੇ ਸੰਤ ਜਨ ਚੰਗੇ ਊਤਮ ਹੈਂ ਹੇ ਹਰੀ ਤੇਰੇ ਰਸ ਮੈਂ ਮਾਤੇ ਹੂਏ ਤੈਨੇ ਪਾਰ ਉਤਾਰੇ ਹੈਂ॥

ਨਾਨਕ ਰੇਣ ਸੰਤ ਜਨ ਸੰਗਤਿ ਹਰਿ ਗੁਰ ਪਰਸਾਦੀ ਪਾਇਆ ॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਹਰੀ ਜਿਨੋਂ ਨੇ ਗੁਰ ਸੰਗਤਿ ਕੀ ਕ੍ਰਿਪਾ ਕਰ ਤੇਰੇ ਕੋ ਪਾਇਆ ਹੈ ਤਿਨ ਸੰਤ ਜਨੋਂ ਨੇ ਚਰਨੋਂ ਕੀ ਮੇਰੇ ਕੋ ਧੂੜੀ ਦੇਹੁ॥੫॥

ਤੂ ਅੰਤਰਜਾਮੀ ਜੀਅ ਸਭਿ ਤੇਰੇ ॥

ਪੰਨਾ ੧੦੩੯

ਤੂ ਦਾਤਾ ਹਮ ਸੇਵਕ ਤੇਰੇ ॥

ਤੂੰ ਅੰਤਰ ਕਾ ਪ੍ਰੇਰਕ ਹੈਂ ਪੁਨ: ਇਹ ਜੀਉ ਸਭ ਤੇਰੇ ਕੀਏ ਹੂਏ ਹੈਂ ਤੂੰ ਦਾਤਾ ਹੈਂ ਹਮ ਤੇਰੇ ਸੇਵਕ ਹੈਂ॥

ਅੰਮ੍ਰਿਤ ਨਾਮੁ ਕ੍ਰਿਪਾ ਕਰਿ ਦੀਜੈ ਗੁਰਿ ਗਿਆਨ ਰਤਨੁ ਦੀਪਾਇਆ ॥੬॥

ਨਾਮ ਅੰਮ੍ਰਿਤ ਕ੍ਰਿਪਾ ਕਰਿਕੇ ਹਮ ਕੋ ਦੇਹੁ ਜਿਨ ਕੋ ਨਾਮ ਦੀਆ ਹੈ ਤਿਨ ਕੋ ਸਤਿਗੁਰੋਂ ਨੇ ਗਿਆਨ ਰਤਨ (ਦੀਪਾਇਆ) ਪ੍ਰਕਾਸਿਆ ਹੈ॥੬॥

ਪੰਚ ਤਤੁ ਮਿਲਿ ਇਹੁ ਤਨੁ ਕੀਆ ॥
ਆਤਮ ਰਾਮ ਪਾਏ ਸੁਖੁ ਥੀਆ ॥

ਪੰਜਾਂ ਤਤਾ ਕੋ ਮਿਲਾਇਕੇ ਤੈਨੇ ਇਹ ਤਨ ਕੀਆ ਹੈ ਜਿਸਨੇ ਇਸ ਤਨ ਮੈਂ ਆਤਮ ਰਾਮ ਕੋ ਪਾਇਆ ਹੈ ਤਿਸ ਕੋ ਸੁਖ ਹੂਆ ਹੈ॥

ਕਰਮ ਕਰਤੂਤਿ ਅੰਮ੍ਰਿਤ ਫਲੁ ਲਾਗਾ ਹਰਿ ਨਾਮ ਰਤਨੁ ਮਨਿ ਪਾਇਆ ॥੭॥

ਚੰਗੇ ਨਿਸਕਾਮ ਕਰਮ ਕੀਏ ਤੌਂ ਨਾਮ ਅੰਮ੍ਰਿਤ ਫਲ ਲਾਗਾ ਤਿਸ ਨਾਮ ਰਤਨ ਕਰਕੇ ਆਪ ਹਰੀ ਕੋ ਮਨ ਮੈਂ ਪਾਇ ਲੀਆ ਹੈ॥੭॥

ਨਾ ਤਿਸੁ ਭੂਖ ਪਿਆਸ ਮਨੁ ਮਾਨਿਆ ॥
ਸਰਬ ਨਿਰੰਜਨੁ ਘਟਿ ਘਟਿ ਜਾਨਿਆ ॥

ਜਿਸਕਾ ਤੇਰੇ ਮੈਂ ਮਨਿ ਮਾਨਿਆ ਹੈ ਨਾ ਤਿਸ ਕੋ ਇਸ ਲੋਕ ਕੀ ਭੂਖ ਨਾ ਪਰਲੋਕ ਕੇ ਸੁਖੋਂ ਕੀ ਪਿਆਸ ਹੈ ਤਿਸਨੇ ਸਾਰੇ ਹੀ ਘਟੋਂ ਘਟੋਂ ਮੈਂ ਹੇ ਨਿਰੰਜਨ ਤੇਰੇ ਕੋ ਜਾਨਿਆ ਹੈ॥

ਅੰਮ੍ਰਿਤ ਰਸਿ ਰਾਤਾ ਕੇਵਲ ਬੈਰਾਗੀ ਗੁਰਮਤਿ ਭਾਇ ਸੁਭਾਇਆ ॥੮॥

ਜੋ ਗੁਰੋਂ ਕੀ ਮਤਿ ਮੈਂ ਪ੍ਰੇਮ ਕਰ ਸੁਭਾਇਮਾਨ ਹੂਆ ਹੈ ਵਹੁ ਸੁਧ ਵੈਰਾਗੀ ਹੈ ਆਤਮਾਨੰਦ ਅੰਮ੍ਰਿਤਰਸ ਮੈਂ ਰਾਤਾ ਹੂਆ ਹੈ॥੮॥

ਅਧਿਆਤਮ ਕਰਮ ਕਰੇ ਦਿਨੁ ਰਾਤੀ ॥
ਨਿਰਮਲ ਜੋਤਿ ਨਿਰੰਤਰਿ ਜਾਤੀ ॥

ਜੋ ਆਤਮ ਪ੍ਰਾਪਤੀ ਕੇ ਵਾਸਤੇ ਰਾਤਿ ਦਿਨ ਨਿਸਕਾਮ ਕਰਮ ਕਰਤਾ ਹੈ ਤਿਸਨੇ ਨਿਰਮਲ ਜੋਤਿ ਇਕ ਰਸ ਜਾਣੀ ਹੈ॥

ਸਬਦੁ ਰਸਾਲੁ ਰਸਨ ਰਸਿ ਰਸਨਾ ਬੇਣੁ ਰਸਾਲੁ ਵਜਾਇਆ ॥੯॥

ਜਿਸਨੇ ਗੁਰ ਉਪਦੇਸ ਜੋ ਸ੍ਰੇਸਟ ਹੈ ਤਿਸ ਕੋ ਵਿਖੇ ਰਸੋਂ ਤੇ ਰਹਿਤ ਹੋਕੇ ਉਚਾਰਿਆ ਹੈ ਤਿਸ ਕੋ ਜਿਸਕੀ ਸੁੰਦਰ ਬੰਸੀ ਹੈ ਐਸਾ ਜੋ ਸ੍ਰੀ ਭਗਵਾਨ ਹੈ ਸੋ ਪ੍ਰਗਟਿ ਹੋਇਆ ਹੈ॥੯॥

ਬੇਣੁ ਰਸਾਲ ਵਜਾਵੈ ਸੋਈ ॥
ਜਾ ਕੀ ਤ੍ਰਿਭਵਣ ਸੋਝੀ ਹੋਈ ॥

ਜਿਸਕੀ ਬੁਧੀ ਮੈਂ ਤਿੰਨਾਂ ਭਵਨਾਂ ਕੀ ਸੋਝੀ ਹੋਈ ਹੈ ਭਾਵ ਤ੍ਰਿਲੋਕੀ ਕੋ ਨਾਸ ਰੂਪ ਜਾਣਿਆ ਹੈ ਸੋਈ ਪੁਰਸ ਸੁੰਦਰ ਬੰਸੀ ਵਾਲੇ ਕੇ ਨਾਮ ਕੋ ਉਚਾਰਤਾ ਹੈ॥

ਨਾਨਕ ਬੂਝਹੁ ਇਹ ਬਿਧਿ ਗੁਰਮਤਿ ਹਰਿ ਰਾਮ ਨਾਮਿ ਲਿਵ ਲਾਇਆ ॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ ਇਹ ਬਿਧੀ ਨਾਮ ਜਪਨੇ ਕੀ ਗੁਰੋਂ ਕੀ ਮਤਿ ਲੈ ਕੇ ਜਾਣੋ ਜਿਸਨੇ ਗੁਰਮਤਿ ਲਈ ਹੈ ਤਿਸਨੇ ਹਰੀ ਜੋ ਰਾਮ ਨਾਮੀ ਹੈਂ ਤਿਸ ਮੈਂ ਲਿਵ ਕੋ ਲਾਇਆ ਹੈ॥੧੦॥

ਐਸੇ ਜਨ ਵਿਰਲੇ ਸੰਸਾਰੇ ॥
ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ ॥

ਐਸੇ ਪੁਰਸ ਸੰਸਾਰ ਮੈਂ ਵਿਰਲੇ ਹੈਂ ਜੋ ਗੁਰੋਂ ਕੇ ਉਪਦੇਸ ਕੋ ਬਿਚਾਰ ਕੇ ਸੰਸਾਰ ਸੇ ਨਿਆਰੇ ਹੋ ਰਹਿਤੇ ਹੈਂ॥

ਆਪਿ ਤਰਹਿ ਸੰਗਤਿ ਕੁਲ ਤਾਰਹਿ ਤਿਨ ਸਫਲ ਜਨਮੁ ਜਗਿ ਆਇਆ ॥੧੧॥

ਵਹੁ ਆਪ ਤੋ ਤਰਤੇ ਹੈਂ ਅਰ ਸੰਬੂਹ ਸੰਗਤ ਕੋ ਤਾਰ ਲੇਤੇ ਹੈਂ ਤਿਨੋਂ ਕਾ ਜਗ ਮੈਂ ਜਨਮ ਆਇਆ ਸਫਲ ਹੈ॥੧੧॥

ਘਰੁ ਦਰੁ ਮੰਦਰੁ ਜਾਣੈ ਸੋਈ ॥
ਜਿਸੁ ਪੂਰੇ ਗੁਰ ਤੇ ਸੋਝੀ ਹੋਈ ॥

ਸੋਈ ਪੁਰਸ ਸਰੀਰ ਘਰ ਕੇ ਬੀਚ (ਮੰਦਰੁ) ਆਸਰਾ ਰੂਪ ਪਰਮੇਸੁਰ ਕੋ ਜਾਨਤਾ ਹੈ ਜਿਸਕੋ ਪੂਰੇ ਗੁਰੋਂ ਤੇ ਸੋਝੀ ਹੋਈ ਹੈ॥

ਕਾਇਆ ਗੜ ਮਹਲ ਮਹਲੀ ਪ੍ਰਭੁ ਸਾਚਾ ਸਚੁ ਸਾਚਾ ਤਖਤੁ ਰਚਾਇਆ ॥੧੨॥

ਸਰੀਰ ਰੂਪ ਗੜ ਮੈਂ ਅੰਤਸਕਰਨ ਰੂਪ ਜੋ ਮਹਿਲ ਹੈ ਇਸ ਮੈਂ ਨਿਸਚੇ ਕਰਕੇ ਮਹਲੀ ਪ੍ਰਭੂ ਸਾਚਾ ਹੈ ਤਿਸਨੇ ਸਾਚਾ ਤਖਤ ਰਚਾਇਆ ਹੈ॥੧੨॥

ਚਤੁਰ ਦਸ ਹਾਟ ਦੀਵੇ ਦੁਇ ਸਾਖੀ ॥
ਸੇਵਕ ਪੰਚ ਨਾਹੀ ਬਿਖੁ ਚਾਖੀ ॥

ਸਮਸ੍ਰੀ ਬ੍ਰਹਮੰਡ ਚੌਦਾਂ ਲੋਕ ਜਿਸ ਮੈਂ ਦੁਕਾਨ ਹੈ ਔ ਚੰਦ ਸੂਰਜ ਦੋ ਦੀਵੇ ਪੁਨ: ਇਹੀ ਦੀਵੇ ਕਰਮੋਂ ਕੇ ਸਾਖੀ ਹੈਂ ਜੋ (ਪੰਚ) ਸੰਤੋਂ ਕੇ ਸੇਵਕ ਹੈਂ ਤਿਨੋਂ ਨੇ ਇਨ ਹਾਟੋਂ ਮੈਂ ਰਹਿ ਕਰ ਵਿਸ਼ੇ ਰੂਪ ਜਹਿਰ ਨਹੀਂ ਖਾਈ॥

ਅੰਤਰਿ ਵਸਤੁ ਅਨੂਪ ਨਿਰਮੋਲਕ ਗੁਰਿ ਮਿਲਿਐ ਹਰਿ ਧਨੁ ਪਾਇਆ ॥੧੩॥

ਔ ਅਪਨੇ ਅੰਤ੍ਰ ਜੋ ਅਨੂਪ ਅਮੋਲਕ ਰੂਪ ਹਰੀ ਧਨ ਵਸਤੂ ਰੂਪ ਹੈ ਸੋ ਗੁਰੋਂ ਕੇ ਮਿਲੇ ਸੇ ਪਾਇਆ ਹੈ॥੧੩॥

ਤਖਤਿ ਬਹੈ ਤਖਤੈ ਕੀ ਲਾਇਕ ॥
ਪੰਚ ਸਮਾਏ ਗੁਰਮਤਿ ਪਾਇਕ ॥

ਤਖਤ ਪਰ ਸੋਈ ਬੈਠਤਾ ਹੈ ਜੋ ਤਖਤ ਕੀ ਲਾਇਕ ਹੋਤਾ ਹੈ ਇਸੀ ਪ੍ਰਕਾਰ (ਤਖਤਿ) ਸਰੂਪ ਮੈਂ ਉਤਮ ਅਧਕਾਰੀ (ਬਹੈ) ਇਸਥਿਤ ਹੋਤਾ ਹੈ ਸੋ ਉਤਮ ਅਧਕਾਰੀ ਹੈ ਜਿਨੋਂ ਨੇ ਗੁਰਮਤ ਕਰ ਪੰਚ ਕਾਮਾਦੀ ਲੈ ਕੀਏ ਹੈਂ ਪੁਨ: (ਪਾਇਕ) ਸੇਵਕੀ ਭਾਵ ਕੋ ਧਾਰਾ ਹੈ॥

ਆਦਿ ਜੁਗਾਦੀ ਹੈ ਭੀ ਹੋਸੀ ਸਹਸਾ ਭਰਮੁ ਚੁਕਾਇਆ ॥੧੪॥

ਪੁਨ: ਐਸਾ ਨਿਸਚਾ ਕੀਆ ਹੈ ਸੋ ਸਦਾ ਸਦਾ ਪੀਛੇ ਭੀ ਥਾ ਅਬ ਹੈ ਆਗੇ ਹੋਵੈਗਾ ਐਸਾ ਭਗਵੰਤ ਕੋ ਜਾਣ ਕੇ ਸੰਸਾ ਔ ਭਰਮ ਚੁਕਾਇਆ ਹੈ॥੧੪॥

ਤਖਤਿ ਸਲਾਮੁ ਹੋਵੈ ਦਿਨੁ ਰਾਤੀ ॥
ਇਹੁ ਸਾਚੁ ਵਡਾਈ ਗੁਰਮਤਿ ਲਿਵ ਜਾਤੀ ॥

ਤਿਸਕੇ ਸਰੂਪ ਕੋ ਰਾਤ੍ਰ ਦਿਨ ਸਲਾਮ ਹੋਤੀ ਹੈ ਇਹੁ ਸਚੀ ਵਡਿਆਈ ਜੋ ਗੁਰੋਂ ਕੀ ਸਿਖ੍ਯਾ ਮੈਂ ਬ੍ਰਿਤੀ ਲਗਾਈ ਤੌ ਜਾਣੀ॥

ਨਾਨਕ ਰਾਮੁ ਜਪਹੁ ਤਰੁ ਤਾਰੀ ਹਰਿ ਅੰਤਿ ਸਖਾਈ ਪਾਇਆ ॥੧੫॥੧॥੧੮॥

ਸ੍ਰੀ ਗੁਰੂ ਜੀ ਕਹਤੇ ਹੈਂ ਰਾਮ ਕੋ ਜਪੋ ਇਸ ਨੌਕਾ ਕਰ ਸੰਸਾਰ ਨਦੀ ਸੇ ਤਰ ਜਾਵੋਗੇ ਪੁਨ: ਜਿਨਾਂ ਨੇ ਜਪਿਆ ਹੈ ਤਿਨੋਂ ਨੇ ਅੰਤ ਕੋ ਸਹਾਈ ਹੋਣੇ ਵਾਲਾ ਹਰੀ ਪਾਇਆ ਹੈ॥੧੫॥੧॥੧੮॥

ਮਾਰੂ ਮਹਲਾ ੧ ॥
ਹਰਿ ਧਨੁ ਸੰਚਹੁ ਰੇ ਜਨ ਭਾਈ ॥
ਸਤਿਗੁਰ ਸੇਵਿ ਰਹਹੁ ਸਰਣਾਈ ॥

ਹੇ ਭਾਈ ਜਨੋਂ ਹਰਿ ਧਨ ਕੋ ਇਕਤ੍ਰ ਕਰੋ ਪੁਨ: ਸਤਿਗੁਰੋਂ ਕੋ ਸੇਵਹੁ ਸਤਿਗੁਰੋਂ ਕੀ ਸਰਣ ਰਹੋ॥

ਤਸਕਰੁ ਚੋਰੁ ਨ ਲਾਗੈ ਤਾ ਕਉ ਧੁਨਿ ਉਪਜੈ ਸਬਦਿ ਜਗਾਇਆ ॥੧॥

ਧਰਮ ਧਨ ਕੇ (ਤਸਕਰੁ) ਚੁਰਾਵਨੇ ਵਾਲੇ ਜੋ ਕਾਮਾਦਿ ਬਿਕਾਰ ਚੋਰ ਹੈਂ ਸੋ ਤਿਨ ਪੁਰਸੋਂ ਕੋ ਨਹੀਂ ਲਾਗਤੇ ਜਿਨਕੇ ਮੁਖਸੇ ਗੁਰ ਉਪਦੇਸ ਕੀ ਧੁਨੀ ਉਪਜਤੀ ਹੈ ਪੁਨ: ਮਨ ਕੋ ਜਗਾਇਆ ਹੈ॥੧॥ ਐਸੇ ਪ੍ਰਾਰਥਨਾ ਕਰੇ॥

ਤੂ ਏਕੰਕਾਰੁ ਨਿਰਾਲਮੁ ਰਾਜਾ ॥
ਤੂ ਆਪਿ ਸਵਾਰਹਿ ਜਨ ਕੇ ਕਾਜਾ ॥

ਹੇ ਰਾਜਾ ਤੂੰ ਸੰਸਾਰ ਤੇ ਰਹਿਤ ਏਕ ਸਰੂਪ ਹੈਂ ਔਰ ਤੂੰ ਆਪ ਹੀ ਦਾਸੋਂ ਕੇ ਕੰਮ ਸਵਾਰਤਾ ਹੈਂ॥

ਅਮਰੁ ਅਡੋਲੁ ਅਪਾਰੁ ਅਮੋਲਕੁ ਹਰਿ ਅਸਥਿਰ ਥਾਨਿ ਸੁਹਾਇਆ ॥੨॥

ਪੁਨ: ਤੂੰ ਕੈਸਾ ਹੈਂ ਅਮਰ ਅਡੋਲ ਹੈਂ ਤਥਾ ਅਪਾਰ ਅਮੋਲਕ ਹੈਂ ਹੇ ਹਰੀ ਤੂੰ ਸਭ ਸਥਾਨੋਂ ਮੈਂ ਅਸਥਿਰ ਹੋਇਕੈ ਸੁਹਾਇਆ ਹੂਆ ਹੈਂ॥੨॥

ਦੇਹੀ ਨਗਰੀ ਊਤਮ ਥਾਨਾ ॥
ਪੰਚ ਲੋਕ ਵਸਹਿ ਪਰਧਾਨਾ ॥

ਹੇ ਭਾਈ ਦੇਹ ਨਗਰ ਮੈਂ ਉਤਮ (ਥਾਨਾ) ਸਰੂਪ ਜੋ ਹੈ ਤਿਸ ਮੈਂ ਮੁਖ ਰੂਪ ਸੰਤ ਲੋਕ ਵਸਤੇ ਹੈਂ॥

ਊਪਰਿ ਏਕੰਕਾਰੁ ਨਿਰਾਲਮੁ ਸੁੰਨ ਸਮਾਧਿ ਲਗਾਇਆ ॥੩॥

ਸਰਬ ਤੇ ਉਪਰਾਮ ਹੋਇਕੈ (ਏਕੰਕਾਰ ਨਿਰਾਲਮੁ) ਏਕ ਸੂਰਪ ਸੁਧ ਅਫੁਰ ਮੈਂ ਸਮਾਧੀ ਕੋ ਤਿਨੋਂ ਨੇ ਲਾਇਆ ਹੈ॥੩॥

ਦੇਹੀ ਨਗਰੀ ਨਉ ਦਰਵਾਜੇ ॥
ਸਿਰਿ ਸਿਰਿ ਕਰਣੈਹਾਰੈ ਸਾਜੇ ॥

ਦੇਹੀ ਰੂਪ ਨਗਰੀ ਕੇ ਨੌ ਦਰਵਾਜੇ ਹੈਂ (ਸਿਰਿ ਸਿਰਿ) ਭਿੰਨ ਭਿੰਨ ਕਰਨੇਹਾਰ ਵਾਹਿਗੁਰੂ ਨੇ ਬਣਾਏ ਹੈਂ ॥

ਦਸਵੈ ਪੁਰਖੁ ਅਤੀਤੁ ਨਿਰਾਲਾ ਆਪੇ ਅਲਖੁ ਲਖਾਇਆ ॥੪॥

ਦਸਮ ਦੁਆਰ ਮੈਂ (ਪੁਰਖੁ ਅਤੀਤੁ) ਵਾਹਿਗੁਰੂ ਹੈ ਜੋ ਸੰਸਾਰ ਸੇ (ਨਿਰਾਲਾ) ਅਸੰਗ ਜਗਜਾਸੂ ਹੂਆ ਹੈ ਤਿਸ ਕੋ ਅਲਖ ਰੂਪ ਨੇ ਅਪਨਾ ਆਪ ਲਖਾਇਆ ਹੈ॥੪॥

ਪੁਰਖੁ ਅਲੇਖੁ ਸਚੇ ਦੀਵਾਨਾ ॥
ਹੁਕਮਿ ਚਲਾਏ ਸਚੁ ਨੀਸਾਨਾ ॥

ਜੋ ਅਲੇਖ ਪੁਰਖੁ ਪੁਨ: ਸਚੇ ਦੀਵਾਨਾਂ ਵਾਲਾ ਹੈ ਸੋ ਅਪਨੇ ਹੁਕਮ ਕਾ ਸਚਾ ਪਰਵਾਨਾ ਚਲਾਵਤਾ ਹੈ॥

ਨਾਨਕ ਖੋਜਿ ਲਹਹੁ ਘਰੁ ਅਪਨਾ ਹਰਿ ਆਤਮ ਰਾਮ ਨਾਮੁ ਪਾਇਆ ॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਤੂੰ ਜੋ ਆਪਨਾ ਸਰੂਪ ਹੈ ਸੋ ਖੋਜਕੇ (ਲਹਹੁ) ਲਖੋ ਜਿਨਾਂ ਨੇ ਰਾਮ ਨਾਮੁ ਜਪਿਆ ਹੈ ਅਰੁ ਵੀਚਾਰ ਕੀਆ ਹੈ ਤਿਨਾਂ ਨੇ ਹਰੀ ਕੋ ਆਤਮ ਅਪਨਾ ਸਰੂਪ ਜਾਣਕੇ ਪਾਇਆ ਹੈ॥੫॥

ਪੰਨਾ ੧੦੪੦

ਸਰਬ ਨਿਰੰਜਨ ਪੁਰਖੁ ਸੁਜਾਨਾ ॥
ਅਦਲੁ ਕਰੇ ਗੁਰ ਗਿਆਨ ਸਮਾਨਾ ॥

ਪੁਨ: ਐਸਾ ਉਨ ਕਾ ਨਿਸਚਾ ਹੈ ਕਿ ਸਾਰੇ ਹੀ ਵਿਆਪਕ ਹੈ ਫੇਰ ਮਾਇਆ ਰਹਿਤ ਹੈਂ ਪੁਨ: (ਸੁਜਾਨਾ) ਚਤੁਰ ਪੁਰਖ ਹੈ ਭਾਵ ਸਰਬਤ ਕੇ ਰਿਦੇ ਕੀ ਜਾਨਤਾ ਹੈ ਤਥਾ ਨਿਆਉਂ ਕਰਤਾ ਹੈ ਔ (ਗੁਰ) ਸਭ ਕਾ ਪੂਜ ਹੈ ਪੁਨ: ਗਜਾਨ ਦ੍ਰਿਸਟ ਕਰਕੇ ਸਭ ਕੋ ਸਮਾਨ ਜਾਨਤਾ ਹੈ ਜੋ ਐਸਾ ਪਰਮੇਸੁਰ ਤਿਨ ਕੋ ਮਿਲਤਾ ਹੈ ਤਿਨ ਕੇ ਮਹਤ ਪਰ ਕਹਤੇ ਹੈਂ॥

ਕਾਮੁ ਕ੍ਰੋਧੁ ਲੈ ਗਰਦਨਿ ਮਾਰੇ ਹਉਮੈ ਲੋਭੁ ਚੁਕਾਇਆ ॥੬॥

ਜਿਨੋਂ ਨੇ ਕਾਮ ਪੁਨ: ਕ੍ਰੋਧ ਉਪਲਖਤਿ ਸਭ ਬਿਕਾਰ ਗਜਾਨ ਰੂਪ ਖੰਡਾ ਲੈ ਕੇ ਗਰਦਨ ਭਾਵ ਮੂਲ ਤੇ ਨਸਟ ਕਰੇ ਹੈਂ ਔ ਹੌਮੈਂ ਤਥਾ ਲੋਭ ਕੋ ਭੀ ਚੁਕਾਇਆ ਹੈ॥੬॥

ਸਚੈ ਥਾਨਿ ਵਸੈ ਨਿਰੰਕਾਰਾ ॥
ਆਪਿ ਪਛਾਣੈ ਸਬਦੁ ਵੀਚਾਰਾ ॥

(ਸਚੈ ਥਾਨਿ) ਸਤਸੰਗ ਮੈਂ ਨਿਰੰਕਾਰ ਬਸਤਾ ਹੈ ਜਿਨੋਂ ਨੇ ਗੁਰ ਉਪਦੇਸ ਕੋ ਬੀਚਾਰਿਆ ਹੈ ਸੋ ਨਿਰੰਕਾਰ ਕੋ ਆਪਨਾ ਆਪ ਪਛਾਨਤੇ ਹੈਂ॥

ਸਚੈ ਮਹਲਿ ਨਿਵਾਸੁ ਨਿਰੰਤਰਿ ਆਵਣ ਜਾਣੁ ਚੁਕਾਇਆ ॥੭॥

ਤਿਨਕਾ ਸਚ ਸਰੂਪ ਮੈਂ ਇਕ ਰਸ ਨਿਵਾਸ ਹੈ ਪੁਨ: ਤਿਨਾਂ ਨੇ ਆਵਨ ਜਾਨ ਦੂਰ ਕੀਆ ਹੈ॥੭॥

ਨਾ ਮਨੁ ਚਲੈ ਨ ਪਉਣੁ ਉਡਾਵੈ ॥
ਜੋਗੀ ਸਬਦੁ ਅਨਾਹਦੁ ਵਾਵੈ ॥

ਤਿਨਕਾ ਮਨ ਚਲਾਇਮਾਨ ਨਹੀਂ ਹੋਤਾ ਔ ਵਾਸਨਾ ਰੂਪ ਪੌਨ ਭੀ ਉਨਕੋ ਨਹੀਂ ਉਡਾਵਤੀ ਵਾ ਪ੍ਰਾਣ ਲੇਕਾਂਤ੍ਰ ਮੈਂ ਨਹੀਂ ਗਵਨ ਕਰਤੇ ਜੋਗੀ ਪੁਰਸ ਬ੍ਰਹਮ ਕੋ ਇਕ ਰਸ (ਵਾਵੈ) ਵਜਾਵਤਾ ਅਰਥਾਤ ਚਿੰਤਨ ਕਰਤਾ ਹੈ॥

ਪੰਚ ਸਬਦ ਝੁਣਕਾਰੁ ਨਿਰਾਲਮੁ ਪ੍ਰਭਿ ਆਪੇ ਵਾਇ ਸੁਣਾਇਆ ॥੮॥

ਸੰਤੋਂ ਕੇ ਉਪਦੇਸ ਕਰ ਆਨੰਦ ਜੋ ਨਿਰਾਲਾ ਹੈ ਅਰਥਾਤ ਆਤਮ ਅਨੰਦ ਪ੍ਰਾਪਤ ਹੂਆ ਹੈ ਪੁਨ: (ਪ੍ਰਭਿ) ਸਾਮ੍ਰਥ ਗੁਰੂ ਹੋ ਕਰ ਆਪ ਹੀ ਜਗਜਾਸੀਆਂ ਕੋ (ਵਾਇ) ਉਚਾਰ ਕਰ ਸੁਨਾਇਆ ਹੈ॥੮॥

ਭਉ ਬੈਰਾਗਾ ਸਹਜਿ ਸਮਾਤਾ ॥

ਹਉਮੈ ਤਿਆਗੀ ਅਨਹਦਿ ਰਾਤਾ ॥

ਜਿਸਕੋ ਭੈ ਔ ਵੈਰਾਗ ਭਇਆ ਹੈ ਵਹੁ (ਸਹਜਿ) ਗ੍ਯਾਨ ਮੈਂ ਸਮਾਇਆ ਹੈ ਅਰੁ ਤਿਸਨੇ ਹੰਤਾ ਮਮਤਾ ਤਿਆਗੀ ਹੈ ਸੋ (ਅਨਹਦਿ) ਪਰਮਾਤਮਾ ਮੈਂ ਰੰਗਿਆ ਹੈ॥

ਅੰਜਨੁ ਸਾਰਿ ਨਿਰੰਜਨੁ ਜਾਣੈ ਸਰਬ ਨਿਰੰਜਨੁ ਰਾਇਆ ॥੯॥

ਗ੍ਯਾਨ ਰੂਪ ਅੰਜਨ ਕੋ ਬੁਧੀ ਰੂਪ ਨੇਤ੍ਰੋਂ ਮੈਂ (ਸਾਰਿ) ਪਾਕੇ ਨਿਰੰਜਨ ਕੋ ਜਾਣਿਆ ਹੈ। ਕੈਸੇ ਜਾਣਿਆ ਹੈ? ਕਿ ਸਰਬ ਰੂਪ ਨਿਰੰਜਨ ਰਾਜਾ ਹੈ॥੯॥

ਦੁਖ ਭੈ ਭੰਜਨੁ ਪ੍ਰਭੁ ਅਬਿਨਾਸੀ ॥

ਰੋਗ ਕਟੇ ਕਾਟੀ ਜਮ ਫਾਸੀ ॥

ਪ੍ਰਭੁ ਅਬਿਨਾਸੀ ਜਨਮ ਮਰਨਕੇ ਦੁਖ ਅਰ ਭੈ ਜੋ ਭੰਜਨੇ ਹਾਰਾ ਹੈ ਜਿਨਕੇ ਅਗ੍ਯਾਨਾਦੀ ਰੋਗ ਕਾਟੇ-ਗਏ ਹੈਂ ਤਿਨ ਕੀ ਜਮ ਫਾਸੀ ਭੀ ਕਾਟੀ ਗਈ ਹੈ॥

ਨਾਨਕ ਹਰਿ ਪ੍ਰਭੁ ਸੋ ਭਉ ਭੰਜਨੁ ਗੁਰਿ ਮਿਲਿਐ ਹਰਿ ਪ੍ਰਭੁ ਪਾਇਆ ॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਸਾਮ੍ਰਥ ਸੰਸਾਰ ਕੇ ਭੈ ਕੇ ਭੰਜਨੇ ਹਾਰਾ ਹੈ ਅਰਥਾਤ ਜਨਮ ਮਰਨ ਕੀ ਨਿਵਰਤੀ ਕਰਨ ਹਾਰਾ ਹੇ ਗੁਰੋਂ ਕੇ ਮਿਲਨੇ ਸੇ ਸੋ ਹਰੀ ਸਾਮ੍ਰਥ ਪਾਇਆ ਹੈ॥੧੦॥

ਕਾਲੈ ਕਵਲੁ ਨਿਰੰਜਨੁ ਜਾਣੈ ॥

ਬੂਝੈ ਕਰਮੁ ਸੁ ਸਬਦੁ ਪਛਾਣੈ ॥

ਜੋ ਨਿਰੰਜਨ ਕੋ ਜਾਨਤੇ ਹੈਂ ਤਿਨੋਂ ਨੇ ਕਾਲ (ਕਵਲੁ) ਗ੍ਰਾਸ ਕੀਆ ਹੈ ਭਾਵ ਸੇ ਤਿਨ ਕੋ ਜਨਮ ਮਰਨ ਨਹੀਂ ਹੈ ਪਰੰਤੂ ਜੋ ਨਿਸਕਾਮ ਕਰਮ ਅੰਤਸਕਰਣ ਕਾ ਸੁਧ ਕਰਤਾ ਹੈ ਸਮਝੇ ਸੋ (ਸਬਦੁ) ਬ੍ਰਹਮ ਕੋ ਪਛਾਨਤਾ ਹੈ॥

ਆਪੇ ਜਾਣੈ ਆਪਿ ਪਛਾਣੈ ਸਭੁ ਤਿਸ ਕਾ ਚੋਜੁ ਸਬਾਇਆ ॥੧੧॥

ਬਾਹਰਲੇ ਕਰਮੋਂ ਕੋ ਆਪ ਹੀ ਜਾਨਤਾ ਹੈ ਔ ਆਪ ਹੀ ਪਰਮੇਸਰ ਮਨ ਕੇ ਸੰਕਲਪੋਂ ਕੋ ਪਛਾਨਤਾ ਹੈ ਪੁਨ: ਜੋ ਸਭ ਮੈਂ ਆਇਆ ਹੂਆ ਹੈ ਸਭ ਤਿਸ ਕਾ ਹੀ ਕੌਤਕੁ ਹੈ॥੧੧॥

ਆਪੇ ਸਾਹੁ ਆਪੇ ਵਣਜਾਰਾ ॥

ਆਪੇ ਪਰਖੇ ਪਰਖਣਹਾਰਾ ॥

ਆਪੇ ਹੀ ਸਾਹੁ ਗੁਰੂ ਹੈ ਪੁਨ: ਆਪ ਹੀ ਵਣਜਾਰਾ ਜਗ੍ਯਾਸੂ ਹੈ ਸੋ ਆਪ ਹੀ ਪਰਖਨ ਹਾਰਾ ਸਭ ਕੋ ਪਰਖਤਾ ਹੈ॥

ਆਪੇ ਕਸਿ ਕਸਵਟੀ ਲਾਏ ਆਪੇ ਕੀਮਤਿ ਪਾਇਆ ॥੧੨॥

ਆਪੇ ਹੀ ਸਾਧਨਾ ਕੀ ਕਸ ਰੂਪ ਕਸਵਟੀ ਪਰ ਸਿਖ ਰੂਪ ਸੋਇਨੇ ਕੋ ਲਾਵਤਾ ਹੈ ਆਪ ਹੀ ਪੁਨ: ਕੀ ਮਤ ਕੋ ਪਾਵਤਾ ਹੈ ਭਾਵ ਅਧਿਕਾਰੀ ਜਾਨਕੇ ਉਪਦੇਸ ਦੇਤਾ ਹੈ॥੧੨॥

ਆਪਿ ਦਇਆਲਿ ਦਇਆ ਪ੍ਰਭਿ ਧਾਰੀ ॥

ਘਟਿ ਘਟਿ ਰਵਿ ਰਹਿਆ ਬਨਵਾਰੀ ॥

ਆਪ ਹੀ ਦਇਆਲ ਪ੍ਰਭੂ ਨੇ ਦਇਆ ਧਾਰੀ ਹੈ ਸੋ (ਬਨਵਾਰੀ) ਪਰਮੇਸਰ ਘਟੋਂ ਘਟੋਂ ਮੈਂ ਬਿਆਪ ਰਹਿਆ ਹੈ॥

ਪੁਰਖੁ ਅਤੀਤੁ ਵਸੈ ਨਿਹਕੇਵਲੁ ਗੁਰ ਪੁਰਖੈ ਪੁਰਖੁ ਮਿਲਾਇਆ ॥੧੩॥

ਅਤੀਤ ਪੁਰਸ ਹੈ ਔ ਸਭ ਮੈਂ ਨਿਵਾਸ ਕਰਤਾ ਹੈ ਪੁਨ: (ਨਿਹਕੇਵਲ) ਸੁਧ ਹੈ ਪਰੰਤੂ ਗੁਰ ਪੁਰਖ ਨੇ ਐਸੇ ਈਸਰ ਪੁਰਖ ਸਿਖ ਨੂੰ ਮਿਲਾਇਆ ਹੈ॥੧੩॥

ਪ੍ਰਭੁ ਦਾਨਾ ਬੀਨਾ ਗਰਬੁ ਗਵਾਏ ॥

ਦੂਜਾ ਮੇਟੈ ਏਕੁ ਦਿਖਾਏ ॥

ਪ੍ਰਭੂ (ਦਾਨਾ) ਸਭ ਕੇ ਰਿਦੇ ਕੀ ਜਾਨਤਾ ਹੈ ਪੁਨਾ (ਬੀਨਾ) ਬਾਹਰ ਕੇ ਕਰਮੋਂ ਕੇ ਦੇਖਤਾ ਹੈ ਐਸਾ ਪ੍ਰਭੂ ਕੈਸੇ ਮਿਲੈ ਮਨ ਸੇ ਹੰਕਾਰ ਕੋ ਗਵਾਏ ਪੁਨ: ਦ੍ਵੈਤ ਭਾਵ ਕੋ ਮੇਟੈ ਏਕ ਹੀ ਆਪ ਦੇਖੈ ਔਰ ਕੋ ਭੀ ਏਕੁ ਹੀ ਦਿਖਾਏ॥

ਆਸਾ ਮਾਹਿ ਨਿਰਾਲਮੁ ਜੋਨੀ ਅਕੁਲ ਨਿਰੰਜਨੁ ਗਾਇਆ ॥੧੪॥

ਜੋ ਆਸਾ ਕੇ ਬੀਚ ਹੀ ਹੋਕੇ ਅਸੰਗ ਭਾਵ ਸੇ ਸੰਸਾਰ ਮੇਂ ਵਰਤਤਾ ਹੀ ਅਸੰਗ ਰਹਿਤਾ ਹੈ ਪੁਨ: ਜਿਸਨੇ (ਜੋਨੀ) ਕਾਰਨ ਰੂਪ ਔ ਕੁਲ ਰਹਿਤ ਨਿਰੰਜਨ ਕੇ ਜਸ ਕੋ ਗਾਇਆ ਹੈ ਤਿਸਨੇ ਹੀ ਪਾਇਆ ਹੈ॥੧੪॥

ਹਉਮੈ ਮੇਟਿ ਸਬਦਿ ਸੁਖੁ ਹੋਈ ॥
ਆਪੁ ਵੀਚਾਰੇ ਗਿਆਨੀ ਸੋਈ ॥

ਜਿਸਨੇ ਹਉਮੈਂ ਕੋ ਮੇਟਿਆ ਹੈ ਤਿਸ ਕੋ ਗੁਰ ਸਬਦ ਕਾ ਸੁਖ ਹੋਤਾ ਹੈ ਜੋ ਆਪ ਕੋ ਬੀਚਾਰੇ ਸੋਈ ਗਿਆਨੀ ਹੈ॥

ਨਾਨਕ ਹਰਿ ਜਸੁ ਹਰਿ ਗੁਣ ਲਾਹਾ ਸਤਸੰਗਤਿ ਸਚੁ ਫਲੁ ਪਾਇਆ ॥੧੫॥੨॥੧੯॥

ਸ੍ਰੀ ਗੁਰੂ ਜੀ ਕਹਤੇ ਹੈਂ ਹਰੀ ਕਾ ਜਸ ਪੁਨ: ਹਰੀ ਕੇ ਗੁਨ ਕਹਿਨੇ ਸੁਨਨੇ ਇਸੀ ਮੈਂ ਲਾਭ ਪ੍ਰਾਪਤ ਹੋਤਾ ਹੈ ਪਰੰਤੂ ਜਿਨੋਂ ਨੇ ਸਤਸੰਗਤ ਕਰੀ ਹੈ ਤਿਨੋਂ ਨੇ ਨਿਸਚੇ ਕਰਕੇ ਸਰੂਪ ਫਲ ਪਾਇਆ ਹੈ॥੧੫॥੨॥੧੯॥

ਮਾਰੂ ਮਹਲਾ ੧ ॥
ਸਚੁ ਕਹਹੁ ਸਚੈ ਘਰਿ ਰਹਣਾ ॥
ਜੀਵਤ ਮਰਹੁ ਭਵਜਲੁ ਜਗੁ ਤਰਣਾ ॥

ਹੇ ਭਾਈ ਸਾਚੇ ਕੋ ਕਹੋ ਇਸਤੇ ਸਚੇ ਸਰੂਪ ਮੈ ਰਹਿਣਾ ਹੋਵੈਗਾ ਜੀਵ ਭਾਵ ਤੇ ਮਰੋ ਤਉ ਜਗਤ ਰੂਪ ਸਮੁੰਦਰ ਤੇ ਤਰਨਾ ਹੋਵੈਗਾ॥

ਗੁਰੁ ਬੋਹਿਥੁ ਗੁਰੁ ਬੇੜੀ ਤੁਲਹਾ ਮਨ ਹਰਿ ਜਪਿ ਪਾਰਿ ਲੰਘਾਇਆ ॥੧॥

ਗੁਰੋਂ ਪਾਸ ਗਜਾਨ ਰੂਪ ਜਹਾਜ ਹੈ ਔ ਗੁਰੋਂ ਪਾਸ ਭਗਤੀ ਰੂਪ ਬੇੜੀ ਹੈ ਪੁਨ: ਪ੍ਰੇਮ ਰੂਪ ਤੁਲਹਾ ਹੈ ਹੇ ਮਨ ਹਰੀ ਕੇ ਜਾਪ ਨੇ ਹਰੇਕ ਕੋ ਪਾਰ ਉਤਾਰਿਆ ਹੈ॥੧॥

ਹਉਮੈ ਮਮਤਾ ਲੋਭ ਬਿਨਾਸਨੁ ॥
ਨਉ ਦਰ ਮੁਕਤੇ ਦਸਵੈ ਆਸਨੁ ॥

ਜਿਸ ਜੀਵ ਨੇ ਹਉਮੈ ਮਮਤਾ ਔ ਲੋਭ ਕਾ ਨਾਸ ਕੀਆ ਹੈ ਐਸਾ ਜੋ ਜੀਵਾਤਮਾਂ ਸੋ ਨਵ ਦੁਆਰਿਓਂ ਸੇ ਉਪਰਾਂਮ ਹੋ ਕਰ ਤਤ੍ਵ ਗਜਾਨ ਨੂੰ ਪ੍ਰਾਪਤ ਹੋ ਕਰ ਦਸਮ ਨਿਰਦੁੰਦ ਸਥਾਨ ਮੈਂ ਇਸਥਿਤ ਹੈ ਦਸਵੇਂ ਪਰਮਾਤਮਾ ਮੈਂ (ਆਸਨੁ) ਇਸਥਤਿ ਕਰੀ ਹੈ॥

ਊਪਰਿ ਪਰੈ ਪਰੈ ਅਪਰੰਪਰੁ ਜਿਨਿ ਆਪੇ ਆਪੁ ਉਪਾਇਆ ॥੨॥

ਵਹੁ ਦਸਮਾਂ ਕੈਸਾ ਹੈ? ਅਸਮਦਾਦਿ ਜੀਵੋਂ ਤੇ ਪਰੇ ਦੇਵਤਾ ਹੈ ਤਿਨਤੇ ਪਰੇ ਇੰਦ੍ਰਾਦਿ ਹੋਰ ਤਿਸਤੇ ਪਰੇ ਬ੍ਰਹਸਪਤੀ ਆਦਿ ਤਿਸਤੇ ਪਰੇ ਬ੍ਰਹਮਾਂ ਜੀ ਤਿਨ ਸਭਤੇ ਦਸਮਾਂ ਪਰਮਾਤਮਾਂ ਊਪਰ ਹੈ ਸੋ ਕੈਸਾ ਹੈ? ਜਿਸਨੇ ਆਪਨੇ ਆਪ ਤੇ ਇਹ ਸੰਸਾਰ ਉਤਪਤਿ ਕੀਆ ਹੈ॥੨॥

ਗੁਰਮਤਿ ਲੇਵਹੁ ਹਰਿ ਲਿਵ ਤਰੀਐ ॥
ਅਕਲੁ ਗਾਇ ਜਮ ਤੇ ਕਿਆ ਡਰੀਐ ॥

ਗੁਰ ਸਿਖਜਾ ਕ ਲੇਵੋ ਤਿਸ ਹਰੀ ਮੈਂ ਬ੍ਰਿਤੀ ਲਗਾਵਨੇ ਸੇ ਤਰੀਤਾ ਹੈ ਜਬ (ਅਕੁਲ) ਕੁਲ ਜਾਤੀ ਰਹਿਤ ਪਰਮੇਸੁਰ ਕੇ ਗੁਨ ਗਾਏ ਫੇਰ ਜਮ ਤੇ ਕਿਆ ਡਰਨਾ ਹੈ ਅਰਥਾਤ ਨਹੀਂ ਡਰੀਤਾ ਤਿਸ ਪਾਸ ਐਸੇ ਬੇਨਤੀ ਕਰੋ॥

ਜਤ ਜਤ ਦੇਖਉ ਤਤ ਤਤ ਤੁਮ ਹੀ ਅਵਰੁ ਨ ਦੁਤੀਆ ਗਾਇਆ ॥੩॥

ਜਹਾਂ ਜਹਾਂ ਦੇਖਉ ਤਹਾਂ ਤਹਾਂ ਤੁਮ ਹੀ ਹੋ ਅਰ ਬੇਦੋਂ ਨੇ ਭੀ ਤੇਰੇ ਬਿਨਾਂ ਔਰ ਕੋਈ ਦੂਜਾ ਕਥਨ ਨਹੀਂ ਕਰਿਆ ਹੈ॥੩॥

ਸਚੁ ਹਰਿ ਨਾਮੁ ਸਚੁ ਹੈ ਸਰਣਾ ॥

ਸਚੁ ਗੁਰ ਸਬਦੁ ਜਿਤੈ ਲਗਿ ਤਰਣਾ ॥

ਸਦਾ ਹਰੀ ਕਾ ਨਾਮ ਹੈ ਔ ਸਚ ਹਰੀ ਕੀ ਸਰਣ ਹੈ ਔ ਸਚਾ ਹੀ ਗੁਰੋਂ ਕਾ (ਸਬਦੁ) ਉਪਦੇਸ ਹੈ ਜਿਸਕੇ ਆਸਰੇ ਲਗਕੇ ਤਰਣਾ ਹੈ॥

ਅਕਥੁ ਕਥੈ ਦੇਖੈ ਅਪਰੰਪਰੁ ਫੁਨਿ ਗਰਭਿ ਨ ਜੋਨੀ ਜਾਇਆ ॥੪॥

ਜੋ (ਅਕਥੁ) ਪਰਮਾਤਮਾਂ ਕੋ ਕਥਤਾ ਹੈ ਵਹੁ (ਅਪਰੰਪਰੁ) ਪਰਮਾਤਮਾਂ ਕੋ ਦੇਖਤਾ ਹੈ ਫੇਰ ਵਹੁ ਜੂਨੀਓਂ ਕੇ ਗਰਭ ਮੈਂ (ਜਾਇਆ) ਉਤਪਤ ਨਹੀਂ ਹੂਆ॥੪॥

ਸਚ ਬਿਨੁ ਸਤੁ ਸੰਤੋਖੁ ਨ ਪਾਵੈ ॥

ਬਿਨੁ ਗੁਰ ਮੁਕਤਿ ਨ ਆਵੈ ਜਾਵੈ ॥

ਸਚੇ ਨਾਮ ਸੇ ਬਿਨਾਂ ਸਤ ਸੰਤੋਖ ਕੋਈ ਨਹੀਂ ਪਾਵਤਾ ਬਿਨਾਂ ਗੁਰਾਂ ਸੇ ਮੁਕਤ ਨਹੀਂ ਹੋਤਾ ਜਨਮ ਮਰਨ ਮੈਂ ਆਵਤਾ ਜਾਤਾ ਹੈ॥

ਮੂਲ ਮੰਤ੍ਰੁ ਹਰਿ ਨਾਮੁ ਰਸਾਇਣੁ ਕਹੁ ਨਾਨਕ ਪੂਰਾ ਪਾਇਆ ॥੫॥

ਹਰੀ ਕਾ ਨਾਮ ਮੰਤ੍ਰ ਰਸਾਂ ਕਾ ਘਰ ਏਹੀ ਗਜਾਨ ਕਾ ਮੂਲ ਹੈ ਜਿਨੋਂ ਨੇ ਜਪਿਆ ਹੈ ਤਿਨੋਂ ਨੇ ਹੀ ਪੂਰਨ ਗਜਾਨ ਪਾਇਆ ਹੈ॥੫॥

ਪੰਨਾ ੧੦੪੧

ਸਚ ਬਿਨੁ ਭਵਜਲੁ ਜਾਇ ਨ ਤਰਿਆ ॥

ਏਹੁ ਸਮੁੰਦੁ ਅਥਾਹੁ ਮਹਾ ਬਿਖੁ ਭਰਿਆ ॥

ਸਚ ਨਾਮ ਤੇ ਬਿਨਾਂ ਸੰਸਾਰ ਸੇ ਤਰਿਆ ਨਹੀਂ ਜਾਤਾ ਏਹ ਸੰਸਾਰ ਸਮੁੰਦਰ ਅਥਾਹ ਮਹਾਂ ਬਿਖੇ ਰੂਪ ਜਲ ਕਰਕੇ ਭਰਿਆ ਹੂਆ ਹੈ॥

ਰਹੈ ਅਤੀਤੁ ਗੁਰਮਤਿ ਲੇ ਊਪਰਿ ਹਰਿ ਨਿਰਭਉ ਕੈ ਘਰਿ ਪਾਇਆ ॥੬॥

ਗੁਰੋਂ ਕੀ ਸਿਖ੍ਯਾ ਲੈ ਕੇ ਜੋ ਮਹਾਤਮਾ ਅਤੀਤ ਹੋ ਰਹੇ ਹੈਂ ਵਹੁ ਸਭ ਕੇ ਊਪਰ ਹੁਏ ਹੈਂ ਔ ਹਰਿ ਜੋ ਨਿਰਭੌ ਹੈ (ਕੈ) ਤਿਸ ਕੇ ਤਾਈਂ ਤਿਨੋਂ ਨੇ ਘਰ ਕੇ ਬੀਚ ਹੀ ਪਾਇ ਲੀਆ ਹੈ॥੬॥

ਝੂਠੀ ਜਗ ਹਿਤ ਕੀ ਚਤੁਰਾਈ ॥

ਬਿਲਮ ਨ ਲਾਗੈ ਆਵੈ ਜਾਈ ॥

ਜਗਤ ਹਿਤ ਜੋ ਚਤੁਰਾਈ (ਕੀ) ਕਰਨੀ ਹੈ ਸੋ ਝੂਠੀ ਹੈ ਤਿਸ ਜਗਤ ਕੇ ਆਵਨੇ ਜਾਨੇ ਮੈਂ ਤੋ ਦੇਰੀ ਕੁਛ ਲਗਤੀ ਨਹੀਂ॥

ਨਾਮੁ ਵਿਸਾਰਿ ਚਲਹਿ ਅਭਿਮਾਨੀ ਉਪਜੈ ਬਿਨਸਿ ਖਪਾਇਆ ॥੭॥

ਜੇ ਅਭਮਾਨੀ ਨਾਮ ਕੋ ਬਿਸਾਰ ਚਲੇ ਹੈਂ ਤਿਨਕੋਂ ਪਰਮੇਸਰ ਨੇ ਉਪਜਣੇ ਬਿਨਸਨੇ ਮੈਂ ਖਪਾਇਆ ਹੈ॥੭॥

ਉਪਜਹਿ ਬਿਨਸਹਿ ਬੰਧਨ ਬੰਧੇ ॥

ਹਉਮੈ ਮਾਇਆ ਕੇ ਗਲਿ ਫੰਧੇ ॥

ਬੰਧਨੋਂ ਮੈਂ ਬੰਧੇ ਹੂਏ ਜੀਉ ਜਨਮਤੇ ਮਰਤੇ ਹੈਂ ਹਉਮੈਂ ਕਰਕੇ ਮਾਇਆ ਕੇ ਗਲ ਮੈਂ ਫਾਹੇ ਪਏ ਹੂਏ ਹੈਂ॥

ਜਿਸੁ ਰਾਮ ਨਾਮੁ ਨਾਹੀ ਮਤਿ ਗੁਰਮਤਿ ਸੋ ਜਮ ਪੁਰਿ ਬੰਧਿ ਚਲਾਇਆ ॥੮॥

ਜਿਸਨੇ ਗੁਰਮਤ ਲੈ ਕੇ ਰਾਮ ਨਾਮ (ਮਤਿ) ਬੁਧੀ ਮੈਂ ਧਾਰਿਆ ਨਹੀਂ ਸੋ ਜਮਪੁਰੀ ਕੋ ਬੰਧ ਕਰ ਜਮ ਨੇ ਤੋਰਿਆ ਹੈ॥੮॥

ਗੁਰ ਬਿਨੁ ਮੋਖ ਮੁਕਤਿ ਕਿਉ ਪਾਈਐ ॥
ਬਿਨੁ ਗੁਰ ਰਾਮ ਨਾਮੁ ਕਿਉ ਧਿਆਈਐ ॥

ਗੁਰੂ ਬਿਨਾਂ ਬੰਧਨਾ ਤੇ (ਮੁਕਤਿ) ਛੂਟ ਕਰਿ ਮੋਖ ਕੌ ਕੈਸੇ ਪ੍ਰਾਪਤਿ ਹੋਈਏ ਔਰੁ ਗੁਰੋਂ ਤੇ ਬਿਨਾਂ ਰਾਮ ਨਾਮ ਕੈਸੇ ਧਿਆਈਐ ॥

ਗੁਰਮਤਿ ਲੇਹੁ ਤਰਹੁ ਭਵ ਦੁਤਰੁ ਮੁਕਤਿ ਭਏ ਸੁਖੁ ਪਾਇਆ ॥੯॥

ਤਾਂਤੇ ਗੁਰੋਂ ਕੀ ਮਤਿ ਕੋ ਲੇ ਕਰ (ਦੁਤਰੁ) ਕਠਨ ਸੰਸਾਰ ਸੇ ਤਰੋ ਜਿਨੋਂ ਨੇ ਗੁਰੋਂ ਕੀ ਮਤਿ ਲਈ ਹੈ ਔਰੁ ਸੁਖ ਰੂਪ ਬ੍ਰਹਮ ਪਾਇਆ ਹੈ ਸੋ ਮੁਕਤ ਹੂਏ ਹੈਂ॥੯॥

ਗੁਰਮਤਿ ਕ੍ਰਿਸਨਿ ਗੋਵਰਧਨ ਧਾਰੇ ॥
ਗੁਰਮਤਿ ਸਾਇਰਿ ਪਾਹਣ ਤਾਰੇ ॥

ਗੁਰੋਂ ਕੀ ਮਤ ਕਰਕੇ ਕ੍ਰਿਸ਼ਨ ਨੇ ਗੋਵਰਧਨ ਧਾਰਿਆ ਹੈ ਵਾ ਜਿਸ ਕ੍ਰਿਸ਼ਨ ਨੇ ਗੋਪੋਂ ਕੀ ਰਖ੍ਯਾਰਥ ਗੋਵਰਧਨ ਪਰਬਤ ਧਾਰਿਆ ਹੈ ਤਿਸ ਨੇ ਭੀ ਗੁਰੋਂ ਕੀ ਸਿਖ੍ਯਾ ਲਈ ਹੈ ਗੁਰਮਤਿ ਕਰਕੇ ਹੀ ਰਾਮ ਜੀ ਨੇ ਸਮੁੰਦ੍ਰ ਪਰ ਪਥਰ ਤਾਰੇ ਹੈਂ ਵਾ ਜਿਸ ਰਾਮ ਨੇ ਸਮੁੰਦਰ ਪਰ ਪਥਰ ਤਾਰੇ ਹੈਂ ਤਿਸਨੇ ਭੀ ਗੁਰਮਤ ਲਈ ਹੈ॥

ਗੁਰਮਤਿ ਲੇਹੁ ਪਰਮ ਪਦੁ ਪਾਈਐ ਨਾਨਕ ਗੁਰਿ ਭਰਮੁ ਚੁਕਾਇਆ ॥੧੦॥

ਤਾਂਤੇ ਤੁਮ ਭੀ ਜੌ ਗੁਰਮਤ ਕੋ ਲੈ ਲਓਗੇ ਤਉ ਪਰਮ ਪਦ ਕੋ ਪਾਵੋਗੇ ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਨੇ ਗੁਰਮਤ ਲਈ ਹੈ ਗੁਰਾਂ ਨੇ ਤਿਨ ਕੇ ਰਿਦੇ ਸੇ ਭਰਮੁ ਉਠਾਇਆ ਹੈ॥੧੦॥

ਗੁਰਮਤਿ ਲੇਹੁ ਤਰਹੁ ਸਚੁ ਤਾਰੀ ॥
ਆਤਮ ਚੀਨਹੁ ਰਿਦੈ ਮੁਰਾਰੀ ॥

ਗੁਰ ਸਿਖਿਆ ਲਹੁ ਨਿਸਚੇ ਕਰਕੇ ਜੋ ਸੰਸਾਰ ਨਦੀ ਕੇ ਤਰਨੇ ਕੋ ਬੇੜੀ ਹੈ ਤਿਸ ਕਰ ਸੰਸਾਰ ਨਦੀ ਤੇ ਤਰੋ ਪੁਨਾ ਆਪਨੇ ਆਪਕੋ ਰਿਦੇ ਮੈਂ ਮੁਰਾਰੀ ਰੂਪ ਦੇਖੋ॥

ਜਮ ਕੇ ਫਾਹੇ ਕਾਟਹਿ ਹਰਿ ਜਪਿ ਅਕੁਲ ਨਿਰੰਜਨੁ ਪਾਇਆ ॥੧੧॥

ਹਰੀ ਕੋ ਜਪਕੇ ਜਮਕੇ ਫਾਹਿਆਂ ਕੋ ਜਿਨੋਂ ਨੇ ਕਾਟਿਆ ਹੈ ਤਿਨੋਂ ਨੇ ਅਕੁਲ ਨਿਰੰਜਨ ਕੋ ਪਾਇਆ ਹੈ ॥੧੧॥

ਗੁਰਮਤਿ ਪੰਚ ਸਖੇ ਗੁਰ ਭਾਈ ॥
ਗੁਰਮਤਿ ਅਗਨਿ ਨਿਵਾਰਿ ਸਮਾਈ ॥

ਜਿਨਕੋ ਗੁਰਮਤਿ ਭਾਈ ਹੈ ਪੁਨਾ ਗੁਰਾਂ ਤੇ ਲਈ ਹੈ ਤਿਨ ਕੇ ਸੰਤੋਖਾਦੀ ਪੰਚ ਮਿਤ੍ਰ ਹੂਏ ਹੈਂ ਗੁਰੋਂ ਕੀ ਮਤਿ ਕਰਕੇ ਤ੍ਰਿਸਨ ਅਗਨੀ ਕੋ ਜਿਨੋਂ ਨੇ ਨਿਵਾਰਿਆ ਹੈ ਤਿਨਕੀ ਭਗਵਤ ਮੈਂ ਸਮਾਈ ਹੁਈ ਹੈ॥

ਮਨਿ ਮੁਖਿ ਨਾਮੁ ਜਪਹੁ ਜਗਜੀਵਨ ਰਿਦ ਅੰਤਰਿ ਅਲਖੁ ਲਖਾਇਆ ॥੧੨॥

ਮਨ ਸੇ ਔ ਮੁਖ ਸੇ ਭੀ (ਜਗ ਜੀਵਨ) ਪਰਮੇਸਰ ਕੇ ਨਾਮ ਕੋ ਜਪੋ ਜਿਨੋਂ ਨੇ ਜਪਿਆ ਹੈ ਤਿਨ ਕੇ ਰਿਦੇ ਕੇ ਅੰਤਰ ਹੀ ਨਾਮ ਨੇ ਅਲਖ ਕੋ ਲਖਾਇ ਦੀਆ ਹੈ॥੧੨॥

ਗੁਰਮੁਖਿ ਬੂਝੈ ਸਬਦਿ ਪਤੀਜੈ ॥
ਉਸਤਤਿ ਨਿੰਦਾ ਕਿਸ ਕੀ ਕੀਜੈ ॥

ਜੋ ਗੁਰੋਂ ਦ੍ਵਾਰੇ ਉਪਦੇਸ ਕੋ ਪੂਛਤੇ ਹੈਂ ਸੋ ਪਰਮੇਸਰ ਕੇ ਸਰੂਪ ਮੈਂ ਪਤੀਆਵਤੇ ਹੈਂ ਅਰਥਾਤ ਸਰਬ ਰੂਪ ਉਸੀ ਕੋ ਜਾਨਤੇ ਹੈਂ ਤੋ ਉਸਤਤੀ ਔ ਨਿੰਦਾ ਕਿਸਕੀ ਕਰਣੀ ਹੈ ਭਾਵ ਨਿੰਦਾ ਉਸਤਤੀ ਕਿਸੀ ਕੀ ਨਹੀਂ ਕਰਤੇ॥

ਚੀਨਹੁ ਆਪੁ ਜਪਹੁ ਜਗਦੀਸਰੁ ਹਰਿ ਜਗੰਨਾਥੁ ਮਨਿ ਭਾਇਆ ॥੧੩॥

ਤਾਂਤੇ ਜਗਦੀਸ ਕੋ ਭਜੋ ਔ ਸਰਬ ਕੋ ਅਪਨਾ ਆਪੁ ਰੂਪ ਪਹਿਚਾਨੋਂ ਜਿਨਕੇ ਮਨ ਮੈਂ ਹਰੀ ਜਗਤ ਕਾ ਸਵਾਮੀ ਭਇਆ ਹੈ ਤਿਨੋਂ ਨੇ ਜਾਨਾ ਹੈ॥੧੩॥ ਪ੍ਰਸ੍ਨ ਵਹ ਕਹਾਂ ਹੈ ਔ ਸਰੀਰ ਮੈਂ ਕਿਆ ਬਸ ਰਹਾ ਹੈ ? ਉੱਤ੍ਰ॥

ਜੋ ਬ੍ਰਹਮੰਡਿ ਖੰਡਿ ਸੋ ਜਾਣਹੁ ॥

ਗੁਰਮੁਖਿ ਬੂਝਹੁ ਸਬਦਿ ਪਛਾਣਹੁ ॥

ਜੋ ਪਰਮੇਸਰ ਬ੍ਰਹਮੰਡ ਮੈਂ ਪੂਰਨ ਹੈ ਸੋ ਸਰੀਰ ਰੂਪ ਇਕ ਟੁਕੜੇ ਮੇ ਭੀ ਪੂਰਨ ਜਾਣੋ ਪਰੰਤੂ ਗੁਰਮੁਖ ਹੋਕਰਿ ਸਮਝੇਂਗੇ ਤੌ ਗੁਰੋਂ ਕੇ ਉਪਦੇਸ ਦਵਾਰਾ ਪਛਾਣੋਗੇ॥

ਘਟਿ ਘਟਿ ਭੋਗੇ ਭੋਗਣਹਾਰਾ ਰਹੈ ਅਤੀਤੁ ਸਬਾਇਆ ॥੧੪॥

ਵਹੁ ਭੋਗਣਹਾਰਾ ਘਟੋਂ ਘਟੋਂ ਮੈਂ ਸਭ ਰਸੋਂ ਕੋ ਭੋਗਤਾ ਹੈ ਔ ਸਭ ਸੇ (ਅਤੀਤੁ) ਨਿਰਲੇਪ ਰਹਤਾ ਹੈ॥੧੪॥

ਗੁਰਮਤਿ ਬੋਲਹੁ ਹਰਿ ਜਸੁ ਸੂਚਾ ॥

ਗੁਰਮਤਿ ਆਖੀ ਦੇਖਹੁ ਊਚਾ ॥

ਹੇ ਗੁਰਮੁਖੋ ਹਰੀ ਕਾ ਜਸ ਜੋ ਪਵਿਤ੍ਰ ਹੈ ਤਿਸ ਕੋ ਬੋਲ ਅਰਥਾਤ ਉਚਾਰੋ ਗੁਰੋਂ ਕੀ ਮਤਿ ਕਰਕੇ ਜੋ ਸਭ ਸੇ ਊਚਾ ਵਾਹਿਗੁਰੂ ਹੈ ਤਿਸ ਕੋ ਸੁਰਤੀ ਸਿਮ੍ਰਤੀ ਵਾ ਗਯਾਨ ਵਿਗਯਾਨ ਨੇਤ੍ਰੋਂ ਸੇ ਦੇਖੋ॥

ਸ੍ਰਵਣੀ ਨਾਮੁ ਸੁਣੈ ਹਰਿ ਬਾਣੀ ਨਾਨਕ ਹਰਿ ਰੰਗਿ ਰੰਗਾਇਆ ॥੧੫॥੩॥੨੦॥

ਹਰਿ ਨਾਮ ਕੀ ਬਾਣੀ ਕੋ ਜੋ ਕੰਨੀ ਸੁਣੇ ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਹਰੀ ਕੇ ਰੰਗ ਮੈਂ ਆਪ ਰੰਗਿਆ ਹੂਆ ਹੈ ਜੋ ਓਸ ਪਾਸ ਆਇਆ ਹੈ ਤਿਸ ਕੋ ਭੀ ਰੰਗ ਦੇਤਾ ਹੈ॥੧੫॥੩॥੨੦॥

ਮਾਰੂ ਮਹਲਾ ੧ ॥

ਕਾਮੁ ਕ੍ਰੋਧੁ ਪਰਹਰੁ ਪਰ ਨਿੰਦਾ ॥

ਲਬੁ ਲੋਭੁ ਤਜਿ ਹੋਹੁ ਨਿਚਿੰਦਾ ॥

ਕਾਮ ਕ੍ਰੋਧ ਔ ਪਰ ਨਿੰਦਾ ਤਿਆਗ ਕਰਿ ਖਾਨ ਪਹਿਰਾਨ ਕਾ ਲਬ ਔ ਧਨ ਸੰਚਨ ਕਾ ਲੋਭ ਇਨਕੋ ਤਿਆਗ ਕੈ ਤੂੰ ਨਿਸਚਿੰਤ ਹੋ॥

ਭ੍ਰਮ ਕਾ ਸੰਗਲੁ ਤੋੜਿ ਨਿਰਾਲਾ ਹਰਿ ਅੰਤਰਿ ਹਰਿ ਰਸੁ ਪਾਇਆ ॥੧॥

ਭ੍ਰਮ ਕਾ ਸੰਗਲ ਤੋੜ ਕਰ ਜੋ ਨਿਰਾਲਾ ਹੂਆ ਹੈ ਤਿਸ ਨੇ ਹਰਿ ਪਾਪ ਰਹਿਤਾ (ਰਸੁ) ਅਨੰਦ ਸਰੂਪ ਜੋ ਹੈ ਸੋ ਅੰਤਰ ਹੀ ਪਾਇਆ ਹੈ ਭਾਵ ਜਾਨਾ ਹੈ॥੧॥

ਨਿਸਿ ਦਾਮਨਿ ਜਿਉ ਚਮਕਿ ਚੰਦਾਇਣੁ ਦੇਖੈ ॥

ਅਹਿਨਿਸਿ ਜੋਤਿ ਨਿਰੰਤਰਿ ਪੇਖੈ ॥

ਜੈਸੇ ਰਾਤ੍ਰੀ ਕੋ ਬਿਜਲੀ ਚਮਕਤੀ ਹੈ ਤਿਸ ਕਾ (ਚੰਦਾਇਣੁ) ਚਾਨਣ ਸਭ ਕੋਈ ਦੇਖਤਾ ਹੈ ਤੈਸੇ ਦਿਨ ਰਾਤ੍ਰ ਇਕ ਰਸ ਪਰਮੇਸਰ ਕੀ ਜੋਤਿ ਵੁਹ ਦੇਖਤਾ ਹੈ॥ਪ੍ਰਸ੍ਨ॥ ਜਿਸਕੀ ਜੋਤਿ ਦੇਖਤਾ ਹੈ ਵਹੁ ਕੈਸਾ ਹੈ ਅਰ ਜੋਤੀ ਕੋ ਦਿਖਾਇਆ ਕਿਸਨੇ ਹੈ ? ਉੱਤ੍ਰ॥

ਆਨੰਦ ਰੂਪੁ ਅਨੂਪੁ ਸਰੂਪਾ ਗੁਰਿ ਪੂਰੈ ਦੇਖਾਇਆ ॥੨॥

ਤਿਸ ਅਨੰਦ ਰੂਪ ਕਾ ਅਨੂਪਮ ਸਰੂਪ ਹੈ ਔ ਸਤਿਗੁਰ ਪੂਰਿਓਂ ਨੇ ਤਿਸ ਕੋ ਦਿਖਾਇਆ ਹੈ ॥੨॥

ਪ੍ਰਸ਼ਨ: ਹਮ ਕੋ ਕੈਸੇ ਤਾਰੇਗਾ ?

ਸਤਿਗੁਰ ਮਿਲਹੁ ਆਪੇ ਪ੍ਰਭੁ ਤਾਰੇ ॥

ਸਸਿ ਘਰਿ ਸੂਰੁ ਦੀਪਕੁ ਗੈਣਾਰੇ ॥

ਉੱਤ੍ਰ॥ ਜੇ ਸਤਿਗੁਰੋਂ ਕੋ ਮਿਲੋਗੇ ਤੌ ਆਪੇ ਹੀ ਸੋ ਪ੍ਰਭੂ ਤਾਰ ਲੇਗਾ ਜਿਸਨੇ ਅਕਾਸ ਘਰ ਮੈਂ ਚੰਦ ਸੂਰਜ ਦੀਪਕ ਰਾਖੇ ਹੈਂ॥

ਦੇਖਿ ਅਦਿਸਟੁ ਰਹਹੁ ਲਿਵ ਲਾਗੀ ਸਭੁ ਤ੍ਰਿਭਵਣਿ ਬ੍ਰਹਮੁ ਸਬਾਇਆ ॥੩॥

ਤਿਸ ਅਦਿਸਟ ਕੋ ਗਜਾਨ ਨੇਤ੍ਰੋਂ ਕਰ ਦੇਖਕੇ ਲਿਵ ਲਗਾਇ ਰਹੋ ਕਿਉਂ ਜੋ ਬ੍ਰਹਮਾਂ ਤਿੰਨਾਂ ਭਵਨਾਂ ਮੈਂ ਸਾਰੇ ਹੈ ਔਰ ਸਰਬ ਰੂਪ ਹੋ ਆਇਆ ਹੂਆ ਹੈ ॥੩॥

ਅੰਮ੍ਰਿਤ ਰਸੁ ਪਾਏ ਤ੍ਰਿਸਨਾ ਭਉ ਜਾਏ ॥

ਅਨਭਉ ਪਦੁ ਪਾਵੈ ਆਪੁ ਗਵਾਏ ॥

ਜੌ ਤਿਸ ਕੇ ਨਾਮ ਅੰਮ੍ਰਤ ਰਸ ਕੋ ਪਾਏ ਤੌ ਇਸ ਜੀਵ ਕੀ ਤ੍ਰਿਸ਼ਨਾ ਔ (ਭਉ) ਜਨਮ ਮਰਨ ਕਾ ਜਾਏ ਪੁਨਾ ਭੈ ਰਹਿਤ ਪਦ ਕੋ ਤਉ ਪਾਵੈ ਔ ਆਪਾ ਭਾਵ ਕੋ ਗਵਾਏ॥

ਊਚੀ ਪਦਵੀ ਊਚੋ ਊਚਾ ਨਿਰਮਲ ਸਬਦੁ ਕਮਾਇਆ ॥੪॥

ਜਿਸਨੇ ਗੁਰੋਂ ਕਾ ਨਿਰਮਲ ਉਪਦੇਸ਼ ਕਮਾਇਆ ਹੈ ਵਹੁ ਊਚੀ ਪਦਵੀ ਕੋ ਪਾਇਕੇ ਊਚਿਓ ਤੇ ਊਚਾ ਹੂਆ ਹੈ॥੪॥

ਅਦ੍ਰਿਸਟ ਅਗੋਚਰੁ ਨਾਮੁ ਅਪਾਰਾ ॥

ਪੰਨਾ ੧੦੪੨

ਅਤਿ ਰਸੁ ਮੀਠਾ ਨਾਮੁ ਪਿਆਰਾ ॥

ਅਦ੍ਰਿਸਟ ਪੁਨਾ ਇੰਦ੍ਰਿਓਂ ਕਾ ਅਵਿਸੇ ਜੋ ਪਰਮੇਸਰ ਹੈ ਤਿਸ ਕਾ ਨਾਮ ਭੀ ਅਪਾਰ ਹੈ ਨਾਮ ਪਦਾਰਥ ਜੋ ਪਿਆਰਾ ਹੈ ਤਿਸ ਕਾ ਰਸ ਅਤੀ ਮੀਠਾ ਹੈ॥

ਨਾਨਕ ਕਉ ਜੁਗਿ ਜੁਗਿ ਹਰਿ ਜਸੁ ਦੀਜੈ ਹਰਿ ਜਪੀਐ ਅੰਤੁ ਨ ਪਾਇਆ ॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਮੇਰੇ ਕੋ ਸਦਾ ਸਦਾ ਹੇ ਹਰੀ ਅਪਨਾ ਜਸ ਦੀਜੀਏ ਹੇ ਹਰੀ ਜੋ ਤੇਰੇ ਕੋ ਜਪਤੇ ਹੈਂ ਤਿਨਕਾ ਭੀ ਅੰਤ ਨਹੀਂ ਪਾਇਆ ਹੈ॥੫॥

ਅੰਤਰਿ ਨਾਮੁ ਪਰਾਪਤਿ ਹੀਰਾ ॥

ਹਰਿ ਜਪਤੇ ਮਨੁ ਮਨ ਤੇ ਧੀਰਾ ॥

ਜਿਨਾਂ ਨੇ ਨਾਮ ਜਪਿਆ ਹੈ ਤਿਨ ਕੇ ਅੰਤਰ ਹੀ ਗਿਆਨ ਸਰੂਪ ਹੀਰਾ ਪ੍ਰਾਪਤਿ ਹੂਆ ਹੈ ਗੁਰ ਉਪਦੇਸ਼ ਤੇ ਹਰੀ ਜਪਤੇ ਪੁਰਸ਼ ਕਾ ਮਨ (ਮਨੁ) ਅੰਤਰ ਧੀਰਜ ਕੋ ਪ੍ਰਾਪਤਿ ਹੂਆ ਹੈ॥

ਦੁਘਟ ਘਟ ਭਉ ਭੰਜਨੁ ਪਾਈਐ ਬਾਹੁੜਿ ਜਨਮਿ ਨ ਜਾਇਆ ॥੬॥

ਔਖੇ ਸਥਾਨੋਂ ਪੁਨਾ ਸੌਖੇ ਅਸਥਾਨੋਂ ਮੈਂ (ਭਉ ਭੰਜਨੁ) ਪਰਮੇਸਰ ਕੋ ਪਾਈਏ ਭਾਵ ਦੇਖੀਏ ਜਿਸਨੇ ਦੇਖਾ ਹੈ ਸੋ ਫੇਰ ਜਨਮੋਂ ਨਹੀਂ (ਜਾਇਆ) ਉਪਜਾ॥੬॥

ਭਗਤਿ ਹੇਤਿ ਗੁਰ ਸਬਦਿ ਤਰੰਗਾ ॥

ਹਰਿ ਜਸੁ ਨਾਮੁ ਪਦਾਰਥੁ ਮੰਗਾ ॥

ਹੇ ਪਿਆਰੇ ਭਗਤੀ ਕਾ ਕਾਰਣ ਗੁਰੋਂ ਕਾ ਉਪਦੇਸ਼ ਹੈ ਸੋ ਤਿਸ ਕੋ ਲੈ ਕੇ ਤਰ ਇਸੀ ਤੇ ਭਗਤੋਂ ਨੇ ਹਰੀ ਨਾਮ ਅਰ ਤਿਸ ਕਾ ਜਸ ਰੂਪ ਪਦਾਰਥ ਮਾਂਗਾ ਹੈ॥

ਹਰਿ ਭਾਵੈ ਗੁਰ ਮੇਲਿ ਮਿਲਾਏ ਹਰਿ ਤਾਰੇ ਜਗਤੁ ਸਬਾਇਆ ॥੭॥

ਜੇ ਹਰੀ ਚਾਹੇ ਤਾਂ ਗੁਰੋਂ ਕੇ ਮੇਲ ਮੈਂ ਮਿਲਾਇ ਦੇਵੇ ਪੁਨਾ ਹਰੀ ਸੰਪੂਰਨ ਜੋ ਜਗਤ ਹੈ ਇਸਤੇ (ਤਾਰੇ) ਤਾਰ ਲੇਵੈਗਾ॥੭॥

ਜਿਨਿ ਜਪੁ ਜਪਿਓ ਸਤਿਗੁਰ ਮਤਿ ਵਾ ਕੇ ॥
ਜਮਕੰਕਰ ਕਾਲੁ ਸੇਵਕ ਪਗ ਤਾ ਕੇ ॥

ਸਤਿਗੁਰੋਂ ਕੇ (ਵਾ ਕੇ) ਬਚਨ (ਮਤਿ) ਸਿਖ੍ਯਾ ਉਪਦੇਸ਼ ਕਰਕੇ ਜਿਸਨੇ ਨਾਮ ਜਾਪ ਕੋ ਜਪਿਓ ਹੈ ਤਿਨ ਕੇ ਚਰਨੋਂ ਕੇ ਜਮ ਕਾਲ ਕੇ ਦਾਸ ਸੇਵਕ ਹੈਂ॥

ਊਤਮ ਸੰਗਤਿ ਗਤਿ ਮਿਤਿ ਊਤਮ ਜਗੁ ਭਉਜਲੁ ਪਾਰਿ ਤਰਾਇਆ ॥੮॥

ਊਤਮ ਸੰਗਤ ਕਰਕੇ (ਗਤਿ) ਮੋਖ ਕੀ ਮਰਯਾਦਾ ਊਤਮ ਪ੍ਰਾਪਤਿ ਹੈ ਤਿਸ ਮਰਯਾਦਾ ਨੇ ਪੁਰਸ਼ ਕੋ ਸੰਸਾਰ ਸੇ ਤਰਾਇਆ ਹੈ॥੮॥

ਇਹੁ ਭਵਜਲੁ ਜਗਤੁ ਸਬਦਿ ਗੁਰ ਤਰੀਐ ॥
ਅੰਤਰ ਕੀ ਦੁਬਿਧਾ ਅੰਤਰਿ ਜਰੀਐ ॥

ਇਹ ਜੋ ਸੰਸਾਰ ਸਮੁੰਦਰ ਹੈ ਸੋ ਗੁਰੋਂ ਕਰ ਤਰੀਤਾ ਹੈ ਪਰੰਤੂ ਮਨ ਅੰਤਰ ਕੀ ਜੋ ਦੁਬਿਧਾ ਹੈ ਸੋ ਅੰਦਰ ਹੀ (ਜਰੀਐ) ਜਰ ਲਈਐ ਭਾਵ ਦਮਨੁ ਕਰੀਏ ॥

ਪੰਚ ਬਾਣ ਲੇ ਜਮ ਕਉ ਮਾਰੈ ਗਗਨੰਤਰਿ ਧਣਖੁ ਚੜਾਇਆ ॥੯॥

ਸੰਤੋਂ ਕੇ ਬਚਨੋਂ ਰੂਪ ਬਾਣ ਲੈ ਕੇ ਸੋ ਪੁਰਸ ਜਮ ਕੋ ਮਾਰਤਾ ਹੈ ਜਿਸਨੇ ਰਿਦੇ ਅਕਾਸ ਮੈਂ ਅਦ੍ਵੈਤ ਨਿਸਚੇ ਰੂਪ ਧਨਖੁ ਚੜਾਇਆ ਹੈ॥

ਸਾਕਤ ਨਰਿ ਸਬਦ ਸੁਰਤਿ ਕਿਉ ਪਾਈਐ ॥
ਸਬਦੁ ਸੁਰਤਿ ਬਿਨੁ ਆਈਐ ਜਾਈਐ ॥

ਸਾਕਤ ਪੁਰਸ ਉਪਦੇਸ ਮੈਂ ਪ੍ਰੀਤੀ ਕਬ ਪਾਵਤਾ ਹੈ ਉਪਦੇਸ ਕੀ ਪ੍ਰੀਤੀ ਬਿਨਾਂ ਜਗਤ ਮੈਂ ਆਵੀ ਜਾਵੀਤਾ ਹੈ॥

ਨਾਨਕ ਗੁਰਮੁਖਿ ਮੁਕਤਿ ਪਰਾਇਣੁ ਹਰਿ ਪੂਰੈ ਭਾਗਿ ਮਿਲਾਇਆ ॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਗੁਰਮੁਖ ਹੈਂ ਸੋ ਮੁਕਤੀ ਮੈਂ (ਪਰਾਇਣ) ਤਤ ਪਰ ਹੈਂ ਤਿਨ ਕੇ ਪੂਰੇ ਭਾਗਾਂ ਨੇ ਹਰੀ ਮੈਂ ਤਿਨ ਕੋ ਮਿਲਾਇ ਦੀਆ ਹੈ॥੧੦॥

ਨਿਰਭਉ ਸਤਿਗੁਰੁ ਹੈ ਰਖਵਾਲਾ ॥
ਭਗਤਿ ਪਰਾਪਤਿ ਗੁਰ ਗੋਪਾਲਾ ॥

ਜਿਨਕੋ ਗੁਰੋਂ ਦੁਆਰੇ ਗੁਪਾਲ ਕੀ ਭਗਤੀ ਪ੍ਰਾਪਤ ਹੂਈ ਹੈ ਤਿਨ ਗੁਰਮੁਖੋਂ ਕਾ ਨਿਰਭਉ ਸਤਿਗੁਰੂ ਰਾਖਾ ਹੈ॥

ਧੁਨਿ ਅਨੰਦ ਅਨਾਹਦੁ ਵਾਜੈ ਗੁਰ ਸਬਦਿ ਨਿਰੰਜਨੁ ਪਾਇਆ ॥੧੧॥

ਗੁਰ ਸਬਦ ਕੀ ਧੁਨੀ ਇਕ ਰਸ ਅਨੰਦ ਦੇਣੇ ਵਾਲੀ ਪ੍ਰਗਟ ਹੀ ਜਿਸਨੇ ਉਚਾਰੀ ਹੈ ਤਿਸਨੇ ਨਿਰੰਜਨ ਪਾਇਆ ਹੈ॥੧੧॥

ਨਿਰਭਉ ਸੋ ਸਿਰਿ ਨਾਹੀ ਲੇਖਾ ॥
ਆਪਿ ਅਲੇਖੁ ਕੁਦਰਤਿ ਹੈ ਦੇਖਾ ॥

ਵਹੁ ਨਿਰਭਉ ਹੂਆ ਹੈ ਤਿਸ ਕੇ ਸਿਰ ਪਰ ਕੋਈ ਲੇਖਾ ਲੇਨੇ ਵਾਲਾ ਨਹੀਂ ਹੈ ਆਪ ਅਲੇਖ ਜੋ ਕੁਦਰਤੀ ਹੈ ਸੋ ਤਿਸਨੇ ਦੇਖਿਆ ਹੈ॥

ਆਪਿ ਅਤੀਤੁ ਅਜੋਨੀ ਸੰਭਉ ਨਾਨਕ ਗੁਰਮਤਿ ਸੋ ਪਾਇਆ ॥੧੨॥

ਜੋ ਆਪਿ ਤ੍ਰਿਗੁਣਾਤੀਤਿ ਔ ਜੂਨੀਓਂ ਤੇ ਰਹਿਤ ਪੁਨ: (ਸੰਭਉ) ਸੁਤੇ ਪ੍ਰਕਾਸ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਸੋ ਗੁਰੋਂ ਕੀ ਸਿਖ੍ਯਾ ਕਰ ਪਾਇਆ ਹੈ॥੧੨॥

ਅੰਤਰ ਕੀ ਗਤਿ ਸਤਿਗੁਰੁ ਜਾਣੈ ॥
ਸੋ ਨਿਰਭਉ ਗੁਰ ਸਬਦਿ ਪਛਾਣੈ ॥

ਅੰਤਰ ਜੋ ਸਰਬ ਬਿਰਤੀਓਂ ਕਾ ਪ੍ਰਕਾਸਕ ਚੇਤਨ ਹੈ ਤਿਸ ਕੀ ਗਤੀ ਜਗਜਾਸੀ ਗੁਰੋਂ ਤੇ ਜਾਨਤਾ ਹੈ ਸੋ ਨਿਰਭਉ ਹੋਤਾ ਹੈ॥ ਜੋ ਗੁਰ ਉਪਦੇਸ ਕਰ ਅਪਨੇ ਸਰੂਪ ਕੋ ਪਛਾਣਤਾ ਹੈ॥

ਅੰਤਰੁ ਦੇਖਿ ਨਿਰੰਤਰਿ ਬੂਝੈ ਅਨਤ ਨ ਮਨੁ ਡੋਲਾਇਆ ॥੧੩॥

ਅਪਨੇ ਅੰਤਰ ਚੈਤਨ ਸਰੂਪ ਕੋ ਦੇਖ ਕੈ ਨਿਰੰਤਰ ਸਰਬ ਮੈਂ ਬੂਝਤਾ ਹੈ ਔ ਤਿਸਨੇ (ਅਨਤ) ਔਰ ਮੈਂ ਮਨ ਨਹੀਂ ਡੋਲਾਯਾ ਹੈ॥੧੩॥

ਨਿਰਭਉ ਸੋ ਅਭ ਅੰਤਰਿ ਵਸਿਆ ॥
ਅਹਿਨਿਸਿ ਨਾਮਿ ਨਿਰੰਜਨ ਰਸਿਆ ॥

ਨਿਰਭਉ ਜੋ ਪਰਮੇਸੁਰ ਹੈ ਤਿਸ ਕੇ ਰਿਦੇ ਅੰਤਰ ਸੋ ਵਸਿਆ ਹੈ ਜੋ ਰਾਤ ਦਿਨ ਨਿਰੰਜਨ ਕੇ ਨਾਮ ਮੈਂ ਤਤਪਰ ਹੂਆ ਹੈ॥

ਨਾਨਕ ਹਰਿ ਜਸੁ ਸੰਗਤਿ ਪਾਈਐ ਹਰਿ ਸਹਜੇ ਸਹਜਿ ਮਿਲਾਇਆ ॥੧੪॥

ਸ੍ਰੀ ਗੁਰੂ ਜੀ ਕਹਤੇ ਹੈਂ ਹਰੀ ਕਾ ਜਸ ਸਾਧ ਸੰਗਤ ਬੀਚ ਸੇ ਪਾਈਤਾ ਹੈ ਜਿਸਨੇ ਜਸ ਪਾਇਆ ਹੈ ਤਿਸ ਕੋ ਹਰੀ ਸਾਂਤੀ ਰੂਪ ਨੇ ਸਹਜੇ ਹੀ ਅਪਨੇ ਮੈਂ ਮਿਲਾਇ ਲੀਆ ਹੈ॥੧੪॥

ਅੰਤਰਿ ਬਾਹਰਿ ਸੋ ਪ੍ਰਭੁ ਜਾਣੈ ॥
ਰਹੈ ਅਲਿਪਤੁ ਚਲਤੇ ਘਰਿ ਆਣੈ ॥

ਸੋ ਅੰਤਰ ਬਾਹਰ ਪ੍ਰਭੂ ਕੋ ਜਾਨਤਾ ਹੈ ਔਰ ਅਲੇਪ ਰਹਿਤਾ ਹੈ ਪੁਨ: ਚੰਚਲ ਜੋ ਇੰਦ੍ਰੇ ਹੈਂ ਤਿਨ ਕੋ ਰੋਕ ਕੇ (ਘਰਿ) ਰਿਦੇ ਮੈਂ ਲਿਆਵਤਾ ਹੈ॥

ਊਪਰਿ ਆਦਿ ਸਰਬ ਤਿਹੁ ਲੋਈ ਸਚੁ ਨਾਨਕ ਅੰਮ੍ਰਿਤ ਰਸੁ ਪਾਇਆ ॥੧੫॥੪॥੨੧॥

ਤੀਨੋਂ ਲੋਕੋਂ ਕੀ ਜੋ ਆਦਿ ਹੈ ਔ ਸਰਬ ਕੇ ਜੋ ਊਪਰ ਹੈ ਤਿਸ ਕੇ ਸਰੂਪ ਕਾ ਨਿਸਚੇ ਕਰਕੇ ਸ੍ਰੀ ਗੁਰੂ ਜੀ ਕਹਤੇ ਹੈਂ ਅੰਮ੍ਰਿਤ ਰਸੁ ਤਿਸਨੇ ਪਾਇਆ ਹੈ॥੧੫ ॥੪ ॥੨੧॥

ਮਾਰੂ ਮਹਲਾ ੧ ॥
ਕੁਦਰਤਿ ਕਰਨੈਹਾਰ ਅਪਾਰਾ ॥
ਕੀਤੇ ਕਾ ਨਾਹੀ ਕਿਹੁ ਚਾਰਾ ॥

(ਕੁਦਰਤਿ) ਮਾਇਆ ਕਰਕੇ ਕਰਨੇ ਹਾਰਾ ਜਗਤ ਕੋ ਸੋ ਅਪਾਰ ਪਰਮੇਸਰ ਹੈ ਤਿਸ ਊਪਰ ਇਸ ਕੀਏ ਹੂਏ ਜੀਵ ਕਾ ਕੁਛ ਬਲ ਨਹੀਂ ਹੈ॥

ਜੀਅ ਉਪਾਇ ਰਿਜਕੁ ਦੇ ਆਪੇ ਸਿਰਿ ਸਿਰਿ ਹੁਕਮੁ ਚਲਾਇਆ ॥੧॥

ਜੀਆਂ ਕੋ ਉਤਪੰਨ ਕਰਕੇ ਵਹੁ ਰਿਜਕੁ ਭੀ ਆਪ ਹੀ ਦੇਤਾ ਹੈ ਔ (ਸਿਰਿ ਸਿਰਿ) ਭਿੰਨ ਭਿੰਨ ਵਾ ਰਚ ਰਚ ਕੇ ਹੁਕਮ ਮੈਂ ਚਲਾਵਤਾ ਹੈ॥੧॥

ਹੁਕਮੁ ਚਲਾਇ ਰਹਿਆ ਭਰਪੂਰੇ ॥
ਕਿਸੁ ਨੇੜੈ ਕਿਸੁ ਆਖਾਂ ਦੂਰੇ ॥

ਹੁਕਮ ਕੋ ਚਲਾਇਕੈ ਭਰਪੂਰ ਹੋ ਰਹਾ ਹੈ ਕਿਸ ਪ੍ਰਕਾਰ ਨੇੜੇ ਆਖਾਂ ਔ ਕਿਸ ਪ੍ਰਕਾਰ ਦੂਰ ਕਹਾਂ॥

ਗੁਪਤ ਪ੍ਰਗਟ ਹਰਿ ਘਟਿ ਘਟਿ ਦੇਖਹੁ ਵਰਤੈ ਤਾਕੁ ਸਬਾਇਆ ॥੨॥

ਤਿਸ ਹਰੀ ਗੁਪਤ ਕੋ ਪ੍ਰਗਟ ਹੀ ਸਭ ਘਟੋਂ ਘਟੋਂ ਮੈਂ ਦੇਖੇ ਹੈਂ ਤੋ (ਤਾਕੁ) ਏਕ ਪਰੰਤੁ ਆਇਆ ਹੂਆ ਸਭ ਮੈਂ ਵਰਤਤਾ ਹੈ॥ ਜੈਸੇ ਅਕਾਸ ਸਭ ਮੈਂ ਏਕ ਹੀ ਆਇਆ ਹੂਆ ਹੈ॥੨॥

ਜਿਸ ਕਉ ਮੇਲੇ ਸੁਰਤਿ ਸਮਾਏ ॥

ਗੁਰ ਸਬਦੀ ਹਰਿ ਨਾਮੁ ਧਿਆਏ ॥

ਜਿਸਕੋ ਗੁਰ ਉਪਦੇਸ ਕੀ ਗਜਾਤ ਮੇਲਤਾ ਹੈ ਪੁਨਾ ਜੋ ਗੁਰ ਸਬਦੀ ਹੋ ਕੈ ਹਰੀ ਨਾਮ ਕੋ ਧਿਆਵਤਾ ਹੈ ਤਿਸ ਕੋ ਅਪਨੇ ਮੈਂ ਸਮਾਏ ਮਿਲਾਵਤਾ ਹੈ॥

ਆਨਦ ਰੂਪ ਅਨੂਪ ਅਗੋਚਰ ਗੁਰ ਮਿਲਿਐ ਭਰਮੁ ਜਾਇਆ ॥੩॥

ਕੈਸਾ ਹਰੀ ਹੈ ? ਆਨੰਦ ਰੂਪ ਹੈ ਔ ਮਨ ਬਾਣੀ ਕਾ ਅਵਿਸਾ ਹੈ ਪਰੰਤੂ ਜਬ ਇਹੁ ਜਗਜਾਸੂ ਕਾ ਗੁਰੋਂ ਸਾਥ ਮਿਲਨੇ ਤੇ ਭਰਮ ਜਾਇਆ ਕਰਤਾ ਹੈ ਤਬ ਜਾਨਤਾ ਹੈ॥੩॥

ਮਨ ਤਨ ਧਨ ਤੇ ਨਾਮੁ ਪਿਆਰਾ ॥

ਅੰਤਿ ਸਖਾਈ ਚਲਣਵਾਰਾ ॥

ਮਨ ਤਨ ਧਨ ਤੇ ਨਾਮ ਹੀ ਪਿਆਰਾ ਜਾਨਾ ਹੈ ਕਿਉਂਕਿ ਅੰਤ ਕੋ ਸਹਾਈ ਹੋਇਕੈ ਸਾਥ ਚਲਨੇ ਵਾਲਾ ਹੈ॥

ਪੰਨਾ ੧੦੪੩

ਮੋਹ ਪਸਾਰ ਨਹੀ ਸੰਗਿ ਬੇਲੀ ਬਿਨੁ ਹਰਿ ਗੁਰ ਕਿਨਿ ਸੁਖੁ ਪਾਇਆ ॥੪॥

ਜਿਤਨਾ ਮੋਹ ਕਾ ਪਸਾਰਾ ਹੈ ਕੋਈ ਭੀ ਅੰਤ ਕੋ ਸਾਥ ਬੇਲੀ ਨਹੀਂ ਹੈ ਬਿਨ ਹਰੀ ਰੂਪ ਗੁਰੂ ਥੀਂ ਕਹੁ ਕਿਸਨੇ ਸੁਖ ਪਾਇਆ ਹੈ ਅਰਥਾਤ ਕਿਸੀ ਨੇ ਨਹੀਂ ਪਾਇਆ ਹੈ॥੪॥

ਜਿਸ ਕਉ ਨਦਰਿ ਕਰੇ ਗੁਰੁ ਪੂਰਾ ॥

ਸਬਦਿ ਮਿਲਾਏ ਗੁਰਮਤਿ ਸੂਰਾ ॥

ਜਿਸ ਕਉ ਗੁਰੂ ਕ੍ਰਿਪਾ ਦ੍ਰਿਸਟ ਕਰੇ ਪੁਨਾ ਜੋ ਗੁਰੋਂ ਕੀ ਸਿਖ੍ਯਾ ਧਾਰਕੇ ਕਾਮਾਦਿ ਕੇ ਜੀਤਨੇ ਮੈਂ (ਸੂਰਾ) ਸੂਰਮਾ ਹੂਆ ਹੈ ਤਿਸ ਕੋ ਬ੍ਰਹਮ ਮੈਂ ਮਿਲਾਇ ਦੇਤਾ ਹੈ॥

ਨਾਨਕ ਗੁਰ ਕੇ ਚਰਨ ਸਰੇਵਹੁ ਜਿਨਿ ਭੂਲਾ ਮਾਰਗਿ ਪਾਇਆ ॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਗੁਰੋਂ ਕੇ ਚਰਨ ਸੇਵਨ ਕਰੋ ਜਿਨੋਂ ਨੇ ਏਹ ਮਨ ਭੁਲਾ ਹੂਆ ਰਸਤੇ ਮੈਂ ਪਾਇਆ ਹੈ॥੫॥ ਤਾਂ ਤੇ ਐਸੇ ਬੇਨਤੀ ਕਰੇ॥

ਸੰਤ ਜਨਾਂ ਹਰਿ ਧਨੁ ਜਸੁ ਪਿਆਰਾ ॥

ਗੁਰਮਤਿ ਪਾਇਆ ਨਾਮੁ ਤੁਮਾਰਾ ॥

ਜਿਨੋਂ ਨੇ ਗੁਰੋਂ ਕੀ ਸਿਖ੍ਯਾ ਲੈ ਕੇ ਤੁਮਾਰਾ ਨਾਮ ਪਾਇਆ ਤਿਨ ਸੰਤ ਜਨਾਂ ਕੋ ਹੇ ਹਰੀ ਤੇਰਾ ਜਸੁ ਰੂਪ ਧਨੁ ਹੀ ਪਿਆਰਾ ਹੈ॥

ਜਾਚਿਕੁ ਸੇਵ ਕਰੇ ਦਰਿ ਹਰਿ ਕੈ ਹਰਿ ਦਰਗਹ ਜਸੁ ਗਾਇਆ ॥੬॥

ਜੋ ਭਿਛੁਕ ਸੇਵਾ ਕਰਤਾ ਹੈ ਹਰੀ ਕੇ ਦਰ ਪਰ ਤਿਸਨੇ ਅੰਦਰ ਜਗਾ ਭਾਵ ਰਿਦੇ ਮੈਂ ਹਰੀ ਕੇ ਜਸੁ ਕੋ ਗਾਇਆ ਹੈ॥੬॥

ਸਤਿਗੁਰੁ ਮਿਲੈ ਤ ਮਹਲਿ ਬੁਲਾਏ ॥

ਸਾਚੀ ਦਰਗਹ ਗਤਿ ਪਤਿ ਪਾਏ ॥

ਜੇ ਸਤਿਗੁਰੂ ਮਿਲੇ ਤਾਂ ਸਤਿਸੰਗ ਰੂਪ ਮਹਿਲ ਮੈਂ ਬੁਲਾਇ ਲੇਵੈ ਜਬ ਸਾਚੀ ਦਰਗਾਹਿ ਸਤਿਸੰਗ ਮੈਂ (ਗਤਿ) ਪ੍ਰਾਪਤ ਹੋਵੈ ਤੋ ਪਤਿਸ੍ਰਾ ਪਾਵੈ॥

ਸਾਕਤ ਠਉਰ ਨਾਹੀ ਹਰਿ ਮੰਦਰ ਜਨਮ ਮਰੈ ਦੁਖੁ ਪਾਇਆ ॥੭॥

ਸਾਕਤ ਕੋ (ਹਰਿ ਮੰਦਰ) ਸਰੂਪ ਮੈਂ ਥਾਇ ਨਹੀਂ ਇਸੀ ਤੇ ਤਿਸਨੇ ਜਨਮ ਮਰਨ ਕਾ ਦੁਖ ਪਾਇਆ ਹੈ॥੭॥

ਸੇਵਹੁ ਸਤਿਗੁਰ ਸਮੁੰਦੁ ਅਥਾਹਾ ॥

ਪਾਵਹੁ ਨਾਮੁ ਰਤਨੁ ਧਨੁ ਲਾਹਾ ॥

ਸਤਿਗੁਰ ਜੋ ਅਥਾਹ ਸਮੁੰਦ ਵਤ ਗੰਭੀਰ ਹੈ ਤਿਸ ਕੋ ਸੇਵੋ॥ ਗੁਰੋਂ ਤੋਂ ਨਾਮ ਅਮੋਲਕ ਰਤਨ ਰੂਪ ਧਨ ਕਾ ਲਾਭ ਪਾਵੋ॥

ਬਿਖਿਆ ਮਲੁ ਜਾਇ ਅੰਮ੍ਰਿਤ ਸਰਿ ਨਾਵਹੁ ਗੁਰ ਸਰ ਸੰਤੋਖੁ ਪਾਇਆ ॥੮॥

ਜੋ ਸੰਤੋਖ ਆਦਿ ਗੁਣੋਂ ਕਾ ਤਲਾਉ ਅੰਮ੍ਰਿਤਸਰ ਭਾਵ ਸਤਸੰਗ ਮੈਂ ਨਾਵੋਗੇ ਤੌ ਬਿਸਿਓਂ ਕੀ ਮੈਲੁ ਜਾਇਗੀ॥੮॥

ਸਤਿਗੁਰ ਸੇਵਹੁ ਸੰਕ ਨ ਕੀਜੈ ॥
ਆਸਾ ਮਾਹਿ ਨਿਰਾਸੁ ਰਹੀਜੈ ॥

ਸਤਿਗੁਰ ਕੋ ਸੇਵੋ ਸੰਕਾ ਨਾ ਕਰੋ ਔਰ ਆਸਾ ਕੇ ਬੀਚ ਹੀ ਨਿਰਾਸ ਰਹੋ॥

ਸੰਸਾ ਦੂਖ ਬਿਨਾਸਨੁ ਸੇਵਹੁ ਫਿਰਿ ਬਾਹੁੜਿ ਰੋਗੁ ਨ ਲਾਇਆ ॥੯॥

ਸੰਸਿਓਂ ਤੇ ਦੁਖੋਂ ਕੇ ਦੂਰ ਕਰਨ ਹਾਰਾ ਗੁਰੂ ਸੇਵੋ ਔਰੁ ਜਿਨਾਂ ਨੇ ਸੇਵਿਆ ਹੈ ਤਿਨ ਕੋ ਫੇਰ ਅਗਯਾਨ ਰੋਗੁ ਨਹੀਂ ਲਾਇਆ॥੯॥

ਸਾਚੇ ਭਾਵੈ ਤਿਸੁ ਵਡੀਆਏ ॥
ਕਉਨੁ ਸੁ ਦੂਜਾ ਤਿਸੁ ਸਮਝਾਏ ॥

ਜੋ ਸਚੇ ਨੂੰ ਭਾਂਵਦੇ ਹੈਨ ਤਿਨ ਕੋ ਵਡਿਆਵਤਾ ਹੈ॥ ਵਹੁ ਕੌਨ ਉਸ ਸਰੀਖਾ ਦੂਸਰਾ ਹੈ ਜੋ ਤਿਸ ਕੋ ਸਮਝਾਵੈ?

ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥੧੦॥

ਹਰੀ ਔ ਗੁਰੂ ਏਕ ਮੂਰਤ ਸ੍ਵਰੂਪ ਹੀ ਵਰਤਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਹਰੀ ਕੋ ਗੁਰੂ ਔ ਗੁਰੂ ਕੋ ਹਰੀ ਮਨ ਮੈਂ ਭਾਇਆ ਹੈ॥

ਵਾਚਹਿ ਪੁਸਤਕ ਵੇਦ ਪੁਰਾਨਾਂ ॥
ਇਕ ਬਹਿ ਸੁਨਹਿ ਸੁਨਾਵਹਿ ਕਾਨਾਂ ॥

ਬੇਦੋਂ ਪੁਰਾਨੋਂ ਕੇ ਪੁਸਤਕੋਂ ਕੋ ਇਕ ਵਾਚਤੇ ਹੈਂ ਇਕ ਬਹਿ ਕਰ ਕਾਨਾਂ ਦੁਆਰੇ ਸੁਨਤੇ ਹੈਂ ਏਕ ਰਸਨਾ ਦੁਆਰੇ ਸੁਨਾਵਤੇ ਹੈਂ॥

ਅਜਗਰ ਕਪਟੁ ਕਹਹੁ ਕਿਉ ਖੁਲੈ ਬਿਨੁ ਸਤਿਗੁਰ ਤਤੁ ਨ ਪਾਇਆ ॥੧੧॥

(ਅਜਗਰ) ਭਾਰੀ ਕਪਟ ਕੀ ਗੰਠ ਪੜੀ ਹੁਈ ਕਹੁ ਕੈਸੇ ਖੁਲੇ ਬਿਨਾਂ ਸਤਿਗੁਰੋਂ ਸੇ ਨਾ ਸੁਨਾਵਨੇ ਵਾਲੇ ਨੇ ਔ ਨਾ ਸ੍ਰੋਤਾ ਨੇ ਤਤ ਕੋ ਪਾਇਆ ਹੈ॥੧੧ ॥

ਕਰਹਿ ਬਿਭੂਤਿ ਲਗਾਵਹਿ ਭਸਮੈ ॥
ਅੰਤਰਿ ਕ੍ਰੋਧੁ ਚੰਡਾਲੁ ਸੁ ਹਉਮੈ ॥

(ਬਿਭੂਤਿ) ਮਾਇਆ ਇਕਤ੍ਰ ਕਰਤੇ ਹੈਂ ਬਾਹਰ ਲੋਕ ਦਿਖਾਵੇ ਲਈ ਸਰੀਰ ਪਰ ਸੁਆਹ ਲਗਾਵਤੇ ਹੈਂ ਅੰਤਰ ਕ੍ਰੋਧ ਔ ਹਉਮੈਂ ਚੰਡਾਲ ਵੜੇ ਹੂਏ ਹੈਂ॥

ਪਾਖੰਡ ਕੀਨੇ ਜੋਗੁ ਨ ਪਾਈਐ ਬਿਨੁ ਸਤਿਗੁਰ ਅਲਖੁ ਨ ਪਾਇਆ ॥੧੨॥

ਪਾਖੰਡ ਕਰਨੇ ਸੇ ਪਰਮੇਸਰ ਮੈਂ ਜੁੜਨਾ ਨਹੀਂ ਪਾਈਤਾ ਪੁਨ: ਸਤਿਗੁਰੋਂ ਸੇ ਬਿਨਾਂ (ਅਲਖੁ) ਪਰਮਾਤਮਾ ਕਿਸੇ ਨੇ ਨਹੀਂ ਪਾਇਆ ਹੈ॥੧੨॥

ਤੀਰਥ ਵਰਤ ਨੇਮ ਕਰਹਿ ਉਦਿਆਨਾ ॥
ਜਤੁ ਸਤੁ ਸੰਜਮੁ ਕਥਹਿ ਗਿਆਨਾ ॥

ਤੀਰਥ ਔ ਵਰਤੋਂ ਕਾ ਨੇਮ ਕਰਤੇ ਹੈਂ ਏਕ ਉਜਾੜੋਂ ਮੈਂ ਹੀ ਰਹਿਤੇ ਹੈਂ॥ ਜਤ ਰਖਤੇ ਹੈਂ ਸਤ ਬੋਲਤੇ ਹੈਂ ਇੰਦ੍ਰਯੋਂ ਕੇ ਰੋਕਨੇ ਕਾ ਗਯਾਨ ਕਹਤੇ ਹੈਂ ਵਾ ਇੰਦ੍ਰੇ ਰੋਕਤੇ ਹੈਂ ਅਰ ਗਯਾਨ ਕਥਨ ਕਰਤੇ ਹੈਂ॥

ਰਾਮ ਨਾਮ ਬਿਨੁ ਕਿਉ ਸੁਖੁ ਪਾਈਐ ਬਿਨੁ ਸਤਿਗੁਰ ਭਰਮੁ ਨ ਜਾਇਆ ॥੧੩॥

ਰਾਮ ਨਾਮ ਤੇ ਬਿਨਾਂ ਸੁਖ ਕੈਸੇ ਪ੍ਰਾਪਤਿ ਹੋਤਾ ਹੈ ਔ ਸਤਿਗੁਰੋਂ ਸੇ ਬਿਨਾਂ ਤਿਨਕਾ ਭਰਮੁ ਭੀ ਨਹੀਂ ਜਾਤਾ ਹੈ॥

ਨਿਉਲੀ ਕਰਮ ਭੁਇਅੰਗਮ ਭਾਠੀ ॥
ਰੇਚਕ ਕੁੰਭਕ ਪੂਰਕ ਮਨ ਹਾਠੀ ॥

ਨਿਉਲੀ ਕਰਮ ਭੀ ਕਰੇ ਭੁਅੰਗਮ ਨਾਮ ਨਾੜੀ ਕਾ ਹੈ ਜੋ ਪੀਛੇ ਕੰਗਰੋੜ ਕੇ ਸਾਥ ਲਗੀ ਹੁਈ ਹੋਤੀ ਹੈ ਜਿਸ ਦਵਾਰੇ ਪ੍ਰਾਣੋਂ ਕੋ ਊਪਰ ਚੜਾਵਤੇ ਹੈਂ ਤਿਸ ਦੁਆਰੇ (ਭਾਠੀ) ਦਸਮੇਂ ਦੁਆਰ ਮੈਂ ਪ੍ਰਾਣ ਜੋ ਚੜਾਵਤੇ ਹੈਂ ਪ੍ਰਾਣ ਕਾ ਉਤਾਰਨਾ ਚੜਾਉਨਾ ਠਹਿਰਾਉਣਾ ਏਹ ਮਨ ਕੇ ਹਠ ਕਰਿ ਕਰਤੇ ਹੈਂ॥

ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਉ ਗੁਰ ਸਬਦ ਮਹਾ ਰਸੁ ਪਾਇਆ ॥੧੪॥

ਜੋ ਏਹ ਧਰਮ ਪਾਖੰਡ ਸਹਤ ਕਰਤੇ ਹੈਂ ਔ ਹਰੀ ਸਾਥ ਪ੍ਰੀਤੀ ਨਹੀਂ ਹੈ ਤਿਨਕਾ ਕਰਤਬ ਤੌ ਸਭ ਬਿਅਰਥ ਹੈ ਜਿਨੋਂ ਨੇ ਗੁਰ ਉਪਦੇਸ ਧਾਰਕੇ ਪਾਖੰਡ ਰਹਿਤ ਹੋਕੇ ਕਮਾਇਆ ਹੈ ਤਿਨ ਪੁਰਸੋਂ ਨੇ (ਮਹਾ ਰਸੁ) ਅਨੰਦ ਕੋ ਪਾਇਆ ਹੈ ਅਰਥਾਤ ਸਰੂਪਾ ਅਨੰਦ ਕੋ ਪ੍ਰਾਪਤਿ ਹੁਏ ਹੈਂ ॥੧੪॥

ਕੁਦਰਤਿ ਦੇਖਿ ਰਹੇ ਮਨੁ ਮਾਨਿਆ ॥
ਗੁਰ ਸਬਦੀ ਸਭੁ ਬ੍ਰਹਮੁ ਪਛਾਨਿਆ ॥

ਜਿਨਕਾ ਗੁਰ ਉਪਦੇਸ਼ ਮੈਂ ਮਨ ਮਾਨਿਆ ਹੈ ਸੋ ਇਹ ਸੰਸਾਰ ਉਸਕੋ ਮਾਇਆ ਰੂਪ ਦੇਖ ਰਹੇ ਹੈਂ ਔ ਗੁਰ ਸਬਦੀਓਂ ਨੇ ਸਾਰੇ ਮਾਇਕ ਪਰਪੰਚ ਕਾ ਆਸਰਾ ਬ੍ਰਹਮ ਹੀ ਪਛਾਨਿਆ ਹੈ ਭਾਵ ਜਗਤ ਕੀ ਪੰਚ ਅੰਸੁ ਹੈਂ ਨਾਮ ਰੂਪ ਕੋ ਮਾਯਾ ਅਰ ਸਤ ਚਿਤ ਅਨੰਦ ਬ੍ਰਹਮ ਰੂਪੁ ਦੇਖਤੇ ਹੈਂ।

ਨਾਨਕ ਆਤਮ ਰਾਮੁ ਸਬਾਇਆ ਗੁਰ ਸਤਿਗੁਰ ਅਲਖੁ ਲਖਾਇਆ ॥੧੫॥੫॥੨੨॥

ਸ੍ਰੀ ਗੁਰੂ ਜੀ ਕਹਤੇ ਹੈਂ ਸਭ ਮੈਂ ਅਪਨਾ ਆਪ ਹੀ ਰਮਿਆ ਹੂਆ ਦ੍ਰਿਸਟੀ ਆਇਆ ਹੈ ਪਰੰਤੂ ਪੂਜਜ ਜੋ ਸਤਗੁਰੂ ਹੈਂ ਤਿਨੋਂ ਨੇ ਐਸਾ (ਅਲਖੁ) ਪਰਮਾਤਮਾ ਲਖਾਇਆ ਹੈ॥੧੫॥੫॥੨੨॥

ਮਾਰੂ ਸੋਲਹੇ ਮਹਲਾ ੩

ੴ ਸਤਿਗੁਰ ਪ੍ਰਸਾਦਿ ॥

ਹੁਕਮੀ ਸਹਜੇ ਸ੍ਰਿਸਟਿ ਉਪਾਈ ॥
ਕਰਿ ਕਰਿ ਵੇਖੈ ਅਪਣੀ ਵਡਿਆਈ ॥

(ਹੁਕਮੀ) ਪਰਮੇਸਰ ਨੇ ਸੁਤੇ ਹੀ ਭਾਵ ਸੰਕਲਪ ਮਾਤ੍ਰ ਤੇ ਸ੍ਰਿਸ੍ਰੀ ਉਤਪ੍ਰ ਕਰੀ ਹੈ ਅਪਨੀ ਇਛਾ ਅਨੁਸਾਰ ਸ੍ਰਿਸ੍ਰੀ ਕੋ ਕਰਿ ਕਰਿ ਵੇਖਤਾ ਹੈ॥

ਆਪੇ ਕਰੇ ਕਰਾਏ ਆਪੇ ਹੁਕਮੇ ਰਹਿਆ ਸਮਾਈ ਹੇ ॥੧॥

ਆਪ ਹੀ ਬ੍ਰਹਮਾਦਿ ਕਾਰਕ ਕਰੇ ਹੈਂ ਤਿਨਾਂ ਦੁਆਰੇ ਅੰਨ ਸਰੀਰ ਕਰਾਏ ਹੈਂ ਪੁਨ: ਹੁਕਮ ਕਰਕੇ ਆਪ ਹੀ ਬੀਚ ਸਮਾਇ ਰਹਿਆ ਹੈ॥੧॥

ਮਾਇਆ ਮੋਹੁ ਜਗਤੁ ਗੁਬਾਰਾ ॥
ਗੁਰਮੁਖਿ ਬੂਝੈ ਕੋ ਵੀਚਾਰਾ ॥

ਮਾਇਆ ਕੇ ਮੋਹ ਕਰਕੇ ਜਗਤ ਮੈਂ ਅੰਧੇਰ ਹੋ ਰਹਾ ਹੈ ਕੋਈ ਗੁਰਮੁਖ ਬੀਚਾਰ ਦਵਾਰਾ ਸਮਝਤਾ ਹੈ॥

ਆਪੇ ਨਦਰਿ ਕਰੇ ਸੋ ਪਾਏ ਆਪੇ ਮੇਲਿ ਮਿਲਾਈ ਹੇ ॥੨॥

ਆਪ ਵਾਹਿਗੁਰੂ ਜਿਸ ਪਰ ਕ੍ਰਿਪਾ ਦ੍ਰਿਸ੍ਰ ਕਰੇ ਸੋ ਬੀਚਾਰ ਕੋ ਪਾਵਤਾ ਹੈ ਪੁਨਾ ਆਪ ਹੀ ਆਪਨੇ ਮੇਲ ਮੈਂ ਮਿਲਾਇ ਲੇਤਾ ਹੈ॥੨॥

ਪੰਨਾ ੧੦੪੪

ਆਪੇ ਮੇਲੇ ਦੇ ਵਡਿਆਈ ॥
ਗੁਰ ਪਰਸਾਦੀ ਕੀਮਤਿ ਪਾਈ ॥

ਆਪ ਹੀ ਸਤਿਸੰਗ ਮੈਂ ਮੇਲਕੇ ਜਿਸਕੋ ਵਡਿਆਈ ਦੇਤਾ ਹੈ ਵਹੁ ਗੁਰੋਂ ਕੀ ਕ੍ਰਿਪਾ ਕਰਿ ਸਤਿਸੰਗ ਕੀ ਕੀਮਤ ਪਾਵਤਾ ਹੈ॥

ਮਨਮੁਖਿ ਬਹੁਤੁ ਫਿਰੈ ਬਿਲਲਾਦੀ ਦੂਜੈ ਭਾਇ ਖੁਆਈ ਹੇ ॥੩॥

ਮਨਮੁਖਿ ਸ੍ਰਿਸਟੀ ਬਹੁਤ ਬਿਲਲਾਉਤੀ ਫਿਰਤੀ ਹੈ ਕਿਉਂਕਿ ਦੂਸਰੇ ਭਾਇ ਨੇ ਭੁਲਾਈ ਹੁਈ ਹੈ॥੩॥

ਹਉਮੈ ਮਾਇਆ ਵਿਚੇ ਪਾਈ ॥
ਮਨਮੁਖ ਭੂਲੇ ਪਤਿ ਗਵਾਈ ॥

ਜਿਨਾਂ ਪੁਰਸੋਂ ਨੇ ਮਾਇਆ ਜੰਨ ਹੰਤਾ ਮਮਤਾ ਅੰਤਸਕਰਣ ਕੇ ਬੀਚ ਪਾਈ ਹੈ॥ ਵਹੁ ਮਨਮੁਖ ਭੂਲੇ ਹੈਂ ਤਿਨੋਂ ਨੇ ਅਪਨੀ ਪਤਿਸਟਾ ਗਵਾਇ ਲਈ ਹੈ॥

ਗੁਰਮੁਖਿ ਹੋਵੈ ਸੋ ਨਾਇ ਰਾਚੈ ਸਾਚੈ ਰਹਿਆ ਸਮਾਈ ਹੇ ॥੪॥

ਜੋ ਗੁਰਮੁਖ ਹੋਵੇ ਹੈਂ ਸੋ ਨਾਮ ਮੈਂ ਰਚਤਾ ਹੈ ਜੋ ਰਚਿਆ ਹੈ ਵਹੁ ਸਚੇ ਮੈਂ ਸਮਾਇ ਰਹਿਆ ਹੈ॥੪॥

ਗੁਰ ਤੇ ਗਿਆਨੁ ਨਾਮ ਰਤਨੁ ਪਾਇਆ ॥
ਮਨਸਾ ਮਾਰਿ ਮਨ ਮਾਹਿ ਸਮਾਇਆ ॥

ਜਿਸਨੇ ਗੁਰੋਂ ਕੇ ਗਜਾਨ ਤੇ ਨਾਮ ਅਮੋਲਕ ਪਾਇਆ ਹੈ ਵਹੁ ਮਨਸਾ ਕੋ ਮਾਰਕੇ ਗੁਰੋਂ ਕੇ (ਮਨ) ਮੰਤ੍ਰ ਮੈਂ ਸਮਾਇਆ ਹੈ॥

ਆਪੇ ਖੇਲ ਕਰੇ ਸਭਿ ਕਰਤਾ ਆਪੇ ਦੇਇ ਬੁਝਾਈ ਹੇ ॥੫॥

ਇਹ ਤਿਸ ਕਾ ਨਿਸਚਾ ਹੁਆ ਹੈ ਕਰਤਾ ਸਭ ਖੇਲ ਆਪ ਹੀ ਕਰਤਾ ਹੈ ਔ ਆਪੇ ਹੀ ਬੂਝ ਦੇਤਾ ਹੈ॥੫॥

ਸਤਿਗੁਰੁ ਸੇਵੇ ਆਪੁ ਗਵਾਏ ॥
ਮਿਲਿ ਪ੍ਰੀਤਮ ਸਬਦਿ ਸੁਖੁ ਪਾਏ ॥

ਜੋ ਆਪਾ ਭਾਵ ਗਵਾਇਕੈ ਸਤਿਗੁਰੋਂ ਕੋ ਸੇਵੈ ਸੋ ਪ੍ਰੀਤਮ ਬ੍ਰਹਮ ਕੋ ਮਿਲ ਕੇ ਸੁਖ ਪਾਵਤਾ ਹੈ॥

ਅੰਤਰਿ ਪਿਆਰੁ ਭਗਤੀ ਰਾਤਾ ਸਹਜਿ ਮਤੇ ਬਣਿ ਆਈ ਹੇ ॥੬॥

ਜਿਸਕੇ ਅੰਤਰ ਪ੍ਰੇਮ ਹੈ ਵਹੁ ਭਗਤੀ ਮੈਂ ਰਾਤਾ ਹੈ (ਸਹਿਜ ਮਤੇ) ਨਿਰਜਤਨ ਹੀ ਉਸ ਕੀ ਭਗਵਤ ਸਾਥ ਪ੍ਰੀਤੀ ਬਣ ਆਈ ਹੈ॥੬॥

ਦੂਖ ਨਿਵਾਰਣੁ ਗੁਰ ਤੇ ਜਾਤਾ ॥
ਆਪਿ ਮਿਲਿਆ ਜਗਜੀਵਨੁ ਦਾਤਾ ॥

ਜਿਨੋਂ ਨੇ ਦੁਖ ਕੇ ਨਿਵਾਰਣ ਹਾਰਾ ਵਾਹਿਗੁਰੂ ਗੁਰੋਂ ਤੇ ਜਾਣਿਆਂ ਹੈ ਤਿਨੋਂ ਕੋ ਜਗ ਜੀਵਨ ਦਾਤਾ ਪਰਮੇਸੁਰ ਆਪ ਮਿਲਿਆ ਹੈ॥

ਜਿਸ ਨੋ ਲਾਏ ਸੋਈ ਬੂਝੈ ਭਉ ਭਰਮੁ ਸਰੀਰਹੁ ਜਾਈ ਹੇ ॥੭॥

ਜਿਸਨੋ ਅਪਨਾ ਪ੍ਰੇਮ ਲਾਏ ਸੋਈ ਬੂਝਤਾ ਹੈ ਜਿਸਨੇ ਬੂਝਿਆ ਹੈ ਤਿਸ ਕਾ ਭਉ ਔ ਸਭ ਭਰਮ ਸਰੀਰ ਸੇ ਚਲਾ ਜਾਤਾ ਹੈ॥੭॥

ਆਪੇ ਗੁਰਮੁਖਿ ਆਪੇ ਦੇਵੈ ॥
ਸਚੈ ਸਬਦਿ ਸਤਿਗੁਰੁ ਸੇਵੈ ॥

ਆਪੇ ਆਪਿ ਜਿਸੁ ਗੁਰ ਸਿਖ ਕੋ ਸਤਿਸੰਗ ਦੇਤਾ ਹੈ ਸੋ ਸਚੇ ਉਪਦੇਸ ਕਰ ਸਤਿਗੁਰੋਂ ਕੋ ਸੇਵਤਾ ਹੈ ॥

ਜਰਾ ਜਮੁ ਤਿਸੁ ਜੋਹਿ ਨ ਸਾਕੈ ਸਾਚੇ ਸਿਉ ਬਣਿ ਆਈ ਹੇ ॥੮॥

ਜਿਸਕੀ ਸਾਚੇ ਕੇ ਸਾਥ ਬਣਿ ਆਈ ਹੈ ਤਿਸ ਕੋ (ਜਰਾ) ਬੁਢੇਪਾ ਔ ਜਮ ਦੇਖ ਨਹੀਂ ਸਕਤਾ ਭਾਵ ਜਰਾ ਆਦਿ ਬਿਕਾਰ ਸਰੀਰ ਕੇ ਧਰਮ ਜਾਨਤਾ ਹੈ॥੮॥

ਤ੍ਰਿਸਨਾ ਅਗਨਿ ਜਲੈ ਸੰਸਾਰਾ ॥
ਜਲਿ ਜਲਿ ਖਪੈ ਬਹੁਤੁ ਵਿਕਾਰਾ ॥

ਤ੍ਰਿਸਨਾਂ ਰੂਪ ਅਗਨੀ ਕਰਕੇ ਸੰਸਾਰ ਜਲਤਾ ਹੈ ਬਾਰੰਬਾਰ ਬਹੁਤਾ ਬਿਸਿਓਂ ਮੈਂ ਜਲਕੇ ਖਪਤਾ ਹੈ॥

ਮਨਮੁਖੁ ਠਉਰ ਨ ਪਾਏ ਕਬਹੂ ਸਤਿਗੁਰ ਬੂਝ ਬੁਝਾਈ ਹੇ ॥੯॥

ਮਨਮੁਖ ਕਦੀ ਭੀ ਠਹਿਰਨਾ ਨਹੀਂ ਪਾਵਤਾ ਇਹ ਸਮਝ ਸਤਿਗੁਰੋਂ ਨੇ ਸਮਝਾਈ ਹੈ॥੯॥

ਸਤਿਗੁਰੁ ਸੇਵਨਿ ਸੇ ਵਡਭਾਗੀ ॥
ਸਾਚੈ ਨਾਮਿ ਸਦਾ ਲਿਵ ਲਾਗੀ ॥

ਜੋ ਸਤਿਗੁਰੋਂ ਕੋ ਸੇਵਤੇ ਹੈਂ ਸੋ ਵਡਭਾਗੀ ਹੈਂ ਤਿਨਕੀ ਸਚੇ ਨਾਮ ਮੈਂ ਲਿਵ ਲਾਗੀ ਹੈ॥

ਅੰਤਰਿ ਨਾਮੁ ਰਵਿਆ ਨਿਹਕੇਵਲੁ ਤ੍ਰਿਸਨਾ ਸਬਦਿ ਬੁਝਾਈ ਹੇ ॥੧੦॥

ਤਿਨਕੇ ਅੰਤ੍ਰ ਨਾਮ ਰਵਿਆ ਹੈ ਇਸੀ ਤੇ ਵਹੁ ਸੁਧ ਹੈ ਗੁਰ ਉਪਦੇਸ ਨੇ ਤਿਨਕੀ ਤ੍ਰਿਸਨਾ ਬੁਝਾਈ ਹੈ॥੧੦॥

ਸਚਾ ਸਬਦੁ ਸਚੀ ਹੈ ਬਾਣੀ ॥
ਗੁਰਮੁਖਿ ਵਿਰਲੈ ਕਿਨੈ ਪਛਾਣੀ ॥

ਜਿਨਾਂ ਨੇ ਸਚਾ ਉਪਦੇਸ਼ ਧਾਰਨ ਕੀਆ ਹੈ ਤਿਨ ਕੀ ਬਾਣੀ ਸਚੀ ਹੂਈ ਹੈ ਭਾਵ ਵਹੁ ਸਤਵਾਦੀ ਹੁਏ ਹੈਂ ਕਿਸੇ ਵਿਰਲੇ ਗੁਰਮੁਖ ਨੇ ਸੋ ਬਾਣੀ ਪਛਾਣੀ ਹੈ॥

ਸਚੇ ਸਬਦਿ ਰਤੇ ਬੈਰਾਗੀ ਆਵਣੁ ਜਾਣੁ ਰਹਾਈ ਹੇ ॥੧੧॥

ਜੋ ਵੈਰਾਗੀ ਹੋਇਕੈ ਸਚੈ ਬ੍ਰਹਮ ਮੈ ਰਤੇ ਹੈਂ ਤਿਨਕਾ ਜਨਮ ਮਰਨ ਰਹਿ ਗਿਆ ਹੈ॥੧੧॥

ਸਬਦੁ ਬੁਝੈ ਸੋ ਮੈਲੁ ਚੁਕਾਏ ॥
ਨਿਰਮਲ ਨਾਮੁ ਵਸੈ ਮਨਿ ਆਏ ॥

ਜੋ ਗੁਰ ਉਪਦੇਸ ਕੋ ਜਾਣੈ ਸੋ ਪਾਪ ਰੂਪ ਮੈਲ ਗਵਾਵਤਾ ਹੈ ਅਰਥਾਤ ਦੂਰ ਕਰਤਾ ਹੈ ਔ ਨਿਰਮਲ ਨਾਮ ਮਨ ਮੈਂ ਆਨ ਵਸਤਾ ਹੈ॥

ਸਤਿਗੁਰੁ ਅਪਣਾ ਸਦ ਹੀ ਸੇਵਹਿ ਹਉਮੈ ਵਿਚਹੁ ਜਾਈ ਹੇ ॥੧੨॥

ਵਹੁ ਅਪਨਾ ਸਤਿਗੁਰ ਸਦਾ ਹੀ ਸੇਵਤਾ ਹੈ ਤਿਸ ਕੇ ਵਿਚਹੁ ਹਉਮੈਂ ਚਲੀ ਗਈ ਹੈ॥

ਗੁਰ ਤੇ ਬੂਝੈ ਤਾ ਦਰੁ ਸੂਝੈ ॥
ਨਾਮ ਵਿਹੂਣਾ ਕਥਿ ਕਥਿ ਲੂਝੈ ॥

ਇਸ ਬਾਤ ਕੋ ਜੋ ਗੁਰੋਂ ਤੇ ਪੂਛੈ ਤੌ (ਦਰੁ) ਦਰਵਾਜਾ ਗਜਾਨ ਸੂਝਤਾ ਹੈ ਜੋ ਨਾਮ ਸੇ ਬਿਨਾਂ ਹੈ ਸੋ ਕਥਾ ਕੋ ਕਥਤਾ ਹੂਆ ਝਗੜਤਾ ਹੈ॥

ਸਤਿਗੁਰ ਸੇਵੇ ਕੀ ਵਡਿਆਈ ਤ੍ਰਿਸਨਾ ਭੂਖ ਗਵਾਈ ਹੇ ॥੧੩॥

ਸਤਿਗੁਰੋਂ ਕੇ ਸੇਵਨੇ ਕੀ ਇਹ ਵਡਿਆਈ ਹੈ ਜਿਸਨੇ ਤ੍ਰਿਸਨਾ ਰੂਪ ਭੁਖ ਸਭ ਗਵਾਈ ਹੈ ॥੧੩॥

ਆਪੇ ਆਪਿ ਮਿਲੈ ਤਾ ਬੂਝੈ ॥

ਗਿਆਨ ਵਿਹੂਣਾ ਕਿਛੂ ਨ ਸੂਝੈ ॥

ਜੌ ਇਹ ਜੀਵ ਪਰਮੇਸਰ ਕੋ ਬੂਝੇ ਤੌ ਆਪਨੇ ਆਪ ਕੋ ਮਿਲੇ ਹੈਂ ਭਾਵ ਯਥਾਰਥ ਬੋਧੁ ਹੋਵੈ ਹੈ ਤਿਸ ਕਰ ਭੇਦ ਭ੍ਰਮ ਕੀ ਨਵਿਰਤੀ ਹੋਵੈ ਹੈ॥ ਜੋ ਪੁਰਸ ਗਜ਼ਾਨ ਸੇ ਰਹਿਤ ਹੈ ਤਿਸ ਕੋ ਕੁਛ ਸੁਝਤਾ ਨਹੀਂ ਹੈ ॥

ਗੁਰ ਕੀ ਦਾਤਿ ਸਦਾ ਮਨ ਅੰਤਰਿ ਬਾਣੀ ਸਬਦਿ ਵਜਾਈ ਹੇ ॥੧੪॥

ਜਿਨਕੇ ਮਨ ਕੇ ਬੀਚ ਗੁਰੋਂ ਕੀ ਦਾਤਿ ਭਾਵ ਸਿਖਜ਼ਾ ਹੈ ਤਿਨੋਂ ਨੇ ਆਗੇ ਜਗਜ਼ਾਸੂਓਂ ਪ੍ਰਤੀ ਗੁਰ ਉਪਦੇਸ ਰੂਪ ਬਾਣੀ ਪ੍ਰਗਟ ਕਰੀ ਹੈ॥੧੪॥

ਜੋ ਧੁਰਿ ਲਿਖਿਆ ਸੁ ਕਰਮ ਕਮਾਇਆ ॥

ਕੋਇ ਨ ਮੇਟੈ ਧੁਰਿ ਫੁਰਮਾਇਆ ॥

ਜੋ ਆਦੋਂ ਮਸਤਕ ਪਰ ਲਿਖਿਆ ਹੈ ਸੋਈ ਕਰਮ ਇਸ ਜੀਵ ਨੇ ਕਮਾਇਆ ਹੈ॥ ਜੋ ਆਦਿ ਕਾ ਹੁਕਮ ਹੈ ਤਿਸ ਕੋ ਕੋਈ ਨਹੀਂ ਮੇਟ ਸਕਤਾ ਹੈ॥

ਸਤਸੰਗਤਿ ਮਹਿ ਤਿਨ ਹੀ ਵਾਸਾ ਜਿਨ ਕਉ ਧੁਰਿ ਲਿਖਿ ਪਾਈ ਹੇ ॥੧੫॥

ਸਤਸੰਗਤ ਮੈਂ ਤਿਨਕਾ ਵਾਸਾ ਹੋਤਾ ਹੈ ਜਿਨਾਂ ਕਉ ਧੁਰੋਂ ਹੀ ਲਿਖਤ ਪਾਈ ਹੋਈ ਹੈ॥੧੫॥

ਅਪਣੀ ਨਦਰਿ ਕਰੇ ਸੋ ਪਾਏ ॥

ਸਚੈ ਸਬਦਿ ਤਾੜੀ ਚਿਤੁ ਲਾਏ ॥

ਜਿਸ ਪਰ ਆਪਣੀ ਕ੍ਰਿਪਾ ਕਰੇ ਸੋ ਸਤਸੰਗ ਕੋ ਪਾਵਤਾ ਹੈ ਔ ਸਚੇ ਗੁਰਸਬਦ ਕੋ ਸੁਣ ਕੇ (ਤਾੜੀ) ਸਮਾਧਿ ਮੈਂ ਚਿਤ ਲਾਵਤਾ ਹੈ॥

ਨਾਨਕ ਦਾਸੁ ਕਹੈ ਬੇਨੰਤੀ ਭੀਖਿਆ ਨਾਮੁ ਦਰਿ ਪਾਈ ਹੇ ॥੧੬॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਪਰਮੇਸਰ ਆਗੇ ਏਹ ਬੇਨਤੀ ਕਰਤਾ ਹੂੰ ਕਿ ਹੇ ਭਗਵੰਤ ਮੁਝ ਕੋ ਅਪਨੇ ਦ੍ਵਾਰੇ ਸੇ ਨਾਮ ਕੀ ਭਿਖਜ਼ਾ ਪਾਈਏ॥੧੬॥੧॥

ਮਾਰੂ ਮਹਲਾ ੩ ॥

ਏਕੋ ਏਕੁ ਵਰਤੈ ਸਭੁ ਸੋਈ ॥

ਗੁਰਮੁਖਿ ਵਿਰਲਾ ਬੂਝੈ ਕੋਈ ॥

ਸੋ ਏਕੋ ਏਕ ਸਭ ਮੈਂ ਵਰਤਤਾ ਹੈ ਪਰੰਤੂ ਕੋਈ ਵਿਰਲਾ ਹੀ ਗੁਰਮੁਖ ਇਸ ਬਾਤ ਕੋ ਸਮਝਤਾ ਹੈ॥

ਏਕੋ ਰਵਿ ਰਹਿਆ ਸਭ ਅੰਤਰਿ ਤਿਸੁ ਬਿਨੁ ਅਵਰੁ ਨ ਕੋਈ ਹੇ ॥੧॥

ਤਿਸ ਬਿਨਾਂ ਹੋਰ ਕੋਈ ਨਹੀਂ ਹੈ ਸਭ ਕੇ ਅੰਤਰਿ ਏਕ ਹੀ ਵਿਆਪ ਰਹਿਆ ਹੈ॥੧॥

ਲਖ ਚਉਰਾਸੀਹ ਜੀਅ ਉਪਾਏ ॥

ਪੰਨਾ ੧੦੪੫

ਗਿਆਨੀ ਧਿਆਨੀ ਆਖਿ ਸੁਣਾਏ ॥

ਚੌਰਾਸੀ ਲਖ ਜੀਵ ਉਤਪੰਨ ਕੀਏ ਹੈਂ ਗਿਆਨੀ ਔ ਧਿਆਨੀ ਭੀ ਆਖ ਕਰਕੇ ਏਹੀ ਸੁਨਾਵਤੇ ਹੈਂ॥

ਸਭਨਾ ਰਿਜਕੁ ਸਮਾਹੇ ਆਪੇ ਕੀਮਤਿ ਹੋਰ ਨ ਹੋਈ ਹੇ ॥੨॥

ਜੋ ਸਭਨਾਂ ਕੋ ਆਪ ਹੀ ਰਿਜਕ ਪਹੁਚਾਉਤਾ ਹੈ ਤਿਨ ਜੀਵੋਂ ਕੀ ਕੀਮਤ ਹੋਰ ਸੇ ਨਹੀਂ ਹੋਤੀ ਹੈ ਭਾਵ ਕਦਰ ਪ੍ਰੀਛਾਦਿ ਸਭ ਪਰਮੇਸਰ ਹੀ ਜਾਨਤਾ ਹੈ॥੨॥

ਮਾਇਆ ਮੋਹੁ ਅੰਧੁ ਅੰਧਾਰਾ ॥
ਹਉਮੈ ਮੇਰਾ ਪਸਰਿਆ ਪਾਸਾਰਾ ॥

ਮਾਇਆ ਕੇ ਮੋਹ ਰੂਪ ਅੰਧੇਰੇ ਕਰਕੇ ਜਗਤ ਅੰਧਾ ਹੋ ਰਹਾ ਹੈ ਹੰਤਾ ਮਮਤਾ ਕਾ ਪਸਾਰਾ ਪਸਰਿਆ ਹੂਆ ਹੈ॥

ਅਨਦਿਨੁ ਜਲਤ ਰਹੈ ਦਿਨੁ ਰਾਤੀ ਗੁਰ ਬਿਨੁ ਸਾਂਤਿ ਨ ਹੋਈ ਹੇ ॥੩॥

ਰਾਤ੍ਰ ਦਿਨ ਨਿਰੰਤ੍ਰ ਬਿਕਾਰੋਂ ਮੈਂ ਜਲਤੇ ਰਹਤੇ ਹੈਂ ਤਿਨ ਕੋ ਗੁਰੋਂ ਸੇ ਬਿਨਾਂ ਸਾਂਤੀ ਨਹੀਂ ਹੋਈ ਹੈ॥੩॥

ਆਪੇ ਜੋੜਿ ਵਿਛੋੜੇ ਆਪੇ ॥
ਆਪੇ ਥਾਪਿ ਉਥਾਪੇ ਆਪੇ ॥

ਆਪ ਹੀ ਜੋੜਤਾ ਹੈ ਪੁਨਾ ਆਪ ਹੀ ਵਿਛੋੜਤਾ ਹੈ ਆਪ ਹੀ ਸੰਸਾਰ ਕੋ (ਥਾਪਿ) ਇਸਥਿਤ ਕਰਤਾ ਹੈ ਔ ਆਪ ਹੀ ਉਠਾਇ ਲੇਤਾ ਹੈ॥

ਸਚਾ ਹੁਕਮੁ ਸਚਾ ਪਾਸਾਰਾ ਹੋਰਨਿ ਹੁਕਮੁ ਨ ਹੋਈ ਹੇ ॥੪॥

ਤਿਸਕਾ ਸਾਚਾ ਹੀ ਹੁਕਮ ਹੈ ਪੁਨਾ ਪਸਾਰਾ ਭੀ ਸਚਾ ਹੈ ਕਿਉਂਕਿ ਹੋਰ ਪਾਸੋਂ ਤਿਸ ਪਰਮੇਸਰ ਪਰ ਹੁਕਮ ਨਹੀਂ ਹੋਤਾ ਹੈ॥੪॥

ਆਪੇ ਲਾਇ ਲਏ ਸੋ ਲਾਗੈ ॥
ਗੁਰ ਪਰਸਾਦੀ ਜਮ ਕਾ ਭਉ ਭਾਗੈ ॥

ਆਪ ਜਿਸਕੋ ਵਿਚਾਰ ਮੈਂ ਲਾਇ ਲੇਤਾ ਹੈ ਸੋ ਲਾਗਤਾ ਹੈ ਗੁਰੋਂ ਕੀ ਕਿਰਪਾ ਸੇ ਜਮ ਕਾ ਭੌ ਭਾਗ ਜਾਤਾ ਹੈ॥

ਅੰਤਰਿ ਸਬਦੁ ਸਦਾ ਸੁਖਦਾਤਾ ਗੁਰਮੁਖਿ ਬੂਝੈ ਕੋਈ ਹੇ ॥੫॥

ਸਦਾ ਸੁਖੋਂ ਕਾ ਦਾਤਾ ਬ੍ਰਹਮ ਅੰਤਰ ਹੀ ਹੈ ਪਰੰਤੂ ਗੁਰੋਂ ਦੁਆਰੇ ਕੋਈ ਸਮਝਤਾ ਹੈ॥੫॥

ਆਪੇ ਮੇਲੇ ਮੇਲਿ ਮਿਲਾਏ ॥
ਪੁਰਬਿ ਲਿਖਿਆ ਸੋ ਮੇਟਣਾ ਨ ਜਾਏ ॥

ਜਿਸਕੋ ਆਪ ਮੇਲਿਆ ਚਾਹਤਾ ਹੈ ਤਿਸ ਕੋ ਸਤਿਸੰਗ ਕੇ ਮੇਲ ਮੇਂ ਮਿਲਾਵਤਾ ਹੈ ਔ ਜੋ ਪੂਰਬ ਲੇਖ ਲਿਖਾ ਹੂਆ ਹੈ ਸੋ ਕਿਸੀ ਸੇ ਮੇਟਿਆ ਨਹੀਂ ਜਾਤਾ॥

ਅਨਦਿਨੁ ਭਗਤਿ ਕਰੇ ਦਿਨੁ ਰਾਤੀ ਗੁਰਮੁਖਿ ਸੇਵਾ ਹੋਈ ਹੇ ॥੬॥

ਸੋ ਰਾਤ ਦਿਨ ਨਿਰੰਤਰ ਭਗਤੀ ਕਰਤਾ ਹੈ ਜਿਸ ਸੇ ਗੁਰੋਂ ਦੁਆਰੇ ਸਾਧ ਸੰਗਤ ਕੀ ਸੇਵਾ ਹੁਈ ਹੈ॥੬ ॥

ਸਤਿਗੁਰੁ ਸੇਵਿ ਸਦਾ ਸੁਖੁ ਜਾਤਾ ॥
ਆਪੇ ਆਇ ਮਿਲਿਆ ਸਭਨਾ ਕਾ ਦਾਤਾ ॥

ਜਿਨੋਂ ਨੇ ਸਤਿਗੁਰੋਂ ਕੋ ਸੇਵਿਆ ਹੈ ਤਿਨੋਂ ਨੇ ਸਦਾ ਸੁਖ ਰੂਪ ਭਾਵ ਬ੍ਰਹਮ ਕੋ ਜਾਤਾ ਹੈ ਜੋ ਸਭਨਾਂ ਕਾ ਦਾਤਾ ਵਾਹਿਗੁਰੂ ਹੈ॥ ਉਨਕੋ ਆਪੇ ਹੀ ਆਇ ਮਿਲਿਆ ਹੈ॥

ਹਉਮੈ ਮਾਰਿ ਤ੍ਰਿਸਨਾ ਅਗਨਿ ਨਿਵਾਰੀ ਸਬਦੁ ਚੀਨਿ ਸੁਖੁ ਹੋਈ ਹੇ ॥੭॥

ਜਿਨੋਂ ਨੇ ਹੰਤਾ ਮਾਰ ਕੇ ਤ੍ਰਿਸ਼ਨਾ ਅਗਨੀ ਨਿਵਾਰੀ ਹੈ ਤਿਨ ਕੋ ਬ੍ਰਹਮ ਕੀ ਪਛਾਣ ਸੇ ਸੁਖ ਕੀ ਪ੍ਰਾਪਤੀ ਹੋਈ ਹੈ॥੭॥

ਕਾਇਆ ਕੁਟੰਬੁ ਮੋਹੁ ਨ ਬੂਝੈ ॥

ਗੁਰਮੁਖਿ ਹੋਵੈ ਤ ਆਖੀ ਸੂਝੈ ॥

ਸਰੀਰ ਔ ਕੁਟੰਬ ਕੇ ਮੋਹ ਮੈਂ ਇਹ ਜੀਉ ਨਹੀਂ ਬੂਝਤਾ॥ ਜੇ ਗੁਰਮੁਖ ਹੋਵੈ ਤਾਂ ਇਸ ਜੀਵ ਕੋ ਨੇਤ੍ਰੋਂ ਕਰਕੇ ਸੁਝਤਾ ਹੈ॥

ਅਨਦਿਨੁ ਨਾਮੁ ਰਵੈ ਦਿਨੁ ਰਾਤੀ ਮਿਲਿ ਪ੍ਰੀਤਮ ਸੁਖੁ ਹੋਈ ਹੇ ॥੮॥

ਫੇਰ ਰਾਤ ਦਿਨ ਨਿਰੰਤਰ ਨਾਮ ਕੋ ਉਚਾਰਤਾ ਹੈ ਪੁਨਾ ਪ੍ਰੀਤਮ ਪਰਮੇਸਰ ਕੋ ਮਿਲ ਕੇ ਤਿਸ ਕੋ ਸੁਖ ਕੀ ਪ੍ਰਾਪਤੀ ਹੋਈ ਹੈ॥੮॥

ਮਨਮੁਖ ਧਾਤੁ ਦੂਜੈ ਹੈ ਲਾਗਾ ॥

ਜਨਮਤ ਕੀ ਨ ਮੂਓ ਆਭਾਗਾ ॥

ਇਹ ਮਨਮੁਖ ਜੀਵ ਮਾਇਆ ਜੋ ਦ੍ਵੈਤ ਭਾਵ ਵਾਲੀ ਹੈ ਤਿਸ ਮੈਂ ਲਾਗਾ ਹੂਆ ਹੈ। ਇਹੁ ਅਭਾਗੀ ਜੀਉ ਜਨਮਤਾ ਹੀ ਕਿਉਂ ਨਾ ਮਰ ਗਿਆ।

ਆਵਤ ਜਾਤ ਬਿਰਥਾ ਜਨਮੁ ਗਵਾਇਆ ਬਿਨੁ ਗੁਰ ਮੁਕਤਿ ਨ ਹੋਈ ਹੇ ॥੯॥

ਜਨਮ ਮਰਣ ਦੇਨ ਵਾਲੇ ਕਰਮੋਂ ਮੈਂ ਲਗ ਕੈ ਅਮੋਲਕ ਮਾਨੁਖ ਜਨਮ ਕੋ ਤਿਸਨੇ ਬਿਅਰਥ ਗਵਾਇ ਲੀਆ ਹੈ ਕਿਉਂਕਿ ਬਿਨਾਂ ਗੁਰ ਉਪਦੇਸ ਧਾਰਣੇ ਤੇ ਕਿਸੀ ਕੀ ਮੁਕਤੀ ਨਹੀਂ ਹੋਈ ਹੈ॥੯॥

ਕਾਇਆ ਕੁਸੁਧ ਹਉਮੈ ਮਲੁ ਲਾਈ ॥

ਜੇ ਸਉ ਧੋਵਹਿ ਤਾ ਮੈਲੁ ਨ ਜਾਈ ॥

ਇਹ (ਕਾਇਆ) ਦੇਹੀ ਭਾਵ ਸੂਖਮ ਬੁਧੀ ਕੋ ਜੀਵ ਨੇ ਹਉਮੈ ਮੈਲ ਲਾਈ ਹੁਈ ਹੈ ਜੇ ਸੌ ਵੇਰ ਧੋਵੈ ਭਾਵ ਬਹੁਤ ਜਤਨ ਕਰੇ ਤਾਂ ਭੀ ਵਹੁ ਹਉਮੈਂ ਰੂਪ ਮੈਲ ਨਹੀਂ ਜਾਤੀ॥

ਸਬਦਿ ਧੋਪੈ ਤਾ ਹਛੀ ਹੋਵੈ ਫਿਰਿ ਮੈਲੀ ਮੂਲਿ ਨ ਹੋਈ ਹੇ ॥੧੦॥

ਜੇ ਗੁਰ ਉਪਦੇਸ ਜਲ ਸਾਥ ਧੋਈਐ ਤੌ ਹਛੀ ਸੁਧ ਹੋਤੀ ਹੈ ਫੇਰ ਮੈਲੀ ਕਦਾਚਿਤ ਨਹੀਂ ਹੋਤੀ ਹੈ॥੧੦॥

ਪੰਚ ਦੂਤ ਕਾਇਆ ਸੰਘਾਰਹਿ ॥

ਮਰਿ ਮਰਿ ਜੰਮਹਿ ਸਬਦੁ ਨ ਵੀਚਾਰਹਿ ॥

ਪੰਚ ਕਾਮਾਦੀ ਦੂਤ ਇਹੁ ਬੁਧੀ ਕੋ ਸੰਘਾਰੇ ਅਰਥਾਤ ਮਾਰਤੇ ਹੈਂ॥ ਇਸੀ ਦੋਸ਼ ਤੇ ਜੀਵ ਮਰ ਮਰ ਕੇ ਜਨਮਤੇ ਹੈਂ ਔ ਗੁਰ ਸਬਦ ਕੋ ਨਹੀਂ ਬੀਚਾਰਤੇ॥

ਅੰਤਰਿ ਮਾਇਆ ਮੋਹ ਗੁਬਾਰਾ ਜਿਉ ਸੁਪਨੈ ਸੁਧਿ ਨ ਹੋਈ ਹੇ ॥੧੧॥

ਰਿਦੇ ਕੇ ਅੰਤਰ ਮਾਇਆ ਕੇ ਮੋਹ ਕਰਕੇ ਅੰਧੇਰਾ ਹੈ ਇਸ ਕਰਕੇ ਗਿਆਤ ਨਹੀਂ ਹੋਤੀ ਜੈਸੇ ਸੁਪਨੇ ਮੈਂ ਜਾਗ੍ਰਤ ਪਦਾਰਥੋਂ ਕੀ ਖਬਰ ਨਹੀਂ ਹੋਤੀ॥੧੧॥

ਇਕਿ ਪੰਚਾ ਮਾਰਿ ਸਬਦਿ ਹੈ ਲਾਗੇ ॥

ਸਤਿਗੁਰੁ ਆਇ ਮਿਲਿਆ ਵਡਭਾਗੇ ॥

ਇਕ ਗੁਰਮੁਖ ਪੰਚ ਕਾਮਾਦਿਕੋਂ ਕੋ ਮਾਰ ਕੇ ਗੁਰੋਂ ਕੇ ਉਪਦੇਸ਼ ਮੈਂ ਲਾਗੇ ਹੈਂ ਤਿਨ ਕੋ ਸਤਿਗੁਰੂ ਆਨ ਮਿਲਾ ਹੈ ਇਸੀਤੇ ਵਹੁ ਵਡੇ ਭਾਗੋਂ ਵਾਲੇ ਹੁਏ ਹੈਂ॥

ਅੰਤਰਿ ਸਾਚੁ ਰਵਹਿ ਰੰਗਿ ਰਾਤੇ ਸਹਜਿ ਸਮਾਵੈ ਸੋਈ ਹੇ ॥੧੨॥

ਉਨਕੇ ਅੰਤਰ ਸਚ ਹੈ ਔ (ਰੰਗਿ ਰਾਤੇ) ਪਰਮੇਸਰ ਕੋ ਉਚਾਰਤੇ ਹੈਂ ਸੋਈ ਗੁਰਮੁਖ ਸਾਂਤਿ ਪਦ ਮੈਂ ਸਮਾਇ ਜਾਤੇ ਹੈਂ॥੧੨॥

ਗੁਰ ਕੀ ਚਾਲ ਗੁਰੂ ਤੇ ਜਾਪੈ ॥

ਪੂਰਾ ਸੇਵਕੁ ਸਬਦਿ ਸਿਞਾਪੈ ॥

ਗੁਰੋਂ ਕੀ ਜੋ ਮਰਜਾਦਾ ਹੈ ਸੋ ਗੁਰੋਂ ਤੇ ਹੀ ਜਾਣੀਤੀ ਹੈ। ਜੋ ਪੂਰਾ ਸੇਵਕ ਹੈ ਸੋ ਉਪਦੇਸ ਸੇ ਹੀ ਸਿਵਾਣ ਲੇਈਤਾ ਹੈ ਭਾਵ ਸੋ ਗੁਰ ਉਪਦੇਸ ਮੈਂ ਤਤਪਰ ਹੋ ਜਾਤਾ ਹੈ॥

ਸਦਾ ਸਬਦੁ ਰਵੈ ਘਟ ਅੰਤਰਿ ਰਸਨਾ ਰਸੁ ਚਾਖੈ ਸਚੁ ਸੋਈ ਹੇ ॥੧੩॥

(ਘਟ) ਰਿਦੈ ਕੇ ਅੰਤਰ ਸੋ ਸਦਾ ਹੀ ਉਪਦੇਸ (ਰਵੈ) ਬਿਚਾਰਤਾ ਹੈ ਔ ਰਸਨਾ ਦੁਆਰਾ ਭੀ ਨਿਸਚੇ ਸੋਈ ਰਸ ਕੋ ਉਚਾਰਣ ਕਰਤਾ ਹੈ ॥੧੩॥

ਹਉਮੈ ਮਾਰੇ ਸਬਦਿ ਨਿਵਾਰੇ ॥

ਹਰਿ ਕਾ ਨਾਮੁ ਰਖੈ ਉਰਿ ਧਾਰੇ ॥

ਹੰਤਾ ਕੋ ਗੁਰ ਉਪਦੇਸ਼ ਕਰ ਨਿਵਾਰੇ ਜਿਸ ਹੰਤਾ ਨੇ ਜੀਵ ਮਾਰੇ ਹੈਂ ਹਰੀ ਕਾ ਨਾਮ ਰਿਦੇ ਮੈਂ ਧਾਰ ਰਖੇ॥

ਏਕਸੁ ਬਿਨੁ ਹਉ ਹੋਰੁ ਨ ਜਾਣਾ ਸਹਜੇ ਹੋਇ ਸੁ ਹੋਈ ਹੇ ॥੧੪॥

ਇਕ ਵਾਹਿਗੁਰੂ ਸੇ ਬਿਨਾਂ (ਹਉ) ਮੈਂ ਤੋ ਹੋਰ ਕਛੁ ਨਹੀਂ ਜਾਣਤਾ ਹਾਂ ਔ ਜੋ ਸੁਤੇ ਹੀ ਹੋਵੈ ਸੋ ਹੋ ਜਾਏ॥੧੪॥

ਬਿਨੁ ਸਤਿਗੁਰ ਸਹਜੁ ਕਿਨੈ ਨਹੀ ਪਾਇਆ ॥

ਗੁਰਮੁਖਿ ਬੂਝੈ ਸਚਿ ਸਮਾਇਆ ॥

ਬਿਨਾਂ ਸਤਿਗੁਰਾਂ ਸੇ ਐਸਾ ਗਿਆਨ ਕਿਸੇ ਨੇ ਨਹੀਂ ਪਾਯਾ ਹੈ॥ ਜਿਸਨੇ ਗੁਰੋਂ ਦੁਆਰੇ ਸਮਝਿਆ ਹੈ ਸੋ ਸਚ ਮੈਂ ਸਮਾਤਾ ਹੈ॥

ਸਚਾ ਸੇਵਿ ਸਬਦਿ ਸਚ ਰਾਤੇ ਹਉਮੈ ਸਬਦੇ ਖੋਈ ਹੇ ॥੧੫॥

ਜਿਨੋਂ ਨੇ ਹੰਤਾ ਮਮਤਾ ਗੁਰ ਉਪਦੇਸ਼ ਕਰ ਖੋਈ ਹੈ ਸੋ ਸਚਾ ਗੁਰੂ ਸੇਵ ਕਰਕੇ ਬ੍ਰਹਮ ਮੈਂ ਨਿਸਚੇ ਕਰ ਰੰਗੇ ਗਏ ਹੈਂ॥੧੫॥

ਆਪੇ ਗੁਣਦਾਤਾ ਬੀਚਾਰੀ ॥

ਗੁਰਮੁਖਿ ਦੇਵਹਿ ਪਕੀ ਸਾਰੀ ॥

ਜੋ ਆਪ (ਗੁਣ ਦਾਤਾ) ਪਰਮੇਸਰ ਕਾ ਬੀਚਾਰ ਕਰਨੇ ਵਾਲਾ ਹੋਇਆ ਹੈ ਆਗੇ ਗੁਰਮੁਖੋਂ ਅਰਥਾਤ ਜਗਜਾਸੀਆਂ ਕੋ ਉਪਦੇਸ ਭੀ ਦੇਤਾ ਹੈ ਤਿਸ ਕੀ ਨਰਦ ਬੁਧੀ ਪਕੀ ਹੋਈ ਹੈ ਭਾਵ ਵਹੁ ਚੌਰਾਸੀ ਸੇ ਛੁਟ ਗਿਆ ਹੈ॥

ਨਾਨਕ ਨਾਮਿ ਸਮਾਵਹਿ ਸਾਚੈ ਸਾਚੇ ਤੇ ਪਤਿ ਹੋਈ ਹੇ ॥੧੬॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਸਾਚੇ ਉਪਦੇਸ ਕੋ ਲੈ ਕੇ ਨਾਮ ਮੈਂ ਸਮਾਵਤੇ ਅਰਥਾਤ ਤਤਪਰ ਹੋਤੇ ਹੈਂ ਤਿਨਕੀ ਸਾਚੇ ਵਾਹਿਗੁਰੂ ਤੇ ਪਤਿ ਹੋਈ ਹੈ॥੧੬॥੨॥

ਮਾਰੂ ਮਹਲਾ ੩ ॥

ਜਗਜੀਵਨੁ ਸਾਚਾ ਏਕੋ ਦਾਤਾ ॥

ਗੁਰ ਸੇਵਾ ਤੇ ਸਬਦਿ ਪਛਾਤਾ ॥

ਜਗਤ ਕੇ ਜੀਵੋਂ ਕਾ ਏਕ ਹੀ ਸਾਚਾ ਵਾਹਿਗੁਰੂ ਦਾਤਾ ਹੈ॥ ਪਰੰਤੂ ਗੁਰੋਂ ਕੇ ਉਪਦੇਸ ਸੇ ਔ ਸੇਵਾ ਤੇ ਪਛਾਨਿਆ ਹੈ॥

ਪੰਨਾ ੧੦੪੬

ਏਕੋ ਅਮਰੁ ਏਕਾ ਪਤਿਸਾਹੀ ਜੁਗੁ ਜੁਗੁ ਸਿਰਿ ਕਾਰ ਬਣਾਈ ਹੇ ॥੧॥

ਏਕ ਕਾ ਹੀ ਹੁਕਮ ਹੈ ਔ ਏਕ ਕੀ ਹੀ ਪਾਤਸ਼ਾਹੀ ਹੈ ਤਿਸ ਕੀ ਜੁਗੋਂ ਜੁਗੋਂ ਕੇ ਜੀਵੋਂ ਕੇ ਸਿਰ ਪਰ ਹੁਕਮ ਕੀ ਕਾਰ ਬਣਾਈ ਹੁਈ ਹੈ॥੧॥

ਸੋ ਜਨੁ ਨਿਰਮਲੁ ਜਿਨਿ ਆਪੁ ਪਛਾਤਾ ॥

ਆਪੇ ਆਇ ਮਿਲਿਆ ਸੁਖਦਾਤਾ ॥

ਸੋ ਪੁਰਸ ਨਿਰਮਲ ਹੈ ਜਿਸਨੇ ਆਪਨੇ ਆਪਕੋ ਪਛਾਤਾ ਹੈ ਤਿਸ ਕੋ (ਸੁਖਦਾਤਾ) ਵਾਹਿਗੁਰੂ ਆਪ ਹੀ ਆਇ ਮਿਲਿਆ ਹੈ॥

ਰਸਨਾ ਸਬਦਿ ਰਤੀ ਗੁਣ ਗਾਵੈ ਦਰਿ ਸਾਚੈ ਪਤਿ ਪਾਈ ਹੇ ॥੨॥

ਤਿਨਕੀ ਰਸਨਾ ਗੁਰ ਸਬਦ ਮੈਂ ਰੰਗੀ ਹੁਈ ਗੁਣ ਗਾਵਤੀ ਹੈ ਇਸੀ ਤੇ ਸਾਚੇ ਕੇ ਦਰ ਸਤਸੰਗ ਮੈਂ ਤਿਨੋਂ ਨੇ (ਪਤਿ) ਅਬਰੋ ਪਾਈ ਹੈ॥੨॥

ਗੁਰਮੁਖਿ ਨਾਮਿ ਮਿਲੈ ਵਡਿਆਈ ॥

ਮਨਮੁਖਿ ਨਿੰਦਕਿ ਪਤਿ ਗਵਾਈ ॥

ਗੁਰਮੁਖ ਨਾਮੀ ਮੈਂ ਮਿਲੇ ਹੈਂ ਅਰ ਤਿਨ ਕੀ ਵਡਿਆਈ ਹੋਈ ਹੈ ਅਰ ਮਨਮੁਖ ਨਿੰਦਕ ਨੇ ਅਪਨੀ ਪਤਿਸਟਾ ਗਵਾਈ ਹੈ॥

ਨਾਮਿ ਰਤੇ ਪਰਮ ਹੰਸ ਬੈਰਾਗੀ ਨਿਜ ਘਰਿ ਤਾੜੀ ਲਾਈ ਹੇ ॥੩॥

ਜੋ ਨਾਮ ਮੈਂ ਰਤੇ ਹੈਂ ਵਹੁ ਤੋ ਬਡੇ ਸੁਧ ਸੰਸਾਰ ਸੇ ਬਿਰਕਤ ਔਰ ਪਰਮ ਬਿਬੇਕੀ ਹੈਂ ਤਿਨੋਂ ਨੇ ਅਪਨੇ ਸਰੂਪ ਮੈਂ ਸਮਾਧੀ ਲਗਾਈ ਹੈ॥੩॥

ਸਬਦਿ ਮਰੈ ਸੋਈ ਜਨੁ ਪੂਰਾ ॥

ਸਤਿਗੁਰੁ ਆਖਿ ਸੁਣਾਏ ਸੂਰਾ ॥

ਜੋ ਗੁਰ ਉਪਦੇਸ ਸੇ ਜੀਵ ਭਾਵ ਸੇ ਮਰੇ ਸੋਈ ਪੂਰਾ ਭਗਤ ਹੈ ਸਤਿਗੁਰੂ ਕਹਿਕੇ ਸਨਾਵਤੇ ਹੈਂ ਅਰ ਸਤਿਗੁਰੂ ਹੀ ਵੱਡਾ ਸੂਰਮਾਂ ਹੈ ਅਰਥਾਤ ਕਾਮਾਦਿ ਸ਼ੱਤ੍ਰੂਓਂ ਕੋ ਜੀਤਨੇ ਹਾਰਾ ਹੈ॥

ਕਾਇਆ ਅੰਦਰਿ ਅੰਮ੍ਰਿਤ ਸਰੁ ਸਾਚਾ ਮਨੁ ਪੀਵੈ ਭਾਇ ਸੁਭਾਈ ਹੇ ॥੪॥

ਬੁਧੀਕੇ ਅੰਤਰ ਵਿਚਾਰ ਰੂਪ ਵਾ ਆਤਮਾ ਸਚਾ ਅੰਮ੍ਰਤ ਕਾ ਤਲਾਵ ਹੈ ਹੇ ਭਾਈ ਜੋ ਪ੍ਰੇਮ ਕਰਕੇ ਮੰਨਨ ਕਰਤੇ ਹੈਂ ਸੋ ਪੀਵਤੇ ਹੈਂ॥

ਪੜਿ ਪੰਡਿਤੁ ਅਵਰਾ ਸਮਝਾਏ ॥

ਘਰ ਜਲਤੇ ਕੀ ਖਬਰਿ ਨ ਪਾਏ ॥

ਪੰਡਤ ਪੜਕੇ ਹੋਰਨਾਂ ਕੋ ਸਮਝਾਵਤੇ ਹੈਂ ਅਪਨਾ ਰਿਦਾ ਜੋ ਪਦਾਰਥੋਂ ਕੀ ਤ੍ਰਿਸਨਾ ਕਰ ਜਲਤਾ ਹੈ ਤਿਸ ਕੀ ਖਬਰ ਹੀ ਨਹੀਂ ਪਾਵਤੇ॥

ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ ਪੜਿ ਥਾਕੇ ਸਾਂਤਿ ਨ ਆਈ ਹੇ ॥੫॥

ਬਿਨਾਂ ਸਤਿਗੁਰੋਂ ਕੇ ਸੇਵਨੇ ਸੇ ਨਾਮ ਨਹੀਂ ਪਾਈਤਾ ਵਿਦਯਾ ਕੋ ਤੋ ਪੜ ਪੜ ਕੇ ਥਕ ਗਏ ਹੈਂ ਪਰੰਤੂ ਸਾਂਤੀ ਨਹੀਂ ਪ੍ਰਾਪਤ ਹੋਤੀ ਹੈ॥੫॥

ਇਕਿ ਭਸਮ ਲਗਾਇ ਫਿਰਹਿ ਭੇਖਧਾਰੀ ॥

ਬਿਨੁ ਸਬਦੈ ਹਉਮੈ ਕਿਨਿ ਮਾਰੀ ॥

ਇਕ ਭੇਖ ਧਾਰੀ ਭਸਮ ਕੋ ਲਗਾਇ ਫਿਰਤੇ ਹੈਂ ਬਿਨਾਂ ਗੁਰ ਉਪਦੇਸ ਸੇ ਹੰਤਾ ਕਿਸੇ ਨੇ ਮਾਰੀ ਹੈ ਭਾਵ ਕਿਸੀ ਨੇ ਨਹੀਂ ਮਾਰੀ॥

ਅਨਦਿਨੁ ਜਲਤ ਰਹਹਿ ਦਿਨੁ ਰਾਤੀ ਭਰਮਿ ਭੇਖਿ ਭਰਮਾਈ ਹੇ ॥੬॥

ਰਾਤ-ਦਿਨ ਇਕ ਰਸ ਜਲਤੇ ਰਹਿਤੇ ਹੈਂ ਸ੍ਰਿਸਟੀ ਭ੍ਰਮ ਔ ਭੇਖੋਂ ਨੇ ਕਈ ਤਰਾਂ ਭਰਮਾਈ ਹੁਈ ਹੈ॥੬॥

ਇਕਿ ਗ੍ਰਿਹ ਕੁਟੰਬ ਮਹਿ ਸਦਾ ਉਦਾਸੀ ॥

ਸਬਦਿ ਮੁਏ ਹਰਿ ਨਾਮਿ ਨਿਵਾਸੀ ॥

ਇਕ ਘਰ ਅਰ ਕੁਟੰਬ ਮੈਂ ਰਹਿਕੇ ਹੀ ਸਦਾ ਉਦਾਸੀ ਹੈਂ ਵਹੁ ਗੁਰ ਉਪਦੇਸ ਲੈ ਕੇ ਜੀਵ ਭਾਵ ਤੇ ਮੂਏ ਹੈਂ ਔ ਹਰੀ ਨਾਮੀ ਕੇ ਨਿਵਾਸੀ ਹੁਏ ਹੈਂ॥

ਅਨਦਿਨੁ ਸਦਾ ਰਹਹਿ ਰੰਗਿ ਰਾਤੇ ਭੈ ਭਾਇ ਭਗਤਿ ਚਿਤੁ ਲਾਈ ਹੇ ॥੭॥

ਰਾਤ ਦਿਨ ਸਦਾ ਅਨੰਦ ਮੈਂ ਰੰਗੇ ਰਹਿਤੇ ਹੈਂ ਭੈ ਹੋਣੇ ਸੇ ਪਰਮੇਸੁਰ ਮੈਂ ਪ੍ਰੇਮਾ ਭਗਤੀ ਕਰਕੇ ਚਿਤ ਕੀ ਬ੍ਰਿਤੀ ਲਗਾਈ ਹੈ॥

ਮਨਮੁਖੁ ਨਿੰਦਾ ਕਰਿ ਕਰਿ ਵਿਗੁਤਾ ॥
ਅੰਤਰਿ ਲੋਭੁ ਭਉਕੈ ਜਿਸੁ ਕੁਤਾ ॥

ਜਿਸਕੇ ਅੰਦਰ ਲੋਭ ਰੂਪੀ ਕੁਤਾ ਭੌਂਕਤਾ ਹੈ ਸੋ ਮਨਮੁਖ ਨਿੰਦਾ ਕਰਕੇ ਖਰਾਬ ਹੂਆ ਹੈ॥

ਜਮਕਾਲੁ ਤਿਸੁ ਕਦੇ ਨ ਛੋਡੈ ਅੰਤਿ ਗਇਆ ਪਛੁਤਾਈ ਹੇ ॥੮॥

ਤਿਸ ਕੋ ਜਮਕਾਲ ਕਰਤਾ ਕਬੀ ਨਹੀਂ ਛੋਡਤਾ ਅੰਤ ਕੋ ਵਹੁ ਪਛਤਾਇ ਕੇ ਮਰ ਗਿਆ ਹੈ॥੮ ॥

ਸਚੈ ਸਬਦਿ ਸਚੀ ਪਤਿ ਹੋਈ ॥
ਬਿਨੁ ਨਾਵੈ ਮੁਕਤਿ ਨ ਪਾਵੈ ਕੋਈ ॥

ਸਚੇ ਉਪਦੇਸ ਧਾਰਨੇ ਸੇ ਸਚੀ ਪਤ ਕੀ ਪ੍ਰਾਪਤੀ ਹੋਤੀ ਹੈ ਔ ਬਿਨਾਂ ਨਾਮ ਸੇ ਮੁਕਤੀ ਕੋਈ ਨਹੀਂ ਪਾਵਤਾ ਹੈ॥

ਬਿਨੁ ਸਤਿਗੁਰ ਕੋ ਨਾਉ ਨ ਪਾਏ ਪ੍ਰਭਿ ਐਸੀ ਬਣਤ ਬਣਾਈ ਹੇ ॥੯॥

ਸਤਿਗੁਰ ਸੇ ਬਿਨਾਂ ਕੋਈ ਨਾਮ ਨਹੀਂ ਪਾਵਤਾ ਪ੍ਰਭੂ ਨੇ ਇਹ ਬਣਤ ਐਸੀ ਬਣਾਈ ਹੈ॥

ਇਕਿ ਸਿਧ ਸਾਧਿਕ ਬਹੁਤੁ ਵੀਚਾਰੀ ॥
ਇਕਿ ਅਹਿਨਿਸਿ ਨਾਮਿ ਰਤੇ ਨਿਰੰਕਾਰੀ ॥

ਇਕ ਸਿਧ ਹੈਂ ਔ ਇਕ ਸਾਧਕ ਹੀ ਹੈਂ ਪੁਨ: ਇਕ ਬਹੁਤ ਬੀਚਾਰਮਾਨ ਹੈਂ ਇਕ ਰਾਤ ਦਿਨ ਨਿਰੰਕਾਰ ਹੁਏ ਹੈਂ॥

ਜਿਸ ਨੋ ਆਪਿ ਮਿਲਾਏ ਸੋ ਬੂਝੈ ਭਗਤਿ ਭਾਇ ਭਉ ਜਾਈ ਹੇ ॥੧੦॥

ਜਿਸਕੋ ਗੁਰੂ ਆਪਣੇ ਮੈਂ ਮਿਲਾਵਤੇ ਹੈਂ ਸੋ ਸਮਝਤਾ ਹੈ ਅਰੁ ਪ੍ਰੇਮਾ ਭਗਤੀ ਕਰਕੇ ਤਿਸ ਕਾ ਜਨਮ ਮਰਨ ਕਾ ਭੈ ਦੂਰ ਹੋ ਜਾਤਾ ਹੈ॥੧੦॥

ਇਸਨਾਨੁ ਦਾਨੁ ਕਰਹਿ ਨਹੀ ਬੂਝਹਿ ॥
ਇਕਿ ਮਨੂਆ ਮਾਰਿ ਮਨੈ ਸਿਉ ਲੂਝਹਿ ॥

ਇਸਨਾਨ ਦਾਨ ਤੋ ਬਹੁਤ ਕਰਤੇ ਹੈਂ ਪਰੰਤੂ ਸਮਝਤੇ ਨਹੀਂ ਇਕ ਮਨ ਕੋ ਮਾਰ ਕੈ ਫੇਰ ਮਨ ਨਾਲ ਹੀ ਝਗੜਤੇ ਹੈਂ ਮੰਦ ਸੰਕਲਪ ਮੇਟਤੇ ਹੈਂ॥

ਸਾਚੈ ਸਬਦਿ ਰਤੇ ਇਕ ਰੰਗੀ ਸਾਚੈ ਸਬਦਿ ਮਿਲਾਈ ਹੇ ॥੧੧॥

ਏਕ ਪ੍ਰੇਮੀ ਸਾਚੇ ਉਪਦੇਸ ਮੈਂ ਰੰਗੇ ਹੈਂ ਤਿਨੋਂ ਨੇ ਸਾਚੇ ਬ੍ਰਹਮ ਮੈਂ ਬ੍ਰਿਤੀ ਮਿਲਾਈ ਹੈ॥੧੧॥

ਆਪੇ ਸਿਰਜੇ ਦੇ ਵਡਿਆਈ ॥
ਆਪੇ ਭਾਣੈ ਦੇਇ ਮਿਲਾਈ ॥

ਆਪ ਹੀ ਪਰਮਾਤਮਾ ਉਤਪਤੀ ਕਰਕੇ ਵਡਿਆਈ ਦੇਤਾ ਹੈ॥ ਆਪੇ ਹੀ ਭਾਣੇ ਮੈਂ ਨਿਸਚਾ ਦੇਕੇ ਮਿਲਾਇ ਲੇਤਾ ਹੈ॥

ਆਪੇ ਨਦਰਿ ਕਰੇ ਮਨਿ ਵਸਿਆ ਮੇਰੈ ਪ੍ਰਭਿ ਇਉ ਫੁਰਮਾਈ ਹੇ ॥੧੨॥

ਜਿਨ ਪਰ ਗੁਰੋਂ ਨੇ ਨਦਰ ਕਰੀ ਹੈ ਤਿਨ ਕੇ ਮਨ ਮੈਂ ਆਪ ਪਰਮੇਸਰ ਵਸਿਆ ਹੈ ਮੇਰੇ ਸਾਮ੍ਰਥ ਗੁਰੂ ਨੇ ਐਸੇ ਮੇਰੇ ਕੋ ਸਿਖਯਾ ਫੁਰਮਾਈ ਹੈ॥੧੨॥

ਸਤਿਗੁਰੁ ਸੇਵਹਿ ਸੇ ਜਨ ਸਾਚੇ ॥
ਮਨਮੁਖ ਸੇਵਿ ਨ ਜਾਣਨਿ ਕਾਚੇ ॥

ਜੋ ਸਤਿਗੁਰੋਂ ਕੋ ਸੇਵਤੇ ਹੈਂ ਸੇ ਸਾਚੇ ਭਗਤ ਜਨ ਹੈਂ ਮਨਮੁਖ ਕਚੇ ਸੇਵਾ ਨਹੀਂ ਜਾਨਤੇ ॥

ਆਪੇ ਕਰਤਾ ਕਰਿ ਕਰਿ ਵੇਖੈ ਜਿਉ ਭਾਵੈ ਤਿਉ ਲਾਈ ਹੇ ॥੧੩॥

ਕਰ ਕਰਕੇ ਕਰਤਾ ਆਪ ਹੀ ਦੇਖਤਾ ਹੈ ਜੈਸੇ ਭਾਵਤਾ ਹੈ ਤੈਸੇ ਕਰਮੋਂ ਮੈਂ ਲਾਵਤਾ ਹੈਂ॥੧੩॥

ਜੁਗਿ ਜੁਗਿ ਸਾਚਾ ਏਕੋ ਦਾਤਾ ॥
ਪੂਰੈ ਭਾਗਿ ਗੁਰ ਸਬਦੁ ਪਛਾਤਾ ॥

ਜੁਗੋਂ ਜੁਗੋਂ ਮੈਂ ਏਕ ਹੀ ਸਾਚਾ ਵਾਹਿਗੁਰੂ ਦਾਤਾ ਹੈ ਜਿਨਕੇ ਪੂਰੇ ਭਾਗ ਹੈਂ ਤਿਨੋਂ ਨੇ ਗੁਰ ਉਪਦੇਸ ਕਰ ਪਛਾਤਾ ਹੈ॥

ਸਬਦਿ ਮਿਲੇ ਸੇ ਵਿਛੁੜੇ ਨਾਹੀ ਨਦਰੀ ਸਹਜਿ ਮਿਲਾਈ ਹੇ ॥੧੪॥

ਜੋ ਬ੍ਰਹਮ ਮੈਂ ਮਿਲੇ ਹੈਂ ਸੋ ਫੇਰ ਵਿਛੜੇ ਨਾਹੀਂ ਜਿਨਾਂ ਪਰ ਉਨਕੀ ਨਦਰ ਹੋਈ ਹੈ ਓਹ ਭੀ ਸਹਿਜੇ ਹੀ ਮਿਲਾਈਤੇ ਹੈਂ ਭਾਵ ਪਰਮਾਤਮਾ ਨੇ ਅਭੇਦ ਕਰ ਲੀਏ ਹੈਂ॥੧੪॥

ਹਉਮੈ ਮਾਇਆ ਮੈਲੁ ਕਮਾਇਆ ॥
ਮਰਿ ਮਰਿ ਜੰਮਹਿ ਦੂਜਾ ਭਾਇਆ ॥

ਹੰਤਾ ਕਰਕੇ ਮਾਇਆ (ਮੈਲੁ) ਪਾਪ ਰੂਪ ਕੋ ਕਮਾਇਆ ਅਰਥਾਤ ਖਟਿਆ ਹੈ ਜਿਨ ਪੁਰਸੋਂ ਕੋ ਦੂਜਾ ਭਾਵ ਭਾਇਆ ਹੈ ਵਹੁ ਮਰਕੇ ਜਨਮਤੇ ਹੈਂ॥

ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ਮਨਿ ਦੇਖਹੁ ਲਿਵ ਲਾਈ ਹੇ ॥੧੫॥

ਸਤਿਗੁਰ ਸੇਵੇ ਬਿਨਾਂ ਮੁਕਤੀ ਕਿਸੇ ਕੀ ਨਹੀਂ ਹੋਈ ਮਨ ਮੈਂ ਧਿਆਨ ਕਰਕੇ ਦੇਖੋ ਜਿਨੋਂ ਨੇ ਗੁਰੋਂ ਦ੍ਵਾਰੇ ਬ੍ਰਿਤੀ ਲਗਾਈ ਹੈ ਤਿਨ ਕੀ ਮੁਕਤੀ ਹੂਈ ਹੈ॥੧੫॥

ਜੋ ਤਿਸੁ ਭਾਵੈ ਸੋਈ ਕਰਸੀ ॥

ਪੰਨਾ ੧੦੪੨

ਆਪਹੁ ਹੋਆ ਨਾ ਕਿਛੁ ਹੋਸੀ ॥

ਜੋ ਤਿਸ ਵਾਹਿਗੁਰੂ ਕੋ ਭਾਵਤਾ ਹੈ ਸੋਈ ਤੀਨੋਂ ਕਾਲੋਂ ਮੈਂ ਕਰਤਾ ਹੈ ਆਪਨੇ ਆਪ ਤੇ ਨਾ ਕਬੀ ਕੁਛ ਪੀਛੇ ਹੂਆ ਹੈ ਨਾ ਕੁਛ ਆਗੇ ਹੀ ਹੋਵੇਗਾ॥

ਨਾਨਕ ਨਾਮੁ ਮਿਲੈ ਵਡਿਆਈ ਦਰਿ ਸਾਚੈ ਪਤਿ ਪਾਈ ਹੇ ॥੧੬॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਕੋ ਨਾਮ ਕੀ ਵਡਿਆਈ ਮਿਲੀ ਹੈ ਤਿਨੋਂ ਨੇ ਸਾਚੇ ਕੇ ਦਰ ਮੈਂ ਪਤਿਸਟਾ ਪਾਈ ਹੈ॥੧੬॥੩॥

ਮਾਰੂ ਮਹਲਾ ੩ ॥

ਜੋ ਆਇਆ ਸੋ ਸਭੁ ਕੋ ਜਾਸੀ ॥
ਦੂਜੈ ਭਾਇ ਬਾਧਾ ਜਮ ਫਾਸੀ ॥

ਜੋ ਕੋਈ ਸੰਸਾਰ ਮੈਂ ਆਯਾ ਹੈ ਸੋ ਸਭ ਕੋਈ ਚਲ ਜਾਏਗਾ ਇਹ ਜੀਵ ਦ੍ਵੈਤ ਭਾਵ ਕਰਕੇ ਜਮ ਕੀ ਫਾਸੀ ਮੈਂ ਬਾਂਧਾ ਹੂਆ ਹੈ॥

ਸਤਿਗੁਰਿ ਰਾਖੇ ਸੇ ਜਨ ਉਬਰੇ ਸਾਚੇ ਸਾਚਿ ਸਮਾਈ ਹੇ ॥੧॥

ਜੋ ਸਤਿਗੁਰੋਂ ਨੇ ਦ੍ਵੈਤ ਸੇ ਰਖੇ ਹੈਂ ਸੋ ਜਨ ਬਚੇ ਹੈਂ ਤਿਨ ਸਾਚੀਓਂ ਕੀ ਸਚ ਮੈਂ ਹੀ ਸਮਾਈ ਹੋਈ ਹੈ॥੧॥

ਆਪੇ ਕਰਤਾ ਕਰਿ ਕਰਿ ਵੇਖੈ ॥
ਜਿਸ ਨੋ ਨਦਰਿ ਕਰੇ ਸੋਈ ਜਨੁ ਲੇਖੈ ॥

ਆਪ ਹੀ ਕਰਤਾ ਜੀਵਾਂ ਕੋ ਕਰ ਕਰ ਕੇ ਇਨ ਕੇ ਕਰਮੋਂ ਕੋ ਦੇਖਤਾ ਹੈ॥ ਪਰੰਤੂ ਜਿਸਕੋ ਕਿਰਪਾ ਦ੍ਰਿਸ਼ਟ ਕਰਤਾ ਹੈਂ ਸੋਈ ਪੁਰਸ ਲੇਖੇ ਮੈਂ ਪੜਤਾ ਹੈ॥

ਗੁਰਮੁਖਿ ਗਿਆਨੁ ਤਿਸੁ ਸਭੁ ਕਿਛੁ ਸੂਝੈ ਅਗਿਆਨੀ ਅੰਧੁ ਕਮਾਈ ਹੇ ॥੨॥

ਜਿਸ ਕੋ ਗੁਰੋਂ ਦੁਆਰੇ ਗਿਆਨ ਹੂਆ ਹੈ ਤਿਸ ਕੋ ਸਭ ਕੁਛ ਭਲਾ ਬੁਰਾ ਸੂਝਤਾ ਹੈ ਪੁਨਾ ਜੋ (ਅੰਧੁ) ਅਗਿਆਨੀ ਹੈ ਤਿਸ ਕੀ ਸਭ ਕਮਾਈ ਅੰਧੀ ਹੈ ਭਾਵ ਵਿਚਾਰ ਰਹਿਤ ਹੈ॥੨॥

ਮਨਮੁਖ ਸਹਸਾ ਬੂਝ ਨ ਪਾਈ ॥

ਮਰਿ ਮਰਿ ਜੰਮੈ ਜਨਮੁ ਗਵਾਈ ॥

ਮਨਮੁਖ ਕੋ ਸਰੂਪ ਮੈਂ ਸੰਸਾ ਹੈ ਇਸੀ ਸੇ ਤਿਸਨੇ ਸਮਝ ਨਹੀਂ ਪਾਈ ਮਰ ਮਰ ਕੇ ਬਾਰੰਬਾਰ ਜਨਮਤਾ ਹੈ ਅਰ ਜਨਮ ਕਰ ਤਿਸਨੇ ਅਵਸਥਾ ਗਵਾਈ ਹੈ॥

ਗੁਰਮੁਖਿ ਨਾਮਿ ਰਤੇ ਸੁਖੁ ਪਾਇਆ ਸਹਜੇ ਸਾਚਿ ਸਮਾਈ ਹੇ ॥੩॥

ਜੋ ਗੁਰਮੁਖ ਨਾਮ ਮੈਂ ਰੰਗੇ ਹੈਂ ਤਿਨੋਂ ਨੇ ਸੁਖ ਪਾਇਆ ਹੈ ਉਨ ਕੀ ਸਹਜੇ ਹੀ ਸਾਚ ਸਰੂਪ ਮੈਂ ਸਮਾਈ ਹੂਈ ਹੈ॥੩॥

ਧੰਧੈ ਧਾਵਤ ਮਨੁ ਭਇਆ ਮਨੂਰਾ ॥

ਫਿਰਿ ਹੋਵੈ ਕੰਚਨੁ ਭੇਟੈ ਗੁਰੁ ਪੂਰਾ ॥

ਧੰਧਿਆ ਮੈਂ ਧਾਵਤਿਆਂ ਮਨਮੁਖਾਂ ਕਾ ਮਨ ਮਨੂਰਾ ਹੂਆ ਹੈ॥ਭਾਵ ਜੜ ਵਾ ਮਲੀਨ ਵਾ ਜਲ ਗਿਆ ਹੈ ਜੌ ਗੁਰੂ ਪੂਰਾ ਮਿਲੇ ਤੌ ਫੇਰ ਸੁਇਨਾ ਹੋਵੈ॥ ਸੁਇਨੇ ਕਾ ਭਾਵ ਕੋਮਲ ਔ ਸੁਧ ਹੋਣੇ ਮੈਂ ਹੈ॥

ਆਪੇ ਬਖਸਿ ਲਏ ਸੁਖੁ ਪਾਏ ਪੂਰੈ ਸਬਦਿ ਮਿਲਾਈ ਹੇ ॥੪॥

ਆਪ ਹੀ ਸਤਿਗੁਰੂ ਪਿਛਲੇ ਔਗਣ ਬਖਸ਼ ਲਏ ਤੌ ਜਗਿਆਸੀ ਸੁਖ ਪਾਵਤਾ ਹੈ ਪਰੰਤੂ ਜਿਸਨੇ ਪੂਰੇ ਗੁਰ ਉਪਦੇਸ ਮੈਂ ਬਿਰਤੀ ਮਿਲਾਈ ਹੈ ਤਿਸਨੇ ਸੁਖ ਪਾਇਆ ਹੈ॥

ਦੁਰਮਤਿ ਝੂਠੀ ਬੁਰੀ ਬੁਰਿਆਰਿ ॥

ਅਉਗਣਿਆਰੀ ਅਉਗਣਿਆਰਿ ॥

ਜੋ ਖੋਟੀ ਮਤ ਵਾਲੀ ਹੈ ਸੋ ਝੂਠ ਕਰ ਅਤੀ ਬੁਰਿਆਰ ਹੋ ਰਹੀ ਹੈ ਔ ਗੁਣੋਂ ਵਾਲੀ ਬੁਧੀ ਨੇ ਜੀਵ ਇਸਤ੍ਰੀ ਕੋ ਔਗੁਣਿਆਰ ਕਰ ਦੀਆ ਹੈ॥

ਕਚੀ ਮਤਿ ਫੀਕਾ ਮੁਖਿ ਬੋਲੈ ਦੁਰਮਤਿ ਨਾਮੁ ਨ ਪਾਈ ਹੇ ॥੫॥

ਕਚੀ ਬੁਧੀ ਕਰ ਮੁਖੋਂ ਫਿਕਾ ਬੋਲਤੀ ਹੈ ਦੁਰਬੁਧੀ ਕਰਕੇ ਨਾਮ ਕੋ ਨਹੀਂ ਪਾਵਤੀ ਹੈ॥੫॥

ਅਉਗਣਿਆਰੀ ਕੰਤ ਨ ਭਾਵੈ ॥

ਮਨ ਕੀ ਜੂਠੀ ਜੂਠੁ ਕਮਾਵੈ ॥

ਇਸੀ ਤੇ ਤਿਸ ਅਵਗੁਣਿਆਰੀ ਕੋ (ਕੰਤ) ਪਰਮੇਸਰ ਨਹੀਂ ਭਾਵਤਾ ਹੈ ਮਨ ਕੀ ਭੀ ਜੂਠੀ ਹੈ ਔ ਤਨ ਕਰਕੇ ਭੀ (ਜੂਠੁ) ਅਪਵਿਤ੍ਰ ਕੰਮਾਂ ਕੋ ਕਰਤੀ ਹੈ॥

ਪਿਰ ਕਾ ਸਾਉ ਨ ਜਾਣੈ ਮੂਰਖਿ ਬਿਨੁ ਗੁਰ ਬੂਝ ਨ ਪਾਈ ਹੇ ॥੬॥

ਵਹੁ ਮੂਰਖ ਪਿਰ ਕਾ ਸੁਆਦ ਨਹੀਂ ਜਾਨਤੀ ਕਿਉਂਕਿ ਬਿਨਾਂ ਗੁਰਾਂ ਸੇ ਭਗਵਤ ਕੇ ਸੁਆਦ ਕੀ ਸੋਝੀ ਨਹੀਂ ਪਾਈ ਹੈ॥੬॥

ਦੁਰਮਤਿ ਖੋਟੀ ਖੋਟੁ ਕਮਾਵੈ ॥

ਸੀਗਾਰੁ ਕਰੇ ਪਿਰ ਖਸਮ ਨ ਭਾਵੈ ॥

ਖੋਟੀ ਬੁਧੀ ਵਾਲੀ ਤੌ ਖੋਟ ਹੀ ਕਮਾਵਤੀ ਹੈ ਜਦਯਪਿ ਵਹੁ ਸਕਾਮ ਕਰਮਾਂ ਰੂਪੀ ਸ਼ਿੰਗਾਰ ਤੌ ਕਰਤੀ ਹੈ ਤਦਯਪਿ ਪਿਰੀ ਜੋ (ਖਸਮ) ਅਕਾਸ ਸਮ ਬਿਆਪਕ ਹੈ ਤਿਸ ਕੋ ਨਹੀਂ ਭਾਵਤੀ॥

ਗੁਣਵੰਤੀ ਸਦਾ ਪਿਰੁ ਰਾਵੈ ਸਤਿਗੁਰਿ ਮੇਲਿ ਮਿਲਾਈ ਹੇ ॥੭॥

ਜਿਸਨੇ ਸਤਿਗੁਰੋਂ ਕੇ ਮੇਲ ਮੈਂ ਬੁਧੀ ਮਿਲਾਈ ਹੈ ਵਹੁ ਗੁਣੋਂ ਵਾਲੀ ਸਦਾ (ਪਿਰੁ) ਪਰਮਾਤਮਾ ਕੋ ਰਾਵਤੀ ਹੈ॥੭॥

ਆਪੇ ਹੁਕਮੁ ਕਰੇ ਸਭੁ ਵੇਖੈ ॥
ਇਕਨਾ ਬਖਸਿ ਲਏ ਧੁਰਿ ਲੇਖੈ ॥

ਆਪ ਹੀ ਪਰਮਾਤਮਾ ਸਭ ਕੇ ਕਰਮ ਵੇਖਕੇ ਫਲ ਦੇਣੇ ਕਾ ਹੁਕਮ ਕਰਤਾ ਹੈ ਇਕਨਾਂ ਕੋ ਲੇਖੇ ਸੇ ਆਦੋਂ ਹੀ ਬਖਸ਼ ਲੇਤਾ ਹੈ॥

ਅਨਦਿਨੁ ਨਾਮਿ ਰਤੇ ਸਚੁ ਪਾਇਆ ਆਪੇ ਮੇਲਿ ਮਿਲਾਈ ਹੇ ॥੮॥

ਪਰੰਤੂ ਜੋ ਰਾਤ ਦਿਨ ਨਾਮ ਮੈਂ ਰਤੇ ਹੈਂ ਤਿਨੋਂ ਨੇ ਸੁਖ ਪਾਇਆ ਹੈ ਪੁਨ: ਵਹੀ ਬਖਸੇ ਗਏ ਹੈਂ ਔ ਜੋ (ਮਿਲਾਈ) ਪਰਮੇਸਰ ਹੈ ਤਿਨ ਕੋ ਆਪਣੇ ਮੇਲ ਮੈਂ ਮਿਲਾਵਤਾ ਹੈ॥੮॥

ਹਉਮੈ ਧਾਤੁ ਮੋਹ ਰਸਿ ਲਾਈ ॥
ਗੁਰਮੁਖਿ ਲਿਵ ਸਾਚੀ ਸਹਜਿ ਸਮਾਈ ॥

ਹੰਤਾ ਮਮਤਾ ਔ ਰਸੋਂ ਕੀ ਪੰਕਤੀ ਏਹ (ਧਾਤੁ) ਮਾਇਆ ਨੇ ਲਾਈ ਹੈ॥ ਗੁਰਮੁਖੋਂ ਕੀ ਬ੍ਰਿਤੀ ਸਾਚੀ ਹੈ ਕਯੋਂਕਿ ਗਿਆਨ ਮੈਂ ਜੋ ਸਮਾਈ ਹੁਈ ਹੈ॥

ਆਪੇ ਮੇਲੈ ਆਪੇ ਕਰਿ ਵੇਖੈ ਬਿਨੁ ਸਤਿਗੁਰ ਬੂਝ ਨ ਪਾਈ ਹੇ ॥੯॥

ਆਪ ਹੀ ਜਗਤ ਕੋ ਕਰਕੇ ਦੇਖਤਾ ਹੈ ਪੁਨ: ਅਪਨੇ ਮੈਂ ਆਪ ਹੀ ਮੇਲਤਾ ਹੈ ਪਰੰਤੂ ਇਹ ਸਮਝ ਬਿਨਾਂ ਸਤਿਗੁਰੋਂ ਸੇ ਨਹੀਂ ਪਾਈ ਜਾਤੀ॥੯॥

ਇਕਿ ਸਬਦੁ ਵੀਚਾਰਿ ਸਦਾ ਜਨ ਜਾਗੇ ॥
ਇਕਿ ਮਾਇਆ ਮੋਹਿ ਸੋਇ ਰਹੇ ਅਭਾਗੇ ॥

ਇਕ ਜਨ ਸਬਦ ਕੋ ਬਿਚਾਰਕੇ ਸਦੀਵ ਹੀ ਜਾਗੇ ਹੈਂ॥ਇਕ ਅਭਾਗੇ ਮਨ ਮਾਇਆ ਕੇ ਮੋਹ ਮੈਂ ਸੋਏ ਰਹੇ ਹੈਂ॥

ਆਪੇ ਕਰੇ ਕਰਾਏ ਆਪੇ ਹੋਰੁ ਕਰਣਾ ਕਿਛੂ ਨ ਜਾਈ ਹੇ ॥੧੦॥

ਆਪ ਹੀ ਜੀਵੋਂ ਕੋ ਰਚਨਾ ਕਰਤਾ ਹੈ ਔ ਤਿਨਸੇ ਕਰਮ ਭੀ ਆਪ ਹੀ ਕਰਾਵਤਾ ਹੈ ਹੋਰ ਅਪਨੇ ਆਪ ਤੋ ਕੁਛ ਭੀ ਨਹੀਂ ਕੀਆ ਜਾਤਾ ਹੈ॥੧੦॥

ਕਾਲੁ ਮਾਰਿ ਗੁਰ ਸਬਦਿ ਨਿਵਾਰੇ ॥
ਹਰਿ ਕਾ ਨਾਮੁ ਰਖੈ ਉਰ ਧਾਰੇ ॥

ਗੁਰ ਸਬਦੀਓਂ ਨੇ ਕਾਲ ਆਦਿ ਸਤ੍ਰੂ ਮਾਰ ਨਿਵਾਰੇ ਹੈਂ ਔ ਹਰੀ ਕਾ ਨਾਮ ਵਹੁ ਰਿਦੇ ਮੈਂ ਧਾਰ ਰਖਤੇ ਹੈਂ॥

ਸਤਿਗੁਰ ਸੇਵਾ ਤੇ ਸੁਖੁ ਪਾਇਆ ਹਰਿ ਕੈ ਨਾਮਿ ਸਮਾਈ ਹੇ ॥੧੧॥

ਤਿਨੋਂ ਨੇ ਸਤਿਗੁਰੋਂ ਕੀ ਸੇਵਾ ਸੇ ਸੁਖ ਪਾਇਆ ਹੈ ਔ ਹਰੀ ਕੇ ਨਾਮ ਮੈਂ ਤਿਨਕੀ ਪ੍ਰੀਤੀ ਸਮਾਈ ਹੈ॥੧੧॥

ਦੂਜੈ ਭਾਇ ਫਿਰੈ ਦੇਵਾਨੀ ॥
ਮਾਇਆ ਮੋਹਿ ਦੁਖ ਮਾਹਿ ਸਮਾਨੀ ॥

ਦੂਜੇ ਭਾਇ ਮੈਂ ਸ੍ਰਿਸ੍ਰਟੀ ਦਿਵਾਨੀ ਹੋਈ ਫਿਰਤੀ ਹੈ ਮਾਇਆ ਕੇ ਮੋਹ ਕਰਕੇ ਦੁਖ ਮੈਂ ਸਮਾਈ ਹੈ॥

ਬਹੁਤੇ ਭੇਖ ਕਰੈ ਨਹ ਪਾਏ ਬਿਨੁ ਸਤਿਗੁਰ ਸੁਖੁ ਨ ਪਾਈ ਹੇ ॥੧੨॥

ਬਹੁਤੇ ਭੇਖ ਕਰਨੇ ਸੇ ਕਿਸੇ ਨੇ ਪਰਮਾਤਮਾ ਕੋ ਨਹੀਂ ਪਾਇਆ ਬਿਨਾਂ ਸਤਿਗੁਰੋਂ ਸੇ ਇਹ ਸ੍ਰਿਸ੍ਰੀ ਸੁਖ ਨਹੀਂ ਪਾਵਤੀ ਹੈ॥੧੨॥

ਕਿਸ ਨੋ ਕਹੀਐ ਜਾ ਆਪਿ ਕਰਾਏ ॥
ਜਿਤੁ ਭਾਵੈ ਤਿਤੁ ਰਾਹਿ ਚਲਾਏ ॥

ਜਾਂ ਸਭ ਕੁਛ ਆਪ ਹੀ ਕਰਾਵਤਾ ਹੈ ਤੋ ਦੋਸ ਕੀ ਬਾਤ ਕਿਸਨੂੰ ਕਹੀਏ॥ ਜਿਸਨੂੰ ਜੈਸੇ ਚਾਹਤਾ ਹੈ ਤਿਸਨੂੰ ਤੈਸੇ ਹੀ ਰਾਹਿ ਮੈਂ ਚਲਾਉਤਾ ਹੈ॥

ਆਪੇ ਮਿਹਰਵਾਨੁ ਸੁਖਦਾਤਾ ਜਿਉ ਭਾਵੈ ਤਿਵੈ ਚਲਾਈ ਹੇ ॥੧੩॥

ਮੇਹਰਵਾਨ ਪਰਮੇਸਰ ਸੁਖੋਂ ਕਾ ਦਾਤਾ ਆਪ ਹੀ ਹੈ ਸੋ ਜਿਉਂ ਤਿਸ ਕੋ ਭਾਵੇ ਹੈ ਉਸੀ ਪ੍ਰਕਾਰ ਸ੍ਰਿਸ੍ਰੀ ਚਲਾਈ ਹੈ॥੧੩॥

ਆਪੇ ਕਰਤਾ ਆਪੇ ਭੁਗਤਾ ॥
ਆਪੇ ਸੰਜਮੁ ਆਪੇ ਜੁਗਤਾ ॥

ਆਪ ਹੀ ਕਰਮੋਂ ਕਾ ਕਰਤਾ ਹੈ ਪੁਨ: ਆਪ ਹੀ ਤਿਨੋਂ ਕੇ ਫਲੋਂ ਕਾ ਭੋਗਤਾ ਹੈ ਆਪ ਹੀ ਸੰਜਮੀ ਅਰਥਾਤ ਅਲਗ ਹੂਆ ਹੈ ਔ ਆਪ (ਜੁਗਤਾ) ਜੁੜਾ ਹੂਆ ਹੈ॥

ਆਪੇ ਨਿਰਮਲੁ ਮਿਹਰਵਾਨੁ ਮਧੁਸੂਦਨੁ ਜਿਸ ਦਾ ਹੁਕਮੁ ਨ ਮੇਟਿਆ ਜਾਈ ਹੇ ॥੧੪॥

ਆਪ ਹੀ ਮੇਹਰਵਾਨ ਮਧੁ ਸੂਦਨੁ ਨਿਰਮਲ ਹੈ ਪੁਨ: ਕੈਸਾ ਹੈ? ਜਿਸਕਾ ਹੁਕਮ ਨਹੀਂ ਮੇਟਿਆ ਜਾਤਾ॥੧੪॥

ਸੇ ਵਡਭਾਗੀ ਜਿਨੀ ਏਕੋ ਜਾਤਾ ॥

ਪੰਨਾ ੧੦੪੯

ਘਟਿ ਘਟਿ ਵਸਿ ਰਹਿਆ ਜਗਜੀਵਨੁ ਦਾਤਾ ॥

ਸੋ ਪੁਰਸ਼ ਵਡਭਾਗੀ ਹੈ ਜਿਨੋਂ ਨੇ ਏਕ ਹੀ ਪ੍ਰੇਰਕ ਜਾਣਿਆ ਹੈ ਜਗਤ ਕੇ ਜੀਵੋਂ ਕਾ ਦਾਤਾ ਘਟੋਂ ਘਟੋਂ ਮੈਂ ਵਸ ਰਹਿਆ ਹੈ॥

ਇਕ ਥੈ ਗੁਪਤੁ ਪਰਗਟੁ ਹੈ ਆਪੇ ਗੁਰਮੁਖਿ ਭ੍ਰਮੁ ਭਉ ਜਾਈ ਹੇ ॥੧੫॥

ਇਕ ਥਾਂ ਗੁਪਤ ਔ ਇਕ ਥਾਂ ਆਪ ਹੀ ਪ੍ਰਗਟ ਹੋ ਕੇ ਵਰਤ ਰਹਾ ਹੈ ਇਹੁ ਜਬ ਗੁਰੋਂ ਦੁਆਰੇ ਸਮਝ ਆ ਜਾਏ ਤੌ ਭਰਮ ਔ ਭਉ ਚਲਾ ਜਾਤਾ ਹੈ॥੧੫॥

ਗੁਰਮੁਖਿ ਹਰਿ ਜੀਉ ਏਕੋ ਜਾਤਾ ॥
ਅੰਤਰਿ ਨਾਮੁ ਸਬਦਿ ਪਛਾਤਾ ॥

ਗੁਰਮੁਖੋਂ ਨੇ ਤੌ ਹਰੀ ਔ ਜੀਵ ਏਕ ਜਾਣਿਆ ਹੈ॥ ਜਿਨਕੇ ਅੰਤਰ ਨਾਮ ਹੈ ਤਿਨੋਂ ਨੇ ਸਾਰੇ ਹੀ ਬ੍ਰਹਮ ਪਛਾਣਿਆ ਹੈ॥

ਜਿਸੁ ਤੂ ਦੇਹਿ ਸੋਈ ਜਨੁ ਪਾਏ ਨਾਨਕ ਨਾਮਿ ਵਡਾਈ ਹੇ ॥੧੬॥੪॥

ਹੇ ਹਰੀ ਜਿਸ ਜੀਵ ਕੌ ਏਹ ਸਮਝ ਦੇਤਾ ਹੈ ਸੋਈ ਜਨ ਪਾਵਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਇਹ ਸਭ ਨਾਮ ਸਿਮਰਨੇ ਕੀ ਹੀ ਬਡਾਈ ਹੈ॥੧੬॥੪॥

ਮਾਰੂ ਮਹਲਾ ੩ ॥
ਸਚੁ ਸਾਲਾਹੀ ਗਹਿਰ ਗੰਭੀਰੈ ॥
ਸਭੁ ਜਗੁ ਹੈ ਤਿਸ ਹੀ ਕੈ ਚੀਰੈ ॥

(ਗਹਿਰ ਗੰਭੀਰੈ) ਪਰਮੇਸਰ ਨਿਸਚੇ ਸਲਾਹੁਣ ਯੋਗ ਹੈ ਕਿਉਂਕਿ ਸਾਰਾ ਜਗਤ ਤਿਸੀ ਕੇ (ਚੀਰੈ) ਹਦ ਵਾ ਦਫਤਰ ਮੈਂ ਹੈ॥

ਸਭਿ ਘਟ ਭੋਗਵੈ ਸਦਾ ਦਿਨੁ ਰਾਤੀ ਆਪੇ ਸੂਖ ਨਿਵਾਸੀ ਹੇ ॥੧॥

ਸਭ ਘਟੋਂ ਮੈਂ ਨਿਵਾਸ ਕਰਕੇ ਪਰਮਾਤਮਾ ਰਾਤ ਦਿਨ ਇਕ ਰਸ ਭੋਗ ਰਹਾ ਹੈ ਪੁਨਾ ਆਪ ਹੀ ਸੁਖੋਂ ਕਾ ਅਸਥਾਨ ਹੈ॥੧॥

ਸਚਾ ਸਾਹਿਬੁ ਸਚੀ ਨਾਈ ॥
ਗੁਰ ਪਰਸਾਦੀ ਮੰਨਿ ਵਸਾਈ ॥

ਵਹੁ ਸਾਹਿਬ ਸਾਚਾ ਹੈ ਉਸ ਕੀ ਵਡਿਆਈ ਭੀ ਸਚੀ ਹੈ ਗੁਰੋਂ ਕੀ ਕਿਰਪਾ ਸੇ ਮਨ ਮੈਂ ਵਸਾਈਤਾ ਹੈ॥

ਆਪੇ ਆਇ ਵਸਿਆ ਘਟ ਅੰਤਰਿ ਤੂਟੀ ਜਮ ਕੀ ਫਾਸੀ ਹੇ ॥੨॥

ਆਪ ਹੀ ਜਿਸਕੇ ਘਟ ਅੰਤਰ ਆਇ ਵਸਿਆ ਹੈ ਤਿਸ ਕੀ ਜਮ ਕੀ ਫਾਸੀ ਤੂਟ ਗਈ ਹੈ॥੨॥

ਕਿਸੁ ਸੇਵੀ ਤੈ ਕਿਸੁ ਸਾਲਾਹੀ ॥
ਸਤਿਗੁਰੁ ਸੇਵੀ ਸਬਦਿ ਸਾਲਾਹੀ ॥

ਪ੍ਰਸ਼ਨ: ਕਿਸ ਕੇ ਸੇਵੀਏ ਔ ਕਿਸਕੋ ਸਾਲਾਹੀਏ?
ਉੱਤਰ: ਸਤਿਗੁਰੋਂ ਕੋ ਸੇਵੋ ਔ ਬ੍ਰਹਮ ਕੋ ਸਲਾਹੋ॥

ਸਚੈ ਸਬਦਿ ਸਦਾ ਮਤਿ ਊਤਮ ਅੰਤਰਿ ਕਮਲੁ ਪ੍ਰਗਾਸੀ ਹੇ ॥੩॥

ਸਚੇ ਉਪਦੇਸ਼ ਕਰ ਸਦਾ ਮਤ ਊਤਮ ਹੋਤੀ ਹੈ ਔ ਰਿਦਾ ਕਮਲ ਅੰਦਰੋਂ ਪ੍ਰਕਾਸ਼ ਆਵਤਾ ਹੈ॥੩॥

ਦੇਹੀ ਕਾਚੀ ਕਾਗਦ ਮਿਕਦਾਰਾ ॥
ਬੂੰਦ ਪਵੈ ਬਿਨਸੈ ਢਹਤ ਨ ਲਾਗੈ ਬਾਰਾ ॥

ਦੇਹੀ ਕਾਚੀ ਕਾਗਦ ਕੇ ਤੁਲ ਹੈ ਜੈਸੇ ਕਾਗਦ ਜਲ ਕੀ ਬੂੰਦ ਪੜੇ ਸੇ ਬਿਨਸ ਜਾਤਾ ਹੈ ਤੈਸੇ ਗਿਰਤਿਆਂ ਕੋਈ ਦੇਰੀ ਨਹੀਂ॥

ਕੰਚਨ ਕਾਇਆ ਗੁਰਮੁਖਿ ਬੂਝੈ ਜਿਸੁ ਅੰਤਰਿ ਨਾਮੁ ਨਿਵਾਸੀ ਹੇ ॥੪॥

ਜਿਸਕੇ ਅੰਤਰ ਨਾਮ ਕੀ ਪ੍ਰੀਤੀ ਵਸੀ ਹੈ ਅਰ ਗੁਰਾਂ ਦੁਆਰੇ ਸਮਝਾ ਹੈ ਤਿਸ ਕੀ ਕਾਇਆਂ ਬੁਧੀ ਕੰਚਨ ਵਤ ਸੁਧ ਹੈ॥੪॥

ਸਚਾ ਚਉਕਾ ਸੁਰਤਿ ਕੀ ਕਾਰਾ ॥
ਹਰਿ ਨਾਮੁ ਭੋਜਨੁ ਸਚੁ ਆਧਾਰਾ ॥

ਤਿਨ ਗੁਰਮੁਖੋਂ ਕਾ ਅੰਤਸ਼ਕਰਨ ਰੂਪ ਚੌਂਕਾ ਸੁਚਾ ਹੈ ਜਿਸ ਮੈਂ ਗਿਆਤ ਕੀਆਂ ਕਾਰਾਂ ਕਢੀਆਂ ਹੈਂ ਔ ਸਚੇ ਹਰੀ ਨਾਮ ਭੋਜਨ ਕਾ ਅਧਾਰ ਕੀਆ ਹੈ॥

ਸਦਾ ਤ੍ਰਿਪਤਿ ਪਵਿਤ੍ਰੁ ਹੈ ਪਾਵਨੁ ਜਿਤੁ ਘਟਿ ਹਰਿ ਨਾਮੁ ਨਿਵਾਸੀ ਹੇ ॥੫॥

ਜਿਸਕੇ ਘਟ ਮੈਂ ਨਾਮ ਕਾ ਨਿਵਾਸ ਹੈ ਵਹੁ ਸਦਾ ਹੀ ਤ੍ਰਿਪਤ ਹੈ ਔ ਆਪ ਪਾਵਨ ਹੈ ਤਥਾ ਸੰਗੀਆਂ ਕੋ ਭੀ ਪਵਿਤ੍ਰ ਕਰਤਾ ਹੈ॥੫॥

ਹਉ ਤਿਨ ਬਲਿਹਾਰੀ ਜੋ ਸਾਚੈ ਲਾਗੇ ॥
ਹਰਿ ਗੁਣ ਗਾਵਹਿ ਅਨਦਿਨੁ ਜਾਗੇ ॥

ਜੋ ਸਾਚੇ ਨਾਮ ਮੈਂ ਲਾਗੇ ਹੈਂ ਹਮ ਤਿਨ ਪਰ ਬਲਿਹਾਰੇ ਜਾਤੇ ਹੈਂ ਰਾਤ ਦਿਨ ਜਾਗ ਕਰ ਹਰੀ ਕੇ ਗੁਣ ਗਾਵਤੇ ਹੈਂ॥

ਸਾਚਾ ਸੂਖੁ ਸਦਾ ਤਿਨ ਅੰਤਰਿ ਰਸਨਾ ਹਰਿ ਰਸਿ ਰਾਸੀ ਹੇ ॥੬॥

ਜਿਨਕੀ ਰਸਨਾਂ ਹਰੀ ਕੇ ਰਸ ਮੈਂ ਰਸੀ ਹੈਂ ਤਿਨ ਕੇ ਮਨ ਅੰਤਰ ਸਦਾ ਹੀ ਸਾਚਾ ਸੁਖ ਹੂਆ ਹੈ॥੬॥

ਹਰਿ ਨਾਮੁ ਚੇਤਾ ਅਵਰੁ ਨ ਪੂਜਾ ॥
ਏਕੋ ਸੇਵੀ ਅਵਰੁ ਨ ਦੂਜਾ ॥

ਤਿਨੋਂ ਨੇ ਹਰੀ ਨਾਮ ਕੋ ਸਿਮਰਾ ਹੈ ਔਰ ਕੀ ਪੂਜਾ ਨਹੀਂ ਕਰੀ ਔ ਏਕ ਕੋ ਹੀ ਸੇਵਤੇ ਹੈਂ ਔਰ ਦੂਸਰਾ ਨਹੀਂ ਜਾਨਿਆ॥

ਪੂਰੈ ਗੁਰਿ ਸਭੁ ਸਚੁ ਦਿਖਾਇਆ ਸਚੈ ਨਾਮਿ ਨਿਵਾਸੀ ਹੇ ॥੭॥

ਤਿਨ ਕੋ ਪੂਰੇ ਗੁਰੋਂ ਨੇ ਸਭ ਸਚ ਹੀ ਦਿਖਾਇਆ ਹੈ ਸੋ ਸਚੇ ਨਾਮੀ ਕੇ ਹੀ ਨਿਵਾਸੀ ਹੁਏ ਹੈਂ॥੭॥

ਭ੍ਰਮਿ ਭ੍ਰਮਿ ਜੋਨੀ ਫਿਰਿ ਫਿਰਿ ਆਇਆ ॥
ਆਪਿ ਭੂਲਾ ਜਾ ਖਸਮਿ ਭੁਲਾਇਆ ॥

ਇਹ ਜੀਉ ਬਾਰੰਬਾਰ ਜੋਨੀਓਂ ਮੈਂ ਭ੍ਰਮ ਕੇ ਆਇਆ ਹੈ ਜਾਂ (ਖਸਮਿ) ਪਰਮੇਸੁਰ ਨੇ ਭੁਲਾਇਆ ਹੈ ਤਾਂ ਜੀਵ ਆਪਨੇ ਕਰਮਾਨੁਸਾਰ ਭੂਲਾ ਹੈ॥

ਹਰਿ ਜੀਉ ਮਿਲੈ ਤਾ ਗੁਰਮੁਖਿ ਬੂਝੈ ਚੀਨੈ ਸਬਦੁ ਅਬਿਨਾਸੀ ਹੇ ॥੮॥

ਜਾਂ ਗੁਰੋਂ ਦੁਆਰੇ ਉਪਦੇਸ ਪੂਛੇ ਤਾਂ ਜੀਵ ਕੋ ਹਰਿਨਾਮ ਮਿਲਤਾ ਹੈ ਫੇਰ ਬ੍ਰਹਮ ਅਬਿਨਾਸੀ ਕੋ ਦੇਖ ਲੇਤਾ ਹੈ॥੮॥

ਕਾਮਿ ਕ੍ਰੋਧਿ ਭਰੇ ਹਮ ਅਪਰਾਧੀ ॥
ਕਿਆ ਮੁਹੁ ਲੈ ਬੋਲਹ ਨਾ ਹਮ ਗੁਣ ਨ ਸੇਵਾ ਸਾਧੀ ॥

ਕਾਮ ਕ੍ਰੋਧ ਕਰਕੇ ਭਰੇ ਹੋਏ ਹਮ ਅਪਰਾਧੀ ਹੋ ਰਹੇ ਹੈਂ ਕਿਆ ਮੂੰਹ ਲੈ ਕੇ ਸਾਮਨੇ ਬੋਲੀਏ ਨਾ ਹਮਾਰੇ ਮੈਂ ਕੋਈ ਗੁਣ ਔ ਨਾ ਹਮ ਨੇ ਕੋਈ ਸੇਵਾ ਹੀ ਕਰੀ ਹੈ॥

ਡੁਬਦੇ ਪਾਥਰ ਮੇਲਿ ਲੈਹੁ ਤੁਮ ਆਪੇ ਸਾਚੁ ਨਾਮੁ ਅਬਿਨਾਸੀ ਹੇ ॥੯॥

ਹੇ (ਅਬਿਨਾਸੀ) ਨਾਸ ਰਹਿਤ ਹਮ ਤੋ ਪਾਥਰ ਵਤ ਡੂਬ ਰਹੇ ਹੈਂ ਤੁਮ ਆਪ ਹੀ ਕ੍ਰਿਪਾ ਕਰਕੇ ਸਾਚਾ ਨਾਮ ਦੇਕੇ ਮੇਲ ਲਵੋ॥੯॥

ਨਾ ਕੋਈ ਕਰੇ ਨ ਕਰਣੈ ਜੋਗਾ ॥
ਆਪੇ ਕਰਹਿ ਕਰਾਵਹਿ ਸੁ ਹੋਇਗਾ ॥

ਤੇਰੇ ਬਿਨਾਂ ਨਾ ਕੋਈ ਆਗੇ ਹੀ ਕਰੇਗਾ ਔ ਨਹੀਂ ਕੋਈ ਅਬ ਕਰਨੇ ਜੋਗ ਹੈ ਤੂੰ ਆਪੇ ਹੀ ਕਰਤਾ ਹੈਂ ਔ ਜੋ ਤੂੰ ਹਮ ਸੇ ਕਰਾਵੇਂਗਾ ਸੋਈ ਹੋਵੇਗਾ॥

ਆਪੇ ਬਖਸਿ ਲੈਹਿ ਸੁਖੁ ਪਾਏ ਸਦ ਹੀ ਨਾਮਿ ਨਿਵਾਸੀ ਹੇ ॥੧੦॥

ਜਿਸਕੋ ਤੂੰ ਆਪ ਬਖਸ ਲੇਤਾ ਹੈਂ ਓਹ ਸਦਾ ਹੀ ਨਾਮ ਕਾ ਨਿਵਾਸੀ ਹੋਕੇ ਸੁਖ ਪਾਵਤਾ ਹੈ॥੧੦॥

ਇਹੁ ਤਨੁ ਧਰਤੀ ਸਬਦੁ ਬੀਜਿ ਅਪਾਰਾ ॥
ਹਰਿ ਸਾਚੇ ਸੇਤੀ ਵਣਜੁ ਵਾਪਾਰਾ ॥

ਜਿਨੋਂ ਨੇ ਇਸ ਸਰੀਰ ਧਰਤੀ ਮੈਂ ਗੁਰ ਸਬਦ ਰੂਪ ਅਪਾਰੁ ਬੀਜ ਬੀਜਿਆ ਹੈ ਤਿਨੋਂ ਕਾ ਹਰੀ ਸਾਚੇ ਸਾਥ ਹੀ ਵਣਜ ਵਪਾਰ ਹੈ॥

ਸਚੁ ਧਨੁ ਜੰਮਿਆ ਤੋਟਿ ਨ ਆਵੈ ਅੰਤਰਿ ਨਾਮੁ ਨਿਵਾਸੀ ਹੇ ॥੧੧॥

ਤਿਨਕੇ ਸਚ ਹੀ ਧਨ ਉਤਪੰਨ ਹੂਆ ਹੈ ਭਾਵ ਅਦ੍ਵੈਤ ਨਿਸਚੇ ਹੂਆ ਹੈ॥ ਵਹੁ ਕੈਸਾ ਧਨ ਹੈ? ਜਿਸਕੀ ਕਬੀ ਭੀ ਤੋਟ ਨਹੀਂ ਆਵਤੀ ਹੈ ਔ ਅੰਤਰ ਹੀ ਵਹੁ ਪੁਰਸ ਨਾਮ ਕਰਕੇ ਸਰੂਪ ਕਾ ਨਿਵਾਸੀ ਹੋ ਰਹਾ ਹੈ॥੧੧॥ ਐਸੇ ਬੇਨਤੀ ਕਰੇ॥

ਹਰਿ ਜੀਉ ਅਵਗਣਿਆਰੇ ਨੋ ਗੁਣੁ ਕੀਜੈ ॥

ਆਪੇ ਬਖਸਿ ਲੈਹਿ ਨਾਮੁ ਦੀਜੈ ॥

ਹੇ ਹਰੀ ਜੀਉ ਮੈਂ ਔਗਣ ਹਾਰੇ ਕੋ ਗੁਣ ਕਰ ਅਰਥਾਤ ਉਪਕਾਰ ਕਰ ਔ ਆਪ ਹੀ ਮੇਰੇ ਔਗੁਣ ਬਖਸ ਲੈ ਪੁਨ: ਨਾਮ ਮੇਰੇ ਕੋ ਦੇਹ॥

ਗੁਰਮੁਖਿ ਹੋਵੈ ਸੋ ਪਤਿ ਪਾਏ ਇਕਤੁ ਨਾਮਿ ਨਿਵਾਸੀ ਹੇ ॥੧੨॥

ਜੋ ਗੁਰਮੁਖ ਹੋਤਾ ਹੈ ਸੋ ਪਤਿਸਟਾ ਕੋ ਪਾਵਤਾ ਹੈ ਏਹ ਕ੍ਰਿਪਾ ਕਰ ਕਿ ਮੈਂ ਗੁਰੋਂ ਦੁਆਰੇ ਇਕ (ਤੁ) ਤੇਰ ਨਾਮ ਕਾ ਹੀ ਨਿਵਾਸੀ ਹੋਵੋਂ॥੧੨॥

ਅੰਤਰਿ ਹਰਿ ਧਨੁ ਸਮਝ ਨ ਹੋਈ ॥

ਗੁਰ ਪਰਸਾਦੀ ਬੂਝੈ ਕੋਈ ॥

ਹੇ ਹਰੀ ਤੇਰਾ ਸਰੂਪ ਧਨ ਅੰਤਰ ਹੀ ਹੈ ਪਰੰਤੂ ਸਮਝ ਨਹੀਂ ਹੋਤੀ ਗੁਰੋਂ ਕੀ ਕ੍ਰਿਪਾ ਕਰਕੇ ਕੋਈ ਸਮਝਤਾ ਹੈ॥

ਗੁਰਮੁਖਿ ਹੋਵੈ ਸੋ ਧਨੁ ਪਾਏ ਸਦ ਹੀ ਨਾਮਿ ਨਿਵਾਸੀ ਹੇ ॥੧੩॥

ਪਰੰਤੂ ਜੋ ਗੁਰਮੁਖ ਹੋਵੈ ਸੋ ਨਾਮ ਧਨ ਕੋ ਪਾਵਤਾ ਹੈ ਪੁਨਾ ਨਾਮ ਕਰਕੇ ਸਰੂਪ ਕਾ ਸਦਾ ਹੀ ਨਿਵਾਸੀ ਹੋਤਾ ਹੈ॥੧੩॥

ਅਨਲ ਵਾਉ ਭਰਮਿ ਭੁਲਾਈ ॥

ਪੰਨਾ ੧੦੪੯

ਮਾਇਆ ਮੋਹਿ ਸੁਧਿ ਨ ਕਾਈ ॥

(ਅਨਲ ਵਾਉ) ਅਗਿਆਨ ਰੂਪ ਅੰਧੇਰੀ ਨੇ ਵਾ ਤ੍ਰਿਸ਼ਨਾ ਅਗਨੀ ਔ ਵਾਸਨਾ ਰੂਪੀ ਪੌਣ ਨੇ ਸ੍ਰਿਸ਼ਟੀ ਭਰਮ ਮੈਂ ਭੁਲਾਈ ਹੈ ਪੁਨਾ ਮਾਇਆ ਕੇ ਮੋਹ ਮੈਂ ਕੋਈ ਭੀ ਖਬਰ ਨਹੀਂ॥

ਮਨਮੁਖ ਅੰਧੇ ਕਿਛੂ ਨ ਸੂਝੈ ਗੁਰਮਤਿ ਨਾਮੁ ਪ੍ਰਗਾਸੀ ਹੇ ॥੧੪॥

ਮਨਮੁਖ ਅੰਧਿਓਂ ਕੋ ਕੁਛ ਭੀ ਨਹੀਂ ਸੁਝਤਾ ਗੁਰਮਤੀਆਂ ਕੀ ਬੁਧੀ ਨਾਮ ਕਰਕੇ ਪ੍ਰਕਾਸ਼ੀ ਹੁਈ ਹੈ॥੧੪॥

ਮਨਮੁਖ ਹਉਮੈ ਮਾਇਆ ਸੂਤੇ ॥

ਅਪਣਾ ਘਰੁ ਨ ਸਮਾਲਹਿ ਅੰਤਿ ਵਿਗੂਤੇ ॥

ਮਨਮੁਖ ਹਉਮੈਂ ਕਰਕੇ ਮਾਇਆ ਕੇ ਮਦ ਮੈਂ ਸੂਤੇ ਹੈਂ ਅਪਨਾ ਸਰੂਪ ਨਹੀਂ ਸੰਭਾਲਤੇ ਅੰਤ ਕੋ ਵਹੁ ਖਰਾਬ ਹੁਏ ਹੈਂ॥

ਪਰ ਨਿੰਦਾ ਕਰਹਿ ਬਹੁ ਚਿੰਤਾ ਜਾਲੈ ਦੁਖੇ ਦੁਖਿ ਨਿਵਾਸੀ ਹੇ ॥੧੫॥

ਪਰਾਈ ਨਿੰਦਾ ਕਰਤੇ ਹੈਂ ਔਰ ਬਹੁਤ ਚਿੰਤਾ ਨੇ ਵਹੁ ਜਾਲੇ ਹੈਂ ਇਸੀ ਤੇ ਦੁਖ ਹੀ ਦੁਖ ਕੇ ਨਿਵਾਸੀ ਹੁਏ ਹੈਂ॥੧੫॥

ਆਪੇ ਕਰਤੈ ਕਾਰ ਕਰਾਈ ॥

ਆਪੇ ਗੁਰਮੁਖਿ ਦੇਇ ਬੁਝਾਈ ॥

ਆਪ ਹੀ ਕਰਤੇ ਨੇ ਕਾਰ ਕਰੀ ਹੈ ਭਾਵ ਜਗਤ ਕੋ ਰਚਾ ਹੈ ਤਿਸ ਜਗਤ ਮੈਂ ਆਪ ਹੀ ਗੁਰਮੁਖਾਂ ਕੋ ਸਮਝ ਦਈ ਹੈ॥

ਨਾਨਕ ਨਾਮਿ ਰਤੇ ਮਨੁ ਨਿਰਮਲੁ ਨਾਮੇ ਨਾਮਿ ਨਿਵਾਸੀ ਹੇ ॥੧੬॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਨਾਮ ਮੈਂ ਰਤੇ ਹੈਂ ਤਿਨ ਕੇ ਮਨ ਨਿਰਮਲ ਹੁਏ ਹੈਂ ਨਾਮ ਕਰਕੇ ਵਹੁ ਨਾਮੀ ਕੇ ਨਿਵਾਸੀ ਹੁਏ ਹੈਂ॥੧੬॥੫॥

ਮਾਰੂ ਮਹਲਾ ੩ ॥

ਏਕੋ ਸੇਵੀ ਸਦਾ ਥਿਰੁ ਸਾਚਾ ॥

ਦੂਜੈ ਲਾਗਾ ਸਭੁ ਜਗੁ ਕਾਚਾ ॥

ਹੇ ਭਾਈ ਤੂੰ ਏਕ ਜੋ ਸਦਾ ਥਿਰ ਪੁਨਾ ਸਾਚਾ ਹੈ ਤਿਸੀ ਕੋ ਸੇਵ॥ ਸਾਰਾ ਜਗਤ ਕਚਾ ਦੂਜੈ ਭਾਵ ਮੈਂ ਲਾਗਾ ਹੂਆ ਹੈ॥

ਗੁਰਮਤੀ ਸਦਾ ਸਚੁ ਸਾਲਾਹੀ ਸਾਚੇ ਹੀ ਸਾਚਿ ਪਤੀਜੈ ਹੇ ॥੧॥

ਗੁਰਮਤੀਆਂ ਦੁਆਰਾ ਸਦਾ ਸਚ ਨੂੰ ਹੀ ਤੂੰ ਸਾਲਾਹੁ ਸਚੇ ਪੁਰਖ ਸਚ ਪਰਮਾਤਮਾਂ ਮੈਂ ਨਿਸਚਾ ਕਰਤੇ ਹੈਂ॥੧॥

ਤੇਰੇ ਗੁਣ ਬਹੁਤੇ ਮੈ ਏਕੁ ਨ ਜਾਤਾ ॥

ਆਪੇ ਲਾਇ ਲਏ ਜਗਜੀਵਨੁ ਦਾਤਾ ॥

ਐਸੇ ਕਹੁ ਹੇ ਭਗਵਨ ਤੇਰੇ ਗੁਣ ਤੋ ਬਹੁਤ ਹੈਂ ਮੈਂ ਮੂਰਖ ਨੇ ਏਕ ਭੀ ਨਹੀਂ ਜਾਤਾ ਹੈ ਹੇ ਜਗ ਜੀਵਨ ਦਾਤਾ ਤੂੰ ਅਪਨੀ ਤਰਫ ਆਪ ਹੀ ਕਿਰਪਾ ਕਰਕੇ ਲਾਇ ਲੇਤਾ ਹੈਂ॥

ਆਪੇ ਬਖਸੇ ਦੇ ਵਡਿਆਈ ਗੁਰਮਤਿ ਇਹੁ ਮਨੁ ਭੀਜੈ ਹੇ ॥੨॥

ਆਪ ਹੀ ਔਗੁਣਾਂ ਕੋ ਬਖਸ ਕੇ ਵਡਿਆਈ ਦੇਤਾ ਹੈ ਇਹ ਕਿਰਪਾ ਕਰ ਕਿ ਗੁਰੋਂ ਕੀ ਸਿਖਿਆ ਮੈਂ ਮੇਰਾ ਮਨ ਭੀਜੇ ਅਰਥਾਤ ਤਤਪਰ ਹੋਵੈ॥੨॥

ਮਾਇਆ ਲਹਰਿ ਸਬਦਿ ਨਿਵਾਰੀ ॥

ਇਹੁ ਮਨੁ ਨਿਰਮਲੁ ਹਉਮੈ ਮਾਰੀ ॥

ਜਿਸਨੇ ਮਾਇਆ ਕੀ ਲਹਿਰ ਗੁਰ ਉਪਦੇਸ ਸੇ ਨਿਵਾਰੀ ਹੈ ਪੁਨਾ ਹਉਮੈਂ ਕੋ ਮਾਰ ਕੈ ਇਹੁ ਮਨ ਨਿਰਮਲ ਕੀਆ ਹੈ॥

ਸਹਜੇ ਗੁਣ ਗਾਵੈ ਰੰਗਿ ਰਾਤਾ ਰਸਨਾ ਰਾਮੁ ਰਵੀਜੈ ਹੇ ॥੩॥

ਸੋ ਸੁਤੇ ਹੀ ਭਗਵਤ ਕੇ ਗੁਣ ਗਾਵਤਾ ਹੈ ਅਰ ਪਰਮੇਸਰ ਕੇ ਪ੍ਰੇਮ ਮੈਂ ਰੰਗਿਆ ਹੂਆ ਰਸਨਾ ਕਰ ਰਾਮ ਨਾਮ ਕੋ ਉਚਾਰਤਾ ਹੈ॥੩॥

ਮੇਰੀ ਮੇਰੀ ਕਰਤ ਵਿਹਾਣੀ ॥

ਮਨਮੁਖਿ ਨ ਬੂਝੈ ਫਿਰੈ ਇਆਣੀ ॥

ਮਨਮੁਖੋਂ ਕੀ ਅਵਸਥਾ ਮੇਰੀ ਮੇਰੀ ਕਰਤਿਆਂ ਬਿਹਾਇ ਗਈ ਹੈ॥ ਔਰ ਮਨਮੁਖੋਂ ਕੀ ਬੁਧੀ ਇਆਣੀ ਹੈ ਇਸਤੇ ਸਮਝਤੇ ਨਹੀਂ ਤਿਸੀ ਤੇ ਜੂਨੀਓਂ ਮੈਂ ਫਿਰਤੇ ਹੈਂ॥

ਜਮਕਾਲੁ ਘੜੀ ਮੁਹਤੁ ਨਿਹਾਲੇ ਅਨਦਿਨੁ ਆਰਜਾ ਛੀਜੈ ਹੇ ॥੪॥

ਜਮ (ਕਾਲੁ) ਮਾਰਣ ਹਾਰਾ ਘੜੀ ਆਧੀ ਘੜੀ ਪੜਾ ਦੇਖਤਾ ਹੈ ਔ ਰਾਤ ਦਿਨ ਆਰਜਾ ਛੀਜਤੀ ਹੈ॥੪॥

ਅੰਤਰਿ ਲੋਭੁ ਕਰੈ ਨਹੀ ਬੂਝੈ ॥

ਸਿਰ ਊਪਰਿ ਜਮਕਾਲੁ ਨ ਸੂਝੈ ॥

ਮਨਮੁਖ ਅੰਦਰੋਂ ਲੋਭ ਕਰਤਾ ਹੈ ਔ ਸਮਝਤਾ ਨਹੀਂ ਸਿਰਕੇ ਊਪਰ ਜਮਕਾਲ ਖੜਾ ਹੈ ਇਸਕੋ ਦ੍ਰਿਸਟ ਨਹੀਂ ਆਵਤਾ॥

ਐਥੈ ਕਮਾਣਾ ਸੁ ਅਗੈ ਆਇਆ ਅੰਤਕਾਲਿ ਕਿਆ ਕੀਜੈ ਹੇ ॥੫॥

ਇਸ ਲੋਕ ਮੈਂ ਜੋ ਕਰਮ ਕਮਾਇਆ ਥਾ ਸੋ (ਅਗੈ) ਪ੍ਰਲੋਕ ਮੈਂ ਜਬ ਭਰਨਾ ਆਇਆ ਤਬ ਕਿਆ ਕਰੇਗਾ ਓਥੇ ਕੋਈ ਉਪਾਵ ਨਹੀਂ ਹੋਤਾ ਹੈ ਭਾਵ ਦੁਖ ਸੁਖ ਕਰਮਾਨੁਸਾਰ ਹੀ ਪਾਵੇਗਾ (ਅੰਤ ਕਾਲਿ) ਅੰਤ ਕੇ ਸਮੇਂ ਕਿਆ ਜਤਨ ਕਰੇਗਾ ਭਾਵ ਹੁਣੇ ਸੁਭ ਕਰਮ ਕਰੁ॥

ਜੋ ਸਚਿ ਲਾਗੇ ਤਿਨ ਸਾਚੀ ਸੋਇ ॥

ਦੂਜੈ ਲਾਗੇ ਮਨਮੁਖਿ ਰੋਇ ॥

ਜੋ ਸਚ ਮੈਂ ਲਾਗੇ ਹੈਂ ਤਿਨਕੀ ਤੌਂ ਸਚੀ ਸੋਭਾ ਹੈ ਜੋ ਦ੍ਵੈਤ ਮੈਂ ਲਾਗੇ ਹੈਂ ਵਹੁ ਮਨਮੁਖ ਰੋਤੇ ਹੈਂ॥

ਦੂਹਾ ਸਿਰਿਆ ਕਾ ਖਸਮੁ ਹੈ ਆਪੇ ਆਪੇ ਗੁਣ ਮਹਿ ਭੀਜੈ ਹੇ ॥੬॥

ਗੁਰਮੁਖ ਮਨਮੁਖ ਵਾ ਲੋਕ ਪ੍ਰਲੋਕ ਦੋਹਾਂ ਸਿਰਿਆਂ ਕਾ ਆਪ ਹੀ ਮਾਲਕ ਹੈ ਔ ਆਪੇ ਹੀ ਗੁਣੋਂ ਮੈਂ ਭੀਜਤਾ ਹੈ॥੬॥

ਗੁਰ ਕੈ ਸਬਦਿ ਸਦਾ ਜਨੁ ਸੋਹੈ ॥
ਨਾਮ ਰਸਾਇਣਿ ਇਹੁ ਮਨੁ ਮੋਹੈ ॥

ਗੁਰਕੇ ਉਪਦੇਸ਼ ਕਰਕੇ ਸਦਾ ਹੀ ਜੋ ਪੁਰਸ ਸੋਭਤੇ ਹੈਂ ਨਾਮ ਜੋ ਰਸੋਂ ਕਾ ਘਰ ਹੈ (ਇਹੁ) ਇਸ ਮੇਂ ਮਨ ਆਦਿ ਅੰਤਸਕਰਨ ਤਿਨ ਕੇ ਮੋਹੇ ਹੈਂ॥

ਮਾਇਆ ਮੋਹ ਮੈਲੁ ਪਤੰਗੁ ਨ ਲਾਗੈ ਗੁਰਮਤੀ ਹਰਿ ਨਾਮਿ ਭੀਜੈ ਹੇ ॥੭॥

ਜੋ ਗੁਰੋਂ ਕੀ ਮਤ ਕਰਕੇ ਹਰੀ ਨਾਮ ਮੈਂ ਭੀਜੇ ਹੈਂ ਤਿਨ ਕੋ ਮਾਇਆ ਕੇ ਮੋਹ ਕੀ ਮੈਲ (ਪਤੰਗੁ) ਰੰਚਕ ਨਹੀਂ ਲਾਗਤੀ॥੭॥

ਸਭਨਾ ਵਿਚਿ ਵਰਤੈ ਇਕੁ ਸੋਈ ॥
ਗੁਰ ਪਰਸਾਦੀ ਪਰਗਟੁ ਹੋਈ ॥

ਸਭ ਜੀਵੋਂ ਮੈਂ ਸੋ ਇਕ ਹੀ ਵਰਤਤਾ ਹੈ ਪਰੰਤੂ ਗੁਰੋਂ ਕੀ ਕਿਰਪਾ ਕਰਕੇ ਪ੍ਰਗਟ ਹੋਤਾ ਹੈ॥

ਹਉਮੈ ਮਾਰਿ ਸਦਾ ਸੁਖੁ ਪਾਇਆ ਨਾਇ ਸਾਚੈ ਅੰਮ੍ਰਿਤੁ ਪੀਜੈ ਹੇ ॥੮॥

ਜਿਨੋਂ ਨੇ ਹੰਤਾ ਮਾਰੀ ਹੈ ਤਿਨੋਂ ਨੇ (ਸਦਾ) ਅਚੁਤ ਸੁਖ ਪਾਇਆ ਹੈ ਵਹੁ ਸਾਚੇ ਨਾਮ ਕਾ ਅੰਮ੍ਰਤ ਪੀਤੇ ਹੈਂ॥੮॥

ਕਿਲਬਿਖ ਦੂਖ ਨਿਵਾਰਣਹਾਰਾ ॥
ਗੁਰਮੁਖਿ ਸੇਵਿਆ ਸਬਦਿ ਵੀਚਾਰਾ ॥

ਪਾਪੋਂ ਔ ਦੁਖਾਂ ਕੇ ਨਵਿਰਤ ਕਰਣੇ ਹਾਰਾ ਸੋ ਗੁਰੂ ਹੀ ਮੁਖ ਹੈ ਤਿਸ ਕੋ ਜਿਨੋਂ ਨੇ ਸੇਵਿਆ ਹੈ ਔਰ ਸਬਦ ਕਾ ਬੀਚਾਰ ਕੀਆ ਹੈ॥

ਸਭੁ ਕਿਛੁ ਆਪੇ ਆਪਿ ਵਰਤੈ ਗੁਰਮੁਖਿ ਤਨੁ ਮਨੁ ਭੀਜੈ ਹੇ ॥੯॥

ਸੋ ਗੁਰਮੁਖ ਤਨ ਮਨ ਕਰਕੇ ਭੀਜੇ ਹੈਂ ਤਿਨ ਕੋ ਨਿਸਚੇ ਮੈਂ ਏਹ ਹੂਆ ਹੈ ਕਿ ਸਭ ਕੁਛ ਆਪ ਹੀ ਆਪ ਵਰਤਤਾ ਹੈ॥੯॥

ਮਾਇਆ ਅਗਨਿ ਜਲੈ ਸੰਸਾਰੇ ॥
ਗੁਰਮੁਖਿ ਨਿਵਾਰੈ ਸਬਦਿ ਵੀਚਾਰੇ ॥

ਔ ਮਨਮੁਖ ਮਾਇਆ ਕੀ ਤ੍ਰਿਸਨਾ ਅਗਨਿ ਕਰ ਸੰਸਾਰ ਮੇਂ ਜਲਤੇ ਹੈਂ ਗੁਰ ਉਪਦੇਸ਼ ਕੋ ਬੀਚਾਰ ਕਰਕੇ ਗੁਰਮੁਖੋਂ ਨੇ ਸੋ ਮਾਇਆ ਨਵਿਰਤ ਕਰ ਰਈ ਹੈ॥

ਅੰਤਰਿ ਸਾਂਤਿ ਸਦਾ ਸੁਖੁ ਪਾਇਆ ਗੁਰਮਤੀ ਨਾਮੁ ਲੀਜੈ ਹੇ ॥੧੦॥

ਇਸਤੇ ਗੁਰਮੁਖੋਂ ਕੇ ਰਿਦੇ ਮੈਂ ਸਾਂਤੀ ਹੈ ਤਿਨੋਂ ਨੇ ਅਚੁਤ ਸੁਖ ਪਾਇਆ ਹੈ ਗੁਰੋਂ ਕੀ ਸਿਖ੍ਯਾ ਕਰਕੇ ਨਾਮ ਕੋ ਲੇਤੇ ਹੈਂ॥੧੦॥

ਇੰਦ੍ਰ ਇੰਦ੍ਰਾਸਣਿ ਬੈਠੇ ਜਮ ਕਾ ਭਉ ਪਾਵਹਿ ॥
ਜਮੁ ਨ ਛੋਡੈ ਬਹੁ ਕਰਮ ਕਮਾਵਹਿ ॥

ਇੰਦ੍ਰ ਇੰਦ੍ਰਾਸਣ ਪਰ ਬੈਠੇ ਭੀ ਜਮ ਕਾ ਭੈ ਪਾਵਤੇ ਹੈਂ ਜਮ ਨਹੀਂ ਛੋਡੇਗਾ ਚਾਹੋ ਬਹੁਤੇ ਹੀ ਕਰਮ ਕਮਾਵੈ॥

ਸਤਿਗੁਰੁ ਭੇਟੈ ਤਾ ਮੁਕਤਿ ਪਾਈਐ ਹਰਿ ਹਰਿ ਰਸਨਾ ਪੀਜੈ ਹੇ ॥੧੧॥

ਜੇ ਸਤਿਗੁਰ ਮਿਲੇ ਔਰ ਰਸਨਾਂ ਦੁਆਰੇ ਹਰੀ ਹਰਿ ਨਾਮ ਕਾ ਰਸੁ ਪੀਵੀਏ ਤਉ ਮੁਕਤੀ ਪਾਈਦੀ ਹੈ॥੧੧॥

ਮਨਮੁਖਿ ਅੰਤਰਿ ਭਗਤਿ ਨ ਹੋਈ ॥

ਗੁਰਮੁਖਿ ਭਗਤਿ ਸਾਂਤਿ ਸੁਖੁ ਹੋਈ ॥

ਮਨਮੁਖੋਂ ਕੇ ਅੰਤਰ ਭਗਤੀ ਨਹੀਂ ਹੋਤੀ ਗੁਰਮੁਖੋਂ ਕੋ ਭਗਤੀ ਕਰਕੇ ਸਾਂਤ ਸੁਖ ਕੀ ਪ੍ਰਾਪਤੀ ਹੋਤੀ ਹੈ॥

ਪਵਿਤ੍ਰ ਪਾਵਨ ਸਦਾ ਹੈ ਬਾਣੀ ਗੁਰਮਤਿ ਅੰਤਰੁ ਭੀਜੈ ਹੇ ॥੧੨॥

ਆਪ ਪਵਿਤ੍ਰ ਹੈ ਔ ਬਾਣੀ ਭੀ ਤਿਨ ਕੀ ਸਦਾ ਪਾਵਨ ਹੈ ਕਿਉਂਕਿ ਗੁਰੋਂ ਕੀ ਸਿਖਯਾ ਮੈਂ ਤਿਨ ਗੁਰਮੁਖੋਂ ਕੇ ਅੰਤਹਿਕਰਣ ਭੀਜੇ ਹੂਏ ਹੈਂ॥੧੨॥

ਬ੍ਰਹਮਾ ਬਿਸਨੁ ਮਹੇਸੁ ਵੀਚਾਰੀ ॥

ਤ੍ਰੈ ਗੁਣ ਬਧਕ ਮੁਕਤਿ ਨਿਰਾਰੀ ॥

ਬ੍ਰਹਮਾਂ ਬਿਸਨ ਸਿਵ ਹੋਰ ਭੀ ਜੋ ਬਿਚਾਰਵਾਂਨ ਹੈਂ ਸੋ ਏਹੀ ਕਹਤੇ ਹੈਂ ਜੋ ਤੀਨ ਗੁਣੋਂ ਕਰ ਜੀਵ (ਬਧਕ) ਹਿੰਸਕ ਹੋ ਰਹੇ ਹੈਂ ਤਿਨਾਂ ਤੇ ਮੁਕਤੀ ਨਿਆਰੀ ਰਹਿ ਗਈ ਹੈ॥

ਪੰਨਾ ੧੦੫੦

ਗੁਰਮੁਖਿ ਗਿਆਨੁ ਏਕੋ ਹੈ ਜਾਤਾ ਅਨਦਿਨੁ ਨਾਮੁ ਰਵੀਜੈ ਹੇ ॥੧੩॥

ਜਿਨ ਗੁਰਮੁਖੋਂ ਨੇ ਏਕ ਕਾ ਗ੍ਯਾਨ ਜਾਤਾ ਹੈ ਵਹੁ ਰਾਤ ਦਿਨ ਨਾਮ ਕੋ ਹੀ (ਰਵੀਜੈ) ਉਚਾਰਤੇ ਹੈਂ॥੧੩॥

ਬੇਦ ਪੜਹਿ ਹਰਿ ਨਾਮੁ ਨ ਬੂਝਹਿ ॥

ਮਾਇਆ ਕਾਰਣਿ ਪੜਿ ਪੜਿ ਲੂਝਹਿ ॥

ਜੋ ਬੇਦ ਪੜਤਾ ਹੈ ਹਰੀਨਾਮ ਕੋ ਨਹੀਂ ਸਮਝਤਾ ਮਾਇਆ ਵਾਸਤੇ ਪੜ ਪੜ ਕੇ ਝਗੜਤਾ ਹੈ॥

ਅੰਤਰਿ ਮੈਲੁ ਅਗਿਆਨੀ ਅੰਧਾ ਕਿਉ ਕਰਿ ਦੁਤਰੁ ਤਰੀਜੈ ਹੇ ॥੧੪॥

ਅੰਤਰ ਬਿਸਿਓਂ ਕੀ ਮੈਲ ਹੈ ਇਸਤੇ ਵਹੁ ਅੰਧਾ ਅਗ੍ਯਾਨੀ ਹੈ ਸੋ ਕਿਸ ਪ੍ਰਕਾਰ ਕਰਕੇ ਦੁਸਤਰ ਸੰਸਾਰ ਸਮੁੰਦ੍ਰ ਕੋ ਤਰੇਂਗੇ॥੧੪॥

ਬੇਦ ਬਾਦ ਸਭਿ ਆਖਿ ਵਖਾਣਹਿ ॥

ਨ ਅੰਤਰੁ ਭੀਜੈ ਨ ਸਬਦੁ ਪਛਾਣਹਿ ॥

ਬੇਦੋਂ ਕੇ ਝਗੜੇ ਆਖਕੇ ਵਖ੍ਯਾਨ ਕਰਤਾ ਹੈ ਨਾ ਅੰਦਰੋਂ ਭੀਜਤਾ ਹੈ ਔ ਨਾ ਬ੍ਰਹਮ ਹੀ ਪਛਾਨਤਾ ਹੈ॥

ਪੁੰਨੁ ਪਾਪੁ ਸਭੁ ਬੇਦਿ ਦ੍ਰਿੜਾਇਆ ਗੁਰਮੁਖਿ ਅੰਮ੍ਰਿਤੁ ਪੀਜੈ ਹੇ ॥੧੫॥

ਪੁੰਨ ਤਥਾ ਪਾਪ ਸਭ ਬੇਦ ਨੇ ਦ੍ਰਿੜ ਕਰਾਯਾ ਹੈ ਪਰੰਤੂ ਗੁਰਮੁਖ ਬਿਧ ਨਿਛੇਧ ਕੋ ਤਿਆਗ ਕਰਕੇ ਤਿਸ ਕੇ ਸਿਧਾਂਤ ਅੰਮ੍ਰਤ ਕੋ ਪੀਵਤੇ ਹੈਂ॥੧੫॥

ਆਪੇ ਸਾਚਾ ਏਕੋ ਸੋਈ ॥

ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥

ਆਪ ਹੀ ਏਕ ਸੋ ਸਾਚਾ ਹੈ ਤਿਸਤੇ ਬਿਨਾਂ ਹੋਰ ਦੂਸਰਾ ਕੋਈ ਨਹੀਂ ਹੈ॥

ਨਾਨਕ ਨਾਮਿ ਰਤੇ ਮਨੁ ਸਾਚਾ ਸਚੋ ਸਚੁ ਰਵੀਜੈ ਹੇ ॥੧੬॥੬॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਨਾਂਮੀ ਮੈਂ ਰਤੇ ਹੈਂ ਉਨ ਕਾ ਮਨ ਸਾਚਾ ਹੈ ਔਰ ਵਹ ਸਚ ਹੀ ਸਚ ਕੋ (ਰਵੀਜੈ) ਉਚਾਰਤੇ ਹੈਂ॥੧੬ ॥੬॥

ਮਾਰੂ ਮਹਲਾ ੩ ॥
ਸਚੈ ਸਚਾ ਤਖਤੁ ਰਚਾਇਆ ॥
ਨਿਜ ਘਰਿ ਵਸਿਆ ਤਿਥੈ ਮੋਹੁ ਨ ਮਾਇਆ ॥

ਸਚੇ ਵਾਹਿਗੁਰੂ ਨੇ ਸਾਚਾ ਤਖਤ ਬੈਕੁੰਠ ਵਾ ਸਤਸੰਗ ਰਚਾਇਆ ਹੈ ਜੋ ਸਤਿਸੰਗ ਦੁਆਰਾ ਅਪਨੇ ਸ੍ਰੂਪ ਮੈਂ ਵਸਿਆ ਹੈ ਤਿਥੇ ਭਾਵ ਸਰੂਪ ਮੈਂ ਵਾ ਤਿਸ ਕੇ ਰਿਦੇ ਮੈਂ ਮਾਯਾ ਕਾ ਮੋਹ ਨਹੀਂ ਹੈ॥

ਸਦ ਹੀ ਸਾਚੁ ਵਸਿਆ ਘਟ ਅੰਤਰਿ ਗੁਰਮੁਖਿ ਕਰਣੀ ਸਾਰੀ ਹੇ ॥੧॥

ਜਿਨ ਗੁਰਮੁਖੋਂ ਕੀ ਕਰਣੀ ਸ੍ਰੇਸ੍ਟ ਹੁਈ ਹੈ ਤਿਨ ਕੇ ਘਟ ਅੰਤਰ ਸਦਾ ਹੀ ਸਾਚ ਵਸਿਆ ਹੈ॥੧॥

ਸਚਾ ਸਉਦਾ ਸਚੁ ਵਾਪਾਰਾ ॥
ਨ ਤਿਥੈ ਭਰਮੁ ਨ ਦੂਜਾ ਪਸਾਰਾ ॥

ਤਿਨਕਾ ਨਾਮ ਰੂਪ ਸੌਦਾ ਭੀ ਸਚਾ ਹੈ ਔ ਸਚਾ ਹੀ ਤਿਨਕਾ ਵਿਆਪਾਰ ਹੈ ਅਰਥਾਤ ਲੈਣਾ ਦੇਣਾ ਤਹਾਂ ਨ ਭਰਮ ਔ ਨ ਤਹਾਂ ਦੂਜੈ ਭਾਉ ਕਾ ਪਸਾਰਾ ਹੈ॥

ਸਚਾ ਧਨੁ ਖਟਿਆ ਕਦੇ ਤੋਟਿ ਨ ਆਵੈ ਬੂਝੈ ਕੋ ਵੀਚਾਰੀ ਹੇ ॥੨॥

ਜਿਨੋਂ ਨੇ ਸਚਾ ਧਨ ਖਟਜਾ ਹੈ ਤਿਨ ਕੋ ਕਬੀ ਤੋਟ ਨਹੀਂ ਆਵਤੀ ਪਰੰਤੂ ਇਸ ਬਾਤ ਕੋ ਕੋਈ ਬੀਚਾਰਮਾਨ ਹੀ ਸਮਝਤਾ ਹੈ॥੨॥

ਸਚੈ ਲਾਏ ਸੇ ਜਨ ਲਾਗੇ ॥
ਅੰਤਰਿ ਸਬਦੁ ਮਸਤਕਿ ਵਡਭਾਗੇ ॥

ਜੋ ਸਚੇ ਨੇ ਲਾਏ ਹੈਂ ਸੋਈ ਜਨ ਸਚੇ ਮੈਂ ਲਾਗੇ ਹੈਂ ਤਿਨ ਕੇ ਅੰਤਰ ਗੁਰ ਸਬਦ ਹੈ ਤਿਸੀ ਤੇ ਤਿਨ ਕੇ ਮਸਤਕ ਮੈਂ ਬਡੇ ਭਾਗ ਹੈਂ॥

ਸਚੈ ਸਬਦਿ ਸਦਾ ਗੁਣ ਗਾਵਹਿ ਸਬਦਿ ਰਤੇ ਵੀਚਾਰੀ ਹੇ ॥੩॥

ਤਿਸ ਸਚੇ ਗੁਰ ਉਪਦੇਸ ਕਰਕੇ ਵਹੁ ਸਦਾ ਗੁਣ ਗਾਵਤੇ ਹੈਂ ਵੀਚਾਰੀ ਹੋ ਕਰ ਬ੍ਰਹਮ ਮੈਂ ਰਤੇ ਹੈਂ॥੩॥

ਸਚੋ ਸਚਾ ਸਚੁ ਸਾਲਾਹੀ ॥
ਏਕੋ ਵੇਖਾ ਦੂਜਾ ਨਾਹੀ ॥

ਜਿਸਨੇ ਨਿਸਚੇ ਕਰਕੇ ਸਚੋ ਸਚਾ ਸਲਾਹਣਾ ਕੀਆ ਹੈ ਵਹੁ ਏਕ ਹੀ ਵੇਖਤਾ ਹੈ ਹੋਰ ਦੂਜਾ ਕੋਈ ਨਹੀਂ ਹੈ॥

ਗੁਰਮਤਿ ਊਚੋ ਊਚੀ ਪਉੜੀ ਗਿਆਨਿ ਰਤਨਿ ਹਉਮੈ ਮਾਰੀ ਹੇ ॥੪॥

ਜੋ ਗੁਰੋਂ ਕੀ ਸਿਖਿਆ ਰੂਪ ਊਚੀ ਪਉੜੀ ਪਰ ਚੜਿਆ ਹੈ ਸੋ ਊਚਾ ਹੂਆ ਹੈ ਪੁਨਾ ਜਿਸਨੇ ਹਉਮੈ ਮਾਰੀ ਹੈ ਤਿਸ ਕੋ ਅਮੋਲਕ ਗਿਆਨ ਕੀ ਪ੍ਰਾਪਤ ਹੁਈ ਹੈ॥੪॥

ਮਾਇਆ ਮੋਹੁ ਸਬਦਿ ਜਲਾਇਆ ॥
ਸਚੁ ਮਨਿ ਵਸਿਆ ਜਾ ਤੁਧੁ ਭਾਇਆ ॥

ਜਿਸਨੇ ਗੁਰ ਉਪਦੇਸ ਲੈ ਕੈ ਮਾਇਆ ਕਾ ਮੋਹ ਜਲਾਇਆ ਹੈ ਹੇ ਸਚੇ ਤਿਸ ਕਾ ਤੇਰੇ ਮੈਂ ਮਨ ਵਸਿਆ ਹੈ ਜੋ ਤੇਰੇ ਕੋ ਭਾਯਾ ਹੈ॥

ਸਚੇ ਕੀ ਸਭ ਸਚੀ ਕਰਣੀ ਹਉਮੈ ਤਿਖਾ ਨਿਵਾਰੀ ਹੇ ॥੫॥

ਜਿਸਨੇ ਹੰਤਾ ਔ ਤ੍ਰਿਸਨਾ ਨਿਵਰਤ ਕਰੀ ਹੈ ਤਿਸ ਸਚੇ ਪੁਰਸ਼ ਕੀ ਕਰਣੀ ਭੀ ਸਭ ਸਚੀ ਹੈ॥੫॥

ਮਾਇਆ ਮੋਹੁ ਸਭੁ ਆਪੇ ਕੀਨਾ ॥

ਗੁਰਮੁਖਿ ਵਿਰਲੈ ਕਿਨ ਹੀ ਚੀਨਾ ॥

ਮਾਇਆ ਕਾ ਮੋਹ ਸਭ ਆਪ ਹੀ ਕੀਆ ਹੈ। ਕਿਸੇ ਵਿਰਲੇ ਗੁਰਮੁਖ ਨੇ ਜਾਣਿਆ ਹੈ॥

ਗੁਰਮੁਖਿ ਹੋਵੈ ਸੁ ਸਚੁ ਕਮਾਵੈ ਸਾਚੀ ਕਰਣੀ ਸਾਰੀ ਹੇ ॥੬॥

ਜੋ ਗੁਰਮੁਖ ਹੋਵੈ ਸੋ ਸਚ ਕੋ ਕਮਾਵਤਾ ਹੈ ਤਿਸ ਕੀ ਸਾਰੀ ਕਰਣੀ ਸਾਚੀ ਹੋਤੀ ਹੈ॥੬॥

ਕਾਰ ਕਮਾਈ ਜੋ ਮੇਰੇ ਪ੍ਰਭ ਭਾਈ ॥

ਹਉਮੈ ਤ੍ਰਿਸਨਾ ਸਬਦਿ ਬੁਝਾਈ ॥

ਮੇਰੇ ਪ੍ਰਭੂ ਕੋ ਜੋ ਭਾਈ ਹੈ ਤਿਸਨੇ ਵਹੁ ਕਾਰ ਕਮਾਈ ਹੈ। ਹੰਤਾ ਮਮਤਾ ਔ ਪਦਾਰਥੋਂ ਕੀ ਤ੍ਰਿਸ਼ਨਾ ਅਗਨੀ ਤਿਸਨੇ ਉਪਦੇਸ ਲੈਕਰ ਬੁਝਾਈ ਹੈ ਅਰਥਾਤ ਦੂਰ ਕਰੀ ਹੈ ॥

ਗੁਰਮਤਿ ਸਦ ਹੀ ਅੰਤਰੁ ਸੀਤਲੁ ਹਉਮੈ ਮਾਰਿ ਨਿਵਾਰੀ ਹੇ ॥੭॥

ਗੁਰਮਤੀਓਂ ਕਾ ਸਦਾ ਹੀ ਅੰਤਰ ਸੀਤਲ ਹੈ ਕਿਉਂਕਿ ਹੰਤਾ ਮਮਤਾ ਮਾਰ ਕੇ ਨਿਵਰਤ ਕਰੀ ਹੈ॥੭॥

ਸਚਿ ਲਗੇ ਤਿਨ ਸਭੁ ਕਿਛੁ ਭਾਵੈ ॥

ਸਚੈ ਸਬਦੇ ਸਚਿ ਸੁਹਾਵੈ ॥

ਸੋ ਸਚ ਮੈਂ ਲਗੇ ਹੈਂ ਤਿਨਕੋਂ ਸਭ ਕੁਛ ਭਾਵਤਾ ਹੈ ਭਾਵ ਸਭ ਕੋ ਪਰਮੇਸਰ ਰੂਪ ਜਾਣਤੇ ਹੈਂ। ਸਚੇ ਗੁਰ ਉਪਦੇਸ ਸੇ ਵਹੁ ਨਿਸਚੇ ਕਰ ਸੋਭੇ ਹੈਂ॥

ਐਥੈ ਸਾਚੇ ਸੇ ਦਰਿ ਸਾਚੇ ਨਦਰੀ ਨਦਰਿ ਸਵਾਰੀ ਹੇ ॥੮॥

ਇਸ ਲੋਕ ਮੈਂ ਜੋ ਸਚੇ ਹੈਂ ਸੋਈ ਪ੍ਰਲੋਕ ਮੈਂ ਸਾਚੇ ਹੁਏ ਹੈਂ ਨਦਰੀ ਨੇ ਕ੍ਰਿਪਾ ਦ੍ਰਿਸ਼ਟਿ ਕਰਕੇ ਤਿਨਕੀ ਬਿਰਤੀ ਸਵਾਰੀ ਹੈ॥੮॥

ਬਿਨੁ ਸਾਚੇ ਜੋ ਦੂਜੈ ਲਾਇਆ ॥

ਮਾਇਆ ਮੋਹ ਦੁਖ ਸਬਾਇਆ ॥

ਜੋ ਸਾਚੇ ਭਜਨ ਸੇ ਬਿਨਾਂ ਹੈਂ ਸੋ ਅਗਿਆਨ ਨੇ ਦ੍ਵੈਤ ਮੇਂ ਲਾਇਆ ਹੈ। ਮਾਇਆ ਕੇ ਮੋਹ ਕਰ ਸਭ ਪ੍ਰਕਾਰ ਦੁਖ ਹੀ ਹੈ॥

ਬਿਨੁ ਗੁਰ ਦੁਖੁ ਸੁਖੁ ਜਾਪੈ ਨਾਹੀ ਮਾਇਆ ਮੋਹ ਦੁਖੁ ਭਾਰੀ ਹੇ ॥੯॥

ਗੁਰ ਉਪਦੇਸ ਸੇ ਬਿਨਾਂ ਤੌਂ ਦੁਖ ਹੀ ਹੈ ਦੁਖ ਸੁਖ ਦਾ ਕਾਰਨ ਗੁਰ ਕੇ ਬਿਨਾਂ ਨਹੀਂ ਜਾਣੀਤਾ ਹੈ ਔਰ ਮਾਇਆ ਕੇ ਮੋਹ ਮੈਂ ਦੁਖ ਹੀ ਭਾਰੀ ਹੈ॥੯॥

ਸਾਚਾ ਸਬਦੁ ਜਿਨਾ ਮਨਿ ਭਾਇਆ ॥

ਪੂਰਬਿ ਲਿਖਿਆ ਤਿਨੀ ਕਮਾਇਆ ॥

ਸਚਾ ਗੁਰ ਉਪਦੇਸ਼ ਜਿਨਕੇ ਮਨ ਮੈਂ ਭਾਇਆ ਹੈ ਪੂਰਬ ਜਨਮ ਕਾ ਸੁਭ ਲੇਖ ਲਿਖਿਆ ਹੂਆ ਤਿਨੋਂ ਨੇ ਕਮਾਇਆ ਹੈ॥

ਸਚੋ ਸੇਵਹਿ ਸਚੁ ਧਿਆਵਹਿ ਸਚਿ ਰਤੇ ਵੀਚਾਰੀ ਹੇ ॥੧੦॥

ਸਰੀਰ ਕਰਕੇ ਸਚ ਕੋ ਹੀ ਸੇਵਤੇ ਹੈਂ ਔ ਸਚ ਕੋ ਹੀ ਧਿਆਵਤੇ ਹੈਂ ਮਨ ਕਰਕੇ ਵੀਚਾਰ ਮਨ ਬਾਣੀ ਕਰਕੇ ਭੀ ਸਚੇ ਮੈਂ ਹੀ ਰੰਗੇ ਹੁਏ ਹੈਂ॥੧੦॥

ਗੁਰ ਕੀ ਸੇਵਾ ਮੀਠੀ ਲਾਗੀ ॥

ਅਨਦਿਨੁ ਸੂਖ ਸਹਜ ਸਮਾਧੀ ॥

ਜਿਨੋਂ ਕੋ ਗੁਰੋਂ ਕੀ ਸੇਵਾ ਮੀਠੀ ਲਾਗੀ ਹੈ ਸਮਾਧੀ ਕਰ ਤਿਨ ਕੋ ਰਾਤ ਦਿਨ ਸਾਂਤ ਸੁਖ ਕੀ ਪ੍ਰਾਪਤੀ ਹੈ॥

ਹਰਿ ਹਰਿ ਕਰਤਿਆ ਮਨੁ ਨਿਰਮਲੁ ਹੋਆ ਗੁਰ ਕੀ ਸੇਵ ਪਿਆਰੀ ਹੇ ॥੧੧॥

ਤਿਨ ਕਾ ਮਨ ਹਰੀ ਹਰਿ ਜਾਪ ਕਰਤਿਆਂ ਨਿਰਮਲ ਹੂਆ ਹੈ ਇਸੀ ਤੇ ਤਿਨ ਕੋ ਗੁਰੋਂ ਕੀ ਸੇਵ ਪਿਆਰੀ ਲਗੀ ਹੈ॥੧॥

ਸੇ ਜਨ ਸੁਖੀਏ ਸਤਿਗੁਰਿ ਸਚੇ ਲਾਏ ॥
ਆਪੇ ਭਾਣੇ ਆਪਿ ਮਿਲਾਏ ॥

ਸੋ ਪੁਰਸ ਸੁਖੀਏ ਹੁਏ ਹੈਂ ਜੋ ਸਤਿਗੁਰਾਂ ਨੇ ਸੇਵਾ ਮੈਂ ਲਾਏ ਹੈਂ। ਜੋ ਆਪ ਕੋ ਭਾਏ ਹੈਂ ਸੋ ਆਪ ਗੁਰੋਂ ਨੇ ਮਿਲਾਏ ਹੈਂ॥

ਸਤਿਗੁਰਿ ਰਾਖੇ ਸੇ ਜਨ ਉਬਰੇ ਹੋਰ ਮਾਇਆ ਮੋਹ ਖੁਆਰੀ ਹੇ ॥੧੨॥

ਜੋ ਸਤਿਗੁਰਾਂ ਨੇ ਰਾਖੇ ਹੈਂ ਸੇ ਜਨ ਸੰਸਾਰ ਸੇ ਬਚੇ ਹੈਂ ਔਰੋਂ ਕੋ ਮਾਇਆ ਕੇ ਮੋਹ ਕੀ ਖੁਆਰੀ ਲਗ ਰਹੀ ਹੈ॥੧੨॥

ਪੰਨਾ ੧੦੫੧

ਗੁਰਮੁਖਿ ਸਾਚਾ ਸਬਦਿ ਪਛਾਤਾ ॥
ਨਾ ਤਿਸੁ ਕੁਟੰਬੁ ਨਾ ਤਿਸੁ ਮਾਤਾ ॥

ਗੁਰਮੁਖੋਂ ਨੇ ਸਾਚਾ ਬ੍ਰਹਮ ਪਛਾਨਿਆ ਹੈ ਨਾ ਤਿਸ ਬ੍ਰਹਮ ਕਾ ਕੁਟੰਬ ਹੈ ਔਰ ਨ ਤਿਸ ਕਾ ਮਾਤਾ ਪਿਤਾ ਹੈ॥

ਏਕੋ ਏਕੁ ਰਵਿਆ ਸਭ ਅੰਤਰਿ ਸਭਨਾ ਜੀਆ ਕਾ ਆਧਾਰੀ ਹੇ ॥੧੩॥

ਹੇ ਭਾਈ ਏਕ ਹੀ ਏਕ ਸਰੂਪ ਸਭ ਕੇ ਅੰਤਰ ਰਵਿਆ ਹੋਇਆ ਹੈ॥ ਪੁਨਾ ਓਹੀ ਸਭਨਾਂ ਜੀਆਂ ਕਾ ਆਸਰਾ ਹੈ॥੧੩॥

ਹਉਮੈ ਮੇਰਾ ਦੂਜਾ ਭਾਇਆ ॥
ਕਿਛੁ ਨ ਚਲੈ ਧੁਰਿ ਖਸਮਿ ਲਿਖਿ ਪਾਇਆ ॥

ਜਿਸਕੋ ਹੰਤਾ ਮਮਤਾ ਕਰਕੇ ਦੂਸਰਾ ਪ੍ਰਾਪਤਿ ਹੂਆ ਹੈ ਤਿਸ ਕਾ ਕੁਛ ਜੋਰ ਨਹੀਂ ਚਲਤਾ ਆਦਿ ਹੀ ਤਿਸ ਕੇ ਸਿਰ ਪਰ ਖਸਮ ਨੇ ਲੇਖ ਲਿਖ ਪਾਇਆ ਹੈ॥

ਗੁਰ ਸਾਚੇ ਤੇ ਸਾਚੁ ਕਮਾਵਹਿ ਸਾਚੈ ਦੂਖ ਨਿਵਾਰੀ ਹੇ ॥੧੪॥

ਜੋ ਸਾਚੇ ਗੁਰੋਂ ਸੇ ਸਾਚ ਕਮਾਵਤੇ ਹੈਂ ਤਿਨਕੀ ਦੁਖ ਪੀੜਾ ਆਪ ਸਚੇ ਗੁਰੋਂ ਨੇ ਨਿਵਾਰੀ ਹੈ॥੧੪॥

ਜਾ ਤੂ ਦੇਹਿ ਸਦਾ ਸੁਖੁ ਪਾਏ ॥
ਸਾਚੈ ਸਬਦੇ ਸਾਚੁ ਕਮਾਏ ॥

ਜਾ ਤੂੰ ਜੀਵੋਂ ਕੋ ਗੁਰੋਂ ਕੀ ਸੰਗਤ ਦੇਵੇਂ ਤਉ ਗੁਰੋਂ ਕੇ ਸਾਚੇ ਉਪਦੇਸ ਕਰਕੇ ਸਾਚ ਕੋ ਕਮਾਵਤਾ ਹੈ ਪੁਨ: ਜੀਵ ਅਚੁਤ ਸੁਖ ਕੋ ਪਾਵਤਾ ਹੈ॥

ਅੰਦਰੁ ਸਾਚਾ ਮਨੁ ਤਨੁ ਸਾਚਾ ਭਗਤਿ ਭਰੇ ਭੰਡਾਰੀ ਹੇ ॥੧੫॥

ਜਿਸਕਾ ਮਨ ਅੰਦਰ ਸਾਚਾ ਹੈ ਤਿਸ ਕਾ ਤਨ ਭੀ ਸਾਚਾ ਭਾਵ ਸਫਲਾ ਮਾਨੋ ਕਿਉਂਕਿ ਭਗਤੀ ਕਰਕੇ ਭਰੇ ਹੁਏ ਰਿਦੇ ਵਾਲੇ ਪੁਰਸ ਪਰਮੇਸਰ ਦੇ ਭੰਡਾਰੀ ਭਾਵ ਖਜਾਨਚੀ ਹੈਂ॥੧੫॥

ਆਪੇ ਵੇਖੈ ਹੁਕਮਿ ਚਲਾਏ ॥
ਅਪਣਾ ਭਾਣਾ ਆਪਿ ਕਰਾਏ ॥

ਆਪ ਹੀ ਜੀਵਾਂ ਕੇ ਕਰਮ ਦੇਖਤਾ ਹੈ ਪੁਨ: ਅਪਨੇ ਹੁਕਮ ਮੈਂ ਚਲਾਵਤਾ ਹੈ ॥ ਆਪਣਾ ਹੁਕਮ ਆਪ ਹੀ ਪ੍ਰਮਾਣ ਕਰਾਵਤਾ ਹੈ॥

ਨਾਨਕ ਨਾਮਿ ਰਤੇ ਬੈਰਾਗੀ ਮਨੁ ਤਨੁ ਰਸਨਾ ਨਾਮਿ ਸਵਾਰੀ ਹੇ ॥੧੬॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਸੰਸਾਰ ਸੇ ਬਿਰਕਤ ਹੋ ਕੇ ਜੋ ਨਾਮ ਮੈਂ ਰਤੇ ਹੈਂ ਤਿਨੋਂ ਨੇ ਮਨ ਤਨ ਔ ਰਸਨਾ ਨਾਮੀ ਕਰਕੇ ਸਵਾਰੀ ਹੈ ਭਾਵ ਮਨ ਤਨ ਇੰਦ੍ਰੇ ਸਭ ਸਫਲ ਕੀਏ ਹੈਂ॥੧੬॥੭॥

ਮਾਰੂ ਮਹਲਾ ੩ ॥

ਆਪੇ ਆਪੁ ਉਪਾਇ ਉਪੰਨਾ ॥

ਸਭ ਮਹਿ ਵਰਤੈ ਏਕੁ ਪਰਛੰਨਾ ॥

ਜੋ (ਉਪੰਨਾ) ਉਤਪਤਿ ਕਰਣੇ ਵਾਲਾ ਹੈ ਤਿਸ ਪਰਮੇਸਰ ਨੇ ਆਪਣੇ ਆਪ ਹੀ ਜਗਤ ਕੋ ਉਪਾਇਆ ਹੈ ਭਾਵ ਪਰਮੇਸਰ ਸੁਤੰਤ੍ਰ ਹੈ ਵਹੁ ਸਭ ਮੈਂ ਏਕ ਹੀ ਭਿੰਨ ਭਿੰਨ ਹੋ ਕੇ ਅਕਾਸ ਸਮ ਵਰਤਤਾ ਹੈ॥

ਸਭਨਾ ਸਾਰ ਕਰੇ ਜਗਜੀਵਨੁ ਜਿਨਿ ਅਪਣਾ ਆਪੁ ਪਛਾਤਾ ਹੇ ॥੧॥

ਪੁਨ: (ਜਗਜੀਵਨੁ) ਪਰਮੇਸਰ ਸਭ ਕੀ ਸੰਭਾਲ ਕਰਤਾ ਹੈ॥

ਪ੍ਰਸ਼ਨ: ਐਸੇ ਕੌਣ ਜਾਨਤਾ ਹੈ?

ਉੱਤਰ: ਜਿਨ ਆਪਨਾ ਆਪ ਪਛਾਨਿਆ ਹੈ॥੧॥

ਜਿਨਿ ਬ੍ਰਹਮਾ ਬਿਸਨੁ ਮਹੇਸੁ ਉਪਾਏ ॥

ਸਿਰਿ ਸਿਰਿ ਧੰਧੈ ਆਪੇ ਲਾਏ ॥

ਪੁਨ: ਵਹੁ ਕੈਸਾ ਹੈ ਜਿਸਨੇ ਬ੍ਰਹਮਾ ਬਿਸ਼ਨ ਔ ਸ਼ਿਵ ਆਦਿ ਦੇਵਤੇ ਉਤਪਤਿ ਕੀਏ ਹੈਂ ਸਿਰਜ ਕੇ ਸਿਰ ਬਸਿਰ ਧੰਧਿਓਂ ਮੈਂ ਭੀ ਆਪ ਹੀ ਲਾਏ ਹੈਂ ਭਾਵ ਉਸ ਕਾ ਹੋਰ ਕੋਈ ਸਲਾਹਕਾਰ ਨਹੀਂ॥

ਜਿਸੁ ਭਾਵੈ ਤਿਸੁ ਆਪੇ ਮੇਲੇ ਜਿਨਿ ਗੁਰਮੁਖਿ ਏਕੋ ਜਾਤਾ ਹੇ ॥੨॥

ਜਿਸਕੋ ਚਾਹਤਾ ਹੈ ਤਿਸ ਕੋ ਅਪਨੇ ਮੈਂ ਮੇਲ ਲੇਤਾ ਹੈ ਔਰ ਜਿਨ ਗੁਰਮੁਖੋਂ ਨੇ ਏਕ ਪਰਮਾਤਮਾ ਕੋ ਜਾਨਿਆ ਹੈ ਤਿਨ ਕੋ ਮੇਲ ਲੀਆ ਹੈ॥੨॥

ਆਵਾ ਗਉਣੁ ਹੈ ਸੰਸਾਰਾ ॥

ਮਾਇਆ ਮੋਹੁ ਬਹੁ ਚਿਤੈ ਬਿਕਾਰਾ ॥

ਇਹ ਸੰਸਾਰ ਆਵਣੇ ਜਾਵਣੇ ਵਾਲਾ ਹੈ। ਮਾਇਆ ਕੇ ਮੋਹੇ ਹੋਏ ਜੀਵ ਬਹੁਤ ਵਿਕਾਰੋਂ ਕੋ ਚਿਤਵਤੇ ਹੈਂ॥

ਥਿਰੁ ਸਾਚਾ ਸਾਲਾਹੀ ਸਦ ਹੀ ਜਿਨਿ ਗੁਰ ਕਾ ਸਬਦੁ ਪਛਾਤਾ ਹੇ ॥੩॥

ਸਦਾ ਜੋ ਇਸਥਿਤ ਸਾਚਾ ਹੈ ਓਹ ਤਿਸ ਕੋ ਸਲਾਹੁਤੇ ਹੈਂ ਜਿਨੋਂ ਨੇ ਗੁਰੋਂ ਕਾ ਉਪਦੇਸ ਪਛਾਨਿਆ ਹੈ॥੩॥

ਇਕਿ ਮੂਲਿ ਲਗੇ ਓਨੀ ਸੁਖੁ ਪਾਇਆ ॥

ਡਾਲੀ ਲਾਗੇ ਤਿਨੀ ਜਨਮੁ ਗਵਾਇਆ ॥

ਏਕ ਜੋ ਮੂਲ ਪਰਮਾਤਮਾਂ ਕੇ ਭਜਨ ਮੈਂ ਲਾਗੇ ਹੈਂ ਤਿਨੋਂ ਨੇ ਸੁਖ ਪਾਇਆ ਹੈ ਜੋ ਦੇਵਤਿਓਂ ਕੀ ਉਪਾਸ਼ਨਾ ਮੈਂ ਲਾਗੇ ਹੈਂ ਤਿਨੋਂ ਨੇ ਜਨਮ ਗਵਾਇ ਲੀਆ ਹੈ॥

ਅੰਮ੍ਰਿਤ ਫਲ ਤਿਨ ਜਨ ਕਉ ਲਾਗੇ ਜੋ ਬੋਲਹਿ ਅੰਮ੍ਰਿਤ ਬਾਤਾ ਹੇ ॥੪॥

ਅੰਮ੍ਰਿਤ ਰੂਪ ਫਲ ਅਰਥਾਤ ਸੁਖ ਤਿਸ ਜਨ ਕੋ ਲਾਗੇ ਹੈਂ ਭਾਵ ਪ੍ਰਾਪਤਿ ਹੂਏ ਹੈਂ ਜੋ ਅੰਮ੍ਰਿਤ (ਬਾਤਾ) ਭਗਵਤ ਕਾ ਜਸ ਬੋਲਤੇ ਹੈਂ॥੪॥ ਤਾਂ ਤੇ ਤੁਮ ਐਸੇ ਬੇਨਤੀ ਕਰੋ॥

ਹਮ ਗੁਣ ਨਾਹੀ ਕਿਆ ਬੋਲਹ ਬੋਲ ॥

ਤੂ ਸਭਨਾ ਦੇਖਹਿ ਤੋਲਹਿ ਤੋਲ ॥

ਹੇ ਹਰੀ ਹਮਾਰੇ ਮੈਂ ਤੋ ਕੋਈ ਗੁਣ ਨਹੀਂ ਮੈਂ ਕਿਆ ਬੋਲੋਂ ਕੋ ਬੋਲੂੰ। ਤੂੰ ਸਭਨਾਂ ਕੇ ਕਰਮਾਂ ਕੋ ਦੇਖ ਕਰ ਤਿਨ ਕੇ ਬੀਚਾਰ ਕੋ ਬੀਚਾਰਤਾ ਹੈਂ॥

ਜਿਉ ਭਾਵੈ ਤਿਉ ਰਾਖਹਿ ਰਹਣਾ ਗੁਰਮੁਖਿ ਏਕੋ ਜਾਤਾ ਹੇ ॥੫॥

ਤਿਉਂ ਤੇਰੇ ਕੋ ਰਖਿਆ ਭਾਵੈ ਤਿਉਂ ਤੂੰ ਰਾਖਤਾ ਹੈਂ ਮੇਰਾ ਰਹਿਣਾ ਤੇਰੇ ਆਸਰੇ ਹੀ ਹੈ ਕਿਉਂਕਿ ਮੈਨੇ ਤਾਂ ਗੁਰੋਂ ਦੁਆਰੇ ਏਕ ਤੇਰੇ ਕੋ ਹੀ ਜਾਣਿਆ ਹੈ॥੫॥

ਜਾ ਤੁਧੁ ਭਾਣਾ ਤਾ ਸਚੀ ਕਾਰੈ ਲਾਏ ॥

ਅਵਗਣ ਛੋਡਿ ਗੁਣ ਮਾਹਿ ਸਮਾਏ ॥

ਜੋ ਜੀਵ ਪਰ ਤੇਰਾ (ਭਾਣਾ) ਹੁਕਮ ਹੂਆ ਹੈ ਤਉ ਸਾਚੀ ਕਾਰ ਭਾਵ ਭਗਤੀ ਮੈਂ ਲਾਇਆ ਹੈ ਜੋ ਸਚੀ ਕਾਰ ਮੈਂ ਲਗਾਏ ਹੈਂ ਵਹੁ ਔਗਣਾਂ ਕੋ ਛੋਡ ਕੇ ਤੇਰੇ ਗੁਣੋਂ ਮੈਂ ਸਮਾਏ ਹੈਂ॥

ਗੁਣ ਮਹਿ ਏਕੋ ਨਿਰਮਲੁ ਸਾਚਾ ਗੁਰ ਕੈ ਸਬਦਿ ਪਛਾਤਾ ਹੇ ॥੬॥

ਜਬ ਰਿਦੇ ਮੈਂ ਗੁਣ ਧਾਰਨ ਕੀਏ ਹੈਂ ਤਬ ਏਕ ਜੋ ਨਿਰਮਲ ਸਾਚਾ ਪਰਮੇਸਰ ਹੈ ਸੋ ਗੁਰੋਂ ਕੇ ਉਪਦੇਸ ਕਰ ਸੋ ਤੂੰ ਪਛਾਨਿਆ ਹੈ॥੬॥

ਜਹ ਦੇਖਾ ਤਹ ਏਕੋ ਸੋਈ ॥

ਦੂਜੀ ਦੁਰਮਤਿ ਸਬਦੇ ਖੋਈ ॥

ਜਹਾਂ ਦੇਖੀਤਾ ਹੈ ਤਹਾਂ ਸੋਈ ਏਕ ਤੂੰ ਪਰਮਾਤਮਾ ਹੈਂ ਦ੍ਵੈਤ ਤਥਾ ਖੋਟੀ ਮਤ ਗੁਰ ਉਪਦੇਸ ਸੇ ਖੋਇ ਦਈ ਹੈ॥

ਏਕਸੁ ਮਹਿ ਪ੍ਰਭੁ ਏਕੁ ਸਮਾਣਾ ਅਪਣੈ ਰੰਗਿ ਸਦ ਰਾਤਾ ਹੇ ॥੭॥

ਪੁਨ: ਏਕ ਸੰਸਾਰ ਬੀਚ ਏਕ ਪ੍ਰਭੂ ਹੀ ਸਮਾਇਆ ਹੂਆ ਜਾਨ ਕੇ ਅਪਣੇ ਅਨੰਦ ਮੈਂ ਸਦਾ ਰੰਗਿਆ ਰਹਿਤਾ ਹੈ॥੭॥ ਮਨਮੁਖਾਂ ਕੀ ਦਸ਼ਾ ਦਿਖਾਵਤੇ ਹੈ॥

ਕਾਇਆ ਕਮਲੁ ਹੈ ਕੁਮਲਾਣਾ ॥

ਮਨਮੁਖੁ ਸਬਦੁ ਨ ਬੁਝੈ ਇਆਣਾ ॥

ਮਨਮੁਖਾਂ ਕਾ ਸੂਖਮ ਦੇਹ ਭਾਵ ਬੁਧੀ ਰੂਪੀ ਕਵਲ ਕੁਮਲਾਇਆ ਹੀ ਰਹਿਤਾ ਹੈ ਕਿਉਂਕਿ ਮਨਮੁਖ ਐਸਾ ਇਆਣਾ ਹੈ ਜੋ ਗੁਰੋਂ ਕੇ ਉਪਦੇਸ ਕੋ ਸਮਝਤਾ ਨਹੀਂ ਹੈ॥

ਗੁਰ ਪਰਸਾਦੀ ਕਾਇਆ ਖੋਜੇ ਪਾਏ ਜਗਜੀਵਨੁ ਦਾਤਾ ਹੇ ॥੮॥

ਗੁਰੋਂ ਕੀ ਕਿਰਪਾ ਕਰਕੇ ਜੌ ਦੇਹ ਕੋ ਖੋਜੈ ਤੌ ਵਹੁ ਜਗਜੀਵਨ ਦਾਤਾ ਪਾਇ ਲਏ॥ ਅਰਥਾਤ ਸਾਖਿਆਤ ਕਰ ਲਏ॥੮॥

ਕੋਟ ਗਹੀ ਕੇ ਪਾਪ ਨਿਵਾਰੇ ॥

ਸਦਾ ਹਰਿ ਜੀਉ ਰਾਖੈ ਉਰ ਧਾਰੇ ॥

ਗੁਰਮੁਖ ਕੈਸੇ ਹੈਂ ਤਿਨੋਂ ਨੇ ਕੋਟ (ਗਹੀ) ਦਿਨੋਂ ਕੇ ਪਾਪ ਨਿਵਾਰੇ ਹੈਂ। ਹਰੀ ਕੋ ਜੋ ਸਦਾ ਰਿਦੇ ਮੈਂ ਧਾਰੀ ਰਖਤੇ ਹੈਂ॥

ਜੋ ਇਛੇ ਸੋਈ ਫਲੁ ਪਾਏ ਜਿਉ ਰੰਗੁ ਮਜੀਠੈ ਰਾਤਾ ਹੇ ॥੯॥

ਜੋ ਉਨਕੀ ਇਛਾ ਹੋਤੀ ਹੈ ਸੋਈ ਫਲ ਪਾਵਤੇ ਹੈਂ ਔ ਭਜਨ ਕੀ ਲਾਲੀ ਐਸੇ ਚੜੀ ਰਹਿਤੀ ਹੈ ਜੈਸੇ ਮਜੀਠ ਕੇ ਰੰਗ ਮੈਂ ਰਾਤਾ ਹੂਆ ਬਸਤ ਹੋਤਾ ਹੈ॥੯॥

ਮਨਮੁਖੁ ਗਿਆਨੁ ਕਥੇ ਨ ਹੋਈ ॥

ਫਿਰਿ ਫਿਰਿ ਆਵੈ ਠਉਰ ਨ ਕੋਈ ॥

ਔ ਮਨਮੁਖ ਗਿਆਨ ਕਥਤਾ ਹੈ ਪਰੰਤੂ ਧਾਰਨਾ ਨਹੀਂ ਹੋਤੀ। ਇਸੀ ਤੇ ਬਾਰੰਬਾਰ ਜਨਮ ਮਰਨ ਮੈਂ ਆਵਤਾ ਹੈ ਠਹਿਰਨੇ ਕੋ ਜਗਾਂ ਤਿਨ ਕੋ ਕੋਈ ਨਹੀਂ ਮਿਲਤੀ॥

ਗੁਰਮੁਖਿ ਗਿਆਨੁ ਸਦਾ ਸਾਲਾਹੇ ਜੁਗਿ ਜੁਗਿ ਏਕੋ ਜਾਤਾ ਹੇ ॥੧੦॥

ਗੁਰਮੁਖੋਂ ਕੋ ਗਿਆਨ ਹੈ ਤਉ ਭੀ ਪਰਮੇਸਰ ਕੋ ਸਦਾ ਸਲਾਹੁਤੇ ਹੈਂ ਪੁਨਾ (ਜੁਗਿ ਜੁਗਿ) ਸਦਾ ਸਦਾ ਏਕ ਵਾਹਿਗੁਰੂ ਹੀ ਜਾਨਿਆ ਹੈ॥੧੦॥

ਮਨਮੁਖੁ ਕਾਰ ਕਰੇ ਸਭਿ ਦੁਖ ਸਬਾਏ ॥
ਅੰਤਰਿ ਸਬਦੁ ਨਾਹੀ ਕਿਉ ਦਰਿ ਜਾਏ ॥

ਮਨਮੁਖ ਜੋ ਕੰਮ ਕਰਤੇ ਹੈਂ ਸਭ ਐਸੇ ਕਰਤੇ ਹੈਂ ਤਿਸਤੇ ਸਭ ਪ੍ਰਕਾਰ ਸੰਪੂਰਨ ਦੁਖ ਹੀ ਹੋਤੇ ਹੈਂ। ਤਿਨ ਕੇ ਅੰਤਰ ਗੁਰਉਪਦੇਸ ਨਹੀਂ ਹੈ ਕਿਸ ਪ੍ਰਕਾਰ ਪ੍ਰਭੂ ਕੇ ਦਰ ਮੈਂ ਜਾਏ॥

ਗੁਰਮੁਖਿ ਸਬਦੁ ਵਸੈ ਮਨਿ ਸਾਚਾ ਸਦ ਸੇਵੇ ਸੁਖਦਾਤਾ ਹੇ ॥੧੧॥

ਗੁਰਮੁਖੋਂ ਕੇ ਮਨ ਮੈਂ ਸਾਚਾ ਉਪਦੇਸ ਵਸਤਾ ਹੈ ਇਸੀ ਤੇ ਸਦਾ (ਸੁਖਦਾਤਾ) ਵਾਹਿਗੁਰੂ ਕੋ ਸੇਵਤੇ ਹੈਂ॥੧੧॥

ਪੰਨਾ ੧੦੫੨

ਜਹ ਦੇਖਾ ਤੂ ਸਭਨੀ ਥਾਈ ॥
ਪੂਰੈ ਗੁਰਿ ਸਭ ਸੋਝੀ ਪਾਈ ॥

ਜਹਾਂ ਦੇਖਤਾ ਹਾਂ ਤਹਾਂ ਤੇਰੇ ਕੋ ਹੀ ਸਭਨੀ ਥਾਈਂ ਵਿਆਪਕ ਦੇਖਤਾ ਹੂੰ। ਪੂਰੇ ਗੁਰੋਂ ਨੇ ਮੇਰੇ ਕੋ ਸਭ ਸੋਝੀ ਪਾਈ ਹੈ॥

ਨਾਮੋ ਨਾਮੁ ਧਿਆਈਐ ਸਦਾ ਸਦ ਇਹੁ ਮਨੁ ਨਾਮੇ ਰਾਤਾ ਹੇ ॥੧੨॥

ਹੇ ਹਰੀ ਤੇਰਾ ਸਦਾ ਸਦਾ ਨਾਮ ਹੀ ਨਾਮ ਧਿਆਵਣਾ ਕਰੀਏ ਤੇਰੇ ਮੈਂ ਇਹੁ ਮਨ ਰਾਤਾ ਹੈ॥੧੨॥

ਨਾਮੇ ਰਾਤਾ ਪਵਿਤੁ ਸਰੀਰਾ ॥
ਬਿਨੁ ਨਾਵੈ ਡੂਬਿ ਮੁਏ ਬਿਨੁ ਨੀਰਾ ॥

ਜੋ ਨਾਮ ਮੈਂ ਰਾਤਾ ਹੈ ਤਿਸ ਕਾ ਸਰੀਰ ਭੀ ਪਵਿਤ੍ਰ ਹੈ। ਮਨਮੁਖ ਬਿਨਾਂ ਨਾਮ ਪ੍ਰਾਪਤੀ ਸੇ ਜਲ ਤੇ ਬਿਨਾਂ ਡੂਬ ਮੂਏ ਹੈਂ ਭਾਵ ਵਿਸ਼ੇ ਰੂਪ ਮ੍ਰਿਗ ਤ੍ਰਿਸਨਾ ਕੇ ਜਲ ਮੈਂ ਡੂਬੇ ਹੈਂ॥

ਆਵਹਿ ਜਾਵਹਿ ਨਾਮੁ ਨਹੀ ਬੂਝਹਿ ਇਕਨਾ ਗੁਰਮੁਖਿ ਸਬਦੁ ਪਛਾਤਾ ਹੇ ॥੧੩॥

ਇਸੀਤੇ ਸੰਸਾਰ ਮੈਂ ਆਵਤੇ ਜਾਤੇ ਹੈਂ ਔ ਨਾਮ ਕੋ ਨਹੀਂ ਸਮਝਤੇ ਪੁਨਾ ਇਕਨੋਂ ਗੁਰਮੁਖੋਂ ਨੇ ਉਪਦੇਸ ਕੋ ਪਛਾਤਾ ਹੈ॥੧੩॥

ਪੂਰੈ ਸਤਿਗੁਰਿ ਬੂਝ ਬੁਝਾਈ ॥
ਵਿਣੁ ਨਾਵੈ ਮੁਕਤਿ ਕਿਨੈ ਨ ਪਾਈ ॥

ਪੂਰੇ ਸਤਿਗੁਰੋਂ ਨੇ ਏਹੁ ਸਮਝ ਸਮਝਾਈ ਹੈ ਜੋ ਬਿਨਾਂ ਨਾਮ ਸੇ ਮੁਕਤੀ ਕਿਨੇ ਨਹੀਂ ਪਾਈ ਹੈ॥

ਨਾਮੇ ਨਾਮਿ ਮਿਲੈ ਵਡਿਆਈ ਸਹਜਿ ਰਹੈ ਰੰਗਿ ਰਾਤਾ ਹੇ ॥੧੪॥

ਨਾਮ ਕੀ ਵਡਿਆਈ ਕਰਕੇ (ਨਾਮੀ) ਵਾਹਿਗੁਰੂ ਕੋ ਮਿਲਤੀ ਹੈ ਜਿਨ ਕੋ ਨਾਮ ਪ੍ਰਾਪਤਿ ਹੂਆ ਹੈ ਤਿਨਕਾ ਮਨ ਗਿਆਨ ਕੇ ਰੰਗ ਮੈਂ ਰਾਤਾ ਰਹਿਤਾ ਹੈ॥੧੪॥

ਕਾਇਆ ਨਗਰੁ ਢਹੈ ਢਹਿ ਢੇਰੀ ॥
ਬਿਨੁ ਸਬਦੈ ਚੂਕੈ ਨਹੀ ਫੇਰੀ ॥

ਕਾਇਆ ਰੂਪ ਨਗਰ ਤੌਂ ਕਈ ਬੇਰ ਗਿਰ ਪੜਾ ਹੈ ਔ ਅਬ ਭੀ ਗਿਰਕੇ ਇਸਨੇ ਭਸਮ ਕੀ ਢੇਰੀ ਹੋ ਜਾਨਾ ਹੈ। ਗੁਰ ਉਪਦੇਸ ਸੇ ਬਿਨਾਂ ਸੰਸਾਰ ਸੇ ਜੀਵ ਕੀ ਫੇਰੀ ਦੂਰ ਨਹੀਂ ਹੋਣੀ॥

ਸਾਚੁ ਸਲਾਹੇ ਸਾਚਿ ਸਮਾਵੈ ਜਿਨਿ ਗੁਰਮੁਖਿ ਏਕੋ ਜਾਤਾ ਹੇ ॥੧੫॥

ਇਸੀ ਤੇ ਜਿਸ ਗੁਰਮੁਖਿ ਨੇ ਇਕ ਪ੍ਰਮਾਤਮਾ ਕੋ ਪਛਾਤਾ ਹੈ ਵਹੁ ਸਚ ਕਾ ਹੀ ਸਲਾਹਣਾ ਕਰਤਾ ਹੈ ਪੁਨਾ ਵਹੁ ਸਚ ਮੈਂ ਹੀ ਸਮਾਇ ਜਾਤਾ ਹੈ॥੧੫॥

ਜਿਸ ਨੋ ਨਦਰਿ ਕਰੇ ਸੋ ਪਾਏ ॥

ਸਾਚਾ ਸਬਦੁ ਵਸੈ ਮਨਿ ਆਏ ॥

ਜਿਸਕੋ ਹਰੀ ਨਦਰ ਕਰੇ ਸੋ ਗੁਰੋਂ ਕੋ ਪਾਵਤਾ ਹੈ ਤਿਸੀ ਕੇ ਮਨ ਮੈਂ ਸਾਚਾ ਉਪਦੇਸ਼ ਆਇ ਵਸਤਾ ਹੈ॥

ਨਾਨਕ ਨਾਮਿ ਰਤੇ ਨਿਰੰਕਾਰੀ ਦਰਿ ਸਾਚੈ ਸਾਚੁ ਪਛਾਤਾ ਹੇ ॥੧੬॥੮॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਨਾਮ ਬੀਚ ਰਤੇ ਹੈਂ ਸੋ ਨਿਰਕਾਰੀ ਹੁਏ ਹੈਂ ਔ ਜਿਨੋਂ ਉਨ ਦ੍ਵਾਰੇ ਸਾਚੇ ਨਾਮ ਕੋ ਪਛਾਤਾ ਹੈ ਸੋ ਭੀ ਸਾਚੇ ਹੁਏ ਹੈਂ॥੧੬॥੮॥

ਮਾਰੂ ਸੋਲਹੇ ੩ ॥

ਆਪੇ ਕਰਤਾ ਸਭੁ ਜਿਸੁ ਕਰਣਾ ॥

ਜੀਅ ਜੰਤ ਸਭਿ ਤੇਰੀ ਸਰਣਾ ॥

ਆਪ ਤੂੰ ਐਸਾ ਕਰਤਾ ਹੈਂ ਜਿਸ ਤੈਨੇ ਸਭ (ਕਰਣਾ) ਪ੍ਰਪੰਚ ਕੀਆ ਹੈ ਸੂਖਮ ਅਸਥੂਲ ਜੀਅ ਜੰਤ ਸਭ ਕੋ ਤੇਰੀ ਹੀ ਸਰਣ ਹੈ ਅਰਥਾਤ ਓਟ ਹੈ॥

ਆਪੇ ਗੁਪਤੁ ਵਰਤੈ ਸਭ ਅੰਤਰਿ ਗੁਰ ਕੈ ਸਬਦਿ ਪਛਾਤਾ ਹੇ ॥੧॥

ਆਪ ਹੀ ਸਭਕੇ ਅੰਦਰ ਗੁਪਤ ਹੋਇਕੇ ਵਰਤਤਾ ਹੈ ਪਰੰਤੂ ਗੁਰੂ ਕੇ ਸਬਦ ਉਪਦੇਸ ਵਾਲਿਆਂ ਨੇ ਪਛਾਣਿਆ ਹੈ॥੧॥

ਹਰਿ ਕੇ ਭਗਤਿ ਭਰੇ ਭੰਡਾਰਾ ॥

ਆਪੇ ਬਖਸੇ ਸਬਦਿ ਵੀਚਾਰਾ ॥

ਹੇ ਹਰੀ ਜਿਨ ਕੋ ਤੈਨੇ ਆਪ ਹੀ ਉਪਦੇਸ ਕਾ ਬੀਚਾਰ ਬਖਸ਼ਿਆ ਹੈ ਵਹੁ ਤੇਰੇ ਭਗਤੀ ਕੇ ਭੰਡਾਰੇ ਭਰੇ ਹੁਏ ਹੈਂ ॥

ਜੋ ਤੁਧੁ ਭਾਵੈ ਸੋਈ ਕਰਸਹਿ ਸਚੇ ਸਿਉ ਮਨੁ ਰਾਤਾ ਹੇ ॥੨॥

ਜੋ ਤੈਨੂੰ ਭਾਵੈਗਾ ਸੋ ਤੂੰ ਕਰੇਂਗਾ ਇਸੀ ਤੇ ਆਪ ਸਾਥ ਮੇਰਾ ਮਨ ਰਾਤਾ ਹੈ॥੨ ॥

ਆਪੇ ਹੀਰਾ ਰਤਨੁ ਅਮੋਲੋ ॥

ਆਪੇ ਨਦਰੀ ਤੋਲੇ ਤੋਲੋ ॥

ਆਪ ਹੀ ਗਿਆਨ ਵੈਰਾਗ ਅਮੋਲਕੁ ਹੈ ਆਪ ਹੀ ਹੇ (ਨਦਰੀ) ਵਾਹਿਗੁਰੂ ਤੂੰ ਇਨ ਕੇ ਬੀਚਾਰ ਕੋ ਬੀਚਾਰਤਾ ਹੈਂ॥

ਜੀਅ ਜੰਤ ਸਭਿ ਸਰਣਿ ਤੁਮਾਰੀ ਕਰਿ ਕਿਰਪਾ ਆਪਿ ਪਛਾਤਾ ਹੇ ॥੩॥

ਜੋ ਜੀਅ ਜੰਤ ਹੈਂ ਸਭ ਕੋ ਤੁਮਾਰੀ ਹੀ (ਸਰਣਿ) ਓਟ ਹੈ ਪਰੰਤੂ ਜਿਨ ਪਰ ਤੁਮਨੇ ਕ੍ਰਿਪਾ ਕਰੀ ਹੈ ਤਿਸਨੇ ਆਪਨੇ ਆਪ ਕੋ ਪਛਾਣਿਆ ਹੈ ॥੩ ॥

ਜਿਸ ਨੋ ਨਦਰਿ ਹੋਵੈ ਧੁਰਿ ਤੇਰੀ ॥

ਮਰੈ ਨ ਜੰਮੈ ਚੂਕੈ ਫੇਰੀ ॥

ਜਿਸਕੋ ਤੇਰੀ ਕ੍ਰਿਪਾ ਦ੍ਰਿਸ੍ਟ ਧੁਰੋਂ ਹੋਤੀ ਹੈ ਨਾ ਵਹੁ ਮਰਤਾ ਹੈ ਨ ਜਨਮਤਾ ਹੈ ਤਿਸ ਕੀ ਫੇਰੀ ਦੂਰ ਹੋਤੀ ਹੈ॥

ਸਾਚੇ ਗੁਣ ਗਾਵੈ ਦਿਨੁ ਰਾਤੀ ਜੁਗਿ ਜੁਗਿ ਏਕੋ ਜਾਤਾ ਹੇ ॥੪॥

ਹੇ ਸਚੇ ਵਹੁ ਰਾਤ ਦਿਨ ਤੇਰੇ ਗੁਨ ਗਾਵਤਾ ਹੈ ਤਿਸਨੇ ਸਚਾ ਸਦਾ ਏਕ ਤੇਰੇ ਕੋ ਵਿਆਪਕ ਜਾਣਿਆ ਹੈ॥੪॥

ਮਾਇਆ ਮੋਹਿ ਸਭੁ ਜਗਤੁ ਉਪਾਇਆ ॥
ਬ੍ਰਹਮਾ ਬਿਸਨੁ ਦੇਵ ਸਬਾਇਆ ॥

ਮਾਇਆ ਕੇ ਮੋਹ ਨੇ ਸਭ ਜਗਤ ਕੋ ਉਤਪਤ ਕੀਆ ਹੈ ਬ੍ਰਹਮਾ ਬਿਸ਼ਨ ਆਦਿ ਜੋ ਦੇਵਤੇ ਹੈਂ ਸਭ ਤਿਨ ਮੈਂ ਮੋਹ ਆਇਆ ਹੂਆ ਹੈ॥

ਜੋ ਤੁਧੁ ਭਾਣੇ ਸੇ ਨਾਮਿ ਲਾਗੇ ਗਿਆਨ ਮਤੀ ਪਛਾਤਾ ਹੇ ॥੫॥

ਜੇ ਤੇਰੇ ਕੋ ਭਾਏ ਹੈਂ ਸੇ ਨਾਮ ਮੈਂ ਲਾਗੇ ਹੈਂ ਤਿਨੋਂ ਨੇ ਗਜਾਨ ਮਤੀ ਕਰਕੇ ਤੇਰੇ ਕੋ ਪਛਾਣਿਆ ਹੈ॥੫॥ ਹੇ ਹਰੀ ਮੈਂ ਐਸੇ ਉਪਦੇਸ ਕਰ ਰਹਾ ਹੂੰ॥

ਪਾਪ ਪੁੰਨ ਵਰਤੈ ਸੰਸਾਰਾ ॥
ਹਰਖੁ ਸੋਗੁ ਸਭੁ ਦੁਖੁ ਹੈ ਭਾਰਾ ॥

ਇਹ ਸੰਸਾਰ ਪਾਪ ਪੁੰਨ ਕਰਮੋਂ ਮੈਂ ਵਰਤਤਾ ਹੈ ਇਸੀ ਤੇ ਹਰਖ ਸੋਗ ਕਾ ਸਭ ਹੀ ਬਹੁਤ ਭਾਰਾ ਦੁਖ ਹੋ ਰਹਾ ਹੈ॥

ਗੁਰਮੁਖਿ ਹੋਵੈ ਸੋ ਸੁਖੁ ਪਾਏ ਜਿਨਿ ਗੁਰਮੁਖਿ ਨਾਮੁ ਪਛਾਤਾ ਹੇ ॥੬॥

ਜੋ ਗੁਰਮੁਖ ਹੋਤਾ ਹੈ ਸੋ ਸੁਖ ਪਾਵਤਾ ਹੈ ਗੁਰਮੁਖ ਵਹੁ ਹੈ ਜਿਸਨੇ ਗੁਰੋਂ ਦੁਆਰਾ ਨਾਮ ਕੋ ਪਛਾਤਾ ਹੈ॥੬॥

ਕਿਰਤੁ ਨ ਕੋਈ ਮੇਟਣਹਾਰਾ ॥
ਗੁਰ ਕੈ ਸਬਦੇ ਮੋਖ ਦੁਆਰਾ ॥

ਕਰਮੋਂ ਕੋ ਕੋਈ ਭੀ ਮੇਟਣੇਹਾਰਾ ਨਹੀਂ ਹੈ ਗੁਰੋਂ ਕੇ ਉਪਦੇਸ ਕਰਕੇ ਮੁਕਤੀ ਕਾ ਦੁਆਰਾ ਗਜਾਨ ਪ੍ਰਾਪਤ ਹੋਤਾ ਹੈ॥

ਪੂਰਬਿ ਲਿਖਿਆ ਸੋ ਫਲੁ ਪਾਇਆ ਜਿਨਿ ਆਪੁ ਮਾਰਿ ਪਛਾਤਾ ਹੇ ॥੭॥

ਪਰੰਤੂ ਜਿਸਕੇ ਮਸਤਕ ਪਰ ਪੂਰਬ ਸ਼ੁਭ ਲੇਖ ਲਿਖਿਆ ਹੂਆ ਥਾ ਸੋ ਤਿਸਨੇ ਗੁਰ ਮਿਲਾਪ ਰੂਪ ਫਲੁ ਪਾਇਆ ਹੈ ਪੁਨ: ਜਿਸਨੇ ਗੁਰੋਂ ਸਾਥ ਮਿਲ ਕੇ ਆਪਾ ਭਾਵ ਮਾਰਿਆ ਹੈ ਤਿਸਨੇ ਹੀ ਵਾਹਿਗੁਰੂ ਕੋ ਪਛਾਤਾ ਹੈ॥੭॥

ਮਾਇਆ ਮੋਹਿ ਹਰਿ ਸਿਉ ਚਿਤੁ ਨ ਲਾਗੈ ॥
ਦੂਜੈ ਭਾਇ ਘਣਾ ਦੁਖੁ ਆਗੈ ॥

ਮਾਇਆ ਕੇ ਮੋਹ ਸੇ ਹਰੀ ਸਾਥ ਚਿਤ ਨਹੀਂ ਲਾਗਤਾ ਦ੍ਵੈਤ ਭਾਇ ਮੈਂ ਤੌ ਪਰਲੋਕ ਮੈ ਬਹੁਤ ਦੁਖ ਹੋਤਾ ਹੈ॥

ਮਨਮੁਖ ਭਰਮਿ ਭੁਲੇ ਭੇਖਧਾਰੀ ਅੰਤ ਕਾਲਿ ਪਛੁਤਾਤਾ ਹੇ ॥੮॥

ਮਨਮੁਖ ਜੋ ਭੇਖ ਧਾਰੀ ਹੈਂ ਸੋ ਭੇਖੋਂ ਮੈਂ ਭੂਲਾ ਹੈ ਇਸੀ ਤੇ ਅੰਤਕਾਲ ਕੋ ਪਛਤਾਉਤਾ ਹੈ॥੮॥

ਹਰਿ ਕੈ ਭਾਣੈ ਹਰਿ ਗੁਣ ਗਾਏ ॥
ਸਭਿ ਕਿਲਬਿਖ ਕਾਟੇ ਦੂਖ ਸਬਾਏ ॥

ਜੋ ਗੁਰਮੁਖ ਹਰੀ ਕੇ ਭਾਣੇ ਭਾਵ ਹੁਕਮ ਵਿਚ ਹੈਂ ਸੋ ਹਰੀ ਕੇ ਗੁਣੋਂ ਕੋ ਗਾਵਤੇ ਹੈਂ ਸੋ ਸਭ ਪਾਪੋਂ ਅਰ ਸਭ ਦੁਖੋਂ ਕੋ ਕਾਟ ਦੇਤੇ ਹੈਂ॥

ਹਰਿ ਨਿਰਮਲੁ ਨਿਰਮਲ ਹੈ ਬਾਣੀ ਹਰਿ ਸੇਤੀ ਮਨੁ ਰਾਤਾ ਹੇ ॥੯॥

ਜੋ ਹਰੀ ਆਪ ਨਿਰਮਲ ਹੈ ਔਰ ਜਿਸਕੀ ਬੇਦ ਰੂਪ ਬਾਣੀ ਭੀ ਨਿਰਮਲ ਹੈ ਤਿਸ ਹਰੀ ਕੇ ਸਾਥ ਤਿਸ ਕਾ ਮਨੁ ਰਾਤਾ ਹੈ॥੯ ॥

ਜਿਸ ਨੋ ਨਦਰਿ ਕਰੇ ਸੋ ਗੁਣ ਨਿਧਿ ਪਾਏ ॥

ਹਉਮੈ ਮੇਰਾ ਠਾਕਿ ਰਹਾਏ ॥

ਜਿਸਕੋ ਤੂੰ ਕ੍ਰਿਪਾ ਦ੍ਰਿਸਟਿ ਕਰਤਾ ਹੈਂ ਸੋ ਪੁਰਸ਼ ਹੇ ਗੁਣਨਿਧ ਤੇਰੇ ਕੋ ਪਾਵਤਾ ਹੈ ਹੰਤਾ ਮਮਤਾ ਔ ਮੇਰਾ ਤੇਰਾ ਸੁਭਾਉ ਰੋਕ ਰਖਤਾ ਹੈ॥

ਗੁਣ ਅਵਗਣ ਕਾ ਏਕੋ ਦਾਤਾ ਗੁਰਮੁਖਿ ਵਿਰਲੀ ਜਾਤਾ ਹੇ ॥੧੦॥

ਵਹੁ ਇਹੀ ਜਾਨਤਾ ਹੈ ਕਿ ਗੁਣ ਔਗਣ ਕਾ ਦਾਤਾ ਏਕ ਹੈ ਪਰੰਤੂ ਕਿਸੇ ਵਿਰਲੇ ਗੁਰਮੁਖ ਨੇ ਇਹੁ ਜਾਣਿਆ ਹੈ ॥੧੦॥

ਮੇਰਾ ਪ੍ਰਭੁ ਨਿਰਮਲੁ ਅਤਿ ਅਪਾਰਾ ॥

ਆਪੇ ਮੇਲੈ ਗੁਰ ਸਬਦਿ ਵੀਚਾਰਾ ॥

ਮੇਰਾ ਪ੍ਰਭੁ ਅਤਯੰਤ ਹੀ ਨਿਰਮਲ ਹੈ ਔ ਅਪਾਰ ਹੈ ਗੁਰ ਉਪਦੇਸ ਕੇ ਬੀਚਾਰ ਦਵਾਰਾ ਆਪਣੇ ਮੈਂ ਮੇਲਤਾ ਹੈ॥

ਪੰਨਾ ੧੦੫੩

ਆਪੇ ਬਖਸੇ ਸਚੁ ਦ੍ਰਿੜਾਏ ਮਨੁ ਤਨੁ ਸਾਚੈ ਰਾਤਾ ਹੇ ॥੧੧॥

ਜਿਨਕਾ ਤਨ ਮਨ ਸਚੇ ਮੈਂ ਰੰਗਿਆ ਹੈ ਤਿਨ ਕੋ ਆਪ ਹੀ ਸਚਕੋ ਦ੍ਰਿੜ ਕਰਾਇਕੇ ਬਖਸ ਲੇਤਾ ਹੈ॥੧੧॥

ਮਨੁ ਤਨੁ ਮੈਲਾ ਵਿਚਿ ਜੋਤਿ ਅਪਾਰਾ ॥

ਗੁਰਮਤਿ ਬੂਝੈ ਕਰਿ ਵੀਚਾਰਾ ॥

ਮਨ ਤਨ ਤੌਂ ਮੈਲਾ ਹੈ ਪਰੰਤੂ ਵਿਚ ਇਸਕੇ (ਅਪਾਰਾ) ਪਰਮੇਸੁਰ ਕੀ ਜੋਤ ਹੈ ਗੁਰੋਂ ਕੇ ਉਪਦੇਸ ਦੁਆਰੇ ਜੋ ਬੀਚਾਰ ਕਰੇ ਸੋ ਜੋਤ ਸਮਝਤਾ ਹੈ॥

ਹਉਮੈ ਮਾਰਿ ਸਦਾ ਮਨੁ ਨਿਰਮਲੁ ਰਸਨਾ ਸੇਵਿ ਸੁਖਦਾਤਾ ਹੇ ॥੧੨॥

ਹੰਤਾ ਕੋ ਮਾਰੇ ਤੌਂ ਸਦਾ ਹੀ ਮਨ ਨਿਰਮਲ ਹੈ ਔ ਰਸਨਾ ਦ੍ਵਾਰੇ ਨਾਮ ਜਪੇ ਪੁਨ: ਸਾਧ ਸੰਗਤ ਕੀ ਸੇਵਾ ਕਰੇ ਤੋ ਸੁਖਦਾਤਾ ਪਰਮੇਸੁਰ ਮਿਲ ਜਾਤਾ ਹੈ॥੧੨॥

ਗੜ ਕਾਇਆ ਅੰਦਰਿ ਬਹੁ ਹਟ ਬਾਜਾਰਾ ॥

ਤਿਸੁ ਵਿਚਿ ਨਾਮੁ ਹੈ ਅਤਿ ਅਪਾਰਾ ॥

ਕਾਇਆਂ ਰੂਪ ਗੜ ਕੇ ਅੰਤਰ ਹੀ ਬਹੁਤ ਹਟੀਓਂ ਕਾ ਇੰਦ੍ਰੇ ਰੂਪ ਬਜਾਰ ਹੈ ਤਿਸੀ ਮੈਂ ਅਤੀ ਅਪਾਰ ਪਰਮੇਸੁਰ (ਨਾਮੁ) ਪਰਸਿਧ ਹੈ॥

ਗੁਰ ਕੈ ਸਬਦਿ ਸਦਾ ਦਰਿ ਸੋਹੈ ਹਉਮੈ ਮਾਰਿ ਪਛਾਤਾ ਹੇ ॥੧੩॥

ਗੁਰ ਕੇ ਉਪਦੇਸ ਕਰਕੇ ਜਿਨੋਂ ਨੇ ਹਉਮੈਂ ਕੋ ਮਾਰਿਆ ਹੈ ਅਰ ਪਰਮੇਸੁਰ ਕੋ ਪਛਾਤਾ ਹੈ ਵਹੁ ਸਦਾ ਤਿਸ ਕੇ ਦਰ ਪਰ ਸੋਭਤੇ ਹੈਂ॥੧੩॥

ਰਤਨੁ ਅਮੋਲਕੁ ਅਗਮ ਅਪਾਰਾ ॥

ਕੀਮਤਿ ਕਵਣੁ ਕਰੇ ਵੇਚਾਰਾ ॥

ਅਗੰਮ ਅਪਾਰ ਪਰਮੇਸੁਰ ਅਮੋਲਕ ਰਤਨ ਹੈ ਐਸਾ ਕੌਨ ਬੀਚਾਰਮਾਨ ਹੈ ਜੋ ਤਿਸ ਕੀ ਕੀਮਤ ਕਰੇ॥

ਗੁਰ ਕੈ ਸਬਦੇ ਤੋਲਿ ਤੋਲਾਏ ਅੰਤਰਿ ਸਬਦਿ ਪਛਾਤਾ ਹੇ ॥੧੪॥

ਗੁਰੋਂ ਕੇ ਉਪਦੇਸ ਕਰਕੇ ਜੋ ਪੁਰਸ ਬੀਚਾਰ ਕੋ ਬੀਚਾਰਤਾ ਹੈ ਤਿਸਨੇ ਅਤਰ ਹੀ ਬ੍ਰਹਮ ਕੋ ਪਛਾਤਾ ਹੈ॥੧੪॥

ਸਿਮ੍ਰਿਤਿ ਸਾਸਤ੍ਰ ਬਹੁਤੁ ਬਿਸਥਾਰਾ ॥

ਮਾਇਆ ਮੋਹੁ ਪਸਰਿਆ ਪਾਸਾਰਾ ॥

ਸਿਮ੍ਰਿਤੀਆਂ ਔ ਸਾਸਤ੍ਰੋਂ ਕਾ ਬਹੁਤ ਹੀ ਬਿਸਥਾਰ ਟੀਕਿਓਂ ਸਹਿਤ ਹੈ ਤਿਨ ਕੋ ਯਦਪਿ ਬਹੁਤ ਪੜਤੇ ਭੀ ਹੈਂ ਤਦਪਿ ਸਭਕੇ ਅੰਤਰ ਮਾਇਆ ਕੇ ਮੋਹ ਕਾ ਹੀ ਪਸਾਰਾ ਪਸਰਿਆ ਹੂਆ ਹੈ॥

ਮੂਰਖ ਪੜਹਿ ਸਬਦੁ ਨ ਬੂਝਹਿ ਗੁਰਮੁਖਿ ਵਿਰਲੈ ਜਾਤਾ ਹੇ ॥੧੫॥

ਮੂਰਖ ਪੜਤੇ ਹੈਂ ਪਰੰਤੂ ਬ੍ਰਹਮ ਕੋ ਨਹੀਂ ਸਮਝਤੇ ਤਿਸ ਬ੍ਰਹਮ ਕੋ ਕਿਸੇ ਵਿਰਲੇ ਗੁਰਮੁਖ ਨੇ ਜਾਣਿਆ ਹੈ॥੧੫॥

ਆਪੇ ਕਰਤਾ ਕਰੇ ਕਰਾਏ ॥
ਸਚੀ ਬਾਣੀ ਸਚੁ ਦ੍ਰਿੜਾਏ ॥

ਤਿਨਕਾ ਇਹ ਨਿਸਚਾ ਹੈ ਆਪ ਹੀ ਕਰਤਾ ਸੰਸਾਰ ਕੋ ਕਰਤਾ ਹੈ। ਆਪੇ ਹੀ ਤਿਨ ਸੇ ਕਰਮ ਕਰਾਵਤਾ ਹੈ ਪੁਨ: ਵਹੁ ਗੁਰਮੁਖ ਕੈਸੇ ਹੈਂ? ਤਿਨ ਕੀ ਬਾਣੀ ਸਚੀ ਹੈ ਵਹੁ ਸਚ ਕੋ ਹੀ ਦ੍ਰਿੜਾਵਤੇ ਹੈਂ॥

ਨਾਨਕ ਨਾਮੁ ਮਿਲੈ ਵਡਿਆਈ ਜੁਗਿ ਜੁਗਿ ਏਕੋ ਜਾਤਾ ਹੇ ॥੧੬॥੯॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਗੁਰਮੁਖੋਂ ਕੋ ਨਾਮ ਜਪਣੇ ਸੇ ਵਡਿਆਈ ਮਿਲਤੀ ਹੈ ਕਯੋਂਕਿ ਤਿਨੋਂ ਨੇ ਜੁਗੋਂ ਜੁਗੋਂ ਵਿਖੇ ਏਕ ਪਰਮੇਸੁਰ ਕੋ ਹੀ ਜਾਨਾ ਹੈ॥੧੬॥੯॥ ਉਪਦੇਸ ਕਰਤੇ ਹੈਂ

ਮਾਰੂ ਮਹਲਾ ੩ ॥
ਸੋ ਸਚੁ ਸੇਵਿਹੁ ਸਿਰਜਣਹਾਰਾ ॥
ਸਬਦੇ ਦੂਖ ਨਿਵਾਰਣਹਾਰਾ ॥

ਹੇ ਭਾਈ ਜੋ ਉਤਪਤੀ ਕਰਨੇ ਹਾਰਾ ਪਰਮਾਤਮਾ ਹੈ ਤਿਸ ਕੋ ਨਿਸਚੇ ਕਰਕੇ ਸੇਵਹੁ। ਸੋ ਗੁਰ ਉਪਦੇਸ ਕਰ ਦੁਖੋਂ ਕੀ ਨਿਵਰਤੀ ਕਰਨ ਹਾਰਾ ਹੈ॥

ਅਗਮੁ ਅਗੋਚਰੁ ਕੀਮਤਿ ਨਹੀ ਪਾਈ ਆਪੇ ਅਗਮ ਅਥਾਹਾ ਹੇ ॥੧॥

ਜੋ ਅਗਮ ਅਗੋਚਰ ਹੈ ਤਿਸ ਕੀ ਕੀਮਤ ਨਹੀਂ ਪਾਈ ਜਾਤੀ ਆਪ ਹੀ ਵਹੁ ਪੀਛੇ ਅਗਮ ਥਾ ਔ ਵਰਤਮਾਨ ਮੈਂ ਭੀ ਅਥਾਹ ਹੈ ॥੧॥

ਆਪੇ ਸਚਾ ਸਚੁ ਵਰਤਾਏ ॥
ਇਕਿ ਜਨ ਸਾਚੈ ਆਪੇ ਲਾਏ ॥

ਸਾਚਾ ਵਾਹਿਗੁਰੂ ਆਪ ਹੀ ਸਾਜ ਕੋ ਵਰਤਾਵਤਾ ਹੈ ਇਕ ਪੁਰਸ ਸਾਚੇ ਨੇ ਆਪਨੇ ਸਾਚ ਸਰੂਪ ਮੈਂ ਲਾਏ ਹੈਂ॥

ਸਾਚੋ ਸੇਵਹਿ ਸਾਚੁ ਕਮਾਵਹਿ ਨਾਮੇ ਸਚਿ ਸਮਾਹਾ ਹੇ ॥੨॥

ਵਹੁ ਸਾਚ ਕੋ ਹੀ ਸੇਵਤੇ ਹੈਂ ਔ ਸਾਚੇ ਕਰਮੋਂ ਕੋ ਕਮਾਵਤੇ ਹੈਂ ਔ ਨਾਮ ਕਰਕੇ ਹੀ ਉਨਕੋ ਸਾਚਾ (ਸਮਾਹਾ) ਅਨੰਦ ਹੂਆ ਹੈ॥੨॥

ਧੁਰਿ ਭਗਤਾ ਮੇਲੇ ਆਪਿ ਮਿਲਾਏ ॥
ਸਚੀ ਭਗਤੀ ਆਪੇ ਲਾਏ ॥

ਜੋ ਪੁਰਸ ਧੁਰੋਂ ਭਗਤੋਂ ਕੇ ਸਾਥ ਮੇਲੇ ਹੈਂ ਸੋ ਅਪਨੇ ਮੈਂ ਮਿਲਾਇ ਹੈਂ ਔਰ ਆਪ ਹੀ ਭਗਤੀ ਮੈਂ ਲਾਏ ਹੈਂ॥

ਸਾਚੀ ਬਾਣੀ ਸਦਾ ਗੁਣ ਗਾਵੈ ਇਸੁ ਜਨਮੈ ਕਾ ਲਾਹਾ ਹੇ ॥੩॥

ਸੋ ਸਦਾ ਭਗਵਤ ਕੇ ਗੁਣ ਗਾਵਤੇ ਹੈਂ ਤਿਨਕੀ ਬਾਣੀ ਭੀ ਸਾਚੀ ਹੈ ਤਿਨੋਂ ਨੇ ਹੀ ਇਸ ਮਾਨੁਖ ਜਨਮ ਅਮੋਲਕ ਕਾ ਲਾਭ ਲੀਆ ਹੈ॥੩॥

ਗੁਰਮੁਖਿ ਵਣਜੁ ਕਰਹਿ ਪਰੁ ਆਪੁ ਪਛਾਣਹਿ ॥
ਏਕਸ ਬਿਨੁ ਕੋ ਅਵਰੁ ਨ ਜਾਣਹਿ ॥

ਗੁਰਮੁਖ ਐਸਾ ਵਣਜੁ ਕਰਤੇ ਹੈਂ ਜਿਸ ਮੈਂ ਭਲੀ ਪ੍ਰਕਾਰ ਅਪਨੇ ਸ੍ਰੂਰਪ ਕੋ ਪਛਾਣੇ ਏਕ ਪਰਮਾਤਮਾਂ ਬਿਨਾਂ ਹੋਰ ਕਿਸੀ ਕੇ ਕਲਜਾਣ ਕਰਤਾ ਨਹੀਂ ਜਾਨਤੇ॥

ਸਚਾ ਸਾਹੁ ਸਚੇ ਵਣਜਾਰੇ ਪੂੰਜੀ ਨਾਮੁ ਵਿਸਾਹਾ ਹੇ ॥੪॥

ਗੁਰੂ ਰੂਪ ਸਾਹੂਕਾਰ ਸਾਚਾ ਹੈ ਅਰ ਜਗਜਾਸੂ ਰੂਪ ਵਣਜਾਰੇ ਭੀ ਸਚੇ ਹੈਂ ਸਰਧਾ ਰੂਪ ਪੂੰਜੀ ਕਰਕੇ ਨਾਮ ਕੋ ਹੀ ਖਰੀਦਿਆ ਹੈ ॥੪॥

ਆਪੇ ਸਾਜੇ ਸ੍ਰਿਸਟਿ ਉਪਾਏ ॥

ਵਿਰਲੇ ਕਉ ਗੁਰ ਸਬਦੁ ਬੁਝਾਏ ॥

ਪਹਿਲੇ ਆਪ ਅਕਾਸ ਆਦਿ ਪੰਚ ਤਤੋਂ ਕੋ ਸਾਜਤਾ ਹੈ ਤਿਨ ਦ੍ਵਾਰਾ ਸ੍ਰਿਸ੍ਰਿਟੀ ਕੋ ਉਤਪੰਨ ਕਰਤਾ ਹੈ ਤਿਸ ਸ੍ਰਿਸ੍ਰਿਟੀ ਵਿਚੋਂ ਕਿਸੇ ਵਿਰਲੇ ਕੇ ਗੁਰੋਂ ਕਾ ਉਪਦੇਸ਼ ਸਮਝਾਵਤਾ ਹੈ॥

ਸਤਿਗੁਰੁ ਸੇਵਹਿ ਸੇ ਜਨ ਸਾਚੇ ਕਾਟੇ ਜਮ ਕਾ ਫਾਹਾ ਹੇ ॥੫॥

ਜੋ ਸਤਿਗੁਰੋਂ ਕੋ ਸੇਵਤੇ ਹੈਂ ਸੋ ਜਨ ਸਾਚੇ ਹੈਂ ਸੋ ਜਮ ਕਾ ਫਾਹਾ ਰੂਪ ਜਨਮ ਕਾਟ ਦੇਤੇ ਹੈਂ॥੫॥

ਭੰਨੈ ਘੜੇ ਸਵਾਰੇ ਸਾਜੇ ॥

ਮਾਇਆ ਮੋਹਿ ਦੂਜੈ ਜੰਤ ਪਾਜੇ ॥

ਦੇਹ ਰੂਪ ਘਟ ਸਾਜੇ ਹੈਂ ਪੁਨ: (ਸਵਾਰੇ) ਪਾਲਨਾ ਕਰਤਾ ਹੈ ਵਾ ਘੜ ਸਵਾਰ ਕੇ ਹਛੀ ਤਰਾਂ ਸਾਜੇ ਹੈਂ ਔਰ ਭੰਨ ਦੇਤਾ ਹੈ ਔਰ ਮਾਇਆ ਕੇ ਮੋਹ ਕਰਕੇ ਦ੍ਵੈਤ ਭਾਵ ਮੈਂ ਜੰਤ (ਪਾਜੇ) ਜੋੜੇ ਹੈਂ॥

ਮਨਮੁਖ ਫਿਰਹਿ ਸਦਾ ਅੰਧੁ ਕਮਾਵਹਿ ਜਮ ਕਾ ਜੇਵੜਾ ਗਲਿ ਫਾਹਾ ਹੇ ॥੬॥

ਮਨਮੁਖ ਸਦਾ ਅੰਧ ਕਰਮੋਂ ਕੋ ਕਮਾਵਤੇ ਫਿਰਤੇ ਹੈਂ ਇਸੀ ਤੇ ਤਿਨ ਕੇ ਗਲ ਮੈਂ ਜਮ ਕਾ ਜਵੜਾ ਰੂਪ ਫਾਹਾ ਪੜਤਾ ਹੈ॥੬॥

ਆਪੇ ਬਖਸੇ ਗੁਰ ਸੇਵਾ ਲਾਏ ॥

ਗੁਰਮਤੀ ਨਾਮੁ ਮੰਨਿ ਵਸਾਏ ॥

ਜੋ ਗੁਰਮਤੀਏ ਨਾਮ ਕੋ ਮਨ ਮੈਂ ਵਸਾਵਤੇ ਹੈਂ ਤਿਨ ਕੋ ਗੁਰੋਂ ਕੀ ਸੇਵਾ ਮੈਂ ਲਾਇਕੇ ਆਪ ਬਖਸ਼ ਲੇਤਾ ਹੈ॥

ਅਨਦਿਨੁ ਨਾਮੁ ਧਿਆਏ ਸਾਚਾ ਇਸੁ ਜਗ ਮਹਿ ਨਾਮੋ ਲਾਹਾ ਹੇ ॥੭॥

ਵਹੁ ਰਾਤ ਦਿਨ ਸਚਾ ਨਾਮ ਧਿਆਵਤੇ ਹੈਂ ਕਿਉਂਕਿ ਇਸ ਜਗ ਮੈਂ ਨਾਮ ਕਰਕੇ ਹੀ ਵਾ ਨਾਮ ਹੀ ਲਾਭ ਹੈ॥੭॥

ਆਪੇ ਸਚਾ ਸਚੀ ਨਾਈ ॥

ਗੁਰਮੁਖਿ ਦੇਵੈ ਮੰਨਿ ਵਸਾਈ ॥

ਆਪ ਹੀ ਪਰਮੇਸਰ ਸਾਚਾ ਹੈ ਔਰ ਉਸ ਕੀ ਵਡਿਆਈ ਭੀ ਸਾਚੀ ਹੈ ਵਹੁ ਵਡਿਆਈ ਗੁਰਮੁਖਾਂ ਕੋ ਦੇਤਾ ਹੈ ਜਿਸਕੋ ਦਈ ਹੈ ਤਿਨੋਂ ਨੇ ਮਨ ਮੈਂ ਵਸਾਈ ਹੈ॥

ਜਿਨ ਮਨਿ ਵਸਿਆ ਸੇ ਜਨ ਸੋਹਹਿ ਤਿਨ ਸਿਰਿ ਚੂਕਾ ਕਾਹਾ ਹੇ ॥੮॥

ਤਿਸ ਪ੍ਰਮਾਤਮਾ ਕਾ ਨਾਮ ਵਾ ਜਸ ਜਿਨਕੇ ਮਨ ਮੈਂ ਵਸਿਆ ਹੈ ਸੇ ਜਨ ਸੋਭਤੇ ਹੈਂ ਤਿਨ ਕੇ ਸਿਰੋਂ (ਕਾਹਾ) ਕਟੀਆ ਅਰਥਾਤ ਦੁਖ ਦੂਰ ਹੂਆ ਹੈ॥੮॥

ਅਗਮ ਅਗੋਚਰੁ ਕੀਮਤਿ ਨਹੀ ਪਾਈ ॥

ਗੁਰ ਪਰਸਾਦੀ ਮੰਨਿ ਵਸਾਈ ॥

(ਅਗਮ ਅਗੋਚਰੁ) ਪਰਮਾਤਮਾਂ ਕੀ ਕਿਸੇ ਨੇ ਕੀਮਤ ਨਹੀਂ ਪਾਈ ਹੈ ਜਿਨ ਪਰ ਗੁਰੋਂ ਕੀ ਕਿਰਪਾ ਹੁਈ ਹੈ ਤਿਨੋਂ ਨੇ ਬਿਅੰਤਤਾ ਮਨ ਮੈਂ ਵਸਾਈ ਹੈ॥

ਸਦਾ ਸਬਦਿ ਸਾਲਾਹੀ ਗੁਣਦਾਤਾ ਲੇਖਾ ਕੋਇ ਨ ਮੰਗੈ ਤਾਹਾ ਹੇ ॥੯॥

ਤਾਂਤੇ ਸਦਾ ਹੀ ਜੋ ਗੁਣ ਦਾਤਾ ਬ੍ਰਹਮ ਹੈ ਤਿਸ ਕੋ ਸਲਾਹੀਏ ਜਿਨੋਂ ਨੇ ਸਲਾਹਿਆ ਹੈ ਤਿਨਸੇ ਜਮ ਲੇਖਾ ਕਭੀ ਨਹੀਂ ਮਾਂਗਤਾ ਹੈ॥੯॥

ਬ੍ਰਹਮਾ ਬਿਸਨੁ ਰੁਦ੍ਰੁ ਤਿਸ ਕੀ ਸੇਵਾ ॥
ਅੰਤੁ ਨ ਪਾਵਹਿ ਅਲਖ ਅਭੇਵਾ ॥

ਬ੍ਰਹਮਾ ਬਿਸਨ ਸ਼ਿਵ ਤਿਸੇ ਕੀ ਸੇਵਾ ਕਰਤੇ ਹੈਂ ਪਰੰਤੂ ਉਸ ਅਲਖ ਅਭੇਵ ਕਾ ਅੰਤ ਨਹੀਂ ਪਾਵਤੇ ਔਰ ਐਸੇ ਕਹਤੇ ਹੈਂ॥

ਜਿਨ ਕਉ ਨਦਰਿ ਕਰਹਿ ਤੂ ਅਪਣੀ ਗੁਰਮੁਖਿ ਅਲਖੁ ਲਖਾਹਾ ਹੇ ॥੧੦॥

ਹੇ ਭਗਵਨ ਤੂੰ ਜਿਨ ਕੋ ਅਪਨੀ ਕ੍ਰਿਪਾ ਦ੍ਰਿਸ੍ਟੀ ਕਰਤਾ ਹੈਂ ਤਿਸ ਕੋ ਗੁਰੋਂ ਦ੍ਵਾਰੇ ਆਪੇ ਅਲਖ ਰੂਪ ਲਖਾਵਤਾ ਹੈਂ॥੧੦॥

ਪੰਨਾ ੧੦੫੪

ਪੂਰੈ ਸਤਿਗੁਰਿ ਸੋਝੀ ਪਾਈ ॥
ਏਕੋ ਨਾਮੁ ਮੰਨਿ ਵਸਾਈ ॥

ਇਹੁ ਸੋਝੀ ਭੀ ਪੂਰੇ ਸਤਿਗੁਰੋਂ ਸੇ ਪਾਈ ਹੈ॥ ਇਸੀ ਤੇ ਏਕ ਨਾਮ ਕੋ ਮਨ ਮੈਂ ਵਸਾਈ ਹੂਏ ਹੈਂ॥

ਨਾਮੁ ਜਪੀ ਤੈ ਨਾਮੁ ਧਿਆਈ ਮਹਲੁ ਪਾਇ ਗੁਣ ਗਾਹਾ ਹੇ ॥੧੧॥

ਤਾਂਤੇ ਤੁਮ ਭੀ ਰਸਨਾ ਦੁਆਰੇ ਨਾਮ ਕੋ ਜਪੋ (ਤੈ) ਬਹੁੜੋ ਮਨ ਕਰਕੇ ਨਾਮ ਕੇ ਹੀ ਧਿਆਈ ਹੋ ਵਹੁ ਕਿਉਂਕਿ ਪਰਮੇਸਰ ਕੇ ਗੁਣੋਂ ਕੋ ਗਾਵਨੇ ਵਾਲਾ ਹੀ ਸਰੂਪ ਕੋ ਪਾਵਤਾ ਹੈ॥੧੧॥

ਸੇਵਕ ਸੇਵਹਿ ਮੰਨਿ ਹੁਕਮੁ ਅਪਾਰਾ ॥
ਮਨਮੁਖ ਹੁਕਮੁ ਨ ਜਾਣਹਿ ਸਾਰਾ ॥

ਜੋ ਸੇਵਕ ਹੋਕੇ ਸੇਵਤੇ ਹੈਂ ਸੋ ਅਪਾਰ ਪਰਮੇਸਰ ਕਾ ਹੁਕਮ ਮਾਨਤੇ ਹੈਂ ਜੋ ਮਨਮੁਖ ਹੈਂ ਸੋ ਹੁਕਮ ਕੀ (ਸਾਰਾ) ਖਬਰ ਨਹੀਂ ਜਾਨਤੇ॥

ਹੁਕਮੇ ਮੰਨੇ ਹੁਕਮੇ ਵਡਿਆਈ ਹੁਕਮੇ ਵੇਪਰਵਾਹਾ ਹੇ ॥੧੨॥

ਹੁਕਮ ਕੇ ਮੰਨਣੇ ਕਰਕੇ ਹੀ ਇਹ ਜੀਵ ਮੰਨੀਤਾ ਹੈ ਅਰਥਾਤ ਇਜ਼ਤ ਵਾਲਾ ਹੋਤਾ ਹੈ ਔਰ ਹੁਕਮ ਮੰਨਣੇ ਸੇ ਹੀ ਸੋਭਾ ਹੋਤੀ ਹੈ ਹੁਕਮ ਮੰਨਣੇ ਤੇ ਹੀ (ਵੇਪਰਵਾਹਾ) ਅਚਾਹ ਹੋਤਾ ਹੈ॥੧੨॥

ਗੁਰ ਪਰਸਾਦੀ ਹੁਕਮੁ ਪਛਾਣੈ ॥
ਧਾਵਤੁ ਰਾਖੈ ਇਕਤੁ ਘਰਿ ਆਣੈ ॥

ਗੁਰੋਂ ਕੀ ਕਿਰਪਾ ਕਰਕੇ ਜੀਵ ਪਰਮੇਸ੍ਵਰ ਕੇ ਹੁਕਮ ਕੋ ਪਛਾਨ ਲੇਵੇ॥ ਇੰਦ੍ਰਜ ਧਾਵਤੇ ਹੂਏ ਰੋਕ ਰਖੇ ਅਰ ਮਨ ਕੋ ਏਕਤਾ ਦੇ ਘਰ ਵਿਚ ਲਿਆਵੇ॥

ਨਾਮੇ ਰਾਤਾ ਸਦਾ ਬੈਰਾਗੀ ਨਾਮੁ ਰਤਨੁ ਮਨਿ ਤਾਹਾ ਹੇ ॥੧੩॥

ਨਾਮ ਮੈਂ ਰਤਾ ਹੂਆ ਸਦਾ ਹੀ ਬਿਰਕਤ ਹੈ ਕਿਉਂਕਿ ਨਾਮ ਜੋ ਅਮੋਲਕ ਹੈ ਤਿਸ ਕੇ ਮਨ ਮੈਂ ਹੈ॥੧੩॥

ਸਭ ਜਗ ਮਹਿ ਵਰਤੈ ਏਕੋ ਸੋਈ ॥
ਗੁਰ ਪਰਸਾਦੀ ਪਰਗਟੁ ਹੋਈ ॥

ਸਾਰੇ ਜਗਤ ਮੈਂ ਏਕ ਸੋਈ ਪਰਮਾਤਮਾ ਹੀ ਵਰਤਤਾ ਹੈ ਪਰੰਤੂ ਗੁਰੋਂ ਕੀ ਕਿਰਪਾ ਕਰ ਪ੍ਰਗਟ ਹੋਤਾ ਹੈ॥

ਸਬਦੁ ਸਲਾਹਹਿ ਸੇ ਜਨ ਨਿਰਮਲ ਨਿਜ ਘਰਿ ਵਾਸਾ ਤਾਹਾ ਹੇ ॥੧੪॥

ਜੋ ਬ੍ਰਹਮ ਕੋ ਸਲਾਹਤੇ ਹੈਂ ਸੇ ਜਨ ਨਿਰਮਲ ਹੈਂ ਤਿਨਕਾ ਹੀ ਨਿਜ ਸਰੂਪ ਮੈਂ ਵਾਸਾ ਹੂਆ ਹੈ॥੧੪॥ ਐਸੀ ਬੇਨਤੀ ਕਰਤੇ ਹੈਂ॥

ਸਦਾ ਭਗਤ ਤੇਰੀ ਸਰਣਾਈ ॥
ਅਗਮ ਅਗੋਚਰ ਕੀਮਤਿ ਨਹੀ ਪਾਈ ॥

ਹੇ ਪ੍ਰਭੂ ਭਗਤ ਸਦਾ ਹੀ ਤੇਰੀ ਸ਼ਰਣ ਹੈਂ ਹੇ (ਅਗਮ ਅਗੋਚਰ) ਪਰਮਾਤਮਾ ਆਪ ਕੀ ਕਿਸੀ ਨੇ ਕੀਮਤ ਨਹੀਂ ਪਾਈ ਹੈ॥

ਜਿਉ ਤੁਧੁ ਭਾਵਹਿ ਤਿਉ ਤੂ ਰਾਖਹਿ ਗੁਰਮੁਖਿ ਨਾਮੁ ਧਿਆਹਾ ਹੇ ॥੧੫॥

ਹੇ ਪ੍ਰਭੂ ਜਿਸ ਪ੍ਰਕਾਰ ਤੇਰੇ ਕੋ ਭਾਵਤਾ ਹੈ ਤਿਸੀ ਪ੍ਰਕਾਰ ਤੂੰ ਜੀਵੋਂ ਕੋ ਰਾਖਤਾ ਹੈਂ ਗੁਰਮੁਖੋਂ ਨੇ ਤੇਰੇ ਨਾਮ ਕੋ ਧਿਆਇਆ ਹੈ ॥੧੫॥

ਸਦਾ ਸਦਾ ਤੇਰੇ ਗੁਣ ਗਾਵਾ ॥
ਸਚੇ ਸਾਹਿਬ ਤੇਰੈ ਮਨਿ ਭਾਵਾ ॥

ਹੇ ਭਗਵਨ ਜਬ ਮੈਂ ਸਦਾ ਸਦਾ ਤੇਰੇ ਗੁਣੋਂ ਕੋ ਗਾਵਤਾ ਰਹੂੰਗਾ ਹੇ ਸਚੇ ਸਾਹਿਬ ਤਬ ਮੈਂ ਤੇਰੇ ਮਨ ਮੈਂ ਭਾਵੋਂਗਾ।

ਨਾਨਕੁ ਸਾਚੁ ਕਹੈ ਬੇਨੰਤੀ ਸਚੁ ਦੇਵਹੁ ਸਚਿ ਸਮਾਹਾ ਹੇ ॥੧੬॥੧॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਤੇਰੇ ਆਗੇ ਸਚੀ ਬੇਨਤੀ ਕਰਤਾ ਹੂੰ ਸਚਾ ਨਾਮ ਦੇਵੋ ਤੌਂ ਹੇ ਸਚੇ ਤੇਰੇ ਮੈਂ ਸਮਾਵਣਾ ਹੋਵੈ ਵਾ ਸਚਾ ਅਨੰਦ ਪ੍ਰਾਪਤਿ ਹੋਵੇ॥੧੬॥੧॥੧੦॥

ਮਾਰੂ ਮਹਲਾ ੩ ॥

ਸਤਿਗੁਰੁ ਸੇਵਨਿ ਸੇ ਵਡਭਾਗੀ ॥
ਅਨਦਿਨੁ ਸਾਚਿ ਨਾਮਿ ਲਿਵ ਲਾਗੀ ॥

ਜੋ ਸਤਿਗੁਰੋਂ ਕੋ ਸੇਵਤੇ ਹੈਂ ਸੋ ਵਡਭਾਗੀ ਹੈਂ ਰਾਤ ਦਿਨ ਤਿਨਕੀ ਸਚੇ ਨਾਮ ਮੈਂ ਹੀ ਬ੍ਰਿਤੀ ਲਾਗੀ ਹੈ॥

ਸਦਾ ਸੁਖਦਾਤਾ ਰਵਿਆ ਘਟ ਅੰਤਰਿ ਸਬਦਿ ਸਚੈ ਓਮਾਹਾ ਹੇ ॥੧॥

(ਸੁਖਦਾਤਾ) ਵਾਹਿਗੁਰੂ ਉਨੋਂ ਨੇ ਰਿਦੇ ਮੈਂ ਸਦਾ ਚਿਤਵਨ ਕੀਆ ਹੈ ਔਰ ਸਚੇ ਉਪਦੇਸ਼ ਕਰ ਤਿਨ ਕੋ ਉਤਸ਼ਾਹਿ ਹੂਆ ਹੈ॥੧॥

ਨਦਰਿ ਕਰੇ ਤਾ ਗੁਰੂ ਮਿਲਾਏ ॥
ਹਰਿ ਕਾ ਨਾਮੁ ਮੰਨਿ ਵਸਾਏ ॥

ਜੌਂ ਪਰਮੇਸਰ ਕਿਰਪਾ ਕਰੇ ਤਉ ਸਤਿਗੁਰ ਕੋ ਮਿਲਾਵਤਾ ਹੈ॥ ਸੋ ਸਤਿਗੁਰੋਂ ਦੁਆਰੇ ਹਰੀ ਕਾ ਨਾਮ ਮਨ ਮੈਂ ਵਸਾਈਤਾ ਹੈ॥

ਹਰਿ ਮਨਿ ਵਸਿਆ ਸਦਾ ਸੁਖਦਾਤਾ ਸਬਦੇ ਮਨਿ ਓਮਾਹਾ ਹੇ ॥੨॥

ਹਰੀ ਨਾਮ ਜੋ ਸਚਾ ਸੁਖੋਂ ਕਾ ਦਾਤਾ ਮਨ ਮੈਂ ਵਸਿਆ ਤੌਂ ਬ੍ਰਹਮ ਸਾਖਜਾਤ ਹੋਇਕੇ ਮਨ ਮੈਂ ਉਤਸਾਹੁ ਹੋਤਾ ਹੈ॥੨॥

ਕ੍ਰਿਪਾ ਕਰੇ ਤਾ ਮੇਲਿ ਮਿਲਾਏ ॥
ਹਉਮੈ ਮਮਤਾ ਸਬਦਿ ਜਲਾਏ ॥

ਜੌਂ ਭਗਵਤ ਕ੍ਰਿਪਾ ਕਰੇ ਤੋ ਸਤਸੰਗ ਕੇ ਮੇਲ ਮੈਂ ਮਿਲਾਵਤਾ ਹੈ ਪੁਨਾ ਗੁਰ ਉਪਦੇਸ ਕਰਕੇ ਹੰਤਾ ਮਮਤਾ ਕੋ ਜਲਾਵਤਾ ਹੈ॥

ਸਦਾ ਮੁਕਤੁ ਰਹੈ ਇਕ ਰੰਗੀ ਨਾਹੀ ਕਿਸੈ ਨਾਲਿ ਕਾਹਾ ਹੇ ॥੩॥

ਸਦਾ ਹੀ ਸੰਸਾਰ ਧੰਧਿਆਂ ਸੇ ਛੂਟਕੇ ਏਕ ਆਤਮਾ ਅਨੰਦੀ ਹੋ ਰਹਿਤਾ ਹੈ ਔਰ ਕਿਸੀ ਕੇ ਸਾਥ ਉਸ ਕਾ ਕਜੀਆ ਅਰਥਾਤ ਕਲੇਸ ਨਹੀਂ ਹੋਤਾ ਹੈ॥੩॥

ਬਿਨੁ ਸਤਿਗੁਰ ਸੇਵੇ ਘੋਰ ਅੰਧਾਰਾ ॥

ਬਿਨੁ ਸਬਦੈ ਕੋਇ ਨ ਪਾਵੈ ਪਾਰਾ ॥

ਸਤਿਗੁਰੋਂ ਕੀ ਸੇਵਾ ਤੇ ਬਿਨਾਂ ਘੋਰ ਅੰਧਕਾਰ ਹੀ ਹੈ ਗੁਰਉਪਦੇਸ ਬਿਨਾਂ ਸੰਸਾਰ ਕਾ ਪਾਰ ਕੋਈ ਨਹੀਂ ਪਾਵਤਾ॥

ਜੋ ਸਬਦਿ ਰਾਤੇ ਮਹਾ ਬੈਰਾਗੀ ਸੋ ਸਚੁ ਸਬਦੇ ਲਾਹਾ ਹੇ ॥੪॥

ਜੋ ਗੁਰ ਉਪਦੇਸ ਮੈਂ ਰੰਗੇ ਹੈਂ ਸੋ ਤੋ ਬੜੇ ਬਿਰਕਤ ਹੈਂ ਔ ਉਪਦੇਸ ਕਰ (ਸੋ) ਤਿਨ ਕੋ ਨਿਸਚੈ ਭਗਵਤ ਪ੍ਰਾਪਤੀ ਕਾ ਲਾਭ ਹੂਆ ਹੈ॥੪॥

ਦੁਖੁ ਸੁਖੁ ਕਰਤੈ ਧੁਰਿ ਲਿਖਿ ਪਾਇਆ ॥

ਦੂਜਾ ਭਾਉ ਆਪਿ ਵਰਤਾਇਆ ॥

ਸੁਖ ਔਰ ਦੁਖ ਪਰਮੇਸਰ ਨੇ ਕਰਮਾਨੁਸਾਰ ਆਦੋਂ ਹੀ ਮਸਤਕ ਪਰ ਲਿਖ ਪਾਇਆ ਹੈ ਔ ਦੂਜਾ ਭਾਉ ਭੀ ਆਪ ਕਰਤੇ ਨੇ ਵਰਤਾਇਆ ਹੈ॥

ਗੁਰਮੁਖਿ ਹੋਵੈ ਸੁ ਅਲਿਪਤੋ ਵਰਤੈ ਮਨਮੁਖ ਕਾ ਕਿਆ ਵੇਸਾਹਾ ਹੇ ॥੫॥

ਜੋ ਗੁਰਮੁਖ ਹੈ ਸੋ ਦੁਖ ਸੁਖ ਮੇਂ ਅਲੇਪ ਹੋ ਕੇ ਵਰਤਤਾ ਹੈ ਭਾਵ ਸੇ ਵਹੁ ਕਰਮਾਂ ਕਾ ਭੋਗ ਜਾਨਤਾ ਹੈ ਔ ਮਨਮੁਖੋਂ ਕਾ ਕਿਆ ਵਿਸਾਹ ਹੈ ਭਾਵ ਸੇ ਉਸ ਕਾ ਨਿਸਚਾ ਨਹੀਂ ਹੈ ਇਸੀ ਸੇ ਅਪਨੇ ਮੈਂ ਮਾਨਕੈ ਦੁਖੀ ਸੁਖੀ ਹੋਤਾ ਹੈ॥

ਪ੍ਰਸ਼ਨ: ਮਨਮੁਖ ਕੌਨ ਹੈਂ?

ਉੱਤਰ:

ਸੇ ਮਨਮੁਖ ਜੋ ਸਬਦੁ ਨ ਪਛਾਣਹਿ ॥

ਗੁਰ ਕੇ ਭੈ ਕੀ ਸਾਰ ਨ ਜਾਣਹਿ ॥

ਮਨਮੁਖ ਸੋ ਹੈਂ ਜੋ ਗੁਰ ਉਪਦੇਸ਼ ਕੋ ਨਹੀਂ ਪਛਾਣਤੇ ਔਰ ਗੁਰੋਂ ਕੇ ਭੈ ਕੀ ਖਬਰ ਨਹੀਂ ਜਾਨਤੇ॥

ਭੈ ਬਿਨੁ ਕਿਉ ਨਿਰਭਉ ਸਚੁ ਪਾਈਐ ਜਮੁ ਕਾਢਿ ਲਏਗਾ ਸਾਹਾ ਹੇ ॥੬॥

ਗੁਰੋਂ ਕੇ ਭੈ ਧਾਰਨ ਬਿਨਾਂ ਕੈਸੇ ਨਿਰਭੈ ਸੁਖ ਕੋ ਪਾਵੈ ਐਸੇ ਮਨਮੁਖਤਾ ਮੈਂ ਰਹਿਨੇ ਕਰ ਤਿਸ ਕਾ ਫਲ ਇਹ ਹੋਗਾ ਕਿ ਜਮ ਸ੍ਵਾਸ ਕਾਢ ਲੇਗਾ ਭਾਵ ਸੇ ਬਾਰ ਬਾਰ ਜਨਮੇ ਮਰੇਗਾ॥੬॥

ਅਫਰਿਓ ਜਮੁ ਮਾਰਿਆ ਨ ਜਾਈ ॥

ਗੁਰ ਕੈ ਸਬਦੇ ਨੇੜਿ ਨ ਆਈ ॥

ਜਮ ਅਮੋੜ ਹੈ ਮਾਰਿਆ ਨਹੀਂ ਜਾਤਾ। ਪਰੰਤੂ ਗੁਰੋਂ ਕੇ ਉਪਦੇਸ਼ ਕਰ ਨੇੜੇ ਨਹੀਂ ਆਵਤਾ॥

ਸਬਦੁ ਸੁਣੇ ਤਾ ਦੂਰਹੁ ਭਾਗੈ ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ ॥੭॥

ਜਾਂ ਰਾਮ ਨਰਾਇਣ ਸਬਦ ਸੁਣਤਾ ਹੈ ਤੋ ਦੂਰੋਂ ਹੀ ਜਮ ਭਾਗ ਜਾਤਾ ਹੈ॥ ਦ੍ਰਿਸਟਾਂਤ॥ ਅਜਾਮਲ ਕਾ ਜੈਸੇ ਨਰਾਇਣ ਨਾਮ ਲੈਣੇ ਤੇ ਹੀ ਜਮ ਭਾਗਾ ਹੈ॥ਕਹਤਾ ਹੈ ਕਿ ਮਤ ਮੇਰੇ ਕੋ ਕਹੀਂ ਮਾਰ ਦੇਵੈ ਕਿਉਂਕਿ ਹਰਿ ਜੀਉ ਬੇਪਰਵਾਹ ਹੈ ਭਾਵ ਸੇ ਉਸਕੋ ਕਿਸੇ ਕੀ ਕਾਣ ਨਹੀਂ ਹੈ॥੭॥

ਹਰਿ ਜੀਉ ਕੀ ਹੈ ਸਭ ਸਿਰਕਾਰਾ ॥

ਏਹੁ ਜਮੁ ਕਿਆ ਕਰੇ ਵਿਚਾਰਾ ॥

ਹਰਿ ਜੀ ਕੀ ਹੁਕਮ ਰੂਪੀ ਕਾਰ ਸਭ ਕੇ ਸਿਰ ਪਰ ਹੈ ਵਾ (ਸਿਰਕਾਰਾ) ਰਯਤ ਹੈ ਇਹੁ ਜਮ ਬਿਚਾਰਾ ਕਿਆ ਕਰੇ ਇਸਕੇ ਕਿਆ ਅਖਤਿਆਰ ਹੈ ਜੋ ਏਹੁ ਹੁਕਮ ਕੋ ਨਾ ਮੰਨੇ॥

ਹੁਕਮੀ ਬੰਦਾ ਹੁਕਮੁ ਕਮਾਵੈ ਹੁਕਮੇ ਕਢਦਾ ਸਾਹਾ ਹੇ ॥੮॥

ਇਹ ਤੌ ਆਗੇ ਹੀ ਹੁਕਮੀ ਕਾ ਬੰਦਾ ਹੈ ਕਿਉਂਕਿ ਹੁਕਮ ਕੋ ਕਮਾਵਤਾ ਹੈ ਅਰ ਹੁਕਮ ਕਰਕੇ ਜੀਵੋਂ ਕੇ ਸਵਾਸੋਂ ਕੋ ਨਿਕਾਲਤਾ ਹੈ॥੮॥

ਗੁਰਮੁਖਿ ਸਾਚੈ ਕੀਆ ਅਕਾਰਾ ॥

ਗੁਰਮੁਖਿ ਪਸਰਿਆ ਸਭੁ ਪਾਸਾਰਾ ॥

ਗੁਰਮੁਖੋਂ ਨੇ ਜਾਣਿਆ ਹੈ ਕਿ ਹਰਿ ਜੀ ਸਾਚੇ ਨੇ ਸੰਸਾਰ ਕਾ ਅਕਾਰ ਕਰਿਆ ਹੈ ਗੁਰਮੁਖੋਂ ਨੇ ਏਹ ਜਾਣਿਆ ਹੈ ਜੋ ਪਸਾਰਾ ਹੈ ਇਸ ਮੈਂ ਹਰਿ ਜੀਉ ਸਾਚਾ ਪਸਰਿਆ ਅਰਥਾਤ ਬਿਆਪਿਆ ਹੂਆ ਹੈ॥

ਗੁਰਮੁਖਿ ਹੋਵੈ ਸੋ ਸਚੁ ਬੂਝੈ ਸਬਦਿ ਸਚੈ ਸੁਖੁ ਤਾਹਾ ਹੇ ॥੯॥

ਜੋ ਗੁਰਮੁਖ ਹੋਤਾ ਹੈ ਸੋਈ ਸਚ ਸਰੂਪ ਕੋ ਸਮਝਤਾ ਹੈ ਇਸੀ ਤੇ ਸਚੇ ਉਪਦੇਸ ਕਰ ਤਿਸ ਕੋ ਸੁਖ ਹੋਇਆ ਹੈ॥੯॥

ਗੁਰਮੁਖਿ ਜਾਤਾ ਕਰਮਿ ਬਿਧਾਤਾ ॥

ਪੰਨਾ ੧੦੫੫

ਜੁਗ ਚਾਰੇ ਗੁਰ ਸਬਦਿ ਪਛਾਤਾ ॥

ਗੁਰਮੁਖੋਂ ਨੇ ਕਰਮ ਫਲ ਪ੍ਰਦਾਤਾ ਈਸ੍ਵਰ ਕੋ ਜਾਣਿਆ ਹੈ ਪਰੰਤੂ ਚਹੁ ਜੁਗੋਂ ਮੈਂ ਗੁਰੋਂ ਕੇ ਉਪਦੇਸ ਕਰਕੇ ਹੀ ਜਾਣਿਆ ਹੈ॥

ਗੁਰਮੁਖਿ ਮਰੈ ਨ ਜਨਮੈ ਗੁਰਮੁਖਿ ਗੁਰਮੁਖਿ ਸਬਦਿ ਸਮਾਹਾ ਹੇ ॥੧੦॥

ਜਿਨਕੋ ਬ੍ਰਹਮਾਨੰਦ ਪ੍ਰਾਪਤ ਹੂਆ ਹੈ ਵਹੁ ਗੁਰਮੁਖ ਮਰਤੇ ਨਹੀਂ ਨਾ ਵਹੁ ਗੁਰਮੁਖ ਜਨਮਤੇ ਹੀ ਹੈਂ ਸਬਦ ਮੇਂ ਹੀ ਸਮਾਵਤੇ ਹੈਂ॥੧੦॥

ਗੁਰਮੁਖਿ ਨਾਮਿ ਸਬਦਿ ਸਾਲਾਹੇ ॥

ਅਗਮ ਅਗੋਚਰ ਵੇਪਰਵਾਹੇ ॥

ਗੁਰਮੁਖ ਉਪਦੇਸ ਦ੍ਵਾਰਾ ਨਾਮ ਕੋ ਹੀ ਸਲਾਹਤੇ ਹੈਂ॥

ਪ੍ਰਸ਼ਨ: ਨਾਮ ਕਿਸਕਾ? ਉੱਤ੍ਰ॥ (ਅਗਮ ਅਗੋਚਰ ਵੇਪਰਵਾਹੇ) ਪਰਮੇਸਰੁ ਕਾ॥

ਏਕ ਨਾਮਿ ਜੁਗ ਚਾਰਿ ਉਧਾਰੇ ਸਬਦੇ ਨਾਮ ਵਿਸਾਹਾ ਹੇ ॥੧੧॥

ਏਕ ਨਾਮ ਨੇ ਹੀ ਚਾਰੇ ਜੁਗੋਂ ਕੇ ਜੀਵ ਉਧਾਰੇ ਹੈਂ ਪਰੰਤੂ ਨਾਮ ਮੈਂ ਗੁਰ ਉਪਦੇਸ ਕਰਿ ਭਰੋਸਾ ਹੂਆ ਹੈ॥੧੧॥

ਗੁਰਮੁਖਿ ਸਾਂਤਿ ਸਦਾ ਸੁਖੁ ਪਾਏ ॥

ਗੁਰਮੁਖਿ ਹਿਰਦੈ ਨਾਮੁ ਵਸਾਏ ॥

ਗੁਰਮੁਖ ਸਾਂਤੀ ਕਰਕੇ ਸਦਾ ਹੀ ਸੁਖ ਪਾਵਤਾ ਹੈ ਗੁਰਮੁਖ ਰਿਦੇ ਮੈਂ ਨਾਮ ਕੋ ਵਸਾਵਤਾ ਹੈ॥

ਗੁਰਮੁਖਿ ਹੋਵੈ ਸੋ ਨਾਮੁ ਬੂਝੈ ਕਾਟੇ ਦੁਰਮਤਿ ਫਾਹਾ ਹੇ ॥੧੨॥

ਜੋ ਗੁਰਮੁਖ ਹੋਤਾ ਹੈ ਸੋਈ ਨਾਮ ਕੇ ਮਹਾਤਮ ਕੋ ਸਮਝਤਾ ਹੈ। ਕੈਸਾ ਨਾਮ ਹੈ? ਖੋਟੀ ਮਤ ਕਰਕੇ ਜੋ ਗਲੇ ਮੈਂ ਜਮ ਕਾ ਫਾਹਾ ਪੜਾ ਹੂਆ ਹੈ ਤਿਸ ਕੋ ਕਾਟ ਦੇਤਾ ਹੈ॥੧੨॥

ਗੁਰਮੁਖਿ ਉਪਜੈ ਸਾਚਿ ਸਮਾਵੈ ॥

ਨਾ ਮਰਿ ਜੰਮੈ ਨ ਜੂਨੀ ਪਾਵੈ ॥

ਗੁਰਮੁਖ ਜਿਸ ਸਾਚ ਸਰੂਪ ਤੇ ਉਤਪੰਨ ਹੋਤੇ ਹੈਂ ਪੁਨ: ਗੁਰਮੁਖ ਉਸੀ ਮੈਂ ਸਮਾਇ ਜਾਤੇ ਹੈਂ ਨ ਮਰਤੇ ਜਨਮਤੇ ਹੈਂ ਨਾ ਜੂਨੀਆਂ ਪਾਵਤੇ ਹੈਂ॥

ਗੁਰਮੁਖਿ ਸਦਾ ਰਹਹਿ ਰੰਗਿ ਰਾਤੇ ਅਨਦਿਨੁ ਲੈਦੇ ਲਾਹਾ ਹੇ ॥੧੩॥

ਗੁਰਮੁਖ ਸਦਾ ਭਗਤੀ ਕੇ ਰੰਗ ਮੈਂ ਰੰਗੇ ਰਹਿਤੇ ਹੈਂ ਵਹੁ ਰਾਤ ਦਿਨ ਭਜਨ ਕਾ ਹੀ ਲਾਭ ਲੇਤੇ ਹੈਂ॥੧੩॥

ਗੁਰਮੁਖਿ ਭਗਤ ਸੋਹਹਿ ਦਰਬਾਰੇ ॥
ਸਚੀ ਬਾਣੀ ਸਬਦਿ ਸਵਾਰੇ ॥

ਜੋ ਸਚੀ ਬਾਣੀ ਗੁਰ ਉਪਦੇਸ ਕੇ ਸਵਾਰੇ ਹੂਏ ਹੈਂ ਸੋ ਗੁਰਮੁਖ ਭਗਤੀ ਕਰਤੇ ਹੈਂ ਅਰ ਪਰਮੇਸਰ ਕੇ ਦਰਬਾਰ ਮੈਂ ਸੋਭਤੇ ਹੈਂ॥

ਅਨਦਿਨੁ ਗੁਣ ਗਾਵੈ ਦਿਨੁ ਰਾਤੀ ਸਹਜ ਸੇਤੀ ਘਰਿ ਜਾਹਾ ਹੇ ॥੧੪॥

ਰਾਤ ਦਿਨ ਗੁਣ ਗਾਵਤੇ ਹੈਂ ਤਿਨ ਕੋ ਰਾਤ ਸੇ ਦਿਨ ਹੂਆ ਹੈ ਭਾਵ ਅਗਜਾਨ ਸੇ ਗਜਾਨ ਹੂਆ ਹੈ ਵਹੁ (ਸਹਜ) ਸੁਭਾਵਕ ਹੀ ਸਰੂਪ ਮੈਂ ਪਹੁੰਚੇ ਹੈਂ॥੧੪॥

ਸਤਿਗੁਰੁ ਪੂਰਾ ਸਬਦੁ ਸੁਣਾਏ ॥
ਅਨਦਿਨੁ ਭਗਤਿ ਕਰਹੁ ਲਿਵ ਲਾਏ ॥

ਸਤਿਗੁਰ ਪੂਰਾ ਐਸਾ ਉਪਦੇਸ ਸੁਨਾਵਤਾ ਹੈ ਹੇ ਭਾਈ ਬ੍ਰਿਤੀ ਲਗਾਇਕੇ ਰਾਤ ਦਿਨ ਭਗਤੀ ਕਰੋ॥

ਹਰਿ ਗੁਣ ਗਾਵਹਿ ਸਦ ਹੀ ਨਿਰਮਲ ਨਿਰਮਲ ਗੁਣ ਪਾਤਿਸਾਹਾ ਹੇ ॥੧੫॥

ਜੋ ਹਰੀ ਨਿਰਮਲ ਕੇ ਗੁਨ ਗਾਵਤਾ ਹੈ ਸੋ ਸਦਾ ਨਿਸਚੇ ਕਰਕੇ ਨਿਰਮਲ ਹੈ ਨਿਰਮਲੁ ਗੁਨੋਂ ਵਾਲੇ ਪਾਤਸਾਹ ਪਰਮੇਸ੍ਵਰ ਕਾ ਸਰੂਪ ਹੋ ਜਾਤਾ ਹੈ ॥੧੫॥

ਗੁਣ ਕਾ ਦਾਤਾ ਸਚਾ ਸੋਈ ॥
ਗੁਰਮੁਖਿ ਵਿਰਲਾ ਬੂਝੈ ਕੋਈ ॥

ਸ਼ੁਭ ਗੁਣੋਂ ਕਾ ਦਾਤਾ ਤੌ ਸੋਈ ਸਚਾ ਵਾਹਿਗੁਰੂ ਹੈ॥ ਵਿਰਲਾ ਕੋਈ ਗੁਰਮੁਖ ਇਸ ਬਾਤ ਕੋ ਸਮਝਤਾ ਹੈ॥

ਨਾਨਕ ਜਨੁ ਨਾਮੁ ਸਲਾਹੇ ਬਿਗਸੈ ਸੋ ਨਾਮੁ ਬੇਪਰਵਾਹਾ ਹੇ ॥੧੬॥੨॥੧੧॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਜਨ ਨਾਮ ਕੋ ਸਲਾਹ ਕੇ ਪ੍ਰਸੰਨ ਹੋਤਾ ਹੈ ਸੋ ਭਗਤ ਜਨ ਨਾਮ ਜਪਨੇ ਕਰ ਹੀ (ਬੇਪਰਵਾਹਾ) ਨਿਰਛਤ ਹੂਆ ਹੈ॥੧੬॥੨॥੧੧॥

ਮਾਰੂ ਮਹਲਾ ੩ ॥
ਹਰਿ ਜੀਉ ਸੇਵਿਹੁ ਅਗਮ ਅਪਾਰਾ ॥
ਤਿਸ ਦਾ ਅੰਤੁ ਨ ਪਾਈਐ ਪਾਰਾਵਾਰਾ ॥

ਹੇ ਭਾਈ ਹਰੀ ਜੋ ਅਗਮ ਅਪਾਰ ਹੈ ਤਿਸ ਕੋ ਸੇਵਹੁ ਤਿਸ ਕੇ ਪਾਰ ਉਰਾਰ ਕਾ ਅੰਤ ਨਹੀਂ ਪਾਈਤਾ॥

ਗੁਰ ਪਰਸਾਦਿ ਰਵਿਆ ਘਟ ਅੰਤਰਿ ਤਿਤੁ ਘਟਿ ਮਤਿ ਅਗਾਹਾ ਹੇ ॥੧॥

ਗੁਰ ਕਿਰਪਾ ਤੇ ਜਿਸਨੇ ਰਿਦੇ ਕੇ ਅੰਤਰ ਜਪਿਆ ਹੈ ਤਿਸ ਕੇ ਰਿਦੇ ਮੈਂ ਬੁਧੀ ਅਗਾਹ ਅਰਥਾਤ ਅਥਾਹ ਹੈ॥੧॥

ਸਭ ਮਹਿ ਵਰਤੈ ਏਕੋ ਸੋਈ ॥
ਗੁਰ ਪਰਸਾਦੀ ਪਰਗਟੁ ਹੋਈ ॥

ਸਭਨਾ ਬੀਚ ਸੋ ਏਕ ਹੀ ਵਰਤਤਾ ਹੈ॥ ਗੁਰ ਕਿਰਪਾ ਤੇ ਪ੍ਰਗਟ ਹੋਤਾ ਹੈ॥

ਸਭਨਾ ਪ੍ਰਤਿਪਾਲ ਕਰੇ ਜਗਜੀਵਨੁ ਦੇਦਾ ਰਿਜਕੁ ਸੰਬਾਹਾ ਹੇ ॥੨॥

ਵਹੁ (ਜਗ ਜੀਵਨੁ) ਪਰਮੇਸਰ ਸਭਨਾਂ ਕੀ ਪ੍ਰਤਿਪਾਲਾ ਕਰਤਾ ਹੈ॥ ਰਿਜਕ ਪਹੁੰਚਾ ਦੇਤਾ ਹੈ॥੨॥

ਪੂਰੈ ਸਤਿਗੁਰਿ ਬੂਝਿ ਬੁਝਾਇਆ ॥
ਹੁਕਮੇ ਹੀ ਸਭੁ ਜਗਤੁ ਉਪਾਇਆ ॥

ਪੂਰੇ ਸਤਿਗੁਰੋਂ ਨੇ (ਬੂਝਿ) ਗਿਆਨ ਸਮਝਾਯਾ ਹੈ ਕਿ ਭਗਵਤ ਨੇ ਅਪਨੇ ਹੁਕਮ ਕਰਕੇ ਹੀ ਇਹ ਸਭ ਜਗਤ ਉਪਾਇਆ ਹੈ॥

ਹੁਕਮੁ ਮੰਨੇ ਸੋਈ ਸੁਖੁ ਪਾਏ ਹੁਕਮੁ ਸਿਰਿ ਸਾਹਾ ਪਾਤਿਸਾਹਾ ਹੇ ॥੩॥

ਜੋ ਤਿਸ ਕਾ ਹੁਕਮ ਮੰਨੇਗਾ ਸੋਈ ਸੁਖ ਪਾਵੇਗਾ ਸ਼ਾਹਾ ਔਰ ਪਾਤਸ਼ਹਾਂ ਕੇ ਸਿਰ ਤਿਸ ਵਾਹਿਗੁਰੂ ਕਾ ਹੁਕਮ ਹੈ॥੩॥

ਸਚਾ ਸਤਿਗੁਰੁ ਸਬਦੁ ਅਪਾਰਾ ॥
ਤਿਸ ਦੈ ਸਬਦਿ ਨਿਸਤਰੈ ਸੰਸਾਰਾ ॥

ਸਾਚਾ ਸਤਿਗੁਰੂ ਹੈ ਉਸ ਕਾ ਉਪਦੇਸ਼ ਭੀ ਅਪਾਰ ਹੀ ਹੈ॥ ਤਿਸ ਕੇ ਉਪਦੇਸ਼ ਕਰਕੇ ਸੰਸਾਰ ਸੇ ਤਰ ਜਾਈਤਾ ਹੈ॥

ਆਪੇ ਕਰਤਾ ਕਰਿ ਕਰਿ ਵੇਖੈ ਦੇਦਾ ਸਾਸ ਗਿਰਾਹਾ ਹੇ ॥੪॥

ਇਹ ਉਪਦੇਸ਼ ਕਰ ਨਿਸਚਾ ਹੋਤਾ ਹੈ ਕਿ ਆਪ ਹੀ ਕਰਤਾ ਸ੍ਰਿਸਟੀ ਕੋ ਕਰ ਕਰ ਕੇ ਇਸਕੇ ਕਰਮਾਂ ਕੋ ਦੇਖਤਾ ਹੈ ਔਰ ਸਾਸ ਅਰ ਭੋਜਨ ਦੇਤਾ ਹੈ॥੪॥

ਕੋਟਿ ਮਧੇ ਕਿਸਹਿ ਬੁਝਾਏ ॥
ਗੁਰ ਕੈ ਸਬਦਿ ਰਤੇ ਰੰਗੁ ਲਾਏ ॥

ਕ੍ਰੋੜੋਂ ਮੈਂ ਸੇ ਕਿਸੇ ਕੌ ਸਮਝਾਵਤਾ ਹੈ॥ ਜੋ ਗੁਰੋਂ ਕੇ ਉਪਦੇਸ਼ ਮੈਂ ਆਪ ਰਤੇ ਹੈਂ ਔਰਨਾਂ ਕੋ ਭੀ ਰੰਗ ਲਾਵਤੇ ਹੈਂ॥

ਹਰਿ ਸਾਲਾਹਹਿ ਸਦਾ ਸੁਖਦਾਤਾ ਹਰਿ ਬਖਸੇ ਭਗਤਿ ਸਲਾਹਾ ਹੇ ॥੫॥

ਹਰੀ ਜੋ ਸਦਾ ਸੁਖੋਂ ਕਾ ਦਾਤਾ ਹੈ ਤਿਸ ਕੋ ਜੇ ਸਲਾਹਤੇ ਹੈਂ ਹਰੀ ਤਿਨ ਕੋ ਆਪਨੀ ਭਗਤੀ ਕੀ ਸਲਾਘਾ ਦੇਕਰ ਜਨਮ ਮਰਣ ਥੀਂ ਤਿਨ ਕੋ ਬਖਸ਼ ਲੇਤਾ ਹੈ॥੫॥

ਸਤਿਗੁਰੁ ਸੇਵਹਿ ਸੇ ਜਨ ਸਾਚੇ ॥
ਜੋ ਮਰਿ ਜੰਮਹਿ ਕਾਚਨਿ ਕਾਚੇ ॥

ਜੋ ਸਤਿਗੁਰੋਂ ਕੋ ਸੇਵਤੇ ਹੈਂ ਸੋ ਜਨ ਸਾਚੇ ਹੈਂ॥ ਜੋ ਕਚਿਆ ਸੇ ਕਚੇ ਗੁਰੋਂ ਕੋ ਸੇਵਤੇ ਨਹੀਂ ਸੋ ਮਰਤੇ ਜਨਮਤੇ ਹੈਂ॥

ਅਗਮ ਅਗੋਚਰੁ ਵੇਪਰਵਾਹਾ ਭਗਤਿ ਵਛਲੁ ਅਥਾਹਾ ਹੇ ॥੬॥

ਅਗਮ ਔ ਇੰਦ੍ਰੀਓਂ ਅਵਿਸ਼ੇ ਪੁਨਾ ਵਹੁ ਵੇਪਰਵਾਹਿ ਹੈ ਇਸ ਅਥਾਹ ਸੰਸਾਰ ਸਮੁੰਦਰ ਮੈਂ ਭਗਤੋਂ ਕਾ ਪਿਆਰਾ ਰਾਖਾ ਹੈ॥੬॥

ਸਤਿਗੁਰੁ ਪੂਰਾ ਸਾਚੁ ਦ੍ਰਿੜਾਏ ॥
ਸਚੈ ਸਬਦਿ ਸਦਾ ਗੁਣ ਗਾਏ ॥

ਜਿਸਕੋ ਸਤਿਗੁਰੂ ਪੂਰਾ ਸਾਚ ਨਾਮ ਕੋ ਦ੍ਰਿੜ ਕਰਾਉਤਾ ਹੈ॥ ਵਹੁ ਸਚੇ ਉਪਦੇਸ਼ ਕਰਕੇ ਸਦਾ ਭਗਵਤ ਕੇ ਗੁਣੋਂ ਕੋ ਗਾਵਤਾ ਹੈ॥

ਗੁਣਦਾਤਾ ਵਰਤੈ ਸਭ ਅੰਤਰਿ ਸਿਰਿ ਸਿਰਿ ਲਿਖਦਾ ਸਾਹਾ ਹੇ ॥੭॥

(ਗੁਣ ਦਾਤਾ) ਪਰਮੇਸਰ ਸਭ ਕੇ ਅੰਤਰ ਵਰਤਤਾ ਹੈ ਸਭ ਕੇ ਸੁਆਸਾਂ ਕੋ ਸਿਰ ਬਸਿਰ ਲਿਖਤਾ ਹੈ॥੭॥

ਸਦਾ ਹਦੂਰਿ ਗੁਰਮੁਖਿ ਜਾਪੈ ॥
ਸਬਦੇ ਸੇਵੈ ਸੋ ਜਨੁ ਧ੍ਰਾਪੈ ॥

ਗੁਰਮੁਖ ਸਦਾ (ਹਦੂਰਿ) ਨਜੀਕ ਹੀ ਜਾਨਤੇ ਹੈਂ ਜੋ ਗੁਰ ਉਪਦੇਸ ਕੋ ਸੇਵਤੇ ਹੈਂ ਸੋ ਜਨ (ਧ੍ਰਾਪੈ) ਤ੍ਰਿਪਤਿ ਹੋਤੇ ਹੈਂ॥

ਅਨਦਿਨੁ ਸੇਵਹਿ ਸਚੀ ਬਾਣੀ ਸਬਦਿ ਸਚੈ ਓਮਾਹਾ ਹੇ ॥੮॥

ਜੋ ਰਾਤ ਦਿਨ ਸੇਵਤੇ ਹੈਂ ਤਿਨਕੀ ਬਾਣੀ ਸਚੀ ਹੈ ਤਿਨ ਕੋ ਉਪਦੇਸ਼ ਕਾ ਹੀ ਉਤਸਾਹ ਰਹਿਤਾ ਹੈ॥੮॥

ਅਗਿਆਨੀ ਅੰਧਾ ਬਹੁ ਕਰਮ ਦ੍ਰਿੜਾਏ ॥
ਮਨਹਠਿ ਕਰਮ ਫਿਰਿ ਜੋਨੀ ਪਾਏ ॥

ਜੋ ਅਗਿਆਨੀ ਅੰਧਾ ਹੈ ਸੋ ਬਹੁਤ ਕਰਮ ਹੀ ਦ੍ਰਿੜ ਕਰਾਵਤਾ ਹੈ॥ ਮਨ ਕੇ ਹਠ ਕਰ ਜੋ ਕਰਮ ਕਰਤਾ ਹੈ ਸੋ ਫੇਰ ਫੇਰ ਜੋਨੀਓਂ ਮੈਂ ਪੜਤਾ ਹੈ॥

ਪੰਨਾ ੧੦੫੬

ਬਿਖਿਆ ਕਾਰਣਿ ਲਬੁ ਲੋਭੁ ਕਮਾਵਹਿ ਦੁਰਮਤਿ ਕਾ ਦੋਰਾਹਾ ਹੇ ॥੯॥

ਮਾਇਆ ਕੇ ਵਾਸਤੇ ਲਬ ਲੋਭ ਕਮਾਵਤਾ ਹੈ ਦੁਰਮਤੀ ਕਾ ਦ੍ਵੈਤ ਹੀ ਰਸਤਾ ਹੈ॥੯॥

ਪੂਰਾ ਸਤਿਗੁਰੁ ਭਗਤਿ ਦ੍ਰਿੜਾਏ ॥
ਗੁਰ ਕੈ ਸਬਦਿ ਹਰਿ ਨਾਮਿ ਚਿਤੁ ਲਾਏ ॥

ਜਿਸਕੋ ਪੂਰਾ ਸਤਿਗੁਰੂ ਭਗਤੀ ਦ੍ਰਿੜਾਵਤਾ ਹੈ ਵਹੁ ਗੁਰ ਉਪਦੇਸ ਕਰਕੇ ਹਰੀ ਨਾਮ ਮੈਂ ਚਿਤ ਕੋ ਲਗਾਵਤਾ ਹੈ॥

ਮਨਿ ਤਨਿ ਹਰਿ ਰਵਿਆ ਘਟ ਅੰਤਰਿ ਮਨਿ ਭੀਨੈ ਭਗਤਿ ਸਲਾਹਾ ਹੇ ॥੧੦॥

ਮਨ ਤਨ ਕਰਕੇ ਘਟ ਕੇ ਅੰਤਰ ਹਰੀ ਕੋ ਜਪਤਾ ਹੈ ਔਰ ਭਗਤੀ ਕੇ ਸਲਾਹਣੇ ਮੈਂ ਮਨ ਆਦਿ ਅੰਤਸ਼ਕਰਣ ਭੀਜੇ ਹੈਂ॥੧੦॥

ਮੇਰਾ ਪ੍ਰਭੁ ਸਾਚਾ ਅਸੁਰ ਸੰਘਾਰਣੁ ॥
ਗੁਰ ਕੈ ਸਬਦਿ ਭਗਤਿ ਨਿਸਤਾਰਣੁ ॥

ਮੇਰਾ ਪ੍ਰਭੂ ਆਸੁਰੀ ਸੰਪਤਾ ਕੇ ਸੰਘਾਰਨੇ ਵਾਲਾ ਸਾਚਾ ਹੈ ਜੋ ਗੁਰ ਉਪਦੇਸ਼ ਸੰਜੁਗਤ ਭਗਤ ਹੈਂ ਤਿਨ ਕੋ ਉਧਾਰਣੇ ਵਾਲਾ ਹੈ ॥

ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ ਸਿਰਿ ਸਾਹਾ ਪਾਤਿਸਾਹਾ ਹੇ ॥੧੧॥

ਮੇਰਾ ਪ੍ਰਭੂ ਜੋ ਵਰਤਮਾਨ ਕਾਲ ਮੈਂ ਸਾਚਾ ਹੈ ਸੋ ਸਦਾ ਹੀ ਸਾਚਾ ਹੈ ਪੁਨ ਕੈਸਾ ਹੈ ਜੋ ਸਿਰ ਸ਼ਾਹਾਂ ਕੇ ਪਾਤਿਸ਼ਾਹ ਹੈ॥੧੧॥ਤਿਸ ਪਾਸ ਐਸੀ ਬੇਨਤੀ ਕਰੇ॥

ਸੇ ਭਗਤ ਸਚੇ ਤੇਰੈ ਮਨਿ ਭਾਏ ॥
ਦਰਿ ਕੀਰਤਨੁ ਕਰਹਿ ਗੁਰ ਸਬਦਿ ਸੁਹਾਏ ॥

ਹੇ ਹਰੀ ਸੇ ਭਗਤ ਸਚੇ ਹੈਂ ਜੋ ਤੇਰੇ ਮਨ ਮੈਂ ਭਾਏ ਹੈਂ॥ ਗੁਰ ਉਪਦੇਸ਼ ਕਰ ਤੇਰੇ ਦਰਬਾਰ ਕੀਰਤਨ ਕਰਤੇ ਹੂਏ ਸੋਭਤੇ ਹੈਂ॥

ਸਾਚੀ ਬਾਣੀ ਅਨਦਿਨੁ ਗਾਵਹਿ ਨਿਰਧਨ ਕਾ ਨਾਮੁ ਵੇਸਾਹਾ ਹੇ ॥੧੨॥

ਸਾਚੀ ਬਾਣੀ ਰਾਮ ਨਾਮ ਰਾਤ ਦਿਨ ਗਾਵਤੇ ਹੈਂ ਕਿਉਂਕਿ (ਨਿਰਧਨ) ਨਿਹਕਿੰਚਨ ਭਾਵ ਗ੍ਰੀਬ ਕਾ ਨਾਮ ਮੈਂ ਹੀ ਭਰੋਸਾ ਹੈ॥੧੨॥

ਜਿਨ ਆਪੇ ਮੇਲਿ ਵਿਛੋੜਹਿ ਨਾਹੀ ॥
ਗੁਰ ਕੈ ਸਬਦਿ ਸਦਾ ਸਾਲਾਹੀ ॥

ਜਿਨਕੋ ਅਪਨੇ ਮੈਂ ਮੇਲਤਾ ਹੈ ਤਿਨ ਕੋ ਵਿਛੋੜਤਾ ਨਹੀਂ ਜੋ ਗੁਰ ਉਪਦੇਸ਼ ਕਰਤੇਰੇ ਸਦਾ (ਸਾਲਾਹੀ) ਉਸਤਤੀ ਕਰਨੇ ਵਾਲੇ ਹੂਏ ਹੈਂ॥

ਸਭਨਾ ਸਿਰਿ ਤੂ ਏਕੋ ਸਾਹਿਬੁ ਸਬਦੇ ਨਾਮੁ ਸਲਾਹਾ ਹੇ ॥੧੩॥

ਸਭਨਾਂ ਕੇ ਸਿਰ ਪਰ ਤੂੰ ਏਕ ਹੀ ਸੁਆਮੀ ਹੈਂ ਪਰੰਤੂ ਜਾਣਿਆਂ ਉਨਾਂ ਨੇ ਹੈ ਜਿਨੋਂ ਨੇ ਗੁਰ ਉਪਦੇਸ ਦੁਆਰਾ ਨਾਮ ਕੋ ਸਲਾਹਿਆ ਹੈ॥੧੩॥

ਬਿਨੁ ਸਬਦੈ ਤੁਧੁਨੋ ਕੋਈ ਨ ਜਾਣੀ ॥

ਤੁਧੁ ਆਪੇ ਕਥੀ ਅਕਥ ਕਹਾਣੀ ॥

ਗੁਰ ਉਪਦੇਸ਼ ਸੇ ਬਿਨਾਂ ਤੋ ਕੋਈ ਨਹੀਂ ਜਾਣਤਾ॥ ਹੇ ਅਕਥ ਤੈਨੇ ਬੇਦ ਦੁਆਰੇ ਇਹ ਕਥਾ ਆਪ ਹੀ ਕਥੀ ਹੈ॥

ਆਪੇ ਸਬਦੁ ਸਦਾ ਗੁਰੁ ਦਾਤਾ ਹਰਿ ਨਾਮੁ ਜਪਿ ਸੰਬਾਹਾ ਹੇ ॥੧੪॥

ਤੂੰ ਆਪੇ ਹੀ ਗੁਰੂ ਹੋਇਕੈ ਸਦਾ ਉਪਦੇਸ ਕਾ ਦਾਤਾ ਹੂਆ ਹੈਂ ਔ ਆਪ ਹੀ ਹਰੀ ਨਾਮ ਜਪ ਕਾ ਇਕਤ੍ਰ ਕਰਨੇ ਵਾਲਾ ਜਗਿਆਸੂ ਰੂਪ ਹੈਂ॥੧੪॥

ਤੂ ਆਪੇ ਕਰਤਾ ਸਿਰਜਣਹਾਰਾ ॥

ਤੇਰਾ ਲਿਖਿਆ ਕੋਇ ਨ ਮੇਟਣਹਾਰਾ ॥

ਹੇ ਸਿਰਜਣਹਾਰ ਤੂੰ ਆਪ ਹੀ ਸਭ ਕਾ ਕਰਤਾ ਹੈਂ ਤੇਰਾ ਲੇਖ ਲਿਖਿਆ ਹੋਇਆ ਕੋਈ ਮੇਟਣ ਹਾਰਾ ਨਹੀਂ ਹੋਤਾ॥

ਗੁਰਮੁਖਿ ਨਾਮੁ ਦੇਵਹਿ ਤੂ ਆਪੇ ਸਹਸਾ ਗਣਤ ਨ ਤਾਹਾ ਹੇ ॥੧੫॥

ਜਿਨ ਗੁਰਮੁਖੋਂ ਕੋ ਤੂੰ ਆਪ ਨਾਮ ਦੇਤਾ ਹੈਂ ਤਿਨ ਕੋ ਸੰਸਾ ਔ ਗਿਣਤੀ ਨਹੀਂ ਰਹਿਤੀ ਹੈ॥੧੫॥

ਭਗਤ ਸਚੇ ਤੇਰੈ ਦਰਵਾਰੇ ॥

ਸਬਦੇ ਸੇਵਨਿ ਭਾਇ ਪਿਆਰੇ ॥

ਪਿਆਰੇ ਪ੍ਰੇਮ ਕਰਕੇ ਜੋ ਗੁਰ ਉਪਦੇਸ ਕੋ ਸੇਵਤੇ ਹੈਂ ਸੋ ਹੇ ਸਚੇ ਤੇਰੇ ਦਰਬਾਰ ਮੈਂ ਭਗਤ ਸਚੇ ਹੋਤੇ ਹੈਂ॥

ਨਾਨਕ ਨਾਮਿ ਰਤੇ ਬੈਰਾਗੀ ਨਾਮੇ ਕਾਰਜੁ ਸੋਹਾ ਹੇ ॥੧੬॥੩॥੧੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਬਿਸਿਓਂ ਸੇ ਬਿਰਕਤ ਹੋਇਕੇ ਹੇ (ਨਾਮੀ) ਵਾਹਿਗੁਰੂ ਤੇਰੇ ਮੈਂ ਰਤੇ ਹੈਂ ਤਿਨਕਾ ਕਾਰਜ ਤੇਰੇ ਨਾਮ ਕਰਕੇ ਸੁਭਾਇਮਾਨ ਹੂਆ ਹੈ॥੧੬॥੩॥੧੨॥

ਮਾਰੂ ਮਹਲਾ ੩ ॥

ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ ॥

ਕੋਇ ਨ ਕਿਸ ਹੀ ਜੇਹਾ ਉਪਾਇਆ ॥

ਮੇਰੇ ਪ੍ਰਭੂ ਸਾਚੇ ਨੇ ਇਹ ਸੰਸਾਰ ਰੂਪ ਇਕੁ ਐਸਾ ਖੇਲ ਰਚਾਇਆ ਹੈ ਕੋਈ ਭੀ ਜੀਵ ਕਿਸੇ ਜੈਸਾ ਉਤਪਤ ਨਹੀਂ ਕੀਆ ਹੈ॥

ਆਪੇ ਫਰਕੁ ਕਰੇ ਵੇਖਿ ਵਿਗਸੈ ਸਭਿ ਰਸ ਦੇਹੀ ਮਾਹਾ ਹੇ ॥੧॥

ਆਪ ਹੀ ਫਰਕ ਕਰਤਾ ਹੈ ਭਾਵ ਜੀਵੋਂ ਕੀਆਂ ਵਿਜਕਤੀਆਂ ਭਾਵ ਦੇਹਾਂ ਭਿੰਨ ਭਿੰਨ ਰਚੀਆਂ ਹੈਂ ਏਕ ਸਾਥ ਦੂਸਰੀ ਨਹੀਂ ਮਿਲਤੀ ਔ ਆਪ ਹੀ ਵੇਖਕੇ ਪ੍ਰਸੰਨ ਹੋਤਾ ਹੈ ਔਰ ਸਭ ਰਸ ਭੀ ਦੇਹੀ ਕੇ ਬੀਚ ਹੀ ਰਖੇ ਹੈਂ॥੧॥

ਵਾਜੈ ਪਉਣੁ ਤੈ ਆਪਿ ਵਜਾਏ ॥

ਸਿਵ ਸਕਤੀ ਦੇਹੀ ਮਹਿ ਪਾਏ ॥

ਪ੍ਰਾਣ ਪੌਣ ਕਰਕੇ ਸਰੀਰ (ਵਾਜੈ) ਚੇਸਟਾ ਕਰਤਾ ਹੈ (ਤੈ) ਪੁਨ: ਪ੍ਰਾਣਾਂ ਕੋ ਆਪ ਸਤਾ ਦੇਕਰ ਚੇਸਟਾ ਕਰਾਵਤਾ ਹੈ ਔਰ ਸਿਵ ਸਕਤੀ ਪੁਰਖ ਪ੍ਰਕ੍ਰਿਤੀ ਦੇਹੀ ਮੈਂ (ਪਾਏ) ਪ੍ਰਾਪਤ ਕਰੇ ਹੈਂ॥

ਗੁਰ ਪਰਸਾਦੀ ਉਲਟੀ ਹੋਵੈ ਗਿਆਨ ਰਤਨੁ ਸਬਦੁ ਤਾਹਾ ਹੇ ॥੨॥

ਗੁਰੂ ਕੀ ਕ੍ਰਿਪਾ ਤੇ ਜਿਸਕੀ ਬਿਰਤੀ ਪ੍ਰਕ੍ਰਿਤੀ ਤੇ ਉਲਟੀ ਹੋਵੈ ਤਿਸ ਕੋ ਗਯਾਨ ਰਤਨ ਕਰਕੇ ਬ੍ਰਹਮੁ (ਤਾਹਾ) ਤਿਸ ਸਰੀਰ ਮੈਂ ਪ੍ਰਾਪਤ ਹੋਤਾ ਹੈ॥੨॥

ਅੰਧੇਰਾ ਚਾਨਣੁ ਆਪੇ ਕੀਆ ॥

ਏਕੋ ਵਰਤੈ ਅਵਰੁ ਨ ਬੀਆ ॥

ਅਗਯਾਨ ਔ ਗਿਆਨ ਦੋ ਸਕਤੀਆਂ ਕੋ ਆਪ ਹੀ ਕਰਿਆ ਹੈ ਏਕ ਹੀ ਵਰਤਤਾ ਹੈ ਹੋਰ ਕੋਈ ਦੂਜਾ ਨਹੀਂ ਹੈ॥

ਗੁਰ ਪਰਸਾਦੀ ਆਪੁ ਪਛਾਣੈ ਕਮਲੁ ਬਿਗਸੈ ਬੁਧਿ ਤਾਹਾ ਹੇ ॥੩॥

ਗੁਰੋਂ ਕੀ ਕ੍ਰਿਪਾ ਤੇ ਜੋ ਅਪਨੇ ਆਪ ਕੋ ਪਛਾਣਤਾ ਹੈ ਤਿਸ ਕਾ ਬੁਧੀ ਰੂਪ ਕੌਲ ਖਿੜ ਆਵਤਾ ਹੈ॥੩॥

ਅਪਣੀ ਗਹਣ ਗਤਿ ਆਪੇ ਜਾਣੈ ॥

ਹੋਰੁ ਲੋਕੁ ਸੁਣਿ ਸੁਣਿ ਆਖਿ ਵਖਾਣੈ ॥

ਅਪਨੀ ਜੋ ਕਠਨ ਗਤੀ ਹੈ ਤਿਸ ਕੋ ਆਪ ਹੀ ਜਾਣਤਾ ਹੈ ਹੋਰ ਲੋਕ ਤੌ ਬੇਦੋਂ ਔਰ ਸਾਸਤ੍ਰੋਂ ਸੇ ਸੁਣ ਸੁਣ ਕੇ ਮੁਖ ਕਰ ਵਖ੍ਯਾਨ ਕਰਤੇ ਹੈਂ॥

ਗਿਆਨੀ ਹੋਵੈ ਸੁ ਗੁਰਮੁਖਿ ਬੂਝੈ ਸਾਚੀ ਸਿਫਤਿ ਸਲਾਹਾ ਹੇ ॥੪॥

ਜੋ ਗਿਆਨੀ ਹੋਵੈ ਸੋ ਬਡੇ ਮੁਖ ਪਰਮਾਤਮਾਂ ਕੋ ਸਮਝਤਾ ਹੈ ਪੁਨ: ਗਯਾਨੀ ਸੋ ਹੋਤਾ ਹੈ ਜੋ ਸਾਚੀ ਸਿਫਤ ਕੋ ਸਲਾਹਤਾ ਹੈ॥੪॥

ਦੇਹੀ ਅੰਦਰਿ ਵਸਤੁ ਅਪਾਰਾ ॥

ਆਪੇ ਕਪਟ ਖੁਲਾਵਣਹਾਰਾ ॥

ਦੇਹੀ ਕੇ ਅੰਤਰ ਹੀ (ਅਪਾਰਾ) ਪਰਮਾਤਮਾਂ ਰੂਪ ਵਸਤੂ ਹੈ ਪਰੰਤੂ ਕਪਟ ਰੂਪ ਕਿਵਾੜ ਅੜਾ ਹੂਆ ਹੈ ਤਿਸ ਕਰ ਜਾਣੀਤੀ ਨਹੀਂ ਆਪ ਹੀ ਗੁਰੂ ਦੁਆਰਾ ਕਪਟ ਰੂਪ ਕਪਾਟ ਕੇ ਖੁਲਾਵਣੇ ਹਾਰਾ ਹੈ॥

ਗੁਰਮੁਖਿ ਸਹਜੇ ਅੰਮ੍ਰਿਤੁ ਪੀਵੈ ਤ੍ਰਿਸਨਾ ਅਗਨਿ ਬੁਝਾਹਾ ਹੇ ॥੫॥

ਤਾਂਤੇ ਗੁਰੋਂ ਦੁਆਰੇ ਨਾਮ ਅੰਮ੍ਰਿਤ ਕੋ ਪਾਨ ਕਰੀਏ ਜਿਨੋਂ ਨੇ ਪੀਆ ਹੈ ਤਿਨੋਂ ਨੇ (ਸਹਜੇ) ਸੁਭਾਵਕ ਹੀ ਤ੍ਰਿਸਨਾਂ ਅਗਨਿ ਕੋ ਬੁਝਾਇਆ ਹੈ॥੫॥

ਸਭਿ ਰਸ ਦੇਹੀ ਅੰਦਰਿ ਪਾਏ ॥

ਵਿਰਲੇ ਕਉ ਗੁਰੁ ਸਬਦੁ ਬੁਝਾਏ ॥

ਪ੍ਰੇਮ ਵਾ ਅਨੰਦ ਆਦਿ ਸਭ ਰਸ ਦੇਹੀ ਕੇ ਅੰਦਰ ਹੀ ਪ੍ਰਮਾਤਮਾ ਨੇ ਪਾਏ ਹੈਂ॥ ਪਰੰਤੂ ਵਿਰਲੇ ਕੋ ਗੁਰੋਂ ਨੇ ਸ਼ਬਦੁ ਉਪਦੇਸ਼ ਕਰ ਸਮਝਾਏ ਹੈਂ॥

ਅੰਦਰੁ ਖੋਜੇ ਸਬਦੁ ਸਾਲਾਹੇ ਬਾਹਰਿ ਕਾਹੇ ਜਾਹਾ ਹੇ ॥੬॥

ਗੁਰ ਉਪਦੇਸ ਕੋ ਸਲਾਹ ਕਰ ਜੋ ਅੰਦਰ ਹੀ ਖੋਜੇ ਸੋ ਬਾਹਰ ਕਿਸ ਲੀਏ ਜਾਏਗਾ? ਭਾਵ ਸੇ ਉਨਕੋ ਅੰਦਰ ਸੇ ਹੀ ਸਭ ਰਸੋਂ ਕਾ ਮਾਲਕ ਮਿਲ ਜਾਵੇਗਾ॥੬॥

ਵਿਣੁ ਚਾਖੇ ਸਾਦੁ ਕਿਸੈ ਨ ਆਇਆ ॥

ਗੁਰ ਕੈ ਸਬਦਿ ਅੰਮ੍ਰਿਤੁ ਪੀਆਇਆ ॥

ਬਿਨ ਚਾਖਿਆ ਭਾਵ ਬਿਨਾਂ ਜਪਿਆ ਸੁਆਦ ਕਿਸੇ ਕੋ ਨਹੀਂ ਆਇਆ ਹੈ॥ ਗੁਰੋਂ ਨੇ ਉਪਦੇਸ ਕਰਿ ਜਿਨਕੇ ਨਾਮ ਅੰਮ੍ਰਤ ਪੀਆਇਆ ਹੈ ਤਿਨ ਕੋ ਸ੍ਵਾਦ ਆਇਆ ਹੈ॥

ਅੰਮ੍ਰਿਤੁ ਪੀ ਅਮਰਾ ਪਦੁ ਹੋਏ ਗੁਰ ਕੈ ਸਬਦਿ ਰਸੁ ਤਾਹਾ ਹੇ ॥੭॥

ਨਾਮ ਅੰਮ੍ਰਿਤ ਕੋ ਪਾਨ ਕਰਕੇ ਸੋ (ਅਮਰਾ ਪਦੁ) ਮੋਖ ਕੋ ਪ੍ਰਾਪਤਿ ਹੂਏ ਹੈਂ ਗੁਰੂ ਕੇ ਉਪਦੇਸ ਕਰਕੇ ਰਸ ਤਿਨੋਂ ਨੇ ਹੀ ਲੀਆ ਹੈ॥੭॥

ਆਪੁ ਪਛਾਣੈ ਸੋ ਸਭਿ ਗੁਣ ਜਾਣੈ ॥

ਪੰਨਾ ੧੦੫੭

ਗੁਰ ਕੈ ਸਬਦਿ ਹਰਿ ਨਾਮੁ ਵਖਾਣੈ ॥

ਅਪਨੇ ਆਪ ਕੋ ਪਛਾਨਤਾ ਹੈ ਸੋ ਸਭ ਗੁਨੋਂ ਕੋ ਜਾਨਤਾ ਹੈ ਪਰ ਪਛਾਨਤਾ ਸੋ ਹੈ ਜੋ ਗੁਰੋਂ ਕੇ ਉਪਦੇਸ ਕਰ ਹਰੀ ਨਾਮ ਕੋ ਕਹਤਾ ਹੈ ਭਾਵ ਜਪਤਾ ਹੈ॥

ਅਨਦਿਨੁ ਨਾਮਿ ਰਤਾ ਦਿਨੁ ਰਾਤੀ ਮਾਇਆ ਮੋਹੁ ਚੁਕਾਹਾ ਹੇ ॥੮॥

ਇਕ ਰਸ ਜੋ ਨਾਮ ਮੈਂ ਦਿਨ ਰਾਤ ਰਤਾ ਹੈ ਤਿਸਨੇ ਮਾਇਆ ਕਾ ਮੋਹ ਚੁਕਾਇ ਦੀਆ ਹੈ॥੮॥

ਗੁਰ ਸੇਵਾ ਤੇ ਸਭੁ ਕਿਛੁ ਪਾਏ ॥

ਹਉਮੈ ਮੇਰਾ ਆਪੁ ਗਵਾਏ ॥

ਜਬ ਹੰਤਾ ਮਮਤਾ ਔ ਆਪਾ ਭਾਵ ਗਵਾਇ ਦੇਵੈ ਤਬ ਏਹੁ ਪੁਰਸ ਗੁਰੋਂ ਕੀ ਸੇਵਾ ਤੇ ਸਭ ਕੁਛ ਪਾਵਤਾ ਹੈ॥

ਆਪੇ ਕ੍ਰਿਪਾ ਕਰੇ ਸੁਖਦਾਤਾ ਗੁਰ ਕੈ ਸਬਦੇ ਸੋਹਾ ਹੇ ॥੯॥

ਜੇ ਆਪ (ਸੁਖਦਾਤਾ) ਵਾਹਿਗੁਰੂ ਕ੍ਰਿਪਾ ਕਰੇ ਤੌ ਗੁਰੋਂ ਕੇ ਉਪਦੇਸ ਕਰ ਪੁਰਸ ਸੋਭਤਾ ਹੈ॥੯॥

ਗੁਰ ਕਾ ਸਬਦੁ ਅੰਮ੍ਰਿਤ ਹੈ ਬਾਣੀ ॥

ਅਨਦਿਨੁ ਹਰਿ ਕਾ ਨਾਮੁ ਵਖਾਣੀ ॥

ਗੁਰ ਉਪਦੇਸ ਕੀ ਅੰਮ੍ਰਿਤ ਰੂਪ ਬਾਣੀ ਹੈ॥ ਕਿਉਂਕਿ ਜੋ ਗੁਰੂ ਰਾਤਿ ਦਿਨ ਜਗਜਾਸੂਆਂ ਪ੍ਰਤੀ ਹਰੀ ਨਾਮ ਕਾ ਹੀ ਵਖਿਆਨ ਕਰਤੇ ਹੈਂ॥

ਹਰਿ ਹਰਿ ਸਚਾ ਵਸੈ ਘਟ ਅੰਤਰਿ ਸੋ ਘਟੁ ਨਿਰਮਲੁ ਤਾਹਾ ਹੇ ॥੧੦॥

ਹਰਿ ਹਰਿ ਨਾਮ ਜੋ ਸਚਾ ਹੈ ਜੋ ਜਿਸਕੇ ਘਟ ਅੰਤਰ ਵਸੇ (ਤਾਹਾ) ਤਿਸ ਕਾ ਘਟੁ ਨਿਰਮਲ ਹੋਤਾ ਹੈ॥੧੦॥

ਸੇਵਕ ਸੇਵਹਿ ਸਬਦਿ ਸਲਾਹਹਿ ॥

ਸਦਾ ਰੰਗਿ ਰਾਤੇ ਹਰਿ ਗੁਣ ਗਾਵਹਿ ॥

ਜੋ ਸੇਵਕ ਹੋਇਕੈ ਗੁਰੋਂ ਕੋ ਸੇਵਤੇ ਹੈਂ ਪੁਨ: ਬ੍ਰਹਮ ਕੋ ਸਲਾਹਤੇ ਹੈਂ ਔਰ ਸਦਾ ਅਨੰਦ ਮੈਂ ਰਾਤੇ ਹੂਏ ਹਰੀਕੇ ਗੁਨ ਗਾਵਤੇ ਹੈਂ॥

ਆਪੇ ਬਖਸੇ ਸਬਦਿ ਮਿਲਾਏ ਪਰਮਲ ਵਾਸੁ ਮਨਿ ਤਾਹਾ ਹੇ ॥੧੧॥

ਜੋ ਗੁਰ ਉਪਦੇਸ ਮੈਂ ਮਿਲਾਏ ਹੈਂ ਵਹੁ ਆਪ ਹੀ ਵਾਹਿਗੁਰੂ ਨੇ ਬਖਸ ਲਏ ਹੈਂ (ਪਰਮਲ) ਚੰਦਨ ਕੀ ਵਾਸਨਾ ਜੋ ਜਸ ਪਰਮੇਸਰ ਕਾ ਹੈ ਸੋ ਤਿਨ ਕੇ ਮਨ ਮੈਂ ਵਸਿਆ ਹੈ॥੧੧॥

ਸਬਦੇ ਅਕਥੁ ਕਥੇ ਸਾਲਾਹੇ ॥

ਮੇਰੇ ਪ੍ਰਭ ਸਾਚੇ ਵੇਪਰਵਾਹੇ ॥

ਗੁਰ ਉਪਦੇਸ ਕਰਕੇ ਜੋ (ਅਕਥੁ) ਪਰਮਾਤਮਾ ਕੀ ਸਲਾਘਾ ਕਥਤੇ ਹੈਂ ਹਮਾਰੇ ਪ੍ਰਭੂ ਸਚੇ ਨੇ ਸੋ ਵੇਪ੍ਰਵਾਹਿ ਕਰ ਦੀਏ ਹੈਂ॥

ਆਪੇ ਗੁਣਦਾਤਾ ਸਬਦਿ ਮਿਲਾਏ ਸਬਦੈ ਕਾ ਰਸੁ ਤਾਹਾ ਹੇ ॥੧੨॥

ਤਿਨਕੋ ਆਪ ਹੀ (ਗੁਣਦਾਤਾ) ਵਾਹਿਗੁਰੂ ਉਪਦੇਸ ਮੈਂ ਮਿਲਾਵਤਾ ਹੈ ਔਰ ਉਪਦੇਸ ਕਾ ਰਸੁ ਭੀ ਤਿਨਾਂ ਕੋ ਹੀ ਹੈ॥੧੨॥

ਮਨਮੁਖੁ ਭੂਲਾ ਠਉਰ ਨ ਪਾਏ ॥
ਜੋ ਧੁਰਿ ਲਿਖਿਆ ਸੁ ਕਰਮ ਕਮਾਏ ॥

ਜੋ ਮਨਮੁਖ ਹੈਂ ਸੋ ਭੂਲਾ ਹੂਆ ਠਹਿਰਨਾ ਨਹੀਂ ਪਾਵਤਾ॥ ਜੋ ਕਰਮ ਆਦੋਂ ਲਿਖਿਆ ਹੈ ਸੋ ਕਮਾਵਤਾ ਹੈ॥

ਬਿਖਿਆ ਰਾਤੇ ਬਿਖਿਆ ਖੋਜੈ ਮਰਿ ਜਨਮੈ ਦੁਖੁ ਤਾਹਾ ਹੇ ॥੧੩॥

ਬਿਸ਼ਿਆਂ ਮੈਂ ਰਾਤੇ ਹੁਏ ਪੁਨ: ਬਿਖਿਆ ਕੋ ਹੀ ਖੋਜਤੇ ਹੈਂ ਤਿਨ ਕੇ ਮਰਣੇ ਜਮਨੇ ਕਾ ਹੀ ਦੁਖ ਰਹਿਤਾ ਹੈ॥੧੩॥ ਤਾਂ ਤੇ ਹਰੀ ਆਗੇ ਐਸੇ ਬੇਨਤੀ ਕਰੀਏ॥

ਆਪੇ ਆਪਿ ਆਪਿ ਸਾਲਾਹੇ ॥
ਤੇਰੇ ਗੁਣ ਪ੍ਰਭ ਤੁਝ ਹੀ ਮਾਹੇ ॥

ਸੰਤ ਰੂਪ ਹੋ ਕਰ ਆਪਨੇ ਆਪ ਕੋ ਹੀ ਸਲਾਹਤਾ ਹੈ ਹੇ ਪ੍ਰਭੂ ਤੇਰੇ ਗੁਣ ਤੇਰੇ ਮੈਂ ਹੀ ਹੈਂ ॥

ਤੂ ਆਪਿ ਸਚਾ ਤੇਰੀ ਬਾਣੀ ਸਚੀ ਆਪੇ ਅਲਖੁ ਅਥਾਹਾ ਹੇ ॥੧੪॥

ਤੂੰ ਆਪ ਸਚਾ ਹੈਂ ਤੇਰੀ ਬਣਾਉਟ ਭੀ ਸਚੀ ਹੈ ਤੂੰ ਆਪ ਹੀ ਅਲਖ ਔ ਅਥਾਹ ਹੈਂ॥੧੪॥

ਬਿਨੁ ਗੁਰ ਦਾਤੇ ਕੋਇ ਨ ਪਾਏ ॥
ਲਖ ਕੋਟੀ ਜੇ ਕਰਮ ਕਮਾਏ ॥

ਬਿਨ ਗੁਰਦਾਤੇ ਸੇ ਲਖੋਂ ਕ੍ਰੋੜੋਂ ਕਰਮੋਂ ਕੋ ਕੋਈ ਕਮਾਵੇ ਤਉ ਭੀ ਤੇਰੇ ਕੋ ਕੋਈ ਨਹੀਂ ਪਾਵਤਾ ਹੈ॥

ਗੁਰ ਕਿਰਪਾ ਤੇ ਘਟ ਅੰਤਰਿ ਵਸਿਆ ਸਬਦੇ ਸਚੁ ਸਾਲਾਹਾ ਹੇ ॥੧੫॥

ਜਿਨੋਂ ਨੇ ਗੁਰ ਉਪਦੇਸ ਔਰ ਗੁਰੋਂ ਕੀ ਕਿਰਪਾ ਤੇ ਸਚ ਕੋ ਸਲਾਹਿਆ ਹੈ ਤਿਨ ਕੇ ਰਿਦੇ ਅੰਤਰ ਵਸਿਆ ਹੈ ਭਾਵ ਸਾਛਾਤ ਹੂਆ ਹੈ॥੧੫॥

ਸੇ ਜਨ ਮਿਲੇ ਧੁਰਿ ਆਪਿ ਮਿਲਾਏ ॥
ਸਾਚੀ ਬਾਣੀ ਸਬਦਿ ਸੁਹਾਏ ॥

ਸੋ ਪੁਰਸ ਮਿਲੇ ਹੈਂ ਜੋ (ਧੁਰਿ) ਆਦੋਂ ਆਪਿ ਸਤਿਗੁਰੋਂ ਸੇ ਪਰਮੇਸਰ ਨੇ ਮਿਲਾਏ ਹੈਂ॥ ਪੁਨਾ ਸਾਚੀ ਬਾਣੀ ਗੁਰ ਉਪਦੇਸ਼ ਕਰਕੇ ਸੁਭਾਇਮਾਨ ਹੂਆ ਹੈ॥

ਨਾਨਕ ਜਨੁ ਗੁਣ ਗਾਵੈ ਨਿਤ ਸਾਚੇ ਗੁਣ ਗਾਵਹ ਗੁਣੀ ਸਮਾਹਾ ਹੇ ॥੧੬॥੪॥੧੩॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਜਨ ਸਚੇ ਕੇ ਗੁਣ ਨਿਤ ਗਾਵਤੇ ਹੈਂ ਸੋ ਗੁਣ ਗਾਇ ਕੇ (ਗੁਣੀ) ਪਰਮਾਤਮਾਂ ਮੈਂ ਸਮਾਏ ਹੈਂ ਵਾ ਤਿਨ ਕੋ ਪਰਮਾਤਮਾਂ ਕਾ ਅਨੰਦ ਪ੍ਰਾਪਤਿ ਹੂਆ ਹੈ॥੧੬॥੪॥੧੩॥

ਮਾਰੂ ਮਹਲਾ ੩ ॥
ਨਿਹਚਲੁ ਏਕੁ ਸਦਾ ਸਚੁ ਸੋਈ ॥
ਪੂਰੇ ਗੁਰ ਤੇ ਸੋਝੀ ਹੋਈ ॥

ਨਿਹਚਲ ਸੋਈ ਏਕ ਹੈ ਜੋ ਸਦਾ ਹੀ ਸਚਾ ਹੈ॥ ਪਰੰਤੂ ਇਹ ਸੋਝੀ ਪੂਰੇ ਗੁਰੋਂ ਤੇ ਹੋਤੀ ਹੈ॥

ਹਰਿ ਰਸਿ ਭੀਨੇ ਸਦਾ ਧਿਆਇਨਿ ਗੁਰਮਤਿ ਸੀਲੁ ਸੰਨਾਹਾ ਹੇ ॥੧॥

ਜੋ ਹਰੀ ਕੇ ਰਸ ਮੈਂ ਭੀਨੇ ਹੈਂ ਸੋ ਸਦਾ ਹੀ ਧਿਆਵਤੇ ਹੈਂ ਪੁਨ: ਗੁਰਮਤ ਵਾਲਿਆਂ ਨੇ ਜਤ ਕਾ (ਸੰਨਾਹਾ) ਸੰਜੋਹ ਪਹਿਰਾ ਹੈ॥੧ ॥

ਅੰਦਰਿ ਰੰਗੁ ਸਦਾ ਸਚਿਆਰਾ ॥
ਗੁਰ ਕੈ ਸਬਦਿ ਹਰਿ ਨਾਮਿ ਪਿਆਰਾ ॥

ਜਿਸਕੇ ਅੰਤਰ ਪ੍ਰੇਮ ਹੈ ਸੋ ਸਦਾ ਸਚਾ ਹੈ ਔਰ ਗੁਰੋਂ ਕੇ ਉਪਦੇਸ ਕਰ ਤਿਸ ਕੋ ਨਾਮ ਪਿਆਰਾ ਹੂਆ ਹੈ॥

ਨਉ ਨਿਧਿ ਨਾਮੁ ਵਸਿਆ ਘਟ ਅੰਤਰਿ ਛੋਡਿਆ ਮਾਇਆ ਕਾ ਲਾਹਾ ਹੇ ॥੨॥

ਨਉਨਿਧਿ ਸਰੂਪ ਨਾਮ ਜਿਨਕੇ ਘਟ ਅੰਤਰ ਵਸਿਆ ਹੈ ਤਿਨੋਂ ਨੇ ਮਾਇਆ ਕਾ ਲਾਭ ਛੋਡਿਆ ਹੈ॥੨॥

ਰਈਅਤਿ ਰਾਜੇ ਦੁਰਮਤਿ ਦੋਈ ॥
ਬਿਨੁ ਸਤਿਗੁਰ ਸੇਵੇ ਏਕੁ ਨ ਹੋਈ ॥

ਰਈਅਤ ਤਥਾ ਰਾਜੇ ਦੁਰਮਤ ਕਰਕੇ ਦ੍ਵੈਤ ਮੈਂ ਹੈਂ॥ ਸਤਿਗੁਰ ਸੇਵੇ ਬਿਨਾਂ ਏਕਤਾ ਕੀ ਪ੍ਰਾਪਤੀ ਨਹੀਂ ਹੋਤੀ॥

ਏਕੁ ਧਿਆਇਨਿ ਸਦਾ ਸੁਖੁ ਪਾਇਨਿ ਨਿਹਚਲੁ ਰਾਜੁ ਤਿਨਾਹਾ ਹੇ ॥੩॥

ਜੋ ਏਕ ਕੋ ਧਿਆਵਤੇ ਹੈਂ ਸੋ ਸਦਾ ਸੁਖ ਪਾਵਤੇ ਹੈਂ ਪੁਨਾ ਤਿਨਕਾ ਹੀ ਨਿਹਚਲ ਰਾਜ ਹੈ॥੩॥

ਆਵਣੁ ਜਾਣਾ ਰਖੈ ਨ ਕੋਈ ॥
ਜੰਮਣੁ ਮਰਣੁ ਤਿਸੈ ਤੇ ਹੋਈ ॥

ਆਵਣਾ ਜਾਣਾ ਕੋਈ ਰਖ ਨਹੀਂ ਸਕਤਾ ਏਹ ਜੰਮਣਾ ਮਰਨਾ ਤਿਸੀ ਪਰਮੇਸਰ ਤੇ ਹੋਤਾ ਹੈ ਭਾਵ ਪਰਮੇਸਰ ਦੀ ਆਗਿਆ ਕੋ ਕੌਨ ਦੂਰ ਕਰੇ॥

ਗੁਰਮੁਖਿ ਸਾਚਾ ਸਦਾ ਧਿਆਵਹੁ ਗਤਿ ਮੁਕਤਿ ਤਿਸੈ ਤੇ ਪਾਹਾ ਹੇ ॥੪॥

ਗੁਰੋਂ ਦੁਆਰਾ ਸਾਚਾ ਵਾਹਿਗੁਰੂ ਸਦਾ ਹੀ ਧਿਆਵਹੁ ਮੁਕਤੀ ਕੀ ਪ੍ਰਾਪਤੀ ਤਿਸੀ ਤੇ ਪਾਵੋਗੇ॥੪॥

ਸਚੁ ਸੰਜਮੁ ਸਤਿਗੁਰੂ ਦੁਆਰੈ ॥
ਹਉਮੈ ਕ੍ਰੋਧੁ ਸਬਦਿ ਨਿਵਾਰੈ ॥

ਸਚ ਬੋਲਣਾ ਤਥਾ ਇੰਦ੍ਰਯੋਂ ਕਾ ਰੋਕਣਾ ਸਤਿਗੁਰੋਂ ਦੁਆਰੇ ਪ੍ਰਾਪਤਿ ਹੋਤਾ ਹੈ॥ ਹਉਮੈਂ ਤਥਾ ਕ੍ਰੋਧ ਗੁਰੋਂ ਕਾ ਸਬਦ ਹੀ ਨਿਵਰਤ ਕਰਤਾ ਹੈ॥

ਸਤਿਗੁਰੁ ਸੇਵਿ ਸਦਾ ਸੁਖੁ ਪਾਈਐ ਸੀਲੁ ਸੰਤੋਖੁ ਸਭੁ ਤਾਹਾ ਹੇ ॥੫॥

ਸਤਿਗੁਰੋਂ ਕੀ ਸੇਵਾ ਤੇ ਹੀ ਅਚੁਤ ਸੁਖ ਪਾਈਤਾ ਹੈ ਸ਼ਾਂਤੀ ਔ ਸੰਤੋਖ ਭੀ ਸਭ ਤਿਸ ਸੇਵਾ ਮੈਂ ਹੀ ਹੈ॥੫॥

ਹਉਮੈ ਮੋਹੁ ਉਪਜੈ ਸੰਸਾਰਾ ॥
ਸਭੁ ਜਗੁ ਬਿਨਸੈ ਨਾਮੁ ਵਿਸਾਰਾ ॥

ਹੰਤਾ ਮਮਤਾ ਔ ਮੋਹ ਸੇ ਸੰਸਾਰ ਉਤਪਤਿ ਹੋਤਾ ਹੈ॥ ਸਾਰਾ ਜਗਤ ਨਾਮ ਕੋ ਬਿਸਾਰਕੇ ਬਿਨਸਤਾ ਹੈ॥

ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ ਨਾਮੁ ਸਚਾ ਜਗਿ ਲਾਹਾ ਹੇ ॥੬॥

ਸਤਿਗੁਰੋਂ ਕੀ ਸੇਵਾ ਬਿਨਾਂ ਨਾਮ ਨਹੀਂ ਪਾਈਤਾ ਔ ਨਾਮ ਕਰਕੇ ਜਗ ਮੈਂ ਸਚਾ ਲਾਭ ਹੋਤਾ ਹੈ॥੬॥

ਸਚਾ ਅਮਰੁ ਸਬਦਿ ਸੁਹਾਇਆ ॥
ਪੰਚ ਸਬਦ ਮਿਲਿ ਵਾਜਾ ਵਾਇਆ ॥

ਜਿਨੋਂ ਨੇ ਗੁਰ ਸਬਦ ਕਰ ਸਚਾ ਹੁਕਮ ਮੰਨਿਆ ਹੈ ਵਹੁ ਸੋਭਿਆ ਹੈ॥ ਔ ਸੰਤੋਂ ਕੇ ਸਬਦ ਸਾਥ ਮਿਲ ਕੇ ਜਸ ਉਚਾਰਨ ਰੂਪ ਵਾਜਾ ਵਜਾਇਆ ਹੈ॥

ਪੰਨਾ ੧੦੫੮

ਸਦਾ ਕਾਰਜੁ ਸਚਿ ਨਾਮਿ ਸੁਹੇਲਾ ਬਿਨੁ ਸਬਦੈ ਕਾਰਜੁ ਕੇਹਾ ਹੇ ॥੭॥

ਸਚੇ ਨਾਮ ਕਰਕੇ ਸਦਾ ਹੀ ਮੋਖ ਰੂਪ ਕਾਰਜ (ਸੁਹੇਲਾ) ਸੁਖਾਲਾ ਹੀ ਹੋਇਆ ਹੈ ਬਿਨ ਗੁਰਉਪਦੇਸ ਤੇ ਕਾਰਜ ਕੈਸਾ ਹੈ ਅਰਥਾਤ ਮੋਖ ਪ੍ਰਾਪਤਿ ਰੂਪ ਕਾਰਜ ਨਹੀਂ ਹੋਤਾ ਹੈ॥

ਖਿਨ ਮਹਿ ਹਸੈ ਖਿਨ ਮਹਿ ਰੋਵੈ ॥

ਦੂਜੀ ਦੁਰਮਤਿ ਕਾਰਜੁ ਨ ਹੋਵੈ ॥

ਜਬ ਲਾਭ ਹੋਤਾ ਹੈ ਤੌ ਉਸ ਖਿਨ ਮੈਂ ਹਸਤਾ ਹੈ ਜਿਸ ਖਿਨ ਮੈਂ ਅਪ੍ਰਾਪਤੀ ਤੇ ਰੋਤਾ ਹੈ॥ ਦ੍ਵੈਤ ਮਤ ਤੇ ਇਸ ਜੀਵ ਕਾ ਮੋਖ ਰੂਪ ਕਾਰਜ ਪੂਰਾ ਨਹੀਂ ਹੋਤਾ ਹੈ॥

ਸੰਜੋਗੁ ਵਿਜੋਗੁ ਕਰਤੈ ਲਿਖਿ ਪਾਏ ਕਿਰਤੁ ਨ ਚਲੈ ਚਲਾਹਾ ਹੇ ॥੮॥

ਪਦਾਰਥੋਂ ਕੀ ਪ੍ਰਾਪਤੀ ਔ ਵਿਜੋਗ ਹੋਣਾ ਇਹ ਤੋ ਕਰਤੇ ਨੇ ਕਰਮੋਂ ਕੇ ਅਨੁਸਾਰ ਪਹਿਲੇ ਹੀ ਮਸਤਕ ਪਰ ਲਿਖ ਪਾਇਆ ਹੈ ਸੋ ਕਰਮ ਤੋ ਕਿਸੇ ਕਾ ਚਲਾਇਆ ਹੂਆ ਚਲੈ ਨਹੀਂ ਭਾਵ ਮਿਟਤਾ ਨਹੀਂ॥੮॥

ਜੀਵਨ ਮੁਕਤਿ ਗੁਰ ਸਬਦੁ ਕਮਾਏ ॥

ਹਰਿ ਸਿਉ ਸਦ ਹੀ ਰਹੈ ਸਮਾਏ ॥

ਜੋ ਗੁਰੋਂ ਕਾ ਉਪਦੇਸ ਕਮਾਵਤੇ ਹੈਂ ਸੋ ਜੀਵਨ ਮੁਕਤ ਹੈਂ॥ ਵਹੁ ਹਰੀ ਕੇ ਸਾਥ ਸਦਾ ਸਮਾਇ ਰਹੇ ਹੈਂ॥

ਗੁਰ ਕਿਰਪਾ ਤੇ ਮਿਲੈ ਵਡਿਆਈ ਹਉਮੈ ਰੋਗੁ ਨ ਤਾਹਾ ਹੇ ॥੯॥

ਜਿਸਕੋ ਗੁਰੋਂ ਕੀ ਕਿਰਪਾ ਤੇ ਨਾਮ ਕੀ ਵਡਿਆਈ ਮਿਲਤੀ ਹੈ ਪੁਨਾ ਤਿਸ ਕੋ ਹਉਮੈਂ ਕਾ ਰੋਗ ਨਹੀਂ ਹੋਤਾ ਹੈ॥੯॥

ਰਸ ਕਸ ਖਾਏ ਪਿੰਡੁ ਵਧਾਏ ॥

ਭੇਖ ਕਰੈ ਗੁਰ ਸਬਦੁ ਨ ਕਮਾਏ ॥

ਜੋ ਰਸੋਂ ਕਸੋਂ ਕੋ ਖਾਇਕੇ ਸਰੀਰ ਵਧਾਵਤਾ ਹੈ ਪੁਨਾ ਭੇਖੋਂ ਕੋ ਕਰਤਾ ਹੈ ਗੁਰਉਪਦੇਸ ਕੋ ਨਹੀਂ ਕਮਾਵਤਾ ਹੈ॥

ਅੰਤਰਿ ਰੋਗੁ ਮਹਾ ਦੁਖੁ ਭਾਰੀ ਬਿਸਟਾ ਮਾਹਿ ਸਮਾਹਾ ਹੇ ॥੧੦॥

ਉਸਕੇ ਅੰਤਰ ਅਗਿਆਨ ਰੋਗ ਕਾ ਮਹਾਂ ਭਾਰੀ ਦੁਖ ਹੈ ਅੰਤ ਕੋ ਵਿਸ਼ਟਾ ਕੇ ਬੀਚ ਸਮਾਵਤਾ ਹੈ ਵਾ ਵਿਸ਼ਟਾ ਰੂਪ ਜੋ ਬਿਸ਼ੇ ਹੈਂ ਤਿਸੀ ਮੈਂ (ਸਮਾਹਾ) ਅਨੰਦ ਮਾਨਤਾ ਹੈ॥੧੦॥

ਬੇਦ ਪੜਹਿ ਪੜਿ ਬਾਦੁ ਵਖਾਣਹਿ ॥

ਘਟ ਮਹਿ ਬ੍ਰਹਮੁ ਤਿਸੁ ਸਬਦਿ ਨ ਪਛਾਣਹਿ ॥

ਬੇਦੋਂ ਕੋ ਪੜ ਪੜਕੈ ਝਗੜੇ ਹੀ ਵਖਯਾਨ ਕਰਤਾ ਹੈ ਘਟ ਕੇ ਬੀਚ ਜੋ ਬ੍ਰਹਮ ਹੈ ਤਿਸ ਕੋ ਉਪਦੇਸ ਧਾਰ ਕਰ ਨਹੀਂ ਪਛਾਨਤਾ ॥

ਗੁਰਮੁਖਿ ਹੋਵੈ ਸੁ ਤਤੁ ਬਿਲੋਵੈ ਰਸਨਾ ਹਰਿ ਰਸੁ ਤਾਹਾ ਹੇ ॥੧੧॥

ਜੋ ਗੁਰਮੁਖ ਹੋਤਾ ਹੈ ਸੋ ਤਤ ਕੋ ਮਥਨ ਕਰਤਾ ਹੈ ਭਾਵ ਤਤ ਮਿਥਿਆ ਕਾ ਬਿਚਾਰ ਕਰਤਾ ਹੈ। ਤਿਸ ਕੀ ਰਸਨਾ ਮੈਂ ਹਰੀ ਕਾ ਰਸ ਹੈ॥੧੧॥

ਘਰਿ ਵਥੁ ਛੋਡਹਿ ਬਾਹਰਿ ਧਾਵਹਿ ॥

ਮਨਮੁਖ ਅੰਧੇ ਸਾਦੁ ਨ ਪਾਵਹਿ ॥

ਅੰਤਸਕਰਣ ਮੈਂ ਬ੍ਰਹਮ ਰੂਪ ਵਸਤੂ ਕੋ ਛੋਡਕੈ ਬਾਹਰ ਕੋ ਧਾਵਤੇ ਹੈਂ॥ ਮਨਮੁਖਤਾ ਕਰ ਅੰਧੇ ਹੁਏ ਹੈਂ ਸੁਆਦ ਨਹੀਂ ਪਾਵਤੇ॥

ਅਨ ਰਸ ਰਾਤੀ ਰਸਨਾ ਫੀਕੀ ਬੋਲੇ ਹਰਿ ਰਸੁ ਮੂਲਿ ਨ ਤਾਹਾ ਹੇ ॥੧੨॥

ਹੋਰ ਰਸ ਮੈਂ ਰਾਤੀ ਹੁਈ ਰਸਨਾ ਫੀਕੀ ਬਾਣੀ ਬੋਲਤੀ ਹੈ॥ ਹਰੀ ਕਾ ਰਸ ਕਬੀ ਭੀ ਤਿਸ ਮੈਂ ਨਹੀਂ ਹੋਤਾ॥੧੨॥

ਮਨਮੁਖ ਦੇਹੀ ਭਰਮੁ ਭਤਾਰੋ ॥
ਦੁਰਮਤਿ ਮਰੈ ਨਿਤ ਹੋਇ ਖੁਆਰੋ ॥

ਮਨਮੁਖ ਜੀਵੋਂ ਕਾ ਭਰਮ ਹੀ ਪਤੀ ਹੈ ਭਾਵ ਸੇ ਵਹੁ ਭਰਮ ਕੇ ਅਧੀਨ ਹੈ॥ ਦੁਰਮਤੀ ਕਰਕੇ ਮਰਤੇ ਹੈਂ ਪੁਨਾ ਨਿਤਜੰਪ੍ਰਤੀ ਜੂਨੀਓਂ ਮੈਂ ਖਰਾਬ ਹੋਤੇ ਹੈਂ॥

ਕਾਮਿ ਕ੍ਰੋਧਿ ਮਨੁ ਦੂਜੈ ਲਾਇਆ ਸੁਪਨੈ ਸੁਖੁ ਨ ਤਾਹਾ ਹੇ ॥੧੩॥

ਕਾਮ ਕ੍ਰੋਧ ਮੈਂ ਪੁਨਾ ਦੂਜੇ ਭਾਵ ਮੈਂ ਜਿਨੋਂ ਨੇ ਮਨ ਕੋ ਲਾਇਆ ਹੈ ਤਿਨ ਕੋ ਸੁਪਨੇ ਮੈਂ ਭੀ ਸੁਖ ਨਹੀਂ ਹੈ॥੧੩॥

ਕੰਚਨ ਦੇਹੀ ਸਬਦੁ ਭਤਾਰੋ ॥
ਅਨਦਿਨੁ ਭੋਗ ਭੋਗੇ ਹਰਿ ਸਿਉ ਪਿਆਰੋ ॥

ਜਿਨਕਾ ਬ੍ਰਹਮ ਹੀ ਪਤੀ ਅਰਥਾਤ ਸੁਆਮੀ ਹੈ ਵਹੁ ਜੀਵ ਸੁਧ ਹੈਂ ਭਾਵ ਪਰਮੇਸਰ ਕੇ ਅਧੀਨ ਹੈਂ ਰਾਤ ਦਿਨ ਭੋਗ ਭੋਗਤੇ ਹੈਂ ਤਿਨਕਾ ਹਰੀ ਕੇ ਸਾਥ ਹੀ ਪਿਆਰ ਹੈ॥

ਮਹਲਾ ਅੰਦਰਿ ਗੈਰ ਮਹਲੁ ਪਾਏ ਭਾਣਾ ਬੁਝਿ ਸਮਾਹਾ ਹੇ ॥੧੪॥

ਸੋ ਸਰੀਰ ਰੂਪ ਮਹਲੋਂ ਵਿਖੇ ਗੈਰ ਭਾਵ ਹੋਰ ਅਰਥਾਤ ਨਿਜ ਸਰੂਪ ਕਉ ਪਾਵਤਾ ਹੈ ਜੋ ਭਾਣੇ ਕੋ ਸਮਝ ਕੇ ਅਨੰਦ ਹੂਆ ਹੈ॥੧੪॥

ਆਪੇ ਦੇਵੈ ਦੇਵਣਹਾਰਾ ॥
ਤਿਸੁ ਆਗੈ ਨਹੀ ਕਿਸੈ ਕਾ ਚਾਰਾ ॥

ਜਿਸਕੋ ਆਪ ਹੀ ਦੇਵਣਹਾਰ ਪਰਮੇਸਰ ਦੇਤਾ ਹੈ ਤਿਸ ਕੇ ਆਗੇ ਕਿਸੇ ਕਾ ਬਲ ਨਹੀਂ ਹੈ॥

ਆਪੇ ਬਖਸੇ ਸਬਦਿ ਮਿਲਾਏ ਤਿਸ ਦਾ ਸਬਦੁ ਅਥਾਹਾ ਹੇ ॥੧੫॥

ਆਪ ਹੀ ਗੁਰ ਉਪਦੇਸ ਬਖਸ਼ ਕੇ ਆਪ ਮੈਂ ਮਿਲਾਵਤਾ ਹੈ ਇਸੀ ਤੇ ਤਿਸ ਪਰਮੇਸਰ ਕਾ (ਸਬਦੁ) ਹੁਕਮ ਅਥਾਹ ਹੈ॥੧੫॥

ਜੀਉ ਪਿੰਡੁ ਸਭੁ ਹੈ ਤਿਸੁ ਕੇਰਾ ॥
ਸਚਾ ਸਾਹਿਬੁ ਠਾਕੁਰੁ ਮੇਰਾ ॥

ਜੀਉ ਔ ਸਰੀਰ ਸਭ ਤਿਸੀ ਕਾ ਬਣਾਇਆ ਹੂਆ ਹੈ॥ ਜੋ ਸਚਾ ਸਾਹਿਬ ਮੇਰਾ ਠਾਕਰ ਹੈ॥

ਨਾਨਕ ਗੁਰਬਾਣੀ ਹਰਿ ਪਾਇਆ ਹਰਿ ਜਪੁ ਜਾਪਿ ਸਮਾਹਾ ਹੇ ॥੧੬॥੫॥੧੪॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਨੇ ਗੁਰ ਉਪਦੇਸ ਕੀ ਬਾਣੀ ਧਾਰੀ ਹੈ ਤਿਸੀ ਨੇ ਹਰੀ ਕੋ ਪਾਇਆ ਹੈ ਹਰੀ ਕੇ ਜਾਪ ਕੋ ਜਪ ਕਰਕੇ ਅਨੰਦ ਮੈਂ ਮਗਨ ਹੂਆ ਹੈ॥੧੬॥੫॥੧੪॥

ਮਾਰੂ ਮਹਲਾ ੩ ॥

ਗੁਰਮੁਖਿ ਨਾਦ ਬੇਦ ਬੀਚਾਰੁ ॥
ਗੁਰਮੁਖਿ ਗਿਆਨੁ ਧਿਆਨੁ ਆਪਾਰੁ ॥

ਗੁਰਮੁਖੋਂ ਕਾ ਜੋ ਸੁਭਾਵਕ ਸਬਦ ਹੈ ਸੋ ਬੇਦ ਕਾ ਬੀਚਾਰ ਹੈ॥ ਕਿਉਂਕਿ ਗੁਰਮੁਖ (ਆਪਾਰੁ) ਪਰਮੇਸਰ ਕੇ ਧਿਆਨ ਕਰ ਗਿਆਨ ਕੋ ਪ੍ਰਾਪਤਿ ਹੁਏ ਹੈਂ॥

ਗੁਰਮੁਖਿ ਕਾਰ ਕਰੇ ਪ੍ਰਭ ਭਾਵੈ ਗੁਰਮੁਖਿ ਪੂਰਾ ਪਾਇਦਾ ॥੧॥

ਗੁਰਮੁਖ ਐਸੀ ਕਾਰ ਕਰਤੇ ਹੈਂ ਜੋ ਪ੍ਰਭੂ ਕੋ ਭਾਵਤੀ ਹੈ ਔ ਪੂਰਾ ਜੋ ਪਰਮੇਸਰ ਹੈ ਤਿਸ ਕੇ ਗੁਰਮੁਖ ਹੀ ਪਾਵਤਾ ਹੈ॥੧॥

ਗੁਰਮੁਖਿ ਮਨੂਆ ਉਲਟਿ ਪਰਾਵੈ ॥
ਗੁਰਮੁਖਿ ਬਾਣੀ ਨਾਦੁ ਵਜਾਵੈ ॥

ਗੁਰਮੁਖੋਂ ਕਾ ਮਨ ਉਲਟ ਕਰਕੇ ਸੰਸਾਰ ਤੇ ਪਰਮੇਸਰ ਮੈਂ (ਪਰਾਵੈ) ਪੜਤਾ ਹੈ॥ ਗੁਰਮੁਖ ਬਾਣੀ ਕਰ ਗੁਰ ਉਪਦੇਸ਼ ਜਪਤੇ ਹੈਂ॥

ਗੁਰਮੁਖਿ ਸਚਿ ਰਤੇ ਬੈਰਾਗੀ ਨਿਜ ਘਰਿ ਵਾਸਾ ਪਾਇਦਾ ॥੨॥

ਗੁਰਮੁਖ ਸੰਸਾਰ ਸੇ ਬਿਰਕਤ ਹੋਇਕੇ ਸਚ ਮੈਂ ਰਤੇ ਹੈਂ ਇਸੀਤੇ ਤਿਨਕਾ ਮਨ (ਨਿਜ ਘਰਿ) ਆਪਨੇ ਸਰੂਪ ਮੈਂ ਵਾਸਾ ਪਾਵਤਾ ਹੈ॥੨॥

ਗੁਰ ਕੀ ਸਾਖੀ ਅੰਮ੍ਰਿਤ ਭਾਖੀ ॥
ਸਚੈ ਸਬਦੇ ਸਚੁ ਸੁਭਾਖੀ ॥

ਗੁਰੋਂ ਕੀ ਭਾਖੀ ਹੋਈ ਜੋ ਅੰਮਿਤ ਰੂਪ ਸਿਖਿਆ ਹੈ ਜੋ ਨਿਸਚੇ ਕਰਕੇ ਸਚੇ ਬ੍ਰਹਮ ਕੀ ਕਥਨ ਵਾਲੀ ਹੈ॥

ਸਦਾ ਸਚਿ ਰੰਗਿ ਰਾਤਾ ਮਨੁ ਮੇਰਾ ਸਚੇ ਸਚਿ ਸਮਾਇਦਾ ॥੩॥

ਸਦਾ ਸਚ ਉਪਦੇਸ ਮੈਂ ਮੇਰਾ ਮਨ ਰੰਗਿਆ ਹੈ ਇਸੀ ਤੇ ਨਿਸਚੇ ਕਰਕੇ ਸਚ ਮੈਂ ਸਮਾਵਤਾ ਭਇਆ ਹੈ ਅਰਥਾਤ ਸਮਾਇਆ ਹੂਆ ਹੈ॥੩॥

ਗੁਰਮੁਖਿ ਮਨੁ ਨਿਰਮਲੁ ਸਤ ਸਰਿ ਨਾਵੈ ॥
ਮੈਲੁ ਨ ਲਾਗੈ ਸਚਿ ਸਮਾਵੈ ॥

ਗੁਰਮੁਖੋਂ ਕਾ ਮਨ ਨਿਰਮਲ ਹੂਆ ਹੈ ਕਿਉਂਕਿ (ਸਤ ਸਰਿ) ਸਤਿਸੰਗ ਰੂਪ ਤਲਾਉ ਮੈਂ ਨਾਵਤਾ ਹੈ ਪੁਨਾ ਜੋ ਸਚ ਸਰੂਪ ਮੈਂ ਸਮਾਵਤਾ ਹੈ ਤਿਸ ਕੋ ਪਾਪ ਕੀ ਮੈਲ ਨਹੀਂ ਲਾਗਤੀ॥

ਸਚੋ ਸਚੁ ਕਮਾਵੈ ਸਦ ਹੀ ਸਚੀ ਭਗਤਿ ਦ੍ਰਿੜਾਇਦਾ ॥੪॥

ਸਚ ਕੋ ਹੀ ਨਿਸਚੇ ਕਰਕੇ ਸਦਾ ਆਪ ਕਮਾਵਤਾ ਹੈ ਜੋ ਉਸ ਕਾ ਸੰਗੀ ਹੈ ਤਿਸ ਕੋ ਭੀ ਸਚੀ ਭਗਤੀ ਦ੍ਰਿੜ ਕਰਾਵਤਾ ਹੈ॥੪॥

ਗੁਰਮੁਖਿ ਸਚੁ ਬੈਣੀ ਗੁਰਮੁਖਿ ਸਚੁ ਨੈਣੀ ॥
ਗੁਰਮੁਖਿ ਸਚੁ ਕਮਾਵੈ ਕਰਣੀ ॥

ਗੁਰਮੁਖੋਂ ਕੇ ਬਚਨੋਂ ਮੈਂ ਭੀ ਸਚ ਹੈ ਔ ਗੁਰਮੁਖੋਂ ਕੇ ਨੇਤ੍ਰੀ ਭੀ ਸਚ ਕੀ ਹੀ ਦ੍ਰਿਸਟੀ ਹੈ॥ ਗੁਰਮੁਖ ਸਰੀਰ ਕਰ ਭੀ ਸਚੀ ਕਰਣੀ ਕਮਾਵਤੇ ਹੈਂ॥

ਸਦ ਹੀ ਸਚੁ ਕਹੈ ਦਿਨੁ ਰਾਤੀ ਅਵਰਾ ਸਚੁ ਕਹਾਇਦਾ ॥੫॥

ਸਦਾ ਦਿਨ ਰਾਤਿ ਸਚ ਹੀ ਆਪ ਕਹਤਾ ਹੈ ਔਰ ਹੋਰ ਜੋ ਸੰਗੀ ਹੈਂ ਤਿਨ ਸੇ ਭੀ ਸਚ ਹੀ ਕਹਾਉਤਾ ਹੈ॥੫॥

ਗੁਰਮੁਖਿ ਸਚੀ ਊਤਮ ਬਾਣੀ ॥
ਗੁਰਮੁਖਿ ਸਚੋ ਸਚੁ ਵਖਾਣੀ ॥

ਗੁਰਮੁਖ ਉਤਮਾਂ ਕੀ ਸਚੀ ਬਾਣੀ ਹੈ॥ ਗੁਰੋਂ ਦੁਆਰੇ ਤਿਨੋਂ ਨੇ ਸਚ ਹੀ ਨਿਸਚੇ ਕਰ ਵਖ੍ਯਾਨ ਕਰਾ ਹੈ॥

ਗੁਰਮੁਖਿ ਸਦ ਸੇਵਹਿ ਸਚੋ ਸਚਾ ਗੁਰਮੁਖਿ ਸਬਦੁ ਸੁਣਾਇਦਾ ॥੬॥

ਗੁਰਮੁਖ ਸਦਾ ਸਚੇ ਕੋ ਸੇਵਤਾ ਹੈ ਇਸੀ ਤੇ ਤਿਸ ਕਾ ਮਨ ਸਚਾ ਹੈ ਔ ਗੁਰਮੁਖ ਔਰੋਂ ਕੋ ਸਚਾ ਹੀ ਸਬਦ ਸੁਣਾਵਤਾ ਹੈ॥੬॥

ਪੰਨਾ ੧੦੫੯

ਗੁਰਮੁਖਿ ਹੋਵੈ ਸੁ ਸੋਝੀ ਪਾਏ ॥

ਹਉਮੈ ਮਾਇਆ ਭਰਮੁ ਗਵਾਏ ॥

ਜੋ ਗੁਰਮੁਖ ਹੋਤਾ ਹੈ ਸੋਈ ਸਚ ਕੀ ਸੋਝੀ ਪਾਵਤਾ ਹੈ॥ ਹਉਮੈ ਔ ਛਲ ਕੋ ਤਥਾ ਭਰਮ ਕੋ ਗਵਾਵਤਾ ਹੈ॥

ਗੁਰ ਕੀ ਪਉੜੀ ਊਤਮ ਊਚੀ ਦਰਿ ਸਚੈ ਹਰਿ ਗੁਣ ਗਾਇਦਾ ॥੭॥

ਗੁਰੋਂ ਕੀ ਭੂਮਕਾ ਰੂਪ ਪੌੜੀ ਅਤੀ ਉਤਮ ਔ ਊਚੀ ਹੈ ਜੋ ਹਰੀ ਗਾਣ ਗਾਵਤਾ ਹੈ ਸੋ ਗੁਰੋਂ ਕੀ ਪੌੜੀ ਦ੍ਵਾਰਾ ਸਚੇ ਕੇ ਦਰ ਮੈਂ ਪਹੁੰਚਤਾ ਹੈ॥੭ ॥

ਗੁਰਮੁਖਿ ਸਚੁ ਸੰਜਮੁ ਕਰਣੀ ਸਾਰੁ ॥

ਗੁਰਮੁਖਿ ਪਾਏ ਮੋਖ ਦੁਆਰੁ ॥

ਗੁਰਮੁਖੋਂ ਕਾ ਸਾਚਾ ਸੰਜਮੁ ਹੈ ਅਰ ਕਰਨੀ ਸ੍ਰੇਸਟ ਹੈ॥ ਇਸੀ ਤੇ ਗੁਰਮੁਖ ਮੋਖ ਕਾ ਦੁਆਰਾ ਗਜਾਨੁ ਪਾਵਤਾ ਹੈ॥

ਭਾਇ ਭਗਤਿ ਸਦਾ ਰੰਗਿ ਰਾਤਾ ਆਪੁ ਗਵਾਇ ਸਮਾਇਦਾ ॥੮॥

ਪ੍ਰੇਮ ਭਗਤੀ ਕਰਕੇ ਸਦਾ ਅਨੰਦ ਮੈਂ ਰਾਤਾ ਰਹਿਤਾ ਹੈ ਪੁਨ: ਆਪਾ ਭਾਵ ਗਵਾਇਕੇ ਪਰਮੇਸਰ ਮੈ ਸਮਾਵਤਾ ਹੈ॥੮॥

ਗੁਰਮੁਖਿ ਹੋਵੈ ਮਨੁ ਖੋਜਿ ਸੁਣਾਏ ॥

ਸਚੈ ਨਾਮਿ ਸਦਾ ਲਿਵ ਲਾਏ ॥

ਜੋ ਗੁਰਮੁਖ ਹੋਤਾ ਹੈ ਸੋ ਮਹਾਤਮਾ ਕੋ ਮਨ ਕਾ (ਖੋਜਿ) ਹਾਲ ਸੁਨਾਵਤਾ ਹੈ ਔ ਸਚੇ ਨਾਮੀ ਮੈਂ ਸਦਾ ਲਿਵ ਲਾਵਤਾ ਹੈ॥

ਜੋ ਤਿਸੁ ਭਾਵੈ ਸੋਈ ਕਰਸੀ ਜੋ ਸਚੇ ਮਨਿ ਭਾਇਦਾ ॥੯॥

ਜੋ ਤਿਸ ਵਾਹਿਗੁਰੂ ਕੋ ਭਾਵੇ ਸੋਈ ਆਗੇ ਕੋ ਕਰੇਗਾ ਪੁਨ: ਸੋਈ ਅਬ ਕਰਤਾ ਹੈ ਜੋ ਸਚੇ ਕੇ ਮਨ ਮੈਂ ਭਾਵਤਾ ਹੈ॥੯॥

ਜਾ ਤਿਸੁ ਭਾਵੈ ਸਤਿਗੁਰੂ ਮਿਲਾਏ ॥

ਜਾ ਤਿਸੁ ਭਾਵੈ ਤਾ ਮੰਨਿ ਵਸਾਏ ॥

ਜਾ ਤਿਸ ਪ੍ਰਮਾਤਮਾ ਕੋ ਭਾਵੇ ਤਾਂ ਸਤਿਗੁਰੋਂ ਕੋ ਮਿਲਾਵਤਾ ਹੈ॥ ਜਾਂ ਤਿਸੀ ਕੋ ਭਾਵੈ ਤਾਂ ਮਨ ਮੈਂ ਇਹ ਜੀਉ ਉਪਦੇਸ ਵਸਾਵਤਾ ਹੈ॥

ਆਪਣੈ ਭਾਣੈ ਸਦਾ ਰੰਗਿ ਰਾਤਾ ਭਾਣੈ ਮੰਨਿ ਵਸਾਇਦਾ ॥੧੦॥

ਆਪਣੇ ਭਾਣੇ ਕਰ ਸਦਾ ਅਨੰਦ ਮੈ ਰਾਤਾ ਹੂਆ ਹੈ ਔਰ ਅਪਨੇ ਭਾਣੇ ਕਰ ਪੁਰਸ ਕੇ ਮਨ ਮੈਂ ਅਨੰਦ ਵਸਤਾ ਹੈ ॥੧੦॥

ਮਨਹਠਿ ਕਰਮ ਕਰੇ ਸੋ ਛੀਜੈ ॥

ਬਹੁਤੇ ਭੇਖ ਕਰੇ ਨਹੀ ਭੀਜੈ ॥

ਜੋ ਮਨ ਕੇ ਹਠ ਕਰਕੇ ਕਰਮ ਕਰਤਾ ਹੈ ਸੋਈ ਛਿਜਤਾ ਅਰਥਾਤ ਜਨਮਤਾ ਮਰਤਾ ਹੈ ਬਹੁਤੇ ਭੇਖ ਕਰਨੇ ਸੇ ਵਾਹਿਗੁਰੂ ਨਹੀਂ ਭੀਜਤਾ ॥

ਬਿਖਿਆ ਰਾਤੇ ਦੁਖੁ ਕਮਾਵਹਿ ਦੁਖੇ ਦੁਖਿ ਸਮਾਇਦਾ ॥੧੧॥

ਜੋ ਬਿਸਿਓਂ ਮੈਂ ਰਾਤੇ ਹੈਂ ਸੋ ਇਸ ਲੋਕ ਮੈਂ ਦੁਖ ਹੀ ਕਮਾਵਤੇ ਹੈਂ ਅੰਤ ਕੋ ਵਹੁ ਦੁਖੀ ਹੁਆ ਦੁਖ ਮੈ ਸਮਾਵਤਾ ਹੈ॥੧੧॥

ਗੁਰਮੁਖਿ ਹੋਵੈ ਸੁ ਸੁਖੁ ਕਮਾਏ ॥

ਮਰਣ ਜੀਵਣ ਕੀ ਸੋਝੀ ਪਾਏ ॥

ਜੋ ਗੁਰਮੁਖ ਹੋਤਾ ਹੈ ਸੋ ਸੁਖਦਾਇਕ ਕਰਮ ਕਮਾਵਤਾ ਹੈ ਸੋਈ ਮਰਣ ਜੰਮਣ ਕੀ ਸੋਝੀ ਪਾਇ ਲੇਤਾ ਹੈ ਭਾਵ ਪਰਮੇਸੁਰ ਵਿਸਾਰਨੇ ਕਰ ਮਰੀਤਾ ਹੈ ਅਰ ਸਿਮਰਨੇ ਕਰ ਜੀਵੀਤਾ ਹੈ॥

ਮਰਣੁ ਜੀਵਣੁ ਜੋ ਸਮ ਕਰਿ ਜਾਣੈ ਸੋ ਮੇਰੇ ਪ੍ਰਭ ਭਾਇਦਾ ॥੧੨॥

ਮਰਣਾਂ ਔ ਜੀਵਣਾਂ ਜੋ ਸਮ ਕਰਕੇ ਜਾਣੇ ਸੋਈ ਮੇਰੇ ਪ੍ਰਭੂ ਕੋ ਭਾਵਤਾ ਹੈ॥੧੨॥

ਗੁਰਮੁਖਿ ਮਰਹਿ ਸੁ ਹਹਿ ਪਰਵਾਣੁ ॥

ਆਵਣ ਜਾਣਾ ਸਬਦੁ ਪਛਾਣੁ ॥

ਜੋ ਗੁਰਮੁਖਿ ਜੀਵ ਭਾਵ ਤੇ ਮਰਤੇ ਹੈਂ ਸੋ ਪਰਵਾਣ ਹੈਂ ਆਵਣਾ ਜਾਣਾ ਜੋ ਜਗਤ ਕੀ ਗਤੀ ਹੈ ਸੋ ਗੁਰਾਂ ਕੇ ਸਬਦ ਸੇ ਪਛਾਨਤਾ ਹੈ॥

ਮਰੈ ਨ ਜੰਮੈ ਨਾ ਦੁਖੁ ਪਾਏ ਮਨ ਹੀ ਮਨਹਿ ਸਮਾਇਦਾ ॥੧੩॥

ਨ ਵਹੁ ਮਰਤਾ ਹੀ ਹੈ ਨ ਜਨਮਤਾ ਹੈ ਨ ਦੁਖ ਹੀ ਪਾਵਤਾ ਹੈ ਜਿਸਕਾ ਮਨ (ਹੀ) ਨਿਸਚੇ ਕਰ ਗੁਰੋਂ ਕੇ ਮੰਤ੍ਰ ਮੈਂ ਸਮਾਵਤਾ ਹੈ॥੧੩॥

ਸੇ ਵਡਭਾਗੀ ਜਿਨੀ ਸਤਿਗੁਰੁ ਪਾਇਆ ॥

ਹਉਮੈ ਵਿਚਹੁ ਮੋਹੁ ਚੁਕਾਇਆ ॥

ਸੇ ਵਡਭਾਗੀ ਹੈਂ ਜਿਨੋਂ ਨੇ ਸਤਿਗੁਰੂ ਕੋ ਪਾਇਆ ਹੈ ਹਉਮੈਂ ਔ ਮੋਹ ਕੋ ਜਿਸਨੇ ਮਨ ਮੈਂ ਸੇ ਚੁਕਾਇ ਦੀਆ ਹੈ॥

ਮਨੁ ਨਿਰਮਲੁ ਫਿਰਿ ਮੈਲੁ ਨ ਲਾਗੈ ਦਰਿ ਸਚੈ ਸੋਭਾ ਪਾਇਦਾ ॥੧੪॥

ਤਿਨਕਾ ਮਨ ਨਿਰਮਲ ਹੂਆ ਹੈ ਫੇਰ ਉਨਕੋ ਮੈਲ ਨਹੀਂ ਲਾਗਤੀ ਵਹੁ ਪੁਰਸ ਸਚੇ ਕੇ ਦਰ ਮੈਂ ਸੋਭਾ ਪਾਵਤਾ ਹੈ॥੧੪॥

ਆਪੇ ਕਰੇ ਕਰਾਏ ਆਪੇ ॥

ਆਪੇ ਵੇਖੈ ਥਾਪਿ ਉਥਾਪੇ ॥

ਆਪ ਹੀ ਸੰਸਾਰ ਕੋ ਉਤਪਤ ਕਰਤਾ ਹੈ ਪੁਨ: ਆਪ ਹੀ ਤਿਸ ਮੇਂ ਕਰਮ ਕਰਾਵਤਾ ਹੈ ਆਪੇ ਕਰਮਾਂ ਕੋ ਦੇਖਤਾ ਹੈ ਔ ਕਿਸੀ ਕੋ ਥਾਪਤਾ ਹੈ ਪੁਨ: ਕਿਸੀ ਕੋ ਉਠਾਇ ਲੇਤਾ ਹੈ ॥

ਗੁਰਮੁਖਿ ਸੇਵਾ ਮੇਰੇ ਪ੍ਰਭ ਭਾਵੈ ਸਚੁ ਸੁਣਿ ਲੇਖੈ ਪਾਇਦਾ ॥੧੫॥

ਗੁਰਮੁਖੋਂ ਕੀ ਸੇਵਾ ਮੇਰੇ ਪ੍ਰਭੂ ਕੋ ਭਾਵਤੀ ਹੈ ਜੋ ਸਚ ਨਾਮ ਕੋ ਸੁਣਤੇ ਹੈਂ ਤਿਨ ਕੋ ਲੇਖੇ ਮੈਂ ਪਾਵਤਾ ਹੈ ਭਾਵ ਕਰਤਬ ਸਫਲ ਕਰਤਾ ਹੈ॥੧੫॥

ਗੁਰਮੁਖਿ ਸਚੋ ਸਚੁ ਕਮਾਵੈ ॥

ਗੁਰਮੁਖਿ ਨਿਰਮਲੁ ਮੈਲੁ ਨ ਲਾਵੈ ॥

ਗੁਰਮੁਖਿ ਸਚ ਹੀ ਨਿਸਚੇ ਕਰ ਕਮਾਵਤਾ ਹੈ ਗੁਰਮੁਖ ਐਸਾ ਨਿਰਮਲ ਹੈ ਕਬੀ ਭੀ ਪਾਪੋਂ ਕੀ ਮੈਲ ਮਨ ਕੋ ਨਹੀਂ ਲਾਵਤਾ॥

ਨਾਨਕ ਨਾਮਿ ਰਤੇ ਵੀਚਾਰੀ ਨਾਮੇ ਨਾਮਿ ਸਮਾਇਦਾ ॥੧੬॥੧॥੧੫॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਕੇ ਅੰਤਸਕਰਣ ਬੀਚਾਰੀ ਹੋਕੇ ਨਾਮ ਮੈਂ ਰਤੇ ਹੈਂ ਇਸੀ ਤੇ ਵਹੁ ਨਾਮ ਕਰਕੇ ਨਾਮੀ ਮੈਂ (ਸਮਾਇਦਾ) ਅਭੇਦ ਹੁਆ ਹੈ॥੧੬॥੧॥੧੫॥

ਮਾਰੂ ਮਹਲਾ ੩ ॥

ਆਪੇ ਸ੍ਰਿਸਟਿ ਹੁਕਮਿ ਸਭ ਸਾਜੀ ॥

ਆਪੇ ਥਾਪਿ ਉਥਾਪਿ ਨਿਵਾਜੀ ॥

ਹੁਕਮੀ ਨੇ ਆਪ ਹੀ ਸ੍ਰਿਸ੍ਟ ਸਭ ਬਣਾਈ ਹੈ ਆਪ ਹੀ ਥਾਪ ਕਰ ਵਡਿਆਈ ਅਰਥਾਤ ਪਾਲਨਾ ਕਰਤਾ ਹੈ ਔ ਆਪ ਹੀ (ਉਥਾਪਿ) ਉਠਾਇ ਲਈ ਅਰਥਾਤ ਪਰਲੋ ਕਰਤਾ ਹੈ॥

ਆਪੇ ਨਿਆਉ ਕਰੇ ਸਭੁ ਸਾਚਾ ਸਾਚੇ ਸਾਚਿ ਮਿਲਾਇਦਾ ॥੧॥

ਆਪ ਹੀ ਸਭ ਸਾਚਾ ਨਿਆਉਂ ਕਰਤਾ ਹੈ ਜੋ ਸਾਚੇ ਹੈਂ ਤਿਨ ਕੋ ਸਚੇ ਕਰ ਆਪਨੇ ਮੈਂ ਮਿਲਾਵਤਾ ਹੈ॥

ਕਾਇਆ ਕੋਟੁ ਹੈ ਆਕਾਰਾ ॥

ਮਾਇਆ ਮੋਹੁ ਪਸਰਿਆ ਪਾਸਾਰਾ ॥

ਏਹ ਦੇਹ ਜੋ ਕੋਟ ਕੇ ਅਕਾਰ ਹੈ ਤਿਸ ਮੈਂ ਮਾਇਆ ਕੇ ਮੋਹ ਕਾ ਪਸਾਰਾ ਪਸਰਿਆ ਹੂਆ ਹੈ॥

ਬਿਨੁ ਸਬਦੈ ਭਸਮੈ ਕੀ ਢੇਰੀ ਖੇਹੂ ਖੇਹ ਰਲਾਇਦਾ ॥੨॥

ਬਿਨ ਗੁਰਉਪਦੇਸ ਤੇ ਭਸਮ ਕੀ ਢੇਰੀ ਹੋਤੀ ਹੈ ਭਾਵ ਸੇ ਨਿਸਫਲ ਜਾਤੀ ਹੈ ਇਹ ਜੋ ਖੇਹ ਰੂਪ ਦੇਹ ਹੈ ਇਸਕੋ ਕਾਲ ਭਗਵਾਨ ਖੇਹ ਮੈਂ ਰੁਲਾਵਤਾ ਹੈ॥੨॥

ਕਾਇਆ ਕੰਚਨ ਕੋਟੁ ਅਪਾਰਾ ॥

ਜਿਸੁ ਵਿਚਿ ਰਵਿਆ ਸਬਦੁ ਅਪਾਰਾ ॥

ਵਹੁ ਕਾਇਆ ਅਪਾਰ ਕੰਚਨ ਕੇ ਕੋਟ ਕੇ ਅਕਾਰ ਹੈ ਭਾਵ ਸ੍ਰੇਸਟ ਹੈ ਜਿਸ ਮੈਂ ਅਪਾਰ ਬ੍ਰਹਮ (ਰਵਿਆ) ਚਿੰਤਨ ਕੀਆ ਹੈ ਵਾ ਜਪਿਆ ਹੈ॥

ਗੁਰਮੁਖਿ ਗਾਵੈ ਸਦਾ ਗੁਣ ਸਾਚੇ ਮਿਲਿ ਪ੍ਰੀਤਮ ਸੁਖੁ ਪਾਇਦਾ ॥੩॥

ਗੁਰਮੁਖ ਸਦਾ ਸਾਚੇ ਕੇ ਗੁਣ ਗਾਵਤਾ ਹੈ ਇਸੀ ਤੇ ਮਿਲ ਕੇ ਪ੍ਰੀਤਮ ਸਾਥ ਸੁਖ ਪਾਵਤਾ ਹੈ॥੩॥

ਕਾਇਆ ਹਰਿ ਮੰਦਰੁ ਹਰਿ ਆਪਿ ਸਵਾਰੇ ॥

ਤਿਸੁ ਵਿਚਿ ਹਰਿ ਜੀਉ ਵਸੈ ਮੁਰਾਰੇ ॥

ਸਰੀਰ ਹਰੀ ਕਾ ਮੰਦਰ ਹਰੀ ਨੇ ਆਪ ਰਚਾ ਹੈ ਤਿਸ ਮੈਂ ਹਰੀ ਮੁਰਾਰੀ ਜੀਵ ਰੂਪ ਹੋਕੇ ਵਸਤਾ ਹੈ॥

ਗੁਰ ਕੈ ਸਬਦਿ ਵਣਜਨਿ ਵਾਪਾਰੀ ਨਦਰੀ ਆਪਿ ਮਿਲਾਇਦਾ ॥੪॥

ਜਗਿਆਸੀ ਰੂਪ ਵਿਆਪਾਰੀ ਗੁਰਉਪਦੇਸ ਕਰਕੇ ਜੋ ਹਰੀ ਕਾ ਵਣਜ ਕਰਤੇ ਹੈਂ ਤਿਨ ਕੋ (ਨਦਰੀ) ਪਰਮੇਸਰ ਅਪਨੇ ਮੈ ਮਿਲਾਵਤਾ ਹੈ॥੪॥

ਸੋ ਸੂਚਾ ਜਿ ਕਰੋਧੁ ਨਿਵਾਰੇ ॥

ਸਬਦੇ ਬੂਝੈ ਆਪੁ ਸਵਾਰੇ ॥

ਜੋ ਕ੍ਰੋਧ ਕੋ ਨਿਵਾਰੇ ਸੋ ਸੂਰਮਾ ਹੈ ਪੁਨ: ਗੁਰਉਪਦੇਸ ਕੋ ਸਮਝਕੈ ਅਪਨੇ ਆਪ ਕੋ ਸਵਾਰੇ ਅਰਥਾਤ ਸਫਲ ਵਾ ਨਿਰਮਲ ਪਾਪ ਰਹਤ ਕਰੇ॥

ਆਪੇ ਕਰੇ ਕਰਾਏ ਕਰਤਾ ਆਪੇ ਮੰਨਿ ਵਸਾਇਦਾ ॥੫॥

ਜੋ ਆਪ ਸੰਸਾਰ ਕੋ ਕਰਤਾ ਹੈ ਔਂ ਕਰਮ ਭੀ ਆਪ ਹੀ ਕਰਾਵਤਾ ਹੈ ਤਿਸ ਵਾਹਿਗੁਰੂ ਕੋ ਜੋ ਆਪ ਮਨ ਮੈਂ ਵਸਾਵਤਾ ਹੈ ਸੋ ਮੁਕਤ ਹੋਤਾ ਹੈ॥੫ ॥

ਨਿਰਮਲ ਭਗਤਿ ਹੈ ਨਿਰਾਲੀ ॥

ਮਨੁ ਤਨੁ ਧੋਵਹਿ ਸਬਦਿ ਵੀਚਾਰੀ ॥

ਨਿਰਮਲ ਕਰਨੇ ਵਾਲਾ ਭਗਤੀ ਸਭ ਸੇ ਨਿਰਾਲੀ ਹੈ ਐਸੀ ਭਗਤੀ ਜਿਸਕੇ ਰਿਦੇ ਮੈ ਹੈ ਪੁਨ: ਵਹੁ ਗੁਰ ਉਪਦੇਸ ਕੋ ਬੀਚਾਰ ਕਰਕੇ ਮਨ ਤਨ ਕੋ ਧੋਵਤਾ ਅਰਥਾਤ ਸੁਧ ਕਰਤਾ ਹੈ॥

ਪੰਨਾ ੧੦੬੦

ਅਨਦਿਨੁ ਸਦਾ ਰਹੈ ਰੰਗਿ ਰਾਤਾ ਕਰਿ ਕਿਰਪਾ ਭਗਤਿ ਕਰਾਇਦਾ ॥੬॥

ਰਾਤਿ ਦਿਨ ਸਦਾ ਅਨੰਦ ਮੈ ਰਾਤਾ ਰਹਿਤਾ ਹੈ ਪੁਨ: ਵਹੁ ਆਪ ਭਗਤੀ ਕਰਤਾ ਹੈ ਜੋ ਸੰਗੀ ਹੈ ਤਿਨ ਪਰ ਭੀ ਕ੍ਰਿਪਾ ਕਰਕੇ ਭਗਤੀ ਕਰਾਵਤਾ ਹੈ॥੬॥

ਇਸੁ ਮਨ ਮੰਦਰ ਮਹਿ ਮਨੂਆ ਧਾਵੈ ॥
ਸੁਖੁ ਪਲਰਿ ਤਿਆਗਿ ਮਹਾ ਦੁਖੁ ਪਾਵੈ ॥

ਇਸ ਮਾਨੁਖ ਦੇਹ ਰੂਪ ਸਿਰੋਮਨੀ ਮੰਦਰ ਮੈ ਮਨ ਧਾਵਤਾ ਹੈ॥ ਆਤਮ ਸੁਖ ਖਾਲੀ ਜਾਨਕੈ ਤਿਆਗਤਾ ਹੈ ਔ ਇਸੀ ਤੇ ਨਰਕੋਂ ਕੇ ਮਹਾਂ ਦੁਖ ਪਾਵਤਾ ਹੈ॥

ਬਿਨੁ ਸਤਿਗੁਰ ਭੇਟੇ ਠਉਰ ਨ ਪਾਵੈ ਆਪੇ ਖੇਲੁ ਕਰਾਇਦਾ ॥੭॥

ਸਤਿਗੁਰ ਮਿਲਿਆਂ ਬਿਨਾਂ ਸੁਖ ਮੈ ਠਹਰਨਾ ਨਹੀਂ ਪਾਵਤਾ ਜੋ ਸਤਿਗੁਰੋਂ ਕੋ ਇਹੁ ਮਿਲੇ ਤੌ ਐਸਾ ਨਿਸਚਾ ਹੋ ਜਾਤਾ ਹੈ ਕਿ ਆਪ ਹੀ ਪ੍ਰਮਾਤਮਾ ਸਭ ਖੇਲ ਕਰਾਵਤਾ ਹੈ ਭਾਵ ਸੇ ਇਸ ਜੀਵ ਕੇ ਕੁਛ ਵਸ ਨਹੀਂ ਹੈ ॥੭॥

ਆਪਿ ਅਪਰੰਪਰੁ ਆਪਿ ਵੀਚਾਰੀ ॥
ਆਪੇ ਮੇਲੇ ਕਰਣੀ ਸਾਰੀ ॥

ਆਪ ਹੀ ਬ੍ਰਹਮਾਦਿਕੋਂ ਤੇ ਪਰੇ ਹੈ ਔ ਆਪ ਹੀ ਇਹ ਵੀਚਾਰ ਕਰਨੇ ਵਾਲਾ ਹੈ॥ ਔ ਆਪ ਹੀ ਜੀਵ ਕੋ ਸ੍ਰੇਸਟ ਕਰਣੀ ਦੇ ਕੇ ਮੇਲ ਲੇਤਾ ਹੈ॥

ਕਿਆ ਕੋ ਕਾਰ ਕਰੇ ਵੇਚਾਰਾ ਆਪੇ ਬਖਸਿ ਮਿਲਾਇਦਾ ॥੮॥

ਕਿਆ ਕੋਈ ਬੀਚਾਰਾ ਕਿਸੀ ਕਾਰ ਕੋ ਕਰੇ ਭਾਵ ਜੀਵ ਕੇ ਅਧੀਨ ਕੁਛ ਨਹੀਂ ਜਿਸਕੋ ਆਪ ਹੀ ਬਖਸਤਾ ਹੈ ਤਿਸ ਕੋ ਅਪਨੇ ਮੇਂ ਮਿਲਾਇ ਲੇਤਾ ਹੈ॥੮॥

ਆਪੇ ਸਤਿਗੁਰੁ ਮੇਲੇ ਪੂਰਾ ॥
ਸਚੈ ਸਬਦਿ ਮਹਾਬਲ ਸੂਰਾ ॥

ਆਪ ਹੀ ਪੂਰਾ ਸਤਿਗੁਰੂ ਸਚੇ ਉਪਦੇਸ਼ ਮੈਂ ਮੇਲ ਦੇਤਾ ਹੈ॥ ਸਚੈ ਉਪਦੇਸ ਸੇ ਜਗਜਾਸੀ ਮਹਾਬਲ ਵਾਲਾ ਸੂਰਮਾ ਹੋ ਜਾਤਾ ਹੈ॥

ਆਪੇ ਮੇਲੇ ਦੇ ਵਡਿਆਈ ਸਚੇ ਸਿਉ ਚਿਤੁ ਲਾਇਦਾ ॥੯॥

ਜੋ ਸਚੇ ਸਿਉਂ ਇਸ ਰੀਤੀ ਕਰ ਚਿਤ ਲਾਉਤਾ ਹੈ ਤਿਸ ਕੋ ਵਡਿਆਈ ਦੇਕੇ ਅਪਨੇ ਮੈਂ ਮੇਲ ਲੇਤਾ ਹੈ ॥੯॥

ਘਰ ਹੀ ਅੰਦਰਿ ਸਾਚਾ ਸੋਈ ॥
ਗੁਰਮੁਖਿ ਵਿਰਲਾ ਬੂਝੈ ਕੋਈ ॥

ਸਰੀਰ ਕੇ ਅੰਤਰ ਹੀ ਸੋ ਸਚਾ ਹੈ॥ ਕੋਈ ਗੁਰਮੁਖ ਵਿਰਲਾ ਹੀ ਇਸ ਬਾਤ ਕੋ ਸਮਝਤਾ ਹੈ॥

ਨਾਮੁ ਨਿਧਾਨੁ ਵਸਿਆ ਘਟ ਅੰਤਰਿ ਰਸਨਾ ਨਾਮੁ ਧਿਆਇਦਾ ॥੧੦॥

ਜਿਸਕੇ ਘਟਕੇ ਬੀਚ ਰਾਮ ਨਾਮ ਰੂਪ ਨਿਧੀਓਂ ਕਾ ਘਰ ਵਸਿਆਹੈ ਪੁਨਾ ਰਸਨਾ ਦੁਆਰੇ ਭੀ ਨਾਮ ਕੋ ਉਚਾਰਤਾ ਹੈ॥੧੦॥

ਦਿਸੰਤਰੁ ਭਵੈ ਅੰਤਰੁ ਨਹੀ ਭਾਲੇ ॥
ਮਾਇਆ ਮੋਹਿ ਬਧਾ ਜਮਕਾਲੇ ॥

ਮਨਮੁਖ ਦੇਸ਼ਾਂਤਰ ਮੈਂ ਫਿਰਤਾ ਹੈ ਅੰਦਰ ਨਹੀਂ ਢੂੰਢਤਾ॥ ਮਾਇਆ ਕੇ ਮੋਹ ਮੈਂ ਲਾਗਾ ਹੈ ਇਸੀ ਤੇ ਜਮਕਾਲ ਕਰਤਾ ਨੇ ਬਾਂਧਾ ਹੈ॥

ਜਮ ਕੀ ਫਾਸੀ ਕਬਹੂ ਨ ਤੂਟੈ ਦੂਜੈ ਭਾਇ ਭਰਮਾਇਦਾ ॥੧੧॥

ਜੋ ਮਨ ਕੋ ਦੂਜੈ ਭਾਇ ਮੈਂ ਭਰਮਾਵਤਾ ਹੈ ਤਿਸ ਕੇ ਗਲ ਤੇ ਜਮ ਕੀ ਫਾਸੀ ਕਦੀ ਨਹੀਂ ਤੂਟਤੀ॥੧੧॥

ਜਪੁ ਤਪੁ ਸੰਜਮੁ ਹੋਰੁ ਕੋਈ ਨਾਹੀ ॥
ਜਬ ਲਗੁ ਗੁਰ ਕਾ ਸਬਦੁ ਨ ਕਮਾਹੀ ॥

ਜਿਤਨਾ ਚਿਰ ਇਹ ਜੀਵ ਗੁਰ ਕਾ ਉਪਦੇਸ ਨਾ ਕਮਾਏ ਤਬ ਤਕ ਜਪ ਤਪ ਸੰਸਾਰ ਹੋਰ ਕੋਈ ਭੀ ਸਾਧਨ ਜੀਵ ਕੀ ਸਹਾਇਤਾ ਨਹੀਂ ਕਰ ਸਕਤਾ॥

ਗੁਰ ਕੈ ਸਬਦਿ ਮਿਲਿਆ ਸਚੁ ਪਾਇਆ ਸਚੇ ਸਚਿ ਸਮਾਇਦਾ ॥੧੨॥

ਜੋ ਗੁਰੋਂ ਕੇ ਉਪਦੇਸ ਸਾਥ ਮਿਲਿਆ ਹੈ ਤਿਸਨੇ ਸੁਖ ਪਾਇਆ ਹੈ ਉਸੀ ਸਚੇ ਉਪਦੇਸ਼ ਕਰਕੇ ਸਚ ਪਰਮੇਸਰ ਮੈ ਸਮਾਇਤਾ ਭਇਆ ਹੈ॥੧੨॥

ਕਾਮ ਕਰੋਧੁ ਸਬਲ ਸੰਸਾਰਾ ॥
ਬਹੁ ਕਰਮ ਕਮਾਵਹਿ ਸਭੁ ਦੁਖ ਕਾ ਪਸਾਰਾ ॥

ਕਾਮ ਕ੍ਰੋਧਾਦਿ ਵਿਸ਼ੇ ਸੰਸਾਰ ਮੈਂ ਬਲ ਕੇ ਸਹਤ ਹੈਂ ਬਹੁਤ ਕਰਮ ਕਮਾਵਤੇ ਹੈਂ ਵਹੁ ਸਕਾਮੀ ਕਰਮ ਸਭ ਦੁਖ ਕਾ ਹੀ ਪਸਾਰਾ ਹੈ॥

ਸਤਿਗੁਰ ਸੇਵਹਿ ਸੇ ਸੁਖੁ ਪਾਵਹਿ ਸਚੈ ਸਬਦਿ ਮਿਲਾਇਦਾ ॥੧੩॥

ਜੋ ਸਤਿਗੁਰੋਂ ਕੇ ਸਚੇ ਉਪਦੇਸ਼ ਕੋ ਸੇਵਤੇ ਹੈਂ ਤਿਨ ਕੋ ਸਚੇ ਉਪਦੇਸ਼ ਕਰ ਪਰਮੇਸਰ ਅਪਨੇ ਮੈਂ ਮਿਲਾਵਤਾ ਹੈ ਸੋਈ ਸੁਖ ਪਾਵਤੇ ਹੈਂ॥੧੩॥

ਪਉਣੁ ਪਾਣੀ ਹੈ ਬੈਸੰਤਰੁ ॥
ਮਾਇਆ ਮੋਹੁ ਵਰਤੈ ਸਭ ਅੰਤਰਿ ॥

ਪਉਣ ਪਾਣੀ ਔ (ਬੈਸੰਤਰੁ) ਅਗਨੀ ਜੋ ਹੈ ਇਤਯਾਦ ਸਭ ਦੇਵਤਿਓਂ ਕੇ ਅੰਤਰ ਮਾਇਆ ਕਾ ਮੋਹ ਵਰਤ ਰਹਾ ਹੈ॥

ਜਿਨਿ ਕੀਤੇ ਜਾ ਤਿਸੈ ਪਛਾਣਹਿ ਮਾਇਆ ਮੋਹੁ ਚੁਕਾਇਦਾ ॥੧੪॥

ਜਿਸਨੇ ਇਹ ਉਤਪਤਿ ਕਰੇ ਹੈਂ ਸੋ ਪੁਰਸ਼ ਤਿਸ ਕੋ ਪਛਾਣੇ ਵਹੁ ਮਾਇਆ ਕੇ ਮੋਹ ਕੋ ਚੁਕਾਇ ਦੇਤਾ ਹੈ॥੧੪॥

ਇਕਿ ਮਾਇਆ ਮੋਹਿ ਗਰਬਿ ਵਿਆਪੇ ॥
ਹਉਮੈ ਹੋਇ ਰਹੇ ਹੈ ਆਪੇ ॥

ਇਕ ਜੀਵ ਮਾਇਆ ਕੇ ਮੋਹ ਕਰ ਗਰਬ ਮੈ ਵਿਆਪੇ ਹੈਂ॥ ਹਉਮੈਂ ਕਰਕੇ ਵਹੁ ਆਪ ਹੀ ਹੰਕਾਰੀ ਹੋਇ ਰਹੇ ਹੈਂ ਅਰਥਾਤ ਅਪਨੇ ਤੁਲ ਕਿਸੀ ਕੋ ਨਹੀਂ ਗਿਨਤੇ॥

ਜਮਕਾਲੈ ਕੀ ਖਬਰਿ ਨ ਪਾਈ ਅੰਤਿ ਗਇਆ ਪਛੁਤਾਇਦਾ ॥੧੫॥

ਜਮ ਜੋ ਕਾਲ ਕਰਤਾ ਹੈ ਤਿਸ ਕੀ ਜਿਸਨੇ ਖਬਰ ਨਹੀਂ ਪਾਈ ਵਹੁ ਅੰਤ ਕੋ ਪ੍ਰਲੋਕ ਮੈਂ ਗਿਆ ਪਛਤਾਵਤਾ ਹੈ॥੧੫॥

ਜਿਨਿ ਉਪਾਏ ਸੋ ਬਿਧਿ ਜਾਣੈ ॥
ਗੁਰਮੁਖਿ ਦੇਵੈ ਸਬਦੁ ਪਛਾਣੈ ॥

ਜਿਸਨੇ ਇਹੁ ਜੀਉ ਉਪਾਏ ਹੈਂ ਇਨਕੀ ਬਿਧੀ ਸੋਈ ਜਾਨਤਾ ਹੈ ਜਿਨ ਕੋ ਗੁਰਮੁਖ ਸ੍ਰੇਸਟ ਉਪਦੇਸ ਦੇਤੇ ਹੈਂ ਸੋ ਆਪਨੇ ਆਪ ਕੋ ਪਛਾਨਤਾ ਹੈ॥

ਨਾਨਕ ਦਾਸੁ ਕਹੈ ਬੇਨੰਤੀ ਸਚਿ ਨਾਮਿ ਚਿਤੁ ਲਾਇਦਾ ॥੧੬॥੨॥੧੬॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਆਪ ਕੇ ਆਗੇ ਬੇਨਤੀ ਕਰਤਾ ਹੂੰ ਹੇ ਸਚੇ ਨਾਮੀ ਮੈਂ ਆਪਕੇ ਬੀਚ ਚਿਤ ਕੋ ਲਗਾਵਤਾ ਰਹਾਂ॥੧੬॥੨॥੧੬॥

ਪਰਮੇਸੁਰ ਕੇ ਸਨਮੁਖ ਬੇਨਤੀ ਕਰਤੇ ਹੈਂ॥

ਮਾਰੂ ਮਹਲਾ ੩ ॥

ਆਦਿ ਜੁਗਾਦਿ ਦਇਆਪਤਿ ਦਾਤਾ ॥

ਪੂਰੇ ਗੁਰ ਕੈ ਸਬਦਿ ਪਛਾਤਾ ॥

ਸਦਾ ਸਦਾ ਤੂੰ ਸਰਬ ਜੀਆਂ ਕਾ ਦਾਤਾ ਹੈਂ ਹੇ ਪਤੀ ਮੇਰੇ ਪਰ ਦਇਆ ਕਰ ਤਿਨਕਾ ਮੇਰੇ ਕੋ ਮੇਲ ਦੇਹ ਜਿਨੋਂ ਨੇ ਪੂਰੇ ਗੁਰੋਂ ਕੇ ਉਪਦੇਸ ਕਰ ਤੇਰੇ ਕੋ ਪਛਾਤਾ ਹੈ॥

ਤੁਧੁਨੋ ਸੇਵਹਿ ਸੇ ਤੁਝਹਿ ਸਮਾਵਹਿ ਤੂ ਆਪੇ ਮੇਲਿ ਮਿਲਾਇਦਾ ॥੧॥

ਜੋ ਤੇਰੇ ਕੋ ਸੇਵਤੇ ਹੈਂ ਸੋ ਤੇਰੇ ਮੈਂ ਸਮਾਵਤੇ ਹੈਂ ਤੂੰ ਆਪ ਹੀ ਤਿਨ ਕੋ ਪਹਿਲੇ ਅਪਨੇ (ਮੇਲਿ) ਸਤਿਸੰਗ ਮੈਂ ਮਿਲਾਵਤਾ ਹੈਂ॥੧॥

ਅਗਮ ਅਗੋਚਰੁ ਕੀਮਤਿ ਨਹੀ ਪਾਈ ॥

ਜੀਅ ਜੰਤ ਤੇਰੀ ਸਰਣਾਈ ॥

ਤੂੰ ਅਗਮ ਔ ਅਗੋਚਰ ਹੈਂ ਤੇਰੀ ਕੀਮਤ ਕਿਸੇ ਨਹੀਂ ਪਾਈ ਹੈ ਸਭ ਜੀਅ ਜੰਤ ਤੇਰੀ ਸਰਨਾਈ ਹੈਂ ਅਰਥਾਤ ਤੇਰੇ ਆਸਰੇ ਹੈਂ॥

ਜਿਉ ਤੁਧੁ ਭਾਵੈ ਤਿਵੈ ਚਲਾਵਹਿ ਤੂ ਆਪੇ ਮਾਰਗਿ ਪਾਇਦਾ ॥੨॥

ਜਿਉਂ ਤੇਰੇ ਕੋ ਭਾਵਤਾ ਹੈ ਤਿਸੀ ਪ੍ਰਕਾਰ ਉਨਕੋ ਚਲਾਵਤਾ ਹੈ ਜਿਸ ਕੋ ਤੂੰ ਚਾਹਤਾ ਹੈਂ ਤਿਸ ਕੋ ਤੂੰ ਆਪ ਹੀ ਗਿਆਨ ਕੇ ਰਸਤੇ ਪਾਵਤਾ ਹੈਂ॥੨॥

ਹੈ ਭੀ ਸਾਚਾ ਹੋਸੀ ਸੋਈ ॥

ਆਪੇ ਸਾਜੇ ਅਵਰੁ ਨ ਕੋਈ ॥

ਅਬ ਭੀ ਤੂੰ ਸਾਚਾ ਹੈਂ ਆਗੇ ਭੀ ਤੂੰ (ਸੋਈ) ਤੂੰ ਹੀ ਹੋਸੀ ਤੂੰ ਆਪ ਹੀ ਬਣਾਵਤਾ ਹੈਂ ਹੋਰ ਕੋਈ ਬਣਾਵਣੇ ਵਾਲਾ ਨਹੀਂ॥

ਸਭਨਾ ਸਾਰ ਕਰੇ ਸੁਖਦਾਤਾ ਆਪੇ ਰਿਜਕੁ ਪਹੁਚਾਇਦਾ ॥੩॥

ਸਭਨਾਂ ਕੀ ਸੰਭਾਲ ਕਰਕੇ ਤੂੰਹੀ ਸੁਖ ਦੁਖ ਕਾ ਦਾਤਾ ਹੋ ਰਹਾ ਹੈਂ ਔ ਆਪੇ ਹੀ ਤੂੰ ਜੀਆਂ ਕੋ ਕਰਮਾਨੁਸਾਰ ਰਿਜਕ ਪਹੁੰਚਾਵਤਾ ਹੈਂ॥੩॥

ਅਗਮ ਅਗੋਚਰੁ ਅਲਖ ਅਪਾਰਾ ॥

ਕੋਇ ਨ ਜਾਣੈ ਤੇਰਾ ਪਰਵਾਰਾ ॥

ਹੇ ਅਗਮ ਅਗੋਚਰ ਇਸੀ ਤੇ ਤੂੰ ਅਲਖ ਔ ਅਪਾਰ ਹੈਂ ਤੇਰਾ ਪਾਰ ਔ ਉਰਾਰ ਕੋਈ ਨਹੀਂ ਜਾਨਤਾ॥

ਆਪਣਾ ਆਪੁ ਪਛਾਣਹਿ ਆਪੇ ਗੁਰਮਤੀ ਆਪਿ ਬੁਝਾਇਦਾ ॥੪॥

ਆਪਣਾ ਆਪ ਤੂੰ ਆਪ ਹੀ ਪਛਾਣਤਾ ਹੈਂ ਪਰੰਤੂ ਗੁਰਮਤੀਆਂ ਕੋ ਤੂੰ ਅਪਣਾਂ ਭੇਦ ਸਮਝਾਵਤਾ ਹੈਂ॥੪॥

ਪਾਤਾਲ ਪੁਰੀਆ ਲੋਅ ਆਕਾਰਾ ॥

ਪੰਨਾ ੧੦੬੧

ਤਿਸੁ ਵਿਚਿ ਵਰਤੈ ਹੁਕਮੁ ਕਰਾਰਾ ॥

ਪਤਾਲ ਅਰੁ ਜੋ ਪੁਰੀਆਂ ਹਨ ਔ ਲੋਕੋਂ ਕੇ ਜੋ ਅਕਾਰ ਹੈਂ ਤਿਨੋਂ ਮੈਂ ਤੇਰਾ ਹੁਕਮ ਤਕੜਾ ਵਰਤਤਾ ਹੈਂ॥

ਹੁਕਮੇ ਸਾਜੇ ਹੁਕਮੇ ਢਾਹੇ ਹੁਕਮੇ ਮੇਲਿ ਮਿਲਾਇਦਾ ॥੫॥

ਤੂੰ ਅਪਨੇ ਹੁਕਮ ਮੈਂ ਬਣਾਵਤਾ ਹੈਂ ਔ ਹੁਕਮ ਮੈਂ ਹੀ ਗਿਰਾਵਤਾ ਹੈਂ ਪੁਨ: ਆਪਨੇ ਹੁਕਮ ਵਿਚ ਹੀ ਸਤਸੰਗ ਕੇ ਮੇਲ ਮੈਂ ਮਿਲਾਵਤਾ ਹੈਂ॥੫॥

ਹੁਕਮੈ ਬੂਝੈ ਸੁ ਹੁਕਮੁ ਸਲਾਹੇ ॥

ਅਗਮ ਅਗੋਚਰ ਵੇਪਰਵਾਹੇ ॥

ਹੇ ਅਗਮ ਅਗੋਚਰ ਵੇ ਪਰਵਾਹ ਰੂਪ ਜੋ ਤੇਰੇ ਹੁਕਮ ਕੋ ਸਮਝਤਾ ਹੈ ਸੋ ਤੇਰੇ ਹੁਕਮ ਕੋ ਸਲਾਹਤਾ ਹੈ॥

ਜੇਹੀ ਮਤਿ ਦੇਹਿ ਸੋ ਹੋਵੈ ਤੂ ਆਪੇ ਸਬਦਿ ਬੁਝਾਇਦਾ ॥੬॥

ਜੇਹੀ ਤੂੰ ਮਤ ਦੇਤਾ ਹੈਂ ਸੋਈ ਜੀਵ ਸੇ ਕਾਮ ਹੋਤਾ ਹੈ ਤੂੰ ਆਪੇ ਗੁਰ ਉਪਦੇਸ ਸਮਝਾਵਤਾ ਹੈਂ॥੬॥

ਅਨਦਿਨੁ ਆਰਜਾ ਛਿਜਦੀ ਜਾਏ ॥

ਰੈਣਿ ਦਿਨਸੁ ਦੁਇ ਸਾਖੀ ਆਏ ॥

ਇਨ ਜੀਵੋਂ ਕੀ ਤੋ ਰਾਤ ਦਿਨ ਅਵਸਥਾ ਛਿਜਦੀ ਜਾਤੀ ਹੈ॥ ਰਾਤ ਔ ਦਿਨ ਇਹ ਦੋਇ ਜੀਵੋਂ ਕੇ ਕਰਮੋਂ ਕੇ ਗਵਾਹ ਆਏ ਹੈਂ ਭਾਵ ਰਾਤ ਦਿਨ ਕੇ ਅਭਿਮਾਨੀ ਦੇਵਤਾ ਜੀਵ ਕੇ ਕਰਮ ਕੇ ਸਾਖੀ ਹੋਤੇ ਹੈਂ॥

ਮਨਮੁਖੁ ਅੰਧੁ ਨ ਚੇਤੈ ਮੂੜਾ ਸਿਰ ਊਪਰਿ ਕਾਲੁ ਰੂਆਇਦਾ ॥੭॥

ਮਨਮੁਖਤਾ ਕਰ ਅੰਧਾ ਮੂਰਖ ਜਾਨਤਾ ਨਹੀਂ ਹੈ ਸਿਰ ਊਪਰ ਕਾਲ ਖੜਾ ਰੁਆਉਤਾ ਹੈ ਅਰਥਾਤ ਦੁਖ ਦੇ ਰਹਾ ਹੈ ॥ਵਾਰੂ ਕੇ ਮਾਰਤਾ ਆਵਤਾ ਹੈ ਭਾਵ ਬੁਲਾਵਤਾ ਹੈ ਜੋ ਮੈਂ ਆਇਆ ਹਾਂ ਤੂੰ ਤਿਆਰ ਹੋ ਜਾ॥੭॥

ਮਨੁ ਤਨੁ ਸੀਤਲੁ ਗੁਰ ਚਰਣੀ ਲਾਗਾ ॥

ਅੰਤਰਿ ਭਰਮੁ ਗਇਆ ਭਉ ਭਾਗਾ ॥

ਜੋ ਗੁਰੋਂ ਕੀ ਚਰਣੀ ਲਗਾ ਹੈ ਉਸ ਕਾ ਮਨ ਤਨ ਸੀਤਲ ਹੂਆ ਹੈ॥ ਅੰਤਰ ਜੋ ਭਰਮ ਥਾ ਸੋ ਚਲਾ ਗਿਆ ਹੈ ਔ ਜਮਕਾ ਭਉ ਭੀ ਭਾਗਾ ਹੈ॥

ਸਦਾ ਅਨੰਦੁ ਸਚੇ ਗੁਣ ਗਾਵਹਿ ਸਚੁ ਬਾਣੀ ਬੋਲਾਇਦਾ ॥੮॥

ਸਚੇ ਕੇ ਗੁਣ ਗਾਇਕੈ ਅਚੁਤ ਅਨੰਦ ਪਾਇਆ ਹੈ ਔ ਹੋਰੋਂ ਸੇ ਭੀ ਵਹੁ ਸਚੀ ਬਾਣੀ ਬੋਲਾਵਤਾ ਹੈ॥੮॥

ਜਿਨਿ ਤੂ ਜਾਤਾ ਕਰਮ ਬਿਧਾਤਾ ॥

ਪੂਰੈ ਭਾਗਿ ਗੁਰ ਸਬਦਿ ਪਛਾਤਾ ॥

ਹੇ ਕਰਮ ਫਲ ਪ੍ਰਦਾਤਾ ਜਿਨੋਂ ਨੇ ਤੁਮਕੋ ਪੂਰੇ ਭਾਗੋਂ ਕਰਕੇ ਜਾਣਿਆ ਹੈ ਤਿਨੋਂ ਨੇ ਗੁਰ ਉਪਦੇਸ਼ ਕੋ ਪਛਾਣਿਆ ਹੈ॥

ਜਤਿ ਪਤਿ ਸਚੁ ਸਚਾ ਸਚੁ ਸੋਈ ਹਉਮੈ ਮਾਰਿ ਮਿਲਾਇਦਾ ॥੯॥

ਹੇ ਸਚਾ ਜਤ ਰੂਪ ਭੀ ਤੂੰ ਹੀ ਹੈਂ ਔ ਪਤ ਰੂਪ ਭੀ ਸਚਾ ਤੂੰ ਹੀ ਹੈਂ॥ ਔ ਸਚੀ ਤੇਰੀ (ਸੋਈ) ਸੋਭਾ ਹੈ ਜਿਨੋਂ ਨੇ ਹਉਮੈਂ ਮਾਰੀ ਹੈ ਤਿਨੋਂ ਕੋ ਤੂੰ ਅਪਨੇ ਮੈਂ ਮਿਲਾਵਤਾ ਹੈਂ॥੯॥

ਮਨੁ ਕਠੋਰੁ ਦੂਜੈ ਭਾਇ ਲਾਗਾ ॥

ਭਰਮੇ ਭੂਲਾ ਫਿਰੈ ਅਭਾਗਾ ॥

ਜਿਸਕਾ ਮਨ ਕਠੋਰ ਹੈ ਵਹੁ ਪੁਰਸ਼ ਦੂਜੇ ਭਾਵ ਮੈਂ ਲਾਗਾ ਹੈ॥ ਵਹੁ ਅਭਾਗਾ ਭਰਮ ਮੈਂ ਭੂਲਾ ਹੂਆ ਜੂਨੀਓਂ ਮੈਂ ਫਿਰਤਾ ਹੈ॥

ਕਰਮੁ ਹੋਵੈ ਤਾ ਸਤਿਗੁਰੁ ਸੇਵੇ ਸਹਜੇ ਹੀ ਸੁਖੁ ਪਾਇਦਾ ॥੧੦॥

ਜਿਸਕੇ ਮਸਤਕ ਪਰ ਭਲੇ ਕਰਮ ਹੋਤੇ ਹੈਂ ਸਤਿਗੁਰੋਂ ਕੋ ਸੇਵਤਾ ਹੈ ਜੋ ਸੇਵਤਾ ਹੈ ਸੋ ਸੁਤੇ ਹੀ ਸੁਖ ਪਾਵਤਾ ਹੈ॥੧੦॥

ਲਖ ਚਉਰਾਸੀਹ ਆਪਿ ਉਪਾਏ ॥

ਮਾਨਸ ਜਨਮਿ ਗੁਰ ਭਗਤਿ ਦ੍ਰਿੜਾਏ ॥

ਚੌਰਾਸੀ ਲਖ ਜੋਨੀਓਂ ਮੈਂ ਤੈਨੇ ਜੀਵ ਆਪ ਉਪਾਏ ਹੈਂ॥ ਮਾਨਸ ਜਨਮ ਮੈਂ ਗੁਰ ਭਗਤੀ ਦ੍ਰਿੜਾਵਤਾ ਹੈ॥

ਬਿਨੁ ਭਗਤੀ ਬਿਸਟਾ ਵਿਚਿ ਵਾਸਾ ਬਿਸਟਾ ਵਿਚਿ ਫਿਰਿ ਪਾਇਦਾ ॥੧੧॥

ਬਿਨਾਂ ਭਗਤੀ ਸੇ ਮੰਦ ਕਰਮ ਰੂਪ ਵਿਸ਼ਟਾ ਮੈਂ ਵਾਸਾ ਹੋ ਰਹਾ ਹੈ ਫੇਰ ਜਬ ਮਰਤਾ ਹੈ ਤਉ ਗਰਭ ਅਸਥਾਨ ਕੀ ਵਿਸ਼ਟਾ ਮੈ ਵਾਸਾ ਪਾਵਤਾ ਹੈ॥੧੧॥

ਕਰਮੁ ਹੋਵੈ ਗੁਰੁ ਭਗਤਿ ਦ੍ਰਿੜਾਏ ॥

ਵਿਣੁ ਕਰਮਾ ਕਿਉ ਪਾਇਆ ਜਾਏ ॥

ਤੇਰੀ ਜਿਸ ਪਰ ਕਿਰਪਾ ਹੋਵੈ ਤਿਸ ਕੋ ਤੂੰ ਗੁਰ ਭਗਤ ਦ੍ਰਿੜਾਵਤਾ ਹੈਂ॥ ਬਿਨਾਂ ਤੇਰੀ ਕਿਰਪਾ ਸੇ ਭਗਤੀ ਕਾ ਪ੍ਰਕਾਰ ਕੈਸੇ ਪਾਇਆ ਜਾਵੇ॥

ਆਪੇ ਕਰੇ ਕਰਾਏ ਕਰਤਾ ਜਿਉ ਭਾਵੈ ਤਿਵੈ ਚਲਾਇਦਾ ॥੧੨॥

ਹੇ ਕਰਤਾ ਤੈਨੇ ਆਪ ਹੀ ਜੀਵ ਕਰੇ ਹੈਂ ਤੂੰ ਆਪ ਹੀ ਇਨ ਸੇ ਕਰਮ ਕਰਾਵਤਾ ਹੈਂ ਜਿਉਂ ਤੇਰੇ ਕੋ ਭਾਵਤਾ ਹੈ ਤਿਵੇਂ ਤੂੰ ਇਨ ਜੀਵੋਂ ਕੋ ਚਲਾਵਤਾ ਹੈਂ॥੧੨॥

ਸਿਮ੍ਰਿਤਿ ਸਾਸਤ ਅੰਤੁ ਨ ਜਾਣੈ ॥

ਮੂਰਖੁ ਅੰਧਾ ਤਤੁ ਨ ਪਛਾਣੈ ॥

ਸਿੰਮ੍ਰਤੀਆਂ ਔ ਸ਼ਾਸਤਰ ਤੇਰਾ ਅੰਤ ਨਹੀਂ ਜਾਨਤੇ॥ ਇਹ ਮੂਰਖ ਅੰਧਾ ਜੀਵ ਤਿਨ ਸ਼ਾਸਤ੍ਰੋਂ ਕੇ ਤਤ ਕੋ ਭੀ ਨਹੀਂ ਪਛਾਨਤਾ॥

ਆਪੇ ਕਰੇ ਕਰਾਏ ਕਰਤਾ ਆਪੇ ਭਰਮਿ ਭੁਲਾਇਦਾ ॥੧੩॥

ਆਪ ਤੂੰ ਕਰਤਾ ਹੈਂ ਔ ਆਪ ਹੀ ਤੂੰ ਕਰਾਵਤਾ ਹੈਂ ਔ ਹੇ ਕਰਤਾ ਤੂੰ ਆਪੇ ਹੀ ਭਰਮ ਮੈਂ ਭੁਲਾਵਤਾ ਹੈਂ॥੧੩॥

ਸਭੁ ਕਿਛੁ ਆਪੇ ਆਪਿ ਕਰਾਏ ॥

ਆਪੇ ਸਿਰਿ ਸਿਰਿ ਧੰਧੈ ਲਾਏ ॥

ਸਭ ਕਿਛੁ ਤੂੰ ਆਪੇ ਆਪ ਹੀ ਕਰਾਵਤਾ ਹੈਂ ਆਪ ਹੀ ਸਭ ਕੋ ਰਚ ਰਚ ਵਾ ਸਿਰ ਬਸਿਰ ਅਰਥਾਤ ਭਿੰਨ ਭਿੰਨ ਧੰਧਿਓਂ ਮੈਂ ਲਾਏ ਹੈਂ॥

ਆਪੇ ਥਾਪਿ ਉਥਾਪੇ ਵੇਖੈ ਗੁਰਮੁਖਿ ਆਪਿ ਬੁਝਾਇਦਾ ॥੧੪॥

ਆਪ ਹੀ ਤੂੰ ਥਾਪਤਾ ਹੈਂ ਔ ਆਪ ਹੀ ਤਿਨ ਕੀ ਪ੍ਰਾਰਬਧਾਨੁਸਾਰ ਉਠਾਇ ਲੇਤਾ ਹੈਂ ਪੁਨਾ ਗੁਰਮੁਖਾਂ ਕੋ ਦੇਖ ਕੈ ਆਪ ਹੀ ਤੂੰ ਸਮਝਾਵਤਾ ਹੈਂ॥੧੪॥

ਸਚਾ ਸਾਹਿਬੁ ਗਹਿਰ ਗੰਭੀਰਾ ॥

ਸਦਾ ਸਲਾਹੀ ਤਾ ਮਨੁ ਧੀਰਾ ॥

ਹੇ ਗਹਿਰ ਗੰਭੀਰ ਸਚਾ ਸਾਹਿਬ ਐਸੇ ਤੇਰੇ ਸਦਾ ਸਾਲਾਹੀ ਹੋਏ ਹੈਂ ਤੋ ਮਨ ਧੀਰਜ ਕੋ ਪ੍ਰਾਪਤਿ ਹੂਆ ਹੈ॥

ਅਗਮ ਅਗੋਚਰੁ ਕੀਮਤਿ ਨਹੀ ਪਾਈ ਗੁਰਮੁਖਿ ਮੰਨਿ ਵਸਾਇਦਾ ॥੧੫॥

ਤੇਰਾ ਪਾਵਨਾ ਕਠਨ ਹੈ ਔ ਇੰਦ੍ਰਿਜੋਂ ਕਾ ਅਵਿਸੇ ਹੈਂ ਇਸੀ ਤੇ ਤੇਰੀ ਕੀਮਤਿ ਨਹੀਂ ਪਾਈ ਜਾਤੀ ਕੋਈ ਗੁਰਮੁਖ ਹੀ ਤੇਰੇ ਕੋ ਮਨ ਮੈਂ ਵਸਾਵਤਾ ਹੈ॥੧੫॥

ਆਪਿ ਨਿਰਾਲਮੁ ਹੋਰ ਧੰਧੈ ਲੋਈ ॥

ਗੁਰ ਪਰਸਾਦੀ ਬੂਝੈ ਕੋਈ ॥

ਤੂੰ ਆਪ ਨਿਰਾਲਾ ਹੈਂ ਹੋਰ ਲੋਕ ਸਭ ਧੰਧਿਓਂ ਮੈਂ ਫਸੇ ਹੂਏ ਹੈਂ॥ ਪਰੰਤੂ ਗੁਰੋਂ ਕੀ ਕ੍ਰਿਪਾ ਸੇ ਯਹਿ ਬਾਤ ਕੋਈ ਸਮਝਤਾ ਹੈ॥

ਨਾਨਕ ਨਾਮੁ ਵਸੈ ਘਟ ਅੰਤਰਿ ਗੁਰਮਤੀ ਮੇਲਿ ਮਿਲਾਇਦਾ ॥੧੬॥੩॥੧੭॥

ਸ੍ਰੀ ਗੁਰੂ ਜੀ ਕਹਤੇ ਹੈਂ ਗੁਰੋਂ ਕੋ ਉਪਦੇਸ ਕਰ ਜਿਨਕੇ ਰਿਦੇ ਅੰਤਰ ਨਾਮ ਵਸੇ ਤਿਨ ਕੋ ਤੂੰ ਆਪਣੇ ਮੇਲ ਮੈਂ ਮਿਲਾਵਤਾ ਹੈਂ॥੧੬॥੩॥੧੭॥ ਪੁਨ: ਪਰਮੇਸਰ ਕੇ ਸਨਮੁਖ ਬੇਨਤੀ ਕਰਤੇ ਹੈਂ॥

ਮਾਰੂ ਮਹਲਾ ੩ ॥

ਜੁਗ ਛਤੀਹ ਕੀਓ ਗੁਬਾਰਾ ॥

ਤੂ ਆਪੇ ਜਾਣਹਿ ਸਿਰਜਣਹਾਰਾ ॥

ਪ੍ਰਲੈ ਕਾਲ ਮੈ ਤੈਨੇ ਛਤੀ ਭਾਵ ਬਹੁਤ ਜੁਗ ਅੰਧੇਰਾ ਕੀਆ ਥਾ ਹੇ ਸਿਰਜਣਹਾਰ ਸਭਕੀ ਗਤੀ ਤੂੰ ਆਪ ਹੀ ਜਾਨਤਾ ਥਾ॥

ਹੋਰ ਕਿਆ ਕੋ ਕਹੈ ਕਿ ਆਖਿ ਵਖਾਣੈ ਤੂ ਆਪੇ ਕੀਮਤਿ ਪਾਇਦਾ ॥੧॥

ਹੋਰ ਕਿਆ ਕੋਈ ਤੇਰੇ ਸਰੂਪ ਕੋ ਕਹੇ ਔਰ ਕਿਆ ਮੁਖ ਦੁਆਰਾ ਸ੍ਰਿਸਟੀ ਕੋ ਵਖਿਆਨ ਕਰੇ ਤਿਸ ਸਮੈਂ ਮੈਂ ਤੂੰ ਆਪ ਹੀ ਅਪਨੀ ਸ੍ਰਿਸਟੀ ਕੀ ਕੀਮਤਿ ਕੋ ਪਾਵਤਾ ਥਾ ਤਹਾਂ ਸੂਖਮ ਬੀਜ ਰੂਪ ਹੋ ਕਰ ਸਭ ਸ੍ਰਿਸਟੀ ਰਹਤੀ ਹੈ ਵਾ ਅਬ ਪਾਵਤਾ ਹੈ॥੧॥

ਓਅੰਕਾਰਿ ਸਭ ਸ੍ਰਿਸਟਿ ਉਪਾਈ ॥

ਸਭੁ ਖੇਲੁ ਤਮਾਸਾ ਤੇਰੀ ਵਡਿਆਈ ॥

ਹੇ ਬ੍ਰਹਮ ਪੁਨ: ਸਭ ਸ੍ਰਿਸਟੀ ਤੈਨੇ ਉਤਪਤਿ ਕਰੀ ਹੈ ਸਭ ਜਗਤ ਤਮਾਸੇ ਕੀ ਖੇਲ ਹੈ ਏਹੁ ਸਭ ਤੇਰੀ ਇਛਾ ਅਨੁਸਾਰ ਹੈ॥

ਆਪੇ ਵੇਕ ਕਰੇ ਸਭਿ ਸਾਚਾ ਆਪੇ ਭੰਨਿ ਘੜਾਇਦਾ ॥੨॥

ਹੇ ਸਚ ਸਰੂਪ ਆਪ ਹੀ ਭਿੰਨ ਭਿੰਨ ਸਭ ਕੀ ਉਤਪਤੀ ਕਰਤਾ ਹੈਂ ਆਪ ਹੀ ਪਾਲਨਾ ਕਰਤਾ ਹੈਂ ਪੁਨ: ਆਪ ਹੀ (ਭੰਨਿ) ਨਸਟ ਕਰਤਾ ਹੈਂ ਔ ਆਪ ਹੀ ਪੁਨ: (ਘੜਾਇਦਾ) ਉਤਪੰਨ ਕਰਵਾਵਤਾ ਹੈਂ॥੨॥ ਸ੍ਰਿਸਟੀ ਕੇ ਮਿਥਿਆ ਪਣੇ ਮੈਂ ਦ੍ਰਿਸਾਂਤ ਦਿਖਾਵਤੇ ਹੈਂ॥

ਬਾਜੀਗਰਿ ਇਕ ਬਾਜੀ ਪਾਈ ॥

ਪੂਰੇ ਗੁਰ ਤੇ ਨਦਰੀ ਆਈ ॥

ਹੇ ਪਰਮੇਸ਼ਰ ਬਾਜੀਗਰ ਤੈਨੇ ਸੰਸਾਰ ਰੂਪੀ ਇਕ ਬਾਜੀ ਪਾਈ ਹੈ॥ ਪੂਰੇ ਗੁਰੋਂ ਸੇ ਜਿਸਕੋ ਨਜਰੀ ਆਈ ਹੈ ॥

ਸਦਾ ਅਲਿਪਤੁ ਰਹੈ ਗੁਰ ਸਬਦੀ ਸਾਚੇ ਸਿਉ ਚਿਤੁ ਲਾਇਦਾ ॥੩॥

ਗੁਰਉਪਦੇਸ ਕਰ ਸੋ ਸਦਾ ਅਲੇਪ ਰਹਿਤਾ ਹੈ ਪੁਨਾ ਵਹੁ ਹੇ ਸਚੇ ਤੇਰੇ ਸਾਥ ਹੀ ਚਿਤੁ ਲਾਵਤਾ ਹੈ॥੩॥

ਬਾਜਹਿ ਬਾਜੇ ਧੁਨਿ ਆਕਾਰਾ ॥

ਆਪਿ ਵਜਾਏ ਵਜਾਵਣਹਾਰਾ ॥

ਅਕਾਰ ਰੂਪ ਵਾਜੇ ਹੈਂ ਧੁਨ ਜੋ ਨਿਕਸਤੀ ਹੈ ਇਹ ਤਿਨਕਾ ਵਜਣਾ ਹੈ॥ ਤਿਸ ਕੋ ਸਤਾ ਸਫੁਰਤੀ ਦੇਕੇ ਤੂੰ ਆਪ ਹੀ ਵਜਾਵਨ ਹਾਰਾ ਹੂਆ ਵਜਾਵਤਾ ਹੈਂ॥

ਘਟਿ ਘਟਿ ਪਉਣੁ ਵਹੈ ਇਕ ਰੰਗੀ ਮਿਲਿ ਪਵਣੈ ਸਭ ਵਜਾਇਦਾ ॥੪॥

ਘਟੋਂ ਘਟੋਂ ਮੈਂ ਪ੍ਰਾਣ ਪਵਣ (ਇਕ ਰੰਗੀ) ਇਕ ਰਸ ਚਲ ਰਹਾ ਹੈ ਸੁਆਸੋਂ ਕੇ ਸਾਥ ਮਿਲ ਕੇ ਅਰਥਾਤ ਪ੍ਰਾਣਾਂ ਕੋ ਸਤਾ ਦੇਕਰ ਸਭ ਵਾਜਿਆਂ ਕੋ ਤੂੰ ਆਪ ਹੀ ਵਜਾਵਤਾ ਹੈਂ॥੪॥

ਪੰਨਾ ੧੦੬੨

ਕਰਤਾ ਕਰੇ ਸੁ ਨਿਹਚਉ ਹੋਵੈ ॥
ਗੁਰ ਕੈ ਸਬਦੇ ਹਉਮੈ ਖੋਵੈ ॥

ਹੇ ਕਰਤਾ ਜੋ ਤੂੰ ਕਰਤਾ ਹੈਂ ਸੋ ਨਿਸਚੇ ਕਰ ਹੋਤਾ ਹੈ॥ ਪਰੰਤੂ ਇਹ ਪ੍ਰਤੀਤਿ ਤਿਸ ਕੋ ਹੋਤੀ ਹੈ ਜੋ ਗੁਰੋਂ ਕੇ ਉਪਦੇਸ ਕਰ ਹਉਮੈਂ ਖੋਵਤਾ ਹੈ॥

ਗੁਰ ਪਰਸਾਦੀ ਕਿਸੈ ਦੇ ਵਡਿਆਈ ਨਾਮੋ ਨਾਮੁ ਧਿਆਇਦਾ ॥੫॥

ਗੁਰੋਂ ਕੀ ਕਿਰਪਾ ਕਰ ਇਹ ਵਡਿਆਈ ਤੂੰ ਕਿਸੀ ਕੋ ਦੇਤਾ ਹੈਂ ਜੋ ਮਨ ਤਨ ਕਰਕੇ ਨਾਮ ਧਿਆਵਤਾ ਹੈ॥੫॥

ਗੁਰ ਸੇਵੇ ਜੇਵਡੁ ਹੋਰੁ ਲਾਹਾ ਨਾਹੀ ॥
ਨਾਮੁ ਮੰਨਿ ਵਸੈ ਨਾਮੋ ਸਾਲਾਹੀ ॥

ਗੁਰੋਂ ਕੀ ਸੇਵਾ ਜੇਤਾ ਵੱਡਾ ਹੋਰ ਲਾਭ ਕੋਈ ਨਹੀਂ॥ ਕਿਉਂਕਿ ਜਿਨਕੇ ਸੇਵਨੇ ਸੇ ਨਾਮ ਮਨ ਮੈਂ ਵਸਾਵੀਤਾ ਹੈ ਔ ਨਾਮ ਕੋ ਹੀ ਮੁਖ ਕਰ ਸਲਾਹੀਤਾ ਹੈ॥

ਨਾਮੋ ਨਾਮੁ ਸਦਾ ਸੁਖਦਾਤਾ ਨਾਮੋ ਲਾਹਾ ਪਾਇਦਾ ॥੬॥

ਨਾਮ ਹੀ ਨਾਮ ਇਸ ਲੋਕ ਮੈਂ ਸੁਖ ਦਾ ਦਾਤਾ ਹੈ ਪਰਲੋਕ ਮੈਂ ਭੀ ਨਾਮ ਕਰਕੇ ਹੀ ਇਹ ਜੀਵ ਲਾਹਾ ਪਾਉਤਾ ਹੈ॥੬॥

ਬਿਨੁ ਨਾਵੈ ਸਭ ਦੁਖੁ ਸੰਸਾਰਾ ॥
ਬਹੁ ਕਰਮ ਕਮਾਵਹਿ ਵਧਹਿ ਵਿਕਾਰਾ ॥

ਬਿਨਾਂ ਨਾਮ ਸੇ ਸਭ ਸੰਸਾਰ ਕੋ ਦੁਖ ਹੀ ਹੈ॥ ਬਹੁਤ ਸਕਾਮ ਕਰਤੇ ਹੈਂ ਇਸਤੇ ਬਿਕਾਰ ਹੀ ਬਢਤੇ ਹੈਂ॥

ਨਾਮੁ ਨ ਸੇਵਹਿ ਕਿਉ ਸੁਖੁ ਪਾਈਐ ਬਿਨੁ ਨਾਵੈ ਦੁਖੁ ਪਾਇਦਾ ॥੭॥

ਨਾਮ ਕੋ ਨਹੀਂ ਸੇਵਤੇ ਸੋ ਕਿਸ ਪ੍ਰਕਾਰ ਸੁਖ ਪਾਵਹਿ ਬਿਨਾਂ ਨਾਮ ਸੇ ਜੋ ਹੈ ਸੋ ਦੁਖ ਹੀ ਪਾਵਤਾ ਹੈ॥੭॥

ਆਪਿ ਕਰੇ ਤੈ ਆਪਿ ਕਰਾਏ ॥
ਗੁਰ ਪਰਸਾਦੀ ਕਿਸੈ ਬੁਝਾਏ ॥

ਆਪ ਹੀ ਤੈਨੇ ਜੀਵ ਕਰੇ ਹੈਂ ਤਿਨਸੇ ਤੂੰ ਕਰਮ ਭੀ ਆਪ ਹੀ ਕਰਾਵਤਾ ਹੈਂ॥ ਪਰੰਤੂ ਇਹ ਗੁਰੋਂ ਕੀ ਕਿਰਪਾ ਕਰਕੇ ਕਿਸੀ ਕੋ ਸਮਝ ਆਵਤੀ ਹੈ॥

ਗੁਰਮੁਖਿ ਹੋਵਹਿ ਸੇ ਬੰਧਨ ਤੋੜਹਿ ਮੁਕਤੀ ਕੈ ਘਰਿ ਪਾਇਦਾ ॥੮॥

ਜੋ ਗੁਰਮੁਖ ਹੋਤਾ ਹੈ ਸੋ ਸੰਸਾਰ ਬੰਧਨੋਂ ਕੋ ਤੋੜਤਾ ਹੈ ਓਹੀ ਮੁਕਤੀ ਕੇ ਤਾਈਂ (ਘਰਿ) ਰਿਦੇ ਮੈਂ ਪਾਵਤਾ ਹੈ॥੮॥

ਗਣਤ ਗਣੈ ਸੋ ਜਲੈ ਸੰਸਾਰਾ ॥
ਸਹਸਾ ਮੂਲਿ ਨ ਚੁਕੈ ਵਿਕਾਰਾ ॥

ਗਿਣਤੀ ਗਿਣਤਾ ਹੈ ਭਾਵ ਆਪਨੂੰ ਕਰਤਾ ਭੋਗਤਾ ਮਾਨਤਾ ਹੈ ਸੋਈ ਸੰਸਾਰ ਮੈਂ ਜਲਤਾ ਹੈ॥ (ਸਹਸਾ) ਫਿਕਰ ਔ ਬਿਕਾਰ ਕਦੇ ਨਹੀਂ ਚੂਕਤੇ ਅਰਥਾਤ ਦੂਰ ਨਹੀਂ ਹੋਤੇ ॥

ਗੁਰਮੁਖਿ ਹੋਵੈ ਸੁ ਗਣਤ ਚੁਕਾਏ ਸਚੇ ਸਚਿ ਸਮਾਇਦਾ ॥੯॥

ਜੋ ਗੁਰਮੁਖ ਹੋਤਾ ਹੈ ਸੋ ਗਣਤੀ ਚੁਕਾਵਤਾ ਹੈ ਹੇ (ਸਚੇ) ਵਾਹਿਗੁਰੂ ਸੋ ਨਿਸਚੇ ਕਰਕੇ ਤੇਰੇ ਮੈਂ ਸਮਾਵਤਾ ਹੈ॥੯॥

ਜੇ ਸਚੁ ਦੇਇ ਤ ਪਾਏ ਕੋਈ ॥
ਗੁਰ ਪਰਸਾਦੀ ਪਰਗਟੁ ਹੋਈ ॥

ਹੇ ਸਚੇ ਜੇ ਤੂੰ ਸਚ ਕੋ ਦੇਵੇਂ ਤਾਂ ਕੋਈ ਪਾਵਤਾ ਹੈ॥ ਗੁਰੋਂ ਕੀ ਕਿਰਪਾ ਕਰਕੇ ਇਹ ਬਾਤ ਪ੍ਰਗਟ ਹੋਤੀ ਹੈ॥

ਸਚੁ ਨਾਮੁ ਸਾਲਾਹੇ ਰੰਗਿ ਰਾਤਾ ਗੁਰ ਕਿਰਪਾ ਤੇ ਸੁਖੁ ਪਾਇਦਾ ॥੧੦॥

ਹੇ ਸਚੇ ਪ੍ਰੇਮ ਮੈਂ ਰਾਤਾ ਹੂਆ ਹੈ ਤੇਰੇ ਨਾਮ ਕੋ ਸਲਾਹੁਤਾ ਹੈ ਵਹੁ ਗੁਰੋਂ ਕੀ ਕਿਰਪਾ ਸੇ ਸੁਖ ਕੋ ਪਾਵਤਾ ਹੈ॥੧੦॥

ਜਪੁ ਤਪੁ ਸੰਜਮੁ ਨਾਮੁ ਪਿਆਰਾ ॥
ਕਿਲਵਿਖ ਕਾਟੇ ਕਾਟਣਹਾਰਾ ॥

ਜਪ ਤਬ ਸੰਜਮ ਆਦਿ ਗੁਣ ਤਿਸ ਕੋ ਪ੍ਰਾਪਤਿ ਹੁਏ ਹੈਂ ਜਿਸਕੋ ਤੇਰਾ ਨਾਮ ਪਿਆਰਾ ਲਾਗਤਾ ਹੈ॥ ਹੇ ਪਾਪੋਂ ਕੋ ਕਾਟਣੇ ਹਾਰਾ ਤੂੰ ਹੀ ਤਿਨ ਕੇ ਪਾਪੋਂ ਕੋ ਕਾਟਤਾ ਹੈਂ॥

ਹਰਿ ਕੈ ਨਾਮਿ ਤਨੁ ਮਨੁ ਸੀਤਲੁ ਹੋਆ ਸਹਜੇ ਸਹਜਿ ਸਮਾਇਦਾ ॥੧੧॥

ਹੇ ਹਰੀ ਜਿਨਕਾ ਆਪ ਕੇ ਨਾਮ ਕਰਕੇ ਤਨ ਮਨ ਸੀਤਲ ਹੋਇਆ ਹੈ ਵਹੁ ਸੁਤੇ ਹੀ ਗਿਆਨ ਮੈਂ ਸਮਾਇਆ ਹੈ॥੧੧॥

ਅੰਤਰਿ ਲੋਭੁ ਮਨਿ ਮੈਲੈ ਮਲੁ ਲਾਏ ॥
ਮੈਲੇ ਕਰਮ ਕਰੇ ਦੁਖੁ ਪਾਏ ॥

ਜਿਨਕੇ ਅੰਤਰ ਲੋਭ ਹੈ ਵਹੁ ਆਪ ਮਨ ਕੇ ਮੈਲੇ ਹੈਂ ਸੰਗੀਆਂ ਕੋ ਭੀ ਲੋਭ ਰੂਪ ਮੈਲ ਲਾਵਤੇ ਹੈਂ॥ ਪਾਪੋਂ ਕੇ ਕਰਮ ਕਰਤੇ ਹੈਂ ਇਸੀ ਤੇ ਨਰਕੋਂ ਕੇ ਦੁਖੁ ਪਾਵਤੇ ਹੈਂ॥

ਕੂੜੋ ਕੂੜੁ ਕਰੇ ਵਾਪਾਰਾ ਕੂੜੁ ਬੋਲਿ ਦੁਖੁ ਪਾਇਦਾ ॥੧੨॥

ਵਹੁ ਝੂਠ ਹੀ ਝੂਠ ਕਾ ਵਿਆਪਾਰ ਕਰਤਾ ਹੈ ਝੂਠ ਬੋਲ ਕੇ ਦੁਖ ਹੀ ਪਾਵਤਾ ਹੈ॥੧੨॥

ਨਿਰਮਲ ਬਾਣੀ ਕੋ ਮੰਨਿ ਵਸਾਏ ॥
ਗੁਰ ਪਰਸਾਦੀ ਸਹਸਾ ਜਾਏ ॥

ਜੋ ਸੁਧ ਬਾਣੀ ਗੁਰ ਉਪਦੇਸ਼ ਕੋ ਮਨ ਮੈਂ ਵਸਾਵਤਾ ਹੈ ਗੁਰੋਂ ਕੀ ਕਿਰਪਾ ਸੇ ਤਿਸ ਕਾ ਸੰਸਾ ਜਾਤਾ ਹੈ॥

ਗੁਰ ਕੈ ਭਾਣੈ ਚਲੈ ਦਿਨੁ ਰਾਤੀ ਨਾਮੁ ਚੇਤਿ ਸੁਖੁ ਪਾਇਦਾ ॥੧੩॥

ਜੋ ਰਾਤਿ ਦਿਨ ਗੁਰੋਂ ਕੇ ਹੁਕਮ ਮੈਂ ਚਲਤਾ ਹੈ ਵਹੁ ਨਾਮ ਕੋ ਸਿਮਰ ਕੇ ਸੁਖ ਪਾਵਤਾ ਹੈ॥੨੩॥

ਆਪਿ ਸਿਰੰਦਾ ਸਚਾ ਸੋਈ ॥
ਆਪਿ ਉਪਾਇ ਖਪਾਏ ਸੋਈ ॥

ਸੋ ਤੂੰ ਆਪ ਹੀ ਉਤਪਤੀ ਕੇ ਕਰਨ ਹਾਰਾ ਹੈਂ॥ ਆਪ ਹੀ ਉਤਪਤ ਕਰਕੇ ਸੋਈ ਤੂੰ ਸ੍ਰਿਸ਼ਟੀ ਕੋ ਖਪਾਵਤਾ ਅਰਥਾਤ ਦੂਰ ਕਰ ਦੇਤਾ ਹੈਂ॥

ਗੁਰਮੁਖਿ ਹੋਵੈ ਸੁ ਸਦਾ ਸਲਾਹੇ ਮਿਲਿ ਸਾਚੇ ਸੁਖੁ ਪਾਇਦਾ ॥੧੪॥

ਜੋ ਗੁਰਮੁਖ ਹੋਤਾ ਹੈ ਸੋ ਸਦਾ ਹੀ ਸਲਾਹਤਾ ਹੈ ਹੇ ਸਾਚੇ ਤੇਰੇ ਨਾਲ ਮਿਲ ਕੇ ਸੁਖ ਪਾਵਤਾ ਹੈ॥੧੪॥

ਅਨੇਕ ਜਤਨ ਕਰੇ ਇੰਦ੍ਰੀ ਵਸਿ ਨ ਹੋਈ ॥
ਕਾਮਿ ਕਰੋਧਿ ਜਲੈ ਸਭੁ ਕੋਈ ॥

ਇਹ ਪੁਰਸ਼ ਅਨੇਕ ਜਤਨ ਕਰੇ ਪਰੰਤੂ ਇੰਦ੍ਰੀਆਂ ਵਸ ਨਹੀਂ ਹੋਤੀਆ॥ ਇਸੀ ਤੇ ਕਾਮ ਕ੍ਰੋਧਾਦਿ ਅਗਨੀ ਮੈਂ ਸਭ ਕੋਈ ਜਲਤਾ ਹੈ॥

ਸਤਿਗੁਰ ਸੇਵੇ ਮਨੁ ਵਸਿ ਆਵੈ ਮਨ ਮਾਰੇ ਮਨਹਿ ਸਮਾਇਦਾ ॥੧੫॥

ਜੋ ਸਤਿਗੁਰੋਂ ਕੋ ਸੇਵਤਾ ਹੈ ਤਿਸ ਕੇ ਮਨ ਵਸ ਆਵਤਾ ਹੈ ਜੋ ਗੁਰੋਂ ਕੇ (ਮਨਹਿ) ਮੰਤ੍ਰ ਮੈਂ ਸਮਾਵਤਾ ਹੈ ਸੋਈ ਮਨ ਕੋ ਮਾਰਤਾ ਹੈ॥੧੫॥

ਮੇਰਾ ਤੇਰਾ ਤੁਧੁ ਆਪੇ ਕੀਆ ॥
ਸਭਿ ਤੇਰੇ ਜੰਤ ਤੇਰੇ ਸਭਿ ਜੀਆ ॥

ਇਹ ਮੇਰਾ ਹੈ ਔ ਇਹ ਤੇਰਾ ਹੈ ਇਹ ਪ੍ਰਕਾਰ ਭੀ ਤੈਨੇ ਆਪ ਹੀ ਕੀਆ ਹੈ॥ ਸਭ ਤੇਰੇ ਜੰਤ ਸੂਖਮ ਕੀਏ ਹੈਂ ਔ ਅਸਥੂਲ ਜੀਵ ਸਭ ਤੇਰੇ ਹੀ ਕੀਏ ਹੂਏ ਹੈਂ॥

ਨਾਨਕ ਨਾਮੁ ਸਮਾਲਿ ਸਦਾ ਤੂ ਗੁਰਮਤੀ ਮੰਨਿ ਵਸਾਇਦਾ ॥੧੬॥੪॥੧੮॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕੇ ਮਨ ਮੈਂ ਤੂੰ ਗੁਰੋਂ ਕੀ (ਮਤੀ) ਸਿਖਿਆ ਵਸਾਵਤਾ ਹੈਂ ਓਹ ਸਦਾ ਨਾਮ ਕੋ (ਸਮਾਲਿ) ਸਿਮਰਤਾ ਹੈ॥੧੬॥੪॥੧੮॥

ਮਾਰੂ ਮਹਲਾ ੩ ॥

ਹਰਿ ਜੀਉ ਦਾਤਾ ਅਗਮ ਅਥਾਹਾ ॥
ਓਸੁ ਤਿਲੁ ਨ ਤਮਾਇ ਵੇਪਰਵਾਹਾ ॥

ਹਰੀ ਜੀ ਅਗਮ ਔ ਅਥਾਹ ਦਾਤਾ ਹੈ ਵਹੁ ਐਸਾ ਵੇਪਰਵਾਹਿ ਹੈ ਜੋ ਤਿਲ ਮਾਤਰ ਭੀ ਕਿਸੇ ਪਦਾਰਥ ਕੀ ਤਿਸ ਕੋ (ਤਮਾਇ) ਇਛਾ ਨਹੀਂ ਹੈ॥

ਤਿਸ ਨੋ ਅਪੜਿ ਨ ਸਕੈ ਕੋਈ ਆਪੇ ਮੇਲਿ ਮਿਲਾਇਦਾ ॥੧॥

ਤਿਸਕੋ ਕੋਈ ਭੀ ਪਹੁੰਚ ਨਹੀਂ ਸਕਤਾ ਆਪ ਹੀ ਜਿਸ ਪਰ ਕਿਰਪਾ ਕਰੇ ਤਿਸ ਕੋ (ਮੇਲਿ) ਸਤਸੰਗ ਮੈਂ ਮਿਲਾਵਤਾ ਹੈ॥੧॥

ਜੋ ਕਿਛੁ ਕਰੈ ਸੁ ਨਿਹਚਉ ਹੋਈ ॥
ਤਿਸੁ ਬਿਨੁ ਦਾਤਾ ਅਵਰੁ ਨ ਕੋਈ ॥

ਜੋ ਕਿਛ ਕਰਤਾ ਹੈ ਸੋ ਨਿਸਚੇ ਕਰ ਹੋਤਾ ਹੈ॥ ਤਿਸ ਪਰਮਾਤਮਾ ਸੇ ਬਿਨਾਂ ਹੋਰ ਕੋਈ ਭੀ ਦਾਤਾ ਨਹੀਂ ਹੈ॥

ਜਿਸ ਨੋ ਨਾਮ ਦਾਨੁ ਕਰੇ ਸੋ ਪਾਏ ਗੁਰ ਸਬਦੀ ਮੇਲਾਇਦਾ ॥੨॥

ਜਿਸਕੋ ਨਾਮ ਕਾ ਦਾਨ ਕਰੇ ਸੋਈ ਨਾਮ ਕੋ ਪਾਵਤਾ ਹੈ ਪਰੰਤੂ ਗੁਰ ਉਪਦੇਸ਼ ਕਰ ਤਿਸ ਨਾਮ ਕੋ ਮਿਲਾਵਤਾ ਹੈ॥੨॥

ਚਉਦਹ ਭਵਣ ਤੇਰੇ ਹਟਨਾਲੇ ॥
ਸਤਿਗੁਰਿ ਦਿਖਾਏ ਅੰਤਰਿ ਨਾਲੇ ॥

ਚੌਦਾਂ ਭਵਨ ਤੇਰੇ (ਹਟਨਾਲੇ) ਬਜਾਰ ਹੈਂ ਜਿਨ ਪਰ ਗੁਰੂ ਕ੍ਰਿਪਾਲ ਹੂਏ ਹੈਂ ਤਿਨ ਕੋ ਅੰਤਸਕਰਣ ਕੇ ਸਾਥ ਹੀ ਸਤਿਗੁਰੋਂ ਨੇ ਦਿਖਾਏ ਹੈਂ॥ " ਜੋ ਬ੍ਰਹਮੰਡੇ ਸੋਈ ਪਿੰਡੇ" ਦਸ ਇੰਦ੍ਰੇ ਚਾਰ ਅੰਤਹਕਰਣ ਕੀਆਂ ਬ੍ਰਿਤੀਆਂ॥

ਨਾਵੈ ਕਾ ਵਾਪਾਰੀ ਹੋਵੈ ਗੁਰ ਸਬਦੀ ਕੋ ਪਾਇਦਾ ॥੩॥

ਗੁਰੋਂ ਕੇ ਉਪਦੇਸ ਕਰਿ ਜੋ ਨਾਮ ਕਾ ਵਾਪਾਰੀ ਹੋਤਾ ਹੈ ਓਹ ਕੋਈ ਇਸ ਭੇਦ ਕੋ ਪਾਵਤਾ ਹੈ॥੩॥

ਪੰਨਾ ੧੦੬੩

ਸਤਿਗੁਰਿ ਸੇਵਿਐ ਸਹਜ ਅਨੰਦਾ ॥
ਹਿਰਦੈ ਆਇ ਵੁਠਾ ਗੋਵਿੰਦਾ ॥

ਸਤਿਗੁਰੋਂ ਕੇ (ਸੇਵਿਐ) ਸੇਵਨੇ ਸੇ ਸਹਜੇ ਹੀ ਅਨੰਦ ਹੂਆ ਹੈ॥ ਹਿਰਦੇ ਮੈਂ ਗੋਬਿੰਦ ਆਇ ਵਸਾ ਹੈ॥

ਸਹਜੇ ਭਗਤਿ ਕਰੇ ਦਿਨੁ ਰਾਤੀ ਆਪੇ ਭਗਤਿ ਕਰਾਇਦਾ ॥੪॥

ਜਿਸਤੇ ਪਰਮੇਸਰ ਆਪ ਭਗਤੀ ਕਰਾਵਤਾ ਹੈ ਵਹੁ ਸੁਤੇ ਹੀ ਦਿਨ ਰਾਤਿ ਭਗਤੀ ਕਰਤਾ ਹੈ॥੪॥

ਸਤਿਗੁਰ ਤੇ ਵਿਛੁੜੇ ਤਿਨੀ ਦੁਖੁ ਪਾਇਆ ॥

ਅਨਦਿਨੁ ਮਾਰੀਅਹਿ ਦੁਖੁ ਸਬਾਇਆ ॥

ਸਤਿਗੁਰੋਂ ਸੇ ਜੋ ਵਿਛੜੇ ਹੈਂ ਤਿਨੋਂ ਨੇ ਦੁਖ ਪਾਇਆ ਹੈ ਵਹੁ ਰਾਤ ਦਿਨੇ ਮਾਰੀਤੇ ਹੈਂ ਦੁਖ ਹੀ ਤਿਨ ਕੇ ਹਿਸੇ ਮੈਂ ਸਭ ਪ੍ਰਕਾਰ ਆਇਆ ਹੈ ਵਾ ਅਧਿਕ ਦੁਖ ਹੋਤਾ ਹੈ॥

ਮਥੇ ਕਾਲੇ ਮਹਲੁ ਨ ਪਾਵਹਿ ਦੁਖ ਹੀ ਵਿਚਿ ਦੁਖੁ ਪਾਇਦਾ ॥੫॥

ਜੋ ਸਰੂਪ ਕੋ ਨਹੀਂ ਪਾਵਤੇ ਹੈਂ ਉਨਕੇ ਮੂੰਹ ਕਾਲੇ ਕਰੀਤੇ ਹੈਂ ਵਹੁ ਵਾਰਵਾਰ ਦੁਖ ਮੈਂ ਹੋਰ ਦੁਖ ਹੀ ਪਾਵਤੇ ਹੈਂ॥੫॥

ਸਤਿਗੁਰੁ ਸੇਵਹਿ ਸੇ ਵਡਭਾਗੀ ॥

ਸਹਜ ਭਾਇ ਸਚੀ ਲਿਵ ਲਾਗੀ ॥

ਜੋ ਸਤਿਗੁਰ ਸੇਵਤੇ ਹੈਂ ਸੋ ਵਡਭਾਗੀ ਹੈਂ॥ ਉਸ ਕੀ ਸਾਚੀ ਪ੍ਰੀਤ ਸਹਜ ਸੁਭਾਇ ਹੀ ਪਰਮੇਸਰ ਮੈਂ ਲਾਗੀ ਹੈ॥

ਸਚੋ ਸਚੁ ਕਮਾਵਹਿ ਸਦ ਹੀ ਸਚੈ ਮੇਲਿ ਮਿਲਾਇਦਾ ॥੬॥

ਸੋ ਸਚ ਕੋ ਨਿਸਚੇ ਕਰਕੇ ਕਮਾਵਤਾ ਹੈ ਸਦਾ ਹੀ ਜਿਸਕੋ ਵਾਹਿਗੁਰੂ ਸਚੇ (ਮੇਲਿ) ਸਤਸੰਗ ਮੈਂ ਮਿਲਾਵਤਾ ਹੈ॥੬॥

ਜਿਸ ਨੋ ਸਚਾ ਦੇਇ ਸੁ ਪਾਏ ॥

ਅੰਤਰਿ ਸਾਚੁ ਭਰਮੁ ਚੁਕਾਏ ॥

ਜਿਸਨੋ (ਸਚਾ) ਵਾਹਿਗੁਰੂ ਸਤਸੰਗ ਦੇਤਾ ਹੈ ਸੋ ਪਾਵਤਾ ਹੈ ਉਸ ਕੇ ਅੰਤਰ ਸਾਚ ਵਸਤਾ ਹੈ ਇਸੀ ਤੇ ਵਹੁ ਭਰਮ ਕੋ ਚੁਕਾਇ ਦੇਤਾ ਹੈ॥

ਸਚੁ ਸਚੈ ਕਾ ਆਪੇ ਦਾਤਾ ਜਿਸੁ ਦੇਵੈ ਸੋ ਸਚੁ ਪਾਇਦਾ ॥੭॥

ਨਿਹਚੇ ਕਰਕੇ ਸਚੇ ਨਾਮ ਕਾ ਪਰਮੇਸਰ ਆਪ ਹੀ ਦਾਤਾ ਹੈ ਜਿਸਕੋ ਦੇਤਾ ਹੈ ਸੋ ਪੁਰਸ ਸਚੁ ਕੋ ਪਾਵਤਾ ਹੈ॥੭॥

ਆਪੇ ਕਰਤਾ ਸਭਨਾ ਕਾ ਸੋਈ ॥

ਜਿਸ ਨੋ ਆਪਿ ਬੁਝਾਏ ਬੂਝੈ ਕੋਈ ॥

ਸੋਈ ਪਰਮੇਸਰ ਆਪ ਹੀ ਸਭਨਾਂ ਕਾ ਕਰਤਾ ਹੈ ਜਿਸਕੋ ਆਪਿ ਸਮਝਾਵਤਾ ਹੈ ਸੋ ਵਹੁ ਕੋਈ ਸਮਝਤਾ ਹੈ॥

ਆਪੇ ਬਖਸੇ ਦੇ ਵਡਿਆਈ ਆਪੇ ਮੇਲਿ ਮਿਲਾਇਦਾ ॥੮॥

ਆਪ ਹੀ ਜਿਸਕੋ ਬਖਸਤਾ ਹੈ ਤਿਸ ਕੋ ਵਡਿਆਈ ਦੇਤਾ ਹੈ ਆਪ ਹੀ ਆਪਨੇ ਮੇਲ ਮੈਂ ਮਿਲਾਇ ਲੇਤਾ ਹੈ॥੮॥

ਹਉਮੈ ਕਰਦਿਆ ਜਨਮੁ ਗਵਾਇਆ ॥

ਆਗੈ ਮੋਹੁ ਨ ਚੂਕੈ ਮਾਇਆ ॥

ਇਸ ਜੀਵ ਨੇ ਤੋ ਹਉਮੈਂ ਕਰਦਿਆਂ ਜਨਮ ਹੀ ਗਵਾਇ ਲੀਆ ਹੈ ਆਗੇ ਪ੍ਰਲੋਕ ਮੈਂ ਭੀ ਮਾਇਆ ਕਾ ਮੋਹ ਨਹੀਂ ਚੁਕਤਾ ਹੈ॥

ਅਗੈ ਜਮਕਾਲੁ ਲੇਖਾ ਲੇਵੈ ਜਿਉ ਤਿਲ ਘਾਣੀ ਪੀੜਾਇਦਾ ॥੯॥

ਪਰਲੋਕ ਮੈਂ (ਜਮਕਾਲੁ) ਧਰਮ ਰਾਇ ਲੇਖਾ ਲੇਵੈ ਹੈ ਤਿਲੋਂ ਕੀ ਘਾਣੀ ਕੀ ਨਿਆਈਂ ਪੀੜਾਉਤਾ ਹੈ॥੯॥

ਪੂਰੈ ਭਾਗਿ ਗੁਰ ਸੇਵਾ ਹੋਈ ॥
ਨਦਰਿ ਕਰੇ ਤਾ ਸੇਵੇ ਕੋਈ ॥

ਪੂਰੇ ਭਾਗੋਂ ਕਰਕੇ ਗੁਰੋਂ ਕੀ ਸੇਵਾ ਹੋਤੀ ਹੈ ਜਿਸ ਪਰ ਪਰਮੇਸੁਰ ਕ੍ਰਿਪਾ ਕਰੇ ਤਾਂ ਓਹ ਕੋਈ ਸੇਵਤਾ ਹੈ॥

ਜਮਕਾਲੁ ਤਿਸੁ ਨੇੜਿ ਨ ਆਵੈ ਮਹਲਿ ਸਚੈ ਸੁਖੁ ਪਾਇਦਾ ॥੧੦॥

ਜੋ ਸਚੇ ਸਰੂਪ ਕਾ ਸੁਖ ਪਾਵਤਾ ਹੈ (ਜਮਕਾਲੁ) ਧਰਮਰਾਇ ਤਿਸ ਕੇ ਨੇੜੇ ਹੀ ਨਹੀਂ ਆਵਤਾ॥੧੦॥

ਤਿਨ ਸੁਖੁ ਪਾਇਆ ਜੋ ਤੁਧੁ ਭਾਏ ॥
ਪੂਰੈ ਭਾਗਿ ਗੁਰ ਸੇਵਾ ਲਾਏ ॥

ਜੋ ਤੈਨੂੰ ਭਾਏ ਹੈ ਤਿਨੋਂ ਨੇ ਸੁਖ ਪਾਇਆ ਹੈ ਜਿਨੋਂ ਕੇ ਪੂਰੇ ਭਾਗ ਹੈਂ ਸੋ ਗੁਰ ਸੇਵਾ ਮੈਂ ਲਾਏ ਹੈਂ॥

ਤੇਰੈ ਹਥਿ ਹੈ ਸਭ ਵਡਿਆਈ ਜਿਸੁ ਦੇਵਹਿ ਸੋ ਪਾਇਦਾ ॥੧੧॥

ਤੇਰੇ ਹਥ ਸਭ ਵਡਿਆਈ ਹੈ ਜਿਸਕੋ ਦੇਤਾ ਹੈਂ ਸੋ ਪਾਵਤਾ ਹੈ॥੧੧॥

ਅੰਦਰਿ ਪਰਗਾਸੁ ਗੁਰੂ ਤੇ ਪਾਏ ॥
ਨਾਮੁ ਪਦਾਰਥੁ ਮੰਨਿ ਵਸਾਏ ॥

ਜੋ ਨਾਮ ਪਦਾਰਥ ਮਨ ਮੈਂ ਵਸਾਏ ਹੈਂ ਤਿਸ ਕੇ ਅੰਦਰ ਗੁਰੋਂ ਸੇ ਪਰਗਾਸ ਹੋਇਆ ਹੈ॥

ਗਿਆਨ ਰਤਨੁ ਸਦਾ ਘਟਿ ਚਾਨਣੁ ਅਗਿਆਨ ਅੰਧੇਰੁ ਗਵਾਇਦਾ ॥੧੨॥

ਗਿਆਨ ਰੂਪ ਜਿਸਕੇ ਘਟ ਮੈਂ ਰਤਨ ਕਾ ਸਦਾ ਚਾਨਣ ਹੂਆ ਹੈ ਵਹੁ ਅਗਯਾਨ ਅੰਧੇਰੇ ਕੋ ਗਵਾਵਤਾ ਹੈ॥੧੨॥

ਅਗਿਆਨੀ ਅੰਧੇ ਦੂਜੈ ਲਾਗੇ ॥
ਬਿਨੁ ਪਾਣੀ ਡੁਬਿ ਮੂਏ ਅਭਾਗੇ ॥

ਅਗਯਾਨੀ ਅੰਧੇ ਜੋ ਹੈਂ ਸੋ ਦ੍ਵੈਤ ਭਾਉ ਮੈਂ ਲਾਗੇ ਹੈ ਵਹੁ ਅਭਾਗੇ ਬਿਨਾਂ ਪਾਣੀ ਸੇ ਡੂਬ ਮੂਏ ਹੈਂ ਭਾਵ ਝੂਠੇ ਵਿਸਿਓਂ ਮੈਂ ਲਗਕੇ ਜਨਮਤੇ ਮਰਤੇ ਹੈਂ॥

ਚਲਦਿਆ ਘਰੁ ਦਰੁ ਨਦਰਿ ਨ ਆਵੈ ਜਮ ਦਰਿ ਬਾਧਾ ਦੁਖੁ ਪਾਇਦਾ ॥੧੩॥

ਪਰਲੋਕ ਕੋ ਚਲਦਿਆਂ ਘਰ ਦਰ ਕੋਈ ਸਹਾਈ ਨਜਰ ਨਹੀਂ ਆਵਤਾ ਇਸੀਤੇ ਜਮਦਰ ਮੈਂ ਬਧਾ ਹੂਆ ਦੁਖ ਪਾਵਤਾ ਹੈ॥੧੩॥

ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ॥
ਗਿਆਨੀ ਧਿਆਨੀ ਪੂਛਹੁ ਕੋਈ ॥

ਗਿਆਨੀਓਂ ਸੇ ਚਾਹੋ ਧਿਆਨੀਓ ਸੇ ਕੋਈ ਪੂਛ ਦੇਖੋ ਸਤਿਗੁਰੂ ਸੇਵੇ ਬਿਨਾਂ ਤੋ ਮੁਕਤੀ ਨਹੀਂ ਹੋਤੀ॥

ਸਤਿਗੁਰੁ ਸੇਵੇ ਤਿਸੁ ਮਿਲੈ ਵਡਿਆਈ ਦਰਿ ਸਚੈ ਸੋਭਾ ਪਾਇਦਾ ॥੧੪॥

ਵਹੁ ਇਹੀ ਕਹੇਂਗੇ ਜੋ ਸਤਿਗੁਰੂ ਕੋ ਸੇਵੇਗਾ ਤਿਸੀ ਕੋ ਵਡਿਆਈ ਮਿਲੇਗੀ ਵਹੀ ਹਰੀ ਕੀ ਦਰਗਾਹਿ ਮੈਂ ਨਿਸਚੇ ਸੋਭਾ ਕੋ ਪਾਵਤਾ ਹੈ॥

ਸਤਿਗੁਰ ਨੋ ਸੇਵੇ ਤਿਸੁ ਆਪਿ ਮਿਲਾਏ ॥
ਮਮਤਾ ਕਾਟਿ ਸਚਿ ਲਿਵ ਲਾਏ ॥

ਜੋ ਸਤਿਗੁਰ ਕੋ ਸੇਵਤਾ ਹੈ ਅਰ ਮਮਤਾ ਕੋ ਕਾਟ ਕੈ ਸਚ ਮੈਂ ਬ੍ਰਿਤੀ ਕੋ ਲਾਵਤਾ ਹੈ ਤਿਸ ਕੋ ਆਪ ਪਰਮੇਸਰ ਮਿਲਾਵਤਾ ਹੈ॥

ਸਦਾ ਸਚੁ ਵਣਜਹਿ ਵਾਪਾਰੀ ਨਾਮੋ ਲਾਹਾ ਪਾਇਦਾ ॥੧੫॥

ਸਦਾ ਸਚਕੋ (ਵਾਪਾਰੀ) ਜਗਗਾਸੀ ਹੋਇ ਕੈ ਵਣਜਤਾ ਹੈ ਪੁਨ: ਵਹੁ ਨਾਮ ਤੇ ਲਾਭ ਕੋ ਪਾਵਤਾ ਹੈ॥੧੫॥

ਆਪੇ ਕਰੇ ਕਰਾਏ ਕਰਤਾ ॥

ਸਬਦਿ ਮਰੈ ਸੋਈ ਜਨੁ ਮੁਕਤਾ ॥

ਆਪ ਹੀ ਸੰਸਾਰ ਕੋ ਕਰਤਾ ਹੈ ਔ ਆਪ ਹੀ ਤਿਸ ਪਾਸੋਂ ਕਰਮ ਕਰਾਵਤਾ ਹੈ ਜੋ ਗੁਰ ਉਪਦੇਸ ਕਰ ਦੇਹ ਅਭਿਮਾਨ ਤੇ ਰਹਿਤ ਹੋਤਾ ਹੈ ਸੋਈ ਪੁਰਸ ਮੁਕਤ ਰੂਪ ਹੈ॥

ਨਾਨਕ ਨਾਮੁ ਵਸੈ ਮਨ ਅੰਤਰਿ ਨਾਮੋ ਨਾਮੁ ਧਿਆਇਦਾ ॥੧੬॥੫॥੧੯॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕੇ ਮਨ ਅੰਤਰ ਨਾਮ ਵਸਤਾ ਹੈ ਮਨ ਤਨ ਕਰਕੇ ਵਹੁ ਨਾਮ ਹੀ ਨਾਮ ਧਿਆਵਤਾ ਹੈ॥੧੬॥੫॥੧੯॥

ਮਾਰੂ ਮਹਲਾ ੩ ॥

ਜੋ ਤੁਧੁ ਕਰਣਾ ਸੋ ਕਰਿ ਪਾਇਆ ॥

ਭਾਣੇ ਵਿਚਿ ਕੋ ਵਿਰਲਾ ਆਇਆ ॥

ਜੋ ਕਰਮਾਨੁਸਾਰ ਕਰਣਾ ਹੋਤਾ ਹੈ ਸੋ ਪਹਿਲੇ ਪੁਰਸ ਮੈਂ ਤੈਨੇ ਪਾਵਨਾ ਕੀਆ ਹੈ ਵਾ (ਕਰਿ) ਹਾਥ ਪਰ ਲਿਖ ਪਾਇਆ ਹੈ ਪਰੰਤੂ ਭਾਣੇ ਮੰਨਣੇ ਮੈਂ ਕੋਈ ਵਿਰਲਾ ਹੀ ਆਇਆ ਹੈ॥

ਭਾਣਾ ਮੰਨੇ ਸੋ ਸੁਖੁ ਪਾਏ ਭਾਣੇ ਵਿਚਿ ਸੁਖੁ ਪਾਇਦਾ ॥੧॥

ਭੂਤਕਾਲ ਮੈਂ ਜੋ ਭਾਣਾ ਮਾਨਤਾ ਥਾ ਸੋ ਸੁਖ ਪਾਵਤਾ ਥਾ ਅਬ ਵਰਤਮਾਨ ਮੈਂ ਭੀ ਜੋ ਭਾਣੇ ਮੈਂ ਹੈ ਸੋਈ ਸੁਖ ਪਾਵਤਾ ਹੈ॥੧॥

ਗੁਰਮੁਖਿ ਤੇਰਾ ਭਾਣਾ ਭਾਵੈ ॥

ਸਹਜੇ ਹੀ ਸੁਖੁ ਸਚੁ ਕਮਾਵੈ ॥

ਗੁਰਮੁਖੋਂ ਕੋ ਤੇਰਾ ਭਾਣਾ ਭਾਵਤਾ ਹੈ ਜੋ ਭਾਣਾ ਮੰਨਕੇ ਸਚ ਕੋ ਕਮਾਵੇ ਤਿਸ ਕੋ ਅਚੁਤ ਸੁਖ ਪ੍ਰਾਪਤ ਹੋਤਾ ਹੈ॥

ਭਾਣੇ ਨੋ ਲੋਚੈ ਬਹੁਤੇਰੀ ਆਪਣਾ ਭਾਣਾ ਆਪਿ ਮਨਾਇਦਾ ॥੨॥

ਭਾਣੇ ਮੰਨਣੇ ਕੋ ਤੋ ਬਹੁਤ ਹੀ ਸ੍ਰਿਸਟੀ ਚਾਹੁਤੀ ਹੈ ਪਰੰਤੂ ਹੇ ਪਰਮੇਸਰ ਜਿਸਕੋ ਤੂੰ ਆਪਣਾ ਹੁਕਮ ਮਨਾਇਆ ਚਾਹੁਤਾ ਹੈਂ ਤਿਸ ਕੋ ਮਨਾਵਤੇ ਹੈਂ॥੨॥

ਤੇਰਾ ਭਾਣਾ ਮੰਨੇ ਸੁ ਮਿਲੈ ਤੁਧੁ ਆਏ ॥

ਪੰਨਾ ੧੦੬੪

ਜਿਸੁ ਭਾਣਾ ਭਾਵੈ ਸੋ ਤੁਝਹਿ ਸਮਾਏ ॥

ਜੋ ਤੇਰਾ ਭਾਣਾ ਮਾਨਤਾ ਹੈ ਸੋ ਤੇਰੇ ਕੋ ਆਇ ਮਿਲਤਾ ਹੈ ਜਿਸਕੋ ਤੇਰਾ ਭਾਣਾ ਭਾਵਤਾ ਹੈ ਸੋ ਤੇਰੇ ਮੈਂ ਸਮਾਵਤਾ ਹੈ॥

ਭਾਣੇ ਵਿਚਿ ਵਡੀ ਵਡਿਆਈ ਭਾਣਾ ਕਿਸਹਿ ਕਰਾਇਦਾ ॥੩॥

ਭਾਣੇ ਮੰਨਣੇ ਮੈਂ ਵੱਡੀ ਵਡਿਆਈ ਮਿਲਤੀ ਹੈ ਪਰੰਤੂ ਭਾਣਾ ਮੰਨਣਾ ਤੂੰ ਕਿਸੀ ਕੋ ਕਰਾਵਤਾ ਹੈਂ॥੩॥

ਜਾ ਤਿਸੁ ਭਾਵੈ ਤਾ ਗੁਰੂ ਮਿਲਾਏ ॥

ਗੁਰਮੁਖਿ ਨਾਮੁ ਪਦਾਰਥੁ ਪਾਏ ॥

ਜੋ (ਤਿਸੁ) ਤੇਰੇ ਕੋ ਭਾਵੈ ਤਾਂ ਤੂੰ ਗੁਰੂ ਮਿਲਾਵਤਾ ਹੈਂ ਤਿਨ ਗੁਰੋਂ ਦ੍ਵਾਰੇ ਨਾਮ ਪਦਾਰਥ ਕੋ ਜੀਵ ਪਾਵਤਾ ਹੈ॥

ਤੁਧੁ ਆਪਣੈ ਭਾਣੈ ਸਭ ਸ੍ਰਿਸਟਿ ਉਪਾਈ ਜਿਸ ਨੋ ਭਾਣਾ ਦੇਹਿ ਤਿਸੁ ਭਾਇਦਾ ॥੪॥

ਤੈਨੇ ਆਪਣੇ ਭਾਣੇ ਅਨਸਾਰ ਸਭ ਸ੍ਰਿਸ੍ਰੀ ਉਤਪਤ ਕਰੀ ਹੈ ਜਿਸਕੋ ਤੂੰ ਭਾਣਾ ਮੰਨਣਾ ਦੇਤਾ ਹੈਂ ਤਿਸੀ ਕੋ ਤੇਰਾ ਭਾਣਾ ਭਾਵਤਾ ਹੈ॥੪॥

ਮਨਮੁਖੁ ਅੰਧੁ ਕਰੇ ਚਤੁਰਾਈ ॥

ਭਾਣਾ ਨ ਮੰਨੇ ਬਹੁਤੁ ਦੁਖੁ ਪਾਈ ॥

ਜੋ ਮਨਮੁਖਤਾ ਕਰ ਅੰਧਾ ਹੈ ਸੋ ਕਈ ਤਰਾਂ ਕੀ ਚਤੁਰਾਈ ਕਰਤਾ ਹੈ ਭਾਣਾ ਨਹੀਂ ਮਾਨਤਾ ਇਸੀਤੇ ਬਹੁਤ ਦੁਖ ਪਾਵਤਾ ਹੈ॥

ਭਰਮੇ ਭੂਲਾ ਆਵੈ ਜਾਏ ਘਰੁ ਮਹਲੁ ਨ ਕਬਹੂ ਪਾਇਦਾ ॥੫॥

ਭਰਮ ਮੈਂ ਭੂਲਾ ਹੂਆ ਮਨਮੁਖ ਜਨਮਤਾ ਮਰਤਾ ਹੈ ਵਹੁ ਸਰੂਪ ਕੋ ਅਪਨੇ (ਘਰ) ਸਰੀਰ ਮੈਂ ਕਬੀ ਨਹੀਂ ਪਾਵਤਾ ਹੈ॥੫ ॥

ਸਤਿਗੁਰੁ ਮੇਲੇ ਦੇ ਵਡਿਆਈ ॥

ਸਤਿਗੁਰ ਕੀ ਸੇਵਾ ਧੁਰਿ ਫੁਰਮਾਈ ॥

ਜਿਸਕੋ ਸਤਿਗੁਰੂ ਮੇਲਤਾ ਹੈ ਤਿਸ ਕੋ ਨਾਮ ਕੀ ਵਡਿਆਈ ਦੇਤਾ ਹੈ ਸਤਿਗੁਰੋਂ ਕੀ ਜੋ ਸੇਵਾ ਹੈ ਸੋ ਆਦੋਂ ਹੀ ਤੈਨੇ ਫੁਰਮਾਈ ਹੈ॥

ਸਤਿਗੁਰ ਸੇਵੇ ਤਾ ਨਾਮੁ ਪਾਏ ਨਾਮੇ ਹੀ ਸੁਖੁ ਪਾਇਦਾ ॥੬॥

ਜਾਂ ਸਤਿਗੁਰੋਂ ਕੇ ਸੇਵਤਾ ਹੈ ਤੋ ਇਹ ਜੀਵ ਨਾਮ ਕੋ ਪਾਵਤਾ ਹੈ ਪੁਨ: ਨਾਮ ਤੇ ਹੀ ਸੁਖ ਪਾਵਤਾ ਹੈ ਭਾਵ ਸੇ ਹੋਰ ਕੋਈ ਕਰਨਾ ਨਹੀਂ ਰਹਤਾ॥੬॥

ਸਭ ਨਾਵਹੁ ਉਪਜੈ ਨਾਵਹੁ ਛੀਜੈ ॥

ਗੁਰ ਕਿਰਪਾ ਤੇ ਮਨੁ ਤਨੁ ਭੀਜੈ ॥

ਸਭ ਦੈਵੀ ਸੰਪਤੀ ਕੇ ਗੁਨ ਅੰਤਸਕਰਨ ਮੈਂ ਨਾਮ ਸੇ ਹੀ ਉਤਪਤ ਹੋਤੇ ਹੈਂ ਔ ਸਭ ਬਿਕਾਰ ਨਾਮ ਸੇ ਹੀ ਛੀਜਤੇ ਹੈਂ ਗੁਰੋਂ ਕੀ ਕ੍ਰਿਪਾ ਸੇ ਨਾਮ ਮੈਂ ਮਨ ਤਨ ਭੀਜਤਾ ਹੈ॥

ਰਸਨਾ ਨਾਮੁ ਧਿਆਏ ਰਸਿ ਭੀਜੈ ਰਸ ਹੀ ਤੇ ਰਸੁ ਪਾਇਦਾ ॥੭॥

ਔ ਰਸਨਾ ਦ੍ਵਾਰੇ ਨਾਮ ਕੋ ਧਿਆਵਤਾ ਹੈ ਤਿਸੀ ਤੇ ਅਨੰਦ ਮੈਂ ਭੀਜਤਾ ਹੈ॥ ਗੁਰੋਂ ਮੈਂ ਪ੍ਰੇਮ ਕਰਨੇ ਤੇ ਹੀ ਬ੍ਰਹਮਾ ਨੰਦ ਪਾਵਤਾ ਹੈ॥੭॥

ਮਹਲੈ ਅੰਦਰਿ ਮਹਲੁ ਕੋ ਪਾਏ ॥

ਗੁਰ ਕੈ ਸਬਦਿ ਸਚਿ ਚਿਤੁ ਲਾਏ ॥

ਜੋ ਨਿਸਚੇ ਕਰ ਗੁਰੋਂ ਕੇ ਉਪਦੇਸ ਮੈਂ ਚਿਤ ਕੋ ਲਗਾਵੇ ਸੋ ਕੋਈ ਹਰੀ ਕੇ ਸਰੂਪ ਕੋ ਆਪਨੇ ਸਰੀਰ ਕੇ ਅੰਦਰ ਪਾਵਤਾ ਹੈ॥

ਜਿਸ ਨੋ ਸਚੁ ਦੇਇ ਸੋਈ ਸਚੁ ਪਾਏ ਸਚੇ ਸਚਿ ਮਿਲਾਇਦਾ ॥੮॥

ਹੇ ਸਚੇ ਜਿਸਕੋ ਆਪਨਾ ਸਚਾ ਨਾਮੁ ਤੂੰ ਦੇਵਹਿ ਸੋ ਪਾਵਤਾ ਹੈ ਸਚ ਨਾਮ ਕਰਕੇ ਤੂੰ ਤਿਸ ਕੋ ਆਪਨੇ ਮੈਂ ਮਿਲਾਇ ਲੇਤਾ ਹੈਂ॥੮॥

ਨਾਮੁ ਵਿਸਾਰਿ ਮਨਿ ਤਨਿ ਦੁਖੁ ਪਾਇਆ ॥

ਮਾਇਆ ਮੋਹੁ ਸਭੁ ਰੋਗੁ ਕਮਾਇਆ ॥

ਜਿਨੋਂ ਨੇ ਨਾਮ ਵਿਸਾਰਿਆ ਹੈ ਤਿਨੋਂ ਨੇ ਮਨ ਤਨ ਕਰਕੇ ਦੁਖ ਪਾਇਆ ਹੈ ਮਾਇਆ ਕੇ ਮੋਹ ਕਰਕੇ ਜੋ ਕਮਾਇਆ ਹੈ ਸੋ ਸਭ ਰੋਗ ਰੂਪ ਹੀ ਹੈ॥

ਬਿਨੁ ਨਾਵੈ ਮਨੁ ਤਨੁ ਹੈ ਕੁਸਟੀ ਨਰਕੇ ਵਾਸਾ ਪਾਇਦਾ ॥੯॥

ਨਾਮ ਸੇ ਬਿਨਾਂ ਮਨ ਤਨ ਕਰਕੇ ਕੁਸਟੀ ਹੈ ਭਾਵ ਬਹੁਤ ਦੁਖੀ ਵਾ ਭ੍ਰਿਸਟ ਹੈ ਪੁਨ: ਅੰਤ ਕੋ ਨਰਕ ਮੈਂ ਵਾਸਾ ਪਾਵਤਾ ਹੈ॥੯॥

ਨਾਮਿ ਰਤੇ ਤਿਨ ਨਿਰਮਲ ਦੇਹਾ ॥

ਨਿਰਮਲ ਹੰਸਾ ਸਦਾ ਸੁਖੁ ਨੇਹਾ ॥

ਜੋ ਨਾਮੀ ਮੈਂ ਰਤੇ ਹੈਂ ਤਿਨ ਕੀ ਦੇਹ ਨਿਰਮਲ ਹੈ ਭਾਵ ਸਫਲ ਦੇਹ ਹੈ ਨਿਰਮਲ ਹੀ ਵਹੁ (ਹੰਸਾ) ਜੀਵ ਹੈਂ ਕਿਉਂਕਿ ਸੁਖ ਸਰੂਪ ਵਾਹਿਗੁਰੂ ਕੇ ਸਾਥ ਜੋ ਸਦਾ ਨੇਹੁ ਲਗਾ ਹੈ॥

ਨਾਮੁ ਸਲਾਹਿ ਸਦਾ ਸੁਖੁ ਪਾਇਆ ਨਿਜ ਘਰਿ ਵਾਸਾ ਪਾਇਦਾ ॥੧੦॥

ਤਿਸਨੇ ਨਾਮ ਕੋ ਸਲਾਹ ਕਰ ਅਚੁਤ ਸੁਖ ਕੋ ਪਾਇਆ ਹੈ ਇਸੀ ਤੇ ਅਪਨੇ ਸਰੂਪ ਮੈਂ ਵਾਸਾ ਪਾਵਤਾ ਭਯਾ ਹੈ ॥੧੦॥

ਸਭੁ ਕੋ ਵਣਜੁ ਕਰੇ ਵਾਪਾਰਾ ॥

ਵਿਣੁ ਨਾਵੈ ਸਭੁ ਤੋਟਾ ਸੰਸਾਰਾ ॥

ਸਭਕੋ ਵਣਜ ਵਾਪਾਰ ਕਰਤਾ ਹੈ ਪਰੰਤੂ ਨਾਮ ਵਣਜ ਸੇ ਬਿਨਾਂ ਸਭ ਪ੍ਰਕਾਰ ਸੰਸਾਰ ਮੈਂ ਤੋਟਾ ਹੀ ਹੈ॥

ਨਾਗੋ ਆਇਆ ਨਾਗੋ ਜਾਸੀ ਵਿਣੁ ਨਾਵੈ ਦੁਖੁ ਪਾਇਦਾ ॥੧੧॥

ਇਹ ਜੀਵ ਨਾਂਗਾ ਹੀ ਆਇਆ ਹੈ ਪੁਨ: ਨਾਂਗਾ ਹੀ ਜਾਵੇਗਾ ਬਿਨਾਂ ਨਾਮ ਸੇ ਜਨਮ ਮਰਨ ਪੂਰਨ ਰੂਪ ਦੁਖ ਹੀ ਪਾਵਤਾ ਹੈ॥੧੧॥

ਜਿਸ ਨੋ ਨਾਮੁ ਦੇਇ ਸੋ ਪਾਏ ॥

ਗੁਰ ਕੈ ਸਬਦਿ ਹਰਿ ਮੰਨਿ ਵਸਾਏ ॥

ਜਿਸਨੋ ਤੂੰ ਨਾਮ ਦੇਤਾ ਹੈਂ ਸੋ ਪਾਵਤਾ ਹੈ ਗੁਰੋਂ ਕੇ ਉਪਦੇਸ ਕਰਕੇ ਹੇ ਹਰੀ ਤੇਰੇ ਨਾਮ ਕੋ ਮਨ ਮੈਂ ਵਸਾਵਤਾ ਹੈ॥

ਗੁਰ ਕਿਰਪਾ ਤੇ ਨਾਮੁ ਵਸਿਆ ਘਟ ਅੰਤਰਿ ਨਾਮੋ ਨਾਮੁ ਧਿਆਇਦਾ ॥੧੨॥

ਗੁਰੋਂ ਕੀ ਕ੍ਰਿਪਾ ਸੇ ਜਿਸ ਕੇ ਘਟ ਅੰਤਰ ਨਾਮ ਵਸਿਆ ਹੈ ਵਹੁ ਪੁਨਾ ਪੁਨਾ ਨਾਮ ਹੀ ਨਾਮ ਧਿਆਵਤਾ ਹੈ॥੧੨॥

ਨਾਵੈ ਨੋ ਲੋਚੈ ਜੇਤੀ ਸਭ ਆਈ ॥

ਨਾਉ ਤਿਨਾ ਮਿਲੈ ਧੁਰਿ ਪੁਰਬਿ ਕਮਾਈ ॥

ਜੇਤੀ ਸ੍ਰਿਸਟੀ ਸੰਸਾਰ ਮੈਂ ਆਈ ਹੈ ਤੇਤੀ ਨਾਮ ਕੋ ਹੀ ਸਭ ਚਾਹੁਤੀ ਹੈ ਪਰੰਤੂ ਨਾਮ ਤਿਨਾਂ ਕੋ ਮਿਲਤਾ ਹੈ ਜਿਨੋਂ ਨੇ ਆਦੋਂ ਹੀ ਪੂਰਬ ਜਨਮ ਮੈਂ ਕਮਾਈ ਕਰੀ ਹੈ॥

ਜਿਨੀ ਨਾਉ ਪਾਇਆ ਸੇ ਵਡਭਾਗੀ ਗੁਰ ਕੈ ਸਬਦਿ ਮਿਲਾਇਦਾ ॥੧੩॥

ਜਿਨੋਂ ਨੇ ਨਾਮ ਪਾਇਆ ਹੈ ਸੇ ਵੱਡੇ ਭਾਗੋਂ ਵਾਲੇ ਹੈਂ ਹੇ ਵਾਹਿਗੁਰੂ ਤੂੰ ਗੁਰ ਉਪਦੇਸ ਦ੍ਵਾਰਾ ਤਿਨ ਕੋ ਆਪਨੇ ਮੈਂ ਮਿਲਾਇ ਲੇਤਾ ਹੈਂ॥੧੩॥

ਕਾਇਆ ਕੋਟੁ ਅਤਿ ਅਪਾਰਾ ॥

ਤਿਸੁ ਵਿਚਿ ਬਹਿ ਪ੍ਰਭੁ ਕਰੇ ਵੀਚਾਰਾ ॥

ਦੇਹੁ ਰੂਪ (ਕੋਟੁ) ਕਿਲਾ ਅਤੀ (ਅਪਾਰਾ) ਸੁੰਦਰ ਹੈ ਹੇ ਪ੍ਰਭੂ ਤਿਸ ਕੇ ਬੀਚ ਬੈਠਕੇ ਸਭ ਬੀਚਾਰ ਤੂੰ ਹੀ ਕਰ ਰਹਾ ਹੈਂ॥

ਸਚਾ ਨਿਆਉ ਸਚੋ ਵਾਪਾਰਾ ਨਿਹਚਲੁ ਵਾਸਾ ਪਾਇਦਾ ॥੧੪॥

ਸਚਾ ਤੇਰਾ ਨਿਆਉਂ ਜਿਸਨੇ ਜਾਨਾ ਹੈ ਔ ਸਚਾ ਹੀ ਤੇਰਾ ਨਾਮ ਭਗਤੀ ਆਦਿ ਬਿਵਹਾਰ ਜਿਸਕੇ ਹੋ ਰਹਾ ਹੈ ਪੁਨ: ਹੇ ਨਿਹਚਲ ਸਰੂਪ ਸੋ ਤੇਰੇ ਮੈਂ ਵਾਸਾ ਪਾਵਤਾ ਹੈ॥੧੪॥

ਅੰਤਰ ਘਰ ਬੰਕੇ ਥਾਨੁ ਸੁਹਾਇਆ ॥

ਗੁਰਮੁਖਿ ਵਿਰਲੈ ਕਿਨੈ ਥਾਨੁ ਪਾਇਆ ॥

ਇਸ ਸਰੀਰ ਸੁੰਦਰ ਕੇ ਅੰਤਰ ਆਤਮ ਰੂਪ ਸਥਾਨ ਸੋਭਨੀਕ ਹੈ ਕਿਸੇ ਗੁਰਮੁਖ ਵਿਰਲੇ ਨੇ ਵਹ ਅਸਥਾਨ ਪਾਇਆ ਹੈ॥

ਇਤੁ ਸਾਥਿ ਨਿਬਹੈ ਸਾਲਾਹੇ ਸਚੇ ਹਰਿ ਸਚਾ ਮੰਨਿ ਵਸਾਇਦਾ ॥੧੫॥

ਜੋ ਤੇਰੇ ਕੋ ਸਲਾਹੁਤਾ ਹੈ ਤਿਸ ਕਾ ਤੂੰ ਇਸ ਲੋਕ ਮੈਂ ਸਾਥ ਸਹਾਇਕ ਹੈਂ ਔ ਪਰਲੋਕ ਮੈਂ ਸਾਥ ਨਿਭਤਾ ਹੈਂ ਸੋ ਹੇ ਸਚੇ ਹਰੀ ਤੂੰ ਤਿਸ ਸਚੇ ਭਗਤ ਕੋ ਅਪਨੇ ਮਨ ਮੈਂ ਵਸਾਵਤਾ ਹੈਂ॥੧੫॥

ਮੇਰੈ ਕਰਤੈ ਇਕ ਬਣਤ ਬਣਾਈ ॥

ਇਸੁ ਦੇਹੀ ਵਿਚਿ ਸਭ ਵਥੁ ਪਾਈ ॥

ਮੇਰੇ ਕਰਤੇ ਨੇ ਇਕ ਬਨਾਵਟ ਬਨਾਈ ਹੂਈ ਹੈ। ਇਸ ਦੇਹੀ ਕੇ ਬੀਚ ਗੁਣੋਂ ਰੂਪ ਸਭ ਵਸਤੂ ਪਾਈ ਹੈ॥

ਨਾਨਕ ਨਾਮੁ ਵਣਜਹਿ ਰੰਗਿ ਰਾਤੇ ਗੁਰਮੁਖਿ ਕੋ ਨਾਮੁ ਪਾਇਦਾ ॥੧੬॥੬॥੨੦॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਨਾਮ ਕੌ ਵਣਜਤੇ ਹੈਂ ਸੋ ਸਦਾ ਅਨੰਦ ਮੈਂ ਰਾਤੇ ਹੂਏ ਹੈਂ ਪਰੰਤੂ ਗੁਰੋਂ ਦੁਆਰੇ ਕੋਈ ਵਿਰਲਾ ਹੀ ਨਾਮ ਕੋ ਪਾਵਤਾ ਹੈ॥੧੬॥੬॥੨੦॥

ਮਾਰੂ ਮਹਲਾ ੩ ॥

ਕਾਇਆ ਕੰਚਨੁ ਸਬਦੁ ਵੀਚਾਰਾ ॥

ਤਿਥੈ ਹਰਿ ਵਸੈ ਜਿਸ ਦਾ ਅੰਤੁ ਨ ਪਾਰਾਵਾਰਾ ॥

ਵਹੁ ਦੇਹ ਕੰਚਨ ਵਤੁ ਸੁਧ ਵਾ ਉਤਮ ਹੈ ਜਿਸ ਮੈਂ ਬ੍ਰਹਮ ਕਾ ਬੀਚਾਰ ਹੋਤਾ ਹੈ ਕਿਉਂਕਿ ਤਿਸ ਕਾਇਆਂ ਮੈਂ ਹੀ ਹਰੀ ਬਸਤਾ ਭਾਵ ਸਾਛਾਤ ਹੋਤਾ ਹੈ ਜਿਸਕੇ ਪਾਰ ਉਰਾਰ ਕਾ ਕੋਈ ਅੰਤ ਨਹੀਂ ਹੈ॥

ਅਨਦਿਨੁ ਹਰਿ ਸੇਵਿਹੁ ਸਚੀ ਬਾਣੀ ਹਰਿ ਜੀਉ ਸਬਦਿ ਮਿਲਾਇਦਾ ॥੧॥

ਤਾਂਤੇ ਰਾਤ ਦਿਨ (ਸਚੀ ਬਾਣੀ) ਗੁਰ ਉਪਦੇਸ ਕਰਕੇ ਹਰੀ ਕੋ ਸੇਵਹੁ ਕਿਉਂਕਿ ਹਰਿ ਜੀਉ ਗੁਰ ਉਪਦੇਸ਼ ਕਰ ਹੀ ਅਪਨੇ ਮੈਂ ਮਿਲਾਉਤਾ ਹੈ॥੧॥

ਪੰਨਾ ੧੦੬੫

ਹਰਿ ਚੇਤਹਿ ਤਿਨ ਬਲਿਹਾਰੈ ਜਾਉ ॥

ਗੁਰ ਕੈ ਸਬਦਿ ਤਿਨ ਮੇਲਿ ਮਿਲਾਉ ॥

ਜੋ ਹਰੀ ਕੋ ਚੇਤਤੇ ਹੈਂ ਮੈਂ ਤਿਨ ਕੇ ਬਲਿਹਾਰ ਜਾਤਾ ਹੂੰ ਹੇ ਵਾਹਿਗੁਰੂ ਗੁਰ ਉਪਦੇਸ ਕਰਕੇ ਤਿਨ ਕੇ ਮੇਲ ਮੈਂ ਮੇਰੇ ਕੋ ਮਿਲਾਉ॥

ਤਿਨ ਕੀ ਧੂਰਿ ਲਾਈ ਮੁਖਿ ਮਸਤਕਿ ਸਤਸੰਗਤਿ ਬਹਿ ਗੁਣ ਗਾਇਦਾ ॥੨॥

ਤਿਨ ਮਹਾਤਮੋਂ ਕੀ ਚਰਨ ਧੂਰ ਮੁਖ ਜਾਨਕੈ ਮਸਤਕ ਪਰ ਲਾਵਾਂ ਔ ਤਿਨਕੀ ਸੰਗਤ ਮੈਂ ਬੈਠਕੇ ਗੁਣ ਗਾਵਤਾ ਰਹੂੰ॥੨॥

ਹਰਿ ਕੇ ਗੁਣ ਗਾਵਾ ਜੇ ਹਰਿ ਪ੍ਰਭ ਭਾਵਾ ॥

ਅੰਤਰਿ ਹਰਿ ਨਾਮੁ ਸਬਦਿ ਸੁਹਾਵਾ ॥

ਤੌ ਹਰੀ ਕੇ ਗੁਣ ਗਾਵਾਂ ਜੋ ਸਾਮ੍ਰਥ ਕੋ ਭਾਵਾਂ॥ ਗੁਰ ਉਪਦੇਸ ਕਰ ਅੰਤਰ ਹਰੀ ਨਾਮ ਕੋ ਧਾਰ ਕਰ ਸੁਹਾਵੋਂ॥

ਗੁਰਬਾਣੀ ਚਹੁ ਕੁੰਡੀ ਸੁਣੀਐ ਸਾਚੈ ਨਾਮਿ ਸਮਾਇਦਾ ॥੩॥

ਗੁਰਬਾਣੀ ਦੀ ਮਹਿਮਾ ਚਾਰੋਂ ਕੁੰਟੋਂ ਮੈਂ ਸੁਣੀਦੀ ਹੈ ਕਿਉਂਕਿ ਗੁਰੂ ਸਾਚੇ ਨਾਮੀ ਮੈਂ ਸਮਾਵਤਾ ਭਇਆ ਹੈ॥੩॥

ਸੋ ਜਨੁ ਸਾਚਾ ਜਿ ਅੰਤਰੁ ਭਾਲੇ ॥
ਗੁਰ ਕੈ ਸਬਦਿ ਹਰਿ ਨਦਰਿ ਨਿਹਾਲੇ ॥

ਜੋ ਪੁਰਸ਼ ਸਾਚਾ ਹੈ ਜੋ ਅੰਦਰ ਹੀ ਵਾਹਿਗੁਰੂ ਕੋ ਢੂੰਢਤਾ ਹੈ॥ ਗੁਰ ਉਪਦੇਸ਼ ਕਰ ਹਰੀ ਕੋ ਗਿਆਨ ਦ੍ਰਿਸ਼ਟ ਕਰ ਦੇਖੇ ਹੈ॥

ਗਿਆਨ ਅੰਜਨੁ ਪਾਏ ਗੁਰ ਸਬਦੀ ਨਦਰੀ ਨਦਰਿ ਮਿਲਾਇਦਾ ॥੪॥

ਜੋ ਗੁਰ ਉਪਦੇਸ ਕਰ ਗਜਾਨ ਰੂਪ ਅੰਜਨ ਪਾਵੇ ਸੋ ਤਿਸ ਕੋ (ਨਦਰੀ) ਪਰਮੇਸਰ ਅਪਨੇ ਮੈਂ ਕ੍ਰਿਪਾ ਦ੍ਰਿਸਟਿ ਸੇ ਮਿਲਾਵਤਾ ਹੈ॥੪॥

ਵਡੈ ਭਾਗਿ ਇਹੁ ਸਰੀਰੁ ਪਾਇਆ ॥
ਮਾਣਸ ਜਨਮਿ ਸਬਦਿ ਚਿਤੁ ਲਾਇਆ ॥

ਵੱਡੇ ਭਾਗੋਂ ਸੇ ਇਹ ਮਾਨੁਖ ਸਰੀਰ ਪਾਇਆ ਹੈ ਜਿਸਨੇ ਮਾਨਸ ਜਨਮ ਪਾਇ ਕੇ ਗੁਰ ਉਪਦੇਸ ਮੈਂ ਚਿਤ ਕੋ ਲਾਇਆ ਹੈ ਤਿਸ ਕੋ ਚਾਨਣ ਹੋਇਆ ਹੈ॥

ਬਿਨੁ ਸਬਦੈ ਸਭੁ ਅੰਧ ਅੰਧੇਰਾ ਗੁਰਮੁਖਿ ਕਿਸਹਿ ਬੁਝਾਇਦਾ ॥੫॥

ਜੋ ਗੁਰ ਉਪਦੇਸ ਬਿਨਾਂ ਹੈ ਤਿਨ ਅੰਧਿਓਂ ਕੋ ਤੋ ਅੰਧੇਰਾ ਹੀ ਰਹਾ ਹੈ ਔ ਕਿਸੇ ਵਿਰਲੇ ਗੁਰਮੁਖਿ ਕੋ ਵਾਹਗੁਰੂ ਗੁਰ ਉਪਦੇਸ ਸਮਝਾਵਤਾ ਹੈ॥੫॥

ਇਕਿ ਕਿਤੁ ਆਏ ਜਨਮੁ ਗਵਾਏ ॥
ਮਨਮੁਖ ਲਾਗੇ ਦੂਜੈ ਭਾਏ ॥

ਇਕ ਜੋ ਸੰਸਾਰ ਮੈਂ ਆਇਕੇ ਵਿਅਰਥ ਜਨਮ ਗਵਾਵਤੇ ਹੈਂ ਸੋ ਕਿਉਂ ਆਏ ਹੈਂ ਭਾਵ ਤਿਨਕਾ ਆਵਣਾ ਵਿਅਰਥ ਹੈ ਸੋ ਮਨਮੁਖ ਦੂਜੈ ਭਾਇ ਮੈਂ ਲਾਗੇ ਹੈਂ॥

ਏਹ ਵੇਲਾ ਫਿਰਿ ਹਾਥਿ ਨ ਆਵੈ ਪਗਿ ਖਿਸਿਐ ਪਛੁਤਾਇਦਾ ॥੬॥

ਉਨਕੋ ਇਹ ਮਾਨੁਖ ਜਨਮ ਕਾ ਵੇਲਾ ਤੋ ਫੇਰ ਹਥ ਨਹੀਂ ਆਉਣਾ ਜਬ ਅਵਸਥਾ ਵਾ ਲਿੰਗ ਸਰੀਰ ਰੂਪ ਪੈਰ ਖਿਸਕਿਆ ਭਾਵ ਅਸਥੂਲ ਕੋ ਤਿਆਗਾ ਤੌਂ ਪਛਤਾਵਤਾ ਰਹੇਗਾ॥੬॥

ਗੁਰ ਕੈ ਸਬਦਿ ਪਵਿਤ੍ਰੁ ਸਰੀਰਾ ॥
ਤਿਸੁ ਵਿਚਿ ਵਸੈ ਸਚੁ ਗੁਣੀ ਗਹੀਰਾ ॥

ਜਿਸਕਾ ਗੁਰ ਉਪਦੇਸ ਤੇ ਸਰੀਰ ਪਵਿਤ੍ਰ ਹੂਆ ਹੈ ਤਿਸ ਮੇਂ ਹੀ (ਗੁਣੀ ਗਹੀਰਾ) ਪਰਮੇਸਰ ਵਸਤਾ ਹੈ॥

ਸਚੋ ਸਚੁ ਵੇਖੈ ਸਭ ਥਾਈ ਸਚੁ ਸੁਣਿ ਮੰਨਿ ਵਸਾਇਦਾ ॥੭॥

ਜੋ ਸਚਾ ਗੁਰ ਉਪਦੇਸ ਸੁਣ ਕੇ ਮਨ ਮੈਂ ਵਸਾਉਤਾ ਹੈ ਸੋ ਸਭ ਹੀ ਥਾਈ ਸਚੁ ਹੀ ਸਚ ਦੇਖਤਾ ਹੈ॥੭॥

ਹਉਮੈ ਗਣਤ ਗੁਰ ਸਬਦਿ ਨਿਵਾਰੇ ॥
ਹਰਿ ਜੀਉ ਹਿਰਦੈ ਰਖਹੁ ਉਰ ਧਾਰੇ ॥

ਹੰਤਾ ਅਰ ਗਣਤੀਆਂ ਸੋ ਇਹ ਸਭ ਗੁਰ ਉਪਦੇਸ ਸੇ ਨਿਵਾਰਕੈ ਹਰਿ ਜੀ ਕੋ ਬਡਾ ਜਾਨਕੈ ਹਿਰਦੇ ਮੈਂ ਧਾਰ ਰਖੋ॥

ਗੁਰ ਕੈ ਸਬਦਿ ਸਦਾ ਸਾਲਾਹੇ ਮਿਲਿ ਸਾਚੇ ਸੁਖੁ ਪਾਇਦਾ ॥੮॥

ਜੋ ਸਦਾ ਹੀ ਸਲਾਹਤਾ ਹੈ ਸੋ ਗੁਰ ਉਪਦੇਸ ਕਰ (ਸਾਚੇ) ਵਾਹਿਗੁਰੂ ਸਾਥ ਮਿਲ ਕੇ ਸੁਖ ਪਾਵਤਾ ਹੈ॥੮॥

ਸੋ ਚੇਤੇ ਜਿਸੁ ਆਪਿ ਚੇਤਾਏ ॥

ਗੁਰ ਕੈ ਸਬਦਿ ਵਸੈ ਮਨਿ ਆਏ ॥

ਸੋ ਯਾਦ ਕਰਤਾ ਹੈ ਜਿਸਕੋ ਆਪ ਯਾਦ ਕਰਾਵੇ। ਗੁਰ ਉਪਦੇਸ ਕਰ ਮਨ ਮੈਂ ਆਇ ਨਿਵਾਸ ਕਰਤਾ ਹੈ॥

ਆਪੇ ਵੇਖੈ ਆਪੇ ਬੂਝੈ ਆਪੈ ਆਪੁ ਸਮਾਇਦਾ ॥੯॥

ਆਪੇ ਹੀ ਕਰਮਾਂ ਕੋ ਵੇਖਤਾ ਹੈ ਔਰ ਆਪ ਹੀ ਫਲ ਅਫਲ ਕੋ ਸਮਝਤਾ ਹੈ ਔਰ ਆਪੇ ਹੀ ਜਿਸਕੋ ਲਾਇਕ ਜਾਨਤਾ ਹੈ ਤਿਸ ਕੋ ਅਪਨੇ ਮੈਂ ਸਮਾਇ ਲੇਤਾ ਹੈ॥੯॥

ਜਿਨਿ ਮਨ ਵਿਚਿ ਵਥੁ ਪਾਈ ਸੋਈ ਜਾਣੈ ॥

ਗੁਰ ਕੈ ਸਬਦੇ ਆਪੁ ਪਛਾਣੈ ॥

ਜਿਸਨੇ ਮਨ ਵਿਚ ਆਤਮ ਵਸਤੁ ਪਾਈ ਹੈ ਤਿਸ ਕਾ ਅਨੰਦ ਭੀ ਸੋਈ ਜਾਨਤਾ ਹੈ ॥ ਪੁਰੰਤੂ ਗੁਰ ਉਪਦੇਸ ਕਰਕੇ ਅਪਨੇ ਸਰੂਪ ਕੋ ਪਛਾਨਤਾ ਹੈ॥

ਆਪੁ ਪਛਾਣੈ ਸੋਈ ਜਨੁ ਨਿਰਮਲੁ ਬਾਣੀ ਸਬਦੁ ਸੁਣਾਇਦਾ ॥੧੦॥

ਆਪਣੇ ਸਰੂਪ ਕੋ ਜੋ ਪਛਾਣੈ ਸੋਈ ਪੁਰਸ ਨਿਰਮਲ ਹੈ ਔ ਸੋਈ ਬ੍ਰਹਮ ਸੰਬੰਧੀ ਬਾਣੀ ਸੁਣਾਵਤਾ ਹੈ॥੧੦॥

ਏਹ ਕਾਇਆ ਪਵਿਤੁ ਹੈ ਸਰੀਰੁ ॥

ਗੁਰ ਸਬਦੀ ਚੇਤੈ ਗੁਣੀ ਗਹੀਰੁ ॥

ਕਾਇਆ ਸਥੂਲ ਔ ਸਰੀਰ ਸੂਖਮੁ ਤਿਸ ਕੇ ਪਵਿਤ੍ਰ ਹੈਂ ਜੋ ਗੁਰ ਉਪਦੇਸ ਦ੍ਵਾਰਾ (ਗੁਣੀ ਗਹੀਰੁ) ਪਰਮੇਸਰ ਕੋ ਚੇਤਤਾ ਹੈ॥

ਅਨਦਿਨੁ ਗੁਣ ਗਾਵੈ ਰੰਗਿ ਰਾਤਾ ਗੁਣ ਕਹਿ ਗੁਣੀ ਸਮਾਇਦਾ ॥੧੧॥

ਪੁਨਾ ਵਹੁ ਪ੍ਰਭੂ ਕੇ ਪ੍ਰੇਮ ਮੈਂ ਰਾਤਾ ਹੂਆ ਏਕ ਰਸ ਤਿਸ ਕੇ ਗੁਣੋਂ ਕੋ ਗਾਵਤਾ ਹੈ॥ ਅਰੁ ਗੁਣੋਂ ਕੋ ਕਹਿ ਕਰ ਪੁਨਾ ਤਿਸ (ਗੁਣੀ) ਪਰਮੇਸਰ ਮੈਂ ਸਮਾਇ ਜਾਤਾ ਹੈ॥੧੧॥

ਏਹੁ ਸਰੀਰੁ ਸਭ ਮੂਲੁ ਹੈ ਮਾਇਆ ॥

ਦੂਜੈ ਭਾਇ ਭਰਮਿ ਭੁਲਾਇਆ ॥

ਇਹ ਜੋ ਸਰੀਰ ਹੈ ਇਨ ਸਭ ਕਾ ਮੂਲੁ ਮਾਇਆ ਹੈ ਇਸੀ ਤੇ ਸਰੀਰ ਕੇ ਸਬੰਧ ਕਰਕੇ ਜੀਵੋਂ ਕੋ ਦ੍ਵੈਤ ਭਾਵ ਨੇ ਭਰਮ ਮੈਂ ਭੁਲਾਇਆ ਹੂਆ ਹੈ॥

ਹਰਿ ਨ ਚੇਤੈ ਸਦਾ ਦੁਖੁ ਪਾਏ ਬਿਨੁ ਹਰਿ ਚੇਤੇ ਦੁਖੁ ਪਾਇਦਾ ॥੧੨॥

ਇਹ ਪੁਰਸ ਹਰੀ ਕੋ ਨਹੀਂ ਯਾਦ ਕਰਤਾ ਇਸੀ ਤੇ ਸਦਾ ਦੁਖ ਪਾਵਤਾ ਪੀਛੇ ਚਲਾ ਆਇਆ ਹੈ ਅਬ ਭੀ ਬਿਨਾ ਹਰੀ ਕੇ ਯਾਦ ਸੇ ਦੁਖ ਹੀ ਪਾਵਤਾ ਹੈ॥੧੨॥

ਜਿ ਸਤਿਗੁਰੁ ਸੇਵੇ ਸੋ ਪਰਵਾਣੁ ॥

ਕਾਇਆ ਹੰਸੁ ਨਿਰਮਲੁ ਦਰਿ ਸਚੈ ਜਾਣੁ ॥

ਜੋ ਸਤਿਗੁਰੋਂ ਕੋ ਸੇਵਤੇ ਹੈਂ ਸੋ ਸਾਰੇ ਹੀ ਸੰਸਾਰ ਮੈਂ ਪ੍ਰਵਾਨ ਹੈਂ ਔਰ ਤਿਨਕੀ ਅਸਥੂਲ ਦੇਹ ਔ (ਹੰਸੁ) ਜੀਵ ਉਜਲ ਹੈਂ ਓਹੀ ਦਰਗਾਹ ਮੈਂ ਸਚੇ ਜਾਣੀਤੇ ਹੈਂ॥

ਹਰਿ ਸੇਵੇ ਹਰਿ ਮੰਨਿ ਵਸਾਏ ਸੋਹੈ ਹਰਿ ਗੁਣ ਗਾਇਦਾ ॥੧੩॥

ਜੋ ਹਰੀ ਕੋ ਸਰੀਰ ਕਰ ਸੇਵਤਾ ਹੈ ਔਰ ਹਰੀ ਕੋ ਮਨ ਮੈਂ ਵਸਾਵਤਾ ਹੈ॥ ਪੁਨਾ ਰਸਨਾ ਦ੍ਵਾਰਾ ਹਰੀ ਕੇ ਗੁਨੋਂ ਕੋ ਗਾਵਤਾ ਹੈ ਸੋਈ ਸੋਭਤਾ ਹੈ॥੧੩॥

ਬਿਨੁ ਭਾਗਾ ਗੁਰੁ ਸੇਵਿਆ ਨ ਜਾਇ ॥
ਮਨਮੁਖ ਭੂਲੇ ਮੁਏ ਬਿਲਲਾਇ ॥

ਉਜਲ ਕਰਮੋਂ ਸੇ ਬਿਨਾਂ ਗੁਰੂ ਸੇਵਿਆ ਨਹੀਂ ਜਾਤਾ ਹੈ॥ ਜੋ ਮਨਮੁਖ ਭੂਲੇ ਹੈਂ ਸੋ ਬਿਸਜਾਂ ਕੋ (ਖਾਇ) ਭੋਗਤੇ ਰੋਂਦੇ ਮਰ ਗਏ ਹੈਂ॥

ਜਿਨ ਕਉ ਨਦਰਿ ਹੋਵੈ ਗੁਰ ਕੇਰੀ ਹਰਿ ਜੀਉ ਆਪਿ ਮਿਲਾਇਦਾ ॥੧੪॥

ਜਿਨਾਂ ਕੋ ਗੁਰੋਂ ਕੀ ਕ੍ਰਿਪਾ ਹੋਤੀ ਹੈ ਤਿਨ ਕੋ ਹਰੀ ਜੀਉ ਅਪਨੇ ਮੈਂ ਮਿਲਾਵਤਾ ਹੈ॥੧੪॥

ਕਾਇਆ ਕੋਟੁ ਪਕੇ ਹਟਨਾਲੇ ॥
ਗੁਰਮੁਖਿ ਲੇਵੈ ਵਸਤੁ ਸਮਾਲੇ ॥

ਕਾਇਆ ਰੂਪ ਕੋਟ ਮੈਂ ਜੋ ਇੰਦ੍ਰਯੋਂ ਰੂਪ (ਹਟਨਾਲੇ) ਬਜਾਰ ਹੈਂ ਸੋ ਪਕੇ ਹੈਂ ਅਰਥਾਤ ਵਿਖੇ ਜਲ ਸੇ ਗਿਰਤੇ ਨਹੀਂ ਵਾ ਭਗਤੀ ਕਰਕੇ ਸਫਲ ਹੈਂ ਜੋ ਗੁਰਮੁਖ ਹੈਂ ਸੋ ਕਾਇਆ ਮੈਂ ਸੇ ਆਤਮਾ ਵਸਤੂ ਕੋ ਸੰਭਾਲ ਕੇ ਲੇਤੇ ਹੈਂ॥

ਹਰਿ ਕਾ ਨਾਮੁ ਧਿਆਇ ਦਿਨੁ ਰਾਤੀ ਊਤਮ ਪਦਵੀ ਪਾਇਦਾ ॥੧੫॥

ਵਹੁ ਹਰੀ ਕਾ ਨਾਮ ਇਕ ਰਸ ਧਿਆਵਤਾ ਹੈ ਇਸੀ ਤੇ ਵਹੁ ਊਤਮ ਪਦਵੀ ਕੋ ਪਾਵਤਾ ਹੈ॥੧੫॥

ਆਪੇ ਸਚਾ ਹੈ ਸੁਖਦਾਤਾ ॥
ਪੂਰੇ ਗੁਰ ਕੈ ਸਬਦਿ ਪਛਾਤਾ ॥

ਆਪ ਹੀ (ਸਚਾ) ਵਾਹਿਗੁਰੂ ਸੁਖ ਦਾਤਾ ਹੈ॥ ਪੂਰੇ ਗੁਰੋਂ ਕੇ ਉਪਦੇਸ ਕਰ ਪਛਾਤਾ ਹੈ॥

ਨਾਨਕ ਨਾਮੁ ਸਲਾਹੇ ਸਾਚਾ ਪੂਰੈ ਭਾਗਿ ਕੋ ਪਾਇਦਾ ॥੧੬॥੭॥੨੧॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਪੂਰੇ ਭਾਗੋਂ ਕਰਕੇ ਕੋਈ ਪੁਰਸ ਨਾਮ ਕੋ ਪਾਵਤਾ ਹੈ ਸੋਈ ਸਚੇ ਨਾਮ ਕੋ ਸਲਾਹਤਾ ਹੈ॥੧੬॥੭॥੨੧॥

ਪੰਨਾ ੧੦੬੬

ਮਾਰੂ ਮਹਲਾ ੩ ॥
ਨਿਰੰਕਾਰਿ ਆਕਾਰੁ ਉਪਾਇਆ ॥
ਮਾਇਆ ਮੋਹੁ ਹੁਕਮਿ ਬਣਾਇਆ ॥

ਨਿਰਅਕਾਰ ਪਰਮੇਸਰ ਨੇ ਅਕਾਰੁ ਭਾਵ ਸੰਸਾਰ ਉਪਾਇਆ ਹੈ॥ ਅਪਨੇ ਹੁਕਮ ਕਰ ਜੀਵੋਂ ਕੇ ਰਿਦੇ ਮੈਂ ਮਾਇਆ ਕਾ ਮੋਹੁ ਬਣਾਇਆ ਹੈ॥

ਆਪੇ ਖੇਲ ਕਰੇ ਸਭਿ ਕਰਤਾ ਸੁਣਿ ਸਾਚਾ ਮੰਨਿ ਵਸਾਇਦਾ ॥੧॥

ਕਰਤਾ ਪੁਰਖ ਸਭ ਖੇਲ ਕੋ ਆਪੇ ਹੀ ਕਰਤਾ ਹੈ ਜੋ ਸਚਾ ਪੁਰਖ ਹੈ ਤਿਸ ਕੋ ਸੁਨਕੈ ਜੋ ਮਨ ਮੈਂ ਬਸਾਵਤਾ ਹੈ ਤਿਸ ਕਾ ਮੋਹ ਨਵਿਰਤ ਹੋਤਾ ਹੈ॥

ਮਾਇਆ ਮਾਈ ਤ੍ਰੈ ਗੁਣ ਪਰਸੂਤਿ ਜਮਾਇਆ ॥
ਚਾਰੇ ਬੇਦ ਬ੍ਰਹਮੇ ਨੋ ਫੁਰਮਾਇਆ ॥

(ਮਾਈ) ਮਾਇਆ ਪਤੀ ਚੇਤਨ ਤਿਸਸੇ ਸਬੰਧ ਕਰਕੇ ਮਾਇਆ ਨੇ ਪ੍ਰਸੂਤ ਹੋ ਕਰ ਤ੍ਰਿਗੁਣੀ ਪ੍ਰਪੰਚ ਕੋ ਉਤਪਤ ਕੀਆ ਹੈ ਪੁਨ: ਚਾਰ ਬੇਦ ਉਤਪਤ ਕਰਕੇ ਤਿਨਕਾ ਬੀਚਾਰ ਬ੍ਰਹਮੇ ਕੋ ਫੁਰਮਾਇਆ ਕਿ ਤੂੰ ਇਨਕੀ ਮ੍ਰਿਯਾਦਾ ਪਰਵਿਰਤ ਕਰੁ॥

ਵਰ੍ਹੇ ਮਾਹ ਵਾਰ ਥਿਤੀ ਕਰਿ ਇਸੁ ਜਗ ਮਹਿ ਸੋਝੀ ਪਾਇਦਾ ॥੨॥

ਹੁਕਮ ਅਨਸਾਰ ਵਾਰ ਤਥਾ ਮਹੀਨੇ ਔਂ ਵਰ੍ਹੇ ਇਨਕੀ ਮਿਰਯਾਦਾ ਕਰਕੇ ਇਸ ਪ੍ਰਕਾਰ ਸਭ ਜੁਗੋਂ ਮੈਂ ਜੀਵੋਂ ਕੋ ਇਨ ਕੇ ਜਾਨਣੈ ਕੀ ਸੋਝੀ ਪਾਵਤਾ ਭਯਾ ਹੈ॥੨॥

ਗੁਰ ਸੇਵਾ ਤੇ ਕਰਣੀ ਸਾਰ ॥
ਰਾਮ ਨਾਮੁ ਰਾਖਹੁ ਉਰਿ ਧਾਰ ॥

ਤਾਂਤੇ ਗੁਰੋਂ ਕੀ ਸੇਵਾ ਤੇ ਸੁਭ ਕਰਣੀ ਕੋ ਸਮਾਲ ਔਰ ਰਾਮ ਨਾਮ ਕੋ ਰਿਦੇ ਮੈਂ ਧਾਰਿ ਰਾਖੋ॥

ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥੩॥

ਜਗਤ ਕੇ ਅੰਤਰ ਗੁਰਬਾਣੀ ਜੋ ਵਰਤੀ ਹੈ ਅਰਥਾਤ ਪ੍ਰਸਿਧ ਪਰਵਿਰਤੀ ਹੈ ਇਸ ਬਾਣੀ ਸੇ ਹਰੀਨਾਮ ਪਾਈਤਾ ਹੈ॥

ਪ੍ਰਸ਼ਨ: ਕੋਈਕ ਵੇਦ ਪਾਠੀ ਕੋ ਸਾਂਤੀ ਨਹੀਂ ਦੇਖੀਦੀ ਕੀ ਕਾਰਨ ਹੈ? ॥੩॥ ਉੱਤ੍ਰ॥

ਵੇਦੁ ਪੜੈ ਅਨਦਿਨੁ ਵਾਦ ਸਮਾਲੇ ॥
ਨਾਮੁ ਨ ਚੇਤੈ ਬਧਾ ਜਮਕਾਲੇ ॥

ਜੋ ਵੇਦ ਪੜਤਾ ਹੈ ਅਰ ਰਾਤ ਦਿਨ ਝਗੜੇ ਹੀ ਸੰਭਾਲਤਾ ਹੈ ਪੁਨਾ ਨਾਮ ਕੋ ਨਹੀਂ ਚੇਤਤਾ ਇਸਤੇ ਉਹ (ਜਮ) ਧਰਮਰਾਇ ਨੇ ਮਾਰਨੇ ਵਾਸਤੇ ਬਾਂਧਾ ਹੈ॥

ਦੂਜੈ ਭਾਇ ਸਦਾ ਦੁਖੁ ਪਾਏ ਤ੍ਰੈ ਗੁਣ ਭਰਮਿ ਭੁਲਾਇਦਾ ॥੪॥

ਵਹੁ ਦੂਜੈ ਭਾਇ ਕਰ ਸਦਾ ਦੁਖ ਹੀ ਪਾਵਤਾ ਹੈ ਕਿਉਂਕਿ ਤ੍ਰੈ ਗੁਣ ਕੇ ਭਰਮ ਮੈਂ ਉਸਕੋ ਵਿਰੋਧ ਭੁਲਾਵਤਾ ਹੈ॥੪॥

ਗੁਰਮੁਖਿ ਏਕਸੁ ਸਿਉ ਲਿਵ ਲਾਏ ॥
ਤ੍ਰਿਬਿਧਿ ਮਨਸਾ ਮਨਹਿ ਸਮਾਏ ॥

ਜੋ ਗੁਰਮੁਖ ਹੈਂ ਸੋ ਇਕਸ ਸਿਉਂ ਹੀ ਲਿਵ ਲਾਵਤੇ ਹੈਂ ਤਿੰਨ ਪ੍ਰਕਾਰ ਕੀ ਮੁਤ ਵਿਤ ਲੋਕ ਇਛਾ ਕੋ ਮਨਹਿ ਕਰਕੇ ਤਿਆਗ ਕੇ ਪਰਮੇਸੁਰ ਮੈਂ ਸਮਾਏ ਹੈਂ॥

ਸਾਚੈ ਸਬਦਿ ਸਦਾ ਹੈ ਮੁਕਤਾ ਮਾਇਆ ਮੋਹੁ ਚੁਕਾਇਦਾ ॥੫॥

ਸਚੇ ਗੁਰ ਉਪਦੇਸ ਕਰਕੇ ਜੋ ਸਦਾ ਵਿਸਿਓਂ ਸੇ ਛੂਟਾ ਹੈ ਤਿਸਨੇ ਮਾਇਆ ਕਾ ਮੋਹ ਚੁਕਾਇ ਦੀਆ ਹੈ॥੫॥

ਜੋ ਧੁਰਿ ਰਾਤੇ ਸੇ ਹੁਣਿ ਰਾਤੇ ॥
ਗੁਰ ਪਰਸਾਦੀ ਸਹਜੇ ਮਾਤੇ ॥

ਪੂਰਬ ਜਨਮੋਂ ਮੈਂ ਜੋ ਭਗਤੀ ਮੈਂ ਰਾਤੇ ਹੈਂ ਸੋਈ ਪੁਰਸ ਅਬ ਭਗਤੀ ਮੈਂ ਰੰਗੇ ਹੈਂ ਸੋਈ ਗੁਰੋਂ ਕੀ ਕ੍ਰਿਪਾ ਸੇ ਗਯਾਨ ਮੈਂ ਮਸਤ ਹੁਏ ਹੈਂ॥

ਸਤਿਗੁਰੁ ਸੇਵਿ ਸਦਾ ਪ੍ਰਭੁ ਪਾਇਆ ਆਪੈ ਆਪੁ ਮਿਲਾਇਦਾ ॥੬॥

ਜਿਸਨੇ (ਸਦਾ) ਇਕ ਰਸ ਸਤਿਗੁਰੋਂ ਕੋ ਸੇਵਕ ਪ੍ਰਭੂ ਕੋ ਪਾਇਆ ਹੈ ਵਹੁ ਆਪ ਅਪਨੇ ਮੇਲੀਆਂ ਕੋ ਭੀ ਮਿਲਾਵਤਾ ਹੈ॥੬॥

ਮਾਇਆ ਮੋਹਿ ਭਰਮਿ ਨ ਪਾਏ ॥
ਦੂਜੈ ਭਾਇ ਲਗਾ ਦੁਖੁ ਪਾਏ ॥

ਜੀਵ ਮਾਇਆ ਕੇ ਮੋਹ ਕਰਕੇ ਚੌਰਾਸੀ ਮੈਂ ਭਰਮਣਾ ਹੀ ਪਾਵਤਾ ਹੈ ਦ੍ਵੈਤ ਭਾਇ ਮੈਂ ਲਗਾ ਹੂਆ ਦੁਖ ਪਾਵਤਾ ਹੈ॥

ਸੂਹਾ ਰੰਗੁ ਦਿਨ ਥੋੜੇ ਹੋਵੈ ਇਸੁ ਜਾਦੇ ਬਿਲਮ ਨ ਲਾਇਦਾ ॥੭॥

ਕਿਉਂਕਿ ਕਸੁੰਭੇ ਕਾ ਰੰਗ ਅਰਥਾਤ ਵਿਸ਼ਿਓਂ ਕਾ ਅਨੰਦ ਥੋੜੇ ਦਿਨ ਇਸਥਿਤ ਹੋਤਾ ਹੈ ਇਸਕੋ ਜਾਤੇ ਨੂੰ ਦੇਖੀਏ ਤਉ ਦੇਰੀ ਨਹੀਂ ਲਗਾਵਤਾ ਹੈ॥੭॥

ਏਹੁ ਮਨੁ ਭੈ ਭਾਇ ਰੰਗਾਏ ॥
ਇਤੁ ਰੰਗਿ ਸਾਚੇ ਮਾਹਿ ਸਮਾਏ ॥

ਇਸ ਮਨ ਕਉ ਭੈ ਔਰ ਪ੍ਰੇਮ ਮੈਂ ਜੋ ਰੰਗਾਏ ਤਉ ਇਸ ਰੰਗ ਕਰਕੇ ਸਾਚੇ ਪਰਮਾਤਮਾ ਮੈਂ (ਸਮਾਏ) ਅਭੇਦ ਹੋ ਜਾਵੇ॥

ਪੂਰੈ ਭਾਗਿ ਕੋ ਇਹੁ ਰੰਗੁ ਪਾਏ ਗੁਰਮਤੀ ਰੰਗੁ ਚੜਾਇਦਾ ॥੮॥

ਕੋਈ ਪੂਰੇ ਭਾਗ ਵਾਲਾ ਗੁਰਮੁਤੀਆ ਇਹ ਰੰਗ ਪਾਵਤਾ ਹੈ ਸੋ ਗੁਰਮਤੀਆ ਔਰ ਕੋ ਭੀ ਇਹੀ ਰੰਗ ਚੜਾਵਤਾ ਹੈ॥੮॥

ਮਨਮੁਖੁ ਬਹੁਤੁ ਕਰੇ ਅਭਿਮਾਨੁ ॥
ਦਰਗਹ ਕਬ ਹੀ ਨ ਪਾਵੈ ਮਾਨੁ ॥

ਮਨਮੁਖ ਬਹੁਤ ਹੀ ਅਭਿਮਾਨ ਕਰਤਾ ਹੈ॥ ਵਹੁ ਦਰਗਾਹ ਮੈਂ ਕਬੀ ਮਾਨ ਕੋ ਨਹੀਂ ਪਾਵਤਾ ਹੈ॥

ਦੂਜੈ ਲਾਗੇ ਜਨਮੁ ਗਵਾਇਆ ਬਿਨੁ ਬੂਝੇ ਦੁਖੁ ਪਾਇਦਾ ॥੯॥

ਕਿਉਂਕਿ ਦ੍ਵੈਤ ਮੈਂ ਲਾਗ ਕੈ ਜਨਮ ਗਵਾਇਆ ਹੈ ਸਮਝ ਤੋ ਬਿਨਾਂ ਵਹੁ ਦੁਖ ਹੀ ਪਾਵਤਾ ਹੈ॥੯॥

ਮੇਰੈ ਪ੍ਰਭਿ ਅੰਦਰਿ ਆਪੁ ਲੁਕਾਇਆ ॥
ਗੁਰ ਪਰਸਾਦੀ ਹਰਿ ਮਿਲੈ ਮਿਲਾਇਆ ॥

ਮੇਰੇ ਪ੍ਰਭੂ ਨੇ ਸਭ ਅੰਤਰ ਆਪਨਾ ਆਪ ਲੁਕਾਇਆ ਹੂਆ ਹੈ ਗੁਰੋਂ ਕੀ ਕਿਰਪਾ ਕਾ ਮਿਲਾਇਆ ਹੂਆ ਹੀ ਮਿਲਤਾ ਹੈ ॥

ਸਚਾ ਪ੍ਰਭੁ ਸਚਾ ਵਾਪਾਰਾ ਨਾਮੁ ਅਮੋਲਕੁ ਪਾਇਦਾ ॥੧੦॥

ਵਹੁ ਸਚਾ ਪ੍ਰਭੂ ਹੈ ਔ ਉਸ ਕਾ ਬਿਆਪਾਰ ਭੀ ਸਚਾ ਹੈ ਜੋ ਤਿਸ ਮੈਂ ਪ੍ਰੇਮ ਕਰਤਾ ਹੈ ਸੋ ਨਾਮ ਅਮੋਲਕ ਪਦਾਰਥ ਪਾਵਤਾ ਹੈ॥੧੦॥

ਇਸੁ ਕਾਇਆ ਕੀ ਕੀਮਤਿ ਕਿਨੈ ਨ ਪਾਈ ॥
ਮੇਰੈ ਠਾਕੁਰਿ ਇਹ ਬਣਤ ਬਣਾਈ ॥

ਇਹ ਜੋ ਮਨੁਖ ਕੀ ਕਾਇਆਂ ਹੈ ਇਸਕੀ ਕੀਮਤਿ ਕਿਸੇ ਨੇ ਨਹੀਂ ਪਾਈ ਅਰਥਾਤ ਇਹ ਬਹੁਤ ਅਮੋਲਕ ਹੈ॥ ਮੇਰੇ ਸੁਆਮੀ ਨੇ ਇਸ ਕਾਇਆਂ ਕੀ ਕੈਸੀ ਬਣਾਵਟ ਬਣਾਈ ਹੈ ਭਾਵ ਬਿਰੋਧੀ ਪਦਾਰਥ ਇਸ ਮੈਂ ਇਕਤ੍ਰ ਕੀਏ ਹੈਂ॥

ਗੁਰਮੁਖਿ ਹੋਵੈ ਸੁ ਕਾਇਆ ਸੋਧੈ ਆਪਹਿ ਆਪੁ ਮਿਲਾਇਦਾ ॥੧੧॥

ਜੋ ਗੁਰਮੁਖ ਹੋਤਾ ਹੈ ਸੋ ਇਸ ਕਾਇਆ ਕੋ ਸੋਧਤਾ ਹੈ ਅਰਥਾਤ ਜਪ ਤਪ ਆਦਿ ਕਰਕੇ ਸੁਧ ਕਰਤਾ ਹੈ ਪੁਨਾ ਤਿਸ ਕੋ ਪਰਮੇਸਰ ਅਪਨੇ ਮੈਂ ਆਪ ਹੀ ਮਿਲਾ ਲੇਤਾ ਹੈ॥੧੧॥

ਕਾਇਆ ਵਿਚਿ ਤੋਟਾ ਕਾਇਆ ਵਿਚਿ ਲਾਹਾ ॥
ਗੁਰਮੁਖਿ ਖੋਜੇ ਵੇਪਰਵਾਹਾ ॥

ਇਸ ਕਾਇਆਂ ਕੇ ਬੀਚ ਹੋਇਕੇ ਵਿਸ਼ੇ ਪਰਾਇਣ ਹੁਏ ਤਉ ਤੋਟਾ ਹੋਇ ਗਇਆ ਜੇ ਸਤਿ ਸੰਤੋਖਾਦਿ ਕਾਇਆਂ ਮੈਂ ਧਾਰੇ ਤਉ ਲਾਭ ਹੂਆ॥ਪਰੰਤੂ ਜੇ ਵੇਪਰਵਾਹ ਹੋਇਕੇ ਪਰਮੇਸਰ ਕੋ ਗੁਰੋਂ ਦੁਆਰੇ ਖੋਜੇ ਤਉ ਤੋ ਲਾਭ ਹੀ ਹੈ॥

ਗੁਰਮੁਖਿ ਵਣਜਿ ਸਦਾ ਸੁਖੁ ਪਾਏ ਸਹਜੇ ਸਹਜਿ ਮਿਲਾਇਦਾ ॥੧੨॥

ਗੁਰੋਂ ਦੁਆਰੇ ਵਣਜ ਕਰੇ ਤਉ ਅਚੁਤ ਸੁਖ ਕੌ ਪਾਵਤਾ ਹੈ ਕਿਉਂਕਿ ਗੁਰੂ ਸਹਜੇ ਹੀ ਗਿਆਨ ਮੈਂ ਮਿਲਾਵਤਾ ਹੈ॥੧੨॥

ਸਚਾ ਮਹਲੁ ਸਚੇ ਭੰਡਾਰਾ ॥
ਆਪੇ ਦੇਵੈ ਦੇਵਣਹਾਰਾ ॥

ਤਿਸ ਗੁਰੂ ਕਾ ਸਰੂਪ ਸਚਾ ਹੈ ਔਰ ਸਚੇ ਰਿਦੇ ਮੈਂ ਸਚਾ ਹੀ ਗਿਆਨ ਆਦਿ ਗੁਣ ਕਾ ਭੰਡਾਰਾ ਹੈ॥ ਦੇਵਣਹਾਰਾ ਜੋ ਗੁਰੂ ਹੈ ਜਿਸ ਪਰ ਕ੍ਰਿਪਾਲ ਹੋਤਾ ਹੈ ਤਿਸ ਕੋ ਆਪ ਹੀ ਆਪਨੇ ਭੰਡਾਰੇ ਮੈਂ ਸੇ ਗਿਆਨ ਦੇਤਾ ਹੈ॥

ਗੁਰਮੁਖਿ ਸਾਲਾਹੇ ਸੁਖਦਾਤੇ ਮਨਿ ਮੇਲੇ ਕੀਮਤਿ ਪਾਇਦਾ ॥੧੩॥

ਜੋ ਤਿਸ ਗੁਰੂ ਦੁਆਰਾ ਸੁਖਦਾਤੇ ਪਰਮੇਸਰ ਕੋ ਸਲਾਹਤਾ ਹੈ ਸੋ ਸਰੂਪ ਮੈਂ ਮਨ ਕੋ ਮੇਲ ਕੈ ਸਰੂਪ ਕੀ ਕੀਮਤ ਕੋ ਪਾਵਤਾ ਹੈ ਭਾਵ ਮਹਿਮਾ ਜਾਨਤਾ ਹੈ॥੧੩॥

ਕਾਇਆ ਵਿਚਿ ਵਸਤੁ ਕੀਮਤਿ ਨਹੀ ਪਾਈ ॥

ਗੁਰਮੁਖਿ ਆਪੇ ਦੇ ਵਡਿਆਈ ॥

ਇਸ ਕਾਇਆਂ ਕੇ ਬੀਚ ਹੀ ਆਤਮ ਵਸਤੂ ਹੈ ਪਰੰਤੂ ਗੁਰੋਂ ਸੇ ਬਿਨਾਂ ਕੀਮਤ ਕਿਸੇ ਨੇ ਨਹੀਂ ਪਾਈ॥ ਗੁਰਮੁਖਾਂ ਕੋ ਆਪ ਹੀ ਪਰਮੇਸਰ ਵਡਿਆਈ ਦੇਤਾ ਹੈ॥

ਜਿਸ ਦਾ ਹਟੁ ਸੋਈ ਵਥੁ ਜਾਣੈ ਗੁਰਮੁਖਿ ਦੇਇ ਨ ਪਛੋਤਾਇਦਾ ॥੧੪॥

ਜਿਸਕਾ (ਹਟੁ) ਸਰੀਰ ਬਣਾਇਆ ਹੂਆ ਹੈ ਸੋਈ ਦੈਵੀ ਗੁਨ ਵਾ ਗਿਆਨ ਵਸਤੂ ਕੋ ਜਾਨਤਾ ਹੈ ਜਿਨ ਕੋ ਗੁਰੋਂ ਦੁਆਰੇ ਦੇਤਾ ਹੈ ਵਹੁ ਪਸਚਾਤਾਪ ਫੇਰ ਨਹੀਂ ਕਰਤਾ॥੧੪॥

ਹਰਿ ਜੀਉ ਸਭ ਮਹਿ ਰਹਿਆ ਸਮਾਈ ॥

ਗੁਰ ਪਰਸਾਦੀ ਪਾਇਆ ਜਾਈ ॥

ਹਰਿ ਜੀਉ ਸਭ ਮੈਂ ਸਮਾਇ ਰਹਿਆ ਹੈ॥ ਪਰੰਤੂ ਗੁਰੋਂ ਕੀ ਕਿਰਪਾ ਸੇ ਪਾਇਆ ਜਾਤਾ ਹੈ॥

ਆਪੇ ਮੇਲਿ ਮਿਲਾਏ ਆਪੇ ਸਬਦੇ ਸਹਜਿ ਸਮਾਇਦਾ ॥੧੫॥

ਆਪ ਹੀ ਸਤਿਗੁਰੋਂ ਕੋ ਮੇਲ ਮੈਂ ਮਿਲਾਵਤਾ ਹੈ ਆਪ ਹੀ ਗੁਰ ਉਪਦੇਸ ਦੇਕੇ ਸਹਜ ਪਦ ਮੈ ਸਮਾਵਤਾ ਹੈ॥੧੫॥

ਪੰਨਾ ੧੦੬੭

ਆਪੇ ਸਚਾ ਸਬਦਿ ਮਿਲਾਏ ॥

ਸਬਦੇ ਵਿਚਹੁ ਭਰਮੁ ਚੁਕਾਏ ॥

(ਸਚਾ) ਵਾਹਿਗੁਰੂ ਆਪ ਹੀ ਗੁਰ ਉਪਦੇਸ਼ ਮੈਂ ਮਿਲਾਵਤਾ ਹੈ॥ ਪੁਨਾ ਗੁਰ ਉਪਦੇਸ਼ ਕਰਕੇ ਵਿਚੋਂ ਭਰਮ ਚੁਕਾਇ ਦੇਤਾ ਹੈ॥

ਨਾਨਕ ਨਾਮਿ ਮਿਲੈ ਵਡਿਆਈ ਨਾਮੇ ਹੀ ਸੁਖੁ ਪਾਇਦਾ ॥੧੬॥੮॥੨੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕੋ ਨਾਮੀ ਕੀ ਬਡਾਈ ਮਿਲੀ ਹੈ ਸੋ ਨਾਮ ਕੋ ਧਾਰ ਕਰਕੇ ਸੁਖ ਪਾਵਤਾ ਹੈ॥੧੬॥੮॥੨੨॥

ਮਾਰੂ ਮਹਲਾ ੩ ॥

ਅਗਮ ਅਗੋਚਰ ਵੇਪਰਵਾਹੇ ॥

ਆਪੇ ਮਿਹਰਵਾਨ ਅਗਮ ਅਥਾਹੇ ॥

ਹੇ ਮਨ ਸੇ ਅਗਮ ਪੁਨਾ ਇੰਦ੍ਰਯੋਂ ਸੇ ਅਵਿਸ਼ੇ ਤਥਾ ਵੇਪਰਵਾਹਿ ਆਪ ਤੂੰ ਮੇਹਰਵਾਨ ਅਗਮ ਅਥਾਹ ਹੈਂ॥

ਅਪੜਿ ਕੋਇ ਨ ਸਕੈ ਤਿਸ ਨੋ ਗੁਰ ਸਬਦੀ ਮੇਲਾਇਆ ॥੧॥

(ਤਿਸਨੋ) ਤੇਰੇ ਸਰੂਪ ਕੋ ਗੁਰਾਂ ਸੇ ਬਿਨਾਂ ਕੋਈ ਪਹੁੰਚ ਨਹੀਂ ਸਕਤਾ ਗੁਰੋਂ ਕੇ ਉਪਦੇਸ਼ ਕਰਕੇ ਅਪਨੇ ਸਾਥ ਮਿਲਾਯਾ ਹੈ॥੧॥

ਤੁਧੁਨੋ ਸੇਵਹਿ ਜੋ ਤੁਧੁ ਭਾਵਹਿ ॥

ਗੁਰ ਕੈ ਸਬਦੇ ਸਚਿ ਸਮਾਵਹਿ ॥

ਜੋ ਤੈਨੂੰ ਭਾਵਤੇ ਹੈਂ ਸੋ ਤੇਰੇ ਕੋ ਸੇਵਤੇ ਹੈਂ॥ ਗੁਰੋਂ ਕੇ ਉਪਦੇਸ ਕਰਕੇ ਤੇਰੇ ਸਚ ਸਰੂਪ ਮੈਂ ਸਮਾਵਤੇ ਹੈਂ॥

ਅਨਦਿਨੁ ਗੁਣ ਰਵਹਿ ਦਿਨੁ ਰਾਤੀ ਰਸਨਾ ਹਰਿ ਰਸੁ ਭਾਇਆ ॥੨॥

ਮਨ ਕਰਕੇ ਰਾਤ ਦਿਨ ਇਕ ਰਸ ਗੁਣ ਉਚਾਰਤੇ ਹੈਂ ਔਰ ਰਸਨਾ ਦੁਆਰੇ ਭੀ ਹੇ ਹਰੀ ਤੇਰਾ ਰਸ ਹੀ ਉਨਕੋ ਭਾਯਾ ਹੈ॥੨ ॥

ਸਬਦਿ ਮਰਹਿ ਸੇ ਮਰਣੁ ਸਵਾਰਹਿ ॥
ਹਰਿ ਕੇ ਗੁਣ ਹਿਰਦੈ ਉਰ ਧਾਰਹਿ ॥

ਜੋ ਗੁਰ ਉਪਦੇਸ਼ ਕਰ ਜੀਵ ਭਾਵ ਸੇ ਮਰੇ ਹੈਂ (ਸੇ) ਤਿਨੋਂ ਨੇ ਜੀਵਨਾ ਔਰ ਮਰਣਾ ਸਵਾਰ ਲੀਆ ਹੈ॥ ਹਰੀ ਕੇ ਗੁਣ ਬਡੇ ਜਾਨਕੇ ਤਿਨੋਂ ਨੇ ਰਿਦੇ ਮੈਂ ਧਾਰੇ ਹੈਂ॥

ਜਨਮੁ ਸਫਲੁ ਹਰਿ ਚਰਣੀ ਲਾਗੇ ਦੂਜਾ ਭਾਉ ਚੁਕਾਇਆ ॥੩॥

ਜੋ ਹਰੀ ਕੀ ਚਰਣੀ ਲਾਗੇ ਹੈਂ ਔਰ ਤਿਨੋਂ ਨੇ ਮਨ ਮੈਂ ਦ੍ਵੈਤ ਭਾਵ ਕੋ ਚੁਕਾਇ ਦੀਆ ਹੈ॥੩॥

ਹਰਿ ਜੀਉ ਮੇਲੇ ਆਪਿ ਮਿਲਾਏ ॥
ਗੁਰ ਕੈ ਸਬਦੇ ਆਪੁ ਗਵਾਏ ॥

ਜੋ ਹਰਿਜੀਉ ਨੇ ਸਤਿਸੰਗ ਮੈਂ ਮੇਲੇ ਹੈਂ ਸੋ ਪੁਨਾ ਆਪਨੇ ਮੈਂ ਮਿਲਾਇ ਲੀਏ ਹੈਂ ਕਿਉਂਕਿ ਤਿਨੋਂ ਨੇ ਗੁਰੋਂ ਕੇ ਉਪਦੇਸ਼ ਕਰ ਆਪਾ ਭਾਵ ਗਵਾਇਆ ਹੈ॥

ਅਨਦਿਨੁ ਸਦਾ ਹਰਿ ਭਗਤੀ ਰਾਤੇ ਇਸੁ ਜਗ ਮਹਿ ਲਾਹਾ ਪਾਇਆ ॥੪॥

ਰਾਤ ਦਿਨ ਜੋ ਸਦਾ ਹਰੀ ਕੀ ਭਗਤੀ ਮੈਂ ਰੰਗੇ ਹੈਂ ਤਿਨੋਂ ਨੇ ਇਸ ਜਗ ਮੈਂ ਲਾਭੁ ਪਾਇਆ ਹੈ॥੪॥

ਤੇਰੇ ਗੁਣ ਕਹਾ ਮੈ ਕਹਣੁ ਨ ਜਾਈ ॥
ਅੰਤੁ ਨ ਪਾਰਾ ਕੀਮਤਿ ਨਹੀ ਪਾਈ ॥

ਮੈਂ ਤੇਰੇ ਗੁਣੋਂ ਕੋ ਕਿਆ ਕਹਾਂ ਮੇਰੇ ਸੇ ਤੋ ਕਹੇ ਨਹੀਂ ਜਾਤੇ॥ ਤੇਰੇ ਗੁਣੋਂ ਕੇ ਪਾਰ ਉਰਾਰ ਕਾ ਅੰਤ ਨਹੀਂ ਹੈ ਇਸੀ ਤੇ ਕਿਸੀ ਨੇ ਗੁਨੋਂ ਕੀ ਕੀਮਤ ਨਹੀਂ ਪਾਈ ਹੈ॥

ਆਪੇ ਦਇਆ ਕਰੇ ਸੁਖਦਾਤਾ ਗੁਣ ਮਹਿ ਗੁਣੀ ਸਮਾਇਆ ॥੫॥

ਹੇ ਸੁਖ ਦਾਤਾ ਜਿਸ ਪਰ ਆਪ ਦਇਆ ਕਰੇ ਵਹੁ (ਗੁਣੀ) ਬੁਧਿਮਾਨ ਤੇਰੇ ਗੁਣੋਂ ਮੈਂ ਸਮਾਇਆ ਹੈ॥੫॥

ਇਸੁ ਜਗ ਮਹਿ ਮੋਹੁ ਹੈ ਪਾਸਾਰਾ ॥
ਮਨਮੁਖੁ ਅਗਿਆਨੀ ਅੰਧੁ ਅੰਧਾਰਾ ॥

ਇਸ ਜਗਤ ਮੈਂ ਮੋਹ ਕਾ ਹੀ ਸਭ ਪਸਾਰਾ ਹੈ॥ ਮਨਮੁਖ ਅਗਜਾਨੀ ਅੰਧੋਂ ਕੋ ਅੰਧੇਰਾ ਹੀ ਹੈ॥

ਧੰਧੈ ਧਾਵਤੁ ਜਨਮੁ ਗਵਾਇਆ ਬਿਨੁ ਨਾਵੈ ਦੁਖੁ ਪਾਇਆ ॥੬॥

ਕਿਉਂਕਿ ਧੰਧਿਆਂ ਮੈਂ ਤਿਸਨੇ ਧਾਵਤਿਆਂ ਜਨਮ ਹੀ ਗਵਾਇਆ ਹੈ ਨਾਮ ਸੇ ਬਿਨਾਂ ਦੁਖ ਹੀ ਪਾਇਆ ਹੈ॥੬॥

ਕਰਮੁ ਹੋਵੈ ਤਾ ਸਤਿਗੁਰੁ ਪਾਏ ॥
ਹਉਮੈ ਮੈਲੁ ਸਬਦਿ ਜਲਾਏ ॥

ਜੇ ਪੂਰਨ ਕਰਮ ਹੋਵੈ ਤੌ ਜੀਵ ਸਤਗੁਰੋਂ ਕੋ ਪਾਵਤਾ ਹੈ॥ ਪੁਨ: ਗੁਰ ਸਬਦ ਸੇ ਹੰਤਾ ਰੂਪ ਮੈਲ ਕੋ ਜਲਾਵਤਾ ਹੈ॥

ਮਨੁ ਨਿਰਮਲੁ ਗਿਆਨੁ ਰਤਨੁ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥੭॥

ਜਬ ਮਨ ਨਿਰਮਲ ਹੂਆ ਤੋ ਗਗ੍ਯਾਨ ਰਤਨ ਕਰ ਚਾਨਣ ਭਇਆ ਤਬ ਤਿਸਨੇ ਅਗਿਆਨ ਅੰਧੇਰੇ ਕੋ ਗਵਾਇ ਦੀਆ ਹੈ॥੭॥

ਤੇਰੇ ਨਾਮ ਅਨੇਕ ਕੀਮਤਿ ਨਹੀ ਪਾਈ ॥

ਸਚੁ ਨਾਮੁ ਹਰਿ ਹਿਰਦੈ ਵਸਾਈ ॥

ਹੇ ਭਗਵਨ ਤੇਰੇ ਨਾਮ ਅਨੇਕ ਹੀ ਹੈਂ ਕਿਸੇ ਨੇ ਤੇਰੀ ਕੀਮਤਿ ਨਹੀਂ ਪਾਈ ਹੈ ਹੇ ਹਰੀ ਜੋ ਤੇਰੇ ਸਚ ਨਾਮ ਕੋ ਹਿਰਦੇ ਮੈਂ ਵਸਾਈ ਅਰਥਾਤ ਵਸਾਵਣੇ ਵਾਲੇ ਹੂਏ ਸੋ ਤੇਰੇ ਮੈਂ ਅਭੇਦ ਹੂਏ ਹੈਂ॥

ਕੀਮਤਿ ਕਉਣੁ ਕਰੇ ਪ੍ਰਭ ਤੇਰੀ ਤੂ ਆਪੇ ਸਹਜਿ ਸਮਾਇਆ ॥੮॥

ਹੇ ਪ੍ਰਭੂ ਤੇਰੀ ਕੀਮਤਿ ਕੌਣ ਕਰੇ ਤੂੰ ਆਪ ਸੰਸਾਰ ਮੈਂ ਸੁਤੇ ਸਮਾਇਆ ਹੂਆ ਹੈਂ॥੮॥

ਨਾਮੁ ਅਮੋਲਕੁ ਅਗਮ ਅਪਾਰਾ ॥

ਨਾ ਕੋ ਹੋਆ ਤੋਲਣਹਾਰਾ ॥

(ਹੇ ਅਗਮ ਅਪਾਰਾ) ਪਰਮੇਸਰ ਤੇਰਾ ਨਾਮ ਅਮੋਲਕ ਹੈ॥ ਤੇਰੇ ਕੋ ਤੋਲਨੇ ਹਾਰਾ ਕੋਈ ਨਹੀਂ ਹੋਇਆ ਹੈ॥

ਆਪੇ ਤੋਲੇ ਤੋਲਿ ਤੋਲਾਏ ਗੁਰ ਸਬਦੀ ਮੇਲਿ ਤੋਲਾਇਆ ॥੯॥

ਆਪ ਹੀ ਤੂੰ ਬੀਚਾਰਤਾ ਹੈਂ ਔ ਏਹੁ ਤੋਲ ਕੇ ਸੰਤੋਂ ਤੇ ਤੁਲਵਾਵਤਾ ਹੈਂ ਅਰਥਾਤ ਵਿਚਾਰ ਕਰਾਵਤਾ ਹੈਂ ਪਰੰਤੂ ਜਿਨੋਂ ਨੇ ਗੁਰ ਸਬਦੀਓਂ ਸੇ ਤੈਨੇ (ਤੋਲਾਇਆ) ਵੀਚਾਰ ਕਰਵਾਇਆ ਹੈ ਤਿਨ ਕੋ ਤੈਨੇ ਮੇਲ ਲੀਆ ਹੈ॥੯॥

ਸੇਵਕ ਸੇਵਹਿ ਕਰਹਿ ਅਰਦਾਸਿ ॥

ਤੂ ਆਪੇ ਮੇਲਿ ਬਹਾਲਹਿ ਪਾਸਿ ॥

ਜੋ ਤੇਰੇ ਸੇਵਕ ਹੋਤੇ ਹੈਂ ਔ ਬੇਨਤੀ ਕਰਤੇ ਹੈਂ ਤਿਨ ਕੋ ਤੂੰ ਆਪ ਹੀ ਪਾਸ ਬਹਾਇਕੇ ਮੇਲ ਲੇਤਾ ਹੈਂ॥

ਸਭਨਾ ਜੀਆ ਕਾ ਸੁਖਦਾਤਾ ਪੂਰੈ ਕਰਮਿ ਧਿਆਇਆ ॥੧੦॥

ਤੂੰ ਸਭਨਾਂ ਜੀਆਂ ਕਾ ਸੁਖ ਦਾਤਾ ਹੈਂ ਪਰੰਤੂ ਜਿਸਕੇ ਪੂਰੇ ਕਰਮ ਹੈਂ ਤਿਨੋਂ ਨੇ ਤੇਰੇ ਕੋ ਧਿਆਇਆ ਹੈ॥੧੦॥

ਜਤੁ ਸਤੁ ਸੰਜਮੁ ਜਿ ਸਚੁ ਕਮਾਵੈ ॥

ਇਹੁ ਮਨੁ ਨਿਰਮਲੁ ਜਿ ਹਰਿ ਗੁਣ ਗਾਵੈ ॥

ਜੋ ਸਚ ਨਾਮ ਕੋ ਕਮਾਵਤਾ ਹੈ ਭਾਵ ਧਾਰਤਾ ਹੈ ਤਿਸ ਕੋ ਜਤੁ ਸਤੁ ਸੰਜਮੁ ਆਦਿ ਸਭ ਗੁਣ ਪ੍ਰਾਪਤਿ ਹੋਤੇ ਹੈਂ ਜੇਕਰ ਹਰੀ ਦੇ ਗੁਨ ਗਾਇਨ ਕਰੋ ਤਉ ਮਨੁ ਜੋ ਮੈਲਾ ਹੈ ਇਹੁ ਨਿਰਮਲੁ ਹੋਤਾ ਹੈ॥

ਇਸੁ ਬਿਖੁ ਮਹਿ ਅੰਮ੍ਰਿਤੁ ਪਰਾਪਤਿ ਹੋਵੈ ਹਰਿ ਜੀਉ ਮੇਰੇ ਭਾਇਆ ॥੧੧॥

ਇਸ ਸੰਸਾਰ ਬਿਖ ਮੈਂ ਤਿਸ ਕੋ ਆਤਮ ਅੰਮ੍ਰਿਤ ਪ੍ਰਾਪਤ ਹੋਤਾ ਹੈ ਜੋ ਮੇਰੇ ਹਰਿ ਜੀ ਨੂੰ ਭਾਇਆ ਹੈ॥੧੧॥

ਜਿਸ ਨੋ ਬੁਝਾਏ ਸੋਈ ਬੂਝੈ ॥

ਹਰਿ ਗੁਣ ਗਾਵੈ ਅੰਦਰੁ ਸੂਝੈ ॥

ਜਿਸਕੋ ਸਮਝਾਵਤਾ ਹੈ ਸੋਈ ਸਮਝਦਾ ਹੈ ਔਰ ਜਿਸਕੇ ਅੰਦਰ ਸੂਝ ਹੋਤੀ ਹੈ ਸੋਈ ਹਰੀ ਕੇ ਗੁਨ ਗਾਵਤਾ ਹੈ॥

ਹਉਮੈ ਮੇਰਾ ਠਾਕਿ ਰਹਾਏ ਸਹਜੇ ਹੀ ਸਚੁ ਪਾਇਆ ॥੧੨॥

ਹਉਮੈ ਔ ਏਹ ਮੇਰਾ ਪਦਾਰਥ ਹੈ ਇਸੀ ਬ੍ਰਿਤੀ ਕੋ ਰੋਕ ਰਖਤਾ ਹੈ ਤਿਸਨੇ ਸੁਤੇ ਹੀ ਸੁਖ ਕੋ ਪਾਇਆ ਹੈ॥੧੨॥

ਬਿਨੁ ਕਰਮਾ ਹੋਰ ਫਿਰੈ ਘਨੇਰੀ ॥
ਮਰਿ ਮਰਿ ਜੰਮੈ ਚੁਕੈ ਨ ਫੇਰੀ ॥

ਬਿਨਾਂ ਸੁਭ ਕਰਮਾਂ ਸੇ ਹੋਰ ਸ੍ਰਿਸ੍ਰੀ ਘਨੀ ਭੁਲੀ ਫਿਰਤੀ ਹੈ॥ ਮਰ ਮਰ ਕੇ ਜਨਮਤੀ ਹੈ ਤਿਸ ਕੀ ਸੰਸਾਰ ਮੈਂ ਸੇ ਫੇਰੀ ਨਹੀਂ ਚੁਕਤੀ॥

ਬਿਖੁ ਕਾ ਰਾਤਾ ਬਿਖੁ ਕਮਾਵੈ ਸੁਖੁ ਨ ਕਬਹੂ ਪਾਇਆ ॥੧੩॥

ਪਿਛਲੇ ਜਨਮ ਮੈਂ ਬਿਖਯੋਂ ਕਾ ਰੰਗਿਆ ਹੂਆ ਆਇਆ ਹੈ ਅਬ ਭੀ ਬਿਸੇ ਹੀ ਕਮਾਵਤਾ ਹੈ ਇਸੀ ਤੇ ਇਸ ਜੀਵ ਨੇ ਸੁਖ ਕਬੀ ਨਹੀਂ ਪਾਇਆ ਹੈ॥੧੩॥

ਬਹੁਤੇ ਭੇਖ ਕਰੇ ਭੇਖਧਾਰੀ ॥
ਬਿਨੁ ਸਬਦੈ ਹਉਮੈ ਕਿਨੈ ਨ ਮਾਰੀ ॥

ਇਹ ਜੀਵ ਭੇਖ ਧਾਰੀ ਨਟੋਂ ਕੀ ਨਿਆਈਂ ਬਹੁਤੇ ਭੇਖ ਕਰਤਾ ਹੈ॥ ਬਿਨ ਗੁਰ ਉਪਦੇਸ ਸੇ ਹਉਮੈਂ ਕਿਸੇ ਨੇ ਨਹੀਂ ਮਾਰੀ ਹੈ॥

ਜੀਵਤੁ ਮਰੈ ਤਾ ਮੁਕਤਿ ਪਾਏ ਸਚੈ ਨਾਇ ਸਮਾਇਆ ॥੧੪॥

ਜੋ ਜੀਵ ਭਾਵ ਸੇ ਮਰਾ ਹੈ ਔਰ ਸਚੇ ਨਾਮ ਮੈਂ ਸਮਾਇਆ ਹੈ ਤਿਸਨੇ ਮੁਕਤਿ ਪਾਈ ਹੈ॥੧੪॥

ਅਗਿਆਨੁ ਤ੍ਰਿਸਨਾ ਇਸੁ ਤਨਹਿ ਜਲਾਏ ॥

ਪੰਨਾ ੧੦੬੮

ਤਿਸ ਦੀ ਬੂਝੈ ਜਿ ਗੁਰ ਸਬਦੁ ਕਮਾਏ ॥

ਅਗ੍ਯਾਨ ਕਰ ਪਦਾਰਥੋਂ ਕੀ ਤ੍ਰਿਸਨਾ ਇਸ ਤਨ ਕੋ ਜਲਾਵਤੀ ਹੈ॥ ਤਿਸ ਕੀ ਬੂਝਤੀ ਹੈ ਜੋ ਗੁਰੋਂ ਕੇ ਸਬਦ ਕੋ ਕਮਾਵਤਾ ਹੈ॥

ਤਨੁ ਮਨੁ ਸੀਤਲੁ ਕ੍ਰੋਧੁ ਨਿਵਾਰੇ ਹਉਮੈ ਮਾਰਿ ਸਮਾਇਆ ॥੧੫॥

ਜੋ ਕ੍ਰੋਧ ਕੋ ਨਿਵਾਰੇ ਸੇ ਤਨ ਮਨ ਕਰਕੇ ਸੀਤਲ ਹੋਵੈ ਹੈ ਪੁਨ: ਜੋ ਸੀਤਲ ਹੂਆ ਹੈ ਸੋ ਹਉਮੈਂ ਕੋ ਮਾਰ ਕੇ ਤੇਰੇ ਮੈਂ ਸਮਾਇਆ ਹੈ॥੧੫॥

ਸਚਾ ਸਾਹਿਬੁ ਸਚੀ ਵਡਿਆਈ ॥
ਗੁਰ ਪਰਸਾਦੀ ਵਿਰਲੈ ਪਾਈ ॥

ਤੂੰ ਸਚਾ ਸਾਹਿਬ ਹੈਂ ਔਰ ਤੇਰੀ ਵਡਿਆਈ ਭੀ ਸਚੀ ਹੈ॥ ਪਰੰਤੂ ਗੁਰੋਂ ਕੀ ਕ੍ਰਿਪਾ ਕਰ ਕਿਸੇ ਵਿਰਲੇ ਨੇ ਪਾਈ ਹੈ॥

ਨਾਨਕੁ ਏਕ ਕਹੈ ਬੇਨੰਤੀ ਨਾਮੇ ਨਾਮਿ ਸਮਾਇਆ ॥੧੬॥੧॥੨੩॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਇਕ ਬੇਨਤੀ ਕਰਤਾ ਹੂੰ ਜੋ ਹੇ ਨਾਮੀ ਮੈਂ ਤੇਰੇ ਨਾਮ ਮੈਂ ਸਮਾਇਆ ਰਹਾਂ ਭਾਵ ਨਾਮ ਜਪਤਾ ਰਹਾਂ॥੧੬॥੧॥੨੩॥ ਪੁਨ: ਸਨਮੁਖ ਬੇਤਨੀ ਕਰਤੇ ਹੈਂ॥

ਮਾਰੂ ਮਹਲਾ ੩ ॥

ਨਦਰੀ ਭਗਤਾ ਲੈਹੁ ਮਿਲਾਏ ॥
ਭਗਤ ਸਲਾਹਨਿ ਸਦਾ ਲਿਵ ਲਾਏ ॥

ਹੇ ਨਦਰੀ ਤੂੰ ਭਗਤਾਂ ਕੋ ਮਿਲਾਇ ਲੇਤਾ ਹੈਂ॥ ਔਰ ਭਗਤ ਭੀ ਸਦਾ ਤੇਰੇ ਮੈਂ ਬ੍ਰਿਤੀ ਲਗਾਇ ਕੈ ਸਲਾਹੁਤੇ ਹੈਂ॥

ਤਉ ਸਰਣਾਈ ਉਬਰਹਿ ਕਰਤੇ ਆਪੇ ਮੇਲਿ ਮਿਲਾਇਆ ॥੧॥

ਹੇ ਕਰਤੇ ਜਿਸਕੋ ਤੈਨੇ ਅਪਣੇ ਮੇਲ ਭਾਵ ਸਤਿਸੰਗ ਮੈਂ ਮਿਲਾਇਆ ਹੈ ਸੋ ਭਗਤ ਤੇਰੀ ਓਟ ਲੈ ਕੇ ਸੰਸਾਰ ਸੇ ਬਚਤੇ ਹੈਂ॥੧॥

ਪੂਰੈ ਸਬਦਿ ਭਗਤਿ ਸੁਹਾਈ ॥
ਅੰਤਰਿ ਸੁਖੁ ਤੇਰੈ ਮਨਿ ਭਾਈ ॥

ਪੂਰੈ ਗੁਰ ਉਪਦੇਸ ਕਰਿ ਸੁੰਦ੍ਰ ਭਗਤੀ ਪ੍ਰਾਪਤਿ ਹੋਤੀ ਹੈ॥ ਜਿਸਕੋ ਪ੍ਰਾਪਤਿ ਹੋਤੀ ਹੈ ਤਿਸ ਕੇ ਅੰਤਰ ਸੁਖ ਹੋਤਾ ਹੈ ਕਿਉਂਕਿ ਇਹੁ ਭਗਤੀ ਸਦੀਵ ਤੇਰੇ ਮਨ ਮੈਂ ਭਾਈ ਹੈ ॥

ਮਨੁ ਤਨੁ ਸਚੀ ਭਗਤੀ ਰਾਤਾ ਸਚੇ ਸਿਉ ਚਿਤੁ ਲਾਇਆ ॥੨॥

ਜਿਨ ਕਾ ਮਨ ਤਥਾ ਤਨ ਸਚੀ ਭਗਤੀ ਮੈਂ ਰੰਗਿਆ ਹੈ ਤਿਸੀ ਨੇ ਹੇ (ਸਚੇ) ਵਾਹਿਗੁਰੂ ਤੇਰੇ ਸਾਥ ਚਿਤ ਲਾਇਆ ਹੈ ॥੨॥

ਹਉਮੈ ਵਿਚਿ ਸਦ ਜਲੈ ਸਰੀਰਾ ॥
ਕਰਮੁ ਹੋਵੈ ਭੇਟੇ ਗੁਰੁ ਪੂਰਾ ॥

ਜੋ ਭਗਤੀ ਸੇ ਰਹਿਤ ਹੈਂ ਤਿਨਕਾ ਸਰੀਰ ਤੋ ਹੰਤਾ ਮਮਤਾ ਅਗਨੀ ਮੈਂ ਹੀ ਸਦਾ ਜਲਤਾ ਹੈ ਕੋਈ ਪੂਰਬਲਾ ਉਗ੍ਰ ਕਰਮ ਉਦੈ ਹੋਵੈ ਤਿਸ ਕਰ ਜੇ ਪੂਰਾ ਗੁਰੂ ਮਿਲੈ॥

ਅੰਤਰਿ ਅਗਿਆਨੁ ਸਬਦਿ ਬੁਝਾਏ ਸਤਿਗੁਰ ਤੇ ਸੁਖੁ ਪਾਇਆ ॥੩॥

ਤਿਨਕੇ ਉਪਦੇਸ ਕਰ ਅਗ੍ਯਾਨ ਅਗਨੀ ਅੰਤਰ ਸੇ ਬੁਝਾਇ ਦੇਵੈ ਅਰ ਜਿਨੋਂ ਨੇ ਬੁਝਾਈ ਹੈ ਤਿਨੋਂ ਨੇ ਸਤਿਗੁਰ ਤੇ ਭਾਵ ਸਤਿਗੁਰੋਂ ਕੇ ਉਪਦੇਸ ਤੇ ਸੁਖੁ ਪਾਇਆ ਹੈ॥੩॥

ਮਨਮੁਖੁ ਅੰਧਾ ਅੰਧੁ ਕਮਾਏ ॥
ਬਹੁ ਸੰਕਟ ਜੋਨੀ ਭਰਮਾਏ ॥

ਮਨਮੁਖ ਅਗ੍ਯਾਨੀ (ਅੰਧੁ) ਖੋਟੇ ਕਰਮਾਂ ਕੋ ਕਮਾਵਤਾ ਹੈ ਇਸੀ ਤੇ ਭਰਮ ਕਰ ਆਵਤਾ ਹੈ ਔਰ ਬਹੁਤ ਜੂਨੀਓਂ ਮੈਂ ਕਸਟ ਪਾਵਤਾ ਹੈ॥

ਜਮ ਕਾ ਜੇਵੜਾ ਕਦੇ ਨ ਕਾਟੈ ਅੰਤੇ ਬਹੁ ਦੁਖੁ ਪਾਇਆ ॥੪॥

ਜੋ ਜਮਕਾ (ਜੇਵੜਾ) ਫਾਹਾ ਹੈ ਸੌ ਮਨਮੁਖ ਕਬੀ ਨਹੀਂ ਕਾਟਤਾ ਭਾਵ ਭਜਨੁ ਨਹੀਂ ਕਰਤਾ ਇਸੀ ਤੇ ਉਸਨੇ ਬਹੁਤ ਦੁਖ ਪਾਇਆ ਹੈ॥੪॥

ਆਵਣ ਜਾਣਾ ਸਬਦਿ ਨਿਵਾਰੇ ॥
ਸਚੁ ਨਾਮੁ ਰਖੈ ਉਰ ਧਾਰੇ ॥

ਜੋ ਗੁਰ ਉਪਦੇਸ ਕਰ ਸਚ ਨਾਮ ਕੋ ਰਿਦੇ ਮੈਂ ਧਾਰ ਰਾਖਤਾ ਹੈ ਸੋ ਜਨਮ ਮਰਨ ਕੋ ਨਿਵਾਰਤਾ ਹੈ॥

ਗੁਰ ਕੈ ਸਬਦਿ ਮਰੈ ਮਨੁ ਮਾਰੇ ਹਉਮੈ ਜਾਇ ਸਮਾਇਆ ॥੫॥

ਗੁਰ ਸਬਦ ਸੇ ਮਾਰੇ ਤਾਂ ਮਨ ਮਰਦਾ ਹੈ ਜਿਸਦਾ ਮਨ ਮਰਾ ਹੈ ਤਿਸ ਦੀ ਹਉਮੈਂ ਜਾਤੀ ਰਹੀ ਹੈ ਪੁਨਾ ਵਹੁ ਹਰੀ ਮੈਂ ਅਭੇਦ ਹੁਏ ਹੈਂ॥੫॥

ਆਵਣ ਜਾਣੈ ਪਰਜ ਵਿਗੋਈ ॥
ਬਿਨੁ ਸਤਿਗੁਰ ਥਿਰੁ ਕੋਇ ਨ ਹੋਈ ॥

ਸਤਿਗੁਰੋਂ ਕੇ ਉਪਦੇਸ ਧਾਰਣ ਕੀਏ ਤੇ ਬਿਨਾਂ ਆਵਣ ਜਾਣੇ ਭਾਵ ਜਨਮ ਮਰਨ ਨੇ ਹੀ ਪਰਜਾ ਖਰਾਬ ਕੀਤੀ ਹੈ ਕੋਈ ਥਿਰ ਨਹੀਂ ਹੋਤਾ ਹੈ॥

ਅੰਤਰਿ ਜੋਤਿ ਸਬਦਿ ਸੁਖੁ ਵਸਿਆ ਜੋਤੀ ਜੋਤਿ ਮਿਲਾਇਆ ॥੬॥

ਸੁਖ ਰੂਪ (ਜੋਤੀ) ਪ੍ਰਮਾਤਮਾ ਅੰਤਰ ਹੀ ਵਸਿਆ ਹੂਆ ਹੈ ਪਰੰਤੂ ਗੁਰ ਉਪਦੇਸ ਸੇ ਜੋਤੀ ਨੇ ਜਗ੍ਯਾਸੀ ਕੋ ਅਪਨੀ ਜੋਤ ਮੈਂ ਮਿਲਾਇਆ ਹੈ॥੬॥

ਪੰਚ ਦੂਤ ਚਿਤਵਹਿ ਵਿਕਾਰਾ ॥
ਮਾਇਆ ਮੋਹ ਕਾ ਏਹੁ ਪਸਾਰਾ ॥

ਪੰਜ ਜੋ ਕਾਮਾਦਿਕ ਦੂਤ ਹੈਂ ਤਿਨ ਕਰ ਜੀਵ (ਵਿਕਾਰਾ) ਖੋਟੀਆਂ ਕਾਰਾਂ ਕੋ ਚਿਤਵਤੇ ਹੈਂ ਇਹੁ ਸਭ ਪਸਾਰਾ ਮਾਇਆ ਮੋਹ ਕਾ ਹੈ॥

ਸਤਿਗੁਰੁ ਸੇਵੇ ਤਾ ਮੁਕਤੁ ਹੋਵੈ ਪੰਚ ਦੂਤ ਵਸਿ ਆਇਆ ॥੭॥

ਜੇ ਸਤਿਗੁਰੋਂ ਕੋ ਸੇਵੇ ਤਾਂ ਇਹ ਜੀਵ ਮੁਕਤਿ ਹੋਵੈ ਜਿਨੋਂ ਨੇ ਗੁਰੂ ਕਾ ਸੇਵਨ ਕੀਆ ਹੈ ਕਾਮਾਦੀ ਪੰਜ ਦੂਤੋਂ ਕਾ ਸਮਦਾਇ ਤਿਨੋਂ ਕੇ ਵਸ ਆਇਆ ਹੈ॥੭॥

ਬਾਝੁ ਗੁਰੂ ਹੈ ਮੋਹੁ ਗੁਬਾਰਾ ॥

ਫਿਰਿ ਫਿਰਿ ਡੁਬੈ ਵਾਰੋ ਵਾਰਾ ॥

ਗੁਰਉਪਦੇਸ ਸੇ ਬਿਨਾਂ ਤੌ ਮੋਹ ਰੂਪ ਅੰਧੇਰਾ ਹੀ ਹੈ ਬਾਰੰਬਾਰ ਫਿਰ ਜੂਨੀਓਂ ਮੈ ਫਿਰਕੇ ਡੂਬਤੇ ਹੈਂ॥

ਸਤਿਗੁਰ ਭੇਟੇ ਸਚੁ ਦ੍ਰਿੜਾਏ ਸਚੁ ਨਾਮੁ ਮਨਿ ਭਾਇਆ ॥੮॥

ਜਿਸਕੋ ਸਤਿਗੁਰੂ ਮਿਲਕੈ ਸਚ ਉਪਦੇਸ ਦ੍ਰਿੜਾਵਤੇ ਹੈਂ ਤਿਨ ਕੇ ਮਨ ਮੈਂ ਸਚਾ ਨਾਮ ਹੀ ਭਾਯਾ ਹੈ॥੮॥

ਸਾਚਾ ਦਰੁ ਸਾਚਾ ਦਰਵਾਰਾ ॥

ਸਚੇ ਸੇਵਹਿ ਸਬਦਿ ਪਿਆਰਾ ॥

ਸਾਚਾ ਜੋ (ਦਰੁ) ਸਤਿਸੰਗ ਹੈ ਤਿਸ ਦਰ ਵਾਲਾ ਪ੍ਰਮਾਤਮਾਂ ਭੀ ਸਾਚਾ ਹੈ ਜਿਨ ਕੋ ਗੁਰ ਉਪਦੇਸ ਪਿਆਰਾ ਲਾਗਾ ਹੈ ਵਹੁ ਪੁਰਸ (ਸਚੇ) ਵਾਹਿਗੁਰੂ ਕੋ ਸੇਵਤੇ ਹੈਂ॥

ਸਚੀ ਧੁਨਿ ਸਚੇ ਗੁਣ ਗਾਵਾ ਸਚੇ ਮਾਹਿ ਸਮਾਇਆ ॥੯॥

ਸਚੀ ਤਿਸ ਕੀ ਬਾਣੀ ਹੈ ਜਿਸਨੇ ਸਚੇ ਗੁਣੋਂ ਕੋ ਗਾਵਿਆ ਹੈ ਵਹੁ ਅੰਤਕੋ (ਸਚੇ) ਵਾਹਿਗੁਰੂ ਮੈਂ ਸਮਾਇਆ ਹੈ॥੯॥

ਘਰੈ ਅੰਦਰਿ ਕੋ ਘਰੁ ਪਾਏ ॥

ਗੁਰ ਕੈ ਸਬਦੇ ਸਹਜਿ ਸੁਭਾਏ ॥

ਜੋ ਗੁਰੋਂ ਕੇ ਉਪਦੇਸ ਕਰਿ ਸਾਂਤੀ ਸੁਭਾਇ ਸੰਜੁਕਤ ਹੂਆ ਹੈ ਸੋ ਕੋਈ ਸਰੀਰ ਅੰਦਰੋਂ ਹੀ ਸਰੂਪ ਕੋ ਪਾਵਤਾ ਹੈ॥

ਓਥੈ ਸੋਗੁ ਵਿਜੋਗੁ ਨ ਵਿਆਪੈ ਸਹਜੇ ਸਹਜਿ ਸਮਾਇਆ ॥੧੦॥

ਵਹੁ ਸੁਤੇ ਹੀ ਸਹਜ ਪਦ ਮੈਂ ਸਮਾਇਆ ਹੈ॥ ਵਹੁ ਸਹਜ ਪਦ ਕੈਸਾ ਹੈ? ਊਹਾਂ ਸੋਗ ਔਰ ਵਿਯੋਗ ਨਹੀਂ ਵਿਆਪਤਾ ਹੈ॥੧੦॥

ਦੂਜੈ ਭਾਇ ਦੁਸਟਾ ਕਾ ਵਾਸਾ ॥

ਭਉਦੇ ਫਿਰਹਿ ਬਹੁ ਮੋਹ ਪਿਆਸਾ ॥

ਦੂਜੈ ਭਾਇ ਮੈਂ ਦੁਸ਼ਟ ਪ੍ਰਾਣੀਓਂ ਕਾ ਵਾਸਾ ਹੈ ਇਸੀ ਤੇ ਭ੍ਰਮਤੇ ਫਿਰਤੇ ਹੈਂ ਬਹੁਤ ਮੋਹ ਕਰਕੇ ਤਿਨ ਕੋ ਪਦਾਰਥੋਂ ਕੀ ਤ੍ਰਿਸ਼ਨਾ ਹੈ॥

ਕੁਸੰਗਤਿ ਬਹਹਿ ਸਦਾ ਦੁਖੁ ਪਾਵਹਿ ਦੁਖੋ ਦੁਖੁ ਕਮਾਇਆ ॥੧੧॥

ਖੋਟੀ ਸੰਗਤ ਮੈਂ ਬੈਠਤੇ ਹੈਂ ਤਿਸ ਕਰ ਸਦਾ ਦੁਖ ਹੀ ਪਾਵਤੇ ਹੈਂ॥ ਔਰ ਤਿਨੋਂ ਨੇ ਦੁਖ ਹੀ ਦੁਖ ਕਾ ਕਰਮ ਕਮਾਯਾ ਹੈ॥੧੧॥

ਸਤਿਗੁਰ ਬਾਝਹੁ ਸੰਗਤਿ ਨ ਹੋਈ ॥

ਬਿਨੁ ਸਬਦੇ ਪਾਰੁ ਨ ਪਾਏ ਕੋਈ ॥

ਸਤਿਗੁਰੋਂ ਕੇ ਉਪਦੇਸ਼ ਬਿਨਾਂ ਸੰਗਤ ਕੀ ਗਿਆਤ ਨਹੀਂ ਹੋਤੀ ਔਰ ਗੁਰ ਉਪਦੇਸ ਬਿਨਾਂ ਪਾਰ ਕੋਈ ਨਹੀਂ ਪਾਵਤਾ ਹੈ॥

ਸਹਜੇ ਗੁਣ ਰਵਹਿ ਦਿਨੁ ਰਾਤੀ ਜੋਤੀ ਜੋਤਿ ਮਿਲਾਇਆ ॥੧੨॥

ਜੋ ਗੁਰ ਉਪਦੇਸ਼ ਕਰ ਸਹਜੇ ਹੀ ਦਿਨ ਰਾਤੀ ਭਗਵੰਤ ਕੇ ਗੁਣ ਉਚਾਰਤੇ ਹੈਂ ਤਿਨਕੀ ਜੋਤਿ ਕੋ ਜੋਤੀ ਨੇ ਅਪਨੇ ਮੈਂ ਮਿਲਾਇਆ ਹੈ॥੧੨॥

ਕਾਇਆ ਬਿਰਖੁ ਪੰਖੀ ਵਿਚਿ ਵਾਸਾ ॥
ਅੰਮ੍ਰਿਤੁ ਚੁਗਹਿ ਗੁਰ ਸਬਦਿ ਨਿਵਾਸਾ ॥

ਸਰੀਰ ਰੂਪ ਤਉ ਬ੍ਰਿਛ ਹੈ ਇਸ ਜੀਵ ਪੰਖੀ ਕਾ ਬੀਚ ਨਿਵਾਸ ਹੈ॥ ਤਿਸ ਕਰ ਨਾਮ ਅੰਮ੍ਰਿਤ ਚੋਗ ਕੋ ਚੁਗਤੇ ਹੈਂ ਔਰ ਗੁਰਉਪਦੇਸ਼ ਮੈਂ ਸਮਾਏ ਹੈਂ॥

ਉਡਹਿ ਨ ਮੂਲੇ ਨ ਆਵਹਿ ਨ ਜਾਹੀ ਨਿਜ ਘਰਿ ਵਾਸਾ ਪਾਇਆ ॥੧੩॥

ਉਸਨੇ ਨਿਜ ਸਰੂਪ ਮੈਂ ਵਾਸਾ ਪਾਇਆ ਹੈ॥ ਵਹੁ ਕਦਾਚਿਤ ਉਡਤਾ ਅਰਥਾਤ ਉਦਾਸ ਨਹੀਂ ਹੋਤਾ ਭਾਵ ਚਿਤ ਉਥਾਨ ਨਹੀਂ ਹੋਤਾ ਹੈ ਇਸੀ ਤੇ ਨ ਮਰਤਾ ਹੈ ਨ ਜਨਮਤਾ ਹੈ॥੧੩॥

ਕਾਇਆ ਸੋਧਹਿ ਸਬਦੁ ਵੀਚਾਰਹਿ ॥
ਮੋਹ ਠਗਉਰੀ ਭਰਮੁ ਨਿਵਾਰਹਿ ॥

ਜੋ ਗੁਰ ਉਪਦੇਸ਼ ਕੋ ਬੀਚਾਰ ਕਰ ਕਾਇਆ ਕੋ ਸੋਧੇ॥ ਮੋਹ ਜੋ ਭਰਮ ਕੀ ਠਗਬੂਟੀ ਹੈ ਤਿਸ ਕੋ ਨਿਵਾਰਿਆ ਹੈ॥

ਆਪੇ ਕ੍ਰਿਪਾ ਕਰੇ ਸੁਖਦਾਤਾ ਆਪੇ ਮੇਲਿ ਮਿਲਾਇਆ ॥੧੪॥

ਤਿਸ ਪਰ ਆਪ ਹੀ ਸੁਖਦਾਤਾ ਕਿਰਪਾ ਕਰਕੇ ਅਪਨੇ ਮੇਲ ਸਰੂਪ ਮੈਂ ਮਿਲਾਇਆ ਹੈ॥੧੪॥

ਪੰਨਾ ੧੦੬੯

ਸਦ ਹੀ ਨੇੜੈ ਦੂਰਿ ਨ ਜਾਣਹੁ ॥
ਗੁਰ ਕੈ ਸਬਦਿ ਨਜੀਕਿ ਪਛਾਣਹੁ ॥

ਪ੍ਰਸ਼ਨ: ਸੁਖਦਾਤਾ ਪਰਮੇਸਰ ਕਹਾਂ ਹੈ?॥

ਉੱਤਰ: ਪਰਮੇਸਰ ਸਦਾ ਹੀ ਨੇੜੇ ਹੈ ਤਿਸ ਕੋ ਦੂਰ ਨਾ ਜਾਣੋਂ॥ ਗੁਰੋਂ ਕੇ ਉਪਦੇਸ ਕਰ ਨੇੜੇ ਪਛਾਣੋਂ॥

ਬਿਗਸੈ ਕਮਲੁ ਕਿਰਣਿ ਪਰਗਾਸੈ ਪਰਗਟੁ ਕਰਿ ਦੇਖਾਇਆ ॥੧੫॥

ਗੁਰੋਂ ਕੇ ਬਚਨ ਰੂਪ ਕਿਰਣਾਂ ਕੇ ਪ੍ਰਕਾਸ਼ਤੇ ਰਿਦਾ ਕਮਲ ਬਿਗਸ ਆਵਤਾ ਹੈ ਔਰ ਜਿਨਕਾ ਵਿਗਸਿਆ ਹੈ ਤਿਸਨੇ ਗੁਰੂ ਸੂਰਜ ਪਰਮੇਸਰ ਨੂੰ ਪ੍ਰਗਟ ਕਰਕੇ ਦੇਖਿਆ ਹੈ॥੧੫॥

ਆਪੇ ਕਰਤਾ ਸਚਾ ਸੋਈ ॥
ਆਪੇ ਮਾਰਿ ਜੀਵਾਲੇ ਅਵਰੁ ਨ ਕੋਈ ॥

ਆਪ ਹੀ ਸਭ ਜਗਤ ਕਾ ਕਰਤਾ ਸੋ ਸਚਾ ਹੈ॥ ਆਪ ਹੀ ਮਾਰਤਾ ਔਰ ਜੀਵਾਲਤਾ ਹੈ ਔਰ ਕੋਈ ਐਸਾ ਸਾਮਰਥ ਨਹੀਂ ਹੈ॥

ਨਾਨਕ ਨਾਮੁ ਮਿਲੈ ਵਡਿਆਈ ਆਪੁ ਗਵਾਇ ਸੁਖੁ ਪਾਇਆ ॥੧੬॥੨॥੨੪॥

ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਹਮ ਕੋ ਨਾਮ ਕੀ ਹੀ ਵਡਿਆਈ ਮਿਲੈ ਜਿਨੋਂ ਨੇ ਆਪਾ ਭਾਵ ਗਵਾਇ ਕੇ ਨਾਮ ਜਪਿਆ ਹੈ ਤਿਨੋਂ ਨੇ ਸੁਖ ਪਾਇਆ ਹੈ॥੧੬॥੨॥੨੪॥

ਮਾਰੂ ਸੋਲਹੇ ਮਹਲਾ ੪

ੴ ਸਤਿਗੁਰ ਪ੍ਰਸਾਦਿ ॥

ਸਚਾ ਆਪਿ ਸਵਾਰਣਹਾਰਾ ॥
ਅਵਰ ਨ ਸੂਝਸਿ ਬੀਜੀ ਕਾਰਾ ॥

ਸਚਾ ਆਪ ਹੀ ਜੀਵੋਂ ਕੋ ਸਵਾਰਤਾ ਸ੍ਰੇਸਟ ਪਦ ਦੇਤਾ ਹੈ ਇਸਤੇ ਤਿਸ ਕੀ ਸਰਧਾ ਬਿਨਾਂ ਹਮਕੋ ਦੂਜੀ ਕਾਰ ਨਹੀਂ ਸੁਝਤੀ॥

ਗੁਰਮੁਖਿ ਸਚੁ ਵਸੈ ਘਟ ਅੰਤਰਿ ਸਹਜੇ ਸਚਿ ਸਮਾਈ ਹੇ ॥੧॥

ਐਸਾ ਜੋ ਸਚਾ ਹੈ ਤਿਸ ਕਾ ਨਾਮ ਗੁਰੋਂ ਦ੍ਵਾਰੇ ਜਿਨਕੇ ਅੰਤਰ ਵਸ ਜਾਏ ਉਸ ਕੀ ਸੁਤੇ ਹੀ ਸਚ ਸਰੂਪ ਮੈਂ ਸਮਾਈ ਹੋਤੀ ਹੈ॥੧॥

ਸਭਨਾ ਸਚੁ ਵਸੈ ਮਨ ਮਾਹੀ ॥

ਗੁਰ ਪਰਸਾਦੀ ਸਹਜਿ ਸਮਾਹੀ ॥

ਸਭਨਾਂ ਜੀਆਂ ਕੇ ਮਨ ਮੈਂ ਸਚ ਹੀ ਵਸਤਾ ਹੈ॥ ਪਰੰਤੂ ਗੁਰੋਂ ਕੀ ਕਿਰਪਾ ਕਰ ਸਹਜੇ ਹੀ ਪ੍ਰਾਪਤੀ ਕਾ (ਸਮਾਹੀ) ਆਨੰਦੀ ਹੋਤਾ ਹੈ॥

ਗੁਰੁ ਗੁਰੁ ਕਰਤ ਸਦਾ ਸੁਖੁ ਪਾਇਆ ਗੁਰ ਚਰਣੀ ਚਿਤੁ ਲਾਈ ਹੇ ॥੨॥

ਗੁਰੋਂ ਦੁਆਰੇ ਪੂਜਜ ਨਾਮ ਕੋ ਇਕ ਰਸ ਉਚਰਤਿਆਂ ਸੁਖ ਪਾਇਆ ਹੈ ਇਸੀ ਤੇ ਗੁਰੋਂ ਕੇ ਚਰਣੋਂ ਮੈਂ ਚਿਤ ਕੀ ਬਿਰਤੀ ਲਗਾਈ ਹੈ॥੨॥

ਸਤਿਗੁਰੁ ਹੈ ਗਿਆਨੁ ਸਤਿਗੁਰੁ ਹੈ ਪੂਜਾ ॥

ਸਤਿਗੁਰੁ ਸੇਵੀ ਅਵਰੁ ਨ ਦੂਜਾ ॥

ਗਿਆਨ ਦਾਤਾ ਸਤਿਗੁਰੂ ਹੀ ਹੈ ਔਰ ਪੂਜਾ ਕਰਨੇ ਜੋਗ ਵੀ ਸਤਿਗੁਰੂ ਹੀ ਹੈ। ਤਾਂ ਤੇ ਸਤਿਗੁਰੋਂ ਕੋ ਸੇਵੀਐ ਔਰ ਮੁਕਤੀ ਕਾ ਦਾਤਾ ਦੂਸਰਾ ਕੋਈ ਨਹੀਂ ਹੈ॥

ਸਤਿਗੁਰ ਤੇ ਨਾਮੁ ਰਤਨ ਧਨੁ ਪਾਇਆ ਸਤਿਗੁਰ ਕੀ ਸੇਵਾ ਭਾਈ ਹੇ ॥੩॥

ਹੇ ਭਾਈ ਸਤਿਗੁਰੋਂ ਤੇ ਨਾਮ ਅਮੋਲਕ ਧਨ ਪਾਇਆ ਹੈ ਇਸੀ ਤੇ ਹਮਾਰੇ ਮਨ ਕੋ ਸਤਿਗੁਰੋਂ ਕੀ ਸੇਵਾ ਭਾਈ ਹੈ॥੩॥

ਬਿਨੁ ਸਤਿਗੁਰ ਜੋ ਦੂਜੈ ਲਾਗੇ ॥

ਆਵਹਿ ਜਾਹਿ ਭ੍ਰਮਿ ਮਰਹਿ ਅਭਾਗੇ ॥

ਬਿਨਾਂ ਸਤਿਗੁਰ ਕੀ ਸੇਵਾ ਤੇ ਜੋ ਦੂਜੇ ਭਾਵ ਮੈਂ ਲਾਗੇ ਹੈਂ ਸੋ ਅਭਾਗੇ ਭਰਮ ਕਰਕੇ ਆਵਤੇ ਜਾਤੇ ਹੈਂ ਔਰ ਬਾਰੰਬਾਰ ਜਨਮਤੇ ਮਰਤੇ ਹੈਂ॥

ਨਾਨਕ ਤਿਨ ਕੀ ਫਿਰਿ ਗਤਿ ਹੋਵੈ ਜਿ ਗੁਰਮੁਖਿ ਰਹਹਿ ਸਰਣਾਈ ਹੇ ॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਨਕੀ ਤਉ ਫੇਰ ਭੀ ਗਤੀ ਹੋ ਜਾਵੇ ਗੁਰੂ ਜੋ ਮੁਖ ਹੈਂ ਜੋ ਤਿਨਕੀ ਸ਼ਰਣਾਈ ਰਹੈ॥੪॥

ਗੁਰਮੁਖਿ ਪ੍ਰੀਤਿ ਸਦਾ ਹੈ ਸਾਚੀ ॥

ਸਤਿਗੁਰ ਤੇ ਮਾਗਉ ਨਾਮੁ ਅਜਾਚੀ ॥

ਗੁਰਮੁਖੋਂ ਕੀ ਪ੍ਰੀਤੀ ਸਦਾ ਸਾਚੀ ਹੈ॥ ਇਸੀ ਤੇ ਮੈਂ ਪਰਮੇਸਰ ਕਾ ਨਾਮ ਸਤਿਗੁਰੋਂ ਸੇ ਮਾਂਗਤਾ ਹੂੰ॥ ਜਿਸਕੋ ਪਾਇਕਰ ਮੈਂ ਅਜਾਚੀ ਹੋ ਜਾਵਾਂ ਭਾਵ ਫੇਰ ਕਿਸੇ ਸੇ ਨਾ ਮਾਂਗੂੰ॥

ਹੋਹੁ ਦਇਆਲੁ ਕ੍ਰਿਪਾ ਕਰਿ ਹਰਿ ਜੀਉ ਰਖਿ ਲੇਵਹੁ ਗੁਰ ਸਰਣਾਈ ਹੇ ॥੫॥

ਹੇ ਹਰੀ ਕਿਰਪਾ ਕੀ ਖਾਨ ਮੇਰੇ ਪਰ ਦਿਆਲੂ ਹੋਹੁ ਮੈਨੂੰ ਗੁਰੋਂ ਕੀ ਸ਼ਰਣ ਮੈਂ ਰਖ ਲੇਹੋ॥੫॥

ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ॥

ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥

ਜਿਨਕੋ ਗੁਰੋਂ ਕੀ ਸ਼ਰਣ ਮੈਂ ਰਾਖਿਆ ਹੈ ਤਿਨ ਕੋ ਅੰਮ੍ਰਿਤ ਰੂਪ ਰਸ ਸਤਿਗੁਰੋਂ ਨੇ ਚੁਆਇਆ ਹੈ॥ ਦਸਵੇਂ ਦੁਆਰੇ ਸੇ ਪ੍ਰਗਟ ਹੋ ਆਇਆ ਹੈ॥ ਵਾ ਜਿਨ ਕੋ ਅੰਮ੍ਰਿਤ ਨਾਮ ਸਤਿਗੁਰੋਂ

ਦੁਆਰੇ ਪਰਮੇਸਰ ਨੇ ਚੁਕਾਇਆ ਹੈ॥ ਪ੍ਰਾਪਤਿ ਕੀਆ ਹੈ ਤਿਨ ਕੋ ਦਸਮਾ (ਦੁਆਰਿ) ਸਰੂਪ ਵਾ ਨਿਸਚੇ ਵਾ ਸੁਰਗਾਦਿ ਨਵੋਂ ਦੁਆਰੇ ਨਵੋਂ ਕਾ ਆਸਰਾ ਰੂਪ ਪਰਗਟ ਹੋ ਆਇਆ ਹੈ॥

ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ ॥੬॥

ਤਿਸ ਦਸਮੇਂ ਦ੍ਵਾਰ ਮੈਂ ਏਕ ਰਸ ਸਬਦ ਕੀ ਧੁਨਿ (ਵਜਹਿ) ਪ੍ਰਗਟ ਹੀ (ਬਾਣੀ) ਬਣ ਰਹੀ ਹੈ ਤਿਸਮੇਂ ਸਾਂਤੀ ਕਰ ਸੁਤੇ ਹੀ ਜੋਗੀ ਕੀ ਸਮਾਈ ਹੋਤੀ ਹੈ ਵਾ ਤਿਨ ਕੇ ਮੁਖ ਸੇ ਏਕ ਰਸ ਜੋ (ਸਬਦ) ਬ੍ਰਹਮੁ ਤਿਸ ਕੀ ਬਾਣੀ ਕੀ ਧੁਨੀ ਉਪਜਤੀ ਹੈ ਭਾਵ ਜਗਜਾਸੂਓਂ ਕੋ ਉਪਦੇਸ ਕਰਤਾ ਹੈ ਪੁਨਾ ਤਿਸ ਕਾ ਮਨ ਸੁਤੇ ਹੀ ਸਾਂਤ ਪਦ ਮੈਂ ਸਮਾਇਆ ਰਹਤਾ ਹੈ॥੬॥

ਜਿਨ ਕਉ ਕਰਤੈ ਧੁਰਿ ਲਿਖਿ ਪਾਈ ॥

ਅਨਦਿਨੁ ਗੁਰੁ ਗੁਰੁ ਕਰਤ ਵਿਹਾਈ ॥

ਜਿਨ ਕਉ ਕਰਤੇ ਨੇ ਆਦੋਂ ਹੀ ਹਰੀ ਕੀ ਭਗਤੀ ਲਿਖ ਪਾਈ ਹੈ ਤਿਸ ਕੀ ਅਵਸਥਾ ਰਾਤ ਦਿਨ ਗੁਰੂ ਗੁਰੂ ਕਰਤਿਆਂ ਬੀਤੀ ਹੈ॥

ਬਿਨੁ ਸਤਿਗੁਰ ਕੋ ਸੀਝੈ ਨਾਹੀ ਗੁਰ ਚਰਣੀ ਚਿਤੁ ਲਾਈ ਹੇ ॥੭॥

ਸਤਿਗੁਰੋਂ ਸੇ ਬਿਨਾਂ ਕੋਈ ਕਲਜਾਣ ਕੋ ਨਹੀਂ ਪ੍ਰਾਪਤ ਹੋਤਾ ਇਸੀ ਤੇ ਗੁਰੋਂ ਕੇ ਚਰਨੋਂ ਮੈਂ ਹਮਨੇ ਚਿਤਕੀ ਬ੍ਰਿਤੀ ਲਗਾਈ ਹੈ॥੭॥

ਜਿਸੁ ਭਾਵੈ ਤਿਸੁ ਆਪੇ ਦੇਇ ॥

ਗੁਰਮੁਖਿ ਨਾਮੁ ਪਦਾਰਥੁ ਲੇਇ ॥

ਜਿਸ ਕੋ ਸਤਿਗੁਰੂ ਚਾਹੁਤੇ ਹੈਂ ਤਿਸ ਜਗਜਾਸੂ ਕੋ ਆਪ ਹੀ ਨਾਮ ਦੇਤੇ ਹੈਂ ਤਿਨ ਸੇ ਗੁਰਮੁਖ ਨਾਮ ਪਦਾਰਥ ਕੋ ਲੇਤੇ ਹੈਂ॥

ਆਪੇ ਕ੍ਰਿਪਾ ਕਰੇ ਨਾਮੁ ਦੇਵੈ ਨਾਨਕ ਨਾਮਿ ਸਮਾਈ ਹੇ ॥੮॥

ਜਿਸ ਪਰ ਆਪ ਗੁਰੂ ਕ੍ਰਿਪਾ ਕਰਤੇ ਹੈਂ ਤਿਸ ਕੋ ਨਾਮ ਦੇਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕੀ ਨਾਮੀਂ ਮੈਂ ਸਮਾਈ ਹੋਤੀ ਹੈ॥੮॥

ਗਿਆਨ ਰਤਨੁ ਮਨਿ ਪਰਗਟੁ ਭਇਆ ॥

ਨਾਮੁ ਪਦਾਰਥੁ ਸਹਜੇ ਲਇਆ ॥

ਜਿਸਨੇ ਰਾਮ ਰੂਪ ਪਦਾਰਥ ਲਇਆ ਭਾਵ ਜਪਿਆ ਹੈ ਤਿਸ ਕੇ ਮਨ ਮੈਂ ਗਜਾਨ ਰੂਪ ਰਤਨ ਸਹਜੇ ਹੀ ਪ੍ਰਗਟ ਹੂਆ ਹੈ॥

ਏਹ ਵਡਿਆਈ ਗੁਰ ਤੇ ਪਾਈ ਸਤਿਗੁਰ ਕਉ ਸਦ ਬਲਿ ਜਾਈ ਹੇ ॥੯॥

ਇਹ ਵਡਿਆਈ ਗੁਰਾਂ ਤੇ ਹੀ ਪਾਈਤੀ ਹੈ ਤਾਂ ਤੇ ਸਤਿਗੁਰੋਂ ਕੇ ਸਦਾ ਬਲਿਹਾਰਨੇ ਜਾਈਏ॥੯॥

ਪ੍ਰਗਟਿਆ ਸੂਰੁ ਨਿਸਿ ਮਿਟਿਆ ਅੰਧਿਆਰਾ ॥

ਅਗਿਆਨੁ ਮਿਟਿਆ ਗੁਰ ਰਤਨਿ ਅਪਾਰਾ ॥

ਜਬ ਸੂਰਜ ਪ੍ਰਗਟਿਆ ਤਬ ਉਸੀ ਖਿਨ ਮੈਂ ਰਾਤ ਕਾ ਅੰਧੇਰਾ ਮਿਟਿਆ ਹੈ ਤੈਸੇ ਹੀ ਜਬ ਗੁਰੋਂ ਨੇ (ਅਪਾਰਾ) ਅਮੋਲਕ ਗਿਆਨ ਦੀਆ ਤਬ ਅਗਜਾਨ ਤਾਤਕਾਲ ਹੀ ਮਿਟ ਗਿਆ॥

ਸਤਿਗੁਰ ਗਿਆਨੁ ਰਤਨੁ ਅਤਿ ਭਾਰੀ ਕਰਮਿ ਮਿਲੈ ਸੁਖੁ ਪਾਈ ਹੇ ॥੧੦॥

ਸਤਿਗੁਰੋਂ ਪਾਸ ਗਜਾਨ ਰਤਨ ਅਤਜੰਤ ਭਾਰੀ ਅਮੋਲਕ ਪਦਾਰਥ ਹੈ ਪਰੰਤੂ ਜੇ ਭਾਗੋਂ ਕਰ ਗੁਰੂ ਮਿਲ ਜਾਏ ਤੌ ਗਜਾਨ ਕਾ ਸੁਖੁ ਪਾਈਤਾ ਹੈ॥੧੦॥

ਗੁਰਮੁਖਿ ਨਾਮੁ ਪ੍ਰਗਟੀ ਹੈ ਸੋਇ ॥

ਚਹੁ ਜੁਗਿ ਨਿਰਮਲੁ ਹਛਾ ਲੋਇ ॥

ਜਿਨ ਗੁਰਮੁਖੋਂ ਕੋ ਨਾਮ ਪ੍ਰਾਪਤ ਹੂਆ ਹੈ ਤਿਨ ਕੀ (ਸੋਇ) ਸੋਭਾ ਜਹਾਂ ਤਹਾਂ ਪ੍ਰਗਟ ਹੋਈ ਹੈ ਔ ਤਿਨ ਕੋ ਚਹੁ ਜੁਗੋਂ ਮੈਂ ਚੰਗਾ ਨਿਰਮਲ ਪ੍ਰਕਾਸ ਹੂਆ ਹੈ॥

ਨਾਮੇ ਨਾਮਿ ਰਤੇ ਸੁਖੁ ਪਾਇਆ ਨਾਮਿ ਰਹਿਆ ਲਿਵ ਲਾਈ ਹੇ ॥੧੧॥

ਗੁਰ ਉਪਦੇਸ ਕਰਕੇ ਜੋ ਨਾਮ ਮੈਂ ਰਤੇ ਹੈ ਤਿਨੋਂ ਨੇ ਸੁਖ ਸਰੂਪ ਪਾਇਆ ਹੈ ਪੁਨ: ਤਿਸ ਕਾ ਨਾਮੁ ਤਿਸੀ ਨਾਮੀ ਮੈਂ ਬ੍ਰਿਤੀ ਕੋ ਲਗਾਇ ਰਹਾ ਹੈ॥੧੧॥

ਗੁਰਮੁਖਿ ਨਾਮੁ ਪਰਾਪਤਿ ਹੋਵੈ ॥
ਸਹਜੇ ਜਾਗੈ ਸਹਜੇ ਸੋਵੈ ॥

ਜਿਸਕੋ ਗੁਰੋਂ ਦੁਆਰੇ ਨਾਮ ਪ੍ਰਾਪਤ ਹੋਤਾ ਹੈ ਵਹੁ ਸੁਤੇ ਹੀ ਜਾਗਤਾ ਹੈ ਔਰ ਸੁਤੇ ਹੀ ਸੋਤਾ ਹੈ ਭਾਵ ਤਿਸ ਕੀ ਕਿਰਿਆ ਨਿਰਜਤਨ ਹੀ ਹੋਤੀ ਹੈ॥

ਪੰਨਾ ੧੦੭੦

ਗੁਰਮੁਖਿ ਨਾਮਿ ਸਮਾਇ ਸਮਾਵੈ ਨਾਨਕ ਨਾਮੁ ਧਿਆਈ ਹੇ ॥੧੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਨਾਮ ਕਾ ਧਿਆਈ ਹੋਵੈ ਸੋ ਗੁਰਮੁਖ ਨਾਮੀ ਮੈਂ (ਸਮਾਇ) ਮਿਲਕੈ ਅਭੇਦ ਹੋਤਾ ਹੈ॥੧੨॥

ਭਗਤਾ ਮੁਖਿ ਅੰਮ੍ਰਿਤ ਹੈ ਬਾਣੀ ॥
ਗੁਰਮੁਖਿ ਹਰਿ ਨਾਮੁ ਆਖਿ ਵਖਾਣੀ ॥

ਭਗਤੋਂ ਕੇ ਮੁਖ ਸੇ ਜੋ ਬਾਣੀ ਨਿਕਸਤੀ ਹੈ ਸੋ ਅੰਮ੍ਰਿਤ ਰੂਪ ਹੈ ਕਿਉਂਕਿ (ਗੁਰਮੁਖਿ) ਭਗਤ ਹਰੀ ਨਾਮ ਕੋ ਹੀ ਮੁਖ ਕਰ ਵਖਿਆਨ ਕਰਤੇ ਹੈਂ॥

ਹਰਿ ਹਰਿ ਕਰਤ ਸਦਾ ਮਨੁ ਬਿਗਸੈ ਹਰਿ ਚਰਣੀ ਮਨੁ ਲਾਈ ਹੇ ॥੧੩॥

ਹਰਿ ਹਰਿ ਨਾਮ ਕੇ ਉਚਾਰਨ ਕਰਤਿਆਂ ਸਦਾ ਹੀ ਤਿਨ ਕੇ ਮਨ ਕਮਲ ਖਿਲੇ ਹੂਏ ਹੈਂ ਔਰ ਤਿਨੋਂ ਨੇ ਹਰਿ ਚਰਨੀ ਮਨ ਕੀ ਬਿਰਤੀ ਲਾਈ ਹੁਈ ਹੈ॥੧੩॥

ਹਮ ਮੂਰਖ ਅਗਿਆਨ ਗਿਆਨੁ ਕਿਛੁ ਨਾਹੀ ॥
ਸਤਿਗੁਰ ਤੇ ਸਮਝ ਪੜੀ ਮਨ ਮਾਹੀ ॥

ਹਮ ਮੂਰਖ ਅਗਿਆਨੀ ਥੇ ਕਛੁ ਗਿਆਨ ਨਹੀਂ ਥਾ॥ ਅਬ ਮਨ ਵਿਖੇ ਸਤਿਗੁਰੋਂ ਕੀ ਕਿਰਪਾ ਤੇ ਸਮਝ ਪੜੀ ਹੈ॥ ਅਬ ਪਰਮੇਸਰ ਆਗੇ ਐਸੇ ਬੇਨਤੀ ਕਰਤਾ ਹੂੰ॥

ਹੋਹੁ ਦਇਆਲੁ ਕ੍ਰਿਪਾ ਕਰਿ ਹਰਿ ਜੀਉ ਸਤਿਗੁਰ ਕੀ ਸੇਵਾ ਲਾਈ ਹੇ ॥੧੪॥

ਹੇ ਹਰਿਜੀਉ ਮੇਰੇ ਊਪਰ ਦਿਆਲ ਹੋਹੁ ਅਰ ਕਿਰਪਾ ਕਰਕੇ ਮੁਝ ਕੋ ਸਤਿਗੁਰੂ ਕੀ ਸੇਵਾ ਮੈਂ ਲਾਈ ਰਖੋ॥੧੪॥

ਜਿਨਿ ਸਤਿਗੁਰੁ ਜਾਤਾ ਤਿਨਿ ਏਕੁ ਪਛਾਤਾ ॥
ਸਰਬੇ ਰਵਿ ਰਹਿਆ ਸੁਖਦਾਤਾ ॥

ਜਿਨੋਂ ਨੇ ਸਤਿਗੁਰੋਂ ਕੋ ਜਾਣਿਆਂ ਹੈ ਤਿਨੋਂ ਨੇ (ਏਕੁ) ਅਦੁਤੀ ਕੋ ਪਛਾਤਾ ਹੈ॥ ਜੋ ਏਕ ਕਉਨ ਹੈ ਜੋ ਸੁਖਦਾਤਾ ਸਰਬ ਮੈਂ ਰਵ ਰਹਿਆ ਹੈ॥

ਆਤਮੁ ਚੀਨਿ ਪਰਮ ਪਦੁ ਪਾਇਆ ਸੇਵਾ ਸੁਰਤਿ ਸਮਾਈ ਹੇ ॥੧੫॥

ਜਿਨਕੀ ਗੁਰ ਸੇਵਾ ਮੈਂ ਸੁਰਤ ਸਮਾਈ ਹੈ ਤਿਨੋਂ ਨੇ ਆਤਮਾ ਕੋ ਚੀਨ ਕੇ ਪਰਮ ਪਦ ਪਾਇਆ ਹੈ॥੧੫॥

ਜਿਨ ਕਉ ਆਦਿ ਮਿਲੀ ਵਡਿਆਈ ॥
ਸਤਿਗੁਰੁ ਮਨਿ ਵਸਿਆ ਲਿਵ ਲਾਈ ॥

ਜਿਨੋਂ ਕੋ ਆਦੋਂ ਹੀ ਵਡਿਆਈ ਮਿਲੀ ਹੈ ਭਾਵ ਜਿਨਕੇ ਪੁੰਨ ਪੂਰਬਲੇ ਪ੍ਰਗਟ ਹੁਏ ਹੈਂ ਤਿਨ ਕੇ ਮਨ ਮੈਂ ਸਤਿਗੁਰੂ ਕਾ ਉਪਦੇਸ਼ ਵਸਿਆ ਹੈ ਤਿਸੀ ਮੈਂ ਤਿਨੋਂ ਨੇ ਬਿਰਤੀ ਲਗਾਈ ਹੈ॥

ਆਪਿ ਮਿਲਿਆ ਜਗਜੀਵਨੁ ਦਾਤਾ ਨਾਨਕ ਅੰਕਿ ਸਮਾਈ ਹੇ ॥੧੬॥੧॥

ਇਸੀ ਤੇ ਤਿਨ ਕੋ ਜਗਜੀਵਨ ਦਾਤਾ ਜੋ ਵਾਹਿਗੁਰੂ ਹੈ ਸੋ ਆਪ ਹੀ ਮਿਲਿਆ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਤਿਨਕੀ (ਅੰਕਿ) ਸਰੂਪ ਮੈਂ ਸਮਾਈ ਹੋ ਗਈ ਹੈ॥੧੬॥੧॥

ਮਾਰੂ ਮਹਲਾ ੪ ॥

ਹਰਿ ਅਗਮ ਅਗੋਚਰੁ ਸਦਾ ਅਬਿਨਾਸੀ ॥

ਸਰਬੇ ਰਵਿ ਰਹਿਆ ਘਟ ਵਾਸੀ ॥

ਹਰੀ ਜੋ ਅਗਮ ਅਗੋਚਰ ਸਦਾ ਅਬਿਨਾਸੀ ਹੈ ਪੁਨਾ ਸਰਬ ਮੈਂ ਰਵਿ ਰਹਾ ਹੈ ਅਰ ਸੋਈ (ਘਟ ਵਾਸੀ) ਇਸ ਸਰੀਰ ਮੈਂ ਬਸ ਰਹਾ ਹੈ॥

ਤਿਸੁ ਬਿਨੁ ਅਵਰੁ ਨ ਕੋਈ ਦਾਤਾ ਹਰਿ ਤਿਸਹਿ ਸਰੇਵਹੁ ਪ੍ਰਾਣੀ ਹੇ ॥੧॥

ਤਿਸ ਬਿਨਾਂ ਜੀਵੋਂ ਕਾ ਦਾਤਾ ਹੋਰ ਕੋਈ ਨਹੀਂ ਹੈ ਤਾਂ ਤੇ ਹੇ ਪ੍ਰਾਣੀਓਂ ਤਿਸੀ ਹਰੀ ਕੋ ਸੇਵੋ॥੧॥

ਜਾ ਕਉ ਰਾਖੈ ਹਰਿ ਰਾਖਣਹਾਰਾ ॥

ਤਾ ਕਉ ਕੋਇ ਨ ਸਾਕਸਿ ਮਾਰਾ ॥

ਜਿਸਕੋ ਹਰੀ ਰਾਖਨਹਾਰਾ ਰਾਖਤਾ ਹੈ॥ ਤਿਸ ਕੋ ਕੋਈ ਮਾਰ ਨਹੀਂ ਸਕਤਾ॥

ਸੋ ਐਸਾ ਹਰਿ ਸੇਵਹੁ ਸੰਤਹੁ ਜਾ ਕੀ ਊਤਮ ਬਾਣੀ ਹੇ ॥੨॥

ਹੇ ਸੰਤੋ ਸੋ ਐਸਾ ਜੋ ਹਰੀ ਹੈ ਤਿਸ ਕੋ ਸੇਵਹੁ ਜਿਸਕੀ ਬੇਦ ਮਈ ਬਾਨੀ ਊਤਮ ਹੈ॥੨॥

ਜਾ ਜਾਪੈ ਕਿਛੁ ਕਿਥਾਊ ਨਾਹੀ ॥

ਤਾ ਕਰਤਾ ਭਰਪੂਰਿ ਸਮਾਹੀ ॥

ਜਾ ਜਬ ਪੁਰਸ (ਜਾਪੈ) ਜਾਣੈ ਕਿ ਕਿਛੁ ਭੀ ਕਿਸੀ ਅਸਥਾਨ ਮੈਂ ਨਹੀਂ ਹੈ ਭਾਵ ਸਭ ਪਰਪੰਚ ਅਸਤ ਹੈ (ਤਾ) ਤਬ ਕਰਤਾ ਪਰਮੇਸੁਰ ਭਰਪੂਰ ਸਮਾਇਆ ਹੂਆ ਨਿਸਚੇ ਹੋਤਾ ਹੈ॥

ਸੂਕੇ ਤੇ ਫੁਨਿ ਹਰਿਆ ਕੀਤੋਨੁ ਹਰਿ ਧਿਆਵਹੁ ਚੋਜ ਵਿਡਾਣੀ ਹੇ ॥੩॥

ਜਿਸਨੇ ਸੁਕਿਆਂ ਸੇ ਹਰਿਆ ਕੀਆ ਹੈ ਭਾਵ ਗਰਭ ਮੈਂ ਪ੍ਰਾਣ ਕਲਾ ਰਹਿਤ ਸੁਸਕ ਥਾ ਤਹਾਂ ਅਪਨੀ ਸਤਾ ਸੇ ਤੇਰੇ ਕੋ ਜਿਸਨੇ ਸਬਜ ਕੀਆ ਹੈ ਐਸਾ ਜੋ ਹਰੀ ਅਚਰਜ ਕੌਤਕੀ ਹੈ ਤਿਸ ਕੋ ਧਿਆਵੋ॥੩॥

ਜੋ ਜੀਆ ਕੀ ਵੇਦਨ ਜਾਣੈ ॥

ਤਿਸੁ ਸਾਹਿਬ ਕੈ ਹਉ ਕੁਰਬਾਣੈ ॥

ਪੁਨ: ਜੋ ਜੀਵੋਂ ਕੀ ਵੇਦਨ ਪੀੜਾ ਵਾ ਹਾਲ ਜਾਨ ਲੇਤਾ ਹੈ ਤਿਸ ਸ੍ਵਾਮੀ ਕੇ ਮੈਂ ਕੁਰਬਾਨ ਜਾਤਾ ਹੂੰ॥

ਤਿਸੁ ਆਗੈ ਜਨ ਕਰਿ ਬੇਨੰਤੀ ਜੋ ਸਰਬ ਸੁਖਾ ਕਾ ਦਾਣੀ ਹੇ ॥੪॥

ਹੇ ਪੁਰਸ ਤੂੰ ਤਿਸ ਕੇ ਆਗੇ ਬੇਨਤੀ ਕਰ ਜੋ ਸੰਪੂਰਨ ਸੁਖੋਂ ਕਾ (ਦਾਣੀ) ਦੇਣੇ ਵਾਲਾ ਹੈ॥੪॥

ਜੋ ਜੀਐ ਕੀ ਸਾਰ ਨ ਜਾਣੈ ॥

ਤਿਸੁ ਸਿਉ ਕਿਛੁ ਨ ਕਹੀਐ ਅਜਾਣੈ ॥

ਜੋ ਜੀਆਂ ਕੀ ਸਾਰ ਕੋ ਨ ਜਾਣੈ ਤਿਸ ਅਜਾਣ ਸਿਉਂ ਕਛੁ ਨਾ ਕਹੀਏ॥

ਮੂਰਖ ਸਿਉ ਨਹ ਲੂਝੁ ਪਰਾਣੀ ਹਰਿ ਜਪੀਐ ਪਦੁ ਨਿਰਬਾਣੀ ਹੇ ॥੫॥

ਹੇ ਜੀਵ ਮੂਰਖ ਸਾਥ ਤੂੰ ਨਾ ਝਗੜ ਹਰਿ ਜੋ ਨਿਰਬਾਣ ਪਦ ਹੈ ਤਿਸ ਕੋ ਜਪੀਏ॥੫॥

ਨਾ ਕਰਿ ਚਿੰਤ ਚਿੰਤਾ ਹੈ ਕਰਤੇ ॥
ਹਰਿ ਦੇਵੈ ਜਲਿ ਥਲਿ ਜੰਤਾ ਸਭਤੈ ॥

ਤੂੰ ਚਿੰਤਾ ਨਾ ਕਰ ਤੇਰੀ ਚਿੰਤਾ ਤੋ ਕਰਤੇ ਕੋ ਹੈ ਜੋ ਹਰੀ ਜਲੋਂ ਮੈਂ ਥਲੋਂ ਮੈਂ ਸਭ ਜੰਤੋਂ ਕੋ ਦੇਤਾ ਹੈ॥

ਅਚਿੰਤ ਦਾਨੁ ਦੇਇ ਪ੍ਰਭੁ ਮੇਰਾ ਵਿਚਿ ਪਾਥਰ ਕੀਟ ਪਖਾਣੀ ਹੇ ॥੬॥

ਅਚਾਨਕ ਹੀ ਤਿਨਾਂ ਕੋ ਦਾਨ ਮੇਰਾ ਪ੍ਰਭੂ ਦੇਤਾ ਹੈ ਜੋ (ਪਖਾਣੀ) ਪਾਥਰ ਖੁਸਕ ਪਾਥਰੋਂ ਮੈਂ ਕੀਟ ਹੈਂ॥੬॥

ਨਾ ਕਰਿ ਆਸ ਮੀਤ ਸੁਤ ਭਾਈ ॥
ਨਾ ਕਰਿ ਆਸ ਕਿਸੈ ਸਾਹ ਬਿਉਹਾਰ ਕੀ ਪਰਾਈ ॥

ਮਿਤ੍ਰੋਂ ਔਰ ਪੁਤ੍ਰੋਂ ਤਥਾ ਭਾਈਓਂ ਕੀ ਆਸਾ ਨਾ ਕਰ ਪੁਨਾ ਕਿਸੇ ਪਰਾਏ ਸਾਹੂਕਾਰ ਕੇ ਬਿਉਹਾਰ ਕੀ ਭੀ ਆਸ ਨਾ ਕਰ॥

ਬਿਨੁ ਹਰਿ ਨਾਵੈ ਕੋ ਬੇਲੀ ਨਾਹੀ ਹਰਿ ਜਪੀਐ ਸਾਰੰਗਪਾਣੀ ਹੇ ॥੭॥

ਪਰਮੇਸੁਰ ਕੇ ਨਾਮ ਬਿਨਾਂ ਤੇਰੀ ਕੋਈ ਬੇਲੀ ਨਹੀਂ ਹੈ ਤਾਂ ਤੇ (ਸਾਰੰਗ ਪਾਣੀ) ਹਰੀ ਕੋ ਜਪੀਏ॥੭॥

ਅਨਦਿਨੁ ਨਾਮੁ ਜਪਹੁ ਬਨਵਾਰੀ ॥
ਸਭ ਆਸਾ ਮਨਸਾ ਪੂਰੈ ਥਾਰੀ ॥

ਰਾਤ ਦਿਨ (ਬਨਵਾਰੀ) ਪਰਮੇਸੁਰ ਕਾ ਨਾਮ ਜਪ (ਥਾਰੀ) ਤੁਮਾਰੀ ਬੁਧੀ ਕੀ ਸਭ ਆਸਾ ਪੂਰੀ ਕਰੇਗਾ॥

ਜਨ ਨਾਨਕ ਨਾਮੁ ਜਪਹੁ ਭਵ ਖੰਡਨੁ ਸੁਖਿ ਸਹਜੇ ਰੈਣਿ ਵਿਹਾਣੀ ਹੇ ॥੮॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਜਨੋਂ (ਭਵਖੰਡਨ) ਪਰਮੇਸੁਰ ਕਾ ਨਾਮੁ ਜਪੋ ਜਿਨੋਂ ਨੇ ਜਪਿਆ ਹੈ ਤਿਨਕੀ ਅਵਸਥਾ ਰੂਪ ਰਾਤ੍ਰੀ ਸਹਿਜੇ ਹੀ ਸੁਖ ਸਾਥ ਬੀਤੀ ਹੈ॥੮॥

ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥
ਸਹਜੇ ਹੀ ਹਰਿ ਨਾਮਿ ਸਮਾਇਆ ॥

ਜਿਨੋਂ ਨੇ ਹਰੀ ਕੋ ਸੇਵਿਆ ਹੈ ਤਿਨੋਂ ਨੇ ਸੁਖ ਪਾਇਆ ਹੈ ਤਿਨਕਾ ਮਨ ਸੁਤੇ ਹੀ ਹਰੀ ਨਾਮੀ ਮੈਂ ਸਮਾਇਆ ਹੈ॥

ਜੋ ਸਰਣਿ ਪਰੈ ਤਿਸ ਕੀ ਪਤਿ ਰਾਖੈ ਜਾਇ ਪੂਛਹੁ ਵੇਦ ਪੁਰਾਣੀ ਹੇ ॥੯॥

ਜੋ ਭਗਵਤ ਕੀ ਸਰਨ ਪਰੇ ਹੈਂ ਤਿਨਕੀ ਅਬਰੋਇ ਰਾਖੇ ਹੈ ਜੋ ਬੇਦੋਂ ਪੁਰਾਣੋਂ ਕੇ ਵਕਤਾ ਹੈਂ ਤਿਨਸੇ ਪੂਛੋ ਭਾਵ ਵੇਦ ਪੁਰਾਣ ਪੜ ਕਰ ਕੇ ਦੇਖ ਲਹੋ॥੯॥

ਜਿਸੁ ਹਰਿ ਸੇਵਾ ਲਾਏ ਸੋਈ ਜਨੁ ਲਾਗੈ ॥
ਗੁਰ ਕੈ ਸਬਦਿ ਭਰਮ ਭਉ ਭਾਗੈ ॥

ਜਿਸਕੇ ਹਰੀ ਸੇਵਾ ਮੈ ਲਾਵਤਾ ਹੈ ਸੋਈ ਪੁਰਸ ਲਾਗਤਾ ਹੈ ਔਰ ਤਿਸ ਕਾ ਗੁਰੂ ਉਪਦੇਸ ਕਰ ਭਰਮ ਤਥਾ ਭੌ ਭਾਗ ਜਾਤਾ ਹੈ॥

ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥੧੦॥

ਔ ਜਿਸਕਾ ਭ੍ਰਮੁ ਗਿਆ ਹੈ ਵਹੁ ਗ੍ਰਿਸਤ ਕੇ ਬੀਚ ਹੀ ਸਦਾ ਉਦਾਸੀਨ ਰਹਤਾ ਹੈ ਜੈਸੇ ਕਮਲ ਪਾਣੀ ਕੇ ਬੀਚ ਨਿਰਲੇਪੁ ਰਹਿਤਾ ਹੈ॥੧੦॥

ਪੰਨਾ ੧੦੭੧

ਵਿਚਿ ਹਉਮੈ ਸੇਵਾ ਥਾਇ ਨ ਪਾਏ ॥
ਜਨਮਿ ਮਰੈ ਫਿਰਿ ਆਵੈ ਜਾਏ ॥

ਜਿਸਕੇ ਬੀਚ ਹੰਤਾ ਹੈ ਤਿਸ ਕੀ ਸੇਵਾ ਪਰਮੇਸਰ ਥਾਇ ਨਹੀਂ ਪਾਵਤਾ ਹੈ ਵਹੁ ਜਨਮਤਾ ਮਰਤਾ ਬਾਰੰਬਾਰ ਆਵਤਾ ਜਾਤਾ ਹੈ॥

ਸੋ ਤਪੁ ਪੂਰਾ ਸਾਈ ਸੇਵਾ ਜੋ ਹਰਿ ਮੇਰੇ ਮਨਿ ਭਾਣੀ ਹੇ ॥੧੧॥

ਸੋਈ ਤਪ ਪੂਰਾ ਹੈ ਔ ਸੋਈ ਸੇਵਾ ਸਫਲੀ ਹੈ ਜੋ ਮੇਰੇ ਹਰੀ ਕੇ ਮਨ ਮੈਂ ਭਾਈ ਹੈ॥੧੧॥

ਹਉ ਕਿਆ ਗੁਣ ਤੇਰੇ ਆਖਾ ਸੁਆਮੀ ॥
ਤੂ ਸਰਬ ਜੀਆ ਕਾ ਅੰਤਰਜਾਮੀ ॥

ਹੇ ਸ੍ਵਾਮੀ ਮੈਂ ਤੇਰੇ ਕਿਆ ਗੁਣ ਕਹਾਂ॥ ਤੂੰ ਸਰਬ ਜੀਆਂ ਕੇ ਅੰਤਰ ਹੋਇਕੈ ਪ੍ਰੇਰ ਰਹਾ ਹੈਂ॥

ਹਉ ਮਾਗਉ ਦਾਨੁ ਤੁਝੈ ਪਹਿ ਕਰਤੇ ਹਰਿ ਅਨਦਿਨੁ ਨਾਮੁ ਵਖਾਣੀ ਹੇ ॥੧੨॥

ਹੇ ਹਰੀ ਕਰਤੇ ਮੈਂ ਤੇਰੇ ਪਾਸੋਂ ਇਹੀ ਦਾਨ ਮਾਂਗਤਾ ਹੂੰ ਜੋ ਮੈਂ ਰਾਤ ਦਿਨ ਨਾਮ ਕਾ ਜਪਨੇ ਵਾਲਾ ਹੋਊਂ॥੧੨॥

ਕਿਸ ਹੀ ਜੋਰੁ ਅਹੰਕਾਰ ਬੋਲਣ ਕਾ ॥
ਕਿਸ ਹੀ ਜੋਰੁ ਦੀਬਾਨ ਮਾਇਆ ਕਾ ॥

ਕਿਸੇ ਕੋ ਹੰਕਾਰ ਸਾਥ ਬੋਲਣੇ ਕਾ ਜੋਰ ਹੈ॥ ਵਾ ਕਿਸੇ ਕੋ ਹੰਕਾਰ ਅਰੁ ਕਿਸੇ ਕੋ ਬੋਲਣ ਦਾ ਜੋਰ ਹੈ ਕਿਸੀ ਕੋ ਕਚਹਰੀ ਔ ਮਾਇਆ ਕਾ ਜੋਰ ਹੈ॥

ਮੈ ਹਰਿ ਬਿਨੁ ਟੇਕ ਧਰ ਅਵਰ ਨ ਕਾਈ ਤੂ ਕਰਤੇ ਰਾਖੁ ਮੈ ਨਿਮਾਣੀ ਹੇ ॥੧੩॥

ਹੇ ਹਰੀ ਮੈਂ ਤੇਰੇ ਬਿਨਾਂ ਕੋਈ ਭੀ ਟੇਕ ਨਹੀਂ ਧਾਰੀ ਹੈ ਭਾਵ ਕਿਸੇ ਕੀ ਮੇਰੇ ਕੋ ਸਰਣ ਨਹੀਂ ਹੈ ਮੈਂ ਨਿਮਾਣੀ ਕੋ ਹੇ ਕਰਤੇ ਤੂੰ ਰਾਖ ਲੈ॥੧੩॥

ਨਿਮਾਣੇ ਮਾਣੁ ਕਰਹਿ ਤੁਧੁ ਭਾਵੈ ॥
ਹੋਰ ਕੇਤੀ ਝਖਿ ਝਖਿ ਆਵੈ ਜਾਵੈ ॥

ਨਿਮਾਣਿਆਂ ਕੋ ਮਾਣ ਸਹਤ ਕਰਤਾ ਹੈ ਇਹ ਬਾਤ ਤੁਮਕੋ ਭਾਵਤੀ ਹੈ ਹੋਰ ਚਾਹੋ ਕੇਤੀ ਹੀ ਸ੍ਰਿਸ੍ਰਟੀ ਜੋਰ ਕਰਨੇ ਕੋ ਖਿਝ ਖਿਝ ਕੈ ਆਵੈ ਅੰਤ ਕੋ ਉਨਕੇ ਉਪਾਵ ਵਿਅਰਥ ਹੀ ਜਾਤੇ ਹੈਂ॥

ਜਿਨ ਕਾ ਪਖੁ ਕਰਹਿ ਤੂ ਸੁਆਮੀ ਤਿਨ ਕੀ ਊਪਰਿ ਗਲ ਤੁਧੁ ਆਣੀ ਹੇ ॥੧੪॥

ਹੇ ਸ੍ਵਾਮੀ ਜਿਨੋਂ ਕਾ ਤੂੰ ਪਖ ਕਰੇਂ ਤਿਨੋਂ ਕੀ ਸਭ ਸੇ ਉਪਰ ਗਲ ਤੈਨੇ ਆਣੀ ਹੈ॥੧੪॥

ਹਰਿ ਹਰਿ ਨਾਮੁ ਜਿਨੀ ਸਦਾ ਧਿਆਇਆ ॥
ਤਿਨੀ ਗੁਰ ਪਰਸਾਦਿ ਪਰਮ ਪਦੁ ਪਾਇਆ ॥

ਜਿਨੋਂ ਨੇ ਹੇ ਹਰੀ ਤੇਰਾ ਹਰਿ ਨਾਮ ਧਿਆਇਆ ਹੈ ਤਿਨੋਂ ਨੇ ਗੁਰੋਂ ਕੀ ਕ੍ਰਿਪਾ ਕਰਿ ਪਰਮਪਦ ਕੋ ਪਾਇਆ ਹੈ॥

ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ਬਿਨੁ ਸੇਵਾ ਪਛੋਤਾਣੀ ਹੇ ॥੧੫॥

ਹੇ ਹਰੀ ਜਿਸਨੇ ਤੇਰੇ ਕੋ ਸੇਵਿਆ ਹੈ ਤਿਸਨੇ ਸੁਖ ਪਾਇਆ ਹੈ ਤੇਰੀ ਸੇਵਾ ਸੇ ਬਿਨਾਂ ਜੀਵ ਰੂਪ ਇਸਤ੍ਰੀ ਪਛੋਤਾਈ ਹੈ ॥੧੫॥

ਤੂ ਸਭ ਮਹਿ ਵਰਤਹਿ ਹਰਿ ਜਗੰਨਾਥੁ ॥
ਸੋ ਹਰਿ ਜਪੈ ਜਿਸੁ ਗੁਰ ਮਸਤਕਿ ਹਾਥੁ ॥

ਹੇ ਹਰੀ ਜਗਤ ਕੇ ਸੁਆਮੀ ਤੂੰ ਸਭ ਮੈਂ ਵਰਤਤਾ ਹੈਂ ਹੇ ਹਰੀ ਜਿਸਕੇ ਮਥੇ ਪਰ ਗੁਰੋਂ ਕਾ ਹਾਥ ਹੈ ਸੋ ਤੇਰੇ ਨਾਮ ਕੋ ਜਪਤਾ ਹੈ॥

ਹਰਿ ਕੀ ਸਰਣਿ ਪਇਆ ਹਰਿ ਜਾਪੀ ਜਨੁ ਨਾਨਕੁ ਦਾਸੁ ਦਸਾਣੀ ਹੇ ॥੧੬॥੨॥

ਹੇ ਹਰੀ ਜੋ ਜਨੁ ਨਾਮੁ ਜਾਪੀ ਹੋਇਕੇ ਹਰ ਪ੍ਰਕਾਰ ਤੇਰੀ ਸਰਣ ਪੜਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਤਿਸ ਜਨ ਕੇ ਦਾਸੋਂ ਕਾ ਦਾਸ ਹੂੰ॥੧੬॥੨॥ ਪਰਮੇਸਰ ਕੀ ਸਮ੍ਰਥਾ ਕਹਤੇ ਹੈਂ॥

ਮਾਰੂ ਸੋਲਹੇ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਕਲਾ ਉਪਾਇ ਧਰੀ ਜਿਨਿ ਧਰਣਾ ॥

ਗਗਨੁ ਰਹਾਇਆ ਹੁਕਮੇ ਚਰਣਾ ॥

ਧਰਤੀ ਉਤਪੰਨ ਕਰ ਜਿਸ ਭਗਵੰਤ ਨੇ ਤਿਸ ਮੈਂ ਸਤਾ ਧਾਰਨ ਕਰੀ ਹੈ॥ ਪੁਨ: ਅਕਾਸ ਕੋ ਹੁਕਮ ਰੂਪ ਕੇ (ਚਰਣਾ) ਆਸਰੇ ਇਸਥਿਤ ਕੀਆ ਹੈ॥

ਅਗਨਿ ਉਪਾਇ ਈਧਨ ਮਹਿ ਬਾਧੀ ਸੋ ਪ੍ਰਭੁ ਰਾਖੈ ਭਾਈ ਹੇ ॥੧॥

ਔ ਅਗਨੀ ਉਤਪਤ ਕਰਕੇ ਕਾਸ੍ਟ ਮੈਂ ਬਾਂਧ ਛੋਡੀ ਹੈ ਹੇ ਭਾਈ ਸੋ ਪ੍ਰਭੂ ਤੇਰੇ ਕੋ ਭੀ ਰਾਖੇਗਾ॥੧॥

ਜੀਅ ਜੰਤ ਕਉ ਰਿਜਕੁ ਸੰਬਾਹੇ ॥

ਕਰਣ ਕਾਰਣ ਸਮਰਥ ਆਪਾਹੇ ॥

ਸੂਖਮ ਅਸਥੂਲ ਜੀਵੋਂ ਕੋ ਰਿਜਕ ਪਹੁੰਚਾਵਤਾ ਹੈ॥ ਕਾਰਣ ਜੋ ਬ੍ਰਹਮਾਦੀ ਹੈਂ ਤਿਨ ਕੇ ਕਰਨੇ ਕੋ ਸਾਮ੍ਰਥ ਔ ਅਸੰਗ ਹੈ॥

ਖਿਨ ਮਹਿ ਥਾਪਿ ਉਥਾਪਨਹਾਰਾ ਸੋਈ ਤੇਰਾ ਸਹਾਈ ਹੇ ॥੨॥

ਖਿਨ ਮਾਤਰ ਮਹਿ ਥਾਪ ਕੈ ਉਠਾਇ ਦੇਨੇ ਹਾਰਾ ਹੈ ਹੇ ਭਾਈ ਸੋ ਸੁਆਮੀ ਤੇਰਾ ਸਹਾਈ ਹੈ॥੨॥

ਮਾਤ ਗਰਭ ਮਹਿ ਜਿਨਿ ਪ੍ਰਤਿਪਾਲਿਆ ॥

ਸਾਸਿ ਗ੍ਰਾਸਿ ਹੋਇ ਸੰਗਿ ਸਮਾਲਿਆ ॥

ਮਾਤਾ ਕੇ ਗਰਭ ਮੈਂ ਜਿਸਨੇ ਤੇਰੇ ਕੋ ਪ੍ਰਤਿਪਾਲਿਆ ਹੈ॥ (ਸਾਸਿ ਗ੍ਰਾਸਿ) ਆਵਤੇ ਜਾਤੇ ਸੁਆਸੋਂ ਸੰਗ ਹੋਇਕੈ ਤੇਰੇ ਕੋ ਸੰਭਾਲ ਅਰਥਾਤ ਰਖਿਆ ਕਰੀ ਹੈ॥

ਸਦਾ ਸਦਾ ਜਪੀਐ ਸੋ ਪ੍ਰੀਤਮੁ ਵਡੀ ਜਿਸੁ ਵਡਿਆਈ ਹੇ ॥੩॥

ਜਿਸ ਪਰਮੇਸਰ ਕੀ ਵੱਡੀ ਵਡਿਆਈ ਹੈ (ਸੋ) ਤਿਸ ਪਰਮੇਸਰ ਕੋ ਨਿਤਜੰਪ੍ਰਤੀ ਜਪੀਐ॥੩॥

ਸੁਲਤਾਨ ਖਾਨ ਕਰੇ ਖਿਨ ਕੀਰੇ ॥

ਗਰੀਬ ਨਿਵਾਜਿ ਕਰੇ ਪ੍ਰਭੁ ਮੀਰੇ ॥

ਪਾਤਿਸ਼ਾਹ ਔ ਪਠਾਨ ਵਾ ਉਮਰਾਵ ਕੋ ਖਿਨ ਮੈਂ (ਕੀਰੇ) ਕੰਗਾਲ ਕਰ ਦੇਤਾ ਹੈ ਪ੍ਰਭੂ ਗਰੀਬਾਂ ਕੋ ਵਡਿਆਇ ਕਰ ਬਾਦਸ਼ਾਹ ਕਰ ਦੇਤਾ ਹੈ॥

ਗਰਬ ਨਿਵਾਰਣ ਸਰਬ ਸਧਾਰਣ ਕਿਛੁ ਕੀਮਤਿ ਕਹੀ ਨ ਜਾਈ ਹੇ ॥੪॥

ਗਰਬ ਕੋ ਨਿਵਾਰਣ ਕਰਕੇ ਸਭ ਕੋ ਸੁਧਾਰਣ ਕਰਤਾ ਹੈ ਤਿਸ ਵਾਹਿਗੁਰੂ ਕੀ ਕੁਛ ਕੀਮਤਿ ਕਹੀ ਨਹੀਂ ਜਾਤੀ ਹੈ॥੪॥

ਸੋ ਪਤਿਵੰਤਾ ਸੋ ਧਨਵੰਤਾ ॥

ਜਿਸੁ ਮਨਿ ਵਸਿਆ ਹਰਿ ਭਗਵੰਤਾ ॥

ਜਿਸਕੇ ਮਨ ਮੈਂ ਹਰੀ ਭਗਵੰਤ ਵਸਿਆ ਹੈ ਸੋ ਪਤ ਵਾਲਾ ਹੈ ਔ ਸੋਈ ਧਨ ਵਾਲਾ ਹੈ॥

ਮਾਤ ਪਿਤਾ ਸੁਤ ਬੰਧਪ ਭਾਈ ਜਿਨਿ ਇਹ ਸ੍ਰਿਸਟਿ ਉਪਾਈ ਹੇ ॥੫॥

ਜਿਸਨੇ ਇਹ ਸ੍ਰਿਸ਼ਟੀ ਉਤਪਤਿ ਕਰੀ ਹੈ ਸੋਈ ਮਾਤਾ ਪਿਤਾ ਸਬੰਧੀ ਭਾਈ ਮੇਰਾ ਸਰਬ ਰੂਪ ਹੈ॥੫॥

ਪ੍ਰਭ ਆਏ ਸਰਣਾ ਭਉ ਨਹੀ ਕਰਣਾ ॥
ਸਾਧਸੰਗਤਿ ਨਿਹਚਉ ਹੈ ਤਰਣਾ ॥

ਜੋ ਪ੍ਰਭੁ ਕੀ ਸ਼ਰਣ ਆਏ ਹੈਂ ਤਿਨੋਂ ਨੇ ਭੈ ਕਬੀ ਭੀ ਨਹੀਂ ਕਰਨਾ ਹੈ ॥ ਕਿਉਂਕੇ ਸਾਧ ਸੰਗਤ ਮੈਂ ਨਿਸਚੇ ਕਰਕੇ ਤਰਣਾ ਹੋਤਾ ਹੈ॥

ਮਨ ਬਚ ਕਰਮ ਅਰਾਧੇ ਕਰਤਾ ਤਿਸੁ ਨਾਹੀ ਕਦੇ ਸਜਾਈ ਹੇ ॥੬॥

ਜੋ ਮਨ ਬਾਣੀ ਸਰੀਰ ਕਰ ਕਰਤਾ ਪੁਰਖ ਕੋ ਅਰਾਧਤਾ ਹੈ ਤਿਸ ਕੋ ਜਮ ਕੀ ਸਜਾ ਕਬੀ ਨਹੀਂ ਹੈ॥੬॥

ਗੁਣ ਨਿਧਾਨ ਮਨ ਤਨ ਮਹਿ ਰਵਿਆ ॥
ਜਨਮ ਮਰਣ ਕੀ ਜੋਨਿ ਨ ਭਵਿਆ ॥

ਜਿਸਨੇ (ਗੁਣ ਨਿਧਾਨ) ਪਰਮੇਸਰ ਕੋ ਮਨ ਤਨ ਮੈਂ ਜਪਿਆ ਹੈ॥ ਜਨਮ ਮਰਣ ਕੀ ਬੇੜੀ ਮੈਂ ਆਕਰ ਵਹੁ ਪੁਰਸ਼ ਜੋਨੀ ਮੈਂ ਨਹੀਂ ਭਵਿਆ ਹੈ॥

ਦੂਖ ਬਿਨਾਸ ਕੀਆ ਸੁਖਿ ਡੇਰਾ ਜਾ ਤ੍ਰਿਪਤਿ ਰਹੇ ਆਘਾਈ ਹੇ ॥੭॥

ਜਬ ਦੁਖ ਕੋ ਨਸਟ ਕੀਆ ਤਬ ਸੁਖ ਸਰੂਪ ਮੈਂ ਡੇਰਾ ਭਾਵ ਇਸਥਿਤੀ ਹੋਈ ਹੈ॥ ਔਰ ਲੋਕ ਪਰਲੋਕ ਕੋ ਪਦਰਾਥੋਂ ਸੇ ਤ੍ਰਿਪਤਿ ਹੋ ਰਹੇ ਹੈਂ॥੭॥

ਮੀਤੁ ਹਮਾਰਾ ਸੋਈ ਸੁਆਮੀ ॥

ਪੰਨਾ ੧੦੭੨

ਥਾਨ ਥਨੰਤਰਿ ਅੰਤਰਜਾਮੀ ॥

ਹੋਈ ਸੁਆਮੀ ਹਮਾਰਾ ਮੀਤ ਹੈ ਜੋ ਥਾਨੋਂ ਕੇ ਅੰਤਰ ਰਹਿਣੇ ਵਾਲੇ ਜੀਵ ਹੈਂ ਸਭ ਕਾ ਅੰਤਰਯਾਮੀ ਹੈ॥

ਸਿਮਰਿ ਸਿਮਰਿ ਪੂਰਨ ਪਰਮੇਸੁਰ ਚਿੰਤਾ ਗਣਤ ਮਿਟਾਈ ਹੇ ॥੮॥

ਪੂਰਨ ਪਰਮੇਸਰ ਕੋ ਸਿਮਰ ਕਰਕੇ ਚਿੰਤਾ ਔ ਕਰਮੋਂ ਕੀ ਗਿਨਤੀ ਮਿਟਾਇ ਦਈ ਹੈ॥੮॥

ਹਰਿ ਕਾ ਨਾਮੁ ਕੋਟਿ ਲਖ ਬਾਹਾ ॥
ਹਰਿ ਜਸੁ ਕੀਰਤਨੁ ਸੰਗਿ ਧਨੁ ਤਾਹਾ ॥

ਹਰੀ ਕਾ ਨਾਮ ਲਖੋਂ ਕ੍ਰੋੜੋਂ ਭੁਜਾ ਹੈਂ ਭਾਵ ਸੇ ਬਾਹਾਂ ਭਾਈ ਕਾ ਨਾਮ ਹੈ ਕਿਉਂਕਿ ਭਾਈ ਆਪਣੀ ਭੁਜਾ ਕਹੀਤੇ ਹੈਂ॥ ਜੋ ਹਰੀ ਜਸ ਕਾ ਕੀਰਤਨ ਕਰਨਾ ਹੈ (ਤਾਹਾ) ਪਰਲੋਕ ਮੈਂ ਏਹੁ ਧਨ ਸੰਗੀ ਹੈ॥

ਗਿਆਨ ਖੜਗੁ ਕਰਿ ਕਿਰਪਾ ਦੀਨਾ ਦੂਤ ਮਾਰੇ ਕਰਿ ਧਾਈ ਹੇ ॥੯॥

ਸਤਿਗੁਰੋਂ ਨੇ ਜਿਨੋਂ ਕੋ ਕਿਰਪਾ ਕਰਕੇ ਗਿਆਨ ਖੜਗ ਦੀਆ ਹੈ ਤਿਨੋਂ ਨੇ ਕਾਮ ਆਦੀ ਦੂਤ (ਧਾਇ) ਦੌੜ ਕਰ ਭਾਵ ਉਦਮ ਕਰਕੇ ਮਾਰੇ ਹੈਂ॥੯॥

ਹਰਿ ਕਾ ਜਾਪੁ ਜਪਹੁ ਜਪੁ ਜਪਨੇ ॥
ਜੀਤਿ ਆਵਹੁ ਵਸਹੁ ਘਰਿ ਅਪਨੇ ॥

ਆਪ ਜਪਨੇ ਜੋਗ ਹੋਇਕੈ ਹਰੀ ਕਾ ਜਾਪ ਜਪੋ ਔ ਔਰੋਂ ਕੋ ਭੀ ਜਪਾਵਹੁ॥ ਜਉ ਕਾਮਾਦਿਕੋਂ ਕੋ ਜਿਤ ਕੇ ਵਿਚਾਰ ਮੈਂ ਆਵਹੁ ਤਉ ਅਪਨੇ ਘਰ ਸਰੂਪ ਮੈਂ ਵਸੋ॥

ਲਖ ਚਉਰਾਸੀਹ ਨਰਕ ਨ ਦੇਖਹੁ ਰਸਕਿ ਰਸਕਿ ਗੁਣ ਗਾਈ ਹੇ ॥੧੦॥

ਤਬ ਚਉਰਾਸੀ ਲਖ ਜੋਨੀ ਰੂਪ ਨਰਕ ਨਾਂ ਦੇਖੋਗੇ ਤਬ (ਰਸਕਿ) ਪ੍ਰੇਮੀ ਹੋਇਕੈ ਔਰ (ਰਸਕਿ) ਤਦਾਕਾਰ ਹੋਕੇ ਪਰਮੇਸਰ ਕੇ ਗੁਣੋਂ ਕੋ ਗਾਵਣੇ ਵਾਲੇ ਹੋਵੋ॥੧੦॥

ਖੰਡ ਬ੍ਰਹਮੰਡ ਉਧਾਰਣਹਾਰਾ ॥

ਊਚ ਅਥਾਹ ਅਗੰਮ ਅਪਾਰਾ ॥

ਜੋ ਪਰਮੇਸਰ ਊਚਾ ਔ ਅਥਾਹ ਔ ਅਗਮ ਪੁਨਾ ਅਧਾਰ ਹੈ ਸੋ ਖੰਡ ਔ ਬ੍ਰਹਮਮੰਡੋਂ ਕੇ ਉਧਾਰਨੇ ਵਾਲਾ ਹੈ॥

ਜਿਸ ਨੋ ਕ੍ਰਿਪਾ ਕਰੇ ਪ੍ਰਭੁ ਅਪਨੀ ਸੋ ਜਨੁ ਤਿਸਹਿ ਧਿਆਈ ਹੇ ॥੧੧॥

ਜਿਸਕੋ ਪ੍ਰਭੂ ਆਪਣੀ ਕਿਰਪਾ ਕਰੇ ਸੋਈ ਪੁਰਸ਼ ਤਿਸ ਕੇ ਧਿਆਵਨੇ ਵਾਲਾ ਹੋਤਾ ਹੈ॥੧੧॥

ਬੰਧਨ ਤੋੜਿ ਲੀਏ ਪ੍ਰਭਿ ਮੋਲੇ ॥

ਕਰਿ ਕਿਰਪਾ ਕੀਨੇ ਘਰ ਗੋਲੇ ॥

ਪ੍ਰਭੂ ਨੇ ਬੰਧਨ ਤੋੜ ਕਰ ਹਮ ਮੋਲ ਲੀਏ ਹੈਂ ਔ ਕਿਰਪਾ ਕਰਕੇ ਅਪਨੇ ਘਰ ਕੇ ਗੋਲੇ ਕੀਏ ਹੈਂ ਭਾਵ ਸੰਤੋਂ ਕੀ ਸੇਵਾ ਮੈਂ ਲਗਾਏ ਹਾਂ॥

ਅਨਹਦ ਰੁਣ ਝੁਣਕਾਰੁ ਸਹਜ ਧੁਨਿ ਸਾਚੀ ਕਾਰ ਕਮਾਈ ਹੇ ॥੧੨॥

ਨਾਮ ਜਪਨੇ ਕੀ ਸਾਚੀ ਕਾਰ ਕਮਾਈ ਹੈ ਤਾਂ ਤੇ ਰਿਦੇ ਮੈਂ ਸਹਜੇ ਹੀ (ਅਨਹਦ) ਇਕ ਰਸ ਸਬਦ ਕੀ (ਰੁਣ ਝੁਣਕਾਰ) ਅਨੰਦ ਕੇ ਪ੍ਰਾਪਤਿ ਕਰਨੇ ਵਾਲੀ ਧੁਨੀ ਹੋ ਰਹੀ ਹੈ॥੧੨॥ ਪੁਨਾ ਭੀ ਹਮ ਐਸੇ ਪ੍ਰਾਰਥਨਾ ਕਰਤੇ ਹੈਂ॥

ਮਨਿ ਪਰਤੀਤਿ ਬਨੀ ਪ੍ਰਭ ਤੇਰੀ ॥

ਬਿਨਸਿ ਗਈ ਹਉਮੈ ਮਤਿ ਮੇਰੀ ॥

ਹੇ ਪ੍ਰਭੂ ਜਬ ਤੇ ਮਨ ਮੈਂ ਤੇਰੀ ਪ੍ਰਤੀਤ ਬਨੀ ਅਰਥਾਤ ਧਾਰੀ॥ ਤਬ ਸੇ ਮੇਰੀ ਬੁਧੀ ਮੈਂ ਸੇ ਹੰਤਾ ਮਮਤਾ ਨਸ਼ਟ ਹੋ ਗਈ ਹੈ॥

ਅੰਗੀਕਾਰੁ ਕੀਆ ਪ੍ਰਭਿ ਅਪਨੈ ਜਗ ਮਹਿ ਸੋਭ ਸੁਹਾਈ ਹੇ ॥੧੩॥

ਅਪਨੇ ਪ੍ਰਭੂ ਨੇ ਪਖ ਕੀਆ ਹੈ ਇਸਤੇ ਜਗਤ ਮੈਂ ਸੋਭਾ ਸੋਭ ਰਹੀ ਹੈ ਭਾਵ ਫੈਲ ਰਹੀ ਹੈ॥੧੩॥

ਜੈ ਜੈ ਕਾਰੁ ਜਪਹੁ ਜਗਦੀਸੈ ॥

ਬਲਿ ਬਲਿ ਜਾਈ ਪ੍ਰਭ ਅਪੁਨੇ ਈਸੈ ॥

ਹੇ ਭਾਈ ਜੈ ਜੈ ਕਾਰ ਕਰ ਜਗਤ ਕੇ ਪ੍ਰੇਰਕ ਕੋ ਜਪਤਾ ਹੂੰ ਪੁਨਾ ਸਮ੍ਰਥ ਅਪਨੇ ਈਸ੍ਵਰ ਕੇ ਬਾਰੰਬਾਰ ਬਲਿਹਾਰ ਜਾਤਾ ਹੂੰ॥

ਤਿਸੁ ਬਿਨੁ ਦੂਜਾ ਅਵਰੁ ਨ ਦੀਸੈ ਏਕਾ ਜਗਤਿ ਸਬਾਈ ਹੇ ॥੧੪॥

ਤਿਸ ਬਿਨਾਂ ਦੂਸਰਾ ਹੋਰ ਨਹੀਂ ਦੇਖੀਤਾ ਏਕ ਕੀ ਸਤਾ ਸਭ ਜਗਤ ਮੈਂ ਆਈ ਹੁਈ ਹੈ॥੧੪॥ ਤਾਂ ਤੇ ਤਿਸ ਆਗੇ ਬੇਨਤੀ ਕਰੀਏ॥

ਸਤਿ ਸਤਿ ਸਤਿ ਪ੍ਰਭੁ ਜਾਤਾ ॥

ਗੁਰ ਪਰਸਾਦਿ ਸਦਾ ਮਨੁ ਰਾਤਾ ॥

ਹੇ ਸਤ ਸਰੂਪ ਪ੍ਰਭੂ ਮੈਨੇ ਨਿਹਚੇ ਕਰਤੇ ਤੇਰੇ ਕੋ ਹੀ ਸਤ ਜਾਣਿਆ ਹੈ ਗੁਰਾਂ ਕੀ ਕਿਰਪਾ ਤੇ ਮੇਰਾ ਮਨ ਸਦਾ ਤੇਰੇ ਮੈਂ ਰੰਗਿਆ ਰਹਿਤਾ ਹੈ॥

ਸਿਮਰਿ ਸਿਮਰਿ ਜੀਵਹਿ ਜਨ ਤੇਰੇ ਏਕੰਕਾਰਿ ਸਮਾਈ ਹੇ ॥੧੫॥

ਹੇ ਇਕ ਸਰੂਪ ਜੋ ਦਾਸ ਮਨ ਬਾਣੀ ਕਰ ਤੇਰੇ ਕੋ ਸਿਮਰਤੇ ਹੁਏ ਜੀਵਤੇ ਹੈਂ ਤਿਨੋਂ ਕੀ ਤੇਰੇ ਮੇਂ ਅਭੇਦਤਾ ਹੋਈ ਹੈ॥੧੫॥

ਭਗਤ ਜਨਾ ਕਾ ਪ੍ਰੀਤਮੁ ਪਿਆਰਾ ॥
ਸਭੈ ਉਧਾਰਣੁ ਖਸਮੁ ਹਮਾਰਾ ॥

ਐਸਾ ਜੋ ਪ੍ਰੀਤਮ ਹੈ ਸੋ ਭਗਤ ਜਨ ਕਾ ਪਿਆਰਾ ਹੈ ਹਮਾਰਾ ਸੁਆਮੀ ਸਭ ਕੋ ਉਧਾਰਨ ਵਾਲਾ ਹੈ॥

ਸਿਮਰਿ ਨਾਮੁ ਪੁੰਨੀ ਸਭ ਇਛਾ ਜਨ ਨਾਨਕ ਪੈਜ ਰਖਾਈ ਹੇ ॥੧੬॥੧॥

ਨਾਮ ਕੋ ਸਿਮਰ ਕਰ ਸਭ ਆਸਾ ਹਮਾਰੀ ਪੂਰੀ ਹੋਈ ਹੋਈ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹਮਾਰੀ ਸਤਿਗਰਾਂ ਦੁਆਰੇ ਪੈਜ ਰਖਾਈ ਹੈ॥੧੬॥੧॥

ਮਾਰੂ ਸੋਲਹੇ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਜੀ ਤਤਸਟ ਹੋ ਕਰ ਦੇਹ ਔ ਜੀਵ ਕਾ ਪਰਸਪਰ ਅਧਿਆਸ ਦਿਖਾਵਤੇ ਹੈਂ॥

ਸੰਗੀ ਜੋਗੀ ਨਾਰਿ ਲਪਟਾਣੀ ॥
ਉਰਝਿ ਰਹੀ ਰੰਗ ਰਸ ਮਾਣੀ ॥

(ਜੋਗੀ) ਸਰੂਪ ਤੇ ਉਦਾਸੀਨ ਜੋ ਜੀਵ ਹੈ ਸੋ ਦੇਹ ਕਾ ਸੰਗੀ ਹੋ ਰਹਾ ਹੈ ਔਰ ਤਿਸ ਕੇ ਸੰਗ ਦੇਹ ਰੂਪ ਨਾਰ ਲੰਪਟ ਹੋ ਰਹੀ ਹੈ॥ ਰਸੋਂ ਕੇ ਅਨੰਦ ਕੋ ਮਾਣਤੀ ਹੋਈ ਫਸ ਰਹੀ ਹੈ॥

ਕਿਰਤ ਸੰਜੋਗੀ ਭਏ ਇਕਤ੍ਰਾ ਕਰਤੇ ਭੋਗ ਬਿਲਾਸਾ ਹੇ ॥੧॥

ਕ੍ਰਿਏ ਹੂਏ ਕਰਮੋਂ ਕੇ ਅਨਸਾਰ ਇਕਠੇ ਭਏ ਹੈਂ ਆਪਸ ਮੈਂ ਮਿਲ ਕੇ ਭੋਗ ਬਿਲਾਸ ਕਰਤੇ ਹੈਂ॥੧॥

ਜੋ ਪਿਰੁ ਕਰੈ ਸੁ ਧਨ ਤਤੁ ਮਾਨੈ ॥
ਪਿਰੁ ਧਨਹਿ ਸੀਗਾਰਿ ਰਖੈ ਸੰਗਾਨੈ ॥

ਜੋ (ਪਿਰੁ) ਪਤੀ ਜੀਵ ਕਰਤਾ ਹੈ ਸੋ ਤਿਸ ਕੋ ਦੇਹ ਰੂਪ ਇਸਤ੍ਰੀ ਤਾਤਕਾਲ ਹੀ ਮਾਨ ਲੇਤੀ ਹੈ ਔਰ ਜੀਵ ਪਤੀ ਦੇਹ ਰੂਪ ਇਸਤ੍ਰੀ ਕੋ ਸੀਂਗਾਰ ਕਰਕੇ ਸੰਗ ਹੀ ਰਾਖਤਾ ਹੈ॥

ਮਿਲਿ ਏਕਤ੍ਰ ਵਸਹਿ ਦਿਨੁ ਰਾਤੀ ਪ੍ਰਿਉ ਦੇ ਧਨਹਿ ਦਿਲਾਸਾ ਹੇ ॥੨॥

ਦਿਨ ਰਾਤ ਮਿਲ ਕੇ ਇਕਠੇ ਹੀ ਵਸਦੇ ਹੈਂ ਔ (ਪ੍ਰਿਉ) ਪਤੀ ਦੇਹ ਇਸਤ੍ਰੀ ਕੋ ਨਿਤ ਹੀ (ਦਿਲਾਸਾ) ਧੀਰਜ ਦੇਤਾ ਹੈ ਤੇਰੇ ਕੋ ਖਾਨ ਪਾਨ ਕੀ ਕਮੀ ਨਹੀਂ ਰਹਿਣ ਦੇਤਾ॥੨॥

ਧਨ ਮਾਗੈ ਪ੍ਰਿਉ ਬਹੁ ਬਿਧਿ ਧਾਵੈ ॥
ਜੋ ਪਾਵੈ ਸੋ ਆਣਿ ਦਿਖਾਵੈ ॥

ਦੇਹ ਇਸਤ੍ਰੀ ਮਾਂਗਤੀ ਹੈ ਤਉ ਜੀਵ ਪਤੀ ਬ੍ਰਹੁ ਪ੍ਰਕਾਰ ਧਾਵਤਾ ਹੈ॥ ਜੋ ਪਤੀ ਕੋ ਪ੍ਰਾਪਤਿ ਹੋਤਾ ਹੈ ਸੋ ਆਇਕੇ ਦਿਖਾਵਤਾ ਹੈ॥

ਏਕ ਵਸਤੁ ਕਉ ਪਹੁਚਿ ਨ ਸਾਕੈ ਧਨ ਰਹਤੀ ਭੂਖ ਪਿਆਸਾ ਹੇ ॥੩॥

ਏਕ ਆਤਮ ਵਸਤੂ ਕੋ ਪਹੁੰਚ ਨਹੀਂ ਸਕਤੇ ਇਸੀ ਤੇ ਇਸਤ੍ਰੀ ਭੂਖੀ ਰਹਿਤੀ ਹੈ ਪਤੀ ਪਿਆਸਾ ਰਹਿਤਾ ਹੈ॥੩॥

ਧਨ ਕਰੈ ਬਿਨਉ ਦੋਊ ਕਰ ਜੋਰੈ ॥
ਪ੍ਰਿਅ ਪਰਦੇਸਿ ਨ ਜਾਹੁ ਵਸਹੁ ਘਰਿ ਮੋਰੈ ॥

ਇਸਤ੍ਰੀ ਦੋਨੋਂ ਹਾਥ ਜੋੜਕੇ ਏਹੁ ਬੇਨਤੀ ਕਰਤੀ ਹੈ ਹੇ ਪਿਆਰੇ ਪਰਦੇਸ ਕੋ ਨਾ ਜਾਹੁ ਮੇਰੇ (ਘਰਿ) ਹੀ ਵਸਹੁ ਭਾਵ ਇਹ ਦੇਹ ਜੀਵ ਕਾ ਵਿਜੋਗ ਕਬੀ ਨਹੀਂ ਚਾਹੁਤੀ॥

ਐਸਾ ਬਣਜੁ ਕਰਹੁ ਗ੍ਰਿਹ ਭੀਤਰਿ ਜਿਤੁ ਉਤਰੈ ਭੂਖ ਪਿਆਸਾ ਹੇ ॥੪॥

ਐਸਾ ਕੋਈ ਘਰ ਕੇ ਬੀਚ ਰਹਿਕੇ ਬਿਆਪਾਰ ਕਰੁ ਜਿਸ ਕਰ ਤੇਰੀ ਭੂਖ ਔ ਪਿਆਸ ਉੱਤਰ ਜਾਏ ਭਾਵ ਹਰੀ ਕਾ ਭਜਨ ਕਰੁ॥੪॥

ਸਗਲੇ ਕਰਮ ਧਰਮ ਜੁਗ ਸਾਧਾ ॥

ਬਿਨੁ ਹਰਿ ਰਸ ਸੁਖੁ ਤਿਲੁ ਨਹੀ ਲਾਧਾ ॥

ਸ੍ਰੀ ਗੁਰੂ ਜੀ ਤਤਸਟ ਹੋਇਕੈ ਕਹਤੇ ਹੈਂ ਇਸ ਜੁਗ ਮੈਂ ਜੀਵੋਂ ਨੇ ਸਾਰੇ ਕਰਮੋਂ ਕੋ ਕੀਆ ਹੈ ਪਰੰਤੂ ਹਰੀ ਨਾਮ ਰਸ ਸੇ ਬਿਨਾਂ ਤਿਲ ਮਾਤ੍ਰ ਭੀ ਸੁਖ ਨਹੀਂ ਪ੍ਰਾਪਤਿ ਹੂਆ ਹੈ॥

ਭਈ ਕ੍ਰਿਪਾ ਨਾਨਕ ਸਤਸੰਗੇ ਤਉ ਧਨ ਪਿਰ ਅਨੰਦ ਉਲਾਸਾ ਹੇ ॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਸਤਸੰਗ ਕੇ ਵਿਖੇ ਕਿਰਪਾ ਭਈ ਤਬ (ਧਨ) ਦੇਹ ਰੂਪ ਇਸਤ੍ਰੀ ਕੋ ਅਨੰਦ ਔ ਪਤੀ ਜੀਵ ਕੋ ਹੁਲਾਸ ਹੂਆ ਹੈ॥੫॥

ਪੰਨਾ ੧੦੭੩

ਧਨ ਅੰਧੀ ਪਿਰੁ ਚਪਲੁ ਸਿਆਨਾ ॥

ਪੰਚ ਤਤੁ ਕਾ ਰਚਨੁ ਰਚਾਨਾ ॥

ਦੇਹ ਰੂਪ ਇਸਤ੍ਰੀ ਅੰਧੀ ਕਿਆ ਜੜ ਹੈ ਔ ਪਤੀ ਚੰਚਲ ਔ ਸਿਆਣਾ ਹੈ॥ ਪੰਚ ਤਤਾਂ ਕਾ ਬਣਾਉ ਬਣਾਇਆ ਹੈ॥

ਜਿਸੁ ਵਖਰ ਕਉ ਤੁਮ ਆਏ ਹਹੁ ਸੋ ਪਾਇਓ ਸਤਿਗੁਰ ਪਾਸਾ ਹੇ ॥੬॥

ਹੇ ਭਾਈ ਜਿਸ ਸੌਦੇ ਕੋ ਲੈਣ ਵਾਸਤੇ ਤੁਮ ਸੰਸਾਰ ਬੀਚ ਆਏ ਹੋ ਸੋ ਜਿਸਨੇ ਪਾਇਆ ਹੈ ਸਤਿਗੁਰੋਂ ਕਾ (ਪਾਸਾ) ਆਸਰਾ ਲੈ ਕੇ ਪਾਇਆ ਹੈ॥੬॥

ਧਨ ਕਹੈ ਤੂ ਵਸੁ ਮੈ ਨਾਲੇ ॥

ਪ੍ਰਿਅ ਸੁਖਵਾਸੀ ਬਾਲ ਗੁਪਾਲੇ ॥

(ਧਨੁ) ਇਸਤ੍ਰੀ ਕਹਤੀ ਹੈ ਤੂੰ ਹੇ ਪਿਆਰੇ ਸੁਖਵਾਸੀ (ਬਾਲ) ਨਵੀਨ ਅਰ (ਗੁਪਾਲ) ਇੰਦ੍ਰਿਓਂ ਕੀ ਪਾਲਣਾ ਕਰਨੇ ਵਾਲੇ ਮੇਰੇ ਨਾਲ ਵਸ॥

ਤੁਝੈ ਬਿਨਾ ਹਉ ਕਿਤ ਹੀ ਨ ਲੇਖੈ ਵਚਨੁ ਦੇਹਿ ਛੋਡਿ ਨ ਜਾਸਾ ਹੇ ॥੭॥

ਤੇਰੇ ਬਿਨਾਂ ਮੈਂ ਕਿਸੇ ਕੇ ਲੇਖੇ ਨਹੀਂ ਹਾਂ ਮੇਰੇ ਕੋ ਤੂੰ ਬਚਨ ਦੇਹ ਜੋ ਮੈਂ ਛੋਡ ਕੇ ਨਾ ਜਾਵੋਂਗਾ॥੭॥

ਪਿਰਿ ਕਹਿਆ ਹਉ ਹੁਕਮੀ ਬੰਦਾ ॥

ਓਹੁ ਭਾਰੋ ਠਾਕੁਰੁ ਜਿਸੁ ਕਾਣਿ ਨ ਛੰਦਾ ॥

ਪਤੀ ਨੇ ਕਹਿਆ ਮੈਂ ਤਾਂ ਹੁਕਮੀ ਬੰਦਾ ਹੂੰ ਭਾਵ ਮੈਂ ਪਰਾਧੀਨ ਹੂੰ॥ ਜਿਸਕਾ ਬੰਦਾ ਹੂੰ ਵਹੁ ਭਾਰੋ ਠਾਕੁਰ ਹੈ ਅਰੁ ਤਿਸ ਕੋ ਕਿਸੇ ਕੀ ਕਣੋਡ ਔ ਦੀਨਤਾ ਨਹੀਂ ਭਾਵ ਵਹੁ ਸੁਤੰਤ੍ਰ ਹੈ ਵਾ ਨਿਰਇਛਤ ਹੈ॥

ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਣਾ ਜਾ ਸਦੇ ਤ ਊਠਿ ਸਿਧਾਸਾ ਹੇ ॥੮॥

ਹੇ ਪਜਾਰੇ ਜਿਤਨਾ ਚਿਰੁ ਰਾਖੈਂਗਾ ਮੈਂ ਤਿਤਨਾਂ ਚਿਰ ਤੇਰੇ ਸੰਗ ਰਹਿਣਾ ਹੈ ਜਾ ਸਦੇਂਗਾ ਤਾਂ ਉਠ ਕਰਕੇ ਚਲਾ ਜਾਵਾਂਗਾ॥੮॥

ਜਉ ਪ੍ਰਿਅ ਬਚਨ ਕਹੇ ਧਨ ਸਾਚੇ ॥

ਧਨ ਕਛੂ ਨ ਸਮਝੈ ਚੰਚਲਿ ਕਾਚੇ ॥

ਜਬ ਪਤੀ ਨੇ ਇਸਤ੍ਰੀ ਕੋ ਸਾਚੇ ਬਚਨ ਕਹੇ ਚੰਚਲ ਇਸਤ੍ਰੀ ਨੇ ਕਾਚੇ ਸੁਭਾਇ ਕਰਕੇ ਕੁਛ ਭੀ ਨਾ ਸਮਝੇ॥

ਬਹੁਰਿ ਬਹੁਰਿ ਪਿਰ ਹੀ ਸੰਗੁ ਮਾਗੈ ਓਹੁ ਬਾਤ ਜਾਨੈ ਕਰਿ ਹਾਸਾ ਹੇ ॥੯॥

ਬਾਰੰਬਾਰ ਪਿਰੀ ਕਾ ਹੀ ਸੰਗ ਮਾਂਗਤੀ ਹੈ ਉਸ ਬਾਤ ਕੋ ਤੋ ਹਾਸਾ ਕਰ ਜਾਨਤੀ ਹੈ ॥੯॥

ਆਈ ਆਗਿਆ ਪਿਰਹੁ ਬੁਲਾਇਆ ॥

ਨਾ ਧਨ ਪੁਛੀ ਨ ਮਤਾ ਪਕਾਇਆ ॥

ਜਬ ਆਗਜ਼ਾ ਆਈ ਤਬ (ਪਿਰਹੁ) ਪਤੀ ਬੁਲਾਇ ਲੀਆ॥ ਨਾ ਇਸਤ੍ਰੀ ਨੂੰ ਪੁਛਿਆ ਨ ਪਤੀ ਨੇ ਕਛੁ ਮਤਾ ਪਕਾਇਆ ਭਾਵ ਕਛੁ ਸਲਾਹ ਭੀ ਨ ਕਰੀ॥

ਊਠਿ ਸਿਧਾਇਓ ਛੂਟਰਿ ਮਾਟੀ ਦੇਖੁ ਨਾਨਕ ਮਿਥਨ ਮੋਹਾਸਾ ਹੇ ॥੧੦॥

ਜਬ ਜੀਉ ਉਠਕੇ ਚਲਾ ਗਿਆ ਤਬ ਦੇਹ ਛੁਟੜ ਹੋਇਕੈ ਮਾਟੀ ਮੈਂ ਮਿਲੀ ਸ੍ਰੀ ਗੁਰੂ ਜੀ ਕਹਤੇ ਹੈਂ ਪਦਾਰਥੋਂ ਕੀ ਆਸਾ ਔ ਸਬੰਧੀਓਂ ਕਾ ਮੋਹ ਮਿਥਜ਼ਾ ਹੀ ਦੇਖਜ਼ਾ ਹੈ॥੧੦॥ ਦੇਹ ਅਰ ਜੀਵ ਕੇ ਵਵੇਚਨ ਕਰ ਮਨ ਪ੍ਰਤੀ ਉਪਦੇਸੁ ਕਰਤੇ ਹੈਂ॥

ਰੇ ਮਨ ਲੋਭੀ ਸੁਣਿ ਮਨ ਮੇਰੇ ॥

ਸਤਿਗੁਰੁ ਸੇਵਿ ਦਿਨੁ ਰਾਤਿ ਸਦੇਰੇ ॥

ਹੇ ਮੇਰੇ ਮਨ ਲੋਭੀ ਤੂੰ ਸੁਣ ਅਰੁ (ਮਨ) ਮੰਨਨ ਕਰੁ ਦਿਨ ਰਾਤਿ ਵਾ ਸਵਖਤੇ ਹੀ ਭਾਵ ਸੇ ਜੁਬਾ ਅਵਸਥਾ ਮੈਂ ਸਤਿਗੁਰੋਂ ਕੋ ਸੇਵਿ॥

ਬਿਨੁ ਸਤਿਗੁਰ ਪਚਿ ਮੂਏ ਸਾਕਤ ਨਿਗੁਰੇ ਗਲਿ ਜਮ ਫਾਸਾ ਹੇ ॥੧੧॥

ਮਨਮੁਖ ਸਤਿਗਰੋਂ ਕੇ ਉਪਦੇਸ ਬਿਨਾਂ ਜਲ ਮੂਏ ਹੈਂ ਤਿਨ ਨਿਗੁਰਿਓਂ ਕੇ ਗਲ ਮੈਂ ਜਮ ਫਾਹਾ ਪਾਵਤਾ ਹੈ॥੧੧॥

ਮਨਮੁਖਿ ਆਵੈ ਮਨਮੁਖਿ ਜਾਵੈ ॥

ਮਨਮੁਖਿ ਫਿਰਿ ਫਿਰਿ ਚੋਟਾ ਖਾਵੈ ॥

ਮਨਮੁਖ ਆਵਤਾ ਹੈ ਅਰ ਮਨਮੁਖ ਜਾਤਾ ਹੈ ਭਾਵ ਜਨਮਤਾ ਮਰਤਾ ਹੈ ਸੋ ਮਨਮੁਖ ਜਮਾਦਿਕੋਂ ਕੀ ਚੋਟਾਂ ਖਾਤਾ ਹੈ॥

ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ ॥੧੨॥

ਜਿਤਨੇ ਨਰਕ ਹੈਂ ਸੋ ਮਨਮੁਖ ਸਭ ਭੋਗਤਾ ਹੈ ਗੁਰਮੁਖੋਂ ਕੋ ਤੋ ਮਾਸਾ ਪਰ ਭੀ ਲੇਪੁ ਨਹੀਂ ਹੈ॥੧੨॥

ਗੁਰਮੁਖਿ ਸੋਇ ਜਿ ਹਰਿ ਜੀਉ ਭਾਇਆ ॥

ਤਿਸੁ ਕਉਣੁ ਮਿਟਾਵੈ ਜਿ ਪ੍ਰਭਿ ਪਹਿਰਾਇਆ ॥

ਗੁਰਮੁਖ ਤੋ ਸੋ ਹੈ ਜੋ ਹਰੀ ਜੀ ਕੋ ਭਾਇਆ ਹੈ। ਜੋ ਪ੍ਰਭੂ ਨੇ ਪਹਿਰਾਇਆ ਹੈ ਭਾਵ ਭਗਤੀ ਜੁਗਤ ਕੀਆ ਹੈ ਤਿਸ ਕੋ ਕੌਣ ਦੂਰ ਕਰਤਾ ਹੈ॥

ਸਦਾ ਅਨੰਦੁ ਕਰੇ ਆਨੰਦੀ ਜਿਸੁ ਸਿਰਪਾਉ ਪਇਆ ਗਲਿ ਖਾਸਾ ਹੇ ॥੧੩॥

ਜਿਸਕੇ ਗਲਿ ਭਾਵ ਰਿਦੇ ਮੈਂ ਪ੍ਰੇਮ ਰੂਪ ਵਾ ਗਜ਼ਾਨ ਰੂਪ (ਖਾਸਾ) ਚੰਗਾ ਸਿਰੋਪਾਇ ਪੜਾ ਹੈ॥ ਵਹੁ ਸਦਾ ਹੀ ਅਨੰਦ ਕਾ ਭੋਗੁ ਕਰਤਾ ਹੂਆ ਅਨੰਦ ਹੀ ਰਹਤਾ ਹੈ॥੧੩॥

ਹਉ ਬਲਿਹਾਰੀ ਸਤਿਗੁਰ ਪੂਰੇ ॥

ਸਰਣਿ ਕੇ ਦਾਤੇ ਬਚਨ ਕੇ ਸੂਰੇ ॥

ਮੈਂ ਪੂਰੇ ਸਤਿਗੁਰੋਂ ਕੇ ਊਪਰ ਬਲਿਹਾਰ ਜਾਤਾ ਹੂੰ॥ ਜੋ ਆਸਰੇ ਕੇ ਦਾਤੇ ਹੈਂ ਔ ਬਚਨੋਂ ਕੇ ਸੁਰਮੇਂ ਹੈਂ ਭਾਵ ਜੋ ਵਰ ਸ੍ਰਾਪ ਦੇਵੇ ਸੋ ਸਭ ਸਫਲਾ ਹੈ॥

ਐਸਾ ਪ੍ਰਭੁ ਮਿਲਿਆ ਸੁਖਦਾਤਾ ਵਿਛੁੜਿ ਨ ਕਤ ਹੀ ਜਾਸਾ ਹੇ ॥੧੪॥

ਜਿਨਕੋ ਐਸਾ ਪ੍ਰਭੂ ਸੁਖੋਂ ਕਾ ਦਾਤਾ ਮਿਲਿਆ ਹੈ ਸੋ ਕਿਤੇ ਬੀ ਵਿਛੁੜ ਕੇ ਨਹੀਂ ਜਾਤਾ ਹੈ॥੧੪॥

ਗੁਣ ਨਿਧਾਨ ਕਿਛੁ ਕੀਮ ਨ ਪਾਈ ॥
ਘਟਿ ਘਟਿ ਪੂਰਿ ਰਹਿਓ ਸਭ ਠਾਈ ॥

ਵਹੁ ਪ੍ਰਭੂ ਕੈਸਾ ਹੈ ਗੁਣੋਂ ਕਾ ਖਜਾਨਾ ਹੈ ਕੁਛ ਉਸ ਕੀ ਕੀਮਤਿ ਨਹੀਂ ਪਾਈ ਜਾਤੀ॥ ਸਭ ਠਾਈ ਜੋ ਪੂਰਨ ਪ੍ਰਮਾਤਮਾ ਹੈ ਓਹੀ ਘਟੋਂ ਘਟੋਂ ਮੈਂ ਪੂਰਨ ਹੋ ਰਹਾ ਹੈ॥

ਨਾਨਕ ਸਰਣਿ ਦੀਨ ਦੁਖ ਭੰਜਨ ਹਉ ਰੇਣ ਤੇਰੇ ਜੋ ਦਾਸਾ ਹੇ ॥੧੫॥੧॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਦੀਨੋਂ ਕੇ ਦੁਖ ਭੰਜਨ ਹਾਰੇ ਪਰਮੇਸਰ ਹਮ ਆਪਕੀ ਸਰਣ ਹੂਏ ਹੈਂ ਅਰ ਏਹੀ ਪ੍ਰਾਰਥਨਾ ਕਰਤੇ ਹੈਂ ਹੇ ਸ੍ਵਾਮੀ ਜੋ ਤੇਰੇ ਦਾਸ ਹੈਂ ਤਿਨਕੀ ਹਮ ਧੂੜ ਹੋ ਰਹੀਏ॥੧੫॥੧॥੨॥

ਮਾਰੂ ਸੋਲਹੇ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਕਰੈ ਅਨੰਦੁ ਅਨੰਦੀ ਮੇਰਾ ॥
ਘਟਿ ਘਟਿ ਪੂਰਨੁ ਸਿਰ ਸਿਰਹਿ ਨਿਬੇਰਾ ॥

ਹੇ ਭਾਈ ਮੇਰਾ ਸ੍ਵਾਮੀ ਜੋ ਅਨੰਦੀ ਹੈ ਸੋ ਅਨੰਦ ਹੀ ਕਰਤਾ ਹੈ ॥ ਔ ਘਟੋਂ ਘਟੋਂ ਮੈਂ ਪੂਰਨ ਹੈ ਔ ਭਿੰਨ ਭਿੰਨ ਇਨਸਾਫ ਕਰਤਾ ਹੈ॥

ਸਿਰਿ ਸਾਹਾ ਕੈ ਸਚਾ ਸਾਹਿਬੁ ਅਵਰੁ ਨਾਹੀ ਕੋ ਦੂਜਾ ਹੇ ॥੧॥

ਸਾਹਾ ਕੇ ਸਿਰ ਪਰ ਸਾਚਾ ਸਾਹਿਬੁ ਹੈ ਹੇ ਭਾਈ ਉਸ ਕੇ ਬਰਾਬਰ ਹੋਰ ਕੋਈ ਦੁਜਾ ਨਹੀਂ ਹੈ॥੧॥

ਹਰਖਵੰਤ ਆਨੰਤ ਦਇਆਲਾ ॥
ਪ੍ਰਗਟਿ ਰਹਿਓ ਪ੍ਰਭੁ ਸਰਬ ਉਜਾਲਾ ॥

ਪਰਸੰਨਤਾ ਵਾਲਾ ਬਿਅੰਤ ਜੋ ਦਿਆਲੂ ਹੈ ਤਿਸੁ ਪ੍ਰਭੂ ਕਾ ਸਾਰੇ ਹੀ ਪ੍ਰਕਾਸ ਪ੍ਰਗਟ ਹੋ ਰਹਿਆ ਹੈ॥

ਰੂਪ ਕਰੇ ਕਰਿ ਵੇਖੈ ਵਿਗਸੈ ਆਪੇ ਹੀ ਆਪਿ ਪੂਜਾ ਹੇ ॥੨॥

ਸੂਰਤਾਂ ਕੋ ਆਪ ਹੀ ਕਰ ਕਰਕੇ ਦੇਖਤਾ ਹੈ ਪੁਨਾ ਪ੍ਰਸੰਨ ਹੋਤਾ ਹੈ ਆਪਨੇ ਆਪ ਕੇ ਬਰਾਬਰ ਆਪ ਹੀ ਪਹੁੰਚਤਾ ਹੈ ਵਾ ਅਪਨੀ ਪੂਜਾ ਆਪ ਹੀ ਕਰਤਾ ਹੈ॥

ਆਪੇ ਕੁਦਰਤਿ ਕਰੇ ਵੀਚਾਰਾ ॥
ਆਪੇ ਹੀ ਸਚੁ ਕਰੇ ਪਸਾਰਾ ॥

ਆਪ ਹੀ ਸਚਾ ਪਰਮੇਸਰ ਪਸਾਰਾ ਕਰਤਾ ਹੈ ਔਰ ਆਪ ਹੀ ਕੁਦਰਤੀ ਤਿਸ ਕਾ ਬੀਚਾਰੁ ਕਰਤਾ ਹੈ॥

ਆਪੇ ਖੇਲ ਖਿਲਾਵੈ ਦਿਨੁ ਰਾਤੀ ਆਪੇ ਸੁਣਿ ਸੁਣਿ ਭੀਜਾ ਹੇ ॥੩॥

ਆਪ ਹੀ ਦਿਨ ਰਾਤ ਜੀਵੋਂ ਕੋ ਖੇਲ ਖਿਲਾਵਤਾ ਹੈ ਭਾਵ ਚੇਸਟਾ ਕਰਾਵਤਾ ਹੈ ਔ ਆਪੇ ਹੀ ਉਸਤਤ ਕੋ ਸੁਣਿ ਸੁਣਿ ਪ੍ਰਸੰਨ ਹੋਤਾ ਹੈ॥੩॥

ਸਾਚਾ ਤਖਤੁ ਸਚੀ ਪਾਤਿਸਾਹੀ ॥
ਸਚੁ ਖਜੀਨਾ ਸਾਚਾ ਸਾਹੀ ॥

ਸਾਚਾ ਤਖਤ ਬੈਕੁੰਠ ਵਾ ਸਤਸੰਗ ਤਿਸ ਮੈਂ ਸਚੀ (ਪਾਤਿਸਾਹੀ) ਹੁਕਮ ਹੈ ਸਚਾ ਖਜਾਨਾ ਸੰਤੋਂ ਕੇ ਰਿਦੇ ਔਰ ਵਹ ਸਚਾ ਸਚੀ ਹੀ (ਸਾਹੀ) ਬਿਭੂਤੀ ਵਾਲਾ ਹੈ॥

ਪੰਨਾ ੧੦੭੪

ਆਪੇ ਸਚੁ ਧਾਰਿਓ ਸਭੁ ਸਾਚਾ ਸਚੇ ਸਚਿ ਵਰਤੀਜਾ ਹੇ ॥੪॥

ਆਪੇ ਸਚ ਸਰੂਪ ਹੈ ਔਰ ਜੋ ਜਗਤ ਧਾਰਨ ਕੀਆ ਹੈ ਏਹੁ ਭੀ ਸਭ ਵਾਸਤਵ ਸਚਾ ਹੈ ਪੁਨਾ ਸਚੇ ਕਾ ਸਚਾ ਹੀ ਹੁਕਮੁ ਵਰਤ ਰਹਿਆ ਹੈ॥੪॥

ਸਚੁ ਤਪਾਵਸੁ ਸਚੇ ਕੇਰਾ ॥
ਸਾਚਾ ਥਾਨੁ ਸਦਾ ਪ੍ਰਭ ਤੇਰਾ ॥

ਸਚੇ ਵਾਹਿਗੁਰੂ ਕਾ ਸਚਾ (ਤਪਾਵਸੁ) ਨਿਆਉਂ ਹੈ ਹੇ ਪ੍ਰਭੂ ਤੇਰਾ (ਥਾਨੁ) ਬੈਕੁੰਠ ਵਾ ਸਰੂਪ ਸਦਾ ਸਚਾ ਹੈ॥

ਸਚੀ ਕੁਦਰਤਿ ਸਚੀ ਬਾਣੀ ਸਚੁ ਸਾਹਿਬ ਸੁਖੁ ਕੀਜਾ ਹੇ ॥੫॥

ਸਚੀ ਤੇਰੀ ਸਕਤੀ ਹੈ ਔ ਸਚੀ ਤੇਰੀ ਬੇਦ ਰੂਪ ਬਾਣੀ ਹੈ ਔ ਹੇ ਸਾਹਿਬ ਤੈਨੇ ਸੁਖ ਭੀ ਅਪਨੇ ਭਗਤੋਂ ਕੋ ਸਚਾ ਹੀ ਪ੍ਰਾਪਤਿ ਕੀਆ ਹੈ॥੫॥

ਏਕੋ ਆਪਿ ਤੂਹੈ ਵਡ ਰਾਜਾ ॥
ਹੁਕਮਿ ਸਚੇ ਕੈ ਪੂਰੇ ਕਾਜਾ ॥

ਇਕ ਆਪ ਹੀ ਤੂੰ ਵੱਡਾ ਰਾਜਾ ਹੈਂ॥ ਤੇਰੇ ਸਚੇ ਹੁਕਮ ਕਰਕੇ ਹੀ ਸਭ ਕਾਰਜ ਪੂਰਨ ਹੋਤੇ ਹੈਂ॥

ਅੰਤਰਿ ਬਾਹਰਿ ਸਭੁ ਕਿਛੁ ਜਾਣੈ ਆਪੇ ਹੀ ਆਪਿ ਪਤੀਜਾ ਹੇ ॥੬॥

ਅੰਤਰ ਕੀ ਔ ਬਾਹਰ ਕੀ ਬਾਤ ਤੂੰ ਸਭ ਕੁਛ ਜਾਨਤਾ ਹੈ ਔ ਅਪਨੇ ਆਪ ਪਰ ਤੂੰ ਆਪ ਹੀ ਪਤੀਜਿਆ ਹੈਂ॥੬॥

ਤੂ ਵਡ ਰਸੀਆ ਤੂ ਵਡ ਭੋਗੀ ॥
ਤੂ ਨਿਰਬਾਣੁ ਤੂਹੈ ਹੀ ਜੋਗੀ ॥

ਹੇ ਹਰੀ ਤੂੰ ਵੱਡਾ (ਰਸੀਆ)[੧] ਰਸ ਵਾਲਾ ਔਰੁ ਰਸ ਕਾ ਭੋਗੀ ਹੈਂ॥ ਤੂੰ ਹੀ ਨਿਰਬੰਧ ਹੈਂ ਔ ਤੂੰ ਹੀ ਜੁੜਿਆ ਹੂਆ ਹੈਂ॥

ਸਰਬ ਸੂਖ ਸਹਜ ਘਰਿ ਤੇਰੈ ਅਮਿਉ ਤੇਰੀ ਦ੍ਰਿਸਟੀਜਾ ਹੇ ॥੭॥

ਸਭ ਸੁਖ ਸਹਿਜੇ ਹੀ ਤੇਰੇ ਘਰ ਮੈਂ ਹੈਂ ਔ ਤੇਰੀ ਦ੍ਰਿਸ੍ਟੀ ਮੈਂ ਅੰਮ੍ਰਿਤ ਹੈ ਭਾਵ ਜਿਸ ਪਰ ਕ੍ਰਿਪਾ ਦ੍ਰਿਸ੍ਟੀ ਕਰਤਾ ਹੈ ਵਹੁ ਸਭ ਸੁਖੋਂ ਕਾ ਭਾਗੀ ਹੋਤਾ ਹੈ॥੭॥

ਤੇਰੀ ਦਾਤਿ ਤੁਝੈ ਤੇ ਹੋਵੈ ॥
ਦੇਹਿ ਦਾਨੁ ਸਭਸੈ ਜੰਤ ਲੋਐ ॥

ਤੇਰੀ ਭਗਤੀ ਰੂਪ ਦਾਤ ਤੇਰੇ ਤੇ ਹੀ ਪ੍ਰਾਪਤਿ ਹੋਤੀ ਹੈ ਤੂੰ ਸਭ ਲੋਕੋਂ ਮੈਂ ਜੀਵੋਂ ਕਾ ਦਾਨ ਦੇਤਾ ਹੈਂ॥

ਤੋਟਿ ਨ ਆਵੈ ਪੂਰ ਭੰਡਾਰੈ ਤ੍ਰਿਪਤਿ ਰਹੇ ਆਘੀਜਾ ਹੇ ॥੮॥

ਤੇਰੇ ਪੂਰੇ ਭੰਡਾਰੇ ਹੈਂ ਤੋਟ ਨਹੀਂ ਆਵਤੀ ਜਿਸਕੋ ਤੂੰ ਅਪਨੀ ਕ੍ਰਿਪਾ ਕਰਕੇ (ਆਘੀਜਾ) ਰਜਾਵਤਾ ਹੈਂ ਵਹੁ ਸਭ ਪਦਾਰਥੋਂ ਸੇ ਤ੍ਰਿਪਤਿ ਰਹਿਤਾ ਹੈ॥

ਜਾਚਹਿ ਸਿਧ ਸਾਧਿਕ ਬਨਵਾਸੀ ॥
ਜਾਚਹਿ ਜਤੀ ਸਤੀ ਸੁਖਵਾਸੀ ॥

ਤੇਰੇ ਪਾਸੋਂ ਸਿਧਿ ਔ ਸਾਧਿਕ ਤਥਾ ਬਨ ਕੇ ਬਸਨੇ ਵਾਲੇ ਮਾਂਗਤੇ ਹੈਂ ਔਰ ਜਤੀ ਸਤੀ ਸੁਖ ਮੈਂ ਬਸਣਾ ਮਾਂਗਤੇ ਹੈਂ॥

ਇਕੁ ਦਾਤਾਰੁ ਸਗਲ ਹੈ ਜਾਚਿਕ ਦੇਹਿ ਦਾਨੁ ਸ੍ਰਿਸਟੀਜਾ ਹੇ ॥੯॥

[੧] ਵਾ (ਰਸੀਆ) ਰਸਾਂ ਦੇ ਜਾਨਣੇ ਵਾਲਾ ਹੈ॥

ਇਕ ਤੂੰ ਹੀ ਦਾਤਾ ਹੈਂ ਹੋਰ ਸਭ ਤੇਰੇ ਮੰਗਤੇ ਹੈਂ ਤੂੰ ਦਾਨ ਸਭ ਸ੍ਰਿਸ੍ਰਟੀ ਕੋ ਦੇਤਾ ਹੈਂ॥੯॥

ਕਰਹਿ ਭਗਤਿ ਅਰੁ ਰੰਗ ਅਪਾਰਾ ॥
ਖਿਨ ਮਹਿ ਥਾਪਿ ਉਥਾਪਨਹਾਰਾ ॥

ਹੇ ਅਪਾਰ ਤੇਰੇ ਪ੍ਰੇਮ ਕੋ ਧਾਰ ਕੇ ਪੁਨ: ਤੇਰੇ ਭਗਤ ਜਨ ਭਗਤੀ ਕਰਤੇ ਹੈਂ ਤੂੰ ਖਿਨ ਮੈਂ ਥਾਪਕੇ ਉਠਾਇ ਲੇਨੇ ਹਾਰਾ ਹੈਂ॥

ਭਾਰੋ ਤੋਲੁ ਬੇਅੰਤ ਸੁਆਮੀ ਹੁਕਮੁ ਮੰਨਿ ਭਗਤੀਜਾ ਹੇ ॥੧੦॥

ਹੇ ਬੇਅੰਤ ਸੁਆਮੀ ਤੇਰਾ ਬਡਾ ਭਾਰਾ ਅਰਥਾਤ ਬੀਚਾਰ ਹੈ ਜੋ ਤੇਰੇ ਭਗਤ ਹੈਂ ਸੋ ਤੇਰੇ ਹੁਕਮ ਕੋ ਮਾਂਨਤੇ ਹੈਂ॥੧੦॥

ਜਿਸੁ ਦੇਹਿ ਦਰਸੁ ਸੋਈ ਤੁਧੁ ਜਾਣੈ ॥
ਓਹੁ ਗੁਰ ਕੈ ਸਬਦਿ ਸਦਾ ਰੰਗ ਮਾਣੈ ॥

ਜਿਸਕੋ ਤੂੰ ਗੁਰੋਂ ਕਾ ਦਰਸਨ ਦੇਤਾ ਹੈਂ ਸੋਈ ਤੁਧ ਕੋ ਜਾਨਤਾ ਹੈ॥ ਵਹੁ ਪੁਰਸ ਗੁਰੋਂ ਕੇ ਉਪਦੇਸ ਕਰਿ ਸਦਾ ਅਨੰਦ ਕੋ ਭੋਗਤਾ ਹੈ॥

ਚਤੁਰੁ ਸਰੂਪੁ ਸਿਆਣਾ ਸੋਈ ਜੋ ਮਨਿ ਤੇਰੈ ਭਾਵੀਜਾ ਹੇ ॥੧੧॥

ਸੋਈ ਬਿਵਹਾਰੋਂ ਮੈਂ ਚਤੁਰ ਔ ਸਰੂਪ ਕੇ ਜਾਨਨੇ ਮੈਂ ਸਿਆਨਾ ਹੈ ਜੋ ਤੇਰੇ ਮਨ ਮੈਂ ਭਾਇਆ ਹੈ॥੧੧॥

ਜਿਸੁ ਚੀਤਿ ਆਵਹਿ ਸੋ ਵੇਪਰਵਾਹਾ ॥
ਜਿਸੁ ਚੀਤਿ ਆਵਹਿ ਸੋ ਸਾਚਾ ਸਾਹਾ ॥

ਜਿਸਕੌ ਤੂੰ ਯਾਦ ਆਵੈਂ ਸੋ ਪੁਰਸ ਇਛਾ ਰਹਿਤ ਹੈ॥ ਜਿਸਕੋ ਤੂੰ ਚੀਤ ਆਵਹਿ ਸੋਈ ਸਾਚਾ ਸਾਹ ਹੈ॥

ਜਿਸੁ ਚੀਤਿ ਆਵਹਿ ਤਿਸੁ ਭਉ ਕੇਹਾ ਅਵਰੁ ਕਹਾ ਕਿਛੁ ਕੀਜਾ ਹੇ ॥੧੨॥

ਜਿਸਕੋ ਤੂੰ ਚਿਤ ਆਵੈਂ ਤਿਸ ਕੋ ਕੈਸਾ ਭੌ ਹੈ ਅਰਥਾਤ ਜਮਾਦਿਕੋਂ ਕਾ ਭੈ ਕੋਈ ਨਹੀਂ ਹੈ ਔਰ ਤੇਰੇ ਬਿਨਾਂ ਹੋਰੁ ਕਿਸਨੇ ਕਿਆ ਕੁਛ ਕਰਨਾ ਹੈ॥੧੨॥

ਤ੍ਰਿਸਨਾ ਬੂਝੀ ਅੰਤਰੁ ਠੰਢਾ ॥
ਗੁਰਿ ਪੂਰੈ ਲੈ ਤੂਟਾ ਗੰਢਾ ॥

ਜਿਸਕੀ ਤ੍ਰਿਸਨਾ ਬੁਝ ਗਈ ਹੈ ਤਿਸ ਕਾ ਅੰਤਸਕਰਣ ਠੰਢਾ ਹੈ॥ ਗੁਰੂ ਪੂਰਿਓਂ ਨੇ ਉਸ ਕਾ ਮਨੁ ਟੂਟਾ ਹੂਆ ਪਰਮੇਸਰ ਕੇ ਸਾਥ ਲੈ ਕੇ ਗੰਢਾ ਅਰਥਾਤ ਜੋੜਿਆ ਹੈ॥

ਸੁਰਤਿ ਸਬਦੁ ਰਿਦ ਅੰਤਰਿ ਜਾਗੀ ਅਮਿਉ ਝੋਲਿ ਝੋਲਿ ਪੀਜਾ ਹੇ ॥੧੩॥

ਤਿਸਕੇ ਅੰਤਰਿ ਬ੍ਰਹਮ ਕੀ ਸ੍ਰੇਸ਼ਟ ਪ੍ਰੀਤੀ ਜਾਗੀ ਹੈ ਸੋ ਵਿਸਿਆਂ ਕੋ ਹਟਾਇ ਕੈ ਸਰੂਪ ਕੇ ਅਨੰਦ ਰੂਪ ਅੰਮ੍ਰਤ ਕੋ ਪਾਨ ਕਰਤਾ ਹੈ॥੧੩॥

ਮਰੈ ਨਾਹੀ ਸਦ ਸਦ ਹੀ ਜੀਵੈ ॥
ਅਮਰੁ ਭਇਆ ਅਬਿਨਾਸੀ ਥੀਵੈ ॥

ਵਹੁ ਮਰਤਾ ਨਹੀਂ ਸਦਾ ਸਦਾ ਹੀ ਜੀਵਤਾ ਹੈ॥ (ਅਮਰ) ਪਰਮਾਤਮਾਂ ਕੋ ਪ੍ਰਾਪਤਿ ਭਇਆ ਹੈ ਇਸੀ ਤੇ ਵਹੁ ਭੀ ਅਬਨਾਸੀ ਹੂਆ ਹੈ॥

ਨਾ ਕੋ ਆਵੈ ਨਾ ਕੋ ਜਾਵੈ ਗੁਰਿ ਦੂਰਿ ਕੀਆ ਭਰਮੀਜਾ ਹੇ ॥੧੪॥

ਜਿਸਕਾ ਗੁਰੋਂ ਨੇ ਭ੍ਰਮ ਦੂਰ ਕੀਆ ਹੈ ਤਿਸ ਕੀ ਦ੍ਰਿਸਟੀ ਮੈਂ ਨਾ ਕੋਈ ਜਨਮਤਾ ਨਾ ਕੋਈ ਮਰਤਾ ਹੈ॥੧੪॥

ਪੂਰੇ ਗੁਰ ਕੀ ਪੂਰੀ ਬਾਣੀ ॥

ਪੂਰੈ ਲਾਗਾ ਪੂਰੇ ਮਾਹਿ ਸਮਾਣੀ ॥

ਪੂਰੇ ਗੁਰੋਂ ਕੀ ਬੇਦ ਰੂਪ ਬਾਣੀ ਪੂਰੀ ਹੈ ਜੋ ਪੂਰੇ ਪਰਮੇਸਰ ਮੈਂ ਲਾਗਾ ਹੈ ਤਿਸ ਕੀ ਬ੍ਰਿਤੀ ਪੂਰੇ ਮੈਂ ਸਮਾਣੀ ਹੈ ॥

ਚੜੈ ਸਵਾਇਆ ਨਿਤ ਨਿਤ ਰੰਗਾ ਘਟੈ ਨਾਹੀ ਤੋਲੀਜਾ ਹੇ ॥੧੫॥

ਤਿਸਕੋ ਸਵਾਇਆ ਨਿਤਸੰਪ੍ਰਤੀ ਭਗਤੀ ਕਾ ਰੰਗੁ ਚੜਤਾ ਹੈ ਉਸ ਕਾ ਤੋਲ ਘਟਤਾ ਨਹੀਂ ਹੈ॥੧੫॥

ਬਾਰਹਾ ਕੰਚਨੁ ਸੁਧੁ ਕਰਾਇਆ ॥

ਨਦਰਿ ਸਰਾਫ ਵੰਨੀ ਸਚੜਾਇਆ ॥

ਬਾਰਾਂ ਵੰਨੀਆਂ ਕਾ ਸੁਇਨਾ ਜੈਸੇ ਸੁਧ ਕਰਾਇਆ ਹੂਆ ਕੰਚਨ ਕਹਾਵਤਾ ਹੈ॥ ਜਬ ਵੰਨੀਓਂ ਕਾ ਚੜਾਉ ਹੋਤਾ ਹੈ ਤਬ ਸਰਾਫ ਕੀ ਨਜਰ ਮੈਂ ਸੁਧ ਹੋਤਾ ਹੈ॥

ਪਰਖਿ ਖਜਾਨੈ ਪਾਇਆ ਸਰਾਫੀ ਫਿਰਿ ਨਾਹੀ ਤਾਈਜਾ ਹੇ ॥੧੬॥

ਪਰਖਕੈ ਸਰਾਫੋਂ ਨੇ ਜੋ ਖਜਾਨੇ ਮੈਂ ਪਾਇਆ ਹੈ ਸੋ ਫੇਰ ਨਹੀਂ ਤਾਈਤਾ ਹੈ ਭਾਵ ਜਿਸ ਜਗਜਾਸੂ ਕੋ ਗੁਰਾਂ ਨੇ ਅਧਕਾਰੀ ਜਾਨਕੇ ਸਰੂਪ ਮੈਂ ਪ੍ਰਾਪਤ ਕੀਆ ਹੈ ਸੋ ਫੇਰ ਤਾੜਨਾ ਵਿਖੇ ਨਹੀਂ ਆਵਤਾ ਹੈ ॥੧੬॥

ਅੰਮ੍ਰਿਤ ਨਾਮੁ ਤੁਮਾਰਾ ਸੁਆਮੀ ॥

ਨਾਨਕ ਦਾਸ ਸਦਾ ਕੁਰਬਾਨੀ ॥

ਹੇ ਸ੍ਵਾਮੀ ਤੁਮਾਰਾ ਜੋ ਨਾਮਾਮ੍ਰਿਤ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਤਿਸ ਉਪਰੋਂ ਸਦਾ ਕੁਰਬਾਨ ਜਾਤਾ ਹੂੰ॥

ਸੰਤਸੰਗਿ ਮਹਾ ਸੁਖੁ ਪਾਇਆ ਦੇਖਿ ਦਰਸਨੁ ਇਹੁ ਮਨੁ ਭੀਜਾ ਹੇ ॥੧੭॥੧॥੩॥

ਸੰਤੋਂ ਕੇ ਸੰਗ ਸੇ ਨਾਮ ਪ੍ਰਾਪਤ ਹੂਆ ਹੈ ਇਸਤੇ ਮਹਾਂ ਸੁਖੁ ਪਾਇਆ ਹੈ ਪੁਨ: ਆਪਕਾ ਦਰਸਨ ਦੇਖਕੇ ਇਹ ਮੇਰਾ ਮਨੁ ਅਤਯੰਤ ਹੀ ਭੀਜਾ ਹੈ॥੧੭॥੧॥੩॥

## ਮਾਰੂ ਮਹਲਾ ੫ ਸੋਲਹੇ

ੴ ਸਤਿਗੁਰ ਪ੍ਰਸਾਦਿ ॥

ਗੁਰੁ ਗੋਪਾਲੁ ਗੁਰੁ ਗੋਵਿੰਦਾ ॥

ਗੁਰੁ ਦਇਆਲੁ ਸਦਾ ਬਖਸਿੰਦਾ ॥

ਗੁਰੂ ਗੁਪਾਲ ਰੂਪ ਹੈਂ ਗੁਰੂ ਬੇਦੋਂ ਕੇ ਸਿਧਾਂਤ ਕੋ ਜਾਨਨੇ ਵਾਲੇ ਹੈਂ ਗੁਰੂ ਦਇਆ ਕੇ ਘਰ ਹੈਂ ਔ ਸਦਾ ਬਖਸਿੰਦ ਹੈਂ॥

ਗੁਰੁ ਸਾਸਤ ਸਿਮ੍ਰਿਤਿ ਖਟੁ ਕਰਮਾ ਗੁਰੁ ਪਵਿਤ੍ਰੁ ਅਸਥਾਨਾ ਹੇ ॥੧॥

ਗੁਰ ਸਾਸਤ੍ਰੋਂ ਕੇ ਔ ਸਿਮ੍ਰਤੀਆਂ ਕੇ ਸਿਧਾਂਤ ਜੋ ਜਾਨਤੇ ਹੈਂ ਪੁਨਾ ਖਟ ਕਰਮੋਂ ਕੇ ਕਰਨ ਹਾਰੇ ਹੈਂ ਗੁਰੂ ਪਵਿਤ੍ਰਤਾ ਕੇ ਅਸਥਾਨ ਹੈਂ ਵਾ ਖਟ ਕਰਮ ਆਦੀ ਸਭੀ ਕਛੁ ਹਮਾਰਾ ਗੁਰੂ ਹੀ ਹੈ॥੧॥

ਪੰਨਾ ੧੦੭੫

ਗੁਰੁ ਸਿਮਰਤ ਸਭਿ ਕਿਲਵਿਖ ਨਾਸਹਿ ॥

ਗੁਰੁ ਸਿਮਰਤ ਜਮ ਸੰਗਿ ਨ ਫਾਸਹਿ ॥

ਗੁਰੋਂ ਕੇ ਸਿਮਰਨੇ ਕਰ ਸਭ ਪਾਪ ਨਾਸ ਹੋਤੇ ਹੈਂ ਗੁਰੋਂ ਕੇ ਸਿਮਰਨੇ ਕਰ ਜਮ ਕੇ ਸਾਥ ਨਹੀਂ ਫਸਤੇ॥

ਗੁਰੁ ਸਿਮਰਤ ਮਨੁ ਨਿਰਮਲੁ ਹੋਵੈ ਗੁਰੁ ਕਾਟੇ ਅਪਮਾਨਾ ਹੇ ॥੨॥

ਗੁਰੋਂ ਕੋ ਸਿਮਰਨੇ ਕਰ ਮਨ ਨਿਰਮਲ ਹੋਤਾ ਹੈ ਪੁਨ: ਨਿਰਾਦਰ ਕੋ ਗੁਰੂ ਕਟ ਦੇਤੇ ਹੈਂ॥੨॥

ਗੁਰ ਕਾ ਸੇਵਕੁ ਨਰਕਿ ਨ ਜਾਏ ॥
ਗੁਰ ਕਾ ਸੇਵਕੁ ਪਾਰਬ੍ਰਹਮੁ ਧਿਆਏ ॥

ਗੁਰੋਂ ਕਾ ਸੇਵਕ ਨਰਕ ਨਹੀਂ ਜਾਤਾ ਹੈ ਗੁਰੋਂ ਕਾ ਸੇਵਕ ਪਾਰਬ੍ਰਹਮ ਕਾ ਧਿਆਨ ਕਰਤਾ ਹੈ॥

ਗੁਰ ਕਾ ਸੇਵਕੁ ਸਾਧਸੰਗੁ ਪਾਏ ਗੁਰੁ ਕਰਦਾ ਨਿਤ ਜੀਅ ਦਾਨਾ ਹੇ ॥੩॥

ਗੁਰੂ ਕਾ ਸੇਵਕ ਸ੍ਰੇਸਟੋਂ ਕਾ ਸੰਗ ਪਾਵਤਾ ਹੈ ਪੁਨ: ਗੁਰੂ ਨਿਤ ਜੀਅ ਕਾ ਦਾਨ ਕਰਤਾ ਹੈ ਭਾਵ ਉਪਦੇਸ ਕਰਕੇ ਜੀਵੋਂ ਕੋ ਚਉਰਾਸੀ ਤੇ ਛੁਡਾਵਤਾ ਹੈ॥੩॥

ਗੁਰ ਦੁਆਰੈ ਹਰਿ ਕੀਰਤਨੁ ਸੁਣੀਐ ॥
ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ ॥

ਗੁਰੋਂ ਦੁਆਰੇ ਹਰੀ ਕਾ ਕੀਰਤਨ ਸੁਨੀਤਾ ਹੈ ਸਤਿਗੁਰੋਂ ਸੇ ਮਿਲਨੇ ਕਰ ਹਰੀ ਜਸੁ ਮੁਖੋਂ ਉਚਾਰੀਤਾ ਹੈ॥

ਕਲਿ ਕਲੇਸ ਮਿਟਾਏ ਸਤਿਗੁਰੁ ਹਰਿ ਦਰਗਹ ਦੇਵੈ ਮਾਨਾਂ ਹੇ ॥੪॥

ਸਤਿਗੁਰੂ ਕਲਪਨਾ ਔ ਕਲੇਸ ਮਿਟਾਇ ਦੇਤੇ ਹੈਂ ਔ ਹਰੀ ਕੀ ਦਰਗਾਹ ਕਾ ਮਾਨੁ ਦੇਤੇ ਹੈਂ॥੪॥

ਅਗਮੁ ਅਗੋਚਰੁ ਗੁਰੂ ਦਿਖਾਇਆ ॥
ਭੂਲਾ ਮਾਰਗਿ ਸਤਿਗੁਰਿ ਪਾਇਆ ॥

ਅਗਮ ਅਗੋਚਰ ਜੋ ਪਰਮੇਸੁਰ ਹੈ ਸੋ ਸਤਿਗੁਰੋਂ ਨੇ ਦਿਖਾਇਆ ਹੈ ਪਰਮੇਸੁਰ ਕੀ ਪ੍ਰਾਪਤੀ ਕਾ ਰਸਤਾ ਭੂਲਾ ਹੂਆ ਥਾ ਸੋ ਸਤਿਗੁਰੋਂ ਦ੍ਵਾਰੇ ਪਾਇਆ ਹੈ॥

ਗੁਰ ਸੇਵਕ ਕਉ ਬਿਘਨੁ ਨ ਭਗਤੀ ਹਰਿ ਪੂਰ ਦ੍ਰਿੜ੍ਹਾਇਆ ਗਿਆਨਾਂ ਹੇ ॥੫॥

ਗੁਰੂ ਕੇ ਸੇਵਕੋਂ ਕੀ ਭਗਤੀ ਕਰਤੇ ਹੁਏ ਕੋ ਬਿਘਨ ਕਬੀ ਨਹੀਂ ਹੋਤਾ ਅਰ ਹਰੀ ਪੂਰਨ ਕਾ ਗਿਆਨ ਹਮਕੋ ਗੁਰਾਂ ਨੇ ਦ੍ਰਿੜ ਕਰਾਇਆ ਹੈ॥੫॥

ਗੁਰਿ ਦ੍ਰਿਸਟਾਇਆ ਸਭਨੀ ਠਾਂਈ ॥
ਜਲਿ ਥਲਿ ਪੂਰਿ ਰਹਿਆ ਗੋਸਾਈ ॥

ਗੁਰਾਂ ਨੇ ਵਾਹਿਗੁਰੂ ਕੋ ਸਭਨੀ ਥਾਂਈ ਦਿਖਾਇਆ ਹੈ ਜਲੋਂ ਅਰ ਥਲੋਂ ਮੈਂ ਸੁਆਮੀ ਪੂਰਨ ਹੋ ਰਹਾ ਹੈ ॥

ਊਚ ਊਨ ਸਭ ਏਕ ਸਮਾਨਾਂ ਮਨਿ ਲਾਗਾ ਸਹਜਿ ਧਿਆਨਾ ਹੇ ॥੬॥

ਊਚ ਔ ਨੀਚ ਸਭ ਅਸਥਾਨੋਂ ਮੈਂ ਏਕ ਹੀ ਬਿਆਪਕ ਹੈ ਇਸੀਤੇ ਮਨ ਮੈਂ ਸਹਿਜੇ ਸਹਿਜੇ ਹੀ ਤਿਸ ਵਿਆਪਕ ਮੈਂ ਧਿਆਨ ਲਾਗਾ ਹੈ॥੬॥

ਗੁਰਿ ਮਿਲਿਐ ਸਭ ਤ੍ਰਿਸਨ ਬੁਝਾਈ ॥
ਗੁਰਿ ਮਿਲਿਐ ਨਹ ਜੋਹੈ ਮਾਈ ॥

ਗੁਰੋਂ ਕੇ ਸਾਥ ਮਿਲਨੇ ਤੇ ਤ੍ਰਿਸਨਾ ਬੁਝਾਈ ਹੈ ਭਾਵ ਸਾਂਤੀ ਆਈ ਹੈ॥ ਗੁਰੋਂ ਸਾਥ ਮਿਲਨੇ ਤੇ (ਮਾਈ) ਮਾਇਆ ਨਹੀਂ ਦੇਖ ਸਕਤੀ॥

ਸਤੁ ਸੰਤੋਖੁ ਦੀਆ ਗੁਰਿ ਪੂਰੈ ਨਾਮੁ ਅੰਮ੍ਰਿਤੁ ਪੀ ਪਾਨਾਂ ਹੇ ॥੭॥

ਤਿਨਕੋ ਗੁਰੂ ਪੂਰਿਆਂ ਨੇ ਸਤਿ ਔ ਸੰਤੋਖ ਦੀਆ ਹੈ ਸੋ ਨਾਮ ਅੰਮ੍ਰਿਤ ਕੋ ਆਪ ਪੀਤੇ ਹੈਂ ਔਰੋਂ ਕੋ ਪਾਨ ਕਰਾਵਤੇ ਹੈਂ॥੭॥

ਗੁਰ ਕੀ ਬਾਣੀ ਸਭ ਮਾਹਿ ਸਮਾਣੀ ॥
ਆਪਿ ਸੁਣੀ ਤੈ ਆਪਿ ਵਖਾਣੀ ॥

ਗੁਰੋਂ ਕੀ ਉਪਦੇਸ ਰੂਪ ਬਾਣੀ ਕਰਕੇ ਪਰਮੇਸਰ ਕੀ ਸਤਾ ਸਭ ਕੇ ਬੀਚ ਸਮਾਈ ਜਾਣੀ ਹੈ॥ ਗੁਰੋਂ ਦ੍ਵਾਰੇ ਜਿਸ ਜਗ੍ਯਾਸੀ ਨੇ ਆਪ ਸੁਨੀ ਹੈ (ਤੈ) ਬਹੁਰੋ ਤਿਸਨੇ ਆਪਨੇ ਜਗ੍ਯਾਸੀਆਂ ਪ੍ਰਤੀ ਵਖਾਣੀ ਹੈ॥

ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ ਤਿਨ ਪਾਇਆ ਨਿਹਚਲ ਥਾਨਾਂ ਹੇ ॥੮॥

ਜਿਨੋਂ ਜਿਨੋਂ ਜਗ੍ਯਾਸੀਓਂ ਨੇ ਜਪੀ ਹੈ ਤੇਈ ਸੰਸਾਰ ਸੇ ਸਭ ਤਰੇ ਹੈਂ ਔ ਤਿਨੋਂ ਨੇ ਪਰਮਾਤਮਾ ਕਾ ਨਿਸਚਲ ਅਸਥਾਨ ਪਾਇਆ ਹੈ॥੮॥

ਸਤਿਗੁਰ ਕੀ ਮਹਿਮਾ ਸਤਿਗੁਰੁ ਜਾਣੈ ॥
ਜੋ ਕਿਛੁ ਕਰੇ ਸੁ ਆਪਣ ਭਾਣੈ ॥

ਸਤਿਗੁਰੋਂ ਕੀ ਮਹਿਮਾ ਤੋ ਸਤਿਗੁਰੂ ਹੀ ਜਾਨਤੇ ਹੈਂ॥ ਔ ਜੋ ਕਛੁ ਕਰਤੇ ਹੈਂ ਸੋ ਅਪਨੇ ਭਾਣੈ ਮੈਂ ਕਰਤੇ ਹੈਂ ਭਾਵ ਸੁਤੰਤ੍ਰ ਹੈਂ॥

ਸਾਧੂ ਧੂਰਿ ਜਾਚਹਿ ਜਨ ਤੇਰੇ ਨਾਨਕ ਸਦ ਕੁਰਬਾਨਾਂ ਹੇ ॥੯॥੧॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਹਮ ਤੇਰੇ ਸਾਧੂ ਜਨ ਕੀ ਧੂਰ ਮਾਂਗਤੇ ਹੈਂ ਔਰ ਤਿਨ ਕੇ ਸਦਾ ਕੁਰਬਾਨ ਜਾਤੇ ਹੈਂ॥੯॥੧॥੪॥

ਮਾਰੂ ਸੋਲਹੇ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ ॥
ਸਭ ਮਹਿ ਵਰਤੈ ਆਪਿ ਨਿਰਾਰਾ ॥

ਪ੍ਰਭੂ ਨਿਰੰਕਾਰ ਮਾਇਆ ਰਹਿਤ ਅਰ ਜਗਤ ਕੀ ਆਦਿ ਹੈ॥ ਸਭਨਾਂ ਕੇ ਵਿਖੇ ਆਪ ਨਿਰਾਰਾ ਵਰਤਤਾ ਹੈ॥

ਵਰਨੁ ਜਾਤਿ ਚਿਹਨੁ ਨਹੀ ਕੋਈ ਸਭ ਹੁਕਮੇ ਸ੍ਰਿਸਟਿ ਉਪਾਇਦਾ ॥੧॥

ਵਰਨੁ ਔ ਜਾਤੀ ਪੁਨ: ਜਿਸ ਮੈਂ ਕੋਈ ਚਿੰਨ ਨਹੀਂ ਹੈ ਸੋ ਅਪਨੇ ਹੁਕਮ ਮੈਂ ਸਭ ਸ੍ਰਿਸ੍ਟੀ ਕੋ ਉਤਪੰਨ ਕਰਤਾ ਹੈ॥੧॥

ਲਖ ਚਉਰਾਸੀਹ ਜੋਨਿ ਸਬਾਈ ॥
ਮਾਣਸ ਕਉ ਪ੍ਰਭਿ ਦੀਈ ਵਡਿਆਈ ॥

ਚੌਰਾਸੀ ਲਖ ਜੋਨੀਓਂ ਰੂਪ ਸਬ ਸ੍ਰਿਸ੍ਟੀ ਹੈ॥ ਤਿਨ ਸਭ ਜੂਨੀਓਂ ਵਿਚ ਪ੍ਰਭੂ ਨੇ ਮਾਨਸ ਕੋ ਵਡਿਆਈ ਦਈ ਹੈ॥

ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ ॥੨॥

ਇਸ ਮਾਨੁਖ ਜਨਮ ਰੂਪ ਪੌੜੀ ਤੇ ਜੋ ਆਦਮੀ ਚੂਕ ਜਾਇਗਾ ਸੋ ਜਨਮ ਮਰਨ ਕਾ ਦੁਖ ਹੀ ਪਾਵਤਾ ਰਹੇਗਾ॥੨॥

ਕੀਤਾ ਹੋਵੈ ਤਿਸੁ ਕਿਆ ਕਹੀਐ ॥
ਗੁਰਮੁਖਿ ਨਾਮੁ ਪਦਾਰਥੁ ਲਹੀਐ ॥

ਕੀਤਾ ਹੋਇਆ ਜੋ ਜੀਵ ਹੈ ਤਿਸ ਪਾਸੋਂ ਕਿਆ ਹੋਤਾ ਹੈ ਜੋ ਇਸਕੋ ਕਹੀਏ ਕੇ ਤੂੰ ਹਮਾਰਾ ਅਮਕਾ ਕਾਮ ਕਰ ਦੇਹ ਔਰ ਗੁਰੋਂ ਦ੍ਵਾਰੇ ਨਾਮ ਪਦਾਰਥ ਕੋ ਲਈਤਾ ਹੈ ਭਾਵ ਜੀਵ ਸੁਤੰਤ੍ਰ ਨਹੀਂ ਹੈ ਔਰ ਗੁਰੂ ਪਰਮੇਸਰ ਰੂਪ ਹੈ॥

ਜਿਸੁ ਆਪਿ ਭੁਲਾਏ ਸੋਈ ਭੂਲੈ ਸੋ ਬੂਝੈ ਜਿਸਹਿ ਬੁਝਾਇਦਾ ॥੩॥

ਜਿਸਕੋ ਵਾਹਿਗੁਰੂ ਆਪ ਭੁਲਾਵਤਾ ਹੈ ਸੋਈ ਭੂਲਾ ਹੈ ਜਿਸਕੋ ਆਪ ਵਾਹਿਗੁਰੂ ਸਮਝਾਵਤਾ ਹੈ ਸੋਈ ਪੁਰਸ ਸਮਝਤਾ ਹੈ॥੩॥

ਹਰਖ ਸੋਗ ਕਾ ਨਗਰੁ ਇਹੁ ਕੀਆ ॥
ਸੇ ਉਬਰੇ ਜੋ ਸਤਿਗੁਰ ਸਰਣੀਆ ॥

ਇਹ ਸੰਸਾਰ ਹਰਖ ਸੋਗ ਨਾ ਨਗਰ ਕੀਆ ਹੈ ਹਰਖ ਸੋਗ ਤੇ ਸੋ ਬਚੇ ਹੈਂ ਜੋ ਸਤਿਗੁਰੋਂ ਕੀ ਸਰਣ ਆਏ ਹੈਂ॥

ਤ੍ਰਿਹਾ ਗੁਣਾ ਤੇ ਰਹੈ ਨਿਰਾਰਾ ਸੋ ਗੁਰਮੁਖਿ ਸੋਭਾ ਪਾਇਦਾ ॥੪॥

ਜੋ ਗੁਰਮੁਖ ਤਿਨਾਂ ਗੁਣਾਂ ਤੇ ਨਿਆਰਾ ਰਹੇ ਸੋਈ ਸੋਭਾ ਪਾਵਤਾ ਹੈ॥੪॥

ਅਨਿਕ ਕਰਮ ਕੀਏ ਬਹੁਤੇਰੇ ॥
ਜੋ ਕੀਜੈ ਸੋ ਬੰਧਨੁ ਪੈਰੇ ॥

ਅਨੇਕ ਬਿਧੀ ਸੇ ਬਹੁਤ ਹੀ ਕਰਮ ਕੀਏ॥ ਜੋ ਕਰਤੇ ਰਹੇ ਸੋ ਬੁਧੀ ਰੂਪ ਪੈਰ ਕੋ ਬੰਧ ਨਹੀਂ ਪੜੇ ਹੈਂ॥

ਕੁਰੁਤਾ ਬੀਜੁ ਬੀਜੇ ਨਹੀ ਜੰਮੈ ਸਭੁ ਲਾਹਾ ਮੂਲੁ ਗਵਾਇਦਾ ॥੫॥

ਜੋ (ਕੁਰੁਤਾ) ਔਰ ਰੁਤ ਮੈਂ ਬੀਜ ਬੀਜਤਾ ਹੈ ਸੋ ਨਹੀਂ ਜਮਤਾ ਵਹੁ ਪੁਰਸ ਤੋ ਸਭ ਲਾਹਾ ਔ ਮੂਲੁ ਗਵਾਇ ਲੇਤਾ ਹੈ ਭਾਵ ਅਬ ਕਲਿਜੁਗ ਕੀ ਰੁਤ ਨਾਮ ਬੀਜਨੇ ਕੀ ਹੈ ਜੋ ਨਾਮ ਸੇ ਬਿਨਾਂ ਔਰ ਕਰਮ ਕਰਤੇ ਹੈਂ ਸੋ ਆਤਮ ਸੁਖ ਲਾਭ ਔ ਸਰੀਰ ਵਾ ਪਦਾਰਥ ਮੂਲ ਸਭ ਗਵਾਇ ਲੇਤੇ ਹੈਂ॥੫॥

ਕਲਜੁਗ ਮਹਿ ਕੀਰਤਨੁ ਪਰਧਾਨਾ ॥
ਗੁਰਮੁਖਿ ਜਪੀਐ ਲਾਇ ਧਿਆਨਾ ॥

ਕਿਉਂਕਿ ਕਲਿਯੁਗ ਬੀਚ ਤੌ ਕੀਰਤਨ ਹੀ ਪ੍ਰਧਾਨ ਹੈ॥ ਇਸਤੇ ਗੁਰੋਂ ਦ੍ਵਾਰੇ ਧਿਆਨ ਲਾਇਕੇ ਨਾਮ ਹੀ ਜਪੀਏ॥

ਪੰਨਾ ੧੦੭੬

ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ ॥੬॥

ਜੋ ਜਪਤਾ ਹੈ ਸੋ ਆਪ ਤੌ ਤਰਿਆ ਹੈ ਅਰ ਤਿਸਨੇ ਸਗਲੇ ਕੁਲ ਤਾਰ ਲੀਏ ਹੈਂ ਔ ਹਰੀ ਕੀ ਦਰਗਾਹ ਮੈਂ ਪਤ ਸੰਜੁਗਤ ਜਾਤਾ ਹੈ॥੬॥

ਖੰਡ ਪਤਾਲ ਦੀਪ ਸਭਿ ਲੋਆ ॥
ਸਭਿ ਕਾਲੈ ਵਸਿ ਆਪਿ ਪ੍ਰਭਿ ਕੀਆ ॥

ਖੰਡ ਪਤਾਲ ਦੀਪ ਆਦਿ ਜੋ ਸਭ ਲੋਕ ਹੈਂ ਪ੍ਰਭੂ ਨੇ ਤਿਨ ਸਭ ਕੋ ਆਪ ਹੀ ਕਾਲ ਕੇ ਵਸਿ ਕੀਆ ਹੈ॥

ਨਿਹਚਲੁ ਏਕੁ ਆਪਿ ਅਬਿਨਾਸੀ ਸੋ ਨਿਹਚਲੁ ਜੋ ਤਿਸਹਿ ਧਿਆਇਦਾ ॥੭॥

ਨਿਹਚਲ ਤੌ ਏਕ ਆਪ ਹੀ (ਅਬਿਨਾਸੀ) ਪਰਮੇਸਰ ਹੈ ਓਹ ਭੀ ਨਿਹਚਲ ਹੋ ਜਾਤਾ ਹੈ ਜੋ ਤਿਸ ਪਰਮੇਸਰ ਕੋ ਧਿਆਵਤਾ ਹੈ॥੭॥

ਹਰਿ ਕਾ ਸੇਵਕੁ ਸੋ ਹਰਿ ਜੇਹਾ ॥
ਭੇਦੁ ਨ ਜਾਣਹੁ ਮਾਣਸ ਦੇਹਾ ॥

ਹਰੀ ਕਾ ਜੋ ਸੇਵਕ ਹੈ ਸੋ ਹਰੀ ਜੈਸਾ ਹੀ ਸਾਮਰਥ ਹੈ॥ ਚਾਹੋ ਉਸ ਕੀ ਮਾਨੁਖ ਦੇਹ ਹੀ ਹੈ ਪਰੰਤੂ ਉਸ ਕੇ ਵਾਸਤਵ ਸਰੂਪ ਮੈਂ ਭੇਦ ਕੁਛ ਨਾ ਜਾਨੋ॥

ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ ॥੮॥

ਜੈਸੇ ਜਲ ਮੈਂ ਸੇ ਤਰੰਗ ਬਹੁਤ ਪ੍ਰਕਾਰ ਕੇ ਉਠਤੇ ਹੈਂ ਫੇਰ ਜਬ ਉਨ ਕਾ ਸੰਬੂਹ ਜਲ ਮੈਂ ਸਮਾਵਤਾ ਹੈ ਤੌ ਫਿਰ ਜਲ ਸਰੂਪ ਹੀ ਹੈ॥ ਤੈਸੇ ਵਹੁ ਦੇਹ ਹੋਤੇ ਭੀ ਬ੍ਰਹਮ ਰੂਪ ਹੈ ਦੇਹ ਤਯਾਗ ਕਰ ਪੁਨਾ ਨਿਰਉਪਾਧ ਹੋ ਕਰ ਬ੍ਰਹਮ ਸਾਥ ਅਭੇਦ ਹੋ ਜਾਤਾ ਹੈ ॥੮॥

ਇਕੁ ਜਾਚਿਕੁ ਮੰਗੈ ਦਾਨੁ ਦੁਆਰੈ ॥
ਜਾ ਪ੍ਰਭ ਭਾਵੈ ਤਾ ਕਿਰਪਾ ਧਾਰੈ ॥

ਮੈਂ ਜਾਚੁਕ ਹੋਇਕੇ ਏਕ ਆਪ ਕੇ ਦੁਆਰੇ ਸੇ ਦਾਨ ਮਾਂਗਤਾ ਹੂੰ ॥ ਹੇ ਪ੍ਰਭੂ ਜੀ ਤੇਰੇ ਕੋ ਭਾਵੈ ਤਾਂ ਕ੍ਰਿਪਾ ਧਾਰਕੈ ਦੇਹ॥

ਦੇਹੁ ਦਰਸੁ ਜਿਤੁ ਮਨੁ ਤ੍ਰਿਪਤਾਸੈ ਹਰਿ ਕੀਰਤਨਿ ਮਨੁ ਠਹਰਾਇਦਾ ॥੯॥

ਜੋ ਦਰਸਨ ਦੇਹੁ ਜਿਸ ਕਰਿ ਮਨ ਤ੍ਰਿਪਤ ਹੋਵੈ ਅਬ ਤੋ ਮੈਂ ਹੇ ਹਰੀ ਤੇਰੇ ਕੀਰਤਨ ਮੈਂ ਮਨ ਲਾਇਕੈ ਠਹਿਰਾਵਤਾ ਹੂੰ॥੯॥

ਰੂੜੋ ਠਾਕੁਰੁ ਕਿਤੈ ਵਸਿ ਨ ਆਵੈ ॥
ਹਰਿ ਸੋ ਕਿਛੁ ਕਰੇ ਜਿ ਹਰਿ ਕਿਆ ਸੰਤਾ ਭਾਵੈ ॥

ਤੂੰ ਸੁੰਦਰ ਸ੍ਵਾਮੀ ਕਿਸੇ ਪ੍ਰਕਾਰ ਵਸ ਨਹੀਂ ਆਵਤਾ ਹੈਂ॥ ਹੇ ਹਰੀ ਤੂੰ ਸੋ ਕੁਛ ਕਰਤਾ ਹੈਂ ਜੋ ਤੇਰਿਆਂ ਸੰਤਾਂ ਕੋ ਭਾਵਤਾ ਹੈ॥

ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ ॥੧੦॥

ਜੋ ਓਹ ਕੀਤਾ ਚਾਹਤੇ ਹੈਂ ਸੋਈ ਤੇਰੇ ਪਾਸੋਂ ਕਰਾਵਤੇ ਹੈਂ ਉਨ ਸੰਤਾਂ ਕਾ ਕਹਣਾ ਤੇਰੇ ਦਰ ਸੇ ਕੋਈ ਮੋੜਨਾ ਨਹੀਂ ਪਾਵਤਾ ਹੈ ਭਾਵ ਉਨਕੀ ਬਾਤ ਤੂੰ ਸਤਿਕਰ ਦੇਤਾ ਹੈਂ॥੧੦॥

ਜਿਥੈ ਅਉਘਟੁ ਆਇ ਬਨਤੁ ਹੈ ਪ੍ਰਾਣੀ ॥
ਤਿਥੈ ਹਰਿ ਧਿਆਈਐ ਸਾਰਿੰਗਪਾਣੀ ॥

ਜਿਥੈ ਪ੍ਰਾਣੀ ਕੋ (ਅਉਘਟੁ) ਔਖੁ ਆਇ ਬਨਤਾ ਹੈ ਤਿਥੇ ਹੇ ਹਰੀ ਸਾਰੰਗ ਪਾਣੀ ਤੇਰੇ ਕੋ ਧਿਆਵਤੇ ਹੈਂ॥

ਜਿਥੈ ਪੁਤ੍ਰੁ ਕਲਤ੍ਰੁ ਨ ਬੇਲੀ ਕੋਈ ਤਿਥੈ ਹਰਿ ਆਪਿ ਛਡਾਇਦਾ ॥੧੧॥

ਜਿਥੈ ਪੁਤ੍ਰ ਇਸਤ੍ਰੀ ਕੋਈ ਭੀ ਬੇਲੀ ਨਹੀਂ ਬਨਤਾ ਹੇ ਹਰੀ ਤਿਥੈ ਤੂੰ ਆਪ ਹੀ ਆਪਨੇ ਪਿਆਰਿਆਂ ਕੋ ਛੁਡਾਵਤਾ ਹੈਂ॥੧੧॥

ਵਡਾ ਸਾਹਿਬੁ ਅਗਮ ਅਥਾਹਾ ॥
ਕਿਉ ਮਿਲੀਐ ਪ੍ਰਭ ਵੇਪਰਵਾਹਾ ॥

ਤੂੰ ਵੱਡਾ ਸੁਆਮੀ ਅਗਮ ਔ ਅਥਾਹ ਹੈਂ ਹੇ ਪ੍ਰਭੂ ਵੇਪਰਵਾਹਿ ਤੇਰੇ ਕੋ ਕਿਸ ਪ੍ਰਕਾਰ ਮਿਲੀਐ॥

ਕਾਟਿ ਸਿਲਕ ਜਿਸੁ ਮਾਰਗਿ ਪਾਏ ਸੋ ਵਿਚਿ ਸੰਗਤਿ ਵਾਸਾ ਪਾਇਦਾ ॥੧੨॥

ਵਾਸਨਾ ਰੂਪ ਫਾਸੀ ਕਾਟਕੇ ਜਿਸ ਕੋ ਤੂੰ ਮਾਰਗ ਮੈਂ ਪਾਵਤਾ ਹੈਂ ਸੋ ਸੰਗਤਿ ਮੈਂ ਵਾਸਾ ਪਾਵਤਾ ਹੈ॥੧੨॥

ਹੁਕਮੁ ਬੂਝੈ ਸੋ ਸੇਵਕੁ ਕਹੀਐ ॥
ਬੁਰਾ ਭਲਾ ਦੁਇ ਸਮਸਰਿ ਸਹੀਐ ॥

ਜੋ ਹੁਕਮ ਸਮਝੈ ਸੋ ਸੇਵਕ ਕਹੀਤਾ ਹੈ ਤਾਂ ਤੇ ਇਹੁ ਦਯਾਕਰੁ ਅਸੀਂ ਬੁਰਾ ਔਰੁ ਭਲਾ ਦੋਵੇਂ ਸਮਾਨ ਹੀ ਕਰਕੇ ਸਹਾਰੀਏ ਭਾਵ ਸਭ ਤੇਰੇ ਹੁਕਮ ਮੈਂ ਜਾਣੀਏ॥

ਹਉਮੈ ਜਾਇ ਤ ਏਕੋ ਬੂਝੈ ਸੋ ਗੁਰਮੁਖਿ ਸਹਜਿ ਸਮਾਇਦਾ ॥੧੩॥

ਹੰਤਾ ਮਮਤਾ ਜਾਏ ਤਉ ਏਕ ਕੋ ਸਮਝਤਾ ਹੈ ਜੋ ਸਮਝਤਾ ਹੈ ਸੋ ਗੁਰਮੁਖ ਸਹਜ ਪਦ ਮੈਂ ਸਮਾਵਤਾ ਹੈ॥੧੩॥

ਹਰਿ ਕੇ ਭਗਤ ਸਦਾ ਸੁਖਵਾਸੀ ॥
ਬਾਲ ਸੁਭਾਇ ਅਤੀਤ ਉਦਾਸੀ ॥

ਹਰਿ ਕੇ ਜੋ ਭਗਤ ਹੈਂ ਸੋ ਅਚੁਤ ਸੁਖ ਕੇ ਵਾਸੀ ਹੈਂ॥ ਬਾਲ ਅਵਸਥਾ ਤੇ ਹੀ ਸੁਭਾਵਕ ਵਾ ਬਾਲਕ ਸਮ ਸਰਲ ਸੁਭਾਉ ਹੈਂ ਸੰਸਾਰ ਮੈਂ ਅਤੀਤ ਹੋਕੇ ਉਦਾਸੀਨ ਰਹਿਤੇ ਹੈਂ॥

ਅਨਿਕ ਰੰਗ ਕਰਹਿ ਬਹੁ ਭਾਤੀ ਜਿਉ ਪਿਤਾ ਪੂਤੁ ਲਾਡਾਇਦਾ ॥੧੪॥

ਔ ਦਿਨ ਰਾਤ ਅਨੇਕ ਤਰਾਂ ਸੇ ਆਨੰਦ ਭੋਗਣੇ ਕਰਤੇ ਹੈਂ ਜੈਸੇ ਪਿਤਾ ਪੁਤਰ ਕੋ ਲਾਡ ਕਰਾਵਤਾ ਹੈ ਤੈਸੇ ਤਿਨ ਭਗਤੋਂ ਕੋ ਹੇ ਪਰਮੇਸਰ ਤੂੰ ਲਾਡ ਲਡਾਵਤਾ ਹੈਂ॥੧੪॥

ਅਗਮ ਅਗੋਚਰੁ ਕੀਮਤਿ ਨਹੀ ਪਾਈ ॥
ਤਾ ਮਿਲੀਐ ਜਾ ਲਏ ਮਿਲਾਈ ॥

ਮਨ ਬਾਣੀ ਕਾ ਅਵਿਸ਼ਾ ਹੈ ਤੇਰੀ ਕੀਮਤਿ ਕਿਸੇ ਨੇ ਨਹੀਂ ਪਾਈ ਹੈ॥ ਤੇਰੇ ਮੈਂ ਤਾਂ ਮਿਲੀਤਾ ਹੈ ਜੌ ਤੂੰ ਆਪ ਮਿਲਾਇ ਲਏ॥

ਗੁਰਮੁਖਿ ਪ੍ਰਗਟੁ ਭਇਆ ਤਿਨ ਜਨ ਕਉ ਜਿਨ ਧੁਰਿ ਮਸਤਕਿ ਲੇਖੁ ਲਿਖਾਇਦਾ ॥੧੫॥

ਤੂੰ ਤਿਨ ਪੁਰਸ਼ੋਂ ਕੋ ਗੁਰੋਂ ਦੁਆਰੇ ਪ੍ਰਗਟ ਹੂਆ ਹੈਂ ਜਿਨਕੇ ਆਦੋਂ ਹੀ ਮਸਤਕ ਪਰ ਬ੍ਰਹਮਾਂ ਪਾਸੋਂ ਸੁਭ ਲੇਖ ਲਿਖਾਇ ਦੇਤਾ ਭਇਆ ਹੈਂ॥੧੫॥

ਤੂ ਆਪੇ ਕਰਤਾ ਕਾਰਣ ਕਰਣਾ ॥
ਸ੍ਰਿਸਟਿ ਉਪਾਇ ਧਰੀ ਸਭ ਧਰਣਾ ॥

ਹੇ ਕਰਤਾਰ ਤੂੰ ਆਪ ਹੀ ਸਭ ਕਰਣੋਂ ਕੇ ਕਰਨਹਾਰਾ ਹੈਂ ਧਰਤੀ ਪਰ ਸਭ ਸ੍ਰਿਸ਼ਟੀ ਉਪਾਇ ਰਖੀ ਹੈ॥

ਜਨ ਨਾਨਕੁ ਸਰਣਿ ਪਇਆ ਹਰਿ ਦੁਆਰੈ ਹਰਿ ਭਾਵੈ ਲਾਜ ਰਖਾਇਦਾ ॥੧੬॥੧॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਹੇ ਹਰੀ ਤੇਰੇ ਦੁਆਰੇ ਕੀ ਸ਼ਰਣ ਪੜਾ ਹਾਂ ਜੈਸੇ ਤੇਰੇ ਕੋ ਭਾਵੇ ਤੈਸੇ ਤੂੰ ਲਾਜ ਰਖਾਇਤਾ ਆਇਆ ਹੈਂ ਇਸਤੇ ਹਮਾਰੀ ਲਾਜ ਰਾਖ ਲੈ॥੧੬॥੧॥੫॥

ਪਰਮੇਸਰ ਕੇ ਸਨਮੁਖ ਬੇਨਤੀ ਕਰਤੇ ਹੈਂ॥

ਮਾਰੂ ਸੋਲਹੇ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਜੋ ਦੀਸੈ ਸੋ ਏਕੋ ਤੂਹੈ ॥
ਬਾਣੀ ਤੇਰੀ ਸ੍ਰਵਣਿ ਸੁਣੀਐ ॥

ਜੋ ਦੇਖੀਤਾ ਹੈ ਸੋ ਏਕ ਤੂੰ ਹੀ ਹੈਂ॥ ਜਉ ਕੰਨਾਂ ਦੁਆਰੇ ਬਾਣੀ ਸੁਣੀਤੀ ਹੈ ਸੋ ਭੀ ਸਭ ਤੇਰੀ ਹੀ ਹੈ॥

ਦੂਜੀ ਅਵਰ ਨ ਜਾਪਸਿ ਕਾਈ ਸਗਲ ਤੁਮਾਰੀ ਧਾਰਣਾ ॥੧॥

ਦੂਸਰੀ ਵਸਤੂ ਔਰ ਕੋਈ ਨਹੀਂ ਜਾਣੀਤੀ ਸਾਰੀ ਸ੍ਰਿਸ਼ਟੀ ਤੇਰੀ ਧਾਰਣਾ ਵਿਖੇ ਹੈ ਭਾਵ ਤੂੰਹੀਂ ਸਰਬ ਰੂਪ ਹੈਂ॥੧॥

ਆਪਿ ਚਿਤਾਰੇ ਅਪਣਾ ਕੀਆ ॥
ਆਪੇ ਆਪਿ ਆਪਿ ਪ੍ਰਭੁ ਥੀਆ ॥

ਹੇ ਪ੍ਰਭੂ ਤੇਰਾ ਆਪਣਾ ਕੀਆ ਜੋ ਜਗਤ ਹੈ ਤਿਸ ਕੋ ਤੂੰ ਆਪ ਹੀ ਯਾਦ ਕਰਤਾ ਹੈਂ ਹੇ ਪ੍ਰਭੂ ਤੂੰ ਤਿੰਨਾਂ ਕਾਲਾਂ ਵਿਖੇ ਸਰਬ ਰੂਪ ਆਪ ਹੀ ਹੋਇਆ ਹੈਂ॥

ਆਪਿ ਉਪਾਇ ਰਚਿਓਨੁ ਪਸਾਰਾ ਆਪੇ ਘਟਿ ਘਟਿ ਸਾਰਣਾ ॥੨॥

ਆਪ ਹੀ ਪੰਜਾਂ ਤਤਾਂ ਕੋ ਉਪਾਇ ਕਰ ਜਗਤ ਰੂਪ ਪਸਾਰਾ ਰਚਿਆ ਹੈ ਔ ਆਪੇ ਤੂੰ ਘਟਾਂ ਘਟਾਂ ਕੀ ਸਾਰ ਕੋ ਲੇਤਾ ਹੈਂ॥ ਭਾਵ ਸੇ ਰਿਜਕ ਪਹੁੰਚਾਵਤਾ ਹੈਂ॥੨॥

ਇਕਿ ਉਪਾਏ ਵਡ ਦਰਵਾਰੀ ॥

ਇਕਿ ਉਦਾਸੀ ਇਕਿ ਘਰ ਬਾਰੀ ॥

ਇਕ ਤੈਨੇ ਬਡੇ ਦਰਬਾਰੀ ਉਤਪਤ ਕੀਏ ਹੈਂ ਭਾਵ ਰਾਜ ਦਰ ਮੈ ਰਹਿਣੇ ਵਾਲੇ ਇਕ ਉਦਾਸੀ ਔ ਇਕ ਘਰਬਾਰੀ ਅਰਥਾਤ ਗ੍ਰਿਸਤੀ ਉਤਪਤ ਕੀਏ ਹੈਂ॥

ਪੰਨਾ ੧੦੭੭

ਇਕਿ ਭੂਖੇ ਇਕਿ ਤ੍ਰਿਪਤਿ ਅਘਾਏ ਸਭਸੈ ਤੇਰਾ ਪਾਰਣਾ ॥੩॥

ਇਕ ਭੁਖੇ ਹੀ ਰਹਿਤੇ ਹੈਂ ਔਰ ਇਕ ਐਸੇ ਹੈਂ ਕਿ ਆਪ ਤ੍ਰਿਪਤ ਹੈਂ ਪੁਨ: ਔਰੋਂ ਕੋ ਭੀ ਰਜਾਵਤੇ ਹੈਂ ਪਰੰਤੂ ਸਭ ਕੋ ਤੇਰਾ ਹੀ (ਪਾਰਣਾ) ਆਸਰਾ ਹੈ॥

ਆਪੇ ਸਤਿ ਸਤਿ ਸਤਿ ਸਾਚਾ ॥

ਓਤਿ ਪੋਤਿ ਭਗਤਨ ਸੰਗਿ ਰਾਚਾ ॥

ਆਪ ਹੀ ਤੀਨ ਕਾਲ ਮੈਂ ਤੂੰ ਸਤਿ ਸਰੂਪ ਹੈਂ ਇਸੀਤੇ ਤੂੰ ਸਾਚਾ ਹੈਂ ਤੂੰ ਤਾਣਾ ਪੇਟਾ ਰੂਪ ਹੋਕੇ ਭਗਤੋਂ ਕੇ ਸਾਥ ਮਿਲਾ ਹੂਆ ਹੈਂ॥

ਆਪੇ ਗੁਪਤੁ ਆਪੇ ਹੈ ਪਰਗਟੁ ਅਪਣਾ ਆਪੁ ਪਸਾਰਣਾ ॥੪॥

ਆਪ ਤੂੰ ਗੁਪਤ ਰੂਪ ਔ ਆਪ ਹੀ ਤੂੰ ਪ੍ਰਗਟ ਰੂਪ ਹੈਂ ਭਾਵ ਸੇ ਨਿਰਗੁਣ ਰੂਪ ਤੂੰ ਆਪ ਹੀ ਹੈਂ ਇਹ ਜਗਤ ਤੈਨੇ ਆਪਨਾ ਆਪ ਹੀ ਪਸਾਰਾ ਕੀਆ ਹੈ॥੪॥

ਸਦਾ ਸਦਾ ਸਦ ਹੋਵਣਹਾਰਾ ॥

ਊਚਾ ਅਗਮੁ ਅਥਾਹੁ ਅਪਾਰਾ ॥

ਤੀਨੋਂ ਕਾਲੋਂ ਮੈਂ ਤੂੰ ਹੋਵਣੇ ਵਾਲਾ ਸਭ ਸੇ ਊਚਾ ਔ ਮਨ ਬਾਣੀ ਕਾ ਪਰਾ ਇਸੀਤੇ ਅਥਾਹ ਔ ਅਪਾਰ ਸਰੂਪ ਹੈਂ॥

ਊਣੇ ਭਰੇ ਭਰੇ ਭਰਿ ਊਣੇ ਏਹਿ ਚਲਤ ਸੁਆਮੀ ਕੇ ਕਾਰਣਾ ॥੫॥

ਚਾਰੇ ਤਾਂ ਖਾਲੀਆਂ ਕੋ (ਭਰਿ) ਪੂਰਨ ਕਰਕੇ ਭਰ ਦੇਤਾ ਹੈਂ ਔ ਚਾਹੇ ਤੋ ਭਰਿਆਂ ਕੋ ਖਾਲੀ ਕਰ ਦੇਤਾ ਹੈਂ ਹੇ ਸੁਆਮੀ ਇਹ ਚਲਿਤ੍ਰ ਸਭ ਤੇਰੇ ਹੀ (ਕਾਰਣਾ) ਕਰੇ ਹੂਏ ਹੈਂ॥੫॥

ਮੁਖਿ ਸਾਲਾਹੀ ਸਚੇ ਸਾਹਾ ॥

ਨੈਣੀ ਪੇਖਾ ਅਗਮ ਅਥਾਹਾ ॥

ਹੇ ਸਚੇ ਪਾਤਿਸਾਹੁ ਤੇਰੇ ਕੋ ਮੁਖ ਕਰਕੇ ਮੈਂ ਸਾਲਾਹੋਂ ਹੇ ਅਗਮ ਅਥਾਹ ਤੇਰੇ ਕੋ ਨੇਤ੍ਰ ਕਰਕੇ ਦੇਖੋਂ॥

ਕਰਨੀ ਸੁਣਿ ਸੁਣਿ ਮਨੁ ਤਨੁ ਹਰਿਆ ਮੇਰੇ ਸਾਹਿਬ ਸਗਲ ਉਧਾਰਣਾ ॥੬॥

ਹੇ ਮੇਰੇ ਸ੍ਵਾਮੀ ਸਗਲ ਕੇ ਉਧਾਰਨ ਹਾਰੇ ਤੇਰੇ ਨਾਮ ਕੋ ਕੰਨੀ ਸੁਣ ਸੁਣ ਕੇ ਮਨ ਤਨ ਹਰਿਆ ਹੋਵੈ॥੬॥

ਕਰਿ ਕਰਿ ਵੇਖਹਿ ਕੀਤਾ ਅਪਣਾ ॥

ਜੀਅ ਜੰਤ ਸੋਈ ਹੈ ਜਪਣਾ ॥

ਤੇਰਾ ਅਪਣਾ ਕੀਤਾ ਹੋਯਾ ਜੋ ਸੰਸਾਰ ਹੈ ਤਿਸ ਕੋ ਦੇਖਤਾ ਹੈਂ ਅਰਥਾਤ ਜਥਾ ਜੋਗ ਰਿਜਕ ਪਹੁੰਚਾਵਤਾ ਹੈਂ ਸੂਖਮ ਅਸਥੂਲ ਜੀਵ (ਸੋਈ) ਤਿਸੀ ਤੇਰੇ ਕੋ ਜਪਨਾ ਕਰਤੇ ਹੈਂ॥

ਅਪਣੀ ਕੁਦਰਤਿ ਆਪੇ ਜਾਣੈ ਨਦਰੀ ਨਦਰਿ ਨਿਹਾਲਣਾ ॥੭॥

ਹੇ (ਨਦਰੀ) ਵਾਹਿਗੁਰੂ ਅਪਣੀ ਸਕਤੀ ਤੂੰ ਆਪ ਹੀ ਜਾਣਤਾ ਹੈਂ ਜਿਸ ਪਰ ਤੇਰੀ ਕ੍ਰਿਪਾ ਦ੍ਰਿਸਟ ਹੋ ਜਾਵੈ ਸੋ ਤੇਰਾ (ਨਿਹਾਲਣਾ) ਦੇਖਣਾ ਕਰਤਾ ਹੈ ॥੭॥

ਸੰਤ ਸਭਾ ਜਹ ਬੈਸਹਿ ਪ੍ਰਭ ਪਾਸੇ ॥

ਅਨੰਦ ਮੰਗਲ ਹਰਿ ਚਲਤ ਤਮਾਸੇ ॥

ਸੰਤੋਂ ਕੀ ਸਭਾ ਜਹਾਂ ਬੈਸਤੀ ਹੈ ਹੇ ਪ੍ਰਭੂ ਤੂੰ ਸਭਾ ਕੇ ਪਾਸ ਹੀ ਹੋਤਾ ਹੈਂ ਹੇ ਹਰੀ ਤੁਮਾਰੇ ਰੂਪ ਸੰਸਾਰ ਮੈਂ ਤੇਰੇ ਚਲਿਤ੍ਰ ਅਨੰਦ ਮੰਗਲਦਾਇਕ ਹੈਂ॥

ਗੁਣ ਗਾਵਹਿ ਅਨਹਦ ਧੁਨਿ ਬਾਣੀ ਤਹ ਨਾਨਕ ਦਾਸੁ ਚਿਤਾਰਣਾ ॥੮॥

ਜਹਾਂ ਏਕ ਰਸ ਬਾਣੀ ਕੀ ਧੁਨੀ ਕਰਕੇ ਸੰਤ ਜਨ ਤੇਰੇ ਗੁਣ ਗਾਵਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਤਹਾਂ ਮੈਂ ਦਾਸ ਭੀ ਤੇਰੇ ਕੋ ਯਾਦ ਕਰਤਾ ਰਹੋਂ॥੮॥

ਆਵਣੁ ਜਾਣਾ ਸਭੁ ਚਲਤੁ ਤੁਮਾਰਾ ॥

ਕਰਿ ਕਰਿ ਦੇਖੈ ਖੇਲੁ ਅਪਾਰਾ ॥

ਜਮਣਾ ਮਰਣਾ ਭੀ ਸਭ ਤੁਮਾਰਾ ਹੀ ਚਰਿਤ੍ਰ ਹੈ ਤੂੰ ਆਪ ਹੀ ਅਪਾਰ ਖੇਲ ਕਰ ਕਰਕੇ ਦੇਖਤਾ ਹੈਂ॥

ਆਪਿ ਉਪਾਏ ਉਪਾਵਣਹਾਰਾ ਅਪਣਾ ਕੀਆ ਪਾਲਣਾ ॥੯॥

ਹੇ ਉਪਾਵਣੇ ਹਾਰੇ ਤੂੰ ਆਪ ਹੀ ਉਤਪਤ ਕਰਤਾ ਹੈਂ ਪੁਨ: ਆਪਣਾ ਕੀਆ ਹੂਆ ਜੋ ਸੰਸਾਰ ਹੈ ਤਿਸ ਕੀ ਤੂੰ ਪਾਲਣਾ ਭੀ ਆਪ ਹੀ ਕਰਤਾ ਹੈਂ॥੯॥

ਸੁਣਿ ਸੁਣਿ ਜੀਵਾ ਸੋਇ ਤੁਮਾਰੀ ॥

ਸਦਾ ਸਦਾ ਜਾਈ ਬਲਿਹਾਰੀ ॥

ਮੈਂ ਤਾਂ ਤੇਰੀ ਸੋਭਾ ਸੁਣ ਸੁਣ ਕੇ ਜੀਵਤਾ ਹੂੰ ਇਸੀ ਤੇ ਮੈਂ ਸਦੀਵਕਾਲ ਬਲਿਹਾਰੇ ਜਾਤਾ ਹੂੰ॥

ਦੁਇ ਕਰ ਜੋੜਿ ਸਿਮਰਉ ਦਿਨੁ ਰਾਤੀ ਮੇਰੇ ਸੁਆਮੀ ਅਗਮ ਅਪਾਰਣਾ ॥੧੦॥

ਹੇ ਮੇਰੇ ਸੁਆਮੀ ਅਗਮ ਅਪਾਰ ਮੈਂ ਦਿਨ ਰਾਤ ਦੋ ਹਥ ਜੋੜਕੇ ਤੇਰੇ ਨਾਮ ਕੋ ਸਿਮਰਾਂ॥੧੦॥

ਤੁਧੁ ਬਿਨੁ ਦੂਜੇ ਕਿਸੁ ਸਾਲਾਹੀ ॥

ਏਕੋ ਏਕੁ ਜਪੀ ਮਨ ਮਾਹੀ ॥

ਤੇਰੇ ਬਿਨਾਂ ਕਿਸ ਦੂਜੇ ਕੋ ਸਲਾਹੋਂ ਹੇ ਅਦੁਤੀ ਮੈਂ ਤਾਂ ਮਨ ਮੈਂ ਏਕ ਤੇਰਾ ਨਾਮ ਹੀ ਜਪਤਾ ਹੂੰ॥

ਹੁਕਮੁ ਬੂਝਿ ਜਨ ਭਏ ਨਿਹਾਲਾ ਇਹ ਭਗਤਾ ਕੀ ਘਾਲਣਾ ॥੧੧॥

ਹੁਕਮ ਸੁਣ ਕੇ ਦਾਸ ਨਿਹਾਲ ਹੁਏ ਹੈਂ ਇਹ ਤੇਰੇ ਭਗਤੋਂ ਕੀ ਕਮਾਈ ਹੈ॥੧੧॥

ਗੁਰ ਉਪਦੇਸਿ ਜਪੀਐ ਮਨਿ ਸਾਚਾ ॥

ਗੁਰ ਉਪਦੇਸਿ ਰਾਮ ਰੰਗਿ ਰਾਚਾ ॥

ਗੁਰੋਂ ਕਾ ਉਪਦੇਸ ਧਾਰਕੇ ਮਨ ਮੈਂ ਤੇਰਾ ਸਾਚਾ ਨਾਮੁ ਜਪੀਏ ਤਾਂ ਗੁਰ ਉਪਦੇਸ ਕਰ ਹੀ ਹੇ ਰਾਮ ਮਨ ਤੇ ਰੰਗ ਮੈਂ ਰਚਤਾ ਹੈ॥

ਗੁਰ ਉਪਦੇਸਿ ਤੁਟਹਿ ਸਭਿ ਬੰਧਨ ਇਹੁ ਭਰਮੁ ਮੋਹੁ ਪਰਜਾਲਣਾ ॥੧੨॥

ਗੁਰੋਂ ਕੇ ਉਪਦੇਸ ਕਰ ਸਭ ਬੰਧਨ ਤੂਟਤੇ ਹੈਂ ਔ ਭਰਮ ਮੋਹ ਇਨਕਾ ਭੀ ਭਲੀ ਪ੍ਰਕਾਰ ਜਾਲਣਾਂ ਹੋਤਾ ਹੈ॥੧੨॥

ਜਹ ਰਾਖੈ ਸੋਈ ਸੁਖ ਥਾਨਾ ॥

ਸਹਜੇ ਹੋਇ ਸੋਈ ਭਲ ਮਾਨਾ ॥

ਜਹਾਂ ਤੂੰ ਰਾਖੈਂ ਸੋਈ ਥਾਂਨ ਸੁਖੁ ਸੰਜੁਗਤ ਹੈ ਜੋ ਸੁਤੇ ਹੀ ਹੋਵੇ ਹੈ ਤਿਸਮੈਂ ਭਗਤੋਂ ਨੇ ਭਲਾ ਮਾਨਾ ਹੈ॥

ਬਿਨਸੇ ਬੈਰ ਨਾਹੀ ਕੋ ਬੈਰੀ ਸਭੁ ਏਕੋ ਹੈ ਭਾਲਣਾ ॥੧੩॥

ਅਪਨੇ ਰਿਦੇ ਤੇ ਬੈਰ ਬਿਨਸ ਜਾਏ ਤੌ ਫੇਰ ਕੋਈ ਬੈਰੀ ਪ੍ਰਤੀਤ ਨਹੀਂ ਹੋਤਾ ਹੈ ਪੁਨ: ਸਭ ਏਕੋ ਹੀ ਭਾਲਣਾ ਕਰਤਾ ਹੈ ਅਰਥਾਤ ਪਰਮੇਸੁਰ ਰੂਪ ਹੀ ਦੇਖਤਾ ਹੈ॥੧੩॥

ਡਰ ਚੂਕੇ ਬਿਨਸੇ ਅੰਧਿਆਰੇ ॥

ਪ੍ਰਗਟ ਭਏ ਪ੍ਰਭ ਪੁਰਖ ਨਿਰਾਰੇ ॥

ਜਬ ਅੰਧੇਰਾ ਦੂਰ ਹੋਤਾ ਹੈ ਭਾਵ ਅਗਜਾਨ ਕੇ ਦੂਰ ਹੋਨ ਸੇ ਜਸੋਂ ਕਾ ਡਰ ਦੂਰ ਹੂਆ ਹੈ ਪ੍ਰਭੁ ਪੁਰਖ ਜੋ ਨਿਆਰੇ ਹੈਂ ਸੋ ਪ੍ਰਗਟ ਭਏ ਹੈਂ ਭਾਵ ਸਾਖਜਾਤਕਾਰ ਹੁਏ ਹੈਂ॥

ਆਪੁ ਛੋਡਿ ਪਏ ਸਰਣਾਈ ਜਿਸ ਕਾ ਸਾ ਤਿਸੁ ਘਾਲਣਾ ॥੧੪॥

ਜਬ ਆਪਾ ਭਾਵ ਛੋਡ ਕੈ ਸਰਨ ਆਇ ਪਏ ਤਬ ਜਿਸਕਾ ਇਹ ਜੀਵ ਥਾ ਤਿਸ ਕੋ ਅਪਨੇ ਮੈਂ (ਘਾਲਣਾ) ਪਾਇ ਲੀਆ ਹੈ ਭਾਵ ਮੈਂ ਜੀਵ ਕੋ ਮਿਲਾਇ ਲੀਆ ਹੈ॥੧੪॥

ਐਸਾ ਕੋ ਵਡਭਾਗੀ ਆਇਆ ॥

ਆਠ ਪਹਰ ਜਿਨਿ ਖਸਮੁ ਧਿਆਇਆ ॥

ਐਸਾ ਵਡਭਾਗੀ ਕੋਈ ਜਗਤ ਮੈਂ ਆਇਆ ਹੈ ਜਿਸਨੇ ਅਠੇ ਪਹਿਰ ਅਪਨੇ ਖਸਮ ਕੋ ਧਿਆਇਆ ਹੈ॥

ਤਿਸੁ ਜਨ ਕੈ ਸੰਗਿ ਤਰੈ ਸਭੁ ਕੋਈ ਸੋ ਪਰਵਾਰ ਸਧਾਰਣਾ ॥੧੫॥

ਤਿਸ ਸੰਤ ਜਨ ਕੇ ਸੰਗ ਸਭ ਕੋਈ ਤਰ ਜਾਤਾ ਹੈ ਔ ਸੋ ਅਪਨੇ ਪਰਵਾਰ ਕੋ ਭੀ ਸੁਧਾਰ ਲੇਤਾ ਹੈ॥੧੫॥

ਇਹ ਬਖਸੀਸ ਖਸਮ ਤੇ ਪਾਵਾ ॥

ਆਠ ਪਹਰ ਕਰ ਜੋੜਿ ਧਿਆਵਾ ॥

ਹੇ ਸੁਆਮੀ ਇਹ ਬਖਸਸ ਤੇਰੇ ਸੇ ਪਾਵੋਂ ਜੋ ਅਠੋਂ ਪਹਿਰ ਮੈਂ ਕਰ ਜੋੜ ਅਰਥਾਤ ਨਿੰਮ੍ਰਤਾ ਧਾਰਕੇ ਤੇਰੇ ਕੋ ਧਿਆਵੋਂ॥

ਨਾਮੁ ਜਪੀ ਨਾਮਿ ਸਹਜਿ ਸਮਾਵਾ ਨਾਮੁ ਨਾਨਕ ਮਿਲੈ ਉਚਾਰਣਾ ॥੧੬॥੧॥੬॥

ਹੇ ਨਾਮੀ ਮੈਂ ਤੇਰੇ ਨਾਮ ਕੋ ਹੀ ਜਪੋਂ ਤੇਰੇ ਵਿਖੇ ਸਹਜੇ ਸਮਾ ਜਾਵੋਂਗਾ ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਮੈਨੂੰ ਨਾਮ (ਉਚਾਰਣਾ) ਜਪਣਾ ਮਿਲੇ॥੧੬॥੧॥੬॥

ਮਾਰੂ ਮਹਲਾ ੫ ॥

ਸੂਰਤਿ ਦੇਖਿ ਨ ਭੂਲੁ ਗਵਾਰਾ ॥

ਮਿਥਨ ਮੋਹਾਰਾ ਝੂਠੁ ਪਸਾਰਾ ॥

ਹੇ ਗਵਾਰ ਪੁਰਸ ਤੂੰ ਦੇਖਕੇ ਨਾ ਭੁਲ ਇਹ ਜਿਤਨਾਂ ਸੰਸਾਰ ਕਾ ਪਸਾਰਾ ਹੈ ਸਭ ਝੂਠਾ ਹੈ ਅਰ ਇਸ ਕਾ ਮੋਹ ਭੀ ਮਿਥਜਾ ਹੈ॥

ਜਗ ਮਹਿ ਕੋਈ ਰਹਣੁ ਨ ਪਾਏ ਨਿਹਚਲੁ ਏਕੁ ਨਾਰਾਇਣਾ ॥੧॥

ਇਸ ਜਗਤ ਮੈਂ ਤਾਂ ਕੋਈ ਭੀ ਰਹਿਣਾ ਨਹੀਂ ਪਾਵਤਾ ਸਭ ਚਲਾਏਮਾਨ ਹੈ ਪਰੰਤੂ ਏਕ ਨਾਰਾਇਣ ਹੀ ਨਿਸਲ ਹੈ॥੧॥

ਗੁਰ ਪੂਰੇ ਕੀ ਪਉ ਸਰਣਾਈ ॥
ਮੋਹੁ ਸੋਗੁ ਸਭੁ ਭਰਮੁ ਮਿਟਾਈ ॥

ਤਾਂਤੇ ਪੂਰੇ ਗੁਰੋਂ ਕੀ ਸ਼ਰਣ ਪੜ॥ ਮੋਹ ਸੋਗ ਔ ਸਭ ਭਰਮ ਕੋ ਮਿਟਾਇ ਦੇਹ॥

ਏਕੋ ਮੰਤ੍ਰੁ ਦ੍ਰਿੜਾਏ ਅਉਖਧੁ ਸਚੁ ਨਾਮੁ ਰਿਦ ਗਾਇਣਾ ॥੨॥

ਏਕ ਸਚ ਨਾਮ ਕਾ ਜੋ ਮੰਤ੍ਰ ਹੈ ਏਹੀ ਔਖਧੀ ਦ੍ਰਿੜ ਕਰਾਵਤੇ ਹੈਂ ਰਿਦੇ ਮੈਂ ਸਚੇ ਨਾਮ ਕਾ ਗਾਵਣਾ ਕਰੋ॥੨॥

ਪੰਨਾ ੧੦੭੮

ਜਿਸੁ ਨਾਮੈ ਕਉ ਤਰਸਹਿ ਬਹੁ ਦੇਵਾ ॥
ਸਗਲ ਭਗਤ ਜਾ ਕੀ ਕਰਦੇ ਸੇਵਾ ॥

ਜਿਸਕੇ ਨਾਮ ਕੋ ਬਹੁਤ ਦੇਵਤਾ ਤਰਸਦੇ ਹੈਂ॥ ਸਭ ਭਗਤ ਜਿਸ ਕੀ ਸੇਵਾ ਕਰਤੇ ਹੈਂ॥

ਅਨਾਥਾ ਨਾਥੁ ਦੀਨ ਦੁਖ ਭੰਜਨੁ ਸੋ ਗੁਰ ਪੂਰੇ ਤੇ ਪਾਇਣਾ ॥੩॥

ਅਨਾਥੋਂ ਕਾ ਨਾਥ ਔ ਦੀਨਾਂ ਕੇ ਦੁਖਭੰਜਨ ਹਾਰਾ ਜੋ ਹੈ ਸੋ ਤਿਸ ਕਾ ਪਾਵਣਾ ਪੂਰੇ ਗੁਰੋਂ ਤੇ ਹੋਤਾ ਹੈ॥੩॥

ਹੋਰੁ ਦੁਆਰਾ ਕੋਇ ਨ ਸੂਝੈ ॥
ਤ੍ਰਿਭਵਣ ਧਾਵੈ ਤਾ ਕਿਛੂ ਨ ਬੂਝੈ ॥

ਸਤਿਗੁਰੋਂ ਸੇ ਬਿਨਾਂ ਹੋਰ ਦੁਆਰਾ ਐਸਾ ਕੋਈ ਨਹੀਂ ਸੁਝਤਾ। ਜੋ ਤਿਨਾਂ ਭਵਨਾਂ ਮੈਂ ਏਹ ਪੁਰਸ਼ ਧਾਵਤਾ ਫਿਰੇ ਤਾਂ ਭੀ ਕੁਛ ਨਹੀਂ ਸਮਝਤਾ॥

ਸਤਿਗੁਰੁ ਸਾਹੁ ਭੰਡਾਰੁ ਨਾਮੁ ਜਿਸੁ ਇਹੁ ਰਤਨੁ ਤਿਸੈ ਤੇ ਪਾਇਣਾ ॥੪॥

ਜਿਸ ਪਾਸ ਨਾਮ ਕਾ ਭੰਡਾਰਾ ਹੈ ਸੋ ਸਤਿਗੁਰੂ ਸ਼ਾਹ ਹੈ ਇਹ ਨਾਮ ਰਤਨ ਤਿਸੇ ਤੇ ਪਾਵਣਾ ਹੋਤਾ ਹੈ॥੪॥

ਜਾ ਕੀ ਧੂਰਿ ਕਰੇ ਪੁਨੀਤਾ ॥
ਸੁਰਿ ਨਰ ਦੇਵ ਨ ਪਾਵਹਿ ਮੀਤਾ ॥

ਜਿਸਕੀ ਚਰਣ ਧੂਰ ਪਵਿਤ੍ਰ ਕਰਤੀ ਹੈ ਹੇ ਮਿਤ੍ਰ ਤਿਨ ਕੋ ਦੇਵਤਾ ਔ ਪੁਰਸ਼ ਔ ਸੁਰ ਭੀ ਨਹੀਂ ਪਾਵਤੇ॥ ਭਾਵ ਦੇਵਤਾ ਦੋ ਪ੍ਰਕਾਰ ਕੇ ਹੋਤੇ ਹੈਂ ਜੋ ਸ੍ਰਿਸ਼ਟੀ ਕੇ ਆਦਿ ਰਚੇ ਗਏ ਹੈਂ ਸੋ ਦੇਵਤਾ ਕਹੀਤੇ ਹੈਂ ਅਰ ਜੋ ਪੁੰਨਾਂ ਕਰਕੇ ਸ੍ਵਰਗ ਮੈਂ ਜਾਤੇ ਹੈਂ ਸੋ ਸੁਰ ਕਹੀਤੇ ਹੈਂ॥

ਸਤਿ ਪੁਰਖੁ ਸਤਿਗੁਰੁ ਪਰਮੇਸਰੁ ਜਿਸੁ ਭੇਟਤ ਪਾਰਿ ਪਰਾਇਣਾ ॥੫॥

ਸਚੇ ਪੁਰਖ ਸਤਿਗੁਰੂ ਪਰਮੇਸਰ ਰੂਪ ਹੈਂ ਜਿਨਕੇ ਮਿਲਨੇ ਸੇ ਪਰਾਣੀ ਕਾ ਪਾਰ ਪੜਨਾ ਹੋਤਾ ਹੈ॥੫॥

ਪਾਰਜਾਤੁ ਲੋੜਹਿ ਮਨ ਪਿਆਰੇ ॥
ਕਾਮਧੇਨੁ ਸੋਹੀ ਦਰਬਾਰੇ ॥

ਹੇ ਪ੍ਯਾਰੇ ਜੇ ਮਨ ਮੈਂ ਕਲਪ ਬ੍ਰਿਛ ਕੋ ਚਾਹਤਾ ਹੈਂ ਔ ਕਾਮਧੇਨ ਕੋ ਭੀ ਚਾਹਤਾ ਹੈਂ ਕਿ ਸੋ ਮੇਰੇ ਦਰਬਾਰ ਮੈਂ ਸੋਭਤੀ ਰਹੈ॥

ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ ਨਾਮੁ ਕਮਾਇ ਰਸਾਇਣਾ ॥੬॥

ਤੋ ਸੰਤੋਖ ਧਾਰ ਕਰ ਪਦਾਰਥੋਂ ਸੇ ਤ੍ਰਿਪਤੀ ਗ੍ਰਹਣ ਕਰਕੇ ਪੂਰਿਓਂ ਗੁਰੋਂ ਕੀ ਸੇਵਾ ਕਰਕੇ ਨਾਮ ਜੋ (ਰਸਾਇਣਾ) ਰਸਾਂ ਕਾ ਘਰ ਹੈ ਭਾਵ ਅੰਮ੍ਰਿਤ ਹੈ ਤਿਸ ਕੇ ਜਾਪ ਕੋ ਕਮਾਇ ਲੇ ਭਾਵ ਜਪ ਲੇ॥੬॥

ਗੁਰ ਕੈ ਸਬਦਿ ਮਰਹਿ ਪੰਚ ਧਾਤੂ ॥
ਭੈ ਪਾਰਬ੍ਰਹਮ ਹੋਵਹਿ ਨਿਰਮਲਾ ਤੂ ॥

ਪੰਚ ਕਾਮਾਦੀ ਵਾ ਇੰਦ੍ਰੇ ਜੋ ਵਿਸ਼ੇ ਮੈਂ (ਧਾਤੂ) ਧਾਵਣੇ ਵਾਲੇ ਹੈਂ ਸੋ ਗੁਰੋਂ ਕੇ ਉਪਦੇਸ਼ ਸੇ ਹੀ ਮਰਤੇ ਹੈਂ ਹੇ ਭਾਈ ਤੂੰ ਪਾਰਬ੍ਰਹਮ ਕੇ ਭੈ ਧਾਰਨੇ ਤੇ ਉਜਲਾ ਹੋਵੇਂਗਾ॥

ਪਾਰਸੁ ਜਬ ਭੇਟੈ ਗੁਰੁ ਪੂਰਾ ਤਾ ਪਾਰਸੁ ਪਰਸਿ ਦਿਖਾਇਣਾ ॥੭॥

ਜਬ ਪੂਰਾ ਗੁਰੂ ਰੂਪ ਪਾਰਸ ਮਿਲੇ ਤਾਂ ਪਾਰਸ ਮਿਲਾਪ ਕਾ ਮਹਾਤਮ ਦਿਖਾਵਣਾ ਕਰਤਾ ਹੈ ਭਾਵ ਅਗਿਆਨੀ ਕੋ ਗਿਆਨੀ ਕਰਤਾ ਹੈ॥੭॥ ਪਰਮੇਸਰ ਕੇ ਸਾਛਾਤ ਹੋਣੇ ਕਾ ਜੋ ਸੁਖ ਹੈ ਤਿਸ ਕੀ ਅਧਕਤਾ ਦਿਖਾਵਤੇ ਹੈਂ ਵਹੁ ਸੁਖ ਕੈਸਾ ਹੈ?

ਕਈ ਬੈਕੁੰਠ ਨਾਹੀ ਲਵੈ ਲਾਗੇ ॥
ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥

ਜਿਸਕੇ ਬਰਾਬਰ ਕਈ ਬੈਕੁੰਠ ਨਹੀਂ ਲਾਗਤੇ ਹੈਂ ਤਿਸ ਕੋ ਪਾਇ ਕਰ ਗਿਆਨੀ ਬੀਚਾਰੀ ਮੁਕਤੀ ਕੋ ਭੀ ਤਿਆਗ ਦੇਤਾ ਹੈ ਭਾਵ ਸਲੋਕਾਦਿ ਮੁਕਤੀਆਂ ਕੀ ਇਛਾ ਨਹੀਂ ਕਰਤਾ ਹੈ॥

ਏਕੰਕਾਰੁ ਸਤਿਗੁਰ ਤੇ ਪਾਈਐ ਹਉ ਬਲਿ ਬਲਿ ਗੁਰ ਦਰਸਾਇਣਾ ॥੮॥

ਏਕ ਸਰੂਪ ਸਤਿਗੁਰੋਂ ਸੇ ਪਾਈਤਾ ਹੈ ਇਸੀ ਤੇ ਮੈਂ ਮਨ ਤਨ ਕਰਕੇ ਸਤਿਗੁਰੋਂ ਕੇ ਦਰਸ਼ਨ ਕੋ ਬਲਿਹਾਰ ਜਾਤਾ ਹੂੰ॥੮॥

ਗੁਰ ਕੀ ਸੇਵ ਨ ਜਾਣੈ ਕੋਈ ॥
ਗੁਰੁ ਪਾਰਬ੍ਰਹਮੁ ਅਗੋਚਰੁ ਸੋਈ ॥

ਗੁਰੋਂ ਕੀ ਸੇਵਾ ਕੋਈ ਨਹੀਂ ਜਾਨਤਾ ਹੈ॥ ਗੁਰੂ ਪਾਰਬ੍ਰਹਮ ਸਰੂਪ ਸੋ ਅਵਿਸੇ ਹੈਂ॥

ਜਿਸ ਨੋ ਲਾਇ ਲਏ ਸੋ ਸੇਵਕੁ ਜਿਸੁ ਵਡਭਾਗ ਮਥਾਇਣਾ ॥੯॥

ਜਿਸਕੋ ਆਪ ਸੇਵਾ ਮੈਂ ਲਾਇ ਲੇਤਾ ਹੈ ਸੋ ਸੇਵਕ ਭਾਵ ਕੋ ਪ੍ਰਾਪਤ ਹੋਤਾ ਹੈ ਪਰੰਤੂ ਸੇਵਾ ਮੈਂ ਵਹੁ ਲਾਗਤਾ ਹੈ ਜਿਸਕੇ ਮਸਤਕ ਪਰ ਵੱਡੇ ਭਾਗ ਹੋਵੈਂ॥੯॥

ਗੁਰ ਕੀ ਮਹਿਮਾ ਬੇਦ ਨ ਜਾਣਹਿ ॥
ਤੁਛ ਮਾਤ ਸੁਣਿ ਸੁਣਿ ਵਖਾਣਹਿ ॥

ਗੁਰੋਂ ਕੀ ਮਹਿਮਾ ਕੋ ਬੇਦ ਨਹੀਂ ਜਾਨ ਸਕਤਾ ਹੈ ਔਰ ਲੋਕ ਤੋ ਬੇਦੋਂ ਸੇ ਸੁਣ ਸੁਣ ਕੇ ਤੁਛ ਮਾਤ੍ਰ ਵਖਜਾਨ ਕਰਤੇ ਹੈਂ॥

ਪਾਰਬ੍ਰਹਮ ਅਪਰੰਪਰ ਸਤਿਗੁਰ ਜਿਸੁ ਸਿਮਰਤ ਮਨੁ ਸੀਤਲਾਇਣਾ ॥੧੦॥

ਸਰਬ ਕਾ ਪਰਾ ਔ ਬਿਆਪਕ (ਅਪਰੰਪਰ) ਦੇਵਤਿਓਂ ਸੇ ਭੀ ਪਰੇ ਜੋ ਪਰਮਾਤਮਾ ਹੈ ਸੋ ਸਰੂਪ ਸਤਿਗੁਰੂ ਹੈ ਜਿਸਕੇ ਸਿਮਰਨੇ ਤੇ ਮਨ ਸੀਤਲਤਾ ਕਾ ਘਰ ਹੋ ਜਾਤਾ ਹੈ॥੧੦ ॥

ਜਾ ਕੀ ਸੋਇ ਸੁਣੀ ਮਨੁ ਜੀਵੈ ॥
ਰਿਦੈ ਵਸੈ ਤਾ ਠੰਢਾ ਥੀਵੈ ॥

ਜਿਸਕੀ ਸੋਭਾ ਸੁਣ ਕੇ ਮਨ ਜੀਵਤਾ ਹੈ ਜੇ ਵਹੁ ਪਰਮੇਸੁਰ ਰਿਦੇ ਮੈਂ ਵਸ ਜਾਏ ਤਾਂ ਮਨ ਸੀਤਲ ਹੋ ਜਾਤਾ ਹੈ॥

ਗੁਰੁ ਮੁਖਹੁ ਅਲਾਏ ਤਾ ਸੋਭਾ ਪਾਏ ਤਿਸੁ ਜਮ ਕੈ ਪੰਥਿ ਨ ਪਾਇਣਾ ॥੧੧॥

ਹੇ ਮੁਖੋਂ ਪਰਮੇਸੁਰ ਦੇ ਨਾਮ ਕੋ ਗੁਰੋਂ ਦਵਾਰੇ ਕਹੇ ਤਾਂ ਇਹੁ ਪੁਰਸ ਸੋਭਾ ਕੋ ਪਾਵਤਾ ਹੈ ਤਿਸ ਕੋ ਪੁਨ: ਜਮ ਕੇ ਪੰਥ ਨਹੀਂ ਪਾਵਣਾ ਕਰੀਤਾ॥੧੧॥

ਸੰਤਨ ਕੀ ਸਰਣਾਈ ਪੜਿਆ ॥

ਜੀਉ ਪ੍ਰਾਣ ਧਨੁ ਆਗੈ ਧਰਿਆ ॥

ਜੋ ਸੰਤੋਂ ਕੀ ਸਰਣ ਪੜਾ ਹੈ ਤਿਸਨੇ ਜੀਉ ਪ੍ਰਾਣ ਤਥਾ ਧਨ ਭੀ ਸੰਤੋਂ ਕੇ ਆਗੇ ਧਰਿਆ ਹੈ॥

ਸੇਵਾ ਸੁਰਤਿ ਨ ਜਾਣਾ ਕਾਈ ਤੁਮ ਕਰਹੁ ਦਇਆ ਕਿਰਮਾਇਣਾ ॥੧੨॥

ਮੈਂ ਤੋ ਸੇਵਾ ਕੀ ਗਜਾਤ ਕੁਛ ਭੀ ਨਹੀਂ ਜਾਨਤਾ ਤੁਮ ਮੁਝ ਦਾਸ ਪਰ ਦਇਆ ਕਰਹੁ॥੧੨॥

ਨਿਰਗੁਣ ਕਉ ਸੰਗਿ ਲੇਹੁ ਰਲਾਏ ॥

ਕਰਿ ਕਿਰਪਾ ਮੋਹਿ ਟਹਲੈ ਲਾਏ ॥

ਮੈਂ ਨਿਰਗੁਣ ਕੋ ਅਪਨੇ ਸੰਤੋਂ ਕੇ ਸੰਗ ਮਿਲਾਇ ਲੇਵਹੁ ਕਿਰਪਾ ਕਰਕੇ ਮੇਰੇ ਕੋ ਤਿਨ ਕੇ ਟਹਿਲੇ ਮੈਂ ਲਾਇ ਲੇਵਹੁ॥

ਪਖਾ ਫੇਰਉ ਪੀਸਉ ਸੰਤ ਆਗੈ ਚਰਣ ਧੋਇ ਸੁਖੁ ਪਾਇਣਾ ॥੧੩॥

ਪਖਾ ਫੇਰਉਂ ਅਰਥਾਤ ਝੁਲਾਵੋਂ ਔ ਸੰਤੋਂ ਕੇ ਆਗੇ ਪੀਸਕੇ ਰਾਖੋਂ ਪੁਨ: ਚਰਨੋਂ ਕੋ ਧੋਇਕੈ ਸੁਖ ਕੋ ਪਾਵਣਾ ਕਰੋ॥੧੩॥

ਬਹੁਤੁ ਦੁਆਰੇ ਭ੍ਰਮਿ ਭ੍ਰਮਿ ਆਇਆ ॥

ਤੁਮਰੀ ਕ੍ਰਿਪਾ ਤੇ ਤੁਮ ਸਰਣਾਇਆ ॥

ਬਹੁਤਿਓਂ ਦੁਆਰਿਓਂ ਬੀਚ ਮੈਂ ਭ੍ਰਮ ਭ੍ਰਮਕੇ ਆਇਆ ਹੂੰ ਅਬ ਤੁਮਾਰੀ ਕ੍ਰਿਪਾ ਸੇ ਤੁਮਾਰੀ ਸਰਣ ਆਇਆ ਹੂੰ॥

ਸਦਾ ਸਦਾ ਸੰਤਹ ਸੰਗਿ ਰਾਖਹੁ ਏਹੁ ਨਾਮ ਦਾਨੁ ਦੇਵਾਇਣਾ ॥੧੪॥

ਅਬ ਤੋ ਨਿਤਜੰਪ੍ਰਤਿ ਸੰਤੋਂ ਕੀ ਸੰਗਤ ਮੈਂ ਰਾਖੋ ਔ ਨਾਮ ਕਾ ਜੋ ਦਾਨ ਹੈ ਇਹੁ ਤਿਨਸੇ ਦਿਵਾਵਣਾ ਕਰੋ॥੧੪॥ ਅਬ ਐਸੇ ਪ੍ਰਾਰਥਨਾ ਕਰਤੇ ਹੈਂ॥

ਭਏ ਕ੍ਰਿਪਾਲ ਗੁਸਾਈ ਮੇਰੇ ॥

ਦਰਸਨੁ ਪਾਇਆ ਸਤਿਗੁਰ ਪੂਰੇ ॥

ਮੇਰੇ ਪਰ ਜਬ ਸੁਆਮੀ ਕ੍ਰਿਪਾਲ ਭਏ ਤਬ ਸਤਿਗੁਰੂ ਪੂਰਿਓਂ ਕਾ ਦਰਸਨ ਪਾਇਆ॥

ਸੂਖ ਸਹਜ ਸਦਾ ਆਨੰਦਾ ਨਾਨਕ ਦਾਸ ਦਸਾਇਣਾ ॥੧੫॥੨॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਦਾਸੋਂ ਕੇ ਦਾਸ ਹੂਏ ਹੈਂ ਇਸੀ ਤੇ ਸੁਖ ਸਰੀਰ ਕੋ ਹੂਆ ਹੈ ਔ ਗਜਾਨ ਕਰ ਮਨ ਮੈਂ ਅਚੁਤ ਅਨੰਦ ਭਇਆ ਹੈ॥੧੫॥੨॥੭॥

ਉਪਾਸਕਾਂ ਕਾ ਨਿਸਚਾ ਦਿਖਾਵਤੇ ਹੈਂ ਔ ਪਰਮੇਸੁਰ ਕੇ ਸਨਮੁਖ ਬੇਨਤੀ ਕਰਤੇ ਹੈਂ॥

ਮਾਰੂ ਸੋਲਹੇ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਸਿਮਰੈ ਧਰਤੀ ਅਰੁ ਆਕਾਸਾ ॥

ਸਿਮਰਹਿ ਚੰਦ ਸੂਰਜ ਗੁਣਤਾਸਾ ॥

ਹੇ ਭਗਵਨ ਤੇਰੇ ਕੋ ਅਕਾਸ ਭੀ ਔ ਪਿਰਥਵੀ ਭੀ ਸਿਮਰਤੀ ਹੈ ਔਰ ਇਨ ਕੇ ਬੀਚ ਬਸਨੇ ਵਾਲੇ ਸਭ ਸਿਮਰਤੇ ਹੈਂ ਹੇ ਗੁਣੋਂ ਕੇ ਸਮੁੰਦਰ ਤੇਰੇ ਕੋ ਚੰਦ ਔ ਸੂਰਜ ਸਿਮਰਤੇ ਹੈਂ॥

ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ ॥੧॥

ਪਉਣ ਪਾਣੀ ਬੈਸੰਤਰਾਦਿ ਜੋ ਤਤ ਹੈਂ ਇਹੁ ਸਭ ਤੇਰੇ ਕੋ ਸਿਮਰਤੇ ਹੈਂ ਹੋਰ ਜੋ ਤੇਰੇ ਉਪਾਏ ਹੁਏ ਹੈਂ ਸਭ ਤੇਰੇ ਕੋ ਸਿਮਰਤੇ ਹੈਂ॥੧॥

ਪੰਨਾ ੧੦੭੯

ਸਿਮਰਹਿ ਖੰਡ ਦੀਪ ਸਭਿ ਲੋਆ ॥

ਸਿਮਰਹਿ ਪਾਤਾਲ ਪੁਰੀਆ ਸਚੁ ਸੋਆ ॥

ਖੰਡ ਔ ਦੀਪ ਪੁਨ: ਸਰਬ ਲੋਕ ਤੇਰੇ ਕੋ ਹੀ ਸਿਮਰਤੇ ਹੈਂ ਹੇ ਸਚੇ ਪਾਤਾਲ ਸਭ ਪੁਰੀਆਂ ਕੇ ਲੋਕ ਸੋ ਸਭ ਤੇਰੇ ਕੋ ਸਿਮਰਤੇ ਹੈਂ॥

ਸਿਮਰਹਿ ਖਾਣੀ ਸਿਮਰਹਿ ਬਾਣੀ ਸਿਮਰਹਿ ਸਗਲੇ ਹਰਿ ਜਨਾ ॥੨॥

ਚਾਰੇ ਖਾਣੀਆਂ ਔ ਚਾਰੇ ਬਾਣੀਆਂ ਭੀ ਤੇਰੇ ਕੋ ਸਿਮਰਤੀਆਂ ਹੈਂ ਹੇ ਹਰੀ ਸਭ ਪੁਰਸ ਭੀ ਤੇਰੇ ਕੋ ਸਿਮਰਤੇ ਹੈਂ॥੨॥

ਸਿਮਰਹਿ ਬ੍ਰਹਮੇ ਬਿਸਨ ਮਹੇਸਾ ॥

ਸਿਮਰਹਿ ਦੇਵਤੇ ਕੋੜਿ ਤੇਤੀਸਾ ॥

ਬ੍ਰਹਮੇ ਔ ਬਿਸਨ ਸਿਵ ਸਭ ਤੇਰੇ ਕੋ ਸਿਮਰਤੇ ਹੈਂ॥ ਦੇਵਤੇ ਜੋ ਤੇਤੀ ਕਰੋੜ ਹੈਂ ਵਹੁ ਭੀ ਤੇਰੇ ਕੋ ਸਿਮਰਤੇ ਹੈਂ॥

ਸਿਮਰਹਿ ਜਖ੍ਹਿ ਦੈਤ ਸਭਿ ਸਿਮਰਹਿ ਅਗਨਤੁ ਨ ਜਾਈ ਜਸੁ ਗਨਾ ॥੩॥

ਜਖ ਸਿਮਰਤੇ ਹੈਂ ਔ ਸਭ ਦੈਤ ਆਪਕੋ ਸਿਮਰਤੇ ਹੈਂ ਤੇਰਾ ਜਸੁ ਅਗਨਤ ਹੈ ਗਿਨਿਆਂ ਨਹੀਂ ਜਾਤਾ ਹੈ॥੩॥

ਸਿਮਰਹਿ ਪਸੁ ਪੰਖੀ ਸਭਿ ਭੂਤਾ ॥

ਸਿਮਰਹਿ ਬਨ ਪਰਬਤ ਅਉਧੂਤਾ ॥

ਪਸ ਪੰਖੀ ਅਉ ਸਭ ਭੂਤ ਭੀ ਤੇਰੇ ਕੋ ਹੀ ਸਿਮਰਤੇ ਹੈਂ॥ ਬਨ ਪਰਬਤ ਅਉਰੁ ਅਉਧੂਤ ਭੀ ਤੇਰੇ ਕੋ ਸਿਮਰਤੇ ਹੈਂ॥

ਲਤਾ ਬਲੀ ਸਾਖ ਸਭ ਸਿਮਰਹਿ ਰਵਿ ਰਹਿਆ ਸੁਆਮੀ ਸਭ ਮਨਾ ॥੪॥

ਲਤਾ ਜੋ ਬਿਰਛੋਂ ਊਪਰ ਚੜ ਰਹੀ ਹੈ ਅਉ ਬੇਲ ਪੁਨ: ਜੋ ਪ੍ਰਿਥ੍ਵੀ ਪਰ ਫੈਲ ਰਹੀ ਹੈ॥ ਸਾਖ ਖੇਤੀ ਭੀ ਤੇਰੇ ਕੋ ਹੀ ਸਿਮਰਤੀ ਹੈ ਹੇ ਸੁਆਮੀ ਤੂੰ ਸਭਕੇ ਮਨ ਮੈਂ ਰਵਿ ਰਹਿਆ ਹੈਂ॥੪॥

ਸਿਮਰਹਿ ਥੂਲ ਸੂਖਮ ਸਭਿ ਜੰਤਾ ॥

ਸਿਮਰਹਿ ਸਿਧ ਸਾਧਿਕ ਹਰਿ ਮੰਤਾ ॥

ਅਸਥੂਲ ਸੂਖਮ ਜੰਤ ਸਭ ਤੇਰੇ ਕੋ ਹੀ ਸਿਮਰਤੇ ਹੈਂ॥ ਹੇ ਹਰੀ ਤੇਰੇ ਮੰਤ੍ਰ ਕੋ ਸਿਧ ਸਾਧਿਕ ਸਭ ਸਿਮਰਤੇ ਹੈਂ॥

ਗੁਪਤ ਪ੍ਰਗਟ ਸਿਮਰਹਿ ਪ੍ਰਭ ਮੇਰੇ ਸਗਲ ਭਵਨ ਕਾ ਪ੍ਰਭ ਧਨਾ ॥੫॥

ਹੇ ਮੇਰੇ ਪ੍ਰਭੂ ਤੇਰੇ ਕੋ ਗੁਪਤ ਔਰ ਪ੍ਰਗਟ ਸਭ ਜਪਤੇ ਹੈਂ ਹੇ ਪ੍ਰਭੂ ਸੰਪੂਰਨ ਭਵਨਾਂ ਕਾ ਧਨ ਰੂਪ ਭਾਵ ਸੇ ਅਧਾਰ ਰੂਪ ਤੂੰ ਹੀ ਹੈਂ॥੫॥

ਸਿਮਰਹਿ ਨਰ ਨਾਰੀ ਆਸਰਮਾ ॥

ਸਿਮਰਹਿ ਜਾਤਿ ਜੋਤਿ ਸਭਿ ਵਰਨਾ ॥

ਪੁਰਸ ਇਸਤ੍ਰੀ ਔ ਚਾਰੋਂ ਆਸ੍ਰਮ ਤੇਰੇ ਕੋ ਸਿਮਰਤੇ ਹੈਂ॥ ਹੇ ਜੋਤੀ ਤੇਰੇ ਕੋ ਸਭ ਜਾਤ ਔ ਵਰਣ ਭੀ ਸਿਮਰਤੇ ਹੈਂ॥

ਸਿਮਰਹਿ ਗੁਣੀ ਚਤੁਰ ਸਭਿ ਬੇਤੇ ਸਿਮਰਹਿ ਰੈਣੀ ਅਰੁ ਦਿਨਾ ॥੬॥

ਗੁਣੀ ਔ ਚਤੁਰ ਪੁਨ: ਸਭ ਸਾਸਤ੍ਰੋਂ ਕੋ ਜਾਨਨੇ ਵਾਲੇ ਤੇਰੇ ਕੋ ਸਿਮਰਤੇ ਹੈਂ ਔ ਰਾਤਿ ਦਿਨ ਭੀ ਤੇਰੇ ਕੋ ਸਿਮਰਤੇ ਹੈਂ॥੬॥

ਸਿਮਰਹਿ ਘੜੀ ਮੂਰਤ ਪਲ ਨਿਮਖਾ ॥

ਸਿਮਰੈ ਕਾਲੁ ਅਕਾਲੁ ਸੁਚਿ ਸੋਚਾ ॥

ਘੜੀ ਔ ਮੂਰਤ ਦੋ ਘੜੀ ਪਲ ਨਿਮਖ ਸਭ ਤੇਰੇ ਕੋ ਸਿਮਰਤੇ ਹੈਂ॥ ਕਾਲ ਮ੍ਰਿਤੂ (ਅਕਾਲੁ) ਜਨਮ ਵਾ ਹੇ ਅਕਾਲ ਸੰਬੋਧਨ ਪਵਿਤ੍ਰਤਾ ਵਾ ਪਵਿਤ੍ਰਤਾ ਵਾਲੇ ਔ ਚਿੰਤਾ ਜੋ ਚਿਤਵਨਿ ਭਾਵ ਵਿਚਾਰ ਕਰਨੇ ਵਾਲੇ ਏਹੁ ਸਭ ਤੇਰੇ ਕੋ ਸਿਮਰਤੇ ਹੈਂ॥

ਸਿਮਰਹਿ ਸਉਣ ਸਾਸਤ੍ਰ ਸੰਜੋਗਾ ਅਲਖੁ ਨ ਲਖੀਐ ਇਕੁ ਖਿਨਾ ॥੭॥

ਜੋਤਸ ਸਾਸਤ੍ਰ ਔ ਸੰਜੋਗ ਪੁਨ: ਵਿਜੋਗ ਸਭ ਸਿਮਰਤੇ ਹੈਂ ਪਰੰਤੂ ਤੂੰ ਅਲਖ ਹੈਂ ਇਕ ਖਿਨ ਮਾਤ੍ਰ ਭੀ ਅਰਥਾਤ ਥੋੜਾ ਜੈਸਾ ਭੀ ਲਖਿਆ ਨਹੀਂ ਜਾਤਾ ਹੈਂ॥੭॥

ਕਰਨ ਕਰਾਵਨਹਾਰ ਸੁਆਮੀ ॥

ਸਗਲ ਘਟਾ ਕੇ ਅੰਤਰਜਾਮੀ ॥

ਹੇ ਸ੍ਵਾਮੀ ਜੀਵ ਕੇ ਕਰਨਹਾਰ ਔਰ ਤਿਨਸੇ ਕਰਮ ਕਰਾਵਨਹਾਰ ਤੂੰ ਹੀ ਹੈਂ ਔ ਸੰਪੂਰਨ ਘਟਾਂ ਕੇ ਅੰਤਰ ਹੋਇਕੇ ਪ੍ਰੇਰ ਰਹਾ ਹੈਂ॥

ਕਰਿ ਕਿਰਪਾ ਜਿਸੁ ਭਗਤੀ ਲਾਵਹੁ ਜਨਮੁ ਪਦਾਰਥੁ ਸੋ ਜਿਨਾ ॥੮॥

ਜਨਮ ਪਦਾਰਥ ਸੋਈ ਜੀਤਤਾ ਹੈ ਜਿਸਕੋ ਕ੍ਰਿਪਾ ਕਰਕੇ ਭਗਤੀ ਮੈਂ ਲਾਵਤੇ ਹੋ॥੮॥

ਜਾ ਕੈ ਮਨਿ ਵੂਠਾ ਪ੍ਰਭੁ ਅਪਨਾ ॥

ਪੂਰੈ ਕਰਮਿ ਗੁਰ ਕਾ ਜਪੁ ਜਪਨਾ ॥

ਹੇ ਪ੍ਰਭੂ ਜਿਸਕੋ ਤੂੰ ਅਪਨਾ ਜਾਨਤਾ ਹੈਂ ਤਿਸ ਕੇ ਤੂੰ ਮਨ ਮੈਂ ਵਸਿਆ ਹੈਂ॥ ਤਿਸੀ ਨੇ ਪੂਰੇ ਕਰਮੋਂ ਕਰ ਗੁਰੋਂ ਦ੍ਵਾਰੇ ਨਾਮ ਜਪ ਕਾ ਜਪਨਾ ਕੀਆ ਹੈ ॥

ਸਰਬ ਨਿਰੰਤਰਿ ਸੋ ਪ੍ਰਭੁ ਜਾਤਾ ਬਹੁੜਿ ਨ ਜੋਨੀ ਭਰਮਿ ਰੁਨਾ ॥੯॥

ਹੇ ਪ੍ਰਭੂ ਜਿਸਨੇ ਸਭਕੇ ਅੰਤਰ ਏਕ ਰਸ ਤੁਮਕੋ ਜਾਣਿਆਂ ਹੈ ਸੋ ਪੁਰਸ ਫੇਰ ਜੋਨੀਯੋਂ ਮੈਂ ਭ੍ਰਮ ਕੇ ਨਹੀਂ ਰੋਇਆ ਹੈ॥੯॥

ਗੁਰ ਕਾ ਸਬਦੁ ਵਸੈ ਮਨਿ ਜਾ ਕੈ ॥

ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ ॥

ਜਿਸਕੇ ਰਿਦੇ ਮੈਂ ਗੁਰੋਂ ਕਾ ਉਪਦੇਸ਼ ਵਸਤਾ ਹੈ॥ ਦੁਖ ਦਰਦ ਔ ਭਰਮ ਤਿਸ ਕਾ ਭਾਗ ਜਾਤਾ ਹੈ॥

ਸੂਖ ਸਹਜ ਆਨੰਦ ਨਾਮ ਰਸੁ ਅਨਹਦ ਬਾਣੀ ਸਹਜ ਧੁਨਾ ॥੧੦॥

ਸੁਖ ਰੂਪ ਜੋ ਸਾਂਤਿ ਹੈ ਤਿਨ ਕੋ ਸਹਿਜੇ ਹੀ ਏਕ ਰਸ ਪ੍ਰਾਪਤਿ ਹੁਈ ਹੈ ਜਿਨੋਂ ਨੇ ਬਾਣੀ ਦ੍ਵਾਰਾ ਨਾਮ (ਧੁਨਾ) ਉਚਾਰਕੇ ਆਤਮ ਅਨੰਦ ਕਾ ਰਸੁ ਪਾਇਆ ਹੈ॥੧੦॥

ਸੋ ਧਨਵੰਤਾ ਜਿਨਿ ਪ੍ਰਭੁ ਧਿਆਇਆ ॥

ਸੋ ਪਤਿਵੰਤਾ ਜਿਨਿ ਸਾਧਸੰਗੁ ਪਾਇਆ ॥

ਸੋਈ ਧਨ ਵਾਲਾ ਹੈ ਜਿਸਨੇ ਪ੍ਰਭੂ ਕੋ ਧਿਆਇਆ ਹੈ ਸੋਈ ਪਤਿ ਵਾਲਾ ਹੈ ਜਿਸਨੇ ਸਾਧ ਸੰਗ ਪਾਇਆ ਹੈ॥

ਪਾਰਬ੍ਰਹਮੁ ਜਾ ਕੈ ਮਨਿ ਵੂਠਾ ਸੋ ਪੂਰ ਕਰੰਮਾ ਨਾ ਛਿਨਾ ॥੧੧॥

ਹੇ ਪਾਰਬ੍ਰਹਮ ਜਿਸਕੇ ਮਨ ਮੈਂ ਤੂੰ ਵਸਿਆ ਹੈਂ ਸੋ ਪੂਰਨ ਕਰਮ ਵਾਲਾ ਹੈ ਪੁਨ: ਵਹੁ ਪੁਰਸ ਲੁਕਿਆ ਹੂਆ ਨਹੀਂ ਵਾ ਛੀਨਜਾਂ ਖੋਸਜਾ ਨਹੀਂ ਜਾਤਾ ਹੈ ॥੧੧॥

ਜਲਿ ਥਲਿ ਮਹੀਅਲਿ ਸੁਆਮੀ ਸੋਈ ॥
ਅਵਰੁ ਨ ਕਹੀਐ ਦੂਜਾ ਕੋਈ ॥

ਜਲੋਂ ਥਲੋਂ ਪ੍ਰਿਥਵੀ ਮੈਂ ਹੇ ਸਵਾਮੀ ਤੂੰ ਵਿਆਪਕ ਹੈਂ ਸੋਈ ਤੇਰੇ ਕੋ ਮੈਂਨੇ ਅਕਾਸ ਮੈਂ ਭੀ ਪੂਰਨ ਜਾਨਿਆ ਹੈ॥ ਔਰ ਕੋਈ ਦੂਜਾ ਤੇਰੇ ਸਮ ਸਾਮ੍ਰਥ ਨਹੀਂ ਕਹੀਤਾ॥

ਗੁਰ ਗਿਆਨ ਅੰਜਨਿ ਕਾਟਿਓ ਭ੍ਰਮੁ ਸਗਲਾ ਅਵਰੁ ਨ ਦੀਸੈ ਏਕ ਬਿਨਾ ॥੧੨॥

ਗੁਰੋਂ ਨੇ ਬੁਧੀ ਰੁਪ ਨੇਤ੍ਰੋਂ ਮੈਂ ਗਿਆਨ ਕਾ ਅੰਜਨ ਦੇਕੇ ਸਾਰਾ ਭਰਮ ਕਾਟ ਦੀਆ ਹੈ ਏਕ ਤੇਰੇ ਬਿਨਾਂ ਔਰ ਕੋਈ ਨਹੀਂ ਦੇਖੀਤਾ॥੧੨॥

ਊਚੇ ਤੇ ਊਚਾ ਦਰਬਾਰਾ ॥
ਕਹਣੁ ਨ ਜਾਈ ਅੰਤੁ ਨ ਪਾਰਾ ॥

ਤੇਰਾ ਦਰਬਾਰ ਉਚੇ ਸੇ ਉਚਾ ਹੈ॥ ਤੇਰੇ ਪਾਰ ਉਰਾਰ ਕਾ ਅੰਤ ਕਹਿਆ ਨਹੀਂ ਜਾਤਾ॥

ਗਹਿਰ ਗੰਭੀਰ ਅਥਾਹ ਸੁਆਮੀ ਅਤੁਲੁ ਨ ਜਾਈ ਕਿਆ ਮਿਨਾ ॥੧੩॥

ਹੇ ਸ੍ਵਾਮੀ ਤੂੰ ਡੂੰਘਾ ਨਿਰਹਲ ਔ ਬਿਅੰਤ ਹੈਂ ਮੈਂ ਤੇਰੀ ਮਿਨਤੀ ਕਿਆ ਕਰਾਂ ਤੂੰ ਤੋਲਿਆ ਨਹੀਂ ਜਾਤਾ ਹੈਂ॥੧੩॥

ਤੂ ਕਰਤਾ ਤੇਰਾ ਸਭੁ ਕੀਆ ॥
ਤੁਝੁ ਬਿਨੁ ਅਵਰੁ ਨ ਕੋਈ ਬੀਆ ॥

ਤੂੰ ਪੀਛੇ ਭੀ ਸਭਕਾ ਕਰਤਾ ਥਾ ਅਬ ਭੀ ਜੋ ਸੰਸਾਰ ਹੈ ਸਭ ਤੇਰਾ ਹੀ ਕੀਆ ਹੂਆ ਹੈ ਤੇਰੇ ਬਿਨਾਂ ਹੋਰ ਦੂਸਰਾ ਕੋਈ ਨਹੀਂ ਹੈ ॥

ਆਦਿ ਮਧਿ ਅੰਤਿ ਪ੍ਰਭੁ ਤੂਹੈ ਸਗਲ ਪਸਾਰਾ ਤੁਮ ਤਨਾ ॥੧੪॥

ਤੀਨ ਕਾਲੋਂ ਮੇਂ ਤੂੰ ਬਿਆਪਕ ਹੈਂ ਏਹ ਸਾਰਾ ਪਸਾਰਾ ਤੇਰੇ ਸਰੂਪ ਤੇ ਹੈ ਵਾ ਤੁਮਨੇ ਹੀ ਬਿਸਤਾਰ ਕੀਆ ਹੈ॥ ਵਾ ਸੰਸਾਰ ਬ੍ਰਿਛ ਕਾ ਤੂੰ (ਤਨਾ) ਮੂਲ ਰੂਪ ਹੈਂ॥੧੪॥

ਜਮਦੂਤੁ ਤਿਸੁ ਨਿਕਟਿ ਨ ਆਵੈ ॥
ਸਾਧਸੰਗਿ ਹਰਿ ਕੀਰਤਨੁ ਗਾਵੈ ॥

ਹੇ ਹਰੀ ਜੋ ਸੰਤੋਂ ਕੇ ਸੰਗ ਮੇਂ ਮਿਲ ਕੇ ਤੇਰਾ ਜਸੁ ਗਾਵਤਾ ਹੈ ਤਿਸ ਕੇ ਨੇੜੇ ਜਮਦੂਤ ਨਹੀਂ ਆਵਤਾ ਹੈ॥

ਸਗਲ ਮਨੋਰਥ ਤਾ ਕੇ ਪੂਰਨ ਜੋ ਸ੍ਰਵਣੀ ਪ੍ਰਭ ਕਾ ਜਸੁ ਸੁਨਾ ॥੧੫॥

ਹੇ ਪ੍ਰਭੂ ਜੋ ਆਪਕਾ ਜਸੁ ਕਾਨੋਂ ਸੇ ਸੁਨਾ ਕਰਤਾ ਹੈ ਸਭ ਮਨੋਰਥ ਤਿਸ ਕੇ ਪੂਰੇ ਹੋਤੇ ਹੈਂ॥੧੫॥

ਤੂ ਸਭਨਾ ਕਾ ਸਭੁ ਕੋ ਤੇਰਾ ॥
ਸਾਚੇ ਸਾਹਿਬ ਗਹਿਰ ਗੰਭੀਰਾ ॥

ਹੇ ਸਚੇ ਸਾਹਿਬ ਗਹਿਰ ਗੰਭੀਰਾ ਤੂੰ ਸਭਨਾਂ ਕਾ ਸ੍ਵਾਮੀ ਹੈਂ ਔ ਸਭ ਕੋਈ ਤੇਰਾ ਦਾਸ ਹੈ॥

ਪੰਨਾ ੧੦੮੦

ਕਹੁ ਨਾਨਕ ਸੇਈ ਜਨ ਊਤਮ ਜੋ ਭਾਵਹਿ ਸੁਆਮੀ ਤੁਮ ਮਨਾ ॥੧੬॥੧॥੮॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸ੍ਵਾਮੀ ਜੋ ਤੇਰੇ ਮਨ ਮੈਂ ਭਾਇ ਜਾਵੈ ਸੇਈ ਪੁਰਸ ਉਤਮ ਹੈ॥੧੬॥੧॥੮॥ਬੇਨਤੀ ਕਰਤੇ ਹੈਂ॥

ਮਾਰੂ ਮਹਲਾ ੫ ॥
ਪ੍ਰਭ ਸਮਰਥ ਸਰਬ ਸੁਖ ਦਾਨਾ ॥
ਸਿਮਰਉ ਨਾਮੁ ਹੋਹੁ ਮਿਹਰਵਾਨਾ ॥

ਹੇ ਪ੍ਰਭੂ ਸਮਰਥ ਤੂੰ ਸਰਬ ਸੁਖੋਂ ਕਾ ਦਾਨ ਕਰਨੇ ਵਾਲਾ ਹੈਂ ਤੂੰ ਮੇਰੇ ਪਰ ਮੇਹਰਵਾਨ ਹੋਹੁ ਮੈਂ ਤੇਰਾ ਨਾਮ ਸਿਮਰਤਾ ਰਹਾਂ॥

ਹਰਿ ਦਾਤਾ ਜੀਅ ਜੰਤ ਭੇਖਾਰੀ ਜਨੁ ਬਾਂਛੈ ਜਾਚੰਗਨਾ ॥੧॥

ਹੇ ਹਰੀ ਤੂੰ ਦਾਤਾ ਹੈਂ ਸੂਖਮ ਅਸਥੂਲ ਜੀਵ ਸਭ ਤੇਰੇ ਮੰਗਤੇ ਹੈਂ ਮੈਂ ਜਨ ਜਾਚਕ ਹੋਕੇ ਚਾਹਤਾ ਹੂੰ॥੧॥

ਮਾਗਉ ਜਨ ਧੂਰਿ ਪਰਮ ਗਤਿ ਪਾਵਉ ॥
ਜਨਮ ਜਨਮ ਕੀ ਮੈਲੁ ਮਿਟਾਵਉ ॥

ਸੰਤ ਜਨੋਂ ਕੇ ਚਰਨੋਂ ਕੀ ਧੂਰੀ ਜਿਸ ਕਰ ਮੈਂ ਜਨਮ ਜਨਮ ਕੀ ਪਾਪੋਂ ਰੂਪ ਮੈਲ ਮਿਟਾਵੋ ਪੁਨ: ਜਿਸਤੇ ਮੈਂ ਪਰਮਗਤੀ ਕੋ ਪਾਵੋਂ ਸੋ ਮਾਂਗਤਾ ਹੂੰ॥

ਦੀਰਘ ਰੋਗ ਮਿਟਹਿ ਹਰਿ ਅਉਖਧਿ ਹਰਿ ਨਿਰਮਲਿ ਰਾਪੈ ਮੰਗਨਾ ॥੨॥

ਹੇ ਹਰੀ ਤੇਰੇ ਨਾਮ ਰੂਪ ਔਖਧ ਕਰਕੇ ਅਗਿਆਨ ਜੋ ਵੱਡਾ ਰੋਗ ਹੈ ਸੋ ਮਿਟਤਾ ਹੈ ਪੁਨਾ ਹੇ ਹਰੀ ਨਿਰਮਲ ਤੇਰੇ ਨਾਮ ਮੈਂ ਮੇਰਾ ਮਨ ਰੰਗੀਵੇ ਮੈਂ ਏਹੁ ਮੰਗਣਾ ਕਰਤਾ ਹੂੰ॥੨॥

ਸ੍ਰਵਣੀ ਸੁਣਉ ਬਿਮਲ ਜਸੁ ਸੁਆਮੀ ॥
ਏਕਾ ਓਟ ਤਜਉ ਬਿਖੁ ਕਾਮੀ ॥

ਹੇ ਸੁਆਮੀ ਤੇਰਾ ਉਜਲ ਜਸ ਕੰਨੋਂ ਕਰਕੇ ਮੈਂ ਸੁਣੋਂ॥ ਪੁਨ: ਏਕ ਤੇਰੀ ਓਟ ਧਾਰਕੇ ਵਿਸ਼ਿਓਂ ਕੀ ਕਾਮਨਾ ਤਿਆਗੋਂ॥

ਨਿਵਿ ਨਿਵਿ ਪਾਇ ਲਗਉ ਦਾਸ ਤੇਰੇ ਕਰਿ ਸੁਕ੍ਰਿਤੁ ਨਾਹੀ ਸੰਗਨਾ ॥੩॥

ਜੋ ਤੇਰੇ ਦਾਸ ਹੋਵੈਂ ਤਿਨ ਕੇ ਚਰਣੀ ਮੈਂ ਨਿਵਿ ਨਿਵਿ ਅਰਥਾਤ ਮਨ ਤਨ ਕਰਕੇ ਲਾਗੋਂ ਪੁਨ: ਸ਼ੁਭ ਕਰਮ ਕਰਤਾ ਭੀ ਨਾ ਸੰਗਾਂ॥੩॥

ਰਸਨਾ ਗੁਣ ਗਾਵੈ ਹਰਿ ਤੇਰੇ ॥
ਮਿਟਹਿ ਕਮਾਤੇ ਅਵਗੁਣ ਮੇਰੇ ॥

ਹੇ ਪ੍ਰਭੂ ਤੇਰੇ ਗੁਣੋਂ ਕੋ ਮੇਰੀ ਰਸਨਾ ਗਾਵੇ॥ ਔ ਮੇਰੇ ਕਮਾਏ ਹੋਏ ਔਗੁਣ ਭੀ ਮਿਟ ਜਾਵੈਂ॥

ਸਿਮਰਿ ਸਿਮਰਿ ਸੁਆਮੀ ਮਨੁ ਜੀਵੈ ਪੰਚ ਦੂਤ ਤਜਿ ਤੰਗਨਾ ॥੪॥

ਹੇ ਸਿਮਰਨੇ ਜੋਗ ਸੁਆਮੀ ਮੇਰਾ ਮਨ ਬਾਣੀ ਕਰਕੇ ਤੇਰੇ ਕੋ ਸਿਮਰ ਕੈ ਜੀਵੇ ਔ ਕਾਮਾਦੀ ਜੋ ਪੰਚ ਦੂਤ ਹੈਂ ਤਿਨ ਕੋ ਤਿਆਗੇ ਤਿਸਤੇ ਤੰਗ ਨਾ ਹੋਵੈ॥੪॥

ਚਰਨ ਕਮਲ ਜਪਿ ਬੋਹਿਥਿ ਚਰੀਐ ॥
ਸੰਤਸੰਗਿ ਮਿਲਿ ਸਾਗਰੁ ਤਰੀਐ ॥

ਤੇਰੇ ਨਾਮ ਕੋ ਜਪ ਕਰ ਚਰਨ ਕਮਲ ਰੂਪ ਜਹਾਜ ਊਪਰ ਜੇ ਚੜੀਏ ਪੁਨ: ਸੰਤੋਂ ਕੇ ਸੰਗ ਮੈਂ ਮਿਲੀਐ ਤਉ ਸੰਸਾਰ ਸਮੁੰਦਰ ਸੇ ਤਰ ਜਾਈਏ॥

ਅਰਚਾ ਬੰਦਨ ਹਰਿ ਸਮਤ ਨਿਵਾਸੀ ਬਾਹੁੜਿ ਜੋਨਿ ਨ ਨੰਗਨਾ ॥੫॥

ਪੂਜਾ ਔ ਬੰਦਨਾਂ ਏਹੀ ਹੈ ਜੋ ਹਰੀ ਕੋ ਸਮਜ ਬਿਆਪਕ ਜਾਨਣਾ ਹੈ॥ ਇਸਤੇ ਫੇਰ ਜੋਨੀਓਂ ਮੈਂ ਪ੍ਰਾਪਤਿ ਹੋਇਕੈ (ਨ ਨੰਗਨਾ) ਨੰਗਾ ਨਹੀਂ ਹੋਤਾ ਹੈ ਭਾਵ ਜੀਵ ਬੇਇਜ਼ਤ ਨਹੀਂ ਹੋਤਾ॥੫॥

ਦਾਸ ਦਾਸਨ ਕੋ ਕਰਿ ਲੇਹੁ ਗੁੋਪਾਲਾ ॥
ਕ੍ਰਿਪਾ ਨਿਧਾਨ ਦੀਨ ਦਇਆਲਾ ॥

ਹੇ ਗੋਪਾਲ ਹੇ ਕਿਰਪਾ ਨਿਧਾਨ ਦੀਨ ਦਿਆਲ ਮੈਨੂੰ ਦਾਸੋਂ ਕਾ ਦਾਸ ਕਰ ਲੈ॥

ਸਖਾ ਸਹਾਈ ਪੂਰਨ ਪਰਮੇਸੁਰ ਮਿਲੁ ਕਦੇ ਨ ਹੋਵੀ ਭੰਗਨਾ ॥੬॥

ਹੇ ਪਰੀ ਪੂਰਨ ਪਰਮੇਸਰ ਸਹਾਇਤਾ ਕਰਨੇ ਹਾਰੇ ਮਿਤ੍ਰ ਤੂੰ ਹਮਾਰੇ ਕੋ ਮਿਲ ਫੇਰ ਕਦੀ ਭੀ ਬਿਘਨ ਨਾ ਹੋਵੇਗਾ॥੬॥

ਮਨੁ ਤਨੁ ਅਰਪਿ ਧਰੀ ਹਰਿ ਆਗੈ ॥
ਜਨਮ ਜਨਮ ਕਾ ਸੋਇਆ ਜਾਗੈ ॥

ਹੇ ਹਰੀ ਤੇਰੇ ਆਗੇ ਹਮ ਤਉ ਮਨ ਤਨ ਅਰਪ ਰਖਿਆ ਹੈ ਜਿਸ ਸੇ ਇਹ ਮਨ ਹਮਾਰਾ ਜਨਮਾਤ੍ਰਾਂ ਕਾ ਸੋਇਆ ਜਾਗੇਗਾ॥

ਜਿਸ ਕਾ ਸਾ ਸੋਈ ਪ੍ਰਤਿਪਾਲਕੁ ਹਤਿ ਤਿਆਗੀ ਹਉਮੈ ਹੰਤਨਾ ॥੭॥

ਜਿਸ ਆਪ ਕਾ ਦਾਸ ਥਾ ਸੋਈ ਅਬ ਤੂੰ ਪ੍ਰਤਿਪਾਲਕ ਹੂਆ ਹੈਂ ਇਸਤੇ ਹੰਤਾ ਨਸ਼ਟ ਕਰੀ ਹੈ ਔ ਮਮਤਾ ਤਿਆਗੀ ਹੈ ਜੋ ਪੁਰਸ਼ ਕੋ (ਹੰਤਨਾ) ਨਸ਼ਟ ਕਰਨੇ ਵਾਲੀ ਥੀ॥੭॥

ਜਲਿ ਥਲਿ ਪੂਰਨ ਅੰਤਰਜਾਮੀ ॥
ਘਟਿ ਘਟਿ ਰਵਿਆ ਅਛਲ ਸੁਆਮੀ ॥

ਹੇ ਅੰਤਰਯਾਮੀ ਤੂੰ ਜਲੋਂ ਥਲੋਂ ਮੈਂ ਪੂਰਨ ਹੈਂ ਹੇ ਅਛਲ ਸੁਆਮੀ ਤੂੰ ਘਟੋਂ ਘਟੋਂ ਮੈਂ ਰਵ ਰਹਿਆ ਹੈਂ॥

ਭਰਮ ਭੀਤਿ ਖੋਈ ਗੁਰਿ ਪੂਰੈ ਏਕੁ ਰਵਿਆ ਸਰਬੰਗਨਾ ॥੮॥

ਭਰਮ ਕੀ ਜੋ ਕੰਧ ਸੀ ਸੋ ਤੋ ਗੁਰ ਪੂਰਿਓਂ ਨੇ ਖੋਇ ਦਈ ਹੈ ਇਸਤੇ ਤੂੰ ਸਰਬ ਅੰਗੋਂ ਸਰੀਰੋਂ ਮੈਂ ਏਕ ਹੀ ਰਵਿਆ ਹੂਆ ਜਾਨਿਆ ਹੈ॥੮॥

ਜਤ ਕਤ ਪੇਖਉ ਪ੍ਰਭ ਸੁਖ ਸਾਗਰ ॥
ਹਰਿ ਤੋਟਿ ਭੰਡਾਰ ਨਾਹੀ ਰਤਨਾਗਰ ॥

ਹੇ ਪ੍ਰਭੂ ਸੁਖੋਂ ਕੇ ਸਮੁੰਦਰ ਜਿਥੇ ਕਿਥੇ ਏਕ ਤੇਰੇ ਕੋ ਹੀ ਦੇਖਤਾ ਹੂੰ॥ ਹੇ ਹਰੀ ਰਤਨੋਂ ਕੀ ਖਾਨ ਤੇਰੇ ਭੰਡਾਰੇ ਮੈਂ ਤੋਟ ਕੋਈ ਨਹੀਂ ਹੈ॥

ਅਗਹ ਅਗਾਹ ਕਿਛੁ ਮਿਤਿ ਨਹੀ ਪਾਈਐ ਸੋ ਬੂਝੈ ਜਿਸੁ ਕਿਰਪੰਗਨਾ ॥੯॥

ਤੂੰ (ਅਗਹ ਅਗਾਹ) ਪਕੜਨੇ ਅਰ ਦਬਾਨੇ ਸੇ ਰਹਿਤ ਹੈਂ ਤੇਰੀ ਮਿਰਯਾਦਾ ਕੁਛ ਭੀ ਨਹੀਂ ਪਾਈ ਜਾਤੀ ਇਸ ਬਾਤ ਕੋ ਸੋ ਸਮਝਤਾ ਹੈ ਜਿਸ ਪਰ ਹੇ ਪਿਆਰੇ ਤੇਰੀ ਕਿਰਪਾ ਹੈ॥੯ ॥

ਛਾਤੀ ਸੀਤਲ ਮਨੁ ਤਨੁ ਠੰਢਾ ॥
ਜਨਮ ਮਰਣ ਕੀ ਮਿਟਵੀ ਡੰਝਾ ॥

ਤਿਸਕੀ ਛਾਤੀ ਭਾਵ ਬੁਧੀ ਤੋ ਸੀਤਲ ਹੂਈ ਹੈ ਔ ਮਨ ਤਨ ਭੀ ਠੰਢਾ ਹੂਆ ਹੈ॥ ਔ ਜਨਮ ਮਰਨ ਕੀ ਦਾਤੀ ਜੋ ਅਵਿਦਜਾ ਜਨਜ ਜਲਨਤਾ ਸੀ ਸੋ ਭੀ ਮਿਟ ਗਈ ਹੈ॥

ਕਰੁ ਗਹਿ ਕਾਢਿ ਲੀਏ ਪ੍ਰਭਿ ਅਪੁਨੈ ਅਮਿਓ ਧਾਰਿ ਦ੍ਰਿਸਟੰਗਨਾ ॥੧੦॥

ਅੰਮ੍ਰਿਤ ਰੂਪ ਦ੍ਰਿਸ਼ਟੀ ਧਾਰ ਕੇ ਪ੍ਰਭੂ ਨੇ ਆਪਨੇ ਦਾਸ ਮਨ ਔ ਬੁਧੀ ਰੂਪ ਹਾਥ ਪਕੜ ਕੇ ਸੰਸਾਰ ਕੇ ਕਾਢ ਲੀਏ ਹੈਂ॥੧੦॥

ਏਕੋ ਏਕੁ ਰਵਿਆ ਸਭ ਠਾਈ ॥
ਤਿਸੁ ਬਿਨੁ ਦੂਜਾ ਕੋਈ ਨਾਹੀ ॥

ਤੂੰ ਸਰਬ ਠਾਉਂ ਮੈਂ ਏਕ ਅਦੁਤੀ ਹੀ ਰਵਿਆ ਹੂਆ ਹੈਂ॥ (ਤਿਸੁ) ਤੇਰੇ ਬਿਨਾਂ ਦੂਸਰਾ ਕੋਈ ਭੀ ਨਹੀਂ॥

ਆਦਿ ਮਧਿ ਅੰਤਿ ਪ੍ਰਭੁ ਰਵਿਆ ਤ੍ਰਿਸਨ ਬੁਝੀ ਭਰਮੰਗਨਾ ॥੧੧॥

ਤੀਨ ਕਾਲ ਮੈਂ ਹੇ ਪ੍ਰਭੂ ਤੇਰੇ ਕੋ ਰਵਿਆ ਹੂਆ ਜਾਨ ਕੈ ਪਦਾਰਥੋਂ ਕੀ ਤ੍ਰਿਸ਼ਨਾ ਬੁਝ ਗਈ ਹੈ ਔ ਸੰਸਾਰ ਰੂਪ ਵੇਹੜੇ ਮੈਂ ਭਰਮਨਾ ਭੀ ਸਾਥ ਹੀ ਮਿਟ ਗਿਆ ਹੈ॥੧੧॥

ਗੁਰੁ ਪਰਮੇਸਰੁ ਗੁਰੁ ਗੋਬਿੰਦੁ ॥
ਗੁਰੁ ਕਰਤਾ ਗੁਰੁ ਸਦ ਬਖਸੰਦੁ ॥

ਗੁਰੂ ਪਰਮੇਸਰ ਰੂਪ ਹੈ ਗੁਰੂ ਹੀ ਬੇਦੋਂ ਕੇ ਜਾਨਣ ਹਾਰਾ ਹੈ॥ ਗੁਰੂ ਹੀ ਗਜਾਨ ਕਾ ਕਰਤਾ ਹੈ ਔ ਗੁਰੂ ਹੀ ਸਦਾ ਬਖਸ਼ੰਦ ਹੈ॥

ਗੁਰ ਜਪੁ ਜਾਪਿ ਜਪਤ ਫਲੁ ਪਾਇਆ ਗਿਆਨ ਦੀਪਕੁ ਸੰਤ ਸੰਗਨਾ ॥੧੨॥

ਗੁਰੋਂ ਕੇ (ਜਪੁ) ਜਪਾਏ ਹੁਏ (ਜਾਪਿ) ਉਪਦੇਸ਼ ਕੇ ਜਪਤਿਆਂ ਹਮਨੇ ਫਲ ਕੋ ਪਾਇ ਲੀਆ ਹੈ ਸੰਤ ਰੂਪ ਜੋ ਗੁਰੂ ਹੈਂ ਤਿਨ ਕੇ ਸੰਗ ਕਰਕੇ ਅੰਤਸ਼ਕਰਨ ਮੈਂ ਗਿਆਨ ਦੀਪਕ ਪ੍ਰਗਾਸਿਆ ਹੈ॥੧੨॥

ਜੋ ਪੇਖਾ ਸੋ ਸਭੁ ਕਿਛੁ ਸੁਆਮੀ ॥
ਜੋ ਸੁਨਣਾ ਸੋ ਪ੍ਰਭ ਕੀ ਬਾਨੀ ॥

ਹੇ ਸੁਆਮੀ ਜੋ ਕੁਛ ਦੇਖਤਾ ਹੂੰ ਸਭ ਕੁਛ ਤੇਰਾ ਹੀ ਰੂਪ ਦੇਖਤਾ ਹੂੰ। ਹੇ ਪ੍ਰਭੂ ਜੋ ਕੰਨੋਂ ਕਰਕੇ ਸੁਨਤਾ ਹੂੰ ਸੋ ਆਪ ਕੀ ਹੀ ਬਾਣੀ ਹੈ॥

ਜੋ ਕੀਨੋ ਸੋ ਤੁਮਹਿ ਕਰਾਇਓ ਸਰਣਿ ਸਹਾਈ ਸੰਤਹ ਤਨਾ ॥੧੩॥

ਹੇ ਸੁਆਮੀ ਜੋ ਸਰੀਰ ਕਰ ਕੀਆ ਹੈ ਸੋ ਤੁਮਨੇ ਹੀ ਕਰਾਇਆ ਹੈ ਵਾ ਜੋ ਤੁਮਨੇ ਕਰਾਇਆ ਸੋ ਮੈਨੇ ਕੀਆ ਹੈ ਤੂੰ ਸ਼ਰਨ ਆਇਆਂ ਕੀ ਸਹਾਇਤਾ ਕਰਤਾ ਹੈਂ ਇਸੀਤੇ ਵਹੁ ਸੰਤ ਤੇਰੇ ਆਸਰੇ ਹੋਕੇ ਤੇਰਾ ਹੀ ਸਰੂਪ ਹੁਏ ਹੈਂ॥੧੩॥

ਜਾਚਕੁ ਜਾਚੈ ਤੁਮਹਿ ਅਰਾਧੈ ॥
ਪਤਿਤ ਪਾਵਨ ਪੂਰਨ ਪ੍ਰਭ ਸਾਧੈ ॥

ਹੇ ਪੂਰਨ ਪ੍ਰਭੂ ਪਾਪੀਓਂ ਕੇ ਪਵਿਤਰ ਕਰਨੇ ਹਾਰੇ ਸ੍ਰੇਸ਼ਟ ਮੈਂ ਜਾਚਕ ਹੋਕੇ ਤੇਰਾ ਅਰਾਧਨਾ ਮਾਂਗਤਾ ਹੂੰ॥

ਏਕੋ ਦਾਨੁ ਸਰਬ ਸੁਖ ਗੁਣ ਨਿਧਿ ਆਨ ਮੰਗਨ ਨਿਹਕਿੰਚਨਾ ॥੧੪॥

ਹੇ ਗੁਣ ਨਿਧੀ ਤੂੰ ਏਕੋ ਹੀ ਸਰਬ ਸੁਖੋਂ ਕਾ ਦਾਨ ਦੇਨੇ ਹਾਰਾ ਹੈਂ ਇਹ ਕਿਰਪਾ ਕਰ ਜੋ ਔਰ ਕਿਸੇ ਪਾਸੋਂ ਮੰਗਨੇ ਤੇ (ਨਿਹਕਿੰਚਨਾ) ਸੰਚੇ ਰਹਿਤ ਅਰਥਾਤ ਬਿਰਕਤ ਹੋਈਏ॥੧੪॥

ਪੰਨਾ ੧੦੮੧

ਕਾਇਆ ਪਾਤ੍ਰੁ ਪ੍ਰਭੁ ਕਰਣੈਹਾਰਾ ॥
ਲਗੀ ਲਾਗਿ ਸੰਤ ਸੰਗਾਰਾ ॥

ਦੇਹ ਰੂਪ ਭਾਂਡੇ ਕੋ ਹੇ ਪ੍ਰਭੂ ਤੂੰਹੀਂ ਬਨਾਵਨ ਹਾਰਾ ਹੈਂ ਭਾਵ ਸੇ ਇਹ ਮਾਟੀ ਹੈ ਔ ਮਨ ਬਸਤਰ ਹੈ ਔ ਭਗਤੀ ਮਜੀਠ ਹੈ॥ ਪੁਨ: ਲਾਗ ਲਗੀ ਹੈ ਮਾਂਈ ਫਟਕੜੀ ਰੂਪ ਜੋ ਸੰਤੋਂ ਕਾ ਸੰਗ ਦੀਆ ਹੈ ਏਹੁ ਪਾਹੁ ਲਾਗੀ ਹੈਂ॥

ਨਿਰਮਲ ਸੋਇ ਬਣੀ ਹਰਿ ਬਾਣੀ ਮਨੁ ਨਾਮਿ ਮਜੀਠੈ ਰੰਗਨਾ ॥੧੫॥

ਪੁਨ: ਹੇ ਹਰੀ ਆਪਕੀ ਨਿਰਮਲ ਬਾਣੀ ਕਰਕੇ ਸੋਭਾ ਬਣੀ ਹੈ ਇਸ ਮਨ ਕੋ ਤੁਮਨੇ ਨਾਮ ਰੂਪ ਮਜੀਠ ਮੈਂ ਰੰਗਨਾ ਕੀਆ ਹੈ॥੧੫॥

ਸੋਲਹ ਕਲਾ ਸੰਪੂਰਨ ਫਲਿਆ ॥
ਅਨਤ ਕਲਾ ਹੋਇ ਠਾਕੁਰੁ ਚੜਿਆ ॥

ਸੋਲਾਂ ਕਲਾਂ ਸਕਤੀਆਂ ਵਾਲਾ ਗਜਾਨ ਭਾਵ ਸੰਸੇ ਵਿਪਰਜੇ ਰਹਤ ਜਬ ਜਥਾਰਥ ਗਜਾਨ ਹੁਆ ਤਬ ਅਨੇਕ ਕਲਾ ਜਿਸਕੀ ਬਿਸਤ੍ਰਤ ਹੋ ਰਹੀਆਂ ਹੈ ਐਸਾ ਠਾਕੁਰ ਪੁਰਸ ਕੇ ਰਿਦੇ ਮੈਂ (ਚੜਿਆ) ਭਾਵ ਸਾਖਜਾਤਾਰ ਹੁਆ ਹੈ॥

ਸੋਲਾਂ ਕਲਾਂ ਕਾ ਚੰਦ੍ਰਮਾਂ ਹੋਤਾ ਹੈ ਸੰਪੂਰਨ ਫੈਲਿਆ ਹੂਆ ਹੋਤਾ ਹੈ ਔਰ ਅਨੇਕ ਹੀ ਸਕਤੀ ਰੂਪ ਹੂਆ ਹੂਆ ਹੇ ਠਾਕੁਰ ਤੂੰ (ਚੜਿਆ) ਭਾਵ ਸੇ ਪ੍ਰਕਾਸ ਰੂਪ ਹੋਤਾ ਹੈ ਸੋਲਾਂ ਕਲਾਂ ਸੇ ਤੂੰ ਅਨੰਤ ਕਲਾ ਵਾਲਾ ਇਸਤੇ ਉਸਤੇ ਵੱਡੇ ਪ੍ਰਕਾਸ ਵਾਲਾ ਹੈਂ ਸਭਮੇਂ ਊਚਾ ਹੈਂ ਵਾ ਜਿਸ ਜਗਜਾਸੂ ਨੇ ਦਸ ਇੰਦ੍ਰੇ ਪੰਚ ਪ੍ਰਾਨ ਔਰ ਏਕ ਮਨ ਰੋਕਿਆ ਹੈ ਇਨਕੋ ਰੋਕ ਕੇ ਹੇ ਪਰਮੇਸਰ ਤੇਰੀ ਓਰ ਲਗਾਇਆ ਹੈ ਸੋਈ ਪੂਰਨ ਫਲੋਂ ਕਰ ਫਲਿਆ ਹੈ ਤਿਸ ਕੋ ਅਨੰਤ ਸਕਤੀ ਵਾਲਾ ਠਾਕੁਰ (ਚੜਿਆ) ਸਾਛਾਤ ਹੂਆ ਹੈ॥

ਅਨਦ ਬਿਨੋਦ ਹਰਿ ਨਾਮਿ ਸੁਖ ਨਾਨਕ ਅੰਮ੍ਰਿਤ ਰਸੁ ਹਰਿ ਭੁੰਚਨਾ ॥੧੬॥੨॥੯॥

ਹੇ ਹਰੀ ਨਾਮੀ ਸੁਖ ਰੂਪ ਤੂੰ ਏਹ ਕ੍ਰਿਪਾ ਕਰ ਸ੍ਰੀ ਗੁਰੂ ਜੀ ਕਹਤੇ ਹੈਂ ਤੇਰਾ ਜੋ ਨਾਮ ਅੰਮ੍ਰਤ ਰਸੁ ਹੈ ਤਿਸੀ ਕੋ ਹਮ ਭੁੰਚਨਾ ਕਰੀਏ ਇਸੀ ਮੈਂ ਸਭ ਅਨੰਦ ਔ ਕੌਤਕ ਹੈਂ॥੧੬॥੨॥੯॥

ਮਾਰੂ ਸੋਲਹੇ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਤੂ ਸਾਹਿਬੁ ਹਉ ਸੇਵਕੁ ਕੀਤਾ ॥
ਜੀਉ ਪਿੰਡੁ ਸਭੁ ਤੇਰਾ ਦੀਤਾ ॥

ਤੂੰ ਮੇਰਾ ਸਾਹਿਬ ਹੈਂ ਮੈਂ ਤੇਰਾ ਸੇਵਕ ਹੂਆ ਹੂੰ ਕਿਉਂਕਿ ਇਹ ਜੀਵ ਔ ਸਰੀਰ ਸਭ ਤੇਰਾ ਹੀ ਦੀਆ ਹੂਆ ਹੈ॥

ਕਰਨ ਕਰਾਵਨ ਸਭੁ ਤੂਹੈ ਤੂਹੈ ਹੈ ਨਾਹੀ ਕਿਛੁ ਅਸਾੜਾ ॥੧॥

ਇਨ ਜੀਵੋਂ ਕੇ ਕਰਨ ਹਾਰ ਔ ਕਰਮੋਂ ਕੇ ਕਰਾਵਨ ਹਾਰ ਸਭ ਤੂੰਹੀ ਤੂੰਹੀ ਹੈਂ ਔਰ ਹਮਾਰਾ ਤੋ ਕੁਛ ਭੀ ਨਹੀਂ ਹੈ॥੧॥

ਤੁਮਹਿ ਪਠਾਏ ਤਾ ਜਗ ਮਹਿ ਆਏ ॥
ਜੋ ਤੁਧੁ ਭਾਣਾ ਸੇ ਕਰਮ ਕਮਾਏ ॥

ਜੋ ਤੁਮਨੇ ਭੇਜੇ ਤਾਂ ਹਮ ਜਗਤ ਮੈਂ ਆਏ ਹਾਂ ਜੋ ਤੈਨੇ ਭਾਇਆ ਹੈ ਸੋਈ ਸੋ ਹਮਨੇ ਕਰਮ ਕੀਏ ਹੈਂ॥

ਤੁਝ ਤੇ ਬਾਹਰਿ ਕਿਛੂ ਨ ਹੋਆ ਤਾ ਭੀ ਨਾਹੀ ਕਿਛੁ ਕਾੜਾ ॥੨॥

ਤੇਰੇ ਸੇ ਬਾਹਰ ਕੁਛ ਭੀ ਨਹੀਂ ਹੋਇਆ ਹੈ (ਤਾ) ਇਸਤੇ ਹਮਕੋ ਕਛ ਭੀ (ਕਾੜਾ) ਝੋਰਾ ਨਹੀਂ ਹੈ॥੨॥

ਊਹਾ ਹੁਕਮੁ ਤੁਮਾਰਾ ਸੁਣੀਐ ॥
ਈਹਾ ਹਰਿ ਜਸੁ ਤੇਰਾ ਭਣੀਐ ॥

ਊਹਾਂ ਪ੍ਰਲੋਕ ਮੈਂ ਤੇਰਾ ਹੀ ਹੁਕਮ ਸੁਨੀਤਾ ਹੈ ਈਹਾਂ ਇਸ ਲੋਕ ਮੈਂ ਹੇ ਹਰੀ ਤੇਰਾ ਹੀ ਜਸ ਕਹੀਤਾ ਹੈ॥

ਆਪੇ ਲੇਖ ਅਲੇਖੈ ਆਪੇ ਤੁਮ ਸਿਉ ਨਾਹੀ ਕਿਛੁ ਝਾੜਾ ॥੩॥

ਆਪੇ ਹੀ ਤੂੰ ਲੇਖੇ ਮੈਂ ਹੈਂ ਔ ਆਪੇ ਹੀ ਤੂੰ ਲੇਖੇ ਸੇ ਰਹਤ ਹੈਂ ਤੇਰੇ ਸਾਥ ਤਾਂ ਹਮਾਰਾ ਝਗੜਾ ਹੀ ਕੋਈ ਨਹੀਂ ਬਨਤਾ॥੩॥

ਤੂ ਪਿਤਾ ਸਭਿ ਬਾਰਿਕ ਥਾਰੇ ॥
ਜਿਉ ਖੇਲਾਵਹਿ ਤਿਉ ਖੇਲਣਹਾਰੇ ॥

ਤੂੰ ਸਭ ਕਾ ਪਿਤਾ ਹੈਂ ਔ ਜੀਵ ਸਭ ਤੁਮਾਰੇ ਬਾਲਕੇ ਹੈਂ ਜਿਸ ਤਰਾਂ ਖਿਡਾਵਤਾ ਹੈਂ ਤਿਸੀ ਤਰਾਂ ਖੇਡਣੇ ਹਾਰੇ ਹੈਂ॥

ਉਝੜ ਮਾਰਗੁ ਸਭੁ ਤੁਮ ਹੀ ਕੀਨਾ ਚਲੈ ਨਾਹੀ ਕੋ ਵੇਪਾੜਾ ॥੪॥

ਉਜਾੜ ਔ ਰਸਤਾ ਸਭ ਤੇਰਾ ਹੀ ਕੀਆ ਹੂਆ ਹੈ ਵਿਪਰਜੇ ਕੋਈ ਭੀ ਨਹੀਂ ਚਲ ਸਕਤਾ॥੪॥

ਇਕਿ ਬੈਸਾਇ ਰਖੇ ਗ੍ਰਿਹ ਅੰਤਰਿ ॥
ਇਕਿ ਪਠਾਏ ਦੇਸ ਦਿਸੰਤਰਿ ॥

ਇਕ ਤੋ ਤੈਨੇ ਘਰ ਕੇ ਅੰਤਰ ਬੈਠਾਇ ਰਖੇ ਹੈਂ ਏਕ ਦੇਸੋਂ ਦਿਸਾਂਤ੍ਰੋਂ ਮੈਂ ਭੇਜੇ ਹੈਂ॥

ਇਕ ਹੀ ਕਉ ਘਾਸੁ ਇਕ ਹੀ ਕਉ ਰਾਜਾ ਇਨ ਮਹਿ ਕਹੀਐ ਕਿਆ ਕੂੜਾ ॥੫॥

ਏਕ ਕੋ ਘਾਸ ਖੋਤਣਾ ਦੀਆ ਹੈ ਇਕ ਕੋ ਰਾਜਾ ਹੀ ਕਰ ਦੀਆ ਹੈ ਇਨ ਬਾਤੋਂ ਮੈਂ ਕਹੋ ਤੋ ਸਹੀ ਕਿਆ ਝੂਠਾ ਹੈ ਅਰਥਾਤ ਕੁਛ ਝੂਠ ਨਹੀਂ ਹੈ॥੫॥

ਕਵਨ ਸੁ ਮੁਕਤੀ ਕਵਨ ਸੁ ਨਰਕਾ ॥
ਕਵਨੁ ਸੈਸਾਰੀ ਕਵਨੁ ਸੁ ਭਗਤਾ ॥

ਪ੍ਰਸ਼ਨ: ਜੀਉ ਮੁਕਤ ਕੌਨ ਪ੍ਰਕਾਰ ਹੋਤਾ ਹੈ ਔ ਨਰਕ ਕਾ ਭਾਗੀ ਕੌਨ ਪ੍ਰਕਾਰ ਹੋਤਾ ਹੈ ਸੰਸਾਰੀ ਕੌਨ ਪ੍ਰਕਾਰ ਹੋਤਾ ਹੈ॥ ਅਭਗਤ ਕੌਨ ਪ੍ਰਕਾਰ ਹੋਤਾ ਹੈ?॥੬॥

ਕਵਨ ਸੁ ਦਾਨਾ ਕਵਨੁ ਸੁ ਹੋਛਾ ਕਵਨ ਸੁ ਸੁਰਤਾ ਕਵਨੁ ਜੜਾ ॥੬॥

ਦਾਨਾਉ ਕਵਨ ਪ੍ਰਕਾਰ ਹੋਤਾ ਹੈ ਔ ਹੋਛਾ ਕਵਨ ਪ੍ਰਕਾਰ ਹੋਤਾ ਹੈ॥ ਪੁਨ: ਬੁਧਿਮਾਨ ਕੌਨ ਪ੍ਰਕਾਰ ਹੋਤਾ ਹੈ॥ ਔ (ਜੜਾ) ਮੂਰਖ ਕੌਨ ਪ੍ਰਕਾਰ ਹੋਤਾ ਹੈ?॥੩॥

ਹੁਕਮੇ ਮੁਕਤੀ ਹੁਕਮੇ ਨਰਕਾ ॥
ਹੁਕਮਿ ਸੈਸਾਰੀ ਹੁਕਮੇ ਭਗਤਾ ॥

ਉੱਤਰ: ਗੁਰਮੁਖ ਹੁਕਮ ਮੈਂ ਮੁਕਤ ਕੋ ਪ੍ਰਾਪਤਿ ਹੋਤੇ ਹੈਂ ਔ ਹੁਕਮ ਮੈਂ ਮਨਮੁਖ ਨਰਕ ਕੋ ਪ੍ਰਾਪਤਿ ਹੋਤੇ ਹੈਂ॥ ਹੁਕਮ ਮੈਂ ਮਨਮੁਖ ਸੰਸਾਰੀ ਹੋਤੇ ਹੈਂ ਔ ਗੁਰਮੁਖਿ ਹੁਕਮ ਮੈਂ ਭਗਵਤਾ ਕੋ ਪ੍ਰਾਪਤਿ ਹੋਤਾ ਹੈ॥

ਹੁਕਮੇ ਹੋਛਾ ਹੁਕਮੇ ਦਾਨਾ ਦੂਜਾ ਨਾਹੀ ਅਵਰੁ ਧੜਾ ॥੭॥

ਮਨਮੁਖ ਹੁਕਮ ਮੈਂ ਹੋਛਾ ਹੈ ਔ ਗੁਰਮੁਖ ਹੁਕਮ ਮੈਂ ਹੀ ਦਨਾਉ ਹੈ ਦੂਸਰਾ ਹੋਰ ਕੋਈ ਐਸਾ ਪਖ ਨਹੀਂ ਹੈ ਜੋ ਇਸ ਉਪਰਲੇ ਕਥਨ ਕੋ ਖੰਡਨ ਕਰੇ॥੭॥

ਸਾਗਰੁ ਕੀਨਾ ਅਤਿ ਤੁਮ ਭਾਰਾ ॥
ਇਕਿ ਖੜੇ ਰਸਾਤਲਿ ਕਰਿ ਮਨਮੁਖ ਗਾਵਾਰਾ ॥

ਇਹ ਸੰਸਾਰ ਸਾਗਰ ਤੈਨੇ ਬਡਾ ਭਾਰਾ ਕੀਆ ਹੈ॥ ਮਨਮੁਖ ਗਵਾਰ ਬਣਾਇਕੇ ਇਕ ਤੁਮਨੇ ਪਤਾਲ ਨਰਕਾਂ ਕੋ ਭੇਜੇ ਹੈਂ॥

ਇਕਨਾ ਪਾਰਿ ਲੰਘਾਵਹਿ ਆਪੇ ਸਤਿਗੁਰੁ ਜਿਨ ਕਾ ਸਚੁ ਬੇੜਾ ॥੮॥

ਇਕਨਾਂ ਕੋ ਤੂੰ ਆਪੇ ਹੀ ਸੰਸਾਰ ਸਮੁੰਦਰ ਸੇ ਪਾਰ ਲੰਘਾਵਤਾ ਹੈਂ ਪਰੰਤੂ ਸਤਿਗੁਰੋਂ ਕਾ ਉਪਦੇਸ਼ ਨਿਸਚੇ ਕਰ ਜਿਨਾਂ ਕਾ ਨਿਬੇੜਾ ਹੂਆ ਹੈ ਲੰਘੇ ਹੈ॥੮॥

ਕਉਤਕੁ ਕਾਲੁ ਇਹੁ ਹੁਕਮਿ ਪਠਾਇਆ ॥
ਜੀਅ ਜੰਤ ਓਪਾਇ ਸਮਾਇਆ ॥

ਤਮਾਸਾ ਰੂਪ ਕਾਲ ਭੀ ਏਹ ਹੁਕਮ ਕਰਕੇ ਹੀ ਤੈਨੇ ਸੰਸਾਰ ਮੈਂ ਭੇਜਿਆ ਹੈ॥ ਜਿਸਨੇ ਸੂਖਮ ਅਸਥੂਲ ਜੀਵੋਂ ਕੋ ਉਪਾਇ ਕਰਕੇ ਪੁਨ: (ਸਮਾਇਆ) ਲੈ ਕੀਆ ਹੈ॥

ਵੇਖੈ ਵਿਗਸੈ ਸਭਿ ਰੰਗ ਮਾਣੇ ਰਚਨੁ ਕੀਨਾ ਇਕੁ ਆਖਾੜਾ ॥੯॥

ਐਸਾ ਇਕ ਸੰਸਾਰ ਰੂਪ ਅਖਾੜਾ ਰਚਨਾ ਕੀਆ ਹੈ ਜਿਸਕੋ ਆਪ ਹੀ ਦੇਖ ਕਰ ਪ੍ਰਸੰਨ ਹੋਤਾ ਹੈਂ ਤਥਾ ਸਭ ਆਨੰਦ ਕੋ ਤੂੰ ਆਪ ਹੀ ਮਾਣ ਰਹਿਆ ਹੈਂ॥੯॥

ਵਡਾ ਸਾਹਿਬੁ ਵਡੀ ਨਾਈ ॥
ਵਡ ਦਾਤਾਰੁ ਵਡੀ ਜਿਸੁ ਜਾਈ ॥

ਇਸੀ ਤੇ ਤੂੰ ਵੱਡਾ ਸਾਹਿਬ ਹੈਂ ਔ ਵੱਡੀ ਤੇਰੀ (ਨਾਈ) ਵਡਿਆਈ ਹੈ॥ ਤੂੰ ਵੱਡਾ ਹੀ ਦਾਤਾ ਹੈਂ ਔ ਤੇਰੀਆਂ ਜਗਾ ਭੀ ਵੱਡੀਆਂ ਹੈ ਭਾਵ ਤੂੰ ਸਾਰੇ ਵਿਆਪਕ ਹੈਂ॥

ਅਗਮ ਅਗੋਚਰੁ ਬੇਅੰਤ ਅਤੋਲਾ ਹੈ ਨਾਹੀ ਕਿਛੁ ਆਹਾੜਾ ॥੧੦॥

ਤੂੰ ਅਗਮ ਅਗੋਚਰ ਔ ਬਿਅੰਤ ਤਥਾ ਤੂੰ ਅਤੋਲ ਹੈਂ ਤੇਰਾ ਕੁਛ ਭੀ (ਆ) ਸਰਬ ਓਰ ਤੇ (ਹਾੜਾ) ਤੋਲ ਭਾਵ ਅੰਤ ਨਹੀਂ ਹੈ॥੧੦॥

ਕੀਮਤਿ ਕੋਇ ਨ ਜਾਣੈ ਦੂਜਾ ॥
ਆਪੇ ਆਪਿ ਨਿਰੰਜਨ ਪੂਜਾ ॥

ਤੇਰੀ ਕੀਮਤ ਕੋਈ ਦੂਜਾ ਨਹੀਂ ਜਾਨ ਸਕਤਾ॥ ਹੇ ਨਿਰੰਜਨ ਤੂੰ ਆਪਣੇ ਆਪ ਕੋ ਆਪ ਹੀ ਪੂਜਤਾ ਹੈਂ ਅਰਥਾਤ ਪਹੁੰਚਤਾ ਹੈਂ॥

ਆਪਿ ਸੁ ਗਿਆਨੀ ਆਪਿ ਧਿਆਨੀ ਆਪਿ ਸਤਵੰਤਾ ਅਤਿ ਗਾੜਾ ॥੧੧॥

ਆਪ ਹੀ ਤੂੰ ਸ੍ਰੇਸ਼ਟ ਗਿਆਨੀ ਹੈਂ ਔ ਆਪ ਹੀ ਤੂੰ ਧਿਆਨੀ ਹੈਂ ਪੁਨ: ਤੂੰ ਆਪ ਹੀ ਅਤੀ ਗਾੜਾ ਸਤਾ ਵਾਲਾ ਹੈਂ ਭਾਵ ਤੇਰੇ ਤੁਲ ਸਤਾ ਹੋਰ ਕਿਸੇ ਕੀ ਨਹੀਂ ਹੈ॥੧੧॥

ਕੇਤੜਿਆ ਦਿਨ ਗੁਪਤੁ ਕਹਾਇਆ ॥
ਕੇਤੜਿਆ ਦਿਨ ਸੁੰਨਿ ਸਮਾਇਆ ॥

ਕਈ ਦਿਨ ਤੂੰ ਗੁਪਤ ਹੀ ਕਹਾਇਆ ਹੈਂ ਭਾਵ ਪਰਲੋ ਮੈਂ ਗੁਪਤ ਹੋ ਰਹਾ ਥਾ ਔਰ ਕਈ ਦਿਨ ਸੁੰਨ ਹੀ ਮੈਂ ਸਮਾਯਾ ਹੂਆ ਥਾ ਜਬ ਜੀਵ ਜੰਤ ਨਹੀਂ ਥੇ ਭਾਵ ਉਜਾੜ ਹੀ ਥੀ॥

ਕੇਤੜਿਆ ਦਿਨ ਧੁੰਧੂਕਾਰਾ ਆਪੇ ਕਰਤਾ ਪਰਗਟੜਾ ॥੧੨॥

ਕਿਤਨੇ ਦਿਨ ਭਾਵ ਕੋਈ ਕਾਲ ਅੰਧੇਰਾ ਹੀ ਰਹਾ ਥਾ ਸੂਰਜ ਚੰਦ ਨਹੀਂ ਥੇ ਪੁਨ: ਹੇ ਕਰਤਾ ਤੂੰ ਆਪੇ ਹੀ ਸੂਰਜ ਚੰਦਰੂਪ ਹੋਕੇ ਪ੍ਰਗਟ ਹੂਆ ਹੈਂ॥ ਵਾ ਸੰਸਾਰ ਕੋ ਪਰਲੋ ਕਰਕੇ ਗੁਪਤ ਕਹਾਇਆ ਭਾਵ ਸੰਸਾਰ ਪ੍ਰਗਟ ਨਹੀਂ ਥਾ ਪੁਨ: ਕਿਤਨੇ ਦਿਨਾਂ ਮੈ ਸੂਖਮ ਤਤਾਂ ਕੋ ਰਚਕੇ ਸੁੰਨ ਹੀ ਸਮਾਇ ਰਹਾ ਭਾਵ ਤਿਨ ਤਤੋਂ ਕੀ ਚੇਸ਼ਟਾ ਕੁਛ ਨਹੀਂ ਹੋਤੀ ਭਈ ਪੁਨ: ਕਿਤਨਾ ਕਾਲ ਅਸਥੂਲ ਤਤਾਂ ਕੋ ਰਚਕੇ ਧੁੰਧੂਕਾਰ ਭਾਵ ਅੰਧੇਰਾ ਹੀ ਰਹਾ ਭਿੰਨ ਭਿੰਨ ਸ੍ਰਿਸ੍ਰੀ ਨ ਬਨੀ ਪੁਨ: ਅਸਥੂਲ ਤਤਾਂ ਦੁਆਰਾ ਸ੍ਰਿਸ੍ਰੀ ਕਰਕੇ ਆਪੇ ਕਰਤਾ ਜਗਤ ਰੂਪ ਹੋਕੇ ਪ੍ਰਗਟ ਹੋ ਜਾਤਾ ਭਇਆ॥੧੨॥

ਆਪੇ ਸਕਤੀ ਸਬਲੁ ਕਹਾਇਆ ॥

ਪੰਨਾ ੧੦੮੨

ਆਪੇ ਸੂਰਾ ਅਮਰੁ ਚਲਾਇਆ ॥

ਆਪ ਹੀ ਤੂੰ ਸਕਤੀ ਕਰਕੇ ਮਾਇਆ ਸਬਲ ਈਸਰ ਕਹਾਇਆ ਹੈ ਆਪ ਹੀ ਸੂਰਮਾ ਹੋਕੇ ਹੁਕਮ ਚਲਾਇਆ ਹੈ॥

ਆਪੇ ਸਿਵ ਵਰਤਾਈਅਨੁ ਅੰਤਰਿ ਆਪੇ ਸੀਤਲੁ ਠਾਰੁ ਗੜਾ ॥੧੩॥

ਆਪੇ ਹੀ ਭਗਤੋਂ ਕੇ ਅੰਤਰ ਸਾਂਤੀ ਵਰਤਾਈ ਹੈ ਔ ਆਪ ਹੀ ਤੂੰ ਸੀਤਲ ਰੂਪ ਹੂਆ ਹੈਂ ਜੈਸੇ (ਗੜਾ) ਅਰਥਾਤ ਬਰਫ ਕਾ ਓਲਾ ਠੰਢਾ ਹੋਤਾ ਹੈ॥੧੩॥

ਜਿਸਹਿ ਨਿਵਾਜੇ ਗੁਰਮੁਖਿ ਸਾਜੇ ॥
ਨਾਮੁ ਵਸੈ ਤਿਸੁ ਅਨਹਦ ਵਾਜੇ ॥

ਜਿਸ ਕੋ ਵਡਿਆਈ ਚਾਹੁਤਾ ਹੈ ਤਿਸ ਕੋ ਗੁਰੋਂ ਦ੍ਵਾਰੇ ਸੁਭ ਸਾਧਨ ਸਾਜ ਦੇਤਾ ਹੈ ਔ ਤਿਸ ਕੇ ਮਨ ਮੈਂ ਨਾਮ ਵਸਤਾ ਹੈ ਪੁਨ: ਤਿਸ ਕੋ ਇਕ ਰਸ ਪਰਮਾਤਮਾਂ ਪ੍ਰਗਟ ਹੋਤਾ ਹੈ॥

ਤਿਸ ਹੀ ਸੁਖੁ ਤਿਸ ਹੀ ਠਕੁਰਾਈ ਤਿਸਹਿ ਨ ਆਵੈ ਜਮੁ ਨੇੜਾ ॥੧੪॥

ਤਿਸੀ ਕੋ ਸਭ ਸੁਖ ਔ ਤਿਸੀ ਕੀ ਠਕਰਾਈ ਹੋਈ ਹੈ ਪੁਨ: ਤਿਸ ਕੇ ਜਮੁ (ਨੇੜਾ) ਸਮੀਪ ਨਹੀਂ ਆਵਤਾ ਹੈ॥੧੪॥

ਕੀਮਤਿ ਕਾਗਦ ਕਹੀ ਨ ਜਾਈ ॥
ਕਹੁ ਨਾਨਕ ਬੇਅੰਤ ਗੁਸਾਈ ॥

ਜੇ ਕਾਗਦ ਲੈ ਕੇ ਕੀਮਤ ਲਿਖੀਏ ਤਾਂ ਕਹੀ ਨਹੀਂ ਜਾਤੀ ਬਿਅੰਤਤਾ ਮੈਂ ਭਾਵ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸ੍ਵਾਮੀ ਤੂੰ ਬਿਅੰਤ ਹੈਂ॥

ਆਦਿ ਮਧਿ ਅੰਤਿ ਪ੍ਰਭੁ ਸੋਈ ਹਾਥਿ ਤਿਸੈ ਕੈ ਨੇਬੇੜਾ ॥੧੫॥

ਤੀਨ ਕਾਲ ਮੈਂ ਸੋਈ ਸਮ੍ਰਥ ਹੈ ਅਰ ਤਿਸੇ ਕੇ ਹਾਥ ਮੈਂ ਸਭ ਕਾ ਨਿਬੇੜਾ ਹੈ ਭਾਵ ਅਨਸਾਫ ਹੈ॥੧੫॥

ਤਿਸਹਿ ਸਰੀਕੁ ਨਾਹੀ ਰੇ ਕੋਈ ॥
ਕਿਸ ਹੀ ਬੁਤੈ ਜਬਾਬੁ ਨ ਹੋਈ ॥

ਹੇ ਭਾਈ ਤਿਸ ਕਾ ਸਰੀਕ ਭੀ ਕੋਈ ਨਹੀਂ ਹੈ ਕਿਸੀ (ਬੁਤੈ) ਪਾਸੋਂ ਪਰਮੇਸਰ ਕੇ ਸਾਥ ਜਬਾਬ ਨਹੀਂ ਹੋਇ ਸਕਤਾ ਹੈ॥

ਨਾਨਕ ਕਾ ਪ੍ਰਭੁ ਆਪੇ ਆਪੇ ਕਰਿ ਕਰਿ ਵੇਖੈ ਚੋਜ ਖੜਾ ॥੧੬॥੧॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ ਹਮਾਰਾ ਤੋ ਪ੍ਰਭੂ ਆਪ ਹੀ ਆਪ ਸਮਰਥ ਹੈ ਸੰਸਾਰ ਕੋ ਕਰ ਕਰ ਕੇ ਆਪ ਹੀ ਖੜਾ ਨਿਰਾਲਸ ਹੋਕੇ ਕੌਤਕੋਂ ਕੋ ਦੇਖਤਾ ਹੈ॥੧੬॥੧॥੧੦॥

ਗੁਰੂ ਜੀ ਕੇ ਪਾਸ ਸਿਖੋਂ ਨੇ ਪ੍ਰਾਰਥਨਾ ਕਰੀ ਹੇ ਭਗਵਨ ਐਸਾ ਕੋਈ ਸਬਦ ਹਮਾਰੇ ਕੋ ਉਚਾਰ ਕਰ ਦੀਜੀਏ ਜਿਸ ਕੇ ਪਾਠ ਸੇ ਬਿਸਨ ਸਹਸ੍ਰ ਨਾਮ ਕੇ ਪਾਠ ਕਾ ਮਹਾਤਮ ਪ੍ਰਾਪਤਿ ਹੋਵੈ ਗੁਰੂ ਜੀ ਨੇ ਚੁਨਵੇ ਮੁਖ ਮੁਖ ਨਾਮ ਲੈਕਰ ਇਸ ਸੋਹਲੇ ਮੈਂ ਗੁੰਥਨ ਕੀਏ ਅਰ ਕਹਾ ਜੋ ਇਸ ਸਬਦ ਦਾ ਪਾਠ ਕਰੇਗਾ ਤਿਸ ਕੋ ਬਿਸਨ ਸਹੰਸ੍ਰ ਨਾਮ ਕੇ ਪਾਠ ਕਾ ਫਲ ਪ੍ਰਾਪਤਿ ਹੋਵੈਗਾ॥ ਅਸਤੋਤ੍ਰ ਰੂਪ ਬੇਨਤੀ ਕਰਤੇ ਹੈਂ॥

ਮਾਰੂ ਮਹਲਾ ੫ ॥
ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ ॥
ਮਧੁਸੂਦਨ ਦਾਮੋਦਰ ਸੁਆਮੀ ॥

ਹੇ ਅਗਿੜ ਸਭ ਕਾ ਪਰਾ ਬਿਆਪਕ ਰੂਪ ਪ੍ਰਮ ਈਸਰ ਪੁਨ: ਅੰਤਰ ਕੇ ਪ੍ਰੇਰਕ ਹੇ ਮਧੂ ਨਾਮ ਦੈਤ ਕੇ ਮਾਰਨੇ ਹਾਰੇ ਉਦ੍ਰ ਮੈਂ ਰਸੀ ਬੰਧਾਵਨ ਹਾਰੇ ਸ੍ਵਾਮੀ॥

ਰਿਖੀਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਹਰਿ ਰੰਗਾ ॥੧॥

ਹੇ ਇੰਦ੍ਰੀਓਂ ਕੇ ਸ੍ਵਾਮੀ ਗੋਵਰਧਨ ਪਰਬਤ ਕੇ ਧਾਰਨ ਹਾਰੇ ਔ ਮੁਰਲੀ ਬਜਾਵਨ ਹਾਰੇ ਮਨ ਹਰਨੇ ਹਾਰ ਹੇ ਹਰਿ ਰੰਗ ਨਾਥ ਜੀ॥੧॥

ਮੋਹਨ ਮਾਧਵ ਕ੍ਰਿਸ੍ਨ ਮੁਰਾਰੇ ॥
ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ ॥

ਹੇ ਸਰਬ ਕੋ ਮੋਹਨਹਾਰ ਲਛਮੀ ਪਤੀ ਮਨ ਕੇ ਖੈਂਚਨੇ ਵਾਲੇ ਮੁਰ ਨਾਮੇਂ ਦੈਤ ਕੇ ਸਤ੍ਰੂ ਹੇ ਜਗਤ ਕੇ ਈਸਰ ਹੇ ਹਰੀ ਜੀ ਹੇ ਸਰਬ ਦੈਤੋਂ ਕੇ ਸੰਘਾਰਨੇ ਹਾਰੇ॥

ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ ॥੨॥

ਹੇ ਜਗਤ ਕੇ ਜੀਵਨ ਰੂਪ ਅਬਿਨਾਸੀ ਸ੍ਵਾਮੀ ਸਭ ਘਟੋਂ ਘਟੋਂ ਮੈਂ ਬਸ ਕੇ ਸਭਕਾ ਸੰਗੀ ਹੋ ਰਹਾ ਹੈ॥੨॥

ਧਰਣੀਧਰ ਈਸ ਨਰਸਿੰਘ ਨਾਰਾਇਣ ॥

ਦਾੜਾ ਅਗ੍ਰੇ ਪ੍ਰਿਥਮਿ ਧਰਾਇਣ ॥

ਹੇ ਧਰਤੀ ਕੇ ਆਸਰਾ ਰੂਪ ਈਸਰ ਨਰਸਿੰਘ ਰੂਪ ਨਰੋਂ ਮੈਂ ਘਰ ਕਰਨੇ ਹਾਰੇ ਵਾ ਜਲ ਮੈਂ ਘਰ ਕਰਨੇ ਹਾਰੇ ਭਾਵ ਸੇਸ ਸਾਂਈ ਹੇ ਸੂਕਰ ਰੂਪ ਰੋਕੇ ਦਾੜ ਕੇ ਅਗ੍ਰ ਭਾਗ ਪ੍ਰਿਥਵੀ ਕੇ ਧਾਰਨ ਹਾਰੇ॥

ਬਾਵਨ ਰੂਪੁ ਕੀਆ ਤੁਧੁ ਕਰਤੇ ਸਭ ਹੀ ਸੇਤੀ ਹੈ ਚੰਗਾ ॥੩॥

ਬਲ ਕੇ ਛਲਨੇ ਕੋ ਬਾਮਨ ਰੂਪ ਭੀ ਤੁਮਨੇ ਹੀ ਕੀਆ ਹੈ ਸਭਕੇ ਕਰਨ ਹਾਰ ਪੁਨਾ ਤੂੰ ਹੀ ਸਭਕੇ ਸਾਥ ਚੰਗਾ ਹੋਕੇ ਵਰਤ ਰਹਾ ਹੈ ਭਾਵ ਸਭ ਕੀ ਪਾਲਣਾ ਕਰਤਾ ਹੈ॥੩॥

ਸ੍ਰੀ ਰਾਮਚੰਦ ਜਿਸੁ ਰੂਪੁ ਨ ਰੇਖਿਆ ॥

ਬਨਵਾਲੀ ਚਕ੍ਰਪਾਣਿ ਦਰਸਿ ਅਨੂਪਿਆ ॥

ਸ੍ਰੀ ਰਾਮਚੰਦ੍ਰ ਹੋ ਕਰ ਰਾਵਣਾਦਿਕਾਂ ਕੋ ਮਾਰਨੇ ਹਾਰਾ ਹੈਂ ਜੋ ਵਾਸਤਵ ਤੇ ਵੀਚਾਰੀਏ ਤੋ ਤੇਰਾ ਰੂਪ ਰੇਖਾ ਹੀ ਕੋਈ ਨਹੀਂ ਹੈ ਸੰਸਾਰ ਬਨ ਵਾਲਾ ਸੁਵਾਮੀ ਹੈਂ ਔ ਚਕ੍ਰ ਤੇਰੇ ਹਾਥ ਮੈਂ ਹੈ ਤੇਰਾ ਦਰਸਨ ਉਪਮਾ ਰਹਿਤ ਹੈ॥

ਸਹਸ ਨੇਤ੍ਰ ਮੂਰਤਿ ਹੈ ਸਹਸਾ ਇਕੁ ਦਾਤਾ ਸਭ ਹੈ ਮੰਗਾ ॥੪॥

ਹਜਾਰਾਂ ਹੀ ਤੇਰੇ ਨੇਤ੍ਰ ਹੈਂ ਔ ਮੂਰਤੀ ਭੀ ਤੇਰੀਆਂ ਹਜਾਰਾਂ ਹੀ ਹੈ ਭਾਵ ਸਰਗੁਣ ਰੂਪ ਅਵਤਾਰ ਵ ਸਰਬਾ ਮੂਰਤੀ ਤੂੰਹੀ ਹੈਂ ਅਰੁ ਤੂੰਹੀ ਏਕ ਦਾਤਾ ਹੈਂ ਹੋਰ ਸਭ ਤੇਰੇ ਹੀ ਮੰਗਤੇ ਹੈਂ॥੪॥

ਭਗਤਿ ਵਛਲੁ ਅਨਾਥਹ ਨਾਥੇ ॥

ਗੋਪੀ ਨਾਥੁ ਸਗਲ ਹੈ ਸਾਥੇ ॥

ਪੁਨ: ਭਗਤਾਂ ਕਾ ਤੂੰ ਪਿਆਰਾ ਹੈਂ ਅਰੁ ਗਰੀਬੋਂ ਕਾ ਤੂੰ ਸੁਆਮੀ ਹੈਂ ਹੇ ਗੋਪੀਆਂ ਕੇ ਸੁਆਮੀ ਤੂੰ ਸਭਕੇ ਸਾਥ ਹੈਂ॥

ਬਾਸੁਦੇਵ ਨਿਰੰਜਨ ਦਾਤੇ ਬਰਨਿ ਨ ਸਾਕਉ ਗੁਣ ਅੰਗਾ ॥੫॥

ਤੂੰ ਬਾਸਦੇਵ ਕਾ ਪੁਤ੍ਰ ਕਹਾਇਆ ਹੈਂ ਮਾਇਆ ਰਹਿਤ ਹੈਂ ਹੇ ਦਾਤੇ ਤੇਰੇ ਗੁਣ ਮੈਂ ਕਹਿ ਨਹੀਂ ਸਕਤਾ ਹੂੰ ਤੂੰ ਸਭਕਾ ਪਿਆਰਾ ਹੈਂ॥੫॥

ਮੁਕੰਦ ਮਨੋਹਰ ਲਖਮੀ ਨਾਰਾਇਣ ॥

ਦ੍ਰੋਪਤੀ ਲਜਾ ਨਿਵਾਰਿ ਉਧਾਰਣ ॥

ਹੇ ਮੁਕਤੀ ਕੇ ਦੇਨ ਹਾਰ ਔ ਮਨ ਹਰਨੇ ਹਾਰਾ ਲਖਮੀ ਕੇ ਪਤੀ ਨਾਰਾਇਣ ਦ੍ਰੋਪਦੀ ਕੀ ਸੰਕਾ ਦੂਰ ਕਰਕੇ ਤੂੰ ਰਖਜਾ ਕਰਨੇ ਹਾਰਾ ਹੂਆ ਹੈਂ ਵਾ ਦ੍ਰੋਪਤੀ ਕੀ ਲਜਜਾ ਕੋ (ਨਿਵਾਰ) ਹਰਨੇ ਵਾਲੇ ਸੋ ਦੁਰਯੋਧਨ ਆਦਿ ਥੇ ਤਿਨ ਸੇ ਦ੍ਰੋਪਤੀ ਕੋ ਉਧਾਰਨੇ ਵਾਲੇ ਹੂਏ ਹੋ॥

ਕਮਲਾਕੰਤ ਕਰਹਿ ਕੰਤੂਹਲ ਅਨਦ ਬਿਨੋਦੀ ਨਿਹਸੰਗਾ ॥੬॥

ਹੇ ਲਖਮੀ ਕੇ ਸਵਾਮੀ ਤੂੰ (ਕੰਤੂਹਲ) ਕੌਤਕੋਂ ਕੋ ਕਰਤਾ ਹੈਂ ਤੁਮ ਹੀ ਅਨੰਦ ਕਰਨੇ ਵਾਲਾ ਕੌਤਕੀ ਹੈਂ ਪੁਨ: ਕੈਸਾ ਹੈਂ? ਨਿਸੰਗ ਹੈਂ ਅਰਥਾਤ ਤੇਰੇ ਕੋ ਕਿਸੀ ਕੀ ਸੰਕਾ ਨਹੀਂ ਹੈ॥

ਅਮੋਘ ਦਰਸਨ ਆਜੂਨੀ ਸੰਭਉ ॥

ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ ॥

ਤੇਰਾ ਸਫਲ ਦਰਸਨ ਹੈ ਪੁਨ: ਜੂਨੀਆਂ ਤੇ ਰਹਿਤ ਹੈਂ ਅਰ ਸੁਤੇ ਪ੍ਰਕਾਸ ਹੈਂ ਤੇਰੀ ਮੂਰਤੀ ਭਾਵ ਸਰੂਪ ਕਾਲ ਰਹਿਤ ਹੈ॥ ਜਿਸਕਾ ਕਬੀ ਨਾਸ ਨਹੀਂ ਹੈ॥

ਅਬਿਨਾਸੀ ਅਬਿਗਤ ਅਗੋਚਰ ਸਭੁ ਕਿਛੁ ਤੁਝ ਹੀ ਹੈ ਲਗਾ ॥੭॥

ਇਸੀ ਤੇ ਤੂੰ ਅਬਨਾਸੀ ਕਹਾਇਆ ਹੈ ਤੇਰੀ ਗਤੀ ਕੋਈ ਨਹੀਂ ਪਾਇ ਸਕਤਾ ਪੁਨਾ ਤੂੰ ਇੰਦ੍ਰੀਓਂ ਸੇ ਰਹਿਤ ਔ ਸਭ ਕੁਛ ਤੇਰੇ ਕੋ ਹੀ ਲਗਾ ਹੂਆ ਹੈ ਭਾਵ ਸਭ ਇੰਦ੍ਰੇ ਭੀ ਤੇਰੇ ਆਸਰੇ ਹੈਂ॥੭॥

ਸ੍ਰੀਰੰਗ ਬੈਕੁੰਠ ਕੇ ਵਾਸੀ ॥

ਮਛੁ ਕਛੁ ਕੂਰਮੁ ਆਗਿਆ ਅਉਤਰਾਸੀ ॥

ਹੇ ਲਛਮੀ ਕੋ ਅਨੰਦ ਦੇਨੇਹਾਰ ਬੈਕੁੰਠ ਕੇ ਬਸਨ ਵਾਰੇ ਮਛ ਕਛ ਕੂਰਮਾਦਿ ਸਭ ਤੇਰੀ ਆਗਜਾ ਮੈਂ ਹੀ ਔਤਾਰ ਹੁਏ ਹੈਂ ਕੂਰਮ ਰੂਪ ਹੋ ਕਰ ਪ੍ਰਿਥਵੀ ਉਠਾਈ ਹੈ ਕਛੂ ਰੂਪ ਹੋ ਕੇ ਮੰਦਰਾਚਲ ਉਠਾਇਆ ਹੈ ਵਾ ਏਕ ਕਛੂ ਮੰਦਰਾਚਲ ਕੇ ਹੇਠ ਬੈਠਾ ਅਰੁ ਏਕ ਕੂਰਮ ਨੇ ਊਪਰ ਮਧਾਣੀ ਕੋ ਰੋਕ ਰਖਯਾ ਹੈ॥

ਕੇਸਵ ਚਲਤ ਕਰਹਿ ਨਿਰਾਲੇ ਕੀਤਾ ਲੋੜਹਿ ਸੋ ਹੋਇਗਾ ॥੮॥

ਹੇ ਕੇਸਵ ਤੂੰ ਔਰ ਜੀਵੋਂ ਸੇ ਨਿਆਰੇ ਚਰਿਤ੍ਰ ਕਰਤਾ ਹੈਂ ਜੋ ਕੀਤਾ ਚਾਹਤਾ ਹੈਂ ਸੋ ਤੀਨ ਕਾਲ ਮੈਂ ਹੋਤਾ ਹੈ॥੮॥

ਨਿਰਾਹਾਰੀ ਨਿਰਵੈਰੁ ਸਮਾਇਆ ॥

ਧਾਰਿ ਖੇਲੁ ਚਤੁਰਭੁਜੁ ਕਹਾਇਆ ॥

ਖਾਣੇ ਸੇ ਰਹਿਤ ਔਰ ਵੈਰ ਰਹਿਤ ਹੋਇ ਕੇ ਤੂੰ ਸਾਰੇ ਹੀ ਬਿਆਪਕ ਹੋ ਰਹਾ ਹੈਂ ਸੰਸਾਰ ਰੂਪ ਖੇਲ ਕੋ ਧਾਰਨੇ ਵਾਲਾ ਹੈਂ ਔਰ ਤੈਨੇ ਹੀ ਚਤਰਭੁਜ ਕਹਾਇਆ ਹੈ॥

ਸਾਵਲ ਸੁੰਦਰ ਰੂਪ ਬਣਾਵਹਿ ਬੇਣੁ ਸੁਨਤ ਸਭ ਮੋਹੈਗਾ ॥੯॥

ਤੂੰਹੀ ਸਾਵਲੇ ਰੰਗ ਕਾ ਸੁੰਦ੍ਰ ਰੂਪ ਬਨਾਵਤਾ ਭਾਵ ਸਰਗੁਣ ਰੂਪ ਧਾਰਤਾ ਹੈਂ ਤੇਰੀ ਬੰਸਰੀ ਕੋ ਸੁਣ ਕੇ ਸਭ ਕੋਈ ਮੋਹਤ ਹੋਤਾ ਹੈ ਐਸਾ ਤੂੰ (ਗਾ) ਗਾਇਕ ਹੈਂ॥੯॥

ਬਨਮਾਲਾ ਬਿਭੂਖਨ ਕਮਲ ਨੈਨ ॥

ਸੁੰਦਰ ਕੁੰਡਲ ਮੁਕਟ ਬੈਨ ॥

ਹੇ ਬਨਮਾਲਾ ਆਦਿ ਬਿਭੂਸਨ ਪਹਿਰਨੇ ਵਾਲੇ ਪੁਨ: ਕਮਲ ਵਤ ਨੇਤ੍ਰੋਂ ਵਾਲੇ ਪੁਨ: ਤੂੰ ਕੈਸਾ ਹੈਂ ਜਿਸ ਤੇਰੇ ਕੁੰਡਲ ਅਰ ਮੁਕਟ ਅਰ (ਬੈਨ) ਵਾਕ ਸੁੰਦ੍ਰ ਹੈਂ॥

ਸੰਖ ਚਕ੍ਰ ਗਦਾ ਹੈ ਧਾਰੀ ਮਹਾ ਸਾਰਥੀ ਸਤਸੰਗਾ ॥੧੦॥

ਹਾਥੋਂ ਮੈਂ ਸੰਖ ਚਕ੍ਰ ਗਦਾ ਆਦਿ ਸਸਤ੍ਰ ਧਾਰਨੇ ਵਾਲਾ ਹੈਂ ਔ ਅਰਜਨ ਕਾ ਅਤੀ ਬਲ ਵਾਲਾ ਰਥਵਾਹੀ ਹੂਆ ਹੈ ਪੁਨ: ਤੇਰਾ ਸੰਗ ਸ੍ਰੇਸਟ ਹੈ॥੧੦॥

ਪੀਤ ਪੀਤੰਬਰ ਤ੍ਰਿਭਵਣ ਧਣੀ ॥

ਜਗੰਨਾਥੁ ਗੋਪਾਲੁ ਮੁਖਿ ਭਣੀ ॥

(ਪੀਤ) ਪ੍ਰੀਤੀ ਪੀਤ ਬਸਤ੍ਰੋਂ ਮੈਂ ਹੈ ਔ ਤ੍ਰੈ ਭਵਨੋਂ ਕਾ ਧਨੀ ਹੈਂ ਅਰਥਾਤ ਮਾਲਕ ਹੈਂ ਜਗਤ ਸੁਆਮੀ ਔਰ ਪ੍ਰਿਥੀ ਕਾ ਪਾਲਕ ਐਸੇ ਮੁਖ ਜੋ ਬ੍ਰਹਮਾਦੀ ਹੈਂ ਸੋ ਤੇਰੇ ਕੋ ਕਹਤੇ ਹੈਂ ਵਾ ਤੂੰ ਮੁਖ ਰੂਪ ਕਹੀਤਾ ਹੈਂ॥

ਸਾਰਿੰਗਧਰ ਭਗਵਾਨ ਬੀਠੁਲਾ ਮੈ ਗਣਤ ਨ ਆਵੈ ਸਰਬੰਗਾ ॥੧੧॥

ਸਾਰੰਗ ਨਾਮ ਧਨਖ ਕੇ ਧਾਰਨੇ ਵਾਲਾ ਹੈਂ ਜੋ ਖਟ ਭਗ ਸੂਰਜ ਆਦਿ ਹੈਂ ਤਿਨੋਂ ਕੇ ਸੰਜੁਗਤ ਹੈਂ ਉਤਪਤੀ ਇਸਥਤੀ ਔ ਲੈ ਤੇਰੇ ਹਾਥ ਮੈਂ ਹੈ ਮੇਰੇ ਪਾਸੋਂ ਤੇਰੇ ਸਰਬ ਅੰਗ ਰੂਪ ਜੋ ਅਵਤਾਰ ਹੈ ਤਿਨ ਕੇ ਨਾਮੋਂ ਕੀ ਗਣਤੀ ਨਹੀਂ ਆਵਤੀ ਹੈ॥੧੧॥

ਨਿਹਕੰਟਕੁ ਨਿਹਕੇਵਲੁ ਕਹੀਐ ॥

ਧਨੰਜੈ ਜਲਿ ਥਲਿ ਹੈ ਮਹੀਐ ॥

ਦੁਖ ਰਹਿਤ ਸੁਧ ਸਰੂਪ ਕਹੀਤਾ ਹੈਂ (ਧਨੰਜੈ) ਅਰਜਨ ਰੂਪ ਕੇ ਧਾਰਨੇ ਵਾਲਾ ਤੂੰ ਹੀ ਹੈਂ ਵਾ ਸਭ ਧਨ ਕੋ ਜੈ ਕਰਨੇ ਵਾਲਾ ਧਨ ਧਾਰੀ ਰਾਜਿਓਂ ਕੋ ਜੀਤਨੇ ਵਾਲਾ ਚਕ੍ਰ ਵਰਤੀ ਤੂੰਹੀ ਹੈਂ ਔਰ ਤੂੰ ਜਲ ਥਲ ਪ੍ਰਿਥਵੀ ਮੈਂ ਪੂਰਨ ਹੈਂ॥

ਪੰਨਾ ੧੦੮੩

ਮਿਰਤ ਲੋਕ ਪਇਆਲ ਸਮੀਪਤ ਅਸਥਿਰ ਥਾਨੁ ਜਿਸੁ ਹੈ ਅਭਗਾ ॥੧੨॥

ਮਾਤਲੋਕ ਔ ਪਤਾਲ ਕੇ ਸਮੀਪਤਿ ਤੂੰ ਪਾਸ ਹੀ ਹੈਂ ਭਾਵ ਪੂਰਨ ਹੈਂ ਜਿਸਕਾ ਅਸਥਿਰੁ ਥਾਨੁ ਅਭੰਗ ਹੈ ਭਾਵ ਤੂੰ ਸਰਬ ਬਿਆਪੀ ਔ ਨਾਸ ਰਹਿਤ ਹੈਂ॥੧੨॥

ਪਤਿਤ ਪਾਵਨ ਦੁਖ ਭੈ ਭੰਜਨੁ ॥

ਅਹੰਕਾਰ ਨਿਵਾਰਣੁ ਹੈ ਭਵ ਖੰਡਨੁ ॥

ਹੇ ਪਾਪੀਓਂ ਕੇ ਪਵਿਤ੍ਰ ਕਰਨ ਹਾਰ ਔ ਦੁਖੀਓਂ ਕੇ ਦੁਖ ਤਥਾ ਭੈ ਕੇ ਭੰਜਨੇ ਹਾਰ ਸਰਬ ਓਰ ਤੇ ਹੰਕਾਰ ਨਿਵਾਰਨੇ ਹਾਰ ਔਰ ਸੰਸਾਰ ਭੈ ਕੇ ਤੂੰ ਹੀ ਖੰਡਨ ਹਾਰਾ ਹੈਂ॥

ਭਗਤੀ ਤੋਖਿਤ ਦੀਨ ਕ੍ਰਿਪਾਲਾ ਗੁਣੇ ਨ ਕਿਤ ਹੀ ਹੈ ਭਿਗਾ ॥੧੩॥

ਹੇ ਦੀਨੋਂ ਪੈ ਦਇਆ ਕੇ ਘਰ ਤੂੰ ਭਗਤੀ ਕਰ ਪ੍ਰਸੰਨ ਹੋਤਾ ਹੈਂ ਤੂੰ ਔਰ ਕਿਸੇ ਗੁਣ ਮੈਂ ਨਹੀਂ ਭੀਜਤਾ ਭਾਵ ਤੇਰੇ ਕੋ ਭਗਤੀ ਪਿਆਰੀ ਹੈ॥੧੩॥

ਨਿਰੰਕਾਰੁ ਅਛਲ ਅਡੋਲੋ ॥

ਜੋਤਿ ਸਰੂਪੀ ਸਭੁ ਜਗੁ ਮਉਲੋ ॥

ਅਕਾਰ ਰਹਿਤ ਤੂੰ ਅਛਲ ਔ ਅਡੋਲ ਹੈਂ ਜੋਤ ਸਰੂਪ ਹੋਕੇ ਸਾਰੇ ਜਗਤ ਮੈਂ ਮਿਲ ਰਹਾ ਹੈਂ॥

ਸੋ ਮਿਲੈ ਜਿਸੁ ਆਪਿ ਮਿਲਾਏ ਆਪਹੁ ਕੋਇ ਨ ਪਾਵੈਗਾ ॥੧੪॥

ਪਰੰਤੂ ਸੋ ਤੁਝ ਕੋ ਮਿਲਤਾ ਹੈ ਜਿਸਕੋ ਤੂੰ ਮਿਲਾਵਤਾ ਹੈਂ ਆਪਨੇ ਆਪ ਸੇ ਤੇਰੇ ਕੋ ਕੋਈ ਤੀਨੋਂ ਕਾਲੋਂ ਮੈਂ ਨਹੀਂ ਪਾਵੈਗਾ॥੧੪ ॥

ਆਪੇ ਗੋਪੀ ਆਪੇ ਕਾਨਾ ॥

ਆਪੇ ਗਊ ਚਰਾਵੈ ਬਾਨਾ ॥

ਆਪੇ ਹੀ ਤੂੰ ਗੋਪੀ ਰੂਪ ਔ ਆਪ ਹੀ ਕਾਨ੍ਹ ਸਰੂਪ ਹੈਂ ਆਪ ਹੀ ਤੂੰ ਬਨੋਂ ਮੈਂ ਗਊਓਂ ਕੋ ਚਰਾਵਤਾ ਰਹਾ ਹੈਂ॥

ਆਪਿ ਉਪਾਵਹਿ ਆਪਿ ਖਪਾਵਹਿ ਤੁਧੁ ਲੇਪੁ ਨਹੀ ਇਕੁ ਤਿਲੁ ਰੰਗਾ ॥੧੫॥

ਆਪ ਹੀ ਸੰਸਾਰ ਕੋ ਉਤਪੰਨ ਔ ਆਪ ਹੀ ਖਪਾਵਨਾਂ ਕਰਤਾ ਹੈਂ ਪਰੰਤੂ ਤੇਰੇ ਕੋ ਇਕੋ ਤਿਲ ਮਾਤ੍ਰ ਭੀ ਲੇਪ ਨਹੀਂ (ਰੰਗਾ) ਲਗਾ ਹੈ॥੧੫॥

ਏਕ ਜੀਹ ਗੁਣ ਕਵਨ ਬਖਾਨੈ ॥

ਸਹਸ ਫਨੀ ਸੇਖ ਅੰਤੁ ਨ ਜਾਨੈ ॥

ਮੇਰੀ ਏਕ ਜੀਭਾ ਹੈ ਤੇਰੇ ਗੁਣ ਕੌਣ ਪ੍ਰਕਾਰ ਕੇ ਵਖ੍ਯਾਨ ਕਰੇ ਭਾਵ ਤੁਮਾਰੇ ਗੁਣ ਬਿਅੰਤ ਹੈਂ ਹਜਾਰ ਫਨੋਂ ਵਾਲਾ ਜੋ ਸ਼ੇਸ਼ ਨਾਗ ਹੈ ਸੋ ਭੀ ਅੰਤਕੋ ਨਹੀਂ ਜਾਨਤਾ ਹੈ॥

ਨਵਤਨ ਨਾਮ ਜਪੈ ਦਿਨੁ ਰਾਤੀ ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ ॥੧੬॥

ਦਿਨ ਰਾਤ੍ਰ ਨਵੇਂ ਤੇ ਨਵੇਂ ਨਾਮ ਜਪਤਾ ਹੈ ਹੇ ਪ੍ਰਭੂ ਤੇਰੇ ਨਾਮੋਂ ਕਾ ਇਕ ਗੁਣ ਭੀ ਨਹੀਂ ਕਹ ਸਕਤਾ ਹੈ॥੧੬॥

ਓਟ ਗਹੀ ਜਗਤ ਪਿਤ ਸਰਣਾਇਆ ॥

ਭੈ ਭਇਆਨਕ ਜਮਦੂਤ ਦੁਤਰ ਹੈ ਮਾਇਆ ॥

ਹੇ ਜਗਤ ਕੇ ਪਿਤਾ ਮੈਂ ਸਰੀਰ ਕਰ ਤੇਰੀ ਸਰਨ ਆਇਆ ਹੂੰ ਔ ਮਨ ਕਰਕੇ ਭੀ ਤੇਰੀ ਓਟ ਪਕੜੀ ਹੈ ਭਿਆਨਕ ਜਮਦੂਤ ਹੈਂ ਔ ਭੈਦਾਇਕ ਔਰ ਦੁਸਤਰ ਹੈ ਭਾਵ ਤਿਸ ਕਾ ਜੀਤਨਾਂ ਅਤਿਜੰਤ ਕਠਨ ਹੈ ਐਸੀ ਤੇਰੀ ਮਾਯਾ ਹੈ॥

ਹੋਹੁ ਕ੍ਰਿਪਾਲ ਇਛਾ ਕਰਿ ਰਾਖਹੁ ਸਾਧ ਸੰਤਨ ਕੈ ਸੰਗਿ ਸੰਗਾ ॥੧੭॥

ਕ੍ਰਿਪਾਲ ਹੋਇ ਕਰ ਇਛਾ ਕਰਨੇ ਤੇ ਰਾਖਹੁ ਸ੍ਰੇਸਟ ਜੋ ਸੰਤ ਜਨ ਹੈਂ ਤਿਨ ਕੇ ਸੰਗ ਕਾ ਮਿਲਾਪੁ ਦੇਹੁ॥੧੭॥

ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥
ਇਕੁ ਮਾਗਉ ਦਾਨੁ ਗੋਬਿਦ ਸੰਤ ਰੇਨਾ ॥

ਜੋ ਪਦਾਰਥ ਦ੍ਰਿਸਟੀ ਮੈਂ ਆਵਤਾ ਹੈ ਸੋ ਸਭ ਮਿਥਜਾ ਹੈ ਇਸੀ ਤੇ ਮੈਂ ਦਾਨ ਮਾਂਗਤਾ ਹੂੰ ਜੋ ਹੇ ਗੋਬਿੰਦ ਤੇਰੇ ਸੰਤੋਂ ਕੀ ਮੇਰੇ ਕੋ (ਰੇਨਾ) ਧੂੜੀ ਮਿਲੇ ਭਾਵ ਅਤਿਯੰਤ ਨਿਮ੍ਰਤਾ ਸੇ ਤਿਨ ਕੀ ਸੇਵਾ ਕਰੂੰ॥

ਮਸਤਕਿ ਲਾਇ ਪਰਮ ਪਦੁ ਪਾਵਉ ਜਿਸੁ ਪ੍ਰਾਪਤਿ ਸੋ ਪਾਵੈਗਾ ॥੧੮॥

ਤਿਸ ਰੇਨ ਕੋ ਮਸਤਕ ਪਰ ਲਾਇਕੇ ਮੈਂ ਪਰਮਪਦ ਜੋ ਸ੍ਵੈ ਸਰੂਪ ਹੈ ਤਿਸ ਕੋ ਪਾਵੋਂ ਪਰੰਤੂ ਜਿਸਕੋ ਤੂੰ ਪ੍ਰਾਪਤ ਕਰੈ ਸੋਈ ਪਾਵੈਗਾ॥੧੮॥

ਜਿਨ ਕਉ ਕ੍ਰਿਪਾ ਕਰੀ ਸੁਖਦਾਤੇ ॥
ਤਿਨ ਸਾਧੂ ਚਰਣ ਲੈ ਰਿਦੈ ਪਰਾਤੇ ॥

ਹੇ ਸੁਖਦਾਤੇ ਜਿਨ ਕਉ ਤੁਮਨੇ ਕ੍ਰਿਪਾ ਕਰੀ ਹੈ ਤਿਸਨੇ ਸੰਤੋਂ ਕੇ ਚਰਨ ਰਿਦੇ ਮੈਂ ਲੈਕੇ ਧਾਰੇ ਹੈਂ ਵਾ ਮੁਕਤੀ ਕੇ ਦਾਤਾ (ਪਰਾਤੇ) ਪਛਾਨੇ ਹੈਂ॥

ਸਗਲ ਨਾਮ ਨਿਧਾਨੁ ਤਿਨ ਪਾਇਆ ਅਨਹਦ ਸਬਦ ਮਨਿ ਵਾਜੰਗਾ ॥੧੯॥

ਸਭ ਨਿਧਾਂ ਸਰੂਪ ਜੋ ਨਾਮ ਹੈ ਤਿਸਨੇ ਪਾਇਆ ਹੈ ਹੇ ਏਕ ਰਸ ਬ੍ਰਹਮ ਤਿਨ ਕੇ ਮਨ ਮੈਂ ਤੂੰ ਪਰਗਟਿਆ ਹੈਂ॥੧੯॥

ਕਿਰਤਮ ਨਾਮ ਕਥੇ ਤੇਰੇ ਜਿਹਬਾ ॥
ਸਤਿ ਨਾਮੁ ਤੇਰਾ ਪਰਾ ਪੂਰਬਲਾ ॥

ਤੇਰੇ ਕ੍ਰਿਤਮ ਨਾਮ ਜੋ ਚਾਰ ਪ੍ਰਕਾਰ ਕੇ ਹੋਤੇ ਹੈਂ 'ਰਿਛਸ' ਜੋ ਮਾਤਾ ਪਿਤਾ ਕਾ ਰਖਜਾ ਹੋਤਾ ਹੈ 'ਜਦਰਿਛਸ' ਜੋ ਜਾਤੀ ਕੇ ਸਬੰਧ ਕਰ ਹੋਵੈ ਸੋ ਨਾਮੁ ਜਦਰਿਛਸ ਕਹੀਤਾ ਹੈ ਜੈਸੇ ਰਾਘਵ ਜਾਤ ਵਾ ਈਹਾਂ ਜਾਤੀ ਕਰ ਕੁਲ ਸਮਝ ਲੈਣੀ 'ਗੁਣ ਪ੍ਰਯੁਕਤ' ਜੋ ਨਾਮ ਗੁਣਾਂ ਕਰਕੇ ਪੜ ਜਾਵੈ ਜੈਸੇ ਕ੍ਰਿਸ੍ਨ ਰੰਗ ਹੋਣੇ ਤੇ ਸ਼ਾਮ ਕਹੀਤਾ ਹੈ 'ਕ੍ਰਿਯਾਪ੍ਰਯੁਕਤਿ' ਕਿਰਿਆ ਕਰਿ ਤੈਸਾ ਨਾਮ ਪੜ ਜਾਣਾ ਜਥਾ ਮੁਰਾਰੀ ਮਧੁ ਸੁਦਨਾਦੀ ਹੈ ਸੋ ਜੇਹਬਾ ਦਵਾਰੇ ਕਥੇ ਹੈਂ ਤੇਰਾ ਸਤਿਨਾਮ ਜੋ ਹੈ ਸੋ (ਪਰਾ) ਪਰਾ ਨਾਮ ਜੋ ਪਰਾ ਬਾਣੀ ਤਿਸਤੇ ਭੀ ਪੂਰਬਲਾ ਅਰਥਾਤ ਪਹਿਲਾ ਹੈ॥

ਕਹੁ ਨਾਨਕ ਭਗਤ ਪਏ ਸਰਣਾਈ ਦੇਹੁ ਦਰਸੁ ਮਨਿ ਰੰਗੁ ਲਗਾ ॥੨੦॥

ਸ੍ਰੀ ਗੁਰੂ ਜੀ ਕਹਤੇ ਹੈਂ ਤੇਰੀ ਸਰਣ ਭਗਤ ਆਇ ਪਏ ਹੈਂ ਹਮਾਰਾ ਮਨ ਭੀ ਤੇਰੇ ਸਰੂਪਾਨੰਦ ਮੈਂ ਲਗਾ ਹੈ ਇਸੀ ਤੇ ਤੁਮ ਹਮਕੋ ਦਰਸਨ ਦੇਵਹੁ॥੨੦

ਤੇਰੀ ਗਤਿ ਮਿਤਿ ਤੂਹੈ ਜਾਣਹਿ ॥
ਤੂ ਆਪੇ ਕਥਹਿ ਤੈ ਆਪਿ ਵਖਾਣਹਿ ॥

ਤੇਰੀ ਗਤੀ ਕੀ ਮਿਰਯਾਦਾ ਤਾਂ ਤੂੰਹੀ ਜਾਨਤਾ ਹੈਂ ਆਪ ਹੀ ਕਥੀ ਹੋਇਕੈ ਤੂੰ ਕਥਨ ਕਰਤਾ ਹੈਂ ਔ ਪੰਡਤ ਹੋਇਕੈ ਆਪੇ ਹੀ ਵਖ੍ਯਾਨ ਕਰਤਾ ਹੈਂ॥

ਨਾਨਕ ਦਾਸੁ ਦਾਸਨ ਕੋ ਕਰੀਅਹੁ ਹਰਿ ਭਾਵੈ ਦਾਸਾ ਰਾਖੁ ਸੰਗਾ ॥੨੧॥੨॥੧੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਜੇ ਤੇਰੇ ਕੋ ਭਾਵੇ ਤੌ ਸੰਤੋਂ ਕੇ ਸੰਗ ਮੈਂ ਰਾਖੁ ਪੁਨ: ਦਾਸਾਂ ਦਾ ਦਾਸ ਕਰੋ॥੨੧॥੨॥੧੧॥

ਕਿਸੀ ਪੁਰਸ ਕੋ ਉਪਦੇਸ਼ ਕਰਤੇ ਹੈਂ॥

ਮਾਰੂ ਮਹਲਾ ੫ ॥

ਅਲਹ ਅਗਮ ਖੁਦਾਈ ਬੰਦੇ ॥

ਛੋਡਿ ਖਿਆਲ ਦੁਨੀਆ ਕੇ ਧੰਧੇ ॥

ਹੇ ਖੁਦਾਇ ਕੇ ਬੰਦੇ ਅਲਹਿ ਜੋ ਅਗਮੁ ਹੈ ਜੇ ਤੂੰ ਉਸਕੋ ਪ੍ਰਾਪਤ ਹੂਆ ਚਾਹਤਾ ਹੈਂ ਤੌ ਮਾਇਆ ਕੇ ਧੰਧਿਓਂ ਕਾ (ਖਿਆਲ) ਧਜਾਨ ਛੋਡ ਦੇਹ॥

ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ ॥੧॥

ਫਕੀਰੋਂ ਕੇ (ਪੈ) ਪੈਰੋਂ ਕੀ ਖਾਕ ਹੋ ਕਰ ਆਪਕੋ ਮੁਸਾਫਰ ਜਾਣ ਇਸਤ੍ਰਾਂ ਦਰਵੇਸ ਪਣਾ ਖੁਦਾ ਕੇ ਦਰਵਾਜੇ ਮੈਂ ਕਬੂਲ ਹੈ॥

ਸਚੁ ਨਿਵਾਜ ਯਕੀਨ ਮੁਸਲਾ ॥

ਮਨਸਾ ਮਾਰਿ ਨਿਵਾਰਿਹੁ ਆਸਾ ॥

ਸਚ ਬੋਲਣਾ ਇਹੁ ਨਿਵਾਜ ਹੈ ਜੋ ਗੁਰੂ ਸਾਸਤ੍ਰ ਪਰ ਯਕੀਨ ਕਰਨਾ ਇਹੁ (ਮੁਸਲਾ) ਆਸਣ ਬਛਾਵੈ ਅਰਥਾਤ ਜੋ ਨਿਵਾਜ ਪੜਤਿਆਂ ਬਿਛਾਈਤਾ ਹੈ ਪੁਨ: ਵਾਸਨਾ ਕੋ ਮਾਰਕੈ ਨਿਵਿਰਤ ਕਰੋ ਇਹੀ ਹਾਥ ਮੈਂ ਆਸਾ ਪਕੜੋ ਲੰਬੀ ਸੋਟੀ ਊਪਰ ਸੇ ਬੈਰਾਗਨ ਕੀ ਤਰਾਂ ਹੋਤੀ ਹੈ ਤਿਸ ਕੋ ਆਸਾ ਕਹਤੇ ਹੈਂ॥

ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ ॥੨॥

ਦੇਹੀ ਰੂਪੀ ਮਸੀਤ ਮੈਂ ਮਨ ਮੌਲਾਣਾ ਕਰੋ ਅਰਥਾਤ ਅਪਨੇ ਮਨ ਕੋ ਅਪਨੇ ਧਰਮ ਮੈਂ ਸਵਾਧਾਨ ਰਖੋ ਹੇ ਖੁਦਾਇਕੇ ਬੰਦੇ ਜੋ ਅਤੀ ਪਵਿਤ੍ਰ ਰਹਣਾ ਹੈ ਇਹ ਕਲਮਾ ਪੜੋ ਵਾ ਖੁਦਾ ਕੋ ਅਤੀ ਪਵਿਤ੍ਰ ਜਾਨਨਾਂ ਹੈ ਇਹੁ ਕਲਮਾ ਪੜੋ॥੨॥

ਸਰਾ ਸਰੀਅਤਿ ਲੇ ਕੰਮਾਵਹੁ ॥

ਤਰੀਕਤਿ ਤਰਕ ਖੋਜਿ ਟੋਲਾਵਹੁ ॥

(ਸਰੀਅਤਿ) ਮਜਲ ਕਾ ਪਾਵਣਾ ਇਹ ਹੈ ਜੋ ਧਰਮ ਕੋ ਲੈਕੇ ਕਮਾਵਣਾਂ ਹੈ ਔਰ (ਤਰੀਕਤਿ) ਮੰਜਲ ਇਹ ਹੈ ਜੋ ਤਿਆਗ ਦੇ ਖੋਜ ਕੋ ਟਲਾਵਹੁ ਅਰਥਾਤ ਢੂੰਢੋ॥

ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ॥੩॥

ਮਾਰਫਤ ਮੰਜਲ ਏਹ ਹੈ ਜੋ ਮਨ ਕੋ ਮਾਰ ਕਰ (ਅਬਦਾਲਾ) ਪੂਜਣੇ ਜੋਗ ਭਾਵ ਸਿਧ ਹੋਵੋ ਔ ਹਕੀਕਤ ਮੰਜਲ ਏਹ ਹੈ ਜੋ ਪਰਮੇਸੁਰ ਕੋ ਮਿਲੋ ਫਿਰ ਮਰਨਾ ਨਹੀਂ ਹੋਵੈਗਾ॥੩॥

ਕੁਰਾਣੁ ਕਤੇਬ ਦਿਲ ਮਾਹਿ ਕਮਾਹੀ ॥

ਦਸ ਅਉਰਾਤ ਰਖਹੁ ਬਦ ਰਾਹੀ ॥

ਕੁਰਾਣ ਪੁਨ: ਔਰ ਜੋ ਕਿਤਾਬ ਹੈ ਤਿਨਕਾ ਸਿਧਾਂਤ ਦਿਲਕੇ ਬੀਚ ਕਮਾਵੋ ਦਸ ਇੰਦ੍ਰੀਆਂ ਜੋ ਔਰਤੋਂ ਕੀ ਨਿਆਈਂ ਹੈਂ ਇਨਕੋ ਖੋਟਿਓਂ ਰਸਤਿਆਂ ਤੇ ਰੋਕ ਰਖੋ॥

ਪੰਚ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ ॥੪॥

ਗੁਰ ਉਪਦੇਸ ਕਾ ਭਰੋਸਾ ਲੈਕੇ ਕਾਮਾਦਿ ਪੰਚ ਜੋ ਬਿਕਾਰ ਹੈਂ ਤਿਨ ਕੋ ਬਾਂਧੋ ਜਿਸਨੇ (ਸਬੂਰੀ) ਸੰਤੋਖ ਧਾਰਨ ਰੂਪ ਖੈਰ ਮੰਗਿਆ ਹੈ ਸੋ ਪਰਮੇਸਰ ਕੇ ਦਰ ਮੈਂ ਕਬੂਲ ਪੜਾ ਹੈ॥੪॥

ਮਕਾ ਮਿਹਰ ਰੋਜਾ ਪੈ ਖਾਕਾ ॥

ਭਿਸਤੁ ਪੀਰ ਲਫਜ ਕਮਾਇ ਅੰਦਾਜਾ ॥

ਮਕਾ ਪਰਸਣਾ ਇਹ ਹੈ ਜੋ ਜੀਵੋਂ ਪਰ ਮੇਹਰ ਕਰਨੀ ਹੈ ਰੋਜਾ ਏਹੁ ਰਾਖੁ ਜੋ ਸੰਤੋਂ ਕੇ ਪੈਰੋਂ ਕੀ ਖਾਕ ਹੋਹੁ॥ ਭਿਸਤੁ ਕਾ ਸੁਖ ਇਹ ਹੈ ਜੋ ਬਡੇ ਗੁਰੂ ਸੰਤ ਹੈਂ ਤਿਨਕਾ ਬਚਨ ਜਥਾਰਥ ਵਾ ਮਿਰਜਾਦਾ ਸੇ ਕਮਾਵਣਾ ਕਰਨਾ ਹੈ॥

ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ ॥੫॥

ਅਪਸਰਾਂ ਕਾ ਤਮਾਸਾ ਵਾ ਰੂਪ ਦੇਖਨਾ ਔ ਕਸਤੂਰੀ ਆਦਿ ਖੁਸਬੋ ਕਾ ਲਾਵਣਾ ਇਹੁ ਹੈ ਜੋ ਸਰਬ ਖੁਦਾਇ ਕਾ ਪ੍ਰਕਾਸ ਆਇਆ ਹੂਆ ਦੇਖਨਾ ਹੈ ਔ ਅਲਾਹ ਕੀ ਬੰਦਗੀ ਕਰਨੀ ਹੈ ਏਹ (ਆਲਾ) ਬਡਾ ਹੁਜਰਾ ਹੈ ਮਸੀਤ ਕੇ ਬੀਚ ਕੋਠੀ ਹੋਤੀ ਹੈ ਤਿਸ ਕਾ ਨਾਮੁ ਹੁਜਰਾ ਭਾਵ ਉਸਕੋ ਖੁਦਾ ਦਾ ਮੁਖ ਅਸਥਾਨ ਮਾਨਤੇ ਹੈਂ॥੫॥

ਪੰਨਾ ੧੦੮੪

ਸਚੁ ਕਮਾਵੈ ਸੋਈ ਕਾਜੀ ॥
ਜੋ ਦਿਲੁ ਸੋਧੈ ਸੋਈ ਹਾਜੀ ॥

ਜੋ ਸਚ ਕੋ ਕਮਾਵੈ ਸੋ ਕਾਜੀ ਭਾਵ ਮੁਸਲਮਾਨੀ ਸਰਾ ਦੀ ਪਰਵਿਰਤੀ ਕਰਨੇ ਵਾਲਾ ਹੈ॥ ਜੋ ਦਿਲਕੋ ਸੁਧ ਕਰੇ ਸੋਈ ਮਕੇ ਦਾ (ਹਾਜੀ) ਜਿਆਰਤੀ ਹੈ॥

ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ ॥੬॥

ਜੋ ਊਨਤਾ ਰੂਪ ਮੈਲ ਕੋ ਨਿਵਰਤ ਕਰੇ ਵਾ ਸੰਮੂਹ ਮੈਲ ਅਰਥਾਤ ਰਾਗ ਦ੍ਵੈਸ ਕੋ ਦੂਰ ਕਰੇ ਸੋ ਮੁਲਾਂ ਹੈ ਵਾ (ਮਲਊਨ) ਲਾਨਤ ਕੀਏ ਭਾਵ ਸਾਸਤ੍ਰ ਕੇ ਨਛੇਧੇ ਹੂਏ ਜੋ ਕਾਮਾਦੀ ਬਿਕਾਰ ਹੈਂ ਜੋ ਤਿਨ ਕੇ ਨਿਵਰਤ ਕਰੇ ਸੋ ਮੁਲਾਂ ਹੈ ਔ ਸੋਈ ਦਰਵੇਸ ਹੈ ਜਿਸ ਕੀ ਸਿਫਤ ਪ੍ਰਿਥਵੀ ਮੈਂ ਹੈ ਵਾ ਜਿਸਨੇ ਸਿਫਤ ਕੋ ਧਾਰਿਆ ਹੈ॥੬॥

ਸਭੇ ਵਖਤ ਸਭੇ ਕਰਿ ਵੇਲਾ ॥
ਖਾਲਕੁ ਯਾਦਿ ਦਿਲੈ ਮਹਿ ਮਉਲਾ ॥

ਸਭ ਵਖਤੋਂ ਮੈਂ ਸਭ ਵੇਲਿਓਂ ਮੈਂ ਖਾਲਕ ਮੌਲਾ ਕੋ ਦਿਲ ਮੈਂ ਯਾਦ ਕਰਨਾ ਏਹੁ ਸਾਂਝਾ ਉਪਦੇਸ਼ ਹੈ ਵਖਤ ਮੁਸਲਮਾਨੋਂ ਕੀ ਬੋਲੀ ਹੈ॥

ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ ॥੭॥

ਜੋ ਦਸਾਂ ਇੰਦਰੀਆਂ ਕੋ ਮਲ ਕਰ ਭਾਵ ਰੋਕ ਕਰ ਖੁਦਾ ਕੋ ਯਾਦ ਕਰਨਾ ਹੈ ਇਹ ਹਾਥ ਮੈਂ (ਤਸਬੀ) ਮਾਲਾ ਕਰ ਖੁਦਾ ਨੂੰ ਯਾਦ ਰਖੋ ਔ (ਸੀਲੁਬੰਦਾਨਿ) ਜੋ ਜਤ ਕਾ ਬੰਧਾਨ ਭਾਵ ਧਾਰਨਾ ਏਹੀ (ਧਰਾ) ਸਰੇਸਟ ਸੁਨਤਿ ਹੈ॥੭॥

ਦਿਲ ਮਹਿ ਜਾਨਹੁ ਸਭ ਫਿਲਹਾਲਾ ॥
ਖਿਲਖਾਨਾ ਬਿਰਾਦਰ ਹਮੂ ਜੰਜਾਲਾ ॥

ਦਿਲ ਮੈਂ ਸਭ ਕੋ ਫਨਾਹ ਅਰਥਾਤ ਨਾ ਸਰੂਪ ਜਾਣੋ (ਖਿਲਖਾਨਾ) ਸੈਲਾ ਔਰੁ ਅਸਵਾਰੀਆ ਆਦਿ ਸਭ ਸਮਗ੍ਰੀ ਸੰਪੂਰਨ ਬੰਧਨ ਰੂਪ ਹੈਂ॥

ਮੀਰ ਮਲਕ ਉਮਰੇ ਫਾਨਾਇਆ ਏਕ ਮੁਕਾਮ ਖੁਦਾਇ ਦਰਾ ॥੮॥

(ਮੀਰ) ਮੰਡਲੇਸਰ ਭਾਵ ਲੰਬ੍ਰਦਾਰ ਔਰੁ (ਮਲਕ) ਬਾਦਸਾਹ ਪੁਨਾ ਉਮਰਾਉ ਤਥਾ ਸਿਰਦਾਰ ਇਹ ਸਭ ਨਾਸ ਰੂਪ ਹੈ ਔ ਏਕ ਖੁਦਾਇ ਦਾ ਦਰਵਾਜਾ ਇਸਥਤ ਰੂਪ ਹੈ॥੮॥ ਪੰਜ ਨਿਵਾਜਾਂ ਕਹਤੇ ਹੈਂ॥

ਅਵਲਿ ਸਿਫਤਿ ਦੂਜੀ ਸਾਬੂਰੀ ॥
ਤੀਜੈ ਹਲੇਮੀ ਚਉਥੈ ਖੈਰੀ ॥

ਪਹਿਲੀ ਨਿਵਾਜ ਇਹ ਹੈ ਜੋ ਖੁਦਾਇ ਕੀ ਸਿਫਤ ਕਰਨੀ ਔ ਦੂਜੀ ਨਿਮਾਜ ਇਹੁ ਹੈ ਜੋ ਸੰਤੋਖ ਬ੍ਰਿਤੀ ਧਾਰਨੀ ਤੀਜੀ ਨਿਮਾਜ ਨਿਮ੍ਰਤਾ ਹੈ ਚੌਥੀ ਇਹ ਹੈ ਜੋ ਹਾਥ ਸੇ ਖੁਦਾਇ ਕੇ ਨਾਮ ਪਰ ਖੈਰ ਦੇਣਾ ਹੈ॥

ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ ॥੯॥

ਪੰਜਵੇਂ ਵੇਲੇ ਦੀ ਇਹ ਨਿਮਾਜ ਹੈ ਜੋ ਪੰਜੇ ਗਜਾਨ ਇੰਦ੍ਰੇ ਇਕ ਤੁ ਮੁਕਾਮੈਂ ਰਿਦੇ ਮੈਂ ਠਹਿਰਾਉਣੇ ਤੇਰੇ ਏਹ ਪੰਜ ਵਖਤ ਨਿਵਾਜ ਕੇ ਅਤੀ ਸ੍ਰੇਸਟ ਹੈਂ॥੯॥

ਸਗਲੀ ਜਾਨਿ ਕਰਹੁ ਮਉਦੀਫਾ ॥

ਬਦ ਅਮਲ ਛੋਡਿ ਕਰਹੁ ਹਥਿ ਕੂਜਾ ॥

ਸਭ ਸ੍ਰਿਸ੍ਰੀ ਕੋ ਨਾਸ ਰੂਪ ਜਾਨਣਾ ਏਹੁ (ਮਉਦੀਫਾ) ਕਰੋ[1] ਮੰਦ ਕਰਮੋਂ ਕਾ ਜੋ ਛੋਡਣਾ ਹੈ ਇਹ ਹਥ ਮੈਂ ਅਸ਼ਤਾਵਾ ਧਾਰਨ ਕਰੋ॥

ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ ਬਰਖੁਰਦਾਰ ਖਰਾ ॥੧੦॥

ਏਕ ਖੁਦਾਇ ਕੋ ਜਾਨਣਾ ਏਹ ਬਾਂਗਾਂ ਦੇਵਹੁ ਔਰ (ਖਰਾ) ਚੰਗਾ (ਬੁਰਗੂ) ਕਾਜੀ ਸੋ ਹੈ ਜੋ ਆਤਮ ਅਨੰਦ ਰੂਪ (ਬਰ) ਫਲੁ ਹੈ ਤਿਸ ਕੇ (ਖੁਰ) ਖਾਤਾ ਹੈ ਆਪ ਔ (ਦਾਰ) ਰਖਤਾ ਹੈ ਜਗਜਾਸੂ ਮੈਂ ਭਾਵ ਜੋ ਔਰੋਂ ਕੋ ਪਰਮੇਸਰ ਕੀ ਪ੍ਰਾਪਤੀ ਕਰਤਾ ਹੈ॥੧੦॥

ਹਕੁ ਹਲਾਲੁ ਬਖੋਰਹੁ ਖਾਣਾ ॥

ਦਿਲ ਦਰੀਆਉ ਧੋਵਹੁ ਮੈਲਾਣਾ ॥

ਜੋ ਸਚੇ ਧਰਮ ਕਾ ਖਾਣਾ ਹੈ ਏਹ ਹਲਾਲ ਖਾਵੋ॥ ਦਿਲ ਕੀਆਂ ਪਾਪੋਂ ਰੂਪ ਮੈਲਾ ਕੋ ਸਤਸੰਗ ਰੂਪ ਦਰਿਆਉ ਮੈਂ ਧੋਵੋ॥

ਪੀਰੁ ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜ ਠਰਾ ॥੧੧॥

ਜੋ ਪਰਮੇਸਰ ਵਾ ਗੁਰੋਂ ਕੋ ਪਛਾਣੇ ਸੋ ਭਿਸਤੀ ਹੈ॥ (ਅਜਰਾਈਲੁ) ਫਰੇਸਤਾ ਤਿਸ ਕੋ ਦੋਜਕ ਮੈ ਨਹੀਂ (ਠਰਾ) ਠੇਲਤਾ ਅਰਥਾਤ ਪਾਵਤਾ ਨਹੀਂ॥੧੧॥

ਕਾਇਆ ਕਿਰਦਾਰ ਅਉਰਤ ਯਕੀਨਾ ॥

ਰੰਗ ਤਮਾਸੇ ਮਾਣਿ ਹਕੀਨਾ ॥

ਦੇਹੀ ਜੋ (ਕਿਰਦਾਰ) ਸੁਭ ਕਰਤਤ ਵਾਲੀ ਕਰਨੀ॥ ਵਾ ਕਰਮ ਜਨ ਜਾਨਣੀ ਹੈ ਨਿਸਚੇ ਕਰ ਏਹ ਔਰਤ ਕਰਨੀ ਜੋ ਹਕ ਰੂਪ ਪਰਮੇਸਰ ਕੇ ਅਨੰਦ ਕਾ (ਮਾਣਿਹ) ਭੋਗਣਾ ਹੈ ਇਹੁ ਤਮਾਸਿਆਂ ਕੇ ਰੰਗ ਵਾ ਰੰਗ ਰੰਗ ਕੇ ਤਮਾਸਿਆਂ ਕਾ ਦੇਖਨਾ ਹੈ॥

ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ ॥੧੨॥

ਨਾਪਾਕ ਮਨ ਕੋ ਪਾਕ ਕਰਨਾ ਹੈ ਏਹੁ ਪਰਮੇਸਰ ਕੇ ਹਦੂਰ ਪਹੁਚਾਉਨੇ ਵਾਲੀ ਸੰਤੋਂ ਕੀ (ਹਦੀਸ) ਸਿਖਤਾ ਹੈ ਤਿਸ ਕੋ ਗ੍ਰਹਣ ਕਰੋ॥ ਪਰਮੇਸਰ ਰੂਪ ਜਾਣਕੈ (ਸਾਬਤ ਸੂਰਤਿ) ਹਰ ਸੂਰਤ ਕੇ ਸਾਥ ਸਨਮੁਖ ਰਹਣਾ ਵਾ ਪਰਮੇਸਰ ਨਾਲ ਅਪਨੀ ਸੂਰਤ ਕੋ ਸਾਬਤ ਰਖਣਾ ਏਹੁ ਸਿਰ ਪਰ ਪਗ ਬਾਂਧੋਂ॥੧੨॥

ਮੁਸਲਮਾਣੁ ਮੋਮ ਦਿਲਿ ਹੋਵੈ ॥

ਅੰਤਰ ਕੀ ਮਲੁ ਦਿਲ ਤੇ ਧੋਵੈ ॥

ਮੁਸਲਮਾਨ ਤੌ ਵਹੁ ਹੈ ਜੋ ਕੋਮਲ ਚਿਤ ਹੋਵੈ ॥ ਭੇਦ ਕੀ ਜੋ ਮੈਲ ਹੈ ਸੋ ਦਿਲ ਸੇ ਧੋ ਦੇਵੈ॥

ਦੁਨੀਆ ਰੰਗ ਨ ਆਵੈ ਨੇੜੈ ਜਿਉ ਕੁਸਮ ਪਾਟੁ ਘਿਉ ਪਾਕੁ ਹਰਾ ॥੧੩॥

---

[1] ਪਰ ਘਰ ਦਾ ਨਿਤ ਨੇਮ ਦੀਆਂ ਰੋਟੀਆਂ ਲਿਆਉਣਾ॥ ਅਸਲ ਨਿਤ ਕੇ ਬੰਧਾਨ ਦਾ ਨਾਮੁ ਮਉਦੀਫਾ ਹੈ ਉਸੀ ਦਾ ਮਉਦੀਫਾ ਬਨਾ ਹੈ ਭਾਵ ਨਿਤ ਨੇਮ ਦਾ ਪਾਠ ਕਰੋ॥

ਦੁਨੀਆਂ ਕੇ ਰੰਗ ਕੇ ਨੇੜੇ ਨ ਆਵੈਂ ਵਹ ਐਸਾ ਪਵਿਤ੍ਰ ਹੈ ਜੈਸਾ ਫੂਲ ਔ ਰੇਸਮ ਪੁਨ: ਘੀ ਤਥਾ (ਹਰਾ) ਮ੍ਰਿਗਾਨ ਏਹੁ ਸਭ ਪਵਿਤ੍ਰ ਹੋਤੇ ਹੈਂ॥੧੩॥

ਜਾ ਕਉ ਮਿਹਰ ਮਿਹਰ ਮਿਹਰਵਾਨਾ ॥
ਸੋਈ ਮਰਦੁ ਮਰਦੁ ਮਰਦਾਨਾ ॥

ਮੇਹਰ ਕਰਨ ਵਾਲਾ ਜੋ ਮੇਹਰਵਾਨ ਹੈ ਤਿਸਨੇ ਜਿਸਕੋ ਮੇਹਰ ਕਰੀ ਹੈ॥ ਸੋਈ ਮਰਦਾਂ ਵਿਖੈ (ਮਰਦਾਨਾ) ਬਹਾਦਰ ਮਰਦ ਹੈ॥

ਸੋਈ ਸੇਖੁ ਮਸਾਇਕੁ ਹਾਜੀ ਸੋ ਬੰਦਾ ਜਿਸੁ ਨਜਰਿ ਨਰਾ ॥੧੪॥

ਜਿਸ ਪਰ (ਨਰਾ) ਨਿਅੰਤਾ ਪਰਮੇਸਰ ਕੀ ਨਦਰ ਹੋਈ ਹੈ ਸੋਈ (ਸੇਖੁ) ਤਿਆਗੀ ਹੈ ਅਰ ਸੋਈ ਜਪ ਤਪ ਕੀ (ਮਸਾਇਕੁ) ਮੇਹਨਤ ਕਰਨੇ ਹਾਰਾ ਹੈ ਔ ਸੋਈ ਮਕੇ ਕਾ ਹਾਜੀ ਹੈ ਪੁਨਾ ਬੰਦਾ ਭੀ ਸੋਈ ਹੈ ਤਾਂ ਤੇ ਐਸੇ ਬੇਨਤੀ ਕਰ॥੧੪॥

ਕੁਦਰਤਿ ਕਾਦਰ ਕਰਣ ਕਰੀਮਾ ॥
ਸਿਫਤਿ ਮੁਹਬਤਿ ਅਥਾਹ ਰਹੀਮਾ ॥

ਹੇ (ਕਾਦਰ) ਸਮਰਥ ਕੁਦਰਤ ਕੇ ਕਰਨੇ ਹਾਰੇ ਹੇ (ਕਰੀਮਾ) ਕ੍ਰਿਪਾ ਕੇ ਕਰਨੇ ਹਾਰੇ ਹੇ (ਰਹੀਮਾ) ਰਹਿਮ ਕੇ ਕਰਨੇ ਹਾਰੇ ਹੇ ਅਥਾਹਿ ਰੂਪ ਤੂੰ ਆਪਨੀ ਸਿਫਤ ਵਿਖੇ ਮੇਰੇ ਕੋ ਮੁਹਬਤ ਦੇਹ॥

ਹਕੁ ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ ॥੧੫॥੩॥੧੨॥

ਹੇ ਖੁਦਾਇ ਤੂੰ ਸਚ ਰੂਪ ਹੈਂ ਔ ਤੇਰਾ ਹੁਕਮ ਭੀ ਸਚਾ ਹੈ ਇਹ ਜੋ ਬੇਨਤੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਸੋ ਏਹੁ ਬੰਦਸੇ ਖਲਾਸੇ ਹੋਣੇ ਕੀ ਤਰਾਂ ਹੈ॥ ਸੋ ਕਾਜੀ ਉਪਦੇਸ ਧਾਰ ਕੇ ਮੁਕਤ ਹੂਆ ਹੈ॥੧੫॥੩॥੧੨॥

ਉਪਦੇਸ ਕਰਤੇ ਹੁਏ ਪਰਮੇਸਰ ਕੀ ਮਹਿਮਾਂ ਉਚਾਰਤੇ ਹੈਂ॥

ਮਾਰੂ ਮਹਲਾ ੫ ॥
ਪਾਰਬ੍ਰਹਮ ਸਭ ਊਚ ਬਿਰਾਜੇ ॥
ਆਪੇ ਥਾਪਿ ਉਥਾਪੇ ਸਾਜੇ ॥

ਹੇ ਭਾਈ ਸਭ ਤੇ ਊਚਾ ਪਾਰਬ੍ਰਹਮ ਬਿਰਾਜਤਾ ਹੈ॥ ਆਪ ਹੀ ਸਾਜਤਾ ਹੈ ਆਪ ਹੀ ਇਸਥਿਤ ਕਰਤਾ ਹੈ ਆਪ ਹੀ ਉਠਾਵਤਾ ਹੈ॥

ਪ੍ਰਭ ਕੀ ਸਰਣਿ ਗਹਤ ਸੁਖੁ ਪਾਈਐ ਕਿਛੁ ਭਉ ਨ ਵਿਆਪੈ ਬਾਲ ਕਾ ॥੧॥

ਐਸੇ ਸਮਰਥ ਕੀ ਸਰਣ ਗ੍ਰਹਣ ਕਰਨੇ ਤੇ ਸੁਖ ਪਾਈਤਾ ਔ (ਬਾਲਕਾ) ਮਾਇਆ ਕਾ ਕੁਛ ਭੈ ਨਹੀਂ ਬਿਆਪਤਾ ਹੈ॥੧॥

ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥
ਰਕਤ ਕਿਰਮ ਮਹਿ ਨਹੀ ਸੰਘਾਰਿਆ ॥

ਜਠਰ ਅਗਨ ਬੀਚ ਸੇ ਜਿਸਨੇ ਰਖਿਆ ਹੈ ਉਦਰ ਕੇ ਰਕਤ ਔ ਕਿਰਮੋਂ ਮੈਂ ਭੀ ਨਹੀਂ ਮਾਰਿਆ ਹੈ ਭਾਵ ਸੇ ਤਹਾਂ ਭੀ ਰਖਿਆ ਕਰੀ ਹੈ॥

ਅਪਨਾ ਸਿਮਰਨੁ ਦੇ ਪ੍ਰਤਿਪਾਲਿਆ ਓਹੁ ਸਗਲ ਘਟਾ ਕਾ ਮਾਲਕਾ ॥੨॥

ਵਹੁ ਜੋ ਸਗਲ ਘਟਾਂ ਕਾ ਮਾਲਕ ਹੈ ਤਿਸ ਸੁਆਮੀ ਨੇ ਤਹਾਂ ਅਪਨਾ ਸਿਮਰਨ ਦੇਕੇ ਪ੍ਰਤਿਪਾਲਿਆ ਹੈ॥੨॥

ਚਰਣ ਕਮਲ ਸਰਣਾਈ ਆਇਆ ॥
ਸਾਧਸੰਗਿ ਹੈ ਹਰਿ ਜਸੁ ਗਾਇਆ ॥

ਤੁਧੁ ਥਾਪੇ ਚਾਰੇ ਜੁਗ ਤੂ ਕਰਤਾ ਸਗਲ ਧਰਣ ॥

ਤੈਨੇ ਚਾਰੇ ਜੁਗ ਅਸਥਾਪਨ ਕੀਏ ਹੈਂ ਤੂੰਹੀ ਸਾਰੀ ਧਰਤੀ ਕਾ ਕਰਤਾ ਹੈਂ॥

ਤੁਧੁ ਆਵਣ ਜਾਣਾ ਕੀਆ ਤੁਧੁ ਲੇਪੁ ਨ ਲਗੈ ਤ੍ਰਿਣ ॥

ਸੰਸਾਰ ਕਾ ਆਵਣ ਜਾਣਾ ਤੈਨੇ ਹੀ ਕੀਆ ਹੈ ਤੇਰੇ ਕੋ ਤ੍ਰਿਣ ਮਾਤ੍ਰ ਭੀ ਲੇਪੁ ਨਹੀਂ ਲਾਗਤਾ॥

ਜਿਸੁ ਹੋਵਹਿ ਆਪਿ ਦਇਆਲੁ ਤਿਸੁ ਲਾਵਹਿ ਸਤਿਗੁਰ ਚਰਣ ॥

ਜਿਸ ਪਰ ਤੂੰ ਆਪ ਦਇਆਲ ਹੋਤਾ ਹੈਂ ਤਿਸ ਕੋ ਸਤਿਗੁਰੋਂ ਕੇ ਚਰਣੋਂ ਮੈਂ ਲਗਾਵਤਾ ਹੈਂ॥

ਤੂ ਹੋਰਤੁ ਉਪਾਇ ਨ ਲਭਹੀ ਅਬਿਨਾਸੀ ਸ੍ਰਿਸਟਿ ਕਰਣ ॥੨॥

ਹੇ ਅਬਿਨਾਸੀ ਸ੍ਰਿਸਟੀ ਕੇ ਕਾਰਣ ਹਾਰ ਤੂੰ ਹੋਰ ਉਪਾਇ ਕਰ ਨਹੀਂ ਪ੍ਰਾਪਤ ਹੋਤਾ ਹੈ ਭਾਵ ਗੁਰ ਉਪਦੇਸ ਸੇ ਹੀ ਮਿਲਤਾ ਹੈਂ॥੨॥

ਡਖਣੇ ਮਃ ੫ ॥

ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ ॥

ਜੇ ਤੂੰ ਹਮਾਰੇ ਅੰਤਸਕਰਣ ਰੂਪ ਵੇਹੜੇ ਮੈਂ ਫਿਰੇਂ ਅਰਥਾਤ ਪ੍ਰਾਪਤ ਹੋਵੈਂ ਤੋਂ ਦੇਹ ਰੂਪ ਧਰਤੀ ਸਭ ਸੋਭਨੀਕ ਹੋ ਜਾਵੇ ਭਾਵ ਸਫਲੀ ਹੋ ਜਾਵੇ॥

ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ ॥੧॥

ਹੇ ਕੰਤ ਇਕ ਤੇਰੇ ਬਿਨਾਂ ਮੇਰੀ ਕੋਈ ਬਾਤ ਨਹੀਂ ਪੂਛਤਾ ਹੈ॥੧ ॥

ਮਃ ੫ ॥

ਹਭੇ ਟੋਲ ਸੁਹਾਵਣੇ ਸਹੁ ਬੈਠਾ ਅੰਙਣੁ ਮਲਿ ॥

ਸਭ ਪਦਾਰਥ ਉਸ ਮਹਾਤਮਾਂ ਕੇ ਸੁੰਦ੍ਰ ਹੂਏ ਹੈਂ ਹੇ ਪਤੀ ਜਿਸਕਾ ਅੰਤਸਕਰਨ ਰੂਪ ਵੇਹੜਾ ਤੂੰ ਮਲ ਬੈਠਾ ਹੈਂ॥

ਪਹੀ ਨ ਵੰਞੈ ਬਿਰਥੜਾ ਜੋ ਘਰਿ ਆਵੈ ਚਲਿ ॥੨॥

ਤਿਸਕਾ ਜਗਜਾਸੂ ਰੂਪ (ਪਹੀ) ਪਰਾਹੁਣਾ ਜੋ ਘਰ ਮੈਂ ਚਲ ਕਰ ਆਵਤਾ ਹੈ ਸੋ ਖਾਲੀ ਨਹੀਂ ਜਾਤਾ ਹੈ॥੨॥

ਮਃ ੫ ॥

ਸੇਜ ਵਿਛਾਈ ਕੰਤ ਕੂ ਕੀਆ ਹਭੁ ਸੀਗਾਰੁ ॥

ਸੁਆਮੀ ਕੇ ਲੀਏ ਸਰਧਾ ਰੂਪ ਸੇਜ ਵਿਛਾਈ ਹੈ ਔ ਸਾਧਨੋਂ ਰੂਪ ਸੀਂਗਾਰ ਭੀ ਸਭ ਕੀਆ ਹੈ॥

ਇਤੀ ਮੰਝਿ ਨ ਸਮਾਵਈ ਜੇ ਗਲਿ ਪਹਿਰਾ ਹਾਰੁ ॥੩॥

ਜਬ ਪ੍ਰਾਪਤ ਹੂਆ ਤਬ ਇਤਨੀ ਬੀਚ ਰੜਕ ਨਹੀਂ ਸਮਾਵਤੀ ਜੋ ਗਲ ਮੈਂ ਹਾਰ ਪਹਿਨ ਲਵਾਂ ਭਾਵ ਸੇ ਬ੍ਰਿਤੀ ਕੀ ਗਾੜਤਾ ਮੈਂ ਹਰਿ ਹਰਿ ਕਰਨਾਂ ਵਾ ਅਹਾਰਾਦਕੋਂ ਕੀ ਗਲ ਕਰਨੀ ਇਹ ਭੀ ਨਹੀਂ ਬੀਚ ਸਮਾਵਤੀ॥੩॥

ਪਉੜੀ ॥

ਤੂ ਪਾਰਬ੍ਰਹਮੁ ਪਰਮੇਸਰੁ ਜੋਨਿ ਨ ਆਵਹੀ ॥

ਤੂੰ ਸਰਬ ਕਾ ਪਰਾ ਔ ਬਿਆਪਕ ਪਰਮੇਸਰ ਪੁਨ: ਜੂਨੀਓਂ ਮੈਂ ਨਹੀ ਆਵਤਾ ਹੈਂ

ਤੂ ਹੁਕਮੀ ਸਾਜਹਿ ਸ੍ਰਿਸਟਿ ਸਾਜਿ ਸਮਾਵਹੀ ॥

ਹੇ ਹੁਕਮੀ ਤੂੰ ਅਪਨੇ ਹੁਕਮ ਕਰਕੇ ਹੀ ਸ੍ਰਿਸਟੀ ਕੋ ਬਨਾਵਤਾ ਹੈ ਪੁਨ: ਬਣਾਇ ਕੇ ਸਮਾਇ ਲੇਤਾ ਭਾਵ ਪਰਲੋ ਕਰਤਾ ਹੈਂ॥

ਤੇਰਾ ਰੂਪੁ ਨ ਜਾਈ ਲਖਿਆ ਕਿਉ ਤੁਝਹਿ ਧਿਆਵਹੀ ॥

ਤੇਰਾ ਰੂਪ ਨਹੀਂ ਲਖਿਆ ਜਾਤਾ ਕਿਸ ਤਰਾਂ ਤੇਰਾ ਧਿਆਨ ਕਰੀਏ॥

ਤੂ ਸਭ ਮਹਿ ਵਰਤਹਿ ਆਪਿ ਕੁਦਰਤਿ ਦੇਖਾਵਹੀ ॥

ਤੂੰ ਆਪ ਹੀ ਸਭ ਮੈਂ ਵਰਤ ਰਿਹਾ ਹੈਂ ਔ ਅਪਨੀ ਸ਼ਕਤੀ ਸਭ ਕੋ ਦਿਖਾਵਤਾ ਹੈਂ॥

ਤੇਰੀ ਭਗਤਿ ਭਰੇ ਭੰਡਾਰ ਤੋਟਿ ਨ ਆਵਹੀ ॥

ਤੇਰੀ ਭਗਤੀ ਕੇ ਭੰਡਾਰੇ ਭਰੇ ਹੁਏ ਹੈਂ ਤਿਨ ਭੰਡਾਰਿਓਂ ਕੀ ਤੋਟ ਨਹੀਂ ਆਵਤੀ॥

ਏਹਿ ਰਤਨ ਜਵੇਹਰ ਲਾਲ ਕੀਮ ਨ ਪਾਵਹੀ ॥

ਇਸੀ ਭਗਤੀ ਮੈਂ ਵੈਰਾਗ ਗਿਆਨ ਪ੍ਰੇਮ ਆਦਿਕ ਸਭ ਹੈਂ ਕੋਈ ਕੀਮਤ ਨਹੀਂ ਪਾਇ ਸਕਤਾ ॥

ਜਿਸੁ ਹੋਵਹਿ ਆਪਿ ਦਇਆਲੁ ਤਿਸੁ ਸਤਿਗੁਰ ਸੇਵਾ ਲਾਵਹੀ ॥

ਜਿਸ ਪਰ ਤੂੰ ਆਪ ਦਿਆਲ ਹੋਤਾ ਹੈਂ ਤਿਸ ਕੋ ਸਤਿਗੁਰੋਂ ਕੀ ਸੇਵਾ ਮੈਂ ਲਾਵਤਾ ਹੈਂ॥

ਤਿਸੁ ਕਦੇ ਨ ਆਵੈ ਤੋਟਿ ਜੋ ਹਰਿ ਗੁਣ ਗਾਵਹੀ ॥੩॥

ਹੇ ਹਰੀ ਸਤਿਗੁਰੋਂ ਦੁਆਰੇ ਜੋ ਤੇਰੇ ਗੁਨੋਂ ਕੋ ਗਾਵਤਾ ਹੈ ਤਿਸ ਪੁਰਸ ਕੋ ਕਿਸੇ ਪਦਾਰਥ ਕੀ ਕਬੀ ਭੀ ਤੋਟ ਨਹੀਂ ਆਵਤੀ॥੩॥

ਡਖਣੇ ਮਃ ੫ ॥

ਜਾ ਮੂ ਪਸੀ ਹਠ ਮੈ ਪਿਰੀ ਮਹਿਜੈ ਨਾਲਿ ॥

ਜਾ ਮੈਂ ਰਿਦੇ ਬੀਚ ਬੀਚਾਰ ਕੇ ਦੇਖਿਆ ਤੌਂ ਪਰਮੇਸਰ ਮੇਰੇ ਨਾਲ ਹੀ ਪ੍ਰਤੀਤ ਹੁਆ॥

ਹਭੇ ਡੁਖ ਉਲਾਹਿਅਮੁ ਨਾਨਕ ਨਦਰਿ ਨਿਹਾਲਿ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਤੌਂ ਮੇਰੇ ਕੋ ਕ੍ਰਿਪਾ ਦ੍ਰਿਸ੍ਟ ਕਰਕੇ ਨਿਹਾਲ ਕਰ ਦੀਆ ਔ ਸਭ ਦੁਖ ਭੀ ਲਾਹਿ ਦੀਏ ਹੈਂ॥੧॥

ਮਃ ੫ ॥

ਨਾਨਕ ਬੈਠਾ ਭਖੇ ਵਾਉ ਲੰਮੇ ਸੇਵਹਿ ਦਰੁ ਖੜਾ ॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਮੇਸਰ ਮੈਂ ਤੇਰੀ ਕਨਸੋਇ ਲੇਤਾ ਹੂੰ ਅਰਥਾਤ ਕਾਨੋਂ ਮੈਂ ਤੁਮਾਰੀ ਸੋਭਾ ਸੁਨਤਾ ਹੂੰ ਵਾ (ਭਖੇ ਵਾਉ) ਵਾਸਨਾ ਕੋ ਨਸਟ ਕਰਤਾ ਹੂੰ ਔ ਲੰਮੇ ਦਰ ਸਤਸੰਗ ਕੋ (ਖੜਾ) ਸਾਵਧਾਨ ਹੋਕੇ ਸੇਵਤਾ ਹੂੰ॥

ਪਿਰੀਏ ਤੂ ਜਾਣੁ ਮਹਿਜਾ ਸਾਉ ਜੋਈ ਸਾਈ ਮੁਹੁ ਖੜਾ ॥੨॥

ਹੇ ਪਤੀ ਤੂੰ ਮੇਰੇ ਖੜੋਨੇ ਕਾ ਪ੍ਰਯੋਜਨ ਜਾਣੁ। ਜੇ ਕਹੇ ਕਿ ਤੂੰ ਹੀ ਕਹੁ? ਤਿਸ ਪਰ ਕਹਤੇ ਹੈਂ। ਹੇ ਸਾਂਈ ਮੈਂ ਤੇਰਾ ਮੁਖ ਦੇਖਨ ਕੋ ਖੜਾ ਹੂੰ॥੨॥ ਆਗੇ ਸੇ ਪਰਮੇਸਰੁ ਕਹਤਾ ਹੈ॥

ਮਃ ੫ ॥

ਕਿਆ ਗਾਲਾਇਓ ਭੂਛ ਪਰ ਵੇਲਿ ਨ ਜੋਹੇ ਕੰਤ ਤੂ ॥

ਹੇ (ਭੂਛ) ਮੋਟੇ ਗਵਾਰ ਇਹ ਕਿਆ ਤੈਨੇ ਕਹਿਆ ਹੈ ਵਾ ਮੋਟਾ ਸਬਦੁ ਤੈਨੇ ਕਿਆ ਕਹਿਆ ਹੈ ਕਿ ਤੇਰਾ ਮੂੰਹ ਦੇਖਾਂ ਜੋ ਤੂੰ ਪਰ ਇਸਤ੍ਰੀ ਵਾ ਪਰਾਏ ਵਲੇਵੇਂ ਭਾਵ ਪਦਾਰਥ ਨਾ ਤਕੇ ਤੌਂ ਕੰਤ ਤੂੰ ਆਪ ਹੀ ਹੈਂ ਭਾਵ ਤੂੰ ਤ੍ਰਿਸਨਾ ਕਰਿ ਜੀਵ ਭਾਵ ਕੋ ਪ੍ਰਾਪਤਿ ਹੁਆ ਹੈਂ ਜੇ ਤ੍ਰਿਸਨਾ ਛੋਡੇ ਤਾਂ ਤੂੰ ਬ੍ਰਹਮ ਰੂਪ ਹੀ ਹੈਂ॥

ਨਾਨਕ ਫੁਲਾ ਸੰਦੀ ਵਾੜਿ ਖਿੜਿਆ ਹਭੁ ਸੰਸਾਰੁ ਜਿਉ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਜੈਸੇ ਫੁਲੋਂ ਕੀ ਵਾੜੀ ਖਿੜੀ ਹੋਈ ਹੋਤੀ ਹੈ ਕਿਉਂਕਿ ਸੰਸਾਰ ਸਭ ਖਿੜਿਆ ਹੁਆ ਹੈ ਭਾਵ ਥੋੜਾ ਕਾਲ ਚਮਤਕਾਰ ਮਾਤ੍ਰ ਹੀ ਹੈ॥੩॥

ਪਉੜੀ ॥

ਸੁਘੜੁ ਸੁਜਾਣੁ ਸਰੂਪੁ ਤੂ ਸਭ ਮਹਿ ਵਰਤੰਤਾ ॥

ਹੇ ਭਗਵਨ ਸੁੰਦਰ ਸਰੂਪ ਔ ਐਸਾ ਤੂੰ ਚਤਰ ਹੈਂ ਕਿ ਸਬ ਕੇ ਬੀਚ ਵਰਤਤਾ ਹੈਂ॥

ਤੂ ਆਪੇ ਠਾਕੁਰੁ ਸੇਵਕੋ ਆਪੇ ਪੂਜੰਤਾ ॥

ਤੂੰ ਆਪ ਹੀ ਠਾਕਰ ਹੈਂ ਔ ਆਪ ਹੀ ਸੇਵਕ ਰੂਪ ਹੈ੍ ਕੈ ਪੂਜਤਾ ਹੈਂ॥

ਦਾਨਾ ਬੀਨਾ ਆਪਿ ਤੂ ਆਪੇ ਸਤਵੰਤਾ ॥

ਦਾਨਾ ਹੋਕੇ ਆਪ ਹੀ ਤੂੰ ਕਰਮਾਂ ਕੋ ਦੇਖਤਾ ਹੈਂ ਔ ਆਪ ਹੀ ਸ੍ਰੇਸਟ ਕਰਮੋਂ ਵਾਲਾ ਹੈਂ॥

ਜਤੀ ਸਤੀ ਪ੍ਰਭੁ ਨਿਰਮਲਾ ਮੇਰੇ ਹਰਿ ਭਗਵੰਤਾ ॥

ਹੇ ਮੇਰੇ ਹਰਿ ਭਗਵੰਤ ਨਿਰਮਲ ਸਰੂਪ ਸਾਮਰਥ ਆਪ ਹੀ ਤੂੰ ਜਤੀ ਹੈਂ ਪੁਨ: ਆਪ ਹੀ ਸਤੀ ਰੂਪ ਹੈਂ॥

ਸਭੁ ਬ੍ਰਹਮ ਪਸਾਰੁ ਪਸਾਰਿਓ ਆਪੇ ਖੇਲੰਤਾ ॥

ਹੇ ਬਤਪਕ ਤੈਨੇ ਹੀ ਸਭ ਸੰਸਾਰ ਪਸਾਰੇ ਕੋ ਪਸਾਰਿਆ ਹੈ ਔ ਆਪ ਹੀ ਤਿਸ ਕੇ ਬੀਚ ਖੇਲ ਰਹਾ ਹੈਂ॥

ਇਹੁ ਆਵਾ ਗਵਣੁ ਰਚਾਇਓ ਕਰਿ ਚੋਜ ਦੇਖੰਤਾ ॥

ਇਹ ਆਵਣੇ ਜਾਣੇ ਵਾਲਾ ਏਕ ਕੌਤਕ ਕਰਕੇ ਬਣਾਇਆ ਹੈ ਔ ਆਪ ਹੀ ਇਸ ਕੋ ਦੇਖਤਾ ਹੈਂ॥

ਤਿਸੁ ਬਾਹੁੜਿ ਗਰਭਿ ਨ ਪਾਵਹੀ ਜਿਸੁ ਦੇਵਹਿ ਗੁਰ ਮੰਤਾ ॥

ਜਿਸਕੋ ਗੁਰੂ ਉਪਦੇਸ ਦੇਤਾ ਹੈਂ ਤਿਸ ਕੋ ਤੂੰ ਫੇਰ ਗਰਭ ਮੈਂ ਨਹੀਂ ਪਾਵਤਾ ॥

ਜਿਉ ਆਪਿ ਚਲਾਵਹਿ ਤਿਉ ਚਲਦੇ ਕਿਛੁ ਵਸਿ ਨ ਜੰਤਾ ॥੪॥

ਜਿਸਤਰਾਂ ਤੂੰ ਆਪ ਚਲਾਵਤਾ ਹੈਂ ਤਿਸੀ ਤਰਾਂ ਇਹ ਜੀਵ ਚਲਤੇ ਹੈਂ ਕਿਉਂਕਿ ਇਨ ਜੀਵੋਂ ਕੇ ਕੁਛ ਭੀ ਅਪਨੇ ਵਸ ਨਹੀਂ ਹੈ ਜੈਸੇ ਦਰਯਾਵ ਕੇ ਢਾਹੇ ਕੇ ਉਪਰਲੀ ਡੰਡੀ ਪਰ ਚਲਤੇ ਪੁਰਸ ਕੋ ਕੋਈ ਕਹੇ ਤੈਸੇ ਉਪਦੇਸ ਕਹਤੇ ਹੈਂ॥੪॥

ਡਖਣੇ ਮਃ ੫ ॥

ਕੁਰੀਏ ਕੁਰੀਏ ਵੈਦਿਆ ਤਲਿ ਗਾੜਾ ਮਹਰੇਰੁ ॥

ਹੇ ਵੈਰਾਗ ਰੂਪ ਡੰਡੀ ਡੰਡੀ ਮੈਂ ਚਲਨੇ ਵਾਲੇ ਪੁਰਸ ਪ੍ਰਿਥਵੀ ਅਸਥੂਲ ਜੋ ਇਹ ਸਰੀਰ ਹੈ ਤਿਸ ਕੇ ਨੀਚੇ ਭਾਵ ਅੰਤਸਕਰਨ ਮੈਂ ਵਿਸਜੋਂ ਰੂਪ ਗਾੜਾ ਡੂੰਘਾ (ਮਹਰੇਰੁ) ਝੇਰੁ ਅਰਥਾਤ ਢਾਹ ਲਗੀ ਹੈ ਕਾਵ ਕਾਮਾਦੀ ਬਿਕਾਰ ਹੈਂ॥

ਵੇਖੇ ਛਿਟੜਿ ਥੀਵਦੋ ਜਾਮਿ ਖਿਸੰਦੋ ਪੇਰੁ ॥੧॥

(ਜਾਮਿ) ਜਉ ਮਨ ਬੁਧੀ ਰੂਪ ਪੈਰ ਖਿਸਕਿਆ ਤੋ ਡੂਬ ਜਾਏਗਾ ਭਾਵ ਵਿਸੇ ਪਰਾਇਣ ਹੋ ਜਾਵੇਗਾ ਜੇ ਏਹ ਬਾਤ ਨਾ ਹੂਈ ਤਾਂ ਵੇਖੀਂ ਕਿਤੈ (ਛਿਟੜਿ) ਛਿਟਾਂ ਵਾਲਾ (ਥੀਵਦੋ) ਹੋਵੇਂ ਭਾਵ ਵਿਸਿਓਂ ਕੀ ਸੰਗਤ ਕਰ ਕਲੰਕੀ ਨ ਕਹੀਂ ਹੋ ਜਾਵੇ ਭਾਵ ਵਿਖਿਓਂ ਮੈਂ ਪਰਵਿਰਤ ਹੋਣੇਤੇ ਜੇ ਵਿਚਾਰ ਕਰ ਫਿਰ ਭੀ ਤਜਾਗ ਕਰ ਦੇਵੇ ਤਉ ਸਾਧੂ ਕੋ ਕਲੰਕ ਤੋ ਜਰੂਰ ਬਨਾ ਰਹਿਤਾ ਹੈ॥੧॥

ਮਃ ੫ ॥

ਸਚੁ ਜਾਣੈ ਕਚੁ ਵੈਦਿਓ ਤੂ ਆਘੂ ਆਘੇ ਸਲਵੇ ॥

ਹੇ ਭਾਈ ਤੂੰ ਜਿਨ ਪਦਾਰਥੋਂ ਕੋ ਸਤ ਜਾਨਤਾ ਹੈਂ ਇਹ ਤਉ ਕਚੇ ਔਰ ਨਸ਼ਟ ਹੋਣੇ ਵਾਲੇ ਹੈਂ ਔਰ ਤੂੰ ਅਗੇ ਹੀ ਅਗੇ ਪਦਾਰਥੋਂ ਮੈਂ ਬ੍ਰਿਤੀ ਕਾ (ਸਲਵੇ) ਪਰਵੇਸ ਕਰਾਵਤਾ ਜਾਤਾ ਹੈਂ॥

ਨਾਨਕ ਆਤਸੜੀ ਮੰਝਿ ਨੈਣੂ ਬਿਆ ਢਲਿ ਪਬਣਿ ਜਿਉ ਜੁੰਮਿਓ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੈਸੇ ਅਗਨੀ ਮੈਂ ਪਾਇਆ ਹੂਆ (ਨੈਣੂ) ਮਖਨ ਢਲ ਜਾਤਾ ਹੈ ਔਰ (ਬਿਆ) ਦੂਜਾ ਦ੍ਰਿਸਟਾਂਤ ਹੈ ਜੈਸੇ ਜਲਕੇ ਨਸਟ ਹੋਣੇ ਤੇ (ਪਬਣਿ) ਚੁਪਤੀ (ਜੁੰਮਿਉ) ਨਸਟ ਹੋਤੀ ਹੈ ਤੈਸੇ ਹੀ ਇਹ ਪਦਾਰਥ ਖਿਨ ਭੰਗਰ ਹੈ॥੨॥

ਮਃ ੫ ॥

ਭੋਰੇ ਭੋਰੇ ਰੂਹੜੇ ਸੇਵੇਦੇ ਆਲਕੁ ॥

ਮੁਦਤਿ ਪਈ ਚਿਰਾਣੀਆ ਫਿਰਿ ਕਡੂ ਆਵੈ ਰੁਤਿ ॥੩॥

ਹੇ ਭੋਲੇ ਔ ਭੂਲੇ ਹੁਏ ਜੀਵ ਸੁੰਦਰ ਪਰਮੇਸਰ ਕੋ ਸੇਵਤਾ ਹੂਆ ਆਲਸ ਕਰਤਾ ਹੈਂ (ਚਿਰਾਣੀਆ) ਬਹੁਤ ਕਾਲ ਦੇਰੀ ਪੈ ਗਈ ਹੈ ਭਾਵ ਪਰਮੇਸਰ ਤੋਂ ਬਿਛੜਿਆਂ ਚਿਰ ਹੂਆ ਹੈ ਮਾਨੁਖ ਜਨਮ ਰੂਪ ਪਰਮੇਸਰ ਭਜਨ ਕੀ ਰੁਤ ਫੇਰ ਕਬ ਆਵੇਗੀ ਭਾਵ ਇਹ ਜਨਮ ਦੁਰਲਭ ਹੈ ਇਸਤੇ ਭਜਨ ਕਰਿ॥੩॥

ਪੰਨਾ ੧੦੯੬

ਪਉੜੀ ॥

ਤੁਧੁ ਰੂਪੁ ਨ ਰੇਖਿਆ ਜਾਤਿ ਤੂ ਵਰਨਾ ਬਾਹਰਾ ॥

ਏ ਮਾਣਸ ਜਾਣਹਿ ਦੂਰਿ ਤੂ ਵਰਤਹਿ ਜਾਹਰਾ ॥

ਤੇਰਾ ਰੂਪ ਰੇਖ ਔ ਜਾਤ ਕੁਛ ਨਹੀਂ ਹੈ ਕਿਉਂਕਿ ਤੂੰ ਬਰਨ ਆਸ੍ਰਮ ਤੇ ਬਾਹਰਾ ਹੈਂ ਇਹ ਮਾਨੁਖ ਤੇਰੇ ਕੋ ਦੂਰ ਜਾਨਤੇ ਹੈਂ ਔਰ ਤੂੰ ਪਰਤਖ ਵਰਤ ਰਹਾ ਹੈਂ ਭਾਵ ਨੇੜੇ ਹੈਂ॥

ਤੂ ਸਭਿ ਘਟ ਭੋਗਹਿ ਆਪਿ ਤੁਧੁ ਲੇਪੁ ਨ ਲਾਹਰਾ ॥

ਤੂ ਪੁਰਖੁ ਅਨੰਦੀ ਅਨੰਤ ਸਭ ਜੋਤਿ ਸਮਾਹਰਾ ॥

ਤੂੰ ਸਭ ਘਟੋਂ ਮੈਂ ਆਪ ਹੀ ਭੋਗ ਰਹਾ ਹੈਂ ਤੇਰੇ ਕੋ ਲੇਪ ਨਹੀਂ (ਲਾਹਰਾ) ਲਾਗਤਾ ਤੂੰ ਅਨੰਤ ਰੂਪ ਔਰ ਅਨੰਦੀ ਪੁਰਸ ਹੈਂ ਔ ਹੇ ਜੋਤੀ ਸਭ ਮੈਂ ਸਮਾਇ ਰਹਿਆ ਹੈਂ॥

ਤੂ ਸਭ ਦੇਵਾ ਮਹਿ ਦੇਵ ਬਿਧਾਤੇ ਨਰਹਰਾ ॥

ਹੇ ਕਰਮ ਫਲ ਪਰਦਾਤੇ ਨਰਸਿੰਘ ਰੂਪ ਤੂੰ ਸਭ ਦੇਵਤਿਓਂ ਮੈਂ ਪ੍ਰਕਾਸ ਰੂਪ ਹੈਂ॥

ਕਿਆ ਆਰਾਧੇ ਜਿਹਵਾ ਇਕ ਤੂ ਅਬਿਨਾਸੀ ਅਪਰਪਰਾ ॥

ਮੇਰੀ ਜੇਹਬਾ ਏਕ ਤੇਰੇ ਕੋ ਕਿਆ ਅਰਾਧੇ ਤੂੰ ਅਬਨਾਸੀ ਹੈਂ ਔ ਅਪਰ ਜੋ ਹੈਂ ਤਿਨ ਸਭ ਤੇ ਤੂੰ ਪਰਾ ਹੈਂ॥

ਜਿਸੁ ਮੇਲਹਿ ਸਤਿਗੁਰੁ ਆਪਿ ਤਿਸ ਕੇ ਸਭਿ ਕੁਲ ਤਰਾ ॥

ਜਿਸਕੋ ਤੂੰ ਆਪ ਸਤਿਗੁਰੋਂ ਕੋ ਮੇਲਤਾ ਹੈਂ ਤਿਸ ਕੇ ਸਭ ਕੁਲੋਂ ਕੋ ਤੈਨੇ ਤਾਰ ਦੀਆ ਹੈ॥

ਸੇਵਕ ਸਭਿ ਕਰਦੇ ਸੇਵ ਦਰਿ ਨਾਨਕੁ ਜਨੁ ਤੇਰਾ ॥੫॥

ਸਭ ਸੇਵਕ ਤੇਰੀ ਸੇਵਾ ਕਰਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਭੀ ਏਕ ਤੇਰੇ ਦਰ ਕਾ ਦਾਸ ਹੂੰ॥੫॥

ਡਖਣੇ ਮਃ ੫ ॥

ਗਹਡੜੜਾ ਤ੍ਰਿਣਿ ਛਾਇਆ ਗਾਫਲ ਜਲਿਓਹੁ ਭਾਹਿ ॥

ਹੇ ਭਾਈ ਸਰੀਰ ਰੂਪ ਛਪਰ ਅਸਤੀ ਨਾੜੀ ਰੂਪ ਘਾਸ ਕਰ ਛਾਇਆ ਹੂਆ ਹੈ ਗਾਫਲ ਜੀਵ ਇਸਕੋ ਕਾਲ ਰੂਪ ਅਗਨੀ ਕਰਕੇ ਜਲਿਆ ਹੂਆ ਜਾਣ ਵਾ ਸੰਸਾਰ ਰੂਪ ਟੋਆ ਹੈ ਔ ਪਦਾਰਥ ਰੂਪ ਤ੍ਰਿਣੋਂ ਕਰ ਅਛਾਦਿਆ ਹੈ ਔ ਬੀਚ ਤ੍ਰਿਸਨਾ ਕਾਮ ਕ੍ਰੋਧ ਅਗਨੀ ਜਲਤੀ ਹੈ ਪਸੂ ਸਮ ਗਾਵਲ ਜੀਉ ਪਦਾਰਥੋਂ ਰੂਪ ਤ੍ਰਿਣੋਂ ਕੇ ਲਾਲਚ ਕਰ ਇਸ ਟੋਏ ਮੈਂ ਪੜ ਕਰ ਅਗਨੀ ਮੈਂ ਜਲਾ ਹੈ॥

ਜਿਨਾ ਭਾਗ ਮਥਾਹੜੈ ਤਿਨ ਉਸਤਾਦ ਪਨਾਹਿ ॥੧॥

ਜਿਨਕੇ ਮਸਤਕ ਮੈਂ ਬਡੇ ਭਾਗ ਹੈਂ ਤਿਨੋਂ ਨੇ ਗੁਰੋਂ ਕੀ ਸਰਣ ਲਈ ਹੈ ਇਸਤੇ ਸੋ ਜਲਨ ਸੇ ਬਚੇ ਹੈਂ॥੧॥

ਮਃ ੫ ॥

ਨਾਨਕ ਪੀਠਾ ਪਕਾ ਸਾਜਿਆ ਧਰਿਆ ਆਣਿ ਮਉਜੂਦੁ ॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਗੁਰੂ ਨਾਨਕ ਜੀ ਨੇ ਬਾਣੀ ਰਚੀ ਹੈ ਸੋ ਮਾਨੋ ਵੇਦ ਵਾਕੋਂ ਕੋ ਪੀਠਾ ਹੈ ਔ ਗੁਰੂ ਅੰਗਦ ਜੀ ਨੇ ਤਿਸ ਕੋ ਪਕਾਯਾ ਹੈ ਪੁਨ: ਗੁਰੂ ਅਮਰਦਾਸ ਜੀ ਨੇ ਸਾਜਿਆ ਹੈ ਅਰਥਾਤ ਚੋਪੜਿਆ ਹੈ ਔ ਗੁਰੂ ਰਾਮਦਾਸ ਜੀ ਨੇ ਮੌਜੂਦ ਧਰਿਆ ਹੈ ਭਾਵ ਸਿਧਾਂਤ ਕੋ ਪ੍ਰਗਟ ਕਰਿਕੇ ਜਗਜਾਸੂਆਂ ਕੇ ਆਗੇ ਧਰਿਆ ਹੈ ਵਾ ਜਿਸਨੇ (ਪੀਠਾ) ਸ੍ਰਵਣ ਕੀਆ ਪਕਾ ਮਨਨ ਕੀਆ (ਸਾਜਿਆ) ਜੌ ਨਿਧਧਿਆਸਨ ਕੀਆ ਹੈ ਤਿਸ ਕੋ ਗੁਰਾਂ ਨੇ ਮਉਜੂਦੁ ਧਰਿਆ ਕਿਆ ਗੁਰੋਂ ਨੇ ਸਾਛਜਾਤ ਕਰ ਦੀਆ ਹੈ॥

ਬਾਝਹੁ ਸਤਿਗੁਰ ਆਪਣੇ ਬੈਠਾ ਝਾਕੁ ਦਰੂਦ ॥੨॥

ਜੋ ਅਪਨੇ ਸਤਿਗੁਰੋਂ ਕੀ ਬਾਨੀ ਸੇ ਬਿਨਾਂ ਅਰਥਾਤ ਬੇਮੁਖ ਹੈਂ ਸੋ ਦਰੂਦ ਦੀਆਂ ਟਿਕੀਆਂ ਸਮ ਔਰ ਮਤਾਂਤਰ ਕੇ ਗ੍ਰੰਥੋਂ ਕੀ ਤਰਫ ਬੈਠਾ ਝਾਕਤਾ ਹੈ ਪਰੰਤੂ ਤਿਸ ਕੋ ਲਾਭ ਕਿਛ ਨਹੀਂ ਹੋਤਾ ਸਾਧਨ ਸੰਯੁਕਤ ਭੀ ਹੈ ਤਉ ਨਿਗੁਰਾ ਪੁਰਸੁ ਦੇਵੀ ਦੇਵਤਿਓਂ ਕੀ ਆਸਾ ਕਰਤਾ ਹੈ ਔ ਤ੍ਰਿਪਤਿ ਨਹੀਂ ਹੋਤਾ॥੨॥

ਮਃ ੫ ॥

ਨਾਨਕ ਭੁਸਰੀਆ ਪਕਾਈਆ ਪਾਈਆ ਥਾਲੈ ਮਾਹਿ ॥

ਸ੍ਰੀ ਗੁਰੂ ਜੀ ਕਹਤੇ ਹੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪ ਥਾਲ ਹੈ ਸਬਦੋਂ ਰੂਪ ਪ੍ਰਸਾਦੀਆਂ ਪਕਾਇਕੇ ਪਾਈਆ ਹੈਂ ਕੈਸੀਆਂ ਹੈਂ? ਭਗਤੀ ਤੋ ਮਿਠਾ ਹੈ ਗਿਆਨ ਘਿਉ ਔ ਨਿਸਕਾਮ ਕਰਮ ਜਿਨੋਂ ਮੈਂ ਮੈਦਾ ਹੈ॥

ਜਿਨੀ ਗੁਰੂ ਮਨਾਇਆ ਰਜਿ ਰਜਿ ਸੇਈ ਖਾਹਿ ॥੩॥

ਜਿਨੋਂ ਨੇ ਗੁਰੂ ਕੋ ਪ੍ਰਸੰਨ ਕੀਆ ਹੈ ਵਹੁ ਗੁਰਬਾਣੀ ਕੇ ਸਿਧਾਂਤ ਕੋ ਰਜ ਰਜ ਖਾਤੇ ਹੈਂ ਭਾਵ ਅਤੀ ਅਨੰਦ ਲੇਤੇ ਹੈਂ ਵਾ (ਭੁਸਰੀਆ) ਸਰੁਤੀਆਂ ਬੇਦ ਕੀਆਂ (ਪਕਾਈਆ) ਨਿਸਚੇ ਕਰੀਆਂ ਹੈਂ ਪੁਨ: ਇੰਦ੍ਰੀਆਂ ਰੋਕ ਕਰ ਰਿਦ ਅਸਥਾਨ ਮੈ ਠਹਿਰਾਈਆਂ ਹੈਂ ਜਿਨਾਂ ਨੇ ਗੁਰਾਂ ਕੋ ਪਰਸੰਨ ਕੀਆ ਹੈ ਸੋ ਸਿਧਾਂਤ ਕੋ ਪਾਇਕਰ ਆਤਮ ਅਨੰਦ ਭੋਗਤੇ ਹੈਂ॥

ਪਉੜੀ ॥

ਤੁਧੁ ਜਗ ਮਹਿ ਖੇਲੁ ਰਚਾਇਆ ਵਿਚਿ ਹਉਮੈ ਪਾਈਆ ॥

ਹੇ ਹਰੀ ਤੈਨੇ ਜਗ ਬੀਚ ਐਸਾ ਖੇਲੁ ਰਚਾਇਆ ਹੈ ਰਚਨਾ ਕਰਕੇ ਸਭ ਕੇ ਬੀਚ ਹਉਮੈਂ ਪਾਈ ਹੈ॥

ਏਕੁ ਮੰਦਰੁ ਪੰਚ ਚੋਰ ਹਹਿ ਨਿਤ ਕਰਹਿ ਬੁਰਿਆਈਆ ॥

ਸਰੀਰ ਰੂਪ ਤੋ ਏਕ ਮੰਦਰ ਹੈ ਤਿਸਮੈਂ ਕਾਮਾਦੀ ਪੰਚ ਚੋਰ ਹੈਂ ਵਹੁ ਨਿਤ ਹੀ ਬੁਰਿਆਈਆਂ ਕਰਤੇ ਹੈਂ॥

ਦਸ ਨਾਰੀ ਇਕੁ ਪੁਰਖੁ ਕਰਿ ਦਸੇ ਸਾਦਿ ਲੋੁਭਾਈਆ ॥

ਜੀਵ ਤਾਂ ਇਕ ਪੁਰਖ ਹੈ ਔ ਦਸ ਇੰਦ੍ਰੀਆਂ ਇਸਕੀਆਂ ਇਸਤ੍ਰੀਆਂ ਕੀਤੀਆਂ ਹੈਂ। ਦਸੋ ਇੰਦ੍ਰੀਆਂ ਕੈਸੀਆਂ ਹੈਂ? ਜੋ ਅਪਨੇ ਅਪਨੇ ਸੁਆਦ ਮੈਂ ਲੁਭਾਈਆਂ ਹੁਈਆਂ ਹੈਂ॥

ਏਨਿ ਮਾਇਆ ਮੋਹਣੀ ਮੋਹੀਆ ਨਿਤ ਫਿਰਹਿ ਭਰਮਾਈਆ ॥

ਮਾਇਆ ਜੋ ਮੋਹਣੀ ਹੈ ਇਸਨੇ ਮੋਹੀਆਂ ਹੈਂ ਇਸਕੀਆਂ ਭਰਮਾਈਆਂ ਹੁਈਆਂ ਵਿਸ਼ਯੋਂ ਮੈਂ ਨਿਤ ਹੀ ਫਿਰਤੀਆਂ ਹੈਂ॥

ਹਾਠਾ ਦੋਵੈ ਕੀਤੀਓ ਸਿਵ ਸਕਤਿ ਵਰਤਾਈਆ ॥

ਗੁਰਮੁਖ ਔ ਮਨਮੁਖ ਰੂਪ ਦੋਵੇਂ ਤਰਫਾਂ ਕੀਤੀਆਂ ਹੈ ਗੁਰਮੁਖੋਂ ਮੈਂ (ਸਿਵ) ਪ੍ਰਮਾਤਮਾ ਕਾ ਹੁਕਮ ਔ ਮਨਮੁਖੋਂ ਮੈਂ (ਸਕਤੀ) ਮਾਇਆ ਕਾ ਹੁਕਮ ਵਰਤਾਇਆ ਹੈ॥

ਸਿਵ ਅਗੈ ਸਕਤੀ ਹਾਰਿਆ ਏਵੈ ਹਰਿ ਭਾਈਆ ॥

ਈਸਰ ਪਖ ਵਾਲੇ ਗੁਰੋਂ ਕੇ ਆਗੇ ਸਕਤੀ ਪਖ ਵਾਲੇ ਮਨਮੁਖੋਂ ਨੇ ਬਾਜੀ ਕੋ ਹਾਰਾ ਹੈ ਹੇ ਹਰੀ ਤੇਰੇ ਕੋ ਇਹ ਬਾਤਾਂ ਇਸੀ ਪ੍ਰਕਾਰ ਭਾਈਆਂ ਹੈਂ॥

ਇਕਿ ਵਿਚਹੁ ਹੀ ਤੁਧੁ ਰਖਿਆ ਜੋ ਸਤਸੰਗਿ ਮਿਲਾਈਆ ॥

ਜੋ ਸਤਿਸੰਗ ਮੈਂ ਮਿਲਾਏ ਹੈਂ (ਇਕਿ) ਤਿਨ ਜੀਵਨ ਮੁਕਤਿ ਕੋ ਪਖਪਾਤ ਸੇ ਸੰਸਾਰ ਮੈਂ ਤੈਨੇ ਰਖ ਲੀਆ ਹੈ॥

ਜਲ ਵਿਚਹੁ ਬਿੰਬੁ ਉਠਾਲਿਓ ਜਲ ਮਾਹਿ ਸਮਾਈਆ ॥੬॥

ਤੇਰੇ ਮੈਂ ਵਹੁ ਐਸੇ ਅਭੇਦ ਹੂਏ ਹੈਂ ਜੈਸੇ ਜਲ ਬੀਚ ਸੇ ਜਲ ਰੂਪ (ਬਿੰਬੁ) ਬੁਦਬੁਦਾ ਉਠਕੇ ਜਲ ਕੇ ਬੀਚ ਹੀ ਸਮਾਇਆ ਹੈ॥੬॥

ਡਖਣੇ ਮਃ ੫ ॥

ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ ॥

ਜੀਵ ਤੂੰ (ਆਗਾਹਾ) ਪਰਮੇਸਰ ਕੀ ਤਰਫ ਕੋ ਚਾਹ ਵਾ ਬਲ ਕਰਿ (ਪਿਛਾ) ਸੰਸਾਰ ਕੀ ਤਰਫ ਮੁਖ ਨੇ ਫੇਰ ਅਰਥਾਤ ਨਾ ਕਰਿ ਵਾ ਮੋਢਾ ਅਰਥਾਤ ਪਾਸਾ ਨਾ ਫੇਰੁ ਭਾਵ ਬੇਮੁਖ ਨ ਹੋਹੁ॥

ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਇਸੀ ਮਨੁਖ ਕੀ ਵਾਰੀ ਮੈਂ (ਸਿਝਿ) ਮੋਖ ਹੋਹੁ ਫੇਰ ਜਨਮ ਨਹੀਂ ਹੋਵੇਗਾ ਭਾਵ ਮਨੁਖਾ ਜਨਮ ਦੁਰਲਭ ਹੈ॥੧॥

ਮਃ ੫ ॥

ਸਜਣੁ ਮੈਡਾ ਚਾਈਆ ਹਭ ਕਹੀ ਦਾ ਮਿਤੁ ॥

ਪਰਮੇਸਰ ਮੇਰਾ ਸਜਣ ਚਾਉ ਵਾਲਾ ਹੈ ਪੁਨ: ਸਭ ਕਿਸੇ ਦਾ ਮਿਤ੍ਰ ਹੈ॥

ਹਭੇ ਜਾਣਨਿ ਆਪਣਾ ਕਹੀ ਨ ਠਾਹੇ ਚਿਤੁ ॥੨॥

ਸਭ ਜੀਵ ਆਪਣਾ ਜਾਣਤੇ ਹੈਂ ਵਹੁ ਕਿਸੀਕਾ ਚਿਤ ਨਹੀਂ ਢਾਹਤਾ ਭਾਵ ਕਿਸੀ ਕੋ ਨਹੀਂ ਕਹਿੰਦਾ ਜੋ ਮੈਂ ਤੇਰਾ ਨਹੀਂ॥੨॥

ਮਃ ੫ ॥

ਗੁਝੜਾ ਲਧਮੁ ਲਾਲੁ ਮਥੈ ਹੀ ਪਰਗਟੁ ਥਿਆ ॥

ਹੇ ਪਜਾਰੇ ਤਉ ਗੁਪਤ ਰੂਪ ਕੌ ਮੈਨੇ ਖੋਜਿਆ ਹੈ ਅਬ ਤੌ (ਮਥੈ) ਸਨਮੁਖ ਹੀ ਪਰਗਟ ਹੂਆ ਹੈਂ ਭਾਵ ਸਾਖਜਾਤ ਅਬ ਹੂਆ ਹੈਂ॥

ਸੋਈ ਸੁਹਾਵਾ ਥਾਨੁ ਜਿਥੈ ਪਿਰੀਏ ਨਾਨਕ ਜੀ ਤੂ ਵੁਠਿਆ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪਤੀ ਜੀ ਜਹਾਂ ਤੂੰ ਵਸਿਆ ਹੈਂ ਸੋਈ ਸੁੰਦ੍ਰ ਥਾਨ ਹੈ ਭਾਵ ਰਿਦਾ ਵਾ ਸਰੀਰ ਸਥਾਨ ਸੁਹਾਵਾ ਹੈ॥੩॥

ਪਉੜੀ ॥

ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ ॥

ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ ॥

ਹੇ ਪਰਮੇਸਰ ਜੇ ਤੂੰ ਮੇਰੇ (ਵਲ) ਪਖ ਮੈਂ ਹੈਂ ਤੋ ਕਿਸੀ ਕੇ ਅਧੀਨ ਕਿਆ ਹੋਵਣਾ ਹੈ ਜਬ ਮੈਂ ਤੇਰਾ ਦਾਸ ਹੂਆ ਹੂੰ ਤਬ ਤੈਨੇ ਸਭ ਕੁਛ ਮੇਰੇ ਕੋ ਸੌਂਪਿਆ ਹੈ॥

ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ ॥
ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ ॥

ਅਬ ਤੋ ਲਖਮੀ ਕੀ ਤੋਟ ਨਹੀਂ ਆਵਤੀ ਖਾਤਾ ਖਰਚਤਾ ਰਹਤਾ ਹੂੰ ਸ੍ਰਿਸਟੀ ਮੈਂ ਚੌਰਾਸੀ ਲਖ ਜੂਨੀ ਜੀਵ ਜੋ ਹੈ ਸੋ ਸਭ ਸੇਵਾ ਕਰਤਾ ਹੈ॥

ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ ॥
ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ ॥

ਇਸ ਦਾਸਾ ਭਾਵ ਨੇ ਜੋ ਵੈਰੀ ਥੇ ਸੋ ਸਭ ਮਿਤ੍ਰ ਕਰ ਦੀਏ ਹੈਂ ਅਬ ਵਹੁ ਹਮਾਰਾ ਬੁਰਾ ਨਹੀਂ ਮਾਂਗਤੇ ਹੈਂ ਜਾ ਹੇ ਹਰੀ ਤੂੰ ਬਖਸੰਦ ਹੁਆ ਤੌ ਅਬ ਲੇਖਾ ਕੋਈ ਨਹੀਂ ਪੂਛਤਾ॥

ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ ॥
ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ ॥੭॥

ਹੇ ਗੋਬਿੰਦ ਜਬ ਗੁਰੋਂ ਦੁਆਰੇ ਤੁਝਕੋ ਮਿਲੇ ਤਬ ਅਨੰਦ ਐਸਾ ਹੂਆ ਕਿ ਮਨ ਤਨ ਕਰਕੇ ਸੁਖ ਪਾਇਆ ਹੈ ਜੋ ਤੇਰੇ ਕੋ ਭਾਵਨ ਵਾਲਾ ਹੁਆ ਹੂੰ ਤਬ ਤੈਨੇ ਮੇਰੇ ਸਭੇ ਕੰਮ ਸਵਾਰ ਦੀਏ ਹੈਂ॥

ਡਖਣੇ ਮਃ ੫ ॥
ਡੇਖਣ ਕੂ ਮੁਸਤਾਕੁ ਮੁਖੁ ਕਿਜੇਹਾ ਤਉ ਧਣੀ ॥

ਹੇ ਮਾਲਕ ਤੇਰੇ ਮੁਖ ਦੇਖਣੇ ਕੋ (ਮੁਸਤਾਕੁ) ਮੋਹਤ ਆਸਕ ਹੋ ਰਾਹ ਥਾ ਕਿ ਕੈਸਾ ਤੇਰਾ ਮੁਖ ਹੈ॥

ਫਿਰਦਾ ਕਿਤੈ ਹਾਲਿ ਜਾ ਡਿਠਮੁ ਤਾ ਮਨੁ ਧ੍ਰਾਪਿਆ ॥੧॥

ਮੈਂ ਦੇਖੇ ਬਿਨਾਂ ਬੁਰੇ ਹਾਲ ਫਿਰਤਾ ਥਾ ਜਾਂ ਤੇਰੇ ਕੋ ਦੇਖਿਆ ਹੈ ਤਾਂ ਮਨ ਤ੍ਰਿਪਤ ਹੁਆ ਹੈ॥੧॥

ਪੰਨਾ ੧੦੯੭

ਮਃ ੫ ॥
ਦੁਖੀਆ ਦਰਦ ਘਣੇ ਵੇਦਨ ਜਾਣੇ ਤੂ ਧਣੀ ॥
ਜਾਣਾ ਲਖ ਭਵੇ ਪਿਰੀ ਡਿਖੰਦੋ ਤਾ ਜੀਵਸਾ ॥੨॥

ਹਮ ਜੀਵ ਦੁਖੀਆਂ ਕੋ ਬਹੁਤ ਦਰਦ ਹੈ ਹਮਾਰੀ ਜੋ ਪੀੜਾ ਹੈ ਸੋ ਹੇ ਸੁਆਮੀ ਤੂੰਹੀ ਜਾਨਤਾ ਹੈਂ ਮੈਂ ਜਾਣਤਾ ਹੂੰ ਕਿ ਲਖਾਂ ਪਦਾਰਥ (ਭਵੇ) ਵਟੇ ਭਾਵ ਪ੍ਰਾਪਤ ਭਏ ਹੈਂ ਹੇ ਪਤੀ ਜਾਂ ਤੈਨੂੰ ਦੇਖਿਆ ਤਾਂ ਮੈਂ ਜੀਵਿਆ ਹੂੰ॥੨॥

ਮਃ ੫ ॥
ਢਹਦੀ ਜਾਇ ਕਰਾਰਿ ਵਹਣਿ ਵਹੰਦੇ ਮੈ ਡਿਠਿਆ ॥

(ਕਰਾਰਿ) ਤਕੜੀ ਸ੍ਰਿਸਟੀ ਨਸਟ ਹੋਤੀ ਜਾਤੀ ਹੈ ਵਾ ਕਨਾਰੇ ਢਹਿਤੇ ਜਾਤੇ ਹੈਂ ਭਾਵ ਜੋ ਪਰਜਾ ਕਾ ਆਸਰਾ ਰੂਪ ਥੇ ਸੋ ਨਸਟ ਹੂਏ ਹੈਂ ਔ ਕਾਲ ਕੇ ਵਹਿਣ ਬੀਚ ਮੈਂ ਰੁੜੇ ਜਾਤੇ ਦੇਖੇ ਹੈਂ॥

ਸੇਈ ਰਹੇ ਅਮਾਣ ਜਿਨਾ ਸਤਿਗੁਰੁ ਭੇਟਿਆ ॥੩॥

ਜਿਨਕੋ ਸਤਿਗੁਰੂ ਮਿਲਿਆ ਹੈ ਸੇਈ ਇਸਥਤ ਰਹੇ ਹੈਂ ਭਾਵ ਪਰਮੇਸਰ ਰੂਪ ਹੋਇਕੇ ਜਨਮੋਂ ਸੇ ਰਹਿਤ ਹੁਏ ਹੈਂ॥੩॥

ਪਉੜੀ ॥
ਜਿਸੁ ਜਨ ਤੇਰੀ ਭੁਖ ਹੈ ਤਿਸੁ ਦੁਖੁ ਨ ਵਿਆਪੈ ॥
ਜਿਨਿ ਜਨਿ ਗੁਰਮੁਖਿ ਬੁਝਿਆ ਸੁ ਚਹੁ ਕੁੰਡੀ ਜਾਪੈ ॥

ਜਿਸ ਪੁਰਸ ਕੋ ਤੇਰੀ ਭੂਖ ਹੈ ਤਿਸ ਕੋ ਕੋਈ ਦੁਖ ਨਹੀਂ ਬਿਆਪਤਾ ਜਿਸ ਪੁਰਸ ਨੇ ਗੁਰੋਂ ਦੁਆਰੇ ਤੇਰੇ ਸਰੂਪ ਕੋ ਬੁਝਿਆ ਹੈ ਸੋ ਚਹੁੰ ਕੁੰਟਾਂ ਵਿਚ ਜਾਨਿਆਂ ਗਿਆ ਹੈ॥

ਜੋ ਨਰੁ ਉਸ ਕੀ ਸਰਣੀ ਪਰੈ ਤਿਸੁ ਕੰਬਹਿ ਪਾਪੈ ॥

ਜਨਮ ਜਨਮ ਕੀ ਮਲੁ ਉਤਰੈ ਗੁਰ ਧੂੜੀ ਨਾਪੈ ॥

ਜੇ ਪੁਰਸ ਉਸ ਕੀ ਸਰਨ ਮੈਂ ਪੜੇ ਤਿਸ ਕੇ ਦਰਸਨ ਸੇ ਕਾਂਪ ਕੇ ਚਲੇ ਜਾਤੇ ਹੈਂ ਔਰ ਜੋ ਗੁਰੋਂ ਕੇ ਚਰਨੋਂ ਕੀ ਧੂੜੀ ਮੈਂ ਨਾਵਤੇ ਹੈਂ ਤਿਨੋਂਕੀ ਜਨਮ ਜਨਮਾਂਤ੍ਰੋਂ ਕੀ ਪਾਪ ਰੂਪ ਮੈਲ ਉਤ੍ਰ ਜਾਤੀ ਹੈ॥

ਜਿਨਿ ਹਰਿ ਭਾਣਾ ਮੰਨਿਆ ਤਿਸੁ ਸੋਗੁ ਨ ਸੰਤਾਪੈ ॥

ਹਰਿ ਜੀਉ ਤੂ ਸਭਨਾ ਕਾ ਮਿਤੁ ਹੈ ਸਭਿ ਜਾਣਹਿ ਆਪੈ ॥

ਹੇ ਹਰੀ ਜਿਸਨੇ ਤੇਰਾ ਭਾਣਾ ਮੰਨਿਆ ਹੈ ਨਾ ਤਿਸ ਕੋ ਸੋਗ ਔ ਨਾ ਦੁਖ ਹੀ ਹੋਤਾ ਹੈ ਹੇ ਹਰੀ ਤੂੰ ਸਭ ਜੀਵੋਂ ਕਾ ਮਿਤ੍ਰ ਹੈਂ ਸਭ ਤੇਰੇ ਕੋ ਆਪਣਾ ਹੀ ਕਰ ਜਾਣਤੇ ਹੈਂ॥

ਐਸੀ ਸੋਭਾ ਜਨੈ ਕੀ ਜੇਵਡੁ ਹਰਿ ਪਰਤਾਪੈ ॥

ਸਭ ਅੰਤਰਿ ਜਨ ਵਰਤਾਇਆ ਹਰਿ ਜਨ ਤੇ ਜਾਪੈ ॥੮॥

ਤੇਰਾ ਪ੍ਰਤਾਪ ਬਡਾ ਹੈ ਐਸੀ ਹੀ ਤੇਰੇ ਦਾਸੋਂ ਕੀ ਸੋਭਾ ਹੈ। ਕੈਸੀ? ਸਭ ਜਨੋਂ ਕੇ ਅੰਤਰ ਤੈਨੇ ਅਪਨੇ ਦਾਸੋਂ ਕਾ ਪ੍ਰਤਾਪ ਵਧਾਇਆ ਹੂਆ ਹੈ ਔ ਹੇ ਹਰੀ ਤੂੰ ਜਨਾਂ ਸੇ ਹੀ ਜਾਣੀਤਾ ਹੈਂ॥੮॥

ਡਖਣੇ ਮਃ ੫ ॥

ਜਿਨਾ ਪਿਛੈ ਹਉ ਗਈ ਸੇ ਮੈ ਪਿਛੈ ਭੀ ਰਵਿਆਸੁ ॥

ਜਿਨ ਪਦਾਰਥੋਂ ਕੇ ਪੀਛੇ ਮੈਂ ਫਿਰਤੀ ਥੀ ਸੋ ਅਬ ਮੇਰੇ ਪੀਛੇ (ਰਵਿਆਸੁ) ਫਿਰਤੇ ਹੈਂ ਇਹ ਫਲ ਪਰਮੇਸਰ ਪਰਾਇਣ ਹੋਣੇ ਕਾ ਹੈ॥

ਜਿਨਾ ਕੀ ਮੈ ਆਸੜੀ ਤਿਨਾ ਮਹਿਜੀ ਆਸ ॥੧॥

ਜਿਨਾਂ ਸੰਬੰਧੀਆਂ ਵਾ ਰਾਜੇ ਆਦਕੋਂ ਕੀ ਮੈਂ ਆਸਾ ਕਰਤੀ ਥੀ ਅਬ ਤਿਨ ਕੋ ਮੇਰੀ ਆਸ ਹੈ॥੧॥

ਮਃ ੫ ॥

ਗਿਲੀ ਗਿਲੀ ਰੋਡੜੀ ਭਉਦੀ ਭਵਿ ਭਵਿ ਆਇ ॥

ਗਿਲੀ ਗੁੜ ਕੀ ਰੋੜੀ ਸਮਾਨ ਮਾਇਆ ਗਿਲੀ ਹੈ ਭਾਵ ਫਸਾਉਣੇ ਵਾਲੀ ਹੈ ਜੀਵ ਕੀ ਬੁਧੀ ਮਖੀ ਰੂਪ ਹੈ॥

ਜੋ ਬੈਠੇ ਸੇ ਫਾਥਿਆ ਉਬਰੇ ਭਾਗ ਮਥਾਇ ॥੨॥

ਇਸਤ੍ਰੀ ਵ ਪੁਰਸ ਇਨ ਮੈਂ ਸੇ ਜੋ ਬੈਠੇ ਹੈਂ ਸੋ ਫਸੇ ਹੈਂ ਜਿਨਕੇ ਮਸਤਕ ਪਰ ਭਾਗ ਥੇ ਸੋ ਬਚੇ ਹੈਂ॥੨॥

ਮਃ ੫ ॥

ਡਿਠਾ ਹਭ ਮਝਾਹਿ ਖਾਲੀ ਕੋਇ ਨ ਜਾਣੀਐ ॥

ਤੈ ਸਖੀ ਭਾਗ ਮਥਾਹਿ ਜਿਨੀ ਮੇਰਾ ਸਜਣੁ ਰਾਵਿਆ ॥੩॥

ਸਭ ਕੇ ਬੀਚ ਦੇਖਾ ਹੈ ਤਿਸ ਪਰਮਾਤਮਾਂ ਸੇ ਬਿਨਾਂ ਖਾਲੀ ਕੋਈ ਨਹੀਂ ਜਾਣੀਤਾ ਹੇ ਸਖੀ ਜਿਨੋਂ ਨੇ ਮੇਰਾ ਸੁਆਮੀ ਰਾਵਿਆ ਹੈ॥ਭਾਵ ਜਪਿਆ ਹੈ ਤਿਨ ਕੇ ਮਸਤਕ ਕੇ ਭਾਗ ਸ੍ਰੇਸਟ ਹੈਂ॥੩॥

ਪਉੜੀ ॥

ਹਉ ਢਾਢੀ ਦਰਿ ਗੁਣ ਗਾਵਦਾ ਜੇ ਹਰਿ ਪ੍ਰਭ ਭਾਵੈ ॥

ਹੇ ਹਰੀ ਪ੍ਰਭੂ ਜੇ ਤੇਰੇ ਕੋ ਭਾਵੇ ਤੌ ਕਿਰਪਾ ਕਰਕੇ ਸੁਣ ਮੈਂ ਤੇਰਾ ਢਾਢੀ ਤੇਰੇ ਦਰ ਆਗੇ ਗੁਣ ਗਾਵਤਾ ਹੂੰ॥

ਪ੍ਰਭੁ ਮੇਰਾ ਥਿਰ ਥਾਵਰੀ ਹੋਰ ਆਵੈ ਜਾਵੈ ॥

ਹੇ ਮੇਰਾ ਪ੍ਰਭੂ ਤੂੰ ਥਿਰ ਸਥਾਨ ਭਾਵ ਸਰੂਪ ਵਾਲਾ ਹੈਂ ਹੋਰ ਸਭ ਆਵਣੇ ਜਾਣੇ ਵਾਲੇ ਹੈਂ॥

ਸੋ ਮੰਗਾ ਦਾਨੁ ਗੁੋਸਾਈਆ ਜਿਤੁ ਭੁਖ ਲਹਿ ਜਾਵੈ ॥

ਹੇ ਸੁਆਮੀ ਮੈਂ ਸੋ ਦਾਨ ਮਾਂਗਤਾ ਹੂੰ ਜਿਸ ਕਰਕੇ ਮੇਰੀ ਭੁਖ ਲਹਿ ਜਾਏ॥

ਪ੍ਰਭ ਜੀਉ ਦੇਵਹੁ ਦਰਸਨੁ ਆਪਣਾ ਜਿਤੁ ਢਾਢੀ ਤ੍ਰਿਪਤਾਵੈ ॥

ਹੇ ਪ੍ਰਭੂ ਜੀ ਆਪਣਾ ਦਰਸਨ ਦੇਵੋ ਜਿਸ ਕਰਕੇ ਮੈਂ ਢਾਢੀ ਕੋ ਤ੍ਰਿਪਤੀ ਆਵੈ॥

ਅਰਦਾਸਿ ਸੁਣੀ ਦਾਤਾਰਿ ਪ੍ਰਭਿ ਢਾਢੀ ਕਉ ਮਹਲਿ ਬੁਲਾਵੈ ॥

ਜਬ ਦਾਤਾਰ ਪ੍ਰਭੂ ਨੇ ਬੇਨਤੀ ਸੁਣੀ ਤੌ ਢਾਢੀ ਕੋ ਸਰੂਪ ਮੈਂ ਬੁਲਾਇਆ ਹੈ ਭਾਵ ਪ੍ਰਾਪਤ ਕਰ ਲੀਆ ਹੈ॥

ਪ੍ਰਭ ਦੇਖਦਿਆ ਦੁਖ ਭੁਖ ਗਈ ਢਾਢੀ ਕਉ ਮੰਗਣੁ ਚਿਤਿ ਨ ਆਵੈ ॥

ਹੇ ਪ੍ਰਭੂ ਤੇਰੇ ਸਰੂਪ ਕੋ ਦੇਖਤਿਆਂ ਮੇਰੀ ਦੁਖ ਔ ਭੁਖ ਗਈ ਹੈ ਪੁਨ: ਮੈਂ ਢਾਢੀ ਕੋ ਮੰਗਣਾ ਚਿਤ ਨਹੀਂ ਆਵਤਾ ਕਿਉਂਕਿ

ਸਭੇ ਇਛਾ ਪੂਰੀਆ ਲਗਿ ਪ੍ਰਭ ਕੈ ਪਾਵੈ ॥

ਹੇ ਪ੍ਰਭੂ ਆਪਕੇ ਚਰਨੀ ਲਗਕੇ ਸਭ ਹਮਾਰੀਆਂ ਇਛਾਂ ਪੂਰਨ ਹੋਈਆਂ ਹੈਂ॥

ਹਉ ਨਿਰਗੁਣੁ ਢਾਢੀ ਬਖਸਿਓਨੁ ਪ੍ਰਭਿ ਪੁਰਖਿ ਵੇਦਾਵੈ ॥੯॥

ਹੇ ਪ੍ਰਭੂ ਪੁਰਖ ਮੈਂ ਬਿਦਾਵੇ ਅਰ ਨਿਰਗੁਣ ਕੋ ਆਪਨੇ ਬਖਸਿਆ ਹੈ॥੯॥ ਦੇਹ ਕੇ ਪਰਥਾਇ ਜੀਵ ਕੋ ਉਪਦੇਸ ਕਰਤੇ ਹੈਂ॥

ਡਖਣੇ ਮਃ ੫ ॥

ਜਾ ਛੁਟੇ ਤਾ ਖਾਕੁ ਤੂ ਸੁੰਞੀ ਕੰਤੁ ਨ ਜਾਣਹੀ ॥

ਹੇ ਸੁੰਞੀ ਦੇਹ ਤੂੰ ਜੋ ਅਪਨੇ ਕੰਤ ਕੋ ਨਹੀਂ ਜਾਨਤੀ ਜਬ ਤੂੰ ਤਿਸ ਕੀ ਸੰਗ ਤੇ ਛੁਟੇਂਗੀ ਭਾਵ ਜਬ ਪ੍ਰਾਣਾਂ ਕਾ ਵਿਯੋਗ ਹੋ ਜਾਵੇਗਾ ਤੌ ਤੂੰ ਖਾਕ ਹੋ ਜਾਇਗੀ ਭਾਵ ਤੂੰ ਤਿਸ ਕੇ ਸਬੰਧ ਸੇ ਤਿਸ ਕੀ ਗਜਾਤ ਕਰ ਲੈ॥

ਦੁਰਜਨ ਸੇਤੀ ਨੇਹੁ ਤੂ ਕੈ ਗੁਣਿ ਹਰਿ ਰੰਗੁ ਮਾਣਹੀ ॥੧॥

ਖੋਟੇ ਜਨ ਜੋ ਕਾਮਾਦਿ ਬਿਕਾਰ ਹੈ ਤਿਨੋਂ ਕੇ ਸਾਥ ਨੇਹ ਕਰਤੀ ਹੈਂ ਤੂੰ ਕਿਸਗੁਣ ਕਰਕੇ ਹਰੀ ਕੇ ਅਨੰਦ ਕੋ ਮਾਣੇਗੀ॥੧॥

ਮਃ ੫ ॥

ਨਾਨਕ ਜਿਸੁ ਬਿਨੁ ਘੜੀ ਨ ਜੀਵਣਾ ਵਿਸਰੇ ਸਰੈ ਨ ਬਿੰਦ ॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਸੇ ਬਿਨਾਂ ਘੜੀ ਭੀ ਜੀਵਣਾ ਨਹੀਂ ਹੋਤਾ ਔ ਜਿਸਕੇ (ਵਿਸਰੇ) ਵਿਛੁੜਨੇ ਤੇ (ਬਿੰਦ) ਛਿਨ ਮਾਤ੍ਰ ਨਹੀਂ ਸਰਤਾ ਹੈ॥

ਤਿਸੁ ਸਿਉ ਕਿਉ ਮਨ ਰੂਸੀਐ ਜਿਸਹਿ ਹਮਾਰੀ ਚਿੰਦ ॥੨॥

ਹੇ ਮਨ ਤਿਸ ਸਾਥ ਕੈਸੇ ਰੁਸੀਏ ਜਿਸਕੋ ਹਮਾਰੀ ਖਾਨ ਪਾਨ ਕੀ ਚਿੰਤਾ ਹੈ॥੨॥

ਮਃ ੫ ॥

ਰਤੇ ਰੰਗਿ ਪਾਰਬ੍ਰਹਮ ਕੈ ਮਨੁ ਤਨੁ ਅਤਿ ਗੁਲਾਲੁ ॥

ਜੋ ਪਾਰਬ੍ਰਹਮ ਕੇ ਰੰਗ ਮੈਂ ਰਤੇ ਹੈਂ ਵਹੁ ਮਨ ਤਨ ਕਰਕੇ ਅਤੀ ਗਾੜੇ ਅਨੰਦ ਵਾਲੇ ਹੁਏ ਹੈਂ॥

ਨਾਨਕ ਵਿਣੁ ਨਾਵੈ ਆਲੂਦਿਆ ਜਿਤੀ ਹੋਰੁ ਖਿਆਲੁ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਨਾਮ ਸੇ ਬਿਨਾਂ ਹੋਰ ਜਿਤਨੇ ਖਿਆਲ ਹੈਂ ਸਭ (ਆਲੂਦਿਆ) ਗੰਦੇ ਹੈਂ॥੩॥

ਪਵੜੀ ॥

ਹਰਿ ਜੀਉ ਜਾ ਤੂ ਮੇਰਾ ਮਿਤ੍ਰੁ ਹੈ ਤਾ ਕਿਆ ਮੈ ਕਾੜਾ ॥

ਹੇ ਹਰਿ ਜੀਉ ਜਾਂ ਤੂੰ ਮੇਰਾ ਮਿਤ੍ਰ ਹੈਂ ਤਾਂ ਮੈਨੂੰ ਕਿਆ ਝੋਰਾ ਹੈ॥

ਜਿਨੀ ਠਗੀ ਜਗੁ ਠਗਿਆ ਸੇ ਤੁਧੁ ਮਾਰਿ ਨਿਵਾੜਾ ॥

ਜਿਨ ਕਾਮਾਦਿਕਾਂ ਠਗਾਂ ਨੇ ਜਗਤ ਕੋ ਠਗਿਆ ਹੈ ਸੋ ਤੈਨੇ ਮੇਰੇ ਸੇ ਮਾਰ ਕੇ ਨਿਵਰਤ ਕੀਏ ਹੈਂ॥

ਗੁਰਿ ਭਉਜਲੁ ਪਾਰਿ ਲੰਘਾਇਆ ਜਿਤਾ ਪਾਵਾੜਾ ॥

ਔ ਗੁਰੋਂ ਦਵਾਰੇ ਸੰਸਾਰ ਸੇ ਤੈਨੇ ਪਾਰ ਲੰਘਾਇਆ ਹੈ ਪੁਨ: ਜੁਧ ਕਰ ਬਿਕਾਰਾਂ ਕੋ ਜੀਤਿਆ ਹੈ॥

ਗੁਰਮਤੀ ਸਭਿ ਰਸ ਭੋਗਦਾ ਵਡਾ ਆਖਾੜਾ ॥

ਵੱਡਾ ਅਖਾੜਾ ਭਾਵ ਜੋ ਸੰਸਾਰ ਹੈ ਇਸ ਮੈਂ ਗੁਰੋਂ ਕੀ ਮਤ ਕਰਕੇ ਸਭ ਰਸੋਂ ਕੋ ਭੋਗਤਾ ਹੂੰ॥

ਸਭਿ ਇੰਦ੍ਰੀਆ ਵਸਿ ਕਰਿ ਦਿਤੀਓ ਸਤਵੰਤਾ ਸਾੜਾ ॥

ਸਭ ਇੰਦ੍ਰਆਂ ਭੀ ਵਸ ਕਰ ਦਿਤੀਆਂ ਹੈਂ ਔ ਸਤਵੰਤਾ ਹੂਆ ਹੂੰ ਏਹੀ (ਸਾੜਾ) ਬਸਤ੍ਰ ਪਹਰਿਆ ਹੈ ਵਾ ਹੇ (ਸਤਵੰਤਾ) ਪਰਮੇਸਰ ਤੂੰ (ਸਾੜਾ) ਹਮਾਰਾ ਰਾਖਾ ਹੈਂ॥

ਪੰਨਾ ੧੦੯੮

ਜਿਤੁ ਲਾਈਅਨਿ ਤਿਤੈ ਲਗਦੀਆ ਨਹ ਖਿੰਜੋਤਾੜਾ ॥

ਅਬ ਜਹਾਂ ਇੰਦ੍ਰੀਆਂ ਲਗਾਈਤੀਆਂ ਹੈਂ ਤਹਾਂ ਹੀ ਲਗਤੀਆਂ ਹੈਂ ਔ ਆਪੋ ਆਪਣੇ ਵਿਸੇ ਕੀ ਤਰਫ (ਖਿੰਜੋਤਾੜਾ) ਖੈਂਚਤੀਆਂ ਨਹੀਂ॥

ਜੋ ਇਛੀ ਸੋ ਫਲੁ ਪਾਇਦਾ ਗੁਰਿ ਅੰਦਰਿ ਵਾੜਾ ॥

ਜੋ ਮੇਰਾ ਮਨ ਇਛਤਾ ਹੈ ਸੋਈ ਫਲ ਪਾਵਤਾ ਹੈ ਔਰ ਗੁਰੋਂ ਨੇ ਮਨ ਕੋ ਅੰਦਰ ਵਾੜਿਆ ਹੈ ਭਾਵ ਅੰਤਰ ਮੁਖ ਕੀਆ ਹੈ॥

ਗੁਰੁ ਨਾਨਕੁ ਤੁਠਾ ਭਾਇਰਹੁ ਹਰਿ ਵਸਦਾ ਨੇੜਾ ॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਜਨੋਂ ਗੁਰੂ ਜਬ ਪ੍ਰਸੰਨ ਹੂਆ ਤਬ ਹਰੀ ਕੋ ਨੇੜੇ ਹੀ ਜਾਣਿਆਂ ਹੈ ਕਿਉਂ ਜੋ ਘਟ ਘਟ ਮੈਂ ਪੂਰਨ ਹੈ॥੧੦॥

ਡਖਣੇ ਮਃ ੫ ॥

ਜਾ ਮੂੰ ਆਵਹਿ ਚਿਤਿ ਤੂ ਤਾ ਹਭੇ ਸੁਖ ਲਹਾਉ ॥

ਹੇ ਪਤੀ ਜੇ ਤੂੰ ਮੈਂਨੂੰ ਯਾਦ ਆਵੇਂ ਤਾਂ ਮੈਂ ਸਭ ਸੁਖ ਕੋ ਲਵੋਂ॥

ਨਾਨਕ ਮਨ ਹੀ ਮੰਝਿ ਰੰਗਾਵਲਾ ਪਿਰੀ ਤਹਿਜਾ ਨਾਉ ॥੧॥

ਹੇ ਪਤੀ ਤੇਰਾ ਨਾਮ ਪਾਇ ਕਰਿ ਮੈਂ ਮਨ ਕੇ ਬੀਚ ਹੀ ਅਨੰਦਵਾਨ ਹੋਵਾਂਗਾ॥੧॥

ਮਃ ੫ ॥

ਕਪੜ ਭੋਗ ਵਿਕਾਰ ਏ ਹਭੇ ਹੀ ਛਾਰ ॥

ਕਪੜਿਓਂ ਕਾ ਪਹਨਣਾ ਔ ਰਸੋਂ ਕਾ ਭੋਗਣਾ ਪੁਨ: ਵਿਕਾਰ ਜੋ ਹੈਂ ਏਹ ਸਭ ਛਾਰ ਰੂਪ ਹੈਂ॥

ਖਾਕੁ ਲੋੜੇਦਾ ਤੰਨਿ ਖੇ ਜੋ ਰਤੇ ਦੀਦਾਰ ॥੨॥

ਮੈਂ ਤਿਨੋਂ ਕੇ ਚਰਨੋਂ ਕੀ ਖਾਕ ਚਾਹਤਾ ਹੂੰ ਜੋ ਸ੍ਵੈ ਸਰੂਪ ਮੈਂ ਰਤੇ ਹੈਂ॥੨॥

ਮਃ ੫ ॥

ਕਿਆ ਤਕਹਿ ਬਿਆ ਪਾਸ ਕਰਿ ਹੀਅੜੇ ਹਿਕੁ ਅਧਾਰੁ ॥

ਹੇ ਮੇਰੇ ਮਨ ਤੂੰ ਦੂਜੇ ਪਾਸੇ ਕਿਆ ਦੇਖਤਾ ਹੈਂ ਰਿਦੇ ਮੈਂ ਇਕ ਪਰਮੇਸਰ ਕਾ ਆਸਰਾ ਕਰਿ॥

ਥੀਉ ਸੰਤਨ ਕੀ ਰੇਣੁ ਜਿਤੁ ਲਭੀ ਸੁਖ ਦਾਤਾਰੁ ॥੩॥

ਸੰਤੋਂ ਕੀ ਤੂੰ ਧੂੜ (ਥੀਉ) ਹੋਹੁ ਜਿਸ ਕਰਕੇ ਤੈਨੂੰ ਪਰਮੇਸਰ ਸੁਖੋਂ ਕਾ (ਦਾਤਾਰੁ) ਦਾਤਾ ਪ੍ਰਾਪਤਿ ਹੋਵੈ॥੩॥

ਪਉੜੀ ॥

ਵਿਣੁ ਕਰਮਾ ਹਰਿ ਜੀਉ ਨ ਪਾਈਐ ਬਿਨੁ ਸਤਿਗੁਰ ਮਨੂਆ ਨ ਲਗੈ ॥

ਕਰਮੋਂ ਸੇ ਬਿਨਾਂ ਹਰਿ ਜੀ ਕੋ ਨਹੀਂ ਪਾਈਤਾ ਔ ਸਤਿਗੁਰੋਂ ਬਿਨਾਂ ਮਨ ਨਹੀਂ ਲਾਗਤਾ॥

ਧਰਮੁ ਧੀਰਾ ਕਲਿ ਅੰਦਰੇ ਇਹੁ ਪਾਪੀ ਮੂਲਿ ਨ ਤਗੈ ॥

ਪਰਮਵਾਨ ਪੁਰਸ ਕਲਜੁਗ ਕੇ ਅੰਦਰ ਇਸਥਤ ਹੈ ਜੋ ਪਾਪੀ ਪੁਰਸ ਹੈ ਸੋ ਕਦਾਚਿਤ ਨਹੀਂ ਇਸਥਤ ਹੋਤਾ ਹੈ॥

ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਇਕ ਘੜੀ ਮੁਹਤੁ ਨ ਲਗੈ ॥

ਏਹੋ ਹਥੁ ਕਰਮੁ ਕਰੇ ਸੋ ਇਹੀ ਹਥੁ ਫਲ ਪਾਇ ਲੇਤਾ ਹੈ ਭਾਵ ਜੋ ਕਰਮੁ ਕਰਤਾ ਹੈ ਉਹੀ ਵਲੁ ਭੋਗਤਾ ਹੈ ਇਕ ਘੜੀ ਅਧੀ ਘੜੀ ਭੀ ਨਹੀਂ ਲਾਗਤੀ ਹੈ ਇਸਦਾ ਭਾਵ ਇਹੁ ਹੈ ਛੇਤੀ ਫਲ ਪਾਵਤਾ ਹੈ॥

ਚਾਰੇ ਜੁਗ ਮੈ ਸੋਧਿਆ ਵਿਣੁ ਸੰਗਤਿ ਅਹੰਕਾਰੁ ਨ ਭਗੈ ॥

ਮੈਂ ਤੋ ਚਾਰੋਂ ਜੁਗੋਂ ਕੇ ਧਰਮ ਕੋ ਭਲੀ ਪ੍ਰਕਾਰ ਸੋਧਿਆ ਹੈ ਬਿਨਾਂ ਸਤਿਸੰਗਤ ਸੇ ਹੰਕਾਰ ਨਹੀਂ ਭਾਗਤਾ॥

ਹਉਮੈ ਮੂਲਿ ਨ ਛੁਟਈ ਵਿਣੁ ਸਾਧੂ ਸਤਸੰਗੈ ॥

ਸੰਤੋਂ ਕੇ ਸਤਸੰਗ ਸੇ ਬਿਨਾਂ ਹਉਮੈਂ ਕਦਾਚਿਤ ਨਹੀਂ ਛੂਟਤੀ॥

ਤਿਚਰੁ ਥਾਹ ਨ ਪਾਵਈ ਜਿਚਰੁ ਸਾਹਿਬ ਸਿਉ ਮਨ ਭੰਗੈ ॥

ਜਬ ਤਕ ਮਨ ਕਾ ਸਾਹਿਬ ਕੇ ਸਾਥ ਬਿਘਨੁ ਹੈ ਭਾਵ ਪ੍ਰੇਮ ਨਹੀਂ ਤਬ ਤਕ ਚੌਰਾਸੀ ਕਾ (ਥਾਹ) ਅੰਤ ਨਹੀਂ ਪਾਵਤਾ॥

ਜਿਨਿ ਜਨਿ ਗੁਰਮੁਖਿ ਸੇਵਿਆ ਤਿਸੁ ਘਰਿ ਦੀਬਾਣੁ ਅਭਗੈ ॥

ਜਿਨ ਜਨੋਂ ਨੇ ਗੁਰੂ ਜੋ ਮੁਖ ਹੈਂ ਤਿਨ ਕੋ ਸੇਵਿਆ ਹੈ ਤਿਨ ਕੇ ਰਿਦੇ ਮੈਂ (ਅਭਗੈ) ਅਬਿਨਾਸੀ ਪਰਮੇਸਰ ਕਾ (ਦੀਬਾਣੁ) ਆਸਰਾ ਹੈ॥

ਹਰਿ ਕਿਰਪਾ ਤੇ ਸੁਖੁ ਪਾਇਆ ਗੁਰ ਸਤਿਗੁਰ ਚਰਣੀ ਲਗੈ ॥੧੧॥

ਤਿਨ ਪੁਰਸੋਂ ਨੇ ਹਰੀ ਕ੍ਰਿਪਾ ਤੇ ਸੁਖੁ ਪਾਇਆ ਹੈ ਜੋ (ਗੁਰ) ਪੂਜਯ ਸਤਿਗੁਰੋਂ ਕੀ ਚਰਣੀ ਲਗੇ ਹੈਂ॥੧੧॥

ਡਖਣੇ ਮਃ ੫ ॥

ਲੋੜੀਦੋ ਹਭ ਜਾਇ ਸੋ ਮੀਰਾ ਮੀਰੰਨ ਸਿਰਿ ॥

ਜਿਸਕੀ ਸਰਬ ਜਗਾ (ਲੋੜੀਦੋ) ਚਾਹ ਹੈ ਵਾ ਸਭ ਜਗਾ ਮੈਂ ਢੂੰਢੀਦਾ ਹੈ ਭਾਵ ਦੇਖੀਤਾ ਹੈ ਸੋ ਪਾਤਸਾਹੋਂ ਕੇ ਸਿਰੋਮਣੀ ਪਾਤਸਾਹੁ ਹੈ॥

ਹਠ ਮੰਝਾਹੂ ਸੋ ਧਣੀ ਚਉਦੋ ਮੁਖਿ ਅਲਾਇ ॥੧॥

ਸੋ ਸੁਆਮੀ ਰਿਦੇ ਕੇ ਬੀਚ ਹੈ ਜੋ ਤਿਸ ਕੇ ਨਾਮਕੋ ਮੁਖ ਕਰਿ (ਚਉਦੋ) ਉਚਾਰਤੇ ਹੈਂ ਤਿਨੋਂ ਦੁਆਰੇ ਤੂੰ (ਅਲਾਇ) ਜਪ ਤੋ ਤੇਰੇ ਕੋ ਪ੍ਰਾਪਤਿ ਹੋਵੈਗਾ॥੧॥

ਮਃ ੫ ॥

ਮਾਣਿਕੂ ਮੋਹਿ ਮਾਉ ਡਿੰਨਾ ਧਣੀ ਅਪਾਹਿ ॥

ਹੇ ਭਾਈ ਨਾਮ ਰੂਪ ਮਾਣਕ (ਅਪਾਹਿ) ਅਸੰਗ ਸੁਆਮੀ ਭਾਵ ਗੁਰਾਂ ਨੇ ਮੇਰੇ ਕੋ ਦੀਆ ਹੈ॥

ਹਿਆਉ ਮਹਿਜਾ ਠੰਢੜਾ ਮੁਖਹੁ ਸਚੁ ਅਲਾਇ ॥੨॥

ਅਬ ਮੈਂ ਮੁਖ ਸੇ ਸਚਾ ਨਾਮ ਉਚਾਰਤਾ ਹੂੰ ਇਸੀ ਤੇ ਰਿਦਾ ਮੇਰਾ (ਠੰਢੜਾ) ਸਾਂਤਿ ਹੂਆ ਹੈ॥੨॥ ਸਰਧਾ ਕੋ ਦਿਖਾਵਤੇ ਹੈਂ॥

ਮਃ ੫ ॥

ਮੂ ਥੀਆਊ ਸੇਜ ਨੈਣਾ ਪਿਰੀ ਵਿਛਾਵਣਾ ॥

ਪਤੀ ਕੇ ਵਾਸਤੇ ਮੈਂ ਸੇਜਾ ਹੋਵੋਂ ਨੇਤ੍ਰੋਂ ਕਾ ਵਿਛਾਵਣਾ ਬਿਛਾਵੋਂ॥

ਜੇ ਡੇਖੈ ਹਿਕ ਵਾਰ ਤਾ ਸੁਖ ਕੀਮਾ ਹੂ ਬਾਹਰੇ ॥੩॥

ਜੇ ਇਕ ਵਾਰ ਭੀ ਮੇਰੀ ਓਰ ਦਇਆ ਦ੍ਰਿਸਟ ਕਰਕੇ ਦੇਖੇ ਤਾਂ ਕੀਮਤ ਸੇ ਬਾਹਰ ਹੀ ਮੇਰੇ ਕੋ ਸੁਖ ਪ੍ਰਾਪਤਿ ਹੋਵੈ ਭਾਵ ਆਤਮ ਸੁਖ ਮੇਰੇ ਕੋ ਪ੍ਰਾਪਤਿ ਹੋਵੈ॥੩॥

ਪਉੜੀ ॥

ਮਨੁ ਲੋਚੈ ਹਰਿ ਮਿਲਣ ਕਉ ਕਿਉ ਦਰਸਨੁ ਪਾਈਆ ॥

ਹੇ ਹਰੀ ਤੇਰੇ ਮਿਲਨੇ ਕੋ ਹਮਾਰਾ ਮਨ ਚਾਹੁਤਾ ਹੈ ਪਰੰਤੂ ਤੇਰਾ ਦਰਸਨ ਕਿਸ ਪਰਕਾਰ ਸੇ ਪਾਵਾਂ?

ਮੈ ਲਖ ਵਿੜਤੇ ਸਾਹਿਬਾ ਜੇ ਬਿੰਦ ਬੁੋਲਾਈਆ ॥

ਹੇ ਮੇਰੇ ਸਾਹਿਬਾ ਜੇ ਇਕ ਨਿਮਖ ਮਾਤ੍ਰ ਭੀ ਮੈਂ ਬੁਲਾਯਾ ਜਾਵੋਂ ਤੋ ਮੈਂ ਲਾਖੋ (ਵਿੜਤੇ) ਵਟੇ ਜਾਣੋ ਭਾਵ ਅਤੀ ਲਾਭ ਸਮਝੋਂ॥

ਮੈ ਚਾਰੇ ਕੁੰਡਾ ਭਾਲੀਆ ਤੁਧੁ ਜੇਵਡੁ ਨ ਸਾਈਆ ॥

ਹੇ ਸਵਾਮੀ ਮੈਂ ਤੋਂ ਚਾਰੋਂ ਦਿਸਾ ਢੂੰਢੀਆਂ ਹੈਂ ਤੇਰੇ ਜੈਸਾ ਵੱਡਾ ਕੋਈ ਨਹੀਂ ਦੇਖਿਆ ਹੈ ਅਰੁ ਸੰਤ ਜਨੋਂ ਪਤੀ ਏਹ ਬੇਨਤੀ ਕਰਤਾ ਹੂੰ॥

ਮੈ ਦਸਿਹੁ ਮਾਰਗੁ ਸੰਤਹੋ ਕਿਉ ਪ੍ਰਭੂ ਮਿਲਾਈਆ ॥

ਹੇ ਸੰਤ ਜਨੋਂ ਮੇਰੇ ਕੋ ਰਸਤਾ ਦਸੋ ਮੈਂ ਪ੍ਰਭੂ ਕੋ ਕੈਸੇ ਮਿਲੋਂ॥ ਅਰ ਵਹੁ ਮੇਰੇ ਕੋ ਏਹੁ ਉੱਤਰ ਦੇਤੇ ਹੈਂ॥

ਮਨੁ ਅਰਪਿਹੁ ਹਉਮੈ ਤਜਹੁ ਇਤੁ ਪੰਥਿ ਜੁਲਾਈਆ ॥

ਹੇ ਭਾਈ ਮਨ ਅਰਪੋ ਔ ਹੰਤਾ ਮਮਤਾ ਕੋ ਛੋਡੋ ਇਸ ਮਾਰਗ ਮੈਂ ਚਲਨਾ ਕਰੋ॥

ਨਿਤ ਸੇਵਿਹੁ ਸਾਹਿਬੁ ਆਪਣਾ ਸਤਸੰਗਿ ਮਿਲਾਈਆ ॥

ਔ ਸਾਧ ਸੰਗਤ ਮੈਂ ਮਿਲ ਕੇ ਅਪਨਾ ਸਵਾਮੀ ਸਦਾ ਸੇਵੋ॥

ਸਭੇ ਆਸਾ ਪੂਰੀਆ ਗੁਰ ਮਹਲਿ ਬੁਲਾਈਆ ॥

ਤੌ ਸਭ ਆਸਾਂ ਪੂਰੀਆਂ ਹੋ ਜਾਣਗੀਆਂ ਜਬ ਪੂਜਯ ਜੋ ਸ੍ਰੈ ਸਰੂਪ ਹੈ ਤਿਸ ਮੈਂ ਬੁਲਾਈਆਂ ਜਾਓਗੀਆਂ ਭਾਵ ਮਿਲੋਗੀਆਂ॥

ਤੁਧੁ ਜੇਵਡੁ ਹੋਰੁ ਨ ਸੁਝਈ ਮੇਰੇ ਮਿਤ੍ਰ ਗੁੋਸਾਈਆ ॥੧੨॥

ਤਾਂਤੇ ਹੇ ਮੇਰੇ ਮਿਤ੍ਰ ਪ੍ਰਿਥਵੀ ਦਿਆ ਸਾਈਆਂ ਤੇਰੇ ਜੈਸਾ ਵੱਡਾ ਮੇਰੇ ਕੋ ਹੋਰ ਕੋਈ ਨਜਰ ਨਹੀਂ ਆਵਤਾ ਹੈ॥੧੨॥

ਡਖਣੇ ਮਃ ੫ ॥

ਮੂ ਥੀਆਊ ਤਖਤੁ ਪਿਰੀ ਮਹਿੰਜੇ ਪਾਤਿਸਾਹ ॥

ਮੈਂ ਤਖਤ ਹੋਵਾਂ ਪਤੀ ਮੇਰਾ ਪਾਤਸਾਹ ਹੋਵੇ ਭਾਵ ਮੇਰੇ ਰਿਦੇ ਮੈਂ ਨਿਵਾਸ ਕਰੇ॥

ਪਾਵ ਮਿਲਾਵੇ ਕੋਲਿ ਕਵਲ ਜਿਵੈ ਬਿਗਸਾਵਦੋ ॥੧॥

ਜਬ ਮੇਰੇ (ਕੋਲਿ) ਪਾਸ ਅਪਨੇ ਚਰਨੋਂ ਕੋ ਮਿਲਾਵੇ ਤਬ ਕਮਲ ਕੀ ਤਰਾਂ ਮੈਂ ਖਿੜ ਜਾਵਾਂ ਭਾਵ ਆਪਨੇ ਚਰਨੋਂ ਕਾ ਧਿਆਨ ਬਖਸੇ॥੧॥

ਮਃ ੫ ॥

ਪਿਰੀਆ ਸੰਦੜੀ ਭੁਖ ਮੂ ਲਾਵਣ ਥੀ ਵਿਥਰਾ ॥

ਪਤੀ ਦੀ ਭੂਖ ਕਾ ਮੈਂ (ਲਾਵਣ) ਸਲੂਣਾ ਦਾਲ ਤਰਕਾਰੀ ਹੋ ਕਰ ਇਸਥਿਤ ਹੋਵਾਂ ਭਾਵ ਪਤੀ ਕੋ ਅਤੀ ਪਜਾਰਾ ਹੋਵੋਂ ਵਾ ਜਿਨਾਂ ਕੋ ਪਤੀ ਕੀ ਚਾਹ ਹੈ ਮੈਂ ਤਿਨ ਸੰਤੋਂ ਪਾਸ ਇਸਥਤ ਹੋਵਾਂ॥

ਜਾਣੁ ਮਿਠਾਈ ਇਖ ਬੇਈ ਪੀੜੇ ਨਾ ਹੁਟੈ ॥੨॥

ਸੰਤਾਂ ਦੀ ਸੰਗਤ ਸਦਾ ਐਸੀ ਹੈ ਜੈਸੇ (ਇਖ) ਕਮਾਦ ਪੀੜਨ ਤੇ ਰਸ ਦੇਤਾ ਹੈ ਪੁਨਾ (ਬੇਈ) ਦੂਜੀ ਵਾਰ ਪੀੜਨ ਤੇ ਭੀ ਰਸ ਮਿਠਾਸ ਦੇਣੇ ਤੇ ਨਹੀਂ ਹਟਤਾ ਤੈਸੇ ਸੰਤਾਂ ਦਾ ਸਤਸੰਗ ਜਿਉਂ ਜਿਉਂ ਕਰੀਏ ਤਿਉਂ ਤਿਉਂ ਅਨੰਦ ਹੀ ਦੇਤਾ ਹੈ॥੨॥

ਮਃ ੫ ॥

ਠਗਾ ਨੀਹੁ ਮਤ੍ਰੋੜਿ ਜਾਣੁ ਗੰਧ੍ਰਬਾ ਨਗਰੀ ॥

ਜੋ ਇਸਤ੍ਰੀ ਪੁਤ੍ਰਾਦਿ ਠਗ ਹੈਂ ਇਨਕਾ ਨੇਹੁ ਮਿਥਯਾ ਜਾਨ ਕੇ ਤੂੰ ਤੋੜ ਜੈਸੇ ਗੰਧਰਬ ਨਗਰੀ ਮਿਥਯਾ ਹੈ ਤੇਸੇ ਇਹੁ ਹੈ ਕਿਸੀ ਰੁਤ ਮੈਂ ਉੱਤਰ ਕੀ ਤਰਫ ਕੁਦਰਤੀ ਕਿਲੇ ਕੋਟ ਸੂਰਜ ਉਦੇ ਕਾਲ ਮੈਂ ਪਰਤੀਤ ਹੋਤੇ ਹੈਂ ਤਿਨ ਕੋ ਸਾਸਤ੍ਰ ਮੈਂ ਗੰਧਰਬ ਨਗਰ ਕਹਾ ਹੈ ਵਾਸਤਵ ਤੇ ਕੁਛ ਹੋਤਾ ਨਹੀਂ ਹੈ॥

ਸੁਖ ਘਟਾਊ ਡੂਇ ਇਸੁ ਪੰਧਾਣੂ ਘਰ ਘਣੇ ॥੩॥

ਇਨਕਾ ਦੋ ਘੜੀ ਕਾ ਸੁਖ ਹੈ ਵਾ ਦੋਹਾਂ ਲੋਕੋਂ ਕੇ ਸੁਖ ਕੇ ਘਟਾਉਣੇ ਵਾਲੇ ਹੈਂ ਔ ਇਨ ਕੇ ਸਬੰਧ ਕਰ (ਪੰਧਾਣੂ) ਰਾਹੀ ਜੀਵ ਕੋ ਘਣੇ ਘਰ ਭਾਵ ਸਰੀਰ ਅਰਥਾਤ ਜਨਮ ਪ੍ਰਾਪਤ ਹੋਤੇ ਹੈਂ॥੩॥

ਪਉੜੀ ॥

ਅਕਲ ਕਲਾ ਨਹ ਪਾਈਐ ਪ੍ਰਭੁ ਅਲਖ ਅਲੇਖੰ ॥

ਸਰਬ ਕਲਾਂ ਕਲਪਨਾ ਤੇ ਅਕਲ ਪਰਮੇਸਰ ਅਲਖ ਔ ਅਲੇਖ ਗੁਰੋਂ ਬਿਨਾਂ ਨਹੀਂ ਪਾਇਆ ਜਾਤਾ ਹੈ॥

ਪੰਨਾ ੧੦੯੯

ਖਟੁ ਦਰਸਨ ਭ੍ਰਮਤੇ ਫਿਰਹਿ ਨਹ ਮਿਲੀਐ ਭੇਖੰ ॥

ਖਟ ਦਰਸਨ ਭੀ ਭ੍ਰਮਤੇ ਫਿਰਤੇ ਹੈਂ ਕਿਉਂਕਿ ਭੇਖਾਂ ਕਰਕੇ ਨਹੀਂ ਮਿਲੀਤਾ॥

ਵਰਤ ਕਰਹਿ ਚੰਦ੍ਰਾਇਣਾ ਸੇ ਕਿਤੈ ਨ ਲੇਖੰ ॥

ਔ ਚੰਦ੍ਰਾਇਣਾਦਿ ਵਰਤ ਕਰਤੇ ਹੈਂ ਸੇ ਵਰਤ ਭੀ ਕਿਤੇ ਲੇਖੇ ਮੈਂ ਨਹੀਂ ਪੜਤੇ ਭਾਵ ਵਰਤੋਂ ਸੇ ਭੀ ਨਹੀਂ ਮਿਲਤਾ ਹੈ॥

ਬੇਦ ਪੜਹਿ ਸੰਪੂਰਨਾ ਤਤੁ ਸਾਰ ਨ ਪੇਖੰ ॥

ਔ ਸੰਪੂਰਨ ਬੇਦ ਭੀ ਪੜਹਿ ਤਿਨੋਂ ਕਾ (ਸਾਰ) ਸਰੂਪ ਜੋ ਭਗਵਤ ਭਜਨ ਹੈ (ਤਤੁ) ਸੋ ਤਿਸੀ ਕੋ ਨਹੀਂ ਦੇਖਤੇ॥

ਤਿਲਕੁ ਕਢਹਿ ਇਸਨਾਨੁ ਕਰਿ ਅੰਤਰਿ ਕਾਲੇਖੰ ॥

ਇਸਨਾਨ ਕਰਕੇ ਤਿਲਕ ਤੋ ਬਹੁਤ ਨਿਕਾਲਤੇ ਹੈਂ ਪਰੰਤੂ ਪਾਪੋਂ ਕੀ ਕਾਲਖ ਹੈ॥

ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ ॥

ਗੁਰੋਂ ਕੀ ਸਚੀ ਸਿਖਯਾ ਤੇ ਬਿਨਾਂ ਭੇਖੋਂ ਕੇ ਧਾਰਨੇ ਕਰ ਪ੍ਰਭੂ ਪ੍ਰਾਪਤ ਨਹੀਂ ਹੋਤਾ ਹੈ॥

ਭੂਲਾ ਮਾਰਗਿ ਸੋ ਪਵੈ ਜਿਸੁ ਧੁਰਿ ਮਸਤਕਿ ਲੇਖੰ ॥

ਸੋ ਭੂਲਾ ਹੂਆ ਰਸਤੇ ਮੈਂ ਪੜਤਾ ਹੈ ਜਿਸਕੇ ਆਦੋਂ ਹੀ ਮਸਤਕ ਪਰ ਸੁਭ ਲੇਖ ਹੈ॥

ਤਿਨਿ ਜਨਮੁ ਸਵਾਰਿਆ ਆਪਣਾ ਜਿਨਿ ਗੁਰੁ ਅਖੀ ਦੇਖੰ ॥੧੩॥

ਤਿਸਨੇ ਅਪਨਾ ਜਨਮ ਸਵਾਰ ਲੀਆ ਹੈ ਜਿਸਨੇ ਗੁਰੋਂ ਕੋ ਨੇਤ੍ਰੀ ਦੇਖਾ ਹੈ॥੧੩॥

ਡਖਣੇ ਮਃ ੫ ॥

ਸੋ ਨਿਵਾਹੂ ਗਡਿ ਜੋ ਚਲਾਊ ਨ ਥੀਐ ॥

ਸੋ ਨਿਰਬਾਹ ਕਰਣੇ ਵਾਲੇ ਮੈਂ ਮਨ ਕੋ ਗਡਿ ਅਰਥਾਤ ਲਗਾਉ ਜੋ ਚਲਾਇਮਾਨ ਨਾ ਹੋਵੇ ਭਾਵ ਜੋ ਸਦਾ ਅਸਥਿਰ ਰਹਿਣੇ ਵਾਲਾ ਹੈ॥

ਕਾਰ ਕੂੜਾਵੀ ਛਡਿ ਸੰਮਲੁ ਸਚੁ ਧਣੀ ॥੧॥

ਹੋਰ ਜੋ ਕਾਰ ਝੂਠੀ ਹੈ ਤਿਸ ਕੋ ਤੂੰ ਛਾਡ ਦੇਹੁ ਸਚਾ ਜੋ ਸੁਆਮੀ ਹੈ ਤਿਸ ਕੋ ਸਮਾਲ॥੧॥

ਮਃ ੫ ॥

ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ ॥

ਸਭ ਮੈਂ ਏਕ ਕੀ ਜੋਤ ਸਮਾਈ ਹੂਈ ਹੈ ਜੈਸੇ ਅਨੇਕ ਜਲ ਪੂਰਤ ਘਟੋਂ ਮੈਂ ਏਕ ਚੰਦ੍ਰਮਾ ਕਾ ਪ੍ਰਤਿਬਿੰਬ ਹੋਤਾ ਹੈ॥

ਪਰਗਟੁ ਥੀਆ ਆਪਿ ਨਾਨਕ ਮਸਤਕਿ ਲਿਖਿਆ ॥੨॥

ਜਿਸਕੇ ਮਸਤਕ ਮੈਂ ਉਤਮ ਲੇਖ ਲਿਖ੍ਯਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕੋ ਆਪ ਸੁਆਮੀ ਪ੍ਰਗਟ ਭਇਆ ਹੈ॥੨॥

ਮਃ ੫ ॥

ਮੁਖ ਸੁਹਾਵੇ ਨਾਮੁ ਚਉ ਆਠ ਪਹਰ ਗੁਣ ਗਾਉ ॥

ਨਾਮਕੋ ਉਚਾਰ ਕਰ ਮੁਖ ਸੋਭਾ ਪਾਵੇਗਾ ਵਾ ਸੁਹਾਵੇ ਪਰਮੇਸਰ ਕਾ ਨਾਮ ਮੁਖ ਸੇ ਉਚਾਰਨਾ ਕਰਿ ਔ ਅਠੇ ਪਹਿਰ ਭਗਵੰਤ ਕੇ ਗੁਣੋਂ ਕੋ ਗਾਉ ਭਾਵ ਕਥਾ ਕੀਰਤਨ ਕਰੋ॥

ਨਾਨਕ ਦਰਗਹ ਮੰਨੀਅਹਿ ਮਿਲੀ ਨਿਥਾਵੇ ਥਾਉ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਗੁਣ ਗਾਵਣੇ ਵਾਲਾ ਜੋ ਹੈ ਵਹੁ ਦਰਗਾਹ ਮੇਂ ਮੰਨੀਤਾ ਹੈ ਔ ਇਸ ਲੋਕ ਮੈਂ ਜੇ ਨਿਥਾਵਾ ਹੋਵੈ ਤੌ ਉਸਕੋ ਥਾਉਂ ਮਿਲਤੀ ਹੈ ਭਾਵ ਪਤਿਸਟਾ ਹੋਤੀ ਹੈ॥੩॥

ਪਉੜੀ ॥

ਬਾਹਰ ਭੇਖਿ ਨ ਪਾਈਐ ਪ੍ਰਭੁ ਅੰਤਰਜਾਮੀ ॥

ਪ੍ਰਭੂ ਜੋ ਅੰਤਰਜਾਮੀ ਹੈ ਸੋ (ਬਾਹਰ) ਦਿਖਲਾਵੇ ਕੇ ਭੇਖੋਂ ਕਰਕੇ ਨਹੀਂ ਪਾਈਤਾ॥

ਇਕਸੁ ਹਰਿ ਜੀਉ ਬਾਹਰੀ ਸਭ ਫਿਰੈ ਨਿਕਾਮੀ ॥

ਇਕ ਪਰਮੇਸਰ ਜੀ ਕੇ ਭਜਨ ਬਿਨਾਂ ਸਬ ਸ੍ਰਿਸਟੀ ਨਿਕੰਮੀ ਹੀ ਫਿਰਤੀ ਹੈ ਭਾਵ ਨਿਸਫਲ ਬਿਓਹਾਰੋਂ ਮੈਂ ਫਿਰਤੀ ਹੈ॥

ਮਨੁ ਰਤਾ ਕੁਟੰਬ ਸਿਉ ਨਿਤ ਗਰਬਿ ਫਿਰਾਮੀ ॥

ਕਿਉਂਕਿ ਤਿਨ ਕਾ ਮਨ ਤੋ ਕੁਟੰਬਾਂ ਕੇ ਸਾਥ ਰਤਾ ਹੈ ਔ ਨਿਤ ਹੀ ਹੰਕਾਰ ਮੇਂ ਫਿਰਤਾ ਹੈ॥

ਫਿਰਹਿ ਗੁਮਾਨੀ ਜਗ ਮਹਿ ਕਿਆ ਗਰਬਹਿ ਦਾਮੀ ॥

ਜੀਵ ਜਗਤ ਮੈਂ (ਗੁਮਾਨੀ) ਅਹੰਕਾਰੀ ਹੂਏ ਫਿਰਤੇ ਹੈਂ ਜਿਨ (ਦਾਮੀ) ਰੁਪਇਓਂ ਕਾ ਹੰਕਾਰ ਕਰਤੇ ਹੈਂ ਸੋ ਕਿਆ ਹੈਂ ਭਾਵ ਤੁਛ ਹੈਂ॥

ਚਲਦਿਆ ਨਾਲਿ ਨ ਚਲਈ ਖਿਨ ਜਾਇ ਬਿਲਾਮੀ ॥

ਜੋ ਚਲਦਿਆਂ ਕੇ ਸਾਤ ਤੌਂ ਚਲਤੇ ਨਹੀਂ ਔ ਖਿਨ ਮਾਤ੍ਰ ਮੇਂ ਨਸਟ ਹੋ ਜਾਤੇ ਹੈਂ॥

ਬਿਚਰਦੇ ਫਿਰਹਿ ਸੰਸਾਰ ਮਹਿ ਹਰਿ ਜੀ ਹੁਕਾਮੀ ॥

ਸੰਸਾਰ ਬੀਚ ਸਭੀ ਜੀਵ ਹਰਿ ਜੀਉ ਕੇ (ਹੁਕਾਮੀ) ਹੁਕਮ ਅੰਦਰ ਚਲਤੇ ਫਿਰਤੇ ਭਾਵ ਚੇਸਟਾ ਕਰਤੇ ਹੈਂ॥

ਕਰਮੁ ਖੁਲਾ ਗੁਰੁ ਪਾਇਆ ਹਰਿ ਮਿਲਿਆ ਸੁਆਮੀ ॥

ਜਿਨਕਾ ਪੂਰਬ ਜਨਮ ਕਾ ਕੋਈ ਕਰਮੁ ਖੁਲਾ ਭਾਵ ਪਰਗਟ ਹੂਆ ਹੈ ਤਿਨ ਕੋ ਗੁਰੂ ਪ੍ਰਾਪਤ ਹੂਆ ਹੈ ਔਰ ਹਰੀ ਸੁਆਮੀ ਮਿਲਿਆ ਹੈ॥

ਜੋ ਜਨੁ ਹਰਿ ਕਾ ਸੇਵਕੋ ਹਰਿ ਤਿਸ ਕੀ ਕਾਮੀ ॥੧੪॥

ਜੋ ਪੁਰਸ ਹਰੀ ਕਾ ਸੇਵਕੁ ਹੋਇਆ ਹੈ ਤਿਸ ਕੇ ਕਾਮੋ ਮੈਂ ਹਰੀ ਲਗਾ ਰਹਿਤਾ ਹੈ॥੧੪॥

ਡਖਣੇ ਮਃ ੫ ॥

ਮੁਖਹੁ ਅਲਾਏ ਹਭ ਮਰਣੁ ਪਛਾਣੰਦੋ ਕੋਇ ॥

ਮੁਖਹੁ ਤਾਂ ਸਭ ਕੋਈ ਕਹਤਾ ਹੈ ਪਰੰਤੂ ਮਰਣੇ ਕੋ ਕੋਈ ਹੀ ਪਛਾਣਤਾ ਹੈ॥

ਨਾਨਕ ਤਿਨਾ ਖਾਕੁ ਜਿਨਾ ਯਕੀਨਾ ਹਿਕ ਸਿਉ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਕੋ ਨਿਸਚਾ ਇਕ ਪਰਮੇਸਰ ਸਾਥ ਹੈ ਮੈਂ ਤਿਨਕੀ ਚਰਨ ਖਾਕ ਹੂੰ॥੧॥

ਮਃ ੫ ॥

ਜਾਣੁ ਵਸੰਦੋ ਮੰਝਿ ਪਛਾਣੂ ਕੋ ਹੇਕੜੋ ॥

ਇਹ ਜਾਣੋ ਕੇ ਰਿਦੇ ਕੇ ਬੀਚ ਪਰਮੇਸਰ ਵਸਤਾ ਹੈ ਪਰੰਤੂ ਪਛਾਣੂ ਤਾਂ ਕੋਈ ਏਕ ਹੀ ਹੈ॥

ਤੈ ਤਨਿ ਪੜਦਾ ਨਾਹਿ ਨਾਨਕ ਜੈ ਗੁਰੁ ਭੇਟਿਆ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਕੋ ਗੁਰੂ ਮਿਲਿਆ ਹੈ (ਤੈ) ਤਿਸ ਕੇ (ਤਨਿ) ਸੂਖਮ ਸਰੀਰ ਅਰਥਾਤ ਅੰਤਸਕਰਣ ਮੈਂ ਅਗਯਾਨ ਕਾ ਪੜਦਾ ਨਹੀਂ ਹੈ॥੨॥

ਮਃ ੫ ॥

ਮਤੜੀ ਕਾਂਢਕੁ ਆਹ ਪਾਵ ਧੋਵੰਦੋ ਪੀਵਸਾ ॥

ਕੁਮਤੀ ਖੋਟੀ ਮਤ ਦੇ ਕਢਣੇ ਵਾਲੇ ਜੋ ਸੰਤ ਜਨ (ਆਹ) ਹੈਂ ਵਾ (ਮਤੜੀ) ਸ੍ਰੇਸਟ ਬੁਧੀ ਕੇ (ਕਾਂਢਕੁ) ਪਰਗਟ ਕਰਨੇ ਵਾਲੇ ਜੋ ਹੈਂ ਤਿਨ ਕੇ ਪੈਰ ਧੋਇਕੇ ਮੈਂ ਪੀਵੋਂ॥

ਮੂ ਤਨਿ ਪ੍ਰੇਮੁ ਅਥਾਹ ਪਸਣ ਕੂ ਸਚਾ ਧਣੀ ॥੩॥

ਸਚਾ ਧਨੀ ਜੋ ਪਰਮੇਸੁਰ ਹੈ ਤਿਸ ਕੇ ਦੇਖਨੇ ਕੋ ਮੇਰੇ ਸਰੀਰ ਮੈਂ (ਅਥਾਹ) ਬਹੁਤ ਪ੍ਰੇਮ ਹੈ॥੩॥ ਮਨਮੁਖ ਕਾ ਲਛਣ ਕਰਤੇ ਹੈਂ॥

ਪਉੜੀ ॥

ਨਿਰਭਉ ਨਾਮੁ ਵਿਸਾਰਿਆ ਨਾਲਿ ਮਾਇਆ ਰਚਾ ॥

ਨਿਰਭਉ ਕਰਨੇ ਵਾਲਾ ਨਾਮ ਵਿਸਾਰਿਆ ਹੈ ਔ ਜੀਵ ਮਾਇਆ ਕੇ ਸਾਥ ਰਚ ਰਹਿਆ ਹੈ॥

ਆਵੈ ਜਾਇ ਭਵਾਈਐ ਬਹੁ ਜੋਨੀ ਨਚਾ ॥

ਇਸੀ ਤੇ ਜਨਮ ਮਰਨ ਮੈਂ ਭਵਾਈਤਾ ਹੈ ਔ ਬਹੁਤ ਜੋਨੀਓਂ ਮੈਂ ਨਚਾ ਭਾਵ ਫਿਰਤਾ ਹੈ॥

ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ ॥

ਜਿਸ ਸਾਥ ਬਚਨ ਕਰਤਾ ਹੈ (ਤੈ) ਬਹੁੜੋ ਤਿਸ ਸੇ ਖਿਸਕ ਜਾਤਾ ਹੈ ਭਾਵ ਮਿਥਯਾ ਵਾਦੀ ਹੈ ਜੋ ਬੋਲ ਬੋਲਤਾ ਹੈ ਸਭ ਕਚਾ ਹੀ ਬੋਲਤਾ ਹੈ॥

ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ ॥

ਝੂਠਾ ਪੁਰਸ ਅੰਦਰ ਸੇ ਭੀ (ਥੋਥਾ) ਖਾਲੀ ਹੈ ਅਰ ਬਾਹਰ ਭੀ ਝੂਠੀ ਹੀ ਖਚ ਪਾਉਂਦਾ ਹੈ॥

ਵੈਰੁ ਕਰੇ ਨਿਰਵੈਰ ਨਾਲਿ ਝੂਠੇ ਲਾਲਚਾ ॥

ਪਦਾਰਥੋਂ ਕੇ ਝੂਠੇ ਲਾਲਚ ਕਰਕੇ ਨਿਰਵੈਰੋਂ ਸਾਥ ਵੈਰ ਕਰਤਾ ਹੈ॥

ਮਾਰਿਆ ਸਚੈ ਪਾਤਿਸਾਹਿ ਵੇਖਿ ਧੁਰਿ ਕਰਮਚਾ ॥

ਸਚੇ ਪਾਤਸਾਹ ਨੇ ਪੁਨ: ਆਦੋਂ ਹੀ ਖੋਟਾ ਕਰਮ ਦੇਖ ਕਰਕੇ ਇਸੀ ਤੇ ਮਾਰਿਆ ਹੈ॥

ਜਮਦੂਤੀ ਹੈ ਹੇਰਿਆ ਦੁਖ ਹੀ ਮਹਿ ਪਚਾ ॥

ਪਰਲੋਕ ਮੈਂ ਜਮਦੂਤਾਂ ਨੇ ਉਸ ਕੇ ਕਰਮੋਂ ਕੋ ਜਬ ਦੇਖਿਆ ਹੈ ਤੋ ਦੁਖ ਮੈਂ ਹੀ ਜਾਲਿਆ ਭਾਵ ਕੁੰਭੀ ਆਦਿ ਨਰਕੋਂ ਮੈ ਪਾਇਆ ਹੈ॥

ਹੋਆ ਤਪਾਵਸੁ ਧਰਮ ਕਾ ਨਾਨਕ ਦਰਿ ਸਚਾ ॥੧੫॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਸਚਾ ਦਰਵਾਜਾ ਪਰਮੇਸਰ ਕਾ ਹੈ ਤਹਾਂ ਤੌ ਧਰਮ ਕਾ ਹੀ ਨਿਆਉਂ ਹੋਇਆ ਹੈ॥੧੫॥

ਉਪਦੇਸ਼ ਕਰਤੇ ਹੈਂ॥

ਡਖਣੇ ਮਃ ੫ ॥

ਪਰਭਾਤੇ ਪ੍ਰਭ ਨਾਮੁ ਜਪਿ ਗੁਰ ਕੇ ਚਰਣ ਧਿਆਇ ॥

ਹੇ ਭਾਈ ਪ੍ਰਾਤਹਕਾਲ ਪ੍ਰਭੂ ਕਾ ਨਾਮ ਜਪ ਔ ਗੁਰੂ ਕੇ ਚਰਣੋਂ ਕਾ ਧਿਆਨ ਕਰਿ॥

ਜਨਮ ਮਰਣ ਮਲੁ ਉਤਰੈ ਸਚੇ ਕੇ ਗੁਣ ਗਾਇ ॥੧॥

ਜਨਮ ਮਰਨ ਔ ਮਲ ਵਿਖੇਪ ਅਵਰਣ ਏਹ ਸਭ ਦੋਸ ਨਿਵਰਤ ਹੋਇੰਗੇ ਇਸ ਤੇ ਹੇ ਜੀਵ ਤੂੰ ਸਚੇ ਵਾਹਿਗੁਰੂ ਕੇ ਗੁਰੋਂ ਕੋ ਗਾਇ॥

ਮਃ ੫ ॥

ਦੇਹ ਅੰਧਾਰੀ ਅੰਧੁ ਸੁੰਞੀ ਨਾਮ ਵਿਹੂਣੀਆ ॥

ਹੇ ਅੰਧੇ ਜੀਵ ਦੇਹ (ਅੰਧਾਰੀ) ਜੜ ਹੈ ਔ ਨਾਮ ਜਪੇ ਸੇ ਬਿਨਾਂ ਸੁੰਞੀ ਅਰਥਾਤ ਨਿਕੰਮੀ ਹੈ॥

ਨਾਨਕ ਸਫਲ ਜਨੰਮੁ ਜੈ ਘਟਿ ਵੁਠਾ ਸਚੁ ਧਣੀ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕਾ ਜਨਮੁ ਸਫਲਾ ਹੈ ਜਿਸਕੇ ਰਿਦੇ ਮੈਂ (ਸਚੁ ਧਣੀ) ਪਰਮੇਸਰ ਵਸਿਆ ਹੈ॥੨॥

ਮਃ ੫ ॥

ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥

ਨੇਤ੍ਰੋਂ ਕਰਕੇ ਪਰਮੇਸਰ ਕੋ ਪਕਾਸ ਕਰਨ ਵਾਲਾ ਮੈਂ ਨੇ ਦੇਖਿਆ ਹੈ ਪਰੰਤੂ ਮੇਰੇ ਨੇਤ੍ਰੋਂ ਕੀ ਪਿਆਸ ਨਹੀਂ ਬੁਝਤੀ ਅਰਥਾਤ (ਘਣੀ) ਬਹੁਤ ਹੋਤੀ ਜਾਤੀ ਹੈ॥

ਪੰਨਾ ੧੧੦੦

ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥੩॥

ਪ੍ਰਸ਼ਨ: ਹਮ ਕੋ ਵਹੁ ਪਰਮੇਸਰ ਦਿਖਾਈ ਕਿਉਂ ਨਹੀਂ ਦੇਤਾ?

ਉੱਤਰ: ਸ੍ਰੀ ਗੁਰੂ ਜੀ ਕਹਤੇ ਹੈਂ ਸੇ ਅਖੀਆਂ ਦੂਸਰੀਆਂ ਹੈਂ ਜਿਨ ਅਖੀਆਂ ਕਰਿ ਮੇਰਾ ਪਤੀ ਦਿਖਾਈ ਦੇਤਾ ਹੈ॥ ਭਾਵ ਵਹੁ ਗਜਾਨ ਧਿਆਨ ਰੂਪ ਨੇਤ੍ਰ ਹੈਂ॥੩॥

ਪਉੜੀ ॥

ਜਿਨਿ ਜਨਿ ਗੁਰਮੁਖਿ ਸੇਵਿਆ ਤਿਨਿ ਸਭਿ ਸੁਖ ਪਾਈ ॥

ਜਿਸ ਪੁਰਸ ਨੇ ਗੁਰੋਂ ਦ੍ਵਾਰੇ ਨਾਮ ਕੋ ਸੇਵਿਆ ਹੈ ਤਿਸਨੇ ਸਭ ਸੁਖੋਂ ਕੀ ਪੰਕਤੀ ਪਾਈ ਹੈ॥

ਓਹੁ ਆਪਿ ਤਰਿਆ ਕੁਟੰਬ ਸਿਉ ਸਭੁ ਜਗਤੁ ਤਰਾਈ ॥

ਓਹੁ ਆਪ ਤੌ ਕੁਟੰਬ ਸਮੇਤ ਤਰਿਆ ਹੈ ਪੁਨਾ ਉਸਨੇ ਸਭ (ਜਗਤੁ) ਸ੍ਰਿਸ੍ਰਟੀ ਭੀ ਤਰਾਈ ਹੈ॥

ਓਨਿ ਹਰਿ ਨਾਮਾ ਧਨੁ ਸੰਚਿਆ ਸਭ ਤਿਖਾ ਬੁਝਾਈ ॥

ਉਸਨੇ ਹਰੀ ਨਾਮ ਧਨ ਕੋ ਇਕਤ੍ਰ ਕੀਆ ਹੈ ਪੁਨ: ਸਭ ਤਿਖਾ ਤਿਸਨੇ ਬੁਝਾਈ ਹੈ॥

ਓਨਿ ਛਡੇ ਲਾਲਚ ਦੁਨੀ ਕੇ ਅੰਤਰਿ ਲਿਵ ਲਾਈ ॥

ਓਸਨੇ ਮਾਇਆ ਕੇ ਲਾਲਚ ਛਡੇ ਹੈਂ ਔ ਤਿਸਨੇ ਮਨ ਕੇ ਅੰਤਰ ਲਿਵ ਲਾਈ ਹੈ॥

ਓਸੁ ਸਦਾ ਸਦਾ ਘਰਿ ਅਨੰਦੁ ਹੈ ਹਰਿ ਸਖਾ ਸਹਾਈ ॥

ਉਸਕੇ ਰਿਦੇ ਮੈਂ ਨਿਤਿਜੰਪ੍ਰਤੀ ਅਨੰਦ ਹੈ ਉਸ ਕਾ ਹਰੀ ਮਿਤ੍ਰ ਸਹਾਈ ਹੋਇਆ ਹੈ॥

ਓਨਿ ਵੈਰੀ ਮਿਤ੍ਰ ਸਮ ਕੀਤਿਆ ਸਭ ਨਾਲਿ ਸੁਭਾਈ ॥

ਉਸਨੇ ਵੈਰੀ ਔਰ ਮਿਤ੍ਰ ਸਮਾਨ ਕੀਏ ਹੈਂ ਵਹੁ ਸਭ ਕੇ ਸਾਥ ਸੋਭਾ ਪਾਵਤਾ ਹੈ ਵਾ ਸ੍ਰੇਸਟ ਪ੍ਰੀਤੀ ਵਾਲਾ ਹੈ॥

ਹੋਆ ਓਹੀ ਅਲੁ ਜਗ ਮਹਿ ਗੁਰ ਗਿਆਨੁ ਜਪਾਈ ॥

ਓਹੀ ਜਗਤ ਮੈਂ ਤ੍ਰਿਪਤਿ ਹੂਆ ਹੈ ਜਿਸ ਕੋ ਗੁਰੋਂ ਦ੍ਵਾਰੇ ਗਜਾਨ ਕੀ ਔ ਜਪ ਕੀ ਰੀਤੀ ਆਈ ਹੈ॥

ਪੂਰਬਿ ਲਿਖਿਆ ਪਾਇਆ ਹਰਿ ਸਿਉ ਬਣਿ ਆਈ ॥੧੯॥

ਪੂਰਬ ਕੋਈ ਉਤਮ ਭਾਗ ਲਿਖਿਆ ਹੂਆ ਥਾ ਜਿਸ ਕਰ ਗੁਰੋਂ ਕੋ ਪਾਇਆ ਹੈ ਇਸੀ ਤੇ ਹਰੀ ਕੇ ਸਾਥ ਬਨਿਆਈ ਹੈ॥੧੯॥

ਡਖਣੇ ਮਃ ੫ ॥

ਸਚੁ ਸੁਹਾਵਾ ਕਾਢੀਐ ਕੂੜੈ ਕੂੜੀ ਸੋਇ ॥

ਸਚੁ ਨਾਮ ਜਾਪ ਵਾਲਾ ਪੁਰਸੁ ਸੁੰਦਰ ਕਹੀਤਾ ਹੈ ਔ ਕੂੜਿਓਂ ਕੀ ਝੂਠੀ ਸੋਭਾ ਹੈ॥

ਨਾਨਕ ਵਿਰਲੇ ਜਾਣੀਅਹਿ ਜਿਨ ਸਚੁ ਪਲੈ ਹੋਇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਓਹ ਵਿਰਲੇ ਜਾਣੀਤੇ ਹੈਂ ਜਿਨਕੇ (ਪਲੈ) ਅੰਤਸਕਰਣ ਮੈਂ ਸਚ ਹੋਵੈ॥੧॥

ਮਃ ੫ ॥

ਸਜਣ ਮੁਖੁ ਅਨੂਪੁ ਅਠੇ ਪਹਰ ਨਿਹਾਲਸਾ ॥

ਸਜਨ ਦਾ ਮੁਖ ਅਨੂਪ ਹੈ ਇਸਕੋ ਮੈਂ ਅਠੇ ਪਹਰ ਦੇਖਾਂ ਐਸੇ ਚਿਤਵਨੀ ਕਰਤੀ ਭਈ॥ ਦਰਸਨ ਚਾਰ ਪ੍ਰਕਾਰ ਕਾ ਹੈ॥ ਸ੍ਵਪਨ ਦਰਸਨ ੧ ਚਿਤ੍ਰ ੨ ਸ੍ਰਵਨ ਦਰਸਨ ੩ ਸਾਖਜਾਤ ਦਰਸਨ ੪॥

ਸੁਤੜੀ ਸੋ ਸਹੁ ਡਿਠੁ ਤੈ ਸੁਪਨੇ ਹਉ ਖੰਨੀਐ ॥੨॥

ਜਬ ਸੁਤੀ ਤਬ ਸੋ (ਸਹੁ) ਸੁਆਮੀ ਸੁਪਨੇ ਮੈਂ ਦੇਖਿਆ ਇਸਤੇ (ਤੈ) ਤਿਸ ਸੁਪਨੇ ਉਪਰੋਂ ਮੈਂ ਟੁਕੜੇ ਹੋਵਾਂ ਭਾਵ ਮੈਂ ਆਪਕੋ ਕੁਰਬਾਨ ਕਰਾਂ॥੨॥

ਮਃ ੫ ॥

ਸਜਣ ਸਚੁ ਪਰਖਿ ਮੁਖਿ ਅਲਾਵਣੁ ਥੋਥਰਾ ॥

ਹੇ ਮਿਤ੍ਰ ਤੂੰ ਸਚੇ ਪਰਮੇਸਰ ਕੋ ਪਰਖ ਅਰਥਾਤ ਜਾਣ ਜੋ ਬਿਨਾਂ ਦੇਖੇ ਮੁਖੋਂ ਕਹਿਣਾ ਹੈ ਸੋ (ਥੋਥਰਾ) ਖਾਲੀ ਹੈ॥

ਪ੍ਰਸ਼ਨ: ਕਹਾਂ ਦੇਖੋਂ? ਉੱਤ੍ਰ॥

ਮੰਨ ਮਝਾਹੂ ਲਖਿ ਤੁਧਹੁ ਦੂਰਿ ਨ ਸੁ ਪਿਰੀ ॥੩॥

ਤੂੰ ਮਨ ਕੇ ਬੀਚ ਹੀ ਭਲੀ ਪ੍ਰਕਾਰ ਦੇਖ ਤੇਰੇ ਸੇ ਸੋ ਸੁਆਮੀ ਦੂਰ ਨਹੀਂ ਹੈ॥੩॥ ਸਭ ਪ੍ਰਪੰਚ ਕੋ ਨਾਸੀ ਦਿਖਾਵਤੇ ਹੈਂ॥

ਪਉੜੀ ॥

ਧਰਤਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ ॥

ਧਰਤੀ ਅਕਾਸ ਪਤਾਲ ਔ ਚੰਦ ਸੂਰਜ ਏਹ ਸਭ ਨਾਸ ਰੂਪ ਹੈਂ॥

ਬਾਦਿਸਾਹ ਸਾਹ ਉਮਰਾਵ ਖਾਨ ਢਾਹਿ ਡੇਰੇ ਜਾਸੀ ॥

ਬਾਦਸਾਹ ਔ ਸਾਹੂਕਾਰ ਪੁਨ: ਉਮਰਾਉ ਅਰਥਾਤ ਸੂਬੇ ਤਥਾ ਪਠਾਨੋਂ ਮੈਂ ਖਾਨ ਕਹਾਵਤੇ ਹੈਂ ਇਹੁ ਸਭੀ ਡੇਰੇ ਢਾਹਿ ਜਾਵੈਂਗੇ॥

ਰੰਗ ਤੁੰਗ ਗਰੀਬ ਮਸਤ ਸਭੁ ਲੋਕੁ ਸਿਧਾਸੀ ॥

ਰੰਗ ਸ੍ਵੇਤ ਪੀਤਾਦੀ (ਤੁਰੰਗ) ਊਚੇ ਵਾ ਘੋੜੇ ਔ ਤਥਾ ਗਰੀਬ ਪੁਨ: ਮਸਤ ਅਰਥਾਤ ਹੰਕਾਰੀ ਸਭ ਲੋਕ (ਸਿਧਾਸੀ) ਚਲੇ ਜਾਵੇਂਗੇ॥

ਕਾਜੀ ਸੇਖ ਮਸਾਇਕਾ ਸਭੇ ਉਠਿ ਜਾਸੀ ॥

ਕਾਜੀ (ਸੇਖ) ਜਾਤ ਵਾ ਤਿਆਗੀ (ਮਸਾਇਕਾ) ਮਿਹਨਤੀ ਜੋ ਹੈਂ ਜਪ ਤਪ ਕਰਨੇ ਵਾਲੇ ਵਾ (ਮਸਾਇਕਾ) ਮਹੰਤ ਭਾਵ ਮਹਾਤਮਾ ਸਭਨਾਂ ਉਠ ਜਾਣਾ ਹੈ॥

ਪੀਰ ਪੈਕਾਬਰ ਅਉਲੀਏ ਕੋ ਥਿਰੁ ਨ ਰਹਾਸੀ ॥

ਪੀਰ ਪੈਕੰਬਰ ਔਲੀਆਂ ਉਨ ਮੈਂ ਸੇ ਭੀ ਕੋਈ ਥਿਰ ਨ ਰਹੇਗਾ॥

ਰੋਜਾ ਬਾਗ ਨਿਵਾਜ ਕਤੇਬ ਵਿਣੁ ਬੁਝੇ ਸਭ ਜਾਸੀ ॥

ਰੋਜਾ ਬਾਂਗ ਤਥਾ ਨਿਵਾਜ ਔ ਕਤੇਬ ਪਰਮੇਸਰ ਕੀ (ਬੁਝੇ) ਗਜਾਤ ਬਿਨਾਂ ਸਭ ਸ੍ਰਿਸ੍ਟੀ ਚਲੀ ਜਾਵੇਗੀ ਅਰਥਾਤ ਪਰਮੇਸਰ ਕੇ ਜਾਣੇ ਸੇ ਬਿਨਾਂ ਨਾਸਵੰਤ ਔਰ ਨਿਸਫਲ ਹੈ॥

ਲਖ ਚਉਰਾਸੀਹ ਮੇਦਨੀ ਸਭ ਆਵੈ ਜਾਸੀ ॥

ਜੋ ਚੋਰਾਸੀ ਲਖ ਜੂਨ (ਮੇਦਨੀ) ਪ੍ਰਿਥਵੀ ਭਾਵ ਸ੍ਰਿਸਟੀ ਹੈ ਸਭੀ ਆਵਨੇ ਜਾਨੇ ਵਾਲੀ ਹੈ॥

ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ ॥੧੭॥

ਸਚਾ ਏਕ ਖੁਦਾ ਹੀ ਨਿਸਚਲ ਹੈ ਔ ਖੁਦਾਇ ਕਾ ਜੋ (ਬੰਦਾ) ਦਾਸ ਹੈ ਸੋ ਭੀ ਖੁਦਾਇ ਮੈਂ ਅਭੇਦ ਹੋਣੇ ਕਰਿ ਅਬਨਾਸੀ ਹੈ॥੧੭॥

ਡਖਣੇ ਮਃ ੫ ॥

ਡਿਠੀ ਹਭ ਢੰਢੋਲਿ ਹਿਕਸੁ ਬਾਝੁ ਨ ਕੋਇ ॥

ਸਭ ਸ੍ਰਿਸਟੀ ਢੂੰਢਕੇ ਦੇਖੀ ਹੈ ਇਕ ਬਿਨਾਂ ਕੋਈ ਨਹੀਂ ਦੇਖਿਆ ਹੈ॥

ਆਉ ਸਜਣ ਤੂ ਮੁਖਿ ਲਗੁ ਮੇਰਾ ਤਨੁ ਮਨੁ ਠੰਢਾ ਹੋਇ ॥੧॥

ਹੇ ਸਜਣ ਤੂੰ ਆਇਕੇ ਮੇਰੇ ਮੁਖ ਲਗ ਅਰਥਾਤ ਸਾਖਸ਼ਾਤਕਾਰ ਹੋਹੁ ਜਿਸ ਸੇ ਮੇਰਾ ਤਨ ਮਨ (ਠੰਢਾ) ਸੀਤਲ ਹੋਵੇ॥੧॥

ਮਃ ੫ ॥

ਆਸਕੁ ਆਸਾ ਬਾਹਰਾ ਮੂ ਮਨਿ ਵਡੀ ਆਸ ॥

ਹੇ ਪਰਮੇਸਰ ਤੇਰਾ ਜੋ ਪ੍ਰੇਮੀ ਸੰਤ ਹੈ ਸੋ ਆਸਾ ਤੇ ਰਹਿਤ ਹੈ ਮੇਰੇ ਮਨ ਮੈਂ ਵੱਡੀ ਆਸ ਲਗ ਰਹੀ ਹੈ ਭਾਵ ਤੇਰੀ ਕ੍ਰਿਪਾ ਸੇ ਹੀ ਛੁਟਕਾਰਾ ਹੋਵੇਗਾ॥

ਆਸ ਨਿਰਾਸਾ ਹਿਕੁ ਤੂ ਹਉ ਬਲਿ ਬਲਿ ਬਲਿ ਗਈਆਸ ॥੨॥

ਇਕ ਤੂੰ ਭੀ ਆਸਾ ਤੇ ਨਿਰਾਸ ਹੈ (ਹਉ) ਮੈਂ ਮਨ ਤਨ ਬਾਣੀ ਕਰਿ ਬਲਿਹਾਰਿ ਜਾਤਾ ਹੂੰ ਭਾਵ ਮੇਰੇ ਕੋ ਭੀ ਆਸਾ ਤੇ ਰਹਿਤ ਕਰੋ॥੨॥

ਮਃ ੫ ॥

ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ ॥

ਪਰਮੇਸਰ ਪਜਾਰੇ ਦਾ ਵਿਛੋੜਾ ਸੁਣ ਕੇ ਤੌ ਦੁਖ ਹੋਤਾ ਹੈ ਔ ਪ੍ਰੇਮੀ ਪੁਰਸੁ ਬਿਨਾਂ ਦੇਖੇ ਮਰਤਾ ਹੈ ਭਾਵ ਅਤੀ ਦੁਖ ਹੋਤਾ ਹੈ॥

ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ ॥੩॥

ਆਪਣੇ ਪਿਆਰੇ ਦੀ ਪਰਾਪਤੀ ਬਿਨਾਂ (ਬਿਰਹੀ) ਪ੍ਰੇਮੀ ਕੋ ਧੀਰਜ ਨਹੀਂ ਉਦੇ ਹੋਤਾ ਹੈ॥੩॥ ਅਬ ਹਿੰਦੂ ਮਤ ਕੇ ਮਨ ਰੂਪ ਪਦਾਰਥ ਨਛੇਦੇ ਹੈਂ॥

ਪਉੜੀ ॥

ਤਟ ਤੀਰਥ ਦੇਵ ਦੇਵਾਲਿਆ ਕੇਦਾਰੁ ਮਥੁਰਾ ਕਾਸੀ ॥

(ਤਟ) ਘਾਟ ਤੀਰਥ (ਦੇਵ) ਦੇਵਤਿਆਂ ਕੇ ਦਿਵਾਲੇ ਅਰਥਾਤ ਘਰ ਜੋ ਮੰਦਰ ਹੈ ਕੇਦਾਰਨਾਥ ਮਥਰਾ ਕਾਂਸੀ ਆਦਿ ਜੋ ਮੁਖਿ ਸਥਾਨ ਹੈਂ ਸੋ ਸਭ ਨਾਸ ਰੂਪ ਹੈਂ॥

ਕੋਟਿ ਤੇਤੀਸਾ ਦੇਵਤੇ ਸਣੁ ਇੰਦ੍ਰੈ ਜਾਸੀ ॥

ਔ ਤੇਰੀ ਕਰੋੜ ਜੋ ਦੇਵਤੇ ਹੈਂ ਇੰਦ੍ਰ ਕੇ ਸਮੇਤ ਹੀ ਜਾਏਂਗੇ॥

ਸਿਮ੍ਰਿਤਿ ਸਾਸਤ੍ਰ ਬੇਦ ਚਾਰਿ ਖਟੁ ਦਰਸ ਸਮਾਸੀ ॥

ਸਿਮ੍ਰਿਤੀਆਂ ਔ ਸਾਸਤ੍ਰ ਤਥਾ ਬੇਦ ਜੋ ਚਾਰ ਹੈਂ ਪੁਨਾ ਖਟ ਦਰਸਨ ਅਰਥਾਤ ਛੇ ਭੇਖ ਜੋਗੀ ਜੰਗਮਾਦੀ ਭੀ ਸਮਾਇ ਜਾਇੰਗੇ॥

ਪੋਥੀ ਪੰਡਿਤ ਗੀਤ ਕਵਿਤ ਕਵਤੇ ਭੀ ਜਾਸੀ ॥

ਪੋਥੀਆਂ ਔ ਪੰਡਤ ਤਥਾ ਰਾਗ ਪੁਨ: ਕਵਿਤ ਔ ਇਨ ਕੇ ਰਤਾ ਜੋ ਕਵੀ ਹੈਂ (ਤੇ) ਸੇ ਭੀ ਜਾਇੰਗੇ॥

ਜਤੀ ਸਤੀ ਸੰਨਿਆਸੀਆ ਸਭਿ ਕਾਲੈ ਵਾਸੀ ॥

ਜਤੀ ਸਤੀ ਸਨਿਆਸੀ ਏਹ ਭੀ ਸਭ ਕਾਲ ਕੇ ਹੀ ਵਸ ਹੈਂ॥

ਮੁਨਿ ਜੋਗੀ ਦਿਗੰਬਰਾ ਜਮੈ ਸਣੁ ਜਾਸੀ ॥

ਮੁਨੀ ਜੋਗੀ ਨਗਨ ਰਹਨੇ ਵਾਲੇ ਏਹ ਸਭ ਜਮਕੇ ਸਮੇਤ ਹੀ ਜਾਵੇਂਗੇ॥

ਜੋ ਦੀਸੈ ਸੋ ਵਿਣਸਣਾ ਸਭ ਬਿਨਸਿ ਬਿਨਾਸੀ ॥

ਦੋ ਦ੍ਰਿਸਟਮਾਨ ਹੈ ਸਭ ਬਿਨਸਣੇ ਵਾਲਾ ਹੈ ਸਭ ਪਿਛੇ ਬਿਨਸਿਆ ਹੈ ਅਬ ਬਿਨਸਤਾ ਜਾਤਾ ਹੈ ਆਗੇ ਭੀ ਬਿਨਾਸੀ ਹੈ॥

ਪ੍ਰਸ਼ਨ: ਕੁਛ ਥਿਰ ਭੀ ਹੈ?

ਉੱਤਰ:

ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ ॥੧੮॥

ਪਿਛੇ ਪਾਰਬ੍ਰਹਮ ਥਿਰ ਥਾ ਆਗੇ ਭੀ ਪਰਮੇਸਰ ਥਿਰ ਰਹੇਗਾ ਔ ਸੇਵਕ ਭੀ ਅਭੇਦ ਹੋਣੇ ਤੇ ਤੀਨੋਂ ਕਾਲ ਥਿਰ ਹੋਵੇਗਾ॥੧੮॥

ਸਲੋਕ ਡਖਣੇ ਮਃ ੫ ॥

ਸੈ ਨੰਗੇ ਨਹ ਨੰਗ ਭੁਖੇ ਲਖ ਨ ਭੁਖਿਆ ॥

ਸ੍ਰੀ ਗੁਰੂ ਜੀ ਕਹਤੇ ਹੈਂ ਪਤੀ ਜਿਨ ਕੋ ਸੁਭ ਦ੍ਰਿਸਟੀ ਸੇ ਦੇਖਤਾ ਹੈ ਜੋ ਓਹ ਸੈ ਪ੍ਰਕਾਰੋਂ ਸੇ ਨੰਗੇ ਹੈ ਤੋ ਭੀ ਨੰਗੇਜ ਕੋ ਨਹੀਂ ਜਾਨਤੇ ਯਦਪਿ (ਲਖ) ਬਹੁਤ ਦਿਨ ਭੁਖੇ ਰਹਿਤੇ ਹੈਂ ਤੋ ਭੀ ਭੁਖ ਨਹੀਂ ਜਾਨਤੇ ਹੈਂ॥

ਡੁਖੇ ਕੋੜਿ ਨ ਡੁਖ ਨਾਨਕ ਪਿਰੀ ਪਿਖੰਦੋ ਸੁਭ ਦਿਸਟਿ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨਾਂ ਪਰ ਪਰਮੇਸਰ ਕੀ ਕ੍ਰਿਪਾ ਦ੍ਰਿਸਟੀ ਹੈ ਜੋ ਕਰੋੜਾਂ ਦੁਖ ਭੀ ਹੋਵੈ ਤੌ ਭੀ ਵਹੁ ਦੁਖ ਨਹੀਂ ਮਾਨਤੇ ਹੈਂ॥੧॥

ਪੰਨਾ ੧੧੦੧

ਮਃ ੫ ॥

ਸੁਖ ਸਮੂਹਾ ਭੋਗ ਭੂਮਿ ਸਬਾਈ ਕੋ ਧਣੀ ॥

ਸਮੂਹ ਸੁਖੋਂ ਕੋ ਭੋਗਤਾ ਹੈ ਸਰਬ ਪ੍ਰਿਥਵੀ ਕਾ ਮਾਲਕ ਭੀ ਹੈ॥

ਨਾਨਕ ਹਭੋ ਰੋਗੁ ਮਿਰਤਕ ਨਾਮ ਵਿਹੂਣਿਆ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਨਾਮ ਸੇ ਰਹਿਤ ਹੈਂ ਤੌ ਸਭ ਸੁਖ ਰੋਗ ਰੂਪ ਹੈਂ ਔ ਓਹ ਪੁਰਸ ਮਿਰਤਕ ਰੂਪ ਹੈਂ॥੨॥

ਮਃ ੫ ॥

ਹਿਕਸ ਕੂੰ ਤੂ ਆਹਿ ਪਛਾਣੂ ਭੀ ਹਿਕੁ ਕਰਿ ॥

ਹੇ ਭਾਈ ਤੂੰ ਇਕ ਪਰਮੇਸਰ ਕੋ ਚਾਹ ਔ ਇਕ ਹੀ ਤੂੰ ਪਛਾਣੂ ਕਰਿ॥

ਨਾਨਕ ਆਸੜੀ ਨਿਬਾਹਿ ਮਾਨੁਖ ਪਰਥਾਈ ਲਜੀਵਦੋ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਤੇਰੀ ਆਸਾ ਕੇ ਨਿਬਾਹਣ ਵਾਲਾ ਤੌਂ ਏਕ ਹੀ ਹੈ ਏਹ ਮਾਨੁਖ ਪਰਮੇਸਰ ਕੋ ਛੋਡ ਕੇ (ਪਰਥਾਈ) ਔਰ ਥਾਵਾਂ ਤੇ ਅਰਥਾਤ ਦੇਵੀ ਦੇਵਤਿਓਂ ਕੀ ਸਰਨ ਕੋ ਜੋ ਜਾਤਾ ਹੈ ਇਸੀ ਤੇ ਲਜਾ ਕੋ ਪਾਵਤਾ ਹੈ॥੩॥

ਪਉੜੀ ॥

ਨਿਹਚਲੁ ਏਕੁ ਨਰਾਇਣੋ ਹਰਿ ਅਗਮ ਅਗਾਧਾ ॥

ਨਨੁ॥ ਨਿਸਚਲ ਭੀ ਕੁਛ ਹੈ? ਉੱਤ੍ਰ॥ ਨਿਹਚਲ ਤੌਂ ਇਕ ਨਰਾਇਣ ਹੈ ਜੋ ਹਰੀ ਅਗਮ ਅਗਾਧ ਹੈ॥

ਨਿਹਚਲੁ ਨਾਮੁ ਨਿਧਾਨੁ ਹੈ ਜਿਸੁ ਸਿਮਰਤ ਹਰਿ ਲਾਧਾ ॥

ਔ ਨਿਹਚਲ ਨਾਮ ਹੈ ਜੋ ਨਿਧੀਓਂ ਕਾ ਘਰ ਹੈ ਜਿਸਕੇ ਸਿਮਰਨੇ ਸੇ ਹਰੀ ਪ੍ਰਾਪਤਿ ਹੂਆ ਹੈ॥

ਨਿਹਚਲੁ ਕੀਰਤਨੁ ਗੁਣ ਗੋਬਿੰਦ ਗੁਰਮੁਖਿ ਗਾਵਾਧਾ ॥

ਜੋ ਗੁਰੋਂ ਦੁਆਰੇ ਗਾਈਤਾ ਹੈ ਸੋ ਗਬਿੰਦ ਗੁਣੋਂ ਕਾ ਕੀਰਤਨੁ ਨਿਹਚਲੁ ਹੈ॥

ਸਚੁ ਧਰਮੁ ਤਪੁ ਨਿਹਚਲੋ ਦਿਨੁ ਰੈਨਿ ਅਰਾਧਾ ॥

ਨਿਸਚੇ ਕਰਕੇ ਧਰਮ ਔ ਤਪ ਭੀ ਨਿਹਚਲ ਹੈ ਔ ਜਿਸਨੇ ਦਿਨ ਰਾਤ ਅਰਾਧਿਆ ਹੈ ਓਹ ਭੀ ਨਿਸਚਲ ਹੈ॥

ਦਇਆ ਧਰਮੁ ਤਪੁ ਨਿਹਚਲੋ ਜਿਸੁ ਕਰਮਿ ਲਿਖਾਧਾ ॥

ਦਇਆ ਰੂਪ ਜੋ ਧਰਮ ਤਪ ਹੈ ਓਹ ਭੀ ਨਿਸਚਲ ਹੈ ਪਰੰਤੂ ਏਹ ਬੀਚਾਰ ਤਿਸ ਕੋ ਪ੍ਰਾਪਤਿ ਹੋਤਾ ਹੈ ਜਿਸਕੇ ਭਾਗੋਂ ਮੈਂ ਲਿਖਾ ਹੈ॥

ਨਿਹਚਲੁ ਮਸਤਕਿ ਲੇਖੁ ਲਿਖਿਆ ਸੋ ਟਲੈ ਨ ਟਲਾਧਾ ॥

ਮਸਤਕ ਕਾ ਲੇਖ ਲਿਖਿਆ ਸੋ ਭੀ ਨਿਸਚਲ ਹੈ ਕਿਉਂਕਿ ਕਿਸੇ ਕਾ ਟਾਲਿਆ ਹੋਇਆ ਟਲਤਾ ਨਹੀਂ ਹੈ॥

ਨਿਹਚਲ ਸੰਗਤਿ ਸਾਧ ਜਨ ਬਚਨ ਨਿਹਚਲੁ ਗੁਰ ਸਾਧਾ ॥

ਸੰਤ ਜਨੋਂ ਕੀ ਸੰਗਤ ਨਿਹਚਲ ਹੈ ਔ ਗੁਰੂ ਸਾਧੋਂ ਕਾ ਬਚਨ ਭੀ ਨਿਹਚਲ ਹੈ॥

ਜਿਨ ਕਉ ਪੂਰਬਿ ਲਿਖਿਆ ਤਿਨ ਸਦਾ ਸਦਾ ਆਰਾਧਾ ॥੧੯॥

ਜਿਨ ਕਉ ਪੂਰਬ ਜਨਮ ਮੈ ਮਸਤਕ ਪਰ ਸੁਭ ਲੇਖ ਲਿਖ੍ਯਾ ਹੈ ਤਿਨੋਂ ਨੇ ਨਿਤਯੰਪ੍ਰਤੀ ਭਗਵੰਤ ਕੋ ਅਰਾਧਿਆ ਹੈ॥੧੯॥

ਸਲੋਕ ਡਖਣੇ ਮਃ ੫ ॥

ਜੋ ਡੁਬੰਦੋ ਆਪਿ ਸੋ ਤਰਾਏ ਕਿਨ੍ ਖੇ ॥

ਜੋ ਆਪ ਡੁਬਤਾ ਹੈ ਸੋ ਕਿਸਕੇ ਤਾਂਈ ਤਾਰੇਗਾ॥

ਤਾਰੇਦੜੋ ਭੀ ਤਾਰਿ ਨਾਨਕ ਪਿਰ ਸਿਉ ਰਤਿਆ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਪਤੀ ਕੇ ਸਾਥ ਰਤਾ ਹੂਆ ਹੈ ਸੋ ਆਪ ਤਰਿਆ ਹੂਆ ਹੈ ਔਰੋਂ ਕੋ ਭੀ ਤਾਰੇਗਾ॥੧॥

ਮਃ ੫ ॥

ਜਿਥੈ ਕੋਇ ਕਥੰਨਿ ਨਾਉ ਸੁਣੰਦੋ ਮਾ ਪਿਰੀ ॥

ਜਿਥੇ ਮੇਰੇ ਪਤੀ ਦਾ ਨਾਉਂ ਕੋਈ ਕਥਨ ਕਰਤਾ ਹੈ ਔ ਕੋਈ ਸੁਣਤਾ ਹੈ ਭਾਵ ਸਤਸੰਗ ਜੋ ਹੈ॥

ਮੂੰ ਜੁਲਾਊਂ ਤਥਿ ਨਾਨਕ ਪਿਰੀ ਪਸੰਦੋ ਹਰਿਓ ਥੀਓਸਿ ॥੨॥

ਮੈਂ ਚਲਕੇ ਤਹਾਂ ਜਾਊਂ ਕਿਉਂਕਿ ਪਤੀ ਕੋ ਕਥਤੇ ਸੁਣਤੇ ਕੋ ਦੇਖ ਕੇ ਹਰਿਆ ਹੋਵਾਂਗਾ॥੨॥

ਮਃ ੫ ॥

ਮੇਰੀ ਮੇਰੀ ਕਿਆ ਕਰਹਿ ਪੁਤ੍ਰ ਕਲਤ੍ਰ ਸਨੇਹ ॥

ਪੁਤ੍ਰ ਔ ਇਸਤ੍ਰੀ ਮੈਂ ਸਨੇਹ ਕਰਕੇ ਤੂੰ ਮੇਰੀ ਮੇਰੀ ਕਿਆ ਕਰਤਾ ਹੈਂ॥

ਨਾਨਕ ਨਾਮ ਵਿਹੂਣੀਆ ਨਿਮੁਣੀਆਦੀ ਦੇਹ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਨਾਮ ਸੇ ਬਿਨਾਂ ਤੋ ਦੇਹ ਕੀ ਜੜ ਨਹੀਂ ਹੈ ਭਾਵ ਨਿਸਫਲ ਹੈ॥੩॥

ਪਉੜੀ ॥

ਨੈਨੀ ਦੇਖਉ ਗੁਰ ਦਰਸਨੋ ਗੁਰ ਚਰਣੀ ਮਥਾ ॥

ਮੈਂ ਨੇਤ੍ਰੀ ਗੁਰਾਂ ਕਾ ਦਰਸਨ ਦੇਖਤਾ ਹਾਂ ਔ ਗੁਰੋਂ ਕੇ ਚਰਨੋਂ ਪਰ ਸਿਰ ਰਖਤਾ ਹਾਂ॥

ਪੈਰੀ ਮਾਰਗਿ ਗੁਰ ਚਲਦਾ ਪਖਾ ਫੇਰੀ ਹਥਾ ॥

ਔ ਪੈਰੋਂ ਕਰਕੇ ਗੁਰੂ ਕੇ ਰਸਤੇ ਚਲਤਾ ਹਾਂ ਪੁਨ: ਹਥਾਂ ਕਰਕੇ ਪਖਾ ਫੇਰਤਾ ਹਾਂ॥

ਅਕਾਲ ਮੂਰਤਿ ਰਿਦੈ ਧਿਆਇਦਾ ਦਿਨੁ ਰੈਨਿ ਜਪੰਥਾ ॥

ਕਾਲ ਰਹਿਤ ਮੂਰਤ ਕੋ ਰਿਦੇ ਮੈਂ ਧਿਆਂਵਦਾ ਰਹਿਤਾ ਹਾਂ ਔਰ ਦਿਨ ਰੈਨ ਮੁਖ ਕਰਕੇ ਜਾਪ ਜਪਤਾ ਰਹਿਤਾ ਹਾਂ॥

ਮੈ ਛਡਿਆ ਸਗਲ ਅਪਾਇਣੋ ਭਰਵਾਸੈ ਗੁਰ ਸਮਰਥਾ ॥

ਮੈਂ ਤੋ ਗੁਰ ਸਮਰਥ ਕੇ ਭਰਵਾਸੇ ਹੋਇਕੈ ਆਪਾ ਭਾਵ ਸਭ ਛਡਿਆ ਹੈ॥

ਗੁਰਿ ਬਖਸਿਆ ਨਾਮੁ ਨਿਧਾਨੁ ਸਭੋ ਦੁਖੁ ਲਥਾ ॥

ਗੁਰੋਂ ਨੇ ਨਾਮ ਖਜਾਨਾ ਬਖਸਿਆ ਹੈ ਇਸੀ ਤੇ ਮੇਰਾ ਸਭ ਦੁਖ ਲਹਿ ਗਿਆ ਹੈ॥

ਭੋਗਹੁ ਭੁੰਚਹੁ ਭਾਈਹੋ ਪਲੈ ਨਾਮੁ ਅਗਥਾ ॥

ਹੇ ਭਾਈਓ (ਪਲੈ) ਰਿਦੇ ਮੈਂ ਨਾਮ (ਅਗਥਾ) ਪਰਮੇਸਰ ਕਾ ਧਾਰਕੇ ਭੋਗੋਂ ਕੋ (ਭੁੰਚਹੁ) ਭੋਗਤਾ ਹਾਂ ਭਾਵ ਨਾਮ ਕੋ ਜਪ ਕਰ ਤਿਸ ਕਾ ਅਨੰਦ ਲੇਤਾ ਹਾਂ॥

ਨਾਮੁ ਦਾਨੁ ਇਸਨਾਨੁ ਦਿੜੁ ਸਦਾ ਕਰਹੁ ਗੁਰ ਕਥਾ ॥

ਨਾਮ ਦਾਨ ਔ ਇਸਨਾਨ ਦ੍ਰਿੜ ਕਰਕੇ ਪੁਨ: ਸਦਾ ਗੁਰੋਂ ਕੀ ਕਥਾ ਕਰਤਾ ਹਾਂ॥

ਸਹਜੁ ਭਇਆ ਪ੍ਰਭੁ ਪਾਇਆ ਜਮ ਕਾ ਭਉ ਲਥਾ ॥੨੦॥

ਗ੍ਯਾਨ ਹੂਆ ਤੋ ਪ੍ਰਭੂ ਕੋ ਪਾਇਆ ਹੈ ਇਸੀ ਤੇ ਜਮ ਕਾ ਭਉ ਲਹਿ ਗਿਆ ਹੈ॥੨੦॥

ਸਲੋਕ ਡਖਣੇ ਮਃ ੫ ॥

ਲਗੜੀਆ ਪਿਰੀਅੰਨਿ ਪੇਖੰਦੀਆ ਨਾ ਤਿਪੀਆ ॥

ਅਖੀਆਂ ਪਿਰੀ ਮੈਂ ਲਾਗੀਆਂ ਹੁਈਆਂ ਦੇਖਤੀਆਂ ਤ੍ਰਿਪਤ ਨਹੀਂ ਹੋਈਆਂ ਹੈਂ॥

ਹਭ ਮਝਾਹੂ ਸੋ ਧਣੀ ਬਿਆ ਨ ਡਿਠੋ ਕੋਇ ॥੧॥

ਸਭਕੇ ਬੀਚ ਸੋ ਮਾਲਕ ਹੈ ਔ ਦੂਸਰਾ ਕੋਈ ਨਹੀਂ ਦੇਖਿਆ॥੧॥

ਮਃ ੫ ॥

ਕਥੜੀਆ ਸੰਤਾਹ ਤੇ ਸੁਖਾਊ ਪੰਧੀਆ ॥

ਸੰਤੋਂ ਕੇ ਬੀਚ ਜੋ ਪਰਮੇਸਰ ਕੀਆਂ ਕਥਾ ਹੋਤੀਆਂ ਹੈਂ (ਤੇ) ਸੋ ਸੁਖ ਕੀਆਂ ਗਲੀਆਂ ਹੈਂ ਵਾ ਪਉੜੀਆਂ ਹੈਂ ਭਾਵ ਸੁਖ ਕੇ ਸਾਧਨ ਹੈਂ॥

ਨਾਨਕ ਲਧੜੀਆ ਤਿੰਨਾਹ ਜਿਨਾ ਭਾਗੁ ਮਥਾਹੜੈ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਕੋ (ਲਧੜੀਆ) ਭਲੀਆਂ ਅਰਥਾਤ ਪ੍ਰਾਪਤ ਹੋਈਆਂ ਹੈਂ ਜਿਨਕੇ ਮਥੇ ਕੇ ਬਡੇ ਭਾਗ ਹੈਂ॥੨॥

ਮਃ ੫ ॥

ਡੂੰਗਰਿ ਜਲਾ ਥਲਾ ਭੂਮਿ ਬਨਾ ਫਲ ਕੰਦਰਾ ॥

ਪਰਬਤਾਂ ਮੈਂ ਜਲ ਸਥਲਾਂ ਮੈਂ ਪ੍ਰਿਥਵੀ ਔ ਬਨਾ ਫਲਾਂ ਕੰਦਰਾਂ ਮੈਂ॥

ਪਾਤਾਲਾ ਆਕਾਸ ਪੂਰਨੁ ਹਭ ਘਟਾ ॥

ਪਤਾਲੋਂ ਔ ਅਕਾਸੋਂ ਮੈਂ ਪੁਨ ਸਰਬ ਘਟੋਂ ਮੈਂ ਪੂਰਨ ਜੋ ਹੈ॥

ਨਾਨਕ ਪੇਖਿ ਜੀਓ ਇਕਤੁ ਸੂਤਿ ਪਰੋਤੀਆ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਨੇ ਏਕ ਸਤਾ ਰੂਪ ਸੂਤ੍ਰ ਮੈਂ ਸਭ ਦੇਹਾਂ ਰੂਪ ਪੁਤਲੀਆ ਪਰੋਈਆਂ ਹੈਂ ਤਿਸ ਕੋ ਮੈਂ ਦੇਖ ਕੇ ਜੀਵਤਾ ਹੂੰ॥੩॥

ਪਉੜੀ ॥

ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ ॥

ਹਰਿਜੀ ਮੇਰੀ ਮਾਤਾ ਹੈ ਔ ਪਿਤਾ ਭੀ ਹਰਿਜੀਉ ਹੈ ਪੁਨ: ਹਰਿਜੀ ਮੇਰਾ ਪ੍ਰਤਿਪਾਲਕ ਹੈ ॥

ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ ॥

ਹਰਿਜੀ ਮੇਰੀ ਸੰਭਾਲ ਕਰਤਾ ਹੈ ਕਿਉਂਕਿ ਹਮ ਹਰਿ ਕੇ ਬਾਲਕ ਹੈਂ॥

ਸਹਜੇ ਸਹਜਿ ਖਿਲਾਇਦਾ ਨਹੀ ਕਰਦਾ ਆਲਕ ॥

(ਸਹਜੇ) ਸੁਭਾਵਕ (ਸਹਜਿ) ਸਰੂਪ ਸੁਖ ਮੈਂ ਹਮਕੌਂ ਖਿਲਾਵਤਾ ਹੈ ਕਬੀ ਭੀ ਆਲਸ ਨਹੀਂ ਕਰਤਾ॥

ਅਉਗਣੁ ਕੋ ਨ ਚਿਤਾਰਦਾ ਗਲ ਸੇਤੀ ਲਾਇਕ ॥

ਹਮਾਰੇ ਅਉਗੁਣ ਕੋਈ ਨਹੀਂ ਯਾਦ ਰਖਤਾ ਹੈ ਗਲ ਕੇ ਸਾਥ ਲਾਵਤਾ ਹੈ॥

ਮੁਹਿ ਮੰਗਾਂ ਸੋਈ ਦੇਵਦਾ ਹਰਿ ਪਿਤਾ ਸੁਖਦਾਇਕ ॥

ਜੋ ਮੁਹੋਂ ਮਾਂਗਤਾ ਹੂੰ ਸੋਈ ਦੇਤਾ ਹੈ ਹਰੀ ਮੇਰਾ ਪਿਤਾ ਸੁਖਦਾਇਕ ਹੈ॥

ਪੰਨਾ ੧੧੦੨

ਗਿਆਨੁ ਰਾਸਿ ਨਾਮੁ ਧਨੁ ਸਉਪਿਓਨੁ ਇਸੁ ਸਉਦੇ ਲਾਇਕ ॥

ਗਿਆਨ ਰੂਪ ਪੂੰਜੀ ਔ ਨਾਮ ਰੂਪ ਧਨ ਮੇਰੇ ਕੋ ਸੌਂਪਿਆ ਹੈ ਮੇਰੇ ਕੋ ਇਸੀ ਸੌਦੇ ਲਾਇਕ ਕੀਆ ਹੈ॥

ਸਾਝੀ ਗੁਰ ਨਾਲਿ ਬਹਾਲਿਆ ਸਰਬ ਸੁਖ ਪਾਇਕ ॥

ਮੇਰੇ ਕੋ ਗੁਰੋਂ ਕੇ ਸਾਥ ਸਾਂਝੀ ਬਹਾਇਆ ਹੈ ਔ ਸਭ ਸੁਖ ਮੇਰੇ ਦਾਸ ਕਰ ਦੀਏ ਹੈਂ॥

ਮੈ ਨਾਲਹੁ ਕਦੇ ਨ ਵਿਛੁੜੈ ਹਰਿ ਪਿਤਾ ਸਭਨਾ ਗਲਾ ਲਾਇਕ ॥੨੧॥

ਮੇਰੇ ਨਾਲੋਂ ਕਬੀ ਨਹੀਂ ਬਿਛੜਤਾ ਹਰੀ ਜੋ ਪਿਤਾ ਹੈ ਸੋ ਸਭਨਾਂ ਗਲਾਂ ਲਾਇਕ ਹੈ ਭਾਵ ਸਭ ਕੁਛ ਦੇਣੇ ਜੋਗ ਹੈ॥੨੧॥

ਸਲੋਕ ਡਖਣੇ ਮਃ ੫ ॥

ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥

ਸ੍ਰੀ ਗੁਰੂ ਜੀ ਕਹਤੇ ਹੈਂ ਕਚਿਆਂ ਕੇ ਸਾਥ ਤੂੰ ਤੋੜ ਭਾਵ ਕਚੇ ਮਿਤ੍ਰ ਸੰਬੰਧੀ ਹੈਂ ਸੰਤ ਜੋ ਪਕੇ ਸਜਣ ਹੈਂ ਤਿਨ ਕੋ ਢੂੰਢ॥

ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥੧॥

ਓਹ ਜੋ ਸਬੰਧੀ ਹੈਂ ਸੋ ਜੀਵਦਿਆਂ ਹੀ ਵਿਛੜ ਜਾਤੇ ਹੈਂ ਓਹ ਜੋ ਸੰਤ ਹੈਂ ਸੋ ਮੋਇਆਂ ਭੀ ਛੋਡ ਨਹੀਂ ਜਾਤੇ ਭਾਵ ਸਬੰਧੀ ਅਪਦਾ ਕਾਲ ਮੈਂ ਜੀਵਤੇ ਪੁਰਸ ਕੋ ਛੋਡ ਜਾਤੇ ਹੈਂ ਅਰ ਸੰਤ ਜਨ ਅਪਨੇ ਵਾਕੋਂ ਦੁਆਰਾ ਮਰੇ ਪੁਰਸ ਕੀ ਸਹਾਇਤਾ ਕਰਤੇ ਹੈਂ ਵਾ ਅਪਨੇ ਸਰੂਪ ਮੈਂ ਅਭੇਦ ਕਰ ਤਿਸ ਕੋ ਬਦੇਹ ਮੁਕਤੀ ਕੋ ਪ੍ਰਾਪਤ ਕਰ ਲੇਤੇ ਹੈਂ॥੧॥ ਜੋ ਪਰਮੇਸਰ ਸੇ ਮਿਲੇ ਹੈਂ ਤਿਨਕੀ ਸਫਲਤਾ ਇਸਤ੍ਰੀ ਕੇ ਦ੍ਰਿਸਟਾਂਤ ਸੇ ਜੋ ਅਗਜਾਨੀ ਹੈਂ ਤਿਨ ਕੇ ਕਰਤਬੋਂ ਕੀ ਨਿਸਫਲਤਾ ਦਿਖਾਵਤੇ ਹੈਂ॥

ਮਃ ੫ ॥

ਨਾਨਕ ਬਿਜੁਲੀਆ ਚਮਕੰਨਿ ਘੁਰਨਿ੍ ਘਟਾ ਅਤਿ ਕਾਲੀਆ ॥

ਸ੍ਰੀ ਗੁਰੂ ਜੀ ਕਹਤੇ ਹੈਂ (ਬਿਜੁਲੀਆ) ਮਾਇਆ ਕੇ ਚਮਤਕਾਰ ਔ ਮੋਹ ਰੂਪ ਕਾਲੀਆਂ ਘਟਾਂ ਘੁਰਤੀਆਂ ਅਰਥਾਤ ਬੋਲਤੀ ਹੈਂ ਭਾਵ ਸਬੰਧੀ ਆਦਿ ਮੋਹ ਭੀ ਬਹੁਤ ਕਰਤੇ ਹੈਂ॥

ਬਰਸਨਿ ਮੇਘ ਅਪਾਰ ਨਾਨਕ ਸੰਗਮਿ ਪਿਰੀ ਸੁਹੰਦੀਆ ॥੨॥

ਕਰਮ ਰੂਪ ਅਪਾਰ ਮੇਘ ਪਦਾਰਥੋਂ ਕੀ ਬਹੁਲਤਾ ਬਰਸ ਰਹੇ ਹੈਂ ਪਰੰਤੂ ਜੋ ਪਿਰੀ ਸਾਥ (ਸੰਗਮਿ) ਮਿਲੀਆਂ ਹੁਈਆਂ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਕੋ ਤੋ ਸਭ ਥਾਤਾਂ ਸੋਭਤੀਆਂ ਹੈਂ ਭਾਵ ਸੁਖਦਾਇਕ ਹੈਂ॥੨॥

ਮਃ ੫ ॥

ਜਲ ਥਲ ਨੀਰਿ ਭਰੇ ਸੀਤਲ ਪਵਣ ਝੁਲਾਰਦੇ ॥

ਬੇਦ ਸਾਸਤ੍ਰ ਰੂਪ ਜਲ ਅਸਥਲ ਤਲਾਵ ਨਾਮ ਵਾ ਜਸ ਜਲ ਕਰ ਪੂਰਨ ਹੋ ਰਹੇ ਹੈਂ ਔ ਕਥਾ ਕੀਰਤਨ ਰੂਪ ਸੀਤਨ ਪਵਨ ਝੁਲਾਰੇ ਦੇ ਰਹੀ ਹੈ॥

ਸੇਜੜੀਆ ਸੋਇੰਨ ਹੀਰੇ ਲਾਲ ਜੜੰਦੀਆ ॥

ਜੋ ਕਰਣਾ ਮੁਦਤਾ ਮੈਤ੍ਰੀ ਅਪੇਖਿਆ ਇਨ ਕਾ ਕਥਨ ਕਰਨਾ ਹੈ ਇਹ ਸੋਇਨੇ ਦੀਆਂ ਸੇਜਾ ਹੈਂ ਗਜਾਨ ਪਰੇਮ ਕੀਆਂ ਬਾਤਾਂ ਕਰਤੇ ਹੈਂ ਇਹ ਹੀਰੇ ਲਾਲ ਜੜੇ ਹੁਏ ਹੈਂ॥

ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆ ॥੩॥

(ਸੁਭਰ) ਬਿਵਾਹ ਮੇਂ ਸਾਂਤੀ ਕਾਲ ਮੈਂ ਜੋ ਸਗਨ ਦਾ ਕਪੜਾ ਲੜਕੀ ਕੇ ਪਹਿਰਨੇ ਕਾ ਸੋ ਈਹਾਂ ਕੌਨ ਹੈ ਜੋ ਸੁਗੰਧੀ ਲਗਾਵਣੀ ਕਪੜੇ ਪਹਿਰਾਵਣੇ ਠਾਕਰੋਂ ਕੋ ਭੋਗ ਲਗਾਵਣੇ ਕਰਤਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਜੋ ਇਹ ਸੰਪੂਰਨ ਗੁਨ ਕਥਨ ਕੀਏ ਹੈਂ ਜੇਕਰ ਪਰਮੇਸਰ ਪਤੀ ਪਰਾਪਤਿ ਹੈ ਤਉ ਇਨ ਗੁਨੋਂ ਕਰਕੇ ਜੀਵੋਂ ਰੂਪ ਇਸਤਰੀਆਂ ਸੋਭਤੀਆਂ ਹੈਂ ਔਰ ਜੇ ਪਤੀ ਕੀ ਪ੍ਰਾਪਤੀ ਸੇ ਬਿਨਾਂ ਹੈ ਤੋਂ ਤਪਤੀਆਂ ਹੈਂ ਔਰ ਦ੍ਰਿਸ੍ਟਾਂਤ ਸਪਸ਼ਟ ਹੈ॥੩॥

ਪਉੜੀ ॥

ਕਾਰਣੁ ਕਰਤੈ ਜੋ ਕੀਆ ਸੋਈ ਹੈ ਕਰਣਾ ॥

ਕਰਨ ਕਾਰਜ ਰੂਪ ਜੋ ਜਗਤ ਹੈ ਕਰਨੇ ਨੇ ਕੀਆ ਹੈ ਤਿਨ ਸੇ ਜੈਸੇ ਕਰਮ ਕਰਾਵਤਾ ਹੈ ਜਗਤ ਸੋਈ (ਕਰਣਾ) ਕਰਤਾ ਹੈ॥

ਜੇ ਸਉ ਧਾਵਹਿ ਪ੍ਰਾਣੀਆ ਪਾਵਹਿ ਧੁਰਿ ਲਹਣਾ ॥

ਹੇ ਪ੍ਰਾਣੀ ਜੇ ਤੂੰ ਸੈਂਕੜੇ ਕੋਸ ਧਾਵੈ ਜੋ ਪੂਰਬ ਜਨਮ ਕਾ ਲਹਿਣਾ ਹੈ ਓਹੀ ਤੂੰ ਪਾਵੈਗਾ॥

ਬਿਨੁ ਕਰਮਾ ਕਿਛੂ ਨ ਲਭਈ ਜੇ ਫਿਰਹਿ ਸਭ ਧਰਣਾ ॥

ਜੇ ਸਾਰੀ ਪ੍ਰਿਥੀ ਮੈਂ ਭੀ ਫਿਰੇ ਤੌਂ ਭੀ ਪੂਰਬ ਕਰਮੋਂ ਤੇ ਬਿਨਾਂ ਕੁਛ ਨਹੀਂ ਪ੍ਰਾਪਤਿ ਹੋਵੈਗਾ॥

ਗੁਰ ਮਿਲਿ ਭਉ ਗੋਵਿੰਦ ਕਾ ਭੈ ਡਰੁ ਦੂਰਿ ਕਰਣਾ ॥

ਜਿਨੋਂ ਨੇ ਗੁਰੋਂ ਸਾਥ ਮਿਲ ਕੇ ਗੋਬਿੰਦ ਕਾ ਭਉ ਧਾਰਿਆ ਹੈ ਤਿਨੋਂ ਨੈ ਭੈਦਾਇਕ ਭਾਵ ਅਤੀ ਜਮ ਕਾ ਡਰਿ ਦੂਰਿ (ਕਰਣਾ) ਕੀਆ ਹੈ॥

ਭੈ ਤੇ ਬੈਰਾਗੁ ਊਪਜੈ ਹਰਿ ਖੋਜਤ ਫਿਰਣਾ ॥

ਭਗਵੰਤ ਕਾ ਭੈ ਧਾਰਣ ਸੇ ਬੈਰਾਗੁ ਉਤਪਤਿ ਹੋਤਾ ਹੈ ਤਿਸਤੇ ਹਰੀ ਕੋ ਖੋਜਤੇ ਫਿਰਤੇ ਹੈਂ॥

ਖੋਜਤ ਖੋਜਤ ਸਹਜੁ ਉਪਜਿਆ ਫਿਰਿ ਜਨਮਿ ਨ ਮਰਣਾ ॥

ਮਨ ਬਾਣੀ ਕਰ ਹਰੀ ਕੋ ਖੋਜਤਿਆਂ ਗਜਾਨ ਉਤਪਤ ਹੂਆ ਹੈ ਜਿਸਤੇ ਫੇਰ ਜਨਮ ਔ ਮਰਨਾ ਨਹੀਂ ਹੋਤਾ ਹੈ॥

ਹਿਆਇ ਕਮਾਇ ਧਿਆਇਆ ਪਾਇਆ ਸਾਧ ਸਰਣਾ ॥

ਪਰੰਤੂ ਸੰਤੋਂ ਕੀ ਸਰਨ ਸੇ ਗਜਾਨ ਪਾਇਆ ਹੈ ਔ ਹਿਰਦੇ ਮੈਂ ਧਿਆਨ ਕਰਿ ਤਿਸ ਕੋ ਕਮਾਇਆ ਤੌਂ ਐਸੇ ਪ੍ਰਤੀਤ ਹੂਆ॥

ਬੋਹਿਥੁ ਨਾਨਕ ਦੇਉ ਗੁਰੁ ਜਿਸੁ ਹਰਿ ਚੜਾਏ ਤਿਸੁ ਭਉਜਲੁ ਤਰਣਾ ॥੨੨॥

ਸ੍ਰੀ ਗੁਰੂ ਜੀ ਕਹਤੇ ਹੈਂ ਗੁਰੂ ਪ੍ਰਕਾਸ ਰੂਪ ਜਹਾਜ ਹੈ ਇਸ ਜਹਾਜ ਪਰ ਜਿਸਕੋ ਹਰੀ ਚੜਾਵੈ ਤਿਸੀ ਕਾ ਸੰਸਾਰ ਸਮੁੰਦਰ ਤੇ ਤਰਨਾ ਹੋਤਾ ਹੈ॥੨੨॥ ਪਰਮੇਸਰ ਕਾ ਜੀਵ ਪ੍ਰਤੀ ਕਥਨ ਹੈ॥

ਸਲੋਕ ਮਃ ੫ ॥

ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥

ਹੇ ਭਾਈ ਪਹਿਲੇ ਮਰਣਾ ਕਬੂਲ ਕਰਿ ਔਰ ਜੀਵਣੇ ਕੀ ਆਸ ਛੋਡੁ॥

ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥੧॥

ਪੁਨ ਜੀਉ ਸਭਨ ਕੀ ਧੂੜ ਹੋਹੁ ਤੌਂ ਹਮਾਰੇ ਪਾਸ ਆਉ॥੧॥

ਮਃ ੫ ॥

ਮੁਆ ਜੀਵੰਦਾ ਪੇਖੁ ਜੀਵੰਦੇ ਮਰਿ ਜਾਨਿ ॥

ਜੋ ਜੀਵ ਭਾਵ ਸੇ ਮੂਆ ਹੈ ਸੋ ਤੋ ਪਰਮੇਸਰ ਰੂਪਤਾ ਕਰ ਜੀਵਤਾ ਦੇਖੀਤਾ ਹੈ ਔਰ ਜੋ ਸੰਸਾਰ ਕੀ ਤਰਫ ਜੀਵਤੇ ਹੈਂ ਵਹੁ ਮਰ ਜਾਵੈਗੇ ਭਾਵ ਚੌਰਾਸੀ ਭੋਗੇਂਗੇ॥

ਜਿਨ੍ਾ ਮੁਹਬਤਿ ਇਕ ਸਿਉ ਤੇ ਮਾਣਸ ਪਰਧਾਨ ॥੨॥

ਸਿਧਾਂਤ ਏਹ ਹੈ ਜਿਨਾਂ ਪੁਰਸੋਂ ਕੀ ਪ੍ਰੀਤ ਇਕ ਵਾਹਿਗੁਰੂ ਸਾਥ ਹੈ ਸੇ ਮਾਨਖੋਂ ਮੈਂ (ਪਰਧਾਨ) ਮੁਖ ਹੈ॥੨॥

ਮਃ ੫ ॥

ਜਿਸੁ ਮਨਿ ਵਸੈ ਪਾਰਬ੍ਰਹਮੁ ਨਿਕਟਿ ਨ ਆਵੈ ਪੀਰ ॥

ਜਿਸਕੇ ਮਨ ਮੈਂ ਪਾਰਬ੍ਰਹਮ ਬਸਤਾ ਹੈ ਤਿਸ ਕੇ ਨੇੜੇ ਪੀੜ ਨਹੀਂ ਆਵਤੀ॥

ਭੁਖ ਤਿਖ ਤਿਸੁ ਨ ਵਿਆਪਈ ਜਮੁ ਨਹੀ ਆਵੈ ਨੀਰ ॥੩॥

ਇਸ ਲੋਕ ਕੀ ਭੂਖ ਔਰ ਪ੍ਰਲੋਕ ਸੁਖੋਂ ਕੀ ਤ੍ਰਿਸਨਾ ਤਿਸ ਕੋ ਨਹੀਂ ਬਿਆਪਤੀ ਹੈ ਔ ਜਮ ਨੇੜੇ ਹੀ ਨਹੀਂ ਆਵਤਾ ਹੈ॥੩॥

ਵਾਰ ਕੀ ਸਮਾਪਤੀ ਪਰ ਸਨਮੁਖ ਬੇਨਤੀ ਕਰਤੇ ਹੈਂ॥

ਪਉੜੀ ॥

ਕੀਮਤਿ ਕਹਣੁ ਨ ਜਾਈਐ ਸਚੁ ਸਾਹ ਅਡੋਲੈ ॥

ਹੇ ਭਗਵਨ ਤੇਰੀ ਕੀਮਤ ਨਹੀਂ ਕਹੀ ਜਾਤੀ ਤੂੰ ਸਚਾ ਸਾਹਿਬ ਅਡੋਲ ਹੈਂ॥

ਸਿਧ ਸਾਧਿਕ ਗਿਆਨੀ ਧਿਆਨੀਆ ਕਉਣੁ ਤੁਧੁਨੋ ਤੋਲੈ ॥

ਸਿਧ ਸਾਧਕ ਗਜਾਨੀ ਧਿਆਨੀ ਜੋ ਹੈਂ ਇਨ ਮੇਂ ਕੌਣ ਤੇਰੇ ਕੋ ਤੋਲ ਸਕਤਾ ਹੈ ਭਾਵ ਤੇਰੀ ਸੰਪੂਰਨ ਮਹਿਮਾ ਕੋ ਕੋਈ ਜਾਨ ਨਹੀਂ ਸਕਤਾ ਹੈ॥

ਭੰਨਣ ਘੜਣ ਸਮਰਥੁ ਹੈ ਓਪਤਿ ਸਭ ਪਰਲੈ ॥

ਤੂੰ ਭੰਨਣੇ ਘੜਨੇ ਕੋ ਸਮਰਥ ਹੈਂ ਔ ਉਤਪਤੀ ਪਰਲੋ ਭੀ ਤੇਰੇ ਹੀ ਹਥ ਹੈ॥

ਕਰਣ ਕਾਰਣ ਸਮਰਥੁ ਹੈ ਘਟਿ ਘਟਿ ਸਭ ਬੋਲੈ ॥

ਸਭ ਕਾਰਣੋ ਕੇ ਕਰਣੇ ਕੋ ਤੂੰ ਸਮਰਥ ਹੈਂ ਪੁਨ: ਸਭਕੇ ਘਟੋਂ ਘਟੋਂ ਮੈਂ ਤੂੰ ਬੋਲ ਰਹਾ ਹੈਂ॥

ਰਿਜਕੁ ਸਮਾਹੇ ਸਭਸੈ ਕਿਆ ਮਾਣਸੁ ਡੋਲੈ ॥

ਸਭਕੋ ਰਿਜਕ ਪਹੁਚਾਵਤਾ ਹੈ ਇਹ ਮਾਨੁਖ ਡੋਲਤਾ ਹੈ ਸੋ ਕਿਆ ਹੈ ਭਾਵ ਤੁਛ ਹੈ ਅਗਜਾਨ ਸੇ ਡੋਲਤਾ ਹੈ॥

ਗਹਿਰ ਗਭੀਰੁ ਅਥਾਹੁ ਤੂ ਗੁਣ ਗਿਆਨ ਅਮੋਲੈ ॥

ਡੂੰਘਾ ਨਿਰਹਲ ਔ ਤੂੰ ਅਥਾਹ ਹੈਂ ਤੇਰੇ ਗੁਣ ਅਮੋਲਕ (ਗਿਆਨ) ਜਾਣੀਤੇ ਹੈਂ ਵਾ ਗਜਾਨ ਭੀ ਤੇਰਾ ਅਮੋਲਕ ਹੈ॥

ਸੋਈ ਕੰਮੁ ਕਮਾਵਣਾ ਕੀਆ ਧੁਰਿ ਮਉਲੈ ॥

ਹੇ (ਮਉਲੈ) ਪਰਮੇਸਰ ਜੋ ਤੈਨੇ ਆਦੋਂ ਹੁਕਮ ਕੀਆ ਹੈ ਸੋਈ ਕੰਮ ਜੀਵ ਕਮਾਵਣਾ ਕਰਤੇ ਹੈਂ॥

ਤੁਧਹੁ ਬਾਹਰਿ ਕਿਛੁ ਨਹੀ ਨਾਨਕੁ ਗੁਣ ਬੋਲੈ ॥੨੩॥੧॥੨॥

ਤੇਰੇ ਹੁਕਮ ਸੇ ਬਾਹਰ ਕਛ ਭੀ ਨਹੀਂ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਨਿਜ ਬੁਧੀ ਅਨਸਾਰ ਤੇਰੇ ਮੈਨੇ ਗੁਣ (ਬੋਲੈ) ਉਚਾਰਨ ਕੀਏ ਹੈਂ ਭਾਵ ਤੇਰੇ ਗੁਣ ਬੇਅੰਤ ਹੈਂ ਵਾ ਇਹੁ ਦੇਹੁ ਮੈਂ ਤੇਰੇ ਗੁਣ ਹੀ ਉਚਾਰਣ ਕਰਾਂ॥੨੩॥੧॥੨॥

## ਰਾਗੁ ਮਾਰੂ ਬਾਣੀ ਕਬੀਰ ਜੀਉ ਕੀ

## ੴ ਸਤਿਗੁਰ ਪ੍ਰਸਾਦਿ ॥

ਕਬੀਰ ਜੀ ਕਰਮ ਕਾਂਡੀ ਪੰਡਤ ਕੋ ਡਾਂਟ ਕਰ ਉਪਦੇਸ ਕਰਤੇ ਹੈਂ॥

ਪਡੀਆ ਕਵਨ ਕੁਮਤਿ ਤੁਮ ਲਾਗੇ ॥

ਹੇ ਪੰਡਤ ਕੌਨ ਕੁਮਤੀ ਮੈਂ ਤੁਮ ਲਾਗੇ ਹੋ॥

ਬੂਡਹੁਗੇ ਪਰਵਾਰ ਸਕਲ ਸਿਉ ਰਾਮੁ ਨ ਜਪਹੁ ਅਭਾਗੇ ॥੧॥ ਰਹਾਉ ॥

ਹੇ ਅਭਾਗੇ ਤੁਮ ਰਾਮ ਨਹੀਂ ਜਪਤੇ ਇਸੀ ਤੇ ਤੁਮ ਸਾਰੇ ਪਰਵਾਰ ਕੇ ਸਮੇਤ ਹੀ ਸੰਸਾਰ ਸਮੁੰਦ੍ਰ ਮੈਂ ਡੂਬ ਜਾਵੋਗੇ ਭਾਵ ਤੁਮਾਰਾ ਜਨਮ ਮਰਨ ਨਹੀਂ ਛੂਟੇਗਾ॥ ਜੇ ਕਹੇ ਹਮਨੇ ਬੇਦ ਪੁਰਾਨ ਪੜੇ ਹੈਂ ਕਿਉਂ ਡੂਬੇਂਗੇ? ਤਿਸ ਪਰ ਕਹਤੇ ਹੈਂ॥

ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ ॥

ਧਾਰਨਾ ਬਿਨਾਂ ਕੇਵਲ ਬੇਦ ਪੁਰਾਨ ਪੜੇਕਾ ਕਿਆ (ਗੁਨੁ) ਲਾਭ ਹੈ ਵਹੁ ਤਾਂ ਐਸੇ ਹੈ ਜੇਸੇ ਗਧੇ ਕੇ ਊਪਰ ਚੰਦਨ ਕਾ ਭਾਰ ਲਾਦ ਦੀਆ ਹੋ ਤੌ ਤਿਸ ਕੋ ਕਿਆ ਗੁਨ ਔ ਗਜਾਤ ਹੈ ਕੋਈ ਸਾਂਤੀ ਨਹੀਂ ਹੋ ਜਾਨੀ॥

ਪੰਨਾ ੧੧੦੩

ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ ॥੧॥

ਤੈਨੇ ਰਾਮ ਨਾਮ ਜਪਨੇ ਕੀ ਤੌਂ (ਗਤਿ) ਤਰਾਂ ਨਹੀਂ ਜਾਨੀ ਹੈ ਇਸਤੇ ਤੂੰ ਕੈਸੇ ਪਾਰ ਉਤਰੇਗਾ॥੧॥

ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ॥

ਤਬ ਪੰਡਤ ਨੇ ਕਹਾ ਹਮ ਜਗ ਕਰਤੇ ਹੈਂ ਇਸ ਕਰ ਸ੍ਰੇਸਟ ਹੈਂ ਤਿਸ ਪਰ ਕਹਤੇ ਹੈਂ॥ ਜਗੋਂ ਮੈਂ ਜੀਵਾਂ ਕੋ ਮਾਰਤੇ ਹੋ ਤਿਸ ਕੋ (ਸੁ) ਉਤਮ ਧਰਮ ਕਰਕੇ ਅਪਨੇ ਰਿਦੇ ਮੈਂ ਸਥਾਪਨ ਕਰਤੇ ਹੋ ਤਾਂ ਤੇ ਹੇ ਭਾਈ ਅਧਰਮ ਕਿਸਕੋ ਤੁਮ ਕਹਤੇ ਹੋ ਭਾਵ ਅਧਰਮ ਏਹੀ ਹੈ॥

ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ ॥੨॥

ਅਪਨੇ ਕੋ ਸ੍ਰੇਸਟ ਮੁਨੀਸਰ ਕਰਿ ਥਾਪਤੇ ਹੋ ਪਰੰਤੂ ਕਸਾਈ ਕਿਸਕੋ ਕਹਤੇ ਹੋ ਭਾਵ ਵੱਡੇ ਕਸਾਈ ਆਪ ਹੀ ਹੋ॥

ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ ॥

ਆਪ ਤੋ ਤੁਮ ਮਨ ਕੇ ਅੰਧੇ ਹੋ ਕਿਉਂਕਿ ਆਪ ਕੁਛ ਸਮਝਤੇ ਨਹੀਂ ਹੇ ਭਾਈ ਔਰ ਤੁਮ ਕਿਸਕੋ ਸਮਝਾਵੋਂਗੇ॥

ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ ॥੩॥

ਮਾਇਆ ਕੇ ਵਾਸਤੇ ਤੁਮ ਵਿਦਿਆ ਬੇਚਤੇ ਹੋ ਕਿਉਂਕਿ ਪਦਾਰਥ ਲੀਏ ਬਿਨਾਂ ਪੜਾਵਤੇ ਨਹੀਂ ਇਸਤੇ ਤੁਮਾਰਾ ਜਨਮ ਬਿਅਰਥ ਜਾਤਾ ਹੈ॥੩॥ 'ਅਬਿਰਥਾ' ਦੇਸ ਭਾਸਾ ਕਰ ਗੁਰੂ ਜੀ ਨੇ ਲਿਖ ਦੀਆ ਹੈ ਵਾਸਤਵ ਤੇ 'ਬਿਅਰਥਾ' ਪਦੁ ਹੈ॥

ਨਾਰਦ ਬਚਨ ਬਿਆਸੁ ਕਹਤ ਹੈ ਸੁਕ ਕਉ ਪੂਛਹੁ ਜਾਈ ॥

ਨਾਰਦ ਜੀ ਕਾ ਬਚਨ ਹੈ ਅਰ ਬਿਆਸ ਜੀ ਭੀ ਕਹਤੇ ਹੈਂ ਅਰ ਸੁਕਦੇਵ ਜੀ ਸੇ ਭੀ ਜਾਇ ਪੂਛਹੁ ਅਰਥਾਤ ਭਾਗਵਤ ਪੜ ਦੇਖੋ ਸੋ ਭੀ ਐਸੇ ਕਹਤੇ ਹੈਂ॥

ਕਹਿ ਕਬੀਰ ਰਾਮੈ ਰਮਿ ਛੂਟਹੁ ਨਾਹਿ ਤ ਬੂਡੇ ਭਾਈ ॥੪॥੧॥

ਸ੍ਰੀ ਕਬੀਰ ਜੀ ਕਹਤੇ ਹੈਂ ਹੇ ਭਾਈ ਰਾਮ ਕੋ ਉਚਾਰਨ ਕਰੋਗੇ ਤੋ ਛੁਟਨਾ ਹੋਵੈਗਾ ਨਹੀਂ ਤੋ ਅਪਨੇ ਆਪ ਕੋ ਡੂਬੇ ਹੀ ਜਾਨੋਂ॥੪॥੧॥

ਪਖੰਡੀ ਸੰਨਿਆਸੀ ਬਨ ਮੈਂ ਰਹਨੇ ਵਾਲੇ ਪ੍ਰਤੀ ਉਪਦੇਸ ਕਰਤੇ ਹੈਂ॥

ਬਨਹਿ ਬਸੇ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਬਿਕਾਰ ॥

ਜੇਤਾ ਕਾਲ ਮਨ ਬਿਕਾਰ ਨਾ ਤਜੇਗਾ ਤੌ ਬਨ ਮੈਂ ਬਸ ਕਰ ਕਿਸ ਪ੍ਰਕਾਰ ਆਤਮ ਸੁਖ ਕੋ ਪਾਵੇਗਾ॥

ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ ॥੧॥

ਜਿਨੋਂ ਨੇ ਘਰ ਔ ਬਨ ਮੈਂ ਸਮਾਨ ਭਾਵ ਕੀਆ ਹੈ ਤੇ ਸੰਸਾਰ ਮੈਂ ਪੂਰੇ ਅਨੰਦ ਕੋ ਪਾਵਤੇ ਹੈਂ॥੧॥

ਸਾਰ ਸੁਖੁ ਪਾਈਐ ਰਾਮਾ ॥

ਰੰਗਿ ਰਵਹੁ ਆਤਮੈ ਰਾਮ ॥੧॥ ਰਹਾਉ ॥

ਹੇ ਭਾਈ (ਸਾਰ ਸੁਖੁ) ਸ੍ਰੇਸ੍ਰ ਸੁਖ ਜੋ ਆਤਮਾਨੰਦ ਹੈ ਤਉ ਪਾਈਤਾ ਹੈ ਪ੍ਰੇਮ ਕਰਿ ਆਤਮ ਦ੍ਰਿਸਟ ਰੂਪ ਕਰਕੇ ਜੇ ਰਾਮ ਮੈਂ (ਰਵਹੁ) ਪ੍ਰਾਪਤਿ ਹੋਵੋ॥

ਜਟਾ ਭਸਮ ਲੇਪਨ ਕੀਆ ਕਹਾ ਗੁਫਾ ਮਹਿ ਬਾਸੁ ॥

ਜੜਾਉ ਰਖਾਇ ਕਰ ਸੁਆਹ ਕੇ ਸਾਥ ਜੋ ਲਿਪਨਾ ਕੀਆ ਤੌ ਕਿਆ ਹੂਆ ਔ ਗੁਫਾ ਮੈਂ ਬਾਸ ਕੀਆ ਤੋ ਕਿਆ॥

ਮਨੁ ਜੀਤੇ ਜਗੁ ਜੀਤਿਆ ਜਾਂ ਤੇ ਬਿਖਿਆ ਤੇ ਹੋਇ ਉਦਾਸੁ ॥੨॥

ਮਨ ਕੇ ਜੀਤੇ ਜਗੁ ਭਾਵ ਜਨਮ ਮਰਨੁ ਜੀਤਿਆ ਜਾਤਾ ਹੈ (ਜਾਤੇ) ਜਿਸ ਮਨ ਕੇ ਜੀਤਨੇ ਤੇ ਪੁਰਸ ਬਿਸਿਆਂ ਤੇ ਉਦਾਸ ਹੋ ਜਾਤਾ ਹੈ॥੨॥

ਅੰਜਨੁ ਦੇਇ ਸਭੈ ਕੋਈ ਟੁਕੁ ਚਾਹਨ ਮਾਹਿ ਬਿਡਾਨੁ ॥

ਅੰਜਨ ਤੌ ਸਭ ਕੋਈ ਨੇਤ੍ਰੋਂ ਮੈਂ ਦੇਤਾ ਹੈ ਪਰੰਤੂ ਥੋੜਾ (ਚਾਹਨ) ਕਟਾਖ ਕਰਨੇ ਮੈਂ ਹੀ ਅਸਚਰਜ ਹੈ ਤੈਸੇ ਗਿਆਨ ਕੀਆਂ ਬਾਤਾਂ ਤੌ ਸਭ ਕੋਈ ਸੁਨਾਇ ਦੇਤਾ ਹੈ॥ ਪਰੰਤੂ ਧਾਰਨਾ ਰੂਪ ਕਟਾਖਜ ਸੇ ਬਿਨਾਂ ਹੈ ਵਾ ਜੋ (ਟੁਕੁ) ਥੋੜੀਆਂ ਥੋੜੀਆਂ ਮਨਕੇ ਬੀਚ ਚਾਹਾਂ ਰਹਤੀਆਂ ਹੈਂ ਏਹ ਬਡਾ ਅਸਚਰਜੁ ਹੈ॥

ਗਿਆਨ ਅੰਜਨੁ ਜਿਹ ਪਾਇਆ ਤੇ ਲੋਇਨ ਪਰਵਾਨੁ ॥੩॥

ਔ ਗਿਆਨ ਰੂਪ ਅੰਜਨ ਜਿਸਨੇ (ਪਾਇਆ) ਧਾਰਿਆ ਹੈ ਵਹੁ ਮਨ ਬੁਧੀ ਰੂਪ ਨੇਤ੍ਰ ਪਰਵਾਨ ਹੈਂ ਭਾਵ ਸਚੇ ਹੈਂ॥੩॥

ਕਹਿ ਕਬੀਰ ਅਬ ਜਾਨਿਆ ਗੁਰਿ ਗਿਆਨੁ ਦੀਆ ਸਮਝਾਇ ॥

ਸ੍ਰੀ ਕਬੀਰ ਜੀ ਕਹਤੇ ਹੈਂ ਜਬ ਗੁਰੋਂ ਨੇ ਗਿਆਨ ਸਮਝਾਇ ਦੀਆ ਤਬ (ਅਬ) ਅਬਨਾਸੀ ਪੁਰਸੁ ਜਾਨ ਲੀਆ ਹੈ॥

ਅੰਤਰਗਤਿ ਹਰਿ ਭੇਟਿਆ ਅਬ ਮੇਰਾ ਮਨੁ ਕਤਹੂ ਨ ਜਾਇ ॥੪॥੨॥

ਜੋ ਹਰੀ ਅੰਤਰ ਮੈਂ ਪ੍ਰਾਪਤ ਥਾ ਸੋ ਮਿਲਾ ਹੈ ਅਬ ਮੇਰਾ ਮਨੁ ਤਿਸ ਕੋ ਛੋਡ ਕੈ ਕਹੀ ਨਹੀਂ ਜਾਤਾ ਹੈ॥੪॥੨॥ ਏਕ ਤ੍ਰਿਸਨਾਤਰ ਬ੍ਰਹਮਨ ਕਹੇ ਕੇ ਥਾ ਮੈਂਨੇ ਰਾਮਚੰਦਰ ਜੀ ਕਾ ਦਰਸਨੁ ਪਾਇਆ ਹੈ ਅਰ ਰਿਧੀਆਂ ਸਿਧੀਆਂ ਮੇਰੇ ਕੋ ਪ੍ਰਾਪਤਿ ਹੈਂ ਤਿਸ ਪਰ ਕਹਤੇ ਹੈਂ॥

ਰਿਧਿ ਸਿਧਿ ਜਾ ਕਉ ਫੁਰੀ ਤਬ ਕਾਹੂ ਸਿਉ ਕਿਆ ਕਾਜ ॥

ਜਬ ਰਿਧੀ ਸਿਧੀ ਜਿਸਕੋ ਫੁਰ ਪੜੀ ਤਬ ਤਿਸ ਕਾ ਕਿਸੀ ਕੇ ਸਾਥ ਕਿਆ ਕੰਮ ਹੈ॥

ਤੇਰੇ ਕਹਨੇ ਕੀ ਗਤਿ ਕਿਆ ਕਹਉ ਮੈ ਬੋਲਤ ਹੀ ਬਡ ਲਾਜ ॥੧॥

ਹੇ ਪੰਡਤ ਤੇਰੇ ਕਹਨੇ ਕੀ ਗਤਿ ਮੈਂ ਕਿਆ ਕਹੂੰ ਮੇਰੇ ਕੋ ਤੋ ਤੇਰੀ ਤਰਹ ਬੋਲਨੇ ਪਰ ਬਡੀ ਲਜਾ ਆਵਤੀ ਹੈ॥੧॥

ਰਾਮੁ ਜਿਹ ਪਾਇਆ ਰਾਮ ॥

ਤੇ ਭਵਹਿ ਨ ਬਾਰੈ ਬਾਰ ॥੧॥ ਰਹਾਉ ॥

ਹੇ ਭਾਈ ਜਿਨੋਂ ਨੇ ਰਾਮ ਪਾਇਆ ਹੈ ਵਹੁ ਤ੍ਰਿਸਨਾਤਰ ਹੂਏ ਦ੍ਵਾਰੇ ਦ੍ਵਾਰੇ ਪਰ ਨਹੀਂ ਭਟਕਤੇ ਫਿਰਤੇ॥

ਝੂਠਾ ਜਗੁ ਡਹਕੈ ਘਨਾ ਦਿਨ ਦੁਇ ਬਰਤਨ ਕੀ ਆਸ ॥

ਏਹ (ਜਗੁ) ਜੀਵ ਝੂਠਾ ਹੈ ਅਰ ਬਹੁਤ ਭਟਕਤਾ ਹੈ ਔ ਦੋਇ ਦਿਨ ਵਰਤਨੇ ਕੀ ਆਸ ਹੈ ਭਾਵ ਤੇਰਾ ਰਹਣਾ ਸੰਸਾਰ ਮੈਂ ਥੋੜੇ ਦਿਨ ਹੀ ਹੈ॥

ਰਾਮ ਉਦਕੁ ਜਿਹ ਜਨ ਪੀਆ ਤਿਹਿ ਬਹੁਰਿ ਨ ਭਈ ਪਿਆਸ ॥੨॥

ਪਰੰਤੂ ਰਾਮ ਰੂਪ (ਉਦਕੁ) ਜਲ ਜਿਸ ਪੁਰਸ ਨੇ ਪੀਆ ਹੈ ਤਿਸ ਕੋ ਪੁਨਾ ਵਿਸਜੋਂ ਕੀ ਪਿਆਸ ਨਹੀਂ ਭਈ ਹੈ॥੨॥

ਗੁਰ ਪ੍ਰਸਾਦਿ ਜਿਹ ਬੂਝਿਆ ਆਸਾ ਤੇ ਭਇਆ ਨਿਰਾਸੁ ॥
ਸਭੁ ਸਚੁ ਨਦਰੀ ਆਇਆ ਜਉ ਆਤਮ ਭਇਆ ਉਦਾਸੁ ॥੩॥

ਗੁਰੋਂ ਕੀ ਕ੍ਰਿਪਾ ਤੇ ਜਿਸਨੇ ਰਾਮ ਕੇ ਸਰੂਪ ਕੋ ਸਮਝਿਆ ਹੈ ਵਹੁ ਤੋ ਆਸਾ ਤੇ ਨਿਰਾਸ ਹੂਆ ਹੈ ਜੋ ਮਨ ਕਰਕੇ ਪਦਾਰਥੋਂ ਸੇ ਉਦਾਸ ਹੂਆ ਹੈ ਤੌ ਤਿਸ ਕੋ ਸਭ ਸਚਾ ਹੀ ਨਜਰ ਮੈਂ ਆਇਆ ਹੈ॥੩॥

ਰਾਮ ਨਾਮ ਰਸੁ ਚਾਖਿਆ ਹਰਿ ਨਾਮਾ ਹਰ ਤਾਰਿ ॥
ਕਹੁ ਕਬੀਰ ਕੰਚਨੁ ਭਇਆ ਭ੍ਰਮੁ ਗਇਆ ਸਮੁਦ੍ਰੈ ਪਾਰਿ ॥੪॥੩॥

ਜਿਸਨੇ ਰਾਮ ਨਾਮ ਕਾ ਰਸੁ ਚਾਖਿਆ ਹੈ ਔ ਹਰੀਨਾਮ ਦੇ ਕੇ ਤਿਸਨੇ ਹਰੇਕ ਕੋ ਤਾਰ ਲੀਆ ਹੈ ਸ੍ਰੀ ਕਬੀਰ ਜੀ ਕਹਤੇ ਹੈਂ ਵਹੁ (ਕੰਚਨੁ) ਸੁਧ ਵਾ ਸਭ ਸੇ ਉਤਮ ਭਇਆ ਹੈ ਜਬ ਤਿਸ ਕਾ ਭ੍ਰਮੁ ਗਿਆ ਤਬ ਸੰਸਾਰ ਸਮੁੰਦ੍ਰ ਸੇ ਪਾਰ ਹੋ ਗਿਆ ਹੈ॥੪॥੩॥

ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ ਸਮਾਵਹਿਗੇ ॥

ਉਦਕ ਅਰ ਸਮੁੰਦ੍ਰ ਨਦੀ ਔ ਤਰੰਗ ਏਹ ਜਲ ਕੀ ਹੀ ਸੰਗ੍ਯਿਆ ਹੈ ਜਬ ਸਮਾਇ ਜਾਵੇਂਗੇ ਸੋ ਫੇਰ ਜਲ ਕਾ ਜਲ ਹੀ ਹੈ॥

ਸੁੰਨਹਿ ਸੁੰਨੁ ਮਿਲਿਆ ਸਮਦਰਸੀ ਪਵਨ ਰੂਪ ਹੋਇ ਜਾਵਹਿਗੇ ॥੧॥

ਜਬ ਸਮਦਰਸੀ ਔ ਅਫੁਰ ਹੋਕੇ ਮੇਰਾ ਮਨ ਜੋ ਅਫੁਰ ਮੈਂ ਮਿਲਿਆ ਤੌ ਜੈਸੇ ਪਵਨ ਮੈਂ ਪਵਨ ਅਭੇਦ ਹੋਤਾ ਹੈ ਤੈਸੇ ਹੀ ਹਮ ਭੀ ਅਭੇਦ ਹੋ ਜਾਵੇਂਗੇ॥੧॥

ਬਹੁਰਿ ਹਮ ਕਾਹੇ ਆਵਹਿਗੇ ॥
ਆਵਨ ਜਾਨਾ ਹੁਕਮੁ ਤਿਸੈ ਕਾ ਹੁਕਮੈ ਬੁਝਿ ਸਮਾਵਹਿਗੇ ॥੧॥ ਰਹਾਉ ॥

ਫੇਰ ਅਸੀਂ ਸੰਸਾਰ ਸਮੁੰਦ੍ਰ ਮੈਂ ਕਿਉਂ ਆਵੈਂਗੇ ਆਵਨਾ ਔ ਜਾਨਾ ਤਿਸ ਪਰਮੇਸਰ ਕਾ ਹੁਕਮ ਹੈ ਤਿਸ ਕਾ ਜਬ ਹੁਕਮ ਜਾਣ ਲੀਆ ਹੈ ਤੋ ਹਮ ਤਿਸੀ ਮੈਂ (ਸਮਾਵਹਿਗੇ) ਅਭੇਦ ਹੋਵੇਂਗੇ॥

ਜਬ ਚੂਕੈ ਪੰਚ ਧਾਤੁ ਕੀ ਰਚਨਾ ਐਸੇ ਭਰਮੁ ਚੁਕਾਵਹਿਗੇ ॥

ਜਬ ਐਸੇ ਪੂਰਬੋਕਤ ਪ੍ਰਕਾਰ ਸੇ ਭ੍ਰਮ ਕੋ ਚੁਕਾਵੇਂਗੇ ਤਬ ਪੰਜ ਤਤੋਂ ਕੀ ਰਚਨਾ ਦੂਰ ਹੋਵੈਗੀ ਭਾਵ ਜਨਮ ਮਰਨ ਰਹਿਤ ਹੋਵੈਗਾ॥

ਦਰਸਨੁ ਛੋਡਿ ਭਏ ਸਮਦਰਸੀ ਏਕੋ ਨਾਮੁ ਧਿਆਵਹਿਗੇ ॥੨॥

ਨਾਮ ਰੂਪ (ਦਰਸਨੁ) ਦ੍ਰਿਸਟੀ ਕੋ ਛੋਡ ਕੈ ਸਮ ਰੂਪ ਬ੍ਰਹਮ ਕੋ ਦੇਖਤੇ ਭਏ ਹੈਂ ਔ ਏਕ ਨਾਮ ਕੋ ਹੀ ਧਿਆਵਤੇ ਹੈਂ॥੨॥

ਜਿਤ ਹਮ ਲਾਏ ਤਿਤ ਹੀ ਲਾਗੇ ਤੈਸੇ ਕਰਮ ਕਮਾਵਹਿਗੇ ॥

ਜਿਸ ਤਰਫ ਹਮ ਲਾਏ ਹੈਂ ਤਿਸੀ ਤਰਫ ਲਾਗੇ ਹੈਂ ਤੈਸੇ ਹੀ ਕਰਮ ਕਮਾਵਤੇ ਹੈਂ ਵਾ ਜਿਸ ਤਰਫ ਹਮ ਨੇ ਗਜਾਨ ਇੰਦ੍ਰੇ ਲਗਾਏ ਹਨ ਤਿਸੀ ਤਰਫ ਲਗੇ ਹੈਂ ਪੁਨ: ਜੈਸੇ ਹਮ ਕਹੇਂਗੇ ਤੈਸੇ ਕਰਮ ਇੰਦ੍ਰੇ ਕਮਾਵੈਂਗੇ॥

ਹਰਿ ਜੀ ਕ੍ਰਿਪਾ ਕਰੇ ਜਉ ਅਪਨੀ ਤੌ ਗੁਰ ਕੇ ਸਬਦਿ ਸਮਾਵਹਿਗੇ ॥੩॥

ਜੇ ਹਰਿਜੀ ਅਪਨੀ ਕਿਰਪਾ ਕਰੇ ਤੌ ਗੁਰੋਂ ਕੇ ਉਪਦੇਸ ਮੈਂ ਸਮਾਇ ਜਾਵੇਂਗੇ॥੩॥

ਜੀਵਤ ਮਰਹੁ ਮਰਹੁ ਫੁਨਿ ਜੀਵਹੁ ਪੁਨਰਪਿ ਜਨਮੁ ਨ ਹੋਈ ॥

ਜਿਸ ਜਗਤ ਮੈਂ ਜੀਵਤੇ ਹੋ ਤਿਸ ਸੇ ਮਰੋ ਔ ਜਿਸ ਪਰਮੇਸਰ ਕੀ ਤਰਫ ਮਰੇ ਹੋ ਤਿਸ ਤਰਫ ਜੀਵੋਂ ਕੋ (ਪੁਨਰਪਿ) ਫੇਰ ਨਿਸਚੇ ਕਰਕੇ ਜਨਮ ਨਹੀਂ ਹੋਵੇਗਾ॥

ਪੰਨਾ ੧੧੦੪

ਕਹੁ ਕਬੀਰ ਜੋ ਨਾਮਿ ਸਮਾਨੇ ਸੁੰਨ ਰਹਿਆ ਲਿਵ ਸੋਈ ॥੪॥੪॥

ਸ੍ਰੀ ਕਬੀਰ ਜੀ ਕਹਤੇ ਹੈਂ ਜੋ ਨਾਮੀ ਮੈਂ ਸਮਾਏ ਹੈਂ ਸੋ ਤਿਨਕਾ ਮਨ ਅਫੁਰ ਮੈਂ ਬਿਰਤੀ ਲਗਾਇ ਰਹਿਆ ਹੈ॥੪॥੪॥

ਏਕ ਕਾਲ ਮੈਂ ਕਬੀਰ ਕੇ ਨਿਸਚੇ ਕੀ ਪਰੀਖਜਾ ਅਰਥਾਤ ਭਗਵੰਤ ਪ੍ਰਤਖ ਹੁਏ ਔ ਕਬੀਰ ਜੀ ਨਮਸਕਾਰ ਕਰਨੇ ਲਗੇ ਤੌ ਭਗਵਾਨ ਪਰੇ ਹੂਏ ਅਰ ਕਹਾ ਰੇ ਜੁਲਾਹੇ ਤੂੰ ਪਰੇ ਰਹੁ ਮੇਰੇ ਕੋ ਭ੍ਰਿਸਟ ਨਾ ਕਰ ਤਬ ਕਬੀਰ ਜੀ ਨੇ ਕਹਾ ਤੇਰੀ ਉਪਾਸਨਾ ਬਿਅਰਥ ਹੋਈ ਜੇ ਭੇਦ ਰਹਾ ਤਿਸ ਪਰ ਭਗਵਾਨ ਕਹੇਂ ਤੇਰੇ ਕੋ ਮੁਕਤ ਕਰ ਲਵੇਂਗੇ ਤਿਸ ਪਰ ਕਹਤੇ ਹੈਂ॥

ਜਉ ਤੁਮ੍ ਮੋ ਕਉ ਦੂਰਿ ਕਰਤ ਹਉ ਤਉ ਤੁਮ ਮੁਕਤਿ ਬਤਾਵਹੁ ॥

ਜਬ ਆਪ ਮੈਨੂੰ ਦੂਰ ਕਰਤੇ ਹੋ ਤਬ ਆਪ ਮੁਕਤੀ ਦਸੋ ਕੈਸੀ ਹੈ ਤਬ ਭਗਵਾਨ ਨੇ ਕਹਾ ਮੇਰੇ ਕੋ ਔ ਆਪਕੋ ਤੂੰ ਕੀ ਜਾਨਤਾ ਹੈਂ ਤਿਸ ਪਰ ਕਹਤੇ ਹੈਂ॥

ਏਕ ਅਨੇਕ ਹੋਇ ਰਹਿਓ ਸਗਲ ਮਹਿ ਅਬ ਕੈਸੇ ਭਰਮਾਵਹੁ ॥੧॥

ਤੂੰ ਏਕ ਹੀ ਸਰਬ ਮੈਂ ਮਿਲਕੈ ਅਨੇਕ ਰੂਪ ਹੋ ਰਹਿਆ ਹੈਂ ਅਬ ਮੇਰੇ ਕੋ ਕੈਸੇ ਭ੍ਰਮਾਵਤੇ ਹੋ॥੧॥

ਰਾਮ ਮੋ ਕਉ ਤਾਰਿ ਕਹਾਂ ਲੈ ਜਈ ਹੈ ॥

ਸੋਧਉ ਮੁਕਤਿ ਕਹਾ ਦੇਉ ਕੈਸੀ ਕਰਿ ਪ੍ਰਸਾਦੁ ਮੋਹਿ ਪਾਈ ਹੈ ॥੧॥ ਰਹਾਉ ॥

ਹੇ ਰਾਮ ਮੇਰੇ ਕੋ ਤਾਰਕੇ ਕਹਾਂ ਲੈ ਜਾਵੋਗੇ ਮੈਂ ਬਿਚਾਰਤਾ ਹੂੰ ਮੇਰੇ ਕੋ ਮੁਕਤੀ ਕਹਾਂ ਦੇਵੋਗੇ॥ ਔ ਵਹੁ ਮੁਕਤੀ ਕੈਸੀ ਹੈ ਭਾਵ ਮੁਕਤੀ ਕਾ ਸਰੂਪ ਕਿਆ ਹੈ ਮੈਨੇ ਤਉ ਤੇਰੀ ਕਿਰਪਾ ਕਰਕੇ ਮੁਕਤੀ ਪਾਇ ਲਈ ਹੈ॥ ਜੇ ਪਰਮੇਸਰ ਕਹੇ ਤੂੰ ਤਰਿਆ ਨਹੀਂ ਚਾਹਿਤਾ? ਤਿਸ ਪਰ ਕਹਤੇ ਹੈਂ॥

ਤਾਰਨ ਤਰਨੁ ਤਬੈ ਲਗੁ ਕਹੀਐ ਜਬ ਲਗੁ ਤਤੁ ਨ ਜਾਨਿਆ ॥

ਇਸਕੋ ਤਾਰਨਾ ਹੈ ਔ ਇਹ ਤਰਨ ਜੋਗ ਹੈ ਇਹੁ ਕਲਪਨਾ ਤਬ ਲਗ ਕਹੀਤੀ ਹੈ ਜਿਤਨਾਂ ਪਰਯੰਤ ਸਾਰ ਕੋ ਨਹੀਂ ਜਾਨਿਆਂ॥

ਅਬ ਤਉ ਬਿਮਲ ਭਏ ਘਟ ਹੀ ਮਹਿ ਕਹਿ ਕਬੀਰ ਮਨੁ ਮਾਨਿਆ ॥੨॥੫॥

ਸ੍ਰੀ ਕਬੀਰ ਜੀ ਕਹਤੇ ਹੈਂ ਹਮਾਰਾ ਮਨ ਤੇਰੇ ਮੈਂ ਮਾਨਿਆ ਹੈ ਅਬ ਤੋ ਹਮ ਘਟ ਹੀ ਕੇ ਬੀਚ ਨਿਰਮਲ ਭਏ ਹੈਂ॥੨॥੫॥

ਵੈਰਾਗ ਸੂਚਕ ਉਪਦੇਸ ਕਹਤੇ ਹੈਂ॥

ਜਿਨਿ ਗੜ ਕੋਟ ਕੀਏ ਕੰਚਨ ਕੇ ਛੋਡਿ ਗਇਆ ਸੋ ਰਾਵਨੁ ॥੧॥

ਹੇ ਭਾਈ ਜਿਸ ਰਾਵਨ ਨੇ (ਗੜ) ਕਿਲੇ ਔਰ ਕੋਟ ਸਭ ਸੋਇਨੇ ਕੇ ਕੀਏ ਥੇ ਸੋ ਰਾਵਨ ਭੀ ਛੋਡ ਕੇ ਚਲਾ ਗਿਆ ਹੈ॥੧॥

ਕਾਹੇ ਕੀਜਤੁ ਹੈ ਮਨਿ ਭਾਵਨੁ ॥

ਜਬ ਜਮੁ ਆਇ ਕੇਸ ਤੇ ਪਕਰੈ ਤਹ ਹਰਿ ਕੋ ਨਾਮੁ ਛਡਾਵਨ ॥੧॥ ਰਹਾਉ ॥

ਹੇ ਪੁਰਸ ਕਿਉਂ ਤੂੰ ਮਨ ਭਾਵਤੀਆਂ ਕਰਤਾ ਹੈਂ ਭਾਵ ਤੂੰ ਅਮੋੜ ਕਿਉਂ ਹੋਇਆ ਹੈਂ ਜਬ ਜਮ ਆਇਕੇ ਕੇਸ ਪਕੜੇਗਾ ਤਬ ਹਰੀ ਕਾ ਨਾਮ ਤੇਰੇ ਕੋ ਛੁਡਾਵਨੇ ਵਾਲਾ ਹੈ ਭਾਵ ਕਿਸੇ ਨਹੀਂ ਰਹਿਣਾ ਤੂੰ ਕਿਉਂ ਨਹੀਂ ਸਮਝਤਾ ਹੈਂ॥

ਕਾਲੁ ਅਕਾਲੁ ਖਸਮ ਕਾ ਕੀਨ੍ਹਾ ਇਹੁ ਪਰਪੰਚੁ ਬਧਾਵਨੁ ॥
ਕਹਿ ਕਬੀਰ ਤੇ ਅੰਤੇ ਮੁਕਤੇ ਜਿਨ੍ ਹਿਰਦੈ ਰਾਮ ਰਸਾਇਨੁ ॥੨॥੬॥

ਮਰਣਾ ਔ ਜੰਮਣਾ ਏਹੁ (ਖਸਮੁ) ਪਰਮੇਸਰ ਕਾ ਕੀਆ ਹੂਆ ਸਿਰ ਪਰ ਹੈ ਤੌ ਭੀ ਇਹ ਜੀਵ ਪਰਪੰਚ ਕੋ ਹੀ ਵਧਾਵਤਾ ਹੈ ਵਾ ਇਹੁ ਪ੍ਰਪੰਚ ਕਾ ਵਧਾਵਣਾ ਘਟਾਵਣਾ ਭੀ ਉਸੀ ਕਾ ਕੀਆ ਹੂਆ ਹੈ ਸ੍ਰੀ ਕਬੀਰ ਜੀ ਕਹਤੇ ਹੈਂ ਤੇ ਅੰਤ ਕੋ ਮੁਕਤ ਹੂਏ ਹੈਂ ਜਿਨਕੇ ਰਿਦੇ ਮੈਂ ਰਾਮੁ ਅੰਮ੍ਰਿਤ ਹੈ॥੨॥੬॥

ਦੇਹੀ ਗਾਵਾ ਜੀਉ ਧਰ ਮਹਤਉ ਬਸਹਿ ਪੰਚ ਕਿਰਸਾਨਾ ॥
ਨੈਨੂ ਨਕਟੂ ਸ੍ਰਵਨੂ ਰਸਪਤਿ ਇੰਦ੍ਰੀ ਕਹਿਆ ਨ ਮਾਨਾ ॥੧॥

ਖੇਤੀ ਕੇ ਦ੍ਰਿਸਟਾਂਤ ਕਰ ਦੇਹੀ ਮੈਂ ਵਿਖੇ ਜਨ ਦੂਖ ਸੂਚਨ ਕਰਾਵਤੇ ਹੈਂ ਜਗਜਾਸੂ ਬੇਨਤੀ ਕਰਤਾ ਹੈ ਅਸਥੂਲ ਸਰੀਰ ਇਹੀ ਗ੍ਰਾਮੁ ਹੈ ਔ ਜੀਵ ਇਸ ਧਰਤੀ ਕਾ ਧਾਰਨੇ ਵਾਲਾ (ਮਹਤਉ) ਚੌਧਰੀ ਹੈ ਔ ਗ੍ਰਾਮ ਮੈਂ ਪੰਚ ਕਿਰਸਾਨ ਵਸਤੇ ਹੈਂ॥

ਪ੍ਰਸ਼ਨ: ਵਹੁ ਕੌਨ ਹੈਂ? ਉੱਤ੍ਰ॥ (ਨੈਨੂ) ਨੇਤ੍ਰ (ਨਕਟੂ) ਘ੍ਰਾਣ ਭਾਵ 'ਨਕ' (ਸ੍ਰਵਨੁ) ਕੰਨ ਔ (ਰਸ) ਰਸਨਾ ਪੁਨ: (ਪੜਿ) ਤੁਚਾ ਇਨ ਇੰਦ੍ਰੀਓਂ ਰੂਪ ਕਿਰਸਾਣੋਂ ਨੇ ਮੇਰਾ ਕਹਿਆ ਨਹੀਂ ਮੰਨਿਆਂ ਹੈ ਭਾਵ ਅਮੋੜ ਹੈਂ॥੧॥

ਬਾਬਾ ਅਬ ਨ ਬਸਉ ਇਹ ਗਾਉ ॥
ਘਰੀ ਘਰੀ ਕਾ ਲੇਖਾ ਮਾਗੈ ਕਾਇਥੁ ਚੇਤੂ ਨਾਉ ॥੧॥ ਰਹਾਉ ॥

(ਬਾਬਾ) ਹੇ ਭਾਈ ਮੈਂ ਇਸ ਸਰੀਰ ਗਾਉਂ ਵਿਖੇ ਅਬ ਨਹੀਂ ਬਸੂੰਗਾ ਭਾਵ ਦੇਹ ਸਬੰਧ ਕੀ ਇਛਾ ਮੇਰੀ ਉਠ ਗਈ ਹੈ ਕਿਉਂਕਿ ਚਿਤ੍ਰ ਗੁਪਤ ਨਾਮ ਵਾਲਾ ਜੋ (ਕਾਇਥੁ) ਮੁਨਸੀ ਹੈ ਸੋ ਘੜੀ ਘੜੀ ਕਾ ਲੇਖਾ ਮਾਂਗਤਾ ਹੈ॥

ਧਰਮ ਰਾਇ ਜਬ ਲੇਖਾ ਮਾਗੈ ਬਾਕੀ ਨਿਕਸੀ ਭਾਰੀ ॥
ਪੰਚ ਕ੍ਰਿਸਾਨਵਾ ਭਾਗਿ ਗਏ ਲੈ ਬਾਧਿਓ ਜੀਉ ਦਰਬਾਰੀ ॥੨॥

ਜਬ ਧਰਮਰਾਇ ਨੇ ਪਾਪ ਕਰਮੋਂ ਕਾ ਲੇਖਾ ਮੰਗਿਆ ਤੋ ਪਾਪੋਂ ਰੂਪ ਬਾਕੀ ਭਾਰੀ ਨਿਕਸੀ ਪੂਰਬੋਕਤਿ ਜੋ ਪੰਚ ਕ੍ਰਿਸਾਨ ਗਜਾਨ ਇੰਦ੍ਰੇ ਸੇ ਸੋ ਭਾਗ ਗਏ ਅਰਥਾਤ ਮੁਕਰ ਗਏ ਕਿ ਅਸੀਂ ਜੀਵ ਕੇ ਅਧੀਨ ਥੇ ਜੈਸਾ ਕਹਾ ਤੈਸੇ ਹਮਨੇ ਕੀਆ ਹੈ ਪੁਨ: ਧਰਮਰਾਇ ਕੀ ਆਗਜਾ ਲੈਕੇ ਦਰਬਾਰ ਕੇ ਰਹਿਨੇ ਵਾਲੇ ਦੂਤੋਂ ਨੇ ਜੀਵ ਕੋ ਬਾਂਧ ਲੀਆ ॥੨॥

ਕਹੈ ਕਬੀਰੁ ਸੁਨਹੁ ਰੇ ਸੰਤਹੁ ਖੇਤ ਹੀ ਕਰਹੁ ਨਿਬੇਰਾ ॥
ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ ॥੩॥੭॥

ਸ੍ਰੀ ਕਬੀਰ ਜੀ ਕਹਤੇ ਹੈਂ ਹੇ ਸੰਤੋ ਤੁਮ ਸੁਨੋ (ਖੇਤ) ਏਸ ਸਰੀਰ ਮੈਂ ਨਬੇੜਾ ਕਰੋ ਭਾਵ ਮੈਂ ਇਸ ਸਰੀਰ ਕੇ ਹੋਤੇ ਹੀ ਭਜਨ ਕਰਕੇ ਪਾਪ ਨਿਵਰਤ ਕਰੋ ਐਸੇ ਪ੍ਰਾਰਥਨਾ ਕਰਤਾ ਹੂੰ ਕੇ ਹੇ ਹਰੀ (ਅਬ ਕੀ ਬਾਰ) ਅਬ ਮਾਨੁਖ ਜਨਮ ਵਿਖੈ ਹੀ ਮੈਂ ਦਾਸ ਕੋ ਬਖਸਿ ਲੇਹੁ ਪੁਨ: ਸੰਸਾਰ ਮੈਂ ਫੇਰਾ ਨਾ ਹੋਵੈ॥੩॥੭॥

ਰਾਗੁ ਮਾਰੂ ਬਾਣੀ ਕਬੀਰ ਜੀਉ ਕੀ

ੴ ਸਤਿਗੁਰ ਪ੍ਰਸਾਦਿ ॥

ਤੁਖਾਰੀ ਮਹਲਾ ੧ ॥

ਭੋਲਾਵੜੈ ਭੁਲੀ ਭੁਲਿ ਭੁਲਿ ਪਛੋਤਾਣੀ ॥

ਮਨਮੁਖੋਂ ਕੀ ਬੁਧੀ (ਭੋਲਾਵੜੈ) ਅਗਜਾਨ ਕਰ ਭੂਲੀ ਹੈ ਸੋ ਸਰੂਪ ਸੇ ਭੂਲ ਕਰ ਬਾਰੰਬਾਰ ਪਸਚਾਤਾਪੁ ਕਰਤੀ ਭਈ ਹੈ॥

ਪਿਰਿ ਛੋਡਿਅੜੀ ਸੁਤੀ ਪਿਰ ਕੀ ਸਾਰ ਨ ਜਾਣੀ ॥

ਤਿਸ ਮਨਮੁਖ ਰੂਪ ਇਸਤ੍ਰੀ ਨੇ (ਪਿਰ) ਪਤੀ ਕੀ ਸਾਰ ਨਹੀਂ ਜਾਤੀ ਸੋ ਪਤੀ ਨੇ ਅਵਿਦਜਾ ਨਿੰਦ੍ਰਾ ਮੈਂ ਸੁਤੀ ਪੜੀ ਛੋਡ ਭਾਵ ਪਰਮੇਸਰੁ ਉਸ ਪਰ ਅਤੀ ਨਿਰਾਜ ਹੈ॥

ਪਿਰਿ ਛੋਡੀ ਸੁਤੀ ਅਵਗਣਿ ਮੁਤੀ ਤਿਸੁ ਧਨ ਵਿਧਣ ਰਾਤੇ ॥

ਪਤੀ ਕੋ ਛੋਡ ਕਰਕੇ ਜੋ ਸੁਤੀ ਹੈ ਇਸ ਅਵਗੁਣ ਕਰਕੇ ਪਤੀ ਨੇ (ਮੁਤੀ) ਤਿਆਗੀ ਹੈ ਤਿਸ ਇਸਤ੍ਰੀ ਕੋ ਆਯੂ ਰੂਪੀ ਰਾਤ੍ਰੀ (ਵਿਧਣ) ਦੁਖ ਰੂਪ ਹੈ॥

ਕਾਮਿ ਕ੍ਰੋਧਿ ਅਹੰਕਾਰਿ ਵਿਗੁਤੀ ਹਉਮੈ ਲਗੀ ਤਾਤੇ ॥

ਜੋ ਕਾਮ ਕ੍ਰੋਧ ਹੰਕਾਰ ਕਰ (ਵਿਗੁਤੀ) ਖਰਾਬ ਹੋਈ ਹੈ ਤਿਸ ਕੋ ਹੰਤਾ ਮਮਤਾ ਵਾ ਹੰਕਾਰ ਕੀ (ਤਾਤੇ) ਚਾਹ ਵਾ ਤਪਤ ਲਾਗੀ ਹੈ॥

ਉਡਰਿ ਹੰਸੁ ਚਲਿਆ ਫੁਰਮਾਇਆ ਭਸਮੈ ਭਸਮ ਸਮਾਣੀ ॥

ਜਬ ਪਰਮੇਸਰ ਨੇ ਹੁਕਮ ਫੁਰਮਾਯਾ ਤਬ (ਹੰਸੁ) ਜੀਵ ਦੇਹ ਸੇ (ਉਡਰਿ) ਨਿਕਸ ਚਲਾ ਦੇਹ ਭਸਮ ਰੂਪ ਹੋਇਕਰ ਭਸਮ ਮੈਂ ਸਮਾਇ ਗਈ ॥

ਨਾਨਕ ਸਚੇ ਨਾਮ ਵਿਹੂਣੀ ਭੁਲਿ ਭੁਲਿ ਪਛੋਤਾਣੀ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਸਚੇ ਨਾਮ ਸੇ ਰਹਿਤ ਇਸਤ੍ਰੀ ਭੂਲ ਭੂਲ ਕਰ ਪਸਚਾਤਾਪ ਕਰਤੀ ਭਈ॥੧॥ ਦੇਹਿ ਰੂਪ ਇਸਤ੍ਰੀ ਜੀਵ ਪਤੀ ਕੋ ਜੋ ਬੇਨਤੀ ਸੁਨਾਵਤੀ ਹੈ ਸੋ ਤਤਸਟ ਹੋ ਕਰ ਗੁਰੂ ਜੀ ਕਹਤੇ ਹੈਂ॥

ਸੁਣਿ ਨਾਹ ਪਿਆਰੇ ਇਕ ਬੇਨੰਤੀ ਮੇਰੀ ॥

ਤੂ ਨਿਜ ਘਰਿ ਵਸਿਅੜਾ ਹਉ ਰੁਲਿ ਭਸਮੈ ਢੇਰੀ ॥

ਹੇ ਪਜਾਰੇ ਪਤੀ ਇਕ ਮੇਰੀ ਬੇਨਤੀ ਸ੍ਰਵਣ ਕਰੀਏ ਤੂੰ ਅਪਨੇ ਔਰ ਘਰ ਵਿਖੇ ਬਸਤਾ ਹੈਂ ਭਾਵ ਹੋਰ ਦੇਹ ਧਾਰਨ ਕਰਤਾ ਹੈਂ॥ ਮੈਂ ਤੇਰੇ ਬਿਨਾਂ ਰੁਲ ਕਰ ਭਸਮ ਕੀ ਢੇਰੀ ਹੋ ਜਾਤੀ ਹੂੰ ਭਾਵ ਚੈਤੰਨ ਕੇ ਵਿਜੋਗ ਕਰ ਦੇਹ ਕਾ ਅਭਾਵ ਹੋ ਜਾਤਾ ਹੈ॥

ਬਿਨੁ ਅਪਨੇ ਨਾਹੈ ਕੋਇ ਨ ਚਾਹੈ ਕਿਆ ਕਹੀਐ ਕਿਆ ਕੀਜੈ ॥

ਹੇ ਅਪਨੇ ਪਤੀ ਤੇਰੇ ਸੇ ਬਿਨਾਂ ਮੇਰੇ ਕੋ ਕੋਈ ਚਾਹਤਾ ਨਹੀਂ ਹੈ ਤਾਂ ਤੇ ਕਯਾ ਕਹੀਏ ਔਰ ਕਿਆ ਉਪਾਉ ਕਰੀਏ ॥

ਅੰਮ੍ਰਿਤ ਨਾਮੁ ਰਸਨ ਰਸੁ ਰਸਨਾ ਗੁਰ ਸਬਦੀ ਰਸੁ ਪੀਜੈ ॥

ਤਾਂਤੇ ਗੁਰ ਸਬਦ ਕਰ ਨਾਮ ਅੰਮ੍ਰਿਤ ਕੋ ਰਸੋਂ ਸੇ ਬੇਰਸ ਹੋ ਕਰ ਰਸਨਾ ਦ੍ਵਾਰਾ ਪੀਵਣਾ ਕਰੀਏ॥

ਵਿਣੁ ਨਾਵੈ ਕੋ ਸੰਗਿ ਨ ਸਾਥੀ ਆਵੈ ਜਾਇ ਘਨੇਰੀ ॥

ਨਾਮ ਸੇ ਬਿਨਾਂ ਤੇਰਾ ਕੋਈ ਸੰਗੀ ਸਾਥੀ ਨਹੀਂ ਹੋਤਾ ਇਸੀ ਤਰਾਂ ਬਹੁਤੀ ਸ੍ਰਿਸਟੀ ਜਮਤੀ ਮਰਤੀ ਹੈ॥

ਨਾਨਕ ਲਾਹਾ ਲੈ ਘਰਿ ਜਾਈਐ ਸਾਚੀ ਸਚੁ ਮਤਿ ਤੇਰੀ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ (ਸਚੁ) ਨਿਸਚੈ ਕਰਕੇ ਤਬ ਤੇਰੀ ਸਾਚੀ ਮਤਿ ਹੈ ਜੇ ਜਨਮ ਕਾ ਲਾਭ ਲੈਕਰ ਪ੍ਰਲੋਕ ਰੂਪ ਘਰ ਮੈ ਜਾਈਏ॥੨॥

ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ ॥

ਪਰਮੇਸਰ ਸਾਜਨ ਰਿਦੇ ਦੇਸ ਸੇ ਬਿਦੇਸ ਹੀ ਹੋ ਰਹਾ ਹੈ ਭਾਵ ਪ੍ਰਾਪਤਿ ਨਹੀਂ ਹੈ ਤਾਂ ਤੇ ਪ੍ਰਾਪਤੀ ਕੇ (ਸਾਨੇਹੜੇ) ਸੰਦੇਸੇ ਈਹਾਂ (ਦੇਦੀ) ਪਦ ਕਾ ਪੂਛਤੀ ਹੂੰ ਸੰਕੇਤਕ ਅਰਥ ਹੈ ਵਾ ਸੁਨੇਹੇ ਦੇਤੀ ਹਾਂ ਭਾਵ ਸੰਤੋਂ ਪਾਸ ਅਪਨੀ ਬੇਨਤੀ ਕਰਤੀ ਹਾਂ ਕੇ ਪਰਮੇਸਰ ਮੇਰੇ ਕੋ ਮਿਲਾਓ॥

ਸਾਰਿ ਸਮਾਲੇ ਤਿਨ ਸਜਣਾ ਮੁੰਧ ਨੈਣ ਭਰੇਦੀ ॥

ਤਿਸ ਸਜਨੋਂ ਕੀ ਸਾਰ ਸੰਭਾਲ ਕਰ ਮੈਂ ਮੁੰਧ ਜਲ ਕਰਕੇ ਨੇਤ੍ਰੋਂ ਕੋ ਭਰ ਰਹੀ ਹੂੰ॥

ਮੁੰਧ ਨੈਣ ਭਰੇਦੀ ਗੁਣ ਸਾਰੇਦੀ ਕਿਉ ਪ੍ਰਭ ਮਿਲਾ ਪਿਆਰੇ ॥

ਮੈਂ ਮੁੰਧ ਨੇਤ੍ਰੋਂ ਕੋ ਭਰਤੀ ਹੂੰ ਅਰ ਤਿਸ ਕੇ ਗੁਣੋ ਕੋ ਸੰਭਾਲ ਰਹੀ ਹੂੰ ਅਪਣੇ ਪਿਆਰੇ ਪ੍ਰਭੂ ਕੋ ਕੈਸੇ ਮਿਲੋਂ॥

ਮਾਰਗੁ ਪੰਥੁ ਨ ਜਾਣਉ ਵਿਖੜਾ ਕਿਉ ਪਾਈਐ ਪਿਰੁ ਪਾਰੇ ॥

ਮਾਰਗੋਂ ਮੈਂ ਸੇ ਹਰੀ ਕਾ ਪੰਥੁ ਜੋ (ਵਿਖੜਾ) ਕਠਨੁ ਹੈ ਤਿਸ ਕੋ ਮੈਂ ਨਹੀ ਜਾਨਤੀ ਹੂੰ ਤਾਂ ਤੇ ਸੰਸਾਰ ਸਮੁੰਦ੍ਰ ਸੇ ਪਾਰ ਹੋ ਕਰ ਪਜਾਰੇ ਪਤੀ ਕੋ ਕੈਸੇ ਪਾਈਏ ਵਾ ਤਿਸ ਪਤੀ ਕਾ ਪਾਰ ਕੈਸੇ ਪਾਈਏ ਭਾਵ ਤਿਸ ਕਾ ਅੰਤੁ ਨਹੀਂ ਆਵਤਾ ਹੈ॥ਜੇ ਕਹੈਂ ਤਿਸ ਬਿਅੰਤ ਸੇ ਕੈਸੇ ਮਿਲੀਏ? ਸੋ ਕਹਤੇ ਹੈਂ॥

ਸਤਿਗੁਰ ਸਬਦੀ ਮਿਲੈ ਵਿਛੁੰਨੀ ਤਨੁ ਮਨੁ ਆਗੈ ਰਾਖੈ ॥

ਜੇਕਰ ਤਨੁ ਔ ਮਨੁ ਪਤੀ ਕੇ ਆਗੇ ਰਾਖ ਦੇਵੇ ਤੋ ਪਤੀ ਸੇ (ਵਿਛੁੰਨੀ) ਵਿਛੜੀ ਹੁਈ ਸਤਿਗੁਰੋਂ ਕੇ ਸਬਦ ਕਰ ਮਿਲਤੀ ਹੈ॥

ਨਾਨਕ ਅੰਮ੍ਰਿਤ ਬਿਰਖੁ ਮਹਾ ਰਸ ਫਲਿਆ ਮਿਲਿ ਪ੍ਰੀਤਮ ਰਸੁ ਚਾਖੈ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਸਤਿਗੁਰ ਅੰਮ੍ਰਿਤ ਕਾ ਬ੍ਰਿਛ ਹੈ ਅਰੁ (ਮਹਾਰਸ) ਆਤਮਾ ਨੰਦ ਰਸ ਕਰ ਫਲਾ ਹੂਆ ਹੈ ਗੁਰੂ ਪ੍ਰੀਤਮ ਕੇ ਸਾਥ ਮਿਲ ਕੇ ਜੀਉ ਤਿਸ ਕੇ ਰਸਕੋ ਚਾਖਤਾ ਹੈ॥੩॥

ਮਹਲਿ ਬੁਲਾਇੜੀਏ ਬਿਲਮੁ ਨ ਕੀਜੈ ॥

ਹੇ ਸਰੂਪ ਕੀ ਤਰਫ ਪਰੇਰੀ ਬੁਧੀ ਵਾਲੀਏ ਮਿਲਨੇ ਮੇ (ਬਿਲਮੁ) ਦੇਰਿ ਨਾ ਕਰ॥

ਪੰਨਾ ੧੧੧੨

ਅਨਦਿਨੁ ਰਤੜੀਏ ਸਹਜਿ ਮਿਲੀਜੈ ॥

ਰਾਤ੍ਰਿ ਦਿਨ ਰਤੀਏ ਹੋਈਏ (ਸਹਜਿ) ਗਜਾਨ ਕਰ ਪਤੀ ਕੋ ਮਿਲੁ॥

ਸੁਖਿ ਸਹਜਿ ਮਿਲੀਜੈ ਰੋਸੁ ਨ ਕੀਜੈ ਗਰਬੁ ਨਿਵਾਰਿ ਸਮਾਣੀ ॥

ਗਜਾਨ ਕਰ ਮਿਲੁ ਤੌਂ ਤੇਰੇ ਕੋ ਸੁਖ ਹੋਵੈਗਾ ਅਰ ਰੋਸੁ ਨਾ ਕਰੁ ਜਿਸਨੇ ਗਰਬੁ ਨਿਵਾਰਾ ਹੈ ਸੋ ਇਸਤ੍ਰੀ ਪਤੀ ਮੈਂ ਸਮਾਈ ਹੈ॥

ਸਾਚੈ ਰਾਤੀ ਮਿਲੈ ਮਿਲਾਈ ਮਨਮੁਖਿ ਆਵਣ ਜਾਣੀ ॥

ਸਾਚ ਮੈਂ ਰਾਤੀ ਹੁਈ ਹੈ ਗੁਰੋਂ ਕੀ ਮਿਲਾਈ ਪਰਮੇਸੂਰ ਮੈਂ ਮਿਲਤੀ ਹੈ ਔਰ ਮਨਮੁਖੋਂ ਕੀ ਆਵਣਜਾਣੀ ਬਣੀ ਰਹਤੀ ਹੈ॥

ਜਬ ਨਾਚੀ ਤਬ ਘੂਘਟੁ ਕੈਸਾ ਮਟੁਕੀ ਫੋੜਿ ਨਿਰਾਰੀ ॥

ਜਬ ਨਾਚੀ ਅਰਥਾਤ ਪਰਮੇਸੂਰ ਕੇ ਜਸ ਮੈਂ ਪ੍ਰਵਿਰਤ ਹੁਈ ਤਬ ਲੋਕ ਮੁਲਾਹਜੇ ਰੂਪ ਘੁੰਘਟ ਕੈਸਾ ਰਹਾ ਔ ਲਜਾ ਰੂਪ ਮਟਕੀ ਕੋ ਫੋੜ ਕਰ (ਨਿਰਾਰੀ) ਅਲਗ ਹੋ ਗਈ॥

ਨਾਨਕ ਆਪੈ ਆਪੁ ਪਛਾਣੈ ਗੁਰਮੁਖਿ ਤਤੁ ਬੀਚਾਰੀ ॥੪॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਗੁਰੋਂ ਦ੍ਵਾਰੇ ਤਤ੍ਵ ਮਿਥਜਾ ਕੇ ਵੀਚਾਰੀ ਹੈਂ ਸੋ ਆਪਣੇ ਆਪ ਕੋ ਪਛਾਨਤੇ ਹੈਂ॥੪॥੪॥

ਤੁਖਾਰੀ ਮਹਲਾ ੧ ॥

ਮੇਰੇ ਲਾਲ ਰੰਗੀਲੇ ਹਮ ਲਾਲਨ ਕੇ ਲਾਲੇ ॥

ਹੇ ਮੇਰੇ (ਲਾਲ) ਪਜਾਰੇ (ਰੰਗੀਲੇ) ਅਨੰਦ ਵਾਲੇ ਹਮ ਆਪਕੇ ਦਾਸੋਂ ਕੇ ਦਾਸ ਹੈਂ॥

ਗੁਰਿ ਅਲਖੁ ਲਖਾਇਆ ਅਵਰੁ ਨ ਦੂਜਾ ਭਾਲੇ ॥

ਹੇ ਅਲਖ ਰੂਪ ਤੂੰ ਮੇਰੇ ਕੋ ਗੁਰੋਂ ਨੇ ਲਖਾਯਾ ਹੈਂ ਅਬ ਔਰ ਕਿਸੀ ਦੂਸਰੇ ਕੋ ਹਮ (ਭਾਲੇ) ਢੂੰਢਤੇ ਨਹੀਂ ਹੈਂ॥

ਗੁਰਿ ਅਲਖੁ ਲਖਾਇਆ ਜਾ ਤਿਸੁ ਭਾਇਆ ਜਾ ਪ੍ਰਭਿ ਕਿਰਪਾ ਧਾਰੀ ॥

ਹੇ ਪ੍ਰਭੂ ਜਬ ਆਪ ਨੇ ਕ੍ਰਿਪਾ ਦ੍ਰਿਸ੍ਰਟੀ ਧਾਰੀ ਤਬ ਗੁਰੂ ਮਿਲੇ ਅਰ ਜਬ ਤਿਸ ਕੋ ਮੇਰਾ ਪ੍ਰੇਮ ਭਾਯਾ ਹੇ ਅਲਖ ਤਬ ਗੁਰੋਂ ਨੇ ਤੇਰੇ ਕੋ ਲਿਖਾਇ ਦੀਆ॥

ਜਗਜੀਵਨੁ ਦਾਤਾ ਪੁਰਖੁ ਬਿਧਾਤਾ ਸਹਜਿ ਮਿਲੇ ਬਨਵਾਰੀ ॥

ਹੇ ਜਗਤ ਕੇ ਜੀਵਨ ਰੂਪ (ਦਾਤਾ) ਹੇ ਬਿਧਾਤਾ ਪੁਰਖ ਬਨਵਾਰੀ ਤੂੰ (ਸਹਜਿ) ਗਜਾਨ ਕਰ ਮਿਲਤਾ ਹੈਂ॥

ਨਦਰਿ ਕਰਹਿ ਤੂ ਤਾਰਹਿ ਤਰੀਐ ਸਚੁ ਦੇਵਹੁ ਦੀਨ ਦਇਆਲਾ ॥

ਹੇ ਦੀਨ ਦਇਆਲ ਜੇਕਰ ਤੂੰ ਕ੍ਰਿਪਾ ਦ੍ਰਿਸ੍ਰਟੀ ਕਰਕੇ ਤਾਰੇਂ ਤੋ ਜੀਵ ਕਾ ਤਰਨਾ ਹੋਤਾ ਹੈ ਤਾਂ ਤੇ ਮੇਰੇ ਕੋ ਸਾਚਾ ਨਾਮ ਦੀਜੀਏ॥

ਪ੍ਰਣਵਤਿ ਨਾਨਕ ਦਾਸਨਿ ਦਾਸਾ ਤੂ ਸਰਬ ਜੀਆ ਪ੍ਰਤਿਪਾਲਾ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਆਪ ਕੇ ਦਾਸੋਂ ਕਾ ਦਾਸ ਹੂੰ ਅਰ ਤੂੰ ਸਰਬ ਜੀਵੋਂ ਕੀ ਪ੍ਰਤਿਪਾਲਾ ਕਰਨੇ ਵਾਲਾ ਹੈਂ॥੧॥

ਭਰਿਪੁਰਿ ਧਾਰਿ ਰਹੇ ਅਤਿ ਪਿਆਰੇ ॥

ਸਬਦੇ ਰਵਿ ਰਹਿਆ ਗੁਰ ਰੂਪਿ ਮੁਰਾਰੇ ॥

ਹੇ ਅਤਿ ਪਜਾਰੇ ਤੁਮ ਭਰਪੂਰ ਹੋ ਕਰ ਨਾਮ ਰੂਪ ਕੋ ਧਾਰਨ ਕਰ ਰਹੇ ਹੋ ਹੇ ਮੁਰਾਰੀ (ਗੁਰ) ਪੂਜਯ ਰੂਪ ਤੁਮ (ਸਬਦੇ) ਸੰਸਾਰ ਮੈਂ ਬਜਾਪਕ ਹੋ ਰਹੇ ਹੋ॥

ਗੁਰ ਰੂਪ ਮੁਰਾਰੇ ਤ੍ਰਿਭਵਣ ਧਾਰੇ ਤਾ ਕਾ ਅੰਤੁ ਨ ਪਾਇਆ ॥

ਹੇ ਰਾਜਯ ਰੂਪ ਮੁਰਾਰੀ ਇਹ ਤੀਨੋਂ ਭਵਨ ਆਪਕੇ ਧਾਰੇ ਹੂਏ ਹੈਂ (ਤਾਕਾ) ਤੇਰਾ ਕਿਸੀ ਨੇ ਅੰਤੁ ਨਹੀਂ ਪਾਯਾ ਹੈ॥

ਰੰਗੀ ਜਿਨਸੀ ਜੰਤ ਉਪਾਏ ਨਿਤ ਦੇਵੈ ਚੜੈ ਸਵਾਇਆ ॥

(ਰੰਗੀ) ਸ੍ਵੇਤ ਪੀਤ (ਜਿਨਸੀ) ਜਾਤੋਂ ਕੇ ਅਰਥਾਤ ਮਾਨੁਖ ਪਸੂ ਪੰਖੀ ਆਦੀ ਜੀਵ ਤੈਨੇ ਉਤਪੰਨਯ ਕੀਏ ਹੈਂ ਤਿਨ ਕੋ ਨਿਤਾਪ੍ਰਤਿ ਖਾਨ ਪਾਨ ਸਵਾਇਆ ਦੇਤਾ ਹੈ ਔਰ ਤੇਰਾ ਦਿਨੋ ਦਿਨ ਜਸ ਪ੍ਰਕਾਸਤਾ ਹੈ॥

ਅਪਰੰਪਰੁ ਆਪੇ ਥਾਪਿ ਉਥਾਪੇ ਤਿਸੁ ਭਾਵੈ ਸੋ ਹੋਵੈ ॥

ਅਪਰ ਜੀਵੋਂ ਸੇ ਪਰੇ ਹੈਂ ਥਾਪ ਕਰ ਆਪੇ (ਉਥਾਪੇ) ਉਠਾਇ ਦੇਤਾ ਹੈਂ ਜੋ (ਤਿਸ) ਤੇਰੇ ਕੋ ਭਾਵਤਾ ਹੈ ਸੇ ਹੋਤਾ ਹੈ॥

ਨਾਨਕ ਹੀਰਾ ਹੀਰੈ ਬੇਧਿਆ ਗੁਣ ਕੈ ਹਾਰਿ ਪਰੋਵੈ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਪੁਰਸ (ਗੁਣ ਕੈ) ਗੁਣੋਂ ਕੇ ਹਾਰ ਪਰੋਵਤਾ ਹੈ ਭਾਵ ਸੇ ਜਿਸਨੇ ਗੁਣ ਧਾਰਨ ਕੀਏ ਹੈਂ ਤਿਨਕਾ ਹੀਰਾ ਮਨੁ ਸੁਧ (ਹੀਰੇ) ਪਰਮਾਤਮਾ ਵਿਖੇ (ਬੇਧਿਆ) ਮਿਲਾ ਹੈ॥੨॥

ਗੁਣ ਗੁਣਹਿ ਸਮਾਣੇ ਮਸਤਕਿ ਨਾਮ ਨੀਸਾਣੋ ॥

ਜਿਸਕੇ ਮਸਤਕਿ ਮੈਂ ਨਾਮ ਜਪਣੇ ਕਾ ਨੀਸਾਣੋ ਅਰਥਾਤ ਲੇਖ ਹੈ ਤਿਸ ਕੇ ਮੰਦ ਗੁਣ ਸੁਭ ਗੁਣੋ ਕਰਕੇ (ਸਮਾਣੇ) ਲੈ ਹੋ ਗਏ ਹੈਂ॥

ਸਚੁ ਸਾਚਿ ਸਮਾਇਆ ਚੂਕਾ ਆਵਣ ਜਾਣੋ ॥

(ਸਚੁ) ਨਿਸਚੇ ਕਰਕੇ ਸਾਚ ਸਰੂਪ ਮੈਂ ਸਮਾਯਾ ਹੈ ਔਰ ਆਵਣ ਜਾਵਣਾ ਅਰਥਾਤ ਜਨਮ ਮਰਣ ਤਿਸ ਕਾ ਨਿਬ੍ਰਿਤ ਹੂਆ ਹੈ॥

ਸਚੁ ਸਾਚਿ ਪਛਾਤਾ ਸਾਚੈ ਰਾਤਾ ਸਾਚੁ ਮਿਲੈ ਮਨਿ ਭਾਵੈ ॥

ਜੋ ਸਾਚ ਮੈਂ ਰਾਤਾ ਹੈ ਤਿਸ ਪੁਰਸ ਨੇ (ਸਚੁ) ਨਿਸਚੇ ਕਰ ਸਚ ਕੋ ਪਛਾਤਾ ਹੈ ਸਚੇ ਵਾਹਗੁਰੂ ਮੈਂ ਮਿਲਾ ਹੈ ਅਰ ਵਹੀ ਤਿਸ ਕੇ ਮਨ ਮੈਂ ਭਾਵਤਾ ਹੈ॥

ਸਾਚੇ ਊਪਰਿ ਅਵਰੁ ਨ ਦੀਸੈ ਸਾਚੇ ਸਾਚਿ ਸਮਾਵੈ ॥

ਸਚੇ ਵਾਹਿਗੁਰੂ ਕੇ ਉਪਰ ਤਿਨ ਕੋ ਔਰ ਕੋਈ ਦੀਖਤਾ ਨਹੀਂ ਹੈ ਕਿਉਂਕਿ ਜੀਵ ਸਚੇ ਉਪਦੇਸ ਕਰ ਸਚ ਮੈਂ ਸਮਾਵਤਾ ਹੈ॥

ਮੋਹਨਿ ਮੋਹਿ ਲੀਆ ਮਨੁ ਮੇਰਾ ਬੰਧਨ ਖੋਲਿ ਨਿਰਾਰੇ ॥

(ਮੋਹਨਿ) ਹਰੀ ਨੇ ਮੇਰਾ ਮਨੁ ਮੋਹ ਲੀਆ ਹੈ ਔਰ ਜਨਮਾਦਿ ਬੰਧਨ ਤੋੜ ਕਰ ਨਜਾਰੇ ਕਰ ਦੀਏ ਹੈਂ॥

ਨਾਨਕ ਜੋਤੀ ਜੋਤਿ ਸਮਾਣੀ ਜਾ ਮਿਲਿਆ ਅਤਿ ਪਿਆਰੇ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਜਾਂ ਆਪਣੇ ਅਤੀ ਪਜਾਰੇ ਗੁਰੂ ਕੋ ਮਿਲਾ ਹੂੰ ਤਿਉਂ ਜੋਤੀ ਮੈਂ ਜੋਤਿ ਮਿਲੀ ਹੈ॥੩॥

ਸਚ ਘਰੁ ਖੋਜਿ ਲਹੇ ਸਾਚਾ ਗੁਰ ਥਾਨੋ ॥

ਜਿਸਸੇ ਸਾਚਾ ਥਾਨ ਗੁਰੂ ਮਿਲਤਾ ਹੈ ਵਹੁ ਸਚ ਸਰੂਪ ਕੋ ਖੋਜ ਲੇਤਾ ਹੈ॥

ਮਨਮੁਖਿ ਨਹ ਪਾਈਐ ਗੁਰਮੁਖਿ ਗਿਆਨੋ ॥

ਮਨਮੁਖਤਾ ਕਰ ਨਹੀਂ ਪਾਈਤਾ ਗੁਰਮੁਖਤਾ ਕਰ ਗਜਾਨ ਪ੍ਰਾਪਤਿ ਹੋਤਾ ਹੈ॥

ਦੇਵੈ ਸਚੁ ਦਾਨੋ ਸੋ ਪਰਵਾਨੋ ਸਦ ਦਾਤਾ ਵਡ ਦਾਣਾ ॥

ਜਿਸਕੋ ਆਪਣਾ ਸਚੇ ਨਾਮ ਕਾ ਦਾਨ ਦੇਤਾ ਹੈ ਸੋ ਪੁਰਸ ਪਰਵਾਨ ਹੋਤਾ ਹੈ ਸਦਾ ਦਾਤਾ ਹੈ ਅਰ ਵੱਡਾ ਦਨਾਉ ਹੈ ਵਾ ਵੱਡਾ ਹੈ ਅਰ ਜਾਨਣੇ ਵਾਲਾ ਹੈ॥

ਅਮਰੁ ਅਜੋਨੀ ਅਸਥਿਰੁ ਜਾਪੈ ਸਾਚਾ ਮਹਲੁ ਚਿਰਾਣਾ ॥

ਅਮਰ ਹੈ ਅਜੋਨੀ ਹੈ ਅਸਥਿਰ ਜਾਣੀਤਾ ਹੈ ਔਰ ਸਚਾ (ਮਹਲੁ ਚਿਰਾਣਾ) ਪੁਰਾਤਨ ਸ੍ਵਰੂਪ ਹੈ॥

ਦੋਤਿ ਉਚਾਪਤਿ ਲੇਖੁ ਨ ਲਿਖੀਐ ਪ੍ਰਗਟੀ ਜੋਤਿ ਮੁਰਾਰੀ ॥

ਐਸੇ ਮੁਰਾਰੀ ਕੀ ਜੋਤਿ ਜਿਸਕੋ ਪ੍ਰਗਟੀ ਹੈ ਤਿਸ ਕੇ ਕਰਮੋਂ ਕੀ ਜੋ (ਉਚਾਪਤਿ) ਦੋਤਿ ਉਠੀ ਤਿਸ ਕਾ ਹਿਸਾਬ ਨਹੀਂ ਲਿਖੀਤਾ ਭਾਵ ਸੇ ਤਿਨ ਕੇ ਕਿਰਯ ਮਾਣ ਕਰਮੋਂ ਕਾ ਹਿਸਾਬ ਨਹੀਂ ਲਿਖੀਤਾ॥

ਨਾਨਕ ਸਾਚਾ ਸਾਚੈ ਰਾਚਾ ਗੁਰਮੁਖਿ ਤਰੀਐ ਤਾਰੀ ॥੪॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਸਾਚੇ ਮੈਂ ਰਾਚਾ ਹੈ ਸੋ ਪੁਰਸ਼ ਸਾਚਾ ਤਿਸ ਗੁਰਮੁਖ ਦ੍ਵਾਰੇ ਸੰਸਾਰ ਰੂਪੀ (ਤਾਰੀ) ਨਦੀ ਤਰ ਜਾਈਤੀ ਹੈ॥੪॥੫॥

ਤੁਖਾਰੀ ਮਹਲਾ ੧ ॥

ਏ ਮਨ ਮੇਰਿਆ ਤੂ ਸਮਝੁ ਅਚੇਤ ਇਆਣਿਆ ਰਾਮ ॥

ਹੇ ਮੇਰੇ ਮਨ ਅਚੇਤ ਹੇ ਮੂਰਖਾ ਤੂੰ ਰਾਮ ਨੂੰ ਸਮਝ॥

ਏ ਮਨ ਮੇਰਿਆ ਛਡਿ ਅਵਗਣ ਗੁਣੀ ਸਮਾਣਿਆ ਰਾਮ ॥

ਹੇ ਮੇਰੇ ਮਨ ਔਗੁਣੋ ਕੋ ਛੋਡਿ ਕਰ ਗੁਣੋ ਮੈਂ ਵਾ (ਗੁਣੀ) ਵਾਹਗੁਰੂ ਰਮਣ ਰੂਪ ਮੈਂ ਸਮਾਵਣਾ ਕਰੁ॥

ਬਹੁ ਸਾਦ ਲੁਭਾਣੇ ਕਿਰਤ ਕਮਾਣੇ ਵਿਛੁੜਿਆ ਨਹੀ ਮੇਲਾ ॥

ਜੋ ਮਨਮੁਖ ਬਹੁਤੇ ਵਿਸ਼ੇਓਂ ਕੇ ਸ੍ਵਾਦ ਮੈਂ ਲੋਭਾਇਮਾਨ ਹੁਏ ਹੈਂ ਸੋ ਤਿਨ ਕੇ ਪੂਰਬ ਕਰਮ ਕਮਾਏ ਹੁਏ ਐਸੇ ਹੀ ਹੈਂ ਤਿਨ ਵਿਛੜਿਓਂ ਕਾ ਕਬੀ ਮਿਲਾਪ ਨਹੀਂ ਹੋਤਾ ਹੈ॥

ਕਿਉ ਦੁਤਰੁ ਤਰੀਐ ਜਮ ਡਰਿ ਮਰੀਐ ਜਮ ਕਾ ਪੰਥੁ ਦੁਹੇਲਾ ॥

ਫਿਰ ਕਿਸ ਪ੍ਰਕਾਰ (ਦੁਤਰੁ) ਕਠਨ ਸੰਸਾਰ ਸੇ ਤਰਨਾ ਹੋਵੈਗਾ ਜਮਕੇ ਭੈ ਕਰ ਮਰਨਾ ਹੋਤਾ ਹੈ ਪੁਨਾ ਜਮਕਾ (ਪੰਥੁ) ਰਸਤਾ ਅਤੀ ਕਠਨ ਹੋਵੈਗਾ ਭਾਵ ਤਿਸ ਮੈਂ ਤੂੰ ਅਤੀ ਦੁਖੀ ਹੋਵੇਂਗਾ॥

ਮਨਿ ਰਾਮੁ ਨਹੀ ਜਾਤਾ ਸਾਝ ਪ੍ਰਭਾਤਾ ਅਵਘਟਿ ਰੁਧਾ ਕਿਆ ਕਰੇ ॥

ਹੇ ਮਨ ਤੈਨੇ ਸੰਧਜਾ ਪ੍ਰਾਤਕਾਲ ਭਾਵ ਕਿਸੀ ਕਾਲ ਮੈਂ ਰਾਮ ਕੋ ਨਹੀਂ ਜਾਤਾ (ਅਵਘਟਿ) ਕਠਨ ਰਸਤੇ ਮੈਂ ਅਰਥਾਤ ਜਮ ਕੇ ਵਸ ਪੜਾ ਹੂਆ ਕਿਆ ਕਰੇਗਾ॥

ਬੰਧਨਿ ਬਾਧਿਆ ਇਨ ਬਿਧਿ ਛੂਟੈ ਗੁਰਮੁਖਿ ਸੇਵੈ ਨਰਹਰੇ ॥੧॥

ਬੰਧਨੋਂ ਮੇਂ ਬੰਧਾਇਮਾਨ ਹੂਆ ਹੈ ਸੋ ਇਸੀ ਬਿਧੀ ਕਰ ਛੁਟਤਾ ਹੈ ਜੋ ਗੁਰਮੁਖ ਹੋਇ ਕਰ ਨਰਸਿੰਘ ਰੂਪ ਪਰਮਾਤਮਾ ਕਾ ਸਿਮਰਨ ਕਰੇ॥੧॥

ਏ ਮਨ ਮੇਰਿਆ ਤੂ ਛੋਡਿ ਆਲ ਜੰਜਾਲਾ ਰਾਮ ॥

ਹੇ ਮੇਰੇ ਮਨ ਤੂੰ (ਆਲ) ਘਰ ਕੇ ਸਭ ਧੰਧਿਓਂ ਕੋ ਛੋਡ ਕਰ ਰਾਮ ਨਾਮ ਕਾ ਸਿਮਰਨੁ ਕਰੁ॥

ਏ ਮਨ ਮੇਰਿਆ ਹਰਿ ਸੇਵਹੁ ਪੁਰਖੁ ਨਿਰਾਲਾ ਰਾਮ ॥

ਹੇ ਮੇਰੇ ਮਨ ਹਰੀ (ਨਿਰਾਲਾ) ਅਸੰਗ ਪੁਰਖੁ ਰਮਣ ਰੂਪ ਕੋ ਸੇਵਨੁ ਕਰੁ॥

ਪੰਨਾ ੧੧੧੩

ਹਰਿ ਸਿਮਰਿ ਏਕੰਕਾਰੁ ਸਾਚਾ ਸਭੁ ਜਗਤੁ ਜਿੰਨਿ ਉਪਾਇਆ ॥

ਹਰਿ ਏਕ ਕਾਰ ਸਚੇ ਕਾ ਸਿਮਰਨ ਕਰ ਜਿਸਨੇ ਸਰਬ ਜਗਤ ਕੋ ਉਤਪੰਨ ਕੀਆ ਹੈ॥

ਪਉਣੁ ਪਾਣੀ ਅਗਨਿ ਬਾਧੇ ਗੁਰਿ ਖੇਲੁ ਜਗਤਿ ਦਿਖਾਇਆ ॥

ਪਉਣ ਪਾਣੀ ਅਗਨੀ ਆਦਿ ਤਤ (ਬਾਧੇ) ਇਕੱਤ੍ਰ ਕਰਕੇ ਵਾਹਿਗੁਰੂ ਨੇ ਜਗਤ ਰੂਪ (ਗੁਰਿ) ਵੱਡਾ ਖੇਲ ਕਰਕੇ ਦਿਖਾਇਆ ਹੈ॥

ਆਚਾਰਿ ਤੂ ਵੀਚਾਰਿ ਆਪੇ ਹਰਿ ਨਾਮੁ ਸੰਜਮ ਜਪ ਤਪੋ ॥

ਤੂੰ ਆਪੇ (ਸੰਜਮ) ਇੰਦ੍ਰਿਓਂ ਕੋ ਜੀਤ ਕਰ ਵੀਚਾਰ ਰੂਪੀ (ਆਚਾਰਿ) ਕਰਤੱਬਜ ਕਰ ਹਰੀ ਨਾਮ ਰੂਪ ਜਪ ਤਪ ਕਰ॥

ਸਖਾ ਸੈਨੁ ਪਿਆਰੁ ਪ੍ਰੀਤਮੁ ਨਾਮੁ ਹਰਿ ਕਾ ਜਪੁ ਜਪੋ ॥੨॥

(ਸਖਾ) ਮਿਤ੍ਰ (ਸੈਨ) ਸਾਥੀ ਔਰ ਪਿਆਰਾ ਨਾਮ ਹੀ ਹੈ ਤਾਂ ਤੇ ਹਰੀ ਪ੍ਰੀਤਮ ਕਾ ਸਦੀਵ ਜਾਪ ਜਪੋ॥੨॥

ਏ ਮਨ ਮੇਰਿਆ ਤੂ ਥਿਰੁ ਰਹੁ ਚੋਟ ਨ ਖਾਵਹੀ ਰਾਮ ॥

ਏ ਮੇਰੇ ਮਨ ਤੂੰ ਰਾਮ ਕੀ ਭਗਤੀ ਮੈਂ ਇਸਥਿਤ ਹੈ ਰਹੁ ਤੌਂ ਜਮ ਕੀ ਚੋਟ ਨਹੀਂ ਖਾਵੇਂਗਾ॥

ਏ ਮਨ ਮੇਰਿਆ ਗੁਣ ਗਾਵਹਿ ਸਹਜਿ ਸਮਾਵਹੀ ਰਾਮ ॥

ਹੇ ਮੇਰੇ ਮਨ ਤੂੰ ਹਰੀ ਕੇ ਗੁਣੋਂ ਕੋ ਗਾਵੇਂਗਾ ਤੌਂ (ਸਹਜਿ) ਸ੍ਵਰੂਪ ਮੈਂ ਸਮਾਇ ਜਾਵੇਂਗਾ॥

ਗੁਣ ਗਾਇ ਰਾਮ ਰਸਾਇ ਰਸੀਅਹਿ ਗੁਰ ਗਿਆਨ ਅੰਜਨੁ ਸਾਰਹੇ ॥

ਗੁਰੋਂ ਦ੍ਵਾਰੇ ਗਜਾਨ ਅੰਜਨ ਕੋ ਪਾਇਕਰ ਰਾਮ ਰਸੀਏ ਮੈਂ ਅਪਨੇ ਅੰਤਹਕਰਨੋਂ ਕੋ ਰਸਾਵਨਾ ਕਰੇ॥

ਤ੍ਰੈ ਲੋਕ ਦੀਪਕੁ ਸਬਦਿ ਚਾਨਣੁ ਪੰਚ ਦੂਤ ਸੰਘਾਰਹੇ ॥

ਜੋ ਤ੍ਰਿਲੋਕੀ ਕਾ ਦੀਪਕ ਰੂਪ ਪਰਮੇਸ੍ਵਰ ਹੈ ਗੁਰ ਸਬਦ ਕਰ ਤਿਸ ਕਾ ਚਾਨਣ ਹੋਵੇਗਾ ਔਰ ਕਾਮਾਦਿਕ ਪਾਂਚੋ ਦੂਤੋਂ ਕੋ ਸੰਘਾਰ ਕਰ ਲੇਵੇਗਾ॥

ਭੈ ਕਾਟਿ ਨਿਰਭਉ ਤਰਹਿ ਦੁਤਰੁ ਗੁਰਿ ਮਿਲਿਐ ਕਾਰਜ ਸਾਰਏ ॥

ਭੈ ਕੋ ਕਾਟ ਨਿਰਭੈ ਹੋ ਕਰ ਕਠਨ ਸੰਸਾਰ ਸਮੁੰਦਰ ਸੇ ਤਰ ਜਾਵੇਗਾ ਔਰ ਗੁਰੋਂ ਕੇ ਮਿਲਨੇ ਕਰ ਸਭ ਕਾਰਜ ਸਰ ਜਾਵੇਂਗੇ॥

ਰੂਪੁ ਰੰਗੁ ਪਿਆਰੁ ਹਰਿ ਸਿਉ ਹਰਿ ਆਪਿ ਕਿਰਪਾ ਧਾਰਏ ॥੩॥

ਹਰਿ ਰੂਪ ਕਾ ਧਿਆਨ ਕਰ ਮਨ ਕਾ (ਰੰਗੁ) ਪ੍ਰੇਮ ਕਰ ਅਰ ਬਾਣੀ ਕਾ ਤਿਸ ਕੇ ਸਾਥ ਪਜਾਰ ਕਰ ਤਬ ਤੇਰੇ ਪੁਰ ਆਪ ਹਰੀ ਕ੍ਰਿਪਾ ਦ੍ਰਿਸਟ ਧਾਰੇਗਾ॥੩॥

ਏ ਮਨ ਮੇਰਿਆ ਤੂ ਕਿਆ ਲੈ ਆਇਆ ਕਿਆ ਲੈ ਜਾਇਸੀ ਰਾਮ ॥

ਹੇ ਭਾਈ ਮੇਰੇ ਮਨਾ ਤੂੰ ਸੰਸਾਰ ਮੈਂ ਲੈਕਰ ਕਿਆ ਆਯਾ ਥਾ ਅਰ ਅਬ ਯਹਾਂ ਸੇ ਕਿਆ ਲੇ ਜਾਵੇਗਾ ਭਾਵ ਖਾਲੀ ਆਯਾ ਖਾਲੀ ਜਾਵੇਗਾ॥

ਏ ਮਨ ਮੇਰਿਆ ਤਾ ਛੁਟਸੀ ਜਾ ਭਰਮੁ ਚੁਕਾਇਸੀ ਰਾਮ ॥

ਏ ਮੇਰੇ ਮਨਾ ਤੂੰ ਤਬ ਛੂਟੇਂਗਾ ਜੋ ਭਰਮ ਕੋ ਦੂਰ ਕਰੇਂਗਾ॥

ਧਨੁ ਸੰਚਿ ਹਰਿ ਹਰਿ ਨਾਮ ਵਖਰੁ ਗੁਰ ਸਬਦਿ ਭਾਉ ਪਛਾਣਹੇ ॥

ਤਾਂਤੇ ਹਰਿ ਹਰਿ ਨਾਮੁ ਜਾਪ ਰੂਪ ਧਨ ਅਰ (ਵਖਰੁ) ਮਾਲ ਇਕਤ੍ਰ ਕਰ ਫਿਰ ਗੁਰ ਸਬਦ ਕਰ ਅਪਨੇ (ਭਾਉ) ਸਰੂਪ ਕੋ ਪਛਾਣ ਲੇਵੇਗਾ॥

ਮੈਲੁ ਪਰਹਰਿ ਸਬਦਿ ਨਿਰਮਲੁ ਮਹਲੁ ਘਰੁ ਸਚੁ ਜਾਣਹੇ ॥

ਗੁਰ ਸਬਦ ਕਰ ਰਾਗ ਦ੍ਵੈਸ ਮੈਲ ਕੋ ਤਿਆਗ ਕਰ ਨਿਰਮਲ ਹੋਹੁ ਤਬ ਤੂੰ ਸ੍ਵਰੂਪੁ ਸਰੀਰ ਵਿਖੇ ਹੀ ਜਾਨ ਲੇਵੇਗਾ॥

ਪਤਿ ਨਾਮੁ ਪਾਵਹਿ ਘਰਿ ਸਿਧਾਵਹਿ ਝੋਲਿ ਅੰਮ੍ਰਿਤ ਪੀ ਰਸੋ ॥

ਜਬ ਗੁਰੋਂ ਸੇ ਨਾਮ ਕੋ ਪਾਵੇਗਾ ਤੌਂ ਪਤਿ ਸਹਿਤ ਪ੍ਰਲੋਕ ਘਰ ਮੈਂ ਚਲਾ ਜਾਵੇਗਾ॥ ਤਾਂ ਤੇ ਵਿਸ਼ਯੋਂ ਕੋ ਚਿਤ ਸੇ (ਝੋਲਿ) ਹਟਾਇ ਕਰ ਨਾਮ ਅੰਮ੍ਰਿਤ ਰਸ ਕੋ ਪਾਨ ਕਰ ਅਰਥਾਤ ਨਾਮ ਕੋ ਜਪੁ॥

ਹਰਿ ਨਾਮੁ ਧਿਆਈਐ ਸਬਦਿ ਰਸੁ ਪਾਈਐ ਵਡਭਾਗਿ ਜਪੀਐ ਹਰਿ ਜਸੋ ॥੪॥

ਹੇ ਭਾਈ ਗੁਰ ਸਬਦਿ ਰਸ ਕੋ ਪਾਇ ਕਰ ਹਰੀ ਨਾਮ ਕਾ ਧਿਆਵਣਾ ਕਰੀਏ ਸੋ ਹਰੀ ਕਾ ਜਸੁ ਵੱਡੇ ਭਾਗੋਂ ਕਰ ਜਪਣਾ ਹੋਤਾ ਹੈ॥੪॥

ਏ ਮਨ ਮੇਰਿਆ ਬਿਨੁ ਪਉੜੀਆ ਮੰਦਰਿ ਕਿਉ ਚੜੈ ਰਾਮ ॥

ਹੇ ਮੇਰੇ (ਮਨ) ਭਾਈ ਗਯਾਨ ਭੂਮਕਾ ਰੂਪ ਪੌੜੀ ਸੇ ਬਿਨਾਂ ਰਾਮ ਮੰਦਰ ਅਰਥਾਤ ਸਰਬ ਕੇ ਅਧਾਰ ਰੂਪ ਵਿਖੇ ਕੈਸੇ ਇਸਥਤ ਹੋਵੇਗਾ॥

ਏ ਮਨ ਮੇਰਿਆ ਬਿਨੁ ਬੇੜੀ ਪਾਰਿ ਨ ਅੰਬੜੈ ਰਾਮ ॥

ਹੇ ਮੇਰੇ (ਮਨ) ਭਾਈ ਭਗਤੀ ਰੂਪ ਬੇੜੀ ਬਿਨਾਂ ਪਾਰ ਰੂਪ ਪਰਮੇਸਰ ਮੈਂ ਪਹੁੰਚ ਨਹੀਂ ਸਕੇਗਾ॥

ਪਾਰਿ ਸਾਜਨੁ ਅਪਾਰੁ ਪ੍ਰੀਤਮੁ ਗੁਰ ਸਬਦ ਸੁਰਤਿ ਲੰਘਾਵਏ ॥

ਮਨ ਕਾ ਸਾਜਨ ਤਨ ਕਾ ਪ੍ਰੀਤਮੁ (ਅਪਾਰੁ) ਬਯੰਤ ਸਰੂਪ ਸੇ ਸੰਸਾਰ ਸਮੁੰਦ੍ਰ ਸੇ (ਪਾਰ) ਪਰੇ ਹੈ ਤਿਸ ਸੰਸਾਰ ਸੇ ਗੁਰ ਸਬਦ ਕੀ (ਸੁਰਤਿ) ਗਯਾਨ ਦੇ ਕਰ ਪਾਰ ਲੰਘਾਇ ਦੇਤਾ ਹੈ॥ ਵਾ ਪ੍ਰੀਤਮੁ ਸਜਨ ਤੋਂ ਪਾਰ ਹੈ ਭਾਵ ਸੰਸਾਰ ਸੇ ਅਸੰਗ ਹੈ ਅਰ ਹੇ ਜੀਵ ਤੂੰ (ਅਪਾਰ) ਉਰਾਰ ਹੈਂ ਜੇ ਤੂੰ ਪਾਰ ਹੂਆ ਚਾਹਤਾ ਹੈਂ ਤੌਂ ਗੁਰੂ ਹੀ ਸਬਦ ਕੀ ਗਯਾਤ ਦੇਕਰ ਲੰਘਾਵੇਗਾ॥

ਮਿਲਿ ਸਾਧਸੰਗਤਿ ਕਰਹਿ ਰਲੀਆ ਫਿਰਿ ਨ ਪਛੋਤਾਵਏ ॥

ਜਬ ਤੂੰ ਸਾਧ ਸੰਗਤ ਸੇ ਮਿਲਕਰ ਖੁਸੀਓਂ ਕੋ ਕਰੇਗਾ ਤੌ ਫੇਰ ਤੇਰੇ ਕੋ ਪਛਤਾਵਣਾ ਨਹੀਂ ਹੋਵੇਗਾ॥ ਅਬ ਇਸ ਪ੍ਰਕਾਰ ਬੇਨਤੀ ਕਰੁ॥

ਕਰਿ ਦਇਆ ਦਾਨੁ ਦਇਆਲ ਸਾਚਾ ਹਰਿ ਨਾਮ ਸੰਗਤਿ ਪਾਵਓ ॥

ਹੇ ਸਾਚੇ ਦਯਾਲ ਮੇਰੇ ਕੋ ਕਿਰਪਾ ਕਰਕੇ ਇਹ ਦਾਨ ਦੀਜੀਏ ਸਤਸੰਗਤ ਕਰ ਮੇਰੇ ਕੋ ਤੇਰਾ ਨਾਮੁ ਪ੍ਰਾਪਤਿ ਹੋਵੇ॥

ਨਾਨਕੁ ਪਇਅੰਪੈ ਸੁਣਹੁ ਪ੍ਰੀਤਮ ਗੁਰ ਸਬਦਿ ਮਨੁ ਸਮਝਾਵਓ ॥੫॥੬॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰੀਤਮ ਮੇਰੀ ਬੇਨਤੀ ਸ੍ਰਵਣ ਕਰੀਏ ਮੈਂ ਗੁਰੋਂ ਕੇ ਸਬਦ ਅਰ ਅਪਨੇ ਮਨ ਕੋ ਸਮਝਾਵੋਂ॥੫॥੬॥

ਪਰਮੇਸ੍ਵਰ ਆਗੇ ਬੇਨਤੀ ਕਰਤੇ ਹੈਂ॥

ਤੁਖਾਰੀ ਛੰਤ ਮਹਲਾ ੪

ੴ ਸਤਿਗੁਰ ਪ੍ਰਸਾਦਿ ॥

ਅੰਤਰਿ ਪਿਰੀ ਪਿਆਰੁ ਕਿਉ ਪਿਰ ਬਿਨੁ ਜੀਵੀਐ ਰਾਮ ॥

ਹੇ ਪਤੀ ਮੇਰੇ ਅੰਤਰ ਤੇਰਾ ਪਯਾਰੁ ਹੈ ਹੇ ਰਾਮ ਪਤੀ ਤੇਰੇ ਬਿਨਾਂ ਕੈਸੇ ਜੀਵੀਏ ਭਾਵ ਸੇ ਜੀਵਣਾ ਨਹੀਂ ਹੋਤਾ॥

ਜਬ ਲਗੁ ਦਰਸੁ ਨ ਹੋਇ ਕਿਉ ਅੰਮ੍ਰਿਤੁ ਪੀਵੀਐ ਰਾਮ ॥

ਹੇ ਰਾਮ ਜਬ ਤੇਰਾ ਦਰਸਨੁ ਨਾ ਹੋਵੈ ਤਬ ਤਕ ਅੰਮ੍ਰਿਤੁ ਰੂਪ ਆਤਮਾਨੰਦ ਕੈਸੇ ਪਾਨ ਕਰੀਏ॥

ਕਿਉ ਅੰਮ੍ਰਿਤੁ ਪੀਵੀਐ ਹਰਿ ਬਿਨੁ ਜੀਵੀਐ ਤਿਸੁ ਬਿਨੁ ਰਹਨੁ ਨ ਜਾਏ ॥

ਹੇ ਹਰੀ ਤੇਰੇ ਬਿਨਾਂ ਕੈਸੇ ਜੀਵਣਾ ਹੋਵੇ (ਤਿਸੁ) ਤੇਰੇ ਸੇ ਬਿਨਾਂ ਮੇਰੇ ਸੇ ਰਹਾ ਨਹੀਂ ਜਾਤਾ ਔਰ ਆਪਕੇ ਨਾਮ ਰੂਪੀ ਅੰਮ੍ਰਿਤ ਕੋ ਕੈਸੇ ਪੀਵੀਏ॥

ਅਨਦਿਨੁ ਪ੍ਰਿਉ ਪ੍ਰਿਉ ਕਰੇ ਦਿਨੁ ਰਾਤੀ ਪਿਰ ਬਿਨੁ ਪਿਆਸ ਨ ਜਾਏ ॥

ਮੈਂ (ਅਨਦਿਨੁ) ਏਕ ਰਸ ਰਾਤ੍ਰਿ ਦਿਨ ਪਤੀ ਪਤੀ ਕਹ ਕਰ ਪੁਕਾਰਤੀ ਹੂੰ ਹੇ ਪਤੀ ਤੇਰੇ ਮਿਲੇ ਬਿਨਾਂ ਮੇਰੀ ਪਯਾਸ ਨਿਬ੍ਰਿਤ ਨਹੀਂ ਹੋਤੀ॥

ਅਪਣੀ ਕ੍ਰਿਪਾ ਕਰਹੁ ਹਰਿ ਪਿਆਰੇ ਹਰਿ ਹਰਿ ਨਾਮੁ ਸਦ ਸਾਰਿਆ ॥

ਹੇ ਪਯਾਰੇ ਹਰੀ ਮੇਰੇ ਪਰ ਆਪਣੀ ਏਹ ਕ੍ਰਿਪਾ ਕਰਹੁ ਜੋ ਤੇਰੇ ਹਰਿ ਹਰਿ ਨਾਮ ਕੋ ਸਦੀਵ (ਸਾਰਿਆ) ਸਮਾਲਣ ਕਰਾਂ॥

ਗੁਰ ਕੈ ਸਬਦਿ ਮਿਲਿਆ ਮੈ ਪ੍ਰੀਤਮੁ ਹਉ ਸਤਿਗੁਰ ਵਿਟਹੁ ਵਾਰਿਆ ॥੧॥

ਹੇ ਪ੍ਰੀਤਮ ਜਿਸ ਗੁਰ ਕੇ ਸਬਦ ਕਰਕੇ ਤੂੰ ਮੇਰੇ ਕੋ ਮਿਲਾ ਹੈਂ ਤਿਸ ਗੁਰੁ ਕੇ ਉਪਰ ਸੇ ਮੈਂ ਬਲਿਹਾਰੇ ਜਾਤਾ ਹੂੰ॥੧॥

ਜਬ ਦੇਖਾਂ ਪਿਰੁ ਪਿਆਰਾ ਹਰਿ ਗੁਣ ਰਸਿ ਰਵਾ ਰਾਮ ॥

ਹੇ ਹਰੀ ਪਯਾਰੇ ਪਤੀ ਰਾਮ ਤਬ ਤੇਰੇ ਕੋ ਦੇਖੋਂਗਾ ਜਬ (ਰਸਿ) ਪ੍ਰੇਮ ਕਰਕੇ ਤੇਰੇ ਗੁਣੋਂ ਕੋ ਉਚਾਰਨ ਕਰੂੰਗਾ॥

ਪੰਨਾ ੧੧੧੪

ਮੇਰੈ ਅੰਤਰਿ ਹੋਇ ਵਿਗਾਸੁ ਪ੍ਰਿਉ ਪ੍ਰਿਉ ਸਚੁ ਨਿਤ ਚਵਾ ਰਾਮ ॥

ਹੇ ਰਾਮ ਮੈਂ ਤੇਰੇ ਕੋ ਪ੍ਰਿਯ ਪ੍ਰਿਯ ਕਰਕੇ ਨਿਤ ਹੀ ਉਚਾਰਨ ਕਰਤਾ ਰਹਾਂ ਔ (ਸਚੁ) ਨਿਸਚੈ ਕਰਕੇ ਮੇਰੇ ਰਿਦੇ ਅੰਤਰ (ਵਿਗਾਸੁ) ਅਨੰਦ ਹੋਵੇਗਾ॥

ਪ੍ਰਿਉ ਚਵਾ ਪਿਆਰੇ ਸਬਦਿ ਨਿਸਤਾਰੇ ਬਿਨੁ ਦੇਖੇ ਤ੍ਰਿਪਤਿ ਨ ਆਵਏ ॥

ਹੇ ਪਜਾਰੇ ਪਤੀ ਤੇਰੇ (ਚਵਾ) ਉਚਾਰੋਂ ਤੂੰ ਸਬਦ ਸੇ ਹਮਾਰੇ ਕੋ ਨਿਸਤਾਰੇਂਗਾ ਔ ਮੁਝੇ ਤੇਰੇ ਦੇਖੇ ਬਿਨਾਂ ਤ੍ਰਿਪਤ ਨਹੀਂ ਹੋਤੀ॥

ਸਬਦਿ ਸੀਗਾਰੁ ਹੋਵੈ ਨਿਤ ਕਾਮਣਿ ਹਰਿ ਹਰਿ ਨਾਮੁ ਧਿਆਵਏ ॥

ਜਬ ਜਗਜਾਸੂ ਇਸਤ੍ਰੀ ਕੋ ਨਿਤ ਗੁਰ ਸਬਦ ਕਾ ਸੀਂਗਾਰ ਹੋਤਾ ਹੈ ਤਬ ਹਰਿ ਨਾਮੁ ਧਿਆਵਤੀ ਹੈ॥

ਦਇਆ ਦਾਨੁ ਮੰਗਤ ਜਨ ਦੀਜੈ ਮੈ ਪ੍ਰੀਤਮੁ ਦੇਹੁ ਮਿਲਾਏ ॥

ਮੈਂ ਭਿਛਕ ਜਨ ਪਰ ਦਯਾ ਕਰੋ ਅਰ ਇਹ ਦਾਨ ਦੀਜੀਏ ਜੋ ਮੇਰੇ ਕੋ ਹੇ ਪ੍ਰੀਤਮ (ਦੇਹਿ) ਸਰੀਰ ਸਹਿਤ ਹੋਤੇ ਹੀ ਮਿਲਾਇ ਲੀਜੀਏ ਭਾਵ ਅਭੇਦ ਕੀਜੀਏ॥

ਅਨਦਿਨੁ ਗੁਰੁ ਗੋਪਾਲੁ ਧਿਆਈ ਹਮ ਸਤਿਗੁਰ ਵਿਟਹੁ ਘੁਮਾਏ ॥੨॥

ਹੇ ਗੋਪਾਲ ਜਿਨ ਗੁਰੋਂ ਦ੍ਵਾਰੇ ਰਾਤ੍ਰਿ ਦਿਨ ਤੈਨੂੰ ਧਿਆਵਤਾ ਹੂੰ ਜਿਸ ਸਤਿਗੁਰ ਊਪਰ ਸੇ ਮੈਂ (ਘੁਮਾਏ) ਬਲਿਹਾਰੇ ਜਾਤਾ ਹੂੰ॥੨॥

ਹਮ ਪਾਥਰ ਗੁਰੁ ਨਾਵ ਬਿਖੁ ਭਵਜਲੁ ਤਾਰੀਐ ਰਾਮ ॥

ਹੇ ਰਾਮ ਗੁਰੋਂ ਦ੍ਵਾਰੇ ਭਗਤੀ ਨਾਵ ਦੇਕਰ ਹਮ ਪੱਥਰ ਵਤ ਜੜੋਂ ਕੋ ਵਿਖ ਰੂਪ (ਭਵਜਲੁ) ਸੰਸਾਰ ਸਮੁੰਦਰ ਸੇ ਤਰੀਏ॥

ਗੁਰ ਦੇਵਹੁ ਸਬਦੁ ਸੁਭਾਇ ਮੈ ਮੂੜ ਨਿਸਤਾਰੀਐ ਰਾਮ ॥

ਹੇ ਰਾਮ ਮੇਰੇ ਕੋ ਗੁਰ ਉਪਦੇਸ਼ ਕਾ (ਸੁ) ਸ੍ਰੇਸਟ (ਭਾਇ) ਪ੍ਰੇਮ ਦੇਕਰ ਮੁਝ ਮੂਰਖ ਕੋ ਤਾਰ ਲੀਜੀਏ॥

ਹਮ ਮੂੜ ਮੁਗਧ ਕਿਛੁ ਮਿਤਿ ਨਹੀ ਪਾਈ ਤੂ ਅਗੰਮੁ ਵਡ ਜਾਣਿਆ ॥

ਹਮ ਅਤੀ ਮੂਰਖ ਹੈਂ ਇਸੀ ਤੇ ਤੇਰੀ ਥੋੜੀ ਭੀ (ਮਿਤਿ) ਮਿਰਯਾਦਾ ਨਹੀਂ ਪਾਈ ਤੂੰ ਅਗਮ ਹੈਂ ਔਰ ਸਭ ਸੇ ਤੇਰੇ ਕੋ ਵੱਡਾ ਕਰਕੇ ਜਾਨਾ ਹੈ॥

ਤੂ ਆਪਿ ਦਇਆਲੁ ਦਇਆ ਕਰਿ ਮੇਲਹਿ ਹਮ ਨਿਰਗੁਣੀ ਨਿਮਾਣਿਆ ॥

ਤੂੰ ਆਪ ਦਯਾਲ ਹੈਂ ਔਰ ਦਯਾ ਕਰਕੇ ਆਪਣੇ ਸਾਥ ਮੇਲ ਲੇਤਾ ਹੈਂ ਔ ਹਮ ਗੁਣਹੀਨ ਔਰ ਮਾਨ ਸੇ ਰਹਿਤ ਹੈਂ॥

ਅਨੇਕ ਜਨਮ ਪਾਪ ਕਰਿ ਭਰਮੇ ਹੁਣਿ ਤਉ ਸਰਣਾਗਤਿ ਆਏ ॥

ਹਮ ਪਾਪ ਕਰਕੇ ਅਨੇਕ ਜਨਮੋਂ ਮੈਂ ਭਰਮਤੇ ਰਹੇ ਅਬ ਆਪਕੀ ਸਰਨ ਪ੍ਰਾਪਤਿ ਹੂਏ ਹੈਂ॥

ਦਇਆ ਕਰਹੁ ਰਖਿ ਲੇਵਹੁ ਹਰਿ ਜੀਉ ਹਮ ਲਾਗਹ ਸਤਿਗੁਰ ਪਾਏ ॥੩॥

ਹੇ ਹਰਿ ਜੀਉ ਹਮਾਰੇ ਪਰ ਦਯਾ ਕਰੋ ਜਨਮੋਂ ਸੇ ਰਾਖ ਲੇਵਹੁ ਔਰ ਹਮ ਸਤਿਗੁਰੋਂ ਕੀ ਚਰਨੀ ਲਾਗੇ ਰਹੀਏ॥੩॥

ਗੁਰ ਪਾਰਸ ਹਮ ਲੋਹ ਮਿਲਿ ਕੰਚਨੁ ਹੋਇਆ ਰਾਮ ॥

ਹੇ ਰਾਮ ਮੈਂ ਜੋ ਲੋਹਾ ਰੂਪ ਥਾ ਗੁਰੂ ਪਾਰਸ ਕੇ ਸਾਥ ਮਿਲਕਰ ਸ੍ਵਰਨ ਹੂਆ ਹੂੰ ਭਾਵ ਸੁਧ ਰੂਪ ਅਰ ਅਮੋਲਕ ਹੋਇ ਗਿਆ ਹੂੰ॥

ਜੋਤੀ ਜੋਤਿ ਮਿਲਾਇ ਕਾਇਆ ਗੜੁ ਸੋਹਿਆ ਰਾਮ ॥

ਹੇ ਰਾਮ ਜੋਤੀ ਤੇਰੇ ਵਿਖੇ ਜੋਤਿ ਕੋ ਮਿਲਾਇ ਕਰ ਦੇਹ ਰੂਪ ਗੜ ਸੋਭਤਾ ਭਯਾ ਹੈ॥

ਕਾਇਆ ਗੜੁ ਸੋਹਿਆ ਮੇਰੈ ਪ੍ਰਭਿ ਮੋਹਿਆ ਕਿਉ ਸਾਸਿ ਗਿਰਾਸਿ ਵਿਸਾਰੀਐ ॥

ਕਾਯਾਂ ਗੜੁ ਸੋਭਨੀਕ ਹੂਆ ਹੈ ਹੇ ਪ੍ਰਭੂ ਮੇਰੇ ਮਨਕੋ ਤੈਨੇ ਮੋਹਿਤ ਕਰ ਲੀਆ ਹੈ ਤੇਰੇ ਕੋ ਸ੍ਵਾਸ ਸ੍ਵਾਸ ਕੈਸੇ ਭੁਲਾਵਣਾ ਕਰੂੰ॥

ਅਦ੍ਰਿਸਟੁ ਅਗੋਚਰੁ ਪਕੜਿਆ ਗੁਰ ਸਬਦੀ ਹਉ ਸਤਿਗੁਰ ਕੈ ਬਲਿਹਾਰੀਐ ॥

ਹੇ ਦ੍ਰਿਸਟ ਅਗੋਚਰ ਤੇਰੇ ਕੋ ਗੁਰੋਂ ਕੇ ਸਬਦ ਕਰ ਮੈਨੇ ਪਕੜਾ ਹੈ ਭਾਵ ਤੇਰੇ ਮੈਂ ਦ੍ਰਿੜ ਨਿਸਚਾ ਕੀਆ ਹੈ ਤਾਂ ਤੇ ਤਿਸ ਸਬਦ ਦਾਤਾ ਗੁਰੂ ਕੇ ਮੈਂ ਬਲਿਹਾਰਨੇ ਜਾਤਾ ਹੂੰ॥

ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ ॥

ਜੇ ਸਚੇ ਸਤਿਗੁਰੂ ਕੋ ਭਾਵੈ ਭਾਵ ਜੇ ਮੈਨੂੰ ਅਧਕਾਰੀ ਜਾਂਨ ਕਰ ਪ੍ਰਸੰਨ ਹੋਵਨ ਤੌ ਤਿਨ ਸਤਿਗੁਰੋਂ ਕੇ ਆਗੇ ਮੈਂ ਆਪਨਾ ਸੀਸ ਭੇਟ ਕਰ ਦੇਵੋਂ॥

ਆਪੇ ਦਇਆ ਕਰਹੁ ਪ੍ਰਭ ਦਾਤੇ ਨਾਨਕ ਅੰਕਿ ਸਮਾਵੈ ॥੪॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਦਾਤੇ ਮੇਰੇ ਪਰ ਆਪ ਦਯਾ ਕਰੋ ਤੌ ਹਮ ਤੇਰੇ (ਅੰਕਿ) ਸਰੂਪ ਮੈਂ ਸਮਾਵੈਂ॥੪॥੧॥

ਤੁਖਾਰੀ ਮਹਲਾ ੪ ॥

ਹਰਿ ਹਰਿ ਅਗਮ ਅਗਾਧਿ ਅਪਰੰਪਰ ਅਪਰਪਰਾ ॥

ਹੇ ਹਰੀ ਸਰਬ ਕੇ ਹਰੇ ਕਰਨੇ ਵਾਲੇ ਮਨ ਤੇ ਅਗਮ (ਅਗਾਧਿ) ਅਥਾਹ ਰੂਪ ਜੋ ਇਤਰ ਜੀਵ ਹੈਂ ਅਰ ਇਨ ਜੀਵੋਂ ਤੇ ਪਰੇ ਜੋ ਦੇਵਤਾ ਹੈਂ ਤਿਨ ਤੇ ਪਰੇ ਜੋ ਬ੍ਰਹਮਾਦਿਕ ਹੈਂ ਤੂੰ ਤਿਨ ਕਾ ਭੀ ਪਰਾ ਰੂਪ ਹੈਂ॥

ਜੋ ਤੁਮ ਧਿਆਵਹਿ ਜਗਦੀਸ ਤੇ ਜਨ ਭਉ ਬਿਖਮੁ ਤਰਾ ॥

ਹੇ ਜਗਦੀਸ ਜੋ ਪੁਰਸ ਤੁਝਕੋ ਧਿਆਵਤੇ ਹੈਂ ਤੇ ਪੁਰਸੋਂ ਕਾ ਸਮਦਾਉ ਸੰਸਾਰ ਬਿਖਮ ਸੇ ਤਰਾ ਹੈ॥

ਬਿਖਮ ਭਉ ਤਿਨ ਤਰਿਆ ਸੁਹੇਲਾ ਜਿਨ ਹਰਿ ਹਰਿ ਨਾਮੁ ਧਿਆਇਆ ॥

ਕਠਨ ਸੰਸਾਰੁ ਸਮੁੰਦ੍ਰ ਤਿਨੋਂ ਨੇ (ਸੁਹੇਲਾ) ਸੁਖੈਨ ਹੀ ਤਰ ਲੀਆ ਹੈ ਜਿਨੋਂ ਨੇ ਹੇ ਹਰੀ ਤੇਰੇ ਹਰਿ ਨਾਮੋ ਕੋ ਧਜ਼ਾਵਨਾ ਕੀਆ ਹੈ॥

ਗੁਰ ਵਾਕਿ ਸਤਿਗੁਰ ਜੋ ਭਾਇ ਚਲੇ ਤਿਨ ਹਰਿ ਹਰਿ ਆਪਿ ਮਿਲਾਇਆ ॥

ਜੋ ਪੁਰਸ (ਭਾਇ) ਪ੍ਰੇਮ ਕਰਕੇ ਸਤਿਗੁਰੋਂ ਕੇ ਵਾਕੋਂ ਅਨਸਾਰ ਚਲੇ ਹੈਂ ਤਿਨ ਕੋ ਹਰੇ ਕਰਨੇ ਵਾਲੇ ਹਰੀ ਤੈਨੇ ਆਪਣੇ ਮੈਂ ਮਿਲਾਇ ਲੀਆ ਹੈ॥

ਜੋਤੀ ਜੋਤਿ ਮਿਲਿ ਜੋਤਿ ਸਮਾਣੀ ਹਰਿ ਕ੍ਰਿਪਾ ਕਰਿ ਧਰਣੀਧਰਾ ॥

ਹੇ ਹਰੀ ਧਰਣੀਧਾਰ ਜੋਤੀ ਸ੍ਵਰੂਪ ਜੋ (ਜੋਤੀ) ਚੰਦ੍ਰਮਾ ਸੁਰਜਾਦਕ ਹੈਂ ਤਿਨ ਮੈ ਤੇਰੀ ਜੋਤਿ ਸਮਾਈ ਹੂਈ ਹੈ ਜਬ ਤੈਨੇ ਕ੍ਰਿਪਾ ਕਰੀ ਤਬ ਤੇਰੇ ਵਿਖੇ ਤਿਸ ਗੁਰਮੁਖਿ ਕੀ ਜੋਤਿ ਮਿਲੀ ਹੈ॥

ਹਰਿ ਹਰਿ ਅਗਮ ਅਗਾਧਿ ਅਪਰੰਪਰ ਅਪਰਪਰਾ ॥੧॥

ਹੇ ਹਰੇ ਕਰਨੇ ਵਾਲੇ ਹਰੀ ਤੂੰ ਅਗਮ ਅਗਾਧ ਇਤਰ ਜੀਵ ਔਰ ਦੇਵਤਾ ਪੁਨ: ਬ੍ਰਹਮਾਦਿਕ ਸਰਬ ਕਾ ਪਰਾ ਹੈਂ॥੧॥

ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ ॥

ਹੇ ਸ੍ਵਾਮੀ ਤੂੰ ਅਗਮ ਔਰ ਅਥਾਹ ਹੈਂ ਔਰ ਤੂੰ (ਘਟਿ ਘਟਿ) ਸਰਬ ਘਟੋਂ ਮੈਂ ਬਜ਼ਾਪਕ ਹੋ ਰਹਾ ਹੈਂ॥

ਤੂ ਅਲਖ ਅਭੇਉ ਅਗੰਮੁ ਗੁਰ ਸਤਿਗੁਰ ਬਚਨਿ ਲਹਿਆ ॥

ਤੂੰ ਅਲਖ ਹੈਂ ਅਭੇਉ ਹੈਂ ਅਰਥਾਤ ਤੇਰਾ ਕੋਈ ਭੇਦ ਨਹੀਂ ਜਾਨ ਸਕਤਾ ਪੁਨਾ ਅਗੰਮ ਹੈਂ (ਗੁਰ) ਪੂਜਜ ਸਤਿਗੁਰੋਂ ਕੇ ਸਬਦ ਕਰ ਤੇਰੇ ਕੋ ਅਧਿਕਾਰੀਓਂ ਨੇ ਲਖਾ ਹੈ॥

ਧਨੁ ਧੰਨੁ ਤੇ ਜਨ ਪੁਰਖ ਪੂਰੇ ਜਿਨ ਗੁਰ ਸੰਤਸੰਗਤਿ ਮਿਲਿ ਗੁਣ ਰਵੇ ॥

ਵਹੁ ਪੂਰੇ ਪੁਰਖ ਜਨੁ ਧੰਨਜਤਾ ਜੋਗ ਧੰਨ ਹੈਂ ਜਿਨੋਂ ਨੇ ਗੁਰ ਸੰਤੋਂ ਕੀ ਸੰਗਤਿ ਮੈਂ ਮਿਲਿ ਕੇ ਤੇਰੇ ਗੁਣ ਉਚਾਰਨ ਕੀਏ ਹੈਂ॥

ਬਿਬੇਕ ਬੁਧਿ ਬੀਚਾਰਿ ਗੁਰਮੁਖਿ ਗੁਰ ਸਬਦਿ ਖਿਨੁ ਖਿਨੁ ਹਰਿ ਨਿਤ ਚਵੇ ॥

ਬਿਬੇਕ ਬੁਧੀ ਜੋ ਗੁਰਮੁਖਿ ਹੈਂ ਸੋ ਗੁਰ ਸਬਦ ਕਾ ਬੀਚਾਰ ਕਰਕੇ ਹੇ ਹਰੀ ਖਿਨ ਖਿਨ ਵਿਖੇ ਤੇਰੇ ਨਾਮ ਕੋ ਨਿਤ (ਚਵੇ) ਉਚਾਰਨ ਕਰਤੇ ਹੈਂ॥

ਜਾ ਬਹਹਿ ਗੁਰਮੁਖਿ ਹਰਿ ਨਾਮੁ ਬੋਲਹਿ ਜਾ ਖੜੇ ਗੁਰਮੁਖਿ ਹਰਿ ਹਰਿ ਕਹਿਆ ॥

ਜਬ ਗੁਰਮੁਖ ਇਕਤ੍ਰ ਹੋ ਕਰ ਬੈਠਤੇ ਹੈਂ ਤਬ ਹਰਿਨਾਮ ਕੋ ਬੋਲਤੇ ਹੈਂ ਔਰ ਜਬ ਗੁਰਮੁਖ ਖੜੇ ਹੋਤੇ ਹੈਂ ਤਬ ਭੀ ਤਿਨ ਗੁਰਮੁਖੋਂ ਨੇ ਹਰਿ ਹਰਿ ਨਾਮ ਕੋ ਉਚਾਰਨ ਕੀਆ ਹੈ॥

ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ ॥੨॥

ਹੇ ਸ੍ਵਾਮੀ ਤੁਮ ਅਗੰਮ ਅਥਾਹ ਹੋ ਅਰ ਤੂੰ ਘਟ ਘਟ ਮੈਂ ਬ੍ਯਾਪਕ ਹੋ ਰਹਾ ਹੈਂ॥੨॥

ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ ॥

ਜੋ ਸੇਵਕ ਜਨ ਤੇਰੇ ਕੋ ਸੇਵਤੇ ਹੈਂ ਸੋ ਪਰਵਾਣ ਹੂਏ ਹੈਂ ਪਰੰਤੂ ਹੇ ਹਰੀ ਜਿਨੋਂ ਨੇ ਤੇਰੇ ਕੋ ਗੁਰਮਤਿ ਲੈਕਰ ਸੇਵਨ ਕੀਆ ਹੈ॥

ਤਿਨ ਕੇ ਕੋਟਿ ਸਭਿ ਪਾਪ ਖਿਨੁ ਪਰਹਰਿ ਹਰਿ ਦੂਰਿ ਕਰੇ ॥

ਤਿਨਕੇ ਕਰੋੜ ਹੀ ਪਾਪ ਖਿਨ ਵਿਖੇ ਪ੍ਰਹਾਰ ਕਰ ਹੇ ਹਰੀ ਆਪਨੇ ਦੂਰ ਕਰ ਦੀਏ ਹੈਂ॥

ਤਿਨ ਕੇ ਪਾਪ ਦੋਖ ਸਭਿ ਬਿਨਸੇ ਜਿਨ ਮਨਿ ਚਿਤਿ ਇਕੁ ਅਰਾਧਿਆ ॥

ਤਿਨਕੇ ਪਾਪ ਅਰ ਦੋਖ ਸਭ ਨਸ੍ਟ ਭਏ ਹੈਂ ਜਿਨੋਂ ਨੇ ਮਨ ਅਰ ਚਿਤ ਕਰਕੇ ਏਕ ਤੇਰਾ ਹੀ ਅਰਾਧਨਾ ਕੀਆ ਹੈ॥

ਪੰਨਾ ੧੧੧੫

ਤਿਨ ਕਾ ਜਨਮੁ ਸਫਲਿਓ ਸਭੁ ਕੀਆ ਕਰਤੈ ਜਿਨ ਗੁਰ ਬਚਨੀ ਸਚੁ ਭਾਖਿਆ ॥

ਜਿਨੋਂ ਨੇ ਗੁਰ ਬਚਨੋਂ ਕਰ ਸਚ ਕੋ ਉਚਾਰਨ ਕੀਆ ਹੈ ਹੇ ਕਰਤੇ ਤਿਨਕਾ ਜਨਮੁ ਸਭੀ ਆਪਨੇ ਸਫਲੁ ਕਰ ਦੀਆ ਹੈ॥

ਤੇ ਧੰਨੁ ਜਨ ਵਡ ਪੁਰਖ ਪੂਰੇ ਜੋ ਗੁਰਮਤਿ ਹਰਿ ਜਪਿ ਭਉ ਬਿਖਮੁ ਤਰੇ ॥

ਤੇ ਜਨ ਧੰਨ੍ਯਤਾ ਜੋਗ ਹੈਂ ਅਰ ਵਹੁ ਵੱਡੇ ਪੂਰਨ ਪੁਰਖ ਹੈਂ ਜੋ ਗੁਰਮਤਿ ਸੋ ਹੇ ਹਰੀ ਤੇਰੇ ਕੋ ਜਪ ਕਰ ਕਠਨ ਸੰਸਾਰ ਸਮੁੰਦ੍ਰ ਸੇ ਤਰੇ ਹੈਂ॥

ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ ॥੩॥

ਜੋ ਸੇਵਕ ਜਨ ਤੇਰੇ ਕੋ ਸੇਵਨ ਕਰਤੇ ਹੈਂ ਸੇ ਪਰਵਾਨ ਹੂਏ ਹੈਂ ਪਰੰਤੂ ਪ੍ਰਵਾਨ ਵਹੁ ਹੂਏ ਹੈਂ ਹੇ ਹਰੀ ਜਿਨੋਂ ਨੇ ਗੁਰਮਤਿ ਲੈਕਰ ਤੇਰੇ ਕੋ ਸੇਵਨ ਕੀਆ ਹੈ॥੩॥

ਤੂ ਅੰਤਰਜਾਮੀ ਹਰਿ ਆਪਿ ਜਿਉ ਤੂ ਚਲਾਵਹਿ ਪਿਆਰੇ ਹਉ ਤਿਵੈ ਚਲਾ ॥

ਹੇ ਹਰੀ ਤੂੰ ਆਪ ਅੰਤਰਜਾਮੀ ਹੈਂ ਹੇ ਪ੍ਯਾਰੇ ਮੇਰੇ ਕੋ ਜਿਸਤਰਾਂ ਤੂੰ ਚਲਾਵਤਾ ਹੈਂ ਤਿਸੀ ਤਰਾਂ ਚਲਤਾ ਹੂੰ॥

ਹਮਰੈ ਹਾਥਿ ਕਿਛੁ ਨਾਹਿ ਜਾ ਤੂ ਮੇਲਹਿ ਤਾ ਹਉ ਆਇ ਮਿਲਾ ॥

ਹਮਾਰੇ ਹਾਥ ਕੁਛ ਨਹੀਂ ਹੈ ਜੌ ਤੂੰ ਆਪ ਹਮਾਰੇ ਕੋ ਆਪਣੇ ਸਾਥ ਮੇਲ ਲੇਵੇ ਤੌ ਮੈਂ ਤੇਰੇ ਕੋ ਆਇ ਕਰ ਮਿਲੋਂ॥

ਜਿਨ ਕਉ ਤੂ ਹਰਿ ਮੇਲਹਿ ਸੁਆਮੀ ਸਭੁ ਤਿਨ ਕਾ ਲੇਖਾ ਛੁਟਕਿ ਗਇਆ ॥

ਜਿਨਕੋ ਹੇ ਹਰੀ ਸ੍ਵਾਮੀ ਤੂੰ ਮੇਲਤਾ ਹੈਂ ਤਿਨ ਕੇ ਕਰਮੋਂ ਕਾ ਲੇਖਾ ਸਭ ਛੁਟ ਜਾਤਾ ਭ੍ਯਾ ਹੈ ਅਰ ਧਰਮ ਰਾਜ ਅਪਨੇ ਦੂਤੋਂ ਕੋ ਐਸੇ ਕਹਿਤਾ ਹੈ॥

ਤਿਨ ਕੀ ਗਣਤ ਨ ਕਰਿਅਹੁ ਕੋ ਭਾਈ ਜੋ ਗੁਰ ਬਚਨੀ ਹਰਿ ਮੇਲਿ ਲਇਆ ॥

ਜਿਨ ਪੁਰਸੋਂ ਕੋ ਗੁਰ ਬਚਨੋਂ ਦ੍ਵਾਰਾ ਹਰੀ ਨੇ ਆਪਣੇ ਸਾਥ ਮੇਲ ਲੀਆ ਹੈ ਹੇ ਭਾਈ ਤਿਨਕੀ ਕੋਈ ਗਿਣਤੀ ਮਤਿ ਕਰੋ॥

ਨਾਨਕ ਦਇਆਲੁ ਹੋਆ ਤਿਨ ਉਪਰਿ ਜਿਨ ਗੁਰ ਕਾ ਭਾਣਾ ਮੰਨਿਆ ਭਲਾ ॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਪੁਰਸੋਂ ਨੇ ਗੁਰੋਂ ਕਾ ਭਾਣਾ ਭਲਾ ਕਰਕੇ ਮਾਨਾ ਹੈ ਤਿਨ ਕੇ ਉਪਰ ਵਾਹਿਗੁਰੂ ਦਯਾਲ ਹੂਆ ਹੈ॥

ਤੂ ਅੰਤਰਜਾਮੀ ਹਰਿ ਆਪਿ ਜਿਉ ਤੂ ਚਲਾਵਹਿ ਪਿਆਰੇ ਹਉ ਤਿਵੈ ਚਲਾ ॥੪॥੨॥

ਤਾਂਤੇ ਹੇ ਹਰੀ ਪਿਆਰੇ ਤੂੰ ਆਪ ਅੰਤਰਜਾਮੀ ਹੈਂ ਜਿਸ ਤਰਹ ਤੂੰ ਚਲਾਵਤਾ ਹੈਂ ਮੈਂ ਤਿਸੀ ਤਰਾਂ ਚਲਤਾ ਹੂੰ॥੪॥੨॥

ਤੁਖਾਰੀ ਮਹਲਾ ੪ ॥

ਤੂ ਜਗਜੀਵਨੁ ਜਗਦੀਸੁ ਸਭ ਕਰਤਾ ਸ੍ਰਿਸਟਿ ਨਾਥੁ ॥

ਤੂੰ ਜਗਤ ਕਾ ਜੀਵਨ ਰੂਪ ਅਰ ਸ੍ਵਾਂਮੀ ਔ ਸਰਬ ਕਾ ਕਰਤਾ ਸ੍ਰਿਸਟੀ ਕਾ ਮਾਲਕੁ ਹੈਂ॥

ਤਿਨ ਤੂ ਧਿਆਇਆ ਮੇਰਾ ਰਾਮੁ ਜਿਨ ਕੈ ਧੁਰਿ ਲੇਖੁ ਮਾਥੁ ॥

ਹੇ ਮੇਰਾ ਸ੍ਵਾਂਮੀ ਰਾਮ ਤਿਨ ਪੁਰਸੋਂ ਨੇ ਤੇਰੇ ਕੋ ਧਜਾਯਾ ਹੈ ਜਿਨਕੇ ਮਸਤਕ ਮੈਂ ਆਦਿ ਸੇ ਉਤਮ ਕਰਮ ਕਾ ਲੇਖੁ ਹੈ॥

ਜਿਨ ਕਉ ਧੁਰਿ ਹਰਿ ਲਿਖਿਆ ਸੁਆਮੀ ਤਿਨ ਹਰਿ ਹਰਿ ਨਾਮੁ ਅਰਾਧਿਆ ॥

ਹੇ ਹਰੀ ਸ੍ਵਾਂਮੀ ਜਿਨ ਕੋ ਆਪਨੇ ਆਦਿ ਸੇ ਉਤਮ ਲੇਖੁ ਲਿਖਾ ਹੈ ਤਿਨੋਂ ਨੇ ਤੇਰਾ ਹਰਿ ਹਰਿ ਨਾਮ ਅਰਾਧਨ ਕੀਆ ਹੈ॥

ਤਿਨ ਕੇ ਪਾਪ ਇਕ ਨਿਮਖ ਸਭਿ ਲਾਥੇ ਜਿਨ ਗੁਰ ਬਚਨੀ ਹਰਿ ਜਾਪਿਆ ॥

ਤਿਨਕੇ ਸਭੀ ਪਾਪ ਇਕ ਨਿਮਖ ਮੈਂ ਉਤਰ ਗਏ ਹੈਂ ਹੇ ਹਰੀ ਜਿਨੋਂ ਨੇ ਗੁਰੋਂ ਕੇ ਬਚਨੋਂ ਕਰ ਤੇਰੇ ਕੋ ਜਪਾ ਹੈ॥

ਧਨੁ ਧੰਨੁ ਤੇ ਜਨ ਜਿਨ ਹਰਿ ਨਾਮੁ ਜਪਿਆ ਤਿਨ ਦੇਖੇ ਹਉ ਭਇਆ ਸਨਾਥੁ ॥

ਵਹੁ ਪੁਰਸ ਧੰਨ ਹੈਂ ਜਿਨੋਂ ਨੇ ਹਰਿ ਹਰਿ ਨਾਮੁਕੋ ਮਨ ਬਾਣੀ ਕਰ ਜਪਾ ਹੈ ਤਿਨ ਕੇ ਦੇਖਣੇ ਕਰ ਮੈਂ (ਸਨਾਥੁ) ਕ੍ਰਿਤਾਰਥ ਭਯਾ ਹੂੰ॥

ਤੂ ਜਗਜੀਵਨੁ ਜਗਦੀਸੁ ਸਭ ਕਰਤਾ ਸ੍ਰਿਸਟਿ ਨਾਥੁ ॥੧॥

ਤੂੰ ਜਗਤ ਕਾ ਪ੍ਰਾਣ ਰੂਪ ਹੈਂ ਅਰ ਜਗਤ ਕਾ ਪ੍ਰੇਰੁਕ ਹੈਂ ਸਭ ਸ੍ਰਿਸ੍ਰੀ ਕਾ ਸੁਆਮੀ ਹੈਂ॥੧॥

ਤੂ ਜਲਿ ਥਲਿ ਮਹੀਅਲਿ ਭਰਪੂਰਿ ਸਭ ਊਪਰਿ ਸਾਚੁ ਧਣੀ ॥

ਤੂੰ ਜਲ ਥਲ ਪ੍ਰਿਥ੍ਵੀ ਆਕਾਸ ਮੈਂ ਭਰਪੂਰ ਹੋ ਰਹਾ ਹੈਂ ਔਰ ਸਭਕੇ ਊਪਰ ਤੂੰ ਸਚਾ ਧਣੀ ਮਾਲਕੁ ਹੈਂ॥

ਜਿਨ ਜਪਿਆ ਹਰਿ ਮਨਿ ਚੀਤਿ ਹਰਿ ਜਪਿ ਜਪਿ ਮੁਕਤੁ ਘਣੀ ॥

ਹੇ ਹਰੀ ਜਿਸਨੇ ਤੇਰੇ ਕੋ ਮਨ ਕਰਕੇ ਜਪਾ ਹੈ ਤਿਸ ਏਕ ਕੀ ਤੋ ਕਿਆ ਕਹੇਂ ਹੇ ਹਰੀ ਤੇਰੇ ਨਾਮ ਕੋ ਜਪ ਜਪ ਕੇ (ਘਣੀ) ਬਹੁਤੀ ਸ੍ਰਿਸਟੀ ਮੁਕਤਿ ਭਈ ਹੈ॥

ਜਿਨ ਜਪਿਆ ਹਰਿ ਤੇ ਮੁਕਤ ਪ੍ਰਾਣੀ ਤਿਨ ਕੇ ਊਜਲ ਮੁਖ ਹਰਿ ਦੁਆਰਿ ॥

ਹੇ ਹਰੀ ਜਿਨੋਂ ਨੇ ਤੇਰੇ ਕੋ ਜਪਾ ਹੈ ਤੇ ਪ੍ਰਾਣੀ ਮੁਕਤਿ ਭਏ ਹੈਂ ਪੁਨਾ ਹੇ ਹਰੀ ਤੇਰੇ ਦ੍ਵਾਰੇ ਮੈਂ ਤਿਨ ਕੇ ਮੁਖ ਉਜਲੇ ਭਏ ਹੈਂ॥

ਓਇ ਹਲਤਿ ਪਲਤਿ ਜਨ ਭਏ ਸੁਹੇਲੇ ਹਰਿ ਰਾਖਿ ਲੀਏ ਰਖਨਹਾਰਿ ॥

ਵਹੁ ਪੁਰਸ਼ (ਹਲਤਿ ਪਲਤਿ) ਲੋਕ ਪਰਲੋਕ ਮੈਂ (ਸੁਹੇਲੇ) ਸੁਖੀ ਭਏ ਹੈਂ ਹੇ ਹਰੀ ਰਾਖਨ ਹਾਰੇ ਤਿਨ ਕੋ ਆਪਨੇ ਰਾਖ ਲੀਆ ਹੈ॥

ਹਰਿ ਸੰਤਸੰਗਤਿ ਜਨ ਸੁਣਹੁ ਭਾਈ ਗੁਰਮੁਖਿ ਹਰਿ ਸੇਵਾ ਸਫਲ ਬਣੀ ॥

ਹਰਿ ਜਨੋਂ ਕੀ ਜੋ ਸਤਸੰਗਤ ਹੈ ਤਿਸ ਮੈਂ ਹੇ ਭਾਈ ਭਾਵਤ ਰੂਪ ਵਾਹਿਗੁਰੂ ਆਪਕਾ ਜਸ ਸੁਨਾ ਜਾਤਾ ਹੈ ਜਿਨੋਂ ਨੇ ਸੁਨਾ ਹੈ ਤਿਨ ਗੁਰਮੁਖੋਂ ਕੀ ਸੇਵਾ ਹੇ ਹਰਿ ਤੇਰੇ ਮੇਂ ਸਹਿਤ ਫਲੋਂ ਕੇ ਹੋ ਕਰਕੇ ਬਨਤੀ ਭਈ ਹੈ॥

ਤੂ ਜਲਿ ਥਲਿ ਮਹੀਅਲਿ ਭਰਪੂਰਿ ਸਭ ਊਪਰਿ ਸਾਚੁ ਧਣੀ ॥੨॥

ਤੂੰ ਜਲ ਥਲ ਪ੍ਰਿਥਵੀ ਅਕਾਸ ਮੈਂ ਭਰਪੂਰ ਹੈਂ ਔਰ ਸਭ ਕੇ ਊਪਰ ਤੂੰ ਸਚਾ ਧਨੀ ਹੈਂ॥੨॥

ਤੂ ਥਾਨ ਥਨੰਤਰਿ ਹਰਿ ਏਕੁ ਹਰਿ ਏਕੋ ਏਕੁ ਰਵਿਆ ॥

ਹੇ ਹਰੀ ਤੂੰ ਥਾਨ ਥਨੰਤਰੋਂ ਮੈਂ ਏਕ ਹੀ ਹੈਂ ਹੇ ਹਰੀ ਤੂੰ ਏਕ ਹੀ ਏਕ ਸਰਬ ਥਾਂ ਜਾਨ ਕਰ ਜਪਾ ਹੈ॥

ਵਣਿ ਤ੍ਰਿਣਿ ਤ੍ਰਿਭਵਣਿ ਸਭ ਸ੍ਰਿਸਟਿ ਮੁਖਿ ਹਰਿ ਹਰਿ ਨਾਮੁ ਚਵਿਆ ॥

ਹੇ ਹਰੇ ਕਰਨੇ ਵਾਲੇ ਹਰੀ ਬਨ ਤ੍ਰਿਣ ਤੀਨੋਂ ਭਵਣ ਰੂਪ ਸਭ ਸ੍ਰਿਸਟਿ ਨੇ ਤੇਰੇ ਨਾਮ ਕੋ ਮੁਖ ਸੇ ਉਚਾਰਨ ਕੀਆ ਹੈ॥

ਸਭਿ ਚਵਹਿ ਹਰਿ ਹਰਿ ਨਾਮੁ ਕਰਤੇ ਅਸੰਖ ਅਗਣਤ ਹਰਿ ਧਿਆਵਏ ॥

ਹੇ ਕਰਤੇ ਸਭੀ ਤੇਰੇ ਹਰਿ ਹਰਿ ਨਾਮ ਕੋ ਉਚਾਰਨ ਕਰਤੇ ਹੈਂ ਪੁਨ: ਹੇ ਅਸੰਖ ਅਗਿਣਤ ਹੀ ਜੀਵ ਤੇਰੇ ਹਰਿ ਨਾਮ ਕੋ ਧਿਆਵਤੇ ਹੈਂ॥

ਸੋ ਧੰਨੁ ਧਨੁ ਹਰਿ ਸੰਤੁ ਸਾਧੂ ਜੋ ਹਰਿ ਪ੍ਰਭ ਕਰਤੇ ਭਾਵਏ ॥

ਹੇ ਹਰੀ ਸੋ ਸੰਤ ਸਾਧੂ ਤੇਰਾ ਧੰਨਜਤਾ ਜੋਗ ਧੰਨ ਹੈ ਜੋ ਹੇ ਹਰੀ ਕਰਤੇ ਪ੍ਰਭੂ ਤੇਰੇ ਕੋ ਭਾਵਤਾ ਹੈ॥

ਸੋ ਸਫਲੁ ਦਰਸਨੁ ਦੇਹੁ ਕਰਤੇ ਜਿਸੁ ਹਰਿ ਹਿਰਦੈ ਨਾਮੁ ਸਦ ਚਵਿਆ ॥

ਹੇ ਕਰਤੇ ਸੋ ਸਫਲ ਦਰਸਨ ਮੇਰੇ ਕੋ ਦੀਜੀਏ ਜਿਸ ਕਰਕੇ ਹੇ ਹਰੀ ਹਿਰਦੇ ਮੈਂ ਧਯਾਨ ਕਰ ਸਦੀਵ ਤੇਰੇ ਨਾਮ ਕੋ ਉਚਾਰਨ ਕੀਆ ਜਾਵੇ॥

ਤੂ ਥਾਨ ਥਨੰਤਰਿ ਹਰਿ ਏਕੁ ਹਰਿ ਏਕੋ ਏਕੁ ਰਵਿਆ ॥੩॥

ਅਰਥ ਪੂਰਬ ਵਤ॥੩॥

ਤੇਰੀ ਭਗਤਿ ਭੰਡਾਰ ਅਸੰਖ ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ ॥

ਹੇ ਸ੍ਵਾਮੀ ਤੇਰੀ ਭਗਤੀ ਕੇ ਭੰਡਾਰ ਅਸੰਖਜਾਤ ਭਰੇ ਹੂਏ ਹੈਂ ਪਰੰਤੂ ਜਿਸਕੋ ਤੂੰ ਦੇਤਾ ਹੈਂ ਤਿਸ ਕੋ ਮਿਲਤੇ ਹੈਂ॥

ਜਿਸ ਕੈ ਮਸਤਕਿ ਗੁਰ ਹਾਥੁ ਤਿਸੁ ਹਿਰਦੈ ਹਰਿ ਗੁਣ ਟਿਕਹਿ ॥

ਜਿਸ ਪੁਰਸ਼ ਕੇ ਮਸਤਕ ਪਰ ਗੁਰੋਂ ਕਾ ਹਾਥ ਹੋਤਾ ਹੈ ਤਿਸ ਕੇ ਹਿਰਦੇ ਮੈਂ ਹੇ ਹਰੀ ਤੇਰੇ ਗੁਣ (ਟਿਕਹਿ) ਠਹਿਰਤੇ ਹੈਂ॥

ਹਰਿ ਗੁਣ ਹਿਰਦੈ ਟਿਕਹਿ ਤਿਸ ਕੈ ਜਿਸੁ ਅੰਤਰਿ ਭਉ ਭਾਵਨੀ ਹੋਈ ॥

ਹੇ ਹਰੀ ਤੇਰੇ ਗੁਣ ਤਿਸ ਕੇ ਹਿਰਦੇ ਮੈਂ ਟਿਕਤੇ ਹੈਂ ਜਿਸਕੇ ਹਿਰਦੇ ਮੈਂ ਤੇਰਾ ਭੈ ਅਰ ਭਾਵਨੀ ਹੋਤੀ ਹੈ॥

ਪੰਨਾ ੧੧੧੬

ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ ਬਿਨੁ ਭੈ ਪਾਰਿ ਨ ਉਤਰਿਆ ਕੋਈ ॥

ਭੈ ਸੇ ਬਿਨਾਂ ਤੀਨੋਂ ਕਾਲ ਮੈਂ ਕਿਸੀ ਨੇ ਤੇਰਾ ਪ੍ਰੇਮ ਨਹੀਂ ਪਾਯਾ ਹੈ ਅਰ ਭਜ ਸੇ ਬਿਨਾਂ ਸੰਸਾਰ ਸਮੁੰਦਰ ਸੇ ਕੋਈ ਭੀ ਪਾਰ ਨਹੀਂ ਉਤਰਾ ਹੈ॥

ਭਉ ਭਾਉ ਪ੍ਰੀਤਿ ਨਾਨਕ ਤਿਸਹਿ ਲਾਗੈ ਜਿਸੁ ਤੂ ਆਪਣੀ ਕਿਰਪਾ ਕਰਹਿ ॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਗਵਨ ਭਉ ਮਨ ਵਿਖੇ ਭਾਉ ਸਰੀਰ ਵਿਖੇ ਪ੍ਰੀਤੀ ਬਾਣੀ ਕਰ ਤਿਸ ਕੋ ਲਾਗਤੀ ਹੈ ਜਿਸਕੋ ਤੂੰ ਆਪਣੀ ਕ੍ਰਿਪਾ ਦ੍ਰਿਸ੍ਟੀ ਕਰਤਾ ਹੈਂ॥

ਤੇਰੀ ਭਗਤਿ ਭੰਡਾਰ ਅਸੰਖ ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ ॥੪॥੩॥

ਹੇ ਸ੍ਵਾਮੀ ਤੇਰੀ ਭਗਤੀ ਕੇ ਅਸੰਖਜਾਤ ਭੰਡਾਰੇ ਭਰੇ ਹੂਏ ਹੈਂ ਪਰੰਤੂ ਜਿਸਕੋ ਤੂੰ ਦੇਤਾ ਹੈਂ ਤਿਸ ਕੋ ਮਿਲਤੇ ਹੈਂ॥੪॥੩॥

ਏਕ ਸਮਜ ਬ੍ਰਹਮਣੋਂ ਨੇ ਗੁਰੂ ਅਰਮਦਾਸ ਸਾਹਿਬ ਜੀ ਉਪਰ ਲਾਹੌਰ ਮੈਂ ਅਕਬਰ ਪਾਤਿਸਾਹ ਪਾਸ ਜਾਕਰ ਪੁਕਾਰ ਕਰੀ ਕਿ ਗੁਰੂ ਅਮਰਦਾਸ ਜੀ ਨੇ ਛਤ੍ਰੀ ਜਨਮ ਹੋ ਕਰ ਤੀਰਥ ਬ੍ਰਤ ਸਭ ਛੋਡ ਦੀਏ ਹੈਂ ਔਰ ਇਸੀ ਤਰਾਂ ਔਰ ਹਿੰਦੂਓਂ ਨੇ ਭੀ ਕਰਮ ਛੋਡ ਦੀਏ ਹੈਂ ਗੰਗਾਦਿਕ ਤੀਰਥ ਕਬੀ ਭੀ ਪਰਸੇ ਨਹੀਂ ਹੈ ਪਹਿਲੇ ਤੀਰਥ ਜਾਤ੍ਰਾ ਕਰਤੇ ਥੇ ਅਬ ਨਹੀਂ ਜਾਤੇ ਉਨਕੋ ਦੇਖ ਔਰ ਹਿੰਦੂਓਂ ਨੇ ਭੀ ਤੀਰਥੋਂ ਪਰ ਜਾਣਾ ਛੋਡਿ ਦੀਆ ਹੈ ਤਾਂ ਤੇ ਆਪ ਉਨਕੋ ਕਹੀਏ ਕਿ ਤੀਰਥ ਪਰਸਾ ਕਰੇਂ ਬਾਦਸਾਹਿ ਨੇ ਉਨ ਕਾ ਚਿਤ ਪ੍ਰਸੰਨ ਕਰਨੇ ਵਾਸਤੇ ਯਦਪਿ ਮਹਾਰਾਜ ਜੀ ਕੇ ਊਪਰ ਸ੍ਰਧਾ ਭੀ ਰਖਤਾ ਥਾ ਤੌ ਭੀ ਗੁਰੂ ਜੀ ਕੋ ਬੁਲਾਇ ਭੇਜਾ ਕਿ ਆਪ ਲਾਹੌਰ ਮੈਂ ਆਇਕਰ ਦਰਸਨ ਦੀਜੀਏ ਤਬ ਗੁਰੂ ਅਮਰਦੇਵ ਜੀ ਨੇ ਗੁਰੂ ਰਾਮਦਾਸ ਜੀ ਕੋ ਕਹਾ ਕਿ ਤੁਮ ਲਾਹੌਰ ਜਾਵੋ ਤਬ ਗੁਰੂ ਰਾਮਦਾਸ ਜੀ ਨੇ ਕਹਾ ਮੈਂ ਤੋ ਬੇਦ ਸਾਸਤ੍ਰ ਕੁਛ ਨਹੀਂ ਪੜਾ ਪੰਡਤੋਂ ਕੋ ਉਤਰ ਕੈਸੇ ਦੇਵੋਂਗਾ ਤਬ ਗੁਰੂ ਜੀ ਨੇ ਕਹਾ ਜਬ ਤੁਮ ਅਪਨੀ ਭੁਜਾ ਦੇਖੋਗੇ ਤਬ ਬੇਦ ਮੂਰਤੀ ਧਾਰ ਕਰ ਸਭ ਤੁਮਾਰੇ ਦਾਹਨੇ ਖੜੇ ਹੋਵਹਿਗੇ॥ ਤਬ ਗੁਰੂ ਜੀ ਗਏ ਤੋ ਬਾਦਸਾਹ ਨੇ ਕਹਾ ਕਿ ਬ੍ਰਾਹਮਣ ਕਿਆ ਕਹਤੇ ਹੈਂ ਜੋ ਹਿੰਦੂਓਂ ਕਾ ਕਰਮ ਸਭ ਛੋਡ ਦੀਆ ਹੈ ਤਬ ਗੁਰੂ ਜੀਨੇ ਦੇਖਾ ਦਾਹਨੇ ਬੇਦ ਸਾਸਤ੍ਰ ਰੂਪ ਧਾਰ ਕਰ ਖੜੇ ਹੈਂ ਤਬ ਬ੍ਰਹਮਣੋਂ ਨੇ ਕਹਾ ਕਿ ਇਨਕਾ ਜੋ ਮੁਖ ਮੰਤ੍ਰ ਹੈ ਗਾਇਤ੍ਰੀ ਆਦਿਕ ਸੋ ਸੁਣਾਵਹਿ ਤਬ ਪਾਤਿਸਾਹਿ ਨੇ ਗੁਰੂ ਜੀ ਸੇ ਕਹਾ ਆਪ ਸੁਨਾਈਏ ਤਬ ਗੁਰੂ ਜੀ ਨੇ ਕਹਾ ਇਸ ਸਭਾ ਮੈਂ ਗਾਇਤ੍ਰੀ ਸੁਨਾਵਨੇ ਕਾ ਦੋਸੁ ਕਿਸਕੋ ਹੋਗਾ ਤਬ ਖਤ੍ਰੀ ਬ੍ਰਾਹਮਣੋ ਨੇ ਕਹਾ ਹਮਾਰੇ ਸਿਰ ਦੋਸੁ ਹੋਗਾ ਤਬ ਗੁਰੂ ਜੀ ਨੇ ਪਾਠ ਅਰ ਅਰਥ ਸੁਨਾਯਾ ਤਬ ਬਾਦਸਾਹ ਪ੍ਰਸੰਨ ਹੂਆ ਅਰ ਬ੍ਰਹਮਣ ਸਰਮਿੰਦੇ ਹੂਏ ਤਬ ਪਾਤਿਸਾਹ ਨੇ ਕਹਾ ਮੇਰੀ ਤਰਫ ਸੇ ਗੁਰੂ ਜੀ ਆਗੇ ਬੇਨਤੀ ਕਰਨੀ ਕਿ ਆਪ ਤੋ ਈਸ੍ਵਰ ਹੋ ਮੇਰੀ ਬੇਨਤੀ ਮਾਨ ਕਰ ਜੀਵੋਂ ਕੇ ਕਲਯਾਨ ਅਰਥ ਏਕ ਬਾਰ ਗੰਗਾ ਜੀ ਕੀ ਯਾਤ੍ਰਾ ਆਪ ਭੀ ਕਰ ਆਵੇਂ ਸੋ ਗੁਰੂ ਜੀ ਬਾਦਸਾਹ ਕਾ ਬਚਨ ਮਾਨ ਕਰ ਕੁਰਛੇਤ੍ਰ ਪੁਰਬ ਕੇ ਨਮਿਤ ਕਰ ਗੰਗਾ ਪ੍ਰਯੰਤ ਜਾਤੇ ਭਏ ਸ੍ਰੀ ਗੁਰੂ ਰਾਮਦਾਸ ਜੀ ਗੁਰਿਆਈਕੋ ਪਾਇਕਰ ਗੁਰੂ ਅਮਰਦਾਸ ਜੀ ਕੀ ਤੇਈਸਵੀਂ ਵਾਰ ਤੀਰਥ ਯਾਤ੍ਰਾ ਕਾ ਪ੍ਰਸੰਗ ਸੁਨਾਵਤੇ ਹੈਂ॥

ਤੁਖਾਰੀ ਮਹਲਾ ੪ ॥

ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥

ਕੁਰਛੇਤ੍ਰ ਵਿਖੇ (ਅਭੀਚੁ) ਅਮਾਵਸ ਮੈਂ ਸੂਰਜ ਗ੍ਰਹਣ ਅਭਜਿਤੁ ਨਛਤ੍ਰ ਹੋਵੈ ਤਿਸ ਕੋ ਅਭੀਚੁ ਕਹਤੇ ਹੈਂ ਤਿਸ ਪਰਬ ਕਾ ਇਸਨਾਨ ਥਾ ਤਿਸ ਸਮਜ (ਗੁਰ) ਪੂਜਣੇ ਜੋਗ ਸ੍ਰੀ ਸਤਿਗੁਰੂ ਅਮਰਦਾਸ ਜੀ ਕਾ ਦਰਸਨੁ ਤ੍ਰਿਲੋਕੀ ਕੀ ਸੰਗਤੋਂ ਕੋ ਹੋਤਾ ਭਯਾ॥

ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ ॥

ਤਿਨਕੀ ਖੋਟੀ ਮਤਿ ਰੂਪੀ ਮੈਲੁ ਗੁਰੋਂ ਕੇ ਦਰਸਨੁ ਨੇ ਹਿਰ ਲਈ ਔਰ ਤਿਨਕਾ ਅਗਯਾਨੁ ਅੰਧੇਰਾ ਦੂਰ ਹੋ ਗਯਾ॥

ਗੁਰ ਦਰਸੁ ਪਾਇਆ ਅਗਿਆਨੁ ਗਵਾਇਆ ਅੰਤਰਿ ਜੋਤਿ ਪ੍ਰਗਾਸੀ ॥

ਜਿਨੋਂ ਨੇ ਸ੍ਰਧਾ ਕਰਕੇ ਗੁਰੋਂ ਕਾ ਦਰਸਨੁ ਪਾਇਆ ਤਿਨਕਾ ਅਗਯਾਨੁ ਗੁਰੋਂ ਨੇ ਗਵਾਇ ਦੀਆ ਔਰ ਤਿਨ ਕੇ ਅੰਤਰ ਵਾਹਗੁਰੂ ਕੀ ਯਜਾਤ ਪ੍ਰਗਟ ਹੋ ਗਈ॥

ਜਨਮ ਮਰਣ ਦੁਖ ਖਿਨ ਮਹਿ ਬਿਨਸੇ ਹਰਿ ਪਾਇਆ ਪ੍ਰਭੁ ਅਬਿਨਾਸੀ ॥

ਔਰ ਤਿਨੋਂ ਕੇ ਜਨਮ ਮਰਨ ਆਦਿਕ ਦੁਖ ਖਿਨ ਵਿਖੇ ਨਸ੍ਟ ਹੋ ਜਾਤੇ ਭਏ ਔਰ ਹਰਿ ਅਬਿਨਾਸੀ ਪ੍ਰਭੂ ਕੋ ਤਿਨੋਂ ਨੇ ਪਾਇ ਲੀਆ ਹੈ॥

ਹਰਿ ਆਪਿ ਕਰਤੈ ਪੁਰਬੁ ਕੀਆ ਸਤਿਗੁਰੂ ਕੁਲਖੇਤਿ ਨਾਵਣਿ ਗਇਆ ॥

ਯਿਹ ਪੁਰਬ ਜਬ ਆਪਿ ਹਰੀ ਕਰਤੇ ਨੇ ਕੀਆ ਹੈ ਤਬ ਸਤਿਗੁਰੂ ਜੋ ਕੁਰਖੇਤ੍ਰ ਮੈਂ ਇਸ੍ਨਾਨ ਹੇਤ ਜਾਤੇ ਭਏ॥

ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥੧॥

ਕੁਰਖੇਤ੍ਰ ਮੈਂ (ਅਭੀਚੁ) ਅਭਜਿਤ ਨਿਛਤ੍ਰ ਕੇ ਪਰਬ ਕੇ ਇਸਨਾਨ ਕੇ ਸਮਜ (ਗੁਰ) ਪੂਜਜ ਸਤਗੁਰੂ ਅਮਰਦਾਸ ਜੀ ਕਾ ਤ੍ਰਿਲੋਕੀ ਕੀ ਸੰਗਤੋਂ ਕੋ ਦਰਸਨੁ ਹੋਤਾ ਭਯਾ॥੧॥ ਪਹਿਲੇ ਤੋ ਸਮੁਚਯ ਕਹਿ ਦੀਆ ਹੈ ਅਬ ਰਸਤੇ ਕਾ ਪ੍ਰਸੰਗੁ ਕਹਤੇ ਹੈਂ॥

ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥

ਕੁਲ ਖੇਤ੍ਰ ਕੇ ਮਾਰਗ ਮੈਂ ਪੂਜਣੇ ਜੋਗ ਸਤਿਗੁਰੂ ਚਲੇ ਹੈਂ ਤਿਸੀ ਪੰਥਿ ਮੈਂ ਪਿਛੇ ਸਿਖੋਂ ਕੇ (ਸੰਗਿ) ਸਮਦਾਇ ਚਲਤੇ ਭਏ॥

ਅਨਦਿਨੁ ਭਗਤਿ ਬਣੀ ਖਿਨੁ ਖਿਨੁ ਨਿਮਖ ਵਿਖਾ ॥

(ਨਿਮਖ ਵਿਖਾ) ਚਰਨ ਚਰਨ ਮੈਂ ਔਰ ਖਿਨ ਖਿਨ ਮਾਤ੍ਰ ਮੈਂ ਰਸਤੇ ਮੈਂ (ਅਨਦਿਨ) ਇਕ ਰਸ ਵਾ ਰਾਤ੍ਰਿ ਦਿਨ ਭਗਤੀ ਬਣ ਰਹੀ ਹੈ ਅਰਥਾਤ ਕਥਾ ਕੀਰਤਨ ਹੋਤਾ ਜਾਤਾ ਹੈ॥

ਹਰਿ ਹਰਿ ਭਗਤਿ ਬਣੀ ਪ੍ਰਭ ਕੇਰੀ ਸਭੁ ਲੋਕੁ ਵੇਖਣਿ ਆਇਆ ॥

ਹਰਿ ਹਰਿ ਪ੍ਰਭੂ ਕੀ ਭਗਤੀ ਬਣੀ ਹੈ ਸਭੀ ਲੋਕ ਦੇਖਣੇ ਕੋ ਆਇਆ ਕਰੇਂ॥

ਜਿਨ ਦਰਸੁ ਸਤਿਗੁਰ ਗੁਰੂ ਕੀਆ ਤਿਨ ਆਪਿ ਹਰਿ ਮੇਲਾਇਆ ॥

ਜਿਨੋਂ ਨੇ ਪੂਜਜ ਸਤਿਗੁਰੂ ਕਾ ਦਰਸਨੁ ਕੀਆ ਤਿਨ ਕੋ ਆਪ ਹਰੀ ਨੇ ਆਪਨੇ ਸਾਥ ਮਿਲਾਇ ਲੀਆ ਹੈ ਜੇ ਕਹੈਂ ਗੁਰੂ ਜੀ ਤੋ ਆਪ ਸਮਰਥ ਤੀਰਥ ਰੂਪ ਥੇ ਤੀਰਥੋਂ ਪਰ ਕਿਉਂ ਗਏ ਸੋ ਕਹਤੇ ਹੈਂ॥

ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥

ਤੀਰਥ ਜਾਤ੍ਰਾ ਕਾ ਉਦਮੁ ਜੋ ਸਤਿਗੁਰੋਂ ਨੇ ਕੀਆ ਥਾ ਸੋ ਕੇਵਲ ਲੋਕੋਂ ਕੇ ਉਧਾਰ ਨਮਿਤ ਕੀਆ ਥਾ॥

ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥੨॥

ਕੁਰਖੇਤ੍ਰ ਕੇ ਮਾਰਗ ਮੈਂ ਪੂਜਣੇ ਜੋਗ ਜੋ ਸਤਿਗੁਰੂ ਚਲੇ ਹੈਂ ਤਿਸੀ ਪੰਥ ਮੈਂ ਪਿਛੇ ਸਿਖੋਂ ਕੇ ਸੰਗਿ ਭਾਵ ਸਮਦਾਇ ਚਲਤੇ ਭਏ॥੨॥

ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ ॥

ਔਰ ਤੀਰਥੋਂ ਕੇ (ਪ੍ਰਥਮ) ਪਹਿਲੇ ਕੁਰਖੇਤ੍ਰ ਮੈਂ ਆਵਤੇ ਭਏ ਪੂਜਣੇ ਜੋਗ ਸਤਿਗੁਰੂ ਕਰਕੇ ਬਡਾ ਪੁਰਬ ਹੂਆ॥

ਖਬਰਿ ਭਈ ਸੰਸਾਰਿ ਆਏ ਤ੍ਰੈ ਲੋਆ ॥

ਜਬ ਗੁਰੂ ਮਹਾਰਾਜ ਜੀ ਕੇ ਆਵਣੇ ਕੀ ਸੰਸਾਰ ਮੈਂ ਖਬਰ ਹੂਈ ਤਬ ਤ੍ਰਿਲੋਕੀ ਕੇ ਜੀਵ ਦਰਸਨ ਹੇਤ ਆਵਤੇ ਭਏ॥

ਦੇਖਣਿ ਆਏ ਤੀਨਿ ਲੋਕ ਸੁਰਿ ਨਰ ਮੁਨਿ ਜਨ ਸਭਿ ਆਇਆ ॥

ਤੀਨ ਲੋਕ ਕੇ ਜੀਵ ਦੇਖਣੇ ਵਾਸਤੇ ਆਵਤੈ ਭਏ ਪੁਨਾ ਦੇਵਤਾ ਮਾਨੁਖ ਔਰ ਸਭੀ ਮੁਨੀ ਜਨੋਂ ਕਾ ਸਮਦਾਇ ਆਵਤਾ ਭਯਾ॥

ਜਿਨ ਪਰਸਿਆ ਗੁਰੁ ਸਤਿਗੁਰੂ ਪੂਰਾ ਤਿਨ ਕੇ ਕਿਲਵਿਖ ਨਾਸ ਗਵਾਇਆ ॥

ਜਿਨ ਪੁਰਸੋਂ ਨੇ ਪੂਰੇ ਪੂਜਣੇ ਜੋਗ ਸਤਿਗੁਰੂ ਕਾ ਪਰਸਣ ਕੀਆ ਤਿਨ ਕੇ ਨਾਸ ਕਰਨੇ ਵਾਲੇ (ਕਿਲਵਿਖ) ਪਾਪੋਂ ਕੋ ਗਵਾਇ ਦੀਆ॥

ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ ਕਰਿ ਗਏ ਗੋਸਟਿ ਢੋਆ ॥

ਜੋਗੀ ਅਰੁ (ਦਿਗੰਬਰ) ਨਗਨ ਰਹਿਣੇ ਵਾਲੇ ਸੰਨਿਆਸੀ ਆਦਿ ਖਟ ਦਰਸਨੀ (ਢੋਆ) ਢੁਕ ਕਰਕੇ ਵਾ ਢੋਆਂ ਅਰਥਾਤ ਭੇਟਾ ਦੇਕੇ (ਗੋਸਟਿ) ਬਚਨ ਬਿਲਾਸ ਕਰਕੇ ਚਲੇ ਗਏ॥

ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ ॥੩॥

ਔਰ ਤੀਰਥੋਂ ਸੇ ਪਹਿਲੇ ਪੂਜਯ ਸਤਿਗੁਰੂ ਕੁਰਛੇਤ੍ਰ ਮੈਂ ਆਏ ਇਸੀ ਤੇ ਵੱਡਾ ਪੁਰਬ ਹੂਆ ॥੩॥

ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥

ਗੁਰੂ ਜੀ (ਦੁਤੀਆ) ਦੂਸਰੇ ਜਮਨਾ ਤੀਰਥ ਪਰ ਜਾਤੇ ਭਏ ਤਹਾਂ ਸਭ ਸੰਗਤ ਨੇ ਹਰਿ ਹਰਿ ਨਾਮ ਕਾ ਜਾਪ ਕੀਆ॥

ਜਾਗਾਤੀ ਮਿਲੇ ਦੇ ਭੇਟ ਗੁਰ ਪਿਛੈ ਲੰਘਾਇ ਦੀਆ ॥

ਤਹਾਂ ਕੇ (ਜਾਗਾਤੀ) ਮਸੂਲੀਏ ਗੁਰੂ ਜੀ ਕੋ ਭੇਟ ਦੇਕਰ ਮਿਲੇ ਕਿਯੋਂਕਿ ਤਿਨ ਕੋ ਪਾਤਿਸ਼ਾਹ ਕਾ ਹੁਕਮੁ ਥਾ ਕਿ ਗੁਰੂ ਜੀ ਸੇ ਅਰ ਤਿਨ ਕੇ ਸਿਖੋਂ ਸੇ ਮਸੂਲ ਨਹੀਂ ਲੈਣਾ ਇਸ ਵਾਸਤੇ ਵਹੁ ਰਪਯਾ ਪੈਸੇ ਪ੍ਰਸਾਦ ਆਦਿ ਭੇਟਾ ਦੇਤੇ ਭਏ ਔਰ ਗੁਰੂ ਜੀ ਕੇ ਪੀਛੇ ਸਭੀ ਸੰਗਤੋਂ ਕੋ ਨਦੀ ਸੇ ਪਾਰ ਕਰ ਦੀਆ ਤਾਤਪਰਜ ਇਹ ਕਿ ਜਿਸ ਪਾਸੋਂ ਜਾਗਾਤੀਏ ਮਸੂਲ ਮਾਂਗਤੇ ਥੇ ਵਹੀ ਕਹ ਦੇਤਾ ਥਾ ਕਿ ਮੈਂ ਗੁਰੂ ਜੀ ਕਾ ਸਿਖ ਹੂੰ॥

ਸਭ ਛੁਟੀ ਸਤਿਗੁਰੂ ਪਿਛੈ ਜਿਨਿ ਹਰਿ ਹਰਿ ਨਾਮੁ ਧਿਆਇਆ ॥

ਜਿਨੋਂ ਨੇ ਹਰਿ ਹਰਿ ਨਾਮ ਕਾ ਧਿਆਵਣਾ ਕੀਆ ਥਾ ਇਸ ਪ੍ਰਕਾਰ ਸਭ ਸੰਗਤ ਗੁਰੂ ਜੀ ਕੇ ਪੀਛੇ ਛੂਟ ਜਾਤੀ ਭਈ ਸਿਖ ਕੀ ਨਿਸ਼ਾਨੀ ਯਹੀ ਜਾਨੀ ਸੋ ਨਾਮ ਜਪਦਾ ਜਾਵੇ ਤਿਸ ਕੋ ਗੁਰੂ ਕਾ ਸਿਖ ਸਮਝ ਕੇ ਜਗਾਤੀ ਪੂਛਤੇ ਨਹੀਂ ਥੇ ਜੋ ਨਾਮ ਲੈਣੇ ਸੇ ਜਾਗਾਤੀਏ ਨਜੀਕ ਨਹੀਂ ਆਏ ਯਿਹ ਕੌਨਸੀ ਬਡੀ ਬਾਤ ਹੈ॥

ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ ਤਿਨ ਜਮੁ ਜਾਗਾਤੀ ਨੇੜਿ ਨ ਆਇਆ ॥

ਜੋ ਪੁਰਸ਼ ਸੰਸਾਰ ਮਾਰਗ ਮੈਂ ਗੁਰੋਂ ਕੇ ਬਚਨੋਂ ਰੂਪੀ ਰਸਤੇ ਮੈਂ ਚਲੇ ਹੈਂ ਤਿਨ ਕੇ ਜਮ ਰੂਪ ਜਗਾਤੀ ਸਮੀਪ ਨਹੀਂ ਆਯਾ ਹੈ॥

ਸਭ ਗੁਰੂ ਗੁਰੂ ਜਗਤੁ ਬੋਲੈ ਗੁਰ ਕੈ ਨਾਇ ਲਇਐ ਸਭਿ ਛੁਟਕਿ ਗਇਆ ॥

ਸਭੀ ਸੰਸਾਰ ਗੁਰੂ ਗੁਰੂ ਧੰਨ ਗੁਰੂ ਐਸੇ ਉਚਾਰਨ ਕਰਤਾ ਭਇਆ ਗੁਰੋਂ ਕੇ ਨਾਮ ਲੈਣੇ ਸੇ ਸਭ ਸੰਸਾਰ ਜਾਗਾਤੀਓਂ ਸੇ ਛੂਟ ਜਾਤਾ ਭਇਆ॥

ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥੪॥

ਗੁਰੂ ਜੀ ਦੂਸਰੇ ਜਮਨਾ ਤੀਰਥ ਪੁਰ ਜਾਤੇ ਭਏ ਤਹਾਂ ਸਭ ਸੰਗਤ ਨੇ ਹਰਿ ਹਰਿ ਕਾ ਜਾਪ ਕੀਆ॥੪॥

ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥

ਤ੍ਰਿਤੀਆ ਤੀਸਰੇ ਤੀਰਥ (ਸੁਰਸਰੀ) ਗੰਗਾ ਜੀ ਪਰ ਆਵਤੇ ਭਏ ਤਹਾਂ (ਕਉਤਕੁ) ਤਮਾਸ਼ਾ (ਚਲਤੁ) ਅਸਚਰਜ ਰੂਪ ਹੋਤਾ ਭਯਾ॥

ਸਭ ਮੋਹੀ ਦੇਖਿ ਦਰਸਨੁ ਗੁਰ ਸੰਤ ਕਿਨੈ ਆਢੁ ਨ ਦਾਮੁ ਲਇਆ ॥

ਸਤਗੁਰੂ ਜੀ ਕਾ ਦਰਸਨ ਕਰਕੇ ਸਭ ਸ੍ਰਿਸਟੀ ਮੋਹਤ ਹੋ ਗਈ ਕਿਸੀ ਜਾਗਾਤੀਏ ਨੇ ਕਿਸੀ ਸੇ (ਆਢੁ) ਕੌਡੀ (ਦਾਮੁ) ਦੋ ਕੌਡੀਆਂ ਕੁਛ ਭੀ ਮਸੂਲ ਨ ਲੀਆ॥

ਆਢੁ ਦਾਮੁ ਕਿਛੁ ਪਇਆ ਨ ਬੋਲਕ ਜਾਗਾਤੀਆ ਮੋਹਣ ਮੁੰਦਣਿ ਪਈ ॥

ਪੈਸੇ ਕੇ ਚੌਦਸਵੇਂ ਹਿਸੇ ਕਾ ਨਾਮ ਦਾਮ ਹੈ (ਆਢੁ ਦਾਮੁ) ਆਧਾ ਦਾਮ ਅਰਥਾਤ ਏਕ ਕੌਡੀ ਭੀ ਗੋਲਕ ਮੈਂ ਨਾ ਪੜੀ ਔਰ ਜਗਾਤੀਆਂ ਕੇ ਮੋਹਨਤਾ ਰੂਪੀ ਮੁੰਦਣ ਪੜ ਜਾਤੀ ਭਈ ਵਾ ਮੂੰਹ ਮੰਦਰ ਪੜ ਗਈ ਭਾਵ ਗੁਰੋਂ ਕਾ ਦਰਸਨ ਦੇਖ ਕਰ ਮੋਹਤ ਹੋ ਗਏ ਔਰ ਆਪਸ ਮੇਂ ਇਹ ਕਹ ਕਰ ਬਾਤਾਂ ਕਰਨੇ ਲਗੇ॥

ਭਾਈ ਹਮ ਕਰਹ ਕਿਆ ਕਿਸੁ ਪਾਸਿ ਮਾਂਗਹ ਸਭ ਭਾਗਿ ਸਤਿਗੁਰ ਪਿਛੈ ਪਈ ॥

ਹੇ ਭਾਈ ਹਮ ਕਿਆ ਕਰੇਂ ਜਗਾਤੀ ਕਿਸ ਸੇ ਮਾਂਗੇ ਸਭ ਸ੍ਰਿਸਟੀ ਸਤਿਗੁਰੋਂ ਪੀਛੇ ਭਾਗ ਕਰ ਪੈ ਕੇ ਗਈ ਹੈ ਭਾਵ ਸਭ ਗੁਰੂ ਕੇ ਸਿਖ ਕਹਾਵਣ ਲਗ ਗਏ ਹੈਂ॥

ਪੰਨਾ ੧੧੧੭

ਜਾਗਾਤੀਆ ਉਪਾਵ ਸਿਆਣਪ ਕਰਿ ਵੀਚਾਰੁ ਡਿਠਾ ਭੰਨਿ ਬੋਲਕਾ ਸਭਿ ਉਠਿ ਗਇਆ ॥

ਜਗਾਤੀਓਂ ਨੇ ਸਰੀਰ ਕਰਕੇ ਉਪਾਵ ਭੀ ਕੀਆ ਬਾਣੀ ਕਰਕੇ ਚਤੁਰਾਈ ਭੀ ਕਰੀ ਔਰ ਮਨ ਸੇ ਬੀਚਾਰ ਕਰ ਦੇਖ ਲੀਆ ਹੈ ਕਿ ਇਸ ਮੇਲੇ ਬੀਚ ਹਮਕੋ ਮਿਲਤਾ ਕਛ ਨਹੀਂ ਸੋ ਯਹ ਬੀਚਾਰ ਕਰ ਜਗਾਤੀਏ ਕ੍ਰੋਧ ਸੇ ਅਪਣੀ ਗੋਲਕੋਂ ਕੋ ਤੋੜ ਭੰਨ ਕੇ ਆਪਨੇ ਘਰੋਂ ਕੋ ਚਲੇ ਗਏ ਉਠ ਜਾਣੇ ਕਾ ਤਾਤਪਰਯ ਉਨੋਂ ਨੇ ਯਹਿ ਸੋਚਾ ਕਿ ਹਮ ਬਾਦਸ਼ਾਹ ਪਾਸ ਅਰਜ ਕਰ ਕੇ ਕੁਛ ਮਸੂਲ ਕੀ ਰਿਆਇਤ ਕਰਾ ਲੇਵੇਂਗੇ॥

ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥੫॥

ਤੀਸਰੇ ਗੰਗਾ ਜੀ ਤੀਰਥ ਪਰ ਆਵਤੇ ਭਏ ਤਹਾਂ ਅਸਚਰਜ ਰੂਪ ਤਮਾਸਾ ਹੋਤਾ ਭਯਾ॥੫॥

ਮਿਲਿ ਆਏ ਨਗਰ ਮਹਾ ਜਨਾ ਗੁਰ ਸਤਿਗੁਰ ਓਟ ਗਹੀ ॥

ਜਬ ਸ੍ਰੀ ਗੁਰੂ ਜੀ ਕਨਖਲ ਪਹੁੰਚੇ ਤਬ ਤਹਾਂ ਜਵਾਲਾ ਪੁਰ ਕੇ ਮਹਾਜਨ ਲੋਗ ਯਥਾਯੋਗ ਭੇਟਾ ਲੈਕਰ ਆਵਤੇ ਭਏ ਔਰ ਤਿਨੋਂ ਨੇ ਪੂਜਣੇ ਜੋਗ ਸਤਿਗੁਰੋਂ ਕੀ ਓਟ ਧਾਰਨ ਕਰੀ॥

ਗੁਰੁ ਸਤਿਗੁਰੁ ਗੁਰੁ ਗੋਵਿਦੁ ਪੁਛਿ ਸਿਮ੍ਰਿਤਿ ਕੀਤਾ ਸਹੀ ॥

(ਗੁਰੁ) ਪੂਜਣੇ ਜੋਗ ਜੋ ਸਤਿਗੁਰੂ ਹੈਂ ਸੋ ਗੁਰੂ ਗੋਬਿੰਦ ਜੀ ਕਾ ਸਰੂਪ ਹੀ ਹੈਂ ਐਸੇ ਸਿਮ੍ਰਿਤੀਓਂ ਦ੍ਵਾਰੇ (ਸਹੀ) ਨਿਸਚੈ ਕੀਆ ਹੈ॥

ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ ਸੁਕਿ ਪ੍ਰਹਿਲਾਦਿ ਸ੍ਰੀਰਾਮਿ ਕਰਿ ਗੁਰ ਗੋਵਿਦੁ ਧਿਆਇਆ ॥

ਸਭ ਸਿੰਮ੍ਰਤੀਆਂ ਸਾਸਤ੍ਰੋਂ ਨੇ ਗੁਰੋਂ ਕੋ ਗੋਬਿੰਦ ਰੂਪ ਸਹੀ ਕੀਆ ਹੈ ਕੋਈ ਪੂਰਨ ਜੋਤਿਸੀ ਸੀ ਓਸਨੇ ਕਹਾ ਏਹੁ ਈਸ੍ਵਰ ਅਵਤਾਰ ਹੈਂ ਸੁਕਦੇਵ ਪ੍ਰਹਿਲਾਦ ਆਦਿਕੋਂ ਨੇ ਸ੍ਰੀ ਰਾਮ ਗੋਬਿੰਦ ਰੂਪ ਜਾਣ ਕਰ ਗੁਰੋਂ ਕੋ ਧਯਾਯਾ ਹੈ॥

ਦੇਹੀ ਨਗਰਿ ਕੋਟਿ ਪੰਚ ਚੋਰ ਵਟਵਾਰੇ ਤਿਨ ਕਾ ਥਾਉ ਥੇਹੁ ਗਵਾਇਆ ॥

ਸੂਖਮ ਦੇਹੀ ਰੂਪੀ ਨਗਰ ਅਰ ਅਸਥੂਲ ਸਰੀਰ ਰੂਪੀ ਜਿਸਕਾ ਕੋਟੁ ਹੈ ਤਿਸ ਵਿਖੈ (ਵਟਵਾਰੇ) ਰਸਤਾ ਮਾਰਨੇ ਵਾਲੇ ਕਾਮਾਦਿਕ ਪੰਚ ਬਿਕਾਰ ਜੋ ਚੋਰ ਥੇ ਸੋ ਤਿਨ ਕਾ ਸਰੀਰ (ਥੇਹੁ) ਪਿੰਡੁ ਮੇਂ ਸੇ ਥਾਉ ਹੀ ਗਵਾਇ ਦੀਆ ਹੈ॥

ਕੀਰਤਨ ਪੁਰਾਣ ਨਿਤ ਪੁੰਨ ਹੋਵਹਿ ਗੁਰ ਬਚਨਿ ਨਾਨਕਿ ਹਰਿ ਭਗਤਿ ਲਹੀ ॥

ਗੁਰੋਂ ਕੇ ਸਾਥ ਨਿਤਾਪ੍ਰਤਿ ਕੀਰਤਨ ਔਰ ਪੁੰਨ ਹੋਤਾ ਹੈ ਔਰ ਪੁਰਾਣ ਪੜੀਤੇ ਹੈਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਹਤੇ ਹੈਂ ਗੁਰੂ ਅਮਰ ਦੇਵ ਜੀ ਕੇ ਬਚਨੋਂ ਕੋ ਮਾਨ ਕਰ ਸਿਖੋਂ ਨੇ ਹਰੀ ਕੀ ਭਗਤੀ ਪਾਈ॥

ਮਿਲਿ ਆਏ ਨਗਰ ਮਹਾ ਜਨਾ ਗੁਰ ਸਤਿਗੁਰ ਓਟ ਗਹੀ ॥੬॥੪॥੧੦॥

ਜੋ ਨਗਰ ਭਾਵ ਕਨਖਲ ਬਾਸੀ ਮਹਾਜਨ ਲੋਗ ਆਏ ਔ ਤਿਨੋਂ ਨੇ ਪੁਜਣੇ ਜੋਗ ਸਤਿਗੁਰੂ ਕੀ ਸਰਣ ਗ੍ਰਹਣ ਕੀਤੀ॥੬॥੪॥੧੦॥

ਤੁਖਾਰੀ ਛੰਤ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਘੋਲਿ ਘੁਮਾਈ ਲਾਲਨਾ ਗੁਰਿ ਮਨੁ ਦੀਨਾ ॥

(ਲਾਲਨਾ) ਹੇ ਪਜਾਰੇ ਮੈਂ ਤੇਰੇ ਪਰ ਵਾਰਨੇ ਸਦਕੇ ਜਾਤਾ ਹੂੰ ਪੁਨਾ ਗੁਰੋਂ ਕੋ ਮੈਨੇ ਅਪਨਾ ਮਨੁ ਦੀਆ ਹੈ॥

ਸੁਣਿ ਸਬਦੁ ਤੁਮਾਰਾ ਮੇਰਾ ਮਨੁ ਭੀਨਾ ॥

ਤੁਮਾਰਾ ਉਪਦੇਸੁ ਸੁਨ ਕੇ ਤੁਮਾਰੇ ਵਿਖੇ ਮੇਰਾ ਮਨੁ (ਭੀਨਾ) ਸਨਿਗਧ ਹੂਆ ਹੈ॥

ਇਹੁ ਮਨੁ ਭੀਨਾ ਜਿਉ ਜਲ ਮੀਨਾ ਲਾਗਾ ਰੰਗੁ ਮੁਰਾਰਾ ॥

ਜਿਸ ਪ੍ਰਕਾਰ ਜਲ ਮੇਂ (ਮੀਨਾ) ਮਛੀ ਸਨਿਗਧ ਰਹਿਤੀ ਹੈ ਤਿਸੀ ਪ੍ਰਕਾਰ ਮੇਰਾ ਏਹੁ ਮਨੁ ਤੇਰੇ ਮੈਂ ਸਨਿਗਧ ਹੂਆ ਹੈ ਪੁਨ:ਹੇ ਮੁਰਾਰੀ ਤੁਮਾਰਾ ਹੀ ਰੰਗੁ ਪ੍ਰੇਮ ਲਗਾ ਹੈ॥

ਕੀਮਤਿ ਕਹੀ ਨ ਜਾਈ ਠਾਕੁਰ ਤੇਰਾ ਮਹਲੁ ਅਪਾਰਾ ॥

ਹੇ ਠਾਕੁਰ ਤੇਰੀ ਕੀਮਤਿ ਕਹੀ ਨਹੀਂ ਜਾਤੀ ਔਰ ਤੇਰਾ (ਮਹਲੁ) ਸ੍ਵਰੂਪੁ (ਅਪਾਰਾ) ਬਅੰਤੁ ਹੈ॥

ਸਗਲ ਗੁਣਾ ਕੇ ਦਾਤੇ ਸੁਆਮੀ ਬਿਨਉ ਸੁਨਹੁ ਇਕ ਦੀਨਾ ॥

ਹੇ ਸ੍ਵਾਂਮੀ ਸਰਬ ਗੁਣੋਂ ਕੇ ਦਾਤੇ ਮੁਝ ਦੀਨ ਕੀ ਏਕ ਬੇਨਤੀ ਸ੍ਰਵਣ ਕਰੀਏ॥

ਦੇਹੁ ਦਰਸੁ ਨਾਨਕ ਬਲਿਹਾਰੀ ਜੀਅੜਾ ਬਲਿ ਬਲਿ ਕੀਨਾ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਆਪਕੇ ਬਲਿਹਾਰਨੇ ਜਾਤਾ ਹੂੰ ਔਰ ਅਪਣਾ ਜੀਉ ਤੁਮਾਰੇ ਪਰ ਬਲਿਹਾਰ ਕੀਆ ਹੈ ਮੇਰੇ ਕੋ ਦਰਸਨੁ ਦੀਜੀਏ॥੧॥

ਇਹੁ ਤਨੁ ਮਨੁ ਤੇਰਾ ਸਭਿ ਗੁਣ ਤੇਰੇ ॥

ਖੰਨੀਐ ਵੰਞਾ ਦਰਸਨ ਤੇਰੇ ॥

ਇਹ ਸਰੀਰੁ ਅਰ ਮਨੁ ਤੇਰਾ ਹੀ ਹੈ ਅਰ ਸਭ ਗੁਣ ਭੀ ਆਪਕੇ ਹੀ ਹੈਂ ਮੈਂ ਆਪਕੇ ਦਰਸਨ ਸੇ (ਖੰਨੀਐ) ਟੁਕੜੇ ਹੋ ਜਾਤਾ ਹੂੰ॥

ਦਰਸਨ ਤੇਰੇ ਸੁਣਿ ਪ੍ਰਭ ਮੇਰੇ ਨਿਮਖ ਦ੍ਰਿਸਟਿ ਪੇਖਿ ਜੀਵਾ ॥

ਹੇ ਮੇਰੇ ਪ੍ਰਭੂ ਸੁਣੋਂ ਮੈਂ ਆਪਕੇ ਬਲਿਹਾਰਨੇ ਜਾਤਾ ਹੂੰ ਜੋ ਤੁਮ ਨਿਮਖ ਮਾਤ੍ਰ ਕ੍ਰਿਪਾ ਦ੍ਰਿਸ੍ਟੀ ਕਰਕੇ ਦੇਖਹੁਗੇ ਤੌ ਮੈਂ ਜੀਵੋਂਗਾ॥

ਅੰਮ੍ਰਿਤ ਨਾਮੁ ਸੁਨੀਜੈ ਤੇਰਾ ਕਿਰਪਾ ਕਰਹਿ ਤ ਪੀਵਾ ॥

ਹੇ ਮਹਾਰਾਜ ਸਾਸਤ੍ਰੋਂ ਦ੍ਵਾਰੇ ਤੇਰਾ ਨਾਮੁ ਅੰਮ੍ਰਿਤ ਸੁਨੀਤਾ ਹੈ ਸੋ ਜੇਕਰ ਆਪ ਕ੍ਰਿਪਾ ਦ੍ਰਿਸ੍ਟੀ ਕਰੋ ਤੋ ਪੀਵੋਂ॥

ਆਸ ਪਿਆਸੀ ਪਿਰ ਕੈ ਤਾਈ ਜਿਉ ਚਾਤ੍ਰਿਕੁ ਬੂੰਦੇਰੇ ॥

ਹੇ (ਪਿਰ) ਪਤੀ ਤੇਰੇ ਦਰਸਨ ਕੇ (ਤਾਈ) ਵਾਸਤੇ ਆਸਾ ਕਰਤਾ ਹੂੰ ਮੈਂ ਜੈਸੇ ਪਪੀਹਾ ਸ੍ਵਾਂਤਿ ਬੂੰਦ ਕੋ ਚਾਹਤਾ ਹੈ ਤੈਸੇ ਤ੍ਰਿਖਾਤਰ ਹੋ ਰਹੀ ਹੂੰ॥

ਕਹੁ ਨਾਨਕ ਜੀਅੜਾ ਬਲਿਹਾਰੀ ਦੇਹੁ ਦਰਸੁ ਪ੍ਰਭ ਮੇਰੇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਨੇ ਆਪਕੇ ਊਪਰ ਸੇ ਜੀਉ ਵਾਰਨੇ ਕੀਆ ਹੈ ਹੇ ਮੇਰੇ ਪ੍ਰਭੂ ਮੇਰੇ ਕੋ ਦਰਸਨੁ ਦੀਜੀਏ॥੨॥

ਤੂ ਸਾਚਾ ਸਾਹਿਬੁ ਸਾਹੁ ਅਮਿਤਾ ॥

ਹੇ ਸਾਹਿਬ ਤੂੰ ਸਾਚਾ ਹੈਂ ਔਰ (ਅਮਿਤਾ) ਬੇਅੰਤ ਪਾਤਸਾਹੁ ਹੈਂ॥

ਤੂ ਪ੍ਰੀਤਮੁ ਪਿਆਰਾ ਪ੍ਰਾਨ ਹਿਤ ਚਿਤਾ ॥

ਤੂੰ ਮਨ ਕਾ ਪ੍ਰੀਤਮੁ ਹੈਂ ਔਰ ਪ੍ਰਾਣੋਂ ਸੇ ਪਜਾਰਾ ਹੈਂ ਮੈਂ ਤੇਰਾ ਹਿਤ ਕਰਕੇ ਚਿੰਤਨ ਕਰਤਾ ਰਹਾ ਹੂੰ॥

ਪ੍ਰਾਨ ਸੁਖਦਾਤਾ ਗੁਰਮੁਖਿ ਜਾਤਾ ਸਗਲ ਰੰਗ ਬਨਿ ਆਏ ॥

ਹੇ ਪ੍ਰਾਣੋਂ ਕੇ ਸੁਖ ਦੇਣੇ ਵਾਲੇ ਜਿਸਨੇ (ਗੁਰਮੁਖਿ) ਗੁਰਉਪਦੇਸ ਦ੍ਵਾਰੇ ਤੇਰੇ ਕੋ ਜਾਤਾ ਹੈ ਤਿਸ ਕੋ ਸਰਬ ਆਨੰਦ ਆਨ ਕਰ ਪ੍ਰਾਪਤਿ ਹੁਏ ਹੈਂ ਭਾਵ ਇਹ ਕਿ ਤੇਰੇ ਅਨੰਦ ਕੇ ਅੰਤਰੀਵ ਸਭ ਅਨੰਦ ਹੈਂ॥

ਸੋਈ ਕਰਮੁ ਕਮਾਵੈ ਪ੍ਰਾਣੀ ਜੇਹਾ ਤੂ ਫੁਰਮਾਏ ॥

ਹੇ ਭਗਵਨ ਤੂੰ ਜੈਸਾ ਕਰਮ ਫੁਰਮਾਵਤਾ ਹੈਂ ਪ੍ਰਾਨੀ ਤੈਸਾ ਹੀ ਕਰਮੁ ਕਮਾਵਤਾ ਹੈ॥

ਜਾ ਕਉ ਕ੍ਰਿਪਾ ਕਰੀ ਜਗਦੀਸੁਰਿ ਤਿਨਿ ਸਾਧਸੰਗਿ ਮਨੁ ਜਿਤਾ ॥

ਹੇ ਜਗਤ ਕੇ ਈਸਰ ਜਿਸਕੋ ਆਪਨੇ ਕਿਰਪਾ ਦ੍ਰਿਸਟੀ ਕਰੀ ਹੈ ਤਿਸਨੇ ਸਾਧੂ ਸੰਗ ਕਰ ਅਪਨੇ ਮਨ ਕੋ ਜੀਤਾ ਹੈ॥

ਕਹੁ ਨਾਨਕ ਜੀਅੜਾ ਬਲਿਹਾਰੀ ਜੀਉ ਪਿੰਡੁ ਤਉ ਦਿਤਾ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਗੁਰਮੁਖੋਂ ਨੇ ਜੀਉ ਅਰ ਸਰੀਰੁ ਤੇਰੇ ਪਰ ਸੇ ਵਾਰਨੇ ਅਰਥਾਤ ਕੁਰਬਾਨ ਕਰ ਦੀਆ ਹੈ ਵਾ ਮੈਂ ਬਲਿਹਾਰੇ ਜਾਤਾ ਹੂੰ ਕਯੋਂਕਿ ਜੀਉ ਅਰ ਸਰੀਰ ਮੇਰਾ ਤੈਨੇ ਦੀਆ ਹੈ॥ ਅਬ ਪਰਮੇਸ੍ਵਰ ਕੀ ਕਿਰਪਾ ਕਥਨ ਕਰਤੇ ਹੈਂ॥੩॥

ਨਿਰਗੁਣੁ ਰਾਖਿ ਲੀਆ ਸੰਤਨ ਕਾ ਸਦਕਾ ॥

ਹੇ ਭਗਵਨ ਸੰਤੋਂ ਕੇ ਨਮਿਤ ਕਰ ਆਪਨੇ ਮੁਝ ਨਿਰਗੁਣ ਕੋ ਸੰਸਾਰ ਦੁਖੋਂ ਸੇ ਰਾਖ ਲੀਆ ਹੈ॥

ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ ॥

ਸਤਿਗੁਰੋਂ ਨੇ ਮੁਝ ਪਾਪੀ ਕਾ ਸਰਬ ਪ੍ਰਕਾਰ ਪੜਦਾ ਢਾਕ ਲੀਆ ਹੈ॥

ਢਾਕਨਹਾਰੇ ਪ੍ਰਭੂ ਹਮਾਰੇ ਜੀਅ ਪ੍ਰਾਨ ਸੁਖਦਾਤੇ ॥

ਹੇ ਹਮਾਰੇ ਪ੍ਰਭੂ ਮੇਰਾ ਪੜਦਾ ਢਾਕਨ ਹਾਰੇ ਜੀਉ ਆਪ ਪ੍ਰਾਨੋ ਅਰ ਸੁਖੋਂ ਕੇ ਦਾਤੇ ਹੋ॥

ਅਬਿਨਾਸੀ ਅਬਿਗਤ ਸੁਆਮੀ ਪੂਰਨ ਪੁਰਖ ਬਿਧਾਤੇ ॥

ਹੇ ਸ੍ਵਾਂਮੀ ਤੁਮ ਅਬਿਨਾਸੀ ਹੋ ਅਬਗਤ ਹੋ ਪੁਨਾ ਹੇ ਪੁਰਖ ਬਿਧਾਤੇ ਤੁਮ ਸਰਬ ਅਸਥਾਨੋਂ ਮੈਂ ਪੂਰਨ ਹੋ॥

ਉਸਤਤਿ ਕਹਨੁ ਨ ਜਾਇ ਤੁਮਾਰੀ ਕਉਣੁ ਕਹੈ ਤੂ ਕਦ ਕਾ ॥

ਤੁਮਾਰੀ ਉਸਤਤੀ ਕਥਨ ਮੈਂ ਨਹੀਂ ਆਵਤੀ ਹੈ ਔਰ ਯਹ ਬਾਤ ਕੌਨ ਕਹਿ ਸਕਤਾ ਹੈ ਕਿ ਤੂੰ ਕਬ ਸੇ ਹੈਂ ਭਾਵ ਤੇਰਾ ਆਦਿ ਅੰਤ ਕੋਈ ਨਹੀਂ ਜਾਨਤਾ॥

ਨਾਨਕ ਦਾਸੁ ਤਾ ਕੈ ਬਲਿਹਾਰੀ ਮਿਲੈ ਨਾਮੁ ਹਰਿ ਨਿਮਕਾ ॥੪॥੧॥੧੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਗਵਨ ਮੈਂ (ਤਾਕੈ) ਤਿਸ ਗੁਰਦੇਵ ਕੇ ਬਲਿਹਾਰਨੇ ਜਾਤਾ ਹੂੰ ਜਿਨੋਂ ਦ੍ਵਾਰੇ ਸਰਬ ਸਾਧਨੋ ਕਾ (ਨਿਮਕਾ) ਲੂਣ ਸਮ ਰਸ ਰੂਪ ਤੇਰਾ ਹਰਿ ਨਾਮ ਮਿਲਤਾ ਹੈ ਵਾ ਤੇਰਾ ਨਾਮ ਨਿਮਖ ਮਾਤ੍ਰ ਮੇਰੇ ਕੋ ਮਿਲੇ॥੪॥੧॥੧੧॥

ਪੰਨਾ ੧੧੧੮

## ਕੇਦਾਰਾ ਮਹਲਾ ੪ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਮੇਰੇ ਮਨ ਰਾਮ ਨਾਮ ਨਿਤ ਗਾਵੀਐ ਰੇ ॥

ਹੇ ਮੇਰੇ ਮਨ ਵਾ ਪਿਆਰੇ ਰਾਮ ਨਾਮ ਕੋ ਨਿਤਾਪ੍ਰਤਿ ਗਾਵਣਾ ਕਰੀਏ॥

ਅਗਮ ਅਗੋਚਰੁ ਨ ਜਾਈ ਹਰਿ ਲਖਿਆ ਗੁਰੁ ਪੂਰਾ ਮਿਲੈ ਲਖਾਵੀਐ ਰੇ ॥ ਰਹਾਉ ॥

ਹਰੀ ਅਗਮ ਹੈ ਔਰ (ਅਗੋਚਰ) ਇੰਦ੍ਰਯੋਂ ਕਾ ਅਵਿਸਜ ਹੈ ਇਸੀ ਤੇ ਲਖਾ ਨਹੀਂ ਜਾਤਾ ਹੇ ਭਾਈ ਜੇਕਰ ਪੂਰਾ ਸਤਿਗੁਰੂ ਮਿਲੈ ਤੋ ਲਖਾਇ ਦੇਤਾ ਹੈ॥

ਜਿਸੁ ਆਪੇ ਕਿਰਪਾ ਕਰੇ ਮੇਰਾ ਸੁਆਮੀ ਤਿਸੁ ਜਨ ਕਉ ਹਰਿ ਲਿਵ ਲਾਵੀਐ ਰੇ ॥

ਮੇਰਾ ਸੁਆਮੀ ਜਿਸਕੋ ਆਪ ਕ੍ਰਿਪਾ ਦ੍ਰਿਸਟੀ ਕਰਤਾ ਹੈ ਤਿਸ ਪੁਰਸ ਕੋ ਹਰੀ ਆਪਣੇ ਵਿਖੇ ਬ੍ਰਿਤੀ ਲਗਵਾਇ ਦੇਤਾ ਹੈ॥

ਸਭੁ ਕੋ ਭਗਤਿ ਕਰੇ ਹਰਿ ਕੇਰੀ ਹਰਿ ਭਾਵੈ ਸੋ ਥਾਇ ਪਾਵੀਐ ਰੇ ॥੧॥

ਸਭ ਕੋਈ ਹਰੀ ਕੀ ਭਗਤੀ ਕਰਤਾ ਹੈ ਪਰੰਤੂ ਜੋ ਪੁਰਸ਼ ਹਰੀ ਕੋ ਭਾਵਤਾ ਹੈ ਤਿਸ ਕੀ ਭਗਤੀ (ਥਾਇ) ਪ੍ਰਵਾਨ ਪਾਵੀਤੀ ਹੈ॥੧॥

ਹਰਿ ਹਰਿ ਨਾਮੁ ਅਮੋਲਕੁ ਹਰਿ ਪਹਿ ਹਰਿ ਦੇਵੈ ਤਾ ਨਾਮੁ ਧਿਆਵੀਐ ਰੇ ॥

ਹਰਿ ਕਾ ਹਰਿ ਨਾਮ ਜੋ ਅਮੋਲਕ ਹੈ ਸੋ ਹਰੀ ਕੇ ਪਾਸ ਹੀ ਹੈ ਸੋ ਹਰੀ ਆਪ ਦੇਵੇ ਤੋ ਨਾਮ ਕਾ ਧਿਆਵਨਾ ਹੋਤਾ ਹੈ॥

ਜਿਸ ਨੋ ਨਾਮੁ ਦੇਇ ਮੇਰਾ ਸੁਆਮੀ ਤਿਸੁ ਲੇਖਾ ਸਭੁ ਛਡਾਵੀਐ ਰੇ ॥੨॥

ਹੇ ਭਾਈ ਜਿਸ ਪੁਰਸ ਕੋ ਮੇਰਾ ਸ੍ਵਾਮੀ ਆਪਣਾ ਨਾਮ ਦੇਤਾ ਹੈ ਤਿਸ ਕੇ ਕਰਮੋਂ ਕਾ ਲੇਖਾ ਸਭ ਛੁਡਾਇ ਦੇਤਾ ਹੈ॥੨॥

ਹਰਿ ਨਾਮੁ ਅਰਾਧਹਿ ਸੇ ਧੰਨੁ ਜਨ ਕਹੀਅਹਿ ਤਿਨ ਮਸਤਕਿ ਭਾਗੁ ਧੁਰਿ ਲਿਖਿ ਪਾਵੀਐ ਰੇ ॥

ਹੇ ਭਾਈ ਜੋ ਪੁਰਸ਼ ਹਰਿਨਾਮ ਕਾ ਅਰਾਧਨ ਕਰਤੇ ਹੈਂ ਸੋ ਪੁਰਸ਼ ਧੰਨਜਤਾ ਯੋਗ ਕਹੀਤੇ ਹੈਂ ਤਿਨ ਕੇ ਮਸਤਕ ਕਾ ਧੁਰੋਂ ਹੀ ਉਤਮ ਭਾਗ ਲਿਖ ਪਾਇਆ ਹੈ॥

ਤਿਨ ਦੇਖੇ ਮੇਰਾ ਮਨੁ ਬਿਗਸੈ ਜਿਉ ਸੁਤੁ ਮਿਲਿ ਮਾਤ ਗਲਿ ਲਾਵੀਐ ਰੇ ॥੩॥

ਤਿਨਕੋ ਦੇਖ ਕਰ ਮੇਰਾ ਮਨ ਪ੍ਰਫੁਲਤ ਹੋਤਾ ਹੈ ਜਿਸਤਰਾਂ ਪੁਤ੍ਰ ਕੋ ਮਾਤਾ ਮਿਲ ਕਰ ਗਲ ਮੈਂ ਲਗਾਇ ਲੇਤੀ ਹੈ ਅਰ ਅਨੰਦ ਹੋਤੀ ਹੈ॥੩॥ ਤਾਂ ਤੇ ਐਸੇ ਪ੍ਰਾਰਥਨਾ ਕਰੀਏ॥

ਹਮ ਬਾਰਿਕ ਹਰਿ ਪਿਤਾ ਪ੍ਰਭ ਮੇਰੇ ਮੋ ਕਉ ਦੇਹੁ ਮਤੀ ਜਿਤੁ ਹਰਿ ਪਾਵੀਐ ਰੇ ॥

ਹੇ ਹਰੀ ਪ੍ਰਭੂ ਮੇਰੇ ਪਿਤਾ ਰੂਪ ਹਮ ਆਪਕੇ ਬੱਚੇ ਹੈਂ ਹੇ ਹਰੀ ਮੇਰੇ ਕੋ ਯਹ ਮਤ ਦੀਜੀਏ ਜਿਸ ਕਰ ਤੇਰੇ ਕੋ ਪ੍ਰਾਪਤ ਹੋ ਜਾਵੇਂ॥

ਜਿਉ ਬਛੁਰਾ ਦੇਖਿ ਗਊ ਸੁਖੁ ਮਾਨੈ ਤਿਉ ਨਾਨਕ ਹਰਿ ਗਲਿ ਲਾਵੀਐ ਰੇ ॥੪॥੧॥

ਜਿਸ ਪ੍ਰਕਾਰ ਬਛਰੇ ਕੋ ਦੇਖ ਕਰਕੇ ਗਊ (ਸੁਖੁ) ਅਨੰਦੁ ਮਾਨਤੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸੀ ਪ੍ਰਕਾਰ ਹਮਾਰੇ ਕੋ ਅਪਨੇ ਗਲੇ ਲਗਾਇ ਲੀਜੀਏ ਭਾਵ ਅਭੇਦ ਕਰ ਲੀਜੀਏ ਦੇਹ ਪਦ ਮੂਰਤੀ ਵਾਸਤੇ ਭੀ ਹੈ॥੪॥੧॥

## ਕੇਦਾਰਾ ਮਹਲਾ ੪ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਮੇਰੇ ਮਨ ਹਰਿ ਹਰਿ ਗੁਨ ਕਹੁ ਰੇ ॥

ਹੇ ਮੇਰੇ (ਮਨ) ਪਯਾਰੇ ਵਾ ਮਨ ਤੂੰ ਹਰਿ ਹਰਿ ਕੇ ਗੁਣੋਂ ਕੋ ਕਥਨ ਕਰ॥

ਸਤਿਗੁਰੂ ਕੇ ਚਰਨ ਧੋਇ ਧੋਇ ਪੂਜਹੁ ਇਨ ਬਿਧਿ ਮੇਰਾ ਹਰਿ ਪ੍ਰਭੁ ਲਹੁ ਰੇ ॥ ਰਹਾਉ ॥

ਸਤਿਗੁਰੋਂ ਕੇ ਚਰਨ ਧੋਇ ਧੋਇ ਕਰ ਪੂਜਨ ਕਰ ਅਰ ਇਨ ਬਿਧੀਓਂ ਕਰ ਹੇ ਭਾਈ ਮੇਰੇ ਹਰੀ ਪ੍ਰਭੁ ਕੋ (ਲਹੁ) ਪ੍ਰਾਪਤ ਹੋ॥

ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਬਿਖੈ ਰਸ ਇਨ ਸੰਗਤਿ ਤੇ ਤੂ ਰਹੁ ਰੇ ॥

ਪੁਨਾ ਕਾਮ ਕ੍ਰੋਧ ਲੋਭ ਮੋਹੁ ਅਭਿਮਾਨ ਅਰ ਬਿਸ਼ਯੋਂ ਕੇ ਰਸ ਜੋ ਹੈਂ ਹੇ ਭਾਈ ਇਨਕੀ ਸੰਗਤ ਤੇ ਬਚ ਰਹੁ॥

ਮਿਲਿ ਸਤਸੰਗਤਿ ਕੀਜੈ ਹਰਿ ਗੋਸਟਿ ਸਾਧੂ ਸਿਉ ਗੋਸਟਿ ਹਰਿ ਪ੍ਰੇਮ ਰਸਾਇਣੁ ਰਾਮ ਨਾਮੁ ਰਸਾਇਣੁ ਹਰਿ ਰਾਮ ਨਾਮ ਰਾਮ ਰਮਹੁ ਰੇ ॥੧॥

ਸਾਧੂ ਕੀ ਸਤਸੰਗਤ ਸੇ ਮਿਲ ਕਰ ਗੋਸਟ ਮੈਂ ਜੋ ਹਰੀ ਕੀ ਗੋਸਟ ਔਰ ਰਸਾਇਣੋਂ ਮੈਂ ਜੋ ਰਾਮ ਨਾਮਕਾ ਪ੍ਰੇਮ ਉਤਮ ਰਸਾਯਣ ਹੈ ਸੋ ਮਨ ਕਰਕੇ ਕਰੋ ਅਰ ਬਾਣੀ ਕਰਕੇ ਭੀ ਤਿਸ ਰਾਮ ਨਾਮ ਕੋ ਹੇ ਭਾਈ (ਰਮਹੁ) ਉਚਾਰਨ ਕਰੋ॥੧॥

ਪੰਨਾ ੧੧੧੯

ਅੰਤਰ ਕਾ ਅਭਿਮਾਨੁ ਜੋਰੁ ਤੂ ਕਿਛੁ ਕਿਛੁ ਕਿਛੁ ਜਾਨਤਾ ਇਹੁ ਦੂਰਿ ਕਰਹੁ ਆਪਨ ਗਹੁ ਰੇ ॥

ਅੰਤਰ ਕਾ ਅਭਿਮਾਨ ਜੋ ਕੁਛ ਜਾਨਤਾ ਹੈ ਔਰ ਸਰੀਰ ਕਾ ਜੋਰ ਜੋ ਕੁਛ ਜਾਨਤਾ ਹੈ ਪੁਨ: ਬਾਨੀ ਕੀ ਚਤੁਰਾਈ ਜੋ ਕੁਛ ਜਾਨਤਾ ਹੈ ਸੋ ਇਹ ਦੂਰ ਕਰ ਦੇਹ ਔਰ (ਆਪਨ) ਹੰਕਾਰ ਕੋ ਗ੍ਰਹਣ ਨਾ ਕਰ ਵਾ ਹੇ ਭਾਈ ਅਪਨੇ ਸ੍ਵਰੂਪ ਕੋ ਗ੍ਰਹਣ ਕਰ ਭਾਵ ਸਰੂਪ ਕੋ ਜਾਨ ਔਰ ਐਸੇ ਪ੍ਰਾਰਥਨਾ ਕਰ॥

ਜਨ ਨਾਨਕ ਕਉ ਹਰਿ ਦਇਆਲ ਹੋਹੁ ਸੁਆਮੀ ਹਰਿ ਸੰਤਨ ਕੀ ਧੂਰਿ ਕਰਿ ਹਰੇ ॥੨॥੧॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸਰਬ ਕੇ ਹਰੇ ਕਰਨੇ ਹਾਰੇ ਹਰੀ ਸ੍ਵਾਮੀ ਮੈਂ ਜਨ ਊਪਰ ਦਯਾਲ ਹੋਈਏ ਅਰ ਅਪਨੇ ਸੰਤ ਜਨੋਂ ਕੀ ਚਰਨ ਧੂਰੀ ਮੇਰੇ ਕੋ ਪ੍ਰਾਪਤਿ ਕਰੀਏ॥੨॥੧॥੨॥ ਪਰਮੇਸ੍ਵਰ ਪ੍ਰਾਪਤੀ ਕਰ ਅਪਨੀ ਉਮੰਗ ਪ੍ਰਾਪਤ ਕਰਤੇ ਹੈਂ॥

ਕੇਦਾਰਾ ਮਹਲਾ ੫ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਮਾਈ ਸੰਤਸੰਗਿ ਜਾਗੀ ॥

ਪ੍ਰਿਅ ਰੰਗ ਦੇਖੈ ਜਪਤੀ ਨਾਮੁ ਨਿਧਾਨੀ ॥ ਰਹਾਉ ॥

ਹੇ ਭਾਈ ਸੰਤ ਜਨੋਂ ਕੇ ਸੰਗ ਕਰਕੇ ਪਰਮੇਸ੍ਵਰ ਕੇ ਭਜਨ ਮੈਂ ਹਮਾਰੀ ਬੁਧੀ ਜਾਗੀ ਹੈ ਅਨੰਦ ਰੂਪ ਪਤੀ ਕੋ ਦੇਖਤੀ ਭੀ ਹੈ ਤੌ ਭੀ ਤਿਸ ਸਰਬ ਸੁਖੋਂ ਕੀ (ਨਿਧਾਨੀ) ਨਿਧੀਓਂ ਕੀ ਕੋਠੜੀ ਰੂਪ ਵਾ ਖਜਾਨਾ ਰੂਪ ਰਾਮ ਕੇ ਨਾਮ ਕੋ ਜਪਤੀ ਹੈ ਵਾ ਮੈਂ (ਨਿਧਾਨੀ) ਨਿਧਾਂਵਾਲੀ ਹੋ ਗਈ ਹਾਂ॥

ਦਰਸਨ ਪਿਆਸ ਲੋਚਨ ਤਾਰ ਲਾਗੀ ॥

ਬਿਸਰੀ ਤਿਆਸ ਬਿਡਾਨੀ ॥੧॥

ਦਰਸਨ ਕੀ ਪਿਆਸ ਕਰ ਨੇਤ੍ਰੋਂ ਕੀ (ਤਾਰ) ਬ੍ਰਿਤੀ ਤਿਸ ਕੀ ਓਰ ਲਾਗ ਰਹੀ ਹੈ ਔਰ ਬੇਗਾਨੀ ਪਯਾਸ ਅਰਥਾਤ ਇਛਾ ਬਿਸਰ ਗਈ ਹੈ॥੧॥ ਜੇ ਕਹੇ ਕੈਸੇ ਨਿਬ੍ਰਿਤ ਭਈ ਸੋ ਕਹਤੇ ਹੈਂ॥

ਅਬ ਗੁਰੁ ਪਾਇਓ ਹੈ ਸਹਜ ਸੁਖਦਾਇਕ ਦਰਸਨੁ ਪੇਖਤ ਮਨੁ ਲਪਟਾਨੀ ॥

ਅਬ (ਸਹਜ) ਆਤਮ ਸੁਖ ਕੇ ਦੇਣੇ ਵਾਲਾ ਗੁਰੂ ਪਾਇ ਲੀਆ ਹੈ ਔਰ ਗੁਰੋਂ ਦ੍ਵਾਰੇ ਪਰਮੇਸਰ ਕਾ ਦਰਸਨ ਦੇਖਤੇ ਹੀ ਤਿਸ ਮੈਂ ਮਨ ਕੀ ਬ੍ਰਿਤੀ ਲਪਟਾਨੀ ਹੈ॥

ਦੇਖਿ ਦਮੋਦਰ ਰਹਸੁ ਮਨਿ ਉਪਜਿਓ ਨਾਨਕ ਪ੍ਰਿਅ ਅੰਮ੍ਰਿਤ ਬਾਨੀ ॥੨॥੧॥

ਦਮੋਦਰ ਕੋ ਦੇਖ ਕਰ ਮਨ ਮੈਂ (ਰਹਸੁ) ਅਨੰਦ ਉਤਪਤਿ ਹੂਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਪਤੀ ਕੀ ਬਾਨੀ ਅੰਮ੍ਰਿਤ ਰੂਪ ਹੈ ਭਾਵ ਯਹਿ ਕਿ ਜਿਸ ਪੁਰਸ ਨੇ ਪਰਮੇਸਰ ਕੇ ਨਾਮ ਅੰਮ੍ਰਿਤ ਕੋ ਪਾਨ ਕੀਆ ਹੈ ਤਿਸ ਕੋ ਆਤਮਾ ਅਨੰਦ ਪ੍ਰਾਪਤ ਹੂਆ ਹੈ ਪੁਨਾ ਅਮਰ ਹੂਆ ਹੈ॥੨॥੧॥

ਕੇਦਾਰਾ ਮਹਲਾ ੫ ਘਰੁ ੩

ੴ ਸਤਿਗੁਰ ਪ੍ਰਸਾਦਿ ॥

ਦੀਨ ਬਿਨਉ ਸੁਨੁ ਦਇਆਲ ॥

ਹੇ ਦਯਾਲ ਵਾਹਿਗੁਰੂ ਮੁਝ ਦੀਨ ਕੀ ਬੇਨਤੀ ਸ੍ਰਵਣ ਕਰੀਏ॥

ਪੰਚ ਦਾਸ ਤੀਨਿ ਦੋਖੀ ਏਕ ਮਨੁ ਅਨਾਥ ਨਾਥ ॥

ਰਾਖੁ ਹੋ ਕਿਰਪਾਲ ॥ ਰਹਾਉ ॥

ਪੰਚ ਜੋ ਕਾਮਾਦਿਕ ਬਿਕਾਰ ਹੈਂ ਮਨ ਤਿਨੋਂ ਕਾ ਦਾਸ ਹੋਇ ਰਹਾ ਹੈ ਵਾ ਦਸ ਇੰਦ੍ਰੇ ਅਰ ਤੀਨੋਂ ਗੁਣ ਭੀ ਮਨ ਕੇ ਦ੍ਵੈਖੀ ਹੋ ਰਹੇ ਹੈਂ ਹੇ (ਨਾਥ) ਸ੍ਵਾਮੀ ਮੇਰਾ ਮਨ ਅਨਾਥ ਏਕ ਹੈ ਭਾਵ ਯਹ ਕਿ ਤਿਸ ਕਾ ਔਰ ਕੋਈ ਰਖ੍ਯਕ ਨਹੀਂ ਅਰ ਕ੍ਰਿਪਾਲ ਹੋ ਕਰ ਮਨ ਕੀ ਰਖ੍ਯਾ ਕਰੋ॥

ਅਨਿਕ ਜਤਨ ਗਵਨੁ ਕਰਉ ॥

ਖਟੁ ਕਰਮ ਜੁਗਤਿ ਧਿਆਨੁ ਧਰਉ ॥

ਅਨੇਕ ਹੀ ਜਤਨ ਕਰਤਾ ਹੂੰ ਔਰ ਅਨੇਕ ਦਿਸਾ ਕੋ ਗਾਵਨ ਕਰਤਾ ਹੂੰ ਔਰ ਖਟ ਕਰਮੋ ਕੇ ਸੰਜੁਗਤ ਹੋ ਕਰ ਦੇਵਤਿਓਂ ਕਾ ਧ੍ਯਾਨ ਕਰਤਾ ਹੂੰ ਜਪ ਹੋਮ ਸੰਧ੍ਯਾ ਦੇਵ ਅਰਚਾ ਇਸਨਾਨ ਅਤਿਥ ਪੂਜਾ ਏਹ ਖਟ ਕਰਮ ਹੈਂ॥

ਉਪਾਵ ਸਗਲ ਕਰਿ ਹਾਰਿਓ ਨਹ ਨਹ ਹੁਟਹਿ ਬਿਕਰਾਲ ॥੧॥

ਸੰਪੂਰਨ ਜਤਨ ਕਰਕੇ ਹਾਰ ਗਿਆ ਹੂੰ ਪਰੰਤੂ ਯਹਿ (ਬਿਕਰਾਲ) ਭੈਦਾਇਕ ਕਾਮਾਦਿਕ ਅਨੇਕ ਜਤਨ ਕਰਨੇ ਸੇ (ਹੁਟਹਿ) ਥਕਤ ਨਹੀਂ ਹੋਤੇ ਔਰ ਖਟ ਕਰਮੋਂ ਕੇ ਕਰਨੇ ਸੇ ਭੀ ਥਕਤ ਨਹੀਂ ਹੋਤੇ ਭਾਵ ਮੇਰੇ ਪੀਛੇ ਕੋ ਛੋਡਤੇ ਨਹੀਂ॥੧॥

ਸਰਣਿ ਬੰਦਨ ਕਰੁਣਾ ਪਤੇ ॥

ਭਵ ਹਰਣ ਹਰਿ ਹਰਿ ਹਰਿ ਹਰੇ ॥

ਹੇ ਕ੍ਰਿਪਾ ਸਰੂਪ ਸ੍ਵਾਮੀ ਮੈਂ ਆਪਕੀ ਸਰਣ ਹੂੰ ਅਰ ਨਮਸਕਾਰ ਕਰਤਾ ਹੂੰ ਤੂੰ (ਭਵ ਹਰਣ) ਜਨਮੋਂ ਕੇ ਹਰਣੇ ਵਾਲਾ ਹੈਂ ਜਿਨ ਭਗਤ ਜਨੋਂ ਨੇ ਤੇਰਾ ਹਰਿ ਹਰਿ ਨਾਮ ਜਪਾ ਹੈ ਤਿਨ ਕੇ ਦੁਖ ਤੈਨੇ (ਹਰੇ) ਨਸ਼ਟ ਕੀਏ ਹੈਂ॥

ਏਕ ਤੂਹੀ ਦੀਨ ਦਇਆਲ ॥

ਪ੍ਰਭ ਚਰਨ ਨਾਨਕ ਆਸਰੋ ॥

ਏਕ ਤੂੰ ਹੀ ਦੀਨੋਂ ਪਰ ਦਯਾਲਤਾ ਕਰਨੇ ਵਾਲਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਮੇਰੇ ਕੋ ਤੇਰੇ ਹੀ ਚਰਨੋਂ ਕਾ ਆਸਰਾ ਹੈ॥

ਉਧਰੇ ਭ੍ਰਮ ਮੋਹ ਸਾਗਰ ॥
ਲਗਿ ਸੰਤਨਾ ਪਗ ਪਾਲ ॥੨॥੧॥੨॥

ਭਰਮ ਅਰ ਮੋਹ ਕੇ ਸਮੁੰਦ੍ਰ ਸੇ ਵਹੁ ਪੁਰਸ਼ ਤੈਨੇ (ਉਧਰੇ) ਨਿਕਾਸੇ ਹੈਂ ਜੋ ਪੁਰਸ਼ ਸੰਤੋਂ ਕੇ (ਪਗ) ਚਰਨੋਂ ਮੇਂ ਪੜ ਕਰ ਤੇਰੇ (ਪਾਲ) ਲੜ ਲਗੇ ਹੈਂ॥੨॥੧॥੨॥ ਬੇਨਤੀ॥

ਕੇਦਾਰਾ ਮਹਲਾ ੫ ਘਰੁ ੪

ੴ ਸਤਿਗੁਰ ਪ੍ਰਸਾਦਿ ॥

ਸਰਨੀ ਆਇਓ ਨਾਥ ਨਿਧਾਨ ॥

ਹੇ ਨਿਧੀਓਂ ਕੇ ਘਰ ਸ੍ਵਾਮੀ ਮੈਂ ਆਪਕੀ ਸਰਨੀ ਆਯਾ ਹੂੰ॥

ਨਾਮ ਪ੍ਰੀਤਿ ਲਾਗੀ ਮਨ ਭੀਤਰਿ ਮਾਗਨ ਕਉ ਹਰਿ ਦਾਨ ॥੧॥ ਰਹਾਉ ॥

ਮੇਰੇ ਮਨ ਬਿਖੇ ਤੇਰੇ ਨਾਮ ਕੀ ਪ੍ਰੀਤਿ ਲਗੀ ਹੈ ਯਹੀ ਦਾਨ ਮਾਗਨੇ ਵਾਸਤੇ ਹੇ ਹਰੀ ਤੇਰੀ ਸਰਣਿ ਲਈ ਹੈ॥੧॥

ਸੁਖਦਾਈ ਪੂਰਨ ਪਰਮੇਸੁਰ ਕਰਿ ਕਿਰਪਾ ਰਾਖਹੁ ਮਾਨ ॥

ਹੇ ਪੂਰਨ ਪਰਮੇਸ੍ਵਰ ਸੁਖੋਂ ਕੇ ਦਾਤੇ ਕ੍ਰਿਪਾ ਕਰਕੇ ਮੇਰਾ ਮਾਨੁ ਰਾਖ ਲੀਜੀਏ॥ ਜੇ ਕਹੈ ਕਿਆ ਮਾਗਤੇ ਹੋ? ਸੋ ਕਹਤੇ ਹੈਂ॥

ਦੇਹੁ ਪ੍ਰੀਤਿ ਸਾਧੂ ਸੰਗਿ ਸੁਆਮੀ ਹਰਿ ਗੁਨ ਰਸਨ ਬਖਾਨ ॥੧॥

ਹੇ ਹਰੀ ਸ੍ਵਾਂਮੀ ਐਸੀ ਪ੍ਰੀਤੀ ਮੇਰੇ ਕੋ ਦੀਜੀਏ ਜੋ ਸੰਤੋਂ ਕੇ ਸੰਗ ਕਰ ਰਸਨਾਂ ਦ੍ਵਾਰੇ ਤੇਰੇ ਗੁਣੋਂ ਕੋ ਕਥਨ ਕਰੂੰ॥੧॥

ਗੋਪਾਲ ਦਇਆਲ ਗੋਬਿਦ ਦਮੋਦਰ ਨਿਰਮਲ ਕਥਾ ਗਿਆਨ ॥

ਪੁਨਾ ਐਸੇ ਤੇਰੇ ਨਾਮ ਉਚਾਰਨ ਕਰੂੰ ਹੇ ਗੁਪਾਲ ਹੇ ਦਯਾਲ ਹੇ ਗੋਬਿੰਦ ਹੇ ਦਾਮੋਦਰ ਅਰ ਤੇਰੀ ਨਿਰਮਲ ਕਥਾ ਕੋ ਸੁਨੋ ਅਰ ਸ੍ਵਰੂਪ ਗ੍ਯਾਨ ਭੀ ਦੀਜਏ॥

ਨਾਨਕ ਕਉ ਹਰਿ ਕੈ ਰੰਗਿ ਰਾਗਹੁ ਚਰਨ ਕਮਲ ਸੰਗਿ ਧਿਆਨ ॥੨॥੧॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਮੁਝ ਕੋ ਆਪਣੇ ਸ੍ਵਰੂਪ ਕੇ (ਰੰਗਿ) ਪ੍ਰੇਮ ਮੈਂ ਰੰਗੋਂ ਔਰ ਮੇਰੇ ਮਨ ਕਾ ਤੇਰੇ ਚਰਨ ਕਮਲੋਂ ਸਾਥ ਧ੍ਯਾਨੁ ਰਹੇ॥੨॥੧॥੩॥

ਕੇਦਾਰਾ ਮਹਲਾ ੫ ॥

ਹਰਿ ਕੇ ਦਰਸਨ ਕੋ ਮਨਿ ਚਾਉ ॥

ਹੇ ਹਰੀ ਮੇਰੇ ਮਨ ਕੇ ਵਿਖੇ ਤੇਰੇ ਦਰਸਨ ਕਾ ਚਾਉ ਹੈ॥

ਕਰਿ ਕਿਰਪਾ ਸਤਸੰਗਿ ਮਿਲਾਵਹੁ ਤੁਮ ਦੇਵਹੁ ਅਪਨੋ ਨਾਉ ॥ ਰਹਾਉ ॥

ਕ੍ਰਿਪਾ ਦ੍ਰਿਸਟੀ ਕਰਕੇ ਮੇਰੇ ਕੋ ਸਤਸੰਗ ਮੈਂ ਮਿਲਾ ਦੇਵੋ ਅਰ ਤੁਮ ਅਪਨਾ ਨਾਮੁ ਮੇਰੇ ਕੋ ਦੇਵੋ॥

ਕਰਉ ਸੇਵਾ ਸਤ ਪੁਰਖ ਪਿਆਰੇ ਜਤ ਸੁਨੀਐ ਤਤ ਮਨਿ ਰਹਸਾਉ ॥

ਹੇ ਪ੍ਯਾਰੇ ਪਰਮੇਸ੍ਵਰ ਮੈਂ (ਸਤਿਪੁਰਖ) ਮਹਾਤਮਾ ਪੁਰਸ਼ੋਂ ਕੀ ਸੇਵਾ ਕਰੋਂ ਔਰ (ਜਤ) ਜਹਾਂ ਤੇਰਾ ਜਸੁ ਉਨਕੇ ਮੁਖ ਦ੍ਵਾਰਾ ਸ੍ਰਵਨ ਕਰੋਂ (ਤਤ) ਤਹਾਂ ਹੀ ਮਨ ਮੈਂ (ਰਹਸਾਉ) ਅਨੰਦ ਹੋਵੋਂ॥

ਪੰਨਾ ੧੧੨੦

ਵਾਰੀ ਫੇਰੀ ਸਦਾ ਘੁਮਾਈ ਕਵਨੁ ਅਨੂਪੁ ਤੇਰੋ ਠਾਉ ॥੧॥

ਮੈਂ ਮਨ ਤਨ ਬਾਣੀ ਕਰਕੇ ਸਦੀਵ ਆਪਕੇ ਵਾਰਨੇ ਜਾਤਾ ਹੂੰ ਪੁਨਾ ਤੇਰਾ ਵਹੁ ਕੌਨ ਉਪਮਾ ਤੇ ਪਰੇ ਅਸਥਾਨੁ ਹੈ ਜਹਾਂ ਤੂੰ ਇਸਥਿਤ ਹੈਂ ਭਾਵ ਇਦੰਤਾ ਕਰਕੇ ਕੋਈ ਨਹੀਂ ਹੈ ਅਰ ਸਭ ਘਟਾਂ ਮੈਂ ਪੂਰਨ ਹੈਂ॥

ਸਰਬ ਪ੍ਰਤਿਪਾਲਹਿ ਸਗਲ ਸਮਾਲਹਿ ਸਗਲਿਆ ਤੇਰੀ ਛਾਉ ॥

ਸਰਬ ਜੀਵੋਂ ਕੀ ਪ੍ਰਤਿਪਾਲਾ ਕਰ ਰਹਾ ਹੈ ਔਰ ਸਭ ਕੀ ਸਮਾਲ ਕਰ ਰਹਾ ਹੈ ਭਾਵ ਯਹਿ ਕਿ ਅੰਨ ਬਸਤ੍ਰਾਦਿਕ ਦੇਤਾ ਹੈ ਪੁਨ: ਸਰਬ ਜੀਵੋਂ ਕੋ ਤੇਰੀ (ਛਾਉ) ਓਟ ਹੈ॥

ਨਾਨਕ ਕੇ ਪ੍ਰਭ ਪੁਰਖ ਬਿਧਾਤੇ ਘਟਿ ਘਟਿ ਤੁਝਹਿ ਦਿਖਾਉ ॥੨॥੨॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਮਾਰੇ (ਬਿਧਾਤੇ) ਫਲ ਪ੍ਰਦਾਤਾ ਪੁਰਸ਼ ਮੈਂ ਸਰਬ ਘਟੋਂ ਮੈਂ ਤੇਰੇ ਕੋ ਬ੍ਯਾਪਕ ਦੇਖਾਂ ਅਰ ਜਗ੍ਯਾਸੂਓਂ ਕੋ ਦਿਖਾਵਾਂ॥੨॥੨॥੪॥

ਕੇਦਾਰਾ ਮਹਲਾ ੫ ॥

ਪ੍ਰਿਅ ਕੀ ਪ੍ਰੀਤਿ ਪਿਆਰੀ ॥

ਹੇ ਪਤੀ ਤੇਰੇ ਪ੍ਰੀਤ ਮੁਝ ਕੋ ਪਿਆਰੀ ਲਾਗਤੀ ਹੈ॥

ਮਗਨ ਮਨੈ ਮਹਿ ਚਿਤਵਉ ਆਸਾ ਨੈਨਹੁ ਤਾਰ ਤੁਹਾਰੀ ॥ ਰਹਾਉ ॥

ਮਨ ਕੇ ਵਿਖੇ ਮਗਨ ਹੋ ਰਹਾ ਹੂੰ ਔਰ ਆਸਾ ਕਰਕੇ ਤੇਰਾ ਹੀ ਚਿੰਤਨ ਕਰਤਾ ਹੂੰ ਔਰ ਨੇਤ੍ਰੋਂ ਮੈਂ ਤੁਮਾਰੀ ਤਾਰ ਅਰਥਾਤ ਪ੍ਰੀਤੀ ਲਗ ਰਹੀ ਹੈ॥

ਓਇ ਦਿਨ ਪਹਰ ਮੂਰਤ ਪਲ ਕੈਸੇ ਓਇ ਪਲ ਘਰੀ ਕਿਹਾਰੀ ॥

ਵਹੁ ਦਿਨ ਅਰ ਪਹਿਰ ਮਹੂਰਤ ਪੁਨਾ ਪਲ ਕੈਸੇ ਹੋਵੇਗੇ ਅਰ ਵਹੁ ਨੇਤ੍ਰੋਂ ਕੀ ਪਲਕ ਅਰ ਘੜੀ (ਕਿਹਾਰੀ) ਕੈਸੀ ਹੋਵੈਗੀ॥

ਖੂਲੇ ਕਪਟ ਧਪਟ ਬੁਝਿ ਤ੍ਰਿਸਨਾ ਜੀਵਉ ਪੇਖਿ ਦਰਸਾਰੀ ॥੧॥

ਕਿ ਜਿਸ ਵੇਲੇ ਕਪਟ ਰੂਪ ਗਾਂਠ (ਧਪਟ) ਸੀਘ੍ਰ ਹੀ ਖੁਲ ਜਾਵੇਗੀ ਅਰ ਤ੍ਰਿਸਨਾ ਅਗਨੀ ਬੁਝ ਜਾਵੇਗੀ ਅਰ ਤੇਰੇ ਸਰਗੁਣ ਵਾ ਨਿਰਗੁਣ ਦਰਸਨ ਕੋ ਵੇਖ ਕਰ ਜੀਵੋਂਗੀ॥੧॥

ਕਉਨੁ ਸੁ ਜਤਨੁ ਉਪਾਉ ਕਿਨੇਹਾ ਸੇਵਾ ਕਉਨ ਬੀਚਾਰੀ ॥

ਬਾਂਣੀ ਕਰਕੇ ਪ੍ਰਾਪਤੀ ਕਾ ਕੌਨ ਸਾ ਜਤਨੁ ਹੈ ਅਰ ਮਨ ਕਰਕੇ ਕੈਸਾ ਉਪਾਇ ਕਰਨਾ ਜੋਗੁ ਹੈ ਪੁਨਾ ਤਨ ਕਰਕੇ ਕੌਨ ਸੀ ਸੇਵਾ ਬੀਚਾਰੀ ਹੈ ਭਾਵ ਸਭ ਸਾਧਨ ਸਤਸੰਗ ਦੇ ਅੰਤ੍ਰ ਹੈਂ॥

ਮਾਨੁ ਅਭਿਮਾਨੁ ਮੋਹੁ ਤਜਿ ਨਾਨਕ ਸੰਤਹ ਸੰਗਿ ਉਧਾਰੀ ॥੨॥੩॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਸੰਤੋਂ ਨੇ ਮਾਨ ਅਭਮਾਨ ਅਰ ਮੋਹ ਕੋ ਤ੍ਯਾਗਾ ਹੈ ਤਿਨ ਸੰਤੋਂ ਕੇ ਸੰਗ ਕਰਨੇ ਕਰ ਉਧਾਰ ਹੋਤਾ ਹੈ॥੨॥੩॥੫॥

ਕੇਦਾਰਾ ਮਹਲਾ ੫ ॥

ਹਰਿ ਹਰਿ ਹਰਿ ਗੁਨ ਗਾਵਹੁ ॥

ਹੇ ਹਰੀ ਮਨ ਤਨ ਬਾਣੀ ਕਰ ਮੈਂ ਤੇਰੇ ਗੁਣੋ ਕੋਂ ਗਾਵਣਾ ਕਰੋਂ॥

ਕਰਹੁ ਕ੍ਰਿਪਾ ਗੋਪਾਲ ਗੋਬਿਦੇ ਅਪਨਾ ਨਾਮੁ ਜਪਾਵਹੁ ॥ ਰਹਾਉ ॥

ਹੇ ਗੋਬਿੰਦ ਹੇ ਗੋਪਾਲ ਆਪ ਮੇਰੇ ਪਰ ਕ੍ਰਿਪਾ ਦ੍ਰਿਸ੍ਟੀ ਕਰੋ ਔਰ ਮੇਰੇ ਸੇ ਅਪਨਾ ਨਾਮੁ ਜਪਾਵੋ॥

ਕਾਢਿ ਲੀਏ ਪ੍ਰਭ ਆਨ ਬਿਖੈ ਤੇ ਸਾਧਸੰਗਿ ਮਨੁ ਲਾਵਹੁ ॥

ਹੇ ਪ੍ਰਭੂ ਸਾਧੋਂ ਕੇ ਸੰਗ ਮੇਂ ਮੇਰੇ ਮਨ ਕੋ ਲਗਾਇ ਦੇਵੋ ਅਰ ਹੋਰ ਵਿਖਿਓਂ ਸੇ ਕਾਢ ਲੀਜੀਏ॥

ਭ੍ਰਮੁ ਭਉ ਮੋਹੁ ਕਟਿਓ ਗੁਰ ਬਚਨੀ ਅਪਨਾ ਦਰਸੁ ਦਿਖਾਵਹੁ ॥੧॥

ਜਿਨ ਪੁਰਸੋਂ ਕਾ ਭ੍ਰਮੁ ਔ ਜਮਾਦੀ ਭੈ ਅਰ ਸੰਸਾਰ ਕਾ ਮੋਹੁ ਗੁਰੋਂ ਕੇ ਬਚਨੋਂ ਕਰ ਆਪਨੇ ਕਾਟਿ ਦੀਆ ਹੈ ਤਿਨ ਕੋ ਅਪਨਾ ਦਰਸੁਨ ਦਿਖਾਇ ਦੇਤੇ ਹੋ ਤਿਨੋਂ ਦ੍ਵਾਰਾ ਮੇਰੇ ਕੋ ਦਰਸਨੁ ਦਿਖਾਵੋ॥

ਸਭ ਕੀ ਰੇਨ ਹੋਇ ਮਨੁ ਮੇਰਾ ਅਹੰਬੁਧਿ ਤਜਾਵਹੁ ॥

ਤਾਂਤੇ ਤੇਰੇ ਸਭੀ ਭਗਤ ਜਨੋਂ ਕੇ ਚਰਨੋਂ ਕੀ ਧੂਰੀ ਮੇਰਾ ਮਨੁ ਹੋ ਜਾਵੇ ਔਰ ਹੰਕਾਰ ਬੁਧੀ ਮੇਰੇ ਸੇ ਤਿਆਗਨ ਕਰਾਇ ਦੀਜੀਏ॥

ਅਪਨੀ ਭਗਤਿ ਦੇਹਿ ਦਇਆਲਾ ਵਡਭਾਗੀ ਨਾਨਕ ਹਰਿ ਪਾਵਹੁ ॥੨॥੪॥੬॥

ਪੁਨਾ ਹੇ ਦਯਾਲ ਮੇਰੇ ਕੋ ਅਪਨੀ ਭਗਤੀ ਦੀਜੀਏ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਤੇਰੇ ਕੋ ਪਾਇ ਕਰ ਵਡਭਾਗੀ ਹੋ ਜਾਵੇਂ॥੨॥੪॥੬॥

ਕੇਦਾਰਾ ਮਹਲਾ ੫ ॥

ਹਰਿ ਬਿਨੁ ਜਨਮੁ ਅਕਾਰਥ ਜਾਤ ॥

ਹੇ ਹਰੀ ਤੇਰੇ ਭਜਨ ਸੇ ਬਿਨਾਂ ਜੀਵੋਂ ਕਾ ਜਨਮੁ ਬਿਅਰਥ ਹੀ ਬੀਤਤਾ ਜਾਤਾ ਹੈ॥

ਤਜਿ ਗੋਪਾਲ ਆਨ ਰੰਗਿ ਰਾਚਤ ਮਿਥਿਆ ਪਹਿਰਤ ਖਾਤ ॥ ਰਹਾਉ ॥

ਹੇ ਗੋਪਾਲ ਜੋ ਤੇਰੇ ਕੋ ਤਯਾਗ ਕਰ ਔਰ ਰੰਗੋਂ ਮੈਂ (ਰਾਚਤ) ਪ੍ਰਵਿਰਤ ਹੋਤੇ ਹੈਂ ਵਹੁ ਪੁਰਾ ਜੋ ਪਹਿਰਤੇ ਖਾਤੇ ਹੈਂ ਤਿਨਕਾ ਸਭ ਮਿਥ੍ਯਾ ਭਾਵ ਨਿਸਫਲ ਹੀ ਹੈ॥

ਧਨੁ ਜੋਬਨੁ ਸੰਪੈ ਸੁਖ ਭੋੁਗਵੈ ਸੰਗਿ ਨ ਨਿਬਹਤ ਮਾਤ ॥

ਧਨੁ ਅਰ ਜੋਬਨ ਅਵਸਥਾ ਪੁਨਾ ਸੰਪਦਾ ਅਰ ਭੋਗੋਂ ਕੇ ਸੁਖ ਜੋ ਹੈਂ (ਵੈ) ਸੋ ਪ੍ਰਲੋਕ ਮੈਂ (ਮਾਤ) ਤੁਛ ਮਾਤ੍ਰ ਭੀ ਵਾ ਮਾਤਾ ਆਦਿ ਸਨਬੰਧੀ ਕੋਈ ਸਾਥ ਨਹੀਂ ਨਿਭਤਾ ਹੈ॥

ਮ੍ਰਿਗ ਤ੍ਰਿਸਨਾ ਦੇਖਿ ਰਚਿਓ ਬਾਵਰ ਦ੍ਰੁਮ ਛਾਇਆ ਰੰਗਿ ਰਾਤ ॥੧॥

ਯਿਹ ਸਭ ਮ੍ਰਿਗ ਤ੍ਰਿਸਨਾ ਕੇ ਜਲਵਤ ਔ ਬ੍ਰਿਛ ਕੀ ਛਾਯਾ ਵਤ ਹੈਂ ਭਾਵ ਮਿਥ੍ਯਾ ਅਰ ਪ੍ਰਣਾਮੀ ਤਥਾ ਕਮਲਾ ਹੈਂ ਪੁਰਸੁ ਤਿਸੁ ਕੋ ਦੇਖ ਕਰ ਤਿਸ ਕੇ ਸੰਗ ਮੈਂ ਰਾਤਾ ਹੂਆ (ਰਚਿਓ) ਪ੍ਰਵਿਰਤਿ ਹੋ ਰਹਾ ਹੈ॥੧॥

ਮਾਨ ਮੋਹ ਮਹਾ ਮਦ ਮੋਹਤ ਕਾਮ ਕ੍ਰੋਧ ਕੈ ਖਾਤ ॥

ਮਾਨ ਮੋਹ ਅਰ ਅਤੀ (ਮਦ) ਹੰਕਾਰ ਕਰ ਮੋਹਤ ਹੂਆ ਜੀਵ ਕਾਮ ਕ੍ਰੋਧ ਰੂਪੀ (ਖਾਤ) ਟੋਏ ਵਿਖੇ ਪੜ ਰਹਾ ਹੈ॥

ਕਰੁ ਗਹਿ ਲੇਹੁ ਦਾਸ ਨਾਨਕ ਕਉ ਪ੍ਰਭ ਜੀਉ ਹੋਇ ਸਹਾਤ ॥੨॥੫॥੭॥

ਤਾਂਤੇ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭ ਜੀ ਮੇਰੇ ਸਹਾਈ ਹੋਵੋ ਮੁਝ ਦਾਸ ਕਾ ਹਾਥ ਪਕੜ ਲੀਜੀਏ॥

ਕੇਦਾਰਾ ਮਹਲਾ ੫ ॥

ਹਰਿ ਬਿਨੁ ਕੋਇ ਨ ਚਾਲਸਿ ਸਾਥ ॥

ਉਪਦੇਸ॥ ਹੇ ਭਾਈ ਹਰੀ ਸੇ ਬਿਨਾਂ ਪ੍ਰਲੋਕ ਮੈਂ ਕੋਈ ਸਾਥ ਨਹੀਂ ਚਲੇਗਾ॥ ਵਹੁ ਹਰੀ ਕੈਸਾ ਹੈ?

ਦੀਨਾ ਨਾਥ ਕਰੁਣਾਪਤਿ ਸੁਆਮੀ ਅਨਾਥਾ ਕੇ ਨਾਥ ॥ ਰਹਾਉ ॥

ਦੀਨੋਂ ਕਾ ਨਾਥ ਹੈ ਕ੍ਰਿਪਾ ਰੂਪ ਸਰਬ ਕੋ (ਪਤਿ) ਇਜਤ ਦੇਣੇ ਵਾਲਾ ਸ੍ਵਾਮੀ ਅਰ ਅਨਾਥੋਂ ਕਾ ਨਾਥ ਹੈ॥

ਸੁਤ ਸੰਪਤਿ ਬਿਖਿਆ ਰਸ ਭੋੁਗਵਤ ਨਹ ਨਿਬਹਤ ਜਮ ਕੈ ਪਾਥ ॥

ਪੁਤ੍ਰ ਅਰ ਸੰਪਤੀ ਪੁਨਾ ਬਿਸਯ ਰਸੋਂ ਕਾ ਜੋ ਭੋਗਣਾ ਹੈ ਸੋ ਜਮਕੇ (ਪਾਥ) ਮਾਰਗ ਮੈਂ ਨ੍ਰਿਬਾਹ ਨਹੀਂ ਕਰਤੇ ਹੈਂ ਭਾਵ ਯਹ ਕਿ ਸਭ ਸਨਬੰਧੀ ਅਰ ਭੋਗ ਈਹਾਂ ਹੀ ਰਹ ਜਾਤੇ ਹੈਂ॥

ਨਾਮੁ ਨਿਧਾਨੁ ਗਾਉ ਗੁਨ ਗੋਬਿੰਦ ਉਧਰੁ ਸਾਗਰ ਕੇ ਖਾਤ ॥੧॥

ਤਾਂਤੇ ਮਨ ਕਰਕੇ ਨਿਧੋਂ ਕੇ ਅਸਥਾਨ ਕਾ ਨਾਮ ਜਪੀਏ ਔਰ ਬਾਣੀ ਕਰ ਤਿਸ ਗੋਬਿੰਦ ਕੇ ਗੁਣੋਂ ਕੋ ਗਾਵਣਾ ਕਰ ਇਸਤੇ ਹੇ ਜੀਵ (ਸਾਗਰ) ਸਮੁੰਦ੍ਰ ਰੂਪ ਸੰਸਾਰ ਕੇ ਖਾਤੇ ਸੇ (ਉਧਰੁ) ਨਿਕਸ ਭਾਵ ਜੂਨੀਓਂ ਕੇ ਗਰਭ ਸੇ ਨਿਕਸ॥੧॥

ਸਰਨਿ ਸਮਰਥ ਅਕਥ ਅਗੋਚਰ ਹਰਿ ਸਿਮਰਤ ਦੁਖ ਲਾਥ ॥

ਜੋ ਸਰਣ ਦੇਣੇ ਕੋ ਸਾਮਰਥ ਅਰ ਅਕਥ ਪੁਨਾ ਅਵਿਸ਼ਯ ਰੂਪ ਹੈ ਤਿਸ ਹਰੀ ਕੇ ਸਿਮਰਨੇ ਕਰ ਸਰਬ ਦੁਖ ਲਹ ਜਾਤੇ ਹੈਂ॥

ਨਾਨਕ ਦੀਨ ਧੂਰਿ ਜਨ ਬਾਂਛਤ ਮਿਲੈ ਲਿਖਤ ਧੁਰਿ ਮਾਥ ॥੨॥੬॥੮॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦੀਨ ਤਿਸ ਪਰਮੇਸ੍ਵਰ ਕੇ ਜਨੋਂ ਕੀ ਚਰਨ ਧੂਰੀ ਬਾਂਛਤਾ ਹੂੰ ਅਰ ਵਹੁ ਧੂਰੀ ਤੋ ਮਿਲਤੀ ਹੈ ਜੇਕਰ ਆਦਿ ਸੇ ਮਾਥੇ ਪਰ ਲਿਖੀ ਹੋਵੈ॥੨॥੬॥੮॥

ਕੇਦਾਰਾ ਮਹਲਾ ੫ ਘਰੁ ੫

ੴ ਸਤਿਗੁਰ ਪ੍ਰਸਾਦਿ ॥

ਬਿਸਰਤ ਨਾਹਿ ਮਨ ਤੇ ਹਰੀ ॥

ਮੇਰੇ ਮਨ ਤੇ ਹਰੀ ਬਿਸਰਤਾ ਨਹੀਂ॥

ਅਬ ਇਹ ਪ੍ਰੀਤਿ ਮਹਾ ਪ੍ਰਬਲ ਭਈ ਆਨ ਬਿਖੈ ਜਰੀ ॥ ਰਹਾਉ ॥

ਅਬ ਇਹ ਹਰੀ ਨਾਮ ਸਿਮਰਨੇ ਕੀ ਪ੍ਰੀਤੀ ਅਤਯੰਤ ਪ੍ਰਬਲ ਹੋ ਗਈ ਹੈ ਔਰ (ਆਨ) ਦੂਸਰੇ ਜੋ ਵਿਸ਼ਯੋਂ ਕੀ ਪ੍ਰੀਤੀ ਥੀ ਸੋ ਜਲ ਗਈ ਹੈ॥ ਪ੍ਰੀਤੀ ਪਰ ਦ੍ਰਿਸਟਾਂਤ ਕਹਤੇ ਹੈਂ॥

ਬੂੰਦ ਕਹਾ ਤਿਆਗਿ ਚਾਤ੍ਰਿਕ ਮੀਨ ਰਹਤ ਨ ਘਰੀ ॥

ਪਪੀਹਾ ਸ੍ਵਾਂਤੀ ਬੂੰਦ ਕਬ ਤਯਾਗ ਸਕਤਾ ਹੈ ਔਰ ਮਛੀ ਭੀ ਜਲ ਸੇ ਬਿਨਾਂ ਘੜੀ ਮਾਤ੍ਰ ਨਹੀਂ ਰਹ ਸਕਤੀ ਭਾਵ ਯਹਕਿ ਹਮਾਰੀ ਪ੍ਰੀਤੀ ਭੀ ਐਸੀ ਹੈ॥

ਪੰਨਾ ੧੧੨੧

ਗੁਨ ਗੋਪਾਲ ਉਚਾਰੁ ਰਸਨਾ ਟੇਵ ਏਹ ਪਰੀ ॥੧॥

ਗੋਪਾਲ ਕੇ ਗੁਣ ਰਸਨਾ ਕਰਕੇ ਉਚਾਰਤਾ ਹੂੰ ਇਹ (ਟੇਵ) ਬਾਣ ਪੜ ਗਈ ਹੈ॥੧॥

ਮਹਾ ਨਾਦ ਕੁਰੰਕ ਮੋਹਿਓ ਬੇਧਿ ਤੀਖਨ ਸਰੀ ॥

ਜਿਸ ਪ੍ਰਕਾਰ (ਮਹਾ ਨਾਦ) ਘੰਡਾ ਹੇੜੇ ਕੇ ਸ਼ਬਦ ਕਰ ਮ੍ਰਿਗ ਮੋਹਤ ਹੂਆ ਹੂਆ ਤੀਖਨ (ਸਰੀ) ਕਾਨੀ ਭਾਵ ਮੁਖੀ ਲੋਹੇ ਦਾ ਬਾਣ ਵਾ ਬਰਛੀ ਕਰਕੇ ਬੇਧਿਆ ਜਾਤਾ ਹੈ ਭਾਵ ਯਹਿ ਕਿ ਐਸੀ ਪ੍ਰੀਤ ਹੈ ਜੋ ਕਿਸੀ ਕੀ ਹਟਾਈ ਹਟਤੀ ਨਹੀਂ॥

ਪ੍ਰਭ ਚਰਨ ਕਮਲ ਰਸਾਲ ਨਾਨਕ ਗਾਠਿ ਬਾਧਿ ਧਰੀ ॥੨॥੧॥੯॥

ਸ੍ਰੀ ਗੁਰੂ ਜੀ ਕਹਤੇ ਹੈਂ ਪ੍ਰਭੂ ਕੇ ਜੋ ਚਰਨ ਕਮਲ (ਰਸਾਲ) ਸੁੰਦ੍ਰ ਵਾ ਰਸ ਕਾ ਘਰੁ ਹੈ ਤਿਨਕੀ ਪ੍ਰੀਤੀ ਗੰਢ ਬੰਨ ਕੇ ਅਰਥਾਤ ਦ੍ਰਿਢ ਕਰਕੇ ਹਿਰਦੇ ਮੈਂ ਧਾਰਨ ਕਰੀ ਹੈ॥੨॥੧॥੯॥

ਕੇਦਾਰਾ ਮਹਲਾ ੫ ॥

ਪ੍ਰੀਤਮ ਬਸਤ ਰਿਦ ਮਹਿ ਖੋਰ ॥

ਹੇ ਪਯਾਰੇ ਤੂੰ ਮੇਰੇ ਰਿਦੇ ਰੂਪੀ (ਖੋਰ) ਗੁਫਾ ਮੈਂ ਬਸ ਰਹਾ ਹੈਂ॥

ਭਰਮ ਭੀਤਿ ਨਿਵਾਰਿ ਠਾਕੁਰ ਗਹਿ ਲੇਹੁ ਅਪਨੀ ਓਰ ॥੧॥ ਰਹਾਉ ॥

ਹੇ ਠਾਕੁਰ ਭਰਮ ਕੀ ਜੋ (ਭੀਤਿ) ਕੰਧ ਅਰਥਾਤ ਪੜਦਾ ਹੈ ਤਿਸ ਕੋ ਹਟਾਇ ਕਰ ਮੇਰੇ ਮਨ ਕੋ ਪਕੜ ਕਰ ਅਪਨੀ ਤਰਫ ਖੈਂਚ ਲੀਜੀਏ॥

ਅਧਿਕ ਗਰਤ ਸੰਸਾਰ ਸਾਗਰ ਕਰਿ ਦਇਆ ਚਾਰਹੁ ਧੋਰ ॥

ਸੰਸਾਰ ਸਮੁੰਦ੍ਰ ਮੈਂ ਮੋਹ ਰੂਪ ਬਡਾ ਖਾਤਾ ਹੈ ਕ੍ਰਿਪਾ ਕਰਕੇ ਤਿਸ ਸੇ ਨਿਕਾਲ ਕਰ ਮੇਰੇ ਕੋ (ਧੋਰ) ਧੋੜੇ ਭਾਵ ਉਚੇ ਅਸਥਾਨ ਮੈਂ ਵਾ (ਧੋਰ) ਪਾਸ ਕਨਾਰੇ ਚੜਾਇ ਦੀਜੀਏ॥

ਸੰਤਸੰਗਿ ਹਰਿ ਚਰਨ ਬੋਹਿਥ ਉਧਰਤੇ ਲੈ ਮੋਰ ॥੧॥

ਹੇ ਹਰੀ ਸੰਤੋਂ ਕੇ ਸੰਗ ਕਰ ਤੇਰੇ ਚਰਨ ਮੈਨੇ (ਬੋਹਿਥ) ਜਹਾਜ ਰੂਪ ਕੀਏ ਹੈਂ ਵਹੁ ਮੇਰੇ ਕੋ ਲੇ ਕਰ ਉਧਰੇਂ ਹੋਵੇਂਗੇ॥੧॥

ਗਰਭ ਕੁੰਟ ਮਹਿ ਜਿਨਹਿ ਧਾਰਿਓ ਨਹੀ ਬਿਖੈ ਬਨ ਮਹਿ ਹੋਰ ॥

ਜਿਸ ਤੈਨੇ ਮਾਤਾ ਕੇ ਗਰਭ ਰੂਪੀ ਕੰਟ ਮੈਂ ਰਖ੍ਯਾ ਕਰੀ ਹੈ ਤਿਸ ਤੇਰੇ ਬਿਨਾਂ ਬਿਖੈ ਰੂਪ ਬਨ ਮੈਂ ਔਰ ਕੋਈ ਰਖ੍ਯਕ ਨਹੀਂ॥

ਹਰਿ ਸਕਤ ਸਰਨ ਸਮਰਥ ਨਾਨਕ ਆਨ ਨਹੀ ਨਿਹੋਰ ॥੨॥੨॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸਕਤੀ ਸਪੰਨਜ ਹਰੀ ਮੈਂ ਤੇਰੀ ਸਰਣ ਹੂੰ ਮੇਰੇ ਕੋ ਔਰ ਕਿਸੀ ਕਾ (ਨਿਹੋਰ) ਅਹਿਸਾਨ ਨਹੀਂ ਹੈ॥੨॥੨॥੧੦॥

ਕੇਦਾਰਾ ਮਹਲਾ ੫ ॥

ਰਸਨਾ ਰਾਮ ਰਾਮ ਬਖਾਨੁ ॥

ਉਪਦੇਸ॥ ਹੇ ਭਾਈ ਜਿਹਬਾ ਕਰਕੇ ਰਾਮ ਨਾਮ ਕੋ ਉਚਾਰਨ ਕਰੋ॥

ਗੁਨ ਗੁੋਪਾਲ ਉਚਾਰੁ ਦਿਨੁ ਰੈਨਿ ਭਏ ਕਲਮਲ ਹਾਨ ॥ ਰਹਾਉ ॥

ਜਿਸਨੇ ਰਾਤ੍ਰਿ ਦਿਨ ਗੋਪਾਲ ਕੇ ਗੁਣੋਂ ਕੋ ਉਚਾਰਨ ਕੀਆ ਹੈ ਤਿਸ ਕੇ (ਕਲਮਲ) ਪਾਪ ਸਭ ਨਸ੍ਰਿ ਹੂਏ ਹੈਂ॥

ਤਿਆਗਿ ਚਲਨਾ ਸਗਲ ਸੰਪਤ ਕਾਲੁ ਸਿਰ ਪਰਿ ਜਾਨੁ ॥

ਹੇ ਭਾਈ ਸੰਪੂਰਨ ਸੰਪਦਾ ਕੋ ਤ੍ਯਾਗ ਕਰ ਚਲੇ ਜਾਨਾ ਹੈ ਔਰ ਕਾਲ ਸਿਰਪਰ ਆਯਾ ਜਾਣੂ॥

ਮਿਥਨ ਮੋਹ ਦੁਰੰਤ ਆਸਾ ਝੂਠੁ ਸਰਪਰ ਮਾਨੁ ॥੧॥

ਜਿਨ ਮਿਥ੍ਯਾ ਪਦਾਰਥੋਂ ਕੇ ਮੋਹ ਕਰ (ਦੁਰੰਤ) ਦੂਰ ਹੈ ਅੰਤ ਜਿਸਕਾ ਐਸੀ ਆਸਾ ਕਰ ਰਹਾ ਹੈ ਤਿਨ ਕੋ (ਸਰਪਰ) ਜਰੂਰ ਹੀ ਝੂਠ ਕਰਕੇ ਮਾਨ ਲੇ॥੧॥

ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ ॥

ਜਿਸਕਾ ਸ੍ਵਰੂਪ ਕਾਲ ਸੇ ਰਹਿਤ ਹੈ ਐਸਾ ਜੋ ਸਤ ਪੁਰਸ ਹੈ ਤਿਸ ਕੇ ਰਿਦੇ ਮੈਂ ਧ੍ਯਾਨੁ ਧਾਰੋ॥

ਨਾਮੁ ਨਿਧਾਨੁ ਲਾਭੁ ਨਾਨਕ ਬਸਤੁ ਇਹ ਪਰਵਾਨੁ ॥੨॥੩॥੧੧॥

ਸ੍ਰੀ ਗੁਰੂ ਜੀ ਕਹਤੇ ਹੈਂ ਪਰਮੇਸ੍ਵਰ ਕਾ ਨਾਮੁ ਜੋ ਲਾਭ ਵਾਲਾ ਖਜਾਨਾ ਰੂਪ ਹੈ ਪ੍ਰਲੋਕ ਮੈਂ ਜੀਵਣੇ ਪ੍ਰਵਾਣ ਕਰਾਉਨ ਵਾਲੀ ਯਹੀ ਵਸਤੂ ਹੈ॥੨॥੩॥੧੧॥

ਕੇਦਾਰਾ ਮਹਲਾ ੫ ॥

ਹਰਿ ਕੇ ਨਾਮ ਕੋ ਆਧਾਰੁ ॥

ਹੇ ਹਰੀ ਮੇਰੇ ਕੋ ਆਪ ਕੇ ਨਾਮ ਕਾ ਹੀ ਆਸਰਾ ਹੈ॥

ਕਲਿ ਕਲੇਸ ਨ ਕਛੁ ਬਿਆਪੈ ਸੰਤਸੰਗਿ ਬਿਉਹਾਰੁ ॥ ਰਹਾਉ ॥

ਕਲੀ ਕਾ ਕੁਛ ਕਲੇਸ ਹਮਕੋ ਬ੍ਯਾਪ ਨਹੀਂ ਸਕਤਾ ਹੈ ਤੇਰੇ ਸੰਤੋਂ ਕੇ ਸਾਥ ਮੈਨੇ ਬ੍ਯੋਹਾਰ ਕੀਆ ਹੈ॥

ਕਰਿ ਅਨੁਗ੍ਰਹੁ ਆਪਿ ਰਾਖਿਓ ਨਹ ਉਪਜਤਉ ਬੇਕਾਰੁ ॥

ਤੁਮਨੇ ਕ੍ਰਿਪਾ ਦ੍ਰਿਸਟੀ ਕਰਕੇ ਮੇਰੇ ਕੋ ਆਪ (ਰਾਖਿਓ) ਬਚਾਇ ਲੀਆ ਹੈ ਅਬ ਕਾਮਾਦੀ ਬਿਕਾਰੁ ਕੋਈ ਉਪਜਤਾ ਨਹੀਂ ਹੈ॥

ਜਿਸੁ ਪਰਾਪਤਿ ਹੋਇ ਸਿਮਰੈ ਤਿਸੁ ਦਹਤ ਨਹ ਸੰਸਾਰੁ ॥੧॥

ਜਿਸਕੋ ਤੇਰਾ ਨਾਮ ਪ੍ਰਾਪਤਿ ਹੋਣਾ ਲਿਖਾ ਹੈ ਸੋ ਸਿਮਰਤਾ ਹੈ ਔਰ ਤਿਸ ਕੋ ਅਗਨੀ ਰੂਪ ਸੰਸਾਰ ਦਗਧ ਨਹੀਂ ਕਰਤਾ ਹੈ॥੧॥

ਸੁਖ ਮੰਗਲ ਆਨੰਦ ਹਰਿ ਹਰਿ ਪ੍ਰਭ ਚਰਨ ਅੰਮ੍ਰਿਤ ਸਾਰੁ ॥

ਹੇ ਪ੍ਰਭੂ ਤੇਰਾ ਹਰਿ ਹਰਿ ਨਾਮੁ ਉਚਾਰਨੇ ਕਰ ਬਿਵਹਾਰੋਂ ਕੇ ਸੁਖ ਔਰ (ਮੰਗਲ) ਉਤਸਵ ਔਰ ਆਤਮ ਪ੍ਰਾਪਤੀ ਕਾ ਅਨੰਦੁ ਹੋਤਾ ਹੈ ਔਰ ਤੇਰੇ ਚਰਨੋਂ ਕਾ ਧਜਾਨੁ ਅੰਮ੍ਰਿਤ ਕਾ ਭੀ ਸਾਰ ਰੂਪ ਹੈ॥

ਨਾਨਕ ਦਾਸ ਸਰਨਾਗਤੀ ਤੇਰੇ ਸੰਤਨਾ ਕੀ ਛਾਰੁ ॥੨॥੪॥੧੨॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਆਪਕੀ ਸਰਨ ਪ੍ਰਾਪਤਿ ਹੂਆ ਹੂੰ ਤੇਰੇ ਸੰਤੋਂ ਕੀ ਮੇਰੇ ਕੋ ਚਰਨ ਧੂਰੀ ਪ੍ਰਾਪਤਿ ਹੋਵੇ॥੨॥੪॥੧੨॥

ਕੇਦਾਰਾ ਮਹਲਾ ੫ ॥

ਹਰਿ ਕੇ ਨਾਮ ਬਿਨੁ ਧ੍ਰਿਗੁ ਸ੍ਰੋਤ ॥

ਮਨਮੁਖੋਂ ਕੇ ਸਰਬੰਸ ਕੀ ਬਜਰਥਤਾ ਦਿਖਾਵਤੇ ਹੂਏ ਬੇਨਤੀ ਕਰਤੇ ਹੈਂ ਹੇ ਹਰੀ ਨਾਮ ਕੇ ਸੁਣੇ ਬਿਨਾਂ ਜੋ ਸ੍ਰੋਤ੍ਰ ਇੰਦ੍ਰੇ ਹੈਂ ਤਿਸ ਕੋ ਧਿਕਾਰ ਹੈ॥

ਜੀਵਨ ਰੂਪ ਬਿਸਾਰਿ ਜੀਵਹਿ ਤਿਹ ਕਤ ਜੀਵਨ ਹੋਤ ॥ ਰਹਾਉ ॥

ਹੇ ਜੀਵਨ ਰੂਪ ਜੋ ਤੇਰੇ ਕੋ ਬਿਸਾਰ ਕਰ ਜੀਵਤੇ ਹੈਂ ਤਿਨਕਾ ਜੀਵਨ ਕਹਾਂ ਹੋਤਾ ਹੈ ਵਹੁ ਮਰਤੇ ਹੈਂ॥ ਜੇ ਕਹੈਂ ਵਹੁ ਖਾਤੇ ਪੀਤੇ ਹੈਂ? ਕਹਤੇ ਹੈਂ॥

ਖਾਤ ਪੀਤ ਅਨੇਕ ਬਿੰਜਨ ਜੈਸੇ ਭਾਰ ਬਾਹਕ ਖੋਤ ॥

ਵਹੁ ਅਨੇਕ ਪ੍ਰਕਾਰ ਕੇ ਭੋਜਨੋਂ ਕੋ ਜੋ ਖਾਤੇ ਹੈਂ ਅਰ ਦੁਧ ਆਦਿਕੋਂ ਕੋ ਪੀਤੇ ਹੈਂ ਸੋ ਐਸੇ ਹੈਂ ਜੈਸਾ ਭਾਰ ਉਠਾਵਣੇ ਵਾਲਾ ਖੋਤਾ ਰੂੜੀ ਪਰ ਸੇ ਪੇਟ ਭਰ ਲੇਤਾ ਹੈ॥

ਆਠ ਪਹਰ ਮਹਾ ਸ੍ਰਮੁ ਪਾਇਆ ਜੈਸੇ ਬਿਰਖ ਜੰਤੀ ਜੋਤ ॥੧॥

ਆਠੋਂ ਪਹਿਰ ਵਿਵਹਾਰੋਂ ਮੈਂ ਅਤੀ ਕਸ਼ਟ ਪਾਯਾ ਹੈ ਜੈਸੇ (ਬਿਰਖ) ਬ੍ਰਿਖਭ ਅਰਥਾਤ ਬੈਲ (ਜੰਤੀ) ਕੋਲੂ ਮੈਂ ਜੋੜਿਆ ਹੂਆ ਕਸ਼ਟ ਪਾਵਤਾ ਹੈ॥੧॥

ਤਜਿ ਗੁੋਪਾਲ ਜਿ ਆਨ ਲਾਗੇ ਸੇ ਬਹੁ ਪ੍ਰਕਾਰੀ ਰੋਤ ॥

ਹੇ ਗੋਪਾਲ ਜੋ ਤੇਰੇ ਕੋ ਤਿਆਗ ਕਰਕੇ ਔਰ ਕੀ ਸੇਵਾ ਮੇਂ ਲਾਗੇ ਹੈਂ ਸੋ ਪੁਰਸ਼ ਅੰਤ ਕੋ ਬਹੁਤ ਪ੍ਰਕਾਰ ਰੋਵਤੇ ਹੈਂ॥

ਕਰ ਜੋਰਿ ਨਾਨਕ ਦਾਨੁ ਮਾਗੈ ਹਰਿ ਰਖਉ ਕੰਠਿ ਪਰੋਤ ॥੨॥੫॥੧੩॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਮੈਂ ਹਾਥ ਜੋੜ ਕਰ ਆਪ ਸੇ ਯਿਹ ਦਾਨ ਮਾਂਗਤਾ ਹੂੰ ਜੋ ਤੇਰੇ ਨਾਮ ਕੋ ਕੰਠ ਮੈਂ ਪਰੋਈ ਰਖੋਂ ਭਾਵ ਤੇਰੇ ਨਾਮ ਕੋ ਜਪਤਾ ਰਹੂੰ॥੨॥੫॥੧੩॥

ਕੇਦਾਰਾ ਮਹਲਾ ੫ ॥

ਸੰਤਹ ਧੂਰਿ ਲੇ ਮੁਖਿ ਮਲੀ ॥

ਜਿਸ ਪੁਰਸ਼ ਨੇ ਸੰਤੋਂ ਕੀ ਚਰਨ ਧੂਰੀ ਲੈਕਰ ਅਪਨੇ ਮੁਖ ਪਰ ਲਗਾਈ ਹੈ॥

ਗੁਣਾ ਅਚੁਤ ਸਦਾ ਪੂਰਨ ਨਹ ਦੋਖ ਬਿਆਪਹਿ ਕਲੀ ॥ ਰਹਾਉ ॥

ਵਹੁ ਪੁਰਸ਼ (ਅਚੁਤ) ਪਰਮੇਸਰ ਕੇ ਗੁਣੋਂ ਕੋ ਗਾਇ ਕਰ ਸਦਾ ਪੂਰਨ ਹੋ ਰਹਾ ਹੈ ਪੁਨ: ਤਿਸ ਕੋ ਕਲਿਜੁਗ ਕੇ ਦੋਖ ਨਹੀਂ ਲਾਗਤੇ॥

ਗੁਰ ਬਚਨਿ ਕਾਰਜ ਸਰਬ ਪੂਰਨ ਈਤ ਊਤ ਨ ਹਲੀ ॥

ਗੁਰੋਂ ਨੇ ਬਚਨ ਕਰ ਤਿਸ ਕੇ ਸਰਬ ਕਾਰਜ ਪੂਰਨ ਹੁਏ ਹੈਂ ਔਰ ਤਿਸ ਕੀ ਬ੍ਰਿਤੀ (ਈਤ ਊਤ) ਇਧਰ ਉਧਰ ਡਲਤੀ ਨਹੀਂ ਹੈ॥

ਪ੍ਰਭ ਏਕ ਅਨਿਕ ਸਰਬਤ ਪੂਰਨ ਬਿਖੈ ਅਗਨਿ ਨ ਜਲੀ ॥੧॥

ਜਿਸਨੇ ਏਕ ਪ੍ਰਭੂ ਕੋ ਅਨੇਕ ਪ੍ਰਕਾਰ ਹੋ ਕਰ ਸਰਬਤ੍ਰ ਪੂਰਨ ਹੋ ਰਹਾ ਜਾਨਾ ਹੈ ਤਿਸ ਕੀ ਬੁਧੀ ਵਿਸ਼ਜ ਅਗਨੀ ਮੈਂ ਨਹੀਂ ਜਲੀ ਹੈ॥੧॥

ਗਹਿ ਭੁਜਾ ਲੀਨੋ ਦਾਸੁ ਅਪਨੋ ਜੋਤਿ ਜੋਤੀ ਰਲੀ ॥

ਜਿਸ ਅਪਨੇ ਦਾਸ ਕੋ ਪਰਮੇਸ੍ਵਰ ਨੇ ਭੁਜਾ ਸੇ ਪਕੜ ਲੀਆ ਹੈ ਤਿਸ ਕੀ ਜੋਤਿ (ਜੋਤੀ) ਪਰਮੇਸ੍ਵਰ ਮੈਂ ਮਿਲੀ ਹੈ ਭਾਵ ਵਹੁ ਅਭੇਦ ਹੂਆ ਹੈ॥

ਪ੍ਰਭ ਚਰਨ ਸਰਨ ਅਨਾਥੁ ਆਇਓ ਨਾਨਕ ਹਰਿ ਸੰਗਿ ਚਲੀ ॥੨॥੬॥੧੪॥

ਜੋ ਪੁਰਸ਼ (ਅਨਾਥ) ਦੀਨ ਹੋ ਕਰ ਪ੍ਰਭ ਕੀ ਸਰਨ ਆਇਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕੇ ਸਾਥ ਪ੍ਰਲੋਕ ਮੈਂ ਹਰੀ ਕੀ ਪ੍ਰੀਤੀ ਚਲੀ ਹੈ॥੨॥੬॥੧੪॥ ਇਹ ਸਬਦ ਬੇਨਤੀ ਮੈਂ ਭੀ ਹੋ ਸਕਤਾ ਹੈ॥

ਕੇਦਾਰਾ ਮਹਲਾ ੫ ॥

ਪੰਨਾ ੧੧੨੨

ਹਰਿ ਕੇ ਨਾਮ ਕੀ ਮਨ ਰੁਚੈ ॥

ਜਿਸ ਪੁਰਸ਼ ਕੇ ਮਨ ਮੈਂ ਹਰੀ ਨਾਮ ਕੀ (ਰੁਚੈ) ਪ੍ਰੀਤੀ ਹੈ॥

ਕੋਟਿ ਸਾਂਤਿ ਅਨੰਦ ਪੂਰਨ ਜਲਤ ਛਾਤੀ ਬੁਝੈ ॥ ਰਹਾਉ ॥

ਕ੍ਰੋੜੋਂ ਸ਼ਾਂਤੀ ਅਰ ਆਨੰਦ ਕਰਕੇ ਵਹੁ ਪੁਰਸ਼ ਪੂਰਨ ਹੋ ਜਾਤਾ ਹੈ ਔਰ ਤਿਸ ਕੀ ਛਾਤੀ ਉਪਲਖਤ ਬੁਧੀ ਬੀਚ ਤੇ ਬਿਸ਼ਜਾਂ ਵਾਸਨਾ ਵਾ ਤ੍ਰਿਸਨਾ ਰੂਪ ਅਗਨੀ ਜਲਤੀ ਹੁਈ ਬੁਝ ਜਾਤੀ ਹੈ॥

ਸੰਤ ਮਾਰਗਿ ਚਲਤ ਪ੍ਰਾਨੀ ਪਤਿਤ ਉਧਰੇ ਮੁਚੈ ॥

ਸੰਤੋਂ ਕੇ ਮਾਰਗ ਚਲਤੇ ਹੁਏ ਪਾਪੀ (ਪ੍ਰਾਣੀ) ਜੀਵ (ਮੁਚੈ) ਬਹੁਤੇ ਹੀ ਉਧਰ ਗਏ ਹੈਂ॥

ਰੇਨੁ ਜਨ ਕੀ ਲਗੀ ਮਸਤਕਿ ਅਨਿਕ ਤੀਰਥ ਸੁਚੈ ॥੧॥

ਕਿਉਂਕਿ ਜਿਨ ਸੰਤੋਂ ਕੀ ਚਰਨ ਧੂਰੀ ਸੇ ਅਨੇਕ ਤੀਰਥ (ਸੁਚੈ) ਪਵਿਤ੍ਰ ਹੋਤੇ ਹੈਂ ਸੋ ਤਿਨ ਕੇ ਮਸਤਕ ਪਰ ਲਗੀ ਹੈ ਵਾ ਚਰਨ ਰੇਨ ਸੇ ਅਨੇਕ ਤੀਰਥੋਂ ਕੀ ਸੁਚਤਾ ਪ੍ਰਾਪਤਿ ਭਈ ਹੈ॥

ਚਰਨ ਕਮਲ ਧਿਆਨ ਭੀਤਰਿ ਘਟਿ ਘਟਹਿ ਸੁਆਮੀ ਸੁਝੈ ॥

ਮਨ ਕੇ ਅੰਤਰ ਪਰਮੇਸ੍ਵਰ ਕੇ ਚਰਨ ਕਮਲੋਂ ਕਾ ਧਿਆਨੁ ਕਰਨੇ ਸੇ ਸਰਬ ਘਟੋਂ ਮੈਂ ਸ੍ਵਾਮੀ ਬਜਾਪਕ ਸੁਝਤਾ ਹੈ॥

ਸਰਨਿ ਦੇਵ ਅਪਾਰ ਨਾਨਕ ਬਹੁਰਿ ਜਮੁ ਨਹੀ ਲੁਝੈ ॥੨॥੭॥੧੫॥

ਸ੍ਰੀ ਗੁਰੂ ਜੀ ਕਹਤੇ ਹੈਂ (ਦੇਵ ਅਪਾਰ) ਪਰਮੇਸ੍ਵਰ ਕੀ ਸਰਨ ਲੈਨੇ ਕਰਕੇ ਬਹੁੜੋ ਪੁਰਸ ਕੇ ਸਾਥ ਜਮੁ (ਲੁਝੈ) ਲੜਤਾ ਭਾਵ ਝਗੜਤਾ ਨਹੀਂ ਹੈ॥੨॥੭॥੧੫॥

ਕੇਦਾਰਾ ਛੰਤ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਮਿਲੁ ਮੇਰੇ ਪ੍ਰੀਤਮ ਪਿਆਰਿਆ ॥ ਰਹਾਉ ॥

ਹੇ ਮੇਰੇ ਪਜਾਰੇ ਪ੍ਰੀਤਮ ਹਰੀ ਮੇਰੇ ਕੋ ਆ ਕਰਕੇ ਮਿਲੀਏ॥

ਪੂਰਿ ਰਹਿਆ ਸਰਬਤ੍ਰ ਮੈ ਸੋ ਪੁਰਖੁ ਬਿਧਾਤਾ ॥

ਸੋ ਤੂੰ ਬਿਧਾਤਾ ਪੁਰਖ ਸਰਬ ਮੈਂ ਪੂਰਨ ਹੋ ਰਹਾ ਹੈਂ॥

ਮਾਰਗੁ ਪ੍ਰਭ ਕਾ ਹਰਿ ਕੀਆ ਸੰਤਨ ਸੰਗਿ ਜਾਤਾ ॥

ਹੇ ਹਰੀ ਪ੍ਰਭੂ ਤੇਰੇ ਮਿਲਣੇ ਕਾ ਮਾਰਗੁ ਇਹੁ ਨਿਸਚੇ ਕੀਆ ਹੈ ਕੇ ਤੂੰ ਸੰਤੋਂ ਕੇ ਸੰਗੁ ਤੇ ਜਾਨਾ ਜਾਤਾ ਹੈ॥

ਸੰਤਨ ਸੰਗਿ ਜਾਤਾ ਪੁਰਖੁ ਬਿਧਾਤਾ ਘਟਿ ਘਟਿ ਨਦਰਿ ਨਿਹਾਲਿਆ ॥

ਹੇ ਬਿਧਾਤਾ ਪੁਰਸੁ ਤੇਰੇ ਕੋ ਸੰਤੋਂ ਕੇ ਸੰਗ ਕਰਕੇ ਜਾਤਾ ਹੈ ਔਰ ਹੇ ਨਦਰੀ ਸਰਬ ਘਟੋਂ ਮੈਂ ਤੇਰੇ ਕੋ ਬਯਾਪਕ ਦੇਖਾ ਹੈ॥

ਜੋ ਸਰਨੀ ਆਵੈ ਸਰਬ ਸੁਖ ਪਾਵੈ ਤਿਲੁ ਨਹੀ ਭੰਨੈ ਘਾਲਿਆ ॥

ਜੋ ਤੇਰੀ ਸਰਨ ਆਵਤਾ ਹੈ ਸੋ ਪੁਰਸ ਸਰਬ ਸੁਖੋਂ ਕੋ ਪਾਵਤਾ ਹੈ ਤੂੰ ਤਿਲ ਮਾਤ੍ਰ ਭੀ ਕਿਸੀ ਕੀ ਘਾਲ ਕਰੀ ਹੁਈ ਕੋ ਤੋੜਤਾ ਨਹੀਂ ਹੈ॥

ਹਰਿ ਗੁਣ ਨਿਧਿ ਗਾਏ ਸਹਜ ਸੁਭਾਏ ਪ੍ਰੇਮ ਮਹਾ ਰਸ ਮਾਤਾ ॥

ਹੇ ਨਿਧੀ ਰੂਪ ਹਰੀ ਜਿਨ ਪਰੁਸੋਂ ਨੇ ਤੇਰੇ ਗੁਣ ਗਾਏ ਹੈਂ ਸੇ ਪੁਰਸ (ਸੁਭਾਏ) ਸੋਭਨੀਕ ਹੁਏ ਹੈਂ ਔਰ ਤੇਰੇ ਮਹਾ (ਰਸ) ਪ੍ਰੇਮ ਕਰਕੇ ਅਤੀ ਅਨੰਦ ਮੈਂ ਤਿਨਕਾ ਮਨੁ (ਮਾਤਾ) ਮਸਤੁ ਹੂਆ ਹੈ॥

ਨਾਨਕ ਦਾਸ ਤੇਰੀ ਸਰਣਾਈ ਤੂ ਪੂਰਨ ਪੁਰਖੁ ਬਿਧਾਤਾ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਆਪਕੀ ਸਰਨੀ ਆਯਾ ਹੂੰ ਤੂੰ ਪੂਰਨ (ਪੁਰਖੁ) ਬਯਾਪਕ ਹੈਂ ਔਰ ਸਰਬ ਕਾ (ਬਿਧਾਤਾ) ਰਖਕ ਹੈਂ॥੧॥

ਹਰਿ ਪ੍ਰੇਮ ਭਗਤਿ ਜਨ ਬੇਧਿਆ ਸੇ ਆਨ ਕਤ ਜਾਹੀ ॥

ਹੇ ਹਰੀ ਜਿਨ ਤੇਰੇ ਦਾਸੋਂ ਕਾ ਮਨੁ ਤੇਰੀ ਪ੍ਰੇਮਾ ਭਗਤੀ ਮੈਂ ਬੇਧਾ ਗਿਆ ਹੈ ਸੇ ਪੁਰਸ ਔਰ ਕਹਾਂ ਜਾਤੇ ਹੈਂ ਵਾ ਜਾਵੈਂ ਭਾਵ ਕਹੀ ਨਹੀਂ ਜਾਤੇ ਹੈਂ॥

ਮੀਨੁ ਬਿਛੋਹਾ ਨਾ ਸਹੈ ਜਲ ਬਿਨੁ ਮਰਿ ਪਾਹੀ ॥

ਜੈਸੇ ਮੱਛੀ ਜਲ ਕਾ ਵਿਛੋੜਾ ਸਹਾਰ ਨਹੀਂ ਸਕਤੀ ਹੈ ਅਰ ਜਲ ਸੇ ਬਿਨਾਂ ਮਰ ਪੜਤੀ ਹੈ ਤੈਸੇ ਹੀ ਤੇਰੇ ਦਾਸ ਤੇਰੇ ਬਿਨਾਂ ਜੀਵ ਨਹੀਂ ਸਕਤੇ॥ ਦ੍ਰਿਸ੍ਟਾਂਤ॥

ਹਰਿ ਬਿਨੁ ਕਿਉ ਰਹੀਐ ਦੂਖ ਕਿਨਿ ਸਹੀਐ ਚਾਤ੍ਰਿਕ ਬੂੰਦ ਪਿਆਸਿਆ ॥

ਹੇ ਹਰਿ ਤੇਰੇ ਬਿਨਾਂ ਕੈਸੇ ਰਹਿ ਸਕੀਏ ਔਰ ਵਿਛੋੜੇ ਕੇ ਦੁਖ ਕੋ ਕੈਸੇ ਸਹਾਰੀਏ? ਯਥਾ ਪਾਪ ਹੀ ਸ੍ਵਾਂਤੀ ਬੂੰਦ ਕਾ ਪਯਾਸਾ ਕਬੀ ਰਹਿ ਸਕਤਾ ਹੈ? ਭਾਵ ਨਹੀਂ ਰਹਿ ਸਕਤਾ ਹੈ॥ ਔਰੁ ਦ੍ਰਿਸ੍ਟਾਂਤ॥

ਕਬ ਰੈਨਿ ਬਿਹਾਵੈ ਚਕਵੀ ਸੁਖੁ ਪਾਵੈ ਸੂਰਜ ਕਿਰਣਿ ਪ੍ਰਗਾਸਿਆ ॥

ਚਕਵੀ ਐਸੇ ਕਹਤੀ ਹੈ ਕਿ ਕਦੋਂ ਰਾਤ੍ਰ ਬਤੀਤ ਹੋਵੈਗੀ ਅਰੁ ਸੂਰਜ ਕੀਆਂ ਕਿਰਣਾਂ (ਆ) ਸਰਬ ਓਰ ਪ੍ਰਕਾਸ ਕਰੇ ਪੁਨਾ ਹਮ ਸੁਖ ਪਾਵੈ॥ ਦ੍ਰਿਸ੍ਟਾਂਤ ਮੈਂ ਤੈਸੇ ਹੀ ਜਬ ਅਵਿਦਯਾ ਰੂਪ ਰਾਤ੍ਰੀ ਬਤੀਤ ਹੋਵੈ ਅਰ ਗੁਰੁ ਰੂਪ ਸੂਰਜੁ ਉਪਦੇਸ ਰੂਪੀ ਕਿਰਣੋ ਕਾ ਪ੍ਰਗਾਸ ਕਰੇ ਤਬ ਜਗਯਾਸੂ ਰੂਪ ਚਕਵੀ ਕੋ ਤੇਰੇ ਸ੍ਵਰੂਪ ਕਾ ਸੁਖੁ ਪ੍ਰਾਪਤਿ ਹੋਵੈ॥

ਹਰਿ ਦਰਸਿ ਮਨੁ ਲਾਗਾ ਦਿਨਸੁ ਸਭਾਗਾ ਅਨਦਿਨੁ ਹਰਿ ਗੁਣ ਗਾਹੀ ॥

ਹੇ ਹਰਿ ਸੋਈ ਦਿਨ ਸ੍ਰੇਸ੍ਟ ਔਰ ਸੁਭਾਗੀ ਹੈ ਜਿਸ ਦਿਨ ਤੇਰੇ ਦਰਸਨ ਮੈਂ ਮਨ ਲਾਗ ਗਿਆ ਔਰ ਜਿਸਕਾ ਮਨੁ ਲਾਗਾ ਹੈ ਸੋ ਰਾਤ੍ਰਿ ਦਿਨ ਤੇਰੇ ਗੁਣੋਂ ਕੋ ਗਾਵਤੇ ਹੈਂ॥

ਨਾਨਕ ਦਾਸੁ ਕਹੈ ਬੇਨੰਤੀ ਕਤ ਹਰਿ ਬਿਨੁ ਪ੍ਰਾਣ ਟਿਕਾਹੀ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਭਾਵ ਕਰ ਆਪ ਪਾਸ ਬੇਨਤੀ ਕਰਤਾ ਹੂੰ ਹੇ ਹਰੀ ਤੇਰੇ ਬਿਨਾਂ ਪ੍ਰਾਣ (ਕਤ) ਕਬ ਠਹਿਰ ਸਕਤੇ ਹੈਂ ਭਾਵ ਨਹੀਂ ਠਹਿਰ ਸਕਤੇ॥੨॥ ਔਰ ਦ੍ਰਿਸਟਾਂਤ॥

ਸਾਸ ਬਿਨਾ ਜਿਉ ਦੇਹੁਰੀ ਕਤ ਸੋਭਾ ਪਾਵੈ ॥

ਜਿਸ ਪ੍ਰਕਾਰ ਸ੍ਵਾਸੋਂ ਸੇ ਬਿਨਾਂ ਦੇਹੀ ਕਹਾਂ ਸੋਭਾ ਪਾਵਤੀ ਹੈ ਭਾਵ ਨਹੀਂ ਪਾਵਤੀ ਹੈ॥ ਕਾਕੋਕਤੀ ਦ੍ਰਿਸ਼ਟਾਂਤ ਮੈਂ॥

ਦਰਸ ਬਿਹੂਨਾ ਸਾਧ ਜਨੁ ਖਿਨੁ ਟਿਕਣੁ ਨ ਆਵੈ ॥

ਤਿਸੀ ਪ੍ਰਕਾਰ ਸਾਧੂ ਜਨ ਤੇਰੇ ਦਰਸਨ ਸੇ ਰਹਿਤ ਹੂਆ ਖਿਨ ਮਾਤ੍ਰ ਭੀ ਇਸਥਿਤ ਨਹੀਂ ਹੋਇ ਸਕਤਾ॥

ਹਰਿ ਬਿਨੁ ਜੋ ਰਹਣਾ ਨਰਕੁ ਸੋ ਸਹਣਾ ਚਰਨ ਕਮਲ ਮਨੁ ਬੇਧਿਆ ॥

ਹੇ ਹਰੀ ਤੇਰੇ ਸੇ ਬੇਮੁਖ ਹੋਕੇ ਜੋ ਰਹਿਣਾ ਹੈ ਸੋ ਨਰਕ ਸਹਾਰਨੇ ਕੇ ਤੁਲ ਹੈ ਯਾਹੀ ਤੇ ਤੇਰੇ ਚਰਨ ਕਮਲੋਂ ਮੈਂ ਅਪਨੇ ਮਨ ਕੋ ਮੈਨੇ ਬੇਧਾ ਅਰਥਾਤ ਲਗਾਇਆ ਹੈ॥

ਹਰਿ ਰਸਿਕ ਬੈਰਾਗੀ ਨਾਮਿ ਲਿਵ ਲਾਗੀ ਕਤਹੁ ਨ ਜਾਇ ਨਿਖੇਧਿਆ ॥

ਹੇ ਹਰੀ ਜੋ ਪੁਰਸ ਤੇਰੇ (ਰਸਿਕ) ਪ੍ਰੇਮੀ ਵੈਰਾਗਵਾਨੁ ਹੈਂ ਤਿਸ ਕੀ ਬ੍ਰਿਤੀ ਤੇਰੇ ਨਾਮ ਮੈਂ ਲਾਗੀ ਹੈ ਔਰ ਵਹੁ ਕਹੀਂ ਨਖੇਧੀ ਕੋ ਪ੍ਰਾਪਤਿ ਨਹੀਂ ਹੋਤਾ ਹੈ॥

ਹਰਿ ਸਿਉ ਜਾਇ ਮਿਲਣਾ ਸਾਧਸੰਗਿ ਰਹਣਾ ਸੋ ਸੁਖੁ ਅੰਕਿ ਨ ਮਾਵੈ ॥

ਹੇ ਹਰੀ ਸਾਧ ਸੰਗਤਿ ਮੈਂ ਜਾਇ ਕਰਕੇ ਤੇਰੇ ਸਾਥ ਜੋ ਮਿਲ ਰਹਣਾ ਅਰ ਤਿਸ ਮਿਲਾਪ ਕਾ ਜੋ ਸੁਖੁ ਹੈ ਵਹੁ (ਅੰਕਿ) ਰਿਦੇ ਮੈਂ ਸਮਾਵਤਾ ਨਹੀਂ ਹੈ॥

ਹੋਹੁ ਕ੍ਰਿਪਾਲ ਨਾਨਕ ਕੇ ਸੁਆਮੀ ਹਰਿ ਚਰਨਹ ਸੰਗਿ ਸਮਾਵੈ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਸ੍ਵਾਮੀ ਦਾਸ ਕੇ ਊਪਰ ਕ੍ਰਿਪਾਲ ਹੋ ਵਹੁ ਜੋ ਤੇਰੇ ਚਰਨੋਂ ਕੇ ਸਾਥ ਮੇਰਾ ਮਨੁ ਸਮਾਇ ਜਾਵੈ॥੩॥

ਖੋਜਤ ਖੋਜਤ ਪ੍ਰਭ ਮਿਲੇ ਹਰਿ ਕਰੁਣਾ ਧਾਰੇ ॥

ਹੇ (ਕਰੁਣਾ) ਕ੍ਰਿਪਾ ਕੇ ਧਾਰਨੇ ਹਾਰੇ ਹਰੀ ਪ੍ਰਭੂ ਮੁਝ ਕੋ ਢੂੰਢਤੇ ਢੂੰਡਤੇ ਕੋ ਮਿਲੇ ਹੋ॥

ਨਿਰਗੁਣੁ ਨੀਚੁ ਅਨਾਥੁ ਮੈ ਨਹੀ ਦੋਖ ਬੀਚਾਰੇ ॥

ਹੇ ਮਰਾਰਾਜ ਮੈਂ ਗੁਣੋਂ ਸੇ ਰਹਿਤ ਹੂੰ ਨੀਚ ਅਰ ਅਨਾਥ ਹੂੰ ਆਪਨੇ ਮੇਰੇ ਦੋਖ ਬੀਚਾਰੇ ਨਹੀਂ ਹੈਂ॥

ਨਹੀ ਦੋਖ ਬੀਚਾਰੇ ਪੂਰਨ ਸੁਖ ਸਾਰੇ ਪਾਵਨ ਬਿਰਦੁ ਬਖਾਨਿਆ ॥

ਹੇ ਪੂਰਨ ਸਰਬ ਸੁਖੋਂ ਕੇ ਦੇਣੇ ਹਾਰੇ ਆਪਕਾ ਬੇਦੋਂ ਨੇ (ਪਾਵਨ) ਪਵਿਤ੍ਰ ਕਾ (ਬਿਰਦੁ) ਧਰਮ ਬਰਨਨ ਕੀਆ ਹੈ॥

ਭਗਤਿ ਵਛਲੁ ਸੁਨਿ ਅੰਚਲੋੁ ਗਹਿਆ ਘਟਿ ਘਟਿ ਪੂਰ ਸਮਾਨਿਆ ॥

ਮੈਂ ਭਗਤੋਂ ਕਾ ਪਜਾਰਾ ਸੁਨ ਕਰ ਆਪਕਾ ਪੱਲਾ ਪਕੜਾ ਹੈ ਔਰ ਤੂੰ ਸਰਬ ਘਟੋਂ ਮੈਂ ਸਮਾਨ ਪੂਰਨ ਹੋ ਰਹਾ ਹੈਂ॥

ਸੁਖ ਸਾਗਰੋੁ ਪਾਇਆ ਸਹਜ ਸੁਭਾਇਆ ਜਨਮ ਮਰਨ ਦੁਖ ਹਾਰੇ ॥

ਹੇ ਸੁਖੋਂ ਕੇ ਸਮੁਦ੍ਰ ਜਿਸਨੇ ਤੇਰੇ ਕੋ ਪਾਇਆ ਹੈ ਸੋ ਸਹਿਜੇ ਹੀ ਸੋਭਨੀਕ ਹੂਆ ਹੈ ਔਰ ਤਿਸਨੇ ਜਨਮ ਮਰਨਾਦਿ ਦੁਖ ਸਭ ਹਾਰ ਦੀਏ ਹੈਂ ਭਾਵ ਤਿਆਗ ਦੀਏ ਹੈਂ॥

ਕਰੁ ਗਹਿ ਲੀਨੇ ਨਾਨਕ ਦਾਸ ਅਪਨੇ ਰਾਮ ਨਾਮ ਉਰਿ ਹਾਰੇ ॥੪॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਰਮਣ ਰੂਪ ਜਿਨ ਪੁਰਸ਼ੋਂ ਨੇ ਤੇਰੇ ਨਾਮ ਕਾ ਰਿਦੇ ਮੈਂ ਹਾਰ ਪਾਯਾ ਹੈ ਸੋ ਦਾਸ ਤੈਨੇ ਹਾਥ ਸੇ ਪਕੜ ਕਰ ਰਾਖ ਲੀਏ ਹੈਂ॥੪॥੧॥

ਸੰਤੋਂ ਕੀ ਮਹਿਮਾਂ ਕਹਤੇ ਹੈਂ॥

ਪੰਨਾ ੧੧੨੩

ਰਾਗੁ ਕੇਦਾਰਾ ਬਾਣੀ ਕਬੀਰ ਜੀਉ ਕੀ

ੴ ਸਤਿਗੁਰ ਪ੍ਰਸਾਦਿ ॥

ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨੁ ਅਭਿਮਾਨਾ ॥

ਜੋ ਉਸਤਤ ਅਰ ਨਿੰਦਾ ਦੋਨੋਂ ਸੇ (ਬਿਬਰਜਿਤ) ਰਹਿਤ ਹੂਆ ਹੈ ਪੁਨਾ ਮਨ ਅਰ ਅਭਿਮਾਨ ਕੋ ਭੀ ਤਜ ਦੀਆ ਹੈ॥

ਲੋਹਾ ਕੰਚਨੁ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ ॥੧॥

ਪੁਨਾ ਲੋਹਾ ਅਰ ਸੁ੍ਰਨ ਕੋ ਬਰਾਬਰ ਸਮਝਾ ਹੈ ਹੇ ਭਗਵਨ ਸੋ ਪੁਰਸ਼ ਆਪਕਾ ਸ੍ਵਰੂਪ ਹੀ ਹੈ॥੧॥

ਤੇਰਾ ਜਨੁ ਏਕੁ ਆਧੁ ਕੋਈ ॥

ਕਾਮੁ ਕ੍ਰੋਧੁ ਲੋਭੁ ਮੋਹੁ ਬਿਬਰਜਿਤ ਹਰਿ ਪਦੁ ਚੀਨੈ ਸੋਈ ॥੧॥ ਰਹਾਉ ॥

ਹੇ ਭਗਵਨ ਤੇਰਾ ਦਾਸ ਕੋਈ ਏਕ ਆਧਾ ਹੈ ਭਾਵ ਕੋਈ ਵਿਰਲਾ ਹੀ ਹੋਤਾ ਹੈ ਵਾ ਏਕ ਗਜਾਨਵਾਨ ਆਧਾ ਜਗਜਾਸੂ ਹੈ ਕਿਉਂਕਿ ਜੋ ਪੁਰਸ਼ ਕਾਮ ਕ੍ਰੋਧ ਲੋਭ ਮੋਹ ਸੇ ਰਹਤ ਹੋਤਾ ਹੈ ਹੇ ਹਰੀ ਆਪਕੇ ਪਦ ਕੋ ਸੋਈ ਪੁਰਸ਼ (ਚੀਨੈ) ਜਾਨਤਾ ਹੈ॥੧॥

ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ ॥

ਜੋ ਰਜੋ ਗੁਣ ਅਰ ਤਮੋ ਗੁਣ ਪੁਨਾ ਸਤੋ ਗੁਣ ਕਹੀਤੇ ਹੈਂ ਏਹ ਸਭ ਤੇਰੀ ਹੀ ਮਾਯਾ ਹੈ॥

ਚਉਥੇ ਪਦ ਕਉ ਜੋ ਨਰੁ ਚੀਨੈ੍ ਤਿਨ੍ ਹੀ ਪਰਮ ਪਦੁ ਪਾਇਆ ॥੨॥

(ਚਉਥੇ ਪਦ) ਤੁਰੀਆ ਸਾਖੀ ਕੋ ਜੋ ਪੁਰਸ਼ ਜਾਨ ਲੇਤਾ ਹੈ ਤਿਸਨੇ ਹੀ ਤੇਰੇ ਉਤਕ੍ਰਿਸਟ ਪਦ ਕੋ ਅਰਥਾਤ ਮੋਖ ਕੋ ਪਾਯਾ ਹੈ॥੨॥

ਤੀਰਥ ਬਰਤ ਨੇਮ ਸੁਚਿ ਸੰਜਮ ਸਦਾ ਰਹੈ ਨਿਹਕਾਮਾ ॥

ਤੀਰਥ ਬ੍ਰਤ ਨੇਮ ਪੁਨਾ ਸੌਚ ਸੰਜਮੋਂ ਕੋ ਕਰਤਾ ਹੂਆ ਭੀ ਸਦੀਵ ਨਿਸਕਾਮ ਰਹਿਤਾ ਹੈ॥

ਤ੍ਰਿਸਨਾ ਅਰੁ ਮਾਇਆ ਭ੍ਰਮੁ ਚੂਕਾ ਚਿਤਵਤ ਆਤਮ ਰਾਮਾ ॥੩॥

ਤਿਸਕੇ ਰਿਦੇ ਸੇ ਤ੍ਰਿਸਨਾ ਅਰ (ਮਾਇਆ) ਛਲ ਅਰ ਭਰਮ ਚੂਕ ਗਿਆ ਹੈ ਔਰ (ਆਤਮ ਰਾਮਾ) ਆਪਕੋ ਬਜਾਪਕ ਰੂਪ ਜਾਣਕਰ ਚਿੰਤਨ ਕਰਤਾ ਹੈ॥੩॥

ਜਿਹ ਮੰਦਰਿ ਦੀਪਕੁ ਪਰਗਾਸਿਆ ਅੰਧਕਾਰੁ ਤਹ ਨਾਸਾ ॥

ਜਿਸ ਪੁਰਸ਼ ਕੇ ਅੰਤਹਕਰਣ ਮੰਦਰ ਮੈਂ ਗਿਆਨ ਰੂਪ ਦੀਪਕ ਪ੍ਰਕਾਸਾ ਹੈ ਤਿਸ ਕਾ ਅਗਜਾਨ ਰੂਪੀ ਅੰਧਕਾਰ ਨਸ਼ਟ ਹੂਆ ਹੈ॥

ਨਿਰਭਉ ਪੂਰਿ ਰਹੇ ਭ੍ਰਮੁ ਭਾਗਾ ਕਹਿ ਕਬੀਰ ਜਨ ਦਾਸਾ ॥੪॥੧॥

ਹੇ ਨਿਰਭਉ ਤਿਸਨੇ ਆਪਕੋ ਪੂਰਨ ਹੋ ਰਹੇ ਜਾਨਾ ਹੈ ਅਰ ਭਰਮ ਤਿਸ ਕਾ (ਭਾਗਾ) ਦੂਰ ਹੋਇਆ ਹੈ ਸ੍ਰੀ ਕਬੀਰ ਜੀ ਕਹਤੇ ਹੈਂ ਵਹੁ ਪਰੁਸ਼ ਤੇਰਾ ਦਾਸ ਹੈ॥੪॥੧॥ ਅਬ ਬਨਜ ਕੇ ਪ੍ਰਕਾਰ ਸੇ ਨਾਂਮ ਕੀ ਮਹਤਤਾ ਅਰ ਅਪਨਾ ਨਿਸਚਾ ਪ੍ਰਗਟ ਕਰਤੇ ਹੂਏ ਉਪਦੇਸ਼ ਕਰਤੇ ਹੈਂ॥

ਕਿਨਹੀ ਬਨਜਿਆ ਕਾਂਸੀ ਤਾਂਬਾ ਕਿਨਹੀ ਲਉਗ ਸੁਪਾਰੀ ॥

ਕਿਸੀ ਨੇ ਤੋ ਸੰਸਾਰ ਮੈਂ ਕਾਸੀ ਤਾਂਬਾ ਖਰੀਦ ਕੀਆ ਪੁਨਾ ਕਿਸੀ ਨੇ ਲੌਂਗ ਸਪਾਰੀ ਆਦਿ ਬਸਤੂਓਂ ਕਾ ਬਨਜ ਕੀਆ ਹੈ॥

ਸੰਤਹੁ ਬਨਜਿਆ ਨਾਮੁ ਗੋਬਿਦ ਕਾ ਐਸੀ ਖੇਪ ਹਮਾਰੀ ॥੧॥

ਪਰੰਤੂ ਸੰਤੋਂ ਨੇ ਏਕ ਗੋਬਿੰਦ ਕਾ ਨਾਮ ਹੀ ਬਨਜਾ ਹੈ ਸੋ ਹਮਾਰੀ ਖੇਪ ਭੀ ਐਸੀ ਹੈ॥੧॥

ਹਰਿ ਕੇ ਨਾਮ ਕੇ ਬਿਆਪਾਰੀ ॥

ਹੀਰਾ ਹਾਥਿ ਚੜਿਆ ਨਿਰਮੋਲਕੁ ਛੂਟਿ ਗਈ ਸੰਸਾਰੀ ॥੧॥ ਰਹਾਉ ॥

ਹਰੀ ਨਾਂਮ ਕੇ ਜੋ ਵਪਾਰੀ ਸੰਤ ਜਨ ਹੈਂ ਤਿਨ ਕੇ ਬੁਧੀ ਰੂਪੀ ਹਾਥ ਮੈਂ ਗੵਾਨ ਵਾ ਬ੍ਰਹਮ ਅਮੋਲਕ ਹੀਰਾ ਚੜ ਗਿਆ ਹੈ ਭਾਵ ਸਾਖ੍ਯਾਤਕਾਰ ਹੂਆ ਹੈ ਔਰ ਸੰਸਾਰ ਕੇ ਪ੍ਰਾਪਤਿ ਕਰਨੇ ਵਾਲੀ ਅਸੁਭ ਕਿਰਿਆ ਤਿਨਕੀ ਛੂਟ ਗਈ ਹੈ॥੧॥

ਸਾਚੇ ਲਾਏ ਤਉ ਸਚ ਲਾਗੇ ਸਾਚੇ ਕੇ ਬਿਉਹਾਰੀ ॥

ਹਮ ਸਚੇ ਪਰਮੇਸਰ ਨੇ ਪ੍ਰੇਮ ਕਰ ਲਗਾਏ ਤੌਂ ਸਚ ਨਾਮ ਜਾਪ ਮੈਂ ਲਾਗੇ ਹੈਂ ਅਬ ਤੋ ਸਾਚੇ ਕੇ ਹੀ ਬਿਵਹਾਰੀ ਹੋ ਰਹੇ ਹੈ ਭਾਵ ਯਹ ਕਿ ਬਿਵਹਾਰੋਂ ਮੇਂ ਭੀ ਪਰਮੇਸ੍ਵਰ ਕੋ ਹੀ ਚਿੰਤਨ ਕਰਤੇ ਹੈਂ ਯਥਾ ਪ੍ਰਮਾਣ 'ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮ ਸਮਾਲਿ॥ ਹਾਥ ਪਾਉ ਕਰਿ ਕਾਮ ਸਭ ਚੀਤ ਨਿਰੰਜਨਿ ਨਾਲਿ'॥

ਸਾਚੀ ਬਸਤੁ ਕੇ ਭਾਰ ਚਲਾਏ ਪਹੁਚੇ ਜਾਇ ਭੰਡਾਰੀ ॥੨॥

ਰਿਦੇ ਰੂਪ ਖਜਾਨੇ ਸੇ ਸਾਚੀ ਵਸਤੂ ਜੋ ਭਗਤੀ ਹੈ ਤਿਸ ਕੇ ਭਾਰ ਚਲਾਏ ਹੈਂ ਭਾਵ ਯਹ ਕਿ ਆਪ ਭਗਤੀ ਕਰਨੀ ਅਵਰੋਂ ਸੇ ਕਰਾਵਣੀ॥ ਯਥਾ ਪ੍ਰਮਾਣ ਹੈ॥ ''ਹਉ ਵਾਰੀ ਜੀਉ ਵਾਰੀ ਆਪ ਭਗਤਿ ਕਰਨ ਅਵਰਾ ਭਗਤਿ ਕਰਾਵਣਿਆ'' ਪੁਨਾ ਵਹੁ ਪੁਰਸ਼ ਭੰਡਾਰੀ ਹੋ ਕਰ ਸ੍ਵਰੂਪ ਮੈਂ ਜਾਇ ਪਹੁਚੇ ਹੈਂ॥੨॥ ਅਬ ਤਿਨ ਸੰਤੋਂ ਕਾ ਨਿਸਚਾ ਬਰਨਨ ਕਰਤੇ ਹੈਂ॥

ਆਪਹਿ ਰਤਨ ਜਵਾਹਰ ਮਾਨਿਕ ਆਪੈ ਹੈ ਪਾਸਾਰੀ ॥

ਪਰਮੇਸ੍ਵਰ ਆਪ ਹੀ (ਰਤਨ) ਵੈਰਾਗ ਹੈ ਔਰ (ਜਵਾਹਰ) ਸਾਖ੍ਯਾਤਕਾਰ ਅਰ (ਮਾਨਿਕ) ਮੰਨਨ ਸੁਭ ਗੁਣ ਰੂਪ ਆਪ ਹੀ ਹੈ ਔਰ (ਪਾਸਾਰੀ) ਪ੍ਰਪੰਚ ਕਾ ਕਰਤਾ ਵਾ ਇਨ ਗੁਣ ਕਾ ਪਾਸਾਰ ਕਰਨੇ ਵਾਲਾ ਅਰਥਾਤ ਗੁਰੂ ਭੀ ਆਪ ਹੀ ਹੈ॥

ਆਪੈ ਦਹ ਦਿਸ ਆਪ ਚਲਾਵੈ ਨਿਹਚਲੁ ਹੈ ਬਿਆਪਾਰੀ ॥੩॥

ਦਸੋ ਦਿਸਾ ਰੂਪ ਭੀ ਆਪ ਹੀ ਹੈ ਔਰ ਭਗਤੀ ਰੂਪ ਖੇਪ ਚਲਾਉਣੇ ਵਾਲਾ ਆਪ ਹੀ ਹੈ ਅਰ ਅਚਲ ਵਪਾਰੀ ਹੈ ਭਾਵ ਯਹਿ ਕਿ ਸਤਾ ਸਫੁਰਤੀ ਜੋ ਉਤਪਤੀ ਪਾਲਨ ਸੰਘਾਰ ਕਰਤਾ ਹੂਆ ਹੀ ਅਸੰਗ ਹੈ॥੩॥ ਜੇ ਕਹੈ ਵਾਪਾਰ ਮੈਂ ਬੈਲ ਗੂਣ ਆਦਿਕ ਹੋਤੇ ਹੈਂ? ਯਹ ਕੌਣ ਹੈ ਤਿਸ ਪਰ ਕਹਤੇ ਹੈਂ॥

ਮਨੁ ਕਰਿ ਬੈਲੁ ਸੁਰਤਿ ਕਰਿ ਪੈਡਾ ਗਿਆਨ ਗੋਨਿ ਭਰਿ ਡਾਰੀ ॥

ਅਸਮਾਦਿਕ ਦਾਸੋਂ ਨੇ ਮਨ ਕੋ ਬੈਲ ਕੀਆ ਹੈ ਭਾਵ ਮਨ ਕੋ ਪਰਮੇਸਰ ਮਾਰਗ ਮੈਂ ਚਲਾਯਾ ਹੈ (ਸੁਰਤਿ) ਸ੍ਰੇਸ਼ਟ ਪ੍ਰੀਤੀ ਮਾਰਗ ਕੀਆ ਹੈ ਗਿਆਨ ਰੂਪੀ ਗੂਣ ਸੁਭ ਗੁਣ ਕੇ ਸਾਥ ਭਰ ਕਰ ਮਨ ਰੂਪ ਬੈਲ ਕੇ ਊਪਰ (ਡਾਰੀ) ਪਾਈ ਹੈ ਭਾਵ ਸੁਭ ਗੁਣ ਸਭੀ ਗਿਆਨ ਕੇ ਅੰਤਰ ਆ ਜਾਤੇ ਹੈਂ॥

ਕਹਤੁ ਕਬੀਰੁ ਸੁਨਹੁ ਰੇ ਸੰਤਹੁ ਨਿਬਹੀ ਖੇਪ ਹਮਾਰੀ ॥੪॥੨॥

ਸ੍ਰੀ ਕਬੀਰ ਜੀ ਕਹਤੇ ਹੈਂ ਹੇ ਭਾਈ ਸੰਤ ਜਨੋ ਸ੍ਰਵਣ ਕਰੋ ਅਬ ਹਮਾਰੀ ਖੇਪ ਨਿਭੀ ਹੈ॥੪॥੨॥ ਉਪਦੇਸ਼ ਕਰਤੇ ਹੈਂ॥

ਰੀ ਕਲਵਾਰਿ ਗਵਾਰਿ ਮੂਢ ਮਤਿ ਉਲਟੋ ਪਵਨੁ ਫਿਰਾਵਉ ॥

ਹੇ (ਕਲਵਾਰਿ) ਕਲੇਸ ਵਾਲੀ ਗਾਵਾਰ (ਮੂਢ) ਅਤੀ ਮੂਰਖ ਬੁਧੀ ਤੂੰ ਵਾਸਨਾ ਰੂਪੀ ਪਵਨ ਕੋ ਸੰਸਾਰ ਕੀ ਤਰਫ ਸੇ ਉਲਟੀ ਕਰਕੇ ਪਰਮੇਸ੍ਵਰ ਕੀ ਤਰਫ (ਫਿਰਾਵਉ) ਮੋੜੋ ਵਾ ਪਰਤਖ ਪ੍ਰਾਣ ਪਵਣ ਕੋ ਨੀਚੇ ਸੇ ਊਪਰ ਦਸਮੇਂ ਦੁਆਰੇ ਕੋ ਮੋੜੋ॥

ਮਨੁ ਮਤਵਾਰ ਮੇਰ ਸਰ ਭਾਠੀ ਅੰਮ੍ਰਿਤ ਧਾਰ ਚੁਆਵਉ ॥੧॥

ਮਨ ਮਤਵਾਰੋ ਮਸਤ ਹੋ ਜਾਵੇਗਾ ਔਰ (ਮੇਰ ਸਰ) ਮੇਰੂ ਪਰਬਤ ਕੇ ਸਮਾਨ ਮੁਖ ਰੂਪ ਜੋ ਪਰਮਾਤਮਾ ਹੈ ਤਿਸ ਕੋ ਭਾਠੀ ਕਰ ਵਾ ਮੇਰੁ ਜੋ ਦਸਵਾਂ ਦਵਾਰ ਹੈ ਤਿਸ ਕੋ ਭਠੀ ਕੀ ਸਦਰਸ ਕਰ ਪੁਨਾ ਪ੍ਰਤਖ੍ਯ ਦਸਮੇਂ ਦੁਆਰੇ ਤੇ ਅੰਮ੍ਰਿਤ ਕੀ ਧਾਰ ਕਿੰਵੇਂ ਆਤਮਾਨੰਦ ਕੋ ਚੁਆਉਣਾ ਕਰੋ ਭਾਵ ਸਾਖ੍ਯਾਤ ਕਰੋ॥੧॥

ਬੋਲਹੁ ਭਈਆ ਰਾਮ ਕੀ ਦੁਹਾਈ ॥

ਪੀਵਹੁ ਸੰਤ ਸਦਾ ਮਤਿ ਦੁਰਲਭ ਸਹਜੇ ਪਿਆਸ ਬੁਝਾਈ ॥੧॥ ਰਹਾਉ ॥

ਹੇ ਭਾਈ ਤੁਮਕੋ ਰਾਮ ਕੀ (ਦੁਹਾਈ) ਸਪਤ ਹੈ ਵਾ ਜਿਸ ਰਾਮ ਕੀ ਸਾਰੇ ਦੁਹਾਈ ਫਿਰ ਰਹੀ ਹੈ ਤਿਸ ਪਰਮੇਸਰ ਕਾ ਜਸ ਉਚਾਰਨ ਕਰੋ ਸੰਤੋਂ ਕੀ (ਮਤਿ) ਸਿਖ੍ਯਾ ਧਾਰ ਕਰ ਜੋ ਦੁਰਲਭ ਆਤਮਾਨੰਦ ਅੰਮ੍ਰਤ ਹੈ ਤਿਸ ਕੋ ਸਦਾ ਪੀਵੋ ਜਿਨੋਂ ਨੇ ਪੀਆ ਹੈ ਤਿਸ ਅੰਮ੍ਰਿਤ ਨੇ ਤਿਨਕੀ ਵਿਸ੍ਯ ਵਾਸਨਾ ਰੂਪੀ ਤ੍ਰਿਖਾ ਬੁਝਾਇ ਦਈ ਹੈ॥

ਭੈ ਬਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸੁ ਪਾਵੈ ਭਾਈ ॥

ਭੈ ਕੇ ਵਿਖੈ (ਭਾਉ) ਗ੍ਯਾਨੁ ਹੈ ਭਾਵ ਪਹਲੇ ਭ੍ਯ ਹੋਵੈਗਾ ਤੌ ਔਰ ਸਾਧਨੋਂ ਦ੍ਵਾਰੇ ਗ੍ਯਾਨ ਪ੍ਰਾਪਤੀ ਹੋਵੇਗੀ ਔ (ਭਾਇ) ਪ੍ਰੇਮ ਕਰਕੇ ਗ੍ਯਾਨ ਕੇ ਮਹਾਤਮ ਕੋ ਕੋਊ ਵਿਰਲਾ ਹੀ ਸਮਝਤਾ ਹੈ ਹੇ ਭਾਈ ਵਹੀ ਪੁਰਖੁ ਹਰੀ ਕੇ ਅੰਮ੍ਰਿਤ ਰੂਪ ਰਸ ਕੋ ਪੀਵਤਾ ਹੈ ਰਸ ਪਦ ਆਨੰਦ ਕਾ ਪ੍ਰਯਾਯ ਹੈ॥

ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪੀਆਈ ॥੨॥

ਜਿਤਨੇ ਘਟ ਹੈਂ ਅੰਮ੍ਰਿਤ ਸਭ ਹੀ ਮੈਂ ਹੈ ਪਰੰਤੂ ਜਿਸਕੋ ਪਰਮੇਸ੍ਵਰ ਚਾਹਤਾ ਹੈ ਤਿਸ ਕੋ ਪਿਲਾਵਤਾ ਹੈ॥੨॥

ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ ॥

ਦੇਹ ਰੂਪ ਨਗਰੀ ਏਕ ਹੈ ਅਰ ਨਉ ਗੋਲਕ ਤਿਸ ਕੇ ਦਰਵਾਜੇ ਹੈਂ ਤਿਸ ਵਿਖੈ ਜੋ ਬ੍ਰਿਤੀ ਵਾ ਪਵਨ ਧਾਵਤੀ ਥੀ ਸੋ ਰੋਕ ਕਰ ਠਹਿਰਾਈ ਹੈ॥

ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲ੍ਹੈ ਤਾ ਮਨੁ ਖੀਵਾ ਭਾਈ ॥੩॥

ਜਬ ਧ੍ਯਾਤਾ ਧੇਯ ਆਦਿਕ ਤ੍ਰਿਕੁਟੀ (ਛੂਟੈ) ਨਿਬਿਤ੍ਰ ਹੋ ਜਾਵੈ ਭਾਵ ਬ੍ਰਿਤੀ ਗਾੜੀ ਹੋ ਜਾਵੈ ਤੋ ਹੇ ਭਾਈ ਦਸਵਾਂ (ਦਰ) ਦ੍ਵਾਰਾ ਪੂਰਬੋਕਤ ਅੰਮ੍ਰਿਤ ਕਾ ਖੁਲਤਾ ਹੈ ਔਰ ਤੌਹੀ ਮਨ (ਖੀਵਾ) ਅਮਲੀ ਹੋਤਾ ਹੈ ਭਾਵ ਆਤਮ ਆਨੰਦੀ ਹੋਤਾ ਹੈ॥੩॥

ਅਭੈ ਪਦ ਪੂਰਿ ਤਾਪ ਤਹ ਨਾਸੇ ਕਹਿ ਕਬੀਰ ਬੀਚਾਰੀ ॥

ਅਭੈ ਪਦ ਮੈਂ ਜਿਨਾਂ ਨੇ ਮਨ ਕੋ ਪੂਰਨ ਕੀਆ ਹੈ ਅਰਥਾਤ ਲਗਾਯਾ ਹੈ ਤਿਸ ਕੇ ਅਧ੍ਯਾਤਮ ਆਦੀ ਤਾਪ ਨਸ੍ਟ ਹੂਏ ਹੈਂ ਸ੍ਰੀ ਕਬੀਰ ਜੀ ਕਹਤੇ ਹੈਂ ਮੈਂ ਬੀਚਾਰ ਕਰ ਕਹਿਤਾ ਹੂੰ॥

ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ ॥੪॥੩॥

ਜੋ ਸੰਸਾਰ ਤੇ ਉਲਟ ਕਰ ਚਲਤੇ ਹੈਂ ਉਨੋਂ ਨੇ ਯਿਹ ਮਦੁ ਪਾਇਆ ਹੈ ਜੋ ਇਸ ਸਬਦ ਮੈਂ ਕਹਾ ਹੈ ਜੈਸੇ ਮਧ ਕਾ (ਖੋਂਦ) ਪ੍ਯਾਲਾ ਪੀਣੇ ਤੇ ਪੁਰਸ ਕੋ ਖੁਮਾਰੀ ਚੜਤੀ ਹੈ ਵਾ ਜੈਸੇ (ਖੋਂਦ) ਸੁੰਘੇ ਕੋ ਧਰਤੀ ਸੁੰਘਨੇ ਸੇ ਖੁਮਾਰੀ ਚੜਤੀ ਹੈ ਭਾਵ ਖਾਰਾ ਮੀਠਾ ਜਲੁ ਪ੍ਰਤੀਤ ਹੋ ਜਾਤਾ ਹੈ ਤੈਸੇ ਹੀ ਵਹੁ ਪੁਰਸ ਬ੍ਰਹਮਾਨੰਦ ਮੈਂ ਅੰਮ੍ਰਿਤ ਕਰ ਮਸਤ ਹੂਆ ਹੈ॥੪॥੩॥ ਉਪਦੇਸ ਕਰਤੇ ਹੈਂ॥

ਕਾਮ ਕ੍ਰੋਧ ਤ੍ਰਿਸਨਾ ਕੇ ਲੀਨੇ ਗਤਿ ਨਹੀ ਏਕੈ ਜਾਨੀ ॥

ਫੂਟੀ ਆਖੈ ਕਛੂ ਨ ਸੂਝੈ ਬੂਡਿ ਮੂਏ ਬਿਨੁ ਪਾਨੀ ॥੧॥

ਕਾਮ ਅਰ ਕ੍ਰੋਧ ਤ੍ਰਿਸਨਾ ਕੇ (ਲੀਨੇ) ਮਾਰੇ ਹੂਏ ਵਾ ਇਨ ਕੇ ਵਾਸਤੇ ਜੀਵੋਂ ਨੇ ਏਕ ਪਰਮੇਸਰ ਕੀ (ਗਤਿ) ਪ੍ਰਾਪਤੀ ਕੀ ਬਿਧੀ ਨਾ ਜਾਨੀ ਗਿਆਨ ਧਿਆਨ ਵਾ ਵੈਰਾਗ ਬਬੇਕ ਰੂਪੀ ਆਂਖੇ ਫੂਟ ਗਈ ਹੈਂ ਕੁਛੁ ਦਿਖਾਈ ਨਹੀਂ ਦੇਤਾ ਪਾਨੀ ਸੇ ਬਿਨਾਂ ਹੀ ਜੀਵ ਇਸ ਮੈਂ ਡੂਬ ਮੂਏ ਹੈਂ ਭਾਵ ਵਿਸ੍ਯ ਵਾ ਪਦਾਰਥੋਂ ਰੂਪ ਪਾਨੀ ਵਾਸਤਵ ਤੇ ਮਿਥ੍ਯਾ ਹੈ ਪਰੰਤੂ ਤੌ ਭੀ ਜੀਵ ਲੰਪਟ ਹੋ ਰਹੈ ਹੈਂ॥੧॥

ਪੰਨਾ ੧੧੨੪

ਚਲਤ ਕਤ ਟੇਢੇ ਟੇਢੇ ਟੇਢੇ ॥

ਅਸਤਿ ਚਰਮ ਬਿਸਟਾ ਕੇ ਮੂੰਦੇ ਦੁਰਗੰਧ ਹੀ ਕੇ ਬੇਢੇ ॥੧॥ ਰਹਾਉ ॥

ਹੇ ਪੁਰਸੋ ਮਨ ਤਨ ਬਾਣੀ ਕਰਕੇ ਟੇਢੇ ਹੋ ਕਰ ਕਿਉਂ ਚਲਤੇ ਹੋ ਯਿਹ ਜੋ ਸਰੀਰੁ ਹੈ (ਅਸਤਿ) ਹਾਡ ਔਰ ਵਿਸਟਾਦਿ ਦੁਰਗੰਧਤਾ ਕਰ (ਮੂੰਦੇ) ਭਰੇ ਹੂਏ ਹੈਂ ਅਰ ਚਰਮ ਕਰਕੇ ਊਪਰ ਸੇ (ਬੇਢੇ) ਵਲੇ ਹੂਏ ਹੈਂ॥੧॥

ਰਾਮ ਨ ਜਪਹੁ ਕਵਨ ਭ੍ਰਮ ਭੂਲੇ ਤੁਮ ਤੇ ਕਾਲੁ ਨ ਦੂਰੇ ॥

ਹੇ ਭਾਈ ਜਨੋ ਰਾਮ ਕੋ ਨਹੀਂ ਜਪਤੇ ਹੋ ਕਿਸ ਭ੍ਰਮ ਮੈਂ ਲਾਗ ਕਰ ਭੂਲ ਰਹੇ ਹੋ ਤੁਮਰੇ ਸੇ ਕਾਲ ਦੂਰ ਨਹੀਂ ਹੈ ਅਰਥਾਤ ਨਿਕਟ ਹੀ ਹੈ॥

ਅਨਿਕ ਜਤਨ ਕਰਿ ਇਹੁ ਤਨੁ ਰਾਖਹੁ ਰਹੈ ਅਵਸਥਾ ਪੂਰੇ ॥੨॥

ਇਸ ਸਰੀਰ ਕੋ ਅਨੇਕ ਜਤਨੋਂ ਕਰ ਰਾਖਤੇ ਹੋ ਚਾਹੇ ਕਿਤਨਾ ਰਖਣੇ ਕਾ ਜਤਨ ਕਰੋ ਪਰੰਤੂ ਅਵਸਥਾ ਕੇ ਪੂਰੇ ਹੋਣੇ ਸੇ ਰਹੇਗਾ॥ ਕਿੰਤੂ ਨ ਰਹੇਗਾ ਵਾ ਅਵਸਥਾ ਕੇ ਪੂਰੇ ਹੋਣੇ ਤਕ ਰਹੇਗਾ॥ ਆਗੇ ਨਹੀਂ ਰਹੇਗਾ॥੨॥

ਆਪਨ ਕੀਆ ਕਛੂ ਨ ਹੋਵੈ ਕਿਆ ਕੋ ਕਰੈ ਪਰਾਨੀ ॥

ਜਾ ਤਿਸੁ ਭਾਵੈ ਸਤਿਗੁਰੁ ਭੇਟੈ ਏਕੋ ਨਾਮੁ ਬਖਾਨੀ ॥੩॥

ਆਪਣਾ ਕੀਆ ਕੁਛ ਭੀ ਨਹੀਂ ਹੋਤਾ ਕੋਈ ਪ੍ਰਾਣੀ ਕਯਾ ਕਰ ਲੇਵੇਗਾ ਜੌ ਤਿਸ ਵਾਹਿਗੁਰੂ ਕੋ ਭਾਵਤਾ ਹੈ ਤੌ ਤਿਸੁ ਕੋ ਸਤਿਗੁਰੂ ਮਿਲਤਾ ਹੈ ਔ ਅਦੁਤੀ ਪਰਮੇਸ੍ਰ ਕੇ ਨਾਮ ਕੋ ਉਚਾਰਨ ਕਰਤਾ ਹੈ॥

ਬਲੂਆ ਕੇ ਘਰੂਆ ਮਹਿ ਬਸਤੇ ਫੁਲਵਤ ਦੇਹ ਅਇਆਨੇ ॥

ਜੈਸੇ ਕੋਈ ਮੋਟੇ ਰੇਤੇ ਕਾ ਘਰ ਬੰਧਵਾ ਕਰ ਬਸੈ ਤੋ ਸੀਘ੍ਰ ਹੀ ਨਸ੍ਰ ਹੋ ਜਾਤਾ ਹੈ ਪੁਨਾ ਜੈਸੇ ਫੂਲ ਥੋੜੇ ਦਿਨ ਮੈਂ ਮੁਰਝਾਇ ਜਾਤਾ ਹੈ ਹੇ ਇਯਾਨੇ ਜੀਵ ਇਸ ਪ੍ਰਕਾਰ ਯਿਹ ਦੇਹੀ ਨਾਸਵੰਤ ਹੈ॥

ਕਹੁ ਕਬੀਰ ਜਿਹ ਰਾਮੁ ਨ ਚੇਤਿਓ ਬੂਡੇ ਬਹੁਤੁ ਸਿਆਨੇ ॥੪॥੪॥

ਸ੍ਰੀ ਕਬੀਰ ਜੀ ਕਹਤੇ ਹੈਂ ਜਿਨ ਪੁਰਸੋਂ ਨੇ ਰਾਮ ਕੋ ਨਹੀਂ ਯਾਦ ਕੀਆ ਹੈ ਚਾਹੇ ਵਹੁ ਬਡੇ ਸਿਯਾਨੇ ਭੀ ਥੇ ਤੋ ਭੀ ਵਹੁ ਡੂਬੇ ਹੈਂ॥੪॥੪॥ ਪੁਨਾ ਉਪਦੇਸ਼॥

ਟੇਢੀ ਪਾਗ ਟੇਢੇ ਚਲੇ ਲਾਗੇ ਬੀਰੇ ਖਾਨ ॥

ਭਾਉ ਭਗਤਿ ਸਿਉ ਕਾਜੁ ਨ ਕਛੂਐ ਮੇਰੋ ਕਾਮੁ ਦੀਵਾਨ ॥੧॥

ਸਿਰ ਪਰ ਟੇਢੀ ਹੀ ਪਗੜੀ ਬਾਂਧ ਲੀਨੀ ਔਰ (ਟੇਡੇ) ਆਕੜ ਨਾਲ ਚਲਣੇ ਲਗ ਪੜੇ ਔਰ ਪਾਨੋ ਕੇ ਬੀੜੇ ਖਾਣੇ ਲਗ ਪੜੇ ਵਾ ਸੂਰਮੇ ਖਾਂਨ ਸ੍ਰਦਾਰ ਲਗਤੇ ਹੈਂ ਪ੍ਰੇਮਾ ਭਗਤੀ ਕੇ ਸਾਥ ਕੁਛ ਕਾਮ ਨਾ ਰਖਾ ਜੇ ਕਿਸੀ ਨੇ ਕਹਾ ਕਬੀ ਸਤਿਸੰਗਤ ਮੈਂ ਚਲਨਾ ਚਾਹੀਏ ਤੋ ਉੱਤ੍ਰ ਦੀਆ ਕਿ ਹੇ ਭਾਈ ਮੇਰਾ ਕਾਮ ਦੀਵਾਨ ਮੈਂ ਅਰਥਾਤ ਰਾਜ ਦਰਬਾਰ ਮੈਂ ਜਾਣੇ ਕਾ ਹੈ॥

ਰਾਮੁ ਬਿਸਾਰਿਓ ਹੈ ਅਭਿਮਾਨਿ ॥

ਕਨਿਕ ਕਾਮਨੀ ਮਹਾ ਸੁੰਦਰੀ ਪੇਖਿ ਪੇਖਿ ਸਚੁ ਮਾਨਿ ॥੧॥ ਰਹਾਉ ॥

ਹੇ ਮੂਰਖ ਜੀਵ ਤੈਨੇ ਅਭਿਮਾਨ ਮੈਂ ਲਗ ਕਰ ਰਾਮ ਕੋ ਬਿਸਾਰ ਦੀਆ (ਕਨਿਕ) ਸ੍ਵਰਨਾਦਿ ਧਨ ਅਰ ਮਹਾਂ ਸੁੰਦਰੀ ਇਸਤ੍ਰੀ ਕੋ ਬਾਰੰਬਾਰ ਦੇਖ ਕਰ (ਸਚੁ) ਅਨੰਦ ਕੋ ਮਾਨਤਾ ਭਯਾ॥

ਲਾਲਚ ਝੂਠ ਬਿਕਾਰ ਮਹਾ ਮਦ ਇਹ ਬਿਧਿ ਅਉਧ ਬਿਹਾਨਿ ॥

ਲਾਲਚ ਝੂਠ ਔ ਬਿਕਾਰੋਂ ਕਰ ਅਤਯੰਤ ਮਦ ਮੈਂ ਉਨਮਦ ਹੋ ਕਰ ਇਸੀ ਪ੍ਰਾਕਰ ਸਭ ਆਯੂ ਬਤੀਤ ਕਰ ਲਈ॥

ਕਹਿ ਕਬੀਰ ਅੰਤ ਕੀ ਬੇਰ ਆਇ ਲਾਗੋ ਕਾਲੁ ਨਿਦਾਨਿ ॥੨॥੫॥

ਸ੍ਰੀ ਕਬੀਰ ਜੀ ਕਹਤੇ ਹੈਂ ਜੀਵ ਕੋ ਨਾਸੁ ਕਰਨੇ ਵਾਲਾ (ਨਿਦਾਨਿ) ਅੰਤ ਕੀ ਬੇਰ ਕਾਲ ਆਨ ਲਾਗਾ ਭਾਵ ਆਕਰ ਪਕੜ ਲੀਆ ਹੈ॥੨॥੫॥ ਪੁਨਾ ਵੈਰਾਗ ਜਨਕ ਉਪਦੇਸ ਕਰਤੇ ਹੈਂ॥

ਚਾਰਿ ਦਿਨ ਅਪਨੀ ਨਉਬਤਿ ਚਲੇ ਬਜਾਇ ॥

ਸੰਸਾਰ ਮੈਂ ਚਾਰ ਦਿਨ ਜੀਵ ਅਪਨੀ ਅਪਨੀ (ਨਉਬਤਿ) ਨਗਾਰਾ ਭਾਵ ਵਾਜਾ ਬਜਾਇ ਕਰ ਚਲੇ ਜਾਤੇ ਭਏ॥

ਇਤਨਕੁ ਖਟੀਆ ਗਠੀਆ ਮਟੀਆ ਸੰਗਿ ਨ ਕਛੁ ਲੈ ਜਾਇ ॥੧॥ ਰਹਾਉ ॥

ਇਤਨਾ ਕੁ ਧਨੁ (ਖਟੀਆ) ਇਕਤ੍ਰ ਕੀਆ ਕਿਛ ਤੋ (ਗਠੀਆ) ਥੈਲੀਏਂ ਬੰਧੀ ਹੂਈ ਅਰ ਕੁਛ (ਮਟੀਆ) ਮਿਟੀ ਮੈਂ ਦਬਾਯਾ ਹੂਆ ਥਾ ਵਾ ਕਛੁ ਗਾਂਠ ਮੈਂ ਰਖਤਾ ਥਾ ਅਰੁ ਕਛੁ ਮਟੀਆ ਭਰ ਰਾਖੀ ਥੀ ਪਰੰਤੂ ਅੰਤ ਕੋ ਜੀਵ ਅਪਨੇ ਸੰਗ ਕੁਛ ਭੀ ਨਹੀਂ ਲੇ ਜਾਤਾ॥੧॥

ਦਿਹਰੀ ਬੈਠੀ ਮਿਹਰੀ ਰੋਵੈ ਦੁਆਰੈ ਲਉ ਸੰਗਿ ਮਾਇ ॥

ਦਰਵਾਜੇ ਕੀ (ਦਿਹਰੀ) ਦਹਿਲੀਜ ਪਰ ਬੈਠੀ ਹੂਈ (ਮਿਹਰੀ) ਇਸਤ੍ਰੀ ਰੋਵਤੀ ਹੈ ਔਰ ਬਾਹਰਲੇ ਦਰਵਾਜੇ ਤਕ ਮਾਤਾ ਰੋਤੀ ਜਾਤੀ ਹੈ ਭਾਵ ਯੇਹਿ ਕਿ ਬਡੇ ਲੋਕੋਂ ਕੀਆਂ ਇਸਤ੍ਰੀਆਂ ਬਾਹਰ ਨਹੀਂ ਜਾਤੀਆਂ ਵਾ ਪੂਰਬ ਮੇਂ ਬਾਹਰ ਨਹੀਂ ਜਾਤੀਆਂ॥

ਮਰਹਟ ਲਗਿ ਸਭੁ ਲੋਗੁ ਕੁਟੰਬੁ ਮਿਲਿ ਹੰਸੁ ਇਕੇਲਾ ਜਾਇ ॥੧॥

ਕੁਟੰਬ ਕੇ ਸਭ ਲੋਕ ਮਸਾਣ ਭੂਮ ਤਕ ਮਿਲ ਕਰ ਜਾਤੇ ਭਏ ਔਰ (ਹੰਸੁ) ਜੀਵ ਸਰੀਰ ਸੇ ਪ੍ਰਾਣੋ ਕੇ ਵਿਜੋਗ ਸਮੇਂ ਹੀ ਇਕੇਲਾ ਜਾਤਾ ਹੈ ਵਾ ਮਸਾਣ ਭੂਮਿਕਾ ਤੇ ਪਰੇ ਆਗੇ ਜੀਵ ਇਕੇਲਾ ਜਾਤਾ ਹੈ ਜਬ ਲੋਕ ਤ੍ਰਿਣ ਤੋੜਤੇ ਹੈਂ ਤਬ ਜੀਵ ਨਿਰਾਸ ਹੋ ਜਾਤਾ ਹੈ ਅਰ ਕਹਿਤਾ ਹੈ ਅਹੋ ਜਿਨ ਕੋ ਮੈਂ ਅਪਨੇ ਜਾਨਤਾ ਥਾ ਇਨ ਮੈਂ ਸੇ ਮੇਰਾ ਸੰਗੀ ਕੋਊ ਭੀ ਨਾ ਹੂਆ॥

ਵੈ ਸੁਤ ਵੈ ਬਿਤ ਵੈ ਪੁਰ ਪਾਟਨ ਬਹੁਰਿ ਨ ਦੇਖੈ ਆਇ ॥

ਵਹ ਪੁਤ੍ਰ ਜੋ ਉਪਜਾਇ ਕਰ ਪਾਲੇ ਥੇ ਅਰ ਵਹੁ ਧਨੁ ਪੁਨਾ ਵਹੁ ਪੁਰ ਅਰ (ਪਾਟਨ) ਬਡੇ ਸ਼ਹਰ ਬਹੁਰੋ ਜੀਉ ਆਇ ਕਰ ਨਹੀਂ ਦੇਖਤਾ॥

ਕਹਤੁ ਕਬੀਰੁ ਰਾਮੁ ਕੀ ਨ ਸਿਮਰਹੁ ਜਨਮੁ ਅਕਾਰਥੁ ਜਾਇ ॥੨॥੬॥

ਤਾਂਤੇ ਸ੍ਰੀ ਕਬੀਰ ਜੀ ਕਹਤੇ ਹੈਂ ਹੇ ਭਾਈ ਜਨੋ ਰਾਮ ਕੋ ਕਿਉਂ ਨਹੀਂ ਸਿਮਰਤੇ ਨਾਮ ਸੇ ਬਿਨਾਂ ਜਨਮ ਬਿਅਰਥ ਬੀਤਤਾ ਜਾਤਾ ਹੈ॥੨॥੬॥

ਪਰਮੇਸਰ ਕੀ ਭਗਤੀ ਕੀ ਮਹਿਮਾਂ ਬਰਨਨ ਕਰਤੇ ਹੈਂ॥

## ਰਾਗੁ ਕੇਦਾਰਾ ਬਾਣੀ ਰਵਿਦਾਸ ਜੀਉ ਕੀ

ੴ ਸਤਿਗੁਰ ਪ੍ਰਸਾਦਿ ॥

ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ ॥

ਖਟ ਕਰਮ ਭੀ ਕਰਤਾ ਹੈ ਅਰ ਉਤਮ ਕੁਲ ਕੇ ਸਹਿਤ ਭੀ ਹੈ ਪਰੰਤੂ ਜਿਸ ਪੁਰਸ਼ ਕੇ ਹਿਰਦੇ ਮੈਂ ਹਰਿ ਕੀ ਭਗਤੀ ਨਹੀਂ ਹੈ॥

ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥੧॥

ਪੁਨਾ ਹਰੀ ਕੇ ਚਰਨ ਕਵਲ ਔ ਹਰੀ ਕੀ ਕਥਾ ਭੀ ਜਿਸਕੋ ਨਹੀਂ ਭਾਵਤੀ ਹੈ ਤਿਸ ਪੁਰਸ਼ ਕੋ (ਸੁਪਚ) ਚੰਡਾਲ ਕੇ (ਤੁਲਿ) ਸਮਾਨ ਅਰਥਾਤ ਮਨ ਮੈਂ ਵੀਚਾਰ ਲੈਣਾ॥

ਰੇ ਚਿਤ ਚੇਤਿ ਚੇਤ ਅਚੇਤ ॥

ਕਾਹੇ ਨ ਬਾਲਮੀਕਹਿ ਦੇਖ ॥

## ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ ॥੧॥ ਰਹਾਉ ॥

ਹੇ ਚੇਤਨ ਸੇ ਅਚੇਤ ਅਰਥਾਤ ਹਰੀ ਸਿਮਰਨ ਸੇ ਰਹਿਤ ਪੁਰਸ਼ ਚਿਤ ਵਿਖੇ ਹਰੀ ਕਾ ਸਿਮਰਨ ਕਰ ਜੇ ਕਹੇ ਮੈਂ ਤੋ ਨੀਚ ਜਾਤ ਹੂੰ ਮੇਰੇ ਕੋ ਪਰਮੇਸ੍ਵਰ ਕਬ ਮਿਲਾ? ਤਿਸ ਪਰ ਕਹਤੇ ਹੈਂ॥ਬਾਲਮੀਕ ਜੀ ਕੋ ਕਿਸ ਵਾਸਤੇ ਨਹੀਂ ਦੇਖ ਲੇਤਾ ਕਿਸ ਜਾਤੀ ਸੇ ਵਹੁ ਕਿਸ ਪਦਵੀ ਕੋ (ਅਮਰਿਓ) ਪਹੁਚਤਾ ਭਯਾ ਯਾਂ ਤੇ ਰਾਮ ਕੀ ਭਗਤੀ ਸਰਬ ਸਾਧਨੋਂ ਸੇ ਵਸ਼ੇਸ਼ ਹੈ ਪੁਨਾ ਪੂਰਬ ਕਥਨ ਕੋ ਪੁਸਟ ਕਰਤੇ ਹੈਂ॥

## ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ ॥

(ਸੁਆਨ ਸਤ੍ਰੁ) ਕੁਤਿਓਂ ਕਾ ਵੈਰੀ ਥਾ ਭਾਵ ਕੁਤਿਓਂ ਕੋ ਭੰਗੀ ਮਾਰਤੇ ਹੈਂ ਵਾ ਜੂਠ ਕੇ ਅਧਕਾਰੀ ਕੁਤੇ ਹੈਂ ਸੋ ਜੂਠ ਭੰਗੀ ਲੈ ਜਾਤੇ ਹੈਂ ਜੋ ਕਿਸੀ ਕੀ ਰੋਜੀ ਵਿਗਾੜਤਾ ਹੈ ਸੋ ਵੈਰੀ ਹੋਤਾ ਹੈ ਸੋ ਦੋਨੋ ਪ੍ਰਕਾਰ ਵੈਰੀ ਥਾ ਅਰ ਸਭ ਤੇ (ਅਜਾਤੁ) ਨੀਚ ਜਾਤ ਥਾ ਏਕ ਕ੍ਰਿਸ਼ਨ ਕੇ ਸਾਥ ਪ੍ਰੇਮ ਲਗਾਵਤਾ ਥਾ ਵਾ ਜਿਸ ਮੈਂ ਕ੍ਰਿਸ਼ਨ ਨੇ ਹੇਤ ਲਗਾਯਾ ਕਿਉਂਕਿ ਉਸ ਕੇ ਆਏ ਪਾਂਡਵੋਂ ਕਾ ਜਗਯ ਸੰਪੂਰਨ ਮਾਨਾ ਯੇਹ ਦੂਸਰਾ ਬਾਲਮੀਕ ਭਯਾ ਹੈ॥

## ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ ॥੨॥

ਸੋ ਤਿਸ ਬਾਲਮੀਕ ਕੀ ਲੋਕ ਬਿਚਾਰਾ ਤੋ ਕਿਆ ਸਹਾਰਨਾ ਕਰੇ ਤਿਸ ਕਾ ਜਸੁ ਤੀਨ ਲੋਕ ਮੈਂ ਪ੍ਰਵੇਸ਼ ਕਰ ਜਾਤਾ ਭਯਾ॥੨॥ ਅਬ ਭਰੋਸਾ ਦ੍ਰਿੜ ਕਰਾਉਣ ਹੇਤ ਕਈ ਦ੍ਰਿਸਟਾਂਤ ਕਹਤੇ ਹੈਂ॥

## ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ ॥

ਅਜਮਲੁ ਪਾਪੀ ਪਿੰਗਲਾ ਨਾਮ ਵੇਸ੍ਯਾ ਜੋ ਜਨਕ ਪੁਰ ਮੇਂ ਰਹਤੀ ਥੀ ਅਰ (ਲੁਭਤੁ) ਬਧਕ ਅਰਥਾਤ ਹੇੜੀ ਜਿਸਨੇ ਸੰਤ ਕੀ ਆਗਿਆ ਮਾਨ ਕਰ ਪੰਛੀ ਰੂਪ ਚਤਰਭੁਜ ਕੋ ਪਕੜਾ ਥਾ ਅਰ (ਕੁੰਚਰੁ) ਹਸਤੀ ਯਿਹ ਸਭ ਭਗਤੀ ਕਰਕੇ ਹਰੀ ਕੇ ਪਾਸ ਚਲੇ ਜਾਤੇ ਭਏ॥

## ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ ॥੩॥੧॥

ਐਸੇ ਖੋਟੀ ਮਤਿ ਵਾਲੇ ਤਰ ਗਏ ਸ੍ਰੀ ਰਵਿਦਾਸ ਜੀ ਕਹਤੇ ਹੈਂ ਹੇ ਭਾਈ ਤੂੰ ਕਿਉਂ ਨਾ ਤਰੇਂਗਾ ਭਾਵ ਤੂੰ ਭੀਤਰ ਜਾਵੇਂਗਾ॥੩॥੧॥

ਪੰਨਾ ੧੧੨੫

## ਰਾਗੁ ਭੈਰਉ ਮਹਲਾ ੧ ਘਰੁ ੧ ਚਉਪਦੇ

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਸ੍ਰੀ ਗੁਰੂ ਨਾਨਕ ਦੇਵ ਜੀ ਭੈਰਉ ਰਾਗ ਕੇ ਪ੍ਰਾਰੰਭ ਵਿਖੇ ਸ੍ਰੀ ਅਕਾਲ ਪੁਰਖ ਪਰਮੇਸ੍ਵਰ ਕੀ ਉਸਤਤੀ ਰੂਪ ਅੰਗਲਾਚਰਨ ਕਰਕੇ ਪੁਨਾ ਬੇਨਤੀ ਉਚਾਰਨ ਕਰਤੇ ਹੈਂ॥

ਤੁਝ ਤੇ ਬਾਹਰਿ ਕਿਛੂ ਨ ਹੋਇ ॥

ਹੇ ਹਰੀ ਤੇਰੇ ਆਗਯਾ ਤੇ ਬਾਹਰ ਕਛੁ ਭੀ ਨਹੀਂ ਹੋਤਾ ਹੈ॥

ਤੂ ਕਰਿ ਕਰਿ ਦੇਖਹਿ ਜਾਣਹਿ ਸੋਇ ॥੧॥

ਤੂੰ ਆਪ ਹੀ ਜੀਵੋਂ ਕੋ ਰਚ ਰਚ ਕਰਕੇ ਦੇਖ ਰਹਾ ਹੈਂ ਪੁਨ: ਸੋ ਤੂੰ ਉਨਕੇ ਕਰਤਬੋਂ ਕੋ ਜਾਣ ਰਹਾ ਹੈਂ॥੧॥

ਕਿਆ ਕਹੀਐ ਕਿਛੁ ਕਹੀ ਨ ਜਾਇ ॥

ਜੋ ਕਿਛੁ ਅਹੈ ਸਭ ਤੇਰੀ ਰਜਾਇ ॥੧॥ ਰਹਾਉ ॥

ਹੇ ਭਗਵਨ ਯਹ ਜੀਵ ਆਪਕੀ ਮਹਿਮਾਂ ਕੋ ਕਯਾ ਕਥਨ ਕਰੇ ਮੇਰੇ ਸੇ ਵਰਨਨ ਨਹੀਂ ਹੋ ਸਕਤੀ ਜੋ ਕਿਛੁ ਦ੍ਰਿਸ਼੍ਯ ਆਵਤਾ (ਅਹੈ) ਹੈ ਸੋ ਸਭ ਤੇਰੀ ਆਗਿਆ ਵਿਚ ਹੈ॥

ਜੋ ਕਿਛੁ ਕਰਣਾ ਸੁ ਤੇਰੈ ਪਾਸਿ ॥

ਇਸ ਵਾਸਤੇ ਬੇਨਤੀ ਆਦਿਕ ਕਾ ਕਰਨਾ ਤੇਰੇ ਹੀ ਪਾਸ ਬਨਤਾ ਹੈ ਵਾ ਜੋ ਕੁਛ ਹਮਾਰਾ ਕਰਤਬ ਹੈ ਸਭ ਤੇਰੇ ਪਾਸ ਹੀ ਹੈ ਭਾਵ ਤੇਰੇ ਸੇ ਗੁਝਾ ਨਹੀਂ ਹੈ॥

ਕਿਸੁ ਆਗੈ ਕੀਚੈ ਅਰਦਾਸਿ ॥੨॥

ਤੇਰੇ ਬਿਨਾਂ ਔਰ ਹਮ ਕਿਸਕੇ ਆਗੇ ਬੇਨਤੀ ਕਰੇਂ॥੨॥

ਆਖਣੁ ਸੁਨਣਾ ਤੇਰੀ ਬਾਣੀ ॥

ਮੈਂ ਤੋ ਤੇਰੀ ਹੀ ਬੇਦ ਰੂਪ ਵਾ ਰਾਮ ਨਾਮ ਰੂਪ ਬਾਣੀ ਕੋ (ਆਖਣੁ) ਜਪਨਾ ਅਰ ਸੁਨਣਾ ਕਰਤਾ ਹੂੰ॥

ਤੂ ਆਪੇ ਜਾਣਹਿ ਸਰਬ ਵਿਡਾਣੀ ॥੩॥

ਹੇ (ਵਿਡਾਣੀ) ਵੱਡੇ ਵਾ ਅਸਚਰਜ ਰੂਪ ਤੂੰ ਮੇਰੀ ਸਰਬ ਪ੍ਰਕਾਰ ਸੁਧਾ ਕੋ ਆਪੇ ਹੀ ਜਾਨਤਾ ਹੈਂ॥੩॥

ਕਰੇ ਕਰਾਏ ਜਾਣੈ ਆਪਿ ॥

ਆਪੇ ਆਪ ਹੀ ਬ੍ਰਹਮਾਦਿਕੋਂ ਕੋ (ਕਰੇ) ਰਚਕੇ ਪੁਨ: ਤਿਨੋਂ ਨੇ ਸ੍ਰਿਸ਼ਟੀ ਕੋ ਉਤਪੰਨਜ (ਕਰਾਏ) ਕਰਾਵਤਾ ਹੈਂ॥

ਨਾਨਕ ਦੇਖੈ ਥਾਪਿ ਉਥਾਪਿ ॥੪॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਗਵਨ ਤੁਮ ਆਪ ਹੀ ਉਤਪਤੀ ਔਰ ਲਯਤਾ ਕੀ ਲੀਲਾ ਕੋ ਦੇਖ ਰਹਾ ਹੈਂ॥

ੴ ਸਤਿਗੁਰ ਪ੍ਰਸਾਦਿ ॥

## ਰਾਗੁ ਭੈਰਉ ਮਹਲਾ ੧ ਘਰੁ ੨ ॥

ਸ੍ਰੀ ਗੁਰੂ ਨਾਨਕ ਦੇਵ ਜੀ ਗੁਰਾਂ ਕੀ ਉਸਤਤੀ ਔਰ ਨਾਮੁ ਕੀ ਮਹਿਮਾਂ ਬਰਨਨ ਕਰਤੇ ਹੈਂ॥

ਗੁਰ ਕੈ ਸਬਦਿ ਤਰੇ ਮੁਨਿ ਕੇਤੇ ਇੰਦ੍ਰਾਦਿਕ ਬ੍ਰਹਮਾਦਿ ਤਰੇ ॥

ਗੁਰੋਂ ਕੇ ਉਪਦੇਸ ਸੇ ਵਿਸਿਸਟ ਆਦਿ ਮੁਨੀਸ੍ਵਰ ਅਨੇਕ ਤਰੇ ਹੈਂ ਔਰ ਇੰਦ੍ਰ ਬ੍ਰਹਮਾਦਿਕ ਦੇਵਤਾ ਤਰੇ ਹੈਂ॥

ਸਨਕ ਸਨੰਦਨ ਤਪਸੀ ਜਨ ਕੇਤੇ ਗੁਰ ਪਰਸਾਦੀ ਪਾਰਿ ਪਰੇ ॥੧॥

ਪੁਨਾ ਗੁਰੋਂ ਕੀ ਕ੍ਰਿਪਾ ਸੇ ਸਨਕ ਸਨੰਦਨ ਆਦਿਕ ਔਰ ਕਿਤਨੇ ਹੀ ਤਪੀਸ੍ਵਰ ਪੁਰਸ਼ ਸੰਸਾਰ ਸਮੁੰਦ੍ਰ ਸੇ ਪਾਰ ਹੋ ਗਏ ਹੈਂ॥੧॥

ਭਵਜਲੁ ਬਿਨੁ ਸਬਦੈ ਕਿਉ ਤਰੀਐ ॥

ਨਾਮ ਬਿਨਾ ਜਗੁ ਰੋਗਿ ਬਿਆਪਿਆ ਦੁਬਿਧਾ ਡੁਬਿ ਡੁਬਿ ਮਰੀਐ ॥੧॥ ਰਹਾਉ ॥

ਗੁਰੋਂ ਕੇ ਉਪਦੇਸ ਬਿਨਾਂ ਸੰਸਾਰ ਸਮੁੰਦ੍ਰ ਕੈਸੇ ਤਾਰਿਆ ਜਾਵੈ ਭਾਵ ਯਿਹ ਕਿ ਨਹੀਂ ਤਾਰਿਆ ਜਾਤਾ ਵਾਹਿਗੁਰੂ ਕੇ ਨਾਮ ਸੇ ਬਿਨਾਂ (ਜਗੁ) ਜੀਵ ਵਾ ਸੰਸਾਰ ਕੋ ਹੰਕਾਰ ਰੂਪੀ ਰੋਗ ਲਗਾ ਹੂਆ ਹੈ ਇਸੀ ਹੇਤੁ ਦੁਬਿਧਾ ਰੂਪ ਨਦੀ ਵਿਖੇ ਡੂਬ ਡੂਬ ਕਰ ਮਰਤਾ ਹੈ॥

ਗੁਰੁ ਦੇਵਾ ਗੁਰੁ ਅਲਖ ਅਭੇਵਾ ਤ੍ਰਿਭਵਣ ਸੋਝੀ ਗੁਰ ਕੀ ਸੇਵਾ ॥

ਗੁਰੂ ਹੀ (ਦੇਵਾ) ਪ੍ਰਕਾਸ ਰੂਪ ਹੈ ਪੁਨਾ ਅਲਖ ਹੈ ਔਰ ਅਭੇਉ ਹੈ ਔਰ ਗੁਰੋਂ ਕੀ ਸੇਵਾ ਤੇ ਤਿਨਾਂ ਭਵਨਾਂ ਕੀ (ਸੋਝੀ) ਗਜ਼ਾਤ ਹੋ ਜਾਤੀ ਹੈ ਅਰਥਾਤ ਦਿਬਯ ਦ੍ਰਿਸਟਿ ਭੀ ਹੋ ਜਾਤੀ ਹੈ ਵਾ ਨਾਸ ਰੂਪ ਵਾ ਬ੍ਰਹਮ ਰੂਪ ਜਾਨ ਲੇਤਾ ਹੈ॥

ਆਪੇ ਦਾਤਿ ਕਰੀ ਗੁਰਿ ਦਾਤੈ ਪਾਇਆ ਅਲਖ ਅਭੇਵਾ ॥੨॥

ਜਬ ਗੁਰਾਂ ਦਾਤਿਆਂ ਨੇ ਆਪ ਹੀ ਕ੍ਰਿਪਾ ਕਰਕੇ ਨਾਮ ਕੀ ਬਖਸੀਸ ਕੀਤੀ ਤਬ (ਅਲਖ ਅਭੇਵਾ) ਵਾਹਿਗੁਰੂ ਕੀ ਪ੍ਰਾਪਤੀ ਹੋਈ॥੨॥

ਮਨੁ ਰਾਜਾ ਮਨੁ ਮਨ ਤੇ ਮਾਨਿਆ ਮਨਸਾ ਮਨਹਿ ਸਮਾਈ ॥

ਜਬ ਗੁਰਾਂ ਦੇ (ਮਨੁ) ਮੰਤ੍ਰ ਤੇ (ਮਨ ਮਾਨਿਆ) ਮਨ ਪਤੀਆਇ ਗਿਆ ਔਰ (ਮਨਸਾ) ਵਾਸਨਾਂ ਜੋ ਮਨ ਕੇ ਬੀਚ ਸੋ (ਸਮਾਈ) ਨਸਟ ਹੋ ਗਈ ਤਬ ਮਨ ਰਾਜਾ ਅਰਥਾਤ ਸਰਬ ਕਾ ਸਿਰੋਮਣੀ ਹੋਤਾ ਭਯਾ॥

ਮਨੁ ਜੋਗੀ ਮਨੁ ਬਿਨਸਿ ਬਿਓਗੀ ਮਨੁ ਸਮਝੈ ਗੁਣ ਗਾਈ ॥੩॥

ਮਨ ਗੁਣ ਗਾਇਕੇ ਸਮਝੇ ਤਬ ਮਨ ਕੇ (ਜੋਗੀ) ਮਨ ਹੀ ਸੁਭ ਗੁਣੋਂ ਕੋ ਧਾਰ ਕਰ ਪਰਮੇਸਰ ਕੇ ਸਾਥ (ਜੋਗੀ) ਜੁੜਤਾ ਹੈ ਪੁਨ: ਮਨ ਹੀ ਪਰਮੇਸਰ ਸੇ (ਬਿਓਗੀ) ਵਿਛੜਕੇ ਜਨਮਤਾ ਮਰਤਾ ਹੈ ਪਰੰਤੂ ਜੇਕਰ ਮਨ ਗੁਰੋਂ ਦ੍ਵਾਰੇ ਸਮਝ ਜਾਵੇ ਤੋ ਪਰਮੇਸਰ ਕੇ ਗੁਣੋਂ ਕੋ ਗਾਵਤਾ ਹੈ॥

ਗੁਰ ਤੇ ਮਨੁ ਮਾਰਿਆ ਸਬਦੁ ਵੀਚਾਰਿਆ ਤੇ ਵਿਰਲੇ ਸੰਸਾਰਾ ॥

ਜਿਨੋਂ ਨੇ ਗੁਰਾਂ ਕੇ ਉਪਦੇਸ ਤੇ ਮਨ ਕੋ ਮਾਰਿਆ ਹੈ ਪੁਨਾ ਗੁਰ (ਸਬਦੁ) ਉਪਦੇਸ ਕਾ ਵੀਚਾਰ ਕੀਆ ਹੈ (ਤੇ) ਓਹ ਪੁਰਸ ਸੰਸਾਰ ਮੈਂ ਵਿਰਲੇ ਹੀ ਹੈਂ॥

ਨਾਨਕ ਸਾਹਿਬੁ ਭਰਿਪੁਰਿ ਲੀਣਾ ਸਾਚ ਸਬਦਿ ਨਿਸਤਾਰਾ ॥੪॥੧॥੨॥

ਸ੍ਰੀ ਗੁਰੂ ਜੀ ਕਹਤੇ ਹੈਂ (ਸਾਹਿਬੁ) ਵਾਹਿਗੁਰੂ (ਭਰਿਪੁਰਿ) ਪੂਰਨ ਹੋਕੇ (ਲੀਣਾ) ਮਿਲ ਰਹਿਆ ਹੈ ਗੁਰੋਂ ਕੇ ਸਚੇ ਉਪਦੇਸ ਕਰ ਤਿਸ ਕੋ ਜਾਨ ਕਰ ਜੀਵ ਕਾ ਨਿਸਤਾਰਾ ਹੋਤਾ ਹੈ॥੪॥੧॥੨॥

ਸ੍ਰੀ ਗੁਰੂ ਜੀ ਬ੍ਰਿਧ ਅਵਸਥਾ ਕੋ ਸੂਚਨ ਕਰਾਵਤੇ ਹੁਏ ਉਪਦੇਸ ਕਰਤੇ ਹੈਂ॥

ਭੈਰਉ ਮਹਲਾ ੧ ॥

ਨੈਨੀ ਦ੍ਰਿਸਟਿ ਨਹੀ ਤਨੁ ਹੀਨਾ ਜਰਿ ਜੀਤਿਆ ਸਿਰਿ ਕਾਲੋ ॥

ਬ੍ਰਿਧ ਅਵਸਥਾ ਵਿਖੇ ਨੇਤ੍ਰੋਂ ਮੈਂ ਦ੍ਰਿਸਟਿ ਨਹੀਂ ਰਹਤੀ (ਤਨੁ) ਸਰੀਰ ਘਟ ਜਾਤਾ ਹੈ ਜਬ (ਜਰਿ) ਬ੍ਰਿਧ ਅਵਸਥਾ ਨੇ ਜੀਤ ਲੀਆ ਤਬ ਸਿਰ ਪਰ ਕਾਲ ਆਨ ਖੜਾ ਹੋਤਾ ਹੈ॥

ਰੂਪੁ ਰੰਗੁ ਰਹਸੁ ਨਹੀ ਸਾਚਾ ਕਿਉ ਛੋਡੈ ਜਮ ਜਾਲੋ ॥੧॥

ਰੂਪ ਭੀ ਨਹੀਂ ਰਹਿਤਾ ਰੰਗ ਭੀ ਨਹੀਂ ਰਹਿਤਾ ਔਰ ਸਚਾ ਅਨੰਦ ਭੀ ਪ੍ਰਾਪਤਿ ਨਹੀਂ ਹੂਆ ਫਿਰ ਜਮੁ ਅਪਨੇ ਜਾਲ ਸੇ ਜੀਵ ਕੋ ਕੈਸੇ ਛੋਡੇਗਾ॥੧॥

ਪ੍ਰਾਣੀ ਹਰਿ ਜਪਿ ਜਨਮੁ ਗਇਓ ॥

ਪੰਨਾ ੧੧੨੬

ਸਾਚ ਸਬਦ ਬਿਨੁ ਕਬਹੁ ਨ ਛੂਟਸਿ ਬਿਰਥਾ ਜਨਮੁ ਭਇਓ ॥੧॥ ਰਹਾਉ ॥

ਹੇ ਪ੍ਰਾਣੀ ਜੀਵ ਹਰਿ ਕੋ ਜਪੁ ਏਹੁ ਮਨੁਖ ਜਨਮ ਬਹੁਤ ਚਲਾ ਗਿਆ ਹੈ ਭਾਵ ਮਰਨਾ ਸਮੀਪ ਹੈ ਗੁਰੋਂ ਕੇ ਸਚੇ ਉਪਦੇਸ ਤੇ ਬਿਨਾਂ ਜਮਾਦਿਕੋਂ ਕੇ ਦੁਖੋਂ ਸੇ ਕਬੀ ਛੂਟਣਾ ਨਹੀਂ ਹੋਵੇਗਾ ਪੁਨ: ਜਨਮ ਭੀ ਬਜਰਥ ਹੋਇਆ ਹੈ॥

ਤਨ ਮਹਿ ਕਾਮੁ ਕ੍ਰੋਧੁ ਹਉ ਮਮਤਾ ਕਠਿਨ ਪੀਰ ਅਤਿ ਭਾਰੀ ॥

ਸਰੀਰ ਵਿਖੇ ਕਾਮ ਕ੍ਰੋਧ ਪੁਨ: ਹੰਤਾ ਮਮਤਾਦਿ ਬਿਕਾਰੋਂ ਕੀ ਪੀੜ ਜੀਵ ਕੋ (ਅਤਿ ਭਾਰੀ) ਬੁਹਤ ਹੀ ਹੈ ਜੋ ਸਹਾਰਨੀ ਕਠਨ ਹੈ॥

ਗੁਰਮੁਖਿ ਰਾਮ ਜਪਹੁ ਰਸੁ ਰਸਨਾ ਇਨ ਬਿਧਿ ਤਰੁ ਤੂ ਤਾਰੀ ॥੨॥

ਹੇ ਭਾਈ ਗੁਰੋਂ ਦ੍ਵਾਰੇ (ਰਸੁ) ਪ੍ਰੇਮ ਕਰਕੇ ਰਸਨਾ ਸੇ ਰਾਮ ਕੋ ਜਪਨਾ ਕਰੁ ਇਸ ਪ੍ਰਕਾਰ ਤੂੰ ਸੰਸਾਰ ਰੂਪੀ (ਤਾਰੀ) ਨਦੀ ਸੇ ਤਰਨਾ ਕਰੁ ਵਾ ਰਾਮ ਜਾਪ ਰੂਪ (ਤਾਰੀ) ਨਾਉਕਾ ਸੇ ਤੂੰ ਤਰਨਾ ਕਰੁ॥੨॥

ਬਹਰੇ ਕਰਨ ਅਕਲਿ ਭਈ ਹੋਛੀ ਸਬਦ ਸਹਜੁ ਨਹੀ ਬੂਝਿਆ ॥

ਬ੍ਰਿਧ ਅਵਸਥਾ ਮੈਂ (ਬਹਰੇ ਕਰਨ) ਕਾਨ ਬੋਲੇ ਹੋ ਜਾਤੇ ਭਏ ਅਰ ਬੁਧੀ ਭੀ ਤੁਛ ਹੋ ਜਾਤੀ ਭਈ ਗੁਰੋਂ ਕੇ (ਸਬਦ) ਉਪਦੇਸ ਦ੍ਵਾਰਾ ਅਰਥਾਤ ਕਭੀ (ਸਹਜੁ) ਅਚੁਤ ਪਦ ਨੂੰ ਨਹੀਂ ਸਮਝਾ ਹੈ॥

ਜਨਮੁ ਪਦਾਰਥੁ ਮਨਮੁਖਿ ਹਾਰਿਆ ਬਿਨੁ ਗੁਰ ਅੰਧੁ ਨ ਸੂਝਿਆ ॥੩॥

ਮਾਨੁਖ ਜਨਮੁ ਇਕ ਅਮੋਲਕ ਪਦਾਰਥ ਥਾ ਸੋ ਮਨਮੁਖ ਪੁਰਸ ਨੇ ਹਾਰ ਦੀਆ ਹੈ ਬਿਨਾਂ ਗੁਰੋਂ ਕੇ (ਅੰਧੁ) ਅਗਿਆਨੀ ਕੋ ਦ੍ਰਿਸਟਿ ਨਹੀਂ ਆਵਤਾ ਹੈ॥੩॥ ਜੇ ਕਹੈ ਜਮ ਕਾਲ ਤੇ ਕੌਨ ਛੂਟਤਾ ਹੈ? ਤਿਸ ਪਰ ਕਹਤੇ ਹੈਂ॥

ਰਹੈ ਉਦਾਸੁ ਆਸ ਨਿਰਾਸਾ ਸਹਜ ਧਿਆਨਿ ਬੈਰਾਗੀ ॥

ਜੋ ਪੁਰਸੁ ਵਿਸੇ ਵਾਸਨਾ ਸੇ ਉਦਾਸ ਹੋ ਕਰ ਧਨ ਪੁਤ੍ਰਾਦਿਕੋਂ ਕੀ ਆਸਾ ਸੇ ਨਿਰਾਸ ਹੋਇ ਕਰ ਔਰ ਸਾਂਤੀ ਕੋ ਧਾਰ ਕਰ ਮਨ ਕਰਕੇ ਸੰਸਾਰ ਤੇ (ਬੈਰਾਗੀ) ਵਿਰਕਤੁ ਹੋ ਕਰ ਸ੍ਰੀ ਵਾਹਿਗੁਰੂ ਜੀ ਕਾ ਧਿਆਨੁ ਕਰਤਾ ਹੈ॥

ਪ੍ਰਣਵਤਿ ਨਾਨਕ ਗੁਰਮੁਖਿ ਛੂਟਸਿ ਰਾਮ ਨਾਮਿ ਲਿਵ ਲਾਗੀ ॥੪॥੨॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਪੁਨਾ ਜਿਸ ਕੀ ਰਮਣ ਰੂਪੀ ਨਾਮੀ ਵਿਖੇ (ਲਿਵ) ਬ੍ਰਿਤੀ ਲਗੀ ਹੈ ਸੋ ਗੁਰਮੁਖ ਜਮਜਾਲੀ ਤੇ ਛੂਟਤਾ ਹੈ॥੪॥੨॥੩॥

ਪੁਨਾ ਬ੍ਰਿਧ ਅਵਸਥਾ ਕੋ ਦਿਖਾਵਤੇ ਹੂਏ ਉਪਦੇਸ਼ ਕਰਤੇ ਹੈਂ॥

ਭੈਰਉ ਮਹਲਾ ੧ ॥

ਭੂੰਡੀ ਚਾਲ ਚਰਣ ਕਰ ਖਿਸਰੇ ਤੁਚਾ ਦੇਹ ਕੁਮਲਾਨੀ ॥

ਬੁਢੇਪੇ ਕੇ ਸਮੇਂ (ਭੂੰਡੀ) ਭੈੜੀ ਚਾਲ ਹੋ ਗਈ ਪੈਰ ਭੀ ਉਧਰ ਖਿਸਕਣ ਲਗ ਪਏ (ਕਰ) ਹਾਥ ਭੀ ਕੰਪਣੇ ਲਾਗ ਗਏ ਔਰ ਦੇਹ ਪਰ ਜੋ (ਤੁਚਾ) ਖਾਲ ਥੀ ਸੋ ਭੀ ਕੁਮਲਾ ਗਈ॥

ਨੇਤ੍ਰੀ ਧੁੰਧਿ ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ ॥੧॥

ਨੇਤ੍ਰੋਂ ਕੇ ਵਿਖੇ ਧੁੰਧ ਬੈਠ ਗਈ ਅਰ ਕਾਨ ਬੋਲੇ ਹੋ ਜਾਤੇ ਭਏ ਪਰੰਤੂ ਮਨਮੁਖ ਜੀਵ ਨੇ ਵਾਹਿਗੁਰੂ ਕੇ ਨਾਮ ਮੈਂ ਪ੍ਰੀਤ ਕਰਨੀ ਨ ਜਾਨੀ॥੧॥

ਅੰਧੁਲੇ ਕਿਆ ਪਾਇਆ ਜਗਿ ਆਇ ॥
ਰਾਮੁ ਰਿਦੈ ਨਹੀ ਗੁਰ ਕੀ ਸੇਵਾ ਚਾਲੇ ਮੂਲੁ ਗਵਾਇ ॥੧॥ ਰਹਾਉ ॥

ਹੇ (ਅੰਧੁਲੇ) ਅਗਜਾਨੀ ਜੀਵ ਸੰਸਾਰ ਵਿਖੇ ਆਇਕੇ ਤੁਮਨੇ ਕਯਾ ਲਾਭ ਪਾਇਆ ਜਿਨਾਂ ਪੁਰਸ਼ਾਂ ਨੇ ਗੁਰੋਂ ਕੀ ਸੇਵਾ ਦ੍ਵਾਰਾ ਰਮਣ ਰੂਪ ਵਾਹਿਗੁਰੂ ਕੋ ਰਿਦੇ ਵਿਖੇ ਧਾਰਨ ਨਹੀਂ ਕੀਤਾ ਸੋ ਆਪਣੇ ਸ੍ਵਾਸਾਂ ਰੂਪ ਮੂਲ ਕੋ ਗਵਾਇ ਚਲੇ ਹੈਂ॥੧॥

ਜਿਹਵਾ ਰੰਗਿ ਨਹੀ ਹਰਿ ਰਾਤੀ ਜਬ ਬੋਲੈ ਤਬ ਫੀਕੇ ॥

ਜਿਹਵਾ ਭੀ (ਹਰਿ) ਵਾਹਿਗੁਰੂ ਕੇ ਪ੍ਰੇਮ ਵਿਖੇ ਨਾ ਰੰਗੀ ਗਈ ਜਬ ਕਬੀ ਬੋਲ ਬੋਲੇ ਤੋ ਫਿਕੇ ਅਰਥਾਤ ਨਾਮ ਰਸ ਬੀ ਰਹਿਤ ਹੀ ਬੋਲਤੀ ਹੈ॥

ਸੰਤ ਜਨਾ ਕੀ ਨਿੰਦਾ ਵਿਆਪਸਿ ਪਸੂ ਭਏ ਕਦੇ ਹੋਹਿ ਨ ਨੀਕੇ ॥੨॥

ਸੰਤ ਜਨੋਂ ਕੀ ਨਿੰਦਾ ਮੈਂ ਲਾਗ ਕਰ ਜੀਵ ਪਸੂ ਸੁਭਾਵ ਵਾਲੇ ਹੋ ਰਹੇ ਹੈਂ ਸੋ ਕਬੀ (ਨੀਕੇ) ਚੰਗੇ ਨਹੀਂ ਹੋਤੇ ਹੈ॥੨॥

ਅੰਮ੍ਰਿਤ ਕਾ ਰਸੁ ਵਿਰਲੀ ਪਾਇਆ ਸਤਿਗੁਰ ਮੇਲਿ ਮਿਲਾਏ ॥

ਜੋ ਵਾਹਿਗੁਰੂ ਨੇ ਕ੍ਰਿਪਾ ਕਰਕੇ ਸਤਿਗੁਰਾਂ ਦੇ ਮੇਲ ਵਿਖੇ ਮਿਲਾਏ ਹੈਂ ਤਿਨ ਵਿਰਲਿਆਂ ਨੇ ਅੰਮ੍ਰਿਤਿ ਰੂਪ ਨਾਮ ਕਾ ਰਸੁ ਪਾਇਆ ਹੈ॥

ਜਬ ਲਗੁ ਸਬਦ ਭੇਦੁ ਨਹੀ ਆਇਆ ਤਬ ਲਗੁ ਕਾਲੁ ਸੰਤਾਏ ॥੩॥

ਜਬ ਤਕ ਗੁਰਾਂ ਕੇ (ਸਬਦ) ਉਪਦੇਸ ਕਾ ਭੇਦੁ ਨਹੀਂ ਆਇਆ ਹੈ ਤਬ ਤਕ ਜੀਵ ਕੌ ਕਾਲ (ਸੰ) ਭਲੀ ਪ੍ਰਕਾਰ (ਤਾਏ) ਤਪਾਵਤਾ ਰਹਤਾ ਹੈ॥੪॥

ਅਨ ਕੋ ਦਰੁ ਘਰੁ ਕਬਹੂ ਨ ਜਾਨਸਿ ਏਕੋ ਦਰੁ ਸਚਿਆਰਾ ॥

ਜੋ ਪੁਰਸ (ਅਨ ਕੋ) ਔਰ ਘਰ ਕਾ ਦਰਵਾਜਾ ਕਬੀ ਭੀ ਨਹੀਂ ਜਾਨਤੇ ਹੈਂ ਔਰ ਏਕ ਹੀ (ਸਚਿਆਰਾ) ਸਚੇ ਵਾਹਿਗੁਰੂ ਕਾ ਦਰਵਾਜਾ ਜਾਨਤੇ ਹੈਂ॥

ਗੁਰ ਪਰਸਾਦਿ ਪਰਮ ਪਦੁ ਪਾਇਆ ਨਾਨਕੁ ਕਹੈ ਵਿਚਾਰਾ ॥੪॥੩॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਗੁਰੋਂ ਕੀ ਕ੍ਰਿਪਾ ਸੇ ਵੀਚਾਰ ਦ੍ਵਾਰਾ ਉਨ ਪੁਰਸੋਂ ਨੇ ਸਰੂਪ ਪ੍ਰਾਪਤੀ ਰੂਪ ਪਰਮਪਦੁ ਪਾਇ ਲੀਆ ਹੈ॥੪॥੩॥੪॥ ਉਪਦੇਸੁ॥

ਭੈਰਉ ਮਹਲਾ ੧ ॥

ਸਗਲੀ ਰੈਣਿ ਸੋਵਤ ਗਲਿ ਫਾਹੀ ਦਿਨਸੁ ਜੰਜਾਲਿ ਗਵਾਇਆ ॥

ਸੰਪੂਰਣ ਰਾਤ੍ਰੀ ਤੋ ਨਿੰਦ੍ਰਾ ਰੂਪ ਫਾਸੀ ਮੈਂ ਗਲਤਾਨ ਹੋ ਕਰ ਸੋਵਤਾ ਭਯਾ ਔਰ ਦਿਨ ਸੰਸਾਰ ਕੇ (ਜੰਜਾਲਿ) ਧੰਧੋ ਮੈਂ ਗਵਾਇ ਦੀਆ॥

ਖਿਨੁ ਪਲੁ ਘੜੀ ਨਹੀ ਪ੍ਰਭੁ ਜਾਨਿਆ ਜਿਨਿ ਇਹੁ ਜਗਤੁ ਉਪਾਇਆ ॥੧॥

ਜਿਸ ਵਾਹਿਗੁਰੂ ਨੇ ਨਿਜ ਇਛਾ ਅਨੁਸਾਰ ਇਸ ਸੰਸਾਰ ਕੋ ਉਤਪੰਨ ਕੀਆ ਹੈ ਉਸਕੋ ਏਕ ਘੜੀ ਪਲ ਖਿਨ ਮਾਤ੍ਰ ਭੀ ਨਾ ਜਾਨਿਆ ਭਾਵ ਜਪਨਾ ਨਾ ਕੀਆ॥੧॥

ਮਨ ਰੇ ਕਿਉ ਛੂਟਸਿ ਦੁਖੁ ਭਾਰੀ ॥
ਕਿਆ ਲੇ ਆਵਸਿ ਕਿਆ ਲੇ ਜਾਵਸਿ ਰਾਮ ਜਪਹੁ ਗੁਣਕਾਰੀ ॥੧॥ ਰਹਾਉ ॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮਨ ਪਯਾਰੇ ਜਨਮੋਂ ਕੇ ਭਾਰੀ ਦੁਖੋਂ ਸੇ ਕੈਸੇ ਛੂਟੇਗਾ ਸੰਸਾਰ ਵਿਚ ਕਿਆ ਤੂੰ ਲੇ ਕਰ ਆਯਾ ਥਾ ਔਰ ਅਬ ਕਿਆ ਤੂੰ ਲੇ ਜਾਵੇਗਾ ਤਾਂ ਤੇ (ਗੁਣਕਾਰੀ) ਸਰਬ ਗੁਣੋਂ ਕੇ ਕਰਨੇ ਵਾਲਾ ਭਾਵ ਉਪਕਾਰੋਂ ਕੇ ਕਰਨੇ ਵਾਲਾ ਜੋ ਰਾਮ ਹੈ ਤਿਸ ਕੋ ਜਪਣਾ ਕਰ॥

ਊਂਧਉ ਕਵਲੁ ਮਨਮੁਖ ਮਤਿ ਹੋਛੀ ਮਨਿ ਅੰਧੈ ਸਿਰਿ ਧੰਧਾ ॥

ਹੇ ਮਨਮੁਖ ਜੀਵ ਤੇਰਾ ਰਿਦਾ ਕਮਲੁ (ਊਂਧਉ) ਮੂਧਾ ਹੋ ਰਹਾ ਹੈ ਭਾਵ ਪਰਮੇਸ੍ਵਰ ਤੇ ਬੇਮੁਖ ਹੋ ਰਹਾ ਹੈ ਅਰ ਮਤ ਤੇਰੀ ਤੁਛ ਹੈ ਹੇ ਅੰਧੇ ਮਨ ਵਾਲੇ ਤੈਨੇ ਸਿਰ ਪਰ ਧੰਧਿਆਂ ਕਾ ਭਾਰ ਉਠਾਇਆ ਹੋਇਆ ਹੈ॥

ਕਾਲੁ ਬਿਕਾਲੁ ਸਦਾ ਸਿਰਿ ਤੇਰੈ ਬਿਨੁ ਨਾਵੈ ਗਲਿ ਫੰਧਾ ॥੨॥

ਤਾਂਤੇ (ਕਾਲੁ) ਮਰਨਾ ਔ (ਬਿਕਾਲੁ) ਦੂਸਰਾ ਸਮਾਂ ਕਜਾ ਜੰਮਣਾ ਹੇ ਜੀਵ ਇਹ ਦੋਨੋਂ ਸਮੇਂ ਤੇਰੇ ਸਿਰ ਪਰ ਸਦੀਵ ਬਨੇ ਰਹੇਂਗੇ ਬਿਨਾਂ ਵਾਹਿਗੁਰੂ ਕੇ ਨਾਮ ਤੇ ਤੇਰੇ ਗਲ ਵਿਚ ਜਮਾਦਿਕੋਂ ਕਾ ਫਾਹਾ ਪੜੇਗਾ॥੨॥

ਡਗਰੀ ਚਾਲ ਨੇਤ੍ਰ ਫੁਨਿ ਅੰਧੁਲੇ ਸਬਦ ਸੁਰਤਿ ਨਹੀ ਭਾਈ ॥

ਬ੍ਰਿਧਾਪਨ ਮੈਂ (ਡਗਰੀ) ਡੋਲਨੀ ਚਾਲ ਹੋ ਗਈ ਪੁਨਾ ਨੇਤ੍ਰ ਭੀ ਅੰਧੇ ਹੋ ਗਏ ਪਰ ਤੌ ਭੀ ਜੀਵ ਕੋ ਗੁਰੋਂ ਕੇ ਸਬਦ ਕੀ ਗਜਾਤ ਨਾ ਭਾਈ ਭਾਵ ਅਛੀ ਨਾ ਲਗੀ॥

ਸਾਸਤ੍ਰ ਬੇਦ ਤ੍ਰੈ ਗੁਣ ਹੈ ਮਾਇਆ ਅੰਧੁਲਉ ਧੰਧੁ ਕਮਾਈ ॥੩॥

ਸ਼ਾਸਤ੍ਰ ਬੇਦ ਪੜਤੇ ਭੀ ਤ੍ਰੈ ਗੁਣ ਰੂਪ ਮਾਇਆ ਕੀ ਵਾਸਨਾ ਕਰਕੇ ਅੰਧਾ ਜੀਉ ਧੰਧਿਆਂ ਕੀ ਕਮਾਈ ਕਰਤਾ ਹੈ ਭਾਵ ਸਰਬ ਕਾਲ ਧੰਧੇ ਮੇਂ ਹੀ ਰਹਿਤਾ ਹੈ॥੩॥

ਖੋਇਓ ਮੂਲੁ ਲਾਭੁ ਕਹ ਪਾਵਸਿ ਦੁਰਮਤਿ ਗਿਆਨ ਵਿਹੂਣੇ ॥

ਹੇ ਖੋਟੀ ਮਤ ਵਾਲੇ ਗਜਾਨ ਸੇ ਰਹਿਤ ਜੀਵ ਜਬ ਸ੍ਵਾਸਾਂ ਰੂਪ ਮੂਲ ਗਵਾ ਲੀਆ ਤੋ ਤੇਰੇ ਕੋ ਨਾਮ ਰੂਪੀ ਵਾ ਸ੍ਵਰੂਪ ਰੂਪੀ ਲਾਭ ਕਹਾਂ ਪ੍ਰਾਪਤ ਹੋਵੈਗਾ॥

ਸਬਦੁ ਬੀਚਾਰਿ ਰਾਮ ਰਸੁ ਚਾਖਿਆ ਨਾਨਕ ਸਾਚਿ ਪਤੀਣੇ ॥੪॥੪॥੫॥

ਜਿਨ ਪੁਰਸ਼ੋਂ ਨੇ ਗੁਰੋਂ ਕੇ (ਸਬਦੁ) ਉਪਦੇਸ਼ ਕੇ ਵੀਚਾਰ ਦ੍ਵਾਰਾ ਰਾਮ ਨਾਮ ਰਸ ਕੋ ਪਾਨ ਕੀਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਸੋ ਪੁਰਸ਼ ਸਚ ਸਰੂਪ ਵਾਹਿਗੁਰੂ ਮੈਂ (ਪਤੀਣੇ) ਪਤੀਆਏ ਹੈਂ॥੪॥੪॥੫॥

ਸੋ ਗੁਰ ਸੇਵਕ ਕੀ ਰਹਿਤ ਦਿਖਾਵਤੇ ਹੁਏ ਕਹਿਤੇ ਹੈਂ॥

ਭੈਰਉ ਮਹਲਾ ੧ ॥

ਗੁਰ ਕੈ ਸੰਗਿ ਰਹੈ ਦਿਨੁ ਰਾਤੀ ਰਾਮੁ ਰਸਨਿ ਰੰਗਿ ਰਾਤਾ ॥

ਰਾਤ੍ਰਿ ਦਿਨ ਗੁਰੋਂ ਕੇ ਸਾਥ ਹੀ ਰਹਤਾ ਹੈ ਔਰ ਰਸਨਾ ਕਰਕੇ ਰਾਮ ਨਾਮ ਜਪਕੇ ਪ੍ਰੇਮ ਵਿਖੇ ਰਤਾ ਹੂਆ ਹੈ॥

ਅਵਰੁ ਨ ਜਾਣਸਿ ਸਬਦੁ ਪਛਾਣਸਿ ਅੰਤਰਿ ਜਾਣਿ ਪਛਾਤਾ ॥੧॥

ਔਰ ਕੋ ਨਹੀਂ ਜਾਨਤਾ ਸਬਦ ਹੀ ਕੋ ਪਛਾਣਤਾ ਹੈ ਜੇ ਕਹੇ ਕਹਾਂ ਪਛਾਣਤਾ ਹੈ? ਤਿਸ ਪਰ ਕਹਤੇ ਹੈਂ॥ (ਅੰਤਰਿ) ਘਟਿ ਵਿਖੇ ਹੀ ਜਾਂਣ ਕਰਕੇ ਪਹਿਚਾਣ ਲੀਆ ਹੈ॥੧॥

ਸੋ ਜਨੁ ਐਸਾ ਮੈ ਮਨਿ ਭਾਵੈ ॥

ਆਪੁ ਮਾਰਿ ਅਪਰੰਪਰਿ ਰਾਤਾ ਗੁਰ ਕੀ ਕਾਰ ਕਮਾਵੈ ॥੧॥ ਰਹਾਉ ॥

ਜੋ ਆਪਾ ਭਾਵ ਕੋ ਦੂਰ ਕਰਕੇ ਕੇਵਲ (ਅਪਰੰਪਰਿ) ਵਾਹਿਗੁਰੂ ਵਿਖੇ ਪ੍ਰੇਮ ਕਰਤਾ ਹੈ ਔਰ ਗੁਰੋਂ ਕੀ (ਕਾਰ) ਸੇਵਾ ਕਮਾਵਤਾ ਹੈ ਸੋ ਐਸਾ ਅਨੰਨਜ ਦਾਸ ਮੇਰੇ ਮਨ ਕੋ ਭਾਵਤਾ ਹੈ॥

ਅੰਤਰਿ ਬਾਹਰਿ ਪੁਰਖੁ ਨਿਰੰਜਨੁ ਆਦਿ ਪੁਰਖੁ ਆਦੇਸੋ ॥

ਥੂਨੀ ਖੰਨਨ ਨਜਾਇ ਸੇ ਪੂਰਬਕੋਤ ਅਰਥ ਕੋ ਸਿਧ ਕਰਤੇ ਹੈਂ (ਅੰਤਰਿ) ਸਰੀਰ ਮੈਂ (ਬਾਹਰਿ) ਬ੍ਰਹਮੰਡ ਮੈਂ ਜੋ ਪੂਰਨ ਹੈ ਔਰ (ਨਿਰੰਜਨੁ) ਮਾਇਆ ਤੇ ਰਹਿਤ ਹੈ ਪੁਨਾ ਪੁਰਖ ਰੂਪ ਸਰਬ ਕੀ ਆਦਿ ਹੈ ਤਿਸ ਕੋ (ਆਦੇਸੋ) ਨਮਸਕਾਰ ਕਰਤਾ ਹੂੰ ਔਰ ਤਿਸ ਕਾ ਐਸਾ ਨਿਸਚਾ ਹੂਆ ਹੈ॥

ਘਟ ਘਟ ਅੰਤਰਿ ਸਰਬ ਨਿਰੰਤਰਿ ਰਵਿ ਰਹਿਆ ਸਚੁ ਵੇਸੋ ॥੨॥

ਜੋ (ਸਚੁ ਵੇਸੋ) ਸਚੁ ਸ੍ਵਰੂਪ ਪਰਮੇਸਰ ਹੈ ਸੋ ਸਰਬ ਘਟੋਂ ਕੇ ਅੰਤਰਿ (ਨਿਰੰਤਰਿ) ਏਕ ਰਸ ਬਜਾਪਕ ਹੋ ਰਹਾ ਹੈ॥੨॥

ਪੰਨਾ ੧੧੨੭

ਸਾਚਿ ਰਤੇ ਸਚੁ ਅੰਮ੍ਰਿਤੁ ਜਿਹਵਾ ਮਿਥਿਆ ਮੈਲੁ ਨ ਰਾਈ ॥

ਜੋ ਸਚ ਰੂਪ ਵਾਹਿਗੁਰੂ ਮੈਂ ਰਤੇ ਹੈਂ ਸੋ (ਸਚੁ) ਨਿਸਚੇ ਕਰਕੇ ਅੰਮ੍ਰਿਤ ਰੂਪ ਨਾਮ ਕੋ ਉਚਾਰਨ ਕਰਤੇ ਹੈਂ ਔਰ ਤਿਨਕੀ ਜਿਹਵਾ ਮੈਂ ਮਿਥਜਾ ਬੋਲਣ ਰੂਪ ਮੈਲ ਰਾਈ ਸਮਾਨ ਭੀ ਨਹੀਂ ਹੈ॥

ਨਿਰਮਲ ਨਾਮੁ ਅੰਮ੍ਰਿਤ ਰਸੁ ਚਾਖਿਆ ਸਬਦਿ ਰਤੇ ਪਤਿ ਪਾਈ ॥੩॥

ਔਰ ਤਿਨ ਪੁਰਸੋਂ ਨੇ ਨਿਰਮਲ ਔ ਅੰਮ੍ਰਿਤ ਰੂਪ ਨਾਮ ਰਸ ਕੋ ਚਾਖਿਆ ਹੈ ਔ ਗੁਰੋਂ ਕੇ ਉਪਦੇਸ ਮੇ ਰਤੇ ਹੈਂ ਅਰ ਤਿਨੋਂ ਨੇ ਲੋਕ ਪ੍ਰੋਲਕ ਮੈਂ ਪਤਿ ਪਾਈ ਹੈ॥੩॥

ਗੁਣੀ ਗੁਣੀ ਮਿਲਿ ਲਾਹਾ ਪਾਵਸਿ ਗੁਰਮੁਖਿ ਨਾਮਿ ਵਡਾਈ ॥

ਗੁਣੀ ਜੋ ਸਿਖ ਹੈਂ (ਗੁਣੀ) ਗੁਰੋਂ ਕੇ ਸਾਥ ਮਿਲ ਕੇ ਲਾਭ ਕੋ ਪ੍ਰਾਪਤਿ ਹੋਤੇ ਹੈਂ ਔ ਵਹੁ ਗੁਰਮੁਖਿ (ਨਾਮੀ) ਵਾਹਿਗੁਰੂ ਕੋ ਜਾਣਕੇ ਵਡਿਆਈ ਪਾਵਤੇ ਹੈਂ॥

ਸਗਲੇ ਦੂਖ ਮਿਟਹਿ ਗੁਰ ਸੇਵਾ ਨਾਨਕ ਨਾਮੁ ਸਖਾਈ ॥੪॥੫॥੬॥

ਗੁਰੋਂ ਕੀ ਸੇਵਾ ਕਰਨੇ ਸੇ ਸੰਪੂਰਨ ਦੁਖ ਮਿਟ ਜਾਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਜੀਵਕੋ ਨਾਮੁ ਹੀ ਸਰਬ ਦਾ (ਸਖਾਈ) ਮਿਤ੍ਰਤਾ ਕਰਨ ਹਾਰਾ ਹੈ॥੪॥੫॥੬॥

ਭੈਰਉ ਮਹਲਾ ੧ ॥

ਅਪਨੇ ਮਨ ਕੇ ਪ੍ਰਥਾਇ ਸੰਗਤ ਕੋ ਭਗਤੀ ਕਾ ਉਪਦੇਸ ਕਰਤੇ ਹੁਏ ਕਥਨ ਕਰਤੇ ਹੈਂ॥

ਹਿਰਦੈ ਨਾਮੁ ਸਰਬ ਧਨੁ ਧਾਰਣੁ ਗੁਰ ਪਰਸਾਦੀ ਪਾਈਐ ॥

ਸੂਭ ਸ੍ਰਿਸ੍ਟੀ ਕੇ ਧਾਰਣੇ ਹਾਰੇ ਕਾ ਨਾਮੁ ਗੁਰ ਕ੍ਰਿਪਾ ਦ੍ਵਾਰੇ ਪਾਈਤਾ ਹੈ॥

ਅਮਰ ਪਦਾਰਥ ਤੇ ਕਿਰਤਾਰਥ ਸਹਜ ਧਿਆਨਿ ਲਿਵ ਲਾਈਐ ॥੧॥

ਜਿਨ ਪੁਰਸ਼ੋਂ ਨੇ ਨਾਮ ਪਦਾਰਥ ਪਾਇਆ ਹੈ ਸੇ ਕਿਰਤਗਜ ਹੋ ਕਰ ਅਮਰ ਹੂਏ ਹੈਂ ਤਾਂ ਤੇ (ਸਹਜ) ਸਾਂਤ ਕੋ ਧਾਰਕੇ ਧਿਆਨ ਮੇਂ ਬ੍ਰਿਤੀ ਹੇ ਪਿਆਰਿਓ ਲਗਾਈਏ॥

ਮਨ ਰੇ ਰਾਮ ਭਗਤਿ ਚਿਤੁ ਲਾਈਐ ॥

ਗੁਰਮੁਖਿ ਰਾਮ ਨਾਮੁ ਜਪਿ ਹਿਰਦੈ ਸਹਜ ਸੇਤੀ ਘਰਿ ਜਾਈਐ ॥੧॥ ਰਹਾਉ ॥

ਰਾਮ ਕੀ ਭਗਤੀ ਵਿਖੈ ਚਿਤ ਕੋ ਲਾਉਣਾ ਕਰੀਏ ਔਰ (ਗੁਰਮੁਖਿ) ਗੁਰੋਂ ਦ੍ਵਾਰਾ ਨਾਮ ਕੋ ਹਿਰਦੇ ਮੈਂ ਜਪ ਕਰ (ਸਹਜ ਸੇਤੀ) ਸ਼ਾਂਤੀ ਪੂਰਬੋਕਤ (ਘਰਿ) ਸ੍ਵੈ ਸ੍ਵਰੂਪ ਮੈਂ ਪ੍ਰਾਪਤਿ ਹੋਵੀਏ ਹੈ॥

ਭਰਮੁ ਭੇਦੁ ਭਉ ਕਬਹੁ ਨ ਛੂਟਸਿ ਆਵਤ ਜਾਤ ਨ ਜਾਨੀ ॥

ਵਾਹਿਗੁਰੂ ਕੇ ਨਾਮ ਅਰ ਧਜਾਨ ਸੇ ਬਿਨਾਂ ਭਰਮ ਔਰ ਭੇਦ ਔਰ ਜਨਮ ਮਰਨ ਕਾ ਭੈ ਕਬੀ ਨਹੀਂ ਛੂਟਤਾ ਹੈ ਇਸੀ ਤੇ (ਆਵਤ ਜਾਤ) ਜਨਮਤਾ ਮਰਤਾ ਹੈ ਤਿਸਤੇ ਭਗਤੀ ਨਹੀਂ ਜਾਨੀ॥

ਬਿਨੁ ਹਰਿ ਨਾਮ ਕੋ ਮੁਕਤਿ ਨ ਪਾਵਸਿ ਡੂਬਿ ਮੁਏ ਬਿਨੁ ਪਾਨੀ ॥੨॥

ਵਾਹਿਗੁਰੂ ਕੇ ਨਾਮ ਸੇ ਬਿਨਾਂ ਕੋਈ ਭੀ ਮੁਕਤੀ ਕੋ ਨਹੀਂ ਪਾਵਤਾ ਹੈ ਪਾਨੀ ਸੇ ਬਿਨਾਂ ਸਭ ਜੀਵ ਡੂਬ ਮੂਏ ਹੈਂ ਭਾਵ ਵਿਸਜ ਪਦਾਰਥ ਅਸਤ ਭੀ ਹੈਂ ਤੌ ਭੀ ਤਿਨ ਮੈਂ ਲਾਗ ਕਰ ਜਨਮਤੇ ਮਰਤੇ ਹੈਂ॥੨॥

ਧੰਧਾ ਕਰਤ ਸਗਲੀ ਪਤਿ ਖੋਵਸਿ ਭਰਮੁ ਨ ਮਿਟਸਿ ਗਵਾਰਾ ॥

ਸੰਸਾਰੀ ਧੰਧੇ ਕਰਤੇ ਹੂਏ ਜੀਵ ਆਪਨੀ ਸਭੀ ਇਜਤ ਗਵਾਵਤੇ ਹੈਂ ਗਵਾਰ ਕਾ ਭਰਮੁ ਦੂਰ ਨਹੀਂ ਹੋਤਾ॥

ਬਿਨੁ ਗੁਰ ਸਬਦ ਮੁਕਤਿ ਨਹੀ ਕਬ ਹੀ ਅੰਧੁਲੇ ਧੰਧੁ ਪਸਾਰਾ ॥੩॥

ਗੁਰੋਂ ਕੇ ਉਪਦੇਸ ਤੇ ਬਿਨਾਂ ਮੁਕਤੀ ਕਬੀ ਨਹੀਂ ਹੋਤੀ (ਅੰਧੁਲੇ) ਅਗਜਾਨੀ ਜੀਵ ਨੇ ਧੰਧਯੋਂ ਮੇਂ ਹੀ ਸੰਕਲਪ ਪਸਾਰਾ ਹੁਆ ਹੈ॥੩॥ ਅਬ ਬਿਬੇਕੀਓਂ ਕੀ ਰਹਿਤ ਕਹਤੇ ਹੈਂ॥

ਅਕੁਲ ਨਿਰੰਜਨ ਸਿਉ ਮਨੁ ਮਾਨਿਆ ਮਨ ਹੀ ਤੇ ਮਨੁ ਮੂਆ ॥

ਉਨਕਾ (ਅਕੁਲ) ਕੁਲ ਸੇ ਰਹਿਤ ਪੁਨਾ (ਨਿਰੰਜਨ) ਮਾਯਾ ਸੇ ਰਹਿਤ ਵਾਹਿਗੁਰੂ ਸਾਥ ਮਨ ਪਤੀਜ ਗਿਆ ਹੈ ਔਰ ਤਿਨੋਂ ਕਾ ਮਨ ਜੋ ਹੈ ਮਨ ਕਹੀਏ ਗੁਰੋਂ ਕੇ ਉਪਦੇਸ ਤੇ ਮੂਆ ਹੈ॥

ਅੰਤਰਿ ਬਾਹਰਿ ਏਕੋ ਜਾਨਿਆ ਨਾਨਕ ਅਵਰੁ ਨ ਦੂਆ ॥੪॥੬॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਬਬੇਕੀਓਂ ਨੇ (ਅੰਤੀਰ) ਸਰੀਰੋਂ ਵਿਖੇ ਔਰ (ਬਾਹਰਿ) ਬ੍ਰਹਮੰਡ ਵਿਖੇ ਏਕ ਅਦੁਤੀ ਕੋ ਜਾਣਿਆ ਹੈ ਔਰ ਦੂਜਾ ਨਹੀਂ ਜਾਨਿਆ॥੪॥੬॥੭॥

ਵਾਹਗੁਰੂ ਕੇ ਨਾਮ ਤੇ ਬਿਨਾਂ ਔਰ ਕਰਮੋਂ ਸੇ ਦੁਖ ਕੀ ਪ੍ਰਾਪਤੀ ਔਰ ਜਨਮ ਕੀ ਬਜਰਥਤਾ ਦਿਖਾਵਤੇ ਹੁਏ ਉਪਦੇਸ਼ ਕਰਤੇ ਹੈਂ॥

ਭੈਰਉ ਮਹਲਾ ੧ ॥

ਜਗਨ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ ॥

ਜਗ ਕਰੇ ਹੋਮ ਕਰਕੇ ਪੁੰਨ ਕਰਕੇ ਤਪ ਕਰਕੇ ਔਰ ਅਨੇਕ ਪ੍ਰਕਾਰ ਕੀ ਪੂਜਾ ਕਰਨੀ ਪੁਨਾ ਪੰਚ ਅਗਨੀ ਵਾ ਜਲ ਧਾਰਾ ਕਰਨੀ ਇਨ ਕਰ ਦੇਹ ਭੀ ਦੁਖੀ ਰਹਿਤੀ ਹੈ ਪੁਨਾ ਨਿਤ ਹੀ ਮਨ ਭੀ ਦੁਖਾਂ ਕੋ ਸਹਾਰਤਾ ਹੈ॥ ਜੇ ਕਹੇ ਇਨ ਕਰਮੋਂ ਕਾ ਕੁਝ ਫਲ ਨਹੀਂ ਹੈ? ਤਿਸ ਪਰ ਕਹਤੇ ਹੈਂ॥

ਰਾਮ ਨਾਮ ਬਿਨੁ ਮੁਕਤਿ ਨ ਪਾਵਸਿ ਮੁਕਤਿ ਨਾਮਿ ਗੁਰਮੁਖਿ ਲਹੈ ॥੧॥

ਪੂਰਬੋਕਤ ਸਕਾਮ ਕਰਮੋਂ ਕਰ ਰਾਜ ਭੋਗ ਸ੍ਵਰਗਾਦਿਕ ਸੁਖ ਪ੍ਰਾਪਤ ਹੋ ਜਾਤੇ ਹੈਂ ਪਰੰਤੂ ਜੋ ਮੋਖ ਪਦਵੀ ਹੈ ਸੋ ਰਾਮ ਕੇ ਨਾਮ ਸੇ ਬਿਨਾਂ ਕਬੀ ਪ੍ਰਾਪਤਿ ਨਹੀਂ ਹੋਤੀ ਮੁਕਤੀ ਤੋ ਵਾਹਿਗੁਰੂ ਕੇ ਨਾਮ ਸੇ ਗੁਰਮੁਖ ਲੇਤੇ ਹੈਂ॥੧॥

ਰਾਮ ਨਾਮ ਬਿਨੁ ਬਿਰਥੇ ਜਗਿ ਜਨਮਾ ॥

ਬਿਖੁ ਖਾਵੈ ਬਿਖੁ ਬੋਲੀ ਬੋਲੈ ਬਿਨੁ ਨਾਵੈ ਨਿਹਫਲੁ ਮਰਿ ਭ੍ਰਮਨਾ ॥੧॥ ਰਹਾਉ ॥

ਵਾਹਗੁਰੂ ਕੇ ਨਾਮ ਸੇ ਬਿਨਾਂ ਜੀਵ ਸੰਸਾਰ ਵਿਖੇ ਬਜਰਥ ਹੀ ਜਨਮਾ ਹੈ ਨਾਮ ਸੇ ਬਿਨਾਂ ਜੀਵ ਕਾ ਖਾਣਾ ਬਿਖ ਰੂਪ ਹੈ ਅਰ ਬੋਲਣਾ ਭੀ ਵਿਖ ਰੂਪ ਹੈ ਇਸੀ ਤੇ ਨਿਸਫਲ ਹੈ ਅਰ ਅੰਤ ਕੋ ਮਰ ਕਰਕੇ ਜੋਨੀਓਂ ਵਿਖੇ ਭਰਮਣਾ ਹੀ ਹੋਤਾ ਹੈ॥ ਜੇ ਕਹੇ ਹੋਰ ਭੀ ਤੋ ਪ੍ਰਾਪਤੀ ਕੇ ਸਾਧਨ ਬਹੁਤ ਹੈਂ ਤਿਸ ਪਰ ਕਹਤੇ ਹੈਂ॥

ਪੁਸਤਕ ਪਾਠ ਬਿਆਕਰਣ ਵਖਾਣੈ ਸੰਧਿਆ ਕਰਮ ਤਿਕਾਲ ਕਰੈ ॥

ਅਨੇਕ ਪੁਸਤਕੋਂ ਕੇ ਪਾਠ ਵਜਾਕਰਨੋਂ ਕਾ ਉਚਾਰਨ ਔਰ ਸੰਧਿਆ ਕਰਮ ਤੀਨੋਂ ਕਾਲ ਮੈਂ ਪ੍ਰਾਣੀ ਕਰੇ॥

ਬਿਨੁ ਗੁਰ ਸਬਦ ਮੁਕਤਿ ਕਹਾ ਪ੍ਰਾਣੀ ਰਾਮ ਨਾਮ ਬਿਨੁ ਉਰਝਿ ਮਰੈ ॥੨॥

ਤੌ ਭੀ ਬਿਨਾਂ ਗੁਰੋਂ ਕੇ ਉਪਦੇਸ਼ ਤੇ (ਪ੍ਰਾਣੀ) ਜੀਵੋਂ ਕੋ ਮੁਕਤੀ ਕਹਾਂ ਪ੍ਰਾਪਤਿ ਹੋਤੀ ਹੈ ਅਰਥਾਤ ਔਰ ਕੋਈ ਉਪਾਉ ਮੋਖ ਕਾ ਨਹੀਂ ਤਾਂ ਤੇ ਰਾਮ ਨਾਮ ਸੇ ਬਿਨਾਂ (ਪ੍ਰਾਣੀ) ਜੀਉ ਉਰਝਿ ਕਰ ਮਰਤਾ ਹੈ॥੨॥

ਡੰਡ ਕਮੰਡਲ ਸਿਖਾ ਸੂਤੁ ਧੋਤੀ ਤੀਰਥਿ ਗਵਨੁ ਅਤਿ ਭ੍ਰਮਨੁ ਕਰੈ ॥

ਹਾਥ ਵਿਖੇ ਡੰਡਾ ਔਰ (ਕਮੰਡਲ) ਕਾਠ ਕਾ ਪਾਤ੍ਰ ਧਾਰ ਕਰ ਹਿੰਦੂ ਵਾ ਬ੍ਰਹਮਣ ਪਣੇ ਕੀ ਸੂਚਕ (ਸਿਖਾ) ਬੋਦੀ ਰਖਾ ਲਈ ਪੁਨਾ ਸੂਤ੍ਰ ਕਾ ਜਨੇਊ ਔਰ ਕਮਰ ਮੈਂ ਧੋਤੀ ਪਹਿਰ ਕੇ ਤੀਰਥੋਂ ਵਿਖੇ ਗਮਨ ਕਰਤਾ ਹੈ ਔ ਸ਼ਾਸਤ੍ਰੋਂ ਵਿਖੇ ਭ੍ਰਮਨ ਕਰਤਾ ਹੈ ਤਦਪਿ॥

ਰਾਮ ਨਾਮ ਬਿਨੁ ਸਾਂਤਿ ਨ ਆਵੈ ਜਪਿ ਹਰਿ ਹਰਿ ਨਾਮੁ ਸੁ ਪਾਰਿ ਪਰੈ ॥੩॥

ਰਾਮ ਨਾਮ ਸਿਮਰਨ ਬਿਨਾਂ ਸਾਂਤੀ ਕਬੀ ਨਹੀਂ ਆਵੇਗੀ ਜੋ ਪੁਰਸ਼ ਹਰੇ ਕਰਨਹਾਰੇ ਹਰੀ ਕੇ ਨਾਮ ਕੋ ਜਪੇਗਾ ਸੋਈ ਸੰਸਾਰ ਸਮੁੰਦਰ ਸੇ ਪਾਰ ਪੜੇਗਾ॥੩॥

ਜਟਾ ਮੁਕਟੁ ਤਨਿ ਭਸਮ ਲਗਾਈ ਬਸਤ੍ਰ ਛੋਡਿ ਤਨਿ ਨਗਨੁ ਭਇਆ ॥

ਸੀਸ ਪਰ ਜਟਾਂ ਕਾ ਮੁਕਟ ਬਾਂਧ ਕੇ ਸਰੀਰ ਉਪਰ ਭਸਮ ਲਗਾ ਲਈ ਬਸਤ੍ਰੋਂ ਕੋ ਤਿਆਗ ਕੇ ਸਰੀਰ ਸੇ ਨਗਨ ਭੀ ਫਿਰਾ ਪਰ ਤੌ ਭੀ॥

ਰਾਮ ਨਾਮ ਬਿਨੁ ਤ੍ਰਿਪਤਿ ਨ ਆਵੈ ਕਿਰਤ ਕੈ ਬਾਂਧੈ ਭੇਖੁ ਭਇਆ ॥੪॥

ਰਾਮ ਨਾਮ ਸਿਮਰਨ ਬਿਨ ਪ੍ਰਪਤੀ ਨਹੀਂ ਆਵਤੀ ਕਰਮੋਂ ਕੇ ਅਧੀਨ ਹੂਆ ਹੂਆ ਐਸੇ (ਭੇਖੁ) ਵੇਸ ਧਾਰਤਾ ਭਇਆ ਹੈ॥੪॥ ਪੁਨਾ ਬੇਨਤੀ ਕਾ ਪ੍ਰਕਾਰ ਦਿਖਾਵਤੇ ਹੂਏ ਕਹਤੇ ਹੈਂ॥

ਜੇਤੇ ਜੀਅ ਜੰਤ ਜਲਿ ਥਲਿ ਮਹੀਅਲਿ ਜਤ੍ਰ ਕਤ੍ਰ ਤੂ ਸਰਬ ਜੀਆ ॥

ਜਿਤਨੇ ਛੋਟੇ ਬਡੇ ਜੀਵ ਜਲੋਂ ਥਲੋਂ ਤਥਾ ਅਕਾਸ ਵਿਖੇ ਹੈਂ ਸੋ ਜਹਾਂ ਕਹਾਂ ਤੂੰ ਬਜਾਪਕ ਹੋ ਰਹਾ ਹੈਂ ਔਰ ਸਰਬ ਜੀਵੋਂ ਕੀ ਪਾਲਨਾ ਕਰਤਾ ਹੈਂ॥

ਗੁਰ ਪਰਸਾਦਿ ਰਾਖਿ ਲੇ ਜਨ ਕਉ ਹਰਿ ਰਸੁ ਨਾਨਕ ਝੋਲਿ ਪੀਆ ॥੫॥੭॥੮॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਗੁਰੋਂ ਕੀ ਕ੍ਰਿਪਾ ਸੇ ਵਿਕਾਰੋਂ ਕੋ (ਝੋਲਿ) ਹਟਾ ਕੇ ਤੇਰਾ ਨਾਮ ਰਸ ਪੀਆ ਹੈ ਵਾ ਮੈਂ ਪੀਵਾਂ ਤੂੰ ਮੁਝ ਦਾਸ ਕੋ ਰਾਖ ਲੇਹੁ॥੫॥੭॥੮॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕੋ ਕਿਸੀ ਬ੍ਰਹਮਣ ਨੇ ਕਹਾ ਕੇ ਬ੍ਰਾਹਮਨ ਬਿਨਾਂ ਹੋਰ ਕੋਈ ਪੂਜਨ ਜੋਗ ਨਹੀਂ ਤਿਸ ਕੇ ਗਰਬ ਨਿਵਾਰਤੇ ਹੇਤ ਉਪਦੇਸ਼ ਕਰਤੇ ਹੈਂ॥

ਰਾਗੁ ਭੈਰਉ ਮਹਲਾ ੩ ਚਉਪਦੇ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥

ਜਾਤੀ ਕਾ ਗਰਬ ਕੋਈ ਨ ਕਰੇ ਕਿਉਂਕਿ॥

ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ॥੧॥

ਜੋ (ਬ੍ਰਹਮ) ਕੋ (ਬਿੰਦੇ) ਜਾਣਿ ਲੇਵੇ ਸੋ ਬ੍ਰਾਹਮਣ ਹੋਤਾ ਹੈ ਯਥਾ ਕਬੀਰ ਕਹੁ ਕਬੀਰ ਜੋ ਬ੍ਰਹਮ ਬੀਚਾਰੈ॥ ਸੋ ਬ੍ਰਹਮਣੁ ਕਹੀਅਤਿ ਹੈ ਹਮਾਰੈ''॥੧॥

ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥

ਪੰਨਾ ੧੧੨੮

ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥੧॥ ਰਹਾਉ ॥

ਹੇ (ਮੂਰਖ ਗਵਾਰਾ) ਅਤੀ ਮੂਰਖ ਬ੍ਰਾਹਮਣ ਜਾਤ ਕਾ ਗਰਬ ਮਤ ਕਰ ਇਸ ਹੰਕਾਰ ਤੇ ਬਹੁਤ ਵਿਕਾਰ ਚਲਤ ਹੋ॥੧॥

ਚਾਰੇ ਵਰਨ ਆਖੈ ਸਭੁ ਕੋਈ ॥

ਹੇ ਬ੍ਰਹਮਣ ਚਾਰੋਂ ਹੀ ਬਰਨ ਬ੍ਰਾਹਮਣ ਛਤ੍ਰੀ ਆਦਿਕ ਸਭ ਕੋਈ ਕਹਤਾ ਹੈ॥

ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ ॥੨॥

ਹੇ (ਬ੍ਰਹਮ) ਬ੍ਰਾਹਮਣ (ਬਿੰਦੁ) ਬੀਰਜ ਤੇ ਅਰ ਰਕਤ ਤੇ ਸਭ ਕੀ ਉਤਪਤੀ ਹੋਈ ਹੈ॥੨॥ ਦ੍ਰਿਸਟਾਂਤ ਕਹਤੇ ਹੈਂ॥

ਮਾਟੀ ਏਕ ਸਗਲ ਸੰਸਾਰਾ ॥

ਉਪਾਦਾਨ ਕਾਰਨ ਮਾਟੀ ਤਾਂ ਸਾਰੇ ਸੰਸਾਰ ਵਿਚ ਏਕ ਹੀ ਹੈ॥

ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ ॥੩॥

ਉਸ ਮਿਟੀ ਕੇ ਘੁਮਾਰ ਨੇ (ਬਹੁਬਿਧਿ) ਬਹੁਤ ਪ੍ਰਕਾਰ ਕੇ ਭਾਂਡੇ ਬਣਾ ਦੀਏ ਪਰ ਵਾਸਤਵ ਮ੍ਰਿਤਕਾ ਏਕ ਹੀ ਹੈ ਅਬ ਦ੍ਰਿਸਟਾਂਤੁ ਕਹਤੇ ਹੈਂ॥੩॥

ਪੰਚ ਤਤੁ ਮਿਲਿ ਦੇਹੀ ਕਾ ਆਕਾਰਾ ॥

ਜਿਸ ਪ੍ਰਿਥਵੀ ਆਦਿ ਪੰਚ ਤਤੋਂ ਕੋ ਮਿਲਾ ਕਰ ਬਿਧਾਤਾ ਨੇ ਸਰੀਰ ਕੋ ਰਚਨਾ ਕੀਆ ਹੈ॥

ਘਟਿ ਵਧਿ ਕੋ ਕਰੈ ਬੀਚਾਰਾ ॥੪॥

ਅਬ ਇਸ ਵਿਖੇ ਨਯੂਨ ਅਧਿਕਤਾ ਕਾ ਵਿਚਾਰ ਕੌਣ ਕਰ ਸਕਤਾ ਹੈ ਭਾਵ ਕੋਈ ਨਹੀਂ ਕਰ ਸਕਤਾ ਹੈ॥੪॥

ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ ॥

ਸ੍ਰੀ ਗੁਰੂ ਜੀ ਕਹਤੇ ਹੈਂ ਏਹ ਜੀਵ ਕਰਮਾਂ ਕਰਕੇ ਬੰਧਜਾ ਹੂਆ ਹੈ॥

ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥੫॥੧॥

ਸਤਿਗੁਰੋਂ ਕੇ ਮਿਲਨੇ ਸੇ ਬਿਨਾਂ ਇਸ ਜੀਵ ਕੀ ਮੁਕਤੀ ਕਬੀ ਭੀ ਨਹੀਂ ਹੋਵੇਗੀ ਔ ਨ ਆਗੇ ਕੋਈ ਹੋਈ ਹੈ॥੫॥੧॥ ਅਬ ਸ੍ਰੀ ਗੁਰੂ ਜੀ ਮਾਯਾ ਕੇ ਮਦ ਕਰ ਸੁਤੇ ਹੂਏ ਜੀਵੋਂ ਕੇ ਸੁਭ ਗੁਣਾਂ ਰੂਪੀ ਧਨ ਕੋ ਲੁਟਣਾ ਔਰ ਜਾਗਤਿਓਂ ਕੋ ਸੁਭ ਗੁਣ ਰੂਪੀ ਧਨ ਕੋ ਰਖਣਾ ਦਿਖਾਵਤੇ ਹੂਏ ਕਥਨ ਕਰਤੇ ਹੈਂ॥

ਭੈਰਉ ਮਹਲਾ ੩ ॥

ਜੋਗੀ ਗ੍ਰਿਹੀ ਪੰਡਿਤ ਭੇਖਧਾਰੀ ॥

ਜੋਗੀ (ਗ੍ਰਿਹੀ) ਗ੍ਰਹਸਥਾਸ੍ਰਮੀ ਪੰਡਤ ਔਰ ਜੋ ਅਨੇਕ ਭੇਖੋਂ ਕੇ ਧਾਰਨੇ ਹਾਰੇ ਹੈਂ॥

ਏ ਸੂਤੇ ਅਪਣੈ ਅਹੰਕਾਰੀ ॥੧॥

ਏਹ ਸਭੀ ਅਪਣੇ ਅਹੰਕਾਰੋਂ ਵਿਖੇ ਸੋਏ ਹੂਏ ਹੈਂ ਵਾ ਏਹ ਸਭ ਹੰਕਾਰੀ ਸ੍ਵੈ ਸਰੂਪ ਸੇ ਭੂਲੇ ਹੂਏ ਮੋਹ ਨਿੰਦ੍ਰਾ ਮੈਂ ਵਾ ਅਗਯਾਨ ਨਿੰਦ੍ਰਾ ਕਰ ਸੋ ਰਹੇ ਹੈਂ॥੧॥

ਮਾਇਆ ਮਦਿ ਮਾਤਾ ਰਹਿਆ ਸੋਇ ॥

ਜਾਗਤੁ ਰਹੈ ਨ ਮੂਸੈ ਕੋਇ ॥੧॥ ਰਹਾਉ ॥

ਮਾਇਆ ਕੇ ਮਦ ਵਿਖੇ ਉਨਮਤਿ ਹੂਆ ਜੀਵ ਅਵਿਦਯਾ ਨਿੰਦ੍ਰਾ ਕਰ ਸੋ ਰਹਾ ਹੈ ਜੋ ਜਾਗਤਾ ਰਹਿਤਾ ਹੈ ਉਸਕੋ (ਮੂਸੈ) ਲੁਟਤਾ ਕੋਈ ਨਹੀਂ ਭਾਵ ਯੇਹਿ ਕਾਮ ਆਦਿਕ ਚੋਰ ਤਿਸ ਕੋ ਲੁਟਤੇ ਨਹੀਂ ਹੈ॥

ਸੋ ਜਾਗੈ ਜਿਸੁ ਸਤਿਗੁਰੁ ਮਿਲੈ ॥

ਸੋਈ ਪੁਰਸੁ ਜਾਗਤਾ ਹੈ ਜਿਸਕੋ ਸਤਿਗੁਰੂ ਮਿਲਤਾ ਹੈ॥

ਪੰਚ ਦੂਤ ਓਹੁ ਵਸਗਤਿ ਕਰੈ ॥੨॥

ਕਾਮਾਦਿਕ ਪੰਚ ਦੂਤੋਂ ਕੋ ਵਹੁ (ਵਸਿ ਗਤਿ) ਅਪਣੇ ਅਧੀਨ ਕਰ ਲੇਤਾ ਹੈ॥੨॥

ਸੋ ਜਾਗੈ ਜੋ ਤਤੁ ਬੀਚਾਰੈ ॥

ਪੁਨ: ਸੋਈ ਪੁਰਸੁ ਜਾਗਤਾ ਜੋ (ਤਤੁ) ਵਾਹਿਗੁਰੂ ਕੇ ਸ੍ਵਰੂਪ ਕੋ ਵੀਚਾਰਤਾ ਹੈ॥

ਆਪਿ ਮਰੈ ਅਵਰਾ ਨਹ ਮਾਰੈ ॥੩॥

ਆਪ ਮਰ ਜਾਵੇ ਹੈ ਔਰੋ ਕੇ ਨਹੀਂ ਮਾਰਤਾ ਹੈ ਭਾਵ ਯਹਿ ਕਿ ਆਪ ਦੁਖ ਸਹਾਰ ਲੇਤਾ ਹੈ ਔਰ ਕਿਸੀ ਕੋ ਦੁਖ ਨਹੀਂ ਦੇਤਾ॥੩॥

ਸੋ ਜਾਗੈ ਜੋ ਏਕੋ ਜਾਣੈ ॥

ਪੁਨ: ਸੋਈ ਪੁਰਖੁ ਜਾਗਤਾ ਹੈ ਜੋ (ਏਕੋ) ਅਦੁਤੀ ਵਾਹਿਗੁਰੂ ਕੋ ਜਾਣ ਲੇਤਾ ਹੈ॥

ਪਰਕਿਰਤਿ ਛੋਡੈ ਤਤੁ ਪਛਾਣੈ ॥੪॥

ਮਾਯਾ ਕੌ ਛੋਡ ਦੇਵੈ ਔਰ ਤਤ ਸ੍ਵਰੂਪ ਵਾਹਿਗੁਰੂ ਕੋ ਪਛਾਣ ਲੇਵੇ॥੪॥

ਪ੍ਰਸ਼ਨ: ਸ੍ਵਰੂਪ ਪ੍ਰਾਪਤੀ ਕਾ ਕਿਸਕੋ ਅਧਕਾਰ ਹੈ? ਤਿਸ ਪਰ ਕਹਤੇ ਹੈਂ॥

ਚਹੁ ਵਰਨਾ ਵਿਚਿ ਜਾਗੈ ਕੋਇ ॥

ਬ੍ਰਹਮਣ ਛਤ੍ਰੀ ਆਦਿ ਚਾਰੋਂ ਹੀ ਵਰਨੋ ਵਿਚੋਂ ਚਾਹੈ ਕੋਈ ਜਾਗੈ॥

ਜਮੈ ਕਾਲੈ ਤੇ ਛੂਟੈ ਸੋਇ ॥੫॥

(ਜਮੈ ਕਾਲੈ) ਜਨਮ ਮ੍ਰਿਤੂ ਸੇ ਸੋਈ ਪੁਰਸ ਛੁਟ ਜਾਵੇਗਾ॥੫॥

ਕਹਤ ਨਾਨਕ ਜਨੁ ਜਾਗੈ ਸੋਇ ॥

ਸ੍ਰੀ ਗੁਰੂ ਜੀ ਕਹਤੇ ਹੈਂ ਸੋਈ ਦਾਸ ਜਾਗਤਾ ਹੈ॥ ਸੋ ਕੌਣ?

ਗਿਆਨ ਅੰਜਨੁ ਜਾ ਕੀ ਨੇਤ੍ਰੀ ਹੋਇ ॥੬॥੨॥

ਜਿਸਕੇ ਬੁਧੀ ਰੂਪਾ ਨੇਤ੍ਰੋਂ ਮੇਂ ਗਿਆਨ (ਅੰਜਨੁ) ਸੁਰਮਾ ਪ੍ਰਾਪਤਿ ਹੋਤਾ ਹੈ॥੬॥੨॥ ਪੁਨ: ਉਪਦੇਸ॥

ਭੈਰਉ ਮਹਲਾ ੩ ॥

ਜਾ ਕਉ ਰਾਖੈ ਅਪਣੀ ਸਰਣਾਈ ॥

ਹੇ ਭਾਈ ਜਿਸ ਪੁਰਸ ਕੋ ਵਾਹਿਗੁਰੂ ਅਪਣੀ ਸਰਨ ਵਿਖੇ ਰਾਖਤਾ ਹੈ॥

ਸਾਚੇ ਲਾਗੈ ਸਾਚਾ ਫਲੁ ਪਾਈ ॥੧॥

ਵਹੁ ਪੁਰਸ਼ ਸਚੇ ਵਾਹਗੁਰੂ ਕੇ ਨਾਮ ਵਿਖੇ ਲਾਗਾ ਹੈ ਔਰ (ਸਾਚਾ ਫਲੁ) ਸ੍ਵਰੂਪ ਗਿਆਨੁ ਕੋ ਪਾਵਤਾ ਹੈ॥੧॥

ਰੇ ਜਨ ਕੈ ਸਿਉ ਕਰਹੁ ਪੁਕਾਰਾ ॥

ਹੁਕਮੇ ਹੋਆ ਹੁਕਮੇ ਵਰਤਾਰਾ ॥੧॥ ਰਹਾਉ ॥

ਹੇ ਜਨੋ ਕਿਸ ਪਾਸ ਪੁਕਾਰ ਕਰੋਗੇ ਵਾਹਿਗੁਰੂ ਜੀ ਕੇ ਹੁਕਮ ਮੈਂ ਜੀਵ ਉਤਪਤਿ ਹੂਆ ਹੈ ਅਰ ਹੁਕਮ ਮੈਂ ਹੀ ਵਰਤ ਰਹਾ ਹੈ ਭਾਵ ਚੇਸਟਾ ਕਰ ਰਹਾ ਹੈ॥

ਏਹੁ ਆਕਾਰੁ ਤੇਰਾ ਹੈ ਧਾਰਾ ॥

ਜਿਸ ਪਰਮੇਸ੍ਵਰ ਨੇ ਤੇਰਾ ਇਹੁ ਸਰੀਰੁ ਧਾਰਾ ਭਾਵ ਰਚਾ ਹੈ॥

ਖਿਨ ਮਹਿ ਬਿਨਸੈ ਕਰਤ ਨ ਲਾਗੈ ਬਾਰਾ ॥੨॥

ਸੋ ਖਿਨ ਬਿਖੇ ਬਿਨਾਸ ਕਰ ਦੇਤਾ ਹੈ ਪੁਨਾ ਉਤਪਤਿ ਕਰਤਾ ਭੀ ਦੇਰੀ ਨਹੀਂ ਲਗਾਵਤਾ ਯਥਾ "ਹਰਣ ਭਰਣ ਜਾਕਾ ਨੇਤ੍ਰ ਫੋਰ"॥੨॥

ਕਰਿ ਪ੍ਰਸਾਦੁ ਇਕੁ ਖੇਲੁ ਦਿਖਾਇਆ ॥

ਵਾਹਿਗੁਰੂ ਨੇ ਕ੍ਰਿਪਾ ਕਰਕੇ ਬਾਜੀਗਰ ਕੀ ਬਾਜੀ ਵਤ ਭਾਵ ਮਿਥਜਾ ਰੂਪ ਏਕ ਖੇਲੁ ਦਿਖਾਇਆ ਹੈ॥

ਗੁਰ ਕਿਰਪਾ ਤੇ ਪਰਮ ਪਦੁ ਪਾਇਆ ॥੩॥

ਗੁਰੋਂ ਕੀ ਕ੍ਰਿਪਾ ਕਰ ਹਮਨੇ ਪਰਮ ਪਦੁ ਰੂਪੁ ਪਰਮੇਸਰ ਕੋ ਪਾਇਆ ਹੈ॥੩॥

ਕਹਤ ਨਾਨਕੁ ਮਾਰਿ ਜੀਵਾਲੇ ਸੋਇ ॥

ਸ੍ਰੀ ਗੁਰੂ ਜੀ ਕਹਤੇ ਹੈਂ ਮਾਰਨੇ ਜੀਵਾਲਨੇ ਕੋ ਸੋਈ ਵਾਹਿਗੁਰੂ ਸਮਰਥ ਹੈ॥

ਐਸਾ ਬੂਝਹੁ ਭਰਮਿ ਨ ਭੂਲਹੁ ਕੋਇ ॥੪॥੩॥

ਐਸਾ ਸਰਬਕਲਾ ਸਮਰਥ ਵਾਹਿਗੁਰੂ ਨੂੰ ਜਾਣੋ ਅਰ ਭਰਮ ਵਿਖੇ ਮਤਿ ਕੋਈ ਭੂਲੋ॥੪॥੩॥

ਭੈਰਉ ਮਹਲਾ ੩ ॥

ਮੈ ਕਾਮਣਿ ਮੇਰਾ ਕੰਤੁ ਕਰਤਾਰੁ ॥

ਮੈਂ (ਕਾਮਣਿ) ਇਸਤ੍ਰੀ ਹਾਂ ਔਰ ਮੇਰਾ (ਕੰਤੁ) ਪਤੀ (ਕਰਤਾਰੁ) ਸਰਬ ਕਾ ਕਰਤਾ ਵਾਹਿਗੁਰੂ ਹੈ॥

ਜੇਹਾ ਕਰਾਏ ਤੇਹਾ ਕਰੀ ਸੀਗਾਰੁ ॥੧॥

ਜੇਹਾ ਸਾਧਨ ਰੂਪੀ ਸਿੰਗਾਰੁ ਮੇਰੇ ਸੇ ਕਰਵਾਤਾ ਹੈ ਵੈਸੇ ਹੀ ਕਰਤੀ ਹੂੰ॥੧॥

ਜਾਂ ਤਿਸੁ ਭਾਵੈ ਤਾਂ ਕਰੇ ਭੋਗੁ ॥

ਤਨੁ ਮਨੁ ਸਾਚੇ ਸਾਹਿਬ ਜੋਗੁ ॥੧॥ ਰਹਾਉ ॥

ਜਬ ਤਿਸ ਕੋ ਭਾਵਤਾ ਹੈ ਤਬ (ਕਰੇ ਭੋਗੁ) ਅਭੇਦ ਕਰ ਲੇਤਾ ਹੈ ਇਸੀ ਹੇਤ ਤਨੁ ਮਨੁ ਅਪਨਾ (ਸਾਚੇ ਸਾਹਿਬ) ਸ੍ਵਾਮੀ ਵਾਹਿਗੁਰੂ ਕੇ ਜੋਗ ਮੈਨੇ ਕਰ ਦੀਆ ਹੈ॥੧॥

ਉਸਤਤਿ ਨਿੰਦਾ ਕਰੇ ਕਿਆ ਕੋਈ ॥

ਕਿਸੇ ਕੀ ਕੋਈ ਉਸਤਤੀ ਨਿੰਦਾ ਕਿਆ ਕਰੇਗਾ॥

ਜਾਂ ਆਪੇ ਵਰਤੈ ਏਕੋ ਸੋਈ ॥੨॥

ਜਾਂ ਸਰਬ ਰੂਪ ਹੋ ਕਰ ਏਕੋ ਸੋਈ ਵਾਹਿਗੁਰੂ ਵਰਤ ਰਹਿਆ ਹੈ॥੨॥

ਗੁਰ ਪਰਸਾਦੀ ਪਿਰਮ ਕਸਾਈ ॥

ਗੁਰੋਂ ਕੀ ਕ੍ਰਿਪਾ ਕਰ ਮੇਰੇ ਮਨ ਕੋ (ਪਿਰਮ) ਪ੍ਰੇਮ ਕੀ (ਕਸਾਈ) ਖੈਂਚ ਆਈ ਹੈ॥

ਮਿਲਉਗੀ ਦਇਆਲ ਪੰਚ ਸਬਦ ਵਜਾਈ ॥੩॥

ਅਬ ਦਯਾਲ ਵਾਹਗੁਰੂ ਕੋ (ਪੰਚ) ਸੰਤੋਂ ਕੇ ਸਬਦ ਰੂਪੀ ਬਾਜੇ ਬਜਾਇ ਕਰ ਮਿਲਉਗੀ ਭਾਵ ਪ੍ਰਗਟ ਹੋ ਕਰ ਮਿਲਉਗੀ॥੩॥

ਭਨਤਿ ਨਾਨਕੁ ਕਰੇ ਕਿਆ ਕੋਇ ॥

ਸ੍ਰੀ ਗੁਰੂ ਜੀ ਕਹਤੇ ਹੈਂ ਕੋਈ ਕਯਾ ਬਿਘਨ ਕਰ ਸਕਤਾ ਹੈ ਕੇ ਮੈਂ ਤਿਸ ਕੋ ਨ ਮਿਲਣ ਦੇਵਾਂ॥

ਜਿਸ ਨੋ ਆਪਿ ਮਿਲਾਵੈ ਸੋਇ ॥੪॥੪॥

ਜਿਸਨੂੰ (ਸੋਇ) ਵਾਹਿਗੁਰੂ ਆਪ ਮਿਲਾਵੈ ਸੋ ਮਿਲਤਾ ਹੈ॥੪॥੪॥

ਸ੍ਰੀ ਗੁਰੂ ਜੀ ਮਨ ਕੋ ਬ੍ਰਹਮ ਰੂਪ ਕਰਕੇ ਵਰਨਨ ਕਰਤੇ ਹੈਂ ਈਹਾਂ ਮਨੁ ਨਾਮੁ ਜੀਵ ਕਾ ਜਾਣ ਲੈਣਾ ਔਰ ਮੁਨੀ ਕਾ ਲਛਣ ਕਹਤੇ ਹੂਏ ਉਪਦੇਸੁ ਕਰਤੇ ਹੈਂ॥

ਭੈਰਉ ਮਹਲਾ ੩ ॥

ਸੋ ਮੁਨਿ ਜਿ ਮਨ ਕੀ ਦੁਬਿਧਾ ਮਾਰੇ ॥

ਸੋਈ ਮੁਨੀਸ੍ਵਰ ਹੈ ਜੋ ਆਪਨੇ ਮਨ ਕੀ ਦੁਬਿਧਾ ਕੋ ਮਾਰ ਦੇਵੇ॥

ਦੁਬਿਧਾ ਮਾਰਿ ਬ੍ਰਹਮੁ ਬੀਚਾਰੇ ॥੧॥

ਦੁਬਿਧਾ ਮਾਰ ਕਰਕੇ ਕੇਵਲ ਏਕ ਬ੍ਰਹਮ ਕਾ ਹੀ ਵੀਚਾਰੁ ਕਰੇ॥੧॥

ਇਸੁ ਮਨ ਕਉ ਕੋਈ ਖੋਜਹੁ ਭਾਈ ॥

ਮਨੁ ਖੋਜਤ ਨਾਮੁ ਨਉ ਨਿਧਿ ਪਾਈ ॥੧॥ ਰਹਾਉ ॥

ਹੇ ਭਾਈ ਇਸ ਮਨ ਕੋ ਕੋਈ ਖੋਜਣਾ ਕਰਹੁ ਹਮਨੇ ਮਨ ਕੋ ਖੋਜਤੇ ਹੂਏ ਨਾਮ ਰੂਪੀ ਨਉਨਿਧੀ ਪਾਈ ਹੈ ਭਾਵ ਸਰਬ ਸੁਖ ਪਾਏ ਹੈ ਇਸ ਪਰਕਰਣ ਮੈਂ ਮਨ ਸਬਦ ਕਾ ਅਰਥ ਚੇਤਨ ਸਮਝਣਾ॥

ਮੂਲੁ ਮੋਹੁ ਕਰਿ ਕਰਤੈ ਜਗਤੁ ਉਪਾਇਆ ॥

(ਮੂਲੁ ਮੋਹੁ) ਅਗਯਾਨ ਕਰਕੇ ਕਰਤੇ ਪੁਰਖ ਨੇ ਜਗਤ ਕੋ ਉਤਿਪੰਨਯ ਕੀਆ ਹੈ॥

ਮਮਤਾ ਲਾਇ ਭਰਮਿ ਭੋੁਲਾਇਆ ॥੨॥

ਮਮਤਾ ਕੋ ਲਾਇ ਕਰ ਭਰਮ ਕੇ ਬਲ ਕਰਕੇ ਅਪਣੇ ਸੂਰਪ ਸੇ ਭੁਲਾਇ ਦੀਆ ਹੈ॥੨॥

ਇਸੁ ਮਨ ਤੇ ਸਭ ਪਿੰਡ ਪਰਾਣਾ ॥

ਇਸ ਮਨ ਤੇ ਹੀ ਸੰਪੂਰਨ (ਪਿੰਡ) ਦੇਹਾ ਔ ਪ੍ਰਾਣ ਹੈਂ ਭਾਵ ਸਭੀ ਸਰੀਰ ਔਰ ਪ੍ਰਾਣ ਕਲਾ ਇਸੀ ਕੀ ਸਤਾ ਕਰ ਸਫੁਰਤਾ ਹੋ ਰਹੀ ਹੈ॥

ਮਨ ਕੈ ਵੀਚਾਰਿ ਹੁਕਮੁ ਬੁਝਿ ਸਮਾਣਾ ॥੩॥

ਜਿਸਨੇ ਮਨ ਕੇ ਸਰੂਪ ਕਾ ਵੀਚਾਰ ਕੀਆ ਹੈ ਸੋ ਪੁਰਖ ਹੁਕਮ ਕੋ ਬੂਝ ਕਰ ਪਰਮੇਸ੍ਵਰ ਮੈਂ ਸਮਾਇ ਗਿਆ ਹੈ॥੩॥

ਪੰਨਾ ੧੧੨੯

ਕਰਮੁ ਹੋਵੈ ਗੁਰੁ ਕਿਰਪਾ ਕਰੈ ॥

ਜਿਸ ਪੁਰਸ਼ ਕੇ ਪੂਰਬ ਕਰਮ ਉਤਮ ਹੋਤੇ ਹੈਂ ਤਿਸ ਪਰ ਗੁਰੂ ਕ੍ਰਿਪਾ ਦ੍ਰਿਸ੍ਟੀ ਕਰਤੇ ਹੈਂ॥

ਇਹੁ ਮਨੁ ਜਾਗੈ ਇਸੁ ਮਨ ਕੀ ਦੁਬਿਧਾ ਮਰੈ ॥੪॥

ਇਹੁ ਮਨ ਜਾਗਤਾ ਹੈ ਤੋ ਇਸ ਮਨ ਕੀ ਦੁਬਿਧਾ (ਮਰੈ) ਦੂਰ ਹੋ ਜਾਵੈ ਹੈ॥੪॥

ਮਨ ਕਾ ਸੁਭਾਉ ਸਦਾ ਬੈਰਾਗੀ ॥

(ਮਨ) ਨਾਮ ਅੰਤਹਕਰਣ ਵਛਿੰਨ ਚੇਤਨ ਕਾ ਜੋ (ਸੁਭਾਉ) ਸ੍ਵਰੂਪ ਹੈ ਸੋ ਸਦੀਵਕਾਲ (ਬੈਰਾਗੀ) ਉਦਾਸੀਨ ਹੈ॥

ਸਭ ਮਹਿ ਵਸੈ ਅਤੀਤੁ ਅਨਰਾਗੀ ॥੫॥

ਸਰਬ ਕੇ ਬੀਚ ਬਸਤਾ ਹੂਆ (ਅਨਰਾਗੀ) ਪ੍ਰੀਤੀ ਪੂਰਬਕ ਭੀ (ਅਤੀਤੁ) ਅਸੰਗ ਹੈ॥੫॥

ਕਹਤ ਨਾਨਕੁ ਜੋ ਜਾਣੈ ਭੇਉ ॥

ਸ੍ਰੀ ਗੁਰੂ ਅਮਰਦੇਵ ਜੀ ਕਹਤੇ ਹੈਂ ਜੋ ਮੁਨੀ ਇਸ ਭੇਦ ਕੋ ਜਾਣਤਾ ਹੈ॥

ਆਦਿ ਪੁਰਖੁ ਨਿਰੰਜਨ ਦੇਉ ॥੬॥੫॥

ਓਹ ਆਦਿ ਪੁਰਖ ਨਿੰਰਜਨ ਦੇਉ ਕਾ ਸ੍ਵਰੂਪ ਮਨ ਕੋ ਹੀ ਸਮਝਤਾ ਹੈ॥੬॥੫॥

ਸ੍ਰੀ ਗੁਰੂ ਜੀ ਨਾਮ ਕੀ ਮਹਿਮਾ ਕਥਨ ਕਰਤੇ ਹੁਏ ਉਪਦੇਸ ਕਰਤੇ ਹੈਂ॥

ਭੈਰਉ ਮਹਲਾ ੩ ॥

ਰਾਮ ਨਾਮੁ ਜਗਤ ਨਿਸਤਾਰਾ ॥

ਰਾਮ ਨਾਮ ਜਗਤ ਕਾ ਨਿਸਤਾਰਾ ਉਧਾਰ ਕਰਨੇ ਵਾਲਾ ਹੈ॥

ਭਵਜਲੁ ਪਾਰਿ ਉਤਾਰਣਹਾਰਾ ॥੧॥

ਗੁਰੋਂ ਦ੍ਵਾਰੇ ਤੇ ਜਪਾ ਹੂਆ ਸੰਸਾਰ ਸਮੁੰਦ੍ਰ ਸੇ ਪਾਰ ਉਤਾਰ ਦੇਣੇ ਵਾਲਾ ਹੈ॥੧॥

ਗੁਰ ਪਰਸਾਦੀ ਹਰਿ ਨਾਮੁ ਸਮ੍ਹਾਲਿ ॥

ਸਦ ਹੀ ਨਿਬਹੈ ਤੇਰੈ ਨਾਲਿ ॥੧॥ ਰਹਾਉ ॥

ਹੇ ਭਾਈ ਗੁਰੋਂ ਕੀ ਪ੍ਰਸੰਨਤਾ ਸੇ (ਹਰਿ) ਵਾਹਿਗੁਰੂ ਕੇ ਨਾਮ ਕੋ ਸਮਾਲ ਭਾਵ ਜਪਣਾ ਕਰ ਸੋ ਨਾਮ ਸਦੀਵਕਾਲ ਤੇਰੇ ਨਾਲ ਨਿਭੇਗਾ॥

ਨਾਮੁ ਨ ਚੇਤਹਿ ਮਨਮੁਖ ਗਾਵਾਰਾ ॥

ਜੋ ਮਨਮੁਖ ਗਵਾਰ ਹੈਂ ਸੋ ਨਾਮ ਕੋ ਸਿਮਰਤੇ ਨਹੀਂ ਹੈ॥

ਬਿਨੁ ਨਾਵੈ ਕੈਸੇ ਪਾਵਹਿ ਪਾਰਾ ॥੨॥

ਵਹੁ ਵਾਹਿਗੁਰੂ ਕੇ ਨਾਮ ਸੇ ਬਿਨਾਂ (ਪਾਰਾ) ਪਰਾ ਰੂਪ ਪਰਮੇਸ੍ਵਰ ਕੋ ਕੈਸੇ ਪਾਵਹਿਗੇ ਭਾਵ ਨਹੀਂ ਪਾਵਹਿਗੇ॥੨॥

ਆਪੇ ਦਾਤਿ ਕਰੇ ਦਾਤਾਰੁ ॥

ਆਪ ਪਰਮੇਸ੍ਵਰ ਦਾਤਾਰ ਜਿਸਕੋ ਭਗਤੀ ਕੀ ਦਾਤਿ ਕਰਤਾ ਹੈ॥

ਦੇਵਣਹਾਰੇ ਕਉ ਜੈਕਾਰੁ ॥੩॥

ਜੈਕਾਰ ਪਦ ਉਸਤਤੀ ਔ ਅਸੀਰਬਾਦ ਕਾ ਸੂਚਕ ਹੈ ਸੋ ਭਗਤ ਸਦਾ ਅਸੀਸ ਕਰਤਾ ਰਹਿਤਾ ਹੈ ਹੇ ਵਾਹਿਗੁਰੂ ਤੂੰ ਧੰਨ੍ਯ ਹੈਂ ਜਿਸਨੇ ਜਨਮਾਦਿ ਪੀੜਾ ਸੇ ਮੇਰੇ ਕੋ ਰਹਿਤ ਕੀਆ ਹੈ॥

ਨਦਰਿ ਕਰੇ ਸਤਿਗੁਰੂ ਮਿਲਾਏ ॥

ਜਿਸ ਦਾਸ ਪਰ ਹਰੀ ਕ੍ਰਿਪਾ ਦ੍ਰਿਸ੍ਟੀ ਕਰਤਾ ਹੈ ਤਿਸ ਕੋ ਸਤਿਗੁਰੋਂ ਕੇ ਸਾਥ ਮਿਲਾਵਤਾ ਹੈ॥

ਨਾਨਕ ਹਿਰਦੈ ਨਾਮੁ ਵਸਾਏ ॥੪॥੬॥

ਸ੍ਰੀ ਗੁਰੂ ਜੀ ਕਹਤੇ ਹੈਂ ਫਿਰ ਸਤਿਗੁਰੂ ਸਿਖ ਦੇ ਹਿਰਦੇ ਮੈਂ ਨਾਮ ਵਸਾਵਤੇ ਹੈ॥੪॥੬॥ ਪੁਨ: ਨਾਮ ਕੀ ਮਹਮਾ ਕਹਤੇ ਹੈਂ॥

ਭੈਰਉ ਮਹਲਾ ੩ ॥

ਨਾਮੇ ਉਧਰੇ ਸਭਿ ਜਿਤਨੇ ਲੋਅ ॥

ਪੂਰਬ ਜਿਤਨੇ ਲੋਕ ਉਧਰੇ ਕ੍ਯਾ ਤਰੇ ਹੈਂ ਸੋ ਨਾਮ ਕੋ ਜਪ ਕਰ ਹੀ ਤਰੇ ਹੈਂ॥

ਗੁਰਮੁਖਿ ਜਿਨਾ ਪਰਾਪਤਿ ਹੋਇ ॥੧॥

ਪਰੰਤੂ ਜਿਨ ਪੁਰਸ਼ੋਂ ਕੋ ਗੁਰੋਂ ਦ੍ਵਾਰਾ ਨਾਮ ਕੀ ਪ੍ਰਾਪਤੀ ਹੋਈ ਹੈ ਸੋ ਤਰੇ ਹੈਂ॥

ਹਰਿ ਜੀਉ ਅਪਣੀ ਕ੍ਰਿਪਾ ਕਰੇਇ ॥

ਗੁਰਮੁਖਿ ਨਾਮੁ ਵਡਿਆਈ ਦੇਇ ॥੧॥ ਰਹਾਉ ॥

ਜਬ ਹਰੀ ਅਪਣੀ ਕਿਰਤਾ ਕਰਤਾ ਹੈ ਤਬ ਗੁਰਮੁਖਾਂ ਨੂੰ ਅਪਣੇ ਨਾਮ ਕੀ ਬਡਾਈ ਦੇਤਾ ਹੈ॥

ਰਾਮ ਨਾਮਿ ਜਿਨ ਪ੍ਰੀਤਿ ਪਿਆਰੁ ॥

ਰਾਮ ਨਾਮ ਮੈਂ ਜਿਨਿ ਪੁਰਸੋਂ ਕੀ ਤਨ ਮਨ ਕਰਕੇ ਪ੍ਰੀਤੀ ਹੈ॥

ਆਪਿ ਉਧਰੇ ਸਭਿ ਕੁਲ ਉਧਾਰਣਹਾਰੁ ॥੨॥

ਸੋ ਆਪ ਤੋ ਤਰੇ ਹੈਂ ਔਰ ਅਪਣੀ ਕੁਲ ਕਾ ਭੀ ਕਲ੍ਯਾਣ ਕਰਨੇ ਜੋਗ ਹੋ ਗਏ ਹੈਂ॥

ਬਿਨੁ ਨਾਵੈ ਮਨਮੁਖ ਜਮ ਪੁਰਿ ਜਾਹਿ ॥

ਜੋ ਮਨਮੁਖ ਨਾਮ ਸੇ ਰਹਤ ਹੈਂ ਸੋ ਜਮ ਪੁਰੀ ਕੋ ਜਾਤੇ ਹੈਂ॥

ਅਉਖੇ ਹੋਵਹਿ ਚੋਟਾ ਖਾਹਿ ॥੩॥

ਸੋ ਜਮਾਦਿਕੋਂ ਕੀਆ ਚੋਟਾਂ ਖਾਵਤੇ ਹੈਂ ਔਰ ਦੁਖੀ ਹੋਤੇ ਹੈਂ॥

ਆਪੇ ਕਰਤਾ ਦੇਵੈ ਸੋਇ ॥

ਆਪ (ਕਰਤਾ) ਵਾਹਗੁਰੂ ਜਿਸਕੋ ਦੇਤਾ ਹੈ॥

ਨਾਨਕ ਨਾਮੁ ਪਰਾਪਤਿ ਹੋਇ ॥੪॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਉਸੀ ਪੁਰਸ ਕੋ ਨਾਮ ਪ੍ਰਾਪਤਿ ਹੋਤਾ ਹੈ॥੪॥੭॥

ਭੈਰਉ ਮਹਲਾ ੩ ॥

ਗੋਵਿੰਦ ਪ੍ਰੀਤਿ ਸਨਕਾਦਿਕ ਉਧਾਰੇ ॥

ਗੋਬਿੰਦ ਕੀ ਪ੍ਰੀਤੀ ਸੇ ਸਨਕਾਦਿਕ ਉਧਾਰੇ ਹੈਂ॥

ਰਾਮ ਨਾਮ ਸਬਦਿ ਬੀਚਾਰੇ ॥੧॥

ਪੁਨਾ ਰਾਮ ਨਾਮ ਸਬਦ ਕੋ ਬੀਚਾਰਤੇ ਹੈਂ॥੧॥

ਹਰਿ ਜੀਉ ਅਪਣੀ ਕਿਰਪਾ ਧਾਰੁ ॥

ਗੁਰਮੁਖਿ ਨਾਮੇ ਲਗੈ ਪਿਆਰੁ ॥੧॥ ਰਹਾਉ ॥

ਜਬ ਹਰਿ ਜੀ ਆਪਣੀ ਕ੍ਰਿਪਾ ਦ੍ਰਿਸਟੀ ਧਾਰਨ ਕਰਤਾ ਹੈ ਤਬ ਗੁਰਾਂ ਦ੍ਵਾਰੇ ਨਾਮ ਵਿਖੇ ਪਿਆਰ ਲਗਤਾ ਹੈ॥੧॥

ਅੰਤਰਿ ਪ੍ਰੀਤਿ ਭਗਤਿ ਸਾਚੀ ਹੋਇ ॥

ਜਿਸਕੇ ਅੰਤਰਿ ਪ੍ਰੀਤੀ ਹੈ ਤਿਸ ਕੀ ਭਗਤੀ ਸਾਚੀ ਹੋਤੀ ਹੈ॥

ਪੂਰੈ ਗੁਰਿ ਮੇਲਾਵਾ ਹੋਇ ॥੨॥

ਜੇਕਰ ਪੂਰੇ ਗੁਰੋਂ ਕਾ ਮਿਲਾਪ ਹੋਵੈ ਤਬ ਭਗਤੀ ਉਤਪਤ ਹੋਤੀ ਹੈ॥੨॥

ਨਿਜ ਘਰਿ ਵਸੈ ਸਹਜਿ ਸੁਭਾਇ ॥

ਓਹ ਪੁਰਸ਼ ਆਪਣੇ ਸ੍ਵਰੂਪ ਮੈਂ ਇਸਥਿਤ ਹੋਤਾ ਹੈ ਪੁਨ: ਸਾਂਤੀ ਸੁਭਾਵ ਵਾਲਾ ਹੋਤਾ ਹੈ॥

ਗੁਰਮੁਖਿ ਨਾਮੁ ਵਸੈ ਮਨਿ ਆਇ ॥੩॥

ਗੁਰੋਂ ਦ੍ਵਾਰੇ ਵਾਹਿਗੁਰੂ ਕਾ ਨਾਮ ਜਿਸਕੇ ਮਨ ਮੈਂ ਆਇਕੇ ਨਿਵਾਸ ਕਰਤਾ ਹੈ॥੩॥

ਆਪੇ ਵੇਖੈ ਵੇਖਣਹਾਰੁ ॥

ਵੇਖਣ ਹਾਰ ਵਾਹਿਗੁਰੂ ਆਪੇ ਹੀ ਤੁਮਾਰੀ ਤਰਫ ਦੇਖੇਗਾ ਅਰਥਾਤ ਕ੍ਰਿਪਾ ਦ੍ਰਿਸਟੀ ਕਰੇਗਾ॥

ਨਾਨਕ ਨਾਮੁ ਰਖਹੁ ਉਰ ਧਾਰਿ ॥੪॥੮॥

ਯਾਂਤੇ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਵਾਹਿਗੁਰੂ ਕੇ ਨਾਮ ਕੋ ਹਿਰਦੇ ਵਿਖੇ ਧਾਰਨ ਕਰ ਰਖੋ॥੪॥੮॥

ਭੈਰਉ ਮਹਲਾ ੩ ॥

ਨਾਮ ਕੀ ਮਹਿਮਾ ਕਥਨ ਕਰਤੇ ਹੂਏ ਉਪਦੇਸ ਕਰਤੇ ਹੈਂ॥

ਕਲਜੁਗ ਮਹਿ ਰਾਮ ਨਾਮੁ ਉਰ ਧਾਰੁ ॥

ਕਲਿਜੁਗ ਵਿਖੇ ਰਾਮ ਨਾਮ ਕੋ ਹਿਰਦੇ ਵਿਚ ਧਾਰਨ ਕਰੁ॥

ਬਿਨੁ ਨਾਵੈ ਮਾਥੈ ਪਾਵੈ ਛਾਰੁ ॥੧॥

ਵਾਹਿਗੁਰੂ ਕੇ ਨਾਮ ਸੇ ਬਿਨਾਂ ਜੀਵ ਜਿਤਨੇ ਕਰਮ ਕਰਤਾ ਹੈ ਸੋ (ਮਾਥੈ) ਸਿਰ ਪਰ ਛਾਰ ਪਾਵਤਾ ਹੈ ਭਾਵ ਸਿਰ ਪਰ ਪਾਪ ਲੇਤਾ ਹੈ॥੧॥

ਰਾਮ ਨਾਮੁ ਦੁਲਭੁ ਹੈ ਭਾਈ ॥

ਗੁਰ ਪਰਸਾਦਿ ਵਸੈ ਮਨਿ ਆਈ ॥੧॥ ਰਹਾਉ ॥

ਹੇ ਭਾਈ ਰਾਮ ਕਾ ਨਾਮੁ ਸੰਸਾਰ ਮੈਂ ਬਡਾ ਦੁਰਲਭ ਹੈ ਪਰੰਤੂ ਏਹ ਗੁਰੋਂ ਕੀ ਕ੍ਰਿਪਾ ਕਰ ਮਨ ਮੈਂ ਆਇ ਕਰ ਬਸਤਾ ਹੈ॥

ਰਾਮ ਨਾਮੁ ਜਨ ਭਾਲਹਿ ਸੋਇ ॥

ਰਾਮ ਨਾਮ ਕੋ ਸੋ ਜਨ ਭਾਲਤੇ ਹੈਂ॥

ਪੂਰੇ ਗੁਰ ਤੇ ਪ੍ਰਾਪਤਿ ਹੋਇ ॥੨॥

ਜਿਨਕੋ ਪੂਰੇ ਗੁਰੋਂ ਤੇ ਪ੍ਰਾਪਤ ਹੋਣ ਲਿਖਿਆ ਹੋਤਾ ਹੈ॥੨॥

ਹਰਿ ਕਾ ਭਾਣਾ ਮੰਨਹਿ ਸੇ ਜਨ ਪਰਵਾਣੁ ॥

ਜੋ ਵਾਹਿਗੁਰੂ ਕਾ ਭਾਣਾ ਮਾਨਤੇ ਹੈਂ ਵਹੁ ਪੁਰਸ ਪਰਵਾਨ ਹੋਤੇ ਹੈਂ॥

ਗੁਰ ਕੈ ਸਬਦਿ ਨਾਮ ਨੀਸਾਣੁ ॥੩॥

ਗੁਰ ਕੇ (ਸਬਦਿ) ਉਪਦੇਸ ਸੇ ਨਾਮ ਕੋ ਜਪ ਕਰ (ਨੀਸਾਣੁ) ਪ੍ਰਗਟ ਹੂਏ ਹੈਂ॥੩॥

ਸੋ ਸੇਵਹੁ ਜੋ ਕਲ ਰਹਿਆ ਧਾਰਿ ॥

ਹੇ ਭਾਈ ਤਿਸ ਵਾਹਿਗੁਰੂ ਕੋ ਸੇਵਨ ਕਰੋ ਜੋ ਸਰਬ ਵਿਖੇ ਆਪਣੀ ਕਲਾ ਅਰਥਾਤ ਚੇਤਨਸਤਾ ਕੋ ਧਾਰ ਕਰ ਰਹਾ ਹੈ॥

ਨਾਨਕ ਗੁਰਮੁਖਿ ਨਾਮੁ ਪਿਆਰਿ ॥੪॥੯॥

ਸ੍ਰੀ ਗੁਰੂ ਜੀ ਕਹਤੇ ਹੈਂ ਗੁਰੋਂ ਦ੍ਵਾਰੇ ਤਿਸ ਕੇ ਨਾਮ ਜਪਨੇ ਮੈਂ ਪਜਾਰ ਕਰੋ॥੪॥੯॥

ਭੈਰਉ ਮਹਲਾ ੩ ॥

ਕਲਜੁਗ ਮਹਿ ਬਹੁ ਕਰਮ ਕਮਾਹਿ ॥

ਹੇ ਭਾਈ ਕਲਜੁਗ ਮੈਂ ਬਹੁਤ ਪ੍ਰਕਾਰ ਕੇ ਕਰਮੋਂ ਕੋ ਕਮਾਵਤੇ ਹੈਂ॥

ਨਾ ਰੁਤਿ ਨ ਕਰਮ ਥਾਇ ਪਾਹਿ ॥੧॥

ਨਾ ਤੋ ਉਨ ਕਰਮੋਂ ਕੇ ਕਰਨੇ ਕੀ ਰੁਤ ਹੀ ਹੈ ਭਾਵ ਤ੍ਰੇਤਾ ਆਦਿਕ ਜੁਗ ਨਹੀਂ ਹੈ ਇਸੀ ਤੇ ਕਰਮ ਸਫਲ ਨਹੀਂ ਹੋਤੇ ਯਥਾ "ਸਤਿਜੁਗ ਸਤ ਤ੍ਰੇਤਾ ਜਗੀ ਦੁਆਪਰ ਪੂਜਾ ਚਾਰ। ਤੀਨੋਂ ਜੁਗ ਤੀਨੇ ਦ੍ਰਿੜੈ ਕਲਿ ਕੇਵਲ ਨਾਮ ਅਧਾਰ"॥੧॥

ਕਲਜੁਗ ਮਹਿ ਰਾਮ ਨਾਮੁ ਹੈ ਸਾਰੁ ॥

ਗੁਰਮੁਖਿ ਸਾਚਾ ਲਗੈ ਪਿਆਰੁ ॥੧॥ ਰਹਾਉ ॥

ਕਲਜੁਗ ਵਿਖੇ ਰਾਮ ਨਾਮ ਹੀ ਸ੍ਰੇਸ੍ਟ ਹੈ ਪਰੰਤੂ ਤਿਸ ਮੈਂ ਗੁਰੋਂ ਦ੍ਵਾਰਾ ਸਾਚਾ ਪਯਾਰ ਲਗਤਾ ਹੈ॥

ਤਨੁ ਮਨੁ ਖੋਜਿ ਘਰੈ ਮਹਿ ਪਾਇਆ ॥

ਤਿਨੋਂ ਨੇ ਤਨ ਮਨ ਕੋ ਖੋਜ ਕਰਕੇ (ਘੂਰੇ) ਸਰੀਰ ਵਾ ਹਿਰਦੇ ਵਿਖੇ ਪਾਇ ਲੀਆ ਹੈ॥

ਗੁਰਮੁਖਿ ਰਾਮ ਨਾਮਿ ਚਿਤੁ ਲਾਇਆ ॥੨॥

ਜਿਨਾਂ ਨੇ ਗੁਰੋਂ ਦ੍ਵਾਰੇ ਰਾਮ ਨਾਮ ਮੈਂ ਚਿਤ ਕੋ ਲਗਾਇਆ ਹੈ॥੨॥

ਪੰਨਾ ੧੧੩੦

ਗਿਆਨ ਅੰਜਨੁ ਸਤਿਗੁਰ ਤੇ ਹੋਇ ॥

ਗਜਾਨ ਰੂਪ ਸੁਰਮਾ ਸਤਿਗੁਰੋਂ ਤੇ ਹੀ ਪ੍ਰਾਪਤਿ ਹੋਤਾ ਹੈ॥

ਰਾਮ ਨਾਮੁ ਰਵਿ ਰਹਿਆ ਤਿਹੁ ਲੋਇ ॥੩॥

ਤਿਸ ਕਰ ਰਾਮ ਨਾਮੁ ਤੀਨੋਂ ਲੋਕੋਂ ਬੀਚ (ਰਵਿ ਰਹਿਆ) ਬਜਾਪਕ ਹੂਆ ਜਾਣ ਲਈਤਾ ਹੈ॥

ਕਲਿਜੁਗ ਮਹਿ ਹਰਿ ਜੀਉ ਏਕੁ ਹੋਰ ਰੁਤਿ ਨ ਕਾਈ ॥

ਕਲਿਜੁਗ ਵਿਖੇ ਏਕ ਹਰਿ ਜੀਉ ਕਾ ਨਾਮ ਹੀ ਮੁਕਤੀ ਕਾ ਦਾਤਾ ਹੈ ਔਰ ਕੋਈ ਕਰਮ ਕੀ ਰੁਤਿ ਨਹੀਂ ਭਾਵ ਹੋਰ ਕਰਮ ਫਲੀ ਭੂਤ ਨਹੀਂ ਹੋਤੇ ਹੈਂ॥

ਨਾਨਕ ਗੁਰਮੁਖਿ ਹਿਰਦੈ ਰਾਮ ਨਾਮੁ ਲੇਹੁ ਜਮਾਈ ॥੪॥੧੦॥

ਇਸਤੇ ਗੁਰੂ ਜੀ ਕਹਤੇ ਹੈਂ ਹੇ ਭਾਈ ਗੁਰੋਂ ਦ੍ਵਾਰੇ ਹਿਰਦੇ ਵਿਖੇ ਰਾਮ ਨਾਮੁ ਕੋ ਦ੍ਰਿੜ ਕਰ ਲੇਵੋ॥੪॥੧੦॥

ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ ਆਗੇ ਸੰਗਤਿ ਨੇ ਪ੍ਰਸਨ ਕੀਆ ਜੀ ਮਨਮੁਖੋਂ ਔਰ ਗੁਰਮੁਖੋਂ ਕੇ ਕਰਮ ਸੁਨਨਾ ਚਾਹਤੇ ਹੈਂ ਸੋ ਤਿਨ ਕੋ ਉਪਦੇਸ ਕਰਤੇ ਹੂਏ ਕਹਤੇ ਹੈਂ॥

ਭੈਰਉ ਮਹਲਾ ੩ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਦੁਬਿਧਾ ਮਨਮੁਖ ਰੋਗਿ ਵਿਆਪੇ ਤ੍ਰਿਸਨਾ ਜਲਹਿ ਅਧਿਕਾਈ ॥

ਮਨਮੁਖ ਜੀਵ ਦ੍ਵੈਤ ਭਾਵ ਰੂਪ ਰੋਗ ਕਰਕੇ ਬਿਆਪੇ ਹੂਏ ਹੈਂ ਯਾਤੇ ਤ੍ਰਿਸਨਾ ਅਗਨੀ ਕਰ ਅਧਿਕ ਜਲਤੇ ਹੈਂ॥

ਮਰਿ ਮਰਿ ਜੰਮਹਿ ਠਉਰ ਨ ਪਾਵਹਿ ਬਿਰਥਾ ਜਨਮੁ ਗਵਾਈ ॥੧॥

ਬਾਰੰਬਾਰ ਮਰ ਕਰ ਬਹੁਰ ਜਨਮਤੇ ਹੈਂ ਔਰ ਠਹਿਰਨਾ ਨਹੀਂ ਪਾਵਤੇ ਹੈਂ ਔਰ ਜਨਮ ਕਰ ਅਮੋਲਕੁ ਅਵਸਥਾ ਤਿਨੋਂ ਨੇ ਬਜਰਥ ਗਵਾਈ ਹੈ॥੧॥

ਮੇਰੇ ਪ੍ਰੀਤਮ ਕਰਿ ਕਿਰਪਾ ਦੇਹੁ ਬੁਝਾਈ ॥

ਹਉਮੈ ਰੋਗੀ ਜਗਤੁ ਉਪਾਇਆ ਬਿਨੁ ਸਬਦੈ ਰੋਗੁ ਨ ਜਾਈ ॥੧॥ ਰਹਾਉ ॥

ਹੇ ਭਾਈ ਪਜਾਰਜੋ ਜਿਸ ਪਰ ਵਾਹਿਗੁਰੂ ਕ੍ਰਿਪਾ ਕਰਤਾ ਹੈ ਤਿਸ ਕੋ ਬੂਝ ਦੇਤਾ ਹੈ ਹੰਤਾ ਮਮਤਾ ਕਰ ਸੰਸਾਰ ਉਤਪੰਨਜ ਕੀਆ ਹੈ ਬਿਨਾਂ ਗੁਰੋਂ ਕੇ ਉਪਦੇਸ ਸੇ ਏਹ ਰੋਗੁ ਨਹੀਂ ਜਾਤਾ ਹੈ॥

ਸਿੰਮ੍ਰਿਤਿ ਸਾਸਤ੍ਰ ਪੜਹਿ ਮੁਨਿ ਕੇਤੇ ਬਿਨੁ ਸਬਦੈ ਸੁਰਤਿ ਨ ਪਾਈ ॥

ਸਤਾਈ ਸਿੰਮ੍ਰਿਤੀਆਂ ਔ ਖਟ ਸਾਸਤ੍ਰੋਂ ਕੋ ਮੁਨੀ ਕਿਤਨੇ ਹੀ ਪੜਤੇ ਹੈਂ ਬਿਨਾਂ ਗੁਰ ਉਪਦੇਸ ਕੇ ਕਿਸੀਨੇ ਗਜਾਤ ਨਹੀਂ ਪਾਈ॥

ਤ੍ਰੈ ਗੁਣ ਸਭੇ ਰੋਗਿ ਵਿਆਪੇ ਮਮਤਾ ਸੁਰਤਿ ਗਵਾਈ ॥੨॥

ਤ੍ਰਿਗੁਣੀ ਜੀਵ ਸਭੀ ਅਗਜਾਨ ਰੋਗ ਕਰ ਗ੍ਰਸੇ ਹੂਏ ਹੈਂ ਔ ਮਮਤਾ ਨੇ ਤਿਨਕੀ (ਸੁਰਤਿ) ਗਜਾਤ ਗਵਾ ਛੋਡੀ ਹੈ॥੨॥

ਇਕਿ ਆਪੇ ਕਾਢਿ ਲਏ ਪ੍ਰਭਿ ਆਪੇ ਗੁਰ ਸੇਵਾ ਪ੍ਰਭਿ ਲਾਏ ॥

ਇਕ ਜੋ ਗੁਰਮੁਖਿ ਹੈਂ ਆਪੇ ਆਪਿ ਗੁਰੂ ਜੋ (ਪ੍ਰਭ) ਸਮਰਥੁ ਹੈ ਤਿਨਕੀ ਸੇਵਾ ਵਿਖੇ ਲਾਇ ਕਰਕੇ ਵਾਹਿਗੁਰੂ ਨੇ ਇਸ ਰੋਗ ਤੇ (ਕਾਢਿ ਲਏ) ਬਚਾ ਲੀਏ ਹੈਂ॥

ਹਰਿ ਕਾ ਨਾਮੁ ਨਿਧਾਨੋ ਪਾਇਆ ਸੁਖੁ ਵਸਿਆ ਮਨਿ ਆਇ ॥੩॥

ਤਿਨੋਂ ਨੇ ਹਰੀ ਕੇ ਨਾਮ ਖਜਾਨੇ ਕੋ ਪਾਇ ਲੀਆ ਹੈ ਔਰ ਤਿਨ ਕੇ ਮਨ ਵਿਖੇ ਸੁਖ ਨੇ ਆਨ ਕਰ ਨਿਵਾਸ ਕੀਆ ਹੈ॥੩॥

ਚਉਥੀ ਪਦਵੀ ਗੁਰਮੁਖਿ ਵਰਤਹਿ ਤਿਨ ਨਿਜ ਘਰਿ ਵਾਸਾ ਪਾਇਆ ॥

ਵਹੁ ਗੁਰਮੁਖ (ਚਉਥੀ ਪਦਵੀ) ਤੁਰੀਆ ਪਦ ਵਿਖੇ ਵਰਤਤੇ ਹੈਂ ਔਰ ਤਿਨੋਂ ਨੇ (ਨਿਜ ਘਰਿ) ਸ੍ਵੈ ਸਰੂਪ ਵਿਖੇ ਨਿਵਾਸ ਪਾਇਆ ਹੈ॥

ਪੂਰੈ ਸਤਿਗੁਰਿ ਕਿਰਪਾ ਕੀਨੀ ਵਿਚਹੁ ਆਪੁ ਗਵਾਇਆ ॥੪॥

ਪੂਰੇ ਸਤਿਗੁਰੋਂ ਨੇ ਤਿਨੋਂ ਪਰ ਕ੍ਰਿਪਾ ਕੀਨੀ ਹੈ ਅਰ ਤਿਨੋਂ ਕਾ ਆਪਾ ਭਾਵ ਬੀਚ ਸੇ ਗਵਾਇ ਦੀਆ ਹੈ॥੪॥

ਏਕਸੁ ਕੀ ਸਿਰਿ ਕਾਰ ਏਕ ਜਿਨਿ ਬ੍ਰਹਮਾ ਬਿਸਨੁ ਰੁਦ੍ਰੁ ਉਪਾਇਆ ॥

ਏਕ ਪਰਮੇਸ੍ਵਰ ਕੀ ਸਭ ਕੇ ਸਿਰ ਪੁਰ (ਕਾਰ) ਆਗਜਾ ਹੈ ਪੁਨਾ ਵਹੁ ਏਕ ਕੈਸਾ ਹੈ ਜਿਸਨੇ ਬ੍ਰਹਮਾ ਬਿਸਨੂੰ ਸਿਵਜੀ ਕੋ ਉਤਪਤਿ ਕੀਆ ਹੈ॥

ਨਾਨਕ ਨਿਹਚਲੁ ਸਾਚਾ ਏਕੋ ਨਾ ਓਹੁ ਮਰੈ ਨ ਜਾਇਆ ॥੫॥੧॥੧੧॥

ਸ੍ਰੀ ਗੁਰੂ ਜੀ ਕਹਤੇ ਹੈਂ ਏਕ ਸਚਾ ਵਾਹਿਗੁਰੂ ਹੀ ਆਪ ਅਚਲ ਹੈ ਨਾ ਵਹੁ ਮਰਤਾ ਹੈ ਔਰ ਨਾ ਹੀ (ਜਾਇਆ) ਉਤਪਤਿ ਹੂਆ ਹੈ॥੫॥੧॥੧੧॥

ਭੈਰਉ ਮਹਲਾ ੩ ॥

ਮਨਮੁਖਿ ਦੁਬਿਧਾ ਸਦਾ ਹੈ ਰੋਗੀ ਰੋਗੀ ਸਗਲ ਸੰਸਾਰਾ ॥

ਜੋ ਮਨਮੁਖ ਹੈ ਸੋ ਦੁਬਿਧਾ ਰੋਗ ਕਰ ਸਦੀਵ ਰੋਗੀ ਰਹਿਤਾ ਹੈ ਪੁਨਾ ਤਿਸ ਕੋ ਸਭ ਸੰਸਾਰ ਹੀ ਰੋਗੀ ਭਾਸਤਾ ਹੈ॥

ਗੁਰਮੁਖਿ ਬੂਝਹਿ ਰੋਗੁ ਗਵਾਵਹਿ ਗੁਰ ਸਬਦੀ ਵੀਚਾਰਾ ॥੧॥

ਜੋ ਗੁਰੋਂ ਦ੍ਵਾਰਾ ਪੁਰਸ਼ (ਗੁਰ ਸਬਦੀ) ਉਪਦੇਸ ਪੂਛ ਕਰ ਸ਼ਬਦ ਕੋ ਬੀਚਾਰਤੇ ਹੈਂ ਸੇ ਦੁਬਿਧਾ ਰੋਗ ਕੋ ਗਵਾਇ ਦੇਤੇ ਹੈਂ॥੧॥

ਹਰਿ ਜੀਉ ਸਤਸੰਗਤਿ ਮੇਲਾਇ ॥

ਨਾਨਕ ਤਿਸ ਨੋ ਦੇਇ ਵਡਿਆਈ ਜੋ ਰਾਮ ਨਾਮਿ ਚਿਤੁ ਲਾਇ ॥੧॥ ਰਹਾਉ ॥

ਹੇ ਪੁਰਸ਼ ਹਰਿ ਜੀਉ ਕੀ ਸਤਿਸੰਗਤਿ ਵਿਖੈ ਮਨ ਕੋ ਲਗਾਵਣਾ ਕਰ ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਤਿਸ ਕੋ ਵਡਿਆਈ ਦੇਤਾ ਹੈ ਜੋ ਰਾਮ ਨਾਮ ਮੈਂ ਚਿਤ ਕੋ ਲਗਾਵਤਾ ਹੈ॥

ਮਮਤਾ ਕਾਲਿ ਸਭਿ ਰੋਗਿ ਵਿਆਪੇ ਤਿਨ ਜਮ ਕੀ ਹੈ ਸਿਰਿ ਕਾਰਾ ॥

ਜਿਸਕੋ ਹੰਤਾ ਮਮਤਾ ਰੋਗੁ ਹੈ ਤਿਨ ਸਭ ਕੋ ਕਾਲ ਬਯਾਪਤਾ ਹੈ ਤਿਨਹੀ ਕੇ ਸਿਰ ਪਰ ਜਮਕੀ ਕਾਰ ਹੈ॥

ਗੁਰਮੁਖਿ ਪ੍ਰਾਣੀ ਜਮੁ ਨੇੜਿ ਨ ਆਵੈ ਜਿਨ ਹਰਿ ਰਾਖਿਆ ਉਰਿ ਧਾਰਾ ॥੨॥

ਪਰੰਤੂ ਜੋ ਪ੍ਰਾਣੀ ਗੁਰਮੁਖ ਹੈਂ ਤਿਨ ਕੇ ਨਿਕਟ ਜਮ ਨਹੀਂ ਆਵਤਾ ਹੈ ਕਿਯੋਂਕਿ ਤਿਨੋ ਨੇ ਹਰੀ ਵਾਹਿਗੁਰੂ ਕੋ ਹਿਰਦੇ ਵਿਖੇ ਧਾਰਨ ਕਰ ਰਖ੍ਯਾ ਹੈ॥੨॥

ਜਿਨ ਹਰਿ ਕਾ ਨਾਮੁ ਨ ਗੁਰਮੁਖਿ ਜਾਤਾ ਸੇ ਜਗ ਮਹਿ ਕਾਹੇ ਆਇਆ ॥

ਜਿਸਨੇ ਗੁਰੋਂ ਦ੍ਵਾਰੇ ਹਰੀ ਕੇ ਨਾਮ ਕੋ ਨਹੀਂ ਜਾਣਿਆ ਵਹੁ ਪੁਰਸ਼ ਜਗਤ ਵਿਚ ਕਾਹੇ ਕੋ ਆਇਆ ਭਾਵ ਬ੍ਰਿਥਾ ਹੀ ਆਯਾ ਹੈ॥

ਗੁਰ ਕੀ ਸੇਵਾ ਕਦੇ ਨ ਕੀਨੀ ਬਿਰਥਾ ਜਨਮੁ ਗਵਾਇਆ ॥੩॥

ਗੁਰੋਂ ਕੀ ਸੇਵਾ ਭੀ ਕਬੀ ਨ ਕਰੀ ਇਸ ਵਾਸਤੇ ਤਿਸਨੇ ਵਿਅਰਥ ਹੀ ਜਨਮੁ ਗਵਾਇ ਲੀਆ ਹੈ॥੩॥

ਨਾਨਕ ਸੇ ਪੂਰੇ ਵਡਭਾਗੀ ਸਤਿਗੁਰ ਸੇਵਾ ਲਾਏ ॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਵਾਹਿਗੁਰੂ ਨੇ ਸਤਿਗੁਰੋਂ ਕੀ ਸੇਵਾ ਮੈਂ ਲਗਾਏ ਹੈਂ ਵਹੁ ਪੁਰਸ਼ ਪੂਰਨ ਭਾਗਾਂ ਵਾਲੇ ਹੈਂ॥

ਜੋ ਇਛਹਿ ਸੋਈ ਫਲੁ ਪਾਵਹਿ ਗੁਰਬਾਣੀ ਸੁਖੁ ਪਾਏ ॥੪॥੨॥੧੨॥

ਪੁਨਾ ਵਹੁ ਜੋ ਇਛਾ ਕਰਤੇ ਹੈਂ ਵਹੀ ਫਲ ਪਾਇ ਲੇਤੇ ਹੈਂ ਔਰ ਗੁਰਬਾਣੀ ਕਰ ਤਿਨੋਂ ਨੇ ਸਮੂਹ ਸੁਖ ਪਾਏ ਹੈਂ॥੪॥੨॥੧੨॥

ਪੁਨਾ ਮਨਮੁਖੋਂ ਕੋ ਬਾਰੰਬਾਰ ਧਿਕਾਰ ਦੇਕਰ ਕਹਤੇ ਹੈਂ॥

ਭੈਰਉ ਮਹਲਾ ੩ ॥

ਦੁਖ ਵਿਚਿ ਜੰਮੈ ਦੁਖਿ ਮਰੈ ਦੁਖ ਵਿਚਿ ਕਾਰ ਕਮਾਇ ॥

ਦੁਖੋਂ ਮੈਂ ਹੀ ਮਨਮੁਖ ਜਨਮਤਾ ਹੈ ਔਰ ਦੁਖ ਰੂਪ ਸੰਸਾਰੀ ਧੰਧਿਆਂ ਨੂੰ ਕਰਕੇ ਮ੍ਰਿਤੁ ਹੋ ਜਾਤਾ ਹੈ॥

ਗਰਭ ਜੋਨੀ ਵਿਚਿ ਕਦੇ ਨ ਨਿਕਲੈ ਬਿਸਟਾ ਮਾਹਿ ਸਮਾਇ ॥੧॥

ਮਾਤਾ ਕੇ ਗਰਭ ਅਸਥਾਨ ਵਿਚ ਪੜਤਾ ਹੈ ਕਬੀ ਨਿਕਸਤਾ ਨਹੀਂ ਪੁਨ: ਸਦੀਵ ਗ੍ਰਭ ਵਿਸ਼੍ਟਾ ਮੈਂ ਵਾ ਮੰਦ ਕਰਮ ਵਿਸ਼ਟਾ ਮੈਂ ਸਮਾਵਤਾ ਹੈ॥੧॥

ਧ੍ਰਿਗੁ ਧ੍ਰਿਗੁ ਮਨਮੁਖਿ ਜਨਮੁ ਗਵਾਇਆ ॥

ਪੂਰੇ ਗੁਰ ਕੀ ਸੇਵ ਨ ਕੀਨੀ ਹਰਿ ਕਾ ਨਾਮੁ ਨ ਭਾਇਆ ॥੧॥ ਰਹਾਉ ॥

ਮਨਮੁਖ ਨੇ ਤੋ ਬ੍ਯਰਥ ਹੀ ਅਪਨਾ ਜਨਮੁ ਗਵਾਇ ਲੀਆ ਹੈ ਤਾਂ ਤੇ ਤਿਸ ਕੋ ਬਾਰੰਬਾਰ ਧਿਕਾਰ ਹੈ ਕਿਉਂ ਜੋ ਪੂਰੇ ਗੁਰੋਂ ਕੀ ਸੇਵਾ ਨਹੀਂ ਕਰੀ ਅਰ ਵਾਹਿਗੁਰੂ ਕਾ ਨਾਮ ਭੀ ਤਿਸ ਕੇ ਮਨ ਕੋ ਅਛਾ ਨਹੀਂ ਲਗਾ॥

ਗੁਰ ਕਾ ਸਬਦੁ ਸਭਿ ਰੋਗ ਗਵਾਏ ਜਿਸ ਨੋ ਹਰਿ ਜੀਉ ਲਾਏ ॥

ਗੁਰੋਂ ਕਾ ਸਬਦੁ ਸਮਗ੍ਰ ਰੋਗੋਂ ਕੋ ਗਵਾਇ ਦੇਤਾ ਹੈ ਪਰੰਤੂ ਜਿਸਕੋ ਵਾਹਿਗੁਰੂ ਗੁਰ ਸਬਦ ਮੈਂ ਲਗਾਵਤਾ ਹੈ ਵਹੁ ਲਗਤਾ ਹੈ॥

ਪੰਨਾ ੧੧੩੧

ਨਾਮੇ ਨਾਮਿ ਮਿਲੈ ਵਡਿਆਈ ਜਿਸ ਨੋ ਮੰਨਿ ਵਸਾਏ ॥੨॥

ਨਾਮੀ ਕੇ ਨਾਮ ਕਰਕੇ ਵਡਿਆਈ ਮਿਲਤੀ ਹੈ ਪਰ ਜਿਸਕੇ ਮਨ ਵਿਖੇ ਵਾਹਿਗੁਰੂ ਨਾਮ ਕੋ ਵਸਾਇ ਦੇਵੇ ਤਿਸ ਕੋ ਮਿਲਤੀ ਹੈ॥੨॥

ਸਤਿਗੁਰੁ ਭੇਟੈ ਤਾ ਫਲੁ ਪਾਏ ਸਚੁ ਕਰਣੀ ਸੁਖ ਸਾਰੁ ॥

ਸਤਿਗੁਰੋਂ ਕੇ ਮਿਲਣੇ ਸੇ ਗਜ਼ਾਨ ਫਲ ਪ੍ਰਾਪਤਿ ਹੋਤਾ ਹੈ ਪੁਨ: ਸਚੀ ਕਰਣੀ ਕਰਕੇ ਜੀਵਕੋ ਉਤਮ ਸੁਖ ਮਿਲਤਾ ਹੈ॥

ਸੇ ਜਨ ਨਿਰਮਲ ਜੋ ਹਰਿ ਲਾਗੇ ਹਰਿ ਨਾਮੇ ਧਰਹਿ ਪਿਆਰੁ ॥੩॥

ਵਹੀ ਜਨ ਨਿਰਮਲ ਹੈਂ ਜੋ ਵਾਹਿਗੁਰੂ ਕੇ ਧਿਆਨ ਮੈਂ ਲਗੇ ਹੈਂ ਔਰ ਬਾਣੀ ਕਰਕੇ ਹਰੀ ਕੇ ਨਾਮ ਮੈਂ ਪਿਆਰ ਕੋ ਧਾਰਤੇ ਹੈਂ॥੩॥

ਤਿਨ ਕੀ ਰੇਣੁ ਮਿਲੈ ਤਾਂ ਮਸਤਕਿ ਲਾਈ ਜਿਨ ਸਤਿਗੁਰੁ ਪੂਰਾ ਧਿਆਇਆ ॥

ਜਿਨ ਪੁਰਸੋਂ ਨੇ ਪੂਰੇ ਸਤਿਗੁਰੋਂ ਦ੍ਵਾਰਾ ਨਾਮ ਕੋ ਧਿਆਇਆ ਹੈ ਤਿਨ ਕੇ ਚਰਨੋਂ ਕੀ ਧੂੜਿ ਮਿਲੇ ਤਾਂ ਮਸਤਕ ਪਰ ਲਗਾਈਏ॥

ਨਾਨਕ ਤਿਨ ਕੀ ਰੇਣੁ ਪੂਰੈ ਭਾਗਿ ਪਾਈਐ ਜਿਨੀ ਰਾਮ ਨਾਮਿ ਚਿਤੁ ਲਾਇਆ ॥੪॥੩॥੧੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਪਰੰਤੂ ਤਿਨਕੀ ਚਰਨ ਧੂਰ ਪੂਰੇ ਭਾਗੋਂ ਕਰ ਪ੍ਰਾਪਤ ਹੋਤੀ ਹੈ ਜਿਨੋਂ ਨੇ ਰਾਮ ਨਾਮ ਮੇਂ ਚਿਤਕੋ ਲਗਾਯਾ ਹੈ॥੪॥੨॥੧੩॥

ਭੈਰਉ ਮਹਲਾ ੩ ॥

ਸਬਦੁ ਬੀਚਾਰੇ ਸੋ ਜਨੁ ਸਾਚਾ ਜਿਨ ਕੈ ਹਿਰਦੈ ਸਾਚਾ ਸੋਈ ॥

ਜਿਨਕੇ ਹਿਰਦੇ ਵਿਖੇ ਸਚਾ ਸੋ ਵਾਹਿਗੁਰੂ ਹੈ ਵਹੁ ਪੁਰਸ ਗੁਰੂ ਸਬਦ ਕੋ ਵੀਚਾਰਤਾ ਹੈ ਅਰ ਵਹੀ ਸਾਚਾ ਹੈ॥

ਸਾਚੀ ਭਗਤਿ ਕਰਹਿ ਦਿਨੁ ਰਾਤੀ ਤਾਂ ਤਨਿ ਦੂਖੁ ਨ ਹੋਈ ॥੧॥

ਜੋ ਰਾਤ੍ਰਿ ਦਿਨ ਸਚੀ ਭਗਤੀ ਕੋ ਕਰਤੇ ਹੈਂ (ਤਾਂ) ਤਿਨ ਕੇ ਸਰੀਰ ਕੋ ਦੁਖ ਨਹੀਂ ਹੋਤਾ॥੧॥

ਭਗਤੁ ਭਗਤੁ ਕਹੈ ਸਭੁ ਕੋਈ ॥

ਬਿਨੁ ਸਤਿਗੁਰ ਸੇਵੇ ਭਗਤਿ ਨ ਪਾਈਐ ਪੂਰੈ ਭਾਗਿ ਮਿਲੈ ਪ੍ਰਭੁ ਸੋਈ ॥੧॥ ਰਹਾਉ ॥

ਭਾਵੈ ਸਭ ਕੋਈ ਭਗਤ ਜੀ ਭਗਤ ਜੀ ਕਹੇ ਪਰੰਤੂ ਸਤਿਗੁਰੋਂ ਕੇ ਸੇਵਨ ਸੇ ਬਿਨਾਂ ਭਗਤੀ ਪ੍ਰਾਪਤ ਨਹੀਂ ਹੋਤੀ ਔਰ ਜੋ (ਪ੍ਰਭੁ) ਸਮਰਥ ਗੁਰੂ ਹੈ ਸੋ ਪੂਰੇ ਭਾਗੋਂ ਕਰ ਮਿਲਤਾ ਹੈ॥

ਮਨਮੁਖ ਮੂਲੁ ਗਵਾਵਹਿ ਲਾਭੁ ਮਾਗਹਿ ਲਾਹਾ ਲਾਭੁ ਕਿਦੂ ਹੋਈ ॥

ਮਨਮੁਖ ਲੋਗ (ਮੂਲੁ) ਭਾਵ ਹਰਿ ਭਜਨ ਕੋ ਗਵਾਇ ਕਰ ਲਾਭ ਅਰਥਾਤ ਪ੍ਰਲੋਕ ਕਾ ਸੁਖ ਮਾਂਗਤੇ ਹੈਂ (ਲਾਹਾ) ਇਸ ਲੋਕ ਕਾ ਸੁਖੁ ਅਰ (ਲਾਭੁ) ਪ੍ਰਲੋਕ ਕਾ ਸੁਖ ਵਾ ਅਤੀ ਲਾਭੁ ਭਾਵ ਆਤਮ ਪ੍ਰਾਪਤੀ ਨਾਮ ਜਪੇ ਬਿਨਾਂ ਕੈਸੇ ਹੋਵੈ॥

ਜਮਕਾਲੁ ਸਦਾ ਹੈ ਸਿਰ ਊਪਰਿ ਦੂਜੈ ਭਾਇ ਪਤਿ ਖੋਈ ॥੨॥

ਜਮ ਕਾਲ ਕਰਨੇ ਵਾਲਾ ਸਦੀਵ ਤਿਨ ਕੇ ਸਿਰ ਪਰ ਬਨਾ ਰਹਿਤਾ ਹੈ ਪੁਨ: ਦ੍ਵੈਤ ਭਾਵ ਕਰ ਤਿਨੋਂ ਨੇ ਅਪਨੀ ਪਤ ਗਵਾ ਲਈ ਹੈ॥੨॥

ਬਹਲੇ ਭੇਖ ਭਵਹਿ ਦਿਨੁ ਰਾਤੀ ਹਉਮੈ ਰੋਗੁ ਨ ਜਾਈ ॥

ਬਹੁਤੇ ਭੇਖ ਧਾਰ ਕਰ ਰਾਤ੍ਰਿ ਦਿਨ ਭ੍ਰਮਤੇ ਫਿਰਤੇ ਹੈਂ ਹੰਤਾ ਮਮਤਾ ਰੋਗ ਤਿਨਕਾ ਦੂਰ ਨਹੀਂ ਹੋਤਾ॥

ਪੜਿ ਪੜਿ ਲੂਝਹਿ ਬਾਦੁ ਵਖਾਣਹਿ ਮਿਲਿ ਮਾਇਆ ਸੁਰਤਿ ਗਵਾਈ ॥੩॥

ਵਿਦਯਾ ਕੋ ਪੜ ਪੜ ਕਰਿ (ਲੂਝਹਿ) ਝਗੜਤੇ ਹੈਂ (ਬਾਦੁ) ਵਿਰੋਧ ਕੋ ਕਥਨ ਕਰਤੇ ਹੈਂ ਔਰ ਮਾਇਆ ਸਾਥ ਮਿਲ ਕਰ ਤਿਨੋਂ ਨੇ ਅਪਨੀ (ਸੁਰਤਿ) ਗ੍ਯਾਤ ਗਵਾਈ ਹੈ॥੩॥

ਸਤਿਗੁਰੁ ਸੇਵਹਿ ਪਰਮ ਗਤਿ ਪਾਵਹਿ ਨਾਮਿ ਮਿਲੈ ਵਡਿਆਈ ॥

ਜੋ ਸਤਿਗੁਰੋਂ ਕੋ ਸੇਵਤੇ ਹੈਂ ਸੋ (ਪਰਮਗਤਿ) ਮੋਖ ਕੋ ਪਾਵਤੇ ਹੈਂ ਪੁਨ: ਨਾਮ ਕੇ ਜਪਣੇ ਸੇ ਲੋਕ ਪ੍ਰਲੋਕ ਕੀ ਵਡਿਆਈ ਮਿਲਤੀ ਹੈ॥

ਨਾਨਕ ਨਾਮੁ ਜਿਨਾ ਮਨਿ ਵਸਿਆ ਦਰਿ ਸਾਚੈ ਪਤਿ ਪਾਈ ॥੪॥੪॥੧੪॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਪੁਰਸੋਂ ਨੇ ਮਨ ਵਿਖੇ ਨਾਮ ਵਸਿਆ ਹੈ ਤਿਨੋਂ ਨੇ ਸਚੇ ਵਾਹਿਗੁਰੂ ਕੇ ਦ੍ਵਾਰੇ ਪਰ ਪ੍ਰਤਿਸਟਾ ਪਾਈ ਹੈ॥੪॥੪॥੧੪॥

ਭੈਰਉ ਮਹਲਾ ੩ ॥

ਮਨਮੁਖ ਆਸਾ ਨਹੀ ਉਤਰੈ ਦੂਜੈ ਭਾਇ ਖੁਆਏ ॥

ਧਨਾਦਿਕ ਕੀ (ਆਸਾ) ਚਾਹ ਮਨਮੁਖੋਂ ਕੀ ਦੂਰ ਨਹੀਂ ਹੋਤੀ ਕਿਉਂਕਿ ਦ੍ਵੈਤ ਭਾਵ ਵਿਚ ਭੂਲੇ ਹੁਏ ਹੈਂ॥

ਉਦਰੁ ਨੈ ਸਾਣੁ ਨ ਭਰੀਐ ਕਬਹੂ ਤ੍ਰਿਸਨਾ ਅਗਨਿ ਪਚਾਏ ॥੧॥

ਤਿਨਕਾ (ਉਦਰੁ) ਰਿਦਾ ਜੋ (ਨੈ) ਨਦੀ ਵਾ ਅਕਾਸ ਸਮੁੰਦ੍ਰ ਸਦਰਸ ਹੈ ਵਾ ਪ੍ਰਗਟ ਹੀ ਹੈ ਕਬੀ ਭਰਤਾ ਨਹੀਂ ਹੈ ਤ੍ਰਿਸਨਾ ਅਗਨੀ ਤਿਨ ਕੋ (ਪਚਾਏ) ਜਲਾਵਤੀ ਹੈ॥੧॥

ਸਦਾ ਅਨੰਦੁ ਰਾਮ ਰਸਿ ਰਾਤੇ ॥

ਹਿਰਦੈ ਨਾਮੁ ਦੁਬਿਧਾ ਮਨਿ ਭਾਗੀ ਹਰਿ ਹਰਿ ਅੰਮ੍ਰਿਤੁ ਪੀ ਤ੍ਰਿਪਤਾਤੇ ॥੧॥ ਰਹਾਉ ॥

ਸਦਾ ਅਨੰਦ ਵਹੁ ਪੁਰਸ ਹੈ ਜੋ ਰਾਮ ਕੇ ਰਸ ਵਿਖੇ ਰਾਤੇ ਹੈਂ ਹਿਰਦੇ ਵਿਖੇ ਨਾਮੁ ਧਾਰਨੇ ਕਰ ਮਨ ਮੇਂ ਸੇ ਦੁਬਿਧਾ ਤਿਨੋਂ ਕੀ (ਭਾਗੀ) ਦੂਰ ਹੋਈ ਹੈ ਔਰ ਹਰਿ ਹਰਿ ਨਾਮ ਅੰਮ੍ਰਿਤ ਕੋ ਪੀ ਕਰ ਤ੍ਰਿਪਤ ਹੁਏ ਹੈਂ॥

ਆਪੇ ਪਾਰਬ੍ਰਹਮੁ ਸ੍ਰਿਸਟਿ ਜਿਨਿ ਸਾਜੀ ਸਿਰਿ ਸਿਰਿ ਧੰਧੈ ਲਾਏ ॥

ਜਿਸ ਵਾਹਿਗੁਰੂ ਨੇ ਆਪੇ ਹੀ ਸਭ ਸ੍ਰਿਸਟੀ (ਸਾਜੀ) ਬਨਾਈ ਹੈ ਔਰ ਸਿਰ ਬਸਿਰ ਸਭ ਜੀਵੋਂ ਕੋ ਧੰਧਿਆਂ ਮੇਂ ਲਾਇਆ ਹੈ॥

ਮਾਇਆ ਮੋਹੁ ਕੀਆ ਜਿਨਿ ਆਪੇ ਆਪੇ ਦੂਜੈ ਲਾਏ ॥੨॥

ਜਿਸ ਵਾਹਿਗੁਰੂ ਨੇ ਆਪੇ ਹੀ ਮਾਯਾ ਕਾ ਮੋਹ ਕੀਆ ਹੈ ਤਿਸਨੇ ਆਪੇ ਹੀ ਦ੍ਵੈਤ ਭਾਵ ਵਿਖੇ ਜੀਵ ਲਾਏ ਹੁਏ ਹੈਂ ਵਾਸਤਵ ਤੇ ਸਭ ਕੋ ਪਰਮੇਸਰ ਰੂਪ ਕਹਤੇ ਹੈਂ॥੨॥

ਤਿਸ ਨੋ ਕਿਹੁ ਕਹੀਐ ਜੇ ਦੂਜਾ ਹੋਵੈ ਸਭਿ ਤੁਧੈ ਮਾਹਿ ਸਮਾਏ ॥

ਹੇ ਹਰੀ ਸਭ ਜੀਵ ਤੇਰੇ ਮੈਂ ਸਮਾਏ ਹੂਏ ਹੈਂ ਭਾਵ ਤੇਰੇ ਸੇ ਭਿੰਨ ਨਹੀਂ ਹੈ ਜੋ ਕੋਈ ਦੂਸਰਾ ਹੋਵੈ ਤੋ ਤਿਸ ਕੋ ਕੁਛ ਦੁਖ ਸੁਖ ਕਹੀਏ॥

ਗੁਰਮੁਖਿ ਗਿਆਨੁ ਤਤੁ ਬੀਚਾਰਾ ਜੋਤੀ ਜੋਤਿ ਮਿਲਾਏ ॥੩॥

ਗੁਰਮੁਖੋਂ ਨੇ ਤਤ੍ਵ ਮਿਥਿਆ ਕਾ ਹੀ ਬੀਚਾਰ ਕੀਆ ਹੈ ਤਿਸ ਗ੍ਯਾਨ ਕਰ (ਜੋਤੀ) ਪਰਮੇਸ੍ਵਰ ਵਿਖੇ ਅਪਨੀ ਜੋਤਿ ਕੋ ਮਿਲਾਵਤੇ ਭਏ ਹੈਂ॥੩॥ ਪੁਨ: ਵਹੁ ਕੈਸਾ ਹੈ?

ਸੋ ਪ੍ਰਭੁ ਸਾਚਾ ਸਦ ਹੀ ਸਾਚਾ ਸਾਚਾ ਸਭੁ ਆਕਾਰਾ ॥

ਸੋ ਪ੍ਰਭ ਜੋਤੀ ਤੀਨ ਕਾਲ ਵਿਖੇ ਸਦੀਵ ਸਚਾ ਹੈ ਔ ਤਿਸ ਕਾ ਕੀਆ ਜਗਤੁ ਅਕਾਰ ਭੀ ਸਾਚਾ ਹੈ॥

ਨਾਨਕ ਸਤਿਗੁਰਿ ਸੋਝੀ ਪਾਈ ਸਚਿ ਨਾਮਿ ਨਿਸਤਾਰਾ ॥੪॥੫॥੧੫॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨਕੋਂ ਸਤਿਗੁਰੋਂ ਨੇ ਸੋਝੀ ਪਾਈ ਹੈ ਸਚੇ ਨਾਮ ਕੋ ਜਾਨ ਕਰ ਤਿਨੋਂ ਕਾ ਨਿਸਤਾਰਾ ਹੂਆ ਹੈ॥੪॥੫॥੧੫॥

ਭੈਰਉ ਮਹਲਾ ੩ ॥

ਕਲਿ ਮਹਿ ਪ੍ਰੇਤ ਜਿਨ੍ਹੀ ਰਾਮੁ ਨ ਪਛਾਤਾ ਸਤਜੁਗਿ ਪਰਮ ਹੰਸ ਬੀਚਾਰੀ ॥

ਕਲਿਜੁਗ ਵਿਖੇ ਜਿਨ ਪੁਰਸ਼ੋਂ ਨੇ ਰਾਮ ਕੋ ਨਹੀਂ ਪਛਾਣਾ ਸੋ ਪ੍ਰੇਤ ਵਤ ਹੈਂ ਔਰ ਪੁਰਸ਼ ਸਤਜੁਗ ਵਿਖੇ (ਪਰਮ ਹੰਸ) ਅਤੀ ਸੁਧ ਔਰ (ਬੀਚਾਰੀ) ਧਰਮ ਅਧਰਮ ਕਾ ਵੀਚਾਰ ਕਰਨੇ ਵਾਲੇ ਥੇ॥

ਦੁਆਪੁਰਿ ਤ੍ਰੇਤੈ ਮਾਣਸ ਵਰਤਹਿ ਵਿਰਲੈ ਹਉਮੈ ਮਾਰੀ ॥੧॥

ਦੁਆਪੁਰ ਤ੍ਰੇਤਾ ਇਨ ਦੋਨੋਂ ਜੁਗੋ ਮੈਂ ਜੋ ਵਰਤਤੇ ਰਹੇ ਸੋ ਮਾਣਸ ਮਾਤ੍ਰ ਅਰਥਾਤ ਇਨ ਦੋਨੋਂ ਜੁਗੋਂ ਕੇ ਪੁਰਸ ਮਧਭਾਵੀ ਥੇ ਇਸ ਕਰ ਮਾਣਸ ਕਹੇ ਪਰੰਤੂ ਇਨ ਚਾਰੋਂ ਜੁਗੋਂ ਮੈਂ ਹੰਤਾ ਮਮਤਾ ਕਿਸੇ ਵਿਰਲੇ ਨੇ ਹੀ ਮਾਰੀ ਹੈ॥੧॥

ਕਲਿ ਮਹਿ ਰਾਮ ਨਾਮਿ ਵਡਿਆਈ ॥

ਜੁਗਿ ਜੁਗਿ ਗੁਰਮੁਖਿ ਏਕੋ ਜਾਤਾ ਵਿਣੁ ਨਾਵੈ ਮੁਕਤਿ ਨ ਪਾਈ ॥੧॥ ਰਹਾਉ ॥

ਕਲਿਜੁਗ ਵਿਚ ਰਾਮ ਨਾਮ ਕੇ ਸਿਮਰਨ ਕੀ ਹੀ ਬਡਾਈ ਹੈ ਇਸੀ ਤੇ ਜੁਗੋਂ ਜੁਗੋਂ ਵਿਖੇ ਗੁਰਮੁਖੋਂ ਨੇ ਏਕ ਵਾਹਿਗੁਰੂ ਕੋ ਹੀ ਜਾਨਿਆ ਹੈ ਕਿਉਂਕਿ ਨਾਮ ਸੇ ਬਿਨਾਂ ਅਗੇ ਪਿਛੇ ਕਿਸੀ ਨੇ ਮੁਕਤਿ ਨਹੀਂ ਪਾਈ॥

ਹਿਰਦੈ ਨਾਮੁ ਲਖੈ ਜਨੁ ਸਾਚਾ ਗੁਰਮੁਖਿ ਮੰਨਿ ਵਸਾਈ ॥

ਹਿਰਦੇ ਵਿਖੇ (ਨਾਮੁ) ਪ੍ਰਸਿਧ ਸਚੇ ਵਾਹਿਗੁਰੂ ਕੋ ਓਹ ਪੁਰਸ਼ ਲਖਦਾ ਹੈ ਜਿਸਨੇ ਗੁਰਾਂ ਦ੍ਵਾਰਾ ਭਗਤੀ ਮਨ ਮੈਂ ਵਸਾਈ ਹੈ॥

ਆਪਿ ਤਰੇ ਸਗਲੇ ਕੁਲ ਤਾਰੇ ਜਿਨੀ ਰਾਮ ਨਾਮਿ ਲਿਵ ਲਾਈ ॥੨॥

ਜਿਨ ਪੁਰਸੋਂ ਨੇ ਰਾਮ ਨਾਮਿ ਵਿਖੇ ਬ੍ਰਿਤੀ ਲਗਾਈ ਹੈ ਵਹੁ ਆਪ ਭੀ ਤਰ ਗਏ ਹੈਂ ਔਰ ਸੰਪੂਰਨ ਕੁਲ ਭੀ ਤਾਰ ਦੀਏ ਹੈਂ॥੨॥

ਮੇਰਾ ਪ੍ਰਭੁ ਹੈ ਗੁਣ ਕਾ ਦਾਤਾ ਅਵਗਣ ਸਬਦਿ ਜਲਾਏ ॥

ਮੇਰਾ ਪ੍ਰਭੂ ਗੁਣੋਂ ਕਾ ਦਾਤਾ ਹੈ ਗੁਰ ਸਬਦ ਕਰ ਅਵਗੁਣਾਂ ਕੋ ਜਲਾ ਦੇਤਾ ਹੈ॥

ਪੰਨਾ ੧੧੩੨

ਜਿਨ ਮਨਿ ਵਸਿਆ ਸੇ ਜਨ ਸੋਹੇ ਹਿਰਦੈ ਨਾਮੁ ਵਸਾਏ ॥੩॥

ਹਿਰਦੇ ਮੈਂ ਨਾਮੁ ਵਸਾਇ ਕਰ ਜਿਨਕੇ ਮਨ ਮੈਂ ਤਿਸ ਕਾ ਧਿਆਨੁ ਬਸਾ ਹੈ ਸੋ ਜਨ ਸੋਭਤੇ ਹੈਂ॥੩॥

ਘਰੁ ਦਰੁ ਮਹਲੁ ਸਤਿਗੁਰੂ ਦਿਖਾਇਆ ਰੰਗ ਸਿਉ ਰਲੀਆ ਮਾਣੈ ॥

ਸਤਿਗੁਰੋਂ ਨੇ ਜਿਨਕੇ (ਘਰੁ ਦਰੁ) ਸਰੀਰ ਦੇ ਅੰਦਰਿ (ਮਹਲੁ) ਸ੍ਵੈ ਸਰੂਪ ਦਿਖਾਇਆ ਹੈ ਸੋ (ਰੰਗ ਸਿਉ) ਆਤਮਾਨੰਦ ਸਾਥ ਹੋ ਕਰ ਖੁਸ਼ੀਆਂ ਭੋਗਤੇ ਹੈਂ॥

ਜੋ ਕਿਛੁ ਕਹੈ ਸੁ ਭਲਾ ਕਰਿ ਮਾਨੈ ਨਾਨਕ ਨਾਮੁ ਵਖਾਣੈ ॥੪॥੬॥੧੬॥

ਸ੍ਰੀ ਗੁਰੂ ਜੀ ਕਹਤੇ ਹੈਂ ਵਾਹਿਗੁਰੂ ਜੋ ਕਛੁ ਕਹਤਾ ਹੈ ਭਾਵ ਜੋ ਹੁਕਮੁ ਹੈ ਉਸਕੋ ਭਲਾ ਕਰ ਮਾਨਤੇ ਹੈਂ ਔਰ ਨਾਮ ਕੋ ਜਪਤੇ ਹੈਂ॥੪॥੬॥੧੬॥

ਭੈਰਉ ਮਹਲਾ ੩ ॥

ਮਨਸਾ ਮਨਹਿ ਸਮਾਇ ਲੈ ਗੁਰ ਸਬਦੀ ਵੀਚਾਰ ॥

ਹੇ ਮਨ ਗੁਰੋਂ ਕੇ ਸਬਦ ਕਾ ਵੀਚਾਰ ਕਰਕੇ ਜੋ (ਮਨਸਾ) ਬਾਸਨਾ ਹੈ ਮਨ ਵਿਖੇ ਹੀ ਸਮਾਇ ਲੈ॥

ਗੁਰ ਪੂਰੇ ਤੇ ਸੋਝੀ ਪਵੈ ਫਿਰਿ ਮਰੈ ਨ ਵਾਰੋ ਵਾਰ ॥੧॥

ਜਿਸ ਪੁਰਸ਼ ਕੋ ਪੂਰੇ ਗੁਰ ਤੇ ਸੋਝੀ ਪੜੀ ਹੈ ਸੋ ਬਾਰੰਬਾਰ ਜਨਮਤਾ ਮਰਤਾ ਨਹੀਂ ਹੈ॥੧॥

ਮਨ ਮੇਰੇ ਰਾਮ ਨਾਮੁ ਆਧਾਰੁ ॥

ਗੁਰ ਪਰਸਾਦਿ ਪਰਮ ਪਦੁ ਪਾਇਆ ਸਭ ਇਛ ਪੁਜਾਵਣਹਾਰੁ ॥੧॥ ਰਹਾਉ ॥

ਹੇ ਮੇਰੇ ਮਨ ਜਿਨੋਂ ਨੇ ਰਾਮ ਨਾਮ ਕੋ (ਅਧਾਰ) ਆਸਰਾ ਕੀਆ ਹੈ ਤਿਨੋਂ ਨੇ ਗੁਰੋਂ ਕੀ ਕ੍ਰਿਪਾ ਸੇ ਪਰਮਪਦੁ ਰੂਪ ਬ੍ਰਹਮੁ ਜੋ ਸਭ ਇਛਾ ਪੂਰੀ ਕਰਨੇ ਵਾਲਾ ਹੈ ਸੋ ਪਾਇਆ ਹੈ॥

ਸਭ ਮਹਿ ਏਕੋ ਰਵਿ ਰਹਿਆ ਗੁਰ ਬਿਨੁ ਬੂਝ ਨ ਪਾਇ ॥

ਸਭ ਵਿਖੇ ਏਕ ਵਾਹਿਗੁਰੂ ਬ੍ਯਾਪਕ ਹੋ ਰਹਾ ਹੈ ਪਰੰਤੂ ਗੁਰੋਂ ਸੇ ਬਿਨਾਂ ਸੂਝ ਨਹੀਂ ਪੜਤੀ॥

ਗੁਰਮੁਖਿ ਪ੍ਰਗਟੁ ਹੋਆ ਮੇਰਾ ਹਰਿ ਪ੍ਰਭੁ ਅਨਦਿਨੁ ਹਰਿ ਗੁਣ ਗਾਇ ॥੨॥

ਜਿਸਕੋ ਗੁਰੋਂ ਦ੍ਵਾਰਾ ਮੇਰਾ ਹਰੀ (ਪ੍ਰਭੂ) ਸਮ੍ਰਥ ਸਾਖ੍ਯਾਤਕਾਰ ਹੋਯਾ ਹੈ ਸੋ ਰਾਤਿ ਦਿਨ (ਹਰਿ) ਵਾਹਿਗੁਰੂ ਕੇ ਗੁਣੋਂ ਕੋ ਗਾਵਤਾ ਹੈ॥੨॥

ਸੁਖਦਾਤਾ ਹਰਿ ਏਕੁ ਹੈ ਹੋਰ ਥੈ ਸੁਖੁ ਨ ਪਾਹਿ ॥

ਸੁਖੋਂ ਕਾ ਦਾਤਾ ਏਕ ਵਾਹਿਗੁਰੂ ਹੀ ਹੈ ਔਰ ਕਿਸੀ ਜਗਾ ਸੁਖ ਨਹੀਂ ਪਾਈਤਾ॥

ਸਤਿਗੁਰੁ ਜਿਨੀ ਨ ਸੇਵਿਆ ਦਾਤਾ ਸੇ ਅੰਤਿ ਗਏ ਪਛੁਤਾਹਿ ॥੩॥

ਜਿਨੋਂ ਨੇ ਸਤਿਗੁਰੂ ਦਾਤੇ ਕੋ ਨਹੀਂ ਸੇਵਿਆ ਹੈ ਸੇ ਅੰਤ ਕੋ ਪਛਤਾਇਕੇ ਗਏ ਹੈਂ॥੩॥

ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਫਿਰਿ ਦੁਖੁ ਨ ਲਾਗੈ ਧਾਇ ॥

ਜਿਨ ਗੁਰਮੁਖੋਂ ਨੇ ਸਤਿਗੁਰੋਂ ਕੋ ਸੇਵਿਆ ਹੈ ਤਿਨੋਂ ਨੇ ਅਖੰਡ ਸੁਖ ਪਾਇਆ ਹੈ ਫਿਰ ਉਨਕੋ ਧਾਇ ਕਰ ਕੋਈ ਦੁਖ ਨਹੀਂ ਲਗਤਾ ਹੈ॥

ਨਾਨਕ ਹਰਿ ਭਗਤਿ ਪਰਾਪਤਿ ਹੋਈ ਜੋਤੀ ਜੋਤਿ ਸਮਾਇ ॥੪॥੭॥੧੭॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਨੋਂ ਕੋ ਹਰੀ ਕੀ ਭਗਤੀ ਪ੍ਰਾਪਤਿ ਭਈ ਹੈ ਔਰ (ਜੋਤੀ) ਵਾਹਿਗੁਰੂ ਵਿਖੇ ਤਿਨੋਂ ਕੀ ਜੋਤਿ (ਸਮਾਇ) ਮਿਲੀ ਹੈ॥੪॥੭॥੧੭॥

ਭੈਰਉ ਮਹਲਾ ੩ ॥

ਬਾਝੁ ਗੁਰੂ ਜਗਤੁ ਬਉਰਾਨਾ ਭੂਲਾ ਚੋਟਾ ਖਾਈ ॥

ਗੁਰਾਂ ਸੇ ਬਿਨਾਂ ਸੰਸਾਰ ਬੌਰਾ ਹੋ ਰਹਾ ਹੈ ਸ੍ਵਰੂਪ ਸੇ ਭੂਲਾ ਹੂਆ ਜਮ ਕੀ ਚੋਟੋਂ ਕੋ ਖਾਤਾ ਹੈ॥

ਮਰਿ ਮਰਿ ਜੰਮੈ ਸਦਾ ਦੁਖੁ ਪਾਏ ਦਰ ਕੀ ਖਬਰਿ ਨ ਪਾਈ ॥੧॥

ਬਾਰ ਬਾਰ ਮਰ ਕਰ ਫੇਰ ਜਨਮਤਾ ਹੈ ਔਰ ਸਦਾ ਦੁਖ ਕੋ ਪਾਵਤਾ ਹੈ ਕਿਉਂਕਿ (ਦਰ) ਅੰਦਰ ਜੋ ਪਰਮੇਸ੍ਵਰ ਹੈ ਤਿਸ ਕੀ ਖਬਰ ਨਹੀਂ ਪਾਈ॥੧॥

ਮੇਰੇ ਮਨ ਸਦਾ ਰਹਹੁ ਸਤਿਗੁਰ ਕੀ ਸਰਣਾ ॥

ਹਿਰਦੈ ਹਰਿ ਨਾਮੁ ਮੀਠਾ ਸਦ ਲਾਗਾ ਗੁਰ ਸਬਦੇ ਭਵਜਲੁ ਤਰਣਾ ॥੧॥ ਰਹਾਉ ॥

ਹੇ ਮੇਰੇ ਮਨ ਸਦੀਵ ਸਤਿਗੁਰੋਂ ਕੀ ਸਰਣ ਵਿਖੇ ਰਹੁ ਜਿਨਕੇ ਹਿਰਦੇ ਮੈਂ ਹਰੀ ਕਾ ਨਾਮੁ ਸਰਬਦਾ ਮੀਠਾ ਲਾਗਾ ਹੈ ਤਿਨ ਕਾ ਗੁਰ ਸਬਦ ਕਰ ਸੰਸਾਰ ਸਮੁੰਦ੍ਰ ਸੇ ਤਰਨਾ ਹੂਆ ਹੈ॥

ਭੇਖ ਕਰੈ ਬਹੁਤੁ ਚਿਤੁ ਡੋਲੈ ਅੰਤਰਿ ਕਾਮੁ ਕ੍ਰੋਧੁ ਅਹੰਕਾਰੁ ॥

ਬਹੁਤੇ ਭੇਖੋਂ ਕੋ ਕਰਤਾ ਹੈ ਔਰ ਮਾਯਾ ਵਾਸਤੇ ਚਿਤ ਡੋਲ ਰਹਾ ਹੈ ਔਰ ਹਿਰਦੇ ਵਿਖੇ ਕਾਮ ਕ੍ਰੋਧ ਅਹੰਕਾਰਾਦਿਕ ਹੈਂ॥

ਅੰਤਰਿ ਤਿਸਾ ਭੂਖ ਅਤਿ ਬਹੁਤੀ ਭਉਕਤ ਫਿਰੈ ਦਰ ਬਾਰੁ ॥੨॥

ਅੰਤਰਿ ਤ੍ਰਿਸਨਾਂ ਰੂਪ ਭੂਖ ਅਤੀ ਅਧਿਕ ਹੈ ਇਸ ਵਾਸਤੇ (ਦਰ ਬਾਰੁ) ਬਾਰ ਬਾਰ ਭਉਕਤਾ ਫਿਰਤਾ ਹੈ॥੨॥

ਗੁਰ ਕੈ ਸਬਦਿ ਮਰਹਿ ਫਿਰਿ ਜੀਵਹਿ ਤਿਨ ਕਉ ਮੁਕਤਿ ਦੁਆਰਿ ॥

ਜੋ ਗੁਰੋਂ ਕੇ ਉਪਦੇਸ ਕਰ ਸੰਸਾਰ ਕੀ ਤਰਫੋਂ ਮਰੇ ਹੈਂ ਅਰ ਪਰਮੇਸ੍ਵਰ ਕੀ ਤਰਫ ਜੀਵੇ ਹੈਂ ਭਾਵ ਗੋਬਿੰਦ ਭਜਨ ਮੈਂ ਤਤਪਰ ਹੋਏ ਹੈਂ ਫਿਰ ਤਿਨ ਕੋ ਮੁਕਤੀ ਕਾ ਦੁਆਰੁ ਗਜਾਨੁ ਪਰਾਪਤਿ ਹੂਆ ਹੈ॥

ਅੰਤਰਿ ਸਾਂਤਿ ਸਦਾ ਸੁਖੁ ਹੋਵੈ ਹਰਿ ਰਾਖਿਆ ਉਰ ਧਾਰਿ ॥੩॥

ਜਿਨੋਂ ਨੇ ਹਰੀ ਵਾਹਿਗੁਰੂ ਕੋ ਉਰ ਵਿਖੇ ਧਾਰ ਰਖਾ ਹੈ ਤਿਨ ਕੇ ਹਿਰਦੇ ਵਿਖੇ ਸਦੀਵ ਸਾਂਤੀ ਔਰ ਸਦਾ ਸੁਖ ਹੋਤਾ ਹੈ॥੩॥

ਜਿਉ ਤਿਸੁ ਭਾਵੈ ਤਿਵੈ ਚਲਾਵੈ ਕਰਣਾ ਕਿਛੂ ਨ ਜਾਈ ॥

ਜਿਉਂ ਤਿਸ ਪਰਮੇਸ੍ਵਰ ਕੋ ਭਾਵਤਾ ਹੈ ਤਿਸੀ ਪ੍ਰਕਾਰ ਸੰਸਾਰ ਕੋ ਚਲਾਵਤਾ ਹੈ ਤਿਸ ਕੇ ਆਗੇ ਕੁਛ ਬਲੁ ਨਹੀਂ ਕੀਆ ਜਾਤਾ ਹੈ॥

ਨਾਨਕ ਗੁਰਮੁਖਿ ਸਬਦੁ ਸਮ੍ਹਾਲੇ ਰਾਮ ਨਾਮਿ ਵਡਿਆਈ ॥੪॥੮॥੧੮॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨਾਂ ਗੁਰਮੁਖੋਂ ਨੇ ਗੁਰ ਸਬਦ ਕੀ ਸਮਾਲ ਕੀਤੀ ਹੈ ਤਿਨੋਂ ਕੋ ਰਾਮ ਨਾਮ ਕੀ ਬਡਾਈ ਮਿਲੀ ਹੈ॥੪॥੮॥੧੮॥

ਮਨਮੁਖੋਂ ਕੀ ਨਿਖੇਧੀ ਕਰਤੇ ਹੈਂ॥

ਭੈਰਉ ਮਹਲਾ ੩ ॥

ਹਉਮੈ ਮਾਇਆ ਮੋਹਿ ਖੁਆਇਆ ਦੁਖੁ ਖਟੇ ਦੁਖ ਖਾਇ ॥

ਹੇ ਭਾਈ ਜੀਉ ਹੰਤਾ ਮਮਤਾ ਕਰਕੇ ਮਾਇਆ ਕੇ ਮੋਹ ਮੈਂ ਭੂਲ ਰਹਾ ਹੈ ਪੁਨਾ ਦੁਖ ਖਟੇ ਦੁਖਦਾਇਕ ਮੰਦ ਕਰਮੋਂ ਕੋ ਕਰਤਾ ਹੈ ਅਰ (ਦੁਖ ਖਾਇ) ਦੁਖ ਭੋਗਤਾ ਹੈ॥

ਅੰਤਰਿ ਲੋਭ ਹਲਕੁ ਦੁਖੁ ਭਾਰੀ ਬਿਨੁ ਬਿਬੇਕ ਭਰਮਾਇ ॥੧॥

ਰਿਦੇ ਮੈਂ ਲੋਭ ਰੂਪੀ ਹਲਕ ਭਾਰੀ ਦੁਖ ਕੋ ਦੇ ਰਹਾ ਹੈ ਬਿਬੇਕ ਸੇ ਰਹਿਤ ਹੋ ਕਰ ਜੀਵ ਭ੍ਰਮਤਾ ਫਿਰਤਾ ਹੈ॥੧॥

ਮਨਮੁਖਿ ਧ੍ਰਿਗੁ ਜੀਵਣੁ ਸੈਸਾਰਿ ॥

ਰਾਮ ਨਾਮੁ ਸੁਪਨੈ ਨਹੀ ਚੇਤਿਆ ਹਰਿ ਸਿਉ ਕਦੇ ਨ ਲਾਗੈ ਪਿਆਰੁ ॥੧॥ ਰਹਾਉ ॥

ਮਨਮੁਖੋਂ ਕਾ ਸੰਸਾਰ ਮੈਂ ਜੀਵਣਾ ਧ੍ਰਿਗ ਹੈ ਕਾਹੇ ਤੇ ਤਿਨੋਂ ਨੇ ਰਾਮ ਨਾਮੁ ਸੁਪਨੇ ਮੈਂ ਭੀ ਨਹੀਂ (ਚੇਤਿਆ) ਸਿਮਰਿਆ ਕਿਉਂਕਿ ਤਿਨੋਂ ਕਾ ਹਰੀ ਕੇ ਸਾਥ ਕਬੀ ਪਿਆਰ ਹੀ ਨਹੀਂ ਲਾਗਾ ਹੈ॥

ਪਸੂਆ ਕਰਮ ਕਰੈ ਨਹੀ ਬੂਝੈ ਕੂੜੁ ਕਮਾਵੈ ਕੂੜੋ ਹੋਇ ॥

ਪਸੂਓਂ ਕੇ ਤੁਲ ਕਰਮੁ ਕਰਤਾ ਹੈ ਸਮਝਤਾ ਨਹੀਂ (ਕੂੜੁ) ਝੂਠ ਰੂਪ ਸਕਾਮ ਕਰਮ ਕਮਾਵਣੇ ਸੇ ਤੋ ਰੂਪ ਬਿਖੇ ਫਲ ਹੋਤਾ ਹੈ॥

ਸਤਿਗੁਰੁ ਮਿਲੈ ਤ ਉਲਟੀ ਹੋਵੈ ਖੋਜਿ ਲਹੈ ਜਨੁ ਕੋਇ ॥੨॥

ਜੇਕਰ ਸਤਿਗੁਰੂ ਮਿਲੈ ਤੌਂ ਸੰਸਾਰ ਕੀ ਤਰਫ ਸੇ ਬ੍ਰਿਤੀ ਉਲਟੀ ਹੋਤੀ ਹੈ ਪੰਰਤੂ ਕੋਈ ਜਨੁ (ਖੋਜਿ) ਢੂੰਢ ਕੇ ਗੁਰਾਂ ਕੋ ਪਾਵਤਾ ਹੈ॥੨॥

ਹਰਿ ਹਰਿ ਨਾਮੁ ਰਿਦੈ ਸਦ ਵਸਿਆ ਪਾਇਆ ਗੁਣੀ ਨਿਧਾਨੁ ॥

ਹਰਿ ਹਰਿ ਨਾਮੁ ਜਿਨਕੇ ਹਿਰਦੇ ਮੈਂ ਸਦੀਵ ਬਸਾ ਹੈ ਤਿਨੋਂ ਨੇ (ਗੁਣੀ ਨਿਧਾਨੁ) ਪਰਮੇਸ੍ਵਰ ਕੋ ਪਾਇਆ ਹੈ॥ ਜੇ ਕਹੇ ਕੈਸੇ ਪਾਇਆ ਹੈ? ਤਿਸੁ ਪਰ ਕਹਤੇ ਹੈਂ॥

ਗੁਰ ਪਰਸਾਦੀ ਪੂਰਾ ਪਾਇਆ ਚੂਕਾ ਮਨ ਅਭਿਮਾਨੁ ॥੩॥

ਜਬ ਗੁਰੋਂ ਕੀ ਕ੍ਰਿਪਾ ਤੇ ਮਨ ਸੇ ਅਭਿਮਾਨੁ ਚੂਕਾ ਤਬ ਪੂਰਾ ਪਰਮੇਸ੍ਵਰ ਪਾਇਆ ਹੈ॥੩॥

ਆਪੇ ਕਰਤਾ ਕਰੇ ਕਰਾਏ ਆਪੇ ਮਾਰਗਿ ਪਾਏ ॥

ਆਪੇ ਪਰਮੇਸ੍ਵਰ ਜੀਵੋਂ ਕੋ ਕਰਤਾ ਹੈ ਆਪੇ ਸਭ ਕਰਮ ਕਰਾਵਤਾ ਹੈ ਆਪ ਹੀ ਸੁਭ ਰਸਤੇ ਮੈਂ ਪਾਵਤਾ ਹੈ॥

ਪੰਨਾ ੧੧੩੩

ਆਪੇ ਗੁਰਮੁਖਿ ਦੇ ਵਡਿਆਈ ਨਾਨਕ ਨਾਮਿ ਸਮਾਏ ॥੪॥੯॥੧੯॥

ਸ੍ਰੀ ਗੁਰੂ ਜੀ ਕਹਤੇ ਹੈਂ ਆਪੇ ਨਾਮੀ ਵਾਹਿਗੁਰੂ ਗੁਰਮੁਖੋਂ ਕੋ ਵਡਿਆਈ ਦੇਕਰ ਅਪਨੇ ਮੈਂ (ਸਮਾਏ) ਅਭੇਦ ਕਰ ਲੇਤਾ ਹੈ॥੪॥੯॥੧੯॥

ਪ੍ਰਹਲਾਦਿ ਕੀ ਸਾਖੀ ਦ੍ਵਾਰਾ ਪਰਮੇਸ੍ਵਰ ਕੀ ਭਗਤ ਵਤਸਲਤਾ ਦਿਖਾਵਤੇ ਹੈਂ ਜੈਸੇ ਪ੍ਰਹਿਲਾਦਿ ਕੇ ਸਾਥ ਪਿਤਾ ਕਾ ਵਿਰੋਧ ਹੂਆ ਅਰ ਪਿਤਾ ਨੇ ਅਨੇਕ ਪ੍ਰਕਾਰ ਕੇ ਦੁਖ ਦੀਏ ਸੋ ਪ੍ਰਸੰਗ ਭਾਗਵਤ ਪੁਰਾਣ ਕੇ ਸਾਤਵੇਂ ਸੰਕੰਧ ਮੈਂ ਪ੍ਰਸਿਧ ਹੈ ਤਿਸ ਕੋ ਸੰਖੇਪਤਾ ਸਹਿਤ ਕਹਤੇ ਹੈਂ ਜਬ ਪਿਤਾ ਨੇ ਪ੍ਰਹਿਲਾਦਿ ਕੋ ਸੰਡਾ ਅਮਰਕ ਪਾਂਧੇ ਪਾਸ ਪੜਾਵਨੇ ਹੇਤ ਬਠਾਇਆ ਤਬ ਉਨੋਂ ਨੇ ਪ੍ਰਵਿਰਤੀ ਕੀ ਪਟੀ ਲਿਖ ਕਰ ਪੜਨੇ ਵਾਸਤੇ ਦੀਨੀ ਤਬ ਪ੍ਰਹਿਲਾਦ ਨੇ ਕਹਾ॥

ਭੈਰਉ ਮਹਲਾ ੩ ॥

ਮੇਰੀ ਪਟੀਆ ਲਿਖਹੁ ਹਰਿ ਗੋਵਿੰਦ ਗੋਪਾਲਾ ॥

ਹੇ ਪਾਂਧਾ ਜੀ ਮੇਰੀ ਪਟੀਆ ਪਰ ਤੋ ਹਰੀ ਗੋਵਿੰਦ ਗੋਪਾਲ ਐਸੇ ਨਾਮ ਲਿਖ ਦੀਜੀਏ॥

ਦੂਜੈ ਭਾਇ ਫਾਥੇ ਜਮ ਜਾਲਾ ॥

ਏਕ ਪਰਮੇਸ੍ਵਰ ਸੇ ਬਿਨਾਂ ਦੂਸਰੇ ਕਾ ਸਾਥ (ਭਾਇ) ਪ੍ਰੇਮ ਕਰਨੇ ਸੇ ਜਮਕੇ ਜਾਲ ਮੈਂ ਫਸਣਾ ਹੋਗਾ॥੧॥ ਜੇ ਕਹੇ ਤੇਰਾ ਪਿਤਾ ਖਾਨ ਪਾਨਾਦਿਕ ਤੁਮ ਕੋ ਨਹੀਂ ਦੇਵੇਗਾ ਔਰ ਬਹੁਤ ਦੁਖ ਦੇਵੇਗਾ ਤਿਸ ਪਰ ਕਹਤੇ ਹੈਂ॥

ਸਤਿਗੁਰੁ ਕਰੇ ਮੇਰੀ ਪ੍ਰਤਿਪਾਲਾ ॥

ਮੇਰੀ ਪ੍ਰਤਿਪਾਲਾ ਕਰਨੇ ਵਾਲਾ ਸਤਿਗੁਰੂ ਹੈ ਭਾਵ ਜੋ ਗੁਰਾਂ ਨੇ ਨਾਮ ਦਾਨ ਦੀਆ ਹੂਆ ਹੈ ਉਸ ਕਾ ਅਧਾਰ ਰਖੂੰਗਾ॥

ਹਰਿ ਸੁਖਦਾਤਾ ਮੇਰੈ ਨਾਲਾ ॥੧॥

ਪੁਨ: ਹਰੀ ਸੁਖੋਂ ਕਾ ਦਾਤਾ ਸਦੀਵ ਮੇਰੇ ਸਾਥ ਹੈ ਭਾਵ ਯਹਿ ਕੇ ਜਬ ਹਰੀ ਸਾਥ ਹੈ ਤੋ ਫੇਰ ਕਿਸਕਾ ਭੈ ਹੈ॥੧॥

ਗੁਰ ਉਪਦੇਸਿ ਪ੍ਰਹਿਲਾਦੁ ਹਰਿ ਉਚਰੈ ॥

ਹਰੀ ਨਾਮ ਕਾ ਉਪਦੇਸ਼ ਜੋ ਗੁਰੋਂ ਨੇ ਪ੍ਰਹਿਲਾਦ ਕੋ ਦੀਆ ਥਾ ਸੋ ਉਚਾਰਨ ਕਰਤਾ ਹੈ ਪਿਤਾ ਨੇ ਬਹੁਤ ਪ੍ਰਕਾਰ ਕੀ ਤਾੜਨਾ ਦਿਖਾਈ॥

ਸਾਸਨਾ ਤੇ ਬਾਲਕੁ ਗਮੁ ਨ ਕਰੈ ॥੧॥ ਰਹਾਉ ॥

ਪਰੰਤੂ ਸਰਬ ਪ੍ਰਕਾਰ ਕੀ ਤਾੜਨਾ ਸੇ (ਬਾਲਕੁ) ਪ੍ਰਹਿਲਾਦਿ ਕਛੁ (ਗਮੁ) ਭੈ ਵਾ ਸੰਸਾ ਨਹੀਂ ਕਰਤਾ ਪੁਤ੍ਰ ਪਰ ਪੀੜਤ ਹੂਆ ਸੁਣ ਕਰ ਪ੍ਰਹਿਲਾਦਿ ਕੀ ਮਾਤਾ ਆਵਤੀ ਭਈ॥

ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ ॥

ਮਾਤਾ ਆਨ ਕਰ ਉਪਦੇਸ਼ ਕਰਤੀ ਹੈ ਹੇ ਮੇਰੇ ਪਯਾਰੇ ਪ੍ਰਹਿਲਾਦ॥

ਪੁਤ੍ਰ ਰਾਮ ਨਾਮੁ ਛੋਡਹੁ ਜੀਉ ਲੇਹੁ ਉਬਾਰੇ ॥

ਹੇ ਪੁਤ੍ਰ ਤੂੰ ਰਾਮ ਨਾਮ ਕੋ ਛੋਡ ਔ ਆਪਣੇ ਜੀਵ ਕੋ (ਉਬਾਰੇ) ਬਚਾਇ ਲੇਹੁ॥

ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ ॥

ਪ੍ਰਹਿਲਾਦ ਭਗਤੁ ਕਹਿਤਾ ਹੈ ਹੇ ਮੇਰੀ ਮਾਤਾ ਤੂੰ ਸ੍ਰਵਣ ਕਰੁ॥

ਰਾਮ ਨਾਮੁ ਨ ਛੋਡਾ ਗੁਰਿ ਦੀਆ ਬੁਝਾਇ ॥੨॥

ਮੈਂ ਰਾਮ ਨਾਮ ਨਹੀਂ ਛੋਡੋਂਗਾ ਗੁਰੂ ਨਾਰਦ ਜੀ ਨੇ ਮੇਰੇ ਕੋ ਐਸਾ ਉਪਦੇਸ਼ ਸਮਝਾਇ ਦੀਆ ਹੈ॥੨॥

ਸੰਡਾ ਮਰਕਾ ਸਭਿ ਜਾਇ ਪੁਕਾਰੇ ॥

ਸੰਡਾ ਅਮਰਕ ਦੋਨੋ ਪਾਂਧੇ ਸੁਕ੍ਰ ਕੇ ਪੁਤ੍ਰ ਥੇ ਪ੍ਰਹਿਲਾਦਿ ਕੇ ਪਤਿਾ ਹਿਰਨਕਸ਼ਪ ਕੇ ਪਾਸ (ਸਭਿ) ਸਭਾ ਮੈਂ ਜਾਕਰ ਪੁਕਾਰ ਕਰਤੇ ਭਏ॥

ਪ੍ਰਹਿਲਾਦੁ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ ॥

ਹੇ ਮਹਾਰਾਜ ਜੀ ਪ੍ਰਹਿਲਾਦੁ ਆਪ ਵਿਗੜਿਆ ਹੀ ਥਾ ਔਰ ਸਭ ਚਾਟੜੇ ਭੀ ਵਿਗਾੜ ਦੀਏ ਹੈਂ ਅਰਥਾਤ ਜਲ ਹੈ ਰਾਮ ਥਲ ਹੈ ਰਾਮ ਸਭੀ ਐਸੇ ਹੀ ਕਹਤੇ ਹੈਂ॥

ਦੁਸਟ ਸਭਾ ਮਹਿ ਮੰਤ੍ਰੁ ਪਕਾਇਆ ॥

ਸਭਾ ਵਿਖੇ ਦੁਸਟ ਖੋਟਾ ਮੰਤ੍ਰ ਅਰਥਾਤ ਪ੍ਰਹਿਲਾਦਿ ਕੇ ਮਾਰਨੇ ਕਾ ਮਤਾ ਪਕਾਇ ਲੀਆ॥

ਪ੍ਰਹਲਾਦ ਕਾ ਰਾਖਾ ਹੋਇ ਰਘੁਰਾਇਆ ॥੩॥

ਸਭ ਲੋਕ ਕਹਤੇ ਹੈਂ ਕਿ ਪ੍ਰਹਿਲਾਦੁ ਕਾ ਰਖਕੁ ਰਾਮ ਹੀ ਹੋਵੈਗਾ॥੩॥

ਹਾਥਿ ਖੜਗੁ ਕਰਿ ਧਾਇਆ ਅਤਿ ਅਹੰਕਾਰਿ ॥

ਹਾਥ ਮੈਂ (ਖੜਗੁ) ਤਲਵਾਰ ਲੈਕਰ ਅਤੀ ਅਹੰਕਾਰ ਕਰਕੇ ਮਾਰਨੇ ਕੋ ਦੌੜਿਆ॥

ਹਰਿ ਤੇਰਾ ਕਹਾ ਤੁਝੁ ਲਏ ਉਬਾਰਿ ॥

ਅਬ ਤੇਰਾ ਹਰੀ ਕਹਾਂ ਹੈ ਜੋ (ਤੁਝੁ ਲਏ ਉਬਾਰਿ) ਤੇਰੀ ਰਖਜਾ ਕਰ ਲੇਵੇ॥

ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ ਉਪਾੜਿ ॥

ਤਬ ਖਿਨ ਵਿਖੇ ਭੈਦਾਇਕ ਨਰਸਿੰਘ ਰੂਪ ਹੋ ਕਰ (ਪਾੜਿ) ਦੋ ਫਾਕ ਕਰਕੇ (ਥੰਮਉ) ਥੰਮ ਦੇ ਵਿਚੋਂ ਨਿਕਸਤਾ ਭਜਾ॥

ਹਰਣਾਖਸੁ ਨਖੀ ਬਿਦਾਰਿਆ ਪ੍ਰਹਲਾਦੁ ਲੀਆ ਉਬਾਰਿ ॥੪॥

ਹਰਨਾਖਸ ਕੋ ਨਖੋਂ ਕਰਕੇ ਬੇਧਨ ਕੀਆ ਔਰ ਪ੍ਰਹਿਲਾਦ ਭਗਤਿ ਕੋ ਬਚਾਇ ਲੀਆ॥੪॥

ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ ॥

ਸੰਤ ਜਨੋਂ ਕੇ ਹਰਿ ਜੀ ਆਪ ਸਭ ਕਾਰਜ ਸਵਾਰਤਾ ਹੈ॥

ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥

ਹਰੀ ਨੇ ਪ੍ਰਹਿਲਾਦੁ ਜਨ ਕੇ ਇਕੀ ਕੁਲ ਉਧਾਰੇ ਵਾ ਇਕ ਪ੍ਰਹਿਲਾਦਿ ਨੇ ਹੀ ਸਮੂਹ ਜੋ ਸਰਨ ਆਏ ਹੈਂ ਸੋ ਤਾਰੇ ਹੈਂ॥

ਗੁਰ ਕੈ ਸਬਦਿ ਹਉਮੈ ਬਿਖੁ ਮਾਰੇ ॥

ਗੁਰੋਂ ਕੇ ਉਪਦੇਸ ਨੇ ਹੰਤਾ ਮਮਤਾ ਰੂਪੀ ਵਿਖੁ ਰੂਪ ਸੰਕਲਪ ਭਾਵ ਮੰਦ ਸੰਕਲਪ ਮਾਰੇ ਹੈਂ॥

ਨਾਨਕ ਰਾਮ ਨਾਮਿ ਸੰਤ ਨਿਸਤਾਰੇ ॥੫॥੧੦॥੨੦॥

ਸ੍ਰੀ ਗੁਰੂ ਜੀ ਕਹਤੇ ਹੈਂ ਰਾਮ ਨਾਮੀ ਦੇ ਜਾਪ ਨੇ ਬਹੁਤ ਸੰਤ (ਨਿਸਤਾਰੇ) ਉਧਾਰੇ ਹੈਂ॥੫॥੧੦॥੨੦॥

ਪੁਨਾ ਵਹੀ ਪ੍ਰਸੰਗ ਕਹਤੇ ਹੈਂ॥

ਭੈਰਉ ਮਹਲਾ ੩ ॥

ਆਪੇ ਦੈਤ ਲਾਇ ਦਿਤੇ ਸੰਤ ਜਨਾ ਕਉ ਆਪੇ ਰਾਖਾ ਸੋਈ ॥

ਹੇ ਪਰਮੇਸੂਰ ਤੈਨੇ ਆਪ ਹੀ ਭਾਵ ਸੰਤ ਜਨੋਂ ਕੇ ਸਾਥ (ਦੈਤ) ਵਿਰੋਧੀ ਪੁਰਸ ਵਾ ਕਾਮ ਆਦੀ ਬਿਕਾਰ ਲਾਇ ਦੀਏ ਹੈਂ ਪੁਨ: ਆਪੇ ਹੀ ਸੋ ਤੂੰ ਰਖਜਾ ਕਰਤਾ ਹੈ॥

ਜੋ ਤੇਰੀ ਸਦਾ ਸਰਣਾਈ ਤਿਨ ਮਨਿ ਦੁਖੁ ਨ ਹੋਈ ॥੧॥

ਜੋ ਪੁਰਸੁ ਸਦੀਵ ਤੇਰੀ ਸਰਣਿ ਮੈਂ ਰਹਿਤਾ ਹੈ ਤਿਸ ਕੇ ਮਨ ਵਿਖੇ ਕੋਈ ਦੁਖ ਨਹੀਂ ਹੋਤਾ ਹੈ॥੧॥

ਜੁਗਿ ਜੁਗਿ ਭਗਤਾ ਕੀ ਰਖਦਾ ਆਇਆ ॥

ਦੈਤ ਪੁਤ੍ਰੁ ਪ੍ਰਹਲਾਦੁ ਗਾਇਤ੍ਰੀ ਤਰਪਣੁ ਕਿਛੂ ਨ ਜਾਣੈ ਸਬਦੇ ਮੇਲਿ ਮਿਲਾਇਆ ॥੧॥ ਰਹਾਉ ॥

ਸ੍ਰੀ ਅਕਾਲ ਪੁਰਖ ਜੁਗੋਂ ਜੁਗੋਂ ਵਿਖੇ ਭਗਤੋਂ ਕੀ ਪੈਜ ਇਜਤ ਵਾ ਪ੍ਰਤਗਜਾ ਰਖਤਾ ਆਇਆ ਹੈ ਯਥਾ ਪ੍ਰਹਿਲਾਦੁ ਭਗਤੁ ਦੈਤ ਕਾ ਪੁਤ੍ਰ ਥਾ ਔਰ ਗਾਇਤ੍ਰੀ ਤਰਪਣ ਭੀ ਕੁਛ ਨਹੀਂ ਜਾਨਤਾ ਥਾ ਪਰੰਤੂ ਗੁਰੋਂ ਕੇ ਸਬਦ ਕਰ ਅਪਨੇ ਮੈਲ ਮੈਂ ਮਿਲਾਇ ਕਹਾ ਅਭੇਦ ਕਰ ਲੀਆ॥

ਅਨਦਿਨੁ ਭਗਤਿ ਕਰਹਿ ਦਿਨ ਰਾਤੀ ਦੁਬਿਧਾ ਸਬਦੇ ਖੋਈ ॥

ਜੋ ਦਿਨ ਰਾਤਿ ਏਕ ਰਸ ਭਗਤੀ ਕਰਤੇ ਹੈਂ ਤਿਨੋਂ ਨੇ ਗੁਰ ਸਬਦ ਕਰ ਦੁਬਿਧਾ ਦੂਰ ਕਰ ਦੀ ਹੈ॥

ਸਦਾ ਨਿਰਮਲ ਹੈ ਜੋ ਸਚਿ ਰਾਤੇ ਸਚੁ ਵਸਿਆ ਮਨਿ ਸੋਈ ॥੨॥

ਜੋ ਸਚਿ ਵਿਖੇ ਰਤੇ ਹੈਂ ਸੋ ਸਦਾ ਨਿਰਮਲ ਹੈਂ ਅਰ ਉਨ ਕੇ ਮਨਿ ਵਿਖੇ ਸੋਈ ਸਚਾ ਵਾਹਿਗੁਰੂ ਵਸਿਆ ਹੈ॥੨॥

ਮੂਰਖ ਦੁਬਿਧਾ ਪੜ੍ਹਹਿ ਮੂਲੁ ਨ ਪਛਾਣਹਿ ਬਿਰਥਾ ਜਨਮੁ ਗਵਾਇਆ ॥

ਮੂਰਖ ਲੋਗ ਦੁਬਿਧਾ ਵਿਚ ਪੜਤੇ ਹੈਂ ਔਰ ਮੂਲ ਰੂਪ ਅਕਾਲ ਪੁਰਖ ਕੋ ਨਹੀਂ ਪਛਾਣਤੇ ਇਸ ਵਾਸਤੇ ਤਿਨੋਂ ਨੇ ਅਮੋਲਕ ਜਨਮੁ ਬਿਜਰਥ ਹੀ ਗਵਾਇ ਲੀਆ ਹੈ॥

ਸੰਤ ਜਨਾ ਕੀ ਨਿੰਦਾ ਕਰਹਿ ਦੁਸਟੁ ਦੈਤੁ ਚਿੜਾਇਆ ॥੩॥

ਸੰਤ ਜਨੋਂ ਕੀ ਨਿੰਦਾ ਕਰਤੇ ਹੈਂ ਯਥਾ ਸੰਡਾ ਔ ਅਮਰਕ ਨੇ ਭਗਤ ਪ੍ਰਹਿਲਾਦ ਕੀ ਨਿੰਦਾ ਕਰਕੇ ਦੁਸਟ ਦੈਤ ਹਰਨਾਖਸ਼ (ਚੜਾਇਆ) ਖਿਜਾ ਦੀਆ ਥਾ॥੩॥

ਪ੍ਰਹਲਾਦੁ ਦੁਬਿਧਾ ਨ ਪੜੈ ਹਰਿ ਨਾਮੁ ਨ ਛੋਡੈ ਡਰੈ ਨ ਕਿਸੈ ਦਾ ਡਰਾਇਆ ॥

ਪ੍ਰਹਿਲਾਦੁ ਭਗਤੁ ਦੁਬਿਧਾ ਦ੍ਵੈਤ ਨੂੰ ਨਹੀਂ ਪੜ੍ਹਤਾ ਥਾ ਇਸੀ ਤੇ ਹਰਿਨਾਮੁ ਕੋ ਨਹੀਂ ਛੋਡਤਾ ਥਾ ਔਰ ਨ ਕਿਸੀ ਕਾ ਡਰਾਇਆ ਡਰਤਾ ਥਾ॥

ਸੰਤ ਜਨਾ ਕਾ ਹਰਿ ਜੀਉ ਰਾਖਾ ਦੈਤੈ ਕਾਲੁ ਨੇੜਾ ਆਇਆ ॥੪॥

ਹਰੀ ਸੰਤ ਜਨੋਂ ਕਾ ਸਦੀਵ ਰਖਕ ਹੋਤਾ ਹੈ ਯਥਾ ਪ੍ਰਹਿਲਾਦ ਕਾ ਹੂਆ ਔ ਦੈਤ ਹਰਨਾਖਿਸ਼ ਕੇ (ਕਾਲੁ ਨੇੜਾ) ਮਰਨੇ ਕਾ ਜੋ ਸਮਾਂ ਹੈ ਤਿਸ ਕਾ ਨਜੀਕ ਆ ਗਿਆ ਥਾ॥੪॥

ਆਪਣੀ ਪੈਜ ਆਪੇ ਰਾਖੈ ਭਗਤਾਂ ਦੇਇ ਵਡਿਆਈ ॥

ਪਰਮੇਸ੍ਵਰ ਅਪਣੀ ਭਗਤਿ ਵਤਸਲਤਾ ਕੀ ਪ੍ਰਤਗਜਾ ਕੋ ਆਪੇ ਹੀ ਰਾਖਤਾ ਹੈ ਔਰ ਅਪਣੇ ਭਗਤੋਂ ਕੋ ਬਡਾਈ ਦੇਤਾ ਹੈ॥

ਨਾਨਕ ਹਰਣਾਖਸੁ ਨਖੀ ਬਿਦਾਰਿਆ ਅੰਧੈ ਦਰ ਕੀ ਖਬਰਿ ਨ ਪਾਈ ॥੫॥੧੧॥੨੧॥

ਸ੍ਰੀ ਗੁਰੂ ਜੀ ਕਹਤੇ ਹੈਂ ਨਰਸਿੰਘ ਰੂਪ ਹੋ ਕਰ ਹਰਨਾਖਸ਼ ਕੋ ਨਖੋਂ ਕਰ ਬੇਧਨ ਕੀਆ ਤਿਸ ਅੰਧੇ ਦੈਤ ਨੇ ਪਰਮੇਸ੍ਵਰ ਕੇ (ਦਰ) ਦ੍ਵਾਰੇ ਕੀ ਖਬਰ ਨਹੀਂ ਪਾਈ ਥੀ॥੫॥੧੧॥੨੧॥

ਰਾਗੁ ਭੈਰਉ ਮਹਲਾ ੪ ਚਉਪਦੇ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਹਰਿ ਜਨ ਸੰਤ ਕਰਿ ਕਿਰਪਾ ਪਗਿ ਲਾਇਣੁ ॥

ਹਰੀ ਕੇ ਜੋ ਸੰਤ ਜਨ ਹੈਂ ਕ੍ਰਿਪਾ ਕਰਨੇ ਵਾਲੇ ਤਿਨ ਕੇ (ਪਗਿ) ਚਰਨੀ ਅਪਣੇ ਆਪ ਕੋ ਲਾਵਣਾ ਕਰੁ॥

ਪੰਨਾ ੧੧੩੪

ਗੁਰ ਸਬਦੀ ਹਰਿ ਭਜੁ ਸੁਰਤਿ ਸਮਾਇਣੁ ॥੧॥

ਪੁਨਾ ਗੁਰੋਂ ਕੇ ਉਪਦੇਸ਼ ਕਰ ਹਰੀ ਮੈਂ ਬ੍ਰਿਤੀ ਕੋ ਲਗਾਇ ਕਰ ਭਜੁ॥੧॥

ਮੇਰੇ ਮਨ ਹਰਿ ਭਜੁ ਨਾਮੁ ਨਰਾਇਣੁ ॥

ਹਰਿ ਹਰਿ ਕ੍ਰਿਪਾ ਕਰੇ ਸੁਖਦਾਤਾ ਗੁਰਮੁਖਿ ਭਵਜਲੁ ਹਰਿ ਨਾਮਿ ਤਰਾਇਣੁ ॥੧॥ ਰਹਾਉ ॥

ਹੇ ਮੇਰੇ ਮਨ ਹਰੀ ਨਰਾਇਣ ਕੇ ਨਾਮ ਕੋ (ਭਜੁ) ਜੇ ਕਹੇ ਸਿਮਰਨੇ ਸੇ ਕਿਆ ਹੋਗਾ ਤਿਸ ਪਰ ਕਹਤੇ ਹੈਂ ਸੁਖੋਂ ਕਾ ਦਾਤਾ ਜੋ ਮੁਖ ਗੁਰੂ ਰੂਪ ਹੈ ਜੋ ਜਬ ਕ੍ਰਿਪਾ ਕਰਤਾ ਹੈ ਤਬ ਹਰਿ ਹਰਿ ਨਾਮ ਜਪਾਇ ਕਰ ਸੰਸਾਰ ਸਮੁੰਦ੍ਰ ਸੇ ਤਾਰ ਦੇਤਾ ਹੈ॥

ਸੰਗਤਿ ਸਾਧ ਮੇਲਿ ਹਰਿ ਗਾਇਣੁ ॥

ਸਾਧੋਂ ਕੀ ਸੰਗਤ ਮੈਂ ਅਪਨੇ ਮਨ ਕੋ ਮਿਲਾਇ ਕਰ ਹਰੀ ਕੇ ਜਸੁ ਕੋ ਗਾਵਣਾ ਕਰੁ॥

ਗੁਰਮਤੀ ਲੇ ਰਾਮ ਰਸਾਇਣੁ ॥੨॥

ਗੁਰੋਂ ਕੀ ਮਤਿ ਕਰ ਰਾਮ ਜੋ ਸਰਬ ਰਸੋਂ ਕਾ ਅਸਥਾਨ ਹੈ ਤਿਸ ਕੋ ਲੇ॥੨॥

ਗੁਰ ਸਾਧੂ ਅੰਮ੍ਰਿਤ ਗਿਆਨ ਸਰਿ ਨਾਇਣੁ ॥

ਗੁਰ ਸਾਧੂ ਦ੍ਵਾਰੇ ਅੰਮ੍ਰਿਤ ਕੇ ਸਰ ਗਿਆਨ ਵਿਖੇ ਨਾਉਣਾ ਕਰੁ॥ ਜੇ ਕਹੇ ਨਾਉਣ ਸੇ ਕਯਾ ਹੋਗਾ? ਤਿਸ ਪਰ ਕਹਤੇ ਹੈਂ॥

ਸਭਿ ਕਿਲਵਿਖ ਪਾਪ ਗਏ ਗਾਵਾਇਣੁ ॥੩॥

ਸੰਪੂਰਨ (ਕਿਲਵਿਖ) ਭਾਰੀ ਪਾਪ ਔ ਸਮਾਨ ਪਾਪ ਜੋ ਲੋਕ ਪ੍ਰਲੋਕ ਕੋ (ਗਵਾਇਣੁ) ਵਿਗਾੜਨੇ ਵਾਲੇ ਥੇ ਸੋ ਗਏ ਜਾਣ॥੩॥ ਪਰੰਤੂ ਐਸੇ ਬੇਨਤੀ ਕਰੁ॥

ਤੂ ਆਪੇ ਕਰਤਾ ਸ੍ਰਿਸਟਿ ਧਰਾਇਣੁ ॥

ਹੇ ਭਗਵਨ ਤੂੰ ਆਪੇ ਹੀ ਸ੍ਰਿਸਟੀ ਕਾ ਕਰਤਾ ਹੈਂ ਪੁਨਾ ਆਪ ਹੀ (ਧਰਾਇਣੁ) ਇਸਥਤ ਕਰਨੇ ਵਾਲਾ ਹੈਂ॥

ਜਨੁ ਨਾਨਕੁ ਮੇਲਿ ਤੇਰਾ ਦਾਸ ਦਸਾਇਣੁ ॥੪॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਮੁਝ ਦਾਸ ਕੌ ਮੇਲ ਲੀਜੀਏ ਮੈਂ ਤੇਰੇ ਦਾਸੋਂ ਕਾ ਦਾਸੁ ਹਾਂ॥੪॥੧॥

ਪੁਨਾ ਮਨਕੇ ਪ੍ਰਥਾਇ ਉਪਦੇਸ਼ ਕਰਤੇ ਹੂਏ ਕਹਤੇ ਹੈਂ॥

ਭੈਰਉ ਮਹਲਾ ੪ ॥

ਬੋਲਿ ਹਰਿ ਨਾਮੁ ਸਫਲ ਸਾ ਘਰੀ ॥

ਜੀਵ ਕੀ (ਸਾ) ਵਹੀ ਘੜੀ ਸਫਲ ਹੈ ਜਿਸ ਵਿਖੇ ਹਰੀ ਨਾਮ ਕਾ ਉਚਾਰਨ ਕਰੇ॥

ਗੁਰ ਉਪਦੇਸਿ ਸਭਿ ਦੁਖ ਪਰਹਰੀ ॥੧॥

ਗੁਰੋਂ ਕਾ ਉਪਦੇਸ ਸੰਪੂਰਨ ਦੁਖੋਂ ਕੇ ਪ੍ਰਹਾਰ ਕਰਨੇ ਵਾਲਾ ਹੈ॥੧॥

ਮੇਰੇ ਮਨ ਹਰਿ ਭਜੁ ਨਾਮੁ ਨਰਹਰੀ ॥

ਕਰਿ ਕਿਰਪਾ ਮੇਲਹੁ ਗੁਰੁ ਪੂਰਾ ਸਤਸੰਗਤਿ ਸੰਗਿ ਸਿੰਧੁ ਭਉ ਤਰੀ ॥੧॥ ਰਹਾਉ ॥

ਹੇ ਮੇਰੇ ਮਨ ਨਰੋਂ ਕੇ ਹਰੇ ਕਰਨੇ ਵਾਲੇ ਹਰੀ ਕੇ ਨਾਮ ਕੋ ਭਜੁ ਪੁਨਾ ਐਸੇ ਬੇਨਤੀ ਕਰ॥ ਹੇ ਮੇਰੇ ਪਰਮੇਸ੍ਵਰ ਕ੍ਰਿਪਾ ਦ੍ਰਿਸ੍ਟੀ ਕਰਕੇ ਪੂਰੇ ਗੁਰੂ ਕਾ ਮੇਲ ਕਰੀਏ ਜਿਨੋਂ ਕੀ ਸ੍ਰਿਸਟਿ ਸੰਗਤਿ ਕਰ (ਭਉ) ਸੰਸਾਰ ਸਮੁੰਦ੍ਰ ਸੇ ਤਰ ਜਾਈਤਾ ਹੈ॥

ਜਗਜੀਵਨੁ ਧਿਆਇ ਮਨਿ ਹਰਿ ਸਿਮਰੀ ॥

ਜਗ ਜੀਵਨ ਹਰੀ ਕੋ ਮਨ ਬਾਣੀ ਕਰਕੇ ਧਿਆਵਨਾ ਔ ਸਿਮਰਨ ਕਰੁ॥

ਕੋਟ ਕੋਟੰਤਰ ਤੇਰੇ ਪਾਪ ਪਰਹਰੀ ॥੨॥

ਜਿਸ ਕਰਕੇ ਕੋਟਾਨ ਤੇਰੇ ਪਾਪ ਦੂਰ ਹੋ ਜਾਵੇਂ॥੨॥ ਅਬ ਸੰਤ ਧੂਰੀ ਕੀ ਮਹਿਮਾਂ ਕਥਨ ਕਰਤੇ ਹੈਂ॥

ਸਤਸੰਗਤਿ ਸਾਧ ਧੂਰਿ ਮੁਖਿ ਪਰੀ ॥

ਜਿਸਕੇ ਮੁਖ ਉਪਰ ਸਾਧਸੰਗਤਿ ਕੀ ਚਰਨ ਧੂੜ ਪੜੀ ਹੈ॥

ਇਸਨਾਨੁ ਕੀਓ ਅਠਸਠਿ ਸੁਰਸਰੀ ॥੩॥

ਤਿਸਨੇ ਗੰਗਾ ਜੀ ਆਦਿਕ ਅਠਾਹਟ ਤੀਰਥੋਂ ਕਾ ਇਸਨਾਨ ਕਰ ਲੀਆ ਜਾਣੋ ਭਾਵ ਪੁਨਾ ਪਾਪ ਨਿਬ੍ਰਿਤ ਹੇਤ ਤੀਰਥਾਦਿ ਕਰਨੇ ਕੀ ਇਕਾਖਜਾ ਨਹੀਂ ਰਹੀ॥੩॥

ਹਮ ਮੂਰਖ ਕਉ ਹਰਿ ਕਿਰਪਾ ਕਰੀ ॥

ਜਬ ਮੈਂ ਮੂਰਖ ਕੋ ਹਰੀ ਨੇ ਅਪਨੀ ਕ੍ਰਿਪਾ ਦ੍ਰਿਸ਼ਟੀ ਕਰੀ ਹੈ॥

ਜਨੁ ਨਾਨਕੁ ਤਾਰਿਓ ਤਾਰਣ ਹਰੀ ॥੪॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਤਬ ਤਾਰਨ ਯੋਗ ਵਾਹਿਗੁਰੂ ਨੇ ਮੈਂ ਦਾਸ ਕੋ ਭੀ ਸੰਸਾਰ ਸਮੁੰਦ੍ਰ ਸੇ ਤਾਰ ਲੀਆ ਹੈ॥੪॥੨॥

ਭੈਰਉ ਮਹਲਾ ੪ ॥

ਸੁਕ੍ਰਿਤੁ ਕਰਣੀ ਸਾਰੁ ਜਪਮਾਲੀ ॥

ਬੇਨਤੀ॥ (ਸੁਕ੍ਰਿਤੁ) ਪੁੰਨ ਰੂਪ ਕਰਣੀ ਜੋ ਹੈ ਏਹੀ ਸ੍ਰੇਸ਼੍ਰ ਮਾਲਾ ਹੈ॥

ਹਿਰਦੈ ਫੇਰਿ ਚਲੈ ਤੁਧੁ ਨਾਲੀ ॥੧॥

ਜੋ ਹਿਰਦੇ ਵਿਖੇ ਧਾਰਨੀ ਹੈ ਜਪ ਕਰਣੇ ਕੀ ਏਹੀ ਫੇਰਨਾਂ ਕੀਆ ਹੈ ਜੋ ਹਮਾਰੀ ਪ੍ਰੀਤਿ ਅੰਤ ਪ੍ਰਯੰਤ ਤੇਰੇ ਸਾਥ ਚਲੇ॥੧॥

ਹਰਿ ਹਰਿ ਨਾਮੁ ਜਪਹੁ ਬਨਵਾਲੀ ॥

ਕਰਿ ਕਿਰਪਾ ਮੇਲਹੁ ਸਤਸੰਗਤਿ ਤੂਟਿ ਗਈ ਮਾਇਆ ਜਮ ਜਾਲੀ ॥੧॥ ਰਹਾਉ ॥

ਹੇ ਬਨਵਾਲੀ (ਹਰਿ) ਸਰਬ ਰੂਪ ਹਰੀ ਮੈਂ ਤੇਰੇ ਹੀ ਨਾਮ ਕੋ ਜਪੋਂ ਤਿਨ ਕੋ ਤੈਨੇ ਅਪਨੀ ਕ੍ਰਿਪਾ ਕਰਕੇ ਸਤਿਸੰਗਤਿ ਮੈਂ ਮਿਲਾਯਾ ਹੈ ਤਿਨਕੀ ਜਮ ਕੇ ਧਾਮ ਪਹੁੰਚਾਵਨੇ ਵਾਲੀ ਮਾਯਾ ਜਾਲੀ ਟੂਟ ਗਈ ਹੈ॥

ਗੁਰਮੁਖਿ ਸੇਵਾ ਘਾਲਿ ਜਿਨਿ ਘਾਲੀ ॥

ਜਿਸ ਗੁਰਮੁਖ ਨੇ ਤੇਰੀ ਸੇਵਾ ਰੂਪੀ ਘਾਲ ਘਾਲੀ ਹੈ॥

ਤਿਸੁ ਘੜੀਐ ਸਬਦੁ ਸਚੀ ਟਕਸਾਲੀ ॥੨॥

ਤਿਸਕੀ ਬਾਣੀ ਸਤਿਸੰਗ ਵਿਖੇ ਸੁਧ ਰਤੀ ਭਈ ਹੈ॥੨॥

ਹਰਿ ਅਗਮ ਅਗੋਚਰੁ ਗੁਰਿ ਅਗਮ ਦਿਖਾਲੀ ॥

ਹੇ ਹਰੀ ਵਾਹਿਗੁਰੂ ਤੂੰ ਮਨ ਬਾਣੀ ਦਾ ਪਰਾ ਔਰ ਇੰਦ੍ਰਿਓਂ ਕਾ ਅਵਿਸ਼ਜ ਹੈਂ ਤੇਰੀ ਅਗਮਸਤਾ ਗੁਰਾਂ ਨੇ ਦਿਖਾਇ ਦਈ ਹੈ॥

ਵਿਚਿ ਕਾਇਆ ਨਗਰ ਲਧਾ ਹਰਿ ਭਾਲੀ ॥੩॥

ਸਰੀਰ ਰੂਪੀ ਨਗਰ ਕੇ ਬੀਚ ਹੀ ਹੇ ਹਰੀ ਤੇਰੇ ਕੋ (ਭਾਲੀ) ਢੂੰਢਕੇ (ਲਧਾ) ਲਭ ਲੀਆ ਵਾ ਪਾ ਲੀਆ ਹੈ॥੩॥

ਹਮ ਬਾਰਿਕ ਹਰਿ ਪਿਤਾ ਪ੍ਰਤਿਪਾਲੀ ॥

ਹੇ ਹਰੀ ਵਾਹਿਗੁਰੂ ਹਮ ਬਾਲਕ ਹੈਂ ਔਰ ਤੂੰ ਪਿਤਾਵਤ ਪ੍ਰਤਿਪਾਲਾ ਕਰਨੇ ਵਾਲਾ ਹੈਂ॥

ਜਨ ਨਾਨਕ ਤਾਰਹੁ ਨਦਰਿ ਨਿਹਾਲੀ ॥੪॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਮੁਝ ਦਾਸ ਕੋ ਕ੍ਰਿਪਾ ਦ੍ਰਿਸਟੀ ਸੇ ਦੇਖ ਕਰ ਤਾਰ ਲੀਜੀਏ॥੪॥੩॥ ਪੁਨਾ ਬੇਨਤੀ॥

ਭੈਰਉ ਮਹਲਾ ੪ ॥

ਸਭਿ ਘਟ ਤੇਰੇ ਤੂ ਸਭਨਾ ਮਾਹਿ ॥

ਤੁਝ ਤੇ ਬਾਹਰਿ ਕੋਈ ਨਾਹਿ ॥੧॥

ਸਭ ਸਰੀਰ ਤੇਰੇ ਹੈਂ ਔਰ ਤੂੰ ਸਭ ਵਿਖੇ ਬਯਾਪਕ ਹੈਂ ਤੇਰੇ ਹੁਕਮ ਸੇ ਬਾਹਰ ਕੋਈ ਭੀ ਨਹੀਂ ਹੈ॥੧॥

ਹਰਿ ਸੁਖਦਾਤਾ ਮੇਰੇ ਮਨ ਜਾਪੁ ॥

ਹਉ ਤੁਧੁ ਸਾਲਾਹੀ ਤੂ ਮੇਰਾ ਹਰਿ ਪ੍ਰਭੁ ਬਾਪੁ ॥੧॥ ਰਹਾਉ ॥

ਹੇ ਹਰੀ ਸੁਖੋਂ ਕੇ ਦਾਤਾ ਮੇਰੇ (ਮਨਿ) ਪਯਾਰੇ ਮੈਂ ਤੇਰੇ ਜਾਪ ਕੋ ਜਪਣਾ ਕਰੋਂ ਮੈਂ ਤੇਰੀ ਹੀ ਸਲਾਘਾ ਕਰਤਾ ਹੂੰ ਕਿਉਂਕਿ ਹੇ ਹਰੀ ਸਮਰਥ ਤੂੰ ਮੇਰਾ ਪਿਤਾ ਹੈਂ॥

ਜਹ ਜਹ ਦੇਖਾ ਤਹ ਹਰਿ ਪ੍ਰਭੁ ਸੋਇ ॥

ਸਭ ਤੇਰੈ ਵਸਿ ਦੂਜਾ ਅਵਰੁ ਨ ਕੋਇ ॥੨॥

ਜਹਾਂ ਜਹਾਂ ਦੇਖਤਾ ਹੂੰ ਤਹਾਂ ਹੇ ਹਰੀ ਸਮਰਥ ਤੇਰੀ ਹੀ ਸੋਭਾ ਹੈ ਸੰਪੂਰਣ ਸ੍ਰਿਸ਼ਟੀ ਤੇਰੇ ਵਸ ਹੈ ਔਰ ਦੂਸਰਾ ਕੋਈ ਨਹੀਂ ਹੈ॥੨॥

ਜਿਸ ਕਉ ਤੁਮ ਹਰਿ ਰਾਖਿਆ ਭਾਵੈ ॥

ਹੇ ਹਰੀ ਜਿਸ ਪੁਰਸ ਕੋ ਤੂੰ ਰਖਣਾ ਚਾਹਤਾ ਹੈ॥

ਤਿਸ ਕੈ ਨੇੜੈ ਕੋਇ ਨ ਜਾਵੈ ॥੩॥

ਤਿਸ ਕੇ ਪਾਸ ਵਿਘਨੀ ਕੋਈ ਨਹੀਂ ਜਾ ਸਕਤਾ ਹੈ॥੩॥

ਤੂ ਜਲਿ ਥਲਿ ਮਹੀਅਲਿ ਸਭ ਤੈ ਭਰਪੂਰਿ ॥

ਜਨ ਨਾਨਕ ਹਰਿ ਜਪਿ ਹਾਜਰਾ ਹਜੂਰਿ ॥੪॥੪॥

ਤੂੰ ਜਲ ਥਲ ਅਕਾਸ ਔਰ ਸਭ ਅਸਥਾਨੋਂ ਮੈਂ ਭਰਪੂਰ ਹੋ ਰਹਾ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰੀ ਦਾਸ ਤੈਨੂੰ ਹਾਜਰਾ ਹਜੂਰ ਜਾਣ ਕਰ ਜਪਤੇ ਹੈਂ॥੪॥੪॥

ਭੈਰਉ ਮਹਲਾ ੪ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤਿ ਜਿਸੁ ਹਿਰਦੈ ਹਰਿ ਨਾਮੁ ਮੁਰਾਰਿ ॥

ਜਿਸਕੇ ਹਿਰਦੇ ਵਿਖੇ ਹਰੀ ਮੁਰਾਰਿ ਕਾ ਨਾਮੁ ਹੈ ਸੋ ਹਰੀ ਕਾ ਸੰਤੁ ਹਰਿ ਹਰਿ ਕੀ ਮੂਰਤੀ ਹੈ॥

ਮਸਤਕਿ ਭਾਗੁ ਹੋਵੈ ਜਿਸੁ ਲਿਖਿਆ ਸੋ ਗੁਰਮਤਿ ਹਿਰਦੈ ਹਰਿ ਨਾਮੁ ਸਮ੍ਾਰਿ ॥੧॥

ਪਰੰਤੂ ਜਿਸਕੇ ਮਸਤਕ ਪੁਰ ਉਤਮ ਭਾਗੁ ਲਿਖ੍ਯਾ ਹੋਤਾ ਹੈ ਸੋ ਗੁਰੋਂ ਕੀ ਮਤਿ ਲੈਕਰ ਹ੍ਰਿਦੇ ਵਿਖੇ ਹਰੀ ਕੇ ਨਾਮ ਕੀ ਸੰਭਾਲ ਕਰਤਾ ਹੈ॥੧॥

ਪੰਨਾ ੧੧੩੫

ਮਧੁਸੂਦਨੁ ਜਪੀਐ ਉਰ ਧਾਰਿ ॥

ਦੇਹੀ ਨਗਰਿ ਤਸਕਰ ਪੰਚ ਧਾਤੂ ਗੁਰ ਸਬਦੀ ਹਰਿ ਕਾਢੇ ਮਾਰਿ ॥੧॥ ਰਹਾਉ ॥

(ਮਧੁਸੂਦਨੁ) ਵਾਹਿਗੁਰੂ ਕੋ ਜਪਨਾ ਕਰੀਏ ਔਰ ਰਿਦੇ ਮੈਂ ਧ੍ਯਾਨ ਧਰੀਏ ਦੇਹ ਨਗਰ ਵਿਖੇ ਕਾਮਾਦਿਕ ਪਾਂਚ ਚੋਰ ਵਿਸਿਓਂ ਕੀ ਓਰ (ਧਾਤੂ) ਧਾਵਨੇ ਵਾਲੇ ਥੇ ਸੋ ਗੁਰੋਂ ਕੇ ਉਪਦੇਸੀਓਂ ਨੇ ਮਾਰ ਕਰ ਨਿਕਾਲ ਦੀਏ ਹੈਂ॥

ਜਿਨ ਕਾ ਹਰਿ ਸੇਤੀ ਮਨੁ ਮਾਨਿਆ ਤਿਨ ਕਾਰਜ ਹਰਿ ਆਪਿ ਸਵਾਰਿ ॥

ਜਿਨਕਾ ਹਰੀ ਵਾਹਿਗੁਰੂ ਕੇ ਸਾਥ ਮਨੁ ਮਾਨਿਆ ਹੈ ਤਿਨ ਕੇ ਕਾਰਜ ਹਰੀ ਆਪ ਸਵਾਰਤਾ ਹੈ॥

ਤਿਨ ਚੂਕੀ ਮੁਹਤਾਜੀ ਲੋਕਨ ਕੀ ਹਰਿ ਅੰਗੀਕਾਰੁ ਕੀਆ ਕਰਤਾਰਿ ॥੨॥

ਔਰ ਲੋਕੋਂ ਕੀ ਦੀਨਤਾ ਕਰਨੀ ਤਿਨਕੀ ਚੂਕ ਗਈ ਹੈ॥ ਜਿਨ ਕਾ ਹਰੀ ਕਰਤਾਰ ਨੇ ਪਖੁ ਕੀਆ ਹੈ॥੨॥

ਮਤਾ ਮਸੂਰਤਿ ਤਾਂ ਕਿਛੁ ਕੀਜੈ ਜੇ ਕਿਛੁ ਹੋਵੈ ਹਰਿ ਬਾਹਰਿ ॥

ਸੋਚ ਵਿਚਾਰ ਤੌ ਕਰੀਏ ਜੇ ਕੁਛ ਹਰੀ ਸੇ ਬਾਹਰ ਹੋਵੈ ਭਾਵ ਸੋ ਹਰੀ ਅੰਤਰ ਹੀ ਤੁਮਾਰੇ ਕਰਤਬਜੋਂ ਕੇ ਦੇਖਤਾ ਹੈ॥

ਜੋ ਕਿਛੁ ਕਰੈ ਸੋਈ ਭਲ ਹੋਸੀ ਹਰਿ ਧਿਆਵਹੁ ਅਨਦਿਨੁ ਨਾਮੁ ਮੁਰਾਰਿ ॥੩॥

ਜੋ ਕਿਛੁ ਵਾਹਿਗੁਰੂ ਕਹੇ ਵੋਹੀ ਭਲਾ ਹੋਗਾ ਤਾਂ ਤੇ ਰਾਤ੍ਰਿ ਦਿਨ ਹਰੀ ਮੁਰਾਰੀ ਕੇ ਨਾਮ ਕੋ ਧਿਆਵੋ॥੩॥

ਹਰਿ ਜੋ ਕਿਛੁ ਕਰੇ ਸੁ ਆਪੇ ਆਪੇ ਓਹੁ ਪੂਛਿ ਨ ਕਿਸੈ ਕਰੇ ਬੀਚਾਰਿ ॥

ਜੋ ਕਛੁ ਵਾਹਿਗੁਰੂ ਕਰਤਾ ਹੈ ਸੋ ਆਪਣੇ ਆਪ ਹੀ ਕਰਤਾ ਹੈ ਕਿਸੀ ਸੇ ਪੂਛ ਕੇ ਬੀਚਾਰ ਨਹੀਂ ਕਰਤਾ ਭਾਵ ਕਿਸੀ ਸੇ ਸਲਾਹ ਨਹੀਂ ਲੇਤਾ ਹੈ॥

ਨਾਨਕ ਸੋ ਪ੍ਰਭੁ ਸਦਾ ਧਿਆਈਐ ਜਿਨਿ ਮੇਲਿਆ ਸਤਿਗੁਰੁ ਕਿਰਪਾ ਧਾਰਿ ॥੪॥੧॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਨੇ ਆਪਣੀ ਕਿਰਪਾ ਧਾਰ ਕੇ ਸਤਿਗੁਰੋਂ ਕੋ ਮੇਲਿਆ ਹੈ ਉਸ ਵਾਹਿਗੁਰੂ ਕੋ ਸਦਾ ਧਿਆਵੀਏ॥੪॥੧॥੫॥ ਪਰਮੇਸ੍ਵਰ ਕੇ ਸਨਮੁਖ ਬੇਨਤੀ ਕਰਤੇ ਹੈਂ॥

ਭੈਰਉ ਮਹਲਾ ੪ ॥

ਤੇ ਸਾਧੂ ਹਰਿ ਮੇਲਹੁ ਸੁਆਮੀ ਜਿਨ ਜਪਿਆ ਗਤਿ ਹੋਇ ਹਮਾਰੀ ॥

ਹੇ ਹਰੀ ਸ੍ਵਾਮੀ ਵਹੁ ਸਾਧੂ ਹਮਕੋ ਮੇਲੀਏ ਜਿਨਕੇ ਸਾਥ ਮਿਲ ਕੇ ਨਾਮੁ ਜਪਿਆਂ ਹਮਾਰੀ ਗਤੀ ਹੋਵੈ॥

ਤਿਨ ਕਾ ਦਰਸੁ ਦੇਖਿ ਮਨੁ ਬਿਗਸੈ ਖਿਨੁ ਖਿਨੁ ਤਿਨ ਕਉ ਹਉ ਬਲਿਹਾਰੀ ॥੧॥

ਤਿਨੋਂ ਕਾ ਦਰਸਨੁ ਕਰ ਮੇਰਾ ਮਨੁ ਪ੍ਰਫੁਲਤ ਹੋਵੈ ਔਰ ਖਿਨੁ ਖਿਨੁ ਵਿਖੈ ਤਿਨੋਂ ਪਰ ਬਲਿਹਾਰਨੇ ਜਾਵੋਂ॥੧॥

ਹਰਿ ਹਿਰਦੈ ਜਪਿ ਨਾਮੁ ਮੁਰਾਰੀ ॥

ਕ੍ਰਿਪਾ ਕ੍ਰਿਪਾ ਕਰਿ ਜਗਤ ਪਿਤ ਸੁਆਮੀ ਹਮ ਦਾਸਨਿ ਦਾਸ ਕੀਜੈ ਪਨਿਹਾਰੀ ॥੧॥ ਰਹਾਉ ॥

ਹੇ ਹਰੀ ਮੁਰਾਰੀ ਹਿਰਦੇ ਮੈਂ ਤੇਰਾ ਧ੍ਯਾਨੁ ਕਰੋਂ ਔਰ ਬਾਣੀ ਕਰ ਤੇਰੇ ਨਾਮ ਕੋ ਜਪੋਂ ਹੇ (ਕ੍ਰਿਪਾ ਕਰਿ) ਕ੍ਰਿਪਾ ਕੀ ਖਾਣ ਕ੍ਰਿਪਾ ਕਰੁ ਹੇ ਸਰਬ ਜਗਤ ਕੇ ਪਿਤਾ ਹੇ ਸ੍ਵਾਮੀ ਮੋਕੋ ਆਪਕੇ ਦਾਸੋਂ ਕੇ ਦਾਸੋਂ ਕਾ ਪਾਨੀਹਾਰੁ ਕਰੀਏ॥

ਤਿਨ ਮਤਿ ਊਤਮ ਤਿਨ ਪਤਿ ਊਤਮ ਜਿਨ ਹਿਰਦੈ ਵਸਿਆ ਬਨਵਾਰੀ ॥

ਹੇ (ਬਨਵਾਰੀ) ਪਰਮੇਸ੍ਵਰ ਜਿਨਕੇ ਹਿਰਦੇ ਤੂੰ ਬਸਾ ਹੈਂ ਤਿਨ ਪੁਰਸ਼ੋਂ ਕੀ ਮਤਿ ਭੀ ਸ੍ਰੇਸਟ ਹੈ ਔਰ ਪਤਿ ਭੀ ਊਤਮ ਹੈ॥

ਤਿਨ ਕੀ ਸੇਵਾ ਲਾਇ ਹਰਿ ਸੁਆਮੀ ਤਿਨ ਸਿਮਰਤ ਗਤਿ ਹੋਇ ਹਮਾਰੀ ॥੨॥

ਹੇ ਹਰੀ ਸ੍ਵਾਮੀ ਵਾਹਿਗੁਰੂ ਤਿਨਕੀ ਸੇਵਾ ਮੈਂ ਹਮਕੋ ਲਾਵੋ ਕਿਉਂਕਿ ਤਿਨ ਕੇ ਸਿਮਰਨੇ ਸੇ ਹਮਾਰੀ ਗਤੀ ਹੋਵੈ॥੨॥

ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਹਰਿ ਦਰਗਹ ਕਾਢੇ ਮਾਰੀ ॥

ਜਿਨੋਂ ਨੇ ਐਸਾ ਸਤਿਗੁਰੂ ਸਾਧੂ ਨਹੀਂ ਪਾਇਆ ਤੇ ਪੁਰਸ਼ (ਦਰਗਹ) ਸਤਿਸੰਗਤਿ ਸੇ ਮਾਰ ਕਰ ਨਿਕਾਲ ਦਈਤੇ ਹੈਂ॥

ਤੇ ਨਰ ਨਿੰਦਕ ਸੋਭ ਨ ਪਾਵਹਿ ਤਿਨ ਨਕ ਕਾਟੇ ਸਿਰਜਨਹਾਰੀ ॥੩॥

ਵਹੁ ਨਿੰਦਕ ਪੁਰਸ਼ ਸੋਭਾ ਨਹੀਂ ਪਾਵਤੇ ਹੈਂ ਕਿਉਂਕਿ (ਸਿਰਜਨਹਾਰੀ) ਕਹਤ ਕੇ ਉਤਪਤਿ ਕਰਨੇ ਹਾਰੀ ਤੇਰੀ ਮਾਯਾ ਨੇ ਤਿਨ ਕੇ ਨਾਕ ਕਾਟੇ ਹੈਂ ਅਰਥਾਤ ਜਸ ਹੀਨ ਕੀਏ ਹੈਂ॥੩॥

ਹਰਿ ਆਪਿ ਬੁਲਾਵੈ ਆਪੇ ਬੋਲੈ ਹਰਿ ਆਪਿ ਨਿਰੰਜਨੁ ਨਿਰੰਕਾਰੁ ਨਿਰਾਹਾਰੀ ॥

ਹੇ ਵਾਹਿਗੁਰੂ ਤੂੰ ਆਪ ਹੀ ਜੀਵੋਂ ਕੋ ਚੇਤਨਸਤਾ ਦੇਕਰ ਬੁਲਾਵਤਾ ਹੈਂ ਔਰ ਆਪ ਹੀ ਸਭ ਘਟੋਂ ਮੈਂ ਬੋਲ ਰਹਾ ਹੈਂ ਪੁਨਾ ਹੇ ਹਰੀ ਤੂੰ ਆਪ ਹੀ ਨਿੰਰਕਾਰ ਨਿਰਾਹਾਰੀ ਔ (ਨਿਰੰਜਨੁ) ਮਾਯਾ ਸੇ ਰਹਿਤ ਹੈਂ॥

ਹਰਿ ਜਿਸੁ ਤੂ ਮੇਲਹਿ ਸੋ ਤੁਧੁ ਮਿਲਸੀ ਜਨ ਨਾਨਕ ਕਿਆ ਏਹਿ ਜੰਤ ਵਿਚਾਰੀ ॥੪॥੨॥੬॥

ਹੇ ਹਰੀ ਜਿਸਕੋ ਤੂੰ ਮੇਲਤਾ ਹੈਂ ਸੋਈ ਤੇਰੇ ਕੋ ਤੀਨੋਂ ਕਾਲ ਮੈਂ ਮਿਲਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਇਸ ਜੀਵ ਕੀ ਵਿਚਾਰੀ ਬੁਧੀ ਕਯਾ ਹੈ ਭਾਵ ਤੁਛ ਹੈ॥੪॥੨॥੬॥

ਭੈਰਉ ਮਹਲਾ ੪ ॥

ਸਤਸੰਗਤਿ ਸਾਈ ਹਰਿ ਤੇਰੀ ਜਿਤੁ ਹਰਿ ਕੀਰਤਿ ਹਰਿ ਸੁਨਣੇ ॥

ਹੇ ਹਰੀ ਤੇਰੀ ਸਤਸੰਗਤਿ ਸੋਈ ਹੈ ਜਿਸ ਅਸਥਾਨ ਮੇਂ ਹੇ ਹਰੀ ਕੀਰਤੀ ਰੂਪ (ਹਰਿ) ਅਨੇਕ ਨਾਮ ਤੇਰੇ ਸੁਣਨੇ ਕਰੀਏ॥

ਜਿਨ ਹਰਿ ਨਾਮੁ ਸੁਣਿਆ ਮਨੁ ਭੀਨਾ ਤਿਨ ਹਮ ਸ੍ਰੇਵਹ ਨਿਤ ਚਰਣੇ ॥੧॥

ਹੇ ਹਰੀ ਜਿਨ ਪੁਰਸੋਂ ਨੇ ਤੇਰੇ ਨਾਮ ਕੋ ਸੁਣਿਆਂ ਹੈ ਔਰ ਮਨ ਭੀ ਤੇਰੇ ਪ੍ਰੇਮ ਵਿਚ ਸਨਿਗਧ ਕੀਆ ਹੈ ਤਿਨ ਕੇ ਚਰਨੋਂ ਕੋ ਹਮ ਨਿਤਾਪ੍ਰਤਿ ਸੇਵਨਾ ਕਰਤੇ ਹੈਂ॥੧॥

ਜਗਜੀਵਨੁ ਹਰਿ ਧਿਆਇ ਤਰਣੇ ॥

ਅਨੇਕ ਅਸੰਖ ਨਾਮ ਹਰਿ ਤੇਰੇ ਨ ਜਾਹੀ ਜਿਹਵਾ ਇਤੁ ਗਨਣੇ ॥੧॥ ਰਹਾਉ ॥

ਹੇ ਹਰੀ ਜਗਤ ਕੇ ਜੀਵਨ ਰੂਪ ਸੰਸਾਰ ਸਮੁੰਦ੍ਰ ਸੇ ਤਰਣ ਹੇਤ ਤੈਨੂੰ ਧਜਾਵਤਾ ਹੂੰ ਹੇ ਹਰੀ ਵਾਹਿਗੁਰੂ ਤੇਰੇ ਅਨੇਕ ਅਸੰਖਜਾਤ ਨਾਮ ਹੈਂ ਇਸ ਜਿਹਬਾ ਕਰਕੇ ਗਿਨੇ ਨਹੀਂ ਜਾਤੇ॥

ਗੁਰਸਿਖ ਹਰਿ ਬੋਲਹੁ ਹਰਿ ਗਾਵਹੁ ਲੇ ਗੁਰਮਤਿ ਹਰਿ ਜਪਣੇ ॥

ਹੇ ਹਰੀ ਗੁਰ ਸਿਖ ਮਨ ਕਰਕੇ ਤੇਰੇ ਨਾਮ ਕੋ ਉਚਾਰਨ ਕਰਤੇ ਹੈਂ ਪੁਨਾ ਤਨ ਕਰਕੇ ਹਰ ਪ੍ਰਕਾਰ ਤੇਰੇ ਜਸ ਕੋ ਗਾਵਤੇ ਹੈਂ ਹੇ ਹਰੀ ਗੁਰਮਤਿ ਲੇ ਕਰ ਤੇਰੇ ਕਉ ਬਾਣੀ ਕਰਕੇ ਜਪਤੇ ਹੈਂ॥

ਜੋ ਉਪਦੇਸੁ ਸੁਣੇ ਗੁਰ ਕੇਰਾ ਸੋ ਜਨੁ ਪਾਵੈ ਹਰਿ ਸੁਖ ਘਣੇ ॥੨॥

ਜੋ ਪੁਰਸ ਗੁਰੋਂ ਕਾ ਉਪਦੇਸ ਸੁਣਤਾ ਹੈ ਸੋ ਪੁਰਸੁ ਹੇ ਹਰੀ (ਘਣੇ) ਬਹੁਤ ਸੁਖ ਕੋ ਪਾਵਤਾ ਹੈ॥੨॥

ਧੰਨੁ ਸੁ ਵੰਸੁ ਧੰਨੁ ਸੁ ਪਿਤਾ ਧੰਨੁ ਸੁ ਮਾਤਾ ਜਿਨਿ ਜਨ ਜਣੇ ॥

ਤਿਨ ਪੁਰਸੋਂ ਕਾ (ਵੰਸੁ) ਕੁਲ ਭੀ ਧੰਨਤਾ ਜੋਗ ਹੈ ਪੁਨ: ਤਿਨ ਕੇ ਪਿਤਾ ਔ ਮਾਤਾ ਭੀ ਧੰਨਤਾ ਯੋਗ ਹੈਂ ਜਿਨੋਂ ਨੇ ਸੰਤ ਜਨੋਂ ਕੋ ਉਤਪੰਨ ਕੀਆ ਹੈ॥

ਜਿਨ ਸਾਸਿ ਗਿਰਾਸਿ ਧਿਆਇਆ ਮੇਰਾ ਹਰਿ ਹਰਿ ਸੇ ਸਾਚੀ ਦਰਗਹ ਹਰਿ ਜਨ ਬਣੇ ॥੩॥

ਹੇ ਮੇਰੇ ਸ੍ਵਾਮੀ ਹਰਿ ਹਰਿ ਜਿਨੋਂ ਨੇ ਸ੍ਵਾਸ ਗਿਰਾਸ ਮੈਂ ਤੇਰੇ ਕੋ ਧਿਆਇਆ ਹੈ ਹੇ ਹਰੀ ਤੇ ਸੰਤ ਤੇਰੀ ਸਚੀ ਦਰਗਾਹ ਮੈਂ (ਬਣੇ) ਸੋਭਨੀਕ ਹੋਏ ਹੈਂ॥੩॥

ਹਰਿ ਹਰਿ ਅਗਮ ਨਾਮ ਹਰਿ ਤੇਰੇ ਵਿਚਿ ਭਗਤਾ ਹਰਿ ਧਰਣੇ ॥

ਹੇ ਹਰੇ ਕਰਨੇ ਹਾਰੇ ਹਰੀ ਤੂੰ ਅਗਮ ਹੈਂ ਔਰ ਤੇਰੇ ਨਾਮ ਭੀ ਅਗਮ ਹੈਂ ਹੇ ਹਰੀ ਤੈਨੇ ਸੋ ਨਾਮ ਭਗਤੋਂ ਕੇ ਰਿਦੇ ਮੈਂ ਧਾਰਨ ਕੀਏ ਹੈਂ॥

ਨਾਨਕ ਜਨਿ ਪਾਇਆ ਮਤਿ ਗੁਰਮਤਿ ਜਪਿ ਹਰਿ ਹਰਿ ਪਾਰਿ ਪਵਣੇ ॥੪॥੩॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਨੇ ਮਤਿ ਵਿਖੇ ਗੁਰਮਤਿ ਕੋ (ਪਾਇਆ) ਧਾਰਨ ਕੀਆ ਹੈ ਤਿਸ ਮਤਿ ਕਰ ਹੇ ਹਰੀ ਤੇਰੇ ਹਰਿ ਹਰਿ ਨਾਮ ਕੋ ਜਪਕੇ ਸੰਤ ਜਨ ਪਾਰ ਪਏ ਹੈਂ॥੪॥੩॥੭॥

ਭਾਦੋਂ ਬਦੀ ਸਤੇਂ ਕੋ ਏਕ ਪਖੰਡੀ ਬ੍ਰਾਹਮਣ ਨੇ ਸ੍ਰੀ ਗੁਰੂ ਜੀ ਕੋ ਕਹਾ ਕਲ ਕੋ ਜਨਮ ਅਸ਼ਟਮੀ ਹੈ ਠਾਕੁਰ ਜੀ ਜਨਮ ਧਾਰੇਗਾ ਠਾਕੁਰੋਂ ਕਾ ਵਰਤ ਕਰੋ ਔਰ ਸਿਖੋਂ ਸੇ ਭੀ ਕਰਵਾਵੋ ਔਰ ਠਾਕਰੋਂ ਕਾ ਚਰਨਾਮ੍ਰਿਤੁ ਭੀ ਲੇਵਹੁ ਤਿਸ ਕੇ ਪ੍ਰਥਾਇ ਉਪਦੇਸ਼ ਹੂਆ॥

ਪੰਨਾ ੧੧੩੬

ਭੈਰਉ ਮਹਲਾ ੫ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਸਗਲੀ ਥੀਤਿ ਪਾਸਿ ਡਾਰਿ ਰਾਖੀ ॥
ਅਸਟਮ ਥੀਤਿ ਗੋਵਿੰਦ ਜਨਮਾ ਸੀ ॥੧॥

ਸਭ ਥਿਤੋਂ ਤੋ ਨਿਸਫਲ ਜਾਨ ਕਰ ਤਿਆਗ ਛੋਡੀਆਂ ਹੈ ਔਰ ਤੁਮ ਮਾਨਤੇ ਹੋ ਕਿ ਅਸ਼ਟਮੀ ਤਿਥ ਕੋ ਗੋਬਿੰਦ (ਜਨਮਾ ਸੀ) ਜਨਮਾ ਥਾ॥੧॥

ਭਰਮਿ ਭੂਲੇ ਨਰ ਕਰਤ ਕਚਰਾਇਣ ॥
ਜਨਮ ਮਰਣ ਤੇ ਰਹਤ ਨਾਰਾਇਣ ॥੧॥ ਰਹਾਉ ॥

ਭਰਮ ਕਰ ਭੂਲੇ ਹੂਏ ਨਰ (ਕਚਰਾਇਣ)[1] ਕਚ ਪੁਣੇ ਕੀਆ ਬਾਤਾਂ ਕਰਤੇ ਹੈਂ ਕਿਉਂ ਜੋ ਠਾਕਰੋਂ ਨੇ ਜਨਮੁ ਲੀਆ ਕਹਤੇ ਹੈਂ ਨਾਰਾਇਣ ਤੋ ਜਨਮ ਔਰ ਮਰਨ ਸੇ ਰਹਿਤ ਹੈ॥

ਕਰਿ ਪੰਜੀਰੁ ਖਵਾਇਓ ਚੋਰ ॥
ਓਹੁ ਜਨਮਿ ਨ ਮਰੈ ਰੇ ਸਾਕਤ ਢੋਰ ॥੨॥

ਪੰਜੀਰ ਬਨਾਕਰ (ਚੋਰ) ਚੋਰੀ ਕਰਕੇ (ਖੁਵਾਇਓ) ਭੋਗ ਲਗਾਵਤੇ ਹੋ ਭਾਵ ਯਿਹ ਕਿ ਪਰਦਾ ਕਰਕੇ ਭੋਗ ਲਗਾਵਤੇ ਹੋ ਰੇ (ਸਾਕਤ) ਨਿਗੁਰੇ (ਢੋਰ) ਪਸੂ ਉਹ ਪਰਮੇਸ੍ਵਰ ਜਨਮਤਾ ਮਰਤਾ ਨਹੀਂ ਹੈ॥੨॥

ਸਗਲ ਪਰਾਧ ਦੇਹਿ ਲੋਰੋਨੀ ॥
ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥੩॥

[1] ਕਚਰ, ਭਾਵ 'ਖੀਚ' ਵਿਚ ਸਾਲਗਰਾਮ ਰਖਕੇ ਜਨਮ ਕੇ ਸਮੇਂ ਬਾਹਰ ਨਿਕਾਲ ਕਰ ਕਹਿਤੇ ਹੈਂ ਕਿ ਨਾਰਾਇਣ ਜਨਮੇਂ ਹੈਂ ਭਾਵ ਅਸ਼ਟਮੀ ਕੋ ਏਕ ਖੀਰੇ ਕੇ ਆਵੰਤਰ ਸ੍ਰੀ ਠਾਕੁਰ ਜੀ ਕੋ ਰਖਤੇ ਹੈਂ॥

ਜੋ ਠਾਕਰ ਕੋ ਲੋਰੀ ਦੇਤੇ ਹੈਂ ਉਨੋਂ ਨੇ ਸੰਪੂਰਨ ਅਪਰਾਧ ਕਰ ਲੀਏ ਜਾਣੋ॥ ਸੋ ਮੁਖ ਜਲ ਜਾਉ ਜਿਸ ਮੁਖਿ ਕਰਕੇ ਕਹਤੇ ਹੈਂ ਕਿ ਠਾਕੁਰ ਜੀ ਜੋਨੀ ਮੈਂ ਆਏ ਹੈਂ ਜੇ ਕਹੇਂ ਆਪ ਕਾ ਕਿਆ ਨਿਸਚਾ ਹੈ ਤਿਸ ਪਰ ਕਹਤੇ ਹੈਂ॥੩॥

ਜਨਮਿ ਨ ਮਰੈ ਨ ਆਵੈ ਨ ਜਾਇ ॥
ਨਾਨਕ ਕਾ ਪ੍ਰਭੁ ਰਹਿਓ ਸਮਾਇ ॥੪॥੧॥

ਜਨਮ ਕੇ ਆਵਤਾ ਨਹੀਂ ਔ ਮਰ ਕਰਕੇ ਜਾਤਾ ਨਹੀਂ ਸ੍ਰੀ ਗੁਰੂ ਜੀ ਕਹਤੇ ਹੈਂ ਹਮਾਰਾ ਸਮ੍ਰਥੁ ਠਾਕੁਰ ਸਰਬ ਅਸਥਾਨੋਂ ਮੇਂ (ਸਮਾਇ) ਬ੍ਯਾਪਕ ਹੋ ਰਹਾ ਹੈ॥੪॥੧॥

ਭੈਰਉ ਮਹਲਾ ੫ ॥
ਊਠਤ ਸੁਖੀਆ ਬੈਠਤ ਸੁਖੀਆ ॥
ਭਉ ਨਹੀ ਲਾਗੈ ਜਾਂ ਐਸੇ ਬੁਝੀਆ ॥੧॥

ਜਬ ਐਸੀ ਸਮਝ ਹੁਈ ਤਬ ਊਠਤਾ ਔਰ ਬੈਠਤਾ ਹੂਆ ਸੁਖੀਆ ਹੂਆ ਹੂੰ ਪੁਨ: ਮੇਰੇ ਕੋ ਭੈ ਭੀ ਨਹੀਂ ਲਾਗਤਾ ਹੈ॥੧॥

ਰਾਖਾ ਏਕੁ ਹਮਾਰਾ ਸੁਆਮੀ ॥
ਸਗਲ ਘਟਾ ਕਾ ਅੰਤਰਜਾਮੀ ॥੧॥ ਰਹਾਉ ॥

ਹੇ ਸ੍ਵਾਮੀ ਏਕ ਤੂੰ ਹੀ ਹਮਾਰਾ ਰਛਕ ਹੈਂ ਪੁਨ: ਕੈਸਾ ਹੈਂ ਸੰਪੂਰਨ ਦੇਹ ਧਾਰੀਓਂ ਕੇ ਅੰਤਰ ਕਾ ਪ੍ਰੇਰਕੁ ਹੈਂ॥

ਸੋਇ ਅਚਿੰਤਾ ਜਾਗਿ ਅਚਿੰਤਾ ॥
ਜਹਾ ਕਹਾਂ ਪ੍ਰਭੁ ਤੂੰ ਵਰਤੰਤਾ ॥੨॥

ਚਿੰਤਾ ਤੇ ਰਹਿਤ ਹੋਇਕਰ ਸੋਵਤਾ ਹੂੰ ਪੁਨ: ਜਾਗ੍ਰਿਤ ਮੈਂ ਭੀ ਅਚਿੰਤਾ ਹੋਕੇ ਰਹਿਤਾ ਹੂੰ ਔਰ ਐਸਾ ਜਾਣਤਾ ਹੂੰ ਕਿ ਹੇ ਪ੍ਰਭੂ ਸੰਪੂਰਨ ਅਸਥਾਨੋਂ ਮੈਂ ਤੂੰ ਹੀ (ਵਰਤੰਤਾ) ਕ੍ਰੀੜਾ ਕਰ ਰਹਾ ਹੈਂ॥੨॥

ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ ॥

ਮੇਰਾ (ਘਰਿ) ਰਿਦਾ ਭੀ ਸੁਖ ਪੂਰਬਕ (ਵਸਿਆ) ਗੁਣੋ ਸੰਜੁਗਤ ਹੂਆ ਹੈ ਔਰ ਬਾਹਜ ਸੁਖ ਭੀ ਪ੍ਰਾਪਤਿ ਹੂਆ ਹੈ॥

ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥੩॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਗੁਰੋਂ ਨੇ ਮੇਰੇ ਕੋ ਰਾਮ (ਮੰਤ੍ਰੁ) ਉਪਦੇਸ ਦ੍ਰਿੜ ਕਰਾਯਾ ਹੈ॥੩॥੨॥

ਏਕ ਸਮੇਂ ਹਿੰਦੂ ਔਰ ਮੁਸਲਮਾਨੋਂ ਨੇ ਕਬੀਰ ਜੀ ਸੇ ਪੂਛਾ ਥਾ ਕਿ ਗੋਸਾਈਂ ਕੌਨ ਹੈ ਔ ਅਲਾਹ ਕੌਨ ਹੈ ਔਰ ਤੂੰ ਕਿਸਕੀ ਉਪਾਸਨਾ ਕਰਤਾ ਹੈਂ ਔਰ ਤੇਰਾ ਨਿਸਚਾ ਹਿੰਦੂਓਂ ਕੇ ਮਤਿ ਪਰ ਹੈ ਯਾ ਮੁਸਲਮਾਨੋਂ ਕੇ ਮਤ ਪਰ ਤਿਨ ਕੋ ਕਬੀਰ ਜੀ ਨੇ ਐਸੇ ਉਤਰੁ ਦੀਆ ਥਾ ਸੋ ਕਹਤੇ ਹੈਂ॥

ਭੈਰਉ ਮਹਲਾ ੫ ॥
ਵਰਤ ਨ ਰਹਉ ਨ ਮਹ ਰਮਦਾਨਾ ॥
ਤਿਸੁ ਸੇਵੀ ਜੋ ਰਖੈ ਨਿਦਾਨਾ ॥੧॥

ਹਿੰਦੂਓਂ ਕੇ ਬ੍ਰਤੋਂ ਮੈਂ ਇਸਥਿਤ ਨਹੀਂ ਰਹਿਤਾ ਹੂੰ ਔਰ ਨਾ (ਰਮਦਾਨਾ) ਰਮਜਾਨ ਰੋਜਿਓਂ ਕੇ ਮਾਹ ਮਹੀਨੇ ਕੋ ਮਾਨਤਾ ਹੂੰ ਜੋ ਅੰਤ ਕੋ ਰਖਕ ਹੈ ਤਿਸੁਕੋ ਸੇਵਤਾ ਹੂੰ॥੧॥

ਏਕੁ ਗੁਸਾਈ ਅਲਹੁ ਮੇਰਾ ॥
ਹਿੰਦੂ ਤੁਰਕ ਦੁਹਾਂ ਨੇਬੇਰਾ ॥੧॥ ਰਹਾਉ ॥

ਅਲਾਹ ਔਰ ਗੁਸਾਈ ਮੇਰਾ ਵਹੁ ਏਕ ਵਾਹਿਗੁਰੂ ਹੀ ਹੈ ਜੋ ਹਿੰਦੂ ਅਰ ਮੁਸਲਮਾਨ ਦੋਨੋ ਕਾ (ਨੇਬੇਰਾ) ਨਿਜਾਉਂ ਕਰਨੇ ਵਾਲਾ ਹੈ॥

ਹਜ ਕਾਬੈ ਜਾਉ ਨ ਤੀਰਥ ਪੂਜਾ ॥

ਨਾ ਤੋ ਕਾਬੇ ਹਜ ਕਰਨੇ ਕੋ ਜਾਤਾ ਹੂੰ ਔਰ ਨਾ ਤੀਰਥ ਜਾਤ੍ਰਾ ਕਰਤਾ ਹੂੰ ਨਾ ਠਾਕੁਰ ਪੂਜਾ ਕਰਤਾ ਹੂੰ॥

ਏਕੋ ਸੇਵੀ ਅਵਰੁ ਨ ਦੂਜਾ ॥੨॥

ਏਕ ਵਾਹਿਗੁਰੂ ਕੋ ਸੇਵਨਾ ਕਰਤਾ ਹੂੰ ਔਰ ਦੂਸਰਾ ਨਹੀਂ ਜਾਨਤਾ ਹੂੰ॥੨॥

ਪੂਜਾ ਕਰਉ ਨ ਨਿਵਾਜ ਗੁਜਾਰਉ ॥

ਨਾ ਤੋ ਪਥਰਾਦਿਕੋਂ ਕੋ ਪਰਮੇਸ੍ਵਰ ਜਾਨ ਕਰ ਪੂਜਾ ਕਰਤਾ ਹੂੰ ਔਰ ਨਾ ਨਿਮਾਜ ਕੋ (ਗੁਜਾਰਉ) ਕਰਤਾ ਹੂੰ॥

ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥੩॥

ਏਕ ਨਿਰੰਕਾਰ ਕੋ ਰਿਦੇ ਵਿਖੇ ਧਾਰਨ ਕਰਕੇ ਨਮਸਕਾਰ ਕਰਤਾ ਹੂੰ॥੩॥

ਨਾ ਹਮ ਹਿੰਦੂ ਨ ਮੁਸਲਮਾਨ ॥

ਅਲਹ ਰਾਮ ਕੇ ਪਿੰਡੁ ਪਰਾਨ ॥੪॥

ਨਾ ਤੋ ਹਮ ਹਿੰਦੂ ਹੈਂ ਔਰ ਨਾ ਮੁਸਲਮਾਨ ਹੈਂ ਅਲਹ ਰਾਮ ਕੇ ਤਾਂਈ ਸਰੀਰ ਕੇ ਵਿਖੇ ਪ੍ਰਾਣ ਰੂਪ ਮਾਨਾ ਹੈ॥੪॥

ਕਹੁ ਕਬੀਰ ਇਹੁ ਕੀਆ ਵਖਾਨਾ ॥

ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ ॥੫॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਕਬੀਰ ਜੀ ਨੇ ਏਹੁ ਵਖਜਾਨੁ ਕੀਆ ਹੈ ਗੁਰ ਪੀਰ ਕੇ ਸਾਥ ਮਿਲ ਕਰਕੇ ਆਪ ਕੋ ਖਸਮ ਰੂਪ ਪਛਾਨਾ ਹੈ॥੫॥੩॥

ਗੁਰੂ ਜੀ ਕੋ ਕਿਸੀ ਰਾਜਾ ਨੇ ਕਹਾ ਚਲੋ ਸਿਕਾਰ ਖੇਲ ਆਵੇਂ ਸਿਕਾਰ ਕਾ ਰੂਪ ਦਿਖਾਵਤੇ ਹੁਏ ਇੰਦ੍ਰੀਓਂ ਕਾ ਨਿਗ੍ਰਹੁ ਕਹਤੇ ਹੈਂ॥

ਭੈਰਉ ਮਹਲਾ ੫ ॥

ਦਸ ਮਿਰਗੀ ਸਹਜੇ ਬੰਧਿ ਆਨੀ ॥

ਹੇ ਭਾਈ ਦਸੋਂ (ਮਿਰਗੀ) ਇੰਦ੍ਰੀਆਂ (ਸਹਜੇ) ਸ੍ਵਭਾਵਕ ਹੀ ਬਾਂਧ ਲਿਆਂਦੀਆਂ ਹੈਨ॥

ਪਾਂਚ ਮਿਰਗ ਬੇਧੇ ਸਿਵ ਕੀ ਬਾਨੀ ॥੧॥

ਕਾਮਾਦਿਕ ਪਾਂਚ ਮ੍ਰਿਗ (ਸਿਵ ਕੀ) ਬਾਨੀ ਕਲਜਾਨ ਸ੍ਵਰੂਪ ਪਰਮੇਸ੍ਵਰ ਕੀ ਬਾਣੀ ਰੂਪ ਬਾਣੋ ਕਰਕੇ ਭੇਦਨ ਕੀਏ ਹੈਂ॥੧॥

ਸੰਤਸੰਗਿ ਲੇ ਚੜਿਓ ਸਿਕਾਰ ॥

ਮ੍ਰਿਗ ਪਕਰੇ ਬਿਨੁ ਘੋਰ ਹਥੀਆਰ ॥੧॥ ਰਹਾਉ ॥

ਸੰਤੋਂ ਕਾ ਸੰਗ ਲੈਕਰ ਜਬ ਸਿਕਾਰ ਚੜੇ ਤਬ ਬਿਨਾਂ ਹੀ (ਘੋਰ) ਹਥੀਆਰ ਘੋੜੇ ਅਰ ਸਸਤ੍ਰੋਂ ਕੇ ਵਾਹਿਜ ਸਮਾਜ ਬਿਨਾਂ ਵਾ ਬਿਨਾਂ (ਘੋਰ) ਕਠਨ ਸਾਧਨੋਂ ਕੇ ਕਾਮਾਦਿਕ ਮ੍ਰਿਗ ਪਕੜ ਲੀਏ ਹੈਂ॥

ਆਖੇਰ ਬਿਰਤਿ ਬਾਹਰਿ ਆਇਓ ਧਾਇ ॥

ਸ਼ਿਕਾਰ ਕੀ ਬ੍ਰਿਤੀ ਏਹੀ ਹੈ ਜੋ ਬਾਹਰ ਕੋ ਧਾਵਤਾ ਹੂਆ ਮਨੁ ਅੰਤਰ ਆਯਾ ਹੈ॥

ਅਹੇਰਾ ਪਾਇਓ ਘਰ ਕੈ ਗਾਂਇ ॥੨॥

(ਘਰ ਕੈ ਗਾਂਇ) ਅੰਤਹਕਰਨ ਕੇ ਅਸਥਾਨ ਮੈਂ ਸਿਕਾਰ ਕੋ ਪਾਇਆ ਹੈ ਭਾਵ ਯਹਿ ਪਰਮਾਤਮਾ ਕੋ ਜਾਣ ਲੀਆ ਹੈ॥੨॥

ਮ੍ਰਿਗ ਪਕਰੇ ਘਰਿ ਆਣੇ ਹਾਟਿ ॥

ਜੋ ਇੰਦ੍ਰੈ ਰੂਪ ਮ੍ਰਿਗ ਪਕੜ ਕੇ ਔਂ ਮੋੜਕੇ ਘਰ ਵਿਖੇ ਆਣੇ ਥੇ॥

ਚੁਖ ਚੁਖ ਲੇ ਗਏ ਬਾਂਢੇ ਬਾਟਿ ॥੩॥

ਸੋ ਸੁਭ ਗੁਣ ਜੋ ਪਹਿਲੇ (ਬਾਂਢੇ) ਵਿਛੋੜੇ ਹੂਏ ਥੇ ਓਪਰੇ ਹੂਏ ਹੂਏ ਥੇ ਸੋ ਤਿਸ ਕੇ ਵਿਸਿਓਂ ਕੋ ਰੱਤੀ ਰੱਤੀ ਬਾਂਟ ਕਰ ਲੈ ਗਏ ਯਥਾ ਕਾਮ ਕੋ ਵਸਤੁ ਵੀਚਾਰੁ ਲੋਭ ਕੋ ਸੰਤੋਖੁ ਮੋਹ ਕੋ ਵਿਵੇਕ ਹੰਕਾਰ ਕੋ ਧੀਰਜ ਕਰੋਧ ਕੋ ਨਿਮ੍ਰਿਤਾ॥੩॥

ਏਹੁ ਅਹੇਰਾ ਕੀਨੋ ਦਾਨੁ ॥

ਨਾਨਕ ਕੈ ਘਰਿ ਕੇਵਲ ਨਾਮੁ ॥੪॥੪॥

ਗੁਰੋਂ ਨੇ ਏਹ (ਅਹੇਰਾ) ਸਿਕਾਰ ਦਾਨ ਕੀਆ ਹੈ ਵਾ ਹਮਨੇ ਵਸਤੁ ਵੀਚਾਰਾਦਿ ਸ਼ੁਭ ਗੁਨੋਂ ਕੋ ਕਾਮਾਦ ਵੰਡ ਵੰਡ ਕੇ ਦਾਨੁ ਕਰ ਦੀਆ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਹਮਾਰੇ (ਘਰਿ) ਰਿਦੇ ਵਿਖੇ ਅਸਟ ਪਹਿਰ ਕੇਵਲ ਏਕ ਨਾਮ ਹੀ ਬਸਿਆ ਹੈ॥੪॥੪॥ ਸਾਕਤ ਸੇ ਅਲਾਭਤਾ ਔਰ ਉਸ ਕੀ ਕਠੋਰਤਾ ਦਿਖਾਵਤੇ ਹੂਏ ਉਪਦੇਸੁ ਕਹਤੇ ਹੈਂ॥

ਭੈਰਉ ਮਹਲਾ ੫ ॥

ਜੇ ਸਉ ਲੋਚਿ ਲੋਚਿ ਖਾਵਾਇਆ ॥

ਜੇਕਰ ਸੈਂਕੜੇ ਵੇਰ ਸਾਕਤ ਕੋ ਚਾਹ ਕਰ ਕੇ ਖਵਾਵਣਾ ਕੀਆ ਹੈ ਭਾਵ ਯਿਹ ਕਿ ਕਿਤਨਾ ਹੀ ਉਪਦੇਸ ਕਰੀਏ ਵਾ ਪਦਾਰਥੋਂ ਕਾ ਲੋਭ ਭੀ ਦੀਆ ਜਾਵੇ॥

ਸਾਕਤ ਹਰਿ ਹਰਿ ਚੀਤਿ ਨ ਆਇਆ ॥੧॥

ਤੌ ਭੀ ਸਾਕਤ ਕੇ ਚਿਤ ਵਿਖੇ ਹਰਿ ਹਰਿ ਨਾਮੁ ਨਹੀਂ ਆਯਾ ਹੈ॥੧॥

ਸੰਤ ਜਨਾ ਕੀ ਲੇਹੁ ਮਤੇ ॥

ਸਾਧਸੰਗਿ ਪਾਵਹੁ ਪਰਮ ਗਤੇ ॥੧॥ ਰਹਾਉ ॥

ਹੇ ਭਾਈ ਸੰਤ ਜਨੋਂ ਕੀ ਮਤਿ ਕੋ ਅੰਗੀਕਾਰ ਕਰੋ ਸੰਤੋਂ ਕੇ ਸੰਗ ਕਰਨੇ ਕਰ ਪਰਮਗਤ ਕੋ ਪਾਵੋਗੇ॥

ਪਾਥਰ ਕਉ ਬਹੁ ਨੀਰੁ ਪਵਾਇਆ ॥

ਜਿਸ ਪ੍ਰਕਾਰ ਪਥਰ ਕੋ ਬਹੁਤ ਕਾਲ ਜਲ ਵਿਖੇ ਪਵਾਇਆ ਹੈ॥

ਨਹ ਭੀਗੈ ਅਧਿਕ ਸੂਕਾਇਆ ॥੨॥

ਵਹੁ ਅੰਤਰ ਸੇ ਭੀਗਤਾ ਨਹੀਂ ਅਧਿਕਤਾ ਕਰਕੇ ਜਲ ਮੇਂ ਸੇ ਸੁਕਾ ਹੂਆ ਹੀ ਆਵਤਾ ਹੈ ਭਾਵ ਸਾਕਤ ਸਤਿਸੰਗ ਵਿਖੇ ਰਹਿਕੇ ਭੀ ਕਠੋਰ ਹੀ ਰਹਤਾ ਹੈ॥੨॥

ਪੰਨਾ ੧੧੩੭

ਖਟੁ ਸਾਸਤ੍ਰ ਮੂਰਖੈ ਸੁਨਾਇਆ ॥

ਔਰ ਪ੍ਰਮਾਣ ਦੇਤੇ ਹੈਂ ਚਾਹੇ ਮੂਰਖ ਕੋ ਖਟ ਸਾਸਤ੍ਰੋਂ ਕਾ ਉਪਦੇਸ ਭੀ ਸੁਨਾਇਆ ॥

ਜੈਸੇ ਦਹ ਦਿਸ ਪਵਨੁ ਝੁਲਾਇਆ ॥੩॥

ਪਰੰਤੂ ਜੈਸੇ ਦਸੋਂ ਦਿਸਾ ਮੈਂ ਪਵਨ ਝੂਲਤਾ ਆਯਾ ਹੈ ਭਾਵ ਏਕ ਤਰਫ ਸੇ ਆਯਾ ਦੂਸਰੀ ਤਰਫ ਕੋ ਚਲਾ ਗਿਆ ਇਸੀ ਤਰਹਿ ਸਾਕਤ ਕੇ ਹਿਰਦੇ ਮੈਂ ਉਪਦੇਸ਼ ਸਿਥਤ ਨਹੀਂ ਰਹਿਤਾ॥੩॥

ਬਿਨੁ ਕਣ ਖਲਹਾਨੁ ਜੈਸੇ ਗਾਹਨ ਪਾਇਆ ॥

ਜਿਸ ਪ੍ਰਕਾਰ ਬਿਨਾਂ (ਕਣ) ਅਨਾਜ ਦੇ (ਖਲਹਾਨੁ) ਖਲਵਾੜੇ ਕੋ ਗਾਹਿਆ ਹੋਯਾ ਅੰਨ ਨਹੀਂ ਪਾਈਤਾ॥

ਤਿਉ ਸਾਕਤ ਤੇ ਕੋ ਨ ਬਰਾਸਾਇਆ ॥੪॥

ਤਿਸੀ ਪ੍ਰਕਾਰ ਸਾਕਤ ਸੇ ਕਿਸੀ ਪੁਰਸ ਨੇ (ਬਰਾਸਾਇਆ) ਲਾਭ ਨਹੀਂ ਪਾਯਾ ਹੈ॥੪॥

ਤਿਤ ਹੀ ਲਾਗਾ ਜਿਤੁ ਕੋ ਲਾਇਆ ॥

ਜਿਸ ਤਰਫ ਵਾਹਿਗੁਰੂ ਨੇ ਜੀਵਕੋ ਲਾਯਾ ਹੈ ਤਿਸੀ ਤਰਫ ਲਾਗ ਰਹਾ ਹੈ॥

ਕਹੁ ਨਾਨਕ ਪ੍ਰਭਿ ਬਣਤ ਬਣਾਇਆ ॥੫॥੫॥

ਸ੍ਰੀ ਗੁਰੂ ਜੀ ਕਹਤੇ ਹੈਂ ਪਰਮੇਸੁਰ ਨੇ ਐਸਾ ਹੀ (ਬਣਤ) ਬਜੋਤ ਬਣਾਯਾ ਹੂਆ ਹੈ॥੫॥੫॥

ਪਰਮੇਸ੍ਵਰ ਕੇ ਉਪਕਾਰ ਸੂਚਨ ਕਰਾਵਤੇ ਹੂਏ ਕਹਤੇ ਹੈਂ॥

ਭੈਰਉ ਮਹਲਾ ੫ ॥

ਜੀਉ ਪ੍ਰਾਣ ਜਿਨਿ ਰਚਿਓ ਸਰੀਰ ॥

ਜਿਸ ਪਰਮੇਸ੍ਵਰ ਨੇ ਸਰੀਰ ਕੋ ਰਚ ਕਰਕੇ ਜੀਵੋਂ ਕੋ ਪ੍ਰਾਣ ਦੀਏ ਹੈਂ॥

ਜਿਨਹਿ ਉਪਾਏ ਤਿਸ ਕਉ ਪੀਰ ॥੧॥

ਜਿਸ ਵਾਹਿਗੁਰੂ ਨੇ ਉਤਪਤਿ ਕੀਏ ਹੈਂ ਤਿਸੀ ਕੋ ਜੀਵਾਂ ਕੀ ਪੀੜਾ ਹੈ ਭਾਵ ਪਾਲਨ ਕਾ ਫਿਕਰ ਭੀ ਤਿਸੀਕੋ ਹੈ॥੧॥

ਗੁਰੁ ਗੋਬਿੰਦੁ ਜੀਅ ਕੈ ਕਾਮ ॥

ਹਲਤਿ ਪਲਤਿ ਜਾ ਕੀ ਸਦ ਛਾਮ ॥੧॥ ਰਹਾਉ ॥

(ਗੁਰੂ) ਪੂਜਨ ਜੋਗ ਜੋ ਗੋਬਿੰਦ ਹੈ ਜੀਅ ਕੇ ਸਭ ਕਾਮ ਕਰਨੇ ਜੋਗ ਹੈ ਅਰ ਲੋਕ ਪ੍ਰਲੋਕ ਵਿਖੇ ਜਿਸਕੀ ਸਦੀਵ ਓਟ ਹੈ॥

ਪ੍ਰਭੁ ਆਰਾਧਨ ਨਿਰਮਲ ਰੀਤਿ ॥

ਪਰਮੇਸ੍ਵਰ ਕਾ ਸਿਮਰਨ ਕਰਨਾ ਏਹੀ ਉਤਮ ਰੀਤਿ ਹੈ॥

ਸਾਧਸੰਗਿ ਬਿਨਸੀ ਬਿਪਰੀਤਿ ॥੨॥

ਜਿਨ ਪੁਰਸ਼ੋਂ ਨੇ ਸਤਸੰਗ ਦ੍ਵਾਰਾ ਸਿਮਰਨ ਕੀਆ ਹੈ ਤਿਨਕੀ ਬਿਪਰੀਤਿ ਭਾਵਨਾ (ਬਿਨਸੀ) ਦੂਰ ਹੋ ਗਈ ਹੈ॥੨॥

ਮੀਤ ਹੀਤ ਧਨੁ ਨਹ ਪਾਰਣਾ ॥

ਧੰਨਿ ਧੰਨਿ ਮੇਰੇ ਨਾਰਾਇਣਾ ॥੩॥

ਮਿਤ੍ਰ ਹਿਤੂ ਔ ਧਨ ਏਹ ਸੰਪੂਰਨ ਜੀਵ ਕਾ (ਪਾਰਣਾ) ਆਸਰਾ ਨਹੀਂ ਹੈ ਐਸਾ ਜੋ ਮੇਰਾ ਨਰਾਇਣ ਹੈ ਸੋ ਧੰਨ ਧੰਨ ਹੈ ਭਾਵ ਪਰਮੇਸ੍ਵਰ ਹੀ ਸਰਬ ਕਾ ਆਸਰਾ ਰੂਪ ਹੈ॥੩॥

ਨਾਨਕੁ ਬੋਲੈ ਅੰਮ੍ਰਿਤ ਬਾਣੀ ॥

ਏਕ ਬਿਨਾ ਦੂਜਾ ਨਹੀ ਜਾਣੀ ॥੪॥੬॥

ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਜੀਵ ਰਾਮ ਨਾਮ ਅੰਮ੍ਰਿਤ ਬਾਣੀ ਕੇ (ਬੋਲੈ) ਉਚਾਰਨ ਕਰੇ ਔਰ ਏਕ ਵਾਹਿਗੁਰੂ ਸੇ ਬਿਨਾਂ ਦੂਸਰੇ ਕੋ ਨਾ ਜਾਣੇ॥੪॥੬॥

ਭੈਰਉ ਮਹਲਾ ੫ ॥

ਆਗੈ ਦਯੁ ਪਾਛੈ ਨਾਰਾਇਣ ॥

ਮਧਿ ਭਾਗਿ ਹਰਿ ਪ੍ਰੇਮ ਰਸਾਇਣ ॥੧॥

(ਆਗੈ) ਭਵਿਖਤ ਕਾਲ ਮੈਂ ਔ (ਪਾਛੈ) ਭੂਤਕਾਲ ਮੈਂ ਔਰ ਵਰਤਮਾਨ ਕਾਲ ਮੈਂ ਭੀ ਪ੍ਰੇਰਕ ਨਰਾਇਣ ਹੀ ਹੈ॥੧॥

ਪ੍ਰਭੂ ਹਮਾਰੈ ਸਾਸਤ੍ਰ ਸਉਣ ॥

ਸੂਖ ਸਹਜ ਆਨੰਦ ਗ੍ਰਿਹ ਭਉਣ ॥੧॥ ਰਹਾਉ ॥

ਹਮਾਰੇ (ਸਾਸਤ੍ਰ ਸਉਣ) ਸਗਨ ਅਰ ਸਾਸਤ੍ਰ ਵਾ ਜੋਤਿਸ ਸਾਸਤ੍ਰ ਏਕ ਪਰਮੇਸ੍ਵਰ ਹੀ ਹੈ ਚੌਦਾਂ ਭੌਣ ਰੂਪ ਸੰਸਾਰ ਵਿਖੇ ਅਚੁਤ ਸੁਖ ਔ ਵਿਖੇ ਸੁਖ ਕਾ ਘਰੁ ਪ੍ਰਭੁ ਹੀ ਹੈ॥

ਰਸਨਾ ਨਾਮੁ ਕਰਨ ਸੁਣਿ ਜੀਵੇ ॥

ਜੀਭਾ ਨਾਮ ਕੋ ਜਪ ਕਰ ਔਰ ਕਾਨ ਨਾਮ ਕੋ ਸ੍ਰਵਣ ਕਰ ਜੀਵਤੇ ਹੈਂ॥

ਪ੍ਰਭੁ ਸਿਮਰਿ ਸਿਮਰਿ ਅਮਰ ਥਿਰੁ ਥੀਵੇ ॥੨॥

ਪ੍ਰਭੂ ਅਮਰ ਕੋ ਮਨ ਬਾਣੀ ਕਰ ਸਿਮਰਨੇ ਸੇ ਮਨੁ ਇਸਥਿਤ ਹੋਤਾ ਹੈ॥੨॥

ਜਨਮ ਜਨਮ ਕੇ ਦੂਖ ਨਿਵਾਰੇ ॥

ਨਾਮ ਕੇ ਸਿਮਰਨੇ ਕਰ ਜਨਮ ਜਨਮਾਤ੍ਰੋਂ ਕੇ ਦੂਖ ਨਿਬ੍ਰਿਤ ਕਰਤਾ ਹੈ॥

ਅਨਹਦ ਸਬਦ ਵਜੇ ਦਰਬਾਰੇ ॥੩॥

(ਦਰਬਾਰੇ) ਸਤਿਸੰਗ ਮੈਂ (ਅਨਹਦ) ਏਕ ਰਸ ਗੁਰੋਂ ਕਾ ਉਪਦੇਸ (ਵਜੈ) ਉਚਾਰਨ ਹੋਤਾ ਹੈ॥੩॥

ਕਰਿ ਕਿਰਪਾ ਪ੍ਰਭਿ ਲੀਏ ਮਿਲਾਏ ॥

ਵਹੁ ਪੁਰਸ ਪ੍ਰਭੂ ਨੇ ਕ੍ਰਿਪਾ ਕਰਕੇ ਆਪਨੇ ਸਾਥ ਮਿਲਾਇ ਲੀਏ ਹੈਂ॥

ਨਾਨਕ ਪ੍ਰਭ ਸਰਣਾਗਤਿ ਆਏ ॥੪॥੭॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਪ੍ਰਭੂ ਕੀ ਸਰਣ ਕੋ ਪ੍ਰਾਪਤਿ ਹੂਏ ਹੈਂ॥੪॥੭॥

ਪਰਮੇਸ੍ਵਰ ਕੇ ਨਾਮ ਕੀ ਮਹਿਮਾ ਉਚਾਰਨ ਕਰਤੇ ਹੈਂ॥

ਭੈਰਉ ਮਹਲਾ ੫ ॥

ਕੋਟਿ ਮਨੋਰਥ ਆਵਹਿ ਹਾਥ ॥

ਨਾਮ ਜਪਨੇ ਕਰ ਕਰੋੜੋਂ ਹੀ ਮਨ ਕੇ ਮਨੋਰਥ ਸਿਧ ਹੋਤੇ ਹੈਂ॥

ਜਮ ਮਾਰਗ ਕੈ ਸੰਗੀ ਪਾਂਥ ॥੧॥

ਪਰਮੇਸ੍ਵਰ ਕਾ ਨਾਮ ਜਪ ਮਾਰਗ ਵਿਖੇ ਸੰਗੀ ਔ (ਪਾਂਥ) ਰਖਕ ਵਾ ਤ੍ਰਿਖਾ ਨਿਬ੍ਰਤੀ ਕੋ ਜਲ ਰੂਪ ਹੈ॥

ਗੰਗਾ ਜਲੁ ਗੁਰ ਗੋਬਿੰਦ ਨਾਮ ॥

ਜੋ ਸਿਮਰੈ ਤਿਸ ਕੀ ਗਤਿ ਹੋਵੈ ਪੀਵਤ ਬਹੁੜਿ ਨ ਜੋਨਿ ਭ੍ਰਮਾਮ ॥੧॥ ਰਹਾਉ ॥

ਗੁਰੋਂ ਦ੍ਵਾਰੇ ਗੋਬਿੰਦ ਕਾ ਨਾਮ ਉਚਾਰਨ ਹੁਆ ਵਹੀ ਪਾਪ ਨਿਬ੍ਰਤੀ ਕੋ ਗੰਗਾ ਜਲ ਰੂਪ ਹੈ ਜੋ ਸਿਮਰਤਾ ਹੈ ਤਾਕੀ ਮੋਖ ਹੋਤੀ ਹੈ ਤਿਸ ਕੇ (ਪੀਵਤ) ਰਿਦੇ ਮੈਂ ਧਾਰਨ ਕਰਨੇ ਸੇ ਫੇਰ ਜੋਨੀਓਂ ਵਿਖੇ ਭ੍ਰਮਨਾ ਨਹੀਂ ਹੋਤਾ ਹੈ॥

ਪੂਜਾ ਜਾਪ ਤਾਪ ਇਸਨਾਨ ॥

ਪੂਜਾ ਕਰਨੀ ਜਾਪ ਕਰਨੇ ਤਪਸਜਾ ਕਰਨੀ ਪੁਨ: ਤੀਰਥੋਂ ਕੇ ਇਸਨਾਨ ਕਰਨੇ ਤਿਨੋਂ ਹੀ ਪੁਰਸੋਂ ਕੇ ਸਫਲ ਹੈਂ॥

ਸਿਮਰਤ ਨਾਮ ਭਏ ਨਿਹਕਾਮ ॥੨॥

ਜੋ ਨਾਮ ਕੋ ਜਪ ਕਰਕੇ (ਨਿਹਕਾਮ) ਵਾਸਨਾ ਸੇ ਰਹਿਤ ਭਏ ਹੈਂ॥੨॥

ਰਾਜ ਮਾਲ ਸਾਦਨ ਦਰਬਾਰ ॥

ਰਾਜ ਔ ਮਾਲ (ਸਾਦਨ) ਭੋਜਨੋਂ ਕੇ ਸ੍ਵਾਦ ਔਰ ਜੋ ਦਰਬਾਰ ਲਾਉਣੇ ਹੈਂ॥

ਸਿਮਰਤ ਨਾਮ ਪੂਰਨ ਆਚਾਰ ॥੩॥

ਨਾਮ ਸਿਮਰਨੇ ਸੇ ਸੰਪੂਰਨ (ਆਚਾਰ) ਕਰਤਬ ਸਫਲ ਹੋਤੇ ਹੈਂ॥੩॥

ਨਾਨਕ ਦਾਸ ਇਹੁ ਕੀਆ ਬੀਚਾਰੁ ॥

ਸਤਿਗੁਰੂ ਜੀ ਕਥਨ ਕਰਤੇ ਹੈਂ ਹਰੀ ਕੇ ਦਾਸੋਂ ਨੇ ਇਹ ਵੀਚਾਰੁ ਕੀਆ ਹੈ॥

ਬਿਨੁ ਹਰਿ ਨਾਮ ਮਿਥਿਆ ਸਭ ਛਾਰੁ ॥੪॥੮॥

ਵਾਹਿਗੁਰੂ ਕੇ ਨਾਮ ਸੇ ਬਿਨਾਂ ਸੰਪੂਰਨ ਪਦਾਰਥ (ਮਿਥਿਆ) ਝੂਠੇ ਔਰ ਛਾਰ ਰੂਪ ਹੈਂ॥੪॥੮॥

ਪ੍ਰਿਥੀ ਚੰਦ (ਸ੍ਰੀ ਗੁਰੂ ਅਰਜਨ ਸਾਹਿਬ ਜੀ ਕੇ ਵੱਡੇ ਭਾਈ) ਨੇ ਪੰਜ ਸੌ ੫੦੦ ਰੁਪਯਾ ਬ੍ਰਾਹਮਣ ਕੋ ਦੇਣਾ ਕਰਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕੋ ਦਹੀਂ ਮੈਂ ਪਾਇਕੇ ਜ਼ਹਿਰ ਭਾਵ ਬਿਖ ਦਿਵਾਈ ਥੀ ਅਰੁ ਉਨਕੀ ਰਖਯਾ ਹੁਈ ਥੀ ਤਿਸ ਪ੍ਰਥਾਇ ਸਬਦੁ ਹੁਆ॥

ਭੈਰਉ ਮਹਲਾ ੫ ॥

ਲੇਪੁ ਨ ਲਾਗੋ ਤਿਲ ਕਾ ਮੂਲਿ ॥

ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਕੋ ਉਸ ਜਹਰ ਕਾ (ਲੇਪੁ) ਅਸਰ (ਮੂਲਿ) ਮੁਢੋਂ ਅਰਥਾਤ ਤਿਲ ਮਾਤ੍ਰ ਭੀ ਨਾ ਹੋਤਾ ਭਯਾ॥

ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ ॥੧॥

ਵਹੁ ਦੁਸਟ ਬ੍ਰਹਮਣ ਸੂਲ ਹੋ ਕਰ ਮ੍ਰਿਤ ਹੋਤਾ ਭਯਾ॥੧॥

ਹਰਿ ਜਨ ਰਾਖੇ ਪਾਰਬ੍ਰਹਮਿ ਆਪਿ ॥

ਪਾਪੀ ਮੂਆ ਗੁਰ ਪਰਤਾਪਿ ॥੧॥ ਰਹਾਉ ॥

ਹਰੀ ਪਾਰਬ੍ਰਹਮ ਅਪਨੇ ਜਨੋਂ ਕੀ ਆਪ (ਰਾਖੇ) ਰਖਯਾ ਕਰਤਾ ਹੈ ਸ੍ਰੀ ਗੁਰੂ ਰਾਮਦਾਸ ਜੀ ਕੇ ਪ੍ਰਤਾਪ ਤੇ ਪਾਪੀ ਬ੍ਰਾਹਮਣ ਮਰ ਜਾਤਾ ਭਯਾ॥

ਅਪਣਾ ਖਸਮੁ ਜਨਿ ਆਪਿ ਧਿਆਇਆ ॥

ਅਪਨੇ ਖਸਮੁ ਵਾਹਿਗੁਰੂ ਕੋ ਦਾਸੋਂ ਨੇ ਆਪ ਧਿਆਵਣਾ ਕੀਆ ਹੈ॥

ਇਆਣਾ ਪਾਪੀ ਓਹੁ ਆਪਿ ਪਚਾਇਆ ॥੨॥

ਵਹੁ ਇਆਣਾ ਮੂਰਖੁ ਪਾਪੀ ਬ੍ਰਹਮਣ ਵਾਹਿਗੁਰੂ ਨੇ ਆਪ ਦੁਖੀ ਕਰਕੇ (ਪਚਾਇਆ) ਜਲਾਇ ਦੀਆ ਹੈ॥੨॥

ਪ੍ਰਭ ਮਾਤ ਪਿਤਾ ਅਪਣੇ ਦਾਸ ਕਾ ਰਖਵਾਲਾ ॥

(ਪ੍ਰਭ) ਪਰਮੇਸ੍ਵਰ ਮਾਤਾ ਪਿਤਾ ਵਤ ਆਪਣੇ ਦਾਸੋਂ ਕਾ ਸਦੀਵ (ਰਖਵਾਲਾ) ਰਖਕ ਹੋਤਾ ਭਯਾ ਹੈ॥

ਨਿੰਦਕ ਕਾ ਮਾਥਾ ਈਹਾਂ ਊਹਾ ਕਾਲਾ ॥੩॥

ਨਿੰਦਕ ਕਾ ਮੁਖ ਲੋਕ ਪ੍ਰਲੋਕ ਮੈਂ ਕਾਲਾ ਹੋਤਾ ਭਯਾ॥੩॥

ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ ॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਕੀ ਪਰਮੇਸ੍ਵਰ ਨੇ (ਅਰਦਾਸਿ) ਬੇਨਤੀ ਸੁਣ ਲਈ॥

ਮਲੇਛੁ ਪਾਪੀ ਪਚਿਆ ਭਇਆ ਨਿਰਾਸੁ ॥੪॥੯॥

ਵਹੁ ਮਲੇਛ ਪਾਪੋਂ ਕੀ ਇਛਾ ਵਾਲਾ ਪਾਪੀ ਖਿਡਾਵਾ ਸੂਲ ਦੁਖ ਸੇ ਜਲ ਕਰ ਅਪਨੇ ਲਾਭ ਸੇ ਨਿਰਾਸ ਹੋਤਾ ਭਯਾ॥੪॥੯॥

ਭੈਰਉ ਮਹਲਾ ੫ ॥

ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ ॥

ਝੂਠੁ ਝੂਠੁ ਝੂਠੁ ਝੂਠੁ ਦੁਨੀ ਗੁਮਾਨੁ ॥੧॥ ਰਹਾਉ ॥

ਬੇਨਤੀ॥ ਹੇ (ਖੂਬੁ) ਚੰਗੇ ਪਰਮੇਸ੍ਵਰ ਚਾਰੋਂ ਜੁਗੋਂ ਮੈਂ ਤੇਰਾ ਨਾਮ ਚੰਗਾ ਹੈ ਚਾਰੋਂ ਜੁਗੋਂ ਵਿਖੇ (ਦੁਨੀ) ਮਾਇਆ ਕਾ ਗੁਮਾਨੁ ਝੂਠਾ ਹੈ॥

ਨਗਜ ਤੇਰੇ ਬੰਦੇ ਦੀਦਾਰੁ ਅਪਾਰੁ ॥

(ਹੇ ਅਪਾਰੁ) ਬੇਅੰਤ ਪਰਮੇਸ੍ਵਰ ਤੇਰੇ ਦਾਸੋਂ ਕਾ ਜੋ ਦਰਸਨੁ ਹੈ ਸੋ (ਨਗਜ) ਸੁਧੁ ਹੈ॥

ਪੰਨਾ ੧੧੩੮

ਨਾਮ ਬਿਨਾ ਸਭ ਦੁਨੀਆ ਛਾਰੁ ॥੧॥

ਤੇਰੇ ਨਾਮ ਤੋਂ ਬਿਨਾਂ ਇਹ ਸੰਪੂਰਨ ਦੁਨੀਆਂ ਛਾਰ ਰੂਪ ਹੈ॥੧॥

ਅਚਰਜੁ ਤੇਰੀ ਕੁਦਰਤਿ ਤੇਰੇ ਕਦਮ ਸਲਾਹ ॥

ਹੇ ਵਾਹਿਗੁਰੂ ਤੇਰੀ ਮਾਯਾ ਅਚਰਜ ਰੂਪ ਹੈ ਪੁਨ: ਤੇਰੇ (ਕਦਮ) ਚਰਨ (ਸਲਾਹ) ਉਸਤਤਿ ਕਰਨੇ ਜੋਗ ਹੈਂ॥

ਗਨੀਵ ਤੇਰੀ ਸਿਫਤਿ ਸਚੇ ਪਾਤਿਸਾਹ ॥੨॥

ਹੇ ਸਚੇ ਪਾਤਿਸਾਹ ਵਾਹਿਗੁਰੂ ਤੇਰੀ ਉਸਤਤੀ ਸੁਭ ਗੁਣਾਂ ਰੂਪੀ ਧਨ ਵਾਲੀ ਵਾ ਵੱਡੀ ਹੈ॥੨॥

ਨੀਧਰਿਆ ਧਰ ਪਨਹ ਖੁਦਾਇ ॥

ਹੇ ਨਿਰਾਸਰਿਓਂ ਕੇ ਆਸਰਾ ਰੂਪ (ਖੁਦਾਇ) ਪਰਮੇਸ੍ਵਰ ਤੇਰੀ (ਪਨਹ) ਓਟ ਲਈ ਹੈ॥

ਗਰੀਬ ਨਿਵਾਜੁ ਦਿਨੁ ਰੈਣਿ ਧਿਆਇ ॥੩॥

ਹੇ ਪਰਮੇਸ੍ਵਰ ਗਰੀਬੋਂ ਕੋ (ਨਿਵਾਜ) ਬਡਾਈ ਦੇਣੇ ਵਾਲੇ ਮੈਂ ਰਾਤ੍ਰਿ ਦਿਨ ਤੇਰੇ ਕੋ ਧਿਆਵਤਾ ਹੂੰ॥੩॥

ਨਾਨਕ ਕਉ ਖੁਦਿ ਖਸਮ ਮਿਹਰਵਾਨ ॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸ੍ਵਾਮੀ ਆਪ ਮੇਰੇ ਕੋ ਕਿਰਪਾ ਕੇ ਕਰਨ ਹਾਰ ਹੋ॥

ਅਲਹੁ ਨ ਵਿਸਰੈ ਦਿਲ ਜੀਅ ਪਰਾਨ ॥੪॥੧੦॥

ਹੇ (ਅਲਹੁ) ਅਲਖ ਜੀਵੋਂ ਕੇ ਪ੍ਰਾਨ ਰੂਪ ਵਾਹਿਗੁਰੂ ਮੇਰੇ (ਦਿਲ) ਹਿਰਦੇ ਸੇ ਤੇਰਾ ਨਾਮ ਨਾ ਬਿਸਰੇ॥੪॥੧੦॥ ਉਪਦੇਸੁ ਹੈ॥

ਭੈਰਉ ਮਹਲਾ ੫ ॥

ਸਾਚ ਪਦਾਰਥੁ ਗੁਰਮੁਖਿ ਲਹਹੁ ॥

ਹੇ ਭਾਈ ਸਚਾ ਪਦਾਰਥ ਨਾਮ ਵਾ ਗਿਆਨ ਗੁਰੋਂ ਦ੍ਵਾਰਾ ਲੈਣਾ ਕਰੋ॥

ਪ੍ਰਭ ਕਾ ਭਾਣਾ ਸਤਿ ਕਰਿ ਸਹਹੁ ॥੧॥

ਪੁਨਾ ਪ੍ਰਭੁ ਪਰਮੇਸ੍ਵਰ ਕਾ ਜੋ (ਭਾਣਾ) ਹੁਕਮੁ ਹੈ ਤਿਸੁ ਕੋ ਸਤ ਮਾਨ ਕਰ ਸਹਾਰਨਾ ਕਰੋ ਭਾਵ ਵਾਹਿਗੁਰੂ ਕੇ ਭਾਣੇ ਵਿਚ ਕੁਛ ਤਰਕ ਨਾ ਕਰੋ॥

ਜੀਵਤ ਜੀਵਤ ਜੀਵਤ ਰਹਹੁ ॥

ਰਾਮ ਰਸਾਇਣੁ ਨਿਤ ਉਠਿ ਪੀਵਹੁ ॥

ਹਰਿ ਹਰਿ ਹਰਿ ਹਰਿ ਰਸਨਾ ਕਹਹੁ ॥੧॥ ਰਹਾਉ ॥

ਜੀਵ ਭਾਵ ਕੋ ਦੂਰ ਕਰਕੇ ਜੀਵਤ ਰੂਪ ਪਰਮੇਸ੍ਵਰ ਕੋ ਜਾਣ ਕਰ ਸਦਾ ਜੀਵਤੇ ਰਹੋ ਰਾਮ ਨਾਮ ਰਸਾਇਨ ਕੋ ਨਿਤਾਪ੍ਰਤਿ ਉਠ ਕਰ ਪੀਵਨਾ ਕਰੋ ਭਾਵ ਰਿਦੇ ਮੈਂ ਧਾਰਕੇ ਆਨੰਦੁ ਲੇਹੁ ਔਰ ਰਸਨਾ ਕਰਕੇ ਭੀ ਬਾਰੰਬਾਰ ਹਰਿ ਹਰਿ ਨਾਮ ਕੋ ਉਚਾਰਨ ਕਰੋ॥

ਕਲਿਜੁਗ ਮਹਿ ਇਕ ਨਾਮਿ ਉਧਾਰੁ ॥

ਕਲਿਜੁਗ ਵਿਖੇ ਤੋ ਕੇਵਲ ਏਕ ਵਾਹਿਗੁਰੂ ਕੇ ਨਾਮ ਸੇ ਹੀ ਜੀਵ ਕਾ ਉਧਾਰਿ ਹੈ॥

ਨਾਨਕੁ ਬੋਲੈ ਬ੍ਰਹਮ ਬੀਚਾਰੁ ॥੨॥੧੧॥

ਸ੍ਰੀ ਗੁਰੂ ਜੀ ਕਹਤੇ ਹੈਂ ਇਸ ਸਬਦ ਮੈਂ ਜੋ ਹਮਨੇ ਵੀਚਾਰ ਕਰ ਵਾਕਜ ਬੋਲੇ ਹੈਂ ਸੋ ਬ੍ਰਹਮ ਕੀ ਪ੍ਰਾਪਤੀ ਕਾ ਕਾਰਣ ਹੈ ਵਾ ਏਹੁ ਬੇਦੁ ਕਾ ਵੀਚਾਰੁ ਹੈ॥੨॥੧੧॥ ਬੇਨਤੀ ਹੈ॥

ਭੈਰਉ ਮਹਲਾ ੫ ॥

ਸਤਿਗੁਰੁ ਸੇਵਿ ਸਰਬ ਫਲ ਪਾਏ ॥

ਹੇ ਪ੍ਰਭੂ ਜਿਸ ਪੁਰਸ਼ ਨੇ ਸਤਿਗੁਰੋਂ ਕੋ ਸੇਵ ਕਰ ਸੰਪੂਰਨ ਫਲ ਪਾਏ ਹੈਂ॥

ਜਨਮ ਜਨਮ ਕੀ ਮੈਲੁ ਮਿਟਾਏ ॥੧॥

ਜਨਮ ਜਨਮਾਤ੍ਰੋਂ ਕੀ ਪਾਪਾਂ ਰੂਪੀ ਮੈਲੁ ਤਿਸਨੇ ਦੂਰ ਕਰ ਲਈ ਹੈ॥੧॥

ਪਤਿਤ ਪਾਵਨ ਪ੍ਰਭ ਤੇਰੋ ਨਾਉ ॥

ਪੂਰਬਿ ਕਰਮ ਲਿਖੇ ਗੁਣ ਗਾਉ ॥੧॥ ਰਹਾਉ ॥

ਹੇ ਪ੍ਰਭੂ ਤੇਰਾ ਨਾਮ ਪਾਪੀਓਂ ਕੇ ਪਵਿਤ੍ਰ ਕਰਨ ਹਾਰਾ ਹੈ ਪਰੰਤੂ ਪੂਰਬਲੇ ਸੁਭ ਕਰਮੋਂ ਕੇ ਲਿਖੇ ਅਨੁਸਾਰ ਤੇਰੇ ਗੁਣੋਂ ਕਾ ਗਾਵਣਾ ਹੋਤਾ ਹੈ॥

ਸਾਧੂ ਸੰਗਿ ਹੋਵੈ ਉਧਾਰੁ ॥

ਸੋਭਾ ਪਾਵੈ ਪ੍ਰਭ ਕੈ ਦੁਆਰ ॥੨॥

ਸੰਤੋਂ ਕੇ ਸੰਗ ਕਰਕੇ ਤਿਸ ਕਾ ਉਧਾਰ ਹੋ ਜਾਤਾ ਹੈ ਹੇ ਪ੍ਰਭੂ ਆਪਕੇ ਦ੍ਵਾਰ ਪਰ ਵਹੁ ਪੁਰਸ਼ ਸੋਭਾ ਕੋ ਪਾਵਤਾ ਹੈ॥੨॥

ਸਰਬ ਕਲਿਆਣ ਚਰਣ ਪ੍ਰਭ ਸੇਵਾ ॥

ਹੇ ਪ੍ਰਭੂ ਤੇਰੇ ਚਰਨੋਂ ਕੀ ਸੇਵਾ ਕਰ ਸਰਬ ਪ੍ਰਕਾਰ ਕਲਿਆਣ ਹੋਤੀ ਹੈ॥

ਧੂਰਿ ਬਾਛਹਿ ਸਭਿ ਸੁਰਿ ਨਰ ਦੇਵਾ ॥੩॥

ਇਸੀ ਵਾਸਤੇ ਸੰਪੂਰਣ ਇੰਦ੍ਰਾਦਕ ਛੋਟੇ ਬਡੇ ਦੇਵਤਾ ਔ (ਨਰ) ਪੁਰਸ਼ ਤੇਰੀ ਚਰਨ ਧੂਰੀ ਕੋ ਬਾਂਛਤੇ ਹੈਂ॥੩॥

ਨਾਨਕ ਪਾਇਆ ਨਾਮ ਨਿਧਾਨੁ ॥

ਸ੍ਰੀ ਗੁਰੂ ਜੀ ਕਹਤੇ ਹੈਂ ਹਮਨੇ ਸੋ ਨਾਮੁ ਖਜਾਨਾ ਪਾਇਆ ਹੈ॥

ਹਰਿ ਜਪਿ ਜਪਿ ਉਧਰਿਆ ਸਗਲ ਜਹਾਨੁ ॥੪॥੧੨॥

ਹੇ ਹਰੀ ਜਿਸ ਤੇਰੇ ਨਾਮ ਕੋ ਜਪ ਜਪ ਕੇ ਸੰਪੂਰਨ (ਜਹਾਨੁ) ਸੰਸਾਰਿ ਉਧਰਿਆ ਹੈ ਭਾਵ ਸੰਸਾਰ ਮੈਂ ਜਿਤਨੇ ਭਗਤ ਜਨ ਨਾਮ ਜਪਣੇ ਵਾਲੇ ਹੂਏ ਹੈਂ ਸੋ ਸਭੀ ਉਧਰ ਗਏ ਹੈਂ॥੪॥੧੨॥

ਇਹ ਸਬਦੁ ਸੁਲਹੀ ਕੇ ਪ੍ਰਥਾਇ ਹੈ॥

ਭੈਰਉ ਮਹਲਾ ੫ ॥

ਅਪਣੇ ਦਾਸ ਕਉ ਕੰਠਿ ਲਗਾਵੈ ॥

ਨਿੰਦਕ ਕਉ ਅਗਨਿ ਮਹਿ ਪਾਵੈ ॥੧॥

ਪਰਮੇਸ੍ਵਰ ਅਪਣੇ ਦਾਸੋਂ ਕੋ ਕੰਠ ਵਿਖੇ ਲਗਾਵਤਾ ਹੈ ਅਰਥਾਤ ਕਿਸੀ ਪ੍ਰਕਾਰ ਕਾ ਦੁਖ ਨਹੀਂ ਹੋਣੇ ਦੇਤਾ ਨਿੰਦਕ ਕੋ ਗ੍ਰਭ ਅਗਨਿ ਵਿਖੇ ਪਾਵਤਾ ਹੈ॥੧॥

ਪਾਪੀ ਤੇ ਰਾਖੇ ਨਾਰਾਇਣ ॥

ਪਾਪੀ ਕੀ ਗਤਿ ਕਤਹੂ ਨਾਹੀ ਪਾਪੀ ਪਚਿਆ ਆਪ ਕਮਾਇਣ ॥੧॥ ਰਹਾਉ ॥

ਪਾਪੀ ਤੇ ਪਰਮੇਸ੍ਵਰ ਆਪ ਰਖ੍ਯਾ ਕਰਤਾ ਹੈ ਪਾਪੀ ਪੁਰਸ਼ ਕੀ ਗਤੀ ਨਹੀਂ ਹੋਤੀ ਪਾਪੀ ਆਪਣੇ ਕਰਤਬ ਕਰ ਜਲ ਗਿਆ ਹੈ॥

ਦਾਸ ਰਾਮ ਜੀਉ ਲਾਗੀ ਪ੍ਰੀਤਿ ॥

ਦਾਸ ਕੀ ਰਾਮ ਜੀ ਵਿਖੇ ਪ੍ਰੀਤੀ ਲਾਗੀ ਹੈ॥

ਨਿੰਦਕ ਕੀ ਹੋਈ ਬਿਪਰੀਤਿ ॥੨॥

ਨਿੰਦਕ ਕੀ ਉਲਟੀ ਰੀਤਿ ਹੋਈ ਹੈ ਭਾਵ ਸੁਲਹੀ ਕੁਮੌਤ ਹੂਆ ਹੈ॥੨॥

ਪਾਰਬ੍ਰਹਮਿ ਅਪਣਾ ਬਿਰਦੁ ਪ੍ਰਗਟਾਇਆ ॥

ਪਰਮੇਸ੍ਵਰ ਨੇ ਅਪਣਾ ਭਗਤੀ ਪਿਆਰ (ਬਿਰਦੁ) ਧਰਮੁ ਪ੍ਰਗਟ ਕੀਆ ਹੈ॥

ਦੋਖੀ ਅਪਣਾ ਕੀਤਾ ਪਾਇਆ ॥੩॥

ਅਰੁ ਦੋਖੀ ਨੇ ਅਪਣਾ ਕੀਤਾ ਪਾਇਆ ਹੈ ਭਾਵ ਜੈਸਾ ਖੋਟਾ ਕਰਮੁ ਕਰਤਾ ਹੈ ਵੈਸਾ ਹੀ ਖੋਟਾ ਉਸਕੋ ਫਲ ਪ੍ਰਾਪਤਿ ਹੋਤਾ ਹੈ॥੩॥

ਆਇ ਨ ਜਾਈ ਰਹਿਆ ਸਮਾਈ ॥

ਆਵਤਾ ਜਾਤਾ ਨਹੀਂ ਔਰ ਚੇਤਨ ਸਤਾ ਕਰ ਸਰਬ ਵਿਖੇ ਸਮਾਇ ਰਹਾ ਹੈ॥

ਨਾਨਕ ਦਾਸ ਹਰਿ ਕੀ ਸਰਣਾਈ ॥੪॥੧੩॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਨੇ ਤਿਸ ਹਰੀ ਕੀ ਸਰਣ ਲਈ ਹੈ॥੪॥੧੩॥ ਉਪਦੇਸੁ॥

ਰਾਗੁ ਭੈਰਉ ਮਹਲਾ ੫ ਚਉਪਦੇ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਸ੍ਰੀਧਰ ਮੋਹਨ ਸਗਲ ਉਪਾਵਨ ਨਿਰੰਕਾਰ ਸੁਖਦਾਤਾ ॥

ਹੇ ਭਾਈ ਲਛਮੀ ਕੇ ਧਾਰਨੇ ਵਾਲੇ ਮੋਹਨ ਸਰਬ ਕੇ ਉਤਪਿਤ ਕਰਨੇ ਹਾਰਾ ਪੁਨ: ਜੋ ਨਿੰਰਕਾਰ ਸੁਖੋਂ ਕਾ ਦਾਤਾ ਹੈ॥

ਐਸਾ ਪ੍ਰਭੁ ਛੋਡਿ ਕਰਹਿ ਅਨ ਸੇਵਾ ਕਵਨ ਬਿਖਿਆ ਰਸ ਮਾਤਾ ॥੧॥

ਐਸਾ ਪ੍ਰਭੁ ਛੋਡ ਕਰਕੇ ਜੋ ਔਰ ਕੀ ਸੇਵਾ ਕਰਤਾ ਹੈ ਸੋ ਕੌਨ ਸੇ ਵਿਖੇ ਉਤਮ ਜਾਨ ਕਰ ਤਿਸ ਕੇ ਰਸ ਮੈਂ ਮਸਤ ਹੂਆ ਹੈ ਭਾਵ ਯਿਹ ਕਿ ਵਿਖੇ ਰਸ ਤੁਛ ਹੈਂ॥੧॥

ਰੇ ਮਨ ਮੇਰੇ ਤੂ ਗੋਵਿਦ ਭਾਜੁ ॥

ਅਵਰ ਉਪਾਵ ਸਗਲ ਮੈ ਦੇਖੇ ਜੋ ਚਿਤਵੀਐ ਤਿਤੁ ਬਿਗਰਸਿ ਕਾਜੁ ॥੧॥ ਰਹਾਉ ॥

ਹੇ ਮੇਰੇ ਮਨ ਤੂੰ ਗੋਬਿੰਦ ਕਾ ਸਿਮਰਨ ਕਰੁ ਔਰ ਜਿਤਨੇ ਉਪਾਉ ਹੈਂ ਮੈਨੇ ਸਭ ਦੇਖ ਲੀਏ ਹੈਂ ਜੋ ਪਰਮੇਸ੍ਵਰ ਸੇ ਬਿਨਾਂ ਹੋਰ ਚਿਤਵਨ ਕਰਨਾ ਹੈ ਇਸ ਸੇ ਮੋਖ ਰੂਪ ਕਾਜ ਬਿਗਰ ਜਾਤਾ ਹੈ॥

ਠਾਕੁਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ ॥

ਜੋ ਠਾਕੁਰ ਕੋ ਛੋਡ ਕਰ ਮਾਯਾ ਦਾਸੀ ਕੋ ਭਜਤੇ ਹੈਂ ਸੋ ਮਨਮੁਖ ਅਗਜਾਨ ਕਰ ਅੰਧੇ ਹੈਂ॥

ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ ਪਸੂ ਸਮਾਨਾ ॥੨॥

ਜੋ ਹਰੀ ਕੀ ਭਗਤੀ ਕਰਤੇ ਹੈਂ ਤਿਨਕੀ ਮਨਮੁਖ ਨਿੰਦਾ ਕਰਤੇ ਹੈਂ ਕਿਉਂਕਿ ਵਹੁ ਨਿਗੁਰੇ ਹੈਂ ਔਰ ਪਸੂ ਵਤ ਹੈਂ ਭਾਵ ਪਰਮੇਸ੍ਵਰ ਸੇ ਅਗਜਾਤ ਹੈਂ ਯਥਾ "ਆਵਨ ਆਏ ਸ੍ਰਿਸਟਿ ਮਹਿ ਬਿਨ ਬੂਝੇ ਪਸੁ ਢੋਰ"॥੨॥

ਜੀਉ ਪਿੰਡੁ ਤਨੁ ਧਨੁ ਸਭੁ ਪ੍ਰਭ ਕਾ ਸਾਕਤ ਕਹਤੇ ਮੇਰਾ ॥

ਜੀਉ ਅਰ ਸੂਖਮ ਅਸਥੂਲ ਸਰੀਰਿ ਸਭ ਪ੍ਰਭ ਕਾ ਹੀ ਹੈ ਔਰ ਸਾਕਤ ਕਹਤੇ ਹੈਂ ਮੇਰਾ ਹੀ ਹੈ॥

ਪੰਨਾ ੧੧੩੯

ਅਹੰਬੁਧਿ ਦੁਰਮਤਿ ਹੈ ਮੈਲੀ ਬਿਨੁ ਗੁਰ ਭਵਜਲਿ ਫੇਰਾ ॥੩॥

(ਅਹੰ) ਅਹੰਕਾਰ ਕਰਕੇ ਜਿਨ ਜੀਵੋਂ ਕੀ ਬੁਧੀ ਮੈਲੀ ਹੋ ਰਹੀ ਹੈ ਤਿਨ ਦੁਰਮਤੀ ਨਿਗੁਰਜੋਂ ਕਾ ਸੰਸਾਰ ਮੈਂ ਫੇਰਾ ਹੈ ਭਾਵ ਯਿਹ ਕੇ ਜਨਮਤੇ ਮਰਤੇ ਹੈਂ॥੩॥

ਹੋਮ ਜਗ ਜਪ ਤਪ ਸਭਿ ਸੰਜਮ ਤਟਿ ਤੀਰਥਿ ਨਹੀ ਪਾਇਆ ॥

ਹੋਮ ਔਰ ਜਗ ਜਪ ਤਪ ਔਰ ਸਭ ਸੰਜਮ ਪੁਨ: ਤੀਰਥੋਂ ਕੇ ਤਟ ਪਰ ਰਹਣੇ ਸੇ ਭੀ ਪਰਮੇਸ੍ਵਰ ਪ੍ਰਾਪਤ ਨ ਹੂਆ॥

ਮਿਟਿਆ ਆਪੁ ਪਏ ਸਰਣਾਈ ਗੁਰਮੁਖਿ ਨਾਨਕ ਜਗਤੁ ਤਰਾਇਆ ॥੪॥੧॥੧੪॥

ਜੋ ਆਪਾ ਭਾਵ ਕੋ ਤਜਾਗ ਕਰ ਪਰਮੇਸ੍ਵਰ ਕੀ ਸਰਣ ਕੋ ਪ੍ਰਾਪਤਿ ਹੋਏ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਗੁਰਮੁਖੋਂ ਨੇ ਜਗਤ ਕੋ ਉਪਦੇਸ਼ ਦੇਕਰ ਤਰਾਇ ਦੀਆ ਹੈ॥੪॥੧॥੧੪॥

ਸ੍ਰੀ ਅਕਾਲ ਪੁਰਖ ਕੀ ਸਰਬ ਮੈਂ ਪੂਰਨਤਾ ਦਿਖਾਵਤੇ ਹੁਏ ਕਹਤੇ ਹੈਂ॥

ਭੈਰਉ ਮਹਲਾ ੫ ॥

ਬਨ ਮਹਿ ਪੇਖਿਓ ਤ੍ਰਿਣ ਮਹਿ ਪੇਖਿਓ ਗ੍ਰਿਹਿ ਪੇਖਿਓ ਉਦਾਸਾਏ ॥

ਬਨ ਮੈਂ ਦੇਖਜੋ (ਤ੍ਰਿਣਿ) ਘਾਸ ਮੈਂ ਭੀ ਦੇਖਜੋ ਗ੍ਰਹਣ ਔਰ ਤਯਾਗ ਮੈਂ ਭੀ ਦੇਖਜੋ ਵਾ ਗ੍ਰਸਤੀ ਵਾ ਤਯਾਗੀ ਦੋਨੋਂ ਮੈਂ ਦੇਖਜੋ ਹੈ॥

ਦੰਡਧਾਰ ਜਟਧਾਰੈ ਪੇਖਿਓ ਵਰਤ ਨੇਮ ਤੀਰਥਾਏ ॥੧॥

ਦੰਡ ਧਾਰੀ ਪੁਨ: ਜਟਾ ਧਾਰੀਓਂ ਔਰ ਬ੍ਰਤ ਨੇਮ ਔਰ ਤੀਰਥੋਂ ਮੈਂ ਭੀ ਦੇਖਜੋ ਹੈ॥੧॥

ਸੰਤਸੰਗਿ ਪੇਖਿਓ ਮਨ ਮਾਏਂ ॥

ਊਭ ਪਇਆਲ ਸਰਬ ਮਹਿ ਪੂਰਨ ਰਸਿ ਮੰਗਲ ਗੁਣ ਗਾਏ ॥੧॥ ਰਹਾਉ ॥

ਹੇ ਭਾਈ ਸੰਤੋਂ ਕਾ ਸੰਗ ਕਰ ਪਰਮੇਸ੍ਵਰ ਮਨ ਵਿਖੇ ਹੀ ਦੇਖਾ ਹੈ ਜਬ (ਰਸਿ) ਪ੍ਰੇਮ ਸਹਤ ਮੰਗਲ ਰੂਪ ਗੁਣ ਗਾਏ ਤਬ (ਊਭ) ਅਕਾਸ ਔਰ (ਪਇਆਲ) ਪਤਾਲ ਮੈਂ ਪੁਨ: ਪ੍ਰਿਥਵੀ ਮੈਂ ਪੂਰਨ ਹੀ ਦੇਖਾ॥

ਜੋਗ ਭੇਖ ਸੰਨਿਆਸੈ ਪੇਖਿਓ ਜਤਿ ਜੰਗਮ ਕਾਪੜਾਏ ॥

ਪੁਨ: ਪਰਮੇਸ੍ਵਰ ਜੋਗੀ ਸੰਨਿਆਸੀ ਆਦਿ ਭੇਖੋਂ ਮੈਂ ਦੇਖਾ ਹੈ ਜਤੀ ਅਰੁ ਸੰਗਮੋਂ ਅਰ ਕਾਪੜੀ ਪੰਥ ਮੈਂ ਭੀ ਬਯਾਪਕ ਹੈ॥

ਤਪੀ ਤਪੀਸੁਰ ਮੁਨਿ ਮਹਿ ਪੇਖਿਓ ਨਟ ਨਾਟਿਕ ਨਿਰਤਾਏ ॥੨॥

ਤਪਸ੍ਵੀਓਂ ਮੁਨੀਸ੍ਵਰੋਂ ਔਰ (ਨਟ) ਬਾਜੀਗਰ ਔ (ਨਾਟਿਕ) ਤਮਾਸਾ ਕਰਨ ਵਾਲੇ ਮਦਾਰੀ ਆਦਿਕ ਔਰ (ਨਿਰਤਾਏ) ਨਿਰਤਕਾਰੀਓਂ ਮੈਂ ਭੀ ਪੇਖਿਜੋ ਹੈ॥੨॥

ਚਹੁ ਮਹਿ ਪੇਖਿਓ ਖਟ ਮਹਿ ਪੇਖਿਓ ਦਸ ਅਸਟੀ ਸਿੰਮ੍ਰਿਤਾਏ ॥

ਚਾਰੋਂ ਬੇਦੋਂ ਮੈਂ ਖਟ ਸਾਸਤ੍ਰੋਂ ਮੈਂ ਔਰ ਅਠਾਰੋਂ ਪੁਰਾਨੋਂ ਮੈਂ ਔਰ ਸਤਾਈ ਸਿੰਮ੍ਰਿਤੀਓਂ ਮੈਂ ਭੀ ਪੇਖਿਜੋ ਹੈ॥

ਸਭ ਮਿਲਿ ਏਕੋ ਏਕੁ ਵਖਾਨਹਿ ਤਉ ਕਿਸ ਤੇ ਕਹਉ ਦੁਰਾਏ ॥੩॥

ਸਭੀ ਮਿਲ ਕਰ ਏਕੋ ਏਹੀ ਬਾਤ ਕਹਤੇ ਹੈਂ ਕਿ ਏਕ ਵਾਹਿਗੁਰੂ ਹੀ ਸਰਬ ਸਥਾਨੋਂ ਮੇਂ ਪੂਰਨ ਹੋ ਰਹਾ ਤੋ ਕਿਸ ਪਾਸੋਂ ਲੁਕਾਕੇ ਕਹਾਂ॥੧॥

ਅਗਹ ਅਗਹ ਬੇਅੰਤ ਸੁਆਮੀ ਨਹ ਕੀਮ ਕੀਮ ਕੀਮਾਏ ॥

(ਅਗਹ ਅਗਹ) ਮਨ ਬਾਣੀ ਕਾ ਪਰਾ ਮੇਰਾ ਸ੍ਵਾਮੀ ਵਾਹਿਗੁਰੂ ਬੇਅੰਤ ਹੈ ਤੀਨੋਂ ਕਾਲ ਕੀਮਤ ਮੈਂ ਨਹੀਂ ਆਵਤਾ ਹੈ॥

ਜਨ ਨਾਨਕ ਤਿਨ ਕੈ ਬਲਿ ਬਲਿ ਜਾਈਐ ਜਿਹ ਘਟਿ ਪਰਗਟੀਆਏ ॥੪॥੨॥੧੫॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਜਨੋਂ ਕੋ ਸਦੀਵ ਬਲਿਹਾਰਨੇ ਜਾਈਏ ਜਿਨਕੇ ਰਿਦੇ ਵਿਖੇ ਸ੍ਵਾਮੀ ਜੀ ਪ੍ਰਗਟਿ ਹੋਇ ਆਏ ਹੈਂ॥੪॥੨॥੧੫॥

ਭੈਰਉ ਮਹਲਾ ੫ ॥

ਨਿਕਟਿ ਬੁਝੈ ਸੋ ਬੁਰਾ ਕਿਉ ਕਰੈ ॥

ਜੋ ਨਿਕਟ ਜਾਣ ਲੇਵੇ ਸੋ ਕਿਸੀ ਕਾ ਬੁਰਾ (ਕਿਉ) ਕਿਸ ਵਾਸਤੇ ਕਰੈ ਭਾਵ ਵਹੁ ਕਿਸੀ ਕਾ ਬੁਰਾ ਨਹੀਂ ਕਰਤਾ ਹੈ॥

ਬਿਖੁ ਸੰਚੈ ਨਿਤ ਡਰਤਾ ਫਿਰੈ ॥

ਜੋ ਪੁਰਸ ਵਿਸ਼ਜੋਂ ਕਾ ਸੰਚੈ ਕਰਤਾ ਹੈ ਭਾਵ ਮਾਇਆ ਪਦਾਰਥ ਸੋ ਨਿਤਾਪ੍ਰਤ ਡਰਤਾ ਫਿਰਤਾ ਹੈ ਭਾਵ ਕਬੀ ਨਿਰਭੈ ਨਹੀਂ ਹੋਤਾ ਹੈ॥

ਹੈ ਨਿਕਟੇ ਅਰੁ ਭੇਦੁ ਨ ਪਾਇਆ ॥

ਵਾਹਿਗੁਰੂ ਤੋ ਸਮੀਪ ਹੀ ਹੈ ਪਰੰਤੂ ਭੇਦ ਨਹੀਂ ਪਾਇਆ ਜਾਤਾ ਜੇ ਕਹੇ ਭੇਦ ਕਿਯੋਂ ਨਹੀਂ ਪਾਇਆ ਜਾਤਾ ਤਿਸ ਪਰ ਕਹਤੇ ਹੈਂ॥

ਬਿਨੁ ਸਤਿਗੁਰ ਸਭ ਮੋਹੀ ਮਾਇਆ ॥੧॥

ਸਤਿਗੁਰੋਂ ਸੇ ਬਿਨਾਂ ਸਭ ਸ੍ਰਿਸ਼ਟੀ ਮਾਯਾ ਨੇ ਮੋਹਤ ਕਰ ਛੋਡੀ ਹੈ॥੧॥

ਨੇੜੈ ਨੇੜੈ ਸਭੁ ਕੋ ਕਹੈ ॥

ਗੁਰਮੁਖਿ ਭੇਦੁ ਵਿਰਲਾ ਕੋ ਲਹੈ ॥੧॥ ਰਹਾਉ ॥

ਪਰਮੇਸ੍ਵਰ ਨਿਕਟ ਹੈ ਨਿਕਟ ਹੈ ਸਭ ਕੋਈ ਕਹਤਾ ਹੈ ਪਰੰਤੂ ਇਸ ਭੇਦ ਕੋ ਕੋਈ ਵਿਰਲਾ ਹੀ ਗੁਰਮੁਖਿ ਲਖਦਾ ਹੈ॥

ਨਿਕਟਿ ਨ ਦੇਖੈ ਪਰ ਗ੍ਰਿਹਿ ਜਾਇ ॥

ਦਰਬੁ ਹਿਰੈ ਮਿਥਿਆ ਕਰਿ ਖਾਇ ॥

ਜੋ ਵਾਹਿਗੁਰੂ ਕੋ ਨਿਕਟ ਨਹੀਂ ਦੇਖਤਾ ਸੋ ਪਰਾਏ ਘਰ ਵਿਖੇ ਭਾਵ ਪਰ ਇਸਤ੍ਰੀ ਮੈਂ ਰਮਨ ਕਰਨ ਜਾਤਾ ਹੈ ਦਰਬ ਕੋ ਚੁਰਾਵਤਾ ਹੈ ਔਰ ਝੂਠ ਬੋਲ ਕਰ ਖਾਤਾ ਹੈ॥

ਪਈ ਠਗਉਰੀ ਹਰਿ ਸੰਗਿ ਨ ਜਾਨਿਆ ॥

ਬਾਝੁ ਗੁਰੂ ਹੈ ਭਰਮਿ ਭੁਲਾਨਿਆ ॥੨॥

ਮਾਯਾ ਕੀ ਠਗੌਰੀ ਪਈ ਹੋਈ ਹੈ ਇਸੀ ਤੇ ਹਰੀ ਕੋ ਨਹੀਂ ਜਾਨਿਆ ਹੈ ਸਤਿਗੁਰੋਂ ਸੇ ਬਿਨਾਂ ਜੀਵ ਭਰਮ ਵਿਖੇ ਭੂਲ ਰਹਾ ਹੈ॥

ਨਿਕਟਿ ਨ ਜਾਨੈ ਬੋਲੈ ਕੂੜੁ ॥

ਮਾਇਆ ਮੋਹਿ ਮੂਠਾ ਹੈ ਮੂੜੁ ॥

ਜੌ ਵਾਹਿਗੁਰੂ ਕੋ ਪਾਸ ਨਹੀਂ ਜਾਨਤਾ ਤੌ ਝੂਠ ਬੋਲਤਾ ਹੈ (ਮੂੜ) ਮੂਰਖ ਜੀਵ ਮਾਇਆ ਮੋਹ ਕਰ ਠਗਾ ਹੂਆ ਹੈ॥

ਅੰਤਰਿ ਵਸਤੁ ਦਿਸੰਤਰਿ ਜਾਇ ॥

ਬਾਝੁ ਗੁਰੂ ਹੈ ਭਰਮਿ ਭੁਲਾਇ ॥੩॥

ਆਤਮ ਵਸਤੂ ਹਿਰਦੇ ਕੇ ਬੀਚ ਹੀ ਹੈ ਪਰੰਤੂ ਦਿਸਾਂਤਰੋਂ ਮੈਂ ਤਿਸ ਕੇ ਢੂੰਢਣੇ ਕੋ ਜਾਤਾ ਹੈ ਗੁਰੋਂ ਸੇ ਬਿਨਾਂ ਭਰਮ ਕਾ ਭੁਲਾਯਾ ਹੂਆ ਹੈ॥੩॥

ਜਿਸੁ ਮਸਤਕਿ ਕਰਮੁ ਲਿਖਿਆ ਲਿਲਾਟ ॥

ਜਿਸ ਪੁਰਸ ਕੇ (ਲਿਲਾਟ) ਮਾਥੇ ਪੁਰ ਵਾਹਿਗੁਰੂ ਨੇ ਸ੍ਰੇਸ੍ਟ ਕਰਮੁ ਲਿਖਾ ਹੈ॥

ਸਤਿਗੁਰੁ ਸੇਵੇ ਖੁਲ੍ਹੇ ਕਪਾਟ ॥

ਸਤਿਗੁਰੋਂ ਕੇ ਸੇਵਨੇ ਕਰ ਤਿਸ ਪੁਰਸ ਕੇ ਜੜਤਾ ਵਾ ਪੰਚ ਕੋਸ ਰੂਪੀ (ਕਪਾਟ) ਤਖਤੇ ਖੁਲ ਗਏ ਹੈਂ॥

ਅੰਤਰਿ ਬਾਹਰਿ ਨਿਕਟੇ ਸੋਇ ॥

ਜਨ ਨਾਨਕ ਆਵੈ ਨ ਜਾਵੈ ਕੋਇ ॥੪॥੩॥੧੬॥

ਸੋ ਵਾਹਿਗੁਰੂ ਜਿਸਨੇ ਅੰਤਰ ਬਾਹਰ ਸਦੀਵ ਨਿਕਟ ਹੀ ਜਾਨਿਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਸੋ ਕੋਈ ਆਵਤਾ ਜਾਤਾ ਨਹੀਂ ਹੈ ਅਰਥਾਤ ਜਨਮਤਾ ਮਰਤਾ ਨਹੀਂ ਹੈ॥੪॥੩॥੧੯॥ ਬੇਨਤੀ॥

ਭੈਰਉ ਮਹਲਾ ੫ ॥

ਜਿਸੁ ਤੂ ਰਾਖਹਿ ਤਿਸੁ ਕਉਨੁ ਮਾਰੈ ॥

ਹੇ ਹਰੀ ਜਿਸਕੀ ਤੂੰ ਰਖ੍ਯਾ ਕਰੈ ਤਿਸ ਕੋ ਕੌਨ ਮਾਰ ਸਕਤਾ ਹੈ ਭਾਵ ਕੋਈ ਨਹੀਂ ਮਾਰ ਸਕਤਾ॥

ਸਭ ਤੁਝ ਹੀ ਅੰਤਰਿ ਸਗਲ ਸੰਸਾਰੈ ॥

ਸਰਬ ਪ੍ਰਕਾਰ ਸੰਸਾਰ ਸਭ ਤੇਰੇ ਹੀ ਅੰਤਰ ਭੂਤ ਹੈ॥

ਕੋਟਿ ਉਪਾਵ ਚਿਤਵਤ ਹੈ ਪ੍ਰਾਣੀ ॥

ਕਰੋੜੋਂ ਹੀ ਉਪਾਵ ਪ੍ਰਾਣੀ ਆਪਣੇ ਲਾਭ ਕੇ ਵਾਸਤੇ ਸੋਚਤਾ ਹੈ॥

ਸੋ ਹੋਵੈ ਜਿ ਕਰੈ ਚੋਜ ਵਿਡਾਣੀ ॥੧॥

ਪਰੰਤੂ ਹੇ (ਚੋਜ ਵਿਡਾਣੀ) ਅਚਰਜ ਕੌਤਕ ਵਾਲੇ ਵਾਹਗੁਰੂ ਜੋ ਤੂੰ ਕਰਤਾ ਹੈਂ ਸੋਈ ਹੋਤਾ ਹੈ॥੧॥

ਰਾਖਹੁ ਰਾਖਹੁ ਕਿਰਪਾ ਧਾਰਿ ॥

ਤੇਰੀ ਸਰਣਿ ਤੇਰੈ ਦਰਵਾਰਿ ॥੧॥ ਰਹਾਉ ॥

ਹੇ ਅਕਾਲ ਪੁਰਖ ਕਿਰਪਾ ਧਾਰ ਰਖ੍ਯਾ ਕਰੋ ਰਖ੍ਯਾ ਕਰੋ ਦੋ ਵੇਰ ਰਖ੍ਯਕ ਪਦ ਕਹਣੇ ਸੇ ਅਤੀ ਆਰਤਤਾ ਦਿਖਾਈ ਹੈ ਭਾਵ ਸੀਘ੍ਰ ਰਖ੍ਯਾ ਕਰੋ ਤੇਰੀ ਸਰਣ ਕੋ ਪ੍ਰਾਪਤਿ ਭਏ ਹਾਂ ਔਰ ਤੇਰੇ (ਦਰਵਾਰਿ) ਸਤਿਸੰਗ ਕੋ ਸੇਵਤੇ ਹਾਂ॥

ਜਿਨਿ ਸੇਵਿਆ ਨਿਰਭਉ ਸੁਖਦਾਤਾ ॥

ਹੇ ਨਿਰਭਉ ਸੁਖ ਦਾਤਾ ਵਾਹਿਗੁਰੂ ਜਿਸਨੇ ਤੈਨੂੰ ਸੇਵਿਆ ਹੈ॥

ਤਿਨਿ ਭਉ ਦੂਰਿ ਕੀਆ ਏਕੁ ਪਰਾਤਾ ॥

ਤਿਸਨੇ ਜਨਮ ਮਰਨ ਆਦਿਕੋਂ ਕਾ ਭਯ ਦੂਰ ਕਰ ਲੀਆ ਹੈ ਅਰੁ ਏਕ ਤੇਰੇ ਕੋ (ਪਰਾਤਾ) ਪਹਿਚਾਨਾ ਹੈ॥

ਜੋ ਤੂ ਕਰਹਿ ਸੋਈ ਫੁਨਿ ਹੋਇ ॥

ਮਾਰੈ ਨ ਰਾਖੈ ਦੂਜਾ ਕੋਇ ॥੨॥

ਹੇ ਵਾਹਿਗੁਰੂ ਜੋ ਕੁਛ ਤੂੰ ਕਰਤਾ ਹੈਂ ਸੋਈ ਹੋਤਾ ਹੈ ਮਾਰਨੇ ਵਾਲਾ ਯਾ ਰਖ੍ਯਾ ਕਰਨੇ ਵਾਲਾ ਦੂਸਰਾ ਔਰ ਕੋਈ ਨਹੀਂ ਹੈ॥੨॥ ਅਬ ਅਸੀ ਅਪਣੇ ਮਨ ਪ੍ਰਤੀ ਐਸੇ ਕਹਤੇ ਹੈਂ॥

ਕਿਆ ਤੂ ਸੋਚਹਿ ਮਾਣਸ ਬਾਣਿ ॥

ਅੰਤਰਜਾਮੀ ਪੁਰਖੁ ਸੁਜਾਣੁ ॥

ਹੇ ਭਾਈ ਤੂੰ ਮਨੁਖ ਸੁਭਾਵ ਕਰ ਕਿਆ ਸੋਚਤਾ ਹੈਂ ਵਹੁ ਅਕਾਲ ਪੁਰਖੁ ਅੰਤਰਿਜਾਮੀ ਹੈ ਔਰ ਬਡਾ ਚਤੁਰੁ ਹੈ॥

ਏਕ ਟੇਕ ਏਕੋ ਆਧਾਰੁ ॥

ਤਾਂਤੇ ਮਨ ਬਾਣੀ ਕਰਕੇ ਏਕ ਵਾਹਗੁਰੂ ਕਾ ਹੀ (ਆਧਾਰੁ) ਆਸਰਾ ਕਰੁ॥

ਸਭ ਕਿਛੁ ਜਾਣੈ ਸਿਰਜਣਹਾਰੁ ॥੩॥

ਵਹੁ (ਸਿਰਜਣ ਹਾਰੁ) ਸ੍ਰਿਸ੍ਰੀ ਕੇ ਰਚਨੇ ਵਾਲਾ ਵਾਹਗੁਰੂ ਸਭ ਕਿਛੁ ਜਾਣ ਰਹਾ ਹੈ॥੩॥

ਜਿਸੁ ਊਪਰਿ ਨਦਰਿ ਕਰੇ ਕਰਤਾਰੁ ॥

ਪੰਨਾ ੧੧੪੦

ਤਿਸੁ ਜਨ ਕੇ ਸਭਿ ਕਾਜ ਸਵਾਰਿ ॥

ਕਰਤਾਰ ਜਿਸਦੇ ਉਪਰ ਕ੍ਰਿਪਾ ਦ੍ਰਿਸ਼ਟੀ ਕਰਤਾ ਹੈ ਤਿਸ ਪੁਰਸ਼ ਕੇ ਸੰਪੂਰਨ ਕਾਜ ਆਪ ਸਵਾਰ ਦੇਤਾ ਹੈ॥

ਤਿਸ ਕਾ ਰਾਖਾ ਏਕੋ ਸੋਇ ॥
ਜਨ ਨਾਨਕ ਅਪੜਿ ਨ ਸਾਕੈ ਕੋਇ ॥੪॥੪॥੧੭॥

ਔ ਤਿਸ ਕਾ ਰਖਜਕ ਸੋਈ ਏਕ ਅਦੁਤੀ ਵਾਹਿਗੁਰੂ ਹੋਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਦਾਸ ਕੋ ਕੋਈ (ਅਪੜਿ) ਪਹੁਚ ਨਹੀਂ ਸਕਤਾ ਹੈ ਭਾਵ ਤਿਸ ਕਾ ਕੋਈ ਬਿਘਨ ਕਾਰੀ ਨਹੀਂ ਹੋ ਸਕਤਾ ਹੈ॥੪॥੪॥੧੭॥

ਪਰਮ ਪੁਰਖ ਜੀ ਤੇ ਸਨਮੁਖ ਬੇਨਤੀ ਕਰਤੇ ਹੁਏ ਕਹਤੇ ਹੈਂ॥

ਭੈਰਉ ਮਹਲਾ ੫ ॥
ਤਉ ਕੜੀਐ ਜੇ ਹੋਵੈ ਬਾਹਰਿ ॥

ਹੇ ਹਰੀ ਤੌਂ ਝੂਰੀਏ ਜੇਕਰ ਤੇਰੀ ਆਗਜਾਂ ਸੇ ਕਛੁ ਬਾਹਰ ਹੋਵੈ ਭਾਵ ਸਭ ਕਛੁ ਹੁਕਮ ਵਿਚ ਹੈ॥

ਤਉ ਕੜੀਐ ਜੇ ਵਿਸਰੈ ਨਰਹਰਿ ॥

ਤੌਂ ਝੂਰੀਏ ਜੇਕਰ ਹੇ (ਨਰਹਰਿ) ਨਰਸਿੰਘ ਰੂਪ ਵਾਹਿਗੁਰੂ ਤੇਰਾ ਨਾਮੁ ਵਿਸਰ ਜਾਵੇ॥

ਤਉ ਕੜੀਐ ਜੇ ਦੂਜਾ ਭਾਏ ॥
ਕਿਆ ਕੜੀਐ ਜਾਂ ਰਹਿਆ ਸਮਾਏ ॥੧॥

ਤੌਂ ਝੂਰਨਾ ਕਰੀਏ ਜੇ ਦ੍ਵੈਤ ਭਾਵ ਹੋ ਜਾਵੈ ਕਯਾ ਝੁਰੀਏ ਜੋ ਸਰਬ ਮੈਂ ਹੇ ਵਾਹਿਗੁਰੂ ਤੇਰੇ ਕੋ (ਸਮਾਏ) ਬਜਾਪਕ ਜਾਣ ਲੀਆ॥੧॥

ਮਾਇਆ ਮੋਹਿ ਕੜੇ ਕੜਿ ਪਚਿਆ ॥
ਬਿਨੁ ਨਾਵੈ ਭ੍ਰਮਿ ਭ੍ਰਮਿ ਭ੍ਰਮਿ ਖਪਿਆ ॥੧॥ ਰਹਾਉ ॥

ਏਹ ਜੀਵ ਤੇਰੀ ਮਾਇਆ ਕੇ ਮੋਹ ਵਿਚ ਝੁਰ ਝੁਰ ਕਰ ਜਲ ਰਹਾ ਹੈ ਤੇਰੇ ਨਾਮ ਸੇ ਬਿਨਾਂ ਭ੍ਰਮ ਕਾ ਭ੍ਰਮਾਯਾ ਹੂਆ ਚਉਰਾਸੀ ਮੈਂ ਭ੍ਰਮ ਕਰ ਖਪਾ ਹੈ॥

ਤਉ ਕੜੀਐ ਜੇ ਦੂਜਾ ਕਰਤਾ ॥
ਤਉ ਕੜੀਐ ਜੇ ਅਨਿਆਇ ਕੋ ਮਰਤਾ ॥

ਤੌਂ ਝੂਰੀਏ ਜੇਕਰ ਔਰ ਕੋਈ ਦੂਸਰਾ ਕਰਤਾ ਹੋਵੈ ਪੁਨ: ਤੌਂ ਝੂਰੀਏ ਜੇ ਕਰ ਕੋਈ ਅਨਜਾਇ ਕਰ ਮਰਤਾ ਹੋਵੈ॥

ਤਉ ਕੜੀਐ ਜੇ ਕਿਛੁ ਜਾਣੈ ਨਾਹੀ ॥
ਕਿਆ ਕੜੀਐ ਜਾਂ ਭਰਪੂਰਿ ਸਮਾਹੀ ॥੨॥

ਤੌਂ ਝੂਰਨਾ ਕਰੀਏ ਜੇਕਰ ਹੇ ਵਾਹਗੁਰੂ ਤੂੰ ਅਨਜਾਣ ਹੋਵੈ ਕਿਸ ਵਾਸਤੇ ਝੁਰੀਏ ਜੋ ਤੂੰ ਏਕ ਰਸ ਬਜਾਪਕ ਹੋ ਰਹਾ ਹੈਂ॥੨॥

ਤਉ ਕੜੀਐ ਜੇ ਕਿਛੁ ਹੋਇ ਧਿਙਾਣੈ ॥
ਤਉ ਕੜੀਐ ਜੇ ਭੂਲਿ ਰੰਞਾਣੈ ॥

ਤੌਂ ਝੂਰੀਏ ਜੇਕਰ ਕੁਝ ਜੋਰਾ ਜੋਰੀ ਹੋਤਾ ਹੋ ਪੁਨਾ: ਤੌਂ ਝੂਰੀਏ ਜੇਕਰ ਭੁਲ ਕਰਕੇ ਕਿਸੀ ਕੋ ਦਬਾਵੇ ਵਾ ਦੁਖਾਵੇ॥

ਗੁਰਿ ਕਹਿਆ ਜੋ ਹੋਇ ਸਭੁ ਪ੍ਰਭ ਤੇ ॥

ਜਬ ਗੁਰੋਂ ਨੇ ਏਹੁ ਉਪਦੇਸੁ ਕੀਆ ਕਿ ਜੋ ਕੁਛ ਹੋਤਾ ਹੈ ਸੋ ਸਭ ਪ੍ਰਭੂ ਸੇ ਹੀ ਹੋਤਾ ਹੈ॥

ਤਬ ਕਾੜਾ ਛੋਡਿ ਅਚਿੰਤ ਹਮ ਸੋਤੇ ॥੩॥

ਤਬ ਝੂਰਨਾ ਤਿਆਗ ਕਰ ਪੁਨ: ਚਿੰਤਾ ਸੇ ਰਹਿਤ ਹੋ ਕਰ ਹਮ ਸੋਵਤੇ ਭਏ ਹੈਂ॥੩॥

ਪ੍ਰਭ ਤੂਹੈ ਠਾਕੁਰੁ ਸਭੁ ਕੋ ਤੇਰਾ ॥

ਹੇ ਪ੍ਰਭੂ ਤੂਹੀ ਸਭਕਾ (ਠਾਕੁਰ) ਸ੍ਵਾਮੀ ਹੈਂ ਔਰ ਸਭ ਕੋਈ ਤੇਰਾ ਦਾਸੁ ਹੈ॥

ਜਿਉ ਭਾਵੈ ਤਿਉ ਕਰਹਿ ਨਿਬੇਰਾ ॥

ਜਿਉਂ ਤੇਰੇ ਕੋ ਭਾਵਤਾ ਹੈ ਤਿਸੀ ਪ੍ਰਕਾਰ ਸਰਬ ਜੀਵੋਂ ਕਾ (ਨਿਬੇਰਾ) ਨਜਾਉਂ ਕਰਤਾ ਹੈ॥

ਦੁਤੀਆ ਨਾਸਤਿ ਇਕੁ ਰਹਿਆ ਸਮਾਇ ॥

ਦੂਸਰਾ ਨਹੀਂ ਹੈ ਏਕ ਤੂਹੀ ਸਰਬ ਮੈਂ ਸਮਾਇ ਰਹਾ ਹੈਂ॥

ਰਾਖਹੁ ਪੈਜ ਨਾਨਕ ਸਰਣਾਇ ॥੪॥੫॥੧੮॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਆਪ ਕੀ ਸਰਣ ਆਇਆ ਹੂੰ ਮੇਰੀ ਪ੍ਰਤਗਜਾ ਰਖੋ॥੪॥੫॥੧੮॥

ਨਾਮ ਤੇ ਬਿਨਾਂ ਸਭ ਕਰਮੋਂ ਕੀ ਦ੍ਰਿਸ੍ਟਾਂਤੋਂ ਕਰ ਨਿਸਫਲਤਾ ਦਿਖਾਵਤੇ ਹੈਂ॥

ਭੈਰਉ ਮਹਲਾ ੫ ॥

ਬਿਨੁ ਬਾਜੇ ਕੈਸੋ ਨਿਰਤਿਕਾਰੀ ॥

ਬਿਨੁ ਕੰਠੈ ਕੈਸੇ ਗਾਵਨਹਾਰੀ ॥

(ਬਿਨੁ ਬਾਜੇ) ਸਾਜ ਸੇ ਬਿਨਾਂ ਨਿਰਤਕਾਰੀ ਕੈਸੇ ਪੁਨ: ਕੰਠ ਸੇ ਬਿਨਾਂ ਗਾਵਨ ਹਾਰੀ ਕੈਸੇ ਭਾਵ ਯਹਿ ਕਿ ਬਜਰਥ ਹੈਂ॥

ਜੀਲ ਬਿਨਾ ਕੈਸੇ ਬਜੈ ਰਬਾਬ ॥

ਨਾਮ ਬਿਨਾ ਬਿਰਥੇ ਸਭਿ ਕਾਜ ॥੧॥

(ਜੀਲ) ਰਬਾਬ ਕੀ ਏਕ ਤਾਰ ਹੋਤੀ ਹੈ ਤਿਸਸੇ ਬਿਨਾਂ ਰਬਾਬ ਕੈਸੇ ਬਜੇ ਭਾਵ ਨਹੀਂ ਬਾਜਤਾ ਤਿਸੀ ਪ੍ਰਕਾਰ ਨਾਮ ਸੇ ਬਿਨਾ ਸਭ ਕਾਰਜ ਬਯੋਹਾਰ ਬਜਰਥ ਹੈਂ॥੧॥

ਨਾਮ ਬਿਨਾ ਕਹਹੁ ਕੋ ਤਰਿਆ ॥

ਬਿਨੁ ਸਤਿਗੁਰ ਕੈਸੇ ਪਾਰਿ ਪਰਿਆ ॥੧॥ ਰਹਾਉ ॥

ਪਰਮੇਸਰ ਕੇ ਮਾਨ ਸੇ ਬਿਨਾਂ ਕਹੋ ਕੌਨ ਤਰਿਆ ਹੈ ਭਾਵ ਕੋਈ ਨਹੀਂ ਤਰਿਆ॥ ਬਿਨਾਂ ਸਤਿਗੁਰੋਂ ਸੇ ਕਿਸਤਰਾਂ ਕੋਈ ਸੰਸਾਰ ਸਮੁੰਦ੍ਰ ਤੇ ਪਾਰ ਪੜਾ ਹੈ ਭਾਵ ਨਹੀਂ ਪੜਾ ਹੈ॥੧॥

ਬਿਨੁ ਜਿਹਵਾ ਕਹਾ ਕੋ ਬਕਤਾ ॥

ਬਿਨੁ ਸ੍ਰਵਨਾ ਕਹਾ ਕੋ ਸੁਨਤਾ ॥

ਬਿਨਾਂ ਜਿਹਬਾ ਕੇ ਕੋਈ ਕਹਾਂ ਬੋਲ ਸਕਤਾ ਹੈ ਬਿਨਾਂ ਕਾਨੋਂ ਕੇ ਕੋਈ ਕਹਾਂ ਸੁਨ ਸਕਤਾ ਹੈ?

ਬਿਨੁ ਨੇਤ੍ਰਾ ਕਹਾ ਕੋ ਪੇਖੈ ॥

ਨਾਮ ਬਿਨਾ ਨਰੁ ਕਹੀ ਨ ਲੇਖੈ ॥੨॥

ਨੇਤ੍ਰੋਂ ਸੇ ਬਿਨਾਂ ਕਹਾਂ ਕੋਈ ਦੇਖ ਸਕਤਾ ਹੈ? ਭਾਵ ਕੋਈ ਭੀ ਦੇਖ ਨਹੀਂ ਸਕਤਾ ਹੈ ਇਸੀ ਪ੍ਰਕਾਰ ਨਾਮ ਸੇ ਬਿਨਾਂ ਪਰਸ ਭੀ ਕਿਸੀ ਕੰਮ ਮੈਂ ਨਹੀਂ ਹੈ॥੨॥

ਬਿਨੁ ਬਿਦਿਆ ਕਹਾ ਕੋਈ ਪੰਡਿਤ ॥

ਬਿਨੁ ਅਮਰੈ ਕੈਸੇ ਰਾਜ ਮੰਡਿਤ ॥

ਵਿਦਜਾ ਸੇ ਬਿਨਾਂ ਕਹਾਂ ਕੋਈ ਪੰਡਤ ਹੂਆ ਹੈ॥ ਹੁਕਮ ਸੇ ਬਿਨਾਂ ਰਾਜ ਕਰਕੇ ਰਾਜਾ ਕੈਸੇ ਭੂਖਤ ਹੋ ਸਕਤਾ ਹੈ?

ਬਿਨੁ ਬੂਝੇ ਕਹਾ ਮਨੁ ਠਹਰਾਨਾ ॥

ਨਾਮ ਬਿਨਾ ਸਭੁ ਜਗੁ ਬਉਰਾਨਾ ॥੩॥

ਪਰਮੇਸ੍ਵਰ ਕੀ ਗਜਾਤ ਸੇ ਬਿਨਾਂ ਮਨੁ ਕਹਾਂ ਠਹਿਰਤਾ ਹੈ? ਭਾਵ ਨਿਰਗੁਣ ਵਾ ਸਰਗੁਣ ਕੀ ਗਯਾਤ ਸੇ ਬਿਨਾਂ ਨਹੀਂ ਠਹਿਰਤਾ ਐਸੇ ਹੀ ਨਾਮ ਸੇ ਬਿਨਾਂ ਸਭ ਸੰਸਾਰ ਬੌਰਾ ਹੋ ਰਹਾ ਹੈ॥੩॥

ਬਿਨੁ ਬੈਰਾਗ ਕਹਾ ਬੈਰਾਗੀ ॥

ਬਿਨੁ ਹਉ ਤਿਆਗਿ ਕਹਾ ਕੋਊ ਤਿਆਗੀ ॥

ਬਿਨਾਂ ਬੈਰਾਗ ਸੇ ਕਹਾਂ ਬੈਰਾਗੀ ਹੋ ਸਕਤਾ ਹੈ ਹੰਤਾ ਕੇ ਤਿਆਗੇ ਬਿਨਾਂ ਕਹਾਂ ਕੋਈ ਤਿਆਗੀ ਹੋ ਸਕਤਾ ਹੈ?

ਬਿਨੁ ਬਸਿ ਪੰਚ ਕਹਾ ਮਨ ਚੂਰੇ ॥

ਨਾਮ ਬਿਨਾ ਸਦ ਸਦ ਹੀ ਝੂਰੇ ॥੪॥

ਕਾਮਾਦਿਕ ਪੰਚੋਂ ਕੇ ਬਸ ਹੂਏ ਬਿਨਾਂ ਮਨ ਕਹਾਂ ਚੂਰਨ ਹੋਤਾ ਹੈ ਭਾਵ ਨਹੀਂ ਹੋਤਾ ਇਸੀ ਪ੍ਰਕਾਰ ਨਾਮ ਸੇ ਬਿਨਾਂ ਮਨਬਾਣੀ ਕਰ ਜੀਵ ਸਦੀਵ ਝੂਰੇਗਾ॥੪॥

ਬਿਨੁ ਗੁਰ ਦੀਖਿਆ ਕੈਸੇ ਗਿਆਨੁ ॥

ਬਿਨੁ ਪੇਖੇ ਕਹੁ ਕੈਸੋ ਧਿਆਨੁ ॥

ਗੁਰੋਂ ਕੀ ਸਿਖਯਾ ਸੇ ਬਿਨਾਂ ਗਜਾਨੁ ਕੈਸੇ ਹੋਤਾ ਹੈ ਭਾਵ ਨਹੀਂ ਹੋਤਾ॥ ਦੇਖੇ ਸੇ ਬਿਨਾਂ ਕਹੋ ਧਜਾਨੁ ਕੈਸੇ ਲਗ ਸਕਤਾ ਹੈ॥

ਬਿਨੁ ਭੈ ਕਥਨੀ ਸਰਬ ਬਿਕਾਰ ॥

ਕਹੁ ਨਾਨਕ ਦਰ ਕਾ ਬੀਚਾਰ ॥੫॥੬॥੧੯॥

ਪਰਮੇਸਰ ਕੇ ਭੈ ਸੇ ਬਿਨਾਂ ਜਿਤਨੀ ਕਥਨੀ ਹੈ ਸਭ ਵਿਕਾਰ ਰੂਪ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਪਰਮੇਸ੍ਵਰ ਕੇ ਦਰ ਕਾ ਬੀਚਾਰੁ ਕਹਾਂ ਹੈ? ॥੫॥੬॥੧੯॥

ਅਨੇਕ ਪ੍ਰਕਾਰੋਂ ਕੇ ਰੋਗ ਦਿਖਾਵਤੇ ਹੂਏ ਕਹਤੇ ਹੈਂ॥

ਭੈਰਉ ਮਹਲਾ ੫ ॥

ਹਉਮੈ ਰੋਗੁ ਮਾਨੁਖ ਕਉ ਦੀਨਾ ॥

ਕਾਮ ਰੋਗਿ ਮੈਗਲੁ ਬਸਿ ਲੀਨਾ ॥

ਹੰਤਾ ਮਮਤਾ ਰੂਪ ਰੋਗ ਮਾਨੁਖ ਕੋ ਦੇ ਦੀਆ ਹੈ ਕਾਮ ਰੋਗ ਨੇ ਹਸਤੀ ਕੋ ਬਸ ਕਰ ਲੀਆ ਹੈ॥

ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ ॥

ਨਾਦ ਰੋਗਿ ਖਪਿ ਗਏ ਕੁਰੰਗਾ ॥੧॥

ਦ੍ਰਿਸ੍ਟੀ ਰੋਗ ਕਰ ਪਤੰਗ ਜਲ ਕਰ ਮਰ ਜਾਤੇ ਭਏ ਹੈਂ ਇਸੀਤਰਾਂ ਸੁੰਦਰ ਵਾਜੇ ਦੀ ਅਵਾਜ ਉਪਰ ਮ੍ਰਿਗ ਮੋਹਤ ਹੋ ਕਰ ਖਪ ਜਾਤੇ ਭਏ ਹੈਂ॥੧॥

ਜੋ ਜੋ ਦੀਸੈ ਸੋ ਸੋ ਰੋਗੀ ॥

ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥੧॥ ਰਹਾਉ ॥

ਜੋ ਜੋ ਦ੍ਰਿਸਟ ਆਵਤਾ ਹੈ ਸਭ ਰੋਗੀ ਹੀ ਹੈ ਜੇ ਕਹੇ ਕੋਈ ਰੋਗ ਸੇ ਰਹਿਤ ਭੀ ਹੈ ਤਿਸ ਪਰ ਕਹਤੇ ਹੈਂ (ਜੋਗੀ) ਪਰਮੇਸਰ ਕੇ ਸਾਥ ਜੁੜਨੇ ਵਾਲਾ ਮੇਰਾ ਸਤਿਗੁਰੂ ਰੋਗ ਸੇ ਰਹਿਤ ਹੈ॥

ਜਿਹਵਾ ਰੋਗਿ ਮੀਨੁ ਗ੍ਰਸਿਆਨੋ ॥

ਬਾਸਨ ਰੋਗਿ ਭਵਰੁ ਬਿਨਸਾਨੋ ॥

ਜਿਹਬਾ ਕੇ ਰੋਗ ਨੇ ਮਛ ਕੋ ਜਲ ਮੈਂ ਸੇ ਪਕੜ ਕਰ ਲੈ ਆਂਦਾ ਹੈ॥ ਸੁਗੰਧਤਾ ਦੇ ਰੋਗ ਸੇ ਭਵਰਾ ਨਸਟ ਹੋਤਾ ਭਯਾ ਹੈ॥

ਹੇਤ ਰੋਗ ਕਾ ਸਗਲ ਸੰਸਾਰਾ ॥

ਸੰਪੂਰਨ ਰੋਗੋਂ ਕਾ ਕਾਰਣ ਸੰਸਾਰ ਹੈ ਵਾ (ਹੇਤ) ਮੋਹ ਕਾ ਰੋਗ ਸਭ ਸੰਸਾਰ ਮੇਂ ਹੈ॥

ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ ॥੨॥

ਤੀਨ ਪ੍ਰਕਾਰ ਕੇ ਰੋਗੋਂ ਮੈਂ ਹੀ ਸਭ ਵਿਕਾਰੋਂ ਕਾ ਸਮਦਾਉ ਬਧਤਾ ਹੈ ਭਾਵ ਸੇ ਰਜੋ ਤਮੋ ਸਤੋ ਗੁਣ ਰੋਗ ਰੂਪੋਂ ਮੈਂ ਹੀ ਵਿਕਾਰ ਬਧਤੇ ਹੈਂ॥੨॥ ਪੀਛੇ ਕਾਇਓਂ ਰੂਪ ਰੋਗ ਕਹਾ ਅਬ ਕਾਰਣ ਰੂਪ ਰੋਗ ਕਹਤੇ ਹੈਂ॥

ਰੋਗੇ ਮਰਤਾ ਰੋਗੇ ਜਨਮੈ ॥

ਅਗਜਾਨ ਰੋਗ ਕਰ ਜੀਵ ਜਨਮਤਾ ਮਰਤਾ ਰਹਿਤਾ ਹੈ॥

ਰੋਗੇ ਫਿਰਿ ਫਿਰਿ ਜੋਨੀ ਭਰਮੈ ॥

ਪੁਨ: ਅਗਜਾਨ ਰੋਗ ਕਰਕੇ ਹੀ ਬਾਰੰਬਾਰ ਜੋਨੀਓਂ ਵਿਖੇ ਭਰਮਤਾ ਹੈ॥

ਪੰਨਾ ੧੧੪੧

ਰੋਗ ਬੰਧ ਰਹਨੁ ਰਤੀ ਨ ਪਾਵੈ ॥

ਜੋ ਪੁਰਸ ਅਗਜਾਨ ਰੋਗ ਕਰ ਬੰਧਾਇਮਾਨ ਹੈ ਵਹੁ ਰਤੀ ਮਾਤ੍ਰ ਭੀ ਇਸਥਤੀ ਨਹੀਂ ਪਾਵਤਾ ਹੈ॥

ਬਿਨੁ ਸਤਿਗੁਰ ਰੋਗੁ ਕਤਹਿ ਨ ਜਾਵੈ ॥੩॥

ਸਤਿਗੁਰੋਂ ਸੇ ਬਿਨਾਂ ਅਗਜਾਨ ਰੋਗੁ ਕਬੀ ਨਹੀਂ ਜਾਤਾ॥੩॥

ਪਾਰਬ੍ਰਹਮਿ ਜਿਸੁ ਕੀਨੀ ਦਇਆ ॥

ਬਾਹ ਪਕੜਿ ਰੋਗਹੁ ਕਢਿ ਲਇਆ ॥

ਜਿਸ ਪੁਰਸ ਪਰ ਪਰਮੇਸ੍ਰਰ ਨੇ ਕ੍ਰਿਪਾ ਦ੍ਰਿਸਟੀ ਕਰੀ ਹੈ ਤਿਸ ਕੋ ਬਾਂਹ ਪਕੜ ਕਰ ਸੰਸਾਰ ਰੋਗ ਸੇ ਨਿਕਾਲ ਲੀਆ ਹੈ॥

ਤੂਟੇ ਬੰਧਨ ਸਾਧਸੰਗੁ ਪਾਇਆ ॥

ਕਹੁ ਨਾਨਕ ਗੁਰਿ ਰੋਗੁ ਮਿਟਾਇਆ ॥੪॥੭॥੨੦॥

ਜਬ ਸੰਤੋਂ ਕਾ ਸੰਗੁ ਪ੍ਰਾਪਤਿ ਹੂਆ ਤਬ ਸੰਪੂਰਨ ਸੰਸਾਰ ਬੰਧਨ ਤੂਟ ਜਾਤੇ ਭਏ ॥ ਸ੍ਰੀ ਗੁਰੂ ਜੀ ਕਹਤੇ ਹੈਂ ਸਤਿਗੁਰੋਂ ਨੇ ਅਗਜਾਨ ਰੋਗੁ ਮਿਟਾ ਦੀਆ ਹੈ॥੪॥੭॥੨੦॥

ਵਾਹਿਗੁਰੂ ਚਿਤ ਆਵਨ ਕਾ ਫਲੁ ਦਿਖਾਵਤੇ ਹੁਏ ਕਹਤੇ ਹੈਂ॥

ਭੈਰਉ ਮਹਲਾ ੫ ॥

ਚੀਤਿ ਆਵੈ ਤਾਂ ਮਹਾ ਅਨੰਦ ॥

ਚੀਤਿ ਆਵੈ ਤਾਂ ਸਭਿ ਦੁਖ ਭੰਜ ॥

ਹੇ ਭਾਈ ਜੇ ਪਰਮੇਸਰ ਚਿਤ ਮੈਂ ਆਵੈਂ ਤਾਂ ਅਤਜੰਤ ਅਨੰਦ ਪ੍ਰਾਪਤਿ ਹੋਤਾ ਹੈ ਜੇ ਚਿਤ ਮੈਂ ਆਵੇ ਤਾਂ ਸੰਪੂਰਨ ਦੁਖ (ਭੰਜ) ਨਾਸ ਹੋਤੇ ਹੈਂ॥

ਚੀਤਿ ਆਵੈ ਤਾਂ ਸਰਧਾ ਪੂਰੀ ॥

ਚੀਤਿ ਆਵੈ ਤਾਂ ਕਬਹਿ ਨ ਝੂਰੀ ॥੧॥

ਜੇ ਚਿਤ ਮੈਂ ਆਵਤਾ ਹੈ ਤੌ ਮਨ ਕੀ ਸਰਧਾ ਪੂਰੀ ਹੋ ਜਾਤੀ ਹੈ ਜੇ ਚਿਤ ਮੈਂ ਆ ਜਾਵੈ ਤਾਂ ਜੀਵ ਕਬੀ ਝੂਰਤਾ ਨਹੀਂ ਹੈ॥੧॥

ਅੰਤਰਿ ਰਾਮ ਰਾਇ ਪ੍ਰਗਟੇ ਆਇ ॥

ਗੁਰਿ ਪੂਰੈ ਦੀਓ ਰੰਗੁ ਲਾਇ ॥੧॥ ਰਹਾਉ ॥

ਹਮਾਰੇ ਅੰਤਰ ਰਾਮਰਾਇ ਆਨ ਕਰ ਪ੍ਰਗਟ ਹੁਏ ਹੈਂ॥ ਜੇ ਕਹੇ ਕਿਸ ਰੀਤੀ ਕਰ ਪਰਗਟ ਹੂਏ ਹੈਂ ਤਿਸ ਪਰ ਕਹਤੇ ਹੈਂ ਪੂਰੇ ਗੁਰੋਂ ਨੇ ਵਾਹਿਗੁਰੂ ਵਿਖੇ ਹਮਾਰਾ (ਰੰਗੁ) ਪ੍ਰੇਮ ਲਗਾਇ ਦੀਆ ਹੈ॥

ਚੀਤਿ ਆਵੈ ਤਾਂ ਸਰਬ ਕੋ ਰਾਜਾ ॥
ਚੀਤਿ ਆਵੈ ਤਾਂ ਪੂਰੇ ਕਾਜਾ ॥

ਜੇ ਵਾਹਿਗੁਰੂ ਚਿਤ ਆਵਤਾ ਹੈ ਤੌ ਵਹੁ ਪੁਰਸ ਸਰਬ ਕਾ ਰਾਜਾ ਵਾ ਪ੍ਰਕਾਸਕ ਹੋ ਜਾਤਾ ਹੈ॥ ਜੇ ਚਿਤ ਮੈਂ ਆ ਜਾਵੈ ਤਾਂ ਸਰਬ ਕਾਰਜ ਪੂਰੇ ਹੋ ਜਾਤੇ ਹੈਂ॥

ਚੀਤਿ ਆਵੈ ਤਾਂ ਰੰਗਿ ਗੁਲਾਲ ॥
ਚੀਤਿ ਆਵੈ ਤਾਂ ਸਦਾ ਨਿਹਾਲ ॥੨॥

ਜੇ ਪਰਮੇਸਰ ਚਿਤ ਮੈਂ ਆਵੈ ਤੌ ਚਿਤ ਕੋ (ਰੰਗਿ ਗੁਲਾਲ) ਸਘਨ ਅਨੰਦ ਹੋ ਜਾਤਾ ਹੈ॥ ਜੇ ਚਿਤ ਮੈਂ ਆਵਤਾ ਹੈ ਤੌ ਪੁਰਸ ਸਦਾ (ਨਿਹਾਲ) ਦੁਖਾਂ ਤੇ ਰਹਿਤ ਹੋ ਜਾਤਾ ਹੈ॥੨॥

ਚੀਤਿ ਆਵੈ ਤਾਂ ਸਦ ਧਨਵੰਤਾ ॥
ਚੀਤਿ ਆਵੈ ਤਾਂ ਸਦ ਨਿਭਰੰਤਾ ॥

ਜੇ ਚਿਤ ਮੈਂ ਆਵੇ ਤੋ ਸਦੀਵ ਧਨਾਢ ਹੋਤਾ ਹੈ॥ ਜੇ ਚਿਤ ਮੈਂ ਆਵੇ ਤੌ ਉਸ ਪੁਰਸ ਕਾ ਹ੍ਰਿਦੈ ਰੂਪੀ (ਸਦਨਿ) ਘਰੁ ਸੁਭ ਗੁਣੋਂ ਕਰਕੇ ਪੂਰਨ ਹੋਤਾ ਹੈ ਵਾ ਸਦਾ ਭ੍ਰਮ ਤੇ ਰਹਿਤ ਹੋਤਾ ਹੈ॥

ਚੀਤਿ ਆਵੈ ਤਾਂ ਸਭਿ ਰੰਗ ਮਾਣੇ ॥
ਚੀਤਿ ਆਵੈ ਤਾਂ ਚੂਕੀ ਕਾਣੇ ॥੩॥

ਜਿਸਕੋ ਵਾਹਿਗੁਰੂ ਚਿਤ ਆਵਤਾ ਹੈ ਵਹੁ ਸਰਬ ਪ੍ਰਕਾਰ ਕੀਆਂ ਖੁਸੀਆਂ ਕੋ (ਮਾਣੈ) ਭੋਗਤਾ ਹੈ ਜੇ ਪਰਮੇਸ੍ਰ ਚਿਤ ਮੈਂ ਆਵੈ ਤੌ ਜਮਾਦਿਕੋਂ ਕੀ ਕਨੌਡ ਉਠ ਗਈ ਜਾਣੋ॥੩॥

ਚੀਤਿ ਆਵੈ ਤਾਂ ਸਹਜ ਘਰੁ ਪਾਇਆ ॥
ਚੀਤਿ ਆਵੈ ਤਾਂ ਸੁੰਨਿ ਸਮਾਇਆ ॥

ਜੇ ਚਿਤ ਮੈਂ ਆਵੈ ਤੋ ਪਰਮੇਸਰ ਘਰ ਮੈਂ ਪਾਇਆ ਹੀ ਜਾਣੋ ਜੇ ਚਿਤ ਮੈਂ ਆਵੈ ਤੋ ਜੀਵ ਕੋ ਅਫੁਰ ਸਰੂਪ ਮੈਂ ਸਮਾਇਆ ਹੀ ਜਾਣੋ॥

ਚੀਤਿ ਆਵੈ ਸਦ ਕੀਰਤਨੁ ਕਰਤਾ ॥
ਮਨੁ ਮਾਨਿਆ ਨਾਨਕ ਭਗਵੰਤਾ ॥੪॥੮॥੨੧॥

ਜਿਸ ਕੇ ਚਿਤ ਵਾਹਿਗੁਰੂ ਆਵਤਾ ਹੈ ਸੋ ਸਦੀਵ ਤਿਸੀ ਕਾ ਕੀਰਤਨੁ ਭਜਨੁ ਕਰਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕੇ ਮਨੁ ਭਗਵੰਤ ਕੇ ਸਾਥ ਮਾਨ ਗਿਆ ਹੈ॥੪॥੮॥੨੧॥

ਭੈਰਉ ਮਹਲਾ ੫ ॥
ਬਾਪੁ ਹਮਾਰਾ ਸਦ ਚਰੰਜੀਵੀ ॥
ਭਾਈ ਹਮਾਰੇ ਸਦ ਹੀ ਜੀਵੀ ॥

ਹਮਾਰਾ ਪਿਤਾ ਪਰਮੇਸਰ (ਸਦ) ਬਡਾ ਸ੍ਰੇਸ੍ਟ ਹੈ ਔਰ ਚਿਰ ਜੀਵੀ ਹੈ॥ ਭਾਈ ਹਮਾਰੇ ਜੋ ਸੰਤ ਜਨ ਹੈਂ ਵਹੁ ਭੀ ਸਦੀਵ ਅਮਰ ਹੈਂ॥

ਮੀਤ ਹਮਾਰੇ ਸਦਾ ਅਬਿਨਾਸੀ ॥
ਕੁਟੰਬੁ ਹਮਾਰਾ ਨਿਜ ਘਰਿ ਵਾਸੀ ॥੧॥

ਹਮਾਰੇ ਜੋ ਮਿਤ੍ਰ ਜਗਜਾਸੂ ਜਨ ਹੈਂ ਵਹੁ (ਅਬਿਨਾਸੀ) ਨਾਸ ਸੇ ਰਹਿਤ ਹੈਂ ਪ੍ਰਤਖ ਕੁਟੰਬੁ ਵਾ ਇੰਦ੍ਰੈ ਰੂਪ ਕੁਟੰਬੁ ਭੀ ਹਮਾਰਾ ਸ੍ਵੈ ਸ੍ਵਰੂਪ ਕਾ ਨਿਵਾਸੀ ਹੂਆ ਹੈ॥੧॥

ਹਮ ਸੁਖੁ ਪਾਇਆ ਤਾਂ ਸਭਹਿ ਸੁਹੇਲੇ ॥

ਗੁਰਿ ਪੂਰੈ ਪਿਤਾ ਸੰਗਿ ਮੇਲੇ ॥੧॥ ਰਹਾਉ ॥

ਜੋਂ ਹਮਨੇ ਸੁਖੁ ਪਾਇਆ ਹੈ ਤੌ ਹਮਾਰੇ ਸਨਬੰਧੀ (ਸੁਹੇਲੇ) ਸੁਖੀ ਹੈਂ ਜੇ ਕਹੇ ਸੁਖ ਕੈਸੇ ਪ੍ਰਾਪਤਿ ਹੂਆ ਤਿਸ ਪਰ ਕਹਤੇ ਹੈਂ ਪੂਰੇ ਗੁਰੋਂ ਨੇ ਪਿਤਾ ਪਰਮੇਸ੍ਵਰ ਕੇ ਸਾਥ ਮਿਲਾਏ ਹਾਂ॥

ਮੰਦਰ ਮੇਰੇ ਸਭ ਤੇ ਊਚੇ ॥

ਦੇਸ ਮੇਰੇ ਬੇਅੰਤ ਅਪੂਛੇ ॥

ਪ੍ਰੇਮ ਵੈਰਾਗ ਰੂਪ ਮੇਰੇ ਮੰਦਰ ਸਭ ਸੇ ਉਚੇ ਹੈਂ ਔਰ ਮੇਰੇ (ਦੇਸ) ਸਾਸਤ੍ਰ ਵੇਦ ਬੇਅੰਤ ਹੈਂ ਭਾਵ ਅਨੇਕ ਮਤੋਂ ਵਾਲੇ ਔਰੁ (ਅਪੂਛੇ) ਪੂਛਨੇ ਸੇ ਬਿਨਾਂ ਹੈਂ ਭਾਵ ਪ੍ਰਗਟ ਹੈਂ॥

ਰਾਜੁ ਹਮਾਰਾ ਸਦ ਹੀ ਨਿਹਚਲੁ ॥

ਮਾਲੁ ਹਮਾਰਾ ਅਖੂਟੁ ਅਬੇਚਲੁ ॥੨॥

ਹਮਾਰੇ ਸ੍ਵਰੂਪ ਕਾ (ਰਾਜੁ) ਪ੍ਰਕਾਸੁ ਸਦੀਵ ਅਚਲ ਰੂਪ ਹੈ ਸੁਭ ਗੁਣੋ ਰੂਪੀ ਹਮਾਰਾ ਮਾਲੁ (ਅਖੂਟੁ) ਅਤੋਟ ਔ ਅਬਚਲ ਹੈ॥੨॥

ਸੋਭਾ ਮੇਰੀ ਸਭ ਜੁਗ ਅੰਤਰਿ ॥

ਬਾਜ ਹਮਾਰੀ ਥਾਨ ਥਨੰਤਰਿ ॥

ਸੋਭਾ ਮੇਰੀ ਸਭ ਸੰਸਾਰ ਮੇਂ ਹੋ ਰਹੀ ਹੈ (ਬਾਜ) ਪ੍ਰਗਟਤਾ ਹਮਾਰੀ ਸਰਬ ਸਥਾਨੋਂ ਵਿਖੇ ਹੈ ਭਾਵ ਪਰਮੇਸ੍ਵਰ ਸੇ ਅਭੇਦਤਾ ਪ੍ਰਸਿਧ ਹੈ॥

ਕੀਰਤਿ ਹਮਰੀ ਘਰਿ ਘਰਿ ਹੋਈ ॥

ਭਗਤਿ ਹਮਾਰੀ ਸਭਨੀ ਲੋਈ ॥੩॥

ਕੀਰਤੀ ਹਮਾਰੀ ਵਰਤਮਾਨ ਘਰ ਘਰ ਹੋਇ ਰਹੀ ਹੈ ਭਗਤੀ ਹਮਾਰੀ ਸਭ ਲੋਕੋ ਮੈਂ ਜਾਣੀ ਗਈ ਹੈ॥੩॥

ਪਿਤਾ ਹਮਾਰੇ ਪ੍ਰਗਟੇ ਮਾਝ ॥

ਪਿਤਾ ਪੂਤ ਰਲਿ ਕੀਨੀ ਸਾਂਝ ॥

ਹਮਾਰੇ ਪਿਤਾ ਪਰਮੇਸ੍ਵਰ ਰਿਦੇ ਮੈਂ ਹੀ ਪ੍ਰਗਟ ਭਏ ਹੈਂ ਅਬ ਪਿਤਾ ਪੁਤ੍ਰ ਨੇ ਆਪਸ ਮੈਂ ਰਲ ਕੇ ਗੁਣੋਂ ਕੀ ਸਾਂਝ ਕਰ ਲਈ ਹੈ ਭਾਵ ਸਾਸਤ੍ਰ ਪ੍ਰਮਾਣੋ ਸੇ ਅਭੇਦਤਾ ਕਰੀ ਹੈ॥

ਕਹੁ ਨਾਨਕ ਜਉ ਪਿਤਾ ਪਤੀਨੇ ॥

ਪਿਤਾ ਪੂਤ ਏਕੈ ਰੰਗਿ ਲੀਨੇ ॥੪॥੯॥੨੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਪਿਤਾ ਵਾਹਿਗੁਰੂ ਪਤੀਆਇ ਗਏ ਪਿਤਾ ਈਸਰ ਔਰ ਪੁਤ੍ਰ ਜੀਵ ਏਕ ਬ੍ਰਹਮਾਨੰਦ ਮੈਂ ਲੀਨ ਹੋਤੇ ਭਏ ਭਾਵ ਨਿਰਉਪਾਧ ਹੋਣੇ ਤੇ ਦੋਨੋਂ ਕੀ ਏਕ ਬ੍ਰਹਮ ਮੈਂ ਏਕਤਾ ਸਮਝੀ ਹੈ॥੪॥੯॥੨੨॥ ਬੇਨਤੀ ਹੈ॥

ਭੈਰਉ ਮਹਲਾ ੫ ॥

ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ ॥

ਹਮ ਅਪਰਾਧੀ ਤੁਮ੍ ਬਖਸਾਤੇ ॥

ਹੇ ਨਿਰਵੈਰ ਪੁਰਖ ਸਤ ਸ੍ਵਰੂਪ (ਗੁਰ) ਪੂਜਜ ਹੇ ਸਮਰਥ ਦਾਤੇ ਹਮ ਅਪਰਾਧੀ ਹੈਂ ਔਰ ਤੁਮ ਬਖਸਣੇ ਵਾਲੇ ਹੋ॥

ਜਿਸੁ ਪਾਪੀ ਕਉ ਮਿਲੈ ਨ ਢੋਈ ॥

ਸਰਣਿ ਆਵੈ ਤਾਂ ਨਿਰਮਲੁ ਹੋਈ ॥੧॥

ਜਿਸ ਪਾਪੀ ਕੋ ਕਿਤੇ ਭੀ ਢੋਈ ਨਹੀਂ ਮਿਲਤੀ ਹੈ ਸੋ ਜੇ ਤੇਰੀ ਸਰਣ ਆ ਜਾਵੇ ਤੌ ਨਿਰਮਲੁ ਹੋ ਜਾਤਾ ਹੈ॥੧॥

ਸੁਖੁ ਪਾਇਆ ਸਤਿਗੁਰੂ ਮਨਾਇ ॥
ਸਭ ਫਲ ਪਾਏ ਗੁਰੂ ਧਿਆਇ ॥੧॥ ਰਹਾਉ ॥

ਸਤਿਗੁਰੋਂ ਕੋ ਮਨ ਵਿਖੇ ਮਨਾਇਕਰ ਸੁਖ ਪਾਇਆ ਹੈ ਪੁਨਹ ਗੁਰੂ ਕਾ ਹ੍ਰਿਦੇ ਮੈਂ ਧ੍ਯਾਨ ਕਰ ਮਨਿ ਇਛਤ ਫਲ ਪਾਏ ਹੈਂ॥

ਪਾਰਬ੍ਰਹਮ ਸਤਿਗੁਰ ਆਦੇਸੁ ॥
ਮਨੁ ਤਨੁ ਤੇਰਾ ਸਭੁ ਤੇਰਾ ਦੇਸੁ ॥

ਹੇ ਪਾਰਬ੍ਰਹਮ ਸਤ ਸ੍ਵਰੂਪ (ਗੁਰ) ਬਡੇ ਤੇਰੇ ਕੋ ਨਿਮਸਕਾਰ ਹੈ ਮਨ ਔ (ਤਨੁ) ਸਰੀਰ ਸਭੀ ਤੇਰਾ ਹੈ ਅਰ ਸਭ (ਦੇਸੁ) ਇੰਦ੍ਰੇ ਭੀ ਤੇਰੇ ਹੀ ਹੈਂ॥

ਚੂਕਾ ਪੜਦਾ ਤਾਂ ਨਦਰੀ ਆਇਆ ॥
ਖਸਮੁ ਤੂਹੈ ਸਭਨਾ ਕੇ ਰਾਇਆ ॥੨॥

ਜਬ ਅਗ੍ਯਾਨ ਰੂਪ ਪੜਦਾ ਉਠ ਗਿਆ ਤਾਂ ਤੂੰ ਦ੍ਰਿਸਟਿ ਆਯਾ ਹੈ ਬ੍ਰਹਮਾਡੋਂ ਕੇ ਰਾਜਾ ਤੂੰ ਹੀ ਸਭ ਦਾ (ਖਸਮੁ) ਮਾਲਕੁ ਹੈਂ॥੨॥

ਤਿਸੁ ਭਾਣਾ ਸੂਕੇ ਕਾਸਟ ਹਰਿਆ ॥
ਤਿਸੁ ਭਾਣਾ ਤਾਂ ਥਲ ਸਿਰਿ ਸਰਿਆ ॥

ਤਿਸ ਤੇਰੇ ਕੋ ਭਾਵਤਾ ਤਾਂ ਕਾਠ ਵਤ ਸੂਕੇ ਹੂਏ ਰਿਦਯੋਂ ਕੋ ਪ੍ਰੇਮ ਸਹਿਤ ਕਰਕੇ ਵਾ ਸੁਭ ਗੁਣ ਦੇਕਰ ਹਰੇ ਕਰ ਦੇਤਾ ਹੈ ਜੋ ਤੈਨੂੰ ਭਾਣਾ ਹੈ ਤਿਸ ਕਾ ਰਿਦਾ ਜੋ ਥਲ ਕੇ ਸਮਾਨ ਉਚਾ ਥਾ ਅਰਥਾਤ ਹੰਕਾਰ ਸਹਿਤ ਥਾ ਤਿਸ ਕੇ ਸਿਰ ਪਰ ਭਗਤੀ ਰੂਪੀ (ਸਾਰਿਆ) ਸਰਬ ਓਰਤੇ ਨਦੀ ਵਗਾ ਦਈ ਹੈ॥

ਤਿਸੁ ਭਾਣਾ ਤਾਂ ਸਭਿ ਫਲ ਪਾਏ ॥
ਚਿੰਤ ਗਈ ਲਗਿ ਸਤਿਗੁਰ ਪਾਏ ॥੩॥

ਜੌ (ਤਿਸ) ਤੇਰੇ ਕੋ ਭਾਯਾ ਤੌ ਸਭ ਫਲ ਧਰਮ ਅਰਥਾਦਿ ਪ੍ਰਾਪਤਿ ਹੋਏ ਹੈਂ ਸਤਿਗੁਰੋਂ ਕੀ ਚਰਨੀ ਲਾਗ ਕਰ ਸਭ ਚਿੰਤਾ ਮਿਟ ਗਈ ਹੈ॥੩॥

ਪੰਨਾ ੧੧੪੨

ਹਰਾਮਖੋਰ ਨਿਰਗੁਣ ਕਉ ਤੂਠਾ ॥
ਮਨੁ ਤਨੁ ਸੀਤਲੁ ਮਨਿ ਅੰਮ੍ਰਿਤੁ ਵੂਠਾ ॥

ਮੁਝ ਕ੍ਰਿਤਿਘਨ ਔਰ ਨਿਰਗੁਨ ਊਪਰ ਗੁਰੂ ਪ੍ਰਸੰਨ ਭਇਆ ਹੈ ਜਬ ਨਾਮ ਅੰਮ੍ਰਿਤ ਗੁਰੋਂ ਦ੍ਵਾਰੇ ਮੇਰੇ ਅੰਤਹਕਰਨ ਵਿਖੇ ਬਰਸਾ ਤੌ ਤਨੁ ਮਨੁ ਸੀਤਲੁ ਹੋਤਾ ਭਯਾ॥

ਪਾਰਬ੍ਰਹਮ ਗੁਰ ਭਏ ਦਇਆਲਾ ॥
ਨਾਨਕ ਦਾਸ ਦੇਖਿ ਭਏ ਨਿਹਾਲਾ ॥੪॥੧੦॥੨੩॥

ਹੇ ਪਾਰਬ੍ਰਹਮ ਪਰਮੇਸ੍ਵਰ ਆਪ ਕੀ ਕ੍ਰਿਪਾ ਸੇ ਹਮਰੇ ਪੁਰ ਗੁਰੂ ਦਯਾਲ ਭਏ ਹੈਂ॥ ਸ੍ਰੀ ਗੁਰੂ ਜੀ ਕਹਤੇ ਹੈਂ ਤੇਰੇ ਦਾਸ ਤੇਰੇ ਕੋ ਅੰਤਸਕਰਨ ਮੈਂ ਦੇਖ ਕਰ ਨਿਹਾਲ ਹੋ ਰਹੇ ਹੈਂ॥੪॥੧੦॥੨੩॥ ਪਰਮੇਸ੍ਵਰ ਸੇ ਅਭੇਦ ਗੁਰੋਂ ਕੀ ਉਸਤਤੀ ਕਰਤੇ ਹੈਂ॥

ਭੈਰਉ ਮਹਲਾ ੫ ॥
ਸਤਿਗੁਰੁ ਮੇਰਾ ਬੇਮੁਹਤਾਜੁ ॥
ਸਤਿਗੁਰ ਮੇਰੇ ਸਚਾ ਸਾਜੁ ॥

ਮੇਰਾ ਸਤਿਗੁਰੂ ਬੇਮੁਹਤਾਜੁ ਹੈ ਭਾਵ ਕਿਸੇ ਕੇ ਆਗੇ ਦੀਨ ਨਹੀਂ ਹੋਤਾ॥ ਮੇਰੇ ਸਤਿਗੁਰੂ ਕਾ ਸਭ (ਸਾਜੁ) ਬਣਾਉ ਸਚਾ ਹੈ॥

ਸਤਿਗੁਰੁ ਮੇਰਾ ਸਭਸ ਕਾ ਦਾਤਾ ॥
ਸਤਿਗੁਰੁ ਮੇਰਾ ਪੁਰਖੁ ਬਿਧਾਤਾ ॥੧॥

ਮੇਰਾ ਸਤਿਗੁਰ ਸਭਸ ਕੋ ਬਖਸ਼ਸ਼ ਕਰਨੇ ਵਾਲਾ ਹੈ ਸਤਿਗੁਰ ਮੇਰਾ ਪੁਰਖ ਬਿਧਾਤਾ ਕਾ ਸ੍ਵਰੂਪ ਹੀ ਹੈ॥੧॥

ਗੁਰ ਜੈਸਾ ਨਾਹੀ ਕੋ ਦੇਵ ॥
ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ ॥੧॥ ਰਹਾਉ ॥

ਗੁਰੋਂ ਕੇ ਸਮਾਨ ਹੋਰ ਕੋਈ ਦੇਵਤਾ ਨਹੀਂ ਹੈ॥ ਜਿਸ ਪੁਰਸ ਕੇ ਪੂਰਬ ਉਤਮ ਭਾਗ ਹੈਂ ਸੋ ਤਿਨ ਕੀ ਸੇਵਾ ਮੈਂ ਲਾਗਾ ਹੈ॥

ਸਤਿਗੁਰੁ ਮੇਰਾ ਸਰਬ ਪ੍ਰਤਿਪਾਲੈ ॥
ਸਤਿਗੁਰੁ ਮੇਰਾ ਮਾਰਿ ਜੀਵਾਲੈ ॥

ਸਤਿਗੁਰ ਮੇਰਾ ਸਰਬ ਕੀ ਪ੍ਰਤਿਪਾਲਾ ਕਰਤਾ ਹੈ॥ ਸਤਿਗੁਰ ਮੇਰਾ ਮਾਰ ਕਰ ਜੀਵਾਲਨੇ ਕੋ ਸਮਰਥੁ ਹੈ॥

ਸਤਿਗੁਰ ਮੇਰੇ ਕੀ ਵਡਿਆਈ ॥
ਪ੍ਰਗਟੁ ਭਈ ਹੈ ਸਭਨੀ ਥਾਈ ॥੨॥

ਮੇਰੇ ਸਤਿਗੁਰੋਂ ਕੀ ਵਡਿਆਈ ਸਰਬ ਅਸਥਾਨੋਂ ਵਿਖੇ ਪ੍ਰਗਟ ਹੋ ਗਈ ਹੈ॥੨॥

ਸਤਿਗੁਰੁ ਮੇਰਾ ਤਾਣੁ ਨਿਤਾਣੁ ॥
ਸਤਿਗੁਰੁ ਮੇਰਾ ਘਰਿ ਦੀਬਾਣੁ ॥

ਸਤਿਗੁਰੂ ਮੇਰਾ ਨਿਤਾਣੇ ਕਾ ਤਾਣੁ ਹੈ॥ ਪੁਨ: ਸਤਿਗੁਰੂ ਹੀ ਮੇਰਾ ਘਰ ਔਰ ਦੀਵਾਨ ਹੈ ਭਾਵ ਮੇਰਾ ਰਹਿਣੇ ਕਾ ਅਸਥਾਨ ਹੈ ਔਰ (ਦੀਬਾਣੁ) ਦਰਬਾਰ ਸਰਬ ਪ੍ਰਕਾਰ ਉਤਸਾਹ ਕੀ ਜਗਾ ਗੁਰੂ ਹੀ ਹੈ॥

ਸਤਿਗੁਰ ਕੈ ਹਉ ਸਦ ਬਲਿ ਜਾਇਆ ॥
ਪ੍ਰਗਟੁ ਮਾਰਗੁ ਜਿਨਿ ਕਰਿ ਦਿਖਲਾਇਆ ॥੩॥

ਮੈਂ ਸਤਗੁਰੋਂ ਕੇ ਸਦੀਵ ਕਾਲ ਬਲਿਹਾਰਨੇ ਜਾਤਾ ਹੂੰ॥ ਜਿਨੋਂ ਨੇ ਪਰਮੇਸਰ ਪ੍ਰਾਪਤਿ ਕਾ (ਮਾਰਗੁ) ਰਸਤਾ ਪ੍ਰਗਟ ਕਰਕੇ ਦਿਖਾਇ ਦੀਆ ਹੈ॥੩॥

ਜਿਨਿ ਗੁਰੁ ਸੇਵਿਆ ਤਿਸੁ ਭਉ ਨ ਬਿਆਪੈ ॥
ਜਿਨਿ ਗੁਰੁ ਸੇਵਿਆ ਤਿਸੁ ਦੁਖੁ ਨ ਸੰਤਾਪੈ ॥

ਜਿਨੋਂ ਨੇ ਗੁਰੋਂ ਕੋ ਸੇਵਿਆ ਹੈ ਤਿਨ ਕੋ ਜਮਾਦਿ ਕਾ ਭੈ ਨਹੀਂ ਬਿਆਪਤਾ॥ ਜਿਸਨੇ ਗੁਰੋਂ ਕੋ ਸੇਵਿਆ ਹੈ ਤਿਨ ਕੋ ਕੋਈ ਦੁਖ ਸੰਤਪਤ ਨਹੀਂ ਕਰਤਾ॥

ਨਾਨਕ ਸੋਧੇ ਸਿੰਮ੍ਰਿਤਿ ਬੇਦ ॥
ਪਾਰਬ੍ਰਹਮ ਗੁਰ ਨਾਹੀ ਭੇਦ ॥੪॥੧੧॥੨੪॥

ਸ੍ਰੀ ਗੁਰੂ ਜੀ ਕਹਤੇ ਹੈਂ ਸਭ ਸਾਸਤ੍ਰ ਬੇਦ ਸੋਧ ਦੇਖੇ ਹੈਂ॥ ਸਭ ਏਹੀ ਕਹਤੇ ਹੈਂ ਪਾਰਬ੍ਰਹਮ ਪਰਮੇਸ੍ਵਰ ਔ ਗੁਰੋਂ ਮੇਂ ਭੇਦ ਨਹੀਂ ਹੈ॥੪॥੧੧॥੨੪॥ ਨਾਮ ਕਾ ਮਹਾਤਮ ਕਹਤੇ ਹੈਂ॥

ਭੈਰਉ ਮਹਲਾ ੫ ॥

ਨਾਮੁ ਲੈਤ ਮਨੁ ਪਰਗਟੁ ਭਇਆ ॥
ਨਾਮੁ ਲੈਤ ਪਾਪੁ ਤਨ ਤੇ ਗਇਆ ॥

ਨਾਮੁ ਲੈਣੇ ਕਰ ਜੀਵ ਪ੍ਰਗਟ ਹੋ ਜਾਤਾ ਭਜਾ ਹੈ ਨਾਮ ਉਚਾਰਨੇ ਸੇ ਸਰੀਰ ਸੇ ਪਾਪ ਨਿਕਸ ਜਾਤਾ ਭਯਾ ਹੈ॥

ਨਾਮੁ ਲੈਤ ਸਗਲ ਪੁਰਬਾਇਆ ॥
ਨਾਮੁ ਲੈਤ ਅਠਸਠਿ ਮਜਨਾਇਆ ॥੧॥

ਨਾਮੁ ਲੈਣੇ ਸੇ ਸਮੂਹ ਪੂਰਬੋਂ ਕਾ ਫਲ ਪ੍ਰਾਪਤਿ ਹੋਤਾ ਭਜਾ ਹੈ ਨਾਮ ਕੋ ਉਚਾਰਨ ਕਰ ਅਠਾਹਠ ਤੀਰਥੋਂ ਕੇ ਸਨਾਨ ਕਾ ਫਲੁ ਮਿਲਤਾ ਹੈ॥੧॥

ਤੀਰਥੁ ਹਮਰਾ ਹਰਿ ਕੋ ਨਾਮੁ ॥
ਗੁਰਿ ਉਪਦੇਸਿਆ ਤਤੁ ਗਿਆਨੁ ॥੧॥ ਰਹਾਉ ॥

ਹਮਾਰਾ ਤੋ ਤੀਰਥ ਰੂਪ ਪਵਿਤ੍ਰ ਕਰਨੇ ਵਾਲਾ ਹਰੀ ਕਾ ਨਾਮ ਹੀ ਹੈ ਗੁਰੋਂ ਨੇ ਏਹੀ ਤਤ ਗਿਆਨ ਕਾ ਉਪਦੇਸ ਕੀਆ ਹੈ॥

ਨਾਮੁ ਲੈਤ ਦੁਖੁ ਦੂਰਿ ਪਰਾਨਾ ॥
ਨਾਮੁ ਲੈਤ ਅਤਿ ਮੂੜ ਸੁਗਿਆਨਾ ॥

ਨਾਮ ਕੇ ਲੈਨੇ ਕਰ ਦੁਖ ਪਲਾਇ ਕਰ ਦੂਰ ਚਲਾ ਜਾਤਾ ਹੈ॥ ਨਾਮ ਉਚਾਰਨ ਕਰਨ ਸੇ ਪੁਰਸ ਗਿਆਨਵਾਨ ਹੋ ਜਾਤਾ ਹੈ॥

ਨਾਮੁ ਲੈਤ ਪਰਗਟਿ ਉਜੀਆਰਾ ॥
ਨਾਮੁ ਲੈਤ ਛੁਟੇ ਜੰਜਾਰਾ ॥੨॥

ਨਾਮੁ ਉਚਾਰਨ ਕਰਨੇ ਸੇ ਪਰਗਟ ਹੀ ਅੰਤਹਕਰਨ ਮੈਂ ਗਯਾਨ ਕਰ ਚਾਂਦਨਾ ਹੋਤਾ ਹੈ ਨਾਮ ਕੇ ਉਚਾਰਨੇ ਕਰ ਮਾਯਾ ਕਾ ਜੰਜਾਲ ਛੂਟ ਜਾਤਾ ਹੈ॥੨॥

ਨਾਮੁ ਲੈਤ ਜਮੁ ਨੇੜਿ ਨ ਆਵੈ ॥
ਨਾਮੁ ਲੈਤ ਦਰਗਹ ਸੁਖੁ ਪਾਵੈ ॥

ਨਾਮ ਜਪਣੇ ਕਰ ਜਮ ਨੇੜੇ ਨਹੀਂ ਆਵਤਾ ਨਾਮ ਜਪਣੇ ਸੇ ਜੀਵ ਪ੍ਰਲੋਕ ਮੇਂ ਸੁਖ ਪਾਵਤਾ ਹੈ॥

ਨਾਮੁ ਲੈਤ ਪ੍ਰਭੁ ਕਹੈ ਸਾਬਾਸਿ ॥
ਨਾਮੁ ਹਮਾਰੀ ਸਾਚੀ ਰਾਸਿ ॥੩॥

ਨਾਮ ਕੇ ਜਾਪਕ ਕੋ ਪ੍ਰਭੂ ਸਾਬਾਸੀ ਕਹਤਾ ਹੈ॥ ਹਮਾਰੀ ਤੋ ਵਾਹਿਗੁਰੂ ਕਾ ਨਾਮ ਹੀ ਸਚੀ (ਰਾਸਿ) ਪੂੰਜੀ ਹੈ॥੩॥

ਗੁਰਿ ਉਪਦੇਸੁ ਕਹਿਓ ਇਹੁ ਸਾਰੁ ॥
ਹਰਿ ਕੀਰਤਿ ਮਨ ਨਾਮੁ ਅਧਾਰੁ ॥

ਗੁਰੋਂ ਨੇ ਏਹ ਸਾਰ ਉਪਦੇਸ਼ ਕਹਾ ਹੈ ਜੋ ਬਾਣੀ ਕਰ ਹਰੀ ਕੀ ਕੀਰਤੀ ਕਰਨੀ ਔਰ ਮਨ ਵਿਖੇ ਭੀ ਹਰੀ ਕੇ ਨਾਮ ਕਾ ਹੀ (ਅਧਾਰੁ) ਆਸਰਾ ਕਰਨਾ॥

ਨਾਨਕ ਉਧਰੇ ਨਾਮ ਪੁਨਹਚਾਰ ॥
ਅਵਰਿ ਕਰਮ ਲੋਕਹ ਪਤੀਆਰ ॥੪॥੧੨॥੨੫॥

ਸ੍ਰੀ ਗੁਰੂ ਜੀ ਕਹਤੇ ਹੈਂ ਨਾਮ ਕਾ ਪੁਨਹ ਚਰਨ ਅਰਥਾਤ ਪ੍ਰਾਸਚਿਤ ਕਰਨੇ ਸੇ ਉਧਾਰ ਹੋਤਾ ਹੈ ਨਾਮ ਸੇ ਬਿਨਾਂ ਹੋਰ ਜਿਤਨੇ ਕਰਮ ਹੈਂ ਸਭ ਲੋਕੋਂ ਕੇ ਪਤੀਆਉਣ ਵਾਸਤੇ ਹੈਂ॥੪॥੧੨॥੨੫॥

ਭੈਰਉ ਮਹਲਾ ੫ ॥

ਨਮਸਕਾਰ ਤਾ ਕਉ ਲਖ ਬਾਰ ॥
ਇਹੁ ਮਨੁ ਦੀਜੈ ਤਾ ਕਉ ਵਾਰਿ ॥

ਵਾਹਿਗੁਰੂ ਕੋ ਲਾਖੋਂ ਬਾਰ ਨਮਸਕਾਰ ਕਰਨੀ ਯੋਗ ਹੈ ਪੁਨਹ ਇਹ ਮਨ ਤਿਸ ਕੇ ਊਪਰ ਸੇ ਵਾਰਨੇ ਕਰ ਦੀਜੀਏ॥

ਸਿਮਰਨਿ ਤਾ ਕੈ ਮਿਟਹਿ ਸੰਤਾਪ ॥
ਹੋਇ ਅਨੰਦੁ ਨ ਵਿਆਪਹਿ ਤਾਪ ॥੧॥

ਤਿਸਕੇ ਸਿਮਰਨੇ ਸੇ ਅਨੇਕ ਸੰਤਾਪ ਮਿਟ ਜਾਤੇ ਹੈਂ॥ ਔਰ ਜੋ ਪੁਰਸ ਸਿਮਰਨ ਕਰਤਾ ਹੈ ਤਿਸ ਕੋ ਸਦੀਵ ਅਨੰਦ ਹੋਤਾ ਹੈ॥੧॥

ਐਸੋ ਹੀਰਾ ਨਿਰਮਲ ਨਾਮ ॥
ਜਾਸੁ ਜਪਤ ਪੂਰਨ ਸਭਿ ਕਾਮ ॥੧॥ ਰਹਾਉ ॥

ਨਿਰਮਲ ਪਰਮੇਸਰ ਕਾ ਨਾਮ ਐਸਾ ਹੀਰਾ ਹੈ ਜਿਸਕੇ ਜਪਣੇ ਮਾਤ੍ਰ ਸਰਬ ਕਾਮਨਾ ਪੂਰਨ ਹੋ ਜਾਤੀਆਂ ਹੈਂ॥

ਜਾ ਕੀ ਦ੍ਰਿਸਟਿ ਦੁਖ ਡੇਰਾ ਢਹੈ ॥
ਅੰਮ੍ਰਿਤ ਨਾਮੁ ਸੀਤਲੁ ਮਨਿ ਗਹੈ ॥

ਜਿਸ ਵਹਿਗੁਰੂ ਕੀ ਕ੍ਰਿਪਾ ਦ੍ਰਿਸ੍ਰੀ ਕਰ ਦੁਖੋਂ ਕਾ (ਡੇਰਾ) ਅਗਜਾਨ ਦੂਰ ਹੋ ਜਾਵੇ ਹੈ ਪੁਨਹ ਜਿਸਕਾ ਅੰਮ੍ਰਿਤ ਰੂਪ ਨਾਮ ਪ੍ਰਾਪਤਿ ਹੋਣ ਕਰ ਮਨੁ ਸਾਂਤੀ ਕੋ ਪਕੜਤਾ ਹੈ॥

ਅਨਿਕ ਭਗਤ ਜਾ ਕੇ ਚਰਨ ਪੂਜਾਰੀ ॥
ਸਗਲ ਮਨੋਰਥ ਪੂਰਨਹਾਰੀ ॥੨॥

ਅਨੇਕ ਭਗਤ ਜਿਸਕੇ ਚਰਨੋਂ ਕੇ ਪੂਜਾਰੀ ਬਨੇ ਹੂਏ ਹੈਂ ਔਰ ਸਗਲ ਮਨੋਰਥ ਪੂਰਨ ਕਰਨੇ ਵਾਲੀ ਜਿਸਕੀ ਭਗਤੀ ਹੈ॥੨॥

ਖਿਨ ਮਹਿ ਊਣੇ ਸੁਭਰ ਭਰਿਆ ॥
ਖਿਨ ਮਹਿ ਸੂਕੇ ਕੀਨੇ ਹਰਿਆ ॥

ਜਿਸ ਪਰ ਪ੍ਰਮੇਸਰ ਨੇ ਊਣਿਓਂ ਭਾਵ ਗੁਨਹੀਨੋ ਕੋ ਖਿਨ ਵਿਖੇ ਲਬਾਲਬ ਕਰ ਭਰਾ ਹੈ॥ ਪੁਨ: ਖਿਨ ਵਿਖੇ (ਸੂਕੇ) ਗੁਣ ਰਹਿਤ ਹਿਸਦੇ ਕੋ (ਹਰਿਆ) ਗੁਣ ਸਹਿਤ ਕਰਿਆ ਹੈ॥

ਖਿਨ ਮਹਿ ਨਿਥਾਵੇ ਕਉ ਦੀਨੋ ਥਾਨੁ ॥
ਖਿਨ ਮਹਿ ਨਿਮਾਣੇ ਕਉ ਦੀਨੋ ਮਾਨੁ ॥੩॥

ਜਿਸਨੇ ਖਿਨ ਵਿਖੇ ਨਿਥਾਵੇਂ ਕੋ ਸਥਾਨ ਦੀਆ ਹੈ ਭਾਵ ਸ੍ਵਰੂਪ ਗਜਾਨ ਦੀਆ ਹੈ॥ ਔਰ ਖਿਨ ਵਿਖੇ ਮਾਨ ਹੀਨ ਪੁਰਸ ਕੋ ਆਦਰ ਦੀਆ ਹੈ॥੩॥

ਪੰਨਾ ੧੧੪੩

ਸਭ ਮਹਿ ਏਕੁ ਰਹਿਆ ਭਰਪੂਰਾ ॥
ਸੋ ਜਾਪੈ ਜਿਸੁ ਸਤਿਗੁਰੁ ਪੂਰਾ ॥

ਐਸਾ ਜੋ ਸਰਬ ਕਲਾ ਸਮਰਥ ਸਚਾ ਵਾਹਿਗੁਰੂ ਹੈ ਸਰਬ ਕੇ ਬੀਚ ਵਹੀ ਏਕ ਭਰਪੂਰ ਹੋ ਰਹਾ ਹੈ ਔਰ ਤਿਸ ਪਰਮੇਸ੍ਵਰ ਕੋ ਸੋਈ ਜਪਤਾ ਹੈ ਜਿਸਕੋ ਪੂਰਾ ਸਤਿਗੁਰੂ ਪ੍ਰਾਪਤਿ ਹੋਤਾ ਹੈ॥

ਹਰਿ ਕੀਰਤਨੁ ਤਾ ਕੋ ਆਧਾਰੁ ॥
ਕਹੁ ਨਾਨਕ ਜਿਸੁ ਆਪਿ ਦਇਆਰੁ ॥੪॥੧੩॥੨੬॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਪਰ ਆਪ ਪਰਮੇਸ੍ਵਰ ਦਿਆਲ ਹੋਤਾ ਹੈ ਹਰੀ ਕੇ ਕੀਰਤਨ ਕਾ ਤਿਸ ਪੁਰਸ ਕੋ ਅਧਾਰੁ ਹੋਤਾ ਹੈ॥੪॥੧੩॥੨੬॥

ਭੈਰਉ ਮਹਲਾ ੫ ॥
ਮੋਹਿ ਦੁਹਾਗਨਿ ਆਪਿ ਸੀਗਾਰੀ ॥
ਰੂਪ ਰੰਗ ਦੇ ਨਾਮਿ ਸਵਾਰੀ ॥

ਮੈਨੂੰ (ਦੁਹਾਗਨਿ) ਛੁਟੜ ਨੂੰ ਆਪ (ਸੀਗਾਰੀ) ਸੁਭ ਗੁਣ ਦੀਏ ਹੈਂ ਰੂਪ ਭਾਵ ਮਨ ਕੀ ਸਫਾਈ ਔਰ (ਰੰਗ) ਪ੍ਰੇਮ ਦੇ ਕਰ ਪਰਮੇਸ੍ਵਰ ਨਾਮੀ ਨੇ ਮੁਝ ਕੋ ਸਵਾਰ ਦੀਆ ਹੈ॥

ਮਿਟਿਓ ਦੂਖੁ ਅਰੁ ਸਗਲ ਸੰਤਾਪ ॥
ਗੁਰ ਹੋਏ ਮੇਰੇ ਮਾਈ ਬਾਪ ॥੧॥

ਵਿਛੋੜੇ ਕਾ ਦੁਖ ਔਰ ਦੁਖ ਜਨ ਸੰਤਾਪ ਮੇਰਾ ਸਭ ਮਿਟ ਜਾਤਾ ਭਯਾ ਕਿਉਂਕਿ ਗੁਰੂ ਮੇਰੇ ਮਾਤਾ ਪਿਤਾ ਵਤ ਸਹਾਇਤਾ ਕਰਨ ਵਾਲੇ ਹੋਏ ਹੈਂ॥੧॥

ਸਖੀ ਸਹੇਰੀ ਮੇਰੈ ਗ੍ਰਸਤਿ ਅਨੰਦ ॥
ਕਰਿ ਕਿਰਪਾ ਭੇਟੇ ਮੋਹਿ ਕੰਤ ॥੧॥ ਰਹਾਉ ॥

(ਸਖੀ ਸਹੇਰੀ) ਹੇ ਪਯਾਰੀ ਸਖੀ ਅਰਥਾਤ ਹੇ ਮੇਰੇ ਭਾਈ ਮੈਨੂੰ (ਗ੍ਰਸਤਿ) ਪਤੀ ਕੇ ਮਿਲਾਪ ਕਾ ਅਨੰਦੁ ਹੈ ਕਿਉਂਕਿ ਕ੍ਰਿਪਾ ਕਰਕੇ ਮੇਰੇ ਕੰਤ ਮੈਨੂੰ (ਭੇਟੇ) ਮਿਲੇ ਹੈਂ॥

ਤਪਤਿ ਬੁਝੀ ਪੂਰਨ ਸਭ ਆਸਾ ॥
ਮਿਟੇ ਅੰਧੇਰ ਭਏ ਪਰਗਾਸਾ ॥

ਬ੍ਰਿਹੇ ਤਪਤ ਬੁਝ ਗਈ ਔ ਮਨ ਕੀ ਆਸਾ ਪੂਰਨ ਭਈ ਹੈ ਅਗਯਾਨ ਅੰਧੇਰ ਮਿਟ ਗਯਾ ਹੈ ਔਰ ਗਯਾਨ ਕਾ ਪ੍ਰਕਾਸ ਹੂਆ ਹੈ॥

ਅਨਹਦ ਸਬਦ ਅਚਰਜ ਬਿਸਮਾਦ ॥
ਗੁਰੁ ਪੂਰਾ ਪੂਰਾ ਪਰਸਾਦ ॥੨॥

ਏਕ ਰਸ ਜੋ ਬ੍ਰਹਮ ਹੈ ਸੋ ਅਸਚਰਜ ਤੇ ਅਸਚਰਜ ਹੈ ਤੇ ਪੁਨ: (ਗੁਰੁ) ਬਡਾ ਹੈ ਔਰ ਪੂਰਾ ਹੈ ਔਰ ਪੂਰਾ ਹੀ ਤਿਸ ਕਾ (ਪਰਸਾਦਿ) ਅਨੁਗ੍ਰਹ ਹੈ॥੨॥

ਜਾ ਕਉ ਪ੍ਰਗਟ ਭਏ ਗੋਪਾਲ ॥
ਤਾ ਕੈ ਦਰਸਨਿ ਸਦਾ ਨਿਹਾਲ ॥

ਜਿਸ ਪੁਰਸ ਕੇ ਗੋਪਾਲ ਸਾਖਯਾਤਕਾਰ ਭਏ ਹੈਂ ਤਿਸ ਕੇ ਦਰਸਨ ਕਰਕੇ ਔਰ ਜੀਵ ਸਦੀਵ ਨਿਹਾਲ ਹੋਤੇ ਹੈਂ ਅਰਥਾਤ ਦੁਖ ਰਹਿਤ ਹੋਤੇ ਹੈਂ॥

ਸਰਬ ਗੁਣਾ ਤਾ ਕੈ ਬਹੁਤੁ ਨਿਧਾਨ ॥
ਜਾ ਕਉ ਸਤਿਗੁਰਿ ਦੀਓ ਨਾਮੁ ॥੩॥

ਜਿਸਕੋ ਸਤਿਗੁਰੋਂ ਨੇ ਨਾਮ ਦਾਨ ਦੀਆ ਹੈ ਸਮੂਹ ਗੁਣਾਂ ਕੇ ਖਜਾਨੇ ਤਾਕੇ ਘਰ ਮੈਂ ਬਹੁਤ ਹੈਂ॥੩॥

ਜਾ ਕਉ ਭੇਟਿਓ ਠਾਕੁਰੁ ਅਪਨਾ ॥
ਮਨੁ ਤਨੁ ਸੀਤਲੁ ਹਰਿ ਹਰਿ ਜਪਨਾ ॥

ਜਿਸਕੋ ਅਪਨਾ ਸ੍ਵਾਮੀ ਪਰਮੇਸ੍ਵਰ (ਭੇਟਿਓ) ਮਿਲਿਆ ਹੈ ਤਿਸ ਕਾ ਤਨੁ ਮਨੁ ਸੀਤਲੁ ਹੂਆ ਹੈ ਔਰ ਵਹੁ ਮੁਖ ਸੇ ਹਰਿ ਹਰਿ ਨਾਮ ਕੋ ਜਪਨਾ ਕਰਤਾ ਹੈ॥

ਕਹੁ ਨਾਨਕ ਜੋ ਜਨ ਪ੍ਰਭ ਭਾਏ ॥
ਤਾ ਕੀ ਰੇਨੁ ਬਿਰਲਾ ਕੋ ਪਾਏ ॥੪॥੧੪॥੨੭॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ (ਜਨ) ਦਾਸ ਪ੍ਰਭੂ ਕੋ ਭਾਏ ਹੈਂ ਤਿਨ ਪੁਰਸੋਂ ਕੀ (ਰੇਨੁ) ਚਰਨ ਧੂਰੀ ਕੋਈ ਵਿਰਲਾ ਹੀ ਪਾਵਤਾ ਹੈ ਭਾਵ ਦੁਰਲਭ ਹੈ॥੪॥੧੪॥੨੭॥

ਭੈਰਉ ਮਹਲਾ ੫ ॥
ਚਿਤਵਤ ਪਾਪ ਨ ਆਲਕੁ ਆਵੈ ॥
ਬੇਸੁਆ ਭਜਤ ਕਿਛੁ ਨਹ ਸਰਮਾਵੈ ॥

ਜੀਵ ਪਾਪ ਕਰਮ ਚਿਤਵਤੇ ਕੌ ਆਲਸੁ ਨਹੀਂ ਆਵਤਾ ਪੁਨਹ ਬੇਸ੍ਵਾ ਕੋ ਸੇਵਨ ਕਰਤਾ ਭੋਗਤਾ ਹੂਆ ਭੀ ਕਛੁ ਸਰਮ ਨਹੀਂ ਕਰਤਾ ਹੈ॥

ਸਾਰੋ ਦਿਨਸੁ ਮਜੂਰੀ ਕਰੈ ॥
ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ ॥੧॥

ਸਾਰਾ ਦਿਨ ਸਨਬੰਧੀਆਂ ਕੇ ਵਾਸਤੇ ਮਜਦੂਰੀ ਕਰਤਾ ਹੈ ਪਰੰਤੂ ਹਰੀ ਕੇ ਸਿਮਰਨ ਵੇਲੇ ਸਿਰ ਪੁਰ ਨਿੰਦ੍ਰਾ ਰੂਪ ਵਾ ਪਾਪ ਰੂਪ ਮਾਨੋ ਬਜਰ ਪੜਤਾ ਹੈ ਭਾਵ ਦੁਖੀ ਹੋਤਾ ਹੈ॥੧॥

ਮਾਇਆ ਲਗਿ ਭੂਲੋ ਸੰਸਾਰੁ ॥
ਆਪਿ ਭੁਲਾਇਆ ਭੁਲਾਵਣਹਾਰੈ ਰਾਚਿ ਰਹਿਆ ਬਿਰਥਾ ਬਿਉਹਾਰ ॥੧॥ ਰਹਾਉ ॥

ਸੰਸਾਰ ਮਾਇਆ ਮੈਂ ਲਗ ਕਰਕੇ ਸ੍ਵਰੂਪ ਸੇ ਭੂਲ ਰਹਾ ਹੈ ਜਿਸਕੋ ਭੁਲਾਵਨਹਾਰ ਪਰਮੇਸ੍ਵਰ ਨੇ ਆਪ ਭੁਲਾਇਆ ਵਹੁ ਪੁਰਸੁ ਬਜਰਥ ਧੰਧਿਓਂ ਮੇਂ ਰਚਿ ਰਹਾ ਹੈ॥

ਪੇਖਤ ਮਾਇਆ ਰੰਗ ਬਿਹਾਇ ॥
ਗੜਬੜ ਕਰੈ ਕਉਡੀ ਰੰਗੁ ਲਾਇ ॥

ਪ੍ਰਾਣੀ ਦੇਖਤਾ ਹੈ ਕਿ ਮਾਯਾ ਕਾ ਅਨੰਦ (ਬਿਹਾਇ) ਤਜਾਗ ਜਾਣੇ ਵਾਲਾ ਹੈ ਪਰੰਤੂ ਫਿਰ ਭੀ ਮਾਯਾ ਵਿਖੇ ਪ੍ਰੇਮ ਕੋ ਲਗਾਇ ਕਰ ਅਨੇਕ ਪ੍ਰਕਾਰ ਕੇ ਰੌਲੇ ਝਗੜੇ ਕਰਤਾ ਹੈ॥

ਅੰਧ ਬਿਉਹਾਰ ਬੰਧ ਮਨੁ ਧਾਵੈ ॥
ਕਰਣੈਹਾਰੁ ਨ ਜੀਅ ਮਹਿ ਆਵੈ ॥੨॥

ਅੰਧੇ ਜੀਵ ਕਾ ਮਨ ਬੰਧਨ ਰੂਪ ਬਿਹਾਰੋਂ ਮੈਂ ਧਾਵਤਾ ਹੈ ਔਰ ਕਰਣੇ ਹਾਰ ਪਰਮੇਸ੍ਵਰ ਮਨ ਵਿਖੇ ਨਹੀਂ ਆਵਤਾ ਹੈ॥੨॥

ਕਰਤ ਕਰਤ ਇਵ ਹੀ ਦੁਖੁ ਪਾਇਆ ॥
ਪੂਰਨ ਹੋਤ ਨ ਕਾਰਜ ਮਾਇਆ ॥

ਜੀਵ ਨੇ ਇਸੀ ਪ੍ਰਕਾਰ ਧੰਧੋਂ ਕੋ ਕਰਤੇ ਕਰਤੇ ਸੰਸਾਰ ਮੈਂ ਦੁਖ ਹੀ ਪਾਯਾ ਹੈ ਪਰੰਤੂ ਮਾਯਾ ਕੇ ਕਾਰਜ ਪੂਰੇ ਨਹੀਂ ਹੋਤੇ॥

ਕਾਮਿ ਕ੍ਰੋਧਿ ਲੋਭਿ ਮਨੁ ਲੀਨਾ ॥
ਤੜਫਿ ਮੂਆ ਜਿਉ ਜਲ ਬਿਨੁ ਮੀਨਾ ॥੩॥

ਕਾਮ ਕ੍ਰੋਧ ਲੋਭਾਦਿਕ ਮੈਂ ਮਨ ਲੀਨ ਹੋਤਾ ਭਯਾ ਇਨ ਬਿਸਯੋਂ ਕੇ ਬਯੋਗ ਮੇਂ ਤੜਫ ਤੜਫ ਕਰ ਮਰ ਜਾਤਾ ਭਯਾ ਜਿਸ ਪ੍ਰਕਾਰ ਜਲ ਸੇ ਬਿਨਾਂ ਮਛੀ ਮਰ ਜਾਤੀ ਹੈ॥੩॥

ਜਿਸ ਕੇ ਰਾਖੇ ਹੋਇ ਹਰਿ ਆਪਿ ॥
ਹਰਿ ਹਰਿ ਨਾਮੁ ਸਦਾ ਜਪੁ ਜਾਪਿ ॥

ਜਿਸ ਪੁਰਸ ਕੇ ਹਰੀ ਆਪ ਰਖਕ ਹੋਏ ਹੈਂ ਵਹ ਪੁਰਸ ਹਰਿ ਹਰਿ ਨਾਮ ਜਾਪ ਕੋ ਮੁਖ ਸੇ ਸਦੀਵ ਜਪਤਾ ਹੈ॥

ਸਾਧਸੰਗਿ ਹਰਿ ਕੇ ਗੁਣ ਗਾਇਆ ॥
ਨਾਨਕ ਸਤਿਗੁਰੁ ਪੂਰਾ ਪਾਇਆ ॥੪॥੧੫॥੨੮॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਪੁਰਸ ਨੇ ਪੂਰਾ ਸਤਿਗੁਰੂ ਪਾਇਆ ਹੈ ਤਿਸਨੇ ਸੰਤੋਂ ਕੇ ਸੰਗੁ ਕਰ ਹਰੀ ਕੇ ਗੁਣੋਂ ਕੋ ਗਾਇਆ ਹੈ॥੪॥੧੫॥੨੮॥ ਉਪਦੇਸ਼॥

ਭੈਰਉ ਮਹਲਾ ੫ ॥
ਅਪਣੀ ਦਇਆ ਕਰੇ ਸੋ ਪਾਏ ॥
ਹਰਿ ਕਾ ਨਾਮੁ ਮੰਨਿ ਵਸਾਏ ॥

ਜਿਸਨੂੰ ਪਰਮੇਸਰ ਆਪਣੀ ਕ੍ਰਿਪਾ ਕਰਤਾ ਹੈ ਸੋ ਗੁਰੂ ਕੋ ਪਾਵਤਾ ਹੈ ਅਰੁ ਗੁਰੋਂ ਦੁਆਰਾ ਹਰੀ ਕਾ ਨਾਮ ਮਨ ਮੈਂ ਵਸਾਵਤਾ ਹੈ॥

ਸਾਚ ਸਬਦੁ ਹਿਰਦੇ ਮਨ ਮਾਹਿ ॥
ਜਨਮ ਜਨਮ ਕੇ ਕਿਲਵਿਖ ਜਾਹਿ ॥੧॥

ਗੁਰੋਂ ਕਾ ਸਚਾ ਉਪਦੇਸੁ ਚੰਦ੍ਰਮਾਵਤ ਪ੍ਰਕਾਸਕ ਮਨ ਕੇ ਹਿਰਦੇ ਵੀਚ ਧਾਰਨ ਕਰਕੇ ਜਨਮ ਜਨਮ ਕੇ ਪਾਪ ਦੂਰ ਹੋ ਜਾਤੇ ਹੈਂ॥੧॥

ਰਾਮ ਨਾਮੁ ਜੀਅ ਕੋ ਆਧਾਰੁ ॥
ਗੁਰ ਪਰਸਾਦਿ ਜਪਹੁ ਨਿਤ ਭਾਈ ਤਾਰਿ ਲਏ ਸਾਗਰ ਸੰਸਾਰੁ ॥੧॥ ਰਹਾਉ ॥

ਰਾਮ ਨਾਮੁ ਹੀ ਜੀਵ ਕਾ ਆਸਰਾ ਹੈ ਹੇ ਭਾਈ ਗੁਰੋਂ ਕੀ ਪ੍ਰਸੰਨਤਾ ਦੁਆਰਾ ਨਿਤਪ੍ਰਤਿ ਜਪਣਾ ਕਰੋ ਤੁਮਕੋ ਸੰਸਾਰ ਸਮੁੰਦ੍ਰ ਸੇ ਤਾਰ ਲੇਵੇਗਾ॥੧॥

ਜਿਨ ਕਉ ਲਿਖਿਆ ਹਰਿ ਏਹੁ ਨਿਧਾਨੁ ॥
ਸੇ ਜਨ ਦਰਗਹ ਪਾਵਹਿ ਮਾਨੁ ॥

ਜਿਨਕੋ ਹਰੀ ਨਾਮ ਕਾ ਖਜਾਨਾ ਪ੍ਰਗਟੁ ਹੋਣਾ ਲਿਖਿਆ ਹੈ ਵਹੁ ਪੁਰਸ ਪਰਮੇਸ੍ਵਰ ਕੇ ਦਰਬਾਰ ਸਤਸੰਗ ਮੈਂ (ਮਾਨੁ) ਆਦਰੁ ਪਾਵਤੇ ਹੈਂ॥

ਸੁਖ ਸਹਜ ਆਨੰਦ ਗੁਣ ਗਾਉ ॥
ਆਗੈ ਮਿਲੈ ਨਿਥਾਵੇ ਥਾਉ ॥੨॥

ਸੁਖ ਰੂਪ ਔ (ਸਹਜ) ਸਾਂਤ ਰੂਪ ਪੁਨ: ਅਨੰਦ ਪਰਮਾਤਮਾ ਕੇ ਗੁਣੋਂ ਕਾ ਗਾਵਣਾ ਕਰੋ ਆਗੇ ਪ੍ਰਲੋਕ ਮੈਂ ਨਿਥਾਵੇ ਜੀਵ ਕੋ ਸੁਭ ਅਸਥਾਨ ਮਿਲਤਾ ਹੈ॥੨॥

ਜੁਗਹ ਜੁਗੰਤਰਿ ਇਹੁ ਤਤੁ ਸਾਰੁ ॥
ਹਰਿ ਸਿਮਰਣੁ ਸਾਚਾ ਬੀਚਾਰੁ ॥

ਜੁਗੋਂ ਜੁਗੋਂ ਕੇ ਬੀਚ ਏਹ ਸਾਰ ਕਾ ਭੀ ਸਾਰ ਹੈ ਕਜਾ ਹਰੀ ਕਾ ਸਿਮਰਨ ਕਰਨਾ ਔਰ ਸਾਚਾ ਬੀਚਾਰੁ ਕਰਨਾ॥

ਪੰਨਾ ੧੧੪੪

ਜਿਸੁ ਲੜਿ ਲਾਇ ਲਏ ਸੋ ਲਾਗੈ ॥
ਜਨਮ ਜਨਮ ਕਾ ਸੋਇਆ ਜਾਗੈ ॥੩॥

ਜਿਸਕੋ ਪਰਮੇਸਰ ਆਪਣੇ ਪਲੇ ਲਾਇ ਲੇਤਾ ਹੈ ਸੋਈ ਲਾਗਤਾ ਹੈ ਔ ਜਨਮ ਜਨਮ ਕਾ ਸੋਯਾ ਹੂਆ ਜੀਵ ਜਾਗ ਪੜਤਾ ਹੈ॥੩॥ ਜਾਗ ਕਰ ਐਸੇ ਬੇਨਤੀ ਕਰਤਾ ਹੈ॥

ਤੇਰੇ ਭਗਤ ਭਗਤਨ ਕਾ ਆਪਿ ॥
ਅਪਣੀ ਮਹਿਮਾ ਆਪੇ ਜਾਪਿ ॥

ਹੇ ਭਗਵਨ ਤੇਰੇ ਭਗਤ ਹੈਂ ਅਰ ਤੂੰ ਆਪ ਭਗਤੋਂ ਕਾ ਰਖਕ ਹੈਂ॥ ਤੂੰ ਆਪਣੀ ਮਹਿਮਾ ਕੋ ਆਪ ਹੀ (ਜਾਪਿ) ਜਾਣਤਾ ਹੈਂ॥

ਜੀਅ ਜੰਤ ਸਭਿ ਤੇਰੈ ਹਾਥਿ ॥
ਨਾਨਕ ਕੇ ਪ੍ਰਭ ਸਦ ਹੀ ਸਾਥਿ ॥੪॥੧੬॥੨੯॥

ਛੋਟੇ ਬਡੇ ਜੀਵ ਸਭ ਤੇਰੇ ਹੀ (ਹਾਥਿ) ਹਥ ਹੈਂ ਭਾਵ ਬਸ ਬਰਤੀ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮੇਰੇ ਸ੍ਵਾਮੀ ਆਪ ਸਦੀਵ ਸਭ ਕੇ ਸਾਥ ਹੀ ਹੈਂ॥੧੬॥੨੯॥ ਨਾਮ ਕੀ ਮਹਿਮਾਂ ਕਥਨ ਕਰਤੇ ਹੈਂ॥

ਭੈਰਉ ਮਹਲਾ ੫ ॥
ਨਾਮੁ ਹਮਾਰੈ ਅੰਤਰਜਾਮੀ ॥

ਨਾਮੁ ਹਮਾਰੈ ਆਵੈ ਕਾਮੀ ॥

ਹਮਾਰੇ ਹਿਰਦੇ ਵਿਖੇ ਤੋ ਏਕ ਅੰਤਰਜਾਮੀ ਪਰਮੇਸਰ ਕਾ ਨਾਮੁ ਹੀ ਹੈ॥ ਲੋਕ ਪ੍ਰਲੋਕ ਵਿਖੇ ਨਾਮ ਹੀ ਹਮਾਰੇ ਕਾਮ ਆਵਤਾ ਹੈ॥

ਰੋਮਿ ਰੋਮਿ ਰਵਿਆ ਹਰਿ ਨਾਮੁ ॥
ਸਤਿਗੁਰ ਪੂਰੈ ਕੀਨੋ ਦਾਨੁ ॥੧॥

ਹਮਨੇ ਰੋਮ ਰੋਮ ਸੇ ਹਰੀ ਕਾ ਨਾਮ ਹੀ ਜਪਿਆ ਹੈ ਭਾਵ ਰੋਮਾਂਚ ਹੋ ਆਵਤੇ ਹੈਂ ਪਰੰਤੂ ਏਹ ਨਾਮ ਦਾਨ ਪੂਰੇ ਸਤਿਗੁਰੋਂ ਨੇ ਕੀਆ ਹੈ॥੧॥

ਨਾਮੁ ਰਤਨੁ ਮੇਰੈ ਭੰਡਾਰ ॥
ਅਗਮ ਅਮੋਲਾ ਅਪਰ ਅਪਾਰ ॥੧॥ ਰਹਾਉ ॥

ਮੇਰੇ ਹਿਰਦੇ ਰੂਪ ਭੰਡਾਰ ਵਿਖੇ ਰਤਨ ਰੂਪ ਨਾਮ ਕੈਸਾ ਹੈ? (ਅਗਮ) ਮਨ ਬਾਂਣੀ ਕਾ ਅਵਿਸੇ ਹੈ ਔਰ ਬੇਕੀਮਤਾ ਹੈ ਔਰ ਪਰੇ ਸੇ ਪਰੇ ਹੈ ਭਾਵ ਅਪਰ ਬ੍ਰਹਮਾਦਿਕ ਦੇਵਤਾ ਭੀ ਤਿਸ ਕੇ ਪਾਰ ਕੋ ਨਹੀਂ ਪਾ ਸਕਤੇ ਹੈਂ॥

ਨਾਮੁ ਹਮਾਰੈ ਨਿਹਚਲ ਧਨੀ ॥
ਨਾਮ ਕੀ ਮਹਿਮਾ ਸਭ ਮਹਿ ਬਨੀ ॥

ਹਮਾਰੇ ਨਾਮ ਹੀ ਅਚਲ ਧਨੀ ਹੈ ਵਾ (ਨਿਹਚਲ ਧਨੀ) ਅਚਲ ਧਨੀ ਵਾਹਿਗੁਰੂ ਕਾ ਨਾਮ ਹੀ ਹਮਾਰੇ ਰਿਦੇ ਮੈਂ ਹੇ ਭਾਵ ਯਹਿ ਕਿ ਸਰਬ ਫਲ ਪ੍ਰਦਾਤਾ ਹੈ ਜਿਸ ਨਾਮ ਕੀ ਮਹਿਮਾ ਸਭ ਸੰਸਾਰ ਮੈਂ ਸੋਭ ਰਹੀ ਹੈ॥

ਨਾਮੁ ਹਮਾਰੈ ਪੂਰਾ ਸਾਹੁ ॥
ਨਾਮੁ ਹਮਾਰੈ ਬੇਪਰਵਾਹੁ ॥੨॥

ਹਮਾਰੇ ਰਿਦੇ ਮੈਂ ਨਾਮ ਹੀ ਪੂਰਾ ਸਾਹੂਕਾਰ ਹੈ ਵਾ ਨਾਮ ਕਰਕੇ ਹਮਾਰੇ ਰਿਦੇ ਪੂਰਾ ਸਾਹੁ ਵਾਹਿਗੁਰੂ ਪ੍ਰਾਪਤ ਹੂਆ ਹੈ ਅਰ ਬੇਪਰਵਾਹੁ ਕਾ ਨਾਮ ਹੀ ਹਮਾਰੇ ਪਾਸ ਹੈ ਵਾ ਬੇਪਰਵਾਹੀ ਕਰਨੇ ਵਾਲਾ ਵਾ ਹਮ ਨਾਮ ਕਰਕੇ ਬੇਪਰਵਾਹ ਹੈਂ॥੨॥

ਨਾਮੁ ਹਮਾਰੈ ਭੋਜਨ ਭਾਉ ॥
ਨਾਮੁ ਹਮਾਰੈ ਮਨ ਕਾ ਸੁਆਉ ॥

ਹਮਾਰੇ ਭੋਜਨ ਅਰ ਭਾਉ ਵਾਹਿਗੁਰੂ ਕਾ ਨਾਮੁ ਹੈ ਹਮਾਰੇ ਮਨ ਕਾ (ਸੁਆਉ) ਪ੍ਰਜੋਜਨ ਭੀ ਨਾਮੁ ਹੀ ਹੈ॥

ਨਾਮੁ ਨ ਵਿਸਰੈ ਸੰਤ ਪ੍ਰਸਾਦਿ ॥
ਨਾਮੁ ਲੈਤ ਅਨਹਦ ਪੂਰੇ ਨਾਦ ॥੩॥

ਸੰਤੋਂ ਕੀ ਕ੍ਰਿਪਾ ਕਰ ਹਮ ਕੋ ਨਾਮ ਨਹੀਂ ਬਿਸਰਤਾ ਹੈ ਨਾਮ ਜਪਣੇ ਸੇ ਏਕ ਰਸਨਾਦ ਪੂਰੀ ਤੇ ਹੈਂ ਭਾਵ ਜਸ ਹੋ ਰਹਾ ਹੈ॥੩॥

ਪ੍ਰਭ ਕਿਰਪਾ ਤੇ ਨਾਮੁ ਨਉ ਨਿਧਿ ਪਾਈ ॥
ਗੁਰ ਕਿਰਪਾ ਤੇ ਨਾਮ ਸਿਉ ਬਨਿ ਆਈ ॥

ਗੁਰੂ ਕੀ ਕ੍ਰਿਪਾ ਤੇ ਨਾਮ ਰੂਪੀ ਨਉ ਨਿਧੀ ਪਾ ਲਈ ਹੈ ਗੁਰੂ ਕੀ ਕ੍ਰਿਪਾ ਤੇ ਨਾਮ ਕੇ ਸਾਥ ਹਮਾਰੀ ਪ੍ਰੀਤ ਬਨ ਆਈ ਹੈ॥

ਧਨਵੰਤੇ ਸੇਈ ਪਰਧਾਨ ॥
ਨਾਨਕ ਜਾ ਕੈ ਨਾਮੁ ਨਿਧਾਨ ॥੪॥੧੭॥੩੦॥

ਧਨਵਾਨ ਭੀ ਵਹੀ ਹੈ ਅਰ ਸੰਸਾਰ ਮੈਂ (ਪਰਧਾਨ) ਮੁਖ ਭੀ ਵਹੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕੇ ਰਿਦੇ ਵਿਖੇ ਨਾਮਕਾ ਖਜਾਨਾ ਹੈ॥੪॥੧੭॥੩੦॥

ਪਰਮੇਸ੍ਵਰ ਕੇ ਸਨਮੁਖ ਬੇਨਤੀ ਕਰਤੇ ਹੈਂ॥

ਭੈਰਉ ਮਹਲਾ ੫ ॥

ਤੂ ਮੇਰਾ ਪਿਤਾ ਤੂਹੈ ਮੇਰਾ ਮਾਤਾ ॥
ਤੂ ਮੇਰੇ ਜੀਅ ਪ੍ਰਾਨ ਸੁਖਦਾਤਾ ॥

ਹੇ ਭਗਵਨ ਤੂੰਹੀ ਮੇਰਾ ਪਿਤਾ ਹੈ ਔਰ ਤੁਮ ਹੀ ਮੇਰੇ ਕੋ ਮਾਤਾ ਤੁਲ ਹੋ ਪੁਨਹ ਤੂੰ ਮੇਰੇ ਜੀਉ ਔਰ ਪ੍ਰਾਨੋ ਕੋ ਸੁਖ ਕਾ ਦਾਤਾ ਹੈਂ॥

ਤੂ ਮੇਰਾ ਠਾਕੁਰੁ ਹਉ ਦਾਸੁ ਤੇਰਾ ॥
ਤੁਝ ਬਿਨੁ ਅਵਰੁ ਨਹੀ ਕੋ ਮੇਰਾ ॥੧॥

ਤੂੰ ਮੇਰਾ ਸ੍ਵਾਮੀ ਹੈਂ ਔਰ ਮੈਂ ਤੇਰਾ ਦਾਸ ਹਾਂ ਤੇਰੇ ਬਿਨਾਂ ਔਰ ਕੋਈ ਮੇਰਾ ਰਖਕ ਨਹੀਂ ਹੈ ਇਸੀ ਵਾਸਤੇ ਮੈਂ ਤੇਰੀ ਉਸਤਤੀ ਕਰਨੀ ਚਾਹਤਾ ਹੂੰ॥੧॥

ਕਰਿ ਕਿਰਪਾ ਕਰਹੁ ਪ੍ਰਭ ਦਾਤਿ ॥
ਤੁਮ੍ਰੀ ਉਸਤਤਿ ਕਰਉ ਦਿਨ ਰਾਤਿ ॥੧॥ ਰਹਾਉ ॥

ਹੇ ਪ੍ਰਭੂ ਕ੍ਰਿਪਾ ਕਰਕੇ ਮੁਝ ਕੋ ਇਹ ਦਾਨ ਦੀਜੀਏ ਕਿ ਰਾਤ ਦਿਨ ਤੁਮਾਰੀ ਹੀ ਉਸਤਤੀ ਕਰਤਾ ਰਹੂੰ॥ ਜੇ ਕਹੇ ਤੂੰ ਕਿਸੀ ਔਰ ਕੀ ਉਸਤਤੀ ਕਰ ਲੇ ਮੇਰੀ ਉਸਤਤੀ ਸੇ ਐਸਾ ਕਜਾ ਅਧਕ ਲਾਭ ਤੁਮਨੇ ਸਮਝਾ ਹੈ ਤਿਸ ਪਰ ਕਹਤੇ ਹੈਂ॥

ਹਮ ਤੇਰੇ ਜੰਤ ਤੂ ਬਜਾਵਨਹਾਰਾ ॥
ਹਮ ਤੇਰੇ ਭਿਖਾਰੀ ਦਾਨੁ ਦੇਹਿ ਦਾਤਾਰਾ ॥

ਹਮ ਤੇਰੇ (ਜੰਤ) ਬਜੰਤ੍ਰ ਹੈਂ ਔਰ ਤੂੰ ਬਜਾਵਨੇ ਵਾਲਾ ਹੈਂ ਭਾਵ ਸੇ ਤੇਰੀ ਹੀ ਪ੍ਰੇਰਨਾ ਕਰ ਸਮਗਰ ਜੀਵ ਵਿਵਹਾਰਾਦਿਕ ਕਰ ਰਹੇ ਹੈਂ॥ ਪੁਨਹ ਹਮ ਆਪਕੇ (ਭੇਖਾਰੀ) ਮੰਗਤੇ ਹੈਂ ਹੇ ਦਾਤਾਰ ਪਰਮੇਸ੍ਵਰ ਹਮਕੋ ਨਾਮ ਦਾਨ ਦੀਜੀਏ॥

ਤਉ ਪਰਸਾਦਿ ਰੰਗ ਰਸ ਮਾਣੇ ॥
ਘਟ ਘਟ ਅੰਤਰਿ ਤੁਮਹਿ ਸਮਾਣੇ ॥੨॥

ਤੁਮਰੀ ਹੀ ਕ੍ਰਿਪਾ ਕਰ ਪ੍ਰੇਮ ਰਸ ਕੋ ਭੋਗਤੇ ਹੈਂ॥ ਔਰ (ਘਟ ਘਟ) ਸਰਬ ਜੀਵੋਂ ਵਿਖੇ ਤੁਮ ਹੀ ਬਜਾਪਕ ਜਾਨੇ ਹੋ॥੨॥

ਤੁਮ੍ਰੀ ਕ੍ਰਿਪਾ ਤੇ ਜਪੀਐ ਨਾਉ ॥
ਸਾਧਸੰਗਿ ਤੁਮਰੇ ਗੁਣ ਗਾਉ ॥

ਤੁਮਰੀ ਕ੍ਰਿਪਾ ਤੇ ਹੀ ਤੁਮਾਰਾ ਨਾਮ ਜਪੀਤਾ ਹੈ ਪੁਨਹ ਸਤਸੰਗ ਦ੍ਵਾਰਾ ਤੁਮਾਰੇ ਗੁਣੋਂ ਕਾ ਗਾਵਨਾ ਹੋਤਾ ਹੈ॥

ਤੁਮ੍ਰੀ ਦਇਆ ਤੇ ਹੋਇ ਦਰਦ ਬਿਨਾਸੁ ॥
ਤੁਮਰੀ ਮਇਆ ਤੇ ਕਮਲ ਬਿਗਾਸੁ ॥੩॥

ਤੁਮਰੀ ਕਿਰਪਾ ਸੇ ਸੰਪੂਰਨ ਦੁਖੋਂ ਕਾ ਨਾਸ ਹੋ ਜਾਤਾ ਹੈ ਔਰ ਤੁਮਾਰੀ ਕ੍ਰਿਪਾ ਕਰ ਹਿਰਦਾ ਕਮਲ ਪਰਫੁਲਤ ਹੋਤਾ ਹੈ॥੩॥

ਹਉ ਬਲਿਹਾਰਿ ਜਾਉ ਗੁਰਦੇਵ ॥
ਸਫਲ ਦਰਸਨੁ ਜਾ ਕੀ ਨਿਰਮਲ ਸੇਵ ॥

ਅਬ ਮੈਂ ਗੁਰਦੇਵ ਉਪਰ ਸੇ ਬਲਿਹਾਰਨੇ ਜਾਤਾ ਹੂੰ॥ ਜਿਨ ਗੁਰੋਂ ਕਾ ਦਰਸਨ ਸਫਲ ਹੈ ਔਰ ਸੇਵਾ ਭੀ ਜਿਨਕੀ ਨਿਰਮਲ ਕਰਨ ਹਾਰੀ ਹੈ॥

ਦਇਆ ਕਰਹੁ ਠਾਕੁਰ ਪ੍ਰਭ ਮੇਰੇ ॥
ਗੁਣ ਗਾਵੈ ਨਾਨਕੁ ਨਿਤ ਤੇਰੇ ॥੪॥੧੮॥੩੧॥

ਹੇ ਸਮਰਥ ਸੁਆਮੀ ਪਰਮੇਸ੍ਵਰ ਮੇਰੇ ਪੁਰ ਐਸੀ ਕ੍ਰਿਪਾ ਦ੍ਰਿਸ੍ਟੀ ਕਰੋ ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਕਰਕੇ ਨਿਤਾਪ੍ਰਤਿ ਤੇਰੇ ਹੀ ਗੁਣੋਂ ਕੋ ਗਾਵਤਾ ਰਹੂੰ॥ ਜੇ ਕੋਈ ਕਹੇ ਜਿਸਕੀ ਉਸਤਤੀ ਕਰਤੇ ਹੋ ਸੋ ਕੈਸਾ ਹੈ ਔਰ ਤਿਸ ਕੇ ਸਿਮਰਨੇ ਸੇ ਕਯਾ ਲਾਭ ਹੋਤਾ ਹੈ? ਤਿਸਪਰ ਕਹਤੇ ਹੈਂ॥੪॥੧੮॥੩੧॥

ਭੈਰਉ ਮਹਲਾ ੫ ॥
ਸਭ ਤੇ ਊਚ ਜਾ ਕਾ ਦਰਬਾਰੁ ॥
ਸਦਾ ਸਦਾ ਤਾ ਕਉ ਜੋਹਾਰੁ ॥

ਸਭ ਸੇ ਊਚਾ ਜਿਸਕਾ (ਦਰਬਾਰੁ) ਸਤਸੰਗ ਵਾ ਸ੍ਵਰੂਪ ਹੈ ਤਿਸ ਕੋ ਸਦੀਵ ਮਨ ਬਾਣੀ ਕਰ ਨਿਮਸਕਾਰ ਹੈ॥

ਊਚੇ ਤੇ ਊਚਾ ਜਾ ਕਾ ਥਾਨ ॥
ਕੋਟਿ ਅਘਾ ਮਿਟਹਿ ਹਰਿ ਨਾਮ ॥੧॥

ਊਚਿਓਂ ਸੇ ਊਚਾ ਜਿਸ ਪਰਮੇਸ੍ਵਰ ਕਾ (ਥਾਨ) ਬੈਕੁੰਠ ਵਾ ਸਤਸੰਗਤਿ ਹੈ ਐਸੇ ਹਰੀ ਕੇ ਨਾਮ ਜਪਣੇ ਸੇ ਕਰੋੜੋਂ ਪਾਪ ਨਸਟ ਹੋ ਜਾਤੇ ਹੈਂ॥੧॥

ਤਿਸੁ ਸਰਣਾਈ ਸਦਾ ਸੁਖੁ ਹੋਇ ॥
ਕਰਿ ਕਿਰਪਾ ਜਾ ਕਉ ਮੇਲੈ ਸੋਇ ॥੧॥ ਰਹਾਉ ॥

ਤਿਸ ਵਾਹਿਗੁਰੂ ਕੀ ਸਰਣ ਪ੍ਰਾਪਤਿ ਹੋਣੇ ਕਰ (ਸਦਾ ਸੁਖੁ) ਅਚੁਤ ਸੁਖ ਪ੍ਰਾਪਤ ਹੋਤਾ ਹੈ ਭਾਵ ਤਿਸ ਸੁਖ ਕਾ ਕਬੀ ਅਭਾਵ ਨਹੀਂ ਹੋਤਾ ਹੈ ਪਰੰਤੂ ਸੋ ਵਾਹਿਗੁਰੂ ਕ੍ਰਿਪਾ ਦ੍ਰਿਸਟੀ ਕਰਕੇ ਜਿਸ ਪੁਰਖ ਕੋ ਆਪਣੇ ਸਾਥ ਮੇਲ ਲੇਤਾ ਹੈ ਤਿਸ ਕੋ ਵਹੁ ਅਨੰਦ ਮਿਲਤਾ ਹੈ॥ ਪੁਨਹ ਪਰਮੇਸ੍ਵਰ ਕੈਸਾ ਹੈ? ਸੋ ਕਹਤੇ ਹੈਂ॥

ਜਾ ਕੇ ਕਰਤਬ ਲਖੇ ਨ ਜਾਹਿ ॥
ਜਾ ਕਾ ਭਰਵਾਸਾ ਸਭ ਘਟ ਮਾਹਿ ॥

ਜਿਸਕੇ ਕਰਤਬਜ ਕਿਸੀ ਸੇ ਜਾਣੇ ਨਹੀਂ ਜਾਤੇ ਪੁਨਹ ਜਿਸਕਾ ਭਰਵਾਸਾ ਸਰਬ ਘਟੋਂ ਮੈਂ ਹੈ॥

ਪ੍ਰਗਟ ਭਇਆ ਸਾਧੂ ਕੈ ਸੰਗਿ ॥
ਭਗਤ ਅਰਾਧਹਿ ਅਨਦਿਨੁ ਰੰਗਿ ॥੨॥

ਸੋ ਪਰਮੇਸ੍ਵਰ ਸੰਤੋਂ ਕੇ ਸੰਗ ਕਰ ਪ੍ਰਗਟ ਹੂਆ ਹੈ ਭਗਤ ਜਨ ਪ੍ਰੇਮ ਕਰਕੇ ਤਿਸ ਕੋ ਜਪਤੇ ਹੈਂ॥੨॥

ਦੇਦੇ ਤੋਟਿ ਨਹੀ ਭੰਡਾਰ ॥
ਖਿਨ ਮਹਿ ਥਾਪਿ ਉਥਾਪਨਹਾਰ ॥

ਪਰਮੇਸ੍ਵਰ ਦੇ ਬੇਅੰਤ ਭੰਡਾਰ ਹੈਂ ਦੇਤੇ ਹੁਏ ਤੋਟਾ ਨਹੀਂ ਆਵਤਾ॥ ਪੁਨਹ ਪਰਮੇਸ੍ਵਰ ਕੈਸਾ ਹੈ? ਇਕ ਖਿਨ ਵਿਖੇ ਸ੍ਰਿਸ੍ਟੀ ਕੋ ਬਨਾ ਕਰਕੇ ਫੇਰ ਢਾਹ ਦੇਤਾ ਹੈ ਭਾਵ ਰਾਜਾ ਤੇ ਭੇਖਾਰੀ ਕਰ ਦੇਤਾ ਹੈ ਔਰ ਭੇਖਾਰੀ ਸੇ ਰਾਜਾ ਬਨਾ ਦੇਤਾ ਹੈ॥

ਜਾ ਕਾ ਹੁਕਮੁ ਨ ਮੇਟੈ ਕੋਇ ॥
ਸਿਰਿ ਪਾਤਿਸਾਹਾ ਸਾਚਾ ਸੋਇ ॥੩॥

ਜਿਸਕੇ ਹੁਕਮ ਕੋ ਕੋਈ ਹਟਾ ਨਹੀਂ ਸਕਤਾ ਹੈ ਕਿਉਂਕਿ ਵਹੁ ਸਭ ਪਾਤਸਾਹੋਂ ਊਪਰ ਸਚਾ ਪਾਤਿਸਾਹੁ ਹੈ॥੩॥

ਜਿਸ ਕੀ ਓਟ ਤਿਸੈ ਕੀ ਆਸਾ ॥

ਪੰਨਾ ੧੧੪੫

ਦੁਖੁ ਸੁਖੁ ਹਮਰਾ ਤਿਸ ਹੀ ਪਾਸਾ ॥

ਜਿਸ ਵਾਹਿਗੁਰੂ ਕੀ ਸਰਨ ਲਈ ਹੈ ਤਿਸ ਕੀ ਮਨ ਵਿਖੇ ਆਸਾ ਹੈ ਹਮਾਰਾ ਦੁਖ ਔਰ ਸੁਖ ਸਭ ਤਿਸੀ ਕੇ ਪਾਸ ਹੈ॥

ਰਾਖਿ ਲੀਨੋ ਸਭੁ ਜਨ ਕਾ ਪੜਦਾ ॥

ਨਾਨਕੁ ਤਿਸ ਕੀ ਉਸਤਤਿ ਕਰਦਾ ॥੪॥੧੯॥੩੨॥

ਸਰਬ ਪ੍ਰਕਾਰ ਦਾਸ ਕਾ ਪੜਦਾ ਪਰਮੇਸ੍ਵਰ ਨੇ ਰਖ ਲੀਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਇਸੀ ਤੇ ਮੈਂ ਤਿਸ ਕੀ ਉਸਤਤੀ ਕਰਤਾ ਹੂੰ॥੪॥੧੯॥੩੨॥

ਕਿਸੀ ਇਸਤ੍ਰੀ ਕੋ ਸਨਬੰਧੀ ਕੇ ਮਰਨੇ ਕਰ ਰੁਦਨ ਕਰਤੀ ਦੇਖ ਕਰ ਸੰਸਾਰ ਕੋ ਮਿਥਜਾ ਰੂਪ ਜਨਾਵਤੇ ਹੂਏ ਦ੍ਰਿਸ੍ਟਾਂਤੋਂ ਸਹਿਤ ਉਪਦੇਸ਼ ਕਰਤੇ ਹੈਂ॥

ਭੈਰਉ ਮਹਲਾ ੫ ॥

ਰੋਵਨਹਾਰੀ ਰੋਜੁ ਬਨਾਇਆ ॥

ਬਲਨ ਬਰਤਨ ਕਉ ਸਨਬੰਧੁ ਚਿਤਿ ਆਇਆ ॥

ਰੋਵਨ ਵਾਲੀ ਇਸਤ੍ਰੀ ਨੇ (ਰੋਜੁ) ਨਿਤਾਪ੍ਰਤ ਹੀ ਵਾ ਰੋਣਾ ਹੀ ਬਣਾ ਛੋਡਾ ਹੈ ਪਰੰਤੂ ਹੋਰ ਬਾਤ ਕਛੁ ਨਹੀ (ਬਲਨ) ਵਾਲੇਵਾ ਅਰਥਾਤ ਕੋਈ ਕੀਜ ਲੈਣੀ॥ ਪੁਨਾ ਔਰ ਬਰਤਨ ਵਿਵਹਾਰਾਂ ਦੇ ਸੁਖ ਯਾਦ ਕਰ ਕਰ ਕੇ ਸਨਬੰਧ ਚਿਤ ਆਯਾ ਹੈ ਭਾਵ ਸਨਬੰਧੀ ਕੇ ਮਰਨੇ ਕਾ ਤੋ ਦੁਖ ਨਹੀਂ ਪਰੰਤੂ ਸੁਖਾਂ ਨੂੰ ਯਾਦ ਕਰਕੇ ਰੋਵਣਾ ਹੋਤਾ ਹੈ॥

ਬੂਝਿ ਬੈਰਾਗੁ ਕਰੇ ਜੇ ਕੋਇ ॥

ਜਨਮ ਮਰਣ ਫਿਰਿ ਸੋਗੁ ਨ ਹੋਇ ॥੧॥

ਜੇਕਰ ਪਰਮੇਸ੍ਵਰ ਕੋ ਬੁਝ ਕੇ ਵਾ ਮਰਨਾ ਸਚਾ ਸਮਝ ਕੇ ਕੋਈ (ਬੈਰਾਗੁ) ਰੁਦਨ ਕਰੇ ਤੌ ਪਹੁਰੋ ਤਿਸ ਪੁਰਸ ਕੋ ਜਨਮ ਮਰਨ ਅਰ ਹਰਖ ਸੋਗ ਨਹੀਂ ਹੋਤਾ॥੧॥

ਬਿਖਿਆ ਕਾ ਸਭੁ ਧੰਧੁ ਪਸਾਰੁ ॥

ਵਿਰਲੈ ਕੀਨੋ ਨਾਮ ਅਧਾਰੁ ॥੧॥ ਰਹਾਉ ॥

ਸੰਪੂਰਨ ਧੰਧਾ ਬਿਸਜੋਂ ਕਾ ਪਸਾਰਾ ਹੂਆ ਹੈ ਨਾਮ ਕਾ (ਅਧਾਰੁ) ਆਸਰਾ ਕਿਸੇ ਵਿਰਲੇ ਪੁਰਸ ਨੇ ਕੀਆ ਹੈ॥

ਤ੍ਰਿਬਿਧਿ ਮਾਇਆ ਰਹੀ ਬਿਆਪਿ ॥

ਜੋ ਲਪਟਾਨੋ ਤਿਸੁ ਦੂਖ ਸੰਤਾਪ ॥

ਇਹ ਤ੍ਰਿਗੁਨੀ ਜੋ ਮਾਯਾ ਬਿਆਪਤਿ ਹੋ ਰਹੀ ਹੈ॥ ਇਸ ਵਿਖੇ ਜੋ ਜੀਵ ਲੰਪਟ ਹੂਆ ਹੈ ਸੋ ਸਦੀਵ ਦੁਖੋਂ ਕਰ ਸੰਤਪਤ ਰਹਿਤਾ ਹੈ॥

ਸੁਖੁ ਨਾਹੀ ਬਿਨੁ ਨਾਮ ਧਿਆਏ ॥

ਨਾਮ ਨਿਧਾਨੁ ਬਡਭਾਗੀ ਪਾਏ ॥੨॥

ਪਰਮੇਸ੍ਵਰ ਕੇ ਨਾਮ ਜਪੇ ਸੇ ਬਿਨਾਂ ਸੁਖ ਨਹੀਂ ਹੋਤਾ ਨਾਮ ਖਜਾਨਾ ਵੱਡੇ ਭਾਗੋਂ ਕਰ ਪ੍ਰਾਪਤਿ ਹੋਤਾ ਹੈ ਪਰਪੰਚ ਕੇ ਮਿਥਜਾਪਣੇ ਮੈਂ ਦ੍ਰਿਸ੍ਟਾਂਤ ਕਹਤੇ ਹੈ॥

ਸ੍ਵਾਂਗੀ ਸਿਉ ਜੋ ਮਨੁ ਰੀਝਾਵੈ ॥

ਸ੍ਵਾਂਗਿ ਉਤਾਰਿਐ ਫਿਰਿ ਪਛੁਤਾਵੈ ॥

ਸ੍ਵਾਂਮੀ ਕੋ ਸ੍ਵਾਂਗ ਵਿਖੇ ਜੋ ਮਨ ਕੋ ਪ੍ਰਸੰਨ ਕਰਤਾ ਹੈ ਸੋ ਸ੍ਵਾਂਗੀ ਕੇ ਸ੍ਵਾਂਗ ਉਤਾਰਿਆ ਹੋਆ ਫਿਰੁ ਪਸਚਾਤਾਪੁ ਕਰਤਾ ਹੈ॥

ਮੇਘ ਕੀ ਛਾਇਆ ਜੈਸੇ ਬਰਤਨਹਾਰ ॥

ਤੈਸੋ ਪਰਪੰਚੁ ਮੋਹ ਬਿਕਾਰ ॥੩॥

(ਮੇਘ) ਬਾਦਲ ਕੀ ਛਾਯਾ ਮੈਂ ਬਰਤਨ ਹਾਰ ਕੋ ਜੈਸੇ ਪਸਚਾਤਾਪ ਹੋਤਾ ਹੈ ਤੈਸੇ ਮੇਘ ਵਤ ਏਹ ਪਰਪੰਚ ਹੈ ਅਰ ਛਾਯਾਵਤ ਮੋਹ ਆਦਿ ਬਿਕਾਰ ਹੈਂ ਤਿਸ ਮੈਂ ਚਿਤ ਲਗਾਵਣੇ ਵਾਲਾ ਪੁਰਸ ਪਸਚਾਤਾਪ ਕਰਤਾ ਹੈ॥੩॥

ਏਕ ਵਸਤੁ ਜੇ ਪਾਵੈ ਕੋਇ ॥

ਪੂਰਨ ਕਾਜੁ ਤਾਹੀ ਕਾ ਹੋਇ ॥

ਏਕ ਆਤਮ ਵਸਤੂ ਜੋ ਕੋਈ ਪਾਇ ਲੇਵੇ ਤਿਸੀ ਕਾ ਸਫਲੁ ਕਾਰਜ ਹੋਵੈ ਹੈ॥

ਗੁਰ ਪ੍ਰਸਾਦਿ ਜਿਨਿ ਪਾਇਆ ਨਾਮੁ ॥

ਨਾਨਕ ਆਇਆ ਸੋ ਪਰਵਾਨੁ ॥੪॥੨੦॥੩੩॥

ਗੁਰੋਂ ਕੀ ਪ੍ਰਸੰਨਤਾ ਦ੍ਵਾਰਾ ਜਿਸਨੇ ਨਾਮ ਕੋ ਪਾਯਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸੀ ਪੁਰਸ ਕਾ ਸੰਸਾਰ ਮੈਂ ਆਵਨਾ ਸਫਲ ਹੂਆ ਹੈ॥੪॥੨੦॥੩੩॥

ਸੰਗਤ ਨੇ ਪ੍ਰਸ਼ਨ ਕੀਆ ਜੋ ਜੋ ਸੰਤੋਂ ਕੀ ਨਿੰਦਾ ਕਰਤੇ ਹੈਂ ਤਿਨਕੀ ਕਿਹਾ ਗਤੀ ਹੋਤੀ ਹੈ ਸੋ ਕਹਤੇ ਹੈਂ॥

ਭੈਰਉ ਮਹਲਾ ੫ ॥

ਸੰਤ ਕੀ ਨਿੰਦਾ ਜੋਨੀ ਭਵਨਾ ॥

ਸੰਤ ਕੀ ਨਿੰਦਾ ਰੋਗੀ ਕਰਨਾ ॥

ਸੰਤ ਕੀ ਨਿੰਦਾ ਕਰਨੇ ਸੇ ਬਾਰ ਬਾਰ ਗਰਭ ਜੋਨੀਓਂ ਮੈਂ ਫਿਰਨਾ ਹੋਤਾ ਹੈ ਔਰ ਸੰਤਕੀ ਨਿੰਦਾ ਨੇ ਦੇਹੀ ਕੋ ਰੋਗੀ ਹੀ ਕਰਨਾ ਹੈ॥

ਸੰਤ ਕੀ ਨਿੰਦਾ ਦੂਖ ਸਹਾਮ ॥

ਡਾਨੁ ਦੈਤ ਨਿੰਦਕ ਕਉ ਜਾਮ ॥੧॥

ਸੰਤ ਕੀ ਨਿੰਦਾ ਕਰ ਮਨਮੁਖ ਲੋਗ ਦੁਖ ਸਹਾਰਤੇ ਹੈਂ ਪੁਨਹ ਨਿੰਦਕ ਕਉ (ਜਾਮ) ਜਮ ਡੰਡ ਦੇਤਾ ਹੈ॥੧॥

ਸੰਤਸੰਗਿ ਕਰਹਿ ਜੋ ਬਾਦੁ ॥

ਤਿਨ ਨਿੰਦਕ ਨਾਹੀ ਕਿਛੁ ਸਾਦੁ ॥੧॥ ਰਹਾਉ ॥

ਸੰਤੋਂ ਕੇ ਸਾਥ ਜੋ ਪੁਰਸ ਬਾਦ ਕਰਤੇ ਹੈਂ ਤਿਨ ਨਿੰਦਕੋ ਕੋ ਕੁਛ ਸੰਸਾਰ ਮੈਂ ਜੀਵਣੇ ਕਾ ਸ੍ਵਾਦ ਨਹੀਂ ਹੋਤਾ ਹੈ॥

ਭਗਤ ਕੀ ਨਿੰਦਾ ਕੰਧੁ ਛੇਦਾਵੈ ॥

ਭਗਤ ਕੀ ਨਿੰਦਾ ਨਰਕੁ ਭੁੰਚਾਵੈ ॥

ਭਗਤ ਕੀ ਨਿੰਦਾ ਸਰੀਰ ਕੋ (ਛੇਦਾਵੈ) ਨਾਸ ਕਰ ਦੇਤੀ ਹੈ ਹਰਨਾਖਸ ਵਤ ਭਗਤ ਕੀ ਨਿੰਦਾ ਨਰਕੋਂ ਕੋ ਭੋਗਾਵਤੀ ਹੈ॥

ਭਗਤ ਕੀ ਨਿੰਦਾ ਗਰਭ ਮਹਿ ਗਲੈ ॥

ਭਗਤ ਕੀ ਨਿੰਦਾ ਰਾਜ ਤੇ ਟਲੈ ॥੨॥

ਭਗਤ ਕੀ ਨਿੰਦਾ ਕਰਨੇ ਕਰ ਜੀਵ ਗਰਭ ਵਿਖੇ ਗਲਤਾ ਹੈ ਭਗਤ ਕੀ ਨਿੰਦਾ ਕਰਨੇ ਹਾਰਾ ਰਾਜ ਤੇ ਉਤਰ ਜਾਤਾ ਹੈ॥੨॥

ਨਿੰਦਕ ਕੀ ਗਤਿ ਕਤਹੂ ਨਾਹਿ ॥
ਆਪਿ ਬੀਜਿ ਆਪੇ ਹੀ ਖਾਹਿ ॥

ਸਿਧਾਂਤ ਇਹ ਹੈ ਕਿ ਨਿੰਦਕ ਕੀ ਗਤੀ ਕਿਤੇ ਨਹੀਂ ਹੋਤੀ ਕਿਉਂਕਿ ਜੀਵ ਅਪਣੇ ਬੀਜੇ ਹੂਏ ਕੋ ਆਪ ਹੀ ਖਾਤਾ ਹੈ ਭਾਵ ਅਪਨੇ ਕਰਮੋਂ ਕਾ ਫਲੁ ਦੁਖੁ ਵਾ ਸੁਖੁ ਆਪ ਭੀ ਭੋਗਤਾ ਹੈ॥

ਚੋਰ ਜਾਰ ਜੂਆਰ ਤੇ ਬੁਰਾ ॥
ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ ॥੩॥

ਚੋਰ ਯਾਰ ਔਰ ਜੁਆਰੀ ਸੇ ਭੀ ਨਿੰਦਕ ਬੁਰਾ ਹੈ ਅਨਹੁੰਦਾ ਬਜਰਥ ਪਾਪਾਂ ਦਾ ਭਾਰੁ ਨਿੰਦਕ ਨੇ ਸਿਰ ਪਰ ਉਠਾਯਾ ਹੈ॥੩॥

ਪਾਰਬ੍ਰਹਮ ਕੇ ਭਗਤ ਨਿਰਵੈਰ ॥
ਸੋ ਨਿਸਤਰੈ ਜੋ ਪੂਜੈ ਪੈਰ ॥

ਪਾਰਬ੍ਰਹਮ ਕੇ ਭਗਤ ਵੈਰ ਸੇ ਰਹਿਤ ਹੋਤੇ ਹੈਂ ਵਹੀ ਪੁਰਸ ਉਧਾਰਤਾ ਹੈ ਜੋ ਤਿਨ ਕੇ ਚਰਨੋਂ ਕੋ ਪੂਜਤਾ ਹੈ॥

ਆਦਿ ਪੁਰਖਿ ਨਿੰਦਕੁ ਭੋਲਾਇਆ ॥
ਨਾਨਕ ਕਿਰਤੁ ਨ ਜਾਇ ਮਿਟਾਇਆ ॥੪॥੨੧॥੩੪॥

ਆਦਿ ਪੁਰਖ ਪਰਮੇਸ੍ਵਰ ਨੇ ਨਿੰਦਕ ਕੋ ਭੁਲਾਇ ਦੀਆ ਹੈ ਵਾ ਨਿੰਦਕ ਪੁਰਖ ਕੋ ਆਦਿ ਸੇ ਹੀ ਕਰਮੋਂ ਨੇ ਭੁਲਾ ਦੀਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਦਾ (ਕਿਰਤੁ) ਕਰਮੁ ਕਿਸੀ ਸੇ ਮਿਟਾਯਾ ਨਹੀਂ ਜਾਤਾ ਹੈ॥੪॥੨੧॥੩੪॥

ਨਾਮ ਕੀ ਮਹਿਮਾ ਕਥਨ ਕਰਤੇ ਹੈਂ॥

ਭੈਰਉ ਮਹਲਾ ੫ ॥
ਨਾਮੁ ਹਮਾਰੈ ਬੇਦ ਅਰੁ ਨਾਦ ॥
ਨਾਮੁ ਹਮਾਰੈ ਪੂਰੇ ਕਾਜ ॥

ਨਾਮ ਹੀ ਹਮਾਰੇ ਬੇਦ ਪਾਠ ਔ (ਨਾਦ) ਸੰਖਾਦਿ ਬਾਜੇ ਰੂਪ ਹੈਂ ਨਾਮ ਹੀ ਹਮਾਰੇ ਸਰਬ ਕਾਰਜ ਪੂਰੇ ਕਰਤਾ ਹੈ॥

ਨਾਮੁ ਹਮਾਰੈ ਪੂਜਾ ਦੇਵ ॥
ਨਾਮੁ ਹਮਾਰੈ ਗੁਰ ਕੀ ਸੇਵ ॥੧॥

ਨਾਮ ਹੀ ਹਮਾਰੇ ਦੇਵ ਪੂਜਾ ਹੈ ਪੁਨਹ ਗੁਰੋਂ ਕੀ ਜੋ ਸੇਵਾ ਕਰਨੀ ਹੈ ਸੋ ਹਮਾਰੈ ਨਾਮ ਹੀ ਹੈ॥੧॥

ਗੁਰਿ ਪੂਰੈ ਦ੍ਰਿੜਿਓ ਹਰਿ ਨਾਮੁ ॥
ਸਭ ਤੇ ਊਤਮੁ ਹਰਿ ਹਰਿ ਕਾਮੁ ॥੧॥ ਰਹਾਉ ॥

ਪੂਰੇ ਗੁਰੋਂ ਸੇ ਹਰੀ ਕਾ ਨਾਮ ਦ੍ਰਿੜ ਕੀਯਾ ਹੈ॥ ਹਰਿ ਹਰਿ ਕਾ ਜਪਣਾ ਜੋ ਹੈ ਇਹ ਸਭ ਸੇ (ਊਤਮੁ) ਸ੍ਰੇਸ੍ਟ ਕਾਮ ਹੈ॥

ਨਾਮੁ ਹਮਾਰੈ ਮਜਨ ਇਸਨਾਨੁ ॥
ਨਾਮੁ ਹਮਾਰੈ ਪੂਰਨ ਦਾਨੁ ॥

ਪੁਰਬੋਂ ਕਾ ਜੋ ਇਸਨਾਨ ਕਰਨਾ ਹੈ ਸੋ ਹਮਾਰੇ ਨਾਮ ਹੀ ਹੈ ਜੋ ਪੂਰਨ ਦਾਨ ਕਾ ਦੇਣਾ ਹੈ ਸੋ ਹਮਾਰੇ ਨਾਮ ਹੀ ਹੈ॥

ਨਾਮੁ ਲੈਤ ਤੇ ਸਗਲ ਪਵੀਤ ॥
ਨਾਮੁ ਜਪਤ ਮੇਰੇ ਭਾਈ ਮੀਤ ॥੨॥

ਜੋ ਪੁਰਸ ਨਾਮ ਕੋ ਜਪਤੇ ਹੈਂ ਸੋ (ਸਗਲ) ਸਮਗ੍ਰ ਵਾ ਸਰਬ ਪ੍ਰਕਾਰ ਪਵਿਤ੍ਰ ਹੈਂ ਜੋ ਨਾਮ ਕੋ ਜਪਤੇ ਹੈਂ ਸੋ ਹਮਾਰੇ ਭਾਈ ਔਰ ਮਿਤ੍ਰ ਹੈਂ॥੨॥

ਨਾਮੁ ਹਮਾਰੈ ਸਉਣ ਸੰਜੋਗ ॥
ਨਾਮੁ ਹਮਾਰੈ ਤ੍ਰਿਪਤਿ ਸੁਭੋਗ ॥

ਹਮਾਰੇ ਸਗਨ ਸਾਸਤ੍ਰੋਂ ਕਾ (ਸੰਜੋਗ) ਮਿਲਾਪੁ ਕਰਨਾ ਨਾਮ ਹੀ ਹੈ ਨਾਮ ਹੀ ਹਮਾਰੇ ਮਨ ਮੈਂ ਸ੍ਰੇਸ਼ਟ ਭੋਗੋਂ ਕੀ ਤ੍ਰਿਪਤੀ ਹੈ॥

ਨਾਮੁ ਹਮਾਰੈ ਸਗਲ ਆਚਾਰ ॥
ਨਾਮੁ ਹਮਾਰੈ ਨਿਰਮਲ ਬਿਉਹਾਰ ॥੩॥

ਸੰਪੂਰਨ ਸ੍ਰੇਸ੍ਟ ਅਚਾਰੋਂ ਕਾ ਜੋ ਕਰਨਾ ਹੈ ਸੋ ਮੇਰੇ ਮਨ ਮੈਂ ਨਾਮ ਹੀ ਹੈ ਹਮਾਰੇ ਨਾਮ ਹੀ ਨਿਰਮਲ ਬਯੋਹਾਰ ਹੈ॥੩॥

ਜਾ ਕੈ ਮਨਿ ਵਸਿਆ ਪ੍ਰਭੁ ਏਕੁ ॥
ਸਗਲ ਜਨਾ ਕੀ ਹਰਿ ਹਰਿ ਟੇਕ ॥

ਜਿਨਕੇ ਮਨ ਵਿਖੇ ਏਕ ਸਮਰਥ ਹਰਿ ਹਰਿ ਬਸਾ ਹੈ ਤਿਨ ਸਗਲ ਜਨਾ ਕੀ ਹਰਿ ਹਰਿ ਨਾਮ ਹੀ ਟੇਕ ਹੈ॥

ਮਨਿ ਤਨਿ ਨਾਨਕ ਹਰਿ ਗੁਣ ਗਾਉ ॥
ਸਾਧਸੰਗਿ ਜਿਸੁ ਦੇਵੈ ਨਾਉ ॥੪॥੨੨॥੩੫॥

ਸੰਤੋਂ ਕੇ ਸੰਗਿ ਕਰ ਜਿਸਕੋ ਹਰੀ ਅਪਣਾ ਨਾਮ ਦੇਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਪੁਰਸ ਮਨ ਤਨ ਬਾਣੀ ਕਰਕੇ ਹਰੀ ਕੇ ਗੁਨੋਂ ਕੋ ਗਾਵਤਾ ਹੈ॥੪॥੨੨॥੩੫॥

ਪੰਨਾ ੧੧੪੬

ਭੈਰਉ ਮਹਲਾ ੫ ॥
ਨਿਰਧਨ ਕਉ ਤੁਮ ਦੇਵਹੁ ਧਨਾ ॥
ਅਨਿਕ ਪਾਪ ਜਾਹਿ ਨਿਰਮਲ ਮਨਾ ॥

ਨਾਮ ਸੇ ਰਹਿਤ ਨਿਰਧਨੋਂ ਕੋ ਤੁਮ ਹੀ ਨਾਮ ਕਾ ਧਨ ਦੇਤੇ ਹੋ ਤਿਸ ਪੁਰਸ ਕੇ ਅਨੇਕ ਪਾਪ ਦੂਰ ਹੋ ਜਾਤੇ ਹੈਂ ਔਰ ਮਨ ਤਿਸ ਕਾ ਨਿਰਮਲ ਹੋ ਜਾਤਾ ਹੈ॥

ਸਗਲ ਮਨੋਰਥ ਪੂਰਨ ਕਾਮ ॥
ਭਗਤ ਅਪੁਨੇ ਕਉ ਦੇਵਹੁ ਨਾਮ ॥੧॥

ਜਿਸ ਅਪਨੇ ਭਗਤ ਕੋ ਤੁਮ ਅਪਨਾ ਨਾਮ ਦੇਤੇ ਹੋ ਸਭੀ ਮਨੋਰਥ ਔਰ ਕਾਮਨਾ ਤਿਸ ਕੀ ਪੂਰੀਆਂ ਹੋ ਜਾਤੀਆਂ ਹੈ॥੧॥

ਸਫਲ ਸੇਵਾ ਗੋਪਾਲ ਰਾਇ ॥
ਕਰਨ ਕਰਾਵਨਹਾਰ ਸੁਆਮੀ ਤਾ ਤੇ ਬਿਰਥਾ ਕੋਇ ਨ ਜਾਇ ॥੧॥ ਰਹਾਉ ॥

ਹੇ ਗੋਪਾਲ ਰਾਇ ਤੇਰੀ ਸੇਵਾ ਸਫਲ ਹੈ ਭਾਵ ਔਰ ਸੇਵਾ ਸਦੀਵ ਸਫਲ ਨਹੀਂ ਹੇ ਕਰਨ ਕਰਾਵਨ ਹਾਰ ਹੇ ਮੇਰੇ ਸ੍ਵਾਮੀ ਤੇਰੇ ਸੇ (ਬਿਰਥਾ) ਖਾਲੀ ਕੋਈ ਨਹੀਂ ਜਾਤਾ ਹੈ॥

ਰੋਗੀ ਕਾ ਪ੍ਰਭ ਖੰਡਹੁ ਰੋਗੁ ॥
ਦੁਖੀਏ ਕਾ ਮਿਟਾਵਹੁ ਪ੍ਰਭ ਸੋਗੁ ॥

ਹੇ ਪ੍ਰਭੂ ਆਪ ਅਗਜ਼ਾਨ ਕਰ ਰੋਗੀ ਕਾ ਵਾ ਪ੍ਰਤੱਖਜ ਰੋਗੀ ਕਾ ਰੋਗੁ ਖੰਡਨ ਕਰਤੇ ਹੋ ਔਰ ਹੇ ਪ੍ਰਭੂ ਆਪ ਦੁਖੀ ਕੇ ਸੋਗੋਂ ਕੋ ਮਿਟਾ ਦੇਤੇ ਹੋ॥

ਨਿਥਾਵੇ ਕਉ ਤੁਮ੍ ਥਾਨਿ ਬੈਠਾਵਹੁ ॥
ਦਾਸ ਅਪਨੇ ਕਉ ਭਗਤੀ ਲਾਵਹੁ ॥੨॥

ਨਿਥਾਵੇ ਪੁਰਸ ਕੋ ਆਪ ਅਸਥਾਨ ਮੈਂ ਬੈਠਾ ਦੇਤੇ ਹੋ ਭਾਵ ਜੋ ਸਰੂਪ ਸੇ ਭੂਲਾ ਹੂਆ ਹੈ ਉਸਕੋ ਸ੍ਵਰੂਪ ਗਜਾਨ ਬਖਸ ਦੇਤੇ ਹੋ ਪੁਨਹ ਆਪਣੇ ਦਾਸ ਕੋ ਆਪਨੀ ਸੇਵਾ ਵਿਖੇ ਲਗਾਇ ਲੇਤੇ ਹੋ॥੨॥

ਨਿਮਾਣੇ ਕਉ ਪ੍ਰਭ ਦੇਤੋ ਮਾਨੁ ॥
ਮੂੜ ਮੁਗਧੁ ਹੋਇ ਚਤੁਰ ਸੁਗਿਆਨੁ ॥

ਹੇ ਪ੍ਰਭੂ ਨਿਮਾਨੇ ਕੋ ਮਾਨ ਦੇਤੇ ਹੋ ਪੁਨਹ ਮੂਰਖ ਕੋ ਚਤਰ ਭਾਵ ਸਾਸਤ੍ਰ ਵਕਤਾ ਕਰ ਦੇਤੇ ਹੋ ਔਰ ਮਹਾਂ ਮੂਰਖ ਕੋ ਤਤ੍ਵ ਵੇਤਾ ਕਰ ਦੇਤੇ ਹੋ॥

ਸਗਲ ਭਇਆਨ ਕਾ ਭਉ ਨਸੈ ॥
ਜਨ ਅਪਨੇ ਕੈ ਹਰਿ ਮਨਿ ਬਸੈ ॥੩॥

ਸੰਪੂਰਨ (ਭਇਆਨ) ਭੈ ਕੇ ਦੇਣੇ ਵਾਲੇ ਜੋ ਕਾਮਾਦਿ ਹੈਂ ਤਿਸ ਕੇ ਮਨ ਸੇ ਤਿਨ ਕਾ ਡਰ ਦੂਰ ਹੋ ਜਾਤਾ ਹੈ ਹੇ ਹਰੀ ਤੂੰ ਜਿਸ ਅਪਨੇ ਜਨ ਕੇ ਮਨ ਮੈਂ ਬਸਤਾ ਹੈਂ॥੩॥

ਪਾਰਬ੍ਰਹਮ ਪ੍ਰਭ ਸੂਖ ਨਿਧਾਨ ॥
ਤਤੁ ਗਿਆਨੁ ਹਰਿ ਅੰਮ੍ਰਿਤ ਨਾਮ ॥

ਹੇ ਪਾਰਬ੍ਰਹਮ ਸਮਰਥ ਸੁਖੋਂ ਕੇ ਸੁਮੰਦ੍ਰ ਹੇ ਹਰੀ ਤਤ੍ਵ ਗਜਾਨ ਕਰਨੇ ਵਾਲੇ ਅੰਮ੍ਰਿਤ ਰੂਪ ਤੇਰਾ ਨਾਮੁ ਹੈ॥

ਕਰਿ ਕਿਰਪਾ ਸੰਤ ਟਹਲੈ ਲਾਏ ॥
ਨਾਨਕ ਸਾਧੂ ਸੰਗਿ ਸਮਾਏ ॥੪॥੨੩॥੩੬॥

ਹੇ ਭਗਵਨ ਜੋ ਪੁਰਸ ਤੈਨੇ ਆਪਣੀ ਕਿਰਪਾ ਕਰਕੇ ਸੰਤੋਂ ਕੀ ਸੇਵਾ ਮੈਂ ਲਾਏ ਹੈਂ॥ ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਪੁਰਸ ਸਾਧੂਓਂ ਕੇ ਸੰਗ ਕਰ ਤੇਰੇ ਵਿਖੇ (ਸਮਾਏ) ਅਭੇਦ ਹੋ ਗਏ ਹੈਂ॥੪॥੨੩॥੩੬॥

ਸੰਗਤ ਨੇ ਪ੍ਰਸ਼ਨ ਕੀਆ ਮਹਾਰਾਜ ਜੀ ਸੰਤਾਂ ਕੇ ਸੰਗ ਸੇ ਕਿਆ ਲਾਭ ਹੋਤਾ ਹੈ? ਸੋ ਤਿਸ ਪ੍ਰਤੀ ਉਪਦੇਸ ਕਰਤੇ ਹੈਂ॥

ਭੈਰਉ ਮਹਲਾ ੫ ॥
ਸੰਤ ਮੰਡਲ ਮਹਿ ਹਰਿ ਮਨਿ ਵਸੈ ॥
ਸੰਤ ਮੰਡਲ ਮਹਿ ਦੁਰਤੁ ਸਭੁ ਨਸੈ ॥

ਸੰਤ ਮੰਡਲ ਮਹਿ ਪ੍ਰਾਪਤਿ ਹੋਣੇ ਕਰ ਹਰੀ ਮਨ ਵਿਖੇ ਨਿਵਾਸ ਕਰਤਾ ਹੈ ਸੰਤ ਮੰਡਲ ਮਹਿ ਪ੍ਰਾਪਤਿ ਹੋਣੇ ਕਰ ਸਭੀ (ਦੁਰਤ) ਪਾਪ ਭਾਗ ਜਾਤੇ ਹੈਂ॥

ਸੰਤ ਮੰਡਲ ਮਹਿ ਨਿਰਮਲ ਰੀਤਿ ॥
ਸੰਤਸੰਗਿ ਹੋਇ ਏਕ ਪਰੀਤਿ ॥੧॥

ਸੰਤ ਮੰਡਲ ਮੈਂ (ਨਿਰਮਲ) ਉਤਮ ਰੀਤੀ ਪ੍ਰਾਪਤਿ ਹੋਤੀ ਹੈ ਸੰਤੋਂ ਕੇ ਸੰਗਿ ਕਰਨੇ ਸੇ ਏਕ ਵਾਹਿਗੁਰੂ ਮੈਂ ਪ੍ਰੀਤੀ ਹੋਤੀ ਹੈ॥੧॥

ਸੰਤ ਮੰਡਲੁ ਤਹਾ ਕਾ ਨਾਉ ॥
ਪਾਰਬ੍ਰਹਮ ਕੇਵਲ ਗੁਣ ਗਾਉ ॥੧॥ ਰਹਾਉ ॥

ਸੰਤੋਂ ਕਾ ਮੰਡਲ ਅਰਥਾਤ ਸਮੂਹ ਤਿਸ ਕਾ ਨਾਮੁ ਹੈ॥ ਜਹਾਂ ਕੇਵਲ ਪਾਰਬ੍ਰਹਮ ਪਰਮੇਸ੍ਵਰ ਕੇ ਗੁਣੋਂ ਕਾ ਗਾਇਨ ਹੋ॥

ਸੰਤ ਮੰਡਲ ਮਹਿ ਜਨਮ ਮਰਣੁ ਰਹੈ ॥
ਸੰਤ ਮੰਡਲ ਮਹਿ ਜਮੁ ਕਿਛੂ ਨ ਕਹੈ ॥

ਸੰਤ ਮੰਡਲ ਵਿਖੇ ਜਨਮ ਮਰਨ ਨਿਬ੍ਰਤ ਹੋ ਜਾਤਾ ਹੈ ਸੰਤ ਮੰਡਲ ਮੈਂ ਪ੍ਰਾਪਿਤ ਹੋਣੇ ਸੇ ਫੇਰ ਜਮੁ ਕਿਛ ਨਹੀਂ ਕਹਤਾ ਹੈ॥

ਸੰਤਸੰਗਿ ਹੋਇ ਨਿਰਮਲ ਬਾਣੀ ॥
ਸੰਤ ਮੰਡਲ ਮਹਿ ਨਾਮੁ ਵਖਾਣੀ ॥੨॥

ਸੰਤੋਂ ਕੇ ਸੰਗ ਕਰਨੇ ਸੇ ਬਾਣੀ ਨਿਰਮਲ ਹੋ ਜਾਤੀ ਹੈ॥ ਸੰਤੋਂ ਕੇ ਮੰਡਲ ਵਿਖੇ ਕੇਵਲ ਪਰਮੇਸ੍ਵਰ ਕੇ ਨਾਮ ਕਾ ਹੀ ਵਖਜਾਨ ਹੋਤਾ ਹੈ॥੨॥

ਸੰਤ ਮੰਡਲ ਕਾ ਨਿਹਚਲ ਆਸਨੁ ॥
ਸੰਤ ਮੰਡਲ ਮਹਿ ਪਾਪ ਬਿਨਾਸਨੁ ॥

ਸੰਤ ਮੰਡਲ ਕਾ ਆਸਨ ਨਿਹਚਲ ਹੈ ਭਾਵ ਯਿਹ ਕੇ ਬ੍ਰਿਤੀ ਤਦਾਕਾਰ ਹੋਣੇ ਸੇ ਅਡੋਲ ਹੋ ਜਾਤੀ ਹੈ ਪੁਨਹ ਸੰਤ ਮੰਡਲ ਮੈਂ ਪ੍ਰਾਪਤਿ ਹੋਣੇ ਸੇ ਪਾਪ ਨਸਟ ਹੋ ਜਾਤੇ ਹੈਂ॥

ਸੰਤ ਮੰਡਲ ਮਹਿ ਨਿਰਮਲ ਕਥਾ ॥
ਸੰਤਸੰਗਿ ਹਉਮੈ ਦੁਖ ਨਸਾ ॥੩॥

ਸੰਤ ਮੰਡਲ ਮੈਂ ਨਿਰਮਲ ਪਰਮੇਸ੍ਵਰ ਕੀ ਕਥਾ ਹੋਤੀ ਹੈ ਸੰਤੋਂ ਕੇ ਸੰਗ ਕਰ ਹੰਤਾ ਮਮਤਾ ਕਾ ਦੁਖ ਦੂਰ ਹੂਆ ਹੈ॥੩॥

ਸੰਤ ਮੰਡਲ ਕਾ ਨਹੀ ਬਿਨਾਸੁ ॥
ਸੰਤ ਮੰਡਲ ਮਹਿ ਹਰਿ ਗੁਣਤਾਸੁ ॥

ਸੰਤ ਮੰਡਲ ਕਾ ਕਬੀ ਨਾਸ ਨਹੀਂ ਹੋਤਾ ਹੈ ਸੰਤ ਮੰਡਲ ਮਹਿ ਹਰਿ ਗੁਣੋ ਕਾ ਸਮੂਹ ਪ੍ਰਾਪਤਿ ਹੋਤਾ ਹੈ ਵਾ ਸੰਤ ਮੰਡਲ ਮੈਂ ਹਰੀ ਕੇ ਸਮੂਹ ਗੁਣ ਹੈਂ॥

ਸੰਤ ਮੰਡਲ ਠਾਕੁਰ ਬਿਸ੍ਰਾਮੁ ॥
ਨਾਨਕ ਓਤਿ ਪੋਤਿ ਭਗਵਾਨੁ ॥੪॥੨੪॥੩੭॥

ਸੰਤ ਮੰਡਲ ਕਾ ਠਾਕੁਰ ਵਿਖੇ (ਬਿਸ੍ਰਾਮ) ਨਿਵਾਸੁ ਹੋਤਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਸੰਪੂਰਨ ਸੰਤ (ਓਤਿ ਪੋਤਿ) ਤਾਣੇ ਪੇਟੇ ਕੀ ਤਰਾਂ ਭਗਵਾਨ ਕੇ ਸਾਥ ਅਭੇਦ ਹੈਂ॥੪॥੨੪॥੩੭॥ ਪੁਨ: ਉਪਦੇਸ਼॥

ਭੈਰਉ ਮਹਲਾ ੫ ॥
ਰੋਗੁ ਕਵਨੁ ਜਾਂ ਰਾਖੈ ਆਪਿ ॥
ਤਿਸੁ ਜਨ ਹੋਇ ਨ ਦੂਖੁ ਸੰਤਾਪੁ ॥

ਜੇ ਪਰਮੇਸ੍ਵਰ ਆਪ ਰਖਜਾ ਕਰੇ ਤੋ ਰੋਗ ਕਵਨ ਵਿਚਾਰਾ ਹੈ ਵਾ ਕਯਾ ਚੀਜ ਹੈ ਭਾਵ ਅਗਯਾਨ ਰੋਗ ਵਾ ਜਨਮ ਮਰਨ ਕਾ ਰੋਗ ਤਿਸ ਪੁਰਸ ਕੋ ਨਹੀਂ ਹੋਤਾ ਹੈ ਪੁਨਾ ਤਿਸ ਪੁਰਸ ਕੋ ਕੋਈ ਦੁਖ ਭੀ ਸੰਤਪਤਿ ਨਹੀਂ ਕਰ ਸਕਤਾ ਹੈ॥

ਜਿਸੁ ਊਪਰਿ ਪ੍ਰਭੁ ਕਿਰਪਾ ਕਰੈ ॥
ਤਿਸੁ ਊਪਰ ਤੇ ਕਾਲੁ ਪਰਹਰੈ ॥੧॥

ਜਿਸਕੇ ਊਪਰ ਪਰਮੇਸਰ ਕ੍ਰਿਪਾ ਦ੍ਰਿਸ੍ਟੀ ਕਰਤਾ ਹੈ ਤਿਸ ਕੇ ਸਿਰ ਪਰ ਸੇ ਕਾਲ ਕੋ ਨਿਵਾਰ ਦੇਤਾ ਹੈ॥੧॥

ਸਦਾ ਸਖਾਈ ਹਰਿ ਹਰਿ ਨਾਮੁ ॥
ਜਿਸੁ ਚੀਤਿ ਆਵੈ ਤਿਸੁ ਸਦਾ ਸੁਖੁ ਹੋਵੈ ਨਿਕਟਿ ਨ ਆਵੈ ਤਾ ਕੈ ਜਾਮੁ ॥੧॥ ਰਹਾਉ ॥

ਸਦੀਵ ਮਿਤ੍ਰਤਾਈ ਕਰਨੇ ਵਾਲਾ ਹਰਿ ਹਰਿ ਨਾਮੁ ਹੈ॥ ਜਿਸ ਪੁਰਸ ਕੇ ਚਿਤ ਮੈਂ ਵਹੁ ਹਰਿ ਹਰਿ ਨਾਮ ਆ ਜਾਵੈ ਤਿਸ ਕੋ ਸਦਾ ਸੁਖ ਹੋਤਾ ਹੈ ਔਰ ਜਮ ਤਿਸ ਕੇ ਨਿਕਟ ਨਹੀਂ ਆਵਤਾ ਹੈ॥

ਜਬ ਇਹੁ ਨ ਸੋ ਤਬ ਕਿਨਹਿ ਉਪਾਇਆ ॥
ਕਵਨ ਮੂਲ ਤੇ ਕਿਆ ਪ੍ਰਗਟਾਇਆ ॥

ਜਬ ਇਹੁ ਪੁਰਸ ਕੁਛ ਭੀ ਨਹੀਂ ਥਾ ਤਬ ਗਰਭ ਵਿਖੇ ਸਰਬ ਪ੍ਰਕਾਰ ਰਖ੍ਯਾ ਕਰਕੇ ਚੇਤਨ ਸਤਾ ਦੇਕਰ ਕਿਸਨੇ ਉਤਪਤ ਕੀਆ ਹੈ ਭਾਵ ਇਹ ਸਰਬ ਪ੍ਰਕਾਰ ਸਮ੍ਰਥ ਪਰਮੇਸ੍ਵਰ ਹੀ ਹੈ ਦੇਖੀਏ ਕਿਸ ਮੂਲ ਸੇ ਕਿਆ ਪ੍ਰਗਟ ਕਰ ਦਿਖਾਇਆ ਹੈ ਭਾਵ ਪਰਮੇਸ੍ਵਰ ਨੇ ਰਕਤ ਬੀਜ ਸੇ ਕੈਸਾ ਸੁੰਦਰ ਸਰੀਰ ਬਨਾਇ ਦੀਆ ਹੈ॥

ਆਪਹਿ ਮਾਰਿ ਆਪਿ ਜੀਵਾਲੈ ॥
ਅਪਨੇ ਭਗਤ ਕਉ ਸਦਾ ਪ੍ਰਤਿਪਾਲੈ ॥੨॥

ਪਰਮੇਸ੍ਵਰ ਆਪੇ ਹੀ ਸੰਸਾਰ ਕੀ ਤ੍ਰਫ ਸੇ ਮਾਰ ਕਰ ਅਪਣੀ ਤਰਫ ਜੀਵਾਇ ਲੇਤਾ ਹੈ ਅਪਨੇ ਭਗਤਿ ਕੀ ਸਦਾ ਹੀ ਪ੍ਰਤਿਪਾਲ ਕਰਤਾ ਹੈ॥੨॥

ਸਭ ਕਿਛੁ ਜਾਣਹੁ ਤਿਸ ਕੈ ਹਾਥ ॥
ਪ੍ਰਭੁ ਮੇਰੋ ਅਨਾਥ ਕੋ ਨਾਥ ॥

ਤਾਂਤੇ ਇਹ ਜਾਣ ਲੇਵਹੁ ਸਭੁ ਕਿਛੁ ਤਿਸੀ ਵਾਹਿਗੁਰੂ ਕੇ ਹਾਥ ਹੈ ਮੇਰਾ ਪ੍ਰਭੂ ਅਨਾਥੋਂ ਕਾ ਨਾਥੁ ਹੈ ਭਾਵ ਜਿਸਕਾ ਕੋਈ ਭੀ ਰਖਕੁ ਨਾ ਹੋਵੈ ਤਿਸ ਕੀ ਓਹ ਰਖ੍ਯਾ ਕਰਤਾ ਹੈ॥

ਦੁਖ ਭੰਜਨੁ ਤਾ ਕਾ ਹੈ ਨਾਉ ॥
ਸੁਖ ਪਾਵਹਿ ਤਿਸ ਕੇ ਗੁਣ ਗਾਉ ॥੩॥

ਦੁਖੋਂ ਕੇ ਨਸਟ ਕਰਨੇ ਵਾਲਾ ਤਿਸ ਕਾ ਨਾਮੁ ਹੈ ਜੋ ਤਿਸ ਕੇ ਗੁਣੋ ਕੋ ਗਾਵਤੇ ਹੈਂ ਵਹੁ ਸੁਖੋਂ ਕੋ ਪ੍ਰਾਪਤਿ ਹੋਤੇ ਹੈਂ॥ ਜੇ ਕਹੇ ਜੋ ਪਰਮੇਸ੍ਵਰ ਕੇ ਗੁਣੋਂ ਕੋ ਗਾਵਤੇ ਹੈਂ ਤਿਨੋਂ ਕਾ ਨਿਸਚਾ ਕੈਸਾ ਹੋਤਾ ਹੈ ਤਿਸ ਪਰ ਐਸੇ ਉਚਾਰਨ ਕਰਤੇ ਹੈਂ॥੩॥

ਸੁਣਿ ਸੁਆਮੀ ਸੰਤਨ ਅਰਦਾਸਿ ॥
ਜੀਉ ਪ੍ਰਾਨ ਧਨੁ ਤੁਮ੍ਹਰੈ ਪਾਸਿ ॥

ਹੇ ਸ੍ਵਾਮੀ ਸੰਤੋਂ ਕੀ ਬੇਨਤੀ ਸੁਣਤਾ ਹੈਂ ਜੀਵ ਪ੍ਰਾਣ ਧਨ ਤੁਮਰੇ ਆਗੇ ਹੀ ਹੈ॥

ਇਹੁ ਜਗੁ ਤੇਰਾ ਸਭ ਤੁਝਹਿ ਧਿਆਏ ॥

ਪੰਨਾ ੧੧੪੭

ਕਰਿ ਕਿਰਪਾ ਨਾਨਕ ਸੁਖੁ ਪਾਏ ॥੪॥੨੫॥੩੮॥

ਇਹ ਸੰਪੂਰਨ ਸੰਸਾਰ ਤੇਰਾ ਹੈ ਔਰ ਸਭ ਤੇਰੇ ਕੋ ਹੀ ਧ੍ਯਾਵਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਕੇ ਊਪਰ ਆਪਨੇ ਕ੍ਰਿਪਾ ਦ੍ਰਿਸ੍ਟੀ ਕਰੀ ਹੈ ਤਿਨੋਂ ਨੇ ਹੀ ਸੁਖ ਪਾਏ ਹੈਂ॥੪॥੨੫॥੩੮॥

ਭੈਰਉ ਮਹਲਾ ੫ ॥
ਤੇਰੀ ਟੇਕ ਰਹਾ ਕਲਿ ਮਾਹਿ ॥
ਤੇਰੀ ਟੇਕ ਤੇਰੇ ਗੁਣ ਗਾਹਿ ॥

ਕਲਜੁਗ ਮੈਂ ਤੇਰੀ ਹੀ ਓਟ ਮੇਂ ਰਹਿਤਾ ਹੂੰ ਵਾ ਕਲਪਣਾ ਕੇ ਬੀਚ ਤੇਰੀ ਹੀ ਓਟ ਮੇਂ ਰਹਤਾ ਹੂੰ ਅਰਥਾਤ ਬਚਤਾ ਹੂੰ॥ ਤੇਰੀ ਹੀ ਓਟਮੇਂ ਤੇਰੇ ਗੁਣੋਂ ਕੋ ਗਾਵਤਾ ਹੂੰ॥

ਤੇਰੀ ਟੇਕ ਨ ਪੋਹੈ ਕਾਲੁ ॥
ਤੇਰੀ ਟੇਕ ਬਿਨਸੈ ਜੰਜਾਲੁ ॥੧॥

ਤੇਰੀ ਓਟ ਲੈਣੇ ਸੇ ਕਾਲ ਨਹੀਂ ਪੋਹ ਸਕਤਾ ਹੈ॥ ਤੇਰੀ ਓਟ ਕਰ ਸਭ ਜੰਜਾਲ ਮਿਟ ਗਏ ਹੈਂ॥੧॥

ਦੀਨ ਦੁਨੀਆ ਤੇਰੀ ਟੇਕ ॥
ਸਭ ਮਹਿ ਰਵਿਆ ਸਾਹਿਬੁ ਏਕ ॥੧॥ ਰਹਾਉ ॥

ਹੇ ਵਾਹਿਗੁਰੂ ਮੁਝ ਕੋ ਲੋਕ ਪ੍ਰਲੋਕ ਮੈਂ ਤੇਰੀ ਹੀ ਓਟ ਹੈ ਹੇ ਸਾਹਿਬ ਤੂੰ ਸਰਬ ਮੈਂ ਏਕ ਹੀ ਬ੍ਯਾਪਕ ਹੋ ਰਹਾ ਹੈਂ॥

ਤੇਰੀ ਟੇਕ ਕਰਉ ਆਨੰਦ ॥
ਤੇਰੀ ਟੇਕ ਜਪਉ ਗੁਰ ਮੰਤ ॥

ਹੇ ਵਾਹਿਗੁਰੂ ਤੇਰੀ ਹੀ ਓਟ ਸੇ ਅਨੰਦ ਕਰਤਾ ਹੂੰ ਪੁਨਾ ਤੇਰੀ ਓਟ ਕੋ ਲੈ ਕਰਕੇ ਗੁਰ ਮੰਤ੍ਰ ਕਉ ਜਪਤਾ ਹੂੰ॥

ਤੇਰੀ ਟੇਕ ਤਰੀਐ ਭਉ ਸਾਗਰੁ ॥
ਰਾਖਣਹਾਰੁ ਪੂਰਾ ਸੁਖ ਸਾਗਰੁ ॥੨॥

ਤੇਰੀ ਓਟ ਲੈ ਕੇ ਸੰਸਾਰ ਸਮੁੰਦ੍ਰ ਸੇ ਤਰੀਤਾ ਹੈ॥ ਤੂੰ ਰਾਖਣ ਹਾਰਾ ਔ ਪੂਰਾ ਪੁਨ: ਸੁਖੋਂ ਕਾ ਸਮੁੰਦ੍ਰ ਹੈਂ॥੨॥

ਤੇਰੀ ਟੇਕ ਨਾਹੀ ਭਉ ਕੋਇ ॥
ਅੰਤਰਜਾਮੀ ਸਾਚਾ ਸੋਇ ॥

ਤੇਰੀ ਓਟ ਲੈਣੇ ਕਰ ਕੋਈ ਭੈ ਨਹੀਂ ਹੋਤਾ ਹੈ ਪੁਨ: ਸੋ ਤੂੰ ਅੰਤਰਜਾਮੀ ਔਰ ਸਚਾ ਹੈਂ॥

ਤੇਰੀ ਟੇਕ ਤੇਰਾ ਮਨਿ ਤਾਣੁ ॥
ਈਹਾਂ ਊਹਾਂ ਤੂ ਦੀਬਾਣੁ ॥੩॥

ਤੇਰੀ ਓਟ ਸਰੀਰ ਕੋ ਹੈ ਔ ਤੇਰਾ ਹੀ ਮਨਿ ਵਿਖੇ (ਤਾਣੁ) ਬਲੁ ਹੈ ਲੋਕ ਪ੍ਰਲੋਕ ਵਿਖੇ ਤੂੰ ਹੀ ਮੇਰਾ (ਦੀਬਾਣੁ) ਆਸਰਾ ਹੈਂ॥

ਤੇਰੀ ਟੇਕ ਤੇਰਾ ਭਰਵਾਸਾ ॥
ਸਗਲ ਧਿਆਵਹਿ ਪ੍ਰਭ ਗੁਣਤਾਸਾ ॥

ਮੇਰੇ ਕੋ ਤੇਰੀ ਓਟ ਹੈ ਪੁਨਹ ਸਰਬ ਜੀਵੋਂ ਕੋ ਭੀ ਤੇਰਾ ਭਰਵਾਸਾ ਹੈ ਹੇ ਗੁਣਾਂ ਕੇ ਸਮੂਹ ਪ੍ਰਭੂ ਸਭ ਜੀਵ ਜੰਤ ਤੇਰੇ ਕੋ ਹੀ ਧ੍ਯਾਵਤੇ ਹੈਂ॥

ਜਪਿ ਜਪਿ ਅਨਦੁ ਕਰਹਿ ਤੇਰੇ ਦਾਸਾ ॥
ਸਿਮਰਿ ਨਾਨਕ ਸਾਚੇ ਗੁਣਤਾਸਾ ॥੪॥੨੬॥੩੯॥

ਹੇ ਭਗਵਨ ਤੇਰੇ ਦਾਸ ਜੋ ਸੰਤ ਹੈਂ ਸੋ ਮਨਬਾਣੀ ਸੇ ਤੇਰੇ ਕੋ ਜਪ ਕੇ ਅਨੰਦ ਕਰਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਸਚੇ ਗੁਣੋ ਕੇ (ਤਾਸਾ) ਪਾਤ੍ਰ ਭਾਵ ਸਮੁੰਦ੍ਰ ਹੈ। ਤੇਰੇ ਕੋ ਹੀ ਸਿਮਰਤੇ ਹੈ॥੪॥੨੬॥੩੯॥ ਸੁਖ ਕੀ ਪ੍ਰਾਪਤੀ ਕਾ ਉਪਦੇਸ ਕਰਤੇ ਹੈਂ॥

ਭੈਰਉ ਮਹਲਾ ੫ ॥
ਪ੍ਰਥਮੇ ਛੋਡੀ ਪਰਾਈ ਨਿੰਦਾ ॥
ਉਤਰਿ ਗਈ ਸਭ ਮਨ ਕੀ ਚਿੰਦਾ ॥

ਪਹਿਲੇ ਜਿਸਨੇ ਪਰਾਈ ਨਿੰਦਾ ਛੋਡ ਦਈ ਹੈ ਤਿਸ ਕੇ ਮਨ ਕੀ ਸਭ ਚਿੰਤਾ ਨਿਬ੍ਰਤ ਹੋ ਗਈ ਹੈ॥

ਲੋਭੁ ਮੋਹੁ ਸਭੁ ਕੀਨੋ ਦੂਰਿ ॥
ਪਰਮ ਬੈਸਨੋ ਪ੍ਰਭ ਪੇਖਿ ਹਜੂਰਿ ॥੧॥

ਜਿਸਨੇ ਲੋਭ ਮਹਾਦਿਕ ਸਭ ਦੂਰ ਕਰ ਦੀਆ ਹੈ ਵਹੁ ਪੁਰਸ ਵਡਾ ਬੈਸਨਵ ਹੈ ਭਾਵ ਸੇ ਪਰਮੇਸ੍ਵਰ ਕਾ ਅਤੀ ਪਜ਼ਾਰਾ ਹੈ ਔਰ ਪਰਮੇਸ੍ਵਰ ਕੋ ਆਪਣੇ (ਹਜੂਰਿ) ਪਾਸ ਹੀ ਵਾ ਸੰਗ ਹੀ ਦੇਖਤਾ ਹੈ॥੧॥

ਐਸੋ ਤਿਆਗੀ ਵਿਰਲਾ ਕੋਇ ॥
ਹਰਿ ਹਰਿ ਨਾਮੁ ਜਪੈ ਜਨੁ ਸੋਇ ॥੧॥ ਰਹਾਉ ॥

ਸੋ ਐਸਾ ਤਿਆਗੀ ਕੋਈ ਵਿਰਲਾ ਹੀ ਹੈ ਸੋ ਪੁਰਸ ਔਰ ਕਾਰੋਂ ਕੋ ਤਿਆਗ ਹਰਿ ਹਰਿਨਾਮ ਕੋ ਜਪਤਾ ਹੈ॥ ਜੇ ਕਹੇ ਕੌਨ ਸੇ ਬਿਕਾਰ ਤਿਆਗੇ ਹੈਂ? ਸੋ ਕਹਤੇ ਹੈਂ॥

ਅਹੰਬੁਧਿ ਕਾ ਛੋਡਿਆ ਸੰਗੁ ॥
ਕਾਮ ਕ੍ਰੋਧ ਕਾ ਉਤਰਿਆ ਰੰਗੁ ॥

ਅਹੰਕਾਰ ਬੁਧੀ ਕਾ ਤਿਸਨੇ ਸੰਗ ਛੋਡਿ ਦੀਆ ਹੈ ਪੁਨਹ ਕ੍ਰੋਧਾਦਿਕੋਂ ਕਾ ਰੰਗੁ ਭੀ ਤਿਸ ਕਾ ਉੱਤਰ ਗਿਆ ਹੈ॥

ਨਾਮ ਧਿਆਏ ਹਰਿ ਹਰਿ ਹਰੇ ॥
ਸਾਧ ਜਨਾ ਕੈ ਸੰਗਿ ਨਿਸਤਰੇ ॥੨॥

ਮਨ ਤਨ ਬਾਣੀ ਕਰ ਜੋ ਹਰੀ ਨਾਮ ਕੋ ਧਜ਼ਾਵਤਾ ਹੈ ਵਹੁ ਪੁਰਸ ਸੰਤ ਜਨੋਂ ਕੀ ਸੰਗਤ ਕਰ ਸੰਸਾਰ ਸਮੁੰਦ੍ਰ ਸੇ ਤਰ ਜਾਤਾ ਹੈ॥੨॥ ਜੇ ਕਹੈਂ ਤਿਸ ਕਾ ਨਿਸਚਾ ਕੈਸਾ ਹੋਤਾ ਹੈ? ਤਿਸ ਪਰ ਕਹਤੇ ਹੈਂ॥

ਬੈਰੀ ਮੀਤ ਹੋਏ ਸੰਮਾਨ ॥
ਸਰਬ ਮਹਿ ਪੂਰਨ ਭਗਵਾਨ ॥

ਤਿਸ ਪੁਰਸ ਕੋ ਵੈਰੀ ਔਰ ਮਿਤ੍ਰ ਸਮਾਨ ਹੋ ਗਏ ਹੈਂ ਔਰ ਸਰਬ ਵਿਖੇ ਭਗਵੰਤ ਕੋ ਪੂਰਨ ਜਾਨਤਾ ਹੈ॥

ਪ੍ਰਭ ਕੀ ਆਗਿਆ ਮਾਨਿ ਸੁਖੁ ਪਾਇਆ ॥
ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ॥੩॥

ਪਰਮੇਸ੍ਵਰ ਕੀ ਆਗਜ਼ਾ ਕੋ ਮਾਨ ਕਰ ਤਿਸਨੇ ਸੁਖ ਪਾਇਆ ਹੈ ਭਾਵ ਦੁਖ ਔ ਸੁਖ ਭਾਣੇ ਮੈਂ ਸਮਝ ਕੇ ਅਡੋਲ ਰਹਿਤਾ ਹੈ ਕਿਉਂਕਿ ਪੂਰੇ ਗੁਰੋਂ ਨੇ ਤਿਸ ਕੋ ਹਰੀ ਕਾ ਨਾਮੁ ਦ੍ਰਿੜ ਕਰਾ ਦੀਆ ਹੈ॥

ਕਰਿ ਕਿਰਪਾ ਜਿਸੁ ਰਾਖੈ ਆਪਿ ॥
ਸੋਈ ਭਗਤੁ ਜਪੈ ਨਾਮ ਜਾਪ ॥

ਪਰਮੇਸ੍ਵਰ ਕਿਰਪਾ ਕਰਕੇ ਜਿਸਕੀ ਆਪ ਰਖਜ਼ਾ ਕਰਤਾ ਹੈ ਸੋਈ ਭਗਤੁ ਹੈ ਔਰ ਪਰਮੇਸ੍ਵਰ ਕੇ ਨਾਮ ਕਾ ਜਾਪ ਕਰਤਾ ਹੈ॥

ਮਨਿ ਪ੍ਰਗਾਸੁ ਗੁਰ ਤੇ ਮਤਿ ਲਈ ॥
ਕਹੁ ਨਾਨਕ ਤਾ ਕੀ ਪੂਰੀ ਪਈ ॥੪॥੨੭॥੪੦॥

ਜਿਸ ਪੁਰਸ ਨੇ ਗੁਰੋਂ ਸੇ ਮਤਿ ਲਈ ਹੈ ਤਿਸ ਕੇ ਮਨ ਵਿਖੇ ਗਜ਼ਾਨ ਰੂਪੀ ਚਾਂਦਨਾ ਹੂਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸੀ ਪੁਰਸ ਕੀ (ਪੂਰੀ) ਕਰਨੀ ਵਾ ਬੁਧੀ ਪ੍ਰਵਾਨ ਭਈ ਹੈ॥੪॥੨੭॥੪੦॥ਸੁਖ ਪ੍ਰਾਪਤੀ ਕਾ ਉਪਦੇਸ ਕਰਤੇ ਹੈਂ॥

ਭੈਰਉ ਮਹਲਾ ੫ ॥
ਸੁਖੁ ਨਾਹੀ ਬਹੁਤੈ ਧਨਿ ਖਾਟੇ ॥

ਸੁਖੁ ਨਾਹੀ ਪੇਖੇ ਨਿਰਤਿ ਨਾਟੇ ॥

ਬਹੁਤ ਧਨ ਕਮਾਇ ਕਰ ਇਕਤ੍ਰ ਕਰ ਲੈਣੇ ਸੇ ਭੀ ਸੁਖ ਨਹੀਂ ਹੋਤਾ ਪੁਨਹ ਨਾਚ ਔ ਤਮਾਸੇ ਦੇਖਣੇ ਸੇ ਭੀ ਸੁਖ ਨਹੀਂ ਹੋਤਾ ਹੈ॥

ਸੁਖੁ ਨਾਹੀ ਬਹੁ ਦੇਸ ਕਮਾਏ ॥

ਸਰਬ ਸੁਖਾ ਹਰਿ ਹਰਿ ਗੁਣ ਗਾਏ ॥੧॥

ਬਹੁਤੇ ਦੇਸੋਂ ਮੈਂ ਰਾਜ ਕਮਾਉਣੇ ਸੇ ਭੀ ਸੁਖੁ ਨਹੀਂ ਹੈ॥ ਜੇ ਕਹੇ ਸੁਖ ਕਿਸਤਰਾਂ ਹੋਤਾ ਹੈ? ਤਿਸ ਪਰ ਕਹਤੇ ਹੈਂ॥ ਜਿਸਨੇ ਮਨ ਕਰ ਬਾਣੀ ਹਰੀ ਕੇ ਗੁਣ ਗਾਏ ਹੈਂ ਤਿਸਨੇ ਸਰਬ ਸੁਖੋਂ ਕੋ ਪਾਇ ਲੀਆ ਹੈ॥੧॥

ਸੂਖ ਸਹਜ ਆਨੰਦ ਲਹਹੁ ॥

ਸਾਧਸੰਗਤਿ ਪਾਈਐ ਵਡਭਾਗੀ ਗੁਰਮੁਖਿ ਹਰਿ ਹਰਿ ਨਾਮੁ ਕਹਹੁ ॥੧॥ ਰਹਾਉ ॥

ਹੇ ਭਾਈ ਸਹਜ ਸੁਖ ਕੇ ਅਨੰਦ ਕਾ ਲੈਣਾ ਕਰੋ ਪਰੰਤੂ ਸੰਤੋਂ ਕੀ ਸੰਗਤਿ ਬਡੇ ਭਾਗੋਂ ਕਰ ਪ੍ਰਾਪਤਿ ਹੋਤੀ ਹੈ ਤਾਂ ਤੇ ਸਤਸੰਗ ਮੈਂ ਮਿਲ ਕੇ ਗੁਰੋਂ ਦ੍ਵਾਰੇ ਹਰਿ ਹਰਿ ਨਾਮ ਕੋ ਉਚਾਰਨ ਕਰੋ॥

ਬੰਧਨ ਮਾਤ ਪਿਤਾ ਸੁਤ ਬਨਿਤਾ ॥

ਬੰਧਨ ਕਰਮ ਧਰਮ ਹਉ ਕਰਤਾ ॥

ਮਾਤਾ ਪਿਤਾ ਔ ਪੁਤ੍ਰ ਇਸਤ੍ਰੀ ਆਦਿਕੋਂ ਕਾ ਮੋਹ ਬੰਧਨ ਰੂਪ ਹੈ ਪੁਰਸ ਅਨੇਕ ਪ੍ਰਕਾਰ ਕੇ ਜੋ ਧਰਮ ਹੰਤਾ ਸਹਿਤ ਕਰਤਾ ਹੈ ਸੋ ਭੀ ਬੰਧਨ ਰੂਪ ਹੈਂ॥

ਬੰਧਨ ਕਾਟਨਹਾਰੁ ਮਨਿ ਵਸੈ ॥

ਤਉ ਸੁਖੁ ਪਾਵੈ ਨਿਜ ਘਰਿ ਬਸੈ ॥੨॥

ਬੰਧਨ ਕਾਟਨ ਹਾਰ ਪਰਮੇਸ੍ਵਰ ਜੇਕਰ ਮਨ ਮੈਂ ਬਸ ਜਾਵੈ ਔਰ ਸ੍ਵੈ ਸਰੂਪ ਮੈਂ ਨਿਵਾਸ ਕਰੇ ਤਉ ਪੁਰਸ ਸੁਖ ਕੋ ਪ੍ਰਾਪਤਿ ਹੋਤਾ ਹੈ॥੨॥

ਸਭਿ ਜਾਚਿਕ ਪ੍ਰਭ ਦੇਵਨਹਾਰ ॥

ਗੁਣ ਨਿਧਾਨ ਬੇਅੰਤ ਅਪਾਰ ॥

ਸੰਪੂਰਨ ਜੀਵ ਭੇਖਾਰੀ ਹੈਂ ਔਰ ਪਰਮੇਸਰ ਸਭ ਖਾਨ ਪਾਨ ਦੇਣੇ ਵਾਲਾ ਹੈ ਗੁਣੋਂ ਕਾ ਸਮੁੰਦ੍ਰ ਔਰ ਬਅੰਤ ਹੈ ਪੁਨਹ ਅਪਾਰ ਹੈ॥

ਜਿਸ ਨੋ ਕਰਮੁ ਕਰੇ ਪ੍ਰਭੁ ਅਪਨਾ ॥

ਹਰਿ ਹਰਿ ਨਾਮੁ ਤਿਨੈ ਜਨਿ ਜਪਨਾ ॥੩॥

ਪਰਮੇਸ੍ਵਰ ਜਿਸ ਪੁਰਸ ਕੋ ਅਪਨਾ ਦਾਸ ਜਾਨ ਕਰ ਅਨੁਗ੍ਰਹ ਕਰਤਾ ਹੈ ਮਨ ਬਾਣੀ ਕਰਕੇ ਹਰੀ ਨਾਮ ਕੋ ਤਿਸ ਪੁਰਸ ਨੇ ਜਪਨਾ ਕੀਆ ਹੈ॥੩॥ ਪਰਮੇਸ੍ਵਰ ਕੀ ਪ੍ਰਾਪਤੀ ਵਾਸਤੇ ਗੁਰੋਂ ਆਗੇ ਸ੍ਰੀ ਗੁਰੂ ਜੀ ਬੇਨਤੀ ਕਰਨੇ ਕਾ ਪ੍ਰਕਾਰ ਦਿਖਾਵਤੇ ਹੈਂ॥

ਗੁਰ ਅਪਨੇ ਆਗੈ ਅਰਦਾਸਿ ॥

ਕਰਿ ਕਿਰਪਾ ਪੁਰਖ ਗੁਣਤਾਸਿ ॥

ਜਗਜਾਸੂ ਅਪਨੇ ਗੁਰੋਂ ਕੇ ਆਗੇ ਐਸੇ ਬੇਨਤੀ ਕਰੇ॥ ਹੇ ਗੁਨੋ ਕੇ (ਤਾਸਿ) ਸਮੂਹ ਪੂਰਨ ਪੁਰਖ ਹਮਾਰੇ ਪੁਰ ਕ੍ਰਿਪਾ ਦ੍ਰਿਸ੍ਟੀ ਕਰੋ॥

ਕਹੁ ਨਾਨਕ ਤੁਮਰੀ ਸਰਣਾਈ ॥

ਜਿਉ ਭਾਵੈ ਤਿਉ ਰਖਹੁ ਗੁਸਾਈ ॥੪॥੨੮॥੪੧॥

ਸ੍ਰੀ ਗੁਰੂ ਜੀ ਕਹਤੇ ਹੈਂ ਐਸੇ ਕਹੋ ਹੇ ਗੁਰੋ ਮੈਂ ਆਪ ਕੀ ਸਰਣ ਲਈ ਹੈ ਜੈਸੇ ਆਪਕੋ ਭਾਵੇ ਤੈਸੇ ਮੈਨੂੰ ਰਖੋ ਭਾਵ (ਗੁਸਾਈ) ਪਰਮੇਸ੍ਵਰ ਮੈਂ ਪ੍ਰਾਪਤਿ ਕਰੋ॥੪॥੨੮॥੪੧॥

ਭੈਰਉ ਮਹਲਾ ੫ ॥

ਗੁਰ ਮਿਲਿ ਤਿਆਗਿਓ ਦੂਜਾ ਭਾਉ ॥

ਪੰਨਾ ੧੧੪੮

ਗੁਰਮੁਖਿ ਜਪਿਓ ਹਰਿ ਕਾ ਨਾਉ ॥

ਗੁਰੋਂ ਕੋ ਮਿਲ ਕਰ ਦ੍ਵੈਤ ਭਾਵ ਕੋ ਤਯਾਗ ਦੀਆ ਹੈ ਗੁਰੋਂ ਦ੍ਵਾਰੇ ਹਰੀ ਕੇ ਨਾਮ ਕੋ ਜਪਣਾ ਕੀਆ ਹੈ॥

ਬਿਸਰੀ ਚਿੰਤ ਨਾਮਿ ਰੰਗੁ ਲਾਗਾ ॥

ਜਨਮ ਜਨਮ ਕਾ ਸੋਇਆ ਜਾਗਾ ॥੧॥

ਜਨਮਾਦਿਕੋਂ ਕੀ ਚਿੰਤਾ ਬਿਸਰ ਗਈ ਹੈ ਕ੍ਯੋਂ ਜੋ ਨਾਮੀ ਵਾਹਿਗੁਰੂ ਮੈਂ ਪ੍ਰੇਮ ਲਾਗਾ ਹੈ ਜਨਮਾਂਤ੍ਰੋਂ ਕਾ ਅਗ੍ਯਾਨ ਨਿੰਦ੍ਰਾ ਕਰ ਸੋਇਆ ਹੂਆ ਮੇਰਾ ਮਨ ਜਾਗਾ ਹੈ॥

ਕਰਿ ਕਿਰਪਾ ਅਪਨੀ ਸੇਵਾ ਲਾਏ ॥

ਸਾਧੂ ਸੰਗਿ ਸਰਬ ਸੁਖ ਪਾਏ ॥੧॥ ਰਹਾਉ ॥

ਗੁਰੋਂ ਨੇ ਕ੍ਰਿਪਾ ਕਰਕੇ ਅਪਨੀ ਸੇਵਾ ਮੈਂ ਲਗਾਏ ਹਾਂ ਔਰ ਸਾਧੂਓਂ ਕੀ ਸੰਗਤਿ ਕਰ ਸੰਪੂਰਨ ਸੁਖ ਪ੍ਰਾਪਤਿ ਭਏ ਹੈਂ॥

ਰੋਗ ਦੋਖ ਗੁਰ ਸਬਦਿ ਨਿਵਾਰੇ ॥

ਨਾਮ ਅਉਖਧੁ ਮਨ ਭੀਤਰਿ ਸਾਰੇ ॥

ਅਗਿਆਨ ਰੋਗ ਔ ਕਾਮਾਦਿਕ ਦੋਖ ਗੁਰੋਂ ਕੇ ਉਪਦੇਸ ਨੇ ਨਿਬ੍ਰਤ ਕਰ ਦੀਏ ਹੈਂ ਕਿਯੋਂਕਿ ਦਵਾਈ ਰੂਪ ਪਰਮੇਸ੍ਵਰ ਕੇ ਨਾਮ ਮੈਨੇ ਸੰਭਾਲਣੇ ਕੀਏ ਹੈਂ॥

ਗੁਰ ਭੇਟਤ ਮਨਿ ਭਇਆ ਅਨੰਦ ॥

ਸਰਬ ਨਿਧਾਨ ਨਾਮ ਭਗਵੰਤ ॥੨॥

ਗੁਰੋਂ ਕੇ ਮਿਲਾਪ ਸੇ ਮਨ ਮੈਂ ਅਨੰਦ ਹੂਆ ਹੈ ਸੰਪੂਰਨ ਨਿਧੀਓਂ ਕਾ ਪ੍ਰਾਪਤਿ ਕਰਨਹਾਰੁ ਭਗਵੰਤ ਕਾ ਨਾਮੁ ਹੈ॥੨॥

ਜਨਮ ਮਰਣ ਕੀ ਮਿਟੀ ਜਮ ਤ੍ਰਾਸ ॥

ਸਾਧਸੰਗਤਿ ਊਂਧ ਕਮਲ ਬਿਗਾਸ ॥

ਜਨਮ ਮਰਨ ਕੀ ਫੇਰੀ ਔਰ ਜਨਮਾਦਿਕੋਂ ਕੀ ਤਾੜਨਾ ਮਿਟ ਗਈ ਹੈ ਸੰਤੋਂ ਕੇ ਸੰਗ ਕਰ ਹਿਰਦਾ ਕਮਲ ਜੋ ਪਰਮੇਸ੍ਵਰ ਕੀ ਤਰਫੋਂ ਉਲਟਾ ਹੂਆ ਥਾ ਸੋ ਖਿੜ ਗਿਆ ਹੈ॥

ਗੁਣ ਗਾਵਤ ਨਿਹਚਲੁ ਬਿਸ੍ਰਾਮ ॥

ਪੂਰਨ ਹੋਏ ਸਗਲੇ ਕਾਮ ॥੩॥

ਹਰੀ ਕੇ ਗੁਣ ਕੋ ਗਾਵਤੇ ਹੈਂ ਔ ਅਚਲ ਪਰਮੇਸ੍ਵਰ ਮੈਂ ਬਿਸ੍ਰਾਮ ਹੂਆ ਹੈ॥ ਲੋਕ ਪ੍ਰਲੋਕ ਕੇ ਸਮੂਹ ਕਾਰਜ ਸਿਧ ਭਏ ਹੈਂ॥੩॥

ਦੁਲਭ ਦੇਹ ਆਈ ਪਰਵਾਨੁ ॥

ਸਫਲ ਹੋਈ ਜਪਿ ਹਰਿ ਹਰਿ ਨਾਮੁ ॥

ਦੁਰਲਭ ਦੇਹਿ ਆਈ ਹੂਈ ਪਰਵਾਨ ਭਈ ਹੈ॥ ਔਰ ਹਰਿ ਹਰਿ ਨਾਮ ਕੋ ਜਪ ਕਰ ਸਫਲ ਹੂਈ ਹੈ॥

ਕਹੁ ਨਾਨਕ ਪ੍ਰਭਿ ਕਿਰਪਾ ਕਰੀ ॥

ਸਾਸਿ ਗਿਰਾਸਿ ਜਪਉ ਹਰਿ ਹਰੀ ॥੪॥੨੯॥੪੨॥

ਸ੍ਰੀ ਗੁਰੂ ਜੀ ਕਹਤੇ ਹੈਂ ਪ੍ਰਭੂ ਪਰਮੇਸ੍ਵਰ ਨੇ ਕ੍ਰਿਪਾ ਕਰੀ ਹੈ॥ ਯਾਂ ਤੇ ਸ੍ਵਾਸ ਸ੍ਵਾਸ ਮਨ ਬਾਣੀ ਕਰ ਹਰੀ ਕੋ ਜਪਤਾ ਹੂੰ॥੪॥੨੯॥੪੨॥ ਨਿਜ ਮਨ ਪ੍ਰਤਿ ਉਪਦੇਸ਼॥

ਭੈਰਉ ਮਹਲਾ ੫ ॥

ਸਭ ਤੇ ਊਚਾ ਜਾ ਕਾ ਨਾਉ ॥

ਸਦਾ ਸਦਾ ਤਾ ਕੇ ਗੁਣ ਗਾਉ ॥

ਜਿਸ ਪਰਮੇਸ੍ਵਰ ਕਾ ਨਾਉਂ ਸਭ ਸੇ ਊਚਾ ਹੈ ਮਨ ਬਾਣੀ ਕਰਕੇ ਸਦੀਵ ਤਿਸ ਕੇ ਗੁਣੋ ਕਾ ਗਾਵਣਾ ਕਰੁ॥

ਜਿਸੁ ਸਿਮਰਤ ਸਗਲਾ ਦੁਖੁ ਜਾਇ ॥

ਸਰਬ ਸੂਖ ਵਸਹਿ ਮਨਿ ਆਇ ॥੧॥

ਜਿਸਕੇ ਸਿਮਰਨੇ ਸੇ ਸਗਲਾ ਦੁਖੁ (ਜਾਇ) ਨਿਬ੍ਰਤ ਹੋ ਜਾਤਾ ਹੈ ਸਰਬ ਪ੍ਰਕਾਰ ਕੇ ਸੁਖ ਮਨ ਵਿਖੇ ਆਨ ਕਰ ਨਿਵਾਸ ਕਰਤੇ ਹੈਂ॥੧॥

ਸਿਮਰਿ ਮਨਾ ਤੂ ਸਾਚਾ ਸੋਇ ॥

ਹਲਤਿ ਪਲਤਿ ਤੁਮਰੀ ਗਤਿ ਹੋਇ ॥੧॥ ਰਹਾਉ ॥

ਹੇ ਮੇਰੇ ਮਨ ਉਸ ਸਚੇ ਵਾਹਿਗੁਰੂ ਕਾ ਸਿਮਰਨ ਕਰੁ ਜਿਸ ਕਰਕੇ ਲੋਕ ਪ੍ਰਲੋਕ ਵਿਖੇ ਤੁਮਾਰੀ ਉਤਮ ਗਤੀ ਹੋਵੈ॥

ਪੁਰਖ ਨਿਰੰਜਨ ਸਿਰਜਨਹਾਰ ॥

ਜੀਅ ਜੰਤ ਦੇਵੈ ਆਹਾਰ ॥

ਵਹੁ ਪੁਰਸ (ਨਿਰੰਜਨ) ਮਾਇਆ ਤੇ ਪਰੇ ਸ੍ਰਿਸ੍ਰਟੀ ਕਾ ਰਚਨ ਹਾਰ ਹੈ ਪੁਨ: ਜੀਅ ਜੰਤ ਛੋਟੇ ਬਡੇ ਜੀਵੋਂ ਕੋ (ਆਹਾਰ) ਖਾਨ ਪਾਨਾਦਿਕ ਦੇਤਾ ਹੈ॥

ਕੋਟਿ ਖਤੇ ਖਿਨ ਬਖਸਨਹਾਰ ॥

ਭਗਤਿ ਭਾਇ ਸਦਾ ਨਿਸਤਾਰ ॥੨॥

ਕ੍ਰੋੜੋਂ ਗੁਨਾਹੋਂ ਕੋ ਇਕ ਖਿਨ ਵਿਚ ਬਖਸ਼ ਦੇਣੇ ਵਾਲਾ ਹੈ ਤਿਸ ਕੀ ਭਗਤੀ ਔਰ ਪ੍ਰੇਮ ਕਰਨੇ ਸੇ ਜੀਵ ਕਾ ਸਦਾ ਉਧਾਰੁ ਹੋਤਾ ਹੈ॥੩॥

ਸਾਚਾ ਧਨੁ ਸਾਚੀ ਵਡਿਆਈ ॥

ਗੁਰ ਪੂਰੇ ਤੇ ਨਿਹਚਲ ਮਤਿ ਪਾਈ ॥

ਜਿਸਕੋ ਭਗਤੀ ਰੂਪ ਸਚਾ ਧਨੁ ਪ੍ਰਾਪਤ ਹੂਆ ਹੈ ਤਿਸ ਕੋ ਸਚੀ ਵਡਿਆਈ ਮਿਲੀ ਹੈ ਪੂਰਨ ਗੁਰੂ ਸੇ ਅਚਲ ਮਤਿ ਪਾਈ ਹੈ॥

ਕਰਿ ਕਿਰਪਾ ਜਿਸੁ ਰਾਖਨਹਾਰਾ ॥

ਤਾ ਕਾ ਸਗਲ ਮਿਟੈ ਅੰਧਿਆਰਾ ॥੩॥

ਕ੍ਰਿਪਾ ਕਰਕੇ ਜਿਸਕੋ ਪਰਮੇਸ੍ਵਰ ਰਾਖਨ ਹਾਰਾ ਹੋਤਾ ਹੈ ਤਿਸ ਕਾ ਅਗਜਾਨ ਰੂਪੀ ਅੰਧੇਰਾ ਸਭ ਮਿਟ ਜਾਤਾ ਹੈ ਭਾਵ ਆਵਰਣ ਸਕਤੀ ਔਰ ਵਿਖੇਪ ਸਕਤੀ ਨਿਬ੍ਰਿਤ ਹੋਤੀ ਹੈ॥੩॥

ਪਾਰਬ੍ਰਹਮ ਸਿਉ ਲਾਗੋ ਧਿਆਨ ॥

ਪੂਰਨ ਪੂਰਿ ਰਹਿਓ ਨਿਰਬਾਨ ॥

ਐਸੇ ਪਾਰਬ੍ਰਹਮ ਸੇ ਹਮਾਰਾ ਧਜਾਨੁ ਲਗ ਰਹਾ ਹੈ ਪੁਨਹ ਕੈਸਾ ਹੈ ਜੋ (ਪੂਰਨ) ਸੰਪੂਰਨ ਜਗਤ ਮੈਂ ਭਰਪੂਰ ਹੋ ਰਹਾ ਹੈ ਪੁਨਹ (ਨਿਰਬਾਨ) ਨਿਰਦੋਖੁ ਹੈ॥

ਭ੍ਰਮ ਭਉ ਮੇਟਿ ਮਿਲੇ ਗੋਪਾਲ ॥

ਨਾਨਕ ਕਉ ਗੁਰ ਭਏ ਦਇਆਲ ॥੪॥੩੦॥੪੩॥

ਭ੍ਰਮ ਭਉ ਨਿਬ੍ਰਤ ਕਰਕੇ ਗੁਪਾਲ ਕੋ ਮਿਲੇ ਹਾਂ ਜੇ ਕਹੇ ਤੁਮਨੇ ਕੌਨ ਕਰਤਤੂ ਕਰ ਭ੍ਰਮ ਭਉ ਮੇਟਿਆ ਹੈ ਤਿਸ ਕਾ ਉੱਤ੍ਰ ਸ੍ਰੀ ਗੁਰੂ ਜੀ ਕਹਤੇ ਹੈਂ ਮੇਰੇ ਪਰ ਗੁਰੂ ਜੀ ਹੀ ਦਇਆਲ ਹੋ ਗਏ ਹੈ॥੪॥੨੦॥੪੨॥ ਪੁਨਾ ਨਿਜ ਮਨ ਪ੍ਰਤੀ ਉਪਦੇਸ਼ ਹੈ॥

ਭੈਰਉ ਮਹਲਾ ੫ ॥

ਜਿਸੁ ਸਿਮਰਤ ਮਨਿ ਹੋਇ ਪ੍ਰਗਾਸੁ ॥

ਮਿਟਹਿ ਕਲੇਸ ਸੁਖ ਸਹਜਿ ਨਿਵਾਸੁ ॥

ਜਿਸਕੇ ਸਿਮਰਨ ਕਰ ਮਨ ਵਿਖੇ ਪ੍ਰਗਾਸ ਹੋ ਜਾਤਾ ਹੈ ਕਲੇਸ ਮਿਟ ਜਾਤੇ ਹੈਂ ਔਰ ਸੁਖ ਪੂਰਬਕ ਸ੍ਵਰੂਪ ਵਿਖੇ ਨਿਵਾਸ ਹੋ ਜਾਤਾ ਹੈ ਭਾਵ ਅਭੇਦ ਹੋ ਜਾਤਾ ਹੈ॥

ਤਿਸਹਿ ਪਰਾਪਤਿ ਜਿਸੁ ਪ੍ਰਭੁ ਦੇਇ ॥

ਪੂਰੇ ਗੁਰ ਕੀ ਪਾਏ ਸੇਵ ॥੧॥

ਨਾਮੁ ਧਨੁ ਤਿਸ ਕੋ ਪ੍ਰਾਪਤਿ ਹੋਤਾ ਹੈ ਜਿਸਕੋ ਆਪ ਪ੍ਰਭੂ ਦੇਤਾ ਹੈ ਪਰੰਤੂ ਗੁਰੋਂ ਕੀ ਸੇਵਾ ਸੇ ਪੁਰਸ (ਪਾਏ) ਪਾਵਤਾ ਹੈ॥੧॥

ਸਰਬ ਸੁਖਾ ਪ੍ਰਭ ਤੇਰੋ ਨਾਉ ॥

ਆਠ ਪਹਰ ਮੇਰੇ ਮਨ ਗਾਉ ॥੧॥ ਰਹਾਉ ॥

ਤੇਰੇ ਕੋ ਸਰਬ ਸੁਖੋਂ ਕੇ ਦੇਣੇ ਵਾਲਾ ਪ੍ਰਭੂ ਕਾ ਨਾਮ ਹੈ ਤਾਂ ਤੇ ਹੇ ਮੇਰੇ ਮਨ ਆਠੋਂ ਪਹਿਰ ਤਿਸਕ ਗਾਵਣਾ ਕਰ॥

ਜੋ ਇਛੈ ਸੋਈ ਫਲੁ ਪਾਏ ॥

ਹਰਿ ਕਾ ਨਾਮੁ ਮੰਨਿ ਵਸਾਏ ॥

ਵਹੁ ਪੁਰਸ ਮਨ ਇਛਤ ਫਲ ਕੋ ਪਾਵਤਾ ਹੈ ਜੋ ਹਰੀ ਕਾ ਨਾਮ ਮਨ ਵਿਖੇ (ਵਸਾਏ) ਧਾਰਨ ਕਰਤਾ ਹੈ॥

ਆਵਣ ਜਾਣ ਰਹੇ ਹਰਿ ਧਿਆਇ ॥

ਭਗਤਿ ਭਾਇ ਪ੍ਰਭ ਕੀ ਲਿਵ ਲਾਇ ॥੨॥

ਹਰੀ ਕੇ ਧਜਾਵਣੇ ਸੇ ਜਨਮ ਮਰਨ (ਰਹੇ) ਨਿਬ੍ਰਿਤ ਹੋ ਜਾਤਾ ਹੈ ਤਾਂ ਤੇ ਹੇ ਮੇਰੇ ਮਨ ਭਗਤੀ ਔ ਪ੍ਰੇਮ ਕਰ ਪ੍ਰਭੂ ਕੀ ਮੂਰਤੀ ਮੈਂ ਬ੍ਰਿਤੀ ਕੋ ਲਗਾਉ॥ ਜੇ ਕਹੇ ਬ੍ਰਿਤੀ ਲਗਾਉਣੇ ਸੇ ਕਜਾ ਹੋਗਾ? ਤਿਸ ਪਰ ਕਹਤੇ ਹੈਂ॥੨॥

ਬਿਨਸੇ ਕਾਮ ਕ੍ਰੋਧ ਅਹੰਕਾਰ ॥

ਤੂਟੇ ਮਾਇਆ ਮੋਹ ਪਿਆਰ ॥

ਕਾਮ ਕ੍ਰੋਧ ਹੰਕਾਰ ਤਿਸ ਪੁਰਸ ਕਾ ਬਿਨਸ ਜਾਤਾ ਹੈ ਮਾਯਾ ਕਾ ਮੋਹ ਔਰ ਸਨਬੰਧੀਆਂ ਕਾ ਪਿਆਰੁ ਭੀ ਟੂਟ ਜਾਤਾ ਹੈ॥

ਪ੍ਰਭ ਕੀ ਟੇਕ ਰਹੈ ਦਿਨੁ ਰਾਤਿ ॥

ਪਾਰਬ੍ਰਹਮੁ ਕਰੇ ਜਿਸੁ ਦਾਤਿ ॥੩॥

ਵਹੁ ਪੁਰਸ ਪਰਮੇਸ੍ਵਰ ਕੀ ਸਰਣ ਵਿਖੇ ਰਾਤਿ ਦਿਨ ਰਹਿਤਾ ਹੈ ਜਿਸਕੋ (ਪਾਰਬ੍ਰਹਮੁ) ਪਰਮੇਸ੍ਵਰ (ਦਾਤਿ) ਬਖਸਸ ਕਰਤਾ ਹੈ॥੩॥

ਕਰਨ ਕਰਾਵਨਹਾਰ ਸੁਆਮੀ ॥

ਸਗਲ ਘਟਾ ਕੇ ਅੰਤਰਜਾਮੀ ॥

ਸੋ ਪੁਰਸ ਐਸੇ ਬੇਨਤੀ ਕਰਤਾ ਹੈ ਹੇ ਕਰਨ ਕਰਾਵਨ ਹਾਰ ਹੇ ਸ੍ਵਾਮੀ ਹੇ ਸਰਬ ਜੀਵੋਂ ਕੇ ਅੰਤਰ ਕੀ ਬਾਤ ਕੋ ਜਾਨਣੇ ਹਾਰੇ॥

ਕਰਿ ਕਿਰਪਾ ਅਪਨੀ ਸੇਵਾ ਲਾਇ ॥

ਨਾਨਕ ਦਾਸ ਤੇਰੀ ਸਰਣਾਇ ॥੪॥੩੧॥੪੪॥

ਕ੍ਰਿਪਾ ਦ੍ਰਿਸ਼ਟੀ ਕਰਕੇ ਅਪਨੀ ਸੇਵਾ ਵਿਖੇ ਲਾਇ ਲੀਜੀਏ॥ ਮੈਂ ਦਾਸ ਆਪਕੀ ਸਰਣ ਆਯਾ ਹੂੰ ਮੇਰੀ ਰਖ੍ਯਾ ਕੀਜੀਏ॥੪॥੩੧॥੪੪॥

ਭੈਰਉ ਮਹਲਾ ੫ ॥

ਲਾਜ ਮਰੈ ਜੋ ਨਾਮੁ ਨ ਲੇਵੈ ॥

ਨਾਮ ਬਿਹੂਨ ਸੁਖੀ ਕਿਉ ਸੋਵੈ ॥

ਜੋ ਪੁਰਸ ਨਾਮੁ ਨਹੀਂ ਲੇਤਾ ਹੈ ਸੋ ਲਜਾ ਕਰ ਮਰ ਜਾਤਾ ਹੈ ਨਾਮ ਸੇ ਰਹਿਤ ਹੂਆ ਜੀਉ ਸੁਖੀ ਕੈਸੇ ਸੋਵੇਗਾ ਭਾਵ ਸੁਖ ਮੈਂ (ਸੋਵੈ) ਇਸਥਤੀ ਨਹੀਂ ਪਾਵਤਾ ਹੈ॥

ਹਰਿ ਸਿਮਰਨੁ ਛਾਡਿ ਪਰਮ ਗਤਿ ਚਾਹੈ ॥

ਪੰਨਾ ੧੧੪੯

ਮੂਲ ਬਿਨਾ ਸਾਖਾ ਕਤ ਆਹੈ ॥੧॥

ਜੋ ਹਰੀ ਕੇ ਸਿਮਰਨ ਕੋ ਛੋਡ ਕਰ ਪਰਮਗਤੀ ਕੋ ਚਾਹਤਾ ਹੈ ਸੋ ਅਗ੍ਯਾਤ ਹੈ ਤਬ ਬ੍ਰਿਛ ਕਾ ਮੂਲ ਹੀ ਨਹੀਂ ਤੋ ਡਾਲੀਆਂ ਕਹਾਂ ਹੋਵੈ ਭਾਵ ਜਬ ਹਰੀ ਸਿਮਰਨ ਮੂਲ ਨਹੀਂ ਹੈ ਤੋ ਪਰਮਗਤੀ ਰੂਪ ਡਾਲੀ ਕਹਾਂ ਪ੍ਰਾਪਤਿ ਹੋਵੈ ਕਿੰਤੂ ਨਹੀਂ ਹੋਤੀ॥

ਗੁਰੁ ਗੋਵਿੰਦੁ ਮੇਰੇ ਮਨ ਧਿਆਇ ॥

ਜਨਮ ਜਨਮ ਕੀ ਮੈਲੁ ਉਤਾਰੈ ਬੰਧਨ ਕਾਟਿ ਹਰਿ ਸੰਗਿ ਮਿਲਾਇ ॥੧॥ ਰਹਾਉ ॥

ਹੇ ਮੇਰੇ ਮਨ ਗੁਰੂ ਜੋ ਗੋਬਿੰਦ ਰੂਪ ਹੈ ਤਿਨੋਂ ਕਾ ਧ੍ਯਾਵਣਾ ਕਰੁ ਜੋ ਜਨਮ ਜਨਮ ਕੀ ਪਾਪ ਰੂਪ ਮੈਲ ਉਤਾਰ ਦੇਵੇਂ ਔਰ ਸਰਬ ਬੰਧਨੋਂ ਕੋ ਕਾਟ ਕਰਕੇ ਹਰੀ ਕੇ ਸੰਗ ਮਿਲਾਇ ਦੇਵੇਂਗੇ॥

ਤੀਰਥਿ ਨਾਇ ਕਹਾ ਸੁਚਿ ਸੈਲੁ ॥

ਮਨ ਕਉ ਵਿਆਪੈ ਹਉਮੈ ਮੈਲੁ ॥

ਮਨ ਕੇ ਵਿਖੇ ਹੰਤਾ ਮਮਤਾ ਰੂਪ ਮੈਲ ਜਬ ਤਕ ਸਮਾਈ ਹੁਈ ਹੈ ਤਬ ਤਕ ਤੀਰਥੋਂ ਕੇ ਇਸਨਾਨ ਕਰਨੇ ਸੇ (ਸੁਚਿ) ਪਵਿਤ੍ਰਤਾ ਔਰ (ਸੈਲੁ) ਸਖੁ ਕਹਾਂ ਹੋਵੇ ਹੈ ਵਾ (ਸੁਚਿ ਸੈਲੁ) ਭਾਰੀ ਪਵਿਤ੍ਰਤਾ ਅਰਥਾਤ ਮਨ ਕੀ ਸੁਧੀ ਕਹਾਂ ਹੋਵੇ ਹੈ ਭਾਵ ਸੇ ਨਹੀਂ ਹੋਤੀ॥

ਕੋਟਿ ਕਰਮ ਬੰਧਨ ਕਾ ਮੂਲੁ ॥

ਹਰਿ ਕੇ ਭਜਨ ਬਿਨੁ ਬਿਰਥਾ ਪੂਲੁ ॥੨॥

ਨਾਮ ਸੇ ਬਿਨਾਂ ਔਰ ਕਰੋੜੋਂ ਕਰਮ ਕਰਨੇ ਬੰਧਨੋਂ ਕਾ ਕਾਰਣ ਹੈ ਹਰੀ ਕੇ ਭਜਨ ਬਿਨਾਂ (ਪੂਲੁ) ਸਮੂਹ ਕਰਮੋਂ ਕਾ ਕਰਨਾ ਬ੍ਯਰਥ ਹੈ॥੨॥

ਬਿਨੁ ਖਾਏ ਬੂਝੈ ਨਹੀ ਭੂਖ ॥

ਰੋਗੁ ਜਾਇ ਤਾਂ ਉਤਰਹਿ ਦੂਖ ॥

ਅੰਮ੍ਰਿਤ ਨਾਮ ਭੋਜਨ ਖਾਏ ਬਿਨਾਂ ਤ੍ਰਿਸਨਾਂ ਰੂਪੀ ਭੂਖ ਨਿਬ੍ਰਿਤ ਨਹੀਂ ਹੋਤੀ ਅਗ੍ਯਾਨ ਰੋਗ ਜਾਵੇ ਤੌ ਜਨਮ ਮਰਨ ਕਾ ਦੁਖ ਦੂਰ ਹੋ ਜਾਤਾ ਹੈ॥

ਕਾਮ ਕ੍ਰੋਧ ਲੋਭ ਮੋਹਿ ਬਿਆਪਿਆ ॥

ਜਿਨਿ ਪ੍ਰਭਿ ਕੀਨਾ ਸੋ ਪ੍ਰਭੁ ਨਹੀ ਜਾਪਿਆ ॥੩॥

ਕਾਮ ਕ੍ਰੋਧ ਲੋਭ ਮੋਹਾਦਿ ਮੈਂ ਜੀਵ ਮਿਲ ਰਹਾ ਹੈ ਜਿਸ ਪ੍ਰਭੂ ਨੇ ਉਤਪਤਿ ਕੀਆ ਹੈ ਤਿਸ ਕੋ ਜਾਣਿਆ ਨਹੀਂ ਵਾ ਜਪਿਆ ਨਹੀਂ॥੩॥

ਧਨੁ ਧਨੁ ਸਾਧ ਧੰਨੁ ਹਰਿ ਨਾਉ ॥

ਆਠ ਪਹਰ ਕੀਰਤਨੁ ਗੁਣ ਗਾਉ ॥

ਮਨ ਬਾਣੀ ਕਰ ਸੰਤ ਭੀ ਧਨ ਹੈਂ ਪੁਨਹ ਹਰੀ ਕਾ ਨਾਮ ਭੀ ਧੰਨੁ ਹੈ ਤਾਂ ਤੇ ਹੇ ਮੇਰੇ ਮਨ ਆਠੋਂ ਪਹਰ ਤਿਸ ਹਰੀ ਕੇ ਗੁਣੋ ਕਾ ਕੀਰਤਨੁ ਗਾਵਨਾ ਕਰੁ ਪੁਨਾ ਐਸੇ ਬੇਨਤੀ ਕਰੁ॥

ਧਨੁ ਹਰਿ ਭਗਤਿ ਧਨੁ ਕਰਣੈਹਾਰ ॥

ਸਰਣਿ ਨਾਨਕ ਪ੍ਰਭ ਪੁਰਖ ਅਪਾਰ ॥੪॥੩੨॥੪੫॥

ਹੇ ਹਰੀ ਤੇਰੀ ਭਗਤੀ ਧੰਨ ਹੈ ਔਰ ਭਗਤੀ ਕਰਨੇ ਵਾਲਾ ਪੁਰਖ ਭੀ ਧੰਨ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰਭੂ ਅਪਾਰ ਪੁਰਖ ਮੈਂ ਆਪ ਕੀ ਸਰਣ ਹੂੰ॥੪॥੩੨॥੪੫॥ ਨਾਮ ਕੀ ਮਹਿਮਾ ਕਥਨ ਕਰਤੇ ਹੈਂ॥

ਭੈਰਉ ਮਹਲਾ ੫ ॥

ਗੁਰ ਸੁਪ੍ਰਸੰਨ ਹੋਏ ਭਉ ਗਏ ॥

ਨਾਮ ਨਿਰੰਜਨ ਮਨ ਮਹਿ ਲਏ ॥

ਸ੍ਰੇਸ੍ਰ ਗੁਰੋਂ ਕੀ ਪ੍ਰਸੰਨਤਾ ਹੋਣੇ ਸੇ ਭੈ ਦੂਰ ਹੋ ਗਏ ਹੈਂ ਔਰੁ ਨਿਰੰਜਨ ਪਰਮੇਸ੍ਵਰ ਕੇ ਨਾਮ ਮਨ ਵਿਖੇ ਧਾਰਨ ਕਰ ਲੀਏ ਹੈਂ॥

ਦੀਨ ਦਇਆਲ ਸਦਾ ਕਿਰਪਾਲ ॥

ਬਿਨਸਿ ਗਏ ਸਗਲੇ ਜੰਜਾਲ ॥੧॥

ਦੀਨ ਦਇਆਲ ਵਾਹਿਗੁਰੂ ਹਮਾਰੇ ਪਰ ਸਦੀਵ ਕ੍ਰਿਪਾਲ ਭਏ ਹੈਂ ਇਸੀ ਤੇ ਮਾਯਾ ਕੇ ਸਭੀ ਜੰਜਾਲ ਨਿਬ੍ਰਿਤ ਹੋ ਗਏ ਹੈਂ॥੧॥

ਸੂਖ ਸਹਜ ਆਨੰਦ ਘਨੇ ॥

ਸਾਧਸੰਗਿ ਮਿਟੇ ਭੈ ਭਰਮਾ ਅੰਮ੍ਰਿਤੁ ਹਰਿ ਹਰਿ ਰਸਨ ਭਨੇ ॥੧॥ ਰਹਾਉ ॥

ਸਰੂਪ ਸੁਖ ਕਰ (ਘਨੇ) ਬਹੁਤ ਹੀ ਅਨੰਦ ਪ੍ਰਾਪਤਿ ਭਏ ਹੈਂ ਸੰਤੋਂ ਕੇ ਸੰਗ ਕਰਨੇ ਕਰ ਭੈ ਔਰ ਭ੍ਰਮ ਸਭ ਮਿਟ ਗਏ ਹੈਂ ਔਰ ਰਸਨਾ ਕਰਕੇ ਅੰਮ੍ਰਿਤ ਰੂਪ ਹਰਿ ਹਰਿ ਨਾਮ ਉਚਾਰਨ ਕਰੇ ਹੈ॥

ਚਰਨ ਕਮਲ ਸਿਉ ਲਾਗੋ ਹੇਤੁ ॥

ਖਿਨ ਮਹਿ ਬਿਨਸਿਓ ਮਹਾ ਪਰੇਤੁ ॥

ਭਗਵਤ ਕੇ ਚਰਨ ਕਵਲੋਂ ਸੇ ਹਮਾਰਾ ਪ੍ਰੇਮੁ ਲਾਗਾ ਹੈ ਖਿਨ ਵਿਖੇ (ਮਹਾ ਪਰੇਤੁ) ਅਸੁਧ ਸੁਭਾਵ ਹਮਾਰਾ ਬਿਨਸ ਗਯਾ ਹੈ॥

ਆਠ ਪਹਰ ਹਰਿ ਹਰਿ ਜਪੁ ਜਾਪਿ ॥

ਰਾਖਨਹਾਰ ਗੋਵਿਦ ਗੁਰ ਆਪਿ ॥੨॥

ਅਠੋਂ ਪਹਿਰ ਹਰਿ ਹਰਿ ਜਾਪ ਕੋ ਜਪਤੇ ਹੈਂ ਗੋਬਿੰਦ ਰੂਪ ਗੁਰੂ ਆਪ ਹੀ ਹਮਾਰੀ ਰਖ੍ਯਾ ਕਰਨ ਹਾਰਾ ਹੂਆ ਹੈ॥੨॥

ਅਪਨੇ ਸੇਵਕ ਕਉ ਸਦਾ ਪ੍ਰਤਿਪਾਰੈ ॥

ਭਗਤ ਜਨਾ ਕੇ ਸਾਸ ਨਿਹਾਰੈ ॥

ਆਪਣੇ ਭਗਤੋਂ ਕੋ ਸਦਾ ਪ੍ਰਤਿਪਾਲਤਾ ਹੈ ਭਗਤ ਜਨੋਂ ਕੇ ਸ੍ਵਾਸੋਂ ਕੋ ਦੇਖਤਾ ਹੈ ਜੋ ਕਿਸੀ ਤਰਾਂ ਕਾ ਕਸ੍ਟ ਨ ਹੋਵੈ॥

ਮਾਨਸ ਕੀ ਕਹੁ ਕੇਤਕ ਬਾਤ ॥

ਜਮ ਤੇ ਰਾਖੈ ਦੇ ਕਰਿ ਹਾਥ ॥੩॥

ਮਾਨੁਖ ਸੇ ਬਚਾਉਣੇ ਕੀ ਤੋ ਕਿਤਨੀਕ ਬਾਤ ਕਹੀਏ॥ ਭਾਵ ਮਾਨੁਖ ਸੇ ਬਚਾਵਣੇ ਕੀ ਤੋ ਥੋੜੀ ਹੀ ਬਾਤ ਹੈ ਕਿਰਪਾ ਰੂਪੀ ਹਾਥ ਦੇਕਰ ਜਮ ਸੇ ਭੀ ਰਖ੍ਯਾ ਕਰਤਾ ਹੈ॥੩॥

ਨਿਰਮਲ ਸੋਭਾ ਨਿਰਮਲ ਰੀਤਿ ॥

ਪਾਰਬ੍ਰਹਮੁ ਆਇਆ ਮਨਿ ਚੀਤਿ ॥

ਜਿਸਕੀ ਸੋਭਾ (ਨਿਰਮਲ) ਉਜਲ ਹੈ ਔਰ (ਰੀਤਿ) ਮ੍ਰਿਯਾਦਾ ਭੀ (ਨਿਰਮਲ) ਉਤਮ ਹੈ ਐਸਾ ਪਾਰਬ੍ਰਹਮ ਹਮਾਰੇ ਮਨ ਮੈਂ ਯਾਦ ਆਇਆ ਹੈ॥

ਕਰਿ ਕਿਰਪਾ ਗੁਰਿ ਦੀਨੋ ਦਾਨੁ ॥

ਨਾਨਕ ਪਾਇਆ ਨਾਮੁ ਨਿਧਾਨੁ ॥੪॥੩੩॥੪੬॥

ਗੁਰੋਂ ਨੇ ਕ੍ਰਿਪਾ ਕਰਕੇ ਹਮ ਕੋ ਦਾਨ ਦੀਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ- ਅਬ ਹਮਨੇ ਨਾਮੁ ਰੂਪੁ ਖਜਾਨਾ ਪਾਯਾ ਹੈ॥੩੩॥੪੬॥ ਗੁਰੂ ਕੋ ਔ ਪਰਮੇਸ੍ਵਰ ਕੋ ਅਭੇਦ ਕਹਿ ਕਰ ਉਸਤ੍ਤੀ ਕਰਤੇ ਹੈਂ॥

ਭੈਰਉ ਮਹਲਾ ੫ ॥

ਕਰਣ ਕਾਰਣ ਸਮਰਥੁ ਗੁਰੁ ਮੇਰਾ ॥

ਜੀਅ ਪ੍ਰਾਣ ਸੁਖਦਾਤਾ ਨੇਰਾ ॥

ਮੇਰਾ ਗੁਰੂ ਕਰਣ ਕਾਰਣ ਸਮਰਥ ਹੈ ਜੀਵ ਕੇ ਪ੍ਰਾਣੋਂ ਕੋ ਸੁਖ ਦੇਤਾ ਹੈ ਔਰ (ਨੇਰਾ) ਨਿਕਟ ਹੈ॥

ਭੈ ਭੰਜਨ ਅਬਿਨਾਸੀ ਰਾਇ ॥

ਦਰਸਨਿ ਦੇਖਿਐ ਸਭੁ ਦੁਖੁ ਜਾਇ ॥੧॥

ਭੈ ਕੇ ਭੰਜਨ ਹਾਰ ਔ ਅਬਿਨਾਸੀ ਰਾਇ ਕਾ ਸ੍ਵਰੂਪ ਹੈ ਤਿਨਕਾ ਦਰਸਨ ਦੇਖਣੇ ਸੇ ਸਭ ਦੁਖ ਦੂਰ ਹੋ ਜਾਤੇ ਹੈਂ॥੧॥

ਜਤ ਕਤ ਪੇਖਉ ਤੇਰੀ ਸਰਣਾ ॥

ਬਲਿ ਬਲਿ ਜਾਈ ਸਤਿਗੁਰ ਚਰਣਾ ॥੧॥ ਰਹਾਉ ॥

ਮੈਂ ਜਹਾਂ ਕਹਾਂ (ਤੇਰੀ) ਤਿਸ ਕੀ ਸਰਣ ਕੋ ਦੇਖਤਾ ਹੂੰ ਸਤਿਗਰੋਂ ਕੇ ਚਰਨੋਂ ਪਰ ਮੈਂ ਬਾਰ ਬਾਰ ਬਲਿਹਾਰਨੇ ਜਾਤਾ ਹੂੰ॥

ਪੂਰਨ ਕਾਮ ਮਿਲੇ ਗੁਰਦੇਵ ॥

ਸਭਿ ਫਲਦਾਤਾ ਨਿਰਮਲ ਸੇਵ ॥

ਗੁਰੋਂ ਸੇ ਮਿਲਣੇ ਕਰ ਸਭ (ਕਾਮ) ਮਨੋਰਥ ਪੂਰੇ ਹੂਏ ਹੈਂ ਸਭ ਫਲੋਂ ਕਾ ਦਾਤਾ ਹੈ ਔਰ ਤਿਨਕੀ ਸੇਵਾ ਅੰਤਹਕਰਣ ਕੋ ਨਿਰਮਲ ਕਰਨੇ ਹਾਰੀ ਹੈ॥

ਕਰੁ ਗਹਿ ਲੀਨੇ ਅਪੁਨੇ ਦਾਸ ॥

ਰਾਮ ਨਾਮੁ ਰਿਦ ਦੀਓ ਨਿਵਾਸ ॥੨॥

ਆਪਣੇ ਦਾਸ ਹਾਥ ਸੇ ਪਕੜ ਲੀਏ ਹੈਂ ਅਰਥਾਤ ਸੰਸਾਰ ਸਮੁੰਦ੍ਰ ਸੇ ਨਿਕਾਲ ਲੀਏ ਹੈਂ ਔਰ ਰਾਮ ਨਾਮ ਕਾ ਰਿਦੇ ਮੈਂ ਨਿਵਾਸ ਦੀਆ ਹੈ॥੨॥

ਸਦਾ ਅਨੰਦੁ ਨਾਹੀ ਕਿਛੁ ਸੋਗੁ ॥

ਦੂਖੁ ਦਰਦੁ ਨਹ ਬਿਆਪੈ ਰੋਗੁ ॥

ਸਦੀਵ ਅਨੰਦ ਰੂਪ ਹੈ ਕਬੀ ਸੋਗੁ ਨਹੀਂ ਹੋਤਾ (ਦੂਖੁ) ਜਨਮਾਦੀ ਦੁਖ ਔਰ ਜਮਾਦਿਕੋਂ ਕਾ (ਦਰਦੁ) ਕਸ੍ਰ ਤਿਨ ਕੋ ਬਯਾਪ ਨਹੀਂ ਸਕਤਾ ਤਾਂ ਤੇ ਗੁਰੂ ਔਰ ਪਰਮੇਸ੍ਵਰ ਆਗੇ ਐਸੇ ਬੇਨਤੀ ਕਰੀਏ॥

ਸਭੁ ਕਿਛੁ ਤੇਰਾ ਤੂ ਕਰਣੈਹਾਰੁ ॥

ਪਾਰਬ੍ਰਹਮ ਗੁਰ ਅਗਮ ਅਪਾਰ ॥੩॥

ਸਭ ਕੁਛ ਤਨ ਮਨ ਧਨਾਦਿਕ ਵਾ ਜੋ ਕਿਛ ਦ੍ਰਿਸ਼ੁ ਆਵਤਾ ਹੈ ਸਭ ਤੇਰਾ ਹੀ ਹੈ ਔਰ ਤੂੰ ਕਰਣੇ ਹਾਰਾ ਹੈਂ॥ ਹੇ ਪ੍ਰਾਰਬ੍ਰਹਮ ਗੁਰੂ ਬਡੇ ਤੂੰ ਮਨ ਬਾਣੀ ਕਾ ਅਵਿਸ਼ਯ ਔ ਅਪਾਰ ਹੈਂ॥੩॥

ਨਿਰਮਲ ਸੋਭਾ ਅਚਰਜ ਬਾਣੀ ॥

ਪਾਰਬ੍ਰਹਮ ਪੂਰਨ ਮਨਿ ਭਾਣੀ ॥

ਤੇਰੀ ਸੋਭਾ ਨਿਰਮਲ ਹੈ ਔਰ ਉਪਦੇਸ ਰੂਪ ਵਾ ਬੇਦ ਰੂਪ ਬਾਣੀ ਅਸਚਰਜ ਰੂਪ ਹੈ ਹੇ ਪੂਰਨ ਪਾਰਬ੍ਰਹਮ ਆਪ ਕੀ ਕੀਰਤੀ ਮੇਰੇ ਮਨਕੋ (ਭਾਣੀ) ਪਜਾਰੀ ਲਗੀ ਹੈ॥

ਜਲਿ ਥਲਿ ਮਹੀਅਲਿ ਰਵਿਆ ਸੋਇ ॥

ਨਾਨਕ ਸਭੁ ਕਿਛੁ ਪ੍ਰਭ ਤੇ ਹੋਇ ॥੪॥੩੪॥੪੭॥

ਸੋ ਤੂੰ ਜਲ ਥਲ ਮੈਂ ਔ ਅਕਾਸ ਮੈਂ ਬਜਾਪਕ ਹੋ ਰਹਾ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਹੇ (ਪ੍ਰਭ) ਸਮਰਥ ਤੇਰੇ ਸੇ ਸਭ ਕਿਛੁ ਹੋਤਾ ਹੈ॥੪॥੩੪॥੪੭॥

ਭੈਰਉ ਮਹਲਾ ੫ ॥

ਮਨੁ ਤਨੁ ਰਾਤਾ ਰਾਮ ਰੰਗਿ ਚਰਣੇ ॥

ਪੰਨਾ ੧੧੫੦

ਸਰਬ ਮਨੋਰਥ ਪੂਰਨ ਕਰਣੇ ॥

ਪੁਰਸੋਂ ਕਾ ਮਨੁ ਔਰੁ ਤਨੁ ਰਾਮ ਕੇ ਚਰਣੋਂ ਕੇ ਪ੍ਰੇਮ ਮੈਂ ਰਤਾ ਰਹਿਤਾ ਹੈ ਔ ਸਰਣ ਆਏ ਸਿਖ ਕੇ ਸੰਪੂਰਨ ਮਨੋਰਥ ਪੂਰਨ ਕਰਣੇ ਜੋਗ ਹੋਤਾ ਹੈ॥

ਆਠ ਪਹਰ ਗਾਵਤ ਭਗਵੰਤੁ ॥

ਸਤਿਗੁਰਿ ਦੀਨੋ ਪੂਰਾ ਮੰਤੁ ॥੧॥

ਜਿਸਕੋ ਸਤਿਗੁਰੋਂ ਨੇ (ਪੂਰਾ) ਗਜਾਨ ਵਾ ਨਾਮ ਮੰਤ੍ਰ ਦੀਆ ਹੈ ਸੁ ਆਠੋਂ ਪਹਿਰ ਭਗਵੰਤ ਕੇ ਗੁਣੋਂ ਕੋ ਗਾਵਤਾ ਰਹਤਾ ਹੈ॥੧॥

ਸੋ ਵਡਭਾਗੀ ਜਿਸੁ ਨਾਮਿ ਪਿਆਰੁ ॥

ਤਿਸ ਕੈ ਸੰਗਿ ਤਰੈ ਸੰਸਾਰੁ ॥੧॥ ਰਹਾਉ ॥

ਵਹੀ ਪੁਰਸ ਸ੍ਰੇਸ੍ਟ ਭਾਗੋਂ ਵਾਲਾ ਹੈ ਜਿਸਕਾ (ਨਾਮਿ) ਪਰਮੇਸੂਰ ਮੈਂ ਪਿਆਰ ਲਗਾ ਹੈ॥ ਤਿਸ ਕੇ ਸੰਗੀ ਸੰਸਾਰ ਸਮੁੰਦ੍ਰ ਸੇ ਤਰ ਜਾਤੇ ਹੈਂ॥

ਸੋਈ ਗਿਆਨੀ ਜਿ ਸਿਮਰੈ ਏਕ ॥

ਸੋ ਧਨਵੰਤਾ ਜਿਸੁ ਬੁਧਿ ਬਿਬੇਕ ॥

ਸੋਈ ਗਜਾਨੀ ਹੈ ਜੋ ਕੇਵਲ ਏਕ ਵਾਹਿਗੁਰੂ ਕੋ ਸਿਮਰਤਾ ਹੈ ਪੁਨਹ ਜਿਸਕੋ ਬਿਬੇਕ ਬੁਧੀ ਪ੍ਰਾਪਤਿ ਹੈ ਸੋਈ ਪੁਰਸ ਧਨਵਾਨ ਹੈ॥

ਸੋ ਕੁਲਵੰਤਾ ਜਿ ਸਿਮਰੈ ਸੁਆਮੀ ॥

ਸੋ ਪਤਿਵੰਤਾ ਜਿ ਆਪੁ ਪਛਾਨੀ ॥੨॥

ਉਤਮ ਕੁਲ ਵਾਲਾ ਸੋਈ ਪੁਰਸ ਹੈ ਜੋ (ਸੁਆਮੀ) ਵਾਹਿਗੁਰੂ ਕੋ ਸਿਮਰਤਾ ਹੈ ਪੁਨਹ ਪਤਿਸ੍ਰਾਵਾਨ ਸੋਈ ਪੁਰਸ ਹੈ ਜੋ ਆਪ ਕੋ ਪਛਾਨਤਾ ਹੈ॥੨॥

ਗੁਰ ਪਰਸਾਦਿ ਪਰਮ ਪਦੁ ਪਾਇਆ ॥

ਗੁਣ ਗੁੋਪਾਲ ਦਿਨੁ ਰੈਨਿ ਧਿਆਇਆ ॥

ਗੁਰੋਂ ਕੀ ਪ੍ਰਸੰਨਤਾ ਕਰ ਜਿਸ ਪੁਰਸ ਨੇ ਰਾਤ੍ਰਿ ਦਿਨੇ ਗੋਪਾਲ ਕੇ ਗੁਣੋ ਕੋ ਧਿਆਇਆ ਹੈ ਤਿਸਨੇ ਪਰਮ ਉਤਮ ਪਦ ਕੋ ਪਾਇਆ ਹੈ॥

ਤੂਟੇ ਬੰਧਨ ਪੂਰਨ ਆਸਾ ॥

ਹਰਿ ਕੇ ਚਰਣ ਰਿਦ ਮਾਹਿ ਨਿਵਾਸਾ ॥੩॥

ਤਿਸਕੇ ਜਨਮਾਦਿਕ ਬੰਧਨ ਸਭ ਟੂਟ ਗਏ ਹੈਂ ਔਰ ਸਭ ਆਸਾ ਪੂਰਣ ਹੋ ਗਈ ਹੈ ਅਰ ਤਿਸ ਕੇ ਰਿਦੇ ਵਿਖੇ ਹਰੀ ਕਾ ਨਿਵਾਸ ਹੈ॥੩॥

ਕਹੁ ਨਾਨਕ ਜਾ ਕੇ ਪੂਰਨ ਕਰਮਾ ॥
ਸੋ ਜਨੁ ਆਇਆ ਪ੍ਰਭ ਕੀ ਸਰਨਾ ॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਪੁਰਸ ਕੇ ਪੂਰਬਲੇ ਕਰਮ ਸ੍ਰੇਸ੍ਟ ਹੈਂ ਵਹੁ ਪੁਰਸੁ ਪਰਮੇਸਰ ਕੀ ਸਰਨ ਆਇਆ ਹੈ॥

ਆਪਿ ਪਵਿਤੁ ਪਾਵਨ ਸਭਿ ਕੀਨੇ ॥
ਰਾਮ ਰਸਾਇਣੁ ਰਸਨਾ ਚੀਨ੍ਹੇ ॥੪॥੩੫॥੪੮॥

ਵਹੁ ਪੁਰਸ ਆਪ ਤੋ ਪਵਿਤ੍ਰ ਹੂਆ ਹੈ ਪੁਨਹ ਜਗਜਾਸੂ ਭੀ ਤਿਸਨੇ ਸਭ ਪਵਿਤ ਕੀਏ ਹੈਂ ਔਰ ਤਿਨਕੀ ਰਸਨਾ ਨੇ ਰਾਮ ਕੇ ਨਾਮ ਕੋ ਹੀ ਰਸੋਂ ਕੇ ਘਰ (ਚੀਨੇ) ਜਾਣੇ ਹੈਂ ਭਾਵ ਤਿਸ ਕੀ ਰਸਨਾ ਨਾਮ ਜਪਤੀ ਰਹਤੀ ਹੈ॥੪॥੩੫॥੪੮॥ਉਪਦੇਸ਼ ਹੈ॥

ਭੈਰਉ ਮਹਲਾ ੫ ॥

ਨਾਮੁ ਲੈਤ ਕਿਛੁ ਬਿਘਨੁ ਨ ਲਾਗੈ ॥
ਨਾਮੁ ਸੁਣਤ ਜਮੁ ਦੂਰਹੁ ਭਾਗੈ ॥

ਹਰੀ ਕੇ ਨਾਮ ਜਪਨੇ ਸੇ ਕੋਈ ਬਿਘਨ ਨਹੀਂ ਲਾਗਤਾ ਨਾਮ ਕੋ ਸੁਣਤੇ ਹੀ ਜਮ ਦੂਤ ਦੂਰ ਸੇ ਦੇਖ ਕਰ ਭਾਗ ਜਾਤਾ ਹੈ ਭਾਵ ਨਾਮ ਜਾਪਕ ਕੇ ਨਿਕਟ ਨਹੀਂ ਆਵੇ ਹੈਂ॥

ਨਾਮੁ ਲੈਤ ਸਭ ਦੂਖਹ ਨਾਸੁ ॥
ਨਾਮੁ ਜਪਤ ਹਰਿ ਚਰਣ ਨਿਵਾਸੁ ॥੧॥

ਨਾਮ ਜਪਨੇ ਸੇ ਸੰਪੂਰਨ ਦੁਖੋਂ ਕਾ ਨਾਸੁ ਹੋ ਜਾਤਾ ਹੈ ਨਾਮ ਜਪਣੇ ਕਰ ਹਰੀ ਕੇ ਚਰਨੋਂ ਮੈਂ ਨਿਵਾਸ ਹੋਤਾ ਹੈ॥੧॥

ਨਿਰਬਿਘਨ ਭਗਤਿ ਭਜੁ ਹਰਿ ਹਰਿ ਨਾਉ ॥
ਰਸਕਿ ਰਸਕਿ ਹਰਿ ਕੇ ਗੁਣ ਗਾਉ ॥੧॥ ਰਹਾਉ ॥

ਹੇ ਭਾਈ ਹਰਿ ਹਰਿ ਨਾਮ ਕੋ ਜਪ ਏਹੀ (ਨਿਰਬਿਘਨ) ਨਿਰੰਤਰਿ ਭਗਤੀ ਹੈ ਅਰ ਰਸਕ ਹੋਕੇ ਰਸਕ ਹਰੀ ਕੇ ਗੁਣੋਂ ਕੋ ਗਾਵਣਾ ਕਰੁ॥

ਹਰਿ ਸਿਮਰਤ ਕਿਛੁ ਚਾਖੁ ਨ ਜੋਹੈ ॥
ਹਰਿ ਸਿਮਰਤ ਦੈਤ ਦੇਉ ਨ ਪੋਹੈ ॥

ਹਰੀ ਕੋ ਸਿਮਰਤੇ ਹੂਏ ਕੁਛ (ਚਾਖੁ) ਡਾਇਣ (ਜੋਹੈ) ਤਕ ਨਹੀਂ ਸਕਤੀ ਹੈ ਪੁਨਹ ਹਰੀ ਕੋ ਸਿਮਰਤੇ ਹੂਏ ਕੋਈ ਦੈਤ ਔ ਦੇਉ ਭੀ ਪੋਹਿ ਨਹੀਂ ਸਕਤਾ ਹੈ ਭਾਵ ਮਾਯਾ ਅਰ ਕਾਮਾਦਿਕ ਬਿਆਪ ਨਹੀਂ ਸਕਤੇ॥

ਹਰਿ ਸਿਮਰਤ ਮੋਹੁ ਮਾਨੁ ਨ ਬਧੈ ॥
ਹਰਿ ਸਿਮਰਤ ਗਰਭ ਜੋਨਿ ਨ ਰੁਧੈ ॥੨॥

ਹਰੀ ਕੋ ਸਿਮਰਤੇ ਹੂਏ ਮੋਹ ਔ (ਮਾਨੁ) ਗਰਬੁ ਨਹੀਂ ਬਡਤਾ ਹੈ ਵਾ (ਬਧੈ) ਨਾਸ ਨਹੀਂ ਕਰ ਸਕਤਾ ਹਰੀ ਕੋ ਸਿਮਰਤੇ ਹੂਏ ਜੀਵ ਗਰਭ ਜੋਨੀ ਵਿਖੇ ਨਹੀਂ (ਰੁਧੈ) ਰੁਕ ਸਕਤਾ ਹੈ ਭਾਵ ਜੋਨੀ ਮੈਂ ਨਹੀਂ ਪੜਤਾ ਹੈ॥੨॥

ਹਰਿ ਸਿਮਰਨ ਕੀ ਸਗਲੀ ਬੇਲਾ ॥
ਹਰਿ ਸਿਮਰਨੁ ਬਹੁ ਮਾਹਿ ਇਕੇਲਾ ॥

ਹਰੀ ਕੇ ਸਿਮਰਨ ਕੀ ਬੇਲਾ ਸਾਰੀ ਉਮਰ ਹੈ ਚਾਹੇ ਕਿਸੇ ਵੇਲੇ ਸਿਮਰਨ ਕਰੋ॥ ਹਰੀ ਕਾ ਸਿਮਰਨ ਜੀਵ ਕੋ ਬਹੁਤੇ ਬਿਘਨੋਂ ਸੇ ਰਖਣੇ ਕੋ ਵਾ ਬਹੁਤੇ ਸਾਧਨੋਂ ਮੈਂ ਸੇ ਇਕੇਲਾ ਹੀ ਕਲਜਾਣ ਕਰਨੇ ਕੋ ਸਮਰਥੁ ਹੈ॥

ਜਾਤਿ ਅਜਾਤਿ ਜਪੈ ਜਨੁ ਕੋਇ ॥
ਜੋ ਜਾਪੈ ਤਿਸ ਕੀ ਗਤਿ ਹੋਇ ॥੩॥

ਜਾਤਿ ਉਤਮ ਜਾਤੀ ਮੈਂ ਸੇ ਅਥਵਾ (ਅਜਾਤਿ) ਨੀਚ ਜਾਤੀ ਮੈਂ ਸੇ ਕੋਈ ਪੁਰਸ ਹਰੀ ਨਾਮ ਕੋ ਜਪੈ ਭਾਵ ਜਾਤੀ ਕਾ ਵੀਚਾਰ ਨਹੀਂ ਹੈ ਜੋ ਪਰਮੇਸ੍ਵਰ ਕੇ ਨਾਮ ਕੋ ਜਪਤਾ ਹੈ ਤਿਸ ਕੀ ਮੋਖ ਹੋ ਜਾਤੀ ਹੈ॥੩॥

ਹਰਿ ਕਾ ਨਾਮੁ ਜਪੀਐ ਸਾਧਸੰਗਿ ॥
ਹਰਿ ਕੇ ਨਾਮ ਕਾ ਪੂਰਨ ਰੰਗੁ ॥

ਹੇ ਭਾਈ ਸਤਿਸੰਗ ਕਰ ਹਰੀ ਕਾ ਨਾਮੁ ਜਪਣਾ ਕਰੀਏ ਕਿਉਂਕਿ ਹਰੀ ਕੇ ਨਾਮ ਕਾ ਪੂਰਨੁ (ਰੰਗੁ) ਅਨੰਦੁ ਹੈ॥ ਸ੍ਰੀ ਗੁਰੂ ਜੀ ਬੇਨਤੀ ਕਾ ਪ੍ਰਕਾਰ ਦਿਖਾਵਤੇ ਹੂਏ ਕਹਤੇ ਹੈਂ॥

ਨਾਨਕ ਕਉ ਪ੍ਰਭ ਕਿਰਪਾ ਧਾਰਿ ॥
ਸਾਸਿ ਸਾਸਿ ਹਰਿ ਦੇਹੁ ਚਿਤਾਰਿ ॥੪॥੩੬॥੪੯॥

ਹੇ ਪ੍ਰਭੂ ਹਮਾਰੇ ਊਪਰ ਕ੍ਰਿਪਾ ਦ੍ਰਿਸ੍ਟੀ ਧਾਰਨ ਕਰੁ ਪੁਨਹ ਹੇ ਹਰੀ ਸ੍ਵਾਸ ਸ੍ਵਾਸ ਮੇਰੇ ਕੋ ਅਪਨੇ ਨਾਮ ਕਾ (ਚਿਤਾਰਿ) ਚਿੰਤਨ ਕਰਨਾ ਦੀਜੀਏ॥੪॥੩੬॥੪੯॥ ਮਨ ਪ੍ਰਤੀ ਉਪਦੇਸ਼ ਹੈ॥

ਭੈਰਉ ਮਹਲਾ ੫ ॥
ਆਪੇ ਸਾਸਤੁ ਆਪੇ ਬੇਦੁ ॥
ਆਪੇ ਘਟਿ ਘਟਿ ਜਾਣੈ ਭੇਦੁ ॥

ਆਪੇ ਪਰਮੇਸ੍ਵਰ ਸਾਸਤ੍ਰ ਰੂਪ ਹੈ ਪੁਨਾ ਆਪੇ ਹੀ ਬੇਦ ਰੂਪ ਹੈ॥ ਆਪੇ ਹੀ ਘਟ ਘਟ ਕੇ ਭੇਦ ਕੋ ਜਾਨਤਾ ਹੈ ਭਾਵ ਸਰਬ ਜੀਵੋਂ ਕੇ ਰਿਦੇ ਕੀ ਬਾਤ ਕੋ ਜਾਨਤਾ ਹੈ॥

ਜੋਤਿ ਸਰੂਪ ਜਾ ਕੀ ਸਭ ਵਥੁ ॥
ਕਰਣ ਕਾਰਣ ਪੂਰਨ ਸਮਰਥੁ ॥੧॥

ਸੰਪੂਰਨ ਵਸਤੂ ਜਿਸ ਪਰਮੇਸ੍ਵਰ ਕੀ ਰਚੀ ਹੋਈ ਹੈ ਵਹੁ ਚੈਤੰਨ ਸ੍ਵਰੂਪ ਹੈ ਔਰ ਮਹਤਤ੍ਵ ਆਦਿ ਕਰਣੋਂ ਕੇ ਉਤਪਤਿ ਕਰਨੇ ਕੋ ਵਹੁ ਪੂਰਨ ਪਰਮੇਸ੍ਵਰ ਹੀ ਸਮਰਥੁ ਹੈ॥੧॥

ਪ੍ਰਭ ਕੀ ਓਟ ਗਹਹੁ ਮਨ ਮੇਰੇ ॥
ਚਰਨ ਕਮਲ ਗੁਰਮੁਖਿ ਆਰਾਧਹੁ ਦੁਸਮਨ ਦੂਖੁ ਨ ਆਵੈ ਨੇਰੇ ॥੧॥ ਰਹਾਉ ॥

ਹੇ ਮੇਰੇ ਮਨ ਤੂੰ ਪ੍ਰਭੂ ਕੀ ਸਰਣਿ ਕੋ ਗ੍ਰਹਣ ਕਰ ਗੁਰੋਂ ਦ੍ਵਾਰਾ ਪਰਮੇਸ੍ਵਰ ਕੇ ਚਰਨੋਂ ਕਾ ਅਰਾਧਨ ਕਰੁ ਫਿਰ ਕੋਈ ਦੁਸਮਨ ਔ ਦੁਖ ਤੁਮਾਰੇ ਨਜਦੀਕ ਨਹੀਂ ਆਵੇਗਾ ਪੁਨਹ ਪਰਮੇਸਰ ਕੀ ਸਰਬ ਰੂਪਤਾ ਔਰ ਸਰਬ ਗਿਆਤਾ ਦਿਖਾਵਤੇ ਹੂਏ ਕਹਤੇ ਹੈਂ॥

ਆਪੇ ਵਣੁ ਤ੍ਰਿਣੁ ਤ੍ਰਿਭਵਣ ਸਾਰੁ ॥
ਜਾ ਕੈ ਸੂਤਿ ਪਰੋਇਆ ਸੰਸਾਰੁ ॥

ਆਪੇ ਬਨ ਔ ਘਾਸ ਆਦਿਕ ਪੁਨਹ ਤ੍ਰਿਲੋਕੀ ਕੀ (ਸਾਰੁ) ਸੰਮਾਲ ਕਰ ਰਹਾ ਹੈ ਔ ਹੁਕਮ ਚੇਤਨਸਤਾ ਰੂਪ ਸੂਤ੍ਰ ਕਰ ਸੰਪੂਰਨ ਸੰਸਾਰ ਪਰੋਇਆ ਹੂਆ ਹੈ॥

ਆਪੇ ਸਿਵ ਸਕਤੀ ਸੰਜੋਗੀ ॥
ਆਪਿ ਨਿਰਬਾਣੀ ਆਪੇ ਭੋਗੀ ॥੨॥

ਆਪੇ (ਸਿਵ) ਈਸਰ ਔ (ਸਕਤੀ) ਮਾਯਾ ਕਾ (ਸੰਜੋਗੀ) ਮਿਲਾਪ ਕਰਨੇ ਵਾਲਾ ਹੈ ਆਪ ਹੀ (ਨਿਰਬਾਣੀ) ਬਿਰਕਤ ਹੈ ਪੁਨਹ ਆਪ ਹੀ (ਭੋਗੀ) ਭੋਗਣੇ ਵਾਲਾ ਹੈ॥੨॥

ਜਤ ਕਤ ਪੇਖਉ ਤਤ ਤਤ ਸੋਇ ॥
ਤਿਸੁ ਬਿਨੁ ਦੂਜਾ ਨਾਹੀ ਕੋਇ ॥

ਜਹਾਂ ਕਹਾਂ ਦੇਖਤਾ ਹੂੰ ਤਹਾਂ ਤਹਾਂ (ਸੋਇ) ਵਾਹਿਗੁਰੂ ਵਯਾਪਕ ਹੈ ਤਿਸ ਬਿਨਾਂ ਦੂਜਾ ਕੋਈ ਨਹੀਂ ਹੈ ਭਾਵ ਸਰਬ ਰੂਪ ਓਹੀ ਹੈ॥

ਸਾਗਰੁ ਤਰੀਐ ਨਾਮ ਕੈ ਰੰਗਿ ॥
ਗੁਣ ਗਾਵੈ ਨਾਨਕੁ ਸਾਧਸੰਗਿ ॥੩॥

ਸੰਸਾਰ ਸਾਗਰ ਨਾਮ ਕੇ ਵਿਖੇ ਪ੍ਰੇਮ ਕਰਨੇ ਸੇ ਤਰੀਐ ਹੈ ਤਾਂ ਤੇ ਸ੍ਰੀ ਗੁਰੂ ਜੀ ਕਹਤੇ ਹੈਂ ਸੰਤੋਂ ਕਾ ਸੰਗ ਕਰਕੇ ਵਾਹਿਗੁਰੂ ਕੇ ਗੁਣ ਗਾਇਨ ਕਰੇ॥੩॥

ਮੁਕਤਿ ਭੁਗਤਿ ਜੁਗਤਿ ਵਸਿ ਜਾ ਕੈ ॥
ਊਣਾ ਨਾਹੀ ਕਿਛੁ ਜਨ ਤਾ ਕੈ ॥

ਮੋਖ ਔ ਭੋਗ ਕੀ ਜੁਗਤੀ ਜਿਸ ਵਾਹਿਗੁਰੂ ਕੇ ਵਸ ਹੈ ਹੇ ਪੁਰਸ ਤਿਸ ਪਰਮੇਸੁਰ ਕੇ ਘਰ ਮੈਂ ਕਿਸੇ ਚੀਜ ਕੀ ਕਛੁ (ਊਣਾ) ਤੋਟ ਨਹੀਂ ਹੈ॥

ਕਰਿ ਕਿਰਪਾ ਜਿਸੁ ਹੋਇ ਸੁਪ੍ਰਸੰਨ ॥
ਨਾਨਕ ਦਾਸ ਸੇਈ ਜਨ ਧੰਨ ॥੪॥੩੭॥੫੦॥

ਕ੍ਰਿਪਾ ਦ੍ਰਿਸ੍ਟੀ ਕਰਕੇ ਜਿਸ ਪੁਰਸ ਪਰ ਪਰਮੇਸਰ ਪ੍ਰਸੰਨ ਹੂਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਵੋਹੀ ਦਾਸੁ ਧੰਨਤਾ ਜੋਗ ਹੈ॥੪॥੩੭॥੫੦॥

ਭੈਰਉ ਮਹਲਾ ੫ ॥
ਭਗਤਾ ਮਨਿ ਆਨੰਦੁ ਗੋਬਿੰਦ ॥
ਅਸਥਿਤਿ ਭਏ ਬਿਨਸੀ ਸਭ ਚਿੰਦ ॥

ਗੋਬਿੰਦ ਕੇ ਭਗਤੋਂ ਕੇ ਮਨ ਵਿਖੇ ਸਦਾ ਅਨੰਦ ਰਹਿਤਾ ਹੈ ਏਕ ਵਾਹਿਗੁਰੂ ਕੇ ਨਾਮ ਮੈਂ ਇਸਥਿਤ ਹੂਏ ਹੈਂ ਔਰ ਚਿੰਤਾ ਤਿਨਕੀ ਨਸਟ ਹੋ ਗਈ ਹੈ॥

ਪੰਨਾ ੧੧੫੧

ਭੈ ਭ੍ਰਮ ਬਿਨਸਿ ਗਏ ਖਿਨ ਮਾਹਿ ॥
ਪਾਰਬ੍ਰਹਮੁ ਵਸਿਆ ਮਨਿ ਆਇ ॥੧॥

ਭੈ ਅਰ ਭਰਮ ਤਿਨ ਸੰਤ ਜਨੋਂ ਕੇ ਖਿਨ ਵਿਖੇ ਨਸਟ ਹੋ ਗਏ ਹੈਂ ਕਿਯੋਂਕਿ (ਪਾਰਬ੍ਰਹਮੁ) ਪਰਮੇਸ੍ਵਰ ਨੇ ਤਿਨ ਕੇ ਮਨ ਮੈਂ ਆਇ ਕਰ ਨਿਵਾਸ ਕੀਆ ਹੈ॥੧॥

ਰਾਮ ਰਾਮ ਸੰਤ ਸਦਾ ਸਹਾਇ ॥
ਘਰਿ ਬਾਹਰਿ ਨਾਲੇ ਪਰਮੇਸਰੁ ਰਵਿ ਰਹਿਆ ਪੂਰਨ ਸਭ ਠਾਇ ॥੧॥ ਰਹਾਉ ॥

ਵਯਾਪਕ ਰੂਪ ਰਾਮ ਸੰਤੋਂ ਕਾ ਸਦਾ ਸਹਾਇਕ ਹੈ ਪਰਮੇਸ੍ਵਰ ਘਰੁ ਅਰ ਬਾਹਰ ਸੰਤੋਂ ਕੇ ਸਾਥ ਰਹਿਤਾ ਹੈ ਪੁਨਹ ਵਹੁ ਪੂਰਨ ਸਮਾਨਤਾ ਕਰ ਸਰਬ ਅਸਥਾਨੋਂ ਮੈਂ ਵਿਯਾਪਕ ਹੋ ਰਹਾ ਹੈ॥

ਧਨ ਅਰ ਮਾਲ ਔ ਜੋਬਨ ਕੇ (ਜੁਗਤਿ) ਸੰਜੁਗਤ ਕਰਨੇ ਵਾਲਾ ਜੋ ਗੋਪਾਲ ਹੈ ਅਰ ਜੀਵੋਂ ਕੇ ਪ੍ਰਾਣੋ ਕੋ ਨਿਤਾਪ੍ਰਤੀ ਸੁਖ ਦੇਕਰ ਪ੍ਰਤਿਪਾਲਾ ਕਰਤਾ ਹੈ॥

ਧਨੁ ਮਾਲੁ ਜੋਬਨੁ ਜੁਗਤਿ ਗੋਪਾਲ ॥
ਜੀਅ ਪ੍ਰਾਣ ਨਿਤ ਸੁਖ ਪ੍ਰਤਿਪਾਲ ॥
ਅਪਨੇ ਦਾਸ ਕਉ ਦੇ ਰਾਖੈ ਹਾਥ ॥

ਨਿਮਖ ਨ ਛੋਡੈ ਸਦ ਹੀ ਸਾਥ ॥੨॥

ਸੋ ਅਪਨੇ ਦਾਸੋਂ ਕੇ ਹਾਥ ਦੇਕਰ ਰਾਖਤਾ ਹੈ ਛਿਨ ਮਾਤ੍ਰ ਨਹੀਂ ਛੋਡਤਾ ਸਦੀਵ ਸਾਥ ਹੀ ਰਹਤਾ ਹੈ॥

ਹਰਿ ਸਾ ਪ੍ਰੀਤਮੁ ਅਵਰੁ ਨ ਕੋਇ ॥
ਸਾਰਿ ਸਮ੍ਾਲੇ ਸਾਚਾ ਸੋਇ ॥

ਹਰੀ ਸਾਰੀਖਾ ਔਰ ਪ੍ਰੀਤਮ ਕੋਈ ਨਹੀਂ ਹੈ ਸੋ ਸਚਾ ਵਾਹਿਗੁਰੂ ਸਰਬ ਜੀਵੋਂ ਕੀ ਸਾਰ ਕੋ ਸਮਾਲਤਾ ਹੈ॥

ਮਾਤ ਪਿਤਾ ਸੁਤ ਬੰਧੁ ਨਰਾਇਣੁ ॥
ਆਦਿ ਜੁਗਾਦਿ ਭਗਤ ਗੁਣ ਗਾਇਣੁ ॥੩॥

ਭਗਤੋਂ ਕੋ ਮਾਤਾ ਔ ਪਿਤਾ ਪੁਨਹ ਪੁਤ੍ਰੋਂ ਸੇ ਨਾਰਾਇਣ ਅਧਿਕ ਪਿਆਰਾ ਹੈ ਇਸੀ ਹੇਤ ਆਦ ਜੁਗਾਦਿ ਮੈਂ ਭਗਤ ਜਨ ਤਿਸ ਕੇ ਗੁਣੋ ਕੋ ਗਾਵਣਾ ਕਰਤੇ ਹੈਂ॥੩॥

ਤਿਸ ਕੀ ਧਰ ਪ੍ਰਭ ਕਾ ਮਨਿ ਜੋਰੁ ॥
ਏਕ ਬਿਨਾ ਦੂਜਾ ਨਹੀ ਹੋਰੁ ॥

ਤਿਨ ਭਗਤੋਂ ਕੇ ਮਨ ਮੈਂ ਤਿਸ ਪ੍ਰਭੂ ਕੀ ਹੀ ਟੇਕ ਹੈ ਅਰ ਉਸੀ ਕਾ ਤਿਨ ਕੋ ਜੋਰ ਹੈ ਇਕ ਵਾਹਿਗੁਰੂ ਸੇ ਬਿਨਾਂ ਹੋਰ ਦੂਜਾ ਕੋਈ ਨਹੀਂ ਜਾਨਿਆ ਹੈ॥

ਨਾਨਕ ਕੈ ਮਨਿ ਇਹੁ ਪੁਰਖਾਰਥੁ ॥
ਪ੍ਰਭੂ ਹਮਾਰਾ ਸਾਰੇ ਸੁਆਰਥੁ ॥੪॥੩੮॥੫੧॥

ਸ੍ਰੀ ਗੁਰੂ ਜੀ ਕਹਤੇ ਹੈਂ ਹਮਾਰੇ ਮਨ ਬੀਚ ਇਹੁ ਪੁਰਸਾਰਥੁ ਹੈ ਕਿ ਹਮਾਰਾ ਪ੍ਰਭੂ ਹੀ ਪ੍ਰਜੋਜਨ (ਸਾਰੇ) ਸਵਾਰੇਗਾ ਭਾਵ ਮੁਕਤੀ ਦੇਵੇਗਾ॥੪॥੩੮॥੫੧॥ ਹਰੀ ਕੇ ਸੰਤੋਂ ਕੀ ਮਹਿਮਾ ਉਚਾਰਤੇ ਹੁਏ ਕਹਤੇ ਹੈਂ॥

ਭੈਰਉ ਮਹਲਾ ੫ ॥

ਭੈ ਕਉ ਭਉ ਪੜਿਆ ਸਿਮਰਤ ਹਰਿ ਨਾਮ ॥

ਹਰੀ ਨਾਮ ਕੇ ਸਿਮਰਨੇ ਕਰ ਜੋ ਭਯ ਵਸਤ ਹੈ ਤਿਸ ਕੋ ਭੀ ਡਰ ਹੋ ਜਾਤਾ ਭਯਾ ਭਾਵ ਹਰੀ ਜਾਪਕ ਸੇ ਭਯ ਦੂਰ ਹੋ ਗਿਆ॥

ਸਗਲ ਬਿਆਧਿ ਮਿਟੀ ਤ੍ਰਿਹੁ ਗੁਣ ਕੀ ਦਾਸ ਕੇ ਹੋਏ ਪੂਰਨ ਕਾਮ ॥੧॥ ਰਹਾਉ ॥

ਤ੍ਰਿਗੁਣੀ ਮਾਯਾ ਕੀ ਬਿਆਧੀ ਸਭ ਮਿਟੀ ਹੈ ਔਰ ਨਾਮ ਕੇ ਜਾਪ ਕਰ ਦਾਸ ਕੇ ਸੰਪੂਰਨ ਕਾਰਜ ਫਤੇ ਹੋ ਗਏ ਹੈਂ॥

ਹਰਿ ਕੇ ਲੋਕ ਸਦਾ ਗੁਣ ਗਾਵਹਿ ਤਿਨ ਕਉ ਮਿਲਿਆ ਪੂਰਨ ਧਾਮ ॥

ਹਰੀ ਕੇ ਲੋਕ ਸੰਤ ਜਨ ਸਦੀਵ ਵਾਹਿਗੁਰੂ ਕੇ ਗੁਣੋ ਕੋ ਗਾਵਤੇ ਹੈਂ ਔਰ ਤਿਨ ਕੋ ਪੂਰਨ (ਧਾਮ) ਪ੍ਰਕਾਸ ਰੂਪ ਸੋਈ ਵਾਹਿਗੁਰੂ ਮਿਲਾ ਹੈ ਜਿਸਕੇ ਗੁਣਾ ਕੋ ਗਾਵਤੇ ਹੈਂ॥

ਜਨ ਕਾ ਦਰਸੁ ਬਾਂਛੈ ਦਿਨ ਰਾਤੀ ਹੋਇ ਪੁਨੀਤ ਧਰਮ ਰਾਇ ਜਾਮ ॥੧॥

ਤਿਨ ਜਨੋਂ ਕਾ ਦਰਸਨੁ ਧਰਮਰਾਇ ਦਿਨ ਰਾਤ ਔਰ (ਜਾਮ) ਪਹਰ ਭਾਵ ਆਠੋਂ ਪਹਰ ਪਵਿਤ੍ਰ ਹੋਣੇ ਵਾਸਤੇ ਚਾਹੁਤਾ ਹੈ॥੧॥

ਕਾਮ ਕ੍ਰੋਧ ਲੋਭ ਮਦ ਨਿੰਦਾ ਸਾਧਸੰਗਿ ਮਿਟਿਆ ਅਭਿਮਾਨ ॥

ਕਾਮ ਕ੍ਰੋਧ ਲੋਭ ਮੋਹ ਔ ਨਿੰਦਾ ਬਿਕਾਰ ਨਿਬ੍ਰਤ ਹੋ ਕਰ ਪੁਨਹ ਸਤਿਸੰਗ ਕਰਨੇ ਕਰ ਅਭਿਮਾਨ ਭੀ (ਮਿਟਿਆ) ਦੂਰ ਹੂਆ ਹੈ॥

ਐਸੇ ਸੰਤ ਭੇਟਹਿ ਵਡਭਾਗੀ ਨਾਨਕ ਤਿਨ ਕੈ ਸਦ ਕੁਰਬਾਨ ॥੨॥੩੯॥੫੨॥

ਐਸੇ ਸੰਤ ਵੱਡੇ ਭਾਗੋਂ ਕਰ ਮਿਲਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਹਮ ਤਿਨ ਸੰਤੋਂ ਕੇ ਸਦੀਵ ਬਲਿਹਾਰਨੇ ਜਾਤੇ ਹੈਂ॥੨॥੩੯॥੫੨॥

ਨਿਗੁਰੇ ਸਾਕਤੋਂ ਕੀ ਕਿਰਿਆ ਕੀ ਨਿਖੇਧੀ ਕਰਤੇ ਹੁਏ ਕਹਤੇ ਹੈਂ॥

ਭੈਰਉ ਮਹਲਾ ੫ ॥

ਪੰਚ ਮਜਮੀ ਜੋ ਪੰਚਨ ਰਾਖੈ ॥

ਮਿਥਿਆ ਰਸਨਾ ਨਿਤ ਉਠਿ ਭਾਖੈ ॥

ਸੋ (ਪੰਚ ਮਜਮੀ) ਪੰਜ ਪੀਰੀਆਂ ਹੈ ਜੋ (ਪੰਚਨ) ਪੰਚੋਂ ਕਾਮਾਦਿਕੋਂ ਕੋ ਨਹੀਂ ਰਾਖਤਾ ਹੈ ਭਾਵ ਰੋਕਤਾ ਨਹੀਂ ਹੈ ਪੁਨਹ ਰਸਨਾ ਕਰਕੇ ਨਿਤਾਪ੍ਰਤਿ ਉਠ ਕਰ ਝੂਠ ਬੋਲਤਾ ਹੈ॥

ਚਕ੍ਰ ਬਣਾਇ ਕਰੈ ਪਾਖੰਡ ॥

ਝੁਰਿ ਝੁਰਿ ਪਚੈ ਜੈਸੇ ਤ੍ਰਿਅ ਰੰਡ ॥੧॥

ਤਿਲਕ ਵਾ ਹੋਰੁ ਗਨੇਸ ਆਦਕ ਚੱਕਰੋਂ ਕੋ ਬਨਾਇ ਕਰ ਪਖੰਡ ਕਰਤਾ ਹੈ ਸੋ ਰੰਡੀ ਇਸਤ੍ਰੀ ਵਤ ਝੂਠ ਕਰ ਜਲਤਾ ਹੈ ਭਾਵ ਜਿਸਤਰਾਂ ਬਿਧਵਾ ਇਸਤ੍ਰੀ ਕੋ ਪਤੀ ਕਾ ਸੁਖ ਨਹੀਂ ਮਿਲਤਾ ਵੈਸੇ ਹੀ ਸਾਕਤ ਕੋ ਭੀ ਸ੍ਵਰੂਪ ਸੁਖ ਨਹੀਂ ਹੋਤਾ ਹੈ॥

ਹਰਿ ਕੇ ਨਾਮ ਬਿਨਾ ਸਭ ਝੂਠੁ ॥

ਬਿਨੁ ਗੁਰ ਪੂਰੇ ਮੁਕਤਿ ਨ ਪਾਈਐ ਸਾਚੀ ਦਰਗਹਿ ਸਾਕਤ ਮੂਠੁ ॥੧॥ ਰਹਾਉ ॥

ਪਰਮੇਸ੍ਵਰ ਕੇ ਨਾਮ ਸੇ ਬਿਨਾਂ ਜਿਤਨੇ ਕਰਮ ਦਿਖਾਵੇ ਮਾਤ੍ਰ ਹੈਂ ਸੋ ਸਭ ਬਜਰਥ ਹੈਂ ਪੂਰੇ ਗੁਰੋਂ ਸੇ ਬਿਨਾਂ ਮੁਕਤ ਕੀ ਪ੍ਰਾਪਤਿ ਨਹੀਂ ਹੋਤੀ ਸਾਚੀ ਦਰਗਾਹ ਵਿਖੇ (ਸਾਕਤ) ਨਿਗੁਰਾ (ਮੂਠ) ਲੁਟਾ ਜਾਤਾ ਹੈ॥

ਸੋਈ ਕੁਚੀਲੁ ਕੁਦਰਤਿ ਨਹੀ ਜਾਨੈ ॥

ਲੀਪਿਐ ਥਾਇ ਨ ਸੁਚਿ ਹਰਿ ਮਾਨੈ ॥

ਸੋਈ ਪੁਰਸ (ਕੁਚੀਲੁ) ਮੈਲਾ ਹੈ ਜੋ (ਕੁਦਰਤਿ) ਵਾਹਿਗੁਰੂ ਕੋ ਨਹੀਂ ਜਾਨਤਾ ਹੈ ਲੀਪਾ ਹੂਆ ਥਾਉਂ ਵੇਖਕੇ ਹਰੀ (ਸੁਚਿ) ਪਵਿਤ੍ਰਤਾ ਨਹੀਂ ਮਾਨਤਾ ਹੈ॥

ਅੰਤਰੁ ਮੈਲਾ ਬਾਹਰੁ ਨਿਤ ਧੋਵੈ ॥

ਸਾਚੀ ਦਰਗਹਿ ਅਪਨੀ ਪਤਿ ਖੋਵੈ ॥੨॥

ਜੋ ਅੰਤਰ ਸੇ ਮੈਲਾ ਹੈ ਔਰ ਬਾਹਰ ਸੇ ਨਿਤਾਪ੍ਰਤਿ ਸਰੀਰ ਕੋ ਧੋਵਤਾ ਹੈ ਵਹੁ ਪੁਰਸ ਸਾਚੀ ਦਰਗਹਿ ਮੈਂ ਅਪਨੀ ਪਤਿ ਗਵਾਇ ਲੇਤਾ ਹੈ॥੨॥

ਮਾਇਆ ਕਾਰਣਿ ਕਰੈ ਉਪਾਉ ॥

ਕਬਹਿ ਨ ਘਾਲੈ ਸੀਧਾ ਪਾਉ ॥

ਮਾਯਾ ਕੇ ਵਾਸਤੇ ਜੀਵ ਜਤਨ ਕਰਤਾ ਹੈ ਪਰੰਤੂ ਕਬੀ ਸੀਧਾ ਪੈਰੁ ਨਹੀਂ ਪਾਵਤਾ ਹੈ ਅਰਥਾਤ ਸੁਭ ਕਰਮ ਨਹੀਂ ਕਰਤਾ॥

ਜਿਨਿ ਕੀਆ ਤਿਸੁ ਚੀਤਿ ਨ ਆਣੈ ॥

ਕੂੜੀ ਕੂੜੀ ਮੁਖਹੁ ਵਖਾਣੈ ॥੩॥

ਜਿਸ ਪਰਮੇਸ੍ਵਰ ਨੇ ਸੰਸਾਰ ਰਚਿਆ ਹੈ ਤਿਸ ਕੋ ਚਿਤ ਮੈਂ ਨਹੀਂ ਲਜਾਵਤਾ ਝੂਠੀ ਝੂਠੀ ਮੁਖ ਸੇ ਠਗੋਂ ਵਤ ਰਾਮ ਰਾਮ ਕਹਤਾ ਹੈ॥੩॥

ਜਿਸ ਨੋ ਕਰਮੁ ਕਰੇ ਕਰਤਾਰੁ ॥

ਸਾਧਸੰਗਿ ਹੋਇ ਤਿਸੁ ਬਿਉਹਾਰੁ ॥

ਜਿਸਕੋ ਪਰਮੇਸ੍ਵਰ ਕ੍ਰਿਪਾ ਦ੍ਰਿਸ੍ਟੀ ਕਰਤਾ ਹੈ ਸੰਤੋਂ ਕੇ ਸਾਥ ਤਿਸ ਪੁਰਸ਼ ਕਾ ਬਿਉਹਾਰ ਹੋਤਾ ਹੈ ਭਾਵ ਤਿਨੋਂ ਕੇ ਸਾਥ ਮਿਲ ਕਰ ਸਚਾ ਸੌਦਾ ਕਰਤਾ ਹੈ॥

ਹਰਿ ਨਾਮ ਭਗਤਿ ਸਿਉ ਲਾਗਾ ਰੰਗੁ ॥
ਕਹੁ ਨਾਨਕ ਤਿਸੁ ਜਨ ਨਹੀ ਭੰਗੁ ॥੪॥੪੦॥੫੩॥

ਜਿਸ ਪੁਰਸ ਕਾ ਹਰੀ ਨਾਮ ਔ ਭਗਤੀ ਸਾਥ ਪ੍ਰੇਮ ਲਗਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕਾ ਕਬੀ ਭੰਗੁ ਨਹੀਂ ਹੋਤਾ ਹੈ ਭਾਵ ਤਿਸ ਕੋ ਕਬੀ ਬਿਘਨ ਨਹੀਂ ਲਾਗਤਾ॥੪॥੪੦॥੫੩॥ ਸੰਤ ਜਨੋਂ ਕੇ ਨਿੰਦਕ ਕੀ ਨਿਖੇਧੀ ਕਰਤੇ ਹੁਏ ਕਹਤੇ ਹੈਂ॥

ਭੈਰਉ ਮਹਲਾ ੫ ॥
ਨਿੰਦਕ ਕਉ ਫਿਟਕੇ ਸੰਸਾਰੁ ॥
ਨਿੰਦਕ ਕਾ ਝੂਠਾ ਬਿਉਹਾਰੁ ॥

ਨਿੰਦਕ ਕੋ ਸਭ ਸੰਸਾਰ (ਫਿਟਕੇ) ਧ੍ਰਿਕਾਰ ਹੀ ਦੇਤਾ ਹੈ ਨਿੰਦਕ ਕਾ ਸਭ ਬਿਉਹਾਰ ਝੂਠਾ ਹੈ॥

ਨਿੰਦਕ ਕਾ ਮੈਲਾ ਆਚਾਰੁ ॥
ਦਾਸ ਅਪੁਨੇ ਕਉ ਰਾਖਨਹਾਰੁ ॥੧॥

ਨਿੰਦਕ ਕਾ ਆਚਾਰ ਅਰਥਾਤ ਕਰਤਬਜ ਮੈਲਾ ਹੀ ਹੈ ਵਾਹਿਗੁਰੂ ਅਪਨੇ ਦਾਸ ਕੋ ਰਾਖਨ ਹਾਰਾ ਹੋਤਾ ਹੈ॥੧॥

ਨਿੰਦਕੁ ਮੁਆ ਨਿੰਦਕ ਕੈ ਨਾਲਿ ॥
ਪਾਰਬ੍ਰਹਮ ਪਰਮੇਸਰਿ ਜਨ ਰਾਖੇ ਨਿੰਦਕ ਕੈ ਸਿਰਿ ਕੜਕਿਓ ਕਾਲੁ ॥੧॥ ਰਹਾਉ ॥

ਨਿੰਦਕ ਤੋ ਮੂਆ ਹੈ ਪਰੰਤੂ ਜੋ ਨਿੰਦਕ ਕੇ ਸਾਥ ਮਿਲਾ ਹੈ ਸੋ ਭੀ ਮੂਆ ਹੈ ਪਾਰਬ੍ਰਹਮ ਪਰਮੇਸ੍ਵਰ ਨੇ ਅਪਨੇ ਦਾਸ ਰਾਖੇ ਹੈਂ ਔਰ ਨਿੰਦਕ ਕੇ ਸਿਰ ਪੁਰ ਕਾਲ ਕੜਕਤਾ ਭਜਾ ਹੈ॥

ਪੰਨਾ ੧੧੫੨

ਨਿੰਦਕ ਕਾ ਕਹਿਆ ਕੋਇ ਨ ਮਾਨੈ ॥
ਨਿੰਦਕ ਝੂਠੁ ਬੋਲਿ ਪਛੁਤਾਨੇ ॥

ਨਿੰਦਕ ਕਾ ਕਹਿਆ ਕੋਈ ਭੀ ਨਹੀਂ ਮਾਨਤਾ ਭਾਵ ਤਿਸ ਕੀ ਪ੍ਰਤੀਤ ਨਹੀਂ ਕਰਤਾ ਨਿੰਦਕ ਝੂਠ ਬੋਲ ਕਰ ਅੰਤ ਕੋ ਦੁਖਤ ਹੁਏ ਪਛਤਾਏ ਹੈਂ॥

ਹਾਥ ਪਛੋਰਹਿ ਸਿਰੁ ਧਰਨਿ ਲਗਾਹਿ ॥
ਨਿੰਦਕ ਕਉ ਦਈ ਛੋਡੈ ਨਾਹਿ ॥੨॥

ਪੁਨਾ ਹਾਥੋਂ ਕੋ ਸਿਰ ਪਰ ਵਾ ਜਿਮੀ ਪੁਰ ਮਾਰਤਾ ਹੈ ਔਰ ਸਿਰੁ ਧਰਤੀ ਪਰ ਲਗਾਵਤਾ ਹੈ ਭਾਵ ਅਤੀ ਦੀਨ ਹੋਤਾ ਹੈ ਪਰੰਤੂ ਨਿੰਦਕ ਪੁਰਸ ਕੋ (ਦਈ) ਈਸ੍ਵਰ ਛੋਡਤਾ ਨਹੀਂ ਹੈ॥੨॥

ਹਰਿ ਕਾ ਦਾਸੁ ਕਿਛੁ ਬੁਰਾ ਨ ਮਾਗੈ ॥
ਨਿੰਦਕ ਕਉ ਲਾਗੈ ਦੁਖ ਸਾਂਗੈ ॥

ਹਰੀ ਕਾ ਦਾਸ (ਕਿਛੁ) ਅਲਪ ਮਾਤ੍ਰ ਭੀ ਕਿਸੀ ਕਾ ਬੁਰਾ ਨਹੀਂ ਚਿਤਵਤਾ ਨਿੰਦਕ ਕਉ ਦੁਖ ਰੂਪੀ (ਸਾਂਗੈ) ਬਰਛੀ ਲਾਗਤੀ ਹੈ॥

ਬਗੁਲੇ ਜਿਉ ਰਹਿਆ ਪੰਖ ਪਸਾਰਿ ॥
ਮੁਖ ਤੇ ਬੋਲਿਆ ਤਾਂ ਕਢਿਆ ਬੀਚਾਰਿ ॥੩॥

ਬਗਲੇ ਵਤ ਪੰਖੋਂ ਕੋ ਪਸਾਰ ਰਹਾ ਹੈ ਭਾਵ ਊਪਰ ਸੇ ਊਜਲ ਦਿਖਾਈ ਦੇਤਾ ਹੈ ਅਰ ਅੰਤਰ ਸੇ ਮਲੀਨ ਹੈ ਜਬ ਮੁਖ ਸੇ ਨਿੰਦਾ ਰੂਪੁ ਬਚਨੁ ਤਿਸਨੇ ਬੋਲਿਆ ਤਬ ਬੀਚਾਰ ਕਰ ਭਲੇ ਲੋਕੋਂ ਨੇ

(ਕਾਢਿਆ) ਨਿਕਾਲ ਦੀਆ ਅਰਥਾਤ ਤਿਸ ਕਾ ਸੰਗ ਛੋਡ ਦੀਆ ਵਾ ਤਿਸ ਬਚਨ ਕਾ ਵੀਚਾਰੁ ਕਢਿ ਲਯਾ ਭਾਵ ਤਿਸ ਕਾ ਮਤਲਬੁ ਸਮਝ ਲਯਾ॥੩॥

ਅੰਤਰਜਾਮੀ ਕਰਤਾ ਸੋਇ ॥
ਹਰਿ ਜਨੁ ਕਰੈ ਸੁ ਨਿਹਚਲੁ ਹੋਇ ॥

ਹਰੀ ਅੰਤਰਜਾਮੀ ਕਰਤਾ ਜੋ ਹੈ ਸੋ ਜਿਸ ਜਨ ਕੋ ਨਿਹਚਲ ਕਰਤਾ ਹੈ ਸੋ ਹੋਤਾ ਹੈ ਵਾ ਜੋ ਸੰਤੁ ਕਹਤਾ ਹੈ ਸੋ ਜਰੂਰ ਹੋ ਜਾਤਾ ਹੈ ਭਾਵ ਸਤ ਸੰਕਲਪੁ ਹੈ॥

ਹਰਿ ਕਾ ਦਾਸੁ ਸਾਚਾ ਦਰਬਾਰਿ ॥
ਜਨ ਨਾਨਕ ਕਹਿਆ ਤਤੁ ਬੀਚਾਰਿ ॥੪॥੪੧॥੫੪॥

ਹਰਿ ਕਾ ਦਾਸੁ (ਦਰਬਾਰਿ) ਦਰਗਾਹ ਵਿਖੇ ਸਚਾ ਹੋਤਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹਮਨੇ ਇਹੁ (ਤਤੁ) ਯਥਾਰਥ ਵਿਚਾਰੁ ਕਹਾ ਹੈ॥੪॥੪੧॥੫੪॥

ਭੈਰਉ ਮਹਲਾ ੫ ॥
ਦੁਇ ਕਰ ਜੋਰਿ ਕਰਉ ਅਰਦਾਸਿ ॥
ਜੀਉ ਪਿੰਡੁ ਧਨੁ ਤਿਸ ਕੀ ਰਾਸਿ ॥

ਹੇ ਸੰਤ ਜਨੋਂ ਮੈਂ ਦੋਨੋਂ ਹਾਥ ਜੋਰ ਕਰ ਬੇਨਤੀ ਕਰਤਾ ਹੂੰ ਜੀਉ ਔ ਸਰੀਰ ਧਨ ਸਭ ਤਿਸੀ ਪ੍ਰਭੂ ਕੀ (ਰਾਸਿ) ਪੂੰਜੀ ਹੈ॥

ਸੋਈ ਮੇਰਾ ਸੁਆਮੀ ਕਰਨੈਹਾਰੁ ॥
ਕੋਟਿ ਬਾਰ ਜਾਈ ਬਲਿਹਾਰ ॥੧॥

ਜੋ ਸ੍ਰਿਸ੍ਟੀ ਕਾ ਕਰਨੇ ਹਾਰਾ ਹੈ ਸੋਈ ਮੇਰਾ ਸੁਆਮੀ ਹੈ ਮੈਂ ਕ੍ਰੋੜ ਬਾਰੀ ਤਿਸ ਕੇ ਬਲਿਹਾਰਨੇ ਜਾਤਾ ਹੂੰ॥੧॥

ਸਾਧੂ ਧੂਰਿ ਪੁਨੀਤ ਕਰੀ ॥
ਮਨ ਕੇ ਬਿਕਾਰ ਮਿਟਹਿ ਪ੍ਰਭ ਸਿਮਰਤ ਜਨਮ ਜਨਮ ਕੀ ਮੈਲੁ ਹਰੀ ॥੧॥ ਰਹਾਉ ॥

ਸੰਤੋਂ ਕੀ ਚਰਨ ਧੂਰਿ ਪਵਿਤ੍ਰ ਕਰਨ ਹਾਰੀ ਹੈ ਪ੍ਰਭੂ ਕੇ ਸਿਮਰਨੇ ਸੇ ਮਨ ਕੇ ਬਿਕਾਰ ਨਿਬ੍ਰਿਤ ਹੋ ਜਾਤੇ ਹੈਂ ਔਰ ਜਨਮ ਜਨਮ ਕੀ ਮੈਲ ਭੀ (ਹਰੀ) ਦੂਰ ਹੋ ਜਾਤੀ ਹੈ॥

ਜਾ ਕੈ ਗ੍ਰਿਹ ਮਹਿ ਸਗਲ ਨਿਧਾਨ ॥
ਜਾ ਕੀ ਸੇਵਾ ਪਾਈਐ ਮਾਨੁ ॥

ਜਿਸਕੇ ਘਰ ਵਿਖੇ ਸੰਪੂਰਨ ਨਿਧੀਆਂ ਹੈਂ ਜਿਸਕੀ ਸੇਵਾ ਕਰ ਲੋਕ ਪ੍ਰਲੋਕ ਮੈਂ ਮਾਨੁ ਪਾਈਤਾ ਹੈ॥

ਸਗਲ ਮਨੋਰਥ ਪੂਰਨਹਾਰ ॥
ਜੀਅ ਪ੍ਰਾਨ ਭਗਤਨ ਆਧਾਰ ॥੨॥

ਸਭੀ ਮਨੋਰਥੋਂ ਕੇ ਪੂਰਨ ਕਰਨ ਹਾਰਾ ਹੈ ਭਗਤ ਅਪਨੇ (ਜੀਅ) ਰਿਦੇ ਮੈਂ ਪ੍ਰਾਨੋਂ ਕਾ (ਆਧਾਰ) ਆਸਰਾ ਰੂਪੁ ਜਾਨਾ ਹੈ॥੨॥

ਘਟ ਘਟ ਅੰਤਰਿ ਸਗਲ ਪ੍ਰਗਾਸ ॥
ਜਪਿ ਜਪਿ ਜੀਵਹਿ ਭਗਤ ਗੁਣਤਾਸ ॥

ਸਮੂਹ ਜੀਵੋਂ ਕੇ ਘਟ ਘਟ ਮੈਂ ਜੋ ਪ੍ਰਕਾਸੁ ਕਰ ਰਹਾ ਹੈ ਭਗਤ ਜਨ ਤਿਸ ਪਰਮੇਸ੍ਰ ਕੇ ਗੁਣੋਂ ਕੋ ਜਪ ਜਪ ਕਰ ਜੀਵਤੇ ਹੈਂ॥

ਜਾ ਕੀ ਸੇਵ ਨ ਬਿਰਥੀ ਜਾਇ ॥
ਮਨ ਤਨ ਅੰਤਰਿ ਏਕੁ ਧਿਆਇ ॥੩॥

ਏਕ ਮੁਖ ਕਰਕੇ ਮੈਂ ਕੌਨ ਕੌਨ ਉਪਮਾ ਤਿਨਕੀ ਬਰਨਨ ਕਰੂੰ ਗੁਰੂ ਹਰੀ ਨਿਰਗੁਣੋਂ ਕੋ ਭੀ ਬਖਸਸ ਕਰਨੇ ਵਾਲੇ ਹੈਂ॥

ਕਾਟਿ ਸਿਲਕ ਜਉ ਅਪੁਨਾ ਕੀਨੋ ਨਾਨਕ ਸੂਖ ਘਨੇਰੈ ॥੨॥੨੭॥੫੦॥

ਪਰਮੇਸ੍ਵਰ ਨੇ ਪਾਪੋਂ ਕੀ (ਸਿਲਕ) ਫਾਸੀ ਕਾਟ ਕਰਕੇ ਜਬ ਅਪਨਾ ਕਰ ਲੀਆ ਸ੍ਰੀ ਗੁਰੂ ਜੀ ਕਹਿਤੇ ਹੈਂ ਤਬ ਹਮ ਕੋ (ਘਨੇਰੈ) ਬਹੁਤੇ ਸੁਖ ਪ੍ਰਾਪਤਿ ਹੂਏ ਹੈਂ॥੨॥੨੭॥੫੦॥

ਸਾਰਗ ਮਹਲਾ ੫ ॥

ਪ੍ਰਭ ਸਿਮਰਤ ਦੂਖ ਬਿਨਾਸੀ ॥

ਭਇਓ ਕ੍ਰਿਪਾਲੁ ਜੀਅ ਸੁਖਦਾਤਾ ਹੋਈ ਸਗਲ ਖਲਾਸੀ ॥੧॥ ਰਹਾਉ ॥

ਪ੍ਰਭੂ ਕੋ ਸਿਮਰਨੇ ਕਰ ਦੁਖੋਂ ਕੀ ਪੰਕਤੀ ਬਿਨਾਸੀ ਹੈ ਜੀਆਂ ਕਾ ਸੁਖਦਾਤਾ ਵਾਹਿਗੁਰੂ ਕ੍ਰਿਪਾਲ ਹੂਆ ਹੈ ਸਭ ਪ੍ਰਕਾਰ ਹਮਾਰੀ ਮੁਕਤੀ ਹੂਈ ਹੈ॥

ਅਵਰੁ ਨ ਕੋਊ ਸੂਝੈ ਪ੍ਰਭ ਬਿਨੁ ਕਹੁ ਕੋ ਕਿਸੁ ਪਹਿ ਜਾਸੀ ॥

ਪ੍ਰਭੂ ਸੇ ਬਿਨਾ ਔਰ ਕੋਈ ਮੁਕਤੀ ਦਾਤਾ ਪ੍ਰਤੀਤਿ ਨਹੀਂ ਹੋਤਾ ਹੈ ਤੋ ਕਹੋ ਫਿਰ ਕੋਈ ਕਿਸ ਕੇ ਪਾਸ ਜਾਵੇਗਾ॥ ਤਾਂ ਤੇ ਐਸੇ ਬੇਨਤੀ ਕਰੀਏ॥

ਜਿਉ ਜਾਣਹੁ ਤਿਉ ਰਾਖਹੁ ਠਾਕੁਰ ਸਭੁ ਕਿਛੁ ਤੁਮ ਹੀ ਪਾਸੀ ॥੧॥

ਹੇ ਠਾਕੁਰ ਜਿਸ ਤਰਾਂ ਜਾਣੋ ਮੇਰੇ ਕੋ ਅਪਨੀ ਸਰਣਿ ਰਾਖੋ ਕਯੋਂਕਿ ਸਭ ਕੁਛ ਤੇਰੇ ਹੀ ਪਾਸ ਹੈ ਭਾਵ ਸਰਬ ਸਮਰਥਾ ਤੇਰੇ ਹਾਥ ਹੈਂ॥੧॥

ਹਾਥ ਦੇਇ ਰਾਖੇ ਪ੍ਰਭਿ ਅਪੁਨੇ ਸਦ ਜੀਵਨ ਅਬਿਨਾਸੀ ॥

ਪ੍ਰਭੂ ਨੇ ਅਪਨੇ ਦਾਸ ਕ੍ਰਿਪਾ ਰੂਪੀ ਹਾਥ ਦੇਕਰ ਰਾਖੇ ਹੈਂ ਤਿਸ ਅਬਿਨਾਸੀ ਨੇ ਹਮ ਕੋ ਭੀ (ਸਦ ਜੀਵਨ) ਅਮਰ ਕੀਆ ਹੈ॥

ਕਹੁ ਨਾਨਕ ਮਨਿ ਅਨਦੁ ਭਇਆ ਹੈ ਕਾਟੀ ਜਮ ਕੀ ਫਾਸੀ ॥੨॥੨੮॥੫੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਮਨ ਕੇ ਬੀਚ ਅਨੰਦ ਪ੍ਰਾਪਤਿ ਹੂਆ ਹੈ ਔਰ ਜਮ ਕੀ ਫਾਸੀ ਕਾਟ ਦਈ ਹੈ ਭਾਵ ਸੇ ਜਨਮ ਮਰਨ ਰਹਿਤ ਭਏ ਹਾਂ॥੨॥੨੮॥੫੧॥

ਸਾਰਗ ਮਹਲਾ ੫ ॥

ਮੇਰੋ ਮਨੁ ਜਤ ਕਤ ਤੁਝਹਿ ਸਮੑਾਰੈ ॥

ਹਮ ਬਾਰਿਕ ਦੀਨ ਪਿਤਾ ਪ੍ਰਭ ਮੇਰੇ ਜਿਉ ਜਾਨਹਿ ਤਿਉ ਪਾਰੈ ॥੧॥ ਰਹਾਉ ॥

ਹੇ ਪ੍ਰਭੂ ਮੇਰਾ ਮਨ ਜਹਾਂ ਕਹਾਂ ਤੇਰੇ ਕੋ ਹੀ (ਸਮਾਰੈ) ਸਿਮਰਤਾ ਹੈ ਹੇ ਮੇਰੇ ਪਿਤਾ ਪ੍ਰਭੂ ਹਮ ਬਾਲਕ ਆਪਕੇ ਅਧੀਨ ਹੈਂ ਜਯੋਂ ਜਾਨੀਏ ਤਯੋਂ ਹੀ ਹਮਾਰੀ ਪਾਲਨਾ ਕਰੀਏ॥

ਜਬ ਭੁਖੌ ਤਬ ਭੋਜਨੁ ਮਾਂਗੈ ਅਘਾਏ ਸੂਖ ਸਘਾਰੈ ॥

ਜਬ ਬਾਲਕ ਭੁਖਾ ਹੋਤਾ ਹੈ ਤਬ ਭੋਜਨ ਮਾਂਗਤਾ ਹੈ ਔਰ ਜਬ (ਅਘਾਏ) ਰਜ ਜਾਤਾ ਹੈ ਤਬ ਤਿਸ ਕੋ (ਸਘਾਰੈ) ਸਮੂਹ ਸੁਖ ਹੋਤੇ ਹੈਂ॥

ਤਬ ਅਰੋਗ ਜਬ ਤੁਮ ਸੰਗਿ ਬਸਤੌ ਛੁਟਕਤ ਹੋਇ ਰਵਾਰੈ ॥੧॥

ਜਬ ਤੁਮਾਰੇ ਸੰਗ ਜੀਵ ਬਸਤਾ ਹੈ ਤਬ ਅਰੋਗ ਰਹਿਤਾ ਹੈ ਭਾਵ ਅਗਯਾਨ ਰੋਗ ਨਹੀਂ ਹੋਤਾ ਜਬ ਤੇਰੇ ਸੇ (ਛੁਟਕਤ) ਜੁਦਾ ਹੋਤਾ ਹੈ ਤਬ (ਰਵਾਰੈ) ਧੂਰੀ ਵਤ ਭਾਵ ਤੁਛ ਹੋਜਾਤਾ ਹੈ॥੧॥

ਕਵਨ ਬਸੇਰੋ ਦਾਸ ਦਾਸਨ ਕੋ ਥਾਪਿ ਉਥਾਪਨਹਾਰੈ ॥

ਹੇ (ਥਾਪਿ) ਇਸਥਤ ਕਰ ਉਠਾਵਨੇ ਹਾਰੇ ਵਾਹਿਗੁਰੂ ਹਮ ਆਪ ਕੇ ਦਾਸਨ ਕੇ ਦਾਸੋਂ ਕਾ ਕਯਾ ਬਸ ਹੈ॥

ਨਾਮੁ ਨ ਬਿਸਰੈ ਤਬ ਜੀਵਨੁ ਪਾਈਐ ਬਿਨਤੀ ਨਾਨਕ ਇਹ ਸਾਰੈ ॥੨॥੨੯॥੫੨॥

ਹੇ ਜੀਵਨ ਰੂਪ ਤਬ ਤੇਰੇ ਕੋ ਪਾਈਐ ਹੈ ਜਬ ਤੇਰਾ ਨਾਮ ਨਾ ਬਿਸਰੈ ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਏਹ ਬੇਨਤੀ (ਸਾਰੈ) ਕਰਤਾ ਹੂੰ ਕਿ ਮੇਰੇ ਕੋ ਨਾਮ ਨ ਭੂਲੇ॥੨॥੨੯॥੫੨॥

ਸਾਰਗ ਮਹਲਾ ੫ ॥

ਮਨ ਤੇ ਭੈ ਭਉ ਦੂਰਿ ਪਰਾਇਓ ॥

ਲਾਲ ਦਇਆਲ ਗੁਲਾਲ ਲਾਡਿਲੇ ਸਹਜਿ ਸਹਜਿ ਗੁਨ ਗਾਇਓ ॥੧॥ ਰਹਾਉ ॥

ਮੇਰੇ ਮਨ ਸੇ ਭਯ ਜਨਮਾਦਿ ਅਰ ਭਉ ਜਮ ਕਾ ਜੋ ਦੂਰ (ਪਰਾਇਓ) ਦੂਰ ਹੂਆ ਹੈ (ਲਾਲ) ਪਯਾਰਾ (ਗੁਲਾਲ) ਗੂੜਾ ਜੋ ਦਯਾਲੁ ਹੈ ਤਿਸ ਲਾਡੁਲੇ ਕੇ ਗੁਣੋ ਕੋ (ਸਹਜਿ) ਗਯਾਨ ਕਰ (ਸਹਜਿ) ਸੁਭਾਵਕ ਗਾਵਨਾ ਕੀਆ ਹੈ॥

ਗੁਰ ਬਚਨਾਤਿ ਕਮਾਤ ਕ੍ਰਿਪਾ ਤੇ ਬਹੁਰਿ ਨ ਕਤਹੂ ਧਾਇਓ ॥

ਗੁਰੋਂ ਕੀ ਕ੍ਰਿਪਾ ਤੇ ਤਿਨ ਕੇ (ਬਚਨਾਤਿ) ਉਪਦੇਸ ਤੇ ਸਾਸਤ੍ਰ ਸਿਧਾਂਤ ਕੋ ਕਮਾਵਤੇ ਹੂਏ ਬਹੁਰੋ ਮੇਰਾ ਮਨ ਕਹੂੰ ਧਾਯਾ ਨਹੀਂ ਹੈ॥

ਰਹਤ ਉਪਾਧਿ ਸਮਾਧਿ ਸੁਖ ਆਸਨ ਭਗਤਿ ਵਛਲੁ ਗ੍ਰਿਹਿ ਪਾਇਓ ॥੧॥

ਉਪਾਧੀਓਂ ਸੇ ਰਹਿਤ ਹੋ ਕਰ ਸਮਾਧੀ ਕੇ ਸੁਖ ਮੈਂ ਆਸਣ ਕੀਆ ਹੈ ਭਾਵ ਇਸਥਿਤਿ ਹੂਆ ਹੂੰ ਅਰ (ਭਗਤਿ ਵਛਲੁ) ਭਗਤੋਂ ਕੇ ਪਯਾਰੇ ਹਰੀ ਕੋ (ਗ੍ਰਿਹਿ) ਹਿਰਦੇ ਮੈਂ ਪਾਇਆ ਹੈ॥੧॥

ਨਾਦ ਬਿਨੋਦ ਕੋਡ ਆਨੰਦਾ ਸਹਜੇ ਸਹਜਿ ਸਮਾਇਓ ॥

(ਨਾਦ) ਸ੍ਰਵਣਾਨੰਦ ਔਰ (ਬਿਨੋਦ) ਦ੍ਰਿਸ੍ਟਾਨੰਦ (ਆਨੰਦਾ) ਭੋਗਤਾਨੰਦ ਭਾਵ ਪ੍ਰਿਯਮੋਦ ਪ੍ਰਮੋਦ ਕ੍ਰੋੜੋਂ ਹੀ ਹਮ ਕੋ ਪਰਾਪਤਿ ਭਏ ਹੈਂ ਔਰ ਸੁਭਾਵਕ ਹੀ ਸ੍ਵਰੂਪ ਮੈਂ ਸਮਾਵਨਾ ਕੀਆ ਹੈ॥

ਕਰਨਾ ਆਪਿ ਕਰਾਵਨ ਆਪੇ ਕਹੁ ਨਾਨਕ ਆਪਿ ਆਪਾਇਓ ॥੨॥੩੦॥੫੩॥

ਕਰਨਾ ਅਰਥਾਤ ਪ੍ਰਪੰਚ ਰੂਪ ਭੀ ਆਪ ਹੈ ਔਰ ਬ੍ਰਹਮਾਦਿਕੋਂ ਸੇ ਕਰਾਵਨ ਵਾਲਾ ਭੀ ਆਪ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਸਭ ਆਪੇ ਹੀ ਆਪ ਹੈ ਵਾ ਆਪ (ਆਪਾਇਓ) ਅਲੇਪ ਹੈ॥੨॥੩੦॥੫੩॥

ਪੰਨਾ ੧੨੧੫

ਸਾਰਗ ਮਹਲਾ ੫ ॥

ਅੰਮ੍ਰਿਤ ਨਾਮੁ ਮਨਹਿ ਆਧਾਰੋ ॥

ਜਿਨ ਦੀਆ ਤਿਸ ਕੈ ਕੁਰਬਾਨੈ ਗੁਰ ਪੂਰੇ ਨਮਸਕਾਰੋ ॥੧॥ ਰਹਾਉ ॥

ਨਾਮ ਅੰਮ੍ਰਿਤ ਜੋ ਮਨ ਕਾ ਅਧਾਰ ਰੂਪ ਹੈ ਸੋ ਜਿਸ ਪੂਰੇ ਗੁਰੂ ਨੇ ਦੀਆ ਹੈ ਤਿਸ ਕੈ ਵਾਰਣੇ ਜਾਤਾ ਹੂੰ ਔਰ ਨਿਮਸਕਾਰ ਕਰਤਾ ਹੂੰ॥

ਬੂਝੀ ਤ੍ਰਿਸਨਾ ਸਹਜਿ ਸੁਹੇਲਾ ਕਾਮੁ ਕ੍ਰੋਧੁ ਬਿਖੁ ਜਾਰੋ ॥

ਤ੍ਰਿਸਨਾ ਨਿਬ੍ਰਿਤਿ ਹੋ ਗਈ ਹੈ ਔਰ ਮਨ ਸਹਜੇ ਹੀ (ਸੁਹੇਲਾ) ਸੁਖੀ ਹੂਆ ਹੈ ਔਰ ਕਾਮ ਕ੍ਰੋਧਾਦਿਕ ਜੋ ਬਿਕਾਰ ਬਿਖ ਰੂਪ ਹੈਂ ਸੋ ਜਾਰ ਦੀਏ ਹੈਂ॥

ਆਇ ਨ ਜਾਇ ਬਸੈ ਇਹ ਠਾਹਰ ਜਹ ਆਸਨੁ ਨਿਰੰਕਾਰੋ ॥੧॥

ਇਹ ਹਮਾਰਾ ਮਨ ਅਬ ਆਵਤਾ ਜਾਤਾ ਨਹੀਂ ਹੈ ਕਯੋਂਕਿ ਜਿਸ (ਠਾਹਰ) ਅਸਥਾਨ ਮੈਂ ਆਸਨ ਨਿਰੰਕਾਰ ਕਾ ਹੈ ਤਹਾਂ ਹੀ ਬਸਤਾ ਹੈ ਭਾਵ ਸੇ ਸਤਿਸੰਗ ਮੈਂ ਨਿਵਾਸ ਕਰਤਾ ਹੈ॥੧॥

ਏਕੈ ਪਰਗਟੁ ਏਕੈ ਗੁਪਤਾ ਏਕੈ ਧੁੰਧੂਕਾਰੋ ॥

(ਏਕੈ) ਵਾਹਿਗੁਰੂ ਆਪੇ ਅਸਥੂਲ ਸਰੀਰੋਂ ਮੈਂ ਪ੍ਰਗਟ ਹੈ ਅਰ ਗੁਪਤ ਅਰਥਾਤ ਸੂਖਮ ਸਰੀਰ ਮੈਂ ਭੀ ਆਪੇ ਹੈ ਔ (ਧੁੰਧੂਕਾਰੋ) ਕਾਰਨ ਸਰੀਰ ਮੈਂ ਭੀ ਏਕ ਹੀ ਹੈ ਵਾ ਏਕੈ ਪ੍ਰਗਟ ਸੰਸਾਰੁ ਕੋ ਉਤਪਤਿ ਕਰਤਾ ਹੈ ਆਪ ਏਕੋ ਹੀ ਜਗਤ ਕੋ ਗੁਪਤ ਭਾਵ ਪ੍ਰਲੇ ਕਰਤਾ ਹੈ ਜਬ ਤਕ ਧੁੰਧੂਕਾਰ ਭਾਵ ਪ੍ਰਲੇ ਰਹਤ ਹੈ ਤਬ ਭੀ ਏਕ ਆਪ ਹੀ ਹੈ॥

ਆਦਿ ਮਧਿ ਅੰਤਿ ਪ੍ਰਭੁ ਸੋਈ ਕਹੁ ਨਾਨਕ ਸਾਚੁ ਬੀਚਾਰੋ ॥੨॥੩੧॥੫੪॥

ਆਦ ਔਰ ਮਧ ਅਰ ਜਗਤ ਕੇ ਅੰਤ ਮੈਂ ਸੋਈ ਪ੍ਰਭੂ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਸਾਚ ਸ੍ਰੂਪ ਕਾ ਬੀਚਾਰੁ ਕਰੋ॥੨॥੩੧॥੫੪॥

ਸਾਰਗ ਮਹਲਾ ੫ ॥

ਬਿਨੁ ਪ੍ਰਭ ਰਹਨੁ ਨ ਜਾਇ ਘਰੀ ॥

ਸਰਬ ਸੂਖ ਤਾਹੂ ਕੈ ਪੂਰਨ ਜਾ ਕੈ ਸੁਖੁ ਹੈ ਹਰੀ ॥੧॥ ਰਹਾਉ ॥

ਪ੍ਰਭੂ ਸੇ ਬਿਨਾ ਮੇਰੇ ਸੇ ਘਰੀ ਭੀ ਰਹਾ ਨਹੀਂ ਜਾਤਾ ਜਿਸਕੇ ਹਿਰਦੇ ਮੈਂ ਸੁਖ ਰੂਪ ਹਰੀ ਬਸਤਾ ਹੈ ਸੰਪੂਰਨ ਸੁਖ ਭੀ ਤਿਸੀ ਕੋ ਹੈ ਔਰ ਤਿਸੀ ਕੇ ਸਭ ਮਨੋਰਥ ਪੂਰਨ ਹੁਏ ਹੈਂ॥

ਮੰਗਲ ਰੂਪ ਪ੍ਰਾਨ ਜੀਵਨ ਧਨ ਸਿਮਰਤ ਅਨਦ ਘਨਾ ॥

ਮੰਗਲ ਰੂਪ ਜੋ ਪ੍ਰਾਨੋਂ ਕਾ ਜੀਵਨ ਰੂਪ ਔ ਧਨ ਰੂਪ ਹਰੀ ਹੈ ਤਿਸ ਕੋ ਸਿਮਰਤੇ ਹੁਏ ਜੀਵ ਕੋ ਬਹੁਤ ਹੀ ਆਨੰਦ ਹੋਤਾ ਹੈ॥

ਵਡ ਸਮਰਥੁ ਸਦਾ ਸਦ ਸੰਗੇ ਗੁਨ ਰਸਨਾ ਕਵਨ ਭਨਾ ॥੧॥

ਵਡਾ ਸਮਰਥੁ ਹੈ ਸਦਾ ਸਦਾ ਸੰਗ ਰਹਿਤਾ ਹੈ ਮੈਂ ਕਵਨ ਸੀ ਰਸਨਾ ਕਰ ਤਿਸ ਕੇ ਗੁਣੋਂ ਕੋ (ਭਨਾ) ਕਥਨ ਕਰੂੰ॥੧॥

ਥਾਨ ਪਵਿਤ੍ਰਾ ਮਾਨ ਪਵਿਤ੍ਰਾ ਪਵਿਤ੍ਰ ਸੁਨਨ ਕਹਨਹਾਰੇ ॥

ਤਿਸਕਾ (ਥਾਨ) ਸਤਸੰਗ ਪਵਿਤ੍ਰ ਹੈ ਔਰ (ਮਾਨ) ਆਦਰ ਵਾ ਮਨਨ ਕਰਨੇ ਵਾਲੇ ਪਵਿਤ੍ਰ ਹੈਂ ਔਰ ਪਰਮੇਸ੍ਵਰ ਕੇ ਜਸ ਕਹਨੇ ਔਰ ਸੁਨਣੇ ਵਾਲੇ ਭੀ ਪਵਿਤ੍ਰ ਹੋਤੇ ਹੈਂ॥

ਕਹੁ ਨਾਨਕ ਤੇ ਭਵਨ ਪਵਿਤ੍ਰਾ ਜਾ ਮਹਿ ਸੰਤ ਤੁਮ੍ਹਾਰੇ ॥੨॥੩੨॥੫੫॥

ਸ੍ਰੀ ਗੁਰੂ ਜੀ ਕਹਿਤੇ ਹੈਂ (ਤੇ) ਵਹੁ (ਭਵਨ) ਘਰ ਪਵਿਤ੍ਰ ਹੈਂ ਜਿਨ ਕੇ ਬੀਚ (ਤੁਮਾਰੇ) ਸੰਤਜਨ ਵਸਤੇ ਹੈਂ॥੨॥੩੨॥੫੫॥

ਸਾਰਗ ਮਹਲਾ ੫ ॥

ਰਸਨਾ ਜਪਤੀ ਤੂਹੀ ਤੂਹੀ ॥

ਮਾਤ ਗਰਭ ਤੁਮ ਹੀ ਪ੍ਰਤਿਪਾਲਕ ਮ੍ਰਿਤ ਮੰਡਲ ਇਕ ਤੁਹੀ ॥੧॥ ਰਹਾਉ ॥

ਹੇ ਭਗਵਨ ਮੇਰੀ ਰਸਨਾ ਤੂੰਹੀ ਤੂੰਹੀ ਕਰਕੇ ਜਪ ਰਹੀ ਹੈ ਮਾਤਾ ਕੇ ਗਰਭ ਮੈਂ ਭੀ ਤੁਮਹੀ ਪ੍ਰਤਿਪਾਲਾ ਕਰਤੇ ਹੋ ਔਰ ਪ੍ਰਿਥੀਮੰਡਲ ਮੈਂ ਭੀ ਏਕ ਤੂੰਹੀ ਰਖਜਾ ਕਰਨੇ ਵਾਲਾ ਹੈਂ॥

ਤੁਮਹਿ ਪਿਤਾ ਤੁਮ ਹੀ ਫੁਨਿ ਮਾਤਾ ਤੁਮਹਿ ਮੀਤ ਹਿਤ ਭ੍ਰਾਤਾ ॥

ਤੁਮਹੀ ਮੇਰੇ ਪਿਤਾ ਹੋ ਪੁਨਹ ਮਾਤਾ ਰੂਪ ਭੀ ਆਪ ਹੀ ਹੋ ਤੁਮਹੀ ਮਿਤ੍ਰ ਔਰ ਹਿਤੂ ਭ੍ਰਾਤਾ ਵਤ ਹੋ ਭਾਵ ਅਤਯੰਤ ਪਜਾਰੇ ਹੋ॥

ਤੁਮ ਪਰਵਾਰ ਤੁਮਹਿ ਆਧਾਰਾ ਤੁਮਹਿ ਜੀਅ ਪ੍ਰਾਨਦਾਤਾ ॥੧॥

ਤੁਮਹੀ ਹਮਾਰਾ (ਪਰਵਾਰ) ਕੁਟੰਬ ਹੋ ਔਰ (ਆਧਾਰਾ) ਆਸਰਾ ਰੂਪ ਭੀ ਆਪ ਹੀ ਹੋ ਤੁਮ ਹੀ ਜੀਵ ਕੇ ਪ੍ਰਾਨੋਂ ਕੇ ਦਾਤਾ ਹੋ॥੧॥

ਤੁਮਹਿ ਖਜੀਨਾ ਤੁਮਹਿ ਜਰੀਨਾ ਤੁਮ ਹੀ ਮਾਣਿਕ ਲਾਲਾ ॥

ਮੇਰਾ ਤੁਮ ਹੀ ਖਾਜਨਾ ਹੋ ਔਰ ਤੁਮਹੀ (ਜਰੀਨਾ) ਜ਼ਰ ਹੋ ਔਰ ਮਾਣਕ ਲਾਲ ਅਰਥਾਤ ਰਤਨ ਭੀ ਸਭ ਮੇਰੇ ਤੁਮਹੀ ਹੋ॥

ਤੁਮਹਿ ਪਾਰਜਾਤ ਗੁਰ ਤੇ ਪਾਏ ਤਉ ਨਾਨਕ ਭਏ ਨਿਹਾਲਾ ॥੨॥੩੩॥੫੬॥

ਤੁਮਹੀ (ਪਾਰਜਾਤ) ਕਲਪ ਬ੍ਰਿਛ ਵਤ ਸਰਬ ਪਦਾਰਥੋਂ ਕੇ ਦਾਤਾ ਜਬ ਗੁਰੋਂ ਦ੍ਵਾਰੇ ਮੇਰੇ ਕੋ ਪ੍ਰਾਪਤਿ ਹੁਏ ਸ੍ਰੀ ਗੁਰੂ ਜੀ ਕਹਿਤੇ ਹੈਂ ਤੌ ਹਮ (ਨਿਹਾਲਾ) ਦੁਖੋਂ ਤੇ ਰਹਿਤ ਹੋਤੇ ਭਏ॥੨॥੩੩॥੫੬॥

ਸਾਰਗ ਮਹਲਾ ੫ ॥

ਜਾਹੂ ਕਾਹੂ ਅਪੁਨੋ ਹੀ ਚਿਤਿ ਆਵੈ ॥

ਜੋ ਕਾਹੂ ਕੋ ਚੇਰੋ ਹੋਵਤ ਠਾਕੁਰ ਹੀ ਪਹਿ ਜਾਵੈ ॥੧॥ ਰਹਾਉ ॥

ਜਿਸ ਕਿਸੀ ਕੋ ਅਪਨਾ ਹੀ ਸਨੇਹੀ ਚਿਤ ਆਵਤਾ ਹੈ॥ ਦ੍ਰਿਸ਼੍ਟਾਂਤ॥ ਜੈਸੇ ਜੋ ਪੁਰਸ਼ ਕਿਸੀ ਕਾ ਸੇਵਕ ਹੋਤਾ ਹੈ ਵਹੁ ਅਪਨੇ (ਠਾਕੁਰ) ਸ੍ਵਾਮੀ ਪਾਸ ਹੀ ਜਾਤਾ ਹੈ॥

ਅਪਨੇ ਪਹਿ ਦੂਖ ਅਪੁਨੇ ਪਹਿ ਸੂਖਾ ਅਪਨੇ ਹੀ ਪਹਿ ਬਿਰਥਾ ॥

ਅਪਨੇ ਆਪਸ ਹੀ ਦੂਖ ਔਰ ਅਪਣੇ ਪਾਸ ਹੀ ਸੁਖ ਔਰ ਅਪਣੇ ਪਾਸ ਹੀ (ਬਿਰਥਾ) ਅਪਣਾ ਬ੍ਰਿਤਾਂਤ ਭਾਵ ਸਲਾਹ ਕਰਤਾ ਹੈ॥

ਅਪੁਨੇ ਪਹਿ ਮਾਨੁ ਅਪੁਨੇ ਪਹਿ ਤਾਨਾ ਅਪਨੇ ਹੀ ਪਹਿ ਅਰਥਾ ॥੧॥

ਅਪਣੇ ਊਪਰ ਹੀ ਮਾਨੁ ਹੋਤਾ ਹੈ ਔਰ (ਤਾਣੁ) ਬਲ ਭੀ ਅਪਣੇ ਪਰ ਹੋਤਾ ਹੈ ਔਰ ਅਪਨੇ ਸੇ ਹੀ ਅਪਣਾ ਅਰਥ ਸਿਧ ਹੋਤਾ ਹੈ॥੧॥

ਕਿਨ ਹੀ ਰਾਜ ਜੋਬਨੁ ਧਨ ਮਿਲਖਾ ਕਿਨ ਹੀ ਬਾਪ ਮਹਤਾਰੀ ॥

ਕਿਸੀ ਨੇ ਰਾਜ ਕਾ ਔਰ ਕਿਸੀ ਨੇ (ਜੋਬਨ) ਸ੍ਵਰੂਪ ਕਾ ਪੁਨਹ ਕਿਸੀ ਨੇ ਧਨ (ਮਿਲਖ) ਜਾਇਦਾਦ ਕਾ ਔਰ ਕਿਸੀ ਨੇ ਮਾਤਾ ਪਿਤਾ ਕਾ ਆਸਰਾ ਲੀਆ ਹੈ॥

ਸਰਬ ਥੋਕ ਨਾਨਕ ਗੁਰ ਪਾਏ ਪੂਰਨ ਆਸ ਹਮਾਰੀ ॥੨॥੩੪॥੫੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਗੁਰੋਂ ਕੇ ਮਿਲਣੇ ਸੇ ਹਮ ਕੋ ਸਰਬ ਪਦਾਰਥ ਰੂਪ ਕਰ ਹਰੀ ਪ੍ਰਾਪਤਿ ਹੋ ਗਏ ਹੈਂ ਔਰ ਆਸਾ ਸਭ ਹਮਾਰੀ ਪੂਰਨ ਹੋ ਗਈ ਹੈ॥੨॥੩੪॥੫੭॥

ਸਾਰਗ ਮਹਲਾ ੫ ॥

ਝੂਠੋ ਮਾਇਆ ਕੋ ਮਦ ਮਾਨੁ ॥

ਧ੍ਰੋਹ ਮੋਹ ਦੂਰਿ ਕਰਿ ਬਪੁਰੇ ਸੰਗਿ ਗੋਪਾਲਹਿ ਜਾਨੁ ॥੧॥ ਰਹਾਉ ॥

ਹੇ ਭਾਈ ਮਾਯਾ ਕੇ (ਮਦ) ਗਰਬ ਕੋ ਝੂਠਾ ਮਾਨੁ ਹੇ ਬੁਪਰੇ ਜੀਵ ਧ੍ਰੋਹ ਅਰ ਮੋਹੁ ਕੋ ਦੂਰ ਕਰ ਦੇਹ ਔਰ ਗੋਪਾਲ ਕੋ ਸਦਾ ਅਪਨੇ ਸੰਗ ਹੀ ਜਾਨ ਲੇਹੁ॥

ਮਿਥਿਆ ਰਾਜ ਜੋਬਨ ਅਰੁ ਉਮਰੇ ਮੀਰ ਮਲਕ ਅਰੁ ਖਾਨ ॥

ਰਾਜ ਔਰ ਜੋਬਨ ਅਰ (ਉਮਰੇ) ਉਮਰਾਵ ਤਥਾ (ਮੀਰ) ਰਾਜੇ (ਮਲਕ) ਚਕ੍ਰਵਰਤੀ ਪਾਤਸਾਹ ਅਰ (ਖਾਨ) ਪਠਾਣਾ ਦੇ ਸੂਦਾਰ ਜੋ ਹੈਂ ਏਹ ਸਭ ਮਿਥ੍ਯਾ ਹੈਂ॥

ਮਿਥਿਆ ਕਾਪਰ ਸੁਗੰਧ ਚਤੁਰਾਈ ਮਿਥਿਆ ਭੋਜਨ ਪਾਨ ॥੧॥

ਨਾਨਾ ਪ੍ਰਕਾਰ ਕੇ ਬਸਤਰ ਅਰ ਸੁਗੰਧੀ ਔਰ ਚਤੁਰਾਈ ਸਭ ਮਿਥ੍ਯਾ ਹੈ ਪੁਨਹ ਭੋਜਨ ਖਾਨਾ ਅਰ (ਪਾਨ) ਪੀਨੇ ਕੇ ਪਦਾਰਥ ਦੂਧ ਆਦੀ ਵਾ (ਪਾਨ) ਖਾਨੇ ਸਭ ਮਿਥ੍ਯਾ ਹੀ ਹੈਂ॥੧॥ ਜੇ ਕਹੈ ਸਚੀ ਵਸਤੂ ਕੌਨਸੀ ਹੈ ਸੋ ਕਹਿਤੇ ਹੈਂ॥

ਦੀਨ ਬੰਧਰੋ ਦਾਸ ਦਾਸਰੋ ਸੰਤਹ ਕੀ ਸਾਰਾਨ ॥

ਦੀਨ ਬੰਧੁ ਹਰੀ ਕੇ ਦਾਸਨ ਦਾਸ ਜੋ ਸੰਤ ਜਨ ਹੈਂ ਤਿਨੋਂ ਕੀ (ਸਾਰਾਨ) ਸਰਨ ਸਚੀ ਹੈ॥

ਮਾਂਗਨਿ ਮਾਂਗਉ ਹੋਇ ਅਚਿੰਤਾ ਮਿਲੁ ਨਾਨਕ ਕੇ ਹਰਿ ਪ੍ਰਾਨ ॥੨॥੩੫॥੫੮॥

ਸ੍ਰੀ ਗੁਰੂ ਜੀ ਕਹਿਤੇ ਹੈਂ (ਮਾਂਗਨਿ) ਭਿਛਕ ਹੋਕੇ ਤਿਸ ਸੇ ਏਹ ਦਾਂਨ ਮਾਗੋਂ ਹੇ ਸੰਤ ਜਨੋ ਮੇਰੇ ਪ੍ਰਾਨੋਂ ਕਾ ਪਜਾਰਾ ਹਰੀ ਮੁਝ ਕੋ ਮੇਲ ਦੇਵੋ ਤਉ ਮੈਂ ਅਚਿੰਤ ਹੋਵੋਂ॥੨॥੩੫॥੫੮॥ ਬੇਨਤੀ॥

ਸਾਰਗ ਮਹਲਾ ੫ ॥

ਅਪੁਨੀ ਇਤਨੀ ਕਛੂ ਨ ਸਾਰੀ ॥

ਅਨਿਕ ਕਾਜ ਅਨਿਕ ਧਾਵਰਤਾ ਉਰਝਿਓ ਆਨ ਜੰਜਾਰੀ ॥੧॥ ਰਹਾਉ ॥

ਹੇ ਪਰਮੇਸ੍ਵਰ ਮੈਨੇ ਅਪਨੀ ਸਹਾਇਤਾ ਕੀ ਕਰਣੀ (ਕਛੂ) ਥੋੜੇ ਮਾਤ੍ਰ ਭੀ ਨਹੀਂ (ਸਾਰੀ) ਸਮਾਲੀ ਹੈ ਅਨੇਕ ਕਾਰਜੋਂ ਕੋ ਅਨੇਕ ਵਾਰ ਧਾਵਤਾ ਹੂੰ (ਆਨ) ਔਰ ਬਜਰਥ ਹੀ ਧੰਧੋਂ ਮੈਂ ਫਸ ਰਹਾ ਹੂੰ॥ ਜਿਨ ਸੰਬੰਧੀਓਂ ਕੇ ਵਾਸਤੇ ਫਸ ਰਹਾ ਹੂੰ ਤਿਨ ਕਾ ਸੰਗ ਕੈਸਾ ਹੈ? ਸੋ ਕਹਿਤੇ ਹੈਂ॥

ਦਿਉਸ ਚਾਰਿ ਕੇ ਦੀਸਹਿ ਸੰਗੀ ਊਹਾਂ ਨਾਹੀ ਜਹ ਭਾਰੀ ॥

ਇਹ ਚਾਰ ਦਿਨ ਕੇ ਸੰਗੀ ਦੀਖਤੇ ਹੈਂ ਜਹਾਂ (ਭਾਰੀ) ਔਖੀ ਬਣੇਗੀ ਤਹਾਂ ਕੋਈ ਭੀ ਸੰਗੀ ਨਹੀਂ ਹੋਵੇਗਾ॥

ਪੰਨਾ ੧੨੧੬

ਤਿਨ ਸਿਉ ਰਾਚਿ ਮਾਚਿ ਹਿਤੁ ਲਾਇਓ ਜੋ ਕਾਮਿ ਨਹੀ ਗਾਵਾਰੀ ॥੧॥

ਤਿਨਕੇ ਸਾਥ ਰਚ ਮਿਚ ਕਰ ਹਿਤ ਲਾਯਾ ਹੈ ਜੋ ਗਵਾਰ ਕੇ ਕਾਮ ਨਹੀਂ ਆਵੇਂਗੇ॥੧॥

ਹਉ ਨਾਹੀ ਨਾਹੀ ਕਿਛੁ ਮੇਰਾ ਨਾ ਹਮਰੋ ਬਸੁ ਚਾਰੀ ॥

ਮੈਂ ਭੀ ਨਹੀਂ ਔਰ ਨਾ ਕੁਛ ਪਦਾਰਥ ਹੀ ਮੇਰਾ ਹੈ ਔਰ ਨ ਹਮਾਰਾ ਕੁਛ ਬਸ ਹੀ (ਚਾਰੀ) ਚਲਤਾ ਹੈ॥

ਕਰਨ ਕਰਾਵਨ ਨਾਨਕ ਕੇ ਪ੍ਰਭ ਸੰਤਨ ਸੰਗਿ ਉਧਾਰੀ ॥੨॥੩੬॥੫੯॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਕਰਨ ਕਰਾਵਨਹਾਰ ਮੇਰੇ ਪ੍ਰਭੂ ਸੰਤੋਂ ਕੇ ਸੰਗ ਕਰ ਮੇਰੇ ਕੋ ਉਧਾਰ ਲੀਜੀਏ॥੨॥੩੬॥੫੯॥

ਮਾਯਾ ਕੀ ਪ੍ਰਬਲਤਾ ਦਿਖਾਵਤੇ ਹੂਏ ਸੰਤੋਂ ਪਾਸ ਬੇਨਤੀ ਕਰਤੇ ਹੈਂ॥

ਸਾਰਗ ਮਹਲਾ ੫ ॥

ਮੋਹਨੀ ਮੋਹਤ ਰਹੈ ਨ ਹੋਰੀ ॥

ਸਾਧਿਕ ਸਿਧ ਸਗਲ ਕੀ ਪਿਆਰੀ ਤੁਟੈ ਨ ਕਾਹੂ ਤੋਰੀ ॥੧॥ ਰਹਾਉ ॥

ਮੋਹਨੀ ਮਾਯਾ (ਮੋਹਤ) ਠਗਤੀ ਰਹਤੀ ਹੈ (ਹੋਰੀ) ਹਟਕੀ ਨਹੀਂ ਰਹਤੀ (ਸਾਧਿਕ) ਸਾਧਨ ਕਰਨੇ ਵਾਲੇ ਔਰ ਸਿਧ ਜੋ ਹੈਂ ਸਭ ਕੀ ਪਜਾਰੀ ਹੈ ਕਿਸੀ ਕੀ ਤੋਰੀ ਹੁਈ ਤੂਟਤੀ ਨਹੀਂ ਹੈ॥

ਖਟੁ ਸਾਸਤ੍ਰ ਉਚਰਤ ਰਸਨਾਗਰ ਤੀਰਥ ਗਵਨ ਨ ਥੋਰੀ ॥

ਜੋ ਪੁਰਸ ਛੇ ਸ਼ਾਸਤ੍ਰੋਂ ਕਾ (ਰਸਨਾਗਰ) ਮੁਖ ਸੇ ਉਚਾਰਨ ਕਰਤਾ ਹੈ ਔਰ ਜੋ ਤੀਰਥੋਂ ਪਰ ਗਵਨ ਕਰਤਾ ਹੈ ਤਿਨਸੇ ਭੀ ਥੋਰੀ ਨਹੀਂ ਹੋਤੀ ਭਾਵ ਸੇ ਅਧਕ ਹੋਤੀ ਹੈ॥

ਪੂਜਾ ਚਕ੍ਰ ਬਰਤ ਨੇਮ ਤਪੀਆ ਊਹਾ ਗੈਲਿ ਨ ਛੋਰੀ ॥੧॥

ਪੁਨਹ ਜੋ ਪੂਜਾ ਕਰਤਾ ਹੈ (ਚਕ੍ਰ) ਤਿਲਕ ਲਗਾਵਤਾ ਹੈ ਬ੍ਰਤ ਔਰ ਨੇਮ ਭੀ ਕਰਤਾ ਹੈ ਔ ਜੋ ਤਪ ਕਰਤਾ ਹੈ ਮਾਯਾ ਐਸੀ ਪ੍ਰਬਲ ਹੈ ਊਹਾਂ ਭੀ ਉਨ ਕਾ (ਗੈਲ) ਪੀਛਾ ਨਹੀਂ ਛੋਡਤੀ ਹੈ॥੧॥

ਅੰਧ ਕੂਪ ਮਹਿ ਪਤਿਤ ਹੋਤ ਜਗੁ ਸੰਤਹੁ ਕਰਹੁ ਪਰਮ ਗਤਿ ਮੋਰੀ ॥

ਤਾਂਤੇ (ਜਗੁ) ਜੀਵ ਸੰਸਾਰ ਰੂਪ ਅੰਧੇ ਕੂਏ ਮੈਂ (ਪਤਿਤ) ਪੜਾ ਹੂਆ ਹੈ ਹੇ ਸੰਤੋਂ ਮੇਰੀ ਪਰਮ ਗਤੀ ਕਰੋ॥

ਸਾਧਸੰਗਤਿ ਨਾਨਕੁ ਭਇਓ ਮੁਕਤਾ ਦਰਸਨੁ ਪੇਖਤ ਭੋਰੀ ॥੨॥੩੭॥੬੦॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੰਤੋਂ ਕੀ ਸੰਗਤਿ ਕਰ ਭੋਰੀ ਮਾਤ੍ਰ ਦਰਸ਼ਨ ਦੇਖਨੇ ਕਰਕੇ ਮੁਕਤ ਹੁਆ ਹੂੰ॥੨॥੩੭॥੬੦॥

ਸਾਰਗ ਮਹਲਾ ੫ ॥

ਕਹਾ ਕਰਹਿ ਰੇ ਖਾਟਿ ਖਾਟੁਲੀ ॥
ਪਵਨਿ ਅਫਾਰ ਤੋਰ ਚਾਮਰੋ ਅਤਿ ਜਜਰੀ ਤੇਰੀ ਰੇ ਮਾਟੁਲੀ ॥੧॥ ਰਹਾਉ ॥

ਹੇ ਜੀਵ ਖੱਟੀ ਕੋ ਖੱਟ ਕਰ ਕਿਆ ਕਰੇਗਾ (ਪਵਨਿ) ਪ੍ਰਾਣ ਪਵਨ ਕਰਕੇ ਆਫਰਿਆ ਹੂਆ ਤੇਰਾ ਚਰਮੁ ਹੈ ਦੇਹ ਰੂਪੀ ਤੇਰੀ ਮਟੀ ਜਜਰੀ ਹੁਈ ਹੈ ਭਾਵ ਨਸ਼ਟ ਹੋ ਜਾਨੇ ਵਾਲੀ ਹੈ॥

ਊਹੀ ਤੇ ਹਰਿਓ ਊਹਾ ਲੇ ਧਰਿਓ ਜੈਸੇ ਬਾਸਾ ਮਾਸ ਦੇਤ ਝਾਟੁਲੀ ॥

ਉਸ ਜਗਾ ਤੇ ਉਠਾਇ ਕਰ (ਊਹਾ) ਔਰ ਦੂਸਰੀ ਜਗਾ ਧਰ ਦੀਆ ਜੈਸੇ ਬਾਸਾ ਪੰਛੀ ਮਾ ਕੋ (ਝਾਟੁਲੀ) ਝੁਟੀ ਦੇਤਾ ਭਾਵ ਕਰਤਾ ਹੈ ਅਰਥਾਤ ਸੀਘ੍ਰਤਾ ਕਰਤਾ ਹੈ ਭਾਵ ਯਹਿ ਕਿ ਔਰ ਸੰਬੰਧੀਓਂ ਸੇ ਚੋਰੀ ਕਰਕੇ ਦਰਬ ਕੋ ਰਾਖਤਾ ਹੈ ਤੇਰਾ ਤੋ ਪਦਾਰਥ ਖਾਨ ਪਾਨ ਮਾਤ੍ਰ ਹੈ ਔਰ ਨਹੀਂ॥

ਦੇਵਨਹਾਰੁ ਬਿਸਾਰਿਓ ਅੰਧੁਲੇ ਜਿਉ ਸਫਰੀ ਉਦਰੁ ਭਰੈ ਬਹਿ ਹਾਟੁਲੀ ॥੧॥

ਹੇ (ਅੰਧੁਲੇ) ਅਗਜਾਨੀ ਪਦਾਰਥੋਂ ਕੇ ਦੇਵਨ ਹਾਰ ਪਰਮੇਸ੍ਵਰ ਕੋ ਬਿਸਾਰ ਦੀਆ ਹੈ ਔਰ ਏਹ ਪਦਾਰਥ ਸਾਥ ਨਹੀਂ ਜਿਸ ਪ੍ਰਕਾਰ (ਸਫਰੀ) ਰਾਹੀ (ਹਾਟੁਲ) ਦੁਕਾਨ ਪੁਰ ਬੈਠ ਕੇ ਉਦਰ ਭਰ ਲੇਤਾ ਹੈ ਪਰੰਤੂ ਔਰ ਪਦਾਰਥ ਸਾਥ ਨਹੀਂ ਲੇ ਜਾਤਾ ਹੈ ਵਾ ਜੈਸੇ ਪੇਟ ਵਾਸਤੇ (ਸਫਰੀ) ਮਦਾਰੀ ਖੇਡ ਪਾਵਤਾ ਹੈ ਤੈਸੇ ਤੂੰ ਦੰਭ ਪਸਾਰਤਾ ਹੈਂ॥੧॥

ਸਾਦ ਬਿਕਾਰ ਬਿਕਾਰ ਝੂਠ ਰਸ ਜਹ ਜਾਨੋ ਤਹ ਭੀਰ ਬਾਟੁਲੀ ॥

ਝੂਠੇ ਬਿਕਾਰੋਂ ਕੋ ਅਰਥਾਤ ਵਿਸ਼ਿਓਂ ਕੇ (ਬਿਕਾਰ) ਬਜਰਥ ਰਸੋਂ ਕੋ ਸ੍ਵਾਦੀਕ ਕਰਕੇ ਮਾਨਤਾ ਹੈ ਔਰ ਜਹਾਂ ਪ੍ਰਲੋਕ ਮੈਂ ਜਾਨਾ ਹੈ ਤਹਾਂ (ਭੀਰ ਬਾਟੁਲੀ) ਭੀੜੀ ਗਲੀ ਭਾਵ ਰਸਤਾ ਹੈ ਭਾਵ ਤਹਾਂ ਜਾਨੇ ਕੀ ਤੁਝ ਕੋ ਸੋਚ ਨਹੀਂ ਹੈ॥

ਕਹੁ ਨਾਨਕ ਸਮਝੁ ਰੇ ਇਆਨੇ ਆਜੁ ਕਾਲਿ ਖੁਲੈ ਤੇਰੀ ਗਾਂਠੁਲੀ ॥੨॥੩੮॥੬੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਅਗਿਆਤ ਜੀਵ ਅਬ ਭੀ ਸਮਝ ਕਰ ਆਜ ਕਾਲ ਤੇਰੇ ਪ੍ਰਾਨ ਅਪਾਨ ਕੀ ਗੰਢ ਖੁਲੇਗੀ॥੨॥੩੮॥੬੧॥ ਗੁਰੋਂ ਕੇ ਸਨਮੁਖ ਬੇਨਤੀ ਕਰਤੇ ਹੈਂ॥

ਸਾਰਗ ਮਹਲਾ ੫ ॥
ਗੁਰ ਜੀਉ ਸੰਗਿ ਤੁਹਾਰੈ ਜਾਨਿਓ ॥
ਕੋਟਿ ਜੋਧ ਉਆ ਕੀ ਬਾਤ ਨ ਪੁਛੀਐ ਤਾਂ ਦਰਗਹ ਭੀ ਮਾਨਿਓ ॥੧॥ ਰਹਾਉ ॥

ਹੇ ਗੁਰੂ ਜੀਉ ਤੁਮਾਰੇ ਸਤਸੰਗਿ ਕਰਕੇ ਮੈਂ ਇਸ ਲੋਕ ਮੈਂ ਜਾਨਿਆ ਗਿਆ ਭਾਵ ਪ੍ਰਸਿਧ ਹੋ ਗਿਆ ਹੂੰ। ਜਿਸ ਪਰਮੇਸ੍ਵਰ ਕੀ ਦਰਗਾਹ ਮੈਂ ਕ੍ਰੋੜੋਂ ਜੋਧੇ ਸੂਰਮੇ ਭਾਵ ਵਡੇ ਵਡੇ ਰਾਜੇ ਪੜੇ ਹੈਂ ਤਿਨਕੀ ਬਾਤ ਨਹੀਂ ਪੂਛਤੀ ਤਿਸ ਦਰਗਾਹ ਮੈਂ ਭੀ ਤੇਰਾ ਦਾਸ ਮੈਂ ਮਾਨਾ ਹੂੰ॥

ਕਵਨ ਮੂਲੁ ਪ੍ਰਾਨੀ ਕਾ ਕਹੀਐ ਕਵਨ ਰੂਪੁ ਦ੍ਰਿਸਟਾਨਿਓ ॥

ਕਵਨ ਮੂਲ ਪ੍ਰਾਨੀ ਕਾ ਕਥਨ ਕਰੀਤਾ ਹੈ ਔਰ ਫਿਰ ਕਿਆ ਸ੍ਵਰੂਪ ਦ੍ਰਿਸ਼ਟ ਆਇਆ ਹੈ ਭਾਵ ਸੇ ਰਕਤ ਬੀਰਜ ਮੁਲ ਸੇ ਕੈਸਾ ਸੁੰਦਰ ਸਰੂਪ ਦ੍ਰਿਸ਼ਟੀ ਆਇਆ ਹੈ ਤਬ ਤਿਸ ਕੋ ਸਫੁਟ ਕਰਤੇ ਹੁਏ ਕਹਿਤੇ ਹੈਂ॥

ਜੋਤਿ ਪ੍ਰਗਾਸ ਭਈ ਮਾਟੀ ਸੰਗਿ ਦੁਲਭ ਦੇਹ ਬਖਾਨਿਓ ॥੧॥

ਜਬ ਮਾਟੀ ਆਦਿ ਤਤੋਂ ਕੇ ਸਾਥ ਵਾ ਮਾਟੀ ਮਾਤਾ ਕੀ ਰਕਤ ਬੀਰਜ ਕੇ ਸਾਥ ਚੇਤਨ ਸਤਾ ਪ੍ਰਗਾਸੀ ਭਾਵ ਮਿਲੀ ਤਬ ਤਿਸ ਕੋ ਦੁਰਲਭ ਦੇਹ ਕਹਿਨੇ ਲਗੇ ਵਾ ਜੋਤ ਕੇ ਸੰਗ ਮਿਟੀ ਪ੍ਰਕਾਸ਼ਤ ਭਈ ਕੋ ਦੁਰਲਭ ਦੇਹ ਕਹਿਨੇ ਲਗੇ ਹੈਂ॥੧॥

ਤੁਮ ਤੇ ਸੇਵ ਤੁਮ ਤੇ ਜਪ ਤਾਪਾ ਤੁਮ ਤੇ ਤਤੁ ਪਛਾਨਿਓ ॥

ਤਾਂਤੇ ਹੇ ਗੁਰੋ ਤੁਮਾਰੀ ਕ੍ਰਿਪਾ ਤੇ ਸੇਵਨੇ ਜੋਗ ਹੁਏ ਹੈਂ ਔਰ ਤੁਮਾਰੇ ਤੇ ਹੀ ਜਪ ਤਪ ਕੀ ਪ੍ਰਾਪਤੀ ਭਈ ਹੈ ਔਰ ਤਤ ਸਰੂਪ ਭੀ ਤੁਮਾਰੀ ਕਿਰਪਾ ਤੇ ਪਛਾਨਾ ਹੈ॥

ਕਰੁ ਮਸਤਕਿ ਧਰਿ ਕਟੀ ਜੇਵਰੀ ਨਾਨਕ ਦਾਸ ਦਸਾਨਿਓ ॥੨॥੩੯॥੬੨॥

ਕਿਉਂਕਿ ਆਪ ਨੇ ਮੇਰੇ ਮਸਤਕ ਪੁਰ ਹਾਥ ਰਖ ਕਰ ਮਾਇਆ ਜੇਵਰੀ ਕਾਟ ਦਈ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਾਂ ਤੇ ਹੇ ਗੁਰੋ ਆਪਕੇ ਹਮ ਦਾਸਨ ਕੇ ਦਾਸ ਹੁਏ ਹੈਂ॥੨॥੩੯॥੬੨॥ ਸੇਵਕ ਕੋ ਪਰਮੇਸ੍ਵਰ ਕੀ ਦਿਆਲਤਾ ਦਿਖਾਵਤੇ ਹੈਂ॥

ਸਾਰਗ ਮਹਲਾ ੫ ॥

ਹਰਿ ਹਰਿ ਦੀਓ ਸੇਵਕ ਕਉ ਨਾਮ ॥

ਮਾਨਸੁ ਕਾ ਕੋ ਬਪੁਰੋ ਭਾਈ ਜਾ ਕੋ ਰਾਖਾ ਰਾਮ ॥੧॥ ਰਹਾਉ ॥

ਹਰੀ ਨੇ ਹਰ ਏਕ ਸੇਵਕ ਕੌ ਅਪਨਾ ਨਾਮ ਦੀਆ ਹੈ ਹੇ ਭਾਈ ਤਿਸ ਆਗੇ ਮਾਨੁਖ ਕਿਸਕਾ ਬੇਚਾਰਾ ਹੈ ਕਿ ਜਿਸਕਾ ਰਾਮ ਰਖਕ ਹੋ ਜਾਵੇ ਤਿਸ ਕੋ ਕੋਈ ਦੁਖ ਨਹੀਂ ਦੇ ਸਕਤਾ॥

ਆਪਿ ਮਹਾ ਜਨੁ ਆਪੇ ਪੰਚਾ ਆਪਿ ਸੇਵਕ ਕੈ ਕਾਮ ॥

ਆਪੇ (ਮਹਾਜਨੁ) ਉਤਮ ਜਨ ਜਗਿਆਸੂ ਹੈ ਆਪ ਹੀ (ਪੰਚਾ) ਸੰਤ ਗੁਰੂ ਹੈ ਆਪੇ ਸੇਵਕੋਂ ਕੇ ਕਾਰਜ ਕਰਤਾ ਭਾਵ ਈਸਰ ਹੈ॥

ਆਪੇ ਸਗਲੇ ਦੂਤ ਬਿਦਾਰੇ ਠਾਕੁਰ ਅੰਤਰਜਾਮ ॥੧॥

ਜੋ ਅੰਤਰਜਾਮੀ ਠਾਕਰ ਹੈ ਸੋ ਆਪੇ ਹੀ ਦਾਸੋਂ ਕੇ ਕਾਮਾਦਿਕ ਦੂਤ ਸਭ ਬਿਦਾਰ ਦੇਤਾ ਹੈ॥੧॥

ਆਪੇ ਪਤਿ ਰਾਖੀ ਸੇਵਕ ਕੀ ਆਪਿ ਕੀਓ ਬੰਧਾਨ ॥

ਆਪੇ ਹੀ ਜਹਾਂ ਕਹਾਂ ਸੇਵਕ ਕੀ ਪਤ ਰਾਖੀ ਹੈ ਔਰ ਆਪ ਹੀ (ਬੰਧਾਨ) ਮਿਰਯਾਦਾ ਕੋ ਅਸਥਾਪਨ ਕੀਤਾ ਹੈ॥

ਆਦਿ ਜੁਗਾਦਿ ਸੇਵਕ ਕੀ ਰਾਖੈ ਨਾਨਕ ਕੋ ਪ੍ਰਭੁ ਜਾਨ ॥੨॥੪੦॥੬੩॥

(ਆਦਿ ਜੁਗਾਦਿ) ਸਦਾ ਸਦਾ ਸੇਵਕੋਂ ਕੀ ਪਰਤਗਿਆ ਰਾਖਤਾ ਆਇਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਹਮਾਰਾ ਪ੍ਰਭੂ ਸਰਬ ਬਾਤੋਂ ਕੋ ਜਾਨਤਾ ਹੈ॥੨॥੪੦॥੬੩॥ ਸਨਮੁਖ ਉਸਤਤੀ॥

ਸਾਰਗ ਮਹਲਾ ੫ ॥

ਤੂ ਮੇਰੇ ਮੀਤ ਸਖਾ ਹਰਿ ਪ੍ਰਾਨ ॥

ਮਨੁ ਧਨੁ ਜੀਉ ਪਿੰਡੁ ਸਭੁ ਤੁਮਰਾ ਇਹੁ ਤਨੁ ਸੀਤੋ ਤੁਮਰੈ ਧਾਨ ॥੧॥ ਰਹਾਉ ॥

ਹੇ ਹਰੀ ਤੂੰ ਮੇਰੇ ਪ੍ਰਾਨ ਰੂਪ ਔਰ ਲੋਕ ਪਰਲੋਕ ਕਾ ਮਿਤ੍ਰ ਹੈਂ ਮਨ ਅਰ ਧਨ ਜੀਉ ਅਰ ਸਰੀਰ ਸਭ ਆਪਕਾ ਹੀ ਹੈ ਇਹੁ ਸੂਖਮ ਤਨ ਭੀ ਤੁਮਾਰੇ ਹੀ (ਧਾਨ) ਧਿਆਨ ਮੈਂ (ਸੀਤੋ) ਲਗਾਇਆ ਹੂਆ ਹੈ॥

ਤੁਮ ਹੀ ਦੀਏ ਅਨਿਕ ਪ੍ਰਕਾਰਾ ਤੁਮ ਹੀ ਦੀਏ ਮਾਨ ॥

ਤੁਮਹੀ ਮੇਰੇ ਕੋ ਅਨੇਕ ਪਰਕਾਰ ਕੇ ਭੋਜਨ ਦੀਏ ਹੈਂ ਔਰ ਤੁਮ ਹੀ (ਮਾਨ) ਆਦਰ ਦੀਏ ਹੈਂ॥

ਸਦਾ ਸਦਾ ਤੁਮ ਹੀ ਪਤਿ ਰਾਖਹੁ ਅੰਤਰਜਾਮੀ ਜਾਨ ॥੧॥

ਸਦਾ ਸਦਾ ਤੁਮਹੀ ਸੇਵਕੋਂ ਕੀ ਪਤਿ ਕੋ ਰਾਖਤੇ ਹੋ ਅੰਤਰਜਾਮੀ ਹੋ ਐਸੇ ਜਾਨਾ ਹੈ॥੧॥

ਪੰਨਾ ੧੨੧੭

ਜਿਨ ਸੰਤਨ ਜਾਨਿਆ ਤੂ ਠਾਕੁਰ ਤੇ ਆਏ ਪਰਵਾਨ ॥

ਹੇ ਠਾਕਰ ਜਿਨ ਸੰਤ ਜਨੋਂ ਨੇ ਤੇਰੇ ਕੋ ਜਾਨਾ ਹੈ ਤੇ ਪੁਰਸ ਸੰਸਾਰ ਮੈਂ ਆਏ ਹੂਏ ਪਰਵਾਨ ਭਏ ਹੈਂ॥

ਜਨ ਕਾ ਸੰਗੁ ਪਾਈਐ ਵਡਭਾਗੀ ਨਾਨਕ ਸੰਤਨ ਕੈ ਕੁਰਬਾਨ ॥੨॥੪੧॥੬੪॥

ਤੇਰੇ ਦਾਸੋਂ ਕਾ ਸੰਗ ਵਡੇ ਭਾਗੋਂ ਕਰ ਪਰਾਪਤਿ ਹੋਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਐਸੇ ਤੇਰੇ ਸੰਤੋਂ ਕੇ ਬਲਿਹਾਰਨੇ ਜਾਤਾ ਹੂੰ॥੨॥੪੧॥੬੪॥ ਸੰਤੋਂ ਕੀ ਉਸਤਤੀ॥

ਸਾਰਗ ਮਹਲਾ ੫ ॥

ਕਰਹੁ ਗਤਿ ਦਇਆਲ ਸੰਤਹੁ ਮੋਰੀ ॥

ਤੁਮ ਸਮਰਥ ਕਾਰਨ ਕਰਨਾ ਤੂਟੀ ਤੁਮ ਹੀ ਜੋਰੀ ॥੧॥ ਰਹਾਉ ॥

ਹੇ ਦਿਆਲ ਸੰਤੋ ਮੇਰੀ ਮੋਖ ਕੀਜੀਏ ਤੁਮ ਕਰਨ ਕਾਰਨ ਸਮਰਥ ਹੋ ਹਮਾਰੀ ਪਰਮੇਸਰ ਸੇ ਟੂਟੀ ਹੂਈ ਪ੍ਰੀਤੀ ਤੁਮਨੇ ਹੀ ਜੋੜ ਦਈ ਹੈ॥

ਜਨਮ ਜਨਮ ਕੇ ਬਿਖਈ ਤੁਮ ਤਾਰੇ ਸੁਮਤਿ ਸੰਗਿ ਤੁਮਾਰੈ ਪਾਈ ॥

ਜਨਮ ਜਨਮਾਂਤ੍ਰੋਂ ਕੇ ਬਿਸਈ ਤੁਮਨੇ ਤਾਰ ਦੀਏ ਹੈਂ ਔਰ ਤੁਮਾਰੈ ਸੰਗ ਕਰਨੇ ਕਰ ਸ੍ਰੇਸ਼ਟ ਬੁਧੀ ਪ੍ਰਾਪਤ ਹੋਈ ਹੈ॥

ਅਨਿਕ ਜੋਨਿ ਭ੍ਰਮਤੇ ਪ੍ਰਭ ਬਿਸਰਤ ਸਾਸਿ ਸਾਸਿ ਹਰਿ ਗਾਈ ॥੧॥

ਜੋ ਪ੍ਰਭੂ ਕੇ ਬਿਸਰਨੇ ਸੇ ਅਨੇਕ ਜੋਨੀਓਂ ਮੈਂ ਭਰਮਤੇ ਥੇ ਅਬ ਤੁਮਾਰੀ ਕਿਰਪਾ ਤੇ ਤਿਨੋਂ ਨੇ ਸੁਆਸ ਸੁਆਸ ਹਰੀ ਕੀ ਕੀਰਤੀ ਗਾਈ ਹੈ॥੧॥

ਜੋ ਜੋ ਸੰਗਿ ਮਿਲੇ ਸਾਧੂ ਕੈ ਤੇ ਤੇ ਪਤਿਤ ਪੁਨੀਤਾ ॥

ਜੋ ਜੋ ਜਗਿਆਸੂ ਹੋਕੇ ਸਾਧੂ ਸੰਗ ਮੈਂ ਮਿਲੇ ਹੈਂ ਸੋ ਸੋ (ਪਤਿਤ) ਪਾਪੀ ਭੀ ਪਵਿਤਰ ਹੋ ਗਏ ਹੈਂ॥

ਕਹੁ ਨਾਨਕ ਜਾ ਕੇ ਵਡਭਾਗਾ ਤਿਨਿ ਜਨਮੁ ਪਦਾਰਥੁ ਜੀਤਾ ॥੨॥੪੨॥੬੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨ ਪੁਰਸੋਂ ਕੇ ਵਡੇ ਉਤਮ ਭਾਗ ਹੈਂ ਤਿਨੋਂ ਨੇ ਤੁਮਾਰੀ ਸੰਗਤ ਕਰ ਜਨਮ ਪਦਾਰਥ ਕੋ ਜੀਤ ਲੀਆ ਹੈ॥੨॥੪੨॥੬੫॥

ਸਾਰਗ ਮਹਲਾ ੫ ॥

ਠਾਕੁਰ ਬਿਨਤੀ ਕਰਨ ਜਨੁ ਆਇਓ ॥

ਸਰਬ ਸੂਖ ਆਨੰਦ ਸਹਜ ਰਸ ਸੁਨਤ ਤੁਹਾਰੋ ਨਾਇਓ ॥੧॥ ਰਹਾਉ ॥

ਹੇ ਠਾਕਰ ਮੈਂ ਦਾਸ ਬੇਨਤੀ ਕਰਨੇ ਵਾਸਤੇ ਆਇਆ ਹੂੰ ਸਰਬ ਸੁਖ ਔਰ (ਆਨੰਦ ਸਹਜ) ਆਤਮ ਅਨੰਦ ਅਰ (ਰਸ) ਪ੍ਰੇਮ ਤੁਮਾਰਾ ਨਾਮ ਸੁਨ ਕਰ ਸਭ ਪ੍ਰਾਪਤ ਹੋਏ ਹੈਂ॥

ਕ੍ਰਿਪਾ ਨਿਧਾਨ ਸੂਖ ਕੇ ਸਾਗਰ ਜਸੁ ਸਭ ਮਹਿ ਜਾ ਕੋ ਛਾਇਓ ॥

ਹੇ ਕਿਰਪਾ ਕੇ ਨਿਧਾਨ ਸੁਖ ਕੇ ਸਮੁੰਦਰ ਜਿਸ ਤੇਰਾ ਜਸ ਸਭ (ਮਹਿ) ਪ੍ਰਿਥਵੀ ਪਰ ਛਾਇ ਰਹਾ ਹੈ॥

ਸੰਤਸੰਗਿ ਰੰਗ ਤੁਮ ਕੀਏ ਅਪਨਾ ਆਪੁ ਦ੍ਰਿਸਟਾਇਓ ॥੧॥

ਸੰਤੋਂ ਕੇ ਸੰਗ ਕਰਕੇ ਜੋ ਤੁਮਨੇ (ਰੰਗ) ਅਨੰਦਤ ਕੀਏ ਹੈਂ ਤਿਨ ਕੋ ਤੈਨੇ ਆਪ ਦਿਖਾਇ ਦੀਆ ਹੈ॥੧॥

ਨੈਨਹੁ ਸੰਗਿ ਸੰਤਨ ਕੀ ਸੇਵਾ ਚਰਨ ਝਾਰੀ ਕੇਸਾਇਓ ॥

ਨੇਤ੍ਰ ਕਰਕੇ ਦਰਸਨ ਔ ਹਾਥੋਂ ਕਰਕੇ ਸੰਤੋਂ ਕੀ ਸੇਵਾ ਕਰਤਾ ਹੂੰ ਔਰ ਤਿਨ ਕੇ ਚਰਨ ਕੇਸੋਂ ਕੇ ਸਾਥ ਲਾਗਤਾ ਹੂੰ॥

ਆਠ ਪਹਰ ਦਰਸਨੁ ਸੰਤਨ ਕਾ ਸੁਖੁ ਨਾਨਕ ਇਹੁ ਪਾਇਓ ॥੨॥੪੩॥੬੬॥

ਆਠੋਂ ਪਹਿਰ ਸੰਤੋਂ ਕਾ ਦਰਸਨ ਕਰਤਾ ਹੂੰ ਸ੍ਰੀ ਗੁਰੂ ਜੀ ਕਹਿਤੇ ਹੈਂ ਇਹ ਸੁਖੁ ਮੈਨੇ ਪਾਇਆ ਹੈ॥੨॥੪੩॥੬੬॥

ਸਾਰਗ ਮਹਲਾ ੫ ॥

ਜਾ ਕੀ ਰਾਮ ਨਾਮ ਲਿਵ ਲਾਗੀ ॥
ਸਜਨੁ ਸੁਰਿਦਾ ਸੁਹੇਲਾ ਸਹਜੇ ਸੋ ਕਹੀਐ ਬਡਭਾਗੀ ॥੧॥ ਰਹਾਉ ॥

ਜਿਸ ਪੁਰਸ ਕੀ ਰਾਮ ਨਾਮ ਵਿਖੇ ਬ੍ਰਿਤੀ ਲਾਗੀ ਹੈ ਸੋ ਪੁਰਸ ਸੁਹਿਰਦ ਸਜਨ ਹੈ ਔਰ ਸਹਿਜੇ ਹੀ ਸੁਖੀ ਹੈ ਸੋਈ ਪੁਰਸ ਵਡਭਾਗੀ ਕਹੀਤਾ ਹੈ॥੧॥

ਰਹਿਤ ਬਿਕਾਰ ਅਲਪ ਮਾਇਆ ਤੇ ਅਹੰਬੁਧਿ ਬਿਖੁ ਤਿਆਗੀ ॥

ਬਿਕਾਰੋਂ ਸੇ ਰਹਤਾ ਔਰ ਮਾਯਾ ਸੇ ਅਸੰਗ ਹੂਆ ਹੈ ਔਰ ਹੰਤਾ ਬੁਧੀ ਜੋ ਬਿਖ ਰੂਪ ਹੈ ਸੋ ਭੀ ਤਿਸਨੇ ਤਜਾਗੀ ਹੈ॥

ਦਰਸ ਪਿਆਸ ਆਸ ਏਕਹਿ ਕੀ ਟੇਕ ਹੀਐਂ ਪ੍ਰਿਅ ਪਾਗੀ ॥੧॥

ਦਰਸਨ ਕੀ (ਪਿਆਸ) ਚਾਹ ਔਰ ਆਸ ਭੀ ਏਕ ਹੀ ਪਰਮੇਸ੍ਵਰ ਕੀ ਰਾਖਤਾ ਹੈ ਔਰ ਤਿਸ ਕੇ ਹਿਰਦੈ ਵਿਖੈ ਭੀ (ਪ੍ਰਿਅ) ਪਤੀ ਪਰਮੇਸ੍ਵਰ ਕੇ ਚਰਨੋਂ ਕੀ ਓਟ (ਟੇਕ) ਸਰਨ ਮੈਂ ਬੁਧੀ (ਪਾਗੀ) ਖਚਤ ਹੋਈ ਹੈ॥੧॥

ਅਚਿੰਤ ਸੋਇ ਜਾਗਨੁ ਉਠਿ ਬੈਸਨੁ ਅਚਿੰਤ ਹਸਤ ਬੈਰਾਗੀ ॥

(ਅਚਿੰਤ) ਸ੍ਵਤੇ ਸਿਧ ਹੀ ਤਿਨਕਾ ਸੋਵਣਾ ਅਰ ਜਾਗਣਾ ਹੈ ਪੁਨਹ ਉਠਣਾ ਬੈਠਣਾ ਔਰ ਸ੍ਵਤੇ ਸਿਧ ਹੀ ਹਸਣਾ ਔਰ (ਬੈਰਾਗੀ) ਰੋਵਣਾ ਹੈ॥

ਕਹੁ ਨਾਨਕ ਜਿਨਿ ਜਗਤੁ ਠਗਾਨਾ ਸੁ ਮਾਇਆ ਹਰਿ ਜਨ ਠਾਗੀ ॥੨॥੪੪॥੬੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਮਾਯਾ ਨੇ ਜਗਤ ਕੋ ਠਗ ਲੀਆ ਹੈ ਸੋ ਮਾਯਾ (ਹਰਿ ਜਨ) ਸੰਤੋਂ ਨੇ ਠਗੀ ਹੈ ਭਾਵ ਬਸ ਕੀ ਹੈ॥੨॥੪੪॥੬੭॥ ਜਬ ਸੁਲਹੀ ਆਦਿਕ ਮ੍ਰਿਤ ਹੋ ਗਏ ਹੈਂ ਤਬ ਅਨੰਤ੍ਰ ਉਚਾਰਤੇ ਭਏ ਹੈਂ॥

ਸਾਰਗ ਮਹਲਾ ੫ ॥
ਅਬ ਜਨ ਊਪਰਿ ਕੋ ਨ ਪੁਕਾਰੈ ॥
ਪੂਕਾਰਨ ਕਉ ਜੋ ਉਦਮੁ ਕਰਤਾ ਗੁਰੁ ਪਰਮੇਸਰੁ ਤਾ ਕਉ ਮਾਰੈ ॥੧॥ ਰਹਾਉ ॥

ਅਬ ਦਾਸਕੇ ਊਪਰ ਕੋਈ (ਪੁਕਾਰੈ) ਫਰਿਆਦ ਨਹੀਂ ਕਰਤਾ ਹੈ ਫਰਯਾਦ ਕਰਨ ਵਾਸਤੇ ਜੋ ਉਦਮੁ ਕਰਤਾ ਹੈ ਤਿਸ ਕੋ ਗੁਰੂ ਪ੍ਰਮੇਸ੍ਵਰ ਮਾਰ ਦੇਤਾ ਹੈ॥

ਨਿਰਵੈਰੈ ਸੰਗਿ ਵੈਰੁ ਰਚਾਵੈ ਹਰਿ ਦਰਗਹ ਓਹੁ ਹਾਰੈ ॥

ਨਿਰਵੈਰ ਕੇ ਸਾਥ ਜੋ ਬੈਰ ਰਚਾਵਤਾ ਹੈ ਹਰੀ ਕੀ ਦਰਗਾਹ ਮੈਂ ਵਹੁ ਪੁਰਸ ਹਾਰ ਜਾਵੇਗਾ॥

ਆਦਿ ਜੁਗਾਦਿ ਪ੍ਰਭ ਕੀ ਵਡਿਆਈ ਜਨ ਕੀ ਪੈਜ ਸਵਾਰੈ ॥੧॥

ਸਦਾ ਸਦਾ ਸੋ ਪ੍ਰਭੂ ਦੀ ਏਹੀ ਬਡਾਈ ਹੈ ਜੋ ਦਾਸੋਂ ਕੀ (ਪੈਜ) ਪ੍ਰਤਗਜਾ ਸਵਾਰਤਾ ਹੈ ਭਾਵ ਪੂਰੀ ਕਰਤਾ ਹੈ॥੧॥

ਨਿਰਭਉ ਭਏ ਸਗਲ ਭਉ ਮਿਟਿਆ ਚਰਨ ਕਮਲ ਆਧਾਰੈ ॥

ਹਰੀ ਕੇ ਚਰਨ ਕਮਲੋਂ ਕੇ (ਆਧਾਰੈ) ਆਸਰੇ ਕਰਕੇ ਅਬ ਨਿਰਭਜ ਹੂਏ ਹੈਂ ਔਰ ਸੰਪੂਰਨ ਭਜ ਹਮਾਰਾ ਦੂਰ ਹੋ ਗਿਆ ਹੈ॥

ਗੁਰ ਕੈ ਬਚਨਿ ਜਪਿਓ ਨਾਉ ਨਾਨਕ ਪ੍ਰਗਟ ਭਇਓ ਸੰਸਾਰੈ ॥੨॥੪੫॥੬੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਗੁਰੋਂ ਕੇ ਉਪਦੇਸ ਕਰ ਨਾਮ ਕੋ ਜਪਾ ਹੈ ਸੰਸਾਰ ਮੈਂ ਹਮਾਰਾ ਜਸੁ ਪ੍ਰਸਿਧ ਹੂਆ ਹੈ॥੨॥੪੫॥੬੮॥

ਸਾਰਗ ਮਹਲਾ ੫ ॥
ਹਰਿ ਜਨ ਛੋਡਿਆ ਸਗਲਾ ਆਪੁ ॥
ਜਿਉ ਜਾਨਹੁ ਤਿਉ ਰਖਹੁ ਗੁਸਾਈ ਪੇਖਿ ਜੀਵਾਂ ਪਰਤਾਪੁ ॥੧॥ ਰਹਾਉ ॥

ਹੇ ਹਰੀ ਮੈਂ ਜਨ ਨੇ ਸਭ ਆਪਾ ਭਾਉ ਛੋਡਿਆ ਹੈ ਜਿਸ ਤਰਾਂ ਜਾਣੋਂ ਹੇ ਗੁਸਾਂਈ ਤਿਉਂ ਮੇਰੇ ਕੋ ਅਪਣੀ ਸਰਣ ਰਾਖੋ ਮੈਂ ਆਪ ਕੇ ਪ੍ਰਤਾਪ ਕੋ ਦੇਖ ਕਰ ਜੀਵਤਾ ਹੂੰ॥

ਗੁਰ ਉਪਦੇਸਿ ਸਾਧ ਕੀ ਸੰਗਤਿ ਬਿਨਸਿਓ ਸਗਲ ਸੰਤਾਪੁ ॥

ਗੁਰੋਂ ਕੇ ਉਪਦੇਸ ਔਰ ਸਾਧੋਂ ਕੀ ਸੰਗਤਿ ਕਰਨੇ ਕਰ ਹਮਾਰਾ ਸਭ ਸੰਤਾਪ ਦੂਰ ਹੋ ਗਿਆ ਹੈ॥

ਮਿਤ੍ਰ ਸਤ੍ਰ ਪੇਖਿ ਸਮਤੁ ਬੀਚਾਰਿਓ ਸਗਲ ਸੰਭਾਖਨ ਜਾਪੁ ॥੧॥

ਮਿਤ੍ਰ ਔਰ ਸਤ੍ਰ ਕੋ ਦੇਖ ਕਰ ਦੋਨੋਂ ਕੋ (ਸਮਤੁ) ਤੁਲਹੀ ਬੀਚਾਰ ਕੀਆ ਹੈ ਔਰ ਜੋ (ਸੰਭਾਖਨ) ਬੋਲਣਾ ਹੈ ਸੋ ਸਭ ਜਾਪੁ ਹੈ॥੧॥

ਤਪਤਿ ਬੁਝੀ ਸੀਤਲ ਆਘਾਨੇ ਸੁਨਿ ਅਨਹਦ ਬਿਸਮ ਭਏ ਬਿਸਮਾਦ ॥

(ਤਪਤਿ) ਤ੍ਰਿਸਨਾ ਨਿਬ੍ਰਿਤਿ ਹੋ ਗਈ ਹੈ ਔਰ ਅਘਾਇ ਕਰ ਸੀਤਲਤਾ ਅਰਥਾਤ ਸਾਂਤੀ ਪ੍ਰਾਪਤਿ ਹੂਈ ਹੈ ਔਰ ਏਕ ਰਸ ਬਿਸਮ ਰੂਪ ਕੋ ਸੁਣ ਕਰਕੇ ਅਸਚਰਜ ਰੂਪ ਹੁਏ ਹੈਂ॥

ਅਨਦੁ ਭਇਆ ਨਾਨਕ ਮਨਿ ਸਾਚਾ ਪੂਰਨ ਪੂਰੇ ਨਾਦ ॥੨॥੪੬॥੬੯॥

ਸ੍ਰੀ ਗੁਰੂ ਜੀ ਕਹਿਤੇ ਹੈਂ ਪੂਰਨ ਗੁਰਾਂ ਕੇ ਪੂਰੇ (ਨਾਦ) ਸਬਦ ਕਰ ਮਨ ਮੈਂ ਸਚਾ ਅਨੰਦ ਪ੍ਰਾਪਤਿ ਭਯਾ ਹੈ॥੨॥੪॥੬੯॥

ਪੰਨਾ ੧੨੧੮

ਸਾਰਗ ਮਹਲਾ ੫ ॥

ਮੇਰੈ ਗੁਰਿ ਮੋਰੋ ਸਹਸਾ ਉਤਾਰਿਆ ॥

ਤਿਸੁ ਗੁਰ ਕੈ ਜਾਈਐ ਬਲਿਹਾਰੀ ਸਦਾ ਸਦਾ ਹਉ ਵਾਰਿਆ ॥੧॥ ਰਹਾਉ ॥

ਮੇਰੇ ਗੁਰੋਂ ਨੇ ਮੇਰਾ ਸਹਿਸਾ ਉਤਾਰ ਦੀਆ ਹੈ ਤਿਸ ਗੁਰੂ ਕੇ ਤਨ ਕਰਕੇ ਬਲਿਹਾਰਨੇ ਜਾਤਾ ਹੂੰ ਔਰ ਮਨ ਕਰਕੇ ਭੀ (ਸਦਾ ਸਦਾ) ਨਿਤੰਪ੍ਰਤੀ ਵਾਰਨੇ ਜਾਤਾ ਹੂੰ॥

ਗੁਰ ਕਾ ਨਾਮੁ ਜਪਿਓ ਦਿਨੁ ਰਾਤੀ ਗੁਰ ਕੇ ਚਰਨ ਮਨਿ ਧਾਰਿਆ ॥

ਰਾਤ੍ਰਿ ਦਿਨੇ ਗੁਰੋਂ ਕੇ ਨਾਮ ਕੋ ਜਪਨਾ ਕੀਆ ਹੈ ਅਰ ਗੁਰੋਂ ਕੋ ਚਰਨਾਂ ਕੇ ਮਨ ਮੈਂ ਧਾਰਨ ਕੀਆ ਹੈ॥

ਗੁਰ ਕੀ ਧੂਰਿ ਕਰਉ ਨਿਤ ਮਜਨੁ ਕਿਲਵਿਖ ਮੈਲੁ ਉਤਾਰਿਆ ॥੧॥

ਗੁਰੋਂ ਕੀ ਚਰਨ ਧੂਰੀ ਮੈਂ ਨਿਤ ਇਸਨਾਨ ਕਰਤਾ ਹੂੰ ਜਿਨ ਗੁਰੋਂ ਨੇ ਪਾਪ ਰੂਪ ਮੈਲ ਕੋ ਅੰਤਹਕਰਨ ਸੇ ਉਤਾਰ ਦੀਆ ਹੈ॥੧॥

ਗੁਰ ਪੂਰੇ ਕੀ ਕਰਉ ਨਿਤ ਸੇਵਾ ਗੁਰੁ ਅਪਨਾ ਨਮਸਕਾਰਿਆ ॥

ਪੂਰੇ ਗੁਰੋਂ ਕੀ ਮਨ ਕਰਕੇ ਨਿਤਪ੍ਰਤਿ ਸੇਵਾ ਕਰਤਾ ਹੂੰ ਔਰ ਅਪਨੇ ਗੁਰੋਂ ਕੋ ਨਿਮਸਕਾਰ ਕੀਆ ਹੈ॥

ਸਰਬ ਫਲਾ ਦੀਨੇ੍ ਗੁਰਿ ਪੂਰੈ ਨਾਨਕ ਗੁਰਿ ਨਿਸਤਾਰਿਆ ॥੨॥੪੭॥੭੦॥

ਧਰਮਾਦਿਕ ਸਰਬ ਫਲ ਪੂਰੇ ਗੁਰੋਂ ਨੇ ਦੀਏ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਗੁਰੋਂ ਨੇ ਹੀ ਹਮਾਰਾ ਨਿਸਤਾਰਾ ਕੀਆ ਹੈ॥੨॥੪੭॥੭੦॥

ਸਾਰਗ ਮਹਲਾ ੫ ॥

ਸਿਮਰਤ ਨਾਮੁ ਪ੍ਰਾਨ ਗਤਿ ਪਾਵੈ ॥

ਮਿਟਹਿ ਕਲੇਸ ਤ੍ਰਾਸ ਸਭ ਨਾਸੈ ਸਾਧਸੰਗਿ ਹਿਤੁ ਲਾਵੈ ॥੧॥ ਰਹਾਉ ॥

ਨਾਮ ਕੇ ਸਿਮਰਨੇ ਕਰ (ਪ੍ਰਾਨ) ਪ੍ਰਾਨਧਾਰੀ ਜੀਉ (ਗਤਿ) ਮੋਖ ਕੋ ਧਾਵਤਾ ਹੈ ਜੋ ਸਾਧਸੰਗਤ ਮੈਂ ਪ੍ਰੇਮ ਲਾਵਤਾ ਹੈ॥ ਤਿਸ ਕੇ ਪੰਚ ਕਲੇਸ ਔਰ ਜਮਾਦਿਕੋਂ ਕਾ ਤ੍ਰਾਸੁ ਨਿਬ੍ਰਤਿ ਹੋ ਜਾਤਾ ਹੈ॥੧॥

ਹਰਿ ਹਰਿ ਹਰਿ ਹਰਿ ਮਨਿ ਆਰਾਧੇ ਰਸਨਾ ਹਰਿ ਜਸੁ ਗਾਵੈ ॥

ਹਰੇ ਕਰਨੇਹਾਰਾ ਹਰੀ ਕਾ ਹਰਿ ਨਾਮ ਹਰ ਪ੍ਰਕਾਰ ਸੇ ਮਨ ਕਰ ਅਰਾਧਤਾ ਹੈ ਔਰ ਰਸਨਾ ਕਰਕੇ ਭੀ ਹਰੀ ਕੇ ਜਸਕੋ ਗਾਵਤਾ ਹੈ॥

ਤਜਿ ਅਭਿਮਾਨੁ ਕਾਮ ਕ੍ਰੋਧੁ ਨਿੰਦਾ ਬਾਸੁਦੇਵ ਰੰਗੁ ਲਾਵੈ ॥੧॥

ਵਹੁ ਪੁਰਸ ਅਭਮਾਨ ਕੋ ਔ ਕਾਮ ਕ੍ਰੋਧ ਅਰੁ ਨਿੰਦਾ ਕੋ ਤਜ਼ਾਗ ਕਰਕੇ ਬਾਸਦੇਵ ਮੈਂ ਪ੍ਰੇਮ ਲਗਾਵਤਾ ਹੈ॥੧॥

ਦਾਮੋਦਰ ਦਇਆਲ ਆਰਾਧਹੁ ਗੋਬਿੰਦ ਕਰਤ ਸੁੋਹਾਵੈ ॥

ਔਰ ਦਜ਼ਾਲ ਦਮੋਦਰ ਗੋਬਿੰਦ ਕੀ ਅਰਾਧਨਾ ਕਰਤਾ ਹੂਆ ਹੀ ਜੀਵ ਸੋਭਾ ਪਾਵਤਾ ਹੈ॥

ਕਹੁ ਨਾਨਕ ਸਭ ਕੀ ਹੋਇ ਰੇਨਾ ਹਰਿ ਹਰਿ ਦਰਸਿ ਸਮਾਵੈ ॥੨॥੪੮॥੭੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਪੁਰਸ ਸਭ ਕੀ ਚਰਨ ਰੇਨ ਹੋਤਾ ਹੈ ਭਾਵ ਨਿੰਮਰ ਹੋਤਾ ਹੈ ਸੋ ਹਰੀ ਹਰਿ ਕੇ ਦਰਸ ਮੈਂ ਸਮਾਵਤਾ ਹੈ॥੨॥੪੮॥੭੧॥

ਸਾਰਗ ਮਹਲਾ ੫ ॥

ਅਪੁਨੇ ਗੁਰ ਪੂਰੇ ਬਲਿਹਾਰੈ ॥

ਪ੍ਰਗਟ ਪ੍ਰਤਾਪੁ ਕੀਓ ਨਾਮ ਕੋ ਰਾਖੇ ਰਾਖਨਹਾਰੈ ॥੧॥ ਰਹਾਉ ॥

ਅਪਨੇ ਪੂਰੇ ਗੁਰ ਕੇ ਬਲਿਹਾਰਨੇ ਜਾਤਾ ਹੂੰ॥ ਜਿਨੋਂ ਨੇ ਨਾਮ ਕੇ ਪ੍ਰਤਾਪ ਕੋ ਪ੍ਰਗਟ ਕੀਆ ਹੈ ਔਰ ਰਾਖਨਹਾਰ ਹੋ ਕਰ ਅਪਨੇ ਦਾਸ ਸੰਸਾਰ ਸੇ ਰਾਖੇ ਹੈਂ॥

ਨਿਰਭਉ ਕੀਏ ਸੇਵਕ ਦਾਸ ਅਪਨੇ ਸਗਲੇ ਦੂਖ ਬਿਦਾਰੈ ॥

ਰਖ਼ਜਾ ਕਰਕੇ ਅਪਨੇ ਸੇਵਕ ਨਿਰਭੈ ਕੀਏ ਹੈਂ ਔਰ ਤਿਨ ਦਾਸੋਂ ਕੇ ਸਗਲ ਦੂਖ ਬਿਦਾਰ ਦੀਏ ਹੈਂ॥

ਆਨ ਉਪਾਵ ਤਿਆਗਿ ਜਨ ਸਗਲੇ ਚਰਨ ਕਮਲ ਰਿਦ ਧਾਰੈ ॥੧॥

ਔਰ ਉਪਾਵ ਸਗਲੇ ਜਨੋਂ ਨੇ ਤਜ਼ਾਗ ਕਰਕੇ ਏਕ ਪ੍ਰਭੂ ਕੇ ਚਰਨ ਕਮਲ ਰਿਦੇ ਮੈਂ ਧਾਰਨ ਕੀਏ ਹੈਂ॥੧॥

ਪ੍ਰਾਨ ਅਧਾਰ ਮੀਤ ਸਾਜਨ ਪ੍ਰਭ ਏਕੈ ਏਕੰਕਾਰੈ ॥

ਪ੍ਰਾਨੋਂ ਕਾ ਆਸਰਾ ਔਰ ਸੰਤੋਂ ਕਾ ਮਿਤ੍ਰ ਜੋ ਪ੍ਰਭੂ ਹੈ (ਏਕ) ਅਦੁਤੀ ਓਅੰਕਾਰ ਰੂਪ ਹੈ॥

ਸਭ ਤੇ ਊਚ ਠਾਕੁਰੁ ਨਾਨਕ ਕਾ ਬਾਰ ਬਾਰ ਨਮਸਕਾਰੈ ॥੨॥੪੯॥੭੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਮਾਰਾ ਠਾਕੁਰ ਸਭ ਤੇ ਊਚਾ ਹੈ ਔ ਬਾਰ ਬਾਰ ਮੈਂ ਤਿਸ ਕੋ ਨਿਮਸਕਾਰ ਕਰਤਾ ਹੂੰ॥੨॥੪੯॥੭੨॥

ਸਾਰਗ ਮਹਲਾ ੫ ॥

ਬਿਨੁ ਹਰਿ ਹੈ ਕੋ ਕਹਾ ਬਤਾਵਹੁ ॥

ਸੁਖ ਸਮੂਹ ਕਰੁਣਾ ਮੈ ਕਰਤਾ ਤਿਸੁ ਪ੍ਰਭ ਸਦਾ ਧਿਆਵਹੁ ॥੧॥ ਰਹਾਉ ॥

ਹਰੀ ਸੇ ਬਿਨਾ ਕੋਈ ਔਰ ਹੈ ਜੇ ਕੋਈ ਕਹੈ ਹੈ ਤੋ ਹਮ ਪੂਛਤੇ ਹੈਂ ਜੇ ਹੈ ਤੋ ਕਹਾਂ ਹੈ ਹਮਕੋ ਬਤਾਇ ਦੇਵੋ ਭਾਵ ਵਾਸਤਵ ਦ੍ਰਿਸਟੀ ਕਰ ਕੋਈ ਸਤ ਨਹੀਂ ਹੈ ਏਕੁ ਹਰੀ ਹੀ ਹਰੀ ਹੈ॥ ਤਾਂ ਤੇ ਜੋ ਸੁਖੋਂ ਕਾ ਸਮੂਹ ਔਰ ਕ੍ਰਿਪਾ ਸ੍ਵਰੂਪ ਸਰਬ ਕਾ ਕਰਤਾ ਹੈ ਤਿਸ ਪ੍ਰਭੂ ਕੋ ਸਦਾ ਧਜ਼ਾਵੋ॥

ਜਾ ਕੈ ਸੂਤਿ ਪਰੋਏ ਜੰਤਾ ਤਿਸੁ ਪ੍ਰਭ ਕਾ ਜਸੁ ਗਾਵਹੁ ॥

ਜਿਸਕੇ ਸਤਾ ਰੂਪੀ ਸੂਤ ਮੈਂ ਸਭ ਜੰਤ ਪਰੋਏ ਹੂਏ ਹੈਂ ਤਿਸ ਪ੍ਰਭੂ ਕੇ ਜਸਕਾ ਗਾਵਣਾ ਭੀ ਕਰੋ॥

ਸਿਮਰਿ ਠਾਕੁਰੁ ਜਿਨਿ ਸਭੁ ਕਿਛੁ ਦੀਨਾ ਆਨ ਕਹਾ ਪਹਿ ਜਾਵਹੁ ॥੧॥

ਜਿਸਨੇ ਤੁਮਕੋ ਸਭ ਕਿਛੁ ਦੀਆ ਹੈ ਤਿਸ ਠਾਕੁਰ ਕਾ ਸਿਮਰਨ ਕਰੋ ਔਰ ਕਿਸਕੇ ਪਾਸ ਜਾਤੇ ਹੋ॥੧॥

ਸਫਲ ਸੇਵਾ ਸੁਆਮੀ ਮੇਰੇ ਕੀ ਮਨ ਬਾਂਛਤ ਫਲ ਪਾਵਹੁ ॥

ਮੇਰੇ ਸ੍ਵਾਮੀ ਕੀ ਸੇਵਾ ਸਫਲ ਹੈ ਤਾਂ ਤੇ ਤਿਸ ਕੀ ਸੇਵਾ ਕਰਕੇ ਮਨ ਬਾਂਛਤ ਫਲ ਕੋ ਪਾਇ ਲੇਵੋ॥

ਕਹੁ ਨਾਨਕ ਲਾਭੁ ਲਾਹਾ ਲੈ ਚਾਲਹੁ ਸੁਖ ਸੇਤੀ ਘਰਿ ਜਾਵਹੁ ॥੨॥੫੦॥੭੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਮਨ ਤਨ ਕਰ ਸੰਸਾਰ ਸੇ ਨਾਮ ਕਾ ਲਾਭੁ ਲੇ ਚਲੋ ਜਿਸ ਕਰ ਕੇ ਸੁਖ ਪੂਰਬਕ ਸ੍ਵਰੂਪ ਘਰ ਮੈਂ ਜਾਵੋ॥੨॥੫੦॥੭੩॥

ਸਾਰਗ ਮਹਲਾ ੫ ॥

ਠਾਕੁਰ ਤੁਮ੍ ਸਰਣਾਈ ਆਇਆ ॥

ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨੁ ਪਾਇਆ ॥੧॥ ਰਹਾਉ ॥

ਹੇ ਠਾਕੁਰ ਜੀ ਮੈਂ ਤੁਮਾਰੀ ਸਰਨ ਆਯਾ ਹੂੰ ਜਬ ਤੇ ਮੈਨੇ ਆਪਕਾ ਦਰਸਨੁ ਪਾਯਾ ਹੈ ਤਬ ਤੇ ਮੇਰੇ ਮਨ ਕਾ ਸਭ ਸੰਸਾ ਨਿਬ੍ਰਿਤ ਹੋ ਗਿਆ ਹੈ॥

ਅਨਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮੁ ਜਪਾਇਆ ॥

ਬੋਲਨੇ ਸੇ ਬਿਨਾ ਮੇਰੀ ਹਕੀਕਤ ਵਾ ਪੀੜਾ ਜਾਨੀ ਹੈ ਅਰ ਆਪਣੇ ਨਾਮ ਕਾ ਜਪਾਵਨਾ ਕੀਆ ਹੈ॥

ਦੁਖ ਨਾਠੇ ਸੁਖ ਸਹਜਿ ਸਮਾਏ ਅਨਦ ਅਨਦ ਗੁਣ ਗਾਇਆ ॥੧॥

ਹੇ ਅਨੰਦ ਰੂਪ ਜਬ ਸੇ ਅਨੰਦ ਕੇ ਸਹਿਤ ਤੇਰੇ ਗੁਣੋਂ ਕੋ ਗਾਯਾ ਹੈ ਤਬ ਸੇ ਦੁਖ ਭਾਜ ਗਏ ਹੈਂ ਔਰ (ਸਹਜਿ) ਆਤਮਸੁਖ ਮੈਂ ਅੰਤਹਕਰਣ ਸਮਾਏ ਹੈਂ॥੧॥

ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ ਅੰਧ ਕੂਪ ਤੇ ਮਾਇਆ ॥

ਬੁਧੀ ਰੂਪ ਭੁਜਾ ਸੇ ਪਕੜ ਕਰਕੇ ਅੰਧ ਕੂਪ ਰੂਪ ਗ੍ਰਹਿ ਔਰ ਮਾਯਾ ਰੂਪ ਨਦੀ ਤੇ ਆਪਣੇ ਦਾਸ ਨਿਕਾਲ ਲੀਏ ਹੈਂ॥

ਕਹੁ ਨਾਨਕ ਗੁਰਿ ਬੰਧਨ ਕਾਟੇ ਬਿਛੁਰਤ ਆਨਿ ਮਿਲਾਇਆ ॥੨॥੫੧॥੭੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਗੁਰੋਂ ਨੇ ਜਨਮਾਦੀ ਬੰਧਨ ਕਾਟ ਦੀਏ ਹੈਂ ਤੇਰੇ ਸੇ ਬਿਛਰਤੇ ਕੋ ਆਨ ਕਰ ਮਿਲਾਇ ਲੀਆ ਹੈ॥੨॥੫੧॥੭੪॥

ਪੰਨਾ ੧੨੧੯

ਸਾਰਗ ਮਹਲਾ ੫ ॥

ਹਰਿ ਕੇ ਨਾਮ ਕੀ ਗਤਿ ਠਾਂਢੀ ॥

ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ ਖੋਜਤ ਖੋਜਤ ਕਾਢੀ ॥੧॥ ਰਹਾਉ ॥

ਹੇ ਹਰੀ ਆਪ ਕੇ ਨਾਮ ਕੀ ਪ੍ਰਾਪਤੀ ਸੀਤਲ ਹੈ ਕੇਵਲ ਮੈਂ ਹੀ ਨਹੀਂ ਕਹਿਤਾ ਚਾਰੋਂ ਬੇਦ ਅਠਾਰੋਂ ਪੁਰਾਨ ਔਰ ਸਤਾਈ ਸਿਮਰਤੀਆਂ ਔਰ ਸੰਤ ਜਨੋਂ ਨੇ ਏਹ ਬਾਤ ਖੋਜ ਖੋਜ ਕਰਕੇ ਨਿਕਾਲੀ ਹੈ॥

ਸਿਵ ਬਿਰੰਚ ਅਰੁ ਇੰਦ੍ਰ ਲੋਕ ਤਾ ਮਹਿ ਜਲਤੌ ਫਿਰਿਆ ॥

ਸਿਵ ਲੋਕ ਔਰ ਬ੍ਰਹਮ ਔਰ ਇੰਦ੍ਰ ਲੋਕ ਤਿਨ ਕੇ ਬੀਚ ਈਰਖਾ ਅਗਨੀ ਕਰ ਜਲਤਾ ਫਿਰਾ॥

ਸਿਮਰਿ ਸਿਮਰਿ ਸੁਆਮੀ ਭਏ ਸੀਤਲ ਦੂਖੁ ਦਰਦੁ ਭ੍ਰਮੁ ਹਿਰਿਆ ॥੧॥

ਹੇ ਸ੍ਵਾਮੀ ਆਪ ਕੋ ਮਨ ਬਾਣੀ ਕਰਕੇ ਸਿਮਰ ਕਰ ਸੀਤਲ ਹੁਏ ਹੈਂ ਅਬ ਹਮਾਰਾ ਦੁਖ ਦਰਦ ਪੁਨਹ ਭ੍ਰਮ ਆਪਨੇ ਸਭ (ਹਿਰਿਆ) ਖੋਸ ਲਿਆ ਹੈ ਭਾਵ ਦੂਰ ਕੀਆ ਹੈ॥੧॥

ਜੋ ਜੋ ਤਰਿਓ ਪੁਰਾਤਨੁ ਨਵਤਨੁ ਭਗਤਿ ਭਾਇ ਹਰਿ ਦੇਵਾ ॥

ਜੋ ਨਵੀਨ ਔਰ ਜੋ ਪੁਰਾਤਨ ਭਗਤ ਤਰਿਆ ਹੈ ਸੋ ਹੇ ਹਰੀ (ਦੇਵਾ) ਪ੍ਰਕਾਸ ਰੂਪ ਆਪ ਕੀ ਪ੍ਰੇਮਾਭਗਤੀ ਕਰ ਤਰਿਆ ਹੈ॥

ਨਾਨਕ ਕੀ ਬੇਨੰਤੀ ਪ੍ਰਭ ਜੀਉ ਮਿਲੈ ਸੰਤ ਜਨ ਸੇਵਾ ॥੨॥੫੨॥੭੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪ੍ਰਭ ਜੀਉ ਹਮਾਰੀ ਏਹ ਬੇਨਤੀ ਹੈ ਕਿ ਮੇਰੇ ਕੋ ਸੰਤ ਜਨੋਂ ਕੀ ਸੇਵਾ (ਮਿਲੈ) ਪ੍ਰਾਪਤਿ ਹੋਵੈ॥੨॥੫੨॥੭੫॥

ਸਾਰਗ ਮਹਲਾ ੫ ॥

ਜਿਹਵੇ ਅੰਮ੍ਰਿਤ ਗੁਣ ਹਰਿ ਗਾਉ ॥

ਹਰਿ ਹਰਿ ਬੋਲਿ ਕਥਾ ਸੁਨਿ ਹਰਿ ਕੀ ਉਚਰਹੁ ਪ੍ਰਭ ਕੋ ਨਾਉ ॥੧॥ ਰਹਾਉ ॥

ਹੇ ਜਿਹਵੇ ਵਾ ਜੀਵ ਜਿਹਬਾ ਸੇ ਅੰਮ੍ਰਿਤ ਰੂਪ ਹਰੀ ਕੇ ਗੁਣੋਂ ਕੋ ਗਾਂਵਨਾ ਕਰੁ ਮੁਖ ਕਰਕੇ ਹਰਿ ਹਰਿ ਬੋਲ ਔਰ ਕਾਨੋਂ ਕਰਕੇ ਹਰੀ ਕੀ ਕਥਾ ਕੋ ਸ੍ਰਵਨ ਕਰ ਔਰ ਬਾਣੀ ਕਰਕੇ ਪ੍ਰਭੂ ਕੇ ਨਾਮ ਕੋ ਉਚਾਰਨ ਕਰੁ॥

ਰਾਮ ਨਾਮੁ ਰਤਨ ਧਨੁ ਸੰਚਹੁ ਮਨਿ ਤਨਿ ਲਾਵਹੁ ਭਾਉ ॥

ਰਾਮ ਨਾਮ ਜੋ ਰਤਨ ਰੂਪ ਧਨ ਹੈ ਇਸ ਕੋ ਇਕਤ੍ਰ ਕਰੋ ਔਰ ਮਨ ਤਨ ਕਰਕੇ ਤਿਸ ਮੈਂ ਪ੍ਰੇਮ ਲਗਾਉ।

ਆਨ ਬਿਭੂਤ ਮਿਥਿਆ ਕਰਿ ਮਾਨਹੁ ਸਾਚਾ ਇਹੈ ਸੁਆਉ ॥੧॥

ਔਰ (ਬਿਭੂਤ) ਮਾਯਾ ਮਿਥ੍ਯਾ ਕਰਕੇ ਮਾਨੋ ਸਚਾ (ਸੁਆਉ) ਪ੍ਰਯੋਜਨ ਇਹ ਹੈ॥੧॥

ਜੀਅ ਪ੍ਰਾਨ ਮੁਕਤਿ ਕੋ ਦਾਤਾ ਏਕਸ ਸਿਉ ਲਿਵ ਲਾਉ ॥

ਜੋ ਜੀਵੋਂ ਕੋ ਪ੍ਰਾਨ ਔਰ ਮੁਕਤੀ ਦਾਤਾ ਹੈ ਤਿਸ ਏਕ ਕੇ ਸਾਥ ਬ੍ਰਿਤੀ ਕੋ ਲਗਾਵੋ॥

ਕਹੁ ਨਾਨਕ ਤਾ ਕੀ ਸਰਣਾਈ ਦੇਤ ਸਗਲ ਅਪਿਆਉ ॥੨॥੫੩॥੭੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਮ ਤਿਸ ਵਾਹਿਗੁਰੂ ਕੀ ਸਰਨ ਹੈਂ ਜੋ ਸਰਬ ਕੋ (ਅਪਿਆਉ) ਭੋਜਨ ਦੇਤਾ ਹੈ॥੨॥੫੩॥੭੬॥

ਬੇਨਤੀ ਕਰਤੇ ਹੈਂ॥

ਸਾਰਗ ਮਹਲਾ ੫ ॥

ਹੋਤੀ ਨਹੀ ਕਵਨ ਕਛੁ ਕਰਣੀ ॥

ਇਹੈ ਓਟ ਪਾਈ ਮਿਲਿ ਸੰਤਹ ਗੋਪਾਲ ਏਕ ਕੀ ਸਰਣੀ ॥੧॥ ਰਹਾਉ ॥

ਮੈਂ ਕੌਨ ਗਿਨਤੀ ਮੈ ਹੂੰ ਕਿਉਂਕਿ ਮੇਰੇ ਸੇ ਕੁਛ ਸੁਭ ਕਰਣੀ ਨਹੀਂ ਹੋ ਸਕਤੀ ਹੈ ਅਬ ਸੰਤੋਂ ਕੋ ਮਿਲ ਕਰ ਇਹ ਓਟ ਪਾਈ ਹੈ ਕਿ ਏਕ ਗੋਪਾਲ ਕੀ ਸ਼ਰਣ ਲੈਣੀ ਸ੍ਰੇਸਟ ਹੈ॥

ਪੰਚ ਦੋਖ ਛਿਦ੍ਰ ਇਆ ਤਨ ਮਹਿ ਬਿਖੈ ਬਿਆਧਿ ਕੀ ਕਰਣੀ ॥

ਇਸ ਸਰੀਰ ਮੈਂ ਪੰਚ ਬਿਕਾਰ (ਦੋਖ) ਕਲੰਕ ਰੂਪ ਔ ਨੌ ਛਿਦ੍ਰ ਹੈਂ ਇਸੀ ਵਾਸਤੇ ਰੋਗ ਰੂਪ ਵਿਸ਼ਯੋਂ ਕੀ ਕਰਨੀ ਕਰਤਾ ਹੂੰ॥

ਆਸ ਅਪਾਰ ਦਿਨਸ ਗਣਿ ਰਾਖੇ ਗ੍ਰਸਤ ਜਾਤ ਬਲੁ ਜਰਣੀ ॥੧॥

ਆਸਾ ਤੋ (ਅਪਾਰ) ਬਹੁਤ ਹੈ ਅਰ ਕਾਲ ਨੇ ਦਿਨ ਗਿਣ ਰਖੇ ਹੈਂ ਔਰ (ਜਰਣੀ) ਬ੍ਰਿਧ ਅਵਸਥਾ ਸਰੀਰ ਕੇ ਬਲ ਕੋ ਗ੍ਰਸਤੀ ਜਾਤੀ ਹੈ॥੧॥

ਅਨਾਥਹ ਨਾਥ ਦਇਆਲ ਸੁਖ ਸਾਗਰ ਸਰਬ ਦੋਖ ਭੈ ਹਰਣੀ ॥

ਹੇ ਅਨਾਥੋਂ ਕੇ ਨਾਥ ਹੇ ਦਯਾਲ ਸੁਖੋਂ ਕੇ ਸਾਗਰ ਸਰਬ ਦੋਖ ਔਰ ਜਨਮਾਦਿ ਭੈ ਕੇ ਹਰਨੇ ਹਾਰੀ ਤੇਰੀ ਭਗਤੀ ਹੈ॥

ਮਨਿ ਬਾਂਛਤ ਚਿਤਵਤ ਨਾਨਕ ਦਾਸ ਪੇਖਿ ਜੀਵਾ ਪ੍ਰਭ ਚਰਣੀ ॥੨॥੫੪॥੭੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਮਨ ਬਾਂਛਤ ਫਲੁ ਏਹ ਚਿਤਵਤਾ ਹੂੰ ਹੇ ਪ੍ਰਭੂ ਜੋ ਸੰਤ ਜਨ ਤੇਰੀ ਚਰਣੀ ਲਗੇ ਹੈਂ ਮੈਂ ਤਿਨ ਕਾ ਦਰਸਨ ਦੇਖ ਕਰ ਜੀਵੌਂ ਭਾਵ ਸੰਤ ਸੰਗ ਬਖਸੀਏ॥੨॥੫੪॥੭੭॥

ਸਾਰਗ ਮਹਲਾ ੫ ॥

ਫੀਕੇ ਹਰਿ ਕੇ ਨਾਮ ਬਿਨੁ ਸਾਦ ॥

ਅੰਮ੍ਰਿਤ ਰਸੁ ਕੀਰਤਨੁ ਹਰਿ ਗਾਈਐ ਅਹਿਨਿਸਿ ਪੂਰਨ ਨਾਦ ॥੧॥ ਰਹਾਉ ॥

ਹਰੀ ਕੇ ਨਾਮ ਸੇ ਬਿਨਾ ਸਰਬ ਪਦਾਰਥੋਂ ਕੇ ਸ੍ਵਾਦ ਫੀਕੇ ਹੈਂ ਹਰੀਕਾ ਕੀਰਤਨ ਜੋ ਅੰਮ੍ਰਿਤ ਰਸ ਰੂਪ ਹੈ ਤਿਸ ਕੋ ਰਾਤ ਦਿਨ ਪੂਰਨ ਗੁਰਾਂ ਕੇ (ਨਾਦ) ਸਬਦ ਕਰਕੇ ਗਾਇਨ ਕਰੀਏ॥

ਸਿਮਰਤ ਸਾਂਤਿ ਮਹਾ ਸੁਖੁ ਪਾਈਐ ਮਿਟਿ ਜਾਹਿ ਸਗਲ ਬਿਖਾਦ ॥

ਪ੍ਰਮੇਸ੍ਵਰ ਕੋ ਸਿਮਰਤੇ ਹੂਏ ਸਾਂਤੀ ਔਰ ਮਹਾਂ ਸੁਖ ਕੋ ਪਾਈਐ ਹੈ ਔਰ ਸਰਬ (ਬਿਖਾਦ) ਸੋਕ ਜੀਵ ਕੇ ਨਸਟ ਹੋ ਜਾਤੇ ਹੈਂ॥

ਹਰਿ ਹਰਿ ਲਾਭੁ ਸਾਧਸੰਗਿ ਪਾਈਐ ਘਰਿ ਲੈ ਆਵਹੁ ਲਾਦਿ ॥੧॥

ਹਰਿ ਹਰਿ ਉਚਾਰਨ ਰੂਪ ਲਾਭ ਸੰਤੋਂ ਕੇ ਸੰਗ ਕਰ ਪ੍ਰਾਪਤਿ ਹੋਤਾ ਹੈ ਸੋ ਨਾਮ ਕੀ ਖੇਪ ਅੰਤਹਕਰਣ ਰੂਪੀ ਘਰ ਮੈਂ ਲਾਦ ਕਰ ਲੈ ਆਵਹੁ॥੧॥

ਸਭ ਤੇ ਊਚ ਊਚ ਤੇ ਊਚੋ ਅੰਤੁ ਨਹੀ ਮਰਜਾਦ ॥

ਹਰੀ ਕੈਸਾ ਹੈ? ਸਭ ਸੇ ਊਚੇ ਇੰਦ੍ਰਾਦਿਕ ਤਿਨਸੇ ਊਚੇ ਬ੍ਰਮਾਦਿਕੋਂ ਸੇ ਭੀ ਊਚਾ ਹੈ ਔਰ ਜਿਸਕੀ ਮ੍ਰਿਜਾਦਾ ਕਾ ਅੰਤ ਨਹੀਂ॥

ਬਰਨਿ ਨ ਸਾਕਉ ਨਾਨਕ ਮਹਿਮਾ ਪੇਖਿ ਰਹੇ ਬਿਸਮਾਦ ॥੨॥੫੫॥੭੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਮ ਤਿਸ ਕੀ ਮਹਿਮਾ ਕੋ ਬਰਨਨ ਨਹੀਂ ਕਰ ਸਕਤੇ ਦੇਖ ਕਰ ਅਸਚਰਜ ਹੋ ਰਹੇ ਹੈਂ॥੨॥੫੫॥੭੮॥ ਉਪਦੇਸ ਕਰਤੇ ਹੂਏ ਕਹਿਤੇ ਹੈਂ॥

ਸਾਰਗ ਮਹਲਾ ੫ ॥

ਆਇਓ ਸੁਨਨ ਪੜਨ ਕਉ ਬਾਣੀ ॥

ਨਾਮੁ ਵਿਸਾਰਿ ਲਗਹਿ ਅਨ ਲਾਲਚਿ ਬਿਰਥਾ ਜਨਮੁ ਪਰਾਣੀ ॥੧॥ ਰਹਾਉ ॥

ਹੇ ਜੀਵ ਤੂੰ ਪ੍ਰਮੇਸ੍ਵਰ ਸਬੰਧੀ ਬਾਨੀ ਸੁਨਣੇ ਪੜਨੇ ਕੇ ਵਾਸਤੇ ਸੰਸਾਰ ਮੈਂ ਆਯਾ ਹੈਂ ਜੋ (ਪਰਾਣੀ) ਜੀਵ ਨਾਮ ਕੋ ਬਿਸਾਰ ਕਰ ਔਰ ਲਾਲਚੋਂ ਮੈਂ ਲਾਗੇ ਹੈਂ ਤਿਨ ਕਾ ਜਨਮੁ ਬਜਰਥ ਹੈ॥

ਸਮਝੁ ਅਚੇਤ ਚੇਤਿ ਮਨ ਮੇਰੇ ਕਥੀ ਸੰਤਨ ਅਕਥ ਕਹਾਣੀ ॥

ਹੇ ਅਚੇਤ ਮੇਰੇ ਮਨ ਪਜਾਰੇ ਸਮਝ ਕਰਕੇ ਤਿਸ ਕੋ ਚੇਤ ਜਿਸ ਅਕਥ ਕੀ ਕਹਾਣੀ ਸੰਤੋਂ ਨੇ ਕਥਨ ਕਰੀ ਹੈ॥

ਲਾਭੁ ਲੈਹੁ ਹਰਿ ਰਿਦੈ ਅਰਾਧਹੁ ਛੁਟਕੈ ਆਵਣ ਜਾਣੀ ॥੧॥

ਤਨ ਕਰਕੇ ਭਗਤੀ ਕਾ ਲਾਭ ਲੇਵਹੁ ਅਰ ਮਨ ਕਰਕੇ ਹਰੀ ਕੋ ਰਿਦੇ ਮੈਂ ਧਿਆਵਨਾ ਕਰੋ ਤੌ ਤੁਮਾਰੀ ਆਵਣ ਜਾਣੀ ਛੂਟ ਜਾਵੇਗੀ॥੧॥

ਉਦਮੁ ਸਕਤਿ ਸਿਆਣਪ ਤੁਮ੍ਰੀ ਦੇਹਿ ਤ ਨਾਮੁ ਵਖਾਣੀ ॥

ਉਦਮ ਔਰ (ਸਕਤਿ) ਬਲ ਔਰ ਚਤਰਾਈ ਜੋ ਤੇਰੀ ਹੈ ਸੋ ਜੇਕਰ (ਦੇਹ) ਕਿਆ ਅਰਪਣ ਕਰ ਦੇਵੇ ਤੌ ਨਾਮ ਕੋ ਉਚਾਰਨ ਕਰਨੇ ਵਾਲਾ ਹੋਵੇਗਾ॥

ਸੇਈ ਭਗਤ ਭਗਤਿ ਸੇ ਲਾਗੇ ਨਾਨਕ ਜੋ ਪ੍ਰਭ ਭਾਣੀ ॥੨॥੫੬॥੭੯॥

ਵੋਹੀ ਭਗਤ ਹੈਂ ਜੋ ਭਗਤੀ ਮੈਂ ਲਾਗੇ ਹੂਏ ਜਾਨੀਤੇ ਹੈਂ ਜਿਨਕੀ ਭਗਤੀ ਪ੍ਰਭੂ ਕੋ ਭਾਣੀ ਹੈ॥੨॥੫੬॥੭੯॥

ਪੁਨਹ ਨਾਮ ਕਾ ਉਪਦੇਸ॥

ਸਾਰਗ ਮਹਲਾ ੫ ॥

ਧਨਵੰਤ ਨਾਮ ਕੇ ਵਣਜਾਰੇ ॥

ਸਾਂਝੀ ਕਰਹੁ ਨਾਮ ਧਨੁ ਖਾਟਹੁ ਗੁਰ ਕਾ ਸਬਦੁ ਵੀਚਾਰੇ ॥੧॥ ਰਹਾਉ ॥

ਜੋ ਨਾਮ ਕੇ ਵਣਜਾਰੇ ਸੰਤ ਜਨ ਨਾਮ ਧਨ ਕਰ ਧਨਾਢ ਹੈਂ ਹੇ ਭਾਈ ਤਿਨ ਕੇ ਸਾਥ ਸਾਂਝ ਕਰੋ ਔਰ ਨਾਮ ਧਨ ਕੋ ਖਾਟਹੁ ਔਰ ਗੁਰੋਂ ਕੇ ਸਬਦ ਕਾ ਵੀਚਾਰ ਕਰੋ॥

ਪੰਨਾ ੧੨੨੦

ਛੋਡਹੁ ਕਪਟੁ ਹੋਇ ਨਿਰਵੈਰਾ ਸੋ ਪ੍ਰਭੁ ਸੰਗਿ ਨਿਹਾਰੇ ॥

ਨਿਰਵੈਰ ਹੋ ਕਰ ਕਪਟ ਕੋ ਛੋਡ ਦੇਵੋ ਕਯੋਂਕਿ ਸੋ ਪ੍ਰਭੂ ਅੰਤਰਜਾਮੀ ਤੇਰੇ ਸੰਗ ਹੈ ਔਰ ਕਰਤਬੋਂ ਕੋ ਦੇਖਤਾ ਹੈ॥

ਸਚੁ ਧਨੁ ਵਣਜਹੁ ਸਚੁ ਧਨੁ ਸੰਚਹੁ ਕਬਹੂ ਨ ਆਵਹੁ ਹਾਰੇ ॥੧॥

ਸਚੇ ਨਾਮ ਕੋ (ਵਣਜਹੁ) ਦੇਹੋ ਲੇਹੋ ਅਰੁ ਨਾਮ ਕੋ ਹੀ ਸੰਚਹੁ ਰਿਦੇ ਮੈਂ ਧਾਰੋ ਫੇਰ ਤੁਮ ਸੰਸਾਰ ਜੂਏ ਮੈਂ ਕਬੀ ਹਾਰਕੇ ਨਹੀਂ ਆਵੋਗੇ ਭਾਵ ਜਨਮ ਕੋ ਜੀਤੋਗੇ॥੧॥

ਖਾਤ ਖਰਚਤ ਕਿਛੁ ਨਿਖੁਟਤ ਨਾਹੀ ਅਗਨਤ ਭਰੇ ਭੰਡਾਰੇ ॥

ਨਾਮ ਧਨ ਖਾਵਤੇ ਖਰਚਤੇ ਹੂਏ ਕੁਛ ਘਟਤਾ ਨਹੀਂ ਹੈ ਜਿਸ ਨਾਮ ਕੇ ਅਨਗਿਨਤ ਸੰਤੋਂ ਕੇ (ਭੰਡਾਰੇ) ਰਿਦੇ ਭਰੇ ਹੂਏ ਹੈਂ॥

ਕਹੁ ਨਾਨਕ ਸੋਭਾ ਸੰਗਿ ਜਾਵਹੁ ਪਾਰਬ੍ਰਹਮ ਕੈ ਦੁਆਰੇ ॥੨॥੫੭॥੮੦॥

ਸ੍ਰੀ ਗੁਰੂ ਜੀ ਕਹਿਤੇ ਹੈਂ ਇਸ ਪ੍ਰਕਾਰ ਧਨ ਕੋ ਖਾਇ ਖਰਚ ਕਰ ਪਾਰਬ੍ਰਹਮ ਕੇ ਦ੍ਵਾਰੇ ਪਰ ਸੋਭਾ ਕੇ ਸਹਿਤ ਜਾਵੋਗੇ॥੨॥੫੭॥੮੦॥ ਪ੍ਰਮੇਸ੍ਰ ਕੇ ਉਪਕਾਰ ਕਹਿ ਕਰ ਸਨਮੁਖ ਬੇਨਤੀ ਕਰਤੇ ਹੈਂ॥

ਸਾਰਗ ਮਹਲਾ ੫ ॥

ਪ੍ਰਭ ਜੀ ਮੋਹਿ ਕਵਨੁ ਅਨਾਥੁ ਬਿਚਾਰਾ ॥

ਕਵਨ ਮੂਲ ਤੇ ਮਾਨੁਖੁ ਕਰਿਆ ਇਹੁ ਪਰਤਾਪੁ ਤੁਹਾਰਾ ॥੧॥ ਰਹਾਉ ॥

ਹੇ ਪ੍ਰਭ ਜੀ ਮੈਂ ਕੌਨ ਬੇਚਾਰਾ ਅਨਾਥ ਜੀਵ ਹਾਂ ਭਾਵ ਮੈਂ ਕੁਛ ਭੀ ਸਾਮਰਥਾ ਨਹੀਂ ਰਖਤਾ ਕਿਸ ਮੂਲ ਸੇ ਅਰਥਾਤ ਰਕਤ ਬੀਰਜ ਮੈਲੇ ਪਾਨੀ ਸੇ ਇਹੁ ਮਾਨੁਖ ਸਰੀਰ ਸੁੰਦ੍ਰ ਬਨਾਇ ਦੀਆ ਹੈ ਇਹ ਸਭ ਪ੍ਰਤਾਪੁ ਆਪ ਕਾ ਹੀ ਹੈ॥

ਜੀਅ ਪ੍ਰਾਣ ਸਰਬ ਕੇ ਦਾਤੇ ਗੁਣ ਕਹੇ ਨ ਜਾਹਿ ਅਪਾਰਾ ॥

ਹੇ ਸਰਬ ਕੇ ਜੀਵ ਔ ਪ੍ਰਾਨੋਂ ਕੇ ਦਾਤੇ ਤੇਰੇ ਅਪਾਰ ਗੁਣ ਹੈਂ ਮੇਰੇ ਸੇ ਕਹੇ ਨਹੀਂ ਜਾਤੇ॥

ਸਭ ਕੇ ਪ੍ਰੀਤਮ ਸ੍ਰਬ ਪ੍ਰਤਿਪਾਲਕ ਸਰਬ ਘਟਾਂ ਆਧਾਰਾ ॥੧॥

ਸਭ ਕੇ ਪ੍ਰੀਤਮ ਹੋ ਔਰ ਸਰਬ ਕੀ ਪ੍ਰਤਿਪਾਲਾ ਕਰਨੇ ਹਾਰੇ ਹੋ ਔਰ ਸਰਬ ਜੀਵੋਂ ਕੇ ਆਸਰਾ ਰੂਪ ਹੋ॥੧॥

ਕੋਇ ਨ ਜਾਣੈ ਤੁਮਰੀ ਗਤਿ ਮਿਤਿ ਆਪਹਿ ਏਕ ਪਸਾਰਾ ॥

ਤੁਮਾਰੀ ਗਤੀ ਕੀ (ਮਿਤਿ) ਮ੍ਰਿਯਾਦਾ ਕੋ ਕੋਈ ਇਦੰ ਕਰਕੇ ਜਾਣ ਨਹੀਂ ਸਕਤਾ ਔਰ ਸਰਬ ਜੋ ਪਸਾਰਾ ਹੈ ਤਿਸ ਮੈਂ ਤੂੰ ਏਕ ਆਪ ਹੀ ਬਯਾਪਕ ਹੈਂ॥

ਸਾਧ ਨਾਵ ਬੈਠਾਵਹੁ ਨਾਨਕ ਭਵ ਸਾਗਰੁ ਪਾਰਿ ਉਤਾਰਾ ॥੨॥੫੮॥੮੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੇਰੇ ਕੋ ਸਤਿਸੰਗ ਰੂਪੀ ਨੌਕਾ ਪਰ ਬੈਠਾਵਹੁ ਜਿਸ ਕਰਕੇ ਸੰਸਾਰ ਸਮੁੰਦ੍ਰ ਤੇ ਪਾਰ ਉਤਾਰਾ ਹੋਵੈ॥੨॥੫੮॥੮੧॥

ਸਾਰਗ ਮਹਲਾ ੫ ॥

ਆਵੈ ਰਾਮ ਸਰਣਿ ਵਡਭਾਗੀ ॥

ਏਕਸ ਬਿਨੁ ਕਿਛੁ ਹੋਰੁ ਨ ਜਾਣੈ ਅਵਰਿ ਉਪਾਵ ਤਿਆਗੀ ॥੧॥ ਰਹਾਉ ॥

ਕੋਈ ਵਡਭਾਗੀ ਰਾਮ ਕੀ ਸਰਣ ਆਵਤਾ ਹੈ ਏਕ ਪਰਮੇਸ੍ਵਰ ਸੇ ਬਿਨਾ ਹੋਰ ਕਿਸੀ ਕੋ ਕੁਛ ਨਹੀਂ ਜਾਨਤਾ ਅਰ ਔਰ ਝੂਠੇ ਸਾਧਨੋਂ ਕਾ ਤਜਾਗੀ ਹੋਤਾ ਹੈ॥

ਮਨ ਬਚ ਕ੍ਰਮ ਆਰਾਧੈ ਹਰਿ ਹਰਿ ਸਾਧਸੰਗਿ ਸੁਖੁ ਪਾਇਆ ॥

ਪੁਨਹ ਮਨ ਬਾਣੀ ਕਰਮ ਕਰਕੇ ਹਰਿ ਹਰਿ ਨਾਮ ਕਾ ਅਰਾਧਨ ਕਰਤਾ ਹੈ ਅਰੁ ਸਤਸੰਗਤ ਕਰ ਤਿਸ ਨੇ ਸੁਖ ਪਾਯਾ ਹੈ॥

ਅਨਦ ਬਿਨੋਦ ਅਕਥ ਕਥਾ ਰਸੁ ਸਾਚੈ ਸਹਜਿ ਸਮਾਇਆ ॥੧॥

ਆਨੰਦ ਔਰ (ਬਿਨੋਦ) ਬਿਲਾਸ ਪੁਨਹ (ਅਕਥ) ਵਾਹਿਗੁਰੂ ਕੀ ਕਥਾ ਕਾ ਰਸੁ ਤਿਸੀ ਕੋ ਪ੍ਰਾਪਤਿ ਹੂਆ ਹੈ ਔਰ ਵਹੁ ਪੁਰਸ ਸਾਚੇ ਉਪਦੇਸ ਕਰ (ਸਹਜਿ) ਸ੍ਵਰੂਪ ਮੈਂ (ਸਮਾਇਆ) ਅਭੇਦ ਹੂਆ ਹੈ॥੧॥

ਕਰਿ ਕਿਰਪਾ ਜੋ ਅਪੁਨਾ ਕੀਨੋ ਤਾ ਕੀ ਊਤਮ ਬਾਣੀ ॥

ਵਾਹਿਗੁਰੂ ਨੇ ਅਪਨੀ ਕ੍ਰਿਪਾ ਕਰ ਕੇ ਜਿਸ ਕੋ ਆਪਣਾ ਕੀਆ ਹੈ ਤਿਸ ਕੀ (ਬਾਣੀ) ਸਿਖਯਾ ਭੀ ਉਤਮ ਹੋਈ ਹੈ॥

ਸਾਧਸੰਗਿ ਨਾਨਕ ਨਿਸਤਰੀਐ ਜੋ ਰਾਤੇ ਪ੍ਰਭ ਨਿਰਬਾਣੀ ॥੨॥੫੯॥੮੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ (ਨਿਰਬਾਣੀ) ਨਿਰਦੁਖ ਪ੍ਰਭੂ ਮੈਂ ਰਾਤੇ ਹੈਂ ਹੇ ਭਾਈ ਤਿਨ ਸਾਧੂਓਂ ਕੀ ਸੰਗਤ ਕਰਕੇ ਤਰੀਤਾ ਹੈ॥੨॥੫੯॥੮੨॥

ਸਾਰਗ ਮਹਲਾ ੫ ॥

ਜਾ ਤੇ ਸਾਧੂ ਸਰਣਿ ਗਹੀ ॥

(ਜਾਤੇ) ਜਬ ਸੇ ਸਾਧੂ ਕੀ ਸਰਣ ਪਕੜੀ ਹੈ॥

ਸਾਂਤਿ ਸਹਜੁ ਮਨਿ ਭਇਓ ਪ੍ਰਗਾਸਾ ਬਿਰਥਾ ਕਛੁ ਨ ਰਹੀ ॥੧॥ ਰਹਾਉ ॥

ਤਬਸੇ ਮੇਰੇ ਕੋ ਸਾਂਤੀ ਹੂਈ ਹੈ ਔਰ ਮਨ ਮੈਂ (ਸਹਜੁ) ਗਜਾਨ ਰੂਪ ਪ੍ਰਗਾਸ ਹੂਆ ਹੈ ਪੁਨਹ (ਬਿਰਥਾ) ਪੀੜਾ ਭੀ ਕੁਛ ਨਹੀਂ ਰਹੀ ਹੈ॥

ਹੋਹੁ ਕ੍ਰਿਪਾਲ ਨਾਮੁ ਦੇਹੁ ਅਪੁਨਾ ਬਿਨਤੀ ਏਹ ਕਹੀ ॥

ਕ੍ਰਿਪਾਲ ਹੋਵੋ ਅਰੁ ਅਪਨਾ ਨਾਮ ਦੇਵੋਂ ਮੈਂਨੇ ਏਹ ਬੇਨਤੀ ਕਹੀ ਥੀ॥

ਆਨ ਬਿਉਹਾਰ ਬਿਸਰੇ ਪ੍ਰਭ ਸਿਮਰਤ ਪਾਇਓ ਲਾਭੁ ਸਹੀ ॥੧॥

ਪ੍ਰਭੂ ਕੋ ਸਿਮਰਤੇ ਹੂਏ ਔਰ ਬਿਵਹਾਰ ਸਭ ਭੂਲ ਗਏ ਹੈਂ ਔਰ ਹਮਨੇ (ਸਹੀ) ਨਿਸਚੇ ਕਰਕੇ ਜਨਮ ਕਾ ਲਾਭ ਪਾਇ ਲੀਆ ਹੈ॥੧॥

ਜਹ ਤੇ ਉਪਜਿਓ ਤਹੀ ਸਮਾਨੋ ਸਾਈ ਬਸਤੁ ਅਹੀ ॥

ਜਹਾਂ ਸੇ ਜੀਵ ਉਤਪੰਨ ਹੂਆ ਥਾ ਭਾਵ ਆਪ ਕੋ ਭਿੰਨ ਮਾਨਾ ਥਾ ਤਿਸੀ ਮੈਂ ਸਮਾਯਾ ਹੈ ਕਯੋਂਕਿ ਪਹਲੇ ਭੀ ਸਾਈ ਆਤਮ ਵਸਤੂ ਸਾਰ ਰੂਪ ਥੀ॥

ਕਹੁ ਨਾਨਕ ਭਰਮੁ ਗੁਰਿ ਖੋਇਓ ਜੋਤੀ ਜੋਤਿ ਸਮਹੀ ॥੨॥੬੦॥੮੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਗੁਰੋਂ ਨੇ ਭਰਮ ਖੋਇ ਦੀਆ ਹੈ ਅਰੁ (ਜੋਤੀ) ਵਾਹਿਗੁਰੂ ਮੈਂ (ਜੋਤਿ) ਚੇਤਨਸਤਾ (ਸਮਹੀ) ਸਮਾਈ ਹੈ॥੨॥੬੦॥੮੩॥ ਉਪਦੇਸ ਕਰਤੇ ਹੂਏ ਕਹਿਤੇ ਹੈਂ॥

ਸਾਰਗ ਮਹਲਾ ੫ ॥

ਰਸਨਾ ਰਾਮ ਕੋ ਜਸੁ ਗਾਉ ॥

ਆਨ ਸੁਆਦ ਬਿਸਾਰਿ ਸਗਲੇ ਭਲੋ ਨਾਮ ਸੁਆਉ ॥੧॥ ਰਹਾਉ ॥

ਹੇ ਭਾਈ ਰਸਨਾ ਕਰਕੇ ਰਾਮ ਕੇ ਜਸ ਕੋ ਗਾਵਣਾ ਕਰੁ ਔਰ ਸ੍ਵਾਦ ਸਭ ਬਿਸਾਰ ਦੇਹ ਕਯੋਂਕਿ ਵਾਹਿਗੁਰੂ ਕੇ ਨਾਮ ਕਾ ਸ੍ਵਾਦ ਸਭ ਸੇ (ਭਲੋ) ਸ੍ਰੇਸ੍ਟ ਹੈ॥

ਚਰਨ ਕਮਲ ਬਸਾਇ ਹਿਰਦੈ ਏਕ ਸਿਉ ਲਿਵ ਲਾਉ ॥

ਹੇ ਭਾਈ ਹਰੀ ਕੇ ਚਰਨ ਕਮਲੋਂ ਕੋ ਹਿਰਦੇ ਮੈਂ ਬਸਾਇ ਕਰਕੇ ਏਕ ਪਰਮੇਸ੍ਵਰ ਮੈਂ ਬ੍ਰਿਤੀ ਕੋ ਲਗਾਉ॥

ਸਾਧਸੰਗਤਿ ਹੋਹਿ ਨਿਰਮਲੁ ਬਹੁੜਿ ਜੋਨਿ ਨ ਆਉ ॥੧॥

ਸੰਤੋਂ ਕੀ ਸੰਗਤ ਕਰ ਕੇ ਨਿਰਮਲ ਹੋਹੁ ਫੇਰ ਗਰਭ ਜੋਨੀ ਮੈਂ ਆਵਣਾ ਨਹੀਂ ਹੋਵੈਗਾ॥੧॥

ਜੀਉ ਪ੍ਰਾਨ ਅਧਾਰੁ ਤੇਰਾ ਤੂ ਨਿਥਾਵੇ ਥਾਉ ॥

ਸਾਸਿ ਸਾਸਿ ਸਮ੍ਹਾਲਿ ਹਰਿ ਹਰਿ ਨਾਨਕ ਸਦ ਬਲਿ ਜਾਉ ॥੨॥੬੧॥੮੪॥

ਮੇਰੇ ਜੀ ਅਰ ਪ੍ਰਾਣੋਂ ਕੋ ਤੇਰਾ ਆਸਰਾ ਹੈ ਤੂੰ ਨਿਥਾਵੈ ਜੀਵ ਕਾ ਥਾਉ ਹੈਂ ਹੇ ਹਰੀ ਸ੍ਵਾਸ ਸ੍ਵਾਸ ਹਰ ਪ੍ਰਕਾਰ ਮੈਂ ਤੇਰਾ ਸਮਾਲਣਾ ਕਰਾਂ ਸ੍ਰੀ ਗੁਰੂ ਜੀ ਕਹਿਤੇ ਹੈਂ ਸਦਾ ਆਪ ਕੇ ਉਪਰੋਂ ਬਲਿਹਾਰੇ ਜਾਤਾ ਹਾਂ॥੨॥੬੧॥੮੪॥

ਸਾਰਗ ਮਹਲਾ ੫ ॥

ਬੈਕੁੰਠ ਗੋਬਿੰਦ ਚਰਨ ਨਿਤ ਧਿਆਉ ॥

ਮੁਕਤਿ ਪਦਾਰਥੁ ਸਾਧੂ ਸੰਗਤਿ ਅੰਮ੍ਰਿਤੁ ਹਰਿ ਕਾ ਨਾਉ ॥੧॥ ਰਹਾਉ ॥

ਹੇ ਭਾਈ ਜੋ (ਬੈਕੁੰਠ) ਨਾਸ ਤੇ ਰਹਿਤ ਗੋਬਿੰਦ ਹੈ ਤਿਸ ਕੇ ਚਰਨ ਕਮਲੋਂ ਕੋ ਨਿਤਪ੍ਰਤਿ ਧਯਾਵਣਾ ਕਰੁ ਤਿਸ ਹਰੀ ਕਾ ਅੰਮ੍ਰਿਤ ਰੂਪ ਨਾਮ ਔਰ ਮੁਕਤੀ ਰੂਪ ਜੋ ਪਦਾਰਥ ਹੈ ਇਹ ਸੰਤੋਂ ਕੀ ਸੰਗਤਿ ਕਰ ਪ੍ਰਾਪਤਿ ਹੋਤੇ ਹੈਂ॥

ਊਤਮ ਕਥਾ ਸੁਣੀਜੈ ਸ੍ਰਵਣੀ ਮਇਆ ਕਰਹੁ ਭਗਵਾਨ ॥

ਕਾਨੋਂ ਕਰ ਕੇ ਹਰੀ ਕੀ ਊਤਮ ਕਥਾ ਕੋ ਸ੍ਰਵਨ ਕਰੀਏ ਤਬ ਭਗਵਾਨ (ਮਾਇਆ) ਕ੍ਰਿਪਾ (ਕਰਹੁ) ਕਰਤਾ ਹੈ॥

ਆਵਤ ਜਾਤ ਦੋਊ ਪਖ ਪੂਰਨ ਪਾਈਐ ਸੁਖ ਬਿਸ੍ਰਾਮ ॥੧॥

ਜੰਮਣ ਔਰ ਮਰਣ ਰੂਪ ਏਹ ਦੋਨੋਂ ਪਖ ਪੂਰਨ ਅਰਥਾਤ ਸਮਾਪਤ ਹੋ ਜਾਤੇ ਹੈਂ ਔਰ ਸੁਖ ਸ੍ਵਰੂਪ ਮੈਂ ਇਸਥਿਤੀ ਪਾਈਤੀ ਹੈ॥੧॥

ਪੰਨਾ ੧੨੨੧

ਸੋਧਤ ਸੋਧਤ ਤਤੁ ਬੀਚਾਰਿਓ ਭਗਤਿ ਸਰੇਸਟ ਪੂਰੀ ॥

ਸ਼ਾਸਤ੍ਰੋਂ ਕੋ ਸੋਧਕੇ ਔਰ ਬੇਦੋਂ ਕੋ ਭੀ ਸੋਧ ਕਰ ਏਹੀ ਸਿਧਾਂਤ ਬੀਚਾਰਾ ਹੈ ਕਿ ਸੰਸਾਰ ਮੈਂ ਪੂਰੀ ਸ੍ਰੇਸ਼ਟ ਭਗਤੀ ਹੈ॥

ਕਹੁ ਨਾਨਕ ਇਕ ਰਾਮ ਨਾਮ ਬਿਨੁ ਅਵਰ ਸਗਲ ਬਿਧਿ ਊਰੀ ॥੨॥੬੨॥੮੫॥

ਸ੍ਰੀਗੁਰੂ ਜੀ ਕਹਿਤੇ ਹੈਂ ਇਕ ਰਾਮ ਨਾਮ ਸੇ ਬਿਨਾਂ ਔਰ ਜਿਤਨੀਆਂ ਬਿਧੀਆਂ ਭਾਵ ਪ੍ਰਾਪਤੀ ਕੇ ਉਪਾਵ ਔ ਸਾਧਨ ਹੈ ਸਭ (ਊਰੀ) ਖਾਲੀ ਹੈ॥੨॥੬੨॥੮੫॥ ਉਪਦੇਸ਼॥

ਸਾਰਗ ਮਹਲਾ ੫ ॥

ਸਾਚੇ ਸਤਿਗੁਰੂ ਦਾਤਾਰਾ ॥

ਦਰਸਨੁ ਦੇਖਿ ਸਗਲ ਦੁਖ ਨਾਸਹਿ ਚਰਨ ਕਮਲ ਬਲਿਹਾਰਾ ॥੧॥ ਰਹਾਉ ॥

ਸੰਸਾਰ ਮੈਂ ਸਚੇ ਦਾਤਾਰ ਸਤਿਗੁਰੂ ਹੀ ਹੈਂ॥ ਜਿਨਕੇ ਦਰਸਨ ਕਰਨੇ ਸੇ ਸਭੀ ਦੂਖ ਨਸ਼ਟ ਹੋ ਜਾਤੇ ਹੈਂ ਤਿਨ ਕੇ ਚਰਣ ਕਮਲੋਂ ਪਰ ਬਲਿਹਾਰਨੇ ਜਾਤਾ ਹੂੰ॥

ਸਤਿ ਪਰਮੇਸਰੁ ਸਤਿ ਸਾਧ ਜਨ ਨਿਹਚਲੁ ਹਰਿ ਕਾ ਨਾਉ ॥

ਪਰਮੇਸ੍ਵਰ ਸਤ ਹੈ ਔਰ ਸੰਤ ਜਨ ਭੀ ਸਤ ਹੈਂ ਔਰ ਹਰੀ ਕਾ ਨਾਮ ਭੀ ਸਦਾ ਅਚਲ ਹੈ॥

ਭਗਤਿ ਭਾਵਨੀ ਪਾਰਬ੍ਰਹਮ ਕੀ ਅਬਿਨਾਸੀ ਗੁਣ ਗਾਉ ॥੧॥

ਹੇ ਭਾਈ ਪਾਰਬ੍ਰਹਮ ਅਬਨਾਸੀ ਕੀ ਪ੍ਰੇਮਾਭਗਤੀ ਕਰ ਤਿਸੀ ਕੇ ਗੁਣੋਂ ਕੋ ਗਾਉ॥੧॥

ਅਗਮੁ ਅਗੋਚਰੁ ਮਿਤਿ ਨਹੀ ਪਾਈਐ ਸਗਲ ਘਟਾ ਆਧਾਰੁ ॥

ਅਗਮ ਅਗੋਚਰ ਕੀ (ਮਿਤਿ) ਮਿਰਯਾਦਾ ਪਾਈ ਨਹੀਂ ਜਾਤੀ ਔਰ ਸਰਬ ਘਟੋਂ ਕਾ ਅਧਾਰ ਰੂਪ ਹੈ॥

ਨਾਨਕ ਵਾਹੁ ਵਾਹੁ ਕਹੁ ਤਾ ਕਉ ਜਾ ਕਾ ਅੰਤੁ ਨ ਪਾਰੁ ॥੨॥੬੩॥੮੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਪਰਮੇਸ੍ਵਰ ਕੋ ਵਾਹੁ ਵਾਹੁ ਕਰਕੇ ਕਥਨ ਕਰੋ ਜਿਸਕੇ ਅੰਤ ਕਾ ਕੁਝ ਪਾਰਾਵਾਰ ਨਹੀਂ ਹੈ॥੨॥੬੩॥੮੬॥

ਸਾਰਗ ਮਹਲਾ ੫ ॥

ਗੁਰ ਕੇ ਚਰਨ ਬਸੇ ਮਨ ਮੇਰੈ ॥

ਪੂਰਿ ਰਹਿਓ ਠਾਕੁਰੁ ਸਭ ਥਾਈ ਨਿਕਟਿ ਬਸੈ ਸਭ ਨੇਰੈ ॥੧॥ ਰਹਾਉ ॥

ਗੁਰੋਂ ਕੇ ਚਰਨ ਮੇਰੇ ਮਨ ਮੈਂ ਬਸੇ ਹੈਂ ਅਰ ਠਾਕੁਰ ਜੋ ਸਰਬ ਅਸਥਾਨੋਂ ਮੈਂ ਪੂਰਨ ਹੋ ਰਿਹਾ ਹੈ ਤਿਸ ਕੋ ਸਭ ਸੇ ਨਿਕਟ ਸੇ ਨਿਕਟ ਬਸ ਰਹਾ ਜਾਨਤਾ ਹੂੰ ਭਾਵ ਇੰਦ੍ਰਜ ਮਮਤਾ ਕਾ ਵਿਸ਼ਯ ਹੈ ਆਤਮਾ ਅਹੰਤਾ ਕਾ ਵਿਸ਼ਯ ਹੈ॥

ਬੰਧਨ ਤੋਰਿ ਰਾਮ ਲਿਵ ਲਾਈ ਸੰਤਸੰਗਿ ਬਨਿ ਆਈ ॥

ਸੰਸਾਰ ਬੰਧਨੋਂ ਕੋ ਤੋੜ ਕਰਕੇ ਰਾਮ ਮੈਂ ਬਿਰਤੀ ਲਗਾਈ ਹੈ ਔਰ ਸੰਤੋਂ ਕੇ ਸਾਥ ਹਮਾਰੀ ਪ੍ਰੀਤ ਬਨ ਆਈ ਹੈ॥

ਜਨਮੁ ਪਦਾਰਥੁ ਭਇਓ ਪੁਨੀਤਾ ਇਛਾ ਸਗਲ ਪੁਜਾਈ ॥੧॥

ਜਨਮ ਰੂਪ ਪਦਾਰਥ ਕਾ ਲਾਭ ਪ੍ਰਾਪਤ ਹੂਆ ਹੈ ਔਰ ਮਨ ਪਵਿਤਰ ਹੂਆ ਹੈ ਔਰ ਗੁਰੋਂ ਨੇ ਹਮਾਰੀ ਸਭ ਇਛਾ (ਪੁਜਾਈ) ਪੂਰਨ ਕਰੀ ਹੈ॥੧॥

ਜਾ ਕਉ ਕ੍ਰਿਪਾ ਕਰਹੁ ਪ੍ਰਭ ਮੇਰੇ ਸੋ ਹਰਿ ਕਾ ਜਸੁ ਗਾਵੈ ॥

ਜਿਸਕੋ ਹੇ ਮੇਰੇ ਹਰੀ ਪ੍ਰਭੂ ਆਪ ਕਿਰਪਾ ਕਰਤੇ ਹੋ ਸੋ ਪੁਰਸ਼ ਆਪਕੇ ਜਸ ਕੋ ਗਾਵਤਾ ਹੈ॥

ਆਠ ਪਹਰ ਗੋਬਿੰਦ ਗੁਨ ਗਾਵੈ ਜਨੁ ਨਾਨਕੁ ਸਦ ਬਲਿ ਜਾਵੈ ॥੨॥੬੪॥੮੭॥

ਹੇ ਗੋਬਿੰਦ ਆਪਕੇ ਗੁਨੋਂ ਕੋ ਵਹੁ ਆਠੋ ਪਹਿਰ ਗਾਵਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਸਦਾ ਬਲਿਹਾਰਨੇ ਜਾਤਾ ਹੈ॥੨॥੬੪॥੮੭॥

ਸਾਰਗ ਮਹਲਾ ੫ ॥

ਜੀਵਨੁ ਤਉ ਗਨੀਐ ਹਰਿ ਪੇਖਾ ॥

ਕਰਹੁ ਕ੍ਰਿਪਾ ਪ੍ਰੀਤਮ ਮਨਮੋਹਨ ਫੋਰਿ ਭਰਮ ਕੀ ਰੇਖਾ ॥੧॥ ਰਹਾਉ ॥

ਹੇ ਹਰੀ ਏਹ ਜੀਵਨ ਸਫਲ ਤੌ ਗਨੀਏ ਜੌ ਆਪਕੋ (ਪੇਖਾ) ਦੇਖਨਾ ਕਰੇ ਹੇ ਪ੍ਰੀਤਮ ਮੋਹਨੇ ਵਾਲੇ ਹਰੀ ਮੇਰੇ ਪਰ ਕਿਰਪਾ ਦ੍ਰਿਸ਼ਟੀ ਕਰੀਏ ਔਰ ਭਰਮ ਕੀ (ਰੇਖਾ) ਲਕੀਰ ਫੋੜ ਦੀਜੀਏ॥

ਕਹਤ ਸੁਨਤ ਕਿਛੁ ਸਾਂਤਿ ਨ ਉਪਜਤ ਬਿਨੁ ਬਿਸਾਸ ਕਿਆ ਸੇਖਾਂ ॥

ਕਹਿਣੇ ਸੁਨਣੇ ਕਰ ਕੁਛ ਸਾਂਤੀ ਉਤਪਤਿ ਨਹੀਂ ਹੋਤੀ ਔਰ ਬਿਨਾਂ (ਬਿਸਾਸ) ਨਿਸਚੇ ਕੇ (ਸੇਖਾਂ) ਸੰਪੂਰਨ ਕਰਮੋਂ ਕੋ ਕਰਨੇ ਸੇ ਕਯਾ ਹੋਤਾ ਹੈ॥

ਪ੍ਰਭੂ ਤਿਆਗਿ ਆਨ ਜੋ ਚਾਹਤ ਤਾ ਕੈ ਮੁਖਿ ਲਾਗੈ ਕਾਲੇਖਾ ॥੧॥

ਹੇ ਪ੍ਰਭੂ ਜੋ ਆਪ ਕੋ ਤਯਾਗ ਕਰਕੇ ਔਰ ਕੋ ਚਾਹਤਾ ਹੈ ਤਿਸ ਕੇ ਮੁਖ ਪਰ ਕਾਲਖ ਲਾਗੇ ਹੈਂ॥੧॥

ਜਾ ਕੈ ਰਾਸਿ ਸਰਬ ਸੁਖ ਸੁਆਮੀ ਆਨ ਨ ਮਾਨਤ ਭੇਖਾ ॥

ਹੇ ਸ੍ਵਾਮੀ ਜਿਸਕੇ ਰਿਦੇ ਮੈਂ ਸਰਬ ਸੁਖੋਂ ਕੀ ਪੂੰਜੀ ਆਪ ਕਾ ਨਾਮੁ ਵਾ ਧਯਾਨੁ ਹੈ ਵਹੁ ਔਰ ਪਾਖੰਡ ਭੇਖੋਂ ਕੋ ਨਹੀਂ ਮਾਨਤਾ ਹੈ॥

ਨਾਨਕ ਦਰਸ ਮਗਨ ਮਨੁ ਮੋਹਿਓ ਪੂਰਨ ਅਰਥ ਬਿਸੇਖਾ ॥੨॥੬੫॥੮੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਹਰੀ ਜਿਸਕਾ ਮਨੁ ਆਪ ਕੇ ਦਰਸਨ ਨੇ ਮੋਹਿਆ ਹੈ ਵਹੁ ਦਰਸਨ ਮੈਂ ਮਗਨ ਰਹਿਤਾ ਹੈ ਔਰ ਉਨ ਕੇ (ਬਿਸੇਖਾ) ਵਿਸੇਸ ਕਰਕੇ ਸਭੀ ਅਰਥ ਮਨੋਰਥ ਪੂਰਨ ਹੁਏ ਹੈਂ॥੨॥੬੫॥੮੮॥

ਰਾਮ ਨਾਮ ਸਿਮਰਨੇ ਕਾ ਫਲ ਦਿਖਾਵਤੇ ਹੁਏ ਕਹਿਤੇ ਹੈਂ॥

ਸਾਰਗ ਮਹਲਾ ੫ ॥

ਸਿਮਰਨ ਰਾਮ ਕੋ ਇਕੁ ਨਾਮ ॥

ਕਲਮਲ ਦਗਧ ਹੋਹਿ ਖਿਨ ਅੰਤਰਿ ਕੋਟਿ ਦਾਨ ਇਸਨਾਨ ॥੧॥ ਰਹਾਉ ॥

ਹੇ ਭਾਈ ਇਕ ਰਾਮ ਕੇ ਨਾਮ ਕੋ ਸਿਮਰਨੇ ਕਰਕੇ ਕੀਏ ਹੁਏ (ਕਲਮਲ) ਪਾਪ ਇਕ ਖਿਨ ਬੀਚ ਦਗਧ ਹੋ ਜਾਤੇ ਹੈਂ ਔਰ ਕ੍ਰੋੜੋਂ ਦਾਨ ਔ ਇਸਨਾਨ ਕਰਨੇ ਕਾ ਫਲ ਪ੍ਰਾਪਤਿ ਹੋਤਾ ਹੈ॥

ਆਨ ਜੰਜਾਰ ਬ੍ਰਿਥਾ ਸ੍ਰਮੁ ਘਾਲਤ ਬਿਨੁ ਹਰਿ ਫੋਕਟ ਗਿਆਨ ॥

(ਆਨ) ਔਰ ਜੋ ਮਾਯਾ ਕੇ ਜੰਜਾਲ ਹੈਂ ਤਿਨ ਕੇ ਵਾਸਤੇ ਬਯਰਥ ਕਸਟ ਕੋ ਪਾਵਤਾ ਹੈ ਔਰ ਹਰੀ ਕੀ ਪ੍ਰੀਤ ਸੇ ਬਿਨਾ ਗਯਾਨ ਕਥਨੁ ਕਰਨਾ ਭੀ (ਫੋਕਟ) ਨਿਸਫਲ ਹੈ॥

ਜਨਮ ਮਰਨ ਸੰਕਟ ਤੇ ਛੂਟੈ ਜਗਦੀਸ ਭਜਨ ਸੁਖ ਧਿਆਨ ॥੧॥

ਜਗਦੀਸ ਕੇ ਭਜਨ ਔ ਧਯਾਨ ਸੇ ਜੀਵ ਜਨਮ ਮਰਨ ਕੇ ਸੰਕਟ ਸੇ ਛੂਟ ਜਾਤਾ ਹੈ ਅਰ ਸੁਖ ਪ੍ਰਾਪਤਿ ਹੋਤਾ ਹੈ॥੧॥

ਤੇਰੀ ਸਰਨਿ ਪੂਰਨ ਸੁਖ ਸਾਗਰ ਕਰਿ ਕਿਰਪਾ ਦੇਵਹੁ ਦਾਨ ॥

ਔਰ ਐਸੇ ਬੇਨਤੀ ਕਰੇ ਹੇ ਪੂਰਨ ਹੇ ਸੁਖੋਂ ਕੇ ਸਮੁੰਦ੍ਰ ਮੈਂ ਆਪ ਕੀ ਸਰਣ ਹੂੰ ਕ੍ਰਿਪਾ ਕਰਕੇ ਮੇਰੇ ਕੋ ਏਹ ਦਾਨ ਦੀਜੀਏ॥

ਸਿਮਰਿ ਸਿਮਰਿ ਨਾਨਕ ਪ੍ਰਭ ਜੀਵੈ ਬਿਨਸਿ ਜਾਇ ਅਭਿਮਾਨ ॥੨॥੬੬॥੮੯॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੇਰਾ ਮਨ ਤੇਰੇ ਨਾਮ ਕੋ (ਸਿਮਰਿ ਸਿਮਰਿ) ਜਪ ਜਪ ਕਰ ਜੀਵਨਾ ਕਰੇ ਔਰ ਅਭਿਮਾਨ ਨਿਬ੍ਰਿਤਿ ਹੋ ਜਾਵੇ॥੨॥੬੬॥੮੯॥

ਸਾਰਗ ਮਹਲਾ ੫ ॥

ਧੂਰਤੁ ਸੋਈ ਜਿ ਧੁਰ ਕਉ ਲਾਗੈ ॥

ਸੋਈ ਧੁਰੰਧਰੁ ਸੋਈ ਬਸੁੰਧਰੁ ਹਰਿ ਏਕ ਪ੍ਰੇਮ ਰਸ ਪਾਗੈ ॥੧॥ ਰਹਾਉ ॥

(ਧੂਰਤੁ) ਭਸਮ ਧਾਰੀ ਵਾ ਚਤਰ ਸੋਈ ਪੁਰਸ ਹੈ ਜੋ (ਧੁਰ) ਆਦ ਰੂਪ ਪਰਮੇਸ੍ਵਰ ਕੇ ਸਿਮਰਨ ਮੈਂ ਲਾਗਤਾ ਹੈ ਸੋਈ (ਧੁਰੰਧਰੁ) ਧੂਰੀ ਕੇ ਧਾਰਨੇ ਵਾਲਾ ਅਰ ਸੋਈ ਬਸਤ੍ਰੂੰ ਕੇ ਧਾਰਨੇ ਵਾਲਾ ਸ੍ਰੇਸਟ ਹੈ ਜੋ ਏਕ ਹਰੀ ਕੇ ਪ੍ਰੇਮ ਰਸ ਮੈਂ (ਪਾਗੈ) ਖਚਤ ਹੋਵੇ ਹੈ॥

ਬਲਬੰਚ ਕਰੈ ਨ ਜਾਨੈ ਲਾਭੈ ਸੋ ਧੂਰਤੁ ਨਹੀ ਮੂੜ੍ਹਾ ॥

ਜੋ ਬਲ ਕਰ ਖੋਸਨਾ ਔਰ (ਬੰਚ) ਠਗਨਾ ਕਰਤਾ ਹੈ ਔਰ ਲਾਭ ਵਾਲੀ ਨਾਮ ਵਸਤੂ ਕੋ ਨਹੀਂ ਜਾਨਤਾ ਹੈ ਸੋ (ਧੂਰਤੁ) ਚਤਰ ਨਹੀਂ ਹੈ ਮੂੜ ਹੈ ਵਾ ਸੋ ਮੂਰਖੁ ਨਾਗਾ ਨਹੀਂ॥

ਸੁਆਰਥੁ ਤਿਆਗਿ ਅਸਾਰਥਿ ਰਚਿਓ ਨਹ ਸਿਮਰੈ ਪ੍ਰਭੁ ਰੂੜਾ ॥੧॥

ਸ੍ਵਾਰਥ ਮੋਖ ਕੋ ਤਜਾਗ ਕੇ ਅਸਥਾਨ ਬੰਧਨ ਰੂਪ ਕਰਮੋਂ ਮੈਂ ਰਚਾ ਹੂਆ ਹੈ ਔਰ ਪ੍ਰਭੂ ਜੋ (ਰੂੜਾ) ਸੁੰਦਰ ਹੈ ਤਿਸ ਕੋ ਨਹੀਂ ਸਿਮਰਤਾ ਹੈ॥੧॥

ਸੋਈ ਚਤੁਰੁ ਸਿਆਣਾ ਪੰਡਿਤੁ ਸੋ ਸੂਰਾ ਸੋ ਦਾਨਾਂ ॥

ਸੋਈ ਬਾਣੀ ਕਾ ਚਤਰ ਅਰੁ ਬੁਧੀ ਕਾ ਸਿਆਣਾ ਔਰ ਪੰਡਤ ਸਾਸਤ੍ਰਗਯ ਔ ਸੋਈ ਸੂਰਮਾ ਹੈ ਔਰ ਵਹੀ ਪੁਰਸ (ਦਾਨਾ) ਜਾਨਣੇ ਵਾਲਾ ਹੈ॥

ਸਾਧਸੰਗਿ ਜਿਨਿ ਹਰਿ ਹਰਿ ਜਪਿਓ ਨਾਨਕ ਸੋ ਪਰਵਾਨਾ ॥੨॥੬੭॥੯੦॥

ਸੰਤੋਂ ਕੇ ਸੰਗ ਕਰਕੇ ਜਿਸਨੇ ਹਰਿ ਹਰਿ ਨਾਮ ਕੋ ਜਪਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਸੋਈ ਪੁਰਸ਼ ਦਰਗਾਹ ਮੈਂ ਪਰਵਾਨ ਹੂਆ ਹੈ॥੨॥੬੭॥੯੦॥ ਦ੍ਰਿਸ਼ਟਾਂਤੋਂ ਕਰ ਸੰਤ ਜਨੋਂ ਕੀ ਉਸਤਤੀ ਕਰਤੇ ਹੈਂ॥

ਪੰਨਾ ੧੨੨੨

ਸਾਰਗ ਮਹਲਾ ੫ ॥

ਹਰਿ ਹਰਿ ਸੰਤ ਜਨਾ ਕੀ ਜੀਵਨਿ ॥

ਬਿਖੈ ਰਸ ਭੋਗ ਅੰਮ੍ਰਿਤ ਸੁਖ ਸਾਗਰ ਰਾਮ ਨਾਮ ਰਸੁ ਪੀਵਨਿ ॥੧॥ ਰਹਾਉ ॥

ਹਰੀ ਕਾ ਨਾਮੁ ਸੰਤ ਜਨੋਂ ਕਾ ਜੀਵਨ ਬੂਟੀ ਅਰਥਾਤ ਪ੍ਰਾਣ ਹੈ ਬਿਖੇ ਰਸੋਂ ਕੇ ਭੋਗੋਂ ਕੋ ਤਿਆਗ ਕਰ ਰਸੋਂ ਮੈਂ ਜੋ ਅੰਮ੍ਰਿਤ ਰਸ ਸੁਖੋਂ ਕਾ ਸਾਗਰ ਰਾਮ ਨਾਮ ਹੈ ਤਿਸ ਕੋ ਪੀਵਣਾ ਕਰ ਰਹੇ ਹੈਂ॥

ਸੰਚਨਿ ਰਾਮ ਨਾਮ ਧਨੁ ਰਤਨਾ ਮਨ ਤਨ ਭੀਤਰਿ ਸੀਵਨਿ ॥

ਰਤਨ ਰੂਪ ਰਾਮ ਨਾਮ ਧਨ ਕੋ ਸੰਚਨ ਕਰਤੇ ਹੈਂ ਮਾਨੋਂ ਤਿਨੋਂ ਨੇ ਮਨ ਤਨਕੇ ਵਿਖੇ ਸੀਵਣਾ ਕੀਆ ਹੈ ਭਾਵ ਨਿਰੰਤ੍ਰ ਜਪਤੇ ਹੈਂ॥

ਹਰਿ ਰੰਗ ਰਾਂਗ ਭਏ ਮਨ ਲਾਲਾ ਰਾਮ ਨਾਮ ਰਸ ਖੀਵਨਿ ॥੧॥

ਹਰੀ ਕੇ ਰੰਗ ਮੈਂ ਰੰਗੇ ਹੂਏ ਮਨ ਤਨ ਕਰ ਲਾਲ ਹੋ ਰਹੇ ਹੈਂ ਔਰ ਰਾਮ ਨਾਮ ਰਸ ਮੈਂ (ਖੀਵਨਿ) ਮਸਤ ਹੋ ਰਹੇ ਹੈਂ॥੧॥

ਜਿਉ ਮੀਨਾ ਜਲ ਸਿਉ ਉਰਝਾਨੋ ਰਾਮ ਨਾਮ ਸੰਗਿ ਲੀਵਨਿ ॥

ਇਸ ਪਰਕਾਰ ਜਲ ਕੇ ਸਾਥ ਮੀਨ ਉਰਝ ਰਹਿਤਾ ਹੈ ਇਸੀ ਪਰਕਾਰ ਸੰਤ ਜਨ ਰਾਮ ਨਾਮ ਕੇ ਸਾਥ ਲੀਨ ਰਹਿਤੇ ਹੈਂ॥

ਨਾਨਕ ਸੰਤ ਚਾਤ੍ਰਿਕ ਕੀ ਨਿਆਈ ਹਰਿ ਬੂੰਦ ਪਾਨ ਸੁਖ ਥੀਵਨਿ ॥੨॥੬੮॥੯੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੰਤ ਜਨ ਪਪੀਹੇ ਕੀ ਨਿਆਈਂ ਹਰੀ ਨਾਮ ਬੂੰਦ ਕੋ ਪਾਨ ਕਰਕੇ ਸੁਖੀ ਹੋਤੇ ਹੈਂ॥੨॥੬੫॥੯੧॥

ਸਾਰਗ ਮਹਲਾ ੫ ॥

ਹਰਿ ਕੇ ਨਾਮਹੀਨ ਬੇਤਾਲ ॥

ਜੇਤਾ ਕਰਨ ਕਰਾਵਨ ਤੇਤਾ ਸਭਿ ਬੰਧਨ ਜੰਜਾਲ ॥੧॥ ਰਹਾਉ ॥

ਜੋ ਪੁਰਸ਼ ਹਰੀ ਕੇ ਨਾਮ ਸੇ (ਹੀਨ) ਰਹਿਤ ਹੈ ਵਹੁ (ਬੇਤਾਲ) ਭੂਤਨਾ ਹੈ ਜਿਤਨਾ ਉਸ ਕਾ (ਜੰਜਾਲ) ਧੰਧਾ ਕਰਨਾ ਕਰਾਵਨਾ ਹੈ ਤਿਤਨਾ ਸਭ ਬੰਧਨ ਹੀ ਹੈ॥

ਬਿਨੁ ਪ੍ਰਭ ਸੇਵ ਕਰਤ ਅਨ ਸੇਵਾ ਬਿਰਥਾ ਕਾਟੈ ਕਾਲ ॥

ਪ੍ਰਭੂ ਕੀ ਸੇਵਾ ਸੇ ਬਿਨਾ ਜੋ ਔਰ ਕੀ ਸੇਵਾ ਕਰਤਾ ਹੈ ਸੋ ਬਿਅਰਥ ਹੀ ਸਮੇਂ ਕੋ ਗਵਾਵਤਾ ਹੈ॥

ਜਬ ਜਮੁ ਆਇ ਸੰਘਾਰੈ ਪ੍ਰਾਨੀ ਤਬ ਤੁਮਰੋ ਕਉਨੁ ਹਵਾਲ ॥੧॥

ਹੇ (ਪ੍ਰਾਨੀ) ਜੀਵ ਜਬ ਤੇਰੇ ਕੋ ਜਮ ਆਨ ਕਰ ਸੰਘਾਰੇਗਾ ਤਬ ਤੁਮਾਰਾ ਕਿਆ ਹਵਾਲ ਹੋਵੇਗਾ ਭਾਵ ਹਛਾ ਨਹੀਂ ਹੋਵੇਗਾ॥੧॥

ਰਾਖਿ ਲੇਹੁ ਦਾਸ ਅਪੁਨੇ ਕਉ ਸਦਾ ਸਦਾ ਕਿਰਪਾਲ ॥

ਐਸੇ ਬੇਨਤੀ ਕਰੇ॥ ਜੋ ਹੇ ਸਦਾ ਸਦਾ ਕਿਰਪਾਲ ਵਾਹਿਗੁਰੂ ਮੈਂ ਆਪਕਾ ਦਾਸ ਹੂੰ ਮੇਰੇ ਕੋ ਰਾਖ ਲੇਹੋ॥

ਸੁਖ ਨਿਧਾਨ ਨਾਨਕ ਪ੍ਰਭੁ ਮੇਰਾ ਸਾਧਸੰਗਿ ਧਨ ਮਾਲ ॥੨॥੬੯॥੯੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਮੇਰਾ ਪ੍ਰਭੂ ਸੁਖੋਂ ਕਾ ਖਜਾਨਾ ਤੂੰ ਹੈਂ ਔਰ ਸਾਧ ਸੰਗਤ ਕਾ ਧਨ ਮਾਲ ਭੀ ਤੂੰ ਹੀ ਹੈਂ॥੨॥੬੯॥੯੨॥ ਸੰਤੋਂ ਕੇ ਅਚਾਰ ਕਹਿਤੇ ਹੂਏ ਪਰਮੇਸਰ ਆਗੇ ਬੇਨਤੀ ਕਰਤੇ ਹੈਂ॥

ਸਾਰਗ ਮਹਲਾ ੫ ॥

ਮਨਿ ਤਨਿ ਰਾਮ ਕੋ ਬਿਉਹਾਰੁ ॥

ਪ੍ਰੇਮ ਭਗਤਿ ਗੁਨ ਗਾਵਨ ਗੀਧੇ ਪੋਹਤ ਨਹ ਸੰਸਾਰੁ ॥੧॥ ਰਹਾਉ ॥

ਸੰਤ ਜਨ ਮਨ ਤਨ ਕਰਕੇ ਰਾਮ ਨਾਮ ਕਾ ਬਿਉਹਾਰ ਕਰਤੇ ਹੈਂ ਪ੍ਰੇਮਾਭਗਤੀ ਸਹਿਤ ਪਰਮੇਸਰ ਕੇ ਗੁਨ ਗਾਵਨੇ ਮੈਂ ਰੀਝੇ ਹੈਂ ਔਰ ਤਿਨ ਕੋ (ਸੰਸਾਰੁ) ਜਨਮ ਔਰ ਮਰਨ ਨਹੀਂ ਬਿਆਪ ਸਕਤਾ ਹੈ॥

ਸ੍ਰਵਣੀ ਕੀਰਤਨੁ ਸਿਮਰਨੁ ਸੁਆਮੀ ਇਹੁ ਸਾਧ ਕੋ ਆਚਾਰੁ ॥

ਕਾਨੋਂ ਕਰਕੇ ਹਰੀ ਕੀਰਤਨ ਕੋ ਸ੍ਰਵਨ ਕਰਨਾ ਔਰ ਮਨ ਕਰਕੇ ਸੁਆਮੀ ਕਾ ਸਿਮਰਨ ਕਰਨਾ ਇਹੁ ਸਾਧੂਓਂ ਕਾ (ਆਚਾਰੁ) ਕਰਤਬ੍ਯ ਹੈ॥

ਚਰਨ ਕਮਲ ਅਸਥਿਤਿ ਰਿਦ ਅੰਤਰਿ ਪੂਜਾ ਪ੍ਰਾਨ ਕੋ ਆਧਾਰੁ ॥੧॥

ਹਰੀ ਕੇ ਚਰਨ ਕਮਲੋਂ ਕੇ ਰਿਦੇ ਕੇ ਅੰਤਰ ਇਸਥਿਤ ਕਰਤੇ ਹੈਂ ਔਰ ਪ੍ਰਾਨੋਂ ਕਾ ਆਧਾਰ ਕਰ ਜਾਨਤੇ ਹੈਂ ਏਹੀ ਪੂਜਾ ਕਰਤੇ ਹੈਂ॥੧॥

ਪ੍ਰਭ ਦੀਨ ਦਇਆਲ ਸੁਨਹੁ ਬੇਨੰਤੀ ਕਿਰਪਾ ਅਪਨੀ ਧਾਰੁ ॥

ਹੇ ਦੀਨ ਦਿਆਲ ਪ੍ਰਭੂ ਹਮਾਰੀ ਬੇਨਤੀ ਸੁਨੋ ਹਮਾਰੇ ਊਪਰ ਅਪਨੀ ਕਿਰਪਾ ਦ੍ਰਿਸਟੀ ਧਾਰਨ ਕਰ॥

ਨਾਮੁ ਨਿਧਾਨੁ ਉਚਰਉ ਨਿਤ ਰਸਨਾ ਨਾਨਕ ਸਦ ਬਲਿਹਾਰੁ ॥੨॥੭੦॥੯੩॥

ਹੇ ਭਗਵਨ ਤੇਰਾ ਨਾਮ ਜੋ ਸਰਬ ਨਿਧੀਓਂ ਕੇ ਦੇਣੇ ਵਾਲਾ ਹੈ ਇਸਕੋ ਮੈਂ ਰਸਨਾ ਕਰਕੇ ਨਿਤਾ ਪ੍ਰਤਿ ਉਚਾਰਨ ਕਰੋਂ ਸ੍ਰੀ ਗੁਰੂ ਜੀ ਕਹਿਤੇ ਹੈਂ ਸਦੀਵ ਤੇਰੇ ਬਲਿਹਾਰਨੇ ਜਾਵੋਂ॥੨॥੭੦॥੯੩॥

ਸਾਰਗ ਮਹਲਾ ੫ ॥

ਹਰਿ ਕੇ ਨਾਮਹੀਨ ਮਤਿ ਥੋਰੀ ॥

ਸਿਮਰਤ ਨਾਹਿ ਸਿਰੀਧਰ ਠਾਕੁਰ ਮਿਲਤ ਅੰਧ ਦੁਖ ਘੋਰੀ ॥੧॥ ਰਹਾਉ ॥

ਜੋ ਪੁਰਸ਼ ਹਰੀ ਕੇ ਨਾਮ ਸੇ ਹੀਨ ਹੈਂ ਤਿਨਕੀ ਮਤਿ (ਥੋਰੀ) ਤੁਛ ਹੈ ਕਿਉਂਕਿ ਵਹੁ ਸ੍ਰੀਧਰ ਕੋ ਸਿਮਰਤੇ ਨਹੀਂ ਹੈਂ ਔਰ ਵਹੁ ਜੋ (ਅੰਧ) ਅਗਿਆਨੀ ਹੈਂ ਤਿਨ ਕੋ ਭੈਦਾਇਕ ਦੁਖ ਮਿਲਤੇ ਹੈਂ॥

ਹਰਿ ਕੇ ਨਾਮ ਸਿਉ ਪ੍ਰੀਤਿ ਨ ਲਾਗੀ ਅਨਿਕ ਭੇਖ ਬਹੁ ਜੋਰੀ ॥

ਹਰੀ ਨਾਮ ਕੇ ਸਾਥ ਤਿਨਕੀ ਪ੍ਰੀਤੀ ਨਹੀਂ ਲਾਗੀ ਹੈ ਔਰ ਅਨੇਕ ਭੇਖੋਂ ਸੇ ਬਹੁਤ ਪ੍ਰੀਤੀ ਜੋਰੀ ਹੈ॥

ਤੂਟਤ ਬਾਰ ਨ ਲਾਗੈ ਤਾ ਕਉ ਜਿਉ ਗਾਗਰਿ ਜਲ ਫੋਰੀ ॥੧॥

ਸੋ ਤਿਸ ਕੋ ਟੂਟਤੇ ਹੂਏ ਦੇਰੀ ਨਹੀਂ ਲਾਗਤੀ ਹੈ ਤਿਸ ਪਰ ਦ੍ਰਿਸ਼ਟਾਂਤ ਕਹਿਤੇ ਹੈਂ॥ ਜਿਸ ਪਰਕਾਰ ਗਾਗਰ (ਫੋਰੀ) ਫੂਟੀ ਹੁਈ ਮੈਂ ਜਲ ਨਹੀਂ ਠਹਿਰਤਾ ਹੈ॥੧॥ ਤਾਂ ਤੇ ਬੇਨਤੀ ਕਰੇ॥

ਕਰਿ ਕਿਰਪਾ ਭਗਤਿ ਰਸੁ ਦੀਜੈ ਮਨੁ ਖਚਿਤ ਪ੍ਰੇਮ ਰਸ ਖੋਰੀ ॥

ਹੇ ਹਰੀ ਕਿਰਪਾ ਦ੍ਰਿਸ਼ਟੀ ਕਰਕੇ ਮੇਰੇ ਕੋ ਭਗਤੀ ਰਸ ਦੀਜੀਏ ਜਿਸ ਕਰਕੇ ਮੇਰਾ ਮਨ ਤੇਰੇ ਪ੍ਰੇਮ ਰਸ ਕੀ (ਖੋਰੀ) ਖੋੜ ਮੈਂ ਖਚਤ ਰਹੇ ਵਾ ਪ੍ਰੇਮ ਮੈਂ ਖਚਤ ਹੋ ਕਰ ਵਿਸ਼ਜ ਰਸੋਂ ਕੋ ਖੋਰੀ ਭਾਵ ਫੋਕੀ ਜਾਣੇ॥

ਨਾਨਕ ਦਾਸ ਤੇਰੀ ਸਰਣਾਈ ਪ੍ਰਭ ਬਿਨੁ ਆਨ ਨ ਹੋਰੀ ॥੨॥੭੧॥੯੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਦਾਸ ਤੇਰੀ ਸ਼ਰਣ ਕੋ ਪ੍ਰਾਪਤ ਹੂਆ ਹੂੰ ਹੇ ਪ੍ਰਭੂ ਤੇਰੇ ਬਿਨਾਂ ਆਨ ਅਸਥਾਨੋਂ ਮੈਂ ਔਰ ਨਹੀਂ ਸਮਝਾ ਭਾਵ ਸਰਬਤ੍ਰ ਤੂੰ ਹੀ ਹੈਂ॥੨॥੭੧॥੯੪॥

ਸਾਰਗ ਮਹਲਾ ੫ ॥

ਚਿਤਵਉ ਵਾ ਅਉਸਰ ਮਨ ਮਾਹਿ ॥

ਹੋਇ ਇਕਤ੍ਰ ਮਿਲਹੁ ਸੰਤ ਸਾਜਨ ਗੁਣ ਗੋਬਿੰਦ ਨਿਤ ਗਾਹਿ ॥੧॥ ਰਹਾਉ ॥

ਹੇ ਭਾਈ ਮੈਂ ਉਸ ਸਮਜ ਕੋ ਮਨ ਮੈਂ (ਚਿਤਵਉ) ਚਿੰਤਨ ਕਰਤਾ ਹੂੰ ਜਿਸ ਸਮੇਂ ਮੈਂ ਸੰਤ ਜਨ ਇਕਤ੍ਰ ਹੋਵੈ ਵਹਾਂ ਜਾਇ ਕਰ ਤਿਨ ਕੋ ਮਿਲੋਂ ਔਰ ਗੋਬਿੰਦ ਕੇ ਗੁਣੋਂ ਕੋ ਨਿਤਪ੍ਰਤਿ ਗਾਵਣਾ ਕਰੋ॥

ਬਿਨੁ ਹਰਿ ਭਜਨ ਜੇਤੇ ਕਾਮ ਕਰੀਅਹਿ ਤੇਤੇ ਬਿਰਥੇ ਜਾਂਹਿ ॥

ਹਰੀ ਕੇ ਭਜਨ ਸੇ ਬਿਨਾ ਜਿਤਨੇ ਕਾਮ ਕਰੀਤੇ ਹੈਂ ਤਿਤਨੇ ਹੀ ਬਿਅਰਥ ਜਾਤੇ ਹੈਂ॥

ਪੂਰਨ ਪਰਮਾਨੰਦ ਮਨਿ ਮੀਠੋ ਤਿਸੁ ਬਿਨੁ ਦੂਸਰ ਨਾਹਿ ॥੧॥

ਪੂਰਨ ਪਰਮਾਨੰਦ ਜੋ ਮਨਕਾ (ਮੀਠੋ) ਪਿਆਰਾ ਹੈ ਤਿਸਤੇ ਬਿਨਾਂ ਔਰ ਦੂਸਰਾ ਕੋਈ ਨਹੀਂ ਹੈ॥

ਜਪ ਤਪ ਸੰਜਮ ਕਰਮ ਸੁਖ ਸਾਧਨ ਤੁਲਿ ਨ ਕਛੂਐ ਲਾਹਿ ॥

ਜਪ ਤਪ ਸੰਜਮ ਔਰ ਜਿਤਨੇ ਸੁਖ ਕੇ ਸਾਧਨ ਕਰਮ ਹੈਂ ਨਾਮ ਕੇ (ਤੁਲਿ) ਬਰਾਬਰ ਕੁਛ ਨਹੀਂ ਲਾਗਤੇ ਹੈਂ॥

ਚਰਨ ਕਮਲ ਨਾਨਕ ਮਨੁ ਬੇਧਿਓ ਚਰਨਹ ਸੰਗਿ ਸਮਾਹਿ ॥੨॥੭੨॥੯੫॥

ਤਿਸ ਪਰਮੇਸਰ ਕੇ ਚਰਨ ਕਮਲੋਂ ਕੇ ਸਾਥ ਜਿਸ ਪੁਰਸ਼ ਕਾ ਮਨੁ ਵਿੰਨਿਆਂ ਗਿਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਵਹੁ ਪੁਰਸ਼ ਚਰਨੋਂ ਸਾਥ ਮਿਲ ਕੇ (ਸਮਾਹਿ) ਅਨੰਦ ਰਹਿਤਾ ਹੈ॥੨॥੭੨॥੯੫॥

ਸਾਰਗ ਮਹਲਾ ੫ ॥

ਮੇਰਾ ਪ੍ਰਭੁ ਸੰਗੇ ਅੰਤਰਜਾਮੀ ॥

ਆਗੈ ਕੁਸਲ ਪਾਛੈ ਖੇਮ ਸੂਖਾ ਸਿਮਰਤ ਨਾਮੁ ਸੁਆਮੀ ॥੧॥ ਰਹਾਉ ॥

ਮੇਰਾ ਪ੍ਰਭੂ ਅੰਤਰਜਾਮੀ ਸੰਗ ਹੀ ਹੈ ਤਿਸ ਸੁਆਮੀ ਕੇ ਨਾਮ ਸਿਮਰਨੇ ਕਰ ਅਗੇ (ਕੁਸਲ) ਅਨੰਦ ਹੋਤਾ ਹੈ ਔਰ ਪੀਛੇ (ਖੇਮ) ਰਖਿਆ ਔਰ ਸੁਖ ਪ੍ਰਾਪਤਿ ਹੋਤਾ ਹੈ ਭਾਵ ਲੋਕ ਪਰਲੋਕ ਕਾ ਆਨੰਦ ਪ੍ਰਾਪਤ ਹੋਤਾ ਹੈ॥

ਪੰਨਾ ੧੨੨੩

ਸਾਜਨ ਮੀਤ ਸਖਾ ਹਰਿ ਮੇਰੈ ਗੁਨ ਗੁੋਪਾਲ ਹਰਿ ਰਾਇਆ ॥

ਮਨ ਤਨ ਬਾਣੀ ਕਰ ਸਾਜਨ ਮਿਤ੍ਰ ਪੁਨਾ ਸਖਾ ਭੀ ਮੇਰੇ ਹਰੀ ਹੀ ਹੈ ਔਰ ਤਿਸ ਹਰੀ ਗੋਪਾਲ ਰਾਇਕੇ ਜੋਗੁਨ ਹੈ ਸੋ ਭੀ ਮਿਤ੍ਰ ਹੈਂ॥

ਬਿਸਰਿ ਨ ਜਾਈ ਨਿਮਖ ਹਿਰਦੈ ਤੇ ਪੂਰੈ ਗੁਰੂ ਮਿਲਾਇਆ ॥੧॥

ਨਿਮਖ ਮਾਤਰ ਭੀ ਮੇਰੇ ਹਿਰਦੇ ਸੇ ਬਿਸਰ ਨਹੀਂ ਜਾਤਾ ਹੈ ਕਿਉਂਕਿ ਪੂਰੇ ਗੁਰੋਂ ਨੇ ਤਿਸ ਕੇ ਸਾਥ ਮਿਲਾਇ ਦੀਆ ਹੂੰ॥੧॥

ਕਰਿ ਕਿਰਪਾ ਰਾਖੇ ਦਾਸ ਅਪਨੇ ਜੀਅ ਜੰਤ ਵਸਿ ਜਾ ਕੈ ॥

ਅਸਥੂਲ ਅਰ ਸੂਖਮ ਜੀਵ ਜਿਸਕੇ ਬਸ ਮੈਂ ਹੈ ਤਿਸਨੇ ਕਿਰਪਾ ਦ੍ਰਿਸ਼ਟੀ ਕਰਕੇ ਅਪਨੇ ਦਾਸ ਰਾਖੇ ਹੈਂ॥

ਏਕਾ ਲਿਵ ਪੂਰਨ ਪਰਮੇਸੁਰ ਭਉ ਨਹੀ ਨਾਨਕ ਤਾ ਕੈ ॥੨॥੭੩॥੯੬॥

ਜਿਸਨੇ ਏਕ ਪੂਰਨ ਪਰਮੇਸਰ ਕੇ ਵਿਖੇ ਲਿਵ ਲਗਾਈ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਕੇ ਮਨ ਮੈਂ ਭੈ ਨਹੀਂ ਰਹਿਤਾ॥੨॥੭੩॥੯੬॥

ਸਾਰਗ ਮਹਲਾ ੫ ॥

ਜਾ ਕੈ ਰਾਮ ਕੋ ਬਲੁ ਹੋਇ ॥

ਸਗਲ ਮਨੋਰਥ ਪੂਰਨ ਤਾਹੂ ਕੇ ਦੂਖੁ ਨ ਬਿਆਪੈ ਕੋਇ ॥੧॥ ਰਹਾਉ ॥

ਹੇ ਰਾਮ ਜਿਸ ਪੁਰਸ਼ ਕੇ ਮਨ ਮੈਂ ਤੇਰਾ ਬਲ ਹੂਆ ਹੈ ਸੰਪੂਰਨ ਮਨੋਰਥ ਤਿਸ ਕੇ ਪੂਰੇ ਹੂਏ ਹੈਂ ਔਰ ਕੋਈ ਦੂਖ ਭੀ ਤਿਸ ਕੋ ਬਿਆਪ ਨਹੀਂ ਸਕਤਾ ਹੈ॥

ਜੋ ਜਨੁ ਭਗਤੁ ਦਾਸੁ ਨਿਜੁ ਪ੍ਰਭ ਕਾ ਸੁਣਿ ਜੀਵਾਂ ਤਿਸੁ ਸੋਇ ॥

ਹੇ ਪ੍ਰਭੂ ਜੋ ਭਗਤ ਜਨ ਆਪਕਾ ਦਾਸ ਹੈ ਤਿਸ ਕੀ (ਸੋਇ) ਸੋਭਾ ਕੋ ਸੁਨ ਕਰ ਜੀਵਤਾ ਹੂੰ॥

ਉਦਮੁ ਕਰਉ ਦਰਸਨੁ ਪੇਖਨ ਕੌ ਕਰਮਿ ਪਰਾਪਤਿ ਹੋਇ ॥੧॥

ਔਰ ਤਿਸ ਭਗਤ ਜਨ ਕੇ ਦਰਸ਼ਨ ਕੇ ਵਾਸਤੇ ਉਦਮ ਕਰਤਾ ਹੂੰ ਪਰੰਤੂ ਤਿਨਕਾ ਦਰਸਨ ਪੂਰਬਲੇ ਉਤਮ (ਕਰਮਿ) ਕਰਮੋਂ ਸੇ ਪ੍ਰਾਪਤਿ ਹੋਤਾ ਹੈ॥੧॥

ਗੁਰ ਪਰਸਾਦੀ ਦ੍ਰਿਸਟਿ ਨਿਹਾਰਉ ਦੂਸਰ ਨਾਹੀ ਕੋਇ ॥

ਜਿਸ ਆਪ ਕੇ ਸਮਾਨ ਦੂਸਰਾ ਕੋਈ ਨਹੀਂ ਹੈ ਤਿਸ ਤੇਰੇ ਕੋ ਗੁਰੋਂ ਕੀ ਕ੍ਰਿਪਾ ਸੇ ਨੇਤ੍ਰੋਂ ਕਰਕੇ ਦੇਖੂੰ॥

ਦਾਨੁ ਦੇਹਿ ਨਾਨਕ ਅਪਨੇ ਕਉ ਚਰਨ ਜੀਵਾਂ ਸੰਤ ਧੋਇ ॥੨॥੭੪॥੯੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਅੰਤਰਜਾਮੀ ਪੁਨਾ ਮੁਝ ਅਪਨੇ ਦਾਸ ਕੋ ਏਹ ਭੀ ਦਾਨ ਦੀਜੀਏ ਕਿ ਤੇਰੇ ਸੰਤੋਂ ਕੇ ਚਰਨ ਧੋਇ ਕਰ ਜੀਵੋਂ॥੨॥੭੪॥੯੭॥

ਸਾਰਗ ਮਹਲਾ ੫ ॥

ਜੀਵਤੁ ਰਾਮ ਕੇ ਗੁਣ ਗਾਇ ॥

ਕਰਹੁ ਕ੍ਰਿਪਾ ਗੋਪਾਲ ਬੀਠੁਲੇ ਬਿਸਰਿ ਨ ਕਬ ਹੀ ਜਾਇ ॥੧॥ ਰਹਾਉ ॥

ਹੇ ਰਾਮ ਮੈਂ ਆਪਕੇ ਗੁਣੋਂ ਕੋ ਗਾਇ ਕਰ ਜੀਵਤਾ ਹੂੰ ਹੇ ਗੋਪਾਲ ਬੀਠਲ ਮੇਰੇ ਪੁਰ ਇਹ ਕਿਰਪਾ ਦ੍ਰਿਸ਼ਟੀ ਕਰੋ ਜੋ ਤੇਰਾ ਨਾਮ ਮੇਰੇ ਕੋ ਕਬੀ ਬਿਸਰ ਨ ਜਾਵੈ॥

ਮਨੁ ਤਨੁ ਧਨੁ ਸਭੁ ਤੁਮਰਾ ਸੁਆਮੀ ਆਨ ਨ ਦੂਜੀ ਜਾਇ ॥

ਹੇ ਸ੍ਵਾਮੀ ਮੇਰਾ ਮਨ ਔਰ ਤਨ ਧਨਕੇ ਸਹਿਤ ਸਭ ਆਪਕਾ ਹੀ ਹੈ ਔਰ ਤੇਰੇ ਸੇ ਬਿਨਾਂ ਮੇਰੇ ਕੋ ਦੂਸਰੀ (ਜਾਇ) ਜਗਾ ਨਹੀਂ ਹੈਂ॥

ਜਿਉ ਤੂ ਰਾਖਹਿ ਤਿਵ ਹੀ ਰਹਣਾ ਤੁਮ੍ਰਾ ਪੈਨੈ੍ ਖਾਇ ॥੧॥

ਜਿਸ ਤਰਾਂ ਤੂੰ ਰਾਖਤਾ ਹੈਂ ਤਿਸੀ ਤਰਾਂ ਰਹਿਣਾ ਹੋਤਾ ਹੈ ਔਰ ਤੁਮਾਰਾ ਹੀ ਦੀਆ ਹੂਆ ਪਹਿਰਤਾ ਖਾਤਾ ਹੂੰ॥੧॥

ਸਾਧਸੰਗਤਿ ਕੈ ਬਲਿ ਬਲਿ ਜਾਈ ਬਹੁੜਿ ਨ ਜਨਮਾ ਧਾਇ ॥

ਸਾਧ ਸੰਗਤ ਕੇ ਮੈਂ ਬਾਰੰਬਾਰ ਬਲਿਹਾਰਨੇ ਜਾਤਾ ਹੂੰ ਜਿਨਕੀ ਕਿਰਪਾ ਕਰ ਫੇਰ ਜਨਮੋਂ ਮੈਂ ਨਹੀਂ ਧਾਵੈਂਗੇ॥

ਨਾਨਕ ਦਾਸ ਤੇਰੀ ਸਰਣਾਈ ਜਿਉ ਭਾਵੈ ਤਿਵੈ ਚਲਾਇ ॥੨॥੭੫॥੯੮॥

ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਦਾਸ ਆਪਕੀ ਸ਼ਰਣ ਹੂੰ ਜਿਉਂ ਤੇਰੇ ਕੋ ਭਾਵੈ ਤਿਉਂ ਹੀ ਮੇਰੇ ਕੋ ਚਲਾਉ॥੨॥੭੫॥੯੮॥

ਸਾਰਗ ਮਹਲਾ ੫ ॥

ਮਨ ਰੇ ਨਾਮ ਕੋ ਸੁਖ ਸਾਰ ॥

ਆਨ ਕਾਮ ਬਿਕਾਰ ਮਾਇਆ ਸਗਲ ਦੀਸਹਿ ਛਾਰ ॥੧॥ ਰਹਾਉ ॥

ਹੇ ਮੇਰੇ ਮਨ ਨਾਮ ਕੋ ਜਪਨੇ ਕਰ ਸਾਰ ਸੁਖ ਪ੍ਰਾਪਤ ਹੋਤਾ ਹੈ ਔਰ ਜੋ ਕਾਮ ਹੈਂ ਸੋ ਮਾਇਆ ਕੇ ਬਿਕਾਰ ਹੈਂ ਔਰ ਸਭੀ ਪਦਾਰਥ ਜੋ ਦ੍ਰਿਸ਼ਟ ਆਵਤੇ ਹੈਂ ਸੋ ਛਾਰ ਰੂਪ ਹੈਂ ਭਾਵ ਮਿਥਿਆ ਹੈਂ॥

ਗ੍ਰਿਹਿ ਅੰਧ ਕੂਪ ਪਤਿਤ ਪ੍ਰਾਣੀ ਨਰਕ ਘੋਰ ਗੁਬਾਰ ॥

(ਅੰਧ) ਅਗਿਆਨੀ (ਪ੍ਰਾਣੀ) ਜੀਵ ਗ੍ਰਹ ਰੂਪੀ ਕੂਪ ਮੈਂ (ਪਤਿਤ) ਪੜਾ ਹੂਆ ਹੈ ਪੁਨਾ ਘੋਰ ਗੁਬਾਰ ਨਰਕ ਮੈਂ ਪੜਤਾ ਹੈ ਵਾ ਏਹੀ ਘੋਰ ਗੁਬਾਰ ਨਰਕ ਵਤ ਹੈ ਤਾਂ ਤੇ ਐਸੇ ਬੇਨਤੀ ਕਰੁ॥

ਅਨਿਕ ਜੋਨੀ ਭ੍ਰਮਤ ਹਾਰਿਓ ਭ੍ਰਮਤ ਬਾਰੰ ਬਾਰ ॥੧॥

ਹੇ ਭਗਵਨ ਅਨੇਕ ਜੋਨੀਓਂ ਮੈਂ ਭ੍ਰਮਤਾ ਹੂਆ ਹਾਰ ਗਿਆ ਹੂੰ ਅਰ ਮੇਰਾ ਮਨ ਬਾਰੰਬਾਰ ਭ੍ਰਮਤ ਭਾਵ ਸੰਕਲਪ ਵਿਕਲਪ ਕਰਤਾ ਹੈ॥੧॥

ਪਤਿਤ ਪਾਵਨ ਭਗਤਿ ਬਛਲ ਦੀਨ ਕਿਰਪਾ ਧਾਰ ॥

ਤਾਂਤੇ ਹੇ ਪਤਿਤ ਪਾਵਨ ਹੇ ਭਗਤ ਵਛਲ ਆਪਣੇ (ਦੀਨ) ਦਾਸੋਂ ਪਰ ਕਿਰਪਾ ਦ੍ਰਿਸਟੀ ਧਾਰਨ ਕਰੀਏ॥

ਕਰ ਜੋੜਿ ਨਾਨਕੁ ਦਾਨੁ ਮਾਂਗੈ ਸਾਧਸੰਗਿ ਉਧਾਰ ॥੨॥੭੬॥੯੯॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਾਥ ਜੋੜ ਕਰ ਏਹ ਦਾਨ ਮਾਂਗਤਾ ਹੂੰ ਜੋ ਸੰਤੋਂ ਕੇ ਸੰਗ ਦੁਆਰਾ ਦਾਸੋਂ ਕਾ ਉਧਾਰ ਕੀਜੀਏ॥੨॥੭੬॥੯੯॥

ਸਾਰਗ ਮਹਲਾ ੫ ॥

ਬਿਰਾਜਿਤ ਰਾਮ ਕੋ ਪਰਤਾਪ ॥

ਆਧਿ ਬਿਆਧਿ ਉਪਾਧਿ ਸਭ ਨਾਸੀ ਬਿਨਸੇ ਤੀਨੈ ਤਾਪ ॥੧॥ ਰਹਾਉ ॥

ਜਿਸ ਕਰਕੇ ਹਮ ਐਸੇ ਹੋ ਗਏ ਹੈਂ ਸੋ ਐਸਾ ਹਮਾਰੇ ਮੈਂ ਰਾਮ ਕਾ ਪਰਤਾਪ ਬਿਰਾਜ ਰਹਾ ਹੈ। ਤਿਸ ਕਰਕੇ ਆਧਿ ਬਿਆਧਿ ਉਪਾਧਿ ਪੀੜਾ ਸਭ ਨਸ਼ਟ ਹੋ ਜਾਤੀ ਭਈ ਹੈ ਔਰ ਤੀਨੋਂ ਗੁਣ ਜੋ ਤਪਾਵਣੇ ਵਾਲੇ ਥੇ ਸੋ ਭੀ ਬਿਨਸ ਗਏ ਹੈਂ॥

ਤ੍ਰਿਸਨਾ ਬੁਝੀ ਪੂਰਨ ਸਭ ਆਸਾ ਚੂਕੇ ਸੋਗ ਸੰਤਾਪ ॥

ਤ੍ਰਿਸ਼ਨਾ ਬੁਝ ਗਈ ਹੈ ਔਰ ਸਭ ਆਸਾ ਹਮਾਰੀ ਪੂਰਨ ਹੁਈ ਹੈ ਔਰ ਸੋਗ ਸੰਤਾਪ ਭੀ ਨਿਬਿਤ ਹੁਏ ਹੈਂ॥

ਗੁਣ ਗਾਵਤ ਅਚੁਤ ਅਬਿਨਾਸੀ ਮਨ ਤਨ ਆਤਮ ਧ੍ਰਾਪ ॥੧॥

ਅਚੁਤ ਅਬਿਨਾਸੀ ਕੇ ਗੁਣ ਗਾਵਣੇ ਕਰ ਆਤਮ ਕੋ ਪਾ ਕਰ ਮਨ ਤਨ ਤ੍ਰਿਪਤ ਹੂਆ ਹੈ॥੧॥

ਕਾਮ ਕ੍ਰੋਧ ਲੋਭ ਮਦ ਮਤਸਰ ਸਾਧੂ ਕੈ ਸੰਗਿ ਖਾਪ ॥

ਕਾਮ ਕ੍ਰੋਧ ਲੋਭ ਮੋਹ ਅਰ (ਮਦ) ਹੰਕਾਰ (ਮਤਸਰ) ਈਰਖਾ ਏਹ ਸਭ ਸਾਧੂ ਕੇ ਸੰਗ ਸੇ (ਖਾਪ) ਨਸ਼ਟ ਹੂਏ ਹੈਂ॥

ਭਗਤਿ ਵਛਲ ਭੈ ਕਾਟਨਹਾਰੇ ਨਾਨਕ ਕੇ ਮਾਈ ਬਾਪ ॥੨॥੨੭॥੧੦੦॥

ਸ੍ਰੀ ਗੁਰੂ ਜੀ ਕਹਿਤੇ ਹੈਂ ਭਗਤੋਂ ਕੇ ਪਿਆਰੇ ਜਨਮਾਦਿਕ ਭਯ ਕੇ ਕਾਟਨੇ ਹਾਰੇ ਹਰੀ ਹਮਾਰੇ ਮਾਈ ਬਾਪ ਹੁਏ ਹੈਂ॥੨॥੨੭॥੧੦੦॥

ਸਾਰਗ ਮਹਲਾ ੫ ॥

ਆਤੁਰੁ ਨਾਮ ਬਿਨੁ ਸੰਸਾਰ ॥

ਤ੍ਰਿਪਤਿ ਨ ਹੋਵਤ ਕੂਕਰੀ ਆਸਾ ਇਤੁ ਲਾਗੋ ਬਿਖਿਆ ਛਾਰ ॥੧॥ ਰਹਾਉ ॥

ਨਾਮ ਸੇ ਬਿਨਾਂ ਜੀਉ ਸੰਸਾਰ ਮੇਂ ਦੀਨ ਹੋਤਾ ਹੈ ਆਸ਼ਾ ਰੂਪ (ਕੂਕਰ) ਕੁਤੀ ਤ੍ਰਿਪਤਿ ਨਹੀਂ ਹੋਤੀ (ਇਤੁ) ਇਸ ਆਸਾ ਕਰ ਭਸਮ ਰੂਪ ਬਿਸ਼ਯੋਂ ਮੈਂ ਜੀਉ ਲਗਾ ਹੂਆ ਹੈ॥

ਪਾਇ ਠਗਉਰੀ ਆਪਿ ਭੁਲਾਇਓ ਜਨਮਤ ਬਾਰੋ ਬਾਰ ॥

ਮਾਯਾ ਰੂਪੀ ਠਗ ਬੂਟੀ ਪਾਇ ਕਰ ਅਪਨੇ ਸ੍ਵਰੂਪ ਸੇ ਆਪ ਹੀ ਭੁਲਾਇਆ ਹੈ ਇਸ ਕਰਕੇ ਬਾਰੰਬਾਰ ਜਨਮਤਾ ਮਰਤਾ ਹੈ॥

ਹਰਿ ਕਾ ਸਿਮਰਨੁ ਨਿਮਖ ਨ ਸਿਮਰਿਓ ਜਮਕੰਕਰ ਕਰਤ ਖੁਆਰ ॥੧॥

ਜਿਸ ਪੁਰਸ਼ ਨੇ ਹਰੀ ਕਾ ਸਿਮਰਨ ਨਿਮਖ ਮਾਤ੍ਰ ਨਹੀਂ ਸਿਮਰਿਆ ਹੈ ਤਿਸ ਕੋ (ਜਮ ਕੰਕਰ) ਜਮਦੂਤ ਅੰਤ ਕੋ ਖੁਆਰ ਕਰਤੇ ਹੈਂ॥੧॥ ਤਾਂ ਤੇ ਮੇਰੀ ਏਹ ਬੇਨਤੀ ਹੈ॥

ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਤੇਰਿਆ ਸੰਤਹ ਕੀ ਰਾਵਾਰ ॥

ਹੇ ਦੀਨੋਂ ਕੇ ਦੁਖਭੰਜਨ ਹਾਰੇ ਮੇਰੇ ਪੁਰ ਕ੍ਰਿਪਾਲ ਹੋਈਏ॥ ਜੇਕਰ ਕਹੈ ਕਿਆ ਚਾਹਤੇ ਹੋ? ਸੋ ਕਹਿਤੇ ਹੈਂ॥ ਆਪਕੇ ਸੰਤੋਂ ਕੀ ਚਰਣ ਧੂਰੀ ਕੋ ਚਾਹਤਾ ਹੂੰ॥

ਪੰਨਾ ੧੨੨੪

ਨਾਨਕ ਦਾਸੁ ਦਰਸੁ ਪ੍ਰਭ ਜਾਚੈ ਮਨ ਤਨ ਕੋ ਆਧਾਰ ॥੨॥੨੮॥੧੦੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪ੍ਰਭੂ ਪੁਨਹ ਮੈਂ ਆਪਕਾ ਦਾਸ ਮਨ ਤਨ ਕਾ (ਆਧਾਰ) ਆਸਰਾ ਰੂਪ ਤੇਰਾ ਦਰਸ਼ਨ ਮਾਂਗਤਾ ਹੂੰ॥੨॥੨੮॥੧੦੧॥

ਸਾਰਗ ਮਹਲਾ ੫ ॥

ਮੈਲਾ ਹਰਿ ਕੇ ਨਾਮ ਬਿਨੁ ਜੀਉ ॥

ਤਿਨਿ ਪ੍ਰਭਿ ਸਾਚੈ ਆਪਿ ਭੁਲਾਇਆ ਬਿਖੈ ਠਗਉਰੀ ਪੀਉ ॥੧॥ ਰਹਾਉ ॥

ਹਰੀ ਕੇ ਨਾਮ ਸੇ ਬਿਨਾ ਇਹੁ ਜੀਉ ਮਲੀਨ ਹੋ ਰਹਾ ਹੈ ਬਿਖੈ ਰੂਪੀ ਠਗ ਬੂਟੀ (ਪੀਉ) ਪਿਲਾਇ ਕਰਕੇ ਤਿਨ ਸਚੇ ਪ੍ਰਭੂ ਨੇ ਜੀਵ ਕੋ ਕਰਮਾਨੁਸਾਰ ਆਪ ਹੀ ਭੁਲਾਇਆ ਹੂਆ ਹੈ॥

ਕੋਟਿ ਜਨਮ ਭ੍ਰਮਤੌ ਬਹੁ ਭਾਂਤੀ ਥਿਤਿ ਨਹੀ ਕਤਹੂ ਪਾਈ ॥

ਕ੍ਰੋੜੋਂ ਹੀ ਜਨਮੋਂ ਮੈਂ ਬਹੁਤ ਪਰਕਾਰ ਭ੍ਰਮਤੇ ਹੂਏ ਜੀਉ ਨੇ ਇਸਥਿਤੀ ਕਹੂੰ ਨਹੀਂ ਪਾਈ॥

ਪੂਰਾ ਸਤਿਗੁਰੁ ਸਹਜਿ ਨ ਭੇਟਿਆ ਸਾਕਤੁ ਆਵੈ ਜਾਈ ॥੧॥

ਸ਼ਾਂਤੀ ਪੂਰਬਕ ਜੋ ਪੁਰਸ਼ ਪੂਰੇ ਸਤਿਗੁਰੋਂ ਕੋ ਨਹੀਂ (ਭੇਟਿਆ) ਮਿਲਾ ਸੋ (ਸਾਕਤੁ) ਮਨਮੁਖ ਜਨਮਤਾ ਮਰਤਾ ਹੈ॥੧॥

ਰਾਖਿ ਲੇਹੁ ਪ੍ਰਭ ਸੰਮ੍ਰਿਥ ਦਾਤੇ ਤੁਮ ਪ੍ਰਭ ਅਗਮ ਅਪਾਰ ॥

ਤਾਂਤੇ ਹੇ ਪ੍ਰਭੂ ਸਮਰਥ ਦਾਤੇ ਮੇਰੇ ਕੋ ਅਪਣੀ ਸਰਣ ਰਾਖ ਲੀਜੀਏ ਪੁਨਹ ਹੇ ਪ੍ਰਭੂ ਤੁਮ (ਅਗਮ) ਮਨ ਬਾਣੀ ਕਾ ਅਵਿਸ਼ਯ ਔਰ ਅਪਾਰ ਹੋ॥

ਨਾਨਕ ਦਾਸ ਤੇਰੀ ਸਰਣਾਈ ਭਵਜਲੁ ਉਤਰਿਓ ਪਾਰ ॥੨॥੨੯॥੧੦੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਦਾਸ ਆਪਕੀ ਸਰਣੀ ਆਇਆ ਸੋ ਸੰਸਾਰ ਸਮੁੰਦਰ ਸੇ ਪਾਰ ਉਤਰਾ ਹੈ॥੨॥੨੯॥੧੦੨॥

ਉਪਦੇਸ਼ ਕਰਤੇ ਹੂਏ ਕਹਿਤੇ ਹੈਂ॥

ਸਾਰਗ ਮਹਲਾ ੫ ॥

ਰਮਣ ਕਉ ਰਾਮ ਕੇ ਗੁਣ ਬਾਦ ॥

ਸਾਧਸੰਗਿ ਧਿਆਈਐ ਪਰਮੇਸਰੁ ਅੰਮ੍ਰਿਤ ਜਾ ਕੇ ਸੁਆਦ ॥੧॥ ਰਹਾਉ ॥

ਜੀਵ ਕੇ ਰਮਣ ਕਰਣੇ ਹੇਤ ਰਾਮ ਕੇ ਗੁਣਾਨੁਵਾਦ ਸ੍ਰੇਸ਼ਟ ਹੈਂ ਸੰਤੋਂ ਕੇ ਸੰਗ ਕਰਕੇ ਪਰਮੇਸਰ ਕੋ ਧਿਆਵਣਾ ਕਰੀਏ ਜਿਸਕੇ ਗੁਣ ਅੰਮ੍ਰਤ ਵਤ ਸ੍ਵਾਦੀਕ ਹੈਂ॥

ਸਿਮਰਤ ਏਕੁ ਅਚੁਤ ਅਬਿਨਾਸੀ ਬਿਨਸੇ ਮਾਇਆ ਮਾਦ ॥

ਏਕ ਅਚੁਤ ਅਬਿਨਾਸ਼ੀ ਕੇ ਸਿਮਰਨੇ ਕਰ ਗੁਰਮੁਖੋਂ ਕੇ ਮਾਇਆ ਔ ਮਦ ਬਿਨਸ ਗਏ ਹੈਂ॥

ਸਹਜ ਅਨਦ ਅਨਹਦ ਧੁਨਿ ਬਾਣੀ ਬਹੁਰਿ ਨ ਭਏ ਬਿਖਾਦ ॥੧॥

ਔਰ ਗੁਰੋਂ ਕੇ ਉਪਦੇਸ ਰੂਪ ਬਾਣੀ ਕੀ ਧੁਨ ਉਚਾਰਨ ਕਰਨੇ ਸੇ ਏਕ ਰਸ ਗਿਆਨ ਕਰ ਅਨੰਦ ਹੂਆ ਹੈ ਸੋ ਗੁਰਮੁਖ ਬਹੁਰੋ (ਬਿਖਾਦ) ਸ਼ੋਕ ਮੈਂ ਪ੍ਰਾਪਤ ਨਹੀਂ ਹੂਏ ਹੈਂ॥੧॥

ਸਨਕਾਦਿਕ ਬ੍ਰਹਮਾਦਿਕ ਗਾਵਤ ਗਾਵਤ ਸੁਕ ਪ੍ਰਹਿਲਾਦ ॥

ਜਿਸ ਪਰਮੇਸ੍ਵਰ ਕੋ ਸਨਕਾਦਕ ਔਰ ਬ੍ਰਹਮਾਦਿਕ ਦੇਵਤਾ ਗਾਵਤੇ ਹੈਂ ਪੁਨਹ ਸੁਕਦੇਵ ਔਰ ਪ੍ਰਹਲਾਦਿ ਜਿਸਕੋ ਗਾਵਤੇ ਹੈਂ॥

ਪੀਵਤ ਅਮਿਉ ਮਨੋਹਰ ਹਰਿ ਰਸੁ ਜਪਿ ਨਾਨਕ ਹਰਿ ਬਿਸਮਾਦ ॥੨॥੯੦॥੧੦੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ (ਬਿਸਮਾਦ) ਅਸਚਰਜ ਰੂਪ ਹਰੀ ਕੋ ਜਪ ਕਰ ਤਿਸ ਕੇ ਸੁੰਦਰ ਅੰਮ੍ਰਿਤ ਰੂਪ ਹਰੀ ਨਾਮ ਕੋ ਪੀਵਣਾ ਕਰਤੇ ਹੈਂ॥੨॥੯੦॥੧੦੩॥ ਪੁਨਹ ਉਪਦੇਸ਼॥

ਸਾਰਗ ਮਹਲਾ ੫ ॥

ਕੀਨ੍ਹੇ ਪਾਪ ਕੇ ਬਹੁ ਕੋਟ ॥

ਦਿਨਸੁ ਰੈਨੀ ਥਕਤ ਨਾਹੀ ਕਤਹਿ ਨਾਹੀ ਛੋਟ ॥੧॥ ਰਹਾਉ ॥

ਜੀਵ ਨੇ ਜਨਮਾਂਤ੍ਰੋਂ ਕੇ ਬੀਚ ਬਹੁਤੇ ਕ੍ਰੋੜੋਂ ਹੀ ਪਾਪ ਕੀਏ ਹੈਂ। ਦਿਨ ਰਾਤ੍ਰ ਪਾਪ ਕਰਤਾ ਹੂਆ ਥਕਤਾ ਨਹੀਂ ਹੈ ਇਸੀ ਵਾਸਤੇ ਕਬੀ ਦੁਖੋਂ ਸੇ ਛੂਟਣਾ ਨਹੀਂ ਹੋਤਾ॥

ਮਹਾ ਬਜਰ ਬਿਖ ਬਿਆਧੀ ਸਿਰਿ ਉਠਾਈ ਪੋਟ ॥

ਮਹਾਂ ਬਜਰ ਰੂਪ ਅਰ ਬਿਖ ਰੂਪ ਅਰ (ਬਿਆਪੀ) ਰੋਗ ਰੂਪ ਮੰਦ ਕਰਮੋਂ ਕੀ ਸਿਰ ਪੁਰ ਭਾਰੀ (ਪੋਟ) ਪੰਡ ਉਠਾਈ ਹੁਈ ਹੈ॥

ਉਘਰਿ ਗਈਆਂ ਖਿਨਹਿ ਭੀਤਰਿ ਜਮਹਿ ਗ੍ਰਾਸੇ ਝੋਟ ॥੧॥

ਜਬ ਜਮ ਨੇ ਆਨ ਕਰਕੇ (ਝੋਟ) ਕੇਸ (ਗ੍ਰਾਸੇ) ਪਕੜ ਲੀਏ ਤਬ ਖਿਨ ਵਿਖੇ ਜੀਵ ਕੀਆਂ ਕਰਤੂਤਾਂ ਵਾ ਅਖੀਆਂ ਉਘਰ ਜਾਤੀਆਂ ਭਈਆਂ ਭਾਵ ਉਸ ਵਕਤ ਪਸਚਾਤਾਪ ਕਰਤਾ ਹੈ॥੧॥

ਪਸੁ ਪਰੇਤ ਉਸਟ ਗਰਧਭ ਅਨਿਕ ਜੋਨੀ ਲੇਟ ॥

ਪਰਮੇਸ੍ਵਰ ਸੇ ਬੇਮੁਖਤਾ ਕਰਕੇ ਪ੍ਰੇਤ ਜੋਨੀ ਔਰ (ਉਸਟ) ਊਠ ਔਰ ਗਰਧਭ ਆਦਿਕ ਅਨੇਕ ਪਸੂ ਜੋਨੀਓਂ ਮੈਂ ਲੇਟਤਾ ਹੈ ਅਰਥਾਤ ਪੜਤਾ ਹੈ॥

ਭਜੁ ਸਾਧਸੰਗਿ ਗੋਬਿੰਦ ਨਾਨਕ ਕਛੁ ਨ ਲਾਗੈ ਫੇਟ ॥੨॥੯੧॥੧੦੪॥

ਤਾਂਤੇ ਹੇ ਭਾਈ ਜਨੋਂ ਸਾਧੋਂ ਕੇ ਸੰਗ ਦੁਆਰਾ ਗੋਬਿੰਦ ਕੋ ਭਜਣਾ ਕਰੋ ਸ੍ਰੀ ਗੁਰੂ ਜੀ ਕਹਿਤੇ ਹੈਂ ਫੇਰ ਜਮਾਦਿਕੋਂ ਕੀ (ਫੇਟ) ਚੋਟ ਤੁਮਾਰੇ ਕੋ ਕਛ ਨਹੀਂ ਲਾਗੇਗੀ॥੫॥੯੧॥੧੦੪॥

ਸਾਰਗ ਮਹਲਾ ੫ ॥

ਅੰਧੇ ਖਾਵਹਿ ਬਿਸੂ ਕੇ ਗਟਾਕ ॥

ਨੈਨ ਸ੍ਰਵਨ ਸਰੀਰੁ ਸਭੁ ਹੁਟਿਓ ਸਾਸੁ ਗਇਓ ਤਤ ਘਾਟ ॥੧॥ ਰਹਾਉ ॥

ਹੇ (ਅੰਧੇ) ਅਗਿਆਨੀ ਜੀਵ ਬਿਸ ਕੋ ਖਾਵਤਾ ਹੈਂ (ਗਟਾਕ) ਗਫੇ ਲਾਇ ਕਰ ਭਾਵ ਬਿਸ਼ਜੋਂ ਕੋ ਨਿਰਭੈ ਹੋ ਕਰ ਭੋਗਤਾ ਹੈ ਬੁਢੇਪੇ ਕੇ ਸਮਜ ਮੈਂ ਨੇਤਰ ਔਰ ਕਾਨ ਆਦਿਕ ਇੰਦ੍ਰੀਆਂ ਪੁਨਹ ਸਰੀਰ ਭੀ ਸਭ (ਹੁਟਿਓ) ਥਕਤ ਹੋ ਜਾਤਾ ਭਇਆ ਜੋ ਜੁਬਾ ਅਵਸਥਾ ਵਾਲਾ (ਸੁਆਸ) ਬਲ ਥਾ (ਤਤ) ਸੋ ਘਟ ਗਿਆ ਹੈ॥

ਅਨਾਥ ਰਵਾਨਿ ਉਦਰੁ ਲੇ ਪੋਖਹਿ ਮਾਇਆ ਗਈਆ ਹਾਟਿ ॥

ਗਰੀਬੋਂ ਕੋ (ਰਵਾਨਿ) ਦੁਖਾਇਕੇ ਦਰਬ ਲੈਕਰ ਉਦਰ ਭਰਤਾ ਹੈ ਸੋ ਮਾਇਆ ਭੀ (ਹਾਟਿ) ਹਟ ਜਾਤੀ ਭਈ ਭਾਵ ਸਾਥ ਨ ਗਈ।

ਕਿਲਬਿਖ ਕਰਤ ਕਰਤ ਪਛੁਤਾਵਹਿ ਕਬਹੁ ਨ ਸਾਕਹਿ ਛਾਂਟਿ ॥੧॥

ਪਾਪੋਂ ਕੋ ਕਰਤਾ ਕਰਤਾ ਪਛਤਾਵਤਾ ਹੈ ਔਰ ਪਾਪ ਪੁੰਨ ਵਾ ਸਤ ਅਸਤਜ ਵਸਤੂ ਕੋ (ਛਾਂਟਿ) ਭਿੰਨ ਭਿੰਨ ਕਬੀ ਨਹੀਂ ਕਰ ਸਕਤਾ ਹੈ॥੧॥

ਨਿੰਦਕੁ ਜਮਦੂਤੀ ਆਇ ਸੰਘਾਰਿਓ ਦੇਵਹਿ ਮੂੰਡ ਉਪਰਿ ਮਟਾਕ ॥

ਅੰਤ ਕੋ ਜਮਦੂਤੋਂ ਨੇ ਆਨ ਕਰ ਨਿੰਦਕ ਪੁਰਸ਼ ਕਾ ਸੰਘਾਰ ਕਰ ਦੀਆ ਔਰ ਸੋ ਜਮਦੂਤ ਸਿਰਕੇ ਊਪਰ ਮਟਾਕ ਦੇਕਰ ਚੋਟ ਦੇਤੇ ਹੈਂ॥

ਨਾਨਕ ਆਪਨ ਕਟਾਰੀ ਆਪਸ ਕਉ ਲਾਈ ਮਨੁ ਅਪਨਾ ਕੀਨੋ ਫਾਟ ॥੨॥੯੨॥੧੦੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਨਿੰਦਕ ਨੇ ਅਵਿਚਾਰ ਰੂਪੀ (ਕਟਾਰੀ) ਕ੍ਰਿਪਾਨ ਆਪਣੇ ਹੀ ਸਰੀਰ ਪੁਰ ਮਾਰ ਲਈ ਔਰ ਆਪਨੇ ਮਨ ਕੋ ਹੀ (ਫਾਟ) ਜਖਮੀ ਕਰ ਲੀਆ ਭਾਵ ਤਿਸ ਕੇ ਮਨ ਕੋ ਜਮ ਕੀ ਤਾੜਨਾ ਸੇ ਬਿਆਕੁਲਤਾ ਹੋਤੀ ਭਈ॥੨॥੨॥੧੦੫॥

ਏਹ ਸ਼ਬਦ ਪ੍ਰਿਥੀ ਚੰਦ ਪਰ ਹੈ॥

ਸਾਰਗ ਮਹਲਾ ੫ ॥

ਟੂਟੀ ਨਿੰਦਕ ਕੀ ਅਧ ਬੀਚ ॥

ਜਨ ਕਾ ਰਾਖਾ ਆਪਿ ਸੁਆਮੀ ਬੇਮੁਖ ਕਉ ਆਇ ਪਹੂਚੀ ਮੀਚ ॥੧॥ ਰਹਾਉ ॥

ਨਿੰਦਕ ਪੁਰਸ਼ ਕੀ ਅਵਧੀ ਸੁਲਹੀ ਵਤ ਅਧ ਬੀਚ ਸੇ ਹੀ ਟੂਟ ਜਾਤੀ ਭਈ ਦਾਸ ਕਾ ਰਖਕ ਸੁਆਮੀ ਆਪ ਹੋਤਾ ਭਇਆ ਔਰ ਬੇਮੁਖੋਂ ਕੋ ਮਾਰਨੇ ਕੇ ਵਾਸਤੇ ਮ੍ਰਿਤ ਆਇ ਕਰ ਪਹੁੰਚ ਜਾਤੀ ਭਈ॥

ਉਸ ਕਾ ਕਹਿਆ ਕੋਇ ਨ ਸੁਣਈ ਕਹੀ ਨ ਬੈਸਣੁ ਪਾਵੈ ॥

ਉਸਕਾ ਬਚਨ ਕਹਾ ਹੂਆ ਕੋਈ ਸੁਨਤਾ ਨਹੀਂ ਔਰ ਨਾ ਹੀ ਵਹੁ ਕਹੀਂ ਭਲਿਆਂ ਮੈਂ ਬੈਠਣਾ ਪਾਵਤਾ ਹੈ॥

ਈਹਾਂ ਦੁਖੁ ਆਗੈ ਨਰਕੁ ਭੁੰਚੈ ਬਹੁ ਜੋਨੀ ਭਰਮਾਵੈ ॥੧॥

ਇਸ ਲੋਕ ਮੈਂ ਭੀ ਤਿਸ ਕੋ ਦੁਖ ਹੀ ਰਹਿਤਾ ਹੈ ਔਰ ਆਗੇ ਪਰਲੋਕ ਮੈਂ ਭੀ ਵਹੁ ਨਰਕੋਂ ਕੋ ਭੋਗੇਗਾ ਔਰ ਬਹੁਤ ਜੋਨੀਓਂ ਮੈਂ ਭਰਮਤਾ ਰਹੇਗਾ॥੧॥

ਪ੍ਰਗਟੁ ਭਇਆ ਖੰਡੀ ਬ੍ਰਹਮੰਡੀ ਕੀਤਾ ਅਪਣਾ ਪਾਇਆ ॥

ਤਿਸ ਨਿੰਦਕ ਕਾ ਅਪਜਸ ਖੰਡੋਂ ਔਰ ਬ੍ਰਹਮੰਡੋਂ ਮੈਂ ਪ੍ਰਗਟ ਹੋ ਜਾਤਾ ਭਇਆ ਕਿਉਂਕਿ ਤਿਸਨੇ ਅਪਨੇ ਖੋਟੇ ਕਰਮ ਕੀਏ ਹੁਏ ਕਾ ਬੁਰਾ ਫਲ ਪਾਇਆ ਹੈ॥

ਨਾਨਕ ਸਰਣਿ ਨਿਰਭਉ ਕਰਤੇ ਕੀ ਅਨਦ ਮੰਗਲ ਗੁਣ ਗਾਇਆ ॥੨॥੯੩॥੧੦੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਮਨੇ ਤੋ ਨਿਰਭਉ ਕਰਤੇ ਪਰਮੇਸ੍ਰ ਕੀ ਸਰਣ ਮੈਂ ਪ੍ਰਾਪਤਿ ਹੋ ਕਰ ਅਨੰਦ ਪੂਰਬਕ ਤਿਸ ਕੇ ਮੰਗਲ ਰੂਪ ਗੁਣੋਂ ਕੋ ਗਾਵਣਾ ਕੀਆ ਹੈ॥੨॥੯੩॥੧੦੬॥

ਸਾਰਗ ਮਹਲਾ ੫ ॥

ਤ੍ਰਿਸਨਾ ਚਲਤ ਬਹੁ ਪਰਕਾਰਿ ॥

ਪੰਨਾ ੧੨੨੫

ਪੂਰਨ ਹੋਤ ਨ ਕਤਹੁ ਬਾਤਹਿ ਅੰਤਿ ਪਰਤੀ ਹਾਰਿ ॥੧॥ ਰਹਾਉ ॥

ਤ੍ਰਿਸ਼ਨਾ ਵਾਲਾ ਪੁਰਸ਼ ਬਹੁਤ ਪਰਕਾਰ ਭਰਮਤਾ ਹੈ ਤਿਸ ਕੀ ਤ੍ਰਿਸ਼ਨਾ ਕਿਸੀ ਉਪਾਉ ਕਰ ਪੂਰਨ ਨਹੀਂ ਹੋਤੀ ਹੈ ਅੰਤ ਕੋ ਤ੍ਰਿਸ਼ਨਾ ਵਾਲੇ ਜੀਵ ਕੋ ਹਾਰ ਪੜਤੀ ਭਾਵ ਹੋਤੀ ਹੈ॥

ਸਾਂਤਿ ਸੂਖ ਨ ਸਹਜੁ ਉਪਜੈ ਇਹੈ ਇਸੁ ਬਿਉਹਾਰਿ ॥

ਇਸ ਤ੍ਰਿਸ਼ਨਾ ਕਾ ਏਹ ਬਿਵਹਾਰ ਹੈ ਇਸਕੋ ਧਾਰਨ ਕਰ ਨਾ ਤੋ ਪੁਰਸ਼ ਕੋ ਸ਼ਾਂਤੀ ਹੋਤੀ ਹੈ ਔਰ ਨਾਂ ਸੁਖ ਹੀ ਹੋਤਾ ਹੈ ਪੁਨਾ (ਸਹਜੁ) ਗਿਆਨ ਭੀ ਨਹੀਂ ਹੋਤਾ॥

ਆਪ ਪਰ ਕਾ ਕਛੁ ਨ ਜਾਨੈ ਕਾਮ ਕ੍ਰੋਧਹਿ ਜਾਰਿ ॥੧॥

ਤ੍ਰਿਸ਼ਨਾਤਰ ਪੁਰਸ਼ ਕਾਮ ਔਰ ਕ੍ਰੋਧ ਕਾ ਜਾਰਾ ਹੂਆ ਆਪਣਾ ਪਰਾਇਆ ਕੁਛ ਨਹੀਂ ਜਾਨਤਾ ॥੧॥

ਸੰਸਾਰ ਸਾਗਰੁ ਦੁਖਿ ਬਿਆਪਿਓ ਦਾਸ ਲੇਵਹੁ ਤਾਰਿ ॥

ਤਾਂਤੇ ਸੰਸਾਰ ਸਮੁੰਦਰ ਮੈਂ ਜੀਵ ਕੋ ਦੁਖ ਬਯਾਪ ਰਹਾ ਹੈ ਹੇ ਭਗਵਾਨ ਮੁਝ ਆਪਨੇ ਦਾਸ ਕੋ ਐਸੇ ਸਮੁੰਦਰ ਸੇ ਤਾਰ ਲੀਜੀਏ॥

ਚਰਨ ਕਮਲ ਸਰਣਾਇ ਨਾਨਕ ਸਦ ਸਦਾ ਬਲਿਹਾਰਿ ॥੨॥੯੪॥੧੦੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਆਪਕੇ ਚਰਨਾਰਵਿੰਦ ਕੀ ਸ਼ਰਣ ਪਰਾਪਤਿ ਹੂਆ ਹੂੰ ਔਰ ਮਨ ਬਾਣੀ ਕਰ ਸਦੀਵ ਬਲਿਹਾਰਨੇ ਜਾਤਾ ਹੂੰ॥੨॥੯੪॥੧੦੭॥ ਉਪਦੇਸ਼॥

ਸਾਰਗ ਮਹਲਾ ੫ ॥

ਰੇ ਪਾਪੀ ਤੈ ਕਵਨ ਕੀ ਮਤਿ ਲੀਨ ॥

ਨਿਮਖ ਘਰੀ ਨ ਸਿਮਰਿ ਸੁਆਮੀ ਜੀਉ ਪਿੰਡੁ ਜਿਨਿ ਦੀਨ ॥੧॥ ਰਹਾਉ ॥

ਅਰੇ ਪਾਪੀ ਪੁਰਸ਼ ਤੈਨੇ ਕਿਸਕੀ ਮਤਿ ਲਈ ਹੈ ਜਿਸ ਸੁਆਮੀ ਨੇ ਤੇਰੇ ਕੋ ਜੀਉ ਕੇ ਸਹਿਤ ਸਰੀਰ ਦੀਆ ਹੈ ਤਿਸ ਕੋ ਤੈਨੇ ਨਿਮਖ ਘੜੀ ਮਾਤ੍ਰ ਭੀ ਨਹੀਂ ਜਪਿਆ ਹੈ॥

ਖਾਤ ਪੀਵਤ ਸਵੰਤ ਸੁਖੀਆ ਨਾਮੁ ਸਿਮਰਤ ਖੀਨ ॥

ਜਿਸਕੀ ਕ੍ਰਿਪਾ ਕਰ ਖਾਵਤਾ ਪੀਵਤਾ ਸੋਵਤਾ ਸੁਖੀ ਹੋਤਾ ਹੈ ਤਿਸ ਕੇ ਨਾਮ ਕੋ ਜਪਤਾ ਹੂਆ (ਖੀਨ) ਘਟਤਾ ਭਾਵ ਦੁਖੀ ਹੋਤਾ ਹੈ॥

ਗਰਭ ਉਦਰ ਬਿਲਲਾਟ ਕਰਤਾ ਤਹਾਂ ਹੋਵਤ ਦੀਨ ॥੧॥

ਜਬ ਮਾਤਾ ਕੇ ਉਦਰ ਗਰਭ ਬੀਚ ਫਸਿਆ ਹੂਆ ਬਿਰਲਾਪ ਕਰਤਾ ਥਾ ਅਰ ਤਹਾਂ ਅਤਿਅੰਤ ਦੀਨ ਹੋ ਰਹਾ ਥਾ ਤਿਸਨੇ ਤੇਰੀ ਸਰਬ ਰਖਿਆ ਕਰੀ ਹੈ॥

ਮਹਾ ਮਾਦ ਬਿਕਾਰ ਬਾਧਾ ਅਨਿਕ ਜੋਨਿ ਭ੍ਰਮੀਨ ॥

ਮਹਾਂ ਮਦ ਔਰ ਕਾਮਾਦਿਕ ਬਿਕਾਰੋਂ ਕਾ ਬਾਂਧਾ ਹੂਆ ਅਨੇਕ ਜੋਨੀਓਂ ਮੈਂ ਭ੍ਰਮਤਾ ਹੈ॥

ਗੋਬਿੰਦ ਬਿਸਰੇ ਕਵਨ ਦੁਖ ਗਨੀਅਹਿ ਸੁਖੁ ਨਾਨਕ ਹਰਿ ਪਦ ਚੀਨ੍ਹ ॥੨॥੯੫॥੧੦੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਗੋਬਿੰਦ ਕੇ ਬਿਸਰਨੇ ਤੇ ਕੇਹੜੇ ਦੁਖ ਦੀ ਗਿਨਤੀ ਕਰੀਏ ਭਾਵ ਬਹੁਤ ਦੋਖ ਹੋਤੇ ਹੈਂ ਔ ਹਰੀ ਪਦ (ਚੀਨ) ਜਾਨਣੇ ਕਰ ਸੁਖ ਹੋਤਾ ਹੈ॥੨॥੯੫॥੧੦੮॥

ਸਾਰਗ ਮਹਲਾ ੫ ॥

ਮਾਈ ਰੀ ਚਰਨਹ ਓਟ ਗਹੀ ॥

ਦਰਸਨੁ ਪੇਖਿ ਮੇਰਾ ਮਨੁ ਮੋਹਿਓ ਦੁਰਮਤਿ ਜਾਤ ਬਹੀ ॥੧॥ ਰਹਾਉ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਤੈਸੇ ਸਤਿਗੁਰੋਂ ਕੇ ਮਿਲਣੇ ਸੇ ਨਾਮ ਪਾਈਤਾ ਹੈ ਜੋ ਤਿਨੋਂ ਕੇ ਸਾਥ ਮਿਲੇ ਹੈਂ ਤਿਨੋਂ ਨੇ ਨਾਮ ਕੋ ਧਿਆਇਆ ਹੈ॥

ਜਿਨ੍ ਕੈ ਪੋਤੈ ਪੁੰਨੁ ਹੈ ਤਿਨ੍ਹੀ ਦਰਸਨੁ ਪਾਇਆ ॥੧੯॥

ਪਰੰਤੂ ਜਿਨਕੇ ਖਜਾਨੇ ਪੁਨ ਕਰਮ ਹੈਂ ਭਾਵ ਜਿਨਕੇ ਪੂਰਬਲੇ ਉਤਮ ਕਰਮ ਹੈਂ ਤਿਨ ਪੁਰਸ਼ੋਂ ਨੇ ਸਤਿਗੁਰੋਂ ਕਾ ਦਰਸ਼ਨ ਪਾਇਆ ਹੈ॥੧੯॥

ਸਲੋਕ ਮਃ ੧ ॥

ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥

ਜੋ ਪੁਰਸ਼ ਨਾਮ ਕੋ ਲਿਖ ਲਿਖ ਕਰ ਬੇਚਤੇ ਹੈਂ ਭਾਵ ਰਾਮ ਨਾਮ ਲਿਖ ਲਿਖ ਕਰਕੇ ਆਟੇ ਕੀਆਂ ਗੋਲੀਆਂ ਬਣਾ ਕਰ ਜਲ ਮੈਂ ਪਾਇਕੇ ਮਛੀਆਂ ਕੋ ਖਵਾਵਤੇ ਹੈਂ ਔਰ ਸ਼ਾਹੂਕਾਰੋਂ ਸੇ ਮੋਲ ਲੇਤੇ ਹੈਂ ਵਾ ਜੋ ਪੁਸਤਕੋਂ ਕੋ ਲਿਖ ਲਿਖ ਕਰ ਬੇਚਤੇ ਹੈਂ ਤਿਸ ਕਾ ਜੀਵਣਾ ਧ੍ਰਿਕਾਰ ਹੈ॥

ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ ॥

ਜਿਨਕੀ ਸਰਧਾ ਵਾ ਸੁਭ ਗੁਣੋਂ ਰੂਪੀ ਖੇਤੀ ਉਜੜ ਗਈ ਹੈ ਤਿਨ ਕੇ ਖਲਵਾੜੇ ਕਾ ਕਿਆ ਅਸਥਲ ਹੈ ਭਾਵ ਪਰਲੋਕ ਮੈਂ ਤਿਸ ਕੋ ਸੁਭ ਅਸਥਾਨ ਨਹੀਂ ਮਿਲੇਗਾ॥

ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ ॥

ਜੋ ਸਚੇ (ਸਰਮੈ) ਵੈਰਾਗ ਸੇ ਬਿਨਾਂ ਹੈਂ ਸੋ ਅਗੇ ਪਰਲੋਕ ਮੈਂ ਪੁਕਾਰ ਕਰਨੇ ਸੇ (ਦਾਦਿ) ਇਨਸਾਫ ਅਨਸਾਰ ਸੁਖ ਨਹੀਂ ਪਾਵੇਂਗੇ॥

ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ ॥

ਅਕਲਿ ਭਾਵ ਚਤਰਾਈ ਏਹ ਨਹੀਂ ਕਹੀ ਜਾਤੀ ਜੋ ਚਤਰਾਈ ਕੋ (ਬਾਦਿ) ਝਗੜੋਂ ਮੈਂ ਬਿਅਰਥ ਗਵਾਇ ਦੇਈਏ॥

ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥

ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥

ਕਿਉਂਕਿ ਚਤਰਾਈਓਂ ਕਰਕੇ ਸਾਹਿਬ ਕੋ ਸੇਵੀਤਾ ਹੈ ਔਰ ਚਤਰਾਈਓਂ ਕਰਕੇ ਲੋਕ ਪਰਲੋਕ ਮੈਂ ਮਾਨ ਪਾਈਤਾ ਹੈ ਚਤਰਾਈ ਕਰਕੇ ਪੜ ਕਰ ਸਮਝੀਤਾ ਹੈ ਔਰ ਚਤਰਾਈਓਂ ਕਰਕੇ ਦਾਨ ਕਰੀਤਾ ਹੈ॥

ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਚਤਰਾਈ ਕਾ ਰਸਤਾ ਏਕ ਇਹੀ ਹੈ ਭਾਵ ਪਰਮੇਸ੍ਵਰ ਕੀ ਸੇਵਾ ਕਰਨੀ ਔਰ ਸਭ ਬਾਤਾਂ (ਸੈਤਾਨੁ) ਕਾਮਾਦਿਕੋਂ ਮੇਂ ਪਰਵਿਰਤ ਕਰਾਵਨੇ ਵਾਲੀਆਂ ਹੈਂ॥੧॥

ਮਃ ੨ ॥

ਜੈਸਾ ਕਰੈ ਕਹਾਵੈ ਤੈਸਾ ਐਸੀ ਬਨੀ ਜਰੂਰਤਿ ॥

ਹੋਵਹਿ ਲਿੰਙ ਝਿੰਙ ਨਹ ਹੋਵਹਿ ਐਸੀ ਕਹੀਐ ਸੂਰਤਿ ॥

ਜੇ ਐਸੀ ਹੀ ਜਰੂਰਤ ਬਣੀ ਦੇਖੇ ਤੌਂ ਜੈਸਾ ਕਰਮ ਕਰੈ ਤੈਸਾ ਹੀ ਆਪਕੋ ਕਹਾਵੈ ਭਾਵ ਕਿਸੀ ਨਮਿਤ ਬਿਨਾਂ ਅਪਣੇ ਗੁਣ ਨ ਕਹੈ ਸ਼ੁਭ ਗੁਣੋਂ ਕਰਕੇ (ਲਿੰਙ) ਚਿੰਨਤ ਹੋਵੈ ਅਰਥਾਤ ਪੂਰਨ ਹੋਵੈ ਔਰ (ਝਿੰਙ) ਝਿਕ ਨੀਵਾਨ ਹੋਵੈ ਭਾਵ ਸੁਭ ਗੁਣੋਂ ਕੀ ਓਰ ਸੇ ਊਣਾ ਨਾਂ ਹੋਵੇ ਵਾ (ਲਿੰਙ) ਮਰਦ ਅਰਥਾਤ ਸੂਰਮਾ ਹੋਵੈ ਔਰ (ਝਿੰਙ) ਹੀਜੜਾ ਅਰਥਾਤ ਕਾਇਰ ਨ ਹੋਵੈ ਐਸੀ ਕਰਣੀ ਵਾਲਾ ਪੁਰਸ਼ (ਸੂਰਤਿ) ਸੁੰਦਰ ਸ਼ਕਲ ਵਾਲਾ ਕਹੀਤਾ ਹੈ॥

ਜੋ ਓਸੁ ਇਛੇ ਸੋ ਫਲੁ ਪਾਏ ਤਾਂ ਨਾਨਕ ਕਹੀਐ ਮੂਰਤਿ ॥੨॥

ਜੋ ਔਰ ਕੋਈ ਉਸ ਪਾਸੋਂ ਇਛਾ ਕਰਤਾ ਹੈ ਸੋ ਫਲ ਪਾਇ ਲੇਵੇ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਐਸਾ ਸੰਤ ਹਰੀ ਕੀ ਮੂਰਤੀ ਕਹੀਤਾ ਹੈ॥੨॥

ਪਉੜੀ ॥

ਸਤਿਗੁਰੁ ਅੰਮ੍ਰਿਤ ਬਿਰਖੁ ਹੈ ਅੰਮ੍ਰਿਤ ਰਸਿ ਫਲਿਆ ॥

ਸਤਿਗੁਰੂ ਅੰਮ੍ਰਿਤ ਕਾ ਬਿਰਛ ਹੈ ਔਰ ਗਿਆਨ ਅੰਮ੍ਰਿਤ ਰਸ ਕਰ ਫਲਿਆ ਹੂਆ ਹੈ॥

ਜਿਸੁ ਪਰਾਪਤਿ ਸੋ ਲਹੈ ਗੁਰ ਸਬਦੀ ਮਿਲਿਆ ॥

ਜਿਸ ਗੁਰ ਸਬਦੀ ਕੋ ਪ੍ਰਾਪਤਿ ਹੋਣਾ ਲਿਖਿਆ ਹੋਤਾ ਹੈ ਸੋ ਲੇਤਾ ਹੈ ਔਰ ਸੋਈ ਗੁਰ ਉਪਦੇਸ਼ੀਓਂ ਸੇ ਮਿਲਿਆ ਹੈ॥

ਸਤਿਗੁਰ ਕੈ ਭਾਣੈ ਜੋ ਚਲੈ ਹਰਿ ਸੇਤੀ ਰਲਿਆ ॥

ਜਮਕਾਲੁ ਜੋਹਿ ਨ ਸਕਈ ਘਟਿ ਚਾਨਣੁ ਬਲਿਆ ॥

ਜੋ ਪੁਰਸ਼ ਸਤਿਗੁਰ ਕੀ ਆਗਿਆ ਮੈਂ ਚਲਤਾ ਹੈ ਸੋ ਹਰੀ ਕੇ ਸਾਥ ਅਭੇਦ ਹੂਆ ਹੈ ਜਮ ਕਾਲ ਤਿਸ ਪੁਰਸ਼ ਕੋ ਦੇਖ ਵਾ ਤਕ ਨਹੀਂ ਸਕਤਾ ਹੈ ਕਿਉਂਕਿ ਤਿਸ ਕੇ ਹਿਰਦੇ ਮੈਂ ਗਿਆਨ ਰੂਪੀ ਚਾਨਣ ਪ੍ਰਗਾਸਿਆ ਹੈ॥

ਨਾਨਕ ਬਖਸਿ ਮਿਲਾਇਅਨੁ ਫਿਰਿ ਗਰਭਿ ਨ ਗਲਿਆ ॥੨੦॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸੁ ਪੁਰਸ਼ ਕੋ ਗੁਰੋਂ ਦੁਆਰੇ ਨਾਮ ਬਖਸ਼ ਕਰਕੇ ਹਰੀ ਨੇ ਅਪਨੇ ਸਾਥ ਮਿਲਾਇਆ ਹੈ ਸੋ ਫੇਰ ਗਰਭ ਜੂਨੀ ਰੂਪ ਕੁਠਾਲੀ ਮੈਂ ਨਹੀਂ ਗਲਾ ਹੈ॥੨੦॥

ਕੋਈ ਏਕ ਬ੍ਰਹਮਣ ਜੋ ਇਕਾਦਸੀ ਆਦਿ ਬਾਹਜ ਸਾਧਨੋਂ ਕੋ ਮੁਖ ਰਖਤਾ ਥਾ ਤਿਸ ਪ੍ਰੀਤੀ ਅੰਤ੍ਰੀਵ ਬਰਤਾਦਿਕੋਂ ਕਾ ਉਪਦੇਸ਼ ਕਰਤੇ ਹੈਂ॥

ਸਲੋਕ ਮਃ ੧ ॥

ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ ॥

ਸਚ ਬੋਲਣਾ ਇਹ ਤੋ ਸ੍ਰੇਸ਼ਟ ਬਰਤ ਹੈ ਔਰ ਸੰਤੋਖ ਧਾਰਨਾ ਏਹ ਤੀਰਥ ਹੈ ਸਾਸਤਰ ਬੋਧ ਦੁਆਰਾ ਜੋ ਹਰੀ ਕਾ ਧਿਆਨ ਕਰਨਾ ਹੈ ਸੋ ਨਿਤਾਪ੍ਰਤਿ ਕਾ ਇਸ਼ਨਾਨ ਹੈ॥

ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ ॥

ਦਇਆ ਕਰਨੀ ਏਹ ਦੇਵਤਾ ਕਾ ਪੂਜਨ ਹੈ ਔਰ ਖਿਮਾ ਧਾਰਨੀ ਏਹ ਮਾਲਾ ਲੈਕਰ ਜਪ ਕਰਨਾ ਹੈ ਜਿਨ ਪੁਰਸ਼ੋਂ ਨੇ ਏਹ ਗੁਣ ਧਾਰਨ ਕੀਏ ਹੈਂ ਤੇ ਮਨੁਖ (ਪਰਧਾਨ) ਸ੍ਰੇਸ਼ਟ ਹੈਂ॥

ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ ॥

ਜੋ ਜੁੜੇ ਰਹਿਣਾ ਹੈ ਇਹ ਧੋਤੀ ਕਰੈ (ਸੁਰਤਿ) ਉਤਮ ਪ੍ਰੀਤੀ ਰੂਪ ਚੌਂਕਾ ਪਾਵੇ ਅਰ ਸੁਭ ਕਰਣੀ ਰੂਪ ਤਿਲਕ ਹੋਵੈ॥

ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ ॥੧॥

ਤਿਸਮੈਂ (ਭਾਉ) ਗਿਆਨ ਰੂਪੀ ਭੋਜਨ ਤਿਆਰ ਹੋਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਭੋਜਨ ਕੋ ਕੋਈ ਕੋਈ ਵਿਰਲਾ ਹੀ ਪਾਵਤਾ ਹੈ ਭਾਵ ਤਤ ਵੇਤਾ ਪੁਰਸ਼ ਅਤੀ ਥੋੜੇ ਹੈਂ॥੧॥

ਸ੍ਰੀ ਗੁਰੂ ਅਮਰਦੇਵ ਜੀ ਬਰਤ ਰਖਨੇ ਕਾ ਪਰਕਾਰ ਕਹਿਤੇ ਹੈਂ॥

ਮਹਲਾ ੩ ॥

ਨਉਮੀ ਨੇਮੁ ਸਚੁ ਜੇ ਕਰੈ ॥

ਕਾਮ ਕ੍ਰੋਧੁ ਤ੍ਰਿਸਨਾ ਉਚਰੈ ॥

ਸਚ ਬੋਲਨੇ ਕਾ ਜੇ ਨੇਮ ਕਰੇ। ਕਾਮ ਕ੍ਰੋਧ ਔਰ ਤ੍ਰਿਸ਼ਨਾ ਕੋ (ਉਚਰੈ) ਉਚਾਰ ਦੇਵੇ ਭਾਵ ਨਿਕਾਲ ਦੇਵੇ ਏਹ ਨੌਮੀ ਕੋ ਏਕ ਵਕਤ ਭੋਜਨਾਦਿਕ ਨੇਮ ਕਰੇ॥

ਦਸਮੀ ਦਸੇ ਦੁਆਰ ਜੇ ਠਾਕੈ ਏਕਾਦਸੀ ਏਕੁ ਕਰਿ ਜਾਣੈ ॥

ਦਸਮੀ ਕਾ ਫਲੋਹਾਰ ਏਹ ਹੈ ਜੋ ਦਸੋ ਇੰਦ੍ਰੇ ਬਿਸ਼ਿਓਂ ਕੀ ਤਰਫ ਸੇ ਰੋਕੇ ਔਰ ਏਕ ਪਰਮੇਸ੍ਵਰ ਕੋ ਜਾਨਣਾ ਏਹ ਇਕਾਦਸੀ ਕਾ ਬਰਤ ਰਾਖੇ॥

ਦੁਆਦਸੀ ਪੰਚ ਵਸਗਤਿ ਕਰਿ ਰਾਖੈ ਤਉ ਨਾਨਕ ਮਨੁ ਮਾਨੈ ॥

ਦੁਆਦਸੀ ਕੋ ਪੰਚ ਕਾਮਾਦਿਕ ਬਿਕਾਰੋਂ ਕੇ (ਗਤਿ) ਗਵਨ ਕੋ ਵਸ ਕਰ ਰਾਖੇ ਏਹ ਦੁਆਦਸੀ ਮੈਂ ਬਰਤ ਕਾ ਉਪਾਰਨਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤੋ ਪਰਮੇਸ੍ਵਰ ਕਾ ਵਾ ਪਰਮੇਸ੍ਵਰ ਵਿਖੇ ਜੀਵ ਕਾ ਮਨ ਪਤੀਆਵਤਾ ਹੈ॥

ਐਸਾ ਵਰਤੁ ਰਹੀਜੈ ਪਾਡੇ ਹੋਰ ਬਹੁਤੁ ਸਿਖ ਕਿਆ ਦੀਜੈ ॥੨॥

ਤਾਂਤੇ ਹੇ ਪੰਡਤ ਜੀ ਐਸਾ ਬਰਤ ਰਖੋ ਔਰ ਅਧਿਕ ਸਿਖਿਆ ਕਿਆ ਦੇਣੀ ਹੈ॥੨॥

ਪਉੜੀ ॥

ਭੂਪਤਿ ਰਾਜੇ ਰੰਗ ਰਾਇ ਸੰਚਹਿ ਬਿਖੁ ਮਾਇਆ ॥

ਪ੍ਰਿਥਵੀ ਕੇ ਪਤੀ ਜੋ ਰਾਜੇ ਔਰ ਰਾਇ ਹੈਂ ਸੋ ਭੀ (ਰੰਗਿ) ਪ੍ਰੇਮ ਕਰਕੇ ਬਿਖ ਰੂਪ ਮਾਇਆ ਕੋ (ਸੰਚਹਿ) ਇਕਤ੍ਰ ਕਰਤੇ ਹੈਂ॥ ਰਾਇ ਏਕ ਖਿਤਾਬ ਹੈ॥

ਕਰਿ ਕਰਿ ਹੇਤੁ ਵਧਾਇਦੇ ਪਰ ਦਰਬੁ ਚੁਰਾਇਆ ॥

(ਹੇਤੁ) ਮੋਹ ਕਰਕੇ ਤਿਸ ਕਾ ਵਧਾਵਣਾ ਕਰਤੇ ਹੈਂ ਔਰ (ਪਰ) ਭਲੀ ਪਰਕਾਰ ਭਾਵ ਸਰਬ ਓਰ ਤੇ ਦਰਬ ਕੋ (ਚੁਰਾਇਆ) ਲੁਕਾਇ ਕਰ ਰਾਖਤੇ ਹੈਂ॥

ਪੁਤ੍ਰ ਕਲਤ੍ਰ ਨ ਵਿਸਹਹਿ ਬਹੁ ਪ੍ਰੀਤਿ ਲਗਾਇਆ ॥

ਪੁਤ੍ਰ ਇਸਤ੍ਰੀ ਕੀ ਭੀ (ਵਿਸਹਹਿ) ਪਰਤੀਤਿ ਨਹੀਂ ਰਖਤੇ ਹੈਂ ਭਾਵ ਇਹ ਸਭ ਹਿਤੂ ਸਨਬੰਧੀ ਮਾਇਆ ਧਾਰੀ ਕੋ ਚੋਰ ਦਿਖਾਈ ਦੇਤੇ ਹੈਂ ਜੀਵੋਂ ਨੇ ਮਾਇਆ ਮੈਂ ਬਹੁਤ ਹੀ ਪ੍ਰੀਤ ਕੋ ਲਗਾਇਆ ਹੈ॥

ਵੇਖਦਿਆ ਹੀ ਮਾਇਆ ਧੁਹਿ ਗਈ ਪਛੁਤਹਿ ਪਛੁਤਾਇਆ ॥

ਦੇਖਤੇ ਹੀ ਮਾਇਆ (ਧੁਹਿ) ਛਲ ਗਈ ਤਿਸ ਮਾਇਆ ਕੇ ਚਲੇ ਜਾਣੇ ਪੀਛੇ (ਪਛੁਤਾਇਆ) ਪਸਚਾਤਾਪ ਕਰਤੇ ਹੈਂ॥

ਜਮ ਦਰਿ ਬਧੇ ਮਾਰੀਅਹਿ ਨਾਨਕ ਹਰਿ ਭਾਇਆ ॥੨੧॥

ਜੋ ਜਮ ਰਾਜ ਕੇ ਦੁਆਰੇ ਬਾਂਧੇ ਹੁਏ ਮਾਰੀਤੇ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਹਰੀ ਕੋ ਇਸੀ ਪਰਕਾਰ ਭਇਆ ਹੈ॥੨੧॥

ਕਲਿਜੁਗ ਕਾ ਪਰਕਾਰ ਕਹਿਤੇ ਹੈਂ॥

ਸਲੋਕ ਮਃ ੧ ॥

ਗਿਆਨ ਵਿਹੂਣਾ ਗਾਵੈ ਗੀਤ ॥

ਭੁਖੇ ਮੁਲਾਂ ਘਰੇ ਮਸੀਤਿ ॥

ਆਤਮ ਸਮਝ ਸੇ ਬਿਨਾਂ ਬਿਸ਼ਨਪਦ ਵਾ ਔਰ ਸੰਸਾਰੀ ਗੀਤ ਗਾਵਤਾ ਹੈ। ਜੈਸੇ ਭੁਖੇ ਮੁਲਾਂ ਨੇ ਘਰ ਹੀ ਮੈਂ ਮਸੀਤ ਬਨਾਈ ਹੁਈ ਹੋਵੇ ਭਾਵ ਸੇ ਔਰ ਮਸੀਤ ਬਨਾਵਣੇ ਕੀ ਸਮਰਥਾ ਨਹੀਂ ਹੈ ਘਰ ਕੋ ਹੀ ਮਸੀਤ ਸਮਝ ਰਖਾ ਹੈ॥

ਮਖਟੂ ਹੋਇ ਕੈ ਕੰਨ ਪੜਾਏ ॥

ਫਕਰੁ ਕਰੇ ਹੋਰੁ ਜਾਤਿ ਗਵਾਏ ॥

(ਮਖਟੂ) ਕਾਰ ਕਰਕੇ ਪਦਾਰਥ ਖਟਿਆ ਨਹੀਂ ਜਾਤਾ ਔਰ ਕੰਨ ਪੜਾਇ ਕਰ ਗੁਜਾਰਾ ਕਰਤਾ ਹੈ॥ ਆਪ ਕੋ ਫਕੀਰ ਸਦਾਉਣਾ ਕਰਤਾ ਹੈ ਔਰ ਜਾਤੀ ਗਵਾਇ ਦੇਤਾ ਹੈ॥

ਗੁਰੁ ਪੀਰੁ ਸਦਾਏ ਮੰਗਣ ਜਾਇ ॥

ਤਾ ਕੈ ਮੂਲਿ ਨ ਲਗੀਐ ਪਾਇ ॥

ਜੋ ਗੁਰੂ ਪੀਰ ਕਹਾਵਤਾ ਹੈ ਔਰ ਮੰਗਣ ਜਾਤਾ ਹੈ ਭਾਵ ਤ੍ਰਿਸ਼ਨਾ ਕਰ ਮਾਂਗਤਾ ਹੈ॥ ਤਿਸ ਕੇ ਚਰਣੀ ਮੂਲੋਂ ਹੀ ਲਗਣਾ ਨਹੀਂ ਚਾਹੀਏ॥

ਘਾਲਿ ਖਾਇ ਕਿਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣਹਿ ਸੇਇ ॥੧॥

(ਘਾਲਿ) ਕਾਰ ਕਰ ਖਾਵੇ ਔਰ ਯਥਾ ਸ਼ਕਤ ਜੋ ਹਾਥ ਸੇ ਹਰੀ ਨਮਿਤ ਦੇਤੇ ਹੈਂ॥ ਸ੍ਰੀ ਗੁਰੂ ਜੀ ਕਹਿਤੇ ਹੈਂ ਹਰੀ ਮਾਰਗ ਕੋ ਵਹੁ ਪੁਰਸ਼ ਪਛਾਨ ਲੇਤੇ ਹੈਂ॥

ਮਃ ੧ ॥

ਪੰਨਾ ੧੨੪੬

ਮਨਹੁ ਜਿ ਅੰਧੇ ਕੂਪ ਕਹਿਆ ਬਿਰਦੁ ਨ ਜਾਣਨ੍ਹੀ ॥
ਮਨਿ ਅੰਧੈ ਊਂਧੈ ਕਵਲਿ ਦਿਸਨ੍ਹਿ ਖਰੇ ਕਰੂਪ ॥

ਮਨ ਕਰਕੇ ਜੋ (ਅੰਧੇ) ਅਗਿਆਤ ਹੈਂ ਅਰ (ਕੂਪ) ਜੜ ਹੈਂ ਸੋ ਬੇਦ ਸ਼ਾਸਤ੍ਰ ਕਾ ਕਹਾ ਹੂਆ (ਬਿਰਦੁ) ਧਰਮ ਨਹੀਂ ਜਾਨਤੇ ਹੈਂ ਮਨ ਕੇ ਅੰਧੇ ਹੈਂ ਤਿਨ ਕੇ (ਊਂਧੈ ਕਵਲਿ) ਰਿਦੇ ਕਮਲ ਉਲਟੇ ਹੋ ਰਹੇ ਹੈਂ ਭਾਵ ਪਰਮੇਸ੍ਵਰ ਸੇ ਬੇਮੁਖ ਹੈਂ ਅਰ ਅਤੀ ਕਰੂਪ ਅਰਥਾਤ ਬਿਨਾਂ ਸਫਾਈ ਕੇ ਦਿਖਾਈ ਦੇਤੇ ਹੈਂ॥

ਇਕਿ ਕਹਿ ਜਾਣਹਿ ਕਹਿਆ ਬੁਝਹਿ ਤੇ ਨਰ ਸੁਘੜ ਸਰੂਪ ॥

ਇਕ ਪ੍ਰਾਣੀ ਆਪ ਕਹਿਣ ਜਾਨਤੇ ਹੈਂ ਔਰ ਇਕ ਕਹੇ ਹੂਏ ਵਾਕ ਕੋ ਸਮਝਤੇ ਹੈਂ ਵਹੁ ਪੁਰਸ਼ ਤੋ (ਸੁਘੜ) ਚਤਰ ਅਰ (ਸਰੂਪ) ਸੁੰਦਰ ਭਾਵ ਸਫਾਈ ਵਾਲੇ ਹੈਂ॥

ਇਕਨਾ ਨਾਦ ਨ ਬੇਦ ਨ ਗੀਅ ਰਸੁ ਰਸ ਕਸ ਨ ਜਾਣੰਤਿ ॥

ਏਕ ਪ੍ਰਾਨੀਓਂ ਕੋ (ਨਾਦ) ਬ੍ਰਹਮ ਰਸ ਕੀ ਗਿਆਤ ਨਹੀਂ ਭਾਵ ਬ੍ਰਹਮ ਮੈਂ ਨਿਸਚਾ ਨਹੀਂ ਔਰ ਬੇਦ ਰਸ ਕੀ ਭੀ (ਗੀਅ ਰਸੁ) ਅਗਿਆਤ ਨਹੀਂ ਭਾਵ ਸ੍ਰੋਤੇ ਨਹੀਂ ਅਰ ਬਾਹਰਲੇ ਰਸ ਕਸ ਭੀ ਨਹੀਂ ਜਾਨਤੇ ਹੈਂ॥

ਇਕਨਾ ਸੁਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ ॥

ਏਕਨ ਕੋ (ਸੁਧਿ) ਬਿਵਹਾਰੋਂ ਕੀ ਖਬਰ ਨਹੀਂ ਔਰ ਸ਼ਾਸਤ੍ਰ ਕੀ ਬੁਧੀ ਨਹੀਂ ਔਰ ਧਰਮ ਅਧਰਮ ਕੀ ਅਕਲ ਕੀ ਭੀ (ਸਰ) ਖਬਰ ਨਹੀਂ ਔਰ ਜੋ ਪ੍ਰਤਖ ਅਖਰ ਹੈਂ ਗੁਰਮੁਖੀ ਸੰਸਕ੍ਰਿਤ ਆਦਿਕ ਤਿਨਕਾ ਭੇਦ ਭੀ ਨਹੀਂ ਜਾਨਤੇ ਹੈਂ॥

ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਗੁਣੋਂ ਸੇ ਰਹਿਤ ਹੈਂ ਔਰ ਗਰਬ ਕਰਤੇ ਹੈਂ ਸੋ ਪੁਰਸ਼ ਅਸਲ ਗਧੇ ਹੈਂ॥੨॥

ਪਉੜੀ ॥

ਗੁਰਮੁਖਿ ਸਭ ਪਵਿਤੁ ਹੈ ਧਨੁ ਸੰਪੈ ਮਾਇਆ ॥

ਗੁਰਮੁਖੋਂ ਕਾ (ਧਨੁ) ਰੋਕੜੀ ਅਰ (ਸੰਪੈ) ਬਸਤ੍ਰਾਦਿਕ ਅਰ (ਮਾਇਆ) ਸਹਤੀ ਘੋੜੇ ਸਭ ਪਵਿਤ੍ਰ ਹੈਂ॥

ਹਰਿ ਅਰਥਿ ਜੋ ਖਰਚਦੇ ਦੇਂਦੇ ਸੁਖੁ ਪਾਇਆ ॥

ਹਰੀ ਕੇ ਨਮਿਤ ਜੋ ਖਰਚ ਕਰਤੇ ਹੈਂ ਸੋ (ਦੇਂਦੇ) ਦੇਣੇ ਵਾਲੇ ਨੇ ਸੁਖ ਕੋ ਪਾਇਆ ਹੈ॥

ਜੋ ਹਰਿ ਨਾਮੁ ਧਿਆਇਦੇ ਤਿਨ ਤੋਟਿ ਨ ਆਇਆ ॥

ਜੋ ਹਰੀ ਕੇ ਨਾਮ ਕੋ ਧਿਆਵਤੇ ਹੈਂ ਤਿਨ ਕੋ ਤੋਟਾ ਨਹੀਂ ਆਇਆ ਹੈ॥

ਗੁਰਮੁਖਾਂ ਨਦਰੀ ਆਵਦਾ ਮਾਇਆ ਸੁਟਿ ਪਾਇਆ ॥

ਗੁਰਮੁਖੋਂ ਕੋ ਵਾਹਿਗੁਰੂ ਦ੍ਰਿਸ਼ਟੀ ਆਵਤਾ ਹੈ ਔਰ ਮਾਇਆ ਕੋ ਤਿਨੋਂ ਨੇ ਤਿਆਗ ਦੀਆ ਹੈ॥

ਨਾਨਕ ਭਗਤਾਂ ਹੋਰੁ ਚਿਤਿ ਨ ਆਵਈ ਹਰਿ ਨਾਮਿ ਸਮਾਇਆ ॥੨੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਭਗਤੋਂ ਕੋ ਔਰ ਕੋਈ ਚਿਤ ਨਹੀਂ ਆਵਤਾ ਹਰੀ ਨਾਮੀ ਵਿਖੇ ਤਿਨਕਾ ਚਿਤ ਸਮਾਇਆ ਹੈ॥੨੪॥

ਸਲੋਕ ਮਃ ੪ ॥

ਸਤਿਗੁਰੁ ਸੇਵਨਿ ਸੇ ਵਡਭਾਗੀ ॥

ਸਚੈ ਸਬਦਿ ਜਿਨ੍ਾ ਏਕ ਲਿਵ ਲਾਗੀ ॥

ਜੋ ਸਤਿਗੁਰੋਂ ਕੋ ਸੇਵਤੇ ਹੈਂ ਸੋ ਪੁਰਸ਼ ਵਡੇ ਭਾਗੋਂ ਵਾਲੇ ਹੈਂ ਜਿਨਕੀ (ਏਕ) ਅਦੁਤੀ ਸਚੈ (ਸਬਦਿ) ਬ੍ਰਹਮ ਮੈਂ (ਲਿਵ) ਬਿਰਤੀ ਲਾਗੀ ਹੈ॥

ਗਿਰਹ ਕੁਟੰਬ ਮਹਿ ਸਹਜਿ ਸਮਾਧੀ ॥

ਨਾਨਕ ਨਾਮਿ ਰਤੇ ਸੇ ਸਚੇ ਬੈਰਾਗੀ ॥੧॥

ਘਰ ਅਰ ਕੁਟੰਬ ਵਿਖੇ ਹੋਤੇ ਹੀ ਤਿਨਕੀ ਸ੍ਰਭਾਵਕ ਹੀ ਸਮਾਧੀ ਲਗੀ ਰਹਿਤੀ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਨਾਮੀ ਵਿਖੇ ਰਤੇ ਹੈਂ ਸੋ (ਸਚੁ) ਨਿਸਚੇ ਕਰਕੇ (ਬੈਰਾਗੀ) ਤਿਆਗੀ ਹੈਂ॥੧॥

ਮਃ ੪ ॥

ਗਣਤੈ ਸੇਵ ਨ ਹੋਵਈ ਕੀਤਾ ਥਾਇ ਨ ਪਾਇ ॥

ਸਬਦੈ ਸਾਦੁ ਨ ਆਇਓ ਸਚਿ ਨ ਲਗੋ ਭਾਉ ॥

ਗੁਰੋਂ ਕੇ ਪਾਸ ਗਿਣਤੀਆਂ ਕਰਨੀਆਂ ਕਿ ਅਮਕਾ ਕਾਮ ਮੈਨੇ ਕੀਆ ਹੈ ਐਸੇ ਸੇਵਾ ਨਹੀਂ ਹੋਤੀ ਔਰ ਕੀਆ ਹੂਆ ਕਰਮ ਭੀ ਸਫਲਾ ਨਹੀਂ ਹੋਤਾ॥ ਸਚੇ ਨਾਮ ਵਿਖੇ (ਭਾਉ) ਪ੍ਰੇਮ ਨਹੀਂ ਲਗਾ ਇਸੀ ਤੇ ਗੁਰ ਉਪਦੇਸ਼ ਕਾ ਰਸ ਨਹੀਂ ਆਇਆ ਹੈ॥

ਸਤਿਗੁਰੁ ਪਿਆਰਾ ਨ ਲਗਈ ਮਨਹਠਿ ਆਵੈ ਜਾਇ ॥

ਤਿਨਕੋ ਸਤਿਗੁਰੁ ਪਿਆਰਾ ਨਹੀਂ ਲਗਤਾ ਹੈ ਔਰ ਐਸੇ ਹੀ ਮਨ ਕੇ ਹਠ ਕਰ ਗੁਰੋਂ ਕੇ ਪਾਸ ਆਵਤੇ ਜਾਤੇ ਹੈਂ॥

ਜੇ ਇਕ ਵਿਖ ਅਗਾਹਾ ਭਰੇ ਤਾਂ ਦਸ ਵਿਖਾਂ ਪਿਛਾਹਾ ਜਾਇ ॥

ਸਤਿਗੁਰੋਂ ਕੋ ਪਾਸ ਜਾਣੇ ਕੋ ਜੇ ਇਕ (ਵਿਖ) ਕਦਮ ਅਗਾਹਾਂ ਭਰਤੇ ਹੈਂ ਤੋ ਦਸ ਡਿੰਘਾ ਪੀਛੇ ਕੋ ਜਾਤੇ ਹੈਂ ਭਾਵ ਜੇ ਇਕ ਸੁਭ ਕਰਮ ਕਰਤੇ ਹੈਂ ਤੌ ਦਸ ਅਸੁਭ ਕਰਤੇ ਹੈਂ ਅਰਥਾਤ ਜੇ ਥੋੜੀ ਸੇਵਾ ਕਰਤੇ ਹੈਂ ਤੌ ਉਸ ਸੇ ਦਸ ਗੁਣੀ ਅਵਗਜਾ ਕਰਤੇ ਹੈਂ॥

ਸਤਿਗੁਰ ਕੀ ਸੇਵਾ ਚਾਕਰੀ ਜੇ ਚਲਹਿ ਸਤਿਗੁਰ ਭਾਇ ॥

ਸਤਿਗੁਰੂ ਕੀ ਤੋ ਸੇਵਾ ਅਰਚਾ ਕਰੀ ਏਹੀ ਹੈ ਜੋ ਸਤਿਗੁਰੋਂ ਕੇ (ਭਾਇ) ਆਗਿਅਨੁਸਾਰ ਚਲਣਾ ਹੈ॥

ਆਪੁ ਗਵਾਇ ਸਤਿਗੁਰੂ ਨੋ ਮਿਲੈ ਸਹਜੇ ਰਹੈ ਸਮਾਇ ॥

ਜੋ ਆਪਾ ਭਾਵ ਕੋ ਗਵਾਇ ਕਰ ਸਤਿਗੁਰੋਂ ਕੋ ਮਿਲੇ ਹੈਂ ਸੋ ਪਰਮੇਸ੍ਰਰ ਮੈਂ ਸੁਭਾਵਕ ਹੀ ਸਮਾਇ ਰਹੇ ਹੈਂ॥

ਨਾਨਕ ਤਿਨ੍ਾ ਨਾਮੁ ਨ ਵੀਸਰੈ ਸਚੇ ਮੇਲਿ ਮਿਲਾਇ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨ ਪੁਰਸੋਂ ਕੋ ਨਾਮ ਨਹੀਂ ਬਿਸਰਤਾ ਹੈ ਤਿਨ ਕੋ ਸਚੇ ਵਾਹਿਗੁਰੂ ਨੇ ਅਪਣੇ ਮੇਲ ਮੈਂ ਮਿਲਾਇ ਲੀਆ ਹੈ॥੨॥

ਪਉੜੀ ॥

ਖਾਨ ਮਲੂਕ ਕਹਾਇਦੇ ਕੋ ਰਹਣੁ ਨ ਪਾਈ ॥

ਗੜ੍ਹ ਮੰਦਰ ਗਚ ਗੀਰੀਆ ਕਿਛੁ ਸਾਥਿ ਨ ਜਾਈ ॥

ਜੋ ਆਪ ਕੋ ਖਾਨ ਔਰ ਮਲੂਕ ਕਹਾਵਤੇ ਹੈਂ ਸੰਸਾਰ ਮੈਂ ਕੋਈ ਰਹਿਣਾ ਨਹੀਂ ਪਾਵਤਾ ਹੈ ਜੋ ਕਿਲੇ ਅਰ ਮਹਿਲ ਚੂਨੇ ਕੇ ਸੰਗ ਲੀਪੇ ਹੂਏ ਹੈਂ ਇਨਮੈਂ ਸੇ ਕੁਛ ਭੀ ਸਾਥ ਨਹੀਂ ਜਾਣਾ ਹੈ॥

ਸੋਇਨ ਸਾਖਤਿ ਪਉਣ ਵੇਗ ਧ੍ਰਿਗੁ ਧ੍ਰਿਗੁ ਚਤੁਰਾਈ ॥

ਜਿਨ ਘੋੜੋਂ ਪਰ ਸੁਨਹਿਰੀ ਸਾਖਤਾ ਹੈਂ ਔਰ ਪੌਣ ਵਤ ਜਿਨਕਾ ਬੇਗ ਅਰਥਾਤ ਦੌੜਨਾ ਹੈ ਭਾਵ ਏਹ ਭੀ ਪਾਸ ਹੈਂ ਤੌ ਭੀ ਤਿਨ ਕੋ ਧ੍ਰਿਗ ਹੈ ਮਨਮੁਖੋਂ ਕੀ ਚਤਰਾਈ ਭੀ ਧ੍ਰਿਗ ਹੀ ਹੈ॥

ਛਤੀਹ ਅੰਮ੍ਰਿਤ ਪਰਕਾਰ ਕਰਹਿ ਬਹੁ ਮੈਲੁ ਵਧਾਈ ॥

ਔਰ ਛਤੀ ਪਰਕਾਰ ਕੇ ਅੰਮ੍ਰਿਤ ਰੂਪ ਭੋਜਨੋਂ ਕਾ ਜੋ ਖਾਣਾ ਕਰਤੇ ਹੈਂ ਤਿਸ ਕਰ ਦੇਹ ਰੂਪ ਬਹੁਤ ਮੈਲ ਵਧਾਈ ਹੈ॥

ਨਾਨਕ ਜੋ ਦੇਵੈ ਤਿਸਹਿ ਨ ਜਾਣਨ੍ਹੀ ਮਨਮੁਖਿ ਦੁਖੁ ਪਾਈ ॥੨੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਵਾਹਿਗੁਰੂ ਸਰਬ ਪਦਾਰਥ ਦੇਤਾ ਹੈ ਤਿਸ ਕੋ ਜਾਨਤੇ ਨਹੀਂ ਹੈ ਤਾਂ ਤੇ ਮਨਮੁਖੋਂ ਨੇ ਦੁਖ ਕੀ ਰਾਸ ਪਾਈ ਹੈ॥੨੩॥

ਸਲੋਕ ਮਃ ੩ ॥

ਪੜ੍ਹਿ ਪੜ੍ਹਿ ਪੰਡਿਤ ਮੋੁਨੀ ਥਕੇ ਦੇਸੰਤਰ ਭਵਿ ਥਕੇ ਭੇਖਧਾਰੀ ॥

ਪੜ ਪੜ ਕਰ ਪੰਡਤ ਔਰ ਮੋਨ ਧਾਰ ਕਰ ਮੋਨੀ ਥਕਤ ਹੂਏ ਹੈਂ ਔਰ ਭੇਖ ਧਾਰੀ ਭੇਖੋਂ ਕੋ ਧਾਰ ਕਰ ਅਰ ਤੀਰਥ ਜਾਤ੍ਰੀ ਦੇਸੰਤਰੋਂ ਮੈਂ ਭਰਮ ਕਰ ਥਕਤ ਹੋ ਗਏ ਹੈਂ॥

ਦੂਜੈ ਭਾਇ ਨਾਉ ਕਦੇ ਨ ਪਾਇਨਿ ਦੁਖੁ ਲਾਗਾ ਅਤਿ ਭਾਰੀ ॥

ਦ੍ਵੈਤ ਭਾਵ ਕਰ ਨਾਮ ਕੋ ਕਬੀ ਨਹੀਂ ਪਾਵਤੇ ਹੈਂ ਕਿਉਂਕਿ ਤਿਨ ਕੋ ਤ੍ਰਿਸ਼ਨਾ ਮੋਹਾਦਿਕ ਅਤੀ ਭਾਰੀ ਦੁਖ ਲਾਗਾ ਹੂਆ ਹੈ॥

ਮੂਰਖ ਅੰਧੇ ਤ੍ਰੈ ਗੁਣ ਸੇਵਹਿ ਮਾਇਆ ਕੈ ਬਿਉਹਾਰੀ ॥

ਜੋ ਮਨਮੁਖ ਮੂਰਖ ਅਗਿਆਨੀ ਹੈਂ ਸੋ ਤੀਨੋਂ ਗੁਣੋਂ ਕਾ ਸੇਵਨ ਕਰਤੇ ਹੈਂ ਅਰ ਮਾਇਆ ਕੇ ਬਿਉਹਾਰੀ ਹੋ ਰਹੇ ਹੈਂ॥

ਅੰਦਰਿ ਕਪਟੁ ਉਦਰੁ ਭਰਣ ਕੈ ਤਾਈ ਪਾਠ ਪੜਹਿ ਗਾਵਾਰੀ ॥

ਹਿਰਦੇ ਮੈਂ ਕਪਟ ਹੈ ਔਰ ਪੇਟ ਭਰਨੇ ਵਾਸਤੇ ਦੁਰਬੁਧੀ ਪੁਰਸ਼ ਪਾਠ ਕੋ ਪੜਤੇ ਹੈਂ ਭਾਵ ਪ੍ਰੇਮ ਨਹੀਂ॥

ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਨ ਹਉਮੈ ਵਿਚਹੁ ਮਾਰੀ ॥

ਜਿਸਨੇ ਸਤਿਗੁਰ ਕੋ ਸੇਵਿਆ ਹੈ ਅਰ ਹੰਤਾ ਮਮਤਾ ਹਿਰਦੇ ਮੈਂ ਸੇ ਮਾਰ ਦਈ ਹੈ ਸੋ ਸੁਖ ਪਾਵਤਾ ਹੈ॥

ਨਾਨਕ ਪੜਣਾ ਗੁਨਣਾ ਇਕੁ ਨਾਉ ਹੈ ਬੂਝੈ ਕੋ ਬੀਚਾਰੀ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਪੜਨਾ ਔਰ ਬੀਚਾਰਨਾ ਇਕ ਨਾਮ ਕਾ ਹੀ ਸਫਲ ਹੈ ਇਸ ਬਾਤ ਕੋ ਕੋਈ ਵਿਰਲਾ ਹੀ ਵੀਚਾਰਵਾਨ ਬੂਝਤਾ ਹੈ॥੧॥

ਮਃ ੩ ॥

ਨਾਂਗੇ ਆਵਣਾ ਨਾਂਗੇ ਜਾਣਾ ਹਰਿ ਹੁਕਮੁ ਪਾਇਆ ਕਿਆ ਕੀਜੈ ॥

ਨੰਗੇ ਹੀ ਜੀਵੋਂ ਕਾ ਆਵਣਾ ਹੂਆ ਹੈ ਔਰ ਨੰਗੇ ਚਲੇ ਜਾਨਾ ਹੈ ਹਰੀ ਕਾ ਹੁਕਮ ਐਸੇ ਹੀ ਪੜਾ ਹੂਆ ਹੈ ਇਸਮੈਂ ਕਿਆ ਜਤਨ ਕਰ ਸਕੀਏ॥

ਜਿਸ ਕੀ ਵਸਤੁ ਸੋਈ ਲੈ ਜਾਇਗਾ ਰੋਸੁ ਕਿਸੈ ਸਿਉ ਕੀਜੈ ॥

ਜਿਸ ਪਰਮੇਸ੍ਵਰ ਕੀ ਇਹ ਲਿੰਗ ਦੇਹ ਰੂਪੀ ਵਸਤੂ ਹੈ ਸੋਈ ਲੈ ਜਾਵੇਗਾ ਤਾਂ ਤੇ (ਰੋਸੁ) ਗੁਸਾ ਕਿਸਕੇ ਸਾਥ ਕਰੀਏ?

ਗੁਰਮੁਖਿ ਹੋਵੈ ਸੁ ਭਾਣਾ ਮੰਨੇ ਸਹਜੇ ਹਰਿ ਰਸੁ ਪੀਜੈ ॥

ਜੋ ਗੁਰਮੁਖ ਹੋਤਾ ਹੈ ਸੋ ਭਾਣੇ ਕੋ ਮਾਨਤਾ ਹੈ ਔਰ ਸਹਜੇ ਹਰੀ ਰਸ ਕੋ ਪੀਵਤਾ ਹੈ॥

ਨਾਨਕ ਸੁਖਦਾਤਾ ਸਦਾ ਸਲਾਹਿਹੁ ਰਸਨਾ ਰਾਮੁ ਰਵੀਜੈ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੁਖਦਾਤਾ ਰਾਮ ਕੋ ਮਨ ਕਰਕੇ ਸਲਾਹਨਾ ਕਰੋ ਔਰ ਰਸਨਾ ਕਰਕੇ ਭੀ ਤਿਸਮੈਂ ਸਦਾ ਰਵਣਾ ਕਰੋ॥੨॥

ਪੰਨਾ ੧੨੪੭

ਪਉੜੀ ॥

ਗੜ੍ਹਿ ਕਾਇਆ ਸੀਗਾਰ ਬਹੁ ਭਾਂਤਿ ਬਣਾਈ ॥

ਕਾਇਆਂ ਰੂਪੀ (ਗੜ੍ਹਿ) ਗੜੀ ਸੀਂਗਾਰ ਕਰ ਬਹਤੁ ਪਰਕਾਰ ਕਰ ਬਨਾਈ ਹੈ॥

ਰੰਗ ਪਰੰਗ ਕਤੀਫਿਆ ਪਹਿਰਹਿ ਧਰ ਮਾਈ ॥

ਲਾਲ ਸੁਪੈਦ ਆਦਿਕ ਰੰਗ (ਪਰੰਗ) ਜਿਨ ਮੈਂ ਅਨੇਕ ਰੰਗ ਮਿਲੇ ਹੈਂ ਐਸੇ (ਕਤੀਫਿਆ) ਪੁਸ਼ਾਕੇ ਮਾਇਆਧਾਰੀ ਲੋਕ ਪਹਿਰਤੇ ਹੈਂ॥

ਲਾਲ ਸੁਪੇਦ ਦੁਲੀਚਿਆ ਬਹੁ ਸਭਾ ਬਣਾਈ ॥

ਲਾਲ ਔਰ ਸੁਪੈਦ ਰੰਗ ਕੇ ਦੁਲੀਚੋਂ ਪਰ ਬਹੁਤ ਸੁੰਦਰ ਸਭਾ ਬਨਾਈ ਹੁਈ ਹੈ॥

ਦੁਖੁ ਖਾਣਾ ਦੁਖੁ ਭੋਗਣਾ ਗਰਬੈ ਗਰਬਾਈ ॥

ਅਨੇਕ ਪਰਕਾਰ ਕਾ ਖਾਣਾ ਦੁਖ ਰੂਪ ਹੈ ਔਰ ਭੋਗੋਂ ਕਾ ਭੋਗਨਾ ਭੀ ਦੁਖ ਰੂਪ ਹੈ ਤਿਸ ਕਰ ਮੂਰਖ (ਗੁਰਬਾਣੀ) ਹੰਕਾਰੀ ਗਰਬਤਾ ਹੈ॥

ਨਾਨਕ ਨਾਮੁ ਨ ਚੇਤਿਓ ਅੰਤਿ ਲਏ ਛਡਾਈ ॥੨੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਮਨਮੁਖ ਨੇ ਨਾਮ ਕੋ ਸਿਮਰਨ ਨਹੀਂ ਕੀਆ ਜੋ ਅੰਤ ਕੋ ਛੁਡਾਦਿ ਲੇਤਾ ਹੈ॥੨੪॥

ਸਲੋਕ ਮਃ ੩ ॥

ਸਹਜੇ ਸੁਖਿ ਸੁਤੀ ਸਬਦਿ ਸਮਾਇ ॥

ਆਪੇ ਪ੍ਰਭਿ ਮੇਲਿ ਲਈ ਗਲਿ ਲਾਇ ॥

ਵਹੁਜੀਵ ਰੂਪੀ ਇਸਤ੍ਰੀ ਸੁਭਾਵਕ ਸੁਖ ਪੂਰਬਕ ਸੁਤੀ ਹੈ ਜਿਸਕੀ ਬੁਧੀ ਗੁਰ ਉਪਦੇਸ ਮੈਂ ਸਮਾਈ ਹੈ ਕਿਉਂਕਿ ਪ੍ਰਭੂ ਨੇ ਆਪ ਹੀ ਗੁਰੋਂ ਸਾਥ ਮੇਲ ਕਰ (ਗਲਿ ਲਾਇ) ਅਭੇਦ ਕਰ ਲਈ ਹੈ॥

ਦੁਬਿਧਾ ਚੂਕੀ ਸਹਜਿ ਸੁਭਾਇ ॥

ਅੰਤਰਿ ਨਾਮੁ ਵਸਿਆ ਮਨਿ ਆਇ ॥

(ਸਹਜਿ) ਗਿਆਨ ਸੁਭਾਇ ਕਰ ਤਿਸ ਕੀ ਦੁਬਿਧਾ (ਚੂਕੀ) ਉਠ ਗਈ ਹੈ ਕਿਉਂਕਿ ਤਿਸ ਕੇ ਮਨ ਅੰਦਰ ਨਾਮ ਨੇ ਆਇ ਕਰ ਨਿਵਾਸ ਕੀਆ ਹੈ॥

ਸੇ ਕੰਠਿ ਲਾਏ ਜਿ ਭੰਨਿ ਘੜਾਇ ॥

ਨਾਨਕ ਜੋ ਧੁਰਿ ਮਿਲੇ ਸੇ ਹੁਣਿ ਆਣਿ ਮਿਲਾਇ ॥੧॥

(ਜਿ) ਜਿਨ ਪੁਰਸੋਂ ਨੇ (ਭੰਨ) ਮੰਦ ਸੁਭਾਵ ਕੋ ਨਸ਼ਟ ਕਰਕੇ ਸੁਭ ਸੁਭਾਉ ਘੜਾਇਆ ਅਰਥਾਤ ਧਾਰਨ ਕੀਆ ਹੈ ਸੇ ਪੁਰਸ਼ ਪ੍ਰਭੂ ਨੇ ਕੰਠ ਲਾਏ ਹੈਂ॥ ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਪੁਰਸ਼

(ਧੁਰਿ) ਆਦਿ ਰੂਪ ਪਰਮੇਸ੍ਵਰ ਮੈਂ ਮਿਲੇ ਹੈਂ ਸੇ ਹੁਣ ਔਰੋਂ ਕੋ ਸੰਸਾਰ ਤੇ (ਆਣਿ) ਲਿਆਇ ਲਿਆਇ ਕਰ ਪਰਮੇਸ੍ਵਰ ਸਾਥ ਮਿਲਾਵਤੇ ਹੈਂ॥੧॥

ਮਃ ੩ ॥

ਜਿਨ੍ੀ ਨਾਮੁ ਵਿਸਾਰਿਆ ਕਿਆ ਜਪੁ ਜਾਪਹਿ ਹੋਰਿ ॥

ਜਿਨੋਂ ਨੇ ਪਰਮੇਸ੍ਵਰ ਕੇ ਨਾਮ ਕੋ ਵਿਸਾਰਾ ਹੈ ਵਹੁ ਔਰ ਜਾਪੋਂ ਕੋ ਕਿਆ ਜਪਤੇ ਹੈਂ ਔਰ ਜਾਪੋਂ ਸੇ ਕਿਆ ਹੋਗਾ?

ਬਿਸਟਾ ਅੰਦਰਿ ਕੀਟ ਸੇ ਮੁਠੇ ਧੰਧੈ ਚੋਰਿ ॥

ਨਾਨਕ ਨਾਮੁ ਨ ਵੀਸਰੈ ਝੂਠੇ ਲਾਲਚ ਹੋਰਿ ॥੨॥

ਸੇ ਪੁਰਸ਼ ਨਾਮ ਕੇ ਚੋਰ ਧੰਧਿਓਂ ਕਰ ਮੁਠੇ ਹੁਏ ਵਿਸ਼ਟਾ ਅੰਦਰ ਕੀਟ ਬਨਤੇ ਹੈਂ॥ ਤਾਂ ਤੇ ਸ੍ਰੀ ਗੁਰੂ ਜੀ ਕਹਿਤੇ ਹੈਂ ਹਮਾਰੇ ਕੋ ਨਾਮ ਨਹੀਂ ਬਿਸਰਤਾ ਕਿਉਂਕਿ ਔਰ ਸੰਸਾਰ ਕੇ ਧੰਧੇ ਸਭ ਝੂਠੇ ਹੈਂ॥੨॥

ਪਉੜੀ ॥

ਨਾਮੁ ਸਲਾਹਨਿ ਨਾਮੁ ਮੰਨਿ ਅਸਥਿਰੁ ਜਗਿ ਸੋਈ ॥

ਜੋ ਪੁਰਸ਼ ਨਾਮ ਕੋ ਮਨਨ ਕਰਕੇ ਨਾਮ ਕੋ ਸਲਾਹਤੇ ਹੈਂ ਸੋਈ ਜਗਤ ਮੈਂ ਇਸਥਿਰ ਹੈਂ॥

ਹਿਰਦੈ ਹਰਿ ਹਰਿ ਚਿਤਵੈ ਦੂਜਾ ਨਹੀ ਕੋਈ ॥

ਹਿਰਦੇ ਮੈਂ ਏਕ ਹਰਿ ਹਰਿ ਨਾਮ ਕੋ ਚਿਤਵਨ ਕਰਤੇ ਹੈਂ ਦੂਜਾ ਕੋਈ ਨਹੀਂ ਜਾਨਤੇ ਹੈਂ॥

ਰੋਮਿ ਰੋਮਿ ਹਰਿ ਉਚਰੈ ਖਿਨੁ ਖਿਨੁ ਹਰਿ ਸੋਈ ॥

ਰੋਮ ਰੋਮ ਮੈਂ ਹਰੀ ਕੇ ਨਾਮ ਕੋ ਉਚਾਰਨ ਕਰਤੇ ਹੈਂ ਔਰ ਖਿਨ ਖਿਨ ਵਿਖੇ ਭੀ ਸੋਈ ਹਰੀ ਸਿਮਰਤੇ ਹੈਂ॥

ਗੁਰਮੁਖਿ ਜਨਮੁ ਸਕਾਰਥਾ ਨਿਰਮਲੁ ਮਲੁ ਖੋਈ ॥

ਗੁਰਮੁਖੋਂ ਕਾ ਜਨਮ ਸਫਲਾ ਹੂਆ ਹੈ ਦ੍ਵੈਤ ਮਲ ਗਵਾਈ ਹੈ ਅਰ ਸੁਧ ਹੁਏ ਹੈਂ॥

ਨਾਨਕ ਜੀਵਦਾ ਪੁਰਖੁ ਧਿਆਇਆ ਅਮਰਾ ਪਦੁ ਹੋਈ ॥੨੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨੋਂ ਨੇ (ਜੀਵਦਾ) ਜੀਵਨ ਰੂਪ ਪੁਰਖ ਕੋ ਧਿਆਵਨਾ ਕੀਆ ਹੈ ਔਰ ਤਿਨ ਕੋ ਅਮਰ ਪਦਵੀ ਪ੍ਰਾਪਤਿ ਭਈ ਹੈ॥੨੫॥

ਸਲੋਕੁ ਮਃ ੩ ॥

ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ ॥

ਨਾਮ ਕੋ ਵਿਸਾਰ ਦੀਆ ਹੈ ਅਰ ਸੰਸਾਰ ਕੇ ਔਰ ਬਹੁਤ ਕਰਮੋਂ ਕੋ ਕਮਾਵਤੇ ਹੈਂ॥

ਨਾਨਕ ਜਮ ਪੁਰਿ ਬਧੇ ਮਾਰੀਅਹਿ ਜਿਉ ਸੰਨ੍ੀ ਉਪਰਿ ਚੋਰ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਵਹੁ ਜਮ ਪੁਰੀ ਮੈਂ ਬਧੇ ਹੂਏ ਐਸੇ ਮਾਰੀਤੇ ਹੈਂ ਜਿਸ ਪਰਕਾਰ ਸੰਨ ਕੇ ਊਪਰ ਚੋਰ ਪਕੜਾ ਹੂਆ ਮਾਰੀਤਾ ਹੈ॥੧॥

ਮਃ ੫ ॥

ਧਰਤਿ ਸੁਹਾਵੜੀ ਆਕਾਸੁ ਸੁਹੰਦਾ ਜਪੰਦਿਆ ਹਰਿ ਨਾਉ ॥

ਨਾਮ ਕੇ ਜਪਨੇ ਵਾਲੇ ਕੀ (ਧਰਤਿ) ਬੁਧੀ ਸੋਭਨੀਕ ਹੋਤੀ ਹੈ ਔਰ (ਅਕਾਸੁ) ਰਿਦਾ ਵੀ ਤਿਨਕਾ ਸੋਭਤਾ ਹੈ ਵਾ ਪਰਤਖ ਧਰਤੀ ਅਕਾਸ ਸੋਭਨੀਕ ਹੈਂ ਜਹਾਂ ਬੈਠ ਕਰ ਨਾਮ ਜਪਤਾ ਹੈ॥

ਨਾਨਕ ਨਾਮ ਵਿਹੂਣਿਆ ਤਿਨ੍ ਤਨ ਖਾਵਹਿ ਕਾਉ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਸਾਕਤ ਨਾਮ ਸੇ ਖਾਲੀ ਹੈਂ ਤਿਨ ਕੇ ਸਰੀਰ ਕੋ ਪਾਪੋਂ ਰੂਪੀ ਕਾਉਂ ਖਾਵਤੇ ਹੈਂ ਭਾਵ ਸੇ ਦੁਖਦਾਈ ਹੋਤੇ ਹੈਂ॥੨॥

ਪਉੜੀ ॥

ਨਾਮੁ ਸਲਾਹਨਿ ਭਾਉ ਕਰਿ ਨਿਜ ਮਹਲੀ ਵਾਸਾ ॥

ਓਇ ਬਾਹੁੜਿ ਜੋਨਿ ਨ ਆਵਨੀ ਫਿਰਿ ਹੋਹਿ ਨ ਬਿਨਾਸਾ ॥

ਜੋ ਪਰਾਨੀ ਨਾਮ ਕੋ ਪ੍ਰੇਮ ਕਰਕੇ ਧਿਆਵਤੇ ਹੈਂ ਸੋ ਸ੍ਵੈ ਸਰੂਪ ਮੈਂ ਵਾਸਾ ਪਾਵਤੇ ਹੈਂ ਵਹੁ ਫੇਰ ਗਰਬਜਨੀ ਮੈਂ ਨਹੀਂ ਆਵਤੇ ਹੈਂ ਪੁਨਾ ਤਿਨੋਂ ਕਾ ਬਿਨਾਸ ਭੀ ਨਹੀਂ ਹੋਤਾ ਹੈ॥

ਹਰਿ ਸੇਤੀ ਰੰਗਿ ਰਵਿ ਰਹੇ ਸਭ ਸਾਸ ਗਿਰਾਸਾ ॥

ਹਰਿ ਕਾ ਰੰਗੁ ਕਦੇ ਨ ਉਤਰੈ ਗੁਰਮੁਖਿ ਪਰਗਾਸਾ ॥

ਵਹੁ ਸਭ ਸੁਆਸ ਗਿਰਾਸੋਂ ਕਰ (ਰੰਗਿ) ਪ੍ਰੇਮ ਸਾਥ ਹਰੀ ਕੋ ਜਪ ਰਹੇ ਹੈਂ ਹਰੀ ਕਾ ਪ੍ਰੇਮ ਕਬੀ ਉਤਰਤਾ ਨਹੀਂ ਹੈ ਪ੍ਰੇਮ ਕਰ ਗੁਰਮੁਖੋਂ ਕੋ ਪ੍ਰਗਾਸ ਗਿਆਨ ਹੂਆ ਹੈ॥

ਓਇ ਕਿਰਪਾ ਕਰਿ ਕੈ ਮੇਲਿਅਨੁ ਨਾਨਕ ਹਰਿ ਪਾਸਾ ॥੨੯॥

ਸ੍ਰੀ ਗੁਰੂ ਜੀ ਕਹਿਤੇ ਹੈਂ ਵਹੁ ਕਿਰਪਾ ਕਰਕੇ ਹਰੀ ਨੇ ਅਪਨੇ (ਪਾਸਾ) ਭਾਵ ਸਾਥ ਮੇਲੇ ਹੈਂ॥੨੯॥

ਸਲੋਕ ਮਃ ੩ ॥

ਜਿਚਰੁ ਇਹੁ ਮਨੁ ਲਹਰੀ ਵਿਚਿ ਹੈ ਹਉਮੈ ਬਹੁਤੁ ਅਹੰਕਾਰੁ ॥

ਜਿਤਨਾ ਚਿਰ ਇਹੁ ਮਨ ਲੋਭ ਤ੍ਰਿਸ਼ਨਾਦਿਕ ਕੀ ਲਹਿਰੋਂ ਮੈਂ ਪੜਾ ਹੂਆ ਹੈ ਔਰ ਹੰਤਾ ਮਮਤਾ ਔਰ ਬਹੁਤ ਹੰਕਾਰ ਹੈ॥

ਸਬਦੈ ਸਾਦੁ ਨ ਆਵਈ ਨਾਮਿ ਨ ਲਗੈ ਪਿਆਰੁ ॥

ਤਬ ਤਕ ਤਿਸ ਕੋ ਗੁਰ ਸਬਦ ਕਾ ਸੁਆਦ ਭੀ ਨਹੀਂ ਆਵਤਾ ਔਰ ਨਾਮੀ ਮੈਂ ਪਿਆਰ ਭੀ ਨਹੀਂ ਲਾਗਤਾ॥

ਸੇਵਾ ਥਾਇ ਨ ਪਵਈ ਤਿਸ ਕੀ ਖਪਿ ਖਪਿ ਹੋਇ ਖੁਆਰੁ ॥

ਤਬ ਤਕ ਤਿਸ ਕੀ ਸੇਵਾ ਕੀ ਹੂਈ ਪਰਵਾਣ ਨਹੀਂ ਹੋਤੀ ਔਰ ਖਪ ਖਪ ਕਰ ਖੁਆਰ ਹੋਤਾ ਹੈ॥

ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ ॥

ਸ੍ਰੀ ਗੁਰੂ ਜੀ ਕਹਤੇ ਹੈਂ (ਜੋ ਸਿਰੁ) ਹੰਕਾਰ ਕੋ ਤਿਆਗ ਦੇਵੈ॥

ਸਤਿਗੁਰ ਕਾ ਭਾਣਾ ਮੰਨਿ ਲਏ ਸਬਦੁ ਰਖੈ ਉਰ ਧਾਰਿ ॥੧॥

ਅਰ ਸਤਿਗੁਰੋਂ ਕਾ (ਭਾਣਾ) ਹੁਕਮ ਮਾਨ ਲੇਵੇ ਔਰ ਤਿਨੋਂ ਕੇ (ਸਬਦੁ) ਉਪਦੇਸ ਕੋ ਮਨ ਮੈਂ ਧਾਰਨ ਕਰ ਰਖੇ ਸੋ ਸੇਵਕ ਕਹਤਾ ਹੈ॥੧॥

ਮਃ ੩ ॥

ਸੋ ਜਪੁ ਤਪੁ ਸੇਵਾ ਚਾਕਰੀ ਜੋ ਖਸਮੈ ਭਾਵੈ ॥

ਆਪੇ ਬਖਸੇ ਮੇਲਿ ਲਏ ਆਪਤੁ ਗਵਾਵੈ ॥

ਸੋਈ ਜਪ ਔਰ ਸੋਈ ਤਪ ਹੈ ਔਰ ਸੇਵਾ ਚਾਕਰੀ ਅਰਥਾਤ ਨੇੜੇ ਦੂਰ ਰਹਿ ਕਰ ਸੇਵਾ ਕਰੀ ਭੀ ਸੋਈ ਸਫਲੀ ਹੈ ਜੋ (ਖਸਮੈ) ਪਰਮੇਸ੍ਵਰ ਕੋ ਭਾਇ ਜਾਵੈ। ਸੋ ਜਿਨੋਂ ਨੇ ਆਪਾ ਭਾਵ ਗਵਾਇਆ ਹੈ ਸੋ ਜਨ ਵਾਹਿਗੁਰੂ ਨੇ ਆਪੇ ਬਖਸ ਕਰ ਮੇਲ ਲਏ ਹੈਂ॥

ਮਿਲਿਆ ਕਦੇ ਨ ਵੀਛੁੜੈ ਜੋਤੀ ਜੋਤਿ ਮਿਲਾਵੈ ॥

ਵਹੁ ਮਿਲਾ ਹੂਆ ਕਬੀ ਬਿਛੜਤਾ ਨਹੀਂ ਹੈ ਜਿਸਕੋ ਜੋਤੀ ਅਪਣੀ ਜੋਤ ਮੇਂ ਮਿਲਾਵਤਾ ਹੈ॥

ਨਾਨਕ ਗੁਰ ਪਰਸਾਦੀ ਸੋ ਬੁਝਸੀ ਜਿਸੁ ਆਪਿ ਬੁਝਾਵੈ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਗੁਰੋਂ ਕੀ ਕਿਰਪਾ ਸੇ ਸੋਈ ਪੁਰਸ਼ ਬੂਝਤਾ ਹੈ ਜਿਸਕੋ ਆਪ ਵਾਹਿਗੁਰੂ ਬੁਝਾਵਤਾ ਹੈ॥੨॥

ਪਉੜੀ ॥

ਸਭੁ ਕੋ ਲੇਖੇ ਵਿਚਿ ਹੈ ਮਨਮੁਖੁ ਅਹੰਕਾਰੀ ॥

ਹਰਿ ਨਾਮੁ ਕਦੇ ਨ ਚੇਤਈ ਜਮਕਾਲੁ ਸਿਰਿ ਮਾਰੀ ॥

ਸਭ ਕੋਈ ਲੇਖੇ ਬੀਚ ਹੈ ਐਸੇ ਨਾਂ ਸਮਝ ਕੇ ਮਨਮੁਖ ਹੰਕਾਰੀ ਹੋ ਰਹਾ ਹੈ॥ ਹਰੀ ਨਾਮ ਕੋ ਕਬੀ ਚੇਤਤਾ ਨਹੀਂ ਹੈ ਜਮਕਾਲ ਕਰਨੇ ਵਾਲਾ ਤਿਸ ਕੋ ਸਿਰ ਸੇ ਪਕੜ ਕਰ ਮਾਰਤਾ ਹੈ॥

ਪੰਨਾ ੧੨੪੮

ਪਾਪ ਬਿਕਾਰ ਮਨੂਰ ਸਭਿ ਲਦੇ ਬਹੁ ਭਾਰੀ ॥

ਮਾਰਗੁ ਬਿਖਮੁ ਡਰਾਵਣਾ ਕਿਉ ਤਰੀਐ ਤਾਰੀ ॥

ਪਾਪ ਔਰ ਸਭੀ ਬਿਕਾਰ ਜੋ ਮਨੂਰ ਵਤ ਹੈਂ ਇਨ ਕੇ ਬਹੁਤੇ ਹੀ ਭਾਰ ਮਨੁਖੋਂ ਨੇ ਲਾਦੇ ਹੈਂ॥ ਜਮ ਕਾ ਮਾਰਗ (ਬਿਖਮੁ) ਕਠਨ ਔਰ ਭੈਦਾਇਕ ਹੈ ਔਰ (ਤਾਰੀ) ਵੈਤਰਨੀ ਨਦੀ ਕੈਸੇ ਤਰੀ ਜਾਵੈ॥

ਨਾਨਕ ਗੁਰਿ ਰਾਖੇ ਸੇ ਉਬਰੇ ਹਰਿ ਨਾਮਿ ਉਧਾਰੀ ॥੨੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਪੁਰਸ਼ ਗੁਰੋਂ ਨੇ ਰਾਖੇ ਹੈਂ ਸੇ (ਉਬਰੇ) ਬਚੇ ਹੈਂ ਭਾਵ ਸੇ ਪਾਪ ਭਾਰ ਉਠਾਉਣ ਸੇ ਬਚੇ ਹੈਂ ਔਰ ਹਰੀ ਨਾਮੀ ਨੇ ਭਗਤੋਂ ਕੀ ਪੰਕਤੀ ਉਧਾਰੀ ਹੈ॥੨੭॥

ਸਲੋਕ ਮਃ ੩ ॥

ਵਿਣੁ ਸਤਿਗੁਰ ਸੇਵੇ ਸੁਖੁ ਨਹੀ ਮਰਿ ਜੰਮਹਿ ਵਾਰੋ ਵਾਰ ॥

ਸਤਿਗੁਰੋਂ ਕੇ ਸੇਵਨੇ ਸੇ ਬਿਨਾਂ ਸੁਖ ਨਹੀਂ ਹੈ ਮਨਮੁਖ ਬਾਰੰਬਾਰ ਮਰ ਕਰ ਜਨਮਤੇ ਹੈਂ॥

ਮੋਹ ਠਗਉਲੀ ਪਾਈਅਨੁ ਬਹੁ ਦੂਜੈ ਭਾਇ ਵਿਕਾਰ ॥

ਤਿਨਕੇ ਉਪਰ ਮਾਇਆ ਨੇ ਮੋਹ ਰੂਪੀ ਠਗਉਰੀ ਪਾਈ ਹੁਈ ਹੈ ਔਰ ਦੂਜੈ ਭਾਇ ਕਰ ਬਹੁਤ ਬਿਕਾਰ ਕਰਤੇ ਹੈਂ॥

ਇਕਿ ਗੁਰ ਪਰਸਾਦੀ ਉਬਰੇ ਤਿਸੁ ਜਨ ਕਉ ਕਰਹਿ ਸਭਿ ਨਮਸਕਾਰ ॥

ਇਕ ਗੁਰੋਂ ਕੀ ਕ੍ਰਿਪਾ ਕਰ ਬਿਕਾਰੋਂ ਸੇ ਬਚ ਗਏ ਹੈਂ ਜੋ ਬਚ ਜਾਤਾ ਹੈ ਤਿਸ ਪੁਰਸ਼ ਕੋ ਸਭੀ ਲੋਕ ਨਮਸਕਾਰ ਕਰਤੇ ਹੈਂ॥

ਨਾਨਕ ਅਨਦਿਨੁ ਨਾਮੁ ਧਿਆਇ ਤੂ ਅੰਤਰਿ ਜਿਤੁ ਪਾਵਹਿ ਮੋਖ ਦੁਆਰ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਭਾਈ ਤੂੰ ਰਾਤ੍ਰ ਦਿਨ ਮਨ ਕੇ ਅੰਦਰ ਨਾਮ ਕਾ ਧਿਆਵਣਾ ਕਰ ਜਿਸ ਕਰਕੇ ਤੇਰੇ ਕੋ (ਮੋਖ ਦੁਆਰ) ਗਿਆਨ ਪ੍ਰਾਪਤਿ ਹੋਵੇ॥੧॥

ਮਃ ੩ ॥

ਮਾਇਆ ਮੋਹਿ ਵਿਸਾਰਿਆ ਸਚੁ ਮਰਣਾ ਹਰਿ ਨਾਮੁ ॥

ਮਾਇਆ ਕੇ ਮੋਹ ਕਰਕੇ ਜੀਵ ਨੇ ਮਰਣਾ ਔਰ ਹਰੀ ਕਾ ਸਚਾ ਨਾਮ ਬਿਸਾਰ ਦੀਆ ਹੈ॥

ਧੰਧਾ ਕਰਤਿਆ ਜਨਮੁ ਗਇਆ ਅੰਦਰਿ ਦੁਖੁ ਸਹਾਮੁ ॥

ਧੰਧਾ ਕਰਤਿਆਂ ਕਰਤਿਆਂ ਪ੍ਰਾਨੀਓਂ ਕਾ ਜਨਮ ਬਿਤੀਤ ਹੋ ਗਿਆ ਹੈ ਮਨ ਕੇ ਅੰਦਰ ਦੁਖੋਂ ਕੋ (ਸਹਾਮੁ) ਸਹਾਰਤੇ ਹੈਂ॥

ਨਾਨਕ ਸਤਿਗੁਰੁ ਸੇਵਿ ਸੁਖੁ ਪਾਇਆ ਜਿਨ੍ ਪੂਰਬਿ ਲਿਖਿਆ ਕਰਾਮੁ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨੋਂ ਨੇ ਸਤਗੁਰੂ ਕੋ ਸੇਵ ਕਰ ਸੁਖ ਪਾਇ ਲੀਆ ਹੈ ਜਿਨੋਂ ਕਾ ਪੂਰਬਲਾ ਉਤਮ ਕਰਮ ਲਿਖਾ ਥਾ॥੨॥

ਪਉੜੀ ॥

ਲੇਖਾ ਪੜੀਐ ਹਰਿ ਨਾਮੁ ਫਿਰਿ ਲੇਖੁ ਨ ਹੋਈ ॥

ਲੇਖਾ ਹਰੀ ਨਾਮ ਕਾ ਪੜਨਾ ਕਰੀਏ ਜਿਸ ਕਰਕੇ ਫੇਰ ਲੇਖ ਨ ਹੋਵੈ ਭਾਵ ਮੁਕਤ ਹੋ ਜਾਵੇ॥

ਪੁਛਿ ਨ ਸਕੈ ਕੋਇ ਹਰਿ ਦਰਿ ਸਦ ਢੋਈ ॥

ਕੋਈ ਤਿਸ ਕੋ ਪੁਛਣਾ ਨਹੀਂ ਕਰ ਸਕਤਾ ਔਰ ਸਦਾਹਰੀ ਕੇ ਦੁਆਰ ਪਰ ਢੋਈ ਅਰਥਾਤ ਜਗਾ ਮਿਲ ਜਾਤੀ ਹੈ॥

ਜਮਕਾਲੁ ਮਿਲੈ ਦੇ ਭੇਟ ਸੇਵਕੁ ਨਿਤ ਹੋਈ ॥

ਜਮਕਾਲ ਭੀ ਤਿਸ ਕੋ ਭੇਟ ਦੇਕਰ ਮਿਲਤਾ ਹੈ ਔਰ ਨਿਤਾਪ੍ਰਤੀ ਸੇਵਕ ਹੋ ਜਾਤਾ ਹੈ॥

ਪੂਰੇ ਗੁਰ ਤੇ ਮਹਲੁ ਪਾਇਆ ਪਤਿ ਪਰਗਟੁ ਲੋਈ ॥

ਪੂਰੇ ਗੁਰੋਂ ਸੇ ਤਿਸਨੇ (ਮਹਲੁ) ਸਰੂਪ ਕੋ ਪਾਇ ਲੀਆ ਹੈ ਔਰ ਤਿਸ ਕੀ ਪਤਿਸ਼ਟਾ ਸ੍ਰਿਸ਼ਟੀ ਵਿੱਚ ਪ੍ਰਗਟ ਹੋਈ ਹੈ॥

ਨਾਨਕ ਅਨਹਦ ਧੁਨੀ ਦਰਿ ਵਜਦੇ ਮਿਲਿਆ ਹਰਿ ਸੋਈ ॥੨੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਪੁਰਸ਼ ਕੇ ਅੰਤਸਕਰਣ ਮੈਂ (ਅਨਹਦ) ਏਕ ਰਸ ਨਾਮ ਕੀ (ਧੁਨੀ) ਵਾਜੇ ਵਜਤੇ ਹੈਂ ਸੋਈ ਪੁਰਸ਼ ਹਰੀ ਕੋ ਮਿਲਾ ਹੈ॥੨੮॥

ਸਲੋਕ ਮਃ ੩ ॥

ਗੁਰ ਕਾ ਕਹਿਆ ਜੇ ਕਰੇ ਸੁਖੀ ਹੂ ਸੁਖੁ ਸਾਰੁ ॥

ਜੇਕਰ ਪ੍ਰਾਣੀ ਗੁਰੋਂ ਕਾ ਕਹਾ ਹੁਆ ਉਪਦੇਸ ਧਾਰਨ ਕਰ ਲੇਵੇ ਤਉ ਤਿਸ ਕੋ ਸੁਖੋਂ ਮੈਂ ਸਾਰ ਸੁਖ ਭਾਵ ਆਤਮ ਸੁਖ ਪ੍ਰਾਪਤਿ ਹੋ ਜਾਵੇ॥

ਗੁਰ ਕੀ ਕਰਣੀ ਭਉ ਕਟੀਐ ਨਾਨਕ ਪਾਵਹਿ ਪਾਰੁ ॥੧॥

ਗੁਰੋਂ ਕੀ ਕਹੀ ਹੁਈ ਕਰਣੀ ਕਰਨੇ ਕਰ ਜਮਾਦਿਕੋਂ ਕਾ ਭੈ ਨਿਬਰਤ ਹੋ ਜਾਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਬ (ਪਾਰੁ) ਪਰਾ ਰੂਪ ਪਰਮੇਸਰ ਕੋ ਪਾਇ ਲਈਤਾ ਹੈ॥੧॥

ਮਃ ੩ ॥

ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ ॥

ਸਚਾ ਨਾਮ ਪੁਰਾਣਾ ਨਹੀਂ ਹੋਤਾ ਔਰ ਨਾ ਮੈਲਾ ਹੀ ਹੋਤਾ ਹੈ॥

ਗੁਰ ਕੈ ਭਾਣੈ ਜੇ ਚਲੈ ਬਹੁੜਿ ਨ ਆਵਣੁ ਹੋਇ ॥

ਜੋ ਪ੍ਰਾਣੀ ਗੁਰੋਂ ਕੇ ਹੁਕਮ ਮੈਂ ਚਲਣਾ ਕਰੇ ਤੋ ਫੇਰ ਤਿਸ ਕੋ ਜਨਮ ਮਰਣਾ ਨਹੀਂ ਹੋਤਾ॥

ਨਾਨਕ ਨਾਮਿ ਵਿਸਾਰਿਐ ਆਵਣ ਜਾਣਾ ਦੋਇ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਨਾਮ ਕੇ ਬਿਸਾਰਨੇ ਕਰ ਜੀਵ ਕੋ ਜਨਮਣਾ ਅਰ ਮਰਨਾ ਏਹ ਦੋਨੋਂ ਬਣੇ ਰਹਿਤੇ ਹੈਂ॥੨॥

ਪਉੜੀ ॥

ਮੰਗਤ ਜਨੁ ਜਾਚੈ ਦਾਨੁ ਹਰਿ ਦੇਹੁ ਸੁਭਾਇ ॥

ਹੇ ਸੰਤ ਜਨੋਂ ਮੈਂ ਜਨ ਮੰਗਤਾ ਹੋ ਕਰ ਹਰੀ ਕਾ ਨਾਮ ਦਾਨ ਮਾਂਗਤਾ ਹੂੰ ਸੋ ਮੇਰੇ ਕੋ ਦੀਜੀਏ ਜਿਸ ਕਰ ਮੈਂ ਸੋਭਨੀਕ ਹੋਵੋਂ॥

ਹਰਿ ਦਰਸਨ ਕੀ ਪਿਆਸ ਹੈ ਦਰਸਨਿ ਤ੍ਰਿਪਤਾਇ ॥

ਹਰਿ ਦਰਸਨ ਕੀ ਮੇਰੇ ਕੋ (ਪਿਆਸ) ਤ੍ਰਿਖਾ ਅਰਥਾਤ ਚਾਹ ਹੈ ਕਿਉਂਕਿ ਦਰਸਨ ਸੇ ਮੇਰਾ ਮਨ ਤ੍ਰਿਪਿਤ ਹੋਤਾ ਹੈ॥

ਖਿਨੁ ਪਲੁ ਘੜੀ ਨ ਜੀਵਊ ਬਿਨੁ ਦੇਖੇ ਮਰਾਂ ਮਾਇ ॥

ਮੈਂ ਹਰੀ ਸੇ ਬਿਨਾਂ ਖਿਨ ਪਲ ਅਰ ਘੜੀ ਮਾਤ੍ਰ ਜੀਵ ਨਹੀਂ ਸਕਤਾ ਹੂੰ (ਮਾਇ) ਹੇ ਸੰਤ ਜਨੋਂ ਬਿਨ ਦਰਸ਼ਨ ਸੇ ਮਰਨਾ ਹੋਤਾ ਹੈ॥

ਸਤਿਗੁਰਿ ਨਾਲਿ ਦਿਖਾਲਿਆ ਰਵਿ ਰਹਿਆ ਸਭ ਥਾਇ ॥

ਜੋ ਵਾਹਿਗੁਰੂ ਸਰਬ ਅਸਥਾਨੋਂ ਮੈਂ ਬਿਆਪਕ ਹੈ ਸੋ ਸਤਿਗੁਰੋਂ ਨੇ ਸਾਥ ਹੀ ਦਿਖਾਇ ਦੀਆ ਹੈ॥ ਪੁਨਾ ਕੈਸਾ ਹੈ?

ਸੁਤਿਆ ਆਪਿ ਉਠਾਲਿ ਦੇਇ ਨਾਨਕ ਲਿਵ ਲਾਇ ॥੨੯॥

ਅਗਿਆਨ ਨਿੰਦ੍ਰਾ ਮੈਂ ਸੁਤਿਓਂ ਕੋ ਆਪ ਹੀ ਉਠਾਇ ਕਰ ਦੇਤਾ ਹੈ ਅਰਥਾਤ ਗੁਰੋਂ ਦੁਆਰੇ ਗਿਆਨ ਦੇਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਮੈਂ ਬਿਰਤੀ ਲਗਾਈ ਹੈ॥੨੯॥

ਸਲੋਕ ਮਃ ੩ ॥

ਮਨਮੁਖ ਬੋਲਿ ਨ ਜਾਣਨ੍ਹੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ ॥

ਮਨਮੁਖ ਸੁਭ ਵਾਕ ਬੋਲਣਾ ਨਹੀਂ ਜਾਨਤੇ ਹੈਂ ਕਿਉਂਕਿ ਉਨਕੇ ਰਿਦੇ ਅੰਤਰ ਕਾਮ ਕ੍ਰੋਧ ਅਰ ਹੰਕਾਰ ਹੈ॥

ਥਾਉ ਕੁਥਾਉ ਨ ਜਾਣਨੀ ਸਦਾ ਚਿਤਵਹਿ ਬਿਕਾਰ ॥

ਥਾਉ ਕਥਾਉ ਭਾਵ ਭਲਾ ਬੁਰਾ ਅਸਥਾਨ ਨਹੀਂ ਜਾਨਤੇ ਸਦੀਵ ਬਿਕਾਰੋਂ ਕੋ ਚਿਤਵਤੇ ਰਹਿਤੇ ਹੈਂ॥

ਦਰਗਹ ਲੇਖਾ ਮੰਗੀਐ ਓਥੈ ਹੋਹਿ ਕੂੜਿਆਰ ॥

ਜਬ ਦਰਗਾਹ ਮੈਂ ਤਿਨਸੇ ਲੇਖਾ ਮੰਗੀਤਾ ਹੈ ਤਬ ਵਹਾਂ (ਕੂੜਿਆਰ) ਝੂਠੇ ਹੋਤੇ ਹੈਂ॥

ਆਪੇ ਸ੍ਰਿਸਟਿ ਉਪਾਈਅਨੁ ਆਪਿ ਕਰੇ ਬੀਚਾਰੁ ॥

ਪਰਮੇਸ੍ਵਰ ਨੇ ਆਪੇ ਹੀ ਸ੍ਰਿਸ਼ਟੀ ਉਪਾਈ ਹੈ ਔਰ ਆਪ ਹੀ ਸਭ ਕਾ ਬੀਚਾਰ ਕਰਤਾ ਹੈ॥

ਨਾਨਕ ਕਿਸ ਨੋ ਆਖੀਐ ਸਭੁ ਵਰਤੈ ਆਪਿ ਸਚਿਆਰੁ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਇਹ ਬਾਤ ਕਿਸਕੋ ਕਹੀਏ ਜੋ ਸਭ ਥਾਈਂ ਆਪ ਹੀ (ਸਚਿਆਰੁ) ਵਾਹਿਗੁਰੂ ਬਰਤ ਰਹਾ ਹੈ॥੧॥

ਮਃ ੩ ॥

ਹਰਿ ਗੁਰਮੁਖਿ ਤਿਨ੍ਹੀ ਅਰਾਧਿਆ ਜਿਨ੍ਹ ਕਰਮਿ ਪਰਾਪਤਿ ਹੋਇ ॥

ਗੁਰੋਂ ਦੁਆਰੇ ਹਰੀ ਕੋ ਤਿਨ ਪੁਰਸ਼ੋਂ ਨੇ ਅਰਾਧਨ ਕੀਆ ਹੈ ਜਿਨ ਕੋ ਪੂਰਬ ਉਤਮ ਕਰਮ ਪ੍ਰਾਪਤਿ ਹੂਆ ਹੈ॥

ਨਾਨਕ ਹਉ ਬਲਿਹਾਰੀ ਤਿਨ੍ ਕਉ ਜਿਨ੍ ਹਰਿ ਮਨਿ ਵਸਿਆ ਸੋਇ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਤਿਨ ਕੇ ਬਲਿਹਾਰਨੇ ਜਾਤਾ ਹੂੰ ਜਿਨਕੇ ਮਨ ਮੈਂ (ਸੋਇ) ਓਹ ਹਰੀ ਬਸਾ ਹੈ॥੨॥

ਪਉੜੀ ॥

ਆਸ ਕਰੇ ਸਭੁ ਲੋਕੁ ਬਹੁ ਜੀਵਣੁ ਜਾਣਿਆ ॥

ਸਭ ਲੋਕ ਆਸਾ ਕਰਤੇ ਹੈਂ ਔਰ ਬਹੁਤਾ ਚਿਰ ਜੀਵਣਾ ਹੈ ਐਸੇ ਸਭ ਨੇ ਜਾਣ ਰਖਾ ਹੈ॥

ਨਿਤ ਜੀਵਣ ਕਉ ਚਿਤੁ ਗੜ੍ਹ ਮੰਡਪ ਸਵਾਰਿਆ ॥

ਚਿਤ ਵਿਖੇ ਜੀਵਣੇ ਕੌ ਨਿਤ ਜਾਣ ਕੇ ਕਿਲੇ ਔਰ ਮੰਦਰੋਂ ਕੋ ਸਵਾਰਨਾ ਕੀਆ ਹੈ॥

ਵਲਵੰਚ ਕਰਿ ਉਪਾਵ ਮਾਇਆ ਹਿਰਿ ਆਣਿਆ ॥

ਬਲ ਕਰਕੇ ਵਾ (ਵੰਚ) ਠਗਣੇ ਕੇ ਉਪਾਵ ਕਰਕੇ ਪਰਾਈ ਮਾਇਆ ਕੋ (ਹਿਰਿ) ਖੋਸ ਲਿਆਵਤਾ ਹੈ॥

ਜਮਕਾਲੁ ਨਿਹਾਲੇ ਸਾਸ ਆਵ ਘਟੈ ਬੇਤਾਲਿਆ ॥

ਜਮ ਕਾਲ ਸੁਆਸੋਂ ਕੋ ਦੇਖਤਾ ਹੈ ਔਰ (ਬੇਤਾਲਿਆ) ਭੂਤੋਂ ਕੀ ਆਉ ਘਟਤੀ ਜਾਤੀ ਹੈ॥

ਪੰਨਾ ੧੨੪੯

ਨਾਨਕ ਗੁਰ ਸਰਣਾਈ ਉਬਰੇ ਹਰਿ ਗੁਰ ਰਖਵਾਲਿਆ ॥੩੦॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਗੁਰੋਂ ਕੀ ਸਰਣਾਗਤ ਹੈਂ ਸੋ ਉਬਰੇ ਹੈਂ ਕਿਉਂਕਿ ਹਰੀ ਗੁਰੂ ਤਿਨ ਕੇ ਰਖਵਾਲੇ ਹੂਏ ਹੈਂ॥੩੦॥

ਸਲੋਕ ਮਃ ੩ ॥

ਪੜਿ ਪੜਿ ਪੰਡਿਤ ਵਾਦੁ ਵਖਾਣਦੇ ਮਾਇਆ ਮੋਹ ਸੁਆਇ ॥

ਪੰਡਤ ਪੜ ਪੜ ਕਰਕੇ (ਵਾਦੁ) ਝਗੜੋਂ ਕੋ ਬਖਾਨਤੇ ਹੈਂ ਮੋਹ ਕਰਕੇ ਮਾਇਆ ਕਾ (ਸੁਆਉ) ਪਰਯੋਜਨ ਹੈ॥

ਦੂਜੈ ਭਾਇ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ ॥

ਦ੍ਵੈਤ ਭਾਵ ਮੈਂ ਲਗ ਕਰ ਨਾਮ ਕੋ ਬਿਸਾਰ ਦੀਆ ਹੈ ਮਨ ਕੇ ਮੂਰਖੋਂ ਕੋ ਅੰਤ ਕੋ ਸਜਾਇ ਮਿਲਤੀ ਹੈ॥

ਜਿਨਿ੍ ਕੀਤੇ ਤਿਸੈ ਨ ਸੇਵਨ੍ੀ ਦੇਦਾ ਰਿਜਕੁ ਸਮਾਇ ॥

ਜਿਸ ਭਗਵਤ ਨੇ ਉਤਪਤਿ ਕੀਏ ਹੈਂ ਅਰ ਤਿਸ ਕੋ ਸੇਵਤੇ ਨਹੀਂ ਹੈਂ ਜੋ ਸਭ ਕੋ ਰਿਜਕ (ਸਮਾਇ) ਪਹੁੰਚਾਇ ਦੇਤਾ ਹੈ॥

ਜਮ ਕਾ ਫਾਹਾ ਗਲਹੁ ਨ ਕਟੀਐ ਫਿਰਿ ਫਿਰਿ ਆਵਹਿ ਜਾਇ ॥

ਧਰਮਰਾਜ ਕਾ ਫਾਹਾ ਤਿਨ ਕੇ ਗਲੋਂ ਸੇ ਕਟਤਾ ਨਹੀਂ ਤਾਂ ਤੇ ਬਾਰੰਬਾਰ ਜਨਮਤੇ ਮਰਤੇ ਹੈਂ॥

ਜਿਨ ਕਉ ਪੂਰਬਿ ਲਿਖਿਆ ਸਤਿਗੁਰੁ ਮਿਲਿਆ ਤਿਨ ਆਇ ॥

ਜਿਨਕੇ ਮਸਤਕ ਪੂਰਬ ਉਤਮ ਕਰਮ ਕਾ ਲੇਖ ਵਾਹਿਗੁਰੂ ਨੇ ਲਿਖਾ ਹੈ ਤਿਨ ਕੋ ਸਤਿਗੁਰੂ ਆਇ ਕਰ ਮਿਲਾ ਹੈ॥

ਅਨਦਿਨੁ ਨਾਮੁ ਧਿਆਇਦੇ ਨਾਨਕ ਸਚਿ ਸਮਾਇ ॥੧॥

ਜਿਸਕੋ ਸਤਿਗੁਰੂ ਮਿਲਾ ਹੈ ਸੋ ਰਾਤ੍ਰ ਦਿਨ ਨਾਮ ਕੋ ਧਿਆਵਤੇ ਹੈਂ ਪੁਨਹ ਸ੍ਰੀ ਗੁਰੂ ਜੀ ਕਹਿਤੇ ਹੈਂ ਵਹੁ ਪੁਰਸ਼ ਸਚ ਮੈਂ ਸਮਾਏ ਹੈਂ॥੧॥

ਮਃ ੩ ॥

ਸਚੁ ਵਣਜਹਿ ਸਚੁ ਸੇਵਦੇ ਜਿ ਗੁਰਮੁਖਿ ਪੈਰੀ ਪਾਹਿ ॥

ਜੋ ਗੁਰਮੁਖ ਗੁਰੋਂ ਕੀ ਚਰਨੀ ਪੜੇ ਹੈਂ ਸੋ ਸਚ ਕੋ ਵਿਹਾਝਤੇ ਹੈਂ ਔਰ ਸਚ ਕੋ ਸੇਵਤੇ ਹੈਂ ਭਾਵ ਗੁਰਉਪਦੇਸੁ ਲੇ ਕਰ ਤਿਸ ਕੋ ਕਮਾਵਤੇ ਹੈਂ॥

ਨਾਨਕ ਗੁਰ ਕੈ ਭਾਣੈ ਜੇ ਚਲਹਿ ਸਹਜੇ ਸਚਿ ਸਮਾਹਿ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਪੁਰਸ਼ ਗੁਰੋਂ ਕੇ ਭਾਣੇ ਮੈਂ ਚਲਤੇ ਹੈਂ ਸੋ ਸ੍ਵਭਾਵਕ ਹੀ ਸਚ ਮੈਂ ਸਮਾਵਤੇ ਹੈਂ॥

ਪਉੜੀ ॥

ਆਸਾ ਵਿਚਿ ਅਤਿ ਦੁਖੁ ਘਣਾ ਮਨਮੁਖਿ ਚਿਤੁ ਲਾਇਆ ॥

ਆਸਾ ਮੈਂ ਅਤੀ ਬਹੁਤਾ ਦੁਖ ਹੈ ਔਰ ਮਨਮੁਖ ਨੇ ਤਿਸ ਮੈਂ ਚਿਤੁ ਲਗਾਇਆ ਹੈ॥

ਗੁਰਮੁਖਿ ਭਏ ਨਿਰਾਸ ਪਰਮ ਸੁਖੁ ਪਾਇਆ ॥

ਔਰ ਗੁਰਮੁਖ ਆਸਾ ਤੇ ਨਿਰਾਸ ਹੂਏ ਹੈਂ ਇਸੀ ਤੇ ਤਿਨੋਂ ਨੇ ਪਰਮ ਸੁਖ ਕੋ ਪਾਇ ਲੀਆ ਹੈ॥

ਵਿਚੇ ਗਿਰਹ ਉਦਾਸ ਅਲਿਪਤ ਲਿਵ ਲਾਇਆ ॥

ਔਰ ਘਰ ਬੀਚ ਹੀ ਰਹਿ ਕਰ ਤਿਆਗੀ ਹੂਏ ਹੈਂ (ਅਲਿਪਤ) ਅਸੰਗ ਵਾਹਿਗੁਰੂ ਮੈਂ ਤਿਨੋਂ ਨੇ ਬ੍ਰਿਤੀ ਕੋ ਲਗਾਇਆ ਹੈ॥

ਓਨਾ ਸੋਗੁ ਵਿਜੋਗੁ ਨ ਵਿਆਪਈ ਹਰਿ ਭਾਣਾ ਭਾਇਆ ॥

ਉਨਕੋ ਵਿਜੋਗ ਕਾ ਸੋਗ ਬਿਆਪ ਨਹੀਂ ਸਕਤਾ ਹੈ ਵਾ ਸੰਜੋਗੁ ਵਜੋਗ ਭਾਵ ਦ੍ਵੰਦ ਨਹੀਂ ਬਿਆਪਤੇ ਹੈਂ ਕਿਉਂਕਿ ਹਰੀ ਕਾ ਭਾਣਾ ਤਿਨ ਕੋ ਭਾਇ ਗਿਆ ਹੈ॥

ਨਾਨਕ ਹਰਿ ਸੇਤੀ ਸਦਾ ਰਵਿ ਰਹੇ ਧੁਰਿ ਲਏ ਮਿਲਾਇਆ ॥੩੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਵਹੁ ਗੁਰਮੁਖ ਹਰੀ ਕੇ ਸਾਥ ਸਦੀਵ ਰਵ ਰਹੇ ਹੈਂ ਔਰ (ਧੁਰਿ) ਆਦਿ ਰੂਪ ਪ੍ਰਮੇਸ੍ਵਰ ਨੇ ਵਹੁ ਸਰਬ ਓਰਤੇ ਮਿਲਾਇ ਲੀਏ ਹੈ॥੩੧॥

ਸਲੋਕ ਮਃ ੩ ॥

ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ ॥

(ਪਰਾਈ ਅਮਾਣ) ਪਰਮੇਸ੍ਵਰ ਦੀ ਅਮਾਨਤ ਜੋ ਸ੍ਵਾਸ ਹੈਂ ਸੋ ਨਿਸਫਲ ਕਿਉਂ ਰਖੀਏ ਦਿਤੀ ਹੀ ਪਰਮੇਸ੍ਵਰ ਦੇ ਭਜਨ ਮੈਂ ਲਗਾਵਣੇ ਸੇ ਸੁਖ ਹੋਤਾ ਹੈ ਵਾ ਸ੍ਰੀ ਗੁਰੂ ਰਾਮਦਾਸ ਜੀ ਕੋ ਜੋ ਗੁਰਿਆਈ ਦੇਣੀ ਕੀਤੀ ਹੂਈ ਹੈ ਸੋ ਕਿਉਂ ਰਖੀਏ? ਦਿਤੇ ਹੀ ਸੁਖ ਹੋਵੇਗਾ। ਯਥਾ-ਚੌਥੇ ਜਨਮ ਗੁਰੂ ਤੋਹਿ ਕਰਹੋਂ॥

ਗੁਰ ਕਾ ਸਬਦੁ ਗੁਰ ਥੈ ਟਿਕੈ ਹੋਰ ਥੈ ਪਰਗਟੁ ਨ ਹੋਇ ॥

ਗੁਰੋਂ ਕਾ ਜੋ (ਸਬਦੁ) ਉਪਦੇਸੁ ਹੈ ਸੋ (ਗੁਰ ਥੈ ਟਿਕੈ) ਵਡੇ ਅਧਿਕਾਰੀ ਪਾਸ ਠਹਿਰਤਾ ਹੈ ਔਰ ਅਨਅਧਿਕਾਰੀ ਪਾਸ ਸਬਦ ਕਾ ਪ੍ਰਤਾਪੁ ਪ੍ਰਗਟ ਨਹੀਂ ਹੋਤਾ॥

ਅੰਨ੍ਹੇ ਵਸਿ ਮਾਣਕੁ ਪਇਆ ਘਰਿ ਘਰਿ ਵੇਚਣ ਜਾਇ ॥

(ਅੰਨ੍ਹੇ) ਅਨਅਧਿਕਾਰੀ ਕੇ ਵਸ ਉਪਦੇਸ ਮਾਣਕੁ ਪੜਾ ਹੋਵੈ ਤਬ ਘਰ ਘਰ ਵੇਚਣੇ ਜਾਤਾ ਹੈ ਭਾਵ ਲੋਭ ਕਰਕੇ ਅਨਅਧਿਕਾਰਓਂ ਕੋ ਉਪਦੇਸੁ ਕਰਤਾ ਹੈ॥

ਓਨਾ ਪਰਖ ਨ ਆਵਈ ਅਢੁ ਨ ਪਲੈ ਪਾਇ ॥

ਅਗੋਂ ਉਨਕੋ ਤੌ ਉਪਦੇਸੁ ਕੀ ਪ੍ਰੀਖਿਆ ਨਹੀਂ ਹੈ ਇਸ ਵਾਸਤੇ ਉਪਦੇਸਕ ਕੇ ਪਲੇ (ਅਢੁ) ਕੌਡੀ ਭੀ ਨਹੀਂ ਪੜਤੀ ਹੈ ਭਾਵ ਤਿਨ ਕੋ ਮਨ ਬਾਂਛਤ ਧਨ ਕੀ ਪ੍ਰਾਪਤੀ ਨਹੀਂ ਹੋਤੀ॥

ਜੇ ਆਪਿ ਪਰਖ ਨ ਆਵਈ ਤਾਂ ਪਾਰਖੀਆ ਥਾਵਹੁ ਲਇਓੁ ਪਰਖਾਇ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੇ ਤੁਮਕੋ ਆਪ ਇਸ ਉਪਦੇਸ ਕੀ ਪ੍ਰੀਖਜਾ ਨਹੀਂ ਹੈ ਤਉ ਪਾਰਖੂਆਂ ਸੰਤੋਂ ਸੇ ਤੁਮਨੇ ਪ੍ਰਖਾਇ ਲੈਣਾ॥

ਜੇ ਓਸੁ ਨਾਲਿ ਚਿਤੁ ਲਾਏ ਤਾਂ ਵਥੁ ਲਹੈ ਨਉ ਨਿਧਿ ਪਲੈ ਪਾਇ ॥

ਜੇਕਰ ਓਸ ਸਬਦ ਕੇ ਸਾਥ ਚਿਤ ਕੋ ਲਗਾਵੇ ਤਉ ਆਤਮ ਵਸਤੂ ਕੋ ਪਾਇ ਲੇਵੇ ਔਰ ਨਉਨਿਧਿ ਰੂਪ ਆਤਮ ਅਨੰਦ ਰਿਦੇ ਰੂਪੀ ਪਲੇ ਮੈਂ ਪਾਇ ਲੇਵੇ॥

ਘਰਿ ਹੋਦੈ ਧਨਿ ਜਗੁ ਭੁਖਾ ਮੁਆ ਬਿਨੁ ਸਤਿਗੁਰ ਸੋਝੀ ਨ ਹੋਇ ॥

ਘਰ ਮੈਂ ਧਨ ਹੋਤੇ ਹੀ ਜਗਤ ਭੁਖਾ ਮੂਆ ਹੈ ਭਾਵ ਸੇ ਆਤਮ ਵਸਤੂ ਰਿਦੇ ਮੈਂ ਹੋਤੇ ਹੀ ਜਗਤ ਦੁਖ ਕੋ ਪਾਇ ਰਹਾ ਹੈ ਬਿਨਾ ਸਤਿਗੁਰੋਂ ਸੇ ਆਤਮ ਸੁਖ ਕੀ ਸੋਝੀ ਨਹੀਂ ਪੜਤੀ ॥

ਸਬਦੁ ਸੀਤਲੁ ਮਨਿ ਤਨਿ ਵਸੈ ਤਿਥੈ ਸੋਗੁ ਵਿਜੋਗੁ ਨ ਕੋਇ ॥

ਸੀਤਲ ਕਰਨੇ ਵਾਲਾ ਸਬਦ ਜਿਸਕੇ ਮਨ ਤਨ ਮੈਂ ਬਸਤਾ ਹੈ ਵਿਜੋਗ ਕਰ ਤਹਾਂ ਸੋਗ ਕੋਈ ਨਹੀਂ ਹੋਤਾ ਹੈ॥

ਵਸਤੁ ਪਰਾਈ ਆਪਿ ਗਰਬੁ ਕਰੇ ਮੂਰਖੁ ਆਪੁ ਗਣਾਏ ॥

ਆਤਮ ਰੂਪ ਵਸਤੂ ਪਰਾਈ ਵਤ ਹੋ ਰਹੀ ਹੈ ਔਰ ਮੂਰਖ ਆਪ ਕੋ ਕਛ ਜਣਾਵਤਾ ਹੈ ਭਾਵ ਗਿਆਨੀ ਕਹਾਵਤਾ ਹੈ ਔ ਗਰਬ ਕਰਤਾ ਹੈ॥

ਨਾਨਕ ਬਿਨੁ ਬੂਝੇ ਕਿਨੈ ਨ ਪਾਇਓ ਫਿਰਿ ਫਿਰਿ ਆਵੈ ਜਾਏ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਗੁਰੋਂ ਸੇ ਪੂਛੇ ਬਿਨਾ ਆਤਮ ਸੁਖ ਕਿਸੀ ਨੇ ਨਹੀਂ ਪਾਇਆ ਮਨਮੁਖ ਬਾਰੰਬਾਰ ਜਨਮਤਾ ਅਰ ਮਰਤਾ ਹੈ॥੧॥

ਮਃ ੩ ॥

ਮਨਿ ਅਨਦੁ ਭਇਆ ਮਿਲਿਆ ਹਰਿ ਪ੍ਰੀਤਮੁ ਸਰਸੇ ਸਜਣ ਸੰਤ ਪਿਆਰੇ ॥

ਮਨ ਮੈਂ ਅਨੰਦ ਹੂਆ ਹੈ ਅਰ ਹਰੀ ਪ੍ਰੀਤਮ ਹਮਕੋ ਮਿਲਾ ਹੈ ਸੰਤ ਸਜਣੋਂ ਸੇ ਪਿਆਰ ਕਰਨੇ ਤੇ ਸਰਸੇ ਹੂਏ ਹੈਂ॥

ਜੋ ਧੁਰਿ ਮਿਲੇ ਨ ਵਿਛੁੜਹਿ ਕਬਹੂ ਜਿ ਆਪਿ ਮੇਲੇ ਕਰਤਾਰੇ ॥

ਜੋ (ਧੁਰਿ) ਆਦਿ ਰੂਪੀ ਹਰੀ ਮੈਂ ਮਿਲੇ ਹੈਂ ਸੋ ਕਬੀ ਭੀ ਬਿਛੜਤੇ ਨਹੀਂ ਹੈਂ ਅਰ ਮਿਲੇ ਸੋ ਹੈਂ ਜੋ ਕਰਤਾਰ ਨੇ ਆਪ ਅਪਣੇ ਸਾਥ ਮੇਲੇ ਹੈਂ॥

ਅੰਤਰਿ ਸਬਦੁ ਰਵਿਆ ਗੁਰੁ ਪਾਇਆ ਸਗਲੇ ਦੂਖ ਨਿਵਾਰੇ ॥

ਜੋ ਗੁਰੂ ਪ੍ਰਾਪਤਿ ਹੂਆ ਔਰ ਹਿਰਦੇ ਮੈਂ (ਸਬਦੁ) ਬ੍ਰਹਮ ਕੋ (ਰਵਿਆ) ਬਿਆਪਿਆ ਹੂਆ ਜਾਣਿਆ ਤਬ ਸਭੀ ਦੂਖ ਨਿਬਿਰਤ ਹੂਏ ਹੈਂ॥

ਹਰਿ ਸੁਖਦਾਤਾ ਸਦਾ ਸਲਾਹੀ ਅੰਤਰਿ ਰਖਾਂ ਉਰ ਧਾਰੇ ॥

ਹਰੀ ਸੁਖਦਾਤਾ ਕੋ ਸਦੀਵ ਸਲਾਹਤਾ ਹੂੰ ਔਰ ਤਿਸ ਕੋ ਹਿਰਦੇ ਕੇ ਅੰਤਰ ਧਾਰਨ ਕਰ ਰਾਖਤਾ ਹੂੰ॥

ਮਨਮੁਖੁ ਤਿਨ ਕੀ ਬਖੀਲੀ ਕਿ ਕਰੇ ਜਿ ਸਚੈ ਸਬਦਿ ਸਵਾਰੇ ॥

ਜੋ ਸਚੇ ਪਰਮੇਸ੍ਵਰ ਨੇ ਸਬਦ ਕਰ ਸਵਾਰੇ ਹੈਂ ਕੋਈ ਮਨਮੁਖ ਤਿਨਕੀ ਬਖੀਲੀ ਕਿਆ ਕਰੇਗਾ॥

ਓਨਾ ਦੀ ਆਪਿ ਪਤਿ ਰਖਸੀ ਮੇਰਾ ਪਿਆਰਾ ਸਰਣਾਗਤਿ ਪਏ ਗੁਰ ਦੁਆਰੇ ॥

ਜੋ ਗੁਰੋਂ ਦੁਆਰੇ ਸਰਣ ਕੋ ਪ੍ਰਾਪਤਿ ਹੂਏ ਹੈਂ ਉਨ ਭਗਤ ਜਨੋਂ ਕੀ ਪਤਿ ਕੋ ਆਪ ਮੇਰਾ ਪਿਆਰਾ ਵਾਹਿਗੁਰੂ ਤੀਨੋਂ ਕਾਲ ਮੈਂ ਰਾਖਤਾ ਹੈ॥

ਨਾਨਕ ਗੁਰਮੁਖਿ ਸੇ ਸੁਹੇਲੇ ਭਏ ਮੁਖ ਊਜਲ ਦਰਬਾਰੇ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੇ ਗੁਰਮੁਖ (ਸੁਹੇਲੇ) ਸੁਖੀਏ ਹੂਏ ਹੈਂ ਔਰ ਤਿਨਕਾ ਮੁਖ ਹਰੀ ਕੇ ਦਰਬਾਰ ਮੈਂ ਉਜਲਾ ਹੂਆ ਹੈ॥੨॥

ਪਉੜੀ ॥

ਇਸਤਰੀ ਪੁਰਖੈ ਬਹੁ ਪ੍ਰੀਤਿ ਮਿਲਿ ਮੋਹੁ ਵਧਾਇਆ ॥

ਇਸਤ੍ਰੀ ਔ ਪੁਰਸ਼ ਨੇ ਮਿਲ ਕੇ ਪਰਸਪਰ ਬਹੁਤ ਪ੍ਰੀਤਿ ਅਰ ਮੋਹ ਕੋ ਵਧਾਇਆ ਹੈ॥

ਪੁਤ੍ਰੁ ਕਲਤ੍ਰੁ ਨਿਤ ਵੇਖੈ ਵਿਗਸੈ ਮੋਹਿ ਮਾਇਆ ॥

ਮਾਇਆ ਕੇ ਮੋਹ ਕਰਕੇ ਪੁਤ੍ਰ ਅਰ ਇਸਤ੍ਰੀ ਕੋ ਨਿਤਾਪ੍ਰਤਿ ਦੇਖ ਕਰ ਪ੍ਰਸੰਨ ਹੋਤੇ ਹੈਂ॥

ਦੇਸਿ ਪਰਦੇਸਿ ਧਨੁ ਚੋਰਾਇ ਆਣਿ ਮੁਹਿ ਪਾਇਆ ॥

ਸ੍ਵੈ ਦੇਸ ਅਥਵਾ ਪਰਦੇਸ ਮੈਂ ਜਾਇ ਕਰ ਧਨ ਕੋ ਚੁਰਾਇ ਕਰ ਭੀ ਤਿਨ ਕੇ ਮੁਖ ਮੈਂ ਲਿਆਇ ਕਰਕੇ ਪਾਵਤਾ ਹੈ॥

ਪੰਨਾ ੧੨੫੦

ਅੰਤਿ ਹੋਵੈ ਵੈਰ ਵਿਰੋਧੁ ਕੋ ਸਕੈ ਨ ਛਡਾਇਆ ॥

ਜਿਨਕੇ ਵਾਸਤੇ ਜੀਵੋਂ ਕੇ ਸਾਥ ਵੈਰ ਵਿਰੋਧ ਕਰਤਾ ਹੈ ਜਬ ਅੰਤ ਕਾ ਸਮਾਂ ਹੋਵੈਗਾ ਤਬ ਕੋਈ ਸਨਬੰਧੀ ਜਮਦੂਤੋਂ ਸੇ ਛੁਡਾਇ ਨਹੀਂ ਸਕੇਗਾ॥

ਨਾਨਕ ਵਿਣੁ ਨਾਵੈ ਧ੍ਰਿਗੁ ਮੋਹੁ ਜਿਤੁ ਲਗਿ ਦੁਖੁ ਪਾਇਆ ॥੩੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਨਾਮ ਸੇ ਬਿਨਾਂ ਔਰ ਮੋਹ ਕੋ ਧ੍ਰਿਕਾਰ ਹੈ ਜਿਸਮੈਂ ਲਗ ਕਰ ਜੀਵ ਨੇ ਦੁਖ ਪਾਇਆ ਹੈ॥੩੨॥

ਸਲੋਕ ਮਃ ੩ ॥

ਗੁਰਮੁਖਿ ਅੰਮ੍ਰਿਤੁ ਨਾਮੁ ਹੈ ਜਿਤੁ ਖਾਧੈ ਸਭ ਭੁਖ ਜਾਇ ॥

ਗੁਰਮੁਖੋਂ ਨੇ ਨਾਮ ਕੋ ਅੰਮ੍ਰਿਤ ਭੋਜਨ ਜਾਣਾ ਹੈ ਜਿਸਕੇ ਖਾਣੇ ਕਰ ਸਭ ਭੁਖ ਨਿਬਿਰਤ ਹੋ ਜਾਤੀ ਹੈ॥

ਤ੍ਰਿਸਨਾ ਮੂਲਿ ਨ ਹੋਵਈ ਨਾਮੁ ਵਸੈ ਮਨਿ ਆਇ ॥

ਜਬ ਨਾਮ ਮਨ ਮੈਂ ਆਇ ਕਰ ਬਸਤਾ ਹੈ ਤਬ ਤ੍ਰਿਸ਼ਨਾ (ਮੂਲਿ) ਕਦਾਚਿਤ ਨਹੀਂ ਹੋਤੀ॥

ਬਿਨੁ ਨਾਵੈ ਜਿ ਹੋਰੁ ਖਾਣਾ ਤਿਤੁ ਰੋਗੁ ਲਗੈ ਤਨਿ ਧਾਇ ॥

ਨਾਮ ਸੇ ਬਿਨਾਂ ਜੋ ਹੋਰ ਬਿਕਾਰੋਂ ਕੇ ਵਾਸਤੇ ਖਾਣਾ ਹੈ ਤਿਸ ਕਰ ਸਰੀਰ ਕੋ ਰੋਗ ਧਾਇ ਕਰ ਲਾਗਤਾ ਹੈ॥

ਨਾਨਕ ਰਸ ਕਸ ਸਬਦੁ ਸਲਾਹਣਾ ਆਪੇ ਲਏ ਮਿਲਾਇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਰਸ ਕਸ ਛੋਡਕੇ ਸਬਦ ਕਾ ਸਲਾਹਣਾ ਕਰੀਏ ਤਬ ਆਪੇ ਪਰਮੇਸ੍ਵਰ ਅਪਨੇ ਸਾਥ ਮਿਲਾਇ ਲੇਤਾ ਹੈ॥

ਮਃ ੩ ॥

ਜੀਆ ਅੰਦਰਿ ਜੀਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ ॥

ਜੀਵੋਂ ਕੇ ਅੰਦਰ ਜੀਵਣ ਰੂਪ ਗੁਰ ਸਬਦ ਹੈ ਜਿਸ ਕਰਕੇ (ਸਹ) ਪਤੀ ਵਾਹਿਗੁਰੂ ਕੇ ਸਾਥ ਮਿਲਾਪ ਹੋ ਜਾਤਾ ਹੈ॥

ਬਿਨੁ ਸਬਦੈ ਜਗਿ ਆਨ੍ਹੇਰੁ ਹੈ ਸਬਦੇ ਪਰਗਟੁ ਹੋਇ ॥

ਗੁਰ ਸਬਦ ਸੇ ਬਿਨਾਂ (ਜਗਿ) ਜੀਵ ਕੋ ਅੰਧੇਰ ਹੀ ਹੈ ਔਰ ਸਬਦ ਕਰ ਪਰਮੇਸ੍ਵਰ ਪ੍ਰਗਟ ਹੋਤਾ ਹੈ ਭਾਵ ਗਿਆਨ ਰੂਪੀ ਚਾਨਣ ਕਰ ਪਾਈਤਾ ਹੈ॥

ਪੰਡਿਤ ਮੋਨੀ ਪੜਿ ਪੜਿ ਥਕੇ ਭੇਖ ਥਕੇ ਤਨੁ ਧੋਇ ॥

ਪੰਡਤ ਪੜ ਪੜ ਕਰ ਔ ਮੋਨੀ ਮੋਨ ਕਰਕੇ ਥਕਤ ਹੂਏ ਹੈਂ ਭੇਖ ਧਾਰੀ ਭੇਖ ਧਾਰ ਥਾਕੇ ਤੀਰਥ ਵਾਸੀ ਤੀਰਥੋਂ ਮੈਂ ਤਨ ਧੋਇ ਕਰ ਥਕਤ ਹੂਏ ਹੈਂ॥

ਬਿਨੁ ਸਬਦੈ ਕਿਨੈ ਨ ਪਾਇਓ ਦੁਖੀਏ ਚਲੇ ਰੋਇ ॥

ਗੁਰ ਸਬਦ ਸੇ ਬਿਨਾਂ ਪਰਮੇਸ੍ਵਰ ਕੋ ਕਿਸੀ ਨੇ ਨਹੀਂ ਪਾਇਆ ਦੁਖੀ ਹੂਏ ਰੋਇ ਕਰ ਚਲੇ ਜਾਤੇ ਹੈਂ॥

ਨਾਨਕ ਨਦਰੀ ਪਾਈਐ ਕਰਮਿ ਪਰਾਪਤਿ ਹੋਇ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ (ਨਦਰੀ) ਵਾਹਿਗੁਰੂ ਤਬ ਪਾਈਤਾ ਹੈ ਜਬ ਪੂਰਬਲਾ ਉਤਮ ਕਰਮ ਪ੍ਰਾਪਤਿ ਹੋ ਜਾਵੈ॥੨॥

ਪਉੜੀ ॥

ਇਸਤ੍ਰੀ ਪੁਰਖੈ ਅਤਿ ਨੇਹੁ ਬਹਿ ਮੰਦੁ ਪਕਾਇਆ ॥

ਇਸਤ੍ਰੀ ਅਰ ਪੁਰਸ਼ ਕਾ ਅਤਿਸੈ ਕਰ ਪ੍ਰੇਮ ਹੈ ਔਰ ਬਹਿ ਕਰ ਮੰਦ ਸਲਾਹ ਭਾਵ ਸੇ ਵਿਸ਼ਜ ਮੰਤਰ ਕੋ ਪਕਾਇਆ ਹੈ ਅਰਥਾਤ ਦ੍ਰਿੜ ਕੀਆ ਹੈ॥

ਦਿਸਦਾ ਸਭੁ ਕਿਛੁ ਚਲਸੀ ਮੇਰੇ ਪ੍ਰਭ ਭਾਇਆ ॥

ਜੋ ਦ੍ਰਿਸਟ ਆਵਤਾ ਹੈ ਸਭੀ ਕਿਛ ਚਲਾ ਜਾਵੇਗਾ ਮੇਰੇ ਪ੍ਰਭੂ ਕੋ ਏਹੀ ਭਾਇਆ ਹੈ॥ਪ੍ਰਸ਼ਨ॥

ਕਿਉ ਰਹੀਐ ਥਿਰੁ ਜਗਿ ਕੋ ਕਢਹੁ ਉਪਾਇਆ ॥

ਜਗਤ ਮੈਂ ਕੈਸੇ ਥਿਰ ਰਹੀਐ ਉਸ ਕਾ ਕੋਈ ਉਪਾਉ ਨਿਕਾਲੋ? ਉਤ੍ਰ॥

ਗੁਰ ਪੂਰੇ ਕੀ ਚਾਕਰੀ ਥਿਰੁ ਕੰਧੁ ਸਬਾਇਆ ॥

(ਸਬਾਇਆ) ਸਭਨਾਂ ਤੇ ਗੁਰੂ ਪੂਰੇ ਕੀ ਚਾਕਰੀ ਕਰਨੇ ਵਾਲੇ ਕਾ (ਕੰਧੁ) ਸਰੀਰ ਸੇ ਰਹਿਤ ਹੋ ਕਰ ਜੀਵ ਇਸਥਿਤ ਰਹਤਾ ਹੈ॥

ਨਾਨਕ ਬਖਸਿ ਮਿਲਾਇਅਨੁ ਹਰਿ ਨਾਮਿ ਸਮਾਇਆ ॥੩੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਰੀ ਨਾਮੀ ਵਿਖੇ ਜਿਨਕਾ ਮਨ ਸਮਾਇਆ ਹੈ ਤਿਨ ਕੋ ਹਰੀ ਨੇ ਬਖਸ ਕਰ ਅਪਨੇ ਸਾਥ ਮਿਲਾਇਆ ਹੈ॥੩੩॥

ਸਲੋਕ ਮਃ ੩ ॥

ਮਾਇਆ ਮੋਹਿ ਵਿਸਾਰਿਆ ਗੁਰ ਕਾ ਭਉ ਹੇਤੁ ਅਪਾਰੁ ॥

ਹੇ ਭਾਈ ਜੀਵਨ ਨੇ ਮਾਇਆ ਕੇ ਮੋਹ ਕਰ ਗੁਰੋਂ ਕਾ ਭਯ ਔਰ (ਅਪਾਰੁ) ਪਰਮੇਸੂਰ ਕਾ ਹੇਤ ਬਿਸਾਰ ਦੀਆ ਹੈ॥

ਲੋਭਿ ਲਹਰਿ ਸੁਧਿ ਮਤਿ ਗਈ ਸਚਿ ਨ ਲਗੈ ਪਿਆਰੁ ॥

ਲੋਭ ਕੀ ਲਹਿਰ ਕਰਕੇ ਮਨਮੁਖ ਜੀਵ ਕੀ ਸੁਧ ਬੁਧ ਦੂਰ ਹੋ ਗਈ ਹੈ ਇਸੀ ਹੇਤ ਸਚ ਮੈਂ ਤਿਸ ਕਾ ਪਯਾਰ ਨਹੀਂ ਲਾਗਤਾ ਹੈ॥

ਗੁਰਮੁਖਿ ਜਿਨਾ ਸਬਦੁ ਮਨਿ ਵਸੈ ਦਰਗਹ ਮੋਖ ਦੁਆਰੁ ॥

ਗੁਰੋਂ ਦੁਆਰੇ ਜਿਨਕੇ ਮਨ ਮੈਂ ਉਪਦੇਸ ਬਸਤਾ ਹੈ ਤਿਨੋਂ ਨੇ (ਦਰ) ਅੰਤਰ (ਗਹਿ) ਜਗਾਂ ਕੇ ਭਾਵ ਸੇ ਅੰਤਹਕਰਨ ਮੈਂ (ਮੋਖ ਦੁਆਰੁ) ਗਿਆਨ ਕੋ ਪਾਇਆ ਹੈ॥

ਨਾਨਕ ਆਪੇ ਮੇਲਿ ਲਏ ਆਪੇ ਬਖਸਣਹਾਰੁ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਵਹੁ ਬਖਸ਼ਣਹਾਰੇ ਵਾਹਿਗੁਰੂ ਨੇ ਆਪੇ ਹੀ ਆਪਣੇ ਸਾਥ ਮੇਲ ਲਏ ਹੈਂ॥੧॥

ਮਃ ੪ ॥

ਨਾਨਕ ਜਿਸੁ ਬਿਨੁ ਘੜੀ ਨ ਜੀਵਣਾ ਵਿਸਰੇ ਸਰੈ ਨ ਬਿੰਦ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸਕੀ ਸਤਾ ਸਫੁਰਤੀ ਤੇ ਬਿਨਾਂ ਘੜੀ ਮਾਤ੍ਰ ਭੀ ਜੀਵਣਾ ਨਹੀਂ ਹੋਤਾ ਹੈ ਔਰ ਜਿਸਕੇ ਨਾਮ ਕੇ ਵਿਸਰਨੇ ਕਰ ਹਮਕੋ (ਬਿੰਦ) ਰੰਚਕ ਮਾਤ੍ਰ ਨਹੀਂ ਸਰਤਾ॥

ਤਿਸੁ ਸਿਉ ਕਿਉ ਮਨ ਰੂਸੀਐ ਜਿਸਹਿ ਹਮਾਰੀ ਚਿੰਦ ॥੨॥

ਹੇ ਮਨ ਤਿਸ ਕੇ ਸਾਥ ਕਿਉਂ ਰੁਸਣਾ ਕਰੀਏ ਭਾਵ ਮੁਖ ਫੇਰੀਏ ਜਿਸਕੋ ਸਰਬ ਪਰਕਾਰ (ਹਮਾਰੀ) ਅਸਮਦਾਦਿਕ ਸਰਬ ਜੀਵੋਂ ਕੀ ਚਿੰਤਾ ਹੈ ਭਾਵ ਸਰਬ ਕੋ ਖਾਨ ਪਾਨ ਆਦਿਕ ਦੇਤਾ ਹੈ॥੨॥

ਮਃ ੪ ॥

ਸਾਵਣੁ ਆਇਆ ਝਿਮਝਿਮਾ ਹਰਿ ਗੁਰਮੁਖਿ ਨਾਮੁ ਧਿਆਇ ॥

ਹੇ ਪੁਰਸ਼ ਮਨੁਖ ਜਨਮ ਰੂਪੀ (ਝਿਮਝਿਮਾ) ਆਨੰਦਦਾਇਕ ਸਾਵਣ ਆਇਆ ਹੈ ਤਾਂ ਤੇ ਗੁਰੋਂ ਦੁਆਰੇ ਹਰੀ ਕੇ ਨਾਮ ਕੋ ਧਿਆਵਣਾ ਕਰੁ॥

ਦੁਖ ਭੁਖ ਕਾੜਾ ਸਭੁ ਚੁਕਾਇਸੀ ਮੀਹੁ ਵੁਠਾ ਛਹਬਰ ਲਾਇ ॥

ਜਬ ਗੁਰੂ ਰੂਪੀ ਮੇਘ ਛਹਿਬਰ ਲਾਇ ਕਰ ਅਰਥਾਤ ਏਕ ਰਸ ਹੋ ਕਰ (ਵੁਠਾ) ਬਰਸਾ ਭਾਵ ਇਹ ਕਿ ਜਬ ਗੁਰੂ ਅਤੀ ਦਿਆਲ ਹੋ ਕਰ ਉਪਦੇਸ ਕਰੇਗਾ ਤਬ ਦੁਖ ਸਰੀਰ ਕੇ ਅਰ ਭੁਖ ਪਦਾਰਥੋਂ ਕੀ ਔਰ ਮਨਕਾ ਝੋਰਾ ਸਭ ਚੁਕਾਇ ਦੇਵੇਗਾ॥

ਸਭ ਧਰਤਿ ਭਈ ਹਰੀਆਵਲੀ ਅੰਨੁ ਜੰਮਿਆ ਬੋਹਲ ਲਾਇ ॥

ਜਿਨਕੀ ਬੁਧੀ ਰੂਪੀ ਧਰਤੀ ਸੁਭ ਗੁਣੋਂ ਕਰ ਹਰੀਆਵਲੀ ਹੂਈ ਹੈ ਤਿਨ ਕੇ ਰਿਦੇ ਮੈਂ ਨਿਹਚੇ ਰੂਪੀ ਅੰਨ ਉਤਪਤਿ ਹੂਆ ਹੈ (ਬੋਹਲ ਲਾਇ) ਭਾਵ ਬਖਸੀਸ ਰੂਪੀ ਬੋਹਲ ਲਾਇਆ ਹੈ ਵਾ ਸੰਸੇ ਬਿਪਰਜੇ ਰਹਤ ਤਤ ਗਿਆਨ ਹੂਆ ਹੈ॥

ਹਰਿ ਅਚਿੰਤੁ ਬੁਲਾਵੈ ਕ੍ਰਿਪਾ ਕਰਿ ਹਰਿ ਆਪੇ ਪਾਵੈ ਥਾਇ ॥

ਹਰੀ ਅਚਿੰਤ ਦਇਆ ਕਰਕੇ ਅਪਣੇ ਜਸ ਕੋ ਉਚਰਾਵਤਾ ਹੈ ਔਰ ਆਪੇ ਹੀ ਬੋਲੇ ਹੂਏ ਜਸ ਕੋ ਥਾਇ ਪਾਵਤਾ ਹੈ॥

ਹਰਿ ਤਿਸਹਿ ਧਿਆਵਹੁ ਸੰਤ ਜਨਹੁ ਜੁ ਅੰਤੇ ਲਏ ਛਡਾਇ ॥

ਹੇ ਸੰਤ ਜਨੋਂ ਤਿਸ ਹਰੀ ਕੋ ਧਿਆਵਣਾ ਕਰੋ ਜੋ ਅੰਤ ਕੋ ਜਮਾਦਿਕੋਂ ਸੇ ਛੁਡਾਇ ਲੇਤਾ ਹੈ॥

ਹਰਿ ਕੀਰਤਿ ਭਗਤਿ ਅਨੰਦੁ ਹੈ ਸਦਾ ਸੁਖੁ ਵਸੈ ਮਨਿ ਆਇ ॥

ਹਰੀ ਕੀ ਕੀਰਤੀ ਆਦਿਕ ਜੋ ਭਗਤੀ ਹੈ ਸੋ ਆਨੰਦਦਾਇਕ ਹੈ ਤਿਸ ਕਰਕੇ (ਸਦਾ ਸੁਖ) ਆਤਮ ਸੁਖ ਮਨ ਮੈਂ ਆਇ ਬਸਤਾ ਹੈ॥

ਜਿਨ੍ਹਾ ਗੁਰਮੁਖਿ ਨਾਮੁ ਅਰਾਧਿਆ ਤਿਨਾ ਦੁਖ ਭੁਖ ਲਹਿ ਜਾਇ ॥

ਜਿਨ ਪੁਰਸ਼ੋਂ ਨੇ ਗੁਰੋਂ ਦੁਆਰੇ ਨਾਮ ਕੋ ਅਰਾਧਨ ਕੀਆ ਹੈ ਤਿਨੋਂ ਕੀ ਦੁਖ ਭੁਖ ਸਭ ਲਹਿ ਜਾਤੀ ਹੈ॥ ਤਾਂ ਤੇ ਐਸੇ ਬੇਨਤੀ ਕਰਤੇ ਹੈਂ॥

ਜਨ ਨਾਨਕੁ ਤ੍ਰਿਪਤੈ ਗਾਇ ਗੁਣ ਹਰਿ ਦਰਸਨੁ ਦੇਹੁ ਸੁਭਾਇ ॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਹਰੀ ਮੈਂ ਜਨ ਤੇਰੇ ਗੁਣੋਂ ਕੋ ਗਾਇ ਕਰ ਤ੍ਰਿਪਤਿ ਹੋਵੋਂ ਮੇਰੇ ਕੋ ਦਰਸਨ ਦੇਹੋ ਜੋ ਮੈਂ ਸੁਭਾਇਵਾਨ ਹੋਵਾਂ॥੩॥

ਪਉੜੀ ॥

ਗੁਰ ਪੂਰੇ ਕੀ ਦਾਤਿ ਨਿਤ ਦੇਵੈ ਚੜੈ ਸਵਾਈਆ ॥

ਪੂਰੇ ਗੁਰੋਂ ਕੀ ਦਾਤ ਨਿਤਾਪ੍ਰਤਿ ਦੇਵਣੇ ਸੇ ਸਵਾਈ ਚੜਤੀ ਹੈ ਭਾਵ ਗੁਰੋਂ ਕਾ ਉਪਦੇਸ ਕੀਆ ਹੂਆ ਆਗੇ ਉਪਦੇਸ ਦੇਣੇ ਮੈਂ ਦਿਨੋਂ ਦਿਨ ਸਵਾਇਆ ਹੋਤਾ ਹੈ ਅਰਥਾਤ ਦ੍ਰਿੜ ਹੋਤਾ ਹੈ ਕਮ ਨਹੀਂ ਹੋਤਾ॥

ਤੁਸਿ ਦੇਵੈ ਆਪਿ ਦਇਆਲੁ ਨ ਛਪੈ ਛਪਾਈਆ ॥

(ਤੁਸਿ) ਪ੍ਰਸੰਨ ਹੋ ਕਰ ਜਿਸਕੋ ਆਪ ਪਰਮੇਸ੍ਵਰ ਦੇਤਾ ਹੈ ਵਹੁ ਦਾਤ ਛਪਾਈ ਹੂਈ ਛਪਤੀ ਨਹੀਂ ਹੈ॥

ਹਿਰਦੈ ਕਵਲੁ ਪ੍ਰਗਾਸੁ ਉਨਮਨਿ ਲਿਵ ਲਾਈਆ ॥

ਹਿਰਦੇ ਕਵਲ ਮੈਂ ਪ੍ਰਗਾਸ ਹੂਆ ਹੈ ਔਰ (ਉਨਮਨਿ) ਤੁਰੀਆ ਪਦ ਮੈਂ ਬਿਰਤੀ ਲਗਾਈ ਹੈ॥

ਜੇ ਕੋ ਕਰੇ ਉਸ ਦੀ ਰੀਸ ਸਿਰਿ ਛਾਈ ਪਾਈਆ ॥

ਜੋ ਕੋਈ ਉਸ ਕੀ ਰੀਸ ਕਰਤਾ ਹੈ ਤਿਸ ਕੇ ਸਿਰ ਪੁਰ (ਛਾਈ) ਮਿਟੀ ਪੜਤੀ ਹੈ॥

ਨਾਨਕ ਅਪੜਿ ਕੋਇ ਨ ਸਕਈ ਪੂਰੇ ਸਤਿਗੁਰ ਕੀ ਵਡਿਆਈਆ ॥੩੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਪੂਰੇ ਗੁਰੋਂ ਕੀ ਵਡਿਆਈ ਕੋ ਕੋਈ ਨਿੰਦਕ ਸਾਕਤ ਪਹੁੰਚ ਨਹੀਂ ਸਕਤਾ ਹੈ॥੩੪॥

ਪੰਨਾ ੧੨੫੧

ਸਲੋਕ ਮਃ ੩ ॥

ਅਮਰੁ ਵੇਪਰਵਾਹੁ ਹੈ ਤਿਸੁ ਨਾਲਿ ਸਿਆਣਪ ਨ ਚਲਈ ਨ ਹੁਜਤਿ ਕਰਣੀ ਜਾਇ ॥

ਜਿਸ ਅਚਾਹ ਵਾਹਿਗੁਰੂ ਕਾ (ਅਮਰੁ) ਹੁਕਮ ਸਭ ਕੇ ਸਿਰ ਪਰ ਹੈ ਤਿਸ ਕੇ ਸਾਥ ਸਿਆਣਪ ਨਹੀਂ ਚਲਤੀ ਔਰ ਨਾਂ ਹੁਜਤ ਕਰੀ ਜਾਤੀ ਹੈ॥

ਆਪੁ ਛੋਡਿ ਸਰਣਾਇ ਪਵੈ ਮੰਨਿ ਲਏ ਰਜਾਇ ॥

ਤਾਂਤੇ ਜੀਵ ਆਪਾ ਭਾਉ ਕੋ ਛੋਡ ਕਰ ਤਿਸ ਕੀ ਸ਼ਰਣ ਪੜੇ ਔਰ ਤਿਸ ਕੀ (ਰਜਾਇ) ਆਗਿਆ ਕੋ ਮੰਨ ਲੇਵੇ॥

ਗੁਰਮੁਖਿ ਜਮ ਡੰਡੁ ਨ ਲਗਈ ਹਉਮੈ ਵਿਚਹੁ ਜਾਇ ॥

ਗੁਰਮੁਖੋਂ ਕੋ ਜਮ ਕਾ ਡੰਡ ਨਹੀਂ ਲਾਗਤਾ ਔਰ ਹੰਤਾ ਮਮਤਾ ਰਿਦੇ ਅੰਤਰ ਸੇ ਚਲੀ ਜਾਤੀ ਹੈ॥

ਨਾਨਕ ਸੇਵਕੁ ਸੋਈ ਆਖੀਐ ਜਿ ਸਚਿ ਰਹੈ ਲਿਵ ਲਾਇ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੇਵਕ ਸੋਈ ਕਹੀਤਾ ਹੈ ਸੋ ਸਚ ਵਿਖੇ ਬ੍ਰਿਤੀ ਕੋ ਲਗਾਈ ਰਾਖਤਾ ਹੈ॥੧॥

ਮਃ ੩ ॥

ਦਾਤਿ ਜੋਤਿ ਸਭ ਸੂਰਤਿ ਤੇਰੀ ॥

ਬਹੁਤੁ ਸਿਆਣਪ ਹਉਮੈ ਮੇਰੀ ॥

ਹੇ ਜੋਤੀ ਦਾਤ ਅਰ (ਸੂਰਤਿ) ਸੁੰਦਰਤਾ ਸਭ ਤੇਰੀ ਦੀ ਹੁਈ ਹੈ ਬਹੁਤ ਸਿਆਣਪ ਔਰ ਹੰਤਾ ਮਮਤਾ ਮੇਰੀ ਕਲਪੀ ਹੁਈ ਹੈ॥

ਬਹੁ ਕਰਮ ਕਮਾਵਹਿ ਲੋਭਿ ਮੋਹਿ ਵਿਆਪੇ ਹਉਮੈ ਕਦੇ ਨ ਚੂਕੈ ਫੇਰੀ ॥

ਪ੍ਰਾਣੀ ਲੋਭ ਅਰ ਮੋਹ ਕਰ ਬਜ਼ਾਪਤ ਹੁਏ ਬਹੁਤੇ ਕਰਮੋਂ ਕੋ ਕਰਤੇ ਹੈਂ ਹੰਕਾਰ ਕਰ ਤਿਨਕੀ ਚੌਰਾਸੀ ਕੀ ਫੇਰੀ ਕਦੇ ਚੁਕਤੀ ਨਹੀਂ ਹੈ॥

ਨਾਨਕ ਆਪਿ ਕਰਾਏ ਕਰਤਾ ਜੋ ਤਿਸੁ ਭਾਵੈ ਸਾਈ ਗਲ ਚੰਗੇਰੀ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਕਰਤਾ ਤੂੰ ਆਪ ਹੀ ਸਭ ਕਰਮ ਕਰਾਵਤਾ ਹੈਂ ਜੋ (ਤਿਸੁ) ਤੇਰੇ ਕੋ ਭਾਵਤੀ ਹੈ ਸਾਈ ਬਾਤ ਚੰਗੇਰੀ ਹੈ॥੨॥ ਇਹ ਪੌੜੀ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਰਚੀ ਹੈ॥

ਪਉੜੀ ਮਃ ੫ ॥

ਸਚੁ ਖਾਣਾ ਸਚੁ ਪੈਨਣਾ ਸਚੁ ਨਾਮੁ ਅਧਾਰੁ ॥

ਗੁਰਿ ਪੂਰੈ ਮੇਲਾਇਆ ਪ੍ਰਭੁ ਦੇਵਣਹਾਰੁ ॥

ਜਿਸਨੇ ਸਚ ਨਾਮਕਾ ਅਧਾਰੁ ਕੀਆ ਹੈ ਤਿਸ ਕਾ ਖਾਣਾ ਪੈਨਣਾ (ਸਚੁ) ਸਫਲਾ ਹੈ ਅਰ ਤਿਨ ਕੋ ਪੂਰੇ ਗੁਰੋਂ ਨੇ ਪ੍ਰਭੂ ਦੇਵਣਹਾਰ ਮਿਲਾਯਾ ਹੈ॥

ਭਾਗੁ ਪੂਰਾ ਤਿਨ ਜਾਗਿਆ ਜਪਿਆ ਨਿਰੰਕਾਰੁ ॥

ਸਾਧੂ ਸੰਗਤਿ ਲਗਿਆ ਤਰਿਆ ਸੰਸਾਰੁ ॥

ਤਿਨਕਾ ਪੂਰਾ ਭਾਗ ਜਾਗਜਾ ਹੈ ਔਰ ਤਿਨੋਂ ਨੇ ਨਿਰੰਕਾਰ ਕੋ ਜਪਾ ਹੈ ਅਰ ਸਾਧੂ ਕੀ ਸੰਗਤਿ ਮੈਂ ਲਗਣੇ ਕਰ ਸੰਸਾਰ ਸਮੁੰਦਰ ਤਰਿਆ ਹੈ॥

ਨਾਨਕ ਸਿਫਤਿ ਸਲਾਹ ਕਰਿ ਪ੍ਰਭ ਕਾ ਜੈਕਾਰੁ ॥੩੫॥

ਸ੍ਰੀ ਗੁਰੂ ਜੀ ਕਹਤੇ ਹੈਂ ਸਿਫਤੀ ਕੋ ਸਲਾਹਣਾ ਕਰੁ ਅਰੁ ਤਿਸੀ ਪ੍ਰਭੂ ਕਾ ਜੈਕਾਰ ਕਰ ਅਰਥਾਤ ਨਿਮਸਕਾਰ ਕਰ॥੩੫॥ ਕਿਸੀ ਕਾਲ ਮੈਂ ਬਰਖਾ ਨਹੀਂ ਹੋਤੀ ਥੀ ਸ੍ਰੀ ਗੁਰੂ ਜੀ ਪਰਮੇਸੂਰ ਅਗੇ ਬੇਨਤੀ ਕਰਤੇ ਹੈਂ॥

ਸਲੋਕ ਮਃ ੫ ॥

ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ ॥

ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ ॥

ਅਪਣੀ ਮਿਹਰ ਕਰਕੇ ਸਭੀ ਜੀਵੋਂ ਕਾ ਸਮਾਲਣਾ ਕਰੋ ਅੰਨੁ ਪਾਣੀ ਬਹੁਤ ਉਪਜਾਵੋ ਅਤਸੈ ਕਰਕੇ ਦੁਖ ਦਲਿਦਰ ਤੋੜ ਦੇਹੁ॥ ਵਾ (ਅੰਨੁ) ਔਰ ਪਰਕਾਰ ਕਾ ਪਾਣੀ ਭਾਵ ਨਾਮ ਜਲੁ (ਮੁਚੁ) ਬਹੁਤਾ ਉਪਾਇ ਕਰਕੇ (ਤਰੁ) ਅਤਿਸੇ ਕਰਕੇ ਦੁਖ ਸਰੀਰ ਅਰ ਦਰਿਦ੍ਰ ਮਨ ਕਾ (ਭੰਨਿ) ਤੋੜ ਦੇਹੁ॥

ਅਰਦਾਸਿ ਸੁਣੀ ਦਾਤਾਰਿ ਹੋਈ ਸਿਸਟਿ ਠਰੁ ॥

ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ ॥

ਅਪਨੇ ਕੰਠ ਮੈਂ ਲਾਇ ਲੇਵਹੁ ਔਰ ਸਭ ਬਿਪਦਾ ਹਰ ਦੀਜੀਏ॥ ਜਬ ਐਸੇ ਬੇਨਤੀ ਕਰੀ ਤਬ ਦਾਤਾਰ ਵਾਹਿਗੁਰੂ ਨੇ ਬੇਨਤੀ ਸੁਣੀ ਔਰ ਸਭ ਸ੍ਰਿਸ੍ਰਿਟੀ (ਠਰੁ) ਸੀਤਲ ਹੋਈ॥

ਨਾਨਕ ਨਾਮੁ ਧਿਆਇ ਪ੍ਰਭ ਕਾ ਸਫਲੁ ਘਰੁ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪ੍ਰਭੂ ਤੇਰਾ ਨਾਮੁ ਧਜਾਇ ਕਰ ਘਰ ਮੈਂ ਹੀ ਸਫਲਤਾ ਹੁਈ ਹੈ॥੧॥

ਮਃ ੫ ॥

ਵੁਠੇ ਮੇਘ ਸੁਹਾਵਣੇ ਹੁਕਮੁ ਕੀਤਾ ਕਰਤਾਰਿ ॥

ਰਿਜਕੁ ਉਪਾਇਓਨੁ ਅਗਲਾ ਠਾਂਢਿ ਪਈ ਸੰਸਾਰਿ ॥

ਜਬ ਕਰਤਾਰ ਨੇ ਹੁਕਮ ਕੀਆ ਤਬ ਸੋਭਨੀਕ ਬਾਦਲ ਬਰਸਤੇ ਭਏ (ਰਿਜਕੁ) (ਅਗਲਾ) ਬਹੁਤਾ ਹੀ ਉਤਪਤਿ ਹੂਆ ਸਭ ਸੰਸਾਰ ਮੈਂ ਹੀ (ਠਾਂਢਿ) ਸਾਂਤੀ ਹੋ ਗਈ ਹੈ॥ ਵਾ ਸਾਂਤ ਮੈਂ ਜਬ ਗੁਰੂ ਰੂਪ ਕਰਤਾ ਪੁਰਖ ਨੇ ਹੁਕਮ ਕੀਤਾ ਤਬ ਗੁਰੂ ਰੂਪ ਸੁੰਦ੍ਰ ਬਾਦਲ ਬਰਸੇ ਹੈਂ ਦੈਵੀ ਗੁਣ ਰੂਪ ਬਹੁਤਾ ਰਿਜਕੁ ਉਤਪੰਨ ਕੀਤਾ ਅਰ ਸਭ ਸੰਸਾਰ ਮੈਂ ਜਗਜਾਸੂਓਂ ਕੇ ਰਿਦੇ ਮੈਂ ਸੀਤਲਤਾਈ ਹੋਈ॥

ਤਨੁ ਮਨੁ ਹਰਿਆ ਹੋਇਆ ਸਿਮਰਤ ਅਗਮ ਅਪਾਰ ॥

ਤਿਨਕਾ ਤਨੁ ਅਰ ਮਨੁ ਸੁਭ ਗੁਣੋਂ ਕਰ ਹਰਿਆ ਹੂਆ ਹੈ ਔਰ ਅਗਮ ਅਪਾਰ ਕੋ ਸਿਮਰਤੇ ਹੈਂ ਅਰੁ ਐਸੇ ਬੇਨਤੀ ਕਰਤੇ ਹੈਂ॥

ਕਰਿ ਕਿਰਪਾ ਪ੍ਰਭ ਆਪਣੀ ਸਚੇ ਸਿਰਜਣਹਾਰ ॥

ਕੀਤਾ ਲੋੜਹਿ ਸੋ ਕਰਹਿ ਨਾਨਕ ਸਦ ਬਲਿਹਾਰ ॥੨॥

ਹੇ ਸਚੇ ਸਿਰਜਨਹਾਰ ਪ੍ਰਭੂ ਤੂੰ ਅਪਨੀ ਕਿਰਪਾ ਦ੍ਰਿਸ੍ਰਿਟੀ ਕਰ ਕਿਉਂਕਿ ਜੋ ਤੂੰ ਕੀਤਾ ਚਾਹਤਾ ਹੈਂ ਸੋਈ ਕਰਤਾ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਤੁਝ ਪਰ ਮੈਂ ਸਦੀਵ ਬਲਿਹਾਰਨੇ ਜਾਤਾ ਹੂੰ॥੨॥

ਪਉੜੀ ॥

ਵਡਾ ਆਪਿ ਅਗੰਮੁ ਹੈ ਵਡੀ ਵਡਿਆਈ ॥

ਆਪ ਪਰਮੇਸੂਰ ਵਡਾ ਅਰ ਅਗੰਮ ਹੈ ਔਰ ਤਿਸ ਕੀ ਵਡਿਆਈ ਭੀ ਸਭ ਤੇ ਬਡੀ ਹੈ॥

ਗੁਰ ਸਬਦੀ ਵੇਖਿ ਵਿਗਸਿਆ ਅੰਤਰਿ ਸਾਂਤਿ ਆਈ ॥

ਗੁਰ ਉਪਦੇਸ ਵਾਲਾ ਪੁਰਸ ਦੇਖ ਕਰ ਪ੍ਰਸੰਨ ਹੂਆ ਹੈ ਔਰ ਤਿਸ ਕੇ ਹਿਰਦੇ ਅੰਤਰ ਸਾਂਤ ਪ੍ਰਾਪਤਿ ਭਈ ਹੈ॥

ਸਭੁ ਆਪੇ ਆਪਿ ਵਰਤਦਾ ਆਪੇ ਹੈ ਭਾਈ ॥

ਹੇ ਭਾਈ ਜਨੋਂ ਤੀਨੋਂ ਕਾਲੋਂ ਮੈਂ ਸਰਬ ਰੂਪ ਹੋ ਕਰ ਆਪੇ ਆਪ ਵਰਤ ਰਹਾ ਹੈ॥

ਆਪਿ ਨਾਥੁ ਸਭ ਨਥੀਅਨੁ ਸਭ ਹੁਕਮਿ ਚਲਾਈ ॥

ਆਪੇ ਪਰਮੇਸ੍ਵਰ (ਨਾਥੁ) ਸ੍ਵਾਮੀ ਹੈ ਔਰ ਸਭ ਕੋ ਨਥ ਰਖਯਾ ਹੈ ਸਭ ਸ੍ਰਿਸ੍ਟੀ ਅਪਣੇ ਹੁਕਮ ਮੈਂ ਚਲਾਈ ਹੈ॥

ਨਾਨਕ ਹਰਿ ਭਾਵੈ ਸੋ ਕਰੇ ਸਭ ਚਲੈ ਰਜਾਈ ॥੩੬॥੧॥ ਸੁਧੁ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਹਰੀ ਕੋ ਭਾਵਤਾ ਹੈ ਸੋਈ ਕਰਤਾ ਹੈ ਔਰ ਸਭ ਕੋਈ (ਰਜਾਈ) ਪਰਮੇਸ੍ਵਰ ਕੀ ਆਗਯਾ ਵਿਖੇ ਚਲਤਾ ਹੈ॥੩੬॥੧॥ (ਸੁਧੁ) ਕਹੇ ਅਰਥ ਕੋ ਸਮਝ ਕਰੋ ਵਾ ਭੁਲਕੋ ਸੁਧ ਕਰ ਲੈਣਾ॥

ਰਾਗੁ ਸਾਰੰਗ ਬਾਣੀ ਭਗਤਾਂ ਕੀ ॥
ਕਬੀਰ ਜੀ ॥
ੴ ਸਤਿਗੁਰ ਪ੍ਰਸਾਦਿ ॥

ਕਹਾ ਨਰ ਗਰਬਸਿ ਥੋਰੀ ਬਾਤ ॥

ਹੇ ਪੁਰਸ ਥੋੜੀ ਬਾਤ ਪੁਰ (ਕਹਾ) ਕਿਸ ਵਾਸਤੇ ਗਰਬੁ ਕਰਤਾ ਹੈਂ॥

ਮਨ ਦਸ ਨਾਜੁ ਟਕਾ ਚਾਰਿ ਗਾਂਠੀ ਐਂਡੌ ਟੇਢੌ ਜਾਤੁ ॥੧॥ ਰਹਾਉ ॥

ਦਸਕ ਮਣ ਅਨਾਜ ਔਰ ਚਾਰਕ (ਟਕਾ) ਰੁਪਏ ਪਲੇ ਹੋ ਗਏ ਤੇ (ਐਡੌਂ) ਆਕੜ ਕਰ ਟੇਢਾ ਭਾਵ ਹੰਕਾਰੀ ਹੋ ਕਰ ਕੁਮਾਰਗ ਮੈਂ ਚਲਣੇ ਲਗ ਜਾਤਾ ਹੈਂ॥

ਬਹੁਤੁ ਪ੍ਰਤਾਪੁ ਗਾਂਉ ਸਉ ਪਾਏ ਦੁਇ ਲਖ ਟਕਾ ਬਰਾਤ ॥

ਜੇਕਰ ਬਹੁਤ ਪ੍ਰਤਾਪ ਹੂਆ ਤੌ ਸੌ ਗਾਉ ਪਾਇ ਲੀਏ ਔਰ ਦੋ ਇਕ ਲਖ ਰੁਪਜਾ (ਬਰਾਤ) ਆਮਦਨ ਬ੍ਰਸਦੀ ਵਾ ਦੁਮਾਹੇ ਦੀ ਨੌਕਰੀ ਹੋ ਗਈ॥

ਦਿਵਸ ਚਾਰਿ ਕੀ ਕਰਹੁ ਸਾਹਿਬੀ ਜੈਸੇ ਬਨ ਹਰ ਪਾਤ ॥੧॥

ਸੋ ਯਿਹ ਚਾਰ ਦਿਨ ਕੇ ਲੀਏ ਸਰਦਾਰੀ ਕਰਤੇ ਹੋ ਕੈਸੇ ਕਰਤੇ ਹੋ ਜੈਸੇ ਬਨ ਮੈਂ ਪਤੇ ਚਾਰ ਦਿਨ ਹਰੇ ਰਹਤੇ ਹੈਂ ਵਾ ਜੈਸੇ ਪਤੇ ਊਪਰ ਕਾ ਜਲ ਗਿਰ ਪੜਤਾ ਹੈ ਤੈਸੇ ਪਦਾਰਥ ਛਿਨ ਭੰਗਰ ਹੈ॥੧॥

ਨਾ ਕੋਊ ਲੈ ਆਇਓ ਇਹੁ ਧਨੁ ਨਾ ਕੋਊ ਲੈ ਜਾਤੁ ॥
ਰਾਵਨ ਹੂੰ ਤੇ ਅਧਿਕ ਛਤ੍ਰਪਤਿ ਖਿਨ ਮਹਿ ਗਏ ਬਿਲਾਤ ॥੨॥

ਇਸ ਧਨ ਕੋ ਨਾ ਤੋ ਕੋਈ ਲੈ ਕਰਕੇ ਆਯਾ ਹੈ ਔਰ ਨਾ ਕੋਈ ਸਾਥ ਹੀ ਲੈ ਜਾਤਾ ਹੈ ਰਾਵਣ ਸੇ ਭੀ ਅਧਿਕ ਛਤਰਪਤੀ ਛਿਨ ਵਿਖੇ ਨਸਟ ਹੋ ਜਾਤੇ ਭਏ ਹੈਂ॥੨॥ ਜੇ ਕਹੇਂ ਕੋਈ ਸੰਸਾਰ ਮੈਂ ਇਸਥਿਤ ਭੀ ਰਹਿਤਾ ਹੈ ਤਿਸ ਪਰ ਕਹਿਤੇ ਹੈਂ॥

ਪੰਨਾ ੧੨੫੨

ਹਰਿ ਕੇ ਸੰਤ ਸਦਾ ਥਿਰੁ ਪੂਜਹੁ ਜੋ ਹਰਿ ਨਾਮੁ ਜਪਾਤ ॥

ਹਰੀਕੇ ਸੰਤ ਜੋ ਰਾਤ੍ਰਿ ਦਿਨ ਨਾਮ ਕੇ ਜਪਤੇ ਹੈਂ ਸੋ ਸਦੀਵ ਇਸਥਿਤ ਰਹਿਤੇ ਹੈਂ ਤਾਂ ਤੇ ਤਿਸ ਕੋ ਪੂਜੋ॥

ਜਿਨ ਕਉ ਕ੍ਰਿਪਾ ਕਰਤ ਹੈ ਗੋਬਿਦੁ ਤੇ ਸਤਸੰਗਿ ਮਿਲਾਤ ॥੩॥

ਜਿਨਕੋ ਗੋਬਿੰਦ ਜੀ ਕਿਰਪਾ ਕਰਤੇ ਹੈਂ ਸੋ ਪੁਰਸ ਸਤਸੰਗ ਮੈਂ ਮਿਲਤੇ ਹੈਂ॥੩॥

ਮਾਤ ਪਿਤਾ ਬਨਿਤਾ ਸੁਤ ਸੰਪਤਿ ਅੰਤਿ ਨ ਚਲਤ ਸੰਗਾਤ ॥

ਮਾਤਾ ਪਿਤਾ ਇਸਤ੍ਰੀ ਪੁਤ੍ਰ (ਸੰਪਤਿ) ਧਨ ਪਦਾਰਥਾਦਿ ਅੰਤਕੋ ਕੋਈ ਸੰਗ ਨਹੀਂ ਚਲਤਾ ਹੈ॥

ਕਹਤ ਕਬੀਰੁ ਰਾਮ ਭਜੁ ਬਉਰੇ ਜਨਮੁ ਅਕਾਰਥ ਜਾਤ ॥੪॥੧॥

ਤਾਂਤੇ ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਨਰ ਬਾਵਰੇ ਰਾਮਕੋ ਭਜ ਮਾਨੁਖ ਜਨਮੁ (ਅਕਾਰਥ) ਬਜਰਥ ਚਲਾ ਜਾਤਾ ਹੈ॥੪॥੧॥

ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ ॥
ਤੇਰੇ ਸੰਤਨ ਕੀ ਹਉ ਚੇਰੀ ॥੧॥ ਰਹਾਉ ॥

ਤੇਰੀ ਰਾਜ ਅਸਰਮ ਰਾਜਧਾਨੀ ਕੀ ਮ੍ਰਿਯਾਦਾ ਜਾਨੀ ਨਹੀਂ ਜਾਤੀ ਤੇਰੇ ਸੰਤੋਂ ਕੀ ਮੈਂ (ਚੇਰੀ) ਦਾਸੀ ਹੂੰ॥ ਵਹੁ ਰਾਜਧਾਨੀ ਕੈਸੀ ਹੈ। ਸੋ ਕਹਿਤੇ ਹੈਂ॥

ਹਸਤੋ ਜਾਇ ਸੁ ਰੋਵਤੁ ਆਵੈ ਰੋਵਤੁ ਜਾਇ ਸੁ ਹਸੈ ॥

ਜੋ ਹਸਤਾ ਹੂਆ ਜਾਵਤਾ ਹੈ ਸੋ ਰੋਤਾ ਆਵਤਾ ਹੈ ਯਥਾ ਜੈ ਬਿਜੈ ਹਸਤੇ ਗਏ ਔਰ ਸਨਕਾਦਕੋਂ ਕੇ ਸਰਾਪ ਕਰ ਰੋਤੇ ਆਏ ਔਰ ਜੋ ਰੋਤਾ ਜਾਤਾ ਹੈ ਸੋ ਹਸਤਾ ਆਵਤਾ ਹੈ। ਦੇਵਤੇ ਕਿਸੀ ਸਮੇਂ ਦੈਤੋਂ ਕੇ ਨਿਕਾਲੇ ਹੁਏ ਰੋਤੇ ਗਏ ਤੇ ਤਿਨਾਂ ਦੀ ਅਰਜ ਮਨਜੂਰ ਹੋਈ ਯਾਤੇ ਹਸਤੇ ਆਏ॥

ਬਸਤੋ ਹੋਇ ਹੋਇ ਸੁੋ ਊਜਰੁ ਊਜਰੁ ਹੋਇ ਸੁ ਬਸੈ ॥੧॥

ਜੋ ਬਸਤਾ ਹੋਵੈ ਸੋ ਉਜੜ ਹੋ ਜਾਤਾ ਹੈ॥ ਯਥਾ ਬਾਲੀ ਔਰ ਉਜੜਾ ਹੂਆ ਬਸਤਾ ਜਾਤਾ ਹੈ ਯਥਾ ਸੁਗ੍ਰੀਵ॥੧॥

ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ ॥

ਜਲ ਵਾਲੇ ਅਸਥਲ ਤੇ ਥਲ ਕਰ ਦੇਤਾ ਹੈ ਔਰ (ਥਲ) ਰੇਤ ਕੇ ਅਸਥਲ ਤੇ (ਕੂਪ) ਖੂਹਾ ਵਾ ਛਪੜੁ ਬਨਾਇ ਦੇਤਾ ਹੈ ਪੁਨਹ ਖੂਹੇ ਵਾ ਛਪੜ ਸੇ ਸੁਮੇਰ ਬਨਾਇ ਦੇਤਾ ਹੈ ਪਦਾਰਥਾਂ ਵਾਲਿਓਂ ਕੋ ਬਭੂਤੀ ਰਹਿਤ ਅਰੁ ਰਹਤੋ ਕੋ ਬਭੂਤੀ ਸਹਿਤ ਕਰ ਦੇਤਾ ਹੈ॥

ਧਰਤੀ ਤੇ ਆਕਾਸਿ ਚਢਾਵੈ ਚਢੇ ਅਕਾਸਿ ਗਿਰਾਵੈ ॥੨॥

(ਧਰਤੀ) ਪ੍ਰਿਥਵੀ ਪੁਰ ਸੇ ਅਕਾਸ ਮੈਂ ਚੜਾਇ ਦੇਤਾ ਹੈ॥ ਔਰ ਅਕਾਸ ਮੈਂ ਚੜੇ ਹੂਏ ਕੋ ਰਾਜਾ ਨਹੁਖ ਕੀ ਤਰਹ ਨੀਚੇ ਗਿਰਾਇ ਦੇਤਾ ਹੈ॥੨॥

ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ ॥

ਭਿਛਕ ਸੇ ਰਾਜ ਕਰਾਵਤਾ ਹੈ ਔਰ ਰਾਜਾ ਸੇ ਭਿਛਕ ਬਨਾਇ ਦੇਤਾ ਹੈ॥

ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ ॥੩॥

(ਖਲ ਮੂਰਖ) ਅਤੀ ਮੂਰਖ ਸੇ ਪੰਡਿਤ ਕਰ ਦੇਤਾ ਹੈ ਔਰ ਪੰਡਿਤ ਸੇ (ਮੁਗਧਾਰੀ) ਮੂਰਖ ਬਨਾਵਤਾ ਹੈ॥ ਅਜਾਮੇਲ ਕਾਲੀਦਾਸ ਵਤ॥੩॥

ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ ॥

ਹੇ ਭਗਵਨ ਜੋ ਤੂੰ ਇਸਤ੍ਰੀ ਸੇ ਪੁਰਸ਼ ਬਨਾਇ ਦੇਤਾ ਹੈ॥ ਔਰ ਜੋ ਪੁਰਸ਼ ਹੋ ਤਿਸ ਕੋ ਇਸਤ੍ਰੀ ਬਨਾਇ ਦੇਤਾ ਹੈ॥ ਸਿਖੰਡੀ ਆਦਕੋਂ ਵਤ॥

ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ ॥੪॥੨॥

ਸ੍ਰੀ ਕਬੀਰ ਜੀ ਕਹਿਤੇ ਹੈਂ ਤੂੰ ਸਾਧੂਓਂ ਕਾ ਪ੍ਰੀਤਮ ਹੈਂ ਮੈਂ ਤਿਸ ਤੇਰੀ ਮੂਰਤੀ ਪਰ ਸੇ ਬਲਿਹਾਰਨੇ ਜਾਤਾ ਹੂੰ॥੪॥੨॥

ਸਾਰੰਗ ਬਾਣੀ ਨਾਮਦੇਉ ਜੀ ਕੀ ॥

ੴ ਸਤਿਗੁਰ ਪ੍ਰਸਾਦਿ ॥

ਕਾਏਂ ਰੇ ਮਨ ਬਿਖਿਆ ਬਨ ਜਾਇ ॥
ਭੂਲੌ ਰੇ ਠਗਮੂਰੀ ਖਾਇ ॥੧॥ ਰਹਾਉ ॥

ਹੇ ਮਨ ਕਿਸ ਵਾਸਤੇ ਵਿਸ਼ਜੋਂ ਰੂਪ ਬਨ ਮੈਂ ਜਾਤਾ ਹੈਂ॥ ਹੇ ਭਾਈ ਠਗ ਬੂਟੀ ਕੋ ਖਾਇਕਰ ਭੂਲ ਰਹਾ ਹੈਂ॥ ਕੈਸੇ ਭੂਲ ਰਹਾ ਹੈ? ਸੋ ਕਹਤੇ ਹੈਂ॥

ਜੈਸੇ ਮੀਨੁ ਪਾਨੀ ਮਹਿ ਰਹੈ ॥
ਕਾਲ ਜਾਲ ਕੀ ਸੁਧਿ ਨਹੀ ਲਹੈ ॥

ਜੈਸੇ ਮਛ ਪਾਨੀ ਮੈਂ ਰਹਿਤਾ ਹੈ॥ ਔਰ ਕਾਲ ਰੂਪ ਜਾਲ ਕੀ ਸੁਧ ਨਹੀਂ ਲੇਤਾ ਹੈ॥

ਜਿਹਬਾ ਸੁਆਦੀ ਲੀਲਿਤ ਲੋਹ ॥
ਐਸੇ ਕਨਿਕ ਕਾਮਨੀ ਬਾਧਿਓ ਮੋਹ ॥੧॥

ਜਿਹਬਾ ਕੇ ਸ੍ਵਾਦ ਵਾਸਤੇ ਮਛੀ ਲੋਹੇ ਕੀ ਕੁੰਡੀ ਕੋ (ਲੀਲਿਤ) ਨਿਗਲ ਜਾਤੀ ਹੈ॥ ਇਸੀ ਪ੍ਰਕਾਰ ਜੀਵ (ਕਨਿਕ) ਸ੍ਵਰਨਾਦ ਔਰ (ਕਾਮਨੀ) ਇਸਤ੍ਰੀ ਕੇ ਮੋਹਿ ਮੈਂ ਬੰਧਾ ਹੂਆ ਹੈ॥੧॥

ਜਿਉ ਮਧੁ ਮਾਖੀ ਸੰਚੈ ਅਪਾਰ ॥
ਮਧੁ ਲੀਨੋ ਮੁਖਿ ਦੀਨੀ ਛਾਰੁ ॥

ਜੈਸੇ ਮਾਖੀ ਸਹਿਤ ਕੋ (ਅਪਾਰ) ਬਹੁਤ ਸਿੰਚਨ ਕਰਤੀ ਹੈ॥ ਤਿਸ ਕੇ ਮੁਖ ਮੈਂ (ਛਾਰੁ) ਧੂਆਂ ਦੇ ਕਰ ਮਧੁਹਾਨੇ ਸਹਿਤ ਕੋ ਲੇ ਲੀਆ ਹੈ॥

ਗਊ ਬਾਛ ਕਉ ਸੰਚੈ ਖੀਰੁ ॥
ਗਲਾ ਬਾਂਧਿ ਦੁਹਿ ਲੇਇ ਅਹੀਰੁ ॥੨॥

ਜੈਸੇ ਗਊ ਬਛੇ ਕੇ ਵਾਸਤੇ ਦੂਧ ਕੋ ਇਕਠਾ ਰਖਤੀ ਹੈ॥ ਪ੍ਰੰਤੂ ਤਿਸ ਕੇ ਗਲੇ ਕੋ ਬਾਂਧਕਰ ਅਹੀਰ ਦੂਧ ਚੋਇ ਲੇਤਾ ਹੈ॥੨॥

ਮਾਇਆ ਕਾਰਨਿ ਸ੍ਰਮੁ ਅਤਿ ਕਰੈ ॥
ਸੋ ਮਾਇਆ ਲੈ ਗਾਡੈ ਧਰੈ ॥

ਤੈਸੇ ਮਾਯਾ ਕੇ ਵਾਸਤੇ ਜੀਵ ਅਤਿਸੈ ਕਰ ਕਸ਼ਟ ਕਰਤਾ ਹੈ॥ ਪੁਨਾ ਸੋ ਮਾਯਾ ਲੈਕਰ ਕੇ ਧਰਤੀ ਮੈਂ ਗਾਡਤਾ ਹੈ॥

ਅਤਿ ਸੰਚੈ ਸਮਝੈ ਨਹੀ ਮੂੜ੍ਹ ॥
ਧਨੁ ਧਰਤੀ ਤਨੁ ਹੋਇ ਗਇਓ ਧੂੜਿ ॥੩॥

ਅਤਿਸੈ ਕਰ ਸੰਚਨ ਕਰ ਰਹਾ ਹੈ ਮੂਰਖ ਸਮਝਤਾ ਨਹੀਂ ਹੈ॥ ਜਬ ਤਨ ਧੂੜ ਹੋ ਗਿਆ ਤਬ ਧਨ ਧਰਤੀ ਮੈਂ ਹੀ ਦਬਾ ਹੂਆ ਰਹਿ ਗਿਆ॥੩॥

ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ ॥
ਸਾਧਸੰਗਤਿ ਕਬਹੂ ਨਹੀ ਕਰੈ ॥

ਕਾਮ ਕ੍ਰੋਧ ਅਰ ਤ੍ਰਿਸਨਾ ਕਰ ਜੀਵ ਅਤੀ ਜਰਤਾ ਹੈ॥ ਔਰ ਸਾਧੋਂ ਕੀ ਸੰਗਤਿ ਕਬੀ ਭੀ ਨਹੀਂ ਕਰਤਾ ਹੈ॥

ਕਹਤ ਨਾਮਦੇਉ ਤਾ ਚੀ ਆਣਿ ॥
ਨਿਰਭੈ ਹੋਇ ਭਜੀਐ ਭਗਵਾਨ ॥੪॥੧॥

ਸ੍ਰੀ ਨਾਮ ਦੇਵ ਜੀ ਕਹਿਤੇ ਹੈਂ (ਤਾਂ) ਤਿਸ ਪਰਮੇਸ੍ਵਰ ਕੀ (ਆਣਿ) ਸਰਣ ਹੋ ਕਰ ਨਿਰਭਜ ਹੋ ਕਰਕੇ ਭਗਵਾਨ ਕੋ ਭਜੀਏ॥੪॥੧॥ ਏਕ ਕਾਲ ਮੈਂ ਬਿਸਨੁ ਨਾਮ ਦੇਵ ਕਾ ਨਿਸਚਾ ਦੇਖਨੇ ਵਾਸਤੇ ਪ੍ਰਤਖ ਹੂਏ ਅਰ ਨਾਮਦੇਵ ਨਮਸਕਾਰ ਕਰਨੇ ਲਗੇ ਕੋ ਕਹਾ ਤੂੰ ਹਮਾਰੇ ਸਾਥ ਮਤ ਛੁਹੁ ਤੂੰ ਨੀਚ ਜਾਤੀ ਵਾਲਾ ਹੈਂ ਤਿਸ ਪਰ ਕਹਿਤੇ ਹੈਂ॥

ਬਦਹੁ ਕੀ ਨ ਹੋਡ ਮਾਧਉ ਮੋ ਸਿਉ ॥
ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲੁ ਪਰਿਓ ਹੈ ਤੋ ਸਿਉ ॥੧॥ ਰਹਾਉ ॥

ਹੇ ਮਾਧੋ ਮੇਰੇ ਸਾਥ (ਹੋਡ) ਸਰਤ ਕਿਉਂ ਨਹੀਂ (ਬਦਹੁ) ਲਗਾਇ ਲੇਤੇ ਠਾਕੁਰ ਤੇ ਜਨ ਜਾਨਾ ਜਾਤਾ ਹੈ ਅਰ ਜਨ ਕਰਕੇ ਠਾਕੁਰ ਜਾਣੀਤਾ ਹੈ ਐਸੇ ਹੀ ਅਸਮਾਦਿਕ ਭਗਤੋਂ ਕਾ ਤੇਰੇ ਸਾਥ ਖੇਲ ਪੜ ਰਹਾ ਹੈ ਭਾਵ ਜੋ ਹਮ ਸੇਵਕ ਹੈਂ ਤਾਂ ਤੂੰ ਠਾਕੁਰ ਕਹਾਵਤਾ ਹੈ ਜੇ ਕਹੇ ਤੈਨੇ ਮੇਰੇ ਕੋ ਕੈਸੇ ਜਾਨਾ ਹੈ? ਤਿਸ ਪਰ ਕਹਿਤੇ ਹੈਂ॥

ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ ॥

ਹੇ ਪ੍ਰਭੂ ਤੂੰ ਆਪੇ ਹੀ ਦੇਹੁਰਾ ਹੈਂ ਔਰ ਆਪ ਹੀ ਬੀਚ ਦੇਵਤਾ ਹੈਂ ਔਰ ਤੂੰ ਆਪ ਹੀ ਤਿਸ ਕੀ ਪੂਜਾ ਮੈਂ ਮਨੁ ਲਾਵਤਾ ਹੈਂ ਭਾਵ ਪੂਜਾ ਕਰਤਾ ਹੈਂ॥

ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ ॥੧॥

ਜੈਸੇ ਜਲਤੇ ਤਰੰਗ ਉਤਪਤਿ ਹੋਤਾ ਹੈ ਔਰ ਉਸ ਤਰੰਗ ਕੇ ਅਭਾਵ ਤੇ ਜਲੁ ਹੀ ਹੈ ਕੇਵਲ ਕਹਿਣੇ ਸੁਨਣੇ ਮਾਤ੍ਰ ਦੂਜਾ ਹੈ॥੧॥

ਆਪਹਿ ਗਾਵੈ ਆਪਹਿ ਨਾਚੈ ਆਪਿ ਬਜਾਵੈ ਤੂਰਾ ॥

ਤੂੰ ਆਪੇ ਹੀ ਗਾਵਤਾ ਹੈਂ ਅਰ ਆਪੇ ਹੀ ਨਿਰਤਕਾਰੀ ਕਰਤਾ ਹੈਂ ਅਰ ਆਪ ਹੀ (ਤੂਰਾ) ਪਖਾਵਜ ਬਜਾਵਤਾ ਹੈਂ॥

ਕਹਤ ਨਾਮਦੇਉ ਤੂੰ ਮੇਰੋ ਠਾਕੁਰੁ ਜਨੁ ਊਰਾ ਤੂ ਪੂਰਾ ॥੨॥੨॥

ਨਾਮਦੇਵ ਜੀ ਕਹਿਤੇ ਹੈਂ ਤੂੰ ਮੇਰਾ ਠਾਕੁਰ ਮੈਂ ਜਨ (ਊਰਾ) ਕਮ ਹੂੰ ਔਰ ਤੂੰ ਸਰਬ ਗੁਣੋਂ ਕਰ ਪੂਰਾ ਹੈਂ॥੨॥੨॥ ਭਗਤ ਮੈਂ ਐਸੀ ਨਿੰਮ੍ਰਤਾ ਦੇਖ ਕਰ ਸ੍ਰੀ ਭਗਵਾਨ ਜੀ ਭਗਤੋਂ ਕੀ ਵਡਿਆਈ ਕਰਤੇ ਹੈਂ ਸ੍ਰੀ ਗੁਰੂ ਅਰਜਨ ਸਾਹਿਬ ਜੀ ਭਾਈ ਗੁਰਦਾਸ ਜੀ ਪ੍ਰਤੀ ਸੁਨਾਵਤੇ ਹੈਂ॥

ਦਾਸ ਅਨਿੰਨ ਮੇਰੋ ਨਿਜ ਰੂਪ ॥

ਜੋ ਅਨਿਨ ਦਾਸ ਅਰਥਾਤ ਮੇਰੇ ਸੇ ਬਿਨਾਂ ਔਰ ਕੋ ਨਹੀਂ ਜਾਨਤਾ ਹੈ ਵਹੁ ਮੇਰਾ ਆਪਣਾ ਹੀ ਸ੍ਵਰੂਪ ਹੈ॥

ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥੧॥ ਰਹਾਉ ॥

ਤਿਸਕਾ ਨਿਮਖ ਮਾਤ੍ਰ ਦਰਸਨ ਕੀਆ ਹੂਆ ਤੀਨੋਂ ਤਾਪੋਂ ਕੋ ਨਿਬ੍ਰਤ ਕਰਤਾ ਹੈ ਔਰ ਪਰਸਣੇ ਕਰ ਅਰਥਾਤ ਤਿਸ ਕੇ ਵਾਕਸਨ ਮੈਂ ਧਾਰਨੇ ਕਰ ਗ੍ਰਿਹ ਕੂਪਤੇ ਛੁਟਕਾਇ ਦੇਤਾ ਹੈ ਭਾਵ ਸੰਸਾਰ ਬੰਧਨਾ ਤੇ ਰਹਿਤ ਕਰ ਦੇਤਾ ਹੈ॥

ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥

ਮੇਰੀ ਬਾਂਧੀ ਹੁਈ ਪਰਤਗਜਾ ਕੋ ਭਗਤੁ ਛੁਡਾਇ ਦੇਤਾ ਹੈ ਔਰ ਜੋ ਭਗਤੁ ਪਰਤਗਜਾ ਬਾਂਧ ਸੇ ਮੇਰੇ ਸੇ ਛੂਟਤੀ ਨਹੀਂ ਹੈ॥

ਪੰਨਾ ੧੨੫੩

ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥੧॥

ਔਰ ਤੋ ਕਜਾ ਹੈ ਏਕ ਸਮੇਂ ਮੇਰੇ ਕੋ ਭੀ ਪਕੜ ਕੇ ਬਾਂਧ ਲੇਵੇ ਤੌਂ ਪੁਨਹ ਮੇਰੇ ਸੇ ਕੁਛ ਜਵਾਬ ਨਹੀਂ ਹੋਤਾ ਕਿ ਮੇਰੇ ਕੋ ਕਿਸ ਅਵਗਜਾ ਕਰ ਬਾਂਧਾ ਹੈ॥

ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ ॥

ਮੈਂ ਗੁਨ ਕ੍ਰਿਤ ਪ੍ਰਪੰਚ ਕੀ ਮ੍ਰਿਯਾਦਾ ਬਾਂਧਨੇ ਵਾਲਾ ਹੂੰ ਵਾ ਭਗਤ ਵਤਸਲਤਾ ਆਦਿ ਗੁਨੋਂ ਕਰ ਬਾਂਧਾ ਹੂਆ ਹੂੰ ਔਰ ਸਰਬ ਜਗਤ ਕੀ ਜੀਵਣ ਅਰਥਾਤ ਪ੍ਰਾਣ ਕਲਾ ਰੂਪ ਹੂੰ ਔਰ ਮੇਰੀ ਜੀਵਣ ਅਰਥਾਤ ਪ੍ਰਾਣ ਕਲਾ ਰੂਪ ਮੇਰੇ ਦਾਸ ਹੈਂ॥

ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ ॥੨॥੩॥

ਨਾਮ ਦੇਵ ਜੀ ਕਹਿਤੇ ਹੈਂ (ਜਾ) ਜਿਸ ਪਰਮੇਸ੍ਰਰ ਕੇ ਜੀਵ ਮੈਂ[੧] ਭਗਤੋਂ ਸਾਥ ਐਸੀ ਪ੍ਰੀਤੀ ਹੈ ਤਿਸ ਕੇ ਸਾਥ ਭੀ ਤੈਸੋ ਹੀ ਪ੍ਰੇਮ ਕਾ ਪਰਕਾਸ ਕੀਆ ਚਾਹੀਏ ਤਾਂ ਤੇ ਸਰਬ ਕੋ ਤਿਸ ਕੀ ਭਗਤੀ ਕਰਨੀ ਯੋਗ ਹੈ॥੨॥੩॥ ਉਪਦੇਸ਼॥

ਸਾਰੰਗ ॥

ੴ ਸਤਿਗੁਰ ਪ੍ਰਸਾਦਿ ॥

---

[੧] ਵਾ (ਜਾਕੇ) ਜਿਸੁ ਪੁਰਸ ਕੇ ਰਿਦੇ ਮੈਂ (ਐਸੀ) ਪੂਰਬੁਕਤ ਪ੍ਰਕਾਰ ਦੀ ਭਾਵਨਾ ਹੈ ਤੈਸਾ ਹੀ ਅਰਥਾਤ ਅਤੀ ਉਤਮ ਪਰੇਮ ਤਿਸਕੇ ਰਿਦੇ ਮੈਂ ਪਰਗਟ ਹੋਤਾ ਹੈ॥

ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥
ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ ॥੧॥ ਰਹਾਉ ॥

ਹੇ ਨਰ ਤੈਨੇ ਪੁਰਾਨੋ ਕੋ ਸੁਨ ਕਰ ਕਾ ਕੀਆ ਭਾਵ ਸੁਣਨਾ ਨਿਸਫਲ ਹੀ ਹੈ॥ ਕਿਉਂਕੇ ਹਿਰਦੇ ਮੈਂ (ਅਨਪਾਵਨੀ) ਅਵਿਰਲ ਭਗਤੀ ਉਤਪਤਿ ਨਹੀਂ ਭਈ॥ ਔਰ ਕਬੀ ਭੂਖੇ ਕੋ ਦਾਨ ਨਹੀਂ ਦੀਆ ਹੈ॥

ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ ॥

ਨਾ ਤੋ ਕਾਮ ਬਿਸਰਿਓ ਔਰ ਨਾ ਕ੍ਰੋਧ ਹੀ ਬਿਸਰਾ ਪੁਨਹ (ਦੇਵਾ) ਹੇ ਭਾਈ ਲੋਭ ਭੀ ਨਾ ਛੂਟਾ॥

ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ ॥੧॥

ਮੁਖ ਸੇ ਪਰਾਈ ਨਿੰਦਾ ਨਹੀਂ ਛੂਟੀ ਯਾਤੇ ਸੇਵਾ ਕੀਤੀ ਹੂਈ ਸਭ ਨਿਸਫਲ ਹੀ ਹੂਈ ਹੈ ਭਾਵ ਰਿਦੇ ਕੀ ਪ੍ਰੀਤੀ ਬਿਨਾ ਪੁਰਸ਼ ਕਾ ਕਰਤੱਬ ਨਿਸਫਲ ਹੈ॥੧॥

ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥

ਰਸਤਾ ਮਾਰ ਕੇ ਬੇਗਾਨਾ ਘਰੁ ਚੁਰਾਇ ਕਰ ਹੇ (ਅਪ੍ਰਾਧੀ) ਪਾਪੀ ਜੀਵ ਤੂੰ ਪੇਟ ਕੋ ਭਰਤਾ ਹੈਂ॥

ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥੨॥

ਪ੍ਰਲੋਕ ਭੀ ਜਾਤਾ ਰਹੇ ਅਰ ਈਹਾਂ ਅਕੀਰਤੀ ਹੋਵੈ ਅਵਿਦਿਆ ਕੇ ਬਲ ਕਰ ਸੋਈ ਕਰਣੀ ਸਾਧੀ ਹੈ॥੨॥

ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥

ਹਿੰਸਾ ਤੌ ਮਨ ਤੇ ਨਹੀਂ ਛੂਟੀ ਹੈ ਔਰ ਜੀਵੋਂ ਕੇ ਊਪਰ ਕੁਛ ਦਯਾ ਭੀ ਨਹੀਂ (ਪਾਲੀ) ਕਰੀ॥

ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥੩॥੧॥੬॥

ਰਾਮਾਨੰਦ ਜੀਕੇ ਗੁਰ ਭਾਈ ਪਰਮਾਨੰਦ ਜੀ ਕਹਿਤੇ ਹੈਂ ਕਿ ਸਾਧ ਸੰਗਤਿ ਮੈਂ ਮਿਲ ਕਰਕੇ ਪਰਮੇਸ੍ਰਰ ਕੀ ਪਵਿਤ੍ਰ ਕਥਾ ਭੀ ਕਬੀ ਨਾ (ਚਾਲੀ) ਚਲਾਈ ਭਾਵ ਕਥਾ ਭੀ ਕਭੀ ਤੈਨੇ ਸੁਣੀ ਨਹੀਂ॥੩॥੧॥੬॥ ਇਹੁ ਸਬਦ ਸਾਰਾ ਕਿਉਂ ਨਾ ਉਚਾਰਾ? ਇਸ ਵਿਕਲਪ ਦਾ ਉਤ੍ਰ ਇਹੁ ਹੈ। ਪ੍ਰੇਮ ਕਰ ਤੁਕ ਉਚਾਰੀ॥ ਪੁਨਾ ਵਹੁ ਸੂਰਦਾਸ ਪ੍ਰੇਮੀ ਸਮਾਧੀ ਇਸਥਿਤ ਹੋ ਗਯਾ। ਪੁਨਾ ਗੁਰੂ ਜੀਨੇ ਆਪ ਸਬਦ ਉਚਾਰ ਕਰ ਅੰਕ ਕੋ ਸੂਰਦਾਸ ਦਾ ਨਾਮੁ ਲਿਖ ਕਰ ਸਮਾਪਤ ਕਰ ਤਿਸ ਕੋ ਸਿਰੇਪਾਉ ਦੀਆ ਹੈ॥ ਸੋ ਤੁਕ ਕਹਿਤੇ ਹੈਂ॥

ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥

ਹੇ ਮਨ ਜੋ ਹਰਿ ਸੇ ਬੇਮੁਖ ਹੈਂ ਤਿਨਕਾ ਸੰਗ ਤਯਾਗ ਦੇ॥ ਤੌ ਇਹ ਸੂਰਦਾਸ ਜੀ ਕਾ ਸਾਰਾ ਸਬਦ ਭਾਈ ਬੰਨੋ ਦੀ ਬੀੜ ਮੈਂ ਹੈ॥

ਸਾਰੰਗ ਮਹਲਾ ੫ ਸੂਰਦਾਸ ॥

ੴ ਸਤਿਗੁਰ ਪ੍ਰਸਾਦਿ ॥

ਹਰਿ ਕੇ ਸੰਗ ਬਸੇ ਹਰਿ ਲੋਕ ॥
ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨਿ ਝੋਕ ॥੧॥ ਰਹਾਉ ॥

ਹਰੀ ਕੇ ਲੋਕ ਸੰਤ ਜਨ ਹਰੀ ਕੇ ਸੰਗ ਬਸਤੇ ਹੈਂ॥ ਤਨ ਮਨ ਕੋ ਅਰਪ ਕਰਕੇ ਪੁਨਹ ਭਗਵੰਤ ਕੋ ਅਪਨਾ ਸਰਬੰਸ ਅਰਪਨ ਕਰ ਦੀਆ ਹੈ ਅਰ ਅਨੰਦਦਾਇਕ ਸਾਂਤੀ ਰੂਪ ਧੁਨੀ ਵਿਖੇ ਅਰਥਾਤ ਨਾਮ ਉਚਾਰਨ ਰੂਪ ਸਬਦੋਂ ਮੇਂ (ਝੋਕ) ਬ੍ਰਿਤੀ ਲਗ ਰਹੀ ਹੈ॥

ਦਰਸਨੁ ਪੇਖਿ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ ॥

ਹਰੀ ਕੇ ਦਰਸਨ ਕੋ ਦੇਖ ਕਰ ਬਿਖਯੋਂ ਸੇ ਰਹਿਤ ਹੁਏ ਹੈਂ ਔਰ ਸਗਲੇ (ਥੋਕ) ਪਦਾਰਥ ਤਿਨੋਂ ਨੇ ਪਾਇ ਲੀਏ ਹੈਂ॥

ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ ॥੧॥

ਸੁੰਦਰ ਬਦਨ ਹਰੀ ਕੋ (ਅਲੋਕ) ਵਿਚਾਰ ਕਰ ਵਾ ਦੇਖ ਕਰਕੇ ਔਰ ਬਸਤੂ ਸੇ ਕੁਛ ਕਾਮ ਨਹੀਂ ਰਹਾ॥੧॥

ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ ॥

ਐਸੇ ਸਯਾਮ ਸੁੰਦਰ ਸ੍ਵਰੂਪ ਧਾਰਨੇ ਵਾਲੇ ਪਰਮੇਸ੍ਵਰ ਕੋ ਤਯਾਗ ਕਰ ਜੋ ਔਰ ਕੋ ਚਾਹਤੇ ਹੈਂ ਵਹੁ ਬਾਰ ਬਾਰ ਐਸੇ ਨਸ਼ਟ ਹੋਤੇ ਹੈਂ ਜਯੋਂ ਕੁਸ਼ਟੀ ਕੇ ਸਰੀਰ ਕੋ ਜੋਕ ਲਗੀ ਹੋਈ ਮਰ ਜਾਤੀ ਹੈ ਬਚਤੀ ਨਹੀਂ ਹੈ॥

ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ ॥੨॥੧॥੮॥

ਸੂਰਦਾਸ ਜੀ ਕਹਿਤੇ ਹੈਂ ਮਨ ਮੇਰਾ ਪ੍ਰਭੂ ਨੇ ਅਪਨੇ ਹਾਥ ਮੈਂ ਲੇ ਲੀਆ ਹੈ ਅਰਥਾਤ ਵਸ ਕਰ ਲੀਆ ਹੈ ਇਹ ਲੋਕ ਅਰ ਪਰਲੋਕ ਦੀਨੇ ਹੈ। ਭਾਵ ਪਰਮੇਸ੍ਵਰ ਮੈਂ ਪ੍ਰੀਤ ਲਗਾਉਣੇ ਕਰ ਪੁਰਸ਼ ਲੋਕ ਪਰਲੋਕ ਮੈਂ ਸੁਖ ਪਾਵਤਾ ਹੈ॥੨॥੧॥੮॥ ਉਪਦੇਸ਼ ਕਰ ਵੈਰਾਗ ਕੋ ਉਪਜਾਵਤੇ ਹੁਏ ਕਹਿਤੇ ਹੈਂ॥

ਸਾਰੰਗ ਕਬੀਰ ਜੀਉ ॥

ੴ ਸਤਿਗੁਰ ਪ੍ਰਸਾਦਿ ॥

ਹਰਿ ਬਿਨੁ ਕਉਨੁ ਸਹਾਈ ਮਨ ਕਾ ॥

ਹਰੀ ਸੇ ਬਿਨਾ ਮਨ ਕਾ ਸਹਾਈ ਕੌਨ ਹੈ ਭਾਵ ਕੋਈ ਨਹੀਂ ਹੈ॥

ਮਾਤ ਪਿਤਾ ਭਾਈ ਸੁਤ ਬਨਿਤਾ ਹਿਤੁ ਲਾਗੋ ਸਭ ਫਨ ਕਾ ॥੧॥ ਰਹਾਉ ॥

ਮਾਤਾ ਅਰ ਪਿਤਾ ਅਰ ਭਾਈ ਪੁਨਹ ਪੁਤ੍ਰ ਅਰ ਇਸਤ੍ਰੀ ਜੋ ਹੈਂ ਇਨ ਕੇ ਸਾਥ ਹਿਤ ਲਾਗੋ ਹੈ ਸੋ (ਫਨ ਕਾ) ਫਨਾਹ ਰੂਪ ਹੈਂ ਭਾਵ ਸੰਸਾਰਕ ਸੰਬੰਧ ਮਿਥ੍ਯਾ ਹੈਂ॥

ਆਗੇ ਕਉ ਕਿਛੁ ਤੁਲਹਾ ਬਾਂਧਹੁ ਕਿਆ ਭਰਵਾਸਾ ਧਨ ਕਾ ॥

ਅਗੇ ਕੇ ਵਾਸਤੇ ਨਾਮ ਵਾ ਪੁੰਨਯਾਦਿਕ ਕਾ ਤੁਲਹਾ ਬਾਂਧੋ ਇਸ ਧਨ ਕਾ ਕਿਆ ਭਰਵਾਸਾ ਹੈ ਭਾਵ ਕੁਛ ਭਰੋਸਾ ਨਹੀਂ ਹੈ॥

ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ ॥੧॥

ਪੁਨਹ ਇਸ ਸਰੀਰ ਭਾਂਡੇ ਕਾ ਕਿਆ ਭਰੋਸਾ ਹੈ (ਇਤਨਕੁ) ਤਨਕ ਮਾਤ੍ਰ (ਠਨਕਾ) ਠੋਲਾ ਅਰਥਾਤ ਹੈਜਾ ਤਾਪ ਆਦਿ ਕਾ ਦੁਖ ਨਸ਼ਟ ਹੋ ਜਾਤਾ ਹੈ॥੧॥

ਸਗਲ ਧਰਮ ਪੁੰਨ ਫਲ ਪਾਵਹੁ ਧੂਰਿ ਬਾਂਛਹੁ ਸਭ ਜਨ ਕਾ ॥

ਸਗਲ ਧਰਮੋਂ ਕੇ ਪੁੰਨਯ ਕਾ ਫਲ ਪਾਵੋਗੇ ਯਾਤੇ ਸਭ ਸੰਤ ਜਨੋਂ ਕੀ ਧੂਰੀ ਕਾ ਬਾਛਨਾ ਕਰੋ॥

ਕਹੈ ਕਬੀਰੁ ਸੁਨਹੁ ਰੇ ਸੰਤਹੁ ਇਹੁ ਮਨੁ ਉਡਨ ਪੰਖੇਰੂ ਬਨ ਕਾ ॥੨॥੧॥੯॥

ਸ੍ਰੀ ਕਬੀਰ ਜੀ ਕਹਿਤੇ ਹੈਂ ਸੁਨੋ ਹੇ ਭਾਈ ਸੰਤ ਜਨੋਂ ਇਹ ਮਨ ਅਰਥਾਤ ਜੀਉ ਸੰਸਾਰ ਰੂਪੀ ਬਨਕਾ ਉਡ ਜਾਨੇ ਵਾਲਾ ਪੰਖੀ ਹੈ ਭਾਵ ਅਵਸਯ ਹੀ ਵਿਜੋਗ ਹੋਵੇਗਾ॥੨॥੧॥੯॥

ਪੰਨਾ ੧੨੫੪

ਰਾਗੁ ਮਲਾਰ ਚਉਪਦੇ ਮਹਲਾ ੧ ਘਰੁ ੧

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਸ੍ਰੀ ਗੁਰੂ ਨਾਨਕ ਸਾਹਿਬ ਜੀ ਵੈਰਾਗ ਜਨਕ ਉਪਦੇਸ਼ ਕਰਤੇ ਹੈਂ॥

ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ ॥

ਹੇ ਭਾਈ ਖਾਣਾ ਔਰ ਪੀਣਾ ਹਸਣਾ ਸਉਣਾ ਇਨ ਕਰਮੋਂ ਮੇਂ ਲਗ ਕਰਕੇ ਤੁਮ ਕੋ ਅਪਣਾ ਮਰਣਾ ਭੂਲ ਗਿਆ ਹੈ॥

ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ ॥੧॥

ਅਪਨੇ (ਖਸਮੁ) ਮਾਲਕ ਵਾਹਿਗੁਰੂ ਕੋ ਵਿਸਾਰ ਕਰਕੇ ਤੁਮ ਖੁਆਰੀ ਕਰੀ ਹੈ ਤਾਂ ਤੇ ਤੁਮਾਰੇ ਜੀਵਣੇ ਕੋ ਧ੍ਰਿਕਾਰ ਹੈ ਅੰਤ ਕੋ ਜੀਵਤੇ ਭੀ ਨਹੀਂ ਰਹਿਣਾ ਹੈ॥੧॥

ਪ੍ਰਾਣੀ ਏਕੋ ਨਾਮੁ ਧਿਆਵਹੁ ॥

ਅਪਨੀ ਪਤਿ ਸੇਤੀ ਘਰਿ ਜਾਵਹੁ ॥੧॥ ਰਹਾਉ ॥

ਹੇ ਪ੍ਰਾਣੀ ਤਿਸ ਇਕ ਵਾਹਿਗੁਰੂ ਕੇ ਨਾਮ ਕੋ ਧਿਆਵੋ ਜਿਸ ਨਾਮ ਕੇ ਧਿਆਵਣੇ ਕਰਕੇ ਅਪਣੀ (ਪਤਿ) ਇਜਤ ਕੇ ਸਾਥ ਪ੍ਰਲੋਕ ਘਰ ਮੈਂ ਜਾਵੋਗੇ॥ ਐਸੇ ਬੇਨਤੀ ਕਰੋ॥

ਤੁਧਨੋ ਸੇਵਹਿ ਤੁਝੁ ਕਿਆ ਦੇਵਹਿ ਮਾਂਗਹਿ ਲੇਵਹਿ ਰਹਹਿ ਨਹੀ ॥

ਜੋ ਤੁਝ ਕੋ ਸੇਵਤੇ ਹੈਂ ਸੋ ਤੁਝ ਕੋ ਕਿਆ ਦੇਤੇ ਹੈਂ ਅਰਥਾਤ ਕੁਛ ਨਹੀਂ ਦੇਤੇ ਹੈਂ ਉਲਟਾ ਤੁਝ ਸੇ ਮਾਂਗ ਕਰ ਲੇਤੇ ਹੈਂ ਮਾਂਗਨੇ ਸੇ ਰਹਿਤੇ ਨਹੀਂ ਹੈਂ ਵਾ ਜੋ ਪਦਾਰਥ ਤੁਝ ਸੇ ਮਾਂਗ ਕਰ ਲੇਤੇ ਹੈਂ ਸੋ ਅੰਤ ਕੋ ਰਹਿਤੇ ਨਹੀਂ ਹੈ ਭਾਵ ਯਹਿ ਸੋ ਪਦਾਰਥ ਨਾਸ ਰੂਪ ਹੈਂ॥

ਤੂ ਦਾਤਾ ਜੀਆ ਸਭਨਾ ਕਾ ਜੀਆ ਅੰਦਰਿ ਜੀਉ ਤੁਹੀ ॥੨॥

ਸਰਬ ਜੀਵੋਂ ਕਾ ਦਾਤਾ ਤੂੰ ਹੀ ਹੈਂ ਔਰ ਜੀਵੋਂ ਕੇ ਅੰਦਰ ਜੀਵਦਾ ਜੀਵ ਰੂਪ ਭੀ ਏਕ ਤੂੰ ਹੀ ਹੈਂ॥੨॥

ਗੁਰਮੁਖਿ ਧਿਆਵਹਿ ਸਿ ਅੰਮ੍ਰਿਤੁ ਪਾਵਹਿ ਸੇਈ ਸੂਚੇ ਹੋਹੀ ॥

ਜੋ ਗੁਰਮੁਖ ਤਿਸ ਕੋ ਧਿਆਵਤੇ ਹੈਂ ਸੋਈ ਅੰਮ੍ਰਿਤ ਕੋ ਪਾਵਤੇ ਹੈਂ ਔਰ ਸੋਈ ਸਰਬ ਪ੍ਰਕਾਰ ਪਵਿਤ੍ਰ ਹੋਤੇ ਹੈਂ॥

ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ ਮੈਲੇ ਹਛੇ ਹੋਹੀ ॥੩॥

ਤਾਂਤੇ ਹੇ ਪ੍ਰਾਣੀ ਦਿਨੇ ਰਾਤ ਤਿਸ ਵਾਹਿਗੁਰੂ ਕੇ ਨਾਮ ਕੋ ਹੀ ਜਪੋ ਜਿਸ ਨਾਮ ਜਾਪ ਤੇ ਪਾਪੋਂ ਕਰ ਮੈਲੇ ਭੀ (ਹਛੇ) ਸੁਧ ਹੋਇ ਜਾਤੇ ਹੈਂ ਭਾਵ ਪਾਪੋਂ ਸੇ ਰਹਿਤ ਹੋ ਜਾਤੇ ਹੈਂ॥੩॥

ਜੇਹੀ ਰੁਤਿ ਕਾਇਆ ਸੁਖੁ ਤੇਹਾ ਤੇਹੋ ਜੇਹੀ ਦੇਹੀ ॥

ਸਤਿਯੁਗ ਤ੍ਰੇਤਾ ਦ੍ਵਾਪਰ ਕਲਿਯੁਗ ਆਦੀ ਜੈਸੇ ਰੁਤਿ ਹੋਤੀ ਹੈ ਤੈਸਾ ਹੀ ਸਰੀਰ ਕੋ ਸੁਖ ਹੋਤਾ ਹੈ ਔਰ ਤਿਸੀ ਸਮੇਂ ਜੈਸੀ ਵਡੀ ਛੋਟੀ ਜੀਵ ਕੋ ਦੇਹੀ ਮਿਲਤੀ ਹੈ। ਭਾਵ ਕਲਿਜੁਗ ਮੈਂ ਥੋੜਾ ਜੀਵਨਾ ਹੈ ਅਰ ਥੋੜਾ ਸੁਖ ਹੈ ਤਾਂ ਤੇ ਨਾਮ ਜਪੀਏ॥

ਨਾਨਕ ਰੁਤਿ ਸੁਹਾਵੀ ਸਾਈ ਬਿਨੁ ਨਾਵੈ ਰੁਤਿ ਕੇਹੀ ॥੪॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੋਈ ਰੁਤ ਅਰਥਾਤ ਸਮਾਂ ਸੋਭਨੀਕ ਹੈ ਜਿਸਮੈਂ ਨਾਮ ਜਪੀਏ ਔਰ ਨਾਮ ਜਪੇ ਸੇ ਬਿਨਾ ਰੁਤਿ (ਕੇਹੀ) ਕਿਆ ਹੈ ਭਾਵ ਨਾਮ ਸੇ ਬਿਨਾ ਸਮਾਂ ਵਿਅਰਥ ਹੈ॥੪॥੧॥

ਮਲਾਰ ਮਹਲਾ ੧ ॥

ਕਰਉ ਬਿਨਉ ਗੁਰ ਅਪਨੇ ਪ੍ਰੀਤਮ ਹਰਿ ਵਰੁ ਆਣਿ ਮਿਲਾਵੈ ॥

ਮੈਂ ਅਪਨੇ ਸਤਿਗੁਰੋਂ ਕੇ ਆਗੇ ਬੇਨਤੀ ਕਰਤੀ ਹੂੰ ਜੋ ਮੇਰੇ (ਵਰੁ) ਪਤੀ ਹਰੀ ਕੋ ਮੇਰੇ ਸਾਥ ਲਿਆਕੇ ਮਿਲਾਵੈ॥

ਸੁਣਿ ਘਨ ਘੋਰ ਸੀਤਲੁ ਮਨੁ ਮੋਰਾ ਲਾਲ ਰਤੀ ਗੁਣ ਗਾਵੈ ॥੧॥

ਮੇਘ ਰੂਪੀ ਸਤਿਗੁਰੋਂ ਕਾ ਉਪਦੇਸ਼ (ਘੋਰ) ਗਰਜਣਾ ਸੁਣ ਕਰਕੇ ਮਨ ਰੂਪੀ ਮੋਰ ਵਾ ਮੇਰਾ ਮਨ ਸੀਤਲ ਹੂਆ ਹੈ ਤਿਸੀ ਤੇ ਮੇਰੀ ਬਾਣੀ ਹਰੀ (ਲਾਲ) ਪਜਾਰੇ ਮੈਂ ਰਤੀ ਹੂਈ ਤਿਸ ਕੇ ਗੁਣੋਂ ਕੋ ਗਾਵਤੀ ਹੈ॥੧॥

ਬਰਸੁ ਘਨਾ ਮੇਰਾ ਮਨੁ ਭੀਨਾ ॥

ਅੰਮ੍ਰਿਤ ਬੂੰਦ ਸੁਹਾਨੀ ਹੀਅਰੈ ਗੁਰਿ ਮੋਹੀ ਮਨੁ ਹਰਿ ਰਸਿ ਲੀਨਾ ॥੧॥ ਰਹਾਉ ॥

ਜਬ ਮੇਘ ਰੂਪ ਸਤਿਗੁਰੋਂ ਨੇ ਉਪਦੇਸ ਜਲ ਮੇਰੇ ਪਰ ਬਰਸਿਆ ਹੈ ਤਬ ਮੇਰਾ ਮਨ ਪਰੇਮ ਮੈਂ (ਭੀਨਾ) ਸਨਿਗਧ ਹੂਆ ਹੈ ਸਤਿਗੁਰੋਂ ਕੀ ਸਿਖਿਆ ਰੂਪੀ ਅੰਮ੍ਰਿਤ ਬੂੰਦ ਮੇਰੇ ਰਿਦੇ ਮੈਂ ਸੁਖਾਈ ਹੈ ਤਿਸੀ ਤੇ ਮੇਰੀ ਬੁਧੀ ਗੁਰੋਂ ਨੇ ਮੋਹਿ ਲਈ ਹੈ॥ ਔਰ ਮਨ ਮੇਰਾ ਹਰੀ ਕੇ (ਰਸਿ) ਪ੍ਰੇਮ ਵਾ ਅਨੰਦ ਮੈ ਲੀਨ ਹੋ ਗਿਆ ਹੈ॥

ਸਹਜਿ ਸੁਖੀ ਵਰ ਕਾਮਣਿ ਪਿਆਰੀ ਜਿਸੁ ਗੁਰ ਬਚਨੀ ਮਨੁ ਮਾਨਿਆ ॥

ਸੋਈ (ਕਾਮਣਿ) ਇਸਤ੍ਰੀ ਪਤੀ ਕੋ ਪਿਆਰੀ ਅਰ (ਸਹਜਿ) ਸੁਭਾਵਕ ਸੁਖੀ ਹੈ ਜਿਸਕਾ ਮਨ ਸਤਿਗੁਰੋਂ ਕੇ ਬਚਨੋਂ ਕਰਕੇ ਤਿਸ ਹਰੀ ਪਤੀ ਮੈਂ ਮਾਨਿਆ ਹੈ॥

ਹਰਿ ਵਰਿ ਨਾਰਿ ਭਈ ਸੋਹਾਗਣਿ ਮਨਿ ਤਨਿ ਪ੍ਰੇਮੁ ਸੁਖਾਨਿਆ ॥੨॥

ਔਰ ਸੋਈ ਹਰੀ ਪਤੀ ਕੀ ਨਾਰ ਸੁਹਾਗਨ ਭਈ ਹੈ ਜਿਸਕੇ ਮਨ ਤਨ ਕੇ ਅੰਤਰ ਤਿਸ ਵਾਹਿਗੁਰੂ ਕਾ ਪ੍ਰੇਮ ਸੁਖਾਇਆ ਹੈ॥੨॥

ਅਵਗਣ ਤਿਆਗਿ ਭਈ ਬੈਰਾਗਨਿ ਅਸਥਿਰੁ ਵਰੁ ਸੋਹਾਗੁ ਹਰੀ ॥

ਅਵਗੁਣੋਂ ਕੋ ਤਿਆਗ ਕਰਕੇ ਜੋ ਵੈਰਾਗਵਾਨ ਭਈ ਹੈ ਤਿਸ ਕੋ ਹਰੀ ਪਤੀ ਕਾ (ਸੁਹਾਗੁ) ਅਨੰਦ ਇਸਥਿਤ ਹੂਆ ਹੈ॥

ਸੋਗੁ ਵਿਜੋਗੁ ਤਿਸੁ ਕਦੇ ਨ ਵਿਆਪੈ ਹਰਿ ਪ੍ਰਭਿ ਅਪਣੀ ਕਿਰਪਾ ਕਰੀ ॥੩॥

ਪੁਨਹ ਜਿਸ ਪਰ ਹਰਿ ਪ੍ਰਭੂ ਨੇ ਅਪਣੀ ਕਿਰਪਾ ਕਰੀ ਹੈ ਤਿਸ ਕੋ ਸੋਗ ਵਿਜੋਗ ਕਬੀ ਨਹੀਂ ਬਿਆਪਤਾ ਹੈ॥੩॥

ਆਵਣ ਜਾਣੁ ਨਹੀ ਮਨੁ ਨਿਹਚਲੁ ਪੂਰੇ ਗੁਰ ਕੀ ਓਟ ਗਹੀ ॥

ਜਿਨੋਂ ਨੇ ਪੂਰੇ ਸਤਿਗੁਰੋਂ ਕੀ ਓਟ ਗ੍ਰਹਣ ਕਰੀ ਹੈ ਤਿਨੋਂ ਕਾ ਮਨ ਨਿਹਚਲ ਹੂਆ ਹੈ ਤਿਸੀ ਕਰਕੇ ਤਿਨੋਂ ਕੋ ਪੁਨਹ ਆਵਣ ਜਾਣਾ ਅਰਥਾਤ ਜਨਮਣਾ ਮਰਨਾ ਨਹੀਂ ਹੋਤਾ ਹੈ॥

ਨਾਨਕ ਰਾਮ ਨਾਮੁ ਜਪਿ ਗੁਰਮੁਖਿ ਧਨੁ ਸੋਹਾਗਣਿ ਸਚੁ ਸਹੀ ॥੪॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸਨੇ ਗੁਰੋਂ ਦੁਆਰੇ ਰਾਮ ਨਾਮ ਜਪ ਕਰਕੇ ਸਚ ਸਰੂਪ ਕੋ (ਸਹੀ) ਨਿਸਚੇ ਕੀਆ ਹੈ ਸੋ ਸੋਹਾਗਣੀ ਧੰਨਜ ਹੈ॥੪॥੨॥

ਮਲਾਰ ਮਹਲਾ ੧ ॥

ਸਾਚੀ ਸੁਰਤਿ ਨਾਮਿ ਨਹੀ ਤ੍ਰਿਪਤੇ ਹਉਮੈ ਕਰਤ ਗਵਾਇਆ ॥

ਨਾਮ ਕੇ ਜਾਪ ਸੇ ਸਚ ਸਰੂਪ ਕੀ ਗਿਆਤ ਕਰ ਜੋ ਮਨਮੁਖ ਤ੍ਰਿਪਤੇ ਨਹੀਂ ਹੈ ਭਾਵ ਨਾਮ ਜਾਪ ਅਰ ਸਚੀ ਸਮਝ ਤੇ ਬਿਨਾ ਹੋਣੇ ਕਰ ਤ੍ਰਿਸ਼ਨਾਤਰ ਹੈਂ ਤਿਨੋਂ ਨੇ ਹਉਮੈਂ ਕਰਤਿਆਂ ਜਨਮ ਗਵਾਇਆ ਹੈ॥

ਪੰਨਾ ੧੨੫੫

ਪਰ ਧਨ ਪਰ ਨਾਰੀ ਰਤੁ ਨਿੰਦਾ ਬਿਖੁ ਖਾਈ ਦੁਖੁ ਪਾਇਆ ॥

ਪਰਾਏ ਧਨ ਔਰ ਪਰ ਇਸਤ੍ਰੀ ਪਰ ਨਿੰਦਾ ਮੈਂ ਪ੍ਰੀਤੀ ਕਰਕੇ ਵਿਸ਼ੇ ਰੂਪੀ (ਬਿਖੁ) ਜ਼ਹਰ ਖਾਈ ਹੈ ਤਿਸੀ ਤੇ ਤਿਨੋਂ ਨੇ ਦੁਖ ਪਾਯਾ ਹੈ॥

ਸਬਦੁ ਚੀਨਿ ਭੈ ਕਪਟ ਨ ਛੂਟੇ ਮਨਿ ਮੁਖਿ ਮਾਇਆ ਮਾਇਆ ॥

ਗੁਰੋਂ ਕੇ ਸਬਦ ਕੌ (ਚੀਨਿ) ਜਾਨ ਕਰ ਭੈ ਅਰ ਕਪਟ ਆਦਿਕ ਨਹੀਂ ਛੂਟੇ ਹੈਂ ਕਿਉਂਕਿ ਸੋ ਮਨਮੁਖ ਮਨ ਬਾਣੀ ਕਰ ਮਾਇਆ ਮਾਇਆ ਹੀ ਕਰਤੇ ਰਹਿਤੇ ਹੈਂ॥

ਅਜਗਰਿ ਭਾਰਿ ਲਦੇ ਅਤਿ ਭਾਰੀ ਮਰਿ ਜਨਮੇ ਜਨਮੁ ਗਵਾਇਆ ॥੧॥

ਸੋ ਮਨਮੁਖ ਅਜਗਰ ਵਤ ਭਾਰੇ ਪਾਪੋਂ ਕੇ ਲਦੇ ਹੂਏ ਅਤੀ ਭਾਰੀ ਪੀੜਾ ਕੋ ਪਾਵਤੇ ਹੈਂ ਜਨਮਤੇ ਮਰਤੇ ਹੂਏ ਤਿਨੋਂ ਨੇ ਇਹੁ ਜਨਮ ਵਿਅਰਥ ਹੀ ਗਵਾਈ ਲੀਆ ਹੈ॥੧॥

ਮਨਿ ਭਾਵੈ ਸਬਦੁ ਸੁਹਾਇਆ ॥

ਭ੍ਰਮਿ ਭ੍ਰਮਿ ਜੋਨਿ ਭੇਖ ਬਹੁ ਕੀਨੑੇ ਗੁਰਿ ਰਾਖੇ ਸਚੁ ਪਾਇਆ ॥੧॥ ਰਹਾਉ ॥

ਜਿਸਕੇ ਮਨ ਮੈਂ ਗੁਰੋਂ ਕਾ ਸਬਦ ਭਾਵਤਾ ਹੈ ਤਿਸੀ ਕਾ ਜਨਮ ਸੁਹਾਇਆ ਹੈ ਅਰਥਾਤ ਸਫਲ ਹੂਆ ਹੈ ਔ ਭ੍ਰਮ ਕਰਕੇ ਭ੍ਰਮਿਓਂ ਹੋਇਓਂ ਨੇ ਜੋਨੀਓਂ ਰੂਪ ਬਹੁਤੇ ਭੇਖ ਧਾਰਨ ਕੀਏ ਹੈਂ ਔਰ ਜੋ ਜਨ ਗੁਰੋਂ ਨੇ ਭ੍ਰਮ ਤੇ ਰਾਖੇ ਹੈਂ ਤਿਨੋਂ ਨੇ ਹੀ (ਸਚੁ) ਸੁਖ ਕੋ ਪਾਇਆ ਹੈ॥

ਤੀਰਥਿ ਤੇਜੁ ਨਿਵਾਰਿ ਨ ਨੑਾਤੇ ਹਰਿ ਕਾ ਨਾਮੁ ਨ ਭਾਇਆ ॥

(ਤੇਜੁ) ਤਮੋਂ ਗੁਣ ਕੋ ਨਿਵਾਰ ਕਰਕੇ ਸੋ ਜਨ ਤੀਰਥੋਂ ਮੈਂ ਨੑਾਏ ਨਹੀਂ ਹੈਂ ਔ ਤਿਨ ਕੇ ਮਨ ਮੈਂ ਹਰੀ ਕਾ ਨਾਮ ਭਾਯਾ ਨਹੀਂ ਹੈ॥

ਰਤਨ ਪਦਾਰਥੁ ਪਰਹਰਿ ਤਿਆਗਿਆ ਜਤ ਕੋ ਤਤ ਹੀ ਆਇਆ ॥

ਦੁਖੋਂ ਕੇ ਪਰਹਾਰ ਕਰਨੇ ਹਾਰਾ ਜੋ ਨਾਮ ਵ ਗਿਆਨ ਰਤਨ ਪਦਾਰਥ ਥਾ ਤਿਸ ਕੋ ਮਨਮੁਖੋਂ ਨੇ ਤਿਆਗਨ ਕਰ ਦੀਆ ਹੈ ਜਹਾਂ ਤੇ ਆਇਆ ਥਾ ਤਹਾਂ ਹੀ ਗਿਆ ਭਾਵ ਚੁਰਾਸੀ ਤੇ ਮਾਨੁਖ ਜਨਮ ਮੈਂ ਆਯਾ ਥਾ ਪੁਨਾ ਮੰਦ ਜੂਨੋਂ ਮੈਂ ਚਲਾ ਗਿਆ॥

ਬਿਸਟਾ ਕੀਟ ਭਏ ਉਤ ਹੀ ਤੇ ਉਤ ਹੀ ਮਾਹਿ ਸਮਾਇਆ ॥

(ਉਤ) ਉਸੀ ਮਨਮੁਖਤਾ ਕਰਨੇ ਸੇ ਵਿਸਟਾ ਕੇ ਕੀੜੇ ਭਏ ਹੈਂ ਪੁਨਹ ਉਸੀ ਗਰਭ ਵਾ ਵਿਸ਼ਟਾ ਮੇਂ ਤਿਨ ਮਨਮੁਖੋਂ ਕਾ ਮਨ ਸਮਾਇਆ ਹੈ॥

ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ ॥੨॥

ਬਹੁਤ ਰਸੋਂ ਕੇ ਸ੍ਵਾਦ ਲੈਣੇ ਕਰਕੇ ਤਿਨੋਂ ਕੋ ਰੋਗ ਭੀ ਅਧਿਕ ਹੋਤੇ ਹੈਂ ਕਿਉਂਕਿ ਗੁਰੋਂ ਤੇ ਬਿਨਾਂ ਤਿਨੋਂ ਨੇ ਸ੍ਵੈ ਸਰੂਪ ਕਾ (ਸਹਜੁ) ਗਿਆਨ ਪਾਇਆ ਨਹੀਂ ਹੈ॥੨॥

ਸੇਵਾ ਸੁਰਤਿ ਰਹਸਿ ਗੁਣ ਗਾਵਾ ਗੁਰਮੁਖਿ ਗਿਆਨੁ ਬੀਚਾਰਾ ॥

ਜਿਨੋਂ ਨੇ (ਸੁਰਤਿ) ਸ੍ਰੇਸ਼ਟ ਪ੍ਰੀਤੀ ਕਰ ਸਤਿਗੁਰੋਂ ਕੀ ਸੇਵਾ ਕਰੀ ਹੈ ਔਰ (ਰਹਸਿ) ਪ੍ਰੇਮ ਕਰ ਹਰੀ ਕੇ ਗੁਣੋਂ ਕੋ ਗਾਇਆ ਹੈ ਤਿਨ ਗੁਰਮੁਖੋਂ ਨੇ ਵੀਚਾਰ ਕਰ ਗਿਆਨ ਕੌ ਪਾਇਆ ਹੈ॥

ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ ॥

ਜੋ ਗੁਰ ਉਪਦੇਸ਼ ਕੇ (ਖੋਜੀ) ਵੀਚਾਰ ਕਰਨੇ ਹਾਰੇ ਹੈਂ ਸੋ ਦੁਖੋਂ ਸੇ (ਉਪਜੈ) ਉਬਰੇ ਹੈਂ ਔਰ ਜੋ ਗੁਰੋਂ ਸਾਥ (ਬਾਦੀ) ਵੈਰ ਵਿਰੋਧ ਕਰਨੇ ਵਾਲੇ ਹੈਂ ਸੋ ਦੁਖੋਂ ਮੈਂ ਬਿਨਸੇ ਹੈਂ ਤਾਂ ਤੇ ਐਸੇ ਸਤਿਗੁਰ ਜੋ ਕਰਤਾਰ ਰੂਪ ਹੈਂ ਤਿਨੋਂ ਪਰ ਮੈਂ ਮਨ ਬਾਣੀ ਕਰ ਬਲਿਹਾਰਨੇ ਜਾਤਾ ਹੂੰ॥

ਹਮ ਨੀਚ ਹੋਤੇ ਹੀਣਮਤਿ ਝੂਠੇ ਤੂ ਸਬਦਿ ਸਵਾਰਣਹਾਰਾ ॥

ਤਾਂਤੇ ਹੇ ਸਤਿਗੁਰੋ ਹਮ ਨੀਚੋਂ ਤੇ (ਹੀਣ) ਨੀਚ ਮਤ ਕੇ ਝੂਠੇ ਹੈਂ ਔਰ ਤੂੰ ਹਮਕੋ ਅਪਨਾ (ਸਬਦੁ) ਉਪਦੇਸ ਦੇਕਰ ਸਵਾਰਨੇ ਹਾਰਾ ਹੈਂ ਭਾਵ ਇਹ ਉਤਮ ਔ ਸਚੇ ਕਰਨੇ ਹਾਰਾ ਹੈਂ॥

ਆਤਮ ਚੀਨਿ ਤਹਾ ਤੂ ਤਾਰਣ ਸਚੁ ਤਾਰੇ ਤਾਰਣਹਾਰਾ ॥੩॥

ਜੇ ਪਰਮੇਸ੍ਵਰ ਕੀ (ਕਰਮੁ) ਕਿਰਪਾ ਹੋਵੈ ਤੌ ਗੁਰੂ ਮਿਲਤਾ ਹੈ ਬਿਨਾਂ ਕਿਰਪਾ ਸੇ ਪਾਇਆ ਨਹੀਂ ਜਾਤਾ ਹੈ॥

ਸਤਿਗੁਰੁ ਮਿਲਿਐ ਕੰਚਨੁ ਹੋਈਐ ਜਾਂ ਹਰਿ ਕੀ ਹੋਇ ਰਜਾਇ ॥੧॥

ਸਤਿਗੁਰੋਂ ਕੋ ਮਿਲਨੇ ਸੇ (ਕੰਚਨੁ) ਸੁਧ ਰੂਪ ਹੋਈਤਾ ਹੈ ਔਰ ਸਤਿਗੁਰ ਤੋ ਮਿਲਤਾ ਹੈ ਜਾਂ ਹਰੀ ਕੀ ਆਗਿਆ ਹੋਤੀ ਹੈ॥੧॥

ਮਨ ਮੇਰੇ ਹਰਿ ਹਰਿ ਨਾਮਿ ਚਿਤੁ ਲਾਇ ॥

ਸਤਿਗੁਰ ਤੇ ਹਰਿ ਪਾਈਐ ਸਾਚਾ ਹਰਿ ਸਿਉ ਰਹੈ ਸਮਾਇ ॥੧॥ ਰਹਾਉ ॥

ਹੇ ਮੇਰੇ (ਮਨ) ਪਿਆਰੇ ਮਨ ਬਾਣੀ ਕਰ ਹਰੀ ਨਾਮੀ ਮੈਂ ਚਿਤ ਕੋ ਲਾਉ॥ ਜੇ ਕਹੇਂ ਹਰੀ ਕਹਾਂ ਸੇ ਪ੍ਰਾਪਤਿ ਹੋਤਾ ਹੈ? ਸੋ ਕਹਤੇ ਹੈਂ॥ ਸਤਿਗੁਰੋਂ ਸੇ ਸਚਾ ਹਰੀ ਪਾਈਤਾ ਹੈ ਅਰ ਪਾ ਕਰ ਪੁਰਸ ਹਰੀ ਕੇ ਸਾਥ ਅਭੇਦ ਹੋ ਜਾਤਾ ਹੈ॥

ਸਤਿਗੁਰ ਤੇ ਗਿਆਨੁ ਊਪਜੈ ਤਾਂ ਇਹ ਸੰਸਾ ਜਾਇ ॥

ਸਤਿਗੁਰੋਂ ਸੇ ਗਿਆਨ ਉਤਪਤਿ ਹੋਤਾ ਹੈ ਤਾਂ (ਇਹ) ਏਹੁ ਪ੍ਰਤਖ ਸੰਸਾ ਇਸ ਜੀਵ ਕਾ ਜਾਤਾ ਹੈ॥

ਸਤਿਗੁਰ ਤੇ ਹਰਿ ਬੁਝੀਐ ਗਰਭ ਜੋਨੀ ਨਹ ਪਾਇ ॥੨॥

ਸਤਿਗੁਰੋਂ ਸੇ ਹਰੀ ਜਾਣੀਤਾ ਹੈ ਪੁਨਹ ਗਰਭ ਜੋਨੀ ਮੈ ਪੜਨਾ ਨਹੀਂ ਹੋਤਾ ਹੈ॥੨॥

ਗੁਰ ਪਰਸਾਦੀ ਜੀਵਤ ਮਰੈ ਮਰਿ ਜੀਵੈ ਸਬਦੁ ਕਮਾਇ ॥

ਗੁਰੋਂ ਕੀ ਪਰਸੰਨਤਾ ਕਰ ਸਬਦ ਕਮਾਇ ਕਰ ਜੀਵਤ ਭਾਵ ਸੇ ਮਰ ਜਾਤਾ ਹੈ ਪੁਨਹ ਪਰਮੇਸਰ ਕੋ ਪ੍ਰਾਪਤਿ ਹੂਆ ਹੂਆ ਸਦਾ ਜੀਵਤਾ ਹੈ॥

ਮੁਕਤਿ ਦੁਆਰਾ ਸੋਈ ਪਾਏ ਜਿ ਵਿਚਹੁ ਆਪੁ ਗਵਾਇ ॥੩॥

ਮੁਕਤੀ ਕਾ ਦਰਵਾਜਾ ਗਿਆਨ ਸੋਈ ਪਾਵਤਾ ਹੈ ਜੋ ਬੀਚ ਤੇ ਆਪਾ ਭਾਵ ਗਵਾਇ ਦੇਵੇ ਹੈ॥੩॥

ਗੁਰ ਪਰਸਾਦੀ ਸਿਵ ਘਰਿ ਜੰਮੈ ਵਿਚਹੁ ਸਕਤਿ ਗਵਾਇ ॥

ਗੁਰੋਂ ਕੇ ਪ੍ਰਸਾਦ ਕਰ (ਸਿਵ ਘਰਿ ਜੰਮੈ) ਪਰਮਾਤਮ ਸ੍ਵਰੂਪ ਮੈਂ ਇਸਥਿਤ ਹੋਵੈ ਔਰ ਮਾਇਆ ਕੋ ਮਨ ਬੀਚ ਤੇ ਗਵਾਇ ਦੇਵੈ॥

ਅਚਰੁ ਚਰੈ ਬਿਬੇਕ ਬੁਧਿ ਪਾਏ ਪੁਰਖੈ ਪੁਰਖੁ ਮਿਲਾਇ ॥੪॥

ਜੋ (ਅਚਰੁ ਚਰੈ) ਕਾਮਾਦਿਕ ਬਿਕਾਰੋਂ ਕਾ ਅਭਾਵ ਕਰੇ ਤੌ ਬੁਧੀ ਮੈਂ ਬਿਬੇਕ ਪਾਵਤਾ ਹੈ ਉਸ ਪੁਰਖ ਕੋ ਪਰਮਾਤਮਾਂ ਪੁਰਖ ਅਪਨੇ ਸਾਥ ਮਿਲਾਵਤਾ ਹੈ॥੪॥

ਧਾਤੁਰ ਬਾਜੀ ਸੰਸਾਰੁ ਅਚੇਤੁ ਹੈ ਚਲੈ ਮੂਲੁ ਗਵਾਇ ॥

ਸੰਸਾਰ ਬਾਜੀ (ਧਾਤੁਰ) ਧਾਇ ਜਾਣੇ ਵਾਲੀ ਅਰਥਾਤ ਨਾਸਵੰਤ ਹੈ ਔਰ ਜੀਵ ਅਚੇਤ ਹੋ ਰਹਾ ਹੈ ਯਾਹੀ ਤੇ ਸੁਆਸੋਂ ਰੂਪ ਮੂਲ ਕੋ ਗਵਾਇ ਕਰ ਚਲੇ ਜਾਤੇ ਹੈਂ॥

ਲਾਹਾ ਹਰਿ ਸਤਸੰਗਤਿ ਪਾਈਐ ਕਰਮੀ ਪਲੈ ਪਾਇ ॥੫॥

ਹਰੀ ਨਾਮ ਕਾ ਲਾਹਾ ਸਤਿਸੰਗਤਿ ਕਰ ਪਾਈਤਾ ਹੈ ਔਰ ਸਤਿਸੰਗਤਿ ਕਰਮਾਨੁਸਾਰ ਪਲੇ ਪੜਤੀ ਹੈ ਅਰਥਾਤ ਪ੍ਰਾਪਤਿ ਹੋਤੀ ਹੈ॥੫॥

ਸਤਿਗੁਰ ਵਿਣੁ ਕਿਨੈ ਨ ਪਾਇਆ ਮਨਿ ਵੇਖਹੁ ਰਿਦੈ ਬੀਚਾਰਿ ॥

ਸਤਿਗੁਰੋਂ ਸੇ ਬਿਨਾਂ ਪਰਮੇਸਰ ਕੋ ਅਗੇ ਪਿਛੇ ਕਿਸੇ ਨੇ ਪਾਇਆ ਨਹੀਂ ਹੈ ਮਨ ਕੇ ਅੰਤਰ ਵੀਚਾਰ ਕਰ ਦੇਖ ਲੇਵੋ॥

ਵਡਭਾਗੀ ਗੁਰੁ ਪਾਇਆ ਭਵਜਲੁ ਉਤਰੇ ਪਾਰਿ ॥੬॥

ਵਡਭਾਗੀਓਂ ਨੇ ਗੁਰੂ ਪਾਇਆ ਹੈ ਔਰ ਵਹੁ ਸੰਸਾਰ ਸਮੁੰਦਰ ਸੇ ਪਾਰ ਉਤਰੇ ਹੈਂ॥੬॥ ਔਰ ਵਹੁ ਹਰ ਸਮਜ ਐਸੇ ਬੇਨਤੀ ਕਰਤੇ ਹੈਂ॥

ਹਰਿ ਨਾਮਾਂ ਹਰਿ ਟੇਕ ਹੈ ਹਰਿ ਹਰਿ ਨਾਮੁ ਅਧਾਰੁ ॥

ਹੇ ਹਰੀ ਦੁਖੋਂ ਕੇ ਹਰਨੇ ਵਾਲੇ ਹਰ ਪਰਕਾਰ ਸੇ ਹਰ ਵਕਤ ਤੇਰੇ ਨਾਮ ਕੀ ਓਟ ਹੈ ਔਰ ਮਨ ਬਾਣੀ ਕਰਕੇ ਤੇਰੇ ਨਾਮ ਕਾ ਆਸਰਾ ਹੈ॥

ਕ੍ਰਿਪਾ ਕਰਹੁ ਗੁਰੁ ਮੇਲਹੁ ਹਰਿ ਜੀਉ ਪਾਵਉ ਮੋਖ ਦੁਆਰੁ ॥੭॥

ਹੇ ਹਰਿਜੀਉ ਕਿਰਪਾ ਕਰਕੇ ਗੁਰੂ ਕੋ ਮੇਲੋ ਜਿਸ ਕਰਕੇ ਮੈਂ (ਮੋਖ ਦੁਆਰੁ) ਗਿਆਨ ਕੋ ਪਾਵੋਂ॥੭॥

ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ ਮੇਟਣਾ ਨ ਜਾਇ ॥

ਜੋ (ਮਸਤਕਿ) ਸਿਰੋਮਣੀ ਠਾਕਰ ਨੇ (ਧੁਰਿ) ਆਦਿ ਸੇ (ਲਿਲਾਟਿ) ਮਥੇ ਪੁਰ ਉਤਮ ਮਧਮ ਵਾ ਨੀਚ ਲੇਖ ਲਿਖਾ ਹੈ ਸੋ ਮੇਟਾ ਨਹੀਂ ਜਾਤਾ ਹੈ॥

ਨਾਨਕ ਸੇ ਜਨ ਪੂਰਨ ਹੋਏ ਜਿਨ ਹਰਿ ਭਾਣਾ ਭਾਇ ॥੮॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਕੋ ਹਰੀ ਕਾ ਭਾਣਾ ਭਾਵਤਾ ਹੈ ਸੋ ਪੂਰਨ ਪੁਰਖ ਹੁਏ ਹੈਂ॥੮॥੧॥

ਮਲਾਰ ਮਹਲਾ ੩ ॥

ਬੇਦ ਬਾਣੀ ਜਗੁ ਵਰਤਦਾ ਤ੍ਰੈ ਗੁਣ ਕਰੇ ਬੀਚਾਰੁ ॥

ਬੇਦ ਬਾਣੀ ਮੈਂ ਸਭ ਜਗ ਵਰਤ ਰਹਾ ਹੈ ਤ੍ਰਿਗੁਣੀ ਵਿਸ਼ਿਓਂ ਕਾ ਵੀਚਾਰ ਕਰਤਾ ਹੈ॥

ਬਿਨੁ ਨਾਵੈ ਜਮ ਡੰਡੁ ਸਹੈ ਮਰਿ ਜਨਮੈ ਵਾਰੋ ਵਾਰ ॥

ਪਰੰਤੂ ਨਾਮ ਸੇ ਬਿਨਾਂ ਜਮ ਕਾ ਡੰਡ ਸਹਾਰਤਾ ਹੈ ਔਰ ਬਾਰੰਬਾਰ ਮਰਕੇ ਜਨਮਤਾ ਹੈ॥

ਸਤਿਗੁਰ ਭੇਟੇ ਮੁਕਤਿ ਹੋਇ ਪਾਏ ਮੋਖ ਦੁਆਰੁ ॥੧॥

ਜੇ ਸਤਿਗੁਰੋਂ ਕੋ (ਭੇਟੇ) ਮਿਲੇ ਤੌਂ ਮੁਕਤ ਕਾ ਦੁਆਰਾ ਅਰਥਾਤ ਗਿਆਨ ਕੋ ਪਾਇ ਲੇਵੇ ਔ ਮੁਕਤ ਹੋਵੈ॥੧॥

ਮਨ ਰੇ ਸਤਿਗੁਰੁ ਸੇਵਿ ਸਮਾਇ ॥

ਵਡੈ ਭਾਗਿ ਗੁਰ ਪੂਰਾ ਪਾਇਆ ਹਰਿ ਹਰਿ ਨਾਮੁ ਧਿਆਇ ॥੧॥ ਰਹਾਉ ॥

ਹੇ ਮਨ ਸਤਿਗੁਰੋਂ ਕੀ ਸੇਵਾ ਮੈਂ ਸਮਾਵਣਾ ਕਰ॥ ਵੱਡੇ ਭਾਗੋਂ ਕਰ ਜਿਨੋਂ ਨੇ ਪੂਰਾ ਗੁਰੂ ਪਾਇਆ ਹੈ ਸੋ ਮਨ ਬਾਣੀ ਕਰ ਹਰੀ ਕੋ ਧਿਆਵਤੇ ਹੈਂ॥

ਹਰਿ ਆਪਣੈ ਭਾਣੈ ਸ੍ਰਿਸਟਿ ਉਪਾਈ ਹਰਿ ਆਪੇ ਦੇਇ ਅਧਾਰੁ ॥

ਹਰੀ ਨੇ ਆਪਣੇ ਭਾਣੇ ਵਿਚ ਸਭ ਸ੍ਰਿਸ਼ਟੀ ਉਤਪਤਿ ਕੀ ਹੈ ਔਰ ਆਪੇ ਹੀ ਅਧਾਰ ਦੇਤਾ ਹੈ॥

ਹਰਿ ਆਪਣੈ ਭਾਣੈ ਮਨੁ ਨਿਰਮਲੁ ਕੀਆ ਹਰਿ ਸਿਉ ਲਾਗਾ ਪਿਆਰੁ ॥

ਹਰੀ ਨੇ ਆਪਣੇ ਭਾਣੇ ਮੈਂ ਜਿਨਕਾ ਮਨ ਨਿਰਮਲ ਕੀਆ ਹੈ ਤਿਨਾਂ ਕਾ ਹਰੀ ਕੇ ਸਾਥ ਪਿਆਰ ਲਾਗਾ ਹੈ॥

ਹਰਿ ਕੈ ਭਾਣੈ ਸਤਿਗੁਰੁ ਭੇਟਿਆ ਸਭੁ ਜਨਮੁ ਸਵਾਰਣਹਾਰੁ ॥੨॥

ਸਭ ਜਨਮ ਸਵਾਰਣ ਹਾਰ ਸਤਿਗੁਰ ਹਰੀ ਕੇ ਭਾਣੇ ਮੈਂ (ਭੇਟਿਆ) ਮਿਲਜਾ ਹੈ॥੨॥

ਵਾਹੁ ਵਾਹੁ ਬਾਣੀ ਸਤਿ ਹੈ ਗੁਰਮੁਖਿ ਬੂਝੈ ਕੋਇ ॥

(ਵਾਹੁ ਵਾਹੁ) ਧੰਨ ਧੰਨ ਵਾ ਅਸਚਰਜ ਰੂਪ ਕਰ ਕਥਨ ਕਰਨਾ ਏਹ ਬਾਣੀ ਸਤ ਹੈ ਕੋਈ ਗੁਰਮੁਖਿ ਬੂਝਥਾ ਹੈ॥

ਵਾਹੁ ਵਾਹੁ ਕਰਿ ਪ੍ਰਭੁ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ ॥

ਵਾਹੁ ਵਾਹੁ ਕਰਕੇ ਪ੍ਰਭੂ ਕੋ ਸਲਾਹਣਾ ਕਰੀਏ ਤਿਸ ਕੇ ਤੁਲ ਕਈ ਬਡਾ ਨਹੀਂ ਹੈ॥

ਆਪੇ ਬਖਸੇ ਮੇਲਿ ਲਏ ਕਰਮਿ ਪਰਾਪਤਿ ਹੋਇ ॥੩॥

ਜਬ ਤਿਸ ਕੀ ਕਿਰਪਾ ਕੀ ਪ੍ਰਾਪਤੀ ਹੋਵੇ ਤਬ ਆਪੇ ਬਖਸ਼ ਕਰਕੇ ਆਪਣੇ ਸਾਥ ਮੇਲ ਲੇਤਾ ਹੈ॥

ਸਾਚਾ ਸਾਹਿਬੁ ਮਾਹਰੋ ਸਤਿਗੁਰਿ ਦੀਆ ਦਿਖਾਇ ॥

ਸਾਚਾ ਸਾਹਿਬ ਜੋ (ਮਾਹਰੋ) ਪ੍ਰਧਾਨ ਹੈ ਸੋ ਸਤਿਗੁਰੂ ਨੇ ਦਿਖਾਇ ਦੀਆ ਹੈ॥

ਅੰਮ੍ਰਿਤੁ ਵਰਸੈ ਮਨੁ ਸੰਤੋਖੀਐ ਸਚਿ ਰਹੈ ਲਿਵ ਲਾਇ ॥

ਗੁਰ ਉਪਦੇਸ ਅੰਮ੍ਰਿਤ ਵਰਸਣੇ ਕਰ ਜਿਸਕੇ ਮਨ ਮੈਂ ਸੰਤੋਖ ਹੂਆ ਹੈ ਵਹੁ ਸਚ ਮੈਂ ਲਿਵ ਲਾਇ ਰਹੇ ਹੈਂ॥

ਹਰਿ ਕੈ ਨਾਇ ਸਦਾ ਹਰੀਆਵਲੀ ਫਿਰਿ ਸੁਕੈ ਨਾ ਕੁਮਲਾਇ ॥੪॥

ਹਰਿ ਕੇ ਨਾਮ ਸੇ ਗੁਣਾਂ ਰੂਪੀ ਹਰੀਆਵਲੀ ਸਦਾ ਰਹਿਤੀ ਹੈ ਬਹੁੜੋ ਕੁਮਲਾਇ ਕਰ ਸੂਕਤੀ ਨਹੀਂ ਭਾਵ ਗੁਣ ਹਰੇ ਰਹਿਤੇ ਹੈਂ ਮੁਰਝਾਵਤੇ ਨਹੀਂ ਅਰ ਨਾ ਅਭਾਵ ਹੀ ਹੋਤਾ ਹੈ॥੪॥

ਪੰਨਾ ੧੨੭੭

ਬਿਨੁ ਸਤਿਗੁਰ ਕਿਨੈ ਨ ਪਾਇਓ ਮਨਿ ਵੇਖਹੁ ਕੋ ਪਤੀਆਇ ॥

ਗੁਰੋਂ ਸੇ ਬਿਨਾਂ ਗੁਣੋਂ ਕੋ ਕਿਸੀ ਨੇ ਨਹੀਂ ਪਾਇਆ ਕੋਈ ਮਨ ਮੈਂ (ਪਤੀਆਇ) ਨਿਸਚੇ ਕਰਕੇ ਦੇਖ ਲੇਵੋ॥

ਹਰਿ ਕਿਰਪਾ ਤੇ ਸਤਿਗੁਰੁ ਪਾਈਐ ਭੇਟੈ ਸਹਜਿ ਸੁਭਾਇ ॥

ਹਰੀ ਕੀ ਕਿਰਪਾ ਤੇ ਸਤਿਗੁਰੂ ਪਾਈਤਾ ਹੈ ਔਰ ਸਾਂਤੀ ਸੁਭਾਵ ਪ੍ਰਾਪਤਿ ਹੋਤਾ ਹੈ॥

ਮਨਮੁਖ ਭਰਮਿ ਭੁਲਾਇਆ ਬਿਨੁ ਭਾਗਾ ਹਰਿ ਧਨੁ ਨ ਪਾਇ ॥੫॥

ਮਨਮੁਖੋਂ ਕੋ ਭਰਮ ਨੇ ਭੁਲਾਇਆ ਹੈ ਔਰ ਬਿਨਾਂ ਭਾਗੋਂ ਸੇ ਹਰੀ ਧਿਆਨ ਪਾਇਆ ਨਹੀਂ ਜਾਤਾ ਹੈ॥੫॥

ਤ੍ਰੈ ਗੁਣ ਸਭਾ ਧਾਤੁ ਹੈ ਪੜਿ ਪੜਿ ਕਰਹਿ ਵੀਚਾਰੁ ॥

ਤ੍ਰੈਗੁਣੀ ਸੰਸਾਰ ਸਭ ਧਾਵਣੇ ਵਾਲਾ ਹੈ ਸਭ ਪੜਿ ਪੜਿ ਕਰ ਤੀਨੋਂ ਗੁਣੋਂ ਕਾ ਵਿਚਾਰ ਕਰਤੇ ਹੈਂ ਭਾਵ ਸੁਰਗਾਦਿ ਸੁਖੋਂ ਕੋ ਸ੍ਰੇਸ਼ਟ ਜਾਨਤੇ ਹੈਂ॥

ਮੁਕਤਿ ਕਦੇ ਨ ਹੋਵਈ ਨਹੁ ਪਾਇਨਿ੍ ਮੋਖ ਦੁਆਰੁ ॥

ਤਿਨਕੋ ਮੁਕਤੀ ਕਬੀ ਪ੍ਰਾਪਤਿ ਨਹੀਂ ਹੋਤੀ ਕਿਉਂਕਿ ਵਹੁ (ਮੋਖ ਦੁਆਰੁ) ਗਿਆਨ ਕੋ ਨਹੀਂ ਪਾਵਤੇ ਹੈਂ॥

ਬਿਨੁ ਸਤਿਗੁਰ ਬੰਧਨ ਨ ਤੁਟਹੀ ਨਾਮਿ ਨ ਲਗੈ ਪਿਆਰੁ ॥੬॥

ਬਿਨਾਂ ਸਤਿਗੁਰੋਂ ਕੇ ਜੀਵ ਕੇ ਜਨਮਾਦਿ ਬੰਧਨ ਨਹੀਂ ਤੂਟਤੇ ਹੈਂ ਔਰ ਨਾਮੀ ਮੈਂ ਤਿਨਕਾ ਪਿਆਰ ਭੀ ਨਹੀਂ ਲਾਗਤਾ ਹੈ॥੬॥

ਪੜਿ ਪੜਿ ਪੰਡਿਤ ਮੋਨੀ ਥਕੇ ਬੇਦਾਂ ਕਾ ਅਭਿਆਸੁ ॥

ਬੇਦੋਂ ਕਾ ਪਾਠ ਪੜ ਪੜ ਕਰਕੇ ਪੰਡਤ ਥਕੇ ਹੈਂ ਔਰ ਮੋਨੀ ਮੋਨ ਕਰ ਅਰ ਬੇਦ ਬਾਣੀ ਬੇਦ ਅਭਿਆਸ ਕਰ ਥਕੇ ਹੈਂ॥

ਹਰਿ ਨਾਮੁ ਚਿਤਿ ਨ ਆਵਈ ਨਹ ਨਿਜ ਘਰਿ ਹੋਵੈ ਵਾਸੁ ॥

ਪਰੰਤੂ ਜੇ ਹਰੀ ਨਾਮ ਚਿਤ ਮੈਂ ਨਹੀਂ ਆਵਤਾ ਹੈ ਤੋ (ਨਿਜ ਘਰਿ) ਸ੍ਵੈ ਸਰੂਪ ਮੈਂ ਨਿਵਾਸ ਨਹੀਂ ਹੋਤਾ ਹੈ॥

ਜਮਕਾਲੁ ਸਿਰਹੁ ਨ ਉਤਰੈ ਅੰਤਰਿ ਕਪਟ ਵਿਣਾਸੁ ॥੭॥

ਜਨਮ ਮਰਣ ਸਿਰ ਤੋਂ ਉਤਰਤਾ ਨਹੀਂ ਹੈ ਅੰਤਰ ਕਪਟ ਰਖਣੇ ਸੇ ਜੀਵ ਕਾ ਬਿਨਾਸ ਹੋਤਾ ਹੈ॥੭॥

ਹਰਿ ਨਾਵੈ ਨੋ ਸਭੁ ਕੋ ਪਰਤਾਪਦਾ ਵਿਣੁ ਭਾਗਾਂ ਪਾਇਆ ਨ ਜਾਇ ॥

ਹਰੀ ਨਾਮ ਕੋ ਸਭ ਕੋਈ (ਪਰਤਾਪਦਾ) ਚਾਹਤਾ ਹੈ ਪਰੰਤੂ ਬਿਨਾਂ ਉਤਮ ਭਾਗੋਂ ਸੇ ਪਾਇਆ ਨਹੀਂ ਜਾਤਾ ਹੈ॥

ਨਦਰਿ ਕਰੇ ਗੁਰੁ ਭੇਟੀਐ ਹਰਿ ਨਾਮੁ ਵਸੈ ਮਨਿ ਆਇ ॥

ਪਰਮੇਸਰ ਨਦਰ ਕਰੇ ਤੌ ਗੁਰੂ ਕੋ ਮਿਲੀਏ ਹੈ ਔਰ ਹਰੀ ਨਾਮ ਮਨ ਮੈਂ ਆਇ ਬਸੇ ਹੈ॥

ਨਾਨਕ ਨਾਮੇ ਹੀ ਪਤਿ ਊਪਜੈ ਹਰਿ ਸਿਉ ਰਹਾਂ ਸਮਾਇ ॥੮॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਨਾਮ ਸੇ ਹੀ ਪਤਿ ਉਪਜਤੀ ਹੈ ਅਰ ਨਾਮ ਜਪ ਕੇ ਹੇ ਹਰੀ ਤੇਰੇ ਸਾਥ ਸਮਾਇ ਰਹਿਤਾ ਹੈ॥੮॥੨॥

ਮਲਾਰ ਮਹਲਾ ੩ ਅਸਟਪਦੀ ਘਰੁ ੨ ॥

ੴ ਸਤਿਗੁਰ ਪ੍ਰਸਾਦਿ ॥

ਹਰਿ ਹਰਿ ਕ੍ਰਿਪਾ ਕਰੇ ਗੁਰ ਕੀ ਕਾਰੈ ਲਾਏ ॥
ਦੁਖੁ ਪਲ੍ਰਿ ਹਰਿ ਨਾਮੁ ਵਸਾਏ ॥

ਜਬ ਹਰਿ ਹਰਿ ਕਿਰਪਾ ਕਰਤਾ ਹੈ ਤਬ ਜਗਿਆਸੂ ਕੋ ਗੁਰੋਂ ਕੀ ਕਾਰ ਮੈਂ ਲਾਵਤਾ ਹੈ॥ ਦੂਖ ਕੋ (ਪਲਰਿ) ਤਿਆਗ ਕਰ ਹਰੀ ਨਾਮ ਮਨ ਮੈਂ ਵਸਾਵਤਾ ਹੈ॥

ਸਾਚੀ ਗਤਿ ਸਾਚੈ ਚਿਤੁ ਲਾਏ ॥
ਗੁਰ ਕੀ ਬਾਣੀ ਸਬਦਿ ਸੁਣਾਏ ॥੧॥

ਸਾਚੇ ਮੈਂ ਚਿਤ ਲਗਾਵਨੇ ਸੇ ਸਾਚੀ ਗਤੀ ਹੋਤੀ ਹੈ ਤਾਂ ਤੇ ਗੁਰ ਸਬਦ ਰੂਪ ਬਾਣੀ ਕੋ ਸੁਣਤੇ ਸੁਣਾਵਤੇ ਰਹੋ॥੧॥

ਮਨ ਮੇਰੇ ਹਰਿ ਹਰਿ ਸੇਵਿ ਨਿਧਾਨੁ ॥
ਗੁਰ ਕਿਰਪਾ ਤੇ ਹਰਿ ਧਨੁ ਪਾਈਐ ਅਨਦਿਨੁ ਲਾਗੈ ਸਹਜਿ ਧਿਆਨੁ ॥੧॥ ਰਹਾਉ ॥

ਹੇ ਮੇਰੇ ਮਨ ਹਰਿ ਹਰਿ ਨਿਧਾਨ ਕੋ ਸੇਵਨ ਕਰ ਗੁਰੋਂ ਕੀ ਕਿਰਪਾ ਤੇ ਹਰੀ ਨਾਮ ਧਨ ਪਾਈਤਾ ਹੈ ਔਰ ਰਾਤ੍ਰ ਦਿਨ (ਸਹਜਿ) ਸ੍ਵਰੂਪ ਮੈਂ ਧਿਆਨ ਲਗ ਜਾਤਾ ਹੈ॥

ਬਿਨੁ ਪਿਰ ਕਾਮਣਿ ਕਰੇ ਸੀਗਾਰੁ ॥
ਦੁਹਚਾਰਣੀ ਕਹੀਐ ਨਿਤ ਹੋਇ ਖੁਆਰੁ ॥

ਜੋ ਦੋਹਾਗਣੀ ਇਸਤ੍ਰੀ ਪਤੀ ਸੇ ਬਿਨਾਂ ਸਿੰਗਾਰ ਕਰਤੀ ਹੈਂ॥ ਤਿਸ ਕੋ ਦੁਰਾਚਾਰਣੀ ਕਹੀਤਾ ਹੈ ਔਰ ਸਦੀਵ ਖੁਵਾਰ ਹੋਤੀ ਹੈਂ॥

ਮਨਮੁਖ ਕਾ ਇਹੁ ਬਾਦਿ ਆਚਾਰੁ ॥
ਬਹੁ ਕਰਮ ਦ੍ਰਿੜਾਵਹਿ ਨਾਮੁ ਵਿਸਾਰਿ ॥੨॥

ਇਸੀ ਪਰਕਾਰ ਮਨਮੁਖੋਂ ਕਾ ਇਹ (ਆਚਾਰੁ) ਕਰਤਬ (ਬਾਦਿ) ਬਿਅਰਥ ਹੀ ਹੈ॥ ਜੋ ਨਾਮ ਕੋ ਬਿਸਾਰ ਕਰ ਬਹੁਤੇ ਕਰਮੋਂ ਕੋ ਦ੍ਰਿੜਤੇ ਦ੍ਰਿੜਾਵਤੇ ਹੈਂ॥੨॥

ਗੁਰਮੁਖਿ ਕਾਮਣਿ ਬਣਿਆ ਸੀਗਾਰੁ ॥
ਸਬਦੇ ਪਿਰੁ ਰਾਖਿਆ ਉਰ ਧਾਰਿ ॥

ਗੁਰਮੁਖ ਕਾਮਣੀਓਂ ਕਾ ਸੀਂਗਾਰ ਸੋਭਨੀਕ ਹੂਆ ਹੈ॥ ਗੁਰ ਸਬਦ ਕਰ ਤਿਨੋਂ ਨੇ (ਪਿਰੁ) ਪਰਮੇਸਰ ਹਿਰਦੇ ਮੈਂ ਧਾਰਨ ਕਰ ਰਖਾ ਹੈ॥

ਏਕੁ ਪਛਾਣੈ ਹਉਮੈ ਮਾਰਿ ॥
ਸੋਭਾਵੰਤੀ ਕਹੀਐ ਨਾਰਿ ॥੩॥

ਹੰਤਾ ਮਮਤਾ ਕੋ ਮਾਰ ਕਰ ਜੋ ਏਕ ਕੋ ਪਛਾਣਤੀ ਹੈ॥ ਸੋ ਇਸਤ੍ਰੀ ਸੋਭਾਵੰਤੀ ਕਹੀਤੀ ਹੈ॥੩॥

ਬਿਨੁ ਗੁਰ ਦਾਤੇ ਕਿਨੈ ਨ ਪਾਇਆ ॥
ਮਨਮੁਖ ਲੋਭਿ ਦੂਜੈ ਲੋਭਾਇਆ ॥

ਗੁਰੂ ਦਾਤੇ ਸੇ ਬਿਨਾਂ ਪਰਮੇਸਰ ਕੋ ਕਿਸੀ ਨੇ ਨਹੀਂ ਪਾਇਆ ਔਰ ਮਨਮੁਖ ਲੋਭੀ ਦ੍ਵੈਤ ਮੈਂ ਲੁਭਾਇਆ ਹੂਆ ਹੈ॥

ਐਸੇ ਗਿਆਨੀ ਬੂਝਹੁ ਕੋਇ ॥
ਬਿਨੁ ਗੁਰ ਭੇਟੇ ਮੁਕਤਿ ਨ ਹੋਇ ॥੪॥

ਕੋਈ ਗਿਆਨੀ ਪੂਛ ਲੇਵੋ ਸਭ ਐਸੇ ਹੀ ਕਹਤੇ ਹੈਂ॥ ਗੁਰ ਭੇਟੇ ਬਿਨਾਂ ਮੁਕਤੀ ਨਹੀਂ ਹੋਤੀ॥੪॥

ਕਹਿ ਕਹਿ ਕਹਣੁ ਕਹੈ ਸਭੁ ਕੋਇ ॥
ਬਿਨੁ ਮਨ ਮੂਏ ਭਗਤਿ ਨ ਹੋਇ ॥

ਕਹੀਆਂ ਹੋਈਆਂ ਕਹਾਣੀਆਂ ਕੋ ਸਭ ਕੋਈ ਕਹਿਤਾ ਹੈ॥ ਪਰੰਤੂ ਮਨ ਮੂਏ ਬਿਨਾਂ ਭਗਤੀ ਪ੍ਰਾਪਤਿ ਨਹੀਂ ਹੋਤੀ॥

ਗਿਆਨ ਮਤੀ ਕਮਲ ਪਰਗਾਸੁ ॥
ਤਿਤੁ ਘਟਿ ਨਾਮੈ ਨਾਮਿ ਨਿਵਾਸੁ ॥੫॥

ਗਿਆਨ ਕੇ ਗ੍ਰਹਣ ਜੋਗ ਜਿਨਕੀ ਮਤੀ ਹੈ ਤਿਨਕਾ ਰਿਦਾ ਕਮਲ ਪ੍ਰਫੁਲਤ ਹੂਆ ਹੈ॥ ਔਰ ਤਿਸ (ਘਟਿ) ਰਿਦੇ ਵਿਖੇ ਨਾਮ ਕੇ ਜਪਣੇ ਕਰ ਨਾਮੀ ਕਾ ਨਿਵਾਸ ਹੂਆ ਹੈ॥੫॥

ਹਉਮੈ ਭਗਤਿ ਕਰੇ ਸਭੁ ਕੋਇ ॥
ਨਾ ਮਨੁ ਭੀਜੈ ਨਾ ਸੁਖੁ ਹੋਇ ॥

ਹਉਮੈਂ ਵਿਚ ਸਭ ਕੋਈ ਭਗਤੀ ਕਰਤਾ ਹੈ॥ ਇਸੀਤੇ ਨਾ ਤੋ ਮਨ ਹੀ (ਭੀਜੈ) ਸਨਿਗਧ ਹੋਤਾ ਹੈ ਔਰ ਨਾ ਸੁਖ ਹੀ ਹੋਤਾ ਹੈ॥

ਕਹਿ ਕਹਿ ਕਹਣੁ ਆਪੁ ਜਾਣਾਏ ॥
ਬਿਰਥੀ ਭਗਤਿ ਸਭੁ ਜਨਮੁ ਗਵਾਏ ॥੬॥

ਕਹਿ ਕਹਿ ਕਰਕੇ ਕਹਾਣੀਆਂ ਕੋ ਆਪ ਕੋ ਜਣਾਵਤਾ ਹੈ ਤਿਸ ਕੀ ਭਗਤਿ ਸਭ (ਬਿਰਥੀ) ਨਿਸਫਲ ਹੈ ਇਸੀਤੇ ਜਨਮ ਕੋ ਗਵਾਇ ਲੇਤਾ ਹੈ॥੬॥

ਸੇ ਭਗਤ ਸਤਿਗੁਰ ਮਨਿ ਭਾਏ ॥
ਅਨਦਿਨੁ ਨਾਮਿ ਰਹੇ ਲਿਵ ਲਾਏ ॥

ਸੋਈ ਭਗਤ ਹੈਂ ਜੋ ਸਤਿਗੁਰੋਂ ਕੇ ਮਨ ਮੈਂ ਭਾਏ ਹੈਂ॥ ਔਰ ਰਾਤ੍ਰ ਦਿਨ ਨਾਮ ਮੈਂ ਬਿਰਤੀ ਲਗਾ ਰਹੇ ਹੈਂ॥

ਸਦ ਹੀ ਨਾਮੁ ਵੇਖਹਿ ਹਜੂਰਿ ॥

ਪੰਨਾ ੧੨੨੮

ਗੁਰ ਕੈ ਸਬਦਿ ਰਹਿਆ ਭਰਪੂਰਿ ॥੭॥

ਸਦੀਵ ਨਾਮ ਕੌ ਜਪਕੇ ਪਰਮੇਸਰ ਕੋ ਸਾਮੀਪ ਦੇਖਤੇ ਹੈਂ॥ ਗੁਰੋਂ ਕੇ ਸਬਦ ਕਰ ਤਿਨੋਂ ਨੇ ਭਰਪੂਰ ਹੋ ਰਹਾ ਜਾਨਾ ਹੈ॥੭॥

ਆਪੇ ਬਖਸੇ ਦੇਇ ਪਿਆਰੁ ॥
ਹਉਮੈ ਰੋਗੁ ਵਡਾ ਸੰਸਾਰਿ ॥

ਹਰੀ ਆਪੇ ਬਖਸਤਾ ਹੈ ਔਰ ਅਪਣਾ ਪਿਆਰ ਦੇਤਾ ਹੈ ਇਸ ਸੰਸਾਰ ਕੋ ਹਉਮੈਂ ਕਾ ਬਡਾ ਰੋਗ ਲਗਾ ਹੂਆ ਹੈ॥

ਗੁਰ ਕਿਰਪਾ ਤੇ ਏਹੁ ਰੋਗੁ ਜਾਇ ॥
ਨਾਨਕ ਸਾਚੇ ਸਾਚਿ ਸਮਾਇ ॥੮॥੧॥੩॥੫॥੮॥

ਏਹ ਰੋਗ ਗੁਰੋਂ ਕੀ ਕਿਰਪਾ ਸੇ ਜਾਤਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਜੀਉ ਸਚੇ ਉਪਦੇਸ ਕਰ ਸਚ ਸ੍ਵਰੂਪ ਮੈਂ ਸਮਾਵਤਾ ਹੈ॥੮॥੧॥੩॥੫॥੮॥ ਪਰਮੇਸ੍ਵਰ ਕੇ ਸਨਮੁਖ ਬੇਨਤੀ ਕਰਤੇ ਹੈਂ॥

ਰਾਗੁ ਮਲਾਰ ਛੰਤ ਮਹਲਾ ੫ ॥

ੴ ਸਤਿਗੁਰ ਪ੍ਰਸਾਦਿ ॥

ਪ੍ਰੀਤਮ ਪ੍ਰੇਮ ਭਗਤਿ ਕੇ ਦਾਤੇ ॥
ਅਪਨੇ ਜਨ ਸੰਗਿ ਰਾਤੇ ॥

ਹੇ ਪ੍ਰੀਤਮ ਪ੍ਰੇਮਾ ਭਗਤੀ ਦੇ ਦਾਤੇ॥ ਅਪਨੇ ਦਾਸ ਕੇ ਸੰਗ (ਰਾਤੇ) ਪ੍ਰੀਤ ਕਰਤੇ ਹੋ॥

ਜਨ ਸੰਗਿ ਰਾਤੇ ਦਿਨਸੁ ਰਾਤੇ ਇਕ ਨਿਮਖ ਮਨਹੁ ਨ ਵੀਸਰੈ ॥

ਰਾਤ੍ਰਿ ਦਿਨ ਜਨੋਂ ਕੇ ਸੰਗ ਰਤੇ ਹੋ ਅਰ ਨਿਮਖ ਮਾਤ੍ਰ ਭੀ ਤੁਮਾਰੇ ਮਨ ਸੇ ਨਹੀਂ ਬਿਸਰਤੇ ਹੈਂ ਵਾ ਉਨਕੇ ਮਨ ਤੇ ਤੁਮ ਇਕ ਨਿਮਖ ਮਾਤ੍ਰ ਵੀਸਰਤੇ ਨਹੀਂ ਹੋ॥

ਗੋਪਾਲ ਗੁਣ ਨਿਧਿ ਸਦਾ ਸੰਗੇ ਸਰਬ ਗੁਣ ਜਗਦੀਸਰੈ ॥

ਹੇ ਗੋਪਾਲ ਗੁਣੋਂ ਕੇ ਸਮੁੰਦਰ ਸਦਾ ਸੰਗ ਰਹਿਣੇ ਵਾਲੇ ਹੇ ਜਗਦੀਸ੍ਵਰ ਸਰਬ ਗੁਣੋਂ ਯੁਕਤ॥

ਮਨੁ ਮੋਹਿ ਲੀਨਾ ਚਰਨ ਸੰਗੇ ਨਾਮ ਰਸਿ ਜਨ ਮਾਤੇ ॥

ਤੈਨੇ ਭਗਤੋਂ ਕਾ ਮਨ ਆਪਨੇ ਚਰਨੋਂ ਕੇ ਸੰਗ ਮੋਹਿ ਲੀਆ ਹੈ ਅਰ (ਰਸਿ) ਆਨੰਦ ਸਹਿਤ ਦਾਸ ਤੇਰੇ ਨਾਮ ਮੈਂ ਮਾਤੇ ਹੈਂ॥

ਨਾਨਕ ਪ੍ਰੀਤਮ ਕ੍ਰਿਪਾਲ ਸਦਹੂੰ ਕਿਨੈ ਕੋਟਿ ਮਧੇ ਜਾਤੇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਪ੍ਰੀਤਮ ਸਦਾ ਕ੍ਰਿਪਾਲ ਰੂਪ ਕ੍ਰੋੜੋਂ ਮੈਂ ਸੇ ਕਿਸੀ ਨੇ ਤੁਮ ਜਾਣੇ ਹੋ॥੧॥

ਪ੍ਰੀਤਮ ਤੇਰੀ ਗਤਿ ਅਗਮ ਅਪਾਰੇ ॥
ਮਹਾ ਪਤਿਤ ਤੁਮ੍ ਤਾਰੇ ॥

ਹੇ ਅਪਾਰ ਪ੍ਰੀਤਮ ਤੇਰੀ ਗਤੀ (ਆਗਮ) ਕਠਨ ਹੈ ਮਹਾਂ ਪਾਪੀ ਤੁਮਨੇ ਤਾਰ ਦੀਏ ਹੈਂ॥

ਪਤਿਤ ਪਾਵਨ ਭਗਤਿ ਵਛਲ ਕ੍ਰਿਪਾ ਸਿੰਧੁ ਸੁਆਮੀਆ ॥

ਹੇ ਪਾਪੀਓਂ ਕੇ ਪਵਿਤ੍ਰ ਕਰਨ ਹਾਰੇ ਭਗਤੋਂ ਕੇ ਪਿਆਰੇ ਹੇ ਕਿਰਪਾ ਕੇ ਸਮੁੰਦਰ ਹੇ ਸੁਆਮੀ॥

ਸੰਤਸੰਗੇ ਭਜੁ ਨਿਸੰਗੇ ਰੰਉ ਸਦਾ ਅੰਤਰਜਾਮੀਆ ॥

ਸੰਤੋਂ ਕੇ ਸੰਗ ਕਰ ਤੇਰੇ ਕੋ ਨਿਸੰਕ ਹੋ ਕਰ ਭਜਤੇ ਹੈਂ ਹੇ ਅੰਤਰਜਾਮੀ ਤਿਨ ਕੇ ਸਾਥ ਤੂੰ ਸਦੀਵ (ਰੰਉ) ਰਮਣ ਕਰਤਾ ਹੈਂ ਅਰਥਾਤ ਅਭੇਦ ਕਰ ਲੇਤਾ ਹੈਂ॥

ਕੋਟਿ ਜਨਮ ਭ੍ਰਮੰਤ ਜੋਨੀ ਤੇ ਨਾਮ ਸਿਮਰਤ ਤਾਰੇ ॥

ਕ੍ਰੋੜੋਂ ਜਨਮ ਜੋ ਜੋਨੀਓਂ ਮੈਂ ਭ੍ਰਮਤੇ ਰਹੇ ਹੈਂ ਵਹੁ ਨਾਮ ਸਿਮਰਨੇ ਕਰ ਤੈਨੇ ਤਾਰੇ ਹੈਂ॥

ਨਾਨਕ ਦਰਸ ਪਿਆਸ ਹਰਿ ਜੀਉ ਆਪਿ ਲੇਹੁ ਸਮ੍ਾਰੇ ॥੨॥

ਮੇਰੇ ਕੋ ਤੇਰੇ ਦਰਸਨ ਕੀ (ਪਿਆਸ) ਚਾਹ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਹੇ ਹਰਿਜੀਉ ਆਪ ਮੇਰੀ ਸੰਭਾਲ ਕਰ ਲੀਜੀਏ॥੨॥

ਹਰਿ ਚਰਨ ਕਮਲ ਮਨੁ ਲੀਨਾ ॥

ਪ੍ਰਭ ਜਲ ਜਨ ਤੇਰੇ ਮੀਨਾ ॥

ਹੇ ਹਰੀ ਤੇਰੇ ਚਰਨ ਕਮਲੋਂ ਮੈਂ ਮੇਰਾ ਮਨ ਲੀਨ ਹੂਆ ਹੈ॥ ਹੇ ਪ੍ਰਭੂ ਤੂੰ ਜਲ ਹੈਂ ਅਰ ਤੇਰੇ ਦਾਸ ਮੀਨ ਰੂਪ ਹੈਂ ਭਾਵ ਸੇ ਤੇਰੇ ਸੇ ਭਿੰਨ ਹੋ ਕਰ ਜੀਵਤੇ ਨਹੀਂ॥

ਜਲ ਮੀਨ ਪ੍ਰਭ ਜੀਉ ਏਕ ਤੂਹੈ ਭਿੰਨ ਆਨ ਨ ਜਾਨੀਐ ॥

ਪਰੰਤੂ ਹੇ ਪ੍ਰਭ ਜੀ ਜਲ ਅਰ ਮੀਨ ਏਕ ਤੂੰ ਹੀ ਹੈਂ ਤੇਰੇ ਸੇ ਭਿੰਨ (ਆਨ) ਦੂਸਰਾ ਕੋਈ ਜਾਣਾ ਨਹੀਂ ਜਾਤਾ ਭਾਵ ਦਾਸ ਅਰ ਨਾਮ ਤੂੰ ਆਪ ਹੀ ਹੈਂ॥

ਗਹਿ ਭੁਜਾ ਲੇਵਹੁ ਨਾਮੁ ਦੇਵਹੁ ਤਉ ਪ੍ਰਸਾਦੀ ਮਾਨੀਐ ॥

ਮੇਰੀ ਭੁਜਾ ਪਕੜ ਲੀਜੀਏ ਅਰ ਆਪਣਾ ਨਾਮ ਦੀਜੀਏ ਤੇਰੀ ਕਿਰਪਾ ਸੇ ਤੇਰਾ ਭਗਤ ਸੰਸਾਰ ਮੈਂ ਮਾਨਨੀਯ ਹੋਤਾ ਹੈ॥

ਭਜੁ ਸਾਧਸੰਗੇ ਏਕ ਰੰਗੇ ਕ੍ਰਿਪਾਲ ਗੋਬਿਦ ਦੀਨਾ ॥

ਹੇ ਗੋਬਿੰਦ ਦੀਨੋਂ ਪਰ ਕ੍ਰਿਪਾਲ ਸਾਧ ਸੰਗ ਕਰ (ਰੰਗੇ) ਪ੍ਰੇਮ ਸਹਿਤ ਏਕ ਤੇਰੇ ਕੋ ਭਜੋਂ ਭਾਵ ਸੇ ਏਹ ਦੀਨ ਪਰ ਦਇਆ ਕੀਜੀਏ॥ ਜਬ ਐਸੀ ਬੇਨਤੀ ਕਰੀ ਤਬ॥

ਅਨਾਥ ਨੀਚ ਸਰਣਾਇ ਨਾਨਕ ਕਰਿ ਮਇਆ ਅਪੁਨਾ ਕੀਨਾ ॥੩॥

ਸ੍ਰੀ ਗੁਰੂ ਜੀ ਕਹਤੇ ਹੈਂ ਅਨਾਥ ਨੀਚ ਕੋ ਸਰਣਾਗਤਿ ਜਾਨ ਕੇ ਅਰ ਕਿਰਪਾ ਕਰਕੇ ਅਪਨਾ ਕਰ ਲੀਆ ਹੂੰ॥੩॥

ਆਪਸ ਕਉ ਆਪੁ ਮਿਲਾਇਆ ॥

ਭ੍ਰਮ ਭੰਜਨ ਹਰਿ ਰਾਇਆ ॥

ਹੇ ਹਰੀ ਰਾਜੇ ਤੈਨੇ ਭ੍ਰਮ ਭੈ ਭੰਜਨ ਕਰਕੇ ਆਪਣੇ ਸਾਥ ਆਪ ਦਾਸ ਕੋ ਮਿਲਾਇਆ ਹੈ॥

ਆਚਰਜ ਸੁਆਮੀ ਅੰਤਰਜਾਮੀ ਮਿਲੇ ਗੁਣ ਨਿਧਿ ਪਿਆਰਿਆ ॥

ਅਚਰਜ ਰੂਪ ਸੁਆਮੀ ਗੁਣੋਂ ਕੇ ਸਮੁੰਦਰ ਪਿਆਰੇ ਆਕੇ ਮਿਲੇ ਹੈਂ॥

ਮਹਾ ਮੰਗਲ ਸੂਖ ਉਪਜੇ ਗੋਬਿੰਦ ਗੁਣ ਨਿਤ ਸਾਰਿਆ ॥

ਅਤੀ ਅਨੰਦ ਅਰ ਸੁਖ ਉਤਪੰਨਜ ਹੂਏ ਹੈਂ ਗੋਬਿੰਦ ਕੇ ਗੁਣੋਂ ਕੋ ਨਿਤਾਪ੍ਰਤਿ ਸੰਭਾਲਣਾ ਕੀਆ ਹੈ॥

ਮਿਲਿ ਸੰਗਿ ਸੋਹੇ ਦੇਖਿ ਮੋਹੇ ਪੁਰਬਿ ਲਿਖਿਆ ਪਾਇਆ ॥

ਤਿਸਕੋ ਦੇਖ ਕਰ ਮੋਹਤ ਹੋ ਰਹੇ ਹੈਂ ਔਰ ਤਿਸ ਕੇ ਸਾਥ ਮਿਲ ਕੇ ਸੋਭਨੀਕ ਹੂਏ ਹੈਂ ਜਬ ਪੂਰਬਕ ਉਤਮ ਲਿਖਾ ਹੂਆ ਥਾ ਤਬ ਏਹ ਲਾਭ ਪ੍ਰਾਪਤਿ ਹੂਆ ਹੈ॥

ਬਿਨਵੰਤਿ ਨਾਨਕ ਸਰਨਿ ਤਿਨ ਕੀ ਜਿਨ੍ਹੀ ਹਰਿ ਹਰਿ ਧਿਆਇਆ ॥੪॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਨੇ ਹਰਿ ਹਰਿ ਨਾਮ ਕੋ ਧਿਆਇਆ ਹੈ ਮੈਂ ਤਿਨੋਂ ਕੀ ਸ਼ਰਣ ਹਾਂ॥੪॥੧॥

## ਵਾਰ ਮਲਾਰ ਕੀ ਮਹਲਾ ੧

## ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ ॥

ਤਿਨਕਾ ਬਿਰਤਾਂਤ ਇਹ ਹੈ ਕਿ ਦੋ ਪਹਾੜ ਮੈਂ ਰਾਜਪੂਤ ਥੇ ਤਿਨ ਕੇ ਪਿਤਾ ਪਾਸ ਧਨ ਬਹੁਤ ਥਾ ਕੈਲਾਸ ਦੇਵ ਨੇ ਸੰਭਾਲਾ ਫਿਰ ਮਾਲਦੇਵ ਨੇ ਜੁਧ ਕਰਕੇ ਕੈਲਾਸ ਦੇਵ ਕੈਦ ਕੀਆ ਬਰਸ ਰੋਜ ਪੀਛੇ ਆਧਾ ਧਨ ਦੇਕਰ ਛੋਡ ਦੀਆ ਢਾਢੀਆਂ ਵਾਰ ਗਾਈ ਤਿਸੀ ਤਰਹਾਂ ਪਰ ਇਹੁ ਵਾਰ ਆਠ ਤੁਕ ਕੀ ਪੋੜੀ ਕਰ ਉਚਾਰਨ ਕਰੀ ਹੈ[੧]॥

## ੧ੴ ਸਤਿਗੁਰ ਪ੍ਰਸਾਦਿ ॥

### ਸਲੋਕ ਮਹਲਾ ੩ ॥

**ਗੁਰਿ ਮਿਲਿਐ ਮਨੁ ਰਹਸੀਐ ਜਿਉ ਵੁਠੈ ਧਰਣਿ ਸੀਗਾਰੁ ॥**

ਗੁਰੋਂ ਕੇ ਮਿਲਣੇ ਕਰ ਮਨ ਆਨੰਦ ਕੋ ਪ੍ਰਾਪਤਿ ਹੋਤਾ ਹੈ ਜੈਸੇ ਵਰਖਾ ਹੋਣੇ ਸੇ ਧਰਤੀ ਕੋ ਸਿੰਗਾਰ ਹੋਤਾ ਹੈ॥

**ਸਭ ਦਿਸੈ ਹਰੀਆਵਲੀ ਸਰ ਭਰੇ ਸੁਭਰ ਤਾਲ ॥**

ਸਭੀ ਧਰਤੀ ਹਰੀਆਵਲੀ ਦ੍ਰਿਸਟ ਆਵਤੀ ਹੈ ਔਰ (ਸਰ) ਕਚੇ ਟੋਭੇ ਅਰ (ਤਾਲ) ਪਕੇ (ਸੁਭਰ) ਲਬਾਲਬ ਹੋ ਕਰ ਭਰੇ ਜਾਤੇ ਹੈਂ ਤੈਸੇ ਹੀ ਗੁਰ ਉਪਦੇਸ ਵਰਖਾ ਕਰ ਉਤਮ ਮਧਮ ਜਗਿਆਸੂਓਂ ਕੇ ਰਿਦੇ ਭਰੇ ਜਾਤੇ ਹੈਂ ਔਰ ਗੁਣੋਂ ਰੂਪੀ ਹਰੀਆਵਲੀ ਹੋਇ ਆਵਤੀ ਹੈ॥

**ਅੰਦਰੁ ਰਚੈ ਸਚ ਰੰਗਿ ਜਿਉ ਮੰਜੀਠੈ ਲਾਲੁ ॥**

ਸਚੇ ਪ੍ਰੇਮ ਵਿਖੇ ਤਿਨਕਾ ਅੰਤਹਕਰਨ ਰਚਤਾ ਹੈ ਅਰ ਸਚਾ ਅਨੰਦ ਹੋਤਾ ਹੈ ਜੈਸੇ ਮਜੀਠ ਕਰ ਰੰਗਾ ਹੂਆ ਕਪੜਾ ਲਾਲ ਹੋਤਾ ਹੈ॥

**ਕਮਲੁ ਵਿਗਸੈ ਸਚੁ ਮਨਿ ਗੁਰ ਕੈ ਸਬਦਿ ਨਿਹਾਲੁ ॥**

ਸਚ ਮਨਨ ਕਰਨੇ ਸੇ ਰਿਦਾ ਕਮਲ ਪ੍ਰਫੁਲਤ ਹੋਤਾ ਹੈ ਔਰ ਗੁਰੋਂ ਕੇ ਸਬਦ ਕਰ ਨਿਹਾਲ ਹੋਈਤਾ ਹੈ॥

ਪੰਨਾ ੧੨੭੯

**ਮਨਮੁਖ ਦੂਜੀ ਤਰਫ ਹੈ ਵੇਖਹੁ ਨਦਰਿ ਨਿਹਾਲਿ ॥**

ਜੋ ਮਨਮੁਖ ਹੈਂ ਸੋ ਦੂਜੀ ਤਰਫ ਹੈਂ ਅਰਥਾਤ ਮਾਇਆ ਕੇ ਪਾਸੇ ਹੈਂ ਦ੍ਰਿਸਟੀ ਕਰ ਦੇਖ ਲੇਵੋ ਭਾਵ ਪਰਤਖ ਨੇਤ੍ਰੋਂ ਸੇ ਵਾ ਨਿਰਨੇ ਕਰਕੇ ਦੇਖ ਲੇਵੋ॥

**ਫਾਹੀ ਫਾਥੇ ਮਿਰਗ ਜਿਉ ਸਿਰਿ ਦੀਸੈ ਜਮਕਾਲੁ ॥**

ਫਾਹੀ ਮੈਂ ਫਾਥੇ ਹੂਏ ਮਿਰਗ ਵਤ ਤਿਨ ਕੇ ਸਿਰ ਪੁਰ ਜਮਕਾਲ ਦ੍ਰਿਸਟ ਆਵਤਾ ਹੈ॥

**ਖੁਧਿਆ ਤ੍ਰਿਸਨਾ ਨਿੰਦਾ ਬੁਰੀ ਕਾਮੁ ਕ੍ਰੋਧੁ ਵਿਕਰਾਲੁ ॥**

(ਖੁਧਿਆ) ਭੁਖ ਪਦਾਰਥੋਂ ਕੀ ਤ੍ਰਿਸਨਾ ਧਨ ਕੀ ਔ ਨਿੰਦਾ ਇਹ ਬੁਰੀ ਹੈ ਔਰ ਕਾਮ ਕ੍ਰੋਧ ਕਰਕੇ ਏਹ ਜੀਵ ਬਿਕਰਾਲ ਰੂਪ ਹੋ ਰਹਾ ਹੈ॥

**ਏਨੀ ਅਖੀ ਨਦਰਿ ਨ ਆਵਈ ਜਿਚਰੁ ਸਬਦਿ ਨ ਕਰੇ ਬੀਚਾਰੁ ॥**

---

[੧] ਪੋੜੀ ਇਹ ਹੈ॥ ਭਰਮ ਘੋੜਾ ਪਰਬਤ ਪੈਲਾਣ ਸਰ ਕਰ ਤਟ ਅੰਦਰ॥ ਨੌ ਨਦੀ ਨੜਿਨਵੇ ਗਣੇ ਜਲ ਕੰਬਰ॥ ਢੁਕਾ ਰਾਯ ਅੰਬੀਰਦੇਵ ਕਰ ਮੇਘ ਅਡੰਬਰ॥ ਆੜਤ ਖੰਡਾ ਗਣਿਆ ਕੈਲਾਸੇ ਅੰਦਰ। ਬਿਜਲੀ ਜਜੁ ਝਲਕਾਣੀਆਂ ਤੇਗਾਂ ਵਿਚ ਅੰਬਰ॥ ਮਾਲਦੇਵ ਕੈਲਾਸ ਨੂੰ ਬੰਨਜਾ ਕਰ ਸੰਬਰ॥ ਫਿਰ ਆਧਾ ਧਨ ਮਾਲਦੈ ਛਡਜਾ ਗੜ ਅੰਦਰ॥ ਮਾਲਦੇਵ ਜਸ ਖਟਿਆ ਵਾਂਗ ਸਾਹ ਸਕੰਦਰ॥ ਯਹ ਆਠ ਤੁਕੀ ਪੋੜੀ ਹੈ ਇਸ ਸਾਥ ਗੁਰੂ ਜੀ ਨੇ ਆਠ ਤੁਕ ਪੋੜੀ ਮੇਲੀ॥ 'ਆਪੀਨੈ ਆਪੁ ਸਾਜਿ ਆਪੁ ਪਛਾਣਿਆ'॥ ਇਤਯਾਦਿ॥

ਇਨ ਪ੍ਰਤਖ ਆਖੋਂ ਸੇ ਤੋ ਇਹ ਪੂਰਬਕੋਤ ਵਿਕਾਰ ਨਦਰੀ ਨਹੀਂ ਆਵਤੇ ਹੈਂ ਜਬ ਤਕ ਪੁਰਸ਼ ਗੁਰ ਸਬਦ ਕਾ ਵੀਚਾਰ ਨਹੀਂ ਕਰਤਾ ਹੈ ਤਬ ਤਕ ਏਹ ਵਿਕਾਰ ਨਿਵਿਰਤ ਨਹੀਂ ਹੋਤੇ॥ ਪੁਨਾ ਪ੍ਰਾਰਥਨਾ ਕਰੇ॥

ਤੁਧੁ ਭਾਵੈ ਸੰਤੋਖੀਆਂ ਚੂਕੈ ਆਲ ਜੰਜਾਲੁ ॥

ਹੇ ਹਰੀ ਜੇਕਰ ਤੁਝਕੋ ਏਹੁ ਜੀਉ ਭਾ ਜਾਵੇ ਤਬ ਜੰਜਾਲੋਂ ਕਾ ਘਰ ਅਗਜਾਨ ਚੁਕ ਜਾਵੇ॥ ਪੁਨਾ ਸੰਤੋਖ ਕੋ ਪ੍ਰਾਪਤਿ ਹੋਵੈ॥

ਮੂਲੁ ਰਹੈ ਗੁਰੁ ਸੇਵਿਐ ਗੁਰ ਪਉੜੀ ਬੋਹਿਥੁ ॥

ਗੁਰੋਂ ਕੇ ਸੇਵਨੇ ਕਰ ਮੂਲੁ ਰਹੈ ਭਾਵ ਸ੍ਵਾਸ ਸਫਲੇ ਹੋਤੇ ਹੈਂ ਵਾ ਮੂਲ ਰੂਪ ਅਧਿਸਠਾਨ ਵਿਖੇ ਇਸਥਿਤ ਹੋਤਾ ਹੈ ਬ੍ਰਹਮ ਮੰਦਰ ਪੁਰ ਇਸਥਿਤ ਕਰਨੇ ਵਾਲੀ (ਘੁਰ ਪਉੜੀ) ਗੁਰੋਂ ਪਾਸ ਭਗਤੀ ਰੂਪੀ ਪਉੜੀ ਹੈ ਔਰ ਸੰਸਾਰ ਸਮੁੰਦ੍ਰ ਸੇ ਪਾਰ ਕਰਨੇ ਵਾਲਾ ਗਜਾਨ (ਬੋਹਿਥੁ) ਜਹਾਜ ਹੈ॥

ਨਾਨਕ ਲਗੀ ਤਤੁ ਲੈ ਤੂੰ ਸਚਾ ਮਨਿ ਸਚੁ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਕੋ ਸਾਰ ਰੂਪ (ਲੈ) ਪ੍ਰੀਤੀ ਲਗੀ ਹੈ ਤਿਨੋਂ ਨੇ ਸਚਾ (ਸਚੁ) ਨਿਹਚੇ ਕਰ ਤੂੰ (ਮਨਿ) ਮਨਨ ਕੀਆ ਹੈ॥੧॥

ਮਹਲਾ ੧ ॥

ਹੇਕੋ ਪਾਧਰੁ ਹੇਕੁ ਦਰੁ ਗੁਰ ਪਉੜੀ ਨਿਜ ਥਾਨੁ ॥

ਨਾਮ ਵਾ ਪ੍ਰੇਮ ਰੂਪੀ ਏਕ ਹੀ (ਪਾਧਰੁ) ਰਸਤਾ ਹੈ ਔਰ ਗਜਾਨ ਰੂਪੀ ਏਕ ਹੀ ਪ੍ਰਾਪਤੀ ਕਾ (ਦਰੁ) ਦਰਵਾਜਾ ਹੈ ਔਰ (ਨਿਜ ਥਾਨੁ) ਆਤਮ ਸ੍ਵਰੂਪ ਕੋ ਪ੍ਰਾਪਤ ਕਰਨੇ ਵਾਲੀ ਭਗਤੀ ਰੂਪ ਪਉੜੀ ਗੁਰੋਂ ਪਾਸ ਹੈ॥

ਰੂੜਉ ਠਾਕੁਰੁ ਨਾਨਕਾ ਸਭਿ ਸੁਖ ਸਾਚਉ ਨਾਮੁ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਠਾਕੁਰ (ਰੂੜਉ) ਸੁੰਦਰ ਹੈ ਤਿਸ ਕਾ ਸਚਾ ਨਾਮ ਸਭ ਸੁਖ ਦੇਣੇ ਵਾਲਾ ਹੈ॥੨॥

ਪਉੜੀ ॥

ਆਪੀਨੈ੍ ਆਪੁ ਸਾਜਿ ਆਪੁ ਪਛਾਣਿਆ ॥

ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ ॥

ਹੇ ਹਰੀ ਤੈਨੇ ਆਪਨੇ ਆਪ ਜਗਤ ਰਚ ਕਰਕੇ ਆਪ ਹੀ ਸਭ ਕੋ ਪਛਾਣਾ ਹੈ (ਅੰਬਰੁ) ਅਕਾਸ ਔ ਧਰਤੀ ਕੋ ਵਿਛੋੜ ਕਰ ਚੰਦੋਏ ਵਤ ਅਕਾਸ ਕੋ ਤਾਣ ਦੀਆ ਹੈ॥ ਭਾਵ ਏਹ ਕਿ ਸ੍ਰਿਸ੍ਰਟੀ ਕੇ ਉਤਪਤਿ ਸਮੈ ਅੰਡਕੋ ਫੋੜ ਕਰ ਧਰਤੀ ਉਪਲਖਤ ਨੀਚੇ ਕੇ ਲੋਕ ਅਰ ਅਕਾਸ ਉਪਲਖਤ ਉਪਰ ਕੇ ਲੋਕ ਵਿਛੋੜ ਅਰਥਾਤ ਭਿੰਨ ਭਿੰਨ ਕਰਕੇ ਧਰਤੀ ਕਾ ਫਰਸ ਅਰ ਅਕਾਸ ਕਾ ਚੰਦੋਆ ਰੂਪ ਕਰ ਦਿਖਾਯਾ ਹੈ॥

ਵਿਣੁ ਥੰਮ੍ਹਾ ਗਗਨੁ ਰਹਾਇ ਸਬਦੁ ਨੀਸਾਣਿਆ ॥

ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ ॥

ਜਿਸ ਤੈਨੇ ਬਿਨਾਂ ਥੰਮਾਂ ਸੇ ਅਕਾਸ ਕੋ ਇਸਥਿਤ ਕੀਆ ਹੈ ਸੋ ਤੂੰ (ਸਬਦੁ) ਬ੍ਰਹਮ (ਆ) ਸਰਬ ਓਰ ਸੇ (ਨੀਸਾਣਿਆ) ਪ੍ਰਗਟ ਹੈ ਵਾ ਬੇਦ ਪ੍ਰਗਟ ਕਹਿਤਾ ਹੈ॥ ਸੂਰਜ ਅਰ ਚੰਦ੍ਰਮਾਂ ਕੋ ਉਤਪਤਿ ਕਰਕੇ ਬੀਚ ਮੈਂ ਆਪਣੀ ਜੋਤ ਕਾ ਸਮਾਵਣਾ ਕੀਆ ਹੈ॥

ਕੀਏ ਰਾਤਿ ਦਿਨੰਤੁ ਚੋਜ ਵਿਡਾਣਿਆ ॥

ਤੀਰਥ ਧਰਮ ਵੀਚਾਰ ਨਾਵਣ ਪੁਰਬਾਣਿਆ ॥

ਹੇ ਅਸਚਰਜ ਕੌਤਕੋਂ ਵਾਲੇ ਹਰੀ ਤੈਂ ਰਾਤ੍ਰਿ ਦਿਨ ਕੀਏ ਹੈਂ ਔ ਧਰਮ ਵੀਚਾਰ ਕਰਕੇ ਤੀਰਥ ਅਰ ਇਸਨਾਨ ਕੇ ਪੂਰਬਾਂ ਨੂੰ ਬਨਾਵਣਾ ਕੀਆ ਹੈ॥

ਤੁਧੁ ਸਰਿ ਅਵਰੁ ਨ ਕੋਇ ਕਿ ਆਖਿ ਵਖਾਣਿਆ ॥
ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ ॥੧॥

ਤੇਰੇ (ਸਰਿ) ਤੁਲ ਔਰ ਕੋਈ ਨਹੀਂ ਹੈ ਕਯਾ (ਆਖਿ) ਮੁਖ ਸੇ ਵਖਾਣ ਕਰੀਏ ਹੇ ਸਚੇ ਤੇਰੇ (ਤਖਤਿ) ਸ੍ਵਰੂਪ ਮੈਂ ਜਿਨਕਾ ਨਿਵਾਸ ਹੂਆ ਹੈ ਸੇ ਇਸਥਿਤ ਹੈਂ ਔਰ ਜੀਵ ਜਨਮਤੇ ਮਰਤੇ ਹੈਂ॥੧॥

ਸਲੋਕ ਮਃ ੧ ॥
ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ ॥
ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜੇਕਰ ਸਾਵਣ ਮੈਂ ਜਲ ਬਰਸੇ ਤੌ ਚਾਰ ਪ੍ਰਕਾਰ ਕੇ ਜੀਵੋਂ ਕੋ ਅਤੀ ਅਨੰਦ ਹੋਤਾ ਹੈ ਸਰਪੋਂ ਅਰ ਮਿਰਗੋਂ ਕੋ ਪੁਨਹ ਮਛੀਓਂ ਕੋ ਔਰ ਤਿਨ ਰਸੀਆਂ ਅਰਥਾਤ ਵਿਸ਼ਈਓਂ ਕੋ ਜਿਨੋਂ ਕੇ ਘਰ ਮੈਂ ਧਨ ਹੋਵੈ ਦ੍ਰਿਸ਼ਟਾਂਤ ਮੈਂ ਗੁਰ ਉਪਦੇਸ ਬਰਖਾ ਮਾਨੁਖਾ ਜਨਮ ਸਾਵਣ ਮਹੀਨਾ ਨਾਗਾਂ ਸਮਾਧੀ ਲਗਾਵਣੇ ਵਾਲੇ ਵਾ ਨਿਜਘਰ ਹੀਨਬਰਕਤ ਵਾ ਮ੍ਰਿਗ ਬਾਣ ਪ੍ਰਸਤੀ ਮਛੀਆਂ ਨਾਮ ਜਲ ਕੇ ਪ੍ਰੇਮੀਓਂ ਰਸੀਆਂ ਬ੍ਰਹਮ ਜਗਿਆਸੂਆਂ ਕੋ ਆਨੰਦ ਹੋਤਾ ਹੈ ਜਿਨਕੇ (ਘਰਿ) ਰਿਦੇ ਮੈਂ ਦੈਵੀ ਸੰਪਤੀ ਰੂਪ ਧਨ ਹੈਂ॥੧॥

ਮਃ ੧ ॥
ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ ॥
ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੇ ਸਾਵਨ ਮੈਂ ਜਲ ਬਰਸੈ ਤੋ ਚਹੁੰ ਕੋ ਸੁਖ ਕਾ ਵਿਛੋੜਾ ਹੋਤਾ ਹੈ (ਗਾਈ ਪੁਤ) ਬੈਲਾਂ ਕੋ ਭਾਵ ਕ੍ਰਿਸਾਣ ਜੋਤ ਲੇਤੇ ਹੈਂ ਔਰ ਨਿਰਧਨੋਂ ਕੋ ਕਿਉਂਕਿ ਉਨਕੋ ਮਜੂਰੀ ਕਰਨੀ ਨਹੀਂ ਮਿਲਤੀ ਔਰ ਰਾਹੀ ਕੋ ਕਿਉਂਕਿ ਰਸਤੇ ਮੈਂ ਨਦੀ ਆਦਿਕ ਕਰ ਭੈ ਰਹਿਤਾ ਹੈ ਔਰ ਚਾਕਰ ਕੋ ਕਿਉਂਕਿ ਬਰਖਾ ਕੇ ਬੀਚ ਹੀ ਨੌਕਰੀ ਪਰ ਤੋਰ ਦੀਆ ਜਾਤਾ ਹੈ ਦ੍ਰਿਸ਼ਟਾਂਤ ਮੈਂ ਗੁਰ ਉਪਦੇਸ ਕੋ ਸੁਣ ਕੇ ਚਾਰੋਂ ਕੋ ਅਨੰਦ ਕਾ ਵਿਜੋਗ ਹੋਤਾ ਹੈ॥ ਕਿਨਕੋ? ਸੋ ਕਹਤੇ ਹੈਂ (ਗਾਈ ਪੁਤਾ) ਆਲਸੀਓਂ ਔਰ (ਨਿਰਧਨਾ) ਗੁਣ ਹੀਨੋਂ ਕੋ ਔਰ (ਪੰਥੀ) ਪੰਥੋਂ ਕੇ ਅਭਿਮਾਨੀਓਂ ਕੋ ਔਰ (ਚਾਕੁਰੁ) ਜੋ ਇਸਤ੍ਰੀ ਪੁਤ੍ਰ ਕੇ ਅਧੀਨ ਹੋਤੇ ਹੈਂ॥੨॥

ਪਉੜੀ ॥
ਤੂ ਸਚਾ ਸਚਿਆਰੁ ਜਿਨਿ ਸਚੁ ਵਰਤਾਇਆ ॥
ਬੈਠਾ ਤਾੜੀ ਲਾਇ ਕਵਲੁ ਛਪਾਇਆ ॥

ਹੇ ਸਚਾ ਸਤ ਸਰੂਪ ਤੂੰ (ਸਚਿਆਰੁ) ਹੈਂ ਔਰ ਸਚਾ ਹੁਕਮ ਤੈਨੇ ਬਰਤਾਇਆ ਹੂਆ ਹੈ ਪ੍ਰਲੈ ਸਮਜ ਤੈਨੇ ਕਮਲ ਕੋ ਛਪਾਇ ਲੀਆ ਭਾਵ ਕਵਲ ਔ ਬ੍ਰਹਮਾ ਔਸਭ ਸ੍ਰਿਸ਼ਟੀ ਕੋ ਅਪਨੇ ਮੈਂ ਲਜ ਕਰ ਲੀਆ ਅਰ ਫਿਰ ਤੂੰ ਆਪਣੇ ਮੈਂ ਸਮਾਧੀ ਲਾਇ ਬੈਠਾ ਭਾਵ ਅਫੁਰ ਹੋਇ ਬੈਠਾ॥

ਬ੍ਰਹਮੈ ਵਡਾ ਕਹਾਇ ਅੰਤੁ ਨ ਪਾਇਆ ॥
ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ॥

ਵੱਡਾ ਕਹਾਇ ਕਰ ਬ੍ਰਹਮੇ ਨੇ ਭੀ ਤੇਰੇ ਅੰਤ ਕੋ ਨਹੀਂ ਪਾਇਆ ਨਾ (ਤਿਸੁ) ਤੇਰਾ ਬਾਪ ਹੈ ਅਰ ਨਾ ਮਾਈ ਹੈ ਤਾਂ ਤੇ ਤੇਰੇ ਕੋ ਕਿਸਨੇ ਉਤਪਤਿ ਕੀਆ ਹੈ ਭਾਵ ਤੂੰ ਉਤਪਤੀ ਤੇ ਰਹਤ ਹੈਂ॥

ਨਾ ਤਿਸੁ ਰੂਪੁ ਨ ਰੇਖ ਵਰਨ ਸਬਾਇਆ ॥
ਨਾ ਤਿਸੁ ਭੁਖ ਪਿਆਸ ਰਜਾ ਧਾਇਆ ॥

ਨਾ ਤੇਰਾ ਰੂਪ ਹੈ ਅਰ ਨਾ ਰੇਖ ਹੀ ਹੈ ਪੁਨਹ ਸਭ ਵਰਨ ਭੀ ਨਹੀਂ ਨਾ ਤੇਰੇ ਕੋ ਭੁਖ ਹੈ ਔਰ ਨਾ ਪਿਆਸ ਹੀ ਹੈ ਤਾਂ ਤੇ ਤੂੰ ਰਜਾ (ਧਾਇਆ) ਅਤੀ ਤ੍ਰਿਪਤ ਹੈਂ॥

ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ ॥
ਸਚੇ ਹੀ ਪਤੀਆਇ ਸਚਿ ਸਮਾਇਆ ॥੨॥

ਗੁਰੋਂ ਮੈਂ ਆਪਕੋ (ਸਮੋਇ) ਮਿਲਾਕੇ ਗੁਰੋਂ ਦੁਆਰੇ (ਸਬਦੁ) ਉਪਦੇਸ ਵਰਤਾਇਆ ਹੈ॥ ਜੋ ਪੁਰਸ਼ ਨਿਹਚੇ ਕਰਕੇ ਤੇਰੇ ਮੈਂ ਪਤੀਆਯਾ ਹੈ ਸੋ ਸਚ ਸਰੂਪ ਹੋ ਕਰ ਤੇਰੇ ਮੈਂ ਸਮਾਇਆ ਹੈ॥੨॥

ਏਕ ਸਮੈਂ ਗੁਰੂ ਜੀ ਵੈਰਾਗ ਦਸ਼ਾ ਮੈਂ ਅੰਨ ਜਲ ਤਿਆਗਣੇ ਸੇ ਅਤੀ ਨਿਰਬਲ ਹੂਏ ਬੋਲੇ ਭੀ ਨਹੀਂ ਰੋਗੀ ਜਾਣਕੇ ਪਿਤਾ ਨੇ ਹਰਿਦਾਸ ਵੈਦ ਕੋ ਬੁਲਾਇਆ ਸੋ ਭੁਜਾ ਪਕੜ ਕਰ ਨਾੜੀ ਦੇਖਨੇ ਲਗਾ ਤਿਸ ਪ੍ਰਤੀ ਕਹਤੇ ਹੈਂ॥

ਸਲੋਕ ਮਃ ੧ ॥
ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥੧॥

ਵੈਦਗੀ ਕਰਨੇ ਵਾਸਤੇ ਵੈਦ ਕੋ ਬੁਲਾਇਆ ਹੈ ਔਰ ਬਾਂਹ ਕੋ ਪਕੜ ਕਰਕੇ ਰੋਗ ਕੋ (ਢੰਢੋਲੇ) ਢੂੰਢਤਾ ਹੈ॥ ਜੋ ਵੈਰਾਗ ਦੀ (ਕਲੇਜੇ) ਰਿਦੇ ਮੈਂ (ਕਰਕ) ਪੀੜਾ ਹੈ ਤਿਸ ਕੋ ਭੋਲਾ ਵੈਦ ਨਹੀਂ ਜਾਣਤਾ ਹੈ॥੧॥ ਐਸੇ ਹੀ ਦੂਸਰੀ ਪਾਤਸ਼ਾਹੀ ਕੀ ਉਥਾਨਕਾ ਹੈ॥

ਮਃ ੨ ॥
ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ ॥
ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ ॥

ਹੇ ਵੈਦ ਵੈਦੋਂ ਮੈਂ ਤੌ ਤੂੰ (ਸੁ ਵੈਦ) ਸ੍ਰੇਸ਼ਟ ਵੈਦ ਹੈਂ ਜੋ ਪਹਿਲੇ ਆਪਣਾ ਰੋਗ ਪਛਾਣ ਲਵੇਂ॥ ਜੇ ਕਹੇਂ ਮੇਰੇ ਕੋ ਕਿਆ ਰੋਗ ਹੈ? ਗੁਰੂ ਜੀ ਤਿਸ ਪਰ ਕਹਤੇ ਹੈਂ ਤੇਰੇ ਕੋ ਹੰਕਾਰਾਦਿਕ ਅਨੇਕ ਰੋਗ ਹੈਂ॥ ਜੇ ਕਹੇਂ ਆਪ ਦਾਰੂ ਕਹੋ? ਤਿਸ ਪਰ ਕਹਤੇ ਹੈਂ॥ਐਸਾ ਦਾਰੂ ਨਾਮ ਵਾ ਗਿਆਨ ਚਾਹ ਕਰ ਲਹੋ ਵਾ ਢੂੰਢ ਲਹੋ ਜਿਸ ਕਰਕੇ ਰੋਗੋਂ ਕੇ (ਘਾਣਿ) ਸਮੁਦਾਇ (ਵੰਞੈ) ਜਾਤੇ ਰਹੇਂ॥

ਜਿਤੁ ਦਾਰੂ ਰੋਗ ਉਠਿਅਹਿ ਤਨਿ ਸੁਖੁ ਵਸੈ ਆਇ ॥
ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ ॥੨॥

ਜਿਸ ਦਾਰੂ ਕਰ ਰੋਗ ਉਠ ਜਾਵੈ ਔਰ (ਤਨਿ) ਸਰੀਰ ਮੈਂ ਸੁਖ ਆਇ ਨਿਵਾਸ ਕਰੇ ਸ੍ਰੀ ਗੁਰੂ ਜੀ ਕਹਤੇ ਹੈਂ ਜੇ ਆਪਣਾ ਅਗਿਆਨ ਰੋਗ ਗਵਾਇ ਲੇਵੇ ਤੌਂ ਆਪ ਕੋ ਵੈਦ ਸਦਾਊ॥

ਉਤਪਤੀ ਦਿਖਾਵਤੇ ਹੈਂ ਔਰ ਮਹਾਂ ਵਿਸ਼ਨੂੰ ਕੀ ਉਸਤਤੀ ਕਰਤੇ ਹੈਂ॥੨॥

ਪਉੜੀ ॥
ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ ॥

ਬ੍ਰਹਮਾ ਬਿਸ਼ਨੂੰ ਅਰ ਸ਼ਿਵਜੀ ਇਨ ਦੇਵਤਿਓਂ ਕੋ ਉਤਪਤਿ ਕੀਆ ਹੈ॥

ਬ੍ਰਹਮੇ ਦਿਤੇ ਬੇਦ ਪੂਜਾ ਲਾਇਆ ॥
ਦਸ ਅਵਤਾਰੀ ਰਾਮੁ ਰਾਜਾ ਆਇਆ ॥

ਬ੍ਰਹਮਾ ਜੀ ਕੋ ਬੇਦ ਦੀਏ ਔਰ ਤਿਸ ਕੋ ਪੂਜਾ ਮੈਂ ਲਾਇਆ ਰਾਮ ਜੋ ਰਾਜਾ ਰੂਪ ਹੂਏ ਹੈਂ ਐਸੇ ਹੀ ਦਸੋਂ ਅਵਤਾਰੋਂ ਮੈਂ ਤੂੰ ਆਪ ਆਇਆ ਹੈ ਬ੍ਰਾਹ ੧ ਨਰਸਿੰਘ ੨ ਬਾਵਨ ੩ ਪਰਸਰਾਮ ੪ ਕਛ ੫ ਮਛ ੬ ਰਾਮ ੭ ਕ੍ਰਿਸ਼ਨ ੮ ਬੋਧ ੯ ਕਲਕੀ ੧੦॥

ਦੈਤਾ ਮਾਰੇ ਧਾਇ ਹੁਕਮਿ ਸਬਾਇਆ ॥
ਈਸ ਮਹੇਸੁਰੁ ਸੇਵ ਤਿਨ੍ਹੀ ਅੰਤੁ ਨ ਪਾਇਆ ॥

(ਸਬਾਇਆ) ਸਮੂਹ ਦੈਤਾਂ ਕੇ ਅਪਨੇ ਹੁਕਮ ਭਾਵ ਇਛਾ ਅਨੁਸਾਰ ਧਾਇਕਰ ਮਾਰੇ ਦੇਤੇ ਭਏ ਹੋ ਹੇ ਈਸ੍ਵਰ ਮਹੇਸ੍ਵਰ ਆਦਿਕ ਜੋ ਦੇਵਤਾ ਹੈਂ ਤਿਨਾਂਕੋ ਸੇਵ ਕਰਕੇ ਜੀਵੋਂ ਨੇ ਤੇਰਾ ਅੰਤ ਨਹੀਂ ਪਾਇਆ॥

ਸਚੀ ਕੀਮਤਿ ਪਾਇ ਤਖਤੁ ਰਚਾਇਆ ॥

ਦੁਨੀਆ ਧੰਧੈ ਲਾਇ ਆਪੁ ਛਪਾਇਆ ॥

ਸਚੀ ਚੇਤਨਸਤਾ ਪਾਇ ਕਰ ਸੰਸਾਰ ਤਖਤ ਰਚਾਇਆ ਹੈ ਅਰ ਤਿਸ ਕੀ ਕੀਮਤ ਅਰਥਾਤ ਤੂੰ ਸ਼ੁਭ ਅਸ਼ੁਭ ਕਰਮੋਂ ਕੋ ਜਾਨਾ ਹੈ ਅਰ ਜੀਵੋਂ ਕੋ ਮਾਇਆ ਕੇ ਧੰਧੋਂ ਮੈਂ ਲਾਇ ਕਰ ਆਪ ਕੋ ਛਪਾਇ ਰਖਾ ਹੈ॥

ਪੰਨਾ ੧੨੮੦

ਧਰਮੁ ਕਰਾਏ ਕਰਮ ਧੁਰਹੁ ਫੁਰਮਾਇਆ ॥੩॥

ਪੂਰਬ ਜੋ ਧਰਮ ਅਧਰਮ ਕੇ ਸੰਸਕਾਰ ਹੈਂ ਸੋ ਜੀਵੋਂ ਸੇ ਕਰਮ ਕਰਾਵਤੇ ਹੈਂ ਇਹ ਆਦੋਂ ਤੈਨੇ ਹੁਕਮ ਫੁਰਮਾਇਆ ਹੈ॥੩॥

ਸਲੋਕ ਮਃ ੨ ॥

ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ ॥

ਹੇ ਜਗਿਆਸੂ ਰੂਪ ਸਖੀਓ ਮਾਨੁਖਾ ਜਨਮ ਰੂਪ ਸਾਵਨ ਆਇਆ ਹੈ ਕੰਤ ਪਰਮੇਸਰ ਕੋ ਚਿਤ ਮੈਂ ਧਾਰਨ ਕਰੋ॥

ਨਾਨਕ ਝੂਰਿ ਮਰਹਿ ਦੋਹਾਗਣੀ ਜਿਨ੍ ਅਵਰੀ ਲਾਗਾ ਨੇਹੁ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਦੁਹਾਗਣੀ ਝੂਰ ਕਰ ਮਰਤੀ ਹੈਂ ਜਿਨਕਾ ਔਰੋਂ ਕੇ ਸਾਥ (ਨੇਹੁ) ਪ੍ਰੇਮ ਲਗਾ ਹੂਆ ਹੈ॥੧॥

ਮਃ ੨ ॥

ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨਹਾਰੁ ॥

ਹੇ ਸਖੀ ਮਨੁਖ ਜਨਮ ਰੂਪੀ ਸਾਵਣ ਆਇਆ ਹੈ ਔਰ ਗੁਰੂ ਰੂਪ ਬਾਦਲ (ਬਰਸਨ ਹਾਰੁ) ਉਪਦੇਸ ਕਰਤੇ ਹੈਂ॥

ਨਾਨਕ ਸੁਖਿ ਸਵਨੁ ਸੋਹਾਗਣੀ ਜਿਨ੍ ਸਹ ਨਾਲਿ ਪਿਆਰੁ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਵਹੁ ਸੁਹਾਗਣੀਆਂ ਸੁਖ ਪੂਰਬਕ ਸੋਵਤੀ ਹੈਂ ਜਿਨਕਾ ਪਤੀ ਕੇ ਸਾਥ ਪਿਆਰ ਹੈ॥੨॥

ਪਉੜੀ ॥

ਆਪੇ ਛਿੰਝ ਪਵਾਇ ਮਲਾਖਾੜਾ ਰਚਿਆ ॥

ਭਗਵੰਤ ਨੇ ਆਪ ਹੀ ਛਿੰਝ ਕੋ ਪਵਾਇਆ ਹੈ ਭਾਵ ਕੁਸਤੀ ਕਰਨੇ ਹੇਤ ਗੁਰਮੁਖ ਅਰ ਮਨਮੁਖ ਰੂਪ ਮੱਲੋਂ ਕਾ ਅਖਾਰਾ ਸੰਸਾਰ ਰਚਾ ਹੈ॥

ਲਥੇ ਭੜਥੂ ਪਾਇ ਗੁਰਮੁਖਿ ਮਚਿਆ ॥

ਦੋਨੋਂ ਓਰਸੇ (ਭੜਥੂ) ਡੰਡ ਰੌਲਾ ਪਾਇਕਰ ਸੰਸਾਰ ਮੈਂ ਉਤਰੇ ਹੈਂ ਤਿਨ ਮੈ ਗੁਰਮੁਖੋਂ ਕੋ ਅਨੰਦ ਹੂਆ ਹੈ॥

ਮਨਮੁਖ ਮਾਰੇ ਪਛਾੜਿ ਮੂਰਖ ਕਚਿਆ ॥

ਮੂਰਖ ਅਰ ਕਚੇ ਮਨਮੁਖ ਮਾਰ ਕਰ ਪਛਾੜ ਦੀਏ ਹੈਂ ਭਾਵ ਤਿਨ ਕੋ ਤਜਾਗ ਦੀਆ ਹੈ॥

ਆਪਿ ਭਿੜੈ ਮਾਰੇ ਆਪਿ ਆਪਿ ਕਾਰਜੁ ਰਚਿਆ ॥

ਵਾਸਤਵ ਆਪ ਹੀ ਭਿੜਤਾ ਹੈ ਔਰ ਆਪ ਹੀ ਮਾਰਤਾ ਹੈ ਔਰ ਆਪ ਹੀ ਸਰਬ ਕਾਰਜੋਂ ਕੋ ਰਚਾ ਹੈ॥

ਸਭਨਾ ਖਸਮੁ ਏਕੁ ਹੈ ਗੁਰਮੁਖਿ ਜਾਣੀਐ ॥

ਸਭਕਾ (ਖਸਮੁ) ਪਤੀ ਏਕ ਆਪ ਹੀ ਹੈ ਇਹ ਗਲ ਗੁਰੋਂ ਦ੍ਵਾਰੇ ਜਾਣੀ ਜਾਤੀ ਹੈ॥

ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ ॥

ਹੁਕਮੀ ਕਲਮ ਅਰ ਸਿਆਹੀ ਕੇ ਬਿਨਾਂ ਹੀ ਹੁਕਮ ਸੇ ਸਭਕੇ ਸਿਰ ਪੁਰ ਲੇਖ ਲਿਖਤਾ ਹੈ॥ ਜੇ ਕਹੇ ਤਿਸ ਕੋ ਕੈਸੇ ਮਿਲੀਤਾ ਹੈ? ਸੋ ਕਹਤੇ ਹੈਂ॥

ਸਤਸੰਗਤਿ ਮੇਲਾਪੁ ਜਿਥੈ ਹਰਿ ਗੁਣ ਸਦਾ ਵਖਾਣੀਐ ॥

ਸਤਸੰਗਤ ਕਰ ਤਿਸ ਕਾ ਮਿਲਾਪੁ ਹੋਤਾ ਹੈ॥ ਜੇ ਕਹੇ ਸਤਸੰਗਤਿ ਕੈਸੀ ਹੋਤੀ ਹੈ? ਸੋ ਕਹਤੇ ਹੈਂ॥ ਜਹਾਂ ਸਦੀਵ ਹਰੀ ਕੇ ਗੁਣੋਂ ਕੋ ਕਥਨ ਕਰੀਤਾ ਹੈ॥

ਨਾਨਕ ਸਚਾ ਸਬਦੁ ਸਲਾਹਿ ਸਚੁ ਪਛਾਣੀਐ ॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਸਚਾ (ਸਬਦੁ) ਗੁਰ ਉਪਦੇਸੁ ਸਲਾਹੁ ਕਰ ਸਚ ਕੋ ਪਛਾਣੀਤਾ ਹੈ॥੪॥ ਬ੍ਰਿਧ ਅਵਸਥਾ ਕਾ ਹਾਲ ਕਹਤੇ ਹੈਂ॥

ਸਲੋਕ ਮਃ ੩ ॥

ਊਂਨਵਿ ਊਂਨਵਿ ਆਇਆ ਅਵਰਿ ਕਰੇਂਦਾ ਵੰਨ ॥

ਸਰੀਰ ਬੁਢੇਪੇ ਮੇਂ ਝੁਕਤਾ ਝੁਕਤਾ ਹੇਠ ਕੋ ਔਰ ਹੀ (ਵੰਨ) ਰੰਗ ਕਰਤਾ ਹੂਆ ਆਯਾ ਭਾਵ ਜੁਬਾ ਸੇ ਵਿਲਖਣ ਸਰੀਰ ਕੀ ਦਸਾ ਹੋ ਗਈ ਪਰੰਤੂ ਅਬ ਤਕ ਪਰਮੇਸ੍ਵਰ ਸਾਥ ਪ੍ਰੀਤੀ ਨਹੀਂ ਵਾ ਗੁਰੂ ਰੂਪੁ ਬਾਦਲੁ ਝੁਕ ਝੁਕ ਭਾਵ ਅਤੀ ਕਿਰਪਾਲੁ ਹੋ ਕਰ ਸੰਸਾਰ ਮੈ ਆਯਾ ਹੈ ਹੋਰੁ ਰੰਗੁ ਕਰਤਾ ਹੈ ਭਾਵ ਜੈਸਾ ਅਧਿਕਾਰੀ ਮਿਲਤਾ ਹੈ ਤੈਸਾ ਹੀ ਉਪਦੇਸ ਕਰਤਾ ਹੈ॥

ਕਿਆ ਜਾਣਾ ਤਿਸੁ ਸਾਹ ਸਿਉ ਕੇਵ ਰਹਸੀ ਰੰਗੁ ॥

ਤਾਂਤੇ ਕਯਾ ਜਾਣੀਏ ਤਿਸ (ਸਾਹ) ਪਰਮੇਸ੍ਵਰ ਸੇ (ਰੰਗ) ਪ੍ਰੇਮ ਕੈਸੇ ਰਹੇਗਾ॥

ਰੰਗੁ ਰਹਿਆ ਤਿਨ੍ ਕਾਮਣੀ ਜਿਨ੍ ਮਨਿ ਭਉ ਭਾਉ ਹੋਇ ॥

ਨਾਨਕ ਭੈ ਭਾਇ ਬਾਹਰੀ ਤਿਨ ਤਨਿ ਸੁਖੁ ਨ ਹੋਇ ॥੧॥

ਜਿਨ ਕੇ ਮਨ ਮੈਂ ਪਰਮੇਸ੍ਵਰ ਕਾ ਭੈ ਅਰ (ਭਾਉ) ਪ੍ਰੇਮ ਹੋਤਾ ਹੈ ਤਿਨ ਇਸਤ੍ਰੀਓਂ ਕਾ ਪ੍ਰੇਮ ਰਹਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਜੋ ਜੀਵ ਰੂਪ ਇਸਤ੍ਰੀਆਂ ਪਰਮੇਸ੍ਵਰ ਕੇ ਭੈ ਅਰ (ਭਾਉ) ਪ੍ਰੇਮ ਸੇ ਰਹਿਤ ਹੈਂ ਤਿਨ ਕੇ ਮਨ ਮੈ ਸੁਖ ਨਹੀਂ ਹੋਤਾ॥੧॥

ਮਃ ੩ ॥

ਊਂਨਵਿ ਊਂਨਵਿ ਆਇਆ ਵਰਸੈ ਨੀਰੁ ਨਿਪੰਗੁ ॥

ਗੁਰੂ ਰੂਪੀ ਮੇਘ (ਊਂਨਵਿ ਊਂਨਵਿ) ਝੁਕ ਝੁਕ ਕਰ ਕਿਰਪਾਲੁ ਹੋ ਕਰ ਆਯਾ ਹੈ ਔਰ ਉਜਲ ਜਲ ਬਰਸਤਾ ਹੈ ਭਾਵ ਗੁਰੂ ਕਪਟ ਚਿਕੜ ਸੇ ਰਹਿਤ ਉਪਦੇਸ ਕਰਤੇ ਹੈਂ॥

ਨਾਨਕ ਦੁਖੁ ਲਾਗਾ ਤਿਨ੍ ਕਾਮਣੀ ਜਿਨ੍ ਕੰਤੈ ਸਿਉ ਮਨਿ ਭੰਗੁ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਕਾਮਣੀ ਕੋ ਦੁਖ ਲਗਾ ਹੈ ਜਿਨ ਕਾ ਪਤੀ ਕੀ ਓਰ ਸੇ ਮਨੁ (ਭੰਗੁ) ਮੁੜਾ ਹੂਆ ਹੈ॥੨॥

ਪਉੜੀ ॥

ਦੋਵੈ ਤਰਫਾ ਉਪਾਇ ਇਕੁ ਵਰਤਿਆ ॥

ਗੁਰਮੁਖ ਔ ਮਨਮੁਖ ਦੋਨੋਂ ਤਰਫਾਂ ਉਤਪਤ ਕਰਕੇ ਸਭ ਮੈਂ ਇਕ ਵਾਹਿਗੁਰੂ ਹੀ ਵਰਤ ਰਹਾ ਹੈ॥

ਬੇਦ ਬਾਣੀ ਵਰਤਾਇ ਅੰਦਰਿ ਵਾਦੁ ਘਤਿਆ ॥

ਬੇਦ ਬਾਣੀ ਕੋ ਬਰਤਾਇ ਕਰਕੇ ਤਿਨ ਕੇ ਅੰਤਰ (ਵਾਦੁ) ਝਗੜਾ ਪਾਇ ਦੀਆ ਹੈ॥ ਭਾਵ ਭਿੰਨ ਭਿੰਨ ਮਤ ਕਰ ਦੀਏ ਹੈਂ॥

ਪਰਵਿਰਤਿ ਨਿਰਵਿਰਤਿ ਹਾਠਾ ਦੋਵੈ ਵਿਚਿ ਧਰਮੁ ਫਿਰੈ ਰੈਬਾਰਿਆ ॥

ਪਰਵਿਰਤਿ ਨਿਰਵਿਰਤਿ ਭਾਵ ਮਨਮੁਖੋਂ ਮੈਂ ਪ੍ਰਵਿਰਤੀ ਔਰ ਗੁਰਮੁਖੋਂ ਮੈਂ ਨਿਰਵਿਰਤੀ ਏਹ ਦੋਨੋਂ (ਹਾਠਾ) ਧਿਰਾਂ ਉਪਾਈਆਂ ਹੈਂ ਅਰ ਧਰਮ ਔ ਅਧਰਮ ਸੋ ਦੋਨੋਂ ਕੇ ਬੀਚ (ਰੈਬਾਰਿਆ) ਵਕੀਲ ਫਿਰਤਾ ਹੈ॥

ਮਨਮੁਖ ਕਚੇ ਕੂੜਿਆਰ ਤਿਨ੍ੀ ਨਿਹਚਉ ਦਰਗਹ ਹਾਰਿਆ ॥

ਮਨਮੁਖ ਜੋ ਕਚੇ ਅਰ ਝੂਠੇ ਹੈਂ ਤਿਨੋਂ ਨੇ ਨਿਸਚਜ ਕਰ ਦਰਗਾਹ ਮੈਂ ਆਪਣੇ ਦਾਵੇ ਕੋ ਵਾ ਮਨੁਖ ਜਨਮ ਕੋ ਹਾਰਿਆ ਹੈ॥

ਗੁਰਮਤੀ ਸਬਦਿ ਸੂਰ ਹੈ ਕਾਮੁ ਕ੍ਰੋਧੁ ਜਿਨ੍ੀ ਮਾਰਿਆ ॥

ਜਿਨੋਂ ਨੇ ਕਾਮ ਕ੍ਰੋਧਾਦਿਕ ਸਤ੍ਰੂਓਂ ਕੋ ਮਾਰਾ ਹੈ ਸੋ ਗੁਰਮਤੀਏ ਸਬਦ ਕਰ ਸੂਰਮੇ ਹੈਂ॥

ਸਚੈ ਅੰਦਰਿ ਮਹਲਿ ਸਬਦਿ ਸਵਾਰਿਆ ॥

ਜਿਨੋਂ ਨੇ ਗੁਰ ਸਬਦ ਕਰ ਮਨ ਕੋ ਵਸਾਰਿਆ ਹੈ ਸੋ ਸਚੇ (ਮਹਲਿ) ਸ੍ਵਰੂਪ ਕੇ ਅਨੰਦ ਕੋ ਪ੍ਰਾਪਤਿ ਹੂਏ ਹੈਂ॥

ਸੇ ਭਗਤ ਤੁਧੁ ਭਾਵਦੇ ਸਚੈ ਨਾਇ ਪਿਆਰਿਆ ॥

ਸੇਈ ਭਗਤਿ (ਤੁਧੁ) ਤਿਸ ਵਾ ਤੈਨੂੰ ਹੇ ਪਰਮੇਸ੍ਵਰ ਭਾਵਤੇ ਹੈਂ ਜਿਨੋਂ ਨੇ ਸਚੇ ਨਾਮ ਮੈਂ ਪਿਆਰ ਕੀਆ ਹੈ॥

ਸਤਿਗੁਰੁ ਸੇਵਨਿ ਆਪਣਾ ਤਿਨ੍ਾ ਵਿਟਹੁ ਹਉ ਵਾਰਿਆ ॥੫॥

ਜੋ ਆਪਣਾ ਸਤਿਗੁਰੂ ਸੇਵਤੇ ਹੈਂ ਤਿਨ ਕੇ ਊਪਰ ਸੇ ਮੈਂ ਬਲਿਹਾਰਨੇ ਜਾਤਾ ਹੂੰ॥੫॥

ਸਲੋਕ ਮਃ ੩ ॥

ਊਂਨਵਿ ਊਂਨਵਿ ਆਇਆ ਵਰਸੈ ਲਾਇ ਝੜੀ ॥

ਗੁਰੂ ਰੂਪ ਬਦਲ ਓਰੜ ਓਰੜ ਕਰ ਆਯਾ ਹੈ ਝੜੀ ਲਾਇਕਰ ਬਰਸਤਾ ਹੈ ਭਾਵ ਦ੍ਰਿਸ਼੍ਟਾਂਤ ਪ੍ਰਮਾਣ ਦ੍ਵਾਰੇ ਉਪਦੇਸ ਕਰਤਾ ਹੈ॥

ਨਾਨਕ ਭਾਣੈ ਚਲੈ ਕੰਤ ਕੈ ਸੁ ਮਾਣੇ ਸਦਾ ਰਲੀ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਸੰਤ ਸਰੂਪ ਇਸਤ੍ਰੀਆਂ ਗੁਰ ਉਪਦੇਸੁ ਕਰ ਪਰਮੇਸ੍ਵਰ ਕੰਤ ਕੀ ਆਗਯਾ ਮੈਂ ਚਲਤੀ ਹੈਂ ਸੋ ਸਦੀਵ (ਰਲੀ) ਖੁਸ਼ੀ ਕੋ ਭੋਗਤੀ ਹੈਂ॥੧॥

ਜੈਸੇ ਖਡੂਰ ਵਿਖੇ ਜੋਗੀ ਨੇ

ਹਿਰੇ ਗੋਤ ਕੋ ਜਿਮੀਦਾਰੋਂ ਸੇ ਬਰਖਾ ਕਰ ਦੇਣੇ ਕਾ ਲਾਲਚ ਕਰਕੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਕੀ ਬੇਅਦਬੀ ਕੀ ਥੀ ਸੋ ਪ੍ਰਸੰਗ ਗਉੜੀ ਕੀ ਵਾਰ ਮੈਂ ਕਹਿ ਆਏ ਹੈਂ ਤਿਸੀ ਪਰ ਇਹ ਸਲੋਕ ਹੈ॥ ਜਬ ਬਦਲ ਕੀ ਤਰਫ ਲੋਕ ਉਠ ਉਠ ਕਰ ਦੇਖਣੇ ਲਗੇ ਤਬ ਗੁਰੂ ਜੀ ਨੇ ਇਹੁ ਸਲੋਕ ਕਹਾ॥

ਮਃ ੩ ॥

ਕਿਆ ਉਠਿ ਉਠਿ ਦੇਖਹੁ ਬਪੁੜੇਂ ਇਸੁ ਮੇਘੈ ਹਥਿ ਕਿਛੁ ਨਾਹਿ ॥

ਹੇ ਬਿਚਾਰੇ ਗਰੀਬ ਜੀਵੋ ਉਠ ਉਠ ਬਦਲ ਕੀ ਤਰਫ ਕੀ ਦੇਖਤੇ ਹੋ ਇਸ ਬਦਲ ਦੇ ਹਥ ਕਿਛੁ ਨਹੀਂ ਹੈ ਜਿਸਨੇ ਇਹੁ ਬਦਲੁ ਭੇਜਿਆ ਹੈ ਤਿਸ ਕੋ ਮਨ ਮੈਂ ਰਖੋ ਵਾ ਔਰ ਤਰਫ ਕਿਆ ਉਠ ਉਠ ਦੇਖਤੇ ਹੋ ਇਸ ਗੁਰੂ ਰੂਪੀ ਮੇਘ ਦੇ ਹਥ ਕਿਛੁ ਨਹੀਂ ਕਿੰਤੂ ਸਭੀ ਕੁਛ ਹਾਥ ਮੈ ਹੈਂ॥

ਜਿਨਿ ਏਹੁ ਮੇਘੁ ਪਠਾਇਆ ਤਿਸੁ ਰਾਖਹੁ ਮਨ ਮਾਂਹਿ ॥

ਪ੍ਰੰਤੂ ਜਿਸ ਪਰਮੇਸ੍ਵਰ ਨੇ ਗੁਰੂ ਰੂਪ ਬਾਦਲੁ ਜੀਵੋਂ ਕੀ ਕਲਿਆਨ ਅਰਥ ਜਗਤ ਮੈਂ ਭੇਜਿਆ ਹੈ ਤਿਸ ਕੋ ਮਨ ਮੈਂ ਸਿਮਰੋ॥

ਤਿਸ ਨੋ ਮੰਨਿ ਵਸਾਇਸੀ ਜਾ ਕਉ ਨਦਰਿ ਕਰੇਇ ॥

ਜਿਸਨੋ ਕ੍ਰਿਪਾ ਦ੍ਰਿਸ਼ਟੀ ਕਰਤਾ ਹੈ ਤਿਸ ਕੇ ਮਨ ਮੈਂ ਗੁਰੋਂ ਕੀ ਭਗਤੀ ਬਸਾਵਤਾ ਹੈ॥

ਨਾਨਕ ਨਦਰੀ ਬਾਹਰੀ ਸਭ ਕਰਣ ਪਲਾਹ ਕਰੇਇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਸ੍ਰਿਸ਼ਟੀ ਨਦਰੀ ਕੀ ਕਿਰਪਾ ਨਦਰ ਸੇ ਬਾਹਰ ਹੈ ਸੋ ਸਭ (ਕਰਣ ਪਲਾਹ) ਕੀਰਣੇ ਅਰਥਾਤ ਰੁਦਨ ਕਰਤੀ ਹੈ॥੨॥

ਪਉੜੀ ॥

ਸੋ ਹਰਿ ਸਦਾ ਸਰੇਵੀਐ ਜਿਸੁ ਕਰਤ ਨ ਲਾਗੈ ਵਾਰ ॥

ਹੇ ਭਾਈ ਜਿਸਕੋ ਉਤਪਤ ਕਰਤੇ ਹੂਏ ਦੇਰੀ ਨਹੀਂ ਲਾਗਤੀ ਹੈ ਸੋ ਹਰੀ ਸਦੀਵ ਸੇਵਨ ਕਰੀਏ॥

ਆਡਾਣੇ ਆਕਾਸ ਕਰਿ ਖਿਨ ਮਹਿ ਢਾਹਿ ਉਸਾਰਣਹਾਰ ॥

ਥੰਮੋਂ ਸੇ ਬਿਨਾਂ ਅਕਾਸ ਅਰਥਾਤ ਊਪਰ ਕੇ ਲੋਕੋਂ ਕਾ ਬਿਸਥਾਰਨਾ ਕੀਆ ਹੈ ਔਰ ਛਿਨ ਵਿਖੇ ਸੰਸਾਰ ਰਚਨਾ ਕੋ ਉਤਪਤੀ ਅਰੁ (ਢਾਹਿ) ਲਜ ਕਰ ਦੇਨੇ ਵਾਲਾ ਹੈ॥

ਆਪੇ ਜਗਤੁ ਉਪਾਇ ਕੈ ਕੁਦਰਤਿ ਕਰੇ ਵੀਚਾਰ ॥

ਵਾਹਿਗੁਰੂ ਆਪੇ ਹੀ ਜਗਤ ਕੋ ਉਤਪਤ ਕਰਕੇ ਪੁਨਹ ਸਕਤੀ ਕਰ ਤਿਸ ਕਾ ਵੀਚਾਰ ਕਰਤਾ ਹੈ॥

ਮਨਮੁਖ ਅਗੈ ਲੇਖਾ ਮੰਗੀਐ ਬਹੁਤੀ ਹੋਵੈ ਮਾਰ ॥

ਆਗੇ ਪਰਲੋਕ ਮੈਂ ਮਨਮੁਖ ਸੇ ਲੇਖਾ ਮਾਂਗਾ ਜਾਤਾ ਹੈ ਔਰ ਜਮਦੂਤੋਂ ਦੁਆਰਾ ਤਿਸ ਕੋ ਬਹੁਤੀ ਮਾਰ ਹੋਤੀ ਹੈ॥

ਪੰਨਾ ੧੨੮੧

ਗੁਰਮੁਖਿ ਪਤਿ ਸਿਉ ਲੇਖਾ ਨਿਬੜੈ ਬਖਸੇ ਸਿਫਤਿ ਭੰਡਾਰ ॥

ਜਿਨਕੋ (ਸਿਫਤਿ) ਵਾਹਿਗੁਰੂ ਨੇ ਨਾਮ ਕੇ ਭੰਡਾਰ ਬਖਸ਼ੇ ਹੈਂ ਤਿਨ ਗੁਰਮੁਖੋਂ ਕਾ ਪਤਿ ਕੇ ਸਹਿਤ ਹਿਸਾਬ ਨਿਬੜ ਜਾਤਾ ਹੈ॥

ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ ॥

(ਓਥੈ) ਪਰਲੋਕ ਮੈਂ ਤਿਸ ਕਾ ਹਥ ਨਹੀਂ ਅਪੜਤਾ ਭਾਵ ਸੇ ਕੋਈ ਕਰਤਤ੍ਵ ਵਾ ਜਤਨ ਨਹੀਂ ਹੋ ਸਕਤਾ ਔਰ ਤਿਸ ਕੀ ਫਰਿਆਦ ਕੀ ਕੂਕ ਭੀ ਨਹੀਂ ਸੁਣੀ ਜਾਤੀ ਹੈ॥

ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ ॥

(ਓਥੈ) ਏਕ ਸਤਿਗੁਰੂ ਹੀ ਬੇਲੀ ਹੋਤਾ ਹੈ ਔਰ ਅੰਤ ਵੇਲੇ ਕੇ ਦੁਖ ਸੇ ਉਧਾਰ ਲੇਤਾ ਹੈ॥

ਏਨਾ ਜੰਤਾ ਨੋ ਹੋਰ ਸੇਵਾ ਨਹੀ ਸਤਿਗੁਰੁ ਸਿਰਿ ਕਰਤਾਰ ॥੬॥

ਇਨ ਜੰਤੋਂ ਕੋ ਔਰ ਸੇਵਾ ਸੁਖਦਾਇਕ ਨਹੀਂ ਹੈ ਸਤਿਗੁਰ ਕਰਤਾਰ ਰੂਪ ਕੀ ਸੇਵਾ (ਸਿਰ) ਸਿਰੋਮਣੀ ਹੈ॥੬॥

ਸਲੋਕ ਮਃ ੩ ॥

ਬਾਬੀਹਾ ਜਿਸ ਨੋ ਤੂ ਪੂਕਾਰਦਾ ਤਿਸ ਨੋ ਲੋਚੈ ਸਭੁ ਕੋਇ ॥

ਹੇ ਜਗਿਆਸੂ ਰੂਪ ਪਪੀਹਾ ਜਿਸ ਨਾਮ ਵਾ ਸੁਖ ਜਲ ਕੋ ਤੂੰ ਪੁਕਾਰਤਾ ਹੈਂ ਤਿਸ ਕੋ ਸਭ ਕੋਈ (ਲੋਚੈ) ਚਾਹਤਾ ਹੈ॥

ਅਪਣੀ ਕਿਰਪਾ ਕਰਿ ਕੈ ਵਸਸੀ ਵਣੁ ਤ੍ਰਿਣੁ ਹਰਿਆ ਹੋਇ ॥

ਜੋ ਗੁਰੂ ਰੂਪ ਮੇਘ ਅਪਣੀ ਕ੍ਰਿਪਾ ਕਰਕੇ ਵਸੇਗਾ ਤੌ (ਵਣ ਤ੍ਰਿਣੁ) ਸਰੀਰ ਔ ਇੰਦ੍ਰੀਯੋਂ ਕਾ ਸਮੂਹ ਗੁਣੋਂ ਕਰ ਹਰਿਆ ਹੋਵੇਗਾ॥

ਗੁਰ ਪਰਸਾਦੀ ਪਾਈਐ ਵਿਰਲਾ ਬੂਝੈ ਕੋਇ ॥

ਵਹੁ ਜਲ ਗੁਰੋਂ ਕੀ ਪ੍ਰਸੰਨਤਾ ਕਰ ਪ੍ਰਾਪਤਿ ਹੋਤਾ ਹੈ ਇਸ ਬਾਤ ਕੋ ਕੋਈ ਬਿਰਲਾ ਹੀ ਬੂਝਤਾ ਹੈ॥

ਬਹਦਿਆ ਉਠਦਿਆ ਨਿਤ ਧਿਆਈਐ ਸਦਾ ਸਦਾ ਸੁਖੁ ਹੋਇ ॥

ਤਾਂਤੇ ਹੇ ਭਾਈ ਬੈਠਤੇ ਊਠਤੇ ਨਿਤ ਹੀ ਵਾਹਿਗੁਰੂ ਨਾਮ ਕਾ ਧਿਆਵਣਾ ਕਰੀਏ ਇਸਤੇ ਸਦਾ ਸਦਾ ਸੁਖ ਹੋਤਾ ਹੈ॥

ਨਾਨਕ ਅੰਮ੍ਰਿਤੁ ਸਦ ਹੀ ਵਰਸਦਾ ਗੁਰਮੁਖਿ ਦੇਵੈ ਹਰਿ ਸੋਇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਅੰਮ੍ਰਿਤ ਸਦਾ ਹੀ ਬਰਸਤਾ ਹੈ ਭਾਵ ਗੁਰੂ ਰੂਪ ਮੇਘ ਸਦੀਵ ਉਪਦੇਸ ਕਰਤੇ ਹੈਂ ਪਰੰਤੂ ਸੋ ਨਾਮ ਹਰੀ ਗੁਰਮੁਖੋਂ ਕੋ ਦੇਤਾ ਹੈ॥੧॥

ਮਃ ੩ ॥

ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ ॥

ਜਿਸ ਜਗਿਆਸੂ ਕੀ ਬੁਧੀ ਰੂਪੀ (ਮੇਦਨੀ) ਸ੍ਰਿਸ਼ਟੀ ਵਾ ਧਰਤੀ (ਕਲਮਲਿ) ਬਿਆਕੁਲ ਹੋਈ ਹੈ ਸੋ ਵਾਹਿਗੁਰੂ ਕੇ ਆਗੇ ਪ੍ਰੀਤ ਲਗਾਇ ਕਰ ਬੇਨਤੀ ਕਰਤੀ ਹੈ॥

ਸਚੈ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਜਿ ਸੁਭਾਇ ॥

ਜਬ ਸਚੇ ਨੇ ਇਸ ਬੇਨਤੀ ਕੋ ਕੰਨ ਦੇਕਰ ਸੁਨਾ ਤਬ ਸਹਿਜ ਸੁਭਾਇ (ਧੀਰਕ) ਧੀਰਜ ਦੇਤਾਭਿਆ ਭਾਵ ਕੁਛ ਵਿਚਾਰ ਹੋ ਗਯਾ॥

ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ ॥

ਗੁਰੂ ਰੂਪ ਇੰਦ੍ਰ ਕੋ ਫੁਰਮਾਇਆ ਭਾਵ ਆਗਯਾ ਹੂਈ ਵਹੁ ਛਹਿਬਰ ਲਾਇ ਕਰ ਬਰਸਾ ਭਾਵ ਸ੍ਰੁਤੀ ਸਿੰਮ੍ਰਤੀ ਕੇ ਪ੍ਰਮਾਣੋਂ ਦੁਆਰਾ ਉਪਦੇਸ਼ ਕਰਤਾ ਭਇਆ॥

ਅਨੁ ਧਨੁ ਉਪਜੈ ਬਹੁ ਘਣਾ ਕੀਮਤਿ ਕਹਣੁ ਨ ਜਾਇ ॥

(ਅਨੁ) ਔਰ ਪਰਕਾਰ ਕਾ ਅਰਥਾਤ ਦੈਵੀ ਸੰਪਤੀ ਗੁਣਾਂ ਰੂਪੀ ਧਨ ਬਹੁਤ ਸੇ ਬਹੁਤ ਉਤਪਤਿ ਹੁਆ ਯਾਂ ਤੇ ਗੁਣੋਂ ਕੀ ਕੀਮਤਿ ਕਹੀ ਨਹੀਂ ਜਾਤੀ ਹੈ॥

ਨਾਨਕ ਨਾਮੁ ਸਲਾਹਿ ਤੂ ਸਭਨਾ ਜੀਆ ਦੇਦਾ ਰਿਜਕੁ ਸੰਬਾਹਿ ॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਸਭ ਜੀਵੋਂ ਕੋ ਰਿਜਕ (ਸੰਬਾਹਿ) ਪਹੁੰਚਾ ਦੇਤਾ ਹੈ ਤੂੰ ਤਿਸ ਕੇ ਨਾਮ ਕੋ ਸਲਾਹੁ॥ ਵਹੁ ਨਾਮ ਕੈਸਾ ਹੈ?

ਜਿਤੁ ਖਾਧੈ ਸੁਖੁ ਊਪਜੈ ਫਿਰਿ ਦੂਖੁ ਨ ਲਾਗੈ ਆਇ ॥੨॥

ਜਿਸਕੇ ਖਾਧਿਆਂ ਅਰਥਾਤ ਧਾਰਨੇ ਕਰ ਸੁਖ ਉਤਪਤ ਹੋਤਾ ਹੈ ਔਰ ਫੇਰ ਜਨਮਾਦਿ ਦੁਖ ਆਇਕੇ ਨਹੀਂ ਲਾਗਤਾ ਹੈ॥੨॥

ਪਉੜੀ ॥

ਹਰਿ ਜੀਉ ਸਚਾ ਸਚੁ ਤੂ ਸਚੇ ਲੈਹਿ ਮਿਲਾਇ ॥

ਹੇ ਹਰਿ ਜੀ ਤੂੰ ਨਿਸਚੇ ਕਰਕੇ ਸਚਾ ਹੈਂ ਔਰ ਸਚੇ ਪੁਰਸ਼ੋਂ ਕੋ ਮਿਲਾਇ ਲੇਤਾ ਹੈਂ॥

ਦੂਜੈ ਦੂਜੀ ਤਰਫ ਹੈ ਕੂੜਿ ਮਿਲੈ ਨ ਮਿਲਿਆ ਜਾਇ ॥

ਦੂਜੈ ਭਾਵ ਮਨਮੁਖ ਦ੍ਵੈਤ ਕੀ ਤਰਫ ਲਗੇ ਹੂਏ ਹੈਂ ਔਰ ਕੂੜੇ ਮੈਂ ਮਿਲੇ ਹੂਏ ਹੈਂ ਇਸੀ ਵਾਸਤੇ ਉਨਸੇ ਤੇਰੇ ਸਾਥ ਮਿਲਾ ਨਹੀਂ ਜਾਤਾ॥

ਆਪੇ ਜੋੜਿ ਵਿਛੋੜਿਐ ਆਪੇ ਕੁਦਰਤਿ ਦੇਇ ਦਿਖਾਇ ॥

ਅਪਨੇ ਸਾਥ ਮਿਲਾਵਤਾ ਵਿਛੋੜਤਾ ਹੈ ਅਰੁ ਜਬ ਮਿਲਜਾ ਚਾਹੁਤਾ ਹੈ ਤਬ ਵਿਦਿਆ ਸ਼ਕਤੀ ਦੇਕਰ ਅਪਨੇ ਸਰੂਪ ਕੋ ਦੇਖਾਇ ਦੇਤਾ ਹੈ॥

ਮੋਹੁ ਸੋਗੁ ਵਿਜੋਗੁ ਹੈ ਪੂਰਬਿ ਲਿਖਿਆ ਕਮਾਇ ॥

ਮੋਹਿ ਕਰਕੇ ਪਦਾਰਥ ਕੇ ਵਿਜੋਗੁ ਕਾ ਸੋਗੁ ਹੋਤਾ ਹੈ ਅਰੁ ਜੀਉ ਪੂਰਬ ਲਿਖੇ ਅਨੁਸਾਰ ਕਰਮ ਕਮਾਵਤਾ ਹੈ॥

ਹਉ ਬਲਿਹਾਰੀ ਤਿਨ ਕਉ ਜੋ ਹਰਿ ਚਰਣੀ ਰਹੈ ਲਿਵ ਲਾਇ ॥

ਹੇ ਹਰੀ ਜੋ ਤੇਰੇ ਚਰਨੋਂ ਮੈਂ ਬ੍ਰਿਤੀ ਲਗਾਇ ਰਹੇ ਹੈਂ ਮੈਂ ਤਿਨ ਕੇ ਬਲਿਹਾਰਨੇ ਜਾਤਾ ਹੂੰ॥

ਜਿਉ ਜਲ ਮਹਿ ਕਮਲੁ ਅਲਿਪਤੁ ਹੈ ਐਸੀ ਬਣਤ ਬਣਾਇ ॥

ਤੈਨੇ ਤਿਨੋਂ ਕੀ ਐਸੀ ਬਣਤ ਬਣਾਈ ਹੈ ਜੈਸੇ ਜਲ ਮੈਂ ਕਮਲ ਅਸੰਗ ਰਹਿਤਾ ਹੈ॥

ਸੇ ਸੁਖੀਏ ਸਦਾ ਸੋਹਣੇ ਜਿਨ੍ਹ ਵਿਚਹੁ ਆਪੁ ਗਵਾਇ ॥

ਵਹੁ ਪੁਰਸ ਸੁਖੀਏ ਅਰ ਸਦੀਵ ਸੋਭਨੀਕ ਹੈਂ ਅਰੁ ਤਿਨੋਂ ਨੇ ਅੰਤਹਕਰਣ ਬੀਚ ਸੇ ਆਪਾ ਭਾਉ ਗਵਾਇ ਦੀਆ ਹੈ॥

ਤਿਨ੍ਹ ਸੋਗੁ ਵਿਜੋਗੁ ਕਦੇ ਨਹੀ ਜੋ ਹਰਿ ਕੈ ਅੰਕਿ ਸਮਾਇ ॥੭॥

ਜੋ ਹਰੀ ਕੇ (ਅੰਕਿ) ਸ੍ਵਰੂਪ ਮੈਂ ਅਭੇਦ ਹੂਏ ਹੈਂ ਤਿਨ ਕੋ ਪਦਾਰਥ ਕੇ ਵਿਜੋਗ ਕਾ ਸੋਗ ਕਬੀ ਨਹੀਂ ਹੋਤਾ ਹੈ॥੭॥

ਸਲੋਕ ਮਃ ੩ ॥

ਨਾਨਕ ਸੋ ਸਾਲਾਹੀਐ ਜਿਸੁ ਵਸਿ ਸਭੁ ਕਿਛੁ ਹੋਇ ॥

ਸ੍ਰੀ ਗੁਰੂ ਜੀ ਕਹਤੇ ਹੈਂ ਹੇ ਭਾਈ ਜਨੋਂ ਸਭ ਕਿਛ ਜਿਸਕੇ ਵਸ ਹੋਇ ਰਹਾ ਹੈ ਸੋ ਹਰੀ ਸਲਾਹਣਾ ਕਰੀਏ॥

ਤਿਸੈ ਸਰੇਵਿਹੁ ਪ੍ਰਾਣੀਹੋ ਤਿਸੁ ਬਿਨੁ ਅਵਰੁ ਨ ਕੋਇ ॥

ਹੇ ਪ੍ਰਾਣਧਾਰੀ ਲੋਕੋ ਤਿਸ ਕੋ ਸੇਵਨ ਕਰੋ ਕਿਉਂਕਿ ਤਿਸਸੇ ਬਿਨਾ ਔਰ ਕੋਈ ਸੇਵਨੇ ਯੋਗ ਨਹੀਂ ਹੈ॥

ਗੁਰਮੁਖਿ ਹਰਿ ਪ੍ਰਭੁ ਮਨਿ ਵਸੈ ਤਾਂ ਸਦਾ ਸਦਾ ਸੁਖੁ ਹੋਇ ॥

ਜੌ ਗੁਰੋਂ ਦ੍ਵਾਰੇ ਹਰੀ ਪ੍ਰਭੂ ਮਨ ਮੈਂ ਬਸ ਜਾਵੈ ਤੌ ਸਦਾ ਸਦਾ ਸੁਖ ਹੋਵੈ॥

ਸਹਸਾ ਮੂਲਿ ਨ ਹੋਵਈ ਸਭ ਚਿੰਤਾ ਵਿਚਹੁ ਜਾਇ ॥

ਫਿਰ ਸਹਿਸਾ ਕਦਾਚਿਤ ਨਹੀਂ ਹੋਤਾ ਅਰ ਅੰਤਰ ਸੇ ਸਭ ਚਿੰਤਾ ਦੂਰ ਹੋ ਜਾਤੀ ਹੈ॥ ਔਰ ਵਹੁ ਐਸੇ ਜਾਣਤਾ ਹੈ॥

ਜੋ ਕਿਛੁ ਹੋਇ ਸੁ ਸਹਜੇ ਹੋਇ ਕਹਣਾ ਕਿਛੂ ਨ ਜਾਇ ॥

ਜੋ ਕਿਛੁ ਹੋਤਾ ਹੈ ਸੋ ਸ੍ਵਭਾਵਿਕ ਹੀ ਹੋਤਾ ਹੈ ਕਹਾ ਕੁਛ ਨਹੀਂ ਜਾਤਾ ਹੈ॥

ਸਚਾ ਸਾਹਿਬੁ ਮਨਿ ਵਸੈ ਤਾਂ ਮਨਿ ਚਿੰਦਿਆ ਫਲੁ ਪਾਇ ॥

ਜੇ ਸਚਾ ਸਾਹਿਬ ਮਨ ਮੈਂ ਬਸ ਜਾਵੈ ਤੌ ਜੀਵ ਮਨ ਬਾਂਛਤ ਫਲ ਪਾਇ ਲੇਤਾ ਹੈ॥

ਨਾਨਕ ਤਿਨ ਕਾ ਆਖਿਆ ਆਪਿ ਸੁਣੇ ਜਿ ਲਇਅਨੁ ਪੰਨੈ ਪਾਇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਕੋ (ਪੰਨੈ) ਪਤ੍ਰੇ ਭਾਵ ਦਫਤਰ ਮੈਂ ਪਾਇ ਲੀਆ ਹੈ ਕਿੰਤੂ ਆਪਣੇ ਭਗਤੋਂ ਮੈਂ ਲਿਖ ਦੀਆ ਹੈ ਤਿਨ ਕਾ ਕਹਾ ਹੂਆ ਆਪ ਸੁਣ ਲੇਤਾ ਹੈ॥੧॥

ਮਃ ੩ ॥

ਅੰਮ੍ਰਿਤੁ ਸਦਾ ਵਰਸਦਾ ਬੂਝਨਿ ਬੂਝਣਹਾਰ ॥

ਗੁਰ ਅੰਮ੍ਰਿਤ ਸਦੀਵ ਹੀ ਬਰਸਤਾ ਹੈ ਭਾਵ ਉਪਦੇਸੁ ਕਰਤਾ ਹੈ ਪਰੰਤੂ ਇਸਕੋ (ਬੂਝਣਹਾਰ) ਕੋਈ ਬੂਝਣੇ ਵਾਲੇ ਹੀ ਭਾਵ ਅਧਿਕਾਰੀ ਬੂਝਤੇ ਹੈਂ॥

ਗੁਰਮੁਖਿ ਜਿਨ੍ੀ ਬੁਝਿਆ ਹਰਿ ਅੰਮ੍ਰਿਤੁ ਰਖਿਆ ਉਰਿ ਧਾਰਿ ॥

ਜਿਨੋਂ ਨੇ ਗੁਰੋਂ ਦ੍ਵਾਰੇ ਬੂਝਿਆ ਹੈ ਤਿਨੋਂ ਨੇ ਹਰੀ ਨਾਮ ਅੰਮ੍ਰਿਤ ਰਿਦੇ ਮੈਂ ਧਾਰਨ ਕਰ ਰਖਾ ਹੈ॥

ਹਰਿ ਅੰਮ੍ਰਿਤੁ ਪੀਵਹਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰਿ ॥

ਵਹੁ ਪ੍ਰੇਮ ਮੈਂ ਰਤੇ ਹੁਏ ਸਦੀਵ ਹਰੀ ਨਾਮ ਅੰਮ੍ਰਿਤ ਕੋ ਪੀਤੇ ਹੈਂ ਅਰੁ ਤਿਨੋਂ ਨੇ ਹੰਤਾ ਮਮਤਾ ਔ ਤ੍ਰਿਸਨਾ ਕੋ ਮਾਰ ਦੀਆ ਹੈ॥

ਅੰਮ੍ਰਿਤੁ ਹਰਿ ਕਾ ਨਾਮੁ ਹੈ ਵਰਸੈ ਕਿਰਪਾ ਧਾਰਿ ॥

ਅੰਮ੍ਰਿਤ ਰੂਪ ਜੋ ਹਰੀ ਕਾ ਨਾਮ ਹੈ ਜਿਨ ਪਰ ਕਿਰਪਾ ਧਾਰਤੇ ਹੈਂ ਤਿਨ ਅਧਿਕਾਰੀਓਂ ਕੋ ਉਪਦੇਸ ਦੇਤੇ ਹੈਂ॥

ਨਾਨਕ ਗੁਰਮੁਖਿ ਨਦਰੀ ਆਇਆ ਹਰਿ ਆਤਮ ਰਾਮੁ ਮੁਰਾਰਿ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਗੁਰਮੁਖੋਂ ਕੋ ਹਰਿਨਾਮ ਮੁਰਾਰੀ ਆਤਮ ਰਾਮ ਅਰਥਾਤ ਆਪਨਾ ਆਪੁ ਰੂਪੁ ਕਰਕੇ ਨਦਰ ਆਯਾ ਹੈ॥੨॥

ਪੰਨਾ ੧੨੮੨

ਪਉੜੀ ॥

ਅਤੁਲੁ ਕਿਉ ਤੋਲੀਐ ਵਿਣੁ ਤੋਲੇ ਪਾਇਆ ਨ ਜਾਇ ॥

ਪ੍ਰਸ਼ਨ: ਪਰਮੇਸ੍ਵਰ ਅਤੁਲ ਹੈ ਕੈਸੇ ਤੋਲਿਆ ਜਾਵੈ ਔਰ ਬਿਨਾਂ (ਤੋਲੇ) ਵਿਚਾਰ ਕੀਏ ਪਾਯਾ ਨਹੀਂ ਜਾਤਾ ਹੈ॥

ਗੁਰ ਕੈ ਸਬਦਿ ਵੀਚਾਰੀਐ ਗੁਣ ਮਹਿ ਰਹੈ ਸਮਾਇ ॥

ਉੱਤ੍ਰ॥ ਗੁਰ ਸਬਦ ਕਰ ਵਿਚਾਰ ਕਰੀਏ ਤੋ ਗੁਣ ਸਹਿਤ ਅੰਤਹਿਕਰਣ ਮੈਂ ਸਮਾਇ ਰਹਿਤਾ ਹੈ ਭਾਵ ਪ੍ਰਾਪਤ ਹੋ ਜਾਤਾ ਹੈ॥

ਅਪਣਾ ਆਪੁ ਆਪਿ ਤੋਲਸੀ ਆਪੇ ਮਿਲੈ ਮਿਲਾਇ ॥

ਤੀਨੋਂ ਕਾਲ ਮੈਂ ਆਪਣੇ ਆਪਨੂੰ ਆਪ ਹੀ ਤੋਲਦਾ ਹੈ ਔਰ ਜਿਸਕੋ ਆਪ ਮਿਲਾਵਤਾ ਹੈ ਸੋ ਮਿਲੇ ਹੈਂ॥

ਤਿਸ ਕੀ ਕੀਮਤਿ ਨਾ ਪਵੈ ਕਹਣਾ ਕਿਛੂ ਨ ਜਾਇ ॥

ਤਿਸ ਕੀ ਕੀਮਤਿ ਪਾਈ ਨਹੀਂ ਜਾਤੀ ਹੈ ਔਰ ਤਿਸ ਕੇ ਗੁਣੋਂ ਕਾ ਭੀ ਕੁਛ ਕਥਨੁ ਨਹੀਂ ਹੋ ਸਕਤਾ ਭਾਵ ਬੇਅੰਤ ਹੈ॥

ਹਉ ਬਲਿਹਾਰੀ ਗੁਰ ਆਪਣੇ ਜਿਨਿ ਸਚੀ ਬੂਝ ਦਿਤੀ ਬੁਝਾਇ ॥

ਮੈਂ ਆਪਣੇ ਗੁਰੋਂ ਪਰ ਬਲਿਹਾਰਨੇ ਜਾਤਾ ਹੂੰ ਜਿਸਨੇ ਸਾਚੀ ਸਮਝ ਬੁਝਾਇ ਦਈ ਹੈ॥

ਜਗਤੁ ਮੁਸੈ ਅੰਮ੍ਰਿਤੁ ਲੁਟੀਐ ਮਨਮੁਖ ਬੂਝ ਨ ਪਾਇ ॥

ਜਗਤੁ ਠਗਿਆ ਜਾਤਾ ਹੈ ਔਰ ਅੰਮ੍ਰਿਤ ਰੂਪ ਸ੍ਵਾਸ ਲੁਟੀਤੇ ਜਾਤੇ ਹੈਂ ਮਨਮੁਖੋਂ ਕੋ ਬੂਝ ਨਹੀਂ ਪੜਤੀ ਹੈ॥

ਵਿਣੁ ਨਾਵੈ ਨਾਲਿ ਨ ਚਲਸੀ ਜਾਸੀ ਜਨਮੁ ਗਵਾਇ ॥

ਪਰਮੇਸ੍ਵਰ ਕੇ ਨਾਮ ਸੇ ਬਿਨਾਂ ਕੁਛ ਸਾਥ ਨਹੀਂ ਚਲੇਗਾ ਮਨਮੁਖ ਜਨਮ ਕੋ ਗਵਾਇ ਕਰ ਚਲਾ ਜਾਵੇਗਾ॥

ਗੁਰਮਤੀ ਜਾਗੇ ਤਿਨ੍ੀ ਘਰੁ ਰਖਿਆ ਦੂਤਾ ਕਾ ਕਿਛੁ ਨ ਵਸਾਇ ॥੮॥

ਸੋ ਗੁਰ ਸਿਖ੍ਯਾ ਕਰ ਜਾਗੇ ਹੈਂ ਤਿਨੋਂ ਨੇ (ਘਰੁ) ਅੰਤਹਕਰਣ ਰਖਾ ਹੈ ਭਾਵ ਸੁਭ ਗੁਣੋਂ ਕੋ ਰਖਾ ਹੈ ਔਰ ਦੂਤੋਂ ਕਾ ਅਰਥਾਤ ਕਾਮਾਦਿਕੋਂ ਕਾ ਕਿਛੁ ਵਸ ਨਹੀਂ ਚਲਤਾ॥੮॥

ਸਲੋਕ ਮਃ ੩ ॥

ਬਾਬੀਹਾ ਨਾ ਬਿਲਲਾਇ ਨਾ ਤਰਸਾਇ ਏਹੁ ਮਨੁ ਖਸਮ ਕਾ ਹੁਕਮੁ ਮੰਨਿ ॥

ਹੇ ਜੀਵ ਰੂਪ ਪਪੀਹਾ ਤੂੰ ਬ੍ਰਿਲਾਪੁ ਨਾ ਕਰ ਔਰ ਇਸ ਮਨ ਕੋ ਭੀ ਵਿਸ਼ਯੋਂ ਮੈਂ ਮਤਿ ਤਰਸਾਉ ਅਰਥਾਤ ਵਿਸ਼ੇ ਸੁਖੋਂ ਮੈਂ ਨਾ ਲਗੁ ਔਰ ਖਸਮ ਪਰਮੇਸੂਰ ਕੇ ਹੁਕਮ ਕੋ ਮਾਨੁ॥

ਨਾਨਕ ਹੁਕਮਿ ਮੰਨਿਐ ਤਿਖ ਉਤਰੈ ਚੜੈ ਚਵਗਲਿ ਵੰਨੁ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਹੁਕਮ ਮੰਨਣੇ ਸੇ ਤ੍ਰਿਖਾ ਅਰਥਾਤ ਭੋਗ ਇਛਾ ਦੂਰ ਹੋਵੇਗੀ ਔਰ ਚੌਗਣਾ ਰੰਗ ਚੜੇਗਾ ਭਾਵ ਚੌਥੀ ਭੂਮਕਾ ਕਾ ਗਿਆਨ ਹੋ ਜਾਵੇਗਾ॥੧॥

ਮਃ ੩ ॥

ਬਾਬੀਹਾ ਜਲ ਮਹਿ ਤੇਰਾ ਵਾਸੁ ਹੈ ਜਲ ਹੀ ਮਾਹਿ ਫਿਰਾਹਿ ॥

ਹੇ ਜੀਵ ਰੂਪ ਪਪੀਹਾ ਚੇਤਨ ਜਲ ਮੈਂ ਤੇਰਾ ਵਾਸਾ ਹੈ ਔਰ ਜਲ ਕੇ ਬੀਚ ਫਿਰਤਾ ਹੈਂ ਅਰਥਾਤ ਚੈਤਨ ਕੇ ਆਸਰੇ ਚੇਸਟਾ ਹੋ ਰਹੀ ਹੈ॥

ਜਲ ਕੀ ਸਾਰ ਨ ਜਾਣਹੀ ਤਾਂ ਤੂੰ ਕੂਕਣ ਪਾਹਿ ॥

ਚੇਤਨ ਕੀ ਸਾਰ ਜਾਣਤਾ ਨਹੀਂ ਹੈ ਤੋ ਤੂੰ ਦੁਖੀ ਹੋ ਕਰ ਕੂਕਤਾ ਹੈਂ॥

ਜਲ ਥਲ ਚਹੁ ਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ ॥

ਗੁਰੂ ਰੂਪ ਮੇਘ ਜਲੋਂ ਥਲੋਂ ਮੈਂ ਪੁਨਹ ਚਾਰੋਂ ਦਿਸਾ ਮੈਂ ਉਪਦੇਸ ਕੋ ਕਰ ਰਹਾ ਹੈ ਖਾਲੀ ਕੋਈ ਅਸਥਾਨ ਨਹੀਂ ਹੈ॥

ਏਤੈ ਜਲਿ ਵਰਸਦੈ ਤਿਖ ਮਰਹਿ ਭਾਗ ਤਿਨਾ ਕੇ ਨਾਹਿ ॥

ਇਤਨੇ ਜਲ ਕੇ ਬਰਸਤੇ ਹੂਏ ਜੋ ਤ੍ਰਿਖਾ ਕਰ ਮਰਤੇ ਹੈਂ ਸੋ ਤਿਨਾ ਕੇ ਉਤਮ ਭਾਗ ਨਹੀਂ ਹੈਂ॥

ਨਾਨਕ ਗੁਰਮੁਖਿ ਤਿਨ ਸੋਝੀ ਪਈ ਜਿਨ ਵਸਿਆ ਮਨ ਮਾਹਿ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਗੁਰੋਂ ਦ੍ਵਾਰੇ ਜਿਨ ਕੇ ਮਨ ਮੈਂ ਬਸਾ ਹੈ ਤਿਨ ਕੋ ਚੇਤਨ ਕੀ ਸੋਝੀ ਪੜੀ ਹੈ॥੨॥

ਪਉੜੀ ॥

ਨਾਥ ਜਤੀ ਸਿਧ ਪੀਰ ਕਿਨੈ ਅੰਤੁ ਨ ਪਾਇਆ ॥

ਹੇ ਹਰੀ ਨੌ ਨਾਥ ਛੇ ਜਤੀ ਚੌਰਾਸੀ ਸਿਧੋਂ ਔਰ ਪੀਰ ਕਿਸੀ ਨੇ ਤੇਰਾ ਅੰਤੁ ਨਹੀਂ ਪਾਯਾ ਹੈ॥

ਗੁਰਮੁਖਿ ਨਾਮੁ ਧਿਆਇ ਤੁਝੈ ਸਮਾਇਆ ॥

ਜਿਸ ਨੇ ਗੁਰੋਂ ਦ੍ਵਾਰੇ ਤੇਰੇ ਨਾਮ ਕੋ ਧਿਆਇਆ ਹੈ ਵਹੁ ਤੇਰੇ ਮੈਂ ਸਮਾਇਆ ਹੈ॥

ਜੁਗ ਛਤੀਹ ਗੁਬਾਰੁ ਤਿਸ ਹੀ ਭਾਇਆ ॥

(ਜਗੁ ਛਤੀਹ) ਬਹੁਤੇ ਜੁਗ ਤੇਰੇ ਕੋ ਪ੍ਰਲੋ ਰੂਪ ਅੰਧਕਾਰ ਹੀ ਭਾਵਤਾ ਭਯਾ॥

ਜਲਾ ਬਿੰਬੁ ਅਸਰਾਲੁ ਤਿਨੈ ਵਰਤਾਇਆ ॥

ਔਰ (ਜਲਾ ਬਿੰਬੁ) ਜਲ ਹੀ ਜਲ (ਅਸਰਾਲੁ) ਭੈਦਾਇਕ (ਤਿਨੈ) ਵਰਤਾਯਾ ਥਾ॥

ਨੀਲੁ ਅਨੀਲੁ ਅਗੰਮੁ ਸਰਜੀਤੁ ਸਬਾਇਆ ॥

(ਅਗੰਮੁ) ਹੇ ਮਨ ਬਾਣੀ ਕਾ ਪਰਾ ਰੂਪੁ (ਨੀਲੁ ਅਨੀਲੁ) ਨੀਲ ਪਦਮਾਦਿਕ ਸੰਖ੍ਯਾ ਤੇ ਰਹਤ ਅਗਿਣਤ॥

ਅਗਨਿ ਉਪਾਈ ਵਾਦੁ ਭੁਖ ਤਿਹਾਇਆ ॥

ਤ੍ਰਿਸਨਾ ਅਗਨੀ ਔਰ (ਵਾਦੁ) ਵਿਰੋਧ ਭੁਖ ਅਰ ਪਜਾਸ ਤੈਨੇ ਉਪਾਈ ਹੈ॥

ਦੁਨੀਆ ਕੈ ਸਿਰਿ ਕਾਲੁ ਦੂਜਾ ਭਾਇਆ ॥

(ਦੁਨੀਆ) ਸ੍ਰਿਸ੍ਰੀ ਕੇ ਸਿਰ ਪੁਰ ਮਾਰਨੇ ਵਾਸਤੇ ਕਾਲੁ ਖੜਾ ਕਰ ਦੀਆ ਪਰੰਤੂ ਜਿਨ ਕੋ ਦੂਜਾ ਭਾਉ ਭਾਯਾ ਹੈ ਸੋ ਮਰਤੇ ਹੈਂ॥

ਰਖੈ ਰਖਣਹਾਰੁ ਜਿਨਿ ਸਬਦੁ ਬੁਝਾਇਆ ॥੯॥

ਹੇ ਰਖਣਹਾਰ ਜਿਨ ਕੋ ਗੁਰੋਂ ਨੇ (ਸਬਦੁ) ਬ੍ਰਹਮ ਸ੍ਵਰੂਪ ਸਮਝਾਯਾ ਹੈ ਸੈ ਤੈਨੇ ਰਾਖ ਲੀਏ ਹੈਂ ਭਾਵ ਜਮਾਦਿਕ ਸੇ ਬਚਾਏ ਹੈਂ॥੯॥

ਸਲੋਕ ਮਃ ੩ ॥

ਇਹੁ ਜਲੁ ਸਭ ਤੈ ਵਰਸਦਾ ਵਰਸੈ ਭਾਇ ਸੁਭਾਇ ॥

ਇਹ ਸਧਾਰਣ ਉਪਦੇਸ ਰੂਪ ਜਲੁ ਸਭ ਪੁਰ ਬਰਸਤਾ ਹੈ ਪਰੰਤੂ ਜਿਨ ਕੋ (ਭਾਇ) ਪ੍ਰੇਮ ਕਰਨੇ ਸੇ ਬਰਸਤਾ ਹੈ ਸੋ ਸੁਭਾਇਵਾਨ ਹੂਏ ਹੈਂ॥

ਸੇ ਬਿਰਖਾ ਹਰੀਆਵਲੇ ਜੋ ਗੁਰਮੁਖਿ ਰਹੇ ਸਮਾਇ ॥

ਸੋ ਬਿਰਖ ਅਰਥਾਤ ਜੀਵ ਹਰੇ ਹੂਏ ਹੈਂ ਜੋ ਗੁਰੋਂ ਦ੍ਵਾਰੇ ਤਿਸ ਉਪਦੇਸ ਮੈਂ ਸਮਾਇ ਰਹੇ ਹੈਂ॥

ਨਾਨਕ ਨਦਰੀ ਸੁਖੁ ਹੋਇ ਏਨਾ ਜੰਤਾ ਕਾ ਦੁਖੁ ਜਾਇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਨਦਰੀ ਕੀ ਨਦਰ ਕਰ ਸੁਖ ਹੋਵੈ ਤੌ ਇਨ ਜੀਵੋਂ ਕਾ ਦੁਖ ਜਾਤਾ ਹੈ॥੧॥

ਮਃ ੩ ॥

ਭਿੰਨੀ ਰੈਣਿ ਚਮਕਿਆ ਵੁਠਾ ਛਹਬਰ ਲਾਇ ॥

ਜਬ ਅਵਸਥਾ ਰੂਪ ਰਾਤਰੀ ਪ੍ਰੇਮ ਕਰ ਭਿਜੀ ਅਰਥਾਤ ਸਨਿਗਧ ਹੂਈ ਔਰ ਮਨ ਚਮਕਿਆ ਭਾਵ ਕੁਛ ਸੱਤ ਅਸੱਤ ਕਾ ਬੀਚਾਰ ਹੂਆ ਵਾ ਗੁਰੂ ਮੇਘੁ ਚਮਕਿਆ ਭਾਵ ਉਪਦੇਸ ਕਰਨ ਕੋ ਤਿਆਰ ਹੂਆ ਪੁਨਾ ਗੁਰੂ ਰੂਪ ਮੇਘ (ਛਹਬਰ ਲਾਇ) ਏਕ ਰਸ ਬਰਸਤਾ ਭਯਾ॥ ਭਾਵ ਸੇ ਦ੍ਰਿਸ੍ਟਾਂਤੋਂ ਪ੍ਰਮਾਣੋਂ ਸਹਿਤ ਉਪਦੇਸ ਕੀਤਾ ਵਹੁ ਬਰਸਣਾ ਕੈਸਾ ਹੈ?

ਜਿਤੁ ਵੁਠੈ ਅਨੁ ਧਨੁ ਬਹੁਤੁ ਊਪਜੈ ਜਾਂ ਸਹੁ ਕਰੇ ਰਜਾਇ ॥

ਜਿਸ ਬਰਸਣੇ ਕਰਕੇ ਅੰਨੁ ਔਰ ਧਨ ਅਰਥਾਤ ਦੈਵੀ ਸੰਪਤੀ ਰੂਪ ਵਾ ਧਨੁ ਨਾਮੁ ਉਤਪਤ ਹੋਤਾ ਹੈ ਪ੍ਰੰਤੂ ਬਰਖਤਾ ਤੌ ਹੈ ਜਬ ਰਜਾਈ (ਪਤੀ) ਪਰਮੇਸ੍ਵਰ ਹੁਕਮ ਕਰਤਾ ਹੈ॥

ਜਿਤੁ ਖਾਧੈ ਮਨੁ ਤ੍ਰਿਪਤੀਐ ਜੀਆਂ ਜੁਗਤਿ ਸਮਾਇ ॥

ਜਿਸ ਕੇ ਖਾਣੇ ਕਰ ਅਰਥਾਤ ਧਾਰਨੇ ਕਰ ਤ੍ਰਿਪਤਿ ਮਨ ਹੋਤਾ ਹੈ ਔਰ ਜਿਸਸੇ ਜੀਵੋਂ ਕੇ (ਸਮਾਇ) ਅਭੇਦ ਹੋਣੇ ਕੀ ਜੁਗਤੀ ਪ੍ਰਾਪਤਿ ਹੋਤੀ ਹੈ॥

ਇਹੁ ਧਨੁ ਕਰਤੇ ਕਾ ਖੇਲੁ ਹੈ ਕਦੇ ਆਵੈ ਕਦੇ ਜਾਇ ॥

ਇਹ ਜੋ ਪ੍ਰਤਖ੍ਯ ਧਨੁ ਹੈ ਸੋ ਕਰਤੇ ਕਾ ਖੇਲੁ ਮਾਤ੍ਰ ਹੈ ਕਦੇ ਕਰਮੋਂ ਅਨੁਸਾਰ ਆ ਜਾਤਾ ਹੈ ਕਬੀ ਚਲਾ ਜਾਤਾ ਹੈ॥

ਗਿਆਨੀਆ ਕਾ ਧਨੁ ਨਾਮੁ ਹੈ ਸਦ ਹੀ ਰਹੈ ਸਮਾਇ ॥

ਗਿਆਨੀਓਂ ਕਾ ਧਨ ਨਾਮ ਹੀ ਹੈ ਔਰ ਵਹੁ ਸਦੀਵ ਤਿਸੀ ਮੈਂ ਸਮਾਇ ਰਹੇ ਹੈਂ॥

ਨਾਨਕ ਜਿਨ ਕਉ ਨਦਰਿ ਕਰੇ ਤਾਂ ਇਹੁ ਧਨੁ ਪਲੈ ਪਾਇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕੋ ਪਰਮੇਸ੍ਵਰ ਕ੍ਰਿਪਾ ਦ੍ਰਿਸ੍ਟੀ ਕਰਤਾ ਹੈ ਤਿਸ ਕੇ ਪਲੇ ਏਹ ਧਨੁ ਪੜਤਾ ਹੈ॥੨॥

ਪਉੜੀ ॥

ਆਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ ॥

ਵਾਹਿਗੁਰੂ ਆਪ ਹੀ ਬ੍ਰਹਮਾਦਿਕੋਂ ਕੋ ਉਤਪਤਿ ਕਰਕੇ ਆਪ ਹੀ ਸ੍ਰਿਸ੍ਰੀ ਕੀ ਰਚਨਾ ਕਰਾਵਤਾ ਹੈ ਮੈਂ ਔਰ ਕਿਸਕੇ ਪਾਸ ਪੁਕਾਰ ਕਰੂੰ॥

ਆਪੇ ਲੇਖਾ ਮੰਗਸੀ ਆਪਿ ਕਰਾਏ ਕਾਰ ॥

ਆਪੇ ਹੀ ਅੰਤ ਕੋ ਲੇਖਾ ਮੰਗੇਗਾ ਅਰ ਆਪ ਹੀ ਸਰਬ ਜੀਵੋਂ ਸੇ (ਕਾਰ) ਕਰਮ ਕਰਾਵਤਾ ਹੈ॥

ਜੋ ਤਿਸੁ ਭਾਵੈ ਸੋ ਥੀਐ ਹੁਕਮੁ ਕਰੇ ਗਾਵਾਰੁ ॥

ਜੋ ਤਿਸ ਪਰਮੇਸ੍ਰਰ ਕੋ ਭਾਵਤਾ ਹੈ ਸੋਈ ਹੋਤਾ ਹੈ ਇਸ ਮੈਂ ਜੋ ਆਪਣਾ ਹੁਕਮੁ ਕਰਤਾ ਹੈ ਭਾਵ ਐਸੇ ਹੋਣਾ ਚਾਹੀਏ ਥਾ ਜੋ ਐਸੇ ਕਲਪਣਾ ਕਰਤਾ ਹੈ ਸੋ (ਗਾਵਾਰੁ) ਮੂਰਖ ਹੈ॥

ਆਪਿ ਛਡਾਏ ਛੁਟੀਐ ਆਪੇ ਬਖਸਣਹਾਰੁ ॥

ਵਾਹਿਗੁਰੂ ਆਪ ਹੀ ਜਨਮਾਦਿਕ ਦੁਖੋਂ ਸੇ ਛੁਡਾਵੈ ਤੋ ਛੁਟੀਤਾ ਹੈ ਔਰ ਆਪ ਹੀ ਔਗੁਣੋਂ ਕੇ ਬਖਸਣੇ ਵਾਲਾ ਹੈ॥

ਆਪੇ ਵੇਖੈ ਸੁਣੇ ਆਪਿ ਸਭਸੈ ਦੇ ਆਧਾਰੁ ॥

ਆਪੇ ਹੀ ਵੇਖ ਰਹਾ ਹੈ ਔਰ ਆਪ ਹੀ ਸੁਣ ਰਹਾ ਹੈ ਔਰ ਆਪ ਹੀ ਸਭਸ ਕੋ (ਆਧਾਰੁ) ਆਸਰਾ ਦੇਤਾ ਹੈ॥

ਸਭ ਮਹਿ ਏਕੁ ਵਰਤਦਾ ਸਿਰਿ ਸਿਰਿ ਕਰੇ ਬੀਚਾਰੁ ॥

ਸਰਬ ਮੈਂ ਏਕ ਵਾਹਿਗੁਰੂ ਬਰਤ ਰਹਾ ਹੈ ਔਰ ਆਪ ਹੀ ਸਿਰ ਬਸਿਰ ਅਰਥਾਤ ਏਕ ਏਕ ਜੀਵ ਕਾ ਬੀਚਾਰ ਕਰ ਰਹਾ ਹੈ॥

ਪੰਨਾ ੧੨੯੩

ਗੁਰਮੁਖਿ ਆਪੁ ਵੀਚਾਰੀਐ ਲਗੈ ਸਚਿ ਪਿਆਰੁ ॥

ਜੇ ਗੁਰੋਂ ਦ੍ਵਾਰੇ ਅਪਨੇ ਸ੍ਵਰੂਪ ਕਾ ਬੀਚਾਰੁ ਕਰੀਏ ਤੌ ਸਚ ਪਰਮੇਸ੍ਵਰ ਮੈਂ ਪਿਆਰੁ ਲਾਗਤਾ ਹੈ॥

ਨਾਨਕ ਕਿਸ ਨੋ ਆਖੀਐ ਆਪੇ ਦੇਵਣਹਾਰੁ ॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ ਇਹ ਬਾਤ ਹੋਰੁ ਕਿਸਨੌ ਕਹੀਏ ਕੇ ਤੂੰ ਮੈਨੂੰ ਅਮਕਾ ਪਦਾਰਥ ਦੇਹੁ ਵਾਹਿਗੁਰੂ ਆਪ ਹੀ ਸਰਬ ਫਲੋਂ ਕਾ ਦੇਨੇ ਵਾਲਾ ਹੈ॥੧੦॥

ਸਲੋਕ ਮਃ ੩ ॥

ਬਾਬੀਹਾ ਏਹੁ ਜਗਤੁ ਹੈ ਮਤ ਕੋ ਭਰਮਿ ਭੁਲਾਇ ॥

ਪਪੀਹਾ ਏਹੁ (ਜਗਤ) ਜੀਵ ਹੀ ਹੈ ਮਤ ਕੋਈ ਭਰਮ ਮੈਂ ਭੂਲੇ ਕਿ ਔਰੁ ਹੈ॥

ਇਹੁ ਬਾਬੀਂਹਾ ਪਸੂ ਹੈ ਇਸ ਨੋ ਬੂਝਣੁ ਨਾਹਿ ॥

ਯਹਿ ਪ੍ਰਤਖ ਪਪੀਹਾ ਤੌ (ਪਸੂ) ਮੂੜ ਹੈ ਇਸਕੋ ਬੂਝਣੇ ਕੀ ਸਮਰਥਾ ਨਹੀਂ ਹੈ॥

ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ ॥

ਔਰ ਸ੍ਵਾਂਤ ਬੂੰਦ ਅਸਥਾਨੀ ਅੰਮ੍ਰਿਤ ਰੂਪ ਹਰੀ ਕਾ ਨਾਮ ਹੈ ਜਿਸਕੇ ਪਾਨ ਕਰਨੇ ਸੇ ਤ੍ਰਿਸਨਾਦਿਕ ਪਜਾਸ ਨਿਬ੍ਰਿਤ ਹੋ ਜਾਤੀ ਹੈ॥

ਨਾਨਕ ਗੁਰਮੁਖਿ ਜਿਨ੍ ਪੀਆ ਤਿਨ੍ ਬਹੁੜਿ ਨ ਲਾਗੀ ਆਇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਗੁਰੋਂ ਦ੍ਵਾਰੇ ਜਿਸਨੇ ਸੋ ਅੰਮ੍ਰਿਤ ਪੀਆ ਹੈ ਤਿਸ ਕੋ ਬਹੁੜੋ ਆਇਕਰ ਤ੍ਰਿਖਾ ਨਹੀਂ ਲਾਗੀ ਹੈ॥ ਕੋਈ ਮਲਾਰ ਰਾਗ ਗਾਵਤਾ ਥਾ ਤਿਸ ਕੇ ਪ੍ਰਥਾਇ ਕਹਿਤੇ ਹੈਂ॥

ਮਃ ੩ ॥

ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ ॥

ਮਲਾਰ ਰਾਗ ਤੋ ਸੀਤਲ ਹੈ ਪਰੰਤੂ ਇਸ ਰਾਗ ਕਰ ਹਰੀ ਕੋ ਧਿਆਵੀਏ ਤੌਂ ਪੁਰਸ਼ ਕੋ ਸਾਂਤੀ ਹੋਤੀ ਹੈ॥

ਹਰਿ ਜੀਉ ਅਪਣੀ ਕ੍ਰਿਪਾ ਕਰੇ ਤਾਂ ਵਰਤੈ ਸਭ ਲੋਇ ॥

ਜੌ ਹਰਿ ਜੀਉ ਆਪਣੀ ਕਿਰਪਾ ਕਰੇ ਤੋ ਪ੍ਰਕਾਸ਼ ਰੂਪ ਪਰਮੇਸੁਰ ਸਭ ਮੈ ਬਰਤਤਾ ਦਿਖਾਈ ਦੇਤਾ ਹੈ॥

ਵੁਠੈ ਜੀਆ ਜੁਗਤਿ ਹੋਇ ਧਰਣੀ ਨੋ ਸੀਗਾਰੁ ਹੋਇ ॥

ਜੇਕਰ ਗੁਰੂ ਮੇਘ ਉਪਦੇਸ ਜਲੁ ਬਰਸੈ ਤੌਂ ਜੀਵੋਂ ਕਾ ਪਰਮੇਸੁਰ ਮੈਂ ਜੁੜਨਾ ਹੋਤਾ ਹੈ ਔਰ ਬੁਧੀ ਰੂਪ ਧਰਤੀ ਕੋ ਗੁਣੋਂ ਕਾ ਸਿੰਗਾਰੁ ਹੋਤਾ ਹੈ॥

ਨਾਨਕ ਇਹੁ ਜਗਤੁ ਸਭੁ ਜਲੁ ਹੈ ਜਲ ਹੀ ਤੇ ਸਭ ਕੋਇ ॥

ਸ੍ਰੀ ਗੁਰੂ ਜੀ ਕਹਤੇ ਹੈਂ ਚੇਤਨ ਤੇ ਸਭ ਕੋਈ ਹੋਤਾ ਹੈ ਪੁਨਾ ਇਹੁ ਜਗਤੁ ਸਭੁ ਜਲੁ ਰੂਪ ਅਰਥਾਤ ਚੇਤਨ ਹੀ ਹੈ॥

ਗੁਰ ਪਰਸਾਦੀ ਕੋ ਵਿਰਲਾ ਬੂਝੈ ਸੋ ਜਨੁ ਮੁਕਤੁ ਸਦਾ ਹੋਇ ॥੨॥

ਗੁਰੋਂ ਕੀ ਕਿਰਪਾ ਸੇ ਤਿਸ ਚੇਤਨ ਕੋ ਕੋਈ ਵਿਰਲਾ ਹੀ ਬੂਝਤਾ ਹੈ ਔਰ ਵਹੀ ਬੂਝਨੇ ਵਾਲਾ ਪੁਰਸ ਸਦਾ ਮੁਕਤ ਹੋਤਾ ਹੈ॥੨॥

ਪਉੜੀ ॥

ਸਚਾ ਵੇਪਰਵਾਹੁ ਇਕੋ ਤੂ ਧਣੀ ॥

ਤੂ ਸਭੁ ਕਿਛੁ ਆਪੇ ਆਪਿ ਦੂਜੇ ਕਿਸੁ ਗਣੀ ॥

ਹੇ ਬੇਪਰਵਾਹੁ ਤੂੰ ਹੀ ਏਕ ਸਰਬ ਕਾ ਸਚਾ ਧਨੀ ਮਾਲਕੁ ਹੈਂ ਤੂੰ ਸਭ ਕਿਛੁ ਆਪੇ ਆਪ ਹੀ ਹੈਂ ਔਰ ਦੂਸਰਾ ਕਿਸਕੋ ਗਣੀਏ॥

ਮਾਣਸ ਕੂੜਾ ਗਰਬੁ ਸਚੀ ਤੁਧੁ ਮਣੀ ॥

ਆਵਾ ਗਉਣੁ ਰਚਾਇ ਉਪਾਈ ਮੇਦਨੀ ॥

ਮਾਨਸ ਕਾ ਗਰਬੁ ਝੂਠਾ ਹੀ ਹੈ ਤੇਰੀ (ਮਣੀ) ਮਨੌਤ ਵਾ ਵਡਿਆਈ ਸਚੀ ਹੈ (ਮੇਦਨੀ) ਪ੍ਰਿਥੀ ਅਰਥਾਤ ਸ੍ਰਿਸ੍ਰੀ ਰਚਨਾ ਕੋ ਉਤਪਤਿ ਕਰਕੇ ਪੁਨ: ਤੈਨੇ (ਆਵਾਗਉਣ) ਜਨਮ ਮਰਣ ਬਨਾਯਾ ਹੈ॥

ਸਤਿਗੁਰੁ ਸੇਵੇ ਆਪਣਾ ਆਇਆ ਤਿਸੁ ਗਣੀ ॥

ਜੇ ਹਉਮੈ ਵਿਚਹੁ ਜਾਇ ਤ ਕੇਹੀ ਗਣਤ ਗਣੀ ॥

ਜੋ ਆਪਣਾ ਸਤਿਗੁਰੂ ਸੇਵਤਾ ਹੈ ਤਿਸ ਕਾ ਆਯਾ ਸਫਲਾ ਗਣੀਤਾ ਹੈ ਜੇਕਰ ਜੀਵ ਕੇ ਮਨ ਮੈਂ ਸੇ ਹੰਤਾ ਮਮਤਾ ਜਾਤੀ ਰਹੇ ਤੌਂ ਫੇਰ ਕਰਮੋਂ ਕੀ ਕੇਹੀ ਗਣਤੀ ਗਣਨੀ ਹੈ ਭਾਵ ਸੇ ਵਹੁ ਪੁਰਸ ਕਰਮ ਫਲ ਦੁਖ ਸੁਖ ਸੇ ਰਹਿਤ ਮੁਕਤ ਰੂਪ ਹੋਤਾ ਹੈ॥

ਮਨਮੁਖ ਮੋਹਿ ਗੁਬਾਰਿ ਜਿਉ ਭੁਲਾ ਮੰਝਿ ਵਣੀ ॥

ਕਟੇ ਪਾਪ ਅਸੰਖ ਨਾਵੈ ਇਕ ਕਣੀ ॥੧੧॥

ਮਨਮੁਖ ਮੋਹ ਅੰਧੇਰੇ ਕਰ ਸੰਸਾਰ ਮੇਂ ਭ੍ਰਮਤਾ ਦੁਖ ਕੋ ਪਾਵਤਾ ਹੈ ਜੈਸੇ (ਵਣੀ) ਬਨੋਂ ਮੈਂ ਭੂਲਾ ਹੂਆ ਪੁਰਸ ਦੁਖ ਪਾਵਤਾ ਹੈ ਨਾਮ ਕੇ ਜਾਪ ਕੀ (ਇਕ ਕਣੀ) ਇਕ ਬੂੰਦ ਭਾਵ ਥੋੜਾ ਖਿਨ ਮਾਤ੍ਰ ਉਚਾਰਾ ਹੂਆ ਸੋਧੁਨੀ ਕ੍ਰੋੜੋਂ ਪਾਪੋਂ ਕੋ ਕਾਟ ਦੇਤੀ ਹੈ॥੧੧॥

ਸਲੋਕ ਮਃ ੩ ॥

ਬਾਬੀਹਾ ਖਸਮੈ ਕਾ ਮਹਲੁ ਨ ਜਾਣਹੀ ਮਹਲੁ ਦੇਖਿ ਅਰਦਾਸਿ ਪਾਇ ॥

ਹੇ ਚਾਤ੍ਰਿਕ ਜੀਵ (ਖਸਮ) ਸ੍ਵਾਮੀ ਕਾ (ਮਹਲੁ) ਸ੍ਵਰੂਪ ਤੂੰ ਜਾਣਤਾ ਨਹੀਂ ਯਾਤੇ ਸ੍ਵਰੂਪ ਦੇਖਣ ਵਾਸਤੇ ਖਸਮ ਆਗੇ (ਅਰਦਾਸ ਪਾਇ) ਬੇਨਤੀ ਕਰ॥

ਆਪਣੈ ਭਾਣੈ ਬਹੁਤਾ ਬੋਲਹਿ ਬੋਲਿਆ ਥਾਇ ਨ ਪਾਇ ॥

ਤੂੰ ਅਪਨੇ ਭਾਣੇ ਵਿਚ ਭਾਵ ਹੰਕਾਰ ਸਹਿਤ ਬਹੁਤਾ ਬੋਲਤਾ ਹੈਂ ਇਸ ਵਾਸਤੇ ਤੇਰਾ ਬੋਲਿਆ ਹੂਆ ਪ੍ਰਵਾਣ ਨਹੀਂ ਹੋਤਾ ਹੈ॥

ਖਸਮੁ ਵਡਾ ਦਾਤਾਰੁ ਹੈ ਜੋ ਇਛੇ ਸੋ ਫਲ ਪਾਇ ॥

ਵਾਹਿਗੁਰੂ ਵੱਡਾ ਦਾਤਾ ਹੈ ਤਿਸ ਪਾਸੋਂ ਪੁਰਸ ਜੋ ਇਛਾ ਕਰਤਾ ਹੈ ਸੋ ਫਲ ਪਾਇ ਲੇਤਾ ਹੈ॥

ਬਾਬੀਹਾ ਕਿਆ ਬਪੁੜਾ ਜਗਤੈ ਕੀ ਤਿਖ ਜਾਇ ॥੧॥

ਇਕ ਜੀਵ ਵਿਚਾਰਾ ਕਿਆ ਹੈ ਸਭ ਜਗਤ ਕੀ ਤ੍ਰਿਖਾ ਨਿਬਰਤ ਹੋ ਜਾਤੀ ਹੈ॥੧॥

ਮਃ ੩ ॥

ਬਾਬੀਹਾ ਭਿੰਨੀ ਰੈਣਿ ਬੋਲਿਆ ਸਹਜੇ ਸਚਿ ਸੁਭਾਇ ॥

ਜੋ ਚਾਤ੍ਰਿਕ ਜੀਵ (ਭਿੰਨੀ) ਸਨਿਗਧ ਅਵਸਥਾ ਰਾਤ੍ਰੀ ਮੈਂ ਸਹਿਜ ਸੁਭਾਇ ਹੀ ਸਚ ਨਾਮੁ ਬੋਲਿਆ ਹੈ ਸੋ ਕਹਿਤਾ ਹੈ॥

ਇਹੁ ਜਲੁ ਮੇਰਾ ਜੀਉ ਹੈ ਜਲ ਬਿਨੁ ਰਹਣੁ ਨ ਜਾਇ ॥

ਗੁਰ ਸਬਦੀ ਜਲੁ ਪਾਈਐ ਵਿਚਹੁ ਆਪੁ ਗਵਾਇ ॥

ਇਹ ਨਾਮ ਜਲ ਮੇਰਾ ਜੀਵਨ ਰੂਪ ਹੈ ਇਸ ਜਲ ਸੇ ਬਿਨਾਂ ਮੇਰੇ ਸੇ ਰਹਾ ਨਹੀਂ ਜਾਤਾ ਹੈ॥ ਪਰੰਤੂ ਬੀਚ ਸੇ ਆਪਾ ਭਾਉ ਗਵਾਇ ਕਰ ਗੁਰ ਸਬਦ ਦ੍ਵਾਰਾ ਨਾਮੁ ਜਲ ਪਾਯਾ ਜਾਤਾ ਹੈ॥

ਨਾਨਕ ਜਿਸੁ ਬਿਨੁ ਚਸਾ ਨ ਜੀਵਦੀ ਸੋ ਸਤਿਗੁਰਿ ਦੀਆ ਮਿਲਾਇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਸੇ ਬਿਨਾਂ ਮੈਂ ਇਸਤ੍ਰੀ (ਚਸਾ) ਅਲਪ ਕਾਲ ਭੀ ਨਹੀਂ ਜੀਵਤੀ ਥੀ ਸੋ ਸਤਿਗੁਰੋਂ ਨੇ ਮਿਲਾਇ ਦੀਆ ਹੈ॥੨॥

ਪਉੜੀ ॥

ਖੰਡ ਪਤਾਲ ਅਸੰਖ ਮੈ ਗਣਤ ਨ ਹੋਈ ॥

ਖੰਡ ਅਰ ਪਤਾਲ ਅਸੰਖਜਾਤ ਹੈਂ ਮੇਰੇ ਸੇ ਗਿਣਤੀ ਨਹੀਂ ਹੋ ਸਕਤੀ॥

ਤੂ ਕਰਤਾ ਗੋਵਿੰਦੁ ਤੁਧੁ ਸਿਰਜੀ ਤੁਧੈ ਗੋਈ ॥

ਹੇ ਗੋਬਿੰਦ ਤੂੰ ਸਰਬ ਕਾ ਕਰਤਾ ਹੈਂ ਤੁਧ ਸਭ ਸ੍ਰਿਸ੍ਟੀ ਉਤਪਤਿ ਕਰੀ ਹੈ ਔਰ ਤੁਮਨੇ ਹੀ ਪੁਨਹ (ਗੋਈ) ਛਪਾਈ ਅਰਥਾਤ ਲਜ ਕਰੀ ਹੈ॥

ਲਖ ਚਉਰਾਸੀਹ ਮੇਦਨੀ ਤੁਝ ਹੀ ਤੇ ਹੋਈ ॥

ਚਉਰਾਸੀ ਲਖ ਸ੍ਰਿਸ੍ਟੀ ਤੇਰੇ ਸੇ ਹੀ ਹੂਈ ਹੈ॥

ਇਕਿ ਰਾਜੇ ਖਾਨ ਮਲੂਕ ਕਹਹਿ ਕਹਾਵਹਿ ਕੋਈ ॥

ਇਕ ਆਪਕੋ ਕਹਤੇ ਹੈਂ ਹਮ ਰਾਜੇ ਹੈਂ ਖਾਨ ਹੈਂ ਮਲੂਕ ਹੈਂ ਔਰ ਕੋਈ ਔਰੋਂ ਸੇ ਕਹਾਵਤੇ ਹੈਂ॥

ਇਕਿ ਸਾਹ ਸਦਾਵਹਿ ਸੰਚਿ ਧਨੁ ਦੂਜੈ ਪਤਿ ਖੋਈ ॥

ਇਕ ਧਨ ਕੋ ਇਕਤ੍ਰ ਕਰਕੇ ਸਾਹੂਕਾਰ ਸਦਾਵਤੇ ਹੈਂ ਦ੍ਵੈਤ ਮੈਂ ਤਿਨੋਂ ਨੇ ਅਪਨੀ ਪਤਿਸ੍ਟਾ ਗਵਾਇ ਲਈ ਹੈ॥

ਇਕਿ ਦਾਤੇ ਇਕ ਮੰਗਤੇ ਸਭਨਾ ਸਿਰਿ ਸੋਈ ॥

ਇਕ ਦਾਤੇ ਔਰ ਇਕ ਮੰਗਤੇ ਹੈਂ ਸਭ ਕੇ ਸਿਰ ਪੁਰ (ਸੋਈ) ਤੂੰ ਹੀ ਹੈਂ॥

ਵਿਣੁ ਨਾਵੈ ਬਾਜਾਰੀਆ ਭੀਹਾਵਲਿ ਹੋਈ ॥

ਤੇਰੇ ਨਾਮ ਸੇ ਬਿਨਾਂ ਜੋ (ਬਾਜਾਰੀਆ) ਮਸਕਰੇ ਹੈਂ ਅੰਤ ਕੋ (ਭੀਹਾਵਲਿ) ਭੈ ਸੰਜਗੁਤ ਹੋਤੇ ਹੈਂ॥

ਕੂੜ ਨਿਖੁਟੇ ਨਾਨਕਾ ਸਚੁ ਕਰੇ ਸੁ ਹੋਈ ॥੧੨॥

ਸ੍ਰੀ ਗੁਰੂ ਜੀ ਕਹਤੇ ਹੈਂ ਏਹ ਝੂਠਾ ਸੰਸਾਰ ਹੈ ਸੋ ਨਿਖੁਟ ਜਾਣ ਵਾਲਾ ਹੈ ਪਰੰਤੂ ਹੇ ਸਚੇ ਤੇਰਾ ਧਿਆਨੁ ਕਰਨੇ ਵਾਲੇ ਕੀ ਇਸਥਿਤੀ ਹੂਈ ਹੈ॥੧੨॥

ਸਲੋਕ ਮਃ ੩ ॥

ਬਾਬੀਹਾ ਗੁਣਵੰਤੀ ਮਹਲੁ ਪਾਇਆ ਅਉਗਣਵੰਤੀ ਦੂਰਿ ॥

ਹੇ ਚਾਤ੍ਰਿਕ ਜੀਵ ਗੁਣਵੰਤੀਓਂ ਨੇ ਮਹਿਲ ਪਾਇ ਲੀਆ ਹੈ ਅਉਗੁਣਵੰਤੀਓਂ ਸੇ ਸ੍ਵਾਮੀ ਦੂਰ ਰਹਿਤਾ ਹੈ॥

ਅੰਤਰਿ ਤੇਰੈ ਹਰਿ ਵਸੈ ਗੁਰਮੁਖਿ ਸਦਾ ਹਜੂਰਿ ॥

ਤੇਰੇ ਰਿਦੇ ਮੈਂ ਹਰੀ ਬਸਤਾ ਹੈ ਤਾਂ ਤੇ ਗੁਰਮੁਖ ਹੋਇਕਰ ਤਿਸ ਕੋ ਸਦੀਵ ਨਿਕਟ ਹੀ ਵੇਖ॥

ਕੂਕ ਪੁਕਾਰ ਨ ਹੋਵਈ ਨਦਰੀ ਨਦਰਿ ਨਿਹਾਲ ॥

ਪੁਨਹ ਜਬ (ਨਦਰੀ) ਪਰਮੇਸ੍ਵਰ ਕੀ ਨਦਰ ਕਰ (ਨਿਹਾਲ) ਦੁਖੋਂ ਸੇ ਰਹਿਤ ਹੋ ਜਾਵੇਗਾ ਤਬ ਤੇਰੇ ਪਰ ਕੂਕ ਪੁਕਾਰ ਨਹੀਂ ਹੋਵੇਗੀ॥

ਨਾਨਕ ਨਾਮਿ ਰਤੇ ਸਹਜੇ ਮਿਲੇ ਸਬਦਿ ਗੁਰੂ ਕੈ ਘਾਲ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਗੁਰੋਂ ਕੇ ਉਪਦੇਸ ਕੋ (ਘਾਲ) ਪਾਇਕਰ ਨਾਮੀ ਮੈਂ ਰਤੇ ਹੈਂ ਸੋ (ਸਹਜੇ) ਸ੍ਵਰੂਪ ਮੈਂ ਅਭੇਦ ਹੂਏ ਹੈਂ॥੧॥

ਪੰਨਾ ੧੨੮੪

ਮਃ ੩ ॥

ਬਾਬੀਹਾ ਬੇਨਤੀ ਕਰੇ ਕਰਿ ਕਿਰਪਾ ਦੇਹੁ ਜੀਅ ਦਾਨ ॥

ਚਾਤ੍ਰਿਕ ਭਾਵ ਮੈਂ ਬੇਨਤੀ ਕਰਤਾ ਹੂੰ ਜੋ ਕਿਰਪਾ ਕਰਕੇ ਮੇਰੇ ਕੋ ਜੀਵ ਦਾਨੁ ਅਰਥਾਤ ਨਾਮ ਜਲ ਕਾ ਦਾਨੁ ਕਰੀਏ॥

ਜਲ ਬਿਨੁ ਪਿਆਸ ਨ ਊਤਰੈ ਛੁਟਕਿ ਜਾਂਹਿ ਮੇਰੇ ਪ੍ਰਾਨ ॥

ਤੂ ਸੁਖਦਾਤਾ ਬੇਅੰਤੁ ਹੈ ਗੁਣਦਾਤਾ ਨੇਧਾਨੁ ॥

ਨਾਮ ਜਲ ਬਿਨਾਂ ਮੇਰੀ ਪਿਆਸ ਨਿਬ੍ਰਿਤਿ ਨਹੀਂ ਹੋਤੀ ਤਿਸ ਬਿਨਾਂ ਮੇਰੇ ਪ੍ਰਾਨ ਛੂਟ ਜਾਵੇਂਗੇ॥ ਤੂੰ ਬੇਅੰਤੁ ਸੁਖੋਂ ਕਾ ਦਾਤਾ ਹੈਂ॥ ਪੁਨਹ ਕੈਸਾ ਦਾਤਾ ਹੈਂ? ਗੁਣੋਂ ਕਾ ਸਮੁੰਦ੍ਰ ਹੈਂ॥

ਨਾਨਕ ਗੁਰਮੁਖਿ ਬਖਸਿ ਲਏ ਅੰਤਿ ਬੇਲੀ ਹੋਇ ਭਗਵਾਨੁ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਕੋ ਗੁਰੋਂ ਦੁਆਰੇ ਬਖਸ ਲੇਤਾ ਹੈਂ ਹੇ ਭਗਵਨ ਤਿਸ ਕਾ ਤੂੰ ਅੰਤ ਕੋ ਮਿਤ੍ਰ ਹੋਤਾ ਹੈਂ ਭਾਵ ਮੇਰੇ ਕੋ ਭੀ ਬਖਸੀਏ॥੨॥

ਪਉੜੀ ॥

ਆਪੇ ਜਗਤੁ ਉਪਾਇ ਕੈ ਗੁਣ ਅਉਗਣ ਕਰੇ ਬੀਚਾਰੁ ॥

ਵਾਹਿਗੁਰੂ ਆਪੇ ਹੀ ਜਗਤ ਕੋ ਉਤਪਤ ਕਰਕੇ ਆਪੇ ਜੀਵੋਂ ਕੇ ਗੁਣ ਔਗੁਣੋਂ ਕਾ ਬੀਚਾਰ ਕਰਤਾ ਹੈ॥

ਤ੍ਰੈ ਗੁਣ ਸਰਬ ਜੰਜਾਲੁ ਹੈ ਨਾਮਿ ਨ ਧਰੇ ਪਿਆਰੁ ॥

ਤੀਨੋਂ ਗੁਣੋਂ ਕੇ (ਜੰਜਾਲੁ) ਧੰਧੇ ਮੈਂ ਸਭੀ ਪ੍ਰਵਿਰਤਿ ਹੋ ਰਹੇ ਹੈਂ ਮਨਮੁਖ ਨਾਮੀ ਮੈਂ ਪਿਆਰ ਨਹੀਂ ਧਰਤੇ ਹੈਂ॥

ਗੁਣ ਛੋਡਿ ਅਉਗਣ ਕਮਾਵਦੇ ਦਰਗਹ ਹੋਹਿ ਖੁਆਰੁ ॥

ਜੋ ਗੁਣੋਂ ਕੋ ਛੋਡ ਕਰ ਅਵਗੁਣੋਂ ਕੋ ਕਮਾਵਤੇ ਹੈਂ ਸੋ ਦਰਗਹ ਮੈਂ ਖ੍ਵਾਰ ਹੋਤੇ ਹੈਂ॥

ਜੂਐ ਜਨਮੁ ਤਿਨੀ ਹਾਰਿਆ ਕਿਤੁ ਆਏ ਸੰਸਾਰਿ ॥

ਸੰਸਾਰ ਜੁਏ ਮੈਂ ਤਿਨ ਮਨਮੁਖੋਂ ਨੇ ਜਨਮੁ ਹਾਰ ਦੀਆ ਹੈ ਵਹੁ ਸੰਸਾਰ ਮੈਂ ਕਿਸ ਵਾਸਤੇ ਆਏ ਭਾਵ ਤਿਨਾਂ ਕਾ ਆਵਣਾ ਬਜਰਥ ਹੈ॥

ਸਚੈ ਸਬਦਿ ਮਨੁ ਮਾਰਿਆ ਅਹਿਨਿਸਿ ਨਾਮਿ ਪਿਆਰਿ ॥

ਸਚੇ ਗੁਰ ਉਪਦੇਸ ਕਰ ਜਿਨੋਂ ਨੇ ਮਨ ਕੋ ਮਾਰਾ ਹੈ ਸੋ ਗੁਰਮੁਖ ਰਾਤ੍ਰਿ ਦਿਨ ਨਾਮੀ ਮੈਂ ਪਜਾਰੁ ਕਰਤੇ ਹੈਂ॥

ਜਿਨੀ ਪੁਰਖੀ ਉਰਿ ਧਾਰਿਆ ਸਚਾ ਅਲਖ ਅਪਾਰੁ ॥

ਜਿਨ ਪੁਰਸੋਂ ਨੇ ਸਚਾ ਅਲਖੁ ਅਪਾਰੁ ਹਿਰਦੇ ਮੈਂ ਧਾਰਨ ਕੀਆ ਹੈ ਸੋ ਐਸੇ ਬੇਨਤੀ ਕਰਤੇ ਹੈਂ॥

ਤੂ ਗੁਣਦਾਤਾ ਨਿਧਾਨੁ ਹਹਿ ਅਸੀ ਅਵਗਣਿਆਰ ॥
ਜਿਸੁ ਬਖਸੇ ਸੋ ਪਾਇਸੀ ਗੁਰ ਸਬਦੀ ਵੀਚਾਰੁ ॥੧੩॥

ਤੂੰ ਗੁਣੋਂ ਕਾ ਦਾਤਾ ਨਿਧੀ ਕਾ ਘਰੁ ਹੈਂ ਔਰ ਅਸੀਂ ਅਵਗੁਣੋਂ ਵਾਲੇ ਹਾਂ॥ ਜਿਸ ਕੋ ਤੂੰ ਬਖਸੇਂਗਾ ਸੋ ਗੁਰ ਸਬਦੀ ਵੀਚਾਰ ਕਰ ਤੇਰੇ ਕੋ ਪਾਇ ਲੇਵੇਗਾ॥੧੩॥

ਸਲੋਕ ਮਃ ੫ ॥

ਰਾਤਿ ਨ ਵਿਹਾਵੀ ਸਾਕਤਾਂ ਜਿਨ੍ਹਾ ਵਿਸਰੈ ਨਾਉ ॥

ਜਿਨ ਸਾਕਤੋਂ ਕੋ ਨਾਮ ਬਿਸਰ ਰਹਾ ਹੈ ਤਿਨ ਕੋ (ਗਤਿ) ਪ੍ਰਤਖਜ ਰਾਤ੍ਰੀ ਸੁਖ ਸੇਤੀ ਬਿਤੀਤ ਨਹੀਂ ਹੋਤੀ॥

ਰਾਤੀ ਦਿਨਸ ਸੁਹੇਲੀਆ ਨਾਨਕ ਹਰਿ ਗੁਣ ਗਾਂਉ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਗੁਰਮੁਖ ਹਰੀ ਕੇ ਗੁਣ ਗਾਵਤੇ ਹੈਂ ਤਿਨ ਕੋ ਦਿਨ ਰਾਤੀ ਸੁਖਦਾਇਕ ਹੋਈਆਂ ਹੈਂ॥੧॥

ਮਃ ੫ ॥

ਰਤਨ ਜਵੇਹਰ ਮਾਣਕਾ ਹਭੇ ਮਣੀ ਮਥੰਨਿ ॥

(ਰਤਨ) ਵੈਰਾਗ (ਜਵੇਹਰ) ਗਜਾਨ (ਮਾਣਕਾ) ਮਨਨ ਔਰ (ਮਣੀ) ਕਰਣਾ ਮੁਦਤਾ ਮੈਤ੍ਰੀ ਆਦਿ ਏਹ (ਹਭੇ) ਗੁਣ ਤਿਨ ਕੋ (ਮਥੰਨਿ) ਪ੍ਰਗਟ ਹੋਤੇ ਹੈਂ॥

ਨਾਨਕ ਜੋ ਪ੍ਰਭਿ ਭਾਣਿਆ ਸਚੈ ਦਰਿ ਸੋਹੰਨਿ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਪ੍ਰਭੂ ਕੋ ਭਾਵਤੇ ਹੈਂ ਅਰ ਵਹੁ ਸੁਭ ਗੁਣੋਂ ਕੋ ਪਾਇਕਰ (ਸਚੈ ਦਰਿ) ਸਤਿਸੰਗ ਮੈਂ ਸੋਭਾ ਕੋ ਪਾਵਤੇ ਹੈਂ॥੨॥

ਪਉੜੀ ॥

ਸਚਾ ਸਤਿਗੁਰੁ ਸੇਵਿ ਸਚੁ ਸਮ੍ਹਾਲਿਆ ॥

ਜਿਨੋਂ ਨੇ ਸਚਾ ਸਤਿਗੁਰੂ ਸੇਵ ਕਰ ਸਚ ਕੋ ਸਮਾਲਣਾ ਕੀਆ ਹੈ॥

ਅੰਤਿ ਖਲੋਆ ਆਇ ਜਿ ਸਤਿਗੁਰ ਅਗੈ ਘਾਲਿਆ ॥

ਜੋ ਸਤਿਗੁਰੋਂ ਕੇ ਅਗੇ ਕਰਮ ਕਰਿਆ ਹੂਆ ਹੈ ਸੋ ਤਿਨ ਕੇ ਅੰਤ ਨੂੰ ਅਗੇ ਆਨ ਖਲੋਵਤਾ ਹੈ ਭਾਵ ਯੇਹ ਕਿ ਸਹਾਇਕ ਹੋਤਾ ਹੈ॥

ਪੋਹਿ ਨ ਸਕੈ ਜਮਕਾਲੁ ਸਚਾ ਰਖਵਾਲਿਆ ॥

ਤਿਨਕੋ ਕਾਲ ਕਰਨੇ ਵਾਲਾ ਜਮ ਪੋਹਿ ਨਹੀਂ ਸਕਤਾ ਹੈ ਕਿਉਂਕਿ ਸਚਾ ਤਿਨਕਾ ਰਖਕ ਹੂਆ ਹੈ॥

ਗੁਰ ਸਾਖੀ ਜੋਤਿ ਜਗਾਇ ਦੀਵਾ ਬਾਲਿਆ ॥

ਗੁਰ ਸਿਖ੍ਯਾ ਰੂਪ ਜੋਤਿ ਜਗਾਇ ਕਰ ਤਿਨੋਂ ਨੇ ਅੰਤਹਕਰਨ ਮੈਂ ਸੋਈ ਦੀਪਕ ਜਗਾਇਆ ਹੈ॥

ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ ॥

ਝੂਠੇ ਮਨਮੁਖ ਜੋ ਨਾਮ ਸੇ ਰਹਿਤ ਹੈਂ ਸੋ (ਬੇਤਾਲਿਆ) ਭੂਤ ਵਤ ਵਾ ਸ੍ਵਰੂਪ ਤਾਲ ਸੇ ਰਹਿਤ ਹੂਏ ਫਿਰਤੇ ਹੈਂ॥

ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ ॥

ਵਹੁ ਹੈਂ ਤੋ ਪਸੂ ਪਰੰਤੂ ਮਨੁਖੋਂ ਕੇ ਚਰਮ ਕਰ ਲਪੇਟੇ ਹੂਏ ਹੈਂ॥ ਯਥਾ 'ਕਰਤੂਤਿ ਪਸੂ ਕੀ ਮਾਨਸ ਜਾਤਿ' ਔਰ ਅੰਤਰ ਸੇ ਪਾਪਾਂ ਕਰ ਕਾਲੇ ਹੋ ਰਹੇ ਹੈਂ॥

ਸਭੋ ਵਰਤੈ ਸਚੁ ਸਚੈ ਸਬਦਿ ਨਿਹਾਲਿਆ ॥

ਜਬ ਗੁਰੋਂ ਕੇ ਸਚੇ ਉਪਦੇਸ਼ ਕਰ (ਨਿਹਾਲਿਆ) ਦੇਖਾ ਤਬ ਸਭੋ ਹੀ ਸਚ ਵਰਤਤਾ ਦਿਖਾ ਦੀਆ॥

ਨਾਨਕ ਨਾਮੁ ਨਿਧਾਨੁ ਹੈ ਪੂਰੈ ਗੁਰਿ ਦੇਖਾਲਿਆ ॥੧੪॥

ਸ੍ਰੀ ਗੁਰੂ ਜੀ ਕਹਤੇ ਹੈਂ ਨਾਮ ਜੋ ਨਿਧੀਓਂ ਕਾ ਘਰੁ ਹੈ ਸੋ ਪੂਰੇ ਗੁਰੋਂ ਨੇ ਦਿਖਾਏ ਦੀਆ ਹੈ॥੧੪॥

ਸਲੋਕ ਮਃ ੩ ॥

ਬਾਬੀਹੈ ਹੁਕਮੁ ਪਛਾਣਿਆ ਗੁਰ ਕੈ ਸਹਜਿ ਸੁਭਾਇ ॥

ਪਪੀਹੇ ਜੀਵ ਨੇ ਗੁਰੋਂ ਕੇ ਉਪਦੇਸ ਕਰ ਪਰਮੇਸ੍ਵਰ ਕੇ ਹੁਕਮ ਕੋ ਪਛਾਣ ਲੀਆ ਹੈ ਤਿਸ ਕਰ ਸਾਂਤੀ ਸੁਭਾਉ ਹੂਆ ਹੈ॥

ਮੇਘੁ ਵਰਸੈ ਦਇਆ ਕਰਿ ਗੂੜੀ ਛਹਬਰ ਲਾਇ ॥

ਗੁਰੂ ਮੇਘ (ਗੂੜੀ) ਸੰਘਣੀ ਛਹਿਬਰ ਲਾਇ ਕਰ ਬਰਸਤਾ ਹੈ ਭਾਵ ਉਤਸਾਹ ਸਹਿਤ ਉਪਦੇਸ ਕੀਆ ਹੈ॥

ਬਾਬੀਹੇ ਕੂਕ ਪੁਕਾਰ ਰਹਿ ਗਈ ਸੁਖੁ ਵਸਿਆ ਮਨਿ ਆਇ ॥

ਪਪੀਹੇ ਜੀਵ ਕੀ ਕੂਕ ਪੁਕਾਰ ਨਿਬ੍ਰਤ ਹੋ ਗਈ ਹੈ ਔਰ ਮਨ ਮੈਂ ਸੁਖ ਆਇ ਵਸਿਆ ਹੈ॥

ਨਾਨਕ ਸੋ ਸਾਲਾਹੀਐ ਜਿ ਦੇਂਦਾ ਸਭਨਾਂ ਜੀਆ ਰਿਜਕੁ ਸਮਾਇ ॥੧॥

ਤਾਂਤੇ ਸ੍ਰੀ ਗੁਰੂ ਜੀ ਕਹਤੇ ਹੈਂ ਭਾਈ ਤਿਸ ਵਾਹਿਗੁਰੂ ਕੋ ਸਲਾਹਣਾ ਕਰੀਏ ਜੋ ਸਭ ਜੀਵੋਂ ਕੋ ਰਿਜਕ (ਸਮਾਇ) ਪਹੁਚਾਇ ਦੇਤਾ ਹੈ॥੧॥

ਮਃ ੩ ॥

ਚਾਤ੍ਰਿਕ ਤੂ ਨ ਜਾਣਹੀ ਕਿਆ ਤੁਧੁ ਵਿਚਿ ਤਿਖਾ ਹੈ ਕਿਤੁ ਪੀਤੈ ਤਿਖ ਜਾਇ ॥

ਹੇ ਚਾਤ੍ਰਿਕ ਤੂੰ ਨਹੀਂ ਜਾਨਤਾ ਜੋ ਕ੍ਯਾ ਤੇਰੇ ਮੈਂ ਤਿਖਾ ਹੈ ਔਰ ਕਿਸਕੇ ਪੀਣੇ ਸੇ ਤ੍ਰਿਖਾ ਨਿਬ੍ਰਿਤ ਹੋ ਜਾਤੀ ਹੈ ਭਾਵ ਭੇਦ ਭਾਵਨਾ ਰੂਪੁ ਤ੍ਰਿਖਾ ਹੈ ਅਰ ਆਤਮ ਗਿਆਨ ਅੰਮ੍ਰਿਤ ਜਲ ਕਰ ਜਾਤੀ ਹੈ॥

ਦੂਜੈ ਭਾਇ ਭਰੰਮਿਆ ਅੰਮ੍ਰਿਤ ਜਲੁ ਪਲੈ ਨ ਪਾਇ ॥

ਤੂੰ ਦ੍ਵੈਤ ਭਾਵ ਮੈਂ ਭਰਮ ਰਹਾ ਹੈਂ ਇਸ ਵਾਸਤੇ ਅੰਮ੍ਰਿਤ ਰੂਪ ਗਿਆਨ ਜਲੁ ਤੇਰੇ ਪਲੇ ਨਹੀਂ ਪੜਤਾ॥

ਨਦਰਿ ਕਰੇ ਜੇ ਆਪਣੀ ਤਾਂ ਸਤਿਗੁਰੁ ਮਿਲੈ ਸੁਭਾਇ ॥

ਜੇ ਵਾਹਿਗੁਰੂ ਆਪਣੀ ਕਿਰਪਾ ਦ੍ਰਿਸ਼ਟੀ ਕਰੇ ਤੋ ਸਤਿਗੁਰੂ ਸ੍ਵਭਾਵਕ ਹੀ ਮਿਲ ਜਾਤਾ ਹੈ॥

ਨਾਨਕ ਸਤਿਗੁਰ ਤੇ ਅੰਮ੍ਰਿਤ ਜਲੁ ਪਾਇਆ ਸਹਜੇ ਰਹਿਆ ਸਮਾਇ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਸ ਜੀਵ ਨੇ ਸਤਿਗੁਰੂ ਤੇ ਅੰਮ੍ਰਿਤ ਰੂਪ ਨਾਮ ਵਾ ਗਿਆਨ ਜਲੁ ਪਾਯਾ ਹੈ ਸੋ (ਸਹਜੇ) ਸ੍ਵਰੂਪ ਮੈਂ ਅਭੇਦ ਹੋ ਰਹਾ ਹੈ॥੨॥

ਪਉੜੀ ॥

ਇਕਿ ਵਣ ਖੰਡਿ ਬੈਸਹਿ ਜਾਇ ਸਦੁ ਨ ਦੇਵਹੀ ॥

ਇਕ ਪੁਰਸ (ਵਣ ਖੰਡਿ) ਬਨ ਅਸਥਲ ਮੈਂ ਜਾਇ ਬੈਠਤੇ ਹੈਂ ਔਰ (ਸਦੁ) ਨਹੀਂ ਦੇਤੇ ਹੈਂ ਭਾਵ ਮੋਨਧਾਰੀ ਰਹਿਤੇ ਹੈਂ॥

ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇਂਵਹੀ ॥

ਇਕ ਪਾਲੇ ਕੀ ਰੁਤਿ ਮੈਂ ਕੱਕਰ ਕੋ ਭੰਨ ਕਰ ਸੀਤਲ ਜਲ ਕੋ (ਹੇਂਵਹੀ) ਸਹਾਰਤੇ ਹੈਂ॥

ਇਕਿ ਭਸਮ ਚੜ੍ਹਾਵਹਿ ਅੰਗਿ ਮੈਲੁ ਨ ਧੋਵਹੀ ॥

ਇਕ ਸਰੀਰ ਪਰ ਭਸਮ ਚੜਾਵਤੇ ਹੈਂ ਔਰ ਤਿਸ ਮੈਲ ਕੋ ਧੋਵਤੇ ਨਹੀਂ ਹੈਂ॥

ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ ॥

ਇਕ (ਬਿਕਟ) ਕਠਨ ਜਟਾਂ ਕੋ ਧਾਰ ਕਰ ਬਿਕਰਾਲ ਰੂਪ ਹੋ ਰਹੇ ਹੈਂ ਕੁਲ ਅਰ ਘਰ ਕੋ ਗਵਾਇ ਲੇਤੇ ਹੈਂ ਭਾਵ ਪਖੰਡ ਧਾਰ ਕਰ ਕੁਲ ਔ ਘਰ ਗਵਾਇ ਲੀਆ॥

ਪੰਨਾ ੧੨੮੫

ਇਕਿ ਨਗਨ ਫਿਰਹਿ ਦਿਨੁ ਰਾਤਿ ਨੀਂਦ ਨ ਸੋਵਹੀ ॥

ਇਕ ਪੁਰਸ਼ ਰਾਤ੍ਰਿ ਦਿਨ ਨੰਗੇ ਹੋਇਕੇ ਫਿਰਤੇ ਹੈਂ ਔਰ ਨਿੰਦ੍ਰਾ ਕਰ ਸੋਵਤੇ ਨਹੀਂ ਹੈ॥

ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ ॥

ਇਕ ਪੰਚਾਗਨੀ ਦੁਆਰਾ ਅੰਗੋਂ ਕੋ ਜਲਾਵਤੇ ਹੈਂ ਔਰ ਅਪਨੇ ਸਰੀਰ ਕੋ (ਵਿਗੋਵਹੀ) ਖਰਾਬ ਕਰ ਲੇਤੇ ਹੈਂ॥

ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ ॥

ਸੋ ਬਿਨਾਂ ਹਰੀ ਨਾਮ ਕੇ ਜਬ ਤਨ ਛਾਰ ਹੂਆ ਤਉ ਵਹੁ ਪੁਰਸ਼ ਆਗੇ ਅੰਤ ਕੋ ਕਿਆ ਕਹਿਕੇ ਰੋਵੇਂਗੇ ਭਾਵ ਰੋਵਨਾ ਨਿਸਫਲ ਹੋਗਾ॥

ਸੋਹਨਿ ਖਸਮ ਦੁਆਰਿ ਜਿ ਸਤਿਗੁਰੁ ਸੇਵਹੀ ॥੧੫॥

ਜੋ ਪੁਰਸ਼ ਸਤਿਗੁਰੋਂ ਕੋ ਸੇਵਤੇ ਹੈਂ ਸੋ (ਖਸਮ) ਵਾਹਿਗੁਰੂ ਕੇ ਦੁਆਰ ਪਰ ਸੋਭਨੀਕ ਹੋਤੇ ਹੈਂ॥੧੫॥

ਸਲੋਕ ਮਃ ੩ ॥

ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ ॥

ਜੀਉ ਪਪੀਹਾ ਮਨੁਖ ਜਨਮ ਰੂਪ ਅੰਮ੍ਰਿਤ ਵੇਲੇ ਬੋਲਿਆ ਭਾਵ ਪ੍ਰੇਮ ਸਹਿਤ ਹੂਆ ਤੌ ਤਿਸ ਕੀ ਪੁਕਾਰ ਦਰ ਮੈਂ ਸੁਨੀ ਗਈ॥

ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ ॥

ਤਬ ਗੁਰੂ ਮੇਘ ਕੋ ਹੁਕਮ ਹੂਆ ਕਿ ਤੁਮ ਕਿਰਪਾ ਦ੍ਰਿਸ਼ਟੀ ਧਾਰ ਕਰ ਬਰਸਹੁ ਅਰਥਾਤ ਉਪਦੇਸ ਕਰਹੁ॥

ਹਉ ਤਿਨ ਕੈ ਬਲਿਹਾਰਣੈ ਜਿਨੀ ਸਚੁ ਰਖਿਆ ਉਰਿ ਧਾਰਿ ॥

ਜਿਨੋਂ ਨੇ ਸਚੇ ਕੋ ਹਿਰਦੈ ਮੈਂ ਧਾਰਨ ਕਰ ਰਖਾ ਹੈ ਮੈਂ ਤਿਨ ਸਤਿਗੁਰੋਂ ਕੇ ਬਲਿਹਾਰਨੇ ਜਾਤਾ ਹੂੰ॥

ਨਾਨਕ ਨਾਮੇ ਸਭ ਹਰੀਆਵਲੀ ਗੁਰ ਕੈ ਸਬਦਿ ਵੀਚਾਰਿ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਨੇ ਨਾਮ ਜਪ ਕਰ ਗੁਰ ਸਬਦ ਕਾ ਬੀਚਾਰ ਕੀਆ ਹੈ ਤਿਨ ਕੇ ਹਿਰਦੇ ਮੈਂ ਗੁਣਾਂ ਰੂਪੀ ਸਭ ਹਰੀਆਵਲੀ ਹੁਈ ਹੈ॥੧॥

ਮਃ ੩ ॥

ਬਾਬੀਹਾ ਇਵ ਤੇਰੀ ਤਿਖਾ ਨ ਉਤਰੈ ਜੇ ਸਉ ਕਰਹਿ ਪੁਕਾਰ ॥

ਹੇ ਚਾਤ੍ਰਿਕ ਜੀਵ ਇਸਤਰਾਂ ਭਾਵ ਖਾਲੀ ਪੁਕਾਰ ਕਰ ਤੇਰੀ ਤ੍ਰਿਖਾ ਉਤਰਤੀ ਨਹੀਂ ਜੇ ਸੈਂਕੜੇ ਵੇਰੀ ਪੁਕਾਰ ਕਰੇਂ॥

ਨਦਰੀ ਸਤਿਗੁਰੁ ਪਾਈਐ ਨਦਰੀ ਉਪਜੈ ਪਿਆਰੁ ॥

(ਨਦਰੀ) ਬ੍ਰਹਮ ਸ੍ਰਿਸ਼ਟੀ ਵਾਲਾ ਗੁਰੂ ਮਿਲੈ ਤੌ (ਨਦਰੀ) ਪਰਮੇਸਰ ਮੈਂ ਪਿਆਰ ਉਪਜਤਾ ਹੈ॥

ਨਾਨਕ ਸਾਹਿਬੁ ਮਨਿ ਵਸੈ ਵਿਚਹੁ ਜਾਹਿ ਵਿਕਾਰ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਵਾਹਿਗੁਰੂ ਮਨ ਮੈਂ ਬਸਤਾ ਹੈ ਤੌ ਸਭ ਵਿਕਾਰ ਬੀਚ ਸੇ ਚਲੇ ਜਾਤੇ ਹੈਂ॥੨॥

ਪਉੜੀ ॥

ਇਕਿ ਜੈਨੀ ਉਝੜ ਪਾਇ ਧੁਰਹੁ ਖੁਆਇਆ ॥

ਤਿਨ ਮੁਖਿ ਨਾਹੀ ਨਾਮੁ ਨ ਤੀਰਥਿ ਨ੍ਹਾਇਆ ॥

ਇਕ ਜੈਨੀ ਔਝੜ ਪਾਇ ਕਰ ਤਿਨ ਕੋ ਮੁਢੋਂ ਹੀ ਭੁਲਾਇ ਦੀਆ ਹੈ ਤਿਨ ਕੇ ਮੁਖ ਮੈਂ ਨਾਮ ਨਹੀਂ ਹੈ ਔਰ ਨਾਂ ਹੀ ਤਿਨੋਂ ਨੇ ਤੀਰਥ ਮੈਂ ਨਾਵਣਾ ਕੀਆ ਹੈ॥

ਹਥੀ ਸਿਰ ਖੋਹਾਇ ਨ ਭਦੁ ਕਰਾਇਆ ॥

ਹਥੋਂ ਸੇ ਸਿਰ ਕੋ ਖੁਹਾਵਤੇ ਹੈਂ ਅਰ ਮੁੰਡਨ ਨਹੀਂ ਕਰਾਇਆ ਹੈ॥

ਕੁਚਿਲ ਰਹਹਿ ਦਿਨ ਰਾਤਿ ਸਬਦੁ ਨ ਭਾਇਆ ॥

ਰਾਤ੍ਰਿ ਦਿਨ ਕੁਚੀਲ ਰਹਿਤੇ ਹੈਂ ਔਰ ਤਿਨ ਕੋ (ਸਬਦੁ) ਬੇਦ ਮਾਰਗ ਨਹੀਂ ਭਾਇਆ ਹੈ॥

ਤਿਨ ਜਾਤਿ ਨ ਪਤਿ ਨ ਕਰਮੁ ਜਨਮੁ ਗਵਾਇਆ ॥

ਤਿਨ ਕੀ ਨਾ ਕੋਈ ਜਾਤ ਹੈ ਔਰ ਨਾ (ਪਤਿ) ਪਤਿਸ੍ਰਾ ਹੈ ਔਰ ਨਾ ਕੋਈ ਉਤਮੁ ਹੈ ਤਿਨੋਂ ਨੇ ਬੇਅਰਥ ਹੀ ਜਨਮੁ ਗਵਾਇ ਲੀਆ ਹੈ॥

ਮਨਿ ਜੂਠੈ ਵੇਜਾਤਿ ਜੂਠਾ ਖਾਇਆ ॥

ਮਨ ਕੇ ਜੂਠੇ ਔਰ ਵੇਜਾਤ ਅਰਥਾਤ ਪਰਮੇਸ੍ਵਰ ਸੇ ਮਨਮੁਖ ਹੈਂ ਤਿਨੋਂ ਨੇ ਜੂਠਾ ਭੋਜਨੁ ਭਾਵ ਸੇਸ ਰਹਾ ਹੂਆ ਮਾਂਗ ਕਰ ਖਾਇਆ ਹੈ॥

ਬਿਨੁ ਸਬਦੈ ਆਚਾਰੁ ਨ ਕਿਨ ਹੀ ਪਾਇਆ ॥

ਗੁਰਮੁਖਿ ਓਅੰਕਾਰਿ ਸਚਿ ਸਮਾਇਆ ॥੧੬॥

ਗੁਰ ਸਬਦ ਕੇ (ਆਚਾਰੁ) ਕਰਤਬਜ ਸੇ ਬਿਨਾਂ ਪਰਮੇਸ੍ਵਰ ਕੋ ਕਿਸੀ ਨੇ ਨਹੀਂ ਪਾਇਆ ਗੁਰਮੁਖੋਂ ਕਾ ਮਨੁ ਓਅੰਕਾਰ ਰੂਪ ਸਚੇ ਮੈਂ ਸਮਾਇਆ ਹੈ॥੧੬॥

ਸਲੋਕ ਮਃ ੩ ॥

ਸਾਵਣਿ ਸਰਸੀ ਕਾਮਣੀ ਗੁਰ ਸਬਦੀ ਵੀਚਾਰਿ ॥

ਮਾਨੁਖ ਜਨਮ ਰੂਪੀ ਸਾਵਨ ਮੈਂ ਵਹੁ ਜੀਵ ਰੂਪੀ ਇਸਤ੍ਰੀ ਗੁਣੋਂ ਕਰ (ਸਰਸੀ) ਅਧਕ ਹੁਈ ਹੈ ਜਿਸਨੇ ਗੁਰ ਸਬਦ ਕਰ ਪਰਮੇਸ੍ਵਰ ਦੇ ਸ੍ਵਰੂਪ ਕਾ ਵੀਚਾਰ ਕੀਆ ਹੈ॥

ਨਾਨਕ ਸਦਾ ਸੁਹਾਗਣੀ ਗੁਰ ਕੈ ਹੇਤਿ ਅਪਾਰਿ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਸਦਾ ਸੁਹਾਗਣੀ ਹੈ ਜਿਨੋਂ ਨੇ ਗੁਰੋਂ ਕੇ ਵਿਖੇ ਅਪਾਰ ਹੇਤ ਕੀਆ ਹੈ॥੧॥

ਮਃ ੩ ॥

ਸਾਵਣਿ ਦਝੈ ਗੁਣ ਬਾਹਰੀ ਜਿਸੁ ਦੂਜੈ ਭਾਇ ਪਿਆਰੁ ॥

ਮਾਨੁਖ ਜਨਮ ਸਾਵਣ ਮੈਂ ਵਹੁ ਇਸਤ੍ਰੀਏਂ ਜਲਤੀ ਹੈਂ ਜੋ ਗਿਆਨ ਗੁਣ ਸੇ ਰਹਿਤ ਹੈਂ ਔਰ ਦ੍ਵੈਤ ਭਾਵ ਮੈਂ ਪਿਆਰ ਲਗਾ ਹੂਆ ਹੈ॥

ਨਾਨਕ ਪਿਰ ਕੀ ਸਾਰ ਨ ਜਾਣਈ ਸਭੁ ਸੀਗਾਰੁ ਖੁਆਰੁ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਪਤੀ ਕੀ ਸਾਰ ਨਹੀਂ ਜਾਨਤੀ ਹੈਂ ਤਿਸ ਕਾ ਸਾਧਨ ਵਾ ਸਕਾਮ ਕਰਮ ਰੂਪੀ ਸਭ ਸਿੰਗਾਰ ਖ੍ਵਾਰ ਕਰਨੇ ਵਾਲਾ ਹੈ॥੨॥

ਪਉੜੀ ॥

ਸਚਾ ਅਲਖ ਅਭੇਉ ਹਠਿ ਨ ਪਤੀਜਈ ॥

ਅਲਖ ਔ ਅਭੇਉ (ਸਚਾ) ਵਾਹਿਗੁਰੂ ਹਠ ਸੰਯੁਕਤ ਕਰਮ ਕਰਨੇ ਕਰ ਨਹੀਂ ਪਤੀਆਵਤਾ॥

ਇਕਿ ਗਾਵਹਿ ਰਾਗ ਪਰੀਆ ਰਾਗਿ ਨ ਭੀਜਈ ॥

ਇਕ ਰਾਗ ਔ (ਪਰੀਆ) ਰਾਗਣੀਆਂ ਕੋ ਗਾਵਤੇ ਹੈਂ ਪਰੰਤੂ ਪਰਮੇਸਰੁ ਉਨਕੇ ਰਾਗ ਮੈਂ ਪ੍ਰਸੰਨ ਨਹੀਂ ਹੋਤਾ ਹੈ॥

ਇਕਿ ਨਚਿ ਨਚਿ ਪੂਰਹਿ ਤਾਲ ਭਗਤਿ ਨ ਕੀਜਈ ॥

ਇਕ ਨਚ ਨਚ ਕਰ ਤਾਲੋਂ ਕੋ ਪੂਰਤੇ ਹੈਂ ਔਰ ਭਗਤੀ ਕੋ ਨਹੀਂ ਕਰਤੇ ਭਾਵ ਹਰੀ ਭਗਤ ਸੇ ਰਹਿਤ ਹੈਂ॥

ਇਕਿ ਅੰਨੁ ਨ ਖਾਹਿ ਮੂਰਖ ਤਿਨਾ ਕਿਆ ਕੀਜਈ ॥

ਇਕ ਮੂਰਖ ਅੰਨ ਨਹੀਂ ਖਾਵਤੇ ਹੈਂ ਤਿਨੋਂ ਕਾ ਕਿਆ ਕੀਆ ਜਾਵੇ॥

ਤ੍ਰਿਸਨਾ ਹੋਈ ਬਹੁਤੁ ਕਿਵੈ ਨ ਧੀਜਈ ॥

ਤਿਨ ਕੋ ਤ੍ਰਿਸਨਾ ਬਹੁਤੁ ਹੂਈ ਹੈ ਔਰ ਕਿਸੀ ਪ੍ਰਕਾਰ ਭੀ (ਧੀਜਈ) ਧੀਰਜ ਨਹੀਂ ਕਰਤੇ ਹੈਂ॥

ਕਰਮ ਵਧਹਿ ਕੈ ਲੋਅ ਖਪਿ ਮਰੀਜਈ ॥

(ਕੈ) ਕਈ ਲੋਕ ਕਰਮੋਂ ਕੇ (ਵਧਹਿ) ਬੰਧੇ ਹੂਏ ਹੈਂ ਇਸੀ ਤਰਾਂ ਖਪ ਕਰ ਮਰ ਜਾਤੇ ਹੈਂ॥

ਲਾਹਾ ਨਾਮੁ ਸੰਸਾਰਿ ਅੰਮ੍ਰਿਤੁ ਪੀਜਈ ॥

ਹਰਿ ਭਗਤੀ ਅਸਨੇਹਿ ਗੁਰਮੁਖਿ ਘੀਜਈ ॥੧੭॥

ਸੰਸਾਰ ਮੈਂ ਨਾਮ ਅੰਮ੍ਰਿਤ ਕਾ ਲੋ ਲਾਹਾ ਹੈ ਸੋ ਨਾਮ ਅੰਮ੍ਰਿਤ ਹੀ ਗੁਰਮੁਖ ਪੀਵਤੇ ਹੈਂ ਪੁਨ: ਹਰੀ ਭਗਤੀ ਕਾ ਪ੍ਰੇਮ ਭੀ ਸੇ ਗੁਰਮੁਖ ਹੀ (ਘੀਜਈ) ਲੇਤੇ ਹੈਂ॥੧੭॥

ਸਲੋਕ ਮਃ ੩ ॥

ਗੁਰਮੁਖਿ ਮਲਾਰ ਰਾਗੁ ਜੋ ਕਰਹਿ ਤਿਨ ਮਨੁ ਤਨੁ ਸੀਤਲੁ ਹੋਇ ॥

ਜੋ (ਮਲਾਰ) ਸਰਬ ਮੈਂ ਮਿਲਾ ਹੂਆ ਪਰਮੇਸ੍ਵਰ ਹੈ ਗੁਰੋਂ ਦ੍ਵਾਰੇ ਜੋ ਪੁਰਸ ਤਿਸ ਮੈਂ (ਰਾਗੁ) ਪਰੇਮ ਕਰਤੇ ਹੈਂ ਤਿਨੋਂ ਕਾ ਤਨੁ ਅਰ ਮਨੁ ਸੀਤਲੁ ਹੋਤਾ ਹੈ॥

ਗੁਰ ਸਬਦੀ ਏਕੁ ਪਛਾਣਿਆ ਏਕੋ ਸਚਾ ਸੋਇ ॥

ਗੁਰਉਪਦੇਸ ਕਰ ਤਿਨੋਂ ਨੇ (ਏਕੁ) ਵਾਹਿਗੁਰੂ ਕੋ ਪਛਾਨਾ ਹੈ ਔਰ ਨਿਸਚੇ ਕੀਆ ਹੈ ਕਿ ਏਕ ਹੀ ਸੋ ਸਚਾ ਵਰਤ ਰਹਾ ਹੈ॥

ਮਨੁ ਤਨੁ ਸਚਾ ਸਚੁ ਮਨਿ ਸਚੇ ਸਚੀ ਸੋਇ ॥

ਸਚ ਕੇ ਮਨਨ ਕਰਨੇ ਸੇ ਤਿਨ ਕਾ ਤਨੁ ਅਰ ਮਨੁ ਸਚਾ ਹੂਆ ਹੈ ਪੁਨ: ਤਿਸ ਸਚੇ ਪੁਰਸੋਂ ਕੀ (ਸੋਇ) ਸੋਭਾ ਭੀ ਸਚੀ ਹੋਈ ਹੈ॥

ਅੰਦਰਿ ਸਚੀ ਭਗਤਿ ਹੈ ਸਹਜੇ ਹੀ ਪਤਿ ਹੋਇ ॥

ਤਿਨਕੇ ਅੰਤਰ ਸਚੀ ਭਗਤੀ ਹੈ ਅਰੁ ਸ੍ਵਭਾਵਕ ਹੀ ਤਿਨਕੀ ਪਤਿਸ਼ਟਾ ਹੋ ਰਹੀ ਹੈ॥

ਕਲਿਜੁਗ ਮਹਿ ਘੋਰ ਅੰਧਾਰੁ ਹੈ ਮਨਮੁਖ ਰਾਹੁ ਨ ਕੋਇ ॥

ਕਲਜੁਗ ਵਿਖੇ ਸਘਨ ਅਗਿਆਨ ਅੰਧੇਰਾ ਹੋ ਰਹਾ ਹੈ ਇਸ ਮੈਂ ਮਨਮੁਖੋਂ ਕੋ ਪਰਮੇਸਵਰ ਕਾ ਕੋਈ ਰਸਤਾ ਨਹੀਂ ਮਿਲਤਾ ਭਾਵ ਭਗਤੀ ਵਾ ਗਿਆਨ ਨਹੀਂ ਮਿਲਤਾ ਹੈ॥

ਸੇ ਵਡਭਾਗੀ ਨਾਨਕਾ ਜਿਨ ਗੁਰਮੁਖਿ ਪਰਗਟੁ ਹੋਇ ॥੧॥

ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਸੋਈ ਪੁਰਸ ਵੱਡੇ ਭਾਗੋਂ ਵਾਲੇ ਹੈਂ ਜਿਨ ਕੋ ਗੁਰੋਂ ਦ੍ਵਾਰੇ (ਪਰਗਟੁ) ਸਾਖਜਾਤਕਾਰ ਹੂਆ ਹੈ॥੧॥

ਮਃ ੩ ॥

ਇੰਦੁ ਵਰਸੈ ਕਰਿ ਦਇਆ ਲੋਕਾਂ ਮਨਿ ਉਪਜੈ ਚਾਉ ॥

ਗੁਰੂ ਰੂਪ ਮੇਘ ਦਯਾ ਕਰਕੇ ਬਰਸਤਾ ਹੈ ਅਰਥਾਤ ਉਪਦੇਸ ਕਰਤਾ ਹੈ ਜਗਯਾਸੂ ਜਨੋਂ ਕੋ ਮਨ ਮੈਂ ਚਾਉ ਉਤਪੰਨ ਹੋਤਾ ਹੈ॥

ਜਿਸ ਕੈ ਹੁਕਮਿ ਇੰਦੁ ਵਰਸਦਾ ਤਿਸ ਕੈ ਸਦ ਬਲਿਹਾਰੈ ਜਾਂਉ ॥

ਜਿਸ ਵਾਹਿਗੁਰੂ ਕੇ ਹੁਕਮ ਕਰ ਮੇਘ ਬਰਸਤਾ ਹੈ ਤਿਸ ਕੇ ਮੈਂ ਸਦੀਵ ਬਲਿਹਾਰਨੇ ਜਾਤਾ ਹੂੰ॥

ਪੰਨਾ ੧੨੮੯

ਗੁਰਮੁਖਿ ਸਬਦੁ ਸਮ੍ਾਲੀਐ ਸਚੇ ਕੇ ਗੁਣ ਗਾਉ ॥

ਗੁਰੋਂ ਦ੍ਵਾਰੇ ਤਿਸ (ਸਬਦੁ) ਬ੍ਰਹਮ ਕੋ ਮਨ ਕਰ ਸਮਾਲਣਾ ਕਰੀਏ ਔਰ ਤਿਸ ਸਚੇ ਕੇ ਗੁਣੋਂ ਕਾ ਬਾਣੀ ਕਰ ਗਾਵਣਾ ਕਰੀਏ॥

ਨਾਨਕ ਨਾਮਿ ਰਤੇ ਜਨ ਨਿਰਮਲੇ ਸਹਜੇ ਸਚਿ ਸਮਾਉ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਪੁਰਸ਼ ਨਾਮ ਮੈਂ ਰਤੇ ਹੈਂ ਸੋ ਨਿਰਮਲ ਹੂਏ ਹੈਂ ਔਰ ਸਹਿਜੇ ਹੀ ਤਿਨਕਾ ਸਚ ਮੈਂ ਸਮਾਵਣਾ ਹੂਆ ਹੈ॥੨॥

ਪਉੜੀ ॥

ਪੂਰਾ ਸਤਿਗੁਰੁ ਸੇਵਿ ਪੂਰਾ ਪਾਇਆ ॥

ਗੁਰਮੁਖੋਂ ਨੇ ਪੂਰਾ ਸਤਿਗੁਰੂ ਸੇਵ ਕਰਕੇ ਪੂਰਾ ਗਯਾਨ ਪਾਯਾ ਹੈ॥

ਪੂਰੈ ਕਰਮਿ ਧਿਆਇ ਪੂਰਾ ਸਬਦੁ ਮੰਨਿ ਵਸਾਇਆ ॥

(ਪੂਰੈ) ਉਤਮ ਕਰਮੀਓਂ ਨੇ ਪੂਰਾ ਗੁਰੁ ਉਪਦੇਸ ਮਨ ਮੈਂ ਬਸਾਯਾ ਹੈ॥ ਪੁਨ: ਪਰਮੇਸ੍ਵਰ ਕਾ ਧਿਆਨ ਕਰਾ ਹੈ॥

ਪੂਰੈ ਗਿਆਨਿ ਧਿਆਨਿ ਮੈਲੁ ਚੁਕਾਇਆ ॥

ਪੂਰੇ ਕੇ ਧਿਆਨ ਗਿਆਨੁ ਹੋਣੇ ਕਰ ਰਾਗ ਦ੍ਵੈਖ ਮੈਲ ਕੋ ਅੰਤਹਕਰਣ ਸੇ ਉਠਾਇ ਦੀਆ ਹੈ॥

ਹਰਿ ਸਰਿ ਤੀਰਥਿ ਜਾਣਿ ਮਨੂਆ ਨਾਇਆ ॥

ਹਰੀ ਕੀ (ਸਾਰਿ) ਨਦੀ ਅਰਥਾਤ ਗੰਗਾ ਰੂਪ ਪਵਿਤ੍ਰ ਜਾਣਕੇ ਪਰਮੇਸ੍ਵਰ ਕੀ ਕੀਰਤੀ ਮੈਂ ਤਿਨ ਕੇ ਮਨ ਨੇ ਇਸਨਾਨੁ ਕੀਆ ਹੈ॥

ਸਬਦਿ ਮਰੈ ਮਨੁ ਮਾਰਿ ਧੰਨੁ ਜਣੇਦੀ ਮਾਇਆ ॥

ਜੇਕਰ ਤਿਨ ਸੰਤੋਂ ਕੀ ਕੋਈ ਜੀਉ ਕਰਕੇ ਭਾਵ ਵਡਿਆਈ ਸੰਯੁਕਤ ਬੇਨਤੀ ਉਚਾਰਨ ਕਰਤਾ ਹੈ ਤਿਨੋਂ ਕੋ ਭੀ ਪੁਨਾ ਜਮ ਕੀ ਤਲਬੀ ਨਹੀਂ ਹੋਤੀ ਹੈ। ਭਾਵ ਯੇਹਿ ਹੈ ਕਿ ਤਿਨੋਂ ਕੋ ਜਮੁ ਬੁਲਾਵਤਾ ਨਹੀਂ ਅਰੁ ਭੈ ਨਿਵਿਰਤ ਹੋ ਜਾਤਾ ਹੈ॥

ਏਕ ਜੋਗੀ ਕੋ ਉਪਦੇਸ਼ ਅਰੁ ਪਰਮੇਸਰ ਕੇ ਵਾਸਤਵ ਸਰੂਪ ਕੋ ਕਹਤੇ ਹੁਏ ਉਸਤਤੀ ਕਰਤੇ ਹੈਂ॥

ਪ੍ਰਭਾਤੀ ਮਹਲਾ ੧ ॥

ਜਾ ਕੈ ਰੂਪੁ ਨਾਹੀ ਜਾਤਿ ਨਾਹੀ ਨਾਹੀ ਮੁਖੁ ਮਾਸਾ ॥

ਜਿਸ ਵਾਹਿਗੁਰੂ ਕਾ ਕੋਈ ਰੂਪ ਨਹੀਂ ਹੈ ਔਰ ਕੋਈ ਜਾਤੀ ਨਹੀਂ ਹੈ ਨਾ ਤਿਸ ਕੇ ਮੁਖਆਦੀ ਅੰਗ ਹੈਂ ਔ ਨਾ ਮਾਸੁ ਹੀ ਹੈ॥

ਸਤਿਗੁਰਿ ਮਿਲੇ ਨਿਰੰਜਨੁ ਪਾਇਆ ਤੇਰੈ ਨਾਮਿ ਹੈ ਨਿਵਾਸਾ ॥੧॥

ਸਤਿਗੁਰੋਂ ਕੇ ਮਿਲਾਪ ਤੇ ਐਸੇ ਨਿਰੰਜਨ ਸਰੂਪ ਕੌ ਹਮਨੇ ਪਾਇ ਲੀਆ ਹੈ ਹੇ ਭਾਈ ਜੇਕਰ ਤਿਸ ਨਾਮੀ ਕਾ ਤੇਰੇ ਭੀ ਰਿਦੇ ਮੈਂ ਨਿਵਾਸ ਹੋ ਜਾਵੈਗਾ ਭਾਵ ਰਿਦੇ ਮੈਂ ਧਜਾਵੇਗਾ ਤਬ ਤੂੰ ਭੀ ਤਿਸ ਕੇ ਸਰੂਪ ਕੌ ਪਾਇ ਲੇਵੇਂਗਾ॥੧॥

ਅਉਧੂ ਸਹਜੇ ਤਤੁ ਬੀਚਾਰਿ ॥

ਜਾ ਤੇ ਫਿਰਿ ਨ ਆਵਹੁ ਸੈਸਾਰਿ ॥੧॥ ਰਹਾਉ ॥

ਹੇ (ਅਉਧੂ) ਅਵਧੂਤ ਜੋਗੀ (ਸਹਜੇ) ਸਾਂਤੀ ਕਰ ਤਤ ਸਰੂਪ ਪਰਮੇਸ੍ਵਰ ਕਾ ਵੀਚਾਰ ਕਰੋ ਜਿਸ ਵੀਚਾਰ ਕਰਨੇ ਸੇ ਫੇਰ ਸੰਸਾਰ ਮੈਂ ਨ ਆਵੋ ਭਾਵ ਜਨਮ ਮ੍ਰਿਤ ਸੇ ਰਹਿਤ ਹੋਵੋ॥੧॥

ਜਾ ਕੈ ਕਰਮੁ ਨਾਹੀ ਧਰਮੁ ਨਾਹੀ ਨਾਹੀ ਸੁਚਿ ਮਾਲਾ ॥

ਜਿਸ ਪ੍ਰਭੂ ਕੇ ਵਾਸਤਵ ਸਰੂਪ ਮੈਂ ਕਰਮੁ ਨਹੀਂ ਔਰ ਧਰਮੁ ਭੀ ਨਹੀਂ ਔਰ (ਸੁਚਿ) ਪਵਿਤ੍ਰਤਾ ਮਾਲਾ ਆਦੀ ਜਪੁ ਨਹੀਂ ਹੈ ਭਾਵ ਨਿਰਾਵੈਰ ਹੈ॥

ਸਿਵ ਜੋਤਿ ਕੰਨਹੁ ਬੁਧਿ ਪਾਈ ਸਤਿਗੁਰੂ ਰਖਵਾਲਾ ॥੨॥

ਸਤਿਗੁਰੂ ਜੋ ਰਖ੍ਯਾ ਕਰਨੇ ਵਾਲਾ ਹੈ ਤਿਸ (ਕੰਨਹੁ) ਪਾਸੋਂ ਮੈਨੇ (ਸਿਵ) ਕਲ੍ਯਾਨ ਰੂਪ ਜੋਤੀ ਹਰੀ ਕੋ ਜਾਨਣੇ ਕੀ ਬੁਧੀ ਪਾਈ ਹੈ॥੨॥

ਜਾ ਕੈ ਬਰਤੁ ਨਾਹੀ ਨੇਮੁ ਨਾਹੀ ਨਾਹੀ ਬਕਬਾਈ ॥

ਜਿਸ ਸਤਿਗੁਰੂ ਕੇ ਬਰਤ ਆਦੀ ਦਿਖਲਾਵਾ ਨਹੀਂ ਹੈ ਔਰ ਨੇਮੁ ਭੀ ਨਹੀਂ ਹੈ ਪੁਨਾ (ਬਕਬਾਈ) ਵਿਅਰਥ ਬੋਲਣਾ ਭੀ ਨਹੀਂ ਹੈ॥

ਗਤਿ ਅਵਗਤਿ ਕੀ ਚਿੰਤ ਨਾਹੀ ਸਤਿਗੁਰੂ ਫੁਰਮਾਈ ॥੩॥

ਜਿਨੋਂ ਕੋ ਐਸੇ ਸਤਿਗੁਰੋਂ ਨੇ ਅਪਨੀ ਸਿਖ੍ਯਾ ਫੁਰਮਾਈ ਹੈ ਤਿਨੋਂ ਕੋ (ਗਤਿ) ਮੋਖ ਹੋਨੇ ਕੀ ਔ (ਅਵਗਤਿ) ਨਾ ਮੋਖ ਹੋਨੇ ਕੀ ਕੋਈ ਚਿੰਤਾ ਨਹੀਂ ਰਹੀ ਹੈ ਭਾਵ ਵੋਹ ਨਿਸਚਿੰਤ ਹੁਏ ਹੈਂ॥੩॥

ਜਾ ਕੈ ਆਸ ਨਾਹੀ ਨਿਰਾਸ ਨਾਹੀ ਚਿਤਿ ਸੁਰਤਿ ਸਮਝਾਈ ॥

ਜਿਸ ਸਤਿਗੁਰ ਕੇ ਨਾ ਕੋਈ ਆਸ ਹੈ ਨਾ ਕੋਈ ਨਿਰਾਸ ਹੈ ਤਿਸ ਕੀ ਕ੍ਰਿਪਾ ਤੇ (ਚਿਤਿ) ਚੇਤਨ ਸਰੂਪ ਕੀ (ਸੁਰਤਿ) ਬੇਦ ਅਨੁਸਾਰ ਸਮਝ ਆਈ ਹੈ॥

ਤੰਤ ਕਉ ਪਰਮ ਤੰਤੁ ਮਿਲਿਆ ਨਾਨਕਾ ਬੁਧਿ ਪਾਈ ॥੪॥੪॥

ਸ੍ਰੀ ਗੁਰੂ ਜੀ ਕਹਤੇ ਹੈਂ ਜਬ ਸਤਿਗੁਰੋਂ ਤੇ ਐਸੀ ਬੁਧੀ ਪਾਈ ਹੈ ਤਬ ਇਸ ਤੰਤ ਜੀਵ ਕੋ ਈਸ੍ਵਰ ਕਾ ਮਿਲਾਪ ਹੂਆ ਹੈ ਭਾਵ ਯੇਹ ਹੈ ਕਿ ਜੀਵ ਈਸ੍ਵਰ ਕੀ ਅਭੇਦਤਾ ਹੋਈ ਹੈ॥੪॥੪॥

ਸਮਦ੍ਰਿਸ਼੍ਟੀ ਵਾਲੇ ਸਤਿਪੁਰਸੋਂ ਕੀ ਉਸਤਤੀ ਕਹ ਕਰ ਬੇਨਤੀ ਕਰਤੇ ਹੈਂ॥

ਪ੍ਰਭਾਤੀ ਮਹਲਾ ੧ ॥

ਤਾ ਕਾ ਕਹਿਆ ਦਰਿ ਪਰਵਾਣੁ ॥

ਬਿਖੁ ਅੰਮ੍ਰਿਤੁ ਦੁਇ ਸਮ ਕਰਿ ਜਾਣੁ ॥੧॥

ਤਿਨ ਸੰਤ ਜਨੋਂ ਕਾ ਬਚਨ ਉਚਾਰਨ ਕੀਆ ਹੂਆ ਤੇਰੀ ਦਰਗਾਹਿ ਮੈਂ ਪਰਵਾਨ ਹੋਤਾ ਹੈ॥ ਕਿਉਂਕਿ ਤਿਨੋਂ ਨੇ (ਬਿਖੁ ਅੰਮ੍ਰਿਤੁ) ਦੁਖ ਸੁਖ ਆਦੀ ਭੋਗੋਂ ਕੋ ਏਕ ਸਮਾਨ ਹੀ ਜਾਣਿਆ ਹੈ। ਯਥਾ "ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥ ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ"॥

ਕਿਆ ਕਹੀਐ ਸਰਬੇ ਰਹਿਆ ਸਮਾਇ ॥

ਜੋ ਕਿਛੁ ਵਰਤੈ ਸਭ ਤੇਰੀ ਰਜਾਇ ॥੧॥ ਰਹਾਉ ॥

ਹੇ ਹਰੀ ਜੋ ਸੰਤ ਤੁਝਕੋ ਸਰਬ ਮੈਂ (ਸਮਾਇ) ਵਿਆਪਕ ਹੋਇ ਰਹਾ ਜਾਨਤੇ ਹੈਂ ਤਿਨਕੀ ਗਤੀ ਕਿਆ ਉਚਾਰਨ ਕਰੀਏ ਭਾਵ ਇਹ ਤਿਨਕੀ ਅਗ੍ਰਹ ਗਤੀ ਹੈ ਕਿਉਂਕਿ ਵਹੁ ਐਸੇ ਕਹਤੇ ਹੈਂ ਹੇ ਪ੍ਰਭੂ ਜੋ ਕੁਛ ਵਰਤ ਰਹਾ ਹੈ ਸੋ ਸਭ ਤੇਰੀ (ਰਜਾਇ) ਆਗਿਆ ਹੈ ਭਾਵ ਇਹ ਤੇਰੇ ਭਾਣੇ ਮੈਂ ਸਦਾ ਪ੍ਰਸੰਨ ਰਹਿਤੇ ਹੈਂ॥

ਪ੍ਰਗਟੀ ਜੋਤਿ ਚੂਕਾ ਅਭਿਮਾਨੁ ॥

ਸਤਿਗੁਰਿ ਦੀਆ ਅੰਮ੍ਰਿਤ ਨਾਮੁ ॥੨॥

ਤਿਨਕੇ ਰਿਦੇ ਮੈਂ ਤੇਰੀ ਜੋਤ ਪ੍ਰਗਟੀ ਹੈ ਤਿਸੀ ਤੇ ਤਿਨਕਾ ਦੇਹ ਅਭਿਮਾਨ ਦੂਰ ਭਇਆ ਹੈ॥ ਕਿਉਂਕਿ ਸਤਿਗੁਰੋਂ ਨੇ ਤਿਨੋਂ ਕੋ ਨਾਮ ਅੰਮ੍ਰਤ ਦੀਆ ਹੈ॥੨॥

ਕਲਿ ਮਹਿ ਆਇਆ ਸੋ ਜਨੁ ਜਾਣੁ ॥

ਸਾਚੀ ਦਰਗਹ ਪਾਵੈ ਮਾਣੁ ॥੩॥

ਇਸ ਕਲਿਜੁਗ ਮੈਂ ਸੋਈ ਜਨ ਆਇਆ ਹੂਆ ਜਾਣੀਤਾ ਹੈ। ਭਾਵ ਤਿਸ ਕਾ ਜਨਮ ਸਫਲ ਹੂਆ ਹੈ ਜੋ ਤੇਰੀ ਸਚੀ ਦਰਗਾਹ ਵਿਖੇ (ਮਾਣੁ) ਆਦਰ ਪਾਵਤਾ ਹੈ॥੩॥

ਕਹਣਾ ਸੁਨਣਾ ਅਕਥ ਘਰਿ ਜਾਇ ॥

ਕਥਨੀ ਬਦਨੀ ਨਾਨਕ ਜਲਿ ਜਾਇ ॥੪॥੫॥

ਹੇ (ਅਕਥ) ਵਾਹਿਗੁਰੂ ਸੰਤ ਇਸ ਪਰਕਾਰ ਤੇਰੇ (ਘਰਿ) ਸਰੂਪ ਮੈਂ ਜਾਇ ਪ੍ਰਾਪਤਿ ਭਏ ਹੈਂ ਤਿਨੋਂ ਕਾ ਤੇਰੇ ਜਸ ਕਾ ਹੀ ਕਹਿਣਾ ਸੁਣਨਾ ਹੈ ਭਾਵ ਤੇਰੇ ਜਸ ਕੋ ਹੀ ਸੁਣਤੇ ਕਹਤੇ ਰਹਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਤਿਨੋਂ ਕੇ ਰਿਦੇ ਤੇ ਤੇਰੇ ਜਸ ਬਿਨਾਂ ਔਰ ਸੰਸਾਰਕ (ਕਥਨੀ) ਕਥਾ ਅਰ (ਬਦਨੀ) ਕਵੀਸ਼ਰੀਆਂ ਜਲ ਜਾਤੀਆਂ ਹੈਂ ਭਾਵ ਇਹ ਤੇਰੇ ਨਾਮ ਬਿਨਾਂ ਔਰ ਕਥਨੀ ਬਦਨੀ ਨਹੀਂ ਕਰਤੇ ਹੈਂ॥੪॥੫॥ ਸਤਿਗੁਰੋਂ ਕੀ ਮਹਿਮਾ ਉਚਾਰਨ ਕਰਤੇ ਹੈਂ॥

ਪ੍ਰਭਾਤੀ ਮਹਲਾ ੧ ॥

ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ ਅਠਸਠਿ ਤੀਰਥ ਸੰਗਿ ਗਹੇ ॥

ਗਿਆਨ ਰੂਪੀ ਅੰਮ੍ਰਿਤ ਜਲ ਕਰ ਪੂਰਨ ਜੋ ਸਤਿਗੁਰੂ ਤੀਰਥ ਹੈ ਤਿਸ ਮੈ ਜਿਸਨੇ ਮਨ ਕਰ ਇਸ਼ਨਾਨ ਕੀਆ ਤਿਸਨੇ ਅਠਾਹਠ ਤੀਰਥੋਂ ਕੋ ਅਪਨੇ ਸਾਥ ਹੀ ਗ੍ਰਹਿਣ ਕੀਆ ਹੈ ਭਾਵ ਇਹ ਕਿ ਤਿਸ ਕੋ ਸੰਪੂਰਨ ਤੀਰਥੋਂ ਕੇ ਇਸ਼ਨਾਨ ਕਾ ਫਲ ਪ੍ਰਾਪਤਿ ਹਆ ਹੈ। ਯਥਾ-"ਅਠਸਠਿ ਤੀਰਥਿ ਤਿਨ ਸੰਗਿ ਰਹਹਿ ਜਿਨ ਹਰਿ ਹਿਰਦੇ ਰਹਿਆ ਸਮਾਇ॥"

ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੁੋ ਖੋਜਿ ਲਹੈ ॥੧॥

ਸਤਿਗੁਰ ਕੇ ਉਪਦੇਸ਼ ਮੈਂ ਜਵਾਹਰ ਔ ਮਾਣਕ ਹੈਂ ਪਰੰਤੂ ਜੋ ਸਿਖ ਤਿਨੋਂ ਕੇ ਚਰਨੋਂ ਕੋ ਸੇਵਤਾ ਹੈ ਸੋ ਤਿਨੋਂ ਕਾ ਖੋਜ ਲਹਿਤਾ ਹੈ ਭਾਵ ਇਹ ਹੈ ਕਿ ਗੁਰ ਉਪਦੇਸ਼ ਕੋ ਸ੍ਰਵਨ ਕਰ ਮਨਨ ਨਿਧਿਆਸਨ ਆਦਿ ਕਰਤਾ ਹੈ ਸੋਈ ਸਾਖਿਆਤਕਾਰ ਕੋ ਪਾਵਤਾ ਹੈ॥੧॥

ਗੁਰ ਸਮਾਨਿ ਤੀਰਥੁ ਨਹੀ ਕੋਇ ॥

ਸਰੁ ਸੰਤੋਖੁ ਤਾਸੁ ਗੁਰੁ ਹੋਇ ॥੧॥ ਰਹਾਉ ॥

ਸਤਿਗੁਰੋਂ ਕੇ ਸਮਾਨ ਔਰ ਕੋਈ ਤੀਰਥ ਨਹੀਂ ਹੈ ਕਿਉਂਕਿ ਸੰਤੋਖ ਆਦੀ ਗੁਰੋਂ ਕੇ (ਸਰੁ) ਸਮੁੰਦਰ ਹੈਂ ਔਰ ਗਿਆਨ ਭੀ (ਤਾਸੁ) ਤਿਸ ਸਤਿਗੁਰੂ ਤੇ ਹੀ ਪ੍ਰਾਪਤਿ ਹੋਤਾ ਹੈ॥

ਪੰਨਾ ੧੩੨੯

ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ ॥

ਪੁਨਾ ਸਤਿਗੁਰ ਦਰੀਆਇ ਰੂਪ ਤੀਰਥ ਹੈਂ ਜਿਨੋਂ ਮੈਂ ਗਿਆਨ ਰੂਪੀ ਉਜਲ ਜਲ ਹੈ ਜਿਸਕੇ ਮਿਲਨੇ ਕਰ ਖੋਟੀ ਮਤਿ ਰੁਪੀ ਮੈਲ ਦੂਰ ਹੋ ਜਾਤੀ ਹੈ॥

ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ ॥੨॥

ਐਸੇ ਸਤਿਗੁਰੋਂ ਕੇ ਪਾਵਣੇ ਤੇ ਪੂਰਨ ਇਸ਼ਨਾਨ ਗਿਆਨ ਹੋਤਾ ਹੈ ਤਾਂ ਤੇ ਸੋ ਗਿਆਨ ਇਸ਼ਨਾਨ ਪਸੂ ਪਰੇਤ ਆਦਿਕੋਂ ਤੇ ਦੇਵਤਾ ਰੂਪ ਕਰ ਦੇਤਾ ਹੈ ਭਾਵ ਪਰਮੇਸਰ ਰੂਪ ਕਰ ਦੇਤਾ ਹੈ॥੨॥

ਰਤਾ ਸਚਿ ਨਾਮਿ ਤਲ ਹੀਅਲੁ ਸੋ ਗੁਰੁ ਪਰਮਲੁ ਕਹੀਐ ॥

ਜਿਨ ਸਤਿਗੁਰੋਂ ਕਾ (ਤਲ ਹੀਅਲੁ) ਹਿਰਦਾ ਅਸਥਾਨ ਸਚੇ ਨਾਮ ਮੈਂ ਰਤਾ ਹੈ ਸੋ ਸਤਿਗੁਰੂ (ਪਰਮਲੁ) ਚੰਦਨ ਵਤ ਕਹੀਤੇ ਹੈਂ॥

ਜਾ ਕੀ ਵਾਸੁ ਬਨਾਸਪਤਿ ਸਉਰੈ ਤਾਸੁ ਚਰਣ ਲਿਵ ਰਹੀਐ ॥੩॥

ਜਿਸ ਸਤਿਗੁਰੋਂ ਕੀ ਸੰਗਤ ਰੂਪੀ ਵਾਸ਼ਨਾ ਤੇ ਜੀਵੋਂ ਰੂਪੀ ਬਨਾਸਪਤੀ ਸਵਰਤੀ ਹੈ ਭਾਵ ਇਹ ਹੈ ਕਿ ਜੀਵ ਵਾਹਿਗੁਰੂ ਕੀ ਭਗਤੀ ਮੈਂ ਪ੍ਰਾਪਤਿ ਹੋਤੇ ਹੈਂ ਤਾਂ ਤੇ ਤਿਨੋਂ ਕੇ ਚਰਨੋਂ ਮੈਂ ਬਿਰਤੀ ਕੋ ਲਗਾਇ ਰਖੀਐ॥੩॥

ਗੁਰਮੁਖਿ ਜੀਅ ਪ੍ਰਾਨ ਉਪਜਹਿ ਗੁਰਮੁਖਿ ਸਿਵ ਘਰਿ ਜਾਈਐ ॥

ਗੁਰੋਂ ਦੁਆਰੇ ਇਸ ਜੀਵ ਕੇ ਪ੍ਰਾਨ ਹਰੀ ਕੇ ਭਜਨ ਮੈਂ ਪ੍ਰਗਟਤੇ ਹੈਂ ਔਰ ਗੁਰੂ ਦੁਆਰੇ ਹੀ ਸ਼ਾਂਤੀ ਘਰ ਮੈਂ ਜਾਈਤਾ ਹੈ॥

ਗੁਰਮੁਖਿ ਨਾਨਕ ਸਚਿ ਸਮਾਈਐ ਗੁਰਮੁਖਿ ਨਿਜ ਪਦੁ ਪਾਈਐ ॥੪॥੬॥

ਸ੍ਰੀ ਗੁਰੂ ਜੀ ਕਹਤੇ ਹੈਂ ਗੁਰੋਂ ਦੁਆਰੇ ਹੀ ਸਚ ਸਰੂਪ ਮੈਂ ਸਮਾਈਤਾ ਹੈ ਔਰ ਗੁਰੋਂ ਦੁਆਰੇ ਹੀ (ਨਿਜ) ਅਪਨੇ ਸਰੂਪ ਪਦ ਕੋ ਪਾਈਤਾ ਹੈ॥੪॥੬॥ ਵਾਹਿਗੁਰੂ ਜਜਮਾਨ ਤੇ ਆਪ ਪਰੋਹਤ ਰੂਪ ਹੋ ਕਰ ਭੋਜਨ ਅਰ ਦਖਜਣਾਂ ਮਾਂਗਤੇ ਹੈਂ॥

ਪ੍ਰਭਾਤੀ ਮਹਲਾ ੧ ॥

ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ ॥

ਸਤਿਗੁਰੋਂ ਕੀ ਕਿਰਪਾ ਤੇ ਬ੍ਰਹਮ ਵਿਦਿਆ ਕੋ ਵੀਚਾਰਤੇ ਹਾਂ ਪੁਨਾ ਬ੍ਰਹਮ ਵਿਦਿਆ ਕੋ ਪੜਿ ਪੜਿ ਕਰਕੇ ਮਾਨ ਪਾਈਤਾ ਹੈ॥

ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ ॥੧॥

ਜਦ ਅੰਮ੍ਰਿਤ ਨਾਮ ਕੋ ਮੈਨੇ ਪਾਇਆ ਤਬ ਤਿਸ ਅਭਿਆਸ ਕਰ ਮੁਝ ਕੋ ਅਪਨੇ ਆਪ ਮੈਂ ਸਰੂਪ ਕਾ ਪ੍ਰਕਾਸ਼ ਹੂਆ ਹੈ ਭਾਵ ਆਪਣੇ ਸਰੀਰ ਕੇ ਅੰਤਰ ਹੀ ਆਤਮਾ ਕੋ ਬ੍ਰਹਮ ਰੂਪ ਜਾਨਾ ਹੈ॥੧॥

ਕਰਤਾ ਤੂ ਮੇਰਾ ਜਜਮਾਨੁ ॥

ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ ॥੧॥ ਰਹਾਉ ॥

ਹੇ ਸਰਬ ਕੇ ਕਰਤਾ ਰੂਪ ਅਕਾਲ ਪੁਰਖ ਤੂੰ ਹੀ ਮੇਰਾ ਜਜਮਾਂਨ ਹੈਂ॥ ਤਾਂ ਤੇ ਏਕ ਦਖਜਣਾ ਮੈਂ ਤੇਰੇ ਪਾਸੋਂ ਮਾਂਗਤਾ ਹੂੰ ਸੋ ਕਿਆ ਹੈ ਮੁਝ ਕੋ ਅਪਨਾ ਨਾਮ ਰੂਪ ਦਾਨ ਦੇਵੋ॥

ਪੰਚ ਤਸਕਰ ਧਾਵਤ ਰਾਖੇ ਚੂਕਾ ਮਨਿ ਅਭਿਮਾਨੁ ॥

ਪੰਚ ਕਾਮਆਦੀ ਵਿਕਾਰ ਵਾ ਗਿਆਨ ਇੰਦ੍ਰੇ ਧਾਵਤੇ ਹੂਏ ਰੋਕ ਦੀਏ ਹੈਂ ਔ ਮਨ ਕਾ ਹੰਕਾਰ ਭੀ ਦੂਰ ਭਇਆ ਹੈ॥

ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ ॥੨॥

ਹੇ (ਬ੍ਰਹਮ) ਪੂਰਨ ਤੇਰਾ ਗਿਆਨ ਐਸਾ ਹੈ ਜਿਸਤੇ ਵਿਕਾਰੋਂ ਕੀ ਦ੍ਰਿਸ਼ਟੀ ਔ ਖੋਟੀ ਮਤਿ ਸਭ (ਭਾਗੀ) ਦੂਰ ਭਈ ਹੈ॥੨॥ ਅਬ ਭੋਜਨ ਮਾਂਗਤੇ ਹੈਂ॥

ਜਤੁ ਸਤੁ ਚਾਵਲ ਦਇਆ ਕਣਕ ਕਰਿ ਪ੍ਰਾਪਤਿ ਪਾਤੀ ਧਾਨੁ ॥

ਜਤ ਸਤ ਰੂਪੀ ਚਾਵਲ ਔ ਦਇਆ ਰੂਪੀ ਕਣਕ ਔ ਤੇਰੇ (ਧਾਨੁ) ਧਿਆਨ ਪ੍ਰਾਪਤੀ ਕੀ (ਪਾਤੀ) ਪਤਲ ਮੁਝ ਕੋ ਏਹੁ ਸਭੀ ਪ੍ਰਾਪਤਿ ਕਰ ਭਾਵ ਦੇਹੁ॥

ਦੂਧੁ ਕਰਮੁ ਸੰਤੋਖੁ ਘੀਉ ਕਰਿ ਐਸਾ ਮਾਂਗਉ ਦਾਨੁ ॥੩॥

ਨਿਸਕਾਮ ਕਰਮੋਂ ਕਾ ਕਰਨਾ ਦੂਧ ਔ ਸੰਤੋਖ ਰੂਪੀ ਘ੍ਰਿਤ ਕਰਕੇ ਹੇ ਵਾਹਿਗੁਰੂ ਤੇਰੇ ਪਾਸੋਂ ਐਸੇ ਭੋਜਨ ਕਾ ਦਾਂਨ ਮਾਂਗਤਾ ਹੂੰ॥

ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ ॥

ਖਿਮਾ ਰੂਪੀ ਲਵੇਰੀ ਗਊ ਧੀਰਜ ਰੂਪੀ ਵਛਾ ਦੇਹੁ ਜਿਸਤੇ (ਸਹਜੇ) ਸੁਭਾਵਕ ਹੀ ਨਿਸਕਾਂਮ ਕਰਮੋਂ ਰੂਪ ਵਾ ਆਤਮ ਸੁਖ ਰੂਪੀ (ਖੀਰੁ) ਦੂਧ ਪੀਵਣਾ ਕਰੀਐ॥

ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ ॥੪॥੭॥

ਤੇਰੀ ਸਿਫਤ ਔ (ਸਰਮ) ਵੈਰਾਗ ਵਾ ਲਜਾ ਰੂਪ ਕਪੜਾ ਮਾਂਗਤਾ ਹੂੰ ਸ੍ਰੀ ਗੁਰੂ ਜੀ ਕਹਤੇ ਹੈਂ ਮੁਝ ਕੋ ਐਸਾ ਦਾਨ ਦੀਜੀਏ ਹੇ ਹਰੀ ਤੇਰੇ ਗੁਣੋਂ ਕੋ ਮੇਰਾ ਮਨ (ਰਵਤੁ) ਉਚਾਰਨ ਕਰਤਾ ਰਹੇ॥੪॥੭॥ ਜੀਵੋਂ ਕੀ ਪਾਤੰਤ੍ਰਤਾ ਜਨਾਵਤੇ ਹੂਏ ਬੇਨਤੀ ਕਰਤੇ ਹੈਂ॥

ਪ੍ਰਭਾਤੀ ਮਹਲਾ ੧ ॥

ਆਵਤੁ ਕਿਨੈ ਨ ਰਾਖਿਆ ਜਾਵਤੁ ਕਿਉ ਰਾਖਿਆ ਜਾਇ ॥

ਇਸ ਜੀਵ ਕੌ ਆਵਤੇ ਹੂਏ ਕਿਸੀ ਨੇ ਰੋਕਿਆ ਨਹੀਂ ਹੈ ਤੌ ਜਾਤਿਆਂ ਹੋਇਆਂ ਕਿਸੀ ਤੇ ਕਿਉਂ ਰੋਕਿਆ ਜਾਤਾ ਹੈ ਭਾਵ ਇਹ ਕਿ ਜੀਵ ਕੌ ਜਨਮਤੇ ਮਰਤੇ ਹੂਏ ਕੋਈ ਨਹੀਂ ਰੋਕ ਸਕਤਾ ਹੈ ਜੇਕਰ ਰੁਕ ਸਕੇ ਤੌ ਖੋਟੇ ਲਗਨ ਮੈਂ ਜਨਮ ਨਾ ਹੋਨੇ ਦੇਵੇ ਸੁਭ ਮੈਂ ਜਮਾਇ ਲੇਵੇ॥

ਜਿਸ ਤੇ ਹੋਆ ਸੋਈ ਪਰੁ ਜਾਣੈ ਜਾਂ ਉਸ ਹੀ ਮਾਹਿ ਸਮਾਇ ॥੧॥

ਤਾਂਤੇ ਜਿਸ ਵਾਹਿਗੁਰੂ ਤੇ ਇਹੁ ਜੀਵ ਹੂਆ ਹੈ ਸੋਈ ਤਿਸ ਕੇ ਸਰੂਪ ਕੌ ਜਬ ਇਹ ਜੀਵ (ਪਰੁ) ਭਲੀ ਪਰਕਾਰ ਸੇ ਜਾਣੇ ਤਬ ਉਸੀ ਕੇ ਬੀਚ ਇਹੁ ਸਮਾਇ ਜਾਤਾ ਹੈ॥੧॥

ਤੂਹੈ ਹੈ ਵਾਹੁ ਤੇਰੀ ਰਜਾਇ ॥

ਜੋ ਕਿਛੁ ਕਰਹਿ ਸੋਈ ਪਰੁ ਹੋਇਬਾ ਅਵਰੁ ਨ ਕਰਣਾ ਜਾਇ ॥੧॥ ਰਹਾਉ ॥

ਹੇ ਵਾਹਿਗੁਰੂ ਤੂੰ (ਵਾਹੁ) ਅਸਚਰਜ ਰੂਪ ਹੈਂ ਜੋ ਤੇਰੀ ਰਜਾਇ ਹੈ ਸੋਈ ਹੋਤੀ ਹੈ ਕਿਉਂਕਿ ਜੋ ਤੂੰ ਕਰਤਾ ਹੈਂ ਸੋਈ (ਪਰੁ) ਵਿਸੇਸ ਕਰ ਹੋਤਾ ਹੈ ਔਰ ਕਿਸੀ ਪਾਸੋਂ ਕੁਛ ਕੀਆ ਨਹੀਂ ਜਾਤਾ ਹੈ॥

ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ ਇਕ ਸਖਨੀ ਹੋਰ ਫੇਰ ਭਰੀਅਤ ਹੈ ॥

ਸੰਸਾਰ ਕੇ ਜੀਵੋਂ ਕੇ ਆਵਨੇ ਪਰ ਦ੍ਰਿਸ਼ਟਾਂਤ ਦੇਤੇ ਹੈਂ॥ ਜੈਸੇ ਹਰਹਟ ਕੀ ਮਾਹਲ ਮੈਂ ਟਿੰਡਾਂ ਲਗੀ ਹੂਈ ਹੋਤੀ ਹੈਂ॥ ਉਨ ਮੈਂ ਸੇ ਏਕ ਜਲ ਤੇ (ਸਖਨੀ) ਖਾਲੀ ਹੋਤੀ ਹੈ ਔਰ ਏਕ ਫੇਰ ਭਰੀਤੀ ਹੈ॥

ਤੈਸੋ ਹੀ ਇਹੁ ਖੇਲੁ ਖਸਮ ਕਾ ਜਿਉ ਉਸ ਕੀ ਵਡਿਆਈ ॥੨॥

ਤੈਸੋ ਹੀ ਇਸ ਸੰਸਾਰ ਮੈਂ ਜੀਵੋਂ ਕਾ ਵਿਵਹਾਰੁ ਭੀ ਤਿਸ ਖਸਮ ਕਾ ਏਕੁ ਖੇਲੁ ਹੀ ਕੀਆ ਹੂਆ ਹੈ ਜੈਸੇ ਤਿਸ ਕੀ ਇਛਾ ਹੋਤੀ ਹੈ ਸੋਈ ਹੋਤਾ ਹੈ ਭਾਵ ਏਕ ਸੰਪਤਾ ਕਰ ਪੂਰਨੁ ਹੋ ਜਾਤੇ ਹੈਂ ਏਕ ਖਾਲੀ ਹੋ ਜਾਤੇ ਹੈਂ॥੨॥

ਸੁਰਤੀ ਕੈ ਮਾਰਗਿ ਚਲਿ ਕੈ ਉਲਟੀ ਨਦਰਿ ਪ੍ਰਗਾਸੀ ॥

ਜਿਨੋਂ ਕੀ (ਸੁਰਤੀ) ਬੇਦ ਮਾਰਗ ਮੈਂ ਚਲਕੇ ਸੰਸਾਰ ਤੇ ਬ੍ਰਿਤੀ ਉਲਟੀ ਹੈ ਤਿਨੋਂ ਕੋ ਬ੍ਰਹਮ ਦ੍ਰਿਸਟੀ ਪ੍ਰਕਾਸੀ ਹੈ॥

ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ ਕਉਨੁ ਗਿਰਹੀ ਕਉਨੁ ਉਦਾਸੀ ॥੩॥

ਤਾਂਤੇ ਹੇ ਬ੍ਰਹਮ ਗਿਆਨੀ ਜਨੋਂ ਮਨ ਮੈਂ ਵੀਚਾਰ ਸੇ ਦੇਖਣਾ ਕਰੋ ਤਿਸ ਹਰੀ ਤੇ ਬਿਨਾਂ ਕੌਨ ਗ੍ਰਿਹਸਤੀ ਹੈ ਔ ਕੌਨ ਉਦਾਸੀ ਹੈ ਭਾਵ ਯੇਹਿ ਕਿ ਤਿਸਤੇ ਬਿਨਾਂ ਕੋਈ ਗ੍ਰਿਹਸਤੀ ਔ ਉਦਾਸੀ ਨਹੀਂ ਸਭ ਰੂਪ ਓਹੀ ਹੈ॥੩॥

ਜਿਸ ਕੀ ਆਸਾ ਤਿਸ ਹੀ ਸਉਪਿ ਕੈ ਏਹੁ ਰਹਿਆ ਨਿਰਬਾਣੁ ॥

ਜਿਸਕੀ ਇਹ ਆਸਾ ਲਗਾਈ ਹੋਈ ਹੈ ਤਿਸੀ ਕੌ ਸੌਂਪ ਕਰਕੇ ਭਾਵ ਯੇਹਿ ਕਿ ਸਭ ਕਿਛ ਪਰਮੇਸ੍ਵਰ ਕੇ ਅਧੀਨ ਜਾਣਕੇ ਆਪ ਨਿਰਾਸ ਹੋਕੇ ਇਸਕੌ (ਨਿਰਬਾਣੁ) ਨਿਰਦੁਖ ਹੋ ਰਹਿਆ ਚਾਹੀਤਾ ਹੈ॥

ਜਿਸ ਤੇ ਹੋਆ ਸੋਈ ਕਰਿ ਮਾਨਿਆ ਨਾਨਕ ਗਿਰਹੀ ਉਦਾਸੀ ਸੋ ਪਰਵਾਣੁ ॥੪॥੮॥

ਜਿਸ ਵਾਹਿਗੁਰੂ ਤੇ ਇਹੁ ਸੰਸਾਰ ਹੋਇਆ ਹੈ ਸੋਈ ਜਿਸਨੇ (ਮਾਨਿਆ) ਮਨਨ ਕੀਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਚਾਹੇ ਗ੍ਰਿਹਸਤੀ ਹੋ ਚਾਹੇ ਉਦਾਸੀ ਹੋਵੇ ਸੋਈ ਪਰਵਾਂਨ ਹੋਤਾ ਹੈ॥

ਨਾਮ ਜਪਨੇ ਕੇ ਉਪਦੇਸੁ ਉਚਾਰਨ ਕਰਤੇ ਹੈਂ॥

ਪ੍ਰਭਾਤੀ ਮਹਲਾ ੧ ॥

ਦਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸ ਕੈ ਬਲਿ ਜਾਈ ॥

ਜੋ ਪੁਰਸ ਵਿਕਾਰ ਕੀ ਦ੍ਰਿਸਟੀ ਕੌ ਵਿਚਾਰ ਰੂਪੀ ਬੰਧਨ ਮੇ ਬਾਂਧ ਲੇਵੈ ਮੈਂ ਤਿਸ ਕੇ ਬਲਿਹਾਰੀ ਜਾਤਾ ਹੂੰ॥

ਪਾਪ ਪੁੰਨ ਕੀ ਸਾਰ ਨ ਜਾਣੈ ਭੂਲਾ ਫਿਰੈ ਅਜਾਈ ॥੧॥

ਤਿਸ ਵੀਚਾਰ ਤੇ ਬਿਨਾਂ ਇਹ ਜੀਵ ਪਾਪ ਔ ਪੁੰਨ ਕੀ (ਸਾਰ) ਖਬਰ ਨਹੀਂ ਜਾਨਤਾ ਹੈ ਤਿਸੀ ਕਰ ਤਿਸ ਹਰੀ ਕੇ ਨਾਮ ਸੇ ਭੂਲਾ ਹੂਆ ਜਨਮੋਂ ਮੈਂ (ਅਜਾਈ) ਵਿਅਰਥ ਹੀ ਭ੍ਰਮਤਾ ਫਿਰਤਾ ਹੈ॥੧॥

ਬੋਲਹੁ ਸਚੁ ਨਾਮੁ ਕਰਤਾਰ ॥

ਫੁਨਿ ਬਹੁੜਿ ਨ ਆਵਣ ਵਾਰ ॥੧॥ ਰਹਾਉ ॥

ਹੇ ਭਾਈ ਕਰਤਾਰ ਕੇ ਸਚੇ ਨਾਮ ਕਾ ਉਚਾਰਨ ਕਰੋ। ਜਿਸ ਨਾਮ ਕੇ ਉਚਾਰਨ ਕਰਨੇ ਸੇ ਪੁਨਾ ਵਾਰੰਵਾਰ ਸੰਸਾਰ ਮੈਂ ਆਵਣ ਜਾਣਾ ਨਹੀਂ ਹੋਇਗਾ। ਭਾਵ ਜਨਮੋਂ ਸੇ ਰਹਿਤ ਹੋਵੋਗੇ॥

ਊਚਾ ਤੇ ਫੁਨਿ ਨੀਚੁ ਕਰਤੁ ਹੈ ਨੀਚ ਕਰੈ ਸੁਲਤਾਨੁ ॥

ਉਤਮੋਂ ਤੇ ਨੀਚ ਕਰ ਦੇਤਾ ਹੈ ਔ ਨੀਚੋਂ ਤੇ ਜੋ (ਸੁਲਤਾਨ) ਪਾਤਿਸਾਹਿ ਕਰ ਦੇਤਾ ਹੈ॥

ਜਿਨੀ ਜਾਣੁ ਸੁਜਾਣਿਆ ਜਗਿ ਤੇ ਪੂਰੇ ਪਰਵਾਣੁ ॥੨॥

ਜਿਨੋਂ ਸੁਜਾਣੋਂ ਨੇ ਤਿਸ ਵਾਹਿਗੁਰੂ ਕੋ (ਜਾਣੁ) ਜਾਣਿਆ ਹੈ ਸੋਈ ਜਗਤ ਮੈਂ ਗੁਣੋਂ ਕਰ ਪੂਰਨ ਭਏ ਹੈਂ ਔ ਸਭ ਮੈਂ ਪ੍ਰਮਾਣੀਕ ਹੂਏ ਹੈਂ॥੨॥

ਤਾ ਕਉ ਸਮਝਾਵਣ ਜਾਈਐ ਜੇ ਕੋ ਭੂਲਾ ਹੋਈ ॥

ਤਿਸੁ ਕਉ ਤਉ ਸਮਝਾਵਣੇ ਜਾਈਏ ਜੇਕਰ ਭੂਲਾ ਹੂਆ ਹੋਵੈ। ਭਾਵ ਪਰਮੇਸ੍ਵਰ ਅਭੁਲੁ ਹੈ॥

ਪੰਨਾ ੧੩੩੦

ਆਪੇ ਖੇਲ ਕਰੇ ਸਭ ਕਰਤਾ ਐਸਾ ਬੂਝੈ ਕੋਈ ॥੩॥

ਵਹੁ ਸਰਬ ਕਾ ਕਰਤਾ ਵਾਹਿਗੁਰੂ ਸੰਪੂਰਨ ਖੇਲ ਆਪ ਹੀ ਕਰ ਰਿਹਾ ਹੈ ਪਰੰਤੂ ਤਿਸ ਕੋ ਇਸ ਪ੍ਰਕਾਰ ਕੋਈ ਵਿਰਲਾ ਹੀ ਸਮਝਤਾ ਹੈ॥੩॥

ਨਾਉ ਪ੍ਰਭਾਤੈ ਸਬਦਿ ਧਿਆਈਐ ਛੋਡਹੁ ਦੁਨੀ ਪਰੀਤਾ ॥

ਤਾਂਤੇ ਹੇ ਭਾਈ ਗੁਰੋਂ ਕੇ (ਸਬਦਿ) ਉਪਦੇਸ ਕਰਕੇ ਪ੍ਰਾਤਹਕਾਲ ਮੈਂ ਤਿਸ ਕੇ ਨਾਮ ਕਾ ਹੀ ਧਿਆਵਣਾ ਕਰੀਐ ਔਰ (ਦੁਨੀ) ਮਾਯਾ ਕੀ ਪ੍ਰੀਤੀ ਕੌ ਛੋਡ ਦੇਵੋ॥

ਪ੍ਰਣਵਤਿ ਨਾਨਕ ਦਾਸਨਿ ਦਾਸਾ ਜਗਿ ਹਾਰਿਆ ਤਿਨਿ ਜੀਤਾ ॥੪॥੯॥

ਸ੍ਰੀ ਗੁਰੂ ਜੀ ਕਹਤੇ ਹੈਂ ਇਸ ਪ੍ਰਕਾਰ ਜੋ ਹਰੀ ਕੇ ਦਾਸੋਂ ਕਾ ਦਾਸ ਹੂਆ ਹੈ ਤਿਸਨੇ ਅਪਨੇ ਜਨਮ ਕੌ ਜੀਤ ਲੀਆ ਅਰਥਾਤ ਸਫਲ ਕੀਆ ਹੈ ਔਰੁ ਸਭੁ ਜਗਤੁ ਹਾਰ ਗਯਾ ਹੈ॥੪॥੯॥ ਮਨ ਕੀ ਚੰਚਲਤਾ ਦਿਖਾਵਤੇ ਹੁਏ ਬੇਨਤੀ ਕਰਤੇ ਹੈਂ॥

ਪ੍ਰਭਾਤੀ ਮਹਲਾ ੧ ॥

ਮਨੁ ਮਾਇਆ ਮਨੁ ਧਾਇਆ ਮਨੁ ਪੰਖੀ ਆਕਾਸਿ ॥

ਇਹ ਮਾਯਾ ਰੂਪੀ (ਮਨੁ) ਸਰਬ ਕੇ ਸਿਰੋਮਣੀ ਅਕਾਸ ਮੈਂ (ਮਨੁ) ਮਨਨ ਕਰਕੇ ਕੌ ਪੰਛੀ ਰੂਪ ਹੋ ਕਰ ਮਨੁ ਧਾਇਆ ਹੈ॥ ਭਾਵ ਸਰਬ ਸਮੇਂ ਮਨ ਮਾਇਆ ਨੂੰ ਚਿਤਵਤਾ ਰਹਤਾ ਹੈ॥

ਤਸਕਰ ਸਬਦਿ ਨਿਵਾਰਿਆ ਨਗਰੁ ਵੁਠਾ ਸਾਬਾਸਿ ॥

ਔ ਜਿਨੋਂ ਨੇ ਗੁਰੋਂ ਕੇ ਸਬਦ ਕਰ ਸੋ ਮਨੁ ਚੋਰੁ ਕੋ ਮਾਯਾ ਕੀ ਤਰਫੋਂ ਨਿਵਾਰਿਆ ਹੈ ਤਿਨੋਂ ਕਾ ਸੁਭ ਗੁਣ ਰੂਪੀ ਨਗਰੁ ਵਸਿਆ ਹੈ। ਭਾਵ ਤਿਨਕਾ ਰਿਦਾ ਸੁਭ ਗੁਣੋਂ ਸਹਤ ਹੂਆ ਹੈ ਔਰ ਤਿਨੋਂ ਕੋ ਹੀ ਲੋਕ ਪ੍ਰਲੋਕ ਮੈਂ ਸਾਬਾਸ ਹੁਈ ਹੈ॥

ਜਾ ਤੂ ਰਾਖਹਿ ਰਾਖਿ ਲੈਹਿ ਸਾਬਤੁ ਹੋਵੈ ਰਾਸਿ ॥੧॥

ਹੇ ਵਾਹਿਗੁਰੂ ਜਬ ਤੂੰ ਇਸ ਜੀਵ ਕੌ ਰਾਖਿਆ ਚਾਹਿਤਾ ਹੈਂ ਤਬ ਰਾਖ ਲੇਤਾ ਹੈਂ ਔ ਜਿਨੋਂ ਕੋ ਰਾਖਤਾ ਹੈਂ ਤਿਨੋਂ ਕੀ ਸ੍ਵਾਸੋਂ ਰੂਪੀ (ਰਾਸਿ) ਪੂੰਜੀ ਸਾਬਤ ਹੋਤੀ ਹੈ ਭਾਵ ਤਿਨੋਂ ਕੇ ਸ੍ਵਾਸ ਸਫਲ ਹੋਤੇ ਹੈਂ॥੧॥

ਐਸਾ ਨਾਮੁ ਰਤਨੁ ਨਿਧਿ ਮੇਰੈ ॥

ਗੁਰਮਤਿ ਦੇਹਿ ਲਗਉ ਪਗਿ ਤੇਰੈ ॥੧॥ ਰਹਾਉ ॥

ਹੇ ਵਾਹਿਗੁਰੂ ਮੈਂ ਤੇਰੀ ਚਰਨੀਂ ਲਾਗ ਕੇ ਯੇਹਿ ਮਾਂਗਤਾ ਹੂੰ ਰਤਨੋਂ ਕੀ ਨਿਧੀ ਰੂਪ ਜੋ ਐਸਾ ਤੇਰਾ ਨਾਮੁ ਹੈ ਸੋ ਗੁਰੋਂ ਕੀ (ਮਤਿ) ਸਿਖ੍ਯਾ ਕਰ ਮੁਝ ਕੋ ਦੇਵੋ॥

ਮਨੁ ਜੋਗੀ ਮਨੁ ਭੋਗੀਆ ਮਨੁ ਮੂਰਖੁ ਗਾਵਾਰੁ ॥

ਇਹ ਮਨ ਐਸਾ ਚੰਚਲੁ ਹੈ ਕਬੀ ਇਹੁ ਮਨੁ ਜੋਗੀ ਹੋ ਬੈਠਤਾ ਹੈ ਕਬੀ ਭੋਗੀ ਹੋ ਜਾਤਾ ਹੈ ਮਨੁ ਅਤੀ ਮੂਰਖੁ ਹੈ॥

ਮਨੁ ਦਾਤਾ ਮਨੁ ਮੰਗਤਾ ਮਨ ਸਿਰਿ ਗੁਰੁ ਕਰਤਾਰੁ ॥

ਮਨੁ ਕਬੀ ਦਾਤਾ ਹੋ ਜਾਤਾ ਹੈ ਕਬੀ ਮਨੁ ਮੰਗਤਾ ਹੋ ਜਾਤਾ ਹੈ ਇਸ ਮਨ ਨੇ ਚੰਚਲਤਾ ਕਰ ਜੀਵੋਂ ਕੋ ਅਪਨੇ ਵਸ ਕਰ ਛੋਡਾ ਹੈ ਤਾਂ ਤੇ ਇਸ ਮਨ ਕੇ ਸਿਰ ਪਰ ਕਰਤਾਰ ਰੂਪ ਸਤਿਗੁਰੂ ਹੀ ਬਲੀ ਹੈ। ਭਾਵ ਯਹਿ ਕਿ ਮਨ ਸਭ ਪਰ ਬਲੀ ਹੈ ਔ ਸਤਿਗੁਰ ਮਨ ਪਰ ਬਲੀ ਹੈਂ॥

ਪੰਚ ਮਾਰਿ ਸੁਖੁ ਪਾਇਆ ਐਸਾ ਬ੍ਰਹਮੁ ਵੀਚਾਰੁ ॥੨॥

ਐਸਾ ਜੋ ਚੰਚਲ ਮਨੁ ਹੈ ਤਿਸ ਕੋ (ਪੰਚ) ਸੰਤੋਂ ਨੇ ਮਾਰ ਕਰ ਬ੍ਰਹਮ ਸਰੂਪ ਕਾ ਵੀਚਾਰ ਕਰਕੇ ਸੁਖੁ ਪਾਇਆ ਹੈ॥੨॥

ਘਟਿ ਘਟਿ ਏਕੁ ਵਖਾਣੀਐ ਕਹਉ ਨ ਦੇਖਿਆ ਜਾਇ ॥

ਹੇ ਵਾਹਿਗੁਰੂ ਸਰਬ ਘਟੋਂ ਘਟੋਂ ਮੈਂ ਏਕ ਤੇਰਾ ਹੀ ਵਖ੍ਯਾਨ ਕਰੀਤਾ ਹੈ ਪਰੰਤੂ ਗੁਰੋਂ ਸੇ ਬਿਨਾਂ ਬਾਹਰ ਕਿਸੀ ਅਸਥਾਨੁ ਮੈਂ ਜਾਇਕਰ ਇਦੰ ਕਰਕੇ ਤੁਝਕੋ ਕਿਸੀ ਨੇ ਦੇਖਿਆ ਨਹੀਂ ਹੈ॥

ਖੋਟੋ ਪੂਠੋ ਰਾਲੀਐ ਬਿਨੁ ਨਾਵੈ ਪਤਿ ਜਾਇ ॥

ਔਰ ਜੋ ਖੋਟਾ ਪੁਰਸੁ ਮਨਮੁਖ ਹੈ ਤਿਸ ਕੋ ਪੁਠਾ ਕਰਕੇ ਗਰਭ ਮੈਂ ਲਟਕਾਈਤਾ ਹੈ ਅਰੁ ਨਰਕ ਕੇ ਜੀਵੋਂ ਮੈਂ (ਰਾਲੀਐ) ਰਲਾਈਤਾ ਹੈ ਬਿਨਾਂ ਨਾਮ ਤੇ ਤਿਸ ਕੀ ਪਤਿ ਜਾਤੀ ਹੈ॥

ਜਾ ਤੂ ਮੇਲਹਿ ਤਾ ਮਿਲਿ ਰਹਾਂ ਜਾਂ ਤੇਰੀ ਹੋਇ ਰਜਾਇ ॥੩॥

ਤਾਂਤੇ ਹੇ ਹਰੀ ਜਬ ਤੂੰ ਮੁਝ ਕੋ ਸਤਿਸੰਗ ਮੈਂ ਮੇਲੇਗਾ ਤਬ ਮੈਂ ਤੇਰੇ ਸਾਥ ਮਿਲ ਰਹੋਂਗਾ ਔਰ ਸਤਿਸੰਗ ਮੈਂ ਤਬ ਮੇਲਤਾ ਹੈ ਜਬ ਤੇਰੀ ਰਜਾਇ ਹੋਤੀ ਹੈ॥੩॥

ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ ॥

ਐਸੇ ਤੇਰੇ ਸੰਤੋਂ ਕਾ ਕਿਸੀ ਜਾਤੀ ਵਾ ਕਿਸੀ ਘਰ ਕਾ ਜਨਮ ਹੋਵੇ ਪਰੰਤੂ ਤਿਨ ਕੋ ਇਸ ਕਾ ਪੂਛਣਾ ਨਾ ਕਰੀਏ ਤਿਨ ਸੇ ਤੇਰਾ ਘਰ ਪੁਛ ਲਈਏ ਕਿ ਵੋਹ ਕੈਸੇ ਪ੍ਰਾਪਤਿ ਹੋਤਾ ਹੈ॥

ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ॥

ਕਿਉਂਕਿ ਸੋਈ ਜਾਤੀ ਔ ਸੋਈ (ਪਤਿ) ਪਤਿਸਟਾ ਕਹੀਤੀ ਹੈ ਜੈਸੇ ਕੋਈ ਕਰਮ ਕਮਾਵਤਾ ਹੈ ਭਾਵ ਯਹਿ ਕਿ ਕਰਮੋਂ ਅਨੁਸਾਰ ਜਾਤੀ ਹੋਤੀ ਹੈ ਤਾਂ ਤੇ ਸੰਤ ਪਰਮੇਸ੍ਵਰ ਕੀ ਜਾਤੀ ਹੈ॥

ਜਨਮ ਮਰਨ ਦੁਖੁ ਕਾਟੀਐ ਨਾਨਕ ਛੂਟਸਿ ਨਾਇ ॥੪॥੧੦॥

ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਵਾਹਿਗੁਰੂ ਤੇਰੇ ਨਾਮ ਜਪਨੇ ਸੇ ਹੀ ਜਮ ਕੇ ਭੈਤੇ ਛੂਟੀਤਾ ਹੈ ਔ ਜਨਮ ਮਰਨ ਕਾ ਦੁਖ ਕਾਟੀਤਾ ਹੈ॥੪॥੧੦॥ ਉਪਦੇਸ਼ ਉਚਾਰਨ ਕਰਤੇ ਹੈਂ॥

ਪ੍ਰਭਾਤੀ ਮਹਲਾ ੧ ॥

ਜਾਗਤੁ ਬਿਗਸੈ ਮੂਠੋ ਅੰਧਾ ॥

ਗਲਿ ਫਾਹੀ ਸਿਰਿ ਮਾਰੇ ਧੰਧਾ ॥

ਹੇ ਭਾਈ ਅਗਿਆਨ ਕਰਕੇ ਅੰਧਾ ਜੀਵ ਜਗਤਾ ਹੂਆ ਹੀ ਲੂਟੀਤਾ ਹੈ ਔ ਉਲਟਾ ਪ੍ਰਸੰਨ ਹੋਤਾ ਹੈ ਕਿਉਂਕਿ ਵਾਸ਼ਨਾ ਕੀ ਫਾਹੀ ਇਸਕੇ ਗਲ ਮੈਂ ਪੜੀ ਹੂਈ ਹੈ ਔ ਧੰਧਾ ਜੋ ਬਿਵਹਾਰ ਹੈ ਤਿਸ ਮੈਂ ਸਿਰ ਮਾਰਤਾ ਹੈ ਭਾਵ ਖਪਦਾ ਹੈ॥

ਆਸਾ ਆਵੈ ਮਨਸਾ ਜਾਇ ॥

ਉਰਝੀ ਤਾਣੀ ਕਿਛੁ ਨ ਬਸਾਇ ॥੧॥

ਇਸਕੀ (ਮਨਸਾ) ਬੁਧੀ ਮੈਂ ਜੋ ਆਸਾ ਲਗ ਰਹੀ ਹੈ ਤਿਸੀ ਬੀਚ ਆਵਤਾ ਜਾਤਾ ਭਾਵ ਜਨਮਤਾ ਰਹਿਤਾ ਹੈ ਰਿਦੇ ਰੂਪੀ ਤਾਣੀ ਵਿਸ਼ਿਅਹੁ ਮੈਂ (ਉਰਝੀ) ਫਸ ਰਹੀ ਹੈ ਇਸੀ ਤੇ ਇਸ ਕਾ ਕੁਛ ਵਸ ਨਹੀਂ ਚਲਤਾ ਹੈ॥੧॥

ਜਾਗਸਿ ਜੀਵਣ ਜਾਗਣਹਾਰਾ ॥

ਸੁਖ ਸਾਗਰ ਅੰਮ੍ਰਿਤ ਭੰਡਾਰਾ ॥੧॥ ਰਹਾਉ ॥

ਜੋ ਸਰਬ ਕਾ ਜੀਵਨ ਰੂਪ ਵਾਹਿਗੁਰੂ ਸਦਾ ਜਾਗਣੇ ਹਾਰਾ ਹੈ ਹੇ ਭਾਈ ਤਿਸ ਵਿਖੇ ਤੂੰ ਜਾਗਣਾ ਕਰ ਕਿਉਂਕਿ ਵਹੁ ਸੁਖੋਂ ਕਾ ਸਮੁੰਦਰ ਹੈ ਔ ਅੰਮ੍ਰਿਤ ਕਾ ਭੰਡਾਰ ਹੈ॥

ਕਹਿਓ ਨ ਬੂਝੈ ਅੰਧੁ ਨ ਸੂਝੈ ਭੋਂਡੀ ਕਾਰ ਕਮਾਈ ॥

ਸਾਸਤਰੋਂ ਕੇ ਕਹਿਣੇ ਕੌ ਤਉ ਇਹ ਸਮਝਤਾ ਨਹੀਂ ਹੈ ਇਸੀਤੇ ਇਸ ਅੰਧੇ ਜੀਵ ਕੌ ਅਪਨਾ ਆਪ ਸੂਝਤਾ ਨਹੀਂ ਹੈ ਕਿਉਂਕਿ (ਭੋਂਡੀ) ਭੈੜੀ ਹੀ ਕਾਰ ਇਸਨੇ ਕਮਾਈ ਹੈ ਭਾਵ ਮੰਦ ਕਰਮ ਕਰੇ ਹੈਂ॥

ਆਪੇ ਪ੍ਰੀਤਿ ਪ੍ਰੇਮ ਪਰਮੇਸੁਰੁ ਕਰਮੀ ਮਿਲੈ ਵਡਾਈ ॥੨॥

ਜਿਸਕੋ ਪਰਮੇਸਰ ਆਪੇ ਹੀ ਪ੍ਰੇਮ ਕੀ ਪ੍ਰੀਤੀ ਦੇਤਾ ਹੈ ਤਿਸ (ਕਰਮੀ) ਜੀਵ ਕੌ ਵਡਿਆਈ ਮਿਲਤੀ ਹੈ॥੨॥

ਦਿਨੁ ਦਿਨੁ ਆਵੈ ਤਿਲੁ ਤਿਲੁ ਛੀਜੈ ਮਾਇਆ ਮੋਹੁ ਘਟਾਈ ॥

ਜੋ ਦਿਨ ਦਿਨ ਆਵਤੇ ਹੈਂ ਭਾਵ ਸੋ ਦਿਨ ਬੀਤਤੇ ਹੈਂ ਤਿਨੋਂ ਕਰ ਤਿਲ ਤਿਲ ਮਾਤਰ ਤੇ ਕਿਆ ਸੁਆਸ ਸੁਆਸ ਕਰ ਆਰਬਲਾ ਘਟਤੀ ਜਾਤੀ ਹੈ ਔ ਮਾਇਆ ਕੇ ਮੋਹ ਨੇ ਇਸ ਜੀਵ ਕੇ ਰਿਦੇ ਤੇ ਵਾਹਿਗੁਰੂ ਕੀ ਪ੍ਰੀਤ ਘਟਾਈ ਹੈ॥

ਬਿਨੁ ਗੁਰ ਬੂਡੋ ਠਉਰ ਨ ਪਾਵੈ ਜਬ ਲਗ ਦੂਜੀ ਰਾਈ ॥੩॥

ਜਬ ਲਗ ਇਸਕੇ ਰਿਦੇ ਮੈਂ ਦ੍ਵੈਤ ਭਾਵਨਾ ਰਾਈ ਸਮਾਨ ਭੀ ਹੈ ਤਬ ਲਗ ਗੁਰੋਂ ਤੇ ਬਿਨਾਂ ਸੰਸਾਰ ਸਮੁੰਦਰ ਮੈਂ ਡੂਬਾ ਹੂਆ ਸਰੂਪ ਅਸਥਾਨ ਕੋ ਨਹੀਂ ਪਾਵਤਾ ਹੈ॥੩॥

ਅਹਿਨਿਸਿ ਜੀਆ ਦੇਖਿ ਸਮ੍ਾਲੈ ਸੁਖੁ ਦੁਖੁ ਪੁਰਬਿ ਕਮਾਈ ॥

ਤਾਂਤੇ ਦਿਨੇ ਰਾਤ ਇਹ ਜੀਵ ਤਿਸ ਕੇ ਨਾਮ ਕੀ ਹੀ ਸਮਾਲ ਕਰੇ ਜੋ ਵਾਹਿਗੁਰੂ ਪੂਰਬ ਜਨਮ ਕੀ ਕਮਾਈ ਅਨੁਸਾਰ ਜੀਵਾਂ ਕੋ ਸੁਖ ਦੁਖ ਦੇਤਾ ਹੈ॥

ਕਰਮਹੀਣੁ ਸਚੁ ਭੀਖਿਆ ਮਾਂਗੈ ਨਾਨਕ ਮਿਲੈ ਵਡਾਈ ॥੪॥੧੧॥

ਸ੍ਰੀ ਗੁਰੂ ਜੀ ਕਹਤੇ ਹੈਂ ਇਹੁ ਜੀਵ ਜੋ ਕਰਮੋਂ ਸੇ ਹੀਣ ਹੈਂ ਸੋ ਤਿਸ ਵਾਹਿਗੁਰੂ ਆਗੇ ਅਧੀਨ ਹੋ ਕਰ ਜਬ ਸਚੇ ਨਾਮ ਕੀ ਭਿਖਿਆ ਮਾਂਗੇ ਤਬ ਇਸਕੋ ਵਡਿਆਈ ਮਿਲਤੀ ਹੈ॥੪॥੧੧॥

ਨਿੰਦਕੋਂ ਕੋ ਨਿੰਦਤੇ ਹੁਏ ਅਪਨੀ ਦਸ਼ਾ ਕਹਿ ਕਰ ਬੇਨਤੀ ਕਰਤੇ ਹੈਂ॥

ਪ੍ਰਭਾਤੀ ਮਹਲਾ ੧ ॥

ਮਸਟਿ ਕਰਉ ਮੂਰਖੁ ਜਗਿ ਕਹੀਆ ॥

ਜਬ ਮੈਂ ਬੋਲਣੇ ਸੇ (ਮਸਟਿ) ਮੋਨ ਕਰਤਾ ਹੂੰ ਤਬ ਇਸ ਜਗਤ ਮੈਂ ਨਿੰਦਕ ਜੀਵ ਮੁਝ ਕੋ ਮੂਰਖ ਕਹਤੇ ਹੈਂ॥

ਅਧਿਕ ਬਕਉ ਤੇਰੀ ਲਿਵ ਰਹੀਆ ॥

ਜਬ ਉਨਕੇ ਸਾਥ ਬਹੁਤ ਬੋਲਤਾ ਰਹਾਂ ਤਬ ਤੇਰੀ (ਲਿਵ) ਬਿਰਤੀ ਭਾਵ ਤੇਰੇ ਮੈਂ ਚਿਤ ਬਿਰਤੀ ਲਗਾਉਣੀ ਰਹ ਜਾਵੇਗੀ॥

ਭੂਲ ਚੂਕ ਤੇਰੈ ਦਰਬਾਰਿ ॥

ਨਾਮ ਬਿਨਾ ਕੈਸੇ ਆਚਾਰ ॥੧॥

ਤਾਂਤੇ ਮੈਂ ਭੂਲ ਚੂਕ ਕਰਕੇ ਤੇਰੇ ਹੀ ਦਰਬਾਰ ਮੈਂ ਪੜਾ ਹੂੰ ਭਾਵ ਸੇ ਤੇਰੇ ਆਸਰੇ ਹੂੰ॥ ਪਰੰਤੂ ਨਾਮ ਕੇ ਜਪੇ ਸੇ ਬਿਨਾਂ ਕਿਸ ਪਰਕਾਰ ਸੁਭ ਅਚਾਰ ਪ੍ਰਾਪਤਿ ਹੋਵੈ॥੧॥

ਐਸੇ ਝੂਠਿ ਮੁਠੇ ਸੰਸਾਰਾ ॥

ਨਿੰਦਕੁ ਨਿੰਦੈ ਮੁਝੈ ਪਿਆਰਾ ॥੧॥ ਰਹਾਉ ॥

ਐਸੇ ਨਿੰਦਕ ਜਨ ਝੂਠ ਰੂਪ ਸੰਸਾਰ ਮੈਂ ਵਿਕਾਰੋਂ ਨੇ (ਮੁਠੇ) ਲੂਟ ਲੀਏ ਹੈਂ॥ ਯਦਪਿ ਨਿੰਦਕ ਨਿੰਦਾ ਕਰਤਾ ਹੈ ਪਰੰਤੂ ਮੁਝ ਕੋ ਪਿਆਰਾ ਹੈ ਨਿੰਦਕ ਪੁਰਸ਼ ਪਰਾਏ ਪਾਪ ਆਪਨੇ ਸਿਰ ਪੁਰ ਲੇਤਾ ਹੈ॥

ਜਿਸੁ ਨਿੰਦਹਿ ਸੋਈ ਬਿਧਿ ਜਾਣੈ ॥

ਗੁਰ ਕੈ ਸਬਦੇ ਦਰਿ ਨੀਸਾਣੈ ॥

ਤਾਂਤੇ ਜਿਸ ਪ੍ਰਕਾਰ ਇਹੁ ਜੀਵ ਮੁਝ ਕੋ ਨਿੰਦਤੇ ਹੈਂ ਸੋਈ ਹਮ ਵਿਧੀ ਰੂਪ ਕਰਕੇ ਜਾਣਤੇ ਹੈਂ। ਔ ਗੁਰੋਂ ਕੇ ਸਬਦ ਕਰਕੇ (ਦਰਿ) ਸਤਿਸੰਗ ਮੈਂ ਹਮ (ਨੀਸਾਣੈ) ਪ੍ਰਗਟ ਹੂਏ ਹੈਂ॥

ਕਾਰਣ ਨਾਮੁ ਅੰਤਰਗਤਿ ਜਾਣੈ ॥

ਜਿਸ ਨੋ ਨਦਰਿ ਕਰੇ ਸੋਈ ਬਿਧਿ ਜਾਣੈ ॥੨॥

ਸਰਬ ਕੇ ਕਾਰਣ ਰੂਪ ਕੋ (ਨਾਮੁ) ਪ੍ਰਸਿਧ ਅੰਤਰ ਪ੍ਰਾਪਤਿ ਹੂਆ ਜਾਣਤੇ ਹੈਂ। ਪਰੰਤੂ ਜਿਸਨੋ ਵਾਹਿਗੁਰੂ ਕ੍ਰਿਪਾ ਦ੍ਰਿਸਟੀ ਕਰਤਾ ਹੈ ਸੋਈ ਇਸ ਬਿਧੀ ਕੋ ਜਾਨਤਾ ਹੈ॥੨॥

ਮੈ ਮੈਲੌ ਊਜਲੁ ਸਚੁ ਸੋਇ ॥
ਊਤਮੁ ਆਖਿ ਨ ਊਚਾ ਹੋਇ ॥

ਮੈਂ ਤੋ ਪਾਪੋਂ ਰੂਪੀ ਮੈਲ ਕਰ ਮੈਲਾ ਹੂੰ ਔਰ ਤੇਰੀ (ਸੋਇ) ਸੋਭਾ ਨਿਰਮਲ ਹੈ। ਜੇਕਰ ਤੇਰੇ ਬਿਨਾਂ ਕੋਈ ਕਹੇ ਮੈਂ ਊਚਾ ਹੂੰ ਤੋ ਆਖਣੇ ਕਰ ਕੋਈ ਉਤਮੁ ਨਹੀਂ ਹੋਤਾ ਹੈ॥

ਮਨਮੁਖੁ ਖੂਲਿ੍ ਮਹਾ ਬਿਖੁ ਖਾਇ ॥
ਗੁਰਮੁਖਿ ਹੋਇ ਸੁ ਰਾਚੈ ਨਾਇ ॥੩॥

ਤਾਂਤੇ ਇਹੁ ਮਨਮੁਖ ਜੀਵ (ਖੂਲਿ੍) ਨਿਸੰਗ ਹੋ ਕਰ ਮਹਾਂ ਵਿਖ ਰੂਪ ਵਿਸਅਹੁ ਕੋ ਖਾਤਾ ਹੈ ਤਿਸੀ ਕਰ ਦੁਖ ਪਾਵਤਾ ਹੈ॥ ਜੋ ਗੁਰਮੁਖ ਹੋਤਾ ਹੈ ਸੋ ਨਾਮ ਜਪਨੇ ਮੈਂ ਰਚਤਾ ਹੈ॥੩॥

ਅੰਧੌ ਬੋਲੌ ਮੁਗਧੁ ਗਵਾਰੁ ॥

ਪੰਨਾ ੧੩੩੧

ਹੀਣੌ ਨੀਚੁ ਬੁਰੌ ਬੁਰਿਆਰੁ ॥

ਹੇ ਵਾਹਿਗੁਰੂ ਮੈਂ ਅੰਧਾ ਬੋਲਾ ਔ ਮੂਰਖ ਗਵਾਰ ਕਿਆ ਅਤੀ ਮੂਰਖ ਹੂੰ। ਸਰਬ ਗੁਣੋਂ ਤੇ ਹੀਨ ਔ ਨੀਚ ਬੁਰਿਆਈਓਂ ਕੋ ਕਰਨੇ ਵਾਲਾ ਬੁਰਾ ਹੂੰ। ਭਾਵ ਯੇਹਿ ਕਿ ਯਦਪਿ ਏਤੇ ਔਗਨੋਂ ਸੰਯੁਕਤ ਭੀ ਮੈਂ ਹੂੰ॥

ਨੀਧਨ ਕੌ ਧਨੁ ਨਾਮੁ ਪਿਆਰੁ ॥
ਇਹੁ ਧਨੁ ਸਾਰੁ ਹੋਰੁ ਬਿਖਿਆ ਛਾਰੁ ॥੪॥

ਪਰੰਤੂ ਮੈਂ ਨਿਰਧਨ ਕੌ ਤੇਰੇ ਨਾਮ ਧਨ ਕਾ ਹੀ ਪਿਆਰੁ ਹੈ। ਕਿਉਂਕਿ ਇਹ ਨਾਮ ਧਨ ਹੀ ਸਰਬ ਕਾ ਸਾਰੁ ਹੈ ਔਰ ਵਿਸਿਓਂ ਕੋ (ਛਾਰੁ) ਖਾਕ ਵਤ ਜਾਨਿਆ ਹੈ॥੪॥

ਉਸਤਤਿ ਨਿੰਦਾ ਸਬਦੁ ਵੀਚਾਰੁ ॥
ਜੋ ਦੇਵੈ ਤਿਸ ਕਉ ਜੈਕਾਰੁ ॥

ਤਾਂਤੇ ਗੁਰੋਂ ਕੇ ਸਬਦ ਵੀਚਾਰਨੇ ਤੇ ਅਬ ਉਸਤਤ ਔ ਨਿੰਦਾ ਮੈਨੇ ਸਮ ਜਾਣੀ ਹੈ। ਜੋ ਸਤਿਗੁਰ ਐਸੀ ਸਮਝ ਦੇਤਾ ਹੈ ਤਿਸ ਕੋ ਸਦਾ ਜੈਕਾਰ ਹੈ॥

ਤੂ ਬਖਸਹਿ ਜਾਤਿ ਪਤਿ ਹੋਇ ॥
ਨਾਨਕੁ ਕਹੈ ਕਹਾਵੈ ਸੋਇ ॥੫॥੧੨॥

ਤਾਂਤੇ ਜਿਸਕੋ ਤੂੰ ਅਪਾਣਾ ਨਾਮ ਬਖਸਤਾ ਹੈਂ ਤਿਸੀ ਕੀ ਉਤਮ ਜਾਤੀ ਔ (ਪਤਿ) ਪਤਿਸ਼ਟਾ ਹੋਤੀ ਹੈ ਵਾ ਤਿਸ ਕੀ ਪਤਿ ਹੋਈ ਜਾਣੀਤੀ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਤੇਰੇ ਜਸ ਕੋ ਸੋਈ ਆਪ ਕਹਿਤਾ ਹੈ ਪੁਨਾ ਔਰੋਂ ਸੇ ਕਹਾਵਤਾ ਹੈ॥੫॥੧੨॥

ਉਪਦੇਸ਼ ਕਰਤੇ ਹੈਂ॥

ਪ੍ਰਭਾਤੀ ਮਹਲਾ ੧ ॥
ਖਾਇਆ ਮੈਲੁ ਵਧਾਇਆ ਪੈਧੈ ਘਰ ਕੀ ਹਾਣਿ ॥

ਇਸ ਵਿਵੇਕ ਬਲ ਤੇ ਬਿਨਾਂ ਇਸ ਜੀਵ ਨੇ ਪਦਾਰਥੋਂ ਕੋ ਖਾਇਕਰ ਮੈਲ ਰੂਪੀ ਸਰੀਰ ਕੋ ਵਧਾਯਾ ਹੈ ਔ ਬਸਤ੍ਰ ਪਹਿਰਨੇ ਕਰ ਕੇ ਭੀ ਘਰ ਕੀ ਹਾਨੀ ਹੀ ਕਰੀ ਹੈ ਭਾਵ ਯੇਹਿ ਹੈ ਕਿ ਵਿਸਿਅਹੁ ਕੀ ਪ੍ਰੀਤੀ ਕਰਕੇ ਵਾਹਿਗੁਰੂ ਸੇ ਬੇਮੁਖ ਰਿਹਾ ਹੈ॥

ਬਕਿ ਬਕਿ ਵਾਦੁ ਚਲਾਇਆ ਬਿਨੁ ਨਾਵੈ ਬਿਖੁ ਜਾਣਿ ॥੧॥

ਪੁਨਾ ਬੋਲ ਬੋਲ ਕਰ ਭੀ ਵਿਅਰਥ ਪ੍ਰਸੰਗੋਂ ਕੋ ਚਲਾਯਾ ਹੈ ਤਾਂ ਤੇ ਬਿਨਾਂ ਨਾਮ ਤੇ ਖਾਣਾ ਔ ਪਹਰਨਾ ਵਿਖ ਰੂਪ ਹੀ ਜਾਣ॥੧॥

ਬਾਬਾ ਐਸਾ ਬਿਖਮ ਜਾਲਿ ਮਨੁ ਵਾਸਿਆ ॥

ਬਿਬਲੁ ਝਾਗਿ ਸਹਜਿ ਪਰਗਾਸਿਆ ॥੧॥ ਰਹਾਉ ॥

(ਬਾਬਾ) ਹੇ ਭਾਈ ਐਸਾ ਮੋਹ ਰੂਪੀ (ਬਿਖਮ) ਕਠਨ ਜਾਲੁ ਹੈ ਤਿਸ ਕੇ ਮਨੁ ਵਸ ਹੋ ਗਯਾ ਹੈ ਭਾਵ ਫਸ ਗਿਆ ਹੈ ਤਿਸ ਮੋਹ ਜਾਲ ਕੋ ਜੋ (ਬਿਬਲੁ) ਵਿਸੇਸ ਕਰ ਬਿਬੇਕ ਰੂਪੀ ਬਲ ਕਰਕੇ (ਝਾਗਿ) ਲੰਘੇ ਹੈਂ ਵਾ (ਬਿਬਲ) ਰਾਗ ਦ੍ਵੈਖ ਮੈਲ ਕੋ ਲੰਘੇ ਹੈਂ ਤਿਨਾਂ ਜਨੋਂ ਕੋ (ਸਹਜਿ) ਗਿਆਨ ਪ੍ਰਕਾਸ ਹੋਆ ਹੈ। ਬਿਬਲ ਔ ਬਿਭਲ ਬੀੜ ਕਾ ਭੇਦੁ ਹੈ॥

ਬਿਖੁ ਖਾਣਾ ਬਿਖੁ ਬੋਲਣਾ ਬਿਖੁ ਕੀ ਕਾਰ ਕਮਾਇ ॥

ਜੋ ਮਨਮੁਖ ਵਿਖ ਰੂਪ ਵਿਸਿਅਹੁ ਕੀ ਕਾਰ ਕਮਾਵਤੇ ਹੈਂ ਤਿਨੋਂ ਕਾ ਖਾਣਾ ਭੀ ਵਿਖ ਰੂਪ ਹੈ ਔ ਬੋਲਣਾ ਭੀ ਵਿਖ ਰੂਪ ਹੈ ਭਾਵ ਪਾਪ ਵਾ ਦੁਖ ਰੂਪ ਹੈ॥

ਜਮ ਦਰਿ ਬਾਧੇ ਮਾਰੀਅਹਿ ਛੂਟਸਿ ਸਾਚੈ ਨਾਇ ॥੨॥

ਸੋ ਮਨਮੁਖ ਜਮ ਕੇ ਦਰ ਮੈਂ ਬਧੇ ਹੂਏ ਮਾਰੀਐਗੇ ਜੋ ਸਚੇ ਨਾਮ ਮੈਂ ਲਾਗੇ ਹੈਂ ਸੋ ਤਿਸ ਜਮਦਰ ਤੇ ਛੂਟ ਗਏ ਹੈਂ॥੨॥

ਜਿਵ ਆਇਆ ਤਿਵ ਜਾਇਸੀ ਕੀਆ ਲਿਖਿ ਲੈ ਜਾਇ ॥

ਜਿਸ ਪਰਕਾਰ ਇਹੁ ਜੀਵ ਦੁਖੋਂ ਸਾਥ ਵਾ ਖਾਲੀ ਹੀ ਆਇਆ ਹੈ ਨਾਮ ਜਪੇ ਤੇ ਬਿਨਾਂ ਤੈਸੇ ਹੀ ਉਠ ਜਾਵੇਗਾ ਭਾਵ ਮ੍ਰਿਤ ਹੋਵੇਗਾ ਔਰ ਜੋ ਇਸ ਕਾ ਕਰਮ ਕੀਆ ਹੂਆ ਹੈ ਤਿਸ ਕੋ ਚਿਤ੍ਰ ਗੁਪਤ ਲਿਖ ਕਰ ਲੈ ਜਾਵੇਗਾ॥

ਮਨਮੁਖਿ ਮੂਲੁ ਗਵਾਇਆ ਦਰਗਹ ਮਿਲੈ ਸਜਾਇ ॥੩॥

ਮਨਮੁਖ ਨੇ ਮੂਲ ਰੂਪ ਜਨਮ ਵਿਅਰਥ ਗਵਾਇਆ ਹੈ ਤਿਸੀ ਤੇ ਤਿਨ ਕਰਮੋਂ ਅਨੁਸਾਰ ਇਸਕੋ ਸਜਾਇ ਮਿਲਤੀ ਹੈ॥੩॥

ਜਗੁ ਖੋਟੌ ਸਚੁ ਨਿਰਮਲੌ ਗੁਰ ਸਬਦੀਂ ਵੀਚਾਰਿ ॥

ਇਹੁ ਜੀਵ ਖੋਟਾ ਹੈ ਔਰ ਸਚ ਸਰੂਪ ਵਾਹਿਗੁਰੂ ਨਿਰਮਲ ਹੈ ਐਸਾ ਬੀਚਾਰ ਵਾਲਿਓਂ ਕੋ ਪ੍ਰਾਪਤ ਹੋਤਾ ਹੈ॥

ਤੇ ਨਰ ਵਿਰਲੇ ਜਾਣੀਅਹਿ ਜਿਨ ਅੰਤਰਿ ਗਿਆਨੁ ਮੁਰਾਰਿ ॥੪॥

ਪਰੰਤੂ ਓਹ ਪੁਰਸ਼ ਥੋੜੇ ਹੀ ਜਾਨੀਦੇ ਹੈਂ ਜਿਨੋਂ ਕੇ ਰਿਦੇ ਬੀਚ ਮੁਰਾਰੀ ਕਾ ਗਿਆਨ ਹੂਆ ਹੈ॥੪॥

ਅਜਰੁ ਜਰੈ ਨੀਝਰੁ ਝਰੈ ਅਮਰ ਅਨੰਦ ਸਰੂਪ ॥

ਜਰਾ ਆਦੀ ਅਵਸਥਾ ਤੇ ਰਹਿਤ ਜੋ ਪਾਰਬ੍ਰਹਮ ਹੈ ਤਿਸ ਕਾ ਗਿਆਨ ਪਾਇ ਕਰ ਜੋ (ਜਰੈ) ਧਾਰਨ ਕਰੈ ਤਿਸ ਕੋ ਅਮਰ ਅਨੰਦ ਸਰੂਪ (ਨੀਝਰੁ) ਏਕ ਰਸ (ਝਰੈ) ਪ੍ਰਾਪਤਿ ਹੋਤਾ ਹੈ ਤਾਂ ਤੇ ਮੈਂ ਐਸੇ ਬੇਨਤੀ ਕਰਤਾ ਹੂੰ॥

ਨਾਨਕੁ ਜਲ ਕੌ ਮੀਨੁ ਸੈ ਥੇ ਭਾਵੈ ਰਾਖਹੁ ਪ੍ਰੀਤਿ ॥੫॥੧੩॥

ਸ੍ਰੀ ਗੁਰੂ ਜੀ ਕਹਤੇ ਹੈਂ ਜੈਸੇ ਜਲ ਕੌ (ਮੀਨੁ) ਮਛੀ ਚਾਹਿਤੀ ਹੈ ਤੈਸੈ ਹੀ (ਥੇ) ਤੁਮ ਮੇਰੀ ਪ੍ਰੀਤਿ ਕੋ ਰਾਖੋ ਭਾਵ ਤੈਸੇ ਮੈਂ ਆਪ ਕੋ ਚਾਹਿਤਾ ਰਹੂੰ (ਤੇ) ਖੇਰਾੜ ਅਰ ਹੜੋਤੀ ਦੇਸ ਕੋਟੇ ਬੂੰਦੀ ਕੀ ਭਾਸ਼ਾ ਹੈ॥੫॥੧੩॥ ਵਾਹਿਗੁਰੂ ਕੀ ਉਸਤਤੀ ਕਰਤੇ ਹੈਂ॥

ਪ੍ਰਭਾਤੀ ਮਹਲਾ ੧ ॥

ਗੀਤ ਨਾਦ ਹਰਖ ਚਤੁਰਾਈ ॥

ਰਹਸ ਰੰਗ ਫੁਰਮਾਇਸਿ ਕਾਈ ॥

ਵੇਸਵਾ ਆਦਿਕੋਂ ਕੇ ਗੀਤ ਔ ਅਨੰਦ ਕੇ ਦੇਣੇ ਹਾਰੇ ਚਤਰਾਈ ਸਹਿਤ ਜੋ (ਨਾਦ) ਵਾਜੇ ਹੈਂ ਵਾ ਔਰ ਜੋ ਚਤਰਾਈਆਂ ਹੈਂ॥ ਸ੍ਵੇਤ ਪੀਤਾਦੀ ਰੰਗੋਂ ਕਾ ਪਹਿਰਨਾ ਅਰ ਖੁਸ਼ੀ ਕੀ ਫੁਰਮਾਇਸ਼ ਜੋ ਕੋਈ ਹੈ॥

ਪੈਨ੍ਣੁ ਖਾਣਾ ਚੀਤਿ ਨ ਪਾਈ ॥
ਸਾਚੁ ਸਹਜੁ ਸੁਖੁ ਨਾਮਿ ਵਸਾਈ ॥੧॥

ਔਰ ਖਾਣੇ ਪੈਨਣੇ ਆਦੀ ਕੋਈ ਬਾਤ ਮੇਰੇ ਚਿਤ ਮੈਂ ਨਹੀਂ ਪਾਈਤੀ ਹੈ॥ ਕਿਉਂਕਿ ਸਚੇ ਸੁਖ ਕੌ ਦੇਣੇ ਵਾਲੀ ਜੋ ਨਾਮ ਕੀ ਪ੍ਰੀਤੀ ਹੈ ਸੋ (ਸਹਜੁ) ਸੁਭਾਵਕ ਹੀ ਮੈਨੇ ਅਪਨੇ ਮਨ ਮੈਂ ਵਸਾਈ ਹੈ॥੧॥

ਕਿਆ ਜਾਨਾਂ ਕਿਆ ਕਰੈ ਕਰਾਵੈ ॥
ਨਾਮ ਬਿਨਾ ਤਨਿ ਕਿਛੁ ਨ ਸੁਖਾਵੈ ॥੧॥ ਰਹਾਉ ॥

ਮੈਂ ਕਿਆ ਜਾਨੋਂ ਓਹ ਜੋ ਕਿਆ ਕਰਤਾ ਹੈ ਔਰ ਕਿਆ ਕਰਾਵਤਾ ਹੈ॥ ਭਾਵ ਇਹ ਤਿਸ ਕਾ ਕੋਈ ਕਰਮ ਜਾਨਿਆ ਨਹੀਂ ਜਾਤਾ ਹੈ ਤਾਂ ਤੇ ਤਿਸ ਕੇ ਨਾਮ ਤੇ ਬਿਨਾਂ ਮੇਰੇ ਤਨ ਕੋ ਕੁਛ ਨਹੀਂ ਸੁਖਾਵਤਾ ਹੈ॥

ਜੋਗ ਬਿਨੋਦ ਸ੍ਵਾਦ ਆਨੰਦਾ ॥
ਮਤਿ ਸਤ ਭਾਇ ਭਗਤਿ ਗੋਬਿੰਦਾ ॥

ਜੋਗ ਕੇ (ਬਿਨੋਦ) ਬਿਲਾਸ ਅਰ ਵਿਖੇ ਸੁਆਦ ਕਾ ਅਨੰਦ ਇਹੀ ਜਾਣਿਆ ਹੈ ਜੋ (ਮਤਿ) ਬੁਧੀ ਮੈਂ ਗੋਬਿੰਦ ਕੀ ਭਗਤ ਕੌ (ਸਤ ਭਾਇ) ਨਿਸਚੈ ਕੀਆ ਹੈ॥

ਕੀਰਤਿ ਕਰਮ ਕਾਰ ਨਿਜ ਸੰਦਾ ॥
ਅੰਤਰਿ ਰਵਤੌ ਰਾਜ ਰਵਿੰਦਾ ॥੨॥

ਵਾਹਿਗੁਰੂ ਕੀ ਕੀਰਤੀ ਰੂਪੀ ਜੋ ਕਰਮ ਹੈ ਸੋਈ (ਨਿਜ ਸੰਦਾ) ਆਪਦਾ ਕਾਰਜ ਹੈ ਭਾਵ ਏਹੀ ਪਰਲੋਕ ਮੈਂ ਜੀਵ ਕੇ ਕੰਮ ਆਵਣੇ ਵਾਲਾ ਹੈ ਜਿਸਦਾ (ਰਾਜ) ਪ੍ਰਕਾਸ਼ (ਰਵਿੰਦਾ) ਸੂਰਜ ਅਰ ਚੰਦ ਮੇਂ ਹੈ ਸੋ ਤਿਸ ਕੋ ਮੈਂ ਅਪਨੇ ਅੰਤਰ ਜਪਤਾ ਹੂੰ॥੨॥

ਪ੍ਰਿਉ ਪ੍ਰਿਉ ਪ੍ਰੀਤਿ ਪ੍ਰੇਮਿ ਉਰ ਧਾਰੀ ॥
ਦੀਨਾ ਨਾਥੁ ਪੀਉ ਬਨਵਾਰੀ ॥

ਮਨ ਤਨ ਕਰਕੇ ਜੋ ਪਰਮੇਸਰ (ਪ੍ਰਿਉ) ਪਿਆਰਾ ਹੈ ਤਿਸ ਵਿਖੇ ਪ੍ਰੇਮ ਕਰ ਰਿਦੇ ਮੈਂ (ਪ੍ਰੀਤ) ਭਗਤੀ ਧਾਰਨ ਕਰੀ ਹੈ ਵਹੁ ਬਨਵਾਰੀ ਜੋ ਹਮਾਰਾ ਪਤੀ ਹੈ ਸੋ ਦੀਨੋਂ ਕਾ (ਨਾਥ) ਮਾਲਕੁ ਹੈ॥

ਅਨਦਿਨੁ ਨਾਮੁ ਦਾਨੁ ਬ੍ਰਤਕਾਰੀ ॥
ਤ੍ਰਿਪਤਿ ਤਰੰਗ ਤਤੁ ਬੀਚਾਰੀ ॥੩॥

ਹਮ ਦਿਨੇ ਰਾਤ ਨਾਮ ਦਾਨ ਕਾ ਸਦਾ ਬ੍ਰਤ ਕਰਨੇ ਹਾਰੇ ਹੁਏ ਹੈਂ ਤਤ ਮਿਥਿਆ ਕੇ ਵੀਚਾਰੀ ਹੋਨੇ ਕਰ ਹਮ ਸੰਕਲਪ ਰੂਪੀ ਤਰੰਗੋਂ ਸੇ ਤ੍ਰਿਪਤ ਹੁਏ ਹੈਂ ਭਾਵ ਯੇਹਿ ਨਿਹਸੰਕਲਪ ਹੁਏ ਹੈਂ॥੩॥ ਔ ਐਸੇ ਬੇਨਤੀ ਕਰਤੇ ਹੈਂ॥

ਅਕਥੌ ਕਥਉ ਕਿਆ ਮੈ ਜੋਰੁ ॥
ਭਗਤਿ ਕਰੀ ਕਰਾਇਹਿ ਮੋਰ ॥

ਹੇ ਅਕਥ ਵਾਹਿਗੁਰੂ ਜੋ ਤੇਰਾ ਜਸੁ ਕਥਨ ਕਰੋਂ ਮੇਰੇ ਮੈਂ ਐਸਾ ਕਿਆ ਜੋਰੁ ਹੈ ਅਰਥਾਤ ਕੋਈ ਬਲ ਨਹੀਂ ਹੈ ਜੌ ਤੂੰ ਆਪ ਮੇਰੇ ਪਾਸੋਂ ਕਰਾਵੈਂ ਤੌ ਮੈਂ ਤੇਰੀ ਭਗਤੀ ਕਰ ਸਕਤਾ ਹਾਂ॥

ਅੰਤਰਿ ਵਸੈ ਚੂਕੈ ਮੈ ਮੋਰ ॥
ਕਿਸੁ ਸੇਵੀ ਦੂਜਾ ਨਹੀ ਹੋਰੁ ॥੪॥

ਜਬ ਤੂੰ ਮੇਰੇ ਅੰਤਰਿ ਨਿਵਾਸੁ ਕਰੈਂ ਤਬ ਮੈਂ ਮੇਰਾ ਦੂਰ ਹੋ ਜਾਵੇ ਤੇਰੇ ਬਿਨਾਂ ਮੈਂ ਕਿਸਕੋ ਸੇਵੋਂ ਜੋ ਤੁਝ ਬਿਨਾਂ ਔਰ ਕੋਈ ਦੂਸਰਾ ਨਹੀਂ ਹੈ ਭਾਵ ਯੇਹਿ ਤੇਰਾ ਹੀ ਸਦਾ ਸੇਵਨ ਕਰੋਂ॥੪॥

ਗੁਰ ਕਾ ਸਬਦੁ ਮਹਾ ਰਸੁ ਮੀਠਾ ॥
ਐਸਾ ਅੰਮ੍ਰਿਤੁ ਅੰਤਰਿ ਡੀਠਾ ॥

ਗੁਰੋਂ ਕਾ ਜੋ ਸਬਦੁ ਰੂਪੀ ਮਹਾਂ ਮੀਠਾ ਰਸੁ ਹੈ ਐਸਾ ਅੰਮ੍ਰਿਤੁ ਰਸੁ ਪ੍ਰਾਪਤਿ ਹੋਣੇ ਤੇ ਵਾਹਿਗੁਰੂ ਤੇਰੇ ਕੌ ਰਿਦੇ ਅੰਤਰ ਹੀ ਦੇਖ ਲੀਆ ਹੈ॥

ਜਿਨਿ ਚਾਖਿਆ ਪੂਰਾ ਪਦੁ ਹੋਇ ॥
ਨਾਨਕ ਧ੍ਰਾਪਿਓ ਤਨਿ ਸੁਖੁ ਹੋਇ ॥੫॥੧੪॥

ਜਿਨੋਂ ਨੇ ਤਿਸ ਕੋ ਚਾਖਿਆ ਹੈ ਤਿਨ ਕੋ ਪੂਰਾ ਮੋਖ ਪਦੁ ਪ੍ਰਾਪਤਿ ਹੂਆ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਕਾ ਮਨੁ ਤਿਸ ਅੰਮ੍ਰਿਤ ਸੋ (ਧ੍ਰਾਪਿਆ) ਤ੍ਰਿਪਤ ਹੂਆ ਹੈ ਤਿਨ ਕੇ ਤਨ ਮੈਂ ਭੀ ਸੁਖੁ ਪ੍ਰਾਪਤਿ ਹੋਇਆ ਹੈ॥੫॥੧੪॥

ਪ੍ਰਭਾਤੀ ਮਹਲਾ ੧ ॥

ਅੰਤਰਿ ਦੇਖਿ ਸਬਦਿ ਮਨੁ ਮਾਨਿਆ ਅਵਰੁ ਨ ਰਾਂਗਨਹਾਰਾ ॥

ਜਬ ਗੁਰੋਂ ਕੇ (ਸਬਦਿ) ਉਪਦੇਸ ਮੈਂ ਮਨ ਪਤਿਆਇਆ ਹੈ ਤਬ ਵਾਹਿਗੁਰੂ ਨੂੰ ਰਿਦੇ ਕੇ ਅੰਤਰ ਹੀ ਦੇਖ ਲੀਆ ਹੈ ਤਾਂ ਤੇ ਤਿਸਤੇ ਬਿਨਾਂ ਔਰ ਕੋਈ ਆਤਮ ਅਨੰਦ ਮੈਂ ਰੰਗਣੇ ਵਾਲਾ ਨਹੀਂ ਹੈ॥

ਅਹਿਨਿਸਿ ਜੀਆ ਦੇਖਿ ਸਮਾਲੇ ਤਿਸ ਹੀ ਕੀ ਸਰਕਾਰਾ ॥੧॥

ਦਿਨੇ ਰਾਤ ਜੀਵੋਂ ਕੋ ਦੇਖਕਰ ਸੰਭਾਲਤਾ ਹੈ ਔਰ ਤਿਸ ਕੀ ਹੀ ਸਭਕੇ ਸਿਰ ਪਰ ਹੁਕਮ ਰੂਪੀ ਕਾਰ ਹੈ॥੧॥

ਮੇਰਾ ਪ੍ਰਭੁ ਰਾਂਗਿ ਘਣੌ ਅਤਿ ਰੂੜੌ ॥
ਦੀਨ ਦਇਆਲੁ ਪ੍ਰੀਤਮ ਮਨਮੋਹਨੁ ਅਤਿ ਰਸ ਲਾਲ ਸਗੂੜੌ ॥੧॥ ਰਹਾਉ ॥

ਮੇਰਾ ਸ੍ਵਾਮੀ ਜੋ (ਪ੍ਰਭੁ) ਸਮਰਥੁ ਹੈ ਤਿਸ ਕਾ ਰੰਗੁ ਤੀਨੋਂ ਕਾਲ ਮੈਂ (ਘਣੋ) ਸੰਘਨਾ ਔਰ ਅਤੀ (ਰੂੜੋ) ਸੁੰਦਰੁ ਹੈ ਜਿਸ ਲਾਲ ਕਾ ਰਸੁ ਅਤੀ ਗੂੜਤਾ ਸਹਤ ਹੈ ਸੋਈ ਦੀਨ ਦਿਆਲ ਮਨ ਕੇ ਮੋਹਿਨੇ ਵਾਲਾ ਮੇਰਾ ਪ੍ਰੀਤਮੁ ਹੈ॥

ਊਪਰਿ ਕੂਪੁ ਗਗਨ ਪਨਿਹਾਰੀ ਅੰਮ੍ਰਿਤੁ ਪੀਵਣਹਾਰਾ ॥

ਸਭ ਕੇ ਊਪਰ ਜੋ ਚਿਦਾ ਕਾਸ ਰੂਪੀ ਕੂਆ ਹੈ ਜਿਸਕੀ ਬੁਧੀ ਤਿਸ ਕੀ ਪਨਿਹਾਰੀ ਭਈ ਹੈ ਸੋ ਜਨ ਆਤਮ ਅਨੰਦ ਅੰਮ੍ਰਿਤ ਕੇ ਪਾਨ ਕਰਨੇ ਹਾਰਾ ਹੂਆ ਹੈ॥

ਜਿਸ ਕੀ ਰਚਨਾ ਸੋ ਬਿਧਿ ਜਾਣੈ ਗੁਰਮੁਖਿ ਗਿਆਨੁ ਵੀਚਾਰਾ ॥੨॥

ਜਿਸਕੀ ਬਿਧੀ ਨਿਸੇਧੀ ਰੂਪ ਰਚਣਾ ਹੈ ਸੋਈ ਜਾਣਤਾ ਹੈ ਐਸੇ ਗੁਰਮੁਖੋਂ ਨੇ ਗਿਆਨ ਕਰਕੇ ਤਿਸ ਕੀ ਰਚਨਾ ਕੌ ਤਿਸ ਕਾ ਸਰੂਪ ਹੀ ਬੀਚਾਰਿਆ ਹੈ॥੨॥

ਪੰਨਾ ੧੩੩੨

ਪਸਰੀ ਕਿਰਣਿ ਰਸਿ ਕਮਲ ਬਿਗਾਸੇ ਸਸਿ ਘਰਿ ਸੂਰੁ ਸਮਾਇਆ ॥

ਜਬ ਜਗਜਾਸੀ ਕੇ ਸਤੋਗੁਨ ਸਹਤ ਰਿਦੇ ਮੈਂ ਗਜਾਨੁ ਸੂਰਜੁ ਸਮਾਯਾ ਤਬ ਸਾਂਤੀ ਆਦ ਕਿਰਣਾਂ ਕਾ ਪ੍ਰਕਾਸ਼ ਹੂਆ ਅਰੁ ਮਨ ਬੁਧੀ ਆਦੀ ਕਮਲ ਪ੍ਰਕਾਸ਼ਤੇ ਭਏ॥

ਕਾਲੁ ਬਿਧੁੰਸਿ ਮਨਸਾ ਮਨਿ ਮਾਰੀ ਗੁਰ ਪ੍ਰਸਾਦਿ ਪ੍ਰਭੁ ਪਾਇਆ ॥੩॥

ਇਸ ਪ੍ਰਕਾਰ ਗੁਰੋਂ ਕੀ ਕ੍ਰਿਪਾ ਕਰ ਜਬ ਪ੍ਰਭੂ ਕੌ ਪਾਯਾ ਹੈ ਤਬ ਕਾਲ ਕੋ (ਬਿਧੁੰਸਿ) ਨਸ਼ਟ ਕੀਆ ਹੈ ਔ ਮਨ ਮੈਂ ਜੋ ਮਨਸਾ ਥੀ ਸੋ ਸਭ ਮਾਰ ਦਈ ਹੈ ਭਾਵ ਆਸਾ ਮਨਸਾ ਸੇ ਰਹਿਤ ਭਏ ਹੈਂ॥੩॥

ਅਤਿ ਰਸਿ ਰੰਗਿ ਚਲੂਲੈ ਰਾਤੀ ਦੂਜਾ ਰੰਗੁ ਨ ਕੋਈ ॥

ਤਬ ਤਿਨੋਂ ਕੀ ਬੁਧੀ (ਰੰਗਿ) ਪ੍ਰੇਮ ਕੇ ਅਤੀ (ਚਲੂਲੈ) ਰਸ ਮੈ ਰਾਤੀ ਹੈ ਤਿਸ ਜੈਸਾ ਔਰ ਦੂਸਰਾ ਰੰਗ ਕੋਈ ਨਹੀਂ ਹੈ॥

ਨਾਨਕ ਰਸਨਿ ਰਸਾਏ ਰਾਤੇ ਰਵਿ ਰਹਿਆ ਪ੍ਰਭੁ ਸੋਈ ॥੪॥੧੫॥

ਸ੍ਰੀ ਗੁਰੂ ਜੀ ਕਹਤੇ ਹੈਂ ਸੋ ਜਨ (ਰਸਨਿ) ਜਿਹਵਾ ਕੌ ਨਾਮ ਮੈ (ਰਸਾਏ) ਤਦਾਕਾਰ ਕਰਕੇ ਰਾਤੇ ਹੈਂ ਜਿਸ ਮੈਂ ਰਾਤੇ ਹੈਂ ਸੋ ਸਭ ਮੈਂ ਵਿਆਪਕ ਹੋ ਰਹਾ ਹੈ॥੪॥੧੫॥ ਆਤਮ ਵਿਚਾਰ ਤੇ ਬਿਨਾਂ ਸਰਬ ਬੇਖਧਾਰੀ ਪਖੰਡੀਓਂ ਕੋ ਨਿਸ਼ੇਧ ਕਰਤੇ ਹੈਂ॥

ਪ੍ਰਭਾਤੀ ਮਹਲਾ ੧ ॥

ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ ॥

ਬਾਰਹ ਸੰਗਿਆ ਕੇ ਅਭਿਮਾਨ ਮੈ ਜੋਗੀ ਖਪ ਜਾਤੇ ਹੈਂ ਔਰ ਦਸ ਭੇਖ ਕੀ ਸੰਗਿਆ ਮੈ ਸੰਨਯਾਸੀ ਖਪ ਜਾਤੇ ਹੈਂ॥

ਜੋਗੀ ਕਾਪੜੀਆ ਸਿਰਖੂਥੇ ਬਿਨੁ ਸਬਦੈ ਗਲਿ ਫਾਸੀ ॥੧॥

(ਜੋਗੀ) ਅਗ੍ਰਭ ਜੋਗ ਵਾਲੇ ਪ੍ਰਾਣਾਯਾਮੀ ਔ (ਕਾਪੜੀਆ) ਜੋ ਭੇਖ ਧਾਰਨੇ ਵਾਲੇ ਪੁਨਾ (ਸਿਰੁਖੂਥੇ) ਜੋ ਜੈਨੀ ਹੈਂ ਬ੍ਰਹਮਕੇ ਜਾਣੇ ਬਿਨਾਂ ਸਭ ਕੇ ਗਲ ਮੈਂ ਜਮ ਕੀ ਫਾਸੀ ਪੜਤੀ ਹੈ॥੧॥

ਸਬਦਿ ਰਤੇ ਪੂਰੇ ਬੈਰਾਗੀ ॥

ਅਉਹਠਿ ਹਸਤ ਮਹਿ ਭੀਖਿਆ ਜਾਚੀ ਏਕ ਭਾਇ ਲਿਵ ਲਾਗੀ ॥੧॥ ਰਹਾਉ ॥

ਜੋ ਸਬਦ ਮੈ (ਰਤੇ) ਪ੍ਰੀਤਵਾਨ ਭਏ ਸੋਈ ਪੂਰਨ ਬੈਰਾਗੀ ਹੈਂ (ਅਉ) ਪੁਨਾ ਤਿਨੋਂ ਨੇ (ਹਠਿ) ਰਿਦੇ ਮੈਂ ਏਕ ਪ੍ਰੇਮ ਕੀ ਹੀ ਭਿਖਯਾ ਮਾਂਗੀ (ਹਸਤ) ਹੈ ਤਿਨੋਂ ਕੀ ਬ੍ਰਿਤੀ ਤਿਸੀ ਵਿਖੇ ਲਾਗੀ ਹੈ॥

ਬ੍ਰਹਮਣ ਵਾਦੁ ਪੜਹਿ ਕਰਿ ਕਿਰਿਆ ਕਰਣੀ ਕਰਮ ਕਰਾਏ ॥

ਬ੍ਰਹਮਣ ਪੜ ਪੜ ਕੇ (ਵਾਦੁ) ਝਗੜੇ ਕਰਤੇ ਹੈਂ ਔ ਨਿਤ ਨਮਿਤ ਕਿਰਿਆ ਕਰਤੇ ਹੈਂ ਸਕਾਮ ਕਰਮੋਂ ਕੀ ਕਰਣੀ ਔਰੋਂ ਸੇ ਕਰਾਵਤੇ ਹੈਂ॥

ਬਿਨੁ ਬੂਝੇ ਕਿਛੁ ਸੂਝੈ ਨਾਹੀ ਮਨਮੁਖੁ ਵਿਛੁੜਿ ਦੁਖੁ ਪਾਏ ॥੨॥

ਗੁਰੋਂ ਕਾ ਸਬਦ ਬੂਝੇ ਬਿਨਾਂ ਤਿਨਾਂ ਕੋ ਕੁਛ ਸੁਝਤਾ ਨਹੀਂ ਹੈ ਸੋ ਮਨਮੁਖਤਾ ਕਰਕੇ ਤਿਸ ਹਰੀ ਕੇ ਵਿਯੋਗ ਕਰ ਜਨਮ ਮਰਨ ਕੇ ਦੁਖ ਕੋ ਪਾਵਤੇ ਹੈਂ॥੨॥

ਸਬਦਿ ਮਿਲੇ ਸੇ ਸੂਚਾਚਾਰੀ ਸਾਚੀ ਦਰਗਹ ਮਾਨੇ ॥

ਜੋ ਗੁਰੋਂ ਕੇ ਸਬਦ ਮੈਂ ਮਿਲੇ ਹੈਂ ਸੋਈ ਪਵਿਤ੍ਰ ਅਚਾਰ ਵਾਲੇ ਹੈਂ ਔ ਸਾਚੀ ਦਰਗਹਿ ਮੈਂ ਮਾਨੇ ਗਏ ਹੈਂ॥

ਅਨਦਿਨੁ ਨਾਮਿ ਰਤਨਿ ਲਿਵ ਲਾਗੇ ਜੁਗਿ ਜੁਗਿ ਸਾਚਿ ਸਮਾਨੇ ॥੩॥

ਕਿਉਂਕਿ ਦਿਨੇ ਰਾਤਿ ਨਾਮ ਰੂਪੀ ਰਤਨ ਮੈਂ ਓਹ ਬ੍ਰਿਤੀ ਦੇਕਰ ਲਾਗੇ ਹੈਂ ਤਾਂ ਤੇ ਮਨ ਤਨ ਕਰ ਤਿਸ ਮੈਂ (ਜੁਗਿ) ਜੁੜ ਕਰਕੇ ਸਾਚੇ ਵਾਹਿਗੁਰੂ ਮੈਂ ਓਹ ਸਮਾਨੇ ਹੈਂ॥੩॥

ਸਗਲੇ ਕਰਮ ਧਰਮ ਸੁਚਿ ਸੰਜਮ ਜਪ ਤਪ ਤੀਰਥ ਸਬਦਿ ਵਸੇ ॥

ਸੰਪੂਰਨ ਸੁਚ ਸੰਜਮ ਆਦੀ ਸੁਭ ਕਰਮ ਜਪ ਜਪ ਤੀਰਥ ਗੁਰੋਂ ਕੇ (ਸਬਦਿ) ਉਪਦੇਸ਼ ਮੈਂ ਬਸਤੇ ਹੈਂ॥

ਨਾਨਕ ਸਤਿਗੁਰ ਮਿਲੈ ਮਿਲਾਇਆ ਦੂਖ ਪਰਾਛਤ ਕਾਲ ਨਸੇ ॥੪॥੧੬॥

ਸ੍ਰੀ ਗੁਰੂ ਜੀ ਕਹਤੇ ਹੈਂ ਸੋ ਸਤਿਗੁਰੂ ਪੂਰਬ ਪੁੰਨੋਂ ਕਾ ਮਿਲਿਆ ਹੂਆ ਮਿਲਤਾ ਹੈ ਜਿਨਕੇ ਮਿਲਨੇ ਤੇ ਜਨਮ ਮਰਨ ਕੇ ਦੁਖ ਔ ਪਰਾਛਿਤ ਕਲੰਕ ਔ ਕਾਲਾਦਿਕ ਸਭ ਨਾਸ ਹੋ ਜਾਤੇ ਹੈਂ॥੪॥੧੬॥ ਨਿਜ ਮਨ ਕੇ ਪਰਥਾਇ ਉਪਦੇਸ਼ ਉਚਾਰਨ ਕਰਤੇ ਹੈਂ॥

ਪ੍ਰਭਾਤੀ ਮਹਲਾ ੧ ॥

ਸੰਤਾ ਕੀ ਰੇਣੁ ਸਾਧ ਜਨ ਸੰਗਤਿ ਹਰਿ ਕੀਰਤਿ ਤਰੁ ਤਾਰੀ ॥

ਸੰਤੋਂ ਕੀ ਰੇਣ ਹੋਇ ਕਰ ਔਰ ਉਨ ਸਾਧ ਜਨੋਂ ਕੀ ਸੰਗਤ ਕਰਕੇ ਹਰੀ ਕੀ ਕੀਰਤੀ ਰੂਪੀ (ਤਾਰੀ) ਨੌਕਾ ਕੇ ਆਸ੍ਰਿਤ ਹੋ ਕਰ ਹੇ ਮਨ ਇਸ ਸੰਸਾਰ ਰੂਪੀ ਨਦੀ ਸੇ ਤੂੰ ਤਰ॥

ਕਹਾ ਕਰੈ ਬਪੁਰਾ ਜਮੁ ਡਰਪੈ ਗੁਰਮੁਖਿ ਰਿਦੈ ਮੁਰਾਰੀ ॥੧॥

ਜਿਨੋਂ ਗੁਰਮੁਖੋਂ ਕੇ ਰਿਦੇ ਮੈਂ ਮੁਰਾਰੀ ਬਸਤਾ ਹੈ ਤਿਨੋਂ ਕਾ (ਬਪੁਰਾ) ਵਿਚਾਰਾ ਜਮ ਕਿਆ ਬਿਗਾੜ ਕਰ ਸਕਤਾ ਹੈ ਕਿਉਂਕਿ ਓਹ ਉਨਸੇ ਆਪ ਹੀ ਭੈ ਕਰਤਾ ਹੈ॥੧॥

ਜਲਿ ਜਾਉ ਜੀਵਨੁ ਨਾਮ ਬਿਨਾ ॥

ਹਰਿ ਜਪਿ ਜਾਪੁ ਜਪਉ ਜਪਮਾਲੀ ਗੁਰਮੁਖਿ ਆਵੈ ਸਾਦੁ ਮਨਾ ॥੧॥ ਰਹਾਉ ॥

ਹੇ ਮਨ ਨਾਮ ਤੇ ਬਿਨਾਂ ਜੋ ਜੀਵਣਾ ਹੈ ਸੋ ਜਲ ਜਾਵੈ॥ ਜਪਨੇ ਜੋਗ ਹਰੀ ਕੇ ਨਾਮ ਜਾਪ ਕੋ ਜੋ ਜਪਣਾ ਹੈ ਸੋਈ ਜਪ ਕਰਨੇ ਕੀ ਮਾਲਾ ਹੈ ਤਿਸ ਕੋ ਗੁਰੋਂ ਦ੍ਵਾਰੇ ਜਬ ਜਪਣਾ ਕਰੋ ਤਬ ਤਿਸ ਕਾ ਅੰਮ੍ਰਿਤ ਸ੍ਵਾਦ ਆਵੇ॥ ਜਥਾ ਕਬੀਰ ਜੀ-''ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮ॥ ਆਦਿ ਜੁਗਾਦੀ ਸਗਲ ਭਗਤ ਤਾਕਉ ਸੁਖ ਬਿਸਰਾਮ''॥

ਗੁਰ ਉਪਦੇਸ ਸਾਚੁ ਸੁਖੁ ਜਾ ਕਉ ਕਿਆ ਤਿਸੁ ਉਪਮਾ ਕਹੀਐ ॥

ਗੁਰੋਂ ਕੇ ਉਪਦੇਸ਼ ਕਰ ਜਿਸਕੋ ਸਾਚ ਸੁਖ ਪ੍ਰਾਪਤਿ ਹੂਆ ਹੈ ਤਿਸ ਕੀ ਉਪਮਾ ਮੁਖ ਤੇ ਕਿਆ ਉਚਾਰਨ ਕਰੀਐ॥

ਲਾਲ ਜਵੇਹਰ ਰਤਨ ਪਦਾਰਥ ਖੋਜਤ ਗੁਰਮੁਖਿ ਲਹੀਐ ॥੨॥

ਲਾਲ ਜਵਾਹਿਰ ਰਤਨ ਸਰੂਪ ਜੋ ਨਾਮ ਪਦਾਰਥ ਹੈ ਸੋ ਗੁਰੋਂ ਦ੍ਵਾਰੇ (ਖੋਜਤ) ਵੀਚਾਰਨੇ ਸੇ (ਲਹੀਐ) ਪਾਈਤਾ ਹੈ॥੨॥

ਚੀਨੈ ਗਿਆਨੁ ਧਿਆਨੁ ਧਨੁ ਸਾਚੌ ਏਕ ਸਬਦਿ ਲਿਵ ਲਾਵੈ ॥

ਗਿਆਨ ਧਿਆਨ ਰੂਪੀ ਸਚੇ ਧਨ ਕੋ (ਚੀਨੈ) ਜਾਣ ਕਰ ਏਕ ਬ੍ਰਹਮ ਵਿਖੇ (ਲਿਵ) ਬ੍ਰਿਤੀ ਕੋ ਲਗਾਵੈ ਸੋ ਬ੍ਰਹਮ ਕੈਸਾ ਹੈ?

ਨਿਰਾਲੰਬੁ ਨਿਰਹਾਰੁ ਨਿਹਕੇਵਲੁ ਨਿਰਭਉ ਤਾੜੀ ਲਾਵੈ ॥੩॥

(ਨਿਰਾਲੰਬੁ) ਆਸਰੇ ਤੇ ਬਿਨਾਂ ਹੈ ਨਿਰਾਹਾਰ ਹੈ ਅਰ ਵਿਸੇਸ ਕਰਕੇ (ਨਿਹਕੇਵਲੁ) ਸੁਧ ਹੈ ਐਸੇ ਨਿਰਭੈ ਸਰੂਪ ਮੈਂ ਚਿਤ ਕੀ ਬ੍ਰਿਤੀ ਇਕਾਗਰ ਕਰ ਤਿਸ ਮੈਂ (ਤਾੜੀ) ਸਮਾਧੀ ਲਗਾਵੈ॥੩॥

ਸਾਇਰ ਸਪਤ ਭਰੇ ਜਲ ਨਿਰਮਲਿ ਉਲਟੀ ਨਾਵ ਤਰਾਵੈ ॥

ਪੰਚ ਗਿਆਨ ਇੰਦ੍ਰਜ ਔ ਮਨ ਬੁਧੀ ਇਹ ਸਾਤ (ਸਾਇਰ) ਸਮੁੰਦਰ ਜਿਸਨੇ ਵਾਹਿਗੁਰੂ ਕੇ ਸਿਮਰ ਨਾਮ ਰੂਪੀ ਜਲ ਸਾਥ ਭਰੇ ਹੈਂ ਔ ਜਬ ਸੰਸਾਰ ਕੀ ਤਰਫੋਂ ਬ੍ਰਿਤੀ ਉਲਟੀ ਹੈ ਤਬ ਭਗਤੀ ਰੂਪੀ ਨੌਕਾ ਕਰ ਆਪਹੁ ਸੰਸਾਰ ਸਮੁੰਦਰ ਕੋ ਤਰੇ ਹੈਂ ਔਰੋਂ ਕੋ ਤਰਾਵਤੇ ਹੈਂ॥

ਬਾਹਰਿ ਜਾਤੌ ਠਾਕਿ ਰਹਾਵੈ ਗੁਰਮੁਖਿ ਸਹਜਿ ਸਮਾਵੈ ॥੪॥

ਬਾਹਿਰ ਜਾਂਦੇ ਮਨ ਨੂੰ ਰੋਕ ਰਾਖਤੇ ਹੈਂ ਇਸ ਰੀਤੀ ਸੇ ਗੁਰੋਂ ਦ੍ਵਾਰੇ (ਸਹਿਜ) ਮੋਖ ਪਦ ਮੇਂ ਸਮਾਇ ਜਾਤੇ ਹੈਂ॥੪॥

ਸੋ ਗਿਰਹੀ ਸੋ ਦਾਸੁ ਉਦਾਸੀ ਜਿਨਿ ਗੁਰਮੁਖਿ ਆਪੁ ਪਛਾਨਿਆ ॥

ਜਿਸਨੇ ਗੁਰੋਂ ਦ੍ਵਾਰੇ ਅਪਨੇ ਸਰੂਪ ਕੋ ਪਛਾਨਿਆ ਹੈ ਸੋਈ ਗ੍ਰਿਹਸਤੀ ਸ੍ਰੇਸਟ ਹੈ ਅਰ ਸੋਈ ਦਾਸ ਉਦਾਸੀ ਸ੍ਰੇਸ਼ਟ ਹੈ॥

ਨਾਨਕੁ ਕਹੈ ਅਵਰੁ ਨਹੀ ਦੂਜਾ ਸਾਚ ਸਬਦਿ ਮਨੁ ਮਾਨਿਆ ॥੫॥੧੭॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਕਾ ਮਨ ਸਚੇ ਸਬਦ ਮੈਂ ਮਾਨਿਆ ਹੈ ਕਿਆ ਪਤੀਆਇਆ ਹੈ ਤਿਨੋਂ ਕੋ ਔਰ ਦੂਸਰਾ ਕੋਈ ਦ੍ਰਿਸਟ ਨਹੀਂ ਆਵਤਾ ਹੈ ਭਾਵ ਸਰਬ ਕੋ ਬ੍ਰਹਮ ਰੂਪ ਦੇਖਤੇ ਹੈਂ॥੫॥੧੭॥ ਉਪਦੇਸ਼ ਕਰਤੇ ਹੈਂ॥

ਰਾਗੁ ਪ੍ਰਭਾਤੀ ਮਹਲਾ ੩ ਚਉਪਦੇ

ੴ ਸਤਿਗੁਰ ਪ੍ਰਸਾਦਿ ॥

ਗੁਰਮੁਖਿ ਵਿਰਲਾ ਕੋਈ ਬੂਝੈ ਸਬਦੇ ਰਹਿਆ ਸਮਾਈ ॥

ਜੋ ਵਾਹਿਗੁਰੂ (ਸਬਦੇ) ਸੰਸਾਰ ਮੈਂ (ਸਮਾਇ) ਵਿਆਪਕ ਹੋਇ ਰਹਿਆ ਹੈ ਤਿਸ ਕੋ ਕੋਈ ਵਿਰਲਾ ਗੁਰਮੁਖ ਹੀ (ਬੂਝੈ) ਸਮਝਤਾ ਹੈ॥

ਨਾਮਿ ਰਤੇ ਸਦਾ ਸੁਖੁ ਪਾਵੈ ਸਾਚਿ ਰਹੈ ਲਿਵ ਲਾਈ ॥੧॥

ਜੋ ਤਿਸ ਕੇ ਨਾਮ ਮੈਂ (ਰਤੇ) ਪ੍ਰੀਤਵਾਨ ਭਏ ਹੈਂ ਸੋ ਸਦਾ ਹੀ ਸੁਖ ਕੋ ਪਾਵਤੇ ਹੈਂ ਕਿਉਂਕਿ ਸਾਚ ਸਰੂਪ ਮੈਂ ਬ੍ਰਿਤੀ ਲਗਾਈ ਰਹਿਤੇ ਹੈਂ॥

ਪੰਨਾ ੧੩੩੩

ਹਰਿ ਹਰਿ ਨਾਮੁ ਜਪਹੁ ਜਨ ਭਾਈ ॥

ਗੁਰ ਪ੍ਰਸਾਦਿ ਮਨੁ ਅਸਥਿਰੁ ਹੋਵੈ ਅਨਦਿਨੁ ਹਰਿ ਰਸਿ ਰਹਿਆ ਅਘਾਈ ॥੧॥ ਰਹਾਉ ॥

ਹੇ ਭਾਈ ਜਨੋਂ ਹਰਿ ਹਰਿ ਨਾਮ ਕੋ ਜਪੋ॥ ਗੁਰੋਂ ਕੀ ਕ੍ਰਿਪਾ ਕਰਕੇ ਮਨ ਇਸਥਿਰ ਹੋਵੇ ਹੈ ਜਿਨੋਂ ਕਾ ਮਨ ਇਸਥਿਤ ਹੂਆ ਹੈ ਤਿਨੋਂ ਕਾ ਮਨ ਦਿਨੇ ਰਾਤ ਹਰੀ ਕੇ ਨਾਮ ਰਸ ਮੈਂ (ਅਘਾਈ) ਤ੍ਰਿਪਤਿ ਹੋਇ ਰਹਿਆ ਹੈ॥

ਅਨਦਿਨੁ ਭਗਤਿ ਕਰਹੁ ਦਿਨੁ ਰਾਤੀ ਇਸੁ ਜੁਗ ਕਾ ਲਾਹਾ ਭਾਈ ॥

ਤਾਂਤੇ ਹੇ ਭਾਈ ਦਿਨੇ ਰਾਤ (ਅਨਦਿਨੁ) ਏਕਰਸ ਤਿਸ ਕੀ ਭਗਤੀ ਕਰੋ ਕਿਉਂਕਿ ਇਸ ਕਲਯੁਗ ਕਾ ਇਹੀ ਲਾਭੁ ਹੈ॥

ਸਦਾ ਜਨ ਨਿਰਮਲ ਮੈਲੁ ਨ ਲਾਗੈ ਸਚਿ ਨਾਮਿ ਚਿਤੁ ਲਾਈ ॥੨॥

ਜਿਨੋਂ ਨੇ ਸਚੇ ਨਾਮ ਮੈਂ ਚਿਤ ਕੀ ਬ੍ਰਿਤੀ ਲਗਾਈ ਹੈ ਤਿਨੋਂ ਕੋ ਰਾਗ ਦ੍ਵੈਸ ਰੂਪ ਮੈਲ ਨਹੀਂ ਲਾਗਤੀ ਹੈ ਅਰ ਸੋ ਜਨ ਸਦਾ ਨਿਰਮਲ ਹੈਂ॥੨॥

ਸੁਖੁ ਸੀਗਾਰੁ ਸਤਿਗੁਰੂ ਦਿਖਾਇਆ ਨਾਮਿ ਵਡੀ ਵਡਿਆਈ ॥

ਸਾਧਨੋਂ ਕੇ ਸੀਂਗਾਰ ਕਰਕੇ ਤਿਨੋਂ ਕੋ ਸਤਿਗੁਰੋਂ ਨੇ ਸੁਖ ਸਰੂਪ (ਨਾਮਿ) ਵਾਹਿਗੁਰੂ ਦਿਖਾਯਾ ਹੈ ਤਿਸੀ ਕਰ ਤਿਨੋਂ ਕੀ ਵਡਿਆਈ ਵਡੀ ਹੋਈ ਹੈ॥

ਅਖੁਟ ਭੰਡਾਰ ਭਰੇ ਕਦੇ ਤੋਟਿ ਨ ਆਵੈ ਸਦਾ ਹਰਿ ਸੇਵਹੁ ਭਾਈ ॥੩॥

ਸੋ ਨਾਮ ਰੂਪੀ ਜਿਸਕੇ ਅਖੁਟ ਭੰਡਾਰ ਭਰੇ ਹੂਏ ਹੈਂ ਜਿਸਕੀ ਕਬੀ ਤੋਟਿ ਨਹੀਂ ਆਵਤੀ ਹੈ ਤਾਂ ਤੇ ਹੇ ਭਾਈ ਸਦਾ ਤਿਸ ਹਰੀ ਕੋ ਹੀ ਸੇਵੋ॥੩॥

ਆਪੇ ਕਰਤਾ ਜਿਸ ਨੋ ਦੇਵੈ ਤਿਸੁ ਵਸੈ ਮਨਿ ਆਈ ॥

ਜਿਸਨੋ ਕਰਤਾ ਪੁਰਖ ਆਪੇ ਦੇਤਾ ਹੈ ਤਿਸ ਕੇ ਮਨ ਮੈਂ ਨਾਮ ਆਇ ਵਸਤਾ ਹੈ॥

ਨਾਨਕ ਨਾਮੁ ਧਿਆਇ ਸਦਾ ਤੂ ਸਤਿਗੁਰਿ ਦੀਆ ਦਿਖਾਈ ॥੪॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਾਂ ਤੇ ਹੇ ਭਾਈ ਤਿਸ ਨਾਮ ਕੋ ਸਦਾ ਤੂੰ ਧਿਆਵਣਾ ਕਰ ਸੋ ਨਾਮ ਕਾ ਮਹਾਤਮੁ ਹਮ ਕੋ ਤੋ ਸਤਿਗੁਰੋਂ ਨੇ ਦਿਖਾਇ ਦੀਆ ਹੈ॥੪॥੧॥

ਸ੍ਰੀ ਅਕਾਲ ਪੁਰਖ ਜੀ ਕੇ ਸਨਮੁਖ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬੇਨਤੀ ਕਰਤੇ ਹੈਂ॥

ਪ੍ਰਭਾਤੀ ਮਹਲਾ ੩ ॥

ਨਿਰਗੁਣੀਆਰੇ ਕਉ ਬਖਸਿ ਲੈ ਸੁਆਮੀ ਆਪੇ ਲੈਹੁ ਮਿਲਾਈ ॥

ਹੇ ਮੇਰੇ ਸ੍ਵਾਮੀ ਮੈਂ ਨਿਰਗੁਣੀਆਰੇ ਕੋ ਬਖਸ਼ ਲੈ ਅਰੁ ਆਪੇ ਹੀ ਅਪਨੇ ਸਰੂਪ ਮੈਂ ਮਿਲਾਇ ਲੇਹੁ॥

ਤੂ ਬਿਅੰਤੁ ਤੇਰਾ ਅੰਤੁ ਨ ਪਾਇਆ ਸਬਦੇ ਦੇਹੁ ਬੁਝਾਈ ॥੧॥

ਤੂੰ ਬਿਅੰਤ ਸਰੂਪ ਹੈਂ ਤੇਰਾ ਅੰਤੁ ਕਿਸੀ ਨੇ ਪਾਯਾ ਨਹੀਂ ਹੈ ਪਰੰਤੂ ਜਿਨੋਂ ਕੌ ਗੁਰੋਂ ਕੇ ਸਬਦ ਕਰ ਤੂੰ ਬੁਝਾਵਤਾ ਹੈਂ ਤਿਨੋਂ ਕੌ ਹੀ ਇਹੁ ਤੇਰੀ ਸਮਝ ਆਈ ਹੈ॥੧॥

ਹਰਿ ਜੀਉ ਤੁਧੁ ਵਿਟਹੁ ਬਲਿ ਜਾਈ ॥

ਤਨੁ ਮਨੁ ਅਰਪੀ ਤੁਧੁ ਆਗੈ ਰਾਖਉ ਸਦਾ ਰਹਾਂ ਸਰਣਾਈ ॥੧॥ ਰਹਾਉ ॥

ਹੇ ਹਰਿ ਜੀ ਮੈਂ ਤੇਰੇ ਪਰ ਬਲਿਹਾਰਨੇ ਜਾਤਾ ਹੂੰ ਤਨ ਮਨ ਅਰਪਣ ਕਰਕੇ ਤੇਰੇ ਆਗੇ ਰਾਖੋਂ ਔ ਸਦਾ ਹੀ ਸਰਣ ਹੋਇ ਰਹੂੰ॥

ਆਪਣੇ ਭਾਣੇ ਵਿਚਿ ਸਦਾ ਰਖੁ ਸੁਆਮੀ ਹਰਿ ਨਾਮੋ ਦੇਹਿ ਵਡਿਆਈ ॥

ਤਾਂਤੇ ਹੇ ਸ੍ਵਾਮੀ ਤੂੰ ਮੁਝ ਕੋ ਸਦਾ ਆਪਣੇ ਭਾਣੇ ਬੀਚ ਰਖੁ ਅਪਣੇ ਨਾਮ ਜਪਣ ਰੂਪ ਵਡਿਆਈ ਦੇਵੋ॥

ਪੂਰੇ ਗੁਰ ਤੇ ਭਾਣਾ ਜਾਪੈ ਅਨਦਿਨੁ ਸਹਜਿ ਸਮਾਈ ॥੨॥

ਪਰੰਤੂ ਬ੍ਰਹਮ ਸ੍ਰੋਤਰੀ ਬ੍ਰਹਮ ਨੇਸਟੀ ਜੋ ਸਤਿਗੁਰ ਹੈਂ ਤਿਨੋਂ ਤੇ ਹੀ ਤੇਰਾ ਭਾਣਾ (ਜਾਪੈ) ਸਮਝੀਤਾ ਹੈ ਤਾਂ ਤੇ ਜਿਨੋਂ ਨੇ ਜਾਨਿਆ ਹੈ ਤਿਨੋਂ ਕੀ ਬ੍ਰਿਤੀ ਦਿਨੇ ਰਾਤ (ਸਹਜਿ) ਸਾਂਤ ਪਦ ਮੈਂ ਸਮਾਈ ਹੈ॥੨॥

ਤੇਰੈ ਭਾਣੈ ਭਗਤਿ ਜੇ ਤੁਧੁ ਭਾਵੈ ਆਪੇ ਬਖਸਿ ਮਿਲਾਈ ॥

ਤੇਰੇ ਭਾਣੇ ਮੈਂ ਚਲਨੇ ਵਾਲੇ ਜੋ ਭਗਤਿ ਹੈਂ ਸੋ ਤੁਝਕੋ ਭਾਵਤੇ ਹੈਂ ਤੈਨੇ ਆਪੇ ਬਖਸ਼ ਕਰਕੇ ਤਿਨੋਂ ਕੀ ਜੋਤਿ ਅਪਨੀ ਜੋਤਿ ਮੈਂ ਮਿਲਾਈ ਹੈ॥

ਤੇਰੈ ਭਾਣੈ ਸਦਾ ਸੁਖੁ ਪਾਇਆ ਗੁਰਿ ਤ੍ਰਿਸਨਾ ਅਗਨਿ ਬੁਝਾਈ ॥੩॥

ਤੇਰੇ ਭਾਣੇ ਵਿਖੇ ਚਲਕੇ ਤਿਨੋਂ ਨੇ ਸਦਾ ਸੁਖ ਕੋ ਪਾਯਾ ਹੈ ਕਿਉਂਕਿ ਤਿਨੋਂ ਕੀ ਤ੍ਰਿਸਨਾ ਅਗਨੀ ਸਤਿਗੁਰੋਂ ਨੇ ਬੁਝਾਇ ਦਈ ਹੈ॥੩॥

ਜੋ ਤੂ ਕਰਹਿ ਸੁ ਹੋਵੈ ਕਰਤੇ ਅਵਰੁ ਨ ਕਰਣਾ ਜਾਈ ॥

ਹੇ ਸਰਬ ਕੇ ਕਰਤੇ ਜੋ ਤੂੰ ਕਰਤਾ ਹੈਂ ਸੋਈ ਹੋਤਾ ਹੈ ਤੇਰੇ ਬਿਨਾਂ ਔਰ ਕੁਛ ਕੀਆ ਨਹੀਂ ਜਾਤਾ ਹੈ॥

ਨਾਨਕ ਨਾਵੈ ਜੇਵਡੁ ਅਵਰੁ ਨ ਦਾਤਾ ਪੂਰੇ ਗੁਰ ਤੇ ਪਾਈ ॥੪॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਤੇਰੇ ਨਾਮ ਜੈਸਾ ਸੁਖ ਦੇਣੇ ਵਾਲਾ ਦਾਤਾਰ ਔਰ ਕੋਈ ਨਹੀਂ ਹੈ ਸੋ ਨਾਮ ਕੀ ਦਾਤ ਹਮਨੇ ਪੂਰੇ ਗੁਰੂ ਤੇ ਪਾਈ ਹੈ॥੪॥੩॥ ਪੁਨਾ ਬੇਨਤੀ ਕਰਤੇ ਹੈਂ॥

ਪ੍ਰਭਾਤੀ ਮਹਲਾ ੩ ॥

ਗੁਰਮੁਖਿ ਹਰਿ ਸਾਲਾਹਿਆ ਜਿੰਨਾ ਤਿਨ ਸਲਾਹਿ ਹਰਿ ਜਾਤਾ ॥

ਹੇ ਹਰੀ ਜਿਨੋਂ ਨੇ ਗੁਰੋਂ ਦ੍ਵਾਰੇ ਤੁਝ ਕੋ ਮਿਲਾਇਆ ਹੈ ਤਿਨੋਂ ਨੇ ਸਲਾਹੁਣੇ ਦੀ ਮਰਜਾਦਾ ਨੂੰ ਜਾਣਿਆਂ ਹੈ॥

ਵਿਚਹੁ ਭਰਮੁ ਗਇਆ ਹੈ ਦੂਜਾ ਗੁਰ ਕੈ ਸਬਦਿ ਪਛਾਤਾ ॥੧॥

ਤਿਨੋਂ ਕੇ ਰਿਦੇ ਵਿਚੋਂ ਦ੍ਵੈਤ ਭਰਮ ਦੂਰ ਹੋ ਗਿਆ ਹੈ ਕਿਉਂਕਿ ਗੁਰੋਂ ਕੇ ਸਬਦ ਕਰ ਉਨੋਂ ਨੇ ਸ੍ਵੈਸਰੂਪ ਕੋ ਪਛਾਣਿਆ ਹੈ॥੧॥

ਹਰਿ ਜੀਉ ਤੂ ਮੇਰਾ ਇਕੁ ਸੋਈ ॥

ਤੁਧੁ ਜਪੀ ਤੁਧੈ ਸਾਲਾਹੀ ਗਤਿ ਮਤਿ ਤੁਝ ਤੇ ਹੋਈ ॥੧॥ ਰਹਾਉ ॥

ਹੇ ਹਰਿ ਜੀ ਜੇ ਏਕ ਤੂੰ ਭਗਤਾਂ ਕਾ ਸਹਾਇਕ ਹੈਂ ਸੋਈ ਤੂੰ ਮੇਰਾ ਸੁਆਮੀ ਹੈਂ ਤਾਂ ਤੇ ਤੁਝਕੋ ਹੀ ਜਪਤਾ ਹੂੰ ਔਰ ਤੁਝਕੋ ਹੀ ਸਲਾਹਤਾ ਹੂੰ ਭਾਵ ਉਪਮਾ ਕਰਤਾ ਹੂੰ ਕਿਉਂਕਿ ਮੇਰੇ ਕੋ (ਗਤਿ) ਕਲਜਾਨ ਕੀ (ਮਤਿ) ਬੁਧੀ ਤੁਝ ਤੇ ਹੀ ਪ੍ਰਾਪਤਿ ਹੋਈ ਹੈ॥

ਗੁਰਮੁਖਿ ਸਾਲਾਹਨਿ ਸੇ ਸਾਦੁ ਪਾਇਨਿ ਮੀਠਾ ਅੰਮ੍ਰਿਤੁ ਸਾਰੁ ॥

ਗੁਰੋਂ ਦਵਾਰੇ ਜੋ ਤੁਝਕੋ ਸਾਲਾਹਿਤੇ ਹੈਂ ਸੋਈ ਨਾਮ ਅੰਮ੍ਰਿਤ ਸਾਰ ਰਸ ਕਾ ਮੀਠਾ ਸ੍ਵਾਦ ਪਾਵਤੇ ਹੈਂ॥

ਸਦਾ ਮੀਠਾ ਕਦੇ ਨ ਫੀਕਾ ਗੁਰ ਸਬਦੀ ਵੀਚਾਰੁ ॥੨॥

ਜਿਨੋਂ ਨੇ ਗੁਰੋਂ ਕੇ ਸਬਦ ਦ੍ਵਾਰੇ ਬੀਚਾਰ ਕੀਆ ਹੈ ਤਿਨੋਂ ਕੋ ਸੋ ਨਾਮ ਰਸ ਸਦਾ ਮੀਠਾ ਹੈ ਕਬੀ ਫੀਕਾ ਨਹੀਂ ਲਾਗਤਾ ਹੈ॥੨॥

ਜਿਨਿ ਮੀਠਾ ਲਾਇਆ ਸੋਈ ਜਾਣੈ ਤਿਸੁ ਵਿਟਹੁ ਬਲਿ ਜਾਈ ॥

ਜਿਸ ਗੁਰੂ ਨੇ ਮਨਕੋ ਨਾਮ ਰਸ ਮੀਠਾ ਲਗਾਇਆ ਹੈ ਸੋਈ ਮਹਾਤਮ ਜਾਣਤਾ ਹੈ ਹਮ ਤਿਸ ਗੁਰੂ ਪਰ ਸੇ ਬਲਿਹਾਰਨੇ ਜਾਤੇ ਹੈਂ॥

ਸਬਦਿ ਸਲਾਹੀ ਸਦਾ ਸੁਖਦਾਤਾ ਵਿਚਹੁ ਆਪੁ ਗਵਾਈ ॥੩॥

ਤਾਂਤੇ ਅਪਨੇ ਰਿਦੇ ਵਿਚੋਂ ਮੈਂ ਮੇਰੀ ਗਵਾਇਕੈ ਗੁਰੋਂ ਕੇ ਸਬਦ ਕਰ ਸੁਖ ਦਾਤਾ ਵਾਹਿਗੁਰੂ ਕੋ ਸਦਾ ਸਲਾਹੁਣਾ ਕਰੀਏ॥੩॥

ਸਤਿਗੁਰੁ ਮੇਰਾ ਸਦਾ ਹੈ ਦਾਤਾ ਜੋ ਇਛੈ ਸੋ ਫਲੁ ਪਾਏ ॥

ਸਤਿਗੁਰ ਮੇਰਾ ਸਦਾ ਹੀ ਦਾਤਾ ਹੈ ਤਿਸੀ ਕਰ ਜੋ ਮਨ ਮੈ ਮਨਰੋਥ (ਇਛੈ) ਚਾਹੇ ਥੇ ਹਮਨੇ ਤਿਨੋਂ ਸੇ ਸੋਈ ਫਲ ਪਾਏ ਹੈਂ॥

ਨਾਨਕ ਨਾਮੁ ਮਿਲੈ ਵਡਿਆਈ ਗੁਰ ਸਬਦੀ ਸਚੁ ਪਾਏ ॥੪॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਸਚ ਸ੍ਵਰੂਪ ਜਿਨੋਂ ਨੇ ਗੁਰੋਂ ਕੇ ਸਬਦ ਦ੍ਵਾਰੇ ਤੁਮ ਪਾਏ ਹੋ ਤਿਨੋਂ ਕੋ ਹੀ ਤੇਰੇ ਨਾਮ ਕੀ ਵਡਿਆਈ ਮਿਲੀ ਹੈ॥੪॥੩॥ ਪੁਨਾ ਬੇਨਤੀ ਕਰਤੇ ਹੈਂ॥

ਪ੍ਰਭਾਤੀ ਮਹਲਾ ੩ ॥

ਜੋ ਤੇਰੀ ਸਰਣਾਈ ਹਰਿ ਜੀਉ ਤਿਨ ਤੂ ਰਾਖਨ ਜੋਗੁ ॥

ਹੇ ਹਰੀ ਜੀ ਜੋ ਤੇਰੀ ਸਰਣਾਈ ਭਏ ਹੈਂ ਤਿਨੋਂ ਕੋ ਤੂੰ ਸਦਾ ਰਾਖਨੇ ਯੋਗ ਹੈਂ॥

ਤੁਧੁ ਜੇਵਡੁ ਮੈ ਅਵਰੁ ਨ ਸੂਝੈ ਨਾ ਕੋ ਹੋਆ ਨ ਹੋਗੁ ॥੧॥

ਤਾਂਤੇ ਤੁਝ ਜੈਸਾ ਬਡਾ ਅਬ ਮੈਨੂੰ ਔਰ ਕੋਈ ਨਹੀਂ ਦ੍ਰਿਸਟ ਆਵਤਾ ਹੈ ਨਾ ਕੋਈ ਪੀਛੈ ਭਯਾ ਔ ਨਾ ਆਗੇ ਕੋਈ ਔਰ ਹੋਵੇਗਾ॥੧॥

ਹਰਿ ਜੀਉ ਸਦਾ ਤੇਰੀ ਸਰਣਾਈ ॥

ਜਿਉ ਭਾਵੈ ਤਿਉ ਰਾਖਹੁ ਮੇਰੇ ਸੁਆਮੀ ਏਹ ਤੇਰੀ ਵਡਿਆਈ ॥੧॥ ਰਹਾਉ ॥

ਹੇ ਹਰਿ ਜੀ ਹਮ ਸਦਾ ਤੇਰੀ ਸਰਣਾਈ ਭਏ ਹੈਂ॥ ਤਾਂ ਤੇ ਜਿਉਂ ਤੁਝਕੋ ਭਾਵੇ ਤਿਉਂ ਰਾਖੋ ਹੇ ਸ੍ਵਾਮੀ ਇਹ ਸੰਪੂਰਨ ਵਡਿਆਈ ਤੇਰੀ ਹੀ ਹੈ॥

ਜੋ ਤੇਰੀ ਸਰਣਾਈ ਹਰਿ ਜੀਉ ਤਿਨ ਕੀ ਕਰਹਿ ਪ੍ਰਤਿਪਾਲ ॥

ਹੇ ਹਰਿ ਜੀ ਜੋ ਤੇਰੀ ਸਰਣਾਗਤਿ ਹੂਏ ਹੈਂ ਤਿਨੋਂ ਕੀ ਤੂੰ ਆਪ ਹੀ ਪ੍ਰਤਿਪਾਲਨਾ ਕਰਤਾ ਹੈਂ॥

ਪੰਨਾ ੧੩੩੪

ਆਪਿ ਕ੍ਰਿਪਾ ਕਰਿ ਰਾਖਹੁ ਹਰਿ ਜੀਉ ਪੋਹਿ ਨ ਸਕੈ ਜਮਕਾਲੁ ॥੨॥

ਜਿਨੋਂ ਕੋ ਹੇ ਹਰਿ ਜੀ ਤੁਮ ਆਪ ਕ੍ਰਿਪਾ ਕਰ ਵਿਕਾਰੋਂ ਤੇ ਰਾਖਤੇ ਹੋ ਤਿਨੋਂ ਕੋ ਜਮਕਾਲ ਭੀ ਪੋਹਿ ਨਹੀਂ ਸਕਤਾ ਹੈ ਭਾਵ ਦੁਖ ਨਹੀਂ ਹੋਤਾ ਹੈ॥੨॥

ਤੇਰੀ ਸਰਣਾਈ ਸਚੀ ਹਰਿ ਜੀਉ ਨਾ ਓਹ ਘਟੈ ਨ ਜਾਇ ॥

ਹੇ ਹਰਿ ਜੀ ਤੇਰੀ ਸਰਣ ਸਚੀ ਹੈ ਕਿਉਂਕਿ ਨਾ ਓਹ ਘਟਤੀ ਅਰ ਨ ਜਾਤੀ ਹੈ ਭਾਵ ਤੂੰ ਬਲੀ ਅਰ ਅਬਨਾਸ਼ੀ ਹੈਂ॥

ਜੋ ਹਰਿ ਛੋਡਿ ਦੂਜੈ ਭਾਇ ਲਾਗੈ ਓਹੁ ਜੰਮੈ ਤੈ ਮਰਿ ਜਾਇ ॥੩॥

ਹੇ ਹਰੀ ਜੋ ਤੇਰੇ ਕੋ ਛੋਡ ਕਰ ਦ੍ਵੈਤ ਭਾਵ ਮੈਂ ਲਾਗੇ ਹੈਂ ਉਹ ਜਨਮਤੇ ਮਰਤੇ ਜੋਨੋਂ ਮੈਂ ਆਵਤੇ ਜਾਤੇ ਹੈਂ॥੩॥

ਜੋ ਤੇਰੀ ਸਰਣਾਈ ਹਰਿ ਜੀਉ ਤਿਨਾ ਦੂਖ ਭੂਖ ਕਿਛੁ ਨਾਹਿ ॥

ਹੇ ਹਰਿ ਜੀ ਜੋ ਤੇਰੀ ਸਰਣਾਈ ਭਏ ਹੈਂ ਤਿਨੋਂ ਕੋ ਕੋਈ ਦੁਖ ਔ ਭੁਖ ਕੁਛ ਰੰਚਕ ਮਾਤ੍ਰ ਭੀ ਨਹੀਂ ਹੈ ਤਾਂ ਤੇ ਮੈਂ ਅਪਨੇ ਮਨ ਕੋ ਐਸੇ

ਉਪਦੇਸ਼ ਕਰਤਾ ਹਾਂ॥

ਨਾਨਕ ਨਾਮੁ ਸਲਾਹਿ ਸਦਾ ਤੂ ਸਚੈ ਸਬਦਿ ਸਮਾਹਿ ॥੪॥੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਮੇਰੇ ਮਨ ਤੂੰ ਨਾਮ ਕੋ ਸਦਾ ਸਲਾਹਿਣਾ ਕਰੁ ਪਰੰਤੂ ਸਚੇ (ਸਬਦਿ) ਉਪਦੇਸ਼ ਕਰ (ਸਮਾਹਿ) ਅਨੰਦ ਕੋ ਪ੍ਰਾਪਤਿ ਹੋਵੇਂਗਾ॥੪॥੪॥ ਉਪਦੇਸ਼ ਕਰਤੇ ਹੈਂ॥

ਪ੍ਰਭਾਤੀ ਮਹਲਾ ੩ ॥

ਗੁਰਮੁਖਿ ਹਰਿ ਜੀਉ ਸਦਾ ਧਿਆਵਹੁ ਜਬ ਲਗੁ ਜੀਅ ਪਰਾਨ ॥

ਹੇ ਭਾਈ ਗੁਰੋਂ ਦ੍ਵਾਰੇ ਹਰਿ ਜੀ ਕੋ ਸਦਾ ਧਿਆਵੋ ਜਬ ਲਗ ਤੇਰੇ ਮੈਂ (ਜੀਉ) ਚੇਤਨਸਤਾ ਔ ਤਨ ਮੈਂ ਪ੍ਰਾਣ ਹੈਂ॥

ਗੁਰ ਸਬਦੀ ਮਨੁ ਨਿਰਮਲੁ ਹੋਆ ਚੂਕਾ ਮਨਿ ਅਭਿਮਾਨੁ ॥

ਗੁਰੋਂ ਕੇ ਸਬਦ ਕਰ ਜਿਨੋਂ ਕਾ ਮਨੁ ਨਿਰਮਲੁ ਹੂਆ ਹੈ ਤਿਨੋਂ ਕੇ ਮਨ ਕਾ ਅਭਿਮਾਨ ਦੂਰ ਭਜਾ ਹੈ॥

ਸਫਲੁ ਜਨਮੁ ਤਿਸੁ ਪ੍ਰਾਨੀ ਕੇਰਾ ਹਰਿ ਕੈ ਨਾਮਿ ਸਮਾਨ ॥੧॥

ਜਿਸਕਾ ਮਨੁ ਹਰੀ ਕੇ ਨਾਮ ਮੈਂ ਸਮਾਨਾ ਹੈ ਤਿਸ ਪ੍ਰਾਣੀ ਕਾ ਜਨਮੁ ਸਫਲ ਹੂਆ ਹੈ॥੧॥

ਮੇਰੇ ਮਨ ਗੁਰ ਕੀ ਸਿਖ ਸੁਣੀਜੈ ॥

ਹਰਿ ਕਾ ਨਾਮੁ ਸਦਾ ਸੁਖਦਾਤਾ ਸਹਜੇ ਹਰਿ ਰਸੁ ਪੀਜੈ ॥੧॥ ਰਹਾਉ ॥

ਹੇ ਮੇਰੇ (ਮਨ) ਪਿਆਰੇ ਗੁਰੋਂ ਕੀ ਸਿਖ੍ਯਾ ਕੋ ਸੁਣੀਏ ਹਰਿ ਕਾ ਨਾਮੁ ਜੋ ਸਰਬ ਸੁਖੋਂ ਕਾ ਦਾਤਾ ਹੈ ਤਿਸ ਹਰੀ ਨਾਮ ਰਸ ਕੋ ਸਹਜੇ ਹੀ ਪੀਵੀਏ॥

ਮੂਲੁ ਪਛਾਣਨਿ ਤਿਨ ਨਿਜ ਘਰਿ ਵਾਸਾ ਸਹਜੇ ਹੀ ਸੁਖੁ ਹੋਈ ॥

ਜੋ ਅਪਣੇ (ਮੂਲੁ) ਵਾਹਿਗੁਰੂ ਕੋ ਪਛਾਣਤੇ ਹੈਂ ਤਿਨੋਂਕਾ ਸ੍ਵੈਸਰੂਪ ਮੈਂ ਨਿਵਾਸ ਹੂਆ ਹੈ ਔਰ ਸਹਜੇ ਹੀ ਸੁਖ ਕੀ ਪ੍ਰਾਪਤੀ ਹੋਈ ਹੈ॥

ਗੁਰ ਕੈ ਸਬਦਿ ਕਮਲੁ ਪਰਗਾਸਿਆ ਹਉਮੈ ਦੁਰਮਤਿ ਖੋਈ ॥

ਗੁਰੋਂ ਕੇ ਸਬਦ ਕਰਕੇ ਜਿਨੋਂ ਕਾ ਹ੍ਰਿਦਾ ਕਮਲੁ ਖਿੜਿਆ ਹੈ ਤਿਨੋਂ ਕੀ ਹਉਮੈ ਰੂਪੀ ਖੋਟੀ ਮਤਿ (ਖੋਈ) ਦੂਰ ਭਈ ਹੈ॥

ਸਭਨਾ ਮਹਿ ਏਕੋ ਸਚੁ ਵਰਤੈ ਵਿਰਲਾ ਬੂਝੈ ਕੋਈ ॥੨॥

ਸਭਨਾਂ ਜੀਵੋਂ ਵਿਖੇ ਏਕੋ ਸਚ ਸਰੂਪ ਵਰਤ ਰਹਾ ਹੈ ਪਰੰਤੂ ਇਸ ਬਾਤ ਕੋ ਕੋਈ ਵਿਰਲਾ (ਬੂਝੈ) ਜਾਣਤਾ ਹੈ॥੨॥

ਗੁਰਮਤੀ ਮਨੁ ਨਿਰਮਲੁ ਹੋਆ ਅੰਮ੍ਰਿਤੁ ਤਤੁ ਵਖਾਨੈ ॥

ਗੁਰੋਂ ਕੀ (ਮਤੀ) ਸਿਖ੍ਯਾ ਤੇ ਜਿਨੋਂ ਕਾ ਮਨ ਨਿਰਮਲ ਹੂਆ ਹੈ ਸੋਈ ਤਤ ਸਰੂਪ ਅੰਮ੍ਰਿਤ ਕੋ ਵਖ੍ਯਾਨ ਕਰਤੇ ਹੈਂ॥

ਹਰਿ ਕਾ ਨਾਮੁ ਸਦਾ ਮਨਿ ਵਸਿਆ ਵਿਚਿ ਮਨ ਹੀ ਮਨੁ ਮਾਨੈ ॥

ਕਿਉਂਕਿ ਹਰੀ ਕਾ ਨਾਮੁ ਤਿਨੋਂ ਕੇ ਮਨ ਮੈਂ ਸਦਾ ਬਸਿਆ ਹੈ ਤਾਂ ਤੇ ਮਨਨ ਕਰਨੇ ਤੇ ਭਗਵੰਤ ਮੈਂ ਮਨੁ ਪਤੀਆਯਾ ਹੈ॥

ਸਦ ਬਲਿਹਾਰੀ ਗੁਰ ਅਪੁਨੇ ਵਿਟਹੁ ਜਿਤੁ ਆਤਮ ਰਾਮੁ ਪਛਾਨੈ ॥੩॥

ਮੈਂ ਅਪਨੇ ਗੁਰੋਂ ਪਰ ਸਦਾ ਬਲਿਹਾਰੀ ਜਾਤਾ ਹੂੰ ਜਿਨੋਂ ਕਰਕੇ ਹਮਨੇ ਅਪਨੇ ਆਪ ਕੋ ਰਮਾ ਹੂਆ ਪਛਾਨਿਆ ਹੈ॥੩॥

ਮਾਨਸ ਜਨਮਿ ਸਤਿਗੁਰੂ ਨ ਸੇਵਿਆ ਬਿਰਥਾ ਜਨਮੁ ਗਵਾਇਆ ॥

ਜਿਨੋਂ ਨੇ ਇਸ ਮਾਨਸ ਜਨਮ ਮੈਂ ਸਤਿਗੁਰੋਂ ਕੋ ਨਹੀਂ ਸੇਵਿਆ ਹੈ ਤਿਨੋਂ ਨੇ ਅਪਨਾ ਜਨਮੁ ਵਿਅਰਥ ਹੀ ਗਵਾਯਾ ਹੈ॥

ਨਦਰਿ ਕਰੇ ਤਾਂ ਸਤਿਗੁਰੁ ਮੇਲੇ ਸਹਜੇ ਸਹਜਿ ਸਮਾਇਆ ॥

ਸਹਜੇ ਜਿਸ ਪਰ ਵਾਹਿਗੁਰੂ ਕ੍ਰਿਪਾ ਦ੍ਰਿਸ਼ਟੀ ਕਰੇ ਤਿਸਕੌ ਸਤਿਗੁਰ ਮੇਲ ਦੇਤਾ ਹੈ ਸੋਈ (ਸਹਜੇ) ਸੁਭਾਵਕ ਹੀ (ਸਹਜਿ) ਬ੍ਰਹਮ ਮੈਂ ਸਮਾਯਾ ਹੈ॥

ਨਾਨਕ ਨਾਮੁ ਮਿਲੈ ਵਡਿਆਈ ਪੂਰੈ ਭਾਗਿ ਧਿਆਇਆ ॥੪॥੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨੋਂ ਕੋ ਵਡਿਆਈ ਮਿਲਤੀ ਹੈਂ ਜਿਨੋਂ ਨੇ ਪੂਰਨ ਭਾਗੋਂ ਕਰ ਤਿਸ ਵਾਹਿਗੁਰੂ ਕੇ ਨਾਮ ਕੌ ਧਿਆਇਆ ਹੈ॥੪॥੫॥ ਗੁਰੋਂ ਦ੍ਵਾਰੇ ਨਾਮ ਜਪਨੇ ਵਾਲਿਓਂ ਕੀ ਉਪਮਾ ਦਿਖਾਵਤੇ ਹੁਏ ਉਪਦੇਸੁ ਕਰਤੇ ਹੈਂ॥

ਪ੍ਰਭਾਤੀ ਮਹਲਾ ੩ ॥

ਆਪੇ ਭਾਂਤਿ ਬਣਾਏ ਬਹੁ ਰੰਗੀ ਸਿਸਟਿ ਉਪਾਇ ਪ੍ਰਭਿ ਖੇਲੁ ਕੀਆ ॥

ਤਿਸ ਪ੍ਰਭੂ ਨੇ ਆਪੇ ਬਹੁਤ ਰੰਗੋਂ ਕੀ ਸ੍ਰਿਸ਼ਟੀ ਉਤਪਤ ਕਰਕੇ ਅਨੇਕ (ਭਾਂਤਿ) ਪ੍ਰਕਾਰ ਕੇ ਜੀਵ ਤਿਸ ਮੈਂ ਬਣਾਏ ਹੈਂ ਸੋ ਇਕ ਖੇਲ ਕੀਆ ਹੈ॥

ਕਰਿ ਕਰਿ ਵੇਖੈ ਕਰੇ ਕਰਾਏ ਸਰਬ ਜੀਆ ਨੋ ਰਿਜਕੁ ਦੀਆ ॥੧॥

(ਕਰੇ ਕਰਾਏ) ਬ੍ਰਹਮਾਦਿਕ ਆਪ ਕਰੇ ਹੈਂ ਅਰ ਤਿਨੋਂ ਦੁਆਰੇ ਔਰ ਜੀਵ ਕਰਵਾਏ ਹੈਂ ਰਚ ਕਰ ਪੁਨਾ ਦੇਖਤਾ ਹੈ ਅਰ ਸਰਬ ਜੀਵਾਂ ਕੋ ਰਿਜਕ ਦੀਆ ਹੈ॥੧॥

ਕਲੀ ਕਾਲ ਮਹਿ ਰਵਿਆ ਰਾਮੁ ॥

ਘਟਿ ਘਟਿ ਪੂਰਿ ਰਹਿਆ ਪ੍ਰਭੁ ਏਕੋ ਗੁਰਮੁਖਿ ਪਰਗਟੁ ਹਰਿ ਹਰਿ ਨਾਮੁ ॥੧॥ ਰਹਾਉ ॥

ਜਿਨੋਂ ਨੇ ਇਸ ਕਲਯੁਗ ਕੇ ਸਮੇ ਮੈਂ ਨਾਮ ਕੋ (ਰਵਿਆ) ਜਪਿਆ ਹੈ ਏਕ ਪ੍ਰਭੂ ਜੋ ਘਟੋਂ ਘਟੋਂ ਮੈਂ ਪੂਰਨ ਹੋਇ ਰਹਿਆ ਹੈ ਤਿਨ ਗੁਰਮੁਖਾਂ ਕੋ ਹਰਿ ਹਰਿ ਨਾਮ ਜਪਨੇ ਸੇ ਰਿਦੇ ਮੈਂ ਹੀ ਪ੍ਰਗਟ ਹੂਆ ਹੈ॥

ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ ਭਰਪੂਰਿ ਰਹਿਆ ॥

ਜੋ ਹਰੀ ਗੁਪਤ ਰੂਪ ਘਟ ਘਟ ਮੈ ਭਰਪੂਰ ਹੋ ਰਹਾ ਹੈ ਤਿਸ ਕਾ ਨਾਮ ਕਲਿਯੁਗ ਮੈਂ ਮੁਕਤੀ ਦਾਤਾ ਹੋ ਕਰ ਵਰਤਤਾ ਹੈ ਭਾਵ ਨਾਮ ਕਰ ਮੁਕਤੀ ਹੈ॥

ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ ਸਰਣਾਈ ਭਜਿ ਪਇਆ ॥੨॥

ਨਾਮ ਰੂਪੀ ਰਤਨ ਤਿਨੋਂ ਕੇ ਹ੍ਰਿਦੇ ਮੈਂ ਪ੍ਰਗਟ ਹੂਆ ਹੈ ਜੋ ਜਨ ਵਿਕਾਰੋਂ ਸੇ ਭਾਜ ਕੇ ਸਤਿਗੁਰੋਂ ਕੀ ਸਰਣ ਪੜਾ ਹੈ॥੨॥

ਇੰਦ੍ਰੀ ਪੰਚ ਪੰਚੇ ਵਸਿ ਆਣੈ ਖਿਮਾ ਸੰਤੋਖੁ ਗੁਰਮਤਿ ਪਾਵੈ ॥

ਜੋ ਜਨ ਪਾਂਚੋ ਇੰਦ੍ਰੀ ਔ ਪਾਂਚ ਕਾਮ ਕ੍ਰੋਧਾਦੀ ਕੋ ਅਪਣੇ ਅਧੀਨ ਕਰ ਲਿਆਵੇ ਔ ਖਿਮਾਂ ਸੰਤੋਖਾਦੀ ਗੁਣੋਂ ਕੋ ਧਾਰ ਕਰ ਜੋ ਗੁਰੋਂ ਕੀ ਸਿਖਿਆ ਪਾਵੈ॥

ਸੋ ਧਨੁ ਧਨੁ ਹਰਿ ਜਨੁ ਵਡ ਪੂਰਾ ਜੋ ਭੈ ਬੈਰਾਗਿ ਹਰਿ ਗੁਣ ਗਾਵੈ ॥੩॥

ਪੁਨਾ ਜੋ ਵਾਹਿਗੁਰੂ ਕੇ ਭੈ ਸੇ ਵੈਰਾਗ ਕੇ ਧਾਰਨ ਕਰ ਹਰੀ ਕੇ ਗੁਣੋਂ ਕੋ ਗਾਵਨ ਕਰੇ ਸੋਈ ਹਰਿ ਜਨ ਬਡੇ ਭਾਗੋਂ ਕਰ ਪੂਰਨ ਪੁਰਸ਼ ਹੂਆ ਹੈ ਅਰ ਮਨ ਤਨ ਕਰ ਧੰਨਜਤਾ ਯੋਗਜ ਹੈ॥

ਗੁਰ ਤੇ ਮੁਹੁ ਫੇਰੇ ਜੇ ਕੋਈ ਗੁਰ ਕਾ ਕਹਿਆ ਨ ਚਿਤਿ ਧਰੈ ॥

ਔਰ ਜੇਕਰ ਕੋਈ ਗੁਰੋਂ ਤੇ ਮੂੰਹ ਫੇਰ ਕਰ ਮਨਮੁਖਤਾ ਸੇ ਸਤਿਗੁਰੋਂ ਕਾ ਕਹਿਆ ਹੂਆ ਉਪਦੇਸ਼ ਚਿਤ ਮੈਂ ਧਾਰਨ ਨਹੀਂ ਕਰਤਾ ਹੈ॥

ਕਰਿ ਆਚਾਰ ਬਹੁ ਸੰਪਉ ਸੰਚੈ ਜੋ ਕਿਛੁ ਕਰੈ ਸੁ ਨਰਕਿ ਪਰੈ ॥੪॥

ਬਹੁ ਸੰਪਤਾ ਭੀ (ਸੰਚੈ) ਇਕਤ੍ਰ ਕਰਕੇ ਅਨੇਕ ਤਰਹ ਕੇ ਯਗ ਤਪਆਦਿ ਅਚਾਰ ਭੀ ਕਰੇ ਤੌ ਭੀ ਓਹ ਜੋ ਕਿਛੁ ਕਰਤਾ ਹੈ ਸੋ ਵਿਅਰਥ ਹੈ ਸੋ ਪੁਰਸ਼ ਅੰਤ ਕੋ ਨਰਕੋਂ ਮੈਂ ਪੜਤਾ ਹੈ ਭਾਵ ਤਿਸ ਕੇ ਕਰਮ ਸਭ ਨਿਸਫਲ ਹੈਂ॥੪॥

ਏਕੋ ਸਬਦੁ ਏਕੋ ਪ੍ਰਭੁ ਵਰਤੈ ਸਭ ਏਕਸੁ ਤੇ ਉਤਪਤਿ ਚਲੈ ॥

ਤਾਂਤੇ ਏਕ ਹੀ (ਸਬਦੁ) ਬ੍ਰਹਮ (ਪ੍ਰਭੁ) ਸਰਬ ਸਾਮਰਥ ਏਕੋ ਰੂਪ ਹੋਇ ਕਰ ਸਭ ਮੈਂ (ਵਰਤੈ) ਵਿਆਪਕ ਹੋ ਰਹਾ ਹੈ ਔਰ ਤਿਸੀ ਏਕ ਤੇ ਹੀ ਸਰਬ ਜਗਤ ਕੀ ਉਤਪਤੀ ਚਲਤੀ ਅਰਥਾਤ ਹੋਤੀ ਹੈ॥

ਨਾਨਕ ਗੁਰਮੁਖਿ ਮੇਲਿ ਮਿਲਾਏ ਗੁਰਮੁਖਿ ਹਰਿ ਹਰਿ ਜਾਇ ਰਲੈ ॥੫॥੬॥

ਸ੍ਰੀ ਗੁਰੂ ਜੀ ਕਹਤੇ ਹੈਂ ਜੋ ਜਨਹਰੀ ਨੇ ਗੁਰਮੁਖੋਂ ਕੇ (ਮੇਲਿ) ਸਤਸੰਗ ਮੈਂ ਮਿਲਾਏ ਹੈਂ ਓਹ ਗੁਰਮੁਖਿ ਸਿਖ ਹਰਿ ਹਰਿ ਨਾਮ ਕੋ ਜਪ ਕਰਕੇ ਵਾਹਿਗੁਰੂ ਮੈਂ ਜਾਇ ਰਲੇ ਹੈਂ॥੫॥੬॥ ਸ੍ਵੈ ਮਨ ਕੇ ਪਰਥਾਇ ਸਤਿਗੁਰੋਂ ਕੇ ਮਿਲਾਪ ਕਾ ਉਪਦੇਸ਼ ਉਚਾਰਨ ਕਰਤੇ ਹੈਂ॥

ਪ੍ਰਭਾਤੀ ਮਹਲਾ ੩ ॥

ਮੇਰੇ ਮਨ ਗੁਰੁ ਅਪਣਾ ਸਾਲਾਹਿ ॥

ਪੰਨਾ ੧੩੩੫

ਪੂਰਾ ਭਾਗੁ ਹੋਵੈ ਮੁਖਿ ਮਸਤਕਿ ਸਦਾ ਹਰਿ ਕੇ ਗੁਣ ਗਾਹਿ ॥੧॥ ਰਹਾਉ ॥

ਹੇ ਮੇਰੇ ਮਨ ਅਪਨੇ ਸਤਿਗੁਰੋਂ ਕੋ ਹੀ ਸਲਾਹਿਣਾ ਕਰ ਜਬ ਮਸਤਕ ਪਰ ਪੂਰਾ ਭਾਗ ਹੋਵੇ ਤੋ ਮੁਖ ਕਰਕੇ ਸਦਾ ਹਰੀ ਕੇ ਗੁਣੋਂ ਕੋ ਹੀ ਗਾਵਣਾ ਕਰੀਏ ਹੈ॥

ਅੰਮ੍ਰਿਤ ਨਾਮੁ ਭੋਜਨੁ ਹਰਿ ਦੇਇ ॥

ਕੋਟਿ ਮਧੇ ਕੋਈ ਵਿਰਲਾ ਲੇਇ ॥

ਹਰੀ ਕਾ ਨਾਮ ਰੁਪੀ ਅੰਮ੍ਰਿਤੁ ਭੋਜਨ ਸਤਿਗੁਰੂ ਦੇਤੇ ਹੈਂ ਪਰੰਤੂ ਕਰੋੜੋਂ ਵਿੱਚੋਂ ਕੋਈ ਵਿਰਲਾ ਹੀ ਲੇਤਾ ਹੈ॥

ਜਿਸ ਨੋ ਅਪਣੀ ਨਦਰਿ ਕਰੇਇ ॥੧॥

ਗੁਰ ਕੇ ਚਰਣ ਮਨ ਮਾਹਿ ਵਸਾਇ ॥

ਸੋਈ ਲੇਤਾ ਹੈ ਜਿਸਕੋ ਵਾਹਿਗੁਰੂ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਤਾ ਹੈ॥੧॥ ਤਾਂ ਤੇ ਹੇ ਮਨ ਸਤਿਗੁਰੋਂ ਕੇ ਚਰਨੋਂ ਕੋ ਤੂੰ ਅਪਣੇ ਰਿਦੇ ਮੈਂ ਵਸਾਵਣਾ ਕਰ॥

ਦੁਖੁ ਅਨੇ੍ਰਾ ਅੰਦਰਹੁ ਜਾਇ ॥

ਆਪੇ ਸਾਚਾ ਲਏ ਮਿਲਾਇ ॥੨॥

ਕਿਉਂਕਿ ਤਿਨ ਕੋ ਵਸਾਵਣੇ ਕਰਕੇ ਤੇਰੇ ਅੰਦਰਹੁ ਰਾਗ ਦ੍ਵੈਸ਼ ਕਾ ਦੁਖੁ ਔ ਅਗਿਆਨ ਰੂਪੀ ਅੰਧੇਰਾ ਜਾਤਾ ਰਹੇਗਾ ਸਚਾ ਵਾਹਿਗੁਰੂ ਆਪੇ ਹੀ ਤੁਝ ਕੋ ਅਪਨੇ ਸਰੂਪ ਮੈਂ ਮਿਲਾਇ ਲੇਵੇਗਾ॥੨॥

ਗੁਰ ਕੀ ਬਾਣੀ ਸਿਉ ਲਾਇ ਪਿਆਰੁ ॥
ਐਥੈ ਓਥੈ ਏਹੁ ਅਧਾਰੁ ॥

ਗੁਰੋਂ ਕੀ ਬਾਣੀ ਸਾਥ (ਪਿਆਰੁ) ਲਗਾਉ ਇਸ ਲੋਕ ਮੈਂ ਔ ਪ੍ਰਲੋਕ ਮੈਂ ਤੇਰਾ ਇਹੀ ਆਸਰਾ ਰੂਪੁ ਹੈ॥

ਆਪੇ ਦੇਵੈ ਸਿਰਜਨਹਾਰੁ ॥੩॥
ਸਚਾ ਮਨਾਏ ਅਪਣਾ ਭਾਣਾ ॥

ਜਿਨਕੋ ਸਿਰਜਨਹਾਰ ਆਪੇ ਦੇਤਾ ਹੈ ਤਿਨੋਂ ਕੋ ਹੀ ਗੁਰਬਾਣੀ ਕਾ ਪਿਆਰੁ ਪ੍ਰਾਪਤਿ ਹੋਤਾ ਹੈ॥੩॥ ਜਿਨੋਂ ਕੋ ਸਚਾ ਵਾਹਿਗੁਰੂ ਆਪਣਾ ਭਾਣਾ ਮਨਾਵਤਾ ਹੈ ਭਾਵ ਜੋ ਤਿਸ ਕੋ ਭਾਣੇ ਮੈਂ ਪ੍ਰਸੰਨ ਰਹਿਤਾ ਹੈ॥

ਸੋਈ ਭਗਤੁ ਸੁਘੜੁ ਸੁੋਜਾਣਾ ॥
ਨਾਨਕੁ ਤਿਸ ਕੈ ਸਦ ਕੁਰਬਾਣਾ ॥੪॥੭॥੧੭॥੭॥੨੪॥

ਸੋਈ ਭਗਤੁ (ਸੁਘੜੁ) ਉਤਮ ਘਾੜਤ ਵਾਲਾ ਔ (ਸੁੋਜਾਣਾ) ਚਤਰੁ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਹਮ ਤਿਸ ਕੇ ਉਪਰ ਸੇ ਸਦਾ ਕੁਰਬਾਨ ਜਾਤੇ ਹੈਂ॥੪॥੭॥੧੭॥੭॥੨੪॥ ਅਪਨਾ ਲਾਭ ਉਚਾਰਨ ਕਰਤੇ ਹੈਂ॥

ਪ੍ਰਭਾਤੀ ਮਹਲਾ ੪ ਬਿਭਾਸ
ੴ ਸਤਿਗੁਰ ਪ੍ਰਸਾਦਿ ॥

ਰਸਕਿ ਰਸਕਿ ਗੁਨ ਗਾਵਹ ਗੁਰਮਤਿ ਲਿਵ ਉਨਮਨਿ ਨਾਮਿ ਲਗਾਨ ॥

ਹੇ ਭਾਈ ਗੁਰੋਂ ਕੀ (ਮਤਿ) ਸਿਖ੍ਯਾ ਸੇ ਮਨ ਤਨ ਕਰ (ਰਸਕਿ) ਪ੍ਰੇਮ ਸਾਥ ਤਿਸ ਵਾਹਿਗੁਰੂ ਕੇ ਗੁਣੋਂ ਕੋ ਹਮ ਗਾਵਤੇ ਹੈਂ ਤਿਸੀ ਕਰ ਅਬ ਹਮਾਰੀ ਬ੍ਰਿਤੀ (ਉਨਮਨਿ) ਤੁਰੀਆ ਸਰੂਪ ਨਾਮੀ ਮੇਂ ਲਾਗੀ ਹੈ॥

ਅੰਮ੍ਰਿਤੁ ਰਸੁ ਪੀਆ ਗੁਰ ਸਬਦੀ ਹਮ ਨਾਮ ਵਿਟਹੁ ਕੁਰਬਾਨ ॥੧॥

ਗੁਰੋਂ ਕੇ ਸਬਦ ਕਰ ਨਾਮ ਅੰਮ੍ਰਿਤ ਰਸ ਕੋ ਹਮਨੇ ਪਾਨ ਕੀਆ ਹੈ ਤਿਸੀ ਤੇ ਤਿਸ ਨਾਮ ਪਰ ਹਮ ਕੁਰਬਾਨ ਜਾਤੇ ਹੈਂ॥੧॥

ਹਮਰੇ ਜਗਜੀਵਨ ਹਰਿ ਪ੍ਰਾਨ ॥
ਹਰਿ ਊਤਮੁ ਰਿਦ ਅੰਤਰਿ ਭਾਇਓ ਗੁਰਿ ਮੰਤੁ ਦੀਓ ਹਰਿ ਕਾਨ ॥੧॥ ਰਹਾਉ ॥

ਸਰਬ ਜਗਤ ਕਾ ਜੀਵਨ ਜੋ ਹਰੀ ਹੈ ਸੋਈ ਹਮਾਰੇ ਪ੍ਰਾਨ ਰੂਪ ਹੈ ਜੋ ਹਰੀ ਨਾਮ ਕਾ ਮੰਤ੍ਰ ਸਤਿਗੁਰੋਂ ਨੇ ਹਮਾਰੇ ਕਾਨੋਂ ਮੈ ਦੀਆ ਹੈ ਸੋਈ ਹਰੀ ਕਾ ਨਾਮ ਉਤਮ ਹਮਾਰੇ ਰਿਦੇ ਬੀਚ ਭਾਯਾ ਹੈ॥

ਆਵਹੁ ਸੰਤ ਮਿਲਹੁ ਮੇਰੇ ਭਾਈ ਮਿਲਿ ਹਰਿ ਹਰਿ ਨਾਮੁ ਵਖਾਨ ॥

ਹੇ ਮੇਰੇ ਭਾਈ ਸੰਤ ਜਨੋਂ ਮੁਝ ਕੋ ਆਇ ਕਰ ਮਿਲੋ ਕਿਉਂਕਿ ਤੁਮ ਹਮ ਮਿਲ ਕਰਕੇ ਹਰਿ ਹਰਿ ਨਾਮ ਕੋ (ਵਖਾਨ) ਉਚਾਰਨ ਕਰੀਏ॥

ਕਿਤੁ ਬਿਧਿ ਕਿਉ ਪਾਈਐ ਪ੍ਰਭੁ ਅਪੁਨਾ ਮੋ ਕਉ ਕਰਹੁ ਉਪਦੇਸੁ ਹਰਿ ਦਾਨ ॥੨॥

ਪ੍ਰਸਨੁ॥ ਕਿਸ ਬਿਧੀ ਕਾ ਸਰੂਪੁ ਹੈ ਅਰੁ ਕਿਉਂ ਕਰ ਸੋ ਅਪਨਾ ਪ੍ਰਭੂ ਪਾਈਤਾ ਹੈ? ਮੁਝ ਕੋ ਉਪਦੇਸ ਦੇਕਰ ਹਰੀ ਕੇ ਨਾਮ ਕਾ ਦਾਨੁ ਕਰੀਏ॥੨॥

ਸਤਸੰਗਤਿ ਮਹਿ ਹਰਿ ਹਰਿ ਵਸਿਆ ਮਿਲਿ ਸੰਗਤਿ ਹਰਿ ਗੁਨ ਜਾਨ ॥

ਉਤ੍ਰ॥ ਸੰਤੋਂ ਕੀ ਸੰਗਤਿ ਮੈਂ ਹਰ ਪ੍ਰਕਾਰ ਸੇ ਹਰੀ ਵਸਿਆ ਹੈ ਤਾਂ ਤੇ ਸਤਿਸੰਗਤ ਮੈਂ ਮਿਲ ਕਰ ਹਰੀ ਕੇ ਗੁਣ ਜਾਣੀਤੇ ਹੈਂ॥

ਵਡੈ ਭਾਗਿ ਸਤਸੰਗਤਿ ਪਾਈ ਗੁਰੁ ਸਤਿਗੁਰੁ ਪਰਸਿ ਭਗਵਾਨ ॥੩॥

ਬਡੇ ਭਾਗੋਂ ਕਰਕੇ ਹਮਨੇ ਸੰਤੋਂ ਕੀ ਸੰਗਤਿ ਪਾਈ ਹੈ (ਗੁਰੁ) ਪੂਜਨੇ ਯੋਗ ਸਤਿਗੁਰੋਂ ਕੋ ਪਰਸ ਕੇ ਭਗਵਾਨ ਕੌ ਮਿਲੇ ਹੈਂ॥੩॥

ਗੁਨ ਗਾਵਹ ਪ੍ਰਭ ਅਗਮ ਠਾਕੁਰ ਕੇ ਗੁਨ ਗਾਇ ਰਹੇ ਹੈਰਾਨ ॥

ਹਮ ਮਨ ਬਾਣੀ ਸੇ ਅਗਮ ਰੂਪ ਠਾਕੁਰ ਪ੍ਰਭੂ ਕੇ ਗੁਣੋਂ ਕੋ ਗਾਵਤੇ ਹੈਂ ਜਿਸਕੇ ਗੁਣੋਂ ਕੋ ਗਾਇ ਕਰਕੇ ਸਭ ਅਸਚਰਜ ਹੋਇ ਰਹੇ ਹੈਂ॥

ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਹਰਿ ਨਾਮੁ ਦੀਓ ਖਿਨ ਦਾਨ ॥੪॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਮ (ਜਨ) ਦਾਸੋਂ ਪਰ ਸਤਿਗੁਰੋਂ ਨੇ ਕ੍ਰਿਪਾ ਧਾਰੀ ਹੈ ਤਿਸੀਕਰ ਹਰਿਨਾਮ ਕਾ ਦਾਨ ਹਮਕੋ ਇਕ ਖਿਨ ਮੈਂ ਹੀ ਕਰਦੀਆ ਹੈ॥੪॥੧॥ ਗੁਰਮੁਖੋਂ ਕੀ ਵਡਿਆਈ ਸਹਿਤ ਸਤਿਗੁਰੋਂ ਆਗੇ ਬੇਨਤੀ ਕਰਤੇ ਹੈਂ॥

ਪ੍ਰਭਾਤੀ ਮਹਲਾ ੪ ॥

ਉਗਵੈ ਸੂਰੁ ਗੁਰਮੁਖਿ ਹਰਿ ਬੋਲਹਿ ਸਭ ਰੈਨਿ ਸਮ੍ਾਲਹਿ ਹਰਿ ਗਾਲ ॥

ਹੇ ਭਾਈ ਸੂਰਜ ਉਦੇ ਭਏ ਤੇ ਗੁਰੋਂ ਦ੍ਵਾਰੇ ਹਮ ਹਰਿਨਾਮ ਕੋ ਹੀ ਉਚਾਰਨ ਕਰਤੇ ਹੈਂ ਔ ਸੰਪੂਰਨ ਰਾਤ੍ਰੀ ਮੈਂ ਭੀ ਹਰੀ ਕੀਆਂ (ਗਾਲ) ਬਾਤਾਂ ਕਰ ਤਿਸ ਕੋ ਸਮਾਲਤੇ ਹੈਂ॥

ਹਮਰੈ ਪ੍ਰਭਿ ਹਮ ਲੋਚ ਲਗਾਈ ਹਮ ਕਰਹ ਪ੍ਰਭੂ ਹਰਿ ਭਾਲ ॥੧॥

ਹਮਾਰੇ ਪ੍ਰਭੂ ਨੇ ਹਮਕੋ ਨਾਮ ਕੀ (ਲੋਚ) ਇਛਾ ਲਗਾਈ ਹੈ ਤਾਂ ਤੇ ਹਮ ਤਿਸ ਹਰਿ ਪ੍ਰਭੂ ਕਾ ਹੀ (ਭਾਲ) ਖੋਜਨਾ ਕਰਤੇ ਹੈਂ॥੧॥

ਮੇਰਾ ਮਨੁ ਸਾਧੂ ਧੂਰਿ ਰਵਾਲ ॥

ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ ਗੁਰ ਪਗ ਝਾਰਹ ਹਮ ਬਾਲ ॥੧॥ ਰਹਾਉ ॥

ਜਬ ਮੇਰਾ ਮਨ ਸੰਤੋਂ ਕੀ ਚਰਨ ਧੂੜੀ ਮੈਂ (ਰਵਾਲ) ਅਲਪ ਮਾਤ੍ਰ ਭੀ ਪ੍ਰਾਪਤਿ ਹੂਆ ਹੈ ਤਬ ਸਤਿਗੁਰੋਂ ਨੇ ਹਰਿ ਹਰਿ ਨਾਮ ਮੀਠਾ ਮੁਝ ਕੋ ਦ੍ਰਿੜਾਇ ਦੀਆ ਹੈ ਤਿਨ ਸਤਿਗੁਰੋਂ ਕੇ ਚਰਨੋਂ ਕੋ ਹਮ (ਬਾਲ) ਕੇਸੋਂ ਕਰ ਝਾੜਤੇ ਹੈਂ॥

ਸਾਕਤ ਕਉ ਦਿਨੁ ਰੈਨਿ ਅੰਧਾਰੀ ਮੋਹਿ ਫਾਥੇ ਮਾਇਆ ਜਾਲ ॥

ਸਾਕਤ ਪੁਰਸ਼ੋਂ ਕੋ ਦਿਨ ਔ ਰਾਤ੍ਰ ਅੰਧੇਰੀ ਹੀ ਹੈ ਭਾਵ ਯੇਹ ਹੈ ਕਿ ਸਦਾ ਅਗਿਆਨ ਕਰ ਅੰਧੇ ਹੂਏ ਹੂਏ ਹੈਂ ਤਿਸ ਕਰ ਮਾਯਾ ਕੋ ਮੋਹਿ ਜਾਲ ਮੈਂ ਫਾਥੇ ਹੂਏ ਹੈਂ॥

ਖਿਨੁ ਪਲੁ ਹਰਿ ਪ੍ਰਭੁ ਰਿਦੈ ਨ ਵਸਿਓ ਰਿਨਿ ਬਾਧੇ ਬਹੁ ਬਿਧਿ ਬਾਲ ॥੨॥

ਤਿਨਕੇ ਰਿਦੇ ਮੈਂ ਹਰਿ ਪ੍ਰਭੂ ਖਿਨ ਔ ਪਲ ਮਾਤ੍ਰ ਭੀ ਨਹੀਂ ਵਸਿਆ ਹੈ ਤਿਸ ਤੇ ਬਹੁਤ ਪ੍ਰਕਾਰ ਕੇ (ਰਿਨਿ) ਕਰਜਿਉਂ ਕਰਕੇ ਤਿਨ ਕੇ (ਬਾਲ) ਰੋਮ ਰੋਮ ਬਾਂਧੇ ਹੂਏ ਹੈਂ॥ ਅਰਥਾਤ ਪਿਤਰੋਂ ਔ ਦੇਵਤੇ ਔ ਰਿਖੀਓਂ ਕੇ ਰਿਣ ਕਰ ਬਾਂਧੇ ਹੂਏ ਹੈਂ॥੨॥

ਸਤਸੰਗਤਿ ਮਿਲਿ ਮਤਿ ਬੁਧਿ ਪਾਈ ਹਉ ਛੂਟੇ ਮਮਤਾ ਜਾਲ ॥

ਜਿਨੋਂ ਨੇ ਸੰਤੋਂ ਕੀ ਸੰਗਤਿ ਮੈਂ ਮਿਲ ਕਰ ਗੁਰੋਂ ਤੇ ਹਰਿਨਾਮ ਕੀ (ਮਤਿ) ਸਿਖ੍ਯਾ ਬੁਧੀ ਮੈਂ ਪਾਈ ਹੈ ਸੋ ਜਨ ਹੰਤਾ ਮਮਤਾ ਕੇ ਜਾਲ ਸੇ ਛੂਟੇ ਹੈਂ॥

ਹਰਿ ਨਾਮਾ ਹਰਿ ਮੀਠ ਲਗਾਨਾ ਗੁਰਿ ਕੀਏ ਸਬਦਿ ਨਿਹਾਲ ॥੩॥

ਜਿਨੋਂ ਕੋ ਹਰਿ ਨਾਮ ਕਾ ਰਸ ਹਰ ਪ੍ਰਕਾਰ ਕਰ ਮੀਠਾ ਲਾਗਾ ਹੈ ਤੇ ਜਨ ਗੁਰੋਂ ਨੇ ਸਬਦ ਦੇਕਰ ਨਿਹਾਲ ਕਰ ਦੀਏ ਹੈਂ॥੩॥ ਓਹ ਸਤਿਗੁਰ ਆਗੇ ਐਸੀ ਬੇਨਤੀ ਕਰਤੇ ਹੈਂ॥

ਹਮ ਬਾਰਿਕ ਗੁਰ ਅਗਮ ਗੁਸਾਈ ਗੁਰ ਕਰਿ ਕਿਰਪਾ ਪ੍ਰਤਿਪਾਲ ॥

ਹੇ ਅਗਮ ਗੁਸਾਈ ਸਤਿਗੁਰੂ ਹਮ ਤੇਰੇ ਬਾਲਕ ਹੈਂ ਤਾਂ ਤੇ ਹੇ ਗੁਰੋ ਕ੍ਰਿਪਾ ਕਰਕੇ ਹਮਾਰੀ ਪ੍ਰਤਿਪਾਲਾ ਕਰੋ॥

ਬਿਖੁ ਭਉਜਲ ਡੁਬਦੇ ਕਾਢਿ ਲੇਹੁ ਪ੍ਰਭ ਗੁਰ ਨਾਨਕ ਬਾਲ ਗੁਪਾਲ ॥੪॥੨॥

ਹੇ ਪ੍ਰਭ ਇਸ ਸੰਸਾਰ ਰੂਪੀ ਭਉਜਲ (ਬਿਖੁ) ਵਿਚੋਂ ਹਮਕੋ ਡੂਬਤਿਆਂ ਹੋਇਆਂ ਕਾਢ ਲੇਵੋ॥ ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਗੋਪਾਲ ਹਮ ਤੇਰੇ ਬਾਲਕੇ ਹੈਂ॥੪॥੨॥ ਸ੍ਰੈਮਨ ਪਰਥਾਇ ਉਪਦੇਸ਼ ਕਰਤੇ ਹੈਂ॥

ਪ੍ਰਭਾਤੀ ਮਹਲਾ ੪ ॥

ਇਕੁ ਖਿਨੁ ਹਰਿ ਪ੍ਰਭਿ ਕਿਰਪਾ ਧਾਰੀ ਗੁਨ ਗਾਏ ਰਸਕ ਰਸੀਕ ॥

ਜਬ ਏਕ ਖਿਨ ਮਾਤ੍ਰ ਹਰਿ ਪ੍ਰਭ ਨੇ ਕ੍ਰਿਪਾ ਧਾਰੀ ਹੈ ਤਬ (ਰਸਕ) ਪ੍ਰੇਮੀ ਸੰਤਜਨੋਂ ਸਾਥ ਮਿਲ ਕਰ ਹਰੀ ਕੇ ਗੁਣ (ਰਸੀਕ) ਇਕਰਸ ਗਾਏ ਹੈਂ॥

ਪੰਨਾ ੧੩੩੬

ਗਾਵਤ ਸੁਨਤ ਦੋਊ ਭਏ ਮੁਕਤੇ ਜਿਨਾ ਗੁਰਮੁਖਿ ਖਿਨੁ ਹਰਿ ਪੀਕ ॥੧॥

ਜਿਨੋਂ ਨੇ ਗੁਰਮੁਖ ਹੋ ਕਰ ਖਿਨ ਮਾਤ੍ਰ ਭੀ ਹਰਿਨਾਮ ਰਸ ਕੋ (ਪੀਕ) ਪੀਆ ਹੈ ਸੋ ਗੁਣੋਂ ਕੋ ਗਾਵਤੇ ਹੂਏ ਕਹਣ ਸੁਣਨ ਵਾਲੇ ਦੋਨੋਂ ਮੁਕਤ ਹੂਏ ਹੈਂ॥੧॥

ਮੇਰੈ ਮਨਿ ਹਰਿ ਹਰਿ ਰਾਮ ਨਾਮੁ ਰਸੁ ਟੀਕ ॥

ਗੁਰਮੁਖਿ ਨਾਮੁ ਸੀਤਲ ਜਲੁ ਪਾਇਆ ਹਰਿ ਹਰਿ ਨਾਮੁ ਪੀਆ ਰਸੁ ਝੀਕ ॥੧॥ ਰਹਾਉ ॥

ਮੇਰੇ ਮਨ ਮੈਂ ਹਰ ਪ੍ਰਕਾਰ ਸੇਂ ਹਰੀ (ਰਾਮ) ਵਿਆਪਕ ਕਾ ਨਾਮ ਰਸੁ ਸਰਬ ਤੇ (ਟੀਕ) ਤਿਲਕ ਰੂਪ ਭਾਵ ਸਿਰੋਮਣੀ ਹੈ ਸੋ ਨਾਮ ਰੂਪੀ ਸੀਤਲ ਜਲੁ ਹਮਨੇ ਸਤਿਗੁਰੋਂ ਦ੍ਵਾਰੇ ਪਾਯਾ ਹੈ ਤਿਸ ਹਰਿ ਹਰਿ ਨਾਮ ਕੋ (ਝੀਕ) ਚਿਘੀ ਲਗਾ ਕਰ ਅਰਥਾਤ ਇਕਰਸ ਹੀ ਪੀਆ ਹੈ॥

ਜਿਨ ਹਰਿ ਹਿਰਦੈ ਪ੍ਰੀਤਿ ਲਗਾਨੀ ਤਿਨਾ ਮਸਤਕਿ ਊਜਲ ਟੀਕ ॥

ਜਿਨੋਂ ਕੇ ਹਿਰਦੇ ਮੈਂ ਹਰਿ ਨਾਮ ਕੀ ਪ੍ਰੀਤ ਲਗਾਨੀ ਹੈ ਤਿਨੋਂ ਕੇ ਮਸਤਕ ਮੈਂ ਉਜਲ ਜਸ ਕਾ (ਟੀਕ) ਤਿਲਕੁ ਹੂਆ ਹੈ॥

ਹਰਿ ਜਨ ਸੋਭਾ ਸਭ ਜਗ ਊਪਰਿ ਜਿਉ ਵਿਚਿ ਉਡਵਾ ਸਸਿ ਕੀਕ ॥੨॥

ਤਿਨ ਹਰਿ ਜਨੋਂ ਕੀ ਸੋਭਾ ਸਰਬ ਜਗਤ ਕੇ ਊਪਰ ਬਿਰਾਜਤੀ ਹੈ ਜੈਸੇ (ਉਡਵਾ) ਤਾਰਿਓਂ ਬੀਚ ਬਿਧਾਤੇ ਨੇ (ਸਸਿ) ਚੰਦ੍ਰਮਾ ਕੋ ਸਿਰੋਮਣੀ (ਕੀਕ) ਕੀਆ ਹੈ॥੨॥

ਜਿਨ ਹਰਿ ਹਿਰਦੈ ਨਾਮੁ ਨ ਵਸਿਓ ਤਿਨ ਸਭਿ ਕਾਰਜ ਫੀਕ ॥

ਔਰ ਜਿਨੋਂ ਕੇ ਹਿਰਦੇ ਮੈਂ ਹਰਿ ਕਾ ਨਾਮ ਨਹੀਂ ਵਸਿਆ ਹੈ ਤਿਨੋਂ ਕੇ ਸੰਪੂਰਨ ਕਾਰਜ ਫੀਕੇ ਹੈਂ॥

ਜੈਸੇ ਸੀਗਾਰੁ ਕਰੈ ਦੇਹ ਮਾਨੁਖ ਨਾਮ ਬਿਨਾ ਨਕਟੇ ਨਕ ਕੀਕ ॥੩॥

ਜੈਸੇ ਮਾਨਸ ਦੇਹੀ ਮੈਂ ਸੰਪੂਰਨ ਸੀਗਾਰ ਕਰੇ ਪਰੰਤੂ ਨਾਮ ਬਿਨਾਂ ਸਭ ਵਿਅਰਥ ਹੋਤੇ ਹੈਂ ਤੈਸੇ ਸੰਪੂਰਨ ਗੁਣੋਂ ਯੁਕਤ ਭੀ ਮਾਨੁਸ ਹੋਵੇ ਪਰੰਤੂ ਨਾਮ ਬਿਨਾਂ ਜੋ ਪੁਰਸ਼ ਹੈਂ ਸੋ (ਨਕਟੇ ਨਕ ਕੀਕ) ਨਾਕ ਬਿਨਾਂ ਨਕਟੇ ਕੀਏ ਹੂਏ ਹੈਂ ਭਾਵ ਸੋ ਭਾਤੇ ਨਹੀਂ ਹੈਂ॥੩॥

ਘਟਿ ਘਟਿ ਰਮਈਆ ਰਮਤ ਰਾਮ ਰਾਇ ਸਭ ਵਰਤੈ ਸਭ ਮਹਿ ਈਕ ॥

ਘਟੋਂ ਘਟੋਂ ਮੈਂ ਜੋ ਵਿਆਪਕ ਸਰੂਪ ਰਾਮਰਾਇ ਹੈ ਸੋ ਏਕ ਹੀ ਸਭ ਸਮੇਂ ਸਰਬ ਬੀਚ (ਰਮਤ) ਬਿਆਪਕ ਹੋ ਕਰ ਵਰਤ ਰਹਾ ਹੈ॥

ਜਨ ਨਾਨਕ ਕਉ ਹਰਿ ਕਿਰਪਾ ਧਾਰੀ ਗੁਰ ਬਚਨ ਧਿਆਇਓ ਘਰੀ ਮੀਕ ॥੪॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ (ਜਨ) ਦਾਸ ਕੋ ਜਬ ਹਰੀ ਨੇ ਕ੍ਰਿਪਾ ਧਾਰੀ ਤਬ ਗੁਰੋਂ ਕੇ ਬਚਨੋਂ ਕਰ ਹਰੀ ਕੋ ਧਿਆਇ ਕੇ (ਘਰੀ) ਘਰੋਂ ਵਾਲੇ ਮੈਂ ਜਿਸਕੇ ਸਭ ਸਰੀਰੋਂ ਰੂਪੀ ਘਰ ਹੈਂ ਤਿਸ ਸ੍ਵੈ ਸਰੂਪ ਮੈਂ (ਮੀਕ) ਮਿਲੇ ਹੈਂ ਅਰਥਾਤ ਅਭੇਦ ਹੂਏ ਹੈਂ॥੪॥੩॥ ਪੁਨਾ ਸ੍ਵੈਮਨ ਕੇ ਪਰਥਾਇ ਨਾਮ ਕੀ ਸੋਭਾ ਉਚਾਰਨ ਕਰਤੇ ਹੈਂ॥

ਪ੍ਰਭਾਤੀ ਮਹਲਾ ੪ ॥

ਅਗਮ ਦਇਆਲ ਕ੍ਰਿਪਾ ਪ੍ਰਭਿ ਧਾਰੀ ਮੁਖਿ ਹਰਿ ਹਰਿ ਨਾਮੁ ਹਮ ਕਹੇ ॥

ਜਬ ਅਗਮ ਦਿਆਲੂ ਪ੍ਰਭੂ ਨੇ ਕ੍ਰਿਪਾ ਧਾਰੀ ਹੈ ਤਬ ਹਮਨੇ ਮੁਖ ਤੇ ਹਰਿ ਨਾਮ ਉਚਾਰਨ ਕਰੇ ਹੈਂ॥

ਪਤਿਤ ਪਾਵਨ ਹਰਿ ਨਾਮੁ ਧਿਆਇਓ ਸਭਿ ਕਿਲਬਿਖ ਪਾਪ ਲਹੇ ॥੧॥

ਪਾਪੀਓਂ ਕੇ ਪਵਿਤ੍ਰ ਕਰਨੇ ਹਾਰਾ ਹਰੀ ਕਾ ਨਾਮੁ ਹਮਨੇ ਧਿਆਇਆ ਹੈ ਜਿਸਕੇ ਧਿਆਵਣੇ ਕਰ (ਕਿਲਬਿਖ) ਬਡੇ ਔ ਛੋਟੇ ਪਾਪ ਸੰਪੂਰਨ ਦੂਰ ਭਏ ਹੈਂ॥੧॥

ਜਪਿ ਮਨ ਰਾਮ ਨਾਮੁ ਰਵਿ ਰਹੇ ॥

ਦੀਨ ਦਇਆਲੁ ਦੁਖ ਭੰਜਨੁ ਗਾਇਓ ਗੁਰਮਤਿ ਨਾਮੁ ਪਦਾਰਥੁ ਲਹੇ ॥੧॥ ਰਹਾਉ ॥

ਹੇ ਮਨ ਜਿਸ ਰਾਮ ਨਾਮ ਕੋ ਸੰਤ ਜਨ (ਰਵਿ) ਜਪ ਰਹੇ ਹੈਂ ਤਿਸ ਕੋ ਤੂੰ ਜਪੁ ਜਿਨੋਂ ਨੇ ਦੀਨ ਦਿਆਲ ਦੁਖੋਂ ਕੇ ਨਸ਼ਟ ਕਰਨੇ ਹਾਰੇ ਕੋ ਗਾਯਨ ਕੀਆ ਹੈ ਤਿਨੋਂ ਨੇ ਗੁਰੋਂ ਕੀ (ਮਤਿ) ਸਿਖ੍ਯਾ ਦ੍ਵਾਰੇ ਨਾਮ ਕੋ ਲੇ ਕਰ ਸਰਬ ਪਦਾਰਥ (ਲਹੇ) ਪਾਏ ਹੈਂ॥

ਕਾਇਆ ਨਗਰਿ ਨਗਰਿ ਹਰਿ ਬਸਿਓ ਮਤਿ ਗੁਰਮਤਿ ਹਰਿ ਹਰਿ ਸਹੇ ॥

ਸਰਬ ਨਗਰੋਂ ਮੈਂ ਉਤਮ ਇਹ ਦੇਹ ਰੂਪੀ ਨਗਰ ਮੈਂ ਹਰਿ ਵਸਿਆ ਹੈ ਭਾਵ ਯੇਹਿ ਕੇ ਇਸ ਮਾਨਸ ਦੇਹ ਮੈਂ ਵਾਹਿਗੁਰੂ ਪ੍ਰਾਪਤਿ ਹੋਤਾ ਹੈ ਤਾਂ ਤੇ ਐਸੀ ਦੇਹ ਕੋ ਪਾਇਕਰ ਗੁਰੋਂ ਕੀ ਮਤਿ ਕਰਕੇ ਬੁਧੀ ਮੈਂ ਹਮਨੇ ਹਰਿ ਹਰਿਨਾਮ (ਸਹੇ) ਧਾਰਨ ਕਰੇ ਹੈਂ॥

ਸਰੀਰਿ ਸਰੋਵਰਿ ਨਾਮੁ ਹਰਿ ਪ੍ਰਗਟਿਓ ਘਰਿ ਮੰਦਰਿ ਹਰਿ ਪ੍ਰਭੁ ਲਹੇ ॥੨॥

ਜਬ ਸਰੀਰ ਰੂਪੀ ਸਰੋਵਰ ਮੈਂ ਹਰੀ ਕਾ ਨਾਮ ਜਲੁ ਪ੍ਰਗਟ ਹੂਆ ਹੈ ਤਬ ਅੰਤਸਕਰਨ ਰੂਪੀ ਘਰ ਕੇ (ਮੰਦਰਿ) ਅੰਦਰ ਹਰਿ ਪ੍ਰਭੂ ਜੀ (ਲਹੇ) ਪਾਏ ਹੈਂ॥੨॥

ਜੋ ਨਰ ਭਰਮਿ ਭਰਮਿ ਉਦਿਆਨੇ ਤੇ ਸਾਕਤ ਮੂੜ ਮੁਹੇ ॥

ਜੋ ਨਰ ਭਰਮ ਕੇ ਸਹਿਤ ਹੈਂ ਸੋ ਸੰਸਾਰ ਰੂਪੀ ਉਜਾੜ ਮੈਂ ਭਰਮਤੇ ਹੈਂ ਕਿਉਂਕਿ ਤੇ ਸਾਕਤ ਮੂਰਖ ਨਰ ਕਾਮ ਕ੍ਰੋਧਾਦਿਕੋਂ ਕੇ (ਮੁਹੇ) ਲੁਟੇ ਹੂਏ ਹੈਂ॥ ਭਾਵ ਯਹਿ ਹਰੀ ਕੋ ਔਰ ਜਗਹਿ ਖੋਜਤੇ ਫਿਰਤੇ ਹੈਂ॥

ਜਿਉ ਮ੍ਰਿਗ ਨਾਭਿ ਬਸੈ ਬਾਸੁ ਬਸਨਾ ਭ੍ਰਮਿ ਭ੍ਰਮਿਓ ਝਾਰ ਗਹੇ ॥੩॥

ਜੈਸੇ ਮ੍ਰਿਗ ਕੀ ਨਾਭੀ ਮੈਂ ਕਸਤੂਰੀ ਰੂਪ ਸੁਗੰਧੀ ਕਾ (ਬਸਨਾ) ਨਾਪਾ ਵਸਤਾ ਹੈ ਪਰੰਤੂ ਓਹ ਭਰਮ ਕਰ ਭਰਮਾ ਹੂਆ ਸੁਗੰਧੀ ਕੇ ਵਾਸਤੇ ਝਾੜੋਂ ਕੋ ਗ੍ਰਹਿਣ ਕਰਤਾ ਹੈ॥ ਤੈਸੇ ਸਾਕਤ ਪੁਰਸ਼ ਅਪਨੇ ਰਿਦੇ ਮੈਂ ਨਾ ਜਾਨ ਕਰ ਬਾਹਰ ਹਰੀ ਕੇ ਖੋਜਨੇ ਹੇਤ ਭਰਮਤਾ ਰਹਿਤਾ ਹੈ॥ ਤਾਂ ਤੇ ਹੇ ਮਨ ਤਿਸ ਵਾਹਿਗੁਰੂ ਕੇ ਸਨਮੁਖ ਐਸੇ ਬੇਨਤੀ ਕਰ॥

ਤੁਮ ਵਡ ਅਗਮ ਅਗਾਧਿ ਬੋਧਿ ਪ੍ਰਭ ਮਤਿ ਦੇਵਹੁ ਹਰਿ ਪ੍ਰਭ ਲਹੇ ॥

ਹੇ ਅਗਮ ਅਗਾਧ ਬੋਧ ਵਾਰੇ ਸਰਬ ਤੇ ਬਡੇ ਸਤਿਗੁਰੂ ਤੁਮ ਹਮਾਰੇ (ਪ੍ਰਭ) ਸਮਰਥ ਸ੍ਵਾਮੀ ਹੋ ਤਾਂ ਤੇ ਮੁਝਕੇ ਐਸੀ (ਮਤਿ) ਸਿਖਿਆ ਦੇਵੋ ਜਿਸ ਤੇ ਹਮ ਹੇ ਹਰਿ ਪ੍ਰਭੂ ਆਪਕੋ (ਲਹੇ) ਲਖ ਲੇਵੈ ਭਾਵ ਪ੍ਰਾਪਤਿ ਹੋਵੈ॥

ਜਨ ਨਾਨਕ ਕਉ ਗੁਰਿ ਹਾਥੁ ਸਿਰਿ ਧਰਿਓ ਹਰਿ ਰਾਮ ਨਾਮਿ ਰਵਿ ਰਹੇ ॥੪॥੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਐਸੀ ਬੇਨਤੀ ਸ੍ਰਵਨ ਕਰਕੇ ਮੈਂ ਜਨ ਕੋ ਕ੍ਰਿਪਾ ਕਰ ਜਬ ਸਤਿਗੁਰੋਂ ਨੇ ਮੇਰੇ ਸਰ ਪਰ ਹਾਥ ਧਰਿਆ ਹੈ ਤਬ ਤੇ ਹਮ ਹਰੀ ਰਾਮ ਕੇ ਨਾਮ ਕੋ (ਰਵਿ) ਜਪ ਰਹੇ ਹੈਂ॥੪॥੪॥

ਬੇਨਤੀ ਕਰਤੇ ਹੈਂ॥ ਫਕਾਰ ਤੁਕਾਂਤ ਹੈ॥

ਪ੍ਰਭਾਤੀ ਮਹਲਾ ੪ ॥

ਮਨਿ ਲਾਗੀ ਪ੍ਰੀਤਿ ਰਾਮ ਨਾਮ ਹਰਿ ਹਰਿ ਜਪਿਓ ਹਰਿ ਪ੍ਰਭੁ ਵਡਫਾ ॥

ਜਬ ਤੇ ਹੇ ਹਰੀ ਤੇਰੇ ਰਾਮ ਨਾਮ ਕੀ ਪ੍ਰੀਤ ਮੇਰੇ ਮਨ ਮੈਂ ਲਾਗੀ ਹੈ ਤਬ ਤੇ ਹੇ ਹਰਿ ਪ੍ਰਭੂ ਸਰਬ ਤੇ ਬਡੇ ਤੁਝਕੋ ਹਰ ਪ੍ਰਕਾਰ ਸੇ ਜਪਿਆ ਹੈ॥

ਸਤਿਗੁਰ ਬਚਨ ਸੁਖਾਨੇ ਹੀਅਰੈ ਹਰਿ ਧਾਰੀ ਹਰਿ ਪ੍ਰਭ ਕ੍ਰਿਪਫਾ ॥੧॥

ਸਤਿਗੁਰੋਂ ਕੇ ਬਚਨ ਮੇਰੇ ਹ੍ਰਿਦੇ ਮੈਂ ਸੁਖਾਨੇ ਹੈਂ ਤਾਂ ਤੇ ਹੇ ਹਰਿ ਪ੍ਰਭੂ ਤੈਨੇ ਹਰ ਪ੍ਰਕਾਰ ਸੇ ਮੁਝ ਪਰ ਕ੍ਰਿਪਾ ਧਾਰੀ ਹੈ॥੧॥

ਮੇਰੇ ਮਨ ਭਜੁ ਰਾਮ ਨਾਮ ਹਰਿ ਨਿਮਖਫਾ ॥

ਹਰਿ ਹਰਿ ਦਾਨੁ ਦੀਓ ਗੁਰਿ ਪੂਰੈ ਹਰਿ ਨਾਮਾ ਮਨਿ ਤਨਿ ਬਸਫਾ ॥੧॥ ਰਹਾਉ ॥

ਹੇ ਮੇਰੇ ਪ੍ਰੀਤਮ ਹਰੀ ਤੇਰੇ ਰਾਮ ਨਾਮ ਕੋ ਮਨ ਕਰ (ਭਜੁ) ਸਿਮਰਨ ਕਰਤਾ ਹੂੰ ਏਕ ਨਿਮਖ ਮਾਤ੍ਰ ਨਹੀਂ ਤਿਆਗਤਾ ਹੂੰ॥ ਜਬ ਤੇ ਪੂਰੇ ਸਤਿਗੁਰੋਂ ਨੇ ਮੁਝ ਕੋ ਹਰਿ ਹਰਿ ਨਾਮ ਕਾ ਦਾਨ ਦੀਆ ਹੈ ਤਬ ਤੇ ਹੇ ਹਰੀ ਤੇਰੇ ਨਾਮ ਮੈਂ ਮੇਰਾ ਮਨ ਤਨ ਵਸਤਾ ਭਯਾ ਹੈ॥

ਕਾਇਆ ਨਗਰਿ ਵਸਿਓ ਘਰਿ ਮੰਦਰਿ ਜਪਿ ਸੋਭਾ ਗੁਰਮੁਖਿ ਕਰਪਫਾ ॥

ਕਾਇਆਂ ਰੂਪੀ ਨਗਰੀ ਮੈਂ ਅੰਤਸ਼ਕਰਨ ਘਰ ਕੇ ਅੰਦਰ ਜਬ ਤੂੰ ਆਇ ਵਸਿਆ ਹੈਂ ਤਬ ਗੁਰੋਂ ਦ੍ਵਾਰੇ ਤੇਰੇ ਨਾਮ ਕੋ ਜਪ ਕਰ ਸੋਭਾ ਕੋ ਪਾਵਤੇ ਭਏ ਹੈਂ॥

ਹਲਤਿ ਪਲਤਿ ਜਨ ਭਏ ਸੁਹੇਲੇ ਮੁਖ ਊਜਲ ਗੁਰਮੁਖਿ ਤਰਫਾ ॥੨॥

ਤੇਰੇ ਜਨ ਇਸ ਲੋਕ ਔ ਪ੍ਰਲੋਕ ਮੈਂ (ਸੁਹੇਲੇ) ਸੁਖੀ ਭਏ ਹੈਂ ਇਸ ਪ੍ਰਕਾਰ ਜੋ ਗੁਰਮੁਖ ਤੇਰੀ ਤਰਫ ਹੁਏ ਹੈਂ ਤਿਨੋਂ ਕੇ ਮੁਖ ਉਜਲ ਭਏ ਹੈਂ॥੨॥

ਅਨਭਉ ਹਰਿ ਹਰਿ ਹਰਿ ਲਿਵ ਲਾਗੀ ਹਰਿ ਉਰ ਧਾਰਿਓ ਗੁਰਿ ਨਿਮਖਫਾ ॥

ਤਾਂਤੇ ਹੇ ਹਰੀ ਤੇਰੇ ਅਨੁਭਵ ਸਰੂਪ ਕੋ ਪਾਇ ਕਰ ਹਰਿ ਹਰਿ ਨਾਮ ਮੈਂ ਬ੍ਰਿਤੀ ਲਾਗੀ ਹੈ ਤਿਸ ਕਰ ਹੇ ਹਰਿ ਤੇਰੇ ਧਿਆਨ ਕੋ ਰਿਦੇ ਬੀਚ ਗੁਰੋਂ ਤੇ ਨਿਮਖ ਮੈਂ ਧਾਰਿਆ ਹੈ॥

ਕੋਟਿ ਕੋਟਿ ਕੇ ਦੋਖ ਸਭ ਜਨ ਕੇ ਹਰਿ ਦੂਰਿ ਕੀਏ ਇਕ ਪਲਫਾ ॥੩॥

ਹੇ ਹਰੀ ਤਿਸੀ ਤੇ ਕੋਟਾਨਿ ਕੋਟ ਜਨਮੋਂ ਕੇ ਸੰਪੂਰਨ ਦੋਖ ਜਨੋਂ ਕੇ ਤੇਰੇ ਨਾਮ ਨੇ ਏਕ ਪਲ ਮਾਤ੍ਰ ਮੈਂ ਦੂਰ ਕਰ ਦੀਏ ਹੈਂ॥੩॥

ਤੁਮਰੇ ਜਨ ਤੁਮ ਹੀ ਤੇ ਜਾਨੇ ਪ੍ਰਭ ਜਾਨਿਓ ਜਨ ਤੇ ਮੁਖਫਾ ॥

ਤਾਂਤੇ ਹੇ ਵਾਹਿਗੁਰੂ ਤੁਮਾਰੇ (ਜਨ) ਦਾਸ ਤੁਮਾਰੇ ਤੇ ਹੀ ਜਾਣੀਤੇ ਹੈਂ ਜਿਨ ਜਨੋਂ ਨੇ ਹੇ ਪ੍ਰਭੂ ਤੁਝਕੋ ਜਾਨਿਆ ਹੈ ਤੇ ਸਰਬ ਵਿਖੇ ਮੁਖਜ ਰੂਪ ਹੋਤੇ ਭਏ ਹੈਂ॥

ਹਰਿ ਹਰਿ ਆਪੁ ਧਰਿਓ ਹਰਿ ਜਨ ਮਹਿ ਜਨ ਨਾਨਕੁ ਹਰਿ ਪ੍ਰਭੁ ਇਕਫਾ ॥੪॥੫॥

ਹੇ ਹਰੀ ਤੂੰ ਅਪਨਾ ਹਰਿ ਹਰਿ ਨਾਮ ਹਰਿ ਏਕ ਜਨੋਂ ਮੈਂ ਆਪ ਹੀ ਧਾਰਨ ਕੀਆ ਹੈ ਤਿਸ ਕਰ ਓਹੁ ਤੇਰੇ ਜਨ ਹੇ ਹਰਿ ਪ੍ਰਭ ਔਰ ਤੂੰ ਏਕ ਸਰੂਪ ਹੀ ਹੋਤੇ ਭਏ ਹੈਂ ਭਾਵ ਯੇਹਿ ਅਪਨੇ ਜਨ ਅਭੇਦ ਕਰ ਲਏ ਹੈਂ॥੪॥੫॥

ਪੁਨਾ ਨਿਜ ਮਨ ਕੋ ਉਪਦੇਸ਼ ਦੇਤੇ ਹੂਏ ਵਾਹਿਗੁਰੂ ਆਗੇ ਬੇਨਤੀ ਕਰਤੇ ਹੈਂ੪

ਪੰਨਾ ੧੩੩੭

ਪ੍ਰਭਾਤੀ ਮਹਲਾ ੪ ॥

ਗੁਰ ਸਤਿਗੁਰਿ ਨਾਮੁ ਦ੍ਰਿੜਾਇਓ ਹਰਿ ਹਰਿ ਹਮ ਮੁਏ ਜੀਵੇ ਹਰਿ ਜਪਿਭਾ ॥

ਜਬ ਪੂਜਨੇ ਯੋਗ ਸਤਿਗੁਰੋਂ ਨੇ ਹਰਿ ਹਰਿ ਨਾਮ ਦ੍ਰਿੜਾਇਆ ਹੈ ਤਬ ਹਮ ਹਰੀ ਕੌ (ਭਾ) ਪ੍ਰੇਮ ਸੇ ਜਪ ਕਰ ਮ੍ਰਿਤਕ ਹੁਏ ਜੀਵ ਪੜੇ ਹੈਂ॥

ਧਨੁ ਧੰਨੁ ਗੁਰੂ ਗੁਰੁ ਸਤਿਗੁਰੁ ਪੂਰਾ ਬਿਖੁ ਡੁਬਦੇ ਬਾਹ ਦੇਇ ਕਢਿਭਾ ॥੧॥

ਤਾਂਤੇ ਸੋ ਸਰਬ ਤੇ (ਗੁਰ) ਬਡਾ ਔਰੁ (ਗੁਰ) ਪੂਜਜ ਪੂਰਾ ਸਤਿਗੁਰੂ ਮਨ ਤਨ ਕਰ ਧੰਨਜਤਾ ਯੋਗਜ ਹੈ ਜਿਸਨੇ ਇਸ ਵਿਖ ਰੂਪੀ ਸੰਸਾਰ ਸਿੰਧ ਮੈਂ ਸੇ ਡੂਬਤੇ ਹੂਏ ਕੋ ਬਾਂਹਿ ਦੇਕਰਿ ਕਾਢਿ ਲੀਆ ਹੈ॥੧॥

ਜਪਿ ਮਨ ਰਾਮ ਨਾਮੁ ਅਰਧਾਂਭਾ ॥

ਉਪਜੰਪਿ ਉਪਾਇ ਨ ਪਾਈਐ ਕਤਹੂ ਗੁਰਿ ਪੂਰੈ ਹਰਿ ਪ੍ਰਭੁ ਲਾਭਾ ॥੧॥ ਰਹਾਉ ॥

ਹੇ ਮੇਰੇ ਮਨ ਰਾਮ ਨਾਮ ਕੋ (ਅਰਧਾਂਭਾ) ਅਧਾ ਪਲੁ ਭੀ ਜਪੁ ਵਾ (ਅਰਧਾਂਭਾ) ਅਰਾਧਨ ਯੋਗ ਕੋ ਜਪੁ ਤਿਸ ਵਾਹਿਗੁਰੂ ਕੇ (ਉਪਜੰਪਿ) ਸਮੀਪ ਜਾਣਾ ਔਰੁ ਕਿਸੀ ਉਪਾਵ ਕਰ ਨਹੀਂ ਪਾਈਤਾ ਹੈ ਜਿਸ ਕਿਸੀ ਕੋ ਹਰਿ ਪ੍ਰਭੂ (ਲਾਭਾ) ਪ੍ਰਾਪਤ ਹੂਆ ਹੈ ਸੋ ਪੂਰੇ ਗੁਰੂ ਦ੍ਵਾਰੇ ਨਾਮੁ ਜਪ ਕੇ ਪ੍ਰਾਪਤਿ ਹੂਆ ਹੈ॥

ਰਾਮ ਨਾਮੁ ਰਸੁ ਰਾਮ ਰਸਾਇਣੁ ਰਸੁ ਪੀਆ ਗੁਰਮਤਿ ਰਸਭਾ ॥

ਹੇ ਸਰਬ ਮੈਂ (ਰਾਮ) ਵਿਆਪਕ ਰੂਪ ਰਾਮ (ਰਾਮ) ਸੁਖੋਂ ਕੇ ਦੇਨੇ ਵਾਲੇ ਤੇਰੇ ਰਾਮ ਨਾਮ ਰਸੁ (ਰਸਾਇਣ) ਅੰਮ੍ਰਿਤ ਰੂਪ ਵਾ ਰਸੋਂ ਕੇ ਘਰ ਕੋ ਜਿਸਨੇ ਗੁਰੋਂ ਕੀ ਸਿਖ੍ਯਾ ਲੇ ਕਰ ਪੀਆ ਹੈ ਤਿਸ ਕੋ (ਰਸੁ) ਅਨੰਦ ਹੋਤਾ ਭਇਆ ਹੈ॥

ਲੋਹ ਮਨੂਰ ਕੰਚਨੁ ਮਿਲਿ ਸੰਗਤਿ ਹਰਿ ਉਰ ਧਾਰਿਓ ਗੁਰਿ ਹਰਿਭਾ ॥੨॥

ਲੋਹੇ ਔ ਮਨੂਰ ਸਮ ਜੋ ਇਹ ਮਨੁ ਜੜ ਹੂਆ ਹੂਆ ਥਾ ਸੋ ਸੰਤੋਂ ਕੀ ਸੰਗਤਿ ਮੈਂ ਮਿਲ ਕੇ ਸ੍ਵਰਨ ਸਮ ਸੁਧ ਔ ਅਮੋਲਕ ਹੂਆ ਹੈ ਕਿਉਂਕਿ ਹੇ ਹਰੀ ਜਬ ਗੁਰੋਂ ਦ੍ਵਾਰੇ ਤੇਰੇ ਸਰੂਪ ਔ ਹਰਿ ਨਾਮ ਕੋ ਰਿਦੇ ਮੈਂ ਧਾਰਿਆ ਹੈ ਤਬ ਹੇ ਹਰੀ ਤੇਰਾ ਸਰੂਪ ਹੀ ਮੈਂ ਹੋ ਗਯਾ ਹੂੰ॥੨॥

ਹਉਮੈ ਬਿਖਿਆ ਨਿਤ ਲੋਭਿ ਲੁਭਾਨੇ ਪੁਤ ਕਲਤ ਮੋਹਿ ਲੁਭਿਭਾ ॥

ਔਰ ਜੋ ਹਉਮੈਂ ਧਾਰ ਕੇ ਵਿਸ਼ਯੋਂ ਕੇ ਲੋਭ ਮੈਂ ਨਿਤ ਲੁਭਾਇਮਾਨ ਹੁਏ ਹੈਂ ਪੁਤ੍ਰ ਇਸਤ੍ਰੀ ਕੇ ਮੋਹ ਕਰ ਤਿਨ ਕੌ ਔਰ ਪਦਾਰਥ ਕਾ ਭੀ ਲੋਭੁ ਹੂਆ ਹੈ॥

ਤਿਨ ਪਗ ਸੰਤ ਨ ਸੇਵੇ ਕਬਹੂ ਤੇ ਮਨਮੁਖ ਭੂੰਭਰ ਭਰਭਾ ॥੩॥

ਤਿਨੋਂ ਨੇ ਸੰਤੋਂ ਕੇ ਚਰਨ ਕਮਲ ਕਬੀ ਸੇਵੇ ਨਹੀਂ ਹੈ ਤਿਸੀ ਕਰ ਤੇ ਮਨਮੁਖ ਜਨ ਤ੍ਰਿਸਨਾ ਰੂਪੀ (ਭੂੰਭਰ) ਭੁਬਲ ਅਰਥਾਤ ਤੱਤੀ ਭਸਮ ਕਰ (ਭਰਭਾ) ਭਰੇ ਹੁਏ ਹੈਂ॥੩॥

ਤੁਮਰੇ ਗੁਨ ਤੁਮ ਹੀ ਪ੍ਰਭ ਜਾਨਹੁ ਹਮ ਪਰੇ ਹਾਰਿ ਤੁਮ ਸਰਨਭਾ ॥

ਤਾਂਤੇ ਹੇ ਸਮ੍ਰਥ ਵਾਹਿਗੁਰੂ ਤੁਮਾਰੇ ਗੁਣੋਂ ਕੋ ਤੁਮਹੀ ਜਾਨਤੇ ਹੋ ਹਮਤੋ ਹਾਰ ਕਰ ਤੁਮਾਰੀ ਹੀ ਸਰਨ ਮੈਂ (ਭਾ) ਪ੍ਰੇਮ ਕਰ ਪੜੇ ਹੈਂ॥

ਜਿਉ ਜਾਨਹੁ ਤਿਉ ਰਾਖਹੁ ਸੁਆਮੀ ਜਨ ਨਾਨਕੁ ਦਾਸੁ ਤੁਮਨਭਾ ॥੪॥੬॥

ਛਕਾ ੧ ॥

ਅਬ ਹੇ ਸ੍ਵਾਮੀ ਜਿਉਂ ਜਾਨੋਂ ਤਿਉਂ ਹਮ ਕੋ ਰਾਖ ਲੇਵੋ ਕਿਉਂਕਿ ਹਮ ਤੁਮਾਰੇ (ਜਨ) ਦਾਸੋਂ ਕੇ ਦਾਸ ਭਏ ਹੈਂ॥੪॥੬॥ ਮਨ ਕੇ ਪਰਥਾਇ ਉਪਦੇਸ਼ ਉਚਾਰਨ ਕਰਤੇ ਹੈਂ॥

## ਪ੍ਰਭਾਤੀ ਬਿਭਾਸ ਪੜਤਾਲ ਮਹਲਾ ੪

ੴ ਸਤਿਗੁਰ ਪ੍ਰਸਾਦਿ ॥

ਜਪਿ ਮਨ ਹਰਿ ਹਰਿ ਨਾਮੁ ਨਿਧਾਨ ॥
ਹਰਿ ਦਰਗਹ ਪਾਵਹਿ ਮਾਨ ॥

ਹੇ ਮਨ ਹਰਿ ਹਰਿ ਨਾਮ ਜੋ ਨਿਧੋਂ ਕਾ ਸਮੁੰਦਰ ਹੈ ਤਿਸ ਕੌ ਜਪੁ ਕਿਉਂਕਿ ਤਿਸ ਕੇ ਜਪਣੇ ਕਰ ਹਰੀ ਕੀ ਦਰਗਹ ਮੈਂ ਆਦਰੁ ਪਾਵੇਗਾ॥

ਜਿਨਿ ਜਪਿਆ ਤੇ ਪਾਰਿ ਪਰਾਨ ॥੧॥ ਰਹਾਉ ॥
ਸੁਨਿ ਮਨ ਹਰਿ ਹਰਿ ਨਾਮੁ ਕਰਿ ਧਿਆਨੁ ॥

ਜਿਨ ਜਨੋਂ ਨੇ ਜਪਿਆ ਹੈ ਸੋ ਸੰਸਾਰ ਸਿੰਧ ਤੇ ਪਾਰ ਪੜੇ ਹੈਂ ਭਾਵ ਮੋਖ ਹੂਏ ਹੈਂ॥੧॥ ਹੇ ਮਨ ਹਰਿ ਹਰਿ ਨਾਮ ਕੋ ਧਿਆਨ ਕਰਕੇ ਸਰਵਨ ਕਰੁ॥

ਸੁਨਿ ਮਨ ਹਰਿ ਕੀਰਤਿ ਅਠਸਠਿ ਮਜਾਨੁ ॥
ਸੁਨਿ ਮਨ ਗੁਰਮੁਖਿ ਪਾਵਹਿ ਮਾਨੁ ॥੧॥

ਹੇ ਮਨ ਹਰੀ ਕੀ ਕੀਰਤੀ ਸ੍ਰਵਨ ਕਰਨੇ ਕਰ ਅਠਾਹਠ ਤੀਰਥੋਂ ਕੇ ਇਸਨਾਨ ਕਾ ਫਲ ਪਰਾਪਤਿ ਹੋਤਾ ਹੈ॥ ਤਾਂ ਤੇ ਹੇ ਮਨ ਗੁਰੋਂ ਦੁਆਰੇ ਸ੍ਰਵਨ ਕਰ ਤਬ ਤੂੰ ਮਾਨ ਪਾਵੇਂਗਾ॥੧॥

ਜਪਿ ਮਨ ਪਰਮੇਸੁਰੁ ਪਰਧਾਨੁ ॥
ਖਿਨ ਖੋਵੈ ਪਾਪ ਕੋਟਾਨ ॥

ਹੇ ਮਨ ਪਰਮੇਸਰ ਕੋ ਜਪ ਕਰ ਸਰਬ ਮੈਂ ਪ੍ਰਧਾਨ ਹੋਵੇਂਗਾ॥ ਤਿਸ ਕੇ ਜਪਣੇ ਤੇ ਕੋਟਾਨ ਕੋਟ ਪਾਪ ਏਕ ਖਿਨ ਮੈਂ (ਖੋਏ) ਦੂਰ ਕਰੇਂਗਾ॥

ਮਿਲੁ ਨਾਨਕ ਹਰਿ ਭਗਵਾਨ ॥੨॥੧॥੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਾਂ ਤੇ ਤਿਸ ਹਰੀ ਕੇ ਨਾਮ ਕੋ ਜਪ ਕਰ ਭਗਵਾਨ ਕੇ ਰੂਪ ਮੈਂ ਮਿਲੁ ਭਾਵ ਯੇਹ ਕਿ ਤਿਸ ਕੇ ਸਾਥ ਅਭੇਦ ਹੋ ॥੨॥੧॥੭॥

ਵਾਹਿਗੁਰੂ ਜੀ ਕੇ ਉਪਕਾਰ ਕੋ ਜਨਾਵਤੇ ਹੁਏ ਸ੍ਰੀ ਗੁਰੂ ਅਰਜਨ ਸਾਹਿਬ ਜੀ ਉਪਦੇਸ਼ ਉਚਾਰਨ ਕਰਤੇ ਹੈਂ॥

ਪ੍ਰਭਾਤੀ ਮਹਲਾ ੫ ਬਿਭਾਸ

ੴ ਸਤਿਗੁਰ ਪ੍ਰਸਾਦਿ ॥

ਮਨੁ ਹਰਿ ਕੀਆ ਤਨੁ ਸਭੁ ਸਾਜਿਆ ॥
ਪੰਚ ਤਤ ਰਚਿ ਜੋਤਿ ਨਿਵਾਜਿਆ ॥

ਜੀਵ ਕਾ ਮਨ ਹਰੀ ਨੇ ਕੀਆ ਹੈ ਔਰ ਸਭ ਅੰਗੋਂ ਸਹਤ ਤਨ ਉਤਪਤ ਕੀਆ ਹੈ ਔ ਤਿਸੀ ਨੇ ਪਾਂਚ ਤਤੋਂ ਦੁਆਰਾ ਰਚਕੇ (ਜੋਤਿ) ਚੇਤਨਸਤਾ ਦੇਕਰ ਇਹ (ਨਿਵਾਜਿਆ) ਵਡਿਆਇਆ ਹੈ॥

ਸਿਹਜਾ ਧਰਤਿ ਬਰਤਨ ਕਉ ਪਾਨੀ ॥
ਨਿਮਖ ਨ ਵਿਸਾਰਹੁ ਸੇਵਹੁ ਸਾਰਿਗਪਾਨੀ ॥੧॥

ਸਿਹਜਾ ਵਾਸਤੇ ਧਰਤੀ ਔਰ ਵਰਤਨੇ ਵਾਸਤੇ ਇਸ ਜੀਵ ਕੋ ਪਾਨੀ ਦੀਆ ਹੈ॥ ਐਸੇ (ਸਾਰਿਗਪਾਨੀ) ਵਾਹਿਗੁਰੂ ਕੋ ਸੇਵੋ ਇਕ ਨਿਮਖ ਮਾਤ੍ਰ ਭੀ ਨਾ ਵਿਸਾਰੋ॥੧॥

ਮਨ ਸਤਿਗੁਰੁ ਸੇਵਿ ਹੋਇ ਪਰਮ ਗਤੇ ॥
ਹਰਖ ਸੋਗ ਤੇ ਰਹਹਿ ਨਿਰਾਰਾ ਤਾਂ ਤੂ ਪਾਵਹਿ ਪ੍ਰਾਨਪਤੇ ॥੧॥ ਰਹਾਉ ॥

ਹੇ ਪਿਆਰੇ ਸਤਿਗੁਰੋਂ ਕੇ ਬਚਨੋਂ ਕੋ ਸੇਵ ਕਿਉਂਕਿ ਤਿਨ ਕੇ ਸੇਵਨੇ ਸੇ ਤੇਰੀ ਪਰਮਗਤੀ ਹੋਇਗੀ ਔਰ ਜਬ ਹਰਖ ਸੋਕ ਤੇ ਨਿਆਰਾ ਹੋਇ ਰਹੇਂਗਾ ਤਬ ਤੂੰ (ਪ੍ਰਾਨਪਤੇ) ਵਾਹਿਗੁਰੂ ਕੋ ਪਾਵੇਂਗਾ॥

ਆਏ ਪ੍ਰਭ ਪਹਿ ਅੰਚਰਿ ਲਾਗਿ ॥
ਕਰਹੁ ਤਪਾਵਸੁ ਪ੍ਰਭ ਸਰਬਾਗਿ ॥੭॥

ਸਤਿਗੁਰੋਂ ਕੇ (ਅੰਚਰਿ) ਪਲੇ ਲਾਗ ਕਰ ਅਬ ਪ੍ਰਭੂ ਕੇ ਪਾਸ ਆਏ ਹੈਂ ਤਬ ਹਮਨੇ ਐਸੇ ਬੇਨਤੀ ਕਰੀ ਹੈ॥ ਹੇ ਹਮਾਰੇ ਸਰਬਗਯ ਪ੍ਰਭੂ ਹਮਾਰਾ (ਤਪਾਵਸੁ) ਨਿਆਉਂ ਕਰੀਏ॥੭॥

ਪ੍ਰਭ ਹਸਿ ਬੋਲੇ ਕੀਏ ਨਿਆਂਏਂ ॥
ਸਗਲ ਦੂਤ ਮੇਰੀ ਸੇਵਾ ਲਾਏ ॥

ਤਬ ਪ੍ਰਭੂ ਮੁਝ ਕੋ ਹਸ ਕਰ ਭਾਵ ਪ੍ਰਸੰਨ ਹੋ ਕਰ ਬੋਲੇ ਔ ਹਮਾਰੇ ਨਿਆਉਂ ਸਭ ਕਰ ਦੀਏ ਹੈਂ॥ ਸੰਪੂਰਨ ਕਾਮ ਕ੍ਰੋਧਾਦੀ ਦੂਤ ਮੇਰੀ ਸੇਵਾ ਮੈਂ ਲਗਾਏ ਹੈਂ॥ ਭਾਵ ਯੇਹਿ ਕਿ ਸਭ ਮੇਰੇ ਅਧੀਨ ਕਰ ਦੀਏ ਹੈਂ॥

ਤੂੰ ਠਾਕੁਰੁ ਇਹੁ ਗ੍ਰਿਹੁ ਸਭੁ ਤੇਰਾ ॥
ਕਹੁ ਨਾਨਕ ਗੁਰਿ ਕੀਆ ਨਿਬੇਰਾ ॥੮॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਬ ਪੂਜ ਪਰਮੇਸਰ ਨੇ ਇਹ ਨਿਬੇੜਾ ਕਰ ਦੀਆ ਹੈ ਭਾਵ ਪਰਮੇਸਰ ਕੀ ਕ੍ਰਿਪਾ ਸੇ ਐਸੀ ਗਜਾਤ ਹੋਤੀ ਹੈ ਤੂੰ ਹੀ ਇਨ ਸਭਨੋਂ ਕਾ ਠਾਕਰ ਹੈਂ ਔਰ ਇਹ ਸਰੀਰ ਰੂਪੀ ਘਰ ਸਭੀ ਤੇਰਾ ਹੀ ਹੈ॥ ਭਾਵ ਇਹ ਹੈ ਕਿ ਇਸ ਗ੍ਰਹਿ ਮੈਂ ਤੇਰਾ ਹੀ ਹੁਕਮ ਹੈ ਸਭ ਕਾ ਪ੍ਰਕਾਸ਼ਕ ਤੂੰ ਹੀ ਹੈਂ॥੮॥੧॥

ਭੇਖਧਾਰੀ ਪਖੰਡੀਓਂ ਕੋ ਤਾੜਨਾ ਕਰ ਉਪਦੇਸ਼ ਕਰਤੇ ਹੈਂ॥

ਪ੍ਰਭਾਤੀ ਮਹਲਾ ੫ ॥

ਪੰਨਾ ੧੩੪੮

ਮਨ ਮਹਿ ਕ੍ਰੋਧੁ ਮਹਾ ਅਹੰਕਾਰਾ ॥
ਪੂਜਾ ਕਰਹਿ ਬਹੁਤੁ ਬਿਸਥਾਰਾ ॥

ਮਨ ਮੈਂ ਕਾਮ ਕ੍ਰੋਧ ਅਹੰਕਾਰ ਆਦੀ ਵਿਕਾਰ ਹੈਂ ਅਰ ਬਹੁਤ ਬਿਸਥਾਰੋਂ ਸੰਯੁਕਤ ਹੂਆ ਪੂਜਾ ਕਰਤਾ ਹੈਂ॥

ਕਰਿ ਇਸਨਾਨੁ ਤਨਿ ਚਕ੍ਰ ਬਣਾਏ ॥
ਅੰਤਰ ਕੀ ਮਲੁ ਕਬ ਹੀ ਨ ਜਾਏ ॥੧॥

ਇਸ਼ਨਾਨ ਕਰਕੇ ਮਨ ਮੈਂ ਚਕ੍ਰਾਦੀ ਚਿਹਨ ਭੀ ਬਣਾਏ ਹੈਂ॥ ਪਰੰਤੂ ਇਨ ਕੇ ਕਰਨੇ ਸੇ ਰਿਦੇ ਅੰਤਰ ਕੀ ਹਉਮੈ ਮਲ ਕਬੀ ਨਹੀਂ ਜਾਤੀ ਹੈ॥੧॥

ਇਤੁ ਸੰਜਮਿ ਪ੍ਰਭੁ ਕਿਨ ਹੀ ਨ ਪਾਇਆ ॥
ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ ॥੧॥ ਰਹਾਉ ॥

ਜਬ ਤਕ ਮਨ ਮਾਇਆ ਕਰ ਮੋਹਿਆ ਹੂਆ ਹੈ ਮੁੰਦਰਾਂ ਪਹਰਨੇ ਤੇ ਅਰ ਭਗਉਤੀ ਕਹਾਵਨਾ ਇਸ ਸੰਜਮ ਜਤਨ ਕਰ ਤਬ ਤਕ ਪ੍ਰਭੂ ਕੋ ਕਿਸੀ ਨੇ ਨਹੀਂ ਪਾਯਾ ਹੈ॥

ਪਾਪ ਕਰਹਿ ਪੰਚਾਂ ਕੇ ਬਸਿ ਰੇ ॥
ਤੀਰਥਿ ਨਾਇ ਕਹਹਿ ਸਭਿ ਉਤਰੇ ॥

ਹੇ ਭਾਈ ਜੋ ਪੁਰਸ਼ ਪੰਚ ਕਾਮ ਕ੍ਰੋਧਾਦਿਕੋਂ ਕੇ ਵਸ ਹੂਏ ਹੂਏ ਪਾਪੋਂ ਕੋ ਕਰਤੇ ਹੈਂ ਔ ਤੀਰਥੋਂ ਮੈਂ ਇਸਨਾਨ ਕਰਕੇ ਕਹਿਤੇ ਹੈਂ ਹਮਾਰੇ ਪਾਪ ਸਭ ਉਤਰੇ ਹੈਂ॥

ਬਹੁਰਿ ਕਮਾਵਹਿ ਹੋਇ ਨਿਸੰਕ ॥
ਜਮ ਪੁਰਿ ਬਾਂਧਿ ਖਰੇ ਕਾਲੰਕ ॥੨॥

ਪੁਨਾ ਨਿਸੰਕ ਹੋਇ ਕਰਕੇ ਔਰ ਪਾਪ ਕਮਾਵਤੇ ਹੈਂ ਤਿਨ ਪਾਪ ਕਰ ਕਲੰਕੀਓਂ ਕੋ ਜਮਦੂਤ ਬੰਧਕਰ (ਖਰੇ) ਲੈ ਗਏ ਹੈਂ॥੨॥

ਘੂਘਰ ਬਾਧਿ ਬਜਾਵਹਿ ਤਾਲਾ ॥
ਅੰਤਰਿ ਕਪਟੁ ਫਿਰਹਿ ਬੇਤਾਲਾ ॥

ਜੋ ਬਾਹਰਿ ਮੈਂ ਘੁੰਘਰੂ ਬਾਂਧ ਕਰ ਤਾਲੋਂ ਕੋ ਬਪਵਾਤੇ ਹੈਂ॥ ਰਿਦੇ ਅੰਦਰ ਕਪਟੁ ਹੈ ਤੋ ਉਹ (ਬੇਤਾਲਾ) ਪਿਸਾਚੋਂ ਵਤ ਫਿਰਤੇ ਹੈਂ॥

ਵਰਮੀ ਮਾਰੀ ਸਾਪੁ ਨ ਮੂਆ ॥
ਪ੍ਰਭੁ ਸਭ ਕਿਛੁ ਜਾਨੈ ਜਿਨਿ ਤੂ ਕੀਆ ॥੩॥

ਵਰਮੀ ਤੋ ਮਾਰੀ ਪਰੰਤੂ ਤਿਸ ਕੇ ਮਾਰਨੇ ਕਰ ਸਰਪ ਨਹੀਂ ਮੂਆ ਹੈ ਭਾਵ ਯੇਹਿ ਸਰੀਰ ਕੋ ਦੁਖ ਦੀਆ ਪਰੰਤੂ ਮਨ ਨਹੀਂ ਮਰਤਾ ਭਜਾ॥ ਸੋ ਪ੍ਰਭੂ ਸਭ ਕਿਛ ਤੇਰੇ ਰਿਦੇ ਕੀ ਜਾਨਤਾ ਹੈ ਜਿਸਨੇ ਤੁਝਕੋ ਕੀਆ ਅਰਥਾਤ ਰਚਿਆ ਹੈ॥੩॥

ਪੂੰਅਰ ਤਾਪ ਗੇਰੀ ਕੇ ਬਸਤ੍ਰਾ ॥
ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥

(ਪੂੰਅਰ) ਧੂੰਣੀਆਂ ਤਪਦਾ ਹੈ ਔ ਗੇਰੂ ਮੈਂ ਰੰਗ ਕਰ ਬਸਤ੍ਰਾਂ ਕੋ ਪਹਿਰਤਾ ਹੈ॥ ਅਪਦਾ ਕਾ ਮਰਿਆ ਹੂਆ ਗ੍ਰਹਿ ਤੇ ਨਸਤਾ ਹੈ॥ ਕਿਸੀ ਬਿਪਤਾ ਕਰ ਭੇਖ ਧਾਰਨ ਕੀਆ ਹੈ॥

ਦੇਸੁ ਛੋਡਿ ਪਰਦੇਸਹਿ ਧਾਇਆ ॥
ਪੰਚ ਚੰਡਾਲ ਨਾਲੇ ਲੈ ਆਇਆ ॥੪॥

ਅਪਨੇ ਦੇਸ ਕੋ ਛੋਡ ਕਰਕੇ ਪਰਦੇਸੋਂ ਮੈਂ ਭੀ ਧਾਇਆ ਹੈ॥ ਪੁਨਾ ਪੰਚ ਕਾਮ ਕ੍ਰੋਧਾਦੀ ਚੰਡਾਲੋਂ ਕੇ ਸਾਥ ਹੀ ਲੇ ਆਯਾ ਹੈ ਭਾਵ ਯੇਹਿ ਪਰਦੇਸੋਂ ਮੈਂ ਭਰਮਣੇ ਕਰਕੇ ਭੀ ਵਿਕਾਰੋਂ ਕੋ ਨਹੀਂ ਤਿਆਗਾ॥੪॥

ਕਾਨ ਫਰਾਇ ਹਿਰਾਏ ਟੂਕਾ ॥
ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ ॥

ਕਾਨੋ ਕੌ ਪੜਵਾਇ ਕਰ ਅਰਥਾਤ ਜੋਗੀ ਹੋ ਕਰ ਭੀ ਟੁਕੜੇ ਕੋ (ਹਿਰਾਏ) ਦੇਖਤਾ ਹੈ ਘਰ ਘਰ ਮੈਂ ਜਾਇ ਕਰ ਮਾਂਗਤਾ ਹੈ ਤ੍ਰਿਪਤਿ ਹੋਨੇ ਸੇ ਚੂਕ ਗਿਆ ਹੈ ਅਰਥਾਤ ਪਦਾਰਥੋਂ ਸੇ ਤ੍ਰਿਪਤ ਨਹੀਂ ਹੋਤਾ ਹੈ॥

ਬਨਿਤਾ ਛੋਡਿ ਬਦ ਨਦਰਿ ਪਰ ਨਾਰੀ ॥
ਵੇਸਿ ਨ ਪਾਈਐ ਮਹਾ ਦੁਖਿਆਰੀ ॥੫॥

ਅਪਨੀ ਇਸਤ੍ਰੀ ਕੋ ਤਿਆਗ ਕਰਕੇ ਪਰ ਇਸਤ੍ਰੀਓਂ ਕੋ ਖੋਟੀ ਦ੍ਰਿਸਟੀ ਸੇ ਦੇਖਤਾ ਹੈ॥ ਤਾਂ ਤੇ ਹੇ ਭਾਈ ਇਨ ਪਖੰਡੀ ਵੇਸੋਂ ਸੇ ਵਾਹਿਗੁਰੂ ਕੋ ਨਹੀਂ ਪਾਈਤਾ ਤਿਸ ਕਰ ਜੀਵ ਮਹਾ ਦੁਖੀ ਹੂਆ ਹੈ॥੫॥

ਬੋਲੈ ਨਾਹੀ ਹੋਇ ਬੈਠਾ ਮੋਨੀ ॥
ਅੰਤਰਿ ਕਲਪ ਭਵਾਈਐ ਜੋਨੀ ॥

ਔਰ ਜੋ ਪਖੰਡ ਕਰ ਮੋਨੀ ਹੋਇ ਬੈਠਾ ਹੈ ਕਿਸੀ ਸੇ ਬੋਲਤਾ ਨਹੀਂ ਹੈ ਔਰ ਰਿਦੇ ਬੀਚ ਕਲਪਨਾ ਹੈ ਤੌ ਜੋਨੋ ਮੈਂ ਭਵਾਈਐਗਾ॥

ਅੰਨ ਤੇ ਰਹਤਾ ਦੁਖੁ ਦੇਹੀ ਸਹਤਾ ॥
ਹੁਕਮੁ ਨ ਬੂਝੈ ਵਿਆਪਿਆ ਮਮਤਾ ॥੬॥

ਪੁਨਾ ਅੰਨ ਛਕਨੇ ਸੇ ਰਹਿਤ ਹੋ ਕਰ ਭੂਖ ਕਾ ਦੁਖ ਦੇਹੀ ਮੈਂ ਸਹਾਰਤਾ ਹੈ ਭਾਵ ਪਖੰਡ ਸੇ ਬ੍ਰਤਾਦੀ ਕਰਤਾ ਹੈ॥ ਪਰੰਤੂ ਵਾਹਿਗੁਰੂ ਕੇ ਹੁਕਮ ਕੋ ਨਹੀਂ ਬੂਝਤਾ ਹੈ ਔ ਪਦਾਰਥੋਂ ਕੀ ਮਮਤਾ ਕਰ ਵਿਆਪਿਆ ਹੂਆ ਅਰਥਾਤ ਗ੍ਰਸਿਆ ਹੂਆ ਹੈ॥੬॥

ਬਿਨੁ ਸਤਿਗੁਰ ਕਿਨੈ ਨ ਪਾਈ ਪਰਮ ਗਤੇ ॥

ਪੂਛਹੁ ਸਗਲ ਬੇਦ ਸਿੰਮ੍ਰਿਤੇ ॥

ਤਾਂਤੇ ਹੇ ਭਾਈ ਸਤਿਗੁਰੋਂ ਸੇ ਬਿਨਾ ਕਿਸੀ ਨੇ ਪਰਮਗਤੀ ਨਹੀਂ ਪਾਈ ਹੈ॥ ਸੰਪੂਰਨ ਵੇਦੋਂ ਔ ਸਿੰਮ੍ਰਤੀਓਂ ਕੋ ਪੂਛ ਕਰ ਦੇਖ ਲੇਵਹੁ॥

ਮਨਮੁਖ ਕਰਮ ਕਰੈ ਅਜਾਈ ॥

ਜਿਉ ਬਾਲੂ ਘਰ ਠਉਰ ਨ ਠਾਈ ॥੭॥

ਮਨਮੁਖ ਸਦਾ (ਅਪਾਈ) ਵਿਅਰਥ ਭਾਵ ਯੇਹਿ ਹੈ ਕਿ ਸਕਾਮ ਕਰਮੋਂ ਕੋ ਕਰਤਾ ਹੈ ਜੈਸੇ (ਬਾਲੂ) ਮੋਟੇ ਰੇਤੇ ਕੇ ਘਰ ਬਨਾਏ ਹੂਏ ਕੋ ਠਹਰਨੇ ਕੀ ਥਾਉਂ ਨਹੀਂ ਹੈ ਭਾਵ ਯੇਹਿ ਸੀਘਰ ਹੀ ਗਿਰ ਪੜਤਾ ਹੈ॥ ਤੈਸੇ ਤਿਨ ਕਰਮੋਂ ਕਾ ਫਲੁ ਅਨਿਤ ਰੂਪ ਹੈ॥੭॥

ਜਿਸ ਨੋ ਭਏ ਗੋੁਬਿੰਦ ਦਇਆਲਾ ॥

ਗੁਰ ਕਾ ਬਚਨੁ ਤਿਨਿ ਬਾਧਿਓ ਪਾਲਾ ॥

ਜਿਸਨੋ ਗੋਬਿੰਦ ਆਪ ਹੀ ਦਇਆਲੂ ਭਏ ਹੈਂ ਗੁਰੋਂ ਕਾ ਬਚਨੁ ਅਰਥਾਤ ਉਪਦੇਸੁ ਤਿਨੋਂ ਨੇ ਅਪਨੇ ਪਲੇ ਮੈਂ ਬਾਂਧ ਲੀਆ ਹੈ ਭਾਵ ਰਿਦੇ ਮੈਂ ਦ੍ਰਿੜ ਕਰ ਧਾਰਨ ਕੀਆ ਹੈ॥

ਕੋਟਿ ਮਧੇ ਕੋਈ ਸੰਤੁ ਦਿਖਾਇਆ ॥

ਨਾਨਕੁ ਤਿਨ ਕੈ ਸੰਗਿ ਤਰਾਇਆ ॥੮॥

ਕ੍ਰੋੜੋਂ ਮਧੇ ਕੋਈ ਐਸਾ ਸੰਤ ਹਮਕੋ ਦਿਖਾਯਾ ਹੈ॥ ਸ੍ਰੀ ਗੁਰੂ ਜੀ ਕਹਿਤੇ ਹੈਂ ਵਾਹਿਗੁਰੂ ਨੇ ਤਿਸ ਕੇ ਸਾਥ ਲਗਾਇਕੇ ਸੰਸਾਰ ਸੇ ਦਾਸੋਂ ਕੋ ਤਰਾਯਾ ਹੈ॥੮॥

ਜੇ ਹੋਵੈ ਭਾਗੁ ਤਾ ਦਰਸਨੁ ਪਾਈਐ ॥

ਆਪਿ ਤਰੈ ਸਭੁ ਕੁਟੰਬੁ ਤਰਾਈਐ ॥੧॥ ਰਹਾਉ ਦੂਜਾ ॥੨॥

ਜੇਕਰ ਪੂਰਬਲਾ ਪੁੰਨ ਹੋਵੈ ਤਬ ਐਸੇ ਸੰਤੋਂ ਕਾ ਦਰਸਨ ਪਾਈਤਾ ਹੈ॥ ਜਿਸ ਸੇ ਆਪ ਭੀ ਤਰ ਪਾਈਤਾ ਹੈ ਪੁਨਾ ਔਰ ਸਰਬ ਕੁਟੰਬ ਕੋ ਭੀ ਤਰਾਇ ਲਈਤਾ ਹੈ॥੨॥ ਅਪਨੇ ਲਾਭ ਹੂਏ ਕੀ ਦਸ਼ਾ ਉਚਾਰਨ ਕਰ ਬੇਨਤੀ ਕਰਤੇ ਹੈਂ॥

ਪ੍ਰਭਾਤੀ ਮਹਲਾ ੫ ॥

ਸਿਮਰਤ ਨਾਮੁ ਕਿਲਬਿਖ ਸਭਿ ਕਾਟੇ ॥

ਧਰਮ ਰਾਇ ਕੇ ਕਾਗਰ ਫਾਟੇ ॥

ਤੇਰੇ ਨਾਮ ਕੋ ਸਿਮਰਤਿਆਂ ਹੋਇਆਂ ਸੰਪੂਰਨ ਮਹਾਂ ਪਾਪ ਹਮਨੇ ਕਾਟੇ ਹੈਂ ਪੁਨਾ ਧਰਮ ਰਾਇਕੇ ਪਾਸ ਹਿਸਾਬ ਦੇਨੇ ਕੇ ਕਾਗਜ ਭੀ ਫਟ ਗਏ ਹੈਂ॥

ਸਾਧਸੰਗਤਿ ਮਿਲਿ ਹਰਿ ਰਸੁ ਪਾਇਆ ॥

ਪਾਰਬ੍ਰਹਮੁ ਰਿਦ ਮਾਹਿ ਸਮਾਇਆ ॥੧॥

ਹਮਨੇ ਸੰਤੋਂ ਕੀ ਸੰਗਤਿ ਮੈਂ ਮਿਲ ਕਰ ਹਰਿਨਾਮ ਰਸ ਕੋ ਪਾਇਆ ਹੈ॥ ਤਿਸ ਕਰ ਪਾਰਬ੍ਰਹਮ ਕਾ ਸਰੂਪ ਅਬ ਹਮਾਰੇ ਰਿਦੇ ਮੈਂ ਸਮਾਇਆ ਹੈ॥੧॥

ਰਾਮ ਰਮਤ ਹਰਿ ਹਰਿ ਸੁਖੁ ਪਾਇਆ ॥

ਤੇਰੇ ਦਾਸ ਚਰਨ ਸਰਨਾਇਆ ॥੧॥ ਰਹਾਉ ॥

ਹੇ ਹਰੀ ਤੇਰੇ (ਰਾਮ) ਵਿਆਪਕ ਸਰੂਪ ਕੋ (ਰਮਤ) ਜਪਤਿਆਂ ਹੋਇਆਂ ਹਮਨੇ ਹਰ ਪ੍ਰਕਾਰ ਕਾ ਸੁਖ ਪਾਇਆ ਹੈ ਔ ਤੇਰੇ ਦਾਸੋਂ ਕੇ ਚਰਨੋਂ ਕੀ ਮੈਂ ਸਰਨ ਆਇਆ ਹੂੰ॥

ਚੂਕਾ ਗਉਣੁ ਮਿਟਿਆ ਅੰਧਿਆਰੁ ॥
ਗੁਰਿ ਦਿਖਲਾਇਆ ਮੁਕਤਿ ਦੁਆਰੁ ॥

ਤਾਂਤੇ ਅਬ ਅਗਜਾਨ ਰੂਪੀ ਅੰਧੇਰਾ ਰਿਦੇ ਤੇ ਮਿਟਿਆ ਹੈ ਤਿਸ ਕਰ ਹਮਾਰਾ ਆਵਾਗਉਣੁ ਅਰਥਾਤ ਜਨਮ ਮਰਨਾ (ਚੂਕਾ) ਦੂਰ ਭਯਾ ਹੈ ਅਬ ਗੁਰੋਂ ਨੇ ਮੁਝ ਕੋ (ਮੁਕਤਿ ਦੁਆਰੁ) ਗਜਾਨ ਦਿਖਲਾਯਾ ਹੈ॥

ਹਰਿ ਪ੍ਰੇਮ ਭਗਤਿ ਮਨੁ ਤਨੁ ਸਦ ਰਾਤਾ ॥
ਪ੍ਰਭੂ ਜਨਾਇਆ ਤਬ ਹੀ ਜਾਤਾ ॥੨॥

ਹਰੀ ਕੀ ਪ੍ਰੇਮਾ ਭਗਤੀ ਮੈਂ ਹਮਾਰਾ ਮਨ ਤਨ ਸਦਾ ਰਾਤਾ ਹੂਆ ਹੈ ਤਾਂ ਤੇ ਹੇ ਪ੍ਰਭੂ ਜਬ ਤੁਮਨੇ ਮੁਝ ਕੋ ਅਪਨਾ ਸਰੂਪ ਜਨਾਯਾ ਹੈ ਤਬ ਹੀ ਮੈਨੇ (ਜਾਤਾ) ਜਾਣਿਆ ਹੈ॥੨॥

ਘਟਿ ਘਟਿ ਅੰਤਰਿ ਰਵਿਆ ਸੋਇ ॥
ਤਿਸੁ ਬਿਨੁ ਬੀਜੋ ਨਾਹੀ ਕੋਇ ॥

ਸਰਬ ਕੇ ਘਟੋਂ ਘਟੋਂ ਬੀਚ ਸੋ ਤੂੰ ਵਾਹਿਗੁਰੂ (ਰਵਿਆ) ਵਿਆਪਕ ਹੋਇ ਰਹਿਆ ਹੈਂ ਤਿਸ ਤੇਰੇ ਸੇ ਬਿਨਾਂ ਔਰ (ਬੀਜੋ) ਦੂਸਰਾ ਕੋਈ ਨਹੀਂ ਹੈ ਐਸੇ ਜਾਣਿਆ ਹੈ॥

ਬੈਰ ਬਿਰੋਧ ਛੇਦੇ ਭੈ ਭਰਮਾਂ ॥
ਪ੍ਰਭਿ ਪੁੰਨਿ ਆਤਮੈ ਕੀਨੇ ਧਰਮਾ ॥੩॥

ਤਿਸੀ ਕਰ ਵੈਰ ਅਬ ਕਾ ਔ ਵਿਰੋਧ ਕੁਲੋਂ ਕਾ ਔ ਭਰਮ ਭੈ ਸੰਪੂਰਨ ਛੇਦੇ ਅਰਥਾਤ ਕਟੇ ਹੈਂ॥ ਹੇ ਪੁੰਨਜ (ਆਤਮੈ) ਸਰੂਪ ਪ੍ਰਭੂ ਤੁਮਨੇ ਹਮ ਧਰਮਾਤਮਾ ਕੀਨੇ ਹੈਂ॥੩॥

ਮਹਾ ਤਰੰਗ ਤੇ ਕਾਂਢੈ ਲਾਗਾ ॥
ਜਨਮ ਜਨਮ ਕਾ ਟੂਟਾ ਗਾਂਢਾ ॥

ਤਾਂਤੇ ਮਹਾਂ (ਤਰੰਗ) ਜਲ ਵਾਲਾ ਜੋ ਇਹ ਸੰਸਾਰ ਸਮੁੰਦਰ ਹੈ ਤਿਸਤੇ ਮੈਂ ਅਬ ਗਿਆਨ ਰੂਪੀ (ਕਾਂਢੈ) ਕਿਨਾਰੇ ਪੁਰ ਲਾਗਾ ਹੂੰ ਜਨਮ ਜਨਮਾਂਤ੍ਰੋਂ ਕਾ ਮੈਂ ਜੋ ਟੂਟਾ ਹੂਆ ਥਾ ਤਿਸ ਮੈਂ ਹਮਕੋ ਹੇ ਹਰੀ ਅਬ ਤੈਨੇ ਅਪਨੇ ਕਰਮੋਂ ਸਾਥ ਗੰਢ ਲੀਆ ਹੈ ਭਾਵ ਮਿਲਾਇ ਲੀਆ ਹੈ॥

ਜਪੁ ਤਪੁ ਸੰਜਮੁ ਨਾਮੁ ਸਮ੍ਹਾਲਿਆ ॥
ਅਪੁਨੈ ਠਾਕੁਰਿ ਨਦਰਿ ਨਿਹਾਲਿਆ ॥੪॥

ਜੋ ਤੇਰੇ ਨਾਮ ਕੋ ਸੰਭਾਲਿਆ ਹੈ ਅਰਥਾਤ ਸਿਮਰਨ ਕੀਆ ਹੈ ਸੋ ਏਹੀ ਜਪ ਤਪ ਔ ਇੰਦ੍ਰੇ ਆਦੀ ਕਾ ਸੰਜਮ ਕਰ ਲੀਆ ਹੈ ਹੇ ਠਾਕਰ ਮੁਝਕੋ ਅਪਨਾ ਦਾਸ ਜਾਨ ਕਰ ਕ੍ਰਿਪਾ ਦ੍ਰਿਸਟੀ ਸੇ (ਨਿਹਾਲਿਆ) ਦੇਖਿਆ ਹੈ॥੪॥

ਮੰਗਲ ਸੂਖ ਕਲਿਆਣ ਤਿਥਾਈਂ ॥

ਪੰਨਾ ੧੩੪੯

ਜਹ ਸੇਵਕ ਗੋਪਾਲ ਗੁਸਾਈ ॥

ਹੇ ਗੋਪਾਲ ਗੁਸਾਈਂ ਪਹਾਂ ਤੇਰੇ ਸੇਵਕ ਨਿਵਾਸ ਕਰਤੇ ਹੈਂ ਤਿਸ ਅਸਥਾਨ ਮੈਂ ਉਤਸਾਹ ਔ ਸੁਖਪੁਨਾ ਮੁਕਤੀ ਸਦਾ ਰਹਤੀ ਹੈ॥

ਪ੍ਰਭ ਸੁਪ੍ਰਸੰਨ ਭਏ ਗੋਪਾਲ ॥
ਜਨਮ ਜਨਮ ਕੇ ਮਿਟੇ ਬਿਤਾਲ ॥੫॥

ਹੇ ਗੋਪਾਲ ਜਬ ਤੁਮ ਹਮਾਰੇ ਪਰ ਸੁਪ੍ਰਸੰਨ ਹੋਤੇ ਭਏ ਹੈਂ ਤਬ ਜਨਮ ਜਨਮਾਂਤ੍ਰੋਂ ਕੇ ਜੋ ਹਮ ਕੋ ਕਾਮ ਕ੍ਰੋਧ ਆਦੀ ਪਿਸਾਚ ਲਾਗੇ ਹੁਏ ਥੇ ਸੋ ਮਿਟ ਗਏ ਹੈਂ॥੫॥

ਹੋਮ ਜਗ ਉਰਧ ਤਪ ਪੂਜਾ ॥
ਕੋਟਿ ਤੀਰਥ ਇਸਨਾਨੁ ਕਰੀਜਾ ॥

ਹੋਮ ਔ ਅਗ ਆਦੀ ਕਰਮ ਪੁਨਾ ਤਪ ਜੋ (ਉਰਧ) ਖੜੇ ਹੋ ਕਰ ਉਚੀਆਂ ਭੁਪਾਂ ਕਰਕੇ ਕਰਨੇ ਹੈਂ ਪੁਨਾ ਪੂਜਾ ਆਦੀ ਹਮਨੇ ਕਰ ਲੀਏ ਹੈਂ ਔਰ ਕਰੋੜੋਂ ਤੀਰਥੋਂ ਕਾ ਇਸਨਾਨ ਭੀ ਕਰ ਲੀਆ ਹੈ ਸੋ ਕਿਆ ਹੈ॥

ਚਰਨ ਕਮਲ ਨਿਮਖ ਰਿਦੈ ਧਾਰੇ ॥
ਗੋਬਿੰਦ ਜਪਤ ਸਭਿ ਕਾਰਜ ਸਾਰੇ ॥੬॥

ਹੇ ਵਾਹਿਗੁਰੂ ਹਮਨੇ ਤੇਰੇ ਚਰਨ ਕਮਲ ਜੋ ਰਿਦੇ ਬੀਚ ਧਾਰੇ ਹੈਂ ਇਹੀ ਪੂਰਬੋਕਤ ਤਪ ਆਦਿ ਸਾਧਨ ਕਰ ਲੀਏ ਹੈਂ ਤਾਂ ਤੇ ਹੇ ਗੋਬਿੰਦ ਤੁਝ ਕੋ ਜਪਤਿਆਂ ਹੋਇਆਂ ਹਮਨੇ ਅਪਨੇ ਸੰਪੂਰਨ ਮੋਖਾਦੀ ਕਾਰਜ ਸਵਾਰੇ ਹੈਂ॥੬॥

ਊਚੇ ਤੇ ਊਚਾ ਪ੍ਰਭ ਥਾਨੁ ॥
ਹਰਿ ਜਨ ਲਾਵਹਿ ਸਹਜਿ ਧਿਆਨੁ ॥

ਹੇ ਪ੍ਰਭੂ ਤੇਰਾ ਅਸਥਾਨ ਸਰਬ ਊਚਿਓਂ ਤੇ ਊਚਾ ਹੈ ਹੇ ਹਰੀ ਤੇਰੇ ਜੋ ਜਨ ਹੈਂ ਸੋ ਤਿਸ (ਸਹਜਿ) ਸ਼ਾਂਤ ਪਦ ਮੈਂ ਸਦਾ ਧਿਆਨ ਲਗਾਵਤੇ ਹੈਂ॥

ਦਾਸ ਦਾਸਨ ਕੀ ਬਾਂਛਉ ਧੂਰਿ ॥
ਸਰਬ ਕਲਾ ਪ੍ਰੀਤਮ ਭਰਪੂਰਿ ॥੭॥

ਹੇ ਸਰਬ (ਕਲਾ) ਸ਼ਕਤੀਓਂ ਕਰ ਪਰੀ ਪੂਰਨ ਮੇਰੇ ਪ੍ਰੀਤਮ ਵਾਹਿਗੁਰੂ ਮੈਂ ਤੇਰੇ ਦਾਸੋਂ ਕੇ ਦਾਸੋਂ ਕੀ ਚਰਨ ਧੂੜੀ ਬਾਂਛਤਾ ਹੂੰ॥੭॥

ਮਾਤ ਪਿਤਾ ਹਰਿ ਪ੍ਰੀਤਮੁ ਨੇਰਾ ॥
ਮੀਤ ਸਾਜਨ ਭਰਵਾਸਾ ਤੇਰਾ ॥

ਹੇ ਹਰੀ ਤੂੰ ਮੇਰਾ ਮਾਤ ਪਿਤਾ ਰੂਪੀ ਅਤੀ ਨਿਕਟਵਰਤੀ ਪ੍ਰੀਤਮ ਹੈਂ ਹੇ ਮੇਰੇ ਮਿਤ੍ਰ ਰੂਪ ਵਾਹਿਗੁਰੂ ਸਰਬ ਕੇ ਸਜਨ ਜੋ ਸੰਤ ਹੈਂ ਤਿਨੋਂ ਕੋ ਭੀ ਤੇਰਾ ਹੀ ਭਰੋਸਾ ਹੈ॥

ਕਰੁ ਗਹਿ ਲੀਨੇ ਅਪੁਨੇ ਦਾਸ ॥
ਜਪਿ ਜੀਵੈ ਨਾਨਕੁ ਗੁਣਤਾਸ ॥੮॥੩॥੨॥੭॥੧੨॥

ਅਪਨੇ ਦਾਸ ਆਪਨੇ (ਕਰੁ) ਹਾਥੋਂ ਸੇ ਪਕੜ ਲੀਏ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਗੁਣੋਂ ਕੇ (ਤਾਸ) ਸਮੁੰਦਰ ਵਾਹਿਗੁਰੂ ਹਮ ਤੇਰੇ ਨਾਮ ਕੋ ਜਪ ਜਪ ਕਰ ਜੀਵਤੇ ਹੈਂ॥੮॥੩॥੨॥੭॥੧੨॥

ਅਬ ਸ੍ਰੀ ਭਗਤ ਕਬੀਰ ਜੀ ਅਪਨੀ ਸਿਧਾਂਤ ਵਾ ਲਾਭ ਕੀ ਦਸ਼ਾ ਪ੍ਰਗਟ ਕਰ ਉਚਾਰਨ ਕਰਤੇ ਹੈਂ॥

## ਬਿਭਾਸ ਪ੍ਰਭਾਤੀ ਬਾਣੀ ਭਗਤ ਕਬੀਰ ਜੀ ਕੀ

ੴ ਸਤਿਗੁਰ ਪ੍ਰਸਾਦਿ ॥

ਮਰਨ ਜੀਵਨ ਕੀ ਸੰਕਾ ਨਾਸੀ ॥
ਆਪਨ ਰੰਗਿ ਸਹਜ ਪਰਗਾਸੀ ॥੧॥

ਹੇ ਭਾਈ ਮਰਣੇ ਔ ਜੀਵਣੇ ਕੀ ਹਮਾਰੀ ਸੰਕਾ ਨਾਸ ਹੋ ਗਈ ਹੈ ਯਥਾ 'ਮਰਨੇ ਕੀ ਚਿੰਤਾ ਨਹੀਂ ਜੀਵਣ ਕੀ ਨਹੀਂ ਆਸ' ਕਿਉਂਕਿ (ਸਹਜ) ਗਿਆਨ ਕਰਕੇ ਅਪਨੇ ਸਰੂਪ (ਰੰਗਿ) ਅਨੰਦ ਕੀ ਪ੍ਰਕਾਸਤਾ ਭਈ ਹੈ॥੧॥

ਪ੍ਰਗਟੀ ਜੋਤਿ ਮਿਟਿਆ ਅੰਧਿਆਰਾ ॥
ਰਾਮ ਰਤਨੁ ਪਾਇਆ ਕਰਤ ਬੀਚਾਰਾ ॥੧॥ ਰਹਾਉ ॥

ਅਬ ਹਮਾਰੇ ਮਨ ਮੈਂ ਗਿਆਨ ਕੀ ਜੋਤ ਪ੍ਰਗਟੀ ਹੈ ਤਿਸ ਕਰਕੇ ਅਗਿਆਨ ਅੰਧੇਰਾ ਮਿਟ ਗਿਆ ਹੈ ਵੀਚਾਰ ਕੋ ਕਰਤਿਆਂ ਹੋਇਆਂ ਹਮਨੇ ਰਾਮ ਨਾਮ ਰੂਪੀ ਰਤਨ ਪਾਇਆ ਹੈ॥

ਜਹ ਅਨੰਦੁ ਦੁਖੁ ਦੂਰਿ ਪਇਆਨਾ ॥
ਮਨੁ ਮਾਨਕੁ ਲਿਵ ਤਤੁ ਲੁਕਾਨਾ ॥੨॥

ਜਿਸ ਮੇਰੀ ਬੁਧੀ ਮੈਂ ਇਹੁ ਅਨੰਦ ਭਇਆ ਹੈ ਤਿਸਤੇ ਸਰਬ ਦੁਖ ਦੂਰ ਹੋ ਗਿਆ ਹੈ ਤਿਸੀ ਤੇ ਮਨ ਜੋ ਮਾਣਕ ਰੂਪ ਸੁਧ ਥਾ ਸੋ ਪਰਮਾਤਮਾ ਕੇ (ਤਤੁ) ਸਰੂਪ ਕੀ ਲਿਵ ਕਰਕੇ ਤਿਸ ਕੇ ਬੀਚ ਲੁਕ ਗਿਆ ਹੈ ਭਾਵ ਅਭੇਦ ਹੂਆ ਹੈ॥੨॥

ਜੋ ਕਿਛੁ ਹੋਆ ਸੁ ਤੇਰਾ ਭਾਣਾ ॥
ਜੋ ਇਵ ਬੂਝੈ ਸੁ ਸਹਜਿ ਸਮਾਣਾ ॥੩॥

ਜੋ ਕਿਛ ਹੂਆ ਹੈ ਸੋ ਸਭ (ਤੇਰਾ) ਭਾਣਾ ਜਾਨਿਆ ਹੈ ਭਾਵ ਏਹ ਸਭ ਤਿਸ ਕੇ ਭਾਣੇ ਮੈਂ ਹੀ ਹੋਤਾ ਹੈ ਇਸ ਪਰਕਾਰ ਜਿਸਨੇ ਸਮਝਿਆ ਹੈ ਸੋਈ (ਸਹਜਿ) ਸ਼ੰਤ ਪਦ ਮੈਂ ਸਮਾਇਆ ਹੈ॥੩॥

ਕਹਤੁ ਕਬੀਰੁ ਕਿਲਬਿਖ ਗਏ ਖੀਣਾ ॥
ਮਨੁ ਭਇਆ ਜਗਜੀਵਨ ਲੀਣਾ ॥੪॥੧॥

ਸ੍ਰੀ ਕਬੀਰ ਜੀ ਕਹਿਤੇ ਹੈਂ ਮੇਰੇ ਸਰਬ ਪਾਪ (ਖੀਣਾ) ਨਾਸ ਹੋ ਗਏ ਹੈਂ ਮੇਰਾ ਮਨ ਜਗਜੀਵਨ ਵਾਹਿਗੁਰੂ ਮੈਂ ਲੀਨ ਭਇਆ ਹੈ॥੪॥੧॥

ਹਿੰਦੂ ਮੁਸਲਮਾਨ ਦੋਨੋਂ ਕੀ ਭ੍ਰਾਂਤੀ ਕਹ ਕਰ ਏਕਤਾ ਰੂਪ ਕੇ ਨਿਸਚੇ ਹੇਤ ਉਪਦੇਸ਼ ਕਰਤੇ ਹੈਂ॥

ਪ੍ਰਭਾਤੀ ॥
ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ ਕੇਰਾ ॥

ਹੇ ਮੁਸਲਮਾਨੋਂ ਹਮ ਤੁਮਾਰੇ ਸੇ ਪੂਛਤੇ ਹਾਂ ਜੇਕਰ (ਅਲਹੁ) ਖੁਦਾਇ ਏਕ ਮਸੀਤ ਮੈਂ ਵਸਤਾ ਹੈ ਤਾਂ ਤੁਮ ਕਹੋ ਔਰ ਮੁਲਖ ਕਿਸਕਾ ਹੈ ਭਾਵ ਇਹ ਸਰਬ ਮੈਂ ਵਹੁ ਪੂਰਨ ਹੈ॥

ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ ॥੧॥

ਪੁਨਾ ਹਿੰਦੂ ਮੂਰਤ ਆਦਿ ਨਾਮ ਮਾਤ੍ਰ ਮੈਂ ਹੀ ਹਰੀ ਕੋ ਨਿਵਾਸੀ ਜਾਨਤੇ ਹੈਂ ਭਾਵ ਇਹ ਪਰੀ ਪੂਰਨ ਰੂਪ ਨਹੀਂ ਜਾਨਤੇ ਹੈਂ ਤਾਂ ਤੇ ਦੋਨੋਂ ਮੈਂ ਹੀ ਤਤ ਸਰੂਪ ਪ੍ਰਾਪਤ ਹੂਆ ਹਮਨੇ ਨਹੀਂ ਦੇਖਾ ਹੈ॥੧॥ ਹੇ ਭਾਈ ਐਸੇ ਬੇਨਤੀ ਕਰੋ॥

ਅਲਹ ਰਾਮ ਜੀਵਉ ਤੇਰੇ ਨਾਈ ॥
ਤੂ ਕਰਿ ਮਿਹਰਾਮਤਿ ਸਾਈ ॥੧॥ ਰਹਾਉ ॥

ਹੇ (ਅਲਹ) ਸਰਬ ਇੰਦ੍ਰਿਓਂ ਤੇ ਅਗੋਚਰ (ਰਾਮ) ਵਿਆਪਕ ਸਰੂਪ ਤੇਰੇ ਨਾਮੋਂ ਕੇ ਜਪਨੇ ਕਰ ਜੀਵਤਾ ਹੂੰ ਤਾਂ ਤੇ ਹੇ ਮੇਰੇ ਸਾਂਈਂ ਤੂੰ ਮੁਝ ਪਰ ਕ੍ਰਿਪਾ ਕਰ॥

ਦਖਨ ਦੇਸਿ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ ॥

ਹਿੰਦੂ ਲੋਕ ਦਖਯਣ ਦੇਸ ਮੈਂ ਰਾਮਸਰ ਆਦਿਕੋਂ ਮੈਂ ਹਰੀਕਾ ਨਿਵਾਸ ਮਾਨਤੇ ਹੈਂ ਔਰ ਮੁਸਲਮਾਨ ਪਸਚਮ ਦਿਸ਼ਾ ਮੈਂ ਮਕੇ ਕੋ ਅਲਹ ਕਾ ਮੁਕਾਮ ਜਾਨਤੇ ਹੈਂ ਭਾਵ ਇਹ ਦੋਨੋਂ ਕੀ ਭੂਲ ਹੈ॥

ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ ॥੨॥

ਤਾਂਤੇ ਹੇ ਲੋਕੋ ਵੀਚਾਰ ਦ੍ਵਾਰੇ ਅਪਨੇ ਦਿਲ ਮੈਂ ਖੋਜ ਕਰ ਸਰਬ ਕੇ ਦਿਲੋਂ ਮੈਂ ਵਿਆਪਕ ਕੋ ਖੋਜੋ ਸੋ ਕਿਆ ਖੋਜੋ ਕਿ ਇਹ ਅੰਤਸਕਰਨ ਤਿਸ ਕੇ ਮੁਕਾਮ ਕਾ ਅਸਥਾਨ ਹੈ॥੨॥

ਬ੍ਰਹਮਨ ਗਿਆਸ ਕਰਹਿ ਚਉਬੀਸਾ ਕਾਜੀ ਮਹ ਰਮਜਾਨਾ ॥

ਬ੍ਰਾਹਮਣ ਤੋ ਬਰਸ ਮੈਂ ਚੌਬੀਸ ੨੪ (ਗਿਆਸ) ਇਕਾਦਸੀ ਰਾਮ ਨੌਮੀ ੨੫ ਨਰ ਸਿੰਘ ਚੌਦਹ ੨੬ ਜਨਮ ਜਨਮ ਅਸ਼ਟਮੀ ੨੭ ਬਾਵਨ ਦ੍ਵਾਦਸ਼ੀ ੨੮ ਗਣੇਸ਼ ਚੌਥ ੨੯ ਸ਼ਿਵਰਾਤ੍ਰੀ ੩੦ ਆਦਿਕੋਂ ਕੋ ਪ੍ਰਮੇਸਰ ਕਾ ਦਿਨ ਜਾਨ ਕਰ ਬ੍ਰਤ ਰਾਖਤੇ ਹੈਂ ਔਰ ਕਾਜੀਓਂ ਨੇ (ਮਹਰਮਜਾਨਾ) ਮਹੀਨਾ ਰਮਜਾਨ ਕਾ ਅਰਥਾਤ ਰੋਪਿਓਂ ਕਾ ਸ੍ਰੇਸ਼ਟ ਜਾਨਿਆਂ ਹੈ॥

ਗਿਆਰਹ ਮਾਸ ਪਾਸ ਕੈ ਰਾਖੇ ਏਕੈ ਮਾਹਿ ਨਿਧਾਨਾ ॥੩॥

ਤਾਂਤੇ ਭਰਮ ਕਰ ਭੂਲੇ ਹੂਏ ਗਿਆਰਾਂ ਮਹੀਨਿਓਂ ਕੋ ਤੇ ਅਸਾਰ ਜਾਨ ਕਰ (ਪਾਸ) ਕਿਨਾਰੇ ਕਰ ਰਾਖਤੇ ਹੈਂ ਔਰ ਏਕ ਮਹੀਨੇ ਮੈਂ ਹੀ (ਨਿਧਾਨਾ) ਨਿਧੋਂ ਕਾ ਖਜਾਨਾ ਪਰਮੇਸਰ ਕੋ ਜਾਨਿਆ ਹੈ॥੩॥

ਕਹਾ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰੁ ਨਾਂਏਂ ॥

ਉਡੀਸੇ ਦੇਸ ਮੈਂ ਪਾਇਕਰ ਜਗਨਨਾਥ ਜੀ ਕਾ ਦਰਸ਼ਨ ਔ ਸਮੁੰਦਰ ਕਾ ਇਸ਼ਨਾਨ ਕੀਆ ਤੋ ਕਿਆ ਹੈ ਔਰ ਮਸੀਤ ਮੈਂ ਪਾਇ ਸੀਸ ਨਿਵਾਇਆ ਤੋ ਕਿਆ ਹੈ ਅਰਥਾਤ ਕਛੁ ਨਹੀਂ ਹੈ॥

ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ ਜਾਂਏਂ ॥੪॥

ਦਿਲ ਮੈਂ ਕਪਟ ਧਾਰਕੇ ਨਿਵਾਜ ਪੜਤੇ ਹੂਏ ਸਮਾਂ (ਗੁਜਾਰੈ) ਬੀਤਾਵਤਾ ਹੈ ਤੌ ਕਿਆ ਹੈ ਔਰ ਜੇਕਰ ਹਜ ਵਾਸਤੇ ਕਾਬੇ ਮੈਂ ਪਾਵੈ ਤਬ ਕਿਆ ਹੈ ਅਰਥਾਤ ਕੁਛ ਲਾਭ ਨਹੀਂ ਹੋਤਾ ਹੈ ਭਾਵ ਏਹ ਚਿਤਕੀ ਸਫਾਈ ਔ ਬ੍ਰਹਮ ਦ੍ਰਿਸ਼ਟੀ ਕਰਕੇ ਯਤਾਰਥ ਲਾਭ ਹੋਤਾ ਹੈ॥੪॥

ਪ੍ਰਸ਼ਨ: ਤੁਮਾਰੇ ਨਿਸਚੇ ਮੈਂ ਕਿਆ ਹੈ?

ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮ੍ਾਰੇ ॥

ਉਤ੍ਰ॥ ਸੰਸਾਰ ਮੈਂ (ਏਤੇ) ਇਤਨੇ ਭਾਵ ਬਹੁਤ (ਅਉਰਤ) ਇਸਤ੍ਰੀ ਔ (ਮਰਦਾ) ਪੁਰਸ਼ ਹਰੀ ਕੇ (ਸਾਜੇ) ਰਚੇ ਹੂਏ ਹੈਂ ਸੋ ਇਹੁ ਸਰਬ ਵਾਸਤਵ ਤੇ ਤੁਮਾਰੇ ਹੀ ਸਰੂਪ ਹੈਂ॥

ਕਬੀਰੁ ਪੂੰਗਰਾ ਰਾਮ ਅਲਹ ਕਾ ਸਭ ਗੁਰ ਪੀਰ ਹਮਾਰੇ ॥੫॥

ਤਾਂਤੇ ਮੈਂ ਕਬੀਰ ਤਿਸ ਰਾਮ ਔ ਅਲਹ ਕਾ (ਪੂੰਗਰਾ) ਬਚਾ ਹੂੰ ਅਰਥਾਤ ਤਿਸ ਕਾ ਬਾਲਕਾ ਹੂੰ ਭਾਵ ਏਹਾ ਰਾਮ ਔ ਅਲਹ ਕੋ ਹਮਨੇ ਏਕ ਰੂਪ ਹੀ ਜਾਨਿਆ ਹੈ ਤਾਂ ਤੇ ਹਿੰਦੂਓਂ ਮੈਂ ਜੋ ਸੰਤ ਹੈਂ ਸਭ ਹਮਾਰੇ ਗੁਰੂ ਹੈਂ ਔ ਮੁਸਲਮਾਨੋਂ ਮੈਂ ਜੋ ਫਕੀਰ ਹੈਂ ਸੋ ਸਭ ਪੀਰ ਹੈਂ॥੫॥

ਕਹਤੁ ਕਬੀਰੁ ਸੁਨਹੁ ਨਰ ਨਰਵੈ ਪਰਹੁ ਏਕ ਕੀ ਸਰਨਾ ॥

ਸ੍ਰੀ ਕਬੀਰ ਜੀ ਕਹਤੇ ਹੈਂ (ਨਰ) ਪੁਰਸ਼ੋਂ ਔ ਹੇ (ਨਰਵੈ) ਇਸਤ੍ਰੀਓ ਤੁਮ ਹਮਾਰੇ ਬਚਨ ਕੋ ਸ੍ਰਵਨ ਕਰੋ ਵਾ ਹੇ ਨਰੋ (ਨਰਵੈ) ਨਿਰਨੇ ਸੁਨੋ ਏਕ ਵਾਹਿਗੁਰੂ ਕੀ ਹੀ ਸਰਨ ਪਰੋ॥

ਕੇਵਲ ਨਾਮੁ ਜਪਹੁ ਰੇ ਪ੍ਰਾਨੀ ਤਬ ਹੀ ਨਿਹਚੈ ਤਰਨਾ ॥੬॥੨॥

ਤਾਂਤੇ ਹੇ ਪ੍ਰਾਣੀਓਂ (ਕੇਵਲ) ਏਕ ਨਾਮ ਕੋ ਹੀ ਜਬ ਨਿਸਚੇ ਕਰਕੇ ਜਪੋਗੇ ਤਬ ਹੀ ਸੰਸਾਰ ਸਮੁੰਦਰ ਸੇ ਤੁਮਾਰਾ ਤਰਨਾ ਹੋਇਗਾ॥੬॥੨॥ ਵਾਹਿਗੁਰੂ ਸਾਥ ਸਰਬ ਸੰਸਾਰ ਕੀ ਅਭੇਦਤਾ ਉਚਾਰਨ ਕਰਤੇ ਹੈਂ॥

ਪ੍ਰਭਾਤੀ ॥

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥

ਪ੍ਰਥਮੇ (ਅਲਹ) ਵਾਹਿਗੁਰੂ ਨੇ ਏਕ (ਨੂਰ) ਚੇਤਨਸਤਾ ਕਰ (ਕੁਦਰਤਿ) ਸਕਤੀ ਰੂਪ ਮਾਯਾ ਅਰਥਾਤ ਪੁਰਖ ਪ੍ਰਕਿਰਤੀ ਕਰਕੇ ਸੰਪੂਰਨ (ਬੰਦੇ) ਜੀਵੋਂ ਕੋ ਉਤਪਤ ਕੀਆ ਹੈ॥

ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥

ਜਬ ਏਕ (ਨੂਰ) ਚੇਤਨ ਤੇ ਹੀ ਸਰਬ ਜਗਤ ਉਪਜਿਆ ਹੈ ਤਬ ਇਨ ਮੈਂ ਸੇ ਭਲੇ ਕੌਣ ਕਹੀਏ ਔਰ ਮੰਦੇ ਕਿਨਕੋ ਕਹੀਏ ਭਾਵ ਸਰਬ ਰੂਪ ਓਹੀ ਹੈ॥ ਅਬ ਦ੍ਰਿਸ਼ਟਾਂਤੋਂ ਸੇ ਅਭੇਦਤਾ ਦਿਖਾਵਤੇ ਹੈਂ॥੧॥

ਪੰਨਾ ੧੩੫੦

ਲੋਗਾ ਭਰਮਿ ਨ ਭੂਲਹੁ ਭਾਈ ॥

ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥੧॥ ਰਹਾਉ ॥

ਹੇ ਭਾਈ ਲੋਕੋ ਭਰਮ ਮੈਂ ਲਾਗ ਕਰ ਨਹੀਂ ਭੂਲੋ (ਖਲਕੁ) ਸ੍ਰਿਸਟੀ (ਖਾਲਿਕੁ) ਪ੍ਰਮਾਤਮਾ ਮੈਂ ਕਲਪਤ ਰੂਪ ਹੋ ਕਰ ਔ ਸ੍ਰਿਸ਼ਟੀ ਮੈਂ ਖਾਲਕ ਅਧਿਸਟਾਨ ਰੂਪ ਹੋ ਕਰ ਸਰਬ ਅਸਥਾਨੋ ਮੈਂ ਪੂਰਨ ਹੋਇ ਰਹਿਆ ਹੈ॥ ਭਾਵ ਇਹ ਤਿਸਤੇ ਬਿਨਾਂ ਕੋਈ ਪਦਾਰਥ ਨਹੀਂ ਹੈ ਸਰਬ ਰੂਪ ਓਹੀ ਹੈ॥

ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥

ਜੈਸੇ ਸਾਜਨਹਾਰ ਘੁਮਾਰ ਨੇ ਏਕ (ਮਾਟੀ) ਮ੍ਰਿਤਕਾ ਸੇ ਅਨੇਕ ਭਾਤੋਂ ਕੇ ਪਾਤ੍ਰੋਂ ਕੀ ਰਚਨਾ (ਸਾਜੀ) ਰਚੀ ਹੈ॥

ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥੨॥

ਤਿਨ ਮੈਂ ਤੇ ਮਿਟੀ ਕੇ ਪਾਤਰੋਂ ਮੈਂ ਭੀ ਕਛੁ (ਪੋਚ) ਨੂਨਤਾ ਨਹੀਂ ਹੈ ਔਰ ਨਾ ਕਛੁ ਘੁਮਾਰ ਮੈਂ ਹੀ ਨੂਨਤਾ ਹੈ ਤੈਸੇ ਸੰਪੂਰਨ ਰਚਨਾ ਪਾਂਚ ਤਤੋਂ ਕੀ ਹੈ ਔ ਸਰਬ ਕਾ ਕਰਤਾ ਭੀ ਬ੍ਰਹਮਾ ਹੀ ਹੈ ਐਸੇ ਭੀ ਏਕਤਾ ਸਿਧ ਭਈ॥੨॥

ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ ॥

ਤਾਂਤੇ ਸਭਨੋਂ ਮੈਂ ਏਕ ਸੋਈ ਸਰੂਪ ਹੈ ਔਰ ਤਿਸੀ ਕਾ ਕੀਆ ਹੂਆ ਸਭ ਕਿਛ ਹੋਤਾ ਹੈ॥

ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥੩॥

ਜੋ ਤਿਸ ਕੇ ਹੁਕਮ ਕੋ ਪਛਾਨਤਾ ਹੈ ਸੋਈ ਤਿਸ ਏਕ ਰੂਪ ਕੋ ਜਾਨਤਾ ਹੈ ਔਰ ਜੋ ਜਾਨਤਾ ਹੈ ਸੋਈ ਤਿਸ ਕਾ ਬੰਦਾ ਦਾਸ ਕਹੀਤਾ ਹੈ॥੪॥

ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ ॥

(ਅਲਹੁ) ਵਾਹਿਗੁਰੂ ਜੋ ਅਲਖ ਸਰੂਪ ਹੈ ਸੋ ਗੁਰੋਂ ਬਿਨਾਂ ਲਖਿਆ ਨਹੀਂ ਜਾਤਾ ਹੈ ਤਾਂ ਤੇ ਗੁਰੋਂ ਨੇ ਮੁਝ ਕੋ ਗਿਆਨ ਰੂਪ ਮੀਠਾ ਗੁੜ ਦੀਆ ਹੈ॥

ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ ॥੪॥੩॥

ਸ੍ਰੀ ਕਬੀਰ ਜੀ ਕਹਿਤੇ ਹੈਂ ਤਿਸ ਕਰਕੇ ਮੇਰੀ ਸਰਬ ਸੰਕਾ ਨਾਸੀ ਹੈ ਕਿਉਂਕਿ ਅਬ ਸਰਬ ਸਰੂਪ ਨਿਰੰਜਨ ਕੋ ਮੈਨੇ ਦੇਖਿਆ ਹੈ॥੪॥੩॥

ਕਿਸੀ ਮੁਲਾਂ ਕੋ ਮੁਰਗੀ ਮਾਰਤੇ ਹੂਏ ਦੇਖ ਕਰ ਉਚਾਰਨ ਕਰਤੇ ਭਏ ਕਿ ਤੂੰ ਪਾਪ ਕਿਉਂ ਕਰਤਾ ਹੈਂ ਤਬ ਤਿਸਨੇ ਕਹਾ ਹਮਾਰੀ ਕਿਤਾਬੋਂ ਮੈਂ ਲਿਖਾ ਹੈ ਹਲਾਲ ਖਾਨਾ ਅਛਾ ਹੈ ਔ ਸਭ ਮੈਂ ਏਕੁ ਖੁਦਾਉ ਹੈ ਨ ਕੋਈ ਮਾਰਤਾ ਹੈ ਔ ਨ ਮਰਤਾ ਹੈ ਜੇ ਆਪ ਮਰਤਾ ਔ ਮਾਰਤਾ ਮਾਨੋਗੇ ਤੋ ਬੇਦ ਔ ਪੁਰਾਨ ਕਤਾਬਾਂ ਸਭ ਝੂਠੇ ਹੋ ਜਾਨਗੇ ਤਬ ਸ੍ਰੀ ਕਬੀਰ ਜੀ ਤਿਸ ਕੋ ਕਹਤੇ ਹੈਂ॥

ਪ੍ਰਭਾਤੀ ॥

ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥

ਬੇਦੋਂ ਔ ਕਿਤੇਬੋਂ ਕੋ ਝੂਠਾ ਮਤ ਕਹੋ ਹੇ ਮੁਲਾਂ ਝੂਠਾ ਵਹੀ ਹੈ ਜੋ ਤਿਨੋਂ ਕੇ ਸਿਧਾਂਤ ਕੋ ਵੀਚਾਰਤਾ ਨਹੀਂ ਹੈ॥

ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥੧॥

ਜੇਕਰ ਤਿਨੋਂ ਕੇ ਲਿਖੇ ਅਨਸਾਰ ਸਭ ਮੈਂ ਏਕ ਖੁਦਾਇ ਹੀ ਵਿਆਪਕ ਹੂਆ ਕਹਿਤੇ ਹੋ ਤਬ ਤੂੰ ਮੁਰਗੀ ਕੋ ਕਿਉਂ ਮਾਰਤਾ ਹੈਂ ਤਾਂ ਤੇਰੇ ਰਿਦੇ ਮੈਂ ਤਿਨ ਕੇ ਕਹਿਨੇ ਪਰ ਨਿਸਚਾ ਨਹੀਂ ਹੈ॥੧॥

ਮੁਲਾਂ ਕਹਹੁ ਨਿਆਉ ਖੁਦਾਈ ॥

ਤੇਰੇ ਮਨ ਕਾ ਭਰਮੁ ਨ ਜਾਈ ॥੧॥ ਰਹਾਉ ॥

ਹੇ ਮੁਲਾਂ ਮੈਂ ਤੇਰੇ ਕੋ (ਖੁਦਾਈ) ਖੁਦਾਇ ਵਾਲਾ ਨਿਆਉਂ ਕਹਤਾ ਹੂੰ ਜਿਸ ਤੇ ਤੇਰੇ ਮਨ ਕਾ ਭਰਮਣਾ ਦੂਰ ਹੋ ਪਾਵੇਗਾ ਤੂੰ ਖੁਦਾਈ ਨਿਆਉਂ ਮੁਖ ਤੇ ਉਚਾਰਨ ਕਰਤਾ ਹੈ ਜੋ ਨ ਕੋਈ ਮਰਤਾ ਹੈ ਨਾ ਮਾਰਤਾ ਹੈ ਇਹੁ ਬਾਤ ਯਦਪਿ ਸਚੀ ਹੈ ਪਰੰਤੂ ਇਸਕੋ ਕਹਿਣੇ ਕਰਕੇ ਤੇਰੇ ਮਨ ਕਾ ਭਰਮ ਨਹੀਂ ਜਾਤਾ ਹੈ ਭਾਵ ਯੇਹਿ ਇਹੁ ਤੇਰਾ ਕਥਨਾ ਧਾਰਨਾ ਤੇ ਬਿਨਾ ਹੈ॥

ਪਕਰਿ ਜੀਉ ਆਨਿਆ ਦੇਹ ਬਿਨਾਸੀ ਮਾਟੀ ਕਉ ਬਿਸਮਿਲਿ ਕੀਆ ॥

ਜੇਕਰ ਕਹੇਂ ਤੂੰ ਕਿ ਬਿਸਮਿਲਾ ਕਹਨੇ ਤੇ ਹਲਾਲ ਹੋ ਜਾਤਾ ਹੈ ਤਬ ਤਿਸ ਪਰ ਕਹਿਤੇ ਹੈਂ ਜੀਵ ਕੋ ਪਕੜ ਕਰਕੇ ਆਣਿਆ ਔ ਛੁਰੀ ਫੇਰ ਕਰ ਤਿਸ ਕੀ ਦੇਹੀ ਨਾਸ ਕਰੀ ਪੀਛੇ ਤੇ ਮਾਟੀ ਕੋ (ਬਿਸਮਿਲਿ) ਹਲਾਲ ਕਰ ਲੀਆ॥

ਜੋਤਿ ਸਰੂਪ ਅਨਾਹਤ ਲਾਗੀ ਕਹੁ ਹਲਾਲੁ ਕਿਆ ਕੀਆ ॥੨॥

ਅਨਾਹਿਤ ਰੂਪ (ਜੋਤਿ) ਚੇਤਨਸਤਾ ਵਾਸ਼ਨਾ ਅਨੁਸਾਰ ਜਨਮੋਂ ਮੈਂ ਪਾਇ ਲਾਗੀ ਤਾਂ ਤੇ ਕਹੁ ਮੁਲਾ ਤੈਂਨੇ ਕਿਸ ਕੋ ਹਲਾਲੁ ਕੀਆ ਹੈ॥੨॥

ਕਿਆ ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ ॥

ਮੂੰਹ ਧੋਇ ਕਰਕੇ ਉਜੂ ਕਰਕੇ ਸਰੀਰ ਕੋ (ਪਾਕ) ਪਵਿਤ੍ਰ ਕੀਆ ਤੋ ਕਿਆ ਹੂਆ ਔਰ ਮਸੀਤ ਮੈਂ ਜਾਇ ਕਰ ਧਰਤੀ ਪਰ ਸਿਰ ਲਾਇਆ ਅਰਥਾਤ ਨਿਵਾਜ ਪੜ੍ਹੀ ਤੋ ਕਿਆ ਹੈ ਅਰਥਾਤ ਨਿਸਫਲ ਹੈ॥

ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ ॥੩॥

ਜੇਕਰ ਚਿਤ ਮੈਂ ਤੋ ਕਪਟੁ ਹੈ ਔ ਬਾਹਰਿ ਤੇ ਨਿਵਾਜ ਮੈਂ ਸਮਾਂ ਗੁਜਾਰਤੇ ਹੈਂ ਤੌ ਕਿਆ ਔ (ਕਾਬੇ) ਮਕੇ ਮੈਂ ਹਜ ਕਰਨੇ ਕੋ ਗਇਆ ਤੌ ਕਿਆ ਅਰਥਾਤ ਕਿਸੇ ਅਰਥ ਨਹੀਂ ਹੈ॥੩॥

ਤੂੰ ਨਾਪਾਕੁ ਪਾਕੁ ਨਹੀ ਸੂਝਿਆ ਤਿਸ ਕਾ ਮਰਮੁ ਨ ਜਾਨਿਆ ॥

ਤੂੰ ਪਾਪੋਂ ਕਰਕੇ (ਨਾਪਾਕ) ਅਪਵਿਤ੍ਰ ਹੈਂ ਔ (ਪਾਕ) ਪਵਿਤ੍ਰ ਰੂਪ ਵਾਹਿਗੁਰੂ ਕੋ ਨਹੀਂ ਸਮਝਿਆ ਔਰ ਤਿਸ ਕੇ ਭੇਦ ਕੋ ਭੀ ਨਹੀਂ ਜਾਣਿਆ ਹੈ॥ ਅਰਥਾਤ ਨਾਸ ਰੂਪ ਕਾ ਯਥਾਰਥ ਗਿਆਨ ਹੂਆ ਔ ਨ ਪ੍ਰਾਪਤੀ ਕੇ ਸਾਧਨ ਜਾਨੇ ਹੈਂ॥

ਕਹਿ ਕਬੀਰ ਭਿਸਤਿ ਤੇ ਚੂਕਾ ਦੋਜਕ ਸਿਉ ਮਨੁ ਮਾਨਿਆ ॥੪॥੪॥

ਸ੍ਰੀ ਕਬੀਰ ਜੀ ਕਹਿਤੇ ਹੈਂ ਤਾਂ ਤੇ ਹੇ ਮੁਲਾਂ (ਭਿਸਤਿ) ਸ੍ਵਰਗੋਂ ਕੇ ਸੁਖੋਂ ਕੇ ਦੇਣੇ ਵਾਲੇ ਕਰਮੋਂ ਸੇ (ਚੂਕਾ) ਭੂਲਾ ਹੈ (ਦੋਜਕ) ਨਰਕੋਂ ਮੈਂ ਪ੍ਰਾਪਤਿ ਕਰਨੇ ਵਾਲੇ ਕਰਮੋਂ ਕੇ ਸਾਥ ਤੇਰਾ ਮਨੁ ਮਾਨਿਆ ਹੈ ਭਾਵ ਯਹਿ ਨਰਕੋਂ ਮੈਂ ਪ੍ਰਾਪਤੀ ਹੋਵੈਗਾ॥੪॥੪॥

ਵਾਹਿਗੁਰੂ ਕੇ ਸਨਮੁਖ ਆਰਤੀ ਉਚਾਰਨ ਕਰਤੇ ਹੈਂ॥

ਪ੍ਰਭਾਤੀ ॥

ਸੁੰਨ ਸੰਧਿਆ ਤੇਰੀ ਦੇਵ ਦੇਵਾਕਰ ਅਧਪਤਿ ਆਦਿ ਸਮਾਈ ॥

ਹੇ ਦੇਵੋਂ ਕੇ (ਦੇਵ) ਪ੍ਰਕਾਸ਼ ਰੂਪ (ਸੁੰਨ) ਅਫੁਰ ਵਾਹਿਗੁਰੂ ਮੈਂ ਤੇਰੀ (ਸੰਧਿਆ) ਆਰਤੀ ਕਰਤਾ ਹੂੰ ਹੇ ਸਰਬ ਕੇ ਪਤੀ ਸਰਬ ਕੀ ਆਦ ਅਧਿਸ਼ਟਾਂਨ ਤੇਰੀ ਹੀ ਸਤਾ ਹਮਰੇ ਸਰਬ ਮੈਂ ਸਮਾਈ ਹੋਈ ਪਾਣੀ ਹੈ॥

ਸਿਧ ਸਮਾਧਿ ਅੰਤੁ ਨਹੀ ਪਾਇਆ ਲਾਗਿ ਰਹੇ ਸਰਨਾਈ ॥੧॥

ਸਿਧ ਜੋ ਸਮਾਧੀ ਲਗਾਇ ਰਹੇ ਹੈਂ ਤਿਨੋਂ ਨੇ ਭੀ ਤੇਰਾ ਅੰਤ ਨਹੀਂ ਪਾਯਾ ਹੈ ਤਾਂ ਤੇ ਓਹ ਭੀ ਤੇਰੀ ਸ਼ਰਣਾਈ ਲਾਗ ਰਹੇ ਹੈਂ॥੧॥

ਲੇਹੁ ਆਰਤੀ ਹੋ ਪੁਰਖ ਨਿਰੰਜਨ ਸਤਿਗੁਰ ਪੂਜਹੁ ਭਾਈ ॥
ਠਾਢਾ ਬ੍ਰਹਮਾ ਨਿਗਮ ਬੀਚਾਰੈ ਅਲਖੁ ਨ ਲਖਿਆ ਜਾਈ ॥੧॥ ਰਹਾਉ ॥

ਹੇ ਨਿਰੰਜਨ ਪੁਰਖ ਜੀ ਮੇਰੀ ਆਰਤੀ ਕਰੀ ਹੁਈ ਕੋ ਅੰਗੀਕਾਰ ਕਰ ਲੇਵੋ ਕਿਉਂਕਿ ਮੈਂ ਸਤਿਗੁਰੋਂ ਕਾ (ਭਾਈ) ਪ੍ਰੇਮੀ ਹੋ ਕਰ ਕੇ ਪੂਜਨ ਕਰਤਾ ਹੂੰ ਤੂੰ ਕੈਸਾ ਹੈਂ ਤੇਰੇ ਆਗੇ ਬ੍ਰਹਮਾ ਖੜਾ ਹੋਇ ਕਰ ਬੇਦੋਂ ਕੋ ਵੀਚਾਰਤਾ ਹੈ ਹੇ ਅਲਖ ਰੂਪ ਤਿਸ ਤੇ ਭੀ ਤੂੰ ਲਖਿਆ ਨਹੀਂ ਜਾਤਾ ਹੈਂ॥

ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕੁ ਦੇਹ ਉਜ੍ਯਾਰਾ ॥

(ਤਤੁ) ਸੋ ਪ੍ਰੇਮ ਜੋ ਸ਼ਾਸਤ੍ਰੋਂ ਮੈਂ ਕਥਨ ਕੀਆ ਹੈ ਸੋ ਤੇਲ ਵਾ ਤਤ ਮਿਥਿਆ ਕਾ ਵੀਚਾਰ ਰੂਪੀ ਮੈਂਨੇ ਤੇਲ ਕੀਆ ਹੈ ਔ ਨਾਮ ਕੋ ਜਾਪ ਕੀ ਵੱਤੀ ਕਰੀ ਹੈ ਦੇਹ ਰੂਪੀ ਠੂਠੀ ਦੀਪਕ ਕੀਆ ਹੈ॥

ਜੋਤਿ ਲਾਇ ਜਗਦੀਸ ਜਗਾਇਆ ਬੂਝੈ ਬੂਝਨਹਾਰਾ ॥੨॥

ਜਬ ਹੇ ਜਗਦੀਸ੍ਵਰ ਆਪ ਕੀ ਜੋਤ ਲਗਾਇ ਕਰ ਜਗਾਇਆ ਤਬ (ਉਜ੍ਯਾਰਾ) ਪ੍ਰਕਾਸ਼ ਹੂਆ ਹੈ ਤਾਂ ਤੇ ਇਸ ਦੀਪਕ ਕਰਕੇ ਹਮਨੇ ਹੇ ਸਰਬ ਕੇ ਬੂਝਨਹਾਰ ਵਾਹਿਗੁਰੂ ਤੁਝਕੋ (ਬੂਝੈ) ਜਾਣਿਆ ਹੈ॥੨॥

ਪੰਚੇ ਸਬਦ ਅਨਾਹਦ ਬਾਜੇ ਸੰਗੇ ਸਾਰਿੰਗਪਾਨੀ ॥

ਸਬਦ ਭਾਵ ਵਾਕ ਆਦਿਕ ਪਾਂਚੋਂ ਇੰਦ੍ਰੀਓਂ ਕਾ ਪ੍ਰਕਾਸ਼ਕ ਪਾਣਨਾ ਇਹੀ (ਅਨਾਹਦ) ਏਕਰਸ (ਸਬਦ) ਵਾਜੇ ਬਜੇ ਹੈਂ ਵਾ ਪਾਂਚ ਪ੍ਰਕਾਰ ਕੇ ਅਨਾਹਦ ਸਬਦੋਂ ਰੂਪੀ ਵਾਜੇ ਹੈਂ ਤਾਂ ਤੇ ਇਸ ਪ੍ਰਕਾਰ ਹੇ ਸਾਰੰਗ ਪਾਨੀ ਤੁਝਕੌ ਹਮਨੇ ਅਪਨੇ ਸਾਥ ਜਾਣਿਆ ਹੈ॥

ਕਬੀਰ ਦਾਸ ਤੇਰੀ ਆਰਤੀ ਕੀਨੀ ਨਿਰੰਕਾਰ ਨਿਰਬਾਨੀ ॥੩॥੫॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਨਿਰਬਾਣ ਰੂਪ ਨਿਰੰਕਾਰ ਮੈਂ ਦਾਸ ਨੇ ਇਸ ਪ੍ਰਕਾਰ ਕਰਕੇ ਤੇਰੀ ਆਰਤੀ ਕਰੀ ਹੈ॥੩॥੫॥

ਮਨ ਕੌ ਬੰਧਨ ਔ ਮੁਕਤਿ ਕਾ ਕਾਰਣ ਨਿਰੂਪਣ ਕਰਕੇ ਸ੍ਰੈ ਅਨਭਵ ਉਚਾਰਨ ਕਰਤੇ ਹੈਂ॥

## ਪ੍ਰਭਾਤੀ ਬਾਣੀ ਭਗਤ ਨਾਮਦੇਵ ਜੀ ਕੀ

## ੴ ਸਤਿਗੁਰ ਪ੍ਰਸਾਦਿ ॥

ਮਨ ਕੀ ਬਿਰਥਾ ਮਨੁ ਹੀ ਜਾਨੈ ਕੈ ਬੂਝਲ ਆਗੈ ਕਹੀਐ ॥

ਇਸ ਮਨ ਕੀ (ਬਿਰਥਾ) ਦਸ਼ਾ ਮਨ ਹੀ ਜਾਨੇ ਹੈ (ਕੈ) ਅਥਵਾ (ਬੂਝਲ) ਸਤਿਗੁਰੋਂ ਵਾ ਹੇ ਪ੍ਰਮੇਸ੍ਵਰ ਤੇਰੇ ਆਗੇ ਹੀ ਉਚਾਰਨ ਕਰੀਏ॥

ਅੰਤਰਜਾਮੀ ਰਾਮੁ ਰਵਾਂਈ ਮੈ ਡਰੁ ਕੈਸੇ ਚਹੀਐ ॥੧॥

ਹੇ ਅੰਤਰਯਾਮੀ ਤੁਝ ਸੇਂ ਭੂਲੇ ਹੁਏ ਮਨ ਤੇ ਆਪ ਕਾ ਰਾਮ ਨਾਮ ਜਬ ਮੈਂ (ਰਵਾਈ) ਜਪਾਵਣਾ ਕਰਤਾ ਹੂੰ ਤਬ ਮੁਝ ਕੌ ਜਨਮ ਮਰਨ ਕਾ ਵਾ ਜਮੋਂ ਕਾ ਭੈ ਕੈਸੇ ਹੋਣਾ ਚਾਹੀਏ? ਅਰਥਾਤ ਭੈ ਨਹੀਂ ਹੋਤਾ ਹੈ॥੧॥

ਬੇਧੀਅਲੇ ਗੋਪਾਲ ਗੋੁਸਾਈ ॥
ਮੇਰਾ ਪ੍ਰਭੁ ਰਵਿਆ ਸਰਬੇ ਠਾਈ ॥੧॥ ਰਹਾਉ ॥

ਹੇ ਗੋਪਾਲ ਗੋਸਾਈਂ ਅਬ ਮੇਰਾ ਮਨ ਤੇਰੇ ਸਾਥ (ਬੇਧੀਅਲੇ) ਮਿਲਾ ਹੈ ਸੋ ਹੇ ਮੇਰੇ ਪ੍ਰਭੂ ਸਰਬ ਅਸਥਾਨੋਂ ਮੈਂ ਤੂੰ (ਰਵਿਆ) ਵਿਆਪਕ ਹੋਇ ਰਹਿਆ ਹੈਂ॥

ਮਾਨੈ ਹਾਟੁ ਮਾਨੈ ਪਾਟੁ ਮਾਨੈ ਹੈ ਪਾਸਾਰੀ ॥

ਤਾਂਤੇ ਇਹੁ ਮਨ ਹੀ (ਹਾਟੁ) ਦੁਕਾਨ ਰੂਪ ਭਾਵ ਧਨ ਆਦੀ ਪਦਾਰਥੋਂ ਕੋ ਇਕਤਰ ਕਰਨੇ ਵਾਲਾ ਕਿਰਪਨ ਹੋਇ ਰਹਿਆ ਹੈ ਪੁਨਾ ਇਹੁ (ਮਾਨੈ) ਮਨ ਹੀ (ਪਾਟੁ) ਪਟਣ ਅਰਥਾਤ ਨਗਰ ਆਦੀ ਵਾ ਰੇਸ਼ਮ ਸੰਬੰਧ ਤੇ ਸਰਬ ਸਉਦਾ ਰੂਪ ਹੋ ਰਹਾ ਹੈ ਪੁਨਾ ਮਨ ਹੀ ਪਸਾਰੀ ਰੂਪ ਹੈ॥

ਮਾਨੈ ਬਾਸੈ ਨਾਨਾ ਭੇਦੀ ਭਰਮਤੁ ਹੈ ਸੰਸਾਰੀ ॥੨॥

ਔ ਇਹੁ ਮਨਹੀ ਨਾਨਾ ਪ੍ਰਕਾਰ ਕੇ ਭੇਦੋਂ ਮੈਂ ਬਸਤਾ ਹੈ ਤਿਸੀਤੇ ਸੰਸਾਰੀ ਭਾਵ ਜਨਮ ਮਰਨ ਕਾ ਭਾਗੀ ਹੂਆ ਭ੍ਰਮ ਰਹਾ ਹੈ॥੨॥

ਗੁਰ ਕੈ ਸਬਦਿ ਏਹੁ ਮਨੁ ਰਾਤਾ ਦੁਬਿਧਾ ਸਹਜਿ ਸਮਾਣੀ ॥

ਜਬ ਗੁਰੋਂ ਕੇ ਸਬਦ ਬੀਚ ਇਹੁ ਮਨ ਰਾਤਾ ਤਬ ਇਸਕੀ (ਦੁਬਿਧਾ) ਦ੍ਵੈਤ ਭਾਵਨਾ (ਸਹਜ) ਸੁਭਾਵਕ ਹੀ (ਸਮਾਣੀ) ਲੈ ਹੋਇ ਗਈ ਹੈ॥

ਪੰਨਾ ੧੩੫੧

ਸਭੋ ਹੁਕਮੁ ਹੁਕਮੁ ਹੈ ਆਪੇ ਨਿਰਭਉ ਸਮਤੁ ਬੀਚਾਰੀ ॥੩॥

ਹੁਕਮ ਔ ਹੁਕਮ ਕੇ ਕਰਨੇ ਵਾਲਾ ਔ ਹੁਕਮ ਮਾਨਣੇ ਵਾਲਾ ਸੰਪੂਰਣ ਰੂਪ ਆਪ ਹੈ ਵਾਹਿਗੁਰੂ ਤੂੰ ਹੈਂ ਐਸੀ ਸਮ ਦ੍ਰਿਸ੍ਟੀ ਕਰ ਵੀਚਾਰਵਾਨ ਹੋ ਕਰਕੇ ਹਮ ਨਿਰਭੈ ਭਏ ਹੈਂ ਅਰਥਾਤ ਯਮ ਕੇ ਵਾ ਜਨਮ ਮ੍ਰਿਤ ਕੇ ਭੈ ਸੇ ਰਹਿਤ ਹੂਏ ਹੈਂ॥੩॥

ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾ ਚੀ ਅਬਿਗਤੁ ਬਾਣੀ ॥

ਹੇ (ਪੁਰਖੋਤਮੁ) ਵਾਹਿਗੁਰੂ ਜੋ ਜਨ ਤੇਰੇ ਕੋ ਸਭ ਮੈਂ ਪੂਰਨ ਜਾਨ ਕਰਕੇ ਸਿਮਰਨ ਕਰਤੇ ਹੈਂ (ਤਾ ਚੀ) ਤਿਨੋਂ ਕੀ ਬਾਣੀ (ਅਬਿ) ਬਿਸੇਸ ਕਰਕੇ (ਗਤੁ) ਮੁਕਤਿ ਕਰਨੇ ਵਾਲੀ ਹੈ॥

ਨਾਮਾ ਕਹੈ ਜਗਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ ॥੪॥੧॥

ਸ੍ਰੀ ਨਾਮਦੇਵ ਜੀ ਕਹਿਤੇ ਹੈਂ ਹੇ ਜਗਤ ਕੇ ਜੀਵਨ ਅਲਖ ਔ (ਬਿਡਾਣੀ) ਅਸਚਰਜ ਰੂਪ ਪ੍ਰਮੇਸ੍ਵਰ ਤੁਝ ਕੌ ਹਮਨੇ ਹ੍ਰਿਦੇ ਮੈਂ ਪਾਇ ਲੀਆ ਹੈ॥੪॥੧॥ ਸਨਮੁਖ ਬੇਨਤੀ ਕਰਤੇ ਹੈਂ॥

ਪ੍ਰਭਾਤੀ ॥

ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ ਤਾ ਕਾ ਅੰਤੁ ਨ ਜਾਨਿਆ ॥

ਹੇ ਵਾਹਿਗੁਰੂ ਤੂੰ ਸਰਬ ਕੀ ਆਦਿ ਔ ਜੁਗੋਂ ਕੇ ਭੀ ਆਦਿ ਪੁਨਾ ਸਤਿਜੁਗ ਦ੍ਵਾਪਰ ਆਦੀ ਜੁਗੋਂ ਕੇ ਸਾਥ (ਪੁਗੁ) ਪੁੜਿਆ ਹੂਆ ਅਰਥਾਤ ਵਿਆਪਕ ਸਰੂਪ ਜੋ ਤੂੰ ਹੈਂ ਤਿਸ (ਤਾਕਾ) ਤੇਰਾ ਅੰਤੁ ਨਹੀਂ ਜਾਣਿਆ ਹੈ॥

ਸਰਬ ਨਿਰੰਤਰਿ ਰਾਮੁ ਰਹਿਆ ਰਵਿ ਐਸਾ ਰੂਪੁ ਬਖਾਨਿਆ ॥੧॥

ਸੋ ਤੇਰਾ ਸਰੂਪ ਸਰਬ ਮੈਂ ਨਿਰੰਤਰ (ਰਵਿ) ਪੂਰਨ ਹੋਇ ਰਹਿਆ ਹੈ ਹੇ ਰਾਮ ਇਸ ਪ੍ਰਕਾਰ ਕਰਕੇ ਤੁਝਕੋ ਬੇਦੋਂ ਨੇ ਉਚਾਰਨ ਕੀਆ ਹੈ॥੧॥

ਗੋਬਿਦੁ ਗਾਜੈ ਸਬਦੁ ਬਾਜੈ ॥

ਆਨਦ ਰੂਪੀ ਮੇਰੋ ਰਾਮਈਆ ॥੧॥ ਰਹਾਉ ॥

ਹੇ ਗੋਬਿੰਦ (ਸਬਦੁ) ਬ੍ਰਹਮ ਆਨੰਦ ਸਰੂਪ ਮੇਰੇ ਰਾਮਈਆ ਤੇਰਾ ਨਾਮ (ਗਾਪੈ) ਜਪਨੇ ਤੇ ਤੂੰ (ਬਾਪੈ) ਸਾਖਯਾਤ ਹੂਆ ਹੈਂ॥

ਬਾਵਨ ਬੀਖੂ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ ॥

ਜੈਸੇ ਬਾਵਨ ਚੰਦਨ ਕੇ (ਬੀਖੂ) ਬ੍ਰਿਛ ਕੀ ਔਰ ਬਨ ਕੇ (ਬੀਖੇ) ਬ੍ਰਿਛੋਂ ਕੋ ਸੁਖੇਂਨ ਹੀ ਸੁਗੰਧੀ ਮਹਕਾਰੁ ਲਾਗਤਾ ਹੈ ਲਾਗਲਾ ਪੈ ਪੁਰ ਕੀ ਬੋਲੀ ਹੈ ਯਥਾਂ ਆਵੇਲਾ ਪਾਵੇਲਾਂ ਆਦੀ ਤੈਸੇ ਸੰਸਾਰ ਬਨ ਮੈਂ ਤੇਰੇ ਸੰਤ ਚੰਦਨ ਕੇ ਸੰਬੰਧ ਕਰਕੇ ਸੰਸਾਰੀ ਜੀਵ ਬ੍ਰਿਛੋਂ ਕੋ ਹੇ ਵਾਹਿਗੁਰੂ ਤੇਰੇ ਪਸ ਕੀ ਸੁਗੰਧੀ ਪ੍ਰਵੇਸ ਹੋਤੀ ਹੈ॥ ਸੋ ਤੂੰ ਕੈਸਾ ਹੈਂ?

ਸਰਬੇ ਆਦਿ ਪਰਮਲਾਦਿ ਕਾਸਟ ਚੰਦਨੁ ਭੈਇਲਾ ॥੨॥

ਸਰਬ ਜੀਵੋਂ ਕੀ ਆਦਿ ਔਰ (ਪਰਮਲਾਦਿ) ਚੰਦਨ ਰੂਪ ਸੰਤੋਂ ਕੀ ਭੀ ਆਦਿ ਰੂਪ ਤੂੰ ਹੀ ਹੈਂ ਔਰ ਕਾਸਟ ਰੂਪ ਅੰਨਜ ਜੀਵ ਔ ਚੰਦਨ ਰੂਪ ਸੰਤ ਸਰਬ ਰੂਪ ਤੂੰ ਹੀ ਹੋਇ ਰਹਿਆ ਹੈਂ॥੨॥

ਤੁਮ੍ ਚੇ ਪਾਰਸੁ ਹਮ ਚੇ ਲੋਹਾ ਸੰਗੇ ਕੰਚਨੁ ਭੈਇਲਾ ॥

ਤੁਮ ਤੋ (ਚੇ) ਪੁਨਾ ਪਾਰਸ ਰੂਪ ਹੋ ਔਰ ਪੁਨਾ ਹਮ ਲੋਹਾ ਰੂਪ ਥੇ ਪਰੰਤੂ ਤੁਮਾਰੇ ਸਾਥ ਮਿਲਨੇ ਕਰਕੇ (ਕੰਚਨੁ) ਸ੍ਵਰਨਵਤ ਅਰਥਾਤ ਸੁਧ ਰੂਪ ਹੂਆ ਹੂੰ॥

ਤੂ ਦਇਆਲੁ ਰਤਨੁ ਲਾਲੁ ਨਾਮਾ ਸਾਚਿ ਸਮਾਇਲਾ ॥੩॥੨॥

ਸ੍ਰੀ ਨਾਮਦੇਵ ਜੀ ਕਹਿਤੇ ਹੈਂ ਹੇ (ਲਾਲੁ) ਪਿਆਰੇ ਤੂੰ ਜੋ ਪਰਮ ਦਇਆਲ ਰਤਨ ਸਰੂਪ ਹੈਂ ਤਾਂ ਤੇ ਅਬ ਮੈਂ ਤੇਰੀ ਕ੍ਰਿਪਾ ਤੇ ਤੇਰੇ ਸਚ ਸਰੂਪ ਮੈਂ ਸਮਾਇਆ ਹੂੰ॥੩॥੨॥

ਜੀਵੋਂ ਕੀ ਬਾਸ਼ਨਾਂ ਅਨਸਾਰ ਗਤੀ ਕਹ ਕਰ ਬੇਨਤੀ ਉਚਾਰਨ ਕਰਤੇ ਹੈਂ॥

ਪ੍ਰਭਾਤੀ ॥

ਅਕੁਲ ਪੁਰਖ ਇਕੁ ਚਲਿਤੁ ਉਪਾਇਆ ॥

ਹੇ (ਅਕੁਲ) ਕਲਪਨਾ ਤੇ ਰਹਿਤ ਪੁਰਖ ਤੈਂਨੇ ਏਕ ਚਲਿਤ੍ਰ ਰੂਪ ਏਹੁ ਜਗਤੁ ਉਤਪਤਿ ਕੀਆ ਹੈ॥

ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ॥੧॥

ਹੇ ਬ੍ਰਹਮ ਪੁਨਾ ਤੁਮਨੇ ਅਪਨਾ ਸਰੂਪ ਘਟੋਂ ਘਟੋਂ ਕੇ ਬੀਚ ਲੁਕਾਯਾ ਹੈ ਅਰਥਾਤ ਗੁਪਤ ਰਖਿਆ ਹੈ॥੧॥

ਜੀਅ ਕੀ ਜੋਤਿ ਨ ਜਾਨੈ ਕੋਈ ॥

ਤੈ ਮੈ ਕੀਆ ਸੁ ਮਾਲੂਮੁ ਹੋਈ ॥੧॥ ਰਹਾਉ ॥

ਹੇ ਜੋਤੀ ਸਰੂਪ ਤੇਰੀ (ਜੀਅ) ਚੇਤਨਸਤਾ ਕੋ ਕੋਈ ਨਹੀਂ ਜਾਨਤਾ ਹੈ ਜੋ ਤੈਂਨੇ ਕੀਆ ਹੈ ਸੋ (ਮੈ) ਮੈਨੂੰ ਜਗਤ ਕੇ ਰਚਨੇ ਕੀ ਰੀਤੀ ਜੋ ਮੈਨੇ ਕੀਆ ਹੈ ਸੋ ਤੈਨੂੰ ਮਲੂਮੁ (ਹੋਈ) ਹੋਤਾ ਹੈ॥

ਜਿਉ ਪ੍ਰਗਾਸਿਆ ਮਾਟੀ ਕੁੰਭੇਉ ॥

ਆਪ ਹੀ ਕਰਤਾ ਬੀਠੁਲੁ ਦੇਉ ॥੨॥

ਜੈਸੇ ਮਾਟੀ ਤੇ ਘੜਾ ਉਤਪਤਿ ਕੀਆ ਹੂਆ ਹੈ ਸੋ ਘੜਾ ਮ੍ਰਿਤਕਾ ਰੂਪੁ ਹੀ ਹੈ ਤੈਸੇ ਹੇ ਕਰਤਾ ਬੀਠਲ ਦੇਵ ਤੈਂਨੇ ਆਪ ਤੇ ਹੀ ਜਗਤ ਕੌ ਉਪਾਇਆ ਹੈ ਭਾਵ ਇਹਿ ਸਰਬ ਰੂਪ ਤੁਹੀਂ ਹੈਂ॥੨॥

ਜੀਅ ਕਾ ਬੰਧਨੁ ਕਰਮੁ ਬਿਆਪੈ ॥

ਜੋ ਕਿਛੁ ਕੀਆ ਸੁ ਆਪੈ ਆਪੈ ॥੩॥

ਇਸ ਜੀਵ ਕੋ ਅਪਨੇ ਕੀਏ ਹੁਏ ਕਰਮ ਕਾ ਹੀ ਬੰਧਨੁ ਵਿਆਪਤਾ ਹੈ ਕਿਉਂਕਿ ਜੋ ਕਿਛੁ ਇਸਨੇ ਕੀਆ ਹੈ ਸੋ ਅਪਨੇ ਆਪ ਹੀ ਕੀਆ ਹੈ॥੩॥

ਪ੍ਰਣਵਤਿ ਨਾਮਦੇਉ ਇਹੁ ਜੀਉ ਚਿਤਵੈ ਸੁ ਲਹੈ ॥

ਸ੍ਰੀ ਨਾਮਦੇਵ ਜੀ ਕਹਿਤੇ ਹੈਂ ਤਾਂ ਤੇ ਇਹੁ ਜੀਵ ਜੋ ਚਿਤਵਤਾ ਹੈ ਅਰਥਾਤ ਜੈਸੀ ਵਾਸ਼ਨਾ ਕਰਤਾ ਹੈ ਸੋ ਤੈਸੀ ਹੀ ਗਤੀ ਕੋ ਪਾਵਤਾ ਹੈ॥

ਅਮਰੁ ਹੋਇ ਸਦ ਆਕੁਲ ਰਹੈ ॥੪॥੩॥

ਹੇ (ਆਕੁਲ) ਕੁਲ ਰਹਤ ਪੂਰਨ ਸਰੂਪ ਅਕਾਲ ਪੁਰਖ ਜਬ ਇਹੁ ਜੀਵ ਤੇਰੇ ਮੈਂ ਰਹੇ ਅਰਥਾਤ ਤੇਰਾ ਧਿਆਨੁ ਔ ਭਜਨੁ ਕਰੇ ਤਬ ਜਨਮ ਮਰਨ ਤੇ ਰਹਿਤ ਅਮਰ ਸਰੂਪ ਹੋਇ ਜਾਤਾ ਹੈ ਭਾਵ ਤੇਰੇ ਮੈਂ ਹੀ ਲੀਣ ਹੋ ਜਾਤਾ ਹੈ॥੪॥੩॥

ਏਕ ਪਖੰਡੀ ਵੈਸ਼ਨਵ ਕੋ ਦੇਖ ਕਰ ਤਿਸ ਕੇ ਪਖੰਡ ਕਰਮ ਕੋ ਨਿਸ਼ੇਧ ਕਰਕੇ ਉਪਦੇਸੁ ਕਰਤੇ ਹੈਂ॥

## ਪ੍ਰਭਾਤੀ ਭਗਤ ਬੇਣੀ ਜੀ ਕੀ

ੴ ਸਤਿਗੁਰ ਪ੍ਰਸਾਦਿ ॥

ਤਨਿ ਚੰਦਨੁ ਮਸਤਕਿ ਪਾਤੀ ॥
ਰਿਦ ਅੰਤਰਿ ਕਰ ਤਲ ਕਾਤੀ ॥

ਤੇਰੈ ਤਨ ਮੈਂ ਚੰਦਨ ਲਗਾ ਹੂਆ ਹੈ ਔਰ ਮਸਤਕ ਮੈਂ ਤੁਲਸੀ ਕੇ ਪਤ੍ਰ ਲਗਾਏ ਹੋਏ ਹੈਂ॥ ਔ ਰਿਦੇ ਰੂਪੀ (ਕਰ) ਹਾਥ ਕੀ ਤਲੀ ਮੈਂ ਈਰਖਾ ਰੂਪੀ ਕਾਤੀ ਧਰੀ ਹੋਈ ਹੈ॥

ਠਗ ਦਿਸਟਿ ਬਗਾ ਲਿਵ ਲਾਗਾ ॥

ਔ ਠਗੀ ਕੀ ਦ੍ਰਿਸ੍ਰਟੀ ਮੈ ਬਗਲੇ ਵਤ (ਲਿਵ) ਬ੍ਰਿਤੀ ਕੋ ਲਗਾਇ ਰਹਿਆ ਹੈ ਅਰਥਾਤ ਬਾਹਰ ਤੇ ਇੰਦ੍ਰੀਆਂ ਸੰਕੋਚ ਕਰ ਪਖੰਡ ਦਿਖਲਾਇ ਰਹਾ ਹੈ॥

ਦੇਖਿ ਬੈਸਨੋ ਪ੍ਰਾਨ ਮੁਖ ਭਾਗਾ ॥੧॥

ਦੇਖਨੇ ਮੈਂ ਤੋ ਐਸਾ ਬੈਸਨਵ ਬਨਾ ਹੂਆ ਹੈ ਮਾਨੋਂ ਮੁਖ ਤੇ ਪ੍ਰਾਣੋਂ ਕਾ ਸਮਦਾਯ ਭੀ ਭਾਗ ਗਯਾ ਹੈ ਅਰਥਾਤ ਸਵਾਸ ਹੀ ਦੂਰ ਹੋ ਗਏ ਹੈਂ ਭਾਵ ਯੇਹਿ ਅਤਿ ਸੂਖਮ ਬੋਲਤਾ ਹੈ॥੧॥

ਕਲਿ ਭਗਵਤ ਬੰਦ ਚਿਰਾਮੰ ॥
ਕ੍ਰੂਰ ਦਿਸਟਿ ਰਤਾ ਨਿਸਿ ਬਾਦੰ ॥੧॥ ਰਹਾਉ ॥

ਹੇ ਭਾਈ ਬਾਹਰ ਤੇ ਤੂੰ (ਕਲਿ) ਸੁੰਦਰ ਸਰੂਪ ਭਗਵੰਤ ਕੋ ਲੋਕੋਂ ਕੇ ਦਿਖਲਾਵੇ ਹੇਤ (ਚਿਰਾਮੰ) ਚਿਰਕਾਲ ਪ੍ਰਯੰਤ ਬੰਦਨਾ ਕਰਤਾ ਹੈਂ॥ ਪਰੰਤੂ ਅੰਤ੍ਰੀਵ ਤੇ ਕ੍ਰੂਰ ਦ੍ਰਿਸਟੀ ਮੈਂ ਤੇਰਾ ਮਨੁ ਰਤਾ ਹੂਆ ਹੈ ਤਾਂ ਤੇ ਤੇਰੇ ਦਿਨ ਰਾਤ੍ਰ ਵਿਅਰਥ ਬੀਤਤੇ ਹੈਂ॥

ਨਿਤਪ੍ਰਤਿ ਇਸਨਾਨੁ ਸਰੀਰੰ ॥
ਦੁਇ ਧੋਤੀ ਕਰਮ ਮੁਖਿ ਖੀਰੰ ॥

ਨਿਤੰਪ੍ਰਤੀ ਸਰੀਰ ਸੇ ਇਸਨਾਨ ਭੀ ਕਰਤਾ ਹੈਂ॥ ਦੋ ਧੋਤੀਆਂ ਰਾਖਤਾ ਹੈਂ ਭਾਵ ਪਵਿਤ੍ਰ ਰਹਿਤਾ ਹੈਂ ਪੁਨਾ ਮੁਖ ਕਰਕੇ ਦੁਧੁ ਪੀਂਦਾ ਹੈਂ ਅਰਥਾਤ ਦੂਧਾ ਧਾਰੀ ਕਹਾਉਂਦਾ ਹੈਂ॥

ਰਿਦੈ ਛੁਰੀ ਸੰਧਿਆਨੀ ॥
ਪਰ ਦਰਬੁ ਹਿਰਨ ਕੀ ਬਾਨੀ ॥੨॥

ਔ ਰਿਦੇ ਮੈਂ ਹਿੰਸਾ ਰੂਪੀ ਛੁਰੀ ਜੋੜੀ ਹੂਈ ਹੈ ਔ ਪਰ ਦਰਬ ਹਿਰਨੇ ਕੀ ਬਾਣੀ ਬੋਲਤਾ ਹੈਂ॥

ਸਿਲ ਪੂਜਸਿ ਚਕ੍ਰ ਗਣੇਸੰ ॥
ਨਿਸਿ ਜਾਗਸਿ ਭਗਤਿ ਪ੍ਰਵੇਸੰ ॥

ਪੁਨਾ (ਸਿਲਿ) ਸਾਲਗਰਾਮ ਪੂਜਤਾ ਹੈਂ ਔ ਗਣੇਸ ਚਕਰ ਵਾ ਗਣੇਸ ਕੀ ਪੂਜਾ ਕਰਦਾ ਦਵਾਰਕਾ ਮੈਂ ਜਾਇ ਕਰ (ਚਕ੍ਰ) ਛਾਪੇ ਆਦੀ ਲਗਾਵਤਾ ਹੈਂ ਰਾਤ੍ਰੀ ਮੈਂ ਜਾਗਤਾ ਹੈਂ ਅਪਨੇ ਮੈਂ ਭਗਤੀ ਕਾ ਪਰਵੇਸ ਹੂਆ ਦਿਖਲਾਵਤਾ ਹੈਂ॥

ਪਗ ਨਾਚਸਿ ਚਿਤੁ ਅਕਰਮੰ ॥
ਏ ਲੰਪਟ ਨਾਚ ਅਧਰਮੰ ॥੩॥

ਪੈਰੋਂ ਕਰਕੇ ਤੌਂ ਤੂੰ ਨਾਚਤਾ ਹੈਂ ਔ ਚਿਤ ਕੁਕਰਮੋਂ ਮੈਂ ਲਗਾ ਹੂਆ ਹੈ ਤਾਂ ਤੇ ਹੇ ਵਿਸਿਅਹੁ ਮੈਂ ਲੰਪਟ ਹੂਏ ਹੂਏ ਇਹੁ ਤੇਰਾ ਨਾਚ ਕਰਨਾ ਅਧਰਮ ਰੂਪ ਹੈ॥੩॥

ਮ੍ਰਿਗ ਆਸਣੁ ਤੁਲਸੀ ਮਾਲਾ ॥
ਕਰ ਊਜਲ ਤਿਲਕੁ ਕਪਾਲਾ ॥

ਮਿਰਗ ਕੇ ਮਿਰਗਾਨ ਕਾ ਤੋ ਆਸਣ ਦੀਆ ਹੈ ਔ ਤੁਲਸੀ ਕੀ ਮਾਲਾ ਹਾਥ ਮੈਂ ਧਾਰੀ ਹੁਈ ਹੈ ਔ ਮਸਤਕ ਪਰ ਉਜਲ ਚੰਦਨ ਕਾ ਤਿਲਕ ਕੀਆ ਹੂਆ ਹੈ॥

ਰਿਦੈ ਕੂੜੁ ਕੰਠਿ ਰੁਦ੍ਰਾਖੰ ॥
ਰੇ ਲੰਪਟ ਕ੍ਰਿਸਨੁ ਅਭਾਖੰ ॥੪॥

ਰਿਦੇ ਮੈਂ ਝੂਠੇ ਸੰਕਲਪ ਧਾਰੇ ਹੈਂ ਔ ਕੰਠ ਮੈਂ ਰੁਦਰਾਖ ਕੀ ਮਾਲਾ ਪਹਿਰੀ ਹੈ॥ ਰੇ ਵਿਸ਼ਿਅਹੁ ਮੈਂ ਲੰਪਟਿ ਕ੍ਰਿਸ਼ਨ ਸੇ ਤੂੰ ਅਭਾਖ ਹੈਂ॥ ਭਾਵ ਯੇਹਿ ਤਿਸ ਕੇ ਨਾਮ ਕੋ ਪ੍ਰੇਮ ਸੇ ਨਹੀਂ ਉਚਾਰਨ ਕਰਤਾ ਹੈਂ॥੪॥

ਜਿਨਿ ਆਤਮ ਤਤੁ ਨ ਚੀਨ੍ਹਿਆ ॥
ਸਭ ਫੋਕਟ ਧਰਮ ਅਬੀਨਿਆ ॥

ਤਾਂਤੇ ਹੇ ਭਾਈ ਜਿਨੋਂ ਨੇ ਆਪਨੇ ਆਪ ਸਾਰ ਸਰੂਪ ਕੋ ਨਹੀਂ ਜਾਨਿਆ ਹੈ ਤਿਨ ਅਗਜਾਨ ਕਰ (ਅਬੀਨਿਆ) ਅੰਧਿਓਂ ਕੇ ਸੰਪੂਰਨ ਪਖੰਡ ਕਰਮ (ਫੋਕਟ) ਫੋਕ ਰੂਪ ਅਰਥਾਤ ਨਿਸਫਲ ਹੈਂ ਐਸੇ ਬਚਨ ਸੁਨ ਕਰ ਵੈਸ਼ਨੋ ਸਰਣ ਹੋ ਕਰ ਪੂਛਤਾ ਭਯਾ ਪ੍ਰਮੇਸ੍ਵਰ ਕੇ ਮਿਲਨੇ ਕਾ ਕੌਨ ਮਾਰਗ ਹੈ? ਤਬ ਭਗਤ ਜੀ ਕਹਿਤੇ ਹੈਂ॥

ਕਹੁ ਬੇਣੀ ਗੁਰਮੁਖਿ ਧਿਆਵੈ ॥
ਬਿਨੁ ਸਤਿਗੁਰ ਬਾਟ ਨ ਪਾਵੈ ॥੫॥੧॥

ਸ੍ਰੀ ਬੇਣੀ ਜੀ ਕਹਿਤੇ ਹੈਂ ਹੇ ਭਾਈ ਗੁਰੋਂ ਦ੍ਵਾਰੇ ਵਾਹਿਗੁਰੂ ਕੇ ਨਾਮ ਕੋ ਧਿਆਵਣਾ ਕਰੇ ਤਬ ਸਰੂਪ ਕੀ ਪ੍ਰਾਪਤੀ ਹੋਤੀ ਹੈ ਸਤਿਗੁਰੋਂ ਤੇ ਬਿਨਾਂ ਪ੍ਰਮੇਸ੍ਵਰ ਕੋ ਪਾਵਣੇ ਕਾ ਮਾਰਗ ਇਹੁ ਜੀਵ ਨਹੀਂ ਪਾਵਤਾ ਹੈ ਤਾਂ ਤੇ ਸਤਿਗੁਰੋਂ ਕੀ ਸਰਨ ਹੋ॥੫॥੧॥

ਪੰਨਾ ੧੩੫੨

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਗੁ ਜੈਜਾਵੰਤੀ ਮਹਲਾ ੯ ॥

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਉਪਦੇਸ਼ ਕਰਤੇ ਹੈਂ॥

ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ ॥

ਹੇ ਭਾਈ ਮਨ ਬਾਣੀ ਕਰ ਸਦਾ ਰਾਮ ਕੇ ਨਾਮਕਾ ਹੀ ਸਿਮਰਨੁ ਕਰੁ ਇਹੀ ਸਿਮਰਨ ਤੇਰੇ ਕਾਂਮ ਆਵੇਗਾ॥

ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ ॥
ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ ॥੧॥ ਰਹਾਉ ॥

ਤਾਂਤੇ ਮਾਯਾ ਕੇ ਸੰਗ ਕੌ ਤਿਆਗ ਕਰਕੇ ਪ੍ਰਭੂ ਜੀ ਕੀ ਸਰਨ ਮੈਂ ਲਾਗੁ ਔਰ ਜਗਤ ਕੇ ਸੰਪੂਰਨ ਸੁਖੋਂ ਕੋ (ਮਿਥਿਆ) ਝੂਠੇ ਕਰਕੇ ਮਾਨ ਕਿਉਂਕਿ ਇਹੁ ਜਿਤਨਾ ਸਾਜੁ ਦ੍ਰਿਸਟ ਆਵਤਾ ਹੈ ਸੋ ਸਭ ਝੂਠਾ ਹੀ ਹੈ॥

ਸੁਪਨੇ ਜਿਉ ਧਨੁ ਪਛਾਨੁ ਕਾਹੇ ਪਰਿ ਕਰਤ ਮਾਨੁ ॥
ਬਾਰੂ ਕੀ ਭੀਤਿ ਜੈਸੇ ਬਸੁਧਾ ਕੋ ਰਾਜੁ ਹੈ ॥੧॥

ਹੇ ਭਾਈ ਇਸ ਧਨ ਕੋ ਸੂਪਨਵਤ ਝੂਠਾ ਹੀ ਪਛਾਨ ਕਿਸ ਬਾਤ ਪਰ ਤੂੰ (ਮਾਨੁ) ਹੰਕਾਰ ਕਰਤਾ ਹੈਂ (ਬਾਰੂ) ਮੋਟੇ ਰੇਤੇ ਕੀ ਦੀਵਾਰ ਜੈਸੇ ਇਸਥਿਤ ਨਹੀਂ ਰਹਿਤੀ ਤੈਸੇ ਹੀ ਇਹੁ (ਬਸੁਧਾ) ਪ੍ਰਿਥਵੀ ਕਾ ਰਾਜੁ ਹੈ ਭਾਵ ਏਹ ਖਿਜਨ ਭੰਗਰ ਹੈ॥੧॥

ਨਾਨਕੁ ਜਨੁ ਕਹਤੁ ਬਾਤ ਬਿਨਸਿ ਜੈਹੈ ਤੇਰੋ ਗਾਤੁ ॥
ਛਿਨੁ ਛਿਨੁ ਕਰਿ ਗਇਓ ਕਾਲੁ ਤੈਸੇ ਜਾਤੁ ਆਜੁ ਹੈ ॥੨॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਭਾਈ ਤੁਝਕੋ ਹਮ ਉਪਦੇਸ ਕੀ ਬਾਤ ਕਹਤੇ ਹੈਂ ਇਹ (ਗਾਤੁ) ਸਰੀਰੁ ਤੇਰਾ (ਬਿਨਸਿ) ਨਾਸ ਹੋ ਜਾਵੇਗਾ ਜੈਸੇ ਛਿਨ ਛਿਨ ਕਰ ਕਲ ਕਾ ਦਿਨ ਗਿਆ ਹੈ ਤੈਸੇ ਆਜ ਭੀ ਚਲਾ ਜਾਤਾ ਹੈ॥੨॥੧॥

ਜੈਜਾਵੰਤੀ ਮਹਲਾ ੯ ॥

ਰਾਮੁ ਭਜੁ ਰਾਮੁ ਭਜੁ ਜਨਮੁ ਸਿਰਾਤੁ ਹੈ ॥

ਹੇ ਭਾਈ ਸਰਬ ਸਮੇਂ ਮੈਂ ਵਾਰੰਵਾਰ ਰਾਮ ਨਾਮ ਕਾ ਸਿਮਰਨ ਕਰ ਕਿਉਂਕਿ ਇਹ ਮਾਨੁਸ ਜਨਮ (ਸਿਰਾਤੁ) ਬੀਤਤਾ ਜਾਤਾ ਹੈ॥

ਕਹਉ ਕਹਾ ਬਾਰ ਬਾਰ ਸਮਝਤ ਨਹ ਕਿਉ ਗਵਾਰ ॥
ਬਿਨਸਤ ਨਹ ਲਗੈ ਬਾਰ ਓਰੇ ਸਮ ਗਾਤੁ ਹੈ ॥੧॥ ਰਹਾਉ ॥

ਤਾਂਤੇ ਮੈਂ ਤੁਝਕੋ ਵਾਰੰਵਾਰ ਕਿਆ ਕਹੂੰ ਹੇ ਗਵਾਰ ਤੂੰ ਕਿਉਂ ਨਹੀਂ ਸਮਝਤਾ ਹੈਂ ਇਸ ਕੋ ਬਿਨਸਤਿਆਂ ਹੋਇਆਂ (ਬਾਰ) ਦੇਰੀ ਨਹੀਂ ਲਗੇਗੀ ਕਿਉਂਕਿ ਇਹੁ (ਗਾਤ) ਸਰੀਰ (ਓਰੇ) ਗੜੇਵਤ ਖਰ ਜਾਨੇ ਹਾਰਾ ਹੈ ਭਾਵ ਸੇ ਪ੍ਰਣਾਮੀ ਹੈ॥

ਸਗਲ ਭਰਮ ਡਾਰਿ ਦੇਹਿ ਗੋਬਿੰਦ ਕੋ ਨਾਮੁ ਲੇਹਿ ॥
ਅੰਤਿ ਬਾਰ ਸੰਗਿ ਤੇਰੈ ਇਹੈ ਏਕੁ ਜਾਤੁ ਹੈ ॥੧॥

ਤਾਂਤੇ ਹੇ ਭਾਈ ਸੰਪੂਰਨ ਭ੍ਰਮੋਂ ਕੋ ਮਨ ਤੇ ਦੂਰ ਕਰ ਦੇਹਿ ਗੋਬਿੰਦ ਕਾ ਨਾਮ ਉਚਾਰਨ ਕਰ ਲੇਹ ਕਿਉਂਕਿ ਅੰਤ ਕੇ ਸਮੇਂ ਮੈਂ ਤੇਰੇ ਸਾਥ ਏਕ ਇਹੀ ਜਾਤਾ ਦਿਖਾਈ ਦੇਤਾ ਹੈ ਅਰਥਾਤ ਔਰ ਕਛੁ ਨਹੀਂ ਜਾਤਾ ਹੈ॥੧॥

ਬਿਖਿਆ ਬਿਖੁ ਜਿਉ ਬਿਸਾਰਿ ਪ੍ਰਭ ਕੌ ਜਸੁ ਹੀਏ ਧਾਰਿ ॥

ਨਾਨਕ ਜਨ ਕਹਿ ਪੁਕਾਰਿ ਅਉਸਰੁ ਬਿਹਾਤੁ ਹੈ ॥੨॥੨॥

ਵਿਸਿਓਂ ਕੋ ਵਿਖ ਰੂਪ ਜਾਨ ਕਰ ਵਿਸਾਰਨਾ ਕਰਕੈ ਪ੍ਰਭੂ ਕੇ ਜਸ ਕੋ ਰਿਦੇ ਮੈਂ ਧਾਰਨਾ ਕਰੁ ਸ੍ਰੀ ਗੁਰੂ ਜੀ ਤੁਝ ਕੋ ਪੁਕਾਰ ਕਰ ਅਰਥਾਤ ਦੁਹਾਈ ਦੇਕਰ ਕਹਿਤੇ ਹੈਂ ਹੇ ਭਾਈ ਨਾਮ ਕੇ ਸਿਮਰਨ ਕਰਨੇ ਕਾ ਸਮਾਂ (ਬਿਹਾਤੁ) ਬੀਤਤਾ ਜਾਤਾ ਹੈ॥੨॥੨॥

ਮਨ ਕੇ ਪਰਥਾਇ ਕਰ ਜੀਵੋਂ ਕੋ ਉਪਦੇਸ਼ ਦੇਤੇ ਹੈਂ॥

ਜੈਜਾਵੰਤੀ ਮਹਲਾ ੯ ॥

ਰੇ ਮਨ ਕਉਨ ਗਤਿ ਹੋਇ ਹੈ ਤੇਰੀ ॥

(ਰੇ ਮਨ) ਹੇ ਪਿਆਰੇ ਵਾ ਹੇ ਮਨ ਨਾਮ ਕੇ ਸਿਮਰਨ ਬਿਨਾ ਤੇਰੀ ਕੌਨ ਸੀ ਗਤੀ ਹੋਵੈਗੀ॥

ਇਹ ਜਗ ਮਹਿ ਰਾਮ ਨਾਮੁ ਸੋ ਤਉ ਨਹੀ ਸੁਨਿਓ ਕਾਨਿ ॥

ਬਿਖਿਅਨ ਸਿਉ ਅਤਿ ਲੁਭਾਨਿ ਮਤਿ ਨਾਹਿਨ ਫੇਰੀ ॥੧॥ ਰਹਾਉ ॥

ਇਸ ਜਗਤ ਮੈਂ ਸਾਰ ਰੂਪ ਜੋ ਰਾਮ ਨਾਮ ਹੈ ਸੋ ਤਉ ਤੈਂਨੇ ਕਾਨੋਂ ਕਰ ਸ੍ਰਵਨ ਹੀ ਨਹੀਂ ਕੀਆ ਵਿਸਿਓਂ ਕੇ ਬੀਚ ਅਤਿਸੈ ਕਰ ਲੋਭਾਇਵਾਨ ਹੋਕੇ ਤੈਂਨੇ ਅਪਨੀ ਬੁਧੀ ਨਾਮ ਕੀ ਤਰਫ ਨਹੀਂ ਫੇਰੀ ਹੈ॥

ਮਾਨਸ ਕੋ ਜਨਮੁ ਲੀਨੁ ਸਿਮਰਨੁ ਨਹ ਨਿਮਖ ਕੀਨੁ ॥

ਦਾਰਾ ਸੁਖ ਭਇਓ ਦੀਨੁ ਪਗਹੁ ਪਰੀ ਬੇਰੀ ॥੧॥

ਤੈਨੇ ਤਿਸ ਵਾਹਿਗੁਰੂ ਤੇ ਮਾਨਸ ਕਾ ਜਨਮੁ ਲੀਆ ਹੈ ਔਰ ਏਕ ਖਿਨ ਮਾਤ੍ਰ ਭੀ ਤਿਸ ਕੇ ਨਾਮ ਕਾ ਸਿਮਰਨ ਨਹੀਂ ਕੀਆ (ਦਾਰਾ) ਇਸਤ੍ਰੀ ਕੇ ਸੁਖੋਂ ਕੇ ਅਧੀਨ ਹੂਆ ਹੂਆ ਦੀਨ ਹੋ ਗਯਾ ਔਰ ਤਿਸੀ ਕਰ ਤੇਰੇ ਪੈਰੋਂ ਮੈਂ ਮੋਹਿ ਰੂਪੁ ਬੇੜੀ ਪੜੀ ਹੈ॥੧॥

ਨਾਨਕ ਜਨ ਕਹਿ ਪੁਕਾਰਿ ਸੁਪਨੈ ਜਿਉ ਜਗ ਪਸਾਰੁ ॥

ਸਿਮਰਤ ਨਹ ਕਿਉ ਮੁਰਾਰਿ ਮਾਇਆ ਜਾ ਕੀ ਚੇਰੀ ॥੨॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਭਾਈ ਹਮ ਤੁਝਕੋ ਪੁਕਾਰ ਕਰ ਉਚਾਰਨ ਕਰਤੇ ਹੈਂ ਇਹੁ ਜਗਤ ਕਾ ਪਸਾਰਾ ਸੁਪਨੇ ਜੈਸਾ ਝੂਠਾ ਜਾਨ ਕਰ ਤੂੰ ਤਿਸ (ਮੁਰਾਰਿ) ਵਾਹਿਗੁਰੂ ਕੇ ਨਾਮਕੋ ਕਿਉਂ ਨਹੀਂ ਸਿਮਰਤਾ ਹੈਂ ਜਿਸਕੀ ਮਾਯਾ (ਚੇਰੀ) ਦਾਸੀ ਹੈ॥੨॥੩॥

ਜੈਜਾਵੰਤੀ ਮਹਲਾ ੯ ॥

ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜੁ ਰੇ ॥

ਹੇ ਭਾਈ ਤੇਰਾ ਜਨਮੁ (ਅਕਾਜ) ਵਿਅਰਥ ਹੀ ਬੀਤਤਾ ਜਾਤਾ ਹੈ ਔਰ ਬੀਤ ਜਾਵੇਗਾ॥

ਨਿਸਿ ਦਿਨੁ ਸੁਨਿ ਕੈ ਪੁਰਾਨ ਸਮਝਤ ਨਹ ਰੇ ਅਜਾਨ ॥

ਕਾਲੁ ਤਉ ਪਹੂਚਿਓ ਆਨਿ ਕਹਾ ਜੈਹੈ ਭਾਜਿ ਰੇ ॥੧॥ ਰਹਾਉ ॥

ਰਾਤ ਦਿਨ ਪੁਰਾਨੋਂ ਕੋ ਸ੍ਰਵਨ ਕਰ ਕੇ ਭੀ ਹੇ (ਅਜਾਨ) ਅਗਜਾਨੀ ਤੂੰ ਸਮਝਤਾ ਨਹੀਂ ਭਯਾ ਤੇਰੀ ਮ੍ਰਿਤ ਕਰਨੇ ਵਾਲਾ (ਕਾਲ) ਸਮਾਂ ਵਾ ਜਮ ਤੋ ਆਇ ਪਹੁੰਚਾ ਹੈ ਅਬ ਤਿਸ ਤੇ ਭਾਜ ਕਰ ਕਹਾਂ ਕੋ ਜਾਵੇਂਗਾ ਅਰਥਾਤ ਤਿਸ ਤੇ ਭਾਜ ਕਰ ਕਹੀਂ ਨਹੀਂ ਜਾਇ ਸਕੇਂਗਾ ਯਥਾ ਸ੍ਰੀ ਮੁਖ ਵਾਕ ਪਾਤਿਸਾਹੀ॥੧੦॥ ਜੋ ਕਹੂੰ ਕਾਲ ਤੇ ਭਾਜ ਕੈ ਬਾਚੀਅਤ ਤੋ ਕਿਹੁ ਕੁੰਟ ਕਹੋ ਭਜ ਜਈਐ॥ ਆਗੇ ਹੂੰ ਕਾਲ ਧਰੇ ਅਸਿ ਗਾਜਤ ਛਾਜਤ ਹੈ ਜਿਹਤੇ ਨਸ ਅਈਐ॥

ਪੰਨਾ ੧੩੫੩

ਅਸਥਿਰੁ ਜੋ ਮਾਨਿਓ ਦੇਹ ਸੋ ਤਉ ਤੇਰਉ ਹੋਇ ਹੈ ਖੇਹ ॥
ਕਿਉ ਨ ਹਰਿ ਕੋ ਨਾਮੁ ਲੇਹਿ ਮੂਰਖ ਨਿਲਾਜ ਰੇ ॥੧॥

ਜਿਸ ਦੇਹੀ ਕੋ ਤੈਨੇ ਇਸਥਿਰ ਕਰ ਮਾਨਿਆ ਹੂਆ ਹੈ ਸੋ ਤੌਂ ਤੇਰਾ ਸਰੀਰ ਖੇਹ ਅਰਥਾਤ ਖਾਕ ਰੂਪ ਹੋ ਜਾਵੈਗਾ ਤਾਂ ਤੇ (ਰੇ) ਹੇ ਮੂਰਖ ਪਰਮ ਨਿਲਜ ਹਰੀ ਕੇ ਨਾਮ ਕੋ ਕਿਉਂ ਨਹੀਂ ਲੇਤਾ ਹੈ ਅਰਥਾਤ ਨਾਮ ਕਾ ਉਚਾਰਨ ਕਰੁ ਪੁਨਾ ਇਹ ਸਮਾਂ ਬੀਤ ਜਾਵੈਗਾ॥੧॥

ਰਾਮ ਭਗਤਿ ਹੀਏ ਆਨਿ ਛਾਡਿ ਦੇ ਤੈ ਮਨ ਕੋ ਮਾਨੁ ॥
ਨਾਨਕ ਜਨ ਇਹ ਬਖਾਨਿ ਜਗ ਮਹਿ ਬਿਰਾਜੁ ਰੇ ॥੨॥੪॥

ਤਾਂਤੇ ਹੇ ਭਾਈ ਰਾਮ ਕੀ ਭਗਤੀ ਰਿਦੇ ਮੈਂ ਆਨ ਅਰਥਾਤ ਧਾਰਨ ਕਰੁ ਤੂੰ ਇਸ ਮਨ ਕੇ ਝੂਠੇ ਗੁਮਾਨ ਤਿਆਗਨ ਕਰ ਦੇਹਿ ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਦਾਸੁ ਇਸ ਪ੍ਰਕਾਰ ਉਚਾਰਨ ਕਰਤਾ ਹੂੰ ਤਬ ਜਗਤ ਮੈਂ ਜੀਵਨ ਮੁਕਤ ਹੋ ਕਰ ਬਿਰਾਜਣਾ ਕਰੁ ਅਰਥਾਤ ਸਦਾ ਪ੍ਰਸੰਨ ਹੋਹੁ॥੨॥੪॥

ਸ੍ਰੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਜਿਸ ਸਮੇਂ ਮੈਂ ਦੇਸ਼ਾਂਤ੍ਰੋਂ ਮੈਂ ਵਿਚਰਤੇ ਹੂਏ ਕਾਂਸ਼ੀ ਜੀ ਮੈਂ ਪਹੁੰਚੇ ਤਹਾਂ ਸ੍ਰੀ ਗੰਗਾ ਜੀ ਕੇ ਕਨਾਰੇ ਪਰ ਬਹੁਤ ਪੰਡਤ ਠਾਕਰ ਪੂਜਾ ਕਰ ਰਹੇ ਸੇ ਤਿਨਮੈਂ ਏਕ ਗੋਪਾਲ ਨਾਮਾ ਪੰਡਤ ਅਨੇਕ ਦੇਵਤਿਓਂ ਕੀ ਮੂਰਤੀ ਔ ਠਾਕਰ ਪੂਜਾ ਬਿਸਥਾਰ ਕਰੀ ਬੈਠਾ ਥਾ ਤਬ ਸ੍ਰੀ ਗੁਰੂ ਜੀ ਚਰਨ ਧੋਏ ਬਿਨਾਂ ਤਿਸ ਕੀ ਪੂਜਾ ਅਸਥਾਨ ਮੈਂ ਜੈਸੇ ਥੇ ਤੈਸੇ ਹੀ ਜਾਇ ਇਸਥਿਤ ਹੂਏ ਤਬ ਗੋਪਾਲ ਪੰਡਤ ਨੇ ਕੋਪ ਕਰ ਕਹਾ ਤੁਮਨੇ ਹਮਾਰੀ ਪੂਜਾ ਭ੍ਰਸ਼ਟ ਕਰ ਦਈ ਹੈ ਤਬ ਸ੍ਰੀ ਗੁਰੂ ਜੀ ਨੇ ਬਚਨ ਕੀਆ ਇਸ ਪਖੰਡ ਕੀ ਪੂਜਾ ਸੇ ਤੇਰੀ ਕਲਿਆਨ ਨਹੀਂ ਹੋਵੇਗੀ ਐਸੇ ਬਚਨ ਸੁਨਤੇ ਹੀ ਤਿਸ ਪੰਡਤ ਕਾ ਚਿਤ ਨਰਮ ਹੋ ਕਰ ਸਰਨ ਪੜਾ ਔ ਬੇਨਤੀ ਕਰੀ ਮਹਾਰਾਜ ਅਬ ਮੁਝ ਕੋ ਅਪਨਾ ਉਪਦੇਸ ਕਰੀਏ ਜਿਸਤੇ ਹਮਾਰੀ ਕਲਿਆਨ ਹੋਵੇ ਏਤੇ ਮੈਂ ਔਰ ਪੰਡਤ ਸਭ ਇਕਤ੍ਰ ਆਨ ਹੂਏ ਤਿਸ ਗੁਪਾਲ ਪੰਡਤ ਕੇ ਪ੍ਰਥਾਇ ਔ ਸਰਬ ਕੋ ਸੁਨਾਵਤੇ ਹੂਏ ਚਾਰ ਸਲੋਕੋਂ ਕਰ ਉਪਦੇਸ਼ ਕਰਤੇ ਹੈਂ॥

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਸਲੋਕ ਸਹਸਕ੍ਰਿਤੀ ਮਹਲਾ ੧ ॥

ਪੜ੍ਹਿ ਪੁਸ੍ਤਕ ਸੰਧਿਆ ਬਾਦੰ ॥
ਸਿਲ ਪੂਜਸਿ ਬਗੁਲ ਸਮਾਧੰ ॥

ਹੇ ਪੰਡਤ ਜਨੋਂ ਪੁਸਤਕ ਕੋ ਪੜ ਕਰ (ਬਾਦੰ) ਝਗੜੇ ਕਰਨੇ ਔਰ ਤ੍ਰਿਕਾਲ ਸੰਧਿਆ ਆਦੀ ਪਾਖੰਡ ਕਰਮ ਜੋ ਹੈਂ ਸੋ (ਬਾਦੰ) ਵਿਅਰਥ ਹੈਂ॥ ਔਰ ਸਿਲਾ ਰੂਪ ਸਾਲਗਰਾਮ ਆਦੀ ਪੂਜਨੇ ਅਰ ਬਗਲੇ ਵਤ ਸਮਾਧੀ ਕਾ ਲਗਾਵਣਾ॥

ਮੁਖਿ ਝੂਠੁ ਬਿਭੂਖਨ ਸਾਰੰ ॥
ਤ੍ਰੈਪਾਲ ਤਿਹਾਲ ਬਿਚਾਰੰ ॥

ਪੁਨਾ ਮੁਖ ਤੇ ਜੋ ਝੂਠ ਬੋਲਤੇ ਹੈਂ ਸੋ ਵਿਸ਼ੇਸ਼ ਕਰਕੇ (ਸਾਰੰ) ਸ੍ਰੇਸ਼ਟ ਗਹਣੇ ਵਤ ਕਰਕੇ ਦਿਖਾਵਤੇ ਹੋ ਭਾਵ ਇਹ ਝੂਠ ਕੋ ਸਚ ਰੂਪ ਕਰ ਦੇਤੇ ਹੋ (ਤ੍ਰੈਪਾਲ) ਤ੍ਰਿਪਦੀ ਜੋ ਗਾਇਤ੍ਰੀ ਹੈ ਤਿਸ ਕੋ (ਤਿਹਾਲ) ਤੀਨੋਂ ਸਮੇਂ ਮੈਂ ਵੀਚਾਰਤੇ ਹੋ ਅਰਥਾਤ ਤ੍ਰਿਕਾਲ ਸੰਧਿਆ ਮੈਂ ਗਾਇਤ੍ਰੀ ਪੜਤੇ ਹੋ ਵਾ ਤ੍ਰਿਲੋਕੀ ਕੀ ਪਾਲਨਾ ਕਰਨੇ ਹਾਰਾ ਤੁਮਾਰੇ ਹਾਲ ਕੋ ਵੀਚਾਰ ਰਹਾ ਹੈ॥

ਗਲਿ ਮਾਲਾ ਤਿਲਕ ਲਿਲਾਟੰ ॥
ਦੁਇ ਧੋਤੀ ਬਸਤ੍ਰ ਕਪਾਟੰ ॥

ਮਾਲਾ ਗਲ ਮੈਂ ਪਹਰ ਕਰ (ਲਿਲਾਟੰ) ਮਸਤਕ ਪਰ ਤਿਲਕ ਲਗਾਵਤੇ ਹੋ॥ ਔ ਪਵਿਤ੍ਰਤਾ ਹੇਤ ਦੋ ਧੋਤੀਆਂ ਰਾਖ ਕਰ ਪੂਜਾ ਸਮੇਂ ਮੈਂ (ਕਪਾਟੰ) ਮਸਤਕ ਭਾਵ ਤਾਲੂ ਪਰ ਚਾਰ ਤਹ ਕਰ ਪਰਨਾ ਗਿੱਲਾ ਕਰਕੇ ਰਾਖਤੇ ਹੋ ਵਾ (ਪਾਟੰ) ਰੇਸ਼ਮ ਕੇ ਬਸਤ੍ਰੋਂ ਕਾ ਪਹਰਨਾ ਕਰਤੇ ਹੋ॥

ਜੋ ਜਾਨਸਿ ਬ੍ਰਹਮੰ ਕਰਮੰ ॥
ਸਭ ਫੋਕਟ ਨਿਸਚੈ ਕਰਮੰ ॥

ਜੋ ਬ੍ਰਹਮ ਕੀ ਪ੍ਰਾਪਤੀ ਕੇ ਕਰਮੋਂ ਕੋ ਨਹੀਂ ਜਾਨਤਾ ਹੈ ਭਾਵ ਸੇ ਸਾਧਨੋਂ ਤੇ ਹੀਨ ਹੈ ਵਾ ਜੋ ਬ੍ਰਹਮ ਕੀ ਪ੍ਰਾਪਤੀ ਕੇ ਕਰਮ ਸਾਧਨ ਜਾਨਤਾ ਹੈ ਤਿਸ ਕੇ ਨਿਸਚੇ ਮੈਂ ਪੂਰਬੋਕਤ ਕਰਮ (ਫੋਕਟ) ਆਸਾਰ ਅਰਥਾਤ ਨਿਸਫਲ ਹੈਂ॥

ਕਹੁ ਨਾਨਕ ਨਿਸਚੌ ਧ੍ਯਿਾਵੈ ॥
ਬਿਨੁ ਸਤਿਗੁਰ ਬਾਟ ਨ ਪਾਵੈ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਾਂ ਤੇ ਹੇ ਭਾਈ ਨਿਸਚਾ ਕਰਕੇ ਵਾਹਿਗੁਰੂ ਕੇ ਨਾਮ ਕੋ ਹੀ ਧਿਆਵੈ॥ ਪਰੰਤੂ ਇਹ ਜੀਵ ਸਤਿਗੁਰੋਂ ਤੇ ਬਿਨਾਂ ਧਿਆਨ ਕਾ (ਬਾਟ) ਮਾਰਗ ਨਹੀਂ ਪਾਵਤਾ ਹੈ॥੧॥

ਨਿਹਫਲੰ ਤਸ੍ਯ ਜਨਮਸ੍ਯ ਜਾਵਦ ਬ੍ਰਹਮ ਨ ਬਿੰਦਤੇ ॥

(ਜਾਵਦ) ਜਬ ਤਕ ਇਹੁ ਜੀਵ ਬ੍ਰਹਮ ਸਰੂਪ ਕੋ ਨਹੀਂ (ਬਿੰਦਤੇ) ਜਾਣਤਾ ਤਬ ਤਕ ਸੰਸਾਰ ਮੈਂ ਤਿਸ ਕੇ ਜਨਮ ਕਾ ਹੋਣਾ ਹੀ ਨਿਸਫਲ ਹੈ॥

ਸਾਗਰੰ ਸੰਸਾਰਸ੍ਯ ਗੁਰ ਪਰਸਾਦੀ ਤਰਹਿ ਕੇ ॥

ਇਸ ਸੰਸਾਰ ਰੂਪੀ ਸਮੁੰਦਰ ਕੋ ਗੁਰੋਂ ਕੀ ਕਿਰਪਾ ਸੇ ਕੋਈ ਵਿਰਲੇ ਹੀ ਤਰਤੇ ਹੈਂ॥

ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਾਂ ਤੇ ਹੇ ਭਾਈ ਜੋ ਵਾਹਿਗੁਰੂ ਮਹਤਤ ਆਦੀ ਕਾਰਣੋਂ ਕੇ ਕਰਨੇ ਕੋ ਸਮਰਥ ਹੈ ਤਿਸੀਕਾ ਵੀਚਾਰ ਕਰੋ॥

ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥੨॥

ਤਾਂਤੇ ਕਾਰਣ ਔ ਕਾਰਜ ਰੂਪ ਪ੍ਰਪੰਚ ਤਿਸ ਕਰਤੇ ਵਾਹਿਗੁਰੁ ਕੇ ਵਸ ਹੈ ਜਿਸਨੇ ਸਰਬ ਮੈਂ ਅਪਨੀ (ਕਲ) ਸ਼ਕਤੀ ਧਾਰ ਰਖੀ ਹੈ॥੨॥ ਐਸੇ ਸੁਨ ਕਰ ਪੰਡਤੋਂ ਨੇ ਪੂਛਾ ਜੋਗੀਓਂ ਕਾ ਅਰ ਚਾਰੋਂ ਵਰਨੋਂ ਕਾ ਅਰ ਸਭ ਕਾ ਸਾਂਝਾ ਧਰਮ ਉਚਾਰਨ ਕਰੀਏ ਤਿਸ ਪਰ ਸ੍ਰੀ ਗੁਰੂ ਜੀ ਕਹਿਤੇ ਹੈਂ॥

ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਤ ਬ੍ਰਾਹਮਣਹ ॥

(ਸਬਦੰ) ਬ੍ਰਹਮ ਕਾ ਗਿਆਨ ਜਾਨਣਾ ਵਾ ਉਪਦੇਸ਼ ਕਰਨਾ ਪਰਮੇਸ਼੍ਵਰ ਮੈਂ ਜੁੜਨੇ ਵਾਲੇ ਜੋਗੀਓਂ ਕਾ (ਸਬਦੰ) ਧਰਮ ਹੈ ਬ੍ਰਹਮਣੋਂ ਕਾ ਧਰਮ ਔ ਉਪਦੇਸ਼ ਵੇਦ ਪੜਨਾ ਪੁਨਾ ਪੜਾਵਨਾ ਦਾਨ ਦੇਣਾ ਅਰ ਲੈਣਾ ਜਗ ਕਰਨਾ ਅਰ ਕਰਾਵਨਾ ਹੈ॥

ਖ੍ਯ੍ਯਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ ॥

ਖਤ੍ਰੀਓਂ ਕਾ ਧਰਮ ਔ ਉਪਦੇਸ਼ ਸੂਰਬੀਰਤਾ ਔ ਪਰਜਾ ਕੀ ਰਖਿਆ ਅਰ ਦਾਨ ਦੇਣਾ ਹੈ ਅਬ ਵੈਸ ਕਾ ਅਧਿਆਹਾਰ ਕਰਨਾ ਵਣਜ ਕਰਨਾ ਅਰ ਖੇਤੀ ਕਰਨੀ ਪੁਨਾ ਗਊਆਂ ਕੀ ਰਖਿਆ ਏਹੁ ਵੈਸ਼ ਕਾ ਧਰਮ ਹੈ ਔਰ ਸੂਦਰ ਕਾ (ਸਬਦੰ) ਧਰਮ ਔ ਉਪਦੇਸ ਇਹੀ ਹੈ (ਪਰਾ) ਪਰਾਈ ਸੇਵਾ (ਕ੍ਰਿਤਹ) ਕਰਨੀ ਅਰਥਾਤ ਤੀਨੋਂ ਵਰਨੋਂ ਕੀ ਸੇਵਾ ਕਰਕੇ ਅਪਨੀ ਉਪਜੀਵਕਾ ਚਲਾਵਣੀ॥

ਸਰਬ ਸਬਦੰ ਤ ਏਕ ਸਬਦੰ ਜੇ ਕੋ ਜਾਨਸਿ ਭੇਉ ॥

ਸਰਬ ਜਗਤ ਕੇ ਜੀਵੋਂ ਕਾ (ਸਬਦੰ) ਧਰਮ ਏਕ (ਸਬਦੰ) ਬ੍ਰਹਮ ਕੋ ਜਾਨਣਾ ਹੈ ਜੋ ਕੋਈ ਇਸ ਭੇਦ ਕੋ ਜਾਨਤਾ ਹੈ॥

ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਉ ॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਤਿਸ ਕਾ ਦਾਸ ਹੂੰ ਵਹੁ ਨਿਰੰਜਨ ਦੇਵ ਹੈ ਅਰਥਾਤ ਮਾਇਆ ਤੇ ਅਲੇਪ ਪ੍ਰਕਾਸ਼ ਸਰੂਪ ਹੈ ਯਥਾ-ਜਿਨਿ ਜਾਤਾ ਸੋ ਤਿਸਹੀ ਜੇਹਾਂ॥੩॥ ਅਖੰਡ ਅਰਥ ਕੀ ਸਿਧੀ ਵਾਸਤੇ ਮਹਾਂ ਵਾਕ ਉਚਾਰਨ ਕਰਤੇ ਹੈਂ॥

ਏਕ ਕ੍ਰਿਸ੍ਨੰ ਤ ਸਰਬ ਦੇਵਾ ਦੇਵ ਦੇਵਾ ਤ ਆਤਮਹ ॥

ਸਰਬ ਦੇਵੋਂ ਕਾ (ਦੇਵ) ਪ੍ਰਕਾਸ਼ਕ ਜੋ ਏਕ ਕ੍ਰਿਸ਼ਨ ਦੇਵ ਹੈ ਸੋਈ ਤੌਂ (ਆਤਮਹ) ਜੀਵ ਰੂਪ ਹੈ॥

ਆਤਮੰ ਸ੍ਰੀ ਬਾਸ੍ਵਦੇਵਸ੍ਯ ਜੇ ਕੋਈ ਜਾਨਸਿ ਭੇਵ ॥

ਔਰ ਜੋ (ਆਤਮਾ) ਜੀਵ ਹੈ ਸੋਈ (ਸ੍ਰੀ) ਸੋਭਾਇਵਾਨ ਵਾਸਦੇਵ ਕਾ ਸਰੂਪ ਹੈ ਜੋ ਕੋਈ ਇਸ ਜੀਵ ਈਸਰ ਕੀ ਅਭੇਦਤਾ ਕੇ ਭੇਵ ਕੋ ਜਾਨਤਾ ਹੈ॥

ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਵ ॥੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਤਿਸ ਕਾ ਦਾਸ ਹੂੰ ਸੋਈ ਨਿਰੰਜਨ ਦੇਵ ਪ੍ਰਕਾਸ ਰੂਪ ਹੈ॥੪॥

ਇਸ ਉਪਦੇਸ ਕੋ ਪਾਇਕਰ ਬ੍ਰਹਮਣ ਕ੍ਰਿਤਾਰਥ ਹੂਆ ਔਰ ਇਹੁ ਸਲੋਕ ਗੋਪਾਲ ਪੰਡਤ ਲਿਖ ਕਰ ਸਰਧਾ ਸੰਜੁਗਤਿ ਅਪਨੇ ਪਾਸ ਰਖਤਾ ਭਯਾ॥

## ਸਲੋਕ ਸਹਸਕ੍ਰਿਤੀ ਮਹਲਾ ੫

### ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਗੋਪਾਲ ਨਾਮਾ ਪੰਡਤ ਜੋ ਕਾਂਸੀ ਮੈਂ ਸ੍ਰੀ ਗੁਰੂ ਨਾਨਕ ਦੇਵ ਜੀ ਕਾ ਸਿਖ ਹੂਆ ਥਾ ਤਿਸ ਕੇ ਦੋ ਪੋਤ੍ਰੇ ਹਰਿ ਕ੍ਰਿਸ਼ਨ ਔ ਹਰਿ ਲਾਲ ਸੋ ਦੋਨੋ ਬਡੇ ਸਾਸਤ੍ਰਗਜ ਹੂਏ ਪਰੰਤੂ ਚਿਤ ਕਾ ਸੰਸਾ ਅਰੁ ਮੋਹਿ ਤਿਨੋਂ ਕਾ ਨਵਿਰਤ ਨਹੀਂ ਭਯਾ ਥਾ ਜਬ ਤਿਨਕਾ ਪਿਤਾ ਮਿਰਤੂ ਹੂਆ ਤਬ ਮੋਹ ਕਰ ਬਿਆਕਲੁ ਹੂਏ ਔਰੁ ਅਨੇਕ ਸ਼ਾਸਤ੍ਰੋਂ ਕੇ ਪੜਨੇ ਤੇ ਚਿਤ ਮੈਂ ਧੀਰਜੁ ਨ ਹੂਆ ਵਹੁ ਮਾਤਾ ਪਿਤਾ ਕੇ ਰਖੇ ਹੂਏ ਸਤਿਗੁਰੋਂ ਕੇ ਸਲੋਕੋਂ ਕੋ ਪੜੈ ਤਬ ਤਿਨੋਂ ਕੇ ਚਿਤ ਮੈਂ ਕੁਛ ਧੀਰਜ ਆਵੈ ਤਬ ਬ੍ਰਿਧੋਂ ਤੇ ਪੂਛ ਕਰ ਸ੍ਰੀ ਅੰਮ੍ਰਿਤਸਰ ਜੀ ਮੈਂ ਸ੍ਰੀ ਗੁਰੂ ਨਾਨਕ ਦੇਵ ਜੀ ਕੀ ਗਾਦੀ ਪਰ ਸ੍ਰੀ ਗੁਰੂ ਅਰਜਨ ਸਾਹਿਬ ਜੀ ਕੋ ਇਸਥਿਤ ਹੂਏ ਤਿਨੋ ਕਾ ਹੀ ਸਰੂਪ ਜਾਂਨ ਕਰ ਆਏ ਦਰਸਨ ਕੀਆ ਤਿਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਰਾਮ ਸਰ ਤੀਰਥ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ ਬੀੜ ਤਿਆਰ ਕਰਵਾ ਰਹੇ ਥੇ ਤਬ ਤਿਨ ਪੰਡਤੋਂ ਨੇ ਵਹੁ ਚਾਰ ਸਲੋਕ ਪੁਨਾ ਔਰ ਭੇਟਾ ਸ੍ਰੀ ਸਤਿਗੁਰੋਂ ਆਗੇ ਰਖ ਕਰ ਨਮਸਕਾਰ ਕਰੀ ਔ ਮੋਹਿ ਕੀ ਨਿਵਰਤੀ ਹੇਤ ਬੇਨਤੀ ਕਰੀ॥ ਤਬ ਸ੍ਰੀ ਗੁਰ ਪੰਚਮ ਪਾਤਿਸਾਹਿ ਤਿਨ ਪੰਡਤੋਂ ਕੇ ਪਰਥਾਇ ਕਰ ਤਿਨ ਪੂਰਬੋਕਤ ਸਲੋਕੋਂ ਕੇ ਅਨੁਸਾਰ ਹੀ ਉਪਦੇਸੁ ਕਰਤੇ ਭਏ॥

ਕਤੰਚ ਮਾਤਾ ਕਤੰਚ ਪਿਤਾ ਕਤੰਚ ਬਨਿਤਾ ਬਿਨੋਦ ਸੁਤਹ ॥

ਭਾਵ ਅਨੇਕ ਜਨਮੋਂ ਮੈਂ ਜੀਵੋਂ ਕੇ ਸੰਬੰਧੀ ਹੋਤੇ ਹੀ ਆਏ ਹੈਂ॥ ਐਸੇ ਹੀ (ਚ) ਪੁਨਾ ਪਿਤਾ ਭੀ (ਕਤੰ) ਕਿਆ ਹੈ ਔ (ਬਨਿਤਾ) ਇਸਤ੍ਰੀ (ਸੁਤਹ) ਪੁਤ੍ਰ ਆਦਿਕੋਂ ਕੇ (ਬਿਨੋਦ) ਬਿਲਾਸ ਵਾ ਅਨੰਦ (ਕਤੰਚ) ਪੁਨਾ ਕਿਆ ਹੈ ਭਾਵ ਯੇਹਿ ਸਰਬਨਾਸ ਰੂਪ ਹੈਂ॥

ਕਤੰਚ ਭ੍ਰਾਤ ਮੀਤ ਹਿਤ ਬੰਧਵ ਕਤੰਚ ਮੋਹ ਕੁਟੰਬ੍ਯਤੇ ॥

ਪੁਨਾ ਭ੍ਰਾਤਾ ਕਿਆ ਹੈ? ਔ ਮਿਤ੍ਰ ਹਿਤੂ ਆਦੀ (ਬੰਧਵ) ਸਨਬੰਧੀਓਂ ਕਾ ਪੁਨਾ ਹਿਤ ਕਿਆ ਹੈ ਅਰਥਾਤ ਕਛੁ ਨਹੀਂ ਹੈ ਔਰ ਪੂਰਬੋਕਤ ਕੁਟੰਬ ਕੇ ਸਾਥ ਮੋਹਿ ਕਰਨੇ ਤੇ ਪੁਨਾ ਕਿਆ ਹੈ ਅਰਥਾਤ ਨਿਸਫਲ ਹੈ॥

ਕਤੰਚ ਚਪਲ ਮੋਹਨੀ ਰੂਪੰ ਪੇਖੰਤੇ ਤਿਆਗੰ ਕਰੋਤਿ ॥

ਪੁਨਾ ਇਹ ਮਾਯਾ ਜੋ ਮੋਹਨੀ ਰੂਪ ਹੈ ਸੋ ਅਤੀ ਚੰਚਲ ਅਪਨੇ ਦੇਖਤਿਆਂ ਹੀ ਜੀਵੋਂ ਕੋ ਤਿਆਗ ਕਰ ਚਲੀ ਜਾਤੀ ਹੈ ਸੋ ਕਿਆ ਹੈ ਅਰਥਾਤ ਤੁਛ ਰੂਪ ਹੈ॥

ਪ੍ਰਸ਼ਨ: ਕੁਛ ਸਾਥ ਭੀ ਰਹਿਤਾ ਹੈ? ਉਤ੍ਰ॥

ਰਹੰਤ ਸੰਗ ਭਗਵਾਨ ਸਿਮਰਣ ਨਾਨਕ ਲਬਧੵੰ ਅਚੁਤ ਤਨਹ ॥੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਏਕ ਭਗਵੰਤ ਕਾ ਸਿਮਰਨ ਹੀ ਸਾਥ ਰਹਿਤਾ ਹੈ ਪਰੰਤੂ ਵਹੁ ਹਰੀ ਕਾ ਸਿਮਰਨ (ਅਚੁਤ) ਅਗਿੜ ਵਾਹਿਗੁਰੂ ਕੇ (ਤਨਹ) ਸਰੂਪ ਵਾ ਪੁਤ੍ਰ ਜੋ ਸੰਤ ਹੈਂ ਤਿਨੋਂ ਸੇ ਹੀ (ਲਬਧੵੰ) ਪ੍ਰਾਪਤਿ ਹੋਤਾ ਹੈ॥੧॥

ਪੰਨਾ ੧੩੫੪

ਧ੍ਰਿਗੰਤ ਮਾਤ ਪਿਤਾ ਸਨੇਹੰ ਧ੍ਰਿਗ ਸਨੇਹੰ ਭ੍ਰਾਤ ਬਾਂਧਵਹ ॥

ਤਾਂਤੇ ਤਿਸ ਤੁਛ ਮਾਤਾ ਔ ਪਿਤਾ ਕੇ ਸਨੇਹ ਕੋ ਭੀ ਧ੍ਰਿਕਾਰ ਹੈ ਪੁਨਾ ਭ੍ਰਾਤਾ ਆਦੀ ਸਨਬੰਧੀਓਂ ਕਾ ਸਨੇਹ ਭੀ ਧ੍ਰਿਕਾਰ ਰੂਪ ਹੈ॥

ਧ੍ਰਿਗ ਸ੍ਨੇਹੰ ਬਨਿਤਾ ਬਿਲਾਸ ਸੁਤਹ ॥

ਧ੍ਰਿਗ ਸ੍ਨੇਹੰ ਗ੍ਰਿਹਾਰਥ ਕਹ ॥

ਇਸਤ੍ਰੀ ਪੁਤ੍ਰਾਦਿਕੋਂ ਕੇ ਬਿਲਾਸੋਂ ਮੈਂ ਸਨੇਹ ਕਰਨੇ ਕੋ ਭੀ ਧ੍ਰਿਕਾਰ ਹੈ ਪੁਨਾ ਗ੍ਰਿਹ ਘਰ ਔ ਘਰ ਕੇ ਅਰਥੋਂ ਮੈਂ ਜੋ ਸਨੇਹ ਹੈ ਤਿਸ ਕੋ ਭੀ ਧ੍ਰਿਕਾਰ ਹੈ॥

ਸਾਧਸੰਗ ਸ੍ਨੇਹ ਸਤ੍ਰਿੰ ਸੁਖਯੰ ਬਸੰਤਿ ਨਾਨਕਹ ॥੨॥

ਤਾਂਤੇ ਹੇ ਭਾਈ ਸੰਤੋਂ ਕੀ ਸੰਗਤ ਮੈਂ ਜੋ (ਸ੍ਨੇਹ) ਪ੍ਰੇਮ ਹੈ ਸੋਈ ਸਤਜ ਰੂਪ ਹੈ ਭਾਵ ਇਹ ਸਤ ਪਦ ਕੀ ਪ੍ਰਾਪਤੀ ਕਾ ਦ੍ਵਾਰਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਸਤਿਸੰਗ ਸੇ ਇਹੁ ਜੀਵ ਸੁਖੀ ਹੂਆ ਨਿਵਾਸ ਕਰਤਾ ਹੈ ਭਾਵ ਜਨਮ ਮਰਨ ਸੇ ਰਹਿਤ ਹੋ ਜਾਤਾ ਹੈ॥੨॥

ਮਿਥੰਤ ਦੇਹੰ ਖੀਣੰਤ ਬਲਨੰ ॥

ਬਰਧੰਤਿ ਜਰੂਆ ਹਿਤ੍ਰੰਤ ਮਾਇਆ ॥

ਇਹੁ (ਦੇਹੰ) ਸਰੀਰ ਮਿਥਿਆ ਰੂਪ ਹੈ ਕਿਉਂਕਿ ਦਿਨ ਦਿਨ ਮੈਂ ਇਸ ਕਾ ਬਲ ਖੀਣ ਹੋਤਾ ਹੈ ਔ (ਜਰੂਆ) ਬੁਢੇਪਾ ਵਧਤਾ ਹੈ ਤੌ ਭੀ ਇਹੁ ਜੀਵ ਮਾਇਆ ਮੈਂ ਅਤੀ ਹਿਤ ਕਰਤਾ ਹੈ॥

ਅਤ੍ਰੰਤ ਆਸਾ ਆਥਿਤ੍ਰ ਭਵਨੰ ॥

ਗਨੰਤ ਸ੍ਵਾਸਾ ਭੈਯਾਨ ਧਰਮੰ ॥

ਪੁਨਾ ਇਸ ਜੀਵ ਕੋ ਪਦਾਰਥੋਂ ਕੀ (ਆਸਾ) ਅਤਿਅੰਤ ਅਧਕ ਲਾਗ ਰਹੀ ਹੈ ਔਰ ਰਹਿਣਾ ਐਸਾ ਹੈ ਜੈਸੇ ਕਿਸੀ ਕੇ ਘਰ ਮੈਂ (ਆਥਿਤ੍ਰ) ਅਭਿਆਗਤ ਅਰਥਾਤ ਮੁਸਾਫਰ ਰਾਤ੍ਰੀ ਮੈਂ ਆਨ ਰਹਿਤਾ ਹੈ ਪੁਨਹ ਭਇਆਨਕ ਜੋ ਧਰਮ ਰਾਇ ਹੈ ਸੋ ਤਿਸ ਕੇ ਸੁਆਸੋਂ ਕੋ ਗਿਨਤਾ ਹੈ ਭਾਵ ਮਾਰਨੇ ਕੋ ਤਿਆਰ ਹੈ॥

ਪਤੰਤਿ ਮੋਹ ਕੂਪ ਦੁਰਲਭ੍ਯ ਦੇਹੰ ਤਤ ਆਸ੍ਰਯੰ ਨਾਨਕ ॥

ਗੋਬਿੰਦ ਗੋਬਿੰਦ ਗੋਬਿੰਦ ਗੋਪਾਲ ਕ੍ਰਿਪਾ ॥੩॥

ਇਸ ਪਰਕਾਰ ਇਹੁ ਜੀਵ ਦੁਰਲਭ ਦੇਹ ਕੋ ਧਾਰ ਕਰ ਮੋਹਿ ਰੂਪੀ ਕੂਏ ਮੈਂ ਪੜ ਰਹਿਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਾਂ ਤੇ ਮਨ ਤਨ ਬਾਣੀ ਕਰ ਗੋਬਿੰਦ ਗੋਪਾਲ ਕੀ ਕਿਰਪਾ ਕਾ ਹੀ ਆਸਰਾ ਕਰੇ॥੩॥

ਕਾਚ ਕੋਟੰ ਰਚੰਤਿ ਤੋਯੰ ਲੇਪਨੰ ਰਕਤ ਚਰਮਣਹ ॥

ਇਹੁ ਸਰੀਰ (ਕਾਚ ਕੋਟੰ) ਕੰਚ ਕਾ ਕੋਟ ਹੈ ਔਰ (ਤੋਯੰ) ਜਲ ਕਰ ਅਰਥਾਤ ਰਕਤ ਬੀਰਜ ਸੇ ਰਚਾ ਹੂਆ ਹੈ ਰਕਤ ਔਰ (ਚਰਮਣਹ) ਚੰਮ ਸੇ ਲੇਪਨ ਕੀਆ ਹੂਆ ਹੈ॥

ਨਵੰਤ ਦੁਆਰੰ ਭੀਤ ਰਹਿਤੰ ਬਾਇ ਰੂਪੰ ਅਸਥੰਭਨਹ ॥

ਔਰ ਨੌ ਗੋਲਕ ਇਸ ਕੇ ਨੌ ਦਰਵਾਜੇ ਹੈਂ ਪਰੰਤੂ ਭੀਤ ਭਾਵ ਦੀਵਾਰੋਂ ਸੇ ਰਹਿਤ ਹੈਂ ਪੁਨਾ (ਬਾਇ) ਪਵਨ ਰੂਪੀ ਅਰਥਾਤ ਸ੍ਵਾਸੋਂ ਕਾ ਇਸ ਮੈਂ ਥੰਭਾ ਹੈ॥

ਗੋਬਿੰਦ ਨਾਮੰ ਨਹ ਸਿਮਰੰਤਿ ਅਗਿਆਨੀ ਜਾਨੰਤਿ ਅਸਥਿਰੰ ॥

ਐਸੇ ਕੋਟ ਮੈਂ ਨਿਵਾਸੁ ਕਰ ਜੋ ਅਗਿਆਨੀ ਜੀਵ ਇਸਕੋ ਇਸਥਿਤਿ ਰੂਪ ਜਾਨ ਕਰ ਗੋਬਿੰਦ ਕੇ ਨਾਮ ਕੋ ਨਹੀਂ ਸਿਮਰਨ ਕਰਤਾ ਹੈ ਸੋ ਜੀਵ ਦੁਖੀ ਹੋਤਾ ਹੈ॥

ਦੁਰਲਭ ਦੇਹ ਉਧਰੰਤ ਸਾਧ ਸਰਣ ਨਾਨਕ ॥

ਹਰਿ ਹਰਿ ਹਰਿ ਹਰਿ ਹਰਿ ਹਰੇ ਜਪੰਤਿ ॥੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਪੁਰਸ ਸੰਤੋਂ ਕੀ ਸਰਣ ਹੋ ਕਰ ਦੁਖੋਂ ਕੇ ਹਰਨੇ ਹਾਰੇ ਹਰਿ ਹਰਿ ਨਾਮ ਕੋ ਹਰ ਪ੍ਰਕਾਰ ਸੇ ਮਨ ਤਨ ਬਾਣੀ ਕਰ (ਜਪੰਤ) ਜਪਤਾ ਹੈ ਅਰਥਾਤ ਸਿਮਰਨ ਕਰਤਾ ਹੈ ਸੋ ਜਨ ਦੁਰਲਭਜ ਦੇਹ ਕਾ ਉਧਾਰ ਕਰ ਲੇਤਾ ਹੈ॥੪॥

ਬੇਨਤੀ ਕਾ ਪ੍ਰਕਾਰੁ ਉਚਾਰਨ ਕਰਤੇ ਹੈਂ॥

ਸੁਭੰਤ ਤੁਯੰ ਅਚੁਤ ਗੁਣਗ੍ਰੰ ਪੂਰਨੰ ਬਹੁਲੋ ਕ੍ਰਿਪਾਲਾ ॥

ਗੰਭੀਰੰ ਊਚੈ ਸਰਬਗਿ ਅਪਾਰਾ ॥

ਹੇ ਅਚੁਤ ਰੂਪ ਵਾਹਿਗੁਰੂ (ਤੁਯੰ) ਤੂੰ ਗੁਣਗਯ ਗੁਣੋਂ ਕੋ ਜਾਨਣੇ ਵਾਲਾ ਹੈਂ ਔਰੁ ਸੋਭ ਰਹਾ ਹੈਂ ਪੁਨਾ ਹੇ ਸਰਬ ਮੈਂ ਪੂਰਨ ਤੂੰ (ਬਹਲੋ) ਬਹੁਲਤਾ ਕਰਕੇ ਕ੍ਰਿਪਾਲੂ ਹੈਂ ਵਾ ਬਹੁਤ ਲੋਕੋਂ ਕੀ ਪਾਲਨਾ ਕਰਨੇਹਾਰਾ ਹੈਂ॥ ਪੁਨਾ ਹੇ (ਗੰਭੀਰੰ) ਅਥਾਹ ਰੂਪ ਸਰਬ ਤੇ ਊਚਾ ਸਰਬਗਜ ਔ (ਅਪਾਰਾ) ਬਿਅੰਤੁ ਹੈਂ॥

ਭ੍ਰਿਤਿਆ ਪ੍ਰਿਅੰ ਬਿਸ੍ਰਾਮ ਚਰਣੰ ॥

ਵਿਸੇਸ ਕਰ ਅਰਥਾਤ ਸਰਬ ਓਰ ਤੇ ਅਪਨੇ ਦਾਸੋਂ ਕਾ (ਪ੍ਰਿਅੰ) ਪਿਆਰਾ ਹੈਂ ਕਿਉਂਕਿ ਤਿਨ ਕੋ ਆਪਨੇ ਚਰਨੋਂ ਮੈਂ ਬਿਸਰਾਮੁ ਦੇਤਾ ਹੈਂ॥

ਅਨਾਥ ਨਾਥੇ ਨਾਨਕ ਸਰਣੰ ॥੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਅਨਾਥੋਂ ਕੇ ਨਾਥ ਤਾਂ ਤੇ ਹਮਨੇ ਤੇਰੀ ਸਰਣ ਲਈ ਹੈ॥੫॥

ਵਾਹਿਗੁਰੂ ਕੀ ਰਖਯਕਤਾ ਉਚਾਰਨ ਕਰਤੇ ਹੈਂ॥

ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ੍ਯ ਆਵਧਹ ॥

ਜੈਸੇ ਏਕ ਮ੍ਰਿਗੀ ਕੋ ਦੇਖਕੇ ਮਾਰਨੇ ਵਾਸਤੇ ਬਧਕ ਨੇ (ਲਖ੍ਯ) ਨਿਸ਼ਾਂਨਾ ਕਰਕੇ ਵਾ (ਲਖ੍ਯ) ਬਹੁਤੇ ਸ਼ਸਤਰੋਂ ਕਾ ਪਰਹਾਰੁ ਕੀਆ ਏਕ ਤਰਫ ਸੇ ਬਨ ਕੋ ਅਗਨੀ ਲਗਾਈ ਔ ਏਕ ਤਰਫ ਸੇ ਕੂਕਰ ਛੋਡਿਆ ਔ ਏਕ ਤਰਫ ਫਾਹੀ ਲਗਾਈ ਔ ਏਕ ਤਰਫ ਬੰਦੂਕ ਲੇ ਕਰ ਆਪ ਗੋਲੀ ਚਲਾਈ ਓਹ ਗੋਲੀ ਕੂਕਰ ਕੋ ਲਗੀ ਮ੍ਰਿਤ ਹੂਆ ਔ ਪਵਨ ਸੇ ਅਗਨੀ ਨੇ ਉਡਾ ਕਰ ਜਾਲੀਕੋ ਜਲਾਇ ਦੀਆ ਬਧਕ ਕੋ ਸਰਪ ਨੇ ਕਾਟਾ ਵਹੁ ਮਰਾ ਐਸੇ ਤਿਸ ਕੀ ਰਖ੍ਯਾ ਭਈ॥

ਅਹੋ ਜਸ੍ਯ ਰਖੇਣ ਗੋਪਾਲਹ ਨਾਨਕ ਰੋਮ ਨ ਛੇਦ੍ਯਤੇ ॥੬॥

ਅਸਚਰਜ ਹੈ ਹੇ ਭਾਈ ਜਿਸਕੀ ਰਖ੍ਯ ਕਰਣੇ ਵਾਲਾ ਆਪ ਗੋਪਾਲ ਹੋਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਕੋ ਕੌਨ ਮਾਰ ਸਕਤਾ ਹੈ ਸੋ ਦੇਖੋ ਸੇ ਸਸਤ੍ਰ ਤਿਸ ਕਾ ਏਕ ਰੋਮ ਮਾਤ੍ਰ ਭੀ ਨਹੀਂ ਛੇਦਤੇ ਭਏ ਹੈਂ ਯਥਾ ਜਿਸੁ ਰਾਖੈ ਤਿਸੁ ਕੋਇ ਨ ਮਾਰੈ ਔ ਦੇਖੇ ਜਿਸਕੋ ਕਰਤਾਰ ਮਾਰੈ ਤਿਸ ਕਾ ਕੋਈ ਰਖਯਕ ਨਹੀਂ॥੬॥ ਅਬ ਐਸੇ ਜਨਾਵਤੇ ਹੈਂ॥

ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ ॥

ਜਿਸ ਪੁਰਸ ਕੀ ਰਖਯਾ ਕੇ ਜਤਨ ਕਰਤਾ ਪਰਮ ਬਲਵੰਤ ਭੀ ਹੋਵੈ ਔਰ ਤਿਸ ਕੋ ਆਗਯਾਕਾਰੀ ਸੂਰਮੇਂ ਚਾਰੋਂ ਦਿਸਾ ਮੇਂ ਖੜੇ ਹੋ ਕਰ ਸੇਵਨ ਕਰੇਂ ਅਰਥਾਤ ਪਹਿਰਾ ਦੇਕੇ ਰਾਖੀ ਕਰੈਂ॥

ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ ਕਦਾਂਚਹ ॥

ਔਰ ਬਡੇ ਔਖੇ ਅਸਥਾਨ ਸਰਬ ਤੇ ਊਚੇ ਮੇਂ ਭੀ ਨਿਵਾਸ ਕਰਤਾ ਹੋਵੈ ਜਹਾਂ ਮ੍ਰਿਤੂਕਾ ਰੰਚਕ ਮਾਤ੍ਰ ਕਦਾਚਿਤ ਸਿਮਰਨ ਨਹੀਂ ਹੋਵੈ॥

ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ ॥੭॥

ਪਰੰਤੂ ਜਬ ਤਿਸ ਕੋ ਮਾਰਨੇ ਕੀ ਆਗਯਾ ਭਗਵਾਨ ਪੁਰਖ ਕੀ ਹੋਤੀ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਬ ਜਨਕੇ ਸ੍ਵਾਸ ਕੀੜੀ ਖੈਂਚ ਲੇਤੀ ਹੈ ਭਾਵ ਯੇਹ ਜਿਸਕੋ ਕਰਤਾਰ ਮਾਰੇ ਤਿਸ ਕਾ ਕੋਈ ਰਖਯਕ ਨਹੀਂ ਹੋਤਾ ਹੈ॥੭॥ ਜੈਸੇ ਰਾਜਾ ਪ੍ਰੀਛਤਕੋ ਰਿਖੀ ਕੇ ਪੁਤ੍ਰ ਸੇ ਸਰਪ ਕੇ ਡਸਨੇ ਕਾ ਸਰਾਪ ਹੂਆ ਥਾ ਤਬ ਤਿਸ ਕੇ ਭੈ ਕਰਕੇ ਰਾਜਾ ਨੇ ਗੰਗਾ ਜੀ ਕੇ ਪਰਵਾਹ ਮੇ ਮੰਦਰ ਰਚਾ ਜਹਾਂ ਕੀੜੀ ਭੀ ਨਹੀਂ ਜਾਇ ਸਕੈ ਔ ਚੁਫੇਰੇ ਪਹਰੇ ਖੜੇ ਕੀਏ ਪਰੰਤੂ ਜਬ ਸਮਾਂ ਆਇਆ ਤਬ ਫੂਲੋਂ ਮੇਂ ਮਛਰ ਵਾ ਕੀੜੀ ਰੂਪ ਹੋ ਕਰ ਤਛਕ ਨੇ ਜਾਇ ਕਰ ਤਿਸ ਕੋ ਡਸ ਕਰ ਮ੍ਰਿਤ ਕੀਆ ਤਾਂ ਤੇ ਜਤਨ ਕਰਨੇ ਸੇ ਕੋਈ ਬਚਤਾ ਨਹੀਂ ਜਿਸਕੋ ਵਾਹਿਗੁਰੂ ਰਾਖੇ ਸੋਈ ਬਚਤਾ ਹੈ॥ ਤਬ ਹਰ ਲਾਲ ਔਰ ਹਰ ਕ੍ਰਿਸ਼ਨ ਪੰਡਤੋਂ ਨੇ ਪੂਛਾ ਇਸ ਕਲਿਜੁਗ ਮੈਂ ਜੀਵੋਂ ਕੋ ਕੌਨ ਕਰਮ ਕਰਨੇ ਯੋਗ ਹੈਂ॥ ਤਿਸ ਪਰ ਸ੍ਰੀ ਗੁਰੂ ਜੀ ਕਹਿਤੇ ਹੈਂ॥

ਸਬਦੰ ਰਤੰ ਹਿਤੰ ਮਇਆ ਕੀਰਤੰ ਕਲੀ ਕਰਮ ਕ੍ਰਿਤੁਆ ॥

ਹੇ ਪੰਡਤੋ ਗੁਰੋਂ ਕੇ (ਸਬਦੰ) ਉਪਦੇਸ਼ ਮੈਂ (ਰਤੰ) ਪ੍ਰੀਤੀ ਕਰਨੀ ਔ ਦਇਆ ਕਰਨੇ ਮੈਂ ਹਿਤ ਕਰਨਾ ਪੁਨਾ ਵਾਹਿਗੁਰੂ ਕਾ (ਕੀਰਤੰ) ਜਸ ਉਚਾਰਨਾਂ ਇਤਆਦੀ ਕਰਮ ਕਲਯੁਗ ਮੈਂ (ਕ੍ਰਿਤੁਆ) ਕਰਨੇ ਯੋਗ ਹੈਂ ਔ ਜੋ ਕੋਈ ਕਰਤਾ ਹੈ॥

ਮਿਟੰਤਿ ਤਤ੍ਰਾਗਤ ਭਰਮ ਮੋਹੰ ॥

(ਤਤ੍ਰਾ) ਤਿਸ ਕੇ ਕਰਨੇ ਤੇ ਭਰਮ ਅਰ ਮੋਹ ਪੁਨਾ ਅਗਤੀ ਮਿਟ ਜਾਤੀ ਹੈ॥

ਭਗਵਾਨ ਰਮਣੰ ਸਰਬਤ੍ਰ ਥਾਨਿੵੰ ॥

ਦ੍ਰਿਸਟ ਤੁਯੰ ਅਮੋਘ ਦਰਸਨੰ ਬਸੰਤ ਸਾਧ ਰਸਨਾ ॥

ਭਗਵਾਨ ਕੋ ਸਰਬ ਅਸਥਾਨੋਂ ਮੈਂ (ਰਮਣੰ) ਪੂਰਨ ਜਾਨ ਲੇਤਾ ਹੈ ਪੁਨਾ ਜਿਸਕਾ ਦਰਸਨ ਅਮੋਘ ਹੈ ਔਰ ਜੋ ਸੰਤੋਂ ਕੀ ਰਸਨਾ ਮੈਂ ਨਿਵਾਸ ਕਰਤਾ ਹੈ ਤਿਸ ਕੋ (ਦ੍ਰਿਸਟਿਤੁਯੰ) ਦੇਖ ਲੇਤਾ ਹੈ॥

ਹਰਿ ਹਰਿ ਹਰਿ ਹਰੇ ਨਾਨਕ ਪ੍ਰਿਅੰ ਜਾਪੁ ਜਪਨਾ ॥੮॥

ਕਿਉਂਕਿ ਵਹੁ ਸੰਤ ਜਨ ਤਿਸ ਦੁਖੋਂ ਕੇ ਹਰਨੇ ਵਾਰੇ ਹਰੀ (ਪ੍ਰਿਯੰ) ਪਜਾਰੇ ਕੇ ਹਰਿ ਹਰਿ ਨਾਮ ਕਾ ਜਾਪ ਜਪਨਾ ਕਰਤੇ ਹੈਂ॥੮॥ ਵਾਹਿਗੁਰੂ ਔਰ ਸੰਤੋਂ ਕੋ ਅਬਿਨਾਸੀ ਰੂਪ ਕਹ ਕਰ ਔਰ ਜਗਤ ਕੋ ਪ੍ਰਣਾਮੀ ਰੂਪ ਉਚਾਰਨ ਕਰਤੇ ਹੈਂ॥

ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖ੍ਯ੍ਰ ਗਗਨੰ ॥

ਹੇ ਭਾਈ ਇਹ ਰੂਪ ਭੀ ਨਿਤੰਪ੍ਰਤੀ ਘਟਤਾ ਹੈ ਅਰਥਾਤ ਪ੍ਰਣਾਮੀ ਹੈ ਔ ਸਾਤ ਦੀਪ ਭੀ (ਘਟੰਤ) ਪ੍ਰਣਾਮ ਹੋ ਜਾਤੇ ਹੈਂ ਔਰ (ਰਵਿ) ਸੂਰਜ ਔ (ਸਸੀਅਰ) ਚੰਦਰਮਾ (ਨਖਿਤ੍ਰ) ਤਾਰੇ (ਗਗਨੰ) ਅਕਾਸ਼ ਭੀ ਘਟਤੇ ਜਾਤੇ ਹੈਂ॥

ਘਟੰਤ ਬਸੁਧਾ ਗਿਰਿ ਤਰ ਸਿਖੰਡੰ ॥

ਪੁਨਾ (ਬਸੁਧਾ) ਧਰਤੀ (ਗਿਰਿ) ਪਰਬਤ (ਤਰ) ਬ੍ਰਿਛ ਆਦੀ ਨਵਖੰਡੋਂ (ਸਿ) ਸੰਯੁਗਤਿ ਘਟਤੀ ਭਾਵ ਪ੍ਰਣੰਮਤੀ ਜਾਤੀ ਹੈ॥

ਘਟੰਤ ਲਲਨਾ ਸੁਤ ਭ੍ਰਾਤ ਹੀਤੰ ॥

ਪੁਨਾ (ਲਲਨਾ) ਇਸਤ੍ਰੀ ਔ (ਸੁਤ) ਪੁਤ੍ਰ ਭ੍ਰਾਤਾ ਆਦੀ ਸਨਬੰਧੀਓਂ ਕਾ (ਹਿਤੰ) ਪ੍ਰੇਮ ਬ੍ਰਿਧਾਪਨ ਵਾ ਮ੍ਰਿਤ ਸਮੇਂ ਵਾ ਅਪਦਾ ਮੈਂ ਘਟਦਾ ਜਾਤਾ ਹੈਂ॥

ਘਟੰਤ ਕਨਿਕ ਮਾਨਿਕ ਮਾਇਆ ਸ੍ਵਰੂਪੰ ॥

(ਕਨਿਕ) ਸ੍ਵਰਨ ਔ (ਮਾਨਿਕ) ਚੁਨੀਆਂ ਮੈਂ ਜੋ ਵਡਾ ਨਗ ਹੋਤਾ ਹੈ ਤਿਸ ਕੇ ਮਾਨਕ ਕਹਿਤੇ ਹੈਂ ਇਹੁ (ਮਾਇਆ) ਛਲ ਰੂਪ ਹੈ ਸੋ ਸਭ ਪਦਾਰਥ ਘਟਤੇ ਹੈਂ॥

ਨਹ ਘਟੰਤ ਕੇਵਲ ਗੋਪਾਲ ਅਚੁਤ ॥

ਅਸਥਿਰੰ ਨਾਨਕ ਸਾਧ ਜਨ ॥੯॥

ਏਕ ਗੋਪਾਲ ਅਚੁਤ ਜੋ (ਕੇਵਲ) ਸੁਧ ਸਰੂਪ ਹੈ ਸੋ ਕਬੀ ਘਟਤਾ ਨਹੀਂ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਕਾ ਸਰੂਪ ਹੋਣੇ ਸੇ ਤਿਸ ਕੇ ਸੰਤ ਜਨ ਭੀ ਸਦਾ ਇਸਥਿਰ ਸਰੂਪ ਹੈਂ॥੯॥ ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਪਰ ਮਾਧਵ ਸੁਪ੍ਰੰਸਨ ਹੋਤਾ ਹੈ ਤਿਸ ਕੋ ਇਹੁ ਧਰਮ ਕੇ ਲਖ੍ਯਣ ਪ੍ਰਾਪਤਿ ਹੋਏ ਹੈਂ॥

ਨਹ ਬਿਲੰਬ ਧਰਮੰ ਬਿਲੰਬ ਪਾਪੰ ॥

ਧਰਮ ਕਰਨੇ ਮੈਂ (ਬਿਲੰਬ) ਦੇਰੀ ਨਹੀਂ ਕਰਤਾ ਹੈ ਔ ਪਾਪ ਕਰਮੋਂ ਮੈਂ ਦੇਰ ਕਰਤਾ ਹੈ॥

ਦ੍ਰਿੜੰਤ ਨਾਮੰ ਤਜੰਤ ਲੋਭੰ ॥

ਸਰਣਿ ਸੰਤੰ ਕਿਲਬਿਖ ਨਾਸੰ ॥

ਰਿਦੇ ਮੈਂ ਨਾਮ ਕੋ ਦ੍ਰਿੜ ਕਰਤਾ ਹੈ ਔਰ ਲੋਭ ਕਾ ਤਿਆਗਣਾ ਕਰਤਾ ਹੈ ਸੰਤੋਂ ਕੀ ਸਰਣ ਹੋ ਕਰ ਪਾਪੋਂ ਕਾ ਨਾਸ ਕਰਤਾ ਹੈ ਇਤ ਆਦੀ ਧਰਮ ਕੇ ਲਖਣ ਤਿਸ ਕੋ ਪ੍ਰਾਪਤਿ ਹੋਤੇ ਹੈਂ॥

ਪ੍ਰਾਪਤੰ ਧਰਮ ਲਖ੍ਹਿਣ , ਨਾਨਕ . ਜਿਹ ਸੁਪ੍ਰਸੰਨ ਮਾਧਵਹ ॥੧੦॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਪਰ ਮਾਇਆ ਕੇ ਪਤੀ ਪ੍ਰਸੰਨ ਹੋਤੇ ਹੈਂ॥੧੦॥

ਮਿਰਤ ਮੋਹੰ ਅਲਪ ਬੁਧੰ ਰਚੰਤਿ ਬਨਿਤਾ ਬਿਨੋਦ ਸਾਹੰ ॥

ਜੌਬਨ ਬਹਿਕ੍ਰਮ ਕਨਿਕ ਕੁੰਡਲਹ ॥

ਬਚਿਤ੍ਰ ਮੰਦਿਰ ਸੋਭੰਤਿ ਬਸਤ੍ਰਾ ਇਤ੍ਯੰਤ ਮਾਇਆ ਬ੍ਯਾਪਿਤੰ ॥

(ਮ੍ਰਿਤ) ਕਰਕੇ ਮੋਹਤ ਹੂਆ (ਅਲਪ) ਤੁਛ ਬੁਧੀ ਵਾਲਾ ਜੀਵ (ਬਨਿਤਾ) ਇਸਤ੍ਰੀ ਆਦਿਕੋਂ ਕੇ (ਬਿਨੋਦ) ਬਿਲਾਸੋਂ ਮੈਂ (ਸਾਹੰ) ਸਹਿਤ ਹੰਕਾਰ ਕੇ ਰਚ ਰਹਿਆ ਹੈ ਜੋਬਨ ਅਵਸਥਾ ਔਰ (ਬਹਿਕ੍ਰਮ) ਬਲ ਅਰ ਸ੍ਵਰਨ ਕੇ ਤੁੰਗਲ ਔ ਵਿਸੇਸ ਕਰ ਨਾਨਾ ਪਰਕਾਰ ਕੇ ਮੰਦਰ ਔ ਬਸਤ੍ਰੋਂ ਕਰ ਸੋਭਤਾ ਹੈ ਇਸ ਪਰਕਾਰ ਅਤਜੰਤ ਕਰਕੇ ਜੀਵ ਮਾਇਆ ਮੈਂ ਬਿਆਪਤ ਹੋ ਕਰ ਜਨਮ ਮਰਨ ਆਦੀ ਦੁਖੋਂ ਕੋ ਪਾਵਤਾ ਹੈ॥

ਹੇ ਅਚੁਤ ਸਰਣਿ ਸੰਤ ਨਾਨਕ ਭੋ ਭਗਵਾਨਏ ਨਮਹ ॥੧੧॥

ਤਾਂਤੇ ਹੇ ਅਚੁਤ (ਸਰਣਿ ਸੰਤ) ਸੰਤੋਂ ਕੇ ਆਸਰਾ ਰੂਪ ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਭਗਵਾਨ ਤੁਝਕੋ ਮੇਰੀ ਨਮਸਕਾਰ ਹੈ॥ ਭਾਵ ਯੇਹ ਵਾਹਿਗੁਰੂ ਕੇ ਆਗੇ ਜੀਵ ਐਸੇ ਬੇਨਤੀ ਕਰੇ ਵਾ ਆਪ ਬੇਨਤੀ ਕਰਤੇ ਹੈਂ ਹੇ ਹਰੀ ਇਸ ਜੀਵ ਕੀ ਮਾਯਾ ਤੇ ਰਖਯਾ ਕਰੋ॥੧੧॥ ਜੀਵੋਂ ਕੋ ਦ੍ਵੰਦੋਂ ਕੋ ਪ੍ਰਾਪਤੀ ਕਹਤੇ ਹੈਂ॥

ਜਨਮੰ ਤ ਮਰਣੰ ਹਰਖੰ ਤ ਸੋਗੰ ਭੋਗੰ ਤ ਰੋਗੰ ॥

ਊਚੰ ਤ ਨੀਚੰ ਨਾਨ੍ਹਾ ਸੁ ਮੂਚੰ ॥

ਇਸ ਜੀਵ ਕਾ ਜਨਮਣਾ ਹੈ ਤਉ ਸਾਥ ਮਰਨਾ ਭੀ ਹੈ ਔਰ ਹਰਖ ਹੈ ਤੌ ਸ਼ੋਕ ਭੀ ਅਵਸ਼ਕ ਹੋਤਾ ਹੈ ਪੁਨਾ ਭੋਗ ਹੈ ਤੌ ਪੀਛੇ ਰੋਗ ਭੀ ਹੋਤਾ ਹੈ ਊਚ ਹੈ ਤੋ ਨੀਚ ਭੀ ਹੈ (ਨਾਨਾ) ਛੋਟਾ ਹੋਤਾ ਹੈ ਤੌ ਸੋ (ਮੂਚੰ) ਬਡਾ ਭੀ ਹੋਤਾ ਹੈ॥

ਪੰਨਾ ੧੩੫੫

ਰਾਜੰ ਤ ਮਾਨੰ ਅਭਿਮਾਨੰ ਤ ਹੀਨੰ ॥

ਜਬ ਰਾਜ ਹੋਤਾ ਹੈ ਤਬ ਹੀਨ ਭੀ ਹੋ ਜਾਤਾ ਹੈ ਔ ਮਾਨ ਹੋਨੇ ਸੇ (ਅਭਿਮਾਨੰ) ਕਬੀ ਅਪਮਾਨ ਭੀ ਹੋਤਾ ਹੈ॥

ਪ੍ਰਵਿਰਤਿ ਮਾਰਗੰ ਵਰਤੰਤਿ ਬਿਨਾਸਨੰ ॥

ਤਾਂਤੇ ਹੇ ਭਾਈ ਪ੍ਰਵਿਰਤੀ ਮਾਰਗ ਮੈਂ ਵਰਤਤਿਆਂ ਹੋਇਆਂ ਅੰਤ ਕੋ ਨਾਸ ਹੀ ਹੋਤਾ ਹੈ॥

ਗੋਬਿੰਦ ਭਜਨ ਸਾਧ ਸੰਗੇਣ ਅਸਥਿਰੰ ਨਾਨਕ ਭਗਵੰਤ ਭਜਨਾਸਨੰ ॥੧੨॥

ਸੰਤੋਂ ਕੇ ਸੰਗ ਕਰ ਜੋ ਗੋਬਿੰਦ ਕਾ ਭਜਨ ਕਰਨਾ ਹੈ ਸੋਈ ਅਸਥਿਰੁ ਹੈ ਸੋ ਐਸੇ ਸੰਤ ਹੀ ਅਬਿਨਾਸੀ ਹੈਂ ਕਿਉਂਕਿ ਤਿਨੋਂ ਸੰਤੋਂ ਨੇ ਭਗਵੰਤ ਕੇ ਭਜਨ ਕਾ (ਅਸਨੰ) ਭੋਜਨੁ ਕੀਆ ਹੈ॥੧੨॥

ਕਿਰਪੰਤ ਹਰੀਅੰ ਮਤਿ ਤਤੁ ਗਿਆਨੰ ॥

ਬਿਗਸੀਧ੍ਹਿ ਬੁਧਾ ਕੁਸਲ ਥਾਨੰ ॥

ਜਬ ਇਸ ਜੀਵ ਪਰ ਹਰੀ ਕੀ (ਕਿਰਪੰਤ) ਕ੍ਰਿਪਾ ਹੋਤੀ ਹੈ ਤਬ ਇਸਕੀ (ਮਤਿ) ਬੁਧੀ ਮੈਂ (ਤਤੁ) ਯਥਾਰਥ ਆਤਮ ਗਿਆਨ ਹੋਤਾ ਹੈ ਔ ਤਿਸੀ ਤੇ (ਕੁਸਲ ਥਾਨੰ) ਕਲਜਾਨ ਸਰੂਪ ਕੋ ਪਾਇ ਕਰ ਬੁਧੀ (ਬਿਗਸੀਧ੍ਹਿ) ਖਿੜ ਆਵਤੀ ਹੈ॥

ਬਸ੍ਹਿੰਤ ਰਿਖਿਅੰ ਤਿਆਗਿ ਮਾਨੰ ॥

ਔ (ਮਾਨੰ) ਹੰਕਾਰ ਕੋ ਤਿਆਗਿ ਦੇਤਾ ਹੈ (ਰਿਖਿਅੰ) ਇੰਦ੍ਰੀਆਂ ਵਸ ਹੋ ਜਾਤੀਆਂ ਹੈਂ॥

ਸੀਤਲੰਤ ਰਿਦਯੰ ਦ੍ਰਿੜੁ ਸੰਤ ਗਿਆਨੰ ॥

ਸੰਤੋਂ ਸੇ ਰਿਦੇ ਮੈਂ ਸ੍ਵਰੂਪ ਕਾ ਗਿਆਨ ਦ੍ਰਿੜ ਕਰਤਾ ਹੈ ਤਬ ਇਸ ਕਾ ਰਿਦਾ ਸੀਤਲੁ ਹੋ ਜਾਤਾ ਹੈ॥

ਰਹੰਤ ਜਨਮੰ ਹਰਿ ਦਰਸ ਲੀਣਾ ॥

ਪੁਨਾ ਹਰੀ (ਦਰਸ) ਸਰੂਪ ਮੈਂ ਲੀਨ ਹੂਆ ਜਨਮ ਮਰਨ ਤੇ ਰਹਿਤ ਹੋਇ ਜਾਤਾ ਹੈ॥

ਬਾਜੰਤ ਨਾਨਕ ਸਬਦ ਬੀਣਾਂ ॥੧੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਕੇ ਰਿਦੇ ਮੈਂ ਗੁਰੋਂ ਕੇ ਸਬਦ ਰੂਪੀ (ਬੀਣਾ) ਬਾਜਾ ਬਜਤਾ ਹੈ॥੧੩॥

ਕਹੰਤ ਬੇਦਾ ਗੁਣੰਤ ਗੁਨੀਆ ਸੁਣੰਤ ਬਾਲਾ ਬਹੁ ਬਿਧਿ ਪ੍ਰਕਾਰਾ ॥

(ਗੁਨੀਆ) ਗੁਨਵਾਨ (ਗੁਣੰਤ) ਵੀਚਾਰ ਕਰ ਬੇਦੋਂ ਕੋ ਬਹੁਤ ਬਿਧੋਂ ਕਰ ਕਥਨ ਕਰਤੇ ਹੈਂ ਔਰ ਤਿਸ ਕੋ (ਬਾਲਾ) ਜਗਜਾਸੀ ਅਨੇਕ ਪ੍ਰਕਾਰ ਸੇ ਸੁਣਤੇ ਹੈਂ॥

ਦ੍ਰਿੜੰਤ ਸੁਬਿਦਿਆ ਹਰਿ ਹਰਿ ਕ੍ਰਿਪਾਲਾ ॥

ਜਿਨੋਂ ਪਰ ਹਰੀ ਕ੍ਰਿਪਾਲ ਹੈ ਸਰਬ ਪਰਕਾਰ ਸੇ ਵਿਦਿਆ ਦ੍ਰਿੜ ਕਰਤੇ ਹੈਂ॥

ਨਾਮ ਦਾਨੁ ਜਾਚੰਤ ਨਾਨਕ ਦੈਨਹਾਰ ਗੁਰ ਗੋਪਾਲਾ ॥੧੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਾਂ ਤੇ ਵਾਹਿਗੁਰੂ ਤੇ ਨਾਮ ਦਾਨ ਕੌ ਹਮ ਮਾਂਗਤੇ ਹੈਂ ਕਿਉਂਕਿ ਨਾਮ ਦਾਨ ਕੇ ਦੇਨੇਹਾਰਾ ਦਾਤਾਰ ਏਕ ਗੋਪਾਲ ਔ ਸਤਿਗੁਰੂ ਹੀ ਹੈਂ॥੧੪॥ ਚਿੰਤਾ ਕੀ ਨਿਵਰਤੀ ਹੇਤ ਉਪਦੇਸ਼ ਕਰਤੇ ਹੈਂ॥

ਨਹ ਚਿੰਤਾ ਮਾਤ ਪਿਤ ਭ੍ਰਾਤਹ ਨਹ ਚਿੰਤਾ ਕਛੁ ਲੋਕ ਕਹ ॥

ਇਸ ਜੀਵ ਕੋ ਮਾਤਾ ਪਿਤਾ ਭ੍ਰਾਤਾ ਆਦਿਕੋਂ ਕੀ ਚਿੰਤਾ ਨਹੀਂ ਚਾਹੀਤੀ ਔਰ ਨ ਲੋਕੋਂ ਕੀ ਚਿੰਤਾ ਕਛੁ ਕਰਨੀ ਯੋਗ ਹੈ॥

ਨਹ ਚਿੰਤਾ ਬਨਿਤਾ ਸੁਤ ਮੀਤਹ ਪ੍ਰਵਿਰਤਿ ਮਾਇਆ ਸਨਬੰਧਨਹ ॥

ਔਰ ਇਸਤ੍ਰੀ ਪੁਤ੍ਰ ਮਿਤ੍ਰ ਆਦਿਕੋਂ ਕੀ ਭੀ ਚਿੰਤਾ ਨਹੀਂ ਚਾਹੀਤੀ ਕਿਉਂਕਿ ਇਨ ਸਬੰਧੀਓਂ ਕੀ ਪ੍ਰਵਿਰਤੀ ਮਾਇਆ ਕੇ ਸਬੰਧ ਸੇ ਹੀ ਹੈ ਭਾਵ ਏਹੁ ਮਾਇਆ ਕਰ ਸੇ ਸਬੰਧੀ ਪੁਰਸ਼ ਮੈਂ ਪ੍ਰੀਤੀ ਕਰਤੇ ਹੈਂ ਜਬ ਬਿਪਤਾ ਪੈ ਜਾਂਦੀ ਹੈ ਤਬ ਕੋਈ ਬਾਤ ਨਹੀਂ ਪੂਛਤਾ॥

ਦਇਆਲ ਏਕ ਭਗਵਾਨ ਪੁਰਖਹ ਨਾਨਕ ਸਰਬ ਜੀਅ ਪ੍ਰਤਿਪਾਲਕਹ ॥੧੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਏਕ ਭਗਵਾਨ ਪੁਰਖ ਸਰਬ ਪਰ ਦਇਆਲ ਹੋ ਕਰ ਸਰਬ ਜੀਵੋਂ ਕੀ ਪ੍ਰਤਿਪਾਲਨਾ ਕਰਤਾ ਹੈ॥ ਐਸੇ ਜਾਣ ਕਰ ਹੇ ਭਾਈ ਸਰਬ ਕੀ ਚਿੰਤਾ ਤੇ ਰਹਿਤ ਹੋਵੋ॥੧੫॥

ਅਨਿਤ੍ਯ ਵਿਤੰ ਅਨਿਤ੍ਯ ਚਿਤੰ ਅਨਿਤ੍ਯ ਆਸਾ ਬਹੁ ਬਿਧਿ ਪ੍ਰਕਾਰੰ ॥

ਹੇ ਭਾਈ ਇਹੁ (ਵਿਤੰ) ਧਨ ਭੀ (ਅਨਿਤ੍ਯ) ਝੂਠਾ ਹੈ ਔ ਚਿਤ ਭੀ ਅਨਿਤ ਹੈ ਭਾਵ ਇਹ ਏਕ ਰਸ ਨਹੀਂ ਰਹਿਤਾ ਹੈ ਔਰ ਅਨੇਕ ਪ੍ਰਕਾਰ ਕੇ ਜੋ ਪਦਾਰਥ ਹੈਂ ਤਿਨੋਂ ਕੀ ਬਹੁਤ ਵਿਧੋਂ ਕੀ ਆਸਾ ਭੀ ਅਨਿਤ ਹੈ॥

ਅਨਿਤ੍ਯ ਹੇਤੰ ਅਹੰ ਬੰਧੰ ਭਰਮ ਮਾਇਆ ਮਲਨੰ ਬਿਕਾਰੰ ॥

ਕਿੰਉਕਿ ਤਿਨ ਪਦਾਰਥੋਂ ਵਾ ਸਨਬੰਧੀਓਂ ਮੈਂ (ਅਨਿਤ੍ਯ) ਝੂਠਾ (ਹੇਤੰ) ਪ੍ਰੇਮ ਕਰਕੇ ਹੰਕਾਰ ਕਾ ਬੰਧਾ ਹੂਆ ਜੀਵ ਭ੍ਰਮ ਕਰਕੇ ਮਾਇਆ ਜੰਨਜ ਮਲਨ ਵਿਕਾਰੋਂ ਮੈਂ ਲਾਗ ਰਹਿਆ ਹੈ॥

ਫਿਰੰਤ ਜੋਨਿ ਅਨੇਕ ਜਠਰਾਗਨਿ ਨਹ ਸਿਮਰੰਤ ਮਲੀਣ ਬੁਧੰ ॥

ਤਿਸੀਤੇ ਮਾਤਾ ਕੇ ਉਦਰ ਕੀ ਅਗਨੀ ਮੈਂ ਜਲਤਾ ਹੈ ਔ ਅਨੇਕ ਜੋਨੀਓਂ ਮੈਂ ਭ੍ਰਮਤਾ ਹੈ ਕਿਉਂਕਿ ਮਲੀਨ ਬੁਧੀ ਵਾਲਾ ਜੀਵ ਵਾਹਿਗੁਰੂ ਕੋ ਕਬੀ ਸਿਮਰਨ ਨਹੀਂ ਕਰਤਾ ਹੈ॥

ਹੇ ਗੋਬਿੰਦ ਕਰਤ ਮਇਆ ਨਾਨਕ ਪਤਿਤ ਉਧਾਰਣ ਸਾਧ ਸੰਗਮਹ ॥੧੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਪਰੰਤੂ ਹੇ ਗੋਬਿੰਦ ਜਬ ਤੂੰ ਇਸ ਜੀਵ ਪਰ ਕਿਰਪਾ ਕਰਤਾ ਹੈਂ ਤਬ ਪਾਪੀ ਕੋ ਸੰਤੋਂ ਕੀ ਭੀ ਸੰਗਤ ਮੈਂ ਪ੍ਰਾਪਤਿ ਕਰਕੇ ਉਧਾਰ ਕਰ ਲੇਤਾ ਹੈਂ॥੧੬॥ ਗ੍ਰਿਹਸਤ ਕੇ ਦੁਖੋਂ ਕੀ ਪ੍ਰਬਲਤਾ ਉਚਾਰਨ ਕਰਤੇ ਹੈਂ॥

ਗਿਰੰਤ ਗਿਰਿ ਪਤਿਤ ਪਾਤਾਲੰ ਜਲੰਤ ਦੇਦੀਪ੍ ਬੈਸ੍ਵਾਂਤਰਹ ॥

ਕੋਈ (ਗਿਰਿ) ਪਰਬਤ ਸੇ (ਗਿਰੰਤਿ) ਗਿਰ ਕਰ (ਪਤਾਲੰ) ਨੀਚੇ ਅਸਥਾਨ ਮੈਂ ਜਾਇ (ਪਤਿਤ) ਪੜੇ ਤਿਸ ਕਰ ਭੀ ਐਸਾ ਦੁਖ ਨਹੀਂ ਹੈ ਔਰ ਜੋ ਦੇਹ ਕੋ (ਦੇਦੀਪ੍ਯ) ਜਗਤੇ ਬੈਸੰਤਰ ਅਰਥਾਤ ਅਗਨੀ ਮੈਂ ਪਾਇਕੇ ਜਲਾਇ ਦੇਵੈ ਵਹੁ ਦੁਖ ਭੀ ਐਸਾ ਨਹੀਂ ਹੈ॥

ਬਹੰਤਿ ਅਗਾਹ ਤੋਯੰ ਤਰੰਗੰ ਦੁਖੰਤ ਗ੍ਰਹ ਚਿੰਤਾ ਜਨਮੰ ਤ ਮਰਣਹ ॥

ਪੁਨਾ ਅਗਾਧ (ਤੋਯੰ) ਜਲ ਕੀ (ਤਰੰਗੰ) ਲਹਿਰੋਂ ਮੈਂ (ਬਹੰਤਿ) ਵਹੇ ਜਾਨੇ ਸੇ ਭੀ ਐਸਾ ਦੁਖ ਨਹੀਂ ਹੋਤਾ ਹੈ ਜੈਸਾ ਦੁਖ ਘਰ ਕੀ ਚਿੰਤਾ ਕਾ ਹੈ ਕਿਉਂਕਿ ਵੋਹ ਦੁਖ ਤੋ ਅਲਪ ਮੈਂ ਦੂਰ ਹੋ ਜਾਤਾ ਹੈ ਤਿਸ ਚਿੰਤਾ ਕਾ ਫਲ ਕਿਆ ਹੈ ਕਿ ਸਦਾ ਜਨਮ ਮਰਣ ਕੋ ਪਾਵਤਾ ਹੈ॥

ਅਨਿਕ ਸਾਧਨੰ ਨ ਸਿਧ੍ਤੇ ਨਾਨਕ ਅਸਥੰਭੰ ਅਸਥੰਭੰ ਅਸਥੰਭੰ ਸਬਦ ਸਾਧ ਸ੍ਵਜਨਹ ॥੧੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਇਸ ਘਰ ਕੇ ਦੁਖੋਂ ਕੀ ਨਿਵਰਤੀ ਰੂਪ ਸਿਧੀ ਕੋ ਅਨੇਕ ਸਾਧਨੋਂ ਕੇ ਕਰਨੇ ਕਰ ਭੀ ਨਹੀਂ ਪ੍ਰਾਪਤਿ ਹੋਤਾ ਹੈ॥ ਤਾਂਤੇ ਹੇ ਭਾਈ ਇਸ ਜੀਵ ਕੋ ਇਨ ਦੁਖੋਂ ਤੇ ਬਚਾਵਨੇ ਹਾਰਾ ਤੀਨੋਂ ਕਾਲ ਮੈਂ ਸੰਤ ਜਨੋਂ ਸ੍ਵਜਨੋ ਕਾ (ਸਬਦ) ਉਪਦੇਸ ਹੀ (ਅਸਥੰਭੰ) ਆਸਰਾ ਰੂਪ ਹੈ ਭਾਵ ਯੇਹਿ ਗੁਰੋਂ ਕੇ ਉਪਦੇਸ਼ ਧਾਰਨੇ ਸੇ ਦੁਖ ਦੂਰ ਹੋਤਾ ਹੈ॥੧੭॥

ਦ੍ਰਿਸਟਾਂਤ ਦੇਕਰ ਨਾਮ ਕੀ ਮਹਿਮਾ ਉਚਾਰਨ ਕਰਤੇ ਹੈਂ॥

ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖ੍ਯਾਦੰ ॥

(ਘੋਰ) ਭਇਆਨਕ ਦੁਖ ਭੀ ਲਗੇ ਹੁਏ ਹੋਵੈ ਔ ਅਨੇਕ ਹਤਿਆ ਭੀ ਕਰੀ ਹੋਇ ਜਨਮੋਂ ਕਾ ਦਰਿਦ੍ਰੀ ਪੁਨਾ ਮਹਾਂ (ਬਿਖਾਦੰ) ਸੋਕ ਕਰਕੇ ਆਰਤਿ ਭੀ ਹੋਵੈ॥

ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥੧੮॥

ਏਕ ਹਰੀ ਕਾ ਨਾਮ ਸਿਮਰਨ ਕਰਨੇ ਤੇ ਵਹੁ ਸੰਪੂਰਨ ਪਾਪ ਔ ਦੁਖ ਮਿਟ ਜਾਤੇ ਹੈਂ॥ ਕੈਸੇ ਮਿਟ ਜਾਤੇ ਹੈਂ? ਸ੍ਰੀ ਗੁਰੂ ਜੀ ਕਹਿਤੇ ਹੈਂ ਜੈਸੇ ਬਹੁਤੇ ਕਾਸਟ ਕੋ ਅਲਪ ਹੀ ਅਗਨੀ ਭਸਮ ਕਰ ਦੇਤੀ ਹੈ॥੧੮॥

ਅੰਧਕਾਰ ਸਿਮਰਤ ਪ੍ਰਕਾਸੰ ਗੁਣ ਰਮੰਤ ਅਘ ਖੰਡਨਹ ॥

ਅਗਿਆਨ ਰੂਪੀ ਅੰਧਕਾਰ ਸੰਯੁਗਤ ਜੋ ਅੰਤਸਕਰਨ ਹੈ ਵਾਹਿਗੁਰੂ ਕੇ ਸਿਮਰਨ ਕਰਨੇ ਕਰ ਤਿਸ ਮੈਂ ਗਿਆਨ ਰੂਪ ਪ੍ਰਕਾਸ ਹੋਤਾ ਹੈ ਔਰ ਤਿਸ ਹਰੀ ਕੇ ਗੁਣੋਂ ਕੋ ਉਚਾਰਨੇ ਸੇ ਸਰਬ ਪਾਪ ਦੂਰ ਹੋ ਜਾਤੇ ਹੈਂ॥

ਰਿਦ ਬਸੰਤਿ ਭੈ ਭੀਤ ਦੂਤਹ ਕਰਮ ਕਰਤ ਮਹਾ ਨਿਰਮਲਹ ॥

ਪੁਨਾ ਵਾਹਿਗੁਰੂ ਕੇ ਸਰੂਪ ਕਾ ਰਿਦੇ ਮੈਂ ਨਿਵਾਸ ਹੋਣੇ ਤੇ ਜਮ ਕੇ ਦੂਤ ਭੀ ਤਿਸ ਮਨ ਸੇ ਭੈ ਸੰਯੁਗਤਿ ਹੋ ਜਾਤੇ ਹੈਂ ਕਿ ਵਹੁ ਮਹਾਂ ਨਿਰਮਲ ਕਰਮੋਂ ਕੋ ਕਰਤਾ ਹੈ॥

ਜਨਮ ਮਰਣ ਰਹੰਤ ਸ੍ਰੋਤਾ ਸੁਖ ਸਮੂਹ ਅਮੋਘ ਦਰਸਨਹ ॥

ਵਹੁ ਪੁਰਸ ਹਰੀਕੇ ਜਸ ਕਾ ਸਰੋਤਾ ਹੋ ਕਰ ਜਨਮ ਮਰਨ ਸੇ ਰਹਿਤ ਹੋ ਜਾਤਾ ਹੈ ਤਿਸ ਕੋ ਸੁਖੋਂ ਕਾ ਸਮੂਹ ਮਿਲਤਾ ਹੈ ਤਾਂ ਤੇ ਤਿਸ ਜਨ ਕਾ ਦਰਸਨ ਭੀ ਅਮੋਘ ਹੈ॥ ਭਾਵ ਯੇਹਿ ਤਿਸ ਕੇ ਦਰਸਨ ਤੇ ਜੀਵੋਂ ਕੀ ਇਛਾ ਪੂਰਨ ਹੋਤੀਆਂ ਹੈਂ॥

ਸਰਣਿ ਜੋਗੰ ਸੰਤ ਪ੍ਰਿਅ ਨਾਨਕ ਸੋ ਭਗਵਾਨ ਖੇਮੰ ਕਰੋਤਿ ॥੧੯॥

ਜੋ ਸੰਤੋਂ ਕਾ ਪਿਆਰਾ ਸਰਣ ਦੇਣ ਯੋਗਜ ਭਗਵਾਨ ਹੈ ਔਰ ਜਿਸਕੇ ਧਿਆਨ ਕਾ ਮਹਾਤਮ ਪੀਛੇ ਕਹਾ ਹੈ॥ ਸ੍ਰੀ ਗੁਰੂ ਜੀ ਕਹਿਤੇ ਹੈਂ ਸੋਈ ਵਾਹਿਗੁਰੂ ਅਪਨੇ ਜਨੋ ਕੀ (ਖੇਮੰ) ਰਖ੍ਯਾ ਕਰਤਾ ਹੈ॥੧੯॥

ਸਤਿਗੁਰੋਂ ਕੀ ਸੇਵਾ ਕਾ ਮਹਾਤਮ ਉਚਾਰਨ ਕਰਤੇ ਹੈਂ॥

ਪਾਛੰ ਕਰੋਤਿ ਅਗ੍ਰਣੀਵਹ ਨਿਰਾਸੰ ਆਸ ਪੂਰਨਹ ॥
ਨਿਰਧਨ ਭਯੰ ਧਨਵੰਤਹ ਰੋਗੀਅੰ ਰੋਗ ਖੰਡਨਹ ॥
ਭਗਤ੍ਹੰ ਭਗਤਿ ਦਾਨੰ ਰਾਮ ਨਾਮ ਗੁਣ ਕੀਰਤਨਹ ॥
ਪਾਰਬ੍ਰਹਮ ਪੁਰਖ ਦਾਤਾਰਹ ਨਾਨਕ ਗੁਰ ਸੇਵਾ ਕਿੰ ਨ ਲਭ੍ਹਤੇ ॥੨੦॥

ਹੇ ਭਾਈ ਜੋ ਪੀਛੇ ਤੇ ਆਗੇ ਕਰਤਾ ਹੈ ਔ ਨਿਰਾਸੋਂ ਕੀ ਆਸ ਪੂਰਨ ਕਰਤਾ ਹੈ ਨਿਰਧਨ ਧਨਵਤੰ (ਬਯੰ) ਹੋਤਾ ਹੈ ਔ ਰੋਗੀਓਂ ਕਾ ਰੋਗ ਖੰਡਨ ਕਰਤਾ ਔ ਭਗਤੋਂ ਕੋ ਭਗਤਿ ਦਾਨ ਦੇਤਾ ਹੈ ਤਿਸ ਕੀ ਦਾਤ ਕਰੀ ਸੰਤ ਰਾਮ ਨਾਮ ਕੇ ਗੁਣੋਂ ਕਾ ਕੀਰਤਨ ਕਰਤੇ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਪਾਰਬ੍ਰਹਮ ਪੁਰਖ ਦਾਤਾ ਕੀ ਕ੍ਰਿਪਾ ਅਰੁ ਗੁਰਾਂ ਕੀ ਸੇਵਾ ਕਰਕੇ ਪੁਰਖ (ਕਿੰ) ਕਿਆ ਨਹੀਂ ਲਭਤੇ ਹੈਂ ਭਾਵ ਧਰਮ ਅਰਥ ਕਾਮ ਮੋਖ ਕੋ ਪਾਇ ਲੇਤੇ ਹੈਂ॥੨੦॥

ਅਧਰੰ ਧਰੰ ਧਾਰਣਹ ਨਿਰਧਨੰ ਧਨ ਨਾਮ ਨਰਹਰਹ ॥

(ਅਧਰੰ) ਨਿਆਸਰਿਓਂ ਕੇ ਧਾਰਨੇ ਕੋ (ਧਰੰ) ਆਸਰਾ ਰੂਪ ਹੈ ਔ ਜੋ ਨਿਰਧਨ ਹੈ ਤਿਨਕਾ ਧਨੁ ਨਰਹਰੀ ਕਾ ਨਾਮ ਹੀ ਅਰਥਾਤ ਨਿਹਕਿੰਚਨੋ ਕਾ ਹਰੀ ਧਨੁ ਹੈ॥

ਅਨਾਥ ਨਾਥ ਗੋਬਿੰਦਹ ਬਲਹੀਣ ਬਲ ਕੇਸਵਹ ॥

ਸੋ ਗੋਬਿੰਦ ਅਨਾਥੋਂ ਕਾ ਨਾਥ ਹੈ ਔ ਬਲ ਸੇ ਹੀਨ ਨਿਰਬਲੋਂ ਕਾ ਬਲੁ ਰੂਪ ਕੇਸਵ ਹੈ॥

ਸਰਬ ਭੂਤ ਦਯਾਲ ਅਚੁਤ ਦੀਨ ਬਾਂਧਵ ਦਾਮੋਦਰਹ ॥

ਪੁਨਾ ਸੋ ਅਚੁਤ ਸਰਬ (ਭੂਤ) ਜੀਵੋਂ ਪਰ ਦਜਾਲੂ ਹੈ ਔ ਦੀਨੋਂ ਕਾ (ਬਾਂਧਵ) ਸਬੰਧੀ ਅਰਥਾਤ ਰਖ੍ਯਕ ਦਮੋਦਰ ਹੈ ਜਿਸ ਸਮੇਂ ਮਾਤਾ ਜਸੋਧਾਂ ਨੇ ਕ੍ਰਿਸ਼ਨਦੇਵ ਜੀ ਕਾ ਉਦਰ ਰਸੀ ਕੇ ਸਾਥ ਉਖਲ ਸੇ ਬਾਂਧਾ ਤਬ ਸੇ ਤਿਸ ਕਾ ਨਾਮ ਦਮੋਦਰ ਹੈ ਭਾਵ ਇਹ ਐਸੇ ਭਗਤੋਂ ਕੇ ਅਧੀਨ ਹੈ॥

ਸਰਬਗ੍ਯ ਪੂਰਨ ਪੁਰਖ ਭਗਵਾਨਹ ਭਗਤਿ ਵਛਲ ਕਰੁਣਾ ਮਯਹ ॥

ਐਸਾ ਜੋ ਸਰਬਗਯ ਹੈ ਸੋ ਸਰਬ ਮੈਂ ਪੂਰਨ ਪੁਰਖ ਭਗਵਾਨ ਹੈ ਸੋਈ ਭਗਤੋਂ ਕਾ (ਵਛਲ) ਪਿਆਰਾ ਕਿਰਪਾ ਕਾ ਸਰੂਪ ਹੈ॥

ਪੰਨਾ ੧੩੫੬

ਘਟਿ ਘਟਿ ਬਸੰਤ ਬਾਸੁਦੇਵਹ ਪਾਰਬ੍ਰਹਮ ਪਰਮੇਸੁਰਹ ॥

ਸੋ ਵਾਸਦੇਵ ਘਟੋਂ ਘਟੋਂ ਮੈਂ ਨਿਵਾਸ ਕਰ ਰਹਾ ਹੈ ਤਾਂ ਤੇ ਸੋ ਐਸਾ ਪਾਰਬ੍ਰਹਮ ਪਰਮੇਸ੍ਵਰ ਹੈ॥

ਜਾਚੰਤਿ ਨਾਨਕ ਕ੍ਰਿਪਾਲ ਪ੍ਰਸਾਦੰ ਨਹ ਬਿਸਰੰਤਿ ਨਹ ਬਿਸਰੰਤਿ ਨਾਰਾਇਣਹ ॥੨੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਕ੍ਰਿਪਾਲ ਕੀ (ਪ੍ਰਸਾਦੰ) ਕਿਰਪਾ ਕੋ ਮੈਂ ਜਾਚਤਾ ਹੂੰ ਕਿ ਸੋ ਨਰਾਇਣ ਮੁਝ ਕੋ ਮਨ ਤਨ ਬਾਣੀ ਕਰ ਕਬੀ ਵੀਸਰੇ ਨਹੀਂ॥੨੧॥ ਪੁਨਾ ਬੇਨਤੀ ਕਰਨੇ ਕਾ ਪਰਕਾਰ ਉਚਾਰਨ ਕਰਤੇ ਹੈਂ॥

ਨਹ ਸਮਰਥੰ ਨਹ ਸੇਵਕੰ ਨਹ ਪ੍ਰੀਤਿ ਪਰਮ ਪੁਰਖੋਤਮੰ ॥

ਹੇ ਭਾਈ ਤਿਸ ਵਾਹਿਗੁਰੂ ਕੇ ਆਗੇ ਐਸੇ ਬੇਨਤੀ ਕਰੋ ਹੇ ਪੁਰਖੋਤਮ ਵਾਹਿਗੁਰੂ ਮੇਰੇ ਮੈਂ ਸਾਧਨ ਰੂਪੀ ਸਮਰਥਾ ਭੀ ਨਹੀਂ ਹੈ ਔਰ ਨਾਂ ਸੇਵਕੀ ਭਾਵ ਹੈ ਔ ਪ੍ਰੀਤੀ ਭੀ ਮੁਝ ਮੈਂ ਨਹੀਂ ਹੈ॥

ਤਵ ਪ੍ਰਸਾਦਿ ਸਿਮਰਤੇ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ ਗੁਰੰ ॥੨੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਾਂ ਤੇ ਹੇ ਹਰੀ ਸਰਬ ਦੇ (ਗੁਰੰ) ਬਡੇ ਪਰਮ ਕ੍ਰਿਪਾਲੂ ਤੁਮਰੀ ਕਿਰਪਾ ਸੇ ਤੇਰੇ ਹਰਿਨਾਮ ਕੋ ਹੀ ਹਮ ਸਦਾ ਸਿਮਰਨ ਕਰਤੇ ਹੈਂ॥੨੨॥

ਭਰਣ ਪੋਖਣ ਕਰੰਤ ਜੀਆ ਬਿਸ੍ਰਾਮ ਛਾਦਨ ਦੇਵੰਤ ਦਾਨੰ ॥

ਪੁਨਾ ਸੋ ਵਾਹਿਗੁਰੂ ਕੈਸਾ ਹੈ? ਪ੍ਰਥਮੇ ਜੀਵੋਂ ਕੇ ਉਦਰ ਸਰਬ ਪਰਕਾਰ ਕੇ ਰਸੋਂ ਸੇ ਭਰ ਕਰ (ਪੋਖਣ) ਪੁਸ਼ਟੀ ਕਰਤਾ ਹੈ ਪੁਨਾ ਸੈਨ ਕਰਨੇ ਕੌ ਅਸਥਾਨ ਔ ਪਲੰਘ ਆਦੀ ਔ ਪਹਿਰਨੇ ਕੋ (ਛਾਦਨ) ਬਸਤਰ ਆਦੀ ਦਾਨ ਦੇਤਾ ਹੈ॥

ਸ੍ਰਿਜੰਤ ਰਤਨ ਜਨਮ ਚਤੁਰ ਚੇਤਨਹ ॥

ਪੁਨਾ ਸਰਬ ਜੋਨੀਓਂ ਮੈਂ ਸੇ ਉਤਮ (ਰਤਨ) ਅਮੋਲਕ ਮਾਨਸ ਜਨਮ (ਸ੍ਰਿਜੰਤ) ਰਚ ਕਰ ਦੀਆ ਹੈ ਸੋ ਤਿਸ ਹਰੀ ਕਾ (ਚੇਤਨਹ) ਸਿਮਰਨ ਕਰਨੇ ਕੋ ਪਰਮ ਚਤਰ ਹੈ ਭਾਵ ਇਹ ਕਿ ਨਿਜ ਬਿਵਹਾਰੋਂ ਕੀ ਸਿਧੀ ਔਰ ਜੋਨੀਓਂ ਮੈਂ ਭੀ ਹੋ ਜਾਤੀ ਹੈ ਪਰੰਤੂ ਨਾਮ ਕਾ ਸਿਮਰਨ ਔਰ ਮੈਂ ਨਹੀਂ ਹੋਤਾ ਇਸੀ ਜਨਮ ਤੇ ਹੋਤਾ ਹੈ॥

ਵਰਤੰਤਿ ਸੁਖ ਆਨੰਦ ਪ੍ਰਸਾਦਹ ॥

ਪੁਨਾ ਇਹ ਸੰਪੂਰਨ ਜੀਵਨ ਤਿਸ ਅਨੰਦ ਰੂਪ ਵਾਹਿਗੁਰੂ ਕੀ (ਪ੍ਰਸਾਦਹ) ਕਿਰਪਾ ਸੇ ਸੁਖ ਮੈਂ ਵਰਤਤੇ ਹੈਂ॥

ਸਿਮਰੰਤ ਨਾਨਕ ਹਰਿ ਹਰਿ ਹਰੇ ॥
ਅਨਿਤ੍ਰ ਰਚਨਾ ਨਿਰਮੋਹ ਤੇ ॥੨੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਾਂ ਤੇ ਇਸ ਮਾਨਸ ਜਨਮ ਮੈਂ ਜੋ ਸਰਬ ਕੇ ਹਰੇ ਕਰਨੇ ਵਾਲੇ ਹਰੀ ਕੇ ਨਾਮ ਕੋ ਹਰ ਪਰਕਾਰ ਸੇ ਸਿਮਰਨ ਕਰਤੇ ਹੈਂ ਸੋ ਸੰਸਾਰ ਕੀ ਅਨਿਤ ਰੂਪ ਰਚਨਾ ਤੇ ਨਿਰਮੋਹ ਹੂਏ ਹੈਂ॥ ਭਾਵ ਇਹ ਸੰਸਾਰੀ ਮੋਹਿ ਕੋ ਤਿਆਗ ਕਰ ਨਾਮ ਮੈਂ ਪ੍ਰੇਮੀ ਭਏ ਹੈਂ॥੨੩॥ ਤਿਨ ਪੰਡਤੋਂ ਨੇ ਰਾਜਿਓਂ ਕੀ ਗਤੀ ਪੂਛੀ ਤਿਸ ਪਰ ਕਹਿਤੇ ਹੈਂ॥

ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀਪਤੇ ॥

ਹੇ ਭਾਈ ਪੂਰਬ ਜਨਮਾਤ੍ਰੋਂ ਕੋ ਪੁੰਨ ਕੀਏ ਹੋਇਆਂ ਕਾ ਦੀਆ ਹੂਆ ਸੁਖ ਭੋਗ (ਮਹੀ) ਪ੍ਰਿਥਵੀ ਕੇ ਪਤੀ ਹੋ ਕਰ ਰਾਜੇ (ਭੁੰਚੰਤੇ) ਭੋਗਣਾ ਕਰਤੇ ਹੈਂ॥

ਬਿਪਰੀਤ ਬੁਧੵੰ ਮਾਰਤ ਲੋਕਹ ਨਾਨਕ ਚਿਰੰਕਾਲ ਦੁਖ ਭੋਗਤੇ ॥੨੪॥

ਪਰੰਤੂ ਤਿਨ ਭੋਗੋਂ ਕਰ ਜਿਨਕੀ ਬੁਧੀ ਇਸ (ਮਾਰਤ) ਮਾਤ ਲੋਕ ਮੈਂ ਵਿਪਰਜੇ ਹੋ ਜਾਤੀ ਹੈ ਤਿਸ ਕਰ ਲੋਕੋਂ ਕੋ ਮਾਰਤੇ ਹੈਂ ਭਾਵ ਇਹ ਪਰਜਾ ਕੋ ਦੁਖ ਦੇਤੇ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਸੋ ਪ੍ਰਲੋਕ ਮੈਂ ਜਾਇ ਕਰ ਤਿਨ ਪਾਪੋਂ ਕਾ ਫਲ ਚਿਰੰਕਾਲ ਪ੍ਰਯੰਤ ਨਰਕਾਦੀ ਦੁਖੋਂ ਕੋ ਭੋਗਤੇ ਹੈਂ॥੨੪॥

ਬ੍ਰਿਥਾ ਅਨੁਗ੍ਰਹੰ ਗੋਬਿੰਦਹ ਜਸੵ ਸਿਮਰਣ ਰਿਦੰਤਰਹ ॥

ਜੋ ਰਾਜੇ ਗੋਬਿੰਦ ਕੀ ਕਿਰਪਾ ਸੇ ਵਿਅਰਥ ਅਰਥਾਤ ਖਾਲੀ ਹੈਂ ਔ ਜਿਨਕੇ ਰਿਦੇ ਮੈਂ ਪਰਮੇਸ੍ਵਰ ਕੇ ਜਸ ਸਿਮਰਨ ਕਰਨੇ ਕਾ ਅੰਤਰ ਭੇਦ ਹੈ ਭਾਵ ਸਿਮਰਨ ਨਹੀਂ ਕਰਤੇ ਹੈਂ॥

ਆਰੋਗੵੰ ਮਹਾ ਰੋਗੵੰ ਬਿਸਿਮ੍ਰਿਤੇ ਕਰੁਣਾ ਮਯਹ ॥੨੫॥

ਜੇਕਰ ਵਹੁ ਅਰੋਗਜ ਭੀ ਹੈਂ ਤੋ ਭੀ ਮਹਾਂ ਰੋਗੀ ਜਾਣੋ ਕਿਉਂਕਿ ਕਰਣਾ ਸਰੂਪ ਤਿਨ ਕੋ ਵਿਸਿਰਿਆ ਹੂਆ ਹੈ ਭਾਵ ਯੇਹ ਮਾਨਸੀ ਤਪਤ ਕਰਕੇ ਵਹੁ ਸਦਾ ਤਪਤੇ ਹੈਂ॥ ਦੁਤੀਅਰਥ॥ ਜਿਸ ਕੇ ਰਿਦੇ ਅੰਤ੍ਰ ਮੈਂ ਵਾਹਿਗੁਰੂ ਕਾ ਸਿਮਰਨ ਹੈ ਵਹੁ ਸੰਤ ਜਨ (ਬ੍ਰਿਥਾ) ਪੀੜਾ ਮੈਂ ਭੀ ਗੋਬਿੰਦ ਕੀ ਅਨਗ੍ਰਹ ਹੀ ਜਾਨਤੇ ਹੈਂ ਯਦਪੀ ਸਰੀਰ ਕਰ ਮਹਾਂ ਰੋਗੀ ਭੀ ਹੋਵੈ ਤਦਪਿ ਆਪ ਕੋ ਅਰੋਗ ਹੀ ਮਾਨਤੇ ਹੈਂ ਭਾਵ ਆਤਮਾ ਕੋ ਅਸੰਗ ਜਾਨਤੇ ਹੈਂ ਕਿਉਂਕਿ ਵਹੁ ਸਦਾ ਵਿਸ਼ੇਸ਼ ਕਰਕੇ ਕਰਣਾ ਸਰੂਪ ਕੋ ਸਿਮਰਤੇ ਹੈਂ॥੨੫॥

ਰਮਣੰ ਕੇਵਲੰ ਕੀਰਤਨੰ ਸੁਧਰਮੰ ਦੇਹ ਧਾਰਣਹ ॥

ਤਾਂਤੇ ਤਿਨ ਸਤਿਗੁਰੋਂ ਕੇ ਚਰਨ ਕਮਲੋਂ ਕੀ ਖੁਸ਼ੀ ਮੈਂ ਹੀ ਆਦਿ ਔਰ ਅੰਤ ਭਾਵ ਸਦਾ ਹੀ ਰਹਿਤਾ ਹੂੰ॥੧੨੦॥

ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਤਿਨ ਚਰਨ ਕਮਲੋਂ ਕੀ ਖੁਸ਼ੀ ਕੋ ਉਨਮਾਨ ਕਰ ਕੈਸੇ ਕਹੂੰ॥ ਭਾਵ ਕਿਸ ਕੀ ਉਪਮਾਂ ਦੇਵੋਂ ਅਰਥਾਤ ਤਿਸ ਕੇ ਸਦਰਸ ਕੁਛ ਨਹੀਂ ਹੈ॥

ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥੧੨੧॥

ਤਿਸ ਕੇ ਕਹਿਣੇ ਕੋ ਸੋਭਾ ਨਹੀਂ ਹੈ ਦੇਖਣਾ ਹੀ ਪਰਵਾਨ ਹੈ ਭਾਵ ਕਥਨ ਮਾਤ੍ਰ ਮੈਂ ਸੋ ਨਹੀਂ ਹੈ ਜੋ ਦੇਖਤਾ ਹੈ ਸੋਈ ਪਰਵਾਨ ਹੋਤਾ ਹੈ॥੧੨੧॥

ਕਬੀਰ ਦੇਖਿ ਕੈ ਕਿਹ ਕਹਉ ਕਹੇ ਨ ਕੋ ਪਤੀਆਇ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਤਿਸ ਕੋ ਦੇਖ ਕਰ ਮੈਂ ਕਿਸ ਕੋ ਕਹੂੰ ਕਿਉਂਕਿ ਕਹੇ ਪਰ ਕੋਈ ਪਤਿਆਵਤਾ ਨਹੀਂ ਹੈ॥

ਹਰਿ ਜੈਸਾ ਤੈਸਾ ਉਹੀ ਰਹਉ ਹਰਖਿ ਗੁਨ ਗਾਇ ॥੧੨੨॥

ਤਾਂਤੇ ਤੈਸਾ ਹਰੀ ਹੈ ਤੈਸਾ ਓਹੀ ਹੈ ਭਾਵ ਹਰੀ ਕੇ ਤੁਲ ਔਰ ਕੋਈ ਨਹੀਂ ਹੈ। ਮੈਂ ਤਿਸ ਕੇ ਗੁਣੋਂ ਕੋ ਗਾਇ ਕਰ ਸਦਾ (ਹਰਖਿ) ਅਨੰਦ ਸੰਜੁਗਤ ਰਹਿਤਾ ਹੂੰ॥੧੨੨॥

ਪੰਨਾ ੧੩੭੧

ਕਬੀਰ ਚੁਗੈ ਚਿਤਾਰੈ ਭੀ ਚੁਗੈ ਚੁਗਿ ਚੁਗਿ ਚਿਤਾਰੇ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜੈਸੇ ਕੂੰਜ ਦਾਣਿਓਂ ਕੋ ਚੁਗ ਕਰ ਅਪਨੇ ਬਚਿਓਂ ਕੋ ਚਿਤਾਰਤੀ ਹੈ ਪੁਨਾ ਚੁਗ ਚੁਗ ਕਰਕੇ ਚਿਤਾਰਤੀ ਹੈ॥

ਜੈਸੇ ਬਚਰਹਿ ਕੂੰਜ ਮਨ ਮਾਇਆ ਮਮਤਾ ਰੇ ॥੧੨੩॥

ਜੈਸੇ ਕੂੰਜ ਕੇ ਮਨ ਮੈਂ ਬੱਚੇ ਬਸਤੇ ਹੈਂ (ਰੇ) ਹੇ ਭਾਈ ਤੈਸੇ ਹੀ ਇਸ ਜੀਵ ਕੋ ਮਾਇਆ ਕੀ ਸਮਤਾ ਲਾਗ ਰਹੀ ਹੈ॥੧੨੩॥

ਕਬੀਰ ਅੰਬਰ ਘਨਹਰੁ ਛਾਇਆ ਬਰਖਿ ਭਰੇ ਸਰ ਤਾਲ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਬ੍ਰਹਮ ਸਰੂਪ ਅਕਾਸ ਮੈਂ ਸਤਿਗੁਰੂ ਰੂਪੀ ਮੇਘ ਇਸਥਿਤ ਹੋ ਕਰ ਉਪਦੇਸ਼ ਜਲ ਕੀ ਵਰਖਾ ਕਰਕੇ ਉਤਮ ਮਧਮ ਜਗਜਾਸੀ ਰੂਪੀ ਕਚੇ ਪਕੇ ਤਲਾਵੋਂ ਕੋ ਭਰ ਦੇਤੇ ਹੈਂ॥

ਚਾਤ੍ਰਿਕ ਜਿਉ ਤਰਸਤ ਰਹੈ ਤਿਨ ਕੋ ਕਉਨੁ ਹਵਾਲੁ ॥੧੨੪॥

ਐਸੇ ਉਪਦੇਸ਼ ਵਰਖਾ ਕੇ ਹੋਤੇ ਜੋ ਜੀਵ ਚਾਤ੍ਰਿਕ ਵਤ ਤਰਸਤੇ ਰਹਿਤੇ ਹੈਂ ਭਾਵ ਭਜਨ ਕੋ ਨਹੀਂ ਪਾਵਤੇ ਹੈਂ ਤਿਨੋਂ ਕਾ ਕੌਨ ਹਵਾਲ ਅਰਥਾਤ ਮੰਦਾ ਹੀ ਹਵਾਲ ਹੋਇਗਾ॥੧੨੪॥

ਕਬੀਰ ਚਕਈ ਜਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜਿਸ ਪ੍ਰਕਾਰ ਰਾਤਰੀ ਮੈਂ ਚਕਵੀ ਚਕਵੇ ਸੇ ਵਿਛੜਤੀ ਹੈ ਪੁਨਾ ਪ੍ਰਾਤਹਕਾਲ ਕੋ ਅਪਨੇ ਸ੍ਵਾਮੀ ਚਕਵੇ ਕੋ ਆਨ ਮਿਲਤੀ ਹੈ॥

ਜੋ ਨਰ ਬਿਛੁਰੇ ਰਾਮ ਸਿਉ ਨਾ ਦਿਨ ਮਿਲੇ ਨ ਰਾਤਿ ॥੧੨੫॥

ਪਰੰਤੂ ਜੋ ਪੁਰਸ਼ ਰਾਮ ਤੇ ਵਿਛੜੇ ਹੈਂ ਭਾਵ ਮਨਮੁਖ ਹੂਏ ਹੈਂ ਸੋ ਪੁਨਾ ਨਾ ਦਿਨ ਮੈਂ ਨਾ ਰਾਤ ਮੈਂ ਕਬੀ ਨਹੀਂ ਮਿਲਤੇ ਹੈਂ ਭਾਵ ਸਦਾ ਹੀ ਰਾਮ ਸੇ ਵਿਜੋਗੀ ਰਹਿਤੇ ਹੈਂ॥੧੨੫॥

ਕਬੀਰ ਰੈਨਾਇਰ ਬਿਛੋਰਿਆ ਰਹੁ ਰੇ ਸੰਖ ਮਝੂਰਿ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਜੀਵ ਰੂਪੀ ਸੰਖ ਤੈਨੇ ਅਪਨੇ ਚਿਤ ਕੋ ਪ੍ਰਮਾਤਮਾ ਰੂਪੀ (ਰੈਨਾਇਰ) ਸਮੁੰਦ੍ਰ ਤੇ ਵਿਛੋੜਿਆ ਹੈ ਤਾਂ ਤੇ ਤਿਸ ਸਮੁੰਦ੍ਰ ਕੇ (ਮਝੂਰਿ) ਬੀਚ ਰਹੁ॥

ਦੇਵੇਂ ਦੇਵੇਂ ਧਾਹੜੀ ਦੇਸਹਿ ਉਗਵਤ ਸੂਰ ॥੧੨੬॥

ਨਹੀਂ ਤੋ ਕਾਲ ਰੂਪੀ ਸੂਰਜ ਕੇ ਉਦੇ ਹੋਣੇ ਤੇ ਦੇਹ ਰੂਪ ਦੇਵਾਲੇ ਦੇਵਾਲੇ ਮੈਂ ਧਾਹਾਂ ਮਾਰਤਾ ਫਿਰੇਂਗਾ। ਭਾਵ ਜਨਮੋਂ ਕੋ ਧਾਰ ਕਰ ਦੁਖੀ ਰਹੇਂਗਾ॥੧੨੬॥

ਕਬੀਰ ਸੂਤਾ ਕਿਆ ਕਰਹਿ ਜਾਗੁ ਰੋਇ ਭੈ ਦੁਖ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਸੂਤਾ ਹੂਆ ਕਿਆ ਕਰਤਾ ਹੈ ਸੰਸਾਰ ਕੇ ਭੈ ਕਰਕੇ ਦੁਖੋਂ ਕੋ ਯਾਦ ਕਰ ਕਰ ਜਾਗ ਕੇ ਰੋਣਾ ਕਰ॥

ਜਾ ਕਾ ਬਾਸਾ ਗੋਰ ਮਹਿ ਸੋ ਕਿਉ ਸੋਵੈ ਸੁਖ ॥੧੨੭॥

ਜਿਸਕਾ ਵਾਸਾ (ਗੋਰ) ਕਬਰ ਵਾ ਮੜ੍ਹੀ ਮੈਂ ਹੋਣਾ ਹੈ ਸੋ ਕਿਸ ਪ੍ਰਕਾਰ ਸੁਖੀ ਹੋਕੇ ਸੋਵੇ। ਅਰਥਾਤ ਜਾਗ ਕਰ ਭਜਨ ਕਰਨਾ ਚਾਹੀਏ॥੧੨੭॥

ਕਬੀਰ ਸੂਤਾ ਕਿਆ ਕਰਹਿ ਉਠਿ ਕਿ ਨ ਜਪਹਿ ਮੁਰਾਰਿ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਸੂਤਾ ਹੂਆ ਕਿਆ ਕਰਤਾ ਹੈਂ ਉਠ ਕਰਕੇ ਮੁਰਾਰੀ ਕੇ ਨਾਮ ਕੋ ਕਿਉਂ ਨਹੀਂ ਜਪਤਾ ਹੈਂ॥

ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ ॥੧੨੮॥

ਕਿਉਂਕਿ ਏਕ ਦਿਨ ਤੇਰਾ ਲੰਬੇ ਗੋਡੇ ਪਸਾਰ ਕਰਕੇ ਸੌਣਾ ਹੋਇ ਜਾਵੇਗਾ ਭਾਵ ਇਕ ਦਿਨ ਸਰੀਰ ਮ੍ਰਿਤ ਹੋ ਜਾਵੇਗਾ॥੧੨੮॥

ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਤਾਂ ਤੇ ਹੇ ਜੀਵ ਸੂਤਾ ਹੂਆ ਤੂੰ ਕਿਆ ਕਰੇਂਗਾ ਬੈਠ ਰਹੁ ਅਰ ਵਾਹਿਗੁਰੂ ਕੇ ਨਾਮ ਜਪਨੇ ਮੈਂ ਜਾਗਣਾ ਕਰ॥

ਜਾ ਕੇ ਸੰਗ ਤੇ ਬੀਛੁਰਾ ਤਾ ਹੀ ਕੇ ਸੰਗਿ ਲਾਗੁ ॥੧੨੯॥

ਜਿਸ ਪਰਮੇਸ੍ਵਰ ਕੇ ਸੰਗ ਤੇ ਵਿਛੜਿਆ ਹੈਂ ਤਿਸੀ ਕੇ ਸਾਥ ਲਗਣਾ ਕਰ ਭਾਵ ਅਭੇਦ ਹੋ॥੧੨੯॥

ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਸੰਤ ਕੀ (ਗੈਲ) ਪਿਛਾੜੀ ਨਾ ਛੋੜੀਐ ਤਿਨੋਂ ਕੇ ਮਾਰਗ ਲਗੇ ਹੀ ਜਾਈਏ॥

ਪੇਖਤ ਹੀ ਪੁੰਨੀਤ ਹੋਇ ਭੇਟਤ ਜਪੀਐ ਨਾਉ ॥੧੩੦॥

ਕਿਉਂਕਿ ਤਿਨੋਂ ਕੇ ਦਰਸਨ ਕਰਨ ਤੇ ਪਵਿਤ੍ਰ ਹੋ ਜਾਈਤਾ ਹੈ ਔ ਤਿਨ ਕੇ ਸਾਥ (ਭੇਟਤ) ਮਿਲਣੇ ਤੇ ਵਾਹਿਗੁਰੂ ਕਾ ਨਾਮ ਜਪੀਤਾ ਹੈ॥੧੩੦॥

ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਸਾਕਤੋਂ ਕਾ ਸੰਗ ਨ ਕਰੀਐ ਤਿਨੋਂ ਸੇ ਦੂਰ ਤੇ ਹੀ ਭਾਗ ਜਾਈਏ॥

ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥੧੩੧॥

ਕਿਉਂਕਿ ਜਬ ਕਾਲੇ ਭਾਂਡੇ ਕੋ ਪਰਸੀਏਗਾ ਤਬ ਕੁਛ ਦਾਗ ਹੀ ਲਗੇਗਾ ਭਾਵ ਤੈਸੇ ਸਾਕਤੋਂ ਕੇ ਸੰਗ ਤੇ ਕਲੰਕ ਹੀ ਲਗੇਗਾ॥੧੩੧॥

ਕਬੀਰਾ ਰਾਮੁ ਨ ਚੇਤਿਓ ਜਰਾ ਪਹੂੰਚਿਓ ਆਇ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਜੀਵ ਤੈਨੇ ਰਾਮ ਕੇ ਨਾਮ ਕੋ ਤੋ ਸਿਮਰਿਆ ਨਹੀਂ ਹੈ ਔ ਅਬ ਤੁਝ ਕੋ (ਜਰਾ) ਬ੍ਰਿਧ ਅਵਸਥਾ ਕਾ ਪਹੁੰਚਣਾ ਆਨ ਹੂਆ ਹੈ॥

ਲਾਗੀ ਮੰਦਿਰ ਦੁਆਰ ਤੇ ਅਬ ਕਿਆ ਕਾਢਿਆ ਜਾਇ ॥੧੩੨॥

ਤਾਂਤੇ ਜਬ ਦੇਹ ਰੂਪੀ ਮੰਦਰ ਕੇ ਦ੍ਵਾਰ ਪਰ ਹੀ ਕਾਲ ਰੂਪੀ ਅਗਨੀ ਲਗੀ ਹੈ ਤੋ ਸਿਆਣੇ ਲੋਕ ਕਹਿਤੇ ਹੈਂ ਹੇ ਭਾਈ ਅਬ ਇਸ ਕੇ ਬੀਚ ਸੇ ਕਿਆ ਨਿਕਾਸਿਆ ਜਾਤਾ ਹੈ ਭਾਵ ਜਬ ਬਾਣੀ ਹੀ ਬੰਦ ਹੋ ਗਈ ਫੇਰ ਨਾਮ ਕਬ ਜਪਿਆ ਜਾਤਾ ਹੈ॥੧੩੨॥

ਕਬੀਰ ਕਾਰਨੁ ਸੋ ਭਇਓ ਜੋ ਕੀਨੋ ਕਰਤਾਰਿ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਸੋਈ ਕਾਰਨ ਭਯਾ ਹੈ ਜੋ ਕਰਤਾਰ ਨੇ ਕੀਆ ਹੈ॥

ਤਿਸੁ ਬਿਨੁ ਦੂਸਰੁ ਕੋ ਨਹੀ ਏਕੈ ਸਿਰਜਨਹਾਰੁ ॥੧੩੩॥

ਕਿਉਂਕਿ ਏਕ ਤਿਸ ਸਿਰਜਨਹਾਰ ਸੇ ਬਿਨਾਂ ਔਰ ਦੂਸਰਾ ਕੋਈ ਸਮਰਥ ਨਹੀਂ ਹੈ॥੧੩੩॥

ਕਬੀਰ ਫਲ ਲਾਗੇ ਫਲਨਿ ਪਾਕਨਿ ਲਾਗੇ ਆਂਬ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਜੀਵ ਜੋ ਮਧਮ ਜਗਜਾਸੂ ਹੈਂ ਸੋ ਸਾਧਨਾਂ ਰੂਪੀ ਫਲੋਂ ਸੇ ਫਲਨ ਲਾਗੇ ਹੈਂ ਔਰ ਉਤਮ ਜਗਜਾਸੀ ਭੀ ਸਾਧਨੋਂ ਕਰਕੇ ਪਾਕਨ ਲਾਗੇ ਹੈਂ॥

ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ ਕਾਂਬ ॥੧੩੪॥

ਜੇਕਰ ਕਾਮ ਕ੍ਰੋਧਾਦੀ ਵਿਕਾਰੋਂ ਕੀ ਵਾ ਮਾਇਆ ਕੀ (ਕਾਂਬ) ਲਾਗ ਤਿਨ ਜਗਜਾਸੀ ਰੂਪ ਫਲ ਕੋ ਬੀਚ ਸੇ ਨਾ ਖਾਵੈ ਤਬ ਓਹ ਖਸਮ ਕੋ ਜਾਇ ਪ੍ਰਾਪਤਿ ਹੋਤੇ ਹੈਂ॥੧੩੪॥

ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨਹਠਿ ਤੀਰਥ ਜਾਹਿ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜੋ ਪੁਰਸ਼ ਠਾਕਰ ਕੋ ਮੋਲ ਲੇ ਕਰ ਪੂਜਤੇ ਹੈਂ ਔਰ ਮਨ ਕੇ ਹਠ ਕਰਕੇ ਤੀਰਥੋਂ ਮੈਂ ਜਾਤੇ ਹੈਂ ਭਾਵ ਸਰਧਾ ਔ ਨਿਸਚੇ ਤੇ ਖਾਲੀ ਹੈਂ॥

ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ ॥੧੩੫॥

ਪੁਨਾ ਦੇਖਾ ਦੇਖੀ (ਸ੍ਵਾਂਗ) ਭੇਖੋਂ ਕੇ ਧਾਰ ਕਰ ਭੂਲੇ ਹੂਏ ਭਟਕਤੇ ਫਿਰਤੇ ਹੈਂ॥੧੩੫॥

ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ (ਪਾਹਨੁ) ਪਥਰ ਕੋ ਪਰਮੇਸ੍ਰ ਕੀਆ ਹੂਆ ਹੈ ਔਰ ਤਿਸ ਕੋ ਸਭ ਭਾਵ ਬਹੁਤ ਸੰਸਾਰ ਪੂਜਤਾ ਹੈ॥

ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥੧੩੬॥

ਜੋ ਜਨ ਨਿਰੇ ਇਸੀ ਭਰੋਸੇ ਹੋ ਰਹੇ ਹੈਂ ਸੋ ਕਾਲ ਰੂਪੀ ਧਾਰਾ ਮੈਂ ਡੂਬੇ ਹੈਂ॥੧੩੬॥

ਕਬੀਰ ਕਾਗਦ ਕੀ ਓਬਰੀ ਮਸੁ ਕੇ ਕਰਮ ਕਪਾਟ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਧਰਮ ਸ਼ਾਸਤ੍ਰੋਂ ਰੂਪੀ ਕਾਗਦ ਕੀ (ਓਬਰੀ) ਕੋਠੀ ਹੈ (ਮਸੁ) ਸਿਆਹੀ ਕੇ ਸਾਥ ਜੋ ਤਿਨੋਂ ਮੈਂ ਕਰਮ ਕਾਂਡ ਕੇ ਪ੍ਰਸੰਗ ਲਿਖੇ ਹੂਏ ਹੈਂ ਸੋ ਤਖਤੇ ਹੈਂ॥

ਪਾਹਨ ਬੋਰੀ ਪਿਰਥਮੀ ਪੰਡਿਤ ਪਾੜੀ ਬਾਟ ॥੧੩੭॥

ਪ੍ਰਿਥਵੀ ਪਥਰੋਂ ਕੀ ਪੂਜਾ ਮੈਂ ਲਗਾਇ ਕਰ (ਬੋਰੀ) ਡੁਬਾਈ ਹੋਈ ਹੈ ਇਸ ਪ੍ਰਕਾਰ ਪੰਡਤੋਂ ਨੇ ਬਾਟ ਪਾੜੀ ਹੈ ਭਾਵ ਯੇਹ ਭਗਤੀ ਸੇ ਹਟਾਇ ਕਰ ਸਕਾਮ ਕਰਮੋਂ ਮੈਂ ਲਗਾਈ ਹੋਈ ਹੈ ਤਾਂ ਤੇ ਸ਼ਾਸਤ੍ਰੋਂ ਮੈਂ ਜੋ ਗਿਆਨ ਰੂਪੀ ਵਸਤੂ ਥੀ ਸੋ ਜੀਵੋਂ ਕੋ ਪ੍ਰਾਪਤ ਨਹੀਂ ਹੋਈ॥੧੩੭॥

ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜੋ ਧਰਮ ਕਲ ਕੋ ਕਰਨਾ ਹੈ ਸੋ (ਅਬਹਿ) ਆਜ ਹੀ ਕਰ ਹੇ ਭਾਈ ਜੋ ਆਜ ਕਰਨਾ ਹੈ (ਸੁਇ ਤਾਲ) ਸੋ ਤਤਕਾਲ ਕਰ॥

ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ ॥੧੩੮॥

ਕਿਉਂਕਿ ਜਬ ਸਿਰ ਪਰ ਕਾਲ ਆਇ ਜਾਵੈਗਾ ਭਾਵ ਮ੍ਰਿਤ ਆਇ ਕਰ ਗ੍ਰਸ ਲੇਵੇਗੀ ਤਬ ਪੀਛੈ ਸੇ ਕੁਛ ਨਹੀਂ ਹੋਵੇਗਾ॥੧੩੮॥

ਕਬੀਰ ਐਸਾ ਜੰਤੁ ਇਕੁ ਦੇਖਿਆ ਜੈਸੀ ਧੋਈ ਲਾਖ ॥

ਕਿਸੀ ਦੰਭੀ ਕਉ ਦੇਖ ਕਰ ਸ੍ਰੀ ਕਬੀਰ ਜੀ ਕਹਿਤੇ ਹੈਂ ਏਕ ਦੰਭੀ ਜੀਵ ਹਮਨੇ ਐਸਾ ਦੇਖਿਆ ਹੈ ਜੈਸੇ ਲਾਖ ਧੋਈ ਹੋਈ ਬਾਹਰ ਸੇ ਚਿਲਕਤੀ ਦ੍ਰਿਸਟ ਆਵਤੀ ਹੈ॥

ਦੀਸੈ ਚੰਚਲੁ ਬਹੁ ਗੁਨਾ ਮਤਿ ਹੀਨਾ ਨਾਪਾਕ ॥੧੩੯॥

ਤੈਸੇ ਹੀ ਓਹ ਬਚਨੋਂ ਕਰਕੇ ਚੰਚਲ ਭਾਵ ਅਸੱਤ ਵਕਤਾ ਔਰ (ਬਹੁ ਗੁਨਾ) ਦੇਖਣੇ ਮਾਤ੍ਰ ਬਹੁਗੁਣਾ ਦ੍ਰਿਸਟ ਆਵਤਾ ਹੈ ਔ ਅੰਤ੍ਰੀਵ ਤੇ ਸੁਮਤੀ ਤੇ ਹੀਨ ਅਪਵਿਤ੍ਰ ਰੂਪ ਹੈ ਭਾਵ ਪਾਪੀ ਹੈ॥੧੩੯॥

ਕਬੀਰ ਮੇਰੀ ਬੁਧਿ ਕਉ ਜਮੁ ਨ ਕਰੈ ਤਿਸਕਾਰ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਮੇਰੀ ਬੁਧੀ ਕੋ ਦੇਖ ਕਰ ਜਮ ਭੀ (ਤਿਸਕਾਰ) ਨਿਰਾਦਰ ਨਹੀਂ ਕਰੇਗਾ॥

ਜਿਨਿ ਇਹੁ ਜਮੂਆ ਸਿਰਜਿਆ ਸੁ ਜਪਿਆ ਪਰਵਿਦਗਾਰ ॥੧੪੦॥

ਜੋ ਲੋਕਾਂ ਨੂੰ ਮਾਰ ਰਿਹਾ ਹੈ ਇਸ ਜਮ ਕੋ ਭੀ (ਸਿਰਜਿਆ) ਉਤਪਤਿ ਕੀਆ ਹੈ ਮੈਨੇ ਤਿਸ ਪਰਵਦਗਾਰ ਕੇ ਨਾਮ ਕੋ ਜਪਿਆ ਹੈ॥੧੪੦॥

ਕਬੀਰੁ ਕਸਤੂਰੀ ਭਇਆ ਭਵਰ ਭਏ ਸਭ ਦਾਸ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਸਰਬ ਤੇ (ਕਬੀਰ) ਬਡਾ ਜੋ ਪਰਮੇਸ੍ਵਰ ਹੈ ਸੋ ਕਸਤੂਰੀ ਕੇ ਸਮਾਨ ਸੁਗੰਧੀ ਵਾਲਾ ਭਯਾ ਹੈ ਤਾਂ ਤੇ ਤਿਸ ਸੁਗੰਧੀ ਕੇ ਲੇਨੇ ਕੋ ਤਿਸ ਕੇ ਸੰਪੂਰਨ ਦਾਸ ਭੌਰੇ ਵਤ ਭਏ ਹੈਂ॥

ਪੰਨਾ ੧੩੭੨

ਜਿਉ ਜਿਉ ਭਗਤਿ ਕਬੀਰ ਕੀ ਤਿਉ ਤਿਉ ਰਾਮ ਨਿਵਾਸ ॥੧੪੧॥

ਸੋ ਦਾਸ ਜਿਉਂ ਜਿਉਂ ਤਿਸ (ਕਬੀਰ) ਬਡੇ ਹਰੀ ਕੀ ਭਗਤੀ ਕਰਤੇ ਹੈਂ ਤਿਉਂ ਤਿਉਂ ਤਿਨੋਂ ਕਾ ਤਿਸ ਰਾਮ ਸਰਬ ਬਿਆਪੀ ਮੈਂ ਨਿਵਾਸ ਹੋਤਾ ਹੈ॥੧੪੧॥

ਕਬੀਰ ਗਹਗਚਿ ਪਰਿਓ ਕੁਟੰਬ ਕੈ ਕਾਂਠੈ ਰਹਿ ਗਇਓ ਰਾਮੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਇਹ ਜੀਵ ਕੁਟੰਬ ਕੇ ਬਿਖੇ (ਗਹਗਚਿ) ਤਦਾਕਾਰ ਹੋ ਕਰ ਪੜ ਰਹਿਆ ਹੈ ਤਿਸ ਕਰ ਰਾਮ ਸੋ ਇਹ ਕਿਨਾਰੇ ਹੀ ਰਹਿ ਗਇਆ ਹੈ ਵਾ ਰਾਮ ਕਿਨਾਰੇ ਪਰ ਹੀ ਰਹਿ ਗਇਆ ਭਾਵ ਪ੍ਰਾਪਤਿ ਨਾ ਹੂਆ॥

ਆਇ ਪਰੇ ਧਰਮ ਰਾਇ ਕੇ ਬੀਚਹਿ ਧੂਮਾ ਧਾਮ ॥੧੪੨॥

ਇਤਨੇ ਮੈਂ ਹੀ ਧਰਮਰਾਇ ਕੇ ਦੂਤ ਆਨ ਪੜੇ ਹੈਂ ਤਿਨੋਂ ਨੇ ਆਵਤਿਆਂ ਹੀ ਇਸ ਸਰੀਰ ਰੂਪੀ (ਧਾਮ) ਘਰ ਕੇ ਬੀਚ (ਧੂਮਾ) ਧੂਮ ਪਾਇ ਦਿਤੀ ਅਰਥਾਤ ਰੌਲਾ ਪਾਇ ਦੀਆ ਹੈ॥੧੪੨॥

ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਸਾਕਤ ਤੇ ਸੂਰ ਹੀ ਭਲਾ ਹੈ ਜੋ ਮਲ ਭਖਨ ਕਰਕੇ ਗਾਉਕੋ ਸਾਫ ਕਰਕੇ ਅਛਾ ਰਾਖਤਾ ਹੈ॥

ਉਹੁ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ ॥੧੪੩॥

ਕਿਉਂਕਿ ਜਬ ਓਹ ਸਾਕਤ ਵਿਚਾਰਾ ਮਰ ਜਾਤਾ ਹੈ ਤਬ ਤਿਸ ਕਾ ਨਾਮ ਭੀ ਕੋਈ ਨਹੀਂ ਲੇਤਾ ਹੈ ਔ ਸੂਰ ਮਰੇ ਨੂੰ ਲੋਕ ਯਾਦ ਕਰਤੇ ਹੈਂ॥ ਭਾਵ ਯੇਹ ਸਾਕਤ ਪੁਰਸ਼ ਸੂਕਰ ਤੇ ਭੀ ਨੀਚ ਹੈ॥੧੪੩॥

ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਇਸ ਜੀਵ ਨੇ ਕੌਡੀ ਕੌਡੀ ਜੋੜ ਕਰਕੇ ਅਰਥਾਤ ਜਮਾਂ ਕਰਕੇ ਲਾਖੋਂ ਕਰੋੜੋਂ ਹੀ ਰਪਏ ਜੋੜ ਲੀਏ ਭਾਵ ਅਤਿਅੰਤ ਮਾਯਾ ਇਕਤ੍ਰ ਕਰੀ॥

ਚਲਤੀ ਬਾਰ ਨ ਕਛੁ ਮਿਲਿਓ ਲਈ ਲੰਗੋਟੀ ਤੋਰਿ ॥੧੪੪॥

ਪਰੰਤੂ ਪ੍ਰਲੋਕ ਮੈਂ ਚਲਤੀ ਵਾਰ ਕਛੁ ਭੀ ਨਾ ਮਿਲਤਾ ਭਯਾ ਅੰਤ ਕੋ ਸਨਬੰਧੀਓਂ ਨੇ ਲਕ ਕੀ ਲੰਗੋਟੀ ਭੀ ਤੋੜ ਲਈ ਭਾਵ ਜੋ ਧਨਾਢੋਂ ਕੇ ਲਕ ਮੇਂ ਸੋਨੇ ਵਾ ਚਾਂਦੀ ਕੀ ਤੜਾਗੀ ਹੋਤੀ ਹੈ ਵੋਹ ਭੀ ਤੋੜ ਲੇਤੇ ਹੈਂ॥੧੪੪॥

ਕਬੀਰ ਬੈਸਨੋ ਹੂਆ ਤ ਕਿਆ ਭਇਆ ਮਾਲਾ ਮੇਲੀਂ ਚਾਰਿ ॥

ਕਿਸੀ ਪਾਖੰਡੀ ਵੈਸਨਵ ਕੇ ਪਰਥਾਇ ਸ੍ਰੀ ਕਬੀਰ ਜੀ ਕਹਿਤੇ ਹੈਂ ਜੇਕਰ ਪਾਖੰਡ ਸੇ ਵੈਸ਼ਨੋ ਭਯਾ ਤੋ ਕਿਆ ਹੂਆ ਔ ਦਿਖਲਾਵੇ ਹੇਤ ਚੰਦਨ ਤੁਲਸੀ ਕਪੂਰ ਕੀਆਂ (ਚਾਰ) ਸੁੰਦਰ ਮਾਲਾ ਭੀ ਗਲ ਮੈਂ (ਮੇਲੀਂ) ਪਹਰ ਲਈ ਹੈ॥

ਬਾਹਰਿ ਕੰਚਨੁ ਬਾਰਹਾ ਭੀਤਰਿ ਭਰੀ ਭੰਗਾਰ ॥੧੪੫॥

ਸੋ ਐਸਾ ਹੈ ਜੈਸੇ ਬਾਹਿਰ ਤੇ ਬਾਰਹ ਬੰਨੀ ਕੇ ਸ੍ਵਰਨ ਕਾ ਭੂਖਨ ਦ੍ਰਿਸਟ ਆਵੈ ਔ ਤਿਸ ਕੇ ਅੰਤਰ ਲਾਖ (ਭੰਗਾਰ) ਸੇਕ ਨਾਲ ਢਾਲ ਕਰਕੇ ਭਰੀ ਹੋਵੈ ਭਾਵ ਅੰਤਰ ਸੇ ਭਗਤੀ ਤੇ ਹੀਨ ਹੈ॥੧੪੫॥

ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਮਨ ਕੇ ਅਭਿਮਾਨ ਕੋ ਤਿਆਗ ਕਰਕੇ ਰਸਤੇ ਕਾ ਰੋੜਾ ਹੋ ਰਹੁ ਭਾਵ ਅਤੀ ਨਿਮ੍ਰਤਾ ਕੋ ਧਾਰਨ ਕਰ॥

ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ ॥੧੪੬॥

ਜੋ ਕੋਈ ਐਸਾ ਹਰੀ ਕਾ ਦਾਸ ਹੋਵੈ ਤਿਸ ਕੋ ਭਗਵਾਨ ਕਾ ਮਿਲਾਪ ਹੋ ਜਾਤਾ ਹੈ॥੧੪੬॥

ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਰੋੜਾ ਹੂਆ ਤਾਂ ਕਿਆ ਭਇਆ ਜੋ ਰਸਤੇ ਮੈਂ ਚਲਨੇ ਵਾਲੇ ਕੋ ਦੁਖ ਦੇਤਾ ਹੈ ਭਾਵ ਅਵਧੂਤ ਹੋ ਕਰ ਭੇਖ ਧਾਰੀਓਂ ਕੋ ਤਰਕ ਕਰਤਾ ਹੈ॥

ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ ॥੧੪੭॥

ਹੇ ਵਾਹਿਗੁਰੂ ਤੇਰਾ ਦਾਸ ਐਸਾ ਹੋਤਾ ਹੈ ਜਿਸ ਪ੍ਰਕਾਰ ਧਰਨੀ ਮੈਂ ਖੇਹ ਹੋਤੀ ਹੈ ਭਾਵ ਹੰਤਾ ਕੋ ਤਿਆਗ ਕਰ ਤੇਰਾ ਦਾਸ ਹੋਤਾ ਹੈ॥੧੪੭॥

ਕਬੀਰ ਖੇਹ ਹੂਈ ਤਉ ਕਿਆ ਭਇਆ ਜਉ ਉਡਿ ਲਾਗੈ ਅੰਗ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਖੇਹ ਵਤ ਬ੍ਰਿਤੀ ਭਈ ਤੌ ਭੀ ਕਿਆ ਹੂਆ ਜੋ ਉਡ ਕਰ ਅੰਗਾਂ ਕੋ ਲਾਗਨੇ ਲਗੀ ਭਾਵ ਸੁਆਹ ਮੈਂ ਲੇਟਾ ਰਹਿਆ ਔ ਜੋ ਕਿਸੀ ਨੇ ਥੋੜੀ ਅਵਗਿਆ ਕਰੀ ਤਬ ਉਠ ਕੇ ਉਸ ਕੇ ਗਲ ਪੈ ਗਿਆ॥

ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ ॥੧੪੮॥

ਹਰੀ ਕਾ (ਜਨੁ) ਦਾਸ ਐਸਾ ਚਾਹੀਏ ਜਿਸ ਪ੍ਰਕਾਰ ਪਾਨੀ ਸਰਬ ਅੰਗੋਂ ਮੈਂ ਸਮਾਨ ਹੀ ਸਪਰਸ ਕਰਤਾ ਹੈ॥੧੪੮॥

ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜੇਕਰ ਪਾਨੀ ਵਤ ਭੀ ਭਯਾ ਤੌ ਕਿਆ ਹੂਆ ਜੇਕਰ ਸੀਤਲ ਔ ਤਪਤਵਾਨ ਹੋਤਾ ਰਹਾ ਭਾਵ ਸਤੋ ਰਜੋ ਤਮੋ ਸੇ ਕਿਸੀ ਸਮੇਂ ਕੋਪ ਕਿਸੀ ਸਮੇਂ ਸੀਤਲ ਹੋਤਾ ਭਯਾ॥

ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ ॥੧੪੯॥

ਤਾਂਤੇ ਹਰੀ ਕਾ ਜਨ ਐਸਾ ਚਾਹੀਤਾ ਹੈ ਜੈਸਾ ਹਰਿ ਆਪ ਹੀ ਹੋਤਾ ਹੈ ਭਾਵ ਹਰੀ ਕੇ ਸਮਾਨ ਹੋਵੇ॥੧੪੯॥

ਊਚ ਭਵਨ ਕਨਕਾਮਨੀ ਸਿਖਰਿ ਧਜਾ ਫਹਰਾਇ ॥

ਯਦਪਿ ਊਚੇ ਘਰ ਭੀ ਹੋਵੇ ਔ (ਕਨ) ਅੰਨ ਆਦੀ ਪਦਾਰਥ ਔ (ਕਾਮਨੀ) ਇਸਤ੍ਰੀ ਭੀ ਹੋਵੈ ਪੁਨਾ ਮੰਦਰੋਂ ਕੇ ਸਿਖਰ ਕਰੋੜੋਂ ਕੀਆਂ ਧ੍ਵਜਾ ਭੀ ਫਹਰਾਵਤੀਆਂ ਹੋਵੈ॥

ਤਾ ਤੇ ਭਲੀ ਮਧੁਕਰੀ ਸੰਤਸੰਗਿ ਗੁਨ ਗਾਇ ॥੧੫੦॥

ਤਿਸਤੇ (ਮਧੁਕਰੀ) ਭਿਖਯਾ ਮਾਂਗ ਕਰ ਖਾਣੀ ਭਲੀ ਹੈ ਜਿਸ ਕਰ ਸੰਤੋਂ ਕਾ ਸੰਗ ਕਰਕੇ ਹਰੀ ਕੇ ਗੁਣੋਂ ਕੋ ਗਾਵੈ ਭਾਵ ਜਦਪਿ ਐਸਾ ਈਸੂਰਜ ਭੀ ਹੋਵੈ ਤੋ ਭੀ ਭਜਨ ਸੇ ਬਿਨਾਂ ਕਿਸੀ ਅਰਥ ਨਹੀਂ ਹੈ॥੧੫੦॥

ਕਬੀਰ ਪਾਟਨ ਤੇ ਊਜਰੁ ਭਲਾ ਰਾਮ ਭਗਤ ਜਿਹ ਠਾਇ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਤਿਸ (ਪਾਟਨ) ਸ਼ੈਹਰ ਸੇ ਉਜਾੜ ਕਾ ਰਹਿਣਾ ਹੀ ਭਲਾ ਹੈ ਜਿਸ ਅਸਥਾਨ ਮੈਂ ਰਾਮ ਕੀ ਭਗਤੀ ਹੋਤੀ ਹੈ॥

ਰਾਮ ਸਨੇਹੀ ਬਾਹਰਾ ਜਮ ਪੁਰੁ ਮੇਰੇ ਭਾਂਇ ॥੧੫੧॥

ਜੋ ਅਸਥਾਨ ਰਾਮ ਜੀ ਕੇ ਪਜਾਰੇ ਭਗਤੋਂ ਸੇ ਬਿਨਾਂ ਹੈ ਸੋ ਮੇਰੇ (ਭਾਇ) ਭਾਣੇ ਜਮਪੁਰੀ ਕੇ ਸਮਾਨ ਭਾਵ ਭੈਦਾਯਕ ਹੈ॥੧੫੧॥

ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ ॥

ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ ॥੧੫੨॥

ਸ੍ਰੀ ਕਬੀਰ ਜੀ ਕਹਿਤੇ ਹੈਂ ਪ੍ਰਤਖ੍ਯ ਗੰਗਾ ਜਮਨਾ ਕੇ ਅੰਤ੍ਰੀਵ ਸੋ ਪਵਿਤ੍ਰ ਧਰਤੀ ਹੈ ਸੋ ਸਹਿਜੇ ਹੀ ਜੋ (ਸੁੰਨ) ਰੌਲੇ ਤੇ ਰਹਿਤ ਇਕੰਤ (ਘਾਟ) ਅਸਥਾਨ ਹੈ ਵਾ ਗੰਗਾ ਜਮਨਾ ਇੜਾ ਪਿੰਗਲਾ ਕੇ ਬੀਚ ਜੋ ਸੁਖਮਨਾ ਹੈ ਤਿਨ ਤੀਨੋਂ ਦ੍ਵਾਰੇ ਪ੍ਰਾਣਾਯਾਮ ਕਰਕੇ ਸਹਜੇ ਹੀ ਸੁੰਨ ਕਾ ਘਾਟ ਜੋ ਦਸਮਦ੍ਵਾਰ ਹੈ (ਤਹਾ ਕਬੀਰੈ ਮਟੁ ਕੀਆ) ਸ੍ਰੀ ਕਬੀਰ ਜੀ ਕਹਿਤੇ ਹੈਂ ਤਹਾਂ ਹਮਨੇ ਇਸਥਿਤੀ ਕਾ (ਮਟੁ) ਅਸਥਾਨ ਕੀਆ ਹੈ ਵਾ ਗੰਗਾ ਭਗਤੀ ਔ (ਜਮਨਾ) ਕਰਮ ਕਾਂਡ ਤਿਨ ਦੋਨੋਂ ਕੇ ਅੰਤ੍ਰੀਵ ਜੋ (ਸਹਜ) ਸਾਂਤ ਰੂਪ (ਸੁੰਨ) ਅਫੁਰਤਾ ਕਾ (ਘਾਟ) ਰਸਤਾ ਗਿਆਨ ਹੈ ਤਹਾਂ ਮੈਨੇ ਨਿਜ ਮਨ ਕੋ (ਮਟੁ) ਇਸਥਿਤ ਕੀਆ ਹੈ ਜਿਸ ਰਸਤੇ ਕੋ ਸੰਪੂਰਨ ਮੁਨੀ ਜਨ ਭੀ ਖੋਜਤੇ ਹੈਂ॥੧੫੨॥

ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜੈਸੀ ਪ੍ਰੀਤੀ ਵੈਰਾਗਵਾਨ ਕੋ (ਪੇਡ) ਆਦਿ ਸੇ ਉਪਜੀ ਹੈ ਜੇਕਰ ਤੈਸੀ (ਓੜਿ) ਅੰਤ ਪ੍ਰਯੰਤ ਨਿਭ ਜਾਵੈ॥

ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ ॥੧੫੩॥

ਤਬ ਏਕ ਹੀਰਾ ਤਿਸ ਕੇ ਆਗੇ (ਕਿਸ ਕਾ) ਕਿਆ (ਬਾਪੁਰਾ) ਵਿਚਾਰਾ ਹੈ ਕਰੋੜੋਂ ਰਤਨ ਭੀ ਤਿਸ ਕੇ ਤੁਲ ਨਹੀਂ ਹੋ ਸਕਤੇ ਹੈਂ॥੧੫੩॥

ਕਬੀਰਾ ਏਕੁ ਅਚੰਭਉ ਦੇਖਿਓ ਹੀਰਾ ਹਾਟ ਬਿਕਾਇ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹਮਨੇ ਏਕ ਅਸਚਰਜ ਦੇਖਿਆ ਹੈ ਹੀਰਾ ਦੁਕਾਨੋਂ ਪਰ ਵਿਕ ਰਹਾ ਹੈ ਭਾਵ ਯੇਹ ਗਿਆਨ ਰੂਪੀ ਹੀਰਾ ਅਨਅਧਿਕਾਰੀ ਉਪਦੇਸ਼ ਕਰਤੇ ਹੈਂ॥

ਬਨਜਨਹਾਰੇ ਬਾਹਰਾ ਕਉਡੀ ਬਦਲੈ ਜਾਇ ॥੧੫੪॥

ਸੋ ਗਿਆਨ ਰੂਪੀ ਹੀਰਾ ਬਨਜਨ ਵਾਲੇ ਅਧਿਕਾਰੀ ਤੇ ਬਿਨਾਂ ਕੌਡੀ ਕੇ ਬਦਲੇ ਮੈਂ ਜਾਤਾ ਹੈ ਭਾਵ ਯੇਹ ਤੁਛ ਪਦਾਰਥੋਂ ਕੇ ਵਾਸਤੇ ਉਪਦੇਸ਼ ਕਰਤੇ ਹੈਂ ਜਿਸ ਤੇ ਸਰਧਾ ਰੂਪੀ ਮੋਲ ਨਹੀਂ ਮਿਲਤਾ ਹੈ॥੧੫੪॥

ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜਹਾਂ (ਗਿਆਨੁ) ਸ਼ਾਸਤ੍ਰੋਂ ਕੀ ਗਿਆਤ ਹੈ ਤਹਾਂ ਧਰਮ ਹੈ ਔਰ ਜਹਾਂ ਝੂਠ ਹੈ ਤਹਾਂ ਪਾਪ ਕਾ ਹੀ ਨਿਵਾਸ ਹੈ॥

ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥੧੫੫॥

ਔਰ ਜਹਾਂ ਲੋਭ ਹੈ ਤਹਾਂ ਕਾਲ ਮ੍ਰਿਤੂ ਹੈ ਔਰ ਜਹਾਂ ਖਿਮਾ ਹੈ ਤਹਾਂ ਆਪ ਹੀ ਹਰੀ ਨਿਵਾਸ ਕਰਤਾ ਹੈ॥੧੫੫॥

ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਮਾਯਾ ਕੋ ਤਿਆਗਿਆ ਭਾਵ ਅਤੀਤ ਭਯਾ ਤੋ ਕਿਆ ਹੂਆ ਜੋ ਮਨ ਕਾ (ਮਾਨ) ਹੰਕਾਰ ਤਿਆਗਿਆ ਨਹੀਂ ਗਿਆ॥

ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ ॥੧੫੬॥

ਕਿਉਂਕਿ ਮੁਨੀਸਰੋਂ ਵਿਚੋਂ ਜੋ ਸ੍ਰੇਸ਼ਟ ਮੁਨੀ ਸੇ ਸੋ ਭੀ ਇਸ (ਮਾਨ) ਹੰਕਾਰ ਕਰਕੇ ਗਲੇ ਹੈਂ ਤਾਂ ਤੇ ਹੇ ਭਾਈ ਮਾਨ ਹੀ ਸਭ ਕੋ ਖਾਇ ਰਹਿਆ ਹੈ॥੧੫੬॥

ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਸਚਾ ਸਤਿਗੁਰੂ ਜੋ ਮੁਝ ਕੋ ਮਿਲਿਆ ਹੈ ਤਿਨੋਂ ਨੇ ਏਕ (ਸਬਦੁ) ਉਪਦੇਸ਼ ਰੂਪੀ ਬਾਣ ਮੇਰੇ ਤਾਂਈ ਚਲਾਇਆ ਭਾਵ ਉਪਦੇਸ਼ ਕੀਆ ਹੈ॥

ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ ॥੧੫੭॥

ਤਿਸ ਕੇ ਲਾਗਣੇ ਤੇ ਹੀ ਮੈਂ (ਭੁਇ) ਭੂੰਮਾ ਅਰਥਾਤ ਸਰਬ ਕੀ ਅਵਧੀ ਰੂਪ ਪਰਮੇਸ੍ਰ ਬੀਚ ਮਿਲ ਗਿਆ ਹੂੰ ਤਿਸੀ ਤੇ ਹੰਕਾਰ ਰੂਪੀ ਕਲੇਜੇ ਮੈਂ ਛੇਕ ਪੜਾ ਹੈ ਭਾਵ ਹੰਕਾਰਾ ਦੂਰ ਭਯਾ ਹੈ॥੧੫੭॥

ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਸਚੇ ਸਤਿਗੁਰੂ ਕਿਆ ਕਰੈਂ ਜੇਕਰ ਸਿਖੋਂ ਵਿਖੇ ਹੀ (ਚੂਕ) ਭੂਲ ਹੋਵੇ॥

ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ ॥੧੫੮॥

ਅਗਿਆਨ ਕਰਕੇ ਅੰਧੇ ਹੁਏ ਕੋ ਏਕ ਭੀ ਉਪਦੇਸ਼ ਰੂਪ ਬਾਨ ਨਹੀਂ ਲਗਤਾ ਹੈ ਜੈਸੇ ਬਾਂਸ ਮੈਂ ਫੂਕ ਬਜਾਈ ਹੁਈ ਦੂਸਰੀ ਤਰਫ ਨਿਕਸ ਜਾਤੀ ਹੈ ਤੈਸੇ ਉਨ ਕੇ ਰਿਦੇ ਮੈਂ ਉਪਦੇਸ਼ ਨਹੀਂ ਰਹਿਤਾ ਹੈ॥੧੫੮॥

ਕਬੀਰ ਹੈ ਗੈ ਬਾਹਨ ਸਘਨ ਘਨ ਛਤ੍ਰਪਤੀ ਕੀ ਨਾਰਿ ॥

ਸ੍ਰੀ ਕਬੀਰ ਜੀ ਕਹਿਤੇ ਹੈਂ (ਹੈ) ਘੋੜੇ ਔ (ਗੈ) ਹਾਥੀ ਆਦੀ ਬਹੁਤ ਪ੍ਰਕਾਰ ਕੀਆਂ ਅਤਯੰਤ ਅਸਵਾਰੀਆਂ ਜਿਸ ਕੇ ਹੋਵੈ ਐਸੇ ਈਸ੍ਰਜ ਵਾਲੇ (ਛਤ੍ਰਪਤੀ) ਚਕ੍ਰਵਰਤੀ ਰਾਜਾ ਕੀ ਜੋ ਇਸਤ੍ਰੀ ਪਦਾਰਥੋਂ ਸੰਯੁਗਤ ਹੈ॥

ਪੰਨਾ ੧੩੭੩

ਤਾਸੁ ਪਟੰਤਰ ਨ ਪੁਜੈ ਹਰਿ ਜਨ ਕੀ ਪਨਿਹਾਰਿ ॥੧੫੯॥

ਜੋ ਹਰੀ ਕੇ (ਜਨ) ਸੰਤੋਂ ਕੀ ਦਾਸ (ਪਨਿਹਾਰਿ) ਪਾਨੀ ਭਰਨੇ ਵਾਲੀ ਹੈ ਤਿਸ ਕੇ (ਪਟੰਤਰ) ਬਰਾਬਰ ਉਹ ਛਤ੍ਰਪਤੀ ਰਾਜਾ ਕੀ ਰਾਣੀ ਭੀ ਨਹੀਂ ਹੋ ਸਕਤੀ ਹੈ॥੧੫੯॥

ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕਉ ਮਾਨੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ (ਨ੍ਰਿਪ) ਰਾਜਾ ਕੀ ਇਸਤ੍ਰੀ ਕੋ ਕਿਉਂ ਨਿੰਦੀਤਾ ਹੈ ਔਰ ਹਰੀ ਕੇ ਸੰਤੋਂ ਕੀ ਦਾਸੀ ਕਾ ਮਾਨ ਕਿਉਂ ਕਰੀਤਾ ਹੈ॥

ਓਹ ਮਾਂਗ ਸਵਾਰੈ ਬਿਖੈ ਕਉ ਓਹ ਸਿਮਰੈ ਹਰਿ ਨਾਮੁ ॥੧੬੦॥

ਕਿਉਂਕਿ ਓਹ ਤੋ ਵਿਸ਼ੇ ਭੋਗਨੇ ਕੋ ਮਸਤਕ ਪਰ ਮਾਂਗੋ ਕੋ ਸਵਾਰਤੀ ਹੈ ਅਰਥਾਤ ਸਿੰਗਾਰ ਕਰਤੀ ਹੈ ਔਰ ਵੋਹ ਹਰੀ ਜਨੋਂ ਕੀ ਦਾਸੀ ਪਾਨੀ ਭਰ ਕਰ ਹਰ ਪ੍ਰਕਾਰ ਸੇ ਹਰਿ ਨਾਮ ਕੋ ਹੀ ਸਿਮਰਨ ਕਰਤੀ ਹੈ। ਤਾਂ ਤੇ ਹੇ ਭਾਈ ਇਸ ਪ੍ਰਕਾਰ ਸੇ ਨ੍ਰਿਪਨਾਰੀ ਕੋ ਨਿੰਦੀਤਾ ਹੈ ਔ ਹਰਿ ਚੇਰੀ ਕਾ ਮਾਨ ਕਰੀਤਾ ਹੈ॥੧੬੦॥

ਕਬੀਰ ਥੂਨੀ ਪਾਈ ਥਿਤਿ ਭਈ ਸਤਿਗੁਰ ਬੰਧੀ ਧੀਰ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜਬ ਨਿਸਚੇ ਰੂਪੀ ਥੰਮੀ ਪ੍ਰਾਪਤਿ ਹੋਇ ਔਰ ਸਤਿਗੁਰੋਂ ਦ੍ਵਾਰੇ ਧੀਰਜਤਾ ਬੰਧੀ ਤਬ ਅੰਤਸਕਰਨ ਕੀ ਇਸਥਿਤਿ ਹੋਤੀ ਭਈ ਹੈ॥

ਕਬੀਰ ਹੀਰਾ ਬਨਜਿਆ ਮਾਨ ਸਰੋਵਰ ਤੀਰ ॥੧੬੧॥

ਔਰ ਤਬ ਸਤਸੰਗ ਰੂਪੀ ਮਾਨਸਰੋਵਰ ਕੇ ਪਾਸ ਜਾ ਕਰਕੇ (ਕਬੀਰ) ਬਡਾ ਉਤਮ ਹੀਰਾ ਬਨਜਿਆ ਹੈ॥ ਭਾਵ ਨਿਜ ਸਰੂਪ ਕਾ ਗਿਆਨ ਹੂਆ ਹੈ॥੧੬੧॥

ਕਬੀਰ ਹਰਿ ਹੀਰਾ ਜਨ ਜਉਹਰੀ ਲੇ ਕੈ ਮਾਂਡੈ ਹਾਟ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹਰੀ ਕਾ ਨਾਮ ਹੀਰਾ ਹੈ ਸੋ ਸਤਿਗੁਰੋਂ ਸੇ ਲੇ ਕਰ ਹਰੀ ਕੇ ਜਨ ਜੋ ਸੰਤ ਹੈਂ ਸੋ ਜਵਾਹਰੀ ਆਗੇ ਦੁਕਾਨ ਪਾਇ ਬੈਠਤੇ ਹੈਂ ਭਾਵ ਯੇਹ ਉਪਦੇਸ਼ ਕਰਤੇ ਹੈਂ ਵਾ ਲੈਕਰ ਰਿਦੇ ਰੂਪ ਦੁਕਾਨ ਮੈਂ (ਮਾਂਡੈ) ਲਿਖਤੇ ਭਾਵ ਧਾਰਨ ਕਰ ਲੇਤੇ ਹੈਂ॥

ਜਬ ਹੀ ਪਾਈਅਹਿ ਪਾਰਖੂ ਤਬ ਹੀਰਨ ਕੀ ਸਾਟ ॥੧੬੨॥

ਪਰੰਤੂ ਜਬ ਅਧਿਕਾਰੀ ਰੂਪ ਪਾਰਖੂ ਕੋ ਪਾਈਤਾ ਹੈ ਤਬ ਨਾਮ ਔ ਗਿਆਨ ਹੀਰੀਓਂ ਕੀ (ਸਾਟ) ਕਦਰ ਪੜਤੀ ਹੈ॥੧੬੨॥

ਕਬੀਰ ਕਾਮ ਪਰੇ ਹਰਿ ਸਿਮਰੀਐ ਐਸਾ ਸਿਮਰਹੁ ਨਿਤ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਜੈਸੇ ਕੰਮ ਪੜੇ ਤੇ ਹਰੀ ਕੋ ਸਿਮਰੀਤਾ ਹੈ ਐਸੇ ਜਬ ਨਿਤੰਪ੍ਰਤੀ ਤੁਮ ਤਿਸ ਕਾ ਸਿਮਰਨ ਕਰੋ॥

ਅਮਰਾ ਪੁਰ ਬਾਸਾ ਕਰਹੁ ਹਰਿ ਗਇਆ ਬਹੋਰੈ ਬਿਤ ॥੧੬੩॥

ਤਬ ਤੁਮ ਅਮਰਾਪੁਰੀ ਮੈਂ ਨਿਵਾਸ ਕਰੋਗੇ ਔ ਹਰੀ ਤੁਮਾਰਾ ਸ੍ਵਾਸਾਂ ਰੂਪੀ ਧਨ ਗਿਆ ਹੂਆ ਪੁਨਾ (ਬਹੋਰੈ) ਮੋੜ ਦੇਵੇਗਾ ਅਰਥਾਤ ਸਫਲ ਕਰ ਦੇਵੈਗਾ॥੧੬੩॥

ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਸੇਵਾ ਕਰਨੇ ਕੋ ਦੋ ਹੀ ਭਲੇ ਹੈਂ ਸੋ ਕੌਨ ਏਕ ਤੋ ਸੰਤ ਔਰ ਏਕ ਰਾਮ॥

ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥੧੬੪॥

ਕਿਉਂਕਿ ਰਾਮ ਜੋ ਹੈ ਸੋ ਤੋ ਮੁਕਤ ਕਾ ਦਾਤਾ ਹੈ ਔਰ ਸੰਤ ਜੋ ਹੈ ਸੋ ਤਿਸ ਕੇ ਨਾਮ ਕੋ ਜਪਾਵਤਾ ਹੈ॥੧੬੪॥

ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜਿਸ ਕਰਮ ਕਾਂਡ ਕੇ ਮਾਰਗ ਮੈਂ ਪੰਡਤ ਗਏ ਹੈਂ ਤਿਨੋਂ ਕੇ ਪੀਛੇ ਔਰ ਜੀਵੋਂ ਕੀ ਭੀ ਵਹੀਰ ਪੜ ਗਈ ਹੈ ਭਾਵ ਯੇਹ ਤਿਨ ਕੋ ਕਰਮਕਾਂਡੀ ਦੇਖ ਕਰ ਔਰ ਜੀਵ ਭੀ ਸਕਾਮ ਕਰਮ ਕਰਨੇ ਲਗ ਪੜੇ ਹੈਂ॥

ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ ॥੧੬੫॥

ਇਕ (ਅਵਘਟ) ਔਖੀ ਜੋ ਰਾਮ ਕੀ ਪ੍ਰੇਮ ਰੂਪ ਘਾਟੀ ਹੈ ਤਿਸ ਪਰ ਸ੍ਰੀ ਕਬੀਰ ਜੀ ਕਹਿਤੇ ਹੈਂ ਮੈਂ ਚੜ੍ਹ ਰਹਾ ਹੂੰ॥੧੬੫॥

ਕਬੀਰ ਦੁਨੀਆ ਕੇ ਦੋਖੇ ਮੂਆ ਚਾਲਤ ਕੁਲ ਕੀ ਕਾਨਿ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਇਹ ਜੀਵਨ ਦੁਨੀਆਂ ਕੇ ਦੋਸੋਂ ਕੋ ਚਿੰਤਨ ਕਰਤਾ ਹੂਆ ਔ ਕੁਲ ਕੀ ਕਾਨ ਮੈਂ ਹੀ ਚਲਤਾ ਹੂਆ ਮਰ ਗਿਆ॥

ਤਬ ਕੁਲੁ ਕਿਸ ਕਾ ਲਾਜਸੀ ਜਬ ਲੇ ਧਰਹਿ ਮਸਾਨਿ ॥੧੬੬॥

ਹੇ ਭਾਈ ਤਬ ਕਿਸ ਕੁਲ ਕਾ (ਲਾਜਸੀ) ਲਜਜਾ ਕਰਨੇ ਵਾਲਾ ਹੋਵੈਂਗਾ ਜਬ ਤੁਝ ਕੋ ਲੈਕਰ ਮਸਾਨ ਭੂਮੀ ਮੈਂ ਧਰ ਦੇਵੈਂਗੇ॥੧੬੬॥

ਕਬੀਰ ਡੂਬਹਿਗੋ ਰੇ ਬਾਪੁਰੇ ਬਹੁ ਲੋਗਨ ਕੀ ਕਾਨਿ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ (ਬਾਪੁਰੇ) ਵਿਚਾਰੇ ਜੀਵ ਬਹੁਤ ਲੋਕੋਂ ਕੀ ਕਾਨ ਕਰਤਾ ਹੂਆ ਨਾਮ ਜਪੇ ਸੇ ਬਿਨਾਂ ਸੰਸਾਰ ਸਮੁੰਦ੍ਰ ਮੈਂ ਡੂਬ ਜਾਵੇਂਗਾ॥

ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ ॥੧੬੭॥

ਤਾਂਤੇ ਜੋ ਤੇਰੇ ਪੜੋਸੀ ਕੇ ਹੂਆ ਹੈ ਸੋ ਤਿਸ ਕੋ ਤੂੰ ਅਪਨੇ ਪਰ ਭੀ ਹੂਆ ਹੀ ਜਾਣ ਭਾਵ ਯੇਹ ਔਰ ਕੋ ਮ੍ਰਿਤੁ ਹੋਤਿਆਂ ਦੇਖ ਕਰ ਅਪਨੀ ਮ੍ਰਿਤੂ ਭੀ ਨਿਕਟ ਹੀ ਸਮਝ॥੧੬੭॥

ਕਬੀਰ ਭਲੀ ਮਧੂਕਰੀ ਨਾਨਾ ਬਿਧਿ ਕੋ ਨਾਜੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ (ਮਧੂਕਰੀ) ਮਾਂਗ ਕਰ ਰੋਟੀ ਖਾਣੀ ਭਲੀ ਹੈ ਕਿਉਂਕਿ ਜਿਸ ਮੈਂ ਨਾਨਾ ਪ੍ਰਕਾਰ ਕਾ ਅੰਨ ਬਨਿਆ ਹੂਆ ਹੋਤਾ ਹੈ ਭਾਵ ਯੇਹ ਹਰੀ ਕਾ ਨਾਮ ਉਚਾਰਨ ਕਰਕੇ ਲਿਆਂਦਾ ਹੂਆ ਪਵਿਤ੍ਰ ਹੋਤਾ ਹੈ॥

ਦਾਵਾ ਕਾਹੂ ਕੋ ਨਹੀ ਬਡਾ ਦੇਸੁ ਬਡ ਰਾਜੁ ॥੧੬੮॥

ਪੁਨਾ ਜਿਸ ਮੈਂ ਕਿਸੀ ਕਾ ਕੋਈ ਦਾਵਾ ਨਹੀਂ ਹੋਤਾ ਬਡਾ ਦੇਸ ਔ ਬਡਾ ਹੀ (ਰਾਜੁ) ਹੁਕਮ ਹੋਤਾ ਹੈ॥ ਭਾਵ ਯੇਹ ਕਿਸੀ ਦੇਸ ਮੈਂ ਜਾਵੈ ਕੋਈ ਭਿਖਯਾ ਮਾਂਗਨੇ ਵਾਲੇ ਕੋ ਅਟਕਾਵਤਾ ਨਹੀਂ ਔ ਸਭੀ ਸੰਤ ਜਨ ਕਰ ਮਾਨਤੇ ਹੈਂ॥੧੬੮॥

ਕਬੀਰ ਦਾਵੈ ਦਾਝਨੁ ਹੋਤੁ ਹੈ ਨਿਰਦਾਵੈ ਰਹੈ ਨਿਸੰਕ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਦਾਵੇ ਕਰਨੇ ਸੇ (ਦਾਝਨੁ) ਜਲਨਤਾ ਹੋਤੀ ਹੈ ਤਾਂ ਤੇ ਨਿਰਦਾਵੈ ਹੋਕੇ ਨਿਸੰਕ ਰਹੇ॥

ਜੋ ਜਨੁ ਨਿਰਦਾਵੈ ਰਹੈ ਸੋ ਗਨੈ ਇੰਦ੍ਰ ਸੋ ਰੰਕ ॥੧੬੯॥

ਕਿਉਂਕਿ ਜੋ ਪੁਰਸ ਨਿਰਦਾਵੇ ਹੋ ਕਰ ਰਹਿਤਾ ਹੈ ਸੋ ਇੰਦ੍ਰ ਸਦ੍ਰਸੋਂ ਕੋ ਰੰਕ ਹੀ ਜਾਨਤਾ ਹੈ॥੧੬੯॥

ਕਬੀਰ ਪਾਲਿ ਸਮੁਹਾ ਸਰਵਰੁ ਭਰਾ ਪੀ ਨ ਸਕੈ ਕੋਈ ਨੀਰੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ (ਪਾਲਿ) ਵਟਾਂ ਅਰਥਾਤ ਮ੍ਰਿਯਾਦਾ ਰਾਖਨੇ ਹਾਰੇ ਜੋ ਸੰਤੋਂ ਰੂਪੀ ਸਰੋਵਰ ਹੈਂ ਸੋ ਨਾਮ ਜਲ ਕਰਕੇ ਮੂੰਹੋਂ ਮੂੰਹ ਭਰੇ ਹੂਏ ਹੈਂ। ਭਾਵ ਯੇਹ ਜੀਵਨ ਮੁਕਤਿ ਭੀ ਨਾਮ ਕੋ ਜਪਤੇ ਹੈਂ ਇਸ ਨਾਮ ਜਲ ਕੋ ਭਾਗੋਂ ਸੇ ਬਿਨਾਂ ਕੋਈ ਅਗਿਆਨੀ ਜੀਵ ਪਾਨ ਨਹੀਂ ਕਰ ਸਕਤਾ ਹੈ॥

ਭਾਗ ਬਡੇ ਤੈ ਪਾਇਓ ਤੂੰ ਭਰਿ ਭਰਿ ਪੀਉ ਕਬੀਰ ॥੧੭੦॥

ਤਾਂਤੇ ਹੇ ਮਨ ਤੈਨੇ ਬਡੇ ਭਾਗੋਂ ਕਰਕੇ ਜੋ ਨਾਮ ਜਲ ਸਤਸੰਗ ਸੇ ਪਾਇਆ ਹੈ ਤਾਂ ਤੇ ਅਬ ਤੂੰ ਕਾਨੋਂ ਰੂਪੀ ਡੋਨਿਓਂ ਦ੍ਵਾਰਾ ਭਰ ਭਰ ਕੇ ਅਰਥਾਤ ਸ੍ਰਵਨ ਕਰਕੇ ਕਬੀਰ ਜੀ ਕਹਿਤੇ ਹੈਂ ਪਾਨ ਕਰ ਅਰਥਾਤ ਧਾਰਨ ਕਰ॥੧੭੦॥

ਕਬੀਰ ਪਰਭਾਤੇ ਤਾਰੇ ਖਿਸਹਿ ਤਿਉ ਇਹੁ ਖਿਸੈ ਸਰੀਰੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜਿਸ ਪ੍ਰਕਾਰ ਪ੍ਰਾਤਹਕਾਲ ਸਮੇਂ ਤਾਰੇ (ਖਿਸਹਿ) ਛਪ ਜਾਤੇ ਹੈਂ ਤੈਸੇ ਹੀ ਇਹ ਸਰੀਰ ਛਪ ਜਾਏਗਾ॥

ਏ ਦੁਇ ਅਖਰ ਨਾ ਖਿਸਹਿ ਸੋ ਗਹਿ ਰਹਿਓ ਕਬੀਰੁ ॥੧੭੧॥

ਏਹ ਰਾਰਾ ਤੇ ਮੰਮਾ ਜੋ ਰਾਮ ਨਾਮ ਕੇ ਦੋ ਅਖਰ ਹੈਂ ਸੋ ਨਹੀਂ (ਖਿਸਹਿ) ਦੂਰ ਹੋਤੇ ਹੈਂ ਸੋ ਤਿਨੋਂ ਕੋ ਜੋ ਗ੍ਰਹਣ ਕਰ ਰਹਾ ਹੈ ਸੋਈ ਸਭ ਤੇ ਬਡਾ ਹੈ ਵਾ ਸੋ ਹਮ ਗ੍ਰਹਣ ਕਰ ਰਹੇ ਹੈਂ॥੧੭੧॥

ਕਬੀਰ ਕੋਠੀ ਕਾਠ ਕੀ ਦਹ ਦਿਸਿ ਲਾਗੀ ਆਗਿ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਇਹ ਸਰੀਰ ਰੂਪੀ ਜੋ ਕਾਠ ਕੀ ਕੋਠੀ ਹੈ ਤਿਸ ਕੋ ਕਾਲ ਰੂਪੀ ਅਗਨੀ ਦਸੋ ਦਿਸਾ ਤੇ ਲਾਗ ਰਹੀ ਹੈ॥

ਪੰਡਿਤ ਪੰਡਿਤ ਜਲਿ ਮੂਏ ਮੂਰਖ ਉਬਰੇ ਭਾਗਿ ॥੧੭੨॥

ਪੰਡਿਤ ਜੋ ਚਤਰ ਹੈਂ ਸ਼ਾਸਤ੍ਰ ਵਿਦ੍ਯਾ ਵਾਲੇ ਦੇਹ ਅਭਿਮਾਨੀ ਸੋ ਤ੍ਰਿਸਨਾ ਆਦਿ ਮੈਂ ਜਲ ਮੂਏ ਹੈਂ ਜੋ ਮੂਰਖ ਸ਼ਾਸਤ੍ਰ ਵਿਦ੍ਯਾ ਤੇ ਰਹਿਤ ਹੈਂ ਔ ਅਭਿਮਾਨ ਰਹਿਤ ਹੋ ਕਰ ਸੋ ਜਗਤ ਮੈਂ ਭਾਜ ਕੇ (ਉਬਰੇ) ਬਚੇ ਹੈਂ॥੧੭੨॥

ਕਬੀਰ ਸੰਸਾ ਦੂਰਿ ਕਰੁ ਕਾਗਦ ਦੇਹ ਬਿਹਾਇ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਸੰਸੇ ਕੋ ਦੂਰ ਕਰਕੇ ਸਰਬ ਕਾਗਦੋਂ ਕੋ ਭਾਵ ਸ਼ਾਸਤ੍ਰੋਂ ਕੋ ਭੀ ਵਹਾਇ ਦੇਹ ਅਰਥਾਤ ਤਿਆਗਨ ਕਰ ਦੇਹ॥

ਬਾਵਨ ਅਖਰ ਸੋਧਿ ਕੈ ਹਰਿ ਚਰਨੀ ਚਿਤੁ ਲਾਇ ॥੧੭੩॥

ਕਿਉਂਕਿ ਸਰਬ ਸ਼ਾਸਤ੍ਰ ਬੇਦ ਬਾਵਨ ਅਖਰੋਂ ਮੈਂ ਹੈ ਤਾਂ ਤੇ ਤਿਨ ਕੇ ਸਿਧਾਂਤ ਕੋ (ਸੋਧਿ) ਵੀਚਾਰ ਕਰ ਹਰੀ ਕੇ ਚਰਨੋਂ ਮੈਂ ਚਿਤ ਕੋ ਲਗਾਇ॥੧੭੩॥

ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਯਦਪਿ ਕੋਟਾਨਕੋਟ ਅਸੰਤ ਭੀ ਤਿਨ ਕੋ ਆਇ ਮਿਲੈਂ ਭਾਵ ਜੇਕਰ ਸਾਕਤ ਭੀ ਮਿਲੈਂ ਤਦਪਿ ਸੰਤ ਅਪਨੀ ਸੰਤਤਾਈ ਕੋ ਨਹੀਂ ਛੋਡਤੇ ਹੈਂ॥

ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥੧੭੪॥

ਜੈਸੇ (ਮਲਿਆਗਰੁ) ਚੰਦਨ ਅਨੇਕ (ਭੁਯੰਗਮ) ਸਰਪੋਂ ਕਰਕੇ ਪਰਵਾਰਿਆ ਹੋਵੇ ਤੌ ਭੀ ਓਹ ਚੰਦਨ ਅਪਨੀ ਸੀਤਲਤਾ ਕੋ ਨਹੀਂ ਤਿਆਗਤਾ ਹੈ ਤੈਸੇ ਸਾਕਤੋਂ ਕੇ ਸੰਗ ਸੇ ਸੰਤ ਅਪਨੇ ਸਾਂਤਿ ਸੁਭਾਵ ਕੋ ਨਹੀਂ ਤਿਆਗਤੇ ਹੈਂ ਚੰਦਨ ਸਮ ਔਰ ਕੋ ਭੀ ਸੀਤਲ ਕਰ ਦੇਤੇ ਹੈਂ॥੧੭੪॥

ਕਬੀਰ ਮਨੁ ਸੀਤਲੁ ਭਇਆ ਪਾਇਆ ਬ੍ਰਹਮ ਗਿਆਨੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜਬ ਬ੍ਰਹਮ ਗਿਆਨ ਕੋ ਹਮਨੇ ਪਾਇਆ ਹੈ ਤਬ ਹਮਾਰਾ ਮਨ ਸੀਤਲ ਭਯਾ ਹੈ॥

ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ ॥੧੭੫॥

ਜਿਸ ਮਾਯਾ ਰੂਪੀ ਅਗਨੀ ਨੇ ਜਗਤ ਕੋ ਜਲਾਇ ਦੀਆ ਹੈ ਸੋ ਮੈਂ ਜਨ ਕੋ ਵਾ ਸੰਤੋਂ ਕੇ (ਉਦਕ) ਜਲ ਕੇ ਸਮਾਨ ਹੋ ਜਾਤੀ ਭਈ ਹੈ ਭਾਵ ਮੋਹ ਨਹੀਂ ਸਕਤੀ॥੧੭੫॥

ਕਬੀਰ ਸਾਰੀ ਸਿਰਜਨਹਾਰ ਕੀ ਜਾਨੈ ਨਾਹੀ ਕੋਇ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਇਹ ਬਾਜੀ ਵਤ ਜੋ ਸ੍ਰਿਸਟੀ ਸਿਰਜਨਹਾਰ ਵਾਹਿਗੁਰੂ ਕੀ (ਸਾਰੀ) ਰਚੀ ਹੋਈ ਹੈ ਤਿਸ ਕੋ ਔਰ ਕੋਈ ਨਹੀਂ ਜਾਨਤਾ ਹੈ॥

ਕੈ ਜਾਨੈ ਆਪਨ ਧਨੀ ਕੈ ਦਾਸੁ ਦੀਵਾਨੀ ਹੋਇ ॥੧੭੬॥

ਕੈ ਤੌ ਆਪ ਹੀ ਇਸ ਕਾ (ਧਨੀ) ਮਾਲਕ ਪਰਮੇਸ੍ਵਰ ਹੀ ਜਾਨਤਾ ਹੈ ਵਾ ਜਿਸ ਦਾਸ ਕੀ ਤਿਸ ਕੇ ਨਾਮ ਰੰਗ ਮੈਂ ਬੁਧੀ (ਦੀਵਾਨੀ) ਮਸਤਾਨੀ ਭਈ ਹੈ ਉਹ ਸੰਤ ਜਨ ਇਸ ਸੰਸਾਰ ਬਾਜੀ ਕੋ ਅਸੱਤ ਰੂਪ ਜਾਨਤਾ ਹੈ॥੧੭੬॥

ਕਬੀਰ ਭਲੀ ਭਈ ਜੋ ਭਉ ਪਰਿਆ ਦਿਸਾ ਗਈਂ ਸਭ ਭੂਲਿ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਭਲੀ ਭਈ ਹੈ ਜੋ ਤਿਸ ਸ੍ਵਾਮੀ ਕਾ ਭੈ ਰਿਦੇ ਮੈਂ ਪਰਿਆ ਹੈ ਤਿਸ ਕਰਕੇ ਸੰਸਾਰ ਕੀ ਦਿਸਾ ਸਭ ਭੂਲ ਗਈ ਹੈ॥

ਪੰਨਾ ੧੩੭੪

ਓਰਾ ਗਰਿ ਪਾਨੀ ਭਇਆ ਜਾਇ ਮਿਲਿਓ ਢਲਿ ਕੂਲਿ ॥੧੭੭॥

ਜੈਸੇ (ਓਰਾ) ਗੜਾ ਗਲ ਕਰਕੇ ਜਬ ਪਾਨੀ ਰੂਪ ਭਇਆ ਹੈ ਤਬ ਢਲ ਕਰ ਕੂਲ ਮੈਂ ਜਾਇ ਮਿਲਿਆ ਹੈ ਤੈਸੇ ਭੈਵਾਨ ਪੁਰਸ਼ ਜੀਵ ਭਾਵ ਤਿਆਗ ਕਰ ਕੇਵਲ ਚੇਤਨ ਹੂਆ ਹੈ ਤਤਿ ਬ੍ਰਹਮ ਰੂਪੀ ਕੂਲ ਮੈਂ ਮਿਲ ਗਿਆ ਹੈ॥੧੭੭॥

ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ (ਧੂਰਿ) ਮਿਟੀ ਅਰਥਾਤ ਪ੍ਰਿਥਵੀ ਆਦੀ ਪਾਂਚ ਤਤੋਂ ਕੋ ਇਕਤ੍ਰ ਕਰਕੇ (ਆ) ਵਿਸੇਸ ਕਰਕੇ ਦੇਹ ਰੂਪੀ ਪੁੜੀ ਬਾਂਧੀ ਹੈ॥

ਦਿਵਸ ਚਾਰਿ ਕੋ ਪੇਖਨਾ ਅੰਤਿ ਖੇਹ ਕੀ ਖੇਹ ॥੧੭੮॥

ਸੋ ਚਾਰ ਦਿਨੋਂ ਕਾ ਹੀ (ਪੇਖਨਾ) ਪੂਤਲੀ ਭਾਵ ਖੇਡ ਹੈ ਹੇ ਭਾਈ ਇਹ ਖੇਹ ਕੀ ਰਚੀ ਹੋਈ ਦੇਹ ਖੇਹ ਰੂਪ ਹੀ ਹੋਇ ਜਾਇਗੀ ਭਾਵ ਨਾਸ ਰੂਪ ਹੈ॥੧੭੮॥

ਕਬੀਰ ਸੂਰਜ ਚਾਂਦ ਕੈ ਉਦੈ ਭਈ ਸਭ ਦੇਹ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਸੂਰਜ ਔ ਚੰਦ੍ਰਮਾਂ ਕੇ ਉਦੇ ਅਸਤ ਮੈਂ ਭਾਵ ਦਿਨ ਔ ਰਾਤ ਮੇਂ ਹੀ ਸੰਪੂਰਨ ਦੇਹਾਂ ਹੋਈਆਂ ਹੈਂ॥

ਗੁਰ ਗੋਬਿੰਦ ਕੇ ਬਿਨੁ ਮਿਲੇ ਪਲਟਿ ਭਈ ਸਭ ਖੇਹ ॥੧੭੯॥

ਗੁਰੋਂ ਦ੍ਵਾਰੇ ਕੇ ਮਿਲੇ ਬਿਨਾਂ ਭਾਵ ਭਜਨ ਕਰੇ ਸੇ ਬਿਨਾਂ ਪੁਨਾ ਇਹ ਦੇਹ ਸੰਪੂਰਨ ਪਲਟ ਕਰ ਖੇਹ ਹੋ ਜਾਤੀ ਹੈ॥ ਭਾਵ ਨਿਸਫਲ ਭਈ ਹੈ॥੧੭੯॥

ਜਹ ਅਨਭਉ ਤਹ ਭੈ ਨਹੀ ਜਹ ਭਉ ਤਹ ਹਰਿ ਨਾਹਿ ॥

ਜਿਸਕੇ ਰਿਦੇ ਮੈਂ ਅਨਭਉ ਸਰੂਪ ਕਾ ਗਿਆਨ ਹੈ ਤਿਸ ਕੋ ਜਨਮ ਮ੍ਰਿਤ ਆਦੀ ਭੈ ਨਹੀਂ ਹੈਂ ਔਰ ਜਿਸ ਅਗਿਆਨੀ ਕੇ ਰਿਦੇ ਮੈਂ ਹਰੀ ਕੀ ਪ੍ਰਾਪਤੀ ਨਹੀਂ ਹੈ (ਤਹ) ਤਿਸ ਕੋ ਭੈ ਬਨਾ ਰਹਿਤਾ ਹੈ॥

ਕਹਿਓ ਕਬੀਰ ਬਿਚਾਰਿ ਕੈ ਸੰਤ ਸੁਨਹੁ ਮਨ ਮਾਹਿ ॥੧੮੦॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਸੰਤ ਜਨੋਂ ਨੇ ਜੋ ਇਹ ਬਚਨ ਮਨ ਮੈਂ ਬੀਚਾਰ ਕਰਕੇ ਕਹਿਆ ਹੈ ਤਿਸ ਕੋ ਤੁਮ ਸ੍ਰਵਨ ਕਰੋ॥੧੮੦॥

ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜਿਨੋਂ ਨੇ ਸੰਸਾਰ ਕੋ ਕੁਛ ਵਸਤੂ ਨਹੀਂ ਜਾਨਿਆ ਹੈ ਭਾਵ ਅਸਤ ਰੂਪ ਜਾਨਿਆ ਹੈ ਤਿਨੋਂ ਕੀ ਅਵਿਦਿਆ ਨਿਦ੍ਰਾ (ਵਿਹਾਇ) ਦੂਰ ਭਈ ਹੈ ਔ ਉਹ ਸੁਖ ਸਰੂਪ ਕੋ ਪ੍ਰਾਪਤਿ ਭਏ ਹੈਂ॥

ਵਾ ਜਿਨ੍ਹੋਂ ਨੇ ਮੌਤ ਅਸੱਤ ਕੁਛ ਭੀ ਨਹੀਂ ਜਾਣਿਆ ਹੈ ਤਿਨ ਮਹਾਂ ਜੜ ਪੁਰਸ਼ੋਂ ਕੀ ਸੁਖ ਕੀ ਨੀਂਦ ਮੈਂ ਉਮਰ ਬੀਤਦੀ ਹੈ ਭਾਵ ਰਾਤ੍ਰੀ ਮੈਂ ਜਾਗ ਕਰ ਕਦੀ ਭੀ ਭਜਨ ਕਰਨੇ ਦਾ ਸੰਕਲਪ ਨਹੀਂ ਉਠਦਾ ਹੈ ਔ (ਹਮਹੁ) ਅਸਾਂ ਨੇ ਜੋ ਸੰਸਾਰ ਨੂੰ ਝੂਠਾ ਸਮਝਾ ਹੈ ਔ ਪਰਮੇਸਰ ਨੂੰ ਸਚਾ ਜਾਣਿਆ ਹੈ ਏਹ ਸਮਝ ਹੀ ਮੇਰੇ ਗਲ ਮੈਂ ਪੂਰੀ ਬਲਾਇ ਪੈ ਗਈ ਹੈ ਭਾਵ ਭਜਨ ਧਿਆਨ ਕਰਦਿਆਂ ਹੀ ਰਾਤ੍ਰੀ ਬੀਤ ਜਾਂਦੀ ਹੈ ਨੀਂਦ ਦੇ ਸੁਖ ਦੀ ਪ੍ਰਾਪਤੀ ਰਹਿੰਦੀ ਹੈ॥

ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ ॥੧੮੧॥

ਔ (ਹਮਹੁ) ਅਸਮਾਦਿਕੋਂ ਨੇ ਜੋ ਸੰਸਾਰ ਕੋ ਸੱਤ ਰੂਪ ਸਮਝਾ ਹੈ ਸੋ ਬੂਝਣਾ ਭਾਵ ਸਮਝ ਹੀ ਗਲ ਮੈਂ ਪੂਰੀ ਬਲਾਇ ਪੈ ਗਈ ਹੈ॥੧੮੨॥

ਕਬੀਰ ਮਾਰੇ ਬਹੁਤੁ ਪੁਕਾਰਿਆ ਪੀਰ ਪੁਕਾਰੈ ਅਉਰ ॥

ਜੋ ਵੈਰਾਗ ਸੇ ਹੀਨ ਹੈਂ ਸੋਈ (ਕਬੀਰ) ਬਡੇ (ਮਾਰੇ) ਮਾੜੇ ਹੈਂ ਸੋ ਤੋ ਬਹੁਤ ਪੁਕਾਰਤੇ ਹੀ ਹੈਂ ਭਾਵ ਧਾਰਨਾ ਸੇ ਬਿਨਾਂ ਤਿਨੋਂ ਕਾ ਕੇਵਲ ਕਥਨ ਹੀ ਹੈ ਔਰ ਜੋ (ਪੀਰ) ਬਡੇ ਪੂਜ ਰੂਪ ਮਹਾਤਮਾਂ ਸੰਤ ਹੈਂ ਸੋ ਔਰ ਪ੍ਰਕਾਰ ਹੀ ਪੁਕਾਰਤੇ ਹੈਂ ਭਾਵ ਤਿਨੋਂ ਕਾ ਕਥਨ ਧਾਰਨਾਂ ਕੇ ਸਹਿਤ ਹੈ॥

ਵਾ ਵਤ੍ਰੇਕੀ ਦ੍ਰਿਸ਼ਟਾਂਤ ਕਰਕੇ ਪ੍ਰੇਮ ਕੀ ਮਹਿਮਾ ਕਥਨ ਕਰਤੇ ਹੈਂ ਕਬੀਰ ਜੀ ਕਹਿਤੇ ਹੈਂ ਜੈਸੇ ਕੋਈ ਪੁਰਸ਼ ਚੋਟ ਕੇ (ਮਾਰੇ) ਮਾਰਨੇ ਤੇ ਬਹੁਤ ਪੁਕਾਰਿਆ ਅਰਥਾਤ ਦੁਖੀ ਹੋਕੇ ਰੁਦਨ ਕਰਤਾ ਹੈ ਔ ਜਬ ਚੋਟ ਠੰਢੀ ਹੋਣੇ ਕਰ ਅਧਿਕ (ਪੀਰ) ਪੀੜ ਹੋਤੀ ਹੈ ਤਬ (ਔਰ) ਹੋਰ ਅਧਿਕ ਪੁਕਾਰਤਾ ਹੈ ਔ

ਜਿਸ ਕੋ ਪ੍ਰੇਮ ਦੀ ਸੱਟ ਲਾਗਤੀ ਹੈ ਸੋ ਥਾਂਇ ਹੀ ਰਹਿ ਗਿਆ ਹੈ ਭਾਵ ਪੁਕਾਰ ਕਰਨ ਜੋਗ ਨਹੀਂ ਰਹਿਆ ਹੈ॥

ਲਾਗੀ ਚੋਟ ਮਰੰਮ ਕੀ ਰਹਿਓ ਕਬੀਰਾ ਠਉਰ ॥੧੯੨॥

ਸ੍ਰੀ ਕਬੀਰ ਜੀ ਕਹਿਤੇ ਹੈਂ ਤਿਨ ਸੰਤੋਂ ਦ੍ਵਾਰੇ ਜਿਨ ਕੋ ਪਤੀ ਕੇ ਪ੍ਰੇਮ ਕੀ ਚੋਟ ਲਗੀ ਹੈ ਵਹੁ (ਠਉਰ) ਭੂਮਾ ਅਰਥਾਤ ਸਰਬ ਕੀ ਅਵਧੀ ਰੂਪ ਵਾਹਿਗੁਰੂ ਮੈਂ ਇਸਥਿਤ ਹੂਆ ਹੈ॥੧੯੨॥

ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜੋ ਲਾਗਤਿਆਂ ਹੀ ਸ੍ਵਾਸੋਂ ਕੋ ਲੈ ਲੇਤੀ ਹੈ ਤਿਸ (ਸੇਲ) ਬਰਛੀ ਕੀ ਚੋਟ ਸਹਾਰਨੀ (ਸੁਹੇਲੀ) ਸੌਖੀ ਹੈ॥

ਚੋਟ ਸਹਾਰੈ ਸਬਦ ਕੀ ਤਾਸੁ ਗੁਰੂ ਮੈ ਦਾਸ ॥੧੯੩॥

ਪਰੰਤੂ ਜੋ ਪੁਰਸ਼ ਗੁਰੋਂ ਕੇ ਸਬਦ ਕੀ ਵਾ ਦੁਰਬਚਨ ਕੀ ਚੋਟ ਕੋ ਸਹਾਰਤਾ ਹੈ ਸੋ ਮੁਝ ਕੋ ਗੁਰੂ ਵਤ ਹੈ ਔਰ ਮੈਂ ਤਿਸ ਕਾ ਦਾਸ ਹੂੰ॥੧੯੩॥ ਕੋਈ ਮੁਲਾਂ ਉਚੇ ਅਸਥਾਨ ਮੈਂ ਬਾਂਗ ਦੇ ਰਹਾ ਥਾ ਤਿਸ ਕੇ ਪ੍ਰਥਾਇ ਸ੍ਰੀ ਕਬੀਰ ਜੀ ਕਹਿਤੇ ਹੈਂ॥

ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ ॥

ਮੁਲਾਂ ਮੁਨਾਰੇ ਪਰ ਚਢ ਕਰਕੇ ਤੂੰ ਕਿਉਂ ਬਾਂਗ ਦੇ ਰਿਹਾ ਹੈਂ ਸਰਬ ਕਾ ਜੋ ਸਾਂਈ ਹੈ ਸੋ (ਬਹਰਾ) ਬੋਲਾ ਤੋ ਨਹੀਂ ਹੋ ਗਿਆ ਹੈ॥

ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ ॥੧੯੪॥

ਕਿਉਂਕਿ ਜਿਸ ਕੇ ਸੁਣਾਵਣੇ ਵਾਸਤੇ ਤੂੰ ਬਾਂਗ ਦੇਤਾ ਹੈਂ ਸੋ ਤੂੰ ਅਪਨੇ ਹਿਰਦੇ ਕੇ ਬੀਚ ਹੀ (ਜੋਇ) ਦੇਖ॥੧੯੪॥

ਸੇਖ ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ ॥

ਹੇ ਸੇਖ (ਸਬੂਰੀ) ਸੰਤੋਖ ਸੇ ਬਿਨਾਂ ਜੇ ਕਾਬੇ ਮੈਂ ਜਾਇਕਰ ਹਜ ਬੀ ਕੀਆ ਤੋ ਕਿਆ ਹੈ ਭਾਵ ਨਿਸਫਲ ਹੈ॥

ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾਂ ਖੁਦਾਇ ॥੧੯੫॥

ਸ੍ਰੀ ਕਬੀਰ ਜੀ ਕਹਿਤੇ ਹੈਂ ਜਿਸ ਕੇ (ਦਿਲ) ਹ੍ਰਿਦੇ ਕੀ (ਸਾਬਤਿ) ਸਫਾਈ ਨਹੀਂ ਹੈ ਤਿਸ ਕੋ ਖੁਦਾਇ ਕਹਾਂ ਮਿਲਤਾ ਹੈ ਭਾਵ ਨਹੀਂ ਮਿਲਤਾ ਹੈ॥੧੯੫॥

ਕਬੀਰ ਅਲਹ ਕੀ ਕਰਿ ਬੰਦਗੀ ਜਿਹ ਸਿਮਰਤ ਦੁਖੁ ਜਾਇ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਅਲਹ ਕੀ ਬੰਦਗੀ ਕਰ ਜਿਸ ਕੇ ਸਿਮਰਤਿਆਂ ਹੋਇਆਂ ਤੇਰਾ ਜਨਮ ਮਰਨ ਰੂਪ ਦੁਖ ਦੂਰ ਹੋ ਜਾਇਗਾ॥

ਦਿਲ ਮਹਿ ਸਾਂਈ ਪਰਗਟੈ ਬੁਝੈ ਬਲੰਤੀ ਨਾਂਇ ॥੧੯੬॥

ਔਰ ਦਿਲ ਮੇਂ ਸਰਬ ਕਾ ਸਾਂਈ ਪ੍ਰਗਟ ਹੋਏ ਤੇ ਤ੍ਰਿਸਨਾ ਰੂਪੀ ਅਗਨੀ ਜੋ ਬਲ ਰਹੀ ਥੀ ਸੋ ਤਿਸ ਕੇ (ਨਾਇ) ਨਾਮ ਜਪਣੇ ਸੇ ਬੁਝ ਜਾਇਗੀ॥੧੯੬॥

ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜੋਰਾ ਜੋਰੀ ਕਰ ਬੱਕਰਾ ਆਦੀ ਮਾਰਨੇ ਸੇ ਹੈ ਤੋ ਜੁਲਮ ਔ ਤਿਸ ਕੋ ਮਾਰ ਕੇ ਨਾਮ ਹਲਾਲ ਕੀਆ ਕਹਿਤੇ ਹੈਂ॥

ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ ॥੧੯੭॥

ਜਬ ਧਰਮਰਾਇ ਕੇ ਦਫਤਰ ਮੈਂ ਤੇਰੇ ਸੇ ਲੇਖਾ ਮਾਂਗੀਐ ਗਾ ਤਬ ਤੇਰਾ ਕੌਨ ਸਾ ਹਵਾਲ ਹੋਵੇਗਾ ਅਰਥਾਤ ਬੁਰਾ ਹਾਲ ਹੀ ਹੋਵੇਗਾ॥੧੯੭॥

ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਇਹ ਖਿਚੜੀ ਕਾ ਖਾਣਾ ਹੀ ਖੂਬ ਹੈ ਭਾਵ ਅਛਾ ਹੈ ਜਿਸ ਖਿਚੜੀ ਮੈਂ ਅੰਮ੍ਰਤ ਕੇ ਸਮਾਨ ਘ੍ਰਿਤ ਔ ਲੂਣ ਪੜਾ ਹੂਆ ਹੈ॥

ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥੧੮੮॥

ਕਿਉਂਕਿ (ਹੇਰਾ) ਸ਼ਿਕਾਰ ਮੈਂ ਜੀਵੋਂ ਕੋ ਮਾਰ ਕਰਕੇ ਮਾਸ ਕੇ ਸਾਥ ਰੋਟੀ ਖਾਨੇ ਕੇ ਕਾਰਨ ਸੇ ਪੀਛੇ ਅਪਨੇ ਕੋ ਕੌਨ ਕਟਾਵੇ ਭਾਵ ਜੀਵ ਕੇ ਮਾਰਨੇ ਕਰਕੇ ਫੇਰ ਅਪਨਾ ਸੀਸ ਤਿਸ ਸੇ ਕਟਵਾਵਨਾ ਪੜਤਾ ਹੈ॥੧੮੮॥

ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਤਬ ਸਿਖ ਕੋ ਗੁਰੋਂ ਕਾ ਉਪਦੇਸ਼ ਲਗਾ ਹੂਆ ਜਾਣੀਤਾ ਹੈ ਜਬ ਇਸ ਕੇ ਸੂਖਸਮ (ਤਨ) ਮਨ ਤੇ ਮੋਹਿ ਜਨਤ ਸੰਪੂਰਨ ਤਾਪ ਮਿਟ ਜਾਵੈ॥

ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪਿ ॥੧੮੯॥

ਪੁਨਾ ਜਬ ਹਰਖ ਸੋਕ ਕੀ ਅਗਨੀ ਇਨ ਕੋ (ਦਾਝੈ) ਜਲਾਵੈ ਨਹੀਂ ਤਬ ਆਪਣਾ ਆਪ ਸਰੂਪ ਹਰੀ ਮੈਂ ਅਭੇਦ ਹੋਇ ਜਾਤਾ ਹੈ॥੧੮੯॥

ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕੁ ਬਿਚਾਰੁ ॥

ਕਿਸੀ ਨੇ ਕਹਾ ਗੁਰੋਂ ਕੇ ਉਪਦੇਸ਼ ਸੇ ਕਿਆ ਹੈ ਰਾਮ ਨਾਮ ਤੋ ਸਭ ਹੀ ਲੇਤੇ ਹੈਂ ਤਿਸ ਕੇ ਪਰਥਾਇ ਸ੍ਰੀ ਕਬੀਰ ਜੀ ਕਹਿਤੇ ਹੈਂ॥ ਹੇ ਭਾਈ ਰਾਮ ਨਾਮ ਕੇ ਉਚਾਰਨ ਕਰਨੇ ਮੈਂ ਭੇਦ ਹੈ॥ ਕਿਆ ਭੇਦ ਹੈ? ਤਿਸ ਮੈਂ ਏਕ ਵੀਚਾਰ ਕਾ ਹੀ ਭੇਦ ਹੈ॥

ਸੋਈ ਰਾਮੁ ਸਭੈ ਕਹਹਿ ਸੋਈ ਕਉਤਕਹਾਰ ॥੧੯੦॥

ਕਿਉਂਕਿ ਸੋਈ ਰਾਮ ਨਾਮ ਸੰਪੂਰਨ ਸੰਤ ਉਚਾਰਨ ਕਰਕੇ ਕਲਜ਼ਾਨ ਕੋ ਪਾਵਤੇ ਹੈਂ ਔਰ ਸੋਈ ਰਾਮ ਨਾਮ (ਕਉਤਕ) ਤਮਾਸ਼ਿਓਂ ਕਰਨੇ ਵਾਲੇ ਅਰਥਾਤ ਰਾਸਧਾਰੀਏ ਆਦੀ ਉਚਾਰਨ ਕਰਤੇ ਹੈਂ ਭਾਵ ਯੇਹ ਉਹ ਵਿਵਹਾਰ ਸਿਧੀ ਵਾਸਤੇ ਕਹਿਤੇ ਹੈਂ ਔਰ ਸੰਤ ਜਨ ਵਿਚਾਰ ਦ੍ਵਾਰੇ ਵਿਆਪਕ ਰੂਪ ਸਮਝ ਕਰਕੇ ਸਾਂਤੀ ਕੋ ਪਾਵਤੇ ਹੈਂ॥੧੯੦॥

ਕਬੀਰ ਰਾਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਰਾਮ ਨਾਮ ਕੋ ਹੀ ਉਚਾਰਨ ਕਰੋ ਪਰੰਤੂ ਉਚਾਰਨੇ ਮੈਂ ਏਕ (ਬਿਬੇਕ) ਵੀਚਾਰ ਹੈ॥

ਏਕੁ ਅਨੇਕਹਿ ਮਿਲਿ ਗਇਆ ਏਕ ਸਮਾਨਾ ਏਕ ॥੧੯੧॥

ਕਿਉਂਕਿ ਏਕ ਜੋ ਸੰਤ ਵਿਚਾਰਵਾਨ ਹੈ ਉਹ ਤੋ ਵਿਚਾਰ ਪੂਰਬਕ ਏਕ ਰਾਮ ਮੈਂ ਹੀ ਸਮਾਇ ਗਿਆ ਅਰਥਾਤ ਅਭੇਦ ਹੋਇ ਗਿਆ ਹੈ ਔਰ ਏਕ ਕੌਤਕ ਕਰਨੇ ਵਾਲਿਓਂ ਕਾ ਮਨ ਅਨੇਕ ਪਦਾਰਥੋਂ ਮੈਂ ਮਿਲ ਗਿਆ ਹੈ ਇਸ ਕਰਕੇ ਉਹ ਮੁਕਤੀ ਕੋ ਨਹੀਂ ਪਾਵਤੇ ਹੈਂ ਵਾ ਏਕ ਭੇਦ ਭਗਤੀ ਕਰਕੇ ਅਨੇਕ ਜਨਮੋਂ ਵਿਖੇ ਪਰਮੇਸ੍ਵਰ ਸਾਥ ਮਿਲ ਗਿਆ ਹੈ ਔਰ ਏਕ ਅਭੇਦ ਭਗਤੀ ਕਰਤਾ ਏਕ ਜਨਮ ਮੈਂ ਰਾਮ ਬੀਚ ਸਮਾਇ ਗਿਆ ਹੈ॥੧੯੧॥

ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਜਿਨ ਘਰੋਂ ਮੈਂ ਸੰਤੋਂ ਕੀ ਸੇਵਾ ਨਹੀਂ ਹੋਤੀ ਹੈ ਔਰ ਨਾ ਹਰੀ ਕੀ ਸੇਵਾ ਅਰਥਾਤ ਭਗਤੀ ਹੋਤੀ ਹੈ॥

ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥੧੯੨॥

ਸੋ ਘਰ (ਮਰਹਟ) ਮਸਾਨ ਭੂਮਕਾ (ਸਾਰਖੇ) ਸਮਾਨ ਹੈ ਔਰ ਤਿਨ ਘਰੋਂ ਮੈਂ ਜੋ ਵਸਤੇ ਹੈਂ ਸੋ ਭੂਤ ਹੈਂ॥੧੯੨॥

ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ ॥

ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ ॥੧੯੩॥

ਸ੍ਰੀ ਕਬੀਰ ਜੀ ਕਹਿਤੇ ਹੈਂ ਜਬ ਮੁਝ ਕੋ ਸਤਿਗੁਰੋਂ ਨੇ ਉਪਦੇਸ ਰੂਪੀ ਬਾਣ ਮਾਰਿਆ ਹੈ ਤਿਸ ਕਰਕੇ ਪਰ ਨਿੰਦਾ ਕਰਨੇ ਸੇ ਮੈਂ ਗੁੰਗਾ ਹੂਆ ਹੂੰ ਔਰ ਸੰਸਾਰ ਕੀ ਤਰਫ ਸੇ ਬਾਵਰਾ ਹੂਆ ਹੂੰ ਔ ਪਰ ਨਿੰਦਾ ਸੁਣਨੇ ਤੇ ਕਾਨੋਂ ਕਰ ਬੋਲਾ ਭਯਾ ਹੂੰ ਵਿਕਾਰੋਂ ਮੈਂ ਤੁਰ ਕਰ ਜਾਨੇ ਸੇ ਪੈਰੋਂ ਤੇ ਪਿੰਗਲਾ ਹੂਆ ਹੂੰ ਭਾਵ ਸਰਬ ਵਿਕਾਰੋਂ ਸੇ ਰਹਿਤ ਭਯਾ ਹੂੰ॥੧੯੩॥

ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਸਤਿਗੁਰੂ ਜੋ ਅਤੀ ਸੂਰਮੇਂ ਹੈਂ ਤਿਨੋਂ ਨੇ ਜੋ ਏਕ ਉਪਦੇਸ਼ ਰੂਪੀ ਬਾਣ (ਬਾਹਿਆ) ਚਲਾਯਾ ਹੈ॥

ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ ॥੧੯੪॥

ਤਿਸ ਕੇ ਲਾਗਤਿਆਂ ਹੀ (ਭੁਇ) ਪ੍ਰਿਥਵੀ ਪਰ ਗਿਰ ਪੜਾ ਭਾਵ ਦੇਹ ਅਭਿਮਾਨ ਤੇ ਰਹਿਤ ਹੂਆ ਹੂੰ ਵਾ (ਭੁਇ) ਭੂਮਾ ਬ੍ਰਹਮ ਮੈਂ ਅਭੇਦ ਹੂਆ ਹੂੰ ਔ ਕਲੇਜੇ ਅਰਥਾਤ ਰਿਦੇ ਮੈ ਵੈਰਾਗ ਰੂਪੀ ਛੇਕ ਪੜਾ ਹੈ॥੧੯੪॥

ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਬ੍ਰਹਮ ਰੂਪ ਅਕਾਸ ਮੈਂ ਜੋ ਗੁਰੂ ਰੂਪੀ ਮੇਘ ਕੀ ਉਪਦੇਸ਼ ਰੂਪ ਨਿਰਮਲ ਬੂੰਦ ਹੈ ਸੋ ਜਬ ਵਿਕਾਰ ਰੂਪ ਭੂਮੀ ਮੈਂ ਪੜ ਗਈ ਭਾਵ ਯੇਹ ਅਸੁਧ ਅੰਤਸਕਰਨ ਵਾਲੇ ਅਨਅਧਿਕਾਰੀ ਕੇ ਰਿਦੇ ਮੈਂ ਪੜ ਗਈ॥

ਪੰਨਾ ੧੩੭੫

ਬਿਨੁ ਸੰਗਤਿ ਇਉ ਮਾਂਨਈ ਹੋਇ ਗਈ ਭਠ ਛਾਰ ॥੧੯੫॥

ਸੋ ਸੰਗਤ ਕੇ ਅਰਥਾਤ ਧਾਰਨਾਂ ਤੇ ਬਿਨਾਂ ਇਸ ਪ੍ਰਕਾਰ ਮਾਨੀਤੀ ਹੈ ਜੈਸੇ ਵਸਤੂ ਭਠ ਮੈਂ ਪੜ ਕਰ ਛਾਰ ਹੋ ਜਾਤੀ ਹੈ ਤੈਸੇ ਓਹ ਨਿਸਫਲ ਗਈ ਹੈ॥੧੯੫॥

ਕਬੀਰ ਨਿਰਮਲ ਬੂੰਦ ਅਕਾਸ ਕੀ ਲੀਨੀ ਭੂਮਿ ਮਿਲਾਇ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਬ੍ਰਹਮ ਰੂਪ ਅਕਾਸ ਮੈਂ ਗੁਰ ਉਪਦੇਸ਼ ਕੀ ਜੋ ਨਿਰਮਲ ਬੂੰਦ ਹੈ ਸੋ ਜਬ ਜਗਜਾਸੀ ਨੇ ਸੁਧ ਅੰਤਸਕਰਨ ਭੂਮੀ ਮੈਂ ਮਿਲਾਇ ਲਈ ਹੈ॥

ਅਨਿਕ ਸਿਆਨੇ ਪਚਿ ਗਏ ਨਾ ਨਿਰਵਾਰੀ ਜਾਇ ॥੧੯੬॥

ਤਿਸ ਕੇ ਦੂਰ ਕਰਨੇ ਕੋ ਅਨੇਕ ਨਯਾਇ ਆਦੀ ਸ਼ਾਸਤ੍ਰ ਪੜੇ ਹੂਏ ਪਚ ਕਰ ਮਰ ਗਏ ਹੈਂ ਪਰੰਤੂ ਸੋ ਤਿਨ ਕੀ ਤਰਕਾਂ ਤੇ ਨਿਵਰਤੀ ਨਹੀਂ ਕਰੀ ਜਾਤੀ ਹੈ॥੧੯੬॥

ਕਬੀਰ ਹਜ ਕਾਬੇ ਹਉ ਜਾਇ ਥਾ ਆਗੈ ਮਿਲਿਆ ਖੁਦਾਇ ॥

ਏਸ ਸਲੋਕ ਦਾ ਅਰਥ ਅਗਲੇ ਸਲੋਕ ਸੇ ਪੀਛੇ ਕਰਨਾ। ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਮੈਂ ਕਾਬੇ ਮੈਂ ਹੱਜ ਕਰਨੇ ਕੋ ਜਾਤਾ ਥਾ ਆਗੇ ਤੇ ਮਾਰਗ ਮੈਂ ਹੀ ਮੁਝ ਕੋ ਖੁਦਾਇ ਮਿਲ ਪੜਾ॥

ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨ੍ਹਿ ਫੁਰਮਾਈ ਗਾਇ ॥੧੯੭॥

ਤਬ ਸਰਬ ਕਾ (ਸਾਂਈ) ਸ੍ਵਾਮੀ ਮੇਰੇ ਸਾਥ ਲਰ ਪਰਾ ਕਿ ਤੁਝ ਕੋ ਇਹ ਬਾਤ ਕਿਸਨੇ (ਗਾਇ) ਕਹਿ ਕਰਕੇ ਸੁਨਾਈ ਹੈ ਜੋ ਖੁਦਾਇ ਮਕੇ ਮੈਂ ਹੈ ਮੈਂ ਤੋ ਸਰਬ ਅਸਥਾਨ ਪੂਰਨ ਰੂਪ ਹੂੰ॥੧੯੭॥

ਕਬੀਰ ਹਜ ਕਾਬੈ ਹੋਇ ਹੋਇ ਗਇਆ ਕੇਤੀ ਬਾਰ ਕਬੀਰ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਕਾਬੇ ਕਾ ਜੋ (ਕਬੀਰ) ਬਡਾ ਹੱਜ ਹੈ ਸੋ ਮੈਂ ਕੇਤੀ ਵਾਰ ਹੋਇ ਹੋਇ ਕਰ ਗਿਆ ਹੂੰ॥

ਸਾਂਈ ਮੁਝ ਮਹਿ ਕਿਆ ਖਤਾ ਮੁਖਹੁ ਨ ਬੋਲੈ ਪੀਰ ॥੧੯੮॥

ਹੇ ਸਰਬ ਕੇ ਸਾਂਈ ਮੇਰੇ ਪੀਰ ਰੂਪ ਮੁਝ ਮੈਂ ਕਿਆ (ਖਤਾ) ਗੁਨਾਹ ਹੈ ਜੋ ਤੁਸੀਂ ਮੇਰੇ ਸਾਥ ਮੁਖ ਤੇ ਨਹੀਂ ਬੋਲਤੇ॥੧੯੮॥ ਇਸ ਸਲੋਕ ਕਾ ਊਪਰ ਕੇ ਸਲੋਕ ਸੇ ਪਹਿਲੇ ਅਰਥ ਕਰਨਾ॥

ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜੋ ਪੁਰਸ਼ ਜੋਰ ਕਰਕੇ ਜੀਆਂ ਕੋ ਮਾਰਤੇ ਹੈਂ ਔਰ ਮੁਖ ਤੇ ਕਹਿਤੇ ਹੈਂ ਜੋ ਹਮਨੇ ਹਲਾਲ ਕੀਆ ਹੈ॥

ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ ॥੧੯੯॥

ਜਬ ਪ੍ਰਲੋਕ ਮੈਂ (ਦਈ) ਧਰਮਰਾਜਾ ਕੇ ਪਾਸ ਦਫਤਰ ਕਾਢ ਕਰ ਤਿਨੋਂ ਕੇ ਕਰਮ ਸੁਨਾਈਐਗੇ ਤਬ ਤਿਨ ਕਾ ਕਿਆ ਹਵਾਲ ਹੋਇਗਾ ਭਾਵ ਦੁਖੋਂ ਕੋ ਪਾਵੈਂਗੇ॥੧੯੯॥

ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜੋਰ ਕਰਕੇ ਜੋ ਜੀਵੋਂ ਕੋ ਮਾਰਨਾ ਕੀਆ ਹੈ ਸੋ (ਜੁਲਮੁ) ਅਨਜਾਇ ਕੀਆ ਹੈ ਤਿਸ ਕਾ ਜਵਾਬ ਖੁਦਾਇ ਲੇਵੇਗਾ॥

ਦਫਤਰਿ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ ॥੨੦੦॥

ਜਬ ਧਰਮਰਾਇ ਕੇ ਦਫਤਰ ਮੈਂ ਲੇਖਾ ਨਿਕਸੇਗਾ ਤਬ ਕੁਕਰਮੋਂ ਕੇ ਕਰਨੇ ਸੇ ਮੂੰਹੋਂ ਮੂੰਹ ਮਾਰ ਖਾਵੇਗਾ॥੨੦੦॥

ਕਬੀਰ ਲੇਖਾ ਦੇਨਾ ਸੁਹੇਲਾ ਜਉ ਦਿਲ ਸੂਚੀ ਹੋਇ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜਿਨੋਂ ਕੇ ਦਿਲ ਮੈਂ (ਸੂਚੀ) ਪਵਿਤ੍ਰਤਾ ਹੋਵੇ ਪਰਲੋਕ ਮੈਂ ਪੁਰਸ਼ ਕੋ ਲੇਖਾ ਦੇਣਾ ਸੁਗਮਤਾ ਹੋਵੇਗਾ॥

ਉਸੁ ਸਾਚੇ ਦੀਬਾਨ ਮਹਿ ਪਲਾ ਨ ਪਕਰੈ ਕੋਇ ॥੨੦੧॥

ਉਸ ਸਚੇ ਦੀਵਾਨ ਮੈਂ ਪਲਾ ਕੋਈ ਨਹੀਂ ਪਕਰਤਾ ਹੈ॥੨੦੧॥

ਕਬੀਰ ਧਰਤੀ ਅਰੁ ਆਕਾਸ ਮਹਿ ਦੁਇ ਤੂੰ ਬਰੀ ਅਬਧ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਇਸ ਧਰਤੀ ਔ ਅਕਾਸ ਕੇ ਬੀਚ ਦੋ ਆਸਾ ਤ੍ਰਿਸ਼ਨਾ ਰੂਪੀ ਤੂੰਬੀਆਂ (ਅਬਧ) ਨਾਸ ਤੇ ਰਹਿਤ ਹੈਂ ਵਾ ਹੇ ਦ੍ਵੈਤ ਤੂੰ (ਬਰੀ) ਬਲੀ ਹੈਂ ਔ ਨਾਸ ਤੇ ਰਹਿਤ ਹੈਂ ਭਾਵ ਆਤਮ ਗਿਆਤ ਬਿਨਾਂ ਦ੍ਵੈਤ ਕਾ ਅਭਾਵ ਨਹੀਂ ਹੋਤਾ ਹੈ॥

ਖਟ ਦਰਸਨ ਸੰਸੇ ਪਰੇ ਅਰੁ ਚਉਰਾਸੀਹ ਸਿਧ ॥੨੦੨॥

ਤਾਂਤੇ ਹੇ ਦ੍ਵੈਤ ਤੇਰੇ ਕਰਕੇ ਹੀ ਛੇ ਦਰਸਨ ਔ ਚੁਰਾਸੀ ਸਿਧ ਏਹ ਸੰਪੂਰਨ ਸੰਸਿਓਂ ਮੈਂ ਪੜੇ ਹੁਏ ਹੈਂ ਵਾ ਹੇ (ਅਬਧ) ਮਾਯਾ ਤੂੰ ਸੰਤ ਔ ਭਗਵੰਤ ਦੋਨੋਂ ਨੇ ਵਰੀ ਹੈਂ ਕਿਉਂਕਿ ਵਹੁ ਖਟ ਦਰਸਨ ਕੇ ਅਭਿਮਾਨ ਔਰ ਚੌਰਾਸੀ ਤੇ ਪੁਨਾ ਸੰਸਿਓਂ ਸੇ ਪਰੇ ਹੈਂ ਔ (ਸਿਧ) ਮੋਖ ਪਦ ਕੋ ਪ੍ਰਾਪਤਿ ਹੈਂ॥੨੦੨॥

ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥

ਸ੍ਰੀ ਕਬੀਰ ਜੀ ਵਾਹਿਗੁਰੂ ਕੇ ਸਨਮੁਖ ਅਪਨਾ ਅਨਭਵ ਕਹਿਤੇ ਹੈਂ ਅਬ ਮੁਝ ਮੈਂ ਮੇਰਾ ਹੰਕਾਰ ਕੁਛ ਨਹੀਂ ਹੈ ਕਿਉਂਕਿ ਜੋ ਕੁਛ ਹੈ ਸੋ ਸਭ ਪਦਾਰਥ ਤੇਰਾ ਹੀ ਜਾਨਿਆ ਹੈ॥

ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥੨੦੩॥

ਤਾਂਤੇ ਹੇ ਵਾਹਿਗੁਰੂ ਤੇਰਾ ਦੀਆ ਹੂਆ ਤੁਝ ਕੋ ਸੌਂਪਤਿਆਂ ਹੋਇਆਂ ਮੇਰਾ ਕਿਆ ਮੋਲ ਲਾਗਤਾ ਹੈ॥੨੦੩॥

ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਤੂੰਹੀ ਤੂੰਹੀ ਕਰਤਿਆਂ ਹੋਇਆਂ ਮੈਂ (ਤੂ) ਤੇਰਾ ਸਰੂਪ ਹੀ ਹੂਆ ਹੂੰ ਕਿਉਂਕਿ ਮੁਝ ਮੈਂ (ਹੂੰ) ਹੰਕਾਰ ਨਹੀਂ ਰਹਾ ਹੈ॥

ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥੨੦੪॥

ਜਬ ਅਪਨਾ ਔ ਪਰ ਕਾ ਭਾਵ ਰਿਦੇ ਤੇ ਮਿਟ ਗਿਆ ਤਬ ਮੈਂ ਜਿਸ ਤਰਫ ਦੇਖਤਾ ਹੂੰ ਤਹਾਂ ਤੂਹੀ ਹੈਂ॥੨੦੪॥

ਕਬੀਰ ਬਿਕਾਰਹ ਚਿਤਵਤੇ ਝੂਠੇ ਕਰਤੇ ਆਸ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜੋ ਪੁਰਸ਼ ਵਿਕਾਰੋਂ ਕੋ ਚਿਤਵਤੇ ਹੁਏ ਝੂਠੇ ਪਦਾਰਥੋਂ ਕੀ ਆਸਾ ਕਰਤੇ ਹੈਂ॥

ਮਨੋਰਥੁ ਕੋਇ ਨ ਪੂਰਿਓ ਚਾਲੇ ਊਠਿ ਨਿਰਾਸ ॥੨੦੫॥

ਤਿਨੋਂ ਕਾ ਕੋਈ ਭੀ ਮਨੋਰਥ ਪੂਰਨ ਨ ਹੂਆ ਉਠ ਕਰ ਨਿਰਾਸੇ ਹੀ ਚਲੇ ਜਾਤੇ ਹੈਂ॥੨੦੫॥

ਕਬੀਰ ਹਰਿ ਕਾ ਸਿਮਰਨੁ ਜੋ ਕਰੈ ਸੋ ਸੁਖੀਆ ਸੰਸਾਰਿ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜੋ ਪੁਰਸ਼ ਹਰੀ ਕਾ ਸਿਮਰਨ ਕਰਤਾ ਹੈ ਸੋਈ ਸੰਸਾਰ ਮੈਂ ਸੁਖੀਆ ਹੋਤਾ ਹੈ॥

ਇਤ ਉਤ ਕਤਹਿ ਨ ਡੋਲਈ ਜਿਸ ਰਾਖੈ ਸਿਰਜਨਹਾਰ ॥੨੦੬॥

ਜਿਸ ਕੀ ਆਪ ਸਿਰਜਨਹਾਰ ਰਖਯਾ ਕਰਤਾ ਹੈ ਸੋ ਪੁਰਸ਼ ਇਸ ਲੋਕ ਔ ਉਤ ਪ੍ਰਲੋਕ ਮੈਂ ਕਬੀ ਡੁਲਾਇਵਾਨ ਨਹੀਂ ਹੋਤਾ ਹੈ॥੨੦੬॥

ਕਬੀਰ ਘਾਣੀ ਪੀੜਤੇ ਸਤਿਗੁਰ ਲੀਏ ਛਡਾਇ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਅਗਜਾਨ ਰੂਪੀ ਕੋਹਲੂ ਵਿਖੇ ਚੌਰਾਸੀ ਮੈਂ ਭ੍ਰਮਣ ਰੂਪੀ ਜੋ ਘਾਣੀ ਰੂਪ ਕਰ ਪੀੜੀਤੇ ਥੇ ਤਿਸ ਸੇ ਸਤਿਗੁਰੋਂ ਨੇ ਹਮ ਛੁਡਾਇ ਲੀਏ ਹੈਂ ਭਾਵ ਜਨਮ ਮਰਨ ਸੇ ਰਹਿਤ ਕਰੇ ਹੈਂ॥

ਪਰਾ ਪੂਰਬਲੀ ਭਾਵਨੀ ਪਰਗਟੁ ਹੋਈ ਆਇ ॥੨੦੭॥

ਕਿਉਂਕਿ ਪਰੰਪਰਾ ਪੂਰਬਲੇ ਜਨਮੋਂ ਕੀ (ਭਾਵਨੀ) ਸਰਧਾ ਕਰਕੇ ਅਬ ਆਤਮ ਸੱਤਾ ਰਿਦੇ ਮੈਂ ਆਇ ਕਰ ਪਰਗਟ ਭਈ ਹੈ॥੨੦੭॥

ਕਬੀਰ ਟਾਲੈ ਟੋਲੈ ਦਿਨੁ ਗਇਆ ਬਿਆਜੁ ਬਢੰਤਉ ਜਾਇ ॥

ਸ੍ਰੀ ਕਬੀਰ ਜੀ ਕਹਿਤੇ ਹੈਂ (ਟੋਲੈ) ਪਦਾਰਥੋਂ ਕੋ ਟਾਲਤਿਆਂ ਭਾਵ ਇਧਰ ਉਧਰ ਕਰਤਿਆਂ ਦਿਨ ਚਲਾ ਗਿਆ ਹੈ ਔ ਪਾਪ ਰੂਪੀ ਵਿਆਜ ਬਢਤਾ ਜਾਤਾ ਹੈ॥

ਨਾ ਹਰਿ ਭਜਿਓ ਨ ਖਤੁ ਫਟਿਓ ਕਾਲੁ ਪਹੂੰਚੋ ਆਇ ॥੨੦੮॥

ਨਾ ਤੋ ਹਰੀ ਕਾ ਹੀ ਸਿਮਰਨ ਕੀਆ ਔਰ ਨਾ ਕਰਮੋਂ ਕਾ ਹਿਸਾਬ ਰੂਪੀ ਖਤ ਹੀ ਫਟਾ ਹੈ ਇਤਨੇ ਮੈਂ ਕਾਲ ਆਨ ਪਹੁੰਚਤਾ ਭਯਾ॥੨੦੮॥

ਸ੍ਰੀ ਗੁਰੂ ਅਰਜਨ ਸਾਹਿਬ ਜੀ ਕਬੀਰ ਜੀ ਕੋ ਸਿਰੇਪਾਉ ਬਖਸ਼ਤੇ ਹੈਂ ਔ ਭਗਤੋਂ ਸਾਥ ਅਪਨੀ ਅਭੇਦਤਾ ਦਿਖਾਵਤੇ ਹੈਂ॥

ਮਹਲਾ ੫ ॥

ਕਬੀਰ ਕੂਕਰੁ ਭਉਕਨਾ ਕਰੰਗ ਪਿਛੈ ਉਠਿ ਧਾਇ ॥

ਇਹ ਮਨ ਰੂਪੀ ਜੋ (ਕਬੀਰ) ਬਡਾ ਕੂਕਰ ਭਉਕਨੇ ਵਾਲਾ ਹੈ ਭਾਵ ਸੰਕਲਪੋਂ ਕੋ ਕਰਤਾ ਰਹਿਤਾ ਹੈ ਸੋ ਪਦਾਰਥ ਰੂਪੀ (ਕਰੰਗ) ਮੁਰਦਾਰ ਕੇ ਪੀਛੇ ਉਠ ਦੌੜਤਾ ਹੈ॥

ਵਾ ਸਰੀਰ ਰੂਪੀ ਕਰੰਗ ਅਰਥਾਤ ਮੁਰਦਾਰ ਮਨ ਕੁਤੇ ਕੇ ਪਿਛੇ ਉਠ ਕਰ ਦੌੜਤਾ ਹੈ ਭਾਵ ਮਨ ਦੇ ਅਨਸਾਰ ਸਰੀਰ ਦੀ ਚੇਸਟਾ ਹੋ ਰਹੀ ਹੈ॥

ਕਰਮੀ ਸਤਿਗੁਰੁ ਪਾਇਆ ਜਿਨਿ ਹਉ ਲੀਆ ਛਡਾਇ ॥੨੦੯॥

ਉਤਮ ਕਰਮੋਂ ਕਰਕੇ ਮੈਨੇ ਅਬ ਸਤਿਗੁਰੋਂ ਕੋ ਪਾਇਆ ਹੈ ਜਿਨੋਂ ਨੇ ਮੁਝ ਕੋ ਤਿਸ ਕੂਕਰ ਤੇ ਛਡਾਇ ਲੀਆ ਹੈ ਭਾਵ ਝੂਠੇ ਪਦਾਰਥੋਂ ਕੇ ਸੰਕਲਪੋਂ ਸੇ ਰਹਿਤ ਕੀਆ ਹੈ॥੨੦੯॥

ਮਹਲਾ ੫ ॥

ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਅੰਤਸਕਰਨ ਰੂਪੀ ਧਰਤੀ ਸ੍ਰੇਸ਼ਟ ਗੁਣੋਂ ਰੂਪੀ ਸੰਤੋਂ ਕੀ ਥੀ ਤਿਸ ਕੋ ਕਾਮ ਕ੍ਰੋਧਾਦੀ ਚੋਰ ਦਬਾਇ ਬੈਠੇ ਹੈਂ॥

ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ ॥੨੧੦॥

ਤਿਸਕੀ ਬੁਧੀ ਰੂਪੀ ਧਰਤੀ ਕੋ ਪਾਪੋਂ ਕਾ ਭਾਰ ਨਹੀਂ ਵਿਆਪਤਾ ਹੈ ਜਿਸਨੇ ਉਨ ਕਾਮ ਕ੍ਰੋਧਾਦੀ ਵਿਕਾਰੋਂ ਕੇ (ਲਾਹੂ) ਸਮਦਾਯ ਕੋ ਲਾਹਿ ਦੀਆ ਹੈ॥ ਭਾਵ ਵਿਕਾਰੋਂ ਕੋ ਦੂਰ ਕੀਆ ਹੈ॥੨੧੦॥

ਮਹਲਾ ੫ ॥

ਕਬੀਰ ਚਾਵਲ ਕਾਰਨੇ ਤੁਖ ਕਉ ਮੁਹਲੀ ਲਾਇ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜੈਸੇ ਚਾਵਲੋਂ ਕੇ ਵਾਸਤੇ ਤੁਖੋਂ ਕੋ ਮੋਹਲੀ ਲਾਈਤੀ ਹੈ॥

ਸੰਗਿ ਕੁਸੰਗੀ ਬੈਸਤੇ ਤਬ ਪੂਛੈ ਧਰਮ ਰਾਇ ॥੨੧੧॥

ਤੈਸੇ ਹੀ ਕੁਸੰਗੀਓਂ ਕੇ ਸੰਗ ਮੈਂ ਜੋ ਬੈਠਤੇ ਹੈਂ ਤਬ ਤਿਨ ਕੋ ਪ੍ਰਲੋਕ ਮੈਂ ਧਰਮਰਾਇ ਅਵਸਜ ਪੂਛੇਗਾ॥੨੧੧॥ ਸ੍ਰੀ ਗੁਰੂ ਅਰਜਨ ਸਾਹਿਬ ਜੀ ਭਾਈ ਗੁਰਦਾਸ ਜੀ ਕੋ ਸੁਨਾਵਤੇ ਹੈਂ॥ ਇਕ ਸਮੇਂ ਭਗਤ ਤ੍ਰਿਲੋਚਨ ਜੀ ਨੇ ਬਿਲਾਸ ਕਰ ਤਰਕ ਕਰੀ ਸੋਈ ਕਹਿਤੇ ਹੈਂ॥

ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥

ਸ੍ਰੀ ਤ੍ਰਿਲੋਚਨ ਜੀ ਕਹਿਤੇ ਹੈਂ ਹੇ ਨਾਮਦੇਵ ਜੀ ਹਮਾਰੇ ਮਿਤ੍ਰ ਤੂੰ ਤੋ ਮਾਇਆ ਕਰਕੇ ਮੋਹਿਆ ਹੂਆ ਹੈਂ॥

ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥੨੧੨॥

ਕਿਸ ਵਾਸਤੇ ਛਾਇਲਾਂ ਕੋ ਛਾਪ ਰਹੇ ਹੋ ਰਾਮ ਕੇ ਨਾਮ ਮੈਂ ਚਿਤ ਕੋ ਕਿਉਂ ਨਹੀਂ ਲਗਾਵਤੇ ਹੋ॥੨੧੨॥

ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥

ਤਬ ਸੁਨ ਕਰ ਨਾਮਦੇਵ ਜੀ ਕਹਿਤੇ ਹੈਂ ਹੇ ਤ੍ਰਿਲੋਚਨ ਜੀ ਮੁਖ ਕਰਕੇ ਤੋ ਰਾਮ ਕੇ ਨਾਮ ਕੋ (ਸੰਮਾਲਿ) ਸਿਮਰਨ ਕਰੋ॥

ਪੰਨਾ ੧੩੭੬

ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥੨੧੩॥

ਔਰ ਹਾਥੋਂ ਪੈਰੋਂ ਸੇ ਧਰਮ ਕੀ ਉਪਜੀਵਕਾ ਨਮਿਤ ਸੰਪੂਰਨ ਕੰਮ ਕਰਕੇ ਚਿਤ ਨਿਰੰਜਨ ਸੇ ਲਗਾਓ॥੨੧੩॥

ਇਸ ਪ੍ਰਥਾਇ (ਆਨੀਲੇ ਕਾਗਦ) ਇਹ ਸਬਦ ਭੀ ਉਚਾਰਨ ਕੀਆ ਹੈ॥

ਮਹਲਾ ੫ ॥

ਕਬੀਰਾ ਹਮਰਾ ਕੋ ਨਹੀ ਹਮ ਕਿਸ ਹੂ ਕੇ ਨਾਹਿ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਏਕ ਹਰੀ ਸੇ ਬਿਨਾਂ ਹਮ ਕਿਸੀ ਕੇ ਨਹੀਂ ਹੈਂ ਔਰ ਨਾ ਕੋਈ ਹਮਾਰਾ ਹੈ॥

ਜਿਨਿ ਇਹੁ ਰਚਨੁ ਰਚਾਇਆ ਤਿਸ ਹੀ ਮਾਹਿ ਸਮਾਹਿ ॥੨੧੪॥

ਜਿਸ ਵਾਹਿਗੁਰੂ ਨੇ ਇਸ ਰਚਨ ਭਾਵ ਜਗਤ ਕੋ (ਰਚਾਇਆ) ਉਤਪਤਿ ਕੀਆ ਹੈ ਤਿਸੀ ਕੇ ਹੀ ਬੀਚ ਹਮ ਸਮਾਇ ਰਹੇ ਹੈਂ॥੨੧੪॥

ਕਬੀਰ ਕੀਚੜਿ ਆਟਾ ਗਿਰਿ ਪਰਿਆ ਕਿਛੂ ਨ ਆਇਓ ਹਾਥ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਚਿਕੜ ਮੈਂ ਆਟਾ ਗਿਰ ਪੜਾ ਹੈ ਭਾਵ ਯੇਹ ਸ੍ਵਾਸੋਂ ਕੋ ਵਿਸ਼ਿਅਹੁਂ ਮੈਂ ਲਗਾਇਆ ਹੈ ਤਿਸੀ ਤੇ ਇਸ ਜੀਵ ਕੇ ਹਾਥ ਕੁਛ ਨਹੀਂ ਪ੍ਰਾਪਤ ਭਇਆ ਭਾਵ ਸੁਖ ਪ੍ਰਾਪਤ ਨਹੀਂ ਹੂਆ ਹੈ॥

ਪੀਸਤ ਪੀਸਤ ਚਾਬਿਆ ਸੋਈ ਨਿਬਹਿਆ ਸਾਥ ॥੨੧੫॥

ਜੋ ਪੀਸਤੇ ਪੀਸਤੇ ਚਾਬ ਲੀਆ ਸੋਈ ਸਾਥ ਨਿਭਿਆ ਹੈ ਭਾਵ ਯੇਹ ਜੋ ਸ੍ਵਾਸੋਂ ਕੇ ਹੋਤੇ ਹੋਤੇ ਭਜਨ ਕਰ ਲੀਆ ਸੋਈ ਅੰਤ ਕੋ ਸਹਾਇਕ ਹੋਤਾ ਭਇਆ॥੨੧੫॥

ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਇਹ ਮਨ ਸਰਬ ਪਾਪ ਪੁੰਨ ਕੀ ਬਾਤ ਕੋ ਜਾਤਨਾ ਹੈ ਪਰੰਤੂ ਜਾਨਤਾ ਹੂਆ ਹੀ ਔਗਣ ਕਰਤਾ ਹੈ॥

ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥੨੧੬॥

ਜੈਸੇ ਜਬ ਆਪ ਹਾਥ ਮੈਂ ਦੀਪਕ ਲੇ ਕਰ ਪੁਨਾ ਕੂਏ ਮੈਂ ਜਾਇ ਪੜੈ ਤਬ ਕਾਹਦੀ ਕੁਸਲ ਹੋਵੈ ਤਿਸ ਪ੍ਰਕਾਰ ਇਸ ਜੀਵ ਕੀ ਕਲਯਾਨ ਕਿਸ ਪ੍ਰਕਾਰ ਹੋਵੈ ਜੋ ਬੇਦ ਸ਼ਾਸਤ੍ਰ ਪੜ ਕਰ ਭੀ ਬਿਕਾਰੀ ਰਹਾ ਹੈ॥੨੧੬॥

ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ ਬਰਜੈ ਲੋਗੁ ਅਜਾਨੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ (ਸੁਜਾਨ) ਵਾਹਿਗੁਰੂ ਕੇ ਸਾਥ ਹਮਾਰੀ ਪ੍ਰੀਤ ਲਗੀ ਕੋ ਦੇਖ ਕਰ ਜੋ ਅਗਯਾਤ ਜੀਵ ਹੈ ਸੋ ਵਰਜਤੇ ਹੈਂ॥

ਤਾ ਸਿਉ ਟੂਟੀ ਕਿਉ ਬਨੈ ਜਾ ਕੇ ਜੀਅ ਪਰਾਨ ॥੨੧੭॥

ਪਰੰਤੂ ਜਿਸ ਕੇ ਇਹ ਜੀਅ ਪ੍ਰਾਨ ਦੀਏ ਹੂਏ ਹੈਂ ਤਿਨ ਕੇ ਸਾਥ ਪ੍ਰੀਤੀ ਟੂਟੀ ਹੁਈ ਫਿਰ ਕੈਸੇ ਬਨਤੀ ਹੈ॥੨੧੭॥

ਕਬੀਰ ਕੋਠੇ ਮੰਡਪ ਹੇਤੁ ਕਰਿ ਕਾਹੇ ਮਰਹੁ ਸਵਾਰਿ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਕੋਠੇ ਰਹਿਣੇ ਕੋ ਔ (ਮੰਡਪ) ਸਭਾ ਦੇ ਅਸਥਾਨ ਦੀਵਾਨਖਾਨੇ ਆਦੀ ਕਿਸ ਵਾਸਤੇ ਸਵਾਰ ਕਰ ਮਰਤੇ ਹੈਂ॥

ਕਾਰਜੁ ਸਾਢੇ ਤੀਨਿ ਹਥ ਘਨੀ ਤ ਪਉਨੇ ਚਾਰਿ ॥੨੧੮॥

ਕਿਉਂਕਿ ਤੇਰੇ ਕਾਮ ਕੋ ਤੋ ਸਾਢੇ ਤੀਨ ਹਾਥ ਹੀ ਧਰਤੀ ਚਾਹੀਤੀ ਹੈ ਔਰ ਜੇਕਰ ਸਿਰਾਣਾ ਆਦੀ ਰਖਨੇ ਵਾਸਤੇ ਬਹੁਤੀ ਚਾਹੀਏ ਤੋ ਪੌਣੇ ਚਾਰ ਹਾਥ ਬਹੁਤ ਹੈ॥੨੧੮॥

ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਜੋ ਮੈਂ ਚਿਤਵਤਾ ਹੂੰ ਸੋ ਹਰੀ ਨਹੀਂ ਕਰਤਾ ਹੈ ਤਬ ਮੇਰੇ ਚਿਤਵਨੇ ਸੇ ਕਿਆ ਹੋਤਾ ਹੈ॥

ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ ॥੨੧੯॥

ਕਿਉਂਕਿ ਜੋ ਮੇਰੇ ਚਿਤ ਮੈਂ ਨਹੀਂ ਹੋਤਾ ਸੋ ਹਰੀ ਅਪਨਾ ਚਿਤਵਿਆ ਹੀ ਕਰਤਾ ਹੈ॥੨੧੯॥

ਮਃ ੩ ॥

ਚਿੰਤਾ ਭਿ ਆਪਿ ਕਰਾਇਸੀ ਅਚਿੰਤੁ ਭਿ ਆਪੇ ਦੇਇ ॥

ਸੋ ਵਾਹਿਗੁਰੂ ਚਿੰਤਾ ਭੀ ਆਪੇ ਹੀ ਕਰਾਵਤਾ ਹੈ ਔ ਅਚਿੰਤਤਾ ਭੀ ਆਪ ਹੀ ਦੇਤਾ ਹੈ॥

ਨਾਨਕ ਸੋ ਸਾਲਾਹੀਐ ਜਿ ਸਭਨਾ ਸਾਰ ਕਰੇਇ ॥੨੨੦॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਉਚਾਰਨ ਕਰਤੇ ਹੈਂ ਤਾਂ ਤੇ ਹੇ ਭਾਈ ਜੋ ਸੰਪੂਰਨ ਜੀਵੋਂ ਕੀ (ਸਾਰ) ਖਬਰ ਲੇ ਕਰ ਪਾਲਨਾ ਕਰਤਾ ਹੈ ਸੋਈ ਅਕਾਲਪੁਰਖ ਸਦਾ ਸਲਾਹਣਾ ਕਰੀਐ॥੨੨੦॥

ਮਃ ੫ ॥

ਕਬੀਰ ਰਾਮੁ ਨ ਚੇਤਿਓ ਫਿਰਿਆ ਲਾਲਚ ਮਾਹਿ ॥

ਸ੍ਰੀ ਗੁਰੂ ਜੀ ਕਬੀਰ ਜੀ ਦ੍ਵਾਰੇ ਕਹਿਤੇ ਹੈਂ ਇਸ ਜੀਵ ਨੇ ਰਾਮ ਕੋ ਸਿਮਰਨ ਨਹੀਂ ਕੀਆ ਹੈ ਔਰ ਮਾਯਾ ਕੇ ਲਾਲਚ ਮੈਂ ਲਗ ਕਰ ਧੰਧਿਓਂ ਮੈਂ ਫਿਰਤਾ ਰਿਹਾ ਹੈ॥

ਪਾਪ ਕਰੰਤਾ ਮਰਿ ਗਇਆ ਅਉਧ ਪੁਨੀ ਖਿਨ ਮਾਹਿ ॥੨੨੧॥

ਜਬ ਆਰਬਲਾ ਪੂਰਨ ਭਈ ਪਾਪੋਂ ਕੋ ਕਰਤਾ ਹੂਆ ਖਿਨ ਮਾਤ੍ਰ ਮੈਂ ਹੀ ਮਰ ਜਾਤਾ ਭਯਾ॥੨੨੧॥

ਕਬੀਰ ਕਾਇਆ ਕਾਚੀ ਕਾਰਵੀ ਕੇਵਲ ਕਾਚੀ ਧਾਤੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਇਹ ਕਚੀ ਕਾਯਾਂ ਕੇਵਲ (ਧਾਤੁ) ਮਾਯਕ ਹੋਨੇ ਕਰ ਕਚੀ (ਕਾਰਵੀ) ਕੋਰੀ ਹੈ॥

ਸਾਬਤੁ ਰਖਹਿ ਤ ਰਾਮ ਭਜੁ ਨਾਹਿ ਤ ਬਿਨਠੀ ਬਾਤ ॥੨੨੨॥

ਹੇ ਭਾਈ ਜੇਕਰ ਇਸ ਕੋ ਸਾਬਤ ਰਖਣਾ ਅਰਥਾਤ ਸਫਲ ਕਰਨਾ ਹੈ ਤੋ ਰਾਮ ਕੋ ਸਿਮਰ ਨਹੀਂ ਤੋ ਇਹ (ਬਾਤ) ਵਿਅਰਥ ਹੀ ਬਿਨਸ ਜਾਵੇਗੀ॥੨੨੨॥

ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਕੇਸੋ ਕੇਸੋ ਕਰਕੇ ਨਾਮ ਕੋ ਸਦਾ (ਕੂਕੀਐ) ਉਚਾਰਨ ਕਰੀਐ ਤਿਸ ਤੇ (ਅਸਾਰ) ਬੇਖਬਰ ਹੋਕੇ ਨ ਸੋਈਐ॥

ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥੨੨੩॥

ਕਿਉਂਕਿ ਰਾਤ ਦਿਨ ਮੈਂ ਨਾਮ ਕੋ ਪੁਕਾਰਨੇ ਸੇ ਓਹ ਹਰੀ ਕਬੀ ਤੋ ਪੁਕਾਰ ਕੋ ਸੁਨ ਹੀ ਲੇਵੇਗਾ॥੨੨੩॥

ਕਬੀਰ ਕਾਇਆ ਕਜਲੀ ਬਨੁ ਭਇਆ ਮਨੁ ਕੁੰਚਰੁ ਮਯ ਮੰਤੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਕਾਯਾਂ ਰੂਪੀ ਕਜਲੀ ਬਨ ਭਯਾ ਹੈ। ਤਿਸਮੇਂ ਮਨ ਰੂਪੀ ਹਾਥੀ ਹੰਕਾਰ ਰੂਪ (ਮਯ) ਮਦਰਾ ਕਰ ਮਸਤ ਹੂਆ ਹੂਆ ਹੈ॥

ਅੰਕਸੁ ਗ੍ਹਾਨੁ ਰਤਨੁ ਹੈ ਖੇਵਟੁ ਬਿਰਲਾ ਸੰਤੁ ॥੨੨੪॥

ਤਿਸ ਕੇ ਵਸ ਕਰਨੇ ਕੋ ਗਿਆਨ ਰੂਪੀ (ਅੰਕਸੁ) ਕੁੰਡਾ ਵੈਰਾਗ ਰੂਪੀ ਰਤਨ ਕਰਕੇ ਜਟਤ ਹੈ ਔਰ ਤਿਸ ਕੋ ਚਲਾਵਣੇ ਵਾਲਾ (ਖੇਵਟੁ) ਮਹਾਵਤ ਰੂਪ ਕੋਈ ਵਿਰਲਾ ਸੰਤ ਹੈ ਬੇੜੀ ਚਲਾਵਨੇ ਵਾਲਾ ਮਲਾਹ ਹੋਤਾ ਹੈ ਪਰੰਤੂ ਈਹਾਂ ਚਲਾਵਣੇ ਕੇ ਭਾਵ ਤੇ ਮਹਾਵਤ ਕੀਆ ਹੈ॥੨੨੪॥

ਕਬੀਰ ਰਾਮ ਰਤਨੁ ਮੁਖੁ ਕੋਥਰੀ ਪਾਰਖ ਆਗੈ ਖੋਲਿ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਰਾਮ ਨਾਮ ਰੂਪੀ ਰਤਨ ਜੋ ਮੁਖ ਰੂਪੀ (ਕੋਥਰੀ) ਗੁਥੀ ਮੈਂ ਹੈ ਹੇ ਭਾਈ ਤਿਸ ਕੋ ਪਰਖਣੇ ਵਾਲੇ ਆਗੇ ਖੋਲ੍ਹ ਭਾਵ ਯੇਹ ਉਤਮ ਅਧਿਕਾਰੀ ਕੋ ਉਪਦੇਸ ਕਰ॥

ਕੋਈ ਆਇ ਮਿਲੈਗੋ ਗਾਹਕੀ ਲੇਗੋ ਮਹਗੇ ਮੋਲਿ ॥੨੨੫॥

ਕਿਉਂਕਿ ਜਬ ਕੋਈ ਜਗਯਾਸੀ ਰੂਪ ਗਾਹਿਕ ਆਇ ਮਿਲੈਗਾ ਤਬ ਓਹ ਮਹਿੰਗੇ ਮੋਲ ਸੇ ਇਸ ਨਾਮ ਰਤਨ ਕੋ ਲੇਵੈਗਾ ਭਾਵ ਯੇਹ ਹੈ ਕਿ ਤਨ ਮਨ ਧਨ ਆਦੀ ਸ੍ਰਬੰਸ ਅਰਪਨ ਕਰੇਗਾ॥੨੨੫॥

ਕਬੀਰ ਰਾਮ ਨਾਮੁ ਜਾਨਿਓ ਨਹੀ ਪਾਲਿਓ ਕਟਕੁ ਕੁਟੰਬੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਰਾਮ ਕੇ ਨਾਮ ਕੋ ਤੋ ਤੈਨੇ ਜਾਣਿਆ ਨਹੀਂ ਭਾਵ ਸਿਮਰਨ ਨਹੀਂ ਕੀਆ ਹੈ ਔਰ ਕਟਕ ਰੂਪ ਕੁਟੰਬ ਕੋ ਪਾਲਤਾ ਰਹਾ ਹੈ ਭਾਵ ਸਭ ਸਬੰਧੀ ਜੀਵ ਕੇ ਲੂਟਣੇ ਵਾਲੇ ਹੈਂ॥

ਧੰਧੇ ਹੀ ਮਹਿ ਮਰਿ ਗਇਓ ਬਾਹਰਿ ਭਈ ਨ ਬੰਬ ॥੨੨੬॥

ਤਾਂਤੇ ਧੰਧਿਓਂ ਕੇ ਬੀਚ ਹੀ ਮ੍ਰਿਤ ਹੋ ਗਿਆ ਪਰੰਤੂ ਤੇਰੇ ਮੁਖ ਸੇ ਨਾਮ ਕੇ ਉਚਾਰਨ ਕਰਨੇ ਕੀ (ਬੰਬ) ਬਾਣੀ ਬਾਹਰ ਨ ਨਿਕਸਤੀ ਭਈ ਭਾਵ ਨਾਮ ਉਚਾਰਨ ਨਹੀਂ ਕੀਆ ਹੈ॥੨੨੬॥

ਕਬੀਰ ਆਖੀ ਕੇਰੇ ਮਾਟੁਕੇ ਪਲੁ ਪਲੁ ਗਈ ਬਿਹਾਇ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਨੇਤ੍ਰੋਂ ਕੇ (ਮਾਟੁਕੇ) ਝਮਕਣੇ ਅਰਥਾਤ ਖੋਲਣੇ ਮੀਚਣੇ ਮੈਂ ਪਲ ਪਲ ਕਰਕੇ ਆਰਬਲਾ ਬੀਤ ਗਈ ਹੈ॥

ਮਨੁ ਜੰਜਾਲੁ ਨ ਛੋਡਈ ਜਮ ਦੀਆ ਦਮਾਮਾ ਆਇ ॥੨੨੭॥

ਪਰੰਤੂ ਅਬੀ ਤਕ ਮਨ ਜੰਜਾਲੋਂ ਕੋ ਨਹੀਂ ਛੋਡਤਾ ਹੈ ਇਤਨੇ ਮੈਂ ਜਮ ਨੇ ਮੌਤ ਰੂਪੀ (ਦਮਾਮਾ) ਨਗਾਰਾ ਆਇ ਬਜਾਯਾ ਹੈ॥੨੨੭॥

ਕਬੀਰ ਤਰਵਰ ਰੂਪੀ ਰਾਮੁ ਹੈ ਫਲ ਰੂਪੀ ਬੈਰਾਗੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਵੈਈਰਾਗ ਰੂਪੀ ਤੋ ਏਕ ਬ੍ਰਿਛ ਹੈ ਔਰ ਤਿਸ ਮੈਂ ਰਾਮ ਕੀ ਪ੍ਰਾਪਤੀ ਰੂਪੀ ਫਲ ਹੈ॥

ਛਾਇਆ ਰੂਪੀ ਸਾਧੁ ਹੈ ਜਿਨਿ ਤਜਿਆ ਬਾਦੁ ਬਿਬਾਦੁ ॥੨੨੮॥

ਜਿਨੋਂ ਸੰਤੋਂ ਨੇ ਸੰਸਾਰ ਕਾ (ਬਾਦੁ) ਵਿਅਰਥ (ਬਿਬਾਦੁ) ਝਗੜਾ ਤਿਆਗ ਦੀਆ ਹੈ ਸੋ ਸ੍ਰੇਸ਼ਟ ਸੰਤ ਇਸ ਬ੍ਰਿਛ ਕੀ ਛਾਯਾ ਸਰੂਪ ਹੈਂ ਭਾਵ ਸਾਂਤੀ ਰੂਪ ਭਏ ਹੈਂ॥੨੨੮॥

ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਐਸਾ ਨਾਮ ਰੂਪੀ ਬੀਜ ਕੋ ਬੋਵਣਾ ਕਰ ਜੋ ਬਾਰਾਂ ਹੀ ਮਹੀਨਿਓਂ ਮੈਂ ਫਲ ਦੇਤਾ ਹੈ॥

ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ ॥੨੨੯॥

ਔਰ ਜਿਸਕੀ ਸਾਂਤਿ ਰੂਪੀ ਛਾਯਾ ਹੈ ਔਰ ਗਹਰ ਗੰਭੀਰ ਜੋ ਪ੍ਰਮਾਤਮਾਂ ਹੈ ਸੋ ਫਲ ਰੂਪ ਹੈ ਪੁਨਾ ਜਗਜਾਸੀ ਰੂਪ ਪੰਛੀ ਕੇਲ ਕਰਤਾ ਹੈ ਅਰਥਾਤ ਇਸ ਫਲ ਕੋ ਖਾਇ ਕਰ ਭਾਵ ਧਾਰ ਕਰ ਸੁਖ ਪਾਵਤਾ ਹੈ॥੨੨੯॥

ਕਬੀਰ ਦਾਤਾ ਤਰਵਰੁ ਦਯਾ ਫਲੁ ਉਪਕਾਰੀ ਜੀਵੰਤ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਸਤਿਗੁਰੂ ਜੋ ਦਾਤਾ ਹੈ ਸੋ ਬ੍ਰਿਛ ਰੂਪ ਹੈ ਦਯਾ ਰੂਪੀ ਫਲ ਕੇ ਸੰਯੁਗਤ ਹੈ ਅੰਤ ਪਰਯੰਤ ਜੀਵੋਂ ਪਰ ਉਪਕਾਰੀ ਹੈ॥

ਪੰਖੀ ਚਲੇ ਦਿਸਾਵਰੀ ਬਿਰਖਾ ਸੁਫਲ ਫਲੰਤ ॥੨੩੦॥

ਸੋ ਜਗਜਾਸੀ ਰੂਪੀ ਪੰਛੀ ਤਿਨੋਂ ਸੇ ਦਯਾ ਰੂਪੀ ਫਲ ਲੇ ਕਰ ਗੁਰੂ ਰੂਪੀ ਬ੍ਰਿਛ ਕੋ ਅਸੀਰਵਾਦ ਕਰਤੇ ਹੁਏ (ਦਿਸਾਵਰੀ) ਅਵਰ ਦਿਸਾ ਮੇਂ ਚਲੇ ਹੈਂ ਔ ਕਹਿਤੇ ਹੈਂ ਹੇ ਬ੍ਰਿਛ ਤੂੰ ਸ੍ਰੇਸਟ ਗੁਣੋਂ ਰੂਪ ਫਲੋਂ ਕਰ ਸਦਾ ਫਲਿਆ ਰਹੁ॥੨੩੦॥

ਕਬੀਰ ਸਾਧੂ ਸੰਗੁ ਪਰਾਪਤੀ ਲਿਖਿਆ ਹੋਇ ਲਿਲਾਟ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਸੰਤੋਂ ਕੇ ਸੰਗ ਕੀ ਤਬ ਪ੍ਰਾਪਤੀ ਹੋਤੀ ਹੈ ਜਬ (ਲਿਲਾਟ) ਮਸਤਕ ਪਰ ਸੁਭ ਲੇਖ ਲਿਖਿਆ ਹੂਆ ਹੋਵੇ॥

ਪੰਨਾ ੧੩੭੭

ਮੁਕਤਿ ਪਦਾਰਥੁ ਪਾਈਐ ਠਾਕ ਨ ਅਵਘਟ ਘਾਟ ॥੨੩੧॥

ਤਿਨ ਸੰਤੋਂ ਕੇ ਸੰਗ ਦ੍ਵਾਰੇ ਮੁਕਤਿ ਪਦਾਰਥ ਪਾਈਤਾ ਹੈ ਔ ਸੰਤੋਂ ਕੀ ਸੰਗਤ ਕਰਕੇ (ਅਵਘਟ) ਔਖੇ (ਘਾਟ) ਅਸਥਾਨ ਪ੍ਰਲੋਕ ਮੈਂ ਵਾ ਕਾਮਾਦੀ ਵਿਕਾਰ ਰੋਕ ਨਹੀਂ ਸਕਤੇ ਹੈਂ॥੨੩੧॥

ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਏਕ ਘੜੀ ਅਥਵਾ ਆਧੀ ਘੜੀ ਪੁਨਾ ਆਧੀ ਤੇ ਆਧੀ ਭੀ ਹੋਵੇ॥

ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥੨੩੨॥

ਸੰਤੋਂ ਕੇ ਸਾਥ ਗੋਸਟ ਕਉ ਕਰੇ ਭਾਵ ਪ੍ਰਸ਼ਨ ਕਰਕੇ ਤਿਨ ਬਚਨੋਂ ਸੇ ਸੰਸਿਓਂ ਕੋ ਨਿਵਿਰਤ ਕਰੇ ਜਿਤਨਾ ਕਾਲ ਜੋ ਸੰਗ ਵ ਬਚਨ ਬਿਲਾਸ ਕਰਾ ਹੈ ਸੋਈ ਜਨਮ ਕਾ ਲਾਭ ਹੈ॥੨੩੨॥

ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਮਛੀ ਆਦਿਕੋਂ ਕਾ ਜੋ (ਭਾਂਗ)[1] ਮਾਸ ਔਰ (ਸੁਰਾ) ਮਦਰਾ ਭਾਵ ਸ਼ਰਾਬ ਹੈ ਇਨ ਵਸਤੂ ਕੋ ਜੋ ਜੋ ਪੁਰਸ਼ ਖਾਤੇ (ਪਾਨਿ) ਪੀਤੇ ਹੈਂ॥

ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ॥੨੩੩॥

ਯਦਪਿ ਤੀਰਥ ਬਰਤ ਨੇਮਾਦੀ ਸੁਭ ਕਰਮ ਭੀ ਤਿਨੋਂ ਕੇ ਕੀਏ ਹੂਏ ਹੋਵੈਂ ਤੌ ਭੀ ਉਹ (ਸਭੈ ਰਸਾਤਲ) ਨਰਕ ਕੋ ਹੀ ਜਾਤੇ ਹੈਂ ਭਾਵ ਉਚ ਗਤੀ ਜੋ ਮੋਖ ਪਦ ਹੈ ਤਿਸ ਕੋ ਪ੍ਰਾਪਤਿ ਨਹੀਂ ਹੋਤੇ ਹੈਂ ਔ ਚਉਰਾਸੀ ਮੈਂ ਹੀ ਭਰਮਤੇ ਰਹਿਤੇ ਹੈਂ॥੨੩੩॥

ਅਪਨਾ ਸੰਕਲਪ ਦੇਖਾਵਤੇ ਹੈਂ॥

ਨੀਚੇ ਲੋਇਨ ਕਰਿ ਰਹਉ ਲੇ ਸਾਜਨ ਘਟ ਮਾਹਿ ॥

ਪਰਮੇਸ੍ਰ ਸਾਜਨ ਕੋ (ਘਟ) ਰਿਦੇ ਮੈਂ ਲੇ ਕਰਕੇ ਔਰ ਕੋ ਦੇਖਨੇ ਸੇ ਨੇਤ੍ਰੋਂ ਕੋ ਨੀਚੇ ਕਰ ਰਹੂੰ॥

ਸਭ ਰਸ ਖੇਲਉ ਪੀਅ ਸਉ ਕਿਸੀ ਲਖਾਵਉ ਨਾਹਿ ॥੨੩੪॥

ਸਰਬ ਰਸੋਂ ਸਹਿਤ ਤਿਸ ਪਤੀ ਸਾਥ ਮੈਂ ਖੇਲਨਾ ਕਰੂੰ ਅਰਥਾਤ ਭੋਗਨਾ ਕਰੂੰ ਔਰ ਕਿਸੀ ਕੋ ਲਖਾਵੋਂ ਨਹੀਂ॥੨੩੪॥

ਆਠ ਜਾਮ ਚਉਸਠਿ ਘਰੀ ਤੁਅ ਨਿਰਖਤ ਰਹੈ ਜੀਉ ॥

ਹੇ ਪਤੀ ਆਠੋਂ ਪਹਿਰ ਔ ਚੌਸਠ ਘੜੀਓਂ ਮੈਂ ਤੁਝ ਕੌ ਹੀ ਮੇਰਾ ਜੀਉ ਦੇਖਤਾ ਰਹੇ॥

ਨੀਚੇ ਲੋਇਨ ਕਿਉ ਕਰਉ ਸਭ ਘਟ ਦੇਖਉ ਪੀਉ ॥੨੩੫॥

ਤਾਂਤੇ ਮੈਂ ਨੀਵੇਂ ਨੇਤ੍ਰ ਕਿਉਂ ਕਰੂੰ ਜਬ ਸਰਬ (ਘਟ) ਸਰੀਰੋਂ ਮੈਂ ਹੇ ਪਤੀ ਤੇਰੇ ਕੋ ਹੀ ਵਿਆਪਕ ਦੇਖਤੀ ਹੂੰ॥੨੩੫॥

ਸੁਨੁ ਸਖੀ ਪੀਅ ਮਹਿ ਜੀਉ ਬਸੈ ਜੀਅ ਮਹਿ ਬਸੈ ਕਿ ਪੀਉ ॥

ਹੇ ਸੰਤ ਜਨ ਸਖੀਓਂ ਈਸ੍ਰ ਪਤੀ ਜੀਅ ਮੈਂ ਬਸਤਾ ਹੈ (ਕਿ) ਅਥਵਾ ਜੀਵ ਈਸ੍ਰ ਪਤੀ ਮੈਂ ਬਸਤਾ ਹੈ॥ ਉੱਤਰ:

ਜੀਉ ਪੀਉ ਬੂਝਉ ਨਹੀ ਘਟ ਮਹਿ ਜੀਉ ਕਿ ਪੀਉ ॥੨੩੬॥

ਤਬ ਸੰਤ ਜਨ ਕਹਿਤੇ ਹੈਂ ਹੇ ਸਖੀ ਤੂੰ ਜੀਅ ਔਰ ਪਤੀ ਕੇ ਸਰੂਪ ਕੋ ਸਮਝਤੀ ਨਹੀਂ ਹੈ ਸੋ ਐਸੇ ਹੈਂ:-ਇਸੀ (ਘਟ) ਸਰੀਰ ਮੈਂ ਅੰਤੇਕਰਣ ਵਸਿਸ੍ਰ ਜੀਵ ਹੈਂ ਔਰ ਅੰਤਹਕਰਣ ਉਪਹਤ ਸਾਖੀ ਈਸਰ ਰੂਪ ਹੈਂ ਵਾਸਤਵ ਦੋਨੋਂ ਕਾ ਏਕ ਏਕ ਹੀ ਸਰੂਪ ਹੈ॥੨੩੬॥

ਵਾ ਉੱਤ੍ਰ ਵਾਲੇ ਮਹਾਤਮਾਂ ਸੰਤ ਕਹਿਤੇ ਹੈਂ ਹੇ ਭਾਈ ਹਮ ਤੋ ਜੀਵ ਔ ਪਤੀ ਈਸ੍ਰ ਦੋ ਨਹੀਂ ਸਮਝਤੇ ਹੈਂ ਇਸ ਸਰੀਰ ਮੈਂ ਜੋ ਚੇਤਨ ਹੈ ਜੀਵ ਅਥਵਾ ਈਸ੍ਰ ਏਹੋ ਕੁਛ ਹੈ॥

ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥

ਜਦਪਿ ਬ੍ਰਹਮਣ ਸਰਬ ਜਗਤ ਕਾ ਗੁਰੂ ਹੈ ਭਾਵ ਪੂਜਨ ਕਰਨੇ ਯੋਗ ਹੈ ਤਦਪਿ ਭਗਤੋਂ ਕਾ ਗੁਰੂ ਨਹੀਂ ਹੈ॥

ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥੨੩੭॥

ਕਿਉਂਕਿ ਚਾਰੋਂ ਵੇਦੋਂ ਮੈਂ ਵਾ ਵੇਦੋਂ ਕੇ ਵੀਚਾਰੋਂ ਕੋ ਕਰਤਾ ਹੂਆ ਹੰਕਾਰ ਅਗਨੀ ਮੈਂ (ਅਰਝਿ ਉਰਝਿ) ਖਪ ਖਪ ਕਰਕੇ (ਪਚਿ) ਜਲ ਮੂਆ ਹੈ॥੨੩੫॥

ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ ॥

---

[1] ਜੀਆਂ ਘਾਇ ਨ ਖਾਈਐ ਭੰਗਾਂ ਭਾਈ ਗੁਰਦਾਸ ਜੀ ਮਾਸ ਕਾ ਨਾਮਂ ਭੰਗਾਂ ਕਹਿਤੇ ਹੈਂ॥

ਹਰੀ ਰੂਪ ਖੰਡ ਨਾਮ ਰੂਪ ਸੰਸਾਰ ਰੇਤ ਮੈਂ (ਬਿਖਰੀ) ਖਿੰਡੀ ਹੋਈ ਹੈ ਸੋ ਖੰਡ (ਹਾਥੀ) ਹਾਥੋਂ ਸੇ[1] ਭਾਵ ਯਗਜ ਆਦੀ ਅਸਥੂਲ ਕਿਰਿਆ ਸੇ ਭਾਵ ਯੇਹ ਹੰਕਾਰੀ ਹੋਣੇ ਤੇ ਬ੍ਰਹਮ ਕੀ ਪ੍ਰਾਪਤੀ ਨਹੀਂ ਹੋਤੀ ਹੈ॥

ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ ॥੨੩੮॥

ਸ੍ਰੀ ਕਬੀਰ ਜੀ ਕਹਿਤੇ ਹੈਂ ਸਤਿਗੁਰੋਂ ਨੇ ਮੁਝ ਕੋ ਭਲੀ ਰੀਤੀ ਬਤਾਈ ਹੈ ਕਿਆ ਕੀੜੀ ਰੂਪ ਹੋਇਕੇ ਭਾਵ ਨਿਮ੍ਰਤਾ ਸੰਯੁਗਤ ਵਾ ਆਤਮ ਵਿਸੈਣੀ ਬ੍ਰਿਤੀ ਕਰਕੇ ਤਿਸ ਕੋ ਖਾਇ ਲੇ ਭਾਵ ਜਾਣ ਲੇ॥੨੩੮॥

ਕਬੀਰ ਜਉ ਤੁਹਿ ਸਾਧ ਪਿਰੰਮ ਕੀ ਸੀਸੁ ਕਾਟਿ ਕਰਿ ਗੋਇ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਜੇ ਕਰ ਤੁਝ ਕੋ ਪਰਮੇਸ੍ਰ (ਪਿਰੰਮ) ਪਤੀ ਪਾਵਣੇ ਕੀ (ਸਾਧ) ਸ੍ਰਧਾ ਹੈ ਤਬ ਅਪਨੇ ਸੀਸ ਕੋ ਕਾਟ ਕੈ (ਗੋਇ) ਗੇਂਦ ਰੂਪ ਕਰ ਲੇ ਭਾਵ ਨਿਰਹੰਕਾਰ ਹੋ॥

ਖੇਲਤ ਖੇਲਤ ਹਾਲ ਕਰਿ ਜੋ ਕਿਛੁ ਹੋਇ ਤ ਹੋਇ ॥੨੩੯॥

ਇਸ ਭਗਤੀ ਰੂਪ ਖੇਲ ਕੋ ਖੇਲਤਾ ਹੂਆ ਅਨੰਦ ਹੋ ਕਰ ਐਸੇ ਜਾਣ ਜੋ ਕਿਛ ਹੋਣੀ ਹੋਵੇ ਸੋ ਹੋਵੇਗੀ ਭਾਵ ਵਿਵਹਾਰੋਂ ਸੇ ਬੇਫਿਕਰ ਹੋਹੁ॥੨੩੯॥

ਕਬੀਰ ਜਉ ਤੁਹਿ ਸਾਧ ਪਿਰੰਮ ਕੀ ਪਾਕੇ ਸੇਤੀ ਖੇਲੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਜੇਕਰ ਤੁਝਕੋ ਤਿਸ (ਪਿਰੰਮ) ਪਤੀ ਕੀ (ਸਾਧ) ਸ੍ਰਧਾ ਹੈ ਤੌ ਗਿਆਨ ਮੈਂ ਪਰੀਪੱਕ ਜੋ ਸੰਤ ਜਨ ਹੈਂ ਤਿਨੋਂ ਕੇ ਸਾਥ ਖੇਲ ਭਾਵ ਤਿਨ ਸੰਤੋਂ ਕੀ ਸੰਗਤ ਕਰ॥

ਕਾਚੀ ਸਰਸਉਂ ਪੇਲਿ ਕੈ ਨਾ ਖਲਿ ਭਈ ਨ ਤੇਲੁ ॥੨੪੦॥

ਕਿਉਂਕਿ ਜੋ ਕਚੀ ਸਰਿਓਂ ਕੋ (ਪੇਲਿ) ਪੀੜ ਕੇ ਥਕਤ ਹੋ ਰਹੇ ਹੈਂ ਤਿਨੋਂ ਕੋ ਨਾ ਤੋ ਖਲ ਹੀ ਪ੍ਰਾਪਤ ਹੁਈ ਔਰ ਨਾ ਤੇਲ ਹੀ ਹੂਆ ਭਾਵ ਯੇਹ ਹੈ ਜਿਨੋਂ ਨੇ ਕੁਸੰਗਤ ਕਰਦੀ ਹੈ ਤਿਨੋਂ ਕੋ ਨਾ ਇਸ ਲੋਕ ਔਰ ਨਾ ਪਰਲੋਕ ਮੈਂ ਸੁਖ ਕੀ ਪ੍ਰਾਪਤੀ ਹੋਈ ਹੈ॥੨੪੦॥

ਇਸ ਮੈਂ ਨਾਮਦੇਵ ਜੀ ਕਾ ਪਰਮਾਣ ਹੈ॥

ਢੂੰਢਤ ਡੋਲਹਿ ਅੰਧ ਗਤਿ ਅਰੁ ਚੀਨਤ ਨਾਹੀ ਸੰਤ ॥

ਅਗਿਆਨ ਕਰਕੇ ਅੰਧਿਓਂ ਕੀ (ਗਤਿ) ਤਰਹ ਇਹ ਜੀਵ ਢੂੰਢਤੇ ਫਿਰਤੇ ਹੈਂ ਔਰ ਸੰਤੋਂ ਕੋ ਪਰਮੇਸ੍ਰਰ ਦੀ ਪਰਾਪਤੀ ਕਰਨੇ ਵਾਲੇ ਨਹੀਂ ਜਾਨਤੇ ਹੈਂ॥

ਕਹਿ ਨਾਮਾ ਕਿਉ ਪਾਈਐ ਬਿਨੁ ਭਗਤਹੁ ਭਗਵੰਤੁ ॥੨੪੧॥

ਸ੍ਰੀ ਨਾਮਦੇਵ ਜੀ ਕਹਿਤੇ ਹੈਂ ਹੇ ਭਾਈ ਭਗਤੋਂ ਕੇ ਮਿਲੇ ਬਿਨਾਂ ਭਗਵੰਤ ਕਿਸ ਪ੍ਰਕਾਰ ਪਾਈਤਾ ਹੈ ਭਾਵ ਯੇਹ ਭਗਤੋਂ ਕੇ ਮਿਲਨੇ ਸੇ ਹੀ ਭਗਵੰਤ ਕੋ ਪਾਈਤਾ ਹੈ॥੨੪੧॥ ਰਵਿਦਾਸ ਜੀ ਕਾ ਪ੍ਰਮਾਣ ਹੈ॥

ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ॥

ਸੋ ਹਰੀ ਰੂਪ ਹੀਰਾ ਛਾਡ ਕਰਕੇ ਜੋ ਔਰ ਕੀ ਆਸਾ ਕਰਤੇ ਹੈਂ॥

ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥੨੪੨॥

ਸੋ ਪੁਰਸ ਨਰਕੋਂ ਮੈਂ ਜਾਵੇਂਗੇ ਸ੍ਰੀ ਰਵਿਦਾਸ ਭਗਤ ਜੀ ਸਤਜ ਵਾਕ ਉਚਾਰਨ ਕਰਤੇ ਹੈਂ॥੨੪੨॥

ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ ॥

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਜੀਵ ਜੇਕਰ ਤੂੰ ਗ੍ਰਿਹਸਤ ਕਰੈ ਤਬ ਧਰਮ ਮੈਂ ਚਿਤ ਕੀ ਪ੍ਰਵਿਰਤੀ ਕਰ ਔਰ ਨਹੀਂ ਤੋ ਵੈਰਾਗ ਕੋ ਧਾਰਨ ਕਰ॥

[1] ਵਾ ਹੰਕਾਰੀ ਰੂਪ ਮਨ ਹਸਤੀ ਤੇ ਚੁਗੀ ਨਹੀਂ ਜਾਤੀ॥

ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ ॥੨੪੩॥

ਔਰ ਜੋ ਪੁਰਸ਼ ਵੈਰਾਗਵਾਨ ਹੋਕੇ ਗ੍ਰਿਹਸਤ ਕੋ ਤਿਆਗ ਕਰਕੇ ਪੁਨਾ ਬੰਧਨਾ ਰੂਪ ਕਰਮ ਕਰਤਾ ਹੈ ਭਾਵ ਪ੍ਰਵਿਰਤੀ ਮੈਂ ਫਸਦਾ ਹੈ ਤਿਸ ਕਾ ਅਤੀ ਮੰਦ ਭਾਗ ਹੈ ਭਾਵ ਯੇਹ ਜੋ ਨਿਰਵਿਰਤੀ ਕਰਕੇ ਪ੍ਰਵਿਰਤੀ ਮੈਂ ਫਸੇ ਸੋ ਮੰਦਭਾਗੀ ਹੋਤਾ ਹੈ॥੨੪੩॥

## ਸਲੋਕ ਸੇਖ ਫਰੀਦ ਕੇ

## ੴ ਸਤਿਗੁਰ ਪ੍ਰਸਾਦਿ ॥

ਸੇਖੋਂ ਕੀ ਜਾਤੀ ਮੈਂ ਫਰੀਦ ਜੀ ਕਾ ਜਨਮ ਭਯਾ ਹੈ ਪ੍ਰਿਥਮੇ ਕੋਈ ਕਾਲ ਚੋਰੀ ਰੂਪ ਕਰਮ ਕੀਆ ਪੁਨਾ ਵੈਰਾਗਵਾਨ ਹੋ ਕਰਕੇ ਅਤੀਤ ਹੋ ਕਰਕੇ ਅਜਮੇਰ ਮੈਂ ਏਕ ਪੀਰ ਕੋ ਮਿਲਕਰ ਸੰਤ ਪਦ ਕੋ ਪ੍ਰਾਪਤ ਭਏ ਹੈਂ। ਸੋ ਫਰੀਦ ਜੀ ਦੇਸੋਂ ਮੈਂ ਵਿਚਰਤੇ ਹੂਏ ਵੈਰਾਗ ਸੂਚਕ ਸਲੋਕ ਉਚਾਰਨ ਕਰਤੇ ਭਏ ਪਾਕਪਟਨ ਜੋ ਤਿਨਕਾ ਅਸਥਾਨ ਹੈ ਬਹੁਤ ਤਾਂ ਉਹਾਂ ਕਹੇ ਔਰ ਕੋਈ ਕਹੀਂ ਕੋਈ ਕਹੀਂ ਕਹਿਤੇ ਭਏ ਹੈਂ। ਜਿੰਦ ਕੋ ਇਸਤ੍ਰੀ ਔ ਜਮ ਕੋ ਪਤੀ ਰੂਪ ਕਰਕੇ ਸ੍ਰੀ ਫਰੀਦ ਜੀ ਕਹਿਤੇ ਹੈਂ॥

### ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥

ਜਿਸ ਦਿਨ ਮੈਂ ਇਹ ਜਿੰਦ ਰੂਪ ਜੋ ਪੁਰਯਸ਼ਟਕਾ ਹੈ ਸੋ ਇਸ ਦੇਹ ਬੀਚ (ਵਰੀ) ਵੜੀ ਹੈ ਤਿਸੀ ਦਿਨ ਤੇ (ਸਾਹੇ) ਜਮ ਪਤੀ ਕਾ ਸੰਜੋਗ ਹੋਣਾ ਲਿਖਾਇ ਲੀਆ ਹੈ॥

### ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥

ਤਾਂਤੇ ਇਸ ਕਾ (ਮਲਕ) ਮਾਲਕ ਪਤੀ ਜੋ ਜਮ ਕਾਨੋਂ ਕਰਕੇ ਸ੍ਰਵਨ ਕਰੀਤਾ ਹੈ ਸੋ ਆਇ ਕਰ ਅਪਨਾ ਮੁਖ ਦੇਖਾਲੇਗਾ॥

### ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥

ਤਿਸ ਸਮੇਂ (ਨਿਮਾਣੀ) ਵਿਚਾਰੀ ਗਰੀਬਣੀ ਜਿੰਦ ਹਡੋਂ ਕੋ ਤੋੜ ਫੋੜ ਕਰਕੇ ਸਰੀਰ ਵਿਚੋਂ ਕੱਢੀਏਗੀ॥

### ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥

ਤਾਂਤੇ ਜੌਨ ਸੇ ਸ੍ਵਾਸੋਂ ਕੇ ਸੰਕੇਤ ਰੂਪ ਸਾਹੇ ਲਿਖੇ ਗਏ ਹੈਂ ਸੋ ਚਲਾਇਵਾਨ ਭਾਵ ਦੂਰ ਨਹੀਂ ਹੋਤੇ ਹੈਂ ਤਿਸੀ ਤੇ ਹੇ ਭਾਈ ਇਸ ਜਿੰਦ ਕੋ ਸਮਝਾਵਣਾ ਕਰ ਜੋ ਭਜਨ ਪਰਾਇਣ ਹੋਵੇ॥

### ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥

ਤਬ ਜਿੰਦ ਰੂਪ ਇਸਤ੍ਰੀ ਕੋ ਲੋਕੋਂ ਕੇ (ਮਰਣੁ) ਮਾਰਣੇ ਵਾਲਾ ਜੋ ਜਮ (ਵਰੁ) ਪਤੀ ਹੈ ਸੋ (ਪਰਣਾਇ) ਵਿਵਾਹ ਕਰਕੇ ਲੇ ਜਾਵੇਗਾ॥

### ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ॥

ਤਿਸ ਸਮੇਂ ਮੈਂ (ਜੋਲਿ) ਤੁਰ ਕਰਕੇ ਅਪਨੇ ਹਾਥੋਂ ਕੋ ਕਿਸ ਕੇ ਗਲ ਮੈਂ ਪਾਇ ਕਰਕੇ ਲਗੇਗੀ ਭਾਵ ਤਿਸ ਸਮੇਂ ਯਮਦੂਤ ਕਿਸੀ ਸਾਥ ਮਿਲਨੇ ਭੀ ਨਹੀਂ ਦੇਵੇਗਾ॥

### ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ ॥

ਤਾਂਤੇ ਹੇ ਭਾਈ ਜੌਨਸਾ ਜਮ ਕੇ ਮਾਰਗ ਮੈਂ (ਪੁਰਸਲਾਤ) ਪੁਲ ਹੈ ਤਿਸ ਕੀ ਸਾਰ ਵਾਲ ਤੇ ਭੀ ਨਿਕੀ ਹੈ ਤੈਨੇ ਤਿਸ ਕੇ ਦੁਖ ਕੋ ਕਾਨੋਂ ਤੇ ਸੁਣਿਆਂ ਨਹੀਂ ਹੈ॥

### ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥੧॥

ਸ੍ਰੀ ਫਰੀਦ ਜੀ ਕਹਿਤੇ ਹੈਂ ਤਾਂ ਤੇ ਹੇ ਭਾਈ (ਕਿੜੀ ਪਵੰਦੀਈ) ਅਵਾਜਾਂ ਪੈਂਦੀਆਂ ਹੋਈਆਂ ਭਾਵ ਵੇਦ ਸ਼ਾਸਤ੍ਰ ਕੇ ਪੁਕਾਰਤਿਆਂ ਹੋਇਆਂ ਖੜਾ ਹੋ ਕਰ ਅਪਨੇ ਆਪ ਕੋ (ਮੁਹਾਇ) ਲੁਕਾਇ ਨਹੀਂ ਭਾਵ ਯੇਹ ਵਾਹਿਗੁਰੂ ਕੇ ਭਜਨ ਕਰਨੇ ਮੈਂ ਪੁਰਸ਼ਾਰਥ ਕਰ॥੧॥ ਏਕ ਸਮੇਂ ਮੈਂ ਫਰੀਦ ਜੀ ਰਸਤੇ ਮੈਂ ਜਾਤੇ ਹੂਏ ਖਰਬੂਜੇ ਦੇਖ ਕਰ ਸਵਾਲ ਕੀਆ ਜਬ ਖੇਤ ਵਾਲੇ ਨੇ ਨਹੀਂ ਦੀਏ ਤਿਸ ਸਮੇਂ ਮਨ ਮੈਂ ਵਾਹੀ ਕਰਨੇ ਕਾ ਸੰਕਲਪ ਕਰਤਿਆਂ ਹੋਇਆਂ ਮੋੜ ਕਰਕੇ ਸ੍ਰੀ ਫਰੀਦ ਜੀ ਕਹਿਤੇ ਹੈਂ॥

### ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥

ਹੇ ਮਨ ਪਰਮੇਸ੍ਵਰ ਕੇ ਦਰ ਦੀ (ਦਰਵੇਸ਼ੀ) ਫਕੀਰੀ ਕਰਨੀ (ਗਾਖੜੀ) ਔਖੀ ਹੈ ਤਾਂ ਤੇ ਮੈਂ ਦਰਵੇਸ਼ੀ ਕੋ ਛਾਡ ਕਰ ਦੁਨੀਆਂ ਕੀ (ਭਤਿ) ਤਰਹ ਫੇਰ ਚਲਾਂ ਭਾਵ ਯੇਹ ਵਾਹੀ ਕਰੋਂ॥

ਪੰਨਾ ੧੩੭੮

ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ ॥੨॥

ਫੇਰ ਕਹਿਤਾ ਹੈ ਇਹੁ ਫਕੀਰੀ ਕੀ ਪੰਡ ਜੋ ਬਾਂਧ ਕਰਕੇ ਸਿਰ ਪਰ ਉਠਾਈ ਹੋਈ ਹੈ ਭਾਵ ਧਾਰਨ ਕਰੀ ਹੋਈ ਹੈ ਇਸ ਕੋ ਕਹਾਂ (ਘਤਿ) ਪਾਇ ਭਾਵ ਸਿਟ (ਵੰਞਾ) ਜਾਵੋਂ ਕਿੰਤੂ ਇਹ ਸਿਟੀ ਨਹੀਂ ਜਾਤੀ ਹੈ ਤਾਂ ਤੇ ਇਸੀ ਤਰਾਂ ਹੀ ਰਹੂੰ॥੨॥ ਐਸੇ ਕਹਿ ਕਰਕੇ ਜਬ ਫਰੀਦ ਜੀ ਅਪਨੇ ਸੰਕਲਪ ਕੋ ਦੂਰ ਕਰਕੇ ਆਗੇ ਚਲੇ ਗਏ ਪੀਛੇ ਤੇ ਉਹ ਖਰਬੂਜੇ ਸਭੀ ਮਾਨੁਖੋਂ ਕੇ ਸਿਰ ਬਨ ਗਏ ਤਬ ਵੋਹ ਖੇਤ ਵਾਲਾ ਸੰਤੋਂ ਕੀ ਨਿਰਾਦਰੀ ਕਰਨੇ ਕਾ ਫਲ ਜਾਨ ਕਰ ਤਹਾਂ ਸੇ ਚਲ ਕਰ ਫਰੀਦ ਜੀ ਕੇ ਚਰਨੀਂ ਆਇ ਪੜਾ ਔ ਅਪਨੇ ਗ੍ਰਹਸਤ ਕੋ ਸੁਨਾਇਆ ਤਿਸ ਸੇ ਦੁਖੋਂ ਕੇ ਸ੍ਰਵਨ ਕਰਕੇ ਤਿਸ ਕੇ ਪਰਥਾਇ ਸ੍ਰੀ ਫਰੀਦ ਜੀ ਕਹਿਤੇ ਹੈਂ॥

ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ ॥

ਇਸ ਦੁਨੀਆਂ ਕੋ ਕੁਛ ਧਰਮ ਕੀ ਬੂਝ ਨਹੀਂ ਹੈ ਔਰ ਅਪਨੇ ਸਰੂਪ ਕੀ ਕੁਛ ਸੂਝ ਨਹੀਂ ਇਸੀ ਕਰਕੇ ਸੰਪੂਰਨ ਦੁਨੀਆਂ ਕੋ ਆਸ਼ਾ ਤ੍ਰਿਸ਼ਨਾ ਰੂਪ ਗੁਝੀ ਅਗਨੀ ਲਾਗ ਰਹੀ ਹੈ॥

ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ ॥੩॥

ਤਾਂਤੇ ਮੇਰੇ ਸਾਈਂ ਨੇ ਮੇਰੇ ਸਾਥ ਚੰਗਾ ਕੀਤਾ ਹੈ ਜੋ ਇਸ ਗ੍ਰਹਸਤ ਤੇ ਮੁਝ ਕੋ ਬਚਾਇ ਲੀਆ ਹੈ ਨਹੀਂ ਤੋ ਮੈਂ ਭੀ ਇਸੀ ਪ੍ਰਕਾਰ ਇਸ ਅਗਨੀ ਮੈਂ (ਦਝਾਂ) ਦਗਧ ਹੋਣਾ ਸੀ॥੩॥ ਫਰੀਦ ਜੀ ਐਸੇ ਕਹਿ ਕਰ ਤਿਸ ਖੇਤ ਵਾਲੇ ਕੋ ਕਹਾ ਤੂੰ ਜਾਹ ਤੇਰੇ ਖਰਬੂਜੇ ਉਸੀ ਤਰਹ ਹੋ ਜਾਵੇਂਗੇ ਤਬ ਤਿਸ ਨੇ ਪੂਛਾ ਇਹ ਕਿਆ ਚਰਿਤ੍ਰ ਹੂਆ ਹੈ ਤੋ ਫਰੀਦ ਜੀ ਨੇ ਕਹਾ ਉਸੀ ਖੇਤ ਮੈਂ ਏਕ ਸਿਰ ਰਹਿ ਜਾਵੇਗਾ ਤੁਝਕੋ ਉੱਤ੍ਰ ਦੇਵੇਗਾ ਤਬ ਵਹੁ ਐਸੇ ਸੁਨ ਕਰ ਜਬ ਆਕਰ ਦੇਖੇ ਤੋ ਸਭੀ ਖਰਬੂਜੇ ਹੋ ਗਏ ਹੈਂ ਵੋਹ ਜੋ ਏਕ ਸਿਰ ਪੜਾ ਥਾ ਤਿਸ ਕੋ ਪੂਛਾ ਤਬ ਵੋਹ ਹਸਾ ਭੀ ਔ ਰੋਯਾ ਭੀ ਤੋ ਤਿਸ ਨੇ ਤਿਸ ਸੇ ਹਸਨੇ ਔ ਰੋਨੇ ਕਾ ਕਾਰਨ ਪੂਛਾ ਤਬ ਓਹ ਸਿਰ ਕਹਿਤਾ ਭਯਾ ਹੇ ਅਭਾਗੇ ਪੁਰਸ਼ ਹਮ ਚੌਰਾਸੀ ਮੈਂ ਭਰਮਤੇ ਹੁਏ ਅਬ ਇਸ ਜਨਮ ਮੇਂ ਆਏ ਥੇ ਜੇਕਰ ਹਮਾਰੇ ਬੀਚ ਸੇ ਏਕ ਭੀ ਉਨ ਸੰਤੋਂ ਕੇ ਅਰਥ ਲਗ ਜਾਤਾ ਤਬ ਹਮ ਸਭੀ ਮੁਕਤਿ ਹੋ ਜਾਤੇ ਇਸ ਕਰਕੇ ਤੋ ਮੈਂ ਹਸਾ ਥਾ ਪਰੰਤੂ ਤੈਨੇ ਸੰਤੋਂ ਕਾ ਸਵਾਲ ਨਹੀਂ ਮਾਨਾ ਹਮ ਤਿਨ ਕੇ ਅਰਥ ਨ ਆਵਨੇ ਸੇ ਫੇਰ ਚੌਰਾਸੀ ਮੈਂ ਹੀ ਰਹਿ ਗਏ ਯਾਂ ਤੇ ਮੈਂ ਰੋਯਾ ਹੂੰ ਤਿਸ ਸਿਰ ਸੇ ਐਸੇ ਬਚਨ ਸੁਨ ਕਰ ਉਹ ਗ੍ਰਹਸਤੀ ਭੀ ਵੈਰਾਗ ਕਰਦੇ ਬੰਦਗੀ ਕਰਨੇ ਲਾਗਾ॥

ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ ॥

ਜੇਕਰ ਮੈਂ ਜਾਣਤਾ ਜੋ ਸ੍ਵਾਸ ਰੂਪੀ ਤਿਲ ਥੋੜੇ ਹੈਂ ਭਾਵ ਗਿਣਤੀ ਕੇ ਹੈਂ ਤਬ ਮੈਂ ਸੰਮਲਕੇ ਬੁਕ ਭਰਤਾ ਭਾਵ ਸ੍ਵਾਸੋਂ ਕੋ ਸੰਭਾਲ ਕਰ ਵਰਤਤਾ ਅਰਥਾਤ ਭਜਨ ਮੈਂ ਲਗਾਵਤਾ ਵਾ ਜੇ ਮੈਂ ਜਾਣਦਾ ਤਿਲ ਭਾਵ ਪਦਾਰਥ ਥੋੜੇ ਭਾਵ ਤੁਛ ਹੈਂ ਤਉ ਮੈਂ ਸੰਭਾਲ ਕਰ ਬੁਕ ਭਰਤਾ ਭਾਵ ਗ੍ਰਹਿਨ ਕਰਤਾ॥

ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥੪॥

ਅਰ ਜੇ ਮੈਂ ਜਾਣਤਾ ਸਹੁ ਭਾਵ ਜੋਬਨ ਤੁਛ ਹੈ ਤੋ ਮੈਂ ਜੁਆਨੀ ਕਾ ਮਾਣ ਥੋੜਾ ਕਰਤਾ ਵਾ ਜੇਕਰ ਮੈਂ ਜਾਣਤਾ ਪਰਮੇਸ੍ਵਰ ਪਤੀ (ਨੰਢੜਾ) ਨੀਵੇਂ ਹੋਣੇ ਸੇ ਮਿਲਤਾ ਹੈ ਤੋ ਮੈਂ ਥੋੜਾ ਹੀ ਮਾਣ ਕਰਤਾ ਭਾਵ ਮਾਣ ਨ ਕਰਤਾ॥੪॥

ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ ॥

ਜੇਕਰ ਮੈਂ ਜਾਨਤਾ ਜੋ ਸਰੀਰ ਰੂਪੀ (ਲੜੁ) ਪੱਲਾ (ਛਿਜਣਾ) ਨਸਟ ਹੋ ਜਾਨਾ ਹੈ ਤੌ ਮੈਂ (ਪੀਡੀ) ਖੈਂਚ ਕਰਕੇ ਗੰਢ ਪਾਵਤਾ ਭਾਵ ਸਰੀਰ ਕੋ ਭਜਨ ਮੈਂ ਲਗਾਵਤਾ ਭਾਵ ਪਤੀ ਹਰੀ ਸਾਥ ਮਿਲਾਪ ਕਰਤਾ॥

ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ ॥੫॥

ਮੈਨੇ ਸੰਪੂਰਨ ਜਗਤ (ਹੰਢਿ) ਫਿਰਕੇ ਦੇਖ ਲੀਆ ਹੈ ਮੈਨੂੰ ਤਿਸ ਪਤੀ ਜੈਸਾ ਬਡਾ ਪ੍ਰੀਤਮ ਕੋਈ ਪ੍ਰਤੀਤ ਨਹੀਂ ਹੋਤਾ ਹੈ॥੫॥

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਭਾਈ ਜੇਕਰ ਤੂੰ (ਲਤੀਫ) ਚਤਰਾਈ ਵਾ ਪਵਿਤ੍ਰ ਅਕਲ ਵਾਲਾ ਹੈਂ ਤੋ ਕਾਲੇ ਲੇਖੋਂ ਕੋ ਨਹੀਂ ਲਿਖ ਭਾਵ ਪਾਪੋਂ ਕੋ ਨ ਕਰ॥

ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ॥੬॥

ਆਪਣੇ ਚਿਤ ਵ ਦੇਹ ਰੂਪੀ (ਗਿਰੀਵਾਨ) ਚੋਲੇ ਮੈਂ ਹੰਕਾਰ ਸਿਰ ਕੋ ਨੀਵਾਂ ਕਰਕੇ ਵਾ ਅੰਤ੍ਰਮੁਖੀ ਬ੍ਰਿਤੀ ਕਰਕੇ ਖੁਦਾਇ ਕੋ ਦੇਖ॥੬॥ ਏਕ ਸਮੇਂ ਫਰੀਦ ਜੀ ਰਸਤੇ ਮੈਂ ਜਾਤੇ ਹੂਏ ਬੈਠ ਗਏ ਊਹਾਂ ਕੋਈ ਪੁਰਸ਼ ਖਰਬੂਜੇ ਖਾਇ ਕਰ ਚਲੇ ਗਏ ਥੇ ਰਸਤੇ ਮੈਂ ਉਨ ਕਾ ਚਾਕੂ ਗਿਰ ਪੜਾ ਤਾਂ ਤੇ ਮੁੜ ਕਰ ਊਹਾਂ ਆਏ ਫਰੀਦ ਜੀ ਕੋ ਚਾਕੂ ਪੂਛਾ ਉਨੋਂ ਨੇ ਕਹਾ ਹਮਨੇ ਦੇਖਾ ਨਹੀਂ ਤਬ ਉਹ ਦੁਸਟ ਫਰੀਦ ਜੀ ਕੋ ਹਾਥੋਂ ਸੇ ਮਾਰ ਕੂਟ ਕਰਕੇ ਚਲੇ ਗਏ ਤਬ ਤਿਨੋਂ ਕੇ ਪੀਛੇ ਅਪਨੇ ਮਨ ਕੋ ਸਮਝਾਵਤੇ ਹੈਂ॥

ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਮਨ ਜੋ ਤੁਝ ਕੋ ਮੁਕੀਆਂ ਮਾਰਤੇ ਹੈਂ ਤਿਨੋਂ ਕੋ ਤੂੰ (ਘੁਮਿ) ਮੁੜ ਕੇ ਨ ਮਾਰ॥

ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ॥੭॥

ਤਾਂਤੇ ਤਿਨੋਂ ਕੇ ਪੈਰੋਂ ਕੋ ਚੁੰਮ ਕਰਕੇ ਅਪਨੇ ਘਰ ਕੋ ਹੀ ਚਲੇ ਜਾਈਏ। ਵਾ ਜੋ ਵਾਸਨਾ ਤੁਝ ਕੋ ਜਨਮ ਜਨਮਾਂਤ੍ਰੋਂ ਮੈਂ ਮਾਰ ਕਰਕੇ ਅਜੇ ਤਕ ਨਹੀਂ ਮੁਕੀਆਂ ਹੈਂ ਭਾਵ ਨਿਵਿਰਤ ਨਹੀਂ ਹੋਈਆਂ ਹੈਂ ਤਾਂ ਤੇ ਅਬ (ਮੁੜ) ਅੰਤਰ ਮੁਖ ਹੋ ਕਰ ਤੂੰ ਤਿਨੋਂ ਕੋ ਨਹੀਂ ਮਾਰਤਾ ਹੈਂ ਭਾਵ ਵਾਸਨਾ ਨੂੰ ਮਾਰ ਜਿਨੋਂ ਨੇ ਵਾਸਨਾ ਮਾਰੀਆਂ ਹੈਂ ਤਿਨ ਸੰਤੋਂ ਕੇ ਚਰਨੋਂ ਕੋ ਚੁੰਮ ਕਰਕੇ ਅਪਨੇ ਸਰੂਪ ਘਰ ਕੋ ਪ੍ਰਾਪਤਿ ਹੋਈਤਾ ਹੈ॥੭॥

ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਭਾਈ ਜਬ ਤੇਰਾ ਖਟਣੇ ਕਾ ਸਮਾਂ ਥਾ ਭਾਵ ਜਬ ਜਪ ਤਪ ਆਦੀ ਕਰਨੇ ਕੋ ਸਮਰਥ ਜੋਬਨ ਅਵਸਥਾ ਥੀ ਤਬ ਤੋ ਤੂੰ (ਦੁਨੀ) ਮਾਯਾ ਕੇ ਸਾਥ ਰਤਾ ਹੂਆ ਥਾ॥

ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ ॥੮॥

(ਮਰਗ) ਮੌਤ ਕੀ (ਨੀਹਿ) ਨੀਵ (ਸਵਾਈ) ਸਭ ਉਮਰ ਮੈਂ ਟਿਕੀ ਹੋਈ ਹੈ ਵਾ ਸਵਾਈ ਹੋਤੀ ਜਾਤੀ ਹੈ ਭਾਵ ਮਰਨ ਕਾ ਦਿਨ ਨੇੜੇ ਆਉਂਦਾ ਹੈ ਜਾਂ ਭਰਿਆ ਅਰਥਾਤ ਅੰਤ ਕਾ ਸ੍ਵਾਸ ਪੂਰਨ ਹੂਆ ਤਬ ਉਸੀ ਸਮੇਂ ਮੈਂ ਇਹ ਜੀਵ ਸੁਭ ਅਸੁਭ ਕਰਮੋਂ ਸਾਥ ਲਦਿਆ ਹੂਆ ਚਲਾ ਜਾਤਾ ਹੈ॥੮॥

ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਜੀਵ ਦੇਖ ਜੋ ਕਿਆ ਹੂਆ ਕਿ ਦਾਹੜੀ ਭੀ ਭੂਰੀ ਹੋ ਗਈ ਹੈ। ਭਾਵ ਯੇਹ ਅਬ ਤੁਝ ਕੋ ਬ੍ਰਿਧ ਅਵਸਥਾ ਪ੍ਰਾਪਤਿ ਭਈ ਹੈ॥

ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥੯॥

ਤਾਂਤੇ ਅਬ ਆਗੇ ਮਰਨੇ ਕਾ ਦਿਨ ਨਿਕਟ ਆਇ ਗਇਆ ਹੈ ਔਰ ਜਨਮ ਕਾ ਦਿਨ ਪੀਛੇ ਦੂਰ ਰਹਿ ਗਇਆ ਹੈ॥੯॥

ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਭਾਈ ਜੋ ਹੂਆ ਹੈ ਸੋ ਦੇਖ ਜੁਬਾ ਅਵਸਥਾ ਮੈਂ ਸੁਖ ਰੂਪ ਭੋਗੋਂ ਕੀ ਪੰਕਤੀ ਜੋ ਸ਼ਕਰ ਵਤ ਭਾਵ ਮੀਠੀ ਲਾਗਤੀ ਥੀ ਸੋ ਅਬ ਜ਼ੈਹਰ ਵਤ ਭਾਵ ਦੁਖ ਰੂਪ ਪ੍ਰਤੀਤ ਹੋਤੀ ਹੈ॥

ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥੧੦॥

ਤਾਂਤੇ ਅਬ ਅਪਨੇ (ਸਾਂਈ) ਪਰਮੇਸ੍ਵਰ ਤੇ ਬਿਨਾਂ ਔ ਕਿਸ ਪਾਸ ਅਪਣੀ (ਬੇਦਨ) ਪੀੜਾ ਉਚਾਰਨ ਕਰੀਏ॥੧੦॥

ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਅੱਖੀਆਂ ਤੋ ਰੂਪ ਕੋ ਦੇਖ ਦੇਖ (ਪਤੀਣੀਆਂ) ਪਤਲੀਆਂ ਹੋਇ ਗਈਆਂ ਹੈਂ ਭਾਵ ਦ੍ਰਿਸਟੀ ਸੇ ਰਹਿਤ ਹੁਈ ਹੈਂ ਔਰ ਬਾਤੋਂ ਕੇ ਸੁਨ ਕੇ ਕੰਨ (ਰੀਣੇ) ਖਾਲੀ ਹੋਇ ਗਏ ਹੈਂ ਅਰਥਾਤ ਬੋਲੇ ਹੋ ਗਏ ਹੈਂ॥

ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥੧੧॥

ਪੁਨਾ ਦੇਹ ਰੂਪੀ (ਸਾਖ) ਖੇਤੀ ਪਕਦੀ ਆਵਤੀ ਹੈ ਕਿਉਂਕਿ ਔਰ ਹੀ (ਵੰਨ) ਰੰਗ ਕਰ ਆਈ ਹੈ ਭਾਵ ਯੇਹ ਬ੍ਰਿਧ ਅਵਸਥਾ ਮੈਂ ਸਰੀਰ ਕੁਬਾ ਹੋ ਗਿਆ ਔਰ ਕੇਸ ਸ੍ਵੇਤ ਹੋ ਜਾਤੇ ਭਏ॥੧੧॥

ਫਰੀਦਾ ਕਾਲ੍ਹੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਭਾਈ ਜਿਨੋਂ ਨੇ ਕਾਲੇ ਕੇਸੋਂ ਕੇ ਸਮੇਂ ਭਾਵ ਜੋਬਨ ਅਵਸਥਾ ਮੈਂ ਵਾਹਿਗੁਰੂ ਕੋ ਨਹੀਂ ਰਾਵਿਆ ਹੈ ਅਰਥਾਤ ਜਪ ਕਰ ਅਭੇਦ ਨਹੀਂ ਹੋਏ ਹੈਂ ਸੋ ਪੁਰਸ਼ (ਧਉਲੀ) ਸੁਫੈਦ ਕੇਸੋਂ ਸਮੇਂ (ਕੋਇ) ਕੌਣ ਰਵਤਾ ਭਾਵ ਜਪਤਾ ਹੈ॥

ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥੧੨॥

ਤਾਂਤੇ ਹੇ ਭਾਈ ਸਰਬ ਕੇ (ਸਾਂਈ) ਪਰਮੇਸ੍ਵਰ ਸਾਥ (ਪਿਰਹੜੀ) ਪ੍ਰੀਤੀ ਕਰ ਜਿਸ ਪ੍ਰੀਤੀ ਕੇ ਕਰਨੇ ਸੇ ਤੁਝ ਕੋ (ਨਵੇਲਾ) ਨਵੀਨ ਰੰਗ ਅਨੰਦ ਪ੍ਰਾਪਤਿ ਹੋਵੇ॥੧੨॥

ਮਃ ੩ ॥

ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬ੍ਰਿਥ ਪੁਰਸ਼ੋਂ ਕੇ ਚਿਤ ਮੈਂ ਵਾਹਿਗੁਰੂ ਕਾ ਭਰੋਸਾ ਦੇਤੇ ਹੋਏ ਫਰੀਦ ਜੀ ਦ੍ਵਾਰਾ ਉਚਾਰਨ ਕਰਤੇ ਹੈਂ (ਕਾਲੀ ਧਉਲੀ) ਜੁਬਾ ਔ ਬ੍ਰਿਧਤਾ ਮੈਂ ਸਾਹਿਬ ਸਦਾ ਹੀ ਮਿਲਤਾ ਹੈ ਜੇਕਰ ਕੋਈ ਤਿਸ ਕੋ ਚਿਤ ਕਰੇ ਭਾਵ ਤਿਸ ਕਾ ਪ੍ਰੇਮ ਕਰ ਸਿਮਰਨ ਕਰੇ ਪਰੰਤੂ ਸੋ ਸਿਮਰਨ ਪ੍ਰੇਮ ਸੇ ਬਿਨਾਂ ਨਹੀਂ ਹੁੰਦਾ॥

ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ॥

ਜੇਕਰ ਸਭ ਕੋਈ ਪ੍ਰੇਮ ਲਗਾਵਣੇ ਕੋ (ਲੋਚੈ) ਚਾਹੈ ਤੌ ਭੀ ਤਿਸ ਮੈਂ ਅਪਨਾ ਲਾਇਆ ਹੂਆ ਪ੍ਰੇਮ ਨਹੀਂ ਲਾਗਤਾ ਹੈ॥

ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੧੩॥

ਪਰੰਤੂ ਇਹ ਪ੍ਰੇਮ ਕਾ ਪਿਆਲਾ ਤਿਸ ਮਾਲਕ ਵਾਹਿਗੁਰੂ ਕਾ ਹੈ ਸੋ ਜਿਸਕੋ ਭਾਵੈ ਤਿਸ ਕੋ ਦੇਤਾ ਹੈ ਭਾਵ ਯੇਹ ਪ੍ਰੇਮ ਭੀ ਤਿਸ ਹਰੀ ਕਾ ਦੀਆ ਹੂਆ ਮਿਲਤਾ ਹੈ॥੧੩॥ ਏਕ ਵੇਸਵਾ ਕੋ ਤਿਸ ਕੀ ਦਾਸੀ ਨੇ ਕਜਲ ਕੀ ਸਲਾਈ ਦਈ ਤਬ ਓਹ ਪਾਵਨੇ ਸੇ ਨੇਤ੍ਰੋਂ ਮੈਂ ਰੜਕਿਆ ਤਿਸ ਕਰਕੇ ਉਹ ਕੋਪਵਾਨ ਹੋ ਕਰ ਗੋਲੀ ਕੋ ਮਾਰਤੀ ਭਈ ਕੋਈ ਦਿਨ ਪੀਛੇ ਉਹ ਵੇਸਵਾ ਮ੍ਰਿਤ ਭਈ ਤੇ ਤਿਸ ਕੀ ਲੋਥ ਕੋ ਬਿਜੂ ਆਦਿ ਜਾਨਵਰੋਂ ਨੇ ਕਬਰ ਸੇ ਬਾਹਿਰ ਕੀਆ ਔਰ ਪੰਛੀ ਤਿਸ ਕੇ ਕਰੰਗ ਪਰ ਬੈਠਤੇ ਹੈਂ ਸ੍ਰੀ ਫਰੀਦ ਜੀ ਤਿਸ ਕੀ ਐਸੀ ਦਸਾ ਦੇਖ ਕਰਕੇ ਉਚਾਰਨ ਕਰਤੇ ਹੈਂ॥

ਫਰੀਦਾ ਜਿਨ੍ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥

ਜਿਨੋਂ ਨੇਤ੍ਰੋਂ ਨੇ ਜਗਤ ਕੇ ਜੀਵੋਂ ਕੋ ਮੋਹਿ ਲੀਆ ਥਾ ਸੋ ਨੇਤ੍ਰ ਆਜ ਮੈਂਨੇ ਐਸੇ ਹੁਏ ਦੇਖੇ ਹੈਂ॥

ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥੧੪॥

ਕਿਉਂਕਿ ਜੇਹੜੇ ਕਜਲ ਕੀ ਮੋਟੀ ਰੇਖ ਕੋ ਨਹੀਂ ਸਹਾਰਤੇ ਥੇ ਸੋ ਤਿਨੋਂ ਮੈਂ ਅਜ ਪੰਛੀਓਂ ਕੇ (ਸੁਇ) ਬਚੇ ਬੈਠੇ ਹੈਂ ਭਾਵ ਅੰਤ ਕੋ ਐਸੀ ਦਸ਼ਾ ਭਈ॥੨੪॥

ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਵੇਦੋਂ ਕੇ (ਕੂਕੇਂਦਿਆ) ਉਪਦੇਸ਼ ਦੇਤਿਆਂ ਹੋਇਆਂ ਔ ਸ਼ਾਸਤ੍ਰੋਂ ਕੇ (ਚਾਂਗੇਦਿਆ) ਪੁਕਾਰਤਿਆਂ ਹੋਇਆਂ ਔ ਸਤਿਗੁਰੋਂ ਕੇ ਨਿਤੰਪ੍ਰਤੀ ਮੱਤਾਂ ਦੇਤਿਆਂ ਹੋਇਆਂ ਹੀ॥

ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥੧੫॥

ਜੋ ਪੁਰਸ਼ੋਂ ਕਾ ਚਿਤ ਸ਼ੈਤਾਨ ਨੇ ਗਵਾਇਆ ਹੈ ਸੇ ਜਨ ਕਿਸ ਪ੍ਰਕਾਰ ਹਰੀ ਕੀ ਤਰਫ ਚਿਤ ਕੋ ਫੇਰੈਂ ਅਰਥਾਤ ਨਹੀਂ ਫੇਰਤੇ ਹੈਂ॥੧੫॥

ਫਰੀਦਾ ਥੀਉ ਪਵਾਹੀ ਦਭੁ ॥

ਜੇ ਸਾਂਈ ਲੋੜਹਿ ਸਭੁ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਭਾਈ ਜੇਕਰ ਸਾਂਈ ਕੋ ਸਰਬ ਮੈਂ ਪੂਰਨ ਰੂਪ ਦੇਖਿਆ (ਲੋੜਹਿ) ਚਾਹਤਾ ਹੈਂ ਤੋ ਪਹੇ ਕੀ ਦਭ ਵਤ ਹੋ ਭਾਵ ਸਭ ਕੀ ਚਰਨ ਧੂੜੀ ਹੋ॥

ਇਕੁ ਛਿਜਹਿ ਬਿਆ ਲਤਾੜੀਅਹਿ ॥

ਤਾਂ ਸਾਈ ਦੈ ਦਰਿ ਵਾੜੀਅਹਿ ॥੧੬॥

ਕੋਈ ਏਕ ਤੋ ਤੇਰੇ ਅੰਗ (ਛਿਜਹਿ) ਭੰਗ ਕਰ ਦੇਵੈ ਔਰ ਕੋਈ ਤੁਝਕੋ ਲਤਾੜ ਦੇਵੈ ਭਾਵ ਯਦਪਿ ਤੁਝ ਕੋ ਕੋਈ ਦੁਖ ਭੀ ਦੇਵੈ ਤੌਂ ਭੀ ਤੂੰ ਖਿਮਾ ਕਰਕੇ ਸਹਨਸੀਲ ਹੋਵੈਂ ਤਬ ਤੂੰ ਸਾਂਈ ਕੇ ਦਰ ਮੈਂ ਵਾੜੀਐਂਗਾ ਭਾਵ ਤਬ ਵਾਹਿਗੁਰੂ ਕੇ ਸਰੂਪ ਕੋ ਪਾਵੈਂਗਾ॥੧੬॥

ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਖਾਕ ਵਤ ਨਿਮ੍ਰਤਾ ਕੇ ਧਾਰਨੇ ਹਾਰੇ ਸੰਤੋਂ ਕੋ ਨਾ ਨਿੰਦੀਐ ਕਿਉਂਕਿ ਤਿਨ ਜੈਸਾ ਔਰ ਕੋਈ ਨਹੀਂ ਹੈ ਕਿਉਂਕਿ ਜੀਵਤੇ ਹੂਏ ਵੋਹ ਨਿਮ੍ਰਤਾ ਭਾਵ ਸੇ ਰਹਿਤੇ ਹੈਂ ਪੁਨਾ ਸਰਬ ਕੇ ਪੂਜਨੇ ਯੋਗ ਸਿਰੋਮਣੀ ਹੋਤੇ ਹੈਂ॥

ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥੧੭॥

ਵਾ ਪ੍ਰਤਖ੍ਯ ਖਾਕ ਕੋ ਨਾ ਨਿੰਦੀਐ ਕਿਉਂਕਿ ਇਸ ਖਾਕ ਜੈਸਾ ਕੋਈ ਨਹੀਂ ਹੈ ਜੀਵਤਿਆਂ ਹੋਇਆਂ ਇਹ ਪੈਰੋਂ ਕੇ ਨੀਚੇ ਆਵਤੀ ਹੈ ਔ ਮਿਰਤ ਹੂਏ ਸੇ ਊਪਰ ਹੋ ਜਾਤੀ ਹੈ ਭਾਵ ਗੋਰ ਮੈਂ ਪਾਇਕੇ ਊਪਰ ਖਾਕ ਪਾਈਤੀ ਹੈ॥੧੭॥

ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਜਬ (ਲਬੁ) ਲੋਭ ਹੈ ਤੋ (ਨੇਹੁ) ਪ੍ਰੇਮ ਕਿਆ ਅਰਥਾਤ ਨਹੀਂ ਹੋਤਾ ਹੈ ਕਿਉਂਕਿ ਜੇਕਰ ਜਬ ਹੈ ਤੋ ਪ੍ਰੇਮ ਝੂਠਾ ਹੈ ਦਾਸਟਾਂਤ ਤੈਸੇ ਜਗਜਾਸੀ ਕੋ ਜਬ ਤਕ ਵਿਸ਼ਅਹੁੰ ਕਾ ਲਬ ਹੋਤਾ ਹੈ ਤਬ ਤਕ ਪਰਮੇਸ੍ਰਰ ਮੈਂ ਪ੍ਰੇਮ ਨਹੀਂ ਹੋਤਾ ਤਾਂ ਤੇ ਜੇਕਰ ਜਾਣੀਐ ਲਬ ਕਰਤਾ ਹੈ ਤੋ ਤਿਸ ਕਾ ਪ੍ਰੇਮ ਝੂਠਾ ਹੈ॥

ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥੧੮॥

ਜੈਸੇ ਮੇਘ ਕੇ ਬਰਸਤਿਆਂ ਹੋਇਆਂ ਤੁਟੇ ਹੋਏ ਛਪਰ ਮੈਂ ਕਿਤਨਾਕ (ਝਤੁ) ਸਮਾਂ ਲਘਾਈਤਾ ਹੈ ਅਰਥਾਤ ਥੋੜਾ ਕਾਲ ਹੀ ਬੀਤਤਾ ਹੈ ਅੰਤ ਕੋ ਭੀਜਣਾ ਹੀ ਪੜਤਾ ਹੈ ਤੈਸੇ ਲਬ ਕਰਨੇ ਸੇ ਸਦਾ ਪ੍ਰੇਮ ਨਹੀਂ ਰਹਿਤਾ ਹੈ॥੧੮॥ ਫਰੀਦ ਜੀ ਕੋ ਬਨ ਮੈਂ ਵਿਚਰਤੇ ਹੋਇਆਂ ਅਕਾਸ ਬਾਨੀ ਭਈ॥

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥

ਹੇ ਫਰੀਦ (ਜੰਗਲ) ਉਜਾੜ ਉਜਾੜ ਮੈਂ ਵਣਕੰਡਿਓਂ ਕੋ (ਮੋੜੇਹਿ) ਲਤਾੜਤਾ ਹੂਆ ਕਿਆ ਫਿਰ ਰਹਾ ਹੈ॥

ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥

ਮੈਂ ਤੇਰਾ (ਰਬੁ) ਪਾਲਨੇ ਵਾਲਾ ਤੇਰੇ ਹਿਰਦੇ ਰੂਪੀ ਘਰ ਮੈਂ ਵਸ ਰਹਾ ਹੂੰ ਤਾਂ ਤੇ ਬਾਹਰਿ ਜੰਗਲ ਮੈਂ ਕਿਆ (ਢੂੰਢੇਹਿ) ਖੋਜਤਾ ਹੈ॥੧੯॥

ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਜੁਬਾ ਅਵਸਥਾ ਮੈਂ ਇਨੋਂ ਸ੍ਰੇਸਟ (ਜੰਘੀਐ) ਲਤੋਂ ਕਰਕੇ ਰੇਤੇ ਕੇ (ਥਲ) ਅਸਥਾਨ ਔ (ਡੂੰਗਰ) ਪਰਬਤੋਂ ਪਰ ਮੈਂ (ਭਵਓਿਮ੍ਹਿ) ਫਿਰਤਾ ਰਹਾ ਹੂੰ॥

ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥

ਪਰੰਤੂ ਆਜ ਬ੍ਰਿਧ ਅਵਸਥਾ ਮੈਂ ਮੇਰੇ ਪਾਸੋਂ (ਕੂਜੜਾ) ਅਸਤਾਵਾ ਲੋਣਾ ਭੀ ਸੈਂਕੜੇ ਕੋਸਾਂ ਤੇ ਦੂਰ (ਥੀਓਮ੍ਹਿ) ਹੂਆ ਹੈ ਭਾਵ ਯੇਹ ਬ੍ਰਿਧ ਅਵਸਥਾ ਮੈਂ ਸਰੀਰ ਨਿਰਬਲ ਹੋ ਗਿਆ ਵਾ ਇਨ ਸੂਖਸ਼ਮ ਵਾਸਨਾਂ ਕਰਕੇ ਊਚ ਨੀਚ ਜੋਨੀਓਂ ਮੈਂ ਭਰਮਤ ਰਹਾ ਹੂੰ ਆਜ ਨਿਰਵਾਸ ਹੋ ਜਾਣੇ ਸੇ ਸਰੀਰ ਰੂਪੀ ਅਸਤਾਵਾ ਸੈਂਕੜੇ ਕੋਸ ਹੋ ਗਿਆ ਹੈ ਅਰਥਾਤ ਦੇਹ ਤੇ ਆਪ ਕੋ ਅਸੰਗ ਜਾਨਿਆ ਹੈ ਵਾ ਜਨਮ ਮਰਨ ਸੇ ਰਹਿਤ ਹੂਆ ਹੂੰ॥੨੦॥ ਏਕ ਜੱਸਾ ਤਖਾਣ ਫਰੀਦ ਜੀ ਕਾ ਮਿਤ੍ਰ ਥਾ ਸੋ ਏਕ ਸਮੇਂ ਬਨ ਮੈਂ ਜਹਾਂ ਫਰੀਦ ਜੀ ਰਹਿਤੇ ਥੇ ਤਿਨ ਕੇ ਪਾਸ ਰਾਤ ਆਇ ਰਹਾ ਤਿਸ ਸਮੇਂ ਮੈਂ ਫਰੀਦ ਜੀ ਕੇ ਪਾਸ ਅੰਨ ਬਸਤ੍ਰ ਨਹੀਂ ਥਾ ਤਬ ਪੋਹ ਮਹੀਨੇ ਕੀ ਰਾਤ ਮੈਂ ਸਰਦੀ ਭੀ ਤਿਸ ਕੋ ਲਗੀ ਔਰ ਭੂਖ ਕਰ ਨਿੰਦ੍ਰਾ ਭੀ ਪ੍ਰਾਪਤਿ ਨ ਹੋਈ ਤਬ ਉਹ ਜੱਸਾ ਜੋ ਕਹਿਤਾ ਹੈ ਸੋਈ ਫਰੀਦ ਜੀ ਸਲੋਕ ਮੈਂ ਉਚਾਰਨ ਕਰਤੇ ਹੈਂ॥

ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ ॥

ਹੇ ਫਰੀਦ ਜੀ ਪੋਹ ਮਹੀਨੇ ਕੀਆਂ ਰਾਤਾਂ ਤੋ ਵੱਡੀਆਂ ਹੈਂ ਅਰ ਮੇਰੇ ਪਾਸੇ ਧੁਖ ਧੁਖ ਉਠਤੇ ਹੈਂ॥

ਪੰਨਾ ੧੩੭੯

ਧਿਗੁ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ ॥੨੧॥

ਜਿਨੋਂ ਕੋ ਬਿਗਾਨੀ ਆਸ ਰਹਿਤੀ ਹੈ ਤਿਨ ਕੇ ਜੀਵਣੇ ਕੋ ਧ੍ਰਿਕਾਰ ਹੈ ਭਾਵ ਮੈਂ ਤੇਰੀ ਆਸਾ ਕਰ ਦੁਖੀ ਰਹਾ ਹਾਂ॥੨੧॥ ਤਿਸ ਕਾ ਆਸਾ ਸਮਝ ਕਰ ਫਰੀਦ ਜੀ ਉੱਤਰ ਦੇਤੇ ਹੈਂ॥

ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਭਾਈ ਜੇਕਰ ਮੈਂ ਅਪਨੇ ਮਿਤ੍ਰੋਂ ਕੋ ਆਇਆਂ ਤੇ ਅਪਨੇ ਪਾਸ ਹੁੰਦਿਆਂ (ਵਾਰਿਆ) ਵਰਜ ਰਾਖਿਆ ਹੋਵੇ ਅਰਥਾਤ ਨ ਦੀਆ ਹੋਵੇ॥

ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥੨੨॥

ਤਬ ਮੇਰਾ (ਹੇੜਾ) ਸਰੀਰ ਮਜੀਠ ਵਤ ਅਗਨੀ ਕੇ ਅੰਗਿਆਰੋਂ ਪਰ ਜਲ ਜਾਵੇ ਭਾਵ ਯੇਹ ਹਮਨੇ ਤੁਝ ਤੇ ਦੁਰਾਇ ਕਰ ਨਹੀਂ ਰਖਿਆ ਹੈ॥੨੨॥

ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਜੈਸੇ ਕੋਈ ਜਾਟ ਕਿਕਰੋਂ ਕੌ ਬੀਜ ਕੇ ਬਿਜੌਰ ਦੇਸ ਕੀਆਂ ਦਾਖਾਂ ਲੇਣੀ ਚਾਹਤਾ ਹੈ॥

ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ ॥੨੩॥

ਪੁਨਾ ਉੱਨ ਕੋ ਕਤਾਵਤਾ (ਹੰਢੈ) ਫਿਰੈ ਔ (ਪਟੁ) ਰੇਸ਼ਮ ਕੋ ਪਹਰਿਆ ਚਾਹੁਤਾ ਹੈ ਤੈਸੇ ਜੀਵ ਰੂਪੀ ਜਦ ਮੰਦ ਕਰਮੋਂ ਰੂਪੀ ਕਿਕਰੋਂ ਕੋ ਬੀਜਕਰ ਸ੍ਵਰਗ ਕੇ ਸੁਖੋਂ ਰੂਪੀ ਬਿਜੌਰ ਦੇਸ ਕੀਆਂ ਦਾਖਾਂ ਚਾਹਤਾ ਹੈ ਪੁਨਾ ਸਕਾਮ ਰੂਪੀ ਉੱਨ ਕੋ ਕਤਾਵਤਾ ਹੈ ਔਰ ਸਰੂਪ ਕੀ ਪ੍ਰਾਪਤੀ ਕਾ ਸੁਖ ਰੂਪੀ ਰੇਸ਼ਮ ਪਹਰਿਆ ਚਾਹਤਾ ਹੈ ਸੋ ਏਹ ਅਸੰਭਵ ਹੈ॥੨੩॥ ਜਬ ਫਰੀਦ ਜੀ ਕੋ ਪ੍ਰਥਮ ਵੈਰਾਗ ਹੂਆ ਤਬ ਬਾਰਾਂ ਬਰਸ ਬਨ ਮੈਂ ਫਲ ਫੂਲ ਖਾਇਕਰ ਤਪ ਕੀਆ ਔ ਬਾਰਹ ਬਰਸ ਕੂਏ ਮੈਂ ਲਟਕੇ ਔ ਬਾਰਹ ਬਰਸ ਅਜਮੇਰ ਮੈਂ ਖੁਆਜੇ ਪੀਰ ਦੀ ਸੇਵਾ ਕਰੀ ਅੰਤ ਕੋ ਪੀਰ ਨੇ ਪ੍ਰੀਖਿਆ ਕਰਨੇ ਕੇ ਵਾਸਤੇ ਅਗਨੀ ਲੋਪ ਕਰ ਦਈ ਪਹਰ ਰਾਤ੍ਰ ਰਹੀ ਸੇ ਫਰੀਦ ਜੀ ਜਲ ਗਰਮ ਕਰਕੇ ਪੀਰ ਕਾ ਇਸਨਾਨ

ਕਰਵਾਵਤੇ ਹੋਤੇ ਥੇ ਉਸ ਦਿਨ ਅਗਨੀ ਕੌ ਨਾ ਮਿਲਨੇ ਕਰ ਸੇਵਾ ਮੈਂ ਵਿਘਨ ਹੋਤਾ ਜਾਨਿਆ ਚਿਤ ਮੈਂ ਉਦਾਸ ਹੋ ਕਰ ਦੇਖਨੇ ਲਗੇ ਤਬ ਕਹੀਂ ਦੂਰ ਦੀਪਕ ਜਲਤਾ ਦ੍ਰਿਸ਼ਟੀ ਪੜਾ ਔਰ ਬਰਖਾ ਹੋਤੀ ਥੀ ਔਰ ਚਿਕੜ ਹੋ ਰਹਾ ਥਾ ਤਿਸ ਸਮੇਂ ਸ੍ਰੀ ਫਰੀਦ ਜੀ ਅਪਨੇ ਚਿਤ ਕੇ ਪਰਥਾਇ ਕਹਿਤੇ ਹੈਂ॥੨੩॥

ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥

ਗਲੀਆਂ ਮੈਂ ਤੋ ਚਿਕੜ ਹੋਇ ਰਹਿਆ ਹੈ ਔਰ ਦੀਪਕ ਵਾਲਾ ਘਰ ਬੀ ਦੂਰ ਹੈ ਪਰੰਤੂ ਮੇਰਾ ਪਿਆਰਾ ਜੋ ਪੀਰ ਹੈ ਤਿਸ ਕੀ ਸੇਵਾ ਮੈਂ (ਨੇਹੁ) ਪ੍ਰੇਮ ਭੀ ਹੈ॥

ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥੨੪॥

ਏਕ ਹੀ (ਕੰਬਲੀ) ਲੋਈ ਮੇਰੇ ਸਰੀਰ ਪਰ ਹੈ ਜੇਕਰ ਉਸ ਘਰ ਮੈਂ ਅਗਨੀ ਲੇਣੇ ਕੋ ਜਾਵੋਂ ਤਬ ਬਰਖਾ ਕਰਕੇ ਮੇਰੀ ਕੰਮਲੀ ਭਿਜਤੀ ਹੈ ਔਰ ਜੇਕਰ ਨਾ ਜਾਵੋਂ ਤਬ ਪੀਰ ਜੀ ਕੀ ਸੇਵਾ ਕਾ ਪ੍ਰੇਮ ਤੂਟਤਾ ਹੈ॥੨੪॥

ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥

ਪੁਨਾ ਸ੍ਰੀ ਫਰੀਦ ਜੀ ਕਹਿਤੇ ਹੈਂ ਭਾਵੇਂ ਇਹ ਕੰਮਲੀ ਭਿਜ ਸਿਜ ਭੀ ਜਾਵੈ ਵਾ ਲੋਈ ਭਿਜ ਜਾਵੈ ਔਰ ਕੋਈ ਅੰਗ ਭੀ (ਸਿਜਉ) ਗਿੱਲਾ ਹੋ ਜਾਵੇ ਅਲਹੁ (ਮੇਹੁ) ਵਰਖਾ ਭੀ ਬਰਸਤੀ ਰਹੇ॥

ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥

ਤਾਂਤੇ ਅਗਨਿ ਲਿਆਇ ਕਰ ਜਲ ਗਰਮ ਕਰਕੇ ਜੋ ਪੀਰ ਜੀ ਸਜਣ ਹੈਂ ਤਿਨੋਂ ਕੋ ਜਾਇ ਮਿਲੋਂ ਜਿਸ ਕਰਕੇ ਮੇਰਾ ਪ੍ਰੇਮ ਨ ਤੁਟ ਜਾਵੈ॥ ਐਸੇ ਕਹਿ ਕਰ ਫਰੀਦ ਜੀ ਅਗਨਿ ਲੇਨੇ ਗਏ ਆਗੇ ਏਕ ਵੇਸਵਾ ਕੇ ਮਕਾਨ ਮੈਂ ਅਗਨੀ ਥੀ ਉਸ ਸੇ ਜਬ ਅਗਨਿ ਮਾਂਗੀ ਤਬ ਤਿਸ ਨੇ ਕਹਾ ਮੇਰੇ ਸਾਥ ਰਮਨ ਕਰ ਵਾ ਅਪਨਾ ਨੇਤ੍ਰ ਦੇਹ ਤਬ ਮੈਂ ਤੁਝਕੋ ਅਗਨੀ ਦੇਵੋਂਗੀ ਤਬ ਫਰੀਦ ਜੀ ਨੇ ਤਿਸ ਕੇ ਰਮਨ ਕਰਨੇ ਕੀ ਬਾਤ ਨ ਮਾਨੀ ਔ ਏਕ ਨੇਤ੍ਰ ਅਪਨਾ ਨਿਕਾਲ ਕਰਕੇ ਤਿਸ ਕੋ ਦੇਕਰ ਅਗਨੀ ਲੇ ਆਏ ਜਲ ਗਰਮ ਕਰਕੇ ਪੀਰਜੀ ਕਾ ਇਸ਼ਨਾਨ ਕਰਾਯਾ ਤਬ ਪੀਰ ਜੀ ਨੇ ਪੂਛਾ ਨੇਤ੍ਰ ਪਰ ਪੱਟੀ ਕਿਉਂ ਬਾਂਧੀ ਹੈ। ਫਰੀਦ ਜੀ ਨੇ ਕਹਾ ਆਂਖ ਆਈ ਹੋਈ ਹੈ ਤੋ ਪੀਰ ਨੇ ਕਿਹਾ ਛੋਟੀ ਆਂਖ ਆਵੈ ਵਾ ਬੜੀ, ਤੌਂ ਇਨੋਂ ਨੇ ਕਹਾ ਜੋ ਆਪ ਦੀ ਰਜ਼ਾਇ ਹੋਵੈ। ਪੀਰ ਨੇ ਕਹਾ ਖੁਦਾਇ ਦੀ ਬਰਾਬਰੀ ਨਹੀਂ ਕਰਨੀ। ਤਾਂ ਤੇ ਆਂਖ ਛੋਟੀ ਆਵੇਗੀ ਐਸੇ ਕਹਿ ਕਰ ਪੱਟੀ ਖੁਲਵਾਈ ਦਈ ਤਬ ਨੇਤ੍ਰ ਉਸੀ ਤਰਹ ਹੋ ਗਿਆ। ਪਰੰਤੂ ਦੂਸਰੇ ਤੇ ਉਹ ਛੋਟਾ ਰਿਹਾ॥ ਦੇਖ ਕਰ ਪੀਰ ਨੇ ਕਹਾ ਅਬ ਤੇਰੀ ਸੇਵਾ ਪੂਰਨ ਭਈ ਤਾਂ ਤੇ ਤੁਮ ਜਾਇਕਰ ਕਹੀਂ ਬੈਠਕੇ ਬੰਦਗੀ ਕਰੋ ਤਬ ਫਰੀਦ ਜੀ ਪਾਕਪਟਣ ਮੈਂ ਆਇ ਰਹੇ ਅਬ ਤਿਨ ਕੀ ਸੰਤਾਨ ਕਾ ਏਕ ਨੇਤ੍ਰ ਛੋਟਾ ਰਹਿਤਾ ਹੈ ਤਿਸ ਕਾ ਨਾਮ ਚਿਸ਼ਤੀ ਕਰਕੇ ਕਹਿਤੇ ਹੈਂ॥ ਤਿਨ ਦੋਨੋਂ ਸਲੋਕੋਂ ਕਾ ਦੁਤੀ ਅਰਥ ਕਰਤੇ ਹੈਂ॥

ਵਾ ਇੰਦ੍ਰੀਆਂ ਰੂਪੀ ਗਲੀਓਂ ਬੀਚ ਵਿਸ਼ਹੁੰ ਕੀਆਂ ਵਾਸ਼ਨਾਂ ਰੂਪ ਚਿਕੜ ਹੋਇ ਰਹਾ ਹੈ ਔਰ ਜਿਸ ਹਰੀ ਪ੍ਰੀਤਮ ਸਾਥ ਪ੍ਰੇਮ ਹੈ ਸੋ ਤਿਸ ਕਾ ਸਰੂਪ ਦੂਰ ਹੈ। ਤਾਂ ਤੇ ਜਬ ਮੈਂ ਪਰਮੇਸ੍ਵਰ ਸਜਨ ਕੀ ਤਰਫ ਚਲਤਾ ਹੂੰ ਤਬ ਪਦਾਰਥੋਂ ਰੂਪ ਜਲ ਸਾਥ ਬੁਧੀ ਰੂਪੀ ਕੰਬਲੀ ਭਿਜਤੀ ਹੈ ਔਰ ਜੇਕਰ ਵਿਸ਼ਿਅਹੁੰ ਮੈਂ ਰਹਿ ਜਾਤਾ ਹੂੰ ਤੋ ਤਿਸ ਸਜਣ ਸਾਥ ਨੇਹੁ ਟੂਟ ਜਾਤਾ ਹੈ ਬੁਧੀ ਰੂਪੀ ਕੰਬਲੀ ਮੋਹ ਰੂਪੀ ਜਲ ਸਾਥ ਭਿਜਉ ਸਮਾਨ ਕਰਕੇ ਔ ਸਿਜਉ ਵਿਸੇਸ ਕਰਕੇ ਅਲਅਹੁ ਭੀ ਪਦਾਰਥ ਰੂਪ ਜਲ ਬਰਸਤਾ ਰਹੈ ਤੋ ਭੀ ਬਲ ਕਰਕੇ ਸਜਣ ਪਰਮੇਸ੍ਵਰ ਕੋ ਜਾਇ ਮਿਲੋਂ ਜਿਸ ਤੇ ਹਰੀ ਸਾਥ ਮੇਰਾ ਪ੍ਰੇਮ ਨਾ ਟੂਟੇ॥੨੫॥ ਏਕ ਸਮੇਂ ਮੈਂ ਕਿਸੀ ਨੇ ਫਰੀਦ ਜੀ ਕੋ ਝੁਕ ਕੇ ਮਥਾ ਟੇਕਿਆ ਪਰੰਤੂ ਪਗ ਕੋ ਮਿਟੀ ਲਗਨੇ ਕੇ ਭੈ ਕਰ ਚਰਣੋਂ ਪਰ ਸਿਰ ਨਾ ਰਖਿਆ ਤਬ ਤਿਸ ਕੇ ਪਰਥਾਇ ਕਹਿਤੇ ਹੈਂ॥

ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਅਸਮਾਦਿਕ ਜੀਵੋਂ ਕੇ ਮਨ ਮੈਂ ਪਗ ਦਾ ਭੁਲਾਵਾ ਹੋ ਰਹਿਆ ਹੈ ਕਿ ਮੇਰੀ ਪਗ ਮਤ ਮੈਲੀ ਹੋਇ ਜਾਵੈ॥

ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ ॥੨੬॥

ਪਰੰਤੂ ਇਹ (ਰੂਹੁ) ਜੀਵ (ਗਹਿਲਾ) ਕਮਲਾ ਵਾ ਗਾਫਲ ਹੂਆ ਜਾਨਤਾ ਨਹੀਂ ਹੈ ਜੋ ਗੋਰ ਮੈਂ ਪੜਨੇ ਸੇ ਸਿਰ ਕੋ ਭੀ ਮਿਟੀ ਨੇ ਖਾਇ ਲੈਣਾ ਹੈ॥੨੬॥ ਪਰਮੇਸੂਰ ਕੇ ਅਨੰਦ ਨੂੰ ਸਭ ਸ੍ਵਾਦੀਕ ਪਦਾਰਥੋਂ ਸੇ ਅਧਿਕ ਜਾਨ ਕਰ ਪ੍ਰਾਰਥਨਾ ਕਰਤੇ ਹੈਂ॥

ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਸੱਕਰ ਔ ਖੰਡ (ਨਿਵਾਤ) ਮਿਸਰੀ ਔਰ ਜੋ (ਮਾਖਿਓਂ) ਸ਼ੈਹਤ ਔਰ ਮਾਝਾ ਦੂਧ ਆਦਿਕ ਹੈਂ॥

ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥

ਇਹ ਸਰਬ ਵਸਤੂਆਂ ਮਿਠੀਆਂ ਹੈਂ ਪਰੰਤੂ ਹੇ (ਰੱਬ) ਵਾਹਿਗੁਰੂ ਤੇਰੇ ਨਾਮ ਕੇ ਸ੍ਵਾਦ ਸਮ ਨਹੀਂ ਪਹੁੰਚ ਸਕਤੀਆਂ ਭਾਵ ਯੇਹ ਨਾਮ ਅੰਮ੍ਰਿਤ ਰਸ ਸਭ ਤੇ ਅਧਿਕ ਹੈ॥੨੭॥

ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥

ਫਰੀਦ ਜੀ ਕਹਿਤੇ ਹੈਂ ਪ੍ਰਤੱਖਜ ਕਾਠ ਕੀ ਮੇਰੀ ਰੋਟੀ ਹੈ ਤਿਸ ਕੇ ਸਾਥ ਲਗਾਵਣੇ ਕੋ (ਲਾਵਣੁ) ਸਲੂਣਾ ਮੇਰੀ ਭੁਖ ਹੀ ਹੈ॥

ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ ॥੨੮॥

ਜਿਨੋਂ ਨੇ ਚੋਪੜੀ ਹੋਈ ਖਾਧੀ ਹੈ ਭਾਵ ਜਿਨੋਂ ਨੇ ਵਿਸ਼ੇ ਭੋਗੇ ਹੈਂ ਉਹ ਦੁਖ ਭੀ (ਘਣੇ) ਬਹੁਤ ਹੀ ਸਹਾਰੇਂਗੇ॥੨੮॥

ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥

ਫਰੀਦ ਜੀ ਕਹਿਤੇ ਹੈਂ ਹੇ ਭਾਈ (ਰੁਖੀ ਸੁਖੀ) ਰੁਖੀ ਰੋਟੀ ਖਾਇ ਕਰਕੇ ਸੀਤਲ ਪਾਣੀ ਕੋ ਪੀਓ ਔ ਸੁਖੀ ਰਹੋ॥

ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥

ਪਰਾਈ ਚੋਪੜੀ ਕੋ ਦੇਖ ਕਰਕੇ ਭਾਵ ਰਜੋ ਗੁਣੀਓਂ ਕੇ ਸੁਖ ਭੋਗੋਂ ਕੋ ਦੇਖਕਰ ਅਪਨੇ ਜੀਵ ਕੋ ਤਰਸਾ ਨਹੀਂ॥੨੯॥ ਏਕ ਸਾਈਂ ਲੋਕ ਸ਼ਾਹ ਸ਼ਰਫ ਨਾਮ ਕਰਕੇ ਗਿਆਨਵਾਨ ਥੇ ਔਰ ਰੋਜਾ ਨਿਵਾਜ ਆਦੀ ਨਹੀਂ ਕਰਤੇ ਥੇ ਪੁਨਾ ਏਕ ਦਿਨ ਫਰੀਦ ਜੀ ਸੇ ਨਿਵਾਜ ਕਜਾ ਹੋ ਗਈ ਤਬ ਤਿਸ ਸੰਤ ਕੋ ਤਰਕ ਕਰਕੇ ਸ੍ਰੀ ਫਰੀਦ ਜੀ ਅਪਨੇ ਮੁਰੀਦ ਕੋ ਕਹਿਤੇ ਹੈਂ॥

ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥

ਆਜ ਮੈਂ ਪਰਮੇਸੂਰ ਕੰਤ ਸਾਥ ਨਹੀਂ ਸੁਤੀ ਹੂੰ ਭਾਵ ਯੇਹ ਕਿ ਅਜ ਮੇਰੇ ਸੇ ਬੰਦਗੀ ਨਹੀਂ ਕਰੀ ਗਈ ਹੈ ਤਿਸ ਕਰਕੇ ਮੇਰਾ (ਅੰਗੁ) ਰਿਦਾ (ਮੁੜੇ ਮੁੜਿ) ਵਾਰੰਵਾਰ ਮੁਰਝਾਵਤਾ ਜਾਤਾ ਹੈ॥

ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਨਿ ਵਿਹਾਇ ॥੩੦॥

ਤਾਂਤੇ ਹੇ ਭਾਈ ਇਸ (ਡੋਹਾਗਣੀ) ਛੁਟੜ ਨੂੰ ਜਾਇ ਕਰਕੇ ਪੁਛੋ ਤੁਮਕੋ ਨਿਵਾਜ ਆਦੀ ਬੰਦਗੀ ਕਰੇ ਬਿਨਾਂ ਦਿਨ ਰਾਤ੍ਰ ਕਿਸ ਪ੍ਰਕਾਰ ਬੀਤਤੇ ਹੈਂ॥੩੦॥

ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥

ਤਬ ਉਹ ਸੰਤ ਆਗੇ ਸੇ ਕਹਿਤੇ ਹੈਂ (ਸਾਹੁਰੈ) ਪ੍ਰਲੋਕ ਮੈਂ ਤੁਝ ਕੋ ਢੋਈ ਨਹੀਂ ਮਿਲਤੀ ਔ (ਪੇਈਐ) ਇਸ ਲੋਕ ਮੈਂ ਤੇਰਾ ਥਾਉਂ ਨਹੀਂ ਹੈ ਭਾਵ ਯੇਹ ਕਬੀ ਕੂਏਂ ਮੈਂ ਲਟਕਤਾ ਹੈ ਕਬੀ ਬਨ ਮੈਂ ਭਟਕਤਾ ਹੈ॥

ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥੩੧॥

ਔ (ਪਿਰੁ) ਪਰਮੇਸੂਰ ਤੇਰੀ ਬਾਤ ਭੀ ਨਹੀਂ ਪੂਛਤਾ ਹੈ ਐਸੀ ਤੂੰ ਸੁਹਾਗਣਿ ਧੰਨ ਹੈਂ ਭਾਵ ਤੇਰਾ ਨਾਮ ਸੁਹਾਗਣ ਹੈ ਔਰ ਹੈਂ ਦੁਹਾਗਣ॥ ਸ੍ਰੀ ਗੁਰੂ ਅਮਰਦਾਸ ਸਾਹਿਬ ਤਿਨ ਦੋਨੋਂ ਕੇ ਹੰਕਾਰ ਨਿਰਵਿਰਤੀ ਹੇਤ ਉਚਾਰਨ ਕਰਤੇ ਹੈਂ॥੩੧॥

ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥

ਜੋ ਵਾਹਿਗੁਰੂ ਮਨ ਬਾਣੀ ਸੇ (ਅਗੰਮੁ) ਅਥਾਹ ਸਰੂਪ ਸਰਬ ਕਾ ਪਤੀ ਹੈ (ਸਾਹੁਰੈ ਪੇਈਐ) ਲੋਕ ਪ੍ਰਲੋਕ ਵਿਚ ਜੀਵ ਰੂਪੀ ਇਸਤ੍ਰੀ ਤਿਸ ਕੰਤ ਕੀ ਹੈ॥

ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹ ॥੩੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਪਰੰਤੂ ਜੋ ਤਿਸ ਬੇਪਰਵਾਹ ਹਰੀ ਕੋ ਭਾਵਤੀ ਹੈ ਸੋ ਐਸੀਆਂ ਸੰਤ ਜਨ ਸੁਹਾਗਣੀਆਂ ਧੰਨਜ ਹੈਂ॥੩੨॥ ਏਕ ਸਮੇਂ ਸ੍ਰੀ ਫਰੀਦ ਜੀ ਫਰੀਦਕੋਟ ਮੈਂ ਜਾਇਕਰ ਕੋਈ ਕਾਲ ਰਹੇ ਤਹਾਂ ਕਾ ਏਕ ਮੋਕਲਹਰ ਨਾਮ ਰਾਜਾ ਥਾ ਤਿਸ ਕੇ ਮ੍ਰਿਤ ਹੋਨੇ ਪ੍ਰਥਾਇ ਸ੍ਰੀ ਫਰੀਦ ਜੀ ਕਹਿਤੇ ਹੈਂ॥

ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ ॥

ਜਿਸਕੀ ਦੇਹੀ ਨਾਤੀ ਧੋਤੀ ਹੋਈ ਭਾਵ ਉਜਲ ਕਰੀ ਦੋਈ (ਸੰਬਹੀ) ਫਬ ਰਹੀ ਅਰਥਾਤ ਸੋਭਾ ਪਾਇ ਰਹੀ ਥੀ ਔਰ ਨਿਸਚਿੰਤ ਹੋ ਕਰ ਮੰਦਰੋਂ ਮੈਂ ਜੋ ਆਇਕਰ ਸੋਇ ਰਹੀ ਥੀ॥

ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ ॥੩੩॥

ਸੋ ਹਿੰਗ ਦੀ ਬੇੜੀ ਅਸਥੂਲ ਦੇਹੀ ਈਹਾਂ ਪੜੀ ਰਹੀ ਹੈ ਔਰ (ਕਥੂਰੀ) ਕਸਤੂਰੀ ਕੀ ਸੁਗੰਧੀ ਵਤ ਲਿੰਘ ਦੇਹੀ ਚਲੀ ਗਈ ਹੈ ਵਾ ਤੀਰਥੋਂ ਮੈਂ ਇਸ਼ਨਾਨ ਕੀਏ ਔ ਨਾਤੀ ਧੋਤੀ ਆਦਿ ਕਰਮ ਕਰਕੇ (ਸੰਬਹੀ) ਫਬੀ ਔ ਨਿਰਵਿਕਲਪ ਸਮਾਧੀ ਮੈਂ ਚਿਤ ਕੀ ਇਸਥਿਤੀ ਭੀ ਕਰੀ ਪਰੰਤੂ ਇਨ ਕਰਮੋਂ ਕੇ ਕਰਨੇ ਕਰਕੇ ਭੀ (ਹਿੰਙੁ) ਭਾਵ ਹੰਕਾਰ ਕੀ (ਬੇੜੀ) ਬਲੀ ਅਰਥਾਤ ਅਵਰੀ ਰਹੀ ਔਰ ਕਸਤੂਰੀ ਕੀ ਸੁਗੰਧੀ ਵਤ ਭਗਤੀ ਵਾ ਪਰਮੇਸ੍ਵਰ ਕੀ ਪ੍ਰਾਪਤੀ ਜੋ ਥੀ ਸੋ ਗਈ ਭਾਵ ਤਿਸ ਕੀ ਪ੍ਰਾਪਤੀ ਨ ਹੋਤੀ ਭਈ॥੩੩॥

ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥

ਜੇਕਰ ਮੇਰੇ ਰਿਦੇ ਸੇ (ਸਹ) ਪਤੀ ਕੀ ਪ੍ਰੀਤ ਨ ਜਾਵੈ ਤੋ ਮੈਂ ਇਸ ਜੋਬਨ ਕੇ ਜਾਤਿਆਂ ਹੋਇਆਂ ਨ ਡਰੋਂ॥

ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥੩੪॥

ਪਰਮੇਸ੍ਵਰ ਕੀ ਪ੍ਰੀਤੀ ਸੇ ਬਿਨਾਂ ਜੀਵੋਂ ਕੇ ਕਿਤਨੇ ਹੀ ਜੋਬਨ ਕੁਮਲਾਇ ਕਰ ਨਸਟ ਹੋ ਗਏ ਹੈਂ ਭਾਵ ਪ੍ਰਣਾਂਮੀ ਹੋਇ ਗਏ ਹੈਂ॥੩੪॥ ਸ੍ਰੀ ਅਕਾਲਪੁਰਖ ਜੀ ਕੇ ਸਨਮੁਖ ਬੇਨਤੀ ਕਰਤੇ ਹੈਂ॥

ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਚਿੰਤਾ ਰੂਪੀ ਤੋ ਹਮਾਰਾ (ਖਟੋਲਾ) ਮੰਜਾ ਹੈ ਔ ਦੁਖ ਰੂਪੀ ਵਾਣ ਸੇ ਉਣਿਆ ਹੂਆ ਹੈ ਤੇਰੇ ਵਿਯੋਗ ਵਾ ਪ੍ਰੇਮ ਕਾ ਵਿਛਾਵਣਾ ਔ ਲੇਫ ਕੀਆ ਹੈ॥

ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥੩੫॥

ਇਸ ਪ੍ਰਕਾਰ ਸੇ ਹਮਾਰਾ ਜੀਵਣਾ ਹੈ ਤਾਂ ਤੇ ਹੇ ਸਚੇ ਸਾਹਿਬ ਹਮਾਰੇ ਪਰ ਕਿਰਪਾ ਦ੍ਰਿਸ਼ਟੀ ਸਾਥ ਦੇਖਣਾ ਕਰ॥੩੫॥

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥

ਹੇ ਪ੍ਰੇਮ ਤੁਝਕੋ ਜੋ ਬਿਰਹਾ ਕਹੀਤਾ ਹੈ ਸੋ ਹੇ ਪ੍ਰੇਮ ਤੂੰ ਸਰਬ ਸਾਧਨੋਂ ਕਾ ਪਾਤਿਸ਼ਾਹ ਹੈਂ ਭਾਵ ਤੂੰ ਦੈਵੀ ਸੰਪਤੀ ਮੈਂ ਮੁਖ ਹੈਂ॥

ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥੩੬॥

ਕਿਉਂਕਿ ਜਿਸ ਸਰੀਰ ਮੈਂ (ਬਿਰਹੁ) ਪ੍ਰੇਮ ਨਹੀਂ ਉਪਜਿਆ ਹੈ ਸੋ ਤਨ (ਮਸਾਨੁ) ਮੁਰਦੇ ਵਤ ਵਾ ਸਮਸਾਨ ਭੂਮੀ ਵਤ ਅਸੁਧ ਹੈ॥੩੬॥

ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਇਹ ਇਸਤ੍ਰੀਆਂ ਜ਼ੈਹਰ ਕੀਆਂ ਗੰਦਲਾਂ ਹੈਂ ਉਪਰ ਸੇ ਬਸਤ੍ਰ ਭੂਖਣ ਆਦੀ ਖੰਡ ਕੇ ਸਾਥ (ਲਿਵਾੜ) ਲਪੇਟ ਧਰੀਆਂ ਹੈਂ॥

ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ॥੩੭॥

ਏਕ ਤੌ ਬੀਚ ਤੇ ਹੀ ਰਹਿ ਗਏ ਹੈਂ ਭਾਵ ਮੰਗੇਵਾ ਕਰਤੇ ਹੀ ਤਿਆਗ ਕਰ ਚਲੇ ਗਏ ਹੈਂ ਔਰ ਏਕ ਵੈਰਾਗਵਾਨ ਵਿਵਾਹੀਆਂ ਕੋ ਉਜਾੜ ਕਰਕੇ ਚਲੇ ਗਏ ਹੈਂ ਭਾਵ ਵਿਰਕਤ ਹੁਏ ਹੈਂ॥੩੭॥

ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਭਾਈ ਤੈਨੇ ਚਾਰ ਪਹਿਰ ਭਾਵ ਦਿਨ ਕੋ ਤੋ (ਹੰਢਿ) ਫਿਰ ਕਰਕੇ ਗਵਾਇ ਲੀਆ ਹੈ ਔ ਰਾਤ੍ਰੀ ਕੇ ਚਾਰ ਪੈਹਰੋਂ ਕੋ ਸੋਇ ਕਰ ਗਵਾਇਆ ਹੈ॥

ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ ॥੩੮॥

ਜਿਸ ਸਮੇਂ ਮੈਂ (ਰਬੁ) ਵਾਹਿਗੁਰੂ ਤੇਰੇ ਸੇ (ਲੇਖਾ) ਹਿਸਾਬ ਪੁਛਣਾ ਕਰੇਗਾ ਅਰ ਕਹੇਗਾ ਕਿ ਤੂੰ ਕੌਨ ਸੇ ਕੰਮ ਕਰਕੇ ਆਯਾ ਹੈਂ ਵਾ ਤੂੰ ਕਿਹੜੇ ਕੰਮ ਕਰਨੇ ਆਯਾ ਥਾ ਅਰ ਕਿਆ ਕੀਆ ਭਾਵ ਯੇਹ ਹੈ ਕਿ ਸ਼ੁਭ ਕਰਮ ਤੈਨੇ ਕੋਈ ਨਹੀਂ ਕੀਆ ਹੈ॥੩੮॥

ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਮਨ ਪਾਤਿਸ਼ਾਹੋਂ ਕੇ ਦਰਵਾਜ਼ਿਓਂ ਕੇ (ਦਰਿ) ਅੰਦਰ ਜਾਇਕਰ ਤੈਨੇ (ਕਿਉ) ਕਿਆ ਘੜਿਆਲ ਭੀ ਦੇਖਿਆ ਹੈ॥

ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ ॥੩੯॥

ਦੇਖ ਇਹ ਘੜੀਆਲ ਬਿਨਾਂ ਦੋਸ ਤੇ ਮਾਰੀਤਾ ਹੈ ਤੋ ਹਮ ਦੋਸੋਂ ਵਾਲਿਓਂ ਕਾ ਕਿਆ ਹਾਲ ਹੋਇਗਾ ਭਾਵ ਯੇਹ ਬੁਰਾ ਹਾਲ ਹੀ ਹੋਵੇਗਾ ਤਾਂ ਤੇ ਦੋਸੋਂ ਕਾ ਤਿਆਗ ਕਰ॥੩੯॥

ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ ॥

ਏਕ ਏਕ ਘੜੀ ਪੀਛੇ ਇਸ ਘੜੀਆਲ ਕੋ ਮਾਰੀਤਾ ਹੈ ਔਰ ਪੈਹਰ ਪੀਛੇ ਜਬ ਗਜਲ ਬਾਜਤੀ ਹੈ ਤਬ ਅਧਿਕ ਸਜਾਇ ਪ੍ਰਾਪਤਿ ਹੋਤੀ ਹੈ॥

ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ ॥੪੦॥

ਵਾਹਿਗੁਰੂ ਕੇ ਭਜਨ ਤੇ ਬਿਨਾਂ ਸੇ (ਹੇੜਾ) ਸਰੀਰ ਘੜਿਆਲ ਕੇ ਸਦਰਸ ਸਜਾ ਪਾਵਤਾ ਹੈ ਭਾਵ ਆਯੂ ਰੂਪੀ ਰਾਤ੍ਰੀ ਕੋ ਦੁਖੋਂ ਸਾਥ ਬਿਤਾਵਤਾ ਹੈ॥੪੦॥

ਪੰਨਾ ੧੩੮੦

ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ॥

ਸ਼ੇਖ ਫਰੀਦ ਜੀ ਕਹਿਤੇ ਹੈਂ ਬ੍ਰਿਧ ਅਵਸਥਾ ਕੋ ਪਾਇ ਕਰਕੇ ਇਹ ਦੇਹੀ ਕਾਂਪਣੇ ਲਗੀ ਹੈ॥

ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ ॥੪੧॥

ਜੇਕਰ ਸੈਂਕੜੇ ਬਰਸ ਭੀ ਜੀਵਣਾ ਹੋਵੈ ਫੇਰ ਭੀ ਇਸ ਸਰੀਰ ਨੇ ਖੇਹ ਰੂਪ ਹੀ ਹੋ ਜਾਣਾ ਹੈ॥੪੧॥ ਏਕ ਸਮੇਂ ਸਰਦੀ ਮੈਂ ਰਾਤ੍ਰੀ ਕੋ ਪਾਲਾ ਲਗਨੇ ਕਰਕੇ ਫਰੀਦ ਜੀ ਏਕ ਮਾਛਣ ਕੇ ਭਠ ਮੈਂ ਗਰਮਾਈ ਜਾਨ ਕਰ ਸੋਇ ਰਹੇ ਜਬ ਸਵੇਰੇ ਮਾਛਣ ਨੇ ਦੇਖਾ ਤਬ ਕੋਪ ਕਰ ਦੁਰਬਚਨ ਬੋਲਤੀ ਭਈ ਤਿਸ ਸਮੈਂ ਕਹਿਤੇ ਭਏ॥

ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਸਾਂਈ ਬਿਗਾਨੇ ਬਾਰ ਮੈਂ ਬੈਸਣਾ ਮੁਝ ਕੋ ਕਬੀ ਨ ਦੇਹੁ॥

ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥੪੨॥

ਔਰ ਜੇ ਕਰਕੇ ਤੈਨੇ ਮੁਝ ਕੋ ਇਸੀ ਪ੍ਰਕਾਰ ਰਖਣਾ ਹੈ ਤਬ ਸਰੀਰ ਤੇ (ਜੀਉ) ਜਿੰਦ ਕੋ ਨਿਕਾਲ ਲੇਹੁ ਭਾਵ ਯੇਹ ਇਸ ਪਰਧਾਨੀਤਾ ਕੇ ਦੁਖ ਸੇ ਮ੍ਰਿਤ ਹੋਣਾ ਭਲਾ ਹੈ ਵਾ ਹੇ ਸਾਂਈਂ ਮੁਝ ਕੋ ਸੰਸਾਰ ਰੂਪੀ ਪਰਾਏ ਬਾਰ ਮੈਂ ਰਹਿਣਾ ਨ ਦੇਹੁ ਔਰ ਜੇਕਰ ਤੂੰ ਮੁਝ ਕੋ ਸੰਸਾਰ ਮੈਂ ਹੀ ਰਖਣਾ ਹੈ ਤਬ ਸੂਖਮ ਸਰੀਰ ਅੰਤਸਕਰਣ ਬੀਚ ਸੇ ਜੀਵ ਭਾਵ ਲੈ ਲੇਹੁ ਭਾਵ ਯੇਹ ਜੀਵਨ ਮੁਕਤ ਹੋ ਕਰ ਵਿਚਰੂੰ॥੪੨॥ ਕਿਸੀ ਕਾਲ ਮੈਂ ਫਰੀਦ ਜੀ ਸਮਾਧੀ ਇਸਥਿਤ ਥੇ ਸੁਕੀ ਲਕੜੀ ਸਮ ਪ੍ਰਤੀਤ ਹੋ ਰਹੇ

ਥੇ ਤਿਨ ਕੋ ਏਕ ਲੁਹਾਰ ਨੇ ਪੁਠੀ ਕੁਹਾੜੀ ਮਾਰੀ ਕਿ ਇਸਕੋ ਕਾਟ ਕੇ ਕੋਇਲੇ ਕਰੂੰ ਉਸ ਪ੍ਰਤੀ ਕਹਿਤੇ ਹੈਂ॥

ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ ॥

ਹੇ ਲੁਹਾਰ ਤੇਰੇ ਕੰਧ ਪਰ ਕੁਹਾੜਾ ਹੈ ਅਰ ਸਿਰ ਪਰ ਪਾਨੀ ਕਾ ਭਰਾ ਹੂਆ ਘੜਾ ਹੈ ਅਰ ਵਣ ਦੇ ਸਿਰ ਪਰ ਦੁਸ਼ਮਣ ਹੋ ਕਰ ਖੜਾ ਹੈ॥

ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ ॥੪੩॥

ਤੂੰ ਮੇਰੇ ਕੋਇਲੇ ਕੀਏ ਚਾਹਤਾ ਹੈਂ ਅਰ ਮੈਂ ਅਪਨੇ ਪਤੀ ਪ੍ਰਮੇਸੁਰ ਕੋ ਮਿਲਿਆ ਚਾਹਤਾ ਹੂੰ ਤਬ ਵਹੁ ਸ਼ਰਮਿੰਦਾ ਹੋ ਕਰ ਚਰਨੀਂ ਪੜਾ ਵਾ ਕਾਲ ਭਗਵਾਨ ਕਾ ਸਿਮਰਨ ਕਰਕੇ ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਜਮਦੂਤ ਰੂਪੀ ਲੁਹਾਰ ਤੇਰੇ (ਕੰਧਿ) ਮੋਢੇ ਪਰ ਤੌਂ ਪ੍ਰਤੱਖਯ ਕੁਹਾੜਾ ਹੈ ਔ ਸਿਰ ਪਰ ਹੁਕਮ ਰੂਪੀ ਘੜਾ ਹੈ ਔਰ ਸੰਸਾਰ ਰੂਪੀ ਬਨ ਕੇ ਸਿਰ ਪਰ ਤੂੰ ਖੜਾ ਹੋ ਰਹਾ ਹੈਂ ਮੈਂ ਤੋ ਅਪਣਾ ਸਹੁ ਸੁਾਮੀ (ਲੋੜੀ) ਚਾਹਤਾ ਹੂੰ ਔਰ ਤੂੰ ਮੇਰੇ ਸਰੀਰ ਕੋ ਅੰਗਜਾਰ ਭਾਵ ਮ੍ਰਿਤ ਕਰਨਾ ਚਾਹਤਾ ਹੈਂ॥੪੩॥

ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਇਕਨਾਂ ਪਾਸ ਪਦਾਰਥੋਂ ਰੂਪੀ ਆਟਾ (ਅਗਲਾ) ਬਹੁਤਾ ਹੈ ਔਰ ਇਕਨੋਂ ਕੇ ਪਾਸ ਲੂਣ ਮਾਤ੍ਰ ਭੀ ਨਹੀਂ ਹੈ ਭਾਵ ਨਿਹਕਿੰਚਨ ਹੈਂ ਵਾ ਇਕਨੋਂ ਪਾਸ ਸੁਭ ਗੁਣੋਂ ਰੂਪੀ ਆਟਾ ਅਗਲਾ ਹੈ ਇਕਨਾਂ ਪਾਸ ਲੂਣ ਸਮ ਥੋੜੇ ਗੁਣ ਭੀ ਨਹੀਂ ਹੈਂ॥

ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥੪੪॥

ਸੋ ਅਗੇ ਪਰਲੋਕ ਮੈਂ ਗਏ ਹੋਏ ਸਿਆਣੇ ਜਾਣਗੇ ਜੋ ਕੌਣ ਚੋਟਾਂ ਕੋ ਖਾਤਾ ਹੈ ਭਾਵ ਯੇਹ ਪਦਾਰਥ ਸੰਗ੍ਰਹ ਵਾਲੇ ਅਵਗੁਣੀ ਪੁਰਸ਼ ਹੀ ਜਮ ਕੀ ਚੋਟਾਂ ਖਾਵੈਂਗੇ॥੪੪॥ ਪੁਨਾ ਫਰੀਦਕੋਟ ਮੈਂ ਤਿਸੀ ਰਾਜਾ ਮੋਕਲ ਹਰ ਕੇ ਮ੍ਰਿਤ ਹੂਏ ਪੀਛੇ ਕਹਿਤੇ ਹੈਂ॥

ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ॥

ਜਿਨੋਂ ਕੇ ਪਾਸ (ਦਮਾਮੇ) ਨਗਾਰੇ ਔ ਭੇਰੀ ਆਦੀ ਬਾਜੇ ਬਜਤੇ ਥੇ ਔਰ ਸਿਰ ਪਰ ਛਤਰ ਝੂਲਤਾ ਥਾ ਤਿਨ ਕੇ ਅਗਰ ਭਾਗ ਮੈਂ (ਰਡ) ਭਟ ਲੋਕ ਜਸ ਕੇ (ਸਡੋ) ਛੰਦ ਉਚਾਰਨ ਕਰਤੇ ਥੇ॥

ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥੪੫॥

ਸੋ ਐਸੇ ਪ੍ਰਤਾਪ ਵਾਲੇ ਭੀ (ਜੀਰਾਣ) ਸਮਸਾਨ ਭੂਮਕਾ ਮੈਂ ਜਾਇ ਸੁਤੇ ਹੈਂ (ਅਤੀਮਾ) ਗਰੀਬੋਂ ਕੀ ਨਿਆਈਂ ਕਬਰੋਂ ਮੈਂ ਗਾਡੇ ਹੂਏ ਹੈਂ॥੪॥

ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਜੋ ਪੁਰਸ਼ ਏਕ ਛਤੇ ਕੋਠੇ ਔ (ਮੰਡਪ) ਹਵੇਲੀਆਂ ਆਦੀ ਸਭ ਅਸਥਾਨ ਪੁਨਾ (ਮਾੜੀਆਂ) ਉੱਚੀਆਂ ਅਟਾਰੀਆਂ ਕੇ ਉਸਾਰਨ ਵਾਲੇ ਸੋ ਭੀ ਇਸ ਸੰਸਾਰ ਸੇ ਚਲੇ ਗਏ ਹੈਂ॥

ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥੪੬॥

ਸੋ ਜਨ ਝੂਠੇ ਪਦਾਰਥੋਂ ਕਾ ਝੂਠਾ ਹੀ ਸੌਦਾ ਕਰਕੇ ਪ੍ਰਲੋਕ ਮੈਂ ਚਲੇ ਗਏ ਔਰ ਸਰੀਰ ਤਿਨ ਕੇ ਕਬਰੋਂ ਮੈਂ ਆਇ ਪੜੇ ਹੈਂ॥੪੬॥

ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਪ੍ਰਤਖ ਖਿੰਥਾ ਨੂੰ ਧਾਗੋਂ ਰੂਪੀ ਮੇਖਾਂ (ਅਗਲੀਆਂ) ਬਹੁਤੀਆਂ ਲਾਗ ਰਹੀਆਂ ਹੈਂ ਔਰ ਜਿੰਦ ਨੂੰ ਕੋਈ ਮੇਖ ਨਹੀਂ ਹੈ॥

ਵਾ ਸਰੀਰ ਰੂਪੀ ਅਲਫੀ ਨੂੰ ਨਾੜੀਓਂ ਰੂਪ ਬਹੁਤੀਆਂ ਮੇਖਾਂ ਲਗ ਰਹੀਆਂ ਹੈਂ॥

ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ ॥੪੭॥

ਆਪੋ ਆਪਣੀ ਵਾਰੀ ਕੇ ਅਨੁਸਾਰ (ਮਸਾਇਕ) ਮਿਹਨਤੀ ਔਰ (ਸੇਖ) ਤਿਆਗੀ ਭਾਵ ਉਤਮ ਨੀਚ ਸਭ ਚਲੇ ਜਾਤੇ ਹੈਂ॥੪੭॥

ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਦੋਨੋਂ ਨੇਤ੍ਰੋਂ ਰੂਪੀ ਦੀਪਕੋਂ ਕੇ (ਬਲੰਦਿਆ) ਪ੍ਰਕਾਸ ਹੋਤਿਆਂ ਹੀ ਜਮ ਰੂਪੀ (ਮਲਕੁ) ਮਾਲਕ ਵਾ ਫਰਿਸਤਾ ਆ ਬੈਠਾ ਹੈ॥

ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ ॥੪੮॥

ਤਾਂਤੇ ਸਰੀਰ ਰੂਪੀ ਗੜ ਦਬਾਇ ਲੀਆ ਔ ਅੰਤਸਕਰਨ ਰੂਪੀ ਘਟ ਲੁਟ ਲੀਆ ਹੈ ਔ ਨੇਤ੍ਰੋਂ ਰੂਪੀ ਦੀਪਕ ਬੁਝਾਇ ਗਇਆ ਭਾਵ ਨੇਤ੍ਰੋਂ ਕੋ ਪ੍ਰਕਾਸਣੇ ਸੇ ਰਹਿਤ ਕਰ ਦੀਆ ਹੈ॥੪੮॥

ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਭਾਈ ਜੋ ਕਪਾਹ ਕੇ ਸਾਥ ਹਾਲ ਹੂਆ ਸੋ ਦੇਖ ਵੇਲਣ ਮੈਂ ਵੇਲਨੇ ਆਦੀ ਕਸ਼ਟ ਪਾਵਤੀ ਹੈ ਪੁਨਾ ਜੋ ਤਿਲੋਂ ਕੇ ਸਿਰ ਪਰ ਹੂਆ ਹੈ ਸੋ ਕਿਆ ਜੋ ਘਾਣੀ ਮੈਂ ਪੀੜੀਤੇ ਹੈਂ॥

ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ॥

ਔਰ ਜੋ ਕਮਾਦ ਕੇ ਸਾਥ ਔ ਕਾਗਜ ਕੇ ਸਾਥ ਹੋਤਾ ਹੈ ਪੁਨਾ ਧੋਬੀ ਕੀ (ਕੁੰਨੀ) ਮੱਟੀ ਔਰ ਕੋਇਲਿਓਂ ਕੇ ਸਾਥ ਜੋ ਹੂਆ ਹੈ ਮਟੀ ਕੋ ਰਾਤ ਦਿਨ ਤਪਾਈਤਾ ਹੈ ਔਰ ਕੋਇਲਿਓਂ ਕੋ ਦੂਸਰੀ ਵੇਰ ਫੇਰ ਜਲਾਈਤਾ ਹੈ॥

ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥੪੯॥

ਤਾਂਤੇ ਜੋ ਪੁਰਸ਼ ਖੋਟੇ ਕਰਮ ਕਰਤੇ ਹੈਂ ਤਿਨੋਂ ਕੋ ਇਸ ਪ੍ਰਕਾਰ ਕੀਆਂ ਸਜਾਈਂ ਮਿਲਤੀਆਂ ਹੈਂ॥੪੯॥

ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਜਿਸ ਨੇ ਦਿਖਲਾਵੇ ਹੇਤ ਕੰਧੇ ਪਰ ਤੋ ਨਿਵਾਜ ਪੜਨੇ ਵਾਲਾ ਮੁਸਲਾ ਰਖਿਆ ਹੋਇਆ ਹੈ ਔ ਗਲ ਕੇ ਬੀਚ (ਸੂਫੁ) ਖਵਨੀ ਪੈਹਰੀ ਹੋਈ ਹੈ ਔ ਦਿਲ ਮੈਂ ਈਰਖਾ ਰੂਪੀ (ਕਾਤੀ) ਭਰੀ ਹੈ ਪੁਨਾ ਬਾਹਰ ਗੁੜ ਕੇ ਸਮਾਨ ਮੁਖ ਤੇ ਮਿਠੀਆਂ ਬਾਤਾਂ ਕਰਤਾ ਹੈ॥

ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥੫੦॥

ਬਾਹਰ ਤੇ ਤੌਂ ਪ੍ਰਕਾਸ ਰੂਪ ਗਜਾਨਵਾਨ ਦ੍ਰਿਸਟ ਆਵਤਾ ਹੈ ਔ ਦਿਲ ਮੈਂ ਅਵਿਦਿਆ ਰੂਪ ਅੰਧਿਆਰੀ ਰਾਤ ਹੈ ਭਾਵ ਯੇਹ ਬਾਹਰ ਭੇਖ ਦਿਖਲਾਵਤੇ ਹੈਂ ਔ ਅੰਤ੍ਰੀਵ ਮੰਦ ਕਰਮੋਂ ਮੈਂ ਪ੍ਰਵਿਰਤੀ ਹੈ॥੫੦॥

ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਜੇਕਰ ਕੋਈ ਵੈਰਾਗਵਾਨੋਂ ਕੇ ਸਰੀਰ ਕੋ ਚੀਰ ਦੇਵੈ ਤੌਂ ਭੀ ਤਿਨ ਕੇ ਸਰੀਰ ਸੇ ਰਤੀ ਮਾਤ੍ਰ ਭੀ (ਰਤੁ) ਰਕਤ ਨਹੀਂ ਨਿਕਸਤੀ ਹੈ॥

ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ ॥੫੧॥

ਜੋ ਸੰਤ ਜਨੋਂ ਕੇ ਸਰੀਰ ਪਰਮੇਸ੍ਵਰ ਸਾਥ (ਰਤੇ) ਪ੍ਰੀਤਵਾਨ ਭਏ ਹੈਂ ਤਿਨੋਂ ਕੇ ਤਨ ਮੈਂ ਰਕਤ ਨਹੀਂ ਹੋਤੀ ਹੈ॥੫੧॥ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸੰਕਾ ਨਿਵਰਤ ਕਰਤੇ ਹੈਂ॥

ਮਃ ੩ ॥

ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥

ਇਹ ਸਰੀਰ ਤੋ ਸਭੀ ਰਕਤ ਰੂਪ ਹੈ ਕਿਉਂਕਿ ਪ੍ਰਿਥਮੇ ਰਕਤ ਬੀਰਜ ਤੇ ਬਿਨਾਂ ਸਰੀਰ ਹੀ ਨਹੀਂ ਹੋਤਾ ਹੈ॥

ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ ॥

ਤਾਂਤੇ ਜੋ ਪੁਰਸ਼ ਅਪਨੇ (ਸਹ) ਸ੍ਵਾਮੀ ਮੈਂ ਰਤੇ ਹੈਂ ਤਿਨੋਂ ਕੇ ਸੂਖਮ ਸਰੀਰ ਅੰਤਹਕਰਣ ਬੀਚ ਲੋਭ ਰੂਪੀ ਰਕਤ ਨਹੀਂ ਹੋਤਾ ਹੈ॥

ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ ॥

ਕਿਉਂਕਿ ਤਿਨ ਕੇ ਰਿਦੇ ਮੈਂ ਵਾਹਿਗੁਰੂ ਕਾ ਭੈ ਪੜਨੇ ਸੇ ਪ੍ਰਤਖ ਸਰੀਰ ਖੀਨ ਹੋ ਜਾਤਾ ਹੈ ਔ ਤਿਨੋਂ ਕੇ ਅੰਤਸਕਰਨ ਵਿਚੋਂ ਲੋਭ ਰੂਪੀ ਰਕਤ ਜਾਤਾ ਰਹਿਤਾ ਹੈ॥

ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥

ਜਿਸ ਪ੍ਰਕਾਰ (ਬੈਸੰਤਰਿ) ਅਗਨੀ ਕਰਕੇ ਸ੍ਵਰਨ ਆਦੀ ਧਾਤਾਂ ਸੁਧ ਹੋਤੀਆਂ ਹੈਂ ਤਿਸੀ ਪ੍ਰਕਾਰ ਹਰੀ ਕਾ ਭੈ ਖੋਟੀ ਮਤ ਰੂਪੀ ਮੈਲ ਕੋ ਗਵਾਇ ਦੇਤਾ ਹੈ॥

ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ ॥੫੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਹਰੀ ਕੇ ਚਰਨੋਂ ਮੈਂ (ਰੰਗੁ) ਪ੍ਰੇਮ ਕੋ ਲਗਾਇ ਕਰ (ਰਤੇ) ਪ੍ਰੀਤਵਾਨ ਭਏ ਹੈਂ ਸੋਈ ਜਨ ਸੋਭਾਵਾਨ ਹੂਏ ਹੈਂ॥੫੨॥

ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਭਾਈ ਸੋਈ ਸਤਸੰਗ ਰੂਪ ਸਰੋਵਰ ਖੋਜ ਲੇਵੋ ਜਿਸ ਸਤਸੰਗ ਤੇ ਆਤਮ ਰਤਨ ਰੂਪ ਵਸਤੂ ਪ੍ਰਾਪਤਿ ਹੋਤੀ ਹੈ॥

ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ ॥੫੩॥

ਆਨ ਦੇਵ ਕੀ ਉਪਾਸ਼ਨਾ ਰੂਪੀ ਛਪੜੋਂ ਕੇ ਖੋਜਨੇ ਤੇ ਕਿਆ ਹੋਤਾ ਹੈ ਕੇਵਲ ਪਦਾਰਥੋਂ ਰੂਪੀ ਚਿਕੜ ਮੈਂ ਮਨ ਰੂਪੀ ਹਾਥ ਹੀ ਡੂਬਤਾ ਹੈ ਭਾਵ ਆਤਮ ਰੂਪ ਰਤਨ ਪ੍ਰਾਪਤ ਨਹੀਂ ਹੋਤਾ॥੫੩॥

ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਜਿਸਨੇ (ਨੰਢੀ) ਭਾਵ ਨੀਵੀਂ ਅਰਥਾਤ ਨਿੰਮ੍ਰਤਾ ਸੰਯੁਗਤ ਹੋ ਕਰ ਪਰਮੇਸ੍ਵਰ ਪਤੀ ਕੋ ਨਹੀਂ ਰਾਵਿਆ ਹੈ ਸੋ (ਵਡੀ) ਭਾਵ ਹੰਕਾਰ ਯੁਕਤ ਹੋਇਕਰ ਮਰੀ ਹੈ॥

ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ ॥੫੪॥

ਸੋ ਜੀਵ ਰੂਪੀ (ਧਨ) ਇਸਤ੍ਰੀ ਗੋਰ ਮੈਂ ਪੜੀ ਹੋਈ ਕਿਆਮਤ ਤਕ (ਕੂਕੇਂਦੀ) ਪੁਕਾਰਤੀ ਰਹਿਤੀ ਹੈ ਕਿ ਹੇ (ਸਹ) ਸ੍ਵਾਮੀ ਮੈਂ ਤੁਝਕੋ ਨਹੀਂ ਮਿਲੀ ਹੂੰ ਤਾਂ ਤੇ ਅਬ ਕੈਸੇ ਮਿਲੋਂ॥੫੪॥

ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਸਿਰ ਕੇ ਕੇਸ ਭੀ (ਪਲੇ) ਸ੍ਵੇਤ ਹੋ ਗਏ ਔਰ ਦਾਹੜੀ ਭੀ ਸ੍ਵੇਤ ਹੋ ਗਈ ਔਰ ਮੁਛਾਂ ਭੀ ਸ੍ਵੇਤ ਹੀ ਹੋ ਗਈਆਂ ਹੈਂ ਭਾਵ ਯਿਹ ਬ੍ਰਿਧ ਅਵਸਥਾ ਹੋ ਗਈ ਹੈ॥

ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ ॥੫੫॥

ਰੇ ਮਨ ਵਾਹਿਗੁਰੂ ਸੇ (ਗਹਿਲੇ) ਗਾਵਲ ਹੋ ਕਰ (ਬਾਵਰੇ) ਕਮਲੇ ਹੂਏ ਹੂਏ ਅਜੇ ਭੀ ਵਿਸ਼ਿਅਹੁੰ ਕੀਆਂ (ਰਲੀਆਂ) ਖੁਸ਼ੀਆਂ ਕੋ ਕਿਆ (ਮਾਣਹਿ) ਭੋਗਤਾ ਹੈਂ ਭਾਵ ਯੇਹ ਮ੍ਰਿਤ ਕਾ ਸਮਾਂ ਨਿਕਟ ਆ ਗਿਆ ਤਾਂ ਤੇ ਵਾਹਿਗੁਰੂ ਕਾ ਭਜਨ ਕਰ॥੫੫॥

ਫਰੀਦਾ ਕੋਠੇ ਧੁਕਣੁ ਕੇਤੜਾ ਪਿਰ ਨੀਦੜੀ ਨਿਵਾਰਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਭਾਈ ਕੋਠੇ ਪਰ (ਧੁਕਣੁ) ਦੌੜਨਾ ਕਿਤਨਾਕ ਹੋਇਗਾ ਭਾਵ ਯੇਹ ਸਰੀਰ ਕਰਕੇ ਸੰਸਾਰ ਮੈਂ ਰਹਿਣਾ ਕਿਤਨਾਕ ਚਿਰ ਹੋਇਗਾ ਤਾਂ ਤੇ ਪਰਮੇਸ੍ਵਰ ਪਤੀ ਕੀ ਤਰਫੋਂ ਤੁਝ ਕੋ ਜੋ ਨਿੰਦ੍ਰਾ ਹੈ ਤਿਸ ਕੋ ਦੂਰ ਕਰ ਭਾਵ ਜਾਗ॥

ਜੋ ਦਿਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ ॥੫੬॥

ਕਿਉਂਕਿ ਜੋ ਦਿਨ ਪੁਰਸ਼ੋਂ ਕੋ ਗਿਣਤੀ ਕੇ ਮਿਲੇ ਥੇ ਸੋ ਤਿਨੋਂ ਕੋ ਭਜਨ ਸੇ ਬਿਨਾਂ (ਵਿਲਾੜਿ) ਬਤੀਤ ਕਰਕੇ ਚਲੇ ਗਏ ਹੈਂ॥੫੬॥

ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਕੋਠੇ ਔ ਹਵੇਲੀਆਂ ਆਟਾਰੀ ਆਦੀ ਅਸਥਾਨੋਂ ਮੈਂ ਹੇ ਭਾਈ ਚਿਤ ਕੋ ਲਗਾਵਣਾ ਨ ਕਰ॥

ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥੫੭॥

ਕਿਉਂਕਿ ਜਿਸ ਸਮੇਂ ਮੈਂ ਕਬਰ ਕੇ ਬੀਚ ਤੇਰੇ ਪਰ ਅਤੋਲਵੀ ਮਿਟੀ ਪਈ ਹੋਵੇਗੀ ਤਬ ਤੇਰਾ ਕੋਈ ਮਿਤ੍ਰ ਹੋ ਕਰ ਸਹਾਯਕ ਨਹੀਂ ਹੋਇਗਾ॥੫੭॥

ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਭਾਈ (ਮੰਡਪ) ਮਕਾਨੋਂ ਮੈਂ ਔ ਮਾਲ ਮੈਂ ਚਿਤ ਕੋ ਨਾ ਲਗਾਵਨਾ ਕਰ ਔਰ (ਮਰਗ) ਮੌਤ ਜੋ (ਸਤਾਣੀ) ਸਹਿਤ ਬਲ ਕੇ ਹੈ ਤਿਸ ਕੋ ਚਿਤ ਮੈਂ ਧਾਰ ਭਾਵ ਤਿਸ ਕੋ ਯਾਦ ਕਰ ਵਾ ਮੰਦ੍ਰਾਂ ਪਰ ਮਾਲ ਨਾ ਲਾਇ ਮੌਤ ਬਲ ਵਾਲੀ ਯਾਦ ਕਰ॥

ਪੰਨਾ ੧੩੮੧

ਸਾਈ ਜਾਇ ਸਮ੍ਹਾਲਿ ਜਿਥੈ ਹੀ ਤਉ ਵੰਞਣਾ ॥੫੮॥

ਸੋਈ ਪ੍ਰਲੋਕ ਅਸਥਾਨੋ ਕੋ ਸੰਮਾਲ ਜਿਸ ਅਸਥਾਨ ਬੀਚ ਤੈਨੇ ਜਾਣਾ ਹੈ ਭਾਵ ਕੁਛ ਪ੍ਰਲੋਕ ਕੇ ਸੁਖ ਵਾਸਤੇ ਸੁਭ ਕਰਮ ਕਰ॥੫੮॥

ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਜਿਨੋਂ ਕੁਕਰਮੋਂ ਕੇ ਕਰਨੇ ਸੇ ਕੋਈ ਸੁਖ ਰੂਪੀ ਗੁਣ ਕਾ ਲਾਭ ਨਹੀਂ ਤਿਨ ਕਾਮੋਂ ਕੋ ਵਿਸਾਰ॥

ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥੫੯॥

ਕਿਉਂਕਿ ਮਤ ਕੁਕਰਮੋਂ ਕੇ ਕਰਨੇ ਕਰਕੇ ਸਾਂਈ ਕੇ ਦਰਬਾਰ ਮੈਂ ਸ਼ਰਮਿੰਦਾ ਹੋਵੈ ਤਾਂ ਤੇ ਭਜਨ ਕਰ॥੫੯॥

ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਭਾਈ ਸਾਹਿਬ ਕੀ ਚਾਕਰੀ ਕਰ ਔਰ ਚਿਤ ਕੀ ਭ੍ਰਮਣਾ ਲਾਹਿ ਦੇਹ ਅਰਥਾਤ ਦੂਰ ਕਰ ਦੇਹ॥

ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥੬੦॥

ਕਿਉਂਕਿ ਪਰਮੇਸ੍ਵਰ ਕੇ ਦਰਵੇਸਾਂ ਨੂੰ (ਰੁਖਾਂ) ਬ੍ਰਿਛੋਂ ਜੈਸੀ (ਜੀਰਾਦਿ) ਸਹਾਰਣਾ ਧਾਰਨੀ ਚਾਹੀਤੀ ਹੈ ਜੈਸੇ ਕੋਈ ਬ੍ਰਿਛੋਂ ਕੋ ਈਟ ਆਦੀ ਮਾਰਤਾ ਹੈ ਤਬ ਓਹ ਤਿਸ ਕੋ ਫੂਲ ਫਲ ਲਕੜੀ ਆਦੀ ਦੇਤੇ ਹੈਂ॥੬੦॥

ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਮੇਰੇ ਕਪੜੇ ਭੀ ਕਾਲੇ ਹੈਂ ਭਾਵ ਨੀਲੇ ਹੈਂ ਔਰ (ਵੇਸੁ) ਭਾਵ ਸਰੀਰ ਕਾ ਰੰਗ ਭੀ ਕਾਲਾ ਹੋ ਰਹਾ ਹੈ॥

ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥੬੧॥

ਮੈਂ ਗੁਨਾਹੋਂ ਕਾ ਭਰਾ ਹੂਆ ਫਿਰਤਾ ਹੂੰ ਅਰ (ਲੋਕੁ) ਮੁਝ ਕੋ (ਦਰਵੇਸੁ) ਫਕੀਰ ਕਹਿਤੇ ਹੈਂ ਭਾਵ ਮੁਝ ਮੈਂ ਫਕੀਰੀ ਕਾ ਗੁਣ ਕੋਈ ਨਹੀਂ ਹੈ॥੬੧॥

ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ ॥

ਜੈਸੇ ਜੇਹੜੀ ਖੇਤੀ (ਤੋਇ) ਪਾਨੀ ਕੇ ਸੰਚਣੇ ਸੇ (ਤਤੀ) ਜਲ ਜਾਵੈ ਤਿਸ ਕੋ ਪੁਨਾ ਜੇਕਰ ਜਲ ਮੈਂ ਟੁਬੀ ਦੇਕਰ ਡੋਬ ਭੀ ਦੇਵੈ ਤੌ ਭੀ ਓਹ ਖੇਤੀ ਫੇਰ ਨਹੀਂ (ਪਲਵੈ) ਫੈਲਤੀ ਹੈ ਤੈਸੇ ਜੋ ਬੇਦ ਸ਼ਾਸਤ੍ਰੋਂ ਕੋ ਪੜ੍ਹ ਕਰਕੇ ਬੁਧ ਗਿਆਨੀ ਹੋ ਗਏ ਹੈਂ ਜੋ ਅਨੇਕ ਪ੍ਰਕਾਰ ਕੇ ਦ੍ਰਿਸ਼ਟਾਂਤੋਂ ਪ੍ਰਮਾਣੋਂ ਸੰਯੁਕਤ ਉਪਦੇਸ਼ ਰੂਪੀ ਜਲ ਸੰਚਨੇ ਸੇ ਭੀ ਸੁਭ ਗੁਣੋਂ ਸੰਯੁਕਤ ਨਹੀਂ ਹੋਤੇ ਹੈਂ॥

ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ ॥੬੨॥

ਸ੍ਰੀ ਫਰੀਦ ਜੀ ਕਹਿਤੇ ਹੈਂ ਜੋ ਜੀਵ ਰੂਪੀ (ਰਬ) ਪਰਮੇਸ੍ਵਰ ਕੀ ਇਸਤ੍ਰੀ (ਡੋਹਾਗਣਿ) ਛੁਟੜ ਹੋਈ ਹੋਈ ਹੈ ਓਹ ਵਾਰੰਵਾਰ ਝੁਰਤੀ ਰਹਿਤੀ ਹੈ॥੬੨॥

ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ ॥

ਜਬ ਇਹ ਜੀਵ ਰੂਪੀ ਇਸਤ੍ਰੀ ਕੁਆਰੀ ਭਾਵ ਜੀਵਤੀ ਥੀ ਤਬ ਅਨੇਕ ਪ੍ਰਕਾਰ ਉਤਸ਼ਾਹੋਂ ਮੈਂ ਰਹਿਤੀ ਥੀ ਔਰ ਜਬ ਏਹ ਜਮ ਕੇ ਸਾਥ ਵਿਵਾਹੀ ਅਰਥਾਤ ਪ੍ਰਾਣੋਂ ਕੇ ਵਿਯੋਗ ਹੋਣੇ ਸੇ ਇਸ ਕੋ (ਮਾਮਲੇ) ਕਜੀਏ ਪੜ ਗਏ ਹੈਂ॥

ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥੬੩॥

ਸ੍ਰੀ ਫਰੀਦ ਜੀ ਕਹਿਤੇ ਹੈਂ ਪੁਨਾ ਇਸਕੋ ਇਹੀ ਪਸਚਾਤਾਪ ਹੋਤਾ ਹੈ ਜੋ ਮੈਂ ਪੁਨਾ ਕੁਆਰੀ ਹੋਵਾਂ ਪ੍ਰੰਤੂ ਇਹ ਫੇਰ ਕੁਆਰੀ ਨਹੀਂ ਹੋ ਸਕਤੀ ਹੈ ਭਾਵ ਪੁਨਾ ਮਾਨਸ ਜਨਮ ਕੋ ਚਾਹਤੀ ਹੈ ਪਰੰਤੂ ਪ੍ਰਾਪਤਿ ਨਹੀਂ ਹੋਤਾ ਹੈ ਵਾ ਜਗਜਾਸਾ ਰੂਪੀ ਕੁਆਰੀਪਣੇ ਮੈਂ ਤੋ ਗੁਰੋਂ ਕੇ ਮਿਲਨੇ ਕਾ ਚਾਉ ਥਾ ਔਰ ਜਬ ਵਿਵਾਹੀ ਭਾਵ ਪ੍ਰਵਿਰਤੀ ਵਾਲੇ ਗੁਰੂ ਮਿਲੇ ਤਬ ਉਨੋਂ ਨੇ ਪ੍ਰਵਿਰਤੀ ਰੂਪ ਮਾਮਲੇ ਪਾ ਦੀਏ ਤਬ ਇਹੀ ਪਸਚਾਤਾਪ ਹੋਤਾ ਹੈ ਜੋ ਫੇਰ ਵੈਰਾਗ ਰੂਪ ਕੁਆਰਪਣਾ ਹੋਵੈ ਪੁਨਾ ਸੋ ਨਹੀਂ ਹੋਤਾ ਹੈ ਜਬ ਜਗਜਾਸਾ ਰੂਪੀ ਕੁਆਰਪਣਾ ਥਾ ਤਬ ਪਰਮੇਸ੍ਵਰ ਪਤੀ ਕੇ ਮਿਲਨੇ ਕਾ ਇਸ ਜੀਵ ਇਸਤ੍ਰੀ ਕੋ ਉਤਸ਼ਾਹ ਥਾ ਔਰ ਜਬ ਵਿਵਾਹੀ ਗੁਰ ਉਪਦੇਸ਼ ਕਰ ਬ੍ਰਹਮ ਸਾਥ ਅਭੇਦ ਹੋਈ ਤਬ (ਮਾ) ਮਾਯਾ ਆਦੀ ਵਿਕਾਰ ਮਿਥਿਆ ਜਾਣ ਕਰ (ਮਲੇ) ਭਾਵ ਦੂਰ ਕੀਏ ਹੈਂ ਤਬ ਪਸਚਾਤਾਪ ਔਰ ਕੁਆਰਪਣਾ ਏਹ ਨਹੀਂ ਹੋਤੇ ਹੈਂ ਭਾਵ ਜਨਮ ਮਰਨ ਸੇ ਰਹਿਤ ਹੋ ਜਾਤਾ ਹੈ॥੬੩॥

ਕਲਰ ਕੇਰੀ ਛਪੜੀ ਆਇ ਉਲਥੇ ਹੰਝ ॥

ਸੰਸਾਰ ਰੂਪੀ ਕਲਰ ਕੀ ਛਪੜੀ ਜੋ ਅਨੇਕ ਦੁਖੋਂ ਰੂਪੀ ਖਾਰਤਾ ਵਾਲੀ ਹੈ ਤਿਸ ਕੇ ਬੀਚ ਸੰਤ ਰੂਪੀ (ਹੰਝ) ਹੰਸ ਆਇ ਉਤਰੇ ਹੈਂ॥

ਚਿੰਜੁ ਬੋੜਨਿ੍ ਨਾ ਪੀਵਹਿ ਉਡਣ ਸੰਦੀ ਡੰਝ ॥੬੪॥

ਜੋ ਤਿਸ ਮੈਂ ਚੁੰਜੋਂ ਕੋ ਡੋਬਤੇ ਹੈਂ ਭਾਵ ਯੇਹ ਇੰਦ੍ਰੀਓਂ ਦ੍ਵਾਰੇ ਵਿਵਹਾਰ ਮਾਤ੍ਰ ਪਦਾਰਥੋਂ ਕੋ ਗ੍ਰਹਿਣ ਕਰਤੇ ਹੈਂ ਪਰੰਤੂ ਪੀਵਤੇ ਨਹੀਂ ਭਾਵ ਭੋਗ ਬੁਧੀ ਕਰਕੇ ਗ੍ਰਹਿਣ ਨਹੀਂ ਕਰਤੇ ਹੈਂ ਤਿਨੋਂ ਕੋ ਸੰਸਾਰ ਛਪੜੀ ਸੇ ਉਡਣੇ ਕੀ ਅਰਥਾਤ ਮਰਣੇ ਕੀ (ਡੰਝ) ਚਾਹ ਰਹਿਤੀ ਹੈ ਭਾਵ ਯੇਹ ਮਰਨਾ ਸਤਯ ਸਮਝ ਕਰਕੇ ਤਿਨੋਂ ਕੀ ਵਿਸ਼ਿਅਹੁੰ ਮੈਂ ਪ੍ਰਵਿਰਤੀ ਨਹੀਂ ਹੋਤੀ ਹੈ॥੬੪॥

ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ ॥

ਜੈਸੇ ਹੰਸ ਉਡ ਕਰਕੇ ਜਹਾਂ ਕੋਧ੍ਰਾ ਅੰਨ ਮੋਟਾ ਹੋਤਾ ਹੈ ਤਹਾਂ ਗਿਆ ਤਬ ਲੋਕ ਤਿਸ ਕੋ ਉਡਾਵਣੇ ਜਾਤੇ ਹੈਂ ਕਿ ਹਮਾਰਾ ਕੋਧਰਾ ਨਾ ਖਾਵੈ॥

ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ ॥੬੫॥

ਪਰੰਤੂ ਓਹ ਲੋਕੋਂ ਕਾ ਸਮਦਾਯ ਜੋ (ਗਹਿਲਾ) ਕਮਲਾ ਹੈ ਸੋ ਇਉਂ ਨਹੀਂ ਜਾਨਤਾ ਹੈ ਸੋ ਹੰਸ ਕੋਧਰੇ ਕੋ ਖਾਤਾ ਹੀ ਨਹੀਂ ਹੈ॥ ਦ੍ਰਿਸ੍ਟਾਂਤ ਤੈਸੇ ਸੰਤ ਕਿਸੀ ਗ੍ਰਹਸਤੀ ਕੇ ਘਰ ਮੈਂ ਕਦਾਚਿਤ ਚਲਾ ਜਾਵੈ ਤਬ ਜੋ ਉਨੋਂ ਪਰ ਵਿਸ਼ੇ ਭੋਗ ਕੀ ਤਰਕ ਕਰੇ ਸੋ ਕਮਲੇ ਲੋਕ ਮਨਮੁਖ ਐਸੇ ਨਹੀਂ ਜਾਨਤੇ ਇਹ ਸੰਤ ਵਿਸ਼ੇ ਭੋਗੋਂ ਕੋ ਕਬੀ ਅੰਗੀਕਾਰ ਨਹੀਂ ਕਰਤੇ ਹੈਂ॥੬੫॥

ਚਲਿ ਚਲਿ ਗਈਆਂ ਪੰਖੀਆਂ ਜਿਨ੍ਹੀ ਵਸਾਏ ਤਲ ॥

ਜਿਨਾਂ ਪ੍ਰਿਥੂ ਆਦੀ ਰਾਜਿਓਂ ਨੇ ਪ੍ਰਿਥਵੀ ਊਪਰ (ਤਲ) ਗਾਉਂ ਵਸਾਏ ਥੇ ਭਾਵ ਮ੍ਰਯਾਦਾ ਬਾਂਧੀ ਥੀ ਸੋ ਇਸ ਸੰਸਾਰ ਸੇ ਪੰਛੀਆਂ ਕੀ ਡਾਰੋਂ ਵਤ ਰਾਜਿਓਂ ਕੀਆਂ ਪੰਗਤੀਆਂ ਚੰਚਲ ਹੋ ਕਰ ਚਲੀਆਂ ਗਈਆਂ ਹੈਂ॥

ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ ॥੬੬॥

ਸ੍ਰੀ ਫਰੀਦ ਜੀ ਕਹਿਤੇ ਹੈਂ ਇਹ ਨਾਮ ਰੂਪ ਜਲ ਕਰਕੇ ਜੋ ਸੰਸਾਰ ਸਰੋਵਰ ਭਰਿਆ ਹੈ ਸੋ ਭੀ ਸੰਪੂਰਨ ਚਲਸੀ ਭਾਵ ਨਸ਼ਟ ਹੋ ਜਾਵੇਗਾ ਤਾਂ ਤੇ ਇਸ ਮੈਂ ਸੇ ਜੋ ਸੰਤ ਜਨ ਕਮਲ ਸਮ ਨਿਰਲੇਪ ਹੋ ਕਰ (ਇਕਲ) ਇਕੰਤ ਸੇਵੀ ਹੁਏ ਹੈਂ ਸੋ ਬ੍ਰਹਮਰੂਪਤਾ ਕਰਕੇ (ਥਕੇ) ਇਸਥਿਤ ਰਹੇ ਹੈਂ ਕਿਉਂਕਿ ਸਰੀਰ ਕਰਕੇ ਸੰਸਾਰ ਮੈਂ ਕੋਈ ਇਸਥਿਤ ਨਹੀਂ ਰਹਾ ਹੈ॥੬੬॥

ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਮ੍ਰਿਤ ਹੋ ਕਰ ਕਬਰ ਕੇ ਬੀਚ ਸਿਰਾਣੇ ਮੈਂ ਇਟ ਰਾਖ ਕਰ ਪ੍ਰਿਥਵੀ ਮੈਂ ਸੌਣਾ ਹੂਆ ਹੈ ਔਰ ਤਬ ਕੀੜੀਓਂ ਕਾ ਸਮਦਾਇ ਮਾਸ ਮੈਂ ਲੜਤਾ ਹੈ ਵਾ ਜਬ ਕਾਲ ਰੂਪੀ ਕੀੜਾ ਸਰੀਰ ਮੈਂ ਲੜਿਆ ਹੈ ਤਬ ਐਸਾ ਸੌਣਾ ਕਬਰ ਮੈਂ ਭਯਾ ਹੈ॥

ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ ॥੬੭॥

ਤਬ ਕਈ ਜੁਗ ਇਕੋ ਪਾਸੇ ਪਾਇਆਂ ਕੋ ਬੀਤਤੇ ਹੈਂ ਔਰ ਉਨ (ਵਾਪਰੇ) ਵਿਚਾਰਿਓਂ ਕੇ ਮਾਸ ਕੋ ਕੀੜੇ ਕਾਟ ਕਾਟ ਖਾਤੇ ਹੈਂ॥੬੭॥ ਯੇਹ ਦੋ ਸਲੋਕ ਭੀ ਫਰੀਦਕੋਟ ਮੈਂ ਹੀ ਉਚਾਰਨ ਕਰੇ ਹੈਂ ਸੋ ਅਬ ਕਹਿਤੇ ਹੈਂ॥

ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਇਹ ਦੇਹੀ ਰੂਪੀ ਘੜੀ ਜੋ (ਸਵੰਨਵੀ) ਸ੍ਰੇਸਟ ਰੰਗ ਵਾਲੀ ਥੀ ਸੋ ਭਜ ਜਾਏਗੀ ਅਰਥਾਤ ਮ੍ਰਿਤ ਹੋ ਜਾਏਗੀ ਪ੍ਰਾਣੋਂ ਰੂਪ (ਨਾਗਰ) ਸ੍ਰੇਸਟ (ਲਜੁ) ਟੂਟ ਜਾਏਗੀ॥

ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ ॥੬੮॥

ਅਜਰਾਈਲ ਫਰੇਸਤਾ ਧਰਮ ਰਾਜਾ ਕਾ ਦੂਤ ਆਜ ਕਿਸੀ ਕੇ ਘਰ ਕਾ (ਨਾਠੀ) ਪਰਾਹੁਣਾ ਹੋਵੈਗਾ ਭਾਵ ਯੇਹ ਮੋਕਲਹਰ ਰਾਜਾ ਕਾ ਪਰਾਹੁਣਾ ਹੋਵੈਗਾ॥੬੮॥

ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਦੇਹੀ ਰੂਪੀ ਘੜੀ ਸੁੰਦਰ ਰੰਗ ਵਾਲੀ ਜੋ ਭੱਜ ਗਈ ਔਰ ਪ੍ਰਾਣੋਂ ਰੂਪੀ ਨਾਗਰ ਲੱਜ ਟੂਟ ਗਈ ਹੈ॥

ਜੋ ਸਜਣ ਭੁਇ ਭਾਰੁ ਥੇ ਸੇ ਕਿਉ ਆਵਹਿ ਅਜੁ ॥੬੯॥

ਜੋ ਰਾਜਾ ਰੂਪੀ ਸਜਣ ਪ੍ਰਿਥਵੀ ਕਾ ਆਸਰਾ ਰੂਪ ਥੇ ਸੋ ਆਜ ਇਸ ਦੇਹ ਮੈਂ ਕਿਉਂ ਕਰ ਆ ਸਕਤੇ ਹੈਂ ਭਾਵ ਯੇਹ ਅਬ ਨਹੀਂ ਆ ਸਕਤੇ ਹੈਂ॥੬੯॥

ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਬੇ ਨਿਵਾਜੀ ਕੂਕਰ ਪੁਰਸ਼ ਤੁਝ ਕੋ ਬੰਦਗੀ ਤੇ ਬਿਨਾਂ ਹੋਣਾਂ ਇਹ ਭਲੀ ਰੀਤ ਨਹੀਂ ਹੈ॥

ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦॥

ਕਿਉਂਕਿ ਨਿਵਾਜ ਕੇ ਪਾਂਚੋਂ ਵਕਤ ਮੈਂ ਤੂੰ ਕਬੀ ਮਸੀਤ ਮੈਂ ਚਲ ਕਰਕੇ ਨਹੀਂ ਆਯਾ ਹੈਂ॥੭੦॥

ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਭਾਈ ਉਠ ਕਰਕੇ ਉਜੂ ਕਰ ਔਰ ਸੁਬਹ ਕੀ ਨਿਵਾਜ ਪੜ੍ਹ ਕਰਕੇ ਇਸ ਸਮੇਂ ਕੋ ਗੁਜਾਰ॥

ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥੭੧॥

ਕਿਉਂਕਿ ਜੇਹੜਾ ਸਿਰ (ਸਾਂਈ) ਪਰਮੇਸ੍ਵਰ ਕੋ ਨਹੀਂ ਨਿੰਵਤਾ ਸੋ ਸਿਰ ਕਾਟ ਕੇ ਧੜ ਸੇ ਉਤਾਰ ਦੇਹ॥੭੧॥

ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥

ਜੇਹੜਾ ਸਿਰ ਸਾਂਈ ਕੋ ਨਹੀਂ ਨਿੰਵਤਾ ਅਰਥਾਤ ਮਥਾ ਨਹੀਂ ਟੇਕਦਾ ਸੋ ਸਿਰ ਕਿਆ ਕਰਨਾ ਹੈ॥ ਭਾਵ ਕਿਸੀ ਅਰਥ ਨਹੀਂ ਆਵੇਗਾ॥

ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥੭੨॥

ਸੋ ਸਿਰ ਛੀਪੇ ਕੇ ਰੰਗ ਵਾਲੀ ਦੇਗ ਜੋ ਰਾਤ੍ਰ ਦਿਨ ਚੜ੍ਹੀ ਰਹਿਤੀ ਹੈ ਤਿਸ ਕੁੰਨੇ ਹੇਠ ਬਾਲਣ ਕੀ ਜਗਹ ਜਲਾਇ ਦੇਈਏ॥੭੨॥

ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਭਾਈ ਜਿਸ ਮਾਤਾ ਪਿਤਾ ਨੇ ਤੁਝ ਕੋ ਉਤਪਤਿ ਕੀਆ ਥਾ ਸੋ ਅਬ ਕਹਾਂ ਹੈਂ ਭਾਵ ਮ੍ਰਿਤ ਹੋ ਗਏ ਹੈਂ॥

ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥੭੩॥

ਉਹ ਤੇਰੇ ਪਾਸੋਂ ਇਸ ਸੰਸਾਰ ਸੇ ਚਲੇ ਗਏ ਹੈਂ ਪਰੰਤੂ ਤੂੰ ਅਜ ਭੀ ਪਤੀਣਿਆ ਨਹੀਂ ਹੈਂ ਭਾਵ ਤੁਝ ਕੋ ਅਬੀ ਮਰਨੇ ਕੀ ਪਰਤੀਤ ਨਹੀਂ ਆਈ ਹੈ॥੭੩॥

ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਭਾਈ ਅਗਿਆਨ ਔ ਹੰਕਾਰ ਰੂਪੀ ਟੋਏ ਟਿਬਿਓਂ ਵਾ ਸੰਕਲਪੋਂ ਵਿਕਲਪੋਂ ਕੋ ਦੂਰ ਕਰਕੇ ਮਨ ਕੋ ਮਦਾਨ ਵਤ ਸਾਫ ਕਰ ਭਾਵ ਵਿਕਾਰੋਂ ਸੇ ਰਹਿਤ ਹੋਇਕੇ ਸੁਧ ਕਰ॥

ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥੭੪॥

ਕਿਉਂਕਿ ਇਸ ਰੀਤੀ ਕੇ ਕਰਨੇ ਸੇ ਆਗੇ ਦੋਜਕ ਕੀ ਅਗਨੀ ਮੂਲ ਤੇ ਹੀ ਨਹੀਂ ਤੇਰੇ ਕੋ ਆਵੇਗੀ ਭਾਵ ਨਰਕੋਂ ਕੇ ਦੁਖ ਸੇ ਰਹਿਤ ਹੋ ਜਾਵੇਂਗਾ॥੭੪॥

ਮਹਲਾ ੫ ॥

ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥

ਫਰੀਦ ਦ੍ਵਾਰੇ ਸ੍ਰੀ ਗੁਰੂ ਜੀ ਕਹਿਤੇ ਹੈਂ ਸੋ ਵਾਹਿਗੁਰੂ ਸਰਬ (ਖਲਕ) ਸ੍ਰਿਸ਼ਟੀ ਮੈਂ ਵਸ ਰਹਾ ਹੈ ਔਰ ਸਰਬ ਖਲਕਤ ਤਿਸ ਖਾਲਕ ਮੈਂ ਵਸ ਰਹੀ ਹੈ ਭਾਵ ਸਰਬ ਰੂਪ ਓਹੀ ਹੋ ਰਹਾ ਹੈ ਯਥਾ- ਓਤਿ ਪੋਤਿ ਰਵਿਆ ਰੂਪ ਰੰਗੁ॥

ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥

ਜਬ ਤਿਸ ਤੇ ਬਿਨ ਦੂਸਰਾ ਕੋਈ ਨਹੀਂ ਹੈ। ਤਾਂ ਤੇ ਮੰਦਾ ਕਿਸ ਕੋ ਉਚਾਰਨ ਕਰੀਏ॥੭੫॥ ਵੈਰਾਗ ਸੂਚਨ ਕਰਤੇ ਹੈਂ॥

ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਜਿਸ ਦਿਨ ਕੇ ਬੀਚ ਦਾਈ ਨੇ ਨਾੜੂਆ ਕਟਿਆ ਥਾ ਤਿਸ ਸਮੇਂ ਮੈਂ ਜੇਕਰ (ਚੁਖ) ਥੋੜੇ ਮਾਤ੍ਰ ਗਲ ਕੋ ਹੀ ਕਾਟ ਦੇਤੀ॥

ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ ॥੭੬॥

ਤੋ ਇਤਨੇ ਦੁਖ ਰੂਪ (ਮਾਮਲੇ) ਕਜੀਏ ਨਾ ਪੜਤੇ ਔਰ ਨਾ ਏਤੇ ਦੁਖੋਂ ਕੋ ਸਹਾਰਤਾ॥੭੬॥

ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ ॥

ਚਾਬਣ ਵਾਲੇ ਜੋ ਦੰਦ ਥੇ ਔਰ ਚਲਨੇ ਵਾਲੇ ਜੋ ਚਰਨ ਥੇ ਔਰ ਰਤਨ ਰੂਪ ਜੋ ਨੇਤ੍ਰ ਥੇ ਪੁਨਾ (ਸੁਣੀਅਰ) ਕੰਨ ਔ ਹੋਰ ਸੰਪੂਰਨ ਇੰਦ੍ਰੇ ਆਪੋ ਆਪਨੇ ਕਾਮ ਸੇ (ਬਹਿ ਗਏ) ਚਲੇ ਗਏ ਅਰਥਾਤ ਰਹਿਤ ਹੋ ਗਏ ਹੈਂ॥

ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥੭੭॥

ਜਬ ਉਹ (ਜਾਨੀ) ਮਿਤ੍ਰ ਜੋ ਆਦਿ ਕੇ ਸਾਥ ਰਹਿਣ ਵਾਲੇ ਸੇ ਸੋ ਸੰਪੂਰਨ ਚਲੇ ਗਏ ਹੈਂ ਤਬ (ਹੇੜੇ) ਸਰੀਰ ਨੇ ਰੋਣੇ ਕੀ ਅਵਾਜ ਰੂਪ ਧਾਹਿ (ਮੁਤੀ) ਛਡੀ ਅਰਥਾਤ ਦਿਤੀ ਭਾਵ ਯੇਹ ਹੈ ਕਿ ਬ੍ਰਿਧ ਅਵਸਥਾ ਮੈਂ ਸੰਪੂਰਨ ਅੰਗ ਸਿਥਲ ਹੋ ਜਾਤੇ ਹੈਂ॥੭੭॥

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਭਾਈ ਬੁਰੇ ਕਾ ਭੀ ਭਲਾ ਕਰ ਮਨ ਦੇ ਬੀਚ ਗੁਸਾ ਨਾ (ਹਢਾਇ) ਰਖ॥

ਪੰਨਾ ੧੩੮੨

ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥੭੮॥

ਸੂਖਮ ਦੇਹੀ ਕੋ ਹੰਕਾਰ ਰੂਪੀ ਰੋਗ ਨਹੀਂ ਲਗੇਗਾ ਔਰ ਧਰਮ ਅਰਥ ਕਾਮ ਮੋਖ ਆਦੀ ਸਭ ਫਲ ਹਿਰਦੇ ਰੂਪੀ ਪਲੇ ਮੈਂ ਪਾਇ ਲੇਵੇਗਾ॥੭੮॥

ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਭਾਈ ਇਹ ਦੁਨੀਆਂ ਰੂਪੀ ਜੋ ਬਾਗ ਸੁਹਾਇ ਰਹਿਆ ਹੈ ਤਿਸ ਮੈਂ ਜੀਵ ਰੂਪ ਪੰਛੀਓਂ ਕੀ ਪੰਕਤੀ ਪਰਾਹੁਣਚਾਰੀ ਵਤ ਹੈ ਭਾਵ ਥੋੜਾ ਕਾਲ ਰਹਿਣੇ ਵਾਲੀ ਹੈ॥

ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ ॥੭੯॥

ਤਾਂਤੇ ਇਸ ਜੀਵ ਕੋ (ਸੁਬਹ) ਜਨਮ ਤੇ ਲੇ ਕਰ ਬੇਦ ਰੂਪ ਵਾ ਮ੍ਰਿਤ ਰੂਪੀ ਨੌਬਤ ਬਜ ਰਹੀ ਹੈ ਇਹੀ ਕਹਿਤੀ ਹੈ ਕਿ ਹੇ ਜੀਵ ਚਲਨੇ ਕਾ ਸਾਜ ਤਯਾਰ ਕਰ ਭਾਵ ਸੁਭ ਕਰਮੋਂ ਕੋ ਕਰ॥੭੯॥

ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਅਵਸਥਾ ਰੂਪੀ ਰਾਤ੍ਰੀ ਮੈਂ ਭਗਤੀ ਰੂਪੀ (ਕਥੂਰੀ) ਕਸਤੂਰੀ ਬਾਂਟੀਤੀ ਹੈ ਪਰੰਤੂ ਅਗਯਾਨ ਨਿੰਦ੍ਰਾ ਮੈਂ ਸੁਤਿਆਂ ਹੋਇਆਂ ਕੋ ਤਿਸ ਭਗਤੀ ਕਾ (ਭਾਉ) ਭਾਗ ਅਰਥਾਤ ਹਿੱਸਾ ਨਹੀਂ ਮਿਲਤਾ ਹੈ॥

ਜਿੰਨ੍ਹਾ ਨੈਣ ਨੀਂਦ੍ਰਾਵਲੇ ਤਿੰਨ੍ਹਾ ਮਿਲਣੁ ਕੁਆਉ ॥੮੦॥

ਜਿਨੋਂ ਕੇ ਨੇਤ੍ਰ ਨਿੰਦ੍ਰਾਵਲੇ ਹੁਏ ਹੁਏ ਹੈਂ ਤਿਨੋਂ ਕਾ ਪਰਮੇਸ੍ਵਰ ਨਾਲ ਮਿਲਨਾ (ਕੁਆਉ) ਕਿਥੋਂ ਹੋਵੈ ਭਾਵ ਜੋ ਨਿੰਦ੍ਰਾ ਤੇ ਰਹਿਤ ਹੋ ਕਰ ਭਜਨ ਕਰਤੇ ਹੈਂ ਸੋ ਪਰਮੇਸ੍ਵਰ ਨਾਲ ਅਭੇਦ ਹੋਤੇ ਹੈਂ॥੮੦॥

ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਮੈਨੇ ਜਾਣਿਆਂ ਥਾ ਕਿ ਦੁਖ ਮੁਝ ਕੋ ਹੀ ਹੈ ਪ੍ਰੰਤੂ ਸਰਬ ਜਗਤ ਕੇ ਜੀਵੋਂ ਕੋ ਹੀ ਦੁਖ ਹੋ ਰਹਾ ਹੈ॥

ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥੮੧॥

ਜਬ ਸਰੀਰ ਤੇ ਉਪਰਾਮ ਹੋ ਕਰ ਵੈਰਾਗ ਮੈਂ ਇਸਥਿਤ ਹੋ ਕਰਕੇ ਦੇਖਿਆ ਹੈ ਤਬ ਘਰ ਘਰ ਅਰਥਾਤ ਸਰਬ ਜੀਵੋਂ ਕੇ ਸਰੀਰ ਮੈਂ ਇਹ ਦੁਖੋਂ ਰੂਪ ਅਗਨੀ ਪਰਤੀਤ ਹੋਈ ਹੈ॥੮੧॥

ਮਹਲਾ ੫ ॥

ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥

ਸ੍ਰੀ ਫਰੀਦ ਜੀ ਦ੍ਵਾਰਾ ਗੁਰੂ ਜੀ ਕਹਿਤੇ ਹੈਂ ਹੇ ਭਾਈ ਇਹ ਬੁਧੀ ਰੂਪੀ ਪ੍ਰਿਥਵੀ ਜੋ (ਰੰਗਾਵਲੀ) ਅਨੰਦ ਵਾਲੀ ਥੀ ਇਸਕੇ (ਮੰਝਿ) ਬੀਚ ਵਿਸ਼ੇਸ਼ ਕਰਕੇ ਸੂਲਾਂ ਕਾ ਬਾਗ ਹਰਾ ਹੋ ਗਇਆ ਹੈ ਭਾਵ ਕਾਮ ਕ੍ਰੋਧਾਦੀ ਕੰਡਿਓਂ ਕੇ ਬਿਰਛ ਆਨ ਉਦੇ ਭਏ ਹੈਂ॥

ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨ ਲਾਗ ॥੮੨॥

ਪਰੰਤੂ ਜਿਨ ਜਨੋਂ ਕੋ ਗੁਰੋਂ ਪੀਰੋਂ ਨੇ (ਨਿਵਾਜਿਆ) ਵਡਿਆਈਆ ਹੈ ਤਿਨੋਂ ਕੋ ਤਿਨ ਸੂਲੋਂ ਕੀ ਆਂਚ ਨਹੀਂ ਲਾਗਤੀ ਹੈ ਭਾਵ ਯੇਹ ਸੋ ਵਿਕਾਰੋਂ ਸੇ ਰਹਿਤ ਹੋ ਕਰ ਜਨਮ ਮਰਨ ਦੁਖ ਕੋ ਦੂਰ ਕਰ ਲੇਤੇ ਹੈਂ॥੯੨॥

ਮਹਲਾ ੫ ॥

ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਉਮਰ ਸੁਹਾਵੜੀ ਕੇ ਸੰਗ ਮਿਲ ਕਰ ਇਹ ਦੇਹ ਸਫਲ ਹੋ ਜਾਤੀ ਹੈ॥

ਵਿਰਲੇ ਕੇਈ ਪਾਈਅਨਿ ਜਿੰਨ੍ਾ ਪਿਆਰੇ ਨੇਹ ॥੯੩॥

ਪਰੰਤੂ ਇਸ ਐਸੀ ਮਾਨਸ ਦੇਹੀ ਕੋ ਪਾਇ ਕਰਕੇ ਜਿਨੋਂ ਕਾ ਪਿਆਰੇ ਪਰਮੇਸ੍ਵਰ ਕੇ ਸਾਥ ਪ੍ਰੇਮ ਹੈ ਐਸੇ ਸੰਤ ਜਨ ਸੰਸਾਰ ਮੈਂ ਵਿਰਲੇ ਹੀ ਦੇਖੀਤੇ ਹੈਂ॥੯੩॥ ਏਕ ਸਮੇਂ ਪਾਕਪਟਣ ਨਗਰ ਕੀ ਤਰਫ ਦਰੀਆਉ ਕਾ ਢਾਹਾ ਆਇ ਲਗਾ ਤਬ ਲੋਕ ਅਪਣੀ ਰਖ੍ਯਾ ਕੇ ਨਮਿਤ ਬੇਨਤੀ ਕਰਕੇ ਫਰੀਦ ਜੀ ਕੋ ਤਹਾਂ ਲੇ ਗਏ ਦਰੀਆਉ ਕੇ ਪਾਸ ਜਾਇ ਕਰਕੇ ਸ੍ਰੀ ਫਰੀਦ ਜੀ ਕਹਿਤੇ ਹੈਂ॥

ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ ॥

ਹੇ ਵਹਿਣ ਅਰਥਾਤ ਦਰੀਆਉ (ਕੰਧ) ਕਿਨਾਰੇ ਕੋ ਆਪਣੀ ਢਾਹ ਲਗਾਇ ਕਰ ਜੁਲਮ ਨ ਕਰ ਕਿਉਂਕਿ ਪ੍ਰਲੋਕ ਬੀਚ ਜਾਇ ਕਰਕੇ ਤੈਨੇ ਬੀ ਲੇਖਾ ਦੇਣਾ ਹੋਇਗਾ ਐਸੇ ਸੁਨ ਕਰਕੇ ਦਰੀਆਉ ਅਧਿਕ ਢਾਹੁਣ ਲਗਾ ਤਬ ਪਰਮੇਸ੍ਵਰ ਕੀ ਹੁਕਮੁ ਅਦੂਲੀ ਜਾਨ ਕਰ ਅਰ ਪਸਚਾਤਾਪ ਕਰ ਪੁਨਾ ਕਹਿਤੇ ਹੈਂ॥

ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ ॥੯੪॥

ਹੇ ਵਾਹਿਣ ਅਰਥਾਤ ਹੇ ਪ੍ਰਵਾਹ ਜਿਸ ਤਰਫ ਰਬ ਕੀ ਰਜਾਇ ਹੈ ਤਿਸੀ ਤਰਫ ਗਵਨ ਕਿਆ ਚਲਨਾ ਕਰ ਵਾ ਹੇ ਜੀਵ ਵਹਿਣ ਵੇਦ ਸ਼ਾਸਤ੍ਰੋਂ ਕੀ ਮ੍ਰਿਯਾਦਾ ਰੂਪੀ ਜੋ (ਕੰਧੀ) ਕਿਨਾਰਾ ਹੈ ਸੋ ਢਾਹਿ ਨਾ ਭਾਵ ਯੇਹ ਵੇਦ ਮ੍ਰਿਯਾਦਾ ਮੈਂ ਜੇ ਨਹੀਂ ਚਲੇਗਾ ਤੌ ਤੈਨੇ ਭੀ ਪ੍ਰਲੋਕ ਮੈਂ ਲੇਖਾ ਦੇਣਾ ਹੀ ਹੈ ਕਿਉਂਕਿ ਜਿਸ ਤਰਫ ਕੋ ਚਲਾਵਣੇ ਕੀ ਆਗਿਆ ਦਿਤੀ ਹੈ, ਹੇ (ਵਹਿਣ) ਜੀਵ ਤੂੰ ਤਿਸੀ ਤਰਫ ਚਲ ਭਾਵ ਵੇਦ ਸ਼ਾਸਤ੍ਰ ਵਾਹਿਗੁਰੂ ਕੀ ਆਗਿਆ ਰੂਪ ਹੈਂ॥੯੪॥

ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਦਿਨ ਭੀ ਦੁਖੋਂ ਸੰਯੁਕਤ ਗਿਆ ਔਰ (ਸੂਲਾਂ) ਭਾਵ ਦੁਖੋਂ ਸਾਥ ਹੀ ਰਾਤ ਬੀਤ ਗਈ ਹੈ॥

ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ ॥੯੫॥

ਤਾਂਤੇ (ਪਾਤਣੀ) ਗਿਆਨ ਪਤਣ ਵਾਲਾ ਗੁਰੂ ਖੜਾ ਹੋਕੇ ਪੁਕਾਰ ਰਿਹਾ ਹੈ ਅਰ ਕਹਿਤਾ ਹੈ ਹੇ ਜੀਵ ਸਰੀਰ ਰੂਪੀ ਬੇੜਾ ਕਾਮਾਦੀ ਕਪਰੋਂ ਕੇ (ਵਾਤਿ) ਮੁਖ ਮੈਂ ਪੜ ਰਹਾ ਹੈ ਤਾਂ ਤੇ ਤਿਨੋਂ ਤੇ ਬਚ॥੯੫॥

ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ ॥

ਹੇ ਭਾਈ ਮ੍ਰਿਤ ਰੂਪੀ ਲੰਮੀ ਲੰਮੀ ਨਦੀ ਵਹਿ ਰਹੀ ਹੈ ਵਾ ਸ਼ੁਭ ਗੁਣੋਂ ਰੂਪੀ (ਕੰਧੀ) ਕਨਾਰੇ ਕੇ ਗਿਰਾਵਣੇ ਮੈਂ ਤਿਸ ਕਾ ਪ੍ਰੇਮ ਹੈ॥

ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ ॥੯੬॥

ਜਿਸ ਸਿਖ ਕੀ ਰਖ੍ਯਾ ਕਰਨੇ ਕੋ ਗੁਰੂ ਰੂਪੀ (ਪਾਤਣ) ਮਲਾਹ ਸੁਚੇਤ ਹੋ ਰਹੇ ਹੈਂ ਤਿਸ ਮਨ ਰੂਪੀ ਬੇੜੇ ਕੋ ਕਾਮਾਦੀ ਕਪਰ ਕਿਆ ਕਰੇਂਗੇ ਭਾਵ ਕੁਛ ਨਹੀਂ ਕਰ ਸਕਤੇ ਹੈਂ॥੯੬॥

ਫਰੀਦਾ ਗਲੀ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਧਾਰਨਾਂ ਤੇ ਰਹਿਤ ਗੱਲਾਂ ਕਰਨੇ ਵਾਲੇ ਤੋ ਸਜਣ ਭੀ ਸੌ ਮਿਲ ਜਾਤੇ ਹੈਂ ਔਰ ਜਿਨ ਧਾਰਨਾਂ ਵਾਲਿਓਂ ਕੋ ਮੈਂ ਖੋਜਤੀ ਹੂੰ ਸੋ ਏਕ ਨਹੀਂ ਮਿਲਤਾ ਹੈ॥

ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਹਾ ਮਾ ਪਿਰੀ ॥੮੭॥

ਤਿਸੀ ਕਰਕੇ ਮਲੀਹ ਕੀ ਤਰਾਂ ਧੁਖਤੀ ਰਹਿਤੀ ਹੂੰ ਭਾਵ ਯੇਹ ਚਿੰਤਾ ਕਰਕੇ ਮੈਂ ਦੁਖੀ ਰਹਿਤੀ ਹੂੰ ਕਿਉਂਕਿ ਜੋ ਮੇਰੇ ਪਤੀ ਕੇ ਮਿਲਾਵਣੇ ਵਾਲੇ ਸੰਤ ਜਨ ਸਜਣ ਹੈਂ ਤਿਨੋਂ ਕੇ ਮਿਲਨੇ ਕੋ ਖੋਜਤੀ ਰਹਿਤੀ ਹੂੰ॥੮੭॥

ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਇਹ ਤਨ ਭਉਕਣੇ ਵਾਲਾ ਕੂਕਰ ਵਤ ਹੈ ਇਸ ਕੇ ਵਾਸਤੇ ਨਿਤੰਪ੍ਰਤੀ ਕੌਣ ਦੁਖੀ ਹੋਵੇ॥

ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ ॥੮੮॥

ਤਾਂਤੇ ਇਸਕੇ ਸਬਦ ਸੁਣਨੇ ਤੇ ਕੰਨੋਂ ਮੈਂ ਬੁੱਜੇ ਦੇ ਰਖੀਏ ਫੇਰ ਭਾਵੈਂ ਕਿਤਨੀ ਪਵਨ ਵਗੇ। ਭਾਵ ਯੇਹ ਹੈ ਕਿ ਇਹ ਸਰੀਰ ਬਸਤ੍ਰਾਦੀ ਪੈਹਰਨੇ ਕਉ ਭਉਂਕਤਾ ਹੈ ਕਿਆ ਚਾਹਤਾ ਹੈ ਤਾਂ ਤੇ ਇਸ ਕੋ ਅੰਨ ਬਸਤ੍ਰ ਨਿਰਬਾਹ ਮਾਤ੍ਰ ਦੇ ਦਈਏ ਔਰ ਵਿਸ਼ੇਸ਼ ਚਾਹੈ ਤਬ ਇਸਕੋ ਪੀਠ ਦੇ ਛਡੀਏ ਭਾਵੈਂ ਇਹ ਕਿਤਨੀ ਹੀ ਤ੍ਰਿਸਨਾ ਵਾ ਸੰਕਲਪ ਰੂਪੀ ਪਵਨ ਵਗਾਵੈ ਤਾਂ ਤੇ ਤ੍ਰਿਸਨਾ ਕਰਕੇ ਦੁਖੀ ਨਾ ਰਹੀਏ॥੮੮॥

ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨ੍ਹਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਰਬ ਕੀਆਂ ਖਜੂਰਾਂ ਪਕੀਆਂ ਹੋਈਆਂ ਹੈਂ ਔ (ਮਾਖਿਆ) ਸ਼ੈਹਤ ਕੀਆਂ ਨਦੀਆਂ ਵਗਤੀਆਂ ਹੈਂ ਭਾਵ ਯੇਹ ਪਰਮੇਸ੍ਵਰ ਕੇ ਸੰਤ ਜਨ ਖਜੂਰਾਂ ਸੁਭ ਗੁਣ ਰੂਪੀ ਫਲੋਂ ਕੋ ਧਾਰ ਰਹੇ ਹੈਂ ਔਰ ਤਿਨੋਂ ਕੇ ਬੀਚ ਵੀ ਨਿਕਟ ਕਥਾ ਕੀਰਤਨ ਰੂਪੀ ਸ਼ਹਿਤ ਸਮ ਮਧੁਰ ਨਦੀਆਂ ਚਲਤੀ ਹੈਂ ਏਧਰ ਏਹ ਹਾਲ ਹੈ॥

ਜੋ ਜੋ ਵੰਞੈਂ ਡੀਹੜਾ ਸੋ ਉਮਰ ਹਥ ਪਵੰਨਿ ॥੮੯॥

ਜੋ ਜੋ (ਡੀਹੜਾ) ਦਿਨ (ਵੰਞੈ) ਬੀਤਤਾ ਹੈ ਤਿਨ ਸੰਤਾਂ ਬਿਨਾਂ ਕੋਈ ਆਯੂ ਕੋ ਹਾਥ ਪਾਵਤਾ ਹੈ। ਭਾਵ ਯੇਹ ਦਿਨ ਦਿਨ ਪ੍ਰਤੀ ਉਮਰ ਘਟਤੀ ਜਾਤੀ ਹੈ॥੮੯॥

ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਐਸਾ ਤਪ ਕੀਆ ਹੈ ਜੋ ਤਨ ਸੁਕ ਕਰ ਪਿੰਜਰ ਸਮ ਹੋ ਗਿਆ ਹੈ ਔਰ ਮੁਰਦੇ ਵਤ ਪੈਰੋਂ ਕੀਆਂ ਤਲੀਆਂ ਕੋ ਕਾਗ ਠੂੰਗਤੇ ਹੈਂ ਵਾ ਇੰਦ੍ਰੀਓਂ ਰੂਪੀ ਤਲੀਓਂ ਕੋ ਕਾਮ ਕ੍ਰੋਧ ਆਦੀ ਵਿਕਾਰ ਕਾਗੋਂ ਸਮ ਠੂੰਗੇ ਮਾਰ ਕਰ ਖੈਂਚਤੇ ਹੈਂ॥

ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥੯੦॥

ਤਾਂਤੇ ਐਸਾ ਤਪ ਕਰਨੇ ਸੇ ਭੀ ਮੁਝ ਕੋ ਅਜੇ ਤਕ ਰਬ ਪ੍ਰਾਪਤ ਨਹੀਂ ਹੂਆ ਇਸ ਤੇ ਦੇਖੋ ਭਾਈ ਐਸੇ ਮੈਂ ਬੰਦੇ ਕੇ ਮੰਦਭਾਗ ਹੈਂ॥੯੦॥ ਤਪ ਕਰ ਖੂਹੇ ਮੈਂ ਲਟਕਤੇ ਹੁਏ ਕਾਗ ਪ੍ਰਤੀ ਕਹਿਤੇ ਹੈਂ॥

ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥

ਹੇ ਕਾਗ ਤੁਮਨੇ ਮੇਰੇ ਕਰੰਗ ਕੋ ਢੂੰਡ ਕਰਕੇ ਅਰਥਾਤ ਭਾਲ ਭਾਲ ਕੇ ਮੇਰਾ ਸੰਪੂਰਨ ਮਾਸ ਖਾਇ ਲੀਆ ਹੈ॥

ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧॥

ਪਰੰਤੂ ਇਨ ਦੋਨੋਂ ਨੇਤ੍ਰੋਂ ਕੋ ਤੁਮ ਮਤ ਛੋਹਣਾ ਕਰੋ ਕਿਉਂਕਿ ਮੁਝ ਕੋ ਇਨ ਨੇਤ੍ਰੋਂ ਸਾਥ ਸਰਗੁਨ ਸਰੂਪ ਪਤੀ ਕੇ ਦੇਖਣੇ ਕੀ ਆਸ਼ਾ ਹੈ ਵਾ ਹੇ ਕਾਲ ਰੂਪੀ ਕਾਗ ਸਰੀਰ ਰੂਪੀ ਕਰੰਗੋਂ ਕੇ ਢੂੰਡਣੇ ਵਾਲੇ ਤੈਨੇ ਸੁਭ ਗੁਣੋਂ ਰੂਪੀ ਮੇਰਾ ਮਾਸ ਸਭ ਖਾਇ ਲੀਆ ਹੈ ਪਰੰਤੂ ਮਨ ਔ ਬੁਧੀ ਰੂਪੀ

ਇਨ ਦੋਨੋਂ ਕੋ ਤੁਮ ਸਪਰਸ ਨਾ ਕਰੋ ਕਿਉਂਕਿ ਮੁਝ ਕੋ ਇਨ ਨੇਤਰੋਂ ਸਾਥ ਨਿਰਗੁਣ ਸਰੂਪ ਪਤੀ ਕੇ ਦੇਖਣੇ ਕੀ ਆਸ ਹੈ॥੯੧॥

ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ ॥

ਹੇ ਕਾਗਾ ਇਸ ਸਰੀਰ ਰੂਪੀ ਪਿੰਜਰੇ ਕੋ ਚੂੰਡਣਾ ਨਾ ਕਰ ਬਸਿਆ ਹੈਂ ਤੌ ਭੀ ਇਥੋਂ ਉਡ ਕਰ ਚਲਾ ਜਾਹ॥

ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ ॥੯੨॥

ਕਿਉਂਕਿ ਜਿਸ ਪਿੰਜਰੇ ਮੈਂ ਮੇਰਾ (ਸਹੁ) ਪਤੀ ਪਰਮੇਸ੍ਵਰ ਨਿਵਾਸ ਕਰਤਾ ਹੈ ਤਿਸ ਪਿੰਜਰੇ ਸੇ ਮਾਸ ਨਾ ਖਾਹੁ॥੯੨॥

ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥

ਸ੍ਰੀ ਫਰੀਦ ਜੀ ਕਹਤੇ ਹੈਂ ਜੋ (ਗੋਰ) ਕਬਰ (ਨਿਮਾਣੀ) ਨੀਵੀਂ ਹੈ ਸੋ ਜਿੰਦ ਨੂੰ (ਸਡੁ) ਸੱਦਣਾ ਕਰਤੀ ਹੈ ਹੇ ਨਿਘਰਿਆ ਮੈਂ ਜੋ ਤੇਰਾ ਘਰ ਹਾਂ ਏਥੇ ਆਉ॥

ਸਰਪਰ ਮੈਥੈ ਆਵਣਾ ਮਰਣਹੁ ਨ ਡਰਿਆਹੁ ॥੯੩॥

(ਸਰਪਰ) ਓੜਕ ਨੂੰ ਤੇਰਾ ਆਵਣਾ ਮੇਰੇ ਪਾਸ ਹੀ ਹੋਣਾ ਹੈ ਤਾਂ ਤੇ ਮਰਨੇ ਕਾ ਡਰ ਰਿਦੇ ਮੈਂ ਨਾ ਲਿਆਉ॥੯੩॥

ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ ॥

ਇਨੋਂ ਨੇਤਰੋਂ ਕੇ ਦੇਖਤਿਆਂ ਹੀ ਕਿਤਨੀ ਸ੍ਰਿਸ਼ਟੀ ਚਲੀ ਗਈ ਹੈ॥

ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ ॥੯੪॥

ਸ੍ਰੀ ਫਰੀਦ ਜੀ ਕਹਿਤੇ ਹੈਂ ਸਭ ਲੋਕੋਂ ਕੋ ਆਪੋ ਆਪਣੀ ਚਿੰਤਾ ਹੈ ਮੁਝ ਕੋ ਆਪਣੀ ਹੀ ਚਿੰਤਾ ਆਣ ਪੜੀ ਹੈ॥੯੪॥ ਫਰੀਦ ਜੀ ਕੋ ਅਕਾਸ ਬਾਨੀ ਭਈ ਸੋਈ ਕਹਿਤੇ ਹੈਂ॥

ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥

ਜੇ ਤੂੰ ਅਪਣੇ ਆਪ ਕੋ ਸਵਾਰੈ ਤਬ ਤੂੰ ਮੁਝ ਕੋ ਮਿਲੈ ਔਰ ਜਬ ਮੈਂ ਤੁਝਕੋ ਮਿਲਿਆ ਤਬ ਤੇਰੇ ਕੋ ਸੁਖ ਹੋਵੈਗਾ॥

ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥੯੫॥

ਤਾਂਤੇ ਹੇ ਫਰੀਦ ਜੇ ਕਰਕੇ ਤੂੰ ਮੇਰਾ ਦਾਸ ਹੋਇ ਰਹੇਂਗਾ ਤਬ ਸੰਪੂਰਨ ਜਗਤ ਤੇਰਾ ਦਾਸ ਹੋ ਜਾਵੇਗਾ॥੯੫॥ ਸਰੀਰ ਕੀ ਅਨਿਸਥਿਰਤਾ ਮੈਂ ਦੋ ਦ੍ਰਿਸ਼ਟਾਂਤ ਉਚਾਰਨ ਕਰਤੇ ਹੈਂ॥

ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ ॥

ਜੋ ਦਰੀਆਉਂ ਕੇ (ਕੰਧੀ) ਕਿਨਾਰੇ ਪਰ (ਰੁਖੜਾ) ਬਿਰਛ ਹੈ ਓਹ ਕਿਤਨਾਕੁ ਚਿਤ ਧੀਰਜ ਬਾਂਧੇਗਾ ਅਰਥਾਤ ਕੁਛ ਨਹੀਂ ਬਾਂਧੇਗਾ॥

ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ ॥੯੬॥

ਪੁਨਾ ਕਚੇ ਭਾਂਡੇ ਮੈਂ ਕਿਤਨਾਕ ਚਿਰ ਜਲ ਰਖੀਏਗਾ ਅਰਥਾਤ ਕੁਛ ਨਹੀਂ ਰਹਿ ਸਕਤਾ ਹੈ ਭਾਵ ਯੇਹ ਜੈਸੇ ਕਿਨਾਰੇ ਪਰ ਬ੍ਰਿਛ ਨਹੀਂ ਰਹਿ ਸਕਤਾ ਹੈ ਔ ਜੈਸੇ ਕਚੇ ਭਾਂਡੇ ਮੈਂ ਜਲ ਨਹੀਂ ਠਹਿਰਤਾ ਹੈ ਤੈਸੇ ਇਸ ਸਰੀਰ ਕਾ ਸੰਸਾਰ ਮੈਂ ਰਹਿਣਾ ਹੈ ਤਾਂ ਤੇ ਇਹ ਜੀਵਣਾ ਸੰਸਾਰ ਮੈਂ ਖਿਨਭੰਗਰ ਹੈ॥੯੬॥

ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਭਾਈ ਮ੍ਰਿਤ ਹੂਏ ਸੇ (ਮਹਲ) ਮੰਦਰ ਤੌਂ (ਨਿਸਖਣ) ਵਿਸ਼ੇਸ਼ ਕਰਕੇ ਖਾਲੀ ਹੀ ਰਹਿ ਗਏ ਹੈਂ ਔਰ ਸਰੀਰ ਕਾ ਵਾਸਾ ਪ੍ਰਿਥਵੀ ਕੇ (ਤਲਿ) ਨੀਚੇ ਆਯਾ ਭਾਵ ਕਬਰ ਅਸਥਾਨ ਮੈਂ ਹੂਆ ਹੈ॥

ਪੰਨਾ ੧੩੮੩

ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ ॥

ਰੂਹਾਂ ਜੋ ਨਿਮਾਣੀਆਂ ਹੈਂ ਸੋ ਗੋਰ ਅਸਥਾਨੋਂ ਕੋ ਮਲ ਅਰਥਾਤ ਰੋਕ ਬੈਠੀਆਂ ਹੈਂ॥

ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ ॥੯੭॥

ਤਾਂਤੇ ਸੇਖ ਫਰੀਦ ਜੀ ਕਹਿਤੇ ਹੈਂ ਹੇ ਭਾਈ ਬੰਦਗੀ ਕਾ ਆਖਣਾ ਕਰ ਭਾਵ ਬੰਦਗੀ ਕਰ ਕਿਉਂਕਿ ਅਜ ਵਾ ਕਲ ਕੋ ਤੇਰਾ ਇਸ ਸੰਸਾਰ ਤੇ ਚਲਾ ਜਾਣਾ ਹੋਇਗਾ॥੯੭॥

ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਮਉਤ ਕਾ ਬੰਨਾ ਇਸ ਪ੍ਰਕਾਰ ਦ੍ਰਿਸਟ ਆਵਤਾ ਹੈ ਜੈਸੇ ਦਰੀਆਉ ਕੋ ਢਾਹਿ ਲਗੀ ਹੋਤੀ ਹੈ ਭਾਵ ਤੈਸੇ ਜੀਵੋਂ ਕਾ ਮਰਨਾ ਦੇਖੀਤਾ ਹੈ ਵਾ ਜੈਸੇ ਨੌਕਾ ਪਰ ਬੈਠਿਆਂ ਕੋ ਨੌਕਾ ਚਲਤੀ ਮਾਲੂਮ ਨਹੀਂ ਹੋਤੀ ਹੈ ਤਬ ਹੀ ਖਬਰ ਹੋਤੀ ਹੈ ਜਬ ਕਿਨਾਰੇ ਲਗ ਜਾਤੀ ਹੈ ਤੈਸੇ ਹੀ ਜੀਵ ਕੋ ਦੇਹ ਪ੍ਰਣੰਮਤੀ ਮਲੂਮ ਨਹੀਂ ਹੋਤੀ ਤਬੀ ਮਲੂਮ ਹੋਤਾ ਹੈ ਜਬ ਮ੍ਰਿਤ ਕਾ ਸਮਾਂ ਆਇ ਪ੍ਰਾਪਤਿ ਹੋਤਾ ਹੈ॥

ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ ॥

ਆਗੇ ਪ੍ਰਲੋਕ ਮੈਂ (ਦੋਜਕ) ਨਰਕ ਅਗਨੀ ਕਰ ਤਪਿਆ ਸੁਣੀਤਾ ਹੈ ਜਿਸ ਮੈਂ ਪਾਪੀ ਜੀਵੋਂ ਕੀ (ਹੂਲ) ਪੀੜਾ ਸੇ (ਕਾਹਾਹਾ) ਪੁਕਾਰ ਪੜ ਰਹੀ ਹੈ॥

ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ ॥

ਇਕਨਾਂ ਸਤਿਸੰਗੀ ਪੁਰਸ਼ੋਂ ਕੋ ਸੰਪੂਰਨ ਸੋਝੀ ਆਇ ਗਈ ਹੈ ਔਰ ਏਕ ਬੇਸਮਝ ਹੋ ਕਰ ਵੇਪਰਵਾਹਿ ਹੋਇ ਕਰ ਫਿਰਤੇ ਹੈਂ॥

ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ ॥੯੮॥

ਪਰੰਤੂ ਜੀਵੋਂ ਨੇ ਦੁਨੀਆ ਬੀਚ ਜੋ ਜੋ (ਅਮਲ) ਕਰਮ ਕੀਏ ਹੈਂ ਸੋ ਕਰਮ ਹੀ ਪ੍ਰਲੋਕ ਮੈਂ ਗਵਾਹ ਹੋਵੇਂਗੇ॥੯੮॥

ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਜੈਸੇ ਦਰੀਆਉ ਕੇ (ਕੰਨੈ) ਪਾਸ ਬੈਠ ਕਰਕੇ ਬਗਲਾ (ਕੇਲ) ਬਿਲਾਸ ਕਰ ਰਹਾ ਹੈ॥

ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥

ਤਿਸ (ਹੰਝ) ਬਗਲੇ ਨੂੰ ਕੇਲ ਕਰਤਿਆਂ ਹੋਇਆਂ (ਅਚਿੰਤੇ) ਅਚਾਨਕ ਹੀ ਬਾਜ ਆਨ ਪਵੇ। ਦਾਸ਼ਟਾਂਤ ਤੈਸੇ ਹੀ ਇਸ ਜੀਵ ਕੋ ਅਨੇਕ ਭੋਗ ਬਿਲਾਸ ਕਰਤਿਆਂ ਕੋ ਜਮਦੂਤੋਂ ਨੇ ਆਇਕਰ ਮਾਰ ਲੀਆ ਹੈ॥

ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥

ਤਿਸ ਜਮ ਰੂਪੀ ਬਾਜ ਕੇ ਪੜਨੇ ਤੇ ਇਸ ਜੀਵ ਬਗਲੇ ਕੋ (ਕੇਲਾਂ) ਭੋਗ ਬਿਲਾਸੋਂ ਕੇ ਕਰਨੇ ਕੀਆ ਬਾਤਾਂ ਸੰਪੂਰਨ ਵਿਸਰ ਗਈਆਂ ਹੈਂ॥

ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥੯੯॥

ਜੋ ਇਸ ਜੀਵ ਕੇ ਮਨ ਔ ਚਿਤ ਮੈਂ (ਚੇਤੇ) ਯਾਦ ਨਹੀਂ ਥੀਆ ਸੋ ਗਲਾਂ ਵਾਹਿਗੁਰੂ ਨੇ ਕਰੀਆਂ ਹੈਂ ਭਾਵ ਯੇਹ ਜੀਵੋਂ ਕੋ ਮਾਰਨਾ ਯਾਦ ਨਹੀਂ ਸੀ ਸੋਈ ਅਵਸ ਹੂਆ॥੯੯॥

ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਇਹ ਦੇਹੀ ਕੀ (ਮਣ) ਮਿਣਤੀ ਆਪੋ ਅਪਨੇ ਹਾਥੋਂ ਸੇ ਸਾਢੇ ਤੀਨ ਹਾਥ ਕੀ ਹੀ ਹੈ ਔਰ ਪਾਣੀ ਅਰ ਅੰਨ ਕਰਕੇ ਚਲਤੀ ਹੈ ਭਾਵ ਇਸ ਕਾ ਨਿਰਬਾਹ ਹੋਤਾ ਹੈ॥

ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨ੍ਹਿ ॥

ਕਿਉਂਕਿ ਇਹ ਬੰਦਾ ਬੰਦਗੀ ਕਰਨੇ ਵਾਸਤੇ ਇਸ ਦੁਨੀਆਂ ਮੈਂ ਆਇਆ ਹੈ ਔ ਪੁਨਾ ਅਨੇਕ (ਆਸੂਣੀ) ਆਸਾ ਕਰਕੇ ਬਧਾ ਹੂਆ ਫਿਰਤਾ ਹੈ॥

ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥

ਪਰੰਤੂ ਜਬ (ਮਲਕਲ) ਮਰਦਨ ਕਰਨੇ ਵਾਲੀ ਮੌਤ ਆਵੇਗੀ ਤਬ ਸਭ ਇੰਦ੍ਰੇਯ ਦਰਵਾਜਿਓਂ ਕੋ ਭੰਨ ਦੇਵੇਗੀ ਇੰਦ੍ਰੇਯ ਸਿਥਲ ਹੋ ਜਾਵੇਂਗੇ ਭਾਵ ਕੋਈ ਦਰਵਾਜਾ ਰੋਕ ਨਹੀਂ ਸਕਤਾ॥

ਤਿਨ੍ਾ ਪਿਆਰਿਆ ਭਾਈਆਂ ਅਗੈ ਦਿਤਾ ਬੰਨਿ੍ ॥

ਜਿਨੋਂ ਨੇ ਪਾਲਿਆ ਥਾ ਔ ਜਿਨੋਂ ਸੇ ਮਿਲ ਕਰਕੇ ਅਨੰਦ ਹੋਤਾ ਥਾ ਤਿਨੋਂ ਪਿਆਰੇ ਭਾਈਓਂ ਨੇ ਬੰਨ੍ਹ ਕਰਕੇ ਮੰਜੀ ਪਰ ਵਾ ਸਿੜ੍ਹੀ ਪਰ ਪਾਕਰ ਆਦਮੀਓਂ ਕੇ ਸਿਰ ਪਰ ਦੇ ਦਿਤਾ ਹੈ ਔ ਆਗੇ ਤੋਰ ਲੀਆ ਹੈ ਆਪ ਪੀਛੇ ਚਲੇ ਜਾਤੇ ਹੈਂ॥

ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨਿ੍ ॥

ਹੇ ਭਾਈ ਦੇਖਹੁ ਤਿਸ ਬੰਦੇ ਜੀਵ ਕਾ ਸਰੀਰ ਦੇਹ ਜੋ ਚਾਰ ਆਦਮੀਓਂ ਕੇ (ਕੰਨਿ੍) ਮੋਢਿਓਂ ਉਪਰ ਚਲਿਆ ਜਾਤਾ ਹੈ॥

ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ ॥੧੦੦॥

ਸ੍ਰੀ ਫਰੀਦ ਜੀ ਕਹਿਤੇ ਹੈਂ ਜੋ (ਅਮਲ) ਕਰਮ ਸੁਭ ਵਾ ਅਸੁਭ ਜੀਵ ਨੇ ਦੁਨੀਆਂ ਮੈਂ ਕਰੇ ਥੇ ਦਰਗਾਹ ਮੈਂ ਸੋਈ ਕੰਮ ਆਵਤੇ ਭਏ ਤਾਂ ਤੇ ਹੇ ਜੀਵ ਸੁਭ ਕਰਮੋਂ ਮੈਂ ਪ੍ਰੀਤ ਕਰਕੇ ਬੰਦਗੀ ਕਰ॥੧੦੦॥

ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ ਜੰਗਲਿ ਜਿੰਨ੍ਾ ਵਾਸੁ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਤਿਨੋਂ ਕਾ ਵਾਸਾ ਜੰਗਲੋਂ ਮੈਂ ਹੈ ਭਾਵ ਜੋ ਸੰਤ ਜਨ ਬਨੋਂ ਮੈਂ ਨਿਵਾਸ ਕਰਤੇ ਹੈਂ ਤਿਨ ਸੰਤ ਜਨ ਪੰਛੀਓਂ ਪਰ ਮੈਂ ਬਲਿਹਾਰਨੇ ਜਾਤਾ ਹੂੰ॥

ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ ॥੧੦੧॥

ਜੋ ਸੰਤ ਜਨ ਬਨੋਂ ਕੇ (ਬਲਿ) ਅਸਥਾਨ ਮੈਂ ਨਿਵਾਸ ਕਰਕੇ (ਕਕਰੁ) ਰੋੜ ਆਦਿਕ ਭਾਵ ਕੰਦ ਮੂਲ (ਚੁਗਨਿ) ਛਕਤੇ ਹੈਂ ਔ ਰਬ ਕਾ ਪਾਸਾ ਨਹੀਂ ਛੋਡਤੇ ਹੈਂ ਭਾਵ ਯੇਹ ਤਪ ਕਰਕੇ ਪਰਮੇਸ੍ਵਰ ਕਾ ਸਦਾ ਸਿਮ੍ਰਨ ਕਰਤੇ ਰਹਿਤੇ ਹੈਂ॥੧੦੧॥

ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਜਬ ਜੋਬਨ ਅਵਸਥਾ ਰੂਪੀ ਰੁਤ ਫਿਰੀ ਔਰ ਬ੍ਰਿਧ ਅਵਸਥਾ ਪ੍ਰਾਪਤ ਭਈ ਤਬ ਸਰੀਰ ਵਣ ਕਾਂਪਣੇ ਲਗਾ ਔਰ ਦੰਦ ਰੂਪੀ ਪਤ੍ਰ ਝੜ ਗਏ ਔਰ ਇੰਦ੍ਰੇਯ ਝੜ ਪੈਣ ਵਾਲੇ ਹੋਇ ਗਏ ਭਾਵ ਸਰਬ ਅੰਗ ਸਿਥਲ ਹੋਇ ਗਏ॥

ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ ॥੧੦੨॥

ਤਾਂਤੇ ਹੇ ਭਾਈ ਚਾਰੋਂ ਦਿਸ਼ਾ ਮੈਨੇ ਢੂੰਢੀਆਂ ਭਾਵ ਦ੍ਰਿਸਟੀ ਕਰਕੇ ਦੇਖਿਆ ਹੈ ਇਸ ਸਰੀਰ ਕਰਕੇ ਕਿਸੀ ਅਸਥਾਨ ਮੈਂ ਰਹਿਣਾ ਨਹੀਂ ਹੋਤਾ ਹੈ॥੧੦੨॥

ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥

ਸ੍ਰੀ ਫਰੀਦ ਜੀ ਕਹਿਤੇ ਹੈਂ (ਪਟੋਲਾ) ਬਸਤ੍ਰੋਂ ਕੋ ਪਾੜ ਕਰਕੇ (ਧਜ) ਝੰਡੀ ਵਾ ਖਫਨੀ ਕਰ ਲੇਵੋ ਔਰ ਤਨ ਮੈਂ ਕੰਬਲੀ ਪਹਿਰੋ॥

ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥੧੦੩॥

ਜਿਨ ਕੇ ਧਾਰਨੇ ਸੇ ਮੇਰਾ ਪਤੀ ਪਰਮੇਸ੍ਵਰ ਮਿਲੈ ਮੈਂ ਸੋਈ ਵੇਸ ਸਰੀਰ ਮੈਂ ਕਰ ਲੇਵੋਂ॥੧੦੩॥

ਸ੍ਰੀ ਗੁਰੂ ਤੀਸਰੀ ਪਾਤਸ਼ਾਹੀ ਇਸ ਕਾ ਉੱਤ੍ਰ ਉਚਾਰਨ ਕਰਤੇ ਹੈਂ:-

ਮਃ ੩ ॥

ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥

ਹੇ ਸਖੀ ਕਿਸ ਵਾਸਤੇ (ਪਟੋਲਾ) ਬਸਤ੍ਰੋਂ ਕੋ ਪਾੜਤੀ ਹੈਂ ਔਰ ਕਿਉਂ ਕੰਬਲ ਕੋ ਪਹਿਰਨਾ ਕਰਤੀ ਹੈਂ ਭਾਵ ਯੇਹ ਗ੍ਰਿਹਸਤ ਕੋ ਤਿਆਗ ਕਰਕੇ ਫਕੀਰੀ ਭੇਸ ਕਿਉਂ ਕਰਨਾ ਹੈਂ॥

ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥੧੦੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਤੌ ਘਰ ਮੈਂ ਬੈਠਿਆਂ ਹੀ ਭਾਵ ਗ੍ਰਹਸਤ ਕੇ ਬੀਚ ਪਤੀ ਪਰਮੇਸ੍ਵਰ ਮਿਲ ਪੜਤਾ ਹੈ ਜੇਕਰ ਨੀਅਤ ਭਾਵਨਾ ਅਪਨੀ ਰਾਸ ਸਚੀ ਕਰ ਲੇਵੇਂ ਭਾਵ ਸੁਧ ਵਾਸਨਾ ਧਾਰਨ ਕਰੇਂ॥੧੦੪॥

ਮਃ ੫ ॥

ਫਰੀਦਾ ਗਰਬੁ ਜਿਨ੍ਾ ਵਡਿਆਈਆ ਧਨਿ ਜੋਬਨਿ ਆਗਾਹ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਜਿਨੋਂ ਕੋ ਧਨ ਔ ਜੋਬਨ ਆਦੀ ਵਡਿਆਈਓਂ ਕਾ (ਆਗਾਹ) ਬਹੁਤ ਹੰਕਾਰ ਹੈ॥

ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥੧੦੫॥

ਵਹੁ ਪੁਰਸ਼ (ਧਨੀ) ਪਰਮੇਸ੍ਵਰ ਕੀ ਪ੍ਰਾਪਤੀ ਸੇ ਸੰਸਾਰ ਤੇ ਖਾਲੀ ਚਲੇ ਹੈਂ ਜਿਸ ਪ੍ਰਕਾਰ ਵਰਖਾ ਕੇ ਹੋਣੇ ਕਰਕੇ ਜੋ (ਟਿਬੇ) ਉਚੇ ਅਸਥਾਨ ਹੈਂ ਸੋ ਜਲ ਤੇ ਖਾਲੀ ਰਹਿਤੇ ਹੈਂ ਭਾਵ ਹੰਕਾਰੀਓਂ ਮੈਂ ਸੁਭ ਗੁਣ ਨਹੀਂ ਠਹਿਰਤੇ ॥੧੦੫॥

ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਜਿਨੋਂ ਨੇ ਵਾਹਿਗੁਰੂ ਕੇ ਨਾਮ ਕੋ ਭੁਲਾਇ ਦੀਆ ਹੈ ਤਿਨੋਂ ਪੁਰਸ਼ੋਂ ਕੇ ਮੁਖ (ਡਰਾਵਣੇ) ਭੈਦਾਯਕ ਹੈਂ॥

ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ ॥੧੦੬॥

ਤਿਨੋਂ ਕੋ (ਐਥੈ) ਇਸ ਲੋਕ ਮੈਂ ਬੀ ਬਹੁਤੇ ਦੁਖ ਹੋਤੇ ਹੈਂ ਔ ਆਗੇ ਪ੍ਰਲੋਕ ਮੈਂ ਤਿਨ ਕੋ ਇਸਥਿਤ ਹੋਣੇ ਕੋ ਸ੍ਰੇਸਟ ਥਾਉਂ ਨਹੀਂ ਮਿਲਤਾ ਹੈ॥੧੦੬॥

ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਜੋ ਪਿਛਲੀ ਰਾਤ ਕੋ ਨਹੀਂ ਜਾਗਿਓ ਭਾਵ ਤਿਸ ਸਮੈਂ ਸੌਂਣਾ ਤਿਆਗ ਕਰਕੇ ਭਜਨ ਨਹੀਂ ਕੀਆ ਹੈ ਸੋ ਜਨ ਜੀਵਤਾ ਹੀ ਮਰ ਗਿਆ ਭਾਵ ਯੇਹ ਤਿਸ ਅੰਮ੍ਰਿਤ ਸਮੇਂ ਰੌਲਾ ਨਾ ਹੋਣੇ ਸੇ ਚਿਤ ਇਕਾਗ੍ਰ ਹੋ ਜਾਤਾ ਹੈ॥

ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥੧੦੭॥

ਹੇ ਭਾਈ ਜੇਕਰ ਤੈਨੇ ਰਬ ਕੋ ਵਿਸਾਰ ਦੀਆ ਹੈ ਪਰੰਤੂ ਤੂੰ ਤੋ ਰਬ ਕੋ ਨਹੀਂ ਵਿਸਰਿਆ ਹੈਂ ਭਾਵ ਯੇਹ ਉਹ ਤੁਝਕੋ ਸਰਬ ਸੁਖ ਦੇਤਾ ਹੈ ਯਥਾ-ਦੀਨ ਦਇਆਲ ਦਇਆ ਨਿਧਿ ਦੋਖਨ ਦੇਖਿਤ ਹੈ ਪਰ ਦੇਤ ਨ ਹਾਰੈ॥੧੦੭॥

ਮਃ ੫ ॥

ਫਰੀਦਾ ਕੰਤੁ ਰੰਗਾਵਲਾ ਵਡਾ ਵੇਮੁਹਤਾਜੁ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹਮਾਰਾ ਪਤੀ ਪਰਮੇਸ੍ਵਰ (ਰੰਗਾਵਲਾ) ਅਨੰਦ ਵਾਲਾ ਸਰਬ ਤੇ ਬਡਾ ਹੈ ਔਰ ਬੇਮੁਹਤਾਜ ਹੈ ਭਾਵ ਕਿਸੀ ਕੇ ਅਧੀਨ ਨਹੀਂ ਹੈ॥

ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ ॥੧੦੮॥

ਤਿਸ (ਅਲਹ) ਵਾਹਿਗੁਰੂ ਕੇ ਸਾਥ ਰਤੇ ਰਹਿਣਾ ਭਾਵ ਪ੍ਰੀਤੀ ਕਰਨੀ ਏਹੀ ਤਿਸ ਪਤੀ ਕੀ ਪ੍ਰਾਪਤੀ ਕਾ ਸਚਾ ਸਾਜ ਹੈ॥੧੦੮॥

ਮਃ ੫ ॥

ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਭਾਈ ਦੁਖ ਔ ਸੁਖ ਏਕ ਕਰਕੇ ਜਾਣ ਔ ਚਿਤ ਤੇ ਵਿਕਾਰੋਂ ਕੋ ਦੂਰ ਕਰ ਦੇਹਿ॥

ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ ॥੧੦੯॥

ਔਰ ਜੋ ਤਿਸ (ਅਲਹ) ਅਲਖ ਵਾਹਿਗੁਰੂ ਕੋ ਭਾਵਤਾ ਹੈ ਤਿਸੀ ਕੋ ਭਲਾ ਕਰਕੇ ਜਾਣੈ ਤਬ ਤਿਸ ਕਾ ਦਰਬਾਰ ਤੁਝ ਕੋ ਪ੍ਰਾਪਤਿ ਹੋਵੇਗਾ॥੧੦੯॥

ਮਃ ੫ ॥

ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ ॥

ਸ੍ਰੀ ਫਰੀਦ ਜੀ ਦ੍ਵਾਰਾ ਗੁਰੂ ਜੀ ਕਹਿਤੇ ਹੈਂ ਜਿਸ ਅਗਿਆਨ ਕੀ ਵਜਾਈ ਹੋਈ (ਦੁਨੀ) ਸ੍ਰਿਸਟੀ ਵਜਤੀ ਹੈ ਭਾਵ ਸਰਬ ਪ੍ਰਕਾਰ ਕੀ ਚੇਸਟਾ ਕਰਤੀ ਹੈ ਤੂੰ ਭੀ ਉਸ ਦੁਨੀਆਂ ਕੇ ਲੋਕੋਂ ਸਾਥ ਹੀ ਬਜਤਾ ਹੈਂ॥ ਭਾਵ ਤਿਨ ਕੇ ਅਨੁਸਾਰ ਅਗਿਆਨ ਸਹਿਤ ਚੇਸਟਾ ਕਰਤਾ ਹੈਂ॥

ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ ॥੧੧੦॥

ਹੇ ਮਨ ਜਿਸ ਕੀ ਵੋਹ ਆਪ ਅਲਖ ਵਾ ਪਵਿਤ੍ਰ ਸਰੂਪ ਸਮਾਲ ਕਰਤਾ ਹੈ ਭਾਵ ਯੇਹ ਜਿਸ ਕੋ ਅਪਨਾ ਜਾਨ ਕਰਕੇ ਰਖ ਲੇਤਾ ਹੈ ਸੋ ਜੀਵ ਅਗਿਆਨ ਅਨੁਸਾਰ ਚੇਸਟਾ ਨਹੀਂ ਕਰਤਾ ਸ਼ਾਸਤ੍ਰ ਅਨੁਸਾਰ ਚੇਸਟਾ ਕਰਤਾ ਹੈ॥੧੧੦॥

ਮਃ ੫ ॥

ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ ॥

ਸ੍ਰੀ ਫਰੀਦ ਜੀ ਕਹਿਤੇ ਹੈਂ ਇਸ ਜੀਵ ਕਾ (ਦਿਲੁ) ਚਿਤ ਜਿਸ (ਦੁਨੀ) ਮਾਯਾ ਕੇ ਸਾਥ ਰਤਾ ਹੂਆ ਹੈ ਸੋ ਮਾਯਾ ਇਸ ਕੇ ਕਿਸੀ ਕਾਮ ਨਹੀਂ ਹੈ॥

ਪੰਨਾ ੧੩੮੪

ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ ॥੧੧੧॥

ਫਕੀਰੋਂ ਕੀ (ਮਿਸਲ) ਰਹਿਣੀ (ਗਾਖੜੀ) ਕਠਨ ਹੈ ਅਰ ਸੋ ਪੂਰਨ ਕਰਮੋਂ ਕਰਕੇ ਪ੍ਰਾਪਤਿ ਹੋਤੀ ਹੈ॥੧੧੧॥

ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ॥

ਰਾਤ੍ਰੀ ਕੈ ਪ੍ਰਿਥਮ ਪਹਿਰ ਮੈਂ ਜੋ ਜਾਗਣਾ ਹੈ ਸੋ ਫੂਲ ਰੂਪ ਹੈ ਔਰ ਜੋ ਰਾਤ੍ਰੀ ਕੇ ਪਿਛਲੇ ਪਹਿਰ ਜਾਗਣਾ ਸੋ ਫਲ ਰੂਪ ਹੈ॥

ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ ॥੧੧੨॥

ਤਿਸ ਸਮੇਂ ਮੈਂ ਜੋ ਜਾਗਤੇ ਹੈਂ ਸੋਈ ਪੁਰਸ਼ ਸਾਂਈ (ਕੰਨੋ) ਪਾਸੋਂ ਸੁਭ ਗੁਣੋਂ ਰੂਪੀ ਦਾਤਿ ਲੇਤੇ ਹੈਂ॥੧੧੨॥

ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥

ਦਾਤੇਂ ਸਾਹਿਬ ਕੀਆਂ ਹੈਂ ਤਿਸ ਕੇ ਸਾਥ ਕਿਸੀ ਕਾ ਕਿਆ ਵਸ ਚਲ ਸਕਤਾ ਹੈ॥

ਇਕਿ ਜਾਗੰਦੇ ਨਾ ਲਹਨਿ੍ ਇਕਨ੍ਾ ਸੁਤਿਆ ਦੇਇ ਉਠਾਲਿ ॥੧੧੩॥

ਏਕ ਤੋ ਜਾਗਤੇ ਹੁਏ ਪੰਡਤ ਜਨ ਆਦੀ ਨਹੀਂ ਲੇਤੇ ਹੈਂ ਔਰ ਇਕਨਾਂ ਸੁਤਿਆਂ ਹੋਇਆਂ ਕੋ ਉਠਾਇ ਕਰਕੇ ਦੇਤਾ ਹੈ॥ ਭਾਵ ਯੇਹ ਅਨਪੜਿਆਂ ਕੋ ਅਪਨੀ ਕ੍ਰਿਪਾ ਤੇ ਗਿਆਨ ਆਦੀ ਗੁਣ ਦੇਤਾ ਹੈ॥੧੧੩॥

ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ॥

ਹੇ ਜੀਵ ਰੂਪ ਇਸਤ੍ਰੀ ਤੂੰ ਜੋ ਪਰਮੇਸ੍ਵਰ ਪਤੀ ਕੇ ਸੁਹਾਗ ਕੋ ਢੂੰਢਤੀ ਹੈਂ ਤੇਰੇ ਤਨ ਮੈਂ ਕੋਈ (ਕੋਰ) ਖੁਟਿਆਈ ਵਾ ਕਸੂਰ ਹੈ॥

**ਜਿਨ੍ਾ ਨਾਉ ਸੁਹਾਗਣੀ ਤਿਨ੍ਾ ਝਾਕ ਨ ਹੋਰ ॥੧੧੪॥**

ਜਿਨੋਂ ਕਾ ਨਾਮ ਸੁਹਾਗਨੀ ਸੰਤ ਜਨ ਹੈਂ ਤਿਨੋਂ ਕੋ ਔਰ ਕਿਸੀ ਦੇਵ ਕੀ ਝਾਕ ਨਹੀਂ ਰਹਿਤੀ ਹੈ॥੧੧੪॥

**ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ ॥**

ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਭਾਈ ਜੋ ਪੁਰਸ਼ (ਸਬਰ) ਸੰਤੋਖ ਰਿਦੇ ਬੀਚ ਕਮਾਣ ਕਰਕੇ ਪੁਨਾ ਇਸ ਸਰੀਰ ਸਬਰ ਕਾ ਤਿਸ ਕਮਾਣ ਕਾ (ਨੀਹਣੋ) ਚਿਲਾ ਕਰਤੇ ਹੈਂ॥

**ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ ॥੧੧੫॥**

ਔਰ ਬਾਣੀ ਕਾ ਸਬਰ ਜਿਨੋਂ ਨੇ ਬਾਣ ਕੀਆ ਹੈ ਤਿਨੋਂ ਕਾ ਜੋ ਸਬਰ ਰੂਪੀ ਤੀਰ ਚਲਿਆ ਹੂਆ ਭਾਵ ਵਚਨ ਕਹਿਆ ਹੂਆ ਹੈ ਤਿਸ ਕੋ (ਖਾਲਕੁ) ਪਰਮੇਸ੍ਵਰ (ਖਤਾ) ਵਿਅਰਥ ਨਹੀਂ ਕਰਤਾ ਹੈ ਭਾਵ ਸੰਤੋਖੀ ਕਾ ਕਰਤਬ ਸਭ ਸਫਲ ਹੋਤਾ ਹੈ॥੧੧੫॥

**ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍ ॥**

ਸ੍ਰੀ ਫਰੀਦ ਜੀ ਕਹਿਤੇ ਹੈਂ ਵਹੁ (ਸਾਬਰੀ) ਸੰਤੋਖੀ ਪੁਰਸ਼ ਸੰਤੋਖ ਕੇ ਬੀਚ ਹੀ ਇਸ ਪ੍ਰਕਾਰ ਅਪਨੇ ਤਨ ਕੋ ਜਾਲਤੇ ਹੈਂ ਭਾਵ ਅਵਸਥਾ ਕੇ ਸੰਤੋਖ ਮੈਂ ਹੀ ਬਤਾਵਤੇ ਹੈਂ॥

**ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥੧੧੬॥**

ਤੌ ਓਹ ਖੁਦਾਇ ਕੇ ਸਮੀਪੀ ਹੋਇ ਜਾਤੇ ਹੈਂ ਭਾਵ ਤਿਸੀ ਕੇ ਧਿਆਨ ਮੈਂ ਇਸਥਿਤ ਰਹਿਤੇ ਹੈਂ ਔਰ ਕਿਸੀ ਕੋ ਅਪਨਾ ਭੇਤ ਨਹੀਂ ਦੇਤੇ ਹੈਂ॥੧੧੬॥

**ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ॥**

ਤਾਂਤੇ ਤਿਸ ਸੰਤੋਖ ਕਾ ਇਹੀ (ਸੁਆਉ) ਲਾਭ ਹੈ ਜੇਕਰ ਤੂੰ (ਬੰਦਾ) ਦਾਸ ਹੋ ਕਰ ਸੰਤੋਖ ਕੋ ਚਿਤ ਮੈਂ ਦ੍ਰਿੜ ਕਰਕੇ ਧਾਰਨ ਕਰੈਂ॥

**ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥੧੧੭॥**

ਤੌ ਤੂੰ ਵਧ ਕਰਕੇ ਦਰੀਆਉ ਰੂਪ ਹੋ ਜਾਵੇਂਗਾ ਪੁਨਾ ਤਿਸਤੇ ਟੁਟ ਕਰਕੇ (ਵਾਹੜਾ) ਨਾਲਾ ਰੂਪ ਨਹੀਂ ਹੋਵੈਂਗਾ ਭਾਵ ਯੇਹ ਅਪਨਾ ਆਪ ਬ੍ਰਹਮ ਸਰੂਪ ਕੋ ਨਿਸਚੇ ਕਰਕੇ ਜੀਵ ਭਾਵ ਕੋ ਕਬੀ ਨਹੀਂ ਪ੍ਰਾਪਤ ਹੋਵੈਂਗਾ॥੧੧੭॥

**ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ ॥**

ਸ੍ਰੀ ਫਰੀਦ ਜੀ ਕਹਿਤੇ ਹੈਂ (ਦਰਵੇਸੀ) ਫਕੀਰੀ ਕਰਨੀ ਬਡੀ (ਗਾਖੜੀ) ਔਖੀ ਹੈ ਔਰ ਚੋਪੜੀ ਭਾਵ ਦੇਖਾ ਦੇਖੀ ਕੀ ਪ੍ਰੀਤ ਵਾਲੇ ਬਹੁਤ ਹੈਂ॥

**ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ॥੧੧੮॥**

ਇਕ ਕਿਸੀ ਨੇ ਹੀ ਦਰਵੇਸ਼ੋਂ ਕੀ ਰੀਤੀ ਪਰ ਚਲਨਾ ਕੀਆ ਹੈ ਭਾਵ ਯੇਹ ਸਚੀ ਪਰੀਤੀ ਵਾਲੇ ਦਰਵੇਸ਼ ਕੋਈ ਵਿਰਲੇ ਹੀ ਹੈਂ॥੧੧੮॥

**ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍ ॥**

ਇਹ ਤਨ ਤੌ ਮੇਰਾ (ਤਨੂਰ) ਤੰਦੂਰ ਕੇ ਸਮਾਨ ਭੀ ਤਪੈ ਭਾਵ ਪੰਚਾਗਨ ਆਦੀ ਐਸਾ ਕਠਨ ਤਪ ਕਰੂੰ ਔ ਬਾਲਣ ਕੇ ਅਸਥਾਨ ਹੋ ਕਰ ਹਡ ਭੀ ਬਲ ਕਰ ਜਲ ਜਾਵੈਂ॥

**ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍ ॥੧੧੯॥**

ਤੀਰਥ ਯਾਤ੍ਰਾ ਹੇਤ ਪੈਰੋਂ ਸਾਥ ਚਲਤਾ ਹੂਆ ਜਬ ਥਕਤ ਹੋ ਜਾਵੋਂ ਤਬ ਸਿਰ ਕੇ ਪਰਨੇ (ਜੁਲਾਂ) ਚਲਨਾ ਕਰੋਂ ਪਰੰਤੂ ਜੇ ਕਹਕੇ ਮੁਝ ਕੋ (ਪਿਰੀ) ਪਤੀ ਕਾ ਮਿਲਾਪ ਹੋ ਜਾਵੈ॥੧੧੯॥ ਸ੍ਰੀ ਗੁਰੂ ਤੀਸਰੀ ਪਾਤਸ਼ਾਹੀ ਉਚਾਰਨ ਕਰਤੇ ਹੈਂ :-

**ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥**

ਹੇ ਭਾਈ ਇਸ ਸਰੀਰ ਕੋ ਤੰਦੂਰ ਵਤ ਤਪਾਵਣਾ ਨਾ ਕਰ ਔਰ ਬਾਲਣ ਕੀ ਜਗਹ ਹਡੋਂ ਕੋ ਜਾਲਣਾ ਨਹੀਂ ਕਰ ਭਾਵ ਐਸਾ ਤਮੋ ਗੁਣੀ ਤਪ ਨਾ ਕਰ॥

ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥੧੨੦॥

ਸਿਰ ਔਰ ਪੈਰੋਂ ਆਦੀ ਅੰਗੋਂ ਨੇ ਤੇਰਾ ਕਿਆ (ਫੇੜਿਆ) ਗਵਾਯਾ ਹੈ ਤਾਂ ਤੇ ਅਪਨੇ ਰਿਦੇ ਕੇ ਬੀਚ (ਪਿਰੀ) ਪਰਮੇਸ੍ਵਰ ਕੋ (ਨਿਹਾਲਿ) ਦੇਖ॥੧੨੦॥

ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ ॥

ਜਿਸ ਸਜਣਾਈ ਕਰਨੇ ਵਾਲੇ ਕੋ ਮੈਂ ਢੂੰਡਤੀ ਹੂੰ ਸੋ ਵਾਹਿਗੁਰੂ ਸਜਣ ਤੋ ਮੇਰੇ ਸਾਥ ਹੀ ਹੈ॥

ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ ॥੧੨੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੋ ਅਲਖ ਸਰੂਪ ਜੋ ਮਨ ਬਾਣੀ ਸੇ ਲਖਿਆ ਨਹੀਂ ਜਾਤਾ ਹੈ ਤਿਸ ਕੋ ਸਤਿਗੁਰੂ ਜੋ ਸਰਬ ਕੇ ਮੁਖ੍ਯ ਰੂਪ ਹੈਂ ਸੋ ਤਾਤਕਾਲ ਹੀ ਦਿਖਾਈ ਦੇਤੇ ਹੈਂ॥੧੦੧॥

ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ ॥

ਜੈਸੇ ਹੰਸਾਂ ਕੋ ਤਰਦਿਆਂ ਦੇਖ ਕਰਕੇ ਬਗਲਿਓਂ ਕੋ ਭੀ ਤਰਨੇ ਕਾ ਚਾਉ ਆਇ ਗਿਆ ਹੈ ਤੈਸੇ ਸੰਤ ਜਨੋਂ ਕੋ ਸੰਸਾਰ ਸੇ ਤਰਦਿਆਂ ਦੇਖਕਰ ਦੰਭੀਓਂ ਕੋ ਭੀ ਉਤਸਾਹਿ ਹੂਆ ਭਾਵ ਯੇਹ ਤਿਨ ਦੰਭੀਓਂ ਕੋ ਸੰਤੋਂ ਕੇ ਸਮਾਨ ਅਪਨੀ ਪੂਜਾ ਕਰਾਵਨੇ ਕਾ ਉਤਸਾਹ ਹੂਆ॥

ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੧੨੨॥

ਸੋ ਦੰਭੀ ਰੂਪ ਬਗਲੇ (ਬਪੁੜੇ) ਵਿਚਾਰੇ ਨਰਕੋਂ ਮੈਂ ਵਾ ਗਰਭ ਕੇ ਬੀਚ ਹੀ ਡੂਬ ਕਰਕੇ ਮਰੇ ਹੈਂ ਤਿਨੋਂ ਕੇ ਸਿਰ ਨੀਚੇ ਔ ਪੈਰ ਊਪਰ ਹੋਤੇ ਭਏ ਹੈਂ ਭਾਵ ਜੋਨੀਓਂ ਮੈਂ ਭ੍ਰਮਤੇ ਹੈਂ॥੧੨੨॥

ਮੈ ਜਾਣਿਆ ਵਡ ਹੰਸੁ ਹੈ ਤਾਂ ਮੈ ਕੀਤਾ ਸੰਗੁ ॥

ਜੇਕਰ ਮੈਂ ਇਸ ਸਰੀਰ ਕੋ ਹੰਸ ਰੂਪ ਉਤਮ ਜਾਣਿਆ ਥਾ ਤਬ ਮੈਨੇ ਇਸ ਕੇ ਸਾਥ ਪ੍ਰੇਮ ਕੀਆ ਥਾ॥

ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ ॥੧੨੩॥

ਔਰ ਜੇ ਕਰਕੇ ਮੈਂ ਇਸ ਕੋ ਜਾਨਤਾ ਕਿ ਏਹ ਵਿਚਾਰਾ ਬਗਲਾ ਭਾਵ ਤੁਛ ਹੈ ਤੋ ਮੈਂ ਜਨਮ ਤੇ ਲੇ ਕਰ ਅੰਤ ਪ੍ਰਯੰਤ ਇਸ ਕੇ ਸਾਥ ਰਿਦੇ ਕੋ ਨਾ (ਭੇੜੀ) ਮਿਲਾਵਤਾ ਵਾ ਇਨ ਦੋ ਸਲੋਕੋਂ ਮੈਂ ਫਰੀਦ ਜੀ ਔਰ ਇਆਲੀ ਕਾ ਸੰਬਾਦ ਹੂਆ ਹੈ ਲੋਹੇ ਕੇ ਸੰਗਲ ਸਾਥ ਖੂਹੇ ਮੈਂ ਫਰੀਦ ਜੀ ਕੋ ਇਆਲੀ ਨੇ ਲਟਕਿਆ ਹੋਇਆ ਦੇਖ ਕਰਕੇ ਆਪ ਘਾਸ ਕੇ ਸਾਥ ਖੂਹੇ ਮੈਂ ਲਟਕ ਪੜਾ ਤਬ ਫਰੀਦ ਜੀ ਨੇ ਤਿਸ ਕੋ ਅਪਨੇ ਤਪ ਕੇ ਅਭਿਮਾਨ ਕਰਕੇ ਬਗਲਾ ਕਹਾ ਔਰ ਆਪ ਕੋ ਹੰਸ ਕਹਾ ਤਬ ਤਿਸ ਨੇ ਕਹਾ ਮੈਂ ਭੀ ਜਾਨਤਾ ਥਾ ਜੋ ਫਰੀਦ ਜੀ ਕੋਈ ਹੰਸ ਵਤ ਸੰਤ ਹੈ ਤੇ ਮੈਨੇ ਸੰਗ ਕੀਆ ਜੇਕਰ ਮੈਂ ਤੁਝ ਕੋ ਵਿਚਾਰਾ ਬਗਲਾ ਹੀ ਸਮਝਤਾ ਭਾਵ ਤੁਝਕੋ ਕਪਟੀ ਜਾਨਤਾ ਤੋ ਜਨਮ ਪ੍ਰਯੰਤ ਤੇਰੇ ਸਾਥ ਅੰਗੋਂ ਕੋ ਨਾ ਮਿਲਾਵਤਾ॥੧੨੩॥ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤਟਸਤ ਰੂਪ ਹੋ ਕਰ ਦੋਨੋਂ ਅਭਿਮਾਨ ਕੀ ਨਿਵਰਤੀ ਕਰਤੇ ਹੈਂ॥

ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ ॥

ਹੰਸ ਕਿਆ ਔ ਬਗਲਾ ਕਿਆ ਭਾਵ ਉਤਮ ਕਿਆ ਔ ਨੀਚ ਕਿਆ ਜਿਸ ਕੋ ਵਾਹਿਗੁਰੂ ਕ੍ਰਿਪਾ ਦ੍ਰਿਸਟੀ ਕਰੇ॥

ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ ॥੧੨੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੇਕਰ ਤਿਸ ਸ੍ਵਾਮੀ ਨੂੰ ਭਾਵੈ ਤੋ ਕਾਗ ਵਤ ਉਤਮ ਸੰਤ ਰੂਪ ਕਰ ਦੇਤਾ ਹੈ ਜੈਸੇ ਅਜਾਮਲ ਬਾਲਮੀਕ ਆਦੀ ਹੂਏ ਹੈਂ॥੧੨੪॥

ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ ॥

ਸੰਸਾਰ ਰੂਪੀ ਸਰੋਵਰ ਮੈਂ (ਹੇਕੜੋ) ਏਕ ਜੀਵ ਰੂਪੀ ਪੰਛੀ ਹੈ ਤਿਸ ਕੋ ਫਹਾਵਣੇ ਵਾਲੇ ਦਸ ਇੰਦ੍ਰੇ ਔਰ ਚਾਰ ਅੰਤਸ਼ਕਰਨ ਔ ੧੪ ਇਨੋਂ ਕੇ ਵਿਸ਼ੇ ਭੀ ੧੪ ਔ ਇਨ ਕੇ ਦੇਵਤਾ ਜੋ ੧੪ ਔ ਕਾਮ ਆਦੀ ਵਿਕਾਰ ਜੋ ਪਾਂਚ ਹੈਂ ੫ ਔਰ ਤੀਨ ਗੁਣ ਇਹ ਪਚਾਸ ਬਲੀ ਹੈਂ॥

ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ ॥੧੨੫॥

ਪੁਨਾ ਇਹ ਸੂਖਮ ਤਨ ਭਾਵ ਮਨ ਸੰਕਲਪੋਂ ਰੂਪੀ ਲਹਿਰੋਂ ਮੈਂ ਗਡ ਗਿਆ ਭਾਵ ਖਚਤ ਹੋ ਰਹਿਆ ਹੈ ਤਾਂ ਤੇ ਹੇ ਸਚੇ ਵਾਹਿਗੁਰੂ ਇਨੋਂ ਤੇ ਬਚਨੇ ਕੇ ਵਾਸਤੇ ਤੇਰੀ ਹੀ ਆਸ ਹੈ ਭਾਵ ਤੂੰ ਹੀ ਇਨ ਵਿਕਾਰੋਂ ਸੇ ਬਚਾਵਣੇ ਵਾਲਾ ਹੈਂ॥੧੨੫॥ ਗਿਆਨਵਾਨ ਪ੍ਰਤੀ ਜਗਜਾਸੀ ਸਖੀ ਕਹਿਤੀ ਹੈ॥

ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥

ਹੇ ਉਤਮ ਸਖੀ ਸੋ ਅਖਰ ਪੜ੍ਹਨੇ ਵਾਲਾ ਕੌਨ ਹੈ ਔ ਸੋ ਗੁਣ ਧਾਰਨੇ ਵਾਲਾ ਕਵਨ ਹੈ ਔਰ ਸਰਬ ਕਾ ਸਿਰੋਮਣੀ ਵਾ ਸਰਬ ਮੈਂ ਮਣੀਓਂ ਅਰਥਾਤ ਰਤਨੋਂ ਵਤ ਪ੍ਰਕਾਸ਼ਕ ਮੰਤ੍ਰੀ ਕਵਨ ਹੈ ਜਿਸ ਕਾ ਮੈਂ ਜਪ ਕਰੂੰ॥

ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥੧੨੬॥

ਪੁਨਾ ਐਸਾ ਉਤਮ ਵੇਸ ਭੀ ਕਵਨ ਹੈ ਜਿਸ ਕੋ ਮੈਂ ਧਾਰਨ ਕਰੂੰ ਕਿਉਂਕਿ ਜਿਸ ਤੇ ਮੇਰਾ ਪਤੀ ਭਗਵੰਤ ਮੇਰੇ ਵਸ ਆ ਜਾਵੇ॥੧੨੬॥

ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥

ਉੱਤ੍ਰ-ਨਿਮ੍ਰਤਾ ਧਾਰਨ ਰੂਪੀ ਤੋ ਅਖਰ ਪੜ੍ਹਨਾ ਹੈ (ਖਵਣੁ) ਖਿਮਾ ਕਰਕੇ ਕੁਬਚਨੋਂ ਕੋ ਸਹਾਰਨਾ ਇਹੀ ਗੁਣ ਹੈ ਜੋ ਵਾਹਿਗੁਰੂ ਕਾ ਨਾਮ ਮੰਤ੍ਰ ਜਿਹਵਾ ਕਰਕੇ ਉਚਾਰਨ ਕਰਨਾ ਸੋਈ ਮਣੀਆਂ ਰੂਪ ਵਾ ਸਿਰੋਮਣੀ ਮੰਤ੍ਰ ਹੈ॥

ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥੧੨੭॥

ਹੇ ਭੈਣੇ ਜਬ ਏਹ ਤੀਨ ਗੁਣੋਂ ਰੂਪੀ ਤੂੰ ਵੇਸ ਕੋ ਧਾਰਨ ਕਰੇਂਗੀ ਤਬ ਵਹੁ ਪਤੀ ਤੇਰੇ ਵਸ ਆ ਜਾਵੈਗਾ॥੧੨੭॥

ਮਤਿ ਹੋਦੀ ਹੋਇ ਇਆਣਾ ॥

ਤਾਣ ਹੋਦੇ ਹੋਇ ਨਿਤਾਣਾ ॥

ਜੋ ਪੁਰਸ਼ (ਮਤਿ) ਬੁਧੀ ਕੇ ਹੋਤਿਆਂ ਹੀ ਇਆਣਾ ਹੋਇ ਕੇ ਸਦਾਵੇ ਔਰ (ਤਾਣ) ਬਲ ਕੇ ਹੋਤਿਆਂ ਹੀ ਨਿਰਬਲ ਹੋਇ ਰਹੇ॥

ਅਣਹੋਦੇ ਆਪੁ ਵੰਡਾਏ ॥

ਅਪਨੇ ਪਾਸ ਪਦਾਰਥ ਨਹੀਂ ਹੋਇ ਔਰ ਕੁਛ ਆਇ ਜਾਵੈ ਤੌ ਭੀ ਬਾਂਟ ਕਰਕੇ ਖਾਏ ਵਾ ਅਣਹੋਤਾ ਹੀ ਹੂਆ ਹੂਆ ਜੋ ਆਪਾ ਭਾਵ ਹੰਕਾਰ ਹੈ ਤਿਸ ਕੋ (ਵੰਡਾਏ) ਦੂਰ ਕਰੇ ਭਾਵ ਨਿਰਹੰਕਾਰ ਹੋਵੈ॥

ਕੋ ਐਸਾ ਭਗਤੁ ਸਦਾਏ ॥੧੨੮॥

ਜੋ ਕੋਈ ਐਸਾ ਹੋਵੈ ਸੋ ਅਪਨੇ ਕਉ ਭਗਤ ਸਦਾਵੇ॥੧੨੮॥

ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥

ਹੇ ਭਾਈ ਕਿਸੀ ਕੇ ਤਾਈਂ ਏਕ ਫਿਕਾ ਬਚਨ ਨਾ (ਗਾਲਾਇ) ਉਚਾਰਨ ਕਰ ਕਿਉਂਕਿ ਸਰਬ ਜੀਵੋਂ ਕੇ ਬੀਚ ਸਚਾ ਧਣੀ ਵਾਹਿਗੁਰੂ ਵਿਆਪਕ ਹੈ॥

ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥੧੨੯॥

ਤਾਂਤੇ ਕਿਸੀ ਕਾ (ਹਿਆਉ) ਹਿਰਦਾ ਮਤ ਢਾਵਣਾ ਕਰ ਕਿਉਂਕਿ ਸਰਬ ਜੀਵੋਂ ਕੇ ਰਿਦੇ ਮੈਂ ਅਮੋਲਕ ਮਾਣਕ ਰੂਪ ਪਰਮੇਸ੍ਵਰ ਇਸਥਿਤ ਹੈ ਵਾ ਸਭਕੇ ਹਿਰਦੇ ਅਮੋਲਕ ਮਾਣਕ ਰੂਪ ਹੈਂ॥੧੨੯॥

ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥

ਸਰਬ ਜੀਵੋਂ ਕਾ ਮਨ ਮਾਣਕ ਰੂਪ ਹੈ ਤਾਂ ਤੇ ਤਿਸ ਰਿਦੇ ਕਾ ਢਾਵਣਾ ਭਾਵ ਦੁਖਾਵਣਾ ਮੂਲ ਤੇ ਹੀ (ਮਚਾਂਗਵਾ) ਚੰਗਾ ਨਹੀਂ ਹੈ ਭਾਵ ਮਾੜਾ ਹੈ॥

ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥੧੩੦॥

ਹੇ ਭਾਈ ਜੇ ਕਰਕੇ ਤੁਝਕੋ ਪਤੀ ਪਰਮੇਸ੍ਵਰ ਕੀ (ਆ) ਸਰਬ ਓਰ ਸੇ ਵਿਸ਼ੇਸ਼ ਕਰਕੇ (ਸਿਕ) ਚਾਹ ਹੈ ਤੋ ਤੂੰ ਕਿਸੀ ਕਾ ਰਿਦਾ ਢਾਵਣਾ ਨਹੀਂ ਕਰ॥੧੩੦॥੧॥

ਜਗਜੀਵਨੁ ਜਗੰਨਾਥੁ ਜਲ ਥਲ ਮਹਿ ਰਹਿਆ ਪੂਰਿ ਬਹੁ ਬਿਧਿ ਬਰਨੰ ॥

ਜੋ ਜਗ ਕਾ (ਜੀਵਨੁ) ਪ੍ਰਾਣ ਰੂਪ ਔ ਸਰਬ ਜਗਤ ਕਾ (ਨਾਥੁ) ਮਾਲਕ ਜਲੋਂ ਥਲੋਂ ਮੈਂ ਪੂਰਨ ਹੋਇ ਰਹਿਆ ਹੈ॥ ਔ ਜਿਸ ਕੋ ਸ਼ਾਸਤ੍ਰ ਬਹੁ ਪ੍ਰਕਾਰ ਸੇ ਵਰਨਨ ਕਰਤੇ ਹੈਂ॥

ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥੪॥

ਸੋਈ ਸਰਬ ਕੇ (ਗੁਰੂ) ਪੂਜਯ ਸਤਿਗੁਰੂ ਰਾਮਦਾਸ ਸਾਹਿਬ ਜੀ ਕੋ ਸੇਵ। ਹੇ ਮਨ ਜਿਨਕੀ ਅਲਖ ਗਤੀ ਹੈ ਔ ਭਵ ਸਿੰਧ ਸੇ ਤਾਰਨੇ ਕੋ ਜੋ (ਤਰਣੰ) ਜਹਾਜ ਸਰੂਪ ਹੈਂ॥੪॥੫॥

ਜਿਨਹੁ ਬਾਤ ਨਿਸ੍ਚਲ ਧ੍ਰੂਅ ਜਾਨੀ ਤੇਈ ਜੀਵ ਕਾਲ ਤੇ ਬਚਾ ॥

ਜਿਨੋਂ ਨੇ ਇਹ ਬਾਤ ਧ੍ਰੂ ਭਗਤ ਜੀ ਸਮਾਨ ਨਿਸਚੇ ਵਾ ਚਿਤ ਕੋ ਅਚਲ ਕਰਕੇ ਜਾਣੀ ਹੈ ਭਾਵ ਜਗਤ ਕੋ ਝੂਠਾ ਜਾਨ ਕਰ ਵਿਰਕਤ ਹੂਏ ਹੈਂ। ਸੋਈ ਜੀਵੋਂ ਕਾ ਸਮਦਾਯ ਕਾਲ ਤੇ ਬਚ ਰਹਿਆ ਹੈ॥

ਤਿਨ੍ਹ ਤਰਿਓ ਸਮੁਦ੍ਰੁ ਰੁਦ੍ਰੁ ਖਿਨ ਇਕ ਮਹਿ ਜਲਹਰ ਬਿੰਬ ਜੁਗਤਿ ਜਗੁ ਰਚਾ ॥

ਤਿਨੋਂ ਨੇ ਸੰਸਾਰ ਸਮੁਦ੍ਰ (ਰੁਦ੍ਰ) ਭੈਦਾਯਕ ਕੋ ਏਕ ਖਿਨ ਮੈਂ ਤਰਿਆ ਹੈ ਕਿਉਂਕਿ ਜੈਸੇ ਜਲ ਤੇ ਬੁਦਬੁਦਾ ਹੋਤਾ ਹੈ ਤੈਸੀ ਹੀ ਜੁਗਤੀ ਕਰ ਹਰੀ ਨੇ ਇਹ ਜਗਤ ਰਚਿਆ ਹੈ ਭਾਵ ਯੇਹ ਕਿ ਤਿਨੋਂ ਨੇ ਐਸੇ ਜਾਣਿਆ ਹੈ ਜੈਸੇ ਜਲ ਕਾ ਤਰੰਗ ਜਲ ਸੇ ਭਿੰਨ ਨਹੀਂ ਹੈ ਐਸੇ ਸੰਸਾਰ ਤਿਸ ਵਾਹਿਗੁਰੂ ਤੇ ਭਿੰਨ ਨਹੀਂ ਔਰ ਜੈਸੇ ਜਲ ਕਾ ਤਰੰਗ ਨਾਸ ਰੂਪ ਹੈ ਤੈਸੇ ਨਾਮ ਰੂਪ ਜਗਤ ਨਾਸ ਰੂਪ ਹੈ॥

ਕੁੰਡਲਨੀ ਸੁਰਝੀ ਸਤਸੰਗਤਿ ਪਰਮਾਨੰਦ ਗੁਰੂ ਮੁਖਿ ਮਚਾ ॥

ਸਤਿ ਸੰਗਤਿ ਕਰਕੇ ਤਿਨੋਂ ਕੀ ਕੁੰਡਲਨੀ ਬ੍ਰਿਤੀ ਸੁਰਝੀ ਹੈ ਭਾਵ ਸੇ ਬ੍ਰਿਤੀ ਬ੍ਰਹਮਾਕਾਰ ਹੋਈ ਹੈ ਚਿਤ ਜੜ ਕੀ ਗੰਠ ਖੁਲ ਗਈ ਹੈ ਪਰਮ ਅਨੰਦ ਕੇ ਦੇਨਹਾਰਾ ਅੰਮ੍ਰਿਤ ਗੁਰੋਂ ਦ੍ਵਾਰਾ ਲੇ ਕਰ ਤਿਨੋਂ ਕਾ ਚਿਤ (ਮਚਾ) ਪ੍ਰਸੰਨ ਭਯਾ ਹੈ॥

ਸਿਰੀ ਗੁਰੂ ਸਾਹਿਬੁ ਸਭ ਊਪਰਿ ਮਨ ਬਚ ਕ੍ਰੰਮ ਸੇਵੀਐ ਸਚਾ ॥੫॥

ਸ੍ਰੀ ਸਤਿਗੁਰੂ ਸਾਹਿਬ ਜੋ ਸਰਬ ਕੇ ਊਪਰ ਸਿਰੋਮਣੀ ਸਚ ਸਰੂਪ ਹੈਂ ਤਿਨੋਂ ਕੋ ਮਨ ਬਚ ਕ੍ਰਮ ਕਰਕੇ ਸਦਾ ਹੀ ਸੇਵਣਾ ਕਰੀਐ॥੫॥

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥

ਹੇ ਸ੍ਰੀ ਗੁਰੂ ਆਪ ਚਾਰੋਂ ਜੁਗੋਂ ਮੈਂ ਅਸਚਰਜ ਰੂਪ ਹੋ ਭਾਵ ਬ੍ਰਹਮ ਰੂਪ ਹੋ ਅਰ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪਨੇ ਹੀ ਚਾਰੋਂ ਜੁਗੋਂ ਮੈਂ ਅਵਤਾਰ ਧਾਰੇ ਹੈਂ॥

ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ ॥

ਦ੍ਵਾਪੁਰ ਮੇਂ ਕ੍ਰਿਸ਼ਨ ਸਰੂਪ ਭਏ ਹੋ ਕਮਲ ਕੇ ਸਮਾਨ ਨੇਤ੍ਰ ਔਰ ਮਧਰ ਬਚਨ ਵਾਲੇ ਕਰੋੜੋਂ ਗੋਪੋਂ ਕੀ ਸੈਨਾ ਆਪ ਕੇ ਸਾਥ ਸੋਭਾ ਪਾਇ ਰਹੀ ਥੀ। ਔਰ ਜਿਸ ਆਪਕੋ ਮਾਤਾ ਜਸੋਧਾ ਜੀ ਕਹਿਤੇ ਥੇ ਹੇ ਬੇਟਾ ਜੀ ਦਹੀ ਔ ਚਾਵਲ ਖਾਈਏ॥

ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ ॥

ਸੋ ਆਪ ਕੀ ਮਾਤਾ ਆਪ ਕੇ ਸੁੰਦਰ ਸਰੂਪ ਕੋ ਦੇਖ ਕਰਕੇ ਮੋਹਿ ਵਿਖੇ ਪਰਮ (ਮਗ) ਮਗਨ ਹੋ ਜਾਤੀ ਭਈ ਵਾ ਮੁਖ ਕੇ ਬੀਚ ਮਾਟੀ ਕੇ ਬਹਾਨੇ ਨਾਨਾ ਪ੍ਰਕਾਰ ਕੇ ਅਕਾਰ ਦਿਖਾਏ ਤਿਸ ਵੈਰਾਟ ਰੂਪ ਕੋ ਦੇਖ ਕਰ ਮਾਤਾ ਅਤੀ ਮਗਨ ਭਈ ਅਰ ਆਪ ਕੇ ਦੌੜ ਕਰ ਖੇਲਨੇ ਸੇ (ਕਿੰਕਨੀ) ਤੜਾਗੀ ਕਾ ਸਬਦ ਝਨਨਕਾਰ ਪਾਵਤਾ ਥਾ॥ ਜੀਉ ਸੰਬੋਧਨ ਹੈ॥

ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ ਈਸੁ ਬੰਮ੍ਯ੍ਰ ਗ੍ਯ੍ਰਾਨੁ ਧ੍ਯ੍ਰਾਨੁ ਧਰਤ ਹੀਐ ਚਾਹਿ ਜੀਉ ॥

ਪੁਨਾ ਆਪ ਕਾਲ ਸਰੂਪ ਹੋ ਔਰ ਹੁਕਮ ਕੀ ਕਲਮ ਆਪ ਕੇ ਹਾਥ ਮੈਂ ਹੈ ਸੋ ਤਿਸ ਹੁਕਮ ਕੋ ਕੌਨ ਮੇਟ ਸਕਤਾ ਹੈ ਅਰਥਾਤ ਕੋਈ ਨਹੀਂ ਮੇਟ ਸਕਤਾ ਹੈ ਔ ਰਿਦੇ ਮੈਂ ਵੀਚਾਰ ਕਰਕੇ (ਈਸੁ) ਸ਼ਿਵ ਜੀ ਤਿਸੀ ਆਪ ਕੇ ਸਰੂਪ ਕਾ ਧਿਆਨ ਧਾਰਤੇ ਹੈਂ ਔਰ ਬ੍ਰਹਮਾ ਜੀ ਗਿਆਨ ਧਾਰਤੇ ਹੈਂ॥

ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੧॥੬॥

(ਸਤਿ) ਤ੍ਰਿਕਾਲਅਬਾਧ ਔ ਨਿਸਚੇ ਕਰਕੇ ਜੋ ਸਰੂਪ (ਸ੍ਰੀ) ਲਖਮੀ ਕੇ ਨਿਵਾਸ ਦੇਣੇਹਾਰਾ ਆਦਿ ਪੁਰਖ ਹੈ ਸੋਈ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤੂੰ ਹੀ ਤੀਨੋਂ ਕਾਲੋਂ ਮੈਂ ਅਬਿਨਾਸੀ (ਵਾਹਿਗੁਰੂ) ਅਸਚਰਜ ਸਰੂਪ ਹੈਂ॥੧॥੬॥

ਰਾਮ ਨਾਮ ਪਰਮ ਧਾਮ ਸੁਧ ਬੁਧ ਨਿਰੀਕਾਰ ਬੇਸੁਮਾਰ ਸਰਬਰ ਕਉ ਕਾਹਿ ਜੀਉ ॥

ਹੇ ਸਤਿਗੁਰ ਜੀ ਆਪ (ਰਾਮ) ਸਰਬ ਮੈਂ ਬਿਆਪਕ ਔ (ਨਾਮ) ਪ੍ਰਸਿਧ (ਪਰਮ ਧਾਮ) ਅਤੀ ਪ੍ਰਕਾਸ਼ ਰੂਪ ਹੋ ਬੋਧ ਰੂਪ ਸੁਧ ਸਰੂਪ (ਨਿਰੀਕਾਰ) ਅਕਾਰ ਸੇ ਰਹਿਤ (ਬੇਸੁਮਾਰ) ਬਿਅੰਤ ਹੋ ਆਪ ਕੇ (ਸਰਬਰ) ਸਦਰਸ ਹੇ ਮਹਾਰਾਜ ਕਿਸਨੋ ਕਹੀਏ?

ਸੁਥਰ ਚਿਤ ਭਗਤ ਹਿਤ ਭੇਖੁ ਧਰਿਓ ਹਰਨਾਖਸੁ ਹਰਿਓ ਨਖ ਬਿਦਾਰਿ ਜੀਉ ॥

(ਸੁਥਰ) ਸੁਧ ਚਿਤ ਵਾਲੇ ਪ੍ਰਹਲਾਦਿ ਭਗਤ ਕੀ ਰਖ੍ਯਾ ਹਿਤ ਨਰਸਿੰਘ (ਭੇਖੁ) ਅਵਤਾਰ ਧਾਰ ਕਰ ਹਰਨਾਖਸ਼ ਦੁਸਟ ਕੋ ਨਖੋਂ ਸੇ ਉਦਰ ਪਾੜ ਕੇ ਆਪਨੇ ਮਾਰਿਆ ਹੈ॥

ਸੰਖ ਚਕ੍ਰ ਗਦਾ ਪਦਮ ਆਪਿ ਆਪੁ ਕੀਓ ਛਦਮ ਅਪਰੰਪਰ ਪਾਰਬ੍ਰਹਮ ਲਖੈ ਕਉਨੁ ਤਾਹਿ ਜੀਉ ॥

ਪੁਨਾ ਸੰਖ ਚਕ੍ਰ ਗਦਾ ਪਦਮ ਕੋ ਧਾਰਨੇਹਾਰੇ ਅਪਨੇ ਆਪ ਹੀ ਬਾਵਨ ਰੂਪ ਹੋ ਕਰ (ਛਦਮ) ਛਲ ਕੀਆ ਵਾ ਤੁਮ ਨੇ ਓਹ ਅਪਨਾ ਰੂਪ ਛਪਾਯਾ ਹੂਆ ਹੈ ਜੋ ਅਪਰ ਜੀਵਨ ਤੇ ਪਰੇ ਆਪ ਕਾ ਪਾਰਬ੍ਰਹਮ ਸਰੂਪ ਹੈ ਤਿਸ ਤੇਰੇ ਸਰੂਪ ਕੋ ਇਦੰ ਕਰਕੇ ਕੌਨ (ਲਖੈ) ਜਾਨ ਸਕੇ ਭਾਵ ਕੋਈ ਨਹੀਂ ਜਾਨ ਸਕਤਾ ਹੈ॥

ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੨॥੭॥

(ਸਾਚੁ) ਨਿਸਚੇ ਕਰ ਹੇ ਸਤਿ ਸਰੂਪ ਅਰ ਲਛਮੀ ਕੋ ਅਪਨੇ ਮੈਂ ਨਿਵਾਸ ਦੇਣੇ ਵਾਲੇ ਆਪ ਚਾਰੋਂ ਜੁਗੋਂ ਮੈਂ ਅਸਚਰਜ ਰੂਪ ਹੋ॥੨॥੭॥

ਪੀਤ ਬਸਨ ਕੁੰਦ ਦਸਨ ਪ੍ਰਿਅ ਸਹਿਤ ਕੰਠ ਮਾਲ ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ ॥

ਪੀਤਾਂਬਰ ਕੇ ਧਾਰਨੇ ਵਾਲੇ (ਕੁੰਦ) ਮਰਤਬਾਨ ਕੇ ਪੁਸਪ ਵਾ ਸ੍ਵੇਤ ਕਲੀ ਕੇ ਸਮਾਨ ਦੰਦੋਂ ਵਾਲੇ ਅਪਨੀ ਪਿਆਰੀ ਰਾਧਕਾਂ ਕੇ ਸੰਯੁਕਤ ਹੋ ਕਰ ਕੰਠ ਮੈਂ ਮਾਲਾ ਸੋਭ ਰਹੀ ਹੈ ਔ ਸੀਸ ਪਰ ਮੋਰੋਂ ਕੇ ਪੰਖੋਂ ਵਾਲਾ ਮੁਕਟ (ਚਾਹਿ) ਦੇਖੀਤਾ ਹੈ ਵਾ ਜਿਸ ਕੀ (ਚਾਹਿ) ਗਰੜ ਕੀ ਅਸਵਾਰੀ ਹੈ ਸੋ ਵਿਸ਼ਨੂੰ ਕ੍ਰਿਸ਼ਨ ਸਰੂਪ ਹੋ ਕਰ ਐਸੇ ਬਿਲਾਸ ਕਰ ਰਹੇ ਹੈਂ॥

ਪੰਨਾ ੧੪੦੩

ਬੇਵਜੀਰ ਬਡੇ ਧੀਰ ਧਰਮ ਅੰਗ ਅਲਖ ਅਗਮ ਖੇਲੁ ਕੀਆ ਆਪਣੈ ਉਛਾਹਿ ਜੀਉ ॥

ਪੁਨਾ ਵਜੀਰ ਸੇ ਬਿਨਾਂ ਬਡੇ ਧੀਰਜਵਾਨ ਔ ਧਰਮ ਕਾ (ਅੰਗ) ਸਰੂਪ ਵਾ ਧਰਮ ਕਾ ਪਖ ਕਰਨੇ ਵਾਲੇ ਅਲਖ ਔ ਮਨ ਬਾਣੀ ਸੇ ਅਗੰਮ ਆਪਨੇ ਅਪਨੇ ਉਤਸਾਹਿ ਕਰਕੇ ਇਹ ਜਗਤ ਰੂਪੀ ਖੇਲ ਕੀਆ ਹੈ॥

**ਅਕਥ ਕਥਾ ਕਥੀ ਨ ਜਾਇ ਤੀਨਿ ਲੋਕ ਰਹਿਆ ਸਮਾਇ ਸੁਤਹ ਸਿਧ ਰੂਪੁ ਧਰਿਓ ਸਾਹਨ ਕੈ ਸਾਹਿ ਜੀਉ ॥**

ਆਪਕੀ ਅਕਥ ਕਥਾ ਕਥੀ ਨਹੀਂ ਜਾਤੀ ਕਿਉਂਕਿ ਆਪ ਤੀਨੋਂ ਲੋਕੋਂ ਮੈਂ ਸਮਾਇ ਰਹੇ ਹੋ ਹੇ ਸ਼ਾਹਿਨ ਕੇ ਸ਼ਾਹਿ ਇਹ ਸਤਿਗੁਰ ਸਰੂਪ ਆਪਨੇ ਸੁਤੇਸਿਧ ਧਾਰਨ ਕੀਆ ਹੈ॥

**ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੩॥੮॥**

ਹੇ ਆਦਿ ਰੂਪ ਪੂਰਨ ਆਪ ਅਪਨੇ ਚਰਨੋਂ ਮੈਂ ਲਛਮੀ ਕੋ ਨਿਵਾਸ ਦੇਣੇ ਵਾਲੇ ਹੋ (ਸਤਿ) ਨਿਸਚੇ ਕਰਕੇ ਸਚ ਸਰੂਪ ਹੋ ਔਰ ਚਾਰੋਂ ਜੁਗੋਂ ਮੈਂ ਅਸਚਰਜ ਰੂਪ ਹੋ॥੩॥੮॥

**ਸਤਿਗੁਰੂ ਸਤਿਗੁਰੂ ਸਤਿਗੁਰੁ ਗੁਬਿੰਦ ਜੀਉ ॥**

ਹੇ ਸ੍ਰੀ ਸਤਿਗੁਰੂ ਆਪ ਤੀਨੋਂ ਕਾਲੋਂ ਮੈਂ ਗੋਬਿੰਦ ਸਰੂਪ ਹੋ॥

**ਬਲਿਹਿ ਛਲਨ ਸਬਲ ਮਲਨ ਭਗ੍ਤਿ ਫਲਨ ਕਾਨ੍ ਕੁਅਰ ਨਿਹਕਲੰਕ ਬਜੀ ਡੰਕ ਚੜ੍ਹੂ ਦਲ ਰਵਿੰਦ ਜੀਉ ॥**

ਬਾਵਨ ਸਰੂਪ ਹੋ ਕਰ ਬਲ ਰਾਜਾ ਕੋ ਆਪਨੇ ਛਲਨਾ ਕੀਆ ਹੈ ਔਰ ਬਲਕੇ ਸਹਿਤ ਜੋ ਦੈਤ ਹੈਂ ਤਿਸ ਕੋ ਮਰਦਨ ਕਰ ਕੇ ਭਗਤੋਂ ਕੋ ਮਨ ਬਾਂਛਤ ਫਲੋਂ ਕੇ ਦੇਨਹਾਰੇ ਕ੍ਰਿਸ਼ਨ ਰੂਪ ਹੋਇ ਕਰ ਜਸੋਧਾਂ ਵਾ ਦੇਵਕੀ ਕੇ ਆਪ ਕੁਆਰ ਕਹਾਵਤੇ ਭਏ ਹੋ ਪੁਨਾ ਆਗੇ ਨਿਹਕਲੰਕ ਸਰੂਪ ਹੋਇਕਰ ਸੰਭਲਪੁਰ ਮੈਂ ਧੌਸਿਓਂ ਪਰ ਡੰਕੇ ਬਜੇਂਗੇ ਔ (ਰਵਿੰਦ) ਸੂਰਜ ਔ ਚੰਦ੍ਰਮਾ ਆਦੀ ਦੇਵਤਿਓਂ ਕਾ ਦਲ ਆਪ ਕੇ ਸਾਥ (ਚੜੂ) ਚੜੇਗਾ॥

**ਰਾਮ ਰਵਣ ਦੁਰਤ ਦਵਣ ਸਕਲ ਭਵਣ ਕੁਸਲ ਕਰਣ ਸਰਬ ਭੂਤ ਆਪਿ ਹੀ ਦੇਵਾਧਿ ਦੇਵ ਸਹਸ ਮੁਖ ਫਨਿੰਦ ਜੀਉ ॥**

ਹੇ (ਰਵਣ) ਬਿਆਪਕ ਸਰੂਪ ਆਪ ਕਾ ਰਾਮ ਨਾਮ (ਦੁਰਤ) ਪਾਪੋਂ ਕੇ (ਦਵਣ) ਦਬਾਵਣੇਹਾਰਾ ਔ ਸੰਪੂਰਨ ਭਵਨੋਂ ਮੈਂ ਕੁਸ਼ਲ ਕਰਨੇਹਾਰਾ ਹੈ ਪੁਨਾ ਆਪ ਹੀ ਸਰਬ (ਭੂਤ) ਜੀਵ ਰੂਪ ਹੋ ਰਹੇ ਹੋ। ਹੇ (ਦੇਵਾਧਿਦੇਵ) ਦੇਵਤਿਓਂ ਕੇ ਅਧਪਤੀ ਪ੍ਰਕਾਸ਼ ਸਰੂਪ ਹਜਾਰ ਮੁਖੋਂ ਵਾਲਾ ਸਰਪੋਂ ਕਾ ਰਾਜਾ ਸੇਸਨਾਗ ਭੀ ਆਪ ਕੀ ਉਸਤਤੀ ਉਚਾਰਨ ਕਰ ਰਿਹਾ ਹੈ॥

**ਜਰਮ ਕਰਮ ਮਛ ਕਛ ਹੁਅ ਬਰਾਹ ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ ॥**

ਮਛ ਕਛ ਵਰਾਹ ਆਦੀ (ਜਨਮ) ਅਵਤਾਰ ਹੋਇਕਰ ਆਪਨੇ ਅਲੌਕਕ ਕਰਮ ਕਰੇ ਹੈਂ ਔ ਕ੍ਰਿਸ਼ਨ ਅਵਤਾਰ ਮੈਂ ਜਮਨਾ ਕੈ (ਕੂਲਿ) ਕਿਨਾਰੇ ਪਰ ਜਿਸ ਆਪਨੇ (ਗਿੰਦ) ਖੇਨੂੰ ਅਰਥਾਤ ਖੁਦੋਂ ਕੇ ਸਾਥ ਖੇਲੋਂ ਕੋ ਖੇਲਿਆ ਹੈ॥

**ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ ਸਤਿਗੁਰੂ ਸਤਿਗੁਰੂ ਸਤਿਗੁਰ ਗੁਬਿੰਦ ਜੀਉ ॥੪॥੯॥**

ਸ੍ਰੀ 'ਗੋਇੰਦ' ਭੱਟ ਜੀ ਕਹਿਤੇ ਹੈਂ ਹੇ ਮਨ ਐਸੇ ਸਤਿਗੁਰੋਂ ਕਾ ਸਾਰ ਰੂਪ ਜੋ ਨਾਮ ਹੈ ਤਿਸ ਕੋ ਹਿਰਦੇ ਮੈਂ ਧਾਰ ਕਰ ਵਿਕਾਰੋਂ ਕੋ ਤਿਆਗ ਜੋ ਗੋਬਿੰਦ ਰੂਪ ਸਤਿਗੁਰੂ ਤੀਨੋਂ ਕਾਲ ਸੇ ਸਤਿ ਸਰੂਪ ਹੈਂ॥ ਵਾ ਇਸ ਪ੍ਰਕਾਰ ਹੇ ਸਤਿਗੁਰ ਆਪ ਜੋ ਤ੍ਰਿਕਾਲ ਅਬਾਧ ਗੋਬਿੰਦ ਸਰੂਪ ਹੋ ਤਿਸ ਆਪ ਕਾ ਨਾਮ ਸਾਰ ਰੂਪ ਮਨ ਮੈਂ ਧਾਰ ਕਰ ਮੈਨੇ ਵਿਕਾਰੋਂ ਕੋ ਤਿਆਗਨ ਕੀਆ ਹੈ॥੪॥੯॥

**ਸਿਰੀ ਗੁਰੂ ਸਿਰੀ ਗੁਰੂ ਸਿਰੀ ਗੁਰੂ ਸਤਿ ਜੀਉ ॥**

ਸ੍ਰੀ ਸਤਿਗੁਰੂ ਜੀ ਤੀਨੋਂ ਕਾਲ ਮੈਂ ਸਤ ਸਰੂਪ ਹੈਂ॥

ਗੁਰ ਕਹਿਆ ਮਾਨੁ ਨਿਜ ਨਿਧਾਨੁ ਸਚੁ ਜਾਨੁ ਮੰਤ੍ਰੁ ਇਹੈ ਨਿਸਿ ਬਾਸੁਰ ਹੋਇ ਕਲ੍ਯ੍ਯਾਨੁ ਲਹਹਿ ਪਰਮ ਗਤਿ ਜੀਉ ॥

ਹੇ ਭਾਈ ਗੁਰੋਂ ਕਾ ਕਹਾ ਹੂਆ (ਮੰਤ੍ਰੁ) ਉਪਦੇਸ਼ (ਮਾਨੁ) ਮਨਨ ਕਰ ਇਸ ਕਰਕੇ ਅਪਨਾ ਸਰੂਪ ਰੂਪੀ ਖਜਾਨਾ ਪਾਵੇਂਗਾ ਪੁਨਾ ਇਸ ਤੇ (ਪਰਮਗਤਿ) ਵਿਦੇਹ ਮੁਕਤੀ ਕੋ ਪਾਵੇਂਗਾ ਔ ਜਬ ਤਕ ਜੀਵੇਂਗਾ ਤਬ ਤਕ ਰਾਤ੍ਰਿ ਦਿਨ (ਕਲ੍ਯ੍ਯਾਨੁ) ਸੁਖ ਹੋਵੇਗਾ ਇਹ ਬਾਤ (ਸਚੁ) ਨਿਸਚੇ ਜਾਣੀ॥

ਕਾਮੁ ਕ੍ਰੋਧੁ ਲੋਭੁ ਮੋਹੁ ਜਣ ਜਣ ਸਿਉ ਛਾਡੁ ਧੋਹੁ ਹਉਮੈ ਕਾ ਫੰਧੁ ਕਾਟੁ ਸਾਧਸੰਗਿ ਰਤਿ ਜੀਉ ॥

ਤਾਂਤੇ ਹੇ ਭਾਈ ਕਾਮ, ਕ੍ਰੋਧ, ਲੋਭ, ਮੋਹ ਵਿਕਾਰੋਂ ਕੋ ਤਿਆਗ ਕਰ (ਜਣਜਣ) ਹਰ ਏਕ ਸੇ (ਧੋਹ) ਛਲ ਕਰਨਾ ਛਾਡ ਦੇਹ ਹਉਮੈ ਕਾ (ਫੰਧੁ) ਫਾਹ ਕਾਟ ਔ ਸਾਧ ਸੰਗਤਿ ਕੇ ਸਾਥ (ਰਤਿ) ਪ੍ਰੀਤੀ ਕਰ॥

ਦੇਹ ਗੇਹੁ ਤ੍ਰਿਅ ਸਨੇਹੁ ਚਿਤ ਬਿਲਾਸੁ ਜਗਤ ਏਹੁ ਚਰਨ ਕਮਲ ਸਦਾ ਸੇਉ ਦ੍ਰਿੜਤਾ ਕਰੁ ਮਤਿ ਜੀਉ ॥

(ਦੇਹੁ) ਸਰੀਰ ਔਰ (ਗੇਹੁ) ਘਰ ਔ (ਤ੍ਰਿਅ) ਇਸਤ੍ਰੀ ਕਾ ਜੋ (ਸਨੇਹੁ) ਪ੍ਰੇਮ ਹੈ ਇਹ ਸੰਪੂਰਨ ਜਗਤ ਚਿਤ ਕਾ ਹੀ ਬਿਲਾਸ ਜਾਣ ਭਾਵ ਮਨੋ ਮਾਤ੍ਰ ਜਾਣ ਵਾ ਇਹ ਜਗਤ (ਚਿਤ) ਚੇਤਨ ਕਾ ਬਿਲਾਸ ਜਾਣ ਕਰਕੇ ਸਤਿਗੁਰੋਂ ਕੇ ਚਰਨ ਕਮਲੋਂ ਕੋ ਸਦਾ ਸੇਵਨ ਕਰ ਬੁਧੀ ਮੈਂ ਐਸੀ ਭਾਵਨਾ ਦ੍ਰਿੜ ਕਰ॥

ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ ਸਿਰੀ ਗੁਰੂ ਸਿਰੀ ਗੁਰੂ ਸਿਰੀ ਗੁਰੂ ਸਤਿ ਜੀਉ ॥੫॥੧੦॥

'ਗਯੰਦ' ਨਾਮਾ ਭੱਟ ਕਹਿਤਾ ਹੈ ਵਾ ਹੇ ਮਨ (ਗਯੰਦ) ਹਸਤੀ ਸ੍ਰੀ ਗੁਰੂ ਜੋ ਤੀਨੋਂ ਕਾਲੋਂ ਮੈਂ ਸਤ ਸਰੂਪ ਹੈਂ ਤਿਨੋਂ ਦੁਆਰੇ ਸ੍ਰੇਸਟ ਨਾਮ ਕੋ ਹਿਰਦੇ ਮੈਂ ਧਾਰ ਔ ਬਿਕਾਰੋਂ ਕੋ ਤਿਆਗ॥੫॥੧੦॥

ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ ॥

ਹੇ ਵਾਹਿਗੁਰੂ ਸੇਵਕੋਂ ਕੇ ਕਾਰਜ ਜੁਗ ਜੁਗ ਮੈਂ ਸਦਾ ਭਰਪੂਰ ਕਰਤੇ ਹੋ ਤਾਂ ਤੇ ਆਪ ਕਾ ਸਿਰ ਸਦਕਾ ਖਾਤੇ ਹੈਂ॥

ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦ ਕਾ ॥

ਹੇ ਨਿਰੰਕਾਰ ਪ੍ਰਭੂ ਆਪ ਸਦਾ ਸਲਾਮਤ ਇਸੀ ਤੇ ਆਪ ਕੋ ਕੋਈ ਕਹਿ ਨਹੀਂ ਸਕਤਾ ਕਿ ਆਪ ਕਬ ਕੇ ਹੋ ਭਾਵ ਆਪ ਸਰਬ ਕੀ ਆਦਿ ਰੂਪ ਹੋ॥

ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ ॥

ਬ੍ਰਹਮਾ ਬਿਸ਼ਨ ਆਦੀ ਤੈਨੇ ਅਗਨਤ ਰਚੇ ਹੈਂ ਤਿਨੋਂ ਕੋ ਮਨ ਮੈ (ਮਦ) ਹੰਕਾਰ ਕਾ ਮੋਹਿ ਭਯਾ ਹੈ॥

ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭ ਹੂ ਕਉ ਤਦ ਕਾ ॥

ਆਪਨੇ ਜਬ ਕੀ ਚੌਰਾਸੀ ਲਖ ਜੋਨਿ ਉਤਪਤਿ ਕਰੀ ਹੈ ਤਬ ਕਾ ਹੀ ਸਭ ਕੋ ਰਿਜਕ ਦੀਆ ਹੂਆ ਹੈ॥

ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ ॥੧॥੧੧॥

ਪੂਰਬ ਕੀ ਤਰਾਂ ਇਸ ਕਾ ਅਰਥ ਜਾਨਣਾਂ॥੧॥੧੧॥

ਵਾਹੁ ਵਾਹੁ ਕਾ ਬਡਾ ਤਮਾਸਾ ॥

(ਵਾਹੁ) ਅਸਚਰਜ ਰੂਪ ਵਾਹਿਗੁਰੂ ਕਾ ਇਹ ਜਗਤ ਰੂਪ ਤਮਾਸਾ ਭੀ ਬਡਾ ਅਸਚਰਜ ਰੂਪ ਹੈ॥

ਆਪੇ ਹਸੈ ਆਪਿ ਹੀ ਚਿਤਵੈ ਆਪੇ ਚੰਦੁ ਸੂਰੁ ਪਰਗਾਸਾ ॥

ਆਪ ਹੀ ਸਰਬ ਕੋ ਚਿਤਵਤਾ ਔ ਆਪੇ ਹੀ ਹਸਤਾ ਹੈ ਭਾਵ ਪ੍ਰਸੰਨ ਹੋਤਾ ਹੈ ਔ ਆਪ ਹੀ ਅਪਨੀ ਸੱਤਾ ਕਰ ਚੰਦ੍ਰਮਾਂ ਸੂਰਜ ਕੋ ਪ੍ਰਕਾਸ਼ਤਾ ਹੈ॥

ਆਪੇ ਜਲੁ ਆਪੇ ਥਲੁ ਥੰਮ੍ਨੁ ਆਪੇ ਕੀਆ ਘਟਿ ਘਟਿ ਬਾਸਾ ॥
ਆਪੇ ਨਰੁ ਆਪੇ ਫੁਨਿ ਨਾਰੀ ਆਪੇ ਸਾਰਿ ਆਪ ਹੀ ਪਾਸਾ ॥

ਆਪ ਹੀ ਜਲ ਸਰੂਪ ਹੈ ਔਰ ਆਪੇ ਹੀ ਤਿਸ ਕੇ (ਥੰਮ੍ਨੁ) ਠਹਿਰਾਵਣੇ ਵਾਲਾ ਅਸਥਾਨ ਰੂਪ ਹੈ ਔਰ ਆਪੇ ਹੀ ਘਟੋਂ ਘਟੋਂ ਮੈਂ ਵਾਸਾ ਕੀਆ ਹੈ। ਆਪ ਹੀ ਪੁਰਸ਼ ਔ ਆਪ ਹੀ ਇਸਤ੍ਰੀ ਰੂਪ ਹੈ ਔ ਆਪ ਹੀ ਜੀਵ ਰੂਪ (ਸਾਰਿ) ਨਰਦਾਂ ਹੈ ਔਰ ਆਪ ਹੀ ਤੀਨ ਗੁਣੋਂ ਰੂਪੀ ਪਾਸਾ ਹੈ॥

ਗੁਰਮੁਖਿ ਸੰਗਤਿ ਸਭੈ ਬਿਚਾਰਹੁ ਵਾਹੁ ਵਾਹੁ ਕਾ ਬਡਾ ਤਮਾਸਾ ॥੨॥੧੨॥

ਹੇ ਸਤਿਗੁਰੂ ਕੀ ਸੰਗਤਿ ਗੁਰੋਂ ਦ੍ਵਾਰੇ ਸਭੀ ਐਸੇ ਵਾਹਿਗੁਰੂ ਕਾ ਵੀਚਾਰ ਕਰੋ ਜਿਸ ਅਸਚਰਜ ਸਰੂਪ ਕਾ ਇਹ ਅਚਰਜ ਸਰੂਪ ਜਗਤ ਬਡਾ ਤਮਾਸ਼ਾ ਹੈ॥੨॥੧੨॥

ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ ॥

ਹੇ ਵਾਹਿਗੁਰੂ ਅਪਨੇ ਪੰਜਾਂ ਤਤਾਂ ਕੋ ਮੇਲ ਕਰ ਅਪਨੀ ਖੇਲ ਹੇਤ ਇਹ ਜਗਤ ਰੂਪੀ ਬਡਾ ਤਮਾਸ਼ਾ ਕੀਆ ਹੈ ਤਾਂ ਤੇ ਇਹ ਸੰਪੂਰਨ ਆਪ ਹੀ ਕੀ ਰਚਨਾ ਰਚੀ ਹੋਈ ਹੈ॥

ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯ੍ਯਾ ਅੰਮ੍ਰਿਤ ਤੇ ਮੀਠੇ ਜਾ ਕੇ ਬਚਨਾ ॥

ਤੂੰ ਆਪ ਹੀ ਜਲੋਂ ਔ ਥਲੋਂ ਅਕਾਸ ਪਤਾਲ ਮੈਂ ਪਰੀ ਪੂਰਨ ਹੋਇ ਰਹਿਆ ਹੈਂ ਜਿਸ ਆਪਕੇ ਬਚਨ ਅੰਮ੍ਰਿਤ ਸੇ ਭੀ ਮੀਠੇ ਹੈਂ॥

ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ ਕਾਲ ਕਾ ਕਾਲੁ ਨਿਰੰਜਨ ਜਚਨਾ ॥

ਜਿਸ ਆਪਕੋ ਬ੍ਰਹਮਾ ਜੀ ਤੇ ਆਦਿ ਲੇ ਕਰ ਔਰ (ਰੁਦ੍ਰ) ਸ਼ਿਵਜੀ ਆਦਿਕ ਸਰਬ ਮਾਨਤੇ ਹੈਂ ਭਾਵ ਪੂਜਨ ਕਰਤੇ ਹੈਂ ਹੇ ਕਾਲ ਕੇ ਕਾਲ ਰੂਪ (ਨਿਰੰਜਨ) ਮਾਯਾ ਸੇ ਅਲੇਪ ਸੰਪੂਰਨ ਜੀਵ ਆਪਸੇ ਹੀ ਜਾਚਨਾ ਕਰਤੇ ਹੈਂ॥

ਪੰਨਾ ੧੪੦੪

ਗੁਰ ਪ੍ਰਸਾਦਿ ਪਾਈਐ ਪਰਮਾਰਥੁ ਸਤਸੰਗਤਿ ਸੇਤੀ ਮਨੁ ਖਚਨਾ ॥

ਸਤਿਗੁਰੋਂ ਕੀ ਕ੍ਰਿਪਾ ਸੇ ਸੰਤੋਂ ਕੀ ਸੰਗਤਿ ਮੈਂ ਮਨ ਕੋ ਖਚਤ ਕਰਨੇ ਸੇ ਪਰਮ ਅਰਥ ਸਰੂਪ ਤੂੰ ਪਾਈਤਾ ਹੈਂ॥

ਕੀਆ ਖੇਲੁ ਬਡ ਮੇਲੁ ਤਮਾਸਾ ਵਾਹਗੁਰੂ ਤੇਰੀ ਸਭ ਰਚਨਾ ॥੩॥੧੩॥੪੨॥

ਤਮਾਸ਼ਾ ਰੂਪ ਭਾਵ ਵਿਰੋਧੀ ਤਤੋਂ ਕੋ ਇਕਤ੍ਰ ਕਰਕੇ ਜੋ ਸੰਸਾਰ ਰੂਪ ਵਡਾ ਖੇਲ ਕੀਆ ਹੈ ਹੇ ਪ੍ਰਮੇਸ੍ਵਰ ਏਹ ਰਚਨਾ ਸਭ ਤੇਰੀ ਹੈ॥੩॥੧੩॥੪੨॥

ਅਗਮੁ ਅਨੰਤੁ ਅਨਾਦਿ ਆਦਿ ਜਿਸੁ ਕੋਇ ਨ ਜਾਣੈ ॥

ਜਿਸ ਮਨ ਬਾਣੀ ਸੇ ਅਗੰਮ ਅਨੰਤ ਸਰੂਪ ਅਨਾਦਿ ਵਾਹਿਗੁਰੂ ਕੀ ਆਦਿ ਕੋ ਕੋਈ ਨਹੀਂ ਜਾਨਤਾ ਹੈ॥

ਸਿਵ ਬਿਰੰਚਿ ਧਰਿ ਧ੍ਯ੍ਯਾਨੁ ਨਿਤਹਿ ਜਿਸੁ ਬੇਦੁ ਬਖਾਣੈ ॥

ਸ਼ਿਵਜੀ ਔ ਬ੍ਰਹਮਾ ਆਦੀ ਜਿਸਕੇ ਧਿਆਨ ਕੋ ਧਾਰਤੇ ਹੈਂ ਔ ਵੇਦ ਨਿਤ ਜਿਸਕੇ ਜਸ ਕੋ ਕਹਿਤੇ ਹੈਂ ਸ਼ਿਵਜੀ ਜਿਸਕਾ ਧਿਆਨ ਧਾਰਤੇ ਹੈਂ ਔ ਬ੍ਰਹਮਾ ਜੀ ਜਿਸਕੇ ਜਸ ਕੋ ਵੇਦੋਂ ਸਹਿਤ ਨਿਤ ਉਚਾਰਨ ਕਰਤੇ ਹੈਂ॥

ਨਿਰੰਕਾਰੁ ਨਿਰਵੈਰੁ ਅਵਰੁ ਨਹੀ ਦੂਸਰ ਕੋਈ ॥
ਭੰਜਨ ਗੜ੍ਹਣ ਸਮਥੁ ਤਰਣ ਤਾਰਣ ਪ੍ਰਭੁ ਸੋਈ ॥

ਐਸਾ ਜੋ ਨਿਰੰਕਾਰ ਨਿਰਵੈਰ ਹੈ ਤਿਸ ਕੇ ਸਦਰਸ ਔਰ ਦੂਸਰਾ ਕੋਈ ਨਹੀਂ ਹੈ॥ ਭੰਨਣ ਘੜਣ ਕੋ ਸਮਰਥ ਔ ਭਵਸਿੰਧ ਕੇ ਤਾਰਨੇ ਕੋ (ਤਰਣ) ਜਹਾਜ ਵਤ ਸੋਈ ਪ੍ਰਭੂ ਹੈ॥

ਨਾਨਾ ਪ੍ਰਕਾਰ ਜਿਨਿ ਜਗੁ ਕੀਓ ਜਨੁ ਮਥੁਰਾ ਰਸਨਾ ਰਸੈ ॥

ਸ੍ਰੀ 'ਮਥਰਾ' ਭੱਟ ਜੀ ਕਹਿਤੇ ਹੈਂ ਜਿਸ ਅਕਾਲ ਪੁਰਖ ਜੀ ਨੇ ਇਹ ਨਾਨਾ ਪ੍ਰਕਾਰ ਕਾ ਜਗਤ ਕੀਆ ਹੈ ਮੈਂ ਤਿਸ ਕਾ ਜਨ ਹੂੰ ਸੋ ਰਸਨਾ ਕਰਕੇ ਜਿਸ ਕੇ ਨਾਮ ਕੋ (ਰਸੈ) ਜਪਤਾ ਹੂੰ॥

ਸ੍ਰੀ ਸਤਿ ਨਾਮੁ ਕਰਤਾ ਪੁਰਖੁ ਗੁਰ ਰਾਮਦਾਸ ਚਿਤਹ ਬਸੈ ॥੧॥

ਸੋਈ (ਸ੍ਰੀ) ਸੁਭਾਇਵਾਨ ਕਰਤਾ ਪੁਰਖ ਕਾ ਸਤਿਨਾਮੁ ਹੈ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪਕੇ ਚਿਤ ਮੈਂ ਵਸਤਾ ਹੈ॥੧॥

ਗੁਰੂ ਸਮਰਥੁ ਗਹਿ ਕਰੀਆ ਧ੍ਰੁਵ ਬੁਧਿ ਸੁਮਤਿ ਸਮ੍ਹਾਰਨ ਕਉ ॥

ਸਰਬ ਕਲਾ ਸਮਰਥ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਆਪ ਕੀ ਬੁਧੀ ਪ੍ਰੇਮ ਕੀ ਖੈਂਚ ਸਾਥ (ਗਹਿ) ਪਕੜਕੇ ਸ੍ਰੇਸਟ ਮਤ ਕੇ ਸੰਮਾਲਨੇ ਵਾਸਤੇ ਭਾਵ ਭਗਤੀ ਕੀ ਪਰਵਿਰਤੀ ਵਾਸਤੇ (ਆ) ਸਰਬ ਓਰ ਤੇ (ਧ੍ਰੁਵ) ਅਚਲ ਕਰੀ ਹੈ॥

ਫੁਨਿ ਧ੍ਰੰਮ ਧੁਜਾ ਫਹਰੰਤਿ ਸਦਾ ਅਘ ਪੁੰਜ ਤਰੰਗ ਨਿਵਾਰਨ ਕਉ ॥

ਪੁਨਾ ਆਪਕੇ ਦ੍ਵਾਰੇ ਪਰ ਧਰਮ ਕੀ ਧੁਜਾ ਸੰਸਾਰ ਸਮੁੰਦ੍ਰ ਕੇ ਜੋ ਪਾਪੋਂ ਕੇ ਪੁੰਜ ਰੂਪੀ (ਤਰੰਗ) ਲਹਿਰਾਂ ਹੈ ਤਿਨੋਂ ਕੇ ਨਿਵਾਰਨੇ ਕੋ ਸਦਾ (ਫਹਰੰਤਿ) ਝੂਲ ਰਹੀ ਹੈ॥

ਮਥੁਰਾ ਜਨ ਜਾਨਿ ਕਹੀ ਜੀਅ ਸਾਚੁ ਸੁ ਅਉਰ ਕਛੂ ਨ ਬਿਚਾਰਨ ਕਉ ॥

ਸ੍ਰੀ ਮਥਰਾ ਜੀ ਕਹਿਤੇ ਹੈਂ (ਜਨ) ਦਾਸ ਨੇ ਇਹ ਬਾਤ ਜੀ ਮੈਂ ਮਤ ਜਾਣ ਕਰਕੇ ਉਚਾਰਨ ਕਰੀ ਹੈ ਔਰ ਕੁਛ ਵਿਚਾਰਨੇ ਕੋ ਇਸ ਮੈਂ ਸੰਸਾ ਨਹੀਂ ਹੈ॥

ਹਰਿ ਨਾਮੁ ਬੋਹਿਥੁ ਬਡੌ ਕਲਿ ਮੈ ਭਵ ਸਾਗਰ ਪਾਰਿ ਉਤਾਰਨ ਕਉ ॥੨॥

ਇਸ ਕਲਿਯੁਗ ਮੈਂ ਪੁਰਸ਼ੋਂ ਕੋ ਸੰਸਾਰ ਸਮੁੰਦ੍ਰ ਸੇ ਪਾਰ ਉਤਾਰਨੇ ਕੋ ਬਡਾ (ਬੋਹਿਥੁ) ਜਹਾਜ ਰੂਪ ਹਰਿ ਨਾਮ ਹੀ ਹੈ॥੨॥

ਸੰਤਤ ਹੀ ਸਤਸੰਗਤਿ ਸੰਗ ਸੁਰੰਗ ਰਤੇ ਜਸੁ ਗਾਵਤ ਹੈ ॥

ਜੋ ਪੁਰਸ਼ ਆਪ ਕੀ ਸਤਿਸੰਗਤਿ ਕੇ ਸੰਗ ਮਿਲਕਰ (ਸੰਤਤਿ) ਨਿਰੰਤਰ ਹੀ ਸ੍ਰੇਸ਼ਟ ਪਰੇਮ ਰੰਗ ਮੈਂ ਰਤੇ ਹੂਏ ਹਰੀ ਕਾ ਜਸ ਗਾਇਨ ਕਰਤੇ ਹੈਂ॥

ਧ੍ਰਮ ਪੰਥੁ ਧਰਿਓ ਧਰਨੀਧਰ ਆਪਿ ਰਹੇ ਲਿਵ ਧਾਰਿ ਨ ਧਾਵਤ ਹੈ ॥

ਧਰਤੀ ਕੇ ਧਾਰਨੇ ਹਾਰੇ ਪਰਮੇਸਰ ਨੇ ਹੀ ਗੁਰੂ ਸਰੂਪ ਹੋ ਕਰ ਧਰਮ ਕਾ ਪੰਥ ਭਗਤੀ ਮਾਰਗ ਧਾਰਨ ਕੀਆ ਹੈ ਤਿਸੀ ਕੇ ਬੀਚ ਆਪ ਬ੍ਰਿਤੀ ਕੋ ਧਾਰ ਰਹੇ ਹੋ ਭਾਵ ਲਗਾਇ ਰਹੇ ਹੋ ਤਿਸ ਸੇ ਕਬੀ ਧਾਵਤੇ ਨਹੀਂ ਹੋ॥

ਮਥੁਰਾ ਭਨਿ ਭਾਗ ਭਲੇ ਉਨ੍ਹ ਕੇ ਮਨ ਇਛਤ ਹੀ ਫਲ ਪਾਵਤ ਹੈ ॥

ਸ੍ਰੀ ਮਥਰਾ ਜੀ ਕਹਿਤੇ ਹੈਂ ਤਿਨ ਪੁਰਸ਼ੋਂ ਕੇ ਭਲੇ ਭਾਗ ਹੈਂ ਜੋ ਆਪ ਕੀ ਸੇਵਾ ਕਰਕੇ ਮਨ ਇੱਛਤ ਫਲੋਂ ਕੋ ਪਾਵਤੇ ਹੈਂ॥

ਰਵਿ ਕੇ ਸੁਤ ਕੋ ਤਿਨ੍ਹ ਤ੍ਰਾਸੁ ਕਹਾ ਜੁ ਚਰੰਨ ਗੁਰੂ ਚਿਤੁ ਲਾਵਤ ਹੈ ॥੩॥

ਸੂਰਜ ਕੇ ਪੁਤ੍ਰ ਧਰਮ ਰਾਜਾ ਕਾ (ਤ੍ਰਾਸੁ) ਭੈ ਤਿਨੋਂ ਕੋ ਕਿਆ ਹੈ ਭਾਵ ਨਹੀਂ ਹੈ ਜੋ ਪੁਰਸ ਹੈ ਸਤਗੁਰ ਜੀ ਆਪਕੇ ਚਰਨੋਂ ਮੈਂ ਚਿਤ ਕੋ ਲਗਾਵਤੇ ਹੈਂ॥੩॥

ਨਿਰਮਲ ਨਾਮੁ ਸੁਧਾ ਪਰਪੂਰਨ ਸਬਦ ਤਰੰਗ ਪ੍ਰਗਟਿਤ ਦਿਨ ਆਗਰੁ ॥

ਆਪ ਕੇ ਦਰਬਾਰ ਸ੍ਰੀ ਅੰਮ੍ਰਿਤਸਰ ਜੀ ਵਾ ਸਤਸੰਗ ਮੈਂ ਨਾਮ ਰੂਪੀ ਨਿਰਮਲ (ਸੁਧਾ) ਅੰਮ੍ਰਿਤ ਕਰਕੇ ਪਰੀਪੂਰਨ ਹੂਏ ਹੂਏ ਦਿਨ ਕੇ (ਆਗਰੁ) ਆਗੇ ਭਾਵ ਸੂਰਜ ਉਦੇ ਨੇ ਪਹਿਲੇ ਹੀ ਅੰਮ੍ਰਤ ਵੇਲੇ ਸਬਦ ਰੂਪੀ (ਤਰੰਗ) ਲਹਿਰਾਂ ਪ੍ਰਗਟ ਹੋਤੀਆਂ ਹੈਂ॥

ਗਹਿਰ ਗੰਭੀਰੁ ਅਥਾਹ ਅਤਿ ਬਡ ਸੁਭਰੁ ਸਦਾ ਸਭ ਬਿਧਿ ਰਤਨਾਗਰੁ ॥

ਗਹਿਰ ਗੰਭੀਰ ਅਥਾਹ ਸਰੂਪ ਆਪ ਸਰਬ ਤੇ ਬਡੇ ਹੋ ਔਰ ਸਭ ਗੁਣੋਂ ਕਰਕੇ ਆਪ ਅਤਿਸੈ ਕਰਕੇ (ਸੁਭਰੁ) ਪਰੀ ਪੂਰਨ ਹੋ ਔ ਸਦਾ ਹੀ ਸਰਬ ਵਿਧੀ ਕਰ ਆਪ ਵੈਰਾਗ ਆਦੀ ਰਤਨੋਂ ਕੀ ਖਾਣ ਹੋ॥

ਸੰਤ ਮਰਾਲ ਕਰਹਿ ਕੰਤੂਹਲ ਤਿਨ ਜਮ ਤ੍ਰਾਸ ਮਿਟਿਓ ਦੁਖ ਕਾਗਰੁ ॥

ਸੰਤ ਰੂਪੀ ਹੰਸ ਸ੍ਰੀ ਅੰਮ੍ਰਿਤਸਰ ਵਾ ਆਪ ਕੇ ਸਤਸੰਗ ਰੂਪੀ ਮਾਨਸਰੋਵਰ ਮੈਂ ਮਿਲ ਕਰਕੇ (ਕੰਤੂਹਲ) ਚੋਜ ਕਰਤੇ ਹੈਂ ਤਿਨੋਂ ਕਾ ਜਮ ਔ ਦੁਖੋਂ ਕਾ ਕਾਗਦ ਮਿਟ ਗਿਆ ਹੈ ਅਰਥਾਤ ਤਿਨ ਸੇ ਕੋਈ ਹਿਸਾਬ ਨਹੀਂ ਲੇਤਾ ਹੈ॥

ਕਲਜੁਗ ਦੁਰਤ ਦੂਰਿ ਕਰਬੇ ਕਉ ਦਰਸਨੁ ਗੁਰੂ ਸਗਲ ਸੁਖ ਸਾਗਰੁ ॥੪॥

ਹੇ ਗੁਰੋ ਇਸ ਕਲਯੁਗ ਕੇ ਬੀਚ (ਦੁਰਤ) ਪਾਪੋਂ ਕੇ ਦੂਰ ਕਰਨੇ ਕੋ ਸਮਰਥ ਔ ਸੁਖੋਂ ਕਾ ਸਾਗਰ ਆਪ ਕਾ ਦਰਸਨ ਹੈ॥

ਜਾ ਕਉ ਮੁਨਿ ਧ੍ਯਾਨੁ ਧਰੈ ਫਿਰਤ ਸਗਲ ਜੁਗ ਕਬਹੁ ਕ ਕੋਊ ਪਾਵੈ ਆਤਮ ਪ੍ਰਗਾਸ ਕਉ ॥

ਜਿਸ ਅਕਾਲ ਪੁਰਖ ਜੀ ਕਾ ਧਿਆਨ ਸੰਪੂਰਨ ਮੁਨੀ ਜਨ ਕਰਕੇ ਸੰਪੂਰਨ ਜੁਗੋਂ ਮੈਂ ਫਿਰਤੇ ਹੈਂ ਔਰ ਤਿਨ ਮੈਂ ਸੇ ਕਬੀ ਏਕ ਕੋਈ ਤਿਸ ਆਤਮ ਸਰੂਪ ਕੇ ਪ੍ਰਕਾਸ ਕੋ ਪਾਵਤਾ ਹੈ॥

ਬੇਦ ਬਾਣੀ ਸਹਿਤ ਬਿਰੰਚਿ ਜਸੁ ਗਾਵੈ ਜਾ ਕੋ ਸਿਵ ਮੁਨਿ ਗਹਿ ਨ ਤਜਾਤ ਕਬਿਲਾਸ ਕੰਉ ॥

ਬੇਦੋਂ ਕੀ ਬਾਣੀ ਸੰਯੁਕਤ ਬ੍ਰਹਮਾ ਜੀ ਜਿਸ ਕੇ ਜਸ ਕੋ ਗਾਯਨ ਕਰਤਾ ਹੈ ਪੁਨਾ ਜਿਸ ਕੋ ਸ਼ਿਵਜੀ ਮੁਨੀ ਗ੍ਰਹਿਣ ਕਰਕੇ ਭਾਵ ਧਿਆਨ ਕਰਤਾ ਹੂਆ ਉਦਾਸ ਹੋ ਕਰ (ਕਬਿਲਾਸ) ਕੈਲਾਸ ਪਰਬਤ ਕੋ (ਨਤ ਜਾਤ) ਤਿਆਗਤਾ ਨਹੀਂ ਹੈ॥

ਜਾ ਕੌ ਜੋਗੀ ਜਤੀ ਸਿਧ ਸਾਧਿਕ ਅਨੇਕ ਤਪ ਜਟਾ ਜੂਟ ਭੇਖ ਕੀਏ ਫਿਰਤ ਉਦਾਸ ਕਉ ॥

ਜਿਸ ਕੋ ਪਾਵਨੇ ਹੇਤ ਗੋਰਖ ਆਦੀ ਜੋਗੀ ਔ ਜਤੀ ਸਿਧ ਔ ਸਾਧਕ ਅਨੇਕ ਜੋ ਤਪੀ ਹੈਂ ਜਟਾ ਜੂਟ ਹੋ ਕਰ ਹੋਰ ਅਨੇਕ ਭੇਖੋਂ ਕੋ ਧਾਰਕਰ ਉਦਾਸ ਹੂਏ ਫਿਰਤੇ ਹੈਂ॥

ਸੁ ਤਿਨਿ ਸਤਿਗੁਰਿ ਸੁਖ ਭਾਇ ਕ੍ਰਿਪਾ ਧਾਰੀ ਜੀਅ ਨਾਮ ਕੀ ਬਡਾਈ ਦਈ ਗੁਰ ਰਾਮਦਾਸ ਕਉ ॥੫॥

ਜੋ ਤਿਸ ਪਰਮੇਸ੍ਵਰ ਨੇ ਸਤਿਗੁਰ ਅਮਰਦਾਸ ਸਾਹਿਬ ਸਰੂਪ ਧਾਰ ਕਰਕੇ (ਸੁਖ ਭਾਇ) ਸੁਖੈਨ ਪ੍ਰਕਾਰ ਸੇ ਹੀ ਕ੍ਰਿਪਾ ਧਾਰੀ ਤਬ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੋ ਨਾਮ ਕੀ ਵਡਿਆਈ ਦਈ ਹੈ॥੫॥

ਨਾਮੁ ਨਿਧਾਨੁ ਧਿਆਨ ਅੰਤਰਗਤਿ ਤੇਜ ਪੁੰਜ ਤਿਹੁ ਲੋਗ ਪ੍ਰਗਾਸੇ ॥

ਵਾਹਿਗੁਰੂ ਕਾ ਨਾਮ ਨਿਧੀਓਂ ਕਾ ਖਜਾਨਾ ਔ ਤਿਸੀ ਕਾ ਧਿਆਨ ਤਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੇ ਰਿਦੇ ਅੰਤਰ ਪ੍ਰਾਪਤ ਭਯਾ ਤਿਸੀ ਤੇ ਤੇਜ ਕਾ ਪੁੰਜ ਹੋ ਕਰ ਤੀਨ ਲੋਕ ਮੈਂ ਪ੍ਰਕਾਸ਼ੇ ਹੈਂ॥

ਦੇਖਤ ਦਰਸੁ ਭਟਕਿ ਭ੍ਰਮੁ ਭਜਤ ਦੁਖ ਪਰਹਰਿ ਸੁਖ ਸਹਜ ਬਿਗਾਸੇ ॥

ਜਿਨ ਕੇ ਦਰਸਨ ਦੇਖਤਿਆਂ ਹੀ (ਭਟਕਿ) ਸੀਘ੍ਰਤਾ ਸੇ ਭ੍ਰਮ ਭਾਗ ਜਾਤ ਹੈ ਵਾ ਭਟਕਣਾ ਸਹਿਤ ਭਰਮ ਦੂਰ ਹੋ ਜਾਤਾ ਹੈ ਔ ਦੁਖੋਂ ਕਾ ਪ੍ਰਹਾਰ ਹੋ ਕਰ ਸਹਜੇ ਹੀ ਰਿਦੇ ਮੈਂ ਸੁਖੋਂ ਕਾ ਬਿਗਾਸ ਹੋਇ ਆਵਤਾ ਹੈ॥

ਸੇਵਕ ਸਿਖ ਸਦਾ ਅਤਿ ਲੁਭਿਤ ਅਲਿ ਸਮੂਹ ਜਿਉ ਕੁਸਮ ਸੁਬਾਸੇ ॥

ਜਿਨਕੇ ਦਰਸਨ ਪਰ ਸਿਖ ਸੇਵਕ ਸਦਾ ਐਸੇ ਲੁਭਾਇਵਾਨ ਹੋ ਰਹੇ ਹੈਂ ਜੈਸੇ (ਅਲਿ) ਭੌਰਿਓਂ ਕਾ ਸਮੂੰਹ ਕਮਲ ਫੂਲੋਂ ਕੀ ਸ੍ਰੇਸਟ ਵਾਸਨਾ ਪਰ ਲੁਭਾਇਵਾਨ ਹੋਤਾ ਹੈ॥

ਬਿਦ੍ਯਮਾਨ ਗੁਰਿ ਆਪਿ ਥਪ੍ਯਉ ਥਿਰੁ ਸਾਚਉ ਤਖਤੁ ਗੁਰੂ ਰਾਮਦਾਸੈ ॥੬॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬਿਦਯਮਾਨ ਭਾਵ ਦੇਹ ਸਹਿਤ ਹੋਤਿਆਂ ਹੀ ਸਾਚੇ ਗੁਰਿਆਈ ਕੇ ਤਖਤ ਪਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੋ ਆਪ ਅਸਥਾਪਨ ਕੀਆ ਹੈ॥੬॥

ਪੰਨਾ ੧੪੦੫

ਤਾਰ੍ਯਉ ਸੰਸਾਰੁ ਮਾਯਾ ਮਦ ਮੋਹਿਤ ਅੰਮ੍ਰਿਤ ਨਾਮੁ ਦੀਅਉ ਸਮਰਥੁ ॥

ਹੇ ਸਮਰਥ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜੋ ਪੁਰਸ਼ ਮਾਯਾ ਕਰਕੇ ਮੋਹਿਤ ਭੀ ਥੇ ਤਿਨ ਕੋ ਜਬ ਆਪਨੇ ਅੰਮ੍ਰਿਤ ਨਾਮ ਦੀਆ ਹੈ ਤਬ ਉਨੋਂ ਨੇ ਸੰਸਾਰ ਸਮੁੰਦ੍ਰ ਕੋ ਤਾਰਿਆ ਹੈ॥

ਫੁਨਿ ਕੀਰਤਿਵੰਤ ਸਦਾ ਸੁਖ ਸੰਪਤਿ ਰਿਧਿ ਅਰੁ ਸਿਧਿ ਨ ਛੋਡਇ ਸਥੁ ॥

ਪੁਨਾ ਆਪ ਸਦਾ ਕੀਰਤੀਵੰਤ ਹੋ ਔ ਸੁਖੋਂ ਦੇ ਦੇਨੇ ਵਾਲੀ ਦੈਵੀ ਸੰਪਤੀ ਆਪ ਕੇ ਪਾਸ ਹੈ ਔਰ ਰਿਧੀਆਂ ਸਿਧੀਆਂ ਭੀ ਆਪ ਕੇ ਸਾਥ ਕੋ ਨਹੀਂ ਛੋਡਤੀਆਂ ਹੈਂ॥

ਦਾਨਿ ਬਡੌ ਅਤਿਵੰਤੁ ਮਹਾਬਲਿ ਸੇਵਕਿ ਦਾਸਿ ਕਹਿਓ ਇਹੁ ਤਥੁ ॥

ਆਪ ਕਾ ਦਾਨ ਭੀ ਵਡਾ ਹੈ ਔ ਕਾਮ ਕ੍ਰੋਧ ਆਦਿਕੋਂ ਕੇ ਜੀਤਨੇ ਕੋ ਅਤਸੈ ਕਰ ਮਹਾਂ ਬਲਵੰਤ ਹੋ ਸ੍ਰੀ ਦਾਸ ਭੱਟ ਜੀ ਕਹਿਤੇ ਹੈਂ ਮੈਂ ਸੇਵਕ ਨੇ ਇਹ (ਤਥੁ) ਸਾਰ ਰੂਪ ਬਚਨ ਕਹਾ ਹੈ॥

ਤਾਹਿ ਕਹਾ ਪਰਵਾਹ ਕਾਹੂ ਕੀ ਜਾ ਕੈ ਬਸੀਸਿ ਧਰਿਓ ਗੁਰਿ ਹਥੁ ॥੭॥੪੯॥

ਤਿਸ ਕੋ ਕਿਸੀ ਕੀ ਕਿਆ ਪਰਵਾਹ ਕਿਆ ਲੋੜ ਹੈ ਜਿਸ ਕੇ ਸੀਸ ਉਪਰ ਹੇ ਸਤਿਗੁਰ ਜੀ ਆਪਨੇ ਹਾਥ ਧਰਿਆ ਹੈ ਭਾਵ ਯੇਹ ਜਿਸ ਪਰ ਆਪ ਨੇ ਕ੍ਰਿਪਾ ਦ੍ਰਿਸਟੀ ਕਰੀ ਹੈ॥੭॥੪੯॥

ਤੀਨਿ ਭਵਨ ਭਰਪੂਰਿ ਰਹਿਓ ਸੋਈ ॥

ਅਪਨ ਸਰਸੁ ਕੀਅਉ ਨ ਜਗਤ ਕੋਈ ॥

ਤੀਨੋਂ ਲੋਕੋਂ ਮੈਂ ਆਪ ਸੋਈ ਅਕਾਲਪੁਰਖ ਪਰੀਪੂਰਨ ਹੋਇ ਰਹਿਆ ਹੈ ਜਿਸ ਨੇ ਅਪਨੇ ਸਦਰਸ ਜਗਤ ਮੈਂ ਕੋਈ ਨਹੀਂ ਕੀਆ ਹੈ॥

ਆਪੁਨ ਆਪੁ ਆਪ ਹੀ ਉਪਾਯਉ ॥

ਸੁਰਿ ਨਰ ਅਸੁਰ ਅੰਤੁ ਨਹੀ ਪਾਯਉ ॥

ਜਿਸ ਨੇ ਅਪਨਾ ਆਪ ਰੂਪ ਜਗਤ ਮੈਂ ਆਪ ਹੀ ਉਪਾਯਾ ਹੈ। ਦੇਵਤੇ, ਮਾਨੁਖ, ਦੈਤੋਂ ਮੈਂ ਸੇ ਕਿਸੀ ਨੇ ਤਿਸ ਕਾ ਅੰਤ ਨਹੀਂ ਪਾਯਾ ਹੈ॥

ਪਾਯਉ ਨਹੀ ਅੰਤੁ ਸੁਰੇ ਅਸੁਰਹ ਨਰ ਗਣ ਗੰਧ੍ਰਬ ਖੋਜੰਤ ਫਿਰੇ ॥

ਜਿਸ ਕਾ ਅੰਤ ਦੇਵਤੇ ਦੈਤੋਂ ਔ ਮਨੁਖੋਂ ਨੇ ਨਹੀਂ ਪਾਯਾ ਹੈ ਗਣ ਔ ਗੰਧ੍ਰਬ ਆਦੀ ਜਿਸਕੋ ਖੋਜਤੇ ਫਿਰਤੇ ਹੈਂ॥

ਅਬਿਨਾਸੀ ਅਚਲੁ ਅਜੋਨੀ ਸੰਭਉ ਪੁਰਖੋਤਮੁ ਅਪਾਰ ਪਰੇ ॥

ਨਾਸ ਤੇ ਰਹਿਤ ਅਚੱਲ ਸਰੂਪ ਅਜੋਨੀ (ਸੰਭਉ) ਸੁਤੇ ਪ੍ਰਕਾਸ ਪੁਰਸੋਤਮ ਜੋ (ਅਪਾਰ) ਬਿਅੰਤ ਸਰਬ ਤੇ ਪਰੇ ਹੈ॥

ਕਰਣ ਕਾਰਣ ਸਮਰਥੁ ਸਦਾ ਸੋਈ ਸਰਬ ਜੀਅ ਮਨਿ ਧ੍ਯਾਇਯਉ ॥

ਸਰਬ ਜਗਤ ਕੇ ਕਰਣੇ ਕੋ ਕਾਰਣ ਸਰੂਪ ਸੋਈ ਪ੍ਰਭੁ ਹੈ ਜਿਸ ਕੋ ਸਰਬ ਜੀਵੋਂ ਨੇ ਮਨ ਕੇ ਬੀਚ ਧਿਆਇਆ ਹੈ॥

ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥੧॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜਗਤ ਕੇ ਬੀਚ ਆਪਕੇ ਜੇਜੈਕਾਰ ਹੋ ਰਹੇ ਹੈਂ ਕਿਉਂਕਿ ਸੋ ਅਕਾਲ ਪੁਰਖ ਪੁਰਬੋਕਤ ਪਰਮ ਪਦ ਸਰੂਪ ਕੋ ਆਪਨੇ ਪਾਇਆ ਹੈ॥੧॥

ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ ਤਨੁ ਮਨੁ ਧਨੁ ਗੋਬਿੰਦ ਦੀਅਉ ॥

ਪ੍ਰਿਥਮੈ ਸ੍ਰੀ ਸਤਗੁਰ ਨਾਨਕ ਦੇਵ ਜੀ ਨੇ ਇਕ ਮਨ ਹੋਇਕਰ ਭਗਤੀ ਕਰੀ ਹੈ ਜਿਸਤੇ ਮਨ, ਤਨ, ਧਨ ਸਰਬੰਸ ਗੋਬਿੰਦ ਜੀ ਕੋ ਦੇ ਦੀਆ ਹੈ॥

ਅੰਗਦਿ ਅਨੰਤ ਮੂਰਤਿ ਨਿਜ ਧਾਰੀ ਅਗਮ ਗ੍ਯਾਨਿ ਰਸਿ ਰਸ੍ਯਉ ਹੀਅਉ ॥

ਪੁਨਾ ਜੋ ਸ੍ਰੀ ਗੁਰੂ ਅੰਗਦ ਸਾਹਿਬ ਜੀ ਹੈਂ ਸੋ ਅਨੰਤ ਰੂਪ ਵਾਹਿਗੁਰੂ ਨੇ ਆਪ ਹੀ ਮੂਰਤੀ ਧਾਰੀ ਹੈ (ਅਗਮ) ਪਰਮੇਸੂਰ ਕੇ ਗਿਆਨ ਰਸ ਮੈਂ ਜਿਨੋਂ ਕਾ ਰਿਦਾ (ਰਸਉ) ਤਦਾਕਾਰ ਹੂਆ ਹੈ॥

ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ ਵਾਹੁ ਵਾਹੁ ਕਰਿ ਧ੍ਯਾਇਯਉ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕਰਤਾਰ ਕੋ ਅਪਨੇ ਵਸ ਕਰ ਲੀਆ ਹੈ ਅਸਚਰਜ ਸਰੂਪ ਕੋ ਅਸਚਰਜ ਜਾਣ ਕਰਕੇ ਹੀ ਧਿਆਇਆ ਹੈ॥

ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥੨॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜਗਤ ਕੇ ਬੀਚ ਆਪਕਾ ਜੈਜੈਕਾਰ ਹੋ ਰਹਾ ਹੈ ਕਿਉਂਕਿ ਆਪ ਨੇ ਹਰੀ ਪਰਮਪਦ ਰੂਪ ਕੋ ਪਾਇ ਲੀਆ ਹੈ॥੨॥

ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ ਪੁਬ ਭਗਤ ਹਰਿ ਕੇ ਜੁ ਗਣੰ ॥
ਅੰਬਰੀਕੁ ਜਯਦੇਵ ਤ੍ਰਿਲੋਚਨੁ ਨਾਮਾ ਅਵਰੁ ਕਬੀਰੁ ਭਣੰ ॥

ਨਾਰਦ ਜੀ ਔਰ ਧ੍ਰੂਹ ਪ੍ਰਹਿਲਾਦ ਔ ਸੁਦਾਮਾ ਆਦੀ ਹਰੀ ਕੇ ਭਗਤ ਜੋ ਪੂਰਬ ਯੁਗੋਂ ਮੈਂ ਹੁਏ ਗਿਣੀਤੇ ਹੈਂ ਅੰਬਰੀਕ ਔ ਜੈਦੇਵ ਜੀ ਤ੍ਰਿਲੋਚਨ ਔਰ ਨਾਮਦੇਵ ਪੁਨਾ ਸ੍ਰੀ ਕਬੀਰ ਜੀ ਉਚਾਰਨ ਕਰੀਤੇ ਹੈਂ॥

ਤਿਨ ਕੌ ਅਵਤਾਰੁ ਭਯਉ ਕਲਿ ਭਿੰਤਰਿ ਜਸੁ ਜਗਤ੍ਰ ਪਰਿ ਛਾਇਯਉ ॥

ਤਿਨ ਕਬੀਰ ਨਾਮਦੇਵ ਜੀ ਆਦਿਕੋਂ ਕਾ ਜੋ ਇਸ ਕਲਿਯੁਗ ਕੇ ਬੀਚ ਅਵਤਾਰ ਹੂਆ ਹੈ ਜਿਸ ਹਰੀ ਕੇ ਨਾਮ ਕੇ ਜਾਪ ਕਰਕੇ ਤਿਨੋਂ ਕਾ ਸਰਬ ਜਗਤ ਕੇ ਊਪਰ ਜਸ ਛਾਇਆ ਹੈ॥

ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥੩॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜਗਤ ਮੈਂ ਆਪਕਾ ਜੈਜੈਕਾਰ ਭਾਵ ਜਸ ਹੋ ਰਹਾ ਹੈ ਅਰ ਤੈਨੇ ਸੋ ਹਰਿ ਪਰਮ ਪਦ ਸਰੂਪ ਪਾਇਆ ਹੈ॥੩॥

ਮਨਸਾ ਕਰਿ ਸਿਮਰੰਤ ਤੁਝੈ ਨਰ ਕਾਮੁ ਕ੍ਰੋਧੁ ਮਿਟਿਅਉ ਜੁ ਤਿਣੰ ॥

ਜੋ ਪੁਰਸ ਮਨਸਾ ਕਰ ਤੁਝ ਕੋ ਸਿਮਰਨ ਕਰਤੇ ਹੈਂ ਤਿਨੋਂ ਕਾ ਕਾਮ ਅਰ ਕ੍ਰੋਧ ਮਿਟ ਜਾਤਾ ਭਇਆ ਹੈ॥

ਬਾਚਾ ਕਰਿ ਸਿਮਰੰਤ ਤੁਝੈ ਤਿਨ੍ ਦੁਖੁ ਦਰਿਦ੍ਰੁ ਮਿਟਯਉ ਜੁ ਖਿਣੰ ॥

ਜੋ ਪੁਰਸ਼ (ਬਾਚਾ) ਬਾਣੀ ਕਰਕੇ ਤੁਝ ਕੋ ਸਿਮਰਤੇ ਹੈਂ ਤਿਨ ਕੇ ਦੁਖ ਔ ਦਰਿਦ੍ਰ ਏਕ ਖਿਨ ਮੈਂ ਮਿਟ ਜਾਤੇ ਭਏ ਹੈਂ॥

ਕਰਮ ਕਰਿ ਤੁਅ ਦਰਸ ਪਰਸ ਪਾਰਸ ਸਰ ਬਲ੍ਯ ਭਟ ਜਸੁ ਗਾਇਯਉ ॥

(ਕਰਮ ਕਰਿ) ਸਰੀਰ ਕਰਕੇ ਜੋ ਆਪ ਕਾ ਦਰਸ ਪਰਸ ਕਰਤੇ ਹੈਂ ਸੋ ਪਾਰਸ ਕੇ ਸਦਰਸ ਹੋਇ ਜਾਤੇ ਹੈਂ ਸ੍ਰੀ 'ਬਲ' ਭੱਟ ਜੀ ਕਹਿਤੇ ਹੈਂ ਮੈਨੇ ਆਪਕਾ ਜਸ ਗਾਇਨ ਕੀਆ ਹੈ॥

ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥੪॥

ਹੇ ਸ੍ਰੀ ਗੁਰੂ ਰਾਮਦਾਸ ਜੀ ਜਗਤ ਮੈਂ ਆਪਕਾ ਜੈਜੈਕਾਰ ਹੋ ਰਹਾ ਹੈ ਅਰ ਹਰੀ ਪਰਮ ਪਦ ਰੂਪ ਕੋ ਤੈਨੇ ਪਾਯਾ ਹੈ॥੪॥

ਜਿਹ ਸਤਿਗੁਰ ਸਿਮਰੰਤ ਨਯਨ ਕੇ ਤਿਮਰ ਮਿਟਹਿ ਖਿਨੁ ॥

ਜਿਨ ਸਤਗੁਰੋਂ ਕੇ ਸਿਮਰਨੇ ਸੇ ਬੁਧੀ ਰੂਪੀ ਨੇਤਰੋਂ ਤੇ ਅਗਿਆਨ ਆਦੀ ਵਿਕਾਰੋਂ ਕੇ ਅੰਧੇਰੇ ਖਿਨ ਮੈਂ ਮਿਟ ਜਾਤੇ ਹੈਂ॥

ਜਿਹ ਸਤਿਗੁਰ ਸਿਮਰੰਥਿ ਰਿਦੈ ਹਰਿ ਨਾਮੁ ਦਿਨੋ ਦਿਨੁ ॥
ਜਿਹ ਸਤਿਗੁਰ ਸਿਮਰੰਥਿ ਜੀਅ ਕੀ ਤਪਤਿ ਮਿਟਾਵੈ ॥

ਜਿਨ ਸਤਿਗੁਰੋਂ ਕੇ ਸਿਮਰਨ ਕਰਨੇ ਤੇ ਦਿਨੋਂ ਦਿਨ ਹਰੀ ਕੇ ਨਾਮ ਕੀ ਪ੍ਰਾਪਤੀ ਹੋਤੀ ਹੈ। ਜਿਨ ਸਤਿਗੁਰੋਂ ਕੇ ਸਿਮਰਨੇ ਤੇ ਇਹ ਜੀਵ ਰਿਦੇ ਕੀ ਤਪਤ ਮਿਟਾਵਤਾ ਹੈ॥

ਜਿਹ ਸਤਿਗੁਰ ਸਿਮਰੰਥਿ ਰਿਧਿ ਸਿਧਿ ਨਵ ਨਿਧਿ ਪਾਵੈ ॥

ਜਿਨ ਸਤਿਗੁਰੋਂ ਕੇ ਸਿਮਰਨੇ ਤੇ ਜੀਵ ਰਿਧੀ ਔ ਅਠਾਰਹ ਸਿਧੀ ਪੁਨਾ ਨੌ ਨਿਧੀਆਂ ਪਾਵਤਾ ਹੈ॥

ਸੋਈ ਰਾਮਦਾਸੁ ਗੁਰੁ ਬਲ੍ਯ ਭਣਿ ਮਿਲਿ ਸੰਗਤਿ ਧੰਨਿ ਧੰਨਿ ਕਰਹੁ ॥

ਸ੍ਰੀ ਬਲ ਭੱਟ ਜੀ ਕਹਿਤੇ ਹੈਂ ਸੋਈ ਸਤਿਗੁਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹੈਂ ਹੇ ਭਾਈ ਤਿਨ ਸਤਿਗੁਰੋਂ ਕੀ ਸੰਗਤਿ ਮੈਂ ਮਿਲ ਕਰਕੇ ਧੰਨ ਧੰਨ ਉਚਾਰਨ ਕਰੋ॥

ਜਿਹ ਸਤਿਗੁਰ ਲਗਿ ਪ੍ਰਭੁ ਪਾਈਐ ਸੋ ਸਤਿਗੁਰੁ ਸਿਮਰਹੁ ਨਰਹੁ ॥੫॥੫੪॥

ਹੇ ਪੁਰਸੋ ਸੋਈ ਸਤਿਗੁਰ ਸਿਮਰੋ ਜਿਸ ਸਤਿਗੁਰੂ ਚੌਥੇ ਪਾਤਿਸ਼ਾਹ ਜੀ ਕੇ ਚਰਨੀ ਲਗ ਕਰਕੇ ਪ੍ਰਭੂ ਕੋ ਪਾਈਤਾ ਹੈ॥੫॥੫੪॥

ਜਿਨਿ ਸਬਦੁ ਕਮਾਇ ਪਰਮ ਪਦੁ ਪਾਇਓ ਸੇਵਾ ਕਰਤ ਨ ਛੋਡਿਓ ਪਾਸੁ ॥

ਜਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ (ਸਬਦੁ) ਉਪਦੇਸ਼ ਕੋ ਕਮਾਇ ਕਰਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕੀ ਸੇਵਾ ਕਰਤਿਆਂ ਹੋਇਆਂ ਤਿਨਕਾ ਪਾਸਾ ਨਹੀਂ ਛੋਡਿਆ ਹੈ ਅਰਥਾਤ ਸਦਾ ਪਾਸ ਹੀ ਰਹੇ ਹੈਂ॥

ਤਾ ਤੇ ਗਉਹਰੁ ਗ੍ਯ੍ਯਾਨ ਪ੍ਰਗਟੁ ਉਜੀਆਰਉ ਦੁਖ ਦਰਿਦ੍ਰ ਅੰਧ੍ਯ੍ਯਾਰ ਕੋ ਨਾਸੁ ॥

ਤਿਸ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕੀ ਸੇਵਾ ਤੇ (ਗਉਹਰੁ) ਮੋਤੀ ਸਮ ਸੁਧ ਗਿਆਨ ਪ੍ਰਗਟ ਹੂਆ ਹੈ ਜਿਸ ਗਿਆਨ ਕੇ ਪ੍ਰਕਾਸ਼ ਤੇ ਦੁਖ ਦਰਿਦ੍ਰ ਰੂਪੀ ਅੰਧੇਰੇ ਕਾ ਨਾਸ ਹੋ ਗਿਆ ਹੈ॥

ਪੰਨਾ ੧੪੦੬

ਕਵਿ ਕੀਰਤ ਜੋ ਸੰਤ ਚਰਨ ਮੁੜਿ ਲਾਗਹਿ ਤਿਨ੍ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ ॥

ਸ੍ਰੀ 'ਕੀਰਤ' ਕਵੀ ਜੀ ਕਹਿਤੇ ਹੈਂ ਜੋ ਪੁਰਸ਼ ਸੰਸਾਰ ਕੀ ਤਰਫ ਸੇ ਮੁੜ ਕਰ ਸੰਤ ਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੀ ਚਰਨੀ ਲਾਗੇ ਹੈਂ ਤਿਨੋਂ ਕੋ ਕਾਮ ਕ੍ਰੋਧ ਜਮ ਆਦਿਕੋਂ ਕਾ ਭੈ ਨਹੀਂ ਹੋਤਾ ਹੈ॥

ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ ॥੧॥

ਜਿਸ ਪ੍ਰਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਕੇ (ਅੰਗਿ) ਰਿਦੇ ਸੰਗ ਮਿਲ ਕਰ ਸ੍ਰੀ ਗੁਰੂ ਅੰਗਦ ਸਾਹਿਬ ਜੀ ਜਗਤ ਕੇ ਗੁਰੂ ਭਏ ਹੈਂ ਪੁਨਾ ਜੈਸੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਕੇ ਅੰਗ ਸੰਗ ਮਿਲ ਕਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਭਏ ਤਿਸੀ ਪ੍ਰਕਾਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕੇ ਅੰਗ ਸੰਗ ਮਿਲ ਕਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸਤਿਗੁਰ ਭਏ ਹੈਂ॥੧॥

ਜਿਨਿ ਸਤਿਗੁਰੁ ਸੇਵਿ ਪਦਾਰਥੁ ਪਾਯਉ ਨਿਸਿ ਬਾਸੁਰ ਹਰਿ ਚਰਨ ਨਿਵਾਸੁ ॥

ਹੇ ਸਤਿਗੁਰ ਰਾਮਦਾਸ ਸਾਹਿਬ ਜੀ ਜਿਸ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕੋ ਸੇਵ ਕਰਕੇ ਆਪਨੇ ਮੋਖ ਪਦਾਰਥ ਪਾਯਾ ਹੈ ਔਰ ਤਿਸ ਹਰੀ ਰੂਪ ਸਤਿਗੁਰੋਂ ਕੇ ਚਰਨੋਂ ਮੈਂ ਦਿਨੇ ਰਾਤ ਆਪ ਕਾ ਨਿਵਾਸ ਹੈ॥

ਤਾ ਤੇ ਸੰਗਤਿ ਸਘਨ ਭਾਇ ਭਉ ਮਾਨਹਿ ਤੁਮ ਮਲੀਆਗਰ ਪ੍ਰਗਟ ਸੁਬਾਸੁ ॥

ਤਿਸੀ ਤੇ ਆਪ ਸੇ ਸੰਪੂਰਨ ਸੰਗਤ ਭੈ ਮਾਨਤੀ ਹੈ ਔ (ਭਾਇ) ਪ੍ਰੇਮ ਕਰਤੀ ਹੈ ਕਿਉਂਕਿ ਆਪ (ਮਲੀਆਗਰ) ਚੰਦਨ ਵਤ ਹੋ ਸ੍ਰੇਸਟ ਜਸ ਰੂਪੀ ਵਾਸਨਾ ਆਪ ਕੀ ਜਗਤ ਮੈਂ ਪ੍ਰਗਟ ਹੋ ਰਹੀ ਹੈ॥

ਧ੍ਰੂ ਪ੍ਰਹਲਾਦ ਕਬੀਰ ਤਿਲੋਚਨ ਨਾਮੁ ਲੈਤ ਉਪਜੵੋ ਜੁ ਪ੍ਰਗਾਸੁ ॥

ਧ੍ਰੂ ਔਰ ਪ੍ਰਹਿਲਾਦ ਕਬੀਰ ਪੁਨਾ ਤ੍ਰਿਲੋਚਨ ਜੀ ਆਦਿ ਭਗਤੋਂ ਕੋ ਜਿਸ ਕੇ ਨਾਮ ਜਪਣੇ ਤੇ ਜੋ ਗਿਆਨ ਰੂਪ ਪ੍ਰਕਾਸ਼ ਉਪਜਿਆ ਹੈ ਔ-

ਜਿਹ ਪਿਖਤ ਅਤਿ ਹੋਇ ਰਹਸੁ ਮਨਿ ਸੋਈ ਸੰਤ ਸਹਾਰੁ ਗੁਰੂ ਰਾਮਦਾਸੁ ॥੨॥

ਜਿਸ ਕੇ ਦੇਖਣੇ ਤੇ ਅਤਸੈ ਕਰਕੇ ਮਨ ਮੈਂ (ਰਹਸੁ) ਅਨੰਦ ਹੋਤਾ ਹੈ ਔ ਜੋ ਸੰਤੋਂ ਕਾ (ਸਹਾਰੁ) ਆਸਰਾ ਰੂਪ ਹੈ ਸੋਈ ਹਰੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹੈਂ॥੨॥

ਨਾਨਕਿ ਨਾਮੁ ਨਿਰੰਜਨ ਜਾਨੵਉ ਕੀਨੀ ਭਗਤਿ ਪ੍ਰੇਮ ਲਿਵ ਲਾਈ ॥

ਪ੍ਰਥਮੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਨਿਰੰਜਨ ਕੇ ਨਾਮ ਕੋ ਜਾਣਿਆ ਹੈ ਔ ਬ੍ਰਿਤੀ ਲਗਾਇ ਕੇ ਪ੍ਰੇਮਾ ਭਗਤੀ ਕਰੀ ਹੈ॥

ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ ਤਿਨਿ ਸਬਦ ਸੁਰਤਿ ਕੀ ਨੀਵ ਰਖਾਈ ॥

ਤਿਸ ਸ੍ਰੀ ਗੁਰ ਨਾਨਕ ਦੇਵ ਜੀ ਕੇ ਅੰਗ ਸੰਗ ਮਿਲ ਕਰਕੇ ਸ੍ਰੀ ਗੁਰੂ ਅੰਗਦ ਸਾਹਿਬ ਜੀ (ਸਾਇਰੁ) ਕਵੀਸ਼ਰ ਭਏ ਹੈਂ ਭਾਵ ਵਾਹਿਗੁਰੂ ਕੇ ਜਸ ਕਰਤਾ ਹੁਏ ਹੈਂ ਤਿਨੋਂ ਨੇ (ਸਬਦ) ਬ੍ਰਹਮ ਕੀ (ਸੁਰਤਿ) ਗਿਆਨ ਰੂਪ ਬ੍ਰਹਮ ਪ੍ਰਾਪਤੀ ਕੀ ਨਿਉ ਰਖੀ ਹੈ ਭਾਵ ਗਿਆਨ ਸੇ ਪਰਮੇਸ੍ਵਰ ਪਰਾਪਤ ਹੋਤਾ ਹੈ ਵਾ ਉਪਦੇਸ ਰੂਪ ਅੰਮ੍ਰਿਤ ਕੀ ਵਰਖਾ ਕਰੀ ਹੈ॥

ਗੁਰ ਅਮਰਦਾਸ ਕੀ ਅਕਥ ਕਥਾ ਹੈ ਇਕ ਜੀਹ ਕਛੁ ਕਹੀ ਨ ਜਾਈ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕੀ ਤੋ ਕਥਾ ਅਕਥ ਰੂਪ ਹੈ ਏਕ ਜਿਹਵਾ ਸੇ ਕੁਛ ਕਹੀ ਨਹੀਂ ਜਾਤੀ ਹੈ॥

ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ ਅਬ ਗੁਰ ਰਾਮਦਾਸ ਕਉ ਮਿਲੀ ਬਡਾਈ ॥੩॥

ਸੰਪੂਰਨ ਸ੍ਰਿਸ਼ਟੀ ਕੇ ਤਾਰਨੇ ਕੋ ਅਬ ਸੋਢੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੋ ਜਗਤ ਕੀ ਗੁਰਿਆਈ ਰੂਪ ਵਡਿਆਈ ਮਿਲੀ ਹੈ॥੩॥ ਅਬ ਅਤੀ ਨਿਮ੍ਰਤਾ ਸਹਿਤ ਬੇਨਤੀ ਕਰਤੇ ਹੈਂ॥

ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥

ਹਮ ਅਵਗੁਣੋਂ ਕੇ ਭਰੇ ਹੁਏ ਥੇ ਹਮਾਰੇ ਮੈਂ ਏਕ ਗੁਣ ਨਹੀਂ ਥਾ ਨਾਮ ਅੰਮ੍ਰਿਤ ਕੋ ਛਾਡ ਕਰ ਵਿਖ ਰੂਪ ਵਿਖਿਅਹੁਂ ਕੋ ਖਾਤੇ ਥੇ॥

ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥

ਔ ਮਾਯਾ ਕੇ ਮੋਹ ਕਰਕੇ ਭਰਮ ਮੈਂ ਪੜ ਕਰ ਅਪਨੇ ਸਰੂਪ ਸੇ ਭੂਲੇ ਥੇ ਔ ਹਮ ਨੇ ਪੁਤ੍ਰ ਇਸਤ੍ਰੀ ਆਦੀ ਝੂਠੇ ਪਦਾਰਥੋਂ ਮੈਂ ਪ੍ਰੀਤੀ ਲਗਾਈ ਥੀ॥

ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥

ਹੇ ਸਤਿਗੁਰੋ ਹਮਨੇ ਜਬ ਆਪਕੀ ਸੰਗਤਿ ਰੂਪ ਏਕ ਉਤਮ ਪੰਥ ਸ੍ਰਵਨ ਕੀਆ ਸੋ ਤਿਸਤੇ ਮਿਲਾਪ ਹੋਣੇ ਤੇ ਤਬ ਹਮਨੇ ਜਮ ਕੀ ਤ੍ਰਾਸ ਮਿਟਾਇ ਦਈ ਹੈ॥

ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ ॥੪॥੫੮॥

ਸ੍ਰੀ 'ਕੀਰਤਿ' ਭੱਟ ਜੀ ਕਹਿਤੇ ਹੈਂ ਮੈਂ ਦਾਸ ਕੀ ਏਕ ਆਪ ਆਗੇ ਅਰਦਾਸ ਹੈ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਅਬ ਹਮ ਕੋ ਅਪਨੀ ਸਰਣਾਗਤ ਹੀ ਰਾਖੀਏ॥੪॥੫੯॥

ਮੋਹੁ ਮਲਿ ਬਿਵਸਿ ਕੀਅਉ ਕਾਮੁ ਗਹਿ ਕੇਸ ਪਛਾੜੵਉ ॥

ਮੋਹਿ ਰੂਪੀ (ਮਲਿ) ਪਹਿਲਵਾਨ ਕੋ ਆਪਨੇ ਵਿਸੇਸ ਕਰਕੇ ਵਸ ਕਰ ਲੀਆ ਹੈ ਔਰ ਕਾਮ ਕੋ ਸੰਕਲਪ ਰੂਪੀ ਕੇਸੋਂ ਤੇ ਪਕੜ ਕਰ ਪਛਾੜਿਆ ਹੈ॥

ਕ੍ਰੋਧੁ ਖੰਡਿ ਪਰਚੰਡਿ ਲੋਭੁ ਅਪਮਾਨ ਸਿਉ ਝਾੜ੍ਉ ॥

ਕ੍ਰੋਧ ਜੋ (ਪ੍ਰਚੰਡ) ਤੀਖਣ ਹੈ ਤਿਸ ਕੋ (ਖੰਡ) ਟੁਕੜੇ ਟੁਕੜੇ ਕਰ ਦੀਆ ਹੈ ਔਰ ਲੋਭ ਕੋ ਆਪ ਨੇ ਨਿਰਾਦਰ ਵਾ ਅਪਮਾਨ ਕਰ ਹੰਕਾਰ ਕੇ ਸਹਿਤ ਝਾੜ ਦੀਆ ਹੈ ਭਾਵ ਸੇ ਸਰਬ ਵਿਕਾਰੋਂ ਕੋ ਦੂਰ ਕੀਆ ਹੈ॥

ਜਨਮੁ ਕਾਲੁ ਕਰ ਜੋੜਿ ਹੁਕਮੁ ਜੋ ਹੋਇ ਸੁ ਮੰਨੈ ॥

ਭਵ ਸਾਗਰੁ ਬੰਧਿਅਉ ਸਿਖ ਤਾਰੇ ਸੁਪ੍ਰਸੰਨੈ ॥

ਜਨਮ ਔ (ਕਾਲੁ) ਮ੍ਰਿਤ ਆਪਕੇ ਆਗੇ ਹਾਥ ਜੋੜ ਕਰ ਖੜੇ ਰਹਿਤੇ ਹੈਂ ਜੋ ਆਪਕਾ ਹੁਕਮ ਹੋਤਾ ਹੈ ਸੋਈ ਮਾਨਤੇ ਹੈਂ ਸੰਸਾਰ ਸਮੁੰਦਰ ਤਰਨੇ ਕੋ ਆਪਨੇ ਵਾਹਿਗੁਰੂ ਕਾ ਨਾਮ ਰੂਪੀ ਪੁਲ ਬਾਂਧਿਆ ਹੈ ਤਿਸੀ ਪੁਲ ਪਰ ਸੇ ਆਪਨੇ ਪ੍ਰਸੰਨ ਹੋ ਕਰ ਸਿਖੋਂ ਕੋ ਤਾਰਿਆ ਹੈ॥

ਸਿਰਿ ਆਤਪਤੁ ਸਚੌ ਤਖਤੁ ਜੋਗ ਭੋਗ ਸੰਜੁਤੁ ਬਲਿ ॥

ਗੁਰ ਰਾਮਦਾਸ ਸਚੁ ਸਲ੍ ਭਣਿ ਤੂ ਅਟਲੁ ਰਾਜਿ ਅਭਗੁ ਦਲਿ ॥੧॥

ਆਪਕੇ ਸੀਸ ਪਰ ਜਸ ਰੂਪੀ (ਆਤਪਤੁ) ਛਤਰ ਝੂਲ ਰਹਾ ਹੈ ਔਰ ਸਚੇ ਗੁਰਿਆਈ ਕੇ ਤਖਤ ਪਰ ਜੋਗ ਭੋਗ ਰੂਪ ਬਲਿ ਕੇ ਸੰਯੁਗਤ ਆਪ ਵਿਰਾਜ ਰਹੇ ਹੋ ਸ੍ਰੀ 'ਸੱਲ' ਜੀ ਕਹਿਤੇ ਹੈਂ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤੂੰ ਨਿਸਚੈ ਕਰ ਅਟਲ ਰਾਜ ਵਾਲਾ ਹੈਂ॥ ਔਰ ਦੈਵੀ ਸੰਪਤੀ ਰੂਪੀ ਆਪ ਕਾ ਦਲ (ਅਭਗੁ) ਭਾਗਣੇ ਸੇ ਰਹਿਤ ਹੈ ਭਾਵ ਯੇਹ ਆਪਕੇ ਗੁਣ ਅਵਗੁਣੋਂ ਕਰ ਦਬਾਏ ਨਹੀਂ ਜਾਤੇ ਹੈਂ॥੧॥

ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ ॥

ਸੁਰਿ ਨਰ ਸਾਧਿਕ ਸਿਧ ਸਿਖ ਸੇਵੰਤ ਧੁਰਹ ਧੁਰੁ ॥

ਹੇ ਸਤਿਗੁਰ ਜੀ ਤੁਮ ਚਾਰੋਂ ਜੁਗੋਂ ਮੈਂ ਆਪ ਹੀ ਆਪ ਪਰਮੇਸ੍ਵਰ ਸਰੂਪ ਹੋ ਦੇਵਤੇ ਔਰ ਮਨੁਖ ਸਾਧਕ ਔਰ ਸਿਧ (ਸਿਖ) ਸੰਪੂਰਨ ਤੁਝਕੋ ਆਦਿ ਸੇ ਹੀ ਸਦਾ ਸੇਵ ਰਹੇ ਹੈਂ॥

ਆਦਿ ਜੁਗਾਦਿ ਅਨਾਦਿ ਕਲਾ ਧਾਰੀ ਤ੍ਰਿਹੁ ਲੋਅਹ ॥

ਅਗਮ ਨਿਗਮ ਉਧਰਣ ਜਰਾ ਜੰਮਿਹਿ ਆਰੋਅਹ ॥

ਹੇ ਅਨਾਦੀ ਆਪ ਨੇ ਤੀਨੋਂ ਲੋਕ ਮੈਂ ਆਦਿ ਜੁਗਾਦਿ ਸਦਾ ਸਦਾ ਕਲਾਧਾਰੀ ਹੈ ਹੇ ਅਗੰਮ ਸਰੂਪ ਬਰਾਹ ਅਵਤਾਰ ਧਾਰ ਕਰਕੇ ਸੰਖਾਸਰ ਕੋ ਮਾਰ ਕਰ ਆਪ (ਨਿਗਮ) ਵੇਦੋਂ ਕੇ ਉਧਾਰਨੇ ਵਾਲੇ ਹੋ ਪੁਨਾ (ਜਰਾ) ਬ੍ਰਿਧ ਅਵਸਥਾ ਔ ਜਨਮ ਭਾਵ ਯੇਹ ਇਨ ਉਪਲਖਤ ਖਟ ਵਿਕਾਰੋਂ ਊਪਰ ਆਪ ਹੀ (ਅਰੋਹ) ਅਰੂੜ ਭਏ ਹੈਂ ਭਾਵ ਯੇਹ ਕਿ ਇਨ ਕੋ ਆਪਨੇ ਦਬਾਇ ਲੀਆ ਹੈ ਅਰਥਾਤ ਦੇਹ ਕੇ ਧਰਮ ਜਾਣੇ ਹੈਂ॥

ਗੁਰ ਅਮਰਦਾਸਿ ਥਿਰੁ ਥਪਿਅਉ ਪਰਗਾਮੀ ਤਾਰਣ ਤਰਣ ॥

ਸ੍ਰੀ ਗੁਰੂ ਅਮਰਦਾਸ ਜੀ ਨੇ ਆਪਕੋ ਥਿਰ ਪਦ ਮੈਂ ਅਸਥਾਪਨ ਕੀਆ ਹੈ ਪੁਨਾ ਆਪ ਸੰਸਾਰ ਸੇ ਪਰੇ ਗਵਨ ਕਰਨੇ ਵਾਲੇ ਭਏ ਹੋ ਭਾਵ ਯੇਹ ਬ੍ਰਹਮ ਸਰੂਪ ਕੋ ਪ੍ਰਾਪਤ ਹੁਏ ਹੋ ਔ ਜਨਾਂ ਕੋ ਸੰਸਾਰ ਸਿੰਧ ਸੇ ਤਾਰਨੇ ਕੋ ਆਪ (ਤਰਣ) ਜਹਾਜ ਵਤ ਹੋ॥

ਅਘ ਅੰਤਕ ਬਦੈ ਨ ਸਲ੍ ਕਵਿ ਗੁਰ ਰਾਮਦਾਸ ਤੇਰੀ ਸਰਣ ॥੨॥੬੦॥

ਆਪ ਪਾਪੋਂ ਕਾ ਅੰਤ ਕਰਨੇ ਵਾਲੇ (ਬਦੈਨ) ਕਹੀਤੇ ਹੋ ਵਾ ਪਾਪੋਂ ਕੋ ਔ (ਅੰਤਕ) ਜਮ ਕੋ ਗਿਣਤੇ ਨਹੀਂ ਹੋ ਵਾ ਕੱਬਤਾ ਕੇ ਦੇਣੇ ਵਾਲੇ ਹੋ ਸ੍ਰੀ ਸੱਲ ਕਵੀ ਕਹਿਤੇ ਹੈਂ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮੈਂ ਆਪ ਕੀ ਸਰਣ ਕੋ ਪ੍ਰਾਪਤਿ ਭਇਆ ਹੂੰ॥੨॥੬੦॥

ਸਵਈਏ ਮਹਲੇ ਪੰਜਵੇ ਕੇ ੫

ੴ ਸਤਿਗੁਰ ਪ੍ਰਸਾਦਿ ॥

ਸਿਮਰੰ ਸੋਈ ਪੁਰਖੁ ਅਚਲੁ ਅਬਿਨਾਸੀ ॥
ਜਿਸੁ ਸਿਮਰਤ ਦੁਰਮਤਿ ਮਲੁ ਨਾਸੀ ॥

ਜੋ ਅਚਲ ਅਬਿਨਾਸੀ ਪੁਰਖ ਹੈ ਸੋਈ ਸਰੂਪ ਕੋ ਮੈਂ ਸਿਮਰਤਾ ਹੂੰ ਜਿਸ ਕੇ ਸਿਮ੍ਰਤਿਆਂ ਹੋਇਆਂ ਖੋਟੀ ਸਿਖਜਾ ਰੂਪ ਮਲ ਮੇਰੀ ਨਾਸ ਭਈ ਹੈ॥

ਸਤਿਗੁਰ ਚਰਣ ਕਵਲ ਰਿਦਿ ਧਾਰੰ ॥

ਪੰਨਾ ੧੪੦੭

ਗੁਰ ਅਰਜੁਨ ਗੁਣ ਸਹਜਿ ਬਿਚਾਰੰ ॥

ਹੇ ਸ੍ਰੀ ਸਤਿਗੁਰ ਅਰਜਨ ਸਾਹਿਬ ਜੀ ਆਪਕੇ ਚਰਨ ਕਮਲੋਂ ਕੋ ਰਿਦੇ ਮੈਂ ਧਾਰ ਕਰ ਮੈਂ ਆਪਕੇ (ਸਹਜਿ) ਸਾਂਤੀ ਆਦਿਕ (ਗੁਰ) ਵਡੇ ਗੁਣੋਂ ਕੋ ਵੀਚਾਰਤਾ ਹੂੰ॥

ਗੁਰ ਰਾਮਦਾਸ ਘਰਿ ਕੀਅਉ ਪ੍ਰਗਾਸਾ ॥
ਸਗਲ ਮਨੋਰਥ ਪੂਰੀ ਆਸਾ ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੇ ਘਰ ਮੈਂ ਆਪਨੇ ਪ੍ਰਕਾਸ ਕੀਆ ਹੈ ਭਾਵ ਪ੍ਰਗਟ ਭਏ ਹੋ ਔ ਆਪ ਕੀ ਸੰਪੂਰਨ ਮਨੋਰਥੋਂ ਕੀ ਆਸਾ ਪੂਰਨ ਭਈ ਹੈ॥

ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ ॥
ਕਲ੍ਯ ਜੋੜਿ ਕਰ ਸੁਜਸੁ ਵਖਾਣਿਓ ॥

ਅਪਨੇ ਜਨਮਤਿਆਂ ਹੀ ਗੁਰੋਂ ਕੀ (ਮਤਿ) ਸਿਖਜਾ ਲੇ ਕਰ ਬ੍ਰਹਮ ਕੋ ਪਛਾਣਿਆ ਹੈ ਸ੍ਰੀ 'ਕੱਲ' ਜੀ ਕਹਿਤੇ ਹੈਂ ਮੈਂ ਹਾਥ ਜੋੜ ਕਰ ਆਪਕਾ ਸ੍ਰੇਸ਼ਟ ਜਸ ਵਖਾਨ ਕੀਆ ਹੈ॥

ਭਗਤਿ ਜੋਗ ਕੌ ਜੈਤਵਾਰੁ ਹਰਿ ਜਨਕੁ ਉਪਾਯਉ ॥
ਸਬਦੁ ਗੁਰੂ ਪਰਕਾਸਿਓ ਹਰਿ ਰਸਨ ਬਸਾਯਉ ॥

ਭਗਤੀ ਯੋਗ ਕੋ ਜੀਤਨੇ ਵਾਲੇ ਹੋ ਭਾਵ ਧਾਰਨੇ ਵਾਲੇ ਹੋ ਹਰੀ ਨੇ ਆਪ ਕੋ (ਜਨਕੁ) ਗਜਾਨ ਸਰੂਪ ਉਤਪਤਿ ਕੀਆ ਹੈ ਵਾ ਹਰੀ (ਜਨਕ) ਨੇ ਅਪਨਾ ਆਪ ਰੂਪ ਤੁਮਾਰੇ ਕੋ ਉਤਪਤਿ ਕੀਆ ਹੈ ਜਬ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਆਪ ਕੇ ਰਿਦੇ ਮੈਂ ਸਬਦ ਕਾ ਪ੍ਰਕਾਸ ਕੀਆ ਹੈ ਤਬ ਹੀ ਆਪਨੇ ਹਰੀ ਕਾ ਨਾਮ ਰਸਨਾ ਕੇ ਊਪਰ ਬਸਾਯਾ ਹੈ॥

ਗੁਰ ਨਾਨਕ ਅੰਗਦ ਅਮਰ ਲਾਗਿ ਉਤਮ ਪਦੁ ਪਾਯਉ ॥
ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ ॥੧॥

ਜੈਸੇ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਚਰਨੀ ਲਾਗ ਕਰ ਸ੍ਰੀ ਗੁਰੂ ਅੰਗਦ ਸਾਹਿਬ ਜੀ ਨੇ ਔ ਸ੍ਰੀ ਗੁਰੂ ਅੰਗਦ ਸਾਹਿਬ ਜੀ ਕੇ ਚਰਨੀ ਲਾਗ ਕਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਔਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕੀ ਚਰਨੀ ਲਾਗ ਕਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਇਹ ਗੁਰਿਆਈ ਦਾ ਉਤਮ ਪਦ ਪਾਇਆ ਹੈ॥ ਹੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਤਿਸੀ ਪ੍ਰਕਾਰ ਆਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੇ ਗ੍ਰਹ ਮੈਂ ਭਗਤੀ ਸਰੂਪ ਅਵਤਾਰ ਆਇ ਉਤਰੇ ਹੋ॥੧॥

ਬਡਭਾਗੀ ਉਨਮਾਨਿਅਉ ਰਿਦਿ ਸਬਦੁ ਬਸਾਯਉ ॥
ਮਨੁ ਮਾਣਕੁ ਸੰਤੋਖਿਅਉ ਗੁਰਿ ਨਾਮੁ ਦ੍ਰਿੜ੍ਹਾਯਉ ॥

ਵਡਭਾਗੀ ਪੁਰਸੋਂ ਨੇ ਆਪ ਕੋ ਭਗਤੀ ਕਾ ਅਵਤਾਰ (ਉਨਮਾਨਿਓ) ਨਿਸਚੇ ਕੀਆ ਹੈ ਵਾ ਵੀਚਾਰਿਆ ਹੈ ਪੁਨਾ ਆਪ ਕਾ (ਸਬਦੁ) ਉਪਦੇਸ਼ ਰਿਦੇ ਮੈਂ ਵਸਾਯਾ ਹੈ। ਹੇ ਸਤਿਗੁਰ ਜੀ ਜਿਨੋਂ ਕੋ

ਆਪਨੇ ਨਾਮ ਦ੍ਰਿੜਾਯਾ ਹੈ ਤਿਨੋਂ ਕਾ ਮਨ ਮਾਣਕ ਵਤ ਸੁਧ ਹੂਆ ਹੈ ਔਰ ਸੰਤੋਖ ਕੋ ਪ੍ਰਾਪਤਿ ਭਯਾ ਹੈ॥

ਅਗਮੁ ਅਗੋਚਰੁ ਪਾਰਬ੍ਰਹਮੁ ਸਤਿਗੁਰਿ ਦਰਸਾਯਉ ॥
ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਅਨਭਉ ਠਹਰਾਯਉ ॥੨॥

ਹੇ ਸਤਿਗੁਰ ਜੀ ਜੋ ਆਪਕਾ ਉਪਦੇਸ਼ ਗ੍ਰਹਣ ਕਰਨੇਹਾਰੇ ਸਿਖ ਹੈਂ ਤਿਨੋਂ ਕੋ ਆਪਨੇ ਅਗਮ ਅਗੋਚਰ ਪਾਰਬ੍ਰਹਮ ਦਿਖਾਇ ਦੀਆ ਹੈ। ਤਾਂ ਤੇ ਹੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਆਪਕੋ ਹਮਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੇ ਗ੍ਰਿਹਿ ਮੈਂ (ਅਨਭਉ) ਬ੍ਰਹਮ ਰੂਪ ਠਹਿਰਾਇਆ ਹੈ॥੨॥

ਜਨਕ ਰਾਜੁ ਬਰਤਾਇਆ ਸਤਜੁਗੁ ਆਲੀਣਾ ॥
ਗੁਰ ਸਬਦੇ ਮਨੁ ਮਾਨਿਆ ਅਪਤੀਜੁ ਪਤੀਣਾ ॥

ਆਪਨੇ ਜਗਤ ਕੇ ਬੀਚ (ਜਨਕ) ਗਿਆਨ ਕਾ (ਰਾਜੁ) ਪ੍ਰਕਾਸ ਵਰਤਾਯਾ ਹੈ ਔ ਕਲਯੁਗ ਮੈਂ ਸਤਿਯੁਗ (ਆ) ਸਰਬ ਓਰ ਸੇ (ਲੀਣਾ) ਮਿਲ ਰਹਿਆ ਹੈ ਭਾਵ ਕਲਯੁਗ ਮੈਂ ਸਤਯੁਗ ਕੀਆ ਹੈ ਹੇ ਸਤਿਗੁਰ ਜੀ ਆਪਕੇ (ਸਬਦੇ) ਉਪਦੇਸ ਮੈਂ ਜਿਨੋਂ ਕਾ ਮਨ ਮਾਨਿਆ ਹੈ ਯਦਪਿ ਤਿਨ ਕਾ ਮਨ ਅਪਤੀਜਿਆ ਤਦਪਿ ਓਹ ਪਤੀਆਇਆ ਹੈ ਭਾਵ ਯੇਹ ਹੈ ਕਿ ਤਿਸਨੇ ਵਾਹਿਗੁਰੂ ਮੈਂ ਨਿਸਚਾ ਕੀਆ ਹੈ॥

ਗੁਰੁ ਨਾਨਕੁ ਸਚੁ ਨੀਵ ਸਾਜਿ ਸਤਿਗੁਰ ਸੰਗਿ ਲੀਣਾ ॥
ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਅਪਰੰਪਰੁ ਬੀਣਾ ॥੩॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਗਤੀ ਰੂਪੀ ਸਚੀ ਨੀਵ ਸਾਜ ਕਰ ਭਾਵ ਯੇਹ ਵਾਹਿਗੁਰੂ ਜੀ ਕੇ ਪ੍ਰਾਪਤਿ ਹੋਣੇ ਕਾ ਮਾਰਗ ਪ੍ਰਗਟ ਕਰਕੇ (ਸਤਿਗੁਰ) ਸਤਿ ਸਰੂਪ ਜੋ ਪੂਜਣੇ ਯੋਗ ਸ੍ਰੀ ਅਕਾਲ ਪੁਰਖ ਜੀ ਹੈ ਤਿਸ ਕੇ ਸਾਥ ਅਪਨੇ ਆਪਕੋ ਲੀਨ ਕੀਆ ਹੈ ਇਸੀ ਪ੍ਰਕਾਰ ਸੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਲੀਨ ਭਏ ਹੈਂ। ਹੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਤਿਸੀ ਪ੍ਰਕਾਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੇ ਗ੍ਰਹ ਮੈਂ (ਅਪਰੰਪਰੁ) ਸਰਬ ਤੇ ਪਰਾ ਵਾਹਿਗੁਰੂ ਰੂਪ ਆਪਕੋ (ਬੀਣਾ) ਦੇਖੀਤਾ ਹੈ॥੩॥

ਖੇਲੁ ਗੂੜ੍ਉ ਕੀਅਉ ਹਰਿ ਰਾਇ ਸੰਤੋਖਿ ਸਮਾਚਰ੍ਹਿਓ ਬਿਮਲ ਬੁਧਿ ਸਤਿਗੁਰਿ ਸਮਾਣਉ ॥

ਹੇ ਹਰੀ ਰੂਪ ਮਹਾਰਾਜ ਸ੍ਰੀ ਗੁਰੂ ਅਰਜਨ ਸਾਹਿਬ ਜੀ ਇਹ ਜਗਤ ਰੂਪੀ ਆਪਨੇ ਗੂਹੜਾ ਖੇਲ ਕੀਆ ਹੈ ਔਰ ਸੰਤੋਖ ਉਪਲਖਤ ਸਰਬ ਦੈਵੀ ਸੰਪਤਿ ਗੁਣੋਂ ਕੋ ਆਪਨੇ (ਸੰ) ਭਲੀ ਪਰਕਾਰ ਸੇ (ਸਮਾਚਰਿਓ) ਗ੍ਰਹਣ ਕਰਿਆ ਹੈ ਔ ਨਿਰਮਲ ਬੁਧੀ ਕਰ ਸਤਿਗੁਰੋਂ ਮੈਂ ਆਪ ਸਮਾਏ ਹੋ॥

ਆਜੋਨੀ ਸੰਭਵਿਅਉ ਸੁਜਸੁ ਕਲ੍ ਕਵੀਅਣਿ ਬਖਾਣਿਅਉ ॥

ਜੋ ਅਜੋਨੀ ਪਰਮੇਸਰ ਹੈ ਸੋਈ ਆਪ (ਸੰਭਵਿਅਉ) ਉਦੇ ਭਏ ਹੋ ਸ੍ਰੀ ਕਲ ਭੱਟ ਜੀ ਕਹਿਤੇ ਹੈਂ ਆਪਕਾ ਸੁਜਸ (ਕਵੀਅਣਿ) ਕਵੀਓਂ ਕੇ ਪੁਤਰੋਂ ਨੇ ਵਾ ਬਹੁਤ ਕਵੀਓਂ ਨੇ ਭਾਵ ਵਿਆਸ ਵਸਿਸਟ ਆਦਿਕੋਂ ਨੇ ਵਖਯਾਨ ਕੀਆ ਹੈ॥

ਗੁਰਿ ਨਾਨਕਿ ਅੰਗਦੁ ਵਰ੍ਉ ਗੁਰਿ ਅੰਗਦਿ ਅਮਰ ਨਿਧਾਨੁ ॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਜੀ ਕੋ (ਵਰਉ) ਵਰ ਦੀਆ ਹੈ ਵਾ ਉਪਦੇਸ਼ ਕੀ ਵਰਖਾ ਕਰੀ ਹੈ ਔ ਸ੍ਰੀ ਗੁਰੂ ਅੰਗਦ ਜੀ ਤੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਵਰਸਾਏ ਹੈਂ ਔ ਗੁਰੂ ਅਮਰਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੋ ਨਿਧੋਂ ਕਾ ਖਜਾਨਾ ਨਾਮ ਦੀਆ ਹੈ॥

ਗੁਰਿ ਰਾਮਦਾਸ ਅਰਜੁਨੁ ਵਰ੍ਉ ਪਾਰਸੁ ਪਰਸੁ ਪ੍ਰਮਾਣੁ ॥੪॥

ਹੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਤਿਸੀ ਪ੍ਰਕਾਰ ਆਪ ਕੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਵਰ ਦੇਤੇ ਭਏ ਹੈਂ ਪਾਰਸ ਰੂਪ ਸਤਿਗੁਰੋਂ ਕੋ ਪਰਸ ਕੇ ਆਪ ਭੀ ਸੋਈ ਸਰੂਪ (ਪ੍ਰਮਾਣੁ) ਤੁਲ ਭਏ ਹੋ॥੪॥

ਸਦ ਜੀਵਣੁ ਅਰਜੁਨੁ ਅਮੋਲੁ ਆਜੋਨੀ ਸੰਭਉ ॥

ਜੋ ਸਦਾ ਜੀਵਨ ਰੂਪ ਔ ਅਜੋਨੀ ਜਨਮੋਂ ਤੇ ਰਹਿਤ (ਸੰਭਉ) ਸੁਤੇ ਪ੍ਰਕਾਸ਼ ਵਾਹਿਗੁਰੂ ਹੈ ਸੋਈ ਅਮੋਲਕ ਰੂਪ ਸ੍ਰੀ ਗੁਰੂ ਅਰਜਨ ਸਾਹਿਬ ਜੀ ਭਏ ਹੋ॥

ਭਯ ਭੰਜਨੁ ਪਰ ਦੁਖ ਨਿਵਾਰੁ ਅਪਾਰੁ ਅਨੰਭਉ ॥
ਅਗਹ ਗਹਣੁ ਭ੍ਰਮੁ ਭ੍ਰਾਂਤਿ ਦਹਣੁ ਸੀਤਲੁ ਸੁਖ ਦਾਤਉ ॥

ਸਰਬ ਭੈ ਕੇ (ਭੰਜਨੁ) ਨਾਸ ਕਰਨੇ ਹਾਰੇ ਔ ਪਰ ਕੇ ਦੁਖ ਕੋ ਨਿਵਾਰਨੇਵਾਰੇ ਅਪਾਰ ਅਨਭਵ ਸਰੂਪ (ਅਗਹ) ਜੋ ਪਰਮੇਸਰ ਹੈ ਤਿਸ ਕੋ ਗ੍ਰਹਣ ਕਰਾਵਨੇ ਹਾਰੇ ਔ ਭ੍ਰਮ ਕਰਕੇ ਜੋ ਭ੍ਰਾਂਤੀ ਹੋਇ ਰਹੀ ਹੈ ਤਿਸ ਕੋ ਜਲਾਵਨੇ ਵਾਲੇ ਭਾਵ ਦੂਰ ਕਰਤੇ ਹੋ ਔ (ਸੀਤਲੁ) ਸ਼ਾਂਤਿ ਸੁਖ ਕੇ ਦਾਤਾਰ ਹੋ॥

ਆਸੰਭਉ ਉਦਵਿਅਉ ਪੁਰਖੁ ਪੂਰਨ ਬਿਧਾਤਉ ॥
ਨਾਨਕ ਆਦਿ ਅੰਗਦ ਅਮਰ ਸਤਿਗੁਰ ਸਬਦਿ ਸਮਾਇਅਉ ॥

ਜੋ (ਆਸੰਭਉ) ਪੂਰਨ ਪੁਰਖ ਜਨਮ ਤੇ ਰਹਿਤ ਬਿਧਾਤਾ ਹੈ ਸੋਈ ਆਪ (ਉਦਵਿਅਉ) ਪ੍ਰਗਟ ਭਏ ਹੋ ਸ੍ਰੀ ਗੁਰੁ ਨਾਨਕ ਦੇਵ ਜੀ ਤੇ ਆਦਿ ਲੇ ਕਰ ਸ੍ਰੀ ਗੁਰੂ ਅੰਗਦ ਸਾਹਿਬ ਜੀ ਔ ਸ੍ਰੀ ਗੁਰੂ ਅਮਰਦਾਸ ਜੀ ਪੁਨਾ ਸ੍ਰੀ ਗੁਰੂ ਰਾਮਦਾਸ ਜੀ ਸਤਿਗੁਰੋਂ ਕੇ ਸਬਦ ਕਰ ਬ੍ਰਹਮ ਸਰੂਪ ਮੈਂ ਸਮਾਏ ਹੈਂ॥

ਧਨੁ ਧੰਨੁ ਗੁਰੂ ਰਾਮਦਾਸ ਗੁਰੁ ਜਿਨਿ ਪਾਰਸੁ ਪਰਸਿ ਮਿਲਾਇਅਉ ॥੫॥

ਮਨ ਬਾਣੀ ਤੇ ਧੰਨ ਧੰਨ ਕਰਨੇ ਯੋਗ ਜੋ ਸਰਬ ਤੇ (ਗੁਰੁ) ਬਡੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹੈਂ ਜਿਨ ਪਾਰਸ ਸਰੂਪ ਨੇ ਆਪ ਕੋ ਆਪਣੇ ਸਾਥ ਪਰਸ ਕਰ ਬ੍ਰਹਮ ਸਾਥ ਮਿਲਾਇਆ ਹੈ॥੫॥

ਜੈ ਜੈ ਕਾਰੁ ਜਾਸੁ ਜਗ ਅੰਦਰਿ ਮੰਦਰਿ ਭਾਗੁ ਜੁਗਤਿ ਸਿਵ ਰਹਤਾ ॥

ਜਿਸ ਆਪ ਕਾ ਜਗਤ ਕੇ ਬੀਚ ਜੈ ਜੈ ਕਾਰ ਹੋਇ ਰਹਿਆ ਹੈ ਭਾਵ ਆਪ ਕਾ ਜਸ ਪ੍ਰਗਟ ਰਹਾ ਹੈ ਔਰ ਆਪ ਭਾਗੋਂ ਕੇ ਮੰਦਰ ਹੋ ਭਾਵ ਪੁੰਨਵਾਨ ਹੋ ਵਾ ਪੁੰਨੋਂ ਕਾ ਆਸਰਾ ਹੋ ਪੁਨਾ ਆਪ ਕਾ ਚਿਤ ਸਦਾ (ਸਿਵ) ਕਲਜਾਨ ਰੂਪ ਵਾਹਿਗੁਰੂ ਸਾਥ ਜੁੜਿਆ ਰਹਿਤਾ ਹੈ॥

ਗੁਰੁ ਪੂਰਾ ਪਾਯਉ ਬਡ ਭਾਗੀ ਲਿਵ ਲਾਗੀ ਮੇਦਨਿ ਭਰੁ ਸਹਤਾ ॥

ਹੇ ਸ੍ਰੀ ਗੁਰ ਅਰਜਨ ਦੇਵ ਜੀ ਆਪਨੇ ਸੋ ਪੂਰਾ ਗੁਰੂ ਵਡੇ ਭਾਗੋਂ ਕਰਕੇ ਪਾਯਾ ਹੈ ਜਿਸਕੇ ਨਾਮ ਮੈਂ (ਮੇਦਨਿ) ਪ੍ਰਿਥਵੀ ਕੋ ਭਾਰ ਸਹਾਰਨੇ ਵਾਲੇ ਸੇਸਨਾਗ ਕੀ ਬ੍ਰਿਤੀ ਲਾਗੀ ਹੈ॥

ਭਯ ਭੰਜਨੁ ਪਰ ਪੀਰ ਨਿਵਾਰਨੁ ਕਲ੍ਯ ਸਹਾਰੁ ਤੋਹਿ ਜਸੁ ਬਕਤਾ ॥

ਹੇ ਸਰਬ ਭੈ ਕੇ ਨਾਸ ਕਰਨੇ ਹਾਰੇ ਔ ਪਰ ਕੀ ਪੀੜਾ ਕੇ ਨਿਵਾਰਨੇ ਹਾਰੇ ਸਤਿਗੁਰੂ ਸ੍ਰੀ 'ਕਲਸਹਾਰ' ਜੀ ਕਹਿਤੇ ਹੈਂ ਮੈਂ ਦਾਸ ਆਪ ਕੇ ਜਸ ਕੋ ਉਚਾਰਨ ਕਰਤਾ ਹੂੰ॥

ਕੁਲਿ ਸੋਢੀ ਗੁਰ ਰਾਮਦਾਸ ਤਨੁ ਧਰਮ ਧੁਜਾ ਅਰਜੁਨੁ ਹਰਿ ਭਗਤਾ ॥੬॥

ਸੋਢੀਓਂ ਕੀ ਕੁਲ ਬੀਚ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੇ (ਤਨੁ) ਬੇਟੇ ਹੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਆਪ ਧਰਮ ਕੀ ਧੁਜਾ ਰੂਪ ਔ ਹਰੀ ਕਾ ਭਗਤ ਅਵਤਾਰ ਹੁਏ ਹੈਂ॥੬॥

ਧ੍ਰੰਮ ਧੀਰੁ ਗੁਰਮਤਿ ਗਭੀਰੁ ਪਰ ਦੁਖ ਬਿਸਾਰਣੁ ॥
ਸਬਦ ਸਾਰੁ ਹਰਿ ਸਮ ਉਦਾਰੁ ਅਹੰਮੇਵ ਨਿਵਾਰਣੁ ॥

ਹੇ ਸਤਿਗੁਰ ਜੀ ਆਪ ਧਰਮ ਕੋ ਧੀਰਜ ਦੇਨੇ ਵਾਲੇ ਔ ਗੰਭੀਰ ਬੁਧੀ ਵਾਲੇ ਬਿਗਾਨੇ ਦੁਖੋਂ ਕੇ (ਬਿਸਾਰਣੁ) ਦੂਰ ਕਰਨੇ ਹਾਰੇ ਹੋ। ਆਪ ਕਾ (ਸਬਦ) ਉਪਦੇਸ਼ ਸਾਰ ਰੂਪ ਹੈ ਔਰ ਹਰੀ ਕੇ ਸਮਾਨ (ਉਦਾਰੁ) ਸਰਬ ਕੇ ਦਾਤਾਰ ਹੋ ਔ ਦਾਸੋਂ ਕੀ ਅਹੰਤਾ ਮਮਤਾ ਕੇ ਨਿਵਾਰਨੇ ਹਾਰੇ ਹੋ॥

ਮਹਾ ਦਾਨਿ ਸਤਿਗੁਰ ਗਿਆਨਿ ਮਨਿ ਚਾਉ ਨ ਹੁਟੈ ॥
ਸਤਿਵੰਤੁ ਹਰਿ ਨਾਮੁ ਮੰਤ੍ਰੁ ਨਵ ਨਿਧਿ ਨ ਨਿਖੁਟੈ ॥

ਹੇ ਸਤਿਗੁਰ ਜੀ ਗਿਆਨ ਰੂਪੀ ਮਹਾਂ ਦਾਨ ਕੇ ਦੇਣੇ ਕਾ ਆਪ ਕੇ ਮਨ ਤੇ (ਚਾਉ) ਉਤਸਾਹਿ (ਹੁਟੈ) ਥਕਤ ਨਹੀਂ ਹੋਤਾ ਹੈ। ਭਾਵ ਯੇਹ ਸਦਾ ਗਿਆਨ ਕਾ ਦਾਨ ਦੇਤੇ ਰਹਿਤੇ ਹੋ ਔ (ਸਤਿਵੰਤੁ) ਸਤ ਬੋਲਨੇ ਵਾਲੇ ਹੋ ਪੁਨਾ ਨਵ ਨਿਧੀ ਰੂਪ ਜੋ ਸਤਿਨਾਮ ਮੰਤ੍ਰ ਆਪ ਪਾਸ ਹੈ ਸੋ ਆਪ ਦੇਤੇ ਹੋ ਔ ਨਿਖੁਟਤੇ ਨਹੀਂ ਹੈਂ॥

ਗੁਰ ਰਾਮਦਾਸ ਤਨੁ ਸਰਬ ਮੈ ਸਹਜਿ ਚੰਦੋਆ ਤਾਣਿਅਉ ॥
ਗੁਰ ਅਰਜੁਨ ਕਲ੍ਯ੍ਯੁਚਰੈ ਤੈ ਰਾਜ ਜੋਗ ਰਸੁ ਜਾਣਿਅਉ ॥੭॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੇ (ਤਨੁ) ਪੁਤ੍ਰ ਆਪ ਸਰਬ (ਮੈ) ਰੂਪ ਹੋ ਸਰਬ ਜਗਤ ਕੇ ਬੀਚ ਆਪ ਨੇ ਪਰਮੇਸ਼੍ਵਰ ਕਾ ਜਸ ਰੂਪ ਸੁਤੇ ਹੀ ਚੰਦੋਆ ਤਾਣਿਆ ਹੈ। ਸ੍ਰੀ ਕਲ ਜੀ ਉਚਾਰਨ ਕਰਤੇ ਹੈਂ ਹੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਆਪਨੇ ਰਾਜ ਜੋਗ ਕੇ ਰਸ ਕੋ ਜਾਣਿਆ ਹੈ ਭਾਵ ਰਾਜ ਮੈਂ ਜੋਗ ਕੀਆ ਹੈ॥੭॥

ਪੰਨਾ ੧੪੦੮

ਭੈ ਨਿਰਭਉ ਮਾਣਿਅਉ ਲਾਖ ਮਹਿ ਅਲਖੁ ਲਖਾਯਉ ॥
ਅਗਮੁ ਅਗੋਚਰ ਗਤਿ ਗਭੀਰੁ ਸਤਿਗੁਰਿ ਪਰਚਾਯਉ ॥

ਭੈ ਤੇ ਨਿਰਭੈ ਹੋ ਕਰਕੇ ਗਿਆਨ ਜੋਗ ਕੇ ਰਸ ਕੋ ਆਪਨੇ (ਮਾਣਿਅਉ) ਭੋਗਿਆ ਹੈ ਔ ਲਖੋਂ ਜੀਵੋਂ ਮੈਂ ਅਰਥਾਤ ਸਰਬ ਬ੍ਰਹਮੰਡ ਮੈਂ ਅਪਣੇ ਸੇਵਕੋਂ ਕੋ ਏਕ ਅਲਖ ਵਾਹਿਗੁਰੂ ਜਾਣਿਆ ਹੈ। ਹੇ ਸਤਿਗੁਰ ਜੀ ਅਗਮ ਅਗੋਚਰ ਗੰਭੀਰ ਗਤੀ ਵਾਲੇ ਵਾਹਿਗੁਰੂ ਮੈਂ ਆਪਕੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਪਰਚਾਯਾ ਹੈ॥

ਗੁਰ ਪਰਚੈ ਪਰਵਾਣੁ ਰਾਜ ਮਹਿ ਜੋਗੁ ਕਮਾਯਉ ॥
ਧੰਨਿ ਧੰਨਿ ਗੁਰੁ ਧੰਨਿ ਅਭਰ ਸਰ ਸੁਭਰ ਭਰਾਯਉ ॥

ਗੁਰੋਂ ਕੇ (ਪਰਚੈ) ਉਪਦੇਸ ਕਰ ਆਪ ਪਰਵਾਣ ਹੋਏ ਹੋ ਅਰ ਰਾਜ ਮੈਂ ਜੋਗ ਕਮਾਯਾ ਹੈ ਤਾਂ ਤੇ ਹੇ ਸਤਿਗੁਰ ਜੀ ਆਪ ਮਨ ਤਨ ਬਾਣੀ ਕਰਕੇ ਧੰਨਤਾ ਯੋਗ ਹੋ ਕਿਉਂਕਿ ਜੋ ਰਿਦੇ ਰੂਪ ਤਲਾਉ ਖਾਲੀ ਥੇ ਤੇ ਆਪਨੇ ਪ੍ਰੇਮ ਜਲ ਕਰ ਲਬਾਲਬ ਕਰ ਪੁਰਾਏ ਹੈਂ ਅਰਥਾਤ ਪੂਰਨ ਕਰੇ ਹੈਂ॥

ਗੁਰ ਗਮ ਪ੍ਰਮਾਣਿ ਅਜਰੁ ਜਰਿਓ ਸਰਿ ਸੰਤੋਖ ਸਮਾਇਯਉ ॥
ਗੁਰ ਅਰਜੁਨ ਕਲ੍ਯ੍ਯੁਚਰੈ ਤੈ ਸਹਜਿ ਜੋਗੁ ਨਿਜੁ ਪਾਇਯਉ ॥੮॥

ਸਤਿਗੁਰੋਂ ਕੇ (ਗਮ) ਭਾਵ ਉਪਦੇਸ ਮੈਂ (ਪ੍ਰਮਾਣਿ) ਨਿਸਚਾ ਕਰਨੇ ਤੇ ਆਪਨੇ ਅਜਰ ਪਦ ਕੋ ਜਰਿਆ ਹੈ ਵਾ ਕਾਮ ਕ੍ਰੋਧ ਆਦੀ ਜੋ ਅਜਰ ਹੈਂ ਤਿਨ ਕੋ ਸਹਾਰਿਆ ਹੈ ਆਪਕੇ ਰਿਦੇ ਸਰੋਵਰ ਮੈਂ ਸੰਤੋਖ ਆਦੀ ਗੁਣੋਂ ਕਾ ਸਮਦਾਯ ਸਮਾਯਾ ਹੈ॥ ਸ੍ਰੀ 'ਕਲ' ਭੱਟ ਜੀ ਕਹਿਤੇ ਹੈਂ ਸ੍ਰੀ ਗੁਰੂ ਅਰਜਨ ਸਾਹਿਬ ਜੀ ਆਪਨੇ ਅਪਨੇ ਆਪਕਾ (ਸਹਜਿ) ਗਿਆਨ ਯੋਗ ਪਾਇ ਲੀਆ ਹੈ॥੮॥

ਅਮਿਉ ਰਸਨਾ ਬਦਨਿ ਬਰ ਦਾਤਿ ਅਲਖ ਅਪਾਰ ਗੁਰ ਸੂਰ ਸਬਦਿ ਹਉਮੈ ਨਿਵਾਰ੍ਉ ॥

ਜੋ ਮੁਖ ਕਰਕੇ ਰਸਨਾ ਤੇ (ਅਮਿਉ) ਅੰਮ੍ਰਤ ਰੂਪ ਬਚਨ ਉਚਾਰਨ ਕਰ ਆਪ (ਬਰ ਦਾਤਿ) ਵਰ ਦੇਤੇ ਹੋ ਹੇ ਅਲਖ ਅਪਾਰ ਰੂਪ ਸਤਿਗੁਰੂ ਉਸੀ ਅੰਮ੍ਰਿਤ ਉਪਦੇਸ ਰੂਪ ਸੂਰਜ ਕਰਕੇ ਦਾਸੋਂ ਕੇ ਰਿਦੇ ਤੇ ਆਪਨੇ ਹਉਮੈ ਰੂਪੀ ਅੰਧੇਰੇ ਕਉ ਨਿਵਾਰਿਆ ਹੈ॥

ਪੰਚਾਹਰੁ ਨਿਦਲਿਅਉ ਸੁੰਨ ਸਹਜਿ ਨਿਜ ਘਰਿ ਸਹਾਰੵਉ ॥

ਪਾਂਚੋਂ ਵਿਸ਼ੇ ਰੂਪ ਮ੍ਰਿਗੋਂ ਕੋ ਵਾ (ਪੰਚਾਹਰੁ) ਪੰਚਾਨਨ ਅਰਥਾਤ ਅਗਿਆਨ ਰੂਪੀ ਸ਼ੇਰ ਵਿਸ਼ੇਸ਼ ਕਰਕੇ ਆਪਨੇ ਦਲਿਆ ਹੈ ਔ ਸੁਤੇ ਹੀ (ਸੁੰਨ) ਅਫੁਰ ਪ੍ਰਮਾਤਮਾ ਕੋ ਅਪਨੇ ਰਿਦੇ ਰੂਪ ਘਰ ਮੈਂ (ਸਹਾਰੵਉ) ਭਾਵ ਧਾਰਨ ਕੀਆ ਹੈ॥

ਹਰਿ ਨਾਮਿ ਲਾਗਿ ਜਗ ਉਧਰੵਉ ਸਤਿਗੁਰੁ ਰਿਦੈ ਬਸਾਇਅਉ ॥

ਜਿਸ ਹਰੀ ਕੇ ਨਾਮ ਕੋ ਆਪਨੇ ਰਿਦੇ ਮੈਂ ਵਸਾਯਾ ਹੈ ਹੇ ਸਤਿਗੁਰ ਜੀ ਤਿਸੀ ਨਾਮ ਕੋ ਉਪਦੇਸ ਮੈਂ ਲਗਾਇ ਕਰ ਆਪਨੇ ਜਗਤ ਕਾ ਉਧਾਰ ਕੀਆ ਹੈ॥

ਗੁਰ ਅਰਜੁਨ ਕਲੁਚਰੈ ਤੈ ਜਨਕਹ ਕਲਸੁ ਦੀਪਾਇਅਉ ॥੯॥

ਸ੍ਰੀ 'ਕਲ' ਜੀ ਕਹਿਤੇ ਹੈਂ ਹੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਆਪਨੇ ਅਪਨੇ ਦਾਸੋਂ ਕੋ ਕਲ ਸਰੂਪ ਭਾਵ ਸਿਰੋਮਣੀ ਪ੍ਰਮਾਤਮਾ (ਦੀਪਾਇਅਉ) ਪ੍ਰਕਾਸਿਆ ਭਾਵ ਪ੍ਰਗਟ ਕੀਆ ਹੈ॥੯॥

ਸੋਰਠੇ ॥

ਗੁਰੁ ਅਰਜੁਨੁ ਪੁਰਖੁ ਪ੍ਰਮਾਣੁ ਪਾਰਥਉ ਚਾਲੈ ਨਹੀ ॥

ਸ੍ਰੀ ਗੁਰੂ ਅਰਜਨ ਸਾਹਿਬ ਜੀ (ਪੁਰਖੁ) ਈਸ਼੍ਵਰ ਸਰੂਪ (ਪ੍ਰਮਾਣੁ) ਨਿਸਚੈ ਵਾ ਮੁਖੀ ਆਸੁਰੀ ਸੰਪਦਾ ਕੇ ਗੁਣੋਂ ਸਾਥ ਯੁਧ ਕਰਨੇ ਸੇ (ਪਾਰਥਉ) ਅਰਜਨ ਵਤ ਚਲਾਇਵਾਨ ਨਹੀਂ ਹੋਤੇ ਹੈਂ॥

ਨੇਜਾ ਨਾਮ ਨੀਸਾਣੁ ਸਤਿਗੁਰ ਸਬਦਿ ਸਵਾਰਿਅਉ ॥੧॥

ਭਵਜਲੁ ਸਾਇਰੁ ਸੇਤੁ ਨਾਮੁ ਹਰੀ ਕਾ ਬੋਹਿਥਾ ॥

ਹੇ ਸਤਿਗੁਰੋ ਆਪਕੇ ਪਾਸ ਨਾਮ ਰੂਪੀ ਨੇਜਾ (ਨੀਸਾਣੁ) ਪ੍ਰਗਟ ਹੈ ਪੁਨਾ ਸਤਿਗੁਰੋਂ ਕੋ ਸਬਦ ਕਰ ਸਵਾਰਿਆ ਹੁਆ ਹੈ ਔ ਭੈ ਰੂਪੀ ਜਲ ਸਾਥ ਭਰਾ ਹੁਆ ਇਹ ਜੋ ਸੰਸਾਰ (ਸਾਇਰੁ) ਸਮੁੰਦ੍ਰ ਹੈ ਤਿਸਤੇ ਤਾਰਨੇ ਕੋ ਹਰੀ ਕਾ ਨਾਮ ਹੀ (ਸੇਤੁ) ਉਜਲ (ਬੋਹਿਥਾ) ਜਹਾਜ ਵਤ ਆਪਕੇ ਪਾਸ ਹੈ॥

ਤੁਅ ਸਤਿਗੁਰ ਸੰ ਹੇਤੁ ਨਾਮਿ ਲਾਗਿ ਜਗੁ ਉਧਰੵਉ ॥੨॥

ਹੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਆਪਕਾ ਸਤਿਗੁਰੋਂ ਕੇ ਸਾਥ (ਹੇਤੁ) ਪ੍ਰੇਮ ਹੈ ਤਿਸੀ ਤੇ ਨਾਮ ਸਾਥ ਲਗਾਇਕਰ ਆਪਨੇ ਜਗਤ ਕੋ ਉਧਾਰਿਆ ਹੈ॥੨॥

ਜਗਤ ਉਧਾਰਣੁ ਨਾਮੁ ਸਤਿਗੁਰ ਤੁਠੈ ਪਾਇਅਉ ॥

ਅਬ ਨਾਹਿ ਅਵਰ ਸਰਿ ਕਾਮੁ ਬਾਰੰਤਰਿ ਪੂਰੀ ਪੜੀ ॥੩॥੧੨॥

ਹੇ ਸਤਿਗੁਰ ਜੀ ਆਪਕੇ (ਤੁਠੈ) ਪ੍ਰਸੰਨ ਹੋਣੇ ਸੇ ਜਗਤ ਕੇ ਉਧਾਰ ਕਰਨੇ ਵਾਲਾ ਨਾਮ ਹਮਨੇ ਪਾਯਾ ਹੈ॥ ਤਾਂ ਤੇ ਅਬ ਹਮਾਰਾ ਮੋਖਜ ਰੂਪੀ ਕਾਮ ਸਰ ਗਿਆ ਹੈ ਔਰ ਕੋਈ ਕਾਰਜ ਨਹੀਂ ਰਹਾ ਹੈ ਭਾਵ ਸਰਬ ਮਨੋਰਥ ਪੂਰਨ ਭਏ ਹੈਂ ਆਪਕੇ (ਬਾਰੰਤਰਿ) ਦੁਆਰੇ ਬੀਚ ਆਵਣੇ ਕਰਕੇ ਹਮਾਰੀ ਪੂਰੀ ਪਈ ਹੈ॥ ਭਾਵ ਯੇਹ ਆਪਕੇ ਦਰਬਾਰ ਮੇਂ ਆਇਕਰ ਹਮ ਕ੍ਰਿਤਾਰਥ ਹੂਏ ਹੈਂ॥੩॥੧੨॥

ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥

ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥

ਜੋਤਿ ਸਰੂਪ ਹਰੀ ਨੇ ਆਪ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨਾਮ ਕਹਾਯਾ ਹੈ॥ ਤਿਨੋਂ ਤੇ ਸ੍ਰੀ ਅੰਗਦ ਸਾਹਿਬ ਜੀ ਗੁਰੂ ਭਏ ਹੈਂ ਜਿਨੋਂ ਕੋ ਤਤ ਸਰੂਪ ਮੈਂ (ਤਤ) ਤਤਕਾਲ ਹੀ ਗੁਰੂ ਨਾਨਕ ਜੀ ਨੇ ਮਿਲਾਯਾ ਹੈ॥

ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ ॥

ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ ॥

ਸ੍ਰੀ ਗੁਰੂ ਅੰਗਦ ਸਾਹਿਬ ਜੀ ਨੇ ਕ੍ਰਿਪਾ ਧਾਰਕਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕੋ ਗੁਰਿਆਈ ਕੇ ਤਖਤ ਪਰ ਇਸਥਿਤ ਕੀਆ ਹੈ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ (ਅਮਰਤੁ) ਅਮਰ ਹੋਣੇਵਾਲਾ ਛੱਤ੍ਰ ਗੁਰਿਆਈ ਕੇ ਸੰਜੁਕਤ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੋ ਦੀਆ ਹੈ॥

ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ ॥
ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ ॥੧॥

ਸ੍ਰੀ'ਮਥਰਾ' ਭੱਟ ਜੀ ਕਹਤੇ ਹੈਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੇ ਦਰਸਨ ਕੋ ਪਰਸ ਕਰਕੇ ਪ੍ਰਮਾਣ ਪੁਰਖ ਪੰਚਮ ਅਵਤਾਰ ਸ੍ਰੀ ਗੁਰੂ ਅਰਜਨ ਸਾਹਿਬ ਜੀ ਭਏ ਹੈਂ ਅੰਮ੍ਰਿਤ ਸਮ ਜਿਨਕੇ ਬਚਨ ਹੈਂ ਹੇ ਪੁਰਸ਼ੋ ਤਿਨੋਂ ਕੀ ਮੂਰਤੀ ਕੋ ਨੇਤ੍ਰਹੁ ਕਰਕੇ ਦੇਖੋ॥੧॥

ਸਤਿ ਰੂਪੁ ਸਤਿ ਨਾਮੁ ਸਤੁ ਸੰਤੋਖੁ ਧਰਿਓ ਉਰਿ ॥
ਆਦਿ ਪੁਰਖਿ ਪਰਤਖਿ ਲਿਖ੍ਯਉ ਅਛਰੁ ਮਸਤਕਿ ਧੁਰਿ ॥

ਜਿਸ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਸਤਿ ਸਰੂਪ ਕਾ ਧਿਆਨ ਔ ਸਤਿਨਾਮ ਔਰ ਸਤ ਸੰਤੋਖ ਆਦੀ ਗੁਣੋਂ ਕੋ ਰਿਦੇ ਮੈਂ ਧਾਰਿਆ ਹੈ॥ ਆਦਿ ਪੁਰਖ ਵਾਹਿਗੁਰੂ ਜੀ ਨੇ ਪ੍ਰਤਖ੍ਯ ਇਨੋਂ ਕੇ ਮਸਤਕ ਪਰ ਗੁਰਿਆਈ ਕਾ ਅਖਰ ਭਾਵ ਲੇਖ (ਧੁਰਿ) ਆਦੋਂ ਹੀ ਲਿਖ ਦੀਆ ਹੈ॥

ਪ੍ਰਗਟ ਜੋਤਿ ਜਗਮਗੈ ਤੇਜੁ ਭੂਅ ਮੰਡਲਿ ਛਾਯਉ ॥
ਪਾਰਸੁ ਪਰਸਿ ਪਰਸੁ ਪਰਸਿ ਗੁਰਿ ਗੁਰੂ ਕਹਾਯਉ ॥

ਜਿਸ ਮਹਾਰਾਜ ਕੀ ਜੋਤਿ ਪ੍ਰਗਟ ਜਮਮਗ ਹੋਇ ਰਹੀ ਹੈ ਔ ਜਿਨਕਾ ਤੇਜ ਪ੍ਰਿਥਵੀ ਮੰਡਲ ਮੇਂ ਛਾਇ ਰਹਿਆ ਹੈ॥ ਜੈਸੇ ਸ੍ਰੀ ਗੁਰੂ ਨਾਨਕ ਦੇਵ ਪਾਰਸ ਸਰੂਪ ਕੋ ਪਰਸ ਕਰਕੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਪਾਰਸ ਵਤ ਸਤਿਗੁਰ ਭਏ ਐਸੇ ਹੀ ਸੰਪੂਰਨ ਸਤਿਗੁਰੋਂ ਸਾਥ ਮਿਲਾਵਣਾ ਤੈਸੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਰਸ ਕੋ ਪਰਸ ਕਰ ਸ੍ਰੀ ਗੁਰੂ ਅਰਜਨ ਸਾਹਿਬ ਜੀ ਸਤਿਗੁਰ ਕਹਾਏ ਹੈਂ॥

ਭਨਿ ਮਥੁਰਾ ਮੂਰਤਿ ਸਦਾ ਥਿਰੁ ਲਾਇ ਚਿਤੁ ਸਨਮੁਖ ਰਹਹੁ ॥
ਕਲਜੁਗਿ ਜਹਾਜੁ ਅਰਜੁਨੁ ਗੁਰੂ ਸਗਲ ਸ੍ਰਿਸ੍ਟਿ ਲਗਿ ਬਿਤਰਹੁ ॥੨॥

ਸ੍ਰੀ ਮਥਰਾ ਭੱਟ ਜੀ ਕਹਤੇ ਹੈਂ ਮੇਰੀ ਇਹ ਭਾਵਨਾ ਹੈ ਇਹ ਪੰਚਮ ਮੂਰਤੀ ਮੈਂ ਚਿਤ ਲਗਾਇ ਕਰ ਸਦਾ ਸਨਮੁਖ ਇਸਥਿਤ ਰਹੋ॥ ਕਲਯੁਗ ਮੈਂ ਜੀਵੋਂ ਕੋ ਸੰਸਾਰ ਸਿੰਧ ਸੇ ਤਾਰਨੇ ਕੋ ਸ੍ਰੀ ਗੁਰੂ ਅਰਜਨ ਦੇਵ ਜੀ ਜਹਾਜ ਵਤ ਹੈਂ॥੨॥

ਤਿਹ ਜਨ ਜਾਚਹੁ ਜਗਤ੍ਰ ਪਰ ਜਾਨੀਅਤੁ ਬਾਸੁਰ ਰਯਨਿ ਬਾਸੁ ਜਾ ਕੋ ਹਿਤੁ ਨਾਮ ਸਿਉ ॥

ਜਿਨੋਂ ਕਾ ਜਗਤ ਤੇ ਪਰੇ ਵਾਸਾ ਜਾਣੀਤਾ ਹੈ ਔ ਦਿਨੇ ਰਾਤ ਜਿਨੋਂ ਕਾ ਹਿਤ ਹਰੀ ਕੇ ਨਾਮ ਸਾਥ ਹੈ ਹੇ ਭਾਈ ਜਿਨੋਂ ਤਿਸ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਜੋ ਇਛਾ ਹੈ ਸੋ (ਜਾਚਹੁ) ਮਾਂਗੋ ਵਾ ਮੈਂ ਮਾਂਗਤਾ ਹੂੰ॥

ਪਰਮ ਅਤੀਤੁ ਪਰਮੇਸੁਰ ਕੈ ਰੰਗਿ ਰੰਗ੍ਯੌ ਬਾਸਨਾ ਤੇ ਬਾਹਰਿ ਪੈ ਦੇਖੀਅਤੁ ਧਾਮ ਸਿਉ ॥

ਸੰਸਾਰ ਤੇ ਪਰਮ (ਅਤੀਤੁ) ਵਿਰਕਤ ਹੋ ਕਰ ਪਰਮੇਸ੍ਵਰ ਕੇ ਰੰਗ ਮੈਂ ਰੰਗੇ ਹੂਏ ਹੈਂ ਔ ਵਾਸਨਾ ਤੇ ਬਾਹਰ ਅਰਥਾਤ ਰਹਿਤ ਹੈਂ (ਪੈ) ਬਹੁੜੋ ਘਰ ਕੇ ਸਾਥ ਪਰਚੇ ਹੂਏ ਦੇਖੀਤੇ ਹੈਂ ਭਾਵ ਯੇਹ ਸਰਬ ਵਿਵਹਾਰ ਕਰਤੇ ਹੂਏ ਸਰਬ ਤੇ ਅਲੇਪ ਰਰਿਤੇ ਹੈਂ॥

ਅਪਰ ਪਰੰਪਰ ਪੁਰਖ ਸਿਉ ਪ੍ਰੇਮੁ ਲਾਗ੍ਯੌ ਬਿਨੁ ਭਗਵੰਤ ਰਸੁ ਨਾਹੀ ਅਉਰੈ ਕਾਮ ਸਿਉ ॥

(ਅਪਰ) ਔਰ ਜੀਵੋਂ ਤੇ ਪਰੇ ਜੋ ਪੂਰਨ ਪੁਰਖ ਤਿਸ ਵਿਖੇ (ਪਰ) ਭਲੀ ਪ੍ਰਕਾਰ ਜਿਨੋਂ ਕਾ ਪ੍ਰੇਮ ਲਾਗਾ ਹੂਆ ਹੈ ਔ ਭਗਵੰਤ ਸੇ ਬਿਨਾਂ ਔਰ ਕਿਸੀ ਕਾਮ ਸਾਥ ਜਿਨੋਂ ਕਾ (ਰਸੁ) ਪ੍ਰੇਮ ਨਹੀਂ ਹੈ॥

ਮਥੁਰਾ ਕੋ ਪ੍ਰਭੁ ਸ੍ਰਬ ਮਯ ਅਰਜੁਨ ਗੁਰੁ ਭਗਤਿ ਕੈ ਹੇਤਿ ਪਾਇ ਰਹਿਓ ਮਿਲਿ ਰਾਮ ਸਿਉ ॥੩॥

'ਮਥਰਾ' ਭੱਟ ਕਹਿਤਾ ਹੈ ਮੈਂ ਦਾਸ ਕਾ (ਪ੍ਰਭੂ) ਸ੍ਵਾਮੀ ਜੋ ਸ੍ਰੀ ਗੁਰੂ ਅਰਜਨ ਸਾਹਿਬ ਜੀ ਹੈਂ ਸਰਬ (ਮਯ) ਰੂਪ ਜੋ ਰਾਮ ਹੈ ਤਿਸ ਕੀ ਭਗਤੀ ਕੇ ਵਿਖੇ (ਹੇਤਿ ਪਾਇ) ਪ੍ਰੇਮ ਪਾਇ ਕਰਕੇ ਤਿਸ ਬਿਆਪਕ ਸਰੂਪ ਸਾਥ ਅਭੇਦ ਹੋ ਰਹਿਆ ਹੈ॥੩॥

ਪੰਨਾ ੧੪੦੯

ਅੰਤੁ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ ॥

ਜਿਸ ਵਾਹਿਗੁਰੂ ਕਾ ਅੰਤ ਸਰਬ ਦੇਵਤਾ ਭੀ ਨਹੀਂ ਪਾਇ ਸਕਤੇ ਹੈਂ ਮੁਨੀਓਂ ਕੇ ਇੰਦ੍ਰ ਜੋ ਮਹਾਂ ਮੁਨੀ ਹੈਂ ਔ ਮਹਾਂ ਜੋਗੀ ਜੋ (ਜੋਗ ਕਰੀ) ਜੋਗ ਦੇ ਕਰਨੇ ਵਾਲੇ ਸ਼ਿਵਜੀ ਹੈਂ ਜਿਨੋਂ ਨੇ ਜੋਗ ਕੀ ਰੀਤੀ ਕਰੀ ਹੈ ਸੋ ਭੀ ਅੰਤ ਨਹੀਂ ਪਾਵਤੇ ਹੈਂ॥

ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ ਹਰਿ ਜਾਪੁ ਨ ਛਾਡ੍ਹਿਉ ਏਕ ਘਰੀ ॥

ਪੁਨਾ ਜਿਸਕੀ ਪ੍ਰਾਪਤੀ ਵਾਸਤੇ ਬ੍ਰਹਮਾਂ ਵੇਦੋਂ ਕਾ ਵੀਚਾਰ ਕਰ ਰਹਿਆ ਹੈ॥ ਔ ਹਰੀ ਕੇ ਜਾਪ ਕੋ ਜਿਸਨੇ ਏਕ ਘੜੀ ਮਾਤ੍ਰ ਭੀ ਨਹੀਂ ਛੋਡਿਆ ਹੈ॥

ਮਥੁਰਾ ਜਨ ਕੋ ਪ੍ਰਭੁ ਦੀਨ ਦਯਾਲੁ ਹੈ ਸੰਗਤਿ ਸ੍ਰਿਸ੍ਟਿ ਨਿਹਾਲੁ ਕਰੀ ॥

ਸ੍ਰੀ ਮਥਰਾ ਜੀ ਕਹਤੇ ਹੈਂ ਮੈਂ ਦੀਨ ਦਾਸ ਕਾ ਜੋ ਪ੍ਰਭੂ ਦਯਾ ਕਰਨੇ ਵਾਲਾ ਹੈ ਤਿਸ ਹਰੀ ਨੇ ਸ੍ਰੀ ਗੁਰੂ ਰਾਮਦਾਸ ਸਰੂਪ ਹੋ ਕਰ ਸ੍ਰਿਸ਼ਟੀ ਵਿਖੇ ਅਪਨੀ ਸੰਗਤ (ਨਿਹਾਲੁ) ਕ੍ਰਿਤਾਰਥ ਕਰੀ ਹੈ॥

ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ ॥੪॥

ਤਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਆਗੇ ਜਗਤ ਕੇ ਜੀਵੋਂ ਕੋ ਤਾਰਨੇ ਹੇਤ ਸ੍ਰੀ ਗੁਰੂ ਅਰਜਨ ਸਾਹਿਬ ਜੀ ਕੇ ਬੀਚ ਗੁਰਿਆਈ ਕੀ ਜੋਤਿ ਧਾਰੀ ਹੈ॥੪॥

ਜਗ ਅਉਰੁ ਨ ਯਾਹਿ ਮਹਾ ਤਮ ਮੈ ਅਵਤਾਰੁ ਉਜਾਗਰੁ ਆਨਿ ਕੀਅਉ ॥

ਜਬ ਇਸ ਜਗਤ ਮੈਂ ਧਰਮ ਕੀ ਰਖਯਾ ਕਰਨੇ ਵਾਲਾ ਔਰ ਕੋਈ ਮਹਾਤਮਾ ਨਹੀਂ ਰਹਿਆ ਥਾ ਤਬ ਆਪ ਪਰਮੇਸ੍ਵਰ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਅਪਨਾ ਅਵਤਾਰ ਉਜਾਗਰ ਪ੍ਰਗਟ ਕੀਆ ਹੈ॥

ਤਿਨ ਕੇ ਦੁਖ ਕੋਟਿਕ ਦੂਰਿ ਗਏ ਮਥੁਰਾ ਜਿਨ੍ਹ ਅੰਮ੍ਰਿਤ ਨਾਮੁ ਪੀਅਉ ॥

ਸ੍ਰੀ ਮਥਰਾ ਜੀ ਕਹਤੇ ਹੈਂ ਜਿਨੋਂ ਨੇ ਤਿਨ ਸਤਿਗੁਰੋਂ ਦ੍ਵਾਰਾ ਅੰਮ੍ਰਿਤ ਨਾਮ ਕੋ ਪਾਨ ਕੀਆ ਹੈ ਤਿਨੋਂ ਕੇ ਕੋਟਾਨ ਕੋਟ ਜਨਮੋਂ ਕੇ ਦੁਖ ਦੂਰ ਗਏ ਹੈਂ॥

ਇਹ ਪਧਤਿ ਤੇ ਮਤ ਚੂਕਹਿ ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ ॥

ਤਾਂਤੇ ਹੇ ਮੇਰੇ ਮਨ ਇਸ ਗੁਰ ਪਧਤੀ ਤੇ ਮਤ ਭੂਲ ਜੋ ਸਤਿਗੁਰ ਔਰ ਹਰੀ ਮੇਂ ਭੇਦ ਬੁਧੀ ਹੈ ਤਿਸ ਕੋ (ਬਿਭੇਦ) ਕਾਟ ਦੇਹੁ ਸਤਿਗੁਰ ਜੀ ਕੋ ਕਰਤਾਰ ਤੇ ਬਿਨਾਂ (ਬੀਅਉ) ਔਰ ਦੂਸਰਾ ਨ ਜਾਣ॥

ਪਰਤਛਿ ਰਿਦੈ ਗੁਰ ਅਰਜੁਨ ਕੈ ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ ॥੫॥

ਸ੍ਰੀ ਗੁਰੂ ਅਰਜਨ ਸਾਹਿਬ ਜੀ ਕੇ ਰਿਦੇ ਮੈਂ ਪਰਤਖ੍ਯ ਹੀ ਪੂਰਨ ਬ੍ਰਹਮ ਹਰੀ ਨੇ ਆਪ ਹੀ ਨਿਵਾਸ ਕੀਆ ਹੈ॥੫॥

ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥

ਜਬ ਲਗ ਹਮਾਰੇ ਮਸਤਕ ਕੇ ਭਾਗ ਉਦੇ ਨਹੀਂ ਹੂਏ ਥੇ ਤਬ ਲਗ ਅਨੇਕ ਅਸਥਾਨੋਂ ਮੇਂ ਭ੍ਰਮਤੇ ਹੂਏ ਹਮ ਬਹੁਤ ਧਾਵਤੇ ਫਿਰੇ ਹੈਂ॥

ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ ॥

ਹੇ ਭਾਈ ਇਸ ਕਲਿਯੁਗ ਬੀਚ ਸੰਸਾਰ ਸਮੁੰਦ੍ਰ (ਘੋਰ) ਭੈਦਾਯਕ ਮੇਂ ਡੂਬਤੇ ਥੇ ਜੇ ਗੁਰੂ ਜੀ ਨਾ ਮਿਲਤੇ ਤੋ ਹਮਾਰਾ ਪਸਚਾਤਾਪ ਤਾਂ ਬੀ ਨ ਮਿਟਤਾ॥

ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ ॥

ਸ੍ਰੀ 'ਮਥੁਰਾ' ਜੀ ਕਹਤੇ ਹੈਂ ਸਰਬ ਬੀਚਾਰ ਕਾ (ਤਤੁ) ਬਥਰਥ ਵੀਚਾਰ ਇਹੀ ਹੈ ਆਪ ਹੀ ਨਿਰਾਕਾਰ ਨੇ (ਜਗ) ਜੀਵੋਂ ਕੇ ਤਾਰਨੇ ਵਾਸਤੇ ਸਤਿਗੁਰੋਂ ਕਾ ਅਵਤਾਰ ਬਨਾਯਾ ਹੈ॥

ਜਪੵਉ ਜਿਨ੍ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ ॥੬॥

ਜਿਸ ਜਨ ਨੇ ਸ੍ਰੀ ਗੁਰੂ ਅਰਜਨ (ਦੇਵ) ਗੁਰੂ ਕਉ ਜਪਿਆ ਹੈ ਪੁਨਾ ਵਹੁ ਜਨਿ ਜੋਨੀਓਂ ਕੇ ਗਰਭ ਕੇ ਸੰਕਟ ਮੈਂ ਨਹੀਂ ਆਯਾ ਹੈ ਭਾਵ ਯੇਹ ਜਨਮ ਮਰਨ ਸੇ ਰਹਿਤ ਭਯਾ ਹੈ॥੬॥

ਕਲਿ ਸਮੁਦ੍ਰ ਭਏ ਰੂਪ ਪ੍ਰਗਟਿ ਹਰਿ ਨਾਮ ਉਧਾਰਨੁ ॥
ਬਸਹਿ ਸੰਤ ਜਿਸੁ ਰਿਦੈ ਦੁਖ ਦਾਰਿਦ੍ਰ ਨਿਵਾਰਨੁ ॥

ਇਸ ਕਲਿਯੁਗ ਮੈਂ ਸ੍ਰੀ ਗੁਰੂ ਅਰਜਨ ਦੇਵ ਹਰੀ ਰੂਪ ਪ੍ਰਗਟ ਭਏ ਹੈਂ ਜੋ ਜੀਵੋਂ ਕੋ ਨਾਮ ਉਪਦੇਸ਼ ਦੇਕਰ ਸੰਸਾਰ ਸਮੁੰਦ੍ਰ ਸੇ ਉਧਾਰਤੇ ਹੈਂ॥ ਜਿਸ ਜਨ ਕੇ ਰਿਦੇ ਮੈਂ ਵਸਤੇ ਹੈਂ ਤਿਸ ਕੇ ਦੁਖ ਦਰਿਦ੍ਰ ਨਿਵਿਰਤ ਕਰ ਦਤੇ ਹੈਂ॥

ਨਿਰਮਲ ਭੇਖ ਅਪਾਰ ਤਾਸੁ ਬਿਨੁ ਅਵਰੁ ਨ ਕੋਈ ॥
ਮਨ ਬਚ ਜਿਨਿ ਜਾਣਿਅਉ ਭਯਉ ਤਿਹ ਸਮਸਰਿ ਸੋਈ ॥

ਜੋ ਨਿਰੰਕਾਰ ਅਪਾਰ ਨਿਰਮਲ ਸਰੂਪ ਹੈ ਤਿਸੀ ਕਾ (ਭੇਖ) ਸਰੂਪ ਸ੍ਰੀ ਗੁਰੂ ਅਰਜਨ ਸਾਹਿਬ ਜੀ ਹੈਂ ਤਿਸਤੇ ਬਿਨਾਂ ਔਰ ਕਿਸੀ ਮਾਨੁਖ ਕਾ ਸਰੂਪ ਕੋਈ ਨਹੀਂ ਹੈ ਜਿਸਨੇ ਮਨ ਬਚ ਕਰਮ ਕਰਕੇ ਵਾਹਿਗੁਰੂ ਕੋ ਜਾਣਿਆ ਹੈ ਸੋਈ ਤਿਸੀ ਕੇ ਸਮਾਨ ਭਯਾ ਹੈ॥

ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥
ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖੵ ਹਰਿ ॥੭॥੧੯॥

ਧਰਤੀ ਔਰ ਅਕਾਸ਼ ਆਦੀ ਨਵੋਂ ਖੰਡੋਂ ਮੇਂ ਜੋ ਜੋਤੀ ਸਰੂਪ ਪਰੀਪੂਰਨ ਹੋਇ ਰਹਿਆ ਹੈ॥ ਸ੍ਰੀ ਮਥਰਾ ਭੱਟ ਜੀ ਕਹਤੇ ਹੈਂ ਤਿਸ ਕਰਤਾਰ ਮੇਂ ਔ ਸਤਿਗੁਰੋਂ ਮੇਂ ਕੁਛ ਭੇਦ ਨਹੀਂ ਹੈ ਤਾਂ ਤੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਪ੍ਰਤਖਯ ਹਰੀ ਸਰੂਪ ਹੈਂ॥੭॥੧੯॥

ਅਜੈ ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ ॥
ਨਿਤ ਪੁਰਾਣ ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ ॥

ਹੇ ਪਰਮੇਸ਼੍ਵਰ ਰੂਪ ਗੁਰੋ ਆਪਕਾ ਜਸ ਰੂਪੀ ਗੰਗਾ ਜਲ ਜੋ (ਅਜੈ) ਕਿਸੀ ਸੇ ਜੀਤਾ ਨਹੀਂ ਜਾਤਾ ਸੋ ਆਪ ਕੀ ਸਭਾ ਮੇਂ ਅਟੱਲ ਹੈ ਤਿਸੀ ਮੇਂ ਆਪਕੀ ਸਿਖ ਸੰਗਤਿ ਕੇ ਲੋਗ ਸਭੀ ਇਸ਼ਨਾਨ ਕਰਤੇ ਹੈਂ॥ ਪੁਨਾ ਨਿਤ ਆਪਕੇ ਆਗੇ ਪੁਰਾਣ ਵਾਚੀਤੇ ਹੈਂ ਔਰ ਵੇਦੋਂ ਕਰਕੇ ਬ੍ਰਹਮਾਂ ਜੀ ਮੁਖ ਸੇ ਆਪਕੇ ਜਸ ਕੋ ਗਾਵਤਾ ਹੈ॥

ਅਜੈ ਚਵਰੁ ਸਿਰਿ ਢੁਲੈ ਨਾਮੁ ਅੰਮ੍ਰਿਤੁ ਮੁਖਿ ਲੀਅਉ ॥
ਗੁਰ ਅਰਜੁਨ ਸਿਰਿ ਛਤ੍ਰੁ ਆਪਿ ਪਰਮੇਸਰਿ ਦੀਅਉ ॥

ਔ ਵਾਹਿਗੁਰੂ ਕੇ ਜਸ ਕਾ ਹੀ ਅਜੈ ਚੌਰ ਆਪਕੇ ਸੀਸ ਪਰ ਝੁਲ ਰਹਾ ਹੈ ਪੁਨਾ ਆਪਨੇ ਨਾਮ ਅੰਮ੍ਰਤ ਮੁਖ ਦ੍ਵਾਰੇ ਲੀਆ ਹੈ ਭਾਵ ਜਪਿਆ ਹੈ ਹੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਆਪ ਪ੍ਰਮੇਸ਼੍ਵਰ ਅਵਤਾਰ ਹੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਆਪਕੋ ਸੀਸ ਪਰ ਇਹ ਗੁਰਿਆਈ ਕਾ ਛਤ੍ਰ ਦੀਆ ਹੈ॥

ਮਿਲਿ ਨਾਨਕ ਅੰਗਦ ਅਮਰ ਗੁਰ ਗੁਰੁ ਰਾਮਦਾਸੁ ਹਰਿ ਪਹਿ ਗਯਉ ॥

ਸ੍ਰੀ ਗੁਰੂ ਨਾਨਕ ਦੇਵ ਜੀ ਕੇ ਸਾਥ ਮਿਲਕਰ ਸ੍ਰੀ ਗੁਰੂ ਅੰਗਦ ਸਾਹਿਬ ਜੀ ਔ ਸ੍ਰੀ ਗੁਰੂ ਅੰਗਦ ਸਾਹਿਬ ਜੀ ਕੋ ਮਿਲਕਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਔ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕੋ ਮਿਲਕਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਰੀ ਕੇ ਨਿਰਉਪਾਧ ਸਰੂਪ ਕੋ ਪ੍ਰਾਪਤਿ ਭਏ ਹੈਂ॥

ਹਰਿਬੰਸ ਜਗਤਿ ਜਸੁ ਸੰਚਰ੍ਉ ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥੧॥

ਸ੍ਰੀ 'ਹਰਿਬੰਸ' ਜੀ ਕਹਤੇ ਹੈਂ ਜਿਸ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਾ ਜਸ ਸਰਬ ਜਗਤ ਮੇਂ (ਸੰਚਰ੍ਉ) ਪ੍ਰਵੇਸ਼ ਕਰ ਰਹਿਆ ਹੈ॥ ਤਾਂ ਤੇ ਸੋ ਕੌਨ ਪੁਰਸ਼ ਹੈ ਜੋ ਐਸੇ ਕਹੈ ਕਿ ਗੁਰੂ ਜੀ ਮ੍ਰਿਤ ਭਏ ਹੈਂ॥ ਭਾਵ ਯੇਹ ਹੈ ਕਿ ਸਤਿਗੁਰੂ ਜੀ ਸਦਾ ਜਨਮ ਮ੍ਰਿਤ ਸੇ ਰਹਿਤ ਹੈਂ॥੧॥

ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ ॥
ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ ॥

ਜਬ ਆਪ ਪਰਮੇਸ਼੍ਵਰ ਰੂਪ ਸਤਿਗੁਰੋਂ ਕੇ ਮਨ ਮੇਂ ਦੇਹ ਕਾ ਤਿਆਗਣਾ ਭਾਯਾ ਤਬ (ਦੇਵ) ਪ੍ਰਕਾਸ਼ ਰੂਪ ਜੋ ਵੈਕੁੰਠ ਪੁਰੀ ਹੈ ਤਿਸ ਕੋ ਬੀਚ ਸਤਿਗੁਰੂ ਰਾਮਦਾਸ ਸਾਹਿਬ ਜੀ ਨੇ ਪ੍ਰਵੇਸ਼ ਕੀਆ ਹਰੀ ਨੇ ਆਪ ਅਪਨੇ ਸਰੂਪ ਸਤਿਗੁਰੋਂ ਕੋ ਅਪਨਾ ਸਿੰਘਾਸਨ ਦੀਆ ਅਰ ਤਿਸ ਪਰ ਅਪਨੇ ਪਾਸ ਹੀ ਬਿਠਾਇ ਲੀਆ॥

ਗੁਰੂ ਜੀ (ਦੇਵ ਪੁਰੀ) ਸ੍ਵਰਗ ਮੇਂ ਜਾਏ ਭਏ ਪੁਨਾ (ਹਰਿ) ਇੰਦ੍ਰ ਨੇ ਸਿੰਘਾਸਨ ਦੀਆ ਔ ਸ੍ਰੀ ਗੁਰੂ ਜੀ ਕੋ ਤਹਾਂ ਬੈਠਾਇ ਲੀਆ॥

ਰਹਸੁ ਕੀਅਉ ਸੁਰ ਦੇਵ ਤੋਹਿ ਜਸੁ ਜਯ ਜਯ ਜੰਪਹਿ ॥
ਅਸੁਰ ਗਏ ਤੇ ਭਾਗਿ ਪਾਪ ਤਿਨ੍ ਭੀਤਰਿ ਕੰਪਹਿ ॥

ਤਿਸ ਸਮੇਂ ਦੇਵੋਂ ਕੇ ਦੇਵ ਬਿਸ਼ਨੂੰ ਜੀ ਨੇ ਪਰਮ (ਰਹਸੁ) ਉਤਸਾਹ ਕੀਆ ਜੈਸੇ ਕ੍ਰਿਸ਼ਨ ਜੀ ਕੋ ਦੇਖਕਰ ਮਹਾਂ ਵਿਸ਼ਨੂੰ ਜੀ ਨੇ ਉਤਸਾਹ ਕੀਆ ਥਾ ਤੈਸੇ ਹੀ ਕੀਆ ਅਰ ਬਿਸ਼ਨੂੰ ਜੀ ਨੇ ਕਹਾ ਰਾਮਦਾਸ ਸਾਹਿਬ ਜੀ ਆਪਕੇ ਜਸ ਕੋ ਸਭੀ ਜੈ ਜੈ ਸ਼ਬਦ ਕਰਕੇ (ਜੰਪਹਿ) ਉਚਾਰਨ ਕਰਤੇ ਹੈਂ॥ ਐਸੇ ਜੋ ਆਪਕੇ ਜਸ ਕੋ ਉਚਾਰਤੇ ਹੈਂ ਤਿਨੋਂ ਕੇ ਕਾਮ ਕ੍ਰੋਧ ਆਦੀ ਅਸੁਰ ਔ ਤਿਨ ਕੇ ਅੰਤਸ਼ਕਰਨ ਮੇਂ ਜੋ ਔਰ ਪਾਪ ਥੇ ਸੋ ਸਭ ਕੰਪਾਇਮਾਨ ਹੋਇਕਰ ਭਾਗ ਗਏ ਹੈਂ॥

ਕਾਟੇ ਸੁ ਪਾਪ ਤਿਨ੍ ਨਰਹੁ ਕੇ ਗੁਰੁ ਰਾਮਦਾਸੁ ਜਿਨ੍ ਪਾਇਯਉ ॥
ਛਤ੍ਰ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ
॥੨॥੨੧॥੯॥੧੧॥੧੦॥੧੦॥੨੨॥੬੦॥੧੪੩॥

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਜਿਨੋਂ ਨੇ ਆਪਕੇ ਸਰੂਪ ਕੋ ਵਾ ਆਪਕੇ ਚਰਨ ਕਮਲੋਂ ਕੇ ਧਿਆਨ ਕੋ ਪਾਇਆ ਹੈ ਤਿਨ ਮਾਨੁਖੋਂ ਕੇ ਸਰਬ ਪਾਪ ਆਪ ਨੇ ਕਾਟ ਦੀਏ ਹੈਂ॥ ਤਬ ਵਿਸ਼ਨੂੰ ਤੋਂ ਆਦਿ ਲੈਕੇ ਦੇਵਤੇ ਕਹਤੇ ਹੈਂ ਪ੍ਰਿਥਵੀ ਵਿਖੇ ਗੁਰਿਆਈ ਕਾ ਛਤ੍ਰ ਔ ਸਿੰਘਾਸਨ ਸ੍ਰੀ ਗੁਰੂ ਅਰਜਨ ਸਾਹਿਬ ਜੀ ਕੋ ਦੇਕਰ ਅਪਨੇ ਵੈਕੁੰਠ ਧਾਮ ਮੈਂ ਆਪੇ ਆਏ ਹੋ॥੨॥੨੧॥੯॥੧੦॥੨੨॥੬੦॥੧੨੨॥

ਪੰਨਾ ੧੪੧੦

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਸਲੋਕ ਵਾਰਾਂ ਤੇ ਵਧੀਕ ॥

ਮਹਲਾ ੧ ॥

ਪਹਿਲੇ ਵਾਰਾਂ ਸਲੋਕੋਂ ਤੇ ਬਿਨਾਂ ਪਉੜੀਆਂ ਮਾਤ੍ਰ ਥੀਆਂ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ ਬੀੜ ਰਚਨ ਸਮੇਂ ਪਉੜੀਓਂ ਕੇ ਸਾਥ ਸਲੋਕ ਮਿਲਾਇ ਕਰਕੇ ਵਾਰਾਂ ਲਿਖਾਈਆਂ ਹੈਂ ਤਿਨ ਵਾਰੋਂ ਪੀਛੇ ਜੋ ਔਰ ਸਲੋਕ ਰਹੇ ਸੋ ਈਹਾਂ ਏਕ ਜਗਾ ਪੀਛੇ ਲਿਖ ਦੀਏ ਹੈਂ ਕਈ ਸਲੋਕ ਈਹਾਂ ਵਾਰਾਂ ਕੇ ਬੀਚ ਕੇ ਭੀ ਹੈਂ ਪਰੰਤੂ ਅਖਰ ਵਾ ਲਗ ਮਾਤ੍ਰ ਕਾ ਭੇਦ ਹੈ ਯਥਾ-ਮਨਹੁ ਜਿ ਅੰਧੇ ਕੂਪ ਵਾ ਘੂਪ ਪਾਠ ਹੈ ਅਬ ਪਹਿਲੀ ਪਾਤਿਸਾਹੀ ਕੇ ਲਿਖਤੇ ਹੈਂ। ਸ੍ਰੀ ਗੁਰੂ ਨਾਨਕ ਦੇਵ ਜੀ ਕੁਰਖੇਤ੍ਰ ਮੈਂ ਗਏ ਊਹਾਂ ਪਟਨੇ ਕੇ ਰਾਜ ਪੁਤ੍ਰ ਨੇ ਹਰਨ ਮਾਰਕਰ ਗੁਰੂ ਜੀ ਕੀ ਭੇਟਾ ਕਰੀ ਤਬ ਤਿਸ ਕੋ ਰਾਜ ਕਾ ਵਰ ਦੀਆ ਉਸੀ ਮਾਸ ਕੇ ਰਿਨਣੇ ਸੇ ਪੰਡਿਤ ਲੋਕੋਂ ਸਾਥ ਚਰਚਾ ਕਰਕੇ ਨਾਮ ਜਪਾਯਾ ਮਾਸ ਕੇ ਦੇਗਚੇ ਬੀਚ ਸੇ ਤਸਮਈ ਕਰ ਦਿਖਾਈ ਤਬ ਸੰਪੂਰਨ ਗੁਰੂ ਜੀ ਕੇ ਸਿਖ ਭਏ ਪੁਨਾ ਜਬ ਸਤਿਗੁਰ ਸਮਾਂ ਪਾਇ ਕਰ ਉਸ ਰਾਜ ਪੁਤ੍ਰ ਕੇ ਰਾਜ ਮੈਂ ਗਏ ਤਬ ਉਹ ਰਾਜਾ ਅਪਨੀ ਮਾਤਾ ਔਰ ਰਾਣੀ ਸੰਯੁਕਤ ਆਇਆ ਅਰ ਨਮਸਕਾਰ ਕਰੀ ਤਿਸ ਰਾਜੇ ਕੀ ਮਾਤਾ ਨੇ ਦੇਖਾ ਕਿ ਮੇਰੀ ਸੁਨੁਖਾ ਨੇ ਨਿੰਵ ਕਰਕੇ ਨਮਸਕਾਰ ਨਹੀਂ ਕਰੀ ਤਬ ਉਹ ਅਪਨੀ ਸੁਨੁਖਾ ਕੇ ਸਾਥ ਪ੍ਰਸ਼ਨੋਤਰ ਕਰਤੀ ਭਈ ਸੋਈ ਸਤਿਗੁਰੂ ਜੀ ਦਿਸਟਾਂਤ ਦਾਸਟਾਂਤ ਦੋਨੋਂ ਪ੍ਰਕਾਰ ਕਰ ਉਚਾਰਨ ਕਰਤੇ ਹੈਂ ਵਾ ਸੰਪ੍ਰਦਾਈ ਸਿੰਗਲਾਦੀਪ ਮੈਂ ਜਬ ਦੂਜੀ ਵਾਰ ਗਏ ਹੈਂ ਤਬ ਰਾਨੀ ਸੁਨੁਖਾ ਸਾਥ ਆਈ ਤਿਸ ਪ੍ਰਥਾਇਕ ਏਹ ਸਲੋਕ ਹੂਏ॥

ਉਤੰਗੀ ਪੈਓਹਰੀ ਗਹਿਰੀ ਗੰਭੀਰੀ ॥

ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ ॥

ਹੇ (ਉਤੰਗੀ) ਉਤਮ ਅੰਗੋਂ ਵਾਲੀ ਸਤਿਗੁਰ ਕੇ (ਪੈ) ਚਰਨੋਂ ਪਰ (ਓਹਰੀ) ਓਹੜ ਭਾਵ ਝੁਕ ਕੇ ਨਿਮਸਕਾਰ ਕਰ ਕਿਉਂਕਿ ਸਤਿਗੁਰੋਂ ਕੋ ਮੱਥਾ ਟੇਕਣੇ ਕਰਕੇ ਤੂੰ (ਗਹਿਰੀ) ਗੰਭੀਰੀ ਹੋਵੇਂਗੀ ਤਬ ਆਗੇ ਸੇ ਉਹ ਸੁਨੁਖਾ ਕਹਿਤੀ ਹੈ। ਹੇ (ਸਸੁੜਿ) ਸਸੂ ਮੈਂ ਸ੍ਰੀ ਗੁਰੂ ਜੀ ਕੋ (ਸੁਹੀਆ) ਨਿਮਸਕਾਰ ਕਿਸ ਪ੍ਰਕਾਰ ਕਰੋਂ ਕਰੜੇ ਥਣੋਂ ਕੇ ਕਾਰਣ ਸੇ ਨਿੰਵਿਆਂ ਨਹੀਂ ਜਾਤਾ ਹੈ। ਤਬ ਸਾਸ ਕਹਿਤੀ ਹੈ ਰੀ ਸਖੀਏ ਸੁਣ॥

ਗਚੁ ਜਿ ਲਗਾ ਗਿੜਵੜੀ ਸਖੀਏ ਧਉਲਹਰੀ ॥

ਸੇ ਭੀ ਢਹਦੇ ਡਿਠੁ ਮੈ ਮੁੰਧ ਨ ਗਰਬੁ ਥਣੀ ॥੧॥

ਜਿਨ (ਗਿੜਵੜੀ) ਉਚੇ ਪਰਬਤੋਂ ਸਮ (ਧਉਲਹਰੀ) ਮੰਦਰੋਂ ਕੋ ਜੋ (ਗਚ) ਗਾਚ ਲਗਿਆ ਹੋਇਆ ਭਾਵ ਸੇ ਖਰੇ ਚੂਨੇ ਕਰ ਖਚਤ ਹੂਏ ਹੂਏ ਥੇ ਉਹ ਮੰਦਰ ਭੀ ਮੈਨੇ ਗਿਰਤੇ ਦੇਖੇ ਹੈਂ ਤਾਂ ਤੇ ਹੇ (ਮੁੰਧ) ਇਸਤ੍ਰੀ ਇਨ ਥਣੋਂ ਕਾ (ਗਰਬੁ) ਹੰਕਾਰ ਨਾ ਕਰ। ਅਬ ਦਾਸਟਾਂਤ ਮੈਂ ਦੂਸਰਾ ਅਰਥ ਕਹਤੇ ਹੈਂ:-

ਸਤਿਗੁਰੋਂ ਕਾ ਸਿਖ ਪ੍ਰਤੀ ਕਥਨ ਹੈ। ਹੇ ਜਗਜਾਸੀ ਰੂਪ ਇਸਤ੍ਰੀ ਹਰੀ ਕੇ ਚਰਨੋਂ ਪਰ ਝੁਕ ਕਿਉਂਕਿ ਤਿਸ ਸੇ ਤੇਰੀ ਬੁਧੀ ਗਹਰੀ ਗੰਭੀਰੀ ਹੋਇਗੀ ਜਗਜਾਸੀ ਕਾ ਕਥਨ ਹੈ ਹੇ ਸਤਿਗੁਰੋ ਮੈਂ ਅਵਿਦਿਆ ਰੂਪ ਸੱਸ ਕੇ ਅਧੀਨ ਹੋ ਰਹਾ ਹੂੰ ਵਾ (ਸਸੜ) ਸੰਸਿਓਂ ਮੈਂ ਪੜ ਰਹਾ ਹੂੰ ਅਰ ਥਣੀ ਭਾਵ ਪਦਾਰਥੋਂ ਕਰਕੇ ਨਿੰਵਿਆਂ ਨਹੀਂ ਜਾਤਾ ਹੈ। ਤਾਂ ਤੇ ਮੈਂ ਕਿਸ ਪ੍ਰਕਾਰ ਨਿਮਸਕਾਰ ਕਰੂੰ॥

ਉੱਤਰ: ਜਿਨ ਸਰੀਰ ਰੂਪੀ ਧੌਲਰੋਂ ਕੋ ਵਰੋਂ ਰੂਪੀ ਗਚ ਲਗਾ ਹੂਆ ਥਾ ਔ ਊਚੇ ਪਰਬਤੋਂ ਸਮ ਥੇ ਭਾਵ ਬਡੇ ਹੰਕਾਰੀ ਥੇ ਹਮ ਨੇ ਸੋ ਭੀ ਨਸਟ ਹੋਤੇ ਦੇਖੇ ਹੈਂ ਤਾਂ ਤੇ ਹੇ ਜਗਜਾਸੀ ਰੂਪ ਇਸਤ੍ਰੀ ਤੂੰ ਪਦਾਰਥ ਰੂਪੀ ਥਣੋਂ ਕਾ ਹੰਕਾਰ ਨਾ ਕਰ॥੧॥

ਸੁਣਿ ਮੁੰਧੇ ਹਰਣਾਖੀਏ ਗੂੜਾ ਵੈਣੁ ਅਪਾਰੁ ॥
ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ ॥

ਹੇ (ਹਰਣਾਖੀਏ) ਮ੍ਰਿਗੋਂ ਵਤ ਨੇਤ੍ਰੋਂ ਵਾਲੀ (ਮੁੰਧੇ) ਇਸਤ੍ਰੀ ਤੂੰ ਅਪਾਰ ਪਰਮੇਸਰ ਦੀ ਪ੍ਰਾਪਤੀ ਹੇਤ ਮੇਰਾ (ਗੂੜਾ) ਸੰਘਨਾ ਭਾਵ ਸੰਘਨੇ ਪ੍ਰੇਮ ਸੇ ਭਰਾ ਹੂਆ ਵਾ ਗੁਹਜ ਬਚਨ ਸ੍ਰਵਣ ਕਰ ਪਹਿਲੇ ਵਸਤੂ ਭਾਵ ਏਹ ਸਾਧ ਹੈ ਅਰ ਇਹ ਅਸਾਧ ਹੈ ਇਸ ਬਾਤ ਕੋ ਪਛਾਣ ਕਰਕੇ ਤਬ ਵਪਾਰ ਕਰੀਏ ਪ੍ਰਵਿਰਤ ਹੋਈਏ॥

ਦੋਹੀ ਦਿਚੈ ਦੁਰਜਨਾ ਮਿਤ੍ਰਾਂ ਕੂੰ ਜੈਕਾਰੁ ॥
ਜਿਤੁ ਦੋਹੀ ਸਜਣ ਮਿਲਨਿ ਲਹੁ ਮੁੰਧੇ ਵੀਚਾਰੁ ॥

ਸੋ ਵਪਾਰ ਇਹ ਹੈ ਖੋਟੇ ਜਨੋਂ ਕੀ ਸੰਗਤ ਤੇ ਭੈ ਕਰਕੇ (ਦੋਹੀ) ਦੁਹਾਈ ਦੇ ਦਈ ਭਾਵ ਤਿਨੋਂ ਕਾ ਸੰਗ ਨਾ ਕਰੀਏ ਔਰ ਸੰਤ ਜਨਾਂ ਮਿਤਰਾਂ ਕੇ ਤਾਈਂ ਜੈਕਾਰ ਕਰੀਏ ਭਾਵ ਯੇਹ ਨਮਸਕਾਰ ਕਰੀਏ। ਯਥਾ-ਸਿਧ ਸਭਾ ਕਰ ਆਸਣਿ ਬੈਠੇ ਸੰਤ ਸਭਾ ਜੈਕਾਰੋ॥ ਹੇ (ਮੁੰਧੇ) ਇਸਤ੍ਰੀ ਜਿਸ ਦੇਹੀ ਕਰਕੇ ਸਜਣ ਸੰਤ ਮਿਲੈ ਤਿਸ ਬੀਚਾਰ ਕੋ ਲਹੁ॥ ਐਸੇ ਸੁਣਕਰ ਵਹੁ ਸਨੁਖਾ ਹਸੀ ਤਬ ਤਿਸ ਪ੍ਰਤੀ ਪੁਨਾ ਸਾਸ ਕਹਿਤੀ ਹੈ॥

ਤਨੁ ਮਨੁ ਦੀਜੈ ਸਜਣਾ ਐਸਾ ਹਸਣੁ ਸਾਰੁ ॥
ਤਿਸ ਸਉ ਨੇਹੁ ਨ ਕੀਚਈ ਜਿ ਦਿਸੈ ਚਲਣਹਾਰੁ ॥

ਇਹੁ ਤਨ ਮਨ ਸੰਤ ਜਨ ਸਜਣਾਂ ਕੋ ਦੇਈਏ ਤਬ ਐਸਾ ਹਸਣ (ਸਾਰੁ) ਸ੍ਰੇਸ਼ਟ ਹੈ ਜੋ ਚਲਣਹਾਰ ਦ੍ਰਿਸ਼ਟ ਆਵੈ ਭਾਵ ਜੋ ਨਾਸਵੰਤ ਹੈ ਤਿਸ ਨਾਮ ਰੂਪ ਕੇ ਸਾਥ (ਨੇਹੁ) ਪ੍ਰੇਮ ਨਾ ਕਰੀਂ। ਵਾ ਹੇ ਪੁੰਨੋਂ ਰੂਪੀ ਨੇਤ੍ਰੋਂ ਵਾਲੀ ਜਗਜਾਸੀ ਰੂਪੀ ਇਸਤ੍ਰੀ ਅਪਾਰ ਜੋ ਪਰਮੇਸ਼੍ਵਰ ਹੈ ਤਿਸ ਕੀ ਪ੍ਰਾਪਤੀ ਕਾ (ਗੂੜਾ) ਗੁਹਯ ਵਚਨ ਸ੍ਰਵਨ ਕਰ॥ ਪਹਿਲੇ ਸਤ ਅਸਤ ਵਸਤੂ ਕਾ ਵਿਚਾਰ ਕਰਕੇ ਪਛਾਣਨਾ ਕਰੀਏ ਤਬ ਤਿਸ ਕਾ ਵਾਪਾਰ ਕਰੀਏ ਭਾਵ ਤਿਸ ਮੈਂ ਪ੍ਰਵਿਰਤ ਹੋਈਏ॥ ਔ ਕਾਮਾਦੀ ਦੁਰਜਨੋਂ ਕੋ ਦੋਹੀ ਦੇਕਰ ਨਿਕਾਲ ਦੇਈਏ ਔ ਸੁਭ ਗੁਣੋਂ ਰੂਪੀ ਮਿਤ੍ਰੋਂ ਕੋ ਜੈਕਾਰ ਭਾਵ ਨਮਸਕਾਰ ਕਰ ਧਾਰਨ ਕਰ ਲਈਏ॥ ਜਿਸ ਦੋਹੀ ਕਰਕੇ ਸੁਭ ਗੁਣ ਰੂਪੀ ਸਜਨ ਮਿਲਨ। ਹੇ ਜਗਜਾਸੀ ਇਸਤ੍ਰੀ ਤਿਸ ਵੀਚਾਰ ਕੋ ਪ੍ਰਾਪਤ ਹੋ ਇਸ ਪ੍ਰਕਾਰ ਤਨ ਮਨ ਸਜਨ ਸਤਿਗੁਰੋਂ ਕੋ ਦੇਣਾ ਇਹੀ (ਹਸਣੁ) ਪ੍ਰਸੰਨ ਹੋਣਾ ਸਰਬ ਖੁਸ਼ੀਅਹੁੰ ਤੇ (ਸਾਰੁ) ਸ੍ਰੇਸ਼ਟ ਹੈ॥

ਨਾਨਕ ਜਿਨੀ ਇਵ ਕਰਿ ਬੁਝਿਆ ਤਿਨ੍ਹਾ ਵਿਟਹੁ ਕੁਰਬਾਣੁ ॥੨॥

ਸ੍ਰੀ ਗੁਰੂ ਜੀ ਕਹਤੇ ਹੈਂ ਜਿਨੋਂ ਨੇ ਇਸ ਪੂਰਬ ਉਕਤ ਪ੍ਰਕਾਰ ਕਰ ਵਾਹਿਗੁਰੂ ਕੇ ਸਰੂਪ ਕੋ (ਬੁਝਿਆ) ਜਾਣਿਆ ਹੈ ਤਿਨੋਂ ਤੇ ਹਮ ਕੁਰਬਾਨ ਜਾਤੇ ਹੈਂ॥੨॥

ਜੇ ਤੂੰ ਤਾਰੂ ਪਾਣਿ ਤਾਹੂ ਪੁਛੁ ਤਿੜੰਨ੍ਹ ਕਲ ॥
ਤਾਹੂ ਖਰੇ ਸੁਜਾਣ ਵੰਞਾ ਏਨ੍ਹੀ ਕਪਰੀ ॥੩॥

ਹੇ ਪੁਰਸ਼ ਜੇ ਕਰਕੇ ਤੂੰ (ਪਾਣਿ) ਹਥੋਂ ਕਾ ਤਾਰੂ ਭੀ ਹੈਂ ਤੌ ਭੀ ਤਿਨ ਤਰਨ ਵਾਲਿਓਂ ਸੇ ਤਰਨੇ ਕੀ ਜੁਗਤੀ ਪੁਛ ਭਾਵ ਯੇਹ ਹੈ ਜਦਪਿ ਤੂੰ ਸਾਧਨ ਸਪੰਨ ਭੀ ਹੈਂ ਤਦਪਿ ਸੰਸਾਰ ਸਮੁੰਦ੍ਰ ਕੇ ਤਰਨੇ ਕੀ ਜੁਗਤੀ ਵਾ (ਤਿੜੰਨ) ਕਿਨਾਰੇ ਲਗਨੇ ਕੀ ਕਲਾ ਸਤਿਗੁਰੋਂ ਸੇ ਪੂਛਣਾ ਕਰ ਕਿਉਂਕਿ ਸੋ ਜੋ ਸਰਬ ਸ਼ਾਸਤ੍ਰੋਂ ਕੇ ਗਿਆਤਾ (ਖਰੇ) ਭਰੀ ਪ੍ਰਕਾਰ (ਸੁਜਾਣ) ਚਤਰ ਵਾ ਸਾਧਨ ਸਪੰਨ ਥੇ ਤੇ ਭੀ ਇਨੋਂ ਕਾਮ ਕ੍ਰੋਧ ਆਦੀ (ਕਪਰੀ) ਛੱਲਾਂ ਭਾਵ ਵਿਕਾਰੋਂ ਨੇ (ਵੰਞਾਏ) ਗਵਾਏ ਅਰਥਾਤ ਚਲਾਇ ਦੀਏ ਹੈਂ ਵਾ ਤਿਨੋਂ ਸੁਜਾਣ ਸੰਤੋਂ ਸਾਥ ਮਿਲ ਕਿਉਂਕਿ ਇਨ ਵਿਕਾਰੋਂ ਸੇ ਵਹੁ ਪਾਰ ਲੰਘਾਇ ਦੇਤੇ ਹੈਂ॥੩॥

ਝੜ ਝਖੜ ਓਹਾੜ ਲਹਰੀ ਵਹਨਿ ਲਖੇਸਰੀ ॥
ਸਤਿਗੁਰ ਸਿਉ ਆਲਾਇ ਬੇੜੇ ਡੁਬਣਿ ਨਾਹਿ ਭਉ ॥੪॥

(ਝੜ) ਮੋਹਿ ਰੂਪੀ ਔ ਲੋਭ ਰੂਪੀ ਪਵਨ ਕਾ ਚਲਨਾ ਔ (ਝਖੜ) ਕਾਮ ਰੂਪੀ ਹੜ ਜਿਸਮੇਂ ਵਾਸ਼ਨਾ ਰੂਪੀ ਲਹਿਰਾਂ (ਲਖੇਸਰੀ) ਲਾਖੋਂ ਹੀ ਚਲਤੀਆਂ ਹੈਂ॥ ਐਸੇ ਭੈਦਾਜਕ ਸਮੇਂ ਮੇ ਜੇ ਕਰਕੇ ਸਤਿਗੁਰੋਂ ਪਾਸ ਬੇਨਤੀ ਉਚਾਰਨ ਕਰੈਂ ਤਬ ਤੁਝਕੋ ਬੁਧੀ ਰੂਪੀ ਬੇੜੇ ਕੋ ਵਿਸ਼ੇ ਜਲ ਮੇਂ ਡੂਬਣੈ ਕਾ ਭੈ ਨਹੀਂ ਹੋਵੇਗਾ॥੪॥

ਨਾਨਕ ਦੁਨੀਆ ਕੈਸੀ ਹੋਈ ॥
ਸਾਲਕੁ ਮਿਤੁ ਨ ਰਹਿਓ ਕੋਈ ॥

ਕੋਈ ਸਨਬੰਧੀ ਝਗੜਤੇ ਥੇ ਤਿਨੋਂ ਪ੍ਰਤਿ ਸ੍ਰੀ ਗੁਰੂ ਜੀ ਕਹਤੇ ਹੈਂ:- ਇਹ ਦੁਨੀਆਂ ਕੈਸੀ ਛਲ ਰੂਪ ਹੋਈ ਹੈ ਜਿਸਮੇਂ ਵਾਹਿਗੁਰੂ ਕੇ ਮਿਲਨੇ ਕਾ (ਸਾਲਕੁ) ਰਸਤਾ ਦਸਨੇਹਾਰ ਮਿਤ੍ਰ ਕੋਈ ਨਹੀਂ ਰਹਿਆ ਹੈ॥ ਭਾਵ ਯੇਹ ਪ੍ਰਵਿਰਤੀ ਕਰਾਵਣੇਹਾਰੇ ਬਹੁਤ ਹੈਂ ਔ ਨਿਵਰਤੀ ਦ੍ਰਿੜਾਵਣੇਹਾਰੇ ਕੋਈ ਮਹਾਤਮਾ ਸੰਤਜਨ ਵਿਰਲੇ ਹੈਂ॥

ਭਾਈ ਬੰਧੀ ਹੇਤੁ ਚੁਕਾਇਆ ॥
ਦੁਨੀਆ ਕਾਰਣਿ ਦੀਨੁ ਗਵਾਇਆ ॥੫॥

ਇਸ ਜੀਵ ਨੇ ਜਿਸ ਮਾਯਾ ਕੇ ਕਾਰਨ ਭਾਈ ਆਦੀ ਸਰਬ ਸਬੰਧੀਓਂ ਸੇ (ਹੇਤੁ) ਪ੍ਰੇਮ ਚੁਕਾਇਆ ਹੈ ਔਰ (ਦੁਨੀਆਂ) ਮਾਯਾ ਕੇ ਵਾਸਤੇ ਅਪਨਾ (ਦੀਨੁ) ਧਰਮ ਗਵਾਇ ਦੀਆ ਹੈ॥੫॥ ਕੋਈ ਪੁਰਸ਼ ਮੂਏ ਤੇ ਇਸਤ੍ਰੀਓਂ ਕੋ ਸਿਆਪਾ ਕਰਤੀ ਦੇਖ ਕਰ ਉਚਾਰਨ ਕਰਤੇ ਹੈਂ:-

ਹੈ ਹੈ ਕਰਿ ਕੈ ਓਹਿ ਕਰੇਨਿ ॥
ਗਲ੍ਹਾ ਪਿਟਨਿ ਸਿਰੁ ਖੋਹੇਨਿ ॥

ਇਹ ਇਸਤ੍ਰੀਆਂ ਮ੍ਰਿਤਕ ਪੁਰਸ਼ ਕੇ ਪੀਛੇ ਵੈਰਾਗ ਕਰ ਹੈ ਹੈ ਕਰਕੇ ਓਹਿ ਓਹਿ ਕਰਤੀਆਂ ਹੈਂ ਔਰ ਗੱਲ੍ਹਾਂ ਉਤੇ ਤਮਾਚੇ ਮਾਰਤੀਆਂ ਹੈਂ ਔਰ ਸਿਰ ਖੋਹਦੀਆਂ ਹੈਂ॥

ਨਾਉ ਲੈਨਿ ਅਰੁ ਕਰਨਿ ਸਮਾਇ ॥
ਨਾਨਕ ਤਿਨ ਬਲਿਹਾਰੈ ਜਾਇ ॥੬॥

ਨਾਮ ਕੋ ਤੋ ਲੇਤੀਆਂ ਹੈਂ ਪਰੰਤੂ ਨਿਹਚਾ ਨਹੀਂ ਹੈ ਪੁਨਾ ਜੇਕਰ ਨਿਹਚਾ ਭੀ ਕਰ ਲੈਨ ਸ੍ਰੀ ਗੁਰੂ ਜੀ ਕਹਤੇ ਹੈਂ ਮੈਂ ਤਿਨੋਂ ਕੇ ਬਲਿਹਾਰੇ ਜਾਵਾਂ॥੬॥

ਰੇ ਮਨ ਡੀਗਿ ਨ ਡੋਲੀਐ ਸੀਧੈ ਮਾਰਗਿ ਧਾਉ ॥
ਪਾਛੈ ਬਾਘੁ ਡਰਾਵਣੋ ਆਗੈ ਅਗਨਿ ਤਲਾਉ ॥

ਹੇ ਮਨ (ਡੀਗਿ) ਵਿੰਗੇ ਰਸਤੇ ਵਿਖੇ ਨ (ਡੋਲੀਐ) ਫਿਰੀਏ ਭਾਵ ਵਿਕਾਰੋਂ ਮੈਂ ਨ ਪ੍ਰਵਿਰਤੀਏ ਤਾਂ ਤੇ ਸੀਧੇ ਭਗਤੀ ਮਾਰਗ ਮੈਂ ਧਾਵਣਾ ਕਰ ਕਿਉਂਕਿ ਪੀਛੇ ਇਸ ਲੋਕ ਮੈਂ ਤੋ ਕਾਲ ਰੂਪੀ (ਬਾਘੁ) ਸ਼ੇਰ ਭੈ ਕੇ ਦੇਣੇ ਵਾਲਾ ਹੈ ਔਰ ਆਗੇ ਵਾ ਗਰਭ ਵਾ ਨਰਕ ਰੂਪ ਅਗਨੀ ਕਾ ਤਲਾਵ ਹੈ॥

ਸਹਸੈ ਜੀਅਰਾ ਪਰਿ ਰਹਿਓ ਮਾ ਕਉ ਅਵਰੁ ਨ ਢੰਗੁ ॥
ਨਾਨਕ ਗੁਰਮੁਖਿ ਛੁਟੀਐ ਹਰਿ ਪ੍ਰੀਤਮ ਸਿਉ ਸੰਗੁ ॥੭॥

ਤਿਸੀ ਤੇ ਮੇਰਾ (ਜੀਅਰਾ) ਰਿਦਾ ਸੰਸੇ ਮੇਂ ਪੜਾ ਰਹਿਆ ਹੈ ਕਿਉਂਕਿ ਗੁਰ ਉਪਦੇਸ਼ ਭਗਤੀ ਤੇ ਬਿਨਾਂ ਮੁਝ ਕੋ ਜਨਮ ਮਰਨ ਸੇ ਛੂਟਣੇ ਕਾ ਔਰ ਕੋਈ ਢੰਗ ਨਹੀਂ ਦੀਖਤਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਹੇ ਮਨ ਗੁਰੋਂ ਦ੍ਵਾਰੇ ਹਰੀ ਪ੍ਰੀਤਮ ਕਾ ਸੰਗ ਕਰਨੇ ਸੇ ਹੀ ਜਨਮ ਮਰਨ ਤੇ ਛੂਟੀਤਾ ਹੈ॥੭॥

ਬਾਘੁ ਮਰੈ ਮਨੁ ਮਾਰੀਐ ਜਿਸੁ ਸਤਿਗੁਰ ਦੀਖਿਆ ਹੋਇ ॥
ਆਪੁ ਪਛਾਣੈ ਹਰਿ ਮਿਲੈ ਬਹੁੜਿ ਨ ਮਰਣਾ ਹੋਇ ॥

ਜੇਕਰ ਅਪਨੇ ਮਨ ਕੋ ਮਾਰੀਏ ਤੋ ਕਾਲ ਰੂਪੀ ਬਾਘ ਮਰਤਾ ਹੈ ਔ ਮਨ ਤਿਸ ਕਾ ਮਰਤਾ ਹੈ ਜਿਸਕੋ ਸਤਿਗੁਰੋਂ ਕੀ (ਦੀਖਿਆ) ਸਿਖਿਆ ਪ੍ਰਾਪਤ ਹੋਵੈ ਔ ਗੁਰਸਿਖਜਾ ਕਰ ਜਬ ਆਪਕੋ ਪਛਾਨਣੇ ਸੇ ਹਰੀ ਮਿਲਤਾ ਹੈ ਤਬ ਪੁਨਾ ਜਨਮ ਮਰਨ ਨਹੀਂ ਹੋਤਾ ਹੈ॥

ਪੰਨਾ ੧੪੧੧

ਕੀਚੜਿ ਹਾਥੁ ਨ ਬੂਡਈ ਏਕਾ ਨਦਰਿ ਨਿਹਾਲਿ ॥
ਨਾਨਕ ਗੁਰਮੁਖਿ ਉਬਰੇ ਗੁਰੁ ਸਰਵਰੁ ਸਚੀ ਪਾਲਿ ॥੮॥

ਜਿਸਨੇ ਜਗਤ ਕੋ ਏਕ ਬ੍ਰਹਮ ਦ੍ਰਿਸਟੀ ਕਰਕੇ ਦੇਖਿਆ ਹੈ ਤਿਸ ਕਾ ਅੰਤਸ਼ਕਰਨ ਰੂਪੀ ਹਾਥ ਚਿਕੜ ਮੈਂ ਨਹੀਂ ਡੂਬਤਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਸੋਈ ਗੁਰਮੁਖ ਜਨ ਇਸ ਸੰਸਾਰ ਸਮੁੰਦ੍ਰ ਕੇ ਬੀਚ ਡੁਬਣੇ ਤੇ ਬਚੇ ਹੈਂ ਜਿਨ ਕੋ ਗੁਣੋਂ ਕੇ ਸਰੋਵਰ ਸਤਿਗੁਰੋਂ ਨੇ ਵਾ ਇਸ ਸੰਸਾਰ ਸਮੁੰਦ੍ਰ ਮੇਂ ਸਤਿਗੁਰੋਂ ਨੇ ਸਚੀ (ਪਾਲਿ) ਵਟ ਭਾਵ ਪੁਲ ਪਰ ਚੜ੍ਹਾਇ ਦੀਆ ਅਰਥਾਤ ਜਿਨ ਕੋ ਭਗਤੀ ਕੇ ਆਸਰੇ ਕੀਆ ਹੈ॥੮॥

ਅਗਨਿ ਮਰੈ ਜਲੁ ਲੋੜਿ ਲਹੁ ਵਿਣੁ ਗੁਰ ਨਿਧਿ ਜਲੁ ਨਾਹਿ ॥
ਜਨਮਿ ਮਰੈ ਭਰਮਾਈਐ ਜੇ ਲਖ ਕਰਮ ਕਮਾਹਿ ॥

ਹੇ ਭਾਈ ਇਹ ਤ੍ਰਿਸ਼ਨਾ ਅਗਨੀ ਤਬ ਮਰੇਗੀ ਜਬ ਪਹਿਲੇ ਨਾਮ ਰੂਪੀ ਜਲ ਕੋ ਖੋਜ ਲੇਵੋਗੇ ਕਿਉਂਕਿ ਸੋ ਨਿਧੀ ਰੁਪ ਨਾਮ ਜਲ ਸਤਿਗੁਰੋਂ ਕੇ ਮਿਲੇ ਬਿਨਾਂ ਪ੍ਰਾਪਤਿ ਨਹੀਂ ਹੋਤਾ ਹੈ। ਗੁਰੋਂ ਕੇ ਮਿਲੇ ਬਿਨਾ ਜੇਕਰ ਇਹ ਜੀਵ ਲਾਖੋਂ ਕਰਮੋਂ ਕੋ ਭੀ ਕਰੇ ਤੋ ਭੀ ਜਨਮ ਮ੍ਰਿਤ ਹੋਤਾ ਅਨੇਕ ਜਨਮੋਂ ਮੇਂ ਭ੍ਰਮਾਈਤਾ ਹੈ ਭਾਵ ਯੇਹ ਤਿਨ ਕਰਮੋਂ ਕੇ ਅਨੁਸਾਰ ਦੁਖ ਸੁਖ ਭੋਗਤਾ ਹੂਆ ਜਨਮੋਂ ਕੋ ਪਾਵਤਾ ਹੈ॥੯॥

ਜਮੁ ਜਾਗਾਤਿ ਨ ਲਗਈ ਜੇ ਚਲੈ ਸਤਿਗੁਰ ਭਾਇ ॥
ਨਾਨਕ ਨਿਰਮਲੁ ਅਮਰ ਪਦੁ ਗੁਰੁ ਹਰਿ ਮੇਲੈ ਮੇਲਾਇ ॥੯॥

ਜੇਕਰ ਪੁਰਸ਼ ਸਤਿਗੁਰੋਂ ਕੇ (ਭਾਇ) ਭਾਣੇ ਮੇਂ ਚਲੇ ਤਬ ਤਿਸ ਕੋ ਜਮ ਕੀ ਜਗਾਤ ਨਹੀਂ ਲਗਤੀ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਨਿਰਮਲ ਔ ਮ੍ਰਿਤ ਤੇ ਰਹਿਤ ਹੋ ਹਰੀ ਪਦ ਹੈ ਸਤਿਗੁਰ ਜਿਸਕੋ ਮੇਲੈ ਸੋ ਜਨ ਤਿਸ ਪਦ ਮੇਂ ਅਪਨੇ ਆਪ ਕੋ ਮਿਲਾਇ ਲੇਤਾ ਹੈ ਭਾਵ ਯੇਹ ਸਤਿਗੁਰੋਂ ਤੇ ਬਿਨਾਂ ਔਰ ਕੋਈ ਉਪਾਵ ਨਹੀਂ ਹੈ॥

ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ ॥
ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧੀ ਆਇ ॥

ਵਿਸ਼ੇ ਰੁਪ ਛਪੜੀ ਮੇਂ ਪਾਪੀ ਜੀਵ ਕਾਗ ਮਲ ਮਲ ਕੇ ਨ੍ਹਾਵਤਾ ਹੈ ਭਾਵ ਵਿਸਿਅਹੁੰ ਕੋ ਭੋਗ ਕਰ ਪ੍ਰਸੰਨ ਹੋਤਾ ਹੈ॥ ਤਿਨ ਅਵਗੁਣੋਂ ਕਰਕੇ ਇਸ ਜੀਵ ਕਾ ਮਨ ਤਨ ਮੈਲਾ ਹੋ ਰਹਾ ਹੈ॥ ਔਰ ਜਿਹਵਾ ਰੁਪੀ ਚਿੰਜ ਇਸਨੇ ਨਿੰਦਾ ਰੂਪ ਦੁਰਗੰਧੀ ਸੇ ਆਇਕਰ ਭਰੀ ਹੈ॥

ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ ॥
ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ ॥

ਜੈਸੇ ਮਾਨ ਸਰੋਵਰ ਕੇ ਰਹਿਣੇ ਵਾਲੇ ਹੰਸ ਨੇ ਕਾਗ ਖੋਟੇ ਪੰਛੀ ਕੀ ਸੰਗਤ ਕਾ ਖੋਟਾ ਫਲ ਨਹੀਂ ਜਾਨਿਆ ਥਾ ਏਕ ਕਾਗ ਨੇ ਮਾਨਸਰੋਵਰ ਪਰ ਜਾਇ ਕਰ ਹੰਸ ਕੋ ਮ੍ਰਿਤ ਕਰਕੇ ਅਪਨੇ ਦੇਸ ਦਿਖਾਵਨ ਹੇਤ ਲਿਆਵਤਾ ਹੂਆ ਰਾਜਾ ਭੋਜ ਕੀ ਕਚਹਿਰੀ ਮੈਂ ਸੁੰਦ੍ਰ ਬ੍ਰਿਛ ਪਰ ਬੈਠ ਕਰ ਰਾਜਾ ਪਰ ਵਿਠ ਕਰ ਦਈ ਔ ਆਪ ਉਡ ਗਯਾ ਤਬ ਪਹਿਰੇਦਾਰੋਂ ਨੇ ਹੰਸ ਕੋ ਮਾਰਾ ਨੀਚੇ ਗਿਰਾ ਹੂਆ ਹੰਸ ਕਹਿਤਾ ਹੈ ਮੈਂ ਚਿਟਾ ਕਾਗ ਨਹੀਂ ਹੂੰ ਹੇ ਰਾਜਨ ਕਾਗ ਕੇ ਸੰਗ ਦੋਸਤੀ ਤੇ ਮੇਰੀ ਕੁਲ ਔ ਜਨਮ ਦੂਰ

ਭਯਾ ਹੈ ਮੈਂ ਹੰਸ ਹੂੰ ਕਾਗ ਦੁਸ਼ਟ ਕੀ ਸੰਗਤ ਸੇ ਮੇਰੀ ਇਹ ਦਸ਼ਾ ਭਈ ਹੈ ਭਾਵ ਯੇਹ ਖੋਟੇ ਪੁਰਸ਼ ਕੀ ਸੰਗਤ ਸੇ ਐਸੀ ਦਸ਼ਾ ਹੋਤੀ ਹੈ ਤੈਸੇ ਹੀ ਸਾਕਤੋਂ ਸਾਥ ਪ੍ਰੀਤੀ ਕਰਨੀ ਐਸੀ ਦੁਖਦਾਯਕ ਹੋਤੀ ਹੈ ਤਾਂ ਤੇ ਹੇ ਗਿਆਨੀ ਜਨੋਂ ਇਸ ਬਾਤ ਕੋ (ਰੰਗ) ਪ੍ਰੇਮ ਕਰਕੇ ਸਮਝੋ॥

ਸੰਤ ਸਭਾ ਜੈਕਾਰੁ ਕਰਿ ਗੁਰਮੁਖਿ ਕਰਮ ਕਮਾਉ ॥
ਨਿਰਮਲੁ ਨ੍ਹਾਵਣੁ ਨਾਨਕਾ ਗੁਰੁ ਤੀਰਥੁ ਦਰੀਆਉ ॥੧੦॥

ਤਾਂਤੇ ਹੇ ਭਾਈ ਸੰਤੋਂ ਕੀ ਸਭਾ ਕੋ (ਜੈਕਾਰੁ) ਨਮਸਕਾਰ ਕਰਕੇ ਗੁਰੋਂ ਦ੍ਵਾਰੇ ਨਿਸਕਾਮ ਕਰਮੋਂ ਕੋ ਕਮਾਵੋ ਸ੍ਰੀ ਗੁਰੂ ਜੀ ਕਹਿਤੇ ਹੈਂ ਸਤਿਗੁਰੂ ਜੋ ਦਰੀਆਉ ਰੂਪ ਭਾਵ ਜਲ ਕੇ ਪਵਿਤ੍ਰ ਕਰਨੇ ਵਾਲੇ ਤੀਰਥ ਹੈਂ ਤਿਸ ਮੈਂ ਇਸ਼ਨਾਨ ਕਰਕੇ ਨਿਰਮਲ ਹੋਵੋ ਭਾਵ ਪਵਿਤ੍ਰ ਸਤਿਗੁਰੋਂ ਕੀ ਸੰਗਤ ਕਰੋ॥੧੦॥

ਜਨਮੇ ਕਾ ਫਲੁ ਕਿਆ ਗਣੀ ਜਾਂ ਹਰਿ ਭਗਤਿ ਨ ਭਾਉ ॥
ਪੈਧਾ ਖਾਧਾ ਬਾਦਿ ਹੈ ਜਾਂ ਮਨਿ ਦੂਜਾ ਭਾਉ ॥

ਜਿਨਕੇ ਰਿਦੇ ਮੈਂ ਨਾ ਹਰੀ ਕੀ ਭਗਤੀ ਹੈ ਔਰ ਨਾ ਪ੍ਰੇਮ ਹੀ ਹੈ ਤਿਨੋਂ ਕੇ ਜਨਮਣੇ ਕਾ ਫਲ ਮੈਂ ਕਿਆ ਗਿਣੋਂ ਭਾਵ ਤਿਨੋਂ ਕਾ ਜਨਮ ਨਿਸਫਲ ਹੈ ਜਿਨੋਂ ਕੇ ਮਨ ਮੈਂ ਦ੍ਵੈਤ ਭਾਵ ਹੈ ਤਿਨੋਂ ਕਾ ਪੈਨ੍ਹਣਾ ਔ ਖਾਣਾ ਭੀ (ਬਾਦਿ) ਵਿਅਰਥ ਹੈ॥

ਵੇਖਣੁ ਸੁਨਣਾ ਝੂਠੁ ਹੈ ਮੁਖਿ ਝੂਠਾ ਆਲਾਉ ॥
ਨਾਨਕ ਨਾਮੁ ਸਲਾਹਿ ਤੂ ਹੋਰੁ ਹਉਮੈ ਆਵਉ ਜਾਉ ॥੧੧॥

ਪੁਨਾ ਤਿਨੋਂ ਕਾ ਦੇਖਣਾ ਔ ਸੁਣਨਾ ਭੀ ਝੂਠ ਹੈ ਔਰ ਮੁਖ ਤੇ (ਆਲਾਉ) ਉਚਾਰਨ ਭੀ ਝੂਠਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਾਂ ਤੇ ਹੇ ਭਾਈ ਤੂੰ ਵਾਹਿਗੁਰੂ ਕੇ ਨਾਮ ਕੋ ਸਲਾਹਿਣਾ ਕਰ ਕਿਉਂਕਿ ਹੋਰ ਹਉਮੈ ਕਰਨੇ ਕਰ ਆਵਣਾ ਜਾਣਾ ਹੀ ਹੋਤਾ ਹੈ ਭਾਵ ਜਨਮਣਾ ਮਰਣਾ ਹੀ ਰਹਿਤਾ ਹੈ॥੧੧॥

ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥੧੨॥
ਨਾਨਕ ਲਗੀ ਤੁਰਿ ਮਰੈ ਜੀਵਣ ਨਾਹੀ ਤਾਣੁ ॥

ਉਤਮ ਪੁਰਸ਼ ਸੰਸਾਰ ਮੈਂ ਵਿਰਲੇ ਹੀ ਹੈਂ ਬਹੁਤ ਨਹੀਂ ਹੈ ਔਰ ਜਗਤ ਮੈਂ (ਫਕੜੁ) ਖਰਾਬੀਆਂ ਕੇ ਫੈਲਾਵਣੇ ਹਾਰੇ ਬਹੁਤ ਹੈਂ ਭਾਵ ਯੇਹ ਖੋਟੇ ਕਰਮੋਂ ਕੇ ਕਰਨੇ ਵਾਲੇ ਬਹੁਤ ਹੈਂ॥੧੨॥ ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨੋਂ ਕੋ ਪ੍ਰੇਮ ਕੀ ਚੋਟ ਲਾਗੀ ਹੈ ਓਹ (ਤੁਰਿ) ਸੀਘ੍ਰ ਹੀ ਜੀਵ ਭਾਵ ਸੇ ਮਰੇ ਹੈਂ ਪੁਨਾ ਸੰਸਾਰ ਕੀ ਤਰਫ ਤਿਨ ਕੋ ਜੀਵਣੇ ਕਾ ਬਲ ਨਹੀਂ ਰਹਿਆ ਹੈ ਭਾਵ ਜੀਵਨ ਮੁਕਤ ਹੂਏ ਹੈਂ॥

ਚੋਟੈ ਸੇਤੀ ਜੋ ਮਰੈ ਲਗੀ ਸਾ ਪਰਵਾਣੁ ॥
ਜਿਸ ਨੋ ਲਾਏ ਤਿਸੁ ਲਗੈ ਲਗੀ ਤਾ ਪਰਵਾਣੁ ॥

ਜਿਸ ਪ੍ਰੇਮ ਚੋਟ ਕੇ ਸਾਥ ਇਹ ਜੀਵ ਭਾਵ ਤੇ ਮਰੈ ਸੋਈ ਚੋਟ ਲਗੀ ਪ੍ਰਵਾਣ ਹੈ ਭਾਵ ਓਹੀ ਸਫਲ ਹੈ ਜਿਸਨੋ ਵਾਹਿਗੁਰੂ ਪ੍ਰੇਮ ਚੋਟ ਲਗਾਵੈ ਤਿਸੀ ਕੋ ਲਗਤੀ ਹੈ ਔ ਸੋਈ ਪਰਵਾਣ ਹੋਤੀ ਹੈ॥

ਪਿਰਮ ਪੈਕਾਮੁ ਨ ਨਿਕਲੈ ਲਾਇਆ ਤਿਨਿ ਸੁਜਾਣਿ ॥੧੩॥

ਪ੍ਰੇਮ ਰੂਪੀ (ਪੈਕਾਮੁ) ਤੀਰ ਵਾ ਸੰਦੇਸਾ ਅਰਥਾਤ ਵੇਦ ਵਾਕ ਰੂਪੀ ਉਪਦੇਸ਼ ਜੋ ਸਤਿਗੁਰ ਸੁਜਾਣ ਨੇ ਜਿਨੋਂ ਕੋ ਸੁਨਾਇ ਕਰ ਲਗਾਇਆ ਹੈ ਸੋ ਤਿਨ ਕੇ ਰਿਦੇ ਬੀਚ ਸੇ ਨਿਕਸਤਾ ਨਹੀਂ ਹੈ॥੧੩॥

ਭਾਂਡਾ ਧੋਵੈ ਕਉਣੁ ਜਿ ਕਚਾ ਸਾਜਿਆ ॥
ਧਾਤੂ ਪੰਜਿ ਰਲਾਇ ਕੂੜਾ ਪਾਜਿਆ ॥

ਜੋ ਬਿਧਾਤਾ ਨੇ ਪ੍ਰਥਮ ਹੀ ਕਚਾ ਸਾਜਿਆ ਹੈ ਇਹ ਸਰੀਰ ਰੂਪੀ ਭਾਂਡੇ ਕੋ ਜਲ ਮ੍ਰਿਤਕਾ ਸਾਥ ਕੌਨ ਧੋਵੈ ਭਾਵ ਸੁਧ ਕਰੇ ਕਿਉਂਕਿ ਪਾਂਚ ਤਤੋਂ ਰੂਪੀ ਧਾਤੋਂ ਕੋ ਮਿਲਾਇ ਕਰ ਝੂਠ ਕਾ ਹੀ ਪਾਜ ਲਗਾਇਆ ਹੈ॥

ਭਾਂਡਾ ਆਣਗੁ ਰਾਸਿ ਜਾਂ ਤਿਸੁ ਭਾਵਸੀ ॥
ਪਰਮ ਜੋਤਿ ਜਾਗਾਇ ਵਾਜਾ ਵਾਵਸੀ ॥੧੪॥

ਤਿਸੀ ਕਾ ਸਰੀਰ ਭਾਂਡਾ ਰਾਸ ਆਵੇਗਾ ਜੋ ਤਿਸ ਵਾਹਿਗੁਰੂ ਨੂੰ ਭਾਵੇਗਾ।

ਪ੍ਰਸ਼ਨ: ਕੈਸੇ ਭਾਵੇਗਾ? ਉਤ੍ਰ-ਜਬ ਰਿਦੇ ਮੈਂ ਗਿਆਨ ਜੋਤਿ ਕਾ ਜਗਾਵਣਾ ਕਰੇ।

ਪ੍ਰਸ਼ਨ: ਗਿਆਨ ਜੋਤ ਕਿਸ ਪ੍ਰਕਾਰ ਸੇ? ਉਤਰ-ਜਬ ਵਾਹਿਗੁਰੂ ਕਾ ਨਾਮ ਉਚਾਰਨ ਰੂਪੀ ਵਾਜਾ ਵਜਾਵੇਗਾ। ਭਾਵ ਯੇਹ ਜਬ ਭਗਤੀ ਕਰ ਅੰਤਸ਼ਕਰਨ ਸ਼ੁਧ ਹੋਵੇਗਾ ਤਬ ਗਿਆਨ ਕਾ ਪ੍ਰਕਾਸ ਹੋ ਜਾਵੇਗਾ॥੧੪॥

ਮਨਹੁ ਜਿ ਅੰਧੇ ਘੂਪ ਕਹਿਆ ਬਿਰਦੁ ਨ ਜਾਣਨੀ ॥
ਮਨਿ ਅੰਧੈ ਊਂਧੈ ਕਵਲ ਦਿਸਨਿ ਖਰੇ ਕਰੂਪ ॥

ਜੋ ਪੁਰਸ਼ ਮਨ ਕਰਕੇ ਅਤੀ (ਘੂਪ) ਸਘਨੇ ਅੰਧੇ ਹੈਂ ਭਾਵ ਅਵਰਣ ਔ ਵਿਖੇਪ ਸ਼ਕਤੀਓਂ ਕੇ ਸੰਯੁਕਤ ਹੈਂ ਓਹ ਵੇਦੋਂ ਕੇ (ਬਿਰਦੁ) ਪ੍ਰਣ ਕਰੇ ਕੋ ਵਾ ਸਤਿਗੁਰੋਂ ਕੇ ਉਪਦੇਸ਼ ਕਰੇ ਕੋ ਨਹੀਂ ਜਾਨਤੇ ਹੈਂ॥ ਐਸੇ ਜੋ ਮਨ ਕੇ ਅੰਧੇ ਹੈਂ ਤਿਨ ਕੇ ਹਿਰਦੇ ਕਮਲ ਗਿਆਨ ਵੈਰਾਗ ਸੇ (ਊਂਧੇ) ਉਲਟੇ ਹੂਏ ਹੈਂ ਤਾਂ ਤੇ ਵਹੁ ਖਰੇ ਕਰੂਪ ਭਾਵ ਅਤੀ ਭੈਦਾਯਕ ਦ੍ਰਿਸ਼ਟ ਆਵਤੇ ਹੈਂ॥

ਇਕਿ ਕਹਿ ਜਾਣਨਿ ਕਹਿਆ ਬੁਝਨਿ ਤੇ ਨਰ ਸੁਘੜ ਸਰੂਪ ॥
ਇਕਨਾ ਨਾਦੁ ਨ ਬੇਦੁ ਨ ਗੀਅ ਰਸੁ ਰਸੁ ਕਸੁ ਨ ਜਾਣੰਤਿ ॥

ਏਕ ਸ਼ਾਸਤ੍ਰੂੰ ਕੇ ਵਕਤਾ ਕਹਿ ਜਾਣਤੇ ਹੈਂ ਔਰ ਏਕ ਉਤਮ ਸਰੋਤੇ ਕਹਿਆ ਹੂਆ ਸੁਣਕਰ ਸਮਝ ਲੇਤੇ ਹੈਂ ਸੋ ਐਸੇ ਸਮਝਣੇ ਵਾਲੇ ਜੋ ਉਤਮ ਸਰੋਤੇ ਹੈਂ ਸੋਈ ਨਰ ਚਤਰ ਸਰੂਪ ਹੈਂ॥ ਔਰ ਇਕਨਾਂ ਕੋ (ਨਾਦੁ) ਸਬਦ ਭਾਵ ਰਾਗ ਵਿਦਿਆ ਕੇ ਰਸ ਕੀ (ਗੀਅ) ਗਿਆਤ ਨਹੀਂ ਹੈ ਔਰ ਬੇਦ ਪਾਠ ਕੀ ਭੀ ਗਿਆਤ ਨਹੀਂ ਹੈ ਔਰ (ਰਸੁ) ਵਿਸ਼ੇ ਸੁਖ ਜੋ ਮਨ ਕੋ (ਕਸੁ) ਖੈਂਚਣੇ ਵਾਲੇ ਹੈਂ ਤਿਨੋਂ ਕੋ ਭੀ ਓਹ ਨਹੀਂ ਜਾਣਤੇ ਹੈ॥

ਇਕਨਾ ਸਿਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ ॥
ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ ॥੧੫॥

ਔਰ ਇਕਨਾਂ ਕੋ ਨ ਸਿਧੀ ਹੈ ਔ ਨਾ ਵਿਵਹਾਰ ਸਿਧੀ ਕੀ ਬੁਧੀ ਹੈ ਅਰ ਨਾ ਸ਼ਾਸਤ੍ਰੀਯ ਅਕਲ ਕਾ ਹੀ (ਸਰ) ਸਮੁੰਦ੍ਰ ਹੈ ਔ ਅਕਾਰ, ਮਕਾਰ ਆਦੀ ਅਖਰੋਂ ਕਾ ਭੇਦ ਨਹੀਂ ਲਹਿਤੇ ਹੈਂ॥ ਸ੍ਰੀ ਗੁਰੂ ਜੀ ਕਹਿਤੇ ਹੈਂ ਸੋ ਪੁਰਸ਼ ਅਸਲ (ਖਰ) ਗਧੇ ਹੈਂ ਜੋ ਬਿਨਾਂ ਗੁਣੋਂ ਸੇ ਹੰਕਾਰ ਕਰਤੇ ਹੈਂ॥੧੫॥ ਸਿਖੋਂ ਕੇ ਪੂਛਣੇ ਕਰ ਬ੍ਰਹਮਣ ਕੇ ਲਖਣ ਕਹਿਤੇ ਹੈਂ॥

ਸੋ ਬ੍ਰਹਮਣੁ ਜੋ ਬਿੰਦੈ ਬ੍ਰਹਮੁ ॥
ਜਪੁ ਤਪੁ ਸੰਜਮੁ ਕਮਾਵੈ ਕਰਮੁ ॥

ਸੋਈ ਬ੍ਰਹਮਣ ਹੈ ਜੋ ਬ੍ਰਹਮ ਕੇ ਸਰੂਪ ਕੋ (ਬਿੰਦੈ) ਜਾਣੈ॥ ਪੁਨਾ ਜਪ, ਤਪ, ਸੰਜਮ ਆਦੀ ਕਰਮੋਂ ਕਾ ਕਮਾਵਣਾ ਕਰੈ॥

ਸੀਲ ਸੰਤੋਖ ਕਾ ਰਖੈ ਧਰਮੁ ॥
ਬੰਧਨ ਤੋੜੈ ਹੋਵੈ ਮੁਕਤੁ ॥
ਸੋਈ ਬ੍ਰਹਮਣੁ ਪੂਜਣ ਜੁਗਤੁ ॥੧੬॥

ਔ ਸੀਲ ਸੰਤੋਖ ਕਾ (ਧਰਮੁ) ਸੁਭਾਵ ਰਾਖੈ ਔ[1] ਬੰਧਨੋਂ ਕੋ ਤੋੜਕਰ ਮੁਕਤ ਰੂਪ ਹੋਵੈ ਸੋਈ ਇਨ ਲਖਣੋਂ ਵਾਲਾ ਬ੍ਰਹਮਣ ਪੂਜਣੇ ਯੋਗ ਹੋਤਾ ਹੈ॥੧੬॥

ਖਤ੍ਰੀ ਸੋ ਜੁ ਕਰਮਾ ਕਾ ਸੂਰੁ ॥
ਪੁੰਨ ਦਾਨ ਕਾ ਕਰੈ ਸਰੀਰੁ ॥

ਖਤ੍ਰੀ ਸੋਈ ਹੈ ਜੋ ਕਰਮਾਂ ਕਾ ਸੂਰਮਾਂ ਹੋਵੈ ਭਾਵ ਯੁਧ ਮੈਂ ਪੀਠ ਨ ਦਿਖਾਵੈ॥ ਔਰ ਅਪਨੇ ਸਰੀਰ ਕੋ ਪੁੰਨ ਦਾਨ ਕਾ ਰੂਪ ਹੀ ਕਰੈ ਭਾਵ ਯੇਹ ਕੋਈ ਸੀਸ ਮਾਂਗੈ ਤਿਸ ਕੋ ਸੋਈ ਦੇਵੈ ਐਸਾ ਦਾਤਾ ਹੋਇ॥

ਖੇਤੁ ਪਛਾਣੈ ਬੀਜੈ ਦਾਨੁ ॥
ਸੋ ਖਤ੍ਰੀ ਦਰਗਹ ਪਰਵਾਣੁ ॥

ਖੇਤ ਕੋ ਪਛਾਣ ਕਰ ਦਾਨ ਕੋ ਦੀਜੈ ਭਾਵ ਯੇਹ ਉਤਮ ਅਧਿਕਾਰੀ ਕੋ ਦਾਨ ਦੇਵੇ ਜੋ ਐਸਾ ਖਤ੍ਰੀ ਹੋਵੈ ਸੋ ਦਰਗਹ ਮੇਂ ਪਰਵਾਣ ਹੋਤਾ ਹੈ॥

ਲਬੁ ਲੋਭੁ ਜੇ ਕੂੜੁ ਕਮਾਵੈ ॥
ਅਪਣਾ ਕੀਤਾ ਆਪੇ ਪਾਵੈ ॥੧੭॥

ਜੋ ਲਬ ਲੋਭ ਤਥਾ ਝੂਠ ਕਉ ਕਮਾਵਤਾ ਹੈ ਸੋ ਅਪਨੇ ਕੀਤੇ ਕਰਮ ਕਾ ਫਲ ਆਪੇ ਹੀ ਪਾਵਤਾ ਹੈ॥੧੭॥

ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥
ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਸਮ੍ਹਾਲਿ ॥੧੮॥

ਫਰੀਦ ਜੀ ਨੇ ਤਨ ਕਉ ਤੰਦੂਰ ਵਤ ਤਪਾਵਣਾ ਕਹਾ ਹੈ ਤਿਸ ਕਾ ਉਤ੍ਰ ਕਹਿਤੇ ਹੈਂ॥ ਹੇ ਭਾਈ ਤਨ ਕੋ ਤੰਦੂਰ ਵਤ ਨਾ ਤਪਾਉ ਭਾਵ ਯੇਹ ਐਸਾ ਤਮੋਗੁਣੀ ਤਪ ਨਾ ਕਰ ਔ ਹਡੋਂ ਕੋ ਬਾਲਣ ਰੂਪ ਕਰਕੇ ਅਗਨੀ ਮੇਂ ਨ ਬਾਲ ਇਨ ਸਿਰ ਔ ਪੈਰੋਂ ਨੇ ਤੇਰਾ ਕਿਆ ਫੇੜਿਆ ਭਾਵ ਗਵਾਯਾ ਹੈ ਤਾਂ ਤੇ ਹੇ ਭਾਈ ਅਪਣੇ ਰਿਦੇ ਅੰਤਰ ਪਰਮੇਸ੍ਵਰ ਪਤੀ ਕੋ ਸੰਮਾਲਨਾ ਕਰ॥੧੮॥

ਪੰਨਾ ੧੪੧੨

ਸਭਨੀ ਘਟੀ ਸਹੁ ਵਸੈ ਸਹ ਬਿਨੁ ਘਟੁ ਨ ਕੋਇ ॥
ਨਾਨਕ ਤੇ ਸੋਹਾਗਣੀ ਜਿਨ੍ਹਾ ਗੁਰਮੁਖਿ ਪਰਗਟੁ ਹੋਇ ॥੧੯॥

ਸੰਪੂਰਨ ਘਟੋਂ ਮੈਂ ਪਰਮੇਸ੍ਵਰ (ਸਹੁ) ਪਤੀ ਵਸਤਾ ਹੈ ਤਿਸ ਪਤੀ ਸੇ ਬਿਨਾਂ ਕੋਈ ਘਟ ਖਾਲੀ ਨਹੀਂ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨੋਂ ਕੋ ਸੋ ਵਾਹਿਗੁਰੂ ਗੁਰੋਂ ਦੁਆਰੇ ਪ੍ਰਗਟ ਹੂਆ ਹੈ ਸੋਈ ਸੋਹਾਗਣੀਆਂ ਹੈਂ॥੧੯॥

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥੨੦॥

ਪਰਮੇਸ੍ਵਰ ਕੀ ਓਰ ਵਾਕ ਸ੍ਰੀ ਸਤਿਗੁਰੂ ਉਚਾਰਨ ਕਰਤੇ ਹੈਂ ਹੇ ਭਾਈ ਜੇਕਰ ਤੈਨੂੰ ਪ੍ਰੇਮ ਵਿਖੇ ਬਿਲਾਸ ਕਰਨੇ ਕਾ ਉਤਸ਼ਾਹ ਹੈ ਤਬ ਅਪਨੇ ਸਿਰ ਕੋ ਤਲੀ ਪਰ ਧਰ ਕੇ ਮੇਰੀ ਭਗਤੀ ਰੂਪੀ ਗਲੀ ਮੈਂ ਆਉ ਭਾਵ ਸੰਸਾਰ ਕੀ ਤਰਫ ਸੇ ਮਰ ਅਪਨਾ ਸਿਰ ਮੁਝ ਕੋ ਦੀਜੈ ਔਰ ਕੋਈ (ਕਾਣਿ) ਅਹਿਸਾਨ ਨ ਕਰੀਏ ਤਬ ਇਸ ਮੇਰੀ ਭਗਤੀ ਕੇ ਮਾਰਗ ਮੈਂ ਪੈਰ ਧਰਨਾ ਭਾਵ ਪ੍ਰਵਿਰਤ ਹੋਣਾ ਚਾਹੀਏ॥੨੦॥ ਜਬ ਸ੍ਰੀ ਗੁਰੂ ਨਾਨਕ ਸਾਹਿਬ ਜੀ ਸਿਆਲਕੋਟ ਮੈਂ ਜਾਕਰ ਮਰਦਾਨੇ ਕੋ ਏਕ ਟਕੇ ਕਾ

[1] ਵਾ ਸੀਲ ਔ ਸੰਤੋਖ ਔ ਧਰਮ ਕਾ ਰਖਣਾ ਕਰੇ॥

ਝੂਠ ਖਰੀਦਣੇ ਕੇ ਵਾਸਤੇ ਸ਼ਹਿਰ ਮੈਂ ਭੇਜਾ ਤਬ ਏਕ ਮੂਲਾ ਨਾਮ ਬਾਣੀਏਂ ਨੇ ਮਰਨਾ ਸਚ ਔ ਜੀਵਨਾ ਝੂਠ ਲਿਖ ਦੀਆ ਤਬ ਗੁਰੂ ਜੀ ਨੇ ਤਿਸ ਕੋ ਬੁਲਾਯਾ ਦਰਸ਼ਨ ਕਰ ਨਿਹਾਲ ਹੂਆ ਘਰ ਕੋ ਤਿਆਗ ਕਰ ਮਹਾਰਾਜ ਕੇ ਸਾਥ ਹੀ ਵਿਚਰਤਾ ਰਹਾ ਕੋਈ ਦਿਨ ਬੀਤੇ ਸੇ ਸ੍ਰੀ ਗੁਰੂ ਜੀ ਨੇ ਕਹਾ ਤੇਰੀ ਇਸਤ੍ਰੀ ਕੋ ਕਿਸੀ ਨੇ ਝੂਠ ਹੀ ਕਹਾ ਹੈ ਕਿ ਮੂਲਾ ਮਰ ਗਿਆ ਹੈ ਔਰ ਉਹ ਜਲਨੇ ਲਗੀ ਹੈ ਤੂੰ ਪਹੁਚੇਂ ਤਬ ਓਹ ਬਚਤੀ ਹੈ ਮੂਲੇ ਨੇ ਕਹਾ ਇਤਨੀ ਦੂਰ ਤੇ ਮੈਂ ਛੇਤੀ ਕੈਸੇ ਪਹੁੰਚੋਂ ਤਬ ਸ੍ਰੀ ਗੁਰੂ ਜੀ ਕੇ ਕਹੇ ਨੇਤ੍ਰ ਮੀਚੇ ਔਰ ਖਿਨ ਮੈਂ ਅਪਨੇ ਘਰ ਮੈਂ ਪਹੁੰਚ ਕਰ ਇਸਤ੍ਰੀ ਨੂੰ ਬਚਾਇ ਲੀਆ ਕੋਈ ਦਿਨ ਪੀਛੇ ਮਹਾਰਾਜ ਸਿਆਲਕੋਟ ਮੈਂ ਆਏ ਔ ਉਸ ਕੇ ਗ੍ਰਿਹ ਮੈਂ ਲੈਨੇ ਕੋ ਗਏ ਓਹ ਇਸਤ੍ਰੀ ਕੇ ਕਹੇ ਗੁਹਾਰੇ ਮੈਂ ਲੁਕ ਰਹਾ ਤਬ ਸ੍ਰੀ ਗੁਰੂ ਜੀ ਨੇ ਸਲੋਕ ਉਚਾਰਨ ਕਰਾ॥

ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ ॥
ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ ॥੨੧॥

ਇਨ (ਕਿਰਾੜੋਂ) ਬਨੀਓਂ ਕੇ ਸਾਥ ਪ੍ਰੀਤੀ ਕਰਨੀ ਵਾ ਇਨ ਕਰਾੜੋਂ ਭਾਵ ਕਠੋਰ ਚਿਤ ਵਾਲਿਓਂ ਕੇ ਸਾਥ ਪ੍ਰੀਤੀ ਕਰਨੀ ਅਛੀ ਨਹੀਂ ਹੈ ਕਿਉਂਕਿ ਝੂਠਿਓਂ ਕੀ ਝੂਠੀ ਹੀ (ਪਾਇ) ਇਜਤ ਹੈ ਤਾਂ ਤੇ ਹੇ ਮੂਲਿਆ ਤੈਨੇ ਅਪਨੇ ਮਰਨੇ ਕੋ ਨਹੀਂ ਜਾਣਿਆ ਕਿ ਕਿਸ ਜਗਹ ਮੇਰਾ ਮਰਨਾ ਹੋਵੇਗਾ ਭਾਵ ਸੇ ਬੇਮੁਖ ਹੋ ਕਰ ਗੁਹਾਰੇ ਮੈਂ ਮਰਨਾ ਹੈ॥ ਮਹਾਰਾਜ ਬਾਹਰ ਬੇਰ ਸਾਹਿਬ ਬੈਠੇ ਥੇ ਜਬ ਮਰਦਾਨਾ ਮੂਲੇ ਕੀ ਇਸਤ੍ਰੀ ਸੇ ਪੂਛ ਕਰ ਮੁੜ ਆਯਾ ਤਬ ਪੀਛੇ ਸਰਪ ਕੇ ਡਸਣੇ ਸੇ ਮੂਲਾ ਮ੍ਰਿਤ ਭਯਾ॥੨੧॥

ਕਲਯੁਗੀ ਜੀਵੋਂ ਕੇ ਲਖਜਣ ਉਚਾਰਨ ਕਰਤੇ ਹੈਂ॥

ਗਿਆਨ ਹੀਣੰ ਅਗਿਆਨ ਪੂਜਾ ॥
ਅੰਧ ਵਰਤਾਵਾ ਭਾਉ ਦੂਜਾ ॥੨੨॥

ਜੋ ਜੀਵ ਗਿਆਨ ਤੇ ਹੀਣ ਹੈਂ ਸੋ ਅਗਿਆਨੀ ਜਨੋਂ ਕੀ ਪੂਜਾ ਕਰਤੇ ਹੈਂ ਕਿਉਂਕਿ ਦੂਜੇ ਭਾਵ ਵਾਲਾ ਤਿਨੋਂ ਕਾ ਮਨ ਅੰਧਾ ਵਰਤਾਰਾ ਹੈ ਭਾਵ ਯੇਹ ਕਿ ਵਹੁ ਵਿਸ਼ੇ ਸੰਬੰਧੀ ਕਰਮ ਕਰਤੇ ਹੈਂ॥੨੨॥

ਗੁਰ ਬਿਨੁ ਗਿਆਨੁ ਧਰਮ ਬਿਨੁ ਧਿਆਨੁ ॥
ਸਚ ਬਿਨੁ ਸਾਖੀ ਮੂਲੋ ਨ ਬਾਕੀ ॥੨੩॥

ਕਲਿਯੁਗ ਮੈਂ ਗੁਰੋਂ ਸੇ ਬਿਨਾਂ ਨਿਗੁਰੇ ਲੋਕ ਗਿਆਨ ਕਥਨ ਕਰਤੇ ਹੈਂ ਔ ਧਰਮ ਤੇ ਬਿਨਾਂ ਝੂਠਾ ਧਿਆਨ ਲਗਾਵਤੇ ਹੈਂ ਸਚ ਸੇ ਬਿਨਾਂ ਝੂਠੀ (ਸਾਖੀ) ਗਵਾਹੀ ਦੇਣੇ ਕਰਕੇ ਤਿਸਤੇ ਹੀ ਤਿਨੋਂ ਕਾ ਸ੍ਵਾਸ ਰੂਪੀ ਮੂਲ ਨਹੀਂ ਰਹਿਤਾ ਹੈ ਔ ਪਾਪੋਂ ਰੂਪੀ ਬਾਕੀ ਤਿਨਕੀ ਤਰਫ ਰਹਿਤੀ ਹੈ ਭਾਵ ਯੇਹ ਪਾਪੋਂ ਕਾ ਫਲ ਦੁਖ ਭੋਗਤੇ ਹੈਂ॥੨੩॥

ਮਾਣੂ ਘਲੈ ਉਠੀ ਚਲੈ ॥
ਸਾਦੁ ਨਾਹੀ ਇਵੇਹੀ ਗਲੈ ॥੨੪॥

ਇਹ ਮਾਨਸ ਵਾਹਿਗੁਰੂ ਕੇ ਭੇਜੇ ਹੂਏ ਆਏ ਔ ਸੱਦੇ ਤੇ ਉਠ ਚਲੇ ਹੈਂ ਔ ਐਸੀ ਬਾਤੋਂ ਕੇ ਕਰਨੇ ਕਰਕੇ ਜੋ ਊਪਰ ਕੇ ਸਲੋਕ ਮੈਂ ਕਥਨ ਕਰੀ ਹੈ ਇਨ ਜੀਵੋਂ ਕੋ ਮਾਨਸ ਜਨਮ ਕਾ ਸ੍ਵਾਦ ਨਾ ਆਵਤਾ ਭਯਾ ਹੈ ਭਾਵ ਜਨਮ ਸਫਲ ਨਾ ਕੀਆ॥੨੪॥

ਕਰਮੋਂ ਕੇ ਫਲ ਕੀ ਆਵਸਜ ਭਗਤ ਬਜਤਾ ਉਚਾਰਨ ਕਰਤੇ ਹੈਂ:-

ਰਾਮੁ ਝੁਰੈ ਦਲ ਮੇਲਵੈ ਅੰਤਰਿ ਬਲੁ ਅਧਿਕਾਰ ॥
ਬੰਤਰ ਕੀ ਸੈਨਾ ਸੇਵੀਐ ਮਨਿ ਤਨਿ ਜੁਝੁ ਅਪਾਰੁ ॥

ਰਾਮਚੰਦ੍ਰ ਭੀ ਸਰੀਰ ਸਬੰਧ ਕਰ ਕਪੋਂ ਕੇ ਦਲ ਕੋ ਇਕਤ੍ਰ ਕਰਕੇ ਝੁਰਤੇ ਭਏ ਹੈਂ ਜਦਪਿ ਰਿਦੇ ਬੀਚ ਸ੍ਰਿਸਟੀ ਕੇ ਉਲਟਾਵਨੇ ਕਾ ਬਲ ਭੀ ਥਾ ਤਦਪਿ ਤਿਸ ਬਲ ਕੇ ਦਿਖਾਵਨੇ ਕਾ ਅਧਿਕਾਰ ਨ ਸਮਝਿਆ ਭਾਵ ਯੇਹ ਕਿ ਮਾਨਸ ਜਨਮ ਕੇ ਧਾਰਨੇ ਸੇ ਉਸੀ ਤਰਹ ਕੀ ਚੇਸ਼ਟਾ ਕਰਨੀ ਚਾਹੀਏ

ਐਸਾ ਬੀਚਾਰ ਕੀਆ ਕਿ ਬਾਂਦਰੋਂ ਕੀ ਸੈਨਾ ਕੋ ਸੇਵਣਾ ਕਰੀਏ ਭਾਵ ਯੇਹ ਤਿਸ ਸੈਨਾ ਕੋ ਸਾਥ ਲੇ ਕਰ ਮਨ ਤਨ ਮੇਂ ਅਪਾਰ ਜੁਧ ਹੀ ਬਸ ਰਹਾ ਥਾ॥

ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ ॥
ਨਾਨਕ ਕਰਤਾ ਕਰਣਹਾਰੁ ਕਰਿ ਵੇਖੈ ਥਾਪਿ ਉਥਾਪਿ ॥੨੫॥

ਜਬ ਰਾਵਣ ਸੀਤਾ ਕੋ ਲੈ ਗਇਆ ਤਬ ਤਿਸ ਕੇ ਬਿਰਹ ਸੇ ਦੁਖੀ ਹੁਏ ਪੁਨਾ ਯੁਧ ਮੈਂ ਲਛਮਣ ਜੀ ਕੋ ਮੂਰਛਾ ਭਈ ਸੇ ਦੁਖ ਭਯਾ ਹੈ ਇਤਨੇ ਦੁਖੋਂ ਕਾ ਕਾਰਣ ਨਾਰਦ ਜੀ ਕਾ ਸ੍ਰਾਪ ਹੋਤਾ ਭਯਾ ਹੈ ਕਿਸੀ ਕਾਲ ਮੇਂ ਨਾਰਦ ਜੀ ਨੇ ਵਿਵਾਹ ਕੇ ਵਾਸਤੇ ਹਰੀ ਸੇ ਸਰੂਪ ਮਾਂਗਾ ਥਾ ਹਰੀ ਨੇ ਸਰੂਪ ਦੇਕਰ ਮੁਖ ਬਾਂਦਰ ਕਾ ਕਰ ਦੀਆ ਅਰ ਸੁਯੰਬਰ ਮੇਂ ਵਹੁ ਰਾਜ ਪੁਤ੍ਰੀ ਆਪ ਲੇ ਗਏ ਤਬ ਨਾਰਦ ਜੀ ਨੇ ਅਪਨੈ ਸਾਥ ਹਾਸੀ ਕਰੀ ਜਾਣ ਕਰ ਸ੍ਰਾਪ ਦੀਆ ਥਾ ਬਾਂਦਰ ਤੁਮਾਰੀ ਸਹਾਇਤਾ ਕਰੇਂਗੇ ਔਰ ਇਸਤ੍ਰੀ ਕੇ ਬਿਰਹ ਕਰ ਦੁਖੀ ਹੋਵੋਗੇ ਓਹ ਸਰਾਪ ਦੀਆ ਹੂਆ ਰਾਮਜੀ ਕੋ ਭੋਗਣਾ ਪੜਾ॥ ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਜਗਤ ਕੇ ਕਰਤਾ ਬ੍ਰਹਮਾਦੀ ਹੈਂ ਤਿਨੋਂ ਕਾ ਕਰਣਹਾਰ ਵਿਸ਼ਨ ਜੋ ਆਪ ਹੀ ਸ੍ਰਿਸਟੀ ਕੋ ਥਾਪ ਭਾਵ ਰਚ ਕਰਕੇ ਦੇਖਤਾ ਹੈ ਪੁਨਾ (ਉਥਾਪਿ) ਉਠਾਇ ਦੇਤਾ ਹੈ। ਭਾਵ ਲੀਨ ਕਰ ਲੇਤਾ ਹੈ ਸੋ ਐਸਾ ਸਮਰਥ ਹਰੀ ਦੇਹ ਧਾਰ ਕਰ ਦੁਖੋਂ ਕੋ ਭੋਗਤਾ ਭਯਾ ਹੈ ਤਬ ਔਰ ਜੀਵੋਂ ਕੀ ਤੋ ਕਿਆ ਬਾਤ ਹੈ ਭਾਵ ਕਰਮੋਂ ਕਾ ਫਲ ਅਵੱਸ਼ ਸਭ ਕੋ ਭੋਗਣਾ ਪੜਤਾ ਹੈ॥੨੫॥

ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ ॥
ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ ॥

ਸੀਤਾ ਔ ਲਛਮਣ ਕੇ (ਜੋਗ) ਸੰਬੰਧ ਵਾਸਤੇ ਰਾਮਚੰਦ੍ਰ ਜੀ ਝੂਰਤੇ ਭਏ ਭਾਵ ਚਿੰਤਾਵਾਨ ਹੂਏ॥ ਜਬ ਹਨੂਮਾਨ ਜੀ ਕੇ ਤਾਈਂ ਅਰਾਧਿਆ ਭਾਵ ਉਸਤਤੀ ਕਰੀ ਤਬ ਹਨੂਮਾਨ ਜੀ ਪ੍ਰਥਮੇ ਸੀਤਾ ਕੀ ਸੋਝੀ ਲਿਆਇਆ ਔਰ ਸੰਜੀਵਨ ਬੂਟੀ ਔ ਸੁਖੇਣ ਵੈਦ ਕੋ ਲਿਆਇ ਕਰ ਲਛਮਣ ਕੋ ਜਿਵਾਯਾ ਪੁਨਾ ਸੀਤਾ ਕਾ ਔ ਲਛਮਣ ਕਾ ਰਾਮਚੰਦ੍ਰ ਜੀ ਕੇ ਸਾਥ (ਸੰਜੋਗੁ) ਮਿਲਾਪ ਕਰ ਦੀਆ॥

ਭੂਲਾ ਦੈਤੁ ਨ ਸਮਝਈ ਤਿਨਿ ਪ੍ਰਭ ਕੀਏ ਕਾਮ ॥
ਨਾਨਕ ਵੇਪਰਵਾਹੁ ਸੋ ਕਿਰਤੁ ਨ ਮਿਟਈ ਰਾਮ ॥੨੬॥

ਵੀਚਾਰ ਸੇ ਭੂਲਾ ਹੂਆ ਰਾਵਣ ਜੋ ਦੈਤੋਂ ਕਾ ਰਾਜਾ ਥਾ ਸੋ ਪ੍ਰਭੂ ਕੇ ਐਸੇ ਕਾਮ ਕੀਏ ਹੂਏ ਦੇਖ ਕਰ ਭੀ ਨਾ ਸਮਝਤਾ ਭਯਾ ਭਾਵ ਯੇਹ ਰਾਮਚੰਦ੍ਰ ਜੀ ਕੋ ਈਸ਼੍ਵਰ ਜਾਣ ਕਰ ਸੀਤਾ ਲੇ ਕਰ ਨਾ ਮਿਲਤਾ ਭਯਾ॥ ਸ੍ਰੀ ਗੁਰੂ ਜੀ ਕਹਿਤੇ ਹੈਂ ਯਦਪਿ ਓਹ ਰਾਮਚੰਦ੍ਰ ਵੇਪਰਵਾਹ ਪਰਮੇਸ਼੍ਵਰ ਸਰੂਪ ਥੇ ਪਰੰਤੂ ਤਿਨਕਾ ਕਰਮ ਫਲ ਨ ਮਿਟਤਾ ਭਯਾ॥ ਜੋ ਨਾਰਦ ਕਾ ਸ੍ਰਾਪ ਥਾ॥੨੬॥

ਏਕ ਸਮੇਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਲਾਹੌਰ ਮੇਂ ਗਏ ਤਹਾਂ ਕਸਾਈ ਪੁਰੇ ਮੇਂ ਪਾਪ ਹੋਤਾ ਦੇਖਕਰ ਕੋਪ ਕਰ ਸ੍ਰਾਪ ਦੀਆ॥

ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥੨੭॥

ਇਸ ਲਾਹੌਰ ਸ਼ਹਿਰ ਮੇਂ ਪਾਪ ਕੇ ਹੋਣੇ ਕਰ ਸਵਾ ਪਹਿਰ ਦਿਨ ਚੜ੍ਹਤੇ ਤਕ ਸਦਾ ਹੀ ਜ਼ਹਿਰ ਕੇ ਸਮਾਨ (ਕਹਰ) ਅਤੀ ਕਸ਼ਟ ਰਹਿਆ ਕਰੇਗਾ॥੨੭॥ ਐਸਾ ਵਾਕ ਹੋਣੇ ਕਰ ਲਾਹੌਰ ਮੇਂ ਨਿਤ ਹੀ ਬਡੇ ਬਡੇ ਉਪਦ੍ਰਵ ਹੂਆ ਕਰੇਂ॥ ਜਬ ਸਾਹਿਬ ਤੀਸਰੇ ਪਾਤਿਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਲਾਹੌਰ ਮੇਂ ਆਏ ਔ ਲਹੌਰ ਕੀ ਸੰਗਤ ਹਜੂਰ ਮੇਂ ਗਈ ਬੇਨਤੀ ਕਰੀ ਤਬ ਸ੍ਰੀ ਗੁਰੂ ਜੀ ਦਿਆਲ ਹੋਇ ਕਰਕੇ ਇਹ ਬਚਨ ਕੀਆ॥

ਮਹਲਾ ੩ ॥

ਲਾਹੌਰ ਸਹਰੁ ਅੰਮ੍ਰਿਤ ਸਰੁ ਸਿਫਤੀ ਦਾ ਘਰੁ ॥੨੮॥

ਹੇ ਸਿੱਖੋ ਲਹੌਰ ਪੂਰਬ ਜੈਸਾ ਹੀ ਸ਼ਹਿਰ ਬਨਾ ਰਹੇਗਾ ਕਿਉਂਕਿ ਇਸਕੀ ਪੂਰਬ ਦਿਸਾ ਮੇਂ ਪਚੀਸ ਕੋਸ ਪਰ ਸ੍ਰੀ ਅੰਮ੍ਰਿਤਸਰ ਜੀ ਸ਼ਹਿਰ ਵਸੇਗਾ ਓਹ ਉਸਤਤੀ ਕਰਨੇ ਯੋਗ ਵਾਹਿਗੁਰੂ ਕਾ ਘਰ

ਹੋਵੇਗਾ॥ ਐਸੇ ਸੁਨ ਕਰ ਸਿਖ ਪ੍ਰਸੰਨ ਭਏ॥੨੮॥ ਲਾਹੌਰ ਕੇ ਬੀਚ ਏਕ ਉਦੋ ਸ਼ਾਹ ਨਾਮ ਬਾਣੀਆਂ ਥਾ ਕਿਸੀ ਸਮੇਂ ਮੇਂ ਕਿਸੀ ਪੁਰਸ਼ ਨੇ ਸ੍ਰੀ ਗੁਰੂ ਜੀ ਸੇ ਪੂਛਾ ਆਪਨੇ ਉਦੋ ਸ਼ਾਹ ਦੇਖਾ ਹੈ ਤਬ ਤਿਸ ਕੇ ਪਰਥਾਇ ਸ੍ਰੀ ਗੁਰੂ ਨਾਨਕ ਦੇਵ ਜੀ ਉਚਾਰਨ ਕਰਤੇ ਹੈਂ॥

ਮਹਲਾ ੧ ॥

ਉਦੋਸਾਹੈ ਕਿਆ ਨੀਸਾਨੀ ਤੋਟਿ ਨ ਆਵੈ ਅੰਨੀ ॥

ਉਦੋਸੀਅ ਘਰੇ ਹੀ ਵੁਠੀ ਕੁੜਿਈਂ ਰੰਨੀ ਧੰਮੀ ॥

ਉਦੋਸ਼ਾਹ ਕੀ ਹੇ ਭਾਈ ਕਿਆ ਨਿਸ਼ਾਨੀ ਤੁਝਕੋ ਦਸੀਏ ਜਿਸਕੇ ਘਰ ਅੰਨ ਆਦਿਕੋਂ ਕੀ ਤੋਟ ਨਹੀਂ ਆਵਤੀ ਹੈ॥ ਭਾਵ ਤਿਸ ਕੇ ਪਾਸ ਅੰਨ ਬਹੁਤ ਜਮਾ ਹੈ॥ ਤਿਸ ਕੇ ਘਰ ਮੈਂ ਉਦੋਸ਼ਾਹੀ ਵਸੀ ਹੈ॥ ਵਾ ਤਿਸ ਉਦੋ ਕੇ ਘਰ ਮੈਂ ਸੀਅ ਬਸੀ ਹੈ ਸੀਅ ਜੋ ਕ੍ਰਿਸਾਣ ਅੰਨ ਦਾ ਬੋਹਲ ਮਿਣਤਾ ਹੈ ਉਸ ਕੇ ਮਿਣਨੇ ਸੇ ਜਿਸ ਬੋਹਲ ਵਿਚੋਂ ਮਾਸ ਕੇ ਟੁਕੜੇ ਨਿਕਲ ਆਵੇਂ ਉਸਕੋ ਅੰਗੀਕਾਰ ਨਹੀਂ ਕਰਤਾ ਹੈ ਔਰ ਜੋ ਤਿਸ ਕੋ ਅੰਗੀਕਾਰ ਕਰਤਾ ਹੈ ਸੋ ਮ੍ਰਿਤ ਹੋ ਜਾਤਾ ਹੈ ਭਾਵ ਯੇਹ ਜੋ ਉਦੋਸ਼ਾਹ ਕੇ ਘਰ ਮੈਂ ਪਦਾਰਥ ਹੈ ਸੋ ਤਿਸ ਕੋ ਵਿਘਣਕਾਰੀ ਹੋਵੇਗਾ ਕਿਉਂਕਿ ਤਿਨ ਪਦਾਰਥੋਂ ਕਰਕੇ ਤਿਸ ਕੇ ਘਰ ਮੈਂ (ਕੁੜਿਈਂ) ਕੁੜੀਆਂ ਔ ਰੰਨਾਂ ਕੀ ਧੁੰਮ ਪੜੀ ਰਹੀ ਹੈ ਵਾ ਬੇਟੀਆਂ ਬਹੂਆਂ ਸੰਯੁਗਤ ਤਿਸ ਕੀ (ਧੰਮੀ) ਹਵੇਲੀਆਂ ਭੀ ਬਹੁਤ ਹੈਂ॥

ਸਤੀ ਰੰਨੀ ਘਰੇ ਸਿਆਪਾ ਰੋਵਨਿ ਕੂੜੀ ਕੰਮੀ ॥

ਜੋ ਲੇਵੈ ਸੋ ਦੇਵੈ ਨਾਹੀ ਖਟੇ ਦੰਮ ਸਹੰਮੀ ॥੨੯॥

(ਸਤੀ) ਸੈਂਕੜੇ ਇਸਤ੍ਰੀਓਂ ਕਾ ਤਿਸ ਕੇ ਘਰ ਮੈਂ ਸਿਆਪਾ ਰਹਿਤਾ ਹੈ ਭਾਵ ਲੜਾਈ ਰਹਿਤੀ ਹੈ ਵਾ ਸਿਆਪਾ ਕਰਨੇ ਜੋਗੀਆਂ ਔਰਤਾਂ ਘਰ ਮੈਂ ਹੀ ਹੈਂ ਭਾਵ ਨੂੰਹਾਂ ਪੋਤ ਨੂੰਹਾਂ ਆਦੀ ਸਾਕੋਂ ਮੈਂ ਸੇ ਕੋਈ ਨ ਕੋਈ ਮਰਿਆ ਹੀ ਰਹਿਤਾ ਹੈ ਤਿਸ ਕਰਕੇ ਤਿਸ ਕੇ ਘਰ ਮੈਂ ਸਿਆਪਾ ਹੀ ਬਨਾ ਰਹਿਤਾ ਹੈ ਝੂਠੇ ਕੰਮੋਂ ਕੇ ਵਾਸਤੇ ਹੀ ਵਹੁ ਰੋਵਤੇ ਰਹਿਤੇ ਹੈਂ ਜੋ ਕਿਸੀ ਕੀ ਅਮਾਨਤ ਵਾ ਵਿਵਹਾਰ ਸੇ ਰੁਪਯੇ ਲੇਤਾ ਹੈ ਓਹ ਫਿਰ ਉਸਕੋ ਦੇਤਾ ਨਹੀਂ ਹੈ ਇਸ ਪ੍ਰਕਾਰ ਕਰ ਦੰਮਾਂ ਕੋ (ਸਹੰਮੀ) ਦੁਖੋਂ ਕੇ ਸਾਥ ਖਟਤਾ ਹੈ ਵਾ ਅੰਤ੍ਰੀਵ ਅਰਥ।

ਪ੍ਰਸ਼ਨ: -ਹੇ ਭਗਵਨ ਮਨ ਜੋ ਉਦੇ ਹੋ ਰਹਿਆ ਹੈ ਭਾਵ ਸ਼ਾਸਤ੍ਰੋਂ ਵੇਦੋਂ ਕਰਕੇ ਪੁਕਾਰੀਤਾ ਹੈ ਤਿਸ ਕੀ ਕਿਆ ਨਿਸ਼ਾਨੀ ਭਾਵ ਤਿਸ ਕਾ ਕਿਆ ਲਖਣ ਹੈ? ਉੱਤਰ: ਹੇ ਭਾਈ ਤਿਸ ਮਨ ਕੋ (ਅੰਨੀ) ਦ੍ਵੈਤ ਕੀ ਤੋਟ ਨਹੀਂ ਆਵਤੀ ਹੈ ਭਾਵ ਯੇਹ ਮਨ ਸਦਾ ਦ੍ਵੈਤ ਕੋ ਹੀ ਚਿੰਤਨ ਕਰਤਾ ਹੈ (ਉਦੋਸੀਅ) ਵਿਸ਼ੇਸ਼ ਕਰਕੇ ਦੋਸੋਂ ਕੀ ਪੰਗਤੀ ਇਸਕੇ ਘਰ ਮੈਂ ਵਸ ਰਹੀ ਹੈ ਤਿਸੀ ਤੇ (ਕੂੜੀ) ਵਾਸ਼ਨਾ ਕਰਕੇ ਔ (ਰੰਨੀ) ਇੰਦ੍ਰੀਓਂ ਕਰਕੇ ਇਸਕੀ ਧੂੰਮ ਮਚ ਰਹੀ ਹੈ (ਸਤੀ ਰੰਨੀ) ਪੰਜ ਗਿਆਨ ਇੰਦ੍ਰੀਆਂ ਔ ਆਸਾ ਤ੍ਰਿਸ਼ਨਾ ਇਨ ਸਾਤੋਂ ਕਰਕੇ ਇਸਕੇ ਘਰ ਮੈਂ ਸਿਆਪਾ ਹੋਇ ਰਹਿਆ ਹੈ ਭਾਵ ਇਸਕੋ ਸ਼ੋਕ ਰਹਿਤਾ ਹੈ ਔਰ ਸੋ ਇੰਦ੍ਰੈ ਝੂਠੇ ਸੁਖੋਂ ਵਾਸਤੇ ਰੁਦਨ ਕਰਤੇ ਹੈਂ ਇਹ ਜੀਵ ਜੋ ਸ੍ਵਾਸ ਵਾ ਪਦਾਰਥ ਪ੍ਰਮੇਸ੍ਵਰ ਤੇ ਲੇਤਾ ਹੈ ਸੋ ਵਾਹਿਗੁਰੂ ਕੇ ਨਮਿਤ ਦੇਤਾ ਨਹੀਂ ਹੈ (ਦੰਮ) ਸ੍ਵਾਸੋਂ ਕਰਕੇ ਨਾਮ ਜਪ ਕਰ ਸੁਖ ਖਟਣੇ ਚਾਹੀਤੇ ਥੇ ਸੋ ਖਟਤਾ ਨਹੀਂ ਹੈ ਦੁਖੋਂ ਕੋ ਹੀ ਖਾਟਤਾ ਹੈ॥੨੯॥ ਸਿਥਲ ਵੈਰਾਗ ਵਾਲੇ ਜਗਜਾਸੀ ਪ੍ਰਤੀ ਗੁਰੋਂ ਕਾ ਉਪਦੇਸ਼ ਹੈ:-

ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ ॥

ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ ॥

(ਪਬਰ) ਕਵਲ ਭਾਵ ਹੇ ਸਿਖ ਆਗੇ ਤੂੰ ਹਰਿਆਵਲਾ ਥਾ ਭਾਵ ਸੁਭ ਗੁਣੋਂ ਕੇ ਸੰਯੁਕਤ ਥਾ ਹੇ ਕਵਲਾ ਤੇਰਾ (ਵੰਨਿ) ਰੰਗ ਭੀ ਬਾਹਰੋਂ ਕੰਚਨ ਕੇ ਸਮਾਨ ਥਾ ਭਾਵ ਸਰੀਰ ਕਰਕੇ ਤੇਰੀ ਸੁਭ ਕਰਮੋਂ ਮੇਂ ਪ੍ਰੀਤੀ ਥੀ ਸ੍ਰੀ ਗੁਰੂ ਜੀ ਕਹਿਤੇ ਹੈਂ ਕਿਸ ਦੋਸ ਕਰਕੇ ਤੂੰ ਜਲ ਗਿਆ ਹੈਂ ਔਰ ਬੁਧ ਰੂਪੀ

ਤੇਰੀ ਦੇਹਰੀ ਕਾਲੀ ਹੋ ਗਈ ਹੈ ਭਾਵ ਵਿਚਾਰ ਸੇ ਰਹਿਤ ਭਈ ਹੈ ਤਬ ਓਹ ਆਗੇ ਸੇ ਕਹਿਤਾ ਹੈ ਮੇਰੇ (ਤਨਿ) ਸਰੀਰ ਮੈਂ ਪਾਪੋਂ ਨੇ (ਭੰਗੁ) ਵਿਘਨ ਕਰ ਦੀਆ ਹੈ॥

ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ ॥
ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ ॥੩੦॥

ਸਤਿਸੰਗ ਰੂਪੀ ਪਾਣੀ ਕੋ ਜਾਣਤਾ ਹੂੰ ਪਰੰਤੂ ਜਿਸ ਸਤਿਸੰਗ ਸਾਥ ਮੇਰਾ ਪ੍ਰਥਮ ਮਿਲਾਪ ਥਾ ਤਿਸ ਕੋ ਮੈਂ ਅਬ ਭਾਗੋਂ ਬਿਨਾਂ ਪਾਇ ਨਹੀਂ ਸਕਤਾ ਹੂੰ ਜਿਸ ਸਤਿਸੰਗ ਕੇ ਦੇਖਣੇ ਕਰਕੇ (ਤਨੁ) ਸੂਖਮ ਅੰਤਸਕਰਨ (ਪਰਫੁੜੈ) ਪਰਫੁਲਤ ਹੋਤਾ ਹੈ ਔ ਚੌਗਨਾ ਰੰਗ ਚੜ੍ਹ ਆਵਤਾ ਹੈ ਭਾਵ ਗਿਆਨ ਕੀ ਚੌਥੀ ਭੂਮਕਾ ਪਾਈਤੀ ਹੈ॥੩੦॥

ਰਜਿ ਨ ਕੋਈ ਜੀਵਿਆ ਪਹੁਚਿ ਨ ਚਲਿਆ ਕੋਇ ॥
ਗਿਆਨੀ ਜੀਵੈ ਸਦਾ ਸਦਾ ਸੁਰਤੀ ਹੀ ਪਤਿ ਹੋਇ ॥

ਇਸ ਸੰਸਾਰ ਮੈਂ ਆਇ ਕਰ ਕੋਈ ਰੱਜ ਕੇ ਜੀਵਿਆ ਨਹੀਂ ਹੈ ਔਰ ਨਾ ਕੋਈ ਸਰਬ ਕਾਮੋਂ ਕੋ ਪਹੁਚ ਕਰ ਪਰਲੋਕ ਕੋ ਤੁਰਿਆ ਹੈ ਭਾਵ ਜਬ ਪੁਰਸ਼ ਕੇ ਮ੍ਰਿਤ ਹੋਣੇ ਕਾ ਸਮਾਂ ਆਵਤਾ ਹੈ ਤਬ ਇਹੀ ਕਹਿਤਾ ਹੈ ਕਿ ਅਮਕਾ ਕਾਮ ਕਰਨਾ ਮੁਝ ਸੇ ਰਹਿ ਗਿਆ ਹੈ ਯੇਹ ਕੋਈ ਨਹੀਂ ਕਹਿਤਾ ਕਿ ਮੈਂ ਸਭ ਕਾਮ ਕਰ ਚਲਾ ਹੂੰ ਔਰ ਜੋ ਗਿਆਨੀ ਪੁਰਸ਼ ਹੈ ਸੋ ਸਦਾ ਸਦਾ ਸਰਬ ਕਾਲ ਮੈਂ ਜੀਵਤੇ ਹੈਂ (ਸੁਰਤੀ) ਵੇਦ ਅਨੁਸਾਰ ਕਰਮ ਕਰਨੇ ਤੇ ਤਿਨੋਂ ਕੀ ਇਜਤ ਹੋਤੀ ਹੈ॥

ਸਰਫੈ ਸਰਫੈ ਸਦਾ ਸਦਾ ਏਵੈ ਗਈ ਵਿਹਾਇ ॥
ਨਾਨਕ ਕਿਸ ਨੋ ਆਖੀਐ ਵਿਣੁ ਪੁਛਿਆ ਹੀ ਲੈ ਜਾਇ ॥੩੧॥

ਔ ਮਨਮੁਖੋਂ ਕੀ ਮਨ ਤਨ ਕਰ ਮਾਯਾ ਕਾ ਸਰਫਾ ਕਰਤਿਆਂ ਭਾਵ ਕ੍ਰਿਪਨਤਾ ਮੈਂ ਹੀ ਸੰਪੂਰਨ ਆਰਬਲਾ ਇਸੀ ਪ੍ਰਕਾਰ (ਵਿਹਾਇ) ਬੀਤ ਗਈ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਇਹ ਜੀਵ ਕਾ ਦੁਖ ਤਿਸ ਕੋ ਕਹੀਏ ਬਿਨਾਂ ਪੂਛੇ ਤੇ ਹੀ ਕਾਲ ਇਸਕੋ ਲੇ ਜਾਤਾ ਹੈ ਭਾਵ ਯੇਹ ਅਚਾਨਕ ਹੀ ਜੀਵੋਂ ਕੋ ਕਾਲ ਗ੍ਰਸ ਲੇ ਜਾਤਾ ਹੈ॥੩੧॥

ਦੋਸੁ ਨ ਦੇਅਹੁ ਰਾਇ ਨੋ ਮਤਿ ਚਲੈ ਜਾਂ ਬੁਢਾ ਹੋਵੈ ॥
ਗਲਾਂ ਕਰੇ ਘਣੇਰੀਆ ਤਾਂ ਅੰਨ੍ਹੇ ਪਵਣਾ ਖਾਤੀ ਟੋਵੈ ॥੩੨॥

ਹੇ ਭਾਈ ਇਸ ਇੰਦ੍ਰੀਓਂ ਕੇ ਰਾਜੇ ਜੀਵ ਕੋ ਮਤ ਦੋਸ ਦੇਵੋ ਕਿਉਂਕਿ ਜਬ ਯੇਹ ਬੁਢਾ ਭਾਵ ਹੰਕਾਰੀ ਹੋ ਜਾਤਾ ਹੈ ਤਬ (ਮਤਿ) ਬੁਧੀ ਇਸਕੀ ਜਾਤੀ ਰਹਿਤੀ ਹੈ ਯਦਪਿ ਹੰਕਾਰੀ ਪੁਰਸ਼ ਬਹੁਤੀਆਂ ਗਲਾਂ ਕਰੇ ਪਰੰਤੂ ਤਿਸ ਅਗਿਆਨ ਕਰ ਅੰਨ ਜੀਵ ਨੇ ਨਰਕੋਂ ਰੂਪੀ ਖਾਤਿਓਂ ਮੈਂ ਔ ਗਰਭ ਰੂਪੀ ਟੋਏ ਮੈਂ ਹੀ ਪੜਨਾ ਹੈ ਭਾਵ ਜਨਮੋਂ ਕੋ ਪਾਇ ਕਰ ਨਰਕੋਂ ਕਾ ਦੁਖ ਭੋਗੇਗਾ॥੩੨॥

ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ ॥
ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਂਹਿ ਸਮਾਂਹੀ ॥੩੩॥

ਤਿਸ ਪੂਰਨ ਵਾਹਿਗੁਰੂ ਕਾ ਕੀਆ ਹੂਆ ਸਭ ਕਿਛ ਪੂਰਾ ਹੈ ਕੁਛ ਕਿਸੀ ਮੈਂ ਨੂਨ ਅਧਿਕਤਾ ਨਹੀਂ ਹੈ ਭਾਵ ਯੇਹ ਸਰਬ ਮੈਂ ਏਕ ਸਮਾਨ ਪੂਰਨ ਹੋਇ ਰਹਿਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਪੁਰਸ਼ ਸਤਿਗੁਰੋਂ ਦ੍ਵਾਰੇ ਇਸ ਪ੍ਰਕਾਰ ਪੂਰਨ ਸਰੂਪ ਕੋ ਜਾਣਤਾ ਹੈ ਵਹੁ ਤਿਸ ਪੂਰਨ ਪੁਰਖ ਮੈਂ ਸਮਾਇ ਜਾਤਾ ਹੈ॥੩੩॥

ਏਕ ਪਖੰਡੀ ਅਭਿਆਗਤ ਕਹਾਇ ਕਰ ਮਾਂਗਣੇ ਆਯਾ ਤਿਸ ਕੇ ਪ੍ਰਥਾਇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਉਚਾਰਨ ਕਰਤੇ ਹੈਂ॥

ਪੰਨਾ ੧੪੧੩

ਸਲੋਕ ਮਹਲਾ ੩

ੴ ਸਤਿਗੁਰ ਪ੍ਰਸਾਦਿ ॥

ਅਭਿਆਗਤ ਏਹ ਨ ਆਖੀਅਹਿ ਜਿਨ ਕੈ ਮਨ ਮਹਿ ਭਰਮੁ ॥
ਤਿਨ ਕੇ ਦਿਤੇ ਨਾਨਕਾ ਤੇਹੋ ਜੇਹਾ ਧਰਮੁ ॥੧॥

ਜਿਨੋਂ ਕੇ ਮਨ ਮੈਂ ਭਰਮ ਰਹਿਤਾ ਹੈ ਇਸ ਪ੍ਰਕਾਰ ਕੇ ਅਭਿਆਗਤ ਨਹੀਂ ਕਹੀਤੇ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨੋਂ ਕੋ ਦਾਨ ਦੇਨੇ ਕਾ ਭੀ ਤੇਹੋ ਜੇਹਾ ਧਰਮ ਹੋਇਗਾ ਭਾਵ ਵੈਸਾ ਹੀ ਤੁਛ ਫਲ ਪ੍ਰਾਪਤ ਹੋਇਗਾ॥੧॥

ਅਭੈ ਨਿਰੰਜਨ ਪਰਮ ਪਦੁ ਤਾ ਕਾ ਭੀਖਕੁ ਹੋਇ ॥
ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ ॥੨॥

ਭੈ ਤੇ ਰਹਿਤ ਜੋ (ਨਿਰੰਜਨ) ਮਾਯਾ ਸੇ ਅਲੇਪ ਪਰਮ ਪਦ ਹੈ ਤਿਸ ਕੇ ਮਾਂਗਣੇ ਵਾਲਾ ਜੋ ਭਿਖਜਕ ਹੋਵੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਮਹਾਤਮਾ ਕੋ ਭੋਜਨ ਦੇਨੇ ਕਾ ਪੁੰਨ ਕੋਈ ਵਿਰਲਾ ਹੀ ਪਾਵਤਾ ਹੈ॥੨॥

ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ ॥
ਨਵਾ ਖੰਡਾ ਵਿਚਿ ਜਾਣੀਆ ਅਪਨੇ ਚਜ ਵੀਚਾਰ ॥੩॥

ਪੰਡਤ ਜੋਤਸੀ ਹੋਇ ਕਰਕੇ ਜੇਕਰ ਚਾਰ ਵੇਦੋਂ ਕੋ ਭੀ ਮੁਖਾਗ੍ਰ ਪਾਠ ਕਰੂੰ ਔਰ ਆਪਣੇ ਸੁਭ ਕਰਮੋਂ ਕੋ ਵੀਚਾਰ ਕਰ ਨਵਾਂ ਖੰਡਾਂ ਵਿਚ ਜਾਣਿਆਂ ਜਾਵਾਂ ਭਾਵ ਯੇਹ ਹੈ ਕਿ ਸਚਾ ਨਾਮ ਜਪੇ ਬਿਨਾਂ ਸੰਪੂਰਨ ਅਚਾਰ ਨਿਸਫਲ ਹੈਂ॥੩॥

ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥
ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ ॥

ਬ੍ਰਹਮਣ ਔ (ਕੈਲੀ) ਗਊਘਾਤ ਕਾ ਜੋ ਪਾਪ ਹੈ ਔ (ਕੰਞਕਾ) ਲੜਕੀ ਕਾ ਘਾਤ ਕਰਨਾ ਵਾ ਲੜਕੀ ਕਾ ਪੈਸਾ ਖਾਣਾ ਔਰ (ਅਣਚਾਰੀ) ਖੋਟੇ ਕਰਮੋਂ ਕੇ ਕਰਨੇਹਾਰੇ ਕਾ ਕੁਧਾਨ ਖਾਣਾ ਇਤਯਾਦੀ ਜੋ ਮਹਾਂ ਪਾਪ ਹੈਂ ਤਿਨ ਪਾਪ ਕਰਮੋਂ ਕਰ ਸਦਾ ਹੀ ਧ੍ਰਿਕਾਰ ਹੋਤੀ ਹੈ ਐਸੀਆਂ (ਕੋੜੁ) ਕਰੋੜੋਂ ਬਦੀਆਂ ਔਰ ਸਦਾ ਸਦਾ ਅਭਿਮਾਨ ਕਰਣਾ ਇਨਕਾ ਜੋ ਪਾਪ ਹੈ॥

ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ ॥
ਸਭ ਬੁਧੀ ਜਾਲੀਅਹਿ ਇਕੁ ਰਹੈ ਤਤੁ ਗਿਆਨੁ ॥੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਏਕ ਵਾਹਿਗੁਰੂ ਕੇ ਨਾਮ ਵਿਸਰ ਜਾਣੇ ਸੇ ਇਤਆਦੀ ਜੀਵ ਪੂਰਬੋਕਤ ਪਾਪੋਂ ਕੋ ਪਾਵਤੇ ਹੈਂ ਵਾ ਇਕ ਨਾਮ ਕੇ ਜਪਣੇ ਸੇ ਇਹ ਸਭੀ ਪਾਪ ਵੀਸਰ ਜਾਤੇ ਹੈਂ ਭਾਵ ਦੂਰ ਹੋ ਜਾਤੇ ਹੈਂ ਔਰ ਸਰਬ ਬੁਧੀਆਂ ਜਲਤੀਆਂ ਹੈਂ ਏਕ ਤਤ ਸਰੂਪ ਕਾ ਗਿਆਨ ਹੀ ਇਸਥਿਤ ਹੋਤਾ ਹੈ॥੪॥

ਮਾਥੈ ਜੋ ਧੁਰਿ ਲਿਖਿਆ ਸੁ ਮੇਟਿ ਨ ਸਕੈ ਕੋਇ ॥
ਨਾਨਕ ਜੋ ਲਿਖਿਆ ਸੋ ਵਰਤਦਾ ਸੋ ਬੂਝੈ ਜਿਸ ਨੋ ਨਦਰਿ ਹੋਇ ॥੫॥

ਜੋ ਕਰਤਾਰ ਨੇ ਆਦਿ ਮਸਤਕ ਪੁਰ ਲੇਖ ਲਿਖਿਆ ਹੈ ਸੋ ਤਿਸ ਕੋ ਕੋਈ ਮੇਟ ਨਹੀਂ ਸਕਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਮਸਤਕ ਪਰ ਲਿਖ੍ਯਾ ਹੈ ਸੋਈ ਵਰਤਤਾ ਹੈ ਪਰੰਤੂ ਇਸ ਬਾਤ ਕੋ ਸੋ ਸਮਝਤਾ ਹੈ ਜਿਸਕੋ ਤਿਸ ਵਾਹਿਗੁਰੂ ਕੀ ਕ੍ਰਿਪਾ ਦ੍ਰਿਸ਼ਟੀ ਹੋਤੀ ਹੈ॥੫॥

ਜਿਨੀ ਨਾਮੁ ਵਿਸਾਰਿਆ ਕੂੜੈ ਲਾਲਚਿ ਲਗਿ ॥
ਧੰਧਾ ਮਾਇਆ ਮੋਹਣੀ ਅੰਤਰਿ ਤਿਸਨਾ ਅਗਿ ॥

ਜਿਨ ਪੁਰਸੋਂ ਨੇ ਝੂਠੇ ਪਦਾਰਥੋਂ ਕੇ ਲਾਲਚ ਮੈਂ ਲਗ ਕਰਕੇ ਵਾਹਿਗੁਰੂ ਕੇ ਨਾਮ ਕੋ ਵਿਸਾਰਿਆ ਹੈ ਸੋ ਜਨ ਮਾਯਾ ਮੋਹਣੀ ਮੈਂ ਮੋਹੇ ਹੁਏ ਧੰਧਿਓਂ ਕੋ ਕਰਤੇ ਹੈਂ ਔਰ ਅੰਦਰ ਤਿਨੋਂ ਕੇ ਤ੍ਰਿਸ਼ਨਾ ਰੂਪੀ ਅਗਨੀ ਹੈ॥

ਜਿਨ੍ਾ ਵੇਲਿ ਨ ਤੂੰਬੜੀ ਮਾਇਆ ਠਗੇ ਠਗਿ ॥
ਮਨਮੁਖਿ ਬੰਨਿ੍ ਚਲਾਈਅਹਿ ਨਾ ਮਿਲਹੀ ਵਗਿ ਸਗਿ ॥

ਜਿਨ ਐਸੇ ਪੁਰਸ਼ੋਂ ਕੇ ਰਿਦੇ ਮੈਂ ਭਗਤੀ ਰੂਪੀ ਵੇਲ ਨਹੀਂ ਉਦੇ ਹੋਈ ਤਿਨੋਂ ਕੇ ਰਿਦੇ ਮੈਂ ਤੂੰਬੜੀ ਰੂਪ ਗਿਆਨ ਫਲ ਭੀ ਨਹੀਂ ਲਗਾ ਹੈ ਕਿਉਂਕਿ ਸੇ ਪੁਰਸ਼ ਮਾਯਾ ਰੂਪ ਠਗ ਨੇ ਠੱਗੇ ਹੈਂ ਵਾ ਤਿਨ ਠੱਗੋਂ ਕੋ ਮਾਯਾ ਨੇ ਠਗ ਲੀਆ ਹੈ॥ ਸੋ ਮਨਮੁਖ ਬੰਧ ਕਰਕੇ ਜਮ ਪੁਰੀ ਕੋ ਚਲਾਈਤੇ ਹੈਂ ਕਿਉਂਕਿ ਸੰਤੋਂ ਰੂਪੀ ਗਊਓਂ ਕੇ ਵਗ ਸਾਥ ਓਹ ਨਹੀਂ ਮਿਲਤੇ ਹੈਂ ਵਾ (ਵਗਿ) ਬਗਲੇ ਵਤ ਪਾਖੰਡੀ ਔਰ (ਸਗਿ) ਕੂਕਰ ਵਤ ਲੋਭੀ ਹਰੀ ਕੋ ਨਹੀਂ ਮਿਲਤੇ ਹੈਂ॥

ਆਪਿ ਭੁਲਾਏ ਭੁਲੀਐ ਆਪੇ ਮੇਲਿ ਮਿਲਾਇ ॥
ਨਾਨਕ ਗੁਰਮੁਖਿ ਛੁਟੀਐ ਜੇ ਚਲੈ ਸਤਿਗੁਰ ਭਾਇ ॥੬॥

ਆਪ ਹੀ ਵਾਹਿਗੁਰੂ ਕੇ ਭੁਲਾਏ ਤੇ ਭੁਲੀਤਾ ਹੈ ਔਰ ਆਪ ਹੀ ਸਤਿਸੰਗ ਮੇਲ ਮੈਂ ਮਿਲਾਏ ਤੌ ਤਿਸ ਕੋ ਮਿਲੀਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਜੇਕਰ ਸਤਿਗੁਰੋਂ ਕੇ ਭਾਣੇ ਮੇਂ ਇਹ ਜੀਵ ਚਲੇ ਤਾਂ ਗੁਰੂ ਦ੍ਵਾਰੇ ਉਪਦੇਸ਼ ਲੇ ਕਰ ਬੰਧਨੋਂ ਤੇ ਛੂਟੀਤਾ ਹੈ॥੬॥

ਸਾਲਾਹੀ ਸਾਲਾਹਣਾ ਭੀ ਸਚਾ ਸਾਲਾਹਿ ॥
ਨਾਨਕ ਸਚਾ ਏਕੁ ਦਰੁ ਬੀਭਾ ਪਰਹਰਿ ਆਹਿ ॥੭॥

ਉਸਤਤੀ ਕਰਨੇ ਯੋਗ ਜੋ ਵਾਹਿਗੁਰੂ ਹੈ ਤਿਸੀ ਕੋ ਸਦਾ ਸਲਾਹਣਾ ਕਰੀਐ ਪੁਨਾ ਮਨ ਕਰਕੇ ਭੀ ਸਦਾ ਤਿਸ ਸਚੇ ਹੀ ਕੋ ਸਲਾਹਣਾ ਕਰੋ॥ ਸ੍ਰੀ ਗੁਰੂ ਜੀ ਕਹਿਤੇ ਹੈਂ ਏਕ ਵਾਹਿਗੁਰੂ ਕਾ ਹੀ ਦਰ ਸਚਾ ਹੈ ਤਾਂ ਤੇ ਜੋ (ਬੀਭਾ) ਦੂਸਰਾ ਦਰ ਹੈ ਤਿਸ ਕੋ ਤਿਆਗ ਦੇਹੁ ਭਾਵ ਏਕ ਕਾ ਆਸਰਾ ਹੀ ਦ੍ਰਿੜ ਰਾਖੋ॥੭॥

ਨਾਨਕ ਜਹ ਜਹ ਮੈ ਫਿਰਉ ਤਹ ਤਹ ਸਾਚਾ ਸੋਇ ॥
ਜਹ ਦੇਖਾ ਤਹ ਏਕੁ ਹੈ ਗੁਰਮੁਖਿ ਪਰਗਟੁ ਹੋਇ ॥੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਹਾਂ ਜਹਾਂ ਮੈਂ ਫਿਰਿਆ ਹੂੰ ਤਹਾਂ ਤਹਾਂ ਸੋਈ ਏਕ ਸਚਾ ਵਾਹਿਗੁਰੂ ਹੈ ਤਾਂ ਤੇ ਜਹਾਂ ਮੈਂ ਦੇਖਤਾ ਹੂੰ ਤਹਾਂ ਏਕ ਪਾਰਬ੍ਰਹਮ ਹੈ ਪਰੰਤੂ ਗੁਰਾਂ ਦ੍ਵਾਰੇ ਪ੍ਰਗਟ ਹੋਤਾ ਹੈ॥੮॥

ਦੂਖ ਵਿਸਾਰਣੁ ਸਬਦੁ ਹੈ ਜੇ ਮੰਨਿ ਵਸਾਏ ਕੋਇ ॥
ਗੁਰ ਕਿਰਪਾ ਤੇ ਮਨਿ ਵਸੈ ਕਰਮ ਪਰਾਪਤਿ ਹੋਇ ॥੯॥

ਦੁਖੋਂ ਕੇ ਵਿਸਾਰਣੇ ਅਰਥਾਤ ਦੂਰ ਕਰਨੇਹਾਰਾ ਏਕ ਗੁਰੋਂ ਕਾ ਸਬਦ ਹੈ ਪ੍ਰੰਤੂ ਜੇਕਰ ਕੋਈ ਤਿਸ ਕੋ ਮਨ ਮੈਂ ਵਸਾਵੇ ਤਬ ਦੁਖ ਜਾਤੇ ਹੈਂ॥ ਗੁਰੋਂ ਕੀ ਕ੍ਰਿਪਾ ਤੇ ਮਨ ਵਿਖੇ ਵਸਤਾ ਹੈ ਸੋ ਸਤਿਗੁਰੂ ਭਾਗੋਂ ਕਰਕੇ ਪ੍ਰਾਪਤਿ ਹੋਤਾ ਹੈ॥੯॥

ਨਾਨਕ ਹਉ ਹਉ ਕਰਤੇ ਖਪਿ ਮੁਏ ਖੂਹਣਿ ਲਖ ਅਸੰਖ ॥
ਸਤਿਗੁਰ ਮਿਲੇ ਸੁ ਉਬਰੇ ਸਾਚੈ ਸਬਦਿ ਅਲੰਖ ॥੧੦॥

ਸ੍ਰੀ ਗੁਰੂ ਜੀ ਕਹਿਤੇ ਹੈਂ (ਖੂਹਿਣ ਲਖ ਅਸੰਖ) ਅਣਗਿਣਤ ਜੀਵ ਹਉਮੈਂ ਹੰਕਾਰ ਕੋ ਖਪ ਕਰਕੇ ਸੰਸਾਰ ਮੈਂ ਮਰ ਗਏ ਹੈਂ॥ ਸਤਿਗੁਰੋਂ ਕੋ ਮਿਲ ਕਰ ਜਿਨੋਂ ਨੇ ਸਚੇ (ਸਬਦਿ) ਬ੍ਰਹਮ ਅਲਖ ਕੋ ਲਖਜਾ ਹੈ ਸੋਈ ਇਸ ਸੰਸਾਰ ਤੇ ਬਚੇ ਹੈਂ ਯਦਪਿ ਬ੍ਰਹਮ ਅਲਖ ਹੈ ਤਦਪਿ ਲਖਣਾਂ ਬ੍ਰਿਤੀ ਦ੍ਵਾਰੇ ਤਿਸ ਕੋ ਲਖੀਤਾ ਹੈ॥੧੦॥

ਜਿਨਾ ਸਤਿਗੁਰੁ ਇਕ ਮਨਿ ਸੇਵਿਆ ਤਿਨ ਜਨ ਲਾਗਉ ਪਾਇ ॥

ਗੁਰ ਸਬਦੀ ਹਰਿ ਮਨਿ ਵਸੈ ਮਾਇਆ ਕੀ ਭੁਖ ਜਾਇ ॥

ਜਿਨਾਂ ਨੇ ਇਕਾਗ੍ਰ ਮਨ ਕਰਕੇ ਸਤਿਗੁਰੋਂ ਕੋ ਸੇਵਿਆ ਹੈ ਤਿਨ ਜਨੋਂ ਕੇ ਹਮ ਚਰਨੀ ਲਾਗਤੇ ਹੈਂ ਗੁਰੋਂ ਕੇ ਉਪਦੇਸ਼ ਕਰ ਜਿਨੋਂ ਕੇ ਮਨ ਮੈਂ ਹਰੀ ਵਸਤਾ ਹੈ ਤਿਨੋਂ ਕੇ ਰਿਦੇ ਸੇ ਮਾਯਾ ਕੀ ਭੂਖ ਦੂਰ ਹੋ ਜਾਤੀ ਹੈ॥

ਸੇ ਜਨ ਨਿਰਮਲ ਊਜਲੇ ਜਿ ਗੁਰਮੁਖਿ ਨਾਮਿ ਸਮਾਇ ॥
ਨਾਨਕ ਹੋਰਿ ਪਤਿਸਾਹੀਆ ਕੂੜੀਆ ਨਾਮਿ ਰਤੇ ਪਾਤਿਸਾਹ ॥੧੧॥

ਜੋ ਜਨ ਮਨ ਤਨ ਕਰ ਉਜਲ ਭਏ ਹੈਂ ਜੋ ਗੁਰੋਂ ਦ੍ਵਾਰੇ ਨਾਮ ਮੈਂ ਸਮਾਏ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਔਰ ਪਾਤਸ਼ਾਹੀਆਂ (ਕੂੜੀਆਂ) ਝੂਠੀਆਂ ਹੈਂ ਜੋ ਨਾਮ ਮੈ ਰਤੇ ਹੈਂ ਸੋਈ ਸਚੇ ਪਾਤਿਸਾਹਿ ਹੈਂ॥੧੧॥

ਜਿਉ ਪੁਰਖੈ ਘਰਿ ਭਗਤੀ ਨਾਰਿ ਹੈ ਅਤਿ ਲੋਚੈ ਭਗਤੀ ਭਾਇ ॥
ਬਹੁ ਰਸ ਸਾਲਣੇ ਸਵਾਰਦੀ ਖਟ ਰਸ ਮੀਠੇ ਪਾਇ ॥

ਜੈਸੇ ਕਿਸੀ ਪੁਰਸ਼ ਕੇ ਘਰ ਮੈਂ ਭਗਤੀ ਕਰਨੇ ਵਾਲੀ ਪਤਿਬ੍ਰਤਾ ਇਸਤ੍ਰੀ ਹੈ ਸੋ ਅਤਸੈ ਕਰਕੇ ਭਾਇ ਭਗਤੀ ਸੇ ਪਤੀ ਕੀ ਸੇਵਾ ਕਰਨੀ ਚਾਹਿਤੀ ਹੈ॥ ਬਹੁਤੇ ਰਸੋਂ ਕੇ ਸਲੂਣੇ ਮੀਠੇ ਆਦੀ ਛੈ ਰਸੋਂ ਕੋ ਸਵਾਰਤੀ ਹੈ ਔਰ ਪਤੀ ਕੇ ਖਾਣੇ ਵਾਸਤੇ ਥਾਲੀ ਮੈਂ ਪਾਵਤੀ ਹੈ॥

ਤਿਉ ਬਾਣੀ ਭਗਤ ਸਲਾਹਦੇ ਹਰਿ ਨਾਮੈ ਚਿਤੁ ਲਾਇ ॥
ਮਨੁ ਤਨੁ ਧਨੁ ਆਗੈ ਰਾਖਿਆ ਸਿਰੁ ਵੇਚਿਆ ਗੁਰ ਆਗੈ ਜਾਇ ॥

ਤਿਸੀ ਪ੍ਰਕਾਰ ਬਾਣੀ ਕਰਕੇ ਭਗਤਿ ਹਰੀ ਕੋ ਸਲਾਹਤੇ ਹੈਂ ਹਰੀ ਕੇ ਨਾਮ ਮੈਂ ਚਿਤ ਕੋ ਲਗਾਵਤੇ ਹੈਂ ॥ ਮਨ, ਤਨ, ਧਨ ਆਦੀ ਸਰਬੰਸ ਤਿਸ ਹਰੀ ਪਤੀ ਕੇ ਆਗੇ ਤਿਨੋਂ ਨੇ ਰਖਿਆ ਭਾਵ ਅਰਪਣ ਕੀਆ ਹੈ ਪੁਨਾ ਤਿਸ ਪਤੀ ਕੇ ਮਿਲਨੇ ਵਾਸਤੇ ਸਤਿਗੁਰੋਂ ਕੇ ਆਗੇ ਜਾਇ ਕਰ ਸਿਰ ਭੀ ਵੇਚ ਦੀਆ ਹੈ॥

ਭੈ ਭਗਤੀ ਭਗਤ ਬਹੁ ਲੋਚਦੇ ਪ੍ਰਭ ਲੋਚਾ ਪੂਰਿ ਮਿਲਾਇ ॥

ਪੰਨਾ ੧੪੧੪

ਹਰਿ ਪ੍ਰਭੁ ਵੇਪਰਵਾਹੁ ਹੈ ਕਿਤੁ ਖਾਧੈ ਤਿਪਤਾਇ ॥

ਜੋ ਭੈ ਔ ਭਗਤੀ ਕਰਕੇ ਭਗਤਿ ਜਨ ਤਿਸ ਸੁਆਮੀ ਕੇ ਮਿਲਨੇ ਕੋ ਬਹੁਤ ਲੋਚਦੇ ਹੈਂ ਸੋ ਪ੍ਰਭੁ ਤਿਨ ਪ੍ਰੇਮੀਓਂ ਕੀ (ਲੋਚਾ) ਇਛਾ ਪੂਰਨ ਕਰਕੇ ਅਪਨੇ ਸਰੂਪ ਮੈਂ ਮਿਲਾਇ ਲੇਤਾ ਹੈ॥

ਪ੍ਰਸ਼ਨ: ਓਹ ਹਰਿ ਪ੍ਰਭੂ ਵੇਪਰਵਾਹ ਹੈ ਕਿਸ ਭੋਜਨ ਕੇ ਖਾਣੇ ਕਰ ਤ੍ਰਿਪਤ ਹੋਤਾ ਹੈ? ਉਤ੍ਰ :-

ਸਤਿਗੁਰ ਕੈ ਭਾਣੈ ਜੋ ਚਲੈ ਤਿਪਤਾਸੈ ਹਰਿ ਗੁਣ ਗਾਇ ॥
ਧਨੁ ਧਨੁ ਕਲਜੁਗਿ ਨਾਨਕਾ ਜਿ ਚਲੇ ਸਤਿਗੁਰ ਭਾਇ ॥੧੨॥

ਸਤਿਗੁਰੋਂ ਕੇ (ਭਾਣੈ) ਹੁਕਮ ਬੀਚ ਜੋ ਚਲ ਕੇ ਗੁਣੋਂ ਕੋ ਗਾਯਨ ਰੂਪੀ ਭੋਜਨ ਕਰੇ ਤਬ ਵਹੁ ਸ੍ਵਾਮੀ ਤ੍ਰਿਪਤ ਹੋਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਪੁਰਸ਼ ਇਸ ਕਲਿਯੁਗ ਮੈਂ ਮਨ ਬਾਣੀ ਕਰ ਸੋ ਧੰਨਜਤਾ ਯੋਗ ਹੈ ਜੋ ਸਤਿਗੁਰੋਂ ਕੇ ਭਾਣੇ ਮੈਂ ਚਲਤੇ ਹੈਂ॥੧੨॥

ਸਤਿਗੁਰੂ ਨ ਸੇਵਿਓ ਸਬਦੁ ਨ ਰਖਿਓ ਉਰ ਧਾਰਿ ॥
ਧਿਗੁ ਤਿਨਾ ਕਾ ਜੀਵਿਆ ਕਿਤੁ ਆਏ ਸੰਸਾਰਿ ॥

ਜਿਨੋਂ ਪੁਰਸ਼ੋਂ ਨੇ ਸਤਿਗੁਰੋਂ ਕੋ ਨਹੀਂ ਸੇਵਿਆ ਹੈ ਔਰ ਸਤਿਗੁਰੋਂ ਕਾ (ਸਬਦੁ) ਉਪਦੇਸ਼ ਰਿਦੇ ਮੈਂ ਧਾਰਨ ਕਰਕੇ ਇਸਥਿਤ ਨਹੀਂ ਕੀਆ ਹੈ ਤਿਨੋਂ ਕਾ ਜੀਵਣਾ ਭੀ ਧ੍ਰਿਕਾਰ ਰੂਪ ਹੈ ਸੋ ਪੁਰਸ਼ ਸੰਸਾਰ ਮੈਂ ਕਿਉਂ ਆਏ ਹੈਂ ਭਾਵ ਤਿਨਕਾ ਜਨਮ ਨਿਸਫਲ ਹੈ॥

ਗੁਰਮਤੀ ਭਉ ਮਨਿ ਪਵੈ ਤਾਂ ਹਰਿ ਰਸਿ ਲਗੈ ਪਿਆਰਿ ॥
ਨਾਉ ਮਿਲੈ ਧੁਰਿ ਲਿਖਿਆ ਜਨ ਨਾਨਕ ਪਾਰਿ ਉਤਾਰਿ ॥੧੩॥

ਸਤਿਗੁਰੋਂ ਕੀ (ਮਤੀ) ਸਿਖ੍ਯਾ ਕਰਕੇ ਜਿਨੋਂ ਕੇ ਮਨ ਮੈਂ ਵਾਹਿਗੁਰੂ ਕਾ ਭੈ ਪੈਂਦਾ ਹੈ ਤਬ ਤਿਨੋਂ ਕਾ ਹਰੀ ਕੇ ਰਸ ਮੈਂ ਪਿਆਰ ਲਾਗਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਆਦੋਂ ਮਸਤਕ ਪਰ ਲਿਖ੍ਯਾ ਹੂਆ ਹੋਣੇ ਕਰਕੇ ਜਿਨੋਂ ਕੋ ਨਾਮ ਮਿਲਤਾ ਹੈ ਸੋ ਸਤਿਗੁਰੋਂ ਕੀ ਕ੍ਰਿਪਾ ਤੇ ਸੰਸਾਰ ਸਿੰਧ ਸੇ ਪਾਰ ਉਤਰਤੇ ਹੈਂ॥੧੩॥

ਮਾਇਆ ਮੋਹਿ ਜਗੁ ਭਰਮਿਆ ਘਰੁ ਮੁਸੈ ਖਬਰਿ ਨ ਹੋਇ ॥
ਕਾਮ ਕ੍ਰੋਧਿ ਮਨੁ ਹਿਰਿ ਲਇਆ ਮਨਮੁਖ ਅੰਧਾ ਲੋਇ ॥

ਇਸ ਮਾਇਆ ਕੇ ਮੋਹ ਕਰਕੇ ਜੀਵ ਭ੍ਰਮ ਰਹਾ ਹੈ ਔ ਅੰਤਸਕਰਨ ਰੂਪੀ ਘਰ ਲੁਟੀਤਾ ਹੈ ਔ ਇਸਕੋ ਖਬਰ ਨਹੀਂ ਹੋਤੀ ਇਸ ਜੀਵ ਕਾ ਮਨ ਕਾਮ ਕ੍ਰੋਧ ਆਦਿ ਵਿਕਾਰੋਂ ਨੇ ਹਰ ਲੀਆ ਹੈ ਇਸੀ ਤੇ ਮਨਮੁਖ ਲੋਕ ਅਗ੍ਯਾਨ ਕਰ ਅੰਧਾ ਹੈ॥

ਗਿਆਨ ਖੜਗ ਪੰਚ ਦੂਤ ਸੰਘਾਰੇ ਗੁਰਮਤਿ ਜਾਗੈ ਸੋਇ ॥
ਨਾਮ ਰਤਨੁ ਪਰਗਾਸਿਆ ਮਨੁ ਤਨੁ ਨਿਰਮਲੁ ਹੋਇ ॥

ਜਿਸਨੇ ਗਿਆਨ ਰੂਪ ਖੜਗ ਲੇ ਕਰ ਪਾਂਚ ਕਾਮ ਕ੍ਰੋਧ ਆਦੀ ਦੂਤ (ਸੰਘਾਰੇ) ਮਾਰੇ ਹੈਂ ਸੋਈ ਗੁਰੋਂ ਕੀ (ਮਤਿ) ਸਿਖ੍ਯਾ ਦ੍ਵਾਰੇ ਜਾਗੇ ਹੈਂ ਜਿਨੋਂ ਕੇ ਮਨ ਮੈਂ ਨਾਮ ਰਤਨ ਪ੍ਰਕਾਸਿਆ ਹੈ ਤਿਸੀ ਤੇ ਤਿਨਕਾ ਮਨ ਤਨ ਨਿਰਮਲ ਹੂਆ ਹੈ॥

ਨਾਮਹੀਨ ਨਕਟੇ ਫਿਰਹਿ ਬਿਨੁ ਨਾਵੈ ਬਹਿ ਰੋਇ ॥
ਨਾਨਕ ਜੋ ਧੁਰਿ ਕਰਤੈ ਲਿਖਿਆ ਸੁ ਮੇਟਿ ਨ ਸਕੈ ਕੋਇ ॥੧੪॥

ਔਰ ਨਾਮ ਤੇ ਬਿਨਾਂ ਮਨਮੁਖ (ਨਕਟੇ) ਨਾਕ ਕਟੇ ਹੁਏ ਭਾਵ ਜਸ ਵਾ ਭਗਤੀ ਸੇ ਰਹਿਤ ਫਿਰਤੇ ਹੈਂ ਭਾਵ ਸੇ ਦੁਖੀ ਹੋਤੇ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਤਾਂ ਤੇ ਹੇ ਭਾਈ ਜੋ ਆਦੋਂ ਕਰਤੇ ਨੇ ਲਿਖਿਆ ਹੈ ਤਿਸ ਲੇਖ ਕੋ ਕੋਈ ਮੇਟ ਨਹੀਂ ਸਕਤਾ ਹੈ ॥੧੪॥

ਗੁਰਮੁਖਾ ਹਰਿ ਧਨੁ ਖਟਿਆ ਗੁਰ ਕੈ ਸਬਦਿ ਵੀਚਾਰਿ ॥
ਨਾਮੁ ਪਦਾਰਥੁ ਪਾਇਆ ਅਤੁਟ ਭਰੇ ਭੰਡਾਰ ॥

ਗੁਰਮੁਖੋਂ ਨੇ ਗੁਰੋਂ ਕੇ ਸਬਦ ਕਾ ਵੀਚਾਰ ਕਰਕੇ ਹਰੀ ਨਾਮ ਧਨ ਖਟਿਆ ਹੈ ਨਾਮ ਪਦਾਰਥ ਤਿਨੋਂ ਨੇ ਪਾਇਆ ਹੈ ਤਿਸੀ ਤੇ ਤਿਨੋਂ ਕੇ ਅੰਤਸਕਰਨ ਰੂਪੀ ਭੰਡਾਰ ਅਟੋਟ ਭਰੇ ਹੂਏ ਹੈਂ॥

ਹਰਿ ਗੁਣ ਬਾਣੀ ਉਚਰਹਿ ਅੰਤੁ ਨ ਪਾਰਾਵਾਰੁ ॥
ਨਾਨਕ ਸਭ ਕਾਰਣ ਕਰਤਾ ਕਰੈ ਵੇਖੈ ਸਿਰਜਨਹਾਰੁ ॥੧੫॥

ਜਿਨ ਗੁਣੋਂ ਕਾ ਵਾ ਜਿਸ ਹਰੀ ਕੇ ਪਾਰਾਵਾਰ ਕਾ ਅੰਤ ਨਹੀਂ ਹੈ ਤਿਸ ਹਰੀ ਕੇ ਗੁਣੋਂ ਕੋ ਬਾਣੀ ਕਰਕੇ ਉਚਾਰਤੇ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਵਹੁ ਕਰਤਾ ਪੁਰਖ ਸਿਰਜਨਹਾਰ ਸਰਬ ਕਾਰਣ ਆਪ ਹੀ ਕਰ ਕਰ ਕੇ ਦੇਖਤਾ ਹੈ॥੧੫॥

ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ ॥
ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥

ਗੁਰਮੁਖੋਂ ਕੇ ਰਿਦੇ ਅੰਤਰ (ਸਹਜੁ) ਗਿਆਨ ਹੈ ਤਿਸੀ ਕਰ ਤਿਨੋਂ ਕਾ ਮਨ ਸਰਗ ਵਿਸਰਗ ਆਦੀ ਨਵੋਂ ਕਾ ਜੋ ਆਸਰਾ ਦਸਵਾਂ ਚਿਦਾਕਾਸ ਰੂਪ ਹੈ ਤਿਸ ਵਿਖੇ (ਚੜਿਆ) ਇਸਥਿਤ ਹੂਆ ਹੈ ਤਿਸ ਸਰੂਪ ਮੈਂ ਨਾ ਤੋ ਅਵਿਦਿਆ (ਉਘ) ਨਿੰਦ੍ਰਾ ਹੈ ਅਰ ਨਾ ਤ੍ਰਿਸਨਾ ਭੁਖ ਹੀ ਹੈ ਕਿਉਂਕਿ ਓਹ ਹਰੀ ਕੇ ਸੁਖ ਰੂਪ ਅੰਮ੍ਰਿਤ ਨਾਮ ਮੈਂ ਨਿਵਾਸ ਕਰ ਰਹੇ ਹੈਂ॥

ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ ॥੧੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨੋਂ ਕੋ ਦੁਖ ਸੁਖ ਵਿਆਪਤਾ ਨਹੀਂ ਹੈ ਜਿਨੋਂ ਕੋ ਇਸ ਪ੍ਰਕਾਰ (ਰਾਮ) ਵਿਆਪਕ ਸਰੂਪ ਅਪਨੇ ਆਪ ਕੋ ਗਿਆਨ ਕਾ ਪ੍ਰਕਾਸ ਹੁਆ ਹੈ ਭਾਵ ਯੇਹ ਹੈ ਕਿ ਓਹ ਪੁਰਸ਼ ਦੁਖ ਸੁਖ ਕੋ ਅਨਭਵ ਕਰਤਾ ਹੁਆ ਭੀ ਤਿਨ ਕੋ ਅਨਾਤਮ ਧਰਮ ਜਾਨਤਾ ਹੈ ਕਿਉਂਕਿ ਆਪ ਕੋ ਸਰਬ ਤੇ ਅਸੰਗ ਦੇਖਤਾ ਹੈ॥੧੬॥

ਕਾਮ ਕ੍ਰੋਧ ਕਾ ਚੋਲੜਾ ਸਭ ਗਲਿ ਆਏ ਪਾਇ ॥
ਇਕਿ ਉਪਜਹਿ ਇਕਿ ਬਿਨਸਿ ਜਾਂਹਿ ਹੁਕਮੇ ਆਵੈ ਜਾਇ ॥

ਕਾਮ ਕ੍ਰੋਧ ਕਾ ਚੋਲਾ ਇਹ ਸਰੀਰ ਇਹ ਸਭੀ ਜੀਵ ਗਲ ਮੈਂ ਪਹਿਰ ਆਏ ਹੈਂ ਇਸੀ ਤੇ ਏਕ ਉਪਜਤੇ ਹੈਂ ਔ ਏਕ ਬਿਨਸ ਜਾਤੇ ਹੈਂ ਤਿਸ ਵਾਹਿਗੁਰੂ ਕੇ ਹੁਕਮ ਮੈਂ ਹੀ ਆਵਤੇ ਜਾਤੇ ਹੈਂ ਭਾਵ ਜਨਮਤੇ ਮਰਤੇ ਹੈਂ॥

ਜੰਮਣੁ ਮਰਣੁ ਨ ਚੁਕਈ ਰੰਗੁ ਲਗਾ ਦੂਜੈ ਭਾਇ ॥
ਬੰਧਨਿ ਬੰਧਿ ਭਵਾਈਅਨੁ ਕਰਣਾ ਕਛੂ ਨ ਜਾਇ ॥੧੭॥

ਤਿਨੋਂ ਕਾ ਜੰਮਣਾ ਮਰਣਾ ਦੂਰ ਨਹੀਂ ਹੋਤਾ ਹੈ ਕਿਉਂਕਿ ਤਿਨੋਂ ਕਾ ਦ੍ਵੈਤ ਭਾਵ ਸੇ (ਰੰਗੁ) ਪ੍ਰੇਮ ਲਗਾ ਹੁਆ ਹੈ ਸੋ ਮਨਮੁਖ ਬੰਧਨੋਂ ਮੈਂ ਬੰਧੇ ਹੁਏ ਜਨਮੋਂ ਮੈਂ ਫਿਰਾਈਤੇ ਹੈਂ ਤਿਨ ਕੇ ਪਾਸੋਂ ਕੋਈ ਸਾਧਨ ਰੂਪੀ ਉਪਾਵ ਕੀਆ ਨਹੀਂ ਜਾਤਾ ਹੈ॥੧੭॥

ਜਿਨ ਕਉ ਕਿਰਪਾ ਧਾਰੀਅਨੁ ਤਿਨਾ ਸਤਿਗੁਰੁ ਮਿਲਿਆ ਆਇ ॥
ਸਤਿਗੁਰਿ ਮਿਲੇ ਉਲਟੀ ਭਈ ਮਰਿ ਜੀਵਿਆ ਸਹਜਿ ਸੁਭਾਇ ॥

ਜਿਨੋਂ ਪਰ ਹਰੀ ਨੇ ਕ੍ਰਿਪਾ ਧਾਰੀ ਹੈ ਤਿਨ ਪੁਰਸ਼ੋਂ ਕੋ ਸਤਿਗੁਰ ਆਇ ਮਿਲਾ ਹੈ ਸਤਿਗੁਰੋਂ ਕੇ ਮਿਲਨੇ ਕਰਕੇ ਤਿਨੋਂ ਕੀ ਬ੍ਰਿਤੀ ਸੰਸਾਰ ਕੀ ਤਰਫੋਂ ਉਲਟੀ ਭਈ ਹੈ ਇਸੀ ਤੇ ਤਿਨਕਾ ਮਨ ਸੰਸਾਰ ਕੀ ਤਰਫ ਸੇ ਮਰ ਕਰ ਪ੍ਰਮੇਸ੍ਵਰ ਕੇ ਨਾਮ ਮੈਂ ਸੁਤੇ ਹੀ ਜੀਵਿਆ ਹੈ॥

ਨਾਨਕ ਭਗਤੀ ਰਤਿਆ ਹਰਿ ਹਰਿ ਨਾਮਿ ਸਮਾਇ ॥੧੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਰੀ ਕੀ ਭਗਤੀ ਮੈਂ ਰਤਿਆਂ ਹੋਇਆਂ ਹਰੀ ਨਾਮ ਮੈਂ ਹੀ ਸਮਾਇ ਜਾਈਤਾ ਹੈ॥੧੮॥

ਮਨਮੁਖ ਚੰਚਲ ਮਤਿ ਹੈ ਅੰਤਰਿ ਬਹੁਤੁ ਚਤੁਰਾਈ ॥
ਕੀਤਾ ਕਰਤਿਆ ਬਿਰਥਾ ਗਇਆ ਇਕੁ ਤਿਲੁ ਥਾਇ ਨ ਪਾਈ ॥

ਮਨਮੁਖੋਂ ਕੀ ਮਤਿ ਅਤੀ ਚੰਚਲ ਹੈ ਕਿਉਂਕਿ ਤਿਨੋਂ ਕੇ ਰਿਦੇ ਅੰਤਰ ਝੂਠੀ ਚਤਰਾਈ ਬਹੁਤ ਹੈ ਤਿਨੋਂ ਕਾ ਕੀਤਾ ਹੂਆ (ਕਰਤਿਆ) ਕਰਤਬ ਵਿਅਰਥ ਗਯਾ ਹੈ ਇਕ ਤਿਲ ਮਾਤ੍ਰ ਭੀ ਥਾਂ ਨ ਪਯਾ ਭਾਵ ਮੋਖ ਫਲ ਕੇ ਦੇਣੇ ਵਾਲਾ ਨ ਹੂਆ॥

ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ ॥
ਬਿਨੁ ਸਤਿਗੁਰੂ ਜਮਕਾਲੁ ਨ ਛੋਡਈ ਦੂਜੈ ਭਾਇ ਖੁਆਈ ॥

ਜੋ ਉਹ ਪੁੰਨ ਦਾਨ ਬੀਜਤੇ ਹੈਂ ਭਾਵ ਸਕਾਮ ਕਰਮ ਕਰਤੇ ਹੈਂ ਤਿਨੋਂ ਕਾ ਫਲ ਸ੍ਵਰਗ ਆਦੀ ਭੋਗ ਕਰ ਪੁਨਾ ਧਰਮਰਾਇ ਕੇ ਹੁਕਮ ਸੇ ਊਰਧ ਔ ਅਧੋਗਤੀ ਕੋ ਜਾਤੇ ਹੈਂ ਸਤਿਗੁਰੋਂ ਸੇ ਬਿਨਾਂ ਤਿਨੋਂ ਕੋ ਜਮ ਕਾਲ ਛੋਡਤਾ ਨਹੀਂ ਹੈ ਔਰ ਦ੍ਵੈਤ ਭਾਵ ਮੈਂ ਲਗ ਕਰ ਤਿਨੋਂ ਨੇ ਅਪਨੀ ਆਯੂ (ਖੁਆਈ) ਗਵਾਈ ਹੈ॥

ਜੋਬਨੁ ਜਾਂਦਾ ਨਦਰਿ ਨ ਆਵਈ ਜਰੁ ਪਹੁਚੈ ਮਰਿ ਜਾਈ ॥
ਪੁਤੁ ਕਲਤੁ ਮੋਹੁ ਹੇਤੁ ਹੈ ਅੰਤਿ ਬੇਲੀ ਕੋ ਨ ਸਖਾਈ ॥

ਮਾਇਆ ਕੇ ਲਾਲਚ ਮੈਂ ਜੋਬਨ ਜਾਤਾ ਹੂਆ ਦ੍ਰਿਸਟੀ ਨਹੀਂ ਆਵਤਾ ਹੈ ਜਬ ਬੁਢੇਪਾ ਆਇ ਪਹੁਚਤਾ ਹੈ ਪੁਨਾ ਮਰ ਜਾਤੇ ਹੈਂ ਜਿਨ ਪੁਤ੍ਰ ਔ (ਕਲਤੁ) ਇਸਤ੍ਰੀ ਆਦਿਕੋਂ ਵਿਖੇ ਮੋਹ ਕਰ ਪ੍ਰੇਮ ਕਰਤੇ ਹੈਂ ਸੋ ਅੰਤ ਕੋ (ਬੇਲੀ) ਸੰਗ ਹੋ ਕਰ ਸਹਾਇਤਾ ਕੋਈ ਨਹੀਂ ਕਰਤਾ ਹੈ॥

ਸਤਿਗੁਰੁ ਸੇਵੇ ਸੋ ਸੁਖੁ ਪਾਏ ਨਾਉ ਵਸੈ ਮਨਿ ਆਈ ॥
ਨਾਨਕ ਸੇ ਵਡੇ ਵਡਭਾਗੀ ਜਿ ਗੁਰਮੁਖਿ ਨਾਮਿ ਸਮਾਈ ॥੧੯॥

ਤਾਂਤੇ ਜੋ ਪੁਰਸ਼ ਸਤਿਗੁਰੋਂ ਕੋ ਸੇਵਤੇ ਹੈਂ ਸੋਈ ਸੁਖ ਪਾਵਤੇ ਹੈਂ ਕਿਉਂਕਿ ਸਤਿਗੁਰੋਂ ਕੀ ਕ੍ਰਿਪਾ ਤੇ ਤਿਨ ਕੇ ਮਨ ਮੈਂ ਨਾਮ ਆਇ ਬਸਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਾਂ ਤੇ ਹੇ ਭਾਈ ਸੋਈ ਬਡੇ ਵਡਭਾਗੀ ਪੁਰਸ਼ ਹੈਂ ਜਿਨ ਗੁਰਮੁਖੋਂ ਕੀ ਬ੍ਰਿਤੀ ਨਾਮ ਜਪ ਕਰ ਤਿਸ (ਨਾਮਿ) ਵਾਹਿਗੁਰੂ ਕੇ ਸਰੂਪ ਮੈਂ ਸਮਾਇ ਹੋਈ ਹੈ॥੧੯॥

ਮਨਮੁਖ ਨਾਮੁ ਨ ਚੇਤਨੀ ਬਿਨੁ ਨਾਵੈ ਦੁਖ ਰੋਇ ॥

ਪੰਨਾ ੧੪੧੫

ਆਤਮਾ ਰਾਮੁ ਨ ਪੂਜਨੀ ਦੂਜੈ ਕਿਉ ਸੁਖੁ ਹੋਇ ॥

ਮਨਮੁਖ ਵਾਹਿਗੁਰੂ ਕੇ ਨਾਮ ਕੋ ਨਹੀਂ ਚੇਤਤੇ ਹੈਂ ਇਸੀ ਤੇ ਨਾਮ ਸੇ ਬਿਨਾ ਦੁਖੋਂ ਕੋ ਪਾਇ ਕਰ ਬਹੁਤ ਰੋਤੇ ਹੈਂ॥ ਆਤਮਾਰਾਮ ਕੋ ਪੂਜਤੇ ਨਹੀਂ ਦ੍ਵੈਤ ਭਾਵ ਮੈਂ ਲਗਣੇ ਸੇ ਤਿਨ ਕੋ ਕੈਸੇ ਸੁਖ ਹੋਵੇ॥

ਹਉਮੈ ਅੰਤਰਿ ਮੈਲੁ ਹੈ ਸਬਦਿ ਨ ਕਾਢਹਿ ਧੋਇ ॥
ਨਾਨਕ ਬਿਨੁ ਨਾਵੈ ਮੈਲਿਆ ਮੁਏ ਜਨਮੁ ਪਦਾਰਥੁ ਖੋਇ ॥੨੦॥

ਤਿਨਕੇ ਰਿਦੇ ਅੰਤਰਿ ਹਉਮੈ ਮੈਲ ਹੈ ਗੁਰੋਂ ਕੇ ਸਬਦ ਕਰ ਤਿਸ ਮੈਲ ਕੋ ਧੋਇ ਕਰਕੇ ਕਾਢਤੇ ਨਹੀਂ ਹੈਂ॥ ਸ੍ਰੀ ਗੁਰੂ ਜੀ ਕਹਿਤੇ ਹੈਂ ਸੋ ਮਨਮੁਖ ਬਿਨਾ ਨਾਮ ਤੇ ਮੈਲੇ ਹੂਏ ਅਪਨੇ ਜਨਮ ਕੋ ਵਿਅਰਥ ਗਵਾਇਕੇ ਮੂਏ ਹੈਂ॥੨੦॥

ਮਨਮੁਖ ਬੋਲੇ ਅੰਧੁਲੇ ਤਿਸੁ ਮਹਿ ਅਗਨੀ ਕਾ ਵਾਸੁ ॥
ਬਾਣੀ ਸੁਰਤਿ ਨ ਬੁਝਨੀ ਸਬਦਿ ਨ ਕਰਹਿ ਪ੍ਰਗਾਸੁ ॥

ਮਨਮੁਖ ਸਰਧਾ ਰੂਪੀ ਕਾਨੋਂ ਸੇ (ਬੋਲੇ) ਬਹਿਰੇ ਹੈਂ ਔ ਵਿਚਾਰ ਰੂਪੀ ਨੇਤਰੋਂ ਬਿਨਾਂ ਅੰਧੇ ਹੈਂ ਔ ਤਿਨ ਕੇ ਹਿਰਦੇ ਮੈਂ ਤ੍ਰਿਸਨਾ ਰੂਪੀ ਅਗਨੀ ਕਾ ਨਿਵਾਸ ਹੈ॥ ਨਾਮ ਰੂਪੀ ਬਾਣੀ ਕੋ ਸੁਰਤਿ ਲਗਾਇ ਕਰਕੇ ਸਮਝਤੇ ਨਹੀਂ ਹੈਂ ਔ ਰਿਦੇ ਮੈਂ ਗੁਰੋਂ ਕੇ ਸਬਦ ਕਾ ਪ੍ਰਕਾਸ਼ ਨਹੀਂ ਕਰਤੇ ਹੈਂ॥

ਓਨਾ ਆਪਣੀ ਅੰਦਰਿ ਸੁਧਿ ਨਹੀ ਗੁਰ ਬਚਨਿ ਨ ਕਰਹਿ ਵਿਸਾਸੁ ॥
ਗਿਆਨੀਆ ਅੰਦਰਿ ਗੁਰ ਸਬਦੁ ਹੈ ਨਿਤ ਹਰਿ ਲਿਵ ਸਦਾ ਵਿਗਾਸੁ ॥

ਓਨਾਂ ਨੂੰ ਰਿਦੇ ਅੰਤਰ ਆਪਣੇ ਸਰੂਪ ਕੀ ਸੋਝੀ ਨਹੀਂ ਹੈ ਕਿਉਂਕਿ ਓਹ ਗੁਰੂ ਦੇ (ਬਚਨ) ਉਪਦੇਸ਼ ਉਤੇ ਭਰੋਸਾ ਨਹੀਂ ਕਰਤੇ ਹੈਂ ਔਰ ਗਿਆਨੀਓਂ ਕੇ ਰਿਦੇ ਮੈਂ ਸਤਿਗੁਰੋਂ ਕਾ ਸਬਦ ਹੈ ਤਿਸੀ ਕਰ ਓਹ ਹਰੀ ਮੈਂ ਬ੍ਰਿਤੀ ਲਗਾਇ ਕਰ ਸਦਾ ਖਿੜੇ ਰਹਿਤੇ ਹੈਂ॥

ਹਰਿ ਗਿਆਨੀਆ ਕੀ ਰਖਦਾ ਹਉ ਸਦ ਬਲਿਹਾਰੀ ਤਾਸੁ ॥
ਗੁਰਮੁਖਿ ਜੋ ਹਰਿ ਸੇਵਦੇ ਜਨ ਨਾਨਕੁ ਤਾ ਕਾ ਦਾਸੁ ॥੨੧॥

ਹਰੀ ਤਿਨ ਗਿਆਨੀਓਂ ਕੀ ਲਾਜ ਰਖਤਾ ਹੈ ਤਾਂ ਤੇ ਤਿਸ ਹਰੀ ਪਰ ਮੈਂ ਸੌ ਵਾਰ ਬਲਿਹਾਰਨੇ ਜਾਤਾ ਹੂੰ॥ ਜੋ ਗੁਰੋਂ ਦ੍ਵਾਰੇ ਹਰੀ ਕੋ ਸੇਵਤੇ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਤਿਨ ਜਨੋਂ ਕਾ ਦਾਸ ਹੂੰ॥੨੧॥

ਮਾਇਆ ਭੁਇਅੰਗਮੁ ਸਰਪੁ ਹੈ ਜਗੁ ਘੇਰਿਆ ਬਿਖੁ ਮਾਇ ॥
ਬਿਖੁ ਕਾ ਮਾਰਣੁ ਹਰਿ ਨਾਮੁ ਹੈ ਗੁਰ ਗਰੁੜ ਸਬਦੁ ਮੁਖਿ ਪਾਇ ॥

ਮਾਯਾ ਰੂਪੀ (ਭੁਇਅੰਗਮੁ) ਕੁੰਡਲਾਕਾਰ ਵਿਖ ਵਾਲਾ ਜੋ ਸਰਪ ਹੈ ਹੇ (ਮਾਇ) ਭਾਈ ਤਿਸਨੇ ਜਗਤ ਕੋ ਘੇਰ ਲੀਆ ਹੈ॥ ਤਿਸ ਸਰਪ ਕੀ ਵਿਖ ਕੇ ਮਾਰਣੇਹਾਰਾ ਜੋ ਹਰੀ ਕਾ ਨਾਮ ਗਾਰੜੂ ਮੰਤ੍ਰ ਹੈ ਤਿਸ ਕੋ ਗੁਰ ਉਪਦੇਸ਼ ਦਵਾਰੇ ਮੁਖ ਮੈਂ ਪਾਈਏ ਅਰਥਾਤ ਗੁਰੋਂ ਦ੍ਵਾਰੇ ਜਪੀਏ॥

ਜਿਨ ਕਉ ਪੂਰਬਿ ਲਿਖਿਆ ਤਿਨ ਸਤਿਗੁਰੁ ਮਿਲਿਆ ਆਇ ॥
ਮਿਲਿ ਸਤਿਗੁਰ ਨਿਰਮਲੁ ਹੋਇਆ ਬਿਖੁ ਹਉਮੈ ਗਇਆ ਬਿਲਾਇ ॥

ਜਿਨੋਂ ਕੇ ਮਸਤਕ ਮੈਂ ਪੂਰਬਲਾ ਲੇਖ ਲਿਖਿਆ ਹੂਆ ਹੈ ਤਿਨੋਂ ਵਡਭਾਗੀਓਂ ਕੋ ਸਤਿਗੁਰੂ ਆਇ ਮਿਲਾ ਹੈ॥ ਸਤਿਗੁਰੋਂ ਕੋ ਮਿਲਕਰ ਤਿਨੋਂ ਕਾ ਮਨ ਨਿਰਮਲ ਹੂਆ ਹੈ ਕਿਉਂਕਿ ਗੁਰ ਉਪਦੇਸ਼ ਦਵਾਰਾ ਤਿਨੋਂ ਕਾ ਹਉਮੈ ਰੂਪੀ ਵਿਖ ਕਾ ਸਮਦਾਇ ਚਲ ਗਯਾ ਹੈ॥

ਗੁਰਮੁਖਾ ਕੇ ਮੁਖ ਉਜਲੇ ਹਰਿ ਦਰਗਹ ਸੋਭਾ ਪਾਇ ॥
ਜਨ ਨਾਨਕੁ ਸਦਾ ਕੁਰਬਾਣੁ ਤਿਨ ਜੋ ਚਾਲਹਿ ਸਤਿਗੁਰ ਭਾਇ ॥੨੨॥

ਤਿਨੋਂ ਗੁਰਮੁਖੋਂ ਕੇ ਮੁਖ ਉਜਲੇ ਭਏ ਹੈਂ ਔ ਹਰੀ ਕੀ ਦਰਗਾਹਿ ਪਰਲੋਕ ਵਾ ਸਤਿਸੰਗ ਮੈਂ ਓਹ ਸੋਭਾ ਪਾਵਤੇ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨੋਂ ਜਨੋਂ ਪਰ ਹਮ ਸਦਾ ਕੁਰਬਾਨ ਜਾਤੇ ਹੈਂ ਜੋ ਗੁਰਮੁਖ ਸਤਿਗੁਰੋਂ ਕੇ ਭਾਣੇ ਮੈਂ ਚਲਤੇ ਹੈਂ॥੨੨॥

ਸਤਿਗੁਰ ਪੁਰਖੁ ਨਿਰਵੈਰੁ ਹੈ ਨਿਤ ਹਿਰਦੈ ਹਰਿ ਲਿਵ ਲਾਇ ॥
ਨਿਰਵੈਰੈ ਨਾਲਿ ਵੈਰੁ ਰਚਾਇਦਾ ਅਪਣੈ ਘਰਿ ਲੂਕੀ ਲਾਇ ॥

ਸਤਿਗੁਰੂ ਨਿਰਵੈਰ ਪੁਰਖ ਹੈਂ ਕਿਉਂਕਿ ਨਿਤ ਹੀ ਹ੍ਰਿਦੇ ਕਰਕੇ ਹਰੀ ਮੈਂ ਹੀ ਬ੍ਰਿਤੀ ਲਗਾਵਤੇ ਹੈਂ॥ ਤਿਨ ਨਿਰਵੈਰ ਸਤਿਗੁਰੋਂ ਸਾਥ ਜੋ ਕੋਈ ਵੈਰ ਰਚਾਇੰਦਾ ਹੈ ਓਹ ਪੁਰਸ਼ ਅਪਨੇ ਘਰ ਸੋ (ਲੂਕੀ) ਚੁਆਤੀ ਲਗਾਵਤਾ ਹੈ॥

ਅੰਤਰਿ ਕ੍ਰੋਧੁ ਅਹੰਕਾਰੁ ਹੈ ਅਨਦਿਨੁ ਜਲੈ ਸਦਾ ਦੁਖੁ ਪਾਇ ॥
ਕੂੜੁ ਬੋਲਿ ਬੋਲਿ ਨਿਤ ਭਉਕਦੇ ਬਿਖੁ ਖਾਧੇ ਦੂਜੈ ਭਾਇ ॥

ਤਿਨੋਂ ਕੇ ਅੰਤਿਰ ਕ੍ਰੋਧ ਔ ਹੰਕਾਰ ਹੈ ਤਿਨੋਂ ਕਰਕੇ ਨਿਰੰਤਰ ਜਲਤੇ ਹੂਏ ਸਦਾ ਦੁਖ ਪਾਵਤੇ ਹੈਂ ਓਹ ਮਨਮੁਖ ਝੂਠ ਕੇ ਬੋਲੋਂ ਕੋ ਬੋਲ ਕਰਕੇ ਨਿਤ ਕੂਕਰ ਵਤ ਭਉਕਤੇ ਹੈਂ ਕਿਉਂਕਿ ਓਹ ਦ੍ਵੈਤ ਭਾਵ ਰੂਪੀ ਵਿਖ ਕੇ ਖਾਧੇ ਹੂਏ ਹੈਂ॥

ਬਿਖੁ ਮਾਇਆ ਕਾਰਣਿ ਭਰਮਦੇ ਫਿਰਿ ਘਰਿ ਘਰਿ ਪਤਿ ਗਵਾਇ ॥
ਬੇਸੁਆ ਕੇਰੇ ਪੂਤ ਜਿਉ ਪਿਤਾ ਨਾਮੁ ਤਿਸੁ ਜਾਇ ॥

ਸੋ ਮਨਮੁਖ ਮਾਯਾ ਰੂਪੀ ਵਿਖ ਕੇ ਵਾਸਤੇ ਇਜਤ ਗਵਾਇ ਕਰਕੇ ਘਰ ਘਰ ਫਿਰਤੇ ਹੂਏ ਭ੍ਰਮਤੇ ਹੈਂ ਪੁਨਾ ਘਰ ਘਰ ਮੈਂ ਪਤ ਕੋ ਗਵਾਵਤੇ ਹੈਂ ਜੈਸੇ ਵੇਸਵਾ ਕਾ ਪੁਤ੍ਰ ਹੋਤਾ ਹੈ ਤਿਸ ਕੇ ਪਿਤਾ ਕਾ ਨਾਮ ਚਲਾ ਜਾਤਾ ਹੈ ਭਾਵ ਯੇਹ ਤਿਸ ਕੇ ਸਮਾਨ ਓਹ ਨਿਨਾਵੇਂ ਹੈਂ ਅਰਥਾਤ ਕਿਸੀ ਗੁਰੂ ਪੀਰ ਕੇ ਨਹੀਂ ਹੈ॥

ਹਰਿ ਹਰਿ ਨਾਮੁ ਨ ਚੇਤਨੀ ਕਰਤੈ ਆਪਿ ਖੁਆਇ ॥
ਹਰਿ ਗੁਰਮੁਖਿ ਕਿਰਪਾ ਧਾਰੀਅਨੁ ਜਨ ਵਿਛੁੜੇ ਆਪਿ ਮਿਲਾਇ ॥

ਕਿਉਂਕਿ ਓਹ ਹਰਿ ਹਰਿ ਨਾਮ ਕੋ ਸਿਮਰਤੇ ਨਹੀਂ ਹੈਂ ਤਾਂ ਤੇ ਕਰਤਾ ਪੁਰਖ ਨੇ ਆਪ ਹੀ ਤਿਨੋਂਕੋ (ਖੁਆਇ) ਗਵਾਯਾ ਹੈ ਹਰੀ ਨੇ ਗੁਰਮੁਖੋਂ ਪਰ ਅਪਨੀ ਕ੍ਰਿਪਾ ਧਾਰੀ ਹੈ ਤਿਨ ਵਿਛੜੇ ਹੋਏ ਜਨੋਂ ਕੋ ਅਪਣੇ ਸਰੂਪ ਮੈਂ ਮਿਲਾਇ ਲੀਆ ਹੈ॥

ਜਨ ਨਾਨਕੁ ਤਿਸੁ ਬਲਿਹਾਰਣੈ ਜੋ ਸਤਿਗੁਰ ਲਾਗੇ ਪਾਇ ॥੨੩॥
ਨਾਮਿ ਲਗੇ ਸੇ ਊਬਰੇ ਬਿਨੁ ਨਾਵੈ ਜਮ ਪੁਰਿ ਜਾਂਹਿ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਪੁਰਸ਼ ਸਤਗੁਰੋਂ ਕੇ ਚਰਣੀ ਲਾਗਾ ਹੈ ਮੈਂ ਤਿਸ ਜਨ ਕੇ ਬਲਿਹਾਰਨੇ ਜਾਤਾ ਹੂੰ॥੨੩॥ ਜੋ ਪੁਰਸ਼ ਵਾਹਿਗੁਰੂ ਕੇ ਨਾਮ ਮੈਂ ਲਾਗੇ ਹੈਂ ਸੋਈ ਸੰਸਾਰ ਦੁਖ ਸੇ ਬਚੇ ਹੈਂ ਜੋ ਬਿਨਾਂ ਨਾਮ ਤੇ ਹੈਂ ਸੋ ਜਨ ਜਮ ਪੁਰੀ ਕੋ ਜਾਤੇ ਹੈਂ॥

ਨਾਨਕ ਬਿਨੁ ਨਾਵੈ ਸੁਖੁ ਨਹੀ ਆਇ ਗਏ ਪਛੁਤਾਹਿ ॥੨੪॥

ਚਿੰਤਾ ਧਾਵਤ ਰਹਿ ਗਏ ਤਾਂ ਮਨਿ ਭਇਆ ਅਨੰਦੁ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਾਂ ਤੇ ਹੇ ਭਾਈ ਜੋ ਨਾਮ ਨਹੀਂ ਜਪਤੇ ਹੈਂ ਤਿਨੋਂ ਕੋ ਕਬੀ ਸੁਖ ਨਹੀਂ ਹੋਤਾ ਓਹ ਆਵਤੇ ਜਾਤੇ ਪਸਚਾਤਾਪ ਕਰਤੇ ਹੈਂ ਭਾਵ ਜਨਮ ਮਰਨ ਪਾਵਤੇ ਦੁਖੀ ਹੋਤੇ ਹੈਂ॥੨੪॥ ਜੋ ਪੁਰਸ਼ ਚਿੰਤਾ ਕੀ ਪਾਵਣੀ ਸੇ ਰਹਿਤ ਭਏ ਹੈਂ ਤਿਨੋਂ ਕੇ ਮਨ ਮੈਂ ਅਨੰਦ ਪ੍ਰਾਪਤ ਭਯਾ ਹੈ॥

ਗੁਰ ਪ੍ਰਸਾਦੀ ਬੁਝੀਐ ਸਾ ਧਨ ਸੁਤੀ ਨਿਚਿੰਦ ॥
ਜਿਨ ਕਉ ਪੂਰਬਿ ਲਿਖਿਆ ਤਿਨ੍ਾ ਭੇਟਿਆ ਗੁਰ ਗੋਵਿੰਦੁ ॥

ਸਤਿਗੁਰੋਂ ਕੀ ਕ੍ਰਿਪਾ ਤੇ ਹੀ ਵਾਹਿਗੁਰੂ ਕੋ ਜਾਣੀਤਾ ਹੈ ਜਿਸ ਜਗਜਾਸੀ ਇਸਤਰੀ ਨੇ ਜਾਣਿਆ ਹੂਆ ਹੈ ਸੋ ਨਿਸਚਿੰਤ ਹੋ ਕਰਕੇ ਸੁਤੀ ਹੈ ਭਾਵ ਅਚਿੰਤ ਸਰੂਪ ਮੈਂ ਇਸਥਿਤ ਭਈ ਹੈ ਜਿਨੋਂ ਕੇ ਮਸਤਕ ਮੈਂ ਉਤਮ ਲੇਖ ਲਿਖਿਆ ਹੂਆ ਥਾ ਤਿਨੋਂ ਕੋ ਗੋਬਿੰਦ ਰੂਪ ਸਤਿਗੁਰ ਮਿਲਿਆ ਹੈ॥

ਨਾਨਕ ਸਹਜੇ ਮਿਲਿ ਰਹੇ ਹਰਿ ਪਾਇਆ ਪਰਮਾਨੰਦੁ ॥੨੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਸੋ ਜਨ (ਸਹਜੇ) ਸੁਤੇ ਹੀ ਮਿਲ ਰਹੇ ਹੈਂ ਤਿਸੀ ਤੇ ਤਿਨੋਂ ਨੇ ਪਰਮ ਅਨੰਦ ਪਾਯਾ ਹੈ॥੨੫॥

ਸਤਿਗੁਰੁ ਸੇਵਨਿ ਆਪਣਾ ਗੁਰ ਸਬਦੀ ਵੀਚਾਰਿ ॥
ਸਤਿਗੁਰ ਕਾ ਭਾਣਾ ਮੰਨਿ ਲੈਨਿ ਹਰਿ ਨਾਮੁ ਰਖਹਿ ਉਰ ਧਾਰਿ ॥

ਜੋ ਅਪਣੇ ਸਤਗੁਰੂ ਕੋ ਸੇਵਤੇ ਹੈਂ ਔਰ ਗੁਰੋਂ ਕੇ ਸਬਦ ਕਾ ਹੀ ਵੀਚਾਰ ਕਰਤੇ ਹੈਂ ਸਤਿਗੁਰੋਂ ਕੇ ਭਾਣੇ ਕੋ ਰਿਦੇ ਮੈਂ ਮਾਨ ਲੇਤੇ ਹੈਂ ਔ ਹਰੀ ਕੇ ਨਾਮ ਕੋ ਹ੍ਰਿਦੇ ਮੈਂ ਧਾਰਨ ਕਰ ਰਾਖਤੇ ਹੈਂ॥

ਐਥੈ ਓਥੈ ਮੰਨੀਅਨਿ ਹਰਿ ਨਾਮਿ ਲਗੇ ਵਾਪਾਰਿ ॥
ਗੁਰਮੁਖਿ ਸਬਦਿ ਸਿਞਾਪਦੇ ਤਿਤੁ ਸਾਚੈ ਦਰਬਾਰਿ ॥

ਜੋ ਹਰਿ ਨਾਮ ਕੇ ਵਪਾਰ ਮੈਂ ਲਾਗੇ ਹੂਏ ਹੈਂ ਓਹ ਪੁਰਸ਼ ਇਸ ਲੋਕ ਔ ਪ੍ਰਲੋਕ ਵਿਖੇ ਮਾਨੀਤੇ ਹੈਂ ਸੋ ਗੁਰਮੁਖ ਗੁਰੋਂ ਕੇ ਸਬਦ ਕਰਕੇ ਤਿਸ ਸਚੇ ਕੇ ਦਰਬਾਰ ਮੈਂ ਪਛਾਣ ਲਈਤੇ ਹੈਂ॥

ਸਚਾ ਸਉਦਾ ਖਰਚੁ ਸਚੁ ਅੰਤਰਿ ਪਿਰਮੁ ਪਿਆਰੁ ॥
ਜਮਕਾਲੁ ਨੇੜਿ ਨ ਆਵਈ ਆਪਿ ਬਖਸੇ ਕਰਤਾਰਿ ॥

ਓਨਾਂ ਕਾ ਸਚ ਨਾਮ ਕਾ ਹੀ ਸੌਦਾ ਹੈ ਔ ਖਰਚ ਭੀ ਸਚੇ ਨਾਮ ਕਾ ਹੈ ਕਿਉਂਕਿ ਤਿਨੋਂ ਕੇ ਰਿਦੇ ਅੰਤਰਿ ਪ੍ਰਮੇਸ੍ਵਰ (ਪਿਰਮ) ਪਤੀ ਕਾ (ਪਿਆਰੁ) ਪਰੇਮ ਹੈ ਤਿਨੋਂ ਕੇ ਸਮੀਪ ਜਮਕਾਲ ਭੀ ਨਹੀਂ ਆਵਤਾ ਹੈ ਕਿਉਂਕਿ ਓਹ ਜਨ ਕਰਤਾਰ ਨੇ ਆਪ ਹੀ ਬਖਸ਼ੇ ਹੈ॥

ਪੰਨਾ ੧੪੧੬

ਨਾਨਕ ਨਾਮ ਰਤੇ ਸੇ ਧਨਵੰਤ ਹੈਨਿ ਨਿਰਧਨੁ ਹੋਰੁ ਸੰਸਾਰੁ ॥੨੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਐਸੇ ਪੁਰਸ਼ ਤਿਸ ਨਾਮੀ ਵਾਹਿਗੁਰੂ ਮੇਂ (ਰਤੇ) ਪ੍ਰੀਤਵਾਨ ਹੈਂ ਸੋ ਨਾਮ ਰੂਪੀ ਧਨਵੰਤ ਹੈਂ ਹੋਰ ਸਰਬ ਸੰਸਾਰ ਨਾਮ ਧਨ ਤੇ ਰਹਿਤ ਨਿਰਧਨ ਹੈਂ॥੨੬॥

ਜਨ ਕੀ ਟੇਕ ਹਰਿ ਨਾਮੁ ਹਰਿ ਬਿਨੁ ਨਾਵੈ ਠਵਰ ਨ ਠਾਉ ॥
ਗੁਰਮਤੀ ਨਾਉ ਮਨਿ ਵਸੈ ਸਹਜੇ ਸਹਜਿ ਸਮਾਉ ॥

ਤਿਨ ਹਰਿ ਜਨੋਂ ਕੀ ਟੇਕ ਭਾਵ ਆਸਰਾ ਹਰੀ ਕਾ ਨਾਮ ਹੀ ਹੈ ਬਿਨਾਂ ਨਾਮ ਤੇ ਤਿਨੋਂ ਕੀ ਇਸਥਿਤੀ ਕਾ ਅਸਥਾਨ ਕੋਈ ਨਹੀਂ ਹੈ ਤਿਨ ਗੁਰਮਤੀਓਂ ਕੇ ਮਨ ਮੈਂ ਸਦਾ ਨਾਮ ਵਸਤਾ ਹੈ ਤਿਸੀ ਤੇ ਉਨ ਕਾ (ਸਹਜੇ) ਨਿਰਜਤਨ ਹੀ (ਸਹਜਿ) ਸਾਂਤੀ ਪਦ ਮੈਂ ਸਮਾਵਣਾ ਹੋ ਜਾਤਾ ਹੈ॥

ਵਡਭਾਗੀ ਨਾਮੁ ਧਿਆਇਆ ਅਹਿਨਿਸਿ ਲਾਗਾ ਭਾਉ ॥

ਜਨ ਨਾਨਕੁ ਮੰਗੈ ਧੂੜਿ ਤਿਨ ਹਉ ਸਦ ਕੁਰਬਾਣੈ ਜਾਉ ॥੨੭॥

ਜਿਨ ਵਡਭਾਗੀਓਂ ਨੇ ਨਾਮ ਕੋ ਧਿਆਇਆ ਹੈ ਦਿਨੇ ਰਾਤ ਤਿਨਕਾ (ਭਾਉ) ਪਰੇਮ ਲਗਾ ਹੂਆ ਹੈ॥ ਸ੍ਰੀ ਗੁਰੂ ਜੀ ਕਹਿਤੇ ਹੈਂ ਹਮ ਤਿਨ ਜਨੋਂ ਕੇ ਚਰਨੋਂ ਕੀ ਧੂੜੀ ਮਾਂਗਤੇ ਹੈਂ ਔਰ ਤਿਨੋਂ ਪਰ ਸਦਾ ਕੁਰਬਾਨ ਜਾਤੇ ਹੈਂ॥੨੭॥

ਲਖ ਚਉਰਾਸੀਹ ਮੇਦਨੀ ਤਿਸਨਾ ਜਲਤੀ ਕਰੇ ਪੁਕਾਰ ॥
ਇਹੁ ਮੋਹੁ ਮਾਇਆ ਸਭੁ ਪਸਰਿਆ ਨਾਲਿ ਚਲੈ ਨ ਅੰਤੀ ਵਾਰ ॥

ਚੌਰਾਸੀ ਲਖ ਜੀਅ ਜੰਤ ਸੰਯੁਕਤ ਜੋ (ਮੇਦਨੀ) ਪ੍ਰਿਥਵੀ ਹੈ ਸੋ ਸੰਪੂਰਨ ਸ੍ਰਿਸ਼ਟੀ ਤ੍ਰਿਸ਼ਨਾ ਅਗਨੀ ਸੇ ਜਲਤੀ ਹੋਈ ਪੁਕਾਰ ਕਰਤੀ ਹੈ ਇਹ ਮਾਇਆ ਮੋਹਿ ਸਭ ਮੈਂ ਪਸਰਿਆ ਹੂਆ ਹੈ ਔਰ ਓਹ ਮਾਯਾ ਅੰਤ ਕੀ ਵਾਰ ਕਿਸੀ ਕੇ ਸਾਥ ਚਲਤੀ ਨਹੀਂ ਹੈ॥

ਬਿਨੁ ਹਰਿ ਸਾਂਤਿ ਨ ਆਵਈ ਕਿਸੁ ਆਗੈ ਕਰੀ ਪੁਕਾਰ ॥
ਵਡਭਾਗੀ ਸਤਿਗੁਰੁ ਪਾਇਆ ਬੂਝਿਆ ਬ੍ਰਹਮੁ ਬਿਚਾਰੁ ॥

ਹਰੀ ਕੇ ਨਾਮ ਸੇ ਬਿਨਾਂ ਸਾਂਤੀ ਨਹੀਂ ਆਵਤੀ ਹੈ ਤਾਂ ਤੇ ਕਿਸਕੇ ਆਗੇ ਪੁਕਾਰ ਕਰੋਂ॥ ਜਿਨ ਵਡਭਾਗੀਓਂ ਨੇ ਸਤਿਗੁਰੋਂ ਕੋ ਪਾਇਆ ਹੈ ਪੁਨਾ ਤਿਨੋਂ ਨੇ ਵੀਚਾਰ ਕਰ ਬ੍ਰਹਮ ਜਾਨਿਆ ਹੈ॥

ਤਿਸਨਾ ਅਗਨਿ ਸਭ ਬੁਝਿ ਗਈ ਜਨ ਨਾਨਕ ਹਰਿ ਉਰਿ ਧਾਰਿ ॥੨੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਰੀ ਕੋ ਰਿਦੇ ਬੀਚ ਧਾਰਨੇ ਸੇ ਤਿਨੋਂ ਕੀ ਤ੍ਰਿਸ਼ਨਾ ਅਗਨੀ ਸੰਪੂਰਨ ਬੁਝ ਗਈ ਹੈ ਅਰਥਾਤ ਦੂਰ ਭਈ ਹੈ॥੨੮॥ ਬੇਨਤੀ ਕਰਤੇ ਹੈਂ:-

ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ ॥
ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ ॥

ਹੇ ਅਕਾਲਪੁਰਖ ਅਸੀਂ ਬਹੁਤ (ਖਤੇ) ਅਪਰਾਧ ਕਮਾਵਤੇ ਹੈਂ ਜਿਨ ਗੁਨਾਹੋਂ ਕੇ ਪਾਰ ਉਰਾਰ ਕਾ ਅੰਤ ਨਹੀਂ ਹੈ॥ ਤਾਂ ਤੇ ਹੇ ਹਰੀ ਹਮਕੋ ਅਪਨੀ ਕ੍ਰਿਪਾ ਕਰਕੇ ਬਖਸ਼ ਲੇਵੋ ਹਮ ਗੁਨਾਹੋਂ ਕੇ ਕਰਨੇ ਵਾਲੇ ਬਡੇ ਪਾਪੀ ਹੈਂ॥

ਹਰਿ ਜੀਉ ਲੇਖੈ ਵਾਰ ਨ ਆਵਈ ਤੂੰ ਬਖਸਿ ਮਿਲਾਵਣਹਾਰੁ ॥
ਗੁਰ ਤੁਠੈ ਹਰਿ ਪ੍ਰਭੁ ਮੇਲਿਆ ਸਭ ਕਿਲਵਿਖ ਕਟਿ ਵਿਕਾਰ ॥

ਤਾਂਤੇ ਹੇ ਹਰੀ ਜੀ ਲੇਖੇ ਕਰਨੇ ਸੇ ਤੋ ਹਮਾਰੇ ਪਾਪੋਂ ਕਾ ਵਾਰ ਭਾਵ ਅੰਤ ਨਹੀਂ ਆਵਤਾ ਹੈ ਤੂੰ ਗੁਨਾਹੋਂ ਕੋ ਬਖਸ਼ ਕਰਕੇ ਅਪਣੇ ਸਰੂਪ ਮੈਂ ਮਿਲਾਵਣੇ ਹਾਰਾ ਹੈਂ॥ ਹੇ ਹਰਿ ਪ੍ਰਭੂ ਜਿਸਕੋ ਸਤਿਗੁਰੋਂ ਨੇ ਪ੍ਰਸੰਨ ਹੋਕੇ ਵਿਕਾਰ ਔ ਪਾਪੋਂ ਕੋ ਕਾਟ ਕਰ ਤੇਰੇ ਸਾਥ ਮੇਲਿਆ ਹੈ ਸੋਈ ਮਿਲਿਆ ਹੈ॥

ਜਿਨਾ ਹਰਿ ਹਰਿ ਨਾਮੁ ਧਿਆਇਆ ਜਨ ਨਾਨਕ ਤਿਨੑ ਜੈਕਾਰੁ ॥੨੯॥

ਹੇ ਹਰੀ ਜਿਨੋਂ ਪੁਰਸੋਂ ਨੇ ਤੇਰੇ ਹਰਿ ਹਰਿ ਨਾਮ ਕੋ ਧਿਆਇਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨ ਜਨੋਂ ਕੀ ਸਦਾ (ਜੈਕਾਰੁ) ਉਸਤਤੀ ਹੋਤੀ ਹੈ ਵਾ ਹਮ ਤਿਨ ਕੋ ਨਮਸਕਾਰ ਕਰਤੇ ਹੈਂ॥੨੯॥

ਵਿਛੁੜਿ ਵਿਛੁੜਿ ਜੋ ਮਿਲੇ ਸਤਿਗੁਰ ਕੇ ਭੈ ਭਾਇ ॥
ਜਨਮ ਮਰਣ ਨਿਹਚਲੁ ਭਏ ਗੁਰਮੁਖਿ ਨਾਮੁ ਧਿਆਇ ॥

ਜੋ ਜਨ ਸਤਿਗੁਰੋਂ ਮੈਂ ਭੈ ਅਰ ਪਰੇਮ ਧਾਰਕੇ ਮਨ ਤਨ ਸੇ ਜਨਮੋਂ ਕੇ ਵਿਛੜੇ ਹੂਏ ਗੁਰਾਂ ਦ੍ਵਾਰੇ ਨਾਮ ਕੋ ਧਿਆਇ ਕਰ ਹਰੀ ਸੇ ਮਿਲੇ ਹੈਂ ਸੋ ਪੁਰਸ਼ ਜਨਮ ਮਰਨ ਸੇ ਨਿਹਚਲ ਅਰਥਾਤ ਰਹਿਤ ਹੂਏ ਹੈਂ॥

ਗੁਰ ਸਾਧੂ ਸੰਗਤਿ ਮਿਲੈ ਹੀਰੇ ਰਤਨ ਲਭੰਨੑਿ ॥
ਨਾਨਕ ਲਾਲੁ ਅਮੋਲਕਾ ਗੁਰਮੁਖਿ ਖੋਜਿ ਲਹੰਨੑਿ ॥੩੦॥

ਜੋ ਪੁਰਸ਼ ਸਤਿਗੁਰ ਸਾਧੂ ਕੀ ਸੰਗਤਿ ਮੈਂ ਮਿਲੇ ਹੈਂ ਸੋ ਜਨ (ਹੀਰੇ ਰਤਨ) ਗਿਆਨ ਵੈਰਾਗ ਕੋ ਲਭ ਲੇਤੇ ਹੈਂ। ਸ੍ਰੀ ਗੁਰੂ ਜੀ ਕਹਿਤੇ ਹੈਂ ਪਰਮਾਤਮਾ ਰੂਪੀ ਅਮੋਲਕ ਲਾਲ ਕੋ ਗੁਰਮੁਖ ਖੋਜ ਕਰਕੇ ਸਤਿਗੁਰੋਂ ਤੇ ਪਾਇ ਲੇਤੇ ਹੈਂ॥੩੦॥

ਮਨਮੁਖ ਨਾਮੁ ਨ ਚੇਤਿਓ ਧਿਗੁ ਜੀਵਣੁ ਧਿਗੁ ਵਾਸੁ ॥
ਜਿਸ ਦਾ ਦਿਤਾ ਖਾਣਾ ਪੈਨਣਾ ਸੋ ਮਨਿ ਨ ਵਸਿਓ ਗੁਣਤਾਸੁ ॥

ਜਿਨ ਮਨਮੁਖੋਂ ਨੇ ਨਾਮ ਕੋ ਨਹੀਂ (ਚੇਤਿਓ) ਸਿਮਰਿਆ ਹੈ ਤਿਨਾਂ ਕਾ ਜੀਵਣਾ ਭੀ ਧ੍ਰਿਕਾਰ ਰੂਪ ਹੈ ਔ ਤਿਨ ਕੇ ਨਿਵਾਸ ਕੋ ਭੀ ਧ੍ਰਿਕਾਰ ਹੈ ਕਿਉਂਕਿ ਜਿਸ ਵਾਹਿਗੁਰੂ ਕਾ ਦੀਆ ਹੂਆ ਇਹ ਜੀਵ ਖਾਣਾ ਔ ਪਹਿਰਨਾ ਕਰਤਾ ਹੈ ਸੋ ਗੁਣੋਂ ਕਾ (ਤਾਸ) ਸਮੁਦ੍ਰ ਮਨ ਮੈਂ ਨ ਵਸਤਾ ਭਯਾ॥

ਇਹੁ ਮਨੁ ਸਬਦਿ ਨ ਭੇਦਿਓ ਕਿਉ ਹੋਵੈ ਘਰ ਵਾਸੁ ॥
ਮਨਮੁਖੀਆ ਦੋਹਾਗਣੀ ਆਵਣ ਜਾਣਿ ਮੁਈਆਸੁ ॥

ਤਿਨੋਂ ਕਾ ਇਹ ਮਨ ਗੁਰੋਂ ਕੇ (ਸਬਦਿ) ਉਪਦੇਸ਼ ਮੈਂ ਨਹੀਂ (ਭੇਦਿਓ) ਬੇਧਿਆ ਹੈ ਵਾ ਸਬਦ ਕਾ ਮਹਰਮ ਨਹੀਂ ਹੂਆ ਹੈ ਤਾਂ ਤੇ ਤਿਨੋਂ ਕਾ ਸ੍ਵਰੂਪ ਘਰ ਮੈਂ ਕੈਸੇ ਨਿਵਾਸ ਹੋਵੈ? ਸੋ ਮਨਮੁਖ ਰੂਪੀ ਦੁਹਾਗਣੀ ਆਵਣੇ ਜਾਣੇ ਮੈਂ ਹੀ ਹੈ ਵਾ ਮਰਤੀ ਹੈ ਭਾਵ ਦੁਖੀ ਹੋਤੀ ਹੈ॥

ਗੁਰਮੁਖਿ ਨਾਮੁ ਸੁਹਾਗੁ ਹੈ ਮਸਤਕਿ ਮਣੀ ਲਿਖਿਆਸੁ ॥
ਹਰਿ ਹਰਿ ਨਾਮੁ ਉਰਿ ਧਾਰਿਆ ਹਰਿ ਹਿਰਦੈ ਕਮਲ ਪ੍ਰਗਾਸੁ ॥

ਗੁਰਮੁਖੋਂ ਕੋ ਨਾਮ ਕੇ ਜਪਣੇ ਤੇ ਸੁਹਾਗ ਹੂਆ ਹੈ ਅਰਥਾਤ ਅਨੰਦ ਭਯਾ ਹੈ ਕਿਉਂਕਿ ਤਿਨ ਕੇ ਮਸਤਕ ਮੈਂ ਉਤਮ ਭਾਗੋਂ ਕੀ (ਮਣੀ) ਰਤੀ (ਲਿਖਿਆਸੁ) ਲਿਖੀ ਗਈ ਹੈ ਤਾਂ ਤੇ ਤਿਨੋਂ ਨੇ ਜਬ ਹਰਿ ਹਰਿ ਨਾਮ ਕੋ ਰਿਦੇ ਬੀਚ ਧਾਰਿਆ ਹੈ ਤਬ ਤਿਨ ਕੇ ਹਿਰਦੇ ਕਮਲ ਮੈਂ ਹਰੀ ਕਾ ਪ੍ਰਕਾਸ਼ ਹੂਆ ਹੈ ਭਾਵ ਸਖ੍ਯਾਤਕਾਰ ਭਯਾ ਹੈ॥

ਸਤਿਗੁਰੁ ਸੇਵਨਿ ਆਪਣਾ ਹਉ ਸਦ ਬਲਿਹਾਰੀ ਤਾਸੁ ॥
ਨਾਨਕ ਤਿਨ ਮੁਖ ਉਜਲੇ ਜਿਨ ਅੰਤਰਿ ਨਾਮੁ ਪ੍ਰਗਾਸੁ ॥੩੧॥

ਜੋ ਅਪਨਾ ਸਤਿਗੁਰ ਸੇਵਨ ਕਰਤੇ ਹੈਂ ਹਮ ਤਿਨੋਂ ਪਰ ਸਦਾ ਬਲਿਹਾਰਣੇ ਜਾਤੇ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨੋਂ ਕੇ ਅੰਤਰ ਨਾਮ ਕਾ ਪ੍ਰਕਾਸ਼ ਹੂਆ ਹੈ ਤਿਨੋਂ ਕੇ ਮੁਖ ਉਜਲੇ ਹੂਏ ਹੈਂ॥੨॥

ਸਬਦਿ ਮਰੈ ਸੋਈ ਜਨੁ ਸਿਝੈ ਬਿਨੁ ਸਬਦੈ ਮੁਕਤਿ ਨ ਹੋਈ ॥
ਭੇਖ ਕਰਹਿ ਬਹੁ ਕਰਮ ਵਿਗੁਤੇ ਭਾਇ ਦੂਜੈ ਪਰਜ ਵਿਗੋਈ ॥

ਜੋ ਪੁਰਸ਼ ਗੁਰੋਂ ਕੇ (ਸਬਦਿ) ਉਪਦੇਸ਼ ਕਰਕੇ, ਜੀਵ ਭਾਵ ਸੇ ਮਰੇ ਹੈਂ ਸੋਈ ਜਨ (ਸਿਝੈ) ਮੁਕਤ ਹੋਤਾ ਹੈ ਗੁਰ ਉਪਦੇਸ਼ ਤੇ ਬਿਨਾ ਮੁਕਤੀ ਨਹੀਂ ਹੋਤੀ ਹੈ॥ ਭੇਖੋਂ ਕੋ ਕਰਤੇ ਹੈਂ ਔ ਬਹੁਤੇ ਪਖੰਡ ਕਰਮੋਂ ਕੋ ਕਰਕੇ (ਵਿਗੁਤੇ) ਖਰਾਬ ਹੂਏ ਹੈਂ ਕਿਉਂਕਿ ਇਸ ਦ੍ਵੈਤ ਭਾਵ ਨੇ (ਪਰਜ) ਸ੍ਰਿਸ਼ਟੀ (ਵਿਗੋਈ) ਖਰਾਬ ਕਰੀ ਹੈ॥

ਨਾਨਕ ਬਿਨੁ ਸਤਿਗੁਰ ਨਾਉ ਨ ਪਾਈਐ ਜੇ ਸਉ ਲੋਚੈ ਕੋਈ ॥੩੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੇਕਰ ਕੋਈ ਸੈਂਕੜੇ ਵਿਧੀਓਂ ਕਰ ਨਾਮ ਪਾਵਣਾ ਚਾਹੇ ਤੌ ਭੀ ਸਤਿਗੁਰੋਂ ਤੇ ਬਿਨਾ ਨਾਮ ਨਹੀਂ ਪਾਈਤਾ ਹੈ॥੩੨॥

ਹਰਿ ਕਾ ਨਾਉ ਅਤਿ ਵਡ ਊਚਾ ਊਚੀ ਹੂ ਊਚਾ ਹੋਈ ॥
ਅਪੜਿ ਕੋਇ ਨ ਸਕਈ ਜੇ ਸਉ ਲੋਚੈ ਕੋਈ ॥

ਹਰੀ ਕਾ ਨਾਮ ਜੋ ਸਭ ਸੇ ਅਤਸੈ ਕਰ ਬਡਾ ਊਚਾ ਹੈ ਤਿਸ ਕੋ ਜਪ ਕਰ ਪੁਰਸ਼ ਉਚੇ ਦੇਵਤਿਓਂ ਆਦਿਕੋਂ ਤੇ ਭੀ ਊਚਾ ਹੋ ਜਾਤਾ ਹੈ॥ ਜੇ ਕਰਕੇ ਕੋਈ ਔਰ ਸੈਂਕੜੇ ਉਪਾਵੋਂ ਕਰਕੇ ਤਿਸ ਨਾਮ ਕੋ ਪ੍ਰਾਪਤਿ ਹੂਆ ਚਾਹੈ ਤੌ ਭੀ ਸਤਿਗੁਰੋਂ ਤੇ ਬਿਨਾਂ ਕੋਈ (ਅਪੜਿ) ਪਹੁਚ ਨਹੀਂ ਸਕਤਾ ਹੈ॥

ਮੁਖਿ ਸੰਜਮ ਹਛਾ ਨ ਹੋਵਈ ਕਰਿ ਭੇਖ ਭਵੈ ਸਭ ਕੋਈ ॥
ਗੁਰ ਕੀ ਪਉੜੀ ਜਾਇ ਚੜੈ ਕਰਮਿ ਪਰਾਪਤਿ ਹੋਈ ॥

ਮੁਖ ਕਰਕੇ ਆਪਕੋ ਕਹਿਨੇ ਸੇ ਹਛਾ ਭਾਵ ਸੇ ਸ਼ੁਧ ਨਹੀਂ ਹੋਤਾ ਹੈ ਅਰ ਭੇਖ ਕੋ ਧਾਰ ਕਰਕੇ ਸਭ ਕੋਈ ਭ੍ਰਮਤਾ ਭੀ ਫਿਰੇ ਤੌ ਭੀ ਹਛਾ ਨਹੀਂ ਹੋਤਾ ਹੈ॥ ਗੁਰੋਂ ਕੀ ਸਿਖ੍ਯਾ ਰੂਪੀ ਪਉੜੀ ਕਰਕੇ ਨਾਮ ਜਾਪ ਮੰਦਰ ਪਰ ਜਾਇ ਚੜ੍ਹਤਾ ਹੈ ਪਰੰਤੂ ਸੋ ਸਤਿਗੁਰੂ ਕਰਮੋਂ ਕਰਕੇ ਪ੍ਰਾਪਤ ਹੋਤੇ ਹੈਂ॥

ਅੰਤਰਿ ਆਇ ਵਸੈ ਗੁਰ ਸਬਦੁ ਵੀਚਾਰੈ ਕੋਇ ॥

ਪੰਨਾ ੧੪੧੭

ਨਾਨਕ ਸਬਦਿ ਮਰੈ ਮਨੁ ਮਾਨੀਐ ਸਾਚੇ ਸਾਚੀ ਸੋਇ ॥੩੩॥

ਜੋ ਕੋਈ ਗੁਰੋਂ ਕੇ ਸਬਦਿ ਕੋ ਵੀਚਾਰੈ ਤਿਸ ਕੇ ਰਿਦੇ ਮੈਂ ਸੋ ਹਰੀ ਆਇ ਵਸਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਪੁਰਸ਼ ਗੁਰੋਂ ਕੇ ਸਬਦ ਕਰ ਜੀਵ ਭਾਵ ਤੇ ਮਰੈ ਤਿਸ ਕਾ ਮਨ ਆਪਨੇ ਬ੍ਰਹਮ ਸਰੂਪ ਵਿਖੇ (ਮਾਨੀਐ) ਨਿਸਚਾ ਕਰਤਾ ਹੈ ਤਿਸ ਸਚੇ ਪੁਰਸ਼ ਕੀ ਸਚੀ ਹੀ (ਸੋਇ) ਸੋਭਾ ਹੋਤੀ ਹੈ॥੩੩॥

ਮਾਇਆ ਮੋਹੁ ਦੁਖੁ ਸਾਗਰੁ ਹੈ ਬਿਖੁ ਦੁਤਰੁ ਤਰਿਆ ਨ ਜਾਇ ॥
ਮੇਰਾ ਮੇਰਾ ਕਰਦੇ ਪਚਿ ਮੁਏ ਹਉਮੈ ਕਰਤ ਵਿਹਾਇ ॥

ਮਾਇਆ ਕਾ ਮੋਹਿ ਵਿਖ ਰੂਪ ਦੁਖੋਂ ਕਾ ਸਮੁੰਦ੍ਰ ਹੈ ਤਿਸ ਕਾ ਤਰਨਾ ਦੁਸਤਰ ਹੈ ਕਿਸੀ ਪਰਕਾਰ ਸੇ ਤਰਿਆ ਨਹੀਂ ਜਾਤਾ ਹੈ ਇਹ ਜੀਵ ਤਿਸ ਵਿਚ ਮੇਰਾ ਮੇਰਾ ਕਰਤੇ ਹੂਏ ਜਲ ਮਰੇ ਹੈਂ ਕਿਉਂਕਿ ਇਨ ਜੀਵੋਂ ਕੀ ਹਉਮੈ ਕਰਤਿਆਂ ਹੀ ਆਯੂ ਬੀਤ ਜਾਤੀ ਹੈ॥

ਮਨਮੁਖਾ ਉਰਵਾਰੁ ਨ ਪਾਰੁ ਹੈ ਅਧ ਵਿਚਿ ਰਹੇ ਲਪਟਾਇ ॥
ਜੋ ਧੁਰਿ ਲਿਖਿਆ ਸੁ ਕਮਾਵਣਾ ਕਰਣਾ ਕਛੂ ਨ ਜਾਇ ॥

ਮਨਮੁਖ ਇਸ ਸੰਸਾਰ ਸਿੰਧ ਸੇ ਨਾ ਉਰਾਰ ਔ ਨ ਪਾਰ ਭਏ ਅਧ ਵਿਚ ਹੀ ਲਪਟਾਇ ਰਹੇ ਹੈਂ ਭਾਵ ਯੇਹ ਬੀਚ ਹੀ ਜਨਮਤੇ ਮਰਤੇ ਹੈਂ॥ ਜੋ ਇਨ ਕੇ ਮਸਤਕ ਪਰ ਆਦੋਂ ਲਿਖਿਆ ਹੈ ਸੋਈ ਇਨੋ ਨੇ ਕਮਾਵਣਾ ਹੈ ਇਨ ਪਾਸੋਂ ਔਰ ਕੁਛ ਕੀਆ ਨਹੀਂ ਜਾਤਾ ਹੈ॥

ਗੁਰਮਤੀ ਗਿਆਨੁ ਰਤਨੁ ਮਨਿ ਵਸੈ ਸਭੁ ਦੇਖਿਆ ਬ੍ਰਹਮੁ ਸੁਭਾਇ ॥

ਜਿਨੋਂ ਕੇ ਮਨ ਮੈਂ ਗੁਰੋਂ ਕੀ ਸਿਖ੍ਯਾ ਦਵਾਰੇ ਗਿਆਨ ਰੂਪੀ ਰਤਨ ਵਸਿਆ ਹੈ ਤਿਨੋਂ ਨੇ ਸਰਬ ਕੋ ਸੁਭਾਵਕ ਹੀ ਬ੍ਰਹਮ ਸਰੂਪ ਦੇਖਿਆ ਹੈ॥

ਨਾਨਕ ਸਤਿਗੁਰਿ ਬੋਹਿਥੈ ਵਡਭਾਗੀ ਚੜੈ ਤੇ ਭਉਜਲਿ ਪਾਰਿ ਲੰਘਾਇ ॥੩੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਸਤਿਗੁਰੂ ਦੁਆਰੇ ਗ੍ਯਾਨ (ਬੋਹਿਥੈ) ਜਹਾਜ ਪਰ ਵਡਭਾਗੀ ਪੁਰਸ਼ ਚੜ੍ਹੇ ਹੈਂ ਸੋ ਜਨ ਸਤਿਗੁਰੋਂ ਨੇ ਸੰਸਾਰ ਸਿੰਧ ਸੇ ਪਾਰ ਲੰਘਾਇ ਦੀਏ ਹੈਂ ਭਾਵ ਜਨਮੋਂ ਸੇ ਰਹਿਤ ਕਰੇ ਹੈਂ॥੩੪॥

ਬਿਨੁ ਸਤਿਗੁਰ ਦਾਤਾ ਕੋ ਨਹੀ ਜੋ ਹਰਿ ਨਾਮੁ ਦੇਇ ਆਧਾਰੁ ॥
ਗੁਰ ਕਿਰਪਾ ਤੇ ਨਾਉ ਮਨਿ ਵਸੈ ਸਦਾ ਰਹੈ ਉਰਿ ਧਾਰਿ ॥

ਹੇ ਭਾਈ ਜੋ ਹਰੀ ਕੇ ਨਾਮ ਕਾ ਅਧਾਰ ਦੇਵੇ ਸਤਿਗੁਰੋਂ ਸੇ ਬਿਨਾ ਔਰ ਕੋਈ ਦਾਤਾ ਨਹੀਂ ਹੈ ਸਤਿਗੁਰੋਂ ਕੀ ਕ੍ਰਿਪਾ ਤੇ ਜਬ ਨਾਮ ਮਨ ਕੇ ਬੀਚ ਵਸੈ ਤਿਸ ਕੋ ਰਿਦੇ ਮੈਂ ਧਾਰ ਕਰ ਤਬ ਸਦਾ (ਰਹੈ) ਇਸਥਿਤ ਹੋਤਾ ਹੈ॥

ਤਿਸਨਾ ਬੁਝੈ ਤਿਪਤਿ ਹੋਇ ਹਰਿ ਕੈ ਨਾਇ ਪਿਆਰਿ ॥
ਨਾਨਕ ਗੁਰਮੁਖਿ ਪਾਈਐ ਹਰਿ ਅਪਨੀ ਕਿਰਪਾ ਧਾਰਿ ॥੩੫॥

ਤ੍ਰਿਸਨਾ ਰੂਪੀ ਅਗਨੀ ਤਿਨਕੀ ਬੁਝ ਜਾਤੀ ਹੈ ਔ ਮਨ ਪਦਾਰਥੋਂ ਸੇ ਤ੍ਰਿਪਤ ਹੋਇ ਜਾਤਾ ਹੈ ਔ ਹਰੀ ਕੇ ਨਾਮ ਬੀਚ ਚਿਤ ਕਾ ਪ੍ਰੇਮ ਹੋਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਪਰੰਤੂ ਜਬ ਹਰੀ ਅਪਨੀ ਕ੍ਰਿਪਾ ਧਾਰਤਾ ਹੈ ਔ ਤਬ ਗੁਰੋਂ ਦ੍ਵਾਰੇ ਨਾਮ ਪਾਈਤਾ ਹੈ॥੩੫॥

ਬਿਨੁ ਸਬਦੈ ਜਗਤੁ ਬਰਲਿਆ ਕਹਣਾ ਕਛੂ ਨ ਜਾਇ ॥
ਹਰਿ ਰਖੇ ਸੇ ਉਬਰੇ ਸਬਦਿ ਰਹੇ ਲਿਵ ਲਾਇ ॥

ਗੁਰੋਂ ਕੇ ਉਪਦੇਸ ਤੇ ਬਿਨਾ ਸੰਸਾਰ ਐਸਾ (ਬਰਲਿਆ) ਕਮਲਾ ਹੂਆ ਹੈ ਜੋ ਕੁਛ ਕਹਾ ਨਹੀਂ ਜਾਤਾ ਹੈ ਭਾਵ ਯੇਹ ਸ਼ਾਸਤ੍ਰੋਂ ਕੇ ਕਹੇ ਪਰ ਨਹੀਂ ਚਲਤਾ ਹੈ ਔ ਜੋ ਪੁਰਸ਼ ਹਰੀ ਨੇ ਰਖੇ ਹੈਂ ਸੋ ਗੁਰੋਂ ਕੇ ਸਬਦ ਮੈਂ ਬ੍ਰਿਤੀ ਲਗਾਇ ਕਰ ਸਰੂਪ ਮੈਂ ਇਸਥਿਤ ਹੋਇ ਕੇ ਉਬਰੇ ਹੈਂ॥

ਨਾਨਕ ਕਰਤਾ ਸਭ ਕਿਛੁ ਜਾਣਦਾ ਜਿਨਿ ਰਖੀ ਬਣਤ ਬਣਾਇ ॥੩੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸਨੇ ਸਰਬ ਸ੍ਰਿਸ਼ਟੀ ਕੀ (ਬਣਤ) ਬਨਾਵਟ ਬਨਾਇ ਰਖੀ ਹੈ ਸੋ ਕਰਤਾ ਪੁਰਖ ਸਭ ਕਿਛ ਜਾਣਤਾ ਹੈ॥੩੬॥

ਹੋਮ ਜਗ ਸਭਿ ਤੀਰਥਾ ਪੜ੍ਹਿ ਪੰਡਿਤ ਥਕੇ ਪੁਰਾਣ ॥
ਬਿਖੁ ਮਾਇਆ ਮੋਹੁ ਨ ਮਿਟਈ ਵਿਚਿ ਹਉਮੈ ਆਵਣੁ ਜਾਣੁ ॥

ਹੋਮ ਯਗ ਔ ਸਰਬ ਤੀਰਥੋਂ ਕੋ ਕਰਕੇ ਔ ਪੰਡਿਤ ਪੁਰਾਣੋਂ ਕੋ ਪੜ੍ਹ ਕਰਕੇ ਥਕਤ ਭਏ ਹੈਂ ਇਨ ਕਰਮੋਂ ਸੇ ਵਿਸ ਰੂਪ ਮਾਯਾ ਕਾ ਮੋਹ ਮਿਟਤਾ ਨਹੀਂ ਹੈ ਔ ਹਉਮੈ ਬੀਚ ਆਵਣਾ ਜਾਣਾ ਭਾਵ ਜੀਵੋਂ ਕੋ ਜਨਮਣਾ ਮਰਣਾ ਹੀ ਰਹਿਤਾ ਹੈ॥

ਸਤਿਗੁਰ ਮਿਲਿਐ ਮਲੁ ਉਤਰੀ ਹਰਿ ਜਪਿਆ ਪੁਰਖੁ ਸੁਜਾਣੁ ॥
ਜਿਨਾ ਹਰਿ ਹਰਿ ਪ੍ਰਭੁ ਸੇਵਿਆ ਜਨ ਨਾਨਕੁ ਸਦ ਕੁਰਬਾਣੁ ॥੩੭॥

ਸਤਿਗੁਰੋਂ ਕੇ ਮਿਲਿਆਂ ਹੋਇਆਂ ਜਿਨੋਂ ਨੇ ਹਰੀ ਸੁਜਾਣ ਪੁਰਖ ਕੋ ਜਪਿਆ ਹੈ ਤਿਨੋਂ ਕੀ ਹਉਮੈ ਰੂਪੀ ਮੈਲ ਉਤਰੀ ਹੈ ਜਿਨੋਂ ਨੇ ਹਰ ਪ੍ਰਕਾਰ ਕਰ ਤਿਸ ਹਰਿ ਪ੍ਰਭੂ ਕੋ ਸੇਵਿਆ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨ ਜਨੋਂ ਪਰ ਹਮ ਸਦਾ ਕੁਰਬਾਣ ਜਾਤੇ ਹੈਂ॥੩੭॥

ਮਾਇਆ ਮੋਹੁ ਬਹੁ ਚਿਤਵਦੇ ਬਹੁ ਆਸਾ ਲੋਭੁ ਵਿਕਾਰ ॥
ਮਨਮੁਖਿ ਅਸਥਿਰੁ ਨਾ ਥੀਐ ਮਰਿ ਬਿਨਸਿ ਜਾਇ ਖਿਨ ਵਾਰ ॥

ਜੋ ਪੁਰਸ਼ ਮਾਯਾ ਕੇ ਮੋਹ ਕਰ ਪਦਾਰਥੋਂ ਕੋ ਬਹੁਤ ਚਿਤਵਦੇ ਹੈਂ ਤਿਨੋਂ ਕੇ ਅੰਤਰ ਆਸ਼ਾ ਔ ਲੋਭ ਆਦੀ ਬਹੁਤ ਵਿਕਾਰ ਰਹਿਤੇ ਹੈਂ ਸੋ ਮਨਮੁਖ ਸਰੂਪ ਮੈਂ ਇਸਥਿਤ ਨਹੀਂ ਹੋਤੇ ਹੈਂ ਖਿਨ ਖਿਨ ਕਾਲ ਵਾ ਪੁਨਾ ਪੁਨਾ ਮ੍ਰਿਤ ਹੋਕੇ ਜਨਮਤੇ ਪੁਨਾ ਬਿਨਸ ਜਾਤੇ ਹੈਂ॥

ਵਡ ਭਾਗੁ ਹੋਵੈ ਸਤਿਗੁਰੁ ਮਿਲੈ ਹਉਮੈ ਤਜੈ ਵਿਕਾਰ ॥
ਹਰਿ ਨਾਮਾ ਜਪਿ ਸੁਖੁ ਪਾਇਆ ਜਨ ਨਾਨਕ ਸਬਦੁ ਵੀਚਾਰ ॥੩੮॥

ਜਬ ਬਡੇ ਭਾਗ ਹੋਵੈਂ ਤਬ ਸਤਿਗੁਰ ਮਿਲਤੇ ਹੈਂ ਔ ਤਿਨ ਸਤਿਗੁਰੋਂ ਕੇ ਮਿਲਨੇ ਤੇ ਇਹ ਜੀਵ ਹਉਮੈ ਆਦੀ ਵਿਕਾਰੋਂ ਕੋ ਤਿਆਗਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨੋਂ ਨੇ ਗੁਰੋਂ ਕੇ (ਸਬਦੁ) ਉਪਦੇਸ ਕੇ ਵੀਚਾਰ ਸੇ ਹਰੀ ਕਾ ਨਾਮ ਜਪਾ ਹੈ ਤਿਨੋਂ ਨੇ ਹੀ ਸੁਖ ਪਾਯਾ ਹੈ॥੩੮॥

ਬਿਨੁ ਸਤਿਗੁਰ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥
ਜਨ ਨਾਨਕ ਨਾਮੁ ਅਰਾਧਿਆ ਗੁਰ ਕੈ ਹੇਤਿ ਪਿਆਰਿ ॥੩੯॥

ਸਤਿਗੁਰੋਂ ਤੇ ਬਿਨਾਂ ਭਗਤੀ ਨਹੀਂ ਹੋਤੀ ਹੈ ਔਰ ਭਗਤੀ ਤੇ ਬਿਨਾਂ ਹਰੀ ਕੇ ਨਾਮ ਮੈਂ ਪਿਆਰ ਨਹੀਂ ਲਗਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨੋਂ ਜਨੋਂ ਨੇ ਸਤਿਗੁਰੋਂ ਮੈਂ (ਹੇਤਿ) ਪ੍ਰੇਮ ਕਰਕੇ ਨਾਮ ਕੋ ਅਰਾਧਿਆ ਅਰਥਾਤ ਜਪਿਆ ਹੈ ਤਿਨੋਂ ਕਾ ਤਿਸ ਹਰੀ ਕੇ ਨਾਮ ਮੈਂ ਪਿਆਰ ਹੂਆ ਹੈ॥੩੯॥

ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ ॥
ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ ॥

ਹੇ ਭਾਈ ਲੋਭੀ ਪੁਰਸ਼ ਕਾ ਵਿਸਾਹੁ ਨਾ ਕਰੀਏ (ਜੇ ਕਾ) ਜਿਤਨਾਕੁ ਪਾਰ ਵਸਾਇ ਅਰਥਾਤ ਜੇਤਾਕੁ ਵਸ ਚਲੈ ਭਾਵ ਕਿਸੀ ਪ੍ਰਕਾਰ ਤਿਸ ਕੇ ਛਲ ਮੈਂ ਨ ਆਈਏ॥ ਕਿਉਂਕਿ ਓਹ ਲੋਭੀ ਜਨ ਤਉ ਅੰਤ ਸਮੇ ਤਿਸ ਜਗਾ (ਧੁਹੈ) ਛਲੈਗਾ ਜਹਾਂ ਕਿਸੀ ਕਾ ਹਥ ਨਾ ਪੜ ਸਕੇਗਾ॥ ਭਾਵ ਜਹਾਂ ਕੋਈ ਉਪਾਵ ਨ ਚਲੇ॥

ਮਨਮੁਖ ਸੇਤੀ ਸੰਗੁ ਕਰੇ ਮੁਹਿ ਕਾਲਖ ਦਾਗੁ ਲਗਾਇ ॥
ਮੁਹ ਕਾਲੇ ਤਿਨ੍ਹ ਲੋਭੀਆਂ ਜਾਸਨਿ ਜਨਮੁ ਗਵਾਇ ॥

ਤਿਸ ਲੋਭੀ ਮਨਮੁਖ ਪੁਰਸ਼ ਸਾਥ ਜੋ ਕੋਈ ਸੰਗਤ ਕਰੇਗਾ ਤਿਸ ਕੇ ਮੁਖ ਪਰ ਵਹੁ ਪਾਪ ਰੂਪੀ ਕਾਲਖ ਕਾ ਦਾਗ ਲਗਾਵੈਗਾ ਪਰਲੋਕ ਮੈਂ ਤਿਨ ਲੋਭੀਓਂ ਕੇ ਮੁਹਿ ਕਾਲੇ ਹੋਵੈਂਗੇ ਔ ਇਸ ਮਾਨੁਸ਼ ਜਨਮ ਕੋ ਈਹਾਂ ਵਿਅਰਥ ਹੀ ਗਵਾਇ ਜਾਵੈਂਗੇ॥

ਸਤਸੰਗਤਿ ਹਰਿ ਮੇਲਿ ਪ੍ਰਭ ਹਰਿ ਨਾਮੁ ਵਸੈ ਮਨਿ ਆਇ ॥
ਜਨਮ ਮਰਨ ਕੀ ਮਲੁ ਉਤਰੈ ਜਨ ਨਾਨਕ ਹਰਿ ਗੁਨ ਗਾਇ ॥੪੦॥

ਜਿਨਕੋ ਹਰਿ ਪ੍ਰਭੁ ਨੇ ਸੰਤੋਂ ਕੀ ਸੰਗਤਿ ਕਾ ਮਿਲਾਪ ਕੀਆ ਹੈ ਤਿਨ ਕੇ ਮਨ ਮੈਂ ਹਰਿ ਕਾ ਨਾਮ ਆਇ ਵਸਿਆ ਹੈ॥ ਸ੍ਰੀ ਗੁਰੂ ਜੀ ਕਹਿਤੇ ਹੈਂ ਹਰੀ ਕੇ ਗੁਣ ਗਾਯਨ ਕਰਨੇ ਤੇ ਤਿਨ ਜਨੋਂ ਕੀ ਜਨਮ ਮਰਨ ਰੂਪ ਮੈਲ ਉਤਰ ਜਾਤੀ ਹੈ॥ ਭਾਵ ਜਨਮ ਮਰਨ ਤੇ ਰਹਿਤ ਹੋਤੇ ਹੈਂ॥੪੦॥

ਧੁਰਿ ਹਰਿ ਪ੍ਰਭਿ ਕਰਤੈ ਲਿਖਿਆ ਸੁ ਮੇਟਣਾ ਨ ਜਾਇ ॥
ਜੀਉ ਪਿੰਡੁ ਸਭੁ ਤਿਸ ਦਾ ਪ੍ਰਤਿਪਾਲਿ ਕਰੇ ਹਰਿ ਰਾਇ ॥

ਧੁਰੋਂ ਹਰਿ ਪ੍ਰਭੁ ਕਰਤੇ ਨੇ ਜੋ ਮਸਤਕ ਪਰ ਲਿਖਾ ਹੈ ਜੋ ਕਿਸੀ ਸੇ ਮੇਟਿਆ ਨਹੀਂ ਜਾਤਾ ਹੈ ਇਹ (ਜੀਉ) ਚੇਤਨਸੱਤਾ ਔ (ਪਿੰਡੁ) ਸਰੀਰ ਸੰਪੂਰਨ ਤਿਸੀ ਕਾ ਦੀਆ ਹੂਆ ਹੈ ਓਹ ਆਪ ਹਰੀਰਾਇ ਪ੍ਰਤਿਪਾਲ ਕਰਤਾ ਹੈ॥

ਚੁਗਲ ਨਿੰਦਕ ਭੁਖੇ ਰੁਲਿ ਮੁਏ ਏਨਾ ਹਥੁ ਨ ਕਿਥਾਊ ਪਾਇ ॥
ਬਾਹਰਿ ਪਾਖੰਡ ਸਭ ਕਰਮ ਕਰਹਿ ਮਨਿ ਹਿਰਦੈ ਕਪਟੁ ਕਮਾਇ ॥

ਚੁਗਲ ਔ ਨਿੰਦਕ ਭੁਖ ਕਰਕੇ ਰੁਲ ਮਰੇ ਹੈਂ ਭਾਵ ਤ੍ਰਿਸ਼ਨਾ ਕਰ ਦੀਨ ਹੁਏ ਫਿਰਤੇ ਹੈਂ ਇਨਕਾ ਹਥ ਕਿਸੀ ਜਗਹ ਨਹੀਂ ਪੜਤਾ ਹੈ ਕਿਉਂਕਿ ਏਹ ਬਾਹਰ ਤੇ ਸੰਪੂਰਨ ਪਖੰਡ ਕਰਮੋਂ ਕੋ ਕਰਤੇ ਹੈਂ ਮਨ ਕੇ (ਹਿਰਦੈ) ਵਿਖੇ ਕਪਟ ਕੋ ਕਮਾਵਤੇ ਹੈਂ॥

ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ ॥

ਪੰਨਾ ੧੪੧੯

ਨਾਨਕ ਕੀ ਪ੍ਰਭ ਬੇਨਤੀ ਹਰਿ ਭਾਵੈ ਬਖਸਿ ਮਿਲਾਇ ॥੪੧॥

ਇਸ ਸਰੀਰ ਰੂਪੀ ਖੇਤ ਮੈਂ ਜੋ ਬੀਜਤਾ ਹੈ ਭਾਵ ਯੇਹ ਜੋ ਸਰੀਰ ਕਰਕੇ ਕਰਮ ਕਰਤੇ ਹੈਂ ਸੋ ਉਸੀ ਕਾ ਫਲ ਅੰਤ ਨੂੰ ਪ੍ਰਾਪਤ ਹੋਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਹਮਾਰੀ ਬੇਨਤੀ ਜੇ ਪ੍ਰਭੂ ਹੈ ਹੇ ਤੁਝਕੋ ਭਾਵੈ ਤਬ ਬਖਸ਼ ਕਰਕੇ ਅਪਨੇ ਚਰਨੋਂ ਮੈਂ ਮਿਲਾਇ ਲੇਹੁ॥੪੧॥

ਮਨ ਆਵਣ ਜਾਣੁ ਨ ਸੁਝਈ ਨਾ ਸੁਝੈ ਦਰਬਾਰੁ ॥
ਮਾਇਆ ਮੋਹਿ ਪਲੇਟਿਆ ਅੰਤਰਿ ਅਗਿਆਨੁ ਗੁਬਾਰੁ ॥

ਜਿਨੋਂ ਕੇ ਮਨ ਮੈਂ ਆਵਣਾ ਜਾਣਾ ਨਹੀਂ ਸੂਝਤਾ ਹੈ ਤਿਨੋਂ ਕੋ ਤਿਸ ਸਚੇ ਕਾ ਦਰਬਾਰ ਭੀ ਨਹੀਂ ਦ੍ਰਿਸਟ ਆਵਤਾ ਹੈ ਮਾਯਾ ਕੇ ਮੋਹ ਕਰ ਤਿਨੋਂ ਕਾ ਚਿਤ ਲਪੇਟਿਆ ਹੋਇਆ ਹੈ ਔਰ ਤਿਨੋਂ ਕੇ ਅੰਦਰ ਅਗਿਆਨ ਕਾ (ਗੁਬਾਰੁ) ਅੰਧੇਰਾ ਹੈ॥

ਤਬ ਨਰੁ ਸੁਤਾ ਜਾਗਿਆ ਸਿਰਿ ਡੰਡੁ ਲਗਾ ਬਹੁ ਭਾਰੁ ॥
ਗੁਰਮੁਖਾਂ ਕਰਾਂ ਉਪਰਿ ਹਰਿ ਚੇਤਿਆ ਸੇ ਪਾਇਨਿ ਮੋਖ ਦੁਆਰੁ ॥

ਤਬ ਇਹ ਪੁਰਸ਼ ਸੁਤਾ ਹੋਇਆ ਜਾਗਿਆ ਹੈ ਜਬ ਬਹੁਤ ਭਾਰਾ ਇਸਕੇ ਸਿਰ ਪਰ ਜਮ ਕਾ ਡੰਡਾ ਲਗਾ ਹੈ ਜਿਨ ਗੁਰਮੁਖੋਂ ਨੇ (ਕਰਾਂ ਉਪਰਿ) ਜੋ ਗਰਭ ਮੈਂ ਕਰਾਰ ਕੀਆ ਥਾ ਤਿਸ ਪਰ ਹਰੀ ਗੁਰਮੁਖੋਂ ਨੇ ਚੇਤਿਆ ਹੈ ਵਾ ਗੁਰਮੁਖੋਂ ਨੇ ਉਪਲਖਤ ਸਰਬ ਇੰਦ੍ਰੀਓਂ ਸੇ ਉਪਰਾਮ ਹੋ ਕਰ ਵਾ ਉਪਰਾਲਾ ਕਰਕੇ ਹਰੀ ਕੋ ਚੇਤਿਆ ਹੈ ਸੋਈ ਗੁਰੋਂ ਸੇ (ਮੋਖ ਦੁਆਰੁ) ਗਿਆਨ ਪਾਵਤੇ ਹੈਂ॥

ਨਾਨਕ ਆਪਿ ਓਹਿ ਉਧਰੇ ਸਭ ਕੁਟੰਬ ਤਰੇ ਪਰਵਾਰ ॥੪੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਓਹ ਗੁਰਮੁਖ ਆਪ ਤੋ ਸੰਸਾਰ ਸੇ (ਉਧਰੇ) ਤਰੇ ਹੈਂ ਔ ਤਿਨ ਕੇ ਸਾਥ ਤਿਨਕਾ ਕੁਟੰਬ ਪਰਵਾਰ ਆਦੀ ਸਭੀ ਤਰ ਜਾਤੇ ਭਏ ਹੈਂ ਭਾਵ ਯੇਹ ਤਿਨਕੀਆਂ ਕੁਲੋਂ ਕਾ ਭੀ ਉਧਾਰ ਹੂਆ ਹੈ॥੪੨॥

ਸਬਦਿ ਮਰੈ ਸੋ ਮੁਆ ਜਾਪੈ ॥
ਗੁਰ ਪਰਸਾਦੀ ਹਰਿ ਰਸਿ ਧ੍ਰਾਪੈ ॥

ਜੋ ਪੁਰਸ਼ ਗੁਰੋਂ ਕੇ ਸਬਦ ਕਰ ਜੀਵ ਭਾਵ ਸੇ ਮਰਿਆ ਹੈ ਸੋਈ ਮੂਆ (ਜਾਪੈ) ਜਾਣੀਤਾ ਭਾਵ ਦ੍ਰਿਸ਼ਟ ਆਵਤਾ ਹੈ ਔਰ ਗੁਰੋਂ ਕੀ ਕ੍ਰਿਪਾ ਤੇ ਹਰੀ ਰਸ ਕੋ ਪਾਇ ਕਰ ਓਹੀ (ਧ੍ਰਾਪੈ) ਤ੍ਰਿਪਤਿ ਹੋਤਾ ਹੈ॥

ਹਰਿ ਦਰਗਹਿ ਗੁਰ ਸਬਦਿ ਸਿਞਾਪੈ ॥
ਬਿਨੁ ਸਬਦੈ ਮੁਆ ਹੈ ਸਭੁ ਕੋਇ ॥

ਗੁਰੋਂ ਕੇ ਸਬਦ ਕਰਕੇ ਅੰਤਸਕਰਨ ਰੂਪੀ (ਗਹਿ) ਜਗਹ ਦੇ (ਦਰ) ਅੰਤਰ ਹਰੀ ਕੋ ਪਛਾਣੀਤਾ ਹੈ ਗੁਰੋਂ ਕੇ ਸਬਦ ਤੇ ਬਿਨਾ ਔਰ ਸਭ ਕੋਈ ਮੂਆ ਹੂਆ ਹੀ ਹੈ॥

ਮਨਮੁਖੁ ਮੁਆ ਅਪੁਨਾ ਜਨਮੁ ਖੋਇ ॥
ਹਰਿ ਨਾਮੁ ਨ ਚੇਤਹਿ ਅੰਤਿ ਦੁਖੁ ਰੋਇ ॥
ਨਾਨਕ ਕਰਤਾ ਕਰੇ ਸੁ ਹੋਇ ॥੪੩॥

ਹੇ ਭਾਈ ਮਨਮੁਖ ਅਪਨਾ ਜਨਮ ਖੋਇਕੇ ਮਰਾ ਹੈ ਜੋ ਪੁਰਸ਼ ਹਰੀ ਕੇ ਨਾਮ ਕੋ ਸਿਮਰਤੇ ਨਹੀਂ ਹੈਂ ਓਹ ਅੰਤ ਸਮੇਂ ਦੁਖੋਂ ਕੇ ਪ੍ਰਾਪਤਿ ਹੋਣੇ ਸੇ ਰੋਤੇ ਹੈਂ ਗੁਰੂ ਜੀ ਕਹਿਤੇ ਹੈਂ ਜੋ ਕਰਤਾਪੁਰਖ ਕਰਤਾ ਹੈ ਸੋਈ ਹੋਤਾ ਹੈ॥੪੩॥

ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਹਾ ਅੰਤਰਿ ਸੁਰਤਿ ਗਿਆਨੁ ॥
ਸਦਾ ਸਦਾ ਹਰਿ ਗੁਣ ਰਵਹਿ ਅੰਤਰਿ ਸਹਜ ਧਿਆਨੁ ॥

ਜਿਨੋਂ ਕੇ ਰਿਦੇ ਅੰਤਰ ਗਿਆਨ ਕੀ (ਸੁਰਤਿ) ਸ੍ਰੇਸਟ ਪ੍ਰੀਤੀ ਹੈ ਸੋ ਗੁਰਮੁਖ ਬੁਢੇ ਭਾਵ ਹੰਕਾਰੀ ਕਬੀ ਨਹੀਂ ਹੋਤੇ ਹੈਂ ਕਿਉਂਕਿ ਓਹ ਮਨ ਬਾਣੀ ਕਰਕੇ ਸਦਾ ਹਰੀ ਕੇ ਗੁਣੋਂ ਕੋ (ਰਵਹਿ) ਉਚਾਰਨ ਕਰਤੇ ਹੈਂ ਔ ਰਿਦੇ ਅੰਤਰ ਸਾਂਤ ਪਦ ਕਾ ਧਿਆਨ ਕਰਤੇ ਹੈਂ॥

ਓਇ ਸਦਾ ਅਨੰਦਿ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ ॥
ਤਿਨਾ ਨਦਰੀ ਇਕੋ ਆਇਆ ਸਭੁ ਆਤਮ ਰਾਮੁ ਪਛਾਨੁ ॥੪੪॥

ਓਹ ਬਿਬੇਕ ਦ੍ਰਿਸ਼ਟੀ ਸੇ ਦੁਖ ਸੁਖ ਕੋ ਸਮਾਨ ਜਾਨ ਕਰ ਸਦਾ ਅਨੰਦ ਰਹਿਤੇ ਹੈਂ॥ ਤਿਨੋਂ ਕੋ ਇਕ ਪਾਰਬ੍ਰਹਮ ਹੀ ਦ੍ਰਿਸ਼ਟੀ ਆਯਾ ਹੈ ਕਿਉਂਕਿ ਸੰਪੂਰਨ ਵਿਸ਼੍ਵ ਮੈਂ (ਰਾਮ) ਵਿਆਪਕ ਆਤਮ ਕੋ ਹੀ ਪਛਾਨਤੇ ਹੈਂ॥੪੪॥

ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ ਜਿਨ੍ਹਾ ਅੰਤਰਿ ਹਰਿ ਸੁਰਤਿ ਨਾਹੀ ॥
ਵਿਚਿ ਹਉਮੈ ਕਰਮ ਕਮਾਵਦੇ ਸਭ ਧਰਮ ਰਾਇ ਕੈ ਜਾਂਹੀ ॥

ਜਿਨ ਮਨਮੁਖੋਂ ਕੇ ਰਿਦੇ ਮੈਂ ਹਰੀ ਕੀ (ਸੁਰਤਿ) ਗਿਆਤ ਨਹੀਂ ਹੈਂ ਸੋ ਬਾਲਕ ਵਤ ਜੜ ਹੈ ਔ ਬ੍ਰਿਧ ਸਮ ਅਸਕਤ ਅਰਥਾਤ ਨਿਰਬਲ ਹੈਂ॥ (ਹਉਮੈ) ਹੰਕਾਰ ਮੈਂ ਹੀ ਕਰਮੋਂ ਕੋ ਕਮਾਵਤੇ ਹੈਂ ਇਸੀ ਤੇ ਵਹੁ ਸਭੀ ਧਰਮ ਰਾਜਾ ਕੇ ਪਾਸ ਜਾਤੇ ਹੈਂ॥

ਗੁਰਮੁਖਿ ਹਛੇ ਨਿਰਮਲੇ ਗੁਰ ਕੈ ਸਬਦਿ ਸੁਭਾਇ ॥
ਓਨਾ ਮੈਲੁ ਪਤੰਗੁ ਨ ਲਗਈ ਜਿ ਚਲਨਿ ਸਤਿਗੁਰ ਭਾਇ ॥

ਜੋ ਗੁਰੋਂ ਕੇ ਉਪਦੇਸ ਕਰਕੇ ਸੁਭਾਇਵਾਨ ਹੋਇ ਰਹੇ ਹੈਂ ਸੋ ਗੁਰਮੁਖ ਚੰਗੇ (ਨਿਰਮਲੇ) ਉਜਲ ਹੈਂ ਜੋ ਸਤਿਗੁਰੋਂ ਕੇ (ਭਾਇ) ਭਾਣੇ ਮੈਂ ਚਲਤੇ ਹੈਂ ਤਾਂ ਤੇ ਤਿਨੋਂ ਕਾ (ਪਤੰਗੁ) ਸਰੀਰ ਨਿਰਮਲ ਹੈ ਰੰਚਕ ਮਾਤ੍ਰ ਮੈਲ ਨਹੀਂ ਲਾਗਤੀ ਹੈ॥

ਮਨਮੁਖ ਜੂਠਿ ਨ ਉਤਰੈ ਜੇ ਸਉ ਧੋਵਣ ਪਾਇ ॥
ਨਾਨਕ ਗੁਰਮੁਖਿ ਮੇਲਿਅਨੁ ਗੁਰ ਕੈ ਅੰਕਿ ਸਮਾਇ ॥੪੫॥

ਮਨਮੁਖੋਂ ਕੀ ਜੂਠ ਨਹੀਂ ਉਤ੍ਰਤੀ ਹੈ ਭਾਵ ਅਪਵਿਤ੍ਰਤਾ ਦੂਰ ਨਹੀਂ ਹੋਤੀ ਹੈ ਜੇਕਰ ਸੈਂਕੜੇ ਵਾਰ ਸਰੀਰ ਧੋਣਾ ਪਾਵੈ ਭਾਵ ਯੇਹ ਤੀਰਥੋਂ ਕੇ ਇਸਨਾਨ ਕਰਨੇ ਸੇ ਭੀ ਤਿਨਕੀ ਮਨਮੁਖਤਾ ਦੂਰ ਨਹੀਂ ਹੋਤੀ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਗੁਰੋਂ ਕੇ (ਅੰਕਿ) ਰਿਦੇ ਮੈਂ ਸਮਾਏ ਹੈਂ ਵਹੁ ਗੁਰਮੁਖ ਜਨ ਵਾਹਿਗੁਰੂ ਨੇ ਅਪਨੇ ਸਰੂਪ ਮੈਂ ਮੇਲੇ ਹੈਂ॥ ਯਥਾ ਵਾਕ ਭਾਈ ਗੁਰਦਾਸ ਜੀ-ਮੁਰਦੇ ਵਾਂਗ ਮੁਰੀਦ ਹੋਇ ਗੁਰ ਗੋਰ ਸਮਾਵੈ॥੪੫॥

ਬੁਰਾ ਕਰੇ ਸੁ ਕੇਹਾ ਸਿਝੈ ॥
ਆਪਣੈ ਰੋਹਿ ਆਪੇ ਹੀ ਦਝੈ ॥
ਮਨਮੁਖਿ ਕਮਲਾ ਰਗੜੈ ਲੁਝੈ ॥

ਜੋ ਮਨਮੁਖ ਬੁਰਾ ਕਰਤਾ ਹੈ ਸੋ ਕਿਸ ਪ੍ਰਕਾਰ (ਸਿਝੈ) ਕਲਿਆਨ ਹੋਵੈ ਭਾਵ ਨਹੀਂ ਹੋਤਾ ਹੈ ਕਿਉਂਕਿ ਉਹ ਆਪਣੇ (ਰੋਹਿ) ਕ੍ਰੋਧ ਕਰਕੇ ਆਪੇ ਹੀ (ਦਝੈ) ਦਗਧ ਹੋਤਾ ਹੈ ਸੋ ਮਨਮੁਖ ਕਮਲਾ ਹੂਆ ਰਗੜੇ ਝਗੜੇ ਮੈਂ ਖਪਤਾ ਹੈ ਵਾ ਝਗੜਿਓਂ ਕੋ ਚਾਹਿਤਾ ਹੈ॥

ਗੁਰਮੁਖਿ ਹੋਇ ਤਿਸੁ ਸਭ ਕਿਛੁ ਸੁਝੈ ॥
ਨਾਨਕ ਗੁਰਮੁਖਿ ਮਨ ਸਿਉ ਲੁਝੈ ॥੪੬॥

ਜੋ ਗੁਰਮੁਖ ਹੋਵੈ ਤਿਸ ਕੋ ਸਭ ਕਿਛ ਸੂਝਤਾ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਗੁਰਮੁਖ ਮਨ ਕੇ ਸਾਥ ਹੀ (ਲੁਝੈ) ਲੜਤਾ ਹੈ ਭਾਵ ਮਨਕੋ ਵਿਸ਼ਿਅਹੁੰ ਸੇ ਰੋਕਤਾ ਹੈ॥੪੬॥

ਜਿਨਾ ਸਤਿਗੁਰੁ ਪੁਰਖੁ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ ॥
ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰ ॥

ਜਿਨ ਪੁਰਸੋਂ ਨੇ ਸਤਿਗੁਰ ਪੁਰਖ ਕੋ ਸੇਵਿਆ ਨਹੀਂ ਹੈ ਔਰ ਸਬਦ ਕਾ ਵੀਚਾਰ ਨਹੀਂ ਕੀਆ ਹੈ॥ ਸੋ ਪੁਰਸ਼ ਮਨੁਖ ਜੋਨੀ ਨਹੀਂ ਕਹੀਤੇ ਹੈਂ ਸੋ ਗਵਾਰ ਢੋਰ ਮੁਰਦੇ ਪਸੂ ਹੈਂ॥ ਵਾ ਪਸੂ ਗਊ ਆਦੀ ਔ (ਢੋਰ) ਗਧੇ ਉਸ਼ਟ ਆਦੀ ਦਾਨ ਮੈਂ ਨਹੀਂ ਦੀਏ ਜਾਤੇ॥

ਓਨਾ ਅੰਤਰਿ ਗਿਆਨੁ ਨ ਧਿਆਨੁ ਹੈ ਹਰਿ ਸਉ ਪ੍ਰੀਤਿ ਨ ਪਿਆਰੁ ॥
ਮਨਮੁਖ ਮੁਏ ਵਿਕਾਰ ਮਹਿ ਮਰਿ ਜੰਮਹਿ ਵਾਰੋ ਵਾਰ ॥

ਕਿਉਂਕਿ ਉਨੋਂ ਕੇ ਅੰਤਰਿ ਨਾ ਗਿਆਨ ਹੈ ਔ ਨਾ ਧਿਆਨ ਹੀ ਹੈ ਇਸੀ ਤੇ ਤਿਨ ਕੀ ਹਰੀ ਕੇ ਸਾਥ ਮਨ ਕੀ ਪ੍ਰੀਤੀ ਨਹੀਂ ਹੈ ਔ ਬਾਣੀ ਕਾ ਪਿਆਰ ਨਹੀਂ ਹੈ ਸੋ ਮਨਮੁਖ ਵਿਕਾਰੋਂ ਮੈਂ ਮਰੇ ਹੂਏ ਵਾਰੰਵਾਰ ਮਰ ਮਰ ਕਰ ਜਨਮਤੇ ਹੈਂ॥

ਜੀਵਦਿਆ ਨੋ ਮਿਲੈ ਸੁ ਜੀਵਦੇ ਹਰਿ ਜਗਜੀਵਨ ਉਰ ਧਾਰਿ ॥
ਨਾਨਕ ਗੁਰਮੁਖਿ ਸੋਹਣੇ ਤਿਤੁ ਸਚੈ ਦਰਬਾਰਿ ॥੪੭॥

ਗਿਆਨਵਾਨ ਜੋ ਸਦਾ ਜੀਵਤੇ ਹੈਂ ਜੋ ਤਿਨੋਂ ਕੋ ਮਿਲਤੇ ਹੈਂ ਸੋ ਭੀ ਜਗਤ ਕੇ (ਜੀਵਨ) ਪ੍ਰਾਣ ਰੂਪ ਹਰੀ ਕੋ ਰਿਦੇ ਮੈਂ ਧਾਰ ਕਰ ਸਦਾ ਜੀਵਤੇ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਸਚੇ ਕੇ ਦਰਬਾਰ ਮੈਂ ਗੁਰਮੁਖ ਸਦਾ ਸੋਹਣੇ ਭਏ ਹੈਂ॥੪੭॥

ਹਰਿ ਮੰਦਰੁ ਹਰਿ ਸਾਜਿਆ ਹਰਿ ਵਸੈ ਜਿਸੁ ਨਾਲਿ ॥

ਗੁਰਮਤੀ ਹਰਿ ਪਾਇਆ ਮਾਇਆ ਮੋਹ ਪਰਜਾਲਿ ॥

ਹਰੀ ਨੇ ਇਹ ਮਨੁਖ ਸਰੀਰ ਰੂਪੀ ਹਰਿਮੰਦਰ (ਸਾਜਿਆ) ਰਚਿਆ ਹੈ ਜਿਸਕੇ ਸਾਥ ਹਰੀ ਆਪ ਵਸਤਾ ਹੈ ਗੁਰਮਤੀਓਂ ਨੇ ਮਾਯਾ ਕੇ ਮੋਹ ਕੋ (ਪਰਜਾਲਿ) ਵਿਸ਼ੇਸ਼ ਕਰ ਜਲਾਇ ਕਰ ਹਰੀ ਕੋ ਪਾਯਾ ਹੈ॥

ਹਰਿ ਮੰਦਰਿ ਵਸਤੁ ਅਨੇਕ ਹੈ ਨਵ ਨਿਧਿ ਨਾਮੁ ਸਮਾਲਿ ॥

ਧਨੁ ਭਗਵੰਤੀ ਨਾਨਕਾ ਜਿਨਾ ਗੁਰਮੁਖਿ ਲਧਾ ਹਰਿ ਭਾਲਿ ॥

ਇਸ ਸਰੀਰ ਰੂਪੀ ਹਰਿਮੰਦਰ ਮੈਂ ਸੁਭ ਗੁਣੋਂ ਰੂਪ ਅਨੇਕ ਵਸਤੂ ਹੈਂ ਤਾਂ ਤੇ ਹੇ ਭਾਈ ਇਸ ਸਰੀਰ ਮੈਂ ਨੌ ਨਿਧ ਰੂਪ ਨਾਮ ਕੋ ਸਮਾਲ। ਸ੍ਰੀ ਗੁਰੂ ਜੀ ਕਹਿਤੇ ਹੈਂ ਸੋ ਪੁਰਸ਼ ਪੁੰਨੋਂ ਵਾਲੇ ਧੰਨ ਹੈਂ ਜਿਨੋਂ ਨੇ ਗੁਰੋਂ ਦ੍ਵਾਰੇ ਹਰੀ ਕੋ (ਭਾਲਿ) ਖੋਜ ਕੇ ਲਭ ਲੀਆ ਹੈ॥

ਵਡਭਾਗੀ ਗੜ ਮੰਦਰੁ ਖੋਜਿਆ ਹਰਿ ਹਿਰਦੈ ਪਾਇਆ ਨਾਲਿ ॥੪੮॥

ਜਿਨ ਵਡਭਾਗੀਓਂ ਨੇ ਇਸ ਸਰੀਰ ਮੰਦਰ ਮੈਂ (ਗੜ) ਕਿਲੇ ਰੂਪੀ ਅੰਤਸਕਰਨ ਮੈਂ ਖੋਜਿਆ ਹੈ ਤਿਨੋਂ ਨੇ ਹ੍ਰਿਦੇ ਕੇ ਸਾਥ ਹੀ ਹਰੀ ਕੋ ਪਾਇ ਲੀਆ ਹੈ॥੪੮॥

ਮਨਮੁਖ ਦਹ ਦਿਸਿ ਫਿਰਿ ਰਹੇ ਅਤਿ ਤਿਸਨਾ ਲੋਭ ਵਿਕਾਰ ॥

ਪੰਨਾ ੧੪੧੯

ਮਾਇਆ ਮੋਹੁ ਨ ਚੁਕਈ ਮਰਿ ਜੰਮਹਿ ਵਾਰੋ ਵਾਰ ॥

ਮਨਮੁਖ ਦਸੋ ਦਿਸਾ ਮੈਂ ਫਿਰ ਰਹੇ ਹੈਂ ਜਿਨੋਂ ਮੈਂ ਤ੍ਰਿਸ਼ਨਾ ਔ ਲੋਭਾਦੀ ਅਤੀ ਵਿਕਾਰ ਇਸਥਿਤ ਹੈਂ ਤਿਨੋਂ ਕੇ ਰਿਦੇ ਤੇ ਮਾਯਾ ਕਾ ਮੋਹਿ ਦੂਰ ਨਹੀਂ ਹੋਤਾ ਹੈ ਇਸੀ ਤੇ ਓਹ ਵਾਰੰਵਾਰ ਜਨਮਤੇ ਮਰਤੇ ਹੈਂ॥

ਸਤਿਗੁਰੁ ਸੇਵਿ ਸੁਖੁ ਪਾਇਆ ਅਤਿ ਤਿਸਨਾ ਤਜਿ ਵਿਕਾਰ ॥

ਜਿਨੋਂ ਨੇ ਸਤਿਗੁਰੋਂ ਕੋ ਸੇਵ ਕਰਕੇ ਅਤਿਸੈ ਕਰ ਤ੍ਰਿਸ਼ਨਾ ਲੋਭ ਆਦੀ ਵਿਕਾਰੋਂ ਕੋ ਤਿਆਗ ਕਰਕੇ ਸੁਖੋਂ ਕੋ ਪਾਇਆ ਹੈ॥

ਜਨਮ ਮਰਨ ਕਾ ਦੁਖੁ ਗਇਆ ਜਨ ਨਾਨਕ ਸਬਦੁ ਬੀਚਾਰਿ ॥੪੯॥

ਸ੍ਰੀ ਗੁਰੂ ਜੀ ਕਹਿਤੇ ਹੈਂ ਸਬਦ ਕੇ ਵਿਚਾਰ ਕਰਨੇ ਸੇ ਤਿਨ ਜਨੋਂ ਕਾ ਜਨਮ ਮਰਨ ਕਾ ਦੁਖ ਸੰਪੂਰਨ ਦੂਰ ਹੋ ਗਿਆ ਹੈ॥੪੯॥

ਹਰਿ ਹਰਿ ਨਾਮੁ ਧਿਆਇ ਮਨ ਹਰਿ ਦਰਗਹ ਪਾਵਹਿ ਮਾਨੁ ॥

ਮਨ ਬਾਣੀ ਸੇ ਹਰਿ ਹਰਿ ਨਾਮ ਧਿਆਵਣੇ ਕਰਕੇ ਹੇ ਭਾਈ ਵਾਹਿਗੁਰੂ ਕੀ ਦਰਗਾਹ ਮੈਂ ਮਾਨ ਪਾਵੈਂਗਾ॥

ਕਿਲਵਿਖ ਪਾਪ ਸਭਿ ਕਟੀਅਹਿ ਹਉਮੈ ਚੁਕੈ ਗੁਮਾਨੁ ॥

ਔਰ ਨਾਮ ਕੇ ਜਾਪ ਸੇ ਹੀ ਸੰਪੂਰਣ (ਕਿਲਵਿਖ) ਮਹਾਂ ਪਾਪ ਔ ਸਮਾਨ ਪਾਪ ਕਟੀਤੇ ਹੈਂ ਔਰ ਹਉਮੈ ਕਾ ਗੁਮਾਨ ਭੀ ਦੂਰ ਹੋ ਜਾਤਾ ਹੈ॥

ਗੁਰਮੁਖਿ ਕਮਲੁ ਵਿਗਸਿਆ ਸਭੁ ਆਤਮ ਬ੍ਰਹਮੁ ਪਛਾਨੁ ॥

ਗੁਰਮੁਖੋਂ ਕਾ ਹ੍ਰਿਦਾ ਕਮਲ (ਵਿਗਸਿਆ) ਖਿੜਿਆ ਹੈ ਕਿਉਂਕਿ ਉਨੋਂ ਨੇ ਸਰਬ ਮੈਂ ਆਤਮ ਰੂਪ ਬ੍ਰਹਮ ਕੋ ਪਛਾਣਿਆ ਹੈ॥

ਹਰਿ ਹਰਿ ਕਿਰਪਾ ਧਾਰਿ ਪ੍ਰਭ ਜਨ ਨਾਨਕ ਜਪਿ ਹਰਿ ਨਾਮੁ ॥੫੦॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਬ ਹਰੀ ਪ੍ਰਭੂ ਨੇ ਹਰ ਪ੍ਰਕਾਰ ਸੇ ਗੁਰਮੁਖੋਂ ਪਰ ਕ੍ਰਿਪਾ ਧਾਰੀ ਹੈ ਤਬ ਤਿਨੋਂ ਨੇ ਮਨ ਬਾਣੀ ਕਰਕੇ ਹਰਿ ਹਰਿ ਨਾਮ ਕੋ ਜਪਿਆ ਹੈ॥੫੦॥

ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ ॥

ਹੇ ਭਾਈ (ਧਨਾਸਰੀ) ਆਸੁਰੀ ਸੰਪਦਾ ਰੂਪੀ ਧਨ ਕੋ ਧਾਰਨੇ ਵਾਲੀ ਜੋ ਬੁਧੀ ਹੈ ਸੋ ਤਬ ਦੈਵੀ ਸੰਪਤੀ ਰੂਪ (ਧਨਵੰਤੀ) ਧਨ ਵਾਲੀ ਜਾਣੀਏਗੀ ਜਬ ਸਤਿਗੁਰੋਂ ਕੀ ਕਾਰ ਕੋ ਕਮਾਵਹਿ ਭਾਵ ਯੇਹ ਸਰਧਾ ਸਹਿਤ ਸੇਵਾ ਕਰੇ॥

ਤਨੁ ਮਨੁ ਸਉਪੇ ਜੀਅ ਸਉ ਭਾਈ ਲਏ ਹੁਕਮਿ ਫਿਰਾਉ ॥

ਹੇ ਭਾਈ ਸਤਿਗੁਰੋਂ ਕੇ ਅਗੇ ਤਨ ਮਨ ਜੀਅ ਕੇ ਸੰਯੁਗਤ ਸੌਂਪ ਦੇਵੇ ਅਰ ਤਿਨੋਂ ਕਾ ਹੁਕਮ ਮਾਨ ਕਰਕੇ ਆਸੁਰੀ ਸੰਪਤੀ ਤੇ ਬੁਧੀ ਕੋ (ਫਿਰਾਉ) ਮੋੜ ਲੇਵੇ॥

ਜਹ ਬੈਸਾਵਹਿ ਬੈਸਹ ਭਾਈ ਜਹ ਭੇਜਹਿ ਤਹ ਜਾਉ ॥

ਹੇ ਭਾਈ ਜਹਾਂ ਸਤਿਗੁਰ ਬੈਠਾਵੈ ਤਹਾਂ ਬੈਠਣਾ ਕਰੇ ਅਰ ਜਹਾਂ ਭੇਜੇ ਤਹਾਂ ਜਾਵੈ॥

ਏਵਡੁ ਧਨੁ ਹੋਰੁ ਕੋ ਨਹੀ ਭਾਈ ਜੇਵਡੁ ਸਚਾ ਨਾਉ ॥

ਜਿਤਨਾ ਵਡਾ ਸਚੇ ਕਾ ਨਾਮ ਹੈ ਇਸਤੇ ਵਡਾ ਹੋਰ ਕੋਈ ਧਨ ਨਹੀਂ ਹੈ॥

ਸਦਾ ਸਚੇ ਕੇ ਗੁਣ ਗਾਵਾਂ ਭਾਈ ਸਦਾ ਸਚੇ ਕੈ ਸੰਗਿ ਰਹਾਉ ॥

ਹੇ ਭਾਈ ਸਦਾ ਸਚੇ ਕੇ ਗੁਣੋਂ ਕੋ ਬਾਣੀ ਕਰਕੇ ਗਾਯਨ ਕਰੀਏ ਔਰ ਸਦਾ ਹੀ ਤਿਸ ਸਚੇ ਵਾਹਿਗੁਰੂ ਕੇ ਸਾਥ ਮਨ ਕਰਕੇ ਇਸਥਿਤ ਰਹੀਏ॥

ਪੈਨਣੁ ਗੁਣ ਚੰਗਿਆਈਆ ਭਾਈ ਆਪਣੀ ਪਤਿ ਕੇ ਸਾਦ ਆਪੇ ਖਾਇ ॥

ਤਿਸਕੇ ਗੁਣ ਕਥਾ ਕੀਰਤਨ ਸੁਣਨਾ ਰੂਪ ਜੋ ਪੈਨਣਾ ਕਰਤਾ ਹੈ ਔਰ ਪਰਉਪਕਾਰ ਆਦੀ ਚੰਗਿਆਈਆਂ ਕਰਕੇ ਓਹ ਆਪਣੀ ਪਤਿਸ਼ਟਾ ਕੇ ਸ੍ਵਾਦ ਕੋ ਆਪੇ ਖਾਤਾ ਅਰਥਾਤ ਭੋਗਤਾ ਹੈ॥

ਤਿਸ ਕਾ ਕਿਆ ਸਾਲਾਹੀਐ ਭਾਈ ਦਰਸਨ ਕਉ ਬਲਿ ਜਾਇ ॥

ਤਿਸ ਪੁਰਸ਼ ਕਾ ਕਿਆ ਸਲਾਹਣਾ ਕਰੀਏ ਹੇ ਭਾਈ ਤਿਸ ਕੇ ਦਰਸਨ ਪਰ ਸੇ ਬਲਿਹਾਰਨੇ ਜਾਈਤਾ ਹੈ। ਭਾਵ ਅਤਿ ਉਸਤਤ ਜੋਗ ਹੈ॥

ਸਤਿਗੁਰ ਵਿਚਿ ਵਡੀਆ ਵਡਿਆਈਆ ਭਾਈ ਕਰਮਿ ਮਿਲੈ ਤਾਂ ਪਾਇ ॥

ਹੇ ਭਾਈ ਸਤਿਗੁਰੋਂ ਕੇ ਬੀਚ ਵਡੀਆਂ ਵਡੀਆਈਆਂ ਹੈਂ ਪਰੰਤੂ (ਕਰਮਿ) ਭਾਗ ਹੋਵੈਂ ਤਬ ਐਸੇ ਸਤਿਗੁਰੂ ਪਾਈਤੇ ਹੈਂ॥

ਇਕਿ ਹੁਕਮੁ ਮੰਨਿ ਨ ਜਾਣਨੀ ਭਾਈ ਦੂਜੈ ਭਾਇ ਫਿਰਾਇ ॥

ਏਕ ਮਨਮੁਖ ਸਤਿਗੁਰੋਂ ਕੇ ਹੁਕਮ ਕੋ ਮਾਨ ਨਹੀਂ ਜਾਨਤੇ ਹੈਂ ਹੇ ਭਾਈ ਉਹ ਦ੍ਵੈਤ ਭਾਵ ਮੈਂ ਲਗੇ ਹੂਏ ਫਿਰਤੇ ਹੈਂ॥

ਸੰਗਤਿ ਢੋਈ ਨਾ ਮਿਲੈ ਭਾਈ ਬੈਸਣਿ ਮਿਲੈ ਨ ਥਾਉ ॥

ਹੇ ਭਾਈ ਤਿਨੋਂ ਕੋ ਸੰਤੋਂ ਕੀ ਸੰਗਤ ਮੈਂ (ਢੋਈ) ਆਦਰ ਨਹੀਂ ਮਿਲਤਾ ਹੈ ਅਰ ਬੈਸਣੇ ਕੋ ਕੋਈ ਅਸਥਾਨ ਭੀ ਨਹੀਂ ਮਿਲਤਾ ਹੈ॥

ਨਾਨਕ ਹੁਕਮੁ ਤਿਨਾ ਮਨਾਇਸੀ ਭਾਈ ਜਿਨਾ ਧੁਰੇ ਕਮਾਇਆ ਨਾਉ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਭਾਈ ਤਿਨੋਂ ਕੋ ਵਾਹਿਗੁਰੂ ਅਪਨਾ ਹੁਕਮ ਮਨਾਵਤਾ ਹੈ ਜਿਨੋਂ ਨੇ ਸਤਿਗੁਰੋਂ ਦ੍ਵਾਰੇ (ਧੁਰੇ) ਆਦੋਂ ਹੀ ਨਾਮ ਜਾਪ ਕਾ ਕਮਾਵਣਾ ਕੀਆ ਹੈ॥

ਤਿਨ੍ ਵਿਟਹੁ ਹਉ ਵਾਰਿਆ ਭਾਈ ਤਿਨ ਕਉ ਸਦ ਬਲਿਹਾਰੈ ਜਾਉ ॥੫੧॥

ਹੇ ਭਾਈ ਮੈਂ ਤਿਨੋਂ ਪਰ ਮਨ ਕਰ ਵਾਰਨੇ ਜਾਤਾ ਹੂੰ ਔ ਬਾਣੀ ਕਰ ਸੌ ਵਾਰ ਬਲਿਹਾਰਨੇ ਜਾਤਾ ਹੂੰ॥੫੧॥

ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨਿ੍ ॥

ਅਨਦਿਨੁ ਸੇਵਨਿ ਗੁਰੁ ਆਪਣਾ ਅਨਦਿਨੁ ਅਨਦਿ ਰਹੰਨਿ੍ ॥

ਸੋਈ ਦਾੜ੍ਹੀਆਂ ਸਚੀਆਂ ਹੈਂ ਜੋ ਸਤਿਗੁਰੋਂ ਕੇ ਚਰਨੀ ਲਗਤੀਆਂ ਹੈਂ ਦਾੜ੍ਹੀ ਕਾ ਭਾਵ ਪੁਰਸ਼ੋਂ ਮੈਂ ਹੈ। ਜੋ ਪੁਰਸ਼ ਦਿਨੇ ਰਾਤ ਅਪਨਾ ਸਤਿਗੁਰੂ ਸੇਵਤੇ ਹੈਂ ਸੋ ਨਿਰੰਤ੍ਰ ਹੀ ਅਨੰਦ ਰਹਿਤੇ ਹੈਂ॥

ਨਾਨਕ ਸੇ ਮੁਹ ਸੋਹਣੇ ਸਚੈ ਦਰਿ ਦਿਸੰਨਿ੍ ॥੫੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਸਚੇ ਕੇ ਦਰਬਾਰ ਮੈਂ ਸੋ ਮੁਖ (ਸੋਹਣੇ) ਸੋਭਾਵਾਨ ਦ੍ਰਿਸਟ ਆਵਤੇ ਹੈਂ॥੫੨॥

ਮੁਖ ਸਚੇ ਸਚੁ ਦਾੜੀਆ ਸਚੁ ਬੋਲਹਿ ਸਚੁ ਕਮਾਹਿ ॥
ਸਚਾ ਸਬਦੁ ਮਨਿ ਵਸਿਆ ਸਤਿਗੁਰ ਮਾਂਹਿ ਸਮਾਂਹਿ ॥

ਤਿਨੋਂ ਕੇ ਮੁਖ ਸਚੇ ਹੈਂ ਔ ਦਾੜ੍ਹੀਆਂ ਭੀ ਸਚੀਆਂ ਹੈਂ ਭਾਵ ਸਫਲ ਹੈਂ ਜੋ ਸਚ ਕੋ ਹੀ ਕਮਾਵਤੇ ਹੈਂ ਤਿਨੋਂ ਕੇ ਮਨ ਮੈਂ ਸਚਾ ਸਬਦ ਵਸਿਆ ਹੈ ਤਾਂ ਤੇ ਓਹ ਸਤਿਗੁਰੋਂ ਕੇ ਵਾਸਤ੍ਵ ਸ੍ਵਰੂਪ ਅਰਥਾਤ ਬ੍ਰਹਮ ਮੈਂ ਹੀ ਸਮਾਇ ਜਾਤੇ ਹੈਂ॥

ਸਚੀ ਰਾਸੀ ਸਚੁ ਧਨੁ ਉਤਮ ਪਦਵੀ ਪਾਂਹਿ ॥
ਸਚੁ ਸੁਣਹਿ ਸਚੁ ਮੰਨਿ ਲੈਨਿ ਸਚੀ ਕਾਰ ਕਮਾਹਿ ॥

ਤਿਨੋਂ ਪਾਸ ਸਰਧਾ ਰੁਪੀ ਸਚੀ (ਰਾਸੀ) ਪੂੰਜੀ ਹੈ ਤਿਸੀ ਕੇ ਸਚਾ ਨਾਮ ਧਨ ਪਾਇ ਕਰ ਉਤਮ ਪਦਵੀ ਕੋ ਪਾਵਤੇ ਹੈਂ॥ ਸਚੇ ਨਾਮ ਕੋ ਹੀ ਸੁਣਤੇ ਹੈਂ ਔ ਸਚਾ ਨਾਮ ਹੀ ਮਾਨ ਲੇਤੇ ਹੈਂ ਸਚ ਕੀ ਹੀ ਕਾਰ ਕਮਾਵਤੇ ਹੈਂ॥

ਸਚੀ ਦਰਗਹ ਬੈਸਣਾ ਸਚੇ ਮਾਹਿ ਸਮਾਹਿ ॥
ਨਾਨਕ ਵਿਣੁ ਸਤਿਗੁਰ ਸਚੁ ਨ ਪਾਈਐ ਮਨਮੁਖ ਭੂਲੇ ਜਾਂਹਿ ॥੫੩॥

ਤਿਨਕਾ (ਸਚੀ ਦਰਗਹ) ਸਤਿਸੰਗ ਮੈਂ ਬੈਠਣਾ ਹੋਤਾ ਹੈ ਇਸੀ ਤੇ ਸਚੇ ਸਰੂਪ ਮੈਂ ਸਮਾਵਤੇ ਹੈਂ। ਸ੍ਰੀ ਗੁਰੂ ਜੀ ਕਹਿਤੇ ਹੈਂ ਸਤਿਗੁਰੋਂ ਤੋ ਬਿਨਾਂ ਸਚ ਸਰੂਪ ਕੋ ਨਹੀਂ ਪਾਈਤਾ ਹੈ ਇਸੀ ਤੇ ਮਨਮੁਖ, ਰੂਪ ਤੇ ਭੂਲੇ ਹੂਏ ਜਨਮੋਂ ਮੈਂ ਜਾਤੇ ਹੈਂ॥੫੩॥ ਜਗਜਾਸੀ ਰੂਪ ਬਬੀਹੇ ਕੋ ਉਪਦੇਸ਼ ਕਰਤੇ ਹੈਂ॥

ਬਾਬੀਹਾ ਪ੍ਰਿਉ ਪ੍ਰਿਉ ਕਰੇ ਜਲਨਿਧਿ ਪ੍ਰੇਮ ਪਿਆਰਿ ॥
ਗੁਰ ਮਿਲੇ ਸੀਤਲ ਜਲੁ ਪਾਇਆ ਸਭਿ ਦੂਖ ਨਿਵਾਰਣਹਾਰੁ ॥

ਜਗਜਾਸੀ ਰੂਪੀ ਬਬੀਹਾ ਉਪਦੇਸ਼ ਰੂਪੀ ਜਲ ਕੇ ਨਿਧ ਬਾਦਲ ਸਤਿਗੁਰੋਂ ਕੇ ਆਗੇ ਮਨ ਸਾਥ ਪ੍ਰੇਮ ਔ ਬਾਣੀ ਸਾਥ ਪਿਆਰ ਕਰਕੇ ਪ੍ਰਿਉ ਪ੍ਰਿਉ ਕਰੇ ਥਾ ਭਾਵ ਸੇ ਉਪਦੇਸ਼ ਜਲ ਮਾਂਗੇ ਥਾ ਜਬ ਸਰਬ ਦੁਖੋਂ ਕੇ ਨਿਵਾਰਣੇਹਾਰੇ ਸਤਿਗੁਰ ਜਗਜਾਸੀ ਬਬੀਹੇ ਕੋ ਮਿਲੇ ਤਬ ਉਪਦੇਸ ਰੂਪੀ ਸੀਤਲ ਜਲ ਤਿਸਨੇ ਪਾਯਾ ਹੈ॥

ਤਿਸ ਚੁਕੈ ਸਹਜੁ ਊਪਜੈ ਚੁਕੈ ਕੂਕ ਪੁਕਾਰ ॥
ਨਾਨਕ ਗੁਰਮੁਖਿ ਸਾਂਤਿ ਹੋਇ ਨਾਮੁ ਰਖਹੁ ਉਰਿ ਧਾਰਿ ॥੫੪॥

ਤਿਸ ਕਰਕੇ ਤ੍ਰਿਸਨਾ ਰੂਪੀ ਤ੍ਰਿਖਾ ਦੂਰ ਹੋ ਜਾਤੀ ਹੈ ਔ ਗਜਾਨ ਉਪਜ ਆਵਤਾ ਹੈ ਪੁਨਾ (ਕੂਕ ਪੁਕਾਰ) ਊਚੇ ਬੋਲ ਕੀ ਫਰੀਆਦ ਕਰਨੀ ਭੀ ਦੂਰ ਹੋ ਜਾਤੀ ਹੈ॥ ਸ੍ਰੀ ਗੁਰੂ ਜੀ ਕਹਿਤੇ ਹੈਂ ਤਾਂ ਤੇ ਹੇ ਭਾਈ ਗੁਰੋਂ ਦ੍ਵਾਰੇ ਨਾਮ ਕੋ ਰਿਦੇ ਮੈਂ ਧਾਰਨ ਕਰ ਰਾਖੋ ਤਬ ਤੁਮ ਕੋ ਸਾਂਤੀ ਪ੍ਰਾਪਤ ਹੋਇਗੀ॥੫੪॥

ਬਾਬੀਹਾ ਤੂੰ ਸਚੁ ਚਉ ਸਚੇ ਸਉ ਲਿਵ ਲਾਇ ॥
ਬੋਲਿਆ ਤੇਰਾ ਥਾਇ ਪਵੈ ਗੁਰਮੁਖਿ ਹੋਇ ਅਲਾਇ ॥

ਹੇ ਜਗਜਾਸੀ ਬਬੀਹੇ ਤੂੰ ਸਚ ਹੀ (ਚਉ) ਬੋਲ ਔਰ ਸਚੇ ਸਰੂਪ ਮੈਂ ਬ੍ਰਿਤੀ ਕੋ ਲਗਾਇ। ਜਬ ਗੁਰਮੁਖ ਹੋ ਕਰ ਉਚਾਰਨ ਕਰੇਂਗਾ ਤਬ ਤੇਰਾ ਬੋਲਿਆ ਥਾਇ ਪੜੇਗਾ ਅਰਥਾਤ ਸਫਲ ਹੋਇਗਾ॥

ਸਬਦੁ ਚੀਨਿ ਤਿਖ ਉਤਰੈ ਮੰਨਿ ਲੈ ਰਜਾਇ ॥

ਪੰਨਾ ੧੪੨੦

ਚਾਰੇ ਕੁੰਡਾ ਝੋਕਿ ਵਰਸਦਾ ਬੂੰਦ ਪਵੈ ਸਹਜਿ ਸੁਭਾਇ ॥

ਗੁਰੋਂ ਕੇ ਸਬਦ ਕੋ ਪਛਾਨਣੇ ਕਰ ਤੇਰੀ ਤ੍ਰਿਖਾ ਉਤਰ ਜਾਇਗੀ ਤਾਂ ਤੇ ਤੂੰ ਸਤਿਗੁਰੋਂ ਕੀ (ਰਜਾਇ) ਆਗਿਆ ਕੋ ਮਾਨਲੇ ਚਾਰੋਂ ਦਿਸਾ ਮੈਂ ਝੁਕ ਕਰ ਜੈਸੇ ਬਦਲ ਵਰਸਤਾ ਹੈ ਤੈਸੇ ਸਤਿਗੁਰ ਦਿਆਲ ਹੋਇ ਕਰ ਉਪਦੇਸ਼ ਕਰਤੇ ਹੈਂ ਸੋ ਜਬ ਸ੍ਵਾਂਤੀ ਬੂੰਦ ਉਪਦੇਸ਼ ਤੇਰੇ ਮੁਖ ਮੈਂ ਪੜੇਗੀ ਤਬ ਤੂੰ ਸਹਜਿ ਸੁਭਾਇ ਸ਼ਾਂਤਿ ਰੂਪ ਹੋ ਜਾਵੈਂਗਾ॥

ਜਲ ਹੀ ਤੇ ਸਭ ਊਪਜੈ ਬਿਨੁ ਜਲ ਪਿਆਸ ਨ ਜਾਇ ॥
ਨਾਨਕ ਹਰਿ ਜਲੁ ਜਿਨਿ ਪੀਆ ਤਿਸੁ ਭੂਖ ਨ ਲਾਗੈ ਆਇ ॥੫੫॥

ਨਾਮ ਜਪਤੇ ਹੀ ਸੰਪੂਰਨ ਸੁਭ ਗੁਣ ਉਪਜਤੇ ਹੈਂ ਔ ਨਾਮ ਜਲ ਤੇ ਬਿਨਾਂ ਤ੍ਰਿਸਨਾ ਰੂਪੀ ਪਿਆਸ ਨਹੀਂ ਜਾਤੀ ਹੈ। ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨੋਂ ਨੇ ਸਤਿਗੁਰੂ ਸੇ ਹਰਿ ਨਾਮ ਜਲ ਪਾਨ ਕੀਆ ਹੈ ਤਿਨੋਂ ਕੋ ਪੁਨਾ ਕੋਈ ਭੂਖ ਨਹੀਂ ਆਇ ਕਰ ਲਗਤੀ ਹੈ ਭਾਵ ਯੇਹ ਕੋਈ ਇਛਾ ਨਹੀਂ ਰਹਿਤੀ ਹੈ॥੫੫॥

ਬਾਬੀਹਾ ਤੂੰ ਸਹਜਿ ਬੋਲਿ ਸਚੈ ਸਬਦਿ ਸੁਭਾਇ ॥
ਸਭੁ ਕਿਛੁ ਤੇਰੈ ਨਾਲਿ ਹੈ ਸਤਿਗੁਰਿ ਦੀਆ ਦਿਖਾਇ ॥

ਹੇ ਜਗਜਾਸੀ ਰੂਪ ਬਬੀਹੇ ਤੂੰ ਸਹਜੇ ਹੀ ਬੋਲ ਜਿਸਤੇ ਤੂੰ ਸਚੇ ਉਪਦੇਸ਼ ਕਰਕੇ ਸੋਭਾਵਾਨ ਹੋਵੈਂਗਾ॥ ਜਬ ਸਤਿਗੁਰੋਂ ਨੇ ਤੁਝ ਕੋ ਸ੍ਵੈ ਸਰੂਪ ਸਰਬ ਮੈਂ ਦਿਖਾਇ ਦੀਆ ਹੈ ਤਬ ਕਿਛ ਭਾਵ ਸਭ ਗੁਣ ਤੇਰੇ ਸਾਥ ਹੀ ਹੈਂ॥

ਆਪੁ ਪਛਾਣਹਿ ਪ੍ਰੀਤਮੁ ਮਿਲੈ ਵੁਠਾ ਛਹਬਰ ਲਾਇ ॥
ਝਿਮਿ ਝਿਮਿ ਅੰਮ੍ਰਿਤੁ ਵਰਸਦਾ ਤਿਸਨਾ ਭੁਖ ਸਭ ਜਾਇ ॥

ਜਬ ਸਤਿਗੁਰ ਪ੍ਰੀਤਮ ਤੁਝ ਕੋ ਮਿਲੇਗਾ ਤਬ (ਛਹਬਰ) ਝੜੀ ਲਗਾਇ ਕਰ ਅਰਥਾਤ ਏਕ ਰਸ ਉਪਦੇਸ਼ ਰੂਪੀ ਜਲ ਬਰਸ ਜਾਵੇਗਾ ਤਬ ਤੂੰ ਅਪਣੇ ਆਪ ਸਰੂਪ ਕੋ ਪਛਾਣ ਲੇਵੇਗਾ ਸਤਿਗੁਰੂ ਰੂਪ ਮੇਘ ਜਿਨੋਂ ਪਰ ਏਕਰਸ ਉਪਦੇਸ਼ ਰੂਪੀ ਜਲ ਬਰਸਤੇ ਹੈਂ ਤਿਨੋਂ ਕੀ ਤ੍ਰਿਸ਼ਨਾ ਰੂਪੀ ਭੁਖ ਸਭ ਦੂਰ ਹੋ ਜਾਤੀ ਹੈ॥

ਕੂਕ ਪੁਕਾਰ ਨ ਹੋਵਈ ਜੋਤੀ ਜੋਤਿ ਮਿਲਾਇ ॥
ਨਾਨਕ ਸੁਖਿ ਸਵਨ੍ਹਿ ਸੋਹਾਗਣੀ ਸਚੈ ਨਾਮਿ ਸਮਾਇ ॥੫੬॥

ਤਿਨੋਂ ਕੀ ਪੁਨਾ (ਕੂਕ) ਊਚੀ ਪੁਕਾਰ ਵਾ ਮਨ ਬਾਣੀ ਸੇ ਕੂਕ ਪੁਕਾਰ ਨਹੀਂ ਹੋਤੀ ਹੈ ਕਿਉਂਕਿ (ਜੋਤੀ) ਵਾਹਿਗੁਰੂ ਨੇ ਤਿਨਕੀ ਜੋਤਿ ਅਪਨੇ ਮੈਂ ਮਿਲਾਇ ਲਈ ਹੈ॥ ਸ੍ਰੀ ਗੁਰੂ ਜੀ ਕਹਿਤੇ ਹੈਂ ਸੋ ਸੰਤ ਜਨ ਸੁਹਾਗਣੀ ਸੁਖੀ ਹੋ ਕਰ ਸੈਣ ਕਰਤੀ ਹੈਂ ਜੋ ਸਚੇ ਨਾਮੀ ਕੇ ਸਰੂਪ ਮੈਂ ਸਮਾਇ ਗਈ ਹੈਂ॥੫੬॥

ਧੁਰਹੁ ਖਸਮਿ ਭੇਜਿਆ ਸਚੈ ਹੁਕਮਿ ਪਠਾਇ ॥
ਇੰਦੁ ਵਰਸੈ ਦਇਆ ਕਰਿ ਗੂੜ੍ਹੀ ਛਹਬਰ ਲਾਇ ॥

ਸਚੇ ਖਸਮ ਨੇ ਆਦ ਤੇ ਹੀ ਅਪਨਾ ਹੁਕਮ ਕਰਕੇ ਸਤਿਗੁਰੋਂ ਕੋ (ਪਠਾਇ) ਭੇਜਿਆ ਹੈ ਭਾਵ ਭੇਜ ਦਿਤਾ ਹੈ ਤਾਂ ਤੇ ਸੋ ਸਤਿਗੁਰੂ (ਇੰਦੁ) ਮੇਘ ਰੂਪ ਦਇਆ ਕਰਕੇ ਉਪਦੇਸ਼ ਰੂਪੀ ਝੜੀ ਲਗਾਇ ਕਰ ਬਰਸਤੇ ਹੈਂ ਭਾਵ ਦ੍ਰਿਸ੍ਟਾਂਤ ਪ੍ਰਮਾਣੋਂ ਸਹਿਤ ਉਪਦੇਸ਼ ਦੇਤੇ ਹੈਂ॥

ਬਾਬੀਹੇ ਤਨਿ ਮਨਿ ਸੁਖੁ ਹੋਇ ਜਾਂ ਤਤੁ ਬੂੰਦ ਮੁਹਿ ਪਾਇ ॥

ਅਨੁ ਧਨੁ ਬਹੁਤਾ ਉਪਜੈ ਧਰਤੀ ਸੋਭਾ ਪਾਇ ॥

ਜਗਜਾਸੀ ਰੂਪ ਬਬੀਹੇ ਕੋ ਤਨ ਮਨ ਕਰ ਤਬ ਸੁਖ ਹੋਤਾ ਹੈ ਜਬ ਤਤ ਸਾਰ ਉਪਦੇਸ਼ ਰੂਪ ਬੂੰਦ ਮੁਖ ਮੇਂ ਪ੍ਰਾਪਤਿ ਹੋਵੈ ਪੁਨਾ ਤਿਸ ਮੇਘ ਕੇ ਵਰਸਣੇ ਕਰਕੇ ਸੁਭ ਗੁਣੋਂ ਰੂਪੀ ਅੰਨ ਧੰਨਜਤਾ ਯੋਗ ਉਪਜਤਾ ਹੈ ਔ ਸਰੀਰ ਵਾ ਬੁਧੀ ਰੂਪੀ ਧਰਤੀ ਗੁਣੋਂ ਸੰਯੁਗਤ ਸੋਭਾ ਪਾਵਤੀ ਹੈ॥

ਅਨਦਿਨੁ ਲੋਕੁ ਭਗਤਿ ਕਰੇ ਗੁਰ ਕੈ ਸਬਦਿ ਸਮਾਇ ॥

ਆਪੇ ਸਚਾ ਬਖਸਿ ਲਏ ਕਰਿ ਕਿਰਪਾ ਕਰੈ ਰਜਾਇ ॥

ਜੋ ਜਗਜਾਸੀ ਜਨ ਇਸ ਰੀਤ ਸੇ ਗੁਰੋਂ ਕੇ ਸਬਦ ਮੈਂ (ਅਨਦਿਨੁ) ਨਿਰੰਤ੍ਰ ਸਮਾਏ ਹੈਂ ਤਿਨੋਂ ਕੀ ਲੋਕ ਭੀ ਭਗਤੀ ਕਰਤੇ ਹੈਂ ਆਪੇ ਹੀ ਸਚਾ ਤਿਨੋਂ ਕੋ ਬਖਸ਼ ਲੇਤਾ ਹੈ ਔਰ ਕ੍ਰਿਪਾ ਕਰਕੇ ਤਿਨੋਂ ਕੋ ਤ੍ਰਿਪਤ ਕਰ ਦੇਤਾ ਹੈ॥

ਹਰਿ ਗੁਣ ਗਾਵਹੁ ਕਾਮਣੀ ਸਚੈ ਸਬਦਿ ਸਮਾਇ ॥

ਭੈ ਕਾ ਸਹਜੁ ਸੀਗਾਰੁ ਕਰਿਹੁ ਸਚਿ ਰਹਹੁ ਲਿਵ ਲਾਇ ॥

ਤਾਂਤੇ ਹੇ ਜਗਜਾਸੀ ਰੂਪ (ਕਾਮਣੀ) ਇਸਤ੍ਰੀਓ ਸਚੇ ਉਪਦੇਸ਼ ਮੈਂ ਮਨ ਕੋ (ਸਮਾਇ) ਮਿਲਾਇ ਕਰਕੇ ਹਰੀ ਕੇ ਗੁਣੋਂ ਕੋ ਗਾਯਨ ਕਰੋ ਭੈ ਔਰ (ਸਹਜੁ) ਸਾਂਤੀ ਕਾ ਸੀਗਾਰ ਕਰੋ ਔਰ ਸਚ ਸਰੂਪ ਮੈਂ ਬਿਰਤੀ ਲਗਾਏ ਰਹੋ॥

ਨਾਨਕ ਨਾਮੋ ਮਨਿ ਵਸੈ ਹਰਿ ਦਰਗਹ ਲਏ ਛਡਾਇ ॥੫੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨੋਂ ਕੇ ਮਨ ਮੈਂ ਪੂਰਬੋਕਤ ਪ੍ਰਕਾਰ ਕਰ ਨਾਮ ਵਸਤਾ ਹੈ ਤਿਨੋਂ ਕੋ ਹਰੀ (ਦਰਗਹ) ਪ੍ਰਲੋਕ ਮੈਂ ਜਮੋਂ ਤੇ ਛੁਡਾਇ ਲੇਵੇਗਾ॥੫੭॥

ਬਾਬੀਹਾ ਸਗਲੀ ਧਰਤੀ ਜੇ ਫਿਰਹਿ ਊਡਿ ਚੜਹਿ ਆਕਾਸਿ ॥

ਹੇ ਜਗਜਾਸੀ ਰੂਪ ਬਬੀਹਾ ਜੇਕਰ ਸੰਪੂਰਨ ਧਰਤੀ ਮੈਂ ਭੀ ਫਿਰੈਂ ਔਰ ਪਵਨ ਚੜ੍ਹਾਇ ਕਰ ਯੋਗ ਮਾਰਗ ਕਰਕੇ ਵਾ ਸਿਧੀਓਂ ਕਰਕੇ ਪ੍ਰਤਖ ਆਕਾਸ ਮੈਂ ਵਾ ਸ੍ਵਰਗ ਮੈਂ ਔਰ ਸੁਮੇਰ ਆਦਿਕੋਂ ਮੈਂ ਭੀ ਦਸਮੇਂ ਦ੍ਵਾਰ ਮੈਂ ਉਡ ਕਰਕੇ ਚੜ੍ਹ ਜਾਵੈਂ ਤੌ ਭੀ ਸ਼ਾਂਤਿ ਨਹੀਂ ਹੋਇਗੀ॥

ਸਤਿਗੁਰਿ ਮਿਲਿਐ ਜਲੁ ਪਾਈਐ ਚੂਕੈ ਭੂਖ ਪਿਆਸ ॥

ਜੀਉ ਪਿੰਡੁ ਸਭੁ ਤਿਸ ਕਾ ਸਭੁ ਕਿਛੁ ਤਿਸ ਕੈ ਪਾਸਿ ॥

ਸਤਿਗੁਰੋਂ ਕੇ ਮਿਲੇ ਤੇ ਨਾਮ ਰੂਪੀ ਸੀਤਲ ਜਲ ਪਾਈਤਾ ਹੈ ਤਿਸ ਕਰਕੇ ਤ੍ਰਿਸਨਾ ਰੂਪੀ ਭੂਖ ਪਿਆਸ ਦੂਰ ਹੋਤੀ ਹੈ॥ ਜੀਅ ਔਰ (ਪਿੰਡੁ) ਸਰੀਰ ਸਭ ਤਿਸੀ ਕਾ ਹੈ ਔਰ ਸਭ ਕਿਛੁ ਦਾਤ ਤਿਸੀ ਕੇ ਪਾਸ ਤੇ ਪ੍ਰਾਪਤਿ ਹੋਤੀ ਹੈ॥

ਵਿਣੁ ਬੋਲਿਆ ਸਭੁ ਕਿਛੁ ਜਾਣਦਾ ਕਿਸੁ ਆਗੈ ਕੀਚੈ ਅਰਦਾਸਿ ॥

ਨਾਨਕ ਘਟਿ ਘਟਿ ਏਕੋ ਵਰਤਦਾ ਸਬਦਿ ਕਰੇ ਪਰਗਾਸ ॥੫੮॥

ਜਬ ਬਿਨਾਂ ਬੋਲੇ ਤੇ ਸੋ ਵਾਹਿਗੁਰੂ ਸਭ ਕਿਛ ਜਾਣਤਾ ਹੈ ਤਬ ਕਿਸਕੇ ਆਗੇ ਬੇਨਤੀ ਕਰੀਏ। ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਹਰੀ ਘਟੋਂ ਘਟੋਂ ਮੈਂ ਏਕ ਸਰੂਪ ਵਰਤਦਾ ਭਾਵ ਵਿਆਪਕ ਹੋਇ ਰਹਿਆ ਹੈ ਤਿਸ ਕਾ ਸਤਿਗੁਰੂ ਹੀ ਉਪਦੇਸ਼ ਕਰ ਪ੍ਰਕਾਸ਼ ਕਰਤੇ ਹੈਂ ਭਾਵ ਸਖਜਾਤਕਾਰ ਕਰਤੇ ਹੈਂ॥੫੮॥

ਨਾਨਕ ਤਿਸੈ ਬਸੰਤੁ ਹੈ ਜਿ ਸਤਿਗੁਰੁ ਸੇਵਿ ਸਮਾਇ ॥

ਹਰਿ ਵੁਠਾ ਮਨੁ ਤਨੁ ਸਭੁ ਪਰਫੜੈ ਸਭੁ ਜਗੁ ਹਰੀਆਵਲੁ ਹੋਇ ॥੫੯॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਪੁਰਸ਼ ਕੋ ਸਦਾ (ਬਸੰਤੁ) ਅਨੰਦ ਹੈ ਜੋ ਸਤਿਗੁਰੋਂ ਕੋ ਸੇਵ ਕਰਕੇ ਤਿਸ ਕੇ ਸਰੂਪ ਮੈਂ ਸਮਾਇਆ ਹੈ। ਹਰੀ ਕੇ ਨਾਮ ਕਾ ਉਪਦੇਸ਼ ਵਰਸਣੇ ਤੇ ਮਨ ਤਨ ਸਭ ਪ੍ਰਫੁਲਤ ਹੋਇ ਆਵਤਾ ਹੈ ਔਰ ਸਰਬ ਜਗਤ ਮੈਂ (ਹਰੀਆਵਲੁ) ਅਨੰਦ ਰੂਪੀ ਸਬਜੀ ਹੋਤੀ ਹੈ ਭਾਵ ਯੇਹ ਆਪ ਸੁਖੀ ਹੋਣੇ ਤੇ ਤਿਸ ਕੋ ਸਰਬ ਜਗਤ ਸੁਖੀ ਭਾਸਤਾ ਹੈ॥੫੯॥

ਸਬਦੇ ਸਦਾ ਬਸੰਤੁ ਹੈ ਜਿਤੁ ਤਨੁ ਮਨੁ ਹਰਿਆ ਹੋਇ ॥
ਨਾਨਕ ਨਾਮੁ ਨ ਵੀਸਰੈ ਜਿਨਿ ਸਿਰਿਆ ਸਭੁ ਕੋਇ ॥੯੦॥

ਗੁਰੋਂ ਕੇ ਸਬਦ ਕਰਕੇ ਸਦਾ ਅਨੰਦ ਹੈ ਜਿਸ ਕਰਕੇ ਤਨ ਮਨ ਹਰਿਆ ਹੋ ਜਾਤਾ ਹੈ। ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਵਾਹਿਗੁਰੂ ਨੇ ਸਭ ਕੋਈ ਉਤਪਤ ਕੀਆ ਹੈ ਤਿਸ ਕਾ ਨਾਮ ਮੁਝ ਕੋ ਕਬੀ ਨਾ ਵੀਸਰੈ॥੯੦॥

ਨਾਨਕ ਤਿਨਾ ਬਸੰਤੁ ਹੈ ਜਿਨਾ ਗੁਰਮੁਖਿ ਵਸਿਆ ਮਨਿ ਸੋਇ ॥
ਹਰਿ ਵੁਠੈ ਮਨੁ ਤਨੁ ਪਰਫੜੈ ਸਭੁ ਜਗੁ ਹਰਿਆ ਹੋਇ ॥੯੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨੋਂ ਕੇ ਮਨ ਮੈਂ ਗੁਰੋਂ ਦ੍ਵਾਰੇ ਨਾਮ ਵਸਿਆ ਹੈ ਤਿਨ ਕੋ ਸਦਾ ਅਨੰਦ ਹੋਤਾ ਹੈ ਕਿਉਂਕਿ ਹਰਿ ਨਾਮ ਵਰਸਣੇ ਤੇ ਤਿਨੋਂ ਕਾ ਮਨ ਤਨ ਪਰਫੁਲਤ ਹੋਤਾ ਹੈ ਅਰ ਤਿਨੋਂ ਕੇ ਦਰਸ਼ਨ ਤੇ ਸੰਪੂਰਨ ਜਗਤ ਹਰਿਆ ਹੋਤਾ ਹੈ॥੯੧॥

ਵਡੜੈ ਝਾਲਿ ਝਲੁੰਭਲੈ ਨਾਵੜਾ ਲਈਐ ਕਿਸੁ ॥
ਨਾਉ ਲਈਐ ਪਰਮੇਸਰੈ ਭੰਨਣ ਘੜਣ ਸਮਰਥੁ ॥੯੨॥

ਪ੍ਰਸ਼ਨ: -ਵਡੇ (ਝਾਲਿ ਝਲੁੰਭਲੈ) ਝਲਾਂਘੇ ਸਵੇਰੇ ਅੰਮ੍ਰਿਤ ਸਮੇਂ ਕਿਸਕਾ ਨਾਮ ਲਈਏ ਅਰਥਾਤ ਉਚਾਰਨ ਕਰੀਏ?

ਉੱਤਰ: ਭੰਨਣ ਘੜਣ ਮੈਂ ਸਮਰਥ ਜੋ ਪ੍ਰਭੂ ਹੈ ਤਿਸੀ ਪ੍ਰਮੇਸ੍ਵਰ ਕਾ ਨਾਮ ਉਚਾਰਨ ਕਰੀਏ॥੯੨॥

ਕੋਈ ਪੁਰਸ਼ ਹਰਹਟ ਵਗਤੇ ਪਾਸ ਊਚਾ ਪੁਕਾਰ ਕਰ ਨਾਮ ਜਪਤਾ ਥਾ ਤਿਸ ਕੇ ਪ੍ਰਥਾਇ ਕਹਿਤੇ ਹੈ:-

ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ ॥
ਸਾਹਿਬੁ ਸਦਾ ਹਦੂਰਿ ਹੈ ਕਿਆ ਉਚੀ ਕਰਹਿ ਪੁਕਾਰ ॥

ਹੇ ਹਰਹਟ ਯਦਪਿ ਤੂੰ ਤੂੰਹੀ ਤੂੰਹੀ ਕਰਕੇ ਭਲੀ ਬਾਣੀ ਬੋਲਤਾ ਹੈਂ ਤਦਪਿ ਸਾਹਿਬ ਤੋ ਸਦਾ ਤੇਰੇ ਹਾਜਰਾ ਹਜੂਰ ਹੈ ਤਾਂ ਤੇ (ਕਿਆ) ਕਿਸ ਵਾਸਤੇ ਉਚੀ ਪੁਕਾਰ ਕਰਤਾ ਹੈਂ॥

ਜਿਨਿ ਜਗਤੁ ਉਪਾਇ ਹਰਿ ਰੰਗੁ ਕੀਆ ਤਿਸੈ ਵਿਟਹੁ ਕੁਰਬਾਣੁ ॥
ਆਪੁ ਛੋਡਹਿ ਤਾਂ ਸਹੁ ਮਿਲੈ ਸਚਾ ਏਹੁ ਵੀਚਾਰੁ ॥

ਜਿਸ ਪ੍ਰਮੇਸ੍ਵਰ ਨੇ ਜਗਤ ਕੋ ਉਪਾਇ ਕਰ (ਰੰਗੁ) ਹਰ ਏਕ ਰੰਗੋਂ ਕਾ ਸਮਦਾਯ ਕੀਆ ਹੈ ਤਿਸੀ ਤੋਂ ਕੁਰਬਾਨ ਹੋ। ਅਪਣੇ ਆਪ ਹੰਕਾਰ ਕੋ ਛੋਡੇਂ ਤੋ ਸੋ ਹਰੀ ਪਤੀ ਤੁਝਕੋ ਮਿਲੇ ਸਚਾ ਤੋ ਇਹੀ ਵੀਚਾਰ ਹੈ॥

ਹਉਮੈ ਫਿਕਾ ਬੋਲਣਾ ਬੁਝਿ ਨ ਸਕਾ ਕਾਰ ॥
ਵਣੁ ਤ੍ਰਿਣੁ ਤ੍ਰਿਭਵਣੁ ਤੁਝੈ ਧਿਆਇਦਾ ਅਨਦਿਨੁ ਸਦਾ ਵਿਹਾਣ ॥

ਹਉਮੈ ਕਰਕੇ ਜੋ ਬਿਨਰਸ ਬੋਲਣਾ ਹੈ ਤਿਸ ਕਰਕੇ ਭਗਤੀ ਕੀ ਕਾਰ ਕੋ ਸਮਝ ਨਹੀਂ ਸਕੀਤਾ ਹੈ। ਤਾਂ ਤੇ ਹਮ ਤੁਝਕੋ ਕਹਿਤੇ ਹੈਂ ਬਨ ਤ੍ਰਿਨ ਤ੍ਰਿਲੋਕੀ ਰੂਪ ਜਗਤ ਵਡੇ ਛੋਟੇ ਤਿਸੀ ਵਾਹਿਗੁਰੂ ਕੋ ਧਿਆਵਤੇ ਹੈਂ ਇਸੀ ਤਰਾਂ ਦਿਨ ਰਾਤ ਸਮਾਂ ਬਿਤੀਤ ਕਰਤੇ ਹੈਂ॥

ਬਿਨੁ ਸਤਿਗੁਰ ਕਿਨੈ ਨ ਪਾਇਆ ਕਰਿ ਕਰਿ ਥਕੇ ਵੀਚਾਰ ॥

ਪਰੰਤੂ ਸਤਿਗੁਰੋਂ ਸੇ ਬਿਨਾਂ ਕਿਸੀ ਨੇ ਵਾਹਿਗੁਰੂ ਕੋ ਨਹੀਂ ਪਾਯਾ ਸਭੀ ਵੀਚਾਰ ਕਰਕੇ ਥਕਤ ਹੋ ਗਏ ਹੈਂ॥

ਪੰਨਾ ੧੪੨੧

ਨਦਰਿ ਕਰਹਿ ਜੇ ਆਪਣੀ ਤਾਂ ਆਪੇ ਲੈਹਿ ਸਵਾਰਿ ॥

ਨਾਨਕ ਗੁਰਮੁਖਿ ਜਿਨ੍ੀ ਧਿਆਇਆ ਆਏ ਸੇ ਪਰਵਾਣੁ ॥੬੩॥

ਜਿਨੋਂ ਪਰ ਵਾਹਿਗੁਰੂ ਅਪਨੀ ਕਿਰਪਾ ਕਰਤਾ ਹੈ ਤਿਨੋਂ ਕੋ ਆਪੇ ਹੀ ਸਵਾਰ ਲੇਤਾ ਹੈ। ਸ੍ਰੀ ਗੁਰੂ ਜੀ ਕਹਿਤੇ ਹੈਂ ਗੁਰੋਂ ਦ੍ਵਾਰੇ ਜਿਨੋਂ ਨੇ ਹਰੀ ਕੇ ਨਾਮ ਕੋ ਧਿਆਇਆ ਹੈ ਸੋ ਇਸ ਸੰਸਾਰ ਮੈਂ ਆਏ ਹੂਏ ਪ੍ਰਵਾਣ ਭਏ ਹੈਂ॥੬੩॥

ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ ॥
ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ ॥੬੪॥

ਭਗਵੇ ਕਪੜਿਓਂ ਕੇ ਪਹਿਰਨੇ ਕਰਕੇ ਭੀ ਜੋਗ ਨਹੀਂ ਪ੍ਰਾਪਤਿ ਹੋਤਾ ਔਰ ਨ ਮੈਲੇ ਵੇਸ ਕਰ ਜੋਗ ਹੋਤਾ ਹੈ। ਸ੍ਰੀ ਗੁਰੂ ਜੀ ਕਹਿਤੇ ਹੈਂ ਗੁਰੋਂ ਕੇ ਉਪਦੇਸ ਕਰਕੇ ਗ੍ਰਿਹ ਮੈਂ ਬੈਠਿਆਂ ਹੀ ਜੋਗ ਪਾਈਤਾ ਹੈ॥੬੪॥

ਚਾਰੇ ਕੁੰਡਾ ਜੇ ਭਵਹਿ ਬੇਦ ਪੜਹਿ ਜੁਗ ਚਾਰਿ ॥
ਨਾਨਕ ਸਾਚਾ ਭੇਟੈ ਹਰਿ ਮਨਿ ਵਸੈ ਪਾਵਹਿ ਮੋਖ ਦੁਆਰ ॥੬੫॥

ਹੇ ਭਾਈ ਚਾਰੋਂ ਦਿਸਾ ਮੈਂ ਜੇਕਰ ਫਿਰੇਂ ਭਾਵ ਅਨੇਕ ਤੀਰਥੋਂ ਕੇ ਇਸ਼ਨਾਨ ਭੀ ਕਰਹਿਂ ਔ ਚਾਰੋਂ ਬੇਦੋਂ ਕਾ ਪਾਠ ਚਾਰੋਂ ਯੁਗੋਂ ਮੈਂ ਕਰਤਾ ਰਹੈਂ ਤੋ ਭੀ ਮੋਖ ਨਹੀਂ ਹੋਇਗੀ। ਸ੍ਰੀ ਗੁਰੂ ਜੀ ਕਹਿਤੇ ਹੈਂ ਜਬ ਸਾਚੇ ਸਤਿਗੁਰ ਮਿਲੈਂ ਤਿਨੋਂ ਕੀ ਕ੍ਰਿਪਾ ਤੇ ਹਰੀ ਕਾ ਨਾਮ ਮਨ ਕੇ ਬੀਚ ਵਸੈ ਤਬ ਮੋਖ ਕਾ ਦ੍ਵਾਰਾ ਗਿਆਨ ਪਾਵੇਂਗਾ॥੬੫॥

ਨਾਨਕ ਹੁਕਮੁ ਵਰਤੈ ਖਸਮ ਕਾ ਮਤਿ ਭਵੀ ਫਿਰਹਿ ਚਲ ਚਿਤ ॥
ਮਨਮੁਖ ਸਉ ਕਰਿ ਦੋਸਤੀ ਸੁਖ ਕਿ ਪੁਛਹਿ ਮਿਤ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਭਾਈ ਤਿਸ ਖਸਮ ਕਾ ਹੁਕਮ ਹੀ ਸਭ ਵਰਤ ਰਹਾ ਹੈ ਔ ਜਿਸ ਮਨਮੁਖ ਕੀ ਮਤ ਪਰਮੇਸਰ ਕੀ ਤਰਫ ਤੇ ਭਵੀ ਹੈ ਸੋ ਚੰਚਲ ਚਿਤ ਹੂਆ ਸੰਸਾਰ ਮੇਂ ਫਿਰਤਾ ਹੈ। ਐਸੇ ਮਨਮੁਖੋਂ ਕੇ ਸਾਥ ਦੋਸਤੀ ਕਰਕੇ ਹੇ ਮਿਤ੍ਰ ਸੁਖ ਕੋ ਕਿਆ ਪੂਛਤਾ ਹੈਂ ਭਾਵ ਮਨਮੁਖੋਂ ਕੇ ਮਿਲਾਪ ਸੇ ਕਬੀ ਸੁਖ ਨਹੀਂ ਹੋਵੇਗਾ॥

ਗੁਰਮੁਖ ਸਉ ਕਰਿ ਦੋਸਤੀ ਸਤਿਗੁਰ ਸਉ ਲਾਇ ਚਿਤੁ ॥
ਜੰਮਣ ਮਰਣ ਕਾ ਮੂਲੁ ਕਟੀਐ ਤਾਂ ਸੁਖੁ ਹੋਵੀ ਮਿਤ ॥੬੬॥

ਤਾਂਤੇ ਗੁਰਮੁਖੋਂ ਸਾਥ ਦੋਸਤੀ ਕਰ ਔਰ ਸਤਿਗੁਰੋਂ ਕੇ ਚਰਨੋਂ ਸਾਥ ਚਿਤ ਕੋ ਲਗਾਓ ਤਿਨ ਸਤਿਗੁਰੋਂ ਕੀ ਕਿਰਪਾ ਤੇ ਜਬ ਜਨਮ ਮਰਣ ਕਾ ਮੂਲ ਜੋ ਅਗਿਆਨ ਹੈ ਸੋ ਤੇਰਾ ਕਟਿਆ ਜਾਵੇਗਾ ਹੇ ਮਿਤ੍ਰ ਤਬ ਤੁਝ ਕੋ ਸੁਖ ਪ੍ਰਾਪਤਿ ਹੋਵੇਗਾ॥੬੬॥

ਭੁਲਿਆਂ ਆਪਿ ਸਮਝਾਇਸੀ ਜਾ ਕਉ ਨਦਰਿ ਕਰੇ ॥
ਨਾਨਕ ਨਦਰੀ ਬਾਹਰੀ ਕਰਣ ਪਲਾਹ ਕਰੇ ॥੬੭॥

ਜਿਨੋਂ ਪਰ ਅਪਣੀ ਕ੍ਰਿਪਾ ਦ੍ਰਿਸਟੀ ਕਰੇਗਾ ਸੋ ਵਾਹਿਗੁਰੂ ਤਿਨ ਭੁਲਿਆਂ ਹੋਇਆਂ ਪੁਰਸ਼ਾਂ ਕੋ ਆਪ ਹੀ ਸਮਝਾਇ ਲੇਵੇਗਾ। ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਵਾਹਿਗੁਰੂ ਕੀ ਕ੍ਰਿਪਾ ਦ੍ਰਿਸ਼ਟੀ ਸੇ ਬਿਨਾਂ ਇਹ ਜੀਵ (ਕਰਣਪਲਾਹ) ਊਚਾ ਰੋਇ ਕੈ ਅਨੇਕ ਵਿਰਲਾਪ ਬੀ ਕਰੇ ਤੌ ਭੀ ਸਾਂਤੀ ਨਹੀਂ ਪ੍ਰਾਪਤਿ ਹੋਇਗੀ ਭਾਵ ਯੇਹ ਹੈ ਕਿ ਤਿਸ ਕੀ ਕ੍ਰਿਪਾ ਸੇ ਹੀ ਸੁਖ ਪਰਾਪਤਿ ਹੋਤਾ ਹੈ॥੬੭॥

ਸਲੋਕ ਮਹਲਾ ੪

ੴ ਸਤਿਗੁਰ ਪ੍ਰਸਾਦਿ ॥

ਵਡਭਾਗੀਆ ਸੋਹਾਗਣੀ ਜਿਨ੍ਾ ਗੁਰਮੁਖਿ ਮਿਲਿਆ ਹਰਿ ਰਾਇ ॥
ਅੰਤਰਿ ਜੋਤਿ ਪਰਗਾਸੀਆ ਨਾਨਕ ਨਾਮਿ ਸਮਾਇ ॥੧॥

ਜਿਨੋਂ ਕੋ ਗੁਰੋਂ ਦ੍ਵਾਰੇ ਹਰੀ ਸਰਬ ਕਾ ਰਾਜਾ ਮਿਲਿਆ ਹੈ ਸੋਈ ਸੁਹਾਗਣੀਆਂ ਵਡੇ ਭਾਗੋਂ ਵਾਲੀਆਂ ਹੈਂ॥ ਤਿਨੋਂ ਕੇ ਅੰਦਰ ਗਿਆਨ ਕੀ ਜੋਤਿ ਪ੍ਰਕਾਸ਼ੀ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਸੋਈ ਤਿਸ (ਨਾਮਿ) ਵਾਹਿਗੁਰੂ ਮੇਂ ਸਮਾਏ ਹੈਂ॥੧॥

ਵਾਹੁ ਵਾਹੁ ਸਤਿਗੁਰੁ ਪੁਰਖੁ ਹੈ ਜਿਨਿ ਸਚੁ ਜਾਤਾ ਸੋਇ ॥
ਜਿਤੁ ਮਿਲਿਐ ਤਿਖ ਉਤਰੈ ਤਨੁ ਮਨੁ ਸੀਤਲੁ ਹੋਇ ॥

ਜਿਨੋਂ ਨੇ ਜੋ ਸਤਿ ਸਰੂਪ ਜਾਣਿਆਂ ਹੈ ਸੋ ਸਤਿਗੁਰੂ ਪੁਰਖ (ਵਾਹੁ ਵਾਹੁ) ਮਨ ਬਾਣੀ ਕਰ ਧੰਨਜ ਹੈਂ। ਜਿਨਕੇ ਮਿਲਨੇ ਕਰਕੇ ਤ੍ਰਿਸਨਾ ਰੂਪੀ ਤ੍ਰਿਖਾ ਦੂਰ ਹੋਈ ਜਾਤੀ ਹੈ ਔਰ ਤਨ ਮਨ ਸੀਤਲ ਹੋ ਜਾਤਾ ਹੈ॥

ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ ਜਿਸ ਨੋ ਸਮਤੁ ਸਭ ਕੋਇ ॥

ਪੁਨਾ ਤਿਸ ਸਤਿਗੁਰ ਸਤਪੁਰਖ ਕਉ ਧੰਨ ਧੰਨ ਹੈ ਜਿਨ ਕੋ ਸਭ ਕੋਈ ਸਮ ਹੀ ਦ੍ਰਿਸਟ ਆਵਤਾ ਹੈ॥

ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ ਜਿਸੁ ਨਿੰਦਾ ਉਸਤਤਿ ਤੁਲਿ ਹੋਇ ॥

ਜਿਨਕੋ ਨਿੰਦਾ ਉਸਤਤੀ ਤੁਲ ਹੋਈ ਹੈ ਤਿਸ ਸਤਿਗੁਰ ਨਿਰਵੈਰ ਕੋ ਵਾਹੁ ਵਾਹੁ ਹੈ॥

ਵਾਹੁ ਵਾਹੁ ਸਤਿਗੁਰੁ ਸੁਜਾਣੁ ਹੈ ਜਿਸੁ ਅੰਤਰਿ ਬ੍ਰਹਮੁ ਵੀਚਾਰੁ ॥

ਤਿਸ ਸਤਿਗੁਰ ਸੁਜਾਣ ਕੋ ਵਾਹੁ ਵਾਹੁ ਹੈ ਜਿਸਕੇ ਅੰਤਰ ਬ੍ਰਹਮ ਕਾ ਵੀਚਾਰ ਹੈ॥

ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ ਜਿਸੁ ਅੰਤੁ ਨ ਪਾਰਾਵਾਰੁ ॥

ਜਿਨਾਂ ਕਾ ਅੰਤ ਪਾਰਾਵਾਰ ਨਹੀਂ ਹੈ ਤਿਨ ਸਤਿਗੁਰ ਨਿਰੰਕਾਰ ਰੂਪ ਕੋ ਵਾਹੁ ਵਾਹੁ ਹੈ॥

ਵਾਹੁ ਵਾਹੁ ਸਤਿਗੁਰੂ ਹੈ ਜਿ ਸਚੁ ਦ੍ਰਿੜਾਏ ਸੋਇ ॥

ਜੋ ਸਤਿਗੁਰ ਸਚ ਸਰੂਪ ਕੋ ਦ੍ਰਿੜਾਵਤੇ ਹੈਂ ਤਿਨ ਸਤਿਗੁਰੋਂ ਕੋ ਵਾਹੁ ਵਾਹੁ ਹੈ॥

ਨਾਨਕ ਸਤਿਗੁਰ ਵਾਹੁ ਵਾਹੁ ਜਿਸ ਤੇ ਨਾਮੁ ਪਰਾਪਤਿ ਹੋਇ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨ ਸਤਿਗੁਰੋਂ ਕੋ ਵਾਹੁ ਵਾਹੁ ਹੈ ਜਿਨੋਂ ਸੇ ਨਾਮ ਕੀ ਪਰਾਪਤੀ ਹੋਤੀ ਹੈ॥੨॥

ਹਰਿ ਪ੍ਰਭ ਸਚਾ ਸੋਹਿਲਾ ਗੁਰਮੁਖਿ ਨਾਮੁ ਗੋਵਿੰਦੁ ॥

ਹਰਿ ਪ੍ਰਭੂ ਗੋਬਿੰਦ ਕੇ ਨਾਮ ਕੋ ਜਪ ਕਰਕੇ ਗੁਰਮੁਖੋਂ ਕੋ ਸਚਾ (ਸੋਹਿਲਾ) ਜਸ ਪ੍ਰਾਪਤ ਹੂਆ ਹੈ॥

ਅਨਦਿਨੁ ਨਾਮੁ ਸਲਾਹਣਾ ਹਰਿ ਜਪਿਆ ਮਨਿ ਆਨੰਦੁ ॥

ਹਰੀ ਕੇ ਨਾਮ ਕੋ (ਅਨਦਿਨੁ) ਨਿਰੰਤ੍ਰ ਜਪਣਾ ਕਰਕੇ ਹਰੀ ਕੇ ਜਸ ਕੋ ਸਲਾਹਿਣਾ ਕੀਆ ਹੈ ਤਿਸੀ ਤੇ ਤਿਨ ਕੇ ਮਨ ਮੈਂ ਅਨੰਦ ਭਯਾ ਹੈ॥

ਵਡਭਾਗੀ ਹਰਿ ਪਾਇਆ ਪੂਰਨ ਪਰਮਾਨੰਦੁ ॥

ਤਿਨ ਵਡਭਾਗੀਓਂ ਨੇ ਗੁਰੋਂ ਦ੍ਵਾਰੇ ਹਰੀ ਕੇ ਨਾਮ ਕੋ ਪਾਇਆ ਹੈ ਤਿਸੀ ਕਰ ਓਹ ਪਰਮਾਨੰਦ ਕਰਕੇ ਪੂਰਨ ਭਏ ਹੈਂ॥

ਜਨ ਨਾਨਕ ਨਾਮੁ ਸਲਾਹਿਆ ਬਹੁੜਿ ਨ ਮਨਿ ਤਨਿ ਭੰਗੁ ॥੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨ ਜਨੋਂ ਨੇ ਨਾਮ ਕੋ ਜਪ ਕਰ ਵਾਹਿਗੁਰੂ ਸਲਾਹਿਆ ਹੈ ਪੁਨਾ ਤਿਨੋਂ ਕੋ ਮਨ ਤਨ ਕਰ ਕੋਈ (ਭੰਗੁ) ਵਿਘਨ ਨਹੀਂ ਹੋਤਾ ਹੈ॥੩॥

ਮੂੰ ਪਿਰੀਆ ਸਉ ਨੇਹੁ ਕਿਉ ਸਜਣ ਮਿਲਹਿ ਪਿਆਰਿਆ ॥

ਹੇ ਭਾਈ ਪਿਆਰੇ ਮੇਰਾ ਤੋ ਤਿਸ ਹਰੀ (ਪਿਰੀਆ) ਪਤੀ ਕੇ ਸਾਥ (ਨੇਹੁ) ਪ੍ਰੇਮ ਹੈ ਤਾਂ ਤੇ ਤਿਸ ਮੇਰੇ ਪਤੀ ਕੋ ਮਿਲਾਵਣਹਾਰੇ ਸਤਿਗੁਰੂ ਸਜਣ ਕਿਸ ਪ੍ਰਕਾਰ ਮੁਝ ਕੋ ਮਿਲੈਂ॥

ਹਉ ਢੂਢੇਦੀ ਤਿਨ ਸਜਣ ਸਚਿ ਸਵਾਰਿਆ ॥

ਜਿਨੋਂ ਨੇ ਸਚ ਕੋ ਪਾਇ ਕਰਕੇ ਜਨਮ ਸਵਾਰਿਆ ਹੈ ਮੈਂ ਤਿਨ ਸੰਤ ਜਨ ਸਜਣੋਂ ਕੋ ਖੋਜਤੀ ਹੂੰ॥

ਸਤਿਗੁਰੁ ਮੈਡਾ ਮਿਤੁ ਹੈ ਜੇ ਮਿਲੈ ਤ ਇਹੁ ਮਨੁ ਵਾਰਿਆ ॥

ਸੋ ਸਤਿਗੁਰ ਮੇਰਾ ਪਰਮ ਮਿਤ੍ਰ ਰੂਪ ਹੈ ਜੇਕਰ ਮੁਝ ਕੋ ਮਿਲੈ ਤਬ ਇਹ ਮਨ ਤਨ ਸਰਬੰਸ ਤਿਨ ਪਰ (ਵਾਰਿਆ) ਵਾਰਨੇ ਕਰੋਂ॥

ਦੇਂਦਾ ਮੂੰ ਪਿਰੁ ਦਸਿ ਹਰਿ ਸਜਣੁ ਸਿਰਜਣਹਾਰਿਆ ॥

ਤਬ ਓਹ ਸਤਿਗੁਰ ਸਜਣ ਮੁਝ ਕੋ ਸਰਬ ਕੇ ਸਿਰਜਣਹਾਰੇ ਹਰੀ ਪਤੀ ਕੋ ਦਸ ਦੇਤਾ ਹੈ॥

ਨਾਨਕ ਹਉ ਪਿਰੁ ਭਾਲੀ ਆਪਣਾ ਸਤਿਗੁਰ ਨਾਲਿ ਦਿਖਾਲਿਆ ॥੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਹਰੀ ਪਤੀ ਕੋ ਮੈਂ (ਭਾਲੀ) ਖੋਜਤੀ ਥੀ ਤਿਸ ਕੋ ਸਤਿਗੁਰੋਂ ਨੇ ਮੇਰੇ ਸਾਥ ਹੀ ਦਿਖਾਇ ਦੀਆ ਹੈ॥੪॥

ਹਉ ਖੜੀ ਨਿਹਾਲੀ ਪੰਧੁ ਮਤੁ ਮੂੰ ਸਜਣੁ ਆਵਏ ॥

ਮੈਂ ਖੜੀ ਹੋਇ ਭਾਵ ਸਾਵਧਾਨ ਹੋਇ ਕਰਕੇ (ਧੰਧੁ) ਰਸਤਾ ਗਿਆਨ (ਨਿਹਾਲੀ) ਦੇਖਤੀ ਹੂੰ ਮਤ ਮੇਰਾ ਸਜਣ ਆਵਤਾ ਹੋਵੈ॥

ਕੋ ਆਣਿ ਮਿਲਾਵੈ ਅਜੁ ਮੈ ਪਿਰੁ ਮੇਲਿ ਮਿਲਾਵਏ ॥

ਤਿਸ ਸਤਿਗੁਰੂ ਕੋ ਕੋਈ ਆਜ ਹੀ ਆਇ ਕਰ ਮਿਲਾਇ ਦੇਵੇ ਸੋ ਸਤਿਗੁਰ ਕੈਸੇ ਹੈਂ ਜੋ (ਪਿਰੁ) ਪਤੀ ਕੇ ਮੇਲ ਮੇਂ ਮਿਲਾਇ ਦੇਤੇ ਹੈਂ॥

ਪੰਨਾ ੧੪੨੨

ਹਉ ਜੀਉ ਕਰੀ ਤਿਸ ਵਿਟਉ ਚਉ ਖੰਨੀਐ ਜੋ ਮੈ ਪਿਰੀ ਦਿਖਾਵਏ ॥

ਜੋ ਮੁਝ ਕੋ ਪਰਮੇਸ੍ਵਰ ਪਤੀ ਕੋ ਦਿਖਾਈ ਦੇਵੈ ਤਿਸ ਕੇ ਊਪਰੋਂ ਮੈਂ ਅਪਨਾ ਜੀਅ ਅੰਤਸ਼ਕਰਨ ਚਾਰ ਟੁਕੜੇ ਭਾਵ ਵਾਰਨੇ ਕਰ ਦੇਵੋਂ। ਅਰਥਾਤ ਮਨ ਕਰਕੇ ਮਨਨ ਕਰੋਂ ਔ ਬੁਧੀ ਸੇ ਨਿਸਚੇ ਕਰੋਂ ਅਰ ਚਿਤ ਕਰਕੇ ਚਿੰਤਨ ਕਰੂੰ ਅਰ ਹੰਕਾਰ ਕਰਕੇ ਸੋਹੰ ਭਾਵ ਧਾਰਨ ਕਰੋਂ॥

ਨਾਨਕ ਹਰਿ ਹੋਇ ਦਇਆਲੁ ਤਾਂ ਗੁਰੁ ਪੂਰਾ ਮੇਲਾਵਏ ॥੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੇਕਰ ਆਪ ਹਰੀ ਹੀ ਦਿਆਲ ਹੋਵੇ ਤਬ ਪੂਰੇ ਸਤਿਗੁਰੋਂ ਕੋ ਮਿਲਾਇ ਦੇਤਾ ਹੈ॥੫॥

ਅੰਤਰਿ ਜੋਰੁ ਹਉਮੈ ਤਨਿ ਮਾਇਆ ਕੂੜੀ ਆਵੈ ਜਾਇ ॥

ਇਸ ਜੀਵ ਕੇ ਤਨ ਬੀਚ ਮਾਇਆ ਜੰਨ ਹੰਤਾ ਮਮਤਾ ਕਾ ਜੋਰ ਹੈ ਤਿਸ ਝੂਠੀ ਹੰਤਾ ਕਰਕੇ ਆਵਤਾ ਜਾਤਾ ਭਾਵ ਜਨਮਤਾ ਮਰਤਾ ਹੈ॥

ਸਤਿਗੁਰ ਕਾ ਫੁਰਮਾਇਆ ਮੰਨਿ ਨ ਸਕੀ ਦੁਤਰੁ ਤਰਿਆ ਨ ਜਾਇ ॥

ਸਤਿਗੁਰ ਕਾ ਫੁਰਮਾਇਆ ਹੁਕਮ ਇਹ ਜੀਵ ਮਾਨ ਨਹੀਂ ਸਕਤਾ ਹੈ। ਤਿਸ ਕੇ ਮਾਨੇ ਬਿਨਾਂ ਇਹ ਦੁਸਤਰ ਸੰਸਾਰ ਤਰਿਆ ਨਹੀਂ ਜਾਤਾ ਹੈ॥

ਨਦਰਿ ਕਰੇ ਜਿਸੁ ਆਪਣੀ ਸੋ ਚਲੈ ਸਤਿਗੁਰ ਭਾਇ ॥

ਸਤਿਗੁਰ ਕਾ ਦਰਸਨੁ ਸਫਲੁ ਹੈ ਜੋ ਇਛੈ ਸੋ ਫਲੁ ਪਾਇ ॥

ਜਿਸ ਪਰ ਵਾਹਿਗੁਰੂ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਤਾ ਹੈ ਸੋ ਪੁਰਸ਼ ਸਤਿਗੁਰੂ ਕੇ ਭਾਣੇ ਬੀਚ ਚਲਤਾ ਹੈ। ਸਤਿਗੁਰੋਂ ਕਾ ਦਰਸਨ ਸਫਲ ਹੈ ਭਾਵ ਫਲਦਾਤਾ ਹੈ ਕਿਉਂਕਿ ਤਿਨ ਕੇ ਦਰਸ਼ਨ ਤੇ ਜੋ ਮਨ ਮੇਂ ਇਛਾ ਹੋਇ ਸੋਇ ਫਲ ਪਾਈਤਾ ਹੈ॥

ਜਿਨੀ ਸਤਿਗੁਰੁ ਮੰਨਿਆਂ ਹਉ ਤਿਨ ਕੇ ਲਾਗਉ ਪਾਇ ॥

ਜਿਨੋਂ ਨੇ ਸਤਿਗੁਰੋਂ ਕੋ ਮਾਨਿਆ ਭਾਵ ਸੇਵਿਆ ਹੈ ਤਿਨੋਂ ਕੇ ਹਮ ਚਰਨੀਂ ਲਾਗਤੇ ਹੈਂ॥

ਨਾਨਕੁ ਤਾ ਕਾ ਦਾਸੁ ਹੈ ਜਿ ਅਨਦਿਨੁ ਰਹੈ ਲਿਵ ਲਾਇ ॥੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਹਮ ਤਿਨੋਂ ਕੇ ਦਾਸ ਹੈਂ ਜੋ ਨਿਰੰਤ੍ਰ ਹਰੀ ਮੇਂ ਬ੍ਰਿਤੀ ਲਗਾਈ ਰਹਿਤੇ ਹੈਂ॥੬॥

ਜਿਨਾ ਪਿਰੀ ਪਿਆਰੁ ਬਿਨੁ ਦਰਸਨ ਕਿਉ ਤ੍ਰਿਪਤੀਐ ॥

ਜਿਨੋਂ ਕੋ ਪ੍ਰਮੇਸ੍ਵਰ ਪਤੀ ਕਾ ਪ੍ਰੇਮ ਹੈ ਤਿਸ ਕੇ ਦਰਸਨ ਬਿਨਾ ਕੈਸੇ ਤ੍ਰਿਪਤਿ ਹੋਤੇ ਹੈਂ ਅਰਥਾਤ ਤ੍ਰਿਪਤਿ ਨਹੀਂ ਹੋਤੇ ਹੈਂ॥

ਨਾਨਕ ਮਿਲੇ ਸੁਭਾਇ ਗੁਰਮੁਖਿ ਇਹੁ ਮਨੁ ਰਹਸੀਐ ॥੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਓਹ ਪਤੀ ਕੇ ਪਿਆਰ ਵਾਲੇ ਗੁਰਮੁਖ ਸੁਭਾਵਕ ਹੀ ਗੁਰੋਂ ਦ੍ਵਾਰੇ ਪਤੀ ਕੋ ਮਿਲੇ ਹੈਂ। ਇਸ ਕਰਕੇ ਤਿਨੋਂ ਕੇ ਮਨ ਮੇਂ (ਰਹਸੀਐ) ਅਨੰਦ ਭਯਾ ਹੈ॥੭॥

ਜਿਨਾ ਪਿਰੀ ਪਿਆਰੁ ਕਿਉ ਜੀਵਨਿ ਪਿਰ ਬਾਹਰੇ ॥

ਜਿਨੋਂ ਕੋ ਤਿਸ ਪਤੀ ਕਾ ਪ੍ਰੇਮ ਹੈ ਓਹ ਪਤੀ ਤੇ ਬਾਹਰ ਅਰਥਾਤ ਤਿਸਤੇ ਬਿਨਾ ਕਿਉਂ ਜੀਵਤੇ ਹੈਂ ਭਾਵ ਨਹੀਂ ਜੀਵਤੇ ਹੈਂ॥

ਜਾਂ ਸਹੁ ਦੇਖਨਿ ਆਪਣਾ ਨਾਨਕ ਥੀਵਨਿ ਭੀ ਹਰੇ ॥੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਬ ਓਹ ਅਪਣੇ (ਸਹੁ) ਵਾਹਿਗੁਰੂ ਕੋ ਦੇਖਤੇ ਹੈਂ ਤਬ ਪੁਨਾ ਹਰੇ ਭਾਵ ਅਨੰਦ ਹੋਇ ਜਾਤੇ ਹੈਂ॥੮॥

ਜਿਨਾ ਗੁਰਮੁਖਿ ਅੰਦਰਿ ਨੇਹੁ ਤੈ ਪ੍ਰੀਤਮ ਸਚੈ ਲਾਇਆ ॥

ਹੇ ਸਚ ਸਰੂਪ ਪਿਆਰੇ ਜਿਨੋਂ ਗੁਰਮੁਖੋਂ ਕੇ ਰਿਦੇ ਮੇਂ ਤੁਮਨੇ ਆਪ ਹੀ ਅਪਨਾ ਪ੍ਰੇਮ ਲਗਾਇਆ ਹੈ॥

ਰਾਤੀ ਅਤੈ ਡੇਹੁ ਨਾਨਕ ਪ੍ਰੇਮਿ ਸਮਾਇਆ ॥੯॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨੋਂ ਕਾ ਮਨ ਰਾਤੀ ਔਰ (ਡੇਹੁ) ਦਿਨੇ ਨਿਰੰਤ੍ਰ ਹੀ ਤੇਰੇ ਪ੍ਰੇਮ ਮੇਂ ਸਮਾਇਆ ਹੂਆ ਹੈ॥੯॥

ਗੁਰਮੁਖਿ ਸਚੀ ਆਸਕੀ ਜਿਤੁ ਪ੍ਰੀਤਮੁ ਸਚਾ ਪਾਈਐ ॥

ਵਾਹਿਗੁਰੂ ਮੇਂ ਗੁਰਮੁਖੋਂ ਕੀ ਸਚੀ ਆਸ਼ਕੀ ਹੈ ਜਿਸ ਆਸ਼ਕੀ ਤੇ ਸੋ ਸਚਾ ਪ੍ਰੀਤਮ ਪਾਈਤਾ ਹੈ॥

ਅਨਦਿਨੁ ਰਹਹਿ ਅਨੰਦਿ ਨਾਨਕ ਸਹਜਿ ਸਮਾਈਐ ॥੧੦॥

ਸ੍ਰੀ ਗੁਰੂ ਜੀ ਕਹਿਤੇ ਹੈਂ (ਸਹਜਿ) ਸ਼ਾਂਤ ਪਦ ਮੇਂ ਤਿਨੋਂ ਕੀ ਬ੍ਰਿਤੀ ਸਮਾਈ ਹੈ ਇਸਤੇ ਓਹ ਦਿਨੇ ਰਾਤ੍ਰ ਅਨੰਦ ਰਹਿਤੇ ਹੈਂ॥੧੦॥

ਸਚਾ ਪ੍ਰੇਮ ਪਿਆਰੁ ਗੁਰ ਪੂਰੇ ਤੇ ਪਾਈਐ ॥

ਜੋ ਸਚਾ ਵਾਹਿਗੁਰੂ ਹੈ ਤਿਸ ਕੇ ਪ੍ਰੇਮ ਬੀਚ ਪਿਆਰ ਕਰਨਾ ਪੂਰੇ ਸਤਿਗੁਰੋਂ ਤੇ ਹੀ ਪਾਈਤਾ ਹੈ॥

ਕਬਹੂ ਨ ਹੋਵੈ ਭੰਗੁ ਨਾਨਕ ਹਰਿ ਗੁਣ ਗਾਈਐ ॥੧੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨੋਂ ਕੋ ਕਬੀ (ਭੰਗੁ) ਵਿਘਨ ਨਹੀਂ ਹੋਤਾ ਹੈ ਜੋ ਪ੍ਰੇਮ ਕਰ ਹਰੀ ਕੇ ਗੁਣੋਂ ਕੋ ਗਾਯਨ ਕਰਤੇ ਹੈਂ॥੧੧॥

ਜਿਨ੍ਾ ਅੰਦਰਿ ਸਚਾ ਨੇਹੁ ਕਿਉ ਜੀਵਨ੍ਿ ਪਿਰੀ ਵਿਹੂਣਿਆ ॥

ਜਿਨੋਂ ਗੁਰਮੁਖੋਂ ਕੇ ਅੰਦਰ ਸਚਾ ਪ੍ਰੇਮ ਹੈ ਵਹੁ ਅਪਨੇ ਪਤੀ ਤੇ ਬਿਨਾ ਕਿਸ ਪ੍ਰਕਾਰ ਜੀਵਤੇ ਹੈਂ॥

ਗੁਰਮੁਖਿ ਮੇਲੇ ਆਪਿ ਨਾਨਕ ਚਿਰੀ ਵਿਛੁੰਨਿਆ ॥੧੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਗੁਰੋਂ ਦ੍ਵਾਰੇ ਤਿਨ ਚਿਰੰਕਾਲ ਕੇ ਵਿਜੋਗੀਓਂ ਕੋ ਆਪੇ ਹੀ ਵਾਹਿਗੁਰੂ ਅਪਨੇ ਸਰੂਪ ਮੇਂ ਮਿਲਾਇ ਲੇਤਾ ਹੈ॥੧੨॥

ਜਿਨ ਕਉ ਪ੍ਰੇਮ ਪਿਆਰੁ ਤਉ ਆਪੇ ਲਾਇਆ ਕਰਮੁ ਕਰਿ ॥

ਹੇ ਵਾਹਿਗੁਰੂ ਜਿਨੋਂ ਕੋ ਤੁਮਨੇ ਅਪਨੇ ਪ੍ਰੇਮ ਕਾ ਪਿਆਰ ਆਪ ਹੀ (ਕਰਮੁ) ਕ੍ਰਿਪਾ ਕਰਕੇ ਲਗਾਯਾ ਹੈ॥

ਨਾਨਕ ਲੇਹੁ ਮਿਲਾਇ ਮੈ ਜਾਚਿਕ ਦੀਜੈ ਨਾਮੁ ਹਰਿ ॥੧੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਹੇ ਹਰੀ ਮੁਝ ਕੋ ਤਿਨ ਕੇ ਸਾਥ ਮਿਲਾਇ ਲੇਵੋ ਔ ਤਿਨੋਂ ਦ੍ਵਾਰੇ ਮੈਂ ਜਾਚਿਕ ਕੋ ਅਪਨਾ ਨਾਮ ਦੀਜੀਏ॥੧੩॥

ਗੁਰਮੁਖਿ ਹਸੈ ਗੁਰਮੁਖਿ ਰੋਵੈ ॥

ਜਿ ਗੁਰਮੁਖਿ ਕਰੇ ਸਾਈ ਭਗਤਿ ਹੋਵੈ ॥

ਸ੍ਵੈ ਸਰੂਪ ਕੇ ਅਨੰਦ ਕੋ ਪਾਇਕਰ ਗੁਰਮੁਖ (ਹਸੈ) ਪ੍ਰਸੰਨ ਹੋਤੇ ਹੈਂ ਔ ਵੈਰਾਗ ਕਰਕੇ ਗੁਰਮੁਖ ਰੁਦਨ ਕਰਤੇ ਹੈਂ। ਜੋ ਗੁਰਮੁਖ ਕਰਤੇ ਹੈਂ ਸੋਈ ਭਗਤੀ ਹੀ ਹੋਤੀ ਹੈ। ਭਾਵ ਯੇਹ ਸਰਬ ਕਰਮ ਤਿਨੋਂ ਕੇ ਭਗਤੀ ਸਹਿਤ ਹੈਂ॥

ਗੁਰਮੁਖਿ ਹੋਵੈ ਸੁ ਕਰੇ ਵੀਚਾਰੁ ॥

ਗੁਰਮੁਖਿ ਨਾਨਕ ਪਾਵੈ ਪਾਰੁ ॥੧੪॥

ਜੋ ਪੁਰਸ਼ ਗੁਰਮੁਖ ਹੋਵੇ ਸੋ ਸ੍ਵੈ ਸਰੂਪ ਕਾ ਵੀਚਾਰ ਕਰਤਾ ਹੈ। ਸ੍ਰੀ ਗੁਰੂ ਜੀ ਕਹਿਤੇ ਹੈਂ ਸਰਬ ਤੇ ਪਰਾ ਰੂਪ ਪ੍ਰਮੇਸ੍ਵਰ ਕੋ ਗੁਰਮੁਖ ਹੀ ਪਾਵਤੇ ਹੈਂ॥੧੪॥

ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ ॥

ਜਿਨੋਂ ਕੇ ਰਿਦੇ ਅੰਤਰ ਨਾਮ ਰੂਪੀ ਖਜਾਨਾ ਹੈ ਵ੍ਹ ਸਦਾ ਗੁਰੋਂ ਕੀ ਬਾਣੀ ਕੀ ਵੀਚਾਰ ਕਰਤੇ ਹੈਂ॥

ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ ॥

ਤਿਤ ਸਚੇ ਕੇ ਦਰਬਾਰ ਮੇਂ ਤਿਨੋਂ ਕੇ ਮੁਖ ਸਦਾ ਉਜਲ ਹੁਏ ਹੈਂ॥

ਤਿਨ ਬਹਦਿਆ ਉਠਦਿਆ ਕਦੇ ਨ ਵਿਸਰੈ ਜਿ ਆਪਿ ਬਖਸੇ ਕਰਤਾਰਿ ॥

ਜੋ ਕਰਤਾਰ ਨੇ ਆਪ ਬਖਸ਼ੇ ਹੈਂ ਤਿਨੋਂ ਕੋ ਉਠਤਿਆਂ ਬੈਠਤਿਆਂ ਕਬੀ ਨਾਮ ਨਹੀਂ ਭੂਲਤਾ ਹੈ॥

ਨਾਨਕ ਗੁਰਮੁਖਿ ਮਿਲੇ ਨ ਵਿਛੁੜਹਿ ਜਿ ਮੇਲੇ ਸਿਰਜਣਹਾਰਿ ॥੧੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਸਿਰਜਣਹਾਰ ਵਾਹਿਗੁਰੂ ਨੇ ਅਪਨੇ ਸਰੂਪ ਮੇਂ ਆਪ ਮੇਲੇ ਹੈਂ ਸੋ ਗੁਰਮੁਖ ਮਿਲੇ ਹੁਏ ਕਬੀ ਵਿਛੜਤੇ ਨਹੀਂ ਹੈਂ ਭਾਵ ਅਭੇਦ ਹੋ ਜਾਤੇ ਹੈਂ॥

ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ ॥

ਗੁਰੂ ਪੀਰੋਂ ਕੀ ਚਾਕਰੀ ਮਹਾਂ (ਕਰੜੀ) ਕਠਨ ਹੋਤੀ ਹੈ ਪਰੰਤੂ ਅੰਤ ਕੋ (ਸਾਰੁ) ਉਤਮ ਸੁਖੋਂ ਕੇ ਦੇਣੇਹਾਰੀ ਹੈ॥

ਨਦਰਿ ਕਰੇ ਜਿਸੁ ਆਪਣੀ ਤਿਸੁ ਲਾਏ ਹੇਤ ਪਿਆਰੁ ॥

ਜਿਸ ਪਰ ਵਾਹਿਗੁਰੂ ਅਪਣੀ ਕ੍ਰਿਪਾ ਦ੍ਰਿਸ਼ਟੀ ਕਰਤਾ ਹੈ ਤਿਸ ਕੇ ਉਧਾਰਨ ਹੇਤ ਉਸ ਕੇ ਮਨ ਤਨ ਮੇਂ ਤਿਸ ਸੇਵਾ ਕਾ ਪ੍ਰੇਮ ਲਗਾਵਤਾ ਹੈ॥

ਸਤਿਗੁਰ ਕੀ ਸੇਵੈ ਲਗਿਆ ਭਉਜਲੁ ਤਰੈ ਸੰਸਾਰੁ ॥

ਸਤਿਗੁਰੋਂ ਕੀ ਸੇਵਾ ਮੇਂ ਲਗਿਆਂ ਹੋਇਆਂ ਇਹ ਜੀਵ ਸੰਸਾਰ ਭਵਜਲ ਕੋ ਤਰ ਜਾਤਾ ਹੈ॥

ਮਨ ਚਿੰਦਿਆ ਫਲੁ ਪਾਇਸੀ ਅੰਤਰਿ ਬਿਬੇਕ ਬੀਚਾਰੁ ॥

ਗੁਰੋਂ ਕੀ ਸੇਵਾ ਕਰਕੇ ਜਿਸਕੇ ਅੰਤਰ (ਬਿਬੇਕ) ਜੀਵ ਈਸ਼੍ਵਰ ਦੋਨੋਂ ਕੀ ਏਕਤਾ ਕਾ ਵੀਚਾਰ ਪਰਾਪਤਿ ਹੋਵੇਗਾ ਸੋ ਮਨ ਇਛਤ ਫਲ ਕੋ ਪਾਵੇਗਾ॥

ਨਾਨਕ ਸਤਿਗੁਰਿ ਮਿਲਿਐ ਪ੍ਰਭੁ ਪਾਈਐ ਸਭੁ ਦੂਖ ਨਿਵਾਰਣਹਾਰੁ ॥੧੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਸਤਿਗੁਰੋਂ ਕੇ ਮਿਲਾਪ ਤੇ ਸਰਬ ਦੁਖੋਂ ਕੇ ਨਿਵਾਰਨ ਪ੍ਰਭੂ ਕੋ ਪਾਈਤਾ ਹੈ॥੧੬॥

ਮਨਮੁਖ ਸੇਵਾ ਜੋ ਕਰੇ ਦੂਜੈ ਭਾਇ ਚਿਤੁ ਲਾਇ ॥
ਪੁਤੁ ਕਲਤੁ ਕੁਟੰਬੁ ਹੈ ਮਾਇਆ ਮੋਹੁ ਵਧਾਇ ॥

ਜੋ ਮਨਮੁਖ ਦ੍ਵੈਤ ਭਾਵ ਮੇਂ ਚਿਤ ਲਗਾਇ ਕਰਕੇ ਸੇਵਾ ਕਰਤੇ ਹੈਂ ਪੁਨਾ ਪੁਤ੍ਰ ਔ ਇਸਤ੍ਰੀ ਆਦੀ ਜੋ ਕੁਟੰਬ ਹੈਂ ਤਿਸ ਮੇਂ ਲਗਕੇ ਮਾਇਆ ਕਾ ਮੋਹ ਵਧਾਇ ਰਹੇ ਹੈਂ॥

ਦਰਗਹਿ ਲੇਖਾ ਮੰਗੀਐ ਕੋਈ ਅੰਤਿ ਨ ਸਕੀ ਛਡਾਇ ॥

ਜਬ ਤਿਸ ਮਨਮੁਖ ਸੇ (ਦਰਗਹਿ) ਪ੍ਰਲੋਕ ਕੇ ਬੀਚ ਲੇਖਾ ਮੰਗੀਏਗਾ ਤਬ ਅੰਤ ਕੋ ਜਮਦੂਤੋਂ ਸੇ ਤਿਸ ਕੋ ਕੋਈ ਛੁਡਾਇ ਨਹੀਂ ਸਕੇਗਾ॥

ਪੰਨਾ ੧੪੨੩

ਬਿਨੁ ਨਾਵੈ ਸਭੁ ਦੁਖੁ ਹੈ ਦੁਖਦਾਈ ਮੋਹ ਮਾਇ ॥

ਤਾਂਤੇ ਹੇ ਭਾਈ ਨਾਮ ਤੇ ਬਿਨਾ ਸਭ ਕੁਟੰਬ ਦੁਖ ਰੂਪ ਹੈ ਪਰੰਤੂ ਵਾਸਤਵ ਤੇ ਮਾਯਾ ਕਾ ਮੋਹ ਦੁਖਦਾਈ ਹੈ॥

ਨਾਨਕ ਗੁਰਮੁਖਿ ਨਦਰੀ ਆਇਆ ਮੋਹ ਮਾਇਆ ਵਿਛੁੜਿ ਸਭ ਜਾਇ ॥੧੭॥

ਸ੍ਰੀ ਗੁਰੂ ਜੀ ਕਹਿਤੇ ਹੈਂ ਗੁਰਮੁਖੋਂ ਕੋ ਇਹ ਦ੍ਰਿਸ਼ਟ ਆਯਾ ਹੈ ਕਿ ਜਿਸ ਮਾਯਾ ਰਚਤ ਕੁਟੰਬ ਸਾਥ ਮੋਹਿ ਕਰੀਤਾ ਹੈ ਇਹ ਅੰਤ ਕੋ ਸੰਪੂਰਨ ਵਿਛੜ ਜਾਤਾ ਹੈ॥੧੭॥

ਗੁਰਮੁਖਿ ਹੁਕਮੁ ਮੰਨੇ ਸਹ ਕੇਰਾ ਹੁਕਮੇ ਹੀ ਸੁਖੁ ਪਾਏ ॥

ਗੁਰਮੁਖ ਤਿਸ ਪ੍ਰਮੇਸ਼੍ਵਰ ਪਤੀ ਕਾ ਹੁਕਮ ਮਾਨਤੇ ਹੈਂ ਤਾਂ ਤੇ ਤਿਸ ਕੇ ਭਾਣੇ ਮੇਂ ਹੀ ਤਿਨੋਂ ਨੇ ਸੁਖ ਪਾਏ ਹੈਂ॥

ਹੁਕਮੋ ਸੇਵੇ ਹੁਕਮੁ ਅਰਾਧੇ ਹੁਕਮੇ ਸਮੈ ਸਮਾਏ ॥

ਤਿਸਕੇ ਹੁਕਮ ਮੇਂ ਹੀ ਤਨ ਕਰਕੇ ਸੇਵਤੇ ਹੈਂ ਔ ਹੁਕਮ ਮੇਂ ਹੀ ਮਨ ਕਰਕੇ ਅਰਾਧਤੇ ਹੈਂ ਪੁਨਾ ਹੁਕਮ ਕਰਕੇ ਤਿਸ ਮੇਂ ਆਪ ਸਮਾਏ ਹੈਂ ਔਰ ਅਪਨੇ ਦਾਸੋਂ ਕੋ ਤਿਸਮੇਂ ਸਮਾਵਤੇ ਹੈਂ॥

ਹੁਕਮੁ ਵਰਤੁ ਨੇਮੁ ਸੁਚ ਸੰਜਮੁ ਮਨ ਚਿੰਦਿਆ ਫਲੁ ਪਾਏ ॥

ਹੁਕਮ ਰੂਪ ਬ੍ਰਤ ਨੇਮ ਸੁਚ ਸੰਜਮ ਆਦੀ ਕਰਕੇ ਤਿਨੋਂ ਨੇ ਮਨ ਇਛਤ ਫਲ ਪਾਏ ਹੈਂ॥

ਸਦਾ ਸੁਹਾਗਣਿ ਜਿ ਹੁਕਮੈ ਬੁਝੈ ਸਤਿਗੁਰੁ ਸੇਵੈ ਲਿਵ ਲਾਏ ॥

ਸੋ ਸਦਾ ਸੋਹਾਗਣੀ ਹੈਂ ਜੋ ਤਿਸ ਕੇ ਹੁਕਮ ਕੋ ਸਮਝ ਕਰ ਸਤਿਗੁਰੋਂ ਕੋ ਚਿਤ ਕੀ ਬ੍ਰਿਤੀ ਲਗਾਇ ਕਰਕੇ ਸੇਵਤੀ ਹੈਂ॥

ਨਾਨਕ ਕ੍ਰਿਪਾ ਕਰੇ ਜਿਨ ਊਪਰਿ ਤਿਨਾ ਹੁਕਮੇ ਲਏ ਮਿਲਾਏ ॥੧੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨੋਂ ਪਰ ਵਾਹਿਗੁਰੂ ਕ੍ਰਿਪਾ ਕਰਤਾ ਹੈ ਤਿਨੋਂ ਕੋ ਅਪਨੇ ਹੁਕਮ ਮੇਂ ਮਿਲਾਇ ਲੇਤਾ ਹੈ॥੧੮॥

ਮਨਮੁਖਿ ਹੁਕਮੁ ਨ ਬੁਝੇ ਬਪੁੜੀ ਨਿਤ ਹਉਮੈ ਕਰਮ ਕਮਾਇ ॥

ਸ੍ਰਿਸ਼ਟੀ (ਬਪੁੜੀ) ਵਿਚਾਰੀ ਹੁਕਮ ਕੋ ਨਹੀਂ ਬੂਝਤੀ ਹੈ ਨਿਤ ਹੀ ਹਉਮੈਂ ਕਰਕੇ ਕਰਮੋਂ ਕੋ ਕਮਾਵਤੀ ਹੈ॥

ਵਰਤ ਨੇਮੁ ਸੁਚ ਸੰਜਮੁ ਪੂਜਾ ਪਾਖੰਡਿ ਭਰਮੁ ਨ ਜਾਇ ॥

ਬਰਤ ਨੇਮ ਸੁਚ ਸੰਜਮ ਪੂਜਾ ਆਦੀ ਪਾਖੰਡ ਸਹਿਤ ਕਰਨੇ ਸੇ ਅੰਦਰੋਂ ਭ੍ਰਮ ਨਹੀਂ ਜਾਤਾ ਹੈ॥

ਅੰਤਰਹੁ ਕੁਸੁਧੁ ਮਾਇਆ ਮੋਹਿ ਬੇਧੇ ਜਿਉ ਹਸਤੀ ਛਾਰੁ ਉਡਾਏ ॥

ਕਿਉਂਕਿ ਵੁਹ ਮਨਮੁਖ ਅੰਤਰ ਤੇ ਪਾਪੋਂ ਕਰਕੇ (ਕੁਸੁਧੁ) ਅਪਵਿਤ੍ਰ ਹੈ ਮਾਯਾ ਮੋਹ ਕੇ ਬੇਧੇ ਹੂਏ ਹੈਂ ਜਿਸ ਪ੍ਰਕਾਰ ਹਸਤੀ ਨ੍ਹਾਇਕੇ ਪੁਨਾ ਛਾਰ ਉਡਾਵਤਾ ਹੈ ਤੈਸੇ ਓਹ ਬਾਹਰ ਸੇ ਕਰਮ ਕਰਕੇ ਪੁਨਾ ਪਾਪੋਂ ਰੂਪੀ ਖੇਹ ਉਡਾਵਤੇ ਹੈਂ॥

ਜਿਨਿ ਉਪਾਏ ਤਿਸੈ ਨ ਚੇਤਹਿ ਬਿਨੁ ਚੇਤੇ ਕਿਉ ਸੁਖੁ ਪਾਏ ॥

ਜਿਸ ਵਾਹਿਗੁਰੂ ਨੇ ਜੀਵ ਉਪਾਏ ਹੈਂ ਤਿਸ ਕੋ ਚੇਤਤੇ ਨਹੀਂ ਹੈਂ ਤਾਂ ਤੇ ਤਿਸ ਹਰੀ ਕੇ ਸਿਮਰਨ ਬਿਨਾ ਮਨਮੁਖ ਕੈਸੇ ਸੁਖ ਕੋ ਪਾਵੇਗਾ॥

ਨਾਨਕ ਪਰਪੰਚੁ ਕੀਆ ਧੁਰਿ ਕਰਤੈ ਪੂਰਬਿ ਲਿਖਿਆ ਕਮਾਏ ॥੧੯॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਕਰਤਾ ਪੁਰਖ ਨੇ ਆਦੋਂ ਇਹ ਪ੍ਰਪੰਚ ਕੀਆ ਹੈ ਤਿਸੀ ਕਾ ਪੂਰਬਲਾ ਲਿਖਿਆ ਹੂਆ ਇਹ ਕਮਾਵਤੇ ਹੈਂ ਭਾਵ ਯੇਹ ਸਭ ਤਿਸ ਵਾਹਿਗੁਰੂ ਕੇ ਅਧੀਨ ਹੈਂ॥੧੯॥

ਗੁਰਮੁਖਿ ਪਰਤੀਤਿ ਭਈ ਮਨੁ ਮਾਨਿਆ ਅਨਦਿਨੁ ਸੇਵਾ ਕਰਤ ਸਮਾਇ ॥

ਗੁਰਮੁਖੋਂ ਕਾ ਪ੍ਰਮੇਸ੍ਵਰ ਮੈਂ ਮਨ ਮਾਨਿਆ ਹੂਆ ਦੇਖ ਕਰਕੇ ਸਤਿਗੁਰੋਂ ਮੇਂ ਸਿਖੋਂ ਕੀ ਭੀ ਪ੍ਰਤੀਤ ਭਈ ਤਾਂ ਤੇ ਸਿਖੋਂ ਕਾ ਮਨ ਨਿਰੰਤਰ ਹੀ ਸੇਵਾ ਕਰਤਿਆਂ ਹੋਇਆਂ ਸਤਿਗੁਰੋਂ ਮੇਂ (ਸਮਾਇ) ਮਿਲ ਰਹਿਆ ਹੈ॥

ਅੰਤਰਿ ਸਤਿਗੁਰੁ ਗੁਰੂ ਸਭ ਪੂਜੇ ਸਤਿਗੁਰ ਕਾ ਦਰਸੁ ਦੇਖੈ ਸਭ ਆਇ ॥

ਸਤਿਗੁਰੋਂ ਕੇ ਅੰਤਰ ਸਰਬ ਤੇ (ਗੁਰ) ਬਡਾ ਪ੍ਰਮੇਸ਼੍ਵਰ ਵਸ ਰਹਿਆ ਹੈ ਤਿਸੀ ਤੇ ਸਤਿਗੁਰੋਂ ਕਾ ਦਰਸਨ ਆਇਕਰ ਸਭ ਦੇਖਤੇ ਹੈਂ ਔ ਸਰਬ ਹੀ ਤਿਨੋਂ ਕੇ ਚਰਨੋਂ ਕੋ ਪੂਜਤੇ ਹੈਂ॥

ਮੰਨੀਐ ਸਤਿਗੁਰ ਪਰਮ ਬੀਚਾਰੀ ਜਿਤੁ ਮਿਲਿਐ ਤਿਸਨਾ ਭੁਖ ਸਭ ਜਾਇ ॥

ਪਰਮ ਵਿਚਾਰ ਕੇ ਦੇਨੇਹਾਰੇ ਸਤਿਗੁਰੋਂ ਕੋ ਸਦਾ ਮਾਨੀਐ ਜਿਨੋਂ ਕੇ ਮਿਲਣੇ ਕਰਕੇ ਸਭ ਤ੍ਰਿਸ਼ਨਾ ਭੂਖ ਦੂਰ ਹੋ ਜਾਤੀ ਹੈ॥

ਹਉ ਸਦਾ ਸਦਾ ਬਲਿਹਾਰੀ ਗੁਰ ਅਪੁਨੇ ਜੋ ਪ੍ਰਭੁ ਸਚਾ ਦੇਇ ਮਿਲਾਇ ॥

ਜੋ ਸਚਾ ਪ੍ਰਭੂ ਮਿਲਾਇ ਦੇਤੇ ਹੈਂ ਮੈਂ ਤਿਨ ਅਪਨੇ ਸਤਿਗੁਰੋਂ ਪਰ ਮਨ ਤਨ ਮੈਂ ਸਦਾ ਬਲਿਹਾਰਨੇ ਜਾਤਾ ਹੂੰ॥

ਨਾਨਕ ਕਰਮੁ ਪਾਇਆ ਤਿਨ ਸਚਾ ਜੋ ਗੁਰ ਚਰਣੀ ਲਗੇ ਆਇ ॥੨੦॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਸਤਿਗੁਰੋਂ ਕੇ ਚਰਨੋਂ ਮੈਂ ਆਇ ਲਗੇ ਹੈਂ ਤਿਨੋ ਨੇ ਭਾਗੋਂ ਕਰਕੇ ਸਚਾ ਵਾਹਿਗੁਰੂ ਪਾਯਾ ਹੈ॥੨੦॥

ਜਿਨ ਪਿਰੀਆ ਸਉ ਨੇਹੁ ਸੇ ਸਜਣ ਮੈ ਨਾਲਿ ॥

ਜਿਸ ਪਤੀ ਸਜਣ ਸਾਥ ਮੇਰਾ ਪ੍ਰੇਮ ਹੈ ਸੋ ਸਜਣ ਸਦਾ ਮੇਰੇ ਸਾਥ ਹੈ॥

ਅੰਤਰਿ ਬਾਹਰਿ ਹਉ ਫਿਰਾਂ ਭੀ ਹਿਰਦੈ ਰਖਾ ਸਮਾਲਿ ॥੨੧॥

ਮੈਂ ਅੰਦਰ ਬਾਹਿਰ ਫਿਰਤਾ ਹੂਆ ਭੀ ਨਿਤ ਤਿਸ ਕੋ ਹਿਰਦੇ ਮੇਂ ਸਮਾਲ ਰਖਤਾ ਹੂੰ॥੨੧॥

ਜਿਨਾ ਇਕ ਮਨਿ ਇਕ ਚਿਤਿ ਧਿਆਇਆ ਸਤਿਗੁਰ ਸਉ ਚਿਤੁ ਲਾਇ ॥

ਜਿਨੋਂ ਨੇ ਇਕਾਗ੍ਰ ਮਨ ਹੋਇਕੇ ਸਤਗੁਰੋਂ ਸਾਥ ਚਿਤ ਲਗਾਇ ਕਰ ਏਕ ਚੇਤਨ ਕੋ ਧਿਆਇਆ ਹੈ॥

ਤਿਨ ਕੀ ਦੁਖ ਭੁਖ ਹਉਮੈ ਵਡਾ ਰੋਗੁ ਗਇਆ ਨਿਰਦੋਖ ਭਏ ਲਿਵ ਲਾਇ ॥

ਤਿਨੋਂ ਕੀ ਭੂਖ ਗਈ ਔ ਦੁਖ ਸੰਯੁਕਤ ਹਉਮੈਂ ਕਾ ਬਡਾ ਰੋਗ ਦੂਰ ਭਯਾ ਹੈ ਕਿਉਂਕਿ ਨਾਮ ਮੇਂ ਬ੍ਰਿਤੀ ਲਗਾਇ ਕਰ ਸਰਬ ਦੋਖੋਂ ਤੇ ਰਹਿਤ ਭਏ ਹੈਂ॥

ਗੁਣ ਗਾਵਹਿ ਗੁਣ ਉਚਰਹਿ ਗੁਣ ਮਹਿ ਸਵੈ ਸਮਾਇ ॥

ਵੋਹ ਵਾਹਿਗੁਰੂ ਕੇ ਗੁਣੋਂ ਕੋ ਰਾਗ ਕਰ ਗਾਵਤੇ ਹੈਂ ਔਰ ਗੁਣੋਂ ਕੋ ਹੀ ਵਚਨੋਂ ਦੁਆਰੇ ਉਚਾਰਨ ਕਰਤੇ ਹੈਂ ਆਪ ਗੁਣੋਂ ਮੈਂ ਸਮਾਏ ਹੈਂ ਔਰੋਂ ਕੋ ਤਿਨੋਂ ਮੇਂ ਇਸਥਿਤ ਕਰਤੇ ਹੈਂ॥

ਨਾਨਕ ਗੁਰ ਪੂਰੇ ਤੇ ਪਾਇਆ ਸਹਜਿ ਮਿਲਿਆ ਪ੍ਰਭੁ ਆਇ ॥੨੨॥

ਸ੍ਰੀ ਗੁਰੂ ਜੀ ਕਹਿਤੇ ਹੈਂ ਪੂਰੇ ਗੁਰੋਂ ਤੇ ਜਿਨੋਂ ਨੇ ਉਪਦੇਸ਼ ਪਾਯਾ ਹੈ ਤਿਨ ਕੋ (ਸਹਜਿ) ਸੁਤੇ ਹੀ ਪ੍ਰਭੂ ਆਇ ਪ੍ਰਾਪਤਿ ਹੂਆ ਹੈ॥੨੨॥

ਮਨਮੁਖਿ ਮਾਇਆ ਮੋਹੁ ਹੈ ਨਾਮਿ ਨ ਲਗੈ ਪਿਆਰੁ ॥

ਮਨਮੁਖੋਂ ਕੋ ਮਾਯਾ ਕਾ ਮੋਹ ਹੈ ਤਿਸੀ ਕਰਕੇ ਤਿਨੋਂ ਕਾ ਨਾਮ ਮੇਂ ਪ੍ਰੇਮ ਨਹੀਂ ਲਾਗਤਾ ਹੈ॥

ਕੂੜੁ ਕਮਾਵੈ ਕੂੜੁ ਸੰਘਰੈ ਕੂੜਿ ਕਰੈ ਆਹਾਰੁ ॥

ਝੂਠ ਕੋ ਹੀ ਕਮਾਵਤੇ ਹੈਂ ਔ ਝੂਠ ਕੋ ਹੀ (ਸੰਘਰੈ) ਸੰਚਨ ਕਰਤੇ ਹੈਂ। ਔਰ ਝੂਠ ਕਾ ਹੀ ਆਹਾਰ ਕਰਤੇ ਹੈਂ ਭਾਵ ਸਰਬ ਸਮੇਂ ਝੂਠ ਹੀ ਬੋਲਤੇ ਹੈਂ॥

ਬਿਖੁ ਮਾਇਆ ਧਨੁ ਸੰਚਿ ਮਰਹਿ ਅੰਤਿ ਹੋਇ ਸਭੁ ਛਾਰੁ ॥

ਵਿਖ ਰੂਪ ਧਨ ਕੋ (ਮਾਇਆ) ਛਲ ਕਰਕੇ ਸੰਚਨ ਕਰ ਮਰਤੇ ਹੈਂ ਅਰ ਓਹ ਅੰਤ ਕੋ ਛਾਰ ਹੋ ਜਾਤੀ ਹੈ॥

ਕਰਮ ਧਰਮ ਸੁਚਿ ਸੰਜਮੁ ਕਰਹਿ ਅੰਤਰਿ ਲੋਭੁ ਵਿਕਾਰ ॥

ਬਾਹਿਰ ਸੁਚ ਸੰਜਮ ਆਦੀ ਕਰਮ ਧਰਮ ਕਰਤੇ ਹੈਂ ਔ ਤਿਨ ਕੇ ਰਿਦੇ ਅੰਤਰ ਲੋਭ ਆਦੀ ਵਿਕਾਰ ਹੈਂ॥

ਨਾਨਕ ਮਨਮੁਖਿ ਜਿ ਕਮਾਵੈ ਸੁ ਥਾਇ ਨ ਪਵੈ ਦਰਗਹ ਹੋਇ ਖੁਆਰੁ ॥੨੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਮਨਮੁਖ ਕਰਮ ਕਮਾਵਤੇ ਹੈਂ ਸੋ ਥਾਇ ਨਹੀਂ ਪੜਤੇ ਹੈਂ ਭਾਵ ਸਫਲ ਨਹੀਂ ਹੋਤੇ ਹੈਂ ਤਾਂ ਤੇ ਓਹ ਮਨਮੁਖ ਅੰਤ ਕੋ ਪ੍ਰਲੋਕ ਮੇਂ ਖੁਆਰ ਹੀ ਹੋਵੇਂਗੇ॥੨੩॥ ਕਿਸੀ ਨੇ ਪੁਛਿਆ ਕੌਨ ਰਾਗ ਭੁਲਾ ਹੈ ਰਾਗ ਗਾਵਣ ਕੀ ਉਸਤਤੀ ਕਰੀ ਤਿਸ ਕੇ ਪ੍ਰਥਾਇ ਕਹਿਤੇ ਹੈਂ:-

ਸਭਨਾ ਰਾਗਾਂ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ ॥

ਹੇ ਭਾਈ ਸੰਪੂਰਨ ਰਾਗੋਂ ਵਿਚ ਭਾਵ ਛੇ ਰਾਗੋਂ ਮੇਂ ਸੇ ਸੋਈ ਰਾਗ ਭਲਾ ਹੈ ਜਿਸ ਰਾਗ ਕਰਕੇ ਪ੍ਰਮੇਸ਼੍ਵਰ ਮਨ ਮੇਂ ਆਇ ਵਸਿਆ ਹੈ॥

ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ ॥

ਜਿਸ ਰਾਗ ਨਾਦ ਕਰਕੇ ਵਾਹਿਗੁਰੂ ਮਨ ਮੇਂ ਵਸੇ ਸੋ ਰਾਗ ਔ (ਨਾਦੁ) ਬਜੰਤ੍ਰ ਸਭ (ਸਚੁ) ਸਫਲ ਹੈਂ ਤਿਸ ਕੀ ਕੀਮਤ ਕਹੀ ਨਹੀਂ ਜਾਤੀ ਹੈ॥

ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ ॥

ਰਾਗ ਨਾਦ ਤੇ ਬਿਨਾ ਇਨ ਜੀਵੋਂ ਤੇ ਵਾਹਿਗੁਰੂ ਕਾ ਹੁਕਮ ਸਮਝਿਆ ਨਹੀਂ ਜਾਤਾ ਹੈ॥

ਨਾਨਕ ਹੁਕਮੈ ਬੂਝੈ ਤਿਨਾ ਰਾਸਿ ਹੋਇ ਸਤਿਗੁਰ ਤੇ ਸੋਝੀ ਪਾਇ ॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਪੁਰਸ਼ ਹੁਕਮ ਕੋ ਸਮਝਤੇ ਹੈਂ ਤਿਨੋਂ ਕਾ ਰਾਗ ਗਾਵਿਆ ਹੂਆ (ਰਾਸਿ) ਸਚ ਹੋਤਾ ਹੈ ਕਿਉਂਕਿ ਤਿਨੋਂ ਨੇ ਸਤਿਗੁਰੋਂ ਤੇ ਸੋਝੀ ਪਾਈ ਹੈ॥

ਸਭੁ ਕਿਛੁ ਤਿਸ ਤੇ ਹੋਇਆ ਜਿਉ ਤਿਸੈ ਦੀ ਰਜਾਇ ॥੨੪॥

ਸਭ ਕਿਛ ਤਿਸ ਵਾਹਿਗੁਰੂ ਤੇ ਉਤਪਤ ਹੋਇਆ ਹੈ ਤਾਂ ਤੇ ਜਿਸ ਪ੍ਰਕਾਰ ਤਿਸ ਕੀ ਰਸਾਇ ਹੋਤੀ ਹੈ ਤੈਸੇ ਹੀ ਵਹੁ ਵਰਤਤਾ ਹੈ॥੨੪॥

ਪੰਨਾ ੧੪੨੪

ਸਤਿਗੁਰ ਵਿਚਿ ਅੰਮ੍ਰਿਤ ਨਾਮੁ ਹੈ ਅੰਮ੍ਰਿਤੁ ਕਹੈ ਕਹਾਇ ॥

ਸਤਿਗੁਰੋਂ ਬੀਚ ਨਾਮ ਰੂਪ ਅੰਮ੍ਰਿਤ ਹੈ ਤਿਸ ਅੰਮ੍ਰਿਤ ਨਾਮ ਕੋ ਆਪ ਕਹਿਤੇ ਹੈਂ ਔ ਔਰੋਂ ਸੇ ਕਹਾਵਤੇ ਹੈਂ॥

ਗੁਰਮਤੀ ਨਾਮੁ ਨਿਰਮਲੋ ਨਿਰਮਲ ਨਾਮੁ ਧਿਆਇ ॥

ਗੁਰਮਤੀਆਂ ਕੋ ਨਿਰਮਲ ਨਾਮ ਪ੍ਰਾਪਤ ਹੂਆ ਹੈ ਤਿਸ ਨਾਮ ਕੋ ਧਿਆਇ ਕਰਕੇ ਓਹ ਨਿਰਮਲ ਭਏ ਹੈਂ॥

ਅੰਮ੍ਰਿਤ ਬਾਣੀ ਤਤੁ ਹੈ ਗੁਰਮੁਖਿ ਵਸੈ ਮਨਿ ਆਇ ॥

ਜੋ ਤਤ ਸਰੂਪ ਕੇ ਉਪਦੇਸ਼ ਕੀ ਅੰਮ੍ਰਤ ਬਾਣੀ ਹੈ ਸੋ ਸਤਿਗੁਰੋਂ ਦ੍ਵਾਰੇ ਮਨ ਮੇਂ ਆਇ ਬਸਤੀ ਹੈ। ਜਿਨ ਕੋ ਮਨ ਮੇਂ ਵਸੀ ਹੈ ਤਿਨ ਕੋ ਜੋ ਫਲ ਹੈ ਸੋ ਕਹੇ ਹੈਂ॥

ਹਿਰਦੈ ਕਮਲੁ ਪਰਗਾਸਿਆ ਜੋਤੀ ਜੋਤਿ ਮਿਲਾਇ ॥

ਤਿਨੋਂ ਕਾ ਹ੍ਰਿਦਾ ਕਮਲ ਵਤ ਪ੍ਰਗਾਸਿਆ ਹੈ ਤਿਸੀ ਤੇ ਤਿਨ ਕੋ ਜੋਤੀ ਨੇ ਅਪਨੀ ਜੋਤ ਮੇਂ ਮਿਲਾਇ ਲੀਆ ਹੈ॥

ਨਾਨਕ ਸਤਿਗੁਰੁ ਤਿਨ ਕਉ ਮੇਲਿਓਨੁ ਜਿਨ ਧੁਰਿ ਮਸਤਕਿ ਭਾਗੁ ਲਿਖਾਇ ॥੨੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨ ਕੋ ਵਾਹਿਗੁਰੂ ਨੇ ਸਤਿਗੁਰੂ ਮੇਲਿਆ ਹੈ ਜਿਨੋਂ ਨੇ (ਧੁਰਿ) ਆਦ ਸੇ ਮਸਤਕ ਪਰ ਉਤਮ ਭਾਗ ਲਿਖਾਇਆ ਥਾ॥੨੫॥

ਅੰਦਰਿ ਤਿਸਨਾ ਅਗਿ ਹੈ ਮਨਮੁਖ ਭੁਖ ਨ ਜਾਇ ॥

ਮਨਮੁਖੋਂ ਕੇ ਅੰਦਰ ਤ੍ਰਿਸਨਾ ਰੂਪੀ ਅਗਨੀ ਹੈ ਤਿਸੀ ਤੇ ਤਿਨੋਂ ਕੇ ਰਿਦੇ ਸੇ ਪਦਾਰਥੋਂ ਕੀ ਭੂਖ ਨਹੀਂ ਜਾਤੀ ਹੈ॥

ਮੋਹੁ ਕੁਟੰਬੁ ਸਭੁ ਕੂੜੁ ਹੈ ਕੂੜਿ ਰਹਿਆ ਲਪਟਾਇ ॥

ਅਨਦਿਨੁ ਚਿੰਤਾ ਚਿੰਤਵੈ ਚਿੰਤਾ ਬਧਾ ਜਾਇ ॥

ਇਹ ਸੰਪੂਰਨ ਕੁਟੰਬ ਕਾ ਮੋਹ ਜੋ ਝੂਠਾ ਹੈ ਤਿਸੀ ਝੂਠ ਮੇਂ ਮਨਮੁਖ ਲਪਟਾਇ ਰਹਿਆ ਹੈ ਦਿਨੇ ਰਾਤ ਚਿੰਤਾ ਕਾ ਹੀ ਚਿਤਵਨ ਕਰਤਾ ਹੈ ਔ ਅੰਤ ਕੋ ਚਿੰਤਾ ਕੇ ਸੰਯੁਗਤ ਹੀ ਜਮਦੂਤੋਂ ਸੇ ਬਾਂਧਾ ਹੂਆ ਪ੍ਰਲੋਕ ਮੇਂ ਜਾਤਾ ਹੈ॥

ਜੰਮਣੁ ਮਰਣੁ ਨ ਚੁਕਈ ਹਉਮੈ ਕਰਮ ਕਮਾਇ ॥

ਗੁਰ ਸਰਣਾਈ ਉਬਰੈ ਨਾਨਕ ਲਏ ਛਡਾਇ ॥੨੬॥

ਤਿਸ ਮਨਮੁਖ ਕੇ ਹਉਮੈ ਕਰਮ ਕਮਾਵਣੇ ਕਰਕੇ ਜਨਮ ਮਰਨ ਦੂਰ ਨਹੀਂ ਹੋਤੇ ਹੈਂ। ਸ੍ਰੀ ਗੁਰੂ ਜੀ ਕਹਿਤੇ ਹੈਂ ਸਤਿਗੁਰੋਂ ਕੀ ਸਰਣਾਗਤ ਹੋਣੇ ਤੇ ਸੋ ਮਨਮੁਖ ਭੀ (ਉਬਰੈ) ਬਚ ਜਾਤੇ ਹੈਂ ਕਿਉਂਕਿ ਸਤਿਗੁਰ ਤਿਸ ਕੋ ਬੰਦਨੋਂ ਸੇ ਛੁਡਾਇ ਲੇਤੇ ਹੈਂ॥੨੬॥

ਸਤਿਗੁਰ ਪੁਰਖੁ ਹਰਿ ਧਿਆਇਦਾ ਸਤਸੰਗਤਿ ਸਤਿਗੁਰ ਭਾਇ ॥

ਸਤਿਗੁਰੋਂ ਦ੍ਵਾਰਾ ਸੋਈ ਪੁਰਸ਼ ਹਰੀ ਕਾ ਧਿਆਨ ਕਰਤਾ ਹੈ ਜਿਸਕਾ ਸਤਿਗੁਰੋਂ ਕੀ ਸੰਗਤਿ ਸਾਥ ਪ੍ਰੇਮ ਹੋਤਾ ਹੈ॥

ਸਤਸੰਗਤਿ ਸਤਿਗੁਰ ਸੇਵਦੇ ਹਰਿ ਮੇਲੇ ਗੁਰੁ ਮੇਲਾਇ ॥

ਜੋ ਪੁਰਸ਼ ਸਤਸੰਗਤ ਮੇਂ ਜਾਇਕਰ ਸਤਿਗੁਰੋਂ ਕੋ ਸੇਵਤੇ ਹੈਂ ਸੋ ਜਨ ਹਰੀ ਨੇ ਗੁਰੋਂ ਸਾਥ ਮਿਲਾਇਕਰ ਅਪਨੇ ਸਰੂਪ ਮੇਂ ਮੇਲੇ ਹੈਂ॥

ਏਹੁ ਭਉਜਲੁ ਜਗਤੁ ਸੰਸਾਰੁ ਹੈ ਗੁਰੁ ਬੋਹਿਥੁ ਨਾਮਿ ਤਰਾਇ ॥

(ਜ) ਜੰਮਣੇ ਔ (ਗਤੁ) ਮਰਨੇ ਕੇ ਭੈ ਰੂਪ ਜਲ ਕਾ ਜੋ ਇਹ ਸੰਸਾਰ ਸਮੁੰਦ੍ਰ ਹੈ ਇਸਤੇ ਸਤਿਗੁਰੂ ਨਾਮ ਰੂਪੀ (ਬੋਹਿਥੁ) ਜਹਾਜ ਕੇ ਆਸਰੇ ਜੀਵੋਂ ਕੋ ਤਰਾਇ ਦੇਤੇ ਹੈਂ॥

ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਇ ॥

ਜਿਨ ਗੁਰੂ ਜੀ ਕੇ ਸਿਖੋਂ ਨੇ ਹਰੀ ਕਾ ਭਾਣਾ ਮਾਨਿਆ ਹੈ ਤਿਨ ਕੋ ਪੂਰੇ ਸਤਿਗੁਰ ਇਸ ਭੈ ਸਮੁੰਦ੍ਰ ਤੇ ਪਾਰ ਲੰਘਾਇ ਦੇਤੇ ਹੈਂ ਤਾਂ ਤੇ ਐਸੇ ਬੇਨਤੀ ਕਰਨੀ ਚਾਹੀਏ॥

ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ ॥

ਹੇ ਹਰੀ ਹਮਕੋ ਤਿਨ ਭਾਣਾ ਮਾਨਣੇ ਵਾਲਿਓਂ ਗੁਰਸਿਖੋਂ ਕੀ ਚਰਨ ਧੂੜੀ ਦੇਵੋ ਜਿਸਤੇ ਹਮ ਪਾਪੀ ਭੀ ਗਤੀ ਪਾਇ ਲੇਵੇਂ॥

ਧੁਰਿ ਮਸਤਕਿ ਹਰਿ ਪ੍ਰਭ ਲਿਖਿਆ ਗੁਰ ਨਾਨਕ ਮਿਲਿਆ ਆਇ ॥

ਹਰਿ ਪ੍ਰਭੂ ਨੇ ਜਿਸਕੇ ਮਸਤਕ ਪਰ ਆਦੋਂ ਹੀ ਲੇਖ ਲਿਖਿਆ ਹੈ॥ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨ ਕੋ ਗੁਰੂ ਆਇ ਮਿਲਾ ਹੈ॥

ਜਮਕੰਕਰ ਮਾਰਿ ਬਿਦਾਰਿਅਨੁ ਹਰਿ ਦਰਗਹ ਲਏ ਛਡਾਇ ॥

ਤਿਨੋਂ ਕੇ ਜਮਦੂਤੋਂ ਕੋ ਮਾਰਕੇ (ਬਿਦਾਰਿਅਨ) ਦੂਰ ਕੀਆ ਹੈ ਔ ਤਿਨੋਂ ਕੋ ਗੁਰੂ ਨੇ ਹਰੀ ਨਾਮ ਦੇਕਰ (ਦਰਗਹ) ਪ੍ਰਲੋਕ ਮੇਂ ਛਡਾਇ ਲੀਆ ਹੈ॥

ਗੁਰਸਿਖਾ ਨੋ ਸਾਬਾਸਿ ਹੈ ਹਰਿ ਤੁਠਾ ਮੇਲਿ ਮਿਲਾਇ ॥੨੭॥

ਤਿਨ ਗੁਰਸਿਖੋਂ ਕੇ ਸ਼ਾਬਾਸ਼ ਹੋਤੀ ਹੈ ਜਿਨੋਂ ਕੋ ਹਰੀ ਨੇ ਪ੍ਰਸੰਨ ਹੋ ਕਰ ਸਤਿਗੁਰੋਂ ਕੇ ਮੇਲ ਮੇਂ ਮਿਲਾਇਆ ਹੈ॥

ਗੁਰਿ ਪੂਰੈ ਹਰਿ ਨਾਮੁ ਦਿੜਾਇਆ ਜਿਨਿ ਵਿਚਹੁ ਭਰਮੁ ਚੁਕਾਇਆ ॥

ਪੂਰੇ ਸਤਿਗੁਰੋਂ ਨੇ ਜਿਨੋਂ ਕੋ ਹਰਿ ਨਾਮ ਦ੍ਰਿੜਾਇਆ ਹੈ ਤਿਨੋਂ ਨੇ ਅਪਨੇ ਰਿਦੇ ਵਿਚੋਂ ਸਭ ਭਰਮ ਦੂਰ ਕੀਆ ਹੈ॥

ਰਾਮ ਨਾਮੁ ਹਰਿ ਕੀਰਤਿ ਗਾਇ ਕਰਿ ਚਾਨਣੁ ਮਗੁ ਦੇਖਾਇਆ ॥

ਹਰੀ ਕਾ ਰਾਮ ਨਾਮ ਔ ਕੀਰਤੀ ਗਾਇਕਰ ਤਿਸ ਕੇ ਗਿਆਨ ਪ੍ਰਕਾਸ਼ ਸੇ ਵਾਹਿਗੁਰੂ ਕੀ ਪ੍ਰਾਪਤੀ ਕਾ ਰਸਤਾ ਔਰ ਜਗਜਾਸੂਆਂ ਕੋ ਦਿਖਾਯਾ ਹੈ॥

ਹਉਮੈ ਮਾਰਿ ਏਕ ਲਿਵ ਲਾਗੀ ਅੰਤਰਿ ਨਾਮੁ ਵਸਾਇਆ ॥

ਜਿਨੋਂ ਨੇ ਸਤਗੁਰੋਂ ਦ੍ਵਾਰੇ ਅਪਨੇ ਰਿਦੇ ਮੇਂ ਨਾਮ ਕੋ ਵਸਾਯਾ ਹੈ ਹਉਮੈ ਕੋ ਮਾਰ ਕਰਕੇ ਤਿਨੋਂ ਕੀ ਏਕ ਵਾਹਿਗੁਰੂ ਮੇਂ ਬ੍ਰਿਤੀ ਲਾਗੀ ਹੈ॥

ਗੁਰਮਤੀ ਜਮੁ ਜੋਹਿ ਨ ਸਕੈ ਸਚੈ ਨਾਇ ਸਮਾਇਆ ॥

ਜਿਨੋਂ ਨੇ ਅਪਨਾ ਚਿਤ ਸਚੇ ਨਾਮ ਮੇਂ ਸਮਾਯਾ ਹੈ ਤਿਨ ਗੁਰਮਤੀਓਂ ਕੋ ਜਮ (ਜੋਹਿ) ਦੇਖ ਨਹੀਂ ਸਕਤਾ ਹੈ॥

ਸਭੁ ਆਪੇ ਆਪਿ ਵਰਤੈ ਕਰਤਾ ਜੋ ਭਾਵੈ ਸੋ ਨਾਇ ਲਾਇਆ ॥

ਕਰਤਾ ਪੁਰਖ ਸਭ ਮੇਂ ਆਪੇ ਆਪ ਹੀ ਵਰਤ ਰਹਿਆ ਹੈ ਭਾਵ ਸਭ ਕਾ ਪ੍ਰੇਰਕ ਆਪ ਹੈ ਜੋ ਪੁਰਸ਼ ਤਿਸ ਕੋ ਭਾਵਤਾ ਹੈ ਸੋਈ ਅਪਨੇ ਨਾਮ ਮੇਂ ਤਿਸਨੇ ਲਾਇਆ ਹੈ॥

ਜਨ ਨਾਨਕੁ ਨਾਉ ਲਏ ਤਾਂ ਜੀਵੈ ਬਿਨੁ ਨਾਵੈ ਖਿਨੁ ਮਰਿ ਜਾਇਆ ॥੨੮॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਤਿਸ ਵਾਹਿਗੁਰੂ ਕਾ ਨਾਮ ਉਚਾਰਨ ਕਰਤਾ ਹੈ ਸੋਈ ਜੀਵਤਾ ਹੈ ਨਹੀਂ ਤੋ ਨਾਮ ਤੇ ਬਿਨਾ ਏਕ ਖਿਨ ਮੇਂ ਮਰ ਜਾਯਾ ਕਰਤਾ ਹੈ ਭਾਵ ਜਨਮਤੇ ਮਰਤੇ ਹੈਂ॥੨੮॥

ਮਨ ਅੰਤਰਿ ਹਉਮੈ ਰੋਗੁ ਭ੍ਰਮਿ ਭੂਲੇ ਹਉਮੈ ਸਾਕਤ ਦੁਰਜਨਾ ॥

ਜਿਨੋਂ ਕੇ ਮਨ ਅੰਤਰ ਹਉਮੈਂ ਕਾ ਰੋਗ ਹੈ ਵਹੁ ਸਾਕਤ ਖੋਟੇ ਜਨ ਭ੍ਰਮ ਕਰ ਹਰੀ ਸੇ ਭੂਲੇ ਹੂਏ ਹੈਂ॥

ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਣਾ ॥੨੯॥

ਸ੍ਰੀ ਗੁਰੂ ਜੀ ਕਹਿਤੇ ਹੈਂ ਸਤਿਗੁਰ ਸਾਧੂ ਰੂਪ ਸਜਣੋਂ ਕੋ ਮਿਲਕਰ ਉਹ ਭੀ ਹਉਮੈਂ ਰੋਗ ਕੋ ਗਵਾਇ ਦੇਤੇ ਹੈਂ॥੨੯॥

ਗੁਰਮਤੀ ਹਰਿ ਹਰਿ ਬੋਲੇ ॥
ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ ਹਰਿ ਰਤੀ ਹਰਿ ਰੰਗਿ ਚੋਲੇ ॥

ਗੁਰੋਂ ਕੀ ਸਿਖ੍ਯਾ ਕਰ ਜੋ ਗੁਰਮੁਖ ਹੈਂ ਸੋ ਹਰਿ ਹਰਿ ਨਾਮ ਕੋ ਬੋਲਤੇ ਹੈਂ ਕਿਉਂਕਿ ਤਿਨ ਕੇ ਤਾਈਂ ਹਰੀ ਕੇ ਪ੍ਰੇਮ ਕੇ ਦਿਨੇ ਰਾਤ (ਕਸਾਈ) ਖੈਂਚ ਆਈ ਹੈ ਤਿਸੀ ਤੇ ਤਿਨ ਕੇ ਸਰੀਰ ਚੋਲੇ ਮੇਂ ਬੁਧ ਹਰਿ ਹਰਿ ਨਾਮ ਕੇ (ਰੰਗਿ) ਅਨੰਦ ਮੇਂ ਰਤੀ ਹੈ॥

ਹਰਿ ਜੈਸਾ ਪੁਰਖੁ ਨ ਲਭਈ ਸਭੁ ਦੇਖਿਆ ਜਗਤੁ ਮੈ ਟੋਲੇ ॥

ਮੈਂ ਸਰਬ ਜਗਤ ਕੋ ਖੋਜ ਕਰਕੇ ਦੇਖ ਲੀਆ ਹੈ ਹਰੀ ਜੈਸਾ ਪੁਰਖ ਕੋਈ ਔਰ ਨਹੀਂ ਲਭਤਾ ਹੈ॥

ਗੁਰ ਸਤਿਗੁਰਿ ਨਾਮੁ ਦਿੜਾਇਆ ਮਨੁ ਅਨਤ ਨ ਕਾਹੂ ਡੋਲੇ ॥

ਜਿਨੋਂ ਕੋ ਸਰਬ ਤੇ (ਗੁਰ) ਬਡੇ ਸਤਿਗੁਰੋਂ ਨੇ ਨਾਮ ਦ੍ਰਿੜਾਇਆ ਹੈ ਓਹ ਪੁਰਸ਼ ਔਰ ਕਹੀਂ ਨਹੀਂ ਡੋਲਤੇ ਹੈਂ ਭਾਵ ਏਕ ਵਾਹਿਗੁਰੂ ਮੇਂ ਹੀ ਨਿਸਚਾ ਰਖਤੇ ਹੈਂ॥

ਜਨ ਨਾਨਕੁ ਹਰਿ ਕਾ ਦਾਸੁ ਹੈ ਗੁਰ ਸਤਿਗੁਰ ਕੇ ਗੁਲ ਗੋਲੇ ॥੩੦॥

ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ ਤਿਨ ਜਨੋਂ ਕਾ ਦਾਸ ਹੂੰ ਜੋ ਹਰਿ ਰੂਪ ਸਤਿਗੁਰੋਂ ਕੇ ਦਾਸ ਹੁਏ ਹੈਂ॥੩੦॥

ਪੰਨਾ ੧੪੨੫

ਸਲੋਕ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ੀ ਸਿਞਾਤਾ ਸਾਈ ॥

ਵਾਹਿਗੁਰੂ ਮੇਂ ਸੋਈ (ਰਤੇ) ਪ੍ਰੀਤਵਾਨ ਭਏ ਹੈਂ ਜੋ ਪੁਰਸ਼ ਤਿਸ ਹਰੀ ਸੇ ਮੁਖ ਨਾ ਮੋੜਨ ਭਾਵ ਪੁਨਾ ਬੇਮੁਖ ਨਹੀਂ ਹੋਤੇ ਸੋ ਕੌਣ ਹੈਂ ਜਿਨਾਂ ਨੇ ਅਪਨੇ (ਸਾਈ) ਮਾਲਕ ਕੋ ਪਛਾਣ ਲੀਆ ਹੈ॥

ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਾ ਕਾਰਿ ਨ ਆਈ ॥੧॥

ਜੋ ਕਚੇ (ਬਿਰਹੀ) ਪ੍ਰੇਮੀ ਹੈਂ ਭਾਵ ਮੰਦ ਵੈਰਾਗੀ ਹੈਂ ਸੋ ਪਦਾਰਥੋਂ ਕੋ ਦੇਖਕਰ ਮਨ ਬਾਣੀ ਸੇ ਝੜ ਪੜਤੇ ਹੈਂ ਭਾਵ ਬੇਮੁਖ ਹੋਇ ਜਾਤੇ ਹੈਂ ਸੋ ਕੌਣ ਹੈਂ ਜਿਨਾਂ ਕੋ ਵੈਰਾਗ ਦਸ਼ਾ ਸੂਤ ਨਹੀਂ ਆਈ ਹੈ॥੧॥

ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ॥

(ਧਣੀ) ਪਰਮੇਸ੍ਰਰ ਤੇ ਬਿਨਾ ਸਮਾਨ ਬਸਤ੍ਰ ਔ ਪਟ ਕੇ ਬਸਤਰੋਂ ਆਦੀ ਸਰਬ ਪਦਾਰਥੋਂ ਕੋ (ਭਾਹੀ) ਅਗਨੀ ਸਾਥ ਜਲਾਇ ਦੇਈਏ॥

ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥੨॥

ਸ੍ਰੀ ਗੁਰੂ ਜੀ ਕਹਿਤੇ ਹੈਂ (ਤੈ) ਤਿਸ ਪਤੀ ਕੇ ਸਾਥ ਮਿਲਕਰ ਧੂੜੀ ਵਿਚ (ਲੁਡੰਦੜੀ) ਲੇਟਤੀ ਹੁਈ ਭੀ ਮੈਂ ਸੋਭਾ ਪਾਵਤੀ ਹੂੰ॥੨॥ ਕਿਸੀ ਨੇ ਮਾਰੂ ਰਾਗ ਗਾਵਿਆ ਲੋਕਾਂ ਨੇ ਗੁਰੂ ਜੀ ਪਾਸ ਉਸਤਤੀ ਕਰੀ ਤਿਸ ਪਰ ਕਹਿਤੇ ਭਏ:-

ਗੁਰ ਕੈ ਸਬਦਿ ਅਰਾਧੀਐ ਨਾਮਿ ਰੰਗਿ ਬੈਰਾਗੁ ॥

ਵੈਰਾਗ ਸਯੁਕਤ ਹੋਕੇ (ਰੰਗਿ) ਪ੍ਰੇਮ ਸਾਥ ਤਿਸ (ਨਾਮਿ) ਵਾਹਿਗੁਰੂ ਕੋ ਸਤਿਗੁਰੋਂ ਕੇ ਸਬਦ ਕਰਕੇ ਅਰਾਧਨਾ ਕਰੀਏ॥

ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹੁ ਰਾਗੁ ॥੩॥

ਔਰ ਜਿਨੋਂ ਨੇ ਪੰਜ ਕਾਮ ਕ੍ਰੋਧ ਆਦੀ (ਬੈਰਾਈਆ) ਸਤ੍ਰੂ ਜੀਤ ਲੀਏ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਨੋਂ ਕੋ ਇਹ ਮਾਰੂ ਰਾਗ ਗਾਵਿਆ ਹੂਆ ਸਫਲ ਭਯਾ ਹੈ॥੩॥ ਏਕ ਬ੍ਰਹਮਣ ਲੋਭੀ ਸ੍ਰੀ

ਗੁਰੂ ਅਰਜਨ ਸਾਹਿਬ ਜੀ ਸੇ ਦਾਨ ਪਾਇ ਕਰ ਅਧਿਕ ਲਾਲਚ ਸੇ ਕਹਿਤਾ ਭਯਾ ਮੈਨੂੰ ਔਰ ਬਹੁਤ ਘਰ ਮਾਂਗਨੇ ਕੋ ਹੈਂ ਔਰ ਤੁਮ ਸਿਖੋਂ ਸੇ ਮਾਂਗ ਲੇਤੇ ਹੋ ਤਬ ਤਿਸ ਕੇ ਪ੍ਰਥਾਇ ਸਤਿਗੁਰ ਜੀ ਉਚਾਰਨ ਕਰਤੇ ਭਏ:-

ਜਾਂ ਮੂੰ ਇਕੁ ਤ ਲਖ ਤਉ ਜਿਤੀ ਪਿਨਣੇ ਦਰਿ ਕਿਤੜੇ ॥

ਜਬ ਮੈਂ ਮਾਂਗਤਾ ਹਾਂ ਤਉ ਮੈਨੂੰ ਮਾਂਗਨੇ ਵਾਸਤੇ ਏਕ ਪ੍ਰਮੇਸ੍ਵਰ ਕਾ ਘਰ ਹੈ ਔ (ਤਉ) ਤੈਨੂੰ ਲਾਖੋਂ ਹੀ ਦਰ ਜਿਤਨੇ ਕਿਤਨੇ (ਪਿਨਣੇ) ਮਾਂਗਣੇ ਕੋ ਹੈਂ ਵਾ ਜਬ ਹਮਾਰੀ ਵਲ ਏਕ ਵਾਹਿਗੁਰੂ ਹੈ ਤੋ ਤੇਰੇ ਜੈਸੇ ਕਈ ਲਾਖੋਂ ਹਮਾਰੇ ਦਰ ਮੈਂ ਮਾਂਗਣੇ ਕੋ ਆਵਤੇ ਹੈਂ॥

ਬਾਮਣੁ ਬਿਰਥਾ ਗਇਓ ਜਨੰਮੁ ਜਿਨਿ ਕੀਤੋ ਸੋ ਵਿਸਰੇ ॥੪॥

ਤਾਂਤੇ ਹੇ ਬ੍ਰਹਮਣ ਤੇਰਾ ਜਨਮ ਵਿਅਰਥ ਹੀ ਗਯਾ ਹੈ ਕਿਉਂਕਿ ਜਿਸ ਵਾਹਿਗੁਰੂ ਨੇ ਤੈਨੂੰ ਕੀਤਾ ਹੈ ਸੋ ਹਰੀ ਜੀ ਤੁਝਕੋ ਵਿਸਰ ਗਏ ਹੈਂ॥੪॥ ਕਿਸੀ ਨੇ ਸੋਰਠ ਰਾਗਣੀ ਦੀ ਉਸਤਤੀ ਕਰੀ ਤਿਸ ਪਰ ਕਹਿਤੇ ਹੈਂ॥

ਸੋਰਠਿ ਸੋ ਰਸੁ ਪੀਜੀਐ ਕਬਹੂ ਨ ਫੀਕਾ ਹੋਇ ॥

ਸੋਰਠ ਰਾਗਣੀ ਵਾ ਸੋਈ ਬੁਧੀ ਸ੍ਰੇਸਟ ਹੈ ਜਿਸ ਕੇ ਸਾਥ ਸੋ ਨਾਮ ਰਸ ਪਾਨ ਕਰੀਏ ਜੋ ਰਸ ਕਬੀ ਫੀਕਾ ਨਹੀਂ ਹੋਤਾ॥

ਨਾਨਕ ਰਾਮ ਨਾਮ ਗੁਨ ਗਾਈਅਹਿ ਦਰਗਹ ਨਿਰਮਲ ਸੋਇ ॥੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਰਾਮ ਨਾਮ ਜਪੀਐ ਅਰ ਗੁਣੋਂ ਕੋ ਗਾਯਨ ਕਰੀਏ ਤਿਸ ਕਰ (ਦਰਗਹ) ਪਰਲੋਕ ਮੈਂ ਉਜਲ ਸੋਭਾ ਹੋਤੀ ਹੈ॥੫॥

ਜੋ ਪ੍ਰਭਿ ਰਖੇ ਆਪਿ ਤਿਨ ਕੋਇ ਨ ਮਾਰਈ ॥

ਅੰਦਰਿ ਨਾਮੁ ਨਿਧਾਨੁ ਸਦਾ ਗੁਣ ਸਾਰਈ ॥

ਜੋ ਜਨ ਪ੍ਰਭੂ ਨੇ ਆਪ ਰਖੇ ਹੈਂ ਤਿਨੋਂ ਕੋ ਕੋਈ ਮਾਰ ਨਹੀਂ ਸਕਤਾ ਹੈ ਕਿਉਂਕਿ ਤਿਨੋਂ ਕੇ ਅੰਦਰ ਨਾਮ ਨਿਧਾਨ ਹੈ ਅਰ ਓਹ ਸਦਾ ਵਾਹਿਗੁਰੂ ਕੇ ਗੁਣੋਂ ਕੋ ਸਮਾਲਤੇ ਹੈਂ॥

ਏਕਾ ਟੇਕ ਅਗੰਮ ਮਨਿ ਤਨਿ ਪ੍ਰਭੁ ਧਾਰਈ ॥

ਲਗਾ ਰੰਗੁ ਅਪਾਰੁ ਕੋ ਨ ਉਤਾਰਈ ॥

ਔ ਮਨ ਤਨ ਬੀਚ ਏਕ ਅਗੰਮ ਪ੍ਰਭੂ ਕੀ ਟੇਕ ਧਾਰਨ ਕਰਤੇ ਹੈਂ ਤਿਨੋਂ ਕੋ ਅਪਾਰ ਪ੍ਰਭੂ ਕਾ (ਰੰਗੁ) ਪ੍ਰੇਮ ਲਗਾ ਹੈ ਜਿਸਕੋ ਕੋਈ ਉਤਾਰ ਨਹੀਂ ਸਕਤਾ ਹੈ॥

ਗੁਰਮੁਖਿ ਹਰਿ ਗੁਣ ਗਾਇ ਸਹਜਿ ਸੁਖੁ ਸਾਰਈ ॥

ਨਾਨਕ ਨਾਮੁ ਨਿਧਾਨੁ ਰਿਦੈ ਉਰਿ ਹਾਰਈ ॥੬॥

ਸੋ ਗੁਰਮੁਖ ਹਰੀ ਕੇ ਗੁਣੋਂ ਕੋ ਗਾਇ ਕਰਕੇ (ਸਹਜਿ ਸੁਖੁ) ਆਤਮ ਸੁਖ ਕੋ (ਸਾਰਈ) ਪ੍ਰਾਪਤ ਹੋਤੇ ਹੈਂ॥ ਸ੍ਰੀ ਗੁਰੂ ਜੀ ਕਹਿਤੇ ਹੈਂ ਵਹੁ ਜਨ ਨਾਮ ਨਿਧਾਨ ਕਾ ਹੀ ਸਦਾ ਰਿਦੇ ਮੈਂ ਹਾਰ ਪਹਿਰਤੇ ਹੈਂ ਭਾਵ ਨਾਮ ਕੋ ਕਬੀ ਵਿਸਾਰਤੇ ਨਹੀਂ ਹੈ॥੬॥

ਕਰੇ ਸੁ ਚੰਗਾ ਮਾਨਿ ਦੁਯੀ ਗਣਤ ਲਾਹਿ ॥

ਅਪਣੀ ਨਦਰਿ ਨਿਹਾਲਿ ਆਪੇ ਲੈਹੁ ਲਾਇ ॥

ਹੇ ਭਾਈ ਜੋ ਵਾਹਿਗੁਰੂ ਕਰੇ ਸੋ ਚੰਗਾ ਕਰਕੇ ਮਾਨ ਦੂਸਰੀ ਗਿਣਤੀ ਰਿਦੇ ਤੇ ਉਤਾਰ ਭਾਵ ਦੂਰ ਕਰ ਦੇਹ ਭਾਵ ਤਿਸ ਕੇ ਭਾਣੇ ਮੈਂ ਪ੍ਰਸੰਨ ਰਹੋ। ਓਹ ਆਪਣੀ ਕ੍ਰਿਪਾ ਦ੍ਰਿਸ਼ਟੀ ਸੇ (ਨਿਹਾਲਿ) ਦੇਖ ਕਰਕੇ ਤੁਝ ਕੋ ਆਪੇ ਹੀ ਅਪਨੇ ਚਰਨੋਂ ਮੈਂ ਲਗਾਇ ਲੇਵੇਗਾ॥

ਜਨ ਦੇਹੁ ਮਤੀ ਉਪਦੇਸੁ ਵਿਚਹੁ ਭਰਮੁ ਜਾਇ ॥

ਜੋ ਧੁਰਿ ਲਿਖਿਆ ਲੇਖੁ ਸੋਈ ਸਭ ਕਮਾਇ ॥

ਹੇ ਭਾਈ ਸੰਤ ਜਨੋਂ ਉਪਦੇਸ਼ ਆਪਣੀ ਬੁਧੀ ਮੈਂ ਦੇਵੋ ਜਿਸ ਉਪਦੇਸ਼ ਕਰ ਤੁਮਾਰੇ ਰਿਦੇ ਵਿਚੋਂ ਭਰਮ ਦੂਰ ਹੋ ਜਾਵੇ। ਜੋ ਆਦਿ ਕਰਤਾਰ ਨੇ ਲੇਖ ਲਿਖਿਆ ਹੈ ਸੋਈ ਸਭ ਕੋਈ ਕਮਾਵਤਾ ਹੈ॥

ਸਭੁ ਕਛੁ ਤਿਸ ਦੈ ਵਸਿ ਦੂਜੀ ਨਾਹਿ ਜਾਇ ॥
ਨਾਨਕ ਸੁਖ ਅਨਦ ਭਏ ਪ੍ਰਭ ਕੀ ਮੰਨਿ ਰਜਾਇ ॥੭॥

ਸਭ ਕਿਛ ਤਿਸ ਵਾਹਿਗੁਰੂ ਕੇ ਵਸ ਹੈ ਤਿਸ ਤੇ ਬਿਨਾਂ ਹੋਰ ਕੋਈ ਦੂਸਰੀ (ਜਾਇ) ਜਗਾ ਨਹੀਂ ਹੈ ਸ੍ਰੀ ਗੁਰੂ ਜੀ ਕਹਿਤੇ ਹੈਂ ਤਿਸ ਪ੍ਰਭੂ ਕੀ ਰਜਾਇ ਮਾਨ ਕਰ ਹਮ ਕੋ ਸੁਖ ਅਨੰਦ ਭਏ ਹੈਂ॥੭॥

ਗੁਰੁ ਪੂਰਾ ਜਿਨ ਸਿਮਰਿਆ ਸੇਈ ਭਏ ਨਿਹਾਲ ॥
ਨਾਨਕ ਨਾਮੁ ਅਰਾਧਣਾ ਕਾਰਜੁ ਆਵੈ ਰਾਸਿ ॥੮॥

ਜਿਨੋਂ ਨੇ ਗੁਰੂ ਪੂਰਾ ਸਿਮਰਿਆ ਹੈ ਸੋਈ ਨਿਹਾਲ ਭਾਵ ਕ੍ਰਿਤਾਰਥ ਭਏ ਹੈਂ ਸ੍ਰੀ ਗੁਰੂ ਜੀ ਕਹਿਤੇ ਹੈਂ ਨਾਮ ਕਾ ਅਰਾਧਣਾ ਕਰਕੇ ਕਾਰਜ ਰਾਸ ਆ ਜਾਤਾ ਹੈ॥੮॥

ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥
ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ ॥੯॥

ਪਾਪੀ ਪੁਰਸ਼ ਜੋ ਖੋਟੇ ਕਰਮ ਕਮਾਵਤੇ ਹੁਏ ਹਾਇ ਧਨ ਨਾ ਪ੍ਰਾਪਤ ਹੁਆ ਹਾਇ ਪੁਤ੍ਰ ਨਾ ਮਿਲਾ। ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਪ੍ਰਕਾਰ ਮਧਾਣੀਆਂ ਕਰਕੇ ਦਹੀ ਰਿੜਕੀਤਾ ਹੈ ਤੈਸੇ ਤਿਨ ਖੋਟੇ ਕਰਮੋਂ ਕਾ ਫਲ ਭੁਗਾਵਤਾ ਹੂਆ ਧਰਮਰਾਇ ਤਿਨ ਪਾਪੀਓਂ ਕੋ ਮਥ ਕਰ ਸਜਾਇ ਦੇਤਾ ਹੈ॥੯॥

ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ ॥

ਜੋ ਸੰਤ ਜਨ ਸਾਜਨ ਨਾਮ ਕੋ ਧਿਆਵਤੇ ਹੈਂ ਤਿਨੋਂ ਨੇ ਜਨਮ ਪਦਾਰਥ ਕੋ ਜੀਤ ਲੀਆ ਭਾਵ ਸਫਲਾ ਕੀਆ ਹੈ॥

ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥੧੦॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੇਕਰ ਵਹੁ ਕਹੀਂ ਸੈਲ ਹੇਤ ਧਰਮਪੁਰੀ ਮੈਂ ਚਲੇ ਭੀ ਜਾਵੈ ਤਬ ਤਿਨ ਕੇ ਧਰਮ ਰਾਜਾ ਐਸੇ ਬੇਨਤੀ (ਚਵਹਿ) ਉਚਾਰਨ ਕਰਤਾ ਹੈ ਹੇ ਮਹਾਰਾਜ ਆਪ ਨੇ ਕ੍ਰਿਪਾ ਕਰਕੇ ਮੇਰਾ ਗ੍ਰਹਿ ਪਵਿਤ੍ਰ ਕਰ ਦੀਆ ਹੈ॥੧੦॥

ਖੁਭੜੀ ਕੁਥਾਇ ਮਿਠੀ ਗਲਣਿ ਕੁਮੰਤ੍ਰੀਆ ॥

ਕੁਮੰਤ੍ਰੀਆਂ ਕੀ ਭਾਵ ਖੋਟੀ ਸਲਾਹਿ ਵਾਲਿਓਂ ਕੀ ਬੁਧੀ ਖੋਟੀ ਥਾਉਂ ਮਾਯਾ ਵਾ ਵੇਦ ਅਵਿਹਤ ਕਰਮ ਰੂਪ (ਗਲਣ) ਜਿਲਣ ਵਿਖੇ ਮਿਠੀ ਜਾਣ ਕਰਕੇ (ਖੁਭੜੀ) ਵਸੀ ਹੋਈ ਹੈ॥

ਨਾਨਕ ਸੇਈ ਉਬਰੇ ਜਿਨਾ ਭਾਗੁ ਮਥਾਹਿ ॥੧੧॥

ਸ੍ਰੀ ਗੁਰੂ ਜੀ ਕਹਿਤੇ ਹੈਂ ਇਸ ਮਿਲਣ ਤੇ ਸੋਈ ਬਚੇ ਹੈਂ ਜਿਨੋਂ ਕੇ ਮਸਤਕ ਮੈਂ ਪੂਰਨ ਭਾਗ ਹੋਤੇ ਹੈਂ॥੧॥

ਸੁਤੜੇ ਸੁਖੀ ਸਵੰਨਿ੍ ਜੋ ਰਤੇ ਸਹ ਆਪਣੈ ॥

ਜੋ ਪੁਰਸ਼ ਆਪ ਸੁਖ ਸਰੂਪ ਮੈਂ ਸੋਏ ਅਰਥਾਤ ਇਸਥਿਤ ਹੁਏ ਹੈਂ ਅਰ ਔਰ ਕੋ ਤਿਸ ਸੁਖ ਮੈਂ (ਸਵੰਨਿ) ਸਵਾਲਤੇ ਅਰਥਾਤ ਇਸਥਿਤ ਕਰਤੇ ਹੈਂ ਸੋ ਜਨ ਅਪਨੇ ਪ੍ਰਮੇਸ੍ਵਰ ਪਤੀ ਕੇ ਸਾਥ ਰਤੇ ਹੈਂ॥

ਪ੍ਰੇਮ ਵਿਛੋਹਾ ਧਣੀ ਸਉ ਅਠੇ ਪਹਰ ਲਵੰਨਿ੍ ॥੧੨॥

ਔਰ ਜਿਨੋਂ ਕੋ ਅਪਨੇ (ਧਣੀ) ਮਾਲਕ ਕੇ ਪ੍ਰੇਮ ਸਾਥ ਵਿਛੋੜਾ ਹੈ ਸੋ ਅਠੈ ਪਹਿਰ (ਲਵੰਨਿ) ਬੋਲਤੇ ਹੈਂ ਭਾਵ ਸੇ ਬਕਬਾਦ ਵਾ ਦੁਖ ਕਰਕੇ ਪੁਕਾਰਤੇ ਰਹਿਤੇ ਹੈਂ॥੧੨॥

ਸੁਤੜੇ ਅਸੰਖ ਮਾਇਆ ਝੂਠੀ ਕਾਰਣੇ ॥

ਅਣਗਿਣਤ ਜੀਵ ਝੂਠੀ ਮਾਯਾ ਕੇ ਕਾਰਨ ਮੋਹਿ ਨਿੰਦਰਾ ਮੈਂ ਸੋਏ ਹੂਏ ਹੈਂ॥

ਨਾਨਕ ਸੇ ਜਾਗੰਨ੍ਹਿ ਜਿ ਰਸਨਾ ਨਾਮੁ ਉਚਾਰਣੇ ॥੧੩॥

ਸ੍ਰੀ ਗੁਰੂ ਜੀ ਕਹਿਤੇ ਹੈਂ ਜੋ ਪੁਰਸ਼ ਰਸਨਾ ਕਰ ਨਾਮ ਉਚਾਰਤੇ ਹੈਂ ਸੋਈ ਤਿਸ ਨਿੰਦਰਾ ਸੇ ਜਾਗਤੇ ਹੈਂ॥

ਮ੍ਰਿਗ ਤਿਸਨਾ ਪੇਖਿ ਭੁਲਣੇ ਵੁਠੇ ਨਗਰ ਗੰਧ੍ਰਬ ॥

ਮ੍ਰਿਗ ਤ੍ਰਿਸ਼ਨਾ ਕੇ ਜਲ ਔ ਗੰਧ੍ਰਬ ਨਗਰ ਕੇ (ਵੁਠੇ) ਵਸਣੇ ਵਤ ਜੋ ਇਹ ਜਗਤ ਅਨਹੋਤਾ ਹੀ ਭਾਸਤਾ ਹੈ ਇਸਕੋ ਦੇਖ ਕਰਕੇ ਇਹ ਜੀਵ ਸਭ ਭੂਲਣੇ ਵਿਚ ਆਏ ਹੂਏ ਹੈਂ॥

ਜਿਨੀ ਸਚੁ ਅਰਾਧਿਆ ਨਾਨਕ ਮਨਿ ਤਨਿ ਫਬ ॥੧੪॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨੋਂ ਨੇ ਮਨ ਤਨ ਕਰਕੇ ਸਚ ਕੋ ਅਰਾਧਿਆ ਹੈ ਸੋਈ ਸੁਭ ਗੁਣੋਂ ਸੰਯੁਗਤ (ਫਬ) ਸੋਭ ਰਹੇ ਹੈਂ॥੧੪॥

ਪਤਿਤ ਉਧਾਰਣ ਪਾਰਬ੍ਰਹਮੁ ਸੰਮ੍ਰਥ ਪੁਰਖੁ ਅਪਾਰੁ ॥

(ਪਤਿਤ) ਪਾਪੀਓਂ ਕੇ ਉਧਾਰਣੇਹਾਰਾ ਜੋ ਪਾਰਬ੍ਰਹਮ ਸਮਰਥ ਅਪਾਰ ਪੁਰਖ ਹੈ॥

ਪੰਨਾ ੧੪੨੬

ਜਿਸਹਿ ਉਧਾਰੇ ਨਾਨਕਾ ਸੋ ਸਿਮਰੇ ਸਿਰਜਣਹਾਰੁ ॥੧੫॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਪੁਰਸ਼ ਕੋ ਸੋ ਉਧਾਰਨਾ ਚਾਹਿਤਾ ਹੈ ਸੋਈ ਤਿਸ ਸਿਰਜਨਹਾਰ ਕੋ ਸਿਮਰਤਾ ਹੈ॥੧੫॥

ਦੂਜੀ ਛੋਡਿ ਕੁਵਾਟੜੀ ਇਕਸ ਸਉ ਚਿਤੁ ਲਾਇ ॥

ਹੇ ਭਾਈ (ਦੂਜੀ) ਦ੍ਵੈਤ ਕੀ ਵਾ ਆਨ ਦੇਵ ਕੇ ਮਾਨਣੇ ਕੀ (ਕੁਵਾਟੜੀ) ਖੋਟੀ ਡੰਡੀ ਛੋਡ ਕਰਕੇ ਏਕ ਸ੍ਰੀ ਵਾਹਿਗੁਰੂ ਮੈਂ ਹੀ ਚਿਤ ਕੋ ਗਾਇ॥

ਦੂਜੈ ਭਾਵੀਂ ਨਾਨਕਾ ਵਹਣਿ ਲੁੜ੍ਹੰਦੜੀ ਜਾਇ ॥੧੬॥

ਸ੍ਰੀ ਗੁਰੂ ਜੀ ਕਹਿਤੇ ਹੈਂ ਜਿਸ ਜੀਵ ਕੀ ਬੁਧੀ ਮੈਂ ਦ੍ਵੈਤ ਭਾਵ ਕੀ ਡੰਡੀ (ਭਾਵੀਂ) ਹੈ ਸੋ ਕਾਲ ਰੂਪੀ (ਵਹਣਿ) ਪ੍ਰਵਾਹਿ ਮੈਂ (ਲੁੜ੍ਹੰਦੜੀ) ਰੁੜਤੀ ਜਾਤੀ ਹੈ॥੧੬॥

ਤਿਹਟੜੇ ਬਾਜਾਰ ਸਉਦਾ ਕਰਨਿ ਵਣਜਾਰਿਆ ॥

(ਤਿਹਟੜੇ) ਤਿਹਰੀਆਂ ਹਟਾਂ ਵਾਲੇ ਕਿਆ ਧਰਤੀ ਅਕਾਸ ਪਾਤਾਲ ਇਹ ਤਿਹਟੜੇ ਬਾਜਾਰ ਹੈਂ ਜੀਵਾਂ ਰੂਪੀ ਵਣਜਾਰੇ ਕਰਮ ਰੂਪੀ ਸਉਦਾ ਕਰਤੇ ਹੈਂ॥

ਸਚੁ ਵਖਰੁ ਜਿਨੀ ਲਦਿਆ ਸੇ ਸਚੜੇ ਪਾਸਾਰ ॥੧੭॥

ਸਚਾ ਵਖਰ ਜਿਨੋਂ ਨੇ ਲਦਿਆ ਹੈ ਅਰਥਾਤ ਜਿਨੋਂ ਨੇ ਪਰਮੇਸ਼੍ਵਰ ਕਾ ਭਜਨ ਕੀਤਾ ਹੈ ਸੋਈ ਜਨ ਸਚੇ ਪਾਸਾਰੇ ਵਾਲੇ ਹੈਂ ਭਾਵ ਯੇਹ ਦੈਵੀ ਗੁਣੋਂ ਸੰਯੁਕਤ ਸੋਭ ਰਹੇ ਹੈਂ॥੧੭॥

ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ ॥

ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧ੍ਯਾਰ ॥੧੮॥

ਪ੍ਰੇਮ ਕੇ (ਪੰਥਾ) ਰਸਤੇ ਕੋ ਜੋ ਨਹੀਂ ਜਾਣਤੀ ਹੈ ਇਸੀ ਤੇ ਇਹ (ਗਵਾਰਿ) ਮੂਰਖ ਸ੍ਰਿਸਟੀ ਪਰਮੇਸ਼੍ਵਰ ਤੇ ਭੂਲੀ ਫਿਰਤੀ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਹਰੀ ਕੇ ਨਾਮ ਕੋ ਭੁਲਾਇ ਕਰਕੇ ਇਸ ਸ੍ਰਿਸ਼ਟੀ ਕੇ ਜੀਵ ਅੰਧੇਰੇ ਨਰਕੋਂ ਮੇਂ ਪੜਤੇ ਹੈਂ॥੧੮॥

ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾਂ ਦੰਮ ॥

ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮਿ ॥੧੯॥

ਇਸ ਜੀਵ ਕੇ ਮਨ ਤੇ ਮਾਯਾ ਨਹੀਂ ਵਿਸਰਤੀ ਹੈ ਤਿਸੀ ਤੇ (ਦੰਮਾ ਦੰਮ) ਸ੍ਵਾਸ ਸ੍ਵਾਸ ਵਾ ਅਧਕ (ਦੰਮ) ਰੁਪਯੇ ਕੋ ਮਾਂਗਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਪੂਰਬ ਜਨਮ ਮੇਂ ਜੋ ਸੁਭ ਕਰਮ ਕਰੇ ਨਹੀਂ ਹੈਂ ਤਿਸੀ ਤੇ ਸੋ ਸਰਬ ਸੁਖਦਾਤਾ ਪ੍ਰਭੂ ਇਸ ਜੀਵ ਕੇ ਚਿਤ ਮੇਂ ਨਹੀਂ ਆਵਤਾ ਹੈ॥੧੯॥

ਤਿਚਰੁ ਮੂਲਿ ਨ ਥੁੜੀਦੋ ਜਿਚਰੁ ਆਪਿ ਕ੍ਰਿਪਾਲੁ ॥

ਹੇ ਭਾਈ ਏਹ ਜੀਵ ਤਬ ਤਕ (ਮੂਲਿ) ਕਦਾਚਿਤ ਨਹੀਂ ਥੁੜਤਾ ਹੈ ਭਾਵ ਯੇਹ ਸੁਭ ਗੁਣੋਂ ਸੇ ਰਹਿਤ ਨਹੀਂ ਹੋਤਾ ਹੈ (ਜਿਚਰੁ) ਜਬ ਤਕ ਇਸ ਪਰ ਪਰਮੇਸ਼੍ਵਰ ਆਪ ਕ੍ਰਿਪਾਲੂ ਹੈਂ॥

ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ ॥੨੦॥

ਸ੍ਰੀ ਗੁਰੂ ਜੀ ਕਹਤੇ ਹੈਂ ਭਾਈ ਤਿਸ ਕਾ (ਸਬਦੁ) ਉਪਦੇਸ਼ ਰੂਪੀ ਮਾਲ ਔ ਧਨ ਜੋ ਰਾਮ ਨਾਮ ਅਖੁਟ ਹੈ ਤਿਸ ਕੋ ਆਪ ਖਾਹਿ ਭਾਵ ਧਾਰਨ ਕਰ ਔਰੋਂ ਕੋ ਖਰਚ ਦੇਹ ਭਾਵ ਯੇਹ ਆਗੇ ਜਗਯਾਸੀ ਜਨੋਂ ਕੋ ਉਪਦੇਸ਼ ਦੇਹ॥੨੦॥

ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ ॥

ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ ॥੨੧॥

ਹੇ ਭਾਈ ਗਿਆਨੁ ਵੈਰਾਗ ਰੂਪੀ ਖੰਭ ਵਿਕਦੇ ਜੋ ਮੈਂ (ਲਹਾਂ) ਦੇਖਾਂ ਔ ਮੁਲ ਪ੍ਰੇਮ ਰੂਪੀ ਮੋਲ ਦੇ ਕਰਕੇ (ਘਿੰਨਾ) ਲਵਾਂ ਪੁਨਾ ਤਿਨ ਪਰੋਂ ਕੋ ਅਪਣੇ ਸੂਖਮ ਤਨ ਅੰਤਸ਼ਕਰਨ ਮੇਂ ਧਾਰਨ ਕਰੋਂ ਤਬ ਤਿਨੋਂ ਕਰਕੇ ਪਰਮੇਸ਼੍ਵਰ ਸਜਣ ਕੋ (ਟੋਲਿ) ਖੋਜ ਲੇਵੋਂ, ਪੁਨਾ:- (ਸਾਵੀ ਤੋਲਿ) ਸ੍ਰੀਰ ਕੇ ਬਰਾਬਰ ਤੋਲਕੇ ਲੇਵੋਂ ਪਰਮੇਸ਼੍ਵਰ ਜੈਸਾ ਹੀ ਮੈਂ ਹੋ ਜਾਵਾਂ॥੨੧॥

ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ॥

ਸਜਣ ਰੂਪ ਸਚਾ ਪਾਤਿਸ਼ਾਹ ਵਾਹਿਗੁਰੂ ਹੈ ਸੋਈ ਸਭ ਸ਼ਾਹੋ ਕੇ ਸਿਰੋਮਣੀ ਸ਼ਾਹ ਹੈਂ॥

ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾਂ ਦਾ ਵੇਸਾਹੁ ॥੨੨॥

ਜਿਸਕੇ ਪਾਸ ਬੈਠਿਆਂ ਭਾਵ ਯੇਹ ਜਿਸਕੀ ਉਪਾਸ਼ਨਾ ਕਰਤਿਆਂ ਸੋਭਾ ਕੋ ਪ੍ਰਾਪਤਿ ਹੋਵੀਤਾ ਹੈ ਸੋਈ ਸਭ ਜੀਵੋਂ ਕਾ (ਵੇਸਾਹੁ) ਖਰੀਦਨੇ ਜੋਗ ਵਾ ਭਰੋਸਾ ਰੂਪ ਹੈ॥ ਭਾਵ ਯੇਹ ਸੋ ਵਾਹਿਗੁਰੂ ਸੰਪੂਰਨ ਸ੍ਰਿਸ਼ਟੀ ਕੋ ਖਾਨ ਪਾਨ ਅਸਥਾਨ ਆਦੀ ਦੇਨੇ ਹਾਰਾ ਹੈ॥੨੨॥

ਮੁਗਲੋਂ ਕੇ ਪਾਤਸ਼ਾਹ ਔਰੰਗਜ਼ੇਬ ਨੇ ਏਕ ਕਾਲ ਮੇਂ ਸਭ ਕਾਜੀਓਂ ਕੀ ਸਲਾਹ ਕੇ ਅਫਕਨ ਸ਼ੇਰ ਕਸ਼ਮੀਰ ਕੇ ਸੂਬੇ ਕੋ ਹੁਕਮ ਲਿਖ ਭੇਜਾ ਕਿ ਜੋ ਖਤ੍ਰੀ ਬ੍ਰਹਮਨ ਹੈਂ ਸਭ ਕੇ ਜਨੇਊ ਤੋੜ ਕਰ ਮੁਸਲਮਾਨ ਕਰ ਦੇਉ। ਅਫਕਨ ਸ਼ੇਰ ਨੇ ਬਾਹਰ ਗਊ ਕੇ ਖਤ੍ਰੀ ਬ੍ਰਹਮਨੋਂ ਕੋ ਏਕ ਦਿਨ ਤੁਰਕ ਕੀਆ ਮੁਖ ਮੇਂ ਥੂਕ ਦੇਤੇ ਤਿਲਕ ਖੁਰਚ ਲੇਤੇ ਔਰ ਜਨੇਊ ਤੋੜ ਦੇਤੇ ਥੇ ਸੋ ਜਨੇਊ ਜਬ ਤੋਲਾ ਗਯਾ ਤੋ ਸਵਾ ਮਨ ਹੂਆ॥ ਅਬ ਤਕ ਜੋ ਖਤ੍ਰੀਆਂ ਸੇ ਤਰੁਕ ਭਏ ਹੈਂ ਸੋ ਖਖੇ ਔਰ ਜੋ ਬ੍ਰਹਮਨੋਂ ਸੇ ਭਏ ਹੈਂ ਸੋ ਥੰਭੇ ਕਹਾਉਂਦੇ ਹੈਂ ਇਸ ਬਾਰਤਾ ਕਾ ਬਡਾ ਕਲੇਸ਼ ਹੂਆ ਤਬ ਸ੍ਰੀ ਨਗਰ ਕੇ ਜੋ ਮਾਨਨੀਯ ਪੰਡਤ ਥੇ ਸਭ ਮਿਲ ਕਰਕੇ ਸੂਬੇ ਕੇ ਪਾਸ ਆਏ ਔਰ ਅਰਜ਼ ਕਰੀ ਕਿ ਆਪ ਕ੍ਰਿਪਾ ਕਰਕੇ ੬ ਮਾਸ ਕਾ ਹਮਕੋ ਅਵਕਾਸ਼ ਦੇਈਏ ਹਮ ਪਾਤਸ਼ਾਹ ਸੇ ਬਾਰਤਾ ਕਰ ਲੇਇੰਗੇ ਵਾ ਕੋਈ ਉਪਾਉ ਕਰੈਂਗੇ ਅਗਰ ਕੁਛ ਭੀ ਨ ਕਰ ਸਕੇ ਤੋ ਬਿਨਾਂ ਜਤਨ ਕੇ ਹਮ ਤੁਰਕ ਮਤ ਅੰਗੀਕਾਰ ਕਰ ਲੇਵੇਂਗੇ ਤਬ ਅਫਕਨ ਸ਼ੇਰ ਨੇ ਪਾਤਿਸ਼ਾਹ ਕੀ ਆਗਿਆ ਮੰਗਾਇ ਕਰ ਖਟ ਮਾਸ ਕਾ ਅਵਕਾਸ਼ ਦੀਆ ਤਬ ਸਭ ਬ੍ਰਹਮਣ ਲੋਕ ਸ੍ਰੀ ਅਮਰ ਨਾਥ ਜੀ ਕੇ ਸ਼ਿਵਾਲਯ ਮੇਂ ਜਾਕਰ ਨਿਰਾਹਾਰ ਬ੍ਰਤ ਕਰਤੇ ਭਏ ਔਰ ਯੇਹ ਨਿਯਮ ਕੀਆ ਕਿ ਹੇ ਸ਼ੰਕਰ ਜੋ ਇਸ ਕਾ ਆਪ ਕੋਈ ਉਪਾਉ ਨਾ ਕਰੋਗੇ ਤੋ ਹਮ ਸਭ ਯਹੀਂ ਪ੍ਰਾਨ ਦੇਇੰਗੇ ਇਸ ਪ੍ਰਕਾਰ ਜਬ ਆਠ ਦਿਨ ਨਿਰਾਹਾਰ ਬੀਤੇ ਤਬ ਭਵਾਨੀ ਪਤ ਨੇ ਏਕ ਪਤ੍ਰਿਕਾ ਮੰਦਰ ਮੇਂ ਰਖ ਦਈ ਔਰ ਕੁਛ ਅਕਾਸ਼ ਬਾਨੀ ਸੇ ਭੀ ਕਹਾ ਤਿਸ ਪਤ੍ਰਿਕਾ ਮੇਂ ਯੇਹ ਲਿਖਾ ਥਾ ਕਿ ਹੇ ਬ੍ਰਾਹਮਣੋਂ ਇਸ ਕਲਿ ਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਕਾ ਅਵਤਾਰ ਧਰਮ ਕੀ ਰਖ੍ਯਾ ਕੇ ਨਮਿਤ ਹੈ ਸੋ ਅਬ ਤਿਸ ਗਾਦੀ ਪਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸ੍ਰੀ ਅਨੰਦੁਪਰ ਮੇਂ ਹੈਂ ਸੋ ਹਮ ਸਭ ਦੇਵਤੋਂ ਕਾ ਸ੍ਵਰੂਪ ਔਰ ਹਮਾਰੇ ਭੀ ਪੂਜ ਹੈਂ ਤਾਂ ਤੇ ਤੁਮ ਸਭ ਗੁਰੂ ਜੀ ਕੇ ਪਾਸ ਜਾਓ ਤੁਮਾਰੀ ਔਰ ਤੁਮਾਰੇ ਧਰਮ ਕੀ ਰਖ੍ਯਾ ਕਰੇਂਗੇ॥ ਇਤਨਾ ਸੁਨ ਸਭ ਪੰਡਿਤ ਪ੍ਰਸੰਨ ਹੋ ਕਰ ਸ੍ਰੀ ਅਨੰਦਪੁਰ ਮੇਂ ਆਏ ਔਰ ਪਤ੍ਰਿਕਾ ਦੇਕਰ ਬੇਨਤੀ ਕਰਤੇ ਭਏ ਹੇ ਜਗਦ ਗੁਰੋ ਹੇ ਬ੍ਰਾਹਮਣ ਰਖ੍ਯਕ ਹਮ ਸਭ ਆਪ ਕੀ ਸਰਣ ਹੈਂ ਧਰਮ ਕੀ ਰਖ੍ਯਾ ਕਰੋ॥ ਸ੍ਰੀ ਗੁਰੂ ਜੀ ਨੇ ਕਹਾ ਕਿ ਆਪ ਲੋਗ ਜਾਇਕਰ ਤੁਰਕੇਸ ਔਰੰਗ ਪਾਤਸ਼ਾਹ ਸੇ ਕਹੋ ਕਿ ਹਮ ਬ੍ਰਾਹਮਣ ਲੋਗ ਖਤ੍ਰੀਓਂ ਕਾ ਦਾਨ ਲੇਤੇ ਹੈਂ ਔਰ ਭਜਨ ਕਰਤੇ ਹੈਂ ਔਰ ਖਤ੍ਰੀ ਹਮਾਰੀ ਰਖ੍ਯਾ ਕਰਤੇ ਹੈਂ ਤਾਂ ਤੇ ਇਸ ਸਮਯ ਮੇਂ ਇਸ ਧਰਮ ਕੇ ਰਖ੍ਯਕ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸ੍ਰੀ ਅਨੰਦਪੁਰ ਜੀ ਮੇਂ ਹੈਂ ਜੇਕਰ ਆਪ ਉਨਕੋ ਤੁਰਕ ਮਤ ਮੇਂ ਲੇ ਆਓਗੇ ਤੋ ਹਮ ਸਭ ਆਪ ਹੀ ਤੁਰਕ ਹੋ ਜਾਏਂਗੇ। ਇਸ ਆਗਿਆ ਕੋ ਮਨ ਕਰ ਬ੍ਰਹਮਣੋਂ ਨੇ ਦਿੱਲੀ ਮੇਂ ਜਾਕਰ ਪਾਤਸ਼ਾਹ ਪਾਸ ਉਸੀ ਤਰਹ ਸਭ ਕਹਿ ਦੀਆ, ਯਿਹ ਪਾਤਸ਼ਾਹ ਨੇ ਸੁਨ ਕਰ ਸਭ ਬ੍ਰਹਮਣੋਂ ਕੋ ਰੁਖਸਤ ਕਰ ਦੀਆ ਔਰ ਬ੍ਰਹਮਣ ਸਭ ਆਪਣੇ ੨ ਘਰ ਗੁਰੂ ਜੀ ਕਾ ਜਯ ਜਯ ਕਾਰ ਕਰਤੇ ਚਲੇ ਗਏ ਸ੍ਰੀ ਗੁਰੂ ਜੀ ਕੋ ਪ੍ਰਵਾਨਾ ਬੁਲਾਨੇ ਕਾ ਭੇਜਾ ਸ੍ਰੀ ਗੁਰੂ ਜੀ ਨੇ ਕਹਾ ਤੁਮ ਚਲੋ ਹਮ ਆਉਤੇ ਹੈਂ॥ ਆਗੇ ਕਥਾ ਕਾ ਬਹੁਤ ਬਿਸਥਾਰ ਹੈ ਸਿਧਾਂਤ ਯਿਹ ਕਿ ਜਬ ਦਿਹਲੀ ਮੇਂ ਸ੍ਰੀ ਗੁਰੂ ਨਵਮੇਂ ਗੁਰਦੇਵ ਕੋਤਵਾਲੀ ਮੇਂ ਬਿਰਾਜਮਾਨ ਥੇ ਔ ਪਾਤਿਸ਼ਾਹ ਨੇ ਅਨੰਤ ਪ੍ਰਕਾਰ ਕੇ ਪ੍ਰਸ਼ਨੋਤ੍ਰ ਕੀਏ ਔਰ ਕਸ਼ਟ ਦੀਏ ਰਾਜ੍ਯ ਦੇਨਾ ਕੰਨ੍ਯਾਂ ਦੇਨਾ ਆਦਿ ਲਾਲਚ ਭੀ ਬਹੁਤ ਦਿਖਾਏ ਪਰੰਤੂ ਮਹਾਰਾਜ ਨੇ ਧਰਮ ਕੀ ਰਖ੍ਯਾ ਕਰੀ ਤਿਸ ਕਾਲ ਮਹਾਰਾਜ ਕੇ ਹਜੂਰ ਮੇਂ ਪਾਂਚ ਸਿਖ ਥੇ ਤਿਸ ਮੇਂ ਮਤੀ ਦਾਸ ਦੀਵਾਨ ਬ੍ਰਾਹਮਣ ਸਾਰਸ੍ਵਤ ਛਿਬ੍ਰ ਥਾ ਮਹਾਰਾਜ ਕੋ ਪ੍ਰਸ਼ਾਦ ਛਕਾਉਤਾ ਥਾ ਕਸ੍ਰ ਦੇਖ ਬੋਲਾ ਆਗ੍ਯਾ ਹੋਇ ਤੋ ਦਿੱਲੀ ਔਰ ਲਹੌਰ ਕੋ ਟਕਰਾਇ ਕਰ ਨਾਸ ਕਰ ਦੇਊਂ ਇਤਨਾ ਸੁਨ ਬਿਸਮਤਿ ਬਦਨ ਸ੍ਰੀ ਸਤਗੁਰਦੇਵ ਜੀ ਨੇ ਕਹਾ ਮਤੀਦਾਸ ਯੇਹ ਸਮਰਥ ਕਹਾਂ ਸੇ ਪਾਈ ਹੈ ਨਾਥ ਆਪ ਕੀ ਸੇਵਾ ਸੇ ਹੁਕਮ ਹੂਆ ਕਰਤਾਰ ਕੋ ਮਥਾ ਟੇਕ ਜਬ ਮਥਾ ਟੇਕਾ ਸਭ ਸਮਰਥਤਾ ਕੋ ਆਕਰਸਣ ਕਰ ਲਿਆ ਬਚਨ ਹੂਆ ਮਤੀਦਾਸ ਕਹੁ, ਤਬ ਬੋਲਾ ਦੀਨਦਯਾਲ ਅਬ ਤੋ ਮੇਰੇ ਮੇਂ ਸਾਮਰਥ ਨਹੀਂ ਹੈ ਇਹ ਸੁਨ ਤਬ ਸ੍ਰੀ ਗੁਰੂ ਜੀ ਨੇ ਕਹਾ ਜਿਸ ਸਮੁੰਦ੍ਰ ਮੇਂ ਸੇ ਯਿਹ ਬੂੰਦ ਤੁਝਕੋ ਮਿਲੀ ਹੈ ਉਸ ਮੇਂ ਕਿਆ ਸਮਰਥ ਨਹੀਂ ਹੈ ਪਰੰਤੂ ਅਕਾਲ ਪੁਰਖ ਕਾ ਭਾਣਾ ਐਸਾ ਹੀ ਹੈ ਇਨ ਤੁਰਕੋਂ ਕਾ ਨਾਸ ਕਰਨਾ ਹੈ ਦਸਮ ਪੁਰਖ ਬਦਲਾ ਲੇਇਗਾ ਇਸ ਬਾਰਤਾ ਕੋ ਸੁਨ ਕਰ ਤੁਰਕੇਸ਼ ਨੇ ਭਾਈ ਮਤੀਦਾਸ ਜੀ ਕੋ ਤਖਤੋਂ ਸੇ ਬਿਧਾਇਕਰ ਚਿਰਾਇ ਦੀਆ ਪਰੰਤੂ ਦੋਨੋਂ ਧੜ ਸ੍ਰੀ ਜਪਜੀ ਕਾ ਪਾਠ ਕਰਤੇ ਰਹੇ ਭੋਗ ਤੁਕ ਕੇ ਸਾਥ ਸ੍ਰੀ ਗੁਰੂ ਜੀ ਚਰਨੋਂ ਪਰ ਸਰੀਰ ਗਿਰਤਾ ਭ੍ਯਾ ਔਰ ਸਚਖੰਡ ਕੋ

ਮਤੀਦਾਸ ਜਾਤਾ ਭਯਾ ਇਸ ਕੌਤਕ ਕੋ ਦੇਖਕਰ ਹੋਰ ਸਿਖੋਂ ਨੇ ਕਹਾ ਗੁਰੂ ਜੀ ਕੁਥਾਇੰ ਮਰੇ ਬਚਨ ਹੂਆ ਚਲੇ ਜਾਓ ਤਿਨ ਕੇ ਬੰਧਨ ਛੂਟ ਗਏ ਪਹਰੂਏ ਸੌਂ ਗਏ ਔਰ ਇਸ ਪਤ੍ਰਿਕਾ ਕੋ ਲੇ ਕਰ ਸ੍ਰੀ ਦਸਮ ਗੁਰੂ ਜੀ ਕੇ ਪਾਸ ਪੁਹੰਚੇ ਏਕ ਭਾਈ ਗੁਰਦਿਤਾ ਜੀ ਜੋ ਬਾਬਾ ਬੁਢਾ ਜੀ ਕੇ ਖਸ਼ਟਮ ਸਥਾਨ ਥੇ ਸੋ ਪਾਸ ਰਹਿ ਗਏ ਤਬ ਸੋ ਪਤ੍ਰਿਕਾ ਨਿਜ ਮਨ ਪ੍ਰਥਾਇ ਕਹਿ ਕਰ ਸਰਬਤ੍ਰ ਸਿਖੋਂ ਜੋਗ ਉਪਦੇਸ ਰੂਪ ਔ ਦਸਮ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਕੋ ਪਤ੍ਰਿਕਾ ਲਿਖੀ॥

ੴ ਸਤਿਗੁਰ ਪ੍ਰਸਾਦਿ ॥

ਸਲੋਕ ਮਹਲਾ ੯ ॥

ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥
ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ॥੧॥

ਹੇ ਮਨ ਜਿਸਨੇ ਗੋਬਿੰਦ ਕੇ ਗੁਨਾਂ ਨੂੰ ਗਾਇਨ ਨਹੀਂ ਕੀਆ ਤਿਸਨੇ ਇਸ ਮਾਨਸ ਜਨਮ ਕੋ ਅਕਾਰਥ ਕਰ ਦੀਆ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਐਸੇ ਹਰਿ ਕਾ ਭਜਨ ਕਰ ਜਿਸ ਤਰਹ ਜਲ ਕੋ ਮਛੀ ਸੇਵਤੀ ਹੈ॥੧॥

ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸੁ ॥
ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮ ਕੀ ਫਾਸ ॥੨॥

ਹੇ ਮਨ ਬਿਖਯੋਂ ਮੇਂ ਕਿਉਂ (ਰਚਿਓ) ਪ੍ਰੇਮ ਕਰ ਰਹਾ ਹੈਂ ਨਿਮਖ ਮਾਤ੍ਰ ਭੀ ਤਿਨ ਬਿਖਯੋਂ ਸੇ ਉਦਾਸ ਨਹੀਂ ਹੋਤਾ ਹੈਂ॥ ਸ੍ਰੀ ਗੁਰੂ ਜੀ ਕਹਤੇ ਹੈਂ ਅਬ ਭੀ ਹਰਿ ਕਾ ਭਜਨ ਕਰ ਜੋ ਜਮ ਕੀ ਫਾਂਸੀ ਤੇਰੇ ਗਲ ਮੇਂ ਨ ਪਵੇਗੀ॥੨॥

ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ ॥
ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ ॥੩॥

ਹੇ ਮਨ (ਤਰਨਾਪੋ) ਜੁਬਾ ਅਵਸਥਾ ਕਾ ਸਮਾਂ ਤਾ ਯੌਂਹੀ ਬਿਅਰਥ ਬਿਖਯੋਂ ਮੇਂ ਚਲਾ ਗਿਆ ਔਰ ਅਬ ਬੁਢੇਪੇ ਨੇ ਸਭ ਇੰਦ੍ਰਿਯੋਂ ਕੌ ਜੀਤ ਲੀਆ। ਸ੍ਰੀ ਗੁਰੂ ਜੀ ਕਹਤੇ ਹੈਂ ਅਬ ਯਿਹ ਬੁਢੇਪੇ ਕੀ ਅਵਧ ਭੀ ਬੀਤੀ ਜਾਤੀ ਹੈ ਤਾਂ ਤੇ ਹਰਿ ਕਾ ਭਜਨ ਕਰ॥੩॥

ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ ॥
ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ ॥੪॥

ਅਰੇ ਮੂਰਖ ਨਰ ਬੁਢਾ ਹੋ ਗਯਾ ਹੈਂ ਨੇਤ੍ਰੋਂ ਸੇ ਤੇਰੇ ਕੋ ਸੂਝਤਾ ਭੀ ਨਹੀਂ ਹੈ ਕਾਲ ਭੀ ਨਿਕਟ ਆਇ ਪਹੁੰਚਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਤੂੰ ਕਿਉਂ ਨਹੀਂ ਭਗਵਾਨ ਕਾ ਭਜਨ ਕਰਤਾ ਭਾਵ ਯੇਹ ਕਿ ਅਬ ਭੀ ਭਜਨ ਕਰ॥੪॥

ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ ॥
ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ ॥੫॥

ਧਨ ਔਰ ਇਸਤ੍ਰੀ ਔਰ ਹਯ ਗਯਾਦਿ ਸੰਪਤਿ ਇਨਕੋ ਮਤ ਅਪਨੀ ਕਰਕੇ (ਮਾਨਿ) ਸਮਝ ਇਨਮੇਂ ਤੇਰਾ ਕੁਛ ਭੀ (ਸੰਗੀ) ਸੰਗ ਜਾਨੇਹਾਰਾ ਨਹੀਂ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਯਿਹ ਮੇਰੀ ਸਿਖ੍ਯਾ ਸਚੀ ਸਮਝ॥੫॥

ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ ॥
ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥਿ ॥੬॥

ਪਤਿਤੋਂ ਕੇ ਉਧਾਰ ਕਰਨੇ ਹਾਰੇ ਸਭ ਪ੍ਰਕਾਰ ਕੇ ਭਯ ਕੇ ਦੂਰ ਕਰਨੇ ਹਾਰੇ ਅਨਾਥੋਂ ਕੇ ਨਾਥ ਹਰਿ ਹੈਂ। ਸੋ ਸਦੀਵ ਕਾਲ ਤੇਰੇ ਸਾਥ ਰਹਿਤੇ ਹੈਂ ਸ੍ਰੀ ਗੁਰੂ ਜੀ ਕਹਤੇ ਹੈਂ ਤਿਨ ਕੋ (ਜਾਨੀਐ) ਜਾਨਨਾ ਚਾਹੀਐ॥੬॥

ਤਨੁ ਧਨੁ ਜਿਹ ਤੋ ਕਉ ਦੀਓ ਤਾਂ ਸਿਉ ਨੇਹੁ ਨ ਕੀਨ ॥
ਕਹੁ ਨਾਨਕ ਨਰ ਬਾਵਰੇ ਅਬ ਕਿਉ ਡੋਲਤ ਦੀਨ ॥੭॥

ਰੇ ਬਾਵਰੇ ਨਰ ਜਿਸਨੇ ਤੁਝਕੋ ਤਨ ਮਨ ਧਨ ਦੀਆ ਹੈ ਤਿਸਸੇ ਤੈਨੇ ਸਨੇਹ ਨਹੀਂ ਕੀਆ। ਸ੍ਰੀ ਗੁਰੂ ਜੀ ਕਹਤੇ ਹੈਂ ਜਬ ਸਮਜ ਭਜਨ ਕਾ ਬੀਤ ਗਿਆ ਤੋ ਅਬ ਫਿਰ ਕਰੋਂ ਦੀਨ ਬਨਾ ਡੋਲਤਾ ਫਿਰਤਾ ਹੈਂ ਅਰਥਾਤ ਅਬ ਤੇਰਾ ਕੀਆ ਕੁਛ ਨਹੀਂ ਹੋਤਾ ॥੭॥

ਤਨੁ ਧਨੁ ਸੰਪੈ ਸੁਖ ਦੀਓ ਅਰੁ ਜਿਹ ਨੀਕੇ ਧਾਮ ॥
ਕਹੁ ਨਾਨਕ ਸੁਨੁ ਰੇ ਮਨਾ ਸਿਮਰਤ ਕਾਹਿ ਨ ਰਾਮੁ ॥੮॥

ਹੇ ਮਨ ਜਿਸ ਰਾਮ ਨੇ ਤੁਝਕੋ (ਤਨੁ) ਸਰੀਰ ਔਰ ਧਨ ਤਥਾ ਸੰਪਤਿ ਔਰ ਸਰਬ ਪ੍ਰਕਾਰ ਕਾ ਸੁਖ ਦੀਆ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਰਾਮ ਕਾ ਸਿਮਰਨ ਕਿਉਂ ਨਹੀਂ ਕਰਤਾ ॥੮॥

ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ ॥
ਕਹੁ ਨਾਨਕ ਸੁਨਿ ਰੇ ਮਨਾ ਤਿਹ ਸਿਮਰਤ ਗਤਿ ਹੋਇ ॥੯॥

ਹੇ ਮਨ ਸੁਨ, ਸਭ ਸੁਖੋਂ ਕਾ ਦੇਨੇਹਾਰਾ ਏਕ ਰਾਮ ਹੀ ਹੈ ਦੂਸਰਾ ਕੋਈ ਨਹੀਂ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਰਾਮ ਹੀ ਕੋ ਸਿਮਰਨ ਸੇ ਮੁਕਤਿ ਹੋਏਗੀ ਵਾ ਹੋਤੀ ਹੈ॥੯॥

ਪੰਨਾ ੧੪੨੭

ਜਿਹ ਸਿਮਰਤ ਗਤਿ ਪਾਈਐ ਤਿਹ ਭਜੁ ਰੇ ਤੈ ਮੀਤ ॥
ਕਹੁ ਨਾਨਕ ਸੁਨੁ ਰੇ ਮਨਾ ਅਉਧ ਘਟਤ ਹੈ ਨੀਤ ॥੧੦॥

ਹੇ ਮਿਤ੍ਰ ਮਨ ਸੁਨ, ਜਿਸਕੇ ਸਿਮਰਨ ਸੇ ਗਤਿ ਹੋਤੀ ਹੈ ਤਿਸ ਆਕਲ ਪੁਰਖ ਕੇ ਨਾਮ ਕੋ ਸਿਮਰਨ ਕਰ। ਸ੍ਰੀ ਗੁਰੂ ਜੀ ਕਹਤੇ ਹੈਂ ਯਿਹ ਮਤ ਸਮਝ ਕਿ ਫਿਰ ਕਬੀ ਸਿਮਰ ਲੇਊਂਗਾ ਦੇਖ ਤੇਰੀ ਅਵਸਥਾ ਪ੍ਰਤਿਦਿਨ ਘਟਤੀ ਜਾਤੀ ਹੈ॥੧੦॥

ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ ॥
ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨੁ ॥੧੧॥

ਹੇ ਮਨ ਚਤੁਰ (ਸੁਜਾਨ) ਗਜਾਨੀ ਵਾ ਪੰਡਿਤ ਯੇਹ ਜਾਨ ਜੋ ਯਿਹ ਸਰੀਰ ਪਾਂਚ ਤਤੋਂ ਕਾ ਅਕਾਲ ਪੁਰਖ ਨੇ ਰਚਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਜਿਨ ਤਤੋਂ ਸੇ ਉਤਪੰਨ ਹੂਆ ਹੇ ਤਿਨੀ ਤਤੋਂ ਮੇ ਲਯ ਹੋਏਗਾ ਭਾਵ ਯੇਹ ਕਿ ਚੇਤੰਨਯ ਦੇਵ ਇਸ ਸੇ ਅਲਗ ਹੀ ਹੈ ਤਾਂ ਤੇ ਤਿਸੀ ਕਾ ਚਿੰਤਨ ਕਰ॥੧੧॥

ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥
ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥੧੨॥

ਹੇ ਮਨ ਘਟੋਂ ਘਟੋਂ ਮੇਂ ਹਰਿ ਜੀ ਬਸ ਰਹਾ ਹੈ ਇਸ ਉਪਦੇਸ਼ ਕੋ ਸਭ ਸੰਤੋਂ ਨੇ ਪੁਕਾਰ ਕੇ ਕਹਾ ਹੈ ਭਾਵ ਯਿਹ ਕਿ ਤੇਰੇ ਸੇ ਦੂਰ ਨਹੀਂ ਹੈ ਤੇਰੇ ਹੀ ਮੇਂ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮਨ ਤੂੰ ਤਿਸ ਕੋ ਭਜ ਤਿਸਸੇ ਸੰਸਾਰ ਸਮੁੰਦ੍ਰ ਸੇ ਪਾਰ ਉੱਤਰ ਜਾਏਂਗਾ॥੧੨॥

ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ ॥
ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ ॥੧੩॥

ਹੇ ਮਨ ਜਿਸਕੋ ਸੁਖ ਦੁਖ ਕਾ ਸਪਰਸ਼ ਨਹੀਂ ਦੋਨੋਂ ਅਵਸਥਾ ਮੇਂ ਏਕ ਰਸ ਰਹਿਤਾ ਹੈ ਔਰ ਲੋਭ ਮੋਹ ਹੰਕਾਰ ਜਿਸਕੋ ਨਹੀਂ ਹੈਂ। ਸ੍ਰੀ ਗੁਰੂ ਜੀ ਕਹਤੇ ਹੈਂ ਹੇ ਮਨ ਸੁਣ ਸੋ ਸੰਤ ਭਗਵਾਨ ਕੀ ਮੂਰਤਿ ਭਾਵ ਸਰੂਪ ਹੈ॥੧੩॥

ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੪॥

ਹੇ ਮਨ ਸੁਨ, ਜਿਸਕੋ ਉਸਤਤਿ ਔਰ ਨਿੰਦਾ ਸਪਰਸ਼ ਨਹੀਂ ਕਰਤੀ ਹੈਂ ਔਰ ਸੋਇਨਾ ਅਰ ਲੋਹਾ ਜਿਸਕੋ ਤੁਲ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕੋ ਤੂੰ ਮੁਕਤਿ ਪੁਰਖ ਸਮਝ॥੧੪॥

ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੫॥

ਹੇ ਮਨ ਸੁਨ, ਜਿਸਕੋ ਹਰਖ ਔਰ ਸੋਗ ਨਹੀਂ ਹੈ ਔਰ ਮਿਤ੍ਰ ਸ਼ਤ੍ਰੂ ਜਿਸਕੋ ਸਮਾਨ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕੋ ਤੂੰ ਮੁਕਤਿ ਪੁਰਖ ਸਮਝ॥੧੫॥

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥੧੬॥

ਹੇ ਮਨ ਸੁਨ, ਜੋ ਨਾ ਤੋ ਕਿਸੀ ਕੋ ਭਯ ਦੇਤਾ ਹੈ ਔਰ ਨਾ (ਆਨਿ) ਦੂਸਰੇ ਕੇ ਭਯ ਕੋ ਮਾਨਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕੋ ਗਿਆਨੀ ਕਹੀਤਾ ਹੈ॥੧੬॥

ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ ॥
ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ ॥੧੭॥

ਹੇ ਮਨ ਸੁਨ, ਜਿਸਨੇ ਸਭ ਬਿਖਯੋਂ ਕੀ ਵਾਸ਼ਨਾ ਤਜਾਗ ਦਿਤੀ ਹੈ ਬੈਰਾਗਵਾਨੋਂ ਕਾ ਭੇਖ ਧਾਰਨ ਕੀਆ ਹੈ ਅਰਥਾਤ ਕਿੰਚਨ ਹੂਆ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਮਨੁਖ ਕੇ ਮਸਤਕ ਮੈਂ ਉਤਮ ਭਾਗਜ ਸਮਝ॥੧੭॥

ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ ॥
ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ ॥੧੮॥

ਹੇ ਮਨ ਸੁਨ, ਜਿਸਨੇ ਮਾਯਾ ਕੀ ਮਮਤਾ ਕਾ ਤਜਾਗ ਕਰ ਦੀਆ ਹੈ ਔਰ ਸਭ ਬਿਸ਼ਯੋਂ ਸੇ ਉਦਾਸ ਹੂਆ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕੇ ਅੰਤਸ਼ਕਰਣ ਮੇਂ ਬ੍ਰਹਮ ਕਾ ਨਿਵਾਸ ਹੂਆ ਸਮਝ॥੧੮॥

ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮੁ ਪਛਾਨਿ ॥
ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨੁ ॥੧੯॥

ਹੇ ਮਨ ਇਸ ਬਾਤ ਕੋ ਸਚੀ ਸਮਝ ਜਿਸ ਪ੍ਰਾਨੀ ਨੇ ਹੰਤਾ ਮਮਤਾ ਕਾ ਤਜਾਗ ਕਰ ਦੀਆ ਹੈ ਅਰ ਕਰਤਾਪੁਰਖ ਰਾਮ ਕੋ ਪਹਿਚਾਨਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਵਹੁ ਨਰ ਮੁਕਤਿ ਸਰੂਪ ਹੈ॥੧੯॥

ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮੁ ॥
ਨਿਸਿ ਦਿਨੁ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ ॥੨੦॥

ਭੈ ਕੇ ਨਾਸ ਕਰਨੇਹਾਰਾ ਖੋਟੀ (ਮਤਿ) ਬੁਧਿ ਕੇ ਦੂਰ ਕਰਨੇਹਾਰਾ ਇਸ ਕਲਿਜੁਗ ਮੇਂ ਹਰਿ ਕਾ ਨਾਮ ਹੈ । ਸ੍ਰੀ ਗੁਰੂ ਜੀ ਕਹਤੇ ਹੈਂ ਸੋ ਹਰਿ ਨਾਮ ਕਾ ਜੋ ਰਾਤ ਦਿਨ ਭਜਨ ਕਰਤਾ ਹੈ ਤਿਸ ਕੇ ਸਭ ਕਾਮ ਸਫਲ ਹੋਤੇ ਹੈਂ ਅਰਥਾਤ ਪੂਰਨ ਕਾਮ ਹੋਤਾ ਹੈ॥੨੦

ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮੁ ॥
ਕਹੁ ਨਾਨਕ ਸੁਨਿ ਰੇ ਮਨਾ ਪਰਹਿ ਨ ਜਮ ਕੈ ਧਾਮ ॥੨੧॥

ਹੇ ਮਨ ਰਸਨਾ ਕਰਕੇ ਗੋਬਿੰਦ ਕੇ ਗੁਣੋਂ ਕੋ (ਭਜਹੁ) ਅੰਗੀਕਾਰ ਕਰ ਔਰ ਕਾਨੋਂ ਕਰਕੇ ਹਰਿ ਕੇ ਨਾਮ ਕੋ ਸ੍ਰਵਨ ਕਰ। ਸ੍ਰੀ ਗੁਰੂ ਜੀ ਕਹਤੇ ਹੈਂ ਤਬ ਜਮ ਕੇ ਧਾਮ ਤੂੰ ਨਹੀਂ ਪੜੇਂਗਾ॥੨੧॥

ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ ॥
ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ ॥੨੨॥

ਹੇ ਮਨ ਜੋ ਪ੍ਰਾਨੀ ਮਮਤਾ ਕੋ ਤਜਾਗਤਾ ਹੈ ਔਰ ਲੋਭ ਮੋਹ ਹੰਕਾਰ ਕੋ ਤਿਆਗ ਦੇਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਸੋ ਆਪ ਸੰਸਾਰ ਸਮੁੰਦ੍ਰ ਸੇ ਤਰਤਾ ਹੈ ਔਰ ਭੀ ਸਭ ਸਤਸੰਗੀਓਂ ਕੋ ਤਾਰ ਲੇਤਾ ਹੈ॥੨੨॥

ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥
ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥੨੩॥

ਹੇ ਮਨ ਜੈਸੇ ਸੁਪਨਾ ਹੋਤਾ ਹੈ ਔਰ (ਪੇਖਨਾ) ਪੁਤਲੀਓਂ ਕਾ ਤਮਾਸ਼ਾ ਹੋਤਾ ਹੈ ਇਸੀ ਪ੍ਰਾਕਰ ਸੰਸਾਰ ਕੋ ਸਮਝ ਸ੍ਰੀ ਗੁਰੂ ਜੀ ਕਹਤੇ ਹੈਂ ਬਿਨਾਂ ਭਗਵਾਨ ਕੇ ਇਨ ਦੋਨੋਂ ਦ੍ਰਿਸ਼ਟਾਂਤੋਂ ਤੁਲ ਇਸ ਸੰਸਾਰ ਮੇਂ ਕੋਈ ਸਚਾ ਨਹੀਂ ਹੈ॥੨੩॥

ਨਿਸਿ ਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ ॥
ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ ॥੨੪॥

ਰਾਤ ਦਿਨ (ਨੀਤ) ਹਮੇਸ਼ਾ ਮਾਯਾ ਕੇ ਵਾਸਤੇ (ਪ੍ਰਾਨੀ) ਜੀਵ ਡੋਲਤਾ ਫਿਰਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਜਿਸਕੇ ਮਨ ਮੇਂ ਨਰਾਇਨ ਬਸਤਾ ਹੈ ਵਹੁ ਪੁਰਖ ਕੋਟੋਂ ਮੇਂ ਸੇ ਕੋਈ ਏਕ ਹੋਤਾ ਹੈਂ। ਯਥਾ-"ਕੋਟ ਮਧੇ ਕੋ ਬਿਰਲਾ ਸੇਵਕੁ ਹੋਰ ਸਗਲੇ ਬਿਉਹਾਰੀ"॥੨੪॥

ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ ॥੨੫॥

ਹੇ ਮਿਤ੍ਰ ਮਨ ਜੈਸੇ ਜਲ ਤੇ (ਬੁਦਬੁਦਾ) ਫੇਨ ਉਪਜਤਾ ਹੈ ਔਰ ਬਿਨਸਤਾ ਰਹਿਤਾ ਹੈ ਇਸੀ ਪ੍ਰਕਾਰ ਜਗਤ ਕੀ ਰਚਨਾ ਕਰਤਾਪੁਰਖ ਨੇ ਰਚੀ ਹੈ॥੨੫॥

ਪ੍ਰਾਨੀ ਕਛੂ ਨ ਚੇਤਈ ਮਦਿ ਮਾਇਆ ਕੈ ਅੰਧੁ ॥
ਕਹੁ ਨਾਨਕ ਬਿਨੁ ਹਰਿ ਭਜਨ ਪਰਤ ਤਾਹਿ ਜਮ ਫੰਧ ॥੨੬॥

ਮਾਯਾ ਕੇ ਮਦ ਸੇ ਅੰਧਾ ਹੂਆ ਹੂਆ ਪ੍ਰਾਨੀ ਕੁਛ ਥੋੜਾ ਭੀ ਸ਼ੁਭ ਚਿੰਤਨ ਨਹੀਂ ਕਰਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਹਰਿ ਕੇ ਭਜਨ ਸੇ ਬਿਨਾਂ ਜਮ ਕੇ (ਫੰਧ) ਬੰਧਨ ਮੇਂ ਪੜਤਾ ਹੈ॥੨੬॥

ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ ॥
ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ ॥੨੭॥

ਹੇ ਮਨ ਜੇਕਰ ਨਿਤਜ ਸੁਖ ਚਾਹਤਾ ਹੈਂ ਤੌਂ ਰਾਮ ਕੀ ਸਰਨ ਗ੍ਰਹਿਨ ਕਰ। ਸ੍ਰੀ ਗੁਰੂ ਜੀ ਕਹਤੇ ਹੈਂ ਯਿਹ ਮਾਨੁਖ ਦੇਹ ਦੁਰਲਭ ਹੈ॥੨੭॥

ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ ॥
ਕਹੁ ਨਾਨਕ ਬਿਨੁ ਹਰਿ ਭਜਨ ਬਿਰਥਾ ਜਨਮੁ ਸਿਰਾਨ ॥੨੮॥

ਹੇ ਮਨ ਮਾਯਾ ਕੇ ਨਮਿਤ ਕਰਕੇ ਮੂਰਖ ਲੋਗ (ਅਜਾਨ) ਅਗਜਾਤ ਪੁਰਸ ਦੌੜਤੇ ਫਿਰਤੇ ਹੈਂ। ਸ੍ਰੀ ਗੁਰੂ ਜੀ ਕਹਤੇ ਹੈਂ ਸੋ ਬਿਨਾਂ ਹਰਿ ਭਜਨ ਕੇ ਬਜਰਥ ਹੀ ਜਨਮ ਬਿਤਾਵਤੇ ਹੈਂ॥੨੮॥

ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ ॥

ਪੰਨਾ ੧੪੨੮

ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥੨੯॥

ਹੇ ਮਨ ਜੋ ਪ੍ਰਾਨੀ ਰਾਤ ਦਿਨ ਭਜਨ ਕਰਤਾ ਹੈ ਤਿਸ ਕੋ ਤੂੰ ਰਾਮ ਕਾ ਸ੍ਵਰੂਪ ਸਮਝ। ਸ੍ਰੀ ਗੁਰੂ ਜੀ ਕਹਤੇ ਹੈਂ ਇਸ ਬਾਤ ਕੋ ਸਚ ਮਨ ਮੇਂ ਜਾਨ ਕਿ ਹਰਿ ਮੇਂ ਔਰ ਹਰਿ ਜਨ ਮੇਂ ਕੁਛ ਰੰਚਕ ਮਾਤ੍ਰ ਭੀ ਭੇਦ ਨਹੀਂ ਹੈ॥੨੯॥

ਮਨੁ ਮਾਇਆ ਮੈ ਫਧਿ ਰਹਿਓ ਬਿਸਰਿਓ ਗੋਬਿੰਦ ਨਾਮੁ ॥
ਕਹੁ ਨਾਨਕ ਬਿਨੁ ਹਰਿ ਭਜਨ ਜੀਵਨ ਕਉਨੇ ਕਾਮ ॥੩੦॥

ਜਿਸਕਾ ਮਨ ਮਾਯਾ ਮੇਂ ਫਸ ਰਹਾ ਹੈ ਔਰ ਗੋਬਿੰਦ ਕਾ ਨਾਮ ਬਿਸਰ ਗਿਆ ਹੈ ਐਸੇ ਪੁਰਖ ਕਾ ਹਰਿ ਭਜਨ ਸੇ ਰਹਿਤ ਜੋ ਜੀਵਨਾ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਸੋ ਕਿਸ ਕਾਮ ਕਾ ਹੈ ਅਰਥਾਤ ਬਜਰਥ ਹੈ॥੩੦॥

ਪ੍ਰਾਨੀ ਰਾਮੁ ਨ ਚੇਤਈ ਮਦਿ ਮਾਇਆ ਕੈ ਅੰਧੁ ॥
ਕਹੁ ਨਾਨਕ ਹਰਿ ਭਜਨ ਬਿਨੁ ਪਰਤ ਤਾਹਿ ਜਮ ਫੰਧ ॥੩੧॥

ਹੇ ਮਨ ਮਾਯਾ ਕੇ (ਮਦ) ਹੰਕਾਰ ਕਰਕੇ ਜੋ ਰਾਮ ਕੋ ਅੰਧਾ ਅਗਜਾਨੀ ਚਿੰਤਨ ਨਹੀਂ ਕਰਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਹਰਿ ਭਜਨ ਸੇ ਬਿਨਾਂ ਤਿਸ ਕੇ ਗਲ ਮੇਂ ਜਮ ਕਾ ਫੰਧ ਪੜਤਾ ਹੈ॥੩੧॥

ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ ॥
ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ ॥੩੨॥

ਹੇ ਮਨ ਜਬ ਜੀਵੋਂ ਕੋ ਸੁਖ ਹੋਤਾ ਹੈ ਤਬ ਬਹੁਤ ਸੇ (ਸੰਗੀ) ਸਾਥੀ ਹੋ ਜਾਤੇ ਹੈਂ ਜਬ ਕੋਈ ਬਿਪਤ ਆਉਤੀ ਹੈ ਤਬ ਉਸ ਦੁਖ ਮੇਂ ਕੋਈ ਭੀ ਸਾਥੀ ਨਹੀਂ ਹੋਤਾ ਹੈ । ਸ੍ਰੀ ਗੁਰੂ ਜੀ ਕਹਤੇ ਹੈਂ ਤਾਂ ਤੇ ਹਰਿ ਕਾ ਭਜਨ ਕਰ ਜੋ ਤੇਰਾ ਅੰਤ ਕੋ ਮਰਨ ਸਮੇਂ ਸਹਾਇਕ ਹੋਇ॥੩੨॥

ਜਨਮ ਜਨਮ ਭਰਮਤ ਫਿਰਿਓ ਮਿਟਿਓ ਨ ਜਮ ਕੋ ਤ੍ਰਾਸੁ ॥
ਕਹੁ ਨਾਨਕ ਹਰਿ ਭਜੁ ਮਨਾ ਨਿਰਭੈ ਪਾਵਹਿ ਬਾਸੁ ॥੩੩॥

ਹੇ (ਮਨ) ਪਜਾਰੇ ਤੂੰ ਬਹੁਤ ਜਨਮੋਂ ਮੇਂ ਭ੍ਰਮਤਾ ਫਿਰਾ ਹੈਂ ਪਰੰਤੂ ਜਮ ਕਾ ਭਜ ਤੇਰਾ ਨਹੀਂ ਮਿਟਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਤੂੰ ਅਬ ਭੀ ਹਰਿ ਕਾ ਭਜਨ ਕਰ ਤੋ ਜਮ ਭਯ ਰਹਿਤ ਨਿਰਭਜ ਸਥਾਨ ਮੇਂ ਬਾਸਾ ਪਾਵੇਂਗਾ॥੩੩॥

ਜਤਨ ਬਹੁਤੁ ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ ॥
ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ ਭਗਵਾਨ ॥੩੪॥

ਹੇ ਜੀਵ ਇਸ ਪ੍ਰਕਾਰ ਬੇਨਤੀ ਕਰ ਹੇ ਭਗਵਾਨ ਮੈਨੇ ਬਹੁਤ ਸੇ ਜਤਨ ਕੀਏ ਹੈਂ ਪਰੰਤੂ ਮੇਰੇ ਮਨ ਕਾ ਹੰਕਾਰ ਨਾ ਜਾਤਾ ਭਯਾ। ਸ੍ਰੀ ਗੁਰੂ ਜੀ ਕਹਤੇ ਹੈਂ ਐਸੀ ਖੋਟੀ ਮਤ ਮੇਂ ਫਸਾ ਹੂਆ ਹੂੰ ਮੁਝੇ ਇਸ ਫੰਧ ਸੇ ਰਖ ਲੇਹੁ॥੩੪॥

ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ ॥
ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ ॥੩੫॥

ਹੇ ਮਨ ਬਾਲਜ ਅਵਸਥਾ ਫਿਰ ਜੁਬਾ ਅਵਸਥਾ ਫਿਰ ਬ੍ਰਿਧ ਅਵਸਥਾ ਯਿਹ ਤੀਨ ਅਵਸਥਾ ਸਰੀਰ ਕੀ ਜਾਨ। ਸ੍ਰੀ ਗੁਰੂ ਜੀ ਕਹਤੇ ਹੈਂ ਹਰਿ ਭਜਨ ਸੇ ਬਿਨਾਂ ਸਭ ਬਜਰਥ ਹੈਂ॥੩੫॥

ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ ॥
ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ ॥੩੬॥

ਹੇ ਪਿਆਰੇ ਜੋ ਤੈਨੇ ਕਰਨਾ ਥਾ ਸੋ ਤੋ ਕੀਆ ਨਹੀਂ ਲੋਭ ਕੇ ਫੰਧੇ ਮੇਂ ਫਸਾ ਰਹਾ। ਸ੍ਰੀ ਗੁਰੂ ਜੀ ਕਹਤੇ ਹੈਂ ਅਬ ਤੋ ਸਮਜ ਬਿਤੀਤ ਹੋ ਗਯਾ ਹੈ ਹੇ ਅੰਧੇ ਅਬ ਕਿਉਂ ਰੋਤਾ ਹੈਂ ਅਪਨੇ ਕੀਏ ਕਾ ਫਲ ਭੋਗ ਭਾਵ ਮਰਨ ਕਾਲ ਰੋਤਾ ਹੈ ਤਬ ਜਮ ਤਿਸ ਕੋ ਐਸੇ ਕਹੇ ਹੈਂ॥੩੬॥

ਮਨੁ ਮਾਇਆ ਮੈ ਰਮਿ ਰਹਿਓ ਨਿਕਸਤ ਨਾਹਿਨ ਮੀਤ ॥

ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਿਨ ਭੀਤਿ ॥੩੭॥

ਸ੍ਰੀ ਗੁਰੂ ਜੀ ਕਹਤੇ ਹੈਂ ਜੈਸੇ ਭੀਤ ਪਰ ਲਿਖੀ ਹੁਈ ਮੂਰਤ ਭੀਤ ਕੋ ਤਜਾਗਤੀ ਨਹੀਂ ਹੈ ਤੈਸੇ ਹੇ ਮਨ ਤੂੰ ਮਾਯਾ ਮੇਂ ਰਮਣ ਕਰ ਰਹਾ ਹੈਂ ਮਾਯਾ ਸੇ ਬਾਹਿਰ ਨਹੀਂ ਨਿਕਸਤਾ ਹੈਂ॥੩੭॥

ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥
ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ॥੩੮॥

ਮਾਨੁਖ ਕੁਛ ਹੋਰ ਚਾਹਤਾ ਹੈ ਹੇ ਭਾਈ ਉਸ ਚਿੰਤਨ ਸੇ ਔਰ ਕਾ ਔਰ ਹੀ ਹੋ ਜਾਤਾ ਹੈ ਜੋ ਨਹੀਂ ਚਾਹੀਤਾ। ਸ੍ਰੀ ਗੁਰੂ ਜੀ ਕਹਤੇ ਹੈਂ ਚਿਤਵਨ ਤੋ ਠਗਉਰੀ ਕਾ ਕਰਤਾ ਹੈ ਕਿ ਮੈਂ ਔਰੋਂ ਕੋ ਠਗੂੰ ਔਰ ਅਪਨੇ ਹੀ ਗਲੇ ਮੇਂ ਜਮ ਕੀ ਫਾਂਸੀ ਪੜ ਜਾਤੀ ਹੈ॥੩੮॥

ਜਤਨ ਬਹੁਤ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ ॥
ਕਹੁ ਨਾਨਕ ਸੁਨਿ ਰੇ ਮਨਾ ਹਰਿ ਭਾਵੈ ਸੋ ਹੋਇ ॥੩੯॥

ਹੇ ਮਨ ਸੁਨ, ਤੈਨੇ ਬਹੁਤ ਸੇ ਜਤਨ ਸੁਖ ਕੇ ਵਾਸਤੇ ਕੀਏ ਦੁਖ ਕੇ ਵਾਸਤੇ ਕੋਈ ਭੀ ਜਤਨ ਨਹੀਂ ਕੀਆ। ਸ੍ਰੀ ਗੁਰੂ ਜੀ ਕਹਤੇ ਹੈਂ ਪਰੰਤੂ ਜੋ ਹਰਿ ਕੋ ਭਾਵਤਾ ਹੈ ਸੋਈ ਸੁਖ ਯਾ ਦੁਖ ਪ੍ਰਾਪਤ ਹੋਤਾ ਹੈ॥੩੯॥

ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ ॥
ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ ਕਾਮ ॥੪੦॥

ਹੇ ਮਨ ਸਾਰਾ ਸੰਸਾਰ ਭਿਖਜਕ ਹੂਆ ਫਿਰਤਾ ਹੈ ਔਰ ਏਕ ਰਾਮ ਹੀ ਸਭ ਕਾ ਦਾਤਾ ਹੈ॥ ਸ੍ਰੀ ਗੁਰੂ ਜੀ ਕਹਤੇ ਹੈਂ ਤਿਸੀ ਕਾ ਸਿਮਰਨ ਕਰ ਜੋ ਤੇਰੇ (ਕਾਮ) ਸੰਕਲਪ ਪੂਰਨ ਹੋ ਜਾਵੈਂ॥੪੦॥

ਝੂਠੈ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨੁ ॥
ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ ॥੪੧॥

ਹੇ ਮਨ ਜਗਤ ਕੋ ਸੁਪਨੇ ਕੀ ਭਾਂਤ ਜਾਨ ਇਸ ਝੂਠੇ ਜਗਤ ਕਾ ਕਜਾ ਮਾਨ ਕਰਤਾ ਹੈਂ ਇਸ ਜਗਤ ਮੇਂ ਤੇਰਾ ਕੁਛ ਨਹੀਂ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਇਸ ਬਾਤ ਕੋ ਬੇਦ ਸ਼ਾਸਤ੍ਰ ਸਭ ਨੇ ਬਖਜਾਨ ਕਰਕੇ ਕਹਾ ਹੈ॥੪੧॥

ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤ ॥
ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤਿ ॥੪੨॥

ਹੇ ਮਿਤ੍ਰ ਮਨ ਜਿਸ ਦੇਹ ਕੋ ਅਪਨੀ ਮਾਨਕਰ ਤੂੰ ਹੰਕਾਰ ਕਰਤਾ ਹੈਂ ਸੋਈ ਤੇਰੀ ਦੇਹੀ ਏਕ ਖਜਣ ਮੇਂ ਨਾਸ ਹੋ ਜਾਏਗੀ ਸ੍ਰੀ ਗੁਰੂ ਜੀ ਕਹਤੇ ਹੈਂ ਜਿਸਨੇ ਹਰਿ ਕੇ ਗੁਣ ਗਾਏ ਹੈਂ ਇਸੀ ਨੇ ਜਗਤ ਕੋ ਜੀਤ ਲੀਆ ਹੈ॥੪੨॥

ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ ॥
ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥੪੩॥

ਹੇ ਮਨ ਜਿਸਕੇ ਅੰਤਸਕਰਨ ਮੇਂ ਰਾਮ ਨਾਮ ਕਾ ਸਿਮਰਨ ਹੈ ਐਸੇ ਤੂੰ ਜਾਨ ਸੋ ਮੁਕਤ ਪੁਰਖ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਤਿਸਮੇਂ ਔਰ ਹਰਿ ਮੇਂ ਕੁਛ ਭੇਦ ਨਹੀਂ ਹੈ ਇਸ ਮੇਰੀ ਕਹੀ ਕੋ ਸਚ ਸਮਝ॥੪੩॥

ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ ॥
ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ ॥੪੪॥

ਏਕ ਭਗਵਾਨ ਕੀ ਭਗਤੀ ਜਿਸ ਸਰੀਰ ਧਾਰੀ ਕੇ ਮਨ ਮੇਂ ਨਹੀਂ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਤਿਸ ਕੇ ਸਰੀਰ ਤੋ ਜੈਸੇ ਸੂਕਰ ਔਰ ਸ੍ਵਾਨ ਹੈਂ ਤੈਸੇ ਸਮਝ॥੪॥

ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ ॥

ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ ॥੪੫॥

ਸ੍ਵਾਨ ਜੋ ਹੈ ਸੋ ਜੈਸੇ ਅਪਨੇ ਅੰਨ ਦਾਤਾ ਸ੍ਵਾਮੀ ਕੇ ਘਰ ਕਾ ਤਯਾਗ ਨਹੀਂ ਕਰਤਾ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਇਸ ਪ੍ਰਕਾਰ ਹਰਿ ਕਾ ਭਜਨ ਏਕ ਮਨ ਏਕ ਚਿਤ ਸੇ ਦ੍ਰਿਢ ਹੋ ਕਰ ਕਰ॥੪੫॥

ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥੪੬॥

ਬ੍ਰਤ ਤੀਰਥ ਦਾਨ ਕੋ ਕਰਕੇ ਫਿਰ ਜੋ ਇਨਕਾ ਅਭਿਮਾਨ ਕਰੇ ਕਿ ਮੈਨੇ ਕੀਏ ਹੈਂ। ਸ੍ਰੀ ਗੁਰੂ ਜੀ ਕਹਤੇ ਹੈਂ ਕਿ ਤਿਸ ਅਭਿਮਾਨੀ ਕੇ ਤੀਰਥ ਬ੍ਰਤਾਦਿ ਐਸੇ ਨਿਸਫਲ ਹੋ ਜਾਤੇ ਹੈਂ ਜੈਸੇ (ਕੁੰਚਰ) ਹਾਥੀ ਕਾ ਅਸ਼ਨਾਨ ਨਿਸਫਲ ਹੈ। ਕਿਉਂਕਿ ਅਸ਼ਨਾਨ ਕਰਕੇ ਮੈਲ ਧੋਈ ਜਾਤੀ ਹੈ ਫਿਰ ਹਸਤੀ ਬਾਹਰ ਆਇਕਰ ਅਪਨੇ ਹਾਥੋਂ ਸੇ ਮ੍ਰਿਤਕਾ ਅਪਨੇ ਸਿਰ ਪਰ ਪਾਂਇ ਲੇਤਾ ਹੈ ਤਿਸੀ ਭਾਂਤਿ ਜੀਉ ਹੰਕਾਰ ਸੇ ਤੀਰਥਾਦਿ ਫਲ ਕੋ ਨਾਸ ਕਰ ਲੇਤਾ ਹੈ॥੪੬॥

ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ ॥
ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸਿ ਲੀਨ ॥੪੭॥

ਸਿਰ ਭੀ ਕਾਂਪਨੇ ਲਗਾ ਪੈਰ ਭੀ (ਡਗਮਗੈ) ਡੋਲਨੇ ਲਗੇ ਸੀਧੇ ਨਹੀਂ ਪੜਤੇ ਹੈਂ ਨੇਤ੍ਰ ਭੀ (ਜੋਤਿ) ਪ੍ਰਕਾਸ਼ ਸੇ ਰਹਿਤ ਹੋ ਗਏ ਹੈਂ॥ ਸ੍ਰੀ ਗੁਰੂ ਜੀ ਕਹਤੇ ਹੈਂ ਇਸ ਬਿਧਿ ਕੀ ਇਨ ਜੀਵੋਂ ਕੀ ਦਸ਼ਾ ਭਈ ਹੈ ਤੋ ਭੀ ਹਰਿ ਰਸ ਮੇਂ (ਲੀਨ) ਤਤਪਰ ਨਹੀਂ ਹੋਤੇ ਹੈਂ॥੪੭॥

ਪੰਨਾ ੧੪੨੯

ਨਿਜ ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ ॥
ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ ॥੪੮॥

ਜਗਤ ਕੋ (ਨਿਜ ਕਰਿ) ਅਪਨਾ ਬਨਾਇਕਰ ਦੇਖ ਲਿਆ ਹੈ ਇਸ ਜਗਤ ਮੇਂ ਕੋਈ ਕਿਸੀ ਕਾ ਨਹੀਂ ਹੈ। ਸ੍ਰੀ ਗੁਰੂ ਜੀ ਕਹਤੇ ਹੈਂ ਏਕ ਹਰਿ ਭਗਤ ਸਿਥਰ ਹੈ ਤਿਸੀ ਕੋ ਮਨ ਮੇਂ ਰਖੋ॥੪੮॥

ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥
ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ ॥੪੯॥

ਹੇ ਮ੍ਰਿਤ ਜਗਤ ਕੀ ਜਿਤਨੀ ਰਚਨਾ ਹੈ ਸਭ ਮਿਥ੍ਯਾ ਹੈ ਇਸਕੋ ਸਮਝ ਲੇਹੁ ਸ੍ਰੀ ਗੁਰੂ ਜੀ ਕਹਤੇ ਹੈਂ ਜੈਸੇ ਬਾਲੂ ਕੀ ਭੀਤ ਸਿਥਰ ਨਹੀਂ ਰਹਤੀ ਇਸ ਭਾਂਤ ਜਗਤ ਰਚਨਾ ਭੀ ਖ੍ਯਣ ਭੰਗਰ ਹੈ॥੪੯॥

ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥੫੦॥

ਯੇਹ ਤੀਨ ਸ਼ਲੋਕ ਮਾਤਾ ਜੀ ਪ੍ਰਤਿ ਲਿਖੇ: ਦੇਖੋ ਸ੍ਰੀ ਰਾਮਚੰਦ ਅਵਤਾਰ ਥੇ ਤਿਨੋਂ ਨੇ ਭੀ ਇਸ ਲੋਕ ਮੈਂ ਅਪਨੇ ਸਰੀਰ ਕੋ ਨ ਰਖਾ ਪ੍ਰਲੋਕ ਲੇ ਗਏ ਜਿਸ ਰਾਵਨ ਕੇ ਲਾਖ ਬੇਟੇ ਸਵਾ ਲਾਖ ਪੋਤੇ ਥੇ ਆਗੇ ਇਨ ਕੇ ਇਸਤ੍ਰੀ ਪੁਤ੍ਰੋਂ ਕਾ ਅਪਨੀ ਇਸਤ੍ਰੀਓਂ ਕਾ ਤਿਨ ਕੇ ਸਬੰਧੀਓਂ ਕਾ ਬਹੁਤ ਪਰਿਵਾਰ ਥਾ ਸੋ ਭੀ ਸੰਸਾਰ ਸੇ ਚਲਾ ਗਯਾ॥ ਸ੍ਰੀ ਗੁਰੂ ਜੀ ਕਹਤੇ ਹੈਂ ਇਸ ਜਗਤ ਕੀ ਝੂਠੀ ਰਚਨਾ ਮੇਂ ਸਿਥਰ ਕੋਈ ਨਹੀਂ ਹੈ ਯੇਹ ਸੰਸਾਰ ਸ੍ਵਪਨਵਤ ਹੈ॥੫੦॥

ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥
ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥੫੧॥

ਚਿੰਤਾ ਤਿਸ ਬਸਤ ਕੀ ਕਰਨੀ ਚਾਹੀਏ ਜੋ ਅਨਹੋਨੀ ਅਸਚਰਜ ਬਾਰਤਾ ਕੋਈ ਹੋਇ ਜਾਏ। ਸ੍ਰੀ ਗੁਰੂ ਜੀ ਕਹਤੇ ਹੈਂ ਦੇਹ ਕਾ ਤਿਆਗ ਯੇਹ ਤੋ ਸਭ ਸੰਸਾਰ ਕਾ ਰਸਤਾ ਹੈ ਤਾਂ ਤੇ ਇਸ ਸੰਸਾਰ ਮੈਂ ਥਿਰ ਕੋਈ ਨਹੀਂ ਹੈ॥੫੧॥

